# ਉਤਪਤ

## ਸ੍ਰਿਸ਼ਟੀ ਦਾ ਵਰਨਣ

ਚ ਪਰਮੇਸ਼ੁਰ ਨੇ ਅਕਾਸ਼ ਤੇ ਧਰਤੀ ਨੂੰ
ਕੀਤਾ 0 ਧਰਤੀ ਬੇਡੌਲ ਤੇ ਸੁੰਞੀ ਸੀ ਅਤੇ
ਡੂੰਘਿਆਈ ਉੱਤੇ ਅਨ੍ਹੇਰਾ ਸੀ ਅਤੇ ਪਰਮੇਸ਼ੁਰ ਦਾ
ਆਤਮਾ ਪਾਣੀਆਂ ਦੇ ਉੱਤੇ ਸੇਉਂਦਾ* ਸੀ 0
ਪਰਮੇਸ਼ੁਰ ਨੇ ਆਖਿਆ ਕਿ ਚਾਨਣ ਹੋਵੇ ਤਾਂ ਚਾਨਣ
ਹੋ ਗਿਆ 0 ਤਾਂ ਪਰਮੇਸ਼ੁਰ ਨੇ ਚਾਨਣ ਨੂੰ ਡਿੱਠਾ
ਭਈ ਚੰਗਾ ਹੈ ਅਤੇ ਪਰਮੇਸ਼ੁਰ ਨੇ ਚਾਨਣ ਨੂੰ
ਅਨ੍ਹੇਰੇ ਤੋਂ ਵੱਖਰਾ ਕੀਤਾ 0 ਪਰਮੇਸ਼ੁਰ ਨੇ ਚਾਨਣ
ਨੂੰ ਦਿਨ ਆਖਿਆ ਤੇ ਅਨ੍ਹੇਰੇ ਨੂੰ ਰਾਤ ਆਖਿਆ
ਸੋ ਸੰਝ ਤੇ ਸਵੇਰ ਪਹਿਲਾ ਦਿਨ ਹੋਇਆ ॥

ਫੇਰ ਪਰਮੇਸ਼ੁਰ ਨੇ ਆਖਿਆ ਕਿ ਪਾਣੀਆਂ ਦੇ
ਵਿਚਕਾਰ ਅੰਬਰ ਹੋਵੇ ਅਤੇ ਉਹ ਪਾਣੀਆਂ ਨੂੰ
ਪਾਣੀਆਂ ਤੋਂ ਵੱਖਰਿਆਂ ਕਰੇ 0 ਸੋ ਪਰਮੇਸ਼ੁਰ ਨੇ
ਅੰਬਰ ਨੂੰ ਬਣਾਇਆ ਅਤੇ ਅੰਬਰ ਦੇ ਹੇਠਲੇ
ਪਾਣੀਆਂ ਨੂੰ ਅੰਬਰ ਦੇ ਉੱਪਰਲੇ ਪਾਣੀਆਂ ਤੋਂ
ਵੱਖਰਾ ਕੀਤਾ ਅਤੇ ਓਵੇਂ ਹੀ ਹੋ ਗਿਆ 0 ਤਾਂ
ਪਰਮੇਸ਼ੁਰ ਨੇ ਅੰਬਰ ਨੂੰ ਅਕਾਸ਼ ਆਖਿਆ ਸੋ ਸੰਝ
ਤੇ ਸਵੇਰ ਦੂਜਾ ਦਿਨ ਹੋਇਆ ॥

ਫੇਰ ਪਰਮੇਸ਼ੁਰ ਨੇ ਆਖਿਆ ਕਿ ਅਕਾਸ਼ ਦੇ
ਹੇਠਲੇ ਪਾਣੀ ਇੱਕ ਥਾਂ ਇਕੱਠੇ ਹੋ ਜਾਣ ਤਾਂਜੋ
ਖੁਸ਼ਕੀ ਦਿੱਸ ਪਵੇ ਅਤੇ ਓਵੇਂ ਹੀ ਹੋ ਗਿਆ 0
ਪਰਮੇਸ਼ੁਰ ਨੇ ਖੁਸ਼ਕੀ ਨੂੰ ਧਰਤੀ ਆਖਿਆ ਅਤੇ
ਪਾਣੀਆਂ ਦੇ ਇਕੱਠ ਨੂੰ ਸਮੁੰਦਰ ਆਖਿਆ ਅਤੇ
11 ਪਰਮੇਸ਼ੁਰ ਨੇ ਡਿੱਠਾ ਭਈ ਚੰਗਾ ਹੈ 0 ਫੇਰ
ਪਰਮੇਸ਼ੁਰ ਨੇ ਆਖਿਆ ਕਿ ਧਰਤੀ ਘਾਹ, ਨਾਲੇ
ਬੀ ਵਾਲਾ ਸਾਗ ਪੱਤ ਅਤੇ ਫਲਦਾਰ ਬਿਰਛ ਉਗਾਵੇ
ਜਿਹੜੇ ਆਪੋ ਆਪਣੀ ਜਿਨਸ ਦੇ ਅਨੁਸਾਰ
ਬੀ ਵਾਲਾ ਫਲ ਧਰਤੀ ਉੱਤੇ ਦੇਣ ਅਤੇ ਓਵੇਂ ਹੀ
12 ਹੋ ਗਿਆ 0 ਸੋ ਧਰਤੀ ਨੇ ਘਾਹ ਤੇ ਬੀ ਵਾਲਾ
ਸਾਗ ਪੱਤ ਉਹ ਦੀ ਜਿਨਸ ਦੇ ਅਨੁਸਾਰ ਤੇ ਫਲਦਾਰ
ਬਿਰਛ ਜਿਨ੍ਹਾਂ ਦੇ ਵਿੱਚ ਆਪੋ ਆਪਣੀ ਜਿਨਸ ਦੇ
ਅਨੁਸਾਰ ਬੀ ਹੈ ਉਗਾਇਆ ਅਤੇ ਪਰਮੇਸ਼ੁਰ ਨੇ
13 ਡਿੱਠਾ ਭਈ ਚੰਗਾ ਹੈ 0 ਸੋ ਸੰਝ ਤੇ ਸਵੇਰ ਤੀਜਾ
ਦਿਨ ਹੋਇਆ ॥

14 ਤਾਂ ਪਰਮੇਸ਼ੁਰ ਨੇ ਆਖਿਆ ਕਿ ਅਕਾਸ਼ ਦੇ
ਅੰਬਰ ਵਿੱਚ ਜੋਤਾਂ ਹੋਣ ਤਾਂਜੋ ਉਹ ਦਿਨ ਨੂੰ ਰਾਤ
ਤੋਂ ਅੱਡ ਕਰਨ, ਨਾਲੇ ਉਹ ਨਿਸ਼ਾਨਾਂ ਤੇ ਰੁੱਤਾਂ ਤੇ
14 ਦਿਨਾਂ ਤੇ ਵਰਿਹਾਂ ਲਈ ਹੋਣ 0 ਉਹ ਅਕਾਸ਼ ਦੇ
ਅੰਬਰ ਵਿੱਚ ਜੋਤਾਂ ਹੋਣ ਭਈ ਉਹ ਧਰਤੀ ਉੱਤੇ
15 ਚਾਨਣ ਕਰਨ ਅਤੇ ਓਵੇਂ ਹੀ ਹੋ ਗਿਆ 0 ਸੋ
ਪਰਮੇਸ਼ੁਰ ਨੇ ਦੋ ਵੱਡੀਆਂ ਜੋਤਾਂ ਬਣਾਈਆਂ — ਵੱਡੀ
ਜੋਤ ਜਿਹੜੀ ਦਿਨ ਉੱਤੇ ਰਾਜ ਕਰੇ ਅਤੇ ਨਿੱਕੀ
ਜੋਤ ਜਿਹੜੀ ਰਾਤ ਉੱਤੇ ਰਾਜ ਕਰੇ ਨਾਲੇ ਉਸ ਨੇ
16 ਤਾਰੇ ਵੀ ਬਣਾਏ 0 ਅਤੇ ਪਰਮੇਸ਼ੁਰ ਨੇ ਉਨ੍ਹਾਂ ਨੂੰ
ਅਕਾਸ਼ ਦੇ ਅੰਬਰ ਵਿੱਚ ਰੱਖਿਆ [illegible] ਧਰਤੀ
17 ਉੱਤੇ ਚਾਨਣ ਕਰਨ 0 ਅਤੇ ਦਿਨ [illegible] ਰਾਤ
ਉੱਤੇ ਰਾਜ ਕਰਨ ਅਤੇ ਚਾਨਣ ਨੂੰ ਅਨ੍ਹੇਰੇ ਤੋਂ ਅੱਡ
ਕਰਨ । ਤਾਂ ਪਰਮੇਸ਼ੁਰ ਨੇ ਡਿੱਠਾ ਭਈ ਚੰਗਾ ਹੈ 0
18 ਸੋ ਸੰਝ ਤੇ ਸਵੇਰ ਚੌਥਾ ਦਿਨ ਹੋਇਆ ॥

19 ਫੇਰ ਪਰਮੇਸ਼ੁਰ ਨੇ ਆਖਿਆ ਕਿ ਪਾਣੀ ਫੇਰ
ਸਾਰੇ ਜੀਉਂਦੇ ਪ੍ਰਾਣੀਆਂ ਨਾਲ ਭਰ ਜਾਣ ਅਤੇ
ਪੰਛੀ ਧਰਤੀ ਤੋਂ ਉਤਾਹਾਂ ਅਕਾਸ਼ ਦੇ ਅੰਬਰ ਵਿੱਚ
20 ਉੱਡਣ 0 ਪਰਮੇਸ਼ੁਰ ਨੇ ਵੱਡੇ ਵੱਡੇ ਜਲ ਜੰਤੂਆਂ
ਨੂੰ ਅਤੇ ਸਾਰੇ ਚੱਲਣ ਵਾਲੇ ਜੀਉਂਦੇ ਪ੍ਰਾਣੀਆਂ ਨੂੰ
ਜਿਨ੍ਹਾਂ ਦੇ ਨਾਲ ਉਨ੍ਹਾਂ ਦੀ ਜਿਨਸ ਅਨੁਸਾਰ ਪਾਣੀ
ਭਰ ਗਏ ਉਤਪਤ ਕੀਤਾ, ਨਾਲੇ ਸਾਰੇ ਪੰਖ ਪੰਛੀਆਂ
ਨੂੰ ਵੀ ਉਨ੍ਹਾਂ ਦੀ ਜਿਨਸ ਅਨੁਸਾਰ ਅਤੇ ਪਰਮੇਸ਼ੁਰ ਨੇ
21 ਡਿੱਠਾ ਭਈ ਚੰਗਾ ਹੈ 0 ਤਾਂ ਪਰਮੇਸ਼ੁਰ ਨੇ ਇਹ
ਆਖਕੇ ਉਨ੍ਹਾਂ ਨੂੰ ਅਸੀਸ ਦਿੱਤੀ ਭਈ ਫਲੋ ਤੇ ਵਧੋ
ਤੇ ਸਮੁੰਦਰਾਂ ਦੇ ਪਾਣੀਆਂ ਨੂੰ ਭਰ ਦਿਓ ਅਤੇ ਪੰਛੀ

* ਅਥਵਾਂ "ਫੜਫੜਾ ਰਿਹਾ ਸੀ" ਅਥਵਾ
[redacted]

੨੩ ਧਰਤੀ ਉੱਤੇ ਵਧਣ ੦ ਸੋ ਸੰਝ ਤੇ ਸਵੇਰ ਪੰਜਵਾਂ
ਦਿਨ ਹੋਇਆ ॥
੨੪ ਫੇਰ ਪਰਮੇਸ਼ੁਰ ਨੇ ਆਖਿਆ ਕਿ ਧਰਤੀ ਜੀਉਂਦੇ
ਪ੍ਰਾਣੀਆਂ ਨੂੰ ਉਨ੍ਹਾਂ ਦੀ ਜਿਨਸ ਦੇ ਅਨੁਸਾਰ ਤੇ
ਡੰਗਰਾਂ ਨੂੰ ਅਰ ਘਿੱਸਰਨ ਵਾਲਿਆਂ ਨੂੰ ਅਰ ਧਰਤੀ
ਦੇ ਜਾਨਵਰਾਂ ਨੂੰ ਉਨ੍ਹਾਂ ਦੀ ਜਿਨਸ ਦੇ ਅਨੁਸਾਰ
੨੫ ਉਪਜਾਵੇ ਅਤੇ ਓਵੇਂ ਹੀ ਹੋ ਗਿਆ ੦ ਸੋ ਪਰਮੇਸ਼ੁਰ
ਨੇ ਧਰਤੀ ਦੇ ਜਾਨਵਰਾਂ ਨੂੰ ਉਨ੍ਹਾਂ ਦੀ ਜਿਨਸ ਦੇ
ਅਨੁਸਾਰ ਅਰ ਡੰਗਰਾਂ ਨੂੰ ਉਨ੍ਹਾਂ ਦੀ ਜਿਨਸ ਦੇ
ਅਨੁਸਾਰ ਅਰ ਜ਼ਮੀਨ ਦੇ ਸਾਰੇ ਘਿੱਸਰਨ ਵਾਲਿਆਂ
ਨੂੰ ਉਨ੍ਹਾਂ ਦੀ ਜਿਨਸ ਦੇ ਅਨੁਸਾਰ ਬਣਾਇਆ
੨੬ ਅਤੇ ਪਰਮੇਸ਼ੁਰ ਨੇ ਡਿੱਠਾ ਭਈ ਚੰਗਾ ਹੈ ੦ ਤਾਂ
ਪਰਮੇਸ਼ੁਰ ਨੇ ਆਖਿਆ ਕਿ ਅਸੀਂ ਆਦਮੀ ਨੂੰ
ਆਪਣੇ ਸਰੂਪ ਉੱਤੇ ਅਰ ਆਪਣੇ ਵਰਗਾ
ਬਣਾਈਏ ਅਤੇ ਓਹ ਸਮੁੰਦਰ ਦੀਆਂ ਮੱਛੀਆਂ ਉੱਤੇ
ਅਤੇ ਅਕਾਸ਼ ਦਿਆਂ ਪੰਛੀਆਂ ਉੱਤੇ ਅਤੇ ਡੰਗਰਾਂ
ਉੱਤੇ ਸਗੋਂ ਸਾਰੀ ਧਰਤੀ ਉੱਤੇ ਅਤੇ ਧਰਤੀ ਪੁਰ
ਸਾਰੇ ਘਿੱਸਰਨ ਵਾਲਿਆਂ ਉੱਤੇ ਰਾਜ ਕਰਨ ੦
੨੭ ਸੋ ਪਰਮੇਸ਼ੁਰ ਨੇ ਆਦਮੀ ਨੂੰ ਆਪਣੇ ਸਰੂਪ ਉੱਤੇ
ਉਤਪਤ ਕੀਤਾ। ਪਰਮੇਸ਼ੁਰ ਦੇ ਸਰੂਪ ਉੱਤੇ ਉਹ
ਨੂੰ [illegible] ਕੀਤਾ। ਨਰ ਨਾਰੀ ਉਸ ਨੇ ਉਨ੍ਹਾਂ ਨੂੰ
੨੮ ਉਤਪਤ ਕੀਤਾ ੦ ਪਰਮੇਸ਼ੁਰ ਨੇ ਉਨ੍ਹਾਂ ਨੂੰ ਅਸੀਸ
ਦਿੱਤੀ ਅਤੇ ਪਰਮੇਸ਼ੁਰ ਨੇ ਉਨ੍ਹਾਂ ਨੂੰ ਆਖਿਆ ਕਿ
ਫਲੋ ਅਰ ਵਧੋ ਅਰ ਧਰਤੀ ਨੂੰ ਭਰ ਦਿਓ ਅਤੇ
ਉਸ ਨੂੰ ਆਪਣੇ ਵੱਸ ਵਿੱਚ ਕਰੋ ਅਤੇ ਸਮੁੰਦਰ
ਦੀਆਂ ਮੱਛੀਆਂ ਉੱਤੇ ਅਰ ਅਕਾਸ਼ ਦਿਆਂ
ਪੰਛੀਆਂ ਉੱਤੇ ਅਰ ਸਾਰੇ ਧਰਤੀ ਪੁਰ ਘਿੱਸਰਨ
੨੯ ਵਾਲਿਆਂ ਜੀਆਂ ਉੱਤੇ ਰਾਜ ਕਰੋ ੦ ਅਤੇ
ਪਰਮੇਸ਼ੁਰ ਨੇ ਆਖਿਆ, ਵੇਖੋ ਮੈਂ ਤੁਹਾਨੂੰ ਹਰ
ਬੀ ਵਾਲਾ ਸਾਗ ਪੱਤ ਜਿਹੜਾ ਸਾਰੀ ਧਰਤੀ ਦੇ ਉੱਤੇ
ਹੈ ਤੇ ਹਰ ਬਿਰਛ ਜਿਹ ਦੇ ਵਿੱਚ ਉਸ ਦਾ ਬੀ ਵਾਲਾ
ਫਲ ਹੈ ਦੇ ਦਿੱਤਾ। ਇਹ ਤੁਹਾਡੇ ਲਈ ਭੋਜਨ
੩੦ ਹੈ ੦ ਅਤੇ ਮੈਂ ਧਰਤੀ ਦੇ ਹਰ ਜਾਨਵਰ ਨੂੰ
ਅਰ ਅਕਾਸ਼ ਦੇ ਹਰ ਪੰਛੀ ਨੂੰ ਅਰ ਧਰਤੀ ਪੁਰ
ਹਰ ਘਿੱਸਰਨ ਵਾਲੇ ਨੂੰ ਜਿਹ ਦੇ ਵਿੱਚ ਜੀਵਨ ਦਾ
ਸਾਹ ਹੈ ਖਾਣ ਲਈ ਹਰ ਪਰਕਾਰ ਦਾ ਸਾਗ ਪੱਤ ਦੇ
੩੧ ਦਿੱਤਾ ਅਤੇ ਓਵੇਂ ਹੀ ਹੋ ਗਿਆ ੦ ਉਪਰੰਤ
ਪਰਮੇਸ਼ੁਰ ਨੇ ਸਰਬੱਤ ਨੂੰ ਜਿਹ ਨੂੰ ਉਸ ਨੇ ਬਣਾਇਆ
ਸੀ ਡਿੱਠਾ ਅਤੇ ਵੇਖੋ ਉਹ ਬਹੁਤ ਹੀ ਚੰਗਾ ਸੀ।
ਸੋ ਸੰਝ ਤੇ ਸਵੇਰ ਛੇਵਾਂ ਦਿਨ ਹੋਇਆ ॥

2
ਸੋ ਅਕਾਸ਼ ਤੇ ਧਰਤੀ ਤੇ ਉਨ੍ਹਾਂ ਦੀ ਸਾਰੀ ਵੱਸੋਂ*
੨ ਸੰਪੂਰਨ ਕੀਤੀ ਗਈ ੦ ਅਤੇ ਪਰਮੇਸ਼ੁਰ ਨੇ ਸੱਤਵੇਂ
ਦਿਨ ਆਪਣੇ ਕਾਰਜ ਨੂੰ ਜਿਹੜਾ ਉਸ ਨੇ ਬਣਾਇਆ
ਸੀ ਸੰਪੂਰਨ ਕੀਤਾ ਅਤੇ ਸੱਤਵੇਂ ਦਿਨ ਆਪਣੇ ਸਾਰੇ
ਕਾਰਜ ਤੋਂ ਜਿਹੜਾ ਉਸ ਨੇ ਬਣਾਇਆ ਸੀ ਵੇਹਲਾ
੩ ਹੋ ਗਿਆ ੦ ਤਾਂ ਪਰਮੇਸ਼ੁਰ ਨੇ ਸੱਤਵੇਂ ਦਿਨ ਨੂੰ
ਅਸੀਸ ਦਿੱਤੀ ਅਤੇ ਉਹ ਨੂੰ ਏਸ ਲਈ ਪਵਿੱਤ੍ਰ
ਠਹਿਰਾਇਆ ਜੋ ਉਸੇ ਦਿਨ ਆਪਣੇ ਕਾਰਜ ਤੋਂ
ਜਿਹੜਾ ਪਰਮੇਸ਼ੁਰ ਨੇ ਉਤਪਤ ਕਰਕੇ ਬਣਾਇਆ ਸੀ
ਉਹ ਵੇਹਲਾ ਹੋ ਗਿਆ ॥

### ਆਦਮੀ ਤੇ ਇਸਤ੍ਰੀ ਦਾ ਰਚਿਆ ਜਾਣਾ

੪ ਇਹ ਅਕਾਸ਼ ਤੇ ਧਰਤੀ ਦੀ ਪਦਾਇਸ਼ ਦਾ
ਆਰੰਭ ਹੈ ਜਦ ਓਹ ਉਤਪੰਨ ਹੋਏ ਜਿਸ ਦਿਨ
ਯਹੋਵਾਹ ਪਰਮੇਸ਼ੁਰ ਨੇ ਅਕਾਸ਼ ਅਤੇ ਧਰਤੀ ਨੂੰ
੫ ਬਣਾਇਆ ੦ ਖੇਤ ਦਾ ਕੋਈ ਬੂਟਾ ਅਜੇ ਧਰਤੀ
ਉੱਤੇ ਨਹੀਂ ਸੀ ਨਾ ਖੇਤ ਦਾ ਕੋਈ ਸਾਗ ਪੱਤ ਅਜੇ
ਉਪਜਿਆ ਸੀ ਕਿਉਂ ਜੋ ਯਹੋਵਾਹ ਪਰਮੇਸ਼ੁਰ ਨੇ ਧਰਤੀ
ਉੱਤੇ ਮੀਂਹ ਨਹੀਂ ਵਰਹਾਇਆ ਸੀ ਨਾ ਜ਼ਮੀਨ ਦੇ
੬ ਵਾਹੁਣ ਲਈ ਕੋਈ ਆਦਮੀ ਸੀ ੦ ਪਰ ਧੁੰਦ
ਧਰਤੀਓਂ ਉੱਠਕੇ ਸਾਰੀ ਜ਼ਮੀਨ ਨੂੰ ਸਿੰਜਦੀ ਸੀ ੦
੭ ਯਹੋਵਾਹ ਪਰਮੇਸ਼ੁਰ ਨੇ ਆਦਮੀ ਨੂੰ ਜ਼ਮੀਨ ਦੀ
ਮਿੱਟੀ ਤੋਂ ਰਚਿਆ ਅਤੇ ਉਸ ਦੀਆਂ ਨਾਸਾਂ ਵਿੱਚ
ਜੀਵਨ ਦਾ ਸਾਹ ਫੂਕਿਆ ਸੋ ਆਦਮੀ ਜੀਉਂਦਾ
੮ ਜਾਨ ਹੋ ਗਿਆ ੦ ਤਾਂ ਯਹੋਵਾਹ ਪਰਮੇਸ਼ੁਰ ਨੇ
ਇੱਕ ਬਾਗ਼ ਅਦਨ ਵਿੱਚ ਪੂਰਬ ਵੱਲ ਲਾਇਆ
ਅਤੇ ਉੱਥੇ ਉਸ ਨੇ ਉਸ ਆਦਮੀ ਨੂੰ ਜਿਹ ਨੂੰ ਉਸ
੯ ਰਚਿਆ ਸੀ ਰੱਖਿਆ ੦ ਅਤੇ ਯਹੋਵਾਹ ਪਰਮੇਸ਼ੁਰ
ਨੇ ਜ਼ਮੀਨ ਤੋਂ ਹਰ ਬਿਰਛ ਜਿਹੜਾ ਵੇਖਣ ਵਿੱ
ਸੁੰਦਰ ਸੀ ਅਰ ਖਾਣ ਵਿੱਚ ਚੰਗਾ ਸੀ ਅਤੇ ਬਾ

* ਇਬਰਾਨੀ = ਸੈਨਾਂ।

ਦੇ ਵਿਚਕਾਰ ਜੀਵਣ ਦਾ ਬਿਰਛ ਤੇ ਭਲੇ ਬੁਰੇ ਦੀ
10 ਸਿਆਣ ਦਾ ਬਿਰਛ ਵੀ ਉਗਾਇਆ ੦ ਅਤੇ ਇੱਕ
ਦਰਿਆ ਉਸ ਬਾਗ ਨੂੰ ਸਿੰਜਣ ਲਈ ਅਦਨ ਤੋਂ
ਨਿੱਕਲਿਆ ਅਤੇ ਉੱਥੋਂ ਵੰਡਿਆ ਗਿਆ ਅਰ
11 ਚਾਰ ਹਿੱਸੇ ਹੋ ਗਿਆ ੦ ਇੱਕ ਦਾ ਨਾਉਂ ਪੀਸ਼ੋਨ ਹੈ
ਜਿਹੜਾ ਸਾਰੇ ਹਵੀਲਾਹ ਦੇਸ ਨੂੰ ਘੇਰਦਾ ਹੈ ਜਿੱਥੇ
12 ਸੋਨਾ ਹੈ ੦ ਅਰ ਉਸ ਦੇਸ ਦਾ ਸੋਨਾ ਚੰਗਾ ਹੈ
ਅਰ ਉੱਥੇ ਮੋਤੀ ਤੇ ਸੁਲੇਮਾਨੀ ਪੱਥਰ ਵੀ ਹਨ ੦
13 ਦੂਜੀ ਨਦੀ ਦਾ ਨਾਉਂ ਗੀਹੋਨ ਹੈ ਜਿਹੜੀ ਸਾਰੇ ਕੂਸ਼
14 ਦੇਸ ਨੂੰ ਘੇਰਦੀ ਹੈ ੦ ਤੀਜੀ ਨਦੀ ਦਾ ਨਾਉਂ
ਹਿੱਦਕਲ* ਹੈ ਜਿਹੜੀ ਅੱਸ਼ੂਰ ਦੇ ਚੜ੍ਹਦੇ ਪਾਸੇ
ਜਾਂਦੀ ਹੈ ਅਤੇ ਚੌਥੀ ਫ਼ਰਾਤ ਹੈ ॥
15 ਯਹੋਵਾਹ ਪਰਮੇਸ਼ੁਰ ਨੇ ਉਸ ਆਦਮੀ ਨੂੰ ਲੈਕੇ
ਅਦਨ ਦੇ ਬਾਗ ਵਿੱਚ ਰੱਖਿਆ ਤਾਂਜੋ ਉਹ ਉਸ ਦੀ
16 ਵਾਹੀ ਤੇ ਰਾਖੀ ਕਰੇ ੦ ਤਾਂ ਯਹੋਵਾਹ ਪਰਮੇਸ਼ੁਰ ਨੇ
ਆਦਮੀ ਨੂੰ ਆਗਿਆ ਦਿੱਤੀ ਕਿ ਬਾਗ ਦੇ ਹਰ
17 ਬਿਰਛ ਤੋਂ ਤੂੰ ਨਿਸੰਗ ਖਾਈਂ ੦ ਪਰ ਭਲੇ ਬੁਰੇ ਦੀ
ਸਿਆਣ ਦੇ ਬਿਰਛ ਤੋਂ ਤੂੰ ਨਾ ਖਾਈਂ ਕਿਉਂਜੋ ਜਿਸ
ਦਿਨ ਤੂੰ ਉਸ ਤੋਂ ਖਾਵੇਂ ਤੂੰ ਜ਼ਰੂਰ ਮਰੇਂਗਾ ॥
18 ਫੇਰ ਯਹੋਵਾਹ ਪਰਮੇਸ਼ੁਰ ਨੇ ਆਖਿਆ ਭਈ
ਚੰਗਾ ਨਹੀਂ ਕਿ ਆਦਮੀ ਇਕੱਲਾ ਰਹੇ ਸੋ ਮੈਂ ਉਹ
ਦੇ ਲਈ ਉਹ ਦੇ ਵਾਂਙੁ ਇੱਕ ਸਹਾਇਕਣ ਬਣਾ-
19 ਵਾਂਗਾ ੦ ਯਹੋਵਾਹ ਪਰਮੇਸ਼ੁਰ ਨੇ ਮਿੱਟੀ ਤੋਂ ਜੰਗਲ
ਦੇ ਹਰ ਇੱਕ ਜਾਨਵਰ ਨੂੰ ਅਤੇ ਅਕਾਸ਼ ਦੇ ਹਰ
ਇੱਕ ਪੰਛੀ ਨੂੰ ਰਚਿਆ ਅਤੇ ਆਦਮੀ ਕੋਲ ਲੈ
ਆਇਆ ਤਾਂਜੋ ਉਹ ਵੇਖੇ ਭਈ ਉਹ ਕਿਵੇਂ ਉਨ੍ਹਾਂ ਨੂੰ
ਸੱਦੇਗਾ ਅਤੇ ਜੋ ਕੁਝ ਆਦਮੀ ਨੇ ਉਸ ਜੀਉਂਦੇ
ਪ੍ਰਾਣੀ ਨੂੰ ਸੱਦਿਆ ਸੋ ਉਹ ਦਾ ਨਾਉਂ ਹੋ ਗਿਆ ੦
20 ਐਉਂ ਆਦਮੀ ਨੇ ਸਾਰੇ ਡੰਗਰਾਂ ਨੂੰ ਅਰ ਅਕਾਸ਼ ਦੇ
ਪੰਛੀਆਂ ਨੂੰ ਅਰ ਜੰਗਲ ਦੇ ਸਾਰੇ ਜਾਨਵਰਾਂ ਨੂੰ ਨਾਉਂ
ਦਿੱਤੇ ਪਰ ਆਦਮੀ ਲਈ ਅਜੇ ਕੋਈ ਸਹਾਇਕਣ
ਉਹ ਦੇ ਵਰਗੀ ਨਾ ਮਿਲੀ ॥
21 ਤਾਂ ਯਹੋਵਾਹ ਪਰਮੇਸ਼ੁਰ ਨੇ ਆਦਮੀ ਤੇ ਗੂੜ੍ਹੀ
ਨੀਂਦ ਭੇਜੀ ਸੋ ਉਹ ਸੌਂ ਗਿਆ ਅਤੇ ਉਸ ਨੇ ਉਹ ਦੀਆਂ
ਪਸਲੀਆਂ ਵਿੱਚੋਂ ਇੱਕ ਕੱਢ ਲਈ ਅਤੇ ਉਹ ਦੀ
22 ਥਾਂ ਮਾਸ ਭਰ ਦਿੱਤਾ ੦ ਤਾਂ ਯਹੋਵਾਹ ਪਰਮੇਸ਼ੁਰ ਨੇ
ਉਸ ਪਸਲੀ ਤੋਂ ਜਿਹੜੀ ਉਸ ਨੇ ਆਦਮੀ ਵਿੱਚੋਂ
ਕੱਢੀ ਇੱਕ ਨਾਰੀ ਬਣਾਈ ਅਤੇ ਉਹ ਨੂੰ ਆਦਮੀ
23 ਕੋਲ ਲੈ ਆਇਆ ੦ ਤਾਂ ਆਦਮੀ ਨੇ ਆਖਿਆ
ਕਿ ਇਹ ਹੁਣ ਮੇਰੀਆਂ ਹੱਡੀਆਂ ਵਿੱਚੋਂ ਹੱਡੀ ਹੈ
ਅਰ ਮੇਰੇ ਮਾਸ ਵਿੱਚੋਂ ਮਾਸ ਹੈ ਸੋ ਇਹ ਇਸ ਕਾਰਨ
ਨਾਰੀ ਅਖਵਾਏਗੀ ਜੋ ਇਹ ਨਰ ਵਿੱਚੋਂ ਕੱਢੀ
24 ਗਈ ਹੈ ੦ ਸੋ ਮਰਦ ਆਪਣੇ ਮਾਪੇ ਛੱਡਕੇ ਆਪਣੀ
ਤੀਵੀਂ ਨਾਲ ਮਿਲਿਆ ਰਹੇਗਾ ਅਤੇ ਓਹ ਇੱਕ
25 ਸਰੀਰ ਹੋਣਗੇ ੦ ਅਤੇ ਮਰਦ ਅਰ ਉਹ ਦੀ ਤੀਵੀਂ
ਦੋਵੇਂ ਨੰਗੇ ਸਨ ਪਰ ਸੰਗਦੇ ਨਹੀਂ ਸਨ ॥

## ਆਦਮੀ ਦਾ ਆਤਮਿਕ ਡਿੱਗਣ

3 ਸੱਪ ਸਭ ਜੰਗਲੀ ਜਾਨਵਰਾਂ ਨਾਲੋਂ ਜਿਨ੍ਹਾਂ ਨੂੰ
ਯਹੋਵਾਹ ਪਰਮੇਸ਼ੁਰ ਨੇ ਬਣਾਇਆ ਸੀ ਚਾਤਰ ਸੀ
ਅਤੇ ਉਸ ਨੇ ਉਸ ਤੀਵੀਂ ਨੂੰ ਆਖਿਆ, ਭਲਾ, ਪਰਮੇ-
ਸ਼ੁਰ ਨੇ ਸੱਚ ਮੁੱਚ ਆਖਿਆ ਹੈ ਕਿ ਬਾਗ ਦੇ ਕਿਸੇ
1 ਬਿਰਛ ਤੋਂ ਤੁਸੀਂ ਨਾ ਖਾਓ ? ੦ ਤੀਵੀਂ ਨੇ ਸੱਪ ਨੂੰ
ਆਖਿਆ ਕਿ ਬਾਗ ਦੇ ਬਿਰਛਾਂ ਦੇ ਫਲੋਂ ਤਾਂ
2 ਅਸੀਂ ਖਾਂਦੇ ਹਾਂ ੦ ਪਰ ਜਿਹੜਾ ਬਿਰਛ ਬਾਗ ਦੇ
ਵਿਚਕਾਰ ਹੈ ਉਸ ਦੇ ਫਲ ਤੋਂ ਪਰਮੇਸ਼ੁਰ ਨੇ
ਆਖਿਆ, ਤੁਸੀਂ ਨਾ ਖਾਓ ਨਾ ਉਹ ਨੂੰ ਹੱਥ ਲਾਓ
3 ਅਜਿਹਾ ਨਾ ਹੋਵੇ ਕਿ ਤੁਸੀਂ ਮਰ ਜਾਓ ੦ ਪਰ ਸੱਪ
ਨੇ ਤੀਵੀਂ ਨੂੰ ਆਖਿਆ ਕਿ ਤੁਸੀਂ ਕਦੀ ਨਾ ਮਰੋਗੇ ੦
4 ਸਗੋਂ ਪਰਮੇਸ਼ੁਰ ਜਾਣਦਾ ਹੈ ਕਿ ਜਿਸ ਦਿਨ ਤੁਸੀਂ
ਉਸ ਤੋਂ ਖਾਓਗੇ ਤੁਹਾਡੀਆਂ ਅੱਖੀਆਂ ਖੁਲ੍ਹ ਜਾਣ-
ਗੀਆਂ ਅਤੇ ਤੁਸੀਂ ਪਰਮੇਸ਼ੁਰ ਵਾਂਙੁ ਭਲੇ ਬੁਰੇ ਦੀ
5 ਸਿਆਣਵਾਲੇ ਹੋ ਜਾਓਗੇ ੦ ਜਾਂ ਤੀਵੀਂ ਨੇ ਵੇਖਿਆ
ਕਿ ਉਹ ਬਿਰਛ ਖਾਣ ਲਈ ਚੰਗਾ ਹੈ ਅਤੇ ਅੱਖੀਆਂ
ਨੂੰ ਭਾਉਂਦਾ ਹੈ ਅਤੇ ਉਹ ਬਿਰਛ ਬੁੱਧ ਦੇਣ ਲਈ
ਲੋੜੀਦਾ ਹੈ ਤਾਂ ਉਸ ਨੇ ਉਹ ਦੇ ਫਲ ਤੋਂ ਲਿਆ ਤੇ
ਆਪ ਖਾਧਾ ਨਾਲੇ ਆਪਣੇ ਪਤੀ ਨੂੰ ਵੀ ਦਿੱਤਾ ਅਤੇ
6 ਉਸ ਨੇ ਖਾਧਾ ੦ ਤਦ ਦੋਹਾਂ ਦੀਆਂ ਅੱਖੀਆਂ ਖੁਲ੍ਹ
ਗਈਆਂ ਅਤੇ ਉਨ੍ਹਾਂ ਨੇ ਜਾਣ ਲਿਆ ਭਈ ਅਸੀਂ
ਨੰਗੇ ਹਾਂ ਸੋ ਉਨ੍ਹਾਂ ਨੇ ਹੰਜੀਰ ਦੇ ਪੱਤੇ ਸੀਉਂਕੇ

* ਅਥਵਾ ਦਜਲਾ ।

੮ ਆਪਣੇ ਲਈ ਤਹਿਮਦ ਬਣਾਏ ○ ਤਾਂ ਉਨ੍ਹਾਂ ਨੇ
ਯਹੋਵਾਹ ਪਰਮੇਸ਼ੁਰ ਦੀ ਅਵਾਜ਼ ਸੁਣੀ ਜਦ ਉਹ
ਬਾਗ ਵਿੱਚ ਠੰਡੇ ਵੇਲੇ ਫਿਰਦਾ ਸੀ ਅਤੇ ਉਸ ਮਰਦ
ਅਰ ਉਹ ਦੀ ਤੀਵੀਂ ਨੇ ਬਾਗ ਦੇ ਬਿਰਛਾਂ ਦੇ
ਵਿਚਕਾਰ ਯਹੋਵਾਹ ਪਰਮੇਸ਼ੁਰ ਦੇ ਸਾਹਮਣਿਓਂ
੯ ਆਪਣੇ ਆਪ ਨੂੰ ਲੁਕਾਇਆ ○ ਤਦ ਯਹੋਵਾਹ
ਪਰਮੇਸ਼ੁਰ ਨੇ ਆਦਮੀ ਨੂੰ ਪੁਕਾਰਕੇ ਆਖਿਆ ਕਿ ਤੂੰ
੧੦ ਕਿੱਥੇ ਹੈਂ ? ○ ਉਸ ਨੇ ਆਖਿਆ ਕਿ ਤੇਰੀ ਅਵਾਜ਼
ਬਾਗ ਵਿੱਚ ਸੁਣ ਕੇ ਮੈਂ ਡਰ ਗਿਆ ਕਿਉਂ ਜੋ ਮੈਂ
ਨੰਗਾ ਹਾਂ ਸੋ ਮੈਂ ਆਪਣੇ ਆਪ ਨੂੰ ਲੁਕਾਇਆ ○
੧੧ ਤਾਂ ਉਸ ਨੇ ਆਖਿਆ, ਕਿਨ ਤੈਨੂੰ ਦੱਸਿਆ ਭਈ ਤੂੰ
ਨੰਗਾ ਹੈਂ ? ਜਿਸ ਬਿਰਛ ਤੋਂ ਮੈਂ ਤੈਨੂੰ ਹੁਕਮ ਦਿੱਤਾ
ਕਿ ਉਸ ਤੋਂ ਨਾ ਖਾਈਂ ਕੀ ਤੂੰ ਉਸ ਤੋਂ ਖਾਧਾ ? ○
੧੨ ਫੇਰ ਆਦਮੀ ਨੇ ਆਖਿਆ ਕਿ ਜਿਸ ਤੀਵੀਂ ਨੂੰ ਤੂੰ
ਮੈਨੂੰ ਦਿੱਤਾ ਸੀ ਉਸ ਨੇ ਉਸ ਬਿਰਛ ਤੋਂ ਮੈਨੂੰ ਦਿੱਤਾ
੧੩ ਤੇ ਮੈਂ ਖਾਧਾ ○ ਤਦ ਯਹੋਵਾਹ ਪਰਮੇਸ਼ੁਰ ਨੇ ਤੀਵੀਂ
ਨੂੰ ਆਖਿਆ ਕਿ ਤੈਂ ਇਹ ਕੀ ਕੀਤਾ ? ਤੀਵੀਂ ਨੇ
ਆਖਿਆ ਕਿ ਸੱਪ ਨੇ ਮੈਨੂੰ ਭਰਮਾਇਆ ਤਾਂ ਮੈਂ
੧੪ ਖਾਧਾ ○ ਫੇਰ ਯਹੋਵਾਹ ਪਰਮੇਸ਼ੁਰ ਨੇ ਸੱਪ ਨੂੰ
ਆਖਿਆ ਭਈ ਏਸ ਲਈ ਕਿ ਤੂੰ ਇਹ ਕੀਤਾ ਤੂੰ
ਸਾਰੇ ਡੰਗਰਾਂ ਨਾਲੋਂ ਅਤੇ ਸਾਰੇ ਜੰਗਲੀ ਜਾਨਵਰਾਂ
ਨਾਲੋਂ ਸਰਾਪੀ ਹੈਂ । ਤੂੰ ਆਪਣੇ ਢਿੱਡ ਭਾਰ ਤੁਰੇਂਗਾ
ਅਤੇ ਆਪਣੇ ਜੀਵਨ ਦੇ ਸਾਰੇ ਦਿਨ ਤੂੰ ਮਿੱਟੀ
੧੫ ਖਾਇਆ ਕਰੇਂਗਾ ○ ਅਤੇ ਤੇਰੇ ਤੇ ਤੀਵੀਂ ਵਿੱਚ ਅਤੇ
ਤੇਰੀ ਸੰਤਾਨ ਤੇ ਤੀਵੀਂ ਦੀ ਸੰਤਾਨ ਵਿੱਚ ਮੈਂ ਵੈਰ
ਪਾਵਾਂਗਾ । ਉਹ ਤੇਰੇ ਸਿਰ ਨੂੰ ਫੇਹੇਗਾ ਅਤੇ ਤੂੰ ਉਹ
ਦੀ ਅੱਡੀ ਨੂੰ ਡੰਗ ਮਾਰੇਂਗਾ ॥
੧੬ ਉਸ ਨੇ ਤੀਵੀਂ ਨੂੰ ਆਖਿਆ ਕਿ ਮੈਂ ਤੇਰੇ ਗਰਭ
ਦੀ ਪੀੜ ਬਹੁਤ ਵਧਾਵਾਂਗਾ । ਪੀੜ ਨਾਲ ਤੂੰ ਬੱਚੇ
ਜਣੇਂਗੀ ਅਤੇ ਤੇਰੇ ਪਤੀ ਵੱਲ ਤੇਰੀ ਚਾਹ ਹੋਵੇਗੀ
ਅਤੇ ਉਹ ਤੇਰੇ ਉੱਤੇ ਹੁਕਮ ਚਲਾਵੇਗਾ ॥
੧੭ ਫੇਰ ਉਸ ਨੇ ਆਦਮੀ ਨੂੰ ਆਖਿਆ ਕਿ ਏਸ
ਲਈ ਕਿ ਤੂੰ ਆਪਣੀ ਤੀਵੀਂ ਦੀ ਗੱਲ ਸੁਣੀ ਅਤੇ
ਉਸ ਬਿਰਛ ਤੋਂ ਖਾਧਾ ਜਿਸ ਦੇ ਵਿਖੇ ਮੈਂ ਤੈਨੂੰ ਹੁਕਮ
ਦਿੱਤਾ ਸੀ ਭਈ ਉਸ ਤੋਂ ਨਾ ਖਾਈਂ ਸੋ ਜ਼ਮੀਨ ਤੇਰੇ
ਕਾਰਨ ਸਰਾਪੀ ਹੋਈ । ਤੂੰ ਆਪਣੇ ਜੀਵਨ ਦੇ ਸਾਰੇ
੧੮ ਦਿਨ ਉਸ ਤੋਂ ਦੁਖ ਨਾਲ ਖਾਵੇਂਗਾ ○ ਉਹ ਕੰਡੇ ਅਰ
ਕੰਡਿਆਲੇ ਤੇਰੇ ਲਈ ਉਗਾਵੇਗੀ ਅਤੇ ਤੂੰ ਪੈਲੀ ਦੇ
੧੯ ਸਾਗ ਪੱਤ ਖਾਵੇਂਗਾ ○ ਤੂੰ ਆਪਣੇ ਮੂੰਹ ਦੇ ਮੁੜ੍ਹਕੇ
ਨਾਲ ਰੋਟੀ ਖਾਵੇਂਗਾ ਜਦ ਤੀਕ ਤੂੰ ਮਿੱਟੀ ਵਿੱਚ ਫੇਰ
ਨਾ ਮੁੜੇਂ ਕਿਉਂ ਜੋ ਤੂੰ ਉਸ ਤੋਂ ਕੱਢਿਆ ਗਿਆ ਸੀ
ਤੂੰ ਮਿੱਟੀ ਹੈਂ ਅਤੇ ਮਿੱਟੀ ਵਿੱਚ ਤੂੰ ਮੁੜ ਜਾਵੇਂਗਾ ○
੨੦ ਆਦਮੀ ਨੇ ਆਪਣੀ ਤੀਵੀਂ ਦਾ ਨਾਉਂ ਹੱਵਾਹ[*]
ਰੱਖਿਆ ਏਸ ਲਈ ਕਿ ਉਹ ਸਾਰੇ ਜੀਉਂਦਿਆਂ ਦੀ
੨੧ ਮਾਤਾ ਹੈ ○ ਤਾਂ ਯਹੋਵਾਹ ਪਰਮੇਸ਼ੁਰ ਨੇ ਆਦਮੀ ਤੇ
ਉਹ ਦੀ ਤੀਵੀਂ ਲਈ ਚਮੜੇ ਦੇ ਚੋਲੇ ਬਣਾਕੇ ਉਨ੍ਹਾਂ
ਨੂੰ ਪਵਾਏ ॥
੨੨ ਤਦ ਯਹੋਵਾਹ ਪਰਮੇਸ਼ੁਰ ਨੇ ਆਖਿਆ, ਵੇਖੋ
ਆਦਮੀ ਭਲੇ ਬੁਰੇ ਦੀ ਸਿਆਣ ਵਿੱਚ ਸਾਡੇ ਵਿੱਚੋਂ
ਇੱਕ ਵਰਗਾ ਹੋ ਗਿਆ ਅਤੇ ਹੁਣ ਅਜੇਹਾ ਨਾ ਹੋਵੇ
ਕਿ ਉਹ ਆਪਣਾ ਹੱਥ ਵਧਾਕੇ ਜੀਵਨ ਦੇ ਬਿਰਛ ਤੋਂ
੨੩ ਵੀ ਲੈਕੇ ਖਾਵੇ ਅਤੇ ਸਦਾ ਜੀਉਂਦਾ ਰਹੇ ○ ਸੋ
ਯਹੋਵਾਹ ਪਰਮੇਸ਼ੁਰ ਨੇ ਉਹ ਨੂੰ ਅਦਨ ਦੇ ਬਾਗੋਂ
ਕੱਢ ਦਿੱਤਾ ਤਾਂ ਜੋ ਉਹ ਉਸ ਜ਼ਮੀਨ ਨੂੰ ਵਾਹੇ ਜਿਸ ਤੋਂ
੨੪ ਉਹ ਕੱਢਿਆ ਗਿਆ ਸੀ ○ ਸੋ ਉਸ ਨੇ ਆਦਮੀ ਨੂੰ
ਕੱਢ ਦਿੱਤਾ ਅਤੇ ਉਸ ਨੇ ਅਦਨ ਦੇ ਬਾਗ ਦੇ
ਚੜ੍ਹਦੇ ਪਾਸੇ ਦੂਤਾਂ[†] ਨੂੰ ਅਤੇ ਚੌਪਾਸੇ ਘੁੰਮਣ ਵਾਲੇ
ਖੰਡੇ ਦੀ ਲਸ਼ਕ ਨੂੰ ਰੱਖਿਆ ਤਾਂ ਜੋ ਉਹ ਜੀਵਨ ਦੇ
ਬਿਰਛ ਦੇ ਰਾਹ ਦੀ ਰਾਖੀ ਕਰਨ ॥

## ਕਇਨ ਤੇ ਹਾਬਲ

੪ ਤਦ ਆਦਮ ਨੇ ਆਪਣੀ ਤੀਵੀਂ ਹੱਵਾਹ ਨਾਲ
ਸੰਗ ਕੀਤਾ ਅਤੇ ਉਹ ਗਰਭਣੀ ਹੋਈ ਅਤੇ ਕਇਨ ਨੂੰ
ਜਣੀ ਤਾਂ ਉਹ ਨੇ ਆਖਿਆ ਕਿ ਮੈਂ ਇੱਕ ਮਨੁੱਖ
੨ ਯਹੋਵਾਹ ਕੋਲੋਂ ਪ੍ਰਾਪਤ ਕੀਤਾ ○ ਫੇਰ ਉਹ ਉਸ ਦੇ
ਭਰਾ ਹਾਬਲ ਨੂੰ ਜਣੀ ਅਰ ਹਾਬਲ ਇੱਜੜਾਂ ਦਾ
ਪਾਲੀ ਸੀ ਅਤੇ ਕਇਨ ਜ਼ਮੀਨ ਦਾ ਹਾਲੀ ਸੀ ○
੩ ਕੁਝ ਦਿਨਾਂ ਦੇ ਮਗਰੋਂ ਐਉਂ ਹੋਇਆ ਕਿ ਕਇਨ
ਜ਼ਮੀਨ ਦੇ ਫਲ ਤੋਂ ਯਹੋਵਾਹ ਦੀ ਭੇਟ ਲਈ ਕੁਝ
੪ ਲੈ ਆਇਆ ○ ਹਾਬਲ ਵੀ ਇੱਜੜ ਦੇ ਪਲੋਠਿਆਂ

* ਜੀਵਨ । † ਇਬਰਾਨੀ — ਕਰੂਬੀਮ

ਅਰ ਉਨ੍ਹਾਂ ਦੀ ਚਰਬੀ ਤੋਂ ਕੁਝ ਲੈ ਆਇਆ, ਅਰ
ਯਹੋਵਾਹ ਨੇ ਹਾਬਲ ਨੂੰ ਅਰ ਉਹ ਦੀ ਭੇਟ ਨੂੰ ਪਸੰਦ
5 ਕੀਤਾ ੦ ਪਰ ਕਇਨ ਅਰ ਉਹ ਦੀ ਭੇਟ ਨੂੰ ਪਸੰਦ
ਨਾ ਕੀਤਾ ਸੋ ਕਇਨ ਬਹੁਤ ਕਰੋਧਵਾਨ ਹੋਇਆ ਅਰ
6 ਉਹ ਦਾ ਮੂੰਹ ਉੱਤਰ ਗਿਆ ੦ ਤਾਂ ਯਹੋਵਾਹ ਨੇ
ਕਇਨ ਨੂੰ ਆਖਿਆ, ਤੂੰ ਕਿਉਂ ਕਰੋਧਵਾਨ ਹੈਂ ਅਤੇ
7 ਤੇਰਾ ਮੂੰਹ ਨੀਵਾਂ ਕਿਉਂ ਹੋ ਗਿਆ ? ੦ ਜੇ ਤੂੰ ਭਲਾ
ਕਰੇਂ ਕੀ ਉਹ ਉਤਾਹਾਂ ਨਾ ਕੀਤਾ ਜਾਵੇ ? ਜੇ ਤੂੰ ਭਲਾ
ਨਾ ਕਰੇਂ ਤਾਂ ਪਾਪ ਬੂਹੇ ਉੱਤੇ ਛੈਹ ਵਿੱਚ ਬੈਠਾ ਹੈ
ਅਤੇ ਉਹ ਤੈਨੂੰ ਲੋਚਦਾ ਹੈ ਪਰ ਤੂੰ ਉਹ ਦੇ ਉੱਤੇ
(ਪਰਬਲ ਹੋ)।

8 ਫੇਰ ਕਇਨ ਨੇ ਆਪਣੇ ਭਰਾ ਹਾਬਲ ਨੂੰ ਕੁਝ
ਕਿਹਾ ਅਤੇ ਜਦ ਉਹ ਖੇਤ ਵਿੱਚ ਸਨ ਤਾਂ ਐਉਂ
ਹੋਇਆ ਕਿ ਕਇਨ ਨੇ ਆਪਣੇ ਭਰਾ ਹਾਬਲ ਦੇ
9 ਵਿਰੁੱਧ ਉੱਠਕੇ ਉਹ ਨੂੰ ਮਾਰ ਸੁੱਟਿਆ ੦ ਤਾਂ ਯਹੋਵਾਹ
ਨੇ ਕਇਨ ਨੂੰ ਆਖਿਆ ਤੇਰਾ ਭਰਾ ਹਾਬਲ ਕਿੱਥੇ ਹੈ ?
ਉਸ ਨੇ ਆਖਿਆ, ਮੈਂ ਨਹੀਂ ਜਾਣਦਾ। ਭਲਾ, ਮੈਂ
10 ਆਪਣੇ ਭਰਾ ਦਾ ਰਾਖਾ ਹਾਂ ? ੦ ਫੇਰ ਉਸ ਨੇ
ਆਖਿਆ ਕਿ ਤੈਂ ਕੀ ਕੀਤਾ ? ਤੇਰੇ ਭਰਾ ਦੇ ਲਹੂ
ਦੀ ਅਵਾਜ਼ ਜ਼ਮੀਨ ਵੱਲੋਂ ਮੇਰੇ ਅੱਗੇ ਦੁਹਾਈ ਦਿੰਦੀ
11 ਹੈ ੦ ਹੁਣ ਤੂੰ ਜ਼ਮੀਨ ਤੋਂ ਜਿਹ ਨੇ ਆਪਣਾ ਮੂੰਹ ਤੇਰੇ
ਭਰਾ ਦੇ ਲਹੂ ਨੂੰ ਤੇਰੇ ਹੱਥੋਂ ਲੈਣ ਲਈ ਖੋਲ੍ਹਿਆ ਹੈ
12 ਸਰਾਪੀ ਹੋਇਆ ੦ ਜਾਂ ਤੂੰ ਜ਼ਮੀਨ ਦੀ ਵਾਹੀ ਕਰੇਂਗਾ
ਤਾਂ ਉਹ ਤੇਰੇ ਲਈ ਆਪਣੀ ਪੂਰੀ ਫਸਲ ਨਹੀਂ
ਦੇਵੇਗੀ। ਤੂੰ ਧਰਤੀ ਉੱਤੇ ਭਗੌੜਾ ਅਰ ਭੌਂਦੂ
13 ਹੋਵੇਂਗਾ ੦ ਤਾਂ ਕਇਨ ਨੇ ਯਹੋਵਾਹ ਨੂੰ ਆਖਿਆ ਕਿ
14 ਮੇਰਾ ਡੰਡ ਸਹਿਣ ਤੋਂ ਬਾਹਰ ਹੈ ੦ ਵੇਖ ਤੈਂ ਅੱਜ
ਮੈਨੂੰ ਏਸ ਜ਼ਮੀਨ ਦੇ ਉੱਤੋਂ ਦੁਰਕਾਰ ਦਿੱਤਾ ਅਰ ਮੈਂ
ਤੇਰੇ ਮੂੰਹੋਂ ਲੁਕ ਜਾਵਾਂਗਾ ਅਰ ਮੈਂ ਧਰਤੀ ਉੱਤੇ
ਭਗੌੜਾ ਅਰ ਭੌਂਦੂ ਹੋਵਾਂਗਾ ਅਤੇ ਐਉਂ ਹੋਵੇਗਾ ਕਿ
ਜੋ ਕੋਈ ਮੈਨੂੰ ਲੱਭੇਗਾ ਉਹ ਮੈਨੂੰ ਵੱਢ ਸੁੱਟੇਗਾ ੦
15 ਤਦ ਯਹੋਵਾਹ ਨੇ ਉਹ ਨੂੰ ਆਖਿਆ ਕਿ ਏਸ ਲਈ ਜੋ
ਕੋਈ ਕਇਨ ਨੂੰ ਵੱਢੇ ਉਸ ਤੋਂ ਸੱਤ ਗੁਣਾ ਬਦਲਾ
ਲਿਆ ਜਾਵੇਗਾ ਅਤੇ ਯਹੋਵਾਹ ਨੇ ਕਇਨ ਲਈ ਇੱਕ
ਨਿਸ਼ਾਨ ਠਹਿਰਾਇਆ ਤਾਂ ਜੋ ਕੋਈ ਉਹ ਨੂੰ ਲੱਭ ਕੇ
ਨਾ ਮਾਰ ਸੁੱਟੇ ॥

16 ਸੋ ਕਇਨ ਯਹੋਵਾਹ ਦੇ ਹਜ਼ੂਰੋਂ ਚੱਲਿਆ ਗਿਆ
ਅਰ ਅਦਨ ਦੇ ਚੜ੍ਹਦੇ ਪਾਸੇ ਨੋਦ ਦੇਸ ਵਿੱਚ ਜਾ
17 ਵੱਸਿਆ ੦ ਅਤੇ ਕਇਨ ਨੇ ਆਪਣੀ ਤੀਵੀਂ ਨਾਲ
ਸੰਗ ਕੀਤਾ ਅਰ ਉਹ ਗਰਭਣੀ ਹੋਈ ਅਰ ਹਨੋਕ ਨੂੰ
ਜਣੀ ਅਤੇ ਉਸ ਨੇ ਇੱਕ ਨਗਰ ਬਣਾਇਆ ਅਰ
ਉਸ ਨੇ ਉਸ ਨਗਰ ਦੇ ਨਾਉਂ ਨੂੰ ਆਪਣੇ ਪੁੱਤ੍ਰ ਦੇ
18 ਨਾਉਂ ਉੱਤੇ ਹਨੋਕ ਰੱਖਿਆ ੦ ਹਨੋਕ ਤੋਂ ਈਰਾਦ
ਜੰਮਿਆ ਅਰ ਈਰਾਦ ਤੋਂ ਮਹੂਯਾਏਲ ਜੰਮਿਆ ਅਰ
ਮਹੂਯਾਏਲ ਤੋਂ ਮਥੂਸ਼ਾਏਲ ਜੰਮਿਆ ਅਰ ਮਥੂਸ਼ਾਏਲ
19 ਤੋਂ ਲਾਮਕ ਜੰਮਿਆ ੦ ਲਾਮਕ ਨੇ ਆਪਣੇ ਲਈ ਦੋ
ਤੀਵੀਆਂ ਕੀਤੀਆਂ ਅਰ ਇੱਕ ਦਾ ਨਾਉਂ ਆਦਾਹ
20 ਸੀ ਅਰ ਦੂਈ ਦਾ ਨਾਉਂ ਜ਼ਿੱਲਾਹ ਸੀ ੦ ਅਤੇ
ਆਦਾਹ ਯਾਬਲ ਨੂੰ ਜਣੀ। ਉਹ ਉਨ੍ਹਾਂ ਦਾ ਪਿਤਾ
ਸੀ ਜਿਹੜੇ ਤੰਬੂਆਂ ਵਿੱਚ ਵੱਸਦੇ ਸਨ ਅਰ ਪਸੂ
21 ਪਾਲਦੇ ਸਨ ੦ ਅਰ ਉਸ ਦੇ ਭਰਾ ਦਾ ਨਾਉਂ ਜੂਬਲ
ਸੀ। ਉਹ ਸਾਰਿਆਂ ਦਾ ਪਿਤਾ ਸੀ ਜਿਹੜੇ ਬਰਬਤ
22 ਅਰ ਬੀਨ ਬਜਾਉਂਦੇ ਸਨ ੦ ਜ਼ਿੱਲਾਹ ਵੀ ਤੂਬਲ-
ਕਇਨ ਨੂੰ ਜਣੀ। ਉਹ ਲੋਹੇ ਅਰ ਪਿੱਤਲ ਦੇ ਹਰ
ਇੱਕ ਵੱਢਣ ਵਾਲੇ ਸੰਦ ਦਾ ਤਿੱਖਾ ਕਰਨ ਵਾਲਾ ਸੀ
ਅਤੇ ਤੂਬਲ-ਕਇਨ ਦੀ ਭੈਣ ਨਾਮਾਹ ਸੀ ॥

23 ਲਾਮਕ ਨੇ ਆਪਣੀਆਂ ਤੀਵੀਆਂ ਨੂੰ ਆਖਿਆ—
ਆਦਾਹ ਤੇ ਜ਼ਿੱਲਾਹ, ਮੇਰੀ ਅਵਾਜ਼ ਸੁਣੋ,
ਹੇ ਲਾਮਕ ਦੀਓ ਤੀਵੀਂਓ ਮੇਰੇ ਬਚਨ ਤੇ ਕੰਨ
ਲਾਓ।
ਮੈਂ ਤਾਂ ਇੱਕ ਮਨੁੱਖ ਨੂੰ ਜਿਹ ਨੇ ਮੈਨੂੰ ਫੱਟੜ ਕੀਤਾ
ਅਤੇ ਇੱਕ ਗਭਰੂ ਨੂੰ ਜਿਹ ਨੇ ਮੈਨੂੰ ਸੱਟ ਮਾਰੀ
ਵੱਢ ਸੁੱਟਿਆ ਹੈ।
24 ਜੇ ਕਇਨ ਦਾ ਬਦਲਾ ਸੱਤ ਗੁਣਾ ਹੈ
ਤਾਂ ਲਾਮਕ ਦਾ ਸਤੱਤ੍ਰ ਗੁਣਾ ਲਿਆ ਜਾਵੇਗਾ ॥

25 ਆਦਮ ਨੇ ਫੇਰ ਆਪਣੀ ਤੀਵੀਂ ਨਾਲ ਸੰਗ ਕੀਤਾ
ਅਤੇ ਉਹ ਪੁੱਤ੍ਰ ਜਣੀ ਅਤੇ ਉਸ ਨੇ ਏਹ ਕਹਿਕੇ ਉਹ ਦਾ
ਨਾਉਂ ਸੇਥ ਰੱਖਿਆ ਕਿ ਪਰਮੇਸ਼ੁਰ ਨੇ ਮੈਨੂੰ ਇੱਕ ਹੋਰ
ਵੰਸ ਹਾਬਲ ਦੀ ਥਾਂ ਜਿਹ ਨੂੰ ਕਇਨ ਨੇ ਵੱਢ ਸੁੱਟਿਆ
26 ਸੀ ਦੇ ਦਿੱਤੀ ਹੈ ੦ ਅਤੇ [redacted] ਤੋਂ ਵੀ ਇੱਕ ਪੁੱਤ੍ਰ
ਜੰਮਿਆ ਅਤੇ ਉਸ ਨੇ ਉਹ ਦਾ ਨਾਉਂ [redacted] ਰੱਖਿਆ
ਉਸ ਵੇਲੇ ਤੋਂ ਲੋਕ ਯਹੋਵਾਹ ਦਾ ਨਾਮ ਲੈਣ ਲੱਗੇ

1B

## ਆਦਮ ਦੀ ਕੁਲ ਪੱਤਰੀ

੫ ਏਹ ਆਦਮ ਦੀ ਕੁਲ ਪੱਤਰੀ ਦੀ ਪੋਥੀ ਹੈ ਜਿਸ
ਦਿਨ ਪਰਮੇਸ਼ੁਰ ਨੇ ਆਦਮ ਨੂੰ ਉਤਪਤ ਕੀਤਾ । ਉਸ
੨ ਨੇ ਪਰਮੇਸ਼ੁਰ ਵਰਗਾ ਉਸ ਨੂੰ ਬਣਾਇਆ ੦ ਨਰ
ਨਾਰੀ ਉਨ੍ਹਾਂ ਨੂੰ ਉਤਪਤ ਕੀਤਾ ਤੇ ਉਨ੍ਹਾਂ ਨੂੰ ਅਸੀਸ
ਦਿੱਤੀ ਅਤੇ ਜਿਸ ਦਿਨ ਉਨ੍ਹਾਂ ਨੂੰ ਉਤਪਤ ਕੀਤਾ ਉਨ੍ਹਾਂ
੩ ਦਾ ਨਾਉਂ ਆਦਮ ਰੱਖਿਆ ੦ ਆਦਮ ਇੱਕ ਸੌ
ਤੀਹਾਂ ਵਰਿਹਾਂ ਦਾ ਹੋਇਆ ਤਾਂ ਉਸ ਤੋਂ ਇੱਕ ਪੁੱਤ੍ਰ
ਉਸ ਵਰਗਾ ਤੇ ਉਸ ਦੇ ਸਰੂਪ ਉੱਤੇ ਜੰਮਿਆ ਅਤੇ
੪ ਉਸ ਨੇ ਉਹ ਦਾ ਨਾਉਂ ਸੇਥ ਰੱਖਿਆ ੦ ਆਦਮ ਦੀ
ਉਮਰ ਸੇਥ ਦੇ ਜੰਮਣ ਦੇ ਪਿੱਛੋਂ ਅੱਠ ਸੌ ਵਰਿਹਾਂ
੫ ਦੀ ਸੀ ਅਤੇ ਉਸ ਤੋਂ ਪੁੱਤ੍ਰ ਧੀਆਂ ਜੰਮੇ ੦ ਆਦਮ
ਦੇ ਜੀਵਣ ਦੀ ਸਾਰੀ ਉਮਰ ਨੌ ਸੌ ਤੀਹਾਂ ਵਰਿਹਾਂ ਦੀ
ਸੀ ਤਾਂ ਉਹ ਮਰ ਗਿਆ ॥
੬ ਸੇਥ ਇੱਕ ਸੌ ਪੰਜਾਹਾਂ ਵਰਿਹਾਂ ਦਾ ਸੀ ਤਾਂ ਉਸ
੭ ਤੋਂ ਅਨੋਸ਼ ਜੰਮਿਆ ੦ ਅਤੇ ਅਨੋਸ਼ ਦੇ ਜੰਮਣ ਦੇ
ਪਿੱਛੋਂ ਸੇਥ ਅੱਠ ਸੌ ਸੱਤ ਵਰਿਹਾਂ ਤੀਕ ਜੀਉਂਦਾ
੮ ਰਿਹਾ ਅਤੇ ਉਸ ਤੋਂ ਪੁੱਤ੍ਰ ਧੀਆਂ ਜੰਮੇ ੦ ਸੇਥ ਦੀ
ਸਾਰੀ ਉਮਰ ਨੌ ਸੌ ਬਾਰਾਂ ਵਰਿਹਾਂ ਦੀ ਸੀ ਤਾਂ ਉਹ
ਮਰ ਗਿਆ ॥
੯ ਅਨੋਸ਼ ਨੱਵੇ ਵਰਿਹਾਂ ਦਾ ਸੀ ਤਾਂ ਉਸ ਤੋਂ ਕੇਨਾਨ
੧੦ ਜੰਮਿਆ ੦ ਅਤੇ ਕੇਨਾਨ ਦੇ ਜੰਮਣ ਦੇ ਪਿੱਛੋਂ
ਅਨੋਸ਼ ਅੱਠ ਸੌ ਪੰਦਰਾਂ ਵਰਿਹਾਂ ਤੀਕ ਜੀਉਂਦਾ ਰਿਹਾ
੧੧ ਅਤੇ ਉਸ ਤੋਂ ਪੁੱਤ੍ਰ ਧੀਆਂ ਜੰਮੇ ੦ ਅਨੋਸ਼ ਦੀ ਸਾਰੀ
ਉਮਰ ਨੌ ਸੌ ਪੰਜ ਵਰਿਹਾਂ ਦੀ ਸੀ ਤਾਂ ਉਹ ਮਰ
ਗਿਆ ॥
੧੨ ਕੇਨਾਨ ਸੱਤਰ ਵਰਿਹਾਂ ਦਾ ਸੀ ਤਾਂ ਉਸ ਤੋਂ ਮਹ-
੧੩ ਲਲੇਲ ਜੰਮਿਆ ੦ ਅਤੇ ਮਹਲਲੇਲ ਦੇ ਜੰਮਣ ਦੇ
ਪਿੱਛੋਂ ਕੇਨਾਨ ਅੱਠ ਸੌ ਚਾਲੀ ਵਰਿਹਾਂ ਤੀਕ ਜੀਉਂਦਾ
੧੪ ਰਿਹਾ ਅਤੇ ਉਸ ਤੋਂ ਪੁੱਤ੍ਰ ਧੀਆਂ ਜੰਮੇ ੦ ਕੇਨਾਨ ਦੀ
ਸਾਰੀ ਉਮਰ ਨੌ ਸੌ ਦਸਾਂ ਵਰਿਹਾਂ ਦੀ ਸੀ ਤਾਂ ਉਹ
ਮਰ ਗਿਆ ॥
੧੫ ਮਹਲਲੇਲ ਪੈਂਹਟਾਂ ਵਰਿਹਾਂ ਦਾ ਸੀ ਤਾਂ ਉਸ ਤੋਂ
੧੬ ਯਰਦ ਜੰਮਿਆ ੦ ਅਤੇ ਯਰਦ ਦੇ ਜੰਮਣ ਦੇ ਪਿੱਛੋਂ
ਮਹਲਲੇਲ ਅੱਠ ਸੌ ਤੀਹ ਵਰਿਹਾਂ ਤੀਕ ਜੀਉਂਦਾ
੧੭ ਰਿਹਾ ਅਤੇ ਉਸ ਤੋਂ ਪੁੱਤ੍ਰ ਧੀਆਂ ਜੰਮੇ ੦ ਮਹਲਲੇਲ
ਦੀ ਸਾਰੀ ਉਮਰ ਅੱਠ ਸੌ ਪਚਾਨਵੇਂ ਵਰਿਹਾਂ ਦੀ ਸੀ
ਤਾਂ ਉਹ ਮਰ ਗਿਆ ॥
੧੮ ਯਰਦ ਇੱਕ ਸੌ ਬਾਹਟਾਂ ਵਰਿਹਾਂ ਦਾ ਸੀ ਤਾਂ ਉਸ
੧੯ ਤੋਂ ਹਨੋਕ ਜੰਮਿਆ ੦ ਅਤੇ ਹਨੋਕ ਦੇ ਜੰਮਣ ਦੇ
ਪਿੱਛੋਂ ਯਰਦ ਅੱਠ ਸੌ ਵਰਿਹਾਂ ਤੀਕ ਜੀਉਂਦਾ ਰਿਹਾ
੨੦ ਅਤੇ ਉਸ ਤੋਂ ਪੁੱਤ੍ਰ ਧੀਆਂ ਜੰਮੇ ੦ ਯਰਦ ਦੀ ਸਾਰੀ
ਉਮਰ ਨੌ ਸੌ ਬਾਹਟਾਂ ਵਰਿਹਾਂ ਦੀ ਸੀ ਤਾਂ ਉਹ ਮਰ
ਗਿਆ ॥
੨੧ ਹਨੋਕ ਪੈਂਹਟਾਂ ਵਰਿਹਾਂ ਦਾ ਸੀ ਤਾਂ ਉਸ ਤੋਂ
੨੨ ਮਥੂਸਲਹ ਜੰਮਿਆ ੦ ਅਤੇ ਮਥੂਸਲਹ ਦੇ ਜੰਮਣ ਦੇ
ਪਿੱਛੋਂ ਹਨੋਕ ਤਿੰਨ ਸੌ ਵਰਿਹਾਂ ਤੀਕ ਪਰਮੇਸ਼ੁਰ ਦੇ
ਸੰਗ ਚਲਦਾ ਰਿਹਾ ਅਤੇ ਉਸ ਤੋਂ ਪੁੱਤ੍ਰ ਧੀਆਂ
੨੩ ਜੰਮੇ ੦ ਹਨੋਕ ਦੀ ਸਾਰੀ ਉਮਰ ਤਿੰਨ ਸੌ ਪੈਂਹਟਾਂ
੨੪ ਵਰਿਹਾਂ ਦੀ ਸੀ ੦ ਹਨੋਕ ਪਰਮੇਸ਼ੁਰ ਦੇ ਸੰਗ ਚਲਦਿਆਂ
ਚਲਦਾ ਅਲੋਪ ਹੋ ਗਿਆ ਕਿਉਂਜੋ ਪਰਮੇਸ਼ੁਰ ਨੇ
ਉਸ ਨੂੰ ਲੈ ਲਿਆ ॥
੨੫ ਮਥੂਸਲਹ ਇੱਕ ਸੌ ਸਤਾਸੀਆਂ ਵਰਿਹਾਂ ਦਾ ਸੀ ਤਾਂ
੨੬ ਉਸ ਤੋਂ ਲਾਮਕ ਜੰਮਿਆ ੦ ਅਤੇ ਲਾਮਕ ਦੇ ਜੰਮਣ
ਦੇ ਪਿੱਛੋਂ ਮਥੂਸਲਹ ਸੱਤ ਸੌ ਬਿਆਸੀ ਵਰਿਹਾਂ ਤੀਕ
ਜੀਉਂਦਾ ਰਿਹਾ ਅਤੇ ਉਸ ਤੋਂ ਪੁੱਤ੍ਰ ਧੀਆਂ ਜੰਮੇ ੦
੨੭ ਮਥੂਸਲਹ ਦੀ ਸਾਰੀ ਉਮਰ ਨੌ ਸੌ ਉਨਹੱਤਰਾਂ ਵਰਿਹਾਂ
ਦੀ ਸੀ ਤਾਂ ਉਹ ਮਰ ਗਿਆ ॥
੨੮ ਲਾਮਕ ਇੱਕ ਸੌ ਬਿਆਸੀ ਵਰਿਹਾਂ ਦਾ ਸੀ ਤਾਂ
੨੯ ਉਸ ਤੋਂ ਇੱਕ ਪੁੱਤ੍ਰ ਜੰਮਿਆ ੦ ਅਤੇ ਇਹ ਕਹਿਕੇ
ਉਸ ਦਾ ਨਾਉਂ ਨੂਹ ਰੱਖਿਆ ਕਿ ਇਹ ਸਾਨੂੰ ਸਾਡੀ
ਮਿਹਨਤ ਤੋਂ ਅਰ ਸਾਡੇ ਹੱਥਾਂ ਦੀ ਸਖਤ ਕਮਾਈ ਤੋਂ
ਜਿਹੜੀ ਜ਼ਮੀਨ ਦੇ ਕਾਰਨ ਸਾਡੇ ਉੱਤੇ ਆਈ ਹੋਈ
ਹੈ ਜਿਸ ਉੱਤੇ ਯਹੋਵਾਹ ਦਾ ਸਰਾਪ ਪਿਆ ਹੋਇਆ
੩੦ ਹੈ ਸ਼ਾਂਤ ਦੇਵੇਗਾ ੦ ਨੂਹ ਦੇ ਜੰਮਣ ਦੇ ਪਿੱਛੋਂ
ਲਾਮਕ ਪੰਜ ਸੌ ਪਚਾਨਵੇਂ ਵਰਿਹਾਂ ਤੀਕ ਜੀਉਂਦਾ
੩੧ ਰਿਹਾ ਅਤੇ ਉਸ ਤੋਂ ਪੁੱਤ੍ਰ ਧੀਆਂ ਜੰਮੇ ੦ ਲਾਮਕ ਦੀ
ਸਾਰੀ ਉਮਰ ਸੱਤ ਸੌ ਸਤੱਤਰਾਂ ਵਰਿਹਾਂ ਦੀ ਸੀ ਤਾਂ
ਉਹ ਮਰ ਗਿਆ ॥
੩੨ ਨੂਹ ਪੰਜ ਸੌ ਵਰਿਹਾਂ ਦਾ ਸੀ ਤਾਂ ਨੂਹ ਤੋਂ ਸ਼ੇਮ,
ਹਾਮ ਤੇ ਯਾਫ਼ਥ ਜੰਮੇ ॥

(ਜਲ ਪਰਲੋ ਦੀ ਤਿਆਰੀ )

6 ੬ ਤਾਂ ਐਉਂ ਹੋਇਆ ਜਦ ਆਦਮੀ ਜ਼ਮੀਨ ਉੱਤੇ
ਵਧਣ ਲੱਗ ਪਏ ਅਰ ਉਨ੍ਹਾਂ ਤੋਂ ਧੀਆਂ ਜੰਮੀਆਂ ○
੨ ਤਾਂ ਪਰਮੇਸ਼ੁਰ ਦੇ ਪੁੱਤ੍ਰਾਂ ਨੇ ਆਦਮੀ ਦੀਆਂ ਧੀਆਂ ਨੂੰ
ਵੇਖਿਆ ਭਈ ਓਹ ਸੋਹਣੀਆਂ ਹਨ ਤਦ ਉਨ੍ਹਾਂ ਨੇ
ਆਪਣੇ ਲਈ ਸਾਰੀਆਂ ਚੁਣੀਆਂ ਹੋਈਆਂ ਵਿੱਚੋਂ
੩ ਤੀਵੀਂਆਂ ਕੀਤੀਆਂ ○ ਅਤੇ ਯਹੋਵਾਹ ਨੇ ਆਖਿਆ
ਕਿ ਮੇਰਾ ਆਤਮਾ ਆਦਮੀ ਦੇ ਵਿਰੁੱਧ ਸਦਾ ਤੀਕਰ
ਜ਼ੋਰ ਨਹੀਂ ਮਾਰੇਗਾ ਕਿਉਂਕਿ ਉਹ ਸਰੀਰ ਹੀ ਹੈ ਸੋ
ਉਹ ਦੇ ਦਿਨ ਇਕ ਸੌ ਵੀਹ ਵਰਿਹਾਂ ਦੇ ਹੋਣਗੇ ○
੪ ਉਨ੍ਹੀਂ ਦਿਨੀਂ ਧਰਤੀ ਉੱਤੇ ਦੈਂਤ ਸਨ ਅਤੇ ਉਹ ਦੇ
ਮਗਰੋਂ ਵੀ ਜਦ ਪਰਮੇਸ਼ੁਰ ਦੇ ਪੁੱਤ੍ਰ ਆਦਮੀ ਦੀਆਂ
ਧੀਆਂ ਕੋਲ ਆਏ ਅਰ ਉਨ੍ਹਾਂ ਨੇ ਉਨ੍ਹਾਂ ਲਈ ਪੁੱਤ੍ਰ
ਜਣੇ ਤਾਂ ਏਹ ਸੂਰਬੀਰ ਹੋਏ ਜਿਹੜੇ ਮੁੱਢੋਂ ਨਾਮੀ
ਸਨ ॥

੫ ਫੇਰ ਯਹੋਵਾਹ ਨੇ ਵੇਖਿਆ ਕਿ ਆਦਮੀ ਦੀ
ਬੁਰਿਆਈ ਧਰਤੀ ਉੱਤੇ ਵਧ ਗਈ ਅਰ ਉਸ ਦੇ
ਮਨ ਦੇ ਵਿਚਾਰਾਂ ਦੀ ਹਰ ਇੱਕ ਭਾਵਨਾ ਸਾਰਾ ਦਿਨ
੬ ਬੁਰੀ ਹੀ ਰਹਿੰਦੀ ਹੈ ○ ਤਾਂ ਯਹੋਵਾਹ ਨੂੰ ਆਦਮੀ ਦੇ
ਧਰਤੀ ਉੱਤੇ ਬਣਾਉਣ ਤੋਂ ਰੰਜ ਹੋਇਆ ਅਤੇ ਉਹ
੭ ਮਨ ਵਿੱਚ ਦੁਖੀ ਹੋਇਆ ○ ਤਦ ਯਹੋਵਾਹ ਨੇ
ਆਖਿਆ, ਮੈਂ ਆਦਮੀ ਨੂੰ ਜਿਹ ਨੂੰ ਮੈਂ ਉਤਪਤ ਕੀਤਾ,
ਹਾਂ, ਆਦਮੀ ਨੂੰ, ਡੰਗਰ ਨੂੰ, ਘਿੱਸਰਨ ਵਾਲੇ ਨੂੰ ਅਰ
ਅਕਾਸ਼ ਦੇ ਪੰਛੀ ਨੂੰ ਵੀ ਜ਼ਮੀਨ ਦੇ ਉੱਤੋਂ ਮਿਟਾ
ਦਿਆਂਗਾ ਕਿਉਂਜੋ ਮੈਨੂੰ ਉਨ੍ਹਾਂ ਦੇ ਬਣਾਉਣ ਤੋਂ ਰੰਜ
੮ ਹੋਇਆ ਹੈ ○ ਪਰ ਨੂਹ ਉੱਤੇ ਯਹੋਵਾਹ ਦੀ ਕਿਰਪਾ
ਦੀ ਨਿਗਾਹ ਹੋਈ ॥

੯ ਏਹ ਨੂਹ ਦੀ ਕੁਲ ਪੱਤ੍ਰੀ ਹੈ। ਨੂਹ ਇੱਕ ਧਰਮੀ
ਮਨੁੱਖ ਸੀ ਅਤੇ ਆਪਣੀ ਪੀੜ੍ਹੀ ਵਿੱਚ ਸੰਪੂਰਨ ਸੀ
ਅਤੇ ਨੂਹ ਪਰਮੇਸ਼ੁਰ ਦੇ ਨਾਲ ਨਾਲ ਚਲਦਾ ਸੀ ○
੧੦ ਨੂਹ ਦੇ ਤਿੰਨ ਪੁੱਤ੍ਰ ਸਨ ਅਰਥਾਤ ਸ਼ੇਮ ਅਰ ਹਾਮ
੧੧ ਅਰ ਯਾਫਥ ○ ਧਰਤੀ ਪਰਮੇਸ਼ੁਰ ਦੇ ਅੱਗੇ ਬਿਗੜੀ
ਹੋਈ ਸੀ ਅਰ ਧਰਤੀ ਜ਼ੁਲਮ ਨਾਲ ਭਰੀ ਹੋਈ
੧੨ ਸੀ ○ ਤਾਂ ਪਰਮੇਸ਼ੁਰ ਨੇ ਧਰਤੀ ਨੂੰ ਡਿੱਠਾ ਅਤੇ ਵੇਖੋ
ਉਹ ਬਿਗੜੀ ਹੋਈ ਸੀ ਕਿਉਂਜੋ ਸਾਰੇ ਸਰੀਰਾਂ ਨੇ
ਆਪਣੇ ਮਾਰਗ ਨੂੰ ਧਰਤੀ ਉੱਤੇ ਬਿਗਾੜ ਲਿਆ
ਸੀ ॥

੧੩ ਸੋ ਪਰਮੇਸ਼ੁਰ ਨੇ ਨੂਹ ਨੂੰ ਆਖਿਆ ਕਿ ਸਰਬੱਤ
ਸਰੀਰਾਂ ਦਾ ਅੰਤਕਾਲ ਮੇਰੇ ਸਾਹਮਣੇ ਏਸ ਲਈ ਆ
ਗਿਆ ਹੈ ਕਿ ਧਰਤੀ ਉਨ੍ਹਾਂ ਦੇ ਕਾਰਨ ਜ਼ੁਲਮ ਨਾਲ
ਭਰ ਗਈ ਹੈ। ਵੇਖ ਮੈਂ ਉਨ੍ਹਾਂ ਨੂੰ ਧਰਤੀ ਦੇ ਸੰਗ
੧੪ ਨਾਸ ਕਰਾਂਗਾ ○ ਤੂੰ ਆਪਣੇ ਲਈ ਇੱਕ ਕਿਸ਼ਤੀ
ਗੋਫਰ* ਦੀ ਲੱਕੜੀ ਤੋਂ ਬਣਾ। ਤੂੰ ਕਿਸ਼ਤੀ ਵਿੱਚ
ਕੋਠੜੀਆਂ ਬਣਾਈਂ ਅਰ ਤੂੰ ਉਹ ਨੂੰ ਅੰਦਰੋਂ ਬਾਹਰੋਂ
੧੫ ਰਾਲ ਨਾਲ ਲਿੱਪੀਂ ○ ਉਹ ਨੂੰ ਏਸੇ ਤਰਾਂ ਬਣਾਈਂ, ਭਈ
ਕਿਸ਼ਤੀ ਦੀ ਲੰਬਾਈ ਤਿੰਨ ਸੌ ਹੱਥ ਅਰ ਉਹ ਦੀ
ਚੌੜਾਈ ਪੰਜਾਹ ਹੱਥ ਅਰ ਉਹ ਦੀ ਉਚਾਈ ਤੀਹ ਹੱਥ
੧੬ ਹੋਵੇ ○ ਤੂੰ ਇੱਕ ਮੋਘ † ਕਿਸ਼ਤੀ ਲਈ ਬਣਾਈਂ ਅਰ
ਇੱਕ ਹੱਥ ਉਪਰੋਂ ਉਹ ਨੂੰ ਸੰਪੂਰਨ ਕਰੀਂ ਅਤੇ ਕਿਸ਼ਤੀ
ਦੇ ਬੂਹੇ ਨੂੰ ਉਹ ਦੇ ਇੱਕ ਪਾਸੇ ਵਿੱਚ ਰੱਖੀਂ ਅਤੇ ਇੱਕ
ਮਜਲੀ ਅਰ ਦੁਹਾਸਮੀਂ ਸਗੋਂ ਤਿਹਾਸਮੀਂ ਬਣਾਈਂ ○
੧੭ ਵੇਖ ਮੈਂ, ਹਾਂ, ਮੈਂ ਹੀ ਪਾਣੀ ਦੀ ਪਰਲੋ ਧਰਤੀ ਉੱਤੇ
ਲਿਆ ਰਿਹਾ ਹਾਂ ਤਾਂਜੋ ਸਾਰੇ ਸਰੀਰਾਂ ਨੂੰ ਜਿਨ੍ਹਾਂ ਦੇ
ਵਿੱਚ ਜੀਵਣ ਦਾ ਸਾਹ ਹੈ ਅਕਾਸ਼ ਦੇ ਹੇਠੋਂ ਨਾਸ
ਕਰਾਂ। ਸਭ ਕੁਝ ਜਿਹੜਾ ਧਰਤੀ ਉੱਤੇ ਹੈ ਪ੍ਰਾਣ
੧੮ ਛੱਡ ਦੇਵੇਗਾ ○ ਪਰ ਮੈਂ ਆਪਣਾ ਨੇਮ ਤੇਰੇ ਨਾਲ
ਬੰਨ੍ਹਾਂਗਾ। ਤੂੰ ਕਿਸ਼ਤੀ ਵਿੱਚ ਜਾਈਂ ਤੂੰ ਅਰ ਤੇਰੇ
ਪੁੱਤ੍ਰ ਅਰ ਤੇਰੀ ਤੀਵੀਂ ਅਰ ਤੇਰੀਆਂ ਨੂਹਾਂ ਤੇਰੇ
੧੯ ਨਾਲ ○ ਅਤੇ ਸਭ ਜਾਨਦਾਰ ਸਰੀਰਾਂ ਵਿੱਚੋਂ ਜੋੜਾ
ਜੋੜਾ ਕਿਸ਼ਤੀ ਵਿੱਚ ਵਾੜ ਲਈਂ ਤਾਂਜੋ ਤੂੰ ਉਨ੍ਹਾਂ ਨੂੰ
ਆਪਣੇ ਨਾਲ ਜੀਉਂਦਾ ਰੱਖ ਸੱਕੇਂ। ਓਹ ਨਰ ਨਾਰੀ
੨੦ ਹੋਣ ○ ਪੰਛੀਆਂ ਵਿੱਚੋਂ ਉਨ੍ਹਾਂ ਦੀ ਜਿਨਸ ਦੇ ਅਨੁ-
ਸਾਰ ਡੰਗਰ ਤੋਂ ਉਨ੍ਹਾਂ ਦੀ ਜਿਨਸ ਦੇ ਅਨੁਸਾਰ ਅਰ
ਜ਼ਮੀਨ ਦੇ ਸਾਰੇ ਘਿੱਸਰਨ ਵਾਲਿਆਂ ਵਿੱਚੋਂ ਉਨ੍ਹਾਂ ਦੀ
ਜਿਨਸ ਅਨੁਸਾਰ ਸਭਨਾਂ ਵਿੱਚੋਂ ਜੋੜਾ ਜੋੜਾ ਤੇਰੇ ਨਾਲ
੨੧ ਆਉਣਗੇ ਤਾਂਜੋ ਓਹ ਜੀਉਂਦੇ ਰਹਿਣ ○ ਅਤੇ ਤੂੰ
ਆਪਣੇ ਲਈ ਹਰ ਪ੍ਰਕਾਰ ਦੇ ਖਾਜੇ ਵਿੱਚੋਂ ਜੋ
ਖਾਈਦਾ ਹੈ ਕੁਝ ਲੈ ਲੈ ਅਤੇ ਉਹ ਨੂੰ ਆਪਣੇ ਕੋਲ
ਇਕੱਠਾ ਕਰ। ਉਹ ਤੇਰੇ ਲਈ ਅਰ ਉਨ੍ਹਾਂ ਦੇ ਲਈ

* ਗੂੰਦ ਵਾਲੀ ਲੱਕੜੀ। † ਅਥਵਾ ਛੇਤ

੨੨ ਖਾਜਾ ਹੋਵੇਗਾ ○ ਉਪਰੰਤ ਨੂਹ ਨੇ ਇਹ ਕੀਤਾ ।
ਜਿਵੇਂ ਪਰਮੇਸ਼ੁਰ ਨੇ ਉਹ ਨੂੰ ਆਗਿਆ ਦਿੱਤੀ ਤਿਵੇਂ
ਉਸ ਨੇ ਕੀਤਾ ॥

### ਜਲ ਪਰਲੋ

੭ ਫੇਰ ਯਹੋਵਾਹ ਨੇ ਨੂਹ ਨੂੰ ਆਖਿਆ ਕਿ ਤੂੰ ਅਰ
ਤੇਰਾ ਸਾਰਾ ਟੱਬਰ ਕਿਸ਼ਤੀ ਵਿੱਚ ਜਾਓ ਕਿਉਂ ਜੋ ਮੈਂ
ਤੈਨੂੰ ਆਪਣੇ ਅੱਗੇ ਏਸ ਪੀੜ੍ਹੀ ਵਿੱਚ ਧਰਮੀ ਵੇਖਿਆ
੨ ਹੈ ○ ਸਾਰੇ ਸ਼ੁੱਧ ਪਸੂਆਂ ਵਿੱਚੋਂ ਸੱਤ ਸੱਤ ਆਪਣੇ
ਨਾਲ ਲੈ ਲੈ ਨਰ ਅਰ ਉਨ੍ਹਾਂ ਦੀਆਂ ਨਾਰੀਆਂ ਅਰ
ਅਸ਼ੁੱਧ ਪਸੂਆਂ ਵਿੱਚੋਂ ਦੋ ਦੋ ਨਰ ਅਰ ਉਨ੍ਹਾਂ ਦੀਆਂ
੩ ਨਾਰੀਆਂ ○ ਅਤੇ ਅਕਾਸ਼ ਦੇ ਪੰਛੀਆਂ ਵਿੱਚੋਂ ਸੱਤ
ਸੱਤ ਨਰ ਨਾਰੀਆਂ ਲੈ ਤਾਂ ਜੋ ਸਾਰੀ ਧਰਤੀ ਉੱਤੇ
੪ ਅੰਸ ਜੀਉਂਦੀ ਰਹੇ ○ ਕਿਉਂ ਕਿ ਸੱਤ ਦਿਨ ਅਜੇ
ਬਾਕੀ ਹਨ ਤਾਂ ਮੈਂ ਧਰਤੀ ਉੱਤੇ ਚਾਲੀ ਦਿਨ ਅਰ
ਚਾਲੀ ਰਾਤ ਮੀਂਹ ਵਰਸਾਉਣ ਵਾਲਾ ਹਾਂ ਅਤੇ ਮੈਂ
ਸਰਬੱਤ ਜਾਨਾਂ ਨੂੰ ਜੋ ਮੈਂ ਬਣਾਈਆਂ ਹਨ ਜ਼ਮੀਨ ਦੇ
੫ ਉੱਤੋਂ ਮੇਟ ਦਿਆਂਗਾ ○ ਤਾਂ ਜਿਵੇਂ ਯਹੋਵਾਹ ਨੇ
ਆਗਿਆ ਦਿੱਤੀ ਨੂਹ ਨੇ ਸਭ ਕੁਝ ਤਿਵੇਂ ਹੀ
ਕੀਤਾ ॥

੬ ਨੂਹ ਛੇ ਸੌ ਵਰਿਹਾਂ ਦਾ ਸੀ ਜਦ ਜਲ ਪਰਲੋ
੭ ਧਰਤੀ ਉੱਤੇ ਆਈ ○ ਅਤੇ ਨੂਹ ਅਰ ਉਹ ਦੇ
ਪੁੱਤ੍ਰ ਅਰ ਉਹ ਦੀ ਤੀਵੀਂ ਅਰ ਉਹ ਦੀਆਂ ਨੂਹਾਂ
ਪਰਲੋ ਦੇ ਪਾਣੀ ਦੇ ਕਾਰਨ ਉਹ ਦੇ ਨਾਲ ਕਿਸ਼ਤੀ
੮ ਵਿੱਚ ਗਏ ○ ਅਤੇ ਸ਼ੁੱਧ ਡੰਗਰਾਂ ਵਿੱਚੋਂ ਤੇ ਅਸ਼ੁੱਧ
ਡੰਗਰਾਂ ਵਿੱਚੋਂ ਅਰ ਪੰਛੀਆਂ ਵਿੱਚੋਂ ਅਰ ਸਭ
੯ ਜ਼ਮੀਨ ਉੱਤੇ ਘਿੱਸਰਨ ਵਾਲਿਆਂ ਵਿੱਚੋਂ ○ ਦੋ ਦੋ
ਨਰ ਨਾਰੀ ਕਿਸ਼ਤੀ ਵਿੱਚ ਨੂਹ ਕੋਲ ਗਏ ਜਿਵੇਂ
੧੦ ਪਰਮੇਸ਼ੁਰ ਨੇ ਨੂਹ ਨੂੰ ਆਗਿਆ ਦਿੱਤੀ ਸੀ ○ ਤਾਂ
ਐਉਂ ਹੋਇਆ ਕਿ ਸੱਤਾਂ ਦਿਨਾਂ ਦੇ ਪਿੱਛੋਂ ਪਰਲੋ
੧੧ ਦੇ ਪਾਣੀ ਧਰਤੀ ਉੱਤੇ ਆਏ ○ ਨੂਹ ਦੇ ਜੀਵਨ ਦੇ
ਛੇ ਸੌਵੇਂ ਵਰਹੇ ਦੇ ਦੂਜੇ ਮਹੀਨੇ ਦੇ ਸਤਾਰਵੇਂ ਦਿਨ ਹੀ
ਵੱਡੀ ਡੁੰਘਿਆਈ ਦੇ ਸਾਰੇ ਸੋਤੇ ਫੁੱਟ ਨਿੱਕਲੇ ਅਰ
੧੨ ਅਕਾਸ਼ ਦੀਆਂ ਖਿੜਕੀਆਂ ਖੁਲ੍ਹ ਗਈਆਂ ○ ਅਤੇ
ਧਰਤੀ ਉੱਤੇ ਚਾਲੀ ਦਿਨ ਅਰ ਚਾਲੀ ਰਾਤ ਵਰਖਾ
੧੩ ਹੁੰਦੀ ਰਹੀ ○ ਉਸੇ ਦਿਨ ਨੂਹ ਅਰ ਸ਼ੇਮ ਅਰ ਹਾਮ
ਅਰ ਯਾਫ਼ਥ ਨੂਹ ਦੇ ਪੁੱਤ੍ਰ ਅਰ ਨੂਹ ਦੀ ਤੀਵੀਂ
ਅਰ ਉਹ ਦੀਆਂ ਤਿੰਨੇ ਨੂਹਾਂ ਉਹ ਦੇ ਨਾਲ ਕਿਸ਼ਤੀ
੧੪ ਵਿੱਚ ਵੜੇ ○ ਏਹ ਅਤੇ ਹਰ ਜੰਗਲੀ ਜਾਨਵਰ
ਉਹ ਦੀ ਜਿਨਸ ਦੇ ਅਨੁਸਾਰ, ਹਰ ਡੰਗਰ ਉਹ ਦੀ
ਜਿਨਸ ਦੇ ਅਨੁਸਾਰ ਅਤੇ ਹਰ ਧਰਤੀ ਪੁਰ ਘਿੱਸਰਨ
ਵਾਲਾ ਉਹ ਦੀ ਜਿਨਸ ਦੇ ਅਨੁਸਾਰ ਅਤੇ ਹਰ ਪੰਛੀ
ਉਹ ਦੀ ਜਿਨਸ ਦੇ ਅਨੁਸਾਰ ਅਰ ਹਰ ਪਰਕਾਰ ਦੇ
੧੫ ਪੰਖੇਰੂ ਵੀ ਵੜੇ ○ ਅਤੇ ਓਹ ਜੋੜਾ ਜੋੜਾ ਸਾਰੇ ਸਰੀਰਾਂ
ਵਿੱਚੋਂ ਜਿਨ੍ਹਾਂ ਦੇ ਵਿੱਚ ਜੀਵਣ ਦਾ ਸਾਹ ਸੀ ਕਿਸ਼ਤੀ
੧੬ ਵਿੱਚ ਨੂਹ ਕੋਲ ਆਏ ○ ਜੋ ਆਏ ਨਰ ਨਾਰੀ ਸਾਰੇ
ਸਰੀਰਾਂ ਵਿੱਚੋਂ ਆਏ ਜਿਵੇਂ ਪਰਮੇਸ਼ੁਰ ਨੇ ਉਹ ਨੂੰ
ਆਗਿਆ ਦਿੱਤੀ ਸੀ ਅਤੇ ਯਹੋਵਾਹ ਨੇ ਉਹ ਨੂੰ
੧੭ ਅੰਦਰ ਬੰਦ ਕੀਤਾ ○ ਤਾਂ ਪਰਲੋ ਚਾਲੀ ਦਿਨ ਧਰਤੀ
ਉੱਤੇ ਰਹੀ ਅਤੇ ਪਾਣੀ ਵਧ ਗਿਆ ਅਰ ਕਿਸ਼ਤੀ
ਨੂੰ ਚੁੱਕ ਲਿਆ ਸੋ ਉਹ ਧਰਤੀ ਉੱਤੋਂ ਉਤਾਹਾਂ ਹੋ
੧੮ ਗਈ ○ ਫੇਰ ਪਾਣੀ ਹੀ ਪਾਣੀ ਹੋ ਗਿਆ ਅਤੇ ਉਹ
ਧਰਤੀ ਉੱਤੇ ਬਹੁਤ ਹੀ ਵਧ ਗਿਆ ਪਰ ਕਿਸ਼ਤੀ
੧੯ ਪਾਣੀ ਦੇ ਉੱਤੇ ਤਰਦੀ ਰਹੀ ○ ਅਤੇ ਧਰਤੀ ਦੇ
ਉੱਤੇ ਪਾਣੀ ਹੀ ਪਾਣੀ, ਪਾਣੀ ਹੀ ਪਾਣੀ ਹੋ ਗਿਆ
ਅਤੇ ਸਾਰੇ ਉੱਚੇ ਉੱਚੇ ਪਹਾੜ ਜੋ ਸਾਰੇ ਅਕਾਸ਼ ਦੇ
੨੦ ਹੇਠ ਸਨ ਢਕੇ ਗਏ ○ ਉਨ੍ਹਾਂ ਤੋਂ ਪੰਦਰਾਂ ਹੱਥ ਉੱਚਾ
ਪਾਣੀ ਹੀ ਪਾਣੀ ਹੋ ਗਿਆ ਅਤੇ ਪਹਾੜ ਢੱਕੇ
੨੧ ਗਏ ○ ਸੋ ਸਰਬੱਤ ਸਰੀਰ ਜਿਹੜੇ ਧਰਤੀ ਉੱਤੇ
ਚਲਦੇ ਸਨ ਮਰ ਗਏ ਕੀ ਪੰਛੀ ਕੀ ਡੰਗਰ ਨਾਲੇ
ਜੰਗਲੀ ਜਾਨਵਰ ਅਤੇ ਸਾਰੇ ਜੀ ਜੰਤ ਜਿਨ੍ਹਾਂ ਨਾਲ
ਧਰਤੀ ਭਰੀ ਹੋਈ ਸੀ ਅਤੇ ਸਾਰੇ ਆਦਮੀ ਵੀ ○
੨੨ ਜਿਨ੍ਹਾਂ ਦੀਆਂ ਨਾਸਾਂ ਵਿੱਚ ਜੀਵਣ ਦਾ ਸਾਹ ਸੀ
੨੩ ਜਿਹੜੇ ਖੁਸ਼ਕੀ ਉੱਤੇ ਸਨ ਓਹ ਸਾਰੇ ਮਰ ਗਏ ○ ਹਰ
ਪ੍ਰਾਣੀ ਜਿਹੜਾ ਜ਼ਮੀਨ ਦੇ ਉੱਤੇ ਸੀ ਕੀ ਆਦਮੀ ਕੀ
ਡੰਗਰ ਕੀ ਘਿੱਸਰਨ ਵਾਲਾ ਤੇ ਕੀ ਅਕਾਸ਼ ਦਾ ਪੰਛੀ
ਮਿਟ ਗਿਆ । ਓਹ ਧਰਤੀ ਤੋਂ ਮਿਟ ਹੀ ਗਏ ਪਰ
ਨੂਹ ਅਰ ਓਹ ਜੋ ਉਸ ਦੇ ਨਾਲ ਕਿਸ਼ਤੀ ਵਿੱਚ ਸਨ
੨੪ ਬਚ ਰਹੇ ○ ਡੇਢ ਸੌ ਦਿਨਾਂ ਤੀਕਰ ਧਰਤੀ ਉੱਤੇ
ਪਾਣੀ ਹੀ ਪਾਣੀ ਰਿਹਾ ॥

## ਜਲ ਪਰਲੋ ਦਾ ਅੰਤ

੮ ਫੇਰ ਪਰਮੇਸ਼ੁਰ ਨੇ ਨੂਹ ਨੂੰ ਅਰ ਹਰ ਜੰਗਲੀ
ਜਾਨਵਰ ਨੂੰ ਅਰ ਹਰ ਡੰਗਰ ਨੂੰ ਜੋ ਉਹ ਦੇ ਨਾਲ
ਕਿਸ਼ਤੀ ਵਿੱਚ ਸੀ ਯਾਦ ਕੀਤਾ ਅਤੇ ਪਰਮੇਸ਼ੁਰ ਨੇ
ਧਰਤੀ ਉੱਤੇ ਵਾਉ ਵਗਾਈ ਅਤੇ ਪਾਣੀ ਘਟਣ
੨ ਲੱਗ ਪਏ ੦ ਡੂੰਘਿਆਈ ਦੇ ਸੋਤੇ ਅਰ ਅਕਾਸ਼
ਦੀਆਂ ਖਿੜਕੀਆਂ ਬੰਦ ਹੋ ਗਈਆਂ ਅਤੇ ਅਕਾਸ਼ੋਂ
੩ ਵਰਖਾ ਥੰਮ ਗਈ ੦ ਅਤੇ ਪਾਣੀ ਧਰਤੀ ਉੱਤੋਂ ਮੁੜੇ
ਪਏ ਜਾਂਦੇ ਸਨ ਅਰ ਡੇਢ ਸੌ ਦਿਨਾਂ ਦੇ ਅੰਤ ਵਿੱਚ
੪ ਪਾਣੀ ਲਹਿ ਗਿਆ ੦ ਕਿਸ਼ਤੀ ਸੱਤਵੇਂ ਮਹੀਨੇ ਦੇ
ਸਤਾਰਵੇਂ ਦਿਨ ਅਰਾਰਾਤ ਪਹਾੜ ਉੱਤੇ ਟਿਕ ਗਈ ੦
੫ ਅਤੇ ਪਾਣੀ ਦਸਵੇਂ ਮਹੀਨੇ ਤੀਕਰ ਘਟਦੇ ਗਏ।
ਦਸਵੇਂ ਮਹੀਨੇ ਦੇ ਪਹਿਲੇ ਦਿਨ ਪਹਾੜਾਂ ਦੀਆਂ
ਟੀਸੀਆਂ ਦਿਸ ਪਈਆਂ ॥
੬ ਤਾਂ ਐਉਂ ਹੋਇਆ ਕਿ ਚਾਲੀਆਂ ਦਿਨਾਂ ਦੇ ਅੰਤ
ਵਿੱਚ ਨੂਹ ਨੇ ਕਿਸ਼ਤੀ ਦੀ ਖਿੜਕੀ ਨੂੰ ਜਿਹ ਨੂੰ ਉਸ ਨੇ
੭ ਬਣਾਇਆ ਸੀ ਖੋਲ੍ਹ ਦਿੱਤਾ ੦ ਅਤੇ ਉਸ ਨੇ ਇੱਕ
ਪਹਾੜੀ ਕਾਉਂ ਛੱਡਿਆ ਅਰ ਜਦ ਤਾਈਂ ਪਾਣੀ
ਧਰਤੀ ਤੋਂ ਨਾ ਸੁੱਕ ਗਏ ਉਹ ਆਉਂਦਾ ਜਾਂਦਾ
੮ ਰਿਹਾ ੦ ਫੇਰ ਉਸ ਨੇ ਇੱਕ ਘੁੱਗੀ ਭੀ ਆਪਣੇ ਵੱਲੋਂ
ਛੱਡੀ ਤਾਂਜੋ ਉਹ ਵੇਖੇ ਕਿ ਪਾਣੀ ਜ਼ਮੀਨ ਦੇ ਉੱਤੋਂ
੯ ਘਟ ਗਿਆ ਹੈ ਕਿ ਨਹੀਂ ੦ ਪਰ ਉਸ ਘੁੱਗੀ ਨੂੰ
ਆਪਣੇ ਪੈਰ ਦੇ ਪੰਜੇ ਲਈ ਕੋਈ ਟਿਕਾਣਾ ਨਾ ਲੱਭਾ
ਸੋ ਉਹ ਕਿਸ਼ਤੀ ਵਿੱਚ ਉਹ ਦੇ ਕੋਲ ਮੁੜ ਆਈ
ਕਿਉਂਜੋ ਪਾਣੀ ਸਾਰੀ ਧਰਤੀ ਉੱਤੇ ਸੀ ਤਾਂ ਉਸ ਨੇ
ਆਪਣਾ ਹੱਥ ਵਧਾਕੇ ਉਹ ਨੂੰ ਫੜ ਲਿਆ ਅਰ
੧੦ ਆਪਣੇ ਕੋਲ ਕਿਸ਼ਤੀ ਵਿੱਚ ਰੱਖ ਲਿਆ ੦ ਅਤੇ
ਉਹ ਨੇ ਸੱਤ ਦਿਨ ਹੋਰ ਠਹਿਰਕੇ ਫੇਰ ਕਿਸ਼ਤੀ ਤੋਂ ਉਸ
੧੧ ਘੁੱਗੀ ਨੂੰ ਛੱਡਿਆ ੦ ਉਹ ਘੁੱਗੀ ਸ਼ਾਮ ਨੂੰ ਉਹ ਦੇ
ਕੋਲ ਆਈ ਅਤੇ ਵੇਖ ਉਹ ਦੀ ਚੁੰਝ ਵਿੱਚ ਜ਼ੈਤੂਨ
ਦਾ ਸੱਜਰਾ ਪੱਤਾ ਸੀ ਸੋ ਨੂਹ ਨੇ ਜਾਣ ਲਿਆ ਭਈ
੧੨ ਪਾਣੀ ਧਰਤੀ ਉੱਤੋਂ ਘਟ ਗਿਆ ਹੈ ੦ ਤਦ ਉਹ
ਨੇ ਸੱਤ ਦਿਨ ਹੋਰ ਵੀ ਠਹਿਰਕੇ ਘੁੱਗੀ ਨੂੰ ਫੇਰ
ਛੱਡਿਆ ਅਰ ਉਹ ਮੁੜ ਉਹ ਦੇ ਕੋਲ ਨਾ
ਆਈ ॥
੧੩ ਤਾਂ ਐਉਂ ਹੋਇਆ ਕਿ ਛੇ ਸੌ ਇੱਕ ਵਰਹੇ ਦੇ
ਪਹਿਲੇ ਮਹੀਨੇ ਦੇ ਪਹਿਲੇ ਦਿਨ ਪਾਣੀ ਧਰਤੀ ਉੱਤੋਂ
ਸੁੱਕ ਗਿਆ ਅਤੇ ਨੂਹ ਨੇ ਕਿਸ਼ਤੀ ਦੀ ਛੱਤ ਖੋਲ੍ਹਕੇ
ਨਿਗਾਹ ਮਾਰੀ ਅਤੇ ਵੇਖ ਜ਼ਮੀਨ ਦੀ ਪਰਤ ਸੁੱਕ
੧੪ ਗਈ ੦ ਦੂਜੇ ਮਹੀਨੇ ਦੇ ਸਤਾਈਵੇਂ ਦਿਨ ਧਰਤੀ
੧੫ ਸੁੱਕੀ ਪਈ ਸੀ ੦ ਤਦ ਪਰਮੇਸ਼ੁਰ ਨੂਹ ਨਾਲ
੧੬ ਬੋਲਿਆ ੦ ਕਿ ਕਿਸ਼ਤੀ ਵਿੱਚੋਂ ਨਿੱਕਲ ਜਾਹ ਤੂੰ ਅਰ
ਤੇਰੀ ਤੀਵੀਂ ਅਤੇ ਤੇਰੇ ਪੁੱਤ੍ਰ ਅਰ ਤੇਰੀਆਂ ਨੂੰਹਾਂ
੧੭ ਵੀ ੦ ਹਰ ਇੱਕ ਜਾਨਵਰ ਨੂੰ ਜਿਹੜਾ ਤੇਰੇ ਕੋਲ
ਸਾਰੇ ਸਰੀਰਾਂ ਵਿੱਚੋਂ ਹੈ ਅਰਥਾਤ ਪੰਛੀ ਅਰ ਡੰਗਰ
ਅਰ ਹਰ ਧਰਤੀ ਪੁਰ ਘਿੱਸਰਨ ਵਾਲੇ ਨੂੰ ਤੂੰ ਆਪਣੇ
ਨਾਲ ਬਾਹਰ ਲੈ ਜਾਹ ਤਾਂਜੋ ਓਹ ਧਰਤੀ ਉੱਤੇ
੧੮ ਫੈਲਣ ਅਰ ਫਲਣ ਅਰ ਧਰਤੀ ਪੁਰ ਵਧਣ ੦ ਤਦ
ਨੂਹ ਅਰ ਉਹ ਦੇ ਪੁੱਤ੍ਰ ਅਰ ਉਹ ਦੀ ਤੀਵੀਂ ਅਰ
ਉਹ ਦੀਆਂ ਨੂੰਹਾਂ ਉਹ ਦੇ ਨਾਲ ਬਾਹਰ ਨਿੱਕਲ
੧੯ ਗਏ ੦ ਅਤੇ ਹਰ ਜਾਨਵਰ ਅਰ ਹਰ ਘਿੱਸਰਨ
ਵਾਲਾ ਅਰ ਹਰ ਪੰਛੀ ਅਰ ਹਰ ਧਰਤੀ ਪੁਰ ਚੱਲਣ
ਵਾਲਾ ਆਪੋ ਆਪਣੀ ਜਾਤੀ ਦੇ ਅਨੁਸਾਰ ਕਿਸ਼ਤੀ
੨੦ ਵਿੱਚੋਂ ਬਾਹਰ ਨਿੱਕਲ ਗਿਆ ੦ ਤਾਂ ਨੂਹ ਨੇ ਇੱਕ
ਜਗਵੇਦੀ ਯਹੋਵਾਹ ਲਈ ਬਣਾਈ ਅਤੇ ਸ਼ੁੱਧ ਡੰਗਰਾਂ
ਅਰ ਸ਼ੁੱਧ ਪੰਛੀਆਂ ਵਿੱਚੋਂ ਲੈਕੇ ਉਸ ਨੇ ਜਗਵੇਦੀ
੨੧ ਉੱਤੇ ਹੋਮ ਦੀਆਂ ਬਲੀਆਂ ਚੜ੍ਹਾਈਆਂ ੦ ਅਤੇ
ਯਹੋਵਾਹ ਨੇ ਉਹ ਸੁਗੰਧ ਸੁੰਘੀ ਸੋ ਯਹੋਵਾਹ ਨੇ
ਆਪਣੇ ਮਨ ਵਿੱਚ ਆਖਿਆ, ਮੈਂ ਫੇਰ ਕਦੀ ਜ਼ਮੀਨ
ਨੂੰ ਆਦਮੀ ਦੇ ਕਾਰਨ ਸਰਾਪ ਨਹੀਂ ਦਿਆਂਗਾ
ਭਾਵੇਂ ਆਦਮੀ ਦੇ ਮਨ ਦੀ ਭਾਵਨਾ ਉਸ ਦੀ ਜਵਾਨੀ
ਤੋਂ ਬੁਰੀ ਹੀ ਹੈ ਅਤੇ ਮੈਂ ਫੇਰ ਕਦੀ ਸਰਬੱਤ ਜੀਆਂ
੨੨ ਨੂੰ ਨਹੀਂ ਮਾਰਾਂਗਾ ਜਿਵੇਂ ਮੈਂ ਹੁਣ ਕੀਤਾ ਹੈ ੦ ਧਰਤੀ
ਦੇ ਸਾਰੇ ਦਿਨਾਂ ਤੀਕ ਬੀਜਣ ਅਰ ਵੱਢਣ, ਪਾਲਾ
ਅਰ ਧੁੱਪ, ਹਾੜ੍ਹੀ ਅਤੇ ਸਾਉਣੀ ਅਤੇ ਦਿਨ ਰਾਤ
ਨਹੀਂ ਮੁੱਕਣਗੇ ॥

## ਪੀਂਘ ਦਾ ਨੇਮ

੯ ਸੋ ਪਰਮੇਸ਼ੁਰ ਨੇ ਨੂਹ ਅਰ ਉਹ ਦੇ ਪੁੱਤ੍ਰਾਂ ਨੂੰ ਏਹ
ਆਖਕੇ ਅਸੀਸ ਦਿੱਤੀ ਕਿ ਫਲੋ ਅਰ ਵਧੋ ਅਰ
੨ ਧਰਤੀ ਨੂੰ ਭਰ ਦਿਓ ੦ ਅਤੇ ਤੁਹਾਡਾ ਡਰ ਅਰ

ਤੁਹਾਡਾ ਭੈ ਧਰਤੀ ਦੇ ਹਰ ਜਾਨਵਰ ਉੱਤੇ ਅਰ
ਅਕਾਸ਼ ਦੇ ਹਰ ਪੰਛੀ ਉੱਤੇ ਅਰ ਹਰ ਇੱਕ ਦੇ
ਉੱਤੇ ਜਿਹੜਾ ਜ਼ਮੀਨ ਉੱਤੇ ਘਿੱਸਰਦਾ ਹੈ ਅਰ
ਸਮੁੰਦਰ ਦੀਆਂ ਸਾਰੀਆਂ ਮੱਛੀਆਂ ਉੱਤੇ ਹੋਵੇਗਾ ।
੩ ਓਹ ਤੁਹਾਡੇ ਵੱਸ ਵਿੱਚ ਕੀਤੇ ਗਏ ਹਨ ○ ਹਰ
ਚੱਲਣਹਾਰ ਜਿਹ ਦੇ ਵਿੱਚ ਜੀਵਣ ਹੈ ਤੁਹਾਡੇ ਭੋਜਨ
ਲਈ ਹੋਵੇਗਾ । ਜਿਵੇਂ ਮੈਂ ਸਾਗ ਪੱਤ ਦਿੱਤਾ ਤਿਵੇਂ
੪ ਤੁਹਾ ਨੂੰ ਹੁਣ ਸਭ ਕੁਝ ਦਿੰਦਾ ਹਾਂ ○ ਪਰ ਮਾਸ ਉਹ
ਦੀ ਜਾਨ ਸਣੇ ਅਰਥਾਤ ਲਹੂ ਸਣੇ ਤੁਸੀਂ ਨਾ ਖਾਇਓ ○
੫ ਮੈਂ ਜ਼ਰੂਰ ਤੁਹਾਡੀਆਂ ਜਾਨਾਂ ਦੇ ਲਹੂ ਦਾ ਬਦਲਾ
ਲਵਾਂਗਾ । ਹਰ ਇੱਕ ਜੰਗਲੀ ਜਾਨਵਰ ਤੋਂ ਮੈਂ ਬਦਲਾ
ਲਵਾਂਗਾ ਅਤੇ ਆਦਮੀ ਦੇ ਹੱਥੀਂ ਅਰਥਾਤ ਹਰ
ਮਨੁੱਖ ਦੇ ਭਰਾ ਦੇ ਹੱਥੀਂ ਮੈਂ ਆਦਮੀ ਦੀ ਜਾਨ ਦਾ
੬ ਬਦਲਾ ਲਵਾਂਗਾ ○ ਜੋ ਆਦਮੀ ਦਾ ਲਹੂ ਵਹਾਵੇਗਾ
ਉਸ ਦਾ ਲਹੂ ਆਦਮੀ ਤੋਂ ਵਹਾਇਆ ਜਾਵੇਗਾ
ਕਿਉਂ ਕਿ ਪਰਮੇਸ਼ੁਰ ਦੇ ਸਰੂਪ ਉੱਤੇ ਉਸ ਨੇ ਆਦਮੀ
੭ ਨੂੰ ਬਣਾਇਆ ਸੀ ○ ਤੁਸੀਂ ਫਲੋ ਅਰ ਵਧੋ । ਧਰਤੀ
ਉੱਤੇ ਫੈਲੋ ਅਰ ਉਸ ਉੱਤੇ ਵਧੋ ॥
੮ ਤਾਂ ਪਰਮੇਸ਼ੁਰ ਨੂਹ ਨਾਲ ਅਰ ਉਹ ਦੇ ਪੁੱਤ੍ਰਾਂ
੯ ਨਾਲ ਵੀ ਬੋਲਿਆ ਕਿ ○ ਮੈਂ, ਵੇਖੋ, ਮੈਂ ਹੀ ਆਪਣਾ
ਨੇਮ ਤੁਹਾਡੇ ਨਾਲ ਅਰ ਤੁਹਾਡੇ ਪਿੱਛੋਂ ਤੁਹਾਡੀ ਅੰਸ
੧੦ ਨਾਲ ਬੰਨ੍ਹਾਂਗਾ ○ ਨਾਲੇ ਹਰ ਜੀਉਂਦੇ ਪ੍ਰਾਣੀ ਨਾਲ
ਜੋ ਤੁਹਾਡੇ ਸੰਗ ਹੈ ਅਰਥਾਤ ਪੰਛੀ ਡੰਗਰ ਅਤੇ
ਧਰਤੀ ਦੇ ਹਰ ਜਾਨਵਰ ਨਾਲ ਜੋ ਤੁਹਾਡੇ ਸੰਗ ਹੈ
ਸਗੋਂ ਹਰ ਇੱਕ ਦੇ ਨਾਲ ਜਿਹੜਾ ਕਿਸ਼ਤੀ ਤੋਂ
ਨਿੱਕਲਿਆ ਹੈ ਅਰ ਧਰਤੀ ਦੇ ਹਰ ਇੱਕ ਜਾਨਵਰ
੧੧ ਨਾਲ ਵੀ ○ ਸੋ ਮੈਂ ਆਪਣਾ ਨੇਮ ਤੁਹਾਡੇ ਨਾਲ
ਬੰਨ੍ਹਾਂਗਾ ਅਤੇ ਸਾਰੇ ਸਰੀਰਾਂ ਦਾ ਨਾਸ ਫੇਰ ਪਰਲੋ ਦੇ
ਪਾਣੀਆਂ ਦੇ ਰਾਹੀਂ ਨਾ ਕੀਤਾ ਜਾਵੇਗਾ ਅਰ ਨਾ
ਪਰਲੋ ਧਰਤੀ ਦੇ ਨਾਸ ਕਰਨ ਲਈ ਫੇਰ ਆਵੇਗੀ ○
੧੨ ਤਦ ਪਰਮੇਸ਼ੁਰ ਨੇ ਆਖਿਆ, ਇਹ ਉਸ ਨੇਮ ਦਾ
ਨਿਸ਼ਾਨ ਹੈ ਜਿਹੜਾ ਮੈਂ ਆਪਣੇ ਅਰ ਤੁਹਾਡੇ ਅਰ
ਹਰ ਜੀਉ ਜੰਤ ਵਿੱਚ ਜੋ ਤੁਹਾਡੇ ਸੰਗ ਹੈ ਪੀੜ੍ਹੀਓਂ
੧੩ ਪੀੜ੍ਹੀ ਸਦਾ ਲਈ ਦਿੰਦਾ ਹਾਂ ○ ਮੈਂ ਆਪਣੀ ਧਣਕ
ਬੱਦਲ ਵਿੱਚ ਰੱਖੀ ਹੈ । ਉਹ ਉਸ ਨੇਮ ਦੇ ਨਿਸ਼ਾਨ
ਲਈ ਹੋਵੇਗੀ ਜੋ ਮੇਰੇ ਅਰ ਧਰਤੀ ਵਿੱਚ ਹੋਵੇਗਾ ○
੧੪ ਅਤੇ ਐਉਂ ਹੋਵੇਗਾ ਜਦ ਮੈਂ ਬੱਦਲ ਧਰਤੀ ਉੱਪਰ
ਲਿਆਵਾਂਗਾ ਤਦ ਉਹ ਧਣਕ ਬੱਦਲ ਵਿੱਚ
੧੫ ਦਿੱਸੇਗੀ ○ ਅਤੇ ਮੈਂ ਆਪਣੇ ਨੇਮ ਨੂੰ ਜੋ ਮੇਰੇ ਅਰ
ਤੁਹਾਡੇ ਅਰ ਸਾਰੇ ਜੀਉਂਦੇ ਪ੍ਰਾਣੀਆਂ ਦੇ ਸਰੀਰਾਂ
ਵਿੱਚ ਹੈ ਚੇਤੇ ਕਰਾਂਗਾ ਅਰ ਪਰਲੋ ਦੇ ਪਾਣੀ ਫੇਰ
ਸਾਰੇ ਸਰੀਰਾਂ ਦੇ ਨਾਸ ਕਰਨ ਨੂੰ ਨਹੀਂ ਆਉਣਗੇ ○
੧੬ ਧਣਕ ਬੱਦਲ ਵਿੱਚ ਹੋਵੇਗੀ ਅਤੇ ਮੈਂ ਉਹ ਨੂੰ ਵੇਖਕੇ
ਉਸ ਸਦੀਪਕ ਨੇਮ ਨੂੰ ਜਿਹੜਾ ਪਰਮੇਸ਼ੁਰ ਅਰ ਸਾਰੇ
ਜੀਉਂਦੇ ਪ੍ਰਾਣੀਆਂ ਦੇ ਸਰੀਰਾਂ ਵਿੱਚ ਹੈ ਜੋ ਧਰਤੀ
੧੭ ਉੱਤੇ ਹਨ ਚੇਤੇ ਕਰਾਂਗਾ ○ ਅਤੇ ਪਰਮੇਸ਼ੁਰ ਨੇ ਨੂਹ
ਨੂੰ ਆਖਿਆ ਕਿ ਏਹੋ ਉਸ ਨੇਮ ਦਾ ਨਿਸ਼ਾਨ ਹੈ
ਜਿਹੜਾ ਮੈਂ ਆਪਣੇ ਅਰ ਧਰਤੀ ਦੇ ਸਾਰੇ ਸਰੀਰਾਂ ਦੇ
ਵਿਚਕਾਰ ਬੰਨ੍ਹਿਆ ਹੈ ॥
੧੮ ਨੂਹ ਦੇ ਪੁੱਤ੍ਰ ਜਿਹੜੇ ਕਿਸ਼ਤੀ ਵਿੱਚੋਂ ਨਿੱਕਲੇ
ਸੋ ਸ਼ੇਮ ਅਰ ਹਾਮ ਅਰ ਯਾਫ਼ਥ ਸਨ ਅਤੇ ਹਾਮ
੧੯ ਕਨਾਨ ਦਾ ਪਿਤਾ ਸੀ ○ ਏਹ ਨੂਹ ਦੇ ਤਿੰਨ ਪੁੱਤ੍ਰ
ਸਨ ਅਤੇ ਉਨ੍ਹਾਂ ਤੋਂ ਸਾਰੀ ਧਰਤੀ ਆਬਾਦ ਹੋਈ ○
੨੦ ਨੂਹ ਜ਼ਿਮੀਂਦਾਰੀ ਕਰਨ ਲੱਗਾ ਅਤੇ ਅੰਗੂਰ ਦੀ
੨੧ ਬਾੜੀ ਲਾਈ ○ ਉਸ ਨੇ ਮਧ ਪੀਤੀ ਅਰ ਖੀਵਾ
੨੨ ਹੋਕੇ ਤੰਬੂ ਦੇ ਵਿੱਚ ਨੰਗਾ ਪੈ ਗਿਆ ○ ਤਾਂ ਕਨਾਨ
ਦੇ ਪਿਤਾ ਹਾਮ ਨੇ ਆਪਣੇ ਪਿਤਾ ਦਾ ਨੰਗੇਜ ਡਿੱਠਾ
ਅਤੇ ਉਸ ਨੇ ਆਪਣੇ ਦੋਹਾਂ ਭਰਾਵਾਂ ਨੂੰ ਜੋ ਬਾਹਰ
੨੩ ਸਨ ਦੱਸਿਆ ○ ਤਾਂ ਸ਼ੇਮ ਅਰ ਯਾਫ਼ਥ ਨੇ ਕੱਪੜਾ
ਲੈਕੇ ਆਪਣੇ ਦੋਹਾਂ ਮੋਢਿਆਂ ਤੇ ਰੱਖਿਆ ਅਰ
ਪਿਛਲਖੁਰੀ ਜਾਕੇ ਆਪਣੇ ਪਿਤਾ ਦਾ ਨੰਗੇਜ ਢੱਕਿਆ ।
ਉਨ੍ਹਾਂ ਦੇ ਮੂੰਹ ਪਿਛਲੇ ਪਾਸੇ ਨੂੰ ਸਨ ਸੋ ਆਪਣੇ ਪਿਤਾ
੨੪ ਦਾ ਨੰਗੇਜ ਉਨ੍ਹਾਂ ਨੇ ਨਾ ਡਿੱਠਾ ○ ਜਦ ਨੂਹ ਆਪਣੇ
ਖੀਵੇਪੁਣੇ ਤੋਂ ਜਾਗਿਆ ਤਾਂ ਉਸ ਨੇ ਜਾਣਿਆ ਭਈ
ਉਸ ਦੇ ਛੋਟੇ ਪੁੱਤ੍ਰ ਨੇ ਉਸ ਦੇ ਨਾਲ ਕੀ ਕੀਤਾ ਸੀ ○
੨੫ ਤਦ ਉਸ ਨੇ ਆਖਿਆ ਕਿ ਕਨਾਨ ਫਿਟਕਾਰੀ ਹੋਵੇ ।
ਉਹ ਆਪਣੇ ਭਰਾਵਾਂ ਦੇ ਟਹਿਲੂਆਂ ਦਾ ਟਹਿਲੀਆ
੨੬ ਹੋਵੇਗਾ ○ ਫੇਰ ਉਸ ਨੇ ਆਖਿਆ, ਧੰਨ ਹੋਵੇ ਯਹੋਵਾਹ
ਸ਼ੇਮ ਦਾ ਪਰਮੇਸ਼ੁਰ ਅਤੇ ਕਨਾਨ ਉਸ ਦਾ ਦਾਸ
੨੭ ਹੋਊ ○ ਪਰਮੇਸ਼ੁਰ ਯਾਫ਼ਥ ਨੂੰ ਵਧਾਵੇ । ਉਹ ਸ਼ੇਮ ਦੇ
ਤੰਬੂਆਂ ਵਿੱਚ ਵੱਸੇ ਅਤੇ ਕਨਾਨ ਉਸ ਦਾ ਦਾਸ
੨੮ ਹੋਵੇ ○ ਪਰਲੋ ਦੇ ਪਿੱਛੋਂ ਨੂਹ ਤਿੰਨ ਸੌ ਪੰਜਾਹ

੨੯ ਵਰਿਹਾਂ ਤੀਕ ਜੀਉਂਦਾ ਰਿਹਾ ੦ ਅਰ ਨੂਹ ਦੇ ਸਾਰੇ
ਦਿਨ ਨੌ ਸੌ ਪੰਜਾਹ ਵਰਹੇ ਸਨ ਤਾਂ ਉਹ ਮਰ ਗਿਆ ॥

### ਧਰਤੀ ਦਾ ਮੁੜ ਵਸਾਇਆ ਜਾਣਾ

੧੦ ਏਹ ਨੂਹ ਦੇ ਪੁੱਤ੍ਰਾਂ ਸ਼ੇਮ, ਹਾਮ ਅਰ ਯਾਫ਼ਥ
ਦੀਆਂ ਕੁਲਪੱਤ੍ਰੀਆਂ ਹਨ ਅਤੇ ਪਰਲੋ ਦੇ ਪਿੱਛੋਂ
੨ ਉਨ੍ਹਾਂ ਤੋਂ ਪੁੱਤ੍ਰ ਜੰਮੇ ੦ ਯਾਫ਼ਥ ਦੇ ਪੁੱਤ੍ਰ ਗੋਮਰ
ਅਰ ਮਾਗੋਗ ਅਰ ਮਾਦਈ ਅਰ ਯਾਵਾਨ ਅਰ
੩ ਤੂਬਲ ਅਰ ਮਸਕ ਅਰ ਤੀਰਾਸ ਸਨ ੦ ਗੋਮਰ
ਦੇ ਪੁੱਤ੍ਰ ਅਸ਼ਕਨਜ਼ ਅਰ ਰੀਫ਼ਤ ਅਰ ਤੋਗਰਮਾਹ ੦
੪ ਯਾਵਾਨ ਦੇ ਪੁੱਤ੍ਰ ਅਲੀਸਾਹ ਅਰ ਤਰਸ਼ੀਸ਼ ਕਿੱਤੀਮ
੫ ਅਰ ਦੋਦਾਨੀਮ ੦ ਏਨ੍ਹਾਂ ਤੋਂ ਕੌਮਾਂ ਦੇ ਟਾਪੂ ਉਨ੍ਹਾਂ ਦੇ
ਦੇਸਾਂ ਅਰ ਕੌਮਾਂ ਦੇ ਵਿੱਚ ਅਰ ਹਰ ਇੱਕ ਦੀ ਬੋਲੀ
ਅਰ ਉਨ੍ਹਾਂ ਦੇ ਘਰਾਣਿਆਂ ਅਨੁਸਾਰ ਵੰਡੇ ਗਏ ॥
੬ ਹਾਮ ਦੇ ਪੁੱਤ੍ਰ ਕੂਸ਼ ਅਰ ਮਿਸਰਇਮ ਅਰ ਪੂਟ
੭ ਅਰ ਕਨਾਨ ਸਨ ੦ ਕੂਸ਼ ਦੇ ਪੁੱਤ੍ਰ ਸਬਾ ਅਰ
ਹਵੀਲਾਹ ਅਰ ਸਬਤਾਹ ਅਰ ਰਾਮਾਹ ਅਰ ਸਬਤਕਾ
ਸਨ ਅਤੇ ਰਾਮਾਹ ਦੇ ਪੁੱਤ੍ਰ ਸ਼ਬਾ ਅਰ ਦਦਾਨ
੮ ਸਨ ੦ ਕੂਸ਼ ਤੋਂ ਨਿਮਰੋਦ ਜੰਮਿਆ । ਉਹ ਧਰਤੀ
੯ ਉੱਤੇ ਇੱਕ ਸੂਰਬੀਰ ਹੋਣ ਲੱਗਾ ੦ ਉਹ ਯਹੋਵਾਹ
ਦੇ ਅੱਗੇ ਇੱਕ ਬਲਵੰਤ ਸ਼ਿਕਾਰੀ ਸੀ । ਏਸ ਲਈ
ਕਿਹਾ ਜਾਂਦਾ ਹੈ ਕਿ ਨਿਮਰੋਦ ਵਰਗਾ ਯਹੋਵਾਹ ਦੇ
੧੦ ਅੱਗੇ ਬਲਵੰਤ ਸ਼ਿਕਾਰੀ ੦ ਉਸ ਦੀ ਬਾਦਸ਼ਾਹੀ ਦਾ
ਅਰੰਭ ਬਾਬਲ ਅਰ ਅਰਕ ਅਰ ਅਕੱਦ ਅਰ
੧੧ ਕਲਨੇਹ ਸ਼ਿਨਾਰ ਦੇ ਦੇਸ ਵਿੱਚ ਹੋਇਆ ਸੀ ੦ ਉਸ
ਦੇਸ ਤੋਂ ਅੱਸ਼ੂਰ ਨਿੱਕਲਿਆ ਅਤੇ ਉਸ ਨੇ ਨੀਨਵਾਹ
ਅਰ ਰਹੋਬੋਥ-ਈਰ ਅਰ ਕਾਲਹ ਨੂੰ ਬਣਾਇਆ ੦
੧੨ ਅਤੇ ਨੀਨਵਾਹ ਅਰ ਕਾਲਹ ਦੇ ਵਿਚਕਾਰ ਰਸਨ ਨੂੰ
੧੩ ਜਿਹੜਾ ਵੱਡਾ ਸ਼ਹਿਰ ਹੈ ਬਣਾਇਆ ੦ ਮਿਸਰਇਮ
ਤੋਂ ਲੂਦੀ ਅਰ ਅਨਾਮੀ ਅਰ ਲਹਾਬੀ ਅਰ
੧੪ ਨਫ਼ਤੂਹੀ ੦ ਅਤੇ ਪਤਰੂਸੀ ਅਰ ਕੁਸਲੂਹੀ ਜਿਨ੍ਹਾਂ ਤੋਂ
ਫਲਿਸਤੀ ਨਿੱਕਲੇ ਅਰ ਕਫ਼ਤੋਰੀ ਜੰਮੇ ॥
੧੫ ਕਨਾਨ ਤੋਂ ਸੀਦੋਨ ਉਹ ਦਾ ਪਲੋਠਾ ਅਰ ਹੇਥ
੧੬ ਜੰਮੇ ੦ ਨਾਲੇ ਯਬੂਸੀ ਅਰ ਅਮੋਰੀ ਅਰ ਗਿਰ-
੧੭ ਗਾਸ਼ੀ ੦ ਅਰ ਹਿੱਵੀ ਅਰ ਅਰਕੀ ਅਰ ਸੀਨੀ ੦
੧੮ ਅਰ ਅਰਵਾਦੀ ਅਰ ਸਮਾਰੀ ਅਰ ਹਮਾਤੀ ਅਤੇ
ਏਸ ਤੋਂ ਪਿੱਛੋਂ ਕਨਾਨੀਆਂ ਦੇ ਘਰਾਣੇ ਖਿੰਡ ਗਏ ੦
੧੯ ਅਤੇ ਕਨਾਨੀਆਂ ਦੀ ਹੱਦ ਸੀਦੋਨ ਤੋਂ ਗਰਾਰ ਨੂੰ
ਜਾਂਦੇ ਹੋਏ ਅੱਜ਼ਾਹ ਤਾਈਂ ਸੀ ਅਤੇ ਸਦੂਮ ਅਰ
ਅਮੂਰਾਹ ਅਰ ਅਦਮਾਹ ਅਰ ਸਬੋਈਮ ਨੂੰ ਜਾਂਦੇ ਹੋਏ
੨੦ ਲਾਸ਼ਾ ਤਾਈਂ ਸੀ ੦ ਏਹ ਹਾਮ ਦੇ ਪੁੱਤ੍ਰ ਉਨ੍ਹਾਂ ਦੇ
ਘਰਾਣਿਆਂ ਅਰ ਬੋਲੀਆਂ ਦੇ ਅਨੁਸਾਰ ਅਰ ਉਨ੍ਹਾਂ
ਦੇ ਦੇਸਾਂ ਅਰ ਕੌਮਾਂ ਵਿੱਚ ਹਨ ॥
੨੧ ਸ਼ੇਮ ਦੇ ਵੀ ਜਿਹੜਾ ਏਬਰ ਦੇ ਸਾਰੇ ਪੁੱਤ੍ਰਾਂ ਦਾ
ਪਿਤਾ ਅਰ ਯਾਫ਼ਥ ਦਾ ਵੱਡਾ ਭਰਾ ਸੀ ਪੁੱਤ੍ਰ ਜੰਮੇ ੦
੨੨ ਸ਼ੇਮ ਦੇ ਪੁੱਤ੍ਰ ਏਲਾਮ ਅਰ ਅੱਸ਼ੂਰ ਅਰ ਅਰਪਕਸ਼ਦ
੨੩ ਅਰ ਲੂਦ ਅਰ ਅਰਾਮ ਸਨ ੦ ਅਰਾਮ ਦੇ ਪੁੱਤ੍ਰ
ਊਸ ਅਰ ਹੂਲ ਅਰ ਗਥਰ ਅਰ ਮਸ਼ ਸਨ ੦
੨੪ ਅਰਪਕਸ਼ਦ ਤੋਂ ਸ਼ਾਲਹ ਅਤੇ ਸ਼ਾਲਹ ਤੋਂ ਏਬਰ ੦
੨੫ ਏਬਰ ਦੇ ਦੋ ਪੁੱਤ੍ਰ ਜੰਮੇ, ਇੱਕ ਦਾ ਨਾਉਂ ਪਲਗ
ਸੀ ਕਿਉਂਕਿ ਉਹ ਦੇ ਦਿਨਾਂ ਵਿੱਚ ਧਰਤੀ ਵੰਡੀ ਗਈ
੨੬ ਅਰ ਉਸ ਦੇ ਭਰਾ ਦਾ ਨਾਉਂ ਯਾਕਟਾਨ ਸੀ ੦ ਅਰ
ਯਾਕਟਾਨ ਤੋਂ ਅਲਮੋਦਾਦ ਅਰ ਸਾਲਫ ਅਰ
੨੭ ਹਸਰਮਾਵਤ ਅਰ ਯਾਰਹ ੦ ਅਰ ਹਦੋਰਾਮ ਅਰ
੨੮ ਊਜ਼ਾਲ ਅਰ ਦਿਕਲਾਹ ੦ ਅਰ ਓਬਾਲ ਅਰ
੨੯ ਅਬੀਮਾਏਲ ਅਰ ਸ਼ਬਾ ੦ ਅਰ ਓਫ਼ਿਰ ਅਰ ਹਵੀ-
ਲਾਹ ਅਰ ਯੋਬਾਬ ਜੰਮੇ । ਏਹ ਸਭ ਯਾਕਟਾਨ ਦੇ
੩੦ ਪੁੱਤ੍ਰ ਸਨ ੦ ਉਨ੍ਹਾਂ ਦਾ ਵਾਸ ਮੇਸ਼ਾ ਤੋਂ ਜਾਂਦੇ ਹੋਏ
ਸਫਾਰ ਤੀਕ ਹੈ ਜੋ ਪੂਰਬ ਦਾ ਇੱਕ ਪਹਾੜ ਹੈ ੦
੩੧ ਏਹ ਸ਼ੇਮ ਦੇ ਪੁੱਤ੍ਰ ਹਨ ਉਨ੍ਹਾਂ ਦੇ ਘਰਾਣਿਆਂ ਅਰ
ਬੋਲੀਆਂ ਦੇ ਅਨੁਸਾਰ ਉਨ੍ਹਾਂ ਦੇ ਦੇਸਾਂ ਵਿੱਚ ਉਨ੍ਹਾਂ
੩੨ ਦੀਆਂ ਕੌਮਾਂ ਦੇ ਅਨੁਸਾਰ ੦ ਏਹ ਨੂਹ ਦੇ ਪੁੱਤ੍ਰਾਂ
ਦੇ ਘਰਾਣੇ ਹਨ ਉਨ੍ਹਾਂ ਦੀਆਂ ਪੀੜ੍ਹੀਆਂ ਦੇ ਅਨੁਸਾਰ
ਅਰ ਉਨ੍ਹਾਂ ਦੀਆਂ ਕੌਮਾਂ ਵਿੱਚ । ਇਨ੍ਹਾਂ ਤੋਂ ਧਰਤੀ
ਉੱਤੇ ਪਰਲੋ ਦੇ ਪਿੱਛੋਂ ਕੌਮਾਂ ਖਿੰਡ ਗਈਆਂ ॥

### ਬਾਬਲ ਦਾ ਬੁਰਜ ਅਤੇ ਸ਼ੇਮ ਦਾ ਘਰਾਣਾ

੧੧ ਸਾਰੀ ਧਰਤੀ ਉੱਤੇ ਇੱਕੋਈ ਬੋਲੀ ਅਰ ਇੱਕੋਈ
੨ ਭਾਸ਼ਾ ਸੀ ੦ ਤੇ ਐਉਂ ਹੋਇਆ ਕਿ ਪੂਰਬ ਵੱਲ
ਜਾਂਦੇ ਹੋਏ ਉਨ੍ਹਾਂ ਨੂੰ ਇੱਕ ਮਦਾਨ ਸ਼ਿਨਾਰ ਦੇ ਦੇਸ ਵਿੱਚ
੩ ਲੱਭਾ ਅਤੇ ਉੱਥੇ ਓਹ ਵਸ ਗਏ ੦ ਤਦ ਉਨ੍ਹਾਂ
ਨੇ ਇੱਕ ਦੂਜੇ ਨੂੰ ਆਖਿਆ ਕਿ ਆਓ ਅਸੀਂ ਇੱਟਾਂ

ਬਣਾਈਏ ਅਰ ਉਨ੍ਹਾਂ ਨੂੰ ਚੰਗੀ ਤਰਾਂ ਪਕਾਈਏ
ਸੋ ਉਨ੍ਹਾਂ ਕੋਲ ਪੱਥਰਾਂ ਦੀ ਥਾਂ ਇੱਟਾਂ ਅਰ ਚੂਨੇ ਦੀ
੪ ਥਾਂ ਗਾਰਾ ਸੀ ○ ਤਾਂ ਉਨ੍ਹਾਂ ਨੇ ਆਖਿਆ ਕਿ ਆਓ
ਅਸੀਂ ਆਪਣੇ ਲਈ ਇੱਕ ਸ਼ਹਿਰ ਅਰ ਇੱਕ ਬੁਰਜ
ਬਣਾਈਏ ਜਿਸ ਦੀ ਟੀਸੀ ਅਕਾਸ਼ ਤੀਕ ਹੋਵੇ ਅਰ
ਆਪਣੇ ਲਈ ਇੱਕ ਨਾਉਂ ਕੱਢੀਏ ਅਜਿਹਾ ਨਾ ਹੋਵੇ
ਭਈ ਅਸੀਂ ਸਾਰੀ ਧਰਤੀ ਉੱਤੇ ਖਿੰਡ ਜਾਈਏ ○
੫ ਤਾਂ ਯਹੋਵਾਹ ਉਸ ਸ਼ਹਿਰ ਅਰ ਬੁਰਜ ਨੂੰ ਜਿਹ ਨੂੰ
ਆਦਮ-ਵੰਸ ਨੇ ਬਣਾਇਆ ਸੀ ਵੇਖਣ ਲਈ
੬ ਉੱਤਰਿਆ ○ ਯਹੋਵਾਹ ਨੇ ਆਖਿਆ ਕਿ ਵੇਖੋ ਏਹ
ਲੋਕ ਇੱਕ ਹਨ ਅਰ ਉਨ੍ਹਾਂ ਸਭਨਾਂ ਦੀ ਬੋਲੀ ਇੱਕ
ਹੈ ਅਤੇ ਓਹ ਇਹ ਕਰਨ ਲੱਗੇ ਹਨ । ਜੋ ਕੁਛ ਉਨ੍ਹਾਂ
ਦੇ ਕਰਨ ਦੀ ਭਾਵਨੀ ਹੋਵੇਗੀ ਹੁਣ ਉਨ੍ਹਾਂ ਅੱਗੇ
੭ ਨਹੀਂ ਅਟਕੇਗਾ ○ ਆਓ ਅਸੀਂ ਉੱਤਰੀਏ ਅਤੇ
ਉੱਥੇ ਉਨ੍ਹਾਂ ਦੀ ਬੋਲੀ ਨੂੰ ਉਲਟ ਪੁਲਟ ਕਰ ਦੇਈਏ
੮ ਭਈ ਉਹ ਇੱਕ ਦੂਜੇ ਦੀ ਬੋਲੀ ਨਾ ਸਮਝਣ ○ ਤਾਂ
ਯਹੋਵਾਹ ਨੇ ਉਨ੍ਹਾਂ ਨੂੰ ਉੱਥੋਂ ਸਾਰੀ ਧਰਤੀ ਉੱਤੇ
ਖਿੰਡਾ ਦਿੱਤਾ । ਸੋ ਓਹ ਉਸ ਸ਼ਹਿਰ ਦੇ ਬਣਾਉਣ
੯ ਤੋਂ ਹਟ ਗਏ ○ ਏਸ ਕਾਰਨ ਉਨ੍ਹਾਂ ਨੇ ਉਹ ਦਾ ਨਾਉਂ
ਬਾਬਲ ਰੱਖਿਆ ਕਿਉਂ ਕਿ ਉੱਥੇ ਯਹੋਵਾਹ ਨੇ ਸਾਰੀ
ਧਰਤੀ ਦੀ ਬੋਲੀ ਉਲਟ ਪੁਲਟ ਕਰ ਦਿੱਤੀ ਅਰ ਉੱਥੋਂ
ਯਹੋਵਾਹ ਨੇ ਉਨ੍ਹਾਂ ਨੂੰ ਸਾਰੀ ਧਰਤੀ ਉੱਤੇ ਖਿੰਡਾ ਦਿੱਤਾ ॥
੧੦ ਏਹ ਸ਼ੇਮ ਦੀ ਕੁਲਪੱਤਰੀ ਹੈ । ਸ਼ੇਮ ਇੱਕ ਸੌ
ਵਰਿਹਾਂ ਦਾ ਸੀ ਅਰ ਉਸ ਤੋਂ ਅਰਪਕਸ਼ਦ ਪਰਲੋ ਦੇ
੧੧ ਦੋ ਵਰਿਹਾਂ ਦੇ ਪਿੱਛੋਂ ਜੰਮਿਆ ○ ਸ਼ੇਮ ਅਰਪਕਸ਼ਦ
ਦੇ ਜਨਮ ਦੇ ਪਿੱਛੋਂ ਪੰਜ ਸੌ ਵਰਿਹਾਂ ਤੀਕ ਜੀਉਂਦਾ
੧੨ ਰਿਹਾ ਅਰ ਉਸ ਤੋਂ ਪੁੱਤ੍ਰ ਧੀਆਂ ਜੰਮੇ ○ ਜਾਂ
ਅਰਪਕਸ਼ਦ ਦਾ ਜੀਵਣ ਪੈਂਤੀਆਂ ਵਰਿਹਾਂ ਦਾ
੧੩ ਹੋਇਆ ਤਾਂ ਉਸ ਤੋਂ ਸ਼ਲਹ ਜੰਮਿਆ ○ ਅਤੇ ਅਰ-
ਪਕਸ਼ਦ ਸ਼ਲਹ ਦੇ ਜਨਮ ਦੇ ਪਿੱਛੋਂ ਚਾਰ ਸੌ ਤ੍ਰਿੰਨ
ਵਰਿਹਾਂ ਤੀਕ ਜੀਉਂਦਾ ਰਿਹਾ ਅਰ ਉਸ ਤੋਂ ਪੁੱਤ੍ਰ
੧੪ ਧੀਆਂ ਜੰਮੇ ○ ਜਾਂ ਸ਼ਲਹ ਤੀਹਾਂ ਵਰਿਹਾਂ ਦਾ ਹੋਇਆ
੧੫ ਤਾਂ ਏਬਰ ਜੰਮਿਆ ○ ਸ਼ਲਹ ਏਬਰ ਦੇ ਜਨਮ ਦੇ
ਪਿੱਛੋਂ ਚਾਰ ਸੌ ਤ੍ਰਿੰਨ ਵਰਿਹਾਂ ਤੀਕ ਜੀਉਂਦਾ ਰਿਹਾ
੧੬ ਅਰ ਉਸ ਤੋਂ ਪੁੱਤ੍ਰ ਧੀਆਂ ਜੰਮੇ ○ ਅਤੇ ਏਬਰ
ਚੌਂਤੀਆਂ ਵਰਿਹਾਂ ਦਾ ਹੋਇਆ ਤਾਂ ਉਸ ਤੋਂ ਪਲਗ
੧੭ ਜੰਮਿਆ ○ ਏਬਰ ਪਲਗ ਦੇ ਜਨਮ ਦੇ ਪਿੱਛੋਂ ਚਾਰ
ਸੌ ਤੀਹਾਂ ਵਰਿਹਾਂ ਤੀਕ ਜੀਉਂਦਾ ਰਿਹਾ ਅਰ ਉਸ ਤੋਂ
੧੮ ਪੁੱਤ੍ਰ ਧੀਆਂ ਜੰਮੇ ○ ਜਾਂ ਪਲਗ ਤੀਹਾਂ ਵਰਿਹਾਂ ਦਾ
੧੯ ਹੋਇਆ ਤਾਂ ਰਊ ਜੰਮਿਆ ○ ਪਲਗ ਰਊ ਦੇ ਜਨਮ
ਦੇ ਪਿੱਛੋਂ ਦੋ ਸੌ ਨੌ ਵਰਿਹਾਂ ਤੀਕ ਜੀਉਂਦਾ ਰਿਹਾ
੨੦ ਅਰ ਉਸ ਤੋਂ ਪੁੱਤ੍ਰ ਧੀਆਂ ਜੰਮੇ ○ ਰਊ ਬੱਤੀਆਂ
ਵਰਿਹਾਂ ਦਾ ਹੋਇਆ ਤਾਂ ਉਸ ਤੋਂ ਸਰੂਗ ਜੰਮਿਆ ○
੨੧ ਰਊ ਸਰੂਗ ਦੇ ਜਨਮ ਦੇ ਪਿੱਛੋਂ ਦੋ ਸੌ ਸੱਤ ਵਰਿਹਾਂ
ਤੀਕ ਜੀਉਂਦਾ ਰਿਹਾ ਅਰ ਉਸ ਤੋਂ ਪੁੱਤ੍ਰ ਧੀਆਂ
੨੨ ਜੰਮੇ ○ ਜਾਂ ਸਰੂਗ ਤੀਹਾਂ ਵਰਿਹਾਂ ਦਾ ਹੋਇਆ ਤਾਂ
੨੩ ਉਸ ਤੋਂ ਨਾਹੋਰ ਜੰਮਿਆ ○ ਸਰੂਗ ਨਾਹੋਰ ਦੇ ਜਨਮ
ਦੇ ਪਿੱਛੋਂ ਦੋ ਸੌ ਵਰਿਹਾਂ ਤੀਕ ਜੀਉਂਦਾ ਰਿਹਾ ਅਰ
੨੪ ਉਸ ਤੋਂ ਪੁੱਤ੍ਰ ਧੀਆਂ ਜੰਮੇ ○ ਜਾਂ ਨਾਹੋਰ ਉਨੱਤੀਆਂ
ਵਰਿਹਾਂ ਦਾ ਹੋਇਆ ਤਾਂ ਉਸ ਤੋਂ ਤਾਰਹ ਜੰਮਿਆ ○
੨੫ ਨਾਹੋਰ ਤਾਰਹ ਦੇ ਜਨਮ ਦੇ ਪਿੱਛੋਂ ਇੱਕ ਸੌ ਉੱਨੀ
ਵਰਿਹਾਂ ਤੀਕ ਜੀਉਂਦਾ ਰਿਹਾ ਅਰ ਉਸ ਤੋਂ ਪੁੱਤ੍ਰ
੨੬ ਧੀਆਂ ਜੰਮੇ ○ ਤਾਰਹ ਸੱਤਰਾਂ ਵਰਿਹਾਂ ਦਾ ਹੋਇਆ
ਤਾਂ ਉਸ ਤੋਂ ਅਬਰਾਮ ਅਰ ਨਾਹੋਰ ਅਰ ਹਾਰਾਨ
੨੭ ਜੰਮੇ ○ ਏਹ ਤਾਰਹ ਦੀ ਕੁਲਪੱਤ੍ਰੀ ਹੈ । ਤਾਰਹ ਤੋਂ
ਅਬਰਾਮ ਅਰ ਨਾਹੋਰ ਅਰ ਹਾਰਾਨ ਜੰਮੇ ਅਰ ਹਾਰਾਨ
੨੮ ਤੋਂ ਲੂਤ ਜੰਮਿਆ ○ ਹਾਰਾਨ ਆਪਣੇ ਪਿਤਾ ਤਾਰਹ ਦੇ
ਅੱਗੇ ਆਪਣੀ ਜਨਮ ਭੂਮੀ ਵਿੱਚ ਅਰਥਾਤ ਕਸ-
੨੯ ਦੀਆਂ ਦੇ ਊਰ ਵਿੱਚ ਮਰ ਗਿਆ ○ ਅਬਰਾਮ ਅਰ
ਨਾਹੋਰ ਨੇ ਆਪਣੇ ਲਈ ਤੀਵੀਆਂ ਕੀਤੀਆਂ ।
ਅਬਰਾਮ ਦੀ ਪਤਨੀ ਦਾ ਨਾਉਂ ਸਾਰਈ ਸੀ ਅਰ
ਨਾਹੋਰ ਦੀ ਪਤਨੀ ਦਾ ਨਾਉਂ ਮਿਲਕਾਹ ਸੀ ਜਿਹੜੀ
ਹਾਰਾਨ ਦੀ ਧੀ ਸੀ ਜੋ ਮਿਲਕਾਹ ਅਰ ਯਿਸਕਾਹ
੩੦ ਦਾ ਪਿਤਾ ਸੀ ○ ਪਰ ਸਾਰਈ ਬਾਂਝ ਸੀ, ਉਹ ਦਾ ਕੋਈ
੩੧ ਬੱਚਾ ਨਹੀਂ ਸੀ ○ ਤਾਰਹ ਆਪਣ ਪੁੱਤ੍ਰ ਅਬਰਾਮ ਨੂੰ
ਅਰ ਲੂਤ ਹਾਰਾਨ ਦੇ ਪੁੱਤ੍ਰ ਆਪਣੇ ਪੋਤੇ ਨੂੰ ਅਰ
ਸਾਰਈ ਆਪਣੀ ਨੂੰਹ ਆਪਣੇ ਪੁੱਤ੍ਰ ਅਬਰਾਮ ਦੀ
ਪਤਨੀ ਨੂੰ ਲੈਕੇ ਉਨ੍ਹਾਂ ਨਾਲ ਕਸਦੀਮ ਦੇ ਊਰ ਤੋਂ
ਕਨਾਨ ਦੇ ਦੇਸ ਨੂੰ ਜਾਣ ਲਈ ਨਿੱਕਲਿਆ ਅਤੇ
ਓਹ ਹਾਰਾਨ ਵਿੱਚ ਆਏ ਅਰ ਉੱਥੇ ਵੱਸ ਗਏ ○
੩੨ ਤਾਰਹ ਦੀ ਉਮਰ ਦੋ ਸੌ ਪੰਜਾਂ ਵਰਿਹਾਂ ਦੀ ਸੀ ਅਰ
ਤਾਰਹ ਹਾਰਾਨ ਵਿੱਚ ਮਰ ਗਿਆ ॥

## ਅਬਰਾਮ ਦਾ ਆਪਣੇ ਦੇਸ ਨੂੰ ਛੱਡਣਾ

੧੨ ਤਦ ਯਹੋਵਾਹ ਨੇ ਅਬਰਾਮ ਨੂੰ ਆਖਿਆ ਤੂੰ
ਆਪਣੇ ਦੇਸ ਤੋਂ ਅਰ ਆਪਣੇ ਸਾਕਾਂ ਤੋਂ ਅਰ
ਆਪਣੇ ਪਿਤਾ ਦੇ ਘਰ ਤੋਂ ਉਸ ਦੇਸ ਨੂੰ ਜੋ ਮੈਂ ਤੈਨੂੰ
੨ ਵਿਖਾਵਾਂਗਾ ਨਿੱਕਲ ਤੁਰ ੦ ਅਤੇ ਮੈਂ ਤੈਨੂੰ ਇੱਕ ਵੱਡੀ
ਕੌਮ ਬਣਾਵਾਂਗਾ ਅਰ ਮੈਂ ਤੈਨੂੰ ਅਸੀਸ ਦਿਆਂਗਾ
ਅਰ ਮੈਂ ਤੇਰਾ ਨਾਉਂ ਵੱਡਾ ਕਰਾਂਗਾ ਅਰ ਤੂੰ ਬਰਕਤ
੩ ਦਾ ਕਾਰਨ ਹੋ [illegible] ਜੋ ਤੈਨੂੰ ਅਸੀਸ ਦਿੰਦੇ ਹਨ ਮੈਂ
ਉਨ੍ਹਾਂ ਨੂੰ ਅਸੀਸ ਦਿਆਂਗਾ ਅਤੇ ਜੋ ਤੈਨੂੰ ਤੁੱਛ
ਜਾਣਦਾ ਹੈ ਮੈਂ ਉਹ ਨੂੰ ਸਰਾਪ ਦਿਆਂਗਾ ਅਤੇ ਤੇਰੇ
ਕਾਰਨ ਸਰਿਸ਼ਟੀ ਦੇ ਸਾਰੇ ਘਰਾਣੇ ਮੁਬਾਰਕ ਹੋਣਗੇ ੦
੪ ਸੋ ਅਬਰਾਮ ਜਿਵੇਂ ਯਹੋਵਾਹ ਉਹ ਨੂੰ ਬੋਲਿਆ ਸੀ
ਚੱਲਿਆ ਅਤੇ ਲੂਤ ਵੀ ਉਹ ਦੇ ਨਾਲ ਚੱਲਿਆ।
ਅਬਰਾਮ ਦੀ ਉਮਰ ਪਝੱਤਰਾਂ ਵਰਿਹਾਂ ਦੀ ਸੀ ਜਦ
੫ ਉਹ ਹਾਰਾਨ ਤੋਂ ਨਿੱਕਲਿਆ ੦ ਤਾਂ ਅਬਰਾਮ ਸਾਰਈ
ਆਪਣੀ ਪਤਨੀ ਨੂੰ ਅਰ ਲੂਤ ਆਪਣੇ ਭਤੀਜੇ ਨੂੰ
ਅਰ ਉਨ੍ਹਾਂ ਦੇ ਸਭ ਧਨ ਨੂੰ ਜੋ ਉਨ੍ਹਾਂ ਨੇ ਇਕੱਠਾ
ਕੀਤਾ ਅਰ ਉਨ੍ਹਾਂ ਜੀਵਾਂ ਨੂੰ ਜਿਨ੍ਹਾਂ ਨੂੰ ਉਨ੍ਹਾਂ ਨੇ ਹਾਰਾਨ
ਵਿੱਚ ਪਰਾਪਤ ਕੀਤਾ ਸੀ ਲੈਕੇ ਕਨਾਨ ਦੇਸ ਨੂੰ ਜਾਣ
ਲਈ ਨਿੱਕਲ ਤੁਰਿਆ ਅਤੇ ਉਹ ਕਨਾਨ ਦੇਸ ਵਿੱਚ
੬ ਆਏ ੦ ਅਤੇ ਅਬਰਾਮ ਦੇਸ ਦੇ ਵਿੱਚ ਦੀ ਸ਼ਕਮ
ਦੀ ਥਾਂ ਤਾਈਂ ਅਰਥਾਤ ਮੋਰਹ ਦੇ ਬਲੂਤ ਤਾਈਂ
ਲੰਘਿਆ ਅਤੇ ਕਨਾਨੀ ਅਜ ਉਸ ਦੇਸ ਵਿੱਚ ਹੈ
੭ ਸਨ ੦ ਤਦ ਯਹੋਵਾਹ ਨੇ ਅਬਰਾਮ ਨੂੰ ਦਰਸ਼ਨ ਦੇਕੇ
ਆਖਿਆ ਕਿ ਤੇਰੀ ਅੰਸ ਨੂੰ ਮੈਂ ਇਹ ਧਰਤੀ
ਦਿਆਂਗਾ ਅਤੇ ਉਸ ਨੇ ਉੱਥੇ ਇੱਕ ਜਗਵੇਦੀ
ਯਹੋਵਾਹ ਲਈ ਜਿਸ ਨੇ ਉਹ ਨੂੰ ਦਰਸ਼ਨ ਦਿੱਤਾ ਸੀ
੮ ਬਣਾਈ ੦ ਤਦ ਉੱਥੋਂ ਉਹ ਨੇ ਇੱਕ ਪਹਾੜ ਨੂੰ ਜੋ
ਬੈਤ-ਏਲ ਤੋਂ ਪੂਰਬ ਵੱਲ ਹੈ ਜਾ ਕੇ ਆਪਣਾ ਤੰਬੂ
ਲਾਇਆ। ਜਿੱਥੋਂ ਬੈਤ-ਏਲ ਲਹਿੰਦੇ ਪਾਸੇ ਅਰ
ਅਈ ਚੜ੍ਹਦੇ ਪਾਸੇ ਸੀ ਉੱਥੇ ਉਸ ਨੇ ਯਹੋਵਾਹ
ਲਈ ਇੱਕ ਜਗਵੇਦੀ ਬਣਾਈ ਅਰ ਯਹੋਵਾਹ ਦਾ
੯ ਨਾਮ ਲਿਆ ੦ ਤਾਂ ਅਬਰਾਮ ਸਫਰ ਕਰਦਾ ਕਰਦਾ
ਦੱਖਣ ਵੱਲ ਤੁਰਿਆ ਗਿਆ ॥
੧੦ ਫੇਰ ਉਸ ਦੇਸ ਵਿੱਚ ਕਾਲ ਪੈ ਗਿਆ ਅਤੇ
ਅਬਰਾਮ ਵਾਸ ਕਰਨ ਲਈ ਮਿਸਰ ਨੂੰ ਗਿਆ
੧੧ ਕਿਉਂਕਿ ਕਾਲ ਧਰਤੀ ਉੱਤੇ ਭਾਰੀ ਸੀ ੦ ਐਉਂ
ਹੋਇਆ ਜਦ ਉਹ ਮਿਸਰ ਵਿੱਚ ਵੜਨ ਲਈ ਨੇੜੇ
ਆਇਆ ਤਾਂ ਉਸ ਨੇ ਸਾਰਈ ਆਪਣੀ ਪਤਨੀ ਨੂੰ
ਆਖਿਆ ਹੁਣ ਵੇਖ ਮੈਂ ਜਾਣਦਾ ਹਾਂ ਕਿ ਤੂੰ ਰੂਪਵੰਤੀ
੧੨ ਇਸਤਰੀ ਹੈਂ ੦ ਸੋ ਐਉਂ ਹੋਊਗਾ ਜਦ ਮਿਸਰੀ ਤੈਨੂੰ
ਵੇਖਣਗੇ ਤਦ ਓਹ ਕਹਿਣਗੇ ਕਿ ਇਹ ਉਸ ਦੀ
ਤੀਵੀਂ ਹੈ ਅਤੇ ਓਹ ਮੈਨੂੰ ਮਾਰ ਸੁੱਟਣਗੇ ਪਰ ਤੈਨੂੰ
੧੩ ਜੀਉਂਦੀ ਰੱਖ ਲੈਣਗੇ ੦ ਤੂੰ ਆਖੀਂ ਕਿ ਮੈਂ ਉਹ ਦੀ
ਭੈਣ ਹਾਂ ਤਾਂ ਜੋ ਤੇਰੇ ਕਾਰਨ ਮੇਰਾ ਭਲਾ ਹੋਵੇ ਅਤੇ
੧੪ ਮੇਰੀ ਜਾਨ ਤੇਰੇ ਕਾਰਨ ਬਚ ਰਹੇ ੦ ਤਾਂ ਐਉਂ
ਹੋਇਆ ਜਦ ਅਬਰਾਮ ਮਿਸਰ ਵਿੱਚ ਆਇਆ ਤਾਂ
ਮਿਸਰੀਆਂ ਨੇ ਉਹ ਦੀ ਪਤਨੀ ਨੂੰ ਵੇਖਿਆ ਕਿ ਉਹ
੧੫ ਬਹੁਤ ਸੋਹਣੀ ਹੈ ੦ ਅਤੇ ਫ਼ਿਰਊਨ ਦੇ ਸਰਦਾਰਾਂ ਨੇ
ਉਹ ਨੂੰ ਵੇਖਕੇ ਫ਼ਿਰਊਨ ਦੇ ਅੱਗੇ ਉਹ ਦੀ ਵਡਿ-
ਆਈ ਕੀਤੀ ਤਾਂ ਉਹ ਤੀਵੀਂ ਫ਼ਿਰਊਨ ਦੇ ਘਰ
੧੬ ਵਿੱਚ ਪਹੁੰਚਾਈ ਗਈ ੦ ਅਤੇ ਉਸ ਨੇ ਅਬਰਾਮ
ਨਾਲ ਉਹ ਦੇ ਕਾਰਨ ਭਲਿਆਈ ਕੀਤੀ ਸੋ ਉਹ ਦੇ
ਕੋਲ ਇੱਜੜ ਅਰ ਗਾਈਆਂ ਬਲਦ ਅਰ ਗਧੇ ਅਰ
ਗੋਲੇ ਗੋਲੀਆਂ ਅਰ ਗਧੀਆਂ ਅਰ ਊਠ ਹੋ
੧੭ ਗਏ ੦ ਪਰ ਯਹੋਵਾਹ ਨੇ ਫ਼ਿਰਊਨ ਅਰ ਉਹ ਦੇ
ਘਰਾਣੇ ਉੱਤੇ ਸਾਰਈ ਅਬਰਾਮ ਦੀ ਪਤਨੀ ਦੇ
੧੮ ਕਾਰਨ ਵੱਡੀਆਂ ਬਵਾਂ ਪਾਈਆਂ ੦ ਤਾਂ ਫ਼ਿਰਊਨ ਨੇ
ਅਬਰਾਮ ਨੂੰ ਬੁਲਵਾਕੇ ਆਖਿਆ, ਤੈਂ ਮੇਰੇ ਨਾਲ ਇਹ
ਕੀ ਕੀਤਾ ? ਤੈਂ ਮੈਨੂੰ ਕਿਉਂ ਨਹੀਂ ਦੱਸਿਆ ਕਿ ਇਹ
੧੯ ਤੇਰੀ ਤੀਵੀਂ ਹੈ ? ੦ ਤੈਂ ਮੈਨੂੰ ਕਿਉਂ ਆਖਿਆ ਕਿ
ਇਹ ਮੇਰੀ ਭੈਣ ਹੈ ? ਤਦ ਹੀ ਮੈਂ ਇਹ ਨੂੰ ਲਿਆ ਕਿ
ਆਪਣੀ ਤੀਵੀਂ ਬਣਾਵਾਂ। ਹੁਣ ਵੇਖ ਆਪਣੀ ਤੀਵੀਂ
੨੦ ਨੂੰ ਲੈ ਅਰ ਜਾਹ ੦ ਤਦ ਫ਼ਿਰਊਨ ਨੇ ਆਪਣੇ
ਆਦਮੀਆਂ ਨੂੰ ਉਸ ਵਿਖੇ ਹੁਕਮ ਦਿੱਤਾ ਸੋ ਉਨ੍ਹਾਂ ਨੇ
ਉਸ ਨੂੰ ਅਰ ਉਸ ਦੀ ਪਤਨੀ ਨੂੰ ਅਰ ਉਸ ਦਾ ਸਭ
ਕੁਝ ਉੱਥੋਂ ਤੋਰ ਦਿੱਤਾ ॥

## ਅਬਰਾਮ ਤੇ ਲੂਤ ਦਾ ਵੱਖੋ ਵੱਖ ਹੋਣਾ

੧੩ ਤਾਂ ਅਬਰਾਮ ਅਰ ਉਹ ਦੀ ਪਤਨੀ ਅਰ ਸਭ
ਕੁਝ ਜੋ ਉਹ ਦੇ ਕੋਲ ਸੀ ਅਰ ਲੂਤ ਵੀ ਉਹ ਦੇ
ਨਾਲ ਮਿਸਰ ਤੋਂ ਦੱਖਣ ਦੇਸ ਵੱਲ ਉਤਾਹਾਂ ਗਏ

2 ਅਬਰਾਮ ਡੰਗਰਾਂ ਅਰ ਸੋਨੇ ਚਾਂਦੀ ਵਿੱਚ ਵੱਡਾ ਧਨ
3 ਮਾਲ ਵਾਲਾ ਸੀ ○ ਉਹ ਦੱਖਣ ਤੋਂ ਸਫਰ ਕਰਦਾ
ਬੈਤ-ਏਲ ਦੀ ਉਸ ਥਾਂ ਤੀਕ ਅੱਪੜਿਆ ਜਿੱਥੇ
ਪਹਿਲਾਂ ਆਪਣਾ ਤੰਬੂ ਬੈਤ-ਏਲ ਅਰ ਅਈ ਦੇ
4 ਵਿਚਕਾਰ ਲਾਇਆ ਸੀ ○ ਅਰਥਾਤ ਉਸ ਜਗਵੇਦੀ
ਦੀ ਥਾਂ ਤੀਕ ਜੋ ਉਸ ਨੇ ਪਹਿਲਾਂ ਬਣਾਈ
ਸੀ ਅਤੇ ਉੱਥੇ ਅਬਰਾਮ ਨੇ ਯਹੋਵਾਹ ਦਾ ਨਾਮ
ਲਿਆ ॥

5 ਅਤੇ ਲੂਤ ਕੋਲ ਵੀ ਜਿਹੜਾ ਅਬਰਾਮ ਨਾਲ
ਚੱਲਦਾ ਸੀ ਇੱਜੜ ਅਰ ਗਾਈਆਂ ਬਲਦ ਅਰ
6 ਤੰਬੂ ਸਨ ○ ਅਤੇ ਉਸ ਦੇਸ ਨੇ ਉਨ੍ਹਾਂ ਨੂੰ ਨਾ ਝੱਲਿਆ
ਕਿ ਓਹ ਇਕੱਠੇ ਰਹਿਣ ਕਿਉਂਕਿ ਉਨ੍ਹਾਂ ਦਾ ਮਾਲ
ਧਨ ਐਨਾ ਸੀ ਕਿ ਉਹ ਇਕੱਠੇ ਨਹੀਂ ਰਹਿ ਸਕਦੇ
7 ਸਨ ○ ਉਪਰੰਤ ਅਬਰਾਮ ਦੇ ਪਾਲੀਆਂ ਅਤੇ ਲੂਤ
ਦੇ ਪਾਲੀਆਂ ਵਿੱਚ ਝਗੜਾ ਪੈ ਗਿਆ ਅਤੇ ਕਨਾਨੀ
ਅਰ ਫਰਿੱਜ਼ੀ ਜਨਤਾ ਉਸ ਵੇਲੇ ਉਸ ਦੇਸ ਵਿੱਚ
8 ਵੱਸਦੀ ਸੀ ○ ਅਬਰਾਮ ਨੇ ਲੂਤ ਨੂੰ ਆਖਿਆ ਮੇਰੇ
ਅਰ ਤੇਰੇ ਅਤੇ ਮੇਰੇ ਅਰ ਤੇਰੇ ਪਾਲੀਆਂ ਵਿੱਚ
ਝਗੜਾ ਨਹੀਂ ਹੋਣਾ ਚਾਹੀਦਾ ਕਿਉਂਜੋ ਅਸੀਂ ਭਰਾ
ਹਾਂ। ਭਲਾ, ਤੇਰੇ ਅੱਗੇ ਸਾਰਾ ਦੇਸ ਨਹੀਂ ਹੈ ? ○
9 ਮੈਥੋਂ ਵੱਖਰਾ ਹੋ ਜਾਹ। ਜੇ ਤੂੰ ਖੱਬੇ ਪਾਸੇ ਜਾਵੇਂ ਤਾਂ
ਮੈਂ ਸੱਜੇ ਪਾਸੇ ਜਾਵਾਂਗਾ ਅਤੇ ਜੇ ਤੂੰ ਸੱਜੇ ਪਾਸੇ ਜਾਵੇਂ
10 ਤਾਂ ਮੈਂ ਖੱਬੇ ਪਾਸੇ ਜਾਵਾਂਗਾ ○ ਸੋ ਲੂਤ ਨੇ ਆਪਣੀਆਂ
ਅੱਖੀਆਂ ਚੁੱਕਕੇ ਯਰਦਨ ਦੇ ਸਾਰੇ ਮੈਦਾਨ ਨੂੰ
ਵੇਖਿਆ ਕਿ ਉਹ ਸਾਰਾ ਮੈਦਾਨ ਇਸ ਤੋਂ ਪਹਿਲਾਂ
ਕਿ ਯਹੋਵਾਹ ਨੇ ਸਦੂਮ ਅਰ ਅਮੂਰਾਹ ਨੂੰ ਨਾਸ਼
ਕੀਤਾ ਚੰਗਾ ਤਰ ਸੀ, ਉਹ ਯਹੋਵਾਹ ਦੇ ਬਾਗ਼
ਵਰਗਾ ਸੀ ਅਥਵਾ ਸੋਆਰ ਨੂੰ ਜਾਂਦੇ ਹੋਏ ਮਿਸਰ
11 ਦੇਸ ਵਰਗਾ ਸੀ ○ ਲੂਤ ਨੇ ਆਪਣੇ ਲਈ ਯਰਦਨ
ਦਾ ਸਾਰਾ ਮੈਦਾਨ ਚੁਣਿਆ ਅਤੇ ਲੂਤ ਪੂਰਬ ਵੱਲ
ਤੁਰਿਆ ਗਿਆ ਸੋ ਉਹ ਇੱਕ ਦੂਜੇ ਤੋਂ ਅੱਡ ਹੋ
12 ਗਏ ○ ਅਬਰਾਮ ਕਨਾਨ ਦੇ ਦੇਸ ਵਿੱਚ ਵੱਸਿਆ
ਅਤੇ ਲੂਤ ਉਸ ਮੈਦਾਨ ਦੇ ਨਗਰਾਂ ਵਿੱਚ ਵੱਸਿਆ
13 ਅਰ ਸਦੂਮ ਕੋਲ ਆਪਣਾ ਤੰਬੂ ਲਾਇਆ ○ ਅਤੇ
ਸਦੂਮ ਦੇ ਮਨੁੱਖ ਯਹੋਵਾਹ ਦੇ ਅੱਗੇ ਅੱਤ ਬੁਰਿਆਰ
ਅਰ ਮਹਾਂ ਪਾਪੀ ਸਨ ॥

14 ਫੇਰ ਯਹੋਵਾਹ ਨੇ ਅਬਰਾਮ ਨੂੰ ਲੂਤ ਦੇ ਉਸ ਤੋਂ
ਵੱਖਰੇ ਹੋਣ ਦੇ ਪਿੱਛੋਂ ਆਖਿਆ ਕਿ ਆਪਣੀਆਂ
ਅੱਖੀਆਂ ਹੁਣ ਚੁੱਕਕੇ ਇਸ ਥਾਂ ਤੋਂ ਜਿੱਥੇ ਤੂੰ ਹੁਣ ਹੈਂ
ਉੱਤਰ ਅਰ ਦੱਖਣ, ਪੂਰਬ ਅਰ ਪੱਛਮ ਵੱਲ ਵੇਖ ○
15 ਕਿਉਂਕਿ ਏਹ ਸਾਰੀ ਧਰਤੀ ਜੋ ਤੂੰ ਵੇਖਦਾ ਹੈਂ ਤੈਨੂੰ
ਅਰ ਤੇਰੀ ਅੰਸ ਨੂੰ ਸਦਾ ਲਈ ਮੈਂ ਦਿਆਂਗਾ ○
16 ਅਤੇ ਮੈਂ ਤੇਰੀ ਅੰਸ ਧਰਤੀ ਦੀ ਧੂੜ ਵਰਗੀ ਅਜੇਹੀ
ਵਧਾਵਾਂਗਾ ਕਿ ਜੇ ਕੋਈ ਮਨੁੱਖ ਧਰਤੀ ਦੀ ਧੂੜ ਨੂੰ
ਗਿਣ ਸਕੇ ਤਾਂ ਉਹ ਤੇਰੀ ਅੰਸ ਨੂੰ ਵੀ ਗਿਣ
17 ਸਕੇਗਾ ○ ਉੱਠ ਅਤੇ ਏਸ ਦੇਸ ਦੀ ਲੰਬਾਈ
ਚੌੜਾਈ ਵਿੱਚ ਫਿਰ ਕਿਉਂਜੋ ਮੈਂ ਇਹ ਤੈਨੂੰ
18 ਦਿਆਂਗਾ ○ ਤਾਂ ਅਬਰਾਮ ਨੇ ਆਪਣਾ ਤੰਬੂ ਪੁੱਟਿਆ
ਅਤੇ ਮਮਰੇ ਦਿਆਂ ਬਲੂਤਾਂ ਕੋਲ ਜਿਹੜੇ ਹਬਰੋਨ ਵਿੱਚ
ਹਨ ਜਾ ਵੱਸਿਆ ਅਤੇ ਉੱਥੇ ਉਸ ਨੇ ਇੱਕ ਜਗਵੇਦੀ
ਯਹੋਵਾਹ ਲਈ ਬਣਾਈ ॥

## ਅਬਰਾਮ ਲੂਤ ਨੂੰ ਬਚਾਉਂਦਾ ਹੈ

14 ਐਉਂ ਹੋਇਆ ਕਿ ਸਿਨਾਰ ਦੇ ਰਾਜਾ ਅਮਰਾ-
ਫਲ ਅਰ ਅੱਲਾਸਾਰ ਦੇ ਰਾਜਾ ਅਰਯੋਕ ਅਰ
ਏਲਾਮ ਦੇ ਰਾਜਾ ਕਦਾਰਲਾਓਮਰ ਅਰ ਗੋਈਮ
2 ਦੇ ਰਾਜਾ ਤਿਦਾਲ ਦੇ ਦਿਨਾਂ ਵਿੱਚ ○ ਇਨ੍ਹਾਂ ਨੇ
ਸਦੂਮ ਦੇ ਰਾਜਾ ਬਰਾ ਅਰ ਅਮੂਰਾਹ ਦੇ ਰਾਜਾ
ਬਿਰਸਾ ਅਰ ਅਦਮਾਹ ਦੇ ਰਾਜਾ ਸਿਨਾਬ ਅਰ
ਸਬੋਈਮ ਦੇ ਰਾਜਾ ਸਮੇਬਰ ਅਰ ਬਲਾ ਅਰਥਾਤ
3 ਸੋਆਰ ਦੇ ਰਾਜਾ ਨਾਲ ਜੁੱਧ ਕੀਤਾ ○ ਏਹ ਸਭ
ਸਿੱਦੀਮ ਦੀ ਦੂਣ ਵਿੱਚ ਜੋ ਖਾਰਾ ਸਮੁੰਦਰ ਹੈ ਇਕੱਠੇ
4 ਹੋਏ ○ ਬਾਰਾਂ ਵਰਹੇ ਓਹ ਕਦਾਰਲਾਓਮਰ ਦੇ
ਤਾਬਿਆ ਰਹੇ ਪਰ ਤੇਰ੍ਹਵੇਂ ਵਰਹੇ ਓਹ ਆਕੀ ਹੋ
5 ਗਏ ○ ਅਤੇ ਚੌਧਵੇਂ ਵਰਹੇ ਕਦਾਰਲਾਓਮਰ ਅਰ
ਓਹ ਰਾਜੇ ਜੋ ਉਹ ਦੇ ਨਾਲ ਸਨ ਆਏ ਅਤੇ ਉਨ੍ਹਾਂ
ਨੇ ਰਫਾਈਆਂ ਨੂੰ ਅਸਤਰੋਥ ਕਰਨਇਮ ਵਿੱਚ ਅਰ
ਜ਼ੂਜ਼ੀਆਂ ਨੂੰ ਹਾਮ ਵਿੱਚ ਅਰ ਏਮੀਆਂ ਨੂੰ ਸਾਵੇਹ
6 ਕਿਰਯਾਤਇਮ ਵਿੱਚ ○ ਅਰ ਹੋਰੀਆਂ ਨੂੰ ਉਨ੍ਹਾਂ ਦੇ
ਪਹਾੜ ਸੇਈਰ ਵਿੱਚ ਏਲ-ਪਾਰਾਨ ਤਾਈਂ ਜੋ ਉਜਾੜ
7 ਕੋਲ ਹੈ ਮਾਰਿਆ ○ ਅਤੇ ਓਹ ਮੁੜਕੇ ਏਨ ਮਿਸ-
ਪਾਟ ਅਰਥਾਤ ਕਾਦੇਸ ਨੂੰ ਆਏ ਅਤੇ ਅਮਾਲੇਕੀਆਂ

ਦੇ ਸਾਰੇ ਮੁਲਕ ਨੂੰ ਅਰ ਅਮੋਰੀਆਂ ਨੂੰ ਵੀ ਜੋ
ਹਸਿਸੋਨ ਤਾਮਰ ਵਿੱਚ ਵੱਸਦੇ ਸਨ ਮਾਰਿਆ ੦
੮ ਅਤੇ ਸਦੂਮ ਦਾ ਰਾਜਾ ਅਰ ਅਮੂਰਾਹ ਦਾ ਰਾਜਾ
ਅਰ ਅਦਮਾਹ ਦਾ ਰਾਜਾ ਅਰ ਸਬੋਈਮ ਦਾ ਰਾਜਾ
ਅਰ ਬਲਾ ਅਰਥਾਤ ਸੋਆਰ ਦਾ ਰਾਜਾ ਨਿੱਕਲੇ
ਅਤੇ ਉਨ੍ਹਾਂ ਨਾਲ ਸਿੱਦੀਮ ਦੀ ਦੂਣ ਵਿੱਚ ਲੜਨ
੯ ਲਈ ਪਾਲਾਂ ਬੰਨ੍ਹੀਆਂ ੦ ਅਰਥਾਤ ਕਦਾਰਲਾਓਮਰ
ਏਲਾਮ ਦੇ ਰਾਜਾ ਅਰ ਤਿਦਾਲ ਗੋਈਮ ਦੇ ਰਾਜਾ
ਅਰ ਅਮਰਾਫ਼ਲ ਸ਼ਿਨਾਰ ਦੇ ਰਾਜਾ ਅਰ ਅਰਯੋਕ
ਅੱਲਾਸਾਰ ਦੇ ਰਾਜਾ ਨਾਲ ਸੇ ਚਾਰ ਰਾਜੇ ਪੰਜਾਂ
੧੦ ਨਾਲ ੦ ਸਿੱਦੀਮ ਦੀ ਦੂਣ ਵਿੱਚ ਚਿੱਕੜ ਦੇ ਟੋਏ
ਹੀ ਟੋਏ ਸਨ ਅਤੇ ਸਦੂਮ ਅਰ ਅਮੂਰਾਹ ਦੇ ਰਾਜੇ
ਭੱਜੇ ਅਤੇ ਉੱਥੇ ਹੀ ਡਿੱਗ ਪਏ ਅਤੇ ਜਿਹੜੇ ਬਚ
੧੧ ਰਹੇ ਸੋ ਪਹਾੜ ਨੂੰ ਭੱਜੇ ੦ ਤਾਂ ਓਹ ਸਦੂਮ ਅਰ
ਅਮੂਰਾਹ ਦਾ ਸਾਰਾ ਮਾਲ ਧਨ ਅਰ ਉਨ੍ਹਾਂ ਦਾ ਸਾਰਾ
੧੨ ਅੰਨ ਦਾਣਾ ਲੁੱਟਕੇ ਤੁਰ ਗਏ ੦ ਓਹ ਲੂਤ ਅਬਰਾਮ
ਦੇ ਭਤੀਜੇ ਨੂੰ ਵੀ ਜੋ ਸਦੂਮ ਵਿੱਚ ਵੱਸਦਾ ਸੀ ਅਰ
ਉਸ ਦੇ ਮਾਲ ਧਨ ਨੂੰ ਵੀ ਲੁੱਟਕੇ ਤੁਰਦੇ ਹੋਏ ੦
੧੩ ਫੇਰ ਕਿਸੇ ਭਗੌੜੇ ਨੇ ਆ ਕੇ ਅਬਰਾਮ ਇਬ੍ਰਾਨੀ ਨੂੰ
ਖ਼ਬਰ ਦਿੱਤੀ ਅਤੇ ਓਹ ਅਸ਼ਕੋਲ ਦੇ ਭਰਾ ਅਰ
ਆਨੇਰ ਦੇ ਭਰਾ ਮਮਰੇ ਅਮੋਰੀ ਦੇ ਬਲੂਤਾਂ ਦੇ ਕੋਲ
ਰਹਿੰਦਾ ਸੀ ਅਤੇ ਉਨ੍ਹਾਂ ਦਾ ਅਬਰਾਮ ਨਾਲ ਨੇਮ
੧੪ ਸੀ ੦ ਜਦ ਅਬਰਾਮ ਨੇ ਸੁਣਿਆ ਕਿ ਉਹ ਦਾ ਭਰਾ
ਫੜਿਆ ਗਿਆ ਤਦ ਉਸ ਨੇ ਆਪਣੇ ਤਿੰਨ ਸੌ
ਅਠਾਰਾਂ ਸਿਖਾਏ ਹੋਏ ਘਰਜੰਮਾਂ ਨੂੰ ਲੈਕੇ ਦਾਨ ਤੀਕਰ
੧੫ ਉਨ੍ਹਾਂ ਦਾ ਪਿੱਛਾ ਕੀਤਾ ੦ ਅਤੇ ਉਸ ਨੇ ਅਰ ਉਸ ਦੇ
ਟਹਿਲੂਆਂ ਨੇ ਜੱਥੇ ਬਣਾਕੇ ਰਾਤ ਨੂੰ ਉਨ੍ਹਾਂ ਨੂੰ ਮਾਰਿਆ
ਅਤੇ ਹੋਬਾਹ ਤੀਕਰ ਜਿਹੜਾ ਦਮਿਸਕ ਦੇ ਖੱਬੇ ਪਾਸੇ
੧੬ ਹੈ ਉਨ੍ਹਾਂ ਦਾ ਪਿੱਛਾ ਕੀਤਾ ੦ ਅਤੇ ਓਹ ਸਾਰੇ ਮਾਲ
ਧਨ ਨੂੰ ਮੋੜ ਲੈ ਆਇਆ ਅਤੇ ਆਪਣੇ ਭਰਾ ਲੂਤ
ਨੂੰ ਵੀ ਅਰ ਓਹ ਦਾ ਮਾਲ ਧਨ ਅਰ ਤੀਵੀਆਂ
ਅਰ ਲੋਕਾਂ ਨੂੰ ਵੀ ਮੋੜ ਲੈ ਆਇਆ ॥
੧੭ ਸਦੂਮ ਦਾ ਰਾਜਾ ਉਸ ਦੇ ਮਿਲਣ ਲਈ ਨਿੱਕਲਕੇ
ਆਇਆ ਜਦੋਂ ਉਹ ਕਦਾਰਲਾਓਮਰ ਅਰ ਉਨ੍ਹਾਂ
ਰਾਜਿਆਂ ਨੂੰ ਜਿਹੜੇ ਓਹ ਦੇ ਨਾਲ ਸਨ ਮਾਰਕੇ
ਸ਼ਾਵੇਹ ਦੀ ਦੂਣ ਨੂੰ ਜਿਹੜੀ ਬਾਦਸ਼ਾਹੀ ਦੂਣ ਹੈ
੧੮ ਮੁੜ ਆਇਆ ੦ ਅਤੇ ਮਲਕਿ-ਸਿਦਕ* ਸ਼ਾਲੇਮ
ਦਾ ਰਾਜਾ ਰੋਟੀ ਅਰ ਮੱਧ ਲੈ ਆਇਆ। ਉਹ
੧੯ ਅੱਤ ਮਹਾਂ ਪਰਮੇਸ਼ੁਰ ਦਾ ਜਾਜਕ ਸੀ ੦ ਤਾਂ ਉਸ ਨੇ
ਏਹ ਆਖਕੇ ਉਹ ਨੂੰ ਅਸੀਸ ਦਿੱਤੀ ਕਿ ਅੱਤ ਮਹਾਂ
ਪਰਮੇਸ਼ੁਰ ਅਕਾਸ਼ ਅਰ ਧਰਤੀ ਦੇ ਮਾਲਕ ਦਾ
੨੦ ਅਬਰਾਮ ਮੁਬਾਰਕ ਹੋਵੇ ੦ ਅਤੇ ਮੁਬਾਰਕ ਹੈ ਅੱਤ
ਮਹਾ ਪਰਮੇਸ਼ੁਰ ਜਿਸ ਨੇ ਤੇਰੇ ਵੈਰੀਆਂ ਨੂੰ ਤੇਰੇ ਵੱਸ
ਵਿੱਚ ਕਰ ਦਿੱਤਾ ਹੈ ਤਾਂ ਉਸ ਨੇ ਉਹ ਨੂੰ ਸਭ ਕਾਸੇ
੨੧ ਦਾ ਦਸਵੰਧ ਦਿੱਤਾ ੦ ਅਤੇ ਸਦੂਮ ਦੇ ਰਾਜਾ ਨੇ
ਅਬਰਾਮ ਨੂੰ ਆਖਿਆ, ਇਨ੍ਹਾਂ ਜੀਵਾਂ ਨੂੰ ਮੈਨੂੰ ਦਿਹ
੨੨ ਪਰ ਮਾਲ ਧਨ ਆਪ ਰੱਖ ਲੈ ੦ ਪ੍ਰੰਤੂ ਅਬਰਾਮ
ਨੇ ਸਦੂਮ ਦੇ ਰਾਜਾ ਨੂੰ ਆਖਿਆ, ਮੈਂ ਯਹੋਵਾਹ
ਅੱਤ ਮਹਾਂ ਪਰਮੇਸ਼ੁਰ ਅਕਾਸ਼ ਅਰ ਧਰਤੀ ਦੇ
੨੩ ਮਾਲਕ ਦੇ ਅੱਗੇ ਪ੍ਰਣ ਕੀਤਾ ਹੈ ੦ ਕਿ ਮੈਂ
ਧਾਗੇ ਤੋਂ ਲੈਕੇ ਜੁੱਤੀ ਦੇ ਸੱਲੂ ਤੀਕ ਤੇਰੇ ਸਾਰੇ ਮਾਲ
ਵਿੱਚੋਂ ਕੁਝ ਨਹੀਂ ਲਵਾਂਗਾ ਅਜਿਹਾ ਨਾ ਹੋਵੇ ਕਿ ਤੂੰ
ਆਖੇਂ ਕਿ ਮੈਂ ਹੀ ਅਬਰਾਮ ਨੂੰ ਧਨੀ ਬਣਾ ਦਿੱਤਾ
੨੪ ਹੈ ੦ ਕੇਵਲ ਉਹ ਤੂੰ ਛੱਡ ਦਿਹ ਜੋ ਗਭਰੂਆਂ ਨੇ
ਖਾ ਲਿਆ ਹੈ ਅਰ ਉਨ੍ਹਾਂ ਮਨੁੱਖਾਂ ਦਾ ਹਿੱਸਾ ਜਿਹੜੇ
ਮੇਰੇ ਨਾਲ ਗਏ ਅਰਥਾਤ ਆਨੇਰ ਅਰ ਅੱਸ਼ਕੋਲ
ਅਰ ਮਮਰੇ ਓਹ ਆਪਣਾ ਹਿੱਸਾ ਲੈ ਲੈਣ ॥

ਅੰਸ ਦੇਣ ਦਾ ਬਚਨ

੧੫ ਇਨ੍ਹਾਂ ਗੱਲਾਂ ਦੇ ਮਗਰੋਂ ਯਹੋਵਾਹ ਦਾ ਬਚਨ
ਅਬਰਾਮ ਕੋਲ ਦਰਸ਼ਨ ਵਿੱਚ ਆਇਆ ਕਿ ਨਾ ਡਰ
ਅਬਰਾਮ ਮੈਂ ਤੇਰੀ ਲਈ ਢਾਲ ਹਾਂ ਅਤੇ ਤੇਰਾ ਅੱਤ
੨ ਵੱਡਾ ਅਜਰ ਹਾਂ ੦ ਉਪਰੰਤ ਅਬਰਾਮ ਨੇ ਆਖਿਆ
ਹੇ ਯਹੋਵਾਹ ਪ੍ਰਭੂ ਤੂੰ ਮੈਨੂੰ ਕੀ ਦੇਵੇਂਗਾ ? ਕਿਉਂਜੋ
ਮੈਂ ਔਤ ਜਾਂਦਾ ਹਾਂ ਅਰ ਮੇਰੇ ਘਰ ਦਾ ਵਾਰਿਸ ਇਹ
੩ ਦਮਿਸ਼ਕੀ ਅਲੀਅਜ਼ਰ ਹੈ ੦ ਨਾਲੇ ਅਬਰਾਮ ਨੇ
ਆਖਿਆ ਵੇਖ ਤੈਂ ਮੈਨੂੰ ਕੋਈ ਅੰਸ ਨਾ ਦਿੱਤੀ ਅਰ
੪ ਵੇਖ ਮੇਰਾ ਘਰਜੰਮ ਮੇਰਾ ਵਾਰਿਸ ਹੋਵੇਗਾ ੦ ਤਾਂ ਵੇਖੋ
ਯਹੋਵਾਹ ਦਾ ਬਚਨ ਉਹ ਦੇ ਕੋਲ ਆਇਆ ਕਿ
ਇਹ ਤੇਰਾ ਵਾਰਿਸ ਨਾ ਹੋਵੇਗਾ ਪਰ ਉਹ ਜੋ ਤੇਰੇ

* ਧਰਮ ਦਾ ਰਾਜਾ।

੫ ਤੁਖ਼ਮ ਵਿੱਚੋਂ ਨਿੱਕਲੇਗਾ ਤੇਰਾ ਵਾਰਿਸ ਹੋਵੇਗਾ ੦ ਤਾਂ
ਉਹ ਉਸ ਨੂੰ ਬਾਹਰ ਲੈ ਗਿਆ ਅਰ ਆਖਿਆ
ਅਕਾਸ਼ ਵੱਲ ਨਿਗਾਹ ਮਾਰ ਅਤੇ ਤਾਰੇ ਗਿਣ ਜੇ ਤੂੰ
ਉਨ੍ਹਾਂ ਨੂੰ ਗਿਣ ਸੱਕੇਂ, ਫੇਰ ਉਸ ਨੇ ਉਹ ਨੂੰ ਆਖਿਆ
੬ ਐਨੀ ਹੀ ਤੇਰੀ ਅੰਸ ਹੋਵੇਗੀ ੦ ਉਸ ਨੇ ਯਹੋਵਾਹ
ਦੀ ਪਰਤੀਤ ਕੀਤੀ ਅਤੇ ਉਸ ਨੇ ਉਹ ਦੇ ਲਈ ਏਸ
੭ ਗੱਲ ਨੂੰ ਧਰਮ ਗਿਣਿਆ ੦ ਅਤੇ ਉਸ ਨੇ ਉਹ ਨੂੰ
ਆਖਿਆ, ਮੈਂ ਯਹੋਵਾਹ ਹਾਂ ਜੋ ਤੈਨੂੰ ਕਸਦੀਆਂ ਦੇ
ਊਰ ਤੋਂ ਕੱਢ ਲੈ ਆਇਆ ਹਾਂ ਤਾਂ ਜੋ ਮੈਂ ਤੈਨੂੰ ਇਹ
੮ ਧਰਤੀ ਤੇਰੀ ਮਿਲਖ ਹੋਣ ਲਈ ਦਿਆਂ ੦ ਤਾਂ ਉਸ
ਨੇ ਆਖਿਆ, ਹੇ ਪ੍ਰਭੁ ਯਹੋਵਾਹ ਮੈਂ ਕਿਸ ਤਰਾਂ ਜਾਣਾਂ
੯ ਕਿ ਮੈਂ ਉਹ ਨੂੰ ਮਿਲਖ ਵਿੱਚ ਲਵਾਂਗਾ ? ੦ ਤਾਂ ਉਸ
ਨੇ ਉਹ ਨੂੰ ਆਖਿਆ, ਮੇਰੇ ਲਈ ਇੱਕ ਤਿੰਨਾਂ ਵਰਿਹਾਂ
ਦੀ ਵਹਿੜ ਅਰ ਇੱਕ ਤਿੰਨਾਂ ਵਰਿਹਾਂ ਦੀ ਬੱਕਰੀ
ਅਰ ਇੱਕ ਤਿੰਨਾਂ ਵਰਿਹਾਂ ਦਾ ਛੱਤ੍ਰਾ ਅਰ ਇੱਕ ਘੁੱਗੀ
੧੦ ਅਰ ਇੱਕ ਕਬੂਤਰ ਦਾ ਬੱਚਾ ਲੈ ੦ ਤਾਂ ਉਹ ਉਸ ਦੇ
ਲਈ ਏਹ ਸਭ ਲੈ ਆਇਆ ਅਤੇ ਉਨ੍ਹਾਂ ਦੇ ਦੋ ਦੋ
ਟੋਟੇ ਕੀਤੇ ਅਤੇ ਉਸ ਨੇ ਇੱਕ ਟੋਟੇ ਨੂੰ ਦੂਜੇ ਦੇ
ਸਾਹਮਣੇ ਰੱਖਿਆ ਪਰ ਪੰਛੀਆਂ ਦੇ ਟੋਟੇ ਨਾ ਕੀਤੇ ੦
੧੧ ਜਦ ਸ਼ਿਕਾਰੀ ਪੰਖੇਰੂ ਉਨ੍ਹਾਂ ਲੋਥਾਂ ਉੱਤੇ ਉਤਰੇ ਤਦ
੧੨ ਅਬਰਾਮ ਨੇ ਉਨ੍ਹਾਂ ਨੂੰ ਹਟਾਇਆ ੦ ਜਾਂ ਸੂਰਜ
ਡੁੱਬਣ ਲੱਗਾ ਤਾਂ ਗੂੜ੍ਹੀ ਨੀਂਦਰ ਅਬਰਾਮ ਉੱਤੇ
ਆ ਪਈ ਅਤੇ ਵੇਖੋ ਇੱਕ ਵੱਡਾ ਡਰਾਉਣਾ ਅਨ੍ਹੇਰਾ
੧੩ ਉਹ ਦੇ ਉੱਤੇ ਛਾ ਗਿਆ ੦ ਉਸ ਨੇ ਅਬਰਾਮ ਨੂੰ
ਆਖਿਆ, ਤੂੰ ਸੱਚ ਜਾਣ ਭਈ ਤੇਰੀ ਅੰਸ ਇੱਕ ਦੇਸ
ਵਿੱਚ ਜਿਹੜਾ ਉਨ੍ਹਾਂ ਦਾ ਨਹੀਂ ਹੈ ਪਰਦੇਸੀ ਹੋਊਗੀ
ਅਤੇ ਉਨਾਂ ਦੀ ਗ਼ੁਲਾਮੀ ਕਰੇਗੀ ਅਰ ਓਹ ਉਨਾਂ ਨੂੰ
੧੪ ਚਾਰ ਸੌ ਵਰਿਹਾਂ ਤੀਕ ਦੁਖ ਦੇਣਗੇ ੦ ਅਤੇ ਉਸ
ਕੌਮ ਦਾ ਵੀ ਜਿਹ ਦੀ ਓਹ ਗ਼ੁਲਾਮੀ ਕਰਨਗੇ ਮੈਂ
ਨਿਆਉਂ ਕਰਾਂਗਾ ਅਤੇ ਇਹਦੇ ਮਗਰੋਂ ਓਹ ਵੱਡੇ
੧੫ ਮਾਲ ਧਨ ਨਾਲ ਨਿੱਕਲ ਆਉਣਗੇ ੦ ਪਰ ਤੂੰ
ਆਪਣੇ ਪਿਉ ਦਾਦਿਆਂ ਕੋਲ ਸ਼ਾਂਤੀ ਨਾਲ ਜਾਵੇਂਗਾ ੦
੧੬ ਤੂੰ ਚੰਗੇ ਬਿਰਧਪੁਣੇ ਵਿੱਚ ਦਫ਼ਨਾਇਆ ਜਾਵੇਂਗਾ
ਅਤੇ ਚੌਥੀ ਪੀੜ੍ਹੀ ਵਿੱਚ ਓਹ ਐਧਰ ਫੇਰ ਮੁੜਨਗੇ
ਕਿਉਂ ਜੋ ਅਮੋਰੀਆਂ ਦੀ ਬੁਰਿਆਈ ਅਜੇ ਪੂਰੀ ਨਹੀਂ
੧੭ ਹੋਈ ੦ ਐਉਂ ਹੋਇਆ ਕਿ ਸੂਰਜ ਆਥਣਿਆ ਅਤੇ
ਅਨ੍ਹੇਰਾ ਹੋ ਗਿਆ ਤਾਂ ਵੇਖੋ ਇੱਕ ਧੂੰਏਂ ਵਾਲਾ ਤੰਦੂਰ
ਅਰ ਬਲਦੀ ਮਸਾਲ ਇਨ੍ਹਾਂ ਟੋਟਿਆਂ ਵਿੱਚੋਂ ਦੀ ਲੰਘ
੧੮ ਗਈ ੦ ਉਸ ਦਿਨ ਯਹੋਵਾਹ ਨੇ ਇੱਕ ਨੇਮ ਅਬ-
ਰਾਮ ਨਾਲ ਬੰਨ੍ਹਿਆ ਕਿ ਤੇਰੀ ਅੰਸ ਨੂੰ ਮੈਂ ਇਹ
ਧਰਤੀ ਦੇ ਦਿੱਤੀ ਹੈ ਅਰਥਾਤ ਮਿਸਰ ਦੇ ਦਰਿਆ
੧੯ ਤੋਂ ਲੈਕੇ ਵੱਡੇ ਦਰਿਆ ਫਰਾਤ ਤੀਕ ੦ ਅਤੇ ਕੇਨੀ
੨੦ ਅਰ ਕਨਿੱਜ਼ੀ ਅਰ ਕਦਮੋਨੀ ੦ ਅਰ ਹਿੱਤੀ ਅਰ
੨੧ ਪਰਿੱਜ਼ੀ ਅਰ ਰਫ਼ਾਈਮ ੦ ਅਰ ਅਮੋਰੀ ਅਰ
ਕਨਾਨੀ ਅਰ ਗਿਰਗਾਸ਼ੀ ਅਰ ਯਬੂਸੀ ਏਹ ਵੀ
ਦੇ ਦਿੱਤੇ ॥

## ਇਸਮਾਏਲ ਦਾ ਜਨਮ

੧੬ ਸਾਰਈ ਅਬਰਾਮ ਦੀ ਪਤਨੀ ਉਹ ਦੇ ਲਈ
ਪੁੱਤ੍ਰ ਨਾ ਜਣੀ। ਉਹ ਦੇ ਕੋਲ ਇੱਕ ਮਿਸਰੀ ਗੋੱਲੀ
੨ ਸੀ ਜਿਹਦਾ ਨਾਉਂ ਹਾਜਰਾ ਸੀ ੦ ਤਾਂ ਸਾਰਈ ਨੇ
ਅਬਰਾਮ ਨੂੰ ਆਖਿਆ, ਵੇਖ ਯਹੋਵਾਹ ਨੇ ਮੈਨੂੰ ਜਣਨੋਂ
ਤੋਂ ਠਾਕਿਆ ਹੈ। ਮੇਰੀ ਗੋੱਲੀ ਕੋਲ ਜਾਹ। ਸ਼ਾਇਤ
ਮੈਂ ਉਸ ਤੋਂ ਉਲਾਦ ਵਾਲੀ ਬਣਾਈ ਜਾਵਾਂ। ਅਬਰਾਮ
੩ ਨੇ ਸਾਰਈ ਦੀ ਗੱਲ ਸੁਣੀ ੦ ਜਦੋਂ ਅਬਰਾਮ ਨੂੰ
ਕਨਾਨ ਦੇਸ ਵਿੱਚ ਵੱਸਦਿਆਂ ਦਸ ਵਰ੍ਹੇ ਹੋ ਗਏ ਤਾਂ
ਸਾਰਈ ਅਬਰਾਮ ਦੀ ਪਤਨੀ ਨੇ ਆਪਣੀ ਮਿਸਰੀ
ਗੋੱਲੀ ਹਾਜਰਾ ਨੂੰ ਲੈਕੇ ਆਪਣੇ ਪਤੀ ਅਬਰਾਮ ਨੂੰ
੪ ਉਹ ਦੀ ਤੀਵੀਂ ਬਣਨ ਲਈ ਦਿੱਤਾ ੦ ਉਹ ਹਾਜਰਾ
ਕੋਲ ਗਿਆ ਅਤੇ ਉਹ ਗਰਭਣੀ ਹੋਈ। ਜਾਂ ਉਸ
ਨੇ ਵੇਖਿਆ ਕਿ ਮੈਂ ਗਰਭਣੀ ਹਾਂ ਤਾਂ ਉਹ ਦੀ ਬੀਬੀ
੫ ਉਹ ਦੀਆਂ ਅੱਖਾਂ ਵਿੱਚ ਤੁੱਛ ਹੋ ਗਈ ੦ ਤਾਂ
ਸਾਰਈ ਨੇ ਅਬਰਾਮ ਨੂੰ ਆਖਿਆ, ਮੇਰੀ ਹੱਤਿਆ
ਤੇਰੇ ਉੱਤੇ ਪਵੇ। ਮੈਂ ਆਪਣੀ ਗੋੱਲੀ ਨੂੰ ਤੇਰੀ ਹਿੱਕ
ਨਾਲ ਲਾ ਦਿੱਤਾ ਅਤੇ ਜਦ ਉਸ ਨੇ ਵੇਖਿਆ ਕਿ ਉਹ
ਗਰਭਣੀ ਹੋਈ ਹੈ ਤਾਂ ਮੇਰੀ ਕਦਰ ਉਹ ਦੀਆਂ
ਅੱਖੀਆਂ ਵਿੱਚ ਘੱਟ ਗਈ। ਯਹੋਵਾਹ ਮੇਰਾ ਅਰ
੬ ਤੇਰਾ ਨਿਆਉਂ ਕਰੇ ੦ ਫੇਰ ਅਬਰਾਮ ਨੇ ਸਾਰਈ ਨੂੰ
ਆਖਿਆ, ਵੇਖ ਤੇਰੀ ਗੋੱਲੀ ਤੇਰੇ ਵੱਸ ਵਿੱਚ ਹੈ, ਜੋ
ਤੇਰੀ ਨਿਗਾਹ ਵਿੱਚ ਚੰਗਾ ਹੈ ਤੂੰ ਉਸ ਨਾਲ ਉਹੋ
ਕਰ। ਉਪਰੰਤ ਸਾਰਈ ਨੇ ਉਸ ਨਾਲ ਸਖ਼ਤੀ ਕੀਤੀ
੭ ਅਤੇ ਉਹ ਉਸ ਦੇ ਕੋਲੋਂ ਭੱਜ ਗਈ ੦ ਪਰ

ਯਹੋਵਾਹ ਦੇ ਦੂਤ ਨੇ ਉਹ ਨੂੰ ਪਾਣੀ ਦੇ ਚਸ਼ਮੇ ਕੋਲ
ਉਜਾੜ ਵਿੱਚ ਲੱਭਿਆ ਅਰਥਾਤ ਸੂਰ ਵਾਲੇ ਰਾਹ ਦੇ
੮ ਚਸ਼ਮੇ ਕੋਲ ੦ ਉਸ ਨੇ ਆਖਿਆ ਕਿ ਹੇ ਹਾਜਰਾ
ਸਾਰਈ ਦੀਏ ਗੋੱਲੀਏ ਤੂੰ ਕਿੱਥੋਂ ਆਈ ਹੈਂ ? ਅਤੇ
ਕਿੱਧਰ ਜਾਣਾ ਹੈ ? ਤਾਂ ਉਸ ਨੇ ਆਖਿਆ ਮੈਂ
ਆਪਣੀ ਬੀਬੀ ਸਾਰਈ ਕੋਲੋਂ ਭੱਜ ਆਈ ਹਾਂ ੦
੯ ਫੇਰ ਯਹੋਵਾਹ ਦੇ ਦੂਤ ਨੇ ਉਹ ਨੂੰ ਆਖਿਆ ਕਿ
ਆਪਣੀ ਬੀਬੀ ਕੋਲ ਮੁੜ ਜਾਹ ਅਤੇ ਆਪਣੇ ਆਪ
੧੦ ਨੂੰ ਉਸ ਦੇ ਤਾਬੇ ਕਰ ਦੇਹ ੦ ਨਾਲੇ ਯਹੋਵਾਹ ਦੇ
ਦੂਤ ਨੇ ਉਹ ਨੂੰ ਆਖਿਆ ਮੈਂ ਤੇਰੀ ਅੰਸ ਨੂੰ ਐਨਾ
ਵਧਾਵਾਂਗਾ ਕਿ ਉਹ ਵਾਧੇ ਦੇ ਕਾਰਨ ਗਿਣੀ ਨਾ
੧੧ ਜਾਵੇਗੀ ੦ ਨਾਲੇ ਹੀ ਯਹੋਵਾਹ ਦੇ ਦੂਤ ਨੇ ਉਹ ਨੂੰ
ਆਖਿਆ ਵੇਖ ਤੂੰ ਗਰਭਣੀ ਹੈਂ ਅਰ ਪੁੱਤ੍ਰ ਜਣੇਂਗੀ
ਉਹ ਦਾ ਨਾਉਂ ਇਸਮਾਏਲ ਰੱਖੀਂ ਕਿਉਂਜੋ ਯਹੋਵਾਹ
੧੨ ਨੇ ਤੇਰੇ ਦੁੱਖ ਨੂੰ ਸੁਣਿਆ ਹੈ ੦ ਪਰ ਉਹ ਜੰਗਲੀ
ਖੋਤੇ ਜਿਹਾ ਆਦਮੀ ਹੋਵੇਗਾ । ਉਹ ਦਾ ਹੱਥ ਹਰ
ਇੱਕ ਦੇ ਵਿਰੁੱਧ ਅਤੇ ਹਰ ਇੱਕ ਦਾ ਹੱਥ ਉਸ ਦੇ
ਵਿਰੁੱਧ ਹੋਵੇਗਾ ਅਤੇ ਉਹ ਆਪਣੇ ਸਾਰੇ ਭਰਾਵਾਂ ਦੇ
੧੩ ਸਾਹਮਣੇ ਵੱਸੇਗਾ ੦ ਉਪਰੰਦ ਉਸ ਨੇ ਯਹੋਵਾਹ ਦਾ
ਨਾਮ ਜੋ ਉਹ ਦੇ ਨਾਲ ਬੋਲਦਾ ਸੀ ਇਹ ਰੱਖਿਆ
ਕਿ "ਤੂੰ ਮੇਰਾ ਵੇਖਣਹਾਰ ਪਰਮੇਸ਼ੁਰ ਹੈਂ" ਕਿਉਂਕਿ
ਉਸ ਨੇ ਆਖਿਆ ਕੀ ਮੈਂ ਐਥੇ ਉਹ ਦੇ ਮੈਨੂੰ ਵੇਖਣੇ
੧੪ ਦੇ ਮਗਰੋਂ ਵੀ ਵੇਖਦੀ ਹਾਂ ? ੦ ਇਸ ਲਈ ਉਹ ਉਸ
ਖੂਹ ਦਾ ਨਾਉਂ ਬਏਰ-ਲਹਈ-ਰੋਈ* ਆਖਦੇ ਹਨ ।
ਵੇਖੋ ਉਹ ਕਾਦੇਸ਼ ਅਰ ਬਰਦ ਦੇ ਵਿਚਕਾਰ ਹੈ ੦
੧੫ ਫੇਰ ਹਾਜਰਾ ਅਬਰਾਮ ਲਈ ਇੱਕ ਪੁੱਤ੍ਰ ਜਣੀ ਅਤੇ
ਅਬਰਾਮ ਨੇ ਆਪਣੇ ਪੁੱਤ੍ਰ ਦਾ ਨਾਉਂ ਜਿਹ ਨੂੰ ਹਾਜਰਾ
੧੬ ਜਣੀ ਇਸਮਾਏਲ ਰੱਖਿਆ ੦ ਜਦ ਹਾਜਰਾ ਇਸ-
ਮਾਏਲ ਨੂੰ ਅਬਰਾਮ ਲਈ ਜਣੀ ਅਬਰਾਮ ਛਿਆਸੀਆਂ
ਵਰਿਹਾਂ ਦਾ ਸੀ ॥

## ਸੁੰਨਤ ਦਾ ਨੇਮ

੧੭ ਜਦ ਅਬਰਾਮ ਨੜਿੰਨਵੇਂ ਵਰਿਹਾਂ ਦਾ ਹੋਇਆ
ਤਦ ਯਹੋਵਾਹ ਨੇ ਅਬਰਾਮ ਨੂੰ ਦਰਸ਼ਨ ਦਿੱਤਾ
ਅਤੇ ਉਸ ਨੂੰ ਆਖਿਆ ਮੈਂ ਸਰਬਸ਼ਕਤੀਮਾਨ
ਪਰਮੇਸ਼ੁਰ ਹਾਂ । ਤੂੰ ਮੇਰੇ ਸਨਮੁਖ ਚੱਲ ਅਰ ਸੰਪੂਰਨ ਹੋ ੦
੨ ਮੈਂ ਆਪਣਾ ਨੇਮ ਆਪਣੇ ਤੇ ਤੇਰੇ ਵਿੱਚ ਬੰਨ੍ਹਾਂਗਾ ਅਤੇ ਮੈਂ
੩ ਤੈਨੂੰ ਹੱਦੋਂ ਬਾਹਲਾ ਵਧਾਵਾਂਗਾ ੦ ਤਾਂ ਅਬਰਾਮ ਆਪਣੇ
ਮੂੰਹ ਦੇ ਭਾਰ ਡਿੱਗਿਆ ਅਰ ਪਰਮੇਸ਼ੁਰ ਨੇ ਉਹ ਦੇ
੪ ਨਾਲ ਇਹ ਗੱਲ ਕੀਤੀ ੦ ਭਈ ਵੇਖ ਮੇਰਾ ਨੇਮ ਤੇਰੇ
ਨਾਲ ਹੈ ਅਤੇ ਤੂੰ ਬਹੁਤੀਆਂ ਕੌਮਾਂ ਦਾ ਪਿਤਾ
੫ ਹੋਵੇਂਗਾ ੦ ਉਪਰੰਤ ਤੇਰਾ ਨਾਉਂ ਫੇਰ ਅਬਰਾਮ ਨਹੀਂ
ਸੱਦਿਆ ਜਾਵੇਗਾ ਪਰ ਤੇਰਾ ਨਾਉਂ ਅਬ੍ਰਾਹਾਮ*
ਹੋਵੇਗਾ ਕਿਉਂਕਿ ਮੈਂ ਤੈਨੂੰ ਬਹੁਤੀਆਂ ਕੌਮਾਂ ਦਾ ਪਿਤਾ
੬ ਠਹਿਰਾ ਦਿੱਤਾ ਹੈ ੦ ਅਤੇ ਮੈਂ ਤੈਨੂੰ ਹੱਦੋਂ ਬਾਹਲਾ
ਫਲਵੰਤ ਬਣਾਵਾਂਗਾ ਅਰ ਮੈਂ ਤੈਥੋਂ ਕੌਮਾਂ ਬਣਾਵਾਂਗਾ
੭ ਅਰ ਤੈਥੋਂ ਰਾਜੇ ਨਿੱਕਲਣਗੇ ੦ ਅਤੇ ਮੈਂ ਆਪਣਾ
ਨੇਮ ਆਪਣੇ ਅਰ ਤੇਰੀ ਅੰਸ ਦੇ ਵਿੱਚ ਜੋ ਤੇਰੇ ਪਿੱਛੋਂ
ਆਵੇਗੀ ਉਨ੍ਹਾਂ ਦੀਆਂ ਪੀੜ੍ਹੀਆਂ ਤੀਕ ਇੱਕ ਅਨੰਤ
ਨੇਮ ਕਰਕੇ ਬੰਨ੍ਹਾਂਗਾ ਕਿ ਮੈਂ ਤੇਰੇ ਅਰ ਤੇਰੇ ਪਿੱਛੋਂ
੮ ਤੇਰੀ ਅੰਸ ਦਾ ਪਰਮੇਸ਼ੁਰ ਹੋਵਾਂਗਾ ੦ ਨਾਲੇ ਮੈਂ ਤੈਨੂੰ
ਅਰ ਤੇਰੇ ਪਿੱਛੋਂ ਤੇਰੀ ਅੰਸ ਨੂੰ ਤੇਰੇ ਵੱਸਣ ਦੀ
ਇਹ ਧਰਤੀ ਅਰਥਾਤ ਕਨਾਨ ਦੀ ਸਾਰੀ ਧਰਤੀ ਸਦਾ
ਦੀ ਮਿਲਖ ਲਈ ਦਿਆਂਗਾ ਅਤੇ ਮੈਂ ਉਨ੍ਹਾਂ ਦਾ
੯ ਪਰਮੇਸ਼ੁਰ ਹੋਵਾਂਗਾ ੦ ਪਰਮੇਸ਼ੁਰ ਨੇ ਅਬਰਾਹਾਮ ਨੂੰ
ਆਖਿਆ ਤੂੰ ਮੇਰੇ ਨੇਮ ਦੀ ਪਾਲਣਾ ਕਰ ਤੂੰ ਅਰ
ਤੇਰੇ ਪਿੱਛੋਂ ਤੇਰੀ ਅੰਸ ਉਨ੍ਹਾਂ ਦੀਆਂ ਪੀੜ੍ਹੀਆਂ ਤਾਈਂ ੦
੧੦ ਇਹ ਮੇਰਾ ਨੇਮ ਮੇਰੇ ਅਰ ਤੁਹਾਡੇ ਅਰ ਤੇਰੇ ਪਿੱਛੋਂ ਤੇਰੀ
ਅੰਸ ਵਿੱਚ ਹੈ ਜਿਸ ਦੀ ਤੁਸੀਂ ਪਾਲਣਾ ਕਰੋ ।
ਤੁਹਾਡੇ ਵਿੱਚੋਂ ਹਰ ਇੱਕ ਨਰ ਦੀ ਸੁੰਨਤ ਕੀਤੀ
੧੧ ਜਾਵੇ ੦ ਤੁਸੀਂ ਆਪਣੇ ਬਦਨ ਦੀ ਖੱਲੜੀ ਦੀ
ਸੁੰਨਤ ਕਰਾਓ ਅਤੇ ਇਹ ਮੇਰੇ ਅਰ ਤੁਹਾਡੇ ਵਿੱਚ
੧੨ ਉਸ ਨੇਮ ਦਾ ਨਿਸ਼ਾਨ ਹੋਵੇਗਾ ੦ ਤੁਹਾਡੇ ਵਿੱਚ ਹਰ
ਇੱਕ ਅਠਾਂ ਦਿਨਾਂ ਦੇ ਨਰ ਦੀ ਸੁੰਨਤ ਪੀੜ੍ਹੀਓਂ ਪੀੜ੍ਹੀ
ਕੀਤੀ ਜਾਵੇ ਭਾਵੇਂ ਉਹ ਤੇਰਾ ਘਰਜੰਮ ਭਾਵੇਂ ਉਹ
ਕਿਸੇ ਪਰਦੇਸੀ ਤੋਂ ਜੋ ਤੇਰੀ ਅੰਸ ਦਾ ਨਹੀਂ ਹੈ
੧੩ ਚਾਂਦੀ ਨਾਲ ਲਿਆ ਹੋਇਆ ਹੋਵੇ ੦ ਤੇਰੇ ਘਰਜੰਮ
ਦੀ ਅਤੇ ਚਾਂਦੀ ਨਾਲ ਲਏ ਹੋਏ ਦੀ ਸੁੰਨਤ ਜ਼ਰੂਰ

* ਉਸ ਦਾ ਖੂਹ ਜੋ ਜੀਉਂਦਾ ਹੈ ਅਰ ਮੈਨੂੰ ਵੇਖਦਾ ਹੈ ।

* ਦਲਾਂ ਦਾ ਪਿਤਾ ।

ਕੀਤੀ ਜਾਵੇ ਸੋ ਮੇਰਾ ਨੇਮ ਤੁਹਾਡੇ ਮਾਸ ਵਿੱਚ ਇੱਕ
14 ਅਨੰਤ ਨੇਮ ਹੋਵੇਗਾ ੦ ਪਰ ਜੋ ਨਰ ਬੇਸੁੰਨਤਾ ਰਹੇ
ਅਰ ਜਿਸ ਦੀ ਸੁੰਨਤ ਉਸ ਦੇ ਬਦਨ ਦੀ ਖੱਲੜੀ
ਵਿੱਚ ਨਾ ਕੀਤੀ ਗਈ ਹੋਵੇ ਉਹ ਪ੍ਰਾਣੀ ਆਪਣੇ
ਲੋਕਾਂ ਵਿੱਚੋਂ ਛੇਕਿਆ ਜਾਵੇਗਾ । ਉਸ ਮੇਰੇ ਨੇਮ
ਨੂੰ ਭੰਨਿਆ ਹੈ ॥
15 ਫੇਰ ਪਰਮੇਸ਼ੁਰ ਨੇ ਅਬਰਾਹਾਮ ਨੂੰ ਆਖਿਆ,
ਸਾਰਈ ਜੋ ਤੇਰੀ ਪਤਨੀ ਹੈ ਤੂੰ ਉਹ ਦਾ ਨਾਉਂ ਸਾਰਈ
ਨਾ ਆਖੀਂ ਸਗੋਂ ਉਹ ਦਾ ਨਾਉਂ ਸਾਰਾਹ*
16 ਹੋਵੇਗਾ ੦ ਮੈਂ ਉਹ ਨੂੰ ਅਸੀਸ ਦਿਆਂਗਾ ਅਤੇ ਮੈਂ
ਤੈਨੂੰ ਉਸ ਤੋਂ ਇੱਕ ਪੁੱਤ੍ਰ ਵੀ ਦਿਆਂਗਾ । ਮੈਂ ਉਹ ਨੂੰ
ਅਸੀਸ ਦਿਆਂਗਾ ਅਤੇ ਉਹ ਕੌਮਾਂ ਦੀ ਮਾਤਾ
ਹੋਵੇਗੀ ਅਤੇ ਉੱਮਤਾਂ ਦੇ ਰਾਜੇ ਉਸ ਤੋਂ ਹੋਣਗੇ ੦
17 ਤਾਂ ਅਬਰਾਹਾਮ ਆਪਣੇ ਮੂੰਹ ਭਾਰ ਡਿੱਗ ਪਿਆ ਪਰ
ਉਹ ਹੱਸਿਆ ਅਤੇ ਆਪਣੇ ਮਨ ਵਿੱਚ ਆਖਿਆ,
ਭਲਾ, ਸੌ ਵਰਿਹਾਂ ਦੇ ਜਨ ਤੋਂ ਪੁੱਤ੍ਰ ਹੋਊਗਾ ? ਅਰ
ਸਾਰਾਹ ਜੋ ਨੱਵੇ ਵਰਿਹਾਂ ਦੀ ਹੈ ਪੁੱਤ੍ਰ ਜਣੇਗੀ ? ੦
18 ਤਾਂ ਅਬਰਾਹਾਮ ਨੇ ਪਰਮੇਸ਼ੁਰ ਨੂੰ ਆਖਿਆ, ਇਸ-
19 ਮਾਏਲ ਹੀ ਤੇਰੇ ਹਜ਼ੂਰ ਜੀਉਂਦਾ ਰਹੇ ੦ ਪਰ
ਪਰਮੇਸ਼ੁਰ ਨੇ ਆਖਿਆ, ਸਾਰਾਹ ਤੇਰੀ ਪਤਨੀ ਜ਼ਰੂਰ
ਤੇਰੇ ਲਈ ਇੱਕ ਪੁੱਤ੍ਰ ਜਣੇਗੀ ਅਤੇ ਤੂੰ ਉਹ ਦਾ
ਨਾਉਂ ਇਸਹਾਕ † ਰੱਖੀਂ ਅਤੇ ਮੈਂ ਆਪਣਾ ਨੇਮ ਉਹ
ਦੇ ਨਾਲ ਅਰ ਉਹ ਦੇ ਪਿੱਛੋਂ ਉਹ ਦੀ ਅੰਸ ਨਾਲ
20 ਇੱਕ ਅਨੰਤ ਨੇਮ ਕਰਕੇ ਕਾਇਮ ਕਰਾਂਗਾ ੦ ਨਾਲੇ
ਇਸਮਾਏਲ ਲਈ ਵੀ ਮੈਂ ਤੇਰੀ ਸੁਣੀ । ਵੇਖ ਮੈਂ ਉਹ ਨੂੰ
ਅਸੀਸ ਦਿੱਤੀ ਹੈ ਤੇ ਮੈਂ ਉਹ ਨੂੰ ਫਲਵੰਤ ਬਣਾਵਾਂਗਾ
ਅਰ ਹੱਦੋਂ ਬਾਹਲਾ ਵਧਾਵਾਂਗਾ । ਉਸ ਤੋਂ ਬਾਰਾਂ
ਸ਼ਜ਼ਾਦੇ ਜੰਮਣਗੇ ਅਰ ਮੈਂ ਉਹ ਨੂੰ ਇੱਕ ਵੱਡੀ ਕੌਮ
21 ਬਣਾਵਾਂਗਾ ੦ ਪਰ ਆਪਣਾ ਨੇਮ ਮੈਂ ਇਸਹਾਕ ਨਾਲ
ਹੀ ਕਾਇਮ ਕਰਾਂਗਾ ਜਿਹ ਨੂੰ ਸਾਰਾਹ ਏਸੇ ਰੁੱਤੇ
22 ਆਉਂਦੇ ਵਰਹੇ ਤੇਰੇ ਲਈ ਜਣੇਗੀ ੦ ਜਾਂ ਉਹ ਉਸ
ਦੇ ਨਾਲ ਗੱਲ ਕਰਨੋਂ ਹਟਿਆ ਤਾਂ ਪਰਮੇਸ਼ੁਰ
ਅਬਰਾਹਾਮ ਕੋਲੋਂ ਉਤਾਹਾਂ ਚਲਾ ਗਿਆ ॥

23 ਤਾਂ ਅਬਰਾਹਾਮ ਨੇ ਆਪਣੇ ਪੁੱਤ੍ਰ ਇਸ਼ਮਾਏਲ ਨੂੰ
ਅਰ ਆਪਣੇ ਸਭ ਘਰਜੰਮਿਆਂ ਨੂੰ ਅਰ ਸਭ
ਆਪਣੀ ਚਾਂਦੀ ਨਾਲ ਖ਼ਰੀਦੇ ਹੋਇਆਂ ਨੂੰ ਅਰਥਾਤ
ਅਬਰਾਹਾਮ ਦੇ ਘਰ ਦੇ ਮਨੁੱਖਾਂ ਵਿੱਚੋਂ ਹਰ ਇੱਕ
ਨਰ ਨੂੰ ਲੈਕੇ ਉਨ੍ਹਾਂ ਨੂੰ ਉਨ੍ਹਾਂ ਦੇ ਬਦਨ ਦੀ ਖੱਲੜੀ
ਵਿੱਚ ਉਸੇ ਦਿਹਾੜੇ ਸੁੰਨਤ ਕਰਾਈ ਜਿਵੇਂ ਪਰਮੇਸ਼ੁਰ
24 ਨੇ ਉਹ ਦੇ ਨਾਲ ਗੱਲ ਕੀਤੀ ਸੀ ੦ ਅਤੇ ਅਬਰਾਹਾਮ
ਨੜਿੰਨਵੇਂ ਵਰਿਹਾਂ ਦਾ ਸੀ ਜਦ ਉਹ ਦੇ ਬਦਨ ਦੀ
25 ਖੱਲੜੀ ਵਿੱਚ ਉਹ ਦੀ ਸੁੰਨਤ ਕੀਤੀ ਗਈ ੦ ਅਤੇ
ਇਸਮਾਏਲ ਤੇਰਾਂ ਵਰਿਹਾਂ ਦਾ ਸੀ ਜਦ ਉਹ ਦੇ
ਬਦਨ ਦੀ ਖੱਲੜੀ ਵਿੱਚ ਉਹ ਦੀ ਸੁੰਨਤ ਕੀਤੀ
26 ਗਈ ੦ ਅਬਰਾਹਾਮ ਤੇ ਉਹ ਦੇ ਪੁੱਤ੍ਰ ਇਸਮਾਏਲ
27 ਦੀਆਂ ਸੁੰਨਤਾਂ ਇੱਕੋ ਦਿਨ ਹੋਈਆਂ ੦ ਅਤੇ ਉਹ
ਦੇ ਘਰ ਦੇ ਸਭ ਮਨੁੱਖਾਂ ਦੀ ਭਾਵੇਂ ਘਰਜੰਮੇ ਸੀ
ਭਾਵੇਂ ਪਰਦੇਸੀਆਂ ਤੋਂ ਚਾਂਦੀ ਦੇਕੇ ਲਏ ਹੋਏ ਸੀ
ਉਹ ਦੇ ਨਾਲ ਸਭਨਾਂ ਦੀ ਸੁੰਨਤ ਕੀਤੀ ਗਈ ॥

### ਯਹੋਵਾਹ ਦੇ ਦੂਤ ਅਰ ਅਬਰਾਹਾਮ

18 ੧੮ ਫੇਰ ਯਹੋਵਾਹ ਨੇ ਉਹ ਨੂੰ ਮਮਰੇ ਦਿਆਂ
ਬਲੂਤਾਂ ਵਿੱਚ ਦਰਸ਼ਨ ਦਿੱਤਾ ਜਾਂ ਉਹ ਆਪਣੇ ਤੰਬੂ
ਦੇ ਬੂਹੇ ਵਿੱਚ ਦਿਨ ਦੀ ਧੁੱਪ ਦੇ ਵੇਲੇ ਬੈਠਾ
2 ਹੋਇਆ ਸੀ ੦ ਉਸ ਨੇ ਆਪਣੀਆਂ ਅੱਖੀਆਂ
ਚੁੱਕਕੇ ਨਿਗਾਹ ਮਾਰੀ ਅਰ ਵੇਖੋ ਤਿੰਨ ਮਨੁੱਖ ਉਹ ਦੇ
ਸਾਹਮਣੇ ਖਲੋਤੇ ਸਨ ਅਤੇ ਉਨ੍ਹਾਂ ਨੂੰ ਵੇਖਦੇ ਹੀ ਉਹ
ਉਨ੍ਹਾਂ ਦੇ ਮਿਲਣ ਲਈ ਤੰਬੂ ਦੇ ਬੂਹਿਓਂ ਨੱਸਿਆ
3 ਅਤੇ ਧਰਤੀ ਤੀਕ ਝੁਕਿਆ ੦ ਉਸ ਨੇ ਆਖਿਆ, ਹੇ
ਪ੍ਰਭੂ ਜੇ ਮੇਰੇ ਉੱਤੇ ਤੇਰੀ ਕਿਰਪਾ ਦੀ ਨਿਗਾਹ ਹੋਈ
ਹੈ ਤਾਂ ਆਪਣੇ ਦਾਸ ਦੇ ਕੋਲੋਂ ਚੱਲਿਆ ਨਾ
4 ਜਾਣਾ ੦ ਥੋਹੜਾ ਜਿਹਾ ਪਾਣੀ ਲਿਆਇਆ ਜਾਵੇ
ਤਾਂਜੋ ਤੁਸੀਂ ਆਪਣੇ ਚਰਨ ਧੋਕੇ ਰੁੱਖ ਹੇਠ ਅਰਾਮ
5 ਕਰੋ ੦ ਮੈਂ ਥੋਹੜੀ ਜਿਹੀ ਰੋਟੀ ਵੀ ਲਿਆਉਂਦਾ ਹਾਂ
ਸੋ ਆਪਣੇ ਮਨਾਂ ਨੂੰ ਤਰਿਪਤ ਕਰੋ । ਫੇਰ ਤੁਸੀਂ
ਅੱਗੇ ਲੰਘ ਜਾਇਓ ਕਿਉਂਕਿ ਏਸੇ ਲਈ ਤੁਸੀਂ
ਆਪਣੇ ਦਾਸ ਕੋਲ ਆਏ ਹੋ । ਤਾਂ ਉਨ੍ਹਾਂ ਨੇ
6 ਆਖਿਆ, ਓਵੇਂ ਹੀ ਕਰ ਜਿਵੇਂ ਤੂੰ ਬੋਲਿਆ ੦ ਤਦ
ਅਬਰਾਹਾਮ ਨੇ ਸਾਰਾਹ ਕੋਲ ਤੰਬੂ ਵਿੱਚ ਛੇਤੀ ਜਾਕੇ

* ਰਾਜ ਪੁੱਤ੍ਰੀ । † ਇਬਰ.—ਉਹ ਹੱਸਦਾ ।

ਆਖਿਆ, ਝੱਟ ਕਰ ਅਰ ਤਿੰਨ ਮਾਪ ਮੈਦਾ ਗੁੰਨ੍ਹਕੇ
7 ਫੁਲਕੇ ਪਕਾ ੦ ਅਤੇ ਅਬਰਾਹਾਮ ਨੱਸਕੇ ਚੌਣੇ ਵਿੱਚ
ਗਿਆ ਅਤੇ ਇੱਕ ਵੱਛਾ ਨਰਮ ਅਰ ਚੰਗਾ ਲੈਕੇ
ਇੱਕ ਜੁਆਨ ਨੂੰ ਦਿੱਤਾ ਅਤੇ ਉਸ ਨੇ ਛੇਤੀ ਉਹ ਨੂੰ
8 ਤਿਆਰ ਕੀਤਾ ੦ ਫੇਰ ਉਸ ਨੇ ਦਹੀਂ ਅਰ ਦੁੱਧ
ਅਰ ਉਹ ਵੱਛਾ ਜਿਹ ਨੂੰ ਉਸ ਨੇ ਤਿਆਰ ਕਰਵਾਇਆ
ਸੀ ਲੈਕੇ ਉਨ੍ਹਾਂ ਦੇ ਅੱਗੇ ਪਰੋਸ ਦਿੱਤਾ ਅਤੇ ਆਪ
ਉਨ੍ਹਾਂ ਦੇ ਕੋਲ ਰੁੱਖ ਹੇਠ ਖੜਾ ਰਿਹਾ ਅਤੇ ਉਨ੍ਹਾਂ ਨੇ
9 ਖਾਧਾ ੦ ਫੇਰ ਉਨ੍ਹਾਂ ਨੇ ਉਹ ਨੂੰ ਆਖਿਆ, ਸਾਰਾਹ
ਤੇਰੀ ਪਤਨੀ ਕਿੱਥੇ ਹੈ ? ਉਸ ਨੇ ਆਖਿਆ, ਵੇਖੋ
10 ਤੰਬੂ ਵਿੱਚ ਹੈ ੦ ਤਾਂ ਉਸ ਨੇ ਆਖਿਆ, ਮੈਂ ਜ਼ਰੂਰ
ਬਹਾਰ ਦੀ ਰੁੱਤੇ ਤੇਰੇ ਕੋਲ ਮੁੜ ਆਵਾਂਗਾ ਅਤੇ ਵੇਖ
ਸਾਰਾਹ ਤੇਰੀ ਪਤਨੀ ਪੁੱਤ੍ਰ ਜਣੇਗੀ ਅਤੇ ਸਾਰਾਹ ਤੰਬੂ
ਦੇ ਬੂਹੇ ਵਿੱਚ ਜਿਹੜਾ ਉਹ ਦੇ ਪਿੱਛੇ ਸੀ ਸੁਣ ਰਹੀ
11 ਸੀ ੦ ਅਬਰਾਹਾਮ ਅਰ ਸਾਰਾਹ ਬੁੱਢੇ ਅਰ ਵੱਡੀ
ਉਮਰ ਦੇ ਸਨ ਅਤੇ ਸਾਰਾਹ ਤੋਂ ਤੀਵੀਆਂ ਵਾਲੀ
12 ਹਾਲਤ ਬੰਦ ਹੋ ਗਈ ਸੀ ੦ ਤਾਂ ਸਾਰਾਹ ਆਪਣੇ
ਮਨ ਵਿੱਚ ਹੱਸੀ ਤੇ ਆਖਿਆ ਕਿ ਜਦੋਂ ਮੈਂ ਪੁਰਾਣੀ
ਪੈ ਗਈ ਹਾਂ ਤਾਂ ਮੈਨੂੰ ਮਜ਼ਾ ਆਵੇਗਾ ? ਨਾਲੇ ਮੇਰਾ
13 ਸਵਾਮੀ ਵੀ ਬੁੱਢਾ ਹੈ ੦ ਤਾਂ ਯਹੋਵਾਹ ਨੇ ਅਬਰਾਹਾਮ
ਨੂੰ ਆਖਿਆ ਕਿ ਸਾਰਾਹ ਕਿਉਂ ਇਹ ਆਖਕੇ ਹੱਸੀ
ਭਈ ਜਦ ਮੈਂ ਬੁੱਢੀ ਹੋ ਗਈ ਕੀ ਮੈਂ ਸੱਚੀ ਮੁੱਚੀ
ਪੁੱਤ੍ਰ ਜਣਾਂਗੀ ? ਭਲਾ, ਕੋਈ ਗੱਲ ਯਹੋਵਾਹ ਲਈ
14 ਔਖੀ ਹੈ ? ੦ ਮਿਥੇ ਹੋਏ ਵੇਲੇ ਸਿਰ ਮੈਂ ਤੇਰੇ ਕੋਲ
15 ਮੁੜ ਆਵਾਂਗਾ ਅਰ ਸਾਰਾਹ ਪੁੱਤ੍ਰ ਜਣੇਗੀ ੦ ਪਰ
ਸਾਰਾਹ ਇਹ ਆਖਕੇ ਮੁੱਕਰ ਗਈ, ਕਿ ਮੈਂ ਨਹੀਂ
ਹੱਸੀ ਕਿਉਂਜੋ ਉਹ ਡਰ ਗਈ ਪਰੰਤੂ ਉਸ ਨੇ
16 ਆਖਿਆ, ਨਹੀਂ ਤੂੰ ਜ਼ਰੂਰ ਹੱਸੀ ਹੈਂ ੦ ਤੁਦ ਉਨ੍ਹਾਂ
ਮਨੁੱਖਾਂ ਨੇ ਉੱਥੋਂ ਉੱਠਕੇ ਸਦੂਮ ਵੱਲ ਮੂੰਹ ਕੀਤਾ ਅਤੇ
ਅਬਰਾਹਾਮ ਉਨ੍ਹਾਂ ਨੂੰ ਰਾਹੇ ਪਾਉਣ ਲਈ ਨਾਲ ਤੁਰ
17 ਪਿਆ ੦ ਤਾਂ ਯਹੋਵਾਹ ਨੇ ਆਖਿਆ, ਮੈਂ ਅਬਰਾਹਾਮ
ਤੋਂ ਉਹ ਜੋ ਮੈਂ ਕਰਨ ਨੂੰ ਹਾਂ ਕਿਉਂ ਲੁਕਾਵਾਂ ? ੦
18 ਅਬਰਾਹਾਮ ਇੱਕ ਵੱਡੀ ਅਰ ਬਲਵੰਤ ਕੌਮ ਹੋਵੇਗਾ
ਅਰ ਧਰਤੀ ਦੀਆਂ ਸਾਰੀਆਂ ਕੌਮਾਂ ਉਸ ਤੋਂ ਬਰਕਤ
19 ਪਾਉਣਗੀਆਂ ੦ ਕਿਉਂਕਿ ਮੈਂ ਉਹ ਨੂੰ ਜਾਣ ਲਿਆ
ਹੈ ਤਾਂਜੋ ਉਹ ਆਪਣੇ ਪੁੱਤ੍ਰਾਂ ਨੂੰ ਅਰ ਆਪਣੇ ਘਰਾਣੇ
ਨੂੰ ਆਪਣੇ ਪਿੱਛੇ ਆਗਿਆ ਦੇਵੇ ਅਤੇ ਉਹ ਧਰਮ
ਅਰ ਨਿਆਉਂ ਕਰਦੇ ਹੋਏ ਯਹੋਵਾਹ ਦੇ ਰਾਹ ਦੀ
ਪਾਲਨਾ ਕਰਨ ਅਤੇ ਯਹੋਵਾਹ ਅਬਰਾਹਾਮ ਲਈ ਜੋ
ਕੁਝ ਉਹ ਉਸ ਦੇ ਸੰਬੰਧ ਵਿੱਚ ਬੋਲਿਆ ਹੈ ਪੂਰਾ
20 ਕਰੇ ੦ ਉਪਰੰਤ ਯਹੋਵਾਹ ਨੇ ਆਖਿਆ, ਸਦੂਮ ਅਰ
ਅਮੂਰਾਹ ਦਾ ਰੌਲਾ ਬਹੁਤ ਵਧ ਗਿਆ ਹੈ ਅਰ
21 ਉਨ੍ਹਾਂ ਦਾ ਪਾਪ ਵੀ ਬਹੁਤ ਭਾਰੀ ਹੈ ੦ ਤਾਂ ਮੈਂ
ਉੱਤਰਕੇ ਵੇਖਾਂਗਾ ਕਿ ਉਨ੍ਹਾਂ ਨੇ ਉਸ ਰੌਲੇ ਅਨੁਸਾਰ
ਜੋ ਮੇਰੇ ਕੋਲ ਆਇਆ ਹੈ ਸਭ ਕੁਝ ਕੀਤਾ ਹੈ ਅਰ
22 ਜੇ ਨਹੀਂ ਤਾਂ ਮੈਂ ਜਣਾਂਗਾ ੦ ਤਾਂ ਉਹ ਮਨੁੱਖ ਉੱਥੋਂ
ਮੁੜਕੇ ਸਦੂਮ ਵੱਲ ਤੁਰ ਪਏ ਪਰ ਅਬਰਾਹਾਮ ਅਜੇ
ਤੀਕ ਯਹੋਵਾਹ ਦੇ ਸਨਮੁਖ ਖਲੋਤਾ ਰਿਹਾ ॥
23 ਤਾਂ ਅਬਰਾਹਾਮ ਨੇ ਨੇੜੇ ਹੋਕੇ ਆਖਿਆ, ਕੀ ਤੂੰ
24 ਧਰਮੀ ਨੂੰ ਕੁਧਰਮੀ ਨਾਲ ਨਾਸ ਕਰੇਂਗਾ ? ੦ ਸ਼ਾਇਤ
ਉਸ ਨਗਰ ਵਿੱਚ ਪੰਜਾਹ ਧਰਮੀ ਹੋਣ। ਕੀ ਤੂੰ ਜ਼ਰੂਰ
ਉਸ ਥਾਂ ਨੂੰ ਮਿਟਾ ਦੇਵੇਂਗਾ ਅਰ ਉਹ ਨੂੰ ਉਨ੍ਹਾਂ
ਪੰਜਾਹਾਂ ਧਰਮੀਆਂ ਦੇ ਕਾਰਨ ਜੋ ਉਸ ਵਿੱਚ ਹਨ
25 ਛੱਡ ਨਾ ਦੇਵੇਂਗਾ ? ੦ ਐਉਂ ਕਰਨਾ ਅਰਥਾਤ
ਧਰਮੀ ਨੂੰ ਕੁਧਰਮੀ ਨਾਲ ਮਾਰਨਾ ਤੈਥੋਂ ਦੂਰ ਹੋਵੇ
ਤਾਂ ਧਰਮੀ ਕੁਧਰਮੀ ਦੇ ਤੁੱਲ ਹੋ ਜਾਵੇਗਾ। ਇਹ
26 ਤੈਥੋਂ ਦੂਰ ਹੋਵੇ ੦ ਕੀ ਸਾਰੀ ਧਰਤੀ ਦਾ ਨਿਆਈ
ਨਿਆਉਂ ਨਾ ਕਰੇਗਾ ? ਤਾਂ ਯਹੋਵਾਹ ਨੇ ਆਖਿਆ,
ਜੇ ਸਦੂਮ ਵਿੱਚ ਪੰਜਾਹ ਧਰਮੀ ਨਗਰ ਦੇ ਵਿਚਕਾਰ
ਮੈਨੂੰ ਲੱਭਣ ਤਾਂ ਮੈਂ ਸਾਰੀ ਥਾਂ ਨੂੰ ਉਨ੍ਹਾਂ ਦੇ ਕਾਰਨ
27 ਛੱਡ ਦਿਆਂਗਾ ੦ ਫੇਰ ਅਬਰਾਹਾਮ ਨੇ ਉੱਤਰ ਦੇਕੇ
ਆਖਿਆ ਵੇਖ ਮੈਂ ਆਪਣੇ ਪ੍ਰਭੁ ਨਾਲ ਗੱਲ ਕਰਨ
ਦੀ ਦਿਲੇਰੀ ਕੀਤੀ ਹੈ ਭਾਵੇਂ ਮੈਂ ਧੂੜ ਅਰ ਖੇਹ ਹੀ
28 ਹਾਂ ੦ ਸ਼ਾਇਤ ਪੰਜਾਹ ਧਰਮੀਆਂ ਵਿੱਚੋਂ ਪੰਜ ਘਟ
ਹੋਣ। ਕੀ ਉਨ੍ਹਾਂ ਪੰਜਾਂ ਦੇ ਕਾਰਨ ਤੂੰ ਸਾਰਾ ਨਗਰ
ਨਸ਼ਟ ਕਰੇਂਗਾ ? ਉਸ ਨੇ ਆਖਿਆ, ਜੇ ਉੱਥੇ ਮੈਨੂੰ
ਪੈਂਤਾਲੀ ਲੱਭਣ ਮੈਂ ਉਸ ਨੂੰ ਨਸ਼ਟ ਨਹੀਂ ਕਰਾਂਗਾ ੦
29 ਫੇਰ ਉਸ ਨੇ ਇੱਕ ਵਾਰੀ ਹੋਰ ਉਹ ਦੇ ਨਾਲ ਗੱਲ
ਕਰਕੇ ਆਖਿਆ, ਸ਼ਾਇਤ ਉੱਥੇ ਚਾਲੀ ਲੱਭਣ। ਉਸ
ਨੇ ਆਖਿਆ, ਮੈਂ ਉਨ੍ਹਾਂ ਚਾਲੀਆਂ ਦੇ ਕਾਰਨ ਇਹ
30 ਨਹੀਂ ਕਰਾਂਗਾ ੦ ਤਦ ਉਸ ਨੇ ਆਖਿਆ, ਪ੍ਰਭੁ
ਕ੍ਰੋਧਵਾਨ ਨਾ ਹੋਵੇ ਤਾਂ ਮੈਂ ਗੱਲ ਕਰਾਂ। ਸ਼ਾਇਤ

ਉੱਥੇ ਤੀਹ ਲੱਭਣ। ਉਸ ਨੇ ਆਖਿਆ, ਜੇ ਉੱਥੇ ਤੀਹ
੩੧ ਮਿਲਣ ਲੱਭਣ ਮੈਂ ਇਹ ਨਹੀਂ ਕਰਾਂਗਾ ੦ ਫੇਰ ਉਸ ਨੇ
ਆਖਿਆ, ਵੇਖ ਮੈਂ ਪ੍ਰਭੁ ਨਾਲ ਗੱਲ ਕਰਨ ਦੀ
ਦਲੇਰੀ ਕੀਤੀ ਹੈ। ਸ਼ਾਇਤ ਉੱਥੇ ਵੀਹ ਲੱਭਣ।
ਉਸ ਨੇ ਆਖਿਆ, ਮੈਂ ਉਨ੍ਹਾਂ ਵੀਹਾਂ ਦੇ ਕਾਰਨ ਨਸ਼ਟ
੩੨ ਨਹੀਂ ਕਰਾਂਗਾ ੦ ਫੇਰ ਉਸ ਨੇ ਆਖਿਆ, ਪ੍ਰਭੁ
ਕਰੋਧਵਾਨ ਨਾ ਹੋਵੇ ਤਾਂ ਮੈਂ ਇੱਕੋਈ ਵਾਰ ਫੇਰ ਗੱਲ
ਕਰਾਂਗਾ। ਸ਼ਾਇਤ ਉੱਥੇ ਦਸ ਲੱਭਣ। ਤਾਂ ਉਸ ਨੇ
ਆਖਿਆ, ਮੈਂ ਉਨ੍ਹਾਂ ਦਸਾਂ ਦੇ ਕਾਰਨ ਨਸ਼ਟ ਨਹੀਂ
੩੩ ਕਰਾਂਗਾ ੦ ਜਦ ਯਹੋਵਾਹ ਅਬਰਾਹਾਮ ਨਾਲ ਗੱਲਾਂ
ਕਰ ਚੁੱਕਿਆ ਤਾਂ ਉਹ ਚੱਲਿਆ ਗਿਆ ਅਰ
ਅਬਰਾਹਾਮ ਆਪਣੀ ਥਾਂ ਨੂੰ ਮੁੜ ਪਿਆ ॥

## ਸਦੂਮ ਅਰ ਅਮੂਰਾਹ ਦਾ ਭਸਮ

੧੯ ਉਪਰੰਤ ਦੋ ਦੂਤ ਸ਼ਾਮ ਨੂੰ ਸਦੂਮ ਨੂੰ ਆਏ
ਅਤੇ ਲੂਤ ਸਦੂਮ ਦੀ ਡਿਉੜ੍ਹੀ ਵਿੱਚ ਬੈਠਾ ਹੋਇਆ
ਸੀ ਅਤੇ ਲੂਤ ਉਨ੍ਹਾਂ ਨੂੰ ਵੇਖਕੇ ਮਿਲਣ ਲਈ ਉੱਠਿਆ
ਅਤੇ ਉਹ ਨੇ ਆਪਣਾ ਮੂੰਹ ਧਰਤੀ ਤੀਕ ਝੁਕਾ-
੨ ਇਆ ੦ ਉਸ ਨੇ ਆਖਿਆ ਵੇਖੋ ਮੇਰੇ ਪ੍ਰਭੁਓ ਤੁਸੀਂ
ਆਪਣੇ ਦਾਸ ਦੇ ਘਰ ਵੱਲ ਮੁੜੋ ਅਰ ਰਾਤ ਠਹਿਰੋ
ਅਰ ਆਪਣੇ ਚਰਨ ਧੋਵੋ, ਅਤੇ ਫੇਰ ਤੁਸੀਂ ਤੜਕੇ
ਉੱਠਕੇ ਆਪਣੇ ਰਾਹ ਪੈ ਜਾਣਾ ਪਰ ਉਨ੍ਹਾਂ ਨੇ ਆਖਿਆ,
੩ ਨਹੀਂ ਅਸੀਂ ਚੌਂਕ ਵਿੱਚ ਰਾਤ ਕਟਾਂਗੇ ੦ ਜਾਂ ਉਹ
ਉਨ੍ਹਾਂ ਦੇ ਬਹੁਤ ਹੀ ਖਹਿੜੇ ਪਿਆ ਤਾਂ ਓਹ ਉਸ ਵੱਲ
ਮੁੜਕੇ ਉਹ ਦੇ ਘਰ ਗਏ ਅਰ ਉਸ ਨੇ ਉਨ੍ਹਾਂ ਦੀ
ਮਿਹਮਾਨੀ ਕੀਤੀ ਅਤੇ ਪਤੀਰੀ ਰੋਟੀ ਪਕਾਈ ਤਾਂ
੪ ਉਨ੍ਹਾਂ ਨੇ ਖਾਧੀ ੦ ਪਰ ਉਨ੍ਹਾਂ ਦੇ ਲੰਮੇ ਪੈਣ ਤੋਂ
ਪਹਿਲਾਂ ਸਦੂਮ ਨਗਰ ਦੇ ਮਨੁੱਖਾਂ ਨੇ ਕੀ ਗਭਰੂ ਕੀ
ਬੁੱਢਾ ਸਭ ਪਾਸਿਓਂ ਉਸ ਘਰ ਨੂੰ ਘੇਰ ਲਿਆ ੦
੫ ਅਤੇ ਉਨ੍ਹਾਂ ਨੇ ਲੂਤ ਨੂੰ ਹਾਕ ਮਾਰਕੇ ਆਖਿਆ ਕਿ
ਓਹ ਮਨੁੱਖ ਕਿੱਥੇ ਹਨ ਜੋ ਅੱਜ ਰਾਤ ਤੇਰੇ ਕੋਲ ਆਏ
ਹਨ? ਉਨ੍ਹਾਂ ਨੂੰ ਸਾਡੇ ਕੋਲ ਬਾਹਰ ਲਿਆ ਤਾਂਜੋ
੬ ਅਸੀਂ ਉਨ੍ਹਾਂ ਨੂੰ ਜਾਣੀਏ* ੦ ਤਦ ਲੂਤ ਉਨ੍ਹਾਂ ਦੇ
ਕੋਲ ਡਿਉੜ੍ਹੀ ਵਿੱਚੋਂ ਬਾਹਰ ਗਿਆ ਅਰ ਬੂਹਾ
੭ ਆਪਣੇ ਪਿੱਛੇ ਭੇੜ ਲਿਆ ੦ ਤਾਂ ਉਸ ਨੇ ਆਖਿਆ
੮ ਮੇਰੇ ਭਰਾਵੋ ਇਹ ਬੁਰਿਆਈ ਨਾ ਕਰੋ ੦ ਵੇਖੋ
ਮੇਰੀਆਂ ਦੋ ਧੀਆਂ ਹਨ ਜਿਨ੍ਹਾਂ ਨੇ ਮਨੁੱਖ ਨੂੰ ਨਹੀਂ
ਜਾਣਿਆ ਹੈ। ਮੈਂ ਉਨ੍ਹਾਂ ਨੂੰ ਤੁਹਾਡੇ ਕੋਲ ਲੈ ਆਉਂਦਾ
ਹਾਂ ਤਾਂ ਉਨ੍ਹਾਂ ਨਾਲ ਜਿਵੇਂ ਤੁਹਾਡੀ ਨਿਗਾਹ ਵਿੱਚ
ਚੰਗਾ ਹੋਵੇ ਤਿਵੇਂ ਹੀ ਕਰੋ ਪਰ ਇਨ੍ਹਾਂ ਮਨੁੱਖਾਂ ਨਾਲ
ਕੁਝ ਨਾ ਕਰੋ ਕਿਉਂਜੋ ਓਹ ਮੇਰੀ ਛੱਤ ਛਾਏ ਆਏ
੯ ਹਨ ੦ ਪਰ ਉਨ੍ਹਾਂ ਨੇ ਆਖਿਆ, ਪਿਛਾਹਾਂ ਹਟ ਜਾਹ
ਅਤੇ ਉਨ੍ਹਾਂ ਨੇ ਏਹ ਵੀ ਆਖਿਆ ਏਹ ਵੱਸਣ ਲਈ
ਆਇਆ ਸੀ ਹੁਣ ਨਿਆਈ ਬਣ ਬੈਠਾ ਹੈ। ਅਸੀਂ
ਤੇਰੇ ਨਾਲ ਉਨ੍ਹਾਂ ਨਾਲੋਂ ਵੱਧ ਬੁਰਿਆਈ ਕਰਾਂਗੇ।
ਫੇਰ ਉਨ੍ਹਾਂ ਨੇ ਉਸ ਮਨੁੱਖ ਲੂਤ ਨੂੰ ਬਹੁਤ ਤੰਗ ਕੀਤਾ
੧੦ ਅਰ ਬੂਹੇ ਭੰਨਣ ਲਈ ਨੇੜੇ ਢੁੱਕੇ ੦ ਤਾਂ ਉਨ੍ਹਾਂ
ਮਨੁੱਖਾਂ ਨੇ ਹੱਥ ਬਾਹਰ ਕੱਢਕੇ ਲੂਤ ਨੂੰ ਆਪਣੇ ਕੋਲ
ਘਰ ਵਿੱਚ ਖਿੱਚ ਲਿਆ ਅਰ ਬੂਹਾ ਭੇੜ ਲਿਆ ੦
੧੧ ਜਿਹੜੇ ਮਨੁੱਖ ਬੂਹੇ ਦੇ ਅੱਗੇ ਸਨ ਉਨ੍ਹਾਂ ਨੇ ਉਨ੍ਹਾਂ ਨੂੰ
ਕੀ ਛੋਟਾ ਕੀ ਵੱਡਾ ਅੰਨ੍ਹੇ ਕਰ ਦਿੱਤਾ ਐਥੋਂ ਤੀਕ ਕਿ
੧੨ ਓਹ ਬੂਹਾ ਲੱਭਦੇ ਲੱਭਦੇ ਥੱਕ ਗਏ ੦ ਤਦ ਓਹਨਾਂ
ਮਨੁੱਖਾਂ ਨੇ ਲੂਤ ਨੂੰ ਆਖਿਆ, ਤੇਰੇ ਕੋਲ ਹੋਰ ਕੌਣ
ਐਥੇ ਹੈ? ਆਪਣੇ ਜਵਾਈਆਂ ਅਰ ਪੁੱਤ੍ਰਾਂ ਅਰ
ਧੀਆਂ ਨੂੰ ਅਰ ਉਹ ਸਭ ਕੁਝ ਜੋ ਤੇਰਾ ਇਸ ਨਗਰ
੧੩ ਵਿੱਚ ਹੈ ਬਾਹਰ ਲੈ ਜਾਹ ੦ ਕਿਉਂਕਿ ਅਸੀਂ ਇਸ
ਥਾਂ ਨੂੰ ਇਸ ਲਈ ਨਸ਼ਟ ਕਰਨ ਵਾਲੇ ਹਾਂ ਕਿ ਓਹਨਾਂ
ਦੀ ਹਾਲ ਯਹੋਵਾਹ ਦੇ ਅੱਗੇ ਬਹੁਤ ਵਧ ਗਈ ਹੈ
ਅਤੇ ਯਹੋਵਾਹ ਨੇ ਸਾਨੂੰ ਇਹ ਦੇ ਨਸ਼ਟ ਕਰਨ ਲਈ
੧੪ ਘੱਲਿਆ ਹੈ ੦ ਉਪਰੰਤ ਲੂਤ ਨੇ ਬਾਹਰ ਜਾਕੇ
ਆਪਣੇ ਜਵਾਈਆਂ ਨਾਲ ਜਿਨ੍ਹਾਂ ਨੂੰ ਉਹ ਦੀਆਂ
ਧੀਆਂ ਵਿਆਹੀਆਂ ਗਈਆਂ ਸਨ ਗੱਲ ਕੀਤੀ ਅਤੇ
ਆਖਿਆ, ਉੱਠੋ ਏਸ ਥਾਂ ਤੋਂ ਨਿੱਕਲੋ ਕਿਉਂਕਿ
ਯਹੋਵਾਹ ਏਸ ਨਗਰ ਨੂੰ ਨਸ਼ਟ ਕਰਨ ਨੂੰ ਹੈ ਪਰ ਉਹ
ਆਪਣੇ ਜਵਾਈਆਂ ਦੀਆਂ ਅੱਖੀਆਂ ਵਿੱਚ ਮਖੌ-
੧੫ ਲੀਆ ਜਿਹਾ ਜਾਪਿਆ ੦ ਜਦ ਸਵੇਰ ਹੋਇਆ ਤਾਂ
ਓਹਨਾਂ ਦੂਤਾਂ ਨੇ ਲੂਤ ਤੋਂ ਛੇਤੀ ਕਰਾਈ ਕਿ ਉੱਠ
ਆਪਣੀ ਤੀਵੀਂ ਅਰ ਦੋਹਾਂ ਧੀਆਂ ਨੂੰ ਜਿਹੜੀਆਂ
ਐਥੇ ਹਨ ਲੈ ਜਾਹ ਅਜਿਹਾ ਨਾ ਹੋਵੇ ਕਿ ਤੂੰ ਨਗਰ
੧੬ ਦੇ ਅਪਰਾਧ ਵਿੱਚ ਨਿੱਘਰ ਜਾਵੇਂ ੦ ਜਦ ਉਹ ਢਿੱਲ

* ਅਥਵਾ, ਉਨ੍ਹਾਂ ਨਾਲ ਸੰਗ ਕਰੀਏ।

ਕਰ ਰਿਹਾ ਸੀ ਤਾਂ ਉਨ੍ਹਾਂ ਮਨੁੱਖਾਂ ਨੇ ਯਹੋਵਾਹ ਦੀ
ਕਿਰਪਾ ਦੇ ਕਾਰਨ ਜੋ ਉਸ ਦੇ ਉੱਤੇ ਸੀ ਉਹ ਦੇ
ਹੱਥ ਅਰ ਉਹ ਦੀ ਤੀਵੀਂ ਦੇ ਹੱਥ ਅਰ ਉਹ ਦੀਆਂ
ਦੋਹਾਂ ਧੀਆਂ ਦੇ ਹੱਥਾਂ ਨੂੰ ਫੜਕੇ ਉਨ੍ਹਾਂ ਨੂੰ ਬਾਹਰ
੧੭ ਪੁਚਾ ਦਿੱਤਾ ○ ਤਾਂ ਐਉਂ ਹੋਇਆ ਜਦ ਉਹ ਉਨ੍ਹਾਂ
ਨੂੰ ਬਾਹਰ ਲੈ ਆਏ ਤਾਂ ਉਸ ਨੇ ਆਖਿਆ, ਆਪਣੀ
ਜਾਨ ਲੈਕੇ ਭੱਜ ਜਾਹ। ਆਪਣ ਪਿੱਛੇ ਨਾ ਵੇਖੀਂ
ਅਰ ਸਾਰੇ ਦੂਣ ਵਿੱਚ ਕਿਤੇ ਨਾ ਠਹਿਰੀਂ। ਪਹਾੜ
ਨੂੰ ਭੱਜ ਜਾਹ ਅਜਿਹਾ ਨਾ ਹੋਵੇ ਕਿ ਤੂੰ ਭਸਮ ਹੋ
੧੮ ਜਾਵੇਂ ○ ਪਰ ਲੂਤ ਨੇ ਉਨ੍ਹਾਂ ਨੂੰ ਆਖਿਆ, ਹੇ ਮੇਰੇ
੧੯ ਪ੍ਰਭੁਓ ਅਜੇਹਾ ਨਾ ਕਰਨਾ ○ ਵੇਖੋ ਤੁਹਾਡੇ ਦਾਸ ਉੱਤੇ
ਤੁਹਾਡੀ ਕਿਰਪਾ ਦੀ ਨਿਗਾਹ ਹੋਈ ਹੈ ਅਰ ਤੁਸਾਂ
ਆਪਣੀ ਦਯਾ ਨੂੰ ਜੋ ਮੇਰੀ ਜਾਨ ਨੂੰ ਜੀਉਂਦੀ
ਰੱਖਣ ਲਈ ਮੇਰੇ ਉੱਤੇ ਕੀਤੀ ਵਧਾਇਆ ਹੈ ਪਰ ਮੈਂ
ਪਹਾੜ ਤੀਕ ਨਹੀਂ ਭੱਜ ਸਕਦਾ ਮਤੇ ਮੇਰੇ ਉੱਤੇ
ਕੋਈ ਬੁਰਿਆਈ ਆ ਪਵੇ ਅਰ ਮੈਂ ਮਰ ਜਾਵਾਂ ○
੨੦ ਵੇਖੋ ਨਾ, ਇਹ ਨਗਰ ਭੱਜਣ ਲਈ ਨੇੜੇ ਹੈ ਅਰ ਇਹ
ਨਿੱਕਾ ਜਿਹਾ ਵੀ ਹੈ। ਮੈਨੂੰ ਉੱਥੇ ਭੱਜ ਜਾਣ ਦਿਉ।
ਕੀ ਉਹ ਨਿੱਕਾ ਨਹੀਂ ਹੈ? ਸੋ ਮੇਰੀ ਜਾਨ ਜੀਉਂਦੀ
੨੧ ਰਹੂਗੀ ○ ਤਾਂ ਉਸ ਨੇ ਉਹ ਨੂੰ ਆਖਿਆ, ਵੇਖ ਮੈਂ
ਤੈਨੂੰ ਏਸ ਗੱਲ ਵਿੱਚ ਵੀ ਮੰਨ ਲਿਆ ਹੈ। ਮੈਂ ਏਸ
ਨਗਰ ਨੂੰ ਜਿਹਦੇ ਲਈ ਤੈਂ ਗੱਲ ਕੀਤੀ ਨਹੀਂ
੨੨ ਢਾਵਾਂਗਾ ○ ਛੇਤੀ ਕਰ ਉੱਥੇ ਨੂੰ ਭੱਜ ਕਿਉਂਕਿ ਮੈਂ
ਕੁਝ ਨਹੀਂ ਕਰ ਸਕਦਾ ਜਦ ਤਕ ਤੂੰ ਉੱਥੇ ਨਾ
ਜਾਵੇਂ। ਏਸ ਲਈ ਉਸ ਨਗਰ ਦਾ ਨਾਉਂ ਸੋਆਰ*
੨੩ ਰੱਖਿਆ ਗਿਆ ○ ਸੂਰਜ ਧਰਤੀ ਉੱਤੇ ਚੜ੍ਹਿਆ ਹੀ
੨੪ ਸੀ ਕਿ ਲੂਤ ਸੋਆਰ ਵਿੱਚ ਜਾ ਵੜਿਆ ○ ਅਤੇ
ਯਹੋਵਾਹ ਨੇ ਸਦੂਮ ਅਰ ਅਮੂਰਾਹ ਉੱਤੇ ਗੰਧਕ
ਅਰ ਅੱਗ ਯਹੋਵਾਹ ਦੀ ਵੱਲੋਂ ਅਕਾਸ਼ ਤੋਂ
੨੫ ਬਰਸਾਈ ○ ਅਤੇ ਉਸ ਨੇ ਇਨ੍ਹਾਂ ਨਗਰਾਂ ਨੂੰ ਅਰ ਸਾਰੇ
ਦੂਣ ਨੂੰ ਅਰ ਨਗਰਾਂ ਦੇ ਵਸਨੀਕਾਂ ਨੂੰ ਅਰ ਜ਼ਮੀਨ
੨੬ ਦੀ ਅੰਗੂਰੀ ਨੂੰ ਨਸ਼ਟ ਕਰ ਸੁੱਟਿਆ ○ ਪਰ ਉਸ
ਦੀ ਤੀਵੀਂ ਨੇ ਪਿੱਛੇ ਮੁੜਕੇ ਡਿੱਠਾ ਤਾਂ ਉਹ ਲੂਣ ਦਾ
ਥੰਮ ਬਣ ਗਈ॥

* ਨਿੱਕਾ।

੨੭ ਅਬਰਾਹਾਮ ਸਵੇਰੇ ਹੀ ਉੱਠਕੇ ਉਸ ਥਾਂ ਨੂੰ ਜਿੱਥੇ
ਉਹ ਯਹੋਵਾਹ ਦੇ ਸਨਮੁਖ ਖੜਾ ਹੋਇਆ ਸੀ
੨੮ ਗਿਆ ○ ਜਾਂ ਉਸ ਨੇ ਸਦੂਮ ਅਰ ਅਮੂਰਾਹ ਵੱਲ
ਅਰ ਦੂਣ ਦੀ ਸਾਰੀ ਧਰਤੀ ਵੱਲ ਡਿੱਠਾ ਤਾਂ ਵੇਖੋ
ਧਰਤੀ ਦਾ ਧੂੰਆਂ ਭੱਠੀ ਦੇ ਧੂੰਏਂ ਵਾਂਗਰ ਉੱਠ ਰਿਹਾ
੨੯ ਸੀ ○ ਸੋ ਐਉਂ ਹੋਇਆ ਜਦ ਪਰਮੇਸ਼ੁਰ ਨੇ ਦੂਣ ਦੇ
ਨਗਰਾਂ ਨੂੰ ਨਸ਼ਟ ਕੀਤਾ ਤਾਂ ਪਰਮੇਸ਼ੁਰ ਨੇ ਅਬਰਾਹਾਮ
ਨੂੰ ਚੇਤੇ ਕੀਤਾ ਅਰ ਲੂਤ ਨੂੰ ਉਸ ਬਰਬਾਦੀ ਦੇ
ਵਿੱਚੋਂ ਕੱਢਿਆ ਜਦ ਉਸ ਨੇ ਉਨ੍ਹਾਂ ਨਗਰਾਂ ਨੂੰ ਜਿੱਥੇ
੩੦ ਲੂਤ ਵੱਸਦਾ ਸੀ ਨਸ਼ਟ ਕਰ ਸੁੱਟਿਆ ○ ਫੇਰ ਲੂਤ
ਸੋਆਰ ਤੋਂ ਉੱਪਰ ਜਾਕੇ ਆਪਣੀਆਂ ਦੋਹਾਂ ਧੀਆਂ
ਸਣੇ ਪਹਾੜ ਉੱਤੇ ਵੱਸਿਆ ਕਿਉਂਕਿ ਉਹ ਸੋਆਰ
ਵਿੱਚ ਵੱਸਣ ਤੋਂ ਡਰਦਾ ਸੀ ਸ ਉਹ ਅਰ ਉਹ ਦੀਆਂ
ਦੋਵੇਂ ਧੀਆਂ ਇੱਕ ਖੁੰਧਰ ਵਿੱਚ ਵੱਸਣ ਲੱਗ
੩੧ ਪਏ ○ ਪਲੌਠੀ ਨੇ ਛੋਟੀ ਨੂੰ ਆਖਿਆ, ਸਾਡਾ ਪਿਤਾ
ਬੁੱਢਾ ਹੈ ਅਰ ਧਰਤੀ ਉੱਤੇ ਕੋਈ ਮਨੁੱਖ ਨਹੀਂ
ਹੈ ਜੋ ਸਾਰੀ ਧਰਤੀ ਦੇ ਦਸਤੂਰ ਅਨੁਸਾਰ ਸਾਡੇ ਕੋਲ
੩੨ ਅੰਦਰ ਆਵੇ ○ ਆ ਅਸੀਂ ਆਪਣੇ ਪਿਤਾ ਨੂੰ ਮਧ
ਪਿਲਾਈਏ ਅਤੇ ਅਸੀਂ ਉਹ ਦੇ ਸੰਗ ਲੇਟੀਏ ਅਤੇ
ਐਉਂ ਅਸੀਂ ਆਪਣੇ ਪਿਤਾ ਦੀ ਅੰਸ ਕਾਇਮ
੩੩ ਰੱਖਾਂਗੀਆਂ ○ ਤਾਂ ਉਨ੍ਹਾਂ ਨੇ ਆਪਣੇ ਪਿਤਾ ਨੂੰ ਉਸੇ
ਰਾਤ ਮਧ ਪਿਲਾਈ ਅਤੇ ਪਲੌਠੀ ਜਾਕੇ ਆਪਣੇ
ਪਿਤਾ ਦੇ ਸੰਗ ਲੇਟੀ ਪਰ ਉਹ ਨੇ ਉਸ ਦਾ ਲੇਟਣ
੩੪ ਉੱਠਣ ਨਹੀਂ ਸੀ ਜਾਣਿਆ ○ ਫੇਰ ਅਗਲੇ ਦਿਨ
ਐਉਂ ਹੋਇਆ ਕਿ ਪਲੌਠੀ ਨੇ ਛੋਟੀ ਨੂੰ ਆਖਿਆ,
ਵੇਖ ਮੈਂ ਕੱਲ ਰਾਤ ਆਪਣੇ ਪਿਤਾ ਦੇ ਸੰਗ ਲੇਟੀ।
ਅਸੀਂ ਅੱਜ ਰਾਤ ਵੀ ਉਹ ਨੂੰ ਮਧ ਪਿਲਾਈਏ ਅਤੇ
ਤੂੰ ਜਾਹ ਉਹ ਦੇ ਸੰਗ ਲੇਟ ਅਤੇ ਐਉਂ ਅਸੀਂ
੩੫ ਆਪਣੇ ਪਿਤਾ ਦੀ ਅੰਸ ਕਾਇਮ ਰੱਖਾਂਗੀਆਂ ○ ਤਾਂ
ਉਨ੍ਹਾਂ ਨੇ ਉਸ ਰਾਤ ਵੀ ਆਪਣੇ ਪਿਤਾ ਨੂੰ ਮਧ
ਪਿਲਾਈ ਅਤੇ ਛੋਟੀ ਉੱਠਕੇ ਆਪਣੇ ਪਿਤਾ ਦੇ ਸੰਗ
ਲੇਟੀ ਪਰ ਉਹ ਨੇ ਉਸ ਦਾ ਲੇਟਣ ਉੱਠਣ ਨਹੀਂ ਸੀ
੩੬ ਜਾਣਿਆ ○ ਸੋ ਲੂਤ ਦੀਆਂ ਦੋਵੇਂ ਧੀਆਂ ਆਪਣੇ
੩੭ ਪਿਤਾ ਤੋਂ ਗਰਭਣੀਆਂ ਹੋਈਆਂ ○ ਅਤੇ ਪਲੌਠੀ ਪੁੱਤ੍ਰ
ਜਣੀ ਅਰ ਉਸ ਨੇ ਉਹ ਦਾ ਨਾਉਂ ਮੋਆਬ ਰੱਖਿਆ।
੩੮ ਉਹ ਮੋਆਬੀਆਂ ਦਾ ਪਿਤਾ ਅੱਜ ਤੀਕ ਹੈ ○ ਛੋਟੀ

ਵੀ ਇੱਕ ਪੁੱਤ੍ਰ ਜਣੀ ਅਰ ਉਸ ਨੇ ਉਹ ਦਾ ਨਾਉਂ
ਬਿਨ-ਅੰਮੀ ਰੱਖਿਆ । ਉਹ ਅੰਮੋਨੀਆਂ ਦਾ ਪਿਤਾ
ਅੱਜ ਤੀਕ ਹੈ ॥

### ਅਬਰਾਹਾਮ ਤੇ ਅਬੀਮਲਕ

੨੦ ਤਾਂ ਅਬਰਾਹਾਮ ਨੇ ਉੱਥੋਂ ਦੱਖਣ ਦੇ ਦੇਸ
ਵੱਲ ਕੂਚ ਕੀਤਾ ਅਤੇ ਕਾਦੇਸ ਅਰ ਸ਼ੂਰ ਦੇ
ਵਿਚਕਾਰ ਟਿਕ ਕੇ ਗਰਾਰ ਵਿੱਚ ਜਾ ਵੱਸਿਆ ੦
੨ ਅਤੇ ਅਬਰਾਹਾਮ ਨੇ ਸਾਰਾਹ ਆਪਣੀ ਪਤਨੀ ਦੇ
ਵਿਖੇ ਆਖਿਆ ਭਈ ਏਹ ਮੇਰੀ ਭੈਣ ਹੈ ਸੋ ਅਬੀ-
ਮਲਕ ਗਰਾਰ ਦੇ ਰਾਜਾ ਨੇ ਆਦਮੀ ਘੱਲਕੇ ਸਾਰਾਹ
੩ ਨੂੰ ਮੰਗਵਾ ਲਿਆ ੦ ਅਤੇ ਪਰਮੇਸ਼ੁਰ ਨੇ ਅਬੀਮਲਕ
ਕੋਲ ਰਾਤ ਦੇ ਸੁਫਨੇ ਵਿੱਚ ਆਕੇ ਉਹ ਨੂੰ ਆਖਿਆ,
ਵੇਖ ਤੂੰ ਇਸ ਤੀਵੀਂ ਦੇ ਕਾਰਨ ਜਿਹ ਨੂੰ ਤੂੰ ਲਿਆ ਹੈ
ਮਰਨ ਵਾਲਾ ਹੈਂ ਕਿਉਂਜੋ ਉਹ ਵਿਆਹੀ ਹੋਈ ਹੈ ੦
੪ ਪਰ ਅਜੇ ਅਬੀਮਲਕ ਉਹ ਦੇ ਨੇੜੇ ਨਹੀਂ ਗਿਆ
ਸੀ ਤਾਂ ਉਸ ਨੇ ਆਖਿਆ, ਹੇ ਪ੍ਰਭੁ ਕੀ ਤੂੰ ਇੱਕ
੫ ਧਰਮੀ ਕੌਮ ਨੂੰ ਵੀ ਮਾਰ ਸੁੱਟੇਂਗਾ ? ੦ ਕੀ ਉਹ ਨੇ
ਮੈਨੂੰ ਨਹੀਂ ਆਖਿਆ ਕਿ ਏਹ ਮੇਰੀ ਭੈਣ ਹੈ ? ਅਤੇ
ਕੀ ਉਸ ਨੇ ਵੀ ਆਪ ਹੀ ਨਹੀਂ ਆਖਿਆ ਕਿ ਉਹ
ਮੇਰਾ ਭਰਾ ਹੈ ? ਮੈਂ ਤਾਂ ਆਪਣੇ ਦਿਲ ਦੀ ਸਿਧਿਆਈ
ਅਰ ਆਪਣੇ ਹੱਥਾਂ ਦੀ ਨਿਰਮਲਤਾਈ ਨਾਲ ਏਹ
੬ ਕੀਤਾ ਹੈ ੦ ਤਾਂ ਪਰਮੇਸ਼ੁਰ ਨੇ ਸੁਫਨੇ ਵਿੱਚ ਉਹ ਨੂੰ
ਆਖਿਆ, ਮੈਂ ਵੀ ਜਾਣ ਲਿਆ ਹੈ ਕਿ ਤੂੰ ਆਪਣੇ
ਦਿਲ ਦੀ ਸਿਧਿਆਈ ਨਾਲ ਇਹ ਕੀਤਾ ਹੈ । ਮੈਂ
ਤੈਨੂੰ ਆਪਣੇ ਵਿਰੁੱਧ ਪਾਪ ਕਰਨ ਤੋਂ ਰੋਕਿਆ ਹੈ
੭ ਕਿਉਂਕਿ ਮੈਂ ਤੈਨੂੰ ਉਹ ਨੂੰ ਛੋਹਣ ਨਹੀਂ ਦਿੱਤਾ ੦ ਸੋ
ਹੁਣ ਤੂੰ ਉਸ ਮਨੁੱਖ ਨੂੰ ਉਹ ਦੀ ਪਤਨੀ ਮੋੜ ਦਿਹ
ਕਿਉਂਜੋ ਉਹ ਨਬੀ ਹੈ ਅਰ ਉਹ ਤੇਰੇ ਲਈ ਬੇਨਤੀ
ਕਰੇਗਾ ਅਤੇ ਤੂੰ ਜੀਉਂਦਾ ਰਹੇਂਗਾ ਪਰ ਜੇ ਨਾ ਮੋੜੇਂ
ਤਾਂ ਜਾਣ ਲੈ ਕਿ ਤੂੰ ਅਰ ਸਾਰੇ ਜੋ ਤੇਰੇ ਹਨ ਜ਼ਰੂਰ
੮ ਮਰਨਗੇ ੦ ਤਾਂ ਅਬੀਮਲਕ ਸਵੇਰੇ ਹੀ ਉੱਠਿਆ
ਅਰ ਆਪਣੇ ਸਾਰੇ ਟਹਿਲੂਆਂ ਨੂੰ ਬੁਲਾਕੇ ਉਨ੍ਹਾਂ ਦੇ
ਕੰਨਾਂ ਵਿੱਚ ਏਹ ਸਾਰੀਆਂ ਗੱਲਾਂ ਪਾਈਆਂ ਤਾਂ ਉਹ
੯ ਮਨੁੱਖ ਬਹੁਤ ਹੀ ਡਰ ਗਏ ੦ ਅਬੀਮਲਕ ਨੇ
ਅਬਰਾਹਾਮ ਨੂੰ ਬੁਲਵਾਕੇ ਆਖਿਆ, ਤੈਂ ਸਾਡੇ ਨਾਲ
ਇਹ ਕੀ ਕੀਤਾ ? ਮੈਂ ਤੇਰਾ ਕੀ ਪਾਪ ਕੀਤਾ ਕਿ ਤੂੰ
ਮੇਰੇ ਉੱਤੇ ਅਰ ਮੇਰੀ ਬਾਦਸ਼ਾਹੀ ਉੱਤੇ ਇਹ ਵੱਡਾ
ਪਾਪ ਲੈ ਆਂਦਾ ਹੈਂ ? ਇਹ ਕਰਤੂਤ ਜਿਹੜੀ ਤੈਨੂੰ
ਨਹੀਂ ਕਰਨੀ ਚਾਹੀਦੀ ਸੀ ਤੈਂ ਮੇਰੇ ਨਾਲ ਕੀਤੀ ੦
੧੦ ਤਾਂ ਅਬੀਮਲਕ ਨੇ ਅਬਰਾਹਾਮ ਨੂੰ ਆਖਿਆ ਤੈਂ ਕੀ
੧੧ ਵੇਖਿਆ ਭਈ ਤੈਂ ਇਹ ਗੱਲ ਕੀਤੀ ? ੦ ਤਾਂ
ਅਬਰਾਹਾਮ ਨੇ ਆਖਿਆ ਏਸ ਲਈ ਕਿ ਮੈਂ
ਆਖਿਆ ਭਈ ਪਰਮੇਸ਼ੁਰ ਦਾ ਡਰ ਏਸ ਥਾਂ ਜ਼ਰੂਰ
ਨਹੀਂ ਹੈ ਅਰ ਓਹ ਮੇਰੀ ਪਤਨੀ ਦੀ ਖ਼ਾਤਰ ਮੈਨੂੰ
੧੨ ਮਾਰ ਸੁੱਟਣਗੇ ੦ ਪਰ ਉਹ ਸੱਚ ਮੁੱਚ ਮੇਰੀ ਭੈਣ ਹੈ।
ਉਹ ਮੇਰੇ ਪਿਤਾ ਦੀ ਧੀ ਹੈ ਪਰ ਮੇਰੀ ਮਾਤਾ ਦੀ ਧੀ
੧੩ ਨਹੀਂ ਹੈ ਫੇਰ ਉਹ ਮੇਰੀ ਪਤਨੀ ਹੋ ਗਈ ੦ ਐਉਂ
ਹੋਇਆ ਕਿ ਜਦ ਪਰਮੇਸ਼ੁਰ ਨੇ ਮੇਰੇ ਪਿਤਾ ਦੇ ਘਰ ਤੋਂ
ਮੈਨੂੰ ਐਧਰ ਔਧਰ ਘੁਮਾਇਆ ਤਾਂ ਮੈਂ ਏਹ ਨੂੰ
ਆਖਿਆ ਭਈ ਏਹ ਤੇਰੀ ਦਯਾ ਹੋਵੇਗੀ ਜੋ ਤੂੰ ਮੇਰੇ
ਉੱਤੇ ਕਰੇਂ । ਹਰ ਥਾਂ ਜਿੱਥੇ ਅਸੀਂ ਜਾਈਏ ਤੂੰ ਮੇਰੇ
੧੪ ਵਿਖੇ ਆਖੀਂ ਕਿ ਇਹ ਮੇਰਾ ਭਰਾ ਹੈ ੦ ਉਪਰੰਤ
ਅਬੀਮਲਕ ਨੇ ਇੱਜੜ ਅਰ ਪਸੂ ਅਰ ਗੋਲੇ
ਗੋੱਲੀਆਂ ਲੈਕੇ ਅਬਰਾਹਾਮ ਨੂੰ ਦਿੱਤੇ ਅਰ ਉਹ ਨੂੰ
੧੫ ਸਾਰਾਹ ਉਹ ਦੀ ਪਤਨੀ ਵੀ ਮੋੜ ਦਿੱਤੀ ੦ ਨਾਲੇ
ਅਬੀਮਲਕ ਨੇ ਆਖਿਆ, ਵੇਖ ਮੇਰਾ ਦੇਸ ਤੇਰੇ ਅੱਗੇ
ਹੈ । ਜਿੱਥੇ ਤੇਰੀ ਨਿਗਾਹ ਵਿੱਚ ਚੰਗਾ ਲੱਗੇ ਉੱਥੇ
੧੬ ਵੱਸ ੦ ਅਤੇ ਸਾਰਾਹ ਨੂੰ ਉਸ ਨੇ ਆਖਿਆ, ਵੇਖ ਮੈਂ
ਤੇਰੇ ਭਰਾ ਨੂੰ ਇੱਕ ਹਜ਼ਾਰ ਚਾਂਦੀ ਦੇ ਟਕੇ ਦਿੱਤੇ ।
ਵੇਖ ਓਹ ਤੇਰੇ ਲਈ ਅਰ ਸਾਰਿਆਂ ਲਈ ਜੋ ਤੇਰੇ
ਸੰਗ ਹਨ ਅੱਖੀਆਂ ਦਾ ਪੜਦਾ ਹੋਣਗੇ ਅਤੇ ਐਉਂ
੧੭ ਹਰ ਤਰਾਂ ਤੇਰੀ ਦਾਦ ਰਸੀ ਹੋਵੇਗੀ ੦ ਤਾਂ ਅਬਰਾਹਾਮ
ਨੇ ਪਰਮੇਸ਼ੁਰ ਅੱਗੇ ਬੇਨਤੀ ਕੀਤੀ ਅਰ ਪਰਮੇਸ਼ੁਰ ਨੇ
ਅਬੀਮਲਕ ਅਰ ਉਸ ਦੀ ਤੀਵੀਂ ਅਰ ਉਸ ਦੀਆਂ
ਗੋੱਲੀਆਂ ਨੂੰ ਚੰਗਾ ਕਰ ਦਿੱਤਾ ਅਤੇ ਓਹ ਫੇਰ
੧੮ ਜਣਨ ਲੱਗ ਪਈਆਂ ੦ ਕਿਉਂਕਿ ਯਹੋਵਾਹ ਨੇ
ਅਬੀਮਲਕ ਦੇ ਘਰਾਣੇ ਦੀ ਹਰ ਕੁੱਖ ਨੂੰ ਸਾਰਾਹ
ਅਬਰਾਹਾਮ ਦੀ ਪਤਨੀ ਦੇ ਕਾਰਨ ਸਖ਼ਤੀ ਨਾਲ
ਬੰਦ ਕਰ ਛੱਡਿਆ ਸੀ ॥

## ਇਸਹਾਕ ਦਾ ਜਨਮ

੨੧ ਯਹੋਵਾਹ ਨੇ ਜਿਵੇਂ ਉਹ ਨੇ ਆਖਿਆ ਸੀ
ਸਾਰਾਹ ਉੱਤੇ ਨਜ਼ਰ ਕੀਤੀ ਅਰ ਯਹੋਵਾਹ ਨੇ ਸਾਰਾਹ
ਲਈ ਉਹ ਕੀਤਾ ਜੋ ਉਹ ਨੇ ਬਚਨ ਕੀਤਾ ਸੀ ○
੨ ਅਤੇ ਸਾਰਾਹ ਗੁਰਭਵੰਤੀ ਹੋਈ ਅਰ ਅਬਰਾਹਾਮ
ਲਈ ਉਹ ਦੇ ਬੁਢੇਪੇ ਵਿੱਚ ਉਸੇ ਰੁਤੇ ਜੋ ਪਰਮੇਸ਼ੁਰ
੩ ਨੇ ਉਹ ਨੂੰ ਦੱਸੀ ਸੀ ਪੁੱਤ੍ਰ ਜਣੀ ○ ਅਤੇ ਅਬਰਾਹਾਮ
ਨੇ ਆਪਣੇ ਪੁੱਤ੍ਰ ਦਾ ਨਾਉਂ ਜੋ ਉਹ ਦੇ ਲਈ ਜੰਮਿਆ
ਸੀ ਅਰਥਾਤ ਜਿਹ ਨੂੰ ਸਾਰਾਹ ਨੇ ਉਸ ਲਈ ਜਣਿਆ
੪ ਸੀ ਇਸਹਾਕ ਰੱਖਿਆ ○ ਅਤੇ ਅਬਰਾਹਾਮ ਨੇ
ਆਪਣੇ ਪੁੱਤ੍ਰ ਇਸਹਾਕ ਦੀ ਸੁੰਨਤ ਅੱਠਾਂ ਦਿਨਾਂ ਦੀ
ਉਮਰ ਵਿੱਚ ਕਰਾਈ ਜਿਵੇਂ ਪਰਮੇਸ਼ੁਰ ਨੇ ਉਹ ਨੂੰ
੫ ਆਗਿਆ ਦਿੱਤੀ ਸੀ ○ ਅਬਰਾਹਾਮ ਸੌ ਵਰ੍ਹਿਆਂ ਦਾ
ਸੀ ਜਾਂ ਉਹ ਦਾ ਪੁੱਤ੍ਰ ਇਸਹਾਕ ਉਹ ਦੇ ਲਈ
੬ ਜੰਮਿਆ ○ ਉਪਰੰਤ ਸਾਰਾਹ ਨੇ ਆਖਿਆ, ਪਰਮੇਸ਼ੁਰ
ਨੇ ਮੈਨੂੰ ਹਸਾਇਆ ਹੈ ਅਤੇ ਸਾਰੇ ਸੁਣਨਵਾਲੇ ਮੇਰੇ
੭ ਨਾਲ ਹੱਸਣਗੇ ○ ਉਸ ਨੇ ਆਖਿਆ, ਕੌਣ ਅਬਰਾ-
ਹਾਮ ਨੂੰ ਆਖਦਾ ਭਈ ਸਾਰਾਹ ਪੁੱਤ੍ਰਾਂ ਨੂੰ ਦੁੱਧ
ਚੁੰਘਾਏਗੀ ? ਕਿਉਂਕਿ ਮੈਂ ਉਹ ਦੇ ਬੁਢੇਪੇ ਲਈ
੮ ਪੁੱਤ੍ਰ ਜਣੀ ○ ਉਹ ਮੁੰਡਾ ਵਧਦਾ ਗਿਆ ਅਰ ਉਹ
ਦਾ ਦੁੱਧ ਛੁਡਾਇਆ ਗਿਆ ਅਰ ਅਬਰਾਹਾਮ ਨੇ
ਇਸਹਾਕ ਦੇ ਦੁੱਧ ਛੁਡਾਉਣ ਦੇ ਦਿਨ ਵੱਡਾ
ਖਾਣਾ ਕੀਤਾ ।

੯ ਸਾਰਾਹ ਨੇ ਹਾਜਰਾ ਮਿਸਰਨ ਦੇ ਪੁੱਤ੍ਰ ਨੂੰ ਜਿਹ ਨੂੰ
ਉਹ ਅਬਰਾਹਾਮ ਲਈ ਜਣੀ ਸੀ ਹਿੜ ਹਿੜ ਕਰਦੇ
੧੦ ਹੋਏ ਡਿੱਠਾ ○ ਇਸ ਲਈ ਉਹ ਨੇ ਅਬਰਾਹਾਮ ਨੂੰ
ਆਖਿਆ ਭਈ ਇਸ ਗੋੱਲੀ ਅਰ ਇਹ ਦੇ ਪੁੱਤ੍ਰ ਨੂੰ
ਕੱਢ ਛੱਡ ਕਿਉਂਜੋ ਇਸ ਗੋੱਲੀ ਦਾ ਪੁੱਤ੍ਰ ਮੇਰੇ ਪੁੱਤ੍ਰ
੧੧ ਇਸਹਾਕ ਦੇ ਨਾਲ ਵਾਰਸ ਨਹੀਂ ਹੋਵੇਗਾ ○ ਪਰ
ਆਪਣੇ ਪੁੱਤ੍ਰ ਦੇ ਕਾਰਨ ਅਬਰਾਹਾਮ ਦੀ ਨਿਗਾਹ
੧੨ ਵਿੱਚ ਇਹ ਗੱਲ ਅੱਤ ਬੁਰੀ ਸੀ ○ ਤਾਂ ਪਰਮੇਸ਼ੁਰ ਨੇ
ਅਬਰਾਹਾਮ ਨੂੰ ਆਖਿਆ ਕਿ ਇਹ ਗੱਲ ਇਸ ਮੁੰਡੇ
ਅਤੇ ਤੇਰੀ ਗੋੱਲੀ ਦੇ ਵਿਖੇ ਤੇਰੀ ਨਿਗਾਹ ਵਿੱਚ ਬੁਰੀ
ਨਾ ਲੱਗੇ । ਜੋ ਕੁਝ ਸਾਰਾਹ ਨੇ ਤੈਨੂੰ ਆਖਿਆ ਹੈ ਤੂੰ
ਉਹ ਦੀ ਅਵਾਜ਼ ਸੁਣ ਕਿਉਂਜੋ ਤੇਰੀ ਅੰਸ ਇਸਹਾਕ
੧੩ ਤੋਂ ਹੀ ਪੁਕਾਰੀ ਜਾਵੇਗੀ ○ ਅਤੇ ਮੈਂ ਉਸ ਗੋੱਲੀ ਦੇ
ਪੁੱਤ੍ਰ ਤੋਂ ਵੀ ਇੱਕ ਕੌਮ ਬਣਾਵਾਂਗਾ ਕਿਉਂਕਿ ਉਹ ਵੀ
੧੪ ਤੇਰੀ ਅੰਸ ਹੈ ○ ਤਦ ਅਬਰਾਹਾਮ ਤੜਕੇ ਉੱਠਿਆ
ਅਰ ਰੋਟੀ ਅਰ ਪਾਣੀ ਦੀ ਇੱਕ ਮਸ਼ਕ ਲੈਕੇ
ਹਾਜਰਾ ਦੇ ਮੋਢਿਆਂ ਉੱਤੇ ਰੱਖ ਦਿੱਤੀ ਅਤੇ ਮੁੰਡਾ
ਵੀ ਦੇ ਦਿੱਤਾ ਤਾਂ ਉਹ ਤੁਰ ਪਈ ਅਤੇ ਬਏਰਸਬਾ ਦੀ
੧੫ ਉਜਾੜ ਵਿੱਚ ਭੌਂਦੀ ਫਿਰਦੀ ਰਹੀ ○ ਜਦ ਮਸ਼ਕ
ਵਿੱਚੋਂ ਪਾਣੀ ਮੁੱਕ ਗਿਆ ਤਾਂ ਉਸ ਨੇ ਉਸ ਮੁੰਡੇ ਨੂੰ
੧੬ ਇੱਕ ਝਾੜੀ ਦੇ ਹੇਠ ਸੁੱਟ ਦਿੱਤਾ ○ ਤਾਂ ਆਪ
ਸਾਹਮਣੇ ਇੱਕ ਤੀਰ ਦੀ ਮਾਰ ਉੱਤੇ ਦੂਰ ਜਾ ਬੈਠੀ
ਕਿਉਂਜੋ ਉਸ ਆਖਿਆ, ਮੈਂ ਬੱਚੇ ਦੀ ਮੌਤ ਨਾ ਵੇਖਾਂ
ਸੋ ਉਹ ਸਾਹਮਣੇ ਦੂਰ ਬੈਠਕੇ ਉੱਚੀ ਉੱਚੀ
੧੭ ਰੋਈ ○ ਤਾਂ ਪਰਮੇਸ਼ੁਰ ਨੇ ਮੁੰਡੇ ਦੀ ਅਵਾਜ਼ ਸੁਣ
ਲਈ ਅਰ ਪਰਮੇਸ਼ੁਰ ਦੇ ਦੂਤ ਨੇ ਅਕਾਸ਼ ਤੋਂ ਹਾਜਰਾ
ਨੂੰ ਬੁਲਾਕੇ ਆਖਿਆ, ਹਾਜਰਾ ਤੈਨੂੰ ਕੀ ਹੋਇਆ ?
ਨਾ ਡਰ ਕਿਉਂਕਿ ਪਰਮੇਸ਼ੁਰ ਨੇ ਮੁੰਡੇ ਦੀ ਅਵਾਜ਼
੧੮ ਜਿੱਥੇ ਉਹ ਪਿਆ ਹੈ ਉੱਥੋਂ ਸੁਣ ਲਈ ਹੈ ○ ਉੱਠ
ਅਰ ਮੁੰਡੇ ਨੂੰ ਚੁੱਕ ਲੈ ਅਰ ਆਪਣੇ ਹੱਥਾਂ ਵਿੱਚ
ਸਾਂਭ ਕਿਉਂਕਿ ਮੈਂ ਇਸ ਨੂੰ ਇੱਕ ਵੱਡੀ ਕੌਮ
੧੯ ਬਣਾਵਾਂਗਾ ○ ਤਾਂ ਪਰਮੇਸ਼ੁਰ ਨੇ ਉਸ ਦੀਆਂ ਅੱਖਾਂ
ਖੋਲ੍ਹੀਆਂ ਅਰ ਉਸ ਨੇ ਪਾਣੀ ਦਾ ਇੱਕ ਖੂਹ ਡਿੱਠਾ
ਅਤੇ ਉਹ ਜਾਕੇ ਮਸ਼ਕ ਨੂੰ ਪਾਣੀ ਨਾਲ ਭਰ ਲੈ
੨੦ ਆਈ ਅਰ ਮੁੰਡੇ ਨੂੰ ਪਿਲਾਇਆ ○ ਅਤੇ ਪਰਮੇਸ਼ੁਰ
ਉਸ ਮੁੰਡੇ ਦੇ ਅੰਗ ਸੰਗ ਸੀ ਤਾਂ ਉਹ ਵਧਦਾ ਗਿਆ
ਅਤੇ ਉਜਾੜ ਵਿੱਚ ਰਿਹਾ ਅਰ ਵੱਡਾ ਹੋਕੇ ਤੀਰ
੨੧ ਅੰਦਾਜ਼ ਬਣਿਆ ○ ਉਹ ਪਾਰਾਨ ਦੀ ਉਜਾੜ
ਵਿੱਚ ਰਹਿੰਦਾ ਸੀ ਅਤੇ ਉਸ ਦੀ ਮਾਤਾ ਮਿਸਰ ਦੇਸ
ਵਿੱਚੋਂ ਇੱਕ ਤੀਵੀਂ ਉਸ ਦੇ ਲਈ ਲੈ ਆਈ ।।

੨੨ ਫੇਰ ਉਸ ਸਮੇਂ ਐਉਂ ਹੋਇਆ ਕਿ ਅਬੀਮਲਕ
ਅਰ ਉਸ ਦੀ ਸੈਨਾ ਦੇ ਸਰਦਾਰ ਫ਼ੀਕੋਲ ਨੇ ਅਬਰਾ-
ਹਾਮ ਨੂੰ ਆਖਿਆ ਕਿ ਜੋ ਕੁਝ ਤੂੰ ਕਰਦਾ ਹੈਂ
੨੩ ਪਰਮੇਸ਼ੁਰ ਤੇਰੇ ਸੰਗ ਹੈ ○ ਹੁਣ ਤੂੰ ਮੇਰੇ ਨਾਲ
ਪਰਮੇਸ਼ੁਰ ਦੀ ਸੌਂਹ ਖਾਹ ਕਿ ਤੂੰ ਮੇਰੇ ਨਾਲ ਅਤੇ
ਮੇਰੇ ਪੁੱਤ੍ਰਾਂ ਨਾਲ ਅਤੇ ਪੋਤ੍ਰ ਪੋਤ੍ਰਿਆਂ ਨਾਲ ਧੋਖਾ ਨਾ
ਕਮਾਵੇਂਗਾ ਸਗੋਂ ਉਸ ਕਿਰਪਾ ਦੇ ਅਨੁਸਾਰ ਜੋ ਮੈਂ
ਤੇਰੇ ਉੱਤੇ ਕੀਤੀ ਹੈ ਤੂੰ ਵੀ ਮੇਰੇ ਉੱਤੇ ਅਰ ਇਸ

ਦੇਸ ਉੱਤੇ ਜਿਸ ਵਿੱਚ ਤੂੰ ਪਰਦੇਸੀ ਰਿਹਾ ਹੈਂ
੨੪ ਕਰੇਂਗਾ ੦ ਤਦ ਅਬਰਾਹਾਮ ਨੇ ਆਖਿਆ, ਮੈਂ ਸੌਂਹ
੨੫ ਖਾਵਾਂਗਾ ੦ ਤਾਂ ਅਬਰਾਹਾਮ ਨੇ ਅਬੀਮਲਕ ਨੂੰ
ਇੱਕ ਖੂਹ ਦਾ ਉਲਾਂਭਾ ਦਿੱਤਾ ਜਿਹੜਾ ਉਸ ਦੇ
੨੬ ਨੌਕਰਾਂ ਨੇ ਜੋਰ ਨਾਲ ਖੋਹ ਲਿਆ ਸੀ ੦ ਤਾਂ ਅਬੀ-
ਮਲਕ ਨੇ ਆਖਿਆ, ਮੈਨੂੰ ਪਤਾ ਨਹੀਂ ਕਿ ਇਹ ਕੰਮ
ਕਿਹਨੇ ਕੀਤਾ ਅਤੇ ਤੈਂ ਵੀ ਮੈਨੂੰ ਨਹੀਂ ਦੱਸਿਆ । ਮੈਂ
੨੭ ਅੱਜ ਦੇ ਦਿਨ ਤੋਂ ਅੱਗੇ ਸੁਣਿਆ ਵੀ ਨਹੀਂ ੦ ਤਾਂ
ਅਬਰਾਹਾਮ ਨੇ ਭੇਡਾਂ ਅਰ ਗਾਈਆਂ ਬਲਦ ਲੈਕੇ
ਅਬੀਮਲਕ ਨੂੰ ਦਿੱਤੇ ਅਤੇ ਦੋਹਾਂ ਨੇ ਆਪੋ ਵਿੱਚ
੨੮ ਨੇਮ ਕੀਤਾ ੦ ਅਬਰਾਹਾਮ ਨੇ ਭੇਡਾਂ ਦੀਆਂ ਸੱਤ
੨੯ ਲੇਲੀਆਂ ਲੈਕੇ ਵੱਖਰੀਆਂ ਕਰ ਲਈਆਂ ੦ ਤਾਂ
ਅਬੀਮਲਕ ਨੇ ਅਬਰਾਹਾਮ ਨੂੰ ਆਖਿਆ ਕਿ ਇਨ੍ਹਾਂ
ਸੱਤੇ ਵੱਖਰੀਆਂ ਕੀਤੀਆਂ ਹੋਈਆਂ ਲੇਲੀਆਂ ਦਾ ਕੀ
੩੦ ਮਤਲਬ ਹੈ ? ੦ ਉਸ ਆਖਿਆ, ਤੂੰ ਏਹ ਸੱਤ
ਲੇਲੀਆਂ ਮੇਰ ਹੱਥੋਂ ਲੈ ਲੈ ਤਾਂਜੋ ਏਹ ਮੇਰੀਆਂ
੩੧ ਗਵਾਹ ਹੋਣ ਭਈ ਏਹ ਖੂਹ ਮੈਂ ਪੁੱਟਿਆ ਹੈ ੦ ਏਸੇ
ਲਈ ਉਸ ਥਾਂ ਦਾ ਨਾਉਂ ਬਏਰਸਬਾ ਪੈ ਗਿਆ
੩੨ ਕਿਉਂਜੋ ਉੱਥੇ ਉਨ੍ਹਾਂ ਦੋਹਾਂ ਨੇ ਸੌਂਹ ਖਾਧੀ ਸੀ ੦ ਸੋ
ਉਨ੍ਹਾਂ ਨੇ ਬਏਰਸਬਾ ਵਿੱਚ ਨੇਮ ਕੀਤਾ ਅਰ ਅਬੀ-
ਮਲਕ ਅਰ ਉਸ ਦੀ ਸੈਨਾ ਦਾ ਸਰਦਾਰ ਫੀਕੋਲ
ਉੱਠੇ ਅਤੇ ਫਲਿਸਤੀਆਂ ਦੇ ਦੇਸ ਨੂੰ ਮੁੜ ਆਏ ੦
੩੩ ਉਪਰੰਤ ਉਸ ਨੇ ਬਏਰਸਬਾ ਵਿੱਚ ਝਾਉ ਦਾ ਇੱਕ
ਰੁਖ ਲਾਇਆ ਅਤੇ ਉੱਥੇ ਯਹੋਵਾਹ ਅਟੱਲ ਪਰਮੇਸ਼ੁਰ
੩੪ ਦਾ ਨਾਮ ਲਿਆ ੦ ਅਤੇ ਅਬਰਾਹਾਮ ਬਹੁਤਿਆਂ
ਦਿਨਾਂ ਤੀਕ ਫਲਿਸਤੀਆਂ ਦੇ ਦੇਸ ਵਿੱਚ ਪਰਦੇਸੀ
ਹੋਕੇ ਰਿਹਾ ॥

## ਅਬਰਾਹਾਮ ਦਾ ਪਰਤਾਵਾ

**੨੨** ਇਨ੍ਹਾਂ ਗੱਲਾਂ ਦੇ ਪਿੱਛੋਂ ਐਉਂ ਹੋਇਆ ਕਿ
ਪਰਮੇਸ਼ੁਰ ਨੇ ਅਬਰਾਹਾਮ ਨੂੰ ਪਰਤਾਇਆ ਅਤੇ ਉਸ
ਨੂੰ ਆਖਿਆ, ਹੇ ਅਬਰਾਹਾਮ ! ਅੱਗੋਂ ਉਸ ਨੇ
੨ ਆਖਿਆ, ਮੈਂ ਹਾਜ਼ਰ ਹਾਂ ੦ ਤਾਂ ਉਸ ਨੇ ਆਖਿਆ,
ਹੁਣ ਤੂੰ ਆਪਣੇ ਪੁੱਤ੍ਰ ਨੂੰ, ਹਾਂ, ਆਪਣੇ ਇਕਲੌਤੇ ਨੂੰ
ਜਿਸ ਨੂੰ ਤੂੰ ਪਿਆਰ ਕਰਦਾ ਹੈਂ ਅਰਥਾਤ ਇਸਹਾਕ
ਨੂੰ ਲੈਕੇ ਮੋਰੀਆਹ ਦੀ ਧਰਤੀ ਨੂੰ ਜਾਹ ਅਤੇ ਪਹਾੜਾਂ
ਵਿੱਚੋਂ ਇੱਕ ਉੱਤੇ ਜਿਹੜਾ ਮੈਂ ਤੈਨੂੰ ਦੱਸਾਂਗਾ ਉਸ
੩ ਨੂੰ ਹੋਮ ਦੀ ਬਲੀ ਕਰਕੇ ਚੜ੍ਹਾ ੦ ਤਦ ਅਬਰਾਹਾਮ
ਨੇ ਤੜਕੇ ਉੱਠਕੇ ਆਪਣੇ ਗਧੇ ਉੱਤੇ ਪਲਾਣ
ਕੱਸਿਆ ਅਰ ਆਪਣੇ ਦੋ ਜੁਆਣ ਅਰ ਆਪਣੇ
ਪੁੱਤ੍ਰ ਇਸਹਾਕ ਨੂੰ ਨਾਲ ਲਿਆ ਅਰ ਹੋਮ ਦੀ ਬਲੀ
ਲਈ ਲੱਕੜੀਆਂ ਚੀਰੀਆਂ ਅਰ ਉੱਠਕੇ ਉਸ ਥਾਂ
ਨੂੰ ਤੁਰ ਪਿਆ ਜਿਹੜੀ ਪਰਮੇਸ਼ੁਰ ਨੇ ਉਸ ਨੂੰ ਦੱਸੀ
੪ ਸੀ ੦ ਤਾਂ ਤੀਜੇ ਦਿਨ ਅਬਰਾਹਾਮ ਨੇ ਆਪਣੀਆਂ
੫ ਅੱਖਾਂ ਚੁੱਕਕੇ ਉਸ ਥਾਂ ਨੂੰ ਦੂਰੋਂ ਡਿੱਠਾ ੦ ਤਾਂ
ਅਬਰਾਹਾਮ ਨੇ ਆਪਣੇ ਜੁਆਣਾਂ ਨੂੰ ਆਖਿਆ, ਤੁਸੀਂ
ਏਥੇ ਗਧੇ ਦੇ ਕੋਲ ਬੈਠੇ ਰਹੋ । ਮੈਂ ਅਰ ਇਹ ਮੁੰਡਾ
ਥੋੜੀ ਦੂਰ ਅੱਗੇ ਜਾਵਾਂਗੇ ਅਤੇ ਮੱਥਾ ਟੇਕਕੇ ਤੁਹਾਡੇ
੬ ਕੋਲ ਮੁੜ ਆਵਾਂਗੇ ੦ ਅਬਰਾਹਾਮ ਨੇ ਹੋਮ ਦੀ ਬਲੀ
ਦੀਆਂ ਲੱਕੜੀਆਂ ਲੈਕੇ ਆਪਣੇ ਪੁੱਤ੍ਰ ਇਸਹਾਕ ਨੂੰ
ਚੁਕਾ ਦਿੱਤੀਆਂ ਅਤੇ ਆਪਣੇ ਹੱਥ ਵਿੱਚ ਅਗਨੀ
ਅਰ ਛੁਰੀ ਫੜ ਲਈ ਅਰ ਦੋਵੇਂ ਇਕੱਠੇ ਤੁਰੇ
੭ ਗਏ ੦ ਤਾਂ ਇਸਹਾਕ ਨੇ ਆਪਣੇ ਪਿਤਾ ਅਬਰਾਹਾਮ
ਨੂੰ ਆਖਿਆ, ਪਿਤਾ ਜੀ, ਉਸ ਆਖਿਆ, ਪੁੱਤ੍ਰ ਕੀ
ਗੱਲ ਹੈ ? ਉਸ ਆਖਿਆ, ਵੇਖ ਅਗਨੀ ਅਰ
ਲੱਕੜੀਆਂ ਤਾਂ ਹਨ ਪਰ ਹੋਮ ਬਲੀ ਲਈ ਲੇਲਾ
੮ ਕਿੱਥੇ ਹੈ ? ੦ ਅਬਰਾਹਾਮ ਨੇ ਆਖਿਆ, ਹੇ ਮੇਰੇ ਪੁੱਤ੍ਰ
ਪਰਮੇਸ਼ੁਰ ਹੋਮ ਬਲੀ ਲਈ ਲੇਲਾ ਆਪ ਹੀ ਦੇਊਗਾ
੯ ਤਾਂ ਓਹ ਦੋਵੇਂ ਇਕੱਠੇ ਤੁਰੇ ਗਏ ੦ ਓਹ ਉਸ ਥਾਂ
ਉੱਤੇ ਜਾ ਪੁੱਜੇ ਜਿਹੜੀ ਪਰਮੇਸ਼ੁਰ ਨੇ ਉਹ ਨੂੰ ਦੱਸੀ
ਸੀ । ਉੱਥੇ ਅਬਰਾਹਾਮ ਨੇ ਇੱਕ ਜਗਵੇਦੀ ਬਣਾਈ
ਅਰ ਉਸ ਉੱਤੇ ਲੱਕੜੀਆਂ ਚੁਣ ਦਿੱਤੀਆਂ ਅਰ
ਆਪਣੇ ਪੁੱਤ੍ਰ ਇਸਹਾਕ ਨੂੰ ਬੰਨ੍ਹਕੇ ਜਗਵੇਦੀ ਉੱਤੇ
੧੦ ਲੱਕੜੀਆਂ ਦੇ ਉੱਤੇ ਰੱਖ ਦਿੱਤਾ ੦ ਤਾਂ ਜਿਵੇਂ ਹੀ
ਅਬਰਾਹਾਮ ਨੇ ਆਪਣਾ ਹੱਥ ਕੱਢਕੇ ਛੁਰੀ ਫੜੀ ਕਿ
੧੧ ਆਪਣੇ ਪੁੱਤ੍ਰ ਨੂੰ ਕੋਹੇ ੦ ਤਾਂ ਯਹੋਵਾਹ ਦੇ ਦੂਤ ਨੇ
ਉਹ ਨੂੰ ਅਕਾਸ਼ ਤੋਂ ਪੁਕਾਰਿਆ, "ਅਬਰਾਹਾਮ
ਅਬਰਾਹਾਮ !" ਉਸ ਉੱਤਰ ਦਿੱਤਾ, ਮੈਂ ਹਾਜ਼ਰ ਹਾਂ
੧੨ ਉਸ ਆਖਿਆ, ਤੂੰ ਏਸ ਮੁੰਡੇ ਨੂੰ ਹੱਥ ਨਾ ਲਾ ਅਤੇ
ਨਾ ਹੀ ਉਸੇ ਨਾਲ ਕੁਝ ਕਰ । ਹੁਣ ਮੈਂ ਜਾਣ
ਗਿਆ ਹਾਂ ਕਿ ਤੂੰ ਪਰਮੇਸ਼ੁਰ ਤੋਂ ਡਰ ਖਾਂਦਾ ਹੈਂ
ਕਿਉਂਜੋ ਤੈਂ ਆਪਣੇ ਪੁੱਤ੍ਰ, ਹਾਂ, ਆਪਣੇ ਇਕਲੌਤੇ

13 ਪੁੱਤ੍ਰ ਦਾ ਵੀ ਮੈਥੋਂ ਸਰਫਾ ਨਹੀਂ ਕੀਤਾ ○ ਜਦ
ਅਬਰਾਹਾਮ ਨੇ ਆਪਣੀਆਂ ਅੱਖਾਂ ਚੁੱਕਕੇ ਡਿੱਠਾ ਤਾਂ
ਵੇਖ ਉਹ ਦੇ ਪਿੱਛੇ ਇੱਕ ਛੱਤ੍ਰਾ ਸੀ ਜਿਹ ਦੇ ਸਿੰਙ
ਇੱਕ ਝਾੜੀ ਵਿੱਚ ਫਸੇ ਹੋਏ ਸਨ ਤਾਂ ਅਬ੍ਰਾਹਾਮ
ਗਿਆ ਅਰ ਛੱਤ੍ਰੇ ਨੂੰ ਫੜ ਕੇ ਲੈ ਆਂਦਾ ਅਰ ਉਸ
ਨੇ ਆਪਣੇ ਪੁੱਤ੍ਰ ਦੀ ਥਾਂ ਹੋਮ ਦੀ ਬਲੀ ਚੜ੍ਹਾਇਆ ○
14 ਤਾਂ ਅਬਰਾਹਾਮ ਨੇ ਉਸ ਥਾਂ ਦਾ ਨਾਉਂ ਯਹੋਵਾਹ
ਯਿਰਹ ਰੱਖਿਆ ਜਿਹੜਾ ਅੱਜ ਤੀਕ ਆਖੀਦਾ ਹੈ
ਕਿ ਯਹੋਵਾਹ ਦੇ ਪਰਬਤ ਉੱਤੇ ਦਿੱਤਾ ਜਾਵੇਗਾ * ○
15 ਫੇਰ ਯਹੋਵਾਹ ਦੇ ਦੂਤ ਨੇ ਅਕਾਸ਼ੋਂ ਅਬਰਾਹਾਮ ਨੂੰ
16 ਦੂਜੀ ਵਾਰ ਸੱਦਿਆ ○ ਅਤੇ ਆਖਿਆ, ਮੈਂ ਆਪ
ਆਪਣੀ ਸੌਂਹ ਖਾਧੀ ਹੈ ਯਹੋਵਾਹ ਦਾ ਵਾਕ ਹੈ
ਕਿਉਂਜੋ ਤੈਂ ਇਹ ਕੰਮ ਕੀਤਾ ਅਤੇ ਆਪਣੇ ਪੁੱਤ੍ਰ
ਸਗੋਂ ਆਪਣੇ ਇਕਲੌਤੇ ਦਾ ਵੀ ਸਰਫਾ ਨਹੀਂ
17 ਕੀਤਾ ○ ਸੋ ਮੈਂ ਤੈਨੂੰ ਬਰਕਤਾਂ ਤੇ ਬਰਕਤਾਂ ਦਿਆਂਗਾ
ਅਰ ਮੈਂ ਤੇਰੀ ਅੰਸ ਨੂੰ ਅਕਾਸ਼ ਦੇ ਤਾਰਿਆਂ ਜਿੰਨੀ
ਅਰ ਸਮੁੰਦਰ ਦੇ ਕੰਢੇ ਦੀ ਰੇਤ ਵਾਂਙੂ ਅੱਤ
ਵਧਾਵਾਂਗਾ ਅਰ ਤੇਰੀ ਅੰਸ ਆਪਣੇ ਵੈਰੀਆਂ ਦੇ
18 ਫਾਟਕ ਉੱਤੇ ਕਬਜ਼ਾ ਕਰੇਗੀ ○ ਅਤੇ ਤੇਰੀ ਅੰਸ
ਵਿੱਚ ਧਰਤੀ ਦੀਆਂ ਸਾਰੀਆਂ ਕੌਮਾਂ ਬਰਕਤ
ਪਾਉਣਗੀਆਂ ਕਿਉਂਜੋ ਤੈਂ ਮੇਰੇ ਬੋਲ ਨੂੰ ਸੁਣਿਆ
19 ਹੈ ○ ਤਾਂ ਅਬਰਾਹਾਮ ਆਪਣੇ ਜੁਆਣਾਂ ਕੋਲ ਮੁੜ
ਆਇਆ ਅਤੇ ਓਹ ਉੱਠਕੇ ਬਏਰਸਬਾ ਨੂੰ ਇਕੱਠੇ
ਚਲੇ ਆਏ ਅਰ ਅਬਰਾਹਾਮ ਬਏਰਸਬਾ ਵਿੱਚ ਆ
20 ਟਿਕਿਆ ○ ਏਹਨਾਂ ਗੱਲਾਂ ਦੇ ਪਿੱਛੋਂ ਐਉਂ ਹੋਇਆ
ਕਿ ਅਬਰਾਹਾਮ ਨੂੰ ਦੱਸਿਆ ਗਿਆ ਕਿ ਵੇਖ
ਮਿਲਕਾਹ ਵੀ ਤੇਰੇ ਭਰਾ ਨਾਹੋਰ ਲਈ ਪੁੱਤ੍ਰਾਂ ਨੂੰ ਜਣੀ
21 ਹੈ ○ ਅਰਥਾਤ ਊਸ ਉਹ ਦਾ ਪਲੌਠੀ ਦਾ ਅਤੇ ਉਸ
ਦਾ ਭਰਾ ਬੂਜ਼ ਅਤੇ ਕਮੂਏਲ ਅਰਾਮ ਦਾ ਪਿਤਾ ○
22 ਅਤੇ ਕਸਦ ਅਰ ਹਜ਼ੋ ਅਰ ਪਿਲਦਾਸ ਅਰ
23 ਯਿਦਲਾਫ ਅਰ ਬਥੂਏਲ ○ ਅਰ ਬਥੂਏਲ ਦੇ
ਰਿਬਕਾਹ ਜੰਮੀ । ਏਹ ਅੱਠ ਮਿਲਕਾਹ ਅਬਰਾਹਾਮ
24 ਦੇ ਭਰਾ ਨਾਹੋਰ ਤੋਂ ਜਣੀ ○ ਅਤੇ ਉਹ ਦੀ ਧਰੇਲ
ਜਿਸ ਦਾ ਨਾਉਂ ਰਊਮਾਹ ਸੀ ਉਹ ਵੀ ਤਬਹ ਅਰ
ਗਹਮ ਅਰ ਤਹਸ਼ ਅਰ ਮਾਕਾਹ ਨੂੰ ਜਣੀ ॥

* ਅਥਵਾ ਵੇਖਿਆ ਜਾਵੇਗਾ ।

23

## ਸਾਰਾਹ ਦੀ ਮੌਤ

੨੩ ਸਾਰਾਹ ਦੀ ਉਮਰ ਇੱਕ ਸੌ ਸਤਾਈਆਂ
2 ਵਰਿਹਾਂ ਦੀ ਹੋਈ ○ ਏਹ ਸਾਰਾਹ ਦੀ ਉਮਰ ਦੇ
ਵਰਹੇ ਸਨ ਤਾਂ ਸਾਰਾਹ ਕਿਰਯਤ ਅਰਬਾ ਅਰਥਾਤ
ਹਬਰੋਨ ਵਿੱਚ ਮਰ ਗਈ ਜਿਹੜਾ ਕਨਾਨ ਦੇਸ ਵਿੱਚ
ਹੈ ਅਤੇ ਅਬਰਾਹਾਮ ਸਾਰਾਹ ਦੀ ਮਕਾਣ ਦੇਣ ਲਈ
3 ਅਰ ਰੋਣ ਲਈ ਆਇਆ ○ ਫੇਰ ਅਬਰਾਹਾਮ
ਆਪਣੇ ਮੁਰਦੇ ਦੇ ਅੱਗਿਓਂ ਉੱਠਕੇ ਹੇਤ ਦੇ ਪੁੱਤ੍ਰਾਂ
4 ਨੂੰ ਬੋਲਿਆ ○ ਮੈਂ ਪਰਦੇਸੀ ਅਰ ਤੁਹਾਡੇ ਵਿੱਚ
ਪਰਾਹੁਣਾ ਹਾਂ । ਤੁਸੀਂ ਆਪਣੇ ਵਿੱਚ ਇੱਕ ਕਬਰਿ-
ਸਤਾਨ ਮੇਰੀ ਮਿਲਖ ਕਰ ਦਿਓ ਤਾਂਜੋ ਮੈਂ ਆਪਣਾ
5 ਮੁਰਦਾ ਆਪਣੇ ਅੱਗੋਂ ਦੱਬ ਦਿਆਂ ○ ਹੇਤ ਦੇ ਪੁੱਤ੍ਰਾਂ
6 ਨੇ ਅਬਰਾਹਾਮ ਨੂੰ ਉੱਤਰ ਦਿੱਤਾ ○ ਪ੍ਰਭੁ ਜੀ ਸਾਡੀ
ਸੁਣੋ । ਸਾਡੇ ਵਿੱਚ ਤੁਸੀਂ ਪਰਮੇਸ਼ੁਰ ਦੇ ਸਜਾਦੇ ਹੋ ।
ਆਪਣੇ ਮੁਰਦੇ ਨੂੰ ਸਾਡੀਆਂ ਕਬਰਾਂ ਵਿੱਚੋਂ ਸਭ ਤੋਂ
ਚੰਗੀ ਕਬਰ ਵਿੱਚ ਦੱਬ ਦਿਓ । ਤੁਹਾਡੇ ਮੁਰਦੇ ਨੂੰ
ਦੱਬਣ ਲਈ ਸਾਡੇ ਵਿੱਚੋਂ ਕੋਈ ਵੀ ਆਪਣੀ ਕਬਰ
7 ਤੁਹਾਥੋਂ ਨਹੀਂ ਰੋਕੇਗਾ ○ ਤਾਂ ਅਬਰਾਹਾਮ ਉੱਠਿਆ
ਅਰ ਉਹ ਉਸ ਦੇਸ ਦੇ ਲੋਕਾਂ ਅਰਥਾਤ ਹੇਤ ਦੇ
8 ਪੁੱਤ੍ਰਾਂ ਦੇ ਅੱਗੇ ਝੁਕਿਆ ○ ਅਤੇ ਉਨ੍ਹਾਂ ਨੂੰ ਏਹ
ਬੋਲਿਆ ਕਿ ਜੇ ਤੁਹਾਡੀ ਭਾਉਣੀ ਹੋਵੇ ਕਿ ਮੈਂ
ਆਪਣੇ ਮੁਰਦੇ ਨੂੰ ਆਪਣੇ ਅੱਗੋਂ ਦੱਬ ਦੇਵਾਂ ਤਾਂ
ਮੇਰੀ ਗੱਲ ਸੁਣੋ ਅਰ ਸੋਹਰ ਦੇ ਪੁੱਤ੍ਰ ਅਫਰੋਨ ਦੇ
9 ਅੱਗੇ ਮੇਰੀ ਸਪਾਰਸ਼ ਕਰੋ ○ ਤਾਂਜੋ ਉਹ ਮੈਨੂੰ ਮਕਫੇਲਾਹ
ਦੀ ਗੁਫਾ ਦੇਵੇ ਜਿਹੜੀ ਉਸ ਦੀ ਹੈ ਅਰ ਉਸ ਦੇ
ਖੇਤ ਦੇ ਬੰਨੇ ਨਾਲ ਹੈ । ਓਹ ਉਸ ਦਾ ਪੂਰਾ ਮੁੱਲ
ਤੁਹਾਡੇ ਸਨਮੁਖ ਲੈ ਲਵੇ ਤਾਂਜੋ ਉਹ ਕਬਰਿਸਤਾਨ ਮੇਰੀ
10 ਮਿਲਖ ਹੋਵੇ ○ ਹੁਣ ਅਫਰੋਨ ਹੇਤ ਦੇ ਪੁੱਤ੍ਰਾਂ ਦੇ
ਵਿਚਕਾਰ ਬੈਠਾ ਹੋਇਆ ਸੀ ਤਾਂ ਅਫਰੋਨ ਹਿੱਤੀ ਨੇ
ਹੇਤ ਦੇ ਪੁੱਤ੍ਰਾਂ ਦੇ ਕੰਨੀਂ ਨਾਲੇ ਸਾਰਿਆਂ ਨਗਰ ਦੇ
ਫਾਟਕ ਤੋਂ ਲੰਘਣ ਵਾਲਿਆਂ ਦੇ ਕੰਨੀਂ ਵੀ ਇਹ
11 ਗੱਲ ਪਾਕੇ ਅਬਰਾਹਾਮ ਨੂੰ ਉੱਤਰ ਦਿੱਤਾ ○ ਨਹੀਂ
ਮੇਰੇ ਪ੍ਰਭੂ ਜੀ ਮੇਰੀ ਸੁਣੋ । ਮੈਂ ਏਹ ਖੇਤ ਤੁਹਾਨੂੰ
ਦਿੰਦਾ ਹਾਂ ਅਰ ਏਹ ਗੁਫਾ ਭੀ ਜਿਹੜੀ ਉਹ ਦੇ
ਵਿੱਚ ਹੈ । ਮੈਂ ਆਪਣੀ ਕੌਮ ਦੇ ਪੁੱਤ੍ਰਾਂ ਦੇ ਸਾਹਮਣੇ

ਤੁਹਾਨੂੰ ਦਿੰਦਾ ਹਾਂ। ਆਪਣੇ ਮੁਰਦੇ ਨੂੰ ਦੱਬ ਦਿਓ ○
੧੨ ਫੇਰ ਅਬਰਾਹਾਮ ਉਸ ਦੇਸ ਦੇ ਲੋਕਾਂ ਦੇ ਸਨਮੁਖ
੧੩ ਝੁਕਿਆ ○ ਅਤੇ ਉਸ ਦੇਸ ਦੇ ਲੋਕਾਂ ਦੇ ਸੁਣਦੇ
ਹੋਏ ਅਫਰੋਨ ਨੂੰ ਆਖਿਆ, ਜੇਕਰ ਤੂੰ ਇਸ ਵਿੱਚ
ਮੇਰੀ ਸੁਣਦਾ ਹੈਂ ਤਾਂ ਮੈਂ ਉਸ ਖੇਤ ਲਈ ਚਾਂਦੀ
ਦਿੰਦਾ ਹਾਂ। ਉਹ ਮੇਰੀ ਵੱਲੋਂ ਲੈ ਤਾਂਜੋ ਮੈਂ ਆਪਣੇ
੧੪ ਮੁਰਦੇ ਨੂੰ ਉੱਥੇ ਦੱਬਾਂ ○ ਅਫਰੋਨ ਨੇ ਏਹ ਆਖਕੇ
੧੫ ਅਬਰਾਹਾਮ ਨੂੰ ਉੱਤਰ ਦਿੱਤਾ ○ ਪ੍ਰਭੁ ਜੀ ਮੇਰੀ ਸੁਣੋ
ਏਹ ਜ਼ਮੀਨ ਦਾ ਖੱਤਾ ਜਿਹੜਾ ਚਾਰ ਸੌ ਚਾਂਦੀ ਦੇ
ਰੁਪਇਏ ਦਾ ਹੈ ਏਹ ਸਾਡੇ ਵਿੱਚ ਕੀ ਹੈ ? ਆਪਣੇ
੧੬ ਮੁਰਦੇ ਨੂੰ ਦੱਬ ਦਿਓ ○ ਤਾਂ ਅਬਰਾਹਾਮ ਨੇ ਅਫਰੋਨ
ਦੀ ਸੁਣੀ ਅਰ ਅਬਰਾਹਾਮ ਨੇ ਇਰ ਚਾਂਦੀ ਦਾ
ਚਾਰ ਸੌ ਰੁਪਇਆ ਜੋ ਬਪਾਰੀਆਂ ਵਿੱਚ ਚਲਤ ਸੀ
ਜਿਹੜਾ ਉਹ ਨੇ ਹਿੱਤੀਆਂ ਦੇ ਸੁਣਦੇ ਹੋਏ ਬੋਲਿਆ
੧੭ ਸੀ ਅਫਰੋਨ ਲਈ ਤੋਲ ਦਿੱਤਾ ○ ਐਉਂ ਮਕਫੇਲਾਹ
ਵਾਲਾ ਅਫਰੋਨ ਦਾ ਖੇਤ ਜਿਹੜਾ ਮਮਰੇ ਦੇ ਸਾਹਮਣੇ
ਹੈ ਅਤੇ ਖੇਤ ਦੇ ਵਿੱਚ ਦੀ ਗੁਫਾ ਅਰ ਸਾਰੇ ਬਿਰਛ
ਜਿਹੜੇ ਖੇਤ ਵਿੱਚ ਸਨ ਅਤੇ ਉਸ ਖੇਤ ਦੇ ਬੰਨਿਆਂ
੧੮ ਦੇ ਉੱਤੇ ਸਨ ○ ਹਿੱਤੀਆਂ ਦੇ ਅਤੇ ਉਨ੍ਹਾਂ ਸਾਰਿਆਂ
ਦੇ ਸਨਮੁਖ ਜਿਹੜੇ ਉਸ ਨਗਰ ਦੇ ਫਾਟਕ ਵਿੱਚੋਂ
ਦੀ ਲੰਘਦੇ ਸਨ ਅਬਰਾਹਾਮ ਦੀ ਮਿਲਖ ਹੋ ਗਈ ○
੧੯ ਇਸ ਦੇ ਮਗਰੋਂ ਅਬਰਾਹਾਮ ਨੇ ਆਪਣੀ ਪਤਨੀ
ਸਾਰਾਹ ਨੂੰ ਮਕਫੇਲਾ ਦੇ ਖੇਤ ਦੀ ਗੁਫਾ ਵਿੱਚ
ਜਿਹੜੀ ਮਮਰੇ ਦੇ ਸਾਹਮਣੇ ਹੈ ਅਰਥਾਤ ਕਨਾਨ ਦੇਸ
੨੦ ਦੇ ਹਬਰੋਨ ਵਿੱਚ ਦੱਬ ਦਿੱਤਾ ○ ਐਉਂ ਉਹ ਖੇਤ
ਅਤੇ ਉਹ ਦੇ ਵਿਚਲੀ ਗੁਫਾ ਹੇਤ ਦੇ ਪੁੱਤ੍ਰਾਂ ਤੋਂ
ਕਬਰਿਸਤਾਨ ਲਈ ਅਬਰਾਹਾਮ ਦੀ ਮਿਲਖ ਹੋ
ਗਈ ॥

## ਇਸਹਾਕ ਅਰ ਰਿਬਕਾਹ ਦੀ ਵਾਰਤਾ

੨੪ ਹੁਣ ਅਬਰਾਹਾਮ ਬਹੁਤ ਬਿਰਧ ਅਰ ਵੱਡੀ
ਉਮਰ ਦਾ ਹੋ ਗਿਆ ਸੀ ਅਰ ਯਹੋਵਾਹ ਨੇ ਸਾਰੀਆਂ
੨ ਗੱਲਾਂ ਵਿੱਚ ਅਬਰਾਹਾਮ ਨੂੰ ਬਰਕਤ ਦਿੱਤੀ ○ ਤਾਂ
ਅਬਰਾਹਾਮ ਨੇ ਆਪਣੇ ਘਰ ਦੇ ਪੁਰਾਣੇ ਨੌਕਰ ਨੂੰ
ਜਿਹੜਾ ਉਸ ਦੀਆਂ ਸਾਰੀਆਂ ਚੀਜ਼ਾਂ ਦਾ ਮੁਖ਼ਤਿ-
ਆਰ ਸੀ ਆਖਿਆ ਕਿ ਆਪਣਾ ਹੱਥ ਮੇਰੇ ਪੱਟ ਦੇ
੩ ਹੇਠ ਰੱਖ ○ ਤਾਂਜੋ ਮੈਂ ਤੈਨੂੰ ਯਹੋਵਾਹ ਅਕਾਸ਼ ਦੇ
ਪਰਮੇਸ਼ੁਰ ਅਤੇ ਧਰਤੀ ਦੇ ਪਰਮੇਸ਼ੁਰ ਦੀ ਸੌਂਹ ਦੇਵਾਂ
ਕਿ ਤੂੰ ਮੇਰੇ ਪੁੱਤ੍ਰ ਲਈ ਕਨਾਨੀਆਂ ਦੀਆਂ ਧੀਆਂ
ਵਿੱਚੋਂ ਜਿਨ੍ਹਾਂ ਵਿੱਚ ਮੈਂ ਵੱਸਦਾ ਹਾਂ ਤੀਵੀਂ ਨਾ
੪ ਬਿਆਹੀਂ ○ ਪਰ ਤੂੰ ਮੇਰੇ ਆਪਣੇ ਦੇਸ ਅਰ ਮੇਰੇ
ਕੁਨਬੇ ਦੇ ਕੋਲ ਜਾਈਂ ਅਰ ਮੇਰੇ ਪੁੱਤ੍ਰ ਇਸਹਾਕ
੫ ਲਈ ਤੀਵੀਂ ਲੈ ਆਵੀਂ ○ ਤਾਂ ਉਸ ਨੌਕਰ ਨੇ ਉਹ
ਨੂੰ ਆਖਿਆ, ਸ਼ਾਇਤ ਉਹ ਤੀਵੀਂ ਮੇਰੇ ਨਾਲ ਏਸ
ਦੇਸ ਆਉਣਾ ਨਾ ਚਾਹੇ ਤਾਂ ਕੀ ਮੈਂ ਤੇਰੇ ਪੁੱਤ੍ਰ ਨੂੰ ਉਸ
ਦੇਸ ਨੂੰ ਮੋੜ ਲੈ ਜਾਵਾਂ ਜਿੱਥੋਂ ਤੂੰ ਆਇਆ ਹੈਂ ? ○
੬ ਅਬਰਾਹਾਮ ਨੇ ਉਸ ਨੂੰ ਆਖਿਆ, ਖ਼ਬਰਦਾਰ ਤੂੰ ਮੇਰੇ
7 ਪੁੱਤ੍ਰ ਨੂੰ ਉੱਥੇ ਕਦੀ ਨਾ ਮੋੜ ਲੈ ਜਾਵੀਂ ○ ਯਹੋਵਾਹ
ਅਕਾਸ਼ ਦਾ ਪਰਮੇਸ਼ੁਰ ਜੋ ਮੈਨੂੰ ਮੇਰੇ ਪਿਤਾ ਦੇ ਘਰ
ਤੋਂ ਅਰ ਮੇਰੀ ਜਨਮ ਭੂਮੀ ਤੋਂ ਕੱਢ ਲੈ ਆਇਆ
ਅਤੇ ਜੋ ਮੇਰੇ ਨਾਲ ਬੋਲਿਆ ਅਰ ਮੇਰੇ ਨਾਲ ਸੌਂਹ
ਖਾਕੇ ਆਖਿਆ ਕਿ ਮੈਂ ਤੇਰੀ ਅੰਸ ਨੂੰ ਇਹ ਧਰਤੀ
ਦਿਆਂਗਾ ਉਹ ਹੀ ਆਪਣਾ ਦੂਤ ਤੇਰੇ ਅੱਗੇ
ਘੱਲੇਗਾ ਅਰ ਤੂੰ ਉੱਥੋਂ ਮੇਰੇ ਪੁੱਤ੍ਰ ਲਈ ਤੀਵੀਂ ਲੈ
੮ ਆਵੇਂਗਾ ○ ਅਤੇ ਜੇ ਉਹ ਤੀਵੀਂ ਤੇਰੇ ਪਿੱਛੇ ਨਾ
ਆਉਣਾ ਚਾਹੇ ਤਾਂ ਤੂੰ ਮੇਰੀ ਇਸ ਸੌਂਹ ਤੋਂ ਛੁੱਟ
ਜਾਵੇਂਗਾ। ਕੇਵਲ ਮੇਰੇ ਪੁੱਤ੍ਰ ਨੂੰ ਉੱਥੇ ਕਦੀ ਨਾ ਮੋੜ
੯ ਲੈ ਜਾਵੀਂ ○ ਤਾਂ ਉਸ ਨੌਕਰ ਨੇ ਆਪਣਾ ਹੱਥ
ਆਪਣੇ ਸਵਾਮੀ ਅਬਰਾਹਾਮ ਦੇ ਪੱਟ ਹੇਠ ਰੱਖਕੇ
ਉਹ ਦੇ ਨਾਲ ਇਸ ਗੱਲ ਦੀ ਸੌਂਹ ਖਾਧੀ ○
੧੦ ਉਪਰੰਤ ਉਹ ਨੌਕਰ ਆਪਣੇ ਸਵਾਮੀ ਦੇ ਊਠਾਂ
ਵਿੱਚੋਂ ਦਸ ਊਠ ਲੈਕੇ ਤੁਰ ਪਿਆ ਕਿਉਂਜੋ ਉਹ ਦੇ
ਹੱਥ ਵਿੱਚ ਉਹ ਦੇ ਸਵਾਮੀ ਦਾ ਸਾਰਾ ਮਾਲ ਧਨ ਸੀ
ਅਰ ਉੱਠਕੇ ਮਸੋਪੋਤਾਮੀਆ ਦੇ ਦੇਸ ਵਿੱਚ ਨਾਹੋਰ
੧੧ ਦੇ ਨਗਰ ਤੀਕ ਗਿਆ ○ ਅਤੇ ਸ਼ਾਮਾਂ ਦੇ ਵੇਲੇ ਜਦ
ਤੀਵੀਆਂ ਪਾਣੀ ਭਰਨ ਨੂੰ ਨਿੱਕਲਦੀਆਂ ਹਨ ਤਾਂ
ਉਸ ਨੌਕਰ ਨੇ ਆਪਣੇ ਊਠਾਂ ਨੂੰ ਨਗਰ ਤੋਂ ਬਾਹਰ
੧੨ ਬਿਠਾ ਦਿੱਤਾ ○ ਤਦ ਉਸ ਆਖਿਆ, ਹੇ ਯਹੋਵਾਹ
ਮੇਰੇ ਸਵਾਮੀ ਅਬਰਾਹਾਮ ਦੇ ਪਰਮੇਸ਼ੁਰ ਅੱਜ ਮੇਰਾ
ਸਭ ਕਾਰਜ ਸਫਲ ਕਰ ਅਤੇ ਮੇਰੇ ਸਵਾਮੀ ਅਬਰਾ-
੧੩ ਹਾਮ ਉੱਤੇ ਦਇਆ ਕਰ ○ ਵੇਖ ਮੈਂ ਪਾਣੀ ਦੇ
ਚਸ਼ਮੇ ਉੱਤੇ ਖੜਾ ਹਾਂ ਅਰ ਨਗਰ ਦੇ ਮਨੁੱਖਾਂ

ਦੀਆਂ ਧੀਆਂ ਪਾਣੀ ਭਰਨ ਨੂੰ ਆਉਂਦੀਆਂ ਹਨ ○
14 ਐਉਂ ਹੋਵੇ ਕਿ ਜਿਹੜੀ ਛੋਕਰੀ ਨੂੰ ਮੈਂ ਆਖਾਂ ਭਈ
ਆਪਣਾ ਘੜਾ ਕੋਡਾ ਕਰੀਂ ਅਤੇ ਮੈਂ ਪੀਵਾਂਗਾ ਤਾਂ
ਉਹ ਆਖੇ ਪੀਓ ਅਰ ਮੈਂ ਤੁਹਾਡੇ ਊਠਾਂ ਨੂੰ ਵੀ
ਪਿਲਾਵਾਂਗੀ ਸੋ ਉਹੋ ਹੋਵੇ ਜਿਸ ਨੂੰ ਤੈਂ ਆਪਣੇ ਦਾਸ
ਇਸਹਾਕ ਲਈ ਠਹਿਰਾਇਆ ਹੈ ਅਤੇ ਮੈਂ ਏਸੇ ਗੱਲ
ਤੋਂ ਜਾਣਾਂਗਾ ਕਿ ਤੈਂ ਮੇਰੇ ਸਵਾਮੀ ਉੱਤੇ ਕਿਰਪਾ
15 ਕੀਤੀ ਹੈ ○ ਤਾਂ ਐਉਂ ਹੋਇਆ ਜਾਂ ਉਹ ਇਹ ਗੱਲ
ਕਰਦਾ ਹੀ ਸੀ ਤਾਂ ਵੇਖੋ ਰਿਬਕਾਹ ਜੋ ਅਬਰਾਹਾਮ ਦੇ
ਭਰਾ ਨਾਹੋਰ ਦੀ ਤੀਵੀਂ ਮਿਲਕਾਹ ਦੇ ਪੁੱਤ੍ਰ ਬਥੂਏਲ
ਤੋਂ ਜੰਮੀ ਸੀ ਆਪਣਾ ਘੜਾ ਮੋਢਿਆਂ ਤੇ ਚੁੱਕਕੇ ਆ
16 ਨਿੱਕਲੀ ○ ਅਰ ਉਹ ਛੋਕਰੀ ਵੇਖਣ ਵਿੱਚ ਵੱਡੀ
ਸੋਹਣੀ ਅਰ ਕੁਆਰੀ ਸੀ ਅਰ ਕਿਸੇ ਮਨੁੱਖ ਨੇ ਉਹ
ਨੂੰ ਨਹੀਂ ਜਾਣਿਆ ਸੀ ਅਤੇ ਉਹ ਚਸ਼ਮੇ ਵਿੱਚ
ਉੱਤਰੀ ਅਰ ਆਪਣਾ ਘੜਾ ਭਰਕੇ ਉਤਾਹਾਂ ਨੂੰ
17 ਆਈ ○ ਤਾਂ ਉਹ ਨੌਕਰ ਉਸ ਦੇ ਮਿਲਣ ਨੂੰ ਨੱਠਕੇ
ਗਿਆ ਅਰ ਆਖਿਆ, ਆਪਣੇ ਘੜੇ ਵਿੱਚੋਂ ਮੈਨੂੰ
18 ਥੋੜਾ ਪਾਣੀ ਪਿਲਾਈਂ ○ ਤਾਂ ਉਸ ਆਖਿਆ, ਮੇਰੇ
ਸਵਾਮੀ ਜੀ ਪੀਓ ਤਾਂ ਉਸ ਸ਼ਤਾਬੀ ਨਾਲ ਆਪਣਾ
ਘੜਾ ਹੱਥਾਂ ਉੱਤੇ ਕਰਕੇ ਕੋਡਾ ਕੀਤਾ ਅਰ ਉਸ ਨੂੰ
19 ਪਿਲਾਇਆ ○ ਜਦ ਉਹ ਉਸ ਨੂੰ ਪਾਣੀ ਪਿਲਾ
ਚੁੱਕੀ ਤਾਂ ਉਸ ਆਖਿਆ, ਮੈਂ ਤੁਹਾਡੇ ਊਠਾਂ ਲਈ ਵੀ
ਪਾਣੀ ਭਰਾਂਗੀ ਜਦ ਤੀਕਰ ਓਹ ਪੀ ਨਾ ਚੁੱਕਣ ○
20 ਤਾਂ ਉਸ ਸ਼ਤਾਬੀ ਨਾਲ ਆਪਣਾ ਘੜਾ ਹੌਦ ਵਿੱਚ
ਡੋਹਲ ਦਿੱਤਾ ਅਰ ਫੇਰ ਖੂਹ ਵਿੱਚੋਂ ਪਾਣੀ ਭਰਨ ਨੂੰ
ਨੱਠਕੇ ਗਈ ਅਰ ਉਹ ਦੇ ਸਾਰਿਆਂ ਊਠਾਂ ਲਈ
21 ਪਾਣੀ ਭਰਿਆ ○ ਉਹ ਮਨੁੱਖ ਵੱਡੇ ਧਿਆਨ ਨਾਲ
ਚੁੱਪ ਕਰਕੇ ਉਹ ਨੂੰ ਵੇਖਦਾ ਰਿਹਾ ਇਸ ਗੱਲ ਦੇ
ਜਾਣਨ ਨੂੰ ਭਈ ਯਹੋਵਾਹ ਨੇ ਉਸ ਦਾ ਸਫਰ ਸੁਫਲ
22 ਕੀਤਾ ਹੈ ਕਿ ਨਹੀਂ ○ ਤਦ ਐਉਂ ਹੋਇਆ ਜਦ
ਊਠ ਪੀ ਚੁੱਕੇ ਤਾਂ ਉਸ ਮਨੁੱਖ ਨੇ ਅੱਧ ਤੋਲ ਸੋਨੇ ਦੀ
ਇੱਕ ਨੱਥ ਅਰ ਦਸ ਤੋਲ ਸੋਨੇ ਦੇ ਦੋ ਕੜੇ ਉਹ ਦੇ
23 ਹੱਥਾਂ ਲਈ ਕੱਢੇ ○ ਅਤੇ ਆਖਿਆ, ਮੈਨੂੰ ਦੱਸੀਂ ਤੂੰ
ਕਿਹਦੀ ਪੁੱਤ੍ਰੀ ਹੈਂ ਅਰ ਕੀ ਤੇਰੇ ਪਿਤਾ ਦੇ ਘਰ
ਵਿੱਚ ਸਾਡੇ ਲਈ ਅੱਜ ਰਾਤ ਰਹਿਣ ਦੀ ਥਾਂ ਹੈ ? ○
24 ਉਸ ਉਹ ਨੂੰ ਆਖਿਆ, ਮੈਂ ਬਥੂਏਲ ਦੀ ਧੀ ਹਾਂ
ਜਿਸ ਨੂੰ ਮਿਲਕਾਹ ਨੇ ਨਾਹੋਰ ਤੋਂ ਜਣਿਆ ○ ਨਾਲੇ
25 ਉਸ ਨੇ ਉਹ ਨੂੰ ਆਖਿਆ, ਸਾਡੇ ਕੋਲ ਪੱਠਾ ਦੱਥਾ
ਬਥੇਰਾ ਹੈ ਅਰ ਰਾਤ ਰਹਿਣ ਦੀ ਥਾਂ ਵੀ ਹੈ ○ ਤਦ
26 ਉਸ ਮਨੁੱਖ ਨੇ ਸੀਸ ਝੁਕਾਇਆ ਅਤੇ ਯਹੋਵਾਹ ਨੂੰ
27 ਮੱਥਾ ਟੇਕਿਆ ○ ਅਰ ਉਸ ਆਖਿਆ, ਯਹੋਵਾਹ
ਮੇਰੇ ਸਵਾਮੀ ਅਬਰਾਹਾਮ ਦਾ ਪਰਮੇਸ਼ੁਰ ਮੁਬਾਰਕ
ਹੋਵੇ ਜਿਸ ਮੇਰੇ ਸਵਾਮੀ ਅਬਰਾਹਾਮ ਤੋਂ ਆਪਣੀ
ਕਿਰਪਾ ਅਰ ਆਪਣੀ ਸਚਿਆਈ ਨੂੰ ਨਹੀਂ ਮੋੜਿਆ
ਅਰ ਮੈਂ ਰਾਹ ਵਿੱਚ ਹੀ ਸਾਂ ਕਿ ਯਹੋਵਾਹ ਨੇ ਮੈਨੂੰ
ਮੇਰੇ ਸਵਾਮੀ ਦੇ ਭਰਾਵਾਂ ਦੇ ਘਰ ਦੇ ਰਾਹ
28 ਪਾਇਆ ○ ਤਾਂ ਉਹ ਛੋਕਰੀ ਆਪਣੀ ਮਾਤਾ ਦੇ ਘਰ
ਨੂੰ ਨੱਠਕੇ ਆਈ ਅਤੇ ਸਾਰੀਆਂ ਗੱਲਾਂ ਦੱਸੀਆਂ ○
29 ਰਿਬਕਾਹ ਦਾ ਇੱਕ ਭਰਾ ਸੀ ਜਿਸ ਦਾ ਨਾਉਂ
ਲਾਬਾਨ ਸੀ ਅਤੇ ਲਾਬਾਨ ਬਾਹਰ ਨੂੰ ਉਸ ਮਨੁੱਖ ਦੇ
30 ਕੋਲ ਚਸ਼ਮੇ ਉੱਤੇ ਦੌੜਕੇ ਗਿਆ ○ ਤਾਂ ਐਉਂ
ਹੋਇਆ ਜਦ ਉਸ ਨੇ ਨੱਥ ਅਰ ਆਪਣੀ ਭੈਣ ਦੇ
ਹੱਥਾਂ ਵਿਚ ਕੜੇ ਡਿੱਠੇ ਅਰ ਜਦ ਆਪਣੀ ਭੈਣ
ਰਿਬਕਾਹ ਤੋਂ ਗੱਲਾਂ ਸੁਣੀਆਂ ਜਿਹੜੀ ਕਹਿੰਦੀ ਸੀ
ਕਿ ਉਹ ਮਨੁੱਖ ਮੈਨੂੰ ਐਉਂ ਐਉਂ ਬੋਲਿਆ ਤਾਂ
ਉਹ ਉਸ ਮਨੁੱਖ ਕੋਲ ਆਇਆ ਅਰ ਵੇਖੋ ਉਹ
31 ਊਠਾਂ ਦੇ ਕੋਲ ਚਸ਼ਮੇ ਉੱਤੇ ਖੜਾ ਸੀ ○ ਤਾਂ ਉਸ
ਆਖਿਆ, ਹੇ ਯਹੋਵਾਹ ਦੇ ਮੁਬਾਰਕ ਆਓ । ਬਾਹਰ
ਕਿਉਂ ਖੜੇ ਹੋ ? ਮੈਂ ਘਰ ਤਿਆਰ ਕੀਤਾ ਹੈ ਤੇ ਊਠਾਂ
32 ਲਈ ਵੀ ਥਾਂ ਹੈ ○ ਤਾਂ ਉਹ ਮਨੁੱਖ ਘਰ ਵੱਲ
ਆਇਆ ਅਰ ਊਠਾਂ ਨੂੰ ਖੋਲ੍ਹਿਆ ਅਰ ਲਾਬਾਨ ਨੇ
ਊਠਾਂ ਨੂੰ ਪੱਠਾ ਦੱਥਾ ਦਿੱਤਾ ਅਰ ਉਸ ਦੇ ਅਰ ਉਸ
ਦੇ ਸਾਥੀਆਂ ਦੇ ਚਰਨ ਧੋਣ ਲਈ ਪਾਣੀ ਦਿੱਤਾ ○
33 ਤਾਂ ਉਸ ਦੇ ਅੱਗੇ ਭੋਜਨ ਰੱਖਿਆ ਗਿਆ ਪਰ ਉਸ
ਆਖਿਆ ਜਦ ਤੀਕਰ ਆਪਣੀ ਗੱਲ ਨਾ ਦੱਸ ਲਵਾਂ
ਮੈਂ ਨਹੀਂ ਖਾਵਾਂਗਾ ਤਾਂ ਉਸ ਆਖਿਆ, ਗੱਲ ਕਰੋ ○
34 ਫੇਰ ਉਸ ਆਖਿਆ, ਮੈਂ ਅਬਰਾਹਾਮ ਦਾ ਨੌਕਰ
35 ਹਾਂ ○ ਅਰ ਯਹੋਵਾਹ ਨੇ ਮੇਰੇ ਸਵਾਮੀ ਨੂੰ ਵੱਡੀ
ਬਰਕਤ ਦਿੱਤੀ ਹੈ ਅਰ ਉਹ ਨੂੰ ਵੱਡਾ ਆਦਮੀ ਬਣਾ
ਦਿੱਤਾ ਹੈ ਅਤੇ ਉਸ ਨੇ ਉਹ ਨੂੰ ਭੇਡਾਂ ਅਰ ਗਾਈਆਂ
ਬਲਦ ਅਰ ਸੋਨਾ ਚਾਂਦੀ ਅਰ ਗੋੱਲੇ ਗੋੱਲੀਆਂ
36 ਅਰ ਊਠ ਅਰ ਗਧੇ ਦਿੱਤੇ ਹਨ ○ ਅਤੇ ਮੇਰੇ

ਸਵਾਮੀ ਦੀ ਪਤਨੀ ਸਾਰਾਹ ਨੇ ਆਪਣੇ ਬਿਰਧਪੁਣੇ
ਵਿੱਚ ਮੇਰੇ ਸਵਾਮੀ ਲਈ ਇੱਕ ਪੁੱਤ੍ਰ ਜਣਿਆ ਅਰ
37 ਉਸ ਆਪਣਾ ਸਭ ਕੁਝ ਉਸ ਨੂੰ ਦੇ ਦਿੱਤਾ ੦ ਮੇਰੇ
ਸਵਾਮੀ ਨੇ ਮੈਥੋਂ ਏਹ ਸੌਂਹ ਅਖਵਾਈ ਹੈ ਕਿ ਤੂੰ ਮੇਰੇ
ਪੁੱਤ੍ਰ ਲਈ ਇਨ੍ਹਾਂ ਕਨਾਨੀਆਂ ਦੀਆਂ ਧੀਆਂ ਵਿੱਚੋਂ
ਜਿਨ੍ਹਾਂ ਦੇ ਦੇਸ ਵਿੱਚ ਮੈਂ ਵੱਸਦਾ ਹਾਂ ਤੀਵੀਂ ਨਾ
38 ਲਿਆਵੀਂ ੦ ਸਗੋਂ ਮੇਰੇ ਪਿਤਾ ਦੇ ਘਰ ਅਰ ਮੇਰੇ
ਕੁਨਬੇ ਵਿੱਚ ਜਾਵੀਂ ਅਰ ਮੇਰੇ ਪੁੱਤ੍ਰ ਲਈ ਤੀਵੀਂ
39 ਲਿਆਵੀਂ ੦ ਤਾਂ ਮੈਂ ਆਪਣੇ ਸਵਾਮੀ ਨੂੰ ਆਖਿਆ
ਕਿ ਸ਼ਾਇਤ ਉਹ ਤੀਵੀਂ ਮੇਰੇ ਪਿੱਛੇ ਨਾ ਆਵੇ ੦
40 ਉਸ ਮੈਨੂੰ ਆਖਿਆ, ਯਹੋਵਾਹ ਜਿਹਦੇ ਸਨਮੁਖ ਮੈਂ
ਚੱਲਦਾ ਹਾਂ ਆਪਣਾ ਦੂਤ ਤੇਰੇ ਨਾਲ ਘੱਲੇਗਾ ਅਰ
ਉਹ ਤੇਰੇ ਰਾਹ ਨੂੰ ਸੁਫਲ ਕਰੇਗਾ ਅਰ ਤੂੰ ਮੇਰੇ ਕੁਨਬੇ
ਤੋਂ ਮੇਰੇ ਪਿਤਾ ਦੇ ਘਰੋਂ ਮੇਰੇ ਪੁੱਤ੍ਰ ਲਈ ਤੀਵੀਂ
41 ਲਿਆਵੀਂ ੦ ਤਦ ਤੂੰ ਮੇਰੀ ਸੌਂਹ ਤੋਂ ਛੁੱਟੇਂਗਾ ਜਦ
ਤੂੰ ਮੇਰੇ ਕੁਨਬੇ ਵਿੱਚ ਜਾਵੇਂਗਾ ਅਰ ਜੇ ਓਹ ਤੈਨੂੰ ਨਾ
42 ਦੇਣ ਤਾਂ ਤੂੰ ਮੇਰੀ ਸੌਂਹ ਤੋਂ ਬਰੀ ਹੋਇਆ ੦ ਮੈਂ
ਅੱਜ ਦੇ ਦਿਨ ਚਸ਼ਮੇ ਉੱਤੇ ਆਇਆ ਹਾਂ ਅਰ ਮੈਂ
ਆਖਿਆ, ਹੇ ਯਹੋਵਾਹ ਮੇਰੇ ਸਵਾਮੀ ਅਬਰਾਹਾਮ ਦੇ
ਪਰਮੇਸ਼ੁਰ ਜੇ ਤੂੰ ਮੇਰੇ ਰਾਹ ਨੂੰ ਜਿਸ ਵਿੱਚ ਮੈਂ ਜਾਂਦਾ
43 ਹਾਂ ਸੁਫਲ ਕਰੇਂ ੦ ਵੇਖ ਮੈਂ ਪਾਣੀ ਦੇ ਚਸ਼ਮੇ ਉੱਤੇ
ਖੜਾ ਹਾਂ ਤਾਂ ਐਉਂ ਹੋਵੇ ਕਿ ਜਿਹੜੀ ਕੁਆਰੀ ਭਰਨ
ਲਈ ਬਾਹਰ ਆਵੇ ਅਰ ਮੈਂ ਉਹ ਨੂੰ ਆਖਾਂ ਭਈ
ਮੈਨੂੰ ਆਪਣੇ ਘੜੇ ਤੋਂ ਪਾਣੀ ਪਿਲਾਈਂ ਤਾਂ ਉਹ ਮੈਨੂੰ
44 ਆਖੇ ੦ ਪੀ ਲਓ ਤੇ ਮੈਂ ਤੁਹਾਡੇ ਊਠਾਂ ਲਈ ਵੀ
ਭਰਾਂਗੀ ਉਹ ਓਹੋ ਤੀਵੀਂ ਹੋਵੇ ਜਿਸ ਨੂੰ ਯਹੋਵਾਹ ਨੇ
45 ਮੇਰੇ ਸਵਾਮੀ ਦੇ ਪੁੱਤ੍ਰ ਲਈ ਠਹਿਰਾਇਆ ਹੈ ੦ ਮੈਂ
ਆਪਣੇ ਦਿਲ ਵਿੱਚ ਆਖਦਾ ਹੀ ਸੀ ਤਾਂ ਵੇਖੋ
ਰਿਬਕਾਹ ਆਪਣਾ ਘੜਾ ਮੋਢੇ ਉੱਤੇ ਚੁੱਕਕੇ ਬਾਹਰ
ਆਈ ਅਤੇ ਉਹ ਚਸ਼ਮੇ ਵਿੱਚ ਉੱਤਰੀ ਅਰ
ਭਰਿਆ ਤਾਂ ਮੈਂ ਉਸ ਨੂੰ ਆਖਿਆ, ਮੈਨੂੰ ਪਿਲਾਈਂ ੦
46 ਤਦ ਉਸ ਸ਼ਤਾਬੀ ਨਾਲ ਆਪਣਾ ਘੜਾ ਲਾਹਕੇ
ਆਖਿਆ, ਪੀਓ ਜੀ ਅਰ ਮੈਂ ਤੁਹਾਡੇ ਊਠਾਂ ਨੂੰ ਵੀ
ਪਿਲਾਵਾਂਗੀ ਤਾਂ ਮੈਂ ਪੀਤਾ ਅਰ ਉਸ ਮੇਰੇ ਊਠਾਂ ਨੂੰ
47 ਵੀ ਪਿਲਾਇਆ ੦ ਫੇਰ ਮੈਂ ਉਸ ਤੋਂ ਪੁੱਛਿਆ, ਤੂੰ
ਕਿਹਦੀ ਪੁੱਤ੍ਰੀ ਹੈਂ ? ਤਾਂ ਉਸ ਆਖਿਆ ਮੈਂ ਬਥੂਏਲ
ਦੀ ਧੀ ਹਾਂ ਜਿਸ ਨੂੰ ਮਿਲਕਾਹ ਨੇ ਨਾਹੋਰ ਲਈ
ਜਣਿਆ। ਤਾਂ ਮੈਂ ਉਸ ਦੇ ਨੱਕ ਵਿੱਚ ਨੱਥ ਅਰ
48 ਹੱਥਾਂ ਵਿੱਚ ਕੜੇ ਪਾ ਦਿੱਤੇ ੦ ਅਤੇ ਮੈਂ ਆਪਣਾ
ਸੀਸ ਝੁਕਾਕੇ ਯਹੋਵਾਹ ਅੱਗੇ ਮੱਥਾ ਟੇਕਿਆ ਅਰ ਮੈਂ
ਯਹੋਵਾਹ ਆਪਣੇ ਸਵਾਮੀ ਅਬਰਾਹਾਮ ਦੇ ਪਰਮੇਸ਼ੁਰ
ਨੂੰ ਧੰਨ ਆਖਿਆ ਜਿਸ ਮੈਨੂੰ ਸਚਿਆਈ ਦੇ ਰਸਤੇ
ਪਾਇਆ ਤਾਂਜੋ ਮੈਂ ਆਪਣੇ ਸਵਾਮੀ ਦੇ ਭਰਾ ਦੀ
49 ਪੁੱਤ੍ਰੀ ਉਸ ਦੇ ਪੁੱਤ੍ਰ ਵਾਸਤੇ ਲਵਾਂ ੦ ਹੁਣ ਜੇਕਰ ਤੁਸੀਂ
ਮੇਰੇ ਸਵਾਮੀ ਦੇ ਨਾਲ ਦਯਾ ਅਰ ਸਚਿਆਈ ਦਾ
ਸਲੂਕ ਕਰਨਾ ਹੈ ਤਾਂ ਮੈਨੂੰ ਦੱਸੋ ਅਰ ਜੇਕਰ ਨਹੀਂ ਤਾਂ
ਵੀ ਮੈਨੂੰ ਦੱਸੋ ਤਾਂਜੋ ਮੈਂ ਸੱਜੇ ਅਥਵਾ ਖੱਬੇ ਪਾਸੇ ਵੱਲ
50 ਮੁੜਾਂ ੦ ਤਦ ਲਾਬਾਨ ਅਰ ਬਥੂਏਲ ਨੇ ਜਵਾਬ ਵਿੱਚ
ਆਖਿਆ, ਏਹ ਗੱਲ ਯਹੋਵਾਹ ਵੱਲੋਂ ਆਈ ਹੈ।
ਅਸੀਂ ਤੁਹਾਨੂੰ ਬੁਰਾ ਅਥਵਾ ਭਲਾ ਨਹੀਂ ਆਖ
51 ਸੱਕਦੇ ੦ ਵੇਖ ਰਿਬਕਾਹ ਤੁਹਾਡੇ ਸਨਮੁਖ ਹੈ। ਉਹ ਨੂੰ
ਲਓ ਅਰ ਜਾਓ ਤਾਂਜੋ ਉਹ ਤੁਹਾਡੇ ਸਵਾਮੀ ਦੇ ਪੁੱਤ੍ਰ
ਦੀ ਤੀਵੀਂ ਹੋਵੇ ਜਿਵੇਂ ਯਹੋਵਾਹ ਦਾ ਬਚਨ ਹੈ ੦
52 ਤਾਂ ਐਉਂ ਹੋਇਆ ਕਿ ਜਦ ਅਬਰਾਹਾਮ ਦੇ ਨੌਕਰ
ਨੇ ਉਨ੍ਹਾਂ ਦੀਆਂ ਗੱਲਾਂ ਸੁਣੀਆਂ ਤਦ ਉਸ ਨੇ
ਯਹੋਵਾਹ ਦੇ ਅੱਗੇ ਧਰਤੀ ਉੱਤੇ ਮੱਥਾ ਟੇਕਿਆ ੦
53 ਫੇਰ ਉਸ ਨੌਕਰ ਨੇ ਚਾਂਦੀ ਅਰ ਸੋਨੇ ਦੀਆਂ ਟੂੰਬਾਂ
ਅਰ ਬਸਤ੍ਰ ਕੱਢਕੇ ਰਿਬਕਾਹ ਨੂੰ ਦਿੱਤੇ ਅਰ ਉਸ ਨੇ
ਉਸ ਦੇ ਭਰਾ ਅਰ ਮਾਤਾ ਨੂੰ ਵੀ ਕੀਮਤੀ ਚੀਜ਼ਾਂ
54 ਦਿੱਤੀਆਂ ੦ ਤਾਂ ਉਸ ਨੇ ਅਰ ਉਸ ਦੇ ਸਾਥੀਆਂ ਨੇ
ਖਾਧਾ ਅਰ ਪੀਤਾ ਅਰ ਰਾਤ ਕੱਟੀ। ਤੜਕੇ ਉੱਠਕੇ
ਉਸ ਆਖਿਆ, ਮੈਨੂੰ ਮੇਰੇ ਸਵਾਮੀ ਦੇ ਕੋਲ ਤੋਰ
55 ਦਿਓ ੦ ਉਪਰੰਤ ਉਹ ਦੇ ਭਰਾ ਅਰ ਉਹ ਦੀ ਮਾਤਾ
ਨੇ ਆਖਿਆ, ਛੋਕਰੀ ਨੂੰ ਥੋੜੇ ਦਿਨ ਅਥਵਾ ਦਸਕ
ਦਿਨ ਸਾਡੇ ਕੋਲ ਰਹਿਣ ਦਿਓ। ਉਸ ਦੇ ਪਿੱਛੋਂ
56 ਉਹ ਚੱਲੀ ਜਾਵੇਗੀ ੦ ਪਰ ਉਸ ਉਨ੍ਹਾਂ ਨੂੰ ਆਖਿਆ,
ਮੈਨੂੰ ਨਾ ਡੱਕੋ ਕਿਉਂਜੋ ਯਹੋਵਾਹ ਨੇ ਮੇਰਾ ਪੈਂਡਾ
ਸੁਫਲ ਕੀਤਾ ਹੈ। ਮੈਨੂੰ ਘੱਲ ਦਿਓ ਤਾਂਜੋ ਮੈਂ
57 ਆਪਣੇ ਸਵਾਮੀ ਦੇ ਕੋਲ ਜਾਵਾਂ ੦ ਉਨ੍ਹਾਂ ਆਖਿਆ,
ਅਸੀਂ ਛੋਕਰੀ ਨੂੰ ਬੁਲਾਉਂਦੇ ਹਾਂ ਅਰ ਉਹ ਦੇ ਮੂੰਹੋਂ
58 ਪੁੱਛਦੇ ਹਾਂ ੦ ਤਦ ਉਨ੍ਹਾਂ ਨੇ ਰਿਬਕਾਹ ਨੂੰ ਸੱਦਿਆ
ਅਤੇ ਉਹ ਨੂੰ ਆਖਿਆ, ਕੀ ਤੂੰ ਏਸ ਮਨੁੱਖ ਦੇ [illegible]

ਜਾਵੇਂਗੀ ? ਤਾਂ ਉਸ ਆਖਿਆ, ਮੈਂ ਜਾਵਾਂਗੀ ○
59 ਉਪਰੰਤ ਉਨ੍ਹਾਂ ਨੇ ਰਿਬਕਾਹ ਆਪਣੀ ਭੈਣ ਅਰ ਉਹ
ਦੀ ਦਾਈ ਅਰ ਅਬਰਾਹਾਮ ਦੇ ਨੌਕਰ ਅਰ ਉਸ ਦੇ
60 ਸਾਥੀਆਂ ਨੂੰ ਵਿਦਿਆ ਕਰ ਦਿੱਤਾ ○ ਉਨ੍ਹਾਂ ਰਿਬਕਾਹ
ਨੂੰ ਅਸੀਸ ਦਿੱਤੀ ਅਰ ਉਹ ਨੂੰ ਆਖਿਆ, ਹੇ ਸਾਡੀ
ਭੈਣ ਤੂੰ ਹਜ਼ਾਰਾਂ ਅਰ ਲੱਖਾਂ ਦੀ ਮਾਤਾ ਹੋ ਅਤੇ ਤੇਰੀ
ਅੰਸ ਵੈਰੀਆਂ ਦੇ ਫਾਟਕ ਦੀ ਅਧਿਕਾਰੀ ਹੋਵੇ ○
61 ਤਾਂ ਰਿਬਕਾਹ ਅਰ ਉਸ ਦੇ ਨਾਲ ਦੀਆਂ ਛੋਕਰੀਆਂ
ਉੱਠੀਆਂ ਅਰ ਊਠਾਂ ਉੱਤੇ ਚੜ੍ਹ ਗਈਆਂ ਅਰ
ਉਸ ਮਨੁੱਖ ਦੇ ਪਿੱਛੇ ਪਿੱਛੇ ਤੁਰ ਪਈਆਂ ਸੋ ਉਹ
62 ਨੌਕਰ ਰਿਬਕਾਹ ਨੂੰ ਲੈਕੇ ਤੁਰ ਪਿਆ ○ ਇਸਹਾਕ
ਬਏਰ-ਲਹੀ-ਰੋਈ ਦੇ ਰਸਤੇ ਤੋਂ ਆਇਆ ਕਿਉਂ ਜੋ
63 ਉਹ ਦੱਖਣ ਵਿੱਚ ਟਿਕਿਆ ਹੋਇਆ ਸੀ ○ ਜਾਂ
ਇਸਹਾਕ ਸ਼ਾਮਾਂ ਦੇ ਵੇਲੇ ਖੇਤਾਂ ਵਿੱਚ ਗਿਆਨ
ਧਿਆਨ ਕਰਨ ਲਈ ਬਾਹਰ ਗਿਆ ਤਾਂ ਉਸ
ਆਪਣੀਆਂ ਅੱਖਾਂ ਚੁੱਕਕੇ ਡਿੱਠਾ ਅਰ ਵੇਖੋ ਊਠ
64 ਆ ਰਹੇ ਸਨ ○ ਜਾਂ ਰਿਬਕਾਹ ਨੇ ਅੱਖਾਂ ਚੁੱਕਕੇ
ਇਸਹਾਕ ਨੂੰ ਡਿੱਠਾ ਤਾਂ ਊਠ ਤੋਂ ਉੱਤਰ ਗਈ ○
65 ਉਹ ਨੇ ਨੌਕਰ ਕੋਲੋਂ ਪੁੱਛਿਆ, ਉਹ ਮਨੁੱਖ ਜਿਹੜਾ
ਖੇਤ ਦੇ ਵਿੱਚ ਦੀ ਸਾਨੂੰ ਮਿਲਨ ਲਈ ਆਉਂਦਾ
ਹੈ ਕੌਣ ਹੈ ? ਅਤੇ ਨੌਕਰ ਨੇ ਆਖਿਆ, ਉਹ ਮੇਰਾ
ਸਵਾਮੀ ਹੈ ਤਾਂ ਉਹ ਨੇ ਬੁਰਕਾ ਲੈਕੇ ਆਪ ਨੂੰ ਢੱਕ
66 ਲਿਆ ○ ਫੇਰ ਨੌਕਰ ਨੇ ਸਾਰੀਆਂ ਗੱਲਾਂ ਜਿਹ-
ੜੀਆਂ ਉਸ ਕੀਤੀਆਂ ਸਨ ਇਸਹਾਕ ਨੂੰ ਦੱਸੀਆਂ ○
67 ਉਪਰੰਤ ਇਸਹਾਕ ਉਹ ਨੂੰ ਆਪਣੀ ਮਾਤਾ ਸਾਰਾਹ
ਦੇ ਤੰਬੂ ਵਿੱਚ ਲੈ ਗਿਆ ਅਤੇ ਉਸ ਨੇ ਰਿਬਕਾਹ ਨੂੰ
ਲਿਆ ਅਰ ਉਹ ਉਸ ਦੀ ਪਤਨੀ ਹੋਈ ਅਰ ਉਸ
ਨੇ ਉਹ ਨੂੰ ਪਿਆਰ ਕੀਤਾ ਤਾਂ ਇਸਹਾਕ ਨੂੰ ਆਪਣੀ
ਮਾਤਾ ਦੀ ਮੌਤ ਦੇ ਪਿੱਛੋਂ ਸ਼ਾਂਤ ਪ੍ਰਾਪਤ ਹੋਈ ॥

25 ੨੫

## ਅਬਰਾਹਾਮ ਦਾ ਅੰਤ ਕਾਲ ਤੇ ਏਸਾਓ ਅਰ ਯਾਕੂਬ ਦਾ ਜਨਮ

ਅਬਰਾਹਾਮ ਇੱਕ ਹੋਰ ਤੀਵੀਂ ਲਿਆਇਆ
2 ਜਿਹਦਾ ਨਾਉਂ ਕਟੂਰਾਹ ਸੀ ○ ਉਸ ਨੇ ਉਸ ਦੇ ਲਈ
ਜਿਮਰਾਨ ਅਰ ਯਾਕਸ਼ਾਨ ਅਰ ਮਦਾਨ ਅਰ
ਮਿਦਯਾਨ ਅਰ ਯਿਸ਼ਬਾਕ ਅਰ ਸ਼ੂਆਹ ਜਣੇ ○
3 ਅਰ ਯਾਕਸ਼ਾਨ ਤੋਂ ਸਬਾ ਅਰ ਦਦਾਨ ਜੰਮੇ ਅਰ
ਦਦਾਨ ਦੇ ਪੁੱਤ੍ਰ ਅਸ਼ੂਰਿਮ ਅਰ ਲਟੂਸ਼ਿਮ ਅਰ
4 ਲਉੱਮਿਮ ਸਨ ○ ਅਰ ਮਿਦਯਾਨ ਦੇ ਪੁਤ੍ਰ ਏਫਾਹ
ਅਰ ਏਫਰ ਅਰ ਹਨੋਕ ਅਰ ਅਬੀਦਾ ਅਰ
ਅਲਦਾਆ ਸਨ । ਏਹ ਸਾਰੇ ਕਟੂਰਾਹ ਦੇ ਪੁਤ੍ਰ
5 ਸਨ ○ ਤਾਂ ਅਬਰਾਹਾਮ ਨੇ ਸਭ ਕੁਝ ਜੋ ਉਸ ਦਾ ਸੀ
6 ਇਸਹਾਕ ਨੂੰ ਦੇ ਦਿੱਤਾ ○ ਪਰ ਆਪਣੀਆਂ ਧਰੇਲਾਂ
ਦੇ ਪੁੱਤ੍ਰਾਂ ਨੂੰ ਅਬਰਾਹਾਮ ਨੇ ਇਨਾਮ ਦੇਕੇ ਆਪਣੇ
ਪੁੱਤ੍ਰ ਇਸਹਾਕ ਦੇ ਕੋਲੋਂ ਪੂਰਬ ਦੀ ਧਰਤੀ ਵਿੱਚ
ਚੜ੍ਹਦੀ ਕੂਟ ਨੂੰ ਆਪਣੇ ਜੀਉਂਦੇ ਜੀ ਘੱਲ ਦਿੱਤਾ ○
7 ਅਬਰਾਹਾਮ ਦੇ ਜੀਵਣ ਦੇ ਦਿਹਾੜੇ ਇੱਕ ਸੌ ਪਚੱਤਰ 175
8 ਵਰਹੇ ਸਨ ○ ਅਬਰਾਹਾਮ ਪ੍ਰਾਣ ਤਿਆਗ ਕੇ ਚੰਗੇ
ਬਿਰਧ ਪੁਣੇ ਵਿੱਚ ਬੁੱਢਾ ਅਰ ਸਮਾਪੂਰ ਹੋਕੇ ਮਰ
ਗਿਆ ਅਰ ਆਪਣੇ ਲੋਕਾਂ ਵਿੱਚ ਜਾ ਮਿਲਿਆ ○
9 ਤਾਂ ਉਸ ਦੇ ਪੁੱਤ੍ਰਾਂ ਇਸਹਾਕ ਅਰ ਇਸਮਾਏਲ ਨੇ ਉਸ
ਨੂੰ ਮਕਫੇਲਾਹ ਦੀ ਗੁਫਾ ਵਿੱਚ ਹਿੱਤੀ ਸ਼ੋਹਰ ਦੇ ਪੁੱਤ੍ਰ
ਅਫਰੋਨ ਦੀ ਪੈਲੀ ਵਿੱਚ ਜਿਹੜਾ ਮਮਰੇ ਦੇ
10 ਸਾਹਮਣੇ ਹੈ ਦੱਬ ਦਿੱਤਾ ○ ਉਸ ਪੈਲੀ ਵਿੱਚ ਜਿਹੜੀ
ਅਬਰਾਹਾਮ ਨੇ ਹੇਤ ਦੇ ਪੁੱਤ੍ਰਾਂ ਤੋਂ ਮੁੱਲ ਲਈ ਸੀ
ਉੱਥੇ ਅਬਰਾਹਾਮ ਅਤੇ ਉਸ ਦੀ ਤੀਵੀਂ ਸਾਰਾਹ
11 ਦੱਬੇ ਗਏ ਸਨ ○ ਤਾਂ ਐਉਂ ਹੋਇਆ ਕਿ ਅਬਰਾਹਾਮ
ਦੇ ਮਰਨ ਦੇ ਪਿੱਛੋਂ ਪਰਮੇਸ਼ੁਰ ਨੇ ਉਸ ਦੇ ਪੁੱਤ੍ਰ
ਇਸਹਾਕ ਨੂੰ ਬਰਕਤ ਦਿੱਤੀ ਅਰ ਇਸਹਾਕ ਬਏਰ-
ਲਹੀ-ਰੋਈ ਕੋਲ ਜਾ ਟਿਕਿਆ ॥
12 ਅਬਰਾਹਾਮ ਦੇ ਪੁੱਤ੍ਰ ਇਸਮਾਏਲ ਦੀ ਇਹ ਕੁਲ
ਪੱਤ੍ਰੀ ਹੈ ਜਿਸ ਨੂੰ ਸਾਰਾਹ ਦੀ ਗੋੱਲੀ ਹਾਜਰਾ ਮਿਸਰੀ
13 ਨੇ ਅਬਰਾਹਾਮ ਲਈ ਜਣਿਆ ○ ਏਹ ਇਸਮਾਏਲ
ਦੇ ਪੁੱਤ੍ਰਾਂ ਦੇ ਨਾਉਂ ਹਨ ਉਨਾਂ ਦੀ ਕੁਲਪੱਤ੍ਰੀ ਦੇ ਨਾਮ
ਦੇ ਅਨੁਸਾਰ । ਇਸਮਾਏਲ ਦੇ ਪਲੋਠੀ ਦਾ ਨਬਾਯੋਤ,
ਅਰ ਕੇਦਾਰ ਅਰ ਅਦਬਏਲ ਅਰ ਮਿਬਸਾਮ
14 ਸਨ ○ ਅਰ ਮਿਸ਼ਮਾ ਅਰ ਦੂਮਾਹ ਅਰ ਮੱਸਾ ○
15 ਹਦਦ ਅਰ ਤੇਮਾ ਅਰ ਯਟੂਰ ਨਾਫੀਸ਼ ਅਰ
16 ਕੇਦਮਾਹ ○ ਏਹ ਇਸਮਾਏਲ ਦੇ ਪੁਤ੍ਰ ਸਨ ਅਰ ਏਹ
ਉਨ੍ਹਾਂ ਦੇ ਨਾਉਂ ਉਨ੍ਹਾਂ ਦੇ ਪਿੰਡਾਂ ਅਰ ਉਨ੍ਹਾਂ ਦੀਆਂ
ਗੜ੍ਹੀਆਂ ਦੇ ਅਨੁਸਾਰ, ਹਨ ਅਰਥਾਤ ਬਾਰਾਂ ਸਰਦਾਰ
17 ਉਨ੍ਹਾਂ ਦੀਆਂ ਕੌਮਾਂ ਦੇ ਅਨੁਸਾਰ ਸਨ ○ ਏਹ

ਇਸਮਾਏਲ ਦੇ ਜੀਵਨ ਦੇ ਵਰਹੇ ਇੱਕ ਸੌ ਸੈਂਤੀ ਸਨ
ਤਾਂ ਉਹ ਪ੍ਰਾਣ ਤਿਆਗਕੇ ਮਰ ਗਿਆ ਅਰ ਆਪਣੇ
੧੮ ਲੋਕਾਂ ਵਿੱਚ ਜਾ ਮਿਲਿਆ ੦ ਓਹ ਹਵੀਲਾਹ ਤੋਂ
ਲੈਕੇ ਸ਼ੂਰ ਤੀਕ ਜਿਹੜਾ ਤੇਰੇ ਅੱਸੂਰ ਵੱਲ ਜਾਂਦਿਆਂ
ਮਿਸਰ ਦੇ ਸਨਮੁਖ ਹੈ ਵੱਸਦੇ ਸਨ ਅਰ ਉਹ ਆਪਣੇ
ਸਾਰੇ ਭਰਾਵਾਂ ਦੇ ਸਨਮੁਖ ਟਿਕੇ ਰਹੇ ॥

੧੯ ਏਹ ਅਬਰਾਹਾਮ ਦੇ ਪੁੱਤ੍ਰ ਇਸਹਾਕ ਦੀ ਕੁਲਪੱਤ੍ਰੀ
੨੦ ਹੈ । ਅਬਰਾਹਾਮ ਤੋਂ ਇਸਹਾਕ ਜੰਮਿਆ ੦ ਅਤੇ
ਇਸਹਾਕ ਚਾਲੀਆਂ ਵਰਿਹਾਂ ਦਾ ਹੋਇਆ ਜਦ
ਉਹ ਰਿਬਕਾਹ ਨੂੰ ਆਪਣੀ ਪਤਨੀ ਬਣਾਉਣ ਲਈ
ਲੈ ਆਇਆ ਜਿਹੜੀ ਬਥੂਏਲ ਪਦਨ ਅਰਾਮ ਦੇ
ਅਰਾਮੀ ਦੀ ਧੀ ਅਰ ਲਾਬਾਨ ਅਰਾਮੀ ਦੀ ਭੈਣ
੨੧ ਸੀ ੦ ਇਸਹਾਕ ਨੇ ਯਹੋਵਾਹ ਕੋਲੋਂ ਆਪਣੀ ਪਤਨੀ
ਲਈ ਬੇਨਤੀ ਕੀਤੀ ਕਿਉਂਜੋ ਉਹ ਬਾਂਝ ਸੀ ਤਾਂ
ਯਹੋਵਾਹ ਨੇ ਉਸ ਦੀ ਬੇਨਤੀ ਸੁਣੀ ਅਰ ਰਿਬਕਾਹ
੨੨ ਉਸ ਦੀ ਪਤਨੀ ਗਰਭਵੰਤੀ ਹੋਈ ੦ ਅਰ ਉਹ ਦੇ
ਵਿੱਚ ਬੱਚੇ ਇੱਕ ਦੂਜੇ ਨਾਲ ਘੁਲਦੇ ਸਨ ਅਤੇ ਉਸ
ਆਖਿਆ, ਜੇਕਰ ਏਹ ਐਉਂ ਹੈ ਤਾਂ ਮੈਂ ਅਜੇਹੀ
ਕਿਉਂ ਹਾਂ ? ਅਤੇ ਉਹ ਯਹੋਵਾਹ ਕੋਲੋਂ ਪੁੱਛਣ
੨੩ ਗਈ ੦ ਤਾਂ ਯਹੋਵਾਹ ਉਹ ਨੂੰ ਆਖਿਆ, ਤੇਰੀ ਕੁੱਖ
ਵਿੱਚ ਦੋ ਕੌਮਾਂ ਹਨ ਅਰ ਤੇਰੀ ਕੁੱਖੋਂ ਹੀ ਉਹ ਦੋਵੇਂ
ਜਾਤੀਆਂ ਵੱਖਰੀਆਂ ਹੋ ਜਾਣਗੀਆਂ ਅਰ ਇੱਕ
ਜਾਤੀ ਦੂਜੀ ਜਾਤੀ ਨਾਲੋਂ ਬਲਵੰਤ ਹੋਵੇਗੀ ਅਤੇ ਵੱਡਾ
ਛੋਟੇ ਦੀ ਟਹਿਲ ਕਰੇਗਾ ॥

੨੪ ਜਦ ਉਸ ਦੇ ਜਣਨ ਦੇ ਦਿਨ ਪੂਰੇ ਹੋਏ ਤਾਂ ਵੇਖੋ
੨੫ ਉਸ ਦੀ ਕੁੱਖ ਵਿੱਚ ਜੌੜੇ ਸਨ ੦ ਅਤੇ ਜੇਠਾ ਸਾਰੇ
ਦਾ ਸਾਰਾ ਲਾਲ ਜੱਤ ਵਾਲੇ ਬਸਤਰ ਵਰਗਾ ਬਾਹਰ
ਨਿੱਕਲਿਆ ਤਾਂ ਉਨ੍ਹਾਂ ਨੇ ਉਹ ਦਾ ਨਾਉਂ ਏਸਾਓ
੨੬ ਰੱਖਿਆ ੦ ਉਸ ਦੇ ਮਗਰੋਂ ਉਹ ਦਾ ਭਰਾ
ਨਿੱਕਲਿਆ ਅਰ ਉਸ ਦੇ ਹੱਥ ਨੇ ਏਸਾਓ ਦੀ ਅੱਡੀ
ਫੜੀ ਹੋਈ ਸੀ ਤਾਂ ਉਸ ਦਾ ਨਾਉਂ ਯਾਕੂਬ ਰੱਖਿਆ
ਅਤੇ ਉਨ੍ਹਾਂ ਦੇ ਜਨਮ ਦੇ ਵੇਲੇ ਇਸਹਾਕ ਸੱਠਾਂ
੨੭ ਵਰਿਹਾਂ ਦਾ ਸੀ ੦ ਉਹ ਮੁੰਡੇ ਵੱਡੇ ਹੋਏ ਅਤੇ
ਏਸਾਓ ਸਿਆਣਾ ਸ਼ਿਕਾਰੀ ਸੀ ਅਰ ਰੜ ਵਿੱਚ
ਰਹਿਣ ਵਾਲਾ ਸੀ ਅਰ ਯਾਕੂਬ ਭਲਾ ਭਾਲਾ ਅਰ
੨੮ ਤੰਬੂਆਂ ਵਿੱਚ ਟਿਕਣ ਵਾਲਾ ਸੀ ੦ ਇਸਹਾਕ
ਏਸਾਓ ਨੂੰ ਪਿਆਰ ਕਰਦਾ ਸੀ ਕਿਉਂਜੋ ਉਹ ਸ਼ਿਕਾਰ
ਉਹ ਦੇ ਮੂੰਹ ਪਾਉਂਦਾ ਸੀ ਪਰ ਰਿਬਕਾਹ ਯਾਕੂਬ ਨੂੰ
੨੯ ਪਿਆਰ ਕਰਦੀ ਸੀ ੦ ਤਾਂ ਯਾਕੂਬ ਦਾਲ ਪਕਾਈ
ਅਰ ਏਸਾਓ ਰੜ ਵਿੱਚੋਂ ਥੱਕਿਆ ਹੋਇਆ
੩੦ ਆਇਆ ੦ ਅਤੇ ਏਸਾਓ ਨੇ ਯਾਕੂਬ ਨੂੰ ਆਖਿਆ
ਏਸ ਲਾਲ ਦਾਲ ਵਿੱਚੋਂ ਮੈਨੂੰ ਵੀ ਖਾਣ ਨੂੰ ਦਿਹ
ਕਿਉਂਜੋ ਮੈਂ ਥੱਕਿਆ ਹੋਇਆ ਹਾਂ । ਏਸੇ ਕਾਰਨ ਉਸ ਦਾ
੩੧ ਨਾਉਂ ਅਦੋਮ* ਪੈ ਗਿਆ ੦ ਯਾਕੂਬ ਨੇ ਆਖਿਆ,
ਤੂੰ ਅੱਜ ਆਪਣੇ ਜੇਠੇ ਹੋਣ ਦੇ ਹੱਕ ਨੂੰ ਮੇਰੇ ਕੋਲ
੩੨ ਵੇਚ ਦਿਹ ੦ ਤਾਂ ਏਸਾਓ ਆਖਿਆ, ਵੇਖ ਮੈਂ ਮਰ
ਰਿਹਾ ਹਾਂ । ਏਹ ਜੇਠਾ ਹੋਣਾ ਮੇਰੇ ਕਿਸ ਕੰਮ ਦਾ
੩੩ ਹੈ ? ੦ ਤਾਂ ਯਾਕੂਬ ਨੇ ਆਖਿਆ, ਤੂੰ ਅੱਜ ਮੇਰੇ
ਕੋਲ ਸੌਂਹ ਖਾਹ ਤਾਂ ਉਸ ਸੌਂਹ ਖਾਧੀ ਅਰ ਆਪਣੇ
੩੪ ਜੇਠੇ ਹੋਣ ਦਾ ਹੱਕ ਯਾਕੂਬ ਕੋਲ ਵੇਚ ਦਿੱਤਾ ੦ ਤਾਂ
ਯਾਕੂਬ ਨੇ ਏਸਾਓ ਨੂੰ ਰੋਟੀ ਅਰ ਦਾਲ ਦਿੱਤੀ ਅਰ
ਉਸ ਨੇ ਖਾਧਾ ਪੀਤਾ ਅਤੇ ਉੱਠਕੇ ਆਪਣੇ ਰਾਹ
ਪਿਆ । ਐਉਂ ਏਸਾਓ ਨੇ ਆਪਣੇ ਜੇਠੇ ਹੋਣ ਦੇ ਹੱਕ
ਨੂੰ ਤੁੱਛ ਜਾਣਿਆ ॥

### ਇਸਹਾਕ ਤੇ ਅਬੀਮਲਕ

**੨੬** ਉਸ ਦੇਸ ਵਿੱਚ ਇੱਕ ਕਾਲ ਪਹਿਲੇ ਕਾਲ
ਤੋਂ ਬਿਨਾ ਜਿਹੜਾ ਅਬਰਾਹਾਮ ਦੇ ਦਿਨਾਂ ਵਿੱਚ
ਪਿਆ ਸੀ ਪੈ ਗਿਆ ਤਾਂ ਇਸਹਾਕ ਅਬੀਮਲਕ
ਕੋਲ ਜਿਹੜਾ ਫਿਲਿਸਤੀਆਂ ਦਾ ਰਾਜਾ ਸੀ ਗਰਾਰ
੨ ਨੂੰ ਚਲਾ ਗਿਆ ੦ ਤਦ ਯਹੋਵਾਹ ਨੇ ਉਹ ਨੂੰ
ਦਰਸ਼ਨ ਦੇਕੇ ਆਖਿਆ, ਮਿਸਰ ਨੂੰ ਨਾ ਉੱਤਰੀਂ ਪਰ
ਉਸ ਦੇਸ ਵਿੱਚ ਵੱਸੀਂ ਜਿਹੜਾ ਮੈਂ ਤੈਨੂੰ ਦੱਸਾਂਗਾ ੦
੩ ਤੂੰ ਉਸ ਦੇਸ ਵਿੱਚ ਜਾ ਟਿਕੀਂ । ਮੈਂ ਤੇਰੇ ਅੰਗ ਸੰਗ
ਹੋਵਾਂਗਾ ਅਰ ਤੈਨੂੰ ਬਰਕਤ ਦਿਆਂਗਾ ਕਿਉਂਜੋ ਮੈਂ
ਤੈਨੂੰ ਅਰ ਤੇਰੀ ਅੰਸ ਨੂੰ ਏਹ ਸਾਰੇ ਦੇਸ ਦਿਆਂਗਾ
ਮੈਂ ਉਸ ਸੌਂਹ ਨੂੰ ਜਿਹੜੀ ਮੈਂ ਤੇਰੇ ਪਿਤਾ ਅਬਰਾਹਾਮ
੪ ਨਾਲ ਖਾਧੀ ਸੀ ਪੂਰੀ ਕਰਾਂਗਾ ੦ ਅਰ ਮੈਂ ਤੇਰੀ ਅੰਸ
ਨੂੰ ਅਕਾਸ਼ ਦੇ ਤਾਰਿਆਂ ਵਾਂਙੁ ਵਧਾਵਾਂਗਾ ਅਰ ਮੈਂ
ਤੇਰੀ ਅੰਸ ਨੂੰ ਏਹ ਸਾਰੇ ਦੇਸ ਦਿਆਂਗਾ ਅਰ ਤੇਰੀ
ਅੰਸ ਤੋਂ ਧਰਤੀ ਦੀਆਂ ਸਾਰੀਆਂ ਕੌਮਾਂ ਬਰਕਤ

* ਲਾਲ ।

੫ ਪਾਉਣਗੀਆਂ ੦ ਕਿਉਂਜੋ ਅਬਰਾਹਾਮ ਨੇ ਮੇਰੀ
ਅਵਾਜ਼ ਨੂੰ ਸੁਣਿਆ ਅਰ ਮੇਰੇ ਫਰਜ਼ਾਂ ਅਰ ਮੇਰੇ
ਹੁਕਮਾਂ ਅਰ ਮੇਰੀ ਬਿਧੀਆਂ ਅਰ ਮੇਰੀਆਂ ਬਿਵਸਥਾਂ
੬ ਦੀ ਪਾਲਨਾ ਕੀਤੀ ੦ ਅਤੇ ਇਸਹਾਕ ਗਰਾਰ ਵਿੱਚ
੭ ਟਿਕਿਆ ਰਿਹਾ ੦ ਅਰ ਉਸ ਥਾਂ ਦੇ ਮਨੁੱਖਾਂ ਨੇ ਉਸ
ਦੀ ਤੀਵੀਂ ਵਿਖੇ ਪੁੱਛਿਆ ਤਾਂ ਉਸ ਆਖਿਆ, ਉਹ
ਮੇਰੀ ਭੈਣ ਹੈ ਕਿਉਂਜੋ ਉਹ ਏਹ ਆਖਦਾ ਹੋਇਆ
ਡੈ ਖਾਂਦਾ ਸੀ ਭਈ ਉਹ ਮੇਰੀ ਤੀਵੀਂ ਹੈ ਅਜਿਹਾ ਨਾ
ਹੋਵੇ ਕਿ ਉਸ ਥਾਂ ਦੇ ਮਨੁੱਖ ਰਿਬਕਾਹ ਦੇ ਕਾਰਨ
ਮੈਨੂੰ ਮਾਰ ਸੁੱਟਣ ਕਿਉਂਜੋ ਉਹ ਵੇਖਣ ਵਿੱਚ ਸੋਹਣੀ
੮ ਸੀ ੦ ਤਾਂ ਐਉਂ ਹੋਇਆ ਕਿ ਜਦ ਉਹ ਉੱਥੇ
ਢੇਰ ਦਿਨ ਰਿਹਾ ਤਾਂ ਅਬੀਮਲਕ ਫ਼ਿਲਿਸਤੀਆਂ ਦੇ
ਰਾਜਾ ਨੇ ਇੱਕ ਤਾਕੀ ਵਿੱਚ ਦੀ ਝਾਤੀ ਮਾਰਕੇ ਡਿੱਠਾ
ਤਾਂ ਵੇਖੋ ਇਸਹਾਕ ਆਪਣੀ ਤੀਵੀਂ ਰਿਬਕਾਹ ਨਾਲ
੯ ਕਲੋਲ ਕਰ ਰਿਹਾ ਸੀ ੦ ਤਾਂ ਅਬੀਮਲਕ ਨੇ ਇਸਹਾਕ
ਨੂੰ ਬੁਲਾਕੇ ਆਖਿਆ, ਵੇਖ ਉਹ ਸੱਚ ਮੁੱਚ ਤੇਰੀ
ਤੀਵੀਂ ਹੈ ਅਰ ਤੂੰ ਕਿਉਂ ਆਖਿਆ, ਕਿ ਉਹ ਮੇਰੀ
ਭੈਣ ਹੈ ? ਇਸਹਾਕ ਨੇ ਉਹ ਨੂੰ ਆਖਿਆ, ਕਿਤੇ ਮੈਂ
੧੦ ਉਹ ਦੇ ਕਾਰਨ ਮਰ ਨਾ ਜਾਵਾਂ ੦ ਅਬੀਮਲਕ ਨੇ
ਆਖਿਆ, ਤੈਂ ਸਾਡੇ ਨਾਲ ਏਹ ਕੀ ਕੀਤਾ ? ਜੇ
ਜ਼ਰਾਕੁ ਨੂੰ ਲੋਕਾਂ ਵਿੱਚੋਂ ਕੋਈ ਤੇਰੀ ਤੀਵੀਂ ਦੇ ਸੰਗ
੧੧ ਲੇਟਦਾ ਤਾਂ ਤੂੰ ਸਾਡੇ ਉੱਤੇ ਪਾਪ ਚੜ੍ਹਾਉਂਦਾ ੦ ਤਾਂ
ਅਬੀਮਲਕ ਨੇ ਸਾਰਿਆਂ ਲੋਕਾਂ ਨੂੰ ਏਹ ਹੁਕਮ ਦਿੱਤਾ
ਕਿ ਜੋ ਕੋਈ ਏਸ ਮਨੁੱਖ ਨੂੰ ਅਰ ਏਸ ਦੀ ਤੀਵੀਂ ਨੂੰ
ਹੱਥ ਲਾਵੇਗਾ ਉਹ ਜ਼ਰੂਰ ਮਾਰਿਆ ਜਾਵੇਗਾ ॥
੧੨ ਇਸਹਾਕ ਉਸ ਧਰਤੀ ਵਿੱਚ ਬੀ ਬੀਜਿਆ ਅਰ
ਉਸੇ ਸਾਲ ਸੌ ਗੁਣਾ ਪਰਾਪਤ ਕੀਤਾ ਅਤੇ ਯਹੋਵਾਹ
੧੩ ਉਸ ਨੂੰ ਬਰਕਤ ਦਿੱਤੀ ੦ ਸੋ ਉਹ ਮਨੁੱਖ ਵਧ ਗਿਆ
ਅਰ ਵਧਦਾ ਚਲਾ ਗਿਆ ਅਰ ਉਹ ਅੱਤ ਵੱਡਾ ਹੋ
੧੪ ਗਿਆ ੦ ਤਾਂ ਉਹ ਭੇਡਾਂ ਬਕਰੀਆਂ ਅਰ ਗਾਈਆਂ
ਬਲਦਾਂ ਅਰ ਬਹੁਤ ਸਾਰੇ ਟਹਿਲੂਆਂ ਦਾ ਮਾਲਕ ਹੋ
ਗਿਆ ਅਤੇ ਫ਼ਿਲਿਸਤੀ ਉਸ ਤੇ ਸੜਨ ਲੱਗੇ ੦
੧੫ ਅਰ ਸਾਰੇ ਖੂਹਾਂ ਨੂੰ ਜਿਹੜੇ ਉਸ ਦੇ ਪਿਤਾ ਦੇ
ਟਹਿਲੂਆਂ ਨੇ ਉਹ ਦੇ ਪਿਤਾ ਅਬਰਾਹਾਮ ਦੇ ਦਿਨਾਂ
ਵਿੱਚ ਪੁੱਟੇ ਸਨ ਫ਼ਿਲਿਸਤੀਆਂ ਨੇ ਬੰਦ ਕੀਤਾ ਅਰ
੧੬ ਮਿੱਟੀ ਨਾਲ ਭਰ ਦਿੱਤਾ ੦ ਅਬੀਮਲਕ ਨੇ ਇਸਹਾਕ
ਨੂੰ ਆਖਿਆ, ਸਾਡੇ ਕੋਲੋਂ ਚਲਾ ਜਾਹ ਕਿਉਂਜੋ ਤੂੰ
੧੭ ਸਾਡੇ ਨਾਲੋਂ ਵੱਡਾ ਬਲਵੰਤ ਹੋ ਗਿਆ ੦ ਤਦ
ਇਸਹਾਕ ਉੱਥੋਂ ਚਲਾ ਗਿਆ ਅਤੇ ਗਰਾਰ ਦੇ
ਬੇਟ ਵਿੱਚ ਆਪਣਾ ਤੰਬੂ ਲਾਇਆ ਅਰ ਉੱਥੇ
੧੮ ਟਿਕਿਆ ੦ ਤਾਂ ਇਸਹਾਕ ਨੇ ਪਾਣੀ ਦਿਆਂ ਖੂਹਾਂ
ਨੂੰ ਜਿਹੜੇ ਉਸ ਦੇ ਪਿਤਾ ਅਬਰਾਹਾਮ ਦੇ ਦਿਨਾਂ
ਵਿੱਚ ਪੁੱਟੇ ਗਏ ਸਨ ਅਰ ਜਿਹੜੇ ਫ਼ਿਲਿਸਤੀਆਂ ਨੇ
ਅਬਰਾਹਾਮ ਦੀ ਮੌਤ ਦੇ ਪਿੱਛੋਂ ਬੰਦ ਕੀਤੇ ਹੋਏ ਸਨ
ਮੁੜਕੇ ਪੁੱਟਿਆ ਅਤੇ ਉਸ ਉਨ੍ਹਾਂ ਦੇ ਨਾਉਂ ਅਬਰਾ-
੧੯ ਹਾਮ ਦੇ ਰੱਖੇ ਹੋਏ ਨਾਵਾਂ ਉੱਤੇ ਰੱਖੇ ੦ ਇਸਹਾਕ ਦੇ
ਟਹਿਲੂਆਂ ਨੇ ਬੇਟ ਵਿੱਚ ਪੁੱਟਿਆ ਅਰ ਉਨ੍ਹਾਂ ਨੂੰ
ਉੱਥੇ ਸੁੰਬ ਫੁੱਟਦੇ * ਪਾਣੀ ਦਾ ਇੱਕ ਖੂਹ ਲੱਭਾ ੦
੨੦ ਤਾਂ ਗਰਾਰ ਦੇ ਪਾਲੀ ਇਸਹਾਕ ਦੇ ਪਾਲੀਆਂ ਨੂੰ
ਕੌੜੇ ਬਚਨ ਬੋਲੇ ਕਿ ਏਹ ਪਾਣੀ ਸਾਡਾ ਹੈ ਅਤੇ ਉਸ
ਨੇ ਉਸ ਖੂਹ ਦਾ ਨਾਉਂ ਏਸਕ † ਰੱਖਿਆ ਕਿਉਂਜੋ
੨੧ ਉਹ ਉਹ ਦੇ ਨਾਲ ਝਗੜਦੇ ਸਨ ੦ ਤਾਂ ਉਨ੍ਹਾਂ ਨੇ
ਇੱਕ ਹੋਰ ਖੂਹ ਪੁੱਟਿਆ ਅਰ ਉਸ ਦੇ ਵਿਖੇ ਭੀ ਓਹ
ਕੌੜੇ ਬਚਨ ਬੋਲੇ ਉਪਰੰਤ ਉਸ ਨੇ ਉਹ ਦਾ ਨਾਉਂ
੨੨ ਸਿਟਨਾ ‡ ਰੱਖਿਆ ੦ ਤਦ ਉਹ ਉੱਥੋਂ ਅੱਗੇ ਤੁਰ
ਪਿਆ ਅਰ ਉਸ ਨੇ ਇੱਕ ਹੋਰ ਖੂਹ ਪੁੱਟਿਆ ਅਰ
ਓਹ ਉਸ ਵਿਖੇ ਕੌੜੇ ਬਚਨ ਨਹੀਂ ਬੋਲੇ ਉਪਰੰਤ ਉਸ
ਨੇ ਉਹ ਦਾ ਨਾਉਂ ਏਹ ਆਖਕੇ ਰਹੋਬੋਥ § ਰੱਖਿਆ
ਕਿ ਹੁਣ ਯਹੋਵਾਹ ਨੇ ਸਾਨੂੰ ਮੋਕਲੀ ਥਾਂ ਦਿੱਤੀ ਹੈ
ਅਰ ਅਸੀਂ ਏਸ ਧਰਤੀ ਵਿੱਚ ਫਲਾਂਗੇ ॥
੨੩ ਜਾਂ ਉਹ ਉੱਥੋਂ ਉਤਾਹਾਂ ਬਏਰਸਬਾ ਨੂੰ ਗਿਆ ੦
ਤਾਂ ਉੱਸੇ ਰਾਤ ਯਹੋਵਾਹ ਨੇ ਉਹ ਨੂੰ ਦਰਸ਼ਨ ਦਿੱਤਾ
ਅਰ ਆਖਿਆ, ਮੈਂ ਤੇਰੇ ਪਿਤਾ ਅਬਰਾਹਾਮ ਦਾ
੨੪ ਪਰਮੇਸ਼ੁਰ ਹਾਂ ੦ ਨਾ ਡਰ ਕਿਉਂਜੋ ਮੈਂ ਤੇਰੇ ਸੰਗ ਹਾਂ
ਅਤੇ ਮੈਂ ਤੈਨੂੰ ਬਰਕਤ ਦਿਆਂਗਾ ਅਰ ਤੇਰੀ ਅੰਸ ਨੂੰ
ਅਬਰਾਹਾਮ ਆਪਣੇ ਦਾਸ ਦੇ ਕਾਰਨ ਵਧਾਵਾਂਗਾ ੦
੨੫ ਉਪਰੰਤ ਉਸ ਉੱਥੇ ਇੱਕ ਜਗਵੇਦੀ ਬਣਾਈ ਅਤੇ
ਯਹੋਵਾਹ ਦਾ ਨਾਮ ਲਿਆ ਅਤੇ ਉੱਥੇ ਆਪਣਾ
ਤੰਬੂ ਖੜਾ ਕੀਤਾ ਅਤੇ ਉੱਥੇ ਇਸਹਾਕ ਦੇ ਟਹਿਲੂਆਂ

* ਜੀਉਂਦੇ। † ਝਗੜਾ। ‡ ਵੈਰ। § ਮੋਕਲਾ।

26 ਨੇ ਇੱਕ ਖੂਹ ਪੁੱਟਿਆ ○ ਅਬੀਮਲਕ ਅਰ
ਅਹੁੱਜ਼ਥ ਉਹ ਦਾ ਮਿੱਤ੍ਰ ਅਰ ਫੀਕੋਲ ਉਹ ਦੀ ਸੈਨਾ
27 ਦਾ ਸਰਦਾਰ ਗਰਾਰ ਤੋਂ ਉਹ ਦੇ ਕੋਲ ਆਏ ○ ਪਰ
ਇਸਹਾਕ ਨੇ ਉਨ੍ਹਾਂ ਨੂੰ ਆਖਿਆ, ਤੁਸੀਂ ਕਿਉਂ ਮੇਰੇ
ਕੋਲ ਆਏ ਹੋ ਜਦ ਕਿ ਤੁਸਾਂ ਮੇਰੇ ਨਾਲ ਵੈਰ ਕਰਕੇ
28 ਆਪਣੇ ਵਿੱਚੋਂ ਮੈਨੂੰ ਕੱਢ ਦਿੱਤਾ ? ○ ਤਾਂ ਉਨ੍ਹਾਂ ਨੇ
ਆਖਿਆ ਭਈ ਹੁਣ ਸਫਾਈ ਨਾਲ ਅਸਾਂ ਵੇਖਿਆ
ਹੈ ਕਿ ਯਹੋਵਾਹ ਤੁਹਾਡੇ ਸੰਗ ਹੈ ਤਾਂ ਅਸਾਂ ਆਖਿਆ
ਕਿ ਸਾਡੇ ਦੋਹਾਂ ਦੇ ਵਿਚਕਾਰ ਅਰਥਾਤ ਸਾਡੇ ਅਰ
ਤੁਹਾਡੇ ਵਿੱਚ ਇੱਕ ਪਰਨ ਹੋਵੇ ਅਤੇ ਅਸੀਂ ਇੱਕ
29 ਨੇਮ ਤੁਹਾਡੇ ਨਾਲ ਬੰਨ੍ਹੀਏ ○ ਤੁਸੀਂ ਸਾਡੇ ਨਾਲ
ਬੁਰਿਆਈ ਨਾ ਕਰਨੀ ਜਿਵੇਂ ਅਸੀਂ ਤੁਹਾਨੂੰ ਹੱਥ
ਨਹੀਂ ਲਾਇਆ ਅਰ ਤੁਹਾਡੇ ਨਾਲ ਭਲਿਆਈ ਹੀ
ਕੀਤੀ ਅਤੇ ਤੁਹਾਨੂੰ ਸ਼ਾਂਤੀ ਨਾਲ ਤੋਰ ਦਿੱਤਾ। ਹੁਣ
30 ਤੁਸੀਂ ਯਹੋਵਾਹ ਵੱਲੋਂ ਮੁਬਾਰਕ ਹੋ ○ ਤਾਂ ਉਹ ਨੇ
ਓਹਨਾਂ ਦੀ ਦਾਉਤ ਕੀਤੀ ਅਰ ਉਨ੍ਹਾਂ ਨੇ ਖਾਧਾ
31 ਪੀਤਾ ○ ਅਰ ਸਵੇਰੇ ਉੱਠਕੇ ਹਰ ਇੱਕ ਨੇ ਆਪਣੇ
ਭਰਾ ਨਾਲ ਸੌਂਹ ਖਾਧੀ ਅਰ ਇਸਹਾਕ ਨੇ ਉਨ੍ਹਾਂ ਨੂੰ
ਤੋਰ ਦਿੱਤਾ ਅਤੇ ਓਹ ਸ਼ਾਂਤੀ ਨਾਲ ਉੱਥੋਂ ਚੱਲੇ
32 ਗਏ ○ ਉਸੇ ਦਿਨ ਐਉਂ ਹੋਇਆ ਕਿ ਇਸਹਾਕ ਦੇ
ਟਹਿਲੂਆਂ ਨੇ ਆਕੇ ਉਸ ਖੂਹ ਦੇ ਵਿਖੇ ਜਿਹੜਾ
ਉਨ੍ਹਾਂ ਪੁੱਟਿਆ ਸੀ ਉਹ ਨੂੰ ਦੱਸਿਆ ਕਿ ਸਾਨੂੰ ਪਾਣੀ
33 ਲੱਭਾ ਹੈ ○ ਤਾਂ ਉਸ ਨੇ ਉਸ ਦਾ ਨਾਉਂ ਸ਼ਿਬਆਹ
ਰੱਖਿਆ। ਇਸ ਕਾਰਨ ਉਸ ਨਗਰ ਦਾ ਨਾਉਂ ਅੱਜ
ਤੀਕ ਬਏਰਸਬਾ ਹੈ ॥
34 ਜਾਂ ਏਸਾਓ ਚਾਲ੍ਹੀਆਂ ਵਰਿਹਾਂ ਦਾ ਸੀ ਤਾਂ ਉਹ
ਬੇਰੀ ਹਿੱਤੀ ਦੀ ਧੀ ਯਹੂਦਿਥ ਅਰ ਏਲੋਨ ਹਿੱਤੀ ਦੀ
35 ਧੀ ਬਾਸਮਥ ਨੂੰ ਵਿਆਹ ਲਿਆਇਆ ○ ਅਤੇ ਏਹ
ਇਸਹਾਕ ਅਰ ਰਿਬਕਾਹ ਦੇ ਮਨਾਂ ਲਈ ਕੁੜੱਤਣ ਸੀ ॥

27

## ਯਾਕੂਬ ਦਾ ਧੋਖਾ

੨੭ ਤਾਂ ਐਉਂ ਹੋਇਆ ਕਿ ਜਾਂ ਇਸਹਾਕ ਬਿਰਧ
ਹੋ ਗਿਆ ਅਰ ਉਸ ਦੀਆਂ ਅੱਖਾਂ ਧੁੰਦਲਾ ਗਈਆਂ
ਭਈ ਉਹ ਵੇਖ ਨਹੀਂ ਸੱਕਦਾ ਸੀ ਤਦ ਉਸ ਆਪਣੇ
ਵੱਡੇ ਪੁੱਤ੍ਰ ਏਸਾਓ ਨੂੰ ਸੱਦਕੇ ਆਖਿਆ ਮੇਰੇ ਪੁੱਤ੍ਰ।
2 ਉਸ ਉਹ ਨੂੰ ਆਖਿਆ, ਮੈਂ ਹਾਜ਼ਰ ਹਾਂ ○ ਤਾਂ ਉਸ
ਆਖਿਆ, ਵੇਖ ਮੈਂ ਬਿਰਧ ਹਾਂ ਅਤੇ ਮੈਂ ਆਪਣੀ ਮੌਤ
3 ਦਾ ਦਿਨ ਨਹੀਂ ਜਾਣਦਾ ○ ਸੋ ਤੂੰ ਹੁਣ ਆਪਣੇ
ਸ਼ਸਤ੍ਰ ਅਰਥਾਤ ਧਣੁਖ ਅਰ ਤਰਕਸ਼ ਲੈ ਅਰ ਰੜ
4 ਵਿੱਚ ਜਾਕੇ ਮੇਰੇ ਲਈ ਸ਼ਿਕਾਰ ਮਾਰ ○ ਅਰ ਮੇਰੇ
ਲਈ ਸੁਆਦਲਾ ਭੋਜਨ ਤਿਆਰ ਕਰ ਜਿਹੜਾ ਮੈਨੂੰ
ਚੰਗਾ ਲਗਦਾ ਹੈ ਤੇ ਮੇਰੇ ਅੱਗੇ ਪਰੋਸ ਤਾਂਜੋ ਮੈਂ ਖਾਵਾਂ
ਅਰ ਮੇਰਾ ਜੀਵ ਮਰਨ ਤੋਂ ਪਹਿਲਾਂ ਤੈਨੂੰ ਬਰਕਤ
5 ਦੇਵੇ ○ ਜਦ ਇਸਹਾਕ ਆਪਣੇ ਪੁੱਤ੍ਰ ਏਸਾਓ ਨਾਲ
ਬੋਲਦਾ ਸੀ ਤਾਂ ਰਿਬਕਾਹ ਸੁਣਦੀ ਸੀ। ਫੇਰ ਏਸਾਓ
ਰੜ ਵੱਲ ਚੱਲਾ ਗਿਆ ਭਈ ਸ਼ਿਕਾਰ ਮਾਰਕੇ ਲੈ
6 ਆਵੇ ○ ਤਾਂ ਰਿਬਕਾਹ ਆਪਣੇ ਪੁੱਤ੍ਰ ਯਾਕੂਬ ਨੂੰ
ਆਖਿਆ, ਵੇਖ ਮੈਂ ਤੇਰੇ ਪਿਤਾ ਨੂੰ ਸੁਣਿਆ ਜਦੋਂ ਉਹ
7 ਤੇਰੇ ਭਰਾ ਏਸਾਓ ਨੂੰ ਏਹ ਬੋਲਿਆ ○ ਕਿ ਮੇਰੇ ਲਈ
ਸ਼ਿਕਾਰ ਲੈਕੇ ਸੁਆਦਲਾ ਭੋਜਨ ਤਿਆਰ ਕਰ ਜੋ ਮੈਂ
ਖਾਵਾਂ ਅਰ ਯਹੋਵਾਹ ਦੇ ਸਨਮੁਖ ਆਪਣੀ ਮੌਤ ਤੋਂ
8 ਪਹਿਲਾਂ ਤੈਨੂੰ ਬਰਕਤ ਦਿਆਂ ○ ਹੁਣ ਮੇਰੇ ਪੁੱਤ੍ਰ ਮੇਰੀ
9 ਗੱਲ ਸੁਣ ਜਿਵੇਂ ਮੈਂ ਤੈਨੂੰ ਹੁਕਮ ਦਿੰਦੀ ਹਾਂ ○ ਇੱਜੜ
ਵਿੱਚ ਜਾਕੇ ਉੱਥੋਂ ਮੇਰੇ ਲਈ ਬਕਰੀ ਦੇ ਦੋ ਚੰਗੇ
ਮੇਮਣੇ ਲਿਆ ਤਾਂਜੋ ਮੈਂ ਉਨ੍ਹਾਂ ਤੋਂ ਸੁਆਦਲਾ ਭੋਜਨ
ਤੇਰੇ ਪਿਤਾ ਲਈ ਜਿਹੜਾ ਉਹ ਨੂੰ ਚੰਗਾ ਲੱਗਦਾ ਹੈ
10 ਤਿਆਰ ਕਰਾਂ ○ ਅਤੇ ਆਪਣੇ ਪਿਤਾ ਕੋਲ ਲੈ ਜਾਹ
ਤਾਂਜੋ ਉਹ ਖਾਵੇ ਅਰ ਆਪਣੀ ਮੌਤ ਤੋਂ ਪਹਿਲਾਂ ਤੈਨੂੰ
11 ਬਰਕਤ ਦੇਵੇ ○ ਪਰ ਯਾਕੂਬ ਨੇ ਆਪਣੀ ਮਾਤਾ
ਰਿਬਕਾਹ ਨੂੰ ਆਖਿਆ, ਵੇਖ ਮੇਰਾ ਭਰਾ ਏਸਾਓ
ਜਤਾਊਲਾ ਮਨੁੱਖ ਹੈ ਅਰ ਮੈਂ ਰੋਮ ਹੀਣ ਮਨੁੱਖ ਹਾਂ ○
12 ਸ਼ਾਇਤ ਮੇਰਾ ਪਿਤਾ ਮੈਨੂੰ ਟੋਹੇ ਅਤੇ ਮੈਂ ਉਹ ਦੀਆਂ
ਅੱਖਾਂ ਵਿੱਚ ਧੋਖੇ ਬਾਜ਼ ਹੋਵਾਂ ਤਾਂ ਮੈਂ ਆਪਣੇ ਉੱਤੇ
ਬਰਕਤ ਨਹੀਂ ਪਰ ਸਰਾਪ ਲਵਾਂ ਤਾਂ ਉਹ ਦੀ ਮਾਤਾ
ਨੇ ਉਸ ਨੂੰ ਆਖਿਆ, ਮੇਰੇ ਪੁੱਤ੍ਰ ਤੇਰਾ ਸਰਾਪ ਮੇਰੇ ਉੱਤੇ
13 ਆਵੇ ○ ਤੂੰ ਕੇਵਲ ਮੇਰੀ ਗੱਲ ਸੁਣ ਅਰ ਜਾਕੇ ਮੇਰੇ
14 ਲਈ ਉਨ੍ਹਾਂ ਨੂੰ ਲੈ ਆ ○ ਤਾਂ ਉਸ ਨੇ ਜਾਕੇ ਉਨ੍ਹਾਂ ਨੂੰ
ਫੜਿਆ, ਅਰ ਆਪਣੀ ਮਾਤਾ ਕੋਲ ਲੈ ਆਇਆ
ਅਰ ਉਸ ਦੀ ਮਾਤਾ ਨੇ ਸੁਆਦਲਾ ਭੋਜਨ ਜਿਹੜਾ
ਉਸ ਦੇ ਪਿਤਾ ਨੂੰ ਚੰਗਾ ਲਗਦਾ ਸੀ ਤਿਆਰ ਕੀਤਾ ○
15 ਤਾਂ ਰਿਬਕਾਹ ਨੇ ਆਪਣੇ ਵੱਡੇ ਪੁੱਤ੍ਰ ਏਸਾਓ ਦੇ ਰਾਖਵੇਂ
ਬਸਤ੍ਰ ਜਿਹੜੇ ਘਰ ਵਿੱਚ ਉਸ ਦੇ ਕੋਲ ਸਨ ਆਪਣੇ

੧੬ ਨਿੱਕੇ ਪੁੱਤ੍ਰ ਯਾਕੂਬ ਨੂੰ ਪਵਾਏ ੦ ਅਤੇ ਮੇਮਣਿਆਂ
ਦੀਆਂ ਖੱਲਾਂ ਉਸ ਦੇ ਹੱਥਾਂ ਅਰ ਉਸ ਦੀ ਰੋਮ ਹੀਣ
੧੭ ਧੌਣ ਉੱਤੇ ਲਪੇਟੀਆਂ ੦ ਤਾਂ ਉਸ ਨੇ ਉਹ ਸੁਆਦਲਾ
ਭੋਜਨ ਅਰ ਰੋਟੀ ਜਿਸ ਨੂੰ ਉਸ ਨੇ ਤਿਆਰ ਕੀਤਾ ਸੀ
੧੮ ਆਪਣੇ ਪੁੱਤ੍ਰ ਯਾਕੂਬ ਦੇ ਹੱਥ ਵਿੱਚ ਦਿੱਤਾ ੦ ਤਾਂ
ਉਸ ਨੇ ਆਪਣੇ ਪਿਤਾ ਕੋਲ ਜਾਕੇ ਆਖਿਆ, ਪਿਤਾ
੧੯ ਜੀ ਤਾਂ ਉਸ ਆਖਿਆ, ਕੀ ਗੱਲ ਹੈ ? ੦ ਤੂੰ ਕੌਣ ਹੈਂ
ਮੇਰੇ ਪੁੱਤ੍ਰ ? ਯਾਕੂਬ ਨੇ ਆਪਣੇ ਪਿਤਾ ਨੂੰ ਆਖਿਆ,
ਮੈਂ ਏਸਾਓ ਤੇਰਾ ਪਲੌਠਾ ਪੁੱਤ੍ਰ ਹਾਂ। ਮੈਂ ਓਵੇਂ ਕੀਤਾ
ਜਿਵੇਂ ਤੁਸੀਂ ਮੈਨੂੰ ਬੋਲੇ। ਉੱਠ ਬੈਠੋ ਅਰ ਮੇਰੇ ਸ਼ਿਕਾਰ
ਤੋਂ ਖਾਓ ਤਾਂਜੋ ਤੁਹਾਡਾ ਜੀਉ ਮੈਨੂੰ ਬਰਕਤ ਦੇਵੇ ੦
੨੦ ਇਸਹਾਕ ਨੇ ਆਪਣੇ ਪੁੱਤ੍ਰ ਨੂੰ ਆਖਿਆ, ਕਿੱਕੁਰ ਤੈਨੂੰ
ਐਨੀ ਸ਼ਤਾਬੀ ਏਹ ਲੱਭਾ ਮੇਰੇ ਪੁੱਤ੍ਰ ? ਤਾਂ ਉਸ
ਆਖਿਆ, ਯਹੋਵਾਹ ਤੁਹਾਡੇ ਪਰਮੇਸ਼ੁਰ ਨੇ ਉਹ ਨੂੰ ਮੇਰੇ
੨੧ ਅੱਗੇ ਲਾ ਦਿੱਤਾ ੦ ਤਾਂ ਇਸਹਾਕ ਨੇ ਯਾਕੂਬ ਨੂੰ
ਆਖਿਆ, ਹੇ ਮੇਰੇ ਪੁੱਤ੍ਰ ਮੇਰੇ ਨੇੜੇ ਆ ਤਾਂਜੋ ਮੈਂ ਤੈਨੂੰ
ਟੋਹਾਂ ਭਈ ਤੂੰ ਮੇਰਾ ਓਹੋ ਪੁੱਤ੍ਰ ਏਸਾਓ ਹੈਂ ਕਿ ਨਹੀਂ ੦
੨੨ ਤਦ ਯਾਕੂਬ ਆਪਣੇ ਪਿਤਾ ਇਸਹਾਕ ਕੋਲ ਗਿਆ
ਅਰ ਉਸ ਉਹ ਨੂੰ ਟੋਹਕੇ ਆਖਿਆ, ਤੇਰੀ ਅਵਾਜ਼
੨੩ ਤਾਂ ਯਾਕੂਬ ਦੀ ਹੈ ਪਰ ਹੱਥ ਏਸਾਓ ਦੇ ਹਨ ੦ ਉਸ
ਉਹ ਨੂੰ ਨਾ ਪਛਾਤਾ ਕਿਉਂਜੋ ਉਹ ਦੇ ਹੱਥ ਉਹ ਦੇ
ਭਰਾ ਏਸਾਓ ਦੇ ਹੱਥਾਂ ਵਰਗੇ ਜਤਾਉਲੇ ਸਨ ਉਪਰੰਤ
੨੪ ਉਸ ਨੇ ਉਹ ਨੂੰ ਬਰਕਤ ਦਿੱਤੀ ੦ ਉਸ ਆਖਿਆ,
ਕੀ ਤੂੰ ਸੱਚ ਮੁੱਚ ਮੇਰਾ ਪੁੱਤ੍ਰ ਏਸਾਓ ਹੀ ਹੈਂ ? ਤਦ
੨੫ ਉਸ ਆਖਿਆ, ਮੈਂ ਹਾਂ ੦ ਉਸ ਆਖਿਆ, ਉਹ ਨੂੰ
ਮੇਰੇ ਨੇੜੇ ਲਿਆ ਭਈ ਮੈਂ ਆਪਣੇ ਪੁੱਤ੍ਰ ਦੇ ਸ਼ਿਕਾਰ
ਵਿੱਚੋਂ ਖਾਵਾਂ ਤਾਂਜੋ ਮੇਰਾ ਜੀਉ ਤੈਨੂੰ ਬਰਕਤ ਦੇਵੇ ਤੋ
ਉਹ ਉਸ ਦੇ ਕੋਲ ਲੈ ਗਿਆ ਅਰ ਉਸ ਖਾਧਾ ਅਰ
ਉਸ ਦੇ ਲਈ ਮਧ ਲਿਆਇਆ ਅਤੇ ਉਸ ਪੀਤੀ ੦
੨੬ ਉਸ ਦੇ ਪਿਤਾ ਇਸਹਾਕ ਨੇ ਉਸ ਨੂੰ ਆਖਿਆ, ਮੇਰੇ
੨੭ ਨੇੜੇ ਆਕੇ ਮੈਨੂੰ ਚੁੰਮ ਮੇਰੇ ਪੁੱਤ੍ਰ ੦ ਫੇਰ ਉਸ ਨੇੜੇ
ਜਾਕੇ ਉਸ ਨੂੰ ਚੁੰਮਿਆ ਤਾਂ ਉਸ ਉਸ ਦੇ ਬਸਤ੍ਰ ਦੀ
ਬਾਸ਼ਨਾ ਸੁੰਘੀ ਅਰ ਉਸ ਨੂੰ ਬਰਕਤ ਦਿੱਤੀ। ਫੇਰ
ਉਸ ਆਖਿਆ—

ਵੇਖ, ਮੇਰੇ ਪੁੱਤ੍ਰ ਦੀ ਬਾਸ਼ਨਾ ਉਸ ਖੇਤ ਦੀ ਬਾਸ਼ਨਾ
ਵਰਗੀ ਹੈ
ਜਿਸ ਨੂੰ ਯਹੋਵਾਹ ਨੇ ਬਰਕਤ ਦਿੱਤੀ ਹੋਵੇ।
੨੮ ਪਰਮੇਸ਼ੁਰ ਤੈਨੂੰ ਅਕਾਸ਼ ਦੀ ਤ੍ਰੇਲ ਤੋਂ ਤੇ ਧਰਤੀ
ਦੀ ਚਿਕਨਾਈ ਤੋਂ,
ਅਤੇ ਅਨਾਜ ਅਰ ਦਾਖਰਸ ਦੀ ਬਹੁਤਾਇਤ ਤੋਂ
ਦੇਵੇਂ।
੨੯ ਕੌਮਾਂ ਤੇਰੀ ਟਹਿਲ ਕਰਨ ਅਤੇ ਉੱਮਤਾਂ ਤੇਰੇ ਅੱਗੇ
ਝੁਕਣ।
ਤੂੰ ਆਪਣੇ ਭਰਾਵਾਂ ਦਾ ਸਰਦਾਰ ਹੋ
ਅਤੇ ਤੇਰੀ ਮਾਤਾ ਦੇ ਪੁੱਤ੍ਰ ਤੇਰੇ ਅੱਗੇ ਝੁਕਣ।
ਜਿਹੜਾ ਤੈਨੂੰ ਸਰਾਪ ਦੇਵੇ ਉਹ ਆਪ ਸਰਾਪਿਆ
ਜਾਵੇ
ਅਤੇ ਜਿਹੜਾ ਤੈਨੂੰ ਬਰਕਤ ਦੇਵੇ ਉਹ ਮੁਬਾਰਕ
ਹੋਵੇ॥

੩੦ ਤਾਂ ਐਉਂ ਹੋਇਆ ਕਿ ਜਦੋਂ ਇਸਹਾਕ ਯਾਕੂਬ
ਨੂੰ ਬਰਕਤ ਦੇ ਹਟਿਆ ਅਤੇ ਯਾਕੂਬ ਆਪਣੇ ਪਿਤਾ
ਇਸਹਾਕ ਕੋਲੋਂ ਬਾਹਰ ਨਿੱਕਲਿਆ ਹੀ ਸੀ ਕਿ ਉਸ
੩੧ ਦਾ ਭਰਾ ਏਸਾਓ ਸ਼ਿਕਾਰੋਂ ਆਇਆ ੦ ਤਾਂ ਉਸ ਨੇ
ਵੀ ਸੁਆਦਲਾ ਭੋਜਨ ਤਿਆਰ ਕੀਤਾ ਅਰ ਆਪਣੇ
ਪਿਤਾ ਕੋਲ ਲਿਆਇਆ ਅਤੇ ਆਪਣੇ ਪਿਤਾ ਨੂੰ
ਆਖਿਆ ਭਈ ਮੇਰਾ ਪਿਤਾ ਉੱਠੇ ਅਰ ਆਪਣੇ
ਪੁੱਤ੍ਰ ਦੇ ਸ਼ਿਕਾਰ ਤੋਂ ਖਾਵੇ ਅਰ ਤੁਹਾਡਾ ਜੀਉ ਮੈਨੂੰ
੩੨ ਬਰਕਤ ਦੇਵੇ ੦ ਤਾਂ ਉਸ ਦੇ ਪਿਤਾ ਇਸਹਾਕ ਨੇ ਉਹ
ਨੂੰ ਆਖਿਆ, ਤੂੰ ਕੌਣ ਹੈਂ ? ਤਾਂ ਉਸ ਆਖਿਆ, ਮੈਂ
੩੩ ਤੁਹਾਡਾ ਪਲੌਠਾ ਪੁੱਤ੍ਰ ਏਸਾਓ ਹਾਂ ੦ ਤਾਂ ਇਸਹਾਕ ਨੇ
ਅਤਯੰਤ ਥਰ ਥਰ ਕੰਬਦੇ ਹੋਏ ਆਖਿਆ, ਫੇਰ ਉਹ
ਕੌਣ ਹੈ ਸੀ ਜਿਹੜਾ ਸ਼ਿਕਾਰ ਮਾਰਕੇ ਮੇਰੇ ਕੋਲ
ਲਿਆਇਆ ? ਮੈਂ ਸਾਰੇ ਵਿੱਚੋਂ ਤੇਰੇ ਆਉਣ ਤੋਂ
ਪਹਿਲਾਂ ਖਾਧਾ ਅਰ ਮੈਂ ਉਸੇ ਨੂੰ ਬਰਕਤ ਦਿੱਤੀ ਸੋ
੩੪ ਉਹ ਜ਼ਰੂਰ ਮੁਬਾਰਕ ਹੋਵੇਗਾ ੦ ਜਦ ਏਸਾਓ ਨੇ
ਆਪਣੇ ਪਿਤਾ ਦੀਆਂ ਗੱਲਾਂ ਸੁਣੀਆਂ ਤਾਂ ਅਤਯੰਤ
ਕੁੜੱਤਣ ਨਾਲ ਭੁੱਬਾਂ ਮਾਰ ਕੇ ਆਪਣੇ ਪਿਤਾ ਨੂੰ
ਆਖਿਆ, ਮੇਰੇ ਪਿਤਾ ਮੈਨੂੰ, ਹਾਂ, ਮੈਨੂੰ ਵੀ ਬਰਕਤ
੩੫ ਦਿਓ ੦ ਤਾਂ ਉਸ ਆਖਿਆ ਤੇਰਾ ਭਰਾ ਧੋਖੇ ਨਾਲ
੩੬ ਆਕੇ ਤੇਰੀ ਬਰਕਤ ਲੈ ਗਿਆ ੦ ਉਸ ਨੇ ਆਖਿਆ,
ਕੀ ਉਸ ਦਾ ਨਾਉਂ ਠੀਕ ਯਾਕੂਬ ਨਹੀਂ ਰੱਖਿਆ
ਗਿਆ ਕਿ ਉਸ ਹੁਣ ਦੂਜੀ ਵਾਰ ਮੇਰੇ ਸੰਗ ਧੋਖਾ

ਕੀਤਾ ਹੈ ? ਉਸ ਨੇ ਪਲੋਠੀ ਦਾ ਹੱਕ ਵੀ ਲੈ ਲਿਆ
ਅਰ ਵੇਖੋ ਹੁਣ ਮੇਰੀ ਬਰਕਤ ਵੀ ਲੈ ਲਈ ਤਾਂ ਉਸ
ਆਖਿਆ, ਕੀ ਤੁਸਾਂ ਮੇਰੇ ਲਈ ਕੋਈ ਬਰਕਤ ਨਹੀਂ
੩੭ ਰੱਖ ਛੱਡੀ ? ੦ ਤਾਂ ਇਸਹਾਕ ਨੇ ਏਸਾਓ ਨੂੰ ਏਹ
ਉੱਤ੍ਰ ਦਿੱਤਾ, ਵੇਖ ਮੈਂ ਉਹ ਨੂੰ ਤੇਰਾ ਸਰਦਾਰ ਠਹਿਰਾ-
ਇਆ ਅਤੇ ਉਸ ਦੇ ਸਾਰੇ ਭਰਾਵਾਂ ਨੂੰ ਉਸ ਦੀ ਸੇਵਾ
ਲਈ ਦਿੱਤਾ ਅਰ ਅਨਾਜ ਅਰ ਦਾਖਰਸ ਉਸ ਨੂੰ
ਦਿੱਤੀ । ਹੁਣ ਮੇਰੇ ਪੁੱਤ੍ਰ ਮੈਂ ਤੇਰੇ ਲਈ ਕੀ ਕਰਾਂ ? ੦
੩੮ ਤਾਂ ਏਸਾਓ ਆਪਣੇ ਪਿਤਾ ਨੂੰ ਆਖਿਆ, ਮੇਰੇ ਪਿਤਾ
ਕੀ ਤੁਹਾਡੇ ਕੋਲ ਇੱਕੋ ਹੀ ਬਰਕਤ ਹੈ ? ਹੇ ਮੇਰੇ ਪਿਤਾ
ਮੈਨੂੰ ਵੀ ਬਰਕਤ ਦਿਓ ਤਾਂ ਏਸਾਓ ਉੱਚੀ ਉੱਚੀ ਭੁੱਬਾਂ
੩੯ ਮਾਰੀਆਂ ਅਰ ਰੋਇਆ ੦ ਉਹ ਦੇ ਪਿਤਾ ਇਸਹਾਕ
ਨੇ ਉਹ ਨੂੰ ਏਹ ਉੱਤ੍ਰ ਦਿੱਤਾ—

ਵੇਖ, ਧਰਤੀ ਦੀ ਚਿਕਨਾਈ ਅਤੇ ਉੱਪਰੋਂ ਅਕਾਸ਼
ਦੀ ਤਰੇਲ ਤੋਂ ਤੇਰਾ ਰਹਿਣਾ ਹੋਊ ।
੪੦ ਤੂੰ ਆਪਣੀ ਤੇਗ ਨਾਲ ਜੀਵੇਂਗਾ
ਅਰ ਤੂੰ ਆਪਣੇ ਭਰਾ ਦੀ ਟਹਿਲ ਕਰੇਂਗਾ
ਅਰ ਐਉਂ ਹੋਵੇਗਾ ਕਿ ਜਦ ਤੂੰ ਅਵਾਰਾ ਫਿਰੇਂਗਾ
ਤਾਂ ਤੂੰ ਉਹ ਦਾ ਜੂਲਾ ਆਪਣੀ ਧੌਣ ਉੱਤੋਂ ਭੰਨ
ਸੁੱਟੇਂਗਾ ॥

੪੧ ਏਸਾਓ ਨੇ ਯਾਕੂਬ ਨਾਲ ਉਸ ਬਰਕਤ ਦੇ ਕਾਰਨ
ਜਿਹੜੀ ਉਸ ਦੇ ਪਿਤਾ ਨੇ ਉਸ ਨੂੰ ਦਿੱਤੀ ਵੈਰ
ਰੱਖਿਆ ਅਰ ਏਸਾਓ ਨੇ ਆਪਣੇ ਮਨ ਵਿੱਚ
ਆਖਿਆ, ਮੇਰੇ ਪਿਤਾ ਦੇ ਸੋਗ ਦੇ ਦਿਨ ਨੇੜੇ ਹਨ
ਫੇਰ ਮੈਂ ਆਪਣੇ ਭਰਾ ਯਾਕੂਬ ਨੂੰ ਮਾਰ ਸੁੱਟਾਂਗਾ ੦
੪੨ ਉਪਰੰਤ ਰਿਬਕਾਹ ਨੂੰ ਉਸ ਦੇ ਵੱਡੇ ਪੁੱਤ੍ਰ ਏਸਾਓ
ਦੀਆਂ ਗੱਲਾਂ ਦੱਸੀਆਂ ਗਈਆਂ ਤਦ ਉਸ ਆਪਣੇ
ਨਿੱਕੇ ਪੁੱਤ੍ਰ ਯਾਕੂਬ ਨੂੰ ਬੁਲਾ ਭੇਜਿਆ ਕਿ ਵੇਖ ਤੇਰਾ
ਭਰਾ ਆਪਣੇ ਆਪ ਨੂੰ ਤੇਰੇ ਵਿਖੇ ਤਸੱਲੀ ਦਿੰਦਾ ਹੈ
੪੩ ਕਿ ਤੈਨੂੰ ਮਾਰ ਸੁੱਟੇ ੦ ਸੋ ਹੁਣ ਮੇਰੇ ਪੁੱਤ੍ਰ ਮੇਰੀ ਗੱਲ
ਸੁਣ । ਉੱਠ ਅਰ ਮੇਰੇ ਭਰਾ ਲਾਬਾਨ ਕੋਲ ਹਾਰਾਨ
੪੪ ਨੂੰ ਭੱਜ ਜਾਹ ੦ ਅਰ ਥੋੜੇ ਦਿਨ ਉਸ ਦੇ ਕੋਲ ਰਹੁ
ਜਦ ਤੀਕਰ ਤੇਰੇ ਭਰਾ ਦਾ ਕਰੋਧ ਨਾ ਉੱਤ੍ਰ ਜਾਵੇ ੦
੪੫ ਜਦ ਤੀਕ ਤੇਰੇ ਭਰਾ ਦਾ ਕਰੋਧ ਤੈਥੋਂ ਨਾ ਹਟ
ਜਾਵੇ ਅਤੇ ਜੋ ਕੁਝ ਤੈਂ ਉਸ ਨਾਲ ਕੀਤਾ ਹੈ ਨਾ ਭੁੱਲ
ਜਾਵੇ ਤਦ ਤੀਕ ਮੈਂ ਤੈਨੂੰ ਉੱਥੋਂ ਨਹੀਂ ਸੱਦਾਂਗੀ ।
ਮੈਂ ਕਿਉਂ ਇੱਕੋ ਦਿਹਾੜੇ ਤੁਸਾਂ ਦੋਹਾਂ ਨੂੰ ਗਵਾ
ਬੈਠਾਂ ? ॥
੪੬ ਰਿਬਕਾਹ ਨੇ ਇਸਹਾਕ ਨੂੰ ਆਖਿਆ, ਮੈਂ ਹੇਥ
ਦੀਆਂ ਧੀਆਂ ਵੱਲੋਂ ਜੀ ਵਿੱਚ ਅੱਕ ਗਈ ਹਾਂ ।
ਜੇ ਯਾਕੂਬ ਹੇਥ ਦੀਆਂ ਧੀਆਂ ਵਿੱਚੋਂ ਅਜਿਹੀ
ਤੀਵੀਂ ਕਰੇ ਜਿਵੇਂ ਏਸ ਦੇਸ ਦੀਆਂ ਧੀਆਂ ਹਨ ਤਾਂ
ਮੈਂ ਕਿਵੇਂ ਜੀਉਂਦੀ ਰਹਾਂਗੀ ? ॥

### ਯਾਕੂਬ ਨੂੰ ਯਹੋਵਾਹ ਦਾ ਦਰਸ਼ਨ

੨੮ ਤਾਂ ਇਸਹਾਕ ਨੇ ਯਾਕੂਬ ਨੂੰ ਬੁਲਾਇਆ ਅਰ
ਉਸ ਨੂੰ ਬਰਕਤ ਦਿੱਤੀ ਅਰ ਏਹ ਆਖ ਕੇ ਉਸ ਨੂੰ
ਹੁਕਮ ਦਿੱਤਾ ਕਿ ਤੂੰ ਕਨਾਨੀ ਧੀਆਂ ਵਿੱਚੋਂ ਤੀਵੀਂ ਨਾ
੨ ਕਰੀਂ ੦ ਉੱਠ ਪਦਨ ਅਰਾਮ ਨੂੰ ਆਪਣੇ ਨਾਨੇ
ਬਥੂਏਲ ਦੇ ਘਰ ਜਾਹ ਅਰ ਉੱਥੋਂ ਆਪਣੇ ਮਾਮੇ
ਲਾਬਾਨ ਦੀਆਂ ਧੀਆਂ ਵਿੱਚੋਂ ਇੱਕ ਆਪਣੇ ਲਈ
੩ ਤੀਵੀਂ ਵਿਆਹ ਲਈਂ ੦ ਅਤੇ ਸਰਬ ਸ਼ਕਤੀਮਾਨ
ਪਰਮੇਸ਼ੁਰ ਤੈਨੂੰ ਬਰਕਤ ਦੇਵੇ ਅਰ ਤੈਨੂੰ ਫਲਵੰਤ
ਬਣਾਵੇ ਅਰ ਤੈਨੂੰ ਵਧਾਵੇ ਅਰ ਤੂੰ ਬਹੁਤ ਕੌਮਾਂ ਦਾ
੪ ਦਲ ਹੋਵੇਂ ੦ ਅਤੇ ਉਹ ਤੈਨੂੰ ਅਬਰਾਹਾਮ ਦੀ
ਬਰਕਤ ਅਤੇ ਤੇਰੇ ਨਾਲ ਤੇਰੀ ਅੰਸ ਨੂੰ ਵੀ ਦੇਵੇ ਤਾਂ ਜੋ
ਤੂੰ ਆਪਣੀ ਮੁਸਾਫਰੀ ਦੇ ਦੇਸ ਨੂੰ ਜਿਹੜਾ ਪਰਮੇਸ਼ੁਰ
੫ ਨੇ ਅਬਰਾਹਾਮ ਨੂੰ ਦਿੱਤਾ ਵਿਰਸੇ ਵਿੱਚ ਕਰੇਂ ੦ ਸੋ
ਇਸਹਾਕ ਨੇ ਯਾਕੂਬ ਨੂੰ ਤੋਰ ਦਿੱਤਾ ਅਰ ਉਹ ਪਦਨ
ਅਰਾਮ ਵਿੱਚ ਲਾਬਾਨ ਦੇ ਕੋਲ ਗਿਆ ਜਿਹੜਾ
ਅਰਾਮੀ ਬਥੂਏਲ ਦਾ ਪੁੱਤ੍ਰ ਅਰ ਯਾਕੂਬ ਅਰ ਏਸਾਓ
ਦੀ ਮਾਤਾ ਰਿਬਕਾਹ ਦਾ ਭਰਾ ਸੀ ॥
੬ ਜਾਂ ਏਸਾਓ ਨੇ ਵੇਖਿਆ ਕਿ ਇਸਹਾਕ ਨੇ ਯਾਕੂਬ
ਨੂੰ ਬਰਕਤ ਦਿੱਤੀ ਅਰ ਉਸ ਨੂੰ ਪਦਨ ਅਰਾਮ ਵਿੱਚ
ਘੱਲਿਆ ਭਈ ਉੱਥੋਂ ਆਪਣੇ ਲਈ ਤੀਵੀਂ ਕਰੇ
ਅਤੇ ਉਸ ਉਹ ਨੂੰ ਬਰਕਤ ਦਿੰਦਿਆਂ ਆਖਿਆ
ਭਈ ਤੂੰ ਕਨਾਨੀਆਂ ਦੀਆਂ ਧੀਆਂ ਵਿੱਚੋਂ ਤੀਵੀਂ ਨਾ
੭ ਕਰੀਂ ੦ ਅਤੇ ਯਾਕੂਬ ਆਪਣੇ ਮਾਤਾ ਪਿਤਾ ਦੀ ਸੁਣ
੮ ਕੇ ਪਦਨ ਅਰਾਮ ਨੂੰ ਚਲਿਆ ਗਿਆ ੦ ਜਾਂ ਏਸਾਓ
ਨੇ ਏਹ ਵੇਖਿਆ ਕਿ ਕਨਾਨ ਦੀਆਂ ਧੀਆਂ ਮੇਰੇ
ਪਿਤਾ ਇਸਹਾਕ ਦੀਆਂ ਅੱਖਾਂ ਵਿੱਚ ਬੁਰੀਆਂ ਹਨ ੦
੯ ਤਾਂ ਏਸਾਓ ਇਸਮਾਏਲ ਕੋਲ ਗਿਆ ਅਤੇ ਅਬਰਾਹਾਮ

ਦੇ ਪੁੱਤ੍ਰ ਇਸਮਾਏਲ ਦੀ ਧੀ ਅਰ ਨਬਾਯੋਥ ਦੀ ਭੈਣ
ਮਹਲਥ ਨੂੰ ਆਪਣੇ ਲਈ ਲੈਕੇ ਆਪਣੀਆਂ ਦੂਜੀਆਂ
ਤ੍ਰੀਵੀਆਂ ਦੇ ਨਾਲ ਰਲਾ ਲਿਆ ॥
10 ਯਾਕੂਬ ਬਏਰਸਬਾ ਤੋਂ ਚੱਲ ਕੇ ਹਾਰਾਨ ਨੂੰ ਗਿਆ ੦
11 ਅਤੇ ਇੱਕ ਥਾਂ ਤੇ ਅੱਪੜਿਆ ਅਰ ਉੱਥੇ ਰਾਤ ਕੱਟੀ
ਕਿਉਂ ਜੋ ਸੂਰਜ ਡੁੱਬ ਗਿਆ ਸੀ ਅਰ ਇੱਕ ਪੱਥਰ
ਉਸ ਥਾਂ ਤੋਂ ਲੈਕੇ ਆਪਣੇ ਸਰਹਾਣੇ ਰੱਖ ਲਿਆ
12 ਅਰ ਉਸ ਥਾਂ ਲੇਟ ਗਿਆ ੦ ਅਤੇ ਇੱਕ ਸੁਫ਼ਨਾ
ਡਿੱਠਾ ਅਤੇ ਵੇਖ ਪੌੜੀ ਧਰਤੀ ਉੱਤੇ ਰੱਖੀ ਹੋਈ ਸੀ
ਅਰ ਉਸ ਦੀ ਚੋਟੀ ਅਕਾਸ਼ ਤੀਕ ਸੀ ਅਰ ਵੇਖ
ਪਰਮੇਸ਼ੁਰ ਦੇ ਦੂਤ ਉਹ ਦੇ ਉੱਤੇ ਚੜ੍ਹਦੇ ਉੱਤਰਦੇ
13 ਸਨ ੦ ਵੇਖੋ ਯਹੋਵਾਹ ਉਸ ਦੇ ਕੋਲ ਖਲੋਤਾ ਸੀ ਅਰ
ਉਸ ਆਖਿਆ, ਮੈਂ ਯਹੋਵਾਹ ਤੇਰੇ ਪਿਤਾ ਅਬਰਾਹਾਮ
ਦਾ ਪਰਮੇਸ਼ੁਰ ਹਾਂ ਅਰ ਇਸਹਾਕ ਦਾ ਪਰਮੇਸ਼ੁਰ ਹਾਂ।
ਜਿਸ ਧਰਤੀ ਉੱਤੇ ਤੂੰ ਪਿਆ ਹੈਂ ਮੈਂ ਤੈਨੂੰ ਅਰ ਤੇਰੀ
14 ਅੰਸ ਨੂੰ ਦਿਆਂਗਾ ੦ ਅਰ ਤੇਰੀ ਅੰਸ ਧਰਤੀ ਦੀ
ਧੂੜ ਵਾਂਗਰ ਹੋਵੇਗੀ ਅਰ ਤੂੰ ਲਹਿੰਦੇ ਅਰ ਚੜ੍ਹਦੇ
ਅਰ ਉੱਤਰ ਅਰ ਦੱਖਣ ਵੱਲ ਫੁੱਟ ਨਿਕਲੇਂਗਾ ਅਰ
ਤੈਥੋਂ ਅਰ ਤੇਰੀ ਅੰਸ ਤੋਂ ਪਿਰਥਵੀ ਦੇ ਸਾਰੇ ਟੱਬਰ
15 ਬਰਕਤ ਪਾਉਣਗੇ ੦ ਵੇਖ ਮੈਂ ਤੇਰੇ ਅੰਗ ਸੰਗ ਹਾਂ
ਅਰ ਜਿੱਥੇ ਕਿਤੇ ਤੂੰ ਜਾਵੇਂਗਾ ਮੈਂ ਤੇਰੀ ਰਾਖੀ ਕਰਾਂਗਾ
ਅਰ ਤੈਨੂੰ ਫੇਰ ਇਸ ਦੇਸ ਵਿੱਚ ਲੈ ਆਵਾਂਗਾ ਅਰ
ਜਿੰਨਾ ਚਿਰ ਤੀਕ ਤੇਰੇ ਨਾਲ ਆਪਣਾ ਬੋਲ ਪੂਰਾ ਨਾ
16 ਕਰ ਲਵਾਂ ਤੈਨੂੰ ਨਹੀਂ ਵਿਸਾਰਾਂਗਾ ੦ ਫੇਰ ਯਾਕੂਬ
ਆਪਣੀ ਨੀਂਦਰ ਤੋਂ ਜਾਗਿਆ ਅਰ ਆਖਿਆ ਸੱਚ
ਮੁੱਚ ਯਹੋਵਾਹ ਏਸ ਅਸਥਾਨ ਵਿੱਚ ਹੈ ਪਰ ਮੈਂ ਨਾ
17 ਜਾਤਾ ੦ ਅਤੇ ਉਸ ਡੈ ਖਾਕੇ ਆਖਿਆ ਏਹ ਅਸਥਾਨ
ਕਿੱਡਾ ਭਿਆਣਕ ਹੈ। ਪਰਮੇਸ਼ੁਰ ਦੇ ਘਰ ਦੇ ਬਿਨਾ
ਏਹ ਹੋਰ ਅਸਥਾਨ ਨਹੀਂ ਹੈ ਸਗੋਂ ਏਹ ਤਾਂ ਅਕਾਸ਼
18 ਦੀ ਡਿਉਢੀ ਹੈ ੦ ਯਾਕੂਬ ਸਵੇਰੇ ਉੱਠਿਆ ਅਰ
ਉਸ ਪੱਥਰ ਨੂੰ ਲੈਕੇ ਜਿਹੜਾ ਉਸ ਨੇ ਸਰਹਾਣੇ ਲਈ
ਰੱਖਿਆ ਸੀ ਥੰਮ ਲਈ ਖੜਾ ਕੀਤਾ ਅਰ ਉਸ ਉੱਤੇ
19 ਤੇਲ ਡੋਹਲਿਆ ੦ ਉਸ ਨੇ ਉਸ ਅਸਥਾਨ ਦਾ ਨਾਉਂ
ਬੈਤਏਲ ਰੱਖਿਆ ਪਰ ਪਹਿਲਾਂ ਉਸ ਨਗਰ ਦਾ ਨਾਉਂ
20 ਲੂਜ਼ ਹੈ ਸੀ ੦ ਯਾਕੂਬ ਨੇ ਏਹ ਆਖ ਕੇ ਸੱਖਣਾ ਸੁੱਖੀ
ਭਈ ਜੇ ਯਹੋਵਾਹ ਪਰਮੇਸ਼ੁਰ ਮੇਰੇ ਅੰਗ ਸੰਗ ਹੋਵੇ
ਅਰ ਇਸ ਮਾਰਗ ਵਿੱਚ ਜਿਸ ਵਿੱਚ ਮੈਂ ਤੁਰਿਆ
ਜਾਂਦਾ ਹਾਂ ਮੇਰੀ ਰਾਖੀ ਕਰੇ ਅਰ ਖਾਣ ਨੂੰ ਪਰਸ਼ਾਦੀ
21 ਅਰ ਪਾਉਣ ਨੂੰ ਬਸਤ੍ਰ ਮੈਨੂੰ ਦੇਵੇ ੦ ਅਤੇ ਮੈਂ ਸ਼ਾਂਤੀ
ਨਾਲ ਆਪਣੇ ਪਿਤਾ ਦੇ ਘਰ ਨੂੰ ਮੁੜਾਂ ਤਾਂ ਯਹੋਵਾਹ
22 ਮੇਰਾ ਪਰਮੇਸ਼ੁਰ ਹੋਵੇਗਾ ੦ ਅਤੇ ਏਹ ਪੱਥਰ ਜਿਸ ਨੂੰ
ਮੈਂ ਥੰਮ੍ਹ ਖੜਾ ਕੀਤਾ ਪਰਮੇਸ਼ੁਰ ਦਾ ਘਰ ਹੋਵੇਗਾ ਅਰ
ਸਾਰੀਆਂ ਚੀਜ਼ਾਂ ਦਾ ਜੋ ਤੂੰ ਮੈਨੂੰ ਦੇਵੇਂਗਾ ਮੈਂ ਜ਼ਰੂਰ
ਤੈਨੂੰ ਦਸੌਂਧ ਦਿਆਂਗਾ ॥

## ਯਾਕੂਬ ਦੇ ਵਿਆਹ

29 ੨੯ ਯਾਕੂਬ ਉੱਥੋਂ ਪੈਦਲ ਚੱਲ ਕੇ ਪੂਰਬੀਆਂ ਦੇ
2 ਦੇਸ ਵਿੱਚ ਆਇਆ ੦ ਅਤੇ ਉਸ ਡਿੱਠਾ ਅਰ ਵੇਖ
ਰੜੇ ਵਿੱਚ ਇੱਕ ਖੂਹ ਸੀ ਅਤੇ ਵੇਖ ਉੱਥੇ ਭੇਡਾਂ ਦੇ
ਤਿੰਨ ਇੱਜੜ ਖੂਹ ਦੇ ਕੋਲ ਬੈਠੇ ਹੋਏ ਸਨ ਕਿਉਂ ਜੋ ਉਹ
ਉਸ ਖੂਹ ਤੋਂ ਇੱਜੜਾਂ ਨੂੰ ਪਾਣੀ ਪਿਲਾਉਂਦੇ ਹੁੰਦੇ ਸਨ
3 ਅਰ ਉਸ ਖੂਹ ਦੇ ਮੂੰਹ ਉੱਤੇ ਵੱਡਾ ਪੱਥਰ ਸੀ ੦ ਜਾਂ
ਸਾਰੇ ਇੱਜੜ ਉੱਥੇ ਇਕੱਠੇ ਹੁੰਦੇ ਸਨ ਤਾਂ ਉਹ ਉਸ
ਪੱਥਰ ਨੂੰ ਖੂਹ ਦੇ ਮੂੰਹੋਂ ਰੇੜ੍ਹਦੇ ਸਨ ਅਰ ਇੱਜੜਾਂ ਨੂੰ
ਪਾਣੀ ਪਿਲਾਉਂਦੇ ਸਨ ਅਤੇ ਫੇਰ ਉਸ ਪੱਥਰ ਨੂੰ ਖੂਹ
ਦੇ ਮੂੰਹ ਉੱਤੇ ਉਸ ਦੀ ਜਗਾਹ ਤੇ ਰੱਖ ਦਿੰਦੇ ਸਨ ੦
4 ਤਦ ਯਾਕੂਬ ਨੇ ਉਨ੍ਹਾਂ ਨੂੰ ਆਖਿਆ, ਮੇਰੇ ਭਰਾਵੋ ਤੁਸੀਂ
ਕਿੱਥੋਂ ਦੇ ਹੋ ? ਉਨ੍ਹਾਂ ਨੇ ਆਖਿਆ, ਅਸੀਂ ਹਾਰਾਨ
5 ਤੋਂ ਹਾਂ ੦ ਤਾਂ ਉਸ ਉਹਨਾਂ ਨੂੰ ਆਖਿਆ, ਤੁਸੀਂ ਨਾਹੋਰ
ਦੇ ਪੁੱਤ੍ਰ ਲਾਬਾਨ ਨੂੰ ਜਾਣਦੇ ਹੋ ? ਉਨ੍ਹਾਂ ਆਖਿਆ,
6 ਅਸੀਂ ਜਾਣਦੇ ਹਾਂਗੇ ੦ ਉਸ ਆਖਿਆ, ਉਹ ਚੰਗਾ
ਭਲਾ ਹੈ ? ਉਨ੍ਹਾਂ ਨੇ ਆਖਿਆ, ਚੰਗਾ ਭਲਾ ਹੈਗਾ ਅਰ
ਵੇਖ ਉਹ ਦੀ ਧੀ ਰਾਖੇਲ ਭੇਡਾਂ ਨਾਲ ਲਗੀ ਆਉਂਦੀ
7 ਹੈ ੦ ਤਾਂ ਉਸ ਆਖਿਆ, ਵੇਖ ਅਜੇ ਦਿਨ ਵੱਡਾ ਹੈ
ਅਤੇ ਅਜੇ ਪਸੂਆਂ ਦੇ ਇਕੱਠੇ ਹੋਣ ਦਾ ਵੇਲਾ
ਨਹੀਂ। ਤੁਸੀਂ ਭੇਡਾਂ ਨੂੰ ਪਾਣੀ ਪਿਲਾ ਕੇ ਚਾਰਨ ਲਈ
8 ੮ ਲੈ ਜਾਓ ੦ ਪਰ ਉਨ੍ਹਾਂ ਨੇ ਆਖਿਆ, ਅਸੀਂ ਅਜੇਹਾ
ਨਹੀਂ ਕਰ ਸੱਕਦੇ ਜਦ ਤੀਕ ਸਾਰੇ ਇੱਜੜ ਇਕੱਠੇ
ਨਾ ਹੋਣ ਅਤੇ ਉਹ ਉਸ ਪੱਥਰ ਨੂੰ ਖੂਹ ਦੇ ਮੂੰਹ
ਉੱਤੋਂ ਨਾ ਰੇੜ੍ਹਨ ਤਦ ਤੀਕ ਅਸੀਂ ਭੇਡਾਂ ਨੂੰ ਪਾਣੀ
9 ੯ ਨਾ ਪਿਲਾਵਾਂਗੇ ੦ ਉਹ ਉਨ੍ਹਾਂ ਨਾਲ ਬੋਲਦਾ ਹੀ ਸੀ
ਕਿ ਰਾਖੇਲ ਆਪਣੇ ਪਿਤਾ ਦੀਆਂ ਭੇਡਾਂ ਨਾਲ ਆਈ

੧੦ ਕਿਉਂ ਜੋ ਉਹ ਪਾਲਣ ਸੀ ੦ ਤਾਂ ਐਉਂ ਹੋਇਆ ਜਦ
ਯਾਕੂਬ ਨੇ ਆਪਣੇ ਮਾਮੇ ਲਾਬਾਨ ਦੀ ਧੀ ਰਾਖੇਲ ਨੂੰ
ਅਰ ਆਪਣੇ ਮਾਮੇ ਲਾਬਾਨ ਦੇ ਇੱਜੜ ਨੂੰ ਵੇਖਿਆ
ਤਾਂ ਯਾਕੂਬ ਨੇ ਨੇੜੇ ਜਾਕੇ ਉਸ ਪੱਥਰ ਨੂੰ ਖੂਹ ਦੇ ਮੂੰਹ
ਤੋਂ ਰੇੜ੍ਹਿਆ ਅਰ ਆਪਣੇ ਮਾਮੇ ਲਾਬਾਨ ਦੇ ਇੱਜੜ ਨੂੰ
੧੧ ਪਾਣੀ ਪਿਲਾਇਆ ੦ ਯਾਕੂਬ ਨੇ ਰਾਖੇਲ ਨੂੰ ਚੁੰਮਿਆ
੧੨ ਅਰ ਉੱਚੀ ਉੱਚੀ ਰੋਇਆ ੦ ਤਾਂ ਯਾਕੂਬ ਨੇ ਰਾਖੇਲ
ਨੂੰ ਦੱਸਿਆ ਕਿ ਮੈਂ ਤੇਰੇ ਪਿਤਾ ਦਾ ਸਾਕ ਹਾਂ ਅਰ
ਮੈਂ ਰਿਬਕਾਹ ਦਾ ਪੁੱਤ੍ਰ ਹਾਂ ਤਾਂ ਉਸ ਨੱਠ ਕੇ ਆਪਣੇ
੧੩ ਪਿਤਾ ਨੂੰ ਦੱਸਿਆ ੦ ਤਾਂ ਐਉਂ ਹੋਇਆ ਜਦ
ਲਾਬਾਨ ਨੇ ਆਪਣੇ ਭਾਣਜੇ ਦੀ ਖਬਰ ਸੁਣੀ ਤਾਂ ਉਸ
ਦੇ ਮਿਲਨ ਨੂੰ ਨੱਠਾ ਅਰ ਜੱਫੀ ਪਾਕੇ ਉਸ ਨੂੰ ਚੁੰਮਿਆ
ਅਰ ਉਸ ਨੂੰ ਆਪਣੇ ਘਰ ਲੈ ਆਇਆ ਤਾਂ ਉਸ
੧੪ ਲਾਬਾਨ ਨੂੰ ਸਾਰੀਆਂ ਗੱਲਾਂ ਦੱਸੀਆਂ ੦ ਲਾਬਾਨ ਨੇ
ਉਸ ਨੂੰ ਆਖਿਆ, ਤੂੰ ਸੱਚ ਮੱਚ ਮੇਰੀ ਹੱਡੀ ਅਰ
ਮੇਰਾ ਮਾਸ ਹੈਂ ਤਾਂ ਉਹ ਮਹੀਨਾਕੁ ਉਸ ਦੇ ਘਰ
੧੫ ਰਿਹਾ ੦ ਫੇਰ ਲਾਬਾਨ ਨੇ ਯਾਕੂਬ ਨੂੰ ਆਖਿਆ ਕਿ
ਏਸ ਕਾਰਨ ਕਿ ਤੂੰ ਮੇਰਾ ਸਾਕ ਹੈਂ ਕੀ ਮੇਰੀ ਟਹਿਲ
ਮੁਖਤ ਹੀ ਕਰੇਂਗਾ ? ਮੈਨੂੰ ਦੱਸ, ਕੀ ਤਲਬ ਲਵੇਂਗਾ ?
੧੬ ਲਾਬਾਨ ਦੀਆਂ ਦੋ ਧੀਆਂ ਸਨ ੦ ਵੱਡੀ ਦਾ ਨਾਉਂ
੧੭ ਲੇਆਹ ਅਰ ਨਿੱਕੀ ਦਾ ਨਾਉਂ ਰਾਖੇਲ ਸੀ ੦ ਅਤੇ
ਲੇਆਹ ਦੀਆਂ ਅੱਖਾਂ ਚੁੰਨ੍ਹੀਆਂ ਸਨ ਪਰ ਰਾਖੇਲ
੧੮ ਰੂਪਵੰਤ ਅਤੇ ਵੇਖਣ ਵਿੱਚ ਸੋਹਣੀ ਸੀ ੦ ਯਾਕੂਬ
ਰਾਖੇਲ ਨੂੰ ਪਿਆਰ ਕਰਦਾ ਸੀ ਤਾਂ ਉਸ ਆਖਿਆ
ਮੈਂ ਤੇਰੀ ਨਿੱਕੀ ਧੀ ਰਾਖੇਲ ਲਈ ਸੱਤ੍ਰ ਵਰਹੇ ਤੇਰੀ
੧੯ ਟਹਿਲ ਕਰਾਂਗਾ ੦ ਅੱਗੋਂ ਲਾਬਾਨ ਨੇ ਆਖਿਆ, ਉਹ
ਨੂੰ ਕਿਸੇ ਦੂਜੇ ਨੂੰ ਦੇਣ ਨਾਲੋਂ ਤੈਨੂੰ ਦੇਣਾ ਚੰਗਾ ਹੈ ੦
੨੦ ਤੂੰ ਮੇਰੇ ਨਾਲ ਰਹੁ । ਯਾਕੂਬ ਨੇ ਰਾਖੇਲ ਲਈ ਸੱਤ
ਵਰਹੇ ਟਹਿਲ ਕੀਤੀ ਅਤੇ ਉਹ ਦੀਆਂ ਅੱਖਾਂ ਵਿੱਚ
ਉਹ ਦੇ ਪ੍ਰੇਮ ਦੇ ਕਾਰਨ ਉਹ ਥੋੜੇ ਦਿਨਾਂ ਦੇ ਬਰਾਬਰ
੨੧ ਸਨ ੦ ਤਾਂ ਯਾਕੂਬ ਨੇ ਲਾਬਾਨ ਨੂੰ ਆਖਿਆ, ਮੇਰੀ
ਵਹੁਟੀ ਮੈਨੂੰ ਦੇਹ ਕਿਉਂਜੋ ਮੇਰੇ ਦਿਨ ਸੰਪੂਰਨ ਹੋ
੨੨ ਗਏ ਹਨ ਤਾਂਜੋ ਮੈਂ ਉਸ ਦੇ ਕੋਲ ਜਾਵਾਂ ੦ ਤਦ
ਲਾਬਾਨ ਨੇ ਉਸ ਥਾਂ ਦੇ ਸਭ ਮਨੁੱਖਾਂ ਨੂੰ ਇਕੱਠੇ
੨੩ ਕਰ ਕੇ ਵੱਡਾ ਖਾਣਾ ਦਿੱਤਾ ੦ ਤੇ ਸ਼ਾਮਾਂ ਵੇਲੇ ਐਉਂ
ਹੋਇਆ ਕਿ ਉਹ ਆਪਣੀ ਧੀ ਲੇਆਹ ਨੂੰ ਲੈਕੇ
ਉਸ ਦੇ ਕੋਲ ਆਇਆ ਅਤੇ ਉਹ ਉਹ ਦੇ ਕੋਲ
੨੪ ਗਿਆ ੦ ਲਾਬਾਨ ਨੇ ਉਹ ਨੂੰ ਜਿਲਫਾਹ ਆਪਣੀ
ਗੋੱਲੀ ਦਿੱਤੀ ਤਾਂਜੋ ਉਹ ਦੀ ਧੀ ਲੇਆਹ ਲਈ ਗੋੱਲੀ
੨੫ ਹੋਵੇ ੦ ਜਾਂ ਸਵੇਰ ਹੋਇਆ ਤਾਂ ਵੇਖ ਉਹ ਲੇਆਹ
ਸੀ ਤਾਂ ਉਸ ਲਾਬਾਨ ਨੂੰ ਆਖਿਆ, ਤੈਂ ਮੇਰੇ ਨਾਲ
ਏਹ ਕੀ ਕੀਤਾ ? ਕੀ ਰਾਖੇਲ ਲਈ ਮੈਂ ਤੇਰੀ ਟਹਿਲ
ਨਹੀਂ ਕੀਤੀ ? ਫੇਰ ਤੂੰ ਮੇਰੇ ਨਾਲ ਧੋਖਾ ਕਿਉਂ
੨੬ ਕਮਾਇਆ ? ੦ ਲਾਬਾਨ ਨੇ ਆਖਿਆ, ਸਾਡੇ ਦੇਸ
ਵਿੱਚ ਐਉਂ ਨਹੀਂ ਹੁੰਦਾ ਕਿ ਨਿੱਕੀ ਨੂੰ ਪਲੇਠੀ ਤੋਂ
੨੭ ਪਹਿਲਾਂ ਦੇਈਏ ੦ ਇਹਦਾ ਸਾਤਾ ਪੂਰਾ ਕਰ ਤਾਂ ਮੈਂ
ਤੈਨੂੰ ਏਹ ਵੀ ਉਸ ਟਹਿਲ ਦੇ ਬਦਲੇ ਜਿਹੜੀ ਤੂੰ
ਮੇਰੇ ਲਈ ਹੋਰ ਸੱਤਾਂ ਵਰਿਹਾਂ ਤੀਕ ਕਰੇਂਗਾ ਦੇ
੨੮ ਦਿਆਂਗਾ ੦ ਯਾਕੂਬ ਏਸੇ ਤਰਾਂ ਕੀਤਾ ਅਰ ਏਹਦਾ
ਸਾਤਾ ਪੂਰਾ ਕੀਤਾ ਤਦ ਉਸ ਉਹ ਨੂੰ ਆਪਣੀ ਧੀ
੨੯ ਰਾਖੇਲ ਵਿਆਹ ਦਿੱਤੀ ੦ ਤਾਂ ਲਾਬਾਨ ਨੇ ਆਪਣੀ
ਧੀ ਰਾਖੇਲ ਲਈ ਆਪਣੀ ਗੋੱਲੀ ਬਿਲਹਾਹ ਨੂੰ ਉਸ
੩੦ ਦੀ ਗੋੱਲੀ ਹੋਣ ਲਈ ਦਿੱਤਾ ੦ ਅਰ ਉਹ ਰਾਖੇਲ
ਕੋਲ ਵੀ ਗਿਆ ਕਿਉਂ ਜੋ ਉਹ ਰਾਖੇਲ ਨੂੰ ਲੇਆਹ
ਨਾਲੋਂ ਵੱਧ ਪ੍ਰੇਮ ਕਰਦਾ ਸੀ ਤੇ ਉਹ ਨੇ ਹੋਰ ਸੱਤ
ਵਰਹੇ ਉਸ ਦੀ ਟਹਿਲ ਕੀਤੀ ॥
੩੧ ਜਦ ਯਹੋਵਾਹ ਨੇ ਵੇਖਿਆ ਕਿ ਲੇਆਹ ਘਿਣਾ-
ਉਣੀ ਕੀਤੀ ਗਈ ਹੈ ਤਾਂ ਉਸ ਨੇ ਉਸ ਦੀ ਕੁੱਖ
੩੨ ਖੋਲ੍ਹੀ ਪਰ ਰਾਖੇਲ ਬਾਂਝ ਰਹੀ ੦ ਤਾਂ ਲੇਆਹ ਗਰਭ-
ਵੰਤੀ ਹੋਈ ਅਰ ਪੁੱਤ੍ਰ ਜਣੀ ਅਰ ਉਸ ਉਹ ਦਾ
ਨਾਉਂ ਰਊਬੇਨ ਰੱਖਿਆ ਕਿਉਂਜੋ ਉਸ ਆਖਿਆ,
ਯਹੋਵਾਹ ਨੇ ਮੇਰਾ ਕਸ਼ਟ ਵੇਖਿਆ ਸੋ ਹਣ ਮੇਰਾ
੩੩ ਮਰਦ ਮੇਰੇ ਨਾਲ ਪ੍ਰੀਤ ਕਰੂਗਾ ੦ ਉਹ ਫੇਰ ਗਰਭ-
ਵੰਤੀ ਹੋਈ ਅਰ ਪੁੱਤ੍ਰ ਜਣੀ ਤਾਂ ਆਖਿਆ, ਯਹੋਵਾਹ
ਨੇ ਸੁਣਿਆ ਕਿ ਮੈਂ ਘਿਣਾਉਣੀ ਜਾਣੀ ਗਈ ਹਾਂ
ਏਸ ਕਾਰਨ ਉਸ ਨੇ ਮੈਨੂੰ ਏਹ ਦਿੱਤਾ ਤੇ ਉਹ ਦਾ
੩੪ ਨਾਉਂ ਸ਼ਿਮਓਨ ਰੱਖਿਆ ੦ ਅਤੇ ਉਹ ਫੇਰ ਗਰਭ-
ਵੰਤੀ ਹੋਈ ਅਰ ਪੁੱਤ੍ਰ ਜਣੀ ਤਾਂ ਆਖਿਆ, ਹੁਣ ਏਸ
ਵੇਲੇ ਮੇਰਾ ਮਰਦ ਮੇਰੇ ਨਾਲ ਮਿਲਿਆ ਰਹੂਗਾ
ਕਿਉਂਜੋ ਮੈਂ ਉਸ ਦੇ ਲਈ ਤਿੰਨ ਪੁੱਤ੍ਰ ਜਣੇ, ਏਸ
੩੫ ਕਾਰਨ ਉਸ ਉਹ ਦਾ ਨਾਉਂ ਲੇਵੀ ਰੱਖਿਆ ੦ ਉਹ
ਫੇਰ ਗਰਭਵੰਤੀ ਹੋਈ ਅਰ ਪੁੱਤ੍ਰ ਜਣੀ ਅਰ

ਆਖਿਆ, ਇਸ ਵੇਲੇ ਮੈਂ ਯਹੋਵਾਹ ਦਾ ਧੰਨਵਾਦ
ਕਰਾਂਗੀ. ਇਸ ਕਾਰਨ ਉਸ ਉਹ ਦਾ ਨਾਉਂ ਯਹੂਦਾਹ
ਰੱਖਿਆ ਤਦ ਉਹ ਜਣਨ ਤੋਂ ਰਹਿ ਗਈ ॥

## ੩੦ ਲਾਬਾਨ ਅਰ ਯਾਕੂਬ ਦੇ ਆਪੋ ਵਿੱਚ ਚਲਿੱਤਰ

ਜਦ ਰਾਖੇਲ ਨੇ ਡਿੱਠਾ ਕਿ ਯਾਕੂਬ ਤੋਂ ਮੈਂ ਨਹੀਂ
ਜਣਦੀ ਤਾਂ ਰਾਖੇਲ ਆਪਣੀ ਭੈਣ ਨਾਲ ਖੁਣਸ
ਕਰਨ ਲੱਗ ਪਈ ਅਰ ਯਾਕੂਬ ਨੂੰ ਆਖਿਆ, ਮੈਨੂੰ
੨ ਪੁੱਤ੍ਰ ਦੇਹ ਨਹੀਂ ਤਾਂ ਮੈਂ ਮਰ ਜਾਵਾਂਗੀ ੦ ਤਾਂ ਯਾਕੂਬ
ਦਾ ਕ੍ਰੋਧ ਰਾਖੇਲ ਉੱਤੇ ਭੜਕਿਆ ਅਰ ਉਸ
ਆਖਿਆ, ਕੀ ਮੈਂ ਪਰਮੇਸ਼ੁਰ ਦੀ ਥਾਂ ਹਾਂ ਜਿਸ ਤੇਰੀ
੩ ਕੁੱਖ ਨੂੰ ਫਲ ਤੋਂ ਰੋਕਿਆ ਹੈ ? ੦ ਤਾਂ ਉਸ ਆਖਿਆ,
ਵੇਖ ਮੇਰੀ ਗੋੱਲੀ ਬਿਲਹਾਹ ਹੈ । ਉਸ ਦੇ ਕੋਲ ਜਾਹ
ਅਰ ਉਹ ਮੇਰੇ ਗੋਡਿਆਂ ਉੱਤੇ ਜਣੇਗੀ ਤਾਂਜੋ ਮੈਂ ਭੀ
੪ ਉਸ ਤੋਂ ਅੰਸ ਵਾਲੀ ਬਣਾਈ ਜਾਵਾਂ ੦ ਫੇਰ ਉਸ ਨੇ
ਬਿਲਹਾਹ ਆਪਣੀ ਗੋੱਲੀ ਉਸ ਨੂੰ ਤੀਵੀਂ ਹੋਣ ਲਈ
੫ ਦਿੱਤੀ ਅਰ ਯਾਕੂਬ ਉਸ ਦੇ ਕੋਲ ਗਿਆ ੦ ਤਾਂ
ਬਿਲਹਾਹ ਗਰਭਵੰਤੀ ਹੋਈ ਅਰ ਯਾਕੂਬ ਤੋਂ ਪੁੱਤ੍ਰ
੬ ਜਣੀ ੦ ਅਰ ਰਾਖੇਲ ਨੇ ਆਖਿਆ, ਪਰਮੇਸ਼ੁਰ ਨੇ
ਮੇਰਾ ਨਿਆਉਂ ਕੀਤਾ ਨਾਲੇ ਮੇਰੀ ਅਵਾਜ਼ ਸੁਣੀ ਅਰ
ਮੈਨੂੰ ਇੱਕ ਪੁੱਤ੍ਰ ਭੀ ਦਿੱਤਾ । ਇਸ ਕਾਰਨ ਉਸ ਦਾ
੭ ਨਾਉਂ ਦਾਨ ਰੱਖਿਆ ੦ ਫੇਰ ਬਿਲਹਾਹ ਰਾਖੇਲ ਦੀ
ਗੋੱਲੀ ਗਰਭਵੰਤੀ ਹੋਈ ਅਰ ਯਾਕੂਬ ਤੋਂ ਦੂਜਾ ਪੁੱਤ੍ਰ
੮ ਜਣੀ ੦ ਰਾਖੇਲ ਨੇ ਆਖਿਆ, ਮੇਰੀ ਆਪਣੀ ਭੈਣ
ਨਾਲ ਮੇਰਾ ਪਰਮੇਸ਼ੁਰ ਦੇ ਘੋਲਾਂ ਵਰਗਾ ਘੋਲ
ਹੋਇਆ ਪਰ ਮੈਂ ਜਿੱਤ ਗਈ ਇਸ ਲਈ ਉਸ ਦਾ
੯ ਨਾਉਂ ਨਫ਼ਤਾਲੀ ਰੱਖਿਆ ੦ ਜਾਂ ਲੇਆਹ ਨੇ ਵੇਖਿਆ
ਕਿ ਮੈਂ ਜਣਨ ਤੋਂ ਰਹਿ ਗਈ ਹਾਂ ਤਾਂ ਉਸ ਆਪਣੀ
ਗੋੱਲੀ ਜਿਲਫਾਹ ਨੂੰ ਲੈਕੇ ਯਾਕੂਬ ਨੂੰ ਉਸ ਦੀ ਤੀਵੀਂ
੧੦ ਹੋਣ ਲਈ ਦਿੱਤਾ ੦ ਅਤੇ ਲੇਆਹ ਦੀ ਗੋੱਲੀ
੧੧ ਜਿਲਫਾਹ ਯਾਕੂਬ ਤੋਂ ਇੱਕ ਪੁੱਤ੍ਰ ਜਣੀ ੦ ਤਾਂ
ਲੇਆਹ ਨੇ ਆਖਿਆ, ਮੇਰੇ ਭਾਗ ਜਾਗੇ ਹਨ ਤਾਂ
੧੨ ਉਸ ਉਹ ਦਾ ਨਾਉਂ ਗਾਦ ਰੱਖਿਆ ੦ ਫੇਰ ਲੇਆਹ
ਦੀ ਗੋੱਲੀ ਜਿਲਫਾਹ ਨੇ ਯਾਕੂਬ ਤੋਂ ਦੂਜਾ ਪੁੱਤ੍ਰ
੧੩ ਜਣਿਆ ੦ ਤਾਂ ਲੇਆਹ ਆਖਿਆ, ਮੈਂ ਸੁਖੀ ਹਾਂ ਇਸ
ਕਾਰਨ ਧੀਆਂ ਮੈਨੂੰ ਸੁਖੀ ਆਖਣਗੀਆਂ । ਇਸ ਲਈ
੧੪ ਉਸ ਦਾ ਨਾਉਂ ਆਸ਼ੇਰ ਰੱਖਿਆ ੦ ਤਾਂ ਰਊਬੇਨ ਨੇ
ਕਣਕ ਦੀ ਵਾਢੀ ਦੇ ਦਿਨਾਂ ਵਿੱਚ ਬਾਹਰ ਨਿੱਕਲ
ਕੇ ਦੂਦੀਆਂ ਪਾਈਆਂ ਅਰ ਉਨ੍ਹਾਂ ਨੂੰ ਆਪਣੀ ਮਾਤਾ
ਲੇਆਹ ਕੋਲ ਲਿਆਇਆ ਤਾਂ ਰਾਖੇਲ ਨੇ ਲੇਆਹ
ਨੂੰ ਆਖਿਆ, ਆਪਣੇ ਪੁੱਤ੍ਰ ਦੀਆਂ ਦੂਦੀਆਂ ਵਿੱਚੋਂ
੧੫ ਮੈਨੂੰ ਦੇ ੦ ਉਸ ਉਹ ਨੂੰ ਆਖਿਆ, ਕੀ ਇਹ ਨਿੱਕੀ
ਗੱਲ ਹੈ ਕਿ ਤੈਂ ਮੇਰਾ ਮਰਦ ਲੈ ਲਿਆ ਅਰ ਹੁਣ
ਤੂੰ ਮੇਰੇ ਪੁੱਤ੍ਰ ਦੀਆਂ ਦੂਦੀਆਂ ਵੀ ਲੈ ਲਵੇਂਗੀ ?
ਰਾਖੇਲ ਨੇ ਆਖਿਆ, ਇਸ ਲਈ ਤੇਰੇ ਪੁੱਤ੍ਰ ਦੀਆਂ
ਦੂਦੀਆਂ ਦੇ ਬਦਲੇ ਉਹ ਮਰਦ ਤੇਰੇ ਸੰਗ ਅੱਜ ਦੀ
੧੬ ਰਾਤ ਲੇਟੇਗਾ ੦ ਜਾਂ ਯਾਕੂਬ ਸ਼ਾਮਾਂ ਦੇ ਵੇਲੇ ਖੇਤ ਤੋਂ
ਆਇਆ ਤਾਂ ਲੇਆਹ ਉਹ ਦੇ ਮਿਲਣ ਲਈ ਬਾਹਰ
ਆਈ ਅਰ ਉਸ ਆਖਿਆ, ਤੂੰ ਮੇਰੇ ਕੋਲ ਆਵੀਂ
ਕਿਉਂਜੋ ਮੈਂ ਤੈਨੂੰ ਆਪਣੇ ਪੁੱਤ੍ਰ ਦੀਆਂ ਦੂਦੀਆਂ ਨਾਲ
ਭਾੜੇ ਉੱਤੇ ਲਿਆ ਹੈ । ਉਪਰੰਤ ਉਹ ਉਸ ਰਾਤ ਉਸ
੧੭ ਦੇ ਨਾਲ ਲੇਟਿਆ ੦ ਤਾਂ ਪਰਮੇਸ਼ੁਰ ਨੇ ਲੇਆਹ ਦੀ
ਸੁਣੀ ਅਤੇ ਉਹ ਗਰਭਵੰਤੀ ਹੋਈ ਅਰ ਯਾਕੂਬ ਲਈ
੧੮ ਪੰਜਵਾਂ ਪੁੱਤ੍ਰ ਜਣੀ ੦ ਤਾਂ ਲੇਆਹ ਨੇ ਆਖਿਆ,
ਪਰਮੇਸ਼ੁਰ ਨੇ ਮੇਰਾ ਭਾੜਾ ਦਿੱਤਾ ਕਿਉਂਜੋ ਮੈਂ ਆਪਣੀ
ਗੋੱਲੀ ਆਪਣੇ ਮਰਦ ਨੂੰ ਦਿੱਤੀ ਅਰ ਉਸ ਉਹ
੧੯ ਦਾ ਨਾਉਂ ਇੱਸਾਕਾਰ ਰੱਖਿਆ ੦ ਲੇਆਹ ਫੇਰ
ਗਰਭਵੰਤੀ ਹੋਈ ਅਰ ਯਾਕੂਬ ਲਈ ਛੇਵਾਂ ਪੁੱਤ੍ਰ
੨੦ ਜਣੀ ੦ ਲੇਆਹ ਆਖਿਆ, ਪਰਮੇਸ਼ੁਰ ਨੇ ਮੈਨੂੰ ਚੰਗਾ
ਦਾਜ ਦਿੱਤਾ । ਹੁਣ ਮੇਰਾ ਮਰਦ ਮੇਰੇ ਸੰਗ ਰਹੇਗਾ
ਕਿਉਂਜੋ ਮੈਂ ਉਹ ਦੇ ਲਈ ਛੇ ਪੁੱਤ੍ਰ ਜਣੀ ਤਾਂ ਉਸ ਉਹ
੨੧ ਦਾ ਨਾਉਂ ਜ਼ਬੂਲੂਨ ਰੱਖਿਆ ੦ ਫੇਰ ਉਸ ਨੇ ਇੱਕ
ਧੀ ਜਣੀ ਅਰ ਉਹ ਦਾ ਨਾਉਂ ਦੀਨਾਹ ਰੱਖਿਆ ੦
੨੨ ਤਾਂ ਪਰਮੇਸ਼ੁਰ ਨੇ ਰਾਖੇਲ ਨੂੰ ਚੇਤੇ ਕੀਤਾ ਅਰ ਪਰ-
ਮੇਸ਼ੁਰ ਨੇ ਉਹ ਦੀ ਸੁਣੀ ਅਰ ਉਹ ਦੀ ਕੁੱਖ ਨੂੰ
੨੩ ਖੋਲ੍ਹਿਆ ੦ ਤਾਂ ਉਹ ਗਰਭਵੰਤੀ ਹੋਈ ਅਰ ਪੁੱਤ੍ਰ
ਜਣੀ ਅਰ ਆਖਿਆ, ਪਰਮੇਸ਼ੁਰ ਨੇ ਮੇਰੀ ਬਦਨਾਮੀ
੨੪ ਨੂੰ ਦੂਰ ਕੀਤਾ ਹੈ ੦ ਤਾਂ ਉਸ ਉਹ ਦਾ ਨਾਉਂ ਯੂਸੁਫ਼
ਇਹ ਆਖ ਕੇ ਰੱਖਿਆ ਭਈ ਯਹੋਵਾਹ ਮੈਨੂੰ ਇੱਕ ਹੋਰ
ਪੁੱਤ੍ਰ ਦਿੱਤਾ ॥

੨੫ ਐਉਂ ਹੋਇਆ ਜਦ ਯੂਸੁਫ਼ ਰਾਖੇਲ ਤੋਂ ਜੰਮਿਆ
ਤਾਂ ਯਾਕੂਬ ਨੇ ਲਾਬਾਨ ਨੂੰ ਆਖਿਆ, ਮੈਨੂੰ ਵਿਦਿਆ
ਕਰ ਤਾਂਜੇ ਮੈਂ ਆਪਣੇ ਅਸਥਾਨ ਅਰ ਆਪਣੇ ਦੇਸ
੨੬ ਨੂੰ ਚੌਲਿਆ ਜਾਵਾਂ ੦ ਅਤੇ ਮੇਰੀਆਂ ਤੀਵੀਆਂ ਅਰ
ਮੇਰੇ ਬੱਚੇ ਜਿਨ੍ਹਾਂ ਲਈ ਮੈਂ ਤੇਰੀ ਟਹਿਲ ਕੀਤੀ ਮੈਨੂੰ
ਦੇਹ ਤਾਂ ਮੈਂ ਚੌਲਿਆ ਜਾਵਾਂਗਾ ਕਿਉਂਜੋ ਤੂੰ ਮੇਰੀ
ਟਹਿਲ ਨੂੰ ਜਾਣਦਾ ਹੈਂ ਜੋ ਮੈਂ ਤੇਰੇ ਲਈ ਕੀਤੀ ੦
੨੭ ਲਾਬਾਨ ਨੇ ਉਹ ਨੂੰ ਆਖਿਆ, ਜੇਕਰ ਮੇਰੇ ਉੱਤੇ-ਤੇਰੀ
ਦਇਆ ਦੀ ਨਜਰ ਹੋਵੇ ਤਾਂ ਰਹਿ ਜਾਹ ਕਿਉਂਜੋ ਮੈਂ
ਮਾਲੂਮ ਕੀਤਾ ਹੈ ਕਿ ਯਹੋਵਾਹ ਨੇ ਮੈਨੂੰ ਤੇਰੇ ਕਾਰਨ
੨੮ ਬਰਕਤ ਦਿੱਤੀ ਹੈ ੦ ਉਸ ਆਖਿਆ, ਆਪਣੀ ਤਲਬ
ਮੇਰੇ ਨਾਲ ਠਹਿਰਾ ਲੈ ਅਤੇ ਉਹ ਮੈਂ ਤੈਨੂੰ ਦਿਆਂਗਾ ੦
੨੯ ਉਸ ਉਹ ਨੂੰ ਆਖਿਆ, ਤੂੰ ਜਾਣਦਾ ਹੈਂ ਕਿ ਮੈਂ ਤੇਰੀ
ਟਹਿਲ ਕਿਵੇਂ ਕੀਤੀ ਅਰ ਤੇਰੇ ਡੰਗਰ ਮੇਰੇ ਨਾਲ
੩੦ ਕਿਵੇਂ ਰਹੇ ੦ ਕਿਉਂਜੋ ਮੇਰੇ ਆਉਣ ਤੋਂ ਪਹਿਲਾਂ
ਤੇਰੇ ਕੋਲ ਥੋੜਾ ਸੀ ਪਰ ਹੁਣ ਬਹੁਤ ਵਧ ਗਿਆ ਹੈ।
ਯਹੋਵਾਹ ਨੇ ਪੈਰ ਪੈਰ ਤੇ ਤੈਨੂੰ ਬਰਕਤ ਦਿੱਤੀ ਹੈ।
ਹੁਣ ਮੈਂ ਆਪਣੇ ਘਰ ਲਈ ਭੀ ਕਦ ਕੁਝ ਕਰਾਂ ? ੦
੩੧ ਉਸ ਆਖਿਆ, ਮੈਂ ਤੈਨੂੰ ਕੀ ਦੇਵਾਂ ? ਤਾਂ ਯਾਕੂਬ
ਨੇ ਆਖਿਆ, ਮੈਨੂੰ ਕੁਝ ਨਾ ਦੇਹ। ਜੇਕਰ ਮੇਰੇ ਲਈ
ਏਹ ਗੱਲ ਕਰੇਂਗਾ ਤਾਂ ਮੈਂ ਤੇਰੇ ਇੱਜੜਾਂ ਨੂੰ ਫੇਰ
੩੨ ਚਰਾਵਾਂਗਾ ਅਰ ਰਾਖੀ ਕਰਾਂਗਾ ੦ ਮੈਂ ਅੱਜ ਤੇਰੇ
ਸਾਰੇ ਇੱਜੜ ਦੇ ਵਿੱਚੋਂ ਦੀ ਲੰਘ ਕੇ ਭੇਡਾਂ ਵਿੱਚੋਂ
ਸਾਰੀਆਂ ਚਿਤਲੀਆਂ ਅਰ ਡੱਬੀਆਂ ਅਰ ਸਾਰੀਆਂ
ਲੋਹੀਆਂ ਨੂੰ ਅਤੇ ਬੱਕਰੀਆਂ ਵਿੱਚੋਂ ਡੱਬੀਆਂ ਅਰ
ਚਿਤਲੀਆਂ ਨੂੰ ਕੱਢਾਂਗਾ ਅਤੇ ਓਹ ਮੇਰੀ ਤਲਬ
੩੩ ਹੋਣਗੀਆਂ ੦ ਅਰ ਮੇਰਾ ਧਰਮ ਮੇਰੇ ਲਈ ਕਿਸੇ
ਆਉਣ ਵਾਲੇ ਦਿਨ ਵਿੱਚ ਉੱਤ੍ਰ ਦੇਵੇਗਾ ਜਦ ਤੂੰ
ਮੇਰੇ ਸਨਮੁਖ ਮੇਰੀ ਤਲਬ ਲਈ ਆਵੇਂਗਾ ਤਾਂ ਬੱਕ-
ਰੀਆਂ ਵਿੱਚ ਹਰ ਇੱਕ ਜਿਹੜੀ ਚਿਤਲੀ ਅਰ ਡੱਬੀ
ਅਰ ਭੇਡਾਂ ਵਿੱਚ ਲੋਹੀ ਨਾ ਹੋਵੇ ਸੋ ਉਹ ਮੇਰੇ ਕੋਲੋਂ
੩੪ ਚੋਰੀ ਦੀ ਹੋਵੇਗੀ ੦ ਤਾਂ ਲਾਬਾਨ ਨੇ ਆਖਿਆ, ਵੇਖ
੩੫ ਤੇਰੀ ਗੱਲ ਦੇ ਅਨੁਸਾਰ ਹੋਵੇ ੦ ਤਾਂ ਉਸ ਨੇ ਉਸ
ਦਿਹਾੜੇ ਸਾਰੇ ਗਦਰੇ ਅਰ ਡੱਬੇ ਬੱਕਰੇ ਅਤੇ
ਸਾਰੀਆਂ ਚਿਤਲੀਆਂ ਅਰ ਡੱਬੀਆਂ ਬੱਕਰੀਆਂ ਅਤੇ
ਜਿਸ ਕਿਸੇ ਵਿੱਚ ਸਫੇਦੀ ਸੀ ਅਤੇ ਭੇਡਾਂ ਵਿੱਚੋਂ
ਜਿੰਨੀਆਂ ਲੋਹੀਆਂ ਸਨ ਸਭਨਾਂ ਨੂੰ ਕੱਢਿਆ ਅਰ
੩੬ ਆਪਣੇ ਪੁੱਤ੍ਰਾਂ ਦੇ ਹੱਥਾਂ ਵਿੱਚ ਦਿੱਤਾ ੦ ਅਤੇ ਉਸ ਨੇ
ਤਿੰਨਾਂ ਦਿਨਾਂ ਦਾ ਪੈਂਡਾ ਆਪਣੇ ਅਰ ਯਾਕੂਬ ਦੇ
ਵਿੱਚ ਠਹਿਰਾਇਆ ਅਰ ਯਾਕੂਬ ਲਾਬਾਨ ਦੇ ਬਾਕੀ
੩੭ ਇੱਜੜਾਂ ਨੂੰ ਚਾਰਨ ਲੱਗ ਪਿਆ ੦ ਤਦ ਯਾਕੂਬ ਨੇ
ਹਰੇ ਸਫੇਦੇ ਅਰ ਬਦਾਮ ਅਰ ਸਰੂ ਦੀਆਂ ਛਿਟੀਆਂ
ਲੈਕੇ ਉਨ੍ਹਾਂ ਉੱਤੇ ਅਜੇਹੀਆਂ ਧਾਰੀਆਂ ਪਾਈਆਂ ਕਿ
੩੮ ਉਨ੍ਹਾਂ ਦੀ ਬਗਿਆਈ ਪਰਗਟ ਹੋਈ ੦ ਤਾਂ ਉਨ੍ਹਾਂ
ਛਿਟੀਆਂ ਨੂੰ ਜਿਨ੍ਹਾਂ ਉੱਤੇ ਉਸ ਧਾਰੀਆਂ ਪਾਈਆਂ
ਸਨ ਹੌਦਾਂ ਅਤੇ ਨਾਲੀਆਂ ਵਿੱਚ ਜਿੱਥੇ ਇੱਜੜ ਪਾਣੀ
ਪੀਣ ਆਉਂਦੇ ਸਨ ਉਨ੍ਹਾਂ ਦੇ ਸਾਹਮਣੇ ਹੀ ਰੱਖ
ਦਿੱਤਾ ਅਤੇ ਜਦ ਓਹ ਪਾਣੀ ਪੀਂਦੀਆਂ ਸਨ ਤਾਂ ਓਹ
੩੯ ਆਸੇ ਲੱਗਣ ਲੱਗ ਪਈਆਂ ੦ ਸੋ ਇੱਜੜ ਛਿਟੀਆਂ
ਦੇ ਅੱਗੇ ਆਸੇ ਲੱਗਿਆ ਤਾਂ ਉਨ੍ਹਾਂ ਨੇ ਗਦਰੇ ਅਰ
੪੦ ਚਿਤਲੇ ਅਰ ਡੱਬੇ ਬੱਚੇ ਦਿੱਤੇ ੦ ਤਾਂ ਯਾਕੂਬ ਨੇ
ਲੇਲੇ ਅੱਡ ਕੀਤੇ ਅਰ ਲਾਬਾਨ ਦੇ ਇੱਜੜ ਦੀਆਂ
ਵਿੱਚਲੀਆਂ ਗਦਰੀਆਂ ਅਤੇ ਸਭ ਲੋਹੀਆਂ ਦੀ
ਵੱਲ ਭੇਡਾਂ ਦੇ ਮੂੰਹ ਫੇਰ ਦਿੱਤੇ ਅਤੇ ਉਸ ਆਪਣੇ
ਇੱਜੜਾਂ ਨੂੰ ਲਾਬਾਨ ਦੇ ਇੱਜੜਾਂ ਤੋਂ ਵੱਖਰਿਆਂ ਕੀਤਾ
੪੧ ਅਰ ਨਾਲ ਰਲਨ ਨਾ ਦਿੱਤਾ ੦ ਤਾਂ ਐਉਂ ਹੋਇਆ
ਕਿ ਜਦ ਤਕੜੀਆਂ ਭੇਡਾਂ ਦੇ ਆਸੇ ਲੱਗਣ ਦਾ ਸਮਾ
ਆਇਆ ਤਾਂ ਯਾਕੂਬ ਨੇ ਉਹ ਛਿਟੀਆਂ ਉਨ੍ਹਾਂ ਦੀਆਂ
ਅੱਖਾਂ ਦੇ ਅੱਗੇ ਰੱਖੀਆਂ ਏਸ ਲਈ ਕਿ ਓਹ ਉਨ੍ਹਾਂ
੪੨ ਛਿਟੀਆਂ ਦੇ ਅੱਗੇ ਆਸੇ ਲੱਗਣ ੦ ਪਰ ਜਦ
ਇੱਜੜ ਮਾੜਾ ਸੀ ਤਾਂ ਉਸ ਨੇ ਨਾ ਰੱਖੀਆਂ। ਏਸ
ਕਾਰਨ ਲਾਬਾਨ ਦੇ ਪੱਠੇ ਮਾੜੇ ਅਰ ਯਾਕੂਬ ਦੇ
੪੩ ਤਕੜੇ ਸਨ ੦ ਸੋ ਉਹ ਮਨੁੱਖ ਬਾਹਲਾ ਹੀ ਵੱਧ
ਗਿਆ ਅਤੇ ਉਹ ਦੇ ਕੋਲ ਬਹੁਤ ਇੱਜੜ ਅਤੇ
ਗੋੱਲੀਆਂ ਗੋੱਲੇ ਅਰ ਊਠ ਅਰ ਗਧੇ ਸਨ ॥

## ਯਾਕੂਬ ਅਰ ਲਾਬਾਨ ਦੀ ਵਖਾਂਧ

੩੧ ਉਸ ਨੇ ਲਾਬਾਨ ਦੇ ਪੁੱਤ੍ਰਾਂ ਦੀਆਂ ਗੱਲਾਂ
ਸੁਣੀਆਂ ਜੋ ਕਹਿੰਦੇ ਸਨ ਕਿ ਯਾਕੂਬ ਸਾਡੇ ਪਿਤਾ ਦਾ
ਸਭ ਕੁਝ ਲੈ ਗਿਆ ਅਤੇ ਸਾਡੇ ਪਿਤਾ ਦੇ ਮਾਲ ਤੋਂ
੨ ਏਹ ਸਾਰਾ ਧਨ ਉਹ ਨੇ ਪਾਇਆ ਹੈ ੦ ਫੇਰ ਯਾਕੂਬ
ਨੇ ਲਾਬਾਨ ਦਾ ਮੂੰਹ ਡਿੱਠਾ ਤਾਂ ਵੇਖੋ ਉਹ ਅੱਗੇ ਵਾਂਙੂ

੩ ਉਰ ਦੀ ਵੱਲ ਨਹੀਂ ਸੀ ੦ ਫੇਰ ਯਹੋਵਾਹ ਨੇ ਯਾਕੂਬ
ਨੂੰ ਆਖਿਆ, ਤੂੰ ਆਪਣੇ ਪਿਉ ਦਾਦਿਆਂ ਦੇ ਦੇਸ ਨੂੰ
ਅਰ ਆਪਣਿਆਂ ਸਾਕਾਂ ਕੋਲ ਮੁੜ ਜਾਹ, ਮੈਂ ਤੇਰੇ
੪ ਸੰਗ ਸੰਗ ਹੋਵਾਂਗਾ ੦ ਤਾਂ ਯਾਕੂਬ ਨੇ ਰਾਖੇਲ ਅਰ
ਲੇਆਹ ਨੂੰ ਰੜੇ ਵਿੱਚ ਆਪਣੇ ਇੱਜੜ ਕੋਲ ਬੁਲਾ
੫ ਘੱਲਿਆ ੦ ਅਤੇ ਉਨ੍ਹਾਂ ਨੂੰ ਆਖਿਆ, ਮੈਂ ਵੇਖਦਾ ਹਾਂ
ਕਿ ਤੁਹਾਡੇ ਪਿਤਾ ਦਾ ਮੂੰਹ ਮੇਰੀ ਵੱਲ ਅੱਗੇ ਵਾਂਙੁ
ਨਹੀਂ ਹੈ ਤਾਂ ਵੀ ਮੇਰੇ ਪਿਤਾ ਦਾ ਪਰਮੇਸ਼ੁਰ ਮੇਰੇ ਅੰਗ
੬ ਸੰਗ ਰਿਹਾ ੦ ਤੁਸੀਂ ਜਾਣਦੀਆਂ ਹੋ ਕਿ ਮੈਂ ਆਪਣੇ
ਸਾਰੇ ਬਲ ਨਾਲ ਤੁਹਾਡੇ ਪਿਤਾ ਦੀ ਟਹਿਲ ਕੀਤੀ ਹੈ ੦
੭ ਪਰ ਤੁਹਾਡੇ ਪਿਤਾ ਨੇ ਮੇਰੇ ਨਾਲ ਧੋਖਾ ਕਮਾਇਆ
ਅਰ ਮੇਰੀ ਤਲਬ ਦਸ ਵਾਰੀ ਬਦਲੀ ਪਰ ਪਰਮੇਸ਼ੁਰ
੮ ਨੇ ਉਸ ਤੋਂ ਮੈਨੂੰ ਘਾਟਾ ਪੈਣ ਨਾ ਦਿੱਤਾ ੦ ਜੇ ਉਸ
ਐਉਂ ਆਖਿਆ ਕਿ ਚਿਤਲੇਆਂ ਤੇਰੀ ਮਜੂਰੀ ਹਨ
ਤਾਂ ਸਾਰ ਇੱਜੜ ਨੇ ਚਿਤਲ ਹੀ ਬੱਚੇ ਦਿੱਤੇ ਅਤੇ ਜੇ
ਉਸ ਆਖਿਆ ਕਿ ਗਦਰੇ ਤੇਰੀ ਮਜੂਰੀ ਹਨ ਤਾਂ ਸਾਰੇ
੯ ਇੱਜੜ ਨੇ ਗਦਰੇ ਹੀ ਬੱਚੇ ਦਿੱਤੇ ੦ ਸੋ ਪਰਮੇਸ਼ੁਰ ਨੇ
੧੦ ਤੁਹਾਡੇ ਪਿਤਾ ਦੇ ਡੰਗਰ ਖੋਹ ਕੇ ਮੈਨੂੰ ਦਿੱਤੇ ੦ ਅਤੇ
ਐਉਂ ਹੋਇਆ ਕਿ ਜਿਸ ਵੇਲੇ ਇੱਜੜ ਬੇਗ ਵਿੱਚ
ਆਉਂਦਾ ਸੀ ਤਾਂ ਮੈਂ ਸੁਫਨੇ ਵਿੱਚ ਆਪਣੀਆਂ ਅੱਖਾਂ
ਚੁੱਕ ਕੇ ਡਿੱਠਾ ਅਰ ਵੇਖ ਜਿਹੜੇ ਬੱਕਰੇ ਇੱਜੜ ਉੱਪਰ
ਟੱਪਦੇ ਸਨ ਉਹ ਗਦਰੇ ਅਰ ਚਿਤਲੇ ਅਰ ਚਿਤ-
੧੧ ਕਬਰੇ ਸਨ ੦ ਤਾਂ ਪਰਮੇਸ਼ੁਰ ਦੇ ਦੂਤ ਨੇ ਮੈਨੂੰ ਸੁਫਨੇ
ਵਿੱਚ ਆਖਿਆ, ਯਾਕੂਬ ! ਮੈਂ ਆਖਿਆ, ਮੈਂ ਹਾਜ਼ਰ
੧੨ ਹਾਂ ੦ ਤਦ ਉਸ ਆਖਿਆ ਆਪਣੀਆਂ ਅੱਖਾਂ ਚੁੱਕ ਕੇ
ਵੇਖ ਕਿ ਸਾਰੇ ਬਕਰੇ ਜਿਹੜੇ ਇੱਜੜ ਦੇ ਉੱਤੇ ਟੱਪਦੇ
ਸਨ ਗਦਰੇ ਅਰ ਚਿਤਲੇ ਅਰ ਚਿਤਕਬਰੇ ਹਨ,
ਕਿਉਂਜੋ ਮੈਂ ਜੋ ਕੁਝ ਲਾਬਾਨ ਨੇ ਤੇਰੇ ਨਾਲ ਕੀਤਾ
੧੩ ਸਭ ਡਿੱਠਾ ਹੈ ੦ ਮੈਂ ਬੈਤਏਲ ਦਾ ਪਰਮੇਸ਼ੁਰ ਹਾਂ ਜਿੱਥੇ
ਤੈਂ ਥੰਮ੍ਹੇ ਉੱਤੇ ਤੇਲ ਮਲਿਆ ਅਤੇ ਮੇਰੀ ਸੁੱਖਣਾ
ਸੁੱਖੀ। ਹੁਣ ਉੱਠ ਅਰ ਏਸ ਦੇਸ ਤੋਂ ਨਿੱਕਲ ਕੇ
੧੪ ਆਪਣੀ ਜਨਮ ਭੂਮੀ ਨੂੰ ਮੁੜ ਜਾਹ ੦ ਤਾਂ ਰਾਖੇਲ
ਅਰ ਲੇਆਹ ਨੇ ਉੱਤਰ ਦੇਕੇ ਆਖਿਆ, ਕੀ ਅਜੇ
ਤੀਕ ਸਾਡੇ ਪਿਤਾ ਦੇ ਘਰ ਵਿੱਚ ਸਾਡਾ ਕੋਈ ਹਿੱਸਾ
੧੫ ਅਥਵਾ ਅਧੀਕਾਰ ਹੈ ? ੦ ਕੀ ਅਸੀਂ ਉਹ ਦੇ
ਅੱਗੇ ਓਪਰੀਆਂ ਨਹੀਂ ਰਹੀਆਂ ਕਿਉਂਜੋ ਉਸ ਨੇ
ਸਾਨੂੰ ਵੇਚ ਲਿਆ ਅਰ ਸਾਡੀ ਚਾਂਦੀ ਵੀ ਖਾ
੧੬ ਗਿਆ ੦ ਅਰ ਸਭ ਧਨ ਜੋ ਪਰਮੇਸ਼ੁਰ ਨੇ ਸਾਡੇ
ਪਿਤਾ ਤੋਂ ਲਿਆ ਉਹ ਸਾਡਾ ਅਰ ਸਾਡੇ ਪੁੱਤ੍ਰਾਂ ਦਾ
ਹੈ ਅਰ ਹੁਣ ਜੋ ਕੁਝ ਤੈਨੂੰ ਪਰਮੇਸ਼ੁਰ ਨੇ ਆਖਿਆ ਹੈ
੧੭ ਸੋਈ ਕਰ ੦ ਤਾਂ ਯਾਕੂਬ ਨੇ ਉੱਠ ਕੇ ਆਪਣੇ ਪੁਤ੍ਰਾਂ
੧੮ ਅਰ ਤੀਵੀਆਂ ਨੂੰ ਊਠਾਂ ਉੱਤੇ ਚੜ੍ਹਾਇਆ ੦ ਅਰ
ਆਪਣੇ ਸਾਰੇ ਡੰਗਰਾਂ ਨੂੰ ਅਰ ਆਪਣੇ ਮਾਲ ਨੂੰ ਜੋ
ਉਸ ਨੇ ਇਕੱਠਾ ਕੀਤਾ ਅਰਥਾਤ ਉਹ ਡੰਗਰ ਜੋ ਉਸ
ਨੇ ਪੱਦਨ ਅਰਾਮ ਵਿੱਚ ਕਮਾ ਕੇ ਇਕੱਠੇ ਕੀਤੇ ਹੱਕ
ਲਏ ਤਾਂਜੋ ਕਨਾਨ ਦੇਸ ਨੂੰ ਆਪਣੇ ਪਿਤਾ ਇਸਹਾਕ
੧੯ ਕੋਲ ਚਲਾ ਜਾਵੇ ੦ ਲਾਬਾਨ ਬਾਹਰ ਆਪਣੀਆਂ
ਭੇਡਾਂ ਦੀ ਉੱਨ ਕਤਰਨ ਲਈ ਗਿਆ ਹੋਇਆ ਸੀ
ਅਰ ਰਾਖੇਲ ਆਪਣੇ ਪਿਤਾ ਦੇ ਘਰੇਲੂ ਬੁੱਤਾਂ ਨੂੰ ਚੁਰਾ
੨੦ ਕੇ ਲੈ ਗਈ ੦ ਸੋ ਯਾਕੂਬ ਲਾਬਾਨ ਅਰਾਮੀ ਤੋਂ
ਚੋਰੀ ਚਲਾ ਗਿਆ ਅਰਥਾਤ ਉਸ ਨੂੰ ਨਾ ਦੱਸਿਆ
੨੧ ਕਿ ਮੈਂ ਭੱਜ ਰਿਹਾ ਹਾਂ ੦ ਤਾਂ ਉਹ ਆਪਣਾ ਸਭ
ਕੁਝ ਨਾਲ ਲੈਕੇ ਭੱਜਿਆ ਅਤੇ ਉੱਠ ਕੇ ਦਰਿਆ
ਪਾਰ ਲੰਘ ਗਿਆ ਅਤੇ ਆਪਣਾ ਮੂੰਹ ਗਿਲਆਦ
ਦੇ ਪਹਾੜ ਵੱਲ ਕੀਤਾ ।।
੨੨ ਤੀਜੇ ਦਿਨ ਲਾਬਾਨ ਨੂੰ ਖ਼ਬਰ ਮਿਲੀ ਕਿ ਯਾਕੂਬ
੨੩ ਭੱਜ ਗਿਆ ਹੈ ੦ ਤਾਂ ਉਸ ਆਪਣੇ ਭਰਾਵਾਂ ਨੂੰ ਨਾਲ
ਲੈਕੇ ਸੱਤਾਂ ਦਿਨਾਂ ਦਾ ਪੈਂਡਾ ਕਰ ਕੇ ਉਸ ਦਾ ਪਿੱਛਾ
ਕੀਤਾ ਅਰ ਉਸ ਨੂੰ ਗਿਲਆਦ ਦੇ ਪਹਾੜ ਉੱਤੇ ਜਾ
੨੪ ਲਿਆ ੦ ਪਰ ਪਰਮੇਸ਼ੁਰ ਨੇ ਲਾਬਾਨ ਅਰਾਮੀ ਦੇ
ਕੋਲ ਰਾਤ ਦੇ ਸੁਫਨੇ ਵਿੱਚ ਜਾਕੇ ਆਖਿਆ, ਖ਼ਬਰ-
ਦਾਰ ਹੋ ਅਰ ਯਾਕੂਬ ਦੇ ਨਾਲ ਭਲਾ ਬੁਰਾ ਨਾ
੨੫ ਬੋਲ ੦ ਤਾਂ ਲਾਬਾਨ ਯਾਕੂਬ ਨੂੰ ਜਾ ਮਿਲਿਆ ਅਰ
ਯਾਕੂਬ ਨੇ ਆਪਣਾ ਤੰਬੂ ਪਹਾੜ ਉੱਤੇ ਖੜਾ ਕੀਤਾ
ਸੀ ਤੇ ਲਾਬਾਨ ਨੇ ਵੀ ਆਪਣੇ ਭਰਾਵਾਂ ਦੇ ਨਾਲ
੨੬ ਗਿਲਆਦ ਦੇ ਪਹਾੜ ਉੱਤੇ ਤੰਬੂ ਖੜਾ ਕੀਤਾ ੦ ਤਾਂ
ਲਾਬਾਨ ਨੇ ਯਾਕੂਬ ਨੂੰ ਆਖਿਆ, ਤੈਂ ਕੀ ਕੀਤਾ ਜੋ ਤੂੰ
ਮੈਥੋਂ ਚੋਰੀ ਭੱਜ ਆਇਆ ਹੈਂ ਅਰ ਤੂੰ ਮੇਰੀਆਂ
ਧੀਆਂ ਨੂੰ ਤੇਗ ਨਾਲ ਕੀਤੇ ਹੋਏ ਕੈਦੀਆਂ ਵਾਂਙੁ ਹੱਕ
੨੭ ਲਿਆਇਆ ਹੈਂ ? ੦ ਤੂੰ ਕਿਉਂ ਲੁਕ ਕੇ ਭੱਜਾ ਅਰ
ਮੈਨੂੰ ਠੱਗਿਆ ਅਰ ਮੈਨੂੰ ਕਿਉਂ ਨਾ ਖ਼ਬਰ ਦਿੱਤੀ
ਤਾਂਜੋ ਮੈਂ ਤੈਨੂੰ ਖ਼ੁਸ਼ੀ ਅਰ ਰਾਗ ਰੰਗ ਅਰ ਡੱਫਾਂ ਅਰ

੨੮ ਬਰਖੁਰਦਾਰਾਂ ਨਾਲ ਵਿਦਿਆ ਕਰਦਾ ? ੦ ਤੈਂ ਮੈਨੂੰ
ਆਪਣੇ ਪੁੱਤ੍ਰ ਧੀਆਂ ਨੂੰ ਕਿਉਂ ਚੁੰਮਣ ਨਾ ਦਿੱਤਾ ?
੨੯ ਹੁਣ ਤੈਂ ਮੂਰਖਪਣਾ ਕੀਤਾ ੦ ਹੁਣ ਮੇਰੇ ਹੱਥਾਂ ਵਿੱਚ
ਸ਼ਕਤੀ ਹੈ ਕਿ ਤੇਰੇ ਨਾਲ ਬੁਰਿਆਈ ਕਰਾਂ ਪਰ ਤੁਹਾਡੇ
ਪਿਤਾ ਦੇ ਪਰਮੇਸ਼ਰ ਨੇ ਕੱਲ ਰਾਤ ਮੈਨੂੰ ਆਖਿਆ ਕਿ
ਖ਼ਬਰਦਾਰ ਹੋ ਅਰ ਯਾਕੂਬ ਨਾਲ ਭਲਾ ਬੁਰਾ ਨਾ
੩੦ ਬੋਲ ੦ ਹੁਣ ਤੂੰ ਚਲਿਆ ਤਾਂ ਹੈ ਹੀ ਕਿਉਂਜੋ ਤੂੰ
ਆਪਣੇ ਪਿਤਾ ਦੇ ਘਰ ਲਈ ਅੱਤ ਲੋਚਦਾ ਹੈਂ ਪਰ
੩੧ ਤੂੰ ਮੇਰੇ ਦੇਵਤਿਆਂ ਨੂੰ ਕਿਉਂ ਚੁਰਾਇਆ ? ੦ ਤਾਂ
ਯਾਕੂਬ ਨੇ ਲਾਬਾਨ ਨੂੰ ਉੱਤਰ ਦੇਕੇ ਆਖਿਆ, ਇਸ
ਲਈ ਕਿ ਮੈਂ ਡਰਿਆ ਤੇ ਮੈਂ ਆਖਿਆ ਕਿ ਤੂੰ ਮੈਥੋਂ
ਆਪਣੀਆਂ ਧੀਆਂ ਨੂੰ ਜੋਰ ਨਾਲ ਖੋਹ ਕੇ ਲੈ
੩੨ ਜਾਵੇਂਗਾ ੦ ਜਿਹਦੇ ਕੋਲ ਤੂੰ ਆਪਣੇ ਦੇਵਤਿਆਂ ਨੂੰ
ਪਾਵੇਂਗਾ ਉਹ ਜੀਉਂਦਾ ਨਾ ਰਹੇਗਾ। ਸਾਡੇ ਭਰਾਵਾਂ
ਦੇ ਸਾਹਮਣੇ ਜਾਨ ਲੈ ਅਰ ਜੋ ਕੁਝ ਤੇਰਾ ਮੇਰੇ ਕੋਲੋਂ
ਨਿੱਕਲੇ ਲੈ ਲੈ ਪਰ ਯਾਕੂਬ ਨਹੀਂ ਜਾਣਦਾ ਸੀ ਕਿ
੩੩ ਰਾਖੇਲ ਨੇ ਉਨ੍ਹਾਂ ਨੂੰ ਚੁਰਾਇਆ ਹੈ ੦ ਤਾਂ ਲਾਬਾਨ ਨੇ
ਯਾਕੂਬ ਦੇ ਤੰਬੂ ਵਿੱਚ ਅਰ ਲੇਆਹ ਦੇ ਤੰਬੂ ਵਿੱਚ
ਅਰ ਦੋਹਾਂ ਗੋੱਲੀਆਂ ਦੇ ਤੰਬੂ ਵਿੱਚ ਜਾਕੇ, ਕੁਝ ਨਾ
ਪਾਇਆ ਅਤੇ ਲੇਆਹ ਦੇ ਤੰਬੂ ਵਿੱਚੋਂ ਨਿੱਕਲ ਕੇ
੩੪ ਰਾਖੇਲ ਦੇ ਤੰਬੂ ਵਿੱਚ ਆਇਆ ੦ ਤਾਂ ਰਾਖੇਲ ਨੇ
ਉਨ੍ਹਾਂ ਘਰੇਲੂ ਬੁੱਤਾਂ ਨੂੰ ਲੈਕੇ ਊਠ ਦੇ ਕਚਾਵੇ ਵਿੱਚ
ਰੱਖਿਆ ਅਰ ਉਨ੍ਹਾਂ ਦੇ ਉੱਤੇ ਬੈਠ ਗਈ ਅਰ
ਲਾਬਾਨ ਨੇ ਸਾਰਾ ਤੰਬੂ ਟੋਹਿਆ ਪਰ ਕੁਝ ਨਾ
੩੫ ਲੱਭਾ ੦ ਤਾਂ ਉਸ ਆਪਣੇ ਪਿਤਾ ਨੂੰ ਆਖਿਆ ਹੇ
ਮੇਰੇ ਸਵਾਮੀ ਤੁਹਾਡੀਆਂ ਅੱਖਾਂ ਵਿੱਚ ਏਹ ਗੱਲ
ਗਰੰਜਗੀ ਦੀ ਨਾ ਹੋਵੇ ਕਿ ਮੈਂ ਤੁਹਾਡੇ ਸਾਹਮਣੇ ਨਾ
ਉੱਠ ਸੱਕੀ ਕਿਉਂਜੋ ਮੈਂ ਤੀਵੀਆਂ ਵਾਲੇ ਹਾਲ ਵਿੱਚ
ਹਾਂ। ਸੋ ਉਸ ਨੇ ਟੋਹਿਆ ਪਰ ਉਸ ਨੂੰ ਉਹ ਬੁੱਤ ਨਾ
੩੬ ਲੱਭੇ ੦ ਏਹ ਗੱਲ ਯਾਕੂਬ ਲਈ ਗਰੰਜਗੀ ਦੀ ਸੀ
ਅਤੇ ਲਾਬਾਨ ਦੇ ਨਾਲ ਝਗੜਨ ਲੱਗਾ ਅਤੇ ਯਾਕੂਬ
ਨੇ ਲਾਬਾਨ ਨੂੰ ਉੱਤਰ ਦੇਕੇ ਆਖਿਆ, ਮੇਰਾ ਕੀ ਦੋਸ਼
ਅਰ ਮੇਰਾ ਕੀ ਪਾਪ ਹੈ ਜੋ ਤੈਂ ਐਨਾ ਤੱਤਾ ਹੋਕੇ ਮੇਰਾ
੩੭ ਪਿੱਛਾ ਕੀਤਾ ? ੦ ਤੈਂ ਜੋ ਮੇਰਾ ਸਾਰਾ ਅਸਬਾਬ
ਟੋਹਿਆ ਤੇਰੇ ਘਰ ਦੇ ਅਸਬਾਬ ਦਾ ਤੈਨੂੰ ਕੀ ਲੱਭਾ ?
ਉਹ ਨੂੰ ਐਥੇ ਆਪਣੇ ਅਰ ਮੇਰੇ ਭਰਾਵਾਂ ਦੇ ਅੱਗੇ
ਰੱਖ ਤਾਂਜੋ ਉਹ ਸਾਡਾ ਦੋਹਾਂ ਦਾ ਨਿਆਉਂ ਕਰਨ ੦
੩੮ ਮੈਂ ਏਹਨਾਂ ਵੀਹਾਂ ਵਰਿਹਾਂ ਤੀਕ ਤੇਰੇ ਸੰਗ ਰਿਹਾ,
ਤੇਰੀਆਂ ਭੇਡਾਂ ਅਰ ਬੱਕਰੀਆਂ ਦਾ ਗੱਭ ਨਾ
ਡਿੱਗਿਆ ਅਰ ਤੇਰੇ ਇੱਜੜ ਦੇ ਮੇਂਢੇ ਮੈਂ ਨਹੀਂ
੩੯ ਖਾਧੇ ੦ ਅਰ ਫੱਟੜਾਂ ਨੂੰ ਮੈਂ ਤੇਰੇ ਕੋਲ ਨਹੀਂ
ਲਿਆਂਦਾ ਸਗੋਂ ਉਨ੍ਹਾਂ ਦਾ ਘਾਟਾ ਮੈਂ ਝੱਲਿਆ ਅਰ
ਉਹ ਜਿਹੜਾ ਦਿਨ ਯਾ ਰਾਤ ਨੂੰ ਚੋਰੀ ਹੋ ਗਿਆ ਉਹ
੪੦ ਤੈਂ ਮੈਥੋਂ ਮੰਗਿਆ ੦ ਇਹ ਮੇਰਾ ਹਾਲ ਸੀ ਭਈ
ਦਿਨੇ ਧੁੱਪ ਅਰ ਰਾਤੀਂ ਪਾਲੇ ਮੈਨੂੰ ਖਾ ਲਿਆ ਅਤੇ
੪੧ ਨੀਂਦਰ ਮੇਰੀਆਂ ਅੱਖਾਂ ਤੋਂ ਨੱਠ ਗਈ ੦ ਏਹ ਵੀਹ
ਵਰਹੇ ਮੈਂ ਤੇਰੇ ਘਰ ਵਿੱਚ ਰਿਹਾ। ਮੈਂ ਚੌਦਾਂ ਵਰਹੇ
ਤੇਰੀਆਂ ਦੋਹਾਂ ਧੀਆਂ ਲਈ ਤੇਰੀ ਟਹਿਲ ਕੀਤੀ ਅਤੇ
ਛੇ ਸਾਲ ਤੇਰੀਆਂ ਭੇਡਾਂ ਲਈ ਅਤੇ ਤੈਂ ਦਸ ਵਾਰ
੪੨ ਮੇਰੀ ਤਲਬ ਨੂੰ ਬਦਲਿਆ ੦ ਜੇਕਰ ਮੇਰੇ ਪਿਤਾ ਦਾ
ਪਰਮੇਸ਼ੁਰ ਅਬਰਾਹਾਮ ਦਾ ਪਰਮੇਸ਼ੁਰ ਅਤੇ ਇਸਹਾਕ
ਦਾ ਡਰ ਮੇਰੇ ਸੰਗ ਨਾ ਹੁੰਦਾ ਤਾਂ ਤੂੰ ਮੈਨੂੰ ਜ਼ਰੂਰ ਸੱਖਣੇ
ਹੱਥ ਕੱਢ ਦਿੱਤਾ ਹੁੰਦਾ। ਪਰਮੇਸ਼ੁਰ ਨੇ ਮੇਰਾ ਕਸ਼ਟ
ਅਰ ਮੇਰੇ ਹੱਥਾਂ ਦੀ ਮਿਹਨਤ ਵੇਖੀ ਅਰ ਕੱਲ ਰਾਤ
੪੩ ਤੈਨੂੰ ਝਿੜਕਿਆ ੦ ਤਾਂ ਲਾਬਾਨ ਨੇ ਯਾਕੂਬ ਨੂੰ ਉੱਤਰ
ਦੇਕੇ ਆਖਿਆ, ਏਹ ਧੀਆਂ ਮੇਰੀਆਂ ਧੀਆਂ ਅਰ
ਏਹ ਪੁੱਤ੍ਰ ਮੇਰੇ ਪੁੱਤ੍ਰ ਅਰ ਏਹ ਇੱਜੜ ਮੇਰੇ ਇੱਜੜ ਹਨ
ਅਰ ਜੋ ਤੂੰ ਵੇਖਦਾ ਹੈਂ ਸਭ ਮੇਰਾ ਹੈ। ਹੁਣ ਮੈਂ ਅੱਜ
ਦੇ ਦਿਨ ਆਪਣੀਆਂ ਏਹਨਾਂ ਧੀਆਂ ਨੂੰ ਅਰ ਏਹਨਾਂ
੪੪ ਤੋਂ ਜੰਮੇ ਹੋਏ ਪੁੱਤ੍ਰਾਂ ਨੂੰ ਕੀ ਕਰਾਂ ? ੦ ਸੋ ਹੁਣ ਤੂੰ ਆ
ਜੋ ਮੈਂ ਅਰ ਤੂੰ ਆਪਣੇ ਵਿੱਚ ਇੱਕ ਨੇਮ ਬੰਨ੍ਹੀਏ ਤਾਂ
੪੫ ਉਹ ਮੇਰੇ ਅਰ ਤੇਰੇ ਵਿਚਕਾਰ ਸਾਖੀ ਹੋਵੇ ੦ ਤਾਂ
ਯਾਕੂਬ ਨੇ ਇੱਕ ਪੱਥਰ ਲੈਕੇ ਥੰਮ੍ਹ ਖੜਾ ਕੀਤਾ ੦
੪੬ ਅਰ ਯਾਕੂਬ ਨੇ ਆਪਣੇ ਭਰਾਵਾਂ ਨੂੰ ਆਖਿਆ
ਪੱਥਰ ਇਕੱਠੇ ਕਰੋ ਉਪਰੰਤ ਉਨ੍ਹਾਂ ਨੇ ਪੱਥਰ ਲੈਕੇ
ਇੱਕ ਢੇਰ ਲਾ ਦਿੱਤਾ ਅਤੇ ਉਨ੍ਹਾਂ ਨੇ ਉੱਥੇ ਉਸ ਢੇਰ
੪੭ ਕੋਲ ਖਾਧਾ ੦ ਤਾਂ ਲਾਬਾਨ ਨੇ ਉਸ ਦਾ ਨਾਉਂ ਯਗਰ
ਸਾਹਦੂਥਾ ਰੱਖਿਆ ਪਰ ਯਾਕੂਬ ਨੇ ਉਸ ਦਾ ਨਾਉਂ
੪੮ ਗਲੇਦ ਰੱਖਿਆ ੦ ਤਾਂ ਲਾਬਾਨ ਆਖਿਆ ਕਿ ਅੱਜ
ਏਹ ਢੇਰ ਮੇਰੇ ਅਰ ਤੇਰੇ ਵਿੱਚ ਸਾਖੀ ਹੋਵੇ, ਇਸ
੪੯ ਕਾਰਨ ਉਸ ਦਾ ਨਾਉਂ ਗਲੇਦ ਰੱਖਿਆ ੦ ਅਰ

ਮਿਸਪਾਹ* ਵੀ ਇਸ ਲਈ ਕਿ ਉਸ ਆਖਿਆ ਕਿ
ਯਹੋਵਾਹ ਮੇਰੀ ਅਰ ਤੇਰੀ ਜਦ ਅਸੀਂ ਇੱਕ ਦੂਜੇ ਤੋਂ
੫੦ ਓਹਲੇ ਹੋਈਏ ਰਾਖੀ ਕਰੇ ○ ਜੇ ਤੂੰ ਮੇਰੀਆਂ ਧੀਆਂ
ਨੂੰ ਤੰਗ ਰੱਖੇਂ ਅਰ ਉਨ੍ਹਾਂ ਤੋਂ ਬਿਨਾ ਹੋਰ ਤੀਵੀਆਂ ਲੈ
ਆਵੇਂ. ਭਾਵੇਂ ਸਾਡੇ ਨਾਲ ਕੋਈ ਮਨੁੱਖ ਨਹੀਂ ਪਰ ਵੇਖ
੫੧ ਪਰਮੇਸ਼ੁਰ ਮੇਰੇ ਅਰ ਤੇਰੇ ਵਿੱਚ ਸਾਖੀ ਹੈ ○ ਨਾਲੇ
ਲਾਬਾਨ ਨੇ ਯਾਕੂਬ ਨੂੰ ਆਖਿਆ, ਵੇਖ ਏਹ ਢੇਰ ਅਰ
ਵੇਖ ਏਹ ਥੰਮ੍ਹ ਜੋ ਮੈਂ ਆਪਣੇ ਅਰ ਤੇਰੇ ਵਿੱਚ ਖੜਾ
੫੨ ਕੀਤਾ ਹੈ ○ ਏਹ ਢੇਰ ਸਾਖੀ ਹੈ ਅਰ ਏਹ ਥੰਮ੍ਹ ਸਾਖੀ
ਹੈ ਕਿ ਬੁਰਿਆਈ ਲਈ ਮੈਂ ਇਸ ਢੇਰ ਤੋਂ ਤੇਰੀ ਵੱਲ
ਨਾ ਲੰਘਾਂ ਅਤੇ ਤੂੰ ਵੀ ਇਸ ਢੇਰ ਅਰ ਇਸ ਥੰਮ੍ਹ ਤੋਂ
੫੩ ਮੇਰੀ ਵੱਲ ਨਾ ਲੰਘੇਂ ○ ਅਬਰਾਹਾਮ ਦਾ ਪਰਮੇਸ਼ੁਰ
ਅਰ ਨਾਹੋਰ ਦਾ ਪਰਮੇਸ਼ੁਰ ਅਰ ਉਨ੍ਹਾਂ ਦੇ ਪਿਤਾ ਦੇ
ਦੇਵਤੇ ਸਾਡਾ ਨਿਆਉਂ ਕਰਨ ਤਾਂ ਯਾਕੂਬ ਆਪਣੇ
੫੪ ਪਿਤਾ ਇਸਹਾਕ ਦੇ ਡਰ† ਦੀ ਸੌਂਹ ਖਾਧੀ ○ ਤਾਂ
ਯਾਕੂਬ ਨੇ ਇਸ ਪਹਾੜ ਉੱਤੇ ਭੇਟ ਚੜ੍ਹਾਈ ਅਰ
ਆਪਣੇ ਭਰਾਵਾਂ ਨੂੰ ਰੋਟੀ ਖਾਣ ਨੂੰ ਬੁਲਾਇਆ ਤਾਂ
ਉਨ੍ਹਾਂ ਰੋਟੀ ਖਾਧੀ ਅਰ ਪਹਾੜ ਉੱਤੇ ਰਾਤ ਕੱਟੀ ○
੫੫ ਤਾਂ ਲਾਬਾਨ ਨੇ ਸਵੇਰੇ ਉੱਠ ਕੇ ਆਪਣੇ ਪੁੱਤ੍ਰਾਂ ਅਰ
ਧੀਆਂ ਨੂੰ ਚੁੰਮਿਆ ਅਰ ਉਹਨਾਂ ਨੂੰ ਬਰਕਤ ਦਿੱਤੀ
ਅਰ ਲਾਬਾਨ ਤੁਰਕੇ ਆਪਣੇ ਅਸਥਾਨ ਨੂੰ ਮੁੜ
ਗਿਆ ॥

## ਯਾਕੂਬ ਦਾ ਦੂਤ ਨਾਲ ਘੋਲ

੩੨ ਯਾਕੂਬ ਆਪਣੇ ਰਾਹ ਪੈ ਗਿਆ ਤਾਂ ਪਰ-
੨ ਮੇਸ਼ੁਰ ਦੇ ਦੂਤ ਉਸ ਨੂੰ ਮਿਲੇ ○ ਅਰ ਯਾਕੂਬ ਨੇ
ਉਨ੍ਹਾਂ ਨੂੰ ਵੇਖ ਕੇ ਆਖਿਆ ਕਿ ਏਹ ਤਾਂ ਪਰਮੇਸ਼ੁਰ
ਦਾ ਲਸ਼ਕਰ ਹੈ ਅਰ ਉਸ ਥਾਂ ਦਾ ਨਾਉਂ ਮਹਨਾ-
ਇਮ ਰੱਖਿਆ ॥
੩ ਤਾਂ ਯਾਕੂਬ ਨੇ ਆਪਣੇ ਅੱਗੇ ਸੰਦੇਸੀਆਂ ਨੂੰ ਆਪਣੇ
ਭਰਾ ਏਸਾਉ ਕੋਲ ਸੇਈਰ ਦੀ ਧਰਤੀ ਅਰ ਅਦੋਮ
੪ ਦੇ ਮਦਾਨ ਵਿੱਚ ਘੱਲਿਆ ○ ਅਰ ਉਨ੍ਹਾਂ ਨੂੰ ਹੁਕਮ
ਦੇਕੇ ਆਖਿਆ ਕਿ ਤੁਸੀਂ ਮੇਰੇ ਸਵਾਮੀ ਏਸਾਉ ਨੂੰ
ਆਖੋ, ਤੁਹਾਡਾ ਦਾਸ ਯਾਕੂਬ ਏਹ ਆਖਦਾ ਹੈ
ਕਿ ਮੈਂ ਲਾਬਾਨ ਕੋਲ ਜਾ ਟਿਕਿਆ ਅਰ ਹੁਣ ਤੀਕ
੫ ਉੱਥੇ ਹੀ ਰਿਹਾ ○ ਮੇਰੇ ਕੋਲ ਬਲਦ ਗਧੇ ਇੱਜੜ
ਅਰ ਗੋੱਲੇ ਗੋੱਲੀਆਂ ਹਨ ਅਰ ਮੈਂ ਆਪਣੇ ਸਵਾਮੀ
ਨੂੰ ਏਹ ਦੱਸਣ ਲਈ ਇਨ੍ਹਾਂ ਨੂੰ ਘੱਲਿਆ ਹੈ ਭਈ
ਤੁਹਾਡੀਆਂ ਅੱਖਾਂ ਵਿੱਚ ਮੇਰੇ ਲਈ ਦਇਆ ਹੋਵੇ ○
੬ ਤਾਂ ਯਾਕੂਬ ਦੇ ਸੰਦੇਸੀਆਂ ਨੇ ਮੁੜ ਆਕੇ ਯਾਕੂਬ ਨੂੰ
ਦੱਸਿਆ ਕਿ ਅਸੀਂ ਤੇਰੇ ਭਰਾ ਏਸਾਉ ਕੋਲ ਗਏ
ਸਾਂ। ਉਹ ਵੀ ਤੁਹਾਨੂੰ ਮਿਲਣ ਲਈ ਆਉਂਦਾ ਹੈ
੭ ਅਤੇ ਉਹ ਦੇ ਨਾਲ ਚਾਰ ਸੌ ਆਦਮੀ ਹਨ ○ ਤਾਂ
ਯਾਕੂਬ ਅੱਤ ਭੈਮਾਨ ਹੋਇਆ ਅਤ ਘਾਬਰਿਆ
ਉਪਰੰਤ ਉਸ ਨੇ ਆਪਣੇ ਨਾਲ ਦੇ ਲੋਕਾਂ, ਇੱਜੜਾਂ
ਬਲਦਾਂ ਅਰ ਊਠਾਂ ਨੂੰ ਲੈਕੇ ਉਨ੍ਹਾਂ ਦੀਆਂ ਦੋ
੮ ਟੋਲੀਆਂ ਬਣਾਈਆਂ ○ ਅਰ ਆਖਿਆ, ਜੇਕਰ
ਏਸਾਉ ਇੱਕ ਟੋਲੀ ਉੱਤੇ ਆਣ ਪਵੇ ਅਤੇ ਉਸ ਨੂੰ
ਮਾਰ ਸੁੱਟੇ ਤਾਂ ਦੂਜੀ ਟੋਲੀ ਜਿਹੜੀ ਬਾਕੀ ਰਹੇ ਬਚ
੯ ਜਾਵੇਗੀ ○ ਤਾਂ ਯਾਕੂਬ ਨੇ ਆਖਿਆ, ਹੇ ਮੇਰੇ ਪਿਤਾ
ਅਬਰਾਹਾਮ ਦੇ ਪਰਮੇਸ਼ੁਰ ਅਰ ਮੇਰੇ ਪਿਤਾ ਇਸਹਾਕ
ਦੇ ਪਰਮੇਸ਼ੁਰ ਯਹੋਵਾਹ ਜਿਸ ਆਖਿਆ ਕਿ ਤੂੰ
ਆਪਣੇ ਦੇਸ ਅਰ ਆਪਣਿਆਂ ਸਾਕਾਂ ਕੋਲ ਮੁੜ
੧੦ ਜਾਹ ਅਰ ਮੈਂ ਤੇਰੇ ਸੰਗ ਭਲਿਆਈ ਕਰਾਂਗਾ ○ ਮੈਂ
ਤਾਂ ਉਨ੍ਹਾਂ ਸਾਰੀਆਂ ਦਿਆਲਗੀਆਂ ਅਰ ਉਸ ਸਾਰੀ
ਸਚਿਆਈ ਤੋਂ ਜਿਹੜੀ ਤੈਂ ਆਪਣੇ ਦਾਸ ਦੇ ਸੰਗ
ਕੀਤੀ ਬਹੁਤ ਹੀ ਛੋਟਾ ਹਾਂ। ਮੈਂ ਤਾਂ ਆਪਣੀ ਲਾਠੀ
ਦੇ ਨਾਲ ਹੀ ਯਰਦਨ ਦੇ ਪਾਰ ਲੰਘਿਆ ਸੀ ਪਰ
੧੧ ਹੁਣ ਮੈਂ ਦੋ ਟੋਲੀਆਂ ਹੋ ਗਿਆ ਹਾਂ ○ ਤੂੰ ਮੈਨੂੰ ਮੇਰੇ
ਭਰਾ ਦੇ ਹੱਥੋਂ ਅਰਥਾਤ ਏਸਾਉ ਦੇ ਹੱਥੋਂ ਛੁਡਾ
ਲਵੀਂ ਕਿਉਂਜੋ ਮੈਂ ਉਸ ਤੋਂ ਡਰਦਾ ਹਾਂ ਕਿਤੇ ਉਹ
ਆਕੇ ਮੈਨੂੰ ਅਰ ਮਾਵਾਂ ਨੂੰ ਪੁੱਤ੍ਰਾਂ ਸਣੇ ਮਾਰ ਨਾ
੧੨ ਸੁੱਟੇ ○ ਤੈਂ ਆਖਿਆ ਕਿ ਮੈਂ ਤੇਰੇ ਸੰਗ ਭਲਿਆਈ
ਹੀ ਭਲਿਆਈ ਕਰਾਂਗਾ ਅਰ ਤੇਰੀ ਅੰਸ ਨੂੰ ਸਮੁੰਦਰ
ਦੀ ਰੇਤ ਵਾਂਗਰ ਜਿਹੜੀ ਬਹੁਤਾਇਤ ਦੇ ਕਾਰਨ ਗਿਣੀ
ਨਹੀਂ ਜਾਂਦੀ ਬਣਾਵਾਂਗਾ ॥
੧੩ ਉਹ ਉਸ ਰਾਤ ਉੱਥੇ ਹੀ ਰਿਹਾ ਅਰ ਉਸ ਨੇ
ਉਸ ਥਾਂ ਜੋ ਕੁਝ ਉਸ ਦੇ ਹੱਥ ਆਇਆ ਆਪਣੇ
੧੪ ਭਰਾ ਏਸਾਉ ਦੇ ਨਜ਼ਰਾਨੇ ਲਈ ਲਿਆ ○ ਅਰਥਾਤ
ਦੋ ਸੌ ਬੱਕਰੀਆਂ ਅਤੇ ਵੀਹ ਬੱਕਰ ਅਰ ਦੋ ਸੌ ਭੇਡਾਂ
੧੫ ਅਤੇ ਵੀਹ ਮੇਂਢੇ ○ ਅਤੇ ਤੀਹ ਸੂਈਆਂ ਹੋਈਆਂ

* ਰਾਖੀ ਦਾ ਬੁਰਜ।  † ਰੂਪੀ ਪਰਮੇਸ਼ੁਰ।

ਊਠਣੀਆਂ ਬੋਤੀਆਂ ਸਣੇ ਅਰ ਚਾਲੀ ਗਊਆਂ
ਅਰ ਦਸ ਸਾਹਨ ਅਤੇ ਵੀਹ ਖੋਤੀਆਂ ਦਸ ਬੱਚਿਆਂ
੧੬ ਸਣੇ ੦ ਅਰ ਉਨ੍ਹਾਂ ਦੇ ਵੱਗ ਵੱਖਰੇ ਵੱਖਰੇ ਕਰ ਕੇ
ਆਪਣੇ ਟਹਿਲੂਆਂ ਦੇ ਹੱਥ ਦਿੱਤੇ ਅਰ ਆਪਣੇ
ਟਹਿਲੂਆਂ ਨੂੰ ਆਖਿਆ ਤੁਸੀਂ ਮੇਰੇ ਅੱਗੇ ਅੱਗੇ ਪਾਰ
ਲੰਘ ਜਾਓ ਅਤੇ ਵੱਗਾਂ ਦੇ ਵਿਚਕਾਰ ਥੋੜਾ ਥੋੜਾ
੧੭ ਫਾਸਲਾ ਰੱਖੋ ੦ ਸਭ ਤੋਂ ਅੱਗੇ ਜਾਣ ਵਾਲੇ ਨੂੰ
ਉਸ ਏਹ ਹੁਕਮ ਦਿੱਤਾ ਕਿ ਜਦ ਤੈਨੂੰ ਮੇਰਾ ਭਰਾ
ਏਸਾਓ ਮਿਲੇ ਅਰ ਪੁੱਛੇ ਤੂੰ ਕਿਹ ਦਾ ਹੈਂ ਅਰ
ਕਿਧਰ ਚੱਲਦਾ ਹੈਂ ਅਰ ਏਹ ਤੇਰੇ ਅਗਲੇ ਕਿਹ ਦੇ
੧੮ ਹਨ ? ੦ ਤਾਂ ਤੂੰ ਆਖੀਂ ਏਹ ਤੁਹਾਡੇ ਦਾਸ ਯਾਕੂਬ
ਦੇ ਹਨ । ਏਹ ਇੱਕ ਨਜ਼ਰਾਨਾ ਹੈ ਜਿਹੜਾ ਮੇਰੇ
ਸਵਾਮੀ ਨੇ ਏਸਾਓ ਲਈ ਘੱਲਿਆ ਹੈ ਅਤੇ ਵੇਖੋ ਉਹ
੧੯ ਵੀ ਸਾਡੇ ਪਿੱਛੇ ਹੈ ੦ ਅਰ ਉਸ ਨੇ ਦੂਜੇ ਅਰ ਤੀਜੇ
ਅਰ ਸਾਰਿਆਂ ਨੂੰ ਜਿਹੜੇ ਵੱਗ ਦੇ ਪਿੱਛੇ ਆਉਂਦੇ
ਸਨ ਹੁਕਮ ਦਿੱਤਾ ਕਿ ਜਦ ਤੁਸੀਂ ਏਸਾਓ ਨੂੰ ਮਿਲੋ
੨੦ ਤਾਂ ਏਵੇਂ ਹੀ ਬੋਲੋ ੦ ਅਰ ਆਖਿਓ, ਵੇਖੋ ਤੁਹਾਡਾ
ਦਾਸ ਯਾਕੂਬ ਸਾਡੇ ਪਿੱਛੇ ਹੈ ਕਿਉਂਜੋ ਉਸ ਆਖਿਆ
ਕਿ ਏਸ ਨਜ਼ਰਾਨੇ ਨਾਲ ਜਿਹੜਾ ਮੇਰੇ ਅੱਗੇ ਜਾਂਦਾ ਹੈ
ਉਸ ਦੀਆਂ ਅੱਖਾਂ ਠੰਡੀਆਂ ਕਰਾਂਗਾ ਅਰ ਏਸ ਦੇ
ਮਗਰੋਂ ਉਹ ਦਾ ਮੂੰਹ ਵੇਖਾਂਗਾ ਸ਼ਾਇਤ ਉਹ ਮੈਨੂੰ
੨੧ ਕਬੂਲ ਕਰੇ ੦ ਸੋ ਉਹ ਨਜ਼ਰਾਨਾ ਉਸ ਤੋਂ ਅੱਗੇ ਪਾਰ
ਲੰਘ ਗਿਆ ਅਰ ਉਹ ਆਪ ਉਸ ਰਾਤ ਆਪਣੀ
ਟੋਲੀ ਨਾਲ ਰਿਹਾ ॥
੨੨ ਉਹ ਉਸੇ ਰਾਤ ਉੱਠਿਆ ਅਰ ਆਪਣੀਆਂ ਦੋਹਾਂ
ਤੀਵੀਆਂ ਅਰ ਦੋਹਾਂ ਗੋੱਲੀਆਂ ਅਰ ਗਿਆਰਾਂ ਪੁੱਤ੍ਰਾਂ
੨੩ ਨੂੰ ਲੈਕੇ ਯੱਬੋਕ ਦੇ ਪੱਤਣ ਤੋਂ ਪਾਰ ਲੰਘਿਆ ੦ ਤਾਂ
ਉਸ ਨੇ ਉਨ੍ਹਾਂ ਨੂੰ ਲੈਕੇ ਨਾਲੇ ਤੋਂ ਪਾਰ ਲੰਘਾਇਆ
੨੪ ਅਰ ਜੋ ਉਸ ਦੇ ਕੋਲ ਸੀ ਪਾਰ ਲੰਘਾ ਦਿੱਤਾ ੦ ਤਾਂ
ਯਾਕੂਬ ਇਕੱਲਾ ਰਹਿ ਗਿਆ ਅਰ ਉਸ ਦੇ ਨਾਲ
ਇੱਕ ਮਨੁੱਖ ਦਿਨ ਦੇ ਚੜ੍ਹਾਓ ਤੀਕ ਘੁਲਦਾ ਰਿਹਾ ੦
੨੫ ਤਾਂ ਜਦ ਉਸ ਵੇਖਿਆ ਕਿ ਮੈਂ ਏਸ ਨੂੰ ਜਿੱਤ ਨਹੀਂ
ਸੱਕਦਾ ਤਾਂ ਉਸ ਦੇ ਪੱਟ ਦੇ ਜੋੜ ਨੂੰ ਹੱਥ ਲਾ ਦਿੱਤਾ
ਅਰ ਯਾਕੂਬ ਦੇ ਪੱਟ ਦਾ ਜੋੜ ਉਸ ਦੇ ਨਾਲ
੨੬ ਘੁਲਨ ਦੇ ਕਾਰਨ ਨਿੱਕਲ ਗਿਆ ੦ ਤਾਂ ਉਸ
ਆਖਿਆ, ਮੈਨੂੰ ਜਾਣ ਦੇਹ ਕਿਉਂਜੋ ਦਿਨ ਚੜ੍ਹ
ਗਿਆ ਹੈ । ਉਸ ਆਖਿਆ, ਮੈਂ ਤੈਨੂੰ ਨਹੀਂ ਜਾਣ
ਦਿਆਂਗਾ ਜਦ ਤੀਕ ਤੂੰ ਮੈਨੂੰ ਬਰਕਤ ਨਾ ਦੇਵੇਂ ੦
੨੭ ਤਾਂ ਉਸ ਉਹ ਨੂੰ ਆਖਿਆ, ਤੇਰਾ ਨਾਉਂ ਕੀ ਹੈ ? ਉਸ
੨੮ ਆਖਿਆ, ਯਾਕੂਬ ੦ ਉਸ ਆਖਿਆ, ਤੇਰਾ ਨਾਉਂ
ਹੁਣ ਤੋਂ ਯਾਕੂਬ ਨਹੀਂ ਆਖਿਆ ਜਾਵੇਗਾ ਸਗੋਂ
ਇਸਰਾਏਲ ਕਿਉਂਜੋ ਤੂੰ ਪਰਮੇਸ਼ੁਰ ਅਤੇ ਮਨੁੱਖਾਂ ਨਾਲ
੨੯ ਜੁੱਧ ਕਰ ਕੇ ਜਿੱਤ ਗਿਆ ਹੈਂ ੦ ਤਾਂ ਯਾਕੂਬ ਨੇ
ਪੁੱਛ ਕੇ ਆਖਿਆ, ਮੈਨੂੰ ਆਪਣਾ ਨਾਉਂ ਦੱਸੀਂ ਤਾਂ ਉਸ
ਆਖਿਆ, ਤੂੰ ਮੇਰਾ ਨਾਉਂ ਕਿਉਂ ਪੁੱਛਦਾ ਹੈਂ ? ਤਾਂ ਉਸ
੩੦ ਨੇ ਉਹ ਨੂੰ ਉੱਥੇ ਬਰਕਤ ਦਿੱਤੀ ੦ ਉਪਰੰਤ ਯਾਕੂਬ
ਨੇ ਉਸ ਅਸਥਾਨ ਦਾ ਨਾਉਂ ਪਨੀਏਲ ਰੱਖਿਆ
ਕਿਉਂਜੋ ਉਸ ਨੇ ਪਰਮੇਸ਼ੁਰ ਨੂੰ ਆਹਮੋਸਾਹਮਣੇ
੩੧ ਵੇਖਿਆ ਅਰ ਉਸ ਦੀ ਜਿੰਦ ਬਚ ਗਈ ੦ ਅਰ
ਜਦ ਉਹ ਪਨੂਏਲ ਤੋਂ ਪਾਰ ਲੰਘ ਗਿਆ ਤਾਂ ਸੂਰਜ
ਚੜ੍ਹ ਗਿਆ ਸੀ ਅਰ ਉਹ ਆਪਣੇ ਪੱਟ ਤੋਂ ਲੰਗਾ
੩੨ ਸੀ ੦ ਏਸ ਲਈ ਇਸਰਾਏਲੀ ਉਸ ਨਾੜੀ ਦੇ ਪੱਠੇ
ਨੂੰ ਜਿਹੜਾ ਪੱਟ ਦੇ ਜੋੜ ਉੱਤੇ ਹੈ ਅੱਜ ਤੀਕਰ ਨਹੀਂ
ਖਾਂਦੇ ਕਿਉਂਜੋ ਉਸ ਨੇ ਯਾਕੂਬ ਦੀ ਨਾੜੀ ਦੇ ਪੱਠੇ
ਨੂੰ ਪੱਟ ਦੇ ਜੋੜ ਕੋਲ ਹੱਥ ਲਾ ਦਿੱਤਾ ਸੀ ॥

### ਯਾਕੂਬ ਅਰ ਏਸਾਓ ਦਾ ਮਿਲਾਵਾ

੩੩ ਯਾਕੂਬ ਨੇ ਆਪਣੀਆਂ ਅੱਖਾਂ ਚੁੱਕ ਕੇ ਵੇਖਿਆ
ਕਿ ਏਸਾਓ ਲਗਾ ਆਉਂਦਾ ਹੈ ਅਤੇ ਉਸ ਦੇ ਨਾਲ
ਚਾਰ ਸੌ ਆਦਮੀ ਹਨ ਉਪਰੰਤ ਉਸ ਨੇ ਬਾਲਾਂ ਨੂੰ
ਲੇਆਹ ਅਰ ਰਾਖੇਲ ਅਰ ਦੋਹਾਂ ਗੋੱਲੀਆਂ ਵਿੱਚ
ਵੰਡ ਦਿੱਤਾ ਅਤੇ ਉਸ ਨੇ ਗੋੱਲੀਆਂ ਨੂੰ ਅਰ ਉਨ੍ਹਾਂ
੨ ਦੇ ਬਾਲਾਂ ਨੂੰ ਸਾਰਿਆਂ ਤੋਂ ਅੱਗੇ ਰੱਖਿਆ ੦ ਲੇਆਹ
ਅਰ ਉਸ ਦੇ ਬਾਲਾਂ ਨੂੰ ਉਨ੍ਹਾਂ ਦੇ ਪਿੱਛੇ ਅਰ
ਰਾਖੇਲ ਅਰ ਯੂਸੁਫ ਨੂੰ ਸਾਰਿਆਂ ਦੇ ਪਿੱਛੇ ਰੱਖਿਆ ੦
੩ ਪਰ ਉਹ ਆਪ ਉਨ੍ਹਾਂ ਦੇ ਅੱਗੇ ਪਾਰ ਲੰਘਿਆ ਅਤੇ
ਸੱਤ ਵਾਰ ਧਰਤੀ ਉੱਤੇ ਆਪਣੇ ਆਪ ਨੂੰ ਝੁਕਾ-
ਇਆ ਜਦ ਤੀਕ ਉਹ ਏਸਾਓ ਕੋਲ ਨਾ ਆ ਪੁੱਜਾ ੦
੪ ਤਾਂ ਏਸਾਓ ਉਸ ਦੇ ਮਿਲਣ ਨੂੰ ਨੱਠਾ ਅਰ ਉਸ ਨੂੰ
ਜੱਫੀ ਪਾਈ ਅਰ ਉਸ ਦੇ ਗਲ ਵਿੱਚ ਬਾਹਾਂ ਪਾਕੇ
੫ ਉਸ ਨੂੰ ਚੁੰਮਿਆ ਅਰ ਉਹ ਰੋਏ ੦ ਫੇਰ ਉਸ ਅੱਖਾਂ
ਚੁੱਕ ਕੇ ਤੀਵੀਆਂ ਅਰ ਬਾਲਾਂ ਨੂੰ ਡਿੱਠਾ ਅਰ

ਆਖਿਆ, ਤੇਰੇ ਨਾਲ ਏਹ ਕੌਣ ਹਨ ? ਤਾਂ ਉਸ
ਆਖਿਆ, ਏਹ ਉਹ ਬਾਲ ਹਨ ਜਿਹੜੇ ਪਰਮੇਸ਼ੁਰ ਨੇ
੬ ਤੇਰੇ ਦਾਸ ਨੂੰ ਬਖਸ਼ੇ ਹਨ ੦ ਤਾਂ ਗੋੱਲੀਆਂ ਅਰ
ਉਨ੍ਹਾਂ ਦੇ ਬਾਲਾਂ ਨੇ ਨੇੜੇ ਆਕੇ ਆਪਣੇ ਆਪ ਨੂੰ
੭ ਝੁਕਾਇਆ ੦ ਫੇਰ ਲੇਆਹ ਅਰ ਉਸ ਦੇ ਬਾਲਾਂ ਨੇ
ਨੇੜੇ ਆਕੇ ਆਪਣੇ ਆਪ ਨੂੰ ਝੁਕਾਇਆ ਅਰ
ਮਗਰੋਂ ਯੂਸੁਫ਼ ਅਰ ਰਾਖੇਲ ਨੇ ਨੇੜੇ ਆਕੇ ਆਪਣੇ
੮ ਆਪ ਨੂੰ ਝੁਕਾਇਆ ੦ ਤਾਂ ਉਸ ਆਖਿਆ, ਏਸ
ਸਾਰੀ ਟੋਲੀ ਤੋਂ ਜਿਹੜੀ ਮੈਨੂੰ ਮਿਲੀ ਤੇਰਾ ਕੀ ਪਰੋਜਨ
ਹੈ ? ਉਸ ਨੇ ਆਖਿਆ ਭਈ ਮੇਰੇ ਸਵਾਮੀ ਦੀ
੯ ਦਯਾ ਦੀ ਨਿਗਾਹ ਮੇਰੇ ਉੱਤੇ ਹੋਵੇ ੦ ਤਾਂ ਏਸਾਓ ਨੇ
ਆਖਿਆ, ਮੇਰੇ ਭਰਾ ਮੇਰੇ ਕੋਲ ਤਾਂ ਬਹੁਤ ਕੁਝ ਹੈ
ਅਰ ਜੋ ਤੇਰਾ ਹੈ ਉਹ ਤੂੰ ਆਪਣੇ ਹੀ ਕੋਲ ਰੱਖ ੦
੧੦ ਯਾਕੂਬ ਨੇ ਆਖਿਆ, ਐਉਂ ਨਹੀਂ । ਜੇ ਤੇਰੀ ਨਿਗਾਹ
ਵਿੱਚ ਮੇਰੇ ਲਈ ਦਯਾ ਹੈ ਤਾਂ ਮੇਰਾ ਨਜ਼ਰਾਨਾ ਮੇਰੇ
ਹੱਥੋਂ ਕਬੂਲ ਕਰ ਕਿਉਂਜੋ ਮੇਰੇ ਲਈ ਤੇਰੇ ਮੁੱਖ ਨੂੰ
ਵੇਖਣਾ ਜਾਣੋ ਪਰਮੇਸ਼ੁਰ ਦੇ ਮੁੱਖ ਨੂੰ ਵੇਖਣ ਦੇ ਤੁੱਲ
ਹੈ ਏਸ ਕਾਰਨ ਕਿ ਤੂੰ ਮੈਥੋਂ ਪਰਸੰਨ ਹੋਇਆ ਹੈਂ ੦
੧੧ ਮੇਰੀ ਸੁਗਾਤ ਨੂੰ ਜਿਹੜੀ ਤੇਰੇ ਕੋਲ ਘੱਲੀ ਗਈ ਹੈ
ਕਬੂਲ ਕਰ ਕਿਉਂਜੋ ਪਰਮੇਸ਼ੁਰ ਨੇ ਮੇਰੇ ਉੱਤੇ ਦਯਾ
ਕੀਤੀ ਹੈ ਅਰ ਮੇਰੇ ਕੋਲ ਸਭ ਕੁਝ ਹੈ ਤਾਂ ਉਹ ਉਸ
੧੨ ਦੇ ਖਹਿੜੇ ਪਿਆ ਸੋ ਉਸ ਨੇ ਕਬੂਲ ਕਰ ਲਈ ੦ ਫੇਰ
ਉਸ ਆਖਿਆ, ਅਸੀਂ ਆਪਣੇ ਰਾਹ ਪੈ ਚੱਲੀਏ ਅਰ
੧੩ ਮੈਂ ਤੇਰੇ ਅੱਗੇ ਅੱਗੇ ਚੱਲਾਂਗਾ ੦ ਪਰ ਉਸ ਨੇ ਉਹ
ਨੂੰ ਆਖਿਆ, ਮੇਰਾ ਸਵਾਮੀ ਜਾਣਦਾ ਹੈ ਕਿ ਬਾਲ
ਸੋਹਲ ਹਨ ਅਰ ਮੇਰੇ ਕੋਲ ਭੇਡਾਂ ਬੱਕਰੀਆਂ ਅਰ
ਗਊਆਂ ਲਵੇਰੀਆਂ ਹਨ ਅਰ ਜੇ ਉਹ ਇੱਕ ਦਿਨ
ਵੱਧ ਹੱਕੇ ਜਾਣ ਤਾਂ ਸਾਰੇ ਇੱਜੜ ਮਰ ਜਾਣਗੇ ੦
੧੪ ਮੇਰਾ ਸਵਾਮੀ ਆਪਣੇ ਦਾਸ ਤੋਂ ਅੱਗੇ ਪਾਰ ਲੰਘ
ਜਾਵੇ ਅਰ ਮੈਂ ਹੌਲੀ ਹੌਲੀ ਡੰਗਰਾਂ ਦੀ ਤੋਰ ਜਿਹੜੇ
ਮੇਰੇ ਅੱਗੇ ਹਨ ਅਰ ਬਾਲਾਂ ਦੀ ਤੋਰ ਅਨੁਸਾਰ
ਆਵਾਂਗਾ ਜਦ ਤੀਕ ਮੈਂ ਆਪਣੇ ਸਵਾਮੀ ਕੋਲ
੧੫ ਸ਼ੇਈਰ ਵਿੱਚ ਨਾ ਪਹੁੰਚਾ ੦ ਉਪਰੰਤ ਏਸਾਓ
ਆਖਿਆ, ਮੈਂ ਆਪਣੇ ਨਾਲ ਦੇ ਲੋਕਾਂ ਵਿੱਚੋਂ ਕਿਨਿ-
ਆਂਕੁ ਨੂੰ ਤੇਰੇ ਕੋਲ ਛੱਡਾਂ ਤਾਂ ਉਸ ਆਖਿਆ, ਕੀ
ਲੋੜ ਹੈ ? ਪਰ ਮੇਰੇ ਸਵਾਮੀ ਦੀਆਂ ਅੱਖਾਂ ਵਿੱਚ
੧੬ ਮੇਰੇ ਲਈ ਦਯਾ ਹੋਵੇ ੦ ਤਾਂ ਉਸੇ ਦਿਨ ਏਸਾਓ ਨੇ
ਫੇਰ ਸ਼ੇਈਰ ਦਾ ਰਾਹ ਫੜਿਆ ਅਰ ਯਾਕੂਬ ਸੁੱਕੋਥ
੧੭ ਦੇ ਰਾਹ ਪੈ ਗਿਆ ੦ ਅਤੇ ਆਪਣੇ ਲਈ ਇੱਕ
ਘਰ ਬਣਾਇਆ ਅਰ ਆਪਣੇ ਡੰਗਰਾਂ ਲਈ ਛੱਪਰ
ਬਣਾਏ ਏਸ ਲਈ ਉਸ ਅਸਥਾਨ ਦਾ ਨਾਉਂ ਸੁੱਕੋਥ
੧੮ ਪੈ ਗਿਆ ੦ ਯਾਕੂਬ ਸਾਂਤੀ ਨਾਲ ਪਦਨ ਅਰਾਮ
ਵਿੱਚੋਂ ਨਿਕਲ ਕੇ ਕਨਾਨ ਦੇਸ ਦੇ ਨਗਰ ਸ਼ਕਮ
ਵਿੱਚ ਆਇਆ ਅਤੇ ਨਗਰ ਦੇ ਅੱਗੇ ਆਪਣਾ
੧੯ ਡੇਰਾ ਲਾਇਆ ੦ ਅਰ ਪੈਲੀ ਦਾ ਖੱਤਾ ਜਿੱਥੇ
ਆਪਣਾ ਤੰਬੂ ਲਾਇਆ ਸ਼ਕਮ ਦੇ ਪਿਤਾ ਹਮੋਰ ਦੇ
ਪੁੱਤ੍ਰਾਂ ਦੇ ਹੱਥੋਂ ਚਾਂਦੀ ਦੇ ਇੱਕ ਸੌ ਟੁਕੇ ਨਾਲ ਮੁੱਲ
੨੦ ਲਿਆ ਸੀ ੦ ਉੱਥੇ ਉਸ ਨੇ ਇੱਕ ਜਗਵੇਦੀ
ਬਣਾਈ ਅਤੇ ਉਸ ਨੂੰ ਏਲ ਏਲੋਹੇ ਇਸਰਾਏਲ
ਸੱਦਿਆ ॥

## ਦੀਨਾਹ ਦੀ ਬੇਪਤੀ ਅਰ ਧੋਹ ਨਾਲ ਉਸ ਦਾ ਬਦਲਾ

**੩੪** ਫੇਰ ਲੇਆਹ ਦੀ ਧੀ ਦੀਨਾਹ ਜਿਹੜੀ ਉਹ
ਯਾਕੂਬ ਤੋਂ ਜਣੀ ਉਸ ਦੇਸ ਦੀਆਂ ਧੀਆਂ ਵੇਖਣ
੨ ਨੂੰ ਬਾਹਰ ਗਈ ੦ ਅਤੇ ਹਮੋਰ ਹਿੱਵੀ ਦੇ ਪੁੱਤ੍ਰ ਸ਼ਕਮ
ਉਸ ਦੇਸ ਦੇ ਸਜਾਦੇ ਨੇ ਉਹ ਨੂੰ ਡਿੱਠਾ ਅਤੇ ਉਹ ਨੂੰ
ਲੈਕੇ ਉਹ ਦੇ ਨਾਲ ਲੇਟਿਆ ਅਤੇ ਉਹ ਦੀ ਬੇਪਤੀ
੩ ਕੀਤੀ ੦ ਤਾਂ ਉਸ ਦਾ ਜੀਉ ਯਾਕੂਬ ਦੀ ਧੀ ਦੀਨਾਹ
ਨਾਲ ਲੱਗ ਗਿਆ ਅਰ ਉਹ ਨੇ ਉਸ ਛੋਕਰੀ ਨਾਲ
ਪ੍ਰੇਮ ਕੀਤਾ ਅਰ ਉਸ ਛੋਕਰੀ ਦੇ ਨਾਲ ਮਿੱਠੇ ਬੋਲ
੪ ਬੋਲੇ ੦ ਉਪਰੰਤ ਸ਼ਕਮ ਨੇ ਆਪਣੇ ਪਿਤਾ ਹਮੋਰ ਨੂੰ
ਆਖਿਆ, ਏਸ ਛੋਕਰੀ ਨੂੰ ਮੇਰੇ ਨਾਲ ਵਿਆਹੁਣ
੫ ਲਈ ਲੈ ਦੇ ੦ ਤਾਂ ਯਾਕੂਬ ਨੇ ਸੁਣਿਆ ਕਿ ਉਸ ਨੇ
ਮੇਰੀ ਧੀ ਦੀਨਾਹ ਨੂੰ ਭਰਿਸ਼ਟ ਕੀਤਾ ਪਰ ਉਹ ਦੇ
ਪੁੱਤ੍ਰ ਉਹ ਦੇ ਡੰਗਰਾਂ ਨਾਲ ਰੜ ਨੂੰ ਗਏ ਹੋਏ ਸਨ ਸੋ
੬ ਯਾਕੂਬ ਉਹਨਾਂ ਦੇ ਆਉਣ ਤੀਕ ਚੁੱਪ ਰਿਹਾ ੦ ਫੇਰ
ਹਮੋਰ ਸ਼ਕਮ ਦਾ ਪਿਤਾ ਯਾਕੂਬ ਦੇ ਨਾਲ ਗੱਲਾਂ
੭ ਕਰਨ ਲਈ ਉਹ ਦੇ ਕੋਲ ਬਾਹਰ ਗਿਆ ੦ ਅਤੇ
ਯਾਕੂਬ ਦੇ ਪੁੱਤ੍ਰ ਸੁਣਦਿਆਂ ਹੀ ਰੜ ਤੋਂ ਆਏ ਅਰ
ਉਹ ਮਨੁੱਖ ਅੱਤ ਗਿਰਖ ਅਰ ਰੋਹ ਵਿੱਚ ਆਏ
ਕਿਉਂਜੋ ਉਸ ਨੇ ਇਸਰਾਏਲ ਵਿੱਚ ਮੂਰਖਤਾਈ ਕੀਤੀ

ਜਦ ਉਹ ਯਾਕੂਬ ਦੀ ਧੀ ਨਾਲ ਲੇਟਿਆ ਜੋ ਨਹੀਂ
੮ ਕਰਨਾ ਚਾਹੀਦਾ ਸੀ ੦ ਤਾਂ ਹਮੋਰ ਨੇ ਉਨ੍ਹਾਂ ਦੇ ਨਾਲ
ਏਹ ਗੱਲ ਕੀਤੀ ਕਿ ਮੇਰੇ ਪੁੱਤ੍ਰ ਸ਼ਕਮ ਦਾ ਜੀਉ
ਤੁਹਾਡੀ ਧੀ ਦੇ ਨਾਲ ਲੱਗ ਗਿਆ ਹੈ। ਉਹ ਨੂੰ ਏਹ
੯ ਦੇ ਨਾਲ ਵਿਆਹ ਦਿਓ ੦ ਅਤੇ ਸਾਡੇ ਨਾਲ ਸਾਕ
ਨਾਤਾ ਕਰੋ। ਸਾਨੂੰ ਆਪਣੀਆਂ ਧੀਆਂ ਦੇ ਦਿਓ
ਅਰ ਆਪਣੇ ਲਈ ਸਾਡੀਆਂ ਧੀਆਂ ਲੈ ਲਓ ਅਤੇ
ਸਾਡੇ ਨਾਲ ਵੱਸੋ ਅਰ ਏਹ ਧਰਤੀ ਤੁਹਾਡੇ ਅੱਗੇ
੧੦ ਹੈ ੦ ਵੱਸੋ ਅਰ ਬਣਜ ਬੁਪਾਰ ਕਰੋ ਅਰ ਉਸ ਦੇ
੧੧ ਵਿੱਚ ਪੱਤੀਆਂ ਬਣਾਓ ੦ ਤਾਂ ਸ਼ਕਮ ਨੇ ਉਹ ਦੇ
ਪਿਤਾ ਅਰ ਉਹ ਦੇ ਭਰਾਵਾਂ ਨੂੰ ਆਖਿਆ ਕਿ ਜੇ
ਤੁਹਾਡੀ ਨਿਗਾਹ ਵਿੱਚ ਮੇਰੇ ਲਈ ਦਯਾ ਹੋਵੇ ਤਾਂ ਜੋ
੧੨ ਤੁਸੀਂ ਮੈਨੂੰ ਆਖੋ ਸੋ ਮੈਂ ਦਿਆਂਗਾ ੦ ਜਿੰਨਾ ਵੀ ਦਾਜ
ਅਰ ਦਾਨ ਤੁਸੀਂ ਮੇਰੇ ਉੱਤੇ ਲਾ ਦਿਓਗੇ ਮੈਂ ਤੁਹਾਡੇ
ਆਖੇ ਅਨੁਸਾਰ ਦਿਆਂਗਾ ਪਰ ਏਹ ਛੋਕਰੀ ਮੇਰੇ
੧੩ ਨਾਲ ਵਿਆਹ ਦਿਓ ੦ ਤਾਂ ਯਾਕੂਬ ਦੇ ਪੁੱਤ੍ਰਾਂ ਨੇ
ਸ਼ਕਮ ਅਰ ਉਹ ਦੇ ਪਿਤਾ ਹਮੋਰ ਨੂੰ ਧੋਹ ਨਾਲ ਉੱਤਰ
ਦਿੱਤਾ ਅਰ ਏਸ ਲਈ ਕਿ ਉਸ ਨੇ ਉਨ੍ਹਾਂ ਦੀ ਭੈਣ
੧੪ ਦੀਨਾਹ ਨੂੰ ਭ੍ਰਿਸ਼ਟ ਕੀਤਾ ੦ ਏਹ ਉਨ੍ਹਾਂ ਨੂੰ
ਆਖਿਆ ਕਿ ਏਹ ਗੱਲ ਅਸੀਂ ਨਹੀਂ ਕਰ ਸੱਕਦੇ
ਜੋ ਆਪਣੀ ਭੈਣ ਬੇਸੁੰਨਤੇ ਮਨੁੱਖ ਨੂੰ ਦੇਈਏ ਕਿਉਂ ਜੋ
੧੫ ਏਸ ਤੋਂ ਸਾਡੀ ਬਦਨਾਮੀ ਹੋਊਗੀ ੦ ਕੇਵਲ ਏਸ ਤੋਂ
ਅਸੀਂ ਤੁਹਾਡੀ ਗੱਲ ਮੰਨਾਂਗੇ ਜੇ ਤੁਸੀਂ ਸਾਡੇ ਵਾਂਗਰ
ਹੋ ਜਾਓ ਅਰ ਤੁਹਾਡੇ ਵਿੱਚ ਹਰ ਇੱਕ ਨਰ ਦੀ
੧੬ ਸੁੰਨਤ ਕਰਾਈ ਜਾਏ ੦ ਤਦ ਅਸੀਂ ਆਪਣੀਆਂ
ਧੀਆਂ ਤੁਹਾਨੂੰ ਦਿਆਂਗੇ ਅਰ ਤੁਹਾਡੀਆਂ ਧੀਆਂ
ਆਪਣੇ ਲਈ ਲਵਾਂਗੇ ਅਤੇ ਅਸੀਂ ਤੁਹਾਡੇ ਸੰਗ
੧੭ ਵੱਸਾਂਗੇ ਅਤੇ ਅਸੀਂ ਇੱਕ ਕੌਮ ਬਣਾਂਗੇ ੦ ਪਰ ਜੇ
ਤੁਸੀਂ ਸੁੰਨਤ ਕਰਾਉਣ ਦੇ ਵਿਖੇ ਸਾਡੀ ਨਹੀਂ ਸੁਣੋਗੇ
੧੮ ਤਾਂ ਅਸੀਂ ਆਪਣੀ ਧੀ ਲੈਕੇ ਚੱਲੇ ਜਾਵਾਂਗੇ ੦ ਤਾਂ
ਉਨ੍ਹਾਂ ਦੀਆਂ ਗੱਲਾਂ ਹਮੋਰ ਦੇ ਮਨ ਵਿੱਚ ਅਰ ਹਮੋਰ
ਦੇ ਪੁੱਤ੍ਰ ਸ਼ਕਮ ਦੇ ਮਨ ਵਿੱਚ ਚੰਗੀਆਂ ਲੱਗੀਆਂ ੦
੧੯ ਅਰ ਉਸ ਗਭਰੂ ਨੇ ਏਹ ਗੱਲ ਕਰਨ ਵਿੱਚ ਏਸ
ਲਈ ਦੇਰੀ ਨਾ ਕੀਤੀ ਕਿ ਉਹ ਯਾਕੂਬ ਦੀ ਧੀ ਤੋਂ
ਪਰਸਿੰਨ ਸੀ ਅਰ ਉਹ ਆਪਣੇ ਪਿਤਾ ਦੇ ਸਾਰੇ ਘਰ
੨੦ ਵਿੱਚ ਵੱਡਾ ਪਤਵੰਤ ਸੀ ੦ ਤਦ ਹਮੋਰ ਅਰ ਉਹ ਦੇ
ਪੁੱਤ੍ਰ ਸ਼ਕਮ ਨੇ ਨਗਰ ਦੇ ਫਾਟਕ ਕੋਲ ਜਾਕੇ ਨਗਰ
੨੧ ਦੇ ਮਨੁੱਖਾਂ ਨਾਲ ਏਹ ਗੱਲ ਕੀਤੀ ੦ ਕਿ ਏਹ ਮਨੁੱਖ
ਸਾਡੇ ਮੇਲੀ ਹਨ ਸੋ ਓਹ ਏਸ ਦੇਸ ਵਿੱਚ ਵੱਸਣ ਅਰ
ਏਸ ਵਿੱਚ ਬਪਾਰ ਕਰਨ ਅਰ ਏਹ ਧਰਤੀ ਵੇਖੋ ਉਨ੍ਹਾਂ
ਦੇ ਅੱਗੇ ਦੋਹੀਂ ਪਾਸੀਂ ਖੁਲ੍ਹੀ ਹੈ। ਉਨ੍ਹਾਂ ਦੀਆਂ
ਧੀਆਂ ਅਸੀਂ ਆਪਣੀਆਂ ਤੀਵੀਆਂ ਲਈ ਲਵਾਂਗੇ
ਅਤੇ ਆਪਣੀਆ ਧੀਆਂ ਉਨ੍ਹਾਂ ਨੂੰ ਦਿਆਂਗੇ ੦
੨੨ ਕੇਵਲ ਏਸ ਗੱਲ ਤੋਂ ਓਹ ਮਨੁੱਖ ਸਾਨੂੰ ਮੰਨਣਗੇ ਕਿ
ਓਹ ਸਾਡੇ ਨਾਲ ਵੱਸਣ ਅਰ ਇੱਕ ਕੌਮ ਹੋਣ
ਅਰਥਾਤ ਏਸ ਤੇ ਭਈ ਸਾਡੇ ਹਰ ਇੱਕ ਨਰ ਦੀ
ਸੁੰਨਤ ਕਰਾਈ ਜਾਵੇ ਜਿਵੇਂ ਉਨ੍ਹਾਂ ਦੀ ਸੁੰਨਤ ਕੀਤੀ
੨੩ ਗਈ ਹੈ ੦ ਭਲਾ, ਉਨ੍ਹਾਂ ਦੇ ਗਾਈਆਂ ਬਲਦ ਅਰ
ਉਨ੍ਹਾਂ ਦਾ ਮਾਲ ਧਨ ਅਰ ਉਨ੍ਹਾਂ ਦੇ ਸਾਰੇ ਡੰਗਰ
ਸਾਡੇ ਨਹੀਂ ਹੋ ਜਾਣਗੇ ? ਅਸੀਂ ਕੇਵਲ ਉਨ੍ਹਾਂ ਨੂੰ
੨੪ ਮੰਨੀਏ ਤਾਂ ਓਹ ਸਾਡੇ ਨਾਲ ਵੱਸਣਗੇ ੦ ਤਾਂ ਸਾਰਿਆਂ
ਨੇ ਜਿਹੜੇ ਉਸ ਦੇ ਨਗਰ ਦੇ ਫਾਟਕ ਤੋਂ ਬਾਹਰ
ਜਾਂਦੇ ਸਨ ਹਮੋਰ ਅਰ ਉਹ ਦੇ ਪੁੱਤ੍ਰ ਸ਼ਕਮ ਦੀ ਸੁਣੀ
ਅਤੇ ਉਨ੍ਹਾਂ ਸਾਰਿਆਂ ਵਿੱਚੋਂ ਜਿਹੜੇ ਉਸ ਦੇ ਨਗਰ
ਦੇ ਫਾਟਕ ਤੋਂ ਬਾਹਰ ਜਾਂਦੇ ਸਨ ਹਰ ਇੱਕ ਨਰ ਦੀ
ਸੁੰਨਤ ਕਰਾਈ ਗਈ ॥
੨੫ ਐਉਂ ਹੋਇਆ ਕਿ ਤੀਜੇ ਦਿਹਾੜੇ ਜਦ ਓਹ ਦੁਖ
ਵਿੱਚ ਸਨ ਤਾਂ ਯਾਕੂਬ ਦੇ ਦੋ ਪੁੱਤ੍ਰ ਸ਼ਿਮਓਨ ਅਰ
ਲੇਵੀ ਦੀਨਾਹ ਦੇ ਭਰਾ ਆਪਣੀਆਂ ਤੇਗਾਂ ਲੈਕੇ ਉਸ
ਨਗਰ ਉੱਤੇ ਨਿਡਰ ਹੋਕੇ ਆਣ ਪਏ ਅਤੇ ਸਰਬੱਤ ਨਰਾਂ
੨੬ ਨੂੰ ਵੱਢ ਸੁੱਟਿਆ ੦ ਅਤੇ ਉਨ੍ਹਾਂ ਨੇ ਹਮੋਰ ਨੂੰ ਅਰ
ਉਹ ਦੇ ਪੁੱਤ੍ਰ ਸ਼ਕਮ ਨੂੰ ਵੀ ਤੇਗ ਦੀ ਧਾਰ ਨਾਲ ਵੱਢ
ਸੁੱਟਿਆ ਅਤੇ ਦੀਨਾਹ ਨੂੰ ਸ਼ਕਮ ਦੇ ਘਰੋਂ ਲੈਕੇ ਓਹ
੨੭ ਬਾਹਰ ਨਿਕਲ ਗਏ ੦ ਯਾਕੂਬ ਦੇ ਪੁੱਤ੍ਰਾਂ ਨੇ ਲੋਥਾਂ
ਉੱਤੇ ਆਕੇ ਨਗਰ ਨੂੰ ਲੁੱਟ ਲਿਆ ਕਿਉਂ ਜੋ ਉਨ੍ਹਾਂ ਨੇ
੨੮ ਉਨ੍ਹਾਂ ਦੀ ਭੈਣ ਨੂੰ ਭ੍ਰਿਸ਼ਟ ਕੀਤਾ ਸੀ ੦ ਉਨ੍ਹਾਂ ਦੀਆਂ
ਭੇਡਾਂ ਬੱਕਰੀਆਂ ਅਰ ਗਾਈਆਂ ਬਲਦਾਂ ਅਰ
ਖੋਤਿਆਂ ਨੂੰ ਅਰ ਜੋ ਕੁਝ ਨਗਰ ਅਰ ਰੜ ਵਿੱਚ ਸੀ
੨੯ ਉਨ੍ਹਾਂ ਨੇ ਲੈ ਲਿਆ ੦ ਉਨ੍ਹਾਂ ਦਾ ਸਭ ਧਨ ਅਰ
ਉਨ੍ਹਾਂ ਦੇ ਸਭ ਨਿਆਣਿਆਂ ਨੂੰ ਅਰ ਤੀਵੀਆਂ ਨੂੰ
ਫੜ ਕੇ ਲੈ ਗਏ ਅਤੇ ਜੋ ਕੁਝ ਘਰੀਂ ਸੀ ਉਨ੍ਹਾਂ ਨੇ
੩੦ ਲੁੱਟ ਲਿਆ ੦ ਤਦ ਯਾਕੂਬ ਨੇ ਸ਼ਿਮਓਨ ਅਰ ਲੇਵੀ

ਨੂੰ ਆਖਿਆ ਤੁਸਾਂ ਮੈਨੂੰ ਔਖਾ ਕੀਤਾ ਅਰ ਏਸ ਦੇਸ
ਦੇ ਵਸਨੀਕਾਂ ਵਿੱਚ ਕਨਾਨੀਆਂ ਅਰ ਪਰਿੱਜੀਆਂ
ਵਿੱਚ ਤੁਸਾਂ ਮੈਨੂੰ ਘਿਣਾਉਣਾ ਕੀਤਾ ਨਾਲੇ ਮੇਰੇ ਕੋਲ
ਥੋੜੇ ਜਿਹੇ ਆਦਮੀ ਹਨ ਸੋ ਓਹ ਮੇਰੇ ਵਿਰੁੱਧ ਇਕੱਠੇ
ਹੋਕੇ ਮੈਨੂੰ ਮਾਰਨਗੇ ਸੋ ਮੇਰਾ ਅਰ ਮੇਰੇ ਘਰ ਦਾ
31 ਸੱਤਿਆ ਨਾਸ ਹੋ ਜਾਵੇਗਾ ੦ ਪਰ ਉਨ੍ਹਾਂ ਆਖਿਆ,
ਭਲਾ, ਉਹ ਸਾਡੀ ਭੈਣ ਨਾਲ ਕੰਜਰੀ ਵਾਂਙੂ
ਵਰਤਾਓ ਕਰੇ ? ॥

35 ਬੁੱਤਾਂ ਦਾ ਤਿਆਗ ਅਤੇ ਪਰਮੇਸ਼ੁਰ ਦੇ ਦਰਸ਼ਨ

ਤਾਂ ਪਰਮੇਸ਼ੁਰ ਨੇ ਯਾਕੂਬ ਨੂੰ ਆਖਿਆ ਉੱਠ ਅਰ
ਬੈਤਏਲ ਨੂੰ ਉਤਾਹਾਂ ਜਾਹ ਅਤੇ ਉੱਥੇ ਟਿਕ ਅਰ
ਉੱਥੇ ਪਰਮੇਸ਼ੁਰ ਲਈ ਜਿਸ ਤੈਨੂੰ ਉਸ ਵੇਲੇ ਵਿਖਾਲੀ
ਦਿੱਤੀ ਸੀ ਜਦ ਤੂੰ ਆਪਣੇ ਭਰਾ ਏਸਾਓ ਕੋਲੋਂ ਭੱਜਾ
2 ਸੀ ਇੱਕ ਜਗਵੇਦੀ ਬਣਾ ੦ ਤਾਂ ਯਾਕੂਬ ਨੇ ਆਪਣੇ
ਘਰਾਣੇ ਅਰ ਆਪਣੇ ਨਾਲ ਦੇ ਸਾਰਿਆਂ ਲੋਕਾਂ ਨੂੰ
ਆਖਿਆ, ਤੁਸੀਂ ਪਰਾਏ ਦੇਵਤਿਆਂ ਨੂੰ ਜਿਹੜੇ ਤੁਹਾਡੇ
ਵਿੱਚ ਹਨ ਬਾਹਰ ਸੁੱਟ ਦਿਓ ਅਰ ਪਵਿੱਤਰ ਹੋਵੋ
3 ਅਰ ਆਪਣੇ ਬਸਤਰ ਬਦਲ ਲਓ ੦ ਅਰ ਅਸੀਂ
ਉੱਠ ਕੇ ਬੈਤਏਲ ਨੂੰ ਚੜ੍ਹੀਏ ਅਰ ਉੱਥੇ ਮੈਂ ਇੱਕ
ਜਗਵੇਦੀ ਪਰਮੇਸ਼ੁਰ ਲਈ ਬਣਾਵਾਂਗਾ ਜਿਸ ਮੇਰੀ
ਬਿਪਤਾ ਦੇ ਦਿਨ ਮੈਨੂੰ ਉੱਤਰ ਦਿੱਤਾ ਅਰ ਜਿਸ
4 ਰਸਤੇ ਤੇ ਮੈਂ ਚੱਲਦਾ ਸਾਂ ਮੇਰੇ ਨਾਲ ਰਿਹਾ ੦ ਤਾਂ
ਉਨ੍ਹਾਂ ਸਾਰੇ ਪਰਾਏ ਦੇਵਤੇ ਜਿਹੜੇ ਉਨ੍ਹਾਂ ਦੇ ਹੱਥਾਂ
ਵਿੱਚ ਸਨ ਅਰ ਕੰਨਾਂ ਦੇ ਮੁੰਦਰੇ ਯਾਕੂਬ ਨੂੰ ਦੇ ਦਿੱਤੇ
ਤਾਂ ਯਾਕੂਬ ਨੇ ਉਨ੍ਹਾਂ ਨੂੰ ਬਲੂਤ ਦੇ ਰੁਖ ਹੇਠ ਜਿਹੜਾ
5 ਸ਼ਕਮ ਦੇ ਨੇੜੇ ਸੀ ਲੁਕ ਦਿੱਤਾ ੦ ਤਾਂ ਓਹ ਤੁਰ ਪਏ
ਅਰ ਉਨ੍ਹਾਂ ਦੇ ਉਦਾਲੇ ਪੁਦਾਲੇ ਦੇ ਨਗਰਾਂ ਉੱਤੇ
ਪਰਮੇਸ਼ੁਰ ਦਾ ਡਰ ਪੈ ਗਿਆ ਸੋ ਉਨ੍ਹਾਂ ਨੇ ਯਾਕੂਬ ਦੇ
6 ਪੁੱਤ੍ਰਾਂ ਦਾ ਪਿੱਛਾ ਨਾ ਕੀਤਾ ੦ ਯਾਕੂਬ ਅਰ ਉਸ ਦੇ
ਨਾਲ ਦੇ ਸਾਰੇ ਲੋਕ ਲੂਜ਼ ਵਿੱਚ ਆਏ ਜਿਹੜਾ
7 ਕਨਾਨ ਦੇ ਦੇਸ ਵਿੱਚ ਹੈ। ਏਹ ਹੀ ਬੈਤਏਲ ਹੈ ੦ ਤਾਂ
ਉਸ ਨੇ ਉੱਥੇ ਇੱਕ ਜਗਵੇਦੀ ਬਣਾਈ ਅਰ ਉਸ
ਅਸਥਾਨ ਦਾ ਨਾਉਂ ਏਲ ਬੈਤਏਲ ਸੱਦਿਆ ਕਿਉਂਜੋ
ਉੱਥੇ ਪਰਮੇਸ਼ੁਰ ਨੇ ਉਹ ਨੂੰ ਦਰਸ਼ਨ ਦਿੱਤਾ ਸੀ ਜਦ
8 ਉਹ ਆਪਣੇ ਭਰਾ ਦੇ ਅੱਗੋਂ ਨੱਠਾ ਸੀ ੦ ਤਾਂ
ਰਿਬਕਾਹ ਦੀ ਦਾਈ ਦਬੋਰਾਹ ਮਰ ਗਈ ਅਰ ਉਹ
ਬੈਤਏਲ ਦੇ ਹੇਠ ਬਲੂਤ ਦੇ ਰੁੱਖ ਥੱਲੇ ਦੱਬੀ ਗਈ
ਤਾਂ ਉਸ ਦਾ ਨਾਉਂ ਅੱਲੋਨ ਬਾਕੂਥ ਰੱਖਿਆ ਗਿਆ ॥
9 ਤਾਂ ਪਰਮੇਸ਼ੁਰ ਨੇ ਯਾਕੂਬ ਨੂੰ ਫੇਰ ਦਰਸ਼ਨ ਦਿੱਤਾ
ਜਦ ਉਹ ਪੱਦਨ ਅਰਾਮ ਵਿੱਚੋਂ ਆਇਆ ਸੀ ਅਰ
10 ਉਸ ਨੂੰ ਬਰਕਤ ਦਿੱਤੀ ੦ ਤਾਂ ਪਰਮੇਸ਼ੁਰ ਨੇ ਉਸ ਨੂੰ
ਆਖਿਆ, ਤੇਰਾ ਨਾਉਂ ਯਾਕੂਬ ਹੈ ਪਰ ਅੱਗੇ ਨੂੰ ਤੇਰਾ
ਨਾਉਂ ਯਾਕੂਬ ਨਹੀਂ ਪੁਕਾਰਿਆ ਜਾਵੇਗਾ ਸਗੋਂ ਤੇਰਾ
ਨਾਉਂ ਇਸਰਾਏਲ ਹੋਵੇਗਾ ਤਾਂ ਉਸ ਨੇ ਉਸ ਦਾ ਨਾਉਂ
11 ਇਸਰਾਏਲ ਰੱਖਿਆ ੦ ਤਾਂ ਪਰਮੇਸ਼ੁਰ ਨੇ ਉਸ ਨੂੰ
ਆਖਿਆ, ਮੈਂ ਸਰਬ ਸ਼ਕਤੀਮਾਨ ਪਰਮੇਸ਼ੁਰ ਹਾਂ। ਤੂੰ
ਫਲ ਅਰ ਵਧ ਅਰ ਕੌਮ ਸਗੋਂ ਕੌਮਾਂ ਦੇ ਜੱਥੇ
ਤੈਥੋਂ ਹੋਣਗੇ ਅਰ ਰਾਜੇ ਤੇਰੇ ਤੁਖਮ ਤੋਂ ਨਿਕਲਣਗੇ ੦
12 ਅਰ ਉਹ ਧਰਤੀ ਜਿਹੜੀ ਮੈਂ ਅਬਰਾਹਾਮ ਅਤੇ
ਇਸਹਾਕ ਨੂੰ ਦਿੱਤੀ ਸੀ ਮੈਂ ਤੈਨੂੰ ਦਿਆਂਗਾ ਅਤੇ ਮੈਂ
ਤੇਰੇ ਪਿੱਛੋਂ ਤੇਰੀ ਅੰਸ ਨੂੰ ਏਹ ਧਰਤੀ ਦਿਆਂਗਾ ੦
13 ਅਤੇ ਪਰਮੇਸ਼ੁਰ ਉਸ ਦੇ ਕੋਲੋਂ ਉਸ ਅਸਥਾਨ ਤੋਂ
ਜਿੱਥੇ ਉਹ ਉਸ ਦੇ ਨਾਲ ਗੱਲ ਕਰਦਾ ਸੀ ਉਤਾਹਾਂ
14 ਨੂੰ ਗਿਆ ੦ ਤਾਂ ਯਾਕੂਬ ਨੇ ਉਸ ਥਾਂ ਉੱਤੇ ਇੱਕ
ਥੰਮ੍ਹ ਖੜਾ ਕੀਤਾ ਜਿੱਥੇ ਉਸ ਉਹ ਦੇ ਨਾਲ ਗੱਲ
ਕੀਤੀ ਅਰਥਾਤ ਪੱਥਰ ਦਾ ਇੱਕ ਥੰਮ੍ਹ ਅਰ ਉਸ ਦੇ
ਉੱਤੇ ਪੀਣ ਦੀ ਭੇਟ ਡੋਹਲੀ ਅਰ ਤੇਲ ਚੋਇ-
15 ਇਆ ੦ ਅਰ ਯਾਕੂਬ ਨੇ ਉਸ ਅਸਥਾਨ ਦਾ ਨਾਉਂ
ਜਿੱਥੇ ਪਰਮੇਸ਼ੁਰ ਨੇ ਉਹ ਦੇ ਨਾਲ ਗੱਲ ਕੀਤੀ ਸੀ
16 ਬੈਤਏਲ ਰੱਖਿਆ ੦ ਤਾਂ ਉਹ ਬੈਤਏਲ ਤੋਂ ਤੁਰ ਪਏ
ਅਰ ਜਾਂ ਅਫਰਾਥ ਕੁਝ ਦੂਰ ਰਹਿੰਦਾ ਸੀ ਤਾਂ ਰਾਖੇਲ
ਜਣਨ ਲੱਗੀ ਅਰ ਉਸ ਨੂੰ ਜਣਨ ਦਾ ਸਖ਼ਤ ਕਸ਼ਟ
17 ਹੋਇਆ ੦ ਤਾਂ ਐਉਂ ਹੋਇਆ ਕਿ ਜਾਂ ਉਹ ਜਣਨ
ਦੇ ਕਸ਼ਟ ਵਿੱਚ ਸੀ ਤਾਂ ਦਾਈ ਨੇ ਉਸ ਨੂੰ ਆਖਿਆ,
18 ਨਾ ਡਰ ਕਿਉਂਜੋ ਏਹ ਵੀ ਤੇਰਾ ਇੱਕ ਪੁੱਤ੍ਰ ਹੈ ੦ ਤੋ
ਐਉਂ ਹੋਇਆ ਕਿ ਜਾਂ ਉਹ ਦੇ ਪ੍ਰਾਣ ਨਿੱਕਲਨ ਨੂੰ
ਸਨ ਅਰ ਉਹ ਮਰਨ ਨੂੰ ਸੀ ਤਾਂ ਉਸ ਨੇ ਉਹ ਦਾ
ਨਾਉਂ ਬਨ-ਓਨੀ * ਰੱਖਿਆ ਪਰ ਉਸ ਦੇ ਪਿਤਾ ਨੇ

* ਮੇਰੇ ਸੋਗ ਦਾ ਪੁੱਤ੍ਰ।

ਉਹ ਦਾ ਨਾਉਂ ਬਿਨਯਾਮੀਨ* ਰੱਖਿਆ ○ ਸੋ ਰਾਖੇਲ
੧੯ ਮਰ ਗਈ ਅਰ ਅਫ਼ਰਾਥ ਦੇ ਰਾਹ ਵਿੱਚ ਦਫਨਾਈ
੨੦ ਗਈ। ਏਹੋ ਹੀ ਬੈਤਲਹਮ ਹੈ ○ ਯਾਕੂਬ ਨੇ ਉਸ ਦੀ
ਕਬਰ ਉੱਤੇ ਇੱਕ ਥੰਮ੍ਹ ਖੜਾ ਕੀਤਾ ਅਰ ਰਾਖੇਲ ਦੀ
੨੧ ਕਬਰ ਦਾ ਥੰਮ੍ਹ ਅੱਜ ਤੋੜੀ ਹੈ ○ ਫੇਰ ਇਸਰਾਏਲ
ਤੁਰ ਪਿਆ ਅਰ ਆਪਣਾ ਤੰਬੂ ਏਦਰ ਦੇ ਬੁਰਜ ਦੇ
੨੨ ਪਰਲੇ ਪਾਸੇ ਖਲਾਰਿਆ ○ ਤਾਂ ਐਉਂ ਹੋਇਆ ਕਿ
ਜਦ ਇਸਰਾਏਲ ਉਸ ਧਰਤੀ ਵਿੱਚ ਵੱਸਦਾ ਸੀ ਤਾਂ
ਰਊਬੇਨ ਜਾਕੇ ਆਪਣੇ ਪਿਤਾ ਦੀ ਸੁਰੇਤ ਬਿਲਹਾਹ
ਨਾਲ ਲੇਟਿਆ ਅਰ ਇਸਰਾਏਲ ਨੇ ਸੁਣਿਆ ॥

੨੩ ਯਾਕੂਬ ਦੇ ਬਾਰਾਂ ਪੁੱਤ੍ਰ ਸਨ। ਲੇਆਹ ਦੇ ਏਹ
ਸਨ ਯਾਕੂਬ ਦਾ ਪਲੇਠਾ ਰਊਬੇਨ ਅਰ ਸ਼ਿਮਓਨ
ਅਰ ਲੇਵੀ ਅਰ ਯਹੂਦਾਹ ਅਰ ਯਿੱਸ਼ਾਕਾਰ ਅਰ
੨੪ ਜ਼ਬੂਲੂਨ ○ ਰਾਖੇਲ ਦੇ ਪੁੱਤ੍ਰ ਯੂਸੁਫ਼ ਅਰ ਬਿਨਯਾ-
੨੫ ਮੀਨ ○ ਅਰ ਰਾਖੇਲ ਦੀ ਗੋਲੀ ਬਿਲਹਾਹ ਦੇ ਪੁੱਤ੍ਰ
੨੬ ਦਾਨ ਅਰ ਨਫ਼ਤਾਲੀ ਸਨ ○ ਅਰ ਲੇਆਹ ਦੀ
ਗੋਲੀ ਜ਼ਿਲਪਾਹ ਦੇ ਪੁੱਤ੍ਰ ਗਾਦ ਅਰ ਆਸ਼ੇਰ।
ਯਾਕੂਬ ਦੇ ਪੁੱਤ੍ਰ ਜਿਹੜੇ ਪਦਨ ਅਰਾਮ ਵਿੱਚ ਉਹ ਦੇ
ਲਈ ਜੰਮੇ ਏਹ ਸਨ ॥

੨੭ ਤਾਂ ਯਾਕੂਬ ਆਪਣੇ ਪਿਤਾ ਇਸਹਾਕ ਕੋਲ ਮਮਰੇ
ਵਿੱਚ ਜਿਹੜਾ ਕਿਰਯਥ ਅਰਬਾ ਅਰਥਾਤ ਹਬਰੋਨ ਹੈ
ਆਇਆ ਜਿੱਥੇ ਅਬਰਾਹਾਮ ਅਰ ਇਸਹਾਕ ਟਿਕੇ
੨੮ ਸਨ ○ ਤਾਂ ਇਸਹਾਕ ਦੀ ਉਮਰ ਇੱਕ ਸੌ ਅੱਸੀ
੨੯ ਵਰਿਹਾਂ ਦੀ ਸੀ ○ ਅਰ ਇਸਹਾਕ ਪ੍ਰਾਣ ਤਿਆਗ ਕੇ
ਮਰ ਗਿਆ ਅਰ ਆਪਣੇ ਲੋਕਾਂ ਵਿੱਚ ਜਾ ਮਿਲਿਆ।
ਉਹ ਬਿਰਧ ਅਰ ਸਮਾਪੂਰ ਹੋਇਆ ਤਾਂ ਉਸ ਦੇ ਪੁੱਤ੍ਰਾਂ
ਏਸਾਉ ਅਰ ਯਾਕੂਬ ਨੇ ਉਸ ਨੂੰ ਦਫਨਾ ਦਿੱਤਾ ॥

## ਏਸਾਉ ਦਾ ਘਰਾਣਾ

੩੬ ਏਸਾਉ ਅਰਥਾਤ ਅਦੋਮ ਦੀ ਕੁਲਪੱਤ੍ਰੀ ਏਹ
੨ ਹੈ ○ ਏਸਾਉ ਕਨਾਨੀਆਂ ਦੀਆਂ ਧੀਆਂ ਵਿੱਚੋਂ
ਹਿੱਤੀ ਏਲੋਨ ਦੀ ਧੀ ਆਦਾਹ ਨੂੰ ਵਿਆਹ ਲਿਆ-
ਇਆ ਅਰ ਆਹਾਲੀਬਾਮਾਹ ਨੂੰ ਜਿਹੜੀ ਅਨਾਹ ਦੀ
੩ ਧੀ ਅਰ ਸਿਬਓਨ ਹਿੱਵੀ ਦੀ ਦੋਹਤੀ ਸੀ ○ ਅਰ
ਬਾਸਮਥ ਨੂੰ ਜਿਹੜੀ ਇਸਮਾਏਲ ਦੀ ਧੀ ਅਰ
੪ ਨਬਾਯੋਥ ਦੀ ਭੈਣ ਸੀ ○ ਤਾਂ ਆਦਾਹ ਨੇ ਏਸਾਉ
ਲਈ ਅਲੀਫ਼ਾਜ਼ ਨੂੰ ਅਰ ਬਾਸਮਥ ਨੇ ਰਊਏਲ ਨੂੰ
੫ ਜਣਿਆ ○ ਅਰ ਆਹਾਲੀਬਾਮਾਹ ਨੇ ਯਊਸ ਅਰ
ਯਾਲਾਮ ਅਰ ਕੋਰਹ ਨੂੰ ਜਣਿਆ, ਏਹ ਏਸਾਉ ਦੇ
੬ ਪੁੱਤ੍ਰ ਸਨ ਜਿਹੜੇ ਕਨਾਨ ਦੇਸ ਵਿੱਚ ਜੰਮੇ ○ ਤਾਂ
ਏਸਾਉ ਨੇ ਆਪਣੀਆਂ ਤੀਵੀਆਂ ਆਪਣੇ ਪੁੱਤ੍ਰ ਧੀਆਂ
ਅਰ ਆਪਣੇ ਘਰ ਦੇ ਸਾਰੇ ਪ੍ਰਾਣੀਆਂ ਨੂੰ ਆਪਣੇ
ਸਾਰੇ ਵੱਗਾਂ ਸਾਰੇ ਡੰਗਰਾਂ ਅਰ ਸਾਰੀ ਪੂੰਜੀ ਨੂੰ ਜੋ ਉਸ
ਕਨਾਨ ਦੇਸ ਵਿੱਚ ਕਮਾਈ ਸੀ ਲੈਕੇ ਆਪਣੇ ਭਰਾ
ਯਾਕੂਬ ਦੇ ਕੋਲੋਂ ਕਿਸੇ ਹੋਰ ਦੇਸ ਵੱਲ ਚੱਲਿਆ
੭ ਗਿਆ ○ ਕਿਉਂ ਜੋ ਉਨ੍ਹਾਂ ਦਾ ਮਾਲ ਧਨ ਐੱਨਾ ਸੀ
ਕਿ ਉਹ ਇਕੱਠੇ ਨਹੀਂ ਰਹਿ ਸੱਕਦੇ ਸਨ ਪਰ ਉਹ
ਧਰਤੀ ਜਿਸ ਵਿੱਚ ਉਹ ਮੁਸਾਫ਼ਰ ਸਨ ਉਨ੍ਹਾਂ ਦੇ
ਪਸੂਆਂ ਦੀ ਬੁਹਤਾਇਤ ਦੇ ਕਾਰਨ ਉਨ੍ਹਾਂ ਨੂੰ ਨਹੀਂ
੮ ਸਾਂਭ ਸੱਕੀ ○ ਤਾਂ ਏਸਾਉ ਸ਼ੇਈਰ ਦੇ ਪਹਾੜ ਵਿੱਚ
੯ ਟਿਕ ਗਿਆ, ਏਹੋ ਹੀ ਅਦੋਮ ਹੈ ○ ਏਹ ਏਸਾਉ ਦੀ
ਕੁਲਪੱਤ੍ਰੀ ਹੈ ਜਿਹੜਾ ਅਦੋਮੀਆਂ ਦਾ ਪਿਤਾ ਸ਼ੇਈਰ
੧੦ ਦੇ ਪਹਾੜ ਵਿੱਚ ਸੀ ○ ਸੋ ਏਸਾਉ ਦੇ ਪੁੱਤ੍ਰਾਂ ਦੇ ਨਾਉਂ
ਏਹ ਸਨ ਅਲੀਫ਼ਾਜ਼ ਏਸਾਉ ਦੀ ਤੀਵੀਂ ਆਦਾਹ ਦਾ
ਪੁੱਤ੍ਰ ਅਰ ਰਊਏਲ ਏਸਾਉ ਦੀ ਤੀਵੀਂ ਬਾਸਮਥ ਦਾ
੧੧ ਪੁੱਤ੍ਰ ○ ਅਰ ਅਲੀਫ਼ਾਜ਼ ਦੇ ਪੁੱਤ੍ਰ ਤੇਮਾਨ ਓਮਾਰ ਸਫ਼ੋ
੧੨ ਅਰ ਗਾਤਾਮ ਅਰ ਕਨਜ਼ ਸਨ ○ ਤਿਮਨਾ ਏਸਾਉ ਦੇ
ਪੁੱਤ੍ਰ ਅਲੀਫ਼ਾਜ਼ ਦੀ ਸੁਰੇਤ ਸੀ ਅਰ ਉਸ ਨੇ ਅਲੀ-
ਫ਼ਾਜ਼ ਲਈ ਅਮਾਲੇਕ ਨੂੰ ਜਣਿਆ, ਏਹ ਏਸਾਉ ਦੀ
੧੩ ਤੀਵੀਂ ਆਦਾਹ ਦੇ ਪੁੱਤ੍ਰ ਸਨ ○ ਰਊਏਲ ਦੇ ਪੁੱਤ੍ਰ
ਏਹ ਸਨ ਨਹਥ ਅਰ ਜ਼ਰਹ ਅਰ ਸ਼ੰਮਾਹ ਅਰ
ਮਿੱਜ਼ਾਹ, ਏਹ ਏਸਾਉ ਦੀ ਤੀਵੀਂ ਬਾਸਮਥ ਦੇ ਪੁੱਤ੍ਰ
੧੪ ਸਨ ○ ਆਹਾਲੀਬਾਮਾਹ ਦੇ ਪੁੱਤ੍ਰ ਏਹ ਸਨ ਜਿਹੜੀ
ਏਸਾਉ ਦੀ ਤੀਵੀਂ ਅਰ ਅਨਾਹ ਦੀ ਧੀ ਅਰ
ਸਿਬਓਨ ਦੀ ਦੋਹਤੀ ਸੀ। ਉਹ ਨੇ ਏਸਾਉ ਲਈ
ਯਊਸ ਅਰ ਯਾਲਾਮ ਅਰ ਕੋਰਹ ਨੂੰ ਜਣਿਆ ○
੧੫ ਏਹ ਏਸਾਉ ਦੇ ਪੁੱਤ੍ਰਾਂ ਵਿੱਚੋਂ ਸਰਦਾਰ ਸਨ, ਏਸਾਉ
ਦੇ ਪਲੇਠੇ ਪੁੱਤ੍ਰ ਅਲੀਫ਼ਾਜ਼ ਦੇ ਪੁੱਤ੍ਰ ਸਰਦਾਰ ਤੇਮਾਨ
ਸਰਦਾਰ ਓਮਾਰ ਸਰਦਾਰ ਸਫ਼ੋ ਸਰਦਾਰ ਕਨਜ਼ ○
੧੬ ਸਰਦਾਰ ਕੋਰਹ ਸਰਦਾਰ ਗਾਤਾਮ ਸਰਦਾਰ ਅਮਾਲੇਕ,

* ਸੱਜੇ ਹੱਥ ਦਾ ਪੁੱਤ੍ਰ।

ਏਹ ਸਰਦਾਰ ਅਲੀਫਾਜ਼ ਤੋਂ ਅਦੋਮ ਦੀ ਧਰਤੀ
੧੭ ਵਿੱਚ ਹੋਏ । ਏਹ ਆਦਾਹ ਦੇ ਪੁੱਤ੍ਰ ਸਨ ੦ ਏਸਾਉ
ਦੇ ਪੁੱਤ੍ਰ ਰਊਏਲ ਦੇ ਪੁੱਤ੍ਰ ਏਹ ਸਨ ਸਰਦਾਰ ਨਹਥ
ਸਰਦਾਰ ਜ਼ਰਹ ਸਰਦਾਰ ਸੰਮਾਹ ਸਰਦਾਰ ਮਿੱਜ਼ਾਹ,
ਏਹ ਸਰਦਾਰ ਰਊਏਲ ਤੋਂ ਅਦੋਮ ਦੀ ਧਰਤੀ ਵਿੱਚ
ਹੋਏ ਅਰ ਏਹ ਏਸਾਉ ਦੀ ਤੀਵੀਂ ਬਾਸਮਥ ਦੇ ਪੁੱਤ੍ਰ
੧੮ ਸਨ ੦ ਏਸਾਉ ਦੀ ਤੀਵੀਂ ਆਹਾਲੀਬਾਮਾਹ ਦੇ ਪੁੱਤ੍ਰ
ਏਹ ਸਨ ਸਰਦਾਰ ਯਊਸ ਸਰਦਾਰ ਯਲਾਮ ਸਰਦਾਰ
ਕੋਰਹ, ਏਹ ਸਰਦਾਰ ਏਸਾਉ ਦੀ ਤੀਵੀਂ ਅਰ ਅਨਾਹ
੧੯ ਦੀ ਧੀ ਆਹਾਲੀਬਾਮਾਹ ਦੇ ਸਨ ੦ ਏਹ ਏਸਾਉ
ਅਰਥਾਤ ਅਦੋਮ ਦੇ ਪੁੱਤ੍ਰ ਸਨ ਅਤੇ ਏਹ ਉਨ੍ਹਾਂ ਦੇ
ਸਰਦਾਰ ਸਨ ॥

੨੦ ਸ਼ੇਈਰ ਹੋਰੀ ਦੇ ਪੁੱਤ੍ਰ ਜਿਹੜੇ ਉਸ ਦੇਸ ਵਿੱਚ
ਵੱਸਦੇ ਸਨ ਸੋ ਏਹ ਸਨ ਲੋਟਾਨ ਅਰ ਸੋਬਾਲ ਅਰ
੨੧ ਸਿਬਓਨ ਅਰ ਅਨਾਹ ੦ ਅਰ ਦਿਸ਼ੋਨ ਅਰ ਏਸਰ
ਅਰ ਦੀਸ਼ਾਨ ਏਹ ਹੋਰੀਆਂ ਦੇ ਸਰਦਾਰ ਸ਼ੇਈਰ ਦੇ
੨੨ ਪੁੱਤ੍ਰ ਅਦੋਮ ਦੀ ਧਰਤੀ ਵਿੱਚ ਸਨ ੦ ਲੋਟਾਨ ਦੇ ਪੁੱਤ੍ਰ
ਹੋਰੀ ਅਰ ਹੇਮਾਮ ਸਨ ਅਰ ਤਿਮਨਾ ਲੋਟਾਨ ਦੀ ਭੈਣ
੨੩ ਸੀ ੦ ਏਹ ਸੋਬਾਲ ਦੇ ਪੁੱਤ੍ਰ ਸਨ ਅਲਵਾਨ ਅਰ
੨੪ ਮਾਨਹਥ ਅਰ ਏਬਾਲ ਸ਼ਫੋ ਅਰ ਓਨਾਮ ੦ ਏਹ
ਸਿਬਓਨ ਦੇ ਪੁੱਤ੍ਰ ਸਨ ਅੱਯਾਹ ਅਰ ਅਨਾਹ । ਏਹ
ਓਹ ਅਨਾਹ ਹੈ ਜਿਸ ਨੂੰ ਆਪਣੇ ਪਿਤਾ ਸਿਬਓਨ ਦੇ
ਖੋਤੇ ਚਾਰਦਿਆਂ ਉਜਾੜ ਵਿੱਚ ਗਰਮ ਪਾਣੀ ਦੇ ਸੋਤੇ
੨੫ ਲੱਭੇ ਸਨ ੦ ਅਨਾਹ ਦੇ ਪੁੱਤ੍ਰ ਏਹ ਸਨ ਦਿਸ਼ੋਨ ਅਰ
੨੬ ਆਹਾਲੀਬਾਮਾਹ ਅਨਾਹ ਦੀ ਧੀ ੦ ਏਹ ਦੀਸ਼ਾਨ ਦੇ
ਪੁੱਤ੍ਰ ਸਨ ਹਮਦਾਨ ਅਰ ਅਸ਼ਬਾਨ ਅਰ ਯਿਤਰਾਨ
੨੭ ਅਰ ਕਰਾਨ ੦ ਏਸਰ ਦੇ ਪੁੱਤ੍ਰ ਏਹ ਸਨ ਬਿਲਹਾਨ
੨੮ ਅਰ ਜ਼ਾਵਾਨ ਅਰ ਅਕਾਨ ੦ ਏਹ ਦੀਸ਼ਾਨ ਦੇ ਪੁੱਤ੍ਰ
੨੯ ਸਨ ਊਸ ਅਰ ਅਰਾਨ ੦ ਏਹ ਹੋਰੀਆਂ ਦੇ ਸਰਦਾਰ
ਸਨ ਸਰਦਾਰ ਲੋਟਾਨ ਸਰਦਾਰ ਸੋਬਾਲ ਸਰਦਾਰ
੩੦ ਸਿਬਓਨ ਸਰਦਾਰ ਅਨਾਹ ੦ ਸਰਦਾਰ ਦਿਸ਼ੋਨ ਸਰ-
ਦਾਰ ਏਸਰ ਸਰਦਾਰ ਦੀਸ਼ਾਨ, ਏਹ ਹੋਰੀਆਂ ਦੇ
ਸਰਦਾਰ ਉਨ੍ਹਾਂ ਦੀ ਸਰਦਾਰੀ ਦੇ ਅਨੁਸਾਰ ਸ਼ੇਈਰ
ਦੇ ਦੇਸ ਵਿੱਚ ਸਨ ॥

੩੧ ਏਹ ਰਾਜੇ ਹਨ ਜਿਹੜੇ ਅਦੋਮ ਵਿੱਚ ਇਸਰਾਏ-
ਲੀਆਂ ਦੇ ਰਾਜਿਆਂ ਤੋਂ ਪਹਿਲਾਂ ਰਾਜ ਕਰਦੇ ਸਨ ੦
੩੨ ਬਓਰ ਦਾ ਪੁੱਤ੍ਰ ਬਲਾ ਅਦੋਮ ਉੱਤੇ ਰਾਜ ਕਰਦਾ ਸੀ
ਅਰ ਉਸ ਦੇ ਨਗਰ ਦਾ ਨਾਉਂ ਦਿਨਹਾਬਾਹ ਸੀ ੦
੩੩ ਬਲਾ ਮਰ ਗਿਆ ਅਰ ਜ਼ਰਹ ਦਾ ਪੁੱਤ੍ਰ ਯੋਬਾਬ
੩੪ ਬਸਰੇ ਦਾ ਓਸ ਦੇ ਥਾਂ ਰਾਜ ਕਰਨ ਲੱਗਾ ੦ ਯੋਬਾਬ
ਮਰ ਗਿਆ ਤਾਂ ਤੇਮਾਨੀਆਂ ਦੇ ਦੇਸ ਤੋਂ ਹੁਸਾਮ ਉਸ
੩੫ ਦੇ ਥਾਂ ਰਾਜ ਕਰਨ ਲੱਗਾ ੦ ਹੁਸਾਮ ਮਰ ਗਿਆ ਤਾਂ
ਉਸ ਦੇ ਥਾਂ ਬਦਦ ਦਾ ਪੁੱਤ੍ਰ ਹਦਦ ਜਿਸ ਨੇ ਮੋਆਬ
ਦੇ ਰੜ ਵਿੱਚ ਮਿਦਯਾਨੀਆਂ ਨੂੰ ਮਾਰਿਆ ਰਾਜ
ਕਰਨ ਲੱਗਾ ਅਰ ਉਸ ਦੇ ਨਗਰ ਦਾ ਨਾਉਂ ਅਵੀਤ
੩੬ ਸੀ ੦ ਹਦਦ ਮਰ ਗਿਆ ਤਾਂ ਉਸ ਦੇ ਥਾਂ ਮਸਰੇਕਾਹ
੩੭ ਦਾ ਸਮਲਾਹ ਰਾਜ ਕਰਨ ਲੱਗਾ ੦ ਸਮਲਾਹ ਮਰ
ਗਿਆ ਤਾਂ ਉਸ ਦੇ ਥਾਂ ਸਾਊਲ ਰਾਜ ਕਰਨ ਲੱਗਾ
ਜਿਹੜਾ ਦਰਿਆ ਦੇ ਉੱਪਰ ਦੇ ਰਹੋਬੋਥ ਦਾ ਸੀ ੦
੩੮ ਸਾਊਲ ਮਰ ਗਿਆ ਅਰ ਉਸ ਦੇ ਥਾਂ ਅਕਬੋਰ ਦਾ
੩੯ ਪੁੱਤ੍ਰ ਬਆਲਹਾਨਾਨ ਰਾਜ ਕਰਨ ਲੱਗਾ ੦ ਬਆਲ-
ਹਾਨਾਨ ਅਕਬੋਰ ਦਾ ਪੁੱਤ੍ਰ ਮਰ ਗਿਆ ਅਰ ਉਸ ਦੇ
ਥਾਂ ਹਦਰ ਰਾਜ ਕਰਨ ਲੱਗਾ ਅਰ ਉਸ ਦੇ ਨਗਰ
ਦਾ ਨਾਉਂ ਪਾਊ ਸੀ ਅਰ ਉਸ ਦੀ ਤੀਵੀਂ ਦਾ ਨਾਉਂ
ਮਹੇਟਬਏਲ ਸੀ ਜਿਹੜੀ ਮਟਰੇਦ ਦੀ ਧੀ ਅਰ
੪੦ ਮੇਜ਼ਾਹਾਬ ਦੀ ਦੋਹਤੀ ਸੀ ੦ ਏਸਾਉ ਦੇ ਸਰਦਾਰਾਂ ਦੇ
ਨਾਉਂ ਉਨ੍ਹਾਂ ਦੇ ਟੱਬਰਾਂ ਅਰ ਅਸਥਾਨਾਂ ਅਰ ਨਾਮਾਂ
ਅਨੁਸਾਰ ਏਹ ਸਨ, ਸਰਦਾਰ ਤਿਮਨਾ ਸਰਦਾਰ
੪੧ ਅਲਵਾਹ ਸਰਦਾਰ ਯਥੇਥ ੦ ਸਰਦਾਰ ਆਹਾਲੀ-
੪੨ ਬਾਮਾਹ ਸਰਦਾਰ ਏਲਾਹ ਸਰਦਾਰ ਫੀਨੋਨ ੦ ਸਰਦਾਰ
੪੩ ਕਨਜ਼ ਸਰਦਾਰ ਤੇਮਾਨ ਸਰਦਾਰ ਮਿਬਸਾਰ ੦ ਸਰ-
ਦਾਰ ਮਗਦੀਏਲ ਸਰਦਾਰ ਈਰਾਮ, ਏਹ ਅਦੋਮ ਦੇ
ਸਰਦਾਰ ਆਪਣੇ ਕਬਜੇ ਦੀ ਧਰਤੀ ਦੀਆਂ ਬਸ-
ਤੀਆਂ ਅਨੁਸਾਰ ਸਨ । ਏਹੋ ਏਸਾਉ ਅਦੋਮੀਆਂ ਦਾ
ਪਿਤਾ ਹੈ ॥

## ਯੂਸੁਫ਼ ਦਾ ਮਿਸਰ ਵਿੱਚ ਵਿਕਣਾ

**੩੭** ਯਾਕੂਬ ਆਪਣੇ ਪਿਤਾ ਦੀ ਮੁਸਾਫ਼ਰੀ ਦੀ
ਧਰਤੀ ਵਿੱਚ ਅਰਥਾਤ ਕਨਾਨ ਦੇ ਦੇਸ ਵਿੱਚ
੨ ਵੱਸਿਆ । ਏਹ ਯਾਕੂਬ ਦੀ ਕੁਲਪੱਤ੍ਰੀ ਹੈ ੦ ਜਦ
ਯੂਸੁਫ਼ ਸਤਾਰਾਂ ਵਰਿਹਾਂ ਦਾ ਸੀ ਓਹ ਆਪਣੇ
ਭਰਾਵਾਂ ਦੇ ਨਾਲ ਇੱਜੜ ਚਾਰਦਾ ਸੀ ਅਤੇ ਓਹ

ਜਵਾਨ ਬਿਲਹਾਹ ਅਰ ਜ਼ਿਲਪਾਹ ਆਪਣੇ ਪਿਤਾ
ਦੀਆਂ ਤੀਵੀਆਂ ਦੇ ਪੁੱਤ੍ਰਾਂ ਨਾਲ ਹੁੰਦਾ ਸੀ ਅਰ
ਯੂਸੁਫ਼ ਉਨ੍ਹਾਂ ਦੀਆਂ ਬੁਰੀਆਂ ਗੱਲਾਂ ਉਨ੍ਹਾਂ ਦੇ ਪਿਤਾ
3 ਕੋਲ ਲੈ ਆਉਂਦਾ ਸੀ ੦ ਇਸਰਾਏਲ ਯੂਸੁਫ਼ ਨੂੰ
ਆਪਣੇ ਸਾਰੇ ਪੁੱਤ੍ਰਾਂ ਨਾਲੋਂ ਵੱਧ ਤੇਹ ਕਰਦਾ ਸੀ
ਕਿਉਂ ਜੋ ਉਹ ਉਸ ਦੀ ਬਿਰਧ ਅਵਸਥਾ ਦਾ ਪੁੱਤ੍ਰ ਸੀ
ਅਰ ਉਸ ਨੇ ਉਹ ਦੇ ਲਈ ਇੱਕ ਲੰਮਾ ਚੋਲਾ
4 ਬਣਾਇਆ ੦ ਉਪਰੰਤ ਜਾਂ ਉਹ ਦੇ ਭਰਾਵਾਂ ਨੇ
ਵੇਖਿਆ ਕਿ ਉਨ੍ਹਾਂ ਦਾ ਪਿਤਾ ਉਹ ਨੂੰ ਉਹ ਦੇ ਸਾਰੇ
ਭਰਾਵਾਂ ਨਾਲੋਂ ਵੱਧ ਤੇਹ ਕਰਦਾ ਹੈ ਤਾਂ ਉਹ ਉਸ ਦੇ
ਨਾਲ ਵੈਰ ਰੱਖਣ ਲੱਗੇ ਅਰ ਉਹ ਦੇ ਨਾਲ ਸ਼ਾਂਤੀ
5 ਨਾਲ ਨਹੀਂ ਬੋਲ ਸੱਕਦੇ ਸਨ ੦ ਫੇਰ ਯੂਸੁਫ਼ ਨੇ ਇਹ
ਸੁਫਨਾ ਵੇਖਿਆ ਅਤੇ ਆਪਣੇ ਭਰਾਵਾਂ ਨੂੰ ਦੱਸਿਆ
6 ਤਾਂ ਉਹ ਉਹ ਦੇ ਨਾਲ ਹੋਰ ਵੈਰ ਰੱਖਣ ਲੱਗੇ ੦ ਉਸ
ਉਨ੍ਹਾਂ ਨੂੰ ਆਖਿਆ ਕਿ ਜਿਹੜਾ ਸੁਫਨਾ ਮੈਂ ਡਿੱਠਾ
7 ਸੁਣੋ ੦ ਵੇਖੋ ਅਸੀਂ ਖੇਤ ਦੇ ਵਿੱਚ ਭਰੀਆਂ ਬੰਨਦੇ
ਸਾਂ ਅਰ ਵੇਖ ਮੇਰੀ ਭਰੀ ਉੱਠ ਖੜੀ ਹੋਈ ਅਰ ਵੇਖੋ
ਤੁਹਾਡੀਆਂ ਭਰੀਆਂ ਨੇ ਉਹ ਦੇ ਦੁਆਲੇ ਆਕੇ ਮੇਰੀ
8 ਭਰੀ ਨੂੰ ਮੱਥਾ ਟੇਕਿਆ ੦ ਫੇਰ ਉਹ ਦੇ ਭਰਾਵਾਂ ਨੇ
ਉਹ ਨੂੰ ਆਖਿਆ, ਕੀ ਤੂੰ ਸੱਚ ਮੁੱਚ ਸਾਡੇ ਉੱਤੇ ਰਾਜ
ਕਰੇਂਗਾ ਅਤੇ ਸਾਡੇ ਉੱਤੇ ਹਕੂਮਤ ਕਰੇਂਗਾ ? ਤਾਂ ਓਹ
ਉਹ ਦੇ ਨਾਲ ਉਹ ਦੇ ਸੁਫਨੇ ਅਰ ਉਹ ਦੀਆਂ ਗੱਲਾਂ
9 ਦੇ ਕਾਰਨ ਹੋਰ ਵੀ ਵੈਰ ਰੱਖਣ ਲੱਗ ਪਏ ੦ ਫੇਰ
ਉਸ ਨੇ ਇੱਕ ਹੋਰ ਸੁਫਨਾ ਵੇਖਿਆ ਅਤੇ ਆਪਣੇ
ਭਰਾਵਾਂ ਨੂੰ ਦੱਸਿਆ ਅਰ ਆਖਿਆ ਕਿ ਵੇਖ ਮੈਂ
ਇੱਕ ਹੋਰ ਸੁਫਨਾ ਡਿੱਠਾ ਅਰ ਵੇਖੋ ਸੂਰਜ ਅਰ ਚੰਦ
ਅਰ ਗਿਆਰਾਂ ਤਾਰਿਆਂ ਨੇ ਮੇਰੇ ਅੱਗੇ ਮੱਥਾ
10 ਟੇਕਿਆ ੦ ਉਸ ਨੇ ਉਹ ਨੂੰ ਆਪਣੇ ਪਿਤਾ ਅਰ
ਆਪਣੇ ਭਰਾਵਾਂ ਨੂੰ ਦੱਸਿਆ ਅਰ ਉਹ ਦੇ ਪਿਤਾ ਨੇ
ਉਹ ਨੂੰ ਘੁਰਕਿਆ ਅਰ ਉਹ ਨੂੰ ਆਖਿਆ ਏਹ ਕੀ
ਸੁਫਨਾ ਹੈ ਜਿਹੜਾ ਤੈਂ ਵੇਖਿਆ ? ਕੀ ਸੱਚ ਮੁੱਚ ਮੈਂ
ਅਰ ਤੇਰੀ ਮਾਤਾ ਅਰ ਤੇਰੇ ਭਰਾ ਆਕੇ ਤੇਰੇ ਅੱਗੇ
11 ਧਰਤੀ ਤੀਕ ਮੱਥਾ ਟੇਕਾਂਗੇ ? ੦ ਤਾਂ ਉਹ ਦੇ ਭਰਾਵਾਂ
ਨੂੰ ਖੁਣਸ ਆਈ ਪਰ ਉਹ ਦੇ ਪਿਤਾ ਨੇ ਏਸ ਗੱਲ
ਨੂੰ ਚੇਤੇ ਰੱਖਿਆ ॥

12 ਫੇਰ ਉਹ ਦੇ ਭਰਾ ਆਪਣੇ ਪਿਤਾ ਦੀਆਂ ਭੇਡਾਂ
13 ਚਾਰਨ ਲਈ ਸ਼ਕਮ ਨੂੰ ਗਏ ੦ ਅਤੇ ਇਸਰਾਏਲ ਨੇ
ਯੂਸੁਫ਼ ਨੂੰ ਆਖਿਆ, ਕੀ ਤੇਰੇ ਭਰਾ ਸ਼ਕਮ ਵਿੱਚ
ਭੇਡਾਂ ਨੂੰ ਨਹੀਂ ਚਾਰਦੇ ਹਨ ? ਜਾਹ ਮੈਂ ਤੈਨੂੰ ਉਨ੍ਹਾਂ ਦੇ
ਕੋਲ ਘੱਲਦਾ ਹਾਂ ਤਾਂ ਉਸ ਨੇ ਆਖਿਆ, ਮੈਂ ਹਾਜਰ
14 ਹਾਂ ੦ ਉਸ ਉਹ ਨੂੰ ਆਖਿਆ, ਜਾਹ ਆਪਣੇ ਭਰਾਵਾਂ
ਅਰ ਇੱਜੜਾਂ ਦੀ ਸੁਖ ਸਾਂਦ ਦਾ ਪਤਾ ਲੈ ਅਤੇ ਮੈਨੂੰ
ਮੁੜ ਖ਼ਬਰ ਦਿਹ ਸੋ ਉਸ ਨੇ ਉਹ ਨੂੰ ਹਬਰੋਨ ਦੀ ਦੂਣ
ਤੋਂ ਘੱਲਿਆ ਅਰ ਉਹ ਸ਼ਕਮ ਨੂੰ ਆਇਆ ੦
15 ਅਤੇ ਕੋਈ ਮਨੁੱਖ ਉਹ ਨੂੰ ਮਿਲਿਆ ਅਰ ਵੇਖੋ ਉਹ
ਰੜ ਵਿੱਚ ਭੁੱਲਾ ਫਿਰਦਾ ਸੀ ਸੋ ਉਸ ਮਨੁੱਖ ਨੇ ਉਸ
16 ਤੋਂ ਏਹ ਪੁੱਛਿਆ, ਤੂੰ ਕੀ ਭਾਲਦਾ ਹੈਂ ? ੦ ਤਾਂ ਉਸ
ਆਖਿਆ, ਮੈਂ ਆਪਣੇ ਭਰਾਵਾਂ ਨੂੰ ਭਾਲਦਾ ਹਾਂ।
17 ਮੈਨੂੰ ਦੱਸ ਜੋ ਓਹ ਕਿੱਥੇ ਚਾਰਦੇ ਹਨ ੦ ਫੇਰ ਉਸ
ਮਨੁੱਖ ਨੇ ਆਖਿਆ, ਓਹ ਐਥੋਂ ਤੁਰ ਗਏ ਕਿਉਂਜੋ
ਮੈਂ ਉਨ੍ਹਾਂ ਨੂੰ ਏਹ ਆਖਦੇ ਸੁਣਿਆ ਕਿ ਅਸੀਂ ਦੋਥਾਨ
ਨੂੰ ਚੱਲੀਏ ਸੋ ਯੂਸੁਫ਼ ਆਪਣੇ ਭਰਾਵਾਂ ਦੇ ਮਗਰ
ਚੱਲ ਪਿਆ ਅਰ ਉਨ੍ਹਾਂ ਨੂੰ ਦੋਥਾਨ ਵਿੱਚ ਜਾ ਲੱਭਾ ੦
18 ਤਾਂ ਉਨ੍ਹਾਂ ਨੇ ਉਹ ਨੂੰ ਦੂਰੋਂ ਡਿੱਠਾ ਅਤੇ ਉਹ ਦੇ ਨੇੜੇ
ਆਉਣ ਤੋਂ ਪਹਿਲਾਂ ਉਨ੍ਹਾਂ ਨੇ ਉਹ ਦੇ ਮਾਰ ਸੁੱਟਣ
19 ਦਾ ਮਤਾ ਪਕਾਇਆ ੦ ਅਤੇ ਇੱਕ ਦੂਜੇ ਨੂੰ ਆਖਿਆ,
20 ਵੇਖੋ ਇਹ ਸੁਫਨਿਆਂ ਦਾ ਸਾਹਿਬ ਆਉਂਦਾ ਹੈ ੦ ਹੁਣ
ਆਓ ਅਸੀਂ ਇਹ ਨੂੰ ਮਾਰ ਸੁੱਟੀਏ ਅਰ ਕਿਸੇ ਟੋਏ
ਵਿੱਚ ਸੁੱਟ ਦੇਈਏ ਅਰ ਆਖੀਏ ਭਈ ਕੋਈ ਬੁਰਾ
ਜਾਨਵਰ ਉਹ ਨੂੰ ਭੱਛ ਗਿਆ ਹੈ ਤਾਂ ਅਸੀਂ ਵੇਖਾਂਗੇ
21 ਕਿ ਉਹ ਦੇ ਸੁਫਨਿਆਂ ਦਾ ਕੀ ਬਣੇਗਾ ੦ ਪਰ
ਰਊਬੇਨ ਨੇ ਸੁਣ ਕੇ ਉਹ ਨੂੰ ਉਨ੍ਹਾਂ ਦੇ ਹੱਥੋਂ ਬਚਾਇਆ
ਅਰ ਆਖਿਆ, ਅਸੀਂ ਏਸ ਨੂੰ ਜਾਨੋਂ ਨਾ ਮਾਰੀਏ ੦
22 ਅਰ ਰਊਬੇਨ ਨੇ ਉਨ੍ਹਾਂ ਨੂੰ ਆਖਿਆ, ਖ਼ੂਨ ਨਾ ਕਰੋ
ਉਹ ਨੂੰ ਇਸ ਟੋਏ ਵਿੱਚ ਸੁੱਟ ਦਿਓ ਜਿਹੜਾ ਉਜਾੜ
ਵਿੱਚ ਹੈ ਪਰ ਉਸ ਨੂੰ ਹੱਥ ਨਾ ਲਾਓ ਤਾਂਜੋ ਉਹ ਉਸ
ਨੂੰ ਉਨ੍ਹਾਂ ਦੇ ਹੱਥੋਂ ਬਚਾ ਕੇ ਉਹ ਦੇ ਪਿਤਾ ਕੋਲ
23 ਪੁਚਾਵੇ ੦ ਐਉਂ ਹੋਇਆ ਜਦ ਯੂਸੁਫ਼ ਆਪਣੇ
ਭਰਾਵਾਂ ਦੇ ਕੋਲ ਆਇਆ ਤਾਂ ਉਨ੍ਹਾਂ ਨੇ ਯੂਸੁਫ਼ ਉੱਤੋਂ
ਉਸ ਦਾ ਚੋਲਾ ਅਰਥਾਤ ਉਹ ਲੰਮਾ ਚੋਲਾ ਜਿਹੜਾ
24 ਉਸ ਦੇ ਉੱਤੇ ਸੀ ਲਾਹ ਲਿਆ ੦ ਤਾਂ ਉਨ੍ਹਾਂ ਨੇ ਉਹ

ਨੂੰ ਲੈਕੇ ਟੋਏ ਵਿੱਚ ਸੁੱਟ ਦਿੱਤਾ ਪਰ ਉਹ ਟੋਆ
੨੫ ਸੱਖਣਾ ਸੀ ਉਸ ਵਿੱਚ ਪਾਣੀ ਨਹੀਂ ਸੀ ○ ਜਦ ਉਹ
ਰੋਟੀ ਖਾਣ ਬੈਠੇ ਤਾਂ ਉਨ੍ਹਾਂ ਨੇ ਆਪਣੀਆਂ ਅੱਖਾਂ
ਚੁੱਕਕੇ ਡਿੱਠਾ ਭਈ ਵੇਖੋ ਇਸਮਾਏਲੀਆਂ ਦਾ ਇੱਕ
ਕਾਫ਼ਲਾ ਗਿਲਆਦ ਤੋਂ ਆਉਂਦਾ ਸੀ ਅਰ ਉਨ੍ਹਾਂ
ਦੇ ਉਠਾਂ ਉੱਤੇ ਗਰਮ ਮਸਾਲਾਹ ਅਰ ਗੁਗਲ ਅਰ
ਗੰਧਰਸ ਲੱਦੀ ਹੋਈ ਸੀ ਜੋ ਮਿਸਰ ਨੂੰ ਲੈ ਜਾ ਰਿਹਾ
੨੬ ਸੀ ○ ਉਪਰੰਤ ਯਹੂਦਾਹ ਨੇ ਆਪਣੇ ਭਰਾਵਾਂ ਨੂੰ
ਆਖਿਆ, ਕੀ ਲਾਭ ਹੋਊ ਜੇ ਅਸੀਂ ਆਪਣੇ ਭਰਾ ਨੂੰ
ਮਾਰ ਸੁੱਟੀਏ ਅਰ ਉਹ ਦੇ ਲਹੂ ਨੂੰ ਲੁਕਾਈਏ ? ○
੨੭ ਆਉ ਅਸੀਂ ਇਸਮਾਏਲੀਆਂ ਕੋਲ ਉਹ ਨੂੰ ਵੇਚ
ਦੇਈਏ ਪਰ ਉਸ ਉੱਤੇ ਸਾਡਾ ਹੱਥ ਨਾ ਪਵੇ ਕਿਉਂ ਜੋ
ਉਹ ਸਾਡਾ ਭਰਾ ਅਰ ਸਾਡਾ ਮਾਸ ਹੈ ਅਤੇ ਉਹ ਦੇ
੨੮ ਭਰਾਵਾਂ ਨੇ ਮੰਨ ਲਿਆ ○ ਤਾਂ ਉਹ ਮਿਦਯਾਨੀ
ਸੌਦਾਗਰ ਉਨ੍ਹਾਂ ਦੇ ਕੋਲੋਂ ਦੀ ਲੰਘੇ ਅਤੇ ਉਨ੍ਹਾਂ ਨੇ
ਯੂਸੁਫ਼ ਨੂੰ ਟੋਏ ਵਿੱਚੋਂ ਖਿੱਚਕੇ ਕੱਢਿਆ ਅਤੇ ਉਨ੍ਹਾਂ
ਨੇ ਯੂਸੁਫ਼ ਨੂੰ ਚਾਂਦੀ ਦੇ ਵੀਹਾਂ ਰੁਪਇਆਂ ਨੂੰ ਵੇਚ
ਦਿੱਤਾ ਅਤੇ ਉਹ ਯੂਸੁਫ਼ ਨੂੰ ਮਿਸਰ ਵਿੱਚ ਲੈ ਗਏ ○
੨੯ ਜਾਂ ਰਊਬੇਨ ਟੋਏ ਨੂੰ ਮੁੜ ਕੇ ਆਇਆ ਤਾਂ ਵੇਖੋ ਯੂਸੁਫ਼
ਟੋਏ ਵਿੱਚ ਹੈ ਨਹੀਂ ਸੀ ਤਾਂ ਉਹ ਨੇ ਆਪਣੇ ਕੱਪੜੇ
੩੦ ਪਾੜੇ ○ ਅਤੇ ਉਹ ਆਪਣੇ ਭਰਾਵਾਂ ਕੋਲ ਮੁੜ
ਆਇਆ ਅਰ ਆਖਿਆ, ਉਹ ਮੁੰਡਾ ਹੈ ਨਹੀਂ ○
੩੧ ਅਤੇ ਮੈਂ ਕਿੱਥੇ ਜਾਵਾਂ ? ਤਦ ਉਨ੍ਹਾਂ ਨੇ ਯੂਸੁਫ਼ ਦਾ
ਚੋਲ਼ਾ ਲੈਕੇ ਅਰ ਇੱਕ ਬੱਕਰਾ ਮਾਰ ਕੇ ਉਸ ਚੋਲੇ ਨੂੰ
੩੨ ਲਹੂ ਵਿੱਚ ਡੋਬਿਆ ○ ਫੇਰ ਉਸ ਲੰਮੇ ਚੋਲੇ ਨੂੰ ਚੁੱਕਕੇ
ਆਪਣੇ ਪਿਤਾ ਕੋਲ ਲੈ ਆਏ ਅਤੇ ਉਨ੍ਹਾਂ ਨੇ ਆਖਿਆ,
ਸਾਨੂੰ ਇਹ ਲੱਭਿਆ ਹੈ । ਇਸ ਨੂੰ ਸਿਆਣੋ ਭਈ ਇਹ
੩੩ ਤੁਹਾਡੇ ਪੁੱਤ੍ਰ ਦਾ ਚੋਲਾ ਹੈ ਕਿ ਨਹੀਂ ○ ਤਦ ਉਸ ਨੇ
ਉਹ ਨੂੰ ਸਿਆਣਕੇ ਆਖਿਆ, ਇਹ ਮੇਰੇ ਪੁੱਤ੍ਰ ਦਾ
ਚੋਲਾ ਹੈ । ਕੋਈ ਬੁਰਾ ਜਾਨਵਰ ਉਹ ਨੂੰ ਭੱਛ ਗਿਆ ।
੩੪ ਯੂਸੁਫ਼ ਜ਼ਰੂਰ ਹੀ ਪਾੜਿਆ ਗਿਆ ਹੈ ○ ਯਾਕੂਬ ਨੇ
ਆਪਣੇ ਬਸਤਰ ਪਾੜੇ ਅਤੇ ਤਪੜ ਆਪਣੀ ਕਮਰ
ਉੱਤੇ ਪਾਕੇ ਬਹੁਤ ਦਿਨਾਂ ਤੀਕਰ ਆਪਣੇ ਪੁੱਤ੍ਰ
੩੫ ਦਾ ਸੋਗ ਕਰਦਾ ਰਿਹਾ ○ ਅਤੇ ਉਹ ਦੇ ਸਾਰੇ ਪੁੱਤ੍ਰ
ਧੀਆਂ ਉਹ ਦੇ ਸ਼ਾਂਤ ਕਰਨ ਲਈ ਉੱਠੇ ਪਰ ਉਹ
ਨੇ ਸ਼ਾਂਤ ਹੋਣਾ ਨਾ ਚਾਹਿਆ ਪਰ ਆਖਿਆ, ਮੈਂ

ਪਤਾਲ* ਵਿੱਚ ਆਪਣੇ ਪੁੱਤ੍ਰ ਕੋਲ ਰੋਂਦਾ ਰੋਂਦਾ
ਉੱਤਰਾਂਗਾ ਅਤੇ ਉਹ ਦਾ ਪਿਤਾ ਉਹ ਦੇ ਲਈ ਰੋਂਦਾ
੩੬ ਰਿਹਾ ○ ਅਤੇ ਉਨ੍ਹਾਂ ਮਿਦਯਾਨੀਆਂ ਨੇ ਉਹ ਨੂੰ ਮਿਸਰ
ਵਿੱਚ ਪੋਟੀਫ਼ਰ ਕੋਲ ਜਿਹੜਾ ਫ਼ਿਰਊਨ ਦਾ ਇੱਕ
ਖੁਸਰਾ ਅਤੇ ਜਲਾਦਾਂ ਦਾ ਸਰਦਾਰ ਸੀ ਵੇਚ ਦਿੱਤਾ ॥

ਯਹੂਦਾਹ ਤੇ ਤਾਮਾਰ

੩੮ ਉਸ ਵੇਲੇ ਐਉਂ ਹੋਇਆ ਜਾਂ ਯਹੂਦਾਹ
ਆਪਣੇ ਭਰਾਵਾਂ ਕੋਲੋਂ ਹਠਾੜ ਨੂੰ ਗਿਆ ਅਰ ਇੱਕ
ਅਦੂਲਾਮੀ ਮਨੁੱਖ ਵੱਲ ਜਿਸ ਦਾ ਨਾਉਂ ਹੀਰਾਹ ਸੀ
੨ ਮੁੜਿਆ ○ ਤਾਂ ਯਹੂਦਾਹ ਨੇ ਉੱਥੇ ਇੱਕ ਕਨਾਨੀ
ਮਨੁੱਖ ਸ਼ੂਆ ਨਾਮੀ ਦੀ ਧੀ ਨੂੰ ਡਿੱਠਾ ਅਰ ਉਸ ਨੇ
੩ ਲਿਆ ਅਰ ਉਸ ਦੇ ਕੋਲ ਗਿਆ ○ ਉਹ ਗਰਭਵਤੀ
ਹੋਈ ਅਰ ਉਹ ਇੱਕ ਪੁੱਤ੍ਰ ਜਣੀ ਤਾਂ ਉਸ ਦਾ ਨਾਉਂ
੪ ਏਰ ਰੱਖਿਆ ○ ਉਹ ਫੇਰ ਗਰਭਵਤੀ ਹੋਈ ਅਰ ਇੱਕ
ਪੁੱਤ੍ਰ ਜਣੀ ਤਾਂ ਉਸ ਦਾ ਨਾਉਂ ਓਨਾਨ ਰੱਖਿਆ ○
੫ ਉਹ ਫੇਰ ਵੀ ਗਰਭਵਤੀ ਹੋਈ ਅਰ ਪੁੱਤ੍ਰ ਜਣੀ ਤਾਂ
ਉਸ ਦਾ ਨਾਉਂ ਸ਼ੇਲਾਹ ਰੱਖਿਆ ਅਰ ਜਦ ਉਸ ਨੇ
ਉਹ ਨੂੰ ਜਣਿਆ ਤਾਂ ਉਹ ਕਜ਼ੀਬ ਵਿੱਚ ਸੀ ○
੬ ਯਹੂਦਾਹ ਨੇ ਆਪਣੇ ਪਲੋਠੇ ਪੁੱਤ੍ਰ ਏਰ ਲਈ ਇੱਕ
੭ ਤੀਵੀਂ ਲਿਆਂਦੀ ਜਿਸ ਦਾ ਨਾਉਂ ਤਾਮਾਰ ਸੀ ○ ਏਰ
ਯਹੂਦਾਹ ਦਾ ਪਲੋਠਾ ਯਹੋਵਾਹ ਦੀਆਂ ਅੱਖਾਂ ਵਿੱਚ
ਬੁਰਾ ਸੀ ਤਾਂ ਯਹੋਵਾਹ ਨੇ ਉਸ ਨੂੰ ਮਾਰ ਸੁੱਟਿਆ ○
੮ ਯਹੂਦਾਹ ਨੇ ਓਨਾਨ ਨੂੰ ਆਖਿਆ, ਆਪਣੇ ਭਰਾ ਦੀ
ਤੀਵੀਂ ਕੋਲ ਜਾਹ ਅਰ ਉਸ ਨਾਲ ਭਰਜਾਈ ਦਾ ਹੱਕ
ਅਦਾ ਕਰ ਅਰ ਆਪਣੇ ਭਰਾ ਲਈ ਅੰਸ ਚਲਾ ○
੯ ਓਨਾਨ ਨੇ ਜਾਣਿਆ ਕਿ ਇਹ ਅੰਸ ਮੇਰੀ ਅੰਸ ਨਹੀਂ
ਹੋਵੇਗੀ ਉਪਰੰਤ ਐਉਂ ਹੋਇਆ ਕਿ ਜਦ ਉਹ ਆਪਣੇ
ਭਰਾ ਦੀ ਤੀਵੀਂ ਕੋਲ ਗਿਆ ਤਾਂ ਆਪਣੀ ਮਣੀ
ਧਰਤੀ ਉੱਤੇ ਬਰਬਾਦ ਕਰ ਦਿੱਤੀ ਸੀ ਭਈ ਕਿਤੇ
੧੦ ਉਹ ਆਪਣੇ ਭਰਾ ਲਈ ਅੰਸ ਨਾ ਦੇਵੇ ○ ਤਾਂ ਯਹੋਵਾਹ
ਦੀਆਂ ਅੱਖਾਂ ਵਿੱਚ ਜੋ ਉਸ ਕੀਤਾ ਸੀ ਬੁਰਾ ਲੱਗਾ
੧੧ ਅਤੇ ਉਸ ਨੇ ਉਹ ਨੂੰ ਵੀ ਮਾਰ ਸੁੱਟਿਆ ○ ਉਪਰੰਤ
ਯਹੂਦਾਹ ਨੇ ਆਪਣੀ ਨੂੰਹ ਤਾਮਾਰ ਨੂੰ ਆਖਿਆ

* ਸ਼ਿਓਲ ਅਰਥਾਤ ਮੁਰਦਿਆਂ ਦੀਆਂ ਆਤਮਾ
ਦਾ ਅਸਥਾਨ ।

ਆਪਣੇ ਪਿਤਾ ਦੇ ਘਰ ਰੰਡੀ ਬੈਠ ਰਹੁ ਜਦ ਤੀਕ ਮੇਰਾ
ਪੁੱਤ੍ਰ ਸ਼ੇਲਾਹ ਵੱਡਾ ਨਾ ਹੋ ਜਾਵੇ ਕਿਉਂ ਜੋ ਉਸ ਆਖਿਆ
ਕਿਤੇ ਏਹ ਵੀ ਆਪਣੇ ਭਰਾਵਾਂ ਵਾਂਙੂ ਮਰ ਨਾ ਜਾਵੇ
ਤਾਂ ਤਾਮਾਰ ਚਲੀ ਗਈ ਅਰ ਆਪਣੇ ਪਿਤਾ ਦੇ ਘਰ
12 ਰਹੀ ੦ ਜਾਂ ਬਹੁਤ ਦਿਨ ਹੋਏ ਤਾਂ ਸ਼ੂਆ ਦੀ ਧੀ
ਯਹੂਦਾਹ ਦੀ ਤੀਵੀਂ ਮਰ ਗਈ ਜਦ ਯਹੂਦਾਹ ਨੂੰ ਸ਼ਾਂਤਿ
ਹੋਈ ਤਾਂ ਉਹ ਆਪਣੀਆਂ ਭੇਡਾਂ ਦੀ ਉੱਨ ਕਤਰਨ
ਵਾਲਿਆਂ ਕੋਲ ਆਪਣੇ ਸੱਜਣ ਹੀਰਾਹ ਅਦੂਲਾਮੀ ਦੇ
13 ਸੰਗ ਤਿਮਨਾਥ ਨੂੰ ਗਿਆ ੦ ਤਾਂ ਤਾਮਾਰ ਨੂੰ ਦੱਸਿਆ
ਗਿਆ ਭਈ ਵੇਖ ਤੇਰਾ ਸੌਹਰਾ ਆਪਣੀਆਂ ਭੇਡਾਂ ਦੀ
14 ਉੱਨ ਕਤਰਨ ਨੂੰ ਤਿਮਨਾਥ ਨੂੰ ਜਾਂਦਾ ਹੈ ੦ ਤਾਂ ਉਸ
ਆਪਣੇ ਉੱਤੋਂ ਰੰਡੇਪੇ ਦੇ ਬਸਤ੍ਰ ਲਾਹ ਸੁੱਟੇ ਅਰ ਬੁਰਕਾ
ਪਾਕੇ ਆਪ ਨੂੰ ਲਪੇਟ ਲਿਆ ਅਰ ਏਨਯਿਮ ਦੇ ਫਾਟਕ
ਉੱਤੇ ਜਿਹੜਾ ਤਿਮਨਾਥ ਦੇ ਰਸਤੇ ਉੱਤੇ ਸੀ ਜਾ ਬੈਠੀ
ਕਿਉਂ ਜੋ ਉਸ ਨੇ ਵੇਖਿਆ ਕਿ ਸ਼ੇਲਾਹ ਵੱਡਾ ਹੋ ਗਿਆ
ਹੈ ਪਰ ਉਹ ਉਸ ਦੀ ਤੀਵੀਂ ਬਣਨ ਨੂੰ ਨਹੀਂ ਦਿੱਤੀ
15 ਗਈ ੦ ਤਾਂ ਯਹੂਦਾਹ ਨੇ ਉਸ ਨੂੰ ਵੇਖਿਆ ਅਰ ਸਮ-
ਝਿਆ ਕਿ ਏਹ ਕੰਜਰੀ ਹੈ ਕਿਉਂ ਜੋ ਉਸ ਨੇ ਆਪਣਾ
16 ਮੂੰਹ ਢਕਿਆ ਹੋਇਆ ਸੀ ੦ ਤਾਂ ਉਹ ਰਸਤੇ ਤੋਂ ਉਸ
ਦੀ ਵੱਲ ਮੁੜ ਪਿਆ ਅਰ ਆਖਿਆ, ਆ ਅਰ ਮੈਨੂੰ
ਆਪਣੇ ਕੋਲ ਆਉਣ ਦੇਹ ਕਿਉਂ ਜੋ ਉਸ ਨੇ ਨਾ
ਜਾਤਾ ਕਿ ਏਹ ਮੇਰੀ ਨੂੰਹ ਹੈ ਤਾਂ ਉਸ ਆਖਿਆ, ਜੇ
ਤੂੰ ਮੇਰੇ ਕੋਲ ਆਵੇਂ ਤਾਂ ਤੂੰ ਮੈਨੂੰ ਕੀ ਦੇਵੇਂਗਾ ? ੦
17 ਉਸ ਆਖਿਆ, ਮੈਂ ਇੱਜੜ ਵਿੱਚੋਂ ਬੱਕਰੀ ਦਾ ਇੱਕ
ਛੇਲਾ ਘੱਲਾਂਗਾ ਪਰ ਉਸ ਆਖਿਆ ਕੀ ਤੂੰ ਕੋਈ
ਚੀਜ਼ ਗਹਿਣੇ ਰੱਖ ਦੇਵੇਂਗਾ ਜਦ ਤੀਕ ਉਹ ਨਾ
18 ਘੱਲੇਂ ? ੦ ਫੇਰ ਉਸ ਆਖਿਆ, ਮੈਂ ਤੇਰੇ ਕੋਲ ਕੀ
ਗਹਿਣੇ ਰੱਖਾਂ ? ਉਸ ਆਖਿਆ, ਤੂੰ ਆਪਣੀ ਮੋਹਰ
ਅਰ ਆਪਣੀ ਰੱਸੀ ਅਰ ਆਪਣੀ ਲਾਠੀ ਜਿਹੜੀ
ਤੇਰੇ ਹੱਥ ਵਿੱਚ ਹੈ ਦੇਹ । ਉਸ ਨੇ ਓਹ ਉਹ ਨੂੰ ਦੇ
ਦਿੱਤੇ ਅਰ ਉਸ ਦੇ ਕੋਲ ਗਿਆ ਅਤੇ ਉਹ ਉਸ ਤੋਂ
19 ਗਰਭਵੰਤੀ ਹੋ ਗਈ ੦ ਤਾਂ ਉਹ ਉੱਥੋਂ ਉੱਠਕੇ ਚੱਲੀ
ਗਈ ਅਰ ਆਪਣੇ ਉੱਪਰੋਂ ਬੁਰਕਾ ਲਾਹ ਸੁੱਟਿਆ
20 ਅਰ ਰੰਡੇਪੇ ਦੇ ਬਸਤ੍ਰ ਪਾ ਲਏ ੦ ਤਾਂ ਯਹੂਦਾਹ ਨੇ
ਆਪਣੇ ਸੱਜਣ ਅਦੂਲਾਮੀ ਦੇ ਹੱਥ ਬੱਕਰੀ ਦਾ ਛੇਲਾ
ਘੱਲਿਆ ਤਾਂ ਜੋ ਉਸ ਦੀਆਂ ਗਹਿਣੇ ਰੱਖੀਆਂ ਚੀਜ਼ਾਂ
ਉਸ ਤੀਵੀਂ ਦੇ ਹੱਥੋਂ ਮੋੜ ਲਿਆਵੇ ਪਰ ਉਹ ਉਸ ਨੂੰ
21 ਨਾ ਲੱਭੀ ੦ ਫੇਰ ਉਸ ਨੇ ਉਸ ਥਾਂ ਦੇ ਮਨੁੱਖਾਂ ਤੋਂ ਏਹ
ਪੁੱਛਿਆ ਕਿ ਉਹ ਕੰਜਰੀ ਕਿੱਥੇ ਹੈ ਜਿਹੜੀ ਏਨਯਿਮ
ਦੇ ਰਸਤੇ ਉੱਤੇ ਸੀ ? ਤਾਂ ਉਨ੍ਹਾਂ ਨੇ ਆਖਿਆ ਕਿ
22 ਐਥੇ ਕੋਈ ਕੰਜਰੀ ਨਹੀਂ ਸੀ ੦ ਉਹ ਯਹੂਦਾਹ ਦੇ
ਕੋਲ ਮੁੜ ਆਇਆ ਅਰ ਆਖਿਆ ਕਿ ਉਹ ਮੈਨੂੰ
ਨਹੀਂ ਲੱਭੀ ਅਰ ਉੱਥੇ ਦੇ ਮਨੁੱਖਾਂ ਨੇ ਭੀ ਆਖਿਆ
23 ਕਿ ਐਥੇ ਕੋਈ ਕੰਜਰੀ ਨਹੀਂ ਹੈ ੦ ਤਾਂ ਯਹੂਦਾਹ ਨੇ
ਆਖਿਆ ਉਹ ਉਸ ਨੂੰ ਰੱਖੇ । ਅਸੀਂ ਖੱਜਲ ਤਾਂ ਨਾ
ਹੋਈਏ । ਵੇਖ ਮੈਂ ਤਾਂ ਛੇਲਾ ਘੱਲਿਆ ਸੀ ਪਰ ਉਹ
24 ਤੈਨੂੰ ਨਹੀਂ ਲੱਭੀ ੦ ਤਾਂ ਐਉਂ ਹੋਇਆ ਕਿ ਜਦ
ਤਿੰਨਕੁ ਮਹੀਨੇ ਹੋ ਗਏ ਤਾਂ ਯਹੂਦਾਹ ਨੂੰ ਦੱਸਿਆ
ਗਿਆ ਕਿ ਤੇਰੀ ਨੂੰਹ ਤਾਮਾਰ ਨੇ ਯਾਰੀ ਕੀਤੀ ਹੈ ਅਰ
ਵੇਖ ਉਹ ਨੂੰ ਯਾਰੀ ਦਾ ਗਰਭ ਵੀ ਹੈ ਤਾਂ ਯਹੂਦਾਹ
ਨੇ ਆਖਿਆ ਉਹ ਨੂੰ ਬਾਹਰ ਕੱਢ ਲਿਆਓ ਤੇ ਜੋ
25 ਉਹ ਸਾੜ ਦਿੱਤੀ ਜਾਵੇ ੦ ਜਾਂ ਉਹ ਬਾਹਰ ਕੱਢੀ
ਗਈ ਤਾਂ ਉਸ ਆਪਣੇ ਸੌਹਰੇ ਨੂੰ ਆਖ ਘੱਲਿਆ
ਭਈ ਜਿਸ ਮਨੁੱਖ ਦੀਆਂ ਏਹ ਚੀਜ਼ਾਂ ਹਨ ਮੈਨੂੰ ਉਸ
ਦਾ ਗਰਭ ਹੈ ਅਰ ਉਸ ਆਖਿਆ, ਸਿਆਣ ਤਾਂ ਕਿ
26 ਏਹ ਮੋਹਰ ਅਰ ਰੱਸੀ ਅਰ ਲਾਠੀ ਕਿਹਦੀ ਹੈ ੦ ਤਾਂ
ਯਹੂਦਾਹ ਨੇ ਪਛਾਣਕੇ ਆਖਿਆ, ਉਹ ਮੈਥੋਂ ਧਰਮੀ
ਹੈ ਕਿਉਂ ਜੋ ਮੈਂ ਉਸ ਨੂੰ ਆਪਣੇ ਪੁੱਤ੍ਰ ਸ਼ੇਲਾਹ ਨੂੰ ਨਹੀਂ
ਦਿੱਤਾ ਅਰ ਉਸ ਅੱਗੇ ਨੂੰ ਉਹ ਦੇ ਨਾਲ ਸੰਗ ਨਾ
27 ਕੀਤਾ ੦ ਐਉਂ ਹੋਇਆ ਕਿ ਉਸ ਦੇ ਜਣਨ ਦੇ
28 ਸਮੇਂ ਉਸ ਦੀ ਕੁੱਖ ਵਿੱਚ ਜੌੜੇ ਸਨ ੦ ਅਤੇ ਐਉਂ
ਹੋਇਆ ਕਿ ਜਾਂ ਉਹ ਜਣਨ ਲੱਗੀ ਤਾਂ ਇੱਕ ਨੇ
ਆਪਣਾ ਹੱਥ ਕੱਢਿਆ ਅਤੇ ਦਾਈ ਨੇ ਫੜ ਕੇ ਉਸ
ਦੇ ਹੱਥ ਨੂੰ ਲਾਲ ਧਾਗਾ ਬੰਨ੍ਹ ਦਿੱਤਾ ਅਰ ਆਖਿਆ,
29 ਇਹ ਪਹਿਲਾਂ ਨਿਕਲਿਆ ਹੈ ੦ ਫੇਰ ਐਉਂ ਹੋਇਆ
ਕਿ ਜਾਂ ਉਸ ਨੇ ਆਪਣਾ ਹੱਥ ਖਿੱਚ ਲਿਆ ਤਾਂ ਵੇਖੋ
ਉਸ ਦਾ ਭਰਾ ਨਿੱਕਲ ਆਇਆ ਅਤੇ ਉਸ ਆਖਿਆ
ਤੂੰ ਕਿਉਂ ਪਾੜਦਾ ਹੈਂ ਏਹ ਪਾੜ ਤੇਰੇ ਉੱਤੇ ਆਵੇ ਸੋ
30 ਉਸ ਦਾ ਨਾਉਂ ਪਾਰਸ ਰੱਖਿਆ ਗਿਆ ੦ ਉਸ ਦੇ
ਪਿੱਛੋਂ ਉਸ ਦਾ ਭਰਾ ਜਿਸ ਦੇ ਹੱਥ ਲਾਲ ਧਾਗਾ ਪਾ
ਦਿੱਤਾ ਸੀ ਨਿੱਕਲਿਆ ਅਤੇ ਉਸ ਦਾ ਨਾਉਂ ਜ਼ਾਰਹ
ਰੱਖਿਆ ਗਿਆ ॥

39

## ਯੂਸੁਫ਼ ਤੇ ਪੋਟੀਫ਼ਰ ਦੀ ਤੀਵੀਂ

੩੯ ਯੂਸੁਫ਼ ਮਿਸਰ ਵਿੱਚ ਲਿਆਂਦਾ ਗਿਆ ਅਰ
ਪੋਟੀਫ਼ਰ ਮਿਸਰੀ ਨੇ ਜਿਹੜਾ ਫ਼ਿਰਊਨ ਦਾ ਖੁਸਰਾ ਤੇ
ਜਲਾਦਾਂ ਦਾ ਸਰਦਾਰ ਸੀ ਉਸ ਨੂੰ ਇਸਮਾਏਲੀਆਂ
ਦੇ ਹੱਥੋਂ ਜਿਹੜੇ ਉਸ ਨੂੰ ਉੱਥੇ ਲਿਆਏ ਸਨ ਮੁੱਲ
2 ਲੈ ਲਿਆ ੦ ਯਹੋਵਾਹ ਯੂਸੁਫ਼ ਦੇ ਅੰਗ ਸੰਗ ਸੀ ਸੋ
ਉਹ ਭਾਗਵਾਨ ਮਨੁੱਖ ਹੋ ਗਿਆ ਅਤੇ ਉਹ ਆਪਣੇ
3 ਮਿਸਰੀ ਸਵਾਮੀ ਦੇ ਘਰ ਰਹਿੰਦਾ ਸੀ ੦ ਤਾਂ ਉਸ ਦੇ
ਸਵਾਮੀ ਨੇ ਵੇਖਿਆ ਕਿ ਯਹੋਵਾਹ ਉਸ ਦੇ ਅੰਗ ਸੰਗ
ਹੈ ਅਰ ਜੋ ਕੰਮ ਉਹ ਕਰਦਾ ਹੈ ਉਸ ਦੇ ਹੱਥੋਂ ਉਹ
4 ਸੁਫਲ ਕਰਾਉਂਦਾ ਹੈ ੦ ਸੋ ਯੂਸੁਫ਼ ਉੱਤੇ ਉਹ ਦੀ
ਦੀ ਦਯਾ ਦੀ ਨਿਗਾਹ ਹੋਈ। ਉਸ ਨੇ ਉਹ ਦੀ
ਸੇਵਾ ਕੀਤੀ ਅਤੇ ਉਸ ਨੇ ਉਹ ਨੂੰ ਆਪਣੇ ਘਰ ਦਾ
ਮੁਖਤਿਆਰ ਬਣਾ ਦਿੱਤਾ ਅਰ ਜੋ ਕੁਝ ਉਹ ਦਾ ਸੀ
5 ਉਸ ਦੇ ਹੱਥ ਵਿੱਚ ਦੇ ਦਿੱਤਾ ੦ ਐਉਂ ਹੋਇਆ ਕਿ
ਜਿਸ ਵੇਲੇ ਤੋਂ ਉਸ ਨੇ ਉਹ ਨੂੰ ਆਪਣੇ ਘਰ ਦਾ ਅਰ
ਆਪਣੀਆਂ ਸਭ ਚੀਜ਼ਾਂ ਦਾ ਮੁਖਤਿਆਰ ਬਣਾ ਦਿੱਤਾ
ਯਹੋਵਾਹ ਨੇ ਉਸ ਮਿਸਰੀ ਦੇ ਘਰ ਉੱਤੇ ਯੂਸੁਫ਼ ਦੇ
ਕਾਰਨ ਬਰਕਤ ਬਖ਼ਸ਼ੀ ਅਤੇ ਯਹੋਵਾਹ ਦੀ ਬਰਕਤ
ਉਸ ਦੀਆਂ ਸਭ ਚੀਜ਼ਾਂ ਉੱਤੇ ਹੋਈ ਭਾਵੇਂ ਓਹ ਘਰ
6 ਵਿੱਚ ਸਨ ਭਾਵੇਂ ਖੇਤ ਵਿੱਚ ੦ ਅਰ ਉਸ ਨੇ ਸਭ
ਕੁਝ ਯੂਸੁਫ਼ ਦੇ ਹੱਥ ਵਿੱਚ ਛੱਡ ਦਿੱਤਾ ਅਰ ਉਸ ਨੇ
ਆਪਣੀ ਖਾਣ ਦੀ ਰੋਟੀ ਤੋਂ ਛੁੱਟ ਹੋਰ ਕਿਸੇ ਚੀਜ਼
ਦੀ ਖ਼ਬਰ ਨਾ ਰੱਖੀ ਅਤੇ ਯੂਸੁਫ਼ ਰੂਪਵੰਤ ਅਰ ਸੋਹਣਾ
7 ਸੀ ੦ ਤਾਂ ਏਹਨਾਂ ਗੱਲਾਂ ਦੇ ਪਿੱਛੋਂ ਐਉਂ ਹੋਇਆ ਕਿ
ਉਸ ਦੇ ਸਵਾਮੀ ਦੀ ਤੀਵੀਂ ਆਪਣੀਆਂ ਅੱਖੀਆਂ ਯੂਸੁਫ਼
ਨਾਲ ਲਾਉਣ ਲੱਗ ਪਈ ਅਰ ਉਸ ਉਹ ਨੂੰ ਆਖਿਆ,
8 ਤੂੰ ਮੇਰੇ ਨਾਲ ਲੇਟ ੦ ਪਰ ਉਸ ਨੇ ਨਾ ਮੰਨਿਆ ਅਰ
ਆਪਣੇ ਸਵਾਮੀ ਦੀ ਤੀਵੀਂ ਨੂੰ ਆਖਿਆ, ਵੇਖੋ ਮੇਰਾ
ਸਵਾਮੀ ਨਹੀਂ ਜਾਣਦਾ ਕਿ ਘਰ ਵਿੱਚ ਮੇਰੇ ਕੋਲ ਕੀ
ਕੁਝ ਹੈ ਅਤੇ ਉਸ ਨੇ ਆਪਣਾ ਸਭ ਕੁਝ ਮੇਰੇ ਹੱਥ
9 ਦੇ ਦਿੱਤਾ ਹੈ ੦ ਅਰ ਏਸ ਘਰ ਵਿੱਚ ਮੈਥੋਂ ਵੱਡਾ ਵੀ
ਕੋਈ ਨਹੀਂ ਅਤੇ ਉਸ ਨੇ ਤੁਹਾਥੋਂ ਬਿਨਾਂ ਕੋਈ ਚੀਜ਼
ਮੇਰੇ ਕੋਲੋਂ ਰੋਕ ਕੇ ਵੀ ਨਹੀਂ ਰੱਖੀ ਕਿਉਂਜੋ ਤੁਸੀਂ ਉਸ
ਦੀ ਪਤਨੀ ਹੋ। ਮੈਂ ਐਡੀ ਵੱਡੀ ਬੁਰਿਆਈ ਅਤੇ ਪਾਪ
10 ਪਰਮੇਸ਼ੁਰ ਦੇ ਵਿਰੁੱਧ ਕਿਵੇਂ ਕਰਾਂ ? ੦ ਤਾਂ ਐਉਂ ਹੋਇਆ
ਕਿ ਉਹ ਨਿੱਤ ਦਿਹਾੜੇ ਆਖਦੀ ਰਹੀ ਪਰ ਉਸ ਨੇ
ਉਸ ਦੀ ਗੱਲ ਨਾ ਮੰਨੀ ਕਿ ਉਹ ਉਸ ਦੇ ਨਾਲ
11 ਲੇਟੇ ਅਥਵਾ ਉਸ ਦੇ ਕੋਲ ਰਹੇ ੦ ਤਾਂ ਇੱਕ ਦਿਨ
ਐਉਂ ਹੋਇਆ ਕਿ ਉਹ ਘਰ ਵਿੱਚ ਆਪਣਾ ਕੰਮ
ਕਰਨ ਲਈ ਗਿਆ ਅਰ ਘਰ ਦੇ ਮਨੁੱਖਾਂ ਵਿੱਚੋਂ ਕੋਈ
12 ਉੱਥੇ ਘਰ ਵਿੱਚ ਨਹੀਂ ਸੀ ੦ ਤਾਂ ਉਸ ਨੇ ਉਸ ਦਾ
ਕੱਪੜਾ ਫੜ ਕੇ ਆਖਿਆ, ਮੇਰੇ ਨਾਲ ਲੇਟ ਤਾਂ ਉਹ
ਆਪਣਾ ਕੱਪੜਾ ਉਸ ਦੇ ਹੱਥ ਵਿੱਚ ਛੱਡ ਕੇ ਨੱਠਾ
13 ਅਰ ਬਾਹਰ ਨਿਕਲਿਆ ੦ ਫੇਰ ਐਉਂ ਹੋਇਆ ਕਿ
ਜਾਂ ਉਸ ਨੇ ਵੇਖਿਆ ਕਿ ਉਹ ਆਪਣਾ ਕੱਪੜਾ ਮੇਰੇ
14 ਹੱਥ ਵਿੱਚ ਛੱਡਕੇ ਬਾਹਰ ਨੂੰ ਨੱਠ ਗਿਆ ੦ ਤਾਂ ਉਸ
ਨੇ ਆਪਣੇ ਘਰ ਦੇ ਮਨੁੱਖਾਂ ਨੂੰ ਬੁਲਾਇਆ ਅਰ ਉਨ੍ਹਾਂ
ਨੂੰ ਆਖਿਆ, ਵੇਖ ਉਹ ਇੱਕ ਇਬਰਾਨੀ ਨੂੰ ਸਾਡੇ
ਕੋਲ ਲੈ ਆਇਆ ਹੈ ਜਿਹੜਾ ਸਾਨੂੰ ਠੱਠੇ ਕਰੇ। ਉਹ
ਮੇਰੇ ਕੋਲ ਅੰਦਰ ਆਇਆ ਤਾਂਜੋ ਉਹ ਮੇਰੇ ਨਾਲ
15 ਲੇਟੇ ਤਾਂ ਮੈਂ ਵੱਡੀ ਅਵਾਜ਼ ਨਾਲ ਬੋਲ ਪਈ ੦ ਅਤੇ
ਐਉਂ ਹੋਇਆ ਕਿ ਜਦ ਉਸ ਨੇ ਸੁਣਿਆ ਕਿ ਮੈਂ
ਉੱਚੀ ਦੇਕੇ ਅਵਾਜ਼ ਉਠਾਈ ਤਾਂ ਉਹ ਆਪਣਾ
ਕੱਪੜਾ ਮੇਰੇ ਕੋਲ ਛੱਡਕੇ ਬਾਹਰ ਨੂੰ ਨੱਠ ਗਿਆ ੦
16 ਸੋ ਉਸ ਨੇ ਆਪਣੇ ਸਵਾਮੀ ਦੇ ਘਰ ਆਉਣ ਤੀਕ
17 ਉਸ ਦਾ ਕੱਪੜਾ ਆਪਣੇ ਕੋਲ ਰੱਖ ਛੱਡਿਆ ੦ ਤਾਂ
ਉਹ ਉਸ ਨੂੰ ਉਨ੍ਹਾਂ ਗੱਲਾਂ ਦੇ ਅਨੁਸਾਰ ਬੋਲੀ ਕਿ
ਜਿਹੜਾ ਇਬਰਾਨੀ ਗੁਲਾਮ ਤੂੰ ਸਾਡੇ ਕੋਲ ਲੈ ਆਇਆ
ਹੈਂ ਉਹ ਮੇਰੇ ਕੋਲ ਅੰਦਰ ਆ ਵੜਿਆ ਅਰ ਮੈਨੂੰ
18 ਠੱਠੇ ਕਰਨ ਲੱਗਾ ੦ ਤਾਂ ਐਉਂ ਹੋਇਆ ਕਿ ਜਾਂ ਮੈਂ
ਉੱਚੀ ਦੇਕੇ ਅਵਾਜ਼ ਉਠਾਈ ਤਾਂ ਆਪਣਾ ਕੱਪੜਾ
19 ਮੇਰੇ ਕੋਲ ਛੱਡਕੇ ਬਾਹਰ ਨੂੰ ਨੱਠ ਗਿਆ ੦ ਫੇਰ
ਐਉਂ ਹੋਇਆ ਕਿ ਜਦ ਉਸ ਦੇ ਸਵਾਮੀ ਨੇ ਆਪਣੀ
ਤੀਵੀਂ ਦੀਆਂ ਗੱਲਾਂ ਸੁਣੀਆਂ ਜਿਹੜੀ ਏਹ ਬੋਲੀ ਕਿ
ਤੇਰੇ ਗੁਲਾਮ ਨੇ ਮੇਰੇ ਨਾਲ ਐਉਂ ਐਉਂ ਕੀਤਾ ਤਾਂ
20 ਉਸ ਦਾ ਕ੍ਰੋਧ ਭੜਕ ਉੱਠਿਆ ੦ ਉਪਰੰਤ ਯੂਸੁਫ਼
ਦੇ ਸਵਾਮੀ ਨੇ ਉਸ ਨੂੰ ਲੈਕੇ ਉਸ ਕੈਦ ਵਿੱਚ ਪਾ
ਦਿੱਤਾ ਜਿੱਥੇ ਸ਼ਾਹੀ ਕੈਦੀ ਕੈਦ ਸਨ ਅਰ ਉਹ ਉੱਥੇ
21 ਕੈਦ ਵਿੱਚ ਰਿਹਾ ੦ ਪਰ ਯਹੋਵਾਹ ਯੂਸੁਫ਼ ਦੇ ਸੰਗ
ਸੀ ਅਰ ਉਸ ਨੇ ਉਸ ਉੱਤੇ ਕਿਰਪਾ ਕੀਤੀ ਅਰ ਉਸ

ਨੇ ਕੈਦਖਾਨੇ ਦੇ ਦਰੋਗੇ ਦੀਆਂ ਅੱਖੀਂ ਵਿੱਚ ਭਲੀ
੨੨ ਪਾਈ ○ ਅਰ ਦਰੋਗੇ ਨੇ ਸਾਰੇ ਕੈਦੀਆਂ ਨੂੰ ਜਿਹੜੇ
ਉਸ ਕੈਦ ਵਿੱਚ ਸਨ ਯੂਸੁਫ਼ ਦੇ ਹੱਥ ਵਿੱਚ ਦੇ ਦਿੱਤਾ
ਅਰ ਜਿਹੜਾ ਕੰਮ ਉੱਥੇ ਕੀਤਾ ਜਾਂਦਾ ਸੀ ਉਹੋ
੨੩ ਚਲਾਉਂਦਾ ਸੀ ○ ਅਤੇ ਕੈਦਖਾਨੇ ਦਾ ਦਰੋਗਾ ਕਿਸੇ
ਚੀਜ਼ ਦੀ ਜਿਹੜੀ ਉਸ ਦੇ ਹੱਥ ਵਿੱਚ ਸੀ ਸੁਰਤ
ਨਹੀਂ ਲੈਂਦਾ ਸੀ ਏਸ ਲਈ ਭਈ ਯਹੋਵਾਹ ਉਹ ਦੇ
ਸੰਗ ਸੀ ਅਰ ਜੋ ਕੁਝ ਉਹ ਕਰਦਾ ਸੀ ਯਹੋਵਾਹ
ਉਸ ਨੂੰ ਸੁਫਲ ਬਣਾ ਦਿੰਦਾ ਸੀ ॥

## ਯੂਸੁਫ਼ ਸੁਫਨਿਆਂ ਦਾ ਭੇਤ ਖੋਲ੍ਹਦਾ ਹੈ

੪੦ ਇਹਨਾਂ ਗੱਲਾਂ ਦੇ ਪਿੱਛੋਂ ਐਉਂ ਹੋਇਆ ਕਿ
ਮਿਸਰ ਦੇ ਰਾਜਾ ਦਾ ਸਾਕੀ ਅਰ ਰਸੋਈਆ ਆਪਣੇ
੨ ਸਾਈਆਂ ਮਿਸਰ ਦੇ ਰਾਜਾ ਦੇ ਦੋਸ਼ੀ ਹੋ ਗਏ ○ ਤਾਂ
ਫ਼ਿਰਊਨ ਆਪਣੇ ਦੋਹਾਂ ਖੁਸਰਿਆਂ ਦੇ ਉੱਤੇ ਅਰਥਾਤ
ਸਾਕੀਆਂ ਦੇ ਸਰਦਾਰ ਅਰ ਰਸੋਈਆਂ ਦੇ ਸਰਦਾਰ
੩ ਉੱਤੇ ਗੁੱਸੇ ਹੋਇਆ ○ ਅਤੇ ਉਸ ਨੇ ਉਨ੍ਹਾਂ ਨੂੰ ਰਾਖੀ
ਵਿੱਚ ਜਲਾਦਾਂ ਦੇ ਸਰਦਾਰ ਦੇ ਘਰ ਵਿੱਚ ਅਰਥਾਤ
ਕੈਦਖਾਨੇ ਵਿੱਚ ਜਿੱਥੇ ਯੂਸੁਫ਼ ਕੈਦ ਸੀ ਬੰਦ ਕਰ
੪ ਦਿੱਤਾ ○ ਜਲਾਦਾਂ ਦੇ ਸਰਦਾਰ ਨੇ ਉਨ੍ਹਾਂ ਨੂੰ ਯੂਸੁਫ਼ ਦੇ
ਹਵਾਲੇ ਕਰ ਦਿੱਤਾ ਅਤੇ ਉਸ ਉਨ੍ਹਾਂ ਦੀ ਸੇਵਾ ਕੀਤੀ
੫ ਅਰ ਓਹ ਚਿਰ ਤੀਕਰ ਕੈਦ ਰਹੇ ○ ਤਾਂ ਉਨ੍ਹਾਂ ਦੋਹਾਂ
ਨੇ ਇੱਕ ਇੱਕ ਸੁਫਨਾ ਇਕੋਈ ਰਾਤ ਵਿੱਚ ਵੇਖਿਆ।
ਹਰ ਇੱਕ ਨੇ ਆਪੋ ਆਪਣੇ ਅਰਥ ਦੇ ਅਨੁਸਾਰ
ਸੁਫਨਾ ਵੇਖਿਆ ਅਰਥਾਤ ਮਿਸਰ ਦੇ ਰਾਜਾ ਦੇ ਸਾਕੀ
ਅਰ ਰਸੋਈਏ ਨੇ ਜਿਹੜੇ ਕੈਦਖਾਨੇ ਵਿੱਚ ਬੰਦ
੬ ਸਨ ○ ਜਾਂ ਯੂਸੁਫ਼ ਸਵੇਰੇ ਉਨ੍ਹਾਂ ਦੇ ਕੋਲ ਅੰਦਰ
ਗਿਆ ਅਰ ਉਨ੍ਹਾਂ ਨੂੰ ਡਿੱਠਾ ਤਾਂ ਵੇਖੋ ਓਹ ਉਦਾਸ
੭ ਸਨ ○ ਉਸ ਨੇ ਫ਼ਿਰਊਨ ਦੇ ਖੁਸਰਿਆਂ ਨੂੰ ਜਿਹੜੇ
ਉਸ ਦੇ ਸੰਗ ਉਹ ਦੇ ਸਵਾਮੀ ਦੇ ਘਰ ਕੈਦ ਸਨ
ਪੁੱਛਿਆ, ਅੱਜ ਤੁਹਾਡੇ ਮੂੰਹ ਕਿਉਂ ਭੈੜੇ ਪਏ ਹੋਏ
੮ ਹਨ ? ○ ਤਾਂ ਉਨ੍ਹਾਂ ਉਸ ਨੂੰ ਆਖਿਆ, ਅਸਾਂ ਇੱਕ
ਇੱਕ ਸੁਫਨਾ ਡਿੱਠਾ ਹੈ ਜਿਸ ਦਾ ਅਰਥ ਕਰਨ ਵਾਲਾ
ਕੋਈ ਨਹੀਂ ਤਾਂ ਯੂਸੁਫ਼ ਨੇ ਉਨ੍ਹਾਂ ਨੂੰ ਆਖਿਆ, ਕੀ
ਅਰਥ ਕਰਨਾ ਪਰਮੇਸ਼ੁਰ ਦਾ ਕੰਮ ਨਹੀਂ ਹੈ ? ਤੁਸੀਂ
੯ ਮੈਨੂੰ ਦੱਸੋ, ਨਾ ? ○ ਤਾਂ ਸਾਕੀਆਂ ਦੇ ਸਰਦਾਰ ਨੇ
ਯੂਸੁਫ਼ ਨੂੰ ਆਪਣਾ ਸੁਫਨਾ ਦੱਸਿਆ ਅਤੇ ਉਸ ਨੂੰ
ਆਖਿਆ, ਵੇਖ ਮੇਰੇ ਸੁਫਨੇ ਵਿੱਚ ਦਾਖ ਦੀ ਇੱਕ
10 ਵੇਲ ਮੇਰੇ ਸਨਮੁਖ ਸੀ ○ ਅਰ ਉਸ ਵੇਲ ਵਿੱਚ ਤਿੰਨ
ਟਹਿਣੀਆਂ ਸਨ ਅਰ ਜਾਣੋ ਉਹ ਨੂੰ ਕਲੀਆਂ
ਨਿੱਕਲੀਆਂ ਅਰ ਫੁੱਲ ਲੱਗੇ ਅਰ ਉਸ ਦੇ ਗੁੱਛਿਆਂ
11 ਵਿੱਚ ਦਾਖ ਪੱਕ ਗਈ ○ ਫ਼ਿਰਊਨ ਦਾ ਪਿਆਲਾ
ਮੇਰੇ ਹੱਥ ਵਿੱਚ ਸੀ ਅਰ ਮੈਂ ਦਾਖਾਂ ਨੂੰ ਲੈਕੇ ਫ਼ਿਰਊਨ
ਦੇ ਪਿਆਲੇ ਵਿੱਚ ਨਿਚੋੜਿਆ ਅਰ ਉਹ ਪਿਆਲਾ
12 ਮੈਂ ਫ਼ਿਰਊਨ ਦੀ ਹਥੇਲੀ ਉੱਤੇ ਰੱਖਿਆ ○ ਤਾਂ
ਯੂਸੁਫ਼ ਨੇ ਉਸ ਨੂੰ ਆਖਿਆ, ਇਸ ਦਾ ਅਰਥ ਇਹ ਹੈ
13 ਕਿ ਓਹ ਤਿੰਨ ਟਹਿਣੀਆਂ ਤਿੰਨ ਦਿਨ ਹਨ ○ ਇਨ੍ਹਾਂ
ਤਿੰਨਾਂ ਦਿਨਾਂ ਵਿੱਚ ਫ਼ਿਰਊਨ ਤੇਰਾ ਸਿਰ ਉੱਚਾ
ਕਰੇਗਾ ਅਰ ਤੈਨੂੰ ਤੇਰੇ ਹੁੱਦੇ ਉੱਤੇ ਫੇਰ ਖੜਾ ਕਰੇਗਾ
ਅਤੇ ਅਗਲੇ ਦਸਤੂਰ ਦੇ ਅਨੁਸਾਰ ਜਦ ਤੂੰ ਉਹ ਦਾ
ਸਾਕੀ ਸੀ ਤੂੰ ਫ਼ਿਰਊਨ ਦੇ ਹੱਥ ਵਿੱਚ ਪਿਆਲਾ
14 ਦੇਵੇਂਗਾ ○ ਪਰ ਜਦ ਤੇਰਾ ਭਲਾ ਹੋਵੇ ਤਾਂ ਤੂੰ ਮੈਨੂੰ
ਚੇਤੇ ਰੱਖੀਂ ਅਰ ਮੇਰੇ ਉੱਤੇ ਕਿਰਪਾ ਕਰਕੇ ਫ਼ਿਰਊਨ
ਨੂੰ ਮੇਰਾ ਚੇਤਾ ਕਰਾਈਂ ਅਰ ਮੈਨੂੰ ਇਸ ਘਰ ਵਿੱਚੋਂ
15 ਬਾਹਰ ਕਢਾਈਂ ○ ਕਿਉਂ ਜੋ ਇਬਰਾਨੀਆਂ ਦੇ ਦੇਸ
ਵਿੱਚੋਂ ਮੈਂ ਸੱਚ ਮੁੱਚ ਚੁਰਾਇਆ ਗਿਆ ਹਾਂ ਅਰ
ਏਥੇ ਵੀ ਮੈਂ ਕੁਝ ਨਹੀਂ ਕੀਤਾ ਭਈ ਓਹ ਮੈਨੂੰ ਇਸ
ਭੋਰੇ ਵਿੱਚ ਸੁੱਟਣ ॥
16 ਜਦ ਰਸੋਈਆਂ ਦੇ ਸਰਦਾਰ ਨੇ ਵੇਖਿਆ ਕਿ
ਅਰਥ ਚੰਗਾ ਹੈ ਤਾਂ ਉਸ ਨੇ ਯੂਸੁਫ਼ ਨੂੰ ਆਖਿਆ, ਮੈਂ
ਵੀ ਸੁਫਨੇ ਵਿੱਚ ਸਾਂ ਤਾਂ ਵੇਖ ਮੇਰੇ ਸਿਰ ਉੱਤੇ
ਚਿੱਟੀਆਂ ਰੋਟੀਆਂ ਦੀਆਂ ਤਿੰਨ ਟੋਕਰੀਆਂ ਸਨ ○
17 ਅਰ ਸਭ ਤੋਂ ਉੱਪਰਲੀ ਟੋਕਰੀ ਵਿੱਚ ਫ਼ਿਰਊਨ ਲਈ
ਨਾਨਾ ਪਰਕਾਰ ਦਾ ਪਕਾਇਆ ਹੋਇਆ ਭੋਜਨ ਸੀ
ਅਰ ਪੰਛੀ ਮੇਰੇ ਸਿਰ ਉਤਲੀ ਟੋਕਰੀ ਵਿੱਚੋਂ ਖਾਂਦੇ
18 ਸਨ ○ ਤਾਂ ਯੂਸੁਫ਼ ਨੇ ਉੱਤਰ ਦੇਕੇ ਆਖਿਆ ਕਿ ਇਸ
ਦਾ ਅਰਥ ਇਹ ਹੈ ਕਿ ਇਹ ਤਿੰਨ ਟੋਕਰੀਆਂ ਤਿੰਨ
19 ਦਿਨ ਹਨ ○ ਇਨ੍ਹਾਂ ਤਿੰਨਾਂ ਦਿਨਾਂ ਵਿੱਚ ਫ਼ਿਰਊਨ ਤੇਰਾ
ਸਿਰ ਤੇਰੇ ਉੱਤੋਂ ਲਾਹ ਛੱਡੇਗਾ ਅਰ ਤੈਨੂੰ ਇੱਕ ਰੁੱਖ
ਨਾਲ ਟੰਗ ਦੇਵੇਗਾ ਅਰ ਪੰਛੀ ਤੇਰਾ ਮਾਸ ਤੇਰੇ ਉੱਤੋਂ
20 ਖਾਣਗੇ ○ ਤਾਂ ਐਉਂ ਹੋਇਆ ਕਿ ਤੀਜੇ ਦਿਨ
ਜਿਹੜਾ ਫ਼ਿਰਊਨ ਦਾ ਜਨਮ ਦਿਨ ਸੀ ਉਸ ਨੇ

ਆਪਣੇ ਸਾਰੇ ਟਹਿਲੂਆਂ ਦਾ ਖਾਣਾ ਕੀਤਾ ਅਰ
ਆਪਣੇ ਟਹਿਲੂਆਂ ਵਿੱਚੋਂ ਸਰਦਾਰ ਸਾਕੀ ਦਾ ਸਿਰ
ਅਰ ਸਰਦਾਰ ਰਸੋਈਏ ਦਾ ਸਿਰ ਉੱਚਾ ਕੀਤਾ ੦
੨੧ ਪਰ ਉਸ ਨੇ ਸਰਦਾਰ ਸਾਕੀ ਨੂੰ ਤਾਂ ਉਹ ਦੇ ਹੁੱਦੇ
ਉੱਤੇ ਮੋੜ ਕੇ ਲਾ ਲਿਆ ਤਾਂ ਜੋ ਉਹ ਫ਼ਿਰਊਨ ਦੀ
੨੨ ਹਥੇਲੀ ਉੱਤੇ ਪਿਆਲਾ ਰੱਖੇ ੦ ਪਰ ਉਸ ਨੇ ਸਰਦਾਰ
ਰਸੋਈਏ ਨੂੰ ਫਾਂਸੀ ਦੇ ਦਿੱਤਾ ਜਿਵੇਂ ਯੂਸੁਫ਼ ਨੇ ਉਨ੍ਹਾਂ
੨੩ ਦਾ ਅਰਥ ਕੀਤਾ ਸੀ ੦ ਪਰ ਸਰਦਾਰ ਸਾਕੀ ਨੇ
ਯੂਸੁਫ਼ ਨੂੰ ਚੇਤੇ ਨਾ ਰੱਖਿਆ ਸਗੋਂ ਉਸ ਨੂੰ ਭੁੱਲ
ਗਿਆ ॥

41

## ਯੂਸੁਫ਼ ਦੀ ਉੱਚ ਪਦਵੀ

੪੧ ਤਾਂ ਐਉਂ ਹੋਇਆ ਕਿ ਪੂਰੇ ਦੋ ਵਰਿਹਾਂ ਦੇ
ਅੰਤ ਵਿੱਚ ਫ਼ਿਰਊਨ ਨੇ ਸੁਫ਼ਨਾ ਡਿੱਠਾ ਤਾਂ ਵੇਖੋ ਉਹ
੨ ਦਰਿਆ ਕੋਲ ਖਲੋਤਾ ਸੀ ੦ ਅਰ ਵੇਖੋ ਦਰਿਆ
ਵਿੱਚੋਂ ਸੱਤ ਗਾਈਆਂ ਜਿਹੜੀਆਂ ਸੋਹਣੀਆਂ ਅਤੇ
ਸਰੀਰ ਦੀਆਂ ਮੋਟੀਆਂ ਸਨ ਨਿੱਕਲੀਆਂ ਅਰ ਛੰਭ
੩ ਵਿੱਚ ਚੁਗਣ ਲੱਗ ਪਈਆਂ ੦ ਤਾਂ ਵੇਖੋ ਉਨ੍ਹਾਂ ਦੇ
ਮਗਰੋਂ ਸੱਤ ਗਾਈਆਂ ਹੋਰ ਜਿਹੜੀਆਂ ਕੁਸੋਹਣੀਆਂ
ਅਤੇ ਸਰੀਰ ਵਿੱਚ ਲਿੱਸੀਆਂ ਸਨ ਦਰਿਆ ਵਿੱਚੋਂ
ਨਿੱਕਲੀਆਂ ਅਰ ਦਰਿਆ ਦੇ ਪੱਤਣ ਉੱਤੇ ਉਨ੍ਹਾਂ
੪ ਗਾਈਆਂ ਕੋਲ ਖਲੋ ਗਈਆਂ ੦ ਤਾਂ ਕੁਸੋਹਣੀਆਂ
ਅਰ ਲਿੱਸੀਆਂ ਗਾਈਆਂ ਨੇ ਉਨ੍ਹਾਂ ਸੱਤਾਂ ਸੋਹਣੀਆਂ
ਅਰ ਮੋਟੀਆਂ ਗਾਈਆਂ ਨੂੰ ਨਿਗਲ ਲਿਆ, ਤਾਂ
੫ ਫ਼ਿਰਊਨ ਜਾਗ ਉੱਠਿਆ ੦ ਉਹ ਫੇਰ ਸੌਂ ਗਿਆ
ਅਰ ਦੂਜੀ ਵਾਰ ਸੁਫ਼ਨਾ ਡਿੱਠਾ ਅਰ ਵੇਖੋ ਮੋਟੇ ਅਰ
੬ ਚੰਗੇ ਸੱਤ ਸਿੱਟੇ ਇੱਕੋ ਨਾੜ ਵਿੱਚੋਂ ਨਿੱਕਲੇ ੦ ਅਤੇ
ਵੇਖੋ ਉਸ ਦੇ ਮਗਰੋਂ ਸੱਤ ਸਿੱਟੇ ਪਤਲੇ ਅਰ ਪੁਰੇ ਦੀ
੭ ਹਵਾ ਦੇ ਝੁਲਸੇ ਹੋਏ ਫੁੱਟ ਪਏ ੦ ਅਤੇ ਉਹ ਪਤਲੇ
ਸਿੱਟੇ ਉਨ੍ਹਾਂ ਸੱਤਾਂ ਮੋਟਿਆਂ ਅਰ ਭਰਿਆਂ ਹੋਇਆਂ ਨੂੰ
ਨਿਗਲ ਗਏ ਤਾਂ ਫ਼ਿਰਊਨ ਜਾਗ ਉੱਠਿਆ ਅਤੇ
੮ ਵੇਖੋ ਏਹ ਸੁਫ਼ਨਾ ਸੀ ੦ ਤਾਂ ਐਉਂ ਹੋਇਆ ਕਿ
ਸਵੇਰੇ ਹੀ ਉਸ ਦਾ ਆਤਮਾ ਘਾਬਰ ਗਿਆ ਤਾਂ ਉਸ
ਨੇ ਮਿਸਰ ਦੇ ਸਾਰੇ ਜਾਦੂਗਰ ਅਰ ਸਾਰੇ ਸਿਆਣੇ
ਸੱਦ ਘੱਲੇ ਤਾਂ ਫ਼ਿਰਊਨ ਨੇ ਉਨ੍ਹਾਂ ਨੂੰ ਆਪਣਾ ਸੁਫ਼ਨਾ
ਦੱਸਿਆ ਪਰ ਕੋਈ ਵੀ ਫ਼ਿਰਊਨ ਨੂੰ ਉਨ੍ਹਾਂ ਦਾ
੯ ਅਰਥ ਨਾ ਦੱਸ ਸੱਕਿਆ ੦ ਤਾਂ ਸਾਕੀਆਂ ਦੇ
ਸਰਦਾਰ ਨੇ ਫ਼ਿਰਊਨ ਨਾਲ ਏਹ ਗੱਲ ਕੀਤੀ ਕਿ
ਅੱਜ ਮੈਂ ਆਪਣੇ ਪਾਪ ਨੂੰ ਚੇਤੇ ਕਰਦਾ ਹਾਂ ੦
੧੦ ਫ਼ਿਰਊਨ ਆਪਣੇ ਦਾਸਾਂ ਉੱਤੇ ਗੁੱਸੇ ਹੋਇਆ ਅਤੇ
ਮੈਨੂੰ ਅਰ ਸਰਦਾਰ ਰਸੋਈਏ ਨੂੰ ਜਲਾਦਾਂ ਦੇ ਸਰਦਾਰ
ਦੇ ਘਰ ਵਿੱਚ ਕੈਦ ਕੀਤਾ — ਮੈਨੂੰ ਅਰ ਸਰਦਾਰ
੧੧ ਰਸੋਈਏ ਨੂੰ ਵੀ ੦ ਤਾਂ ਅਸਾਂ ਦੋਹਾਂ ਨੇ, ਮੈਂ ਅਰ ਉਹ
ਨੇ ਇੱਕੋ ਰਾਤ ਸੁਫ਼ਨੇ ਵੇਖੇ । ਹਰ ਇੱਕ ਨੇ ਆਪੋ
ਆਪਣੇ ਸੁਫ਼ਨੇ ਦੇ ਅਰਥ ਅਨੁਸਾਰ ਵੇਖਿਆ ੦
੧੨ ਜਲਾਦਾਂ ਦੇ ਸਰਦਾਰ ਦਾ ਗੁਲਾਮ ਇੱਕ ਇਬਰਾਨੀ
ਜੁਆਨ ਉੱਥੇ ਸਾਡੇ ਨਾਲ ਸੀ ਅਤੇ ਅਸਾਂ ਉਸ ਨੂੰ
ਦੱਸਿਆ ਤਾਂ ਉਸ ਨੇ ਸਾਡੇ ਸੁਫ਼ਨਿਆਂ ਦਾ ਅਰਥ
ਇੱਕ ਇੱਕ ਦੇ ਸੁਫ਼ਨੇ ਦੇ ਅਰਥ ਅਨੁਸਾਰ
੧੩ ਦੱਸਿਆ ੦ ਤਾਂ ਐਉਂ ਹੋਇਆ ਕਿ ਜਿਵੇਂ ਉਸ ਨੇ
ਸਾਨੂੰ ਉਸ ਦਾ ਅਰਥ ਦੱਸਿਆ ਤਿਵੇਂ ਹੀ ਹੋਇਆ ।
ਉਹ ਨੇ ਮੈਨੂੰ ਤਾਂ ਮੇਰੇ ਹੁੱਦੇ ਉੱਤੇ ਬਿਠਾਇਆ ਪਰ
੧੪ ਉਸ ਨੂੰ ਫਾਂਸੀ ਦਿੱਤੀ ੦ ਤਾਂ ਫ਼ਿਰਊਨ ਨੇ ਯੂਸੁਫ਼ ਨੂੰ
ਸੱਦ ਘੱਲਿਆ ਅਤੇ ਉਨ੍ਹਾਂ ਛੇਤੀ ਨਾਲ ਯੂਸੁਫ਼ ਨੂੰ
ਭੋਰੇ ਵਿੱਚੋਂ ਕੱਢਿਆ ਅਤੇ ਉਹ ਹਜਾਮਤ ਕਰਾ ਕੇ
ਤੇ ਬਸਤ੍ਰ ਬਦਲ ਕੇ ਫ਼ਿਰਊਨ ਦੇ ਕੋਲ ਅੰਦਰ
੧੫ ਆਇਆ ੦ ਤਾਂ ਫ਼ਿਰਊਨ ਨੇ ਯੂਸੁਫ਼ ਨੂੰ ਆਖਿਆ,
ਕਿ ਮੈਂ ਇੱਕ ਸੁਫ਼ਨਾ ਡਿੱਠਾ ਅਤੇ ਉਸ ਦਾ ਅਰਥ
ਦੱਸਣ ਵਾਲਾ ਕੋਈ ਨਹੀਂ । ਮੈਂ ਤੇਰੇ ਵਿਖੇ ਏਹ
ਸੁਣਿਆ ਕਿ ਤੂੰ ਸੁਫ਼ਨਾ ਸੁਣ ਕੇ ਉਸ ਦਾ ਅਰਥ ਕਰ
੧੬ ਸੱਕਦਾ ਹੈਂ ੦ ਤਾਂ ਯੂਸੁਫ਼ ਨੇ ਫ਼ਿਰਊਨ ਨੂੰ ਉੱਤ੍ਰ ਦਿੱਤਾ
ਕਿ ਏਹ ਮੇਰੀ ਸ਼ਕਤੀ ਨਹੀਂ । ਪਰਮੇਸ਼ਰ ਹੀ ਫ਼ਿਰਊਨ
੧੭ ਨੂੰ ਸ਼ਾਂਤੀ ਦਾ ਉੱਤ੍ਰ ਦੇਵੇਗਾ ੦ ਅੱਗੋਂ ਫ਼ਿਰਊਨ
ਯੂਸੁਫ਼ ਨੂੰ ਬੋਲਿਆ ਵੇਖ ਮੈਂ ਆਪਣੇ ਸੁਫ਼ਨੇ ਵਿੱਚ
੧੮ ਦਰਿਆ ਦੇ ਕੰਢੇ ਉੱਤੇ ਖੜਾ ਸੀ ੦ ਤਾਂ ਵੇਖੋ
ਦਰਿਆ ਵਿੱਚੋਂ ਸੱਤ ਗਾਈਆਂ ਜਿਹੜੀਆਂ ਮੋਟੀਆਂ
ਅਰ ਸੋਹਣੀਆਂ ਸਨ ਨਿੱਕਲੀਆਂ ਅਰ ਉਹ ਛੰਭ
੧੯ ਵਿੱਚ ਚੁਗਣ ਲੱਗ ਪਈਆਂ ੦ ਤਾਂ ਵੇਖੋ ਉਨ੍ਹਾਂ ਦੇ
ਮਗਰੋਂ ਹੋਰ ਸੱਤ ਗਾਈਆਂ ਮਾੜੀਆਂ ਅਰ ਰੂਪ ਵਿੱਚ
ਅੱਤ ਕੁਸੋਹਣੀਆਂ ਅਰ ਲਿੱਸੀਆਂ ਨਿੱਕਲ ਆਈਆਂ
ਅਜੇਹੀਆਂ ਕੁਸੋਹਣੀਆਂ ਮੈਂ ਮਿਸਰ ਦੇ ਸਾਰੇ ਦੇਸ
੨੦ ਵਿੱਚ ਕਦੀ ਨਹੀਂ ਵੇਖੀਆਂ ੦ ਤਾਂ ਉਹ ਲਿੱਸੀਆਂ

ਬਹੁਤ ਕੁਸੋਹਣੀਆਂ ਗਾਈਆਂ ਪਹਿਲੀਆਂ ਸੱਤਾਂ
21 ਮੋਟੀਆਂ ਗਾਈਆਂ ਨੂੰ ਖਾ ਗਈਆਂ ੦ ਓਹ ਉਨ੍ਹਾਂ ਦੇ
ਅੰਦਰ ਗਈਆਂ ਪਰ ਮਲੂਮ ਨਾ ਹੋਇਆ ਭਈ ਓਹ
ਉਨ੍ਹਾਂ ਦੇ ਅੰਦਰ ਗਈਆਂ ਵੀ ਹਨ ਸਗੋਂ ਓਹ ਅੱਗੇ
ਵਰਗੀਆਂ ਹੀ ਕੁਸੋਹਣੀਆਂ ਰਹੀਆਂ । ਤਦ ਮੈਂ
22 ਜਾਗ ਉੱਠਿਆ ੦ ਫੇਰ ਮੈਂ ਆਪਣੇ ਸੁਫਨੇ ਵਿੱਚ
ਡਿੱਠਾ ਅਤੇ ਵੇਖੋ ਇੱਕ ਨਾੜ ਵਿੱਚੋਂ ਭਰੇ ਹੋਏ ਅਰ
23 ਚੰਗੇ ਸੱਤ ਸਿੱਟੇ ਨਿੱਕਲੇ ੦ ਅਤੇ ਵੇਖੋ ਸੱਤ ਸਿੱਟੇ
ਕੁਮਲਾਏ ਹੋਏ ਅਤੇ ਪਤਲੇ ਅਰ ਪੁਰੇ ਦੀ ਹਵਾ ਨਾਲ
24 ਝੁਲਸੇ ਹੋਏ ਉਨ੍ਹਾਂ ਦੇ ਪਿੱਛੋਂ ਫੁੱਟ ਪਏ ੦ ਤਾਂ ਉਨ੍ਹਾਂ
ਪਤਲਿਆਂ ਸਿੱਟਿਆਂ ਨੇ ਚੰਗਿਆਂ ਸੱਤਾਂ ਸਿੱਟਿਆਂ ਨੂੰ
ਨਿਗਲ ਲਿਆ । ਮੈਂ ਏਹ ਜਾਦੂਗਰਾਂ ਨੂੰ ਆਖਿਆ
ਪਰ ਕੋਈ ਮੈਨੂੰ ਦੱਸ ਨਾ ਸੱਕਿਆ ॥
25 ਯੂਸੁਫ਼ ਨੇ ਫ਼ਿਰਊਨ ਨੂੰ ਆਖਿਆ ਕਿ ਫ਼ਿਰਊਨ
ਦਾ ਸੁਫਨਾ ਇੱਕੋ ਹੀ ਹੈ । ਪਰਮੇਸ਼ੁਰ ਜੋ ਕੁਝ ਕਰਨ
26 ਵਾਲਾ ਹੈ ਉਹ ਫ਼ਿਰਊਨ ਨੂੰ ਦੱਸਿਆ ਹੈ ੦ ਏਹ ਸੱਤ
ਚੰਗੀਆਂ ਗਾਈਆਂ ਸੱਤ ਵਰਹੇ ਹਨ ਅਤੇ ਏਹ ਸੱਤ
ਚੰਗੇ ਸਿੱਟੇ ਵੀ ਸੱਤ ਵਰਹੇ ਹਨ । ਸੁਫਨਾ ਇੱਕੋ ਹੀ
27 ਹੈ ੦ ਅਰ ਓਹ ਲਿੱਸੀਆਂ ਅਰ ਕੁਸੋਹਣੀਆਂ ਸੱਤ
ਗਾਈਆਂ ਜਿਹੜੀਆਂ ਉਨ੍ਹਾਂ ਦੇ ਮਗਰੋਂ ਨਿੱਕਲੀਆਂ
ਸੱਤ ਵਰਹੇ ਹਨ ਅਰ ਓਹ ਸੱਤ ਸਿੱਟੇ ਜਿਹੜੇ ਪਤਲੇ
ਅਰ ਪੁਰੇ ਦੀ ਹਵਾ ਨਾਲ ਝੁਲਸੇ ਹੋਏ ਸਨ ਓਹ
28 ਕਾਲ ਦੇ ਸੱਤ ਵਰਹੇ ਹੋਣਗੇ ੦ ਏਹ ਏਹੋ ਹੀ ਗੱਲ ਹੈ
ਜਿਹੜੀ ਮੈਂ ਫ਼ਿਰਊਨ ਨਾਲ ਕੀਤੀ । ਪਰਮੇਸ਼ੁਰ ਜੋ ਕੁਝ
ਕਰਨ ਨੂੰ ਹੈ ਸੋ ਉਸ ਫ਼ਿਰਊਨ ਨੂੰ ਵਿਖਾਲਿਆ ਹੈ ੦
29 ਵੇਖ ਸਾਰੇ ਮਿਸਰ ਦੇਸ ਵਿੱਚ ਸੱਤ ਵਰਹੇ ਵੱਡੇ ਸੁਕਾਲ
30 ਦੇ ਆਉਣ ਵਾਲੇ ਹਨ ੦ ਪਰ ਉਨ੍ਹਾਂ ਦੇ ਮਗਰੋਂ ਸੱਤ
ਵਰਹੇ ਕਾਲ ਦੇ ਚੜ੍ਹਨਗੇ ਅਤੇ ਮਿਸਰ ਦੇਸ ਦਾ
ਸਾਰਾ ਸੁਕਾਲ ਭੁੱਲ ਜਾਵੇਗਾ ਅਤੇ ਉਹ ਕਾਲ ਏਸ
31 ਦੇਸ ਨੂੰ ਮੁਕਾ ਦੇਵੇਗਾ ੦ ਅਰ ਉਹ ਸੁਕਾਲ ਦੇਸ
ਵਿੱਚ ਉਸ ਆਉਣ ਵਾਲੇ ਕਾਲ ਦੇ ਕਾਰਨ ਮਲੂਮ ਨਾ
ਹੋਵੇਗਾ ਕਿਉਂਜੋ ਉਹ ਬਹੁਤ ਹੀ ਭਾਰਾ ਹੋਵੇਗਾ ੦
32 ਫ਼ਿਰਊਨ ਨੂੰ ਸੁਫਨਾ ਦੋਹਰੀ ਵਾਰ ਏਸ ਲਈ ਵਿਖਾ-
ਇਆ ਗਿਆ ਹੈ ਭਈ ਏਹ ਗੱਲ ਪਰਮੇਸ਼ੁਰ ਵੱਲੋਂ
ਪੱਕੀ ਹੈ ਅਰ ਪਰਮੇਸ਼ੁਰ ਏਸ ਨੂੰ ਛੇਤੀ ਪੂਰਾ ਕਰੇਗਾ ੦
33 ਹੁਣ ਫ਼ਿਰਊਨ ਇੱਕ ਸਿਆਣੇ ਅਰ ਬੁੱਧੀਮਾਨ ਮਨੁੱਖ
ਨੂੰ ਲੱਭੇ ਅਰ ਉਸ ਨੂੰ ਮਿਸਰ ਦੇਸ ਉੱਤੇ ਠਹਿਰਾਵੇ ੦
34 ਫ਼ਿਰਊਨ ਐਉਂ ਕਰੇ ਕਿ ਏਸ ਦੇਸ ਉੱਤੇ ਮੁਹੱਸਲਾਂ
ਨੂੰ ਮੁਕੱਰਰ ਕਰੇ ਸੋ ਉਹ ਪੰਜਵਾਂ ਹਿੱਸਾ ਮਿਸਰ ਦੀ
ਧਰਤੀ ਦਾ ਇਨ੍ਹਾਂ ਸੁਕਾਲ ਦੇ ਸੱਤਾਂ ਵਰਿਹਾਂ ਵਿੱਚ
35 ਲਿਆ ਕਰੇ ੦ ਅਤੇ ਓਹ ਇਨ੍ਹਾਂ ਆਉਣ ਵਾਲਿਆਂ
ਚੰਗਿਆਂ ਵਰਿਹਾਂ ਦਾ ਸਾਰਾ ਅੰਨ ਇਕੱਠਾ ਕਰਨ
ਅਰ ਫ਼ਿਰਊਨ ਦੇ ਹੱਥ ਹੇਠ ਨਗਰਾਂ ਵਿੱਚ ਅੰਨ ਦੇ
36 ਢੇਰ ਲਾਉਣ ਅਰ ਉਸ ਦੀ ਰਾਖੀ ਕਰਨ ੦ ਤਾਂ ਓਹੋ
ਅੰਨ ਸੱਤਾਂ ਵਰਿਹਾਂ ਦੇ ਕਾਲ ਲਈ ਜਿਹੜਾ ਮਿਸਰ
ਦੇਸ ਵਿੱਚ ਪਵੇਗਾ ਜ਼ਖੀਰਾ ਹੋਵੇਗਾ ਤਾਂਜੋ ਏਹ ਦੇਸ
ਕਾਲ ਦੇ ਕਾਰਨ ਨਾਸ ਨਾ ਹੋ ਜਾਵੇ ॥
37 ਤਾਂ ਏਹ ਗੱਲ ਫ਼ਿਰਊਨ ਦੀਆਂ ਅੱਖਾਂ ਵਿੱਚ ਅਰ
ਉਸ ਦੇ ਸਾਰੇ ਟਹਿਲੂਆਂ ਦੀਆਂ ਅੱਖਾਂ ਵਿੱਚ ਚੰਗੀ
38 ਲੱਗੀ ੦ ਸੋ ਫ਼ਿਰਊਨ ਨੇ ਆਪਣੇ ਟਹਿਲੂਆਂ ਨੂੰ
ਆਖਿਆ, ਭਲਾ, ਸਾਨੂੰ ਏਸ ਮਨੁੱਖ ਵਰਗਾ ਜਿਸ ਵਿੱਚ
ਪਰਮੇਸ਼ੁਰ ਦਾ ਆਤਮਾ ਹੈ ਕੋਈ ਹੋਰ ਲੱਭੂਗਾ ? ੦
39 ਫ਼ਿਰਊਨ ਨੇ ਯੂਸੁਫ਼ ਨੂੰ ਆਖਿਆ, ਏਸ ਲਈ ਜੋ ਏਹ
ਸਭ ਕੁਝ ਪਰਮੇਸ਼ੁਰ ਨੇ ਤੈਨੂੰ ਦੱਸਿਆ ਸੋ ਤੇਰੇ ਜਿਹਾ
40 ਸਿਆਣਾ ਅਰ ਬੁੱਧੀਮਾਨ ਕੋਈ ਨਹੀਂ ੦ ਤੂੰ ਮੇਰੇ ਘਰ
ਉੱਤੇ ਹੋਵੇਂਗਾ ਅਰ ਮੇਰੀ ਸਾਰੀ ਰਈਅਤ ਤੇਰੇ ਹੁਕਮ
ਦੇ ਅਨੁਸਾਰ ਚੱਲੇਗੀ । ਕੇਵਲ ਰਾਜ ਗੱਦੀ ਵਿੱਚ
41 ਮੈਂ ਤੈਥੋਂ ਵੱਡਾ ਹੋਵਾਂਗਾ ੦ ਫ਼ਿਰਊਨ ਨੇ ਯੂਸੁਫ਼ ਨੂੰ
ਆਖਿਆ, ਵੇਖ ਮੈਂ ਤੈਨੂੰ ਸਾਰੇ ਮਿਸਰ ਦੇਸ ਉੱਤੇ
42 ਮੁਕੱਰਰ ਕੀਤਾ ੦ ਤਾਂ ਫ਼ਿਰਊਨ ਨੇ ਆਪਣੀ ਮੋਹਰ
ਆਪਣੇ ਹੱਥੋਂ ਲਾਹ ਕੇ ਯੂਸੁਫ਼ ਦੇ ਹੱਥ ਵਿੱਚ ਪਾ
ਦਿੱਤੀ ਅਰ ਉਸ ਨੂੰ ਕਤਾਨੀ ਬਸਤ੍ਰ ਪਵਾਏ ਅਰ ਸੋਨੇ
43 ਦਾ ਕੈਂਠਾ ਉਸ ਦੇ ਗਲ ਵਿੱਚ ਪਾਇਆ ੦ ਅਰ ਉਸ
ਨੇ ਉਸ ਨੂੰ ਆਪਣੇ ਤੋਂ ਦੂਜੇ ਦਰਜੇ ਦੇ ਰਥ ਵਿੱਚ
ਬਿਠਾਲਿਆ ਅਤੇ ਉਨ੍ਹਾਂ ਨੇ ਉਸ ਦੇ ਅੱਗੇ ਢੰਡੋਰੀ
ਪਿਟਾਈ ਕਿ "ਗੋਡੇ ਨਿਵਾਓ !" ਐਉਂ ਉਸ ਨੇ ਉਸ
44 ਨੂੰ ਸਾਰੇ ਮਿਸਰ ਦੇਸ ਉੱਤੇ ਮੁਕੱਰਰ ਕੀਤਾ ੦ ਫ਼ਿਰਊਨ
ਨੇ ਯੂਸੁਫ਼ ਨੂੰ ਆਖਿਆ, ਮੈਂ ਫ਼ਿਰਊਨ ਹਾਂ ਅਰ ਤੇਰੇ
ਬਿਨਾ ਮਿਸਰ ਦੇ ਸਾਰੇ ਦੇਸ ਵਿੱਚ ਕੋਈ ਮਨੁੱਖ
45 ਆਪਣਾ ਹੱਥ ਪੈਰ ਨਹੀਂ ਹਿਲਾਵੇਗਾ ੦ ਫ਼ਿਰਊਨ ਨੇ
ਯੂਸੁਫ਼ ਦਾ ਨਾਉਂ ਸਾਫ਼ਨਥ ਪਾਨੇਆਹ ਰੱਖਿਆ ਅਰ
ਉਸ ਨੂੰ ਊਨ ਦੇ ਪੁਜਾਰੀ ਪੋਟੀ ਫ਼ਰਾ ਦੀ ਧੀ

ਆਸਨਥ ਵਿਆਹ ਦਿੱਤੀ ਅਤੇ ਯੂਸੁਫ਼ ਮਿਸਰ ਦੇਸ
ਵਿੱਚ ਫਿਰਿਆ ॥
੪੬ ਜਦ ਯੂਸੁਫ਼ ਮਿਸਰ ਦੇ ਰਾਜਾ ਫ਼ਿਰਊਨ ਦੇ
ਸਨਮੁਖ ਖੜਾ ਹੋਇਆ ਤਾਂ ਤੀਹਾਂ ਵਰਿਹਾਂ ਦਾ ਸੀ ਅਰ
ਯੂਸੁਫ਼ ਨੇ ਫ਼ਿਰਊਨ ਦੇ ਹਜ਼ੂਰੋਂ ਨਿੱਕਲ ਕੇ ਮਿਸਰ ਦੇ
੪੭ ਸਾਰੇ ਦੇਸ ਵਿੱਚ ਦੌਰਾ ਕੀਤਾ ੦ ਅਤੇ ਸੁਕਾਲ ਦੇ
ਸੱਤਾਂ ਵਰਿਹਾਂ ਵਿੱਚ ਧਰਤੀ ਉੱਤੇ ਘਨੇਰੀ ਫ਼ਸਲ
੪੮ ਹੋਈ ੦ ਤਾਂ ਉਸ ਨੇ ਉਨ੍ਹਾਂ ਸੱਤਾਂ ਵਰਿਹਾਂ ਵਿੱਚ ਜੋ
ਮਿਸਰ ਦੇਸ ਉੱਤੇ ਆਏ ਸਾਰਾ ਅੰਨ ਇਕੱਠਾ ਕੀਤਾ
ਅਰ ਨਗਰਾਂ ਵਿੱਚ ਉਹ ਅੰਨ ਰੱਖਿਆ ਅਰ ਹਰ
ਇੱਕ ਨਗਰ ਦੇ ਨੇੜੇ ਤੇੜੇ ਦੇ ਖੇਤਾਂ ਦਾ ਅੰਨ ਉਸੇ
੪੯ ਨਗਰ ਵਿੱਚ ਰੱਖਿਆ ੦ ਸੋ ਯੂਸੁਫ਼ ਨੇ ਢੇਰ ਸਾਰਾ
ਅੰਨ ਸਮੁੰਦਰ ਦੀ ਰੇਤ ਵਾਂਙੂ ਜਮਾ ਕੀਤਾ ਅਤੇ ਉਹ
ਐਨਾ ਵਧੀਕ ਸੀ ਕਿ ਉਨ੍ਹਾਂ ਨੇ ਲੇਖਾ ਕਰਨਾ ਛੱਡ
ਦਿੱਤਾ ਕਿਉਂ ਜੋ ਉਹ ਲੇਖਿਓਂ ਬਾਹਰ ਸੀ ॥
੫੦ ਯੂਸੁਫ਼ ਦੇ ਦੋ ਪੁੱਤ੍ਰ ਕਾਲ ਦੇ ਸਮੇ ਤੋਂ ਪਹਿਲਾਂ
ਜੰਮੇ ਜਿਨ੍ਹਾਂ ਨੂੰ ਓਨ ਦੇ ਪੁਜਾਰੀ ਪੋਟੀ-ਫ਼ਰਾ ਦੀ ਧੀ
੫੧ ਆਸਨਥ ਜਣੀ ੦ ਤਾਂ ਯੂਸੁਫ਼ ਨੇ ਪਲੌਠੇ ਦਾ ਨਾਉਂ
ਮਨੱਸ਼ਹ ਰੱਖਿਆ ਕਿਉਂ ਜੋ ਉਸ ਨੇ ਆਖਿਆ ਕਿ ਮੈਥੋਂ
ਪਰਮੇਸ਼ੁਰ ਨੇ ਮੇਰੇ ਸਾਰੇ ਕਸ਼ਟ ਅਰ ਮੇਰੇ ਪਿਤਾ ਦਾ
੫੨ ਸਾਰਾ ਘਰ ਭੁਲਾ ਦਿੱਤਾ ੦ ਦੂਜੇ ਦਾ ਨਾਉਂ ਇਹ
ਕਹਿਕੇ ਇਫ਼ਰਾਈਮ ਰੱਖਿਆ ਕਿ ਪਰਮੇਸ਼ੁਰ ਨੇ ਮੈਨੂੰ
ਮੇਰੇ ਦੁਖ ਦੇ ਦੇਸ ਵਿੱਚ ਫਲਦਾਰ ਬਣਾਇਆ ॥
੫੩ ਸੁਕਾਲ ਦੇ ਸੱਤ ਵਰਹੇ ਜਿਹੜੇ ਮਿਸਰ ਦੇਸ ਉੱਤੇ
੫੪ ਆਏ ਮੁੱਕ ਗਏ ੦ ਜਾਂ ਕਾਲ ਦੇ ਸੱਤ ਵਰਹੇ ਆਉਣ
ਲੱਗੇ ਜਿਵੇਂ ਯੂਸੁਫ਼ ਨੇ ਆਖਿਆ ਸੀ ਤਾਂ ਸਾਰਿਆਂ
ਦੇਸਾਂ ਵਿੱਚ ਕਾਲ ਸੀ ਪਰ ਸਾਰੇ ਮਿਸਰ ਦੇਸ ਵਿੱਚ
੫੫ ਰੋਟੀ ਸੀ ੦ ਜਦ ਮਿਸਰ ਦਾ ਸਾਰਾ ਦੇਸ ਭੁੱਖਾ ਮਰਨ
ਲੱਗਾ ਤਾਂ ਲੋਕ ਫ਼ਿਰਊਨ ਅੱਗੇ ਰੋਟੀ ਲਈ ਦੁਹਾਈ
ਦੇਣ ਲੱਗੇ ਤਾਂ ਫ਼ਿਰਊਨ ਨੇ ਸਾਰੇ ਮਿਸਰੀਆਂ ਨੂੰ
ਆਖਿਆ ਭਈ ਯੂਸੁਫ਼ ਕੋਲ ਜਾਓ ਅਰ ਜੋ ਕੁਝ
੫੬ ਉਹ ਆਖੇ ਸੋ ਕਰੋ ੦ ਸਾਰੀ ਧਰਤੀ ਉੱਤੇ ਕਾਲ ਸੀ
ਤਾਂ ਯੂਸੁਫ਼ ਨੇ ਸਾਰੇ ਮੋਦੀਖਾਨੇ ਖੋਲ੍ਹ ਕੇ ਮਿਸਰੀਆਂ
ਕੋਲ ਅੰਨ ਵੇਚਿਆ ਕਿਉਂ ਜੋ ਮਿਸਰ ਦੇਸ ਵਿੱਚ ਕਾਲ
੫੭ ਬਹੁਤ ਸਖ਼ਤ ਹੋ ਗਿਆ ੦ ਅਤੇ ਸਾਰਾ ਸੰਸਾਰ
ਯੂਸੁਫ਼ ਦੇ ਕੋਲੋਂ ਅੰਨ ਵਿਹਾਜਣ ਮਿਸਰ ਵਿੱਚ
ਆਉਣ ਲੱਗਾ ਕਿਉਂ ਜੋ ਸਾਰੀ ਪਿਰਥਵੀ ਉੱਤੇ ਕਾਲ
ਬਹੁਤੇ ਸਖ਼ਤ ਸੀ ॥

## ੪੨

### ਯੂਸੁਫ਼ ਦੇ ਭਰਾਵਾਂ ਦਾ ਮਿਸਰ ਵਿੱਚ ਆਉਣਾ

ਜਾਂ ਯਾਕੂਬ ਨੇ ਵੇਖਿਆ ਕਿ ਮਿਸਰ ਵਿੱਚ ਅੰਨ ਹੈ
ਹੈ ਤਾਂ ਯਾਕੂਬ ਨੇ ਆਪਣੇ ਪੁੱਤ੍ਰਾਂ ਨੂੰ ਆਖਿਆ, ਤੁਸੀਂ ਕਿਉਂ
੨ ਕਿਉਂ ਇੱਕ ਦੂਜੇ ਵੱਲ ਵੇਖਦੇ ਹੋ ? ੦ ਨਾਲੇ ਉਸ ਨੇ
ਆਖਿਆ, ਵੇਖੋ ਮੈਂ ਸੁਣਿਆ ਹੈ ਕਿ ਮਿਸਰ ਵਿੱਚ
ਅੰਨ ਹੈ । ਤਾਂ ਉੱਥੇ ਉੱਤਰ ਜਾਓ ਅਰ ਤੁਸੀਂ ਉੱਥੋਂ
ਸਾਡੇ ਲਈ ਅੰਨ ਵਿਹਾਜ ਕੇ ਲੈ ਆਓ ਤਾਂ ਜੋ ਅਸੀਂ
੩ ਜੀਉਂਦੇ ਰਹੀਏ ਅਰ ਮਰ ਨਾ ਜਾਈਏ ੦ ਸੋ ਯੂਸੁਫ਼
ਦੇ ਦਸ ਭਰਾ ਮਿਸਰ ਵਿੱਚ ਅੰਨ ਵਿਹਾਜਣ ਉੱਤਰ
੪ ਗਏ ੦ ਪਰ ਯੂਸੁਫ਼ ਦੇ ਭਰਾ ਬਿਨਯਾਮੀਨ ਨੂੰ ਯਾਕੂਬ
ਨੇ ਉਹ ਦੇ ਭਰਾਵਾਂ ਦੇ ਸੰਗ ਨਾ ਘੱਲਿਆ ਕਿਉਂ ਜੋ
ਉਸ ਨੇ ਆਖਿਆ ਕਿ ਕਿਤੇ ਉਸ ਉੱਤੇ ਬਿਪਤਾ ਨਾ
੫ ਆ ਪਵੇ ੦ ਤਾਂ ਇਸਰਾਏਲ ਦੇ ਪੁੱਤ੍ਰ ਅੰਨ ਵਿਹਾਜਣ
ਲਈ ਹੋਰ ਆਉਣ ਵਾਲਿਆਂ ਦੇ ਸੰਗ ਆਏ ਕਿਉਂ ਕਿ
ਕਨਾਨ ਦੇਸ ਵਿੱਚ ਕਾਲ ਸੀ ॥
੬ ਯੂਸੁਫ਼ ਉਸ ਦੇਸ ਉੱਤੇ ਹਾਕਮ ਸੀ ਅਰ ਉਸ
ਦੇਸ ਦੇ ਸਾਰੇ ਲੋਕਾਂ ਦੇ ਕੋਲ ਅੰਨ ਵੇਚਦਾ ਸੀ ਸੋ
ਯੂਸੁਫ਼ ਦੇ ਭਰਾ ਆਏ ਅਰ ਧਰਤੀ ਵੱਲ ਮੂੰਹ ਕਰ ਕੇ
੭ ਉਸ ਦੇ ਅੱਗੇ ਝੁਕੇ ੦ ਯੂਸੁਫ਼ ਨੇ ਆਪਣੇ ਭਰਾਵਾਂ ਨੂੰ
ਵੇਖਿਆ ਅਰ ਉਨ੍ਹਾਂ ਨੂੰ ਪਛਾਣ ਲਿਆ ਪਰ ਉਸ ਨੇ
ਆਪਣੇ ਆਪ ਨੂੰ ਉਨ੍ਹਾਂ ਲਈ ਓਪਰਾ ਬਣਾਇਆ ਅਰ
ਉਨ੍ਹਾਂ ਨੂੰ ਕਰੜਾਈ ਨਾਲ ਬੋਲਿਆ ਅਰ ਉਨ੍ਹਾਂ ਨੂੰ
ਆਖਿਆ, ਤੁਸੀਂ ਕਿੱਥੋਂ ਆਏ ਹੋ ? ਤਾਂ ਉਨ੍ਹਾਂ ਨੇ
੮ ਆਖਿਆ, ਕਨਾਨ ਦੇਸ ਤੋਂ ਅੰਨ ਵਿਹਾਜਣ ੦ ਯੂਸੁਫ਼
ਨੇ ਆਪਣੇ ਭਰਾਵਾਂ ਨੂੰ ਪਛਾਣ ਲਿਆ ਪਰ ਉਨ੍ਹਾਂ ਨੇ
੯ ਉਹ ਨੂੰ ਨਾ ਪਛਾਣਿਆ ੦ ਅਤੇ ਯੂਸੁਫ਼ ਨੂੰ ਓਹ
ਸੁਫਨੇ ਜਿਹੜੇ ਉਸ ਨੇ ਉਨ੍ਹਾਂ ਦੇ ਵਿਖੇ ਵੇਖੇ ਸਨ ਚੇਤੇ
ਆਏ ਅਰ ਉਸ ਨੇ ਉਨ੍ਹਾਂ ਨੂੰ ਆਖਿਆ, ਤੁਸੀਂ ਖੋਜੀ
੧੦ ਹੋ ਅਰ ਦੇਸ ਦੀ ਦੁਰਦਿਸ਼ਾ ਵੇਖਣ ਆਏ ਹੋ ੦ ਉਨ੍ਹਾਂ
ਨੇ ਉਸ ਨੂੰ ਆਖਿਆ, ਨਹੀਂ ਸੁਆਮੀ ਜੀ ਤੁਹਾਡੇ ਦਾਸ
੧੧ ਅੰਨ ਵਿਹਾਜਣ ਆਏ ਹਨ ੦ ਅਸੀਂ ਸਾਰੇ ਇੱਕ
ਮਨੁੱਖ ਦੇ ਪੁੱਤ੍ਰ ਹਾਂ ਅਰ ਅਸੀਂ ਸੱਚੇ ਹਾਂ । ਅਸੀਂ

12 ਤੁਹਾਡੇ ਦਾਸ ਖੋਜੀ ਨਹੀਂ ਹਾਂ ○ ਪਰ ਉਸ ਨੇ ਉਨ੍ਹਾਂ ਨੂੰ
ਆਖਿਆ, ਨਹੀਂ ਸਗੋਂ ਦੇਸ ਦੀ ਦੁਰਦਿਸ਼ਾ ਵੇਖਣ
13 ਆਏ ਹੋ ○ ਉਨ੍ਹਾਂ ਆਖਿਆ, ਅਸੀਂ ਤੁਹਾਡੇ ਦਾਸ
ਬਾਰਾਂ ਭਰਾ ਹਾਂ ਅਤੇ ਕਨਾਨ ਦੇਸ ਦੇ ਇੱਕ ਹੀ ਮਨੁੱਖ
ਦੇ ਪੁੱਤ੍ਰ ਹਾਂ ਅਤੇ ਵੇਖੋ ਸਭ ਤੋਂ ਛੋਟਾ ਅੱਜ ਦੇ ਦਿਨ
14 ਸਾਡੇ ਪਿਤਾ ਦੇ ਕੋਲ ਹੈ ਅਰ ਇੱਕ ਹੈ ਨਹੀਂ ○ ਤਾਂ
ਯੂਸੁਫ਼ ਨੇ ਉਨ੍ਹਾਂ ਨੂੰ ਆਖਿਆ, ਏਹ ਓਹੋ ਤਾਂ ਗੱਲ ਹੈ
ਜਿਹੜੀ ਮੈਂ ਤੁਹਾਡੇ ਨਾਲ ਕੀਤੀ ਕਿ ਤੁਸੀਂ ਖੋਜੀ ਹੋ ○
15 ਇਸੇ ਤੋਂ ਤੁਸੀਂ ਪਰਖੇ ਜਾਓਗੇ ਫ਼ਿਰਊਨ ਦੀ ਜਾਨ ਦੀ
ਸੌਂਹ ਜਦ ਤੀਕ ਤੁਹਾਡਾ ਨਿੱਕਾ ਭਰਾ ਏਥੇ ਨਹੀਂ ਆ
16 ਜਾਂਦਾ ਤੁਸੀਂ ਐਥੋਂ ਨਿੱਕਲ ਨਾ ਸੱਕੋਗੇ ○ ਆਪਣੇ
ਵਿੱਚੋਂ ਇੱਕ ਨੂੰ ਘੱਲੋ ਅਰ ਉਹ ਤੁਹਾਡੇ ਭਰਾ ਨੂੰ ਲੈ
ਆਵੇ ਪਰ ਤੁਸੀਂ ਏਥੇ ਕੈਦੀ ਹੋਕੇ ਰਹੋ ਤਾਂਜੋ ਤੁਹਾਡੀਆਂ
ਗੱਲਾਂ ਪਰਖੀਆਂ ਜਾਣ ਕਿ ਤੁਹਾਡੇ ਵਿੱਚ ਸਚਿਆਈ
ਹੈ ਪਰ ਜੇ ਨਹੀਂ ਤਾਂ ਫ਼ਿਰਊਨ ਦੀ ਜਾਨ ਦੀ ਸੌਂਹ,
17 ਤੁਸੀਂ ਜ਼ਰੂਰ ਖੋਜੀ ਹੋ ○ ਉਸ ਉਨ੍ਹਾਂ ਨੂੰ ਤਿੰਨ ਦਿਨਾਂ
18 ਤੀਕ ਇਕੱਠੇ ਕੈਦ ਵਿੱਚ ਬੰਦ ਰੱਖਿਆ ○ ਤਾਂ ਤੀਜੇ
ਦਿਨ ਯੂਸੁਫ਼ ਨੇ ਉਨ੍ਹਾਂ ਨੂੰ ਆਖਿਆ, ਐਉਂ ਕਰੋ ਤਾਂ
19 ਜੀਓ ਕਿਉਂਜੋ ਮੈਂ ਪਰਮੇਸ਼ੁਰ ਤੋਂ ਡਰਦਾ ਹਾਂ ○ ਜੇ
ਤੁਸੀਂ ਸੱਚੇ ਹੋ ਤਾਂ ਤੁਹਾਡੇ ਭਰਾਵਾਂ ਵਿੱਚੋਂ ਇੱਕ ਉਸੇ
ਕੈਦਖਾਨੇ ਵਿੱਚ ਰੱਖਿਆ ਜਾਵੇ ਅਰ ਤੁਸੀਂ ਕਾਲ
20 ਲਈ ਆਪਣੇ ਘਰ ਅੰਨ ਲੈਕੇ ਚੱਲੇ ਜਾਓ ○ ਆਪਣੇ
ਨਿੱਕੇ ਭਰਾ ਨੂੰ ਮੇਰੇ ਕੋਲ ਲੈ ਆਓ ਤਾਂਜੋ ਤੁਹਾਡੀਆਂ
ਗੱਲਾਂ ਪਰਖੀਆਂ ਜਾਣ ਅਰ ਤੁਸੀਂ ਨਾ ਮਰੋ ਤਾਂ ਉਨ੍ਹਾਂ
21 ਨੇ ਓਵੇਂ ਹੀ ਕੀਤਾ ○ ਤਾਂ ਉਨ੍ਹਾਂ ਭਰਾਵਾਂ ਨੇ ਇੱਕ
ਦੂਜੇ ਨੂੰ ਆਖਿਆ, ਅਸੀਂ ਆਪਣੇ ਭਰਾ ਦੇ ਕਾਰਨ
ਜ਼ਰੂਰ ਦੋਸੀ ਹਾਂ ਕਿਉਂਕਿ ਜਦ ਅਸਾਂ ਉਸ ਦੇ
ਆਤਮਾ ਦੇ ਕਸ਼ਟ ਨੂੰ ਵੇਖਿਆ ਅਤੇ ਉਸ ਨੇ ਸਾਡੇ
ਤਰਲੇ ਕੀਤੇ ਤਾਂ ਅਸਾਂ ਉਸ ਦੀ ਨਾ ਸੁਣੀ। ਇਸੇ
22 ਕਰਕੇ ਇਹ ਬਿਪਤਾ ਸਾਡੇ ਉੱਤੇ ਆਈ ਹੈ ○ ਤਦ
ਰਊਬੇਨ ਨੇ ਉਨ੍ਹਾਂ ਨੂੰ ਉੱਤਰ ਦਿੱਤਾ, ਕੀ ਮੈਂ ਤੁਹਾਨੂੰ
ਨਹੀਂ ਸੀ ਆਖਦਾ ਕਿ ਤੁਸੀਂ ਇਸ ਮੁੰਡੇ ਨਾਲ ਪਾਪ
ਨਾ ਕਰੋ ? ਪਰ ਤੁਸੀਂ ਮੇਰੀ ਨਾ ਸੁਣੀ ਅਰ ਵੇਖ ਹੁਣ
23 ਉਸ ਦੇ ਲਹੂ ਦੀ ਪੁੱਛ ਹੋਈ ਹੈ ○ ਓਹ ਨਹੀਂ ਜਾਣਦੇ
ਸਨ ਕਿ ਯੂਸੁਫ਼ ਸਮਝਦਾ ਹੈ ਕਿਉਂਜੋ ਉਨ੍ਹਾਂ ਦੇ ਵਿਚ-
24 ਕਾਰ ਇੱਕ ਤਰਜਮਾ ਕਰਨ ਵਾਲਾ ਸੀ ○ ਉਹ ਉਨ੍ਹਾਂ
ਤੋਂ ਇੱਕ ਪਾਸੇ ਹੋਕੇ ਰੋਇਆ ਫੇਰ ਉਨ੍ਹਾਂ ਕੋਲ ਮੁੜ
ਆਣ ਕੇ ਉਨ੍ਹਾਂ ਨਾਲ ਗੱਲਾਂ ਕੀਤੀਆਂ ਅਰ ਉਨ੍ਹਾਂ ਵਿੱਚੋਂ
ਸ਼ਿਮਓਨ ਨੂੰ ਲਿਆ ਅਰ ਉਨ੍ਹਾਂ ਦੀਆਂ ਅੱਖਾਂ ਦੇ
25 ਸਾਹਮਣੇ ਉਸ ਨੂੰ ਬੰਨ੍ਹਿਆ ○ ਫੇਰ ਯੂਸੁਫ਼ ਨੇ ਹੁਕਮ
ਦਿੱਤਾ ਕਿ ਓਹ ਉਨ੍ਹਾਂ ਦੀਆਂ ਗੂਣਾਂ ਵਿੱਚ ਅੰਨ ਭਰ
ਦੇਣ ਅਰ ਇੱਕ ਇੱਕ ਦੀ ਚਾਂਦੀ ਉਹ ਦੀ ਗੂਣ
ਵਿੱਚ ਮੋੜ ਕੇ ਰੱਖ ਦੇਣ ਅਰ ਰਸਤ ਲਈ ਉਨ੍ਹਾਂ ਨੂੰ
ਰਸਤ ਦੇਣ ਤਾਂ ਉਨ੍ਹਾਂ ਨਾਲ ਏਵੇਂ ਹੀ ਕੀਤਾ ਗਿਆ ○
26 ਉਨ੍ਹਾਂ ਆਪਣੇ ਖੋਤਿਆਂ ਉੱਤੇ ਆਪਣਾ ਅੰਨ ਲੱਦ
27 ਲਿਆ ਅਤੇ ਉੱਥੋਂ ਤੁਰ ਪਏ ○ ਜਦ ਇੱਕ ਨੇ ਪੜਾਉ
ਉੱਤੇ ਆਪਣੇ ਖੋਤੇ ਨੂੰ ਚਾਰਾ ਦੇਣ ਲਈ ਆਪਣੀ
ਗੂਣ ਖੋਲ੍ਹੀ ਤਾਂ ਉਸ ਨੇ ਆਪਣੀ ਚਾਂਦੀ ਡਿੱਠੀ ਅਤੇ
ਵੇਖੋ ਉਹ ਉਸ ਦੀ ਗੂਣ ਦੇ ਮੂੰਹ ਉੱਤੇ ਪਈ ਹੋਈ
28 ਸੀ ○ ਤਾਂ ਉਸ ਨੇ ਆਪਣੇ ਭਰਾਵਾਂ ਨੂੰ ਆਖਿਆ,
ਮੇਰੀ ਚਾਂਦੀ ਮੋੜ ਦਿੱਤੀ ਗਈ ਹੈ ਅਰ ਵੇਖੋ ਉਹ
ਮੇਰੀ ਗੂਣ ਵਿੱਚ ਹੀ ਹੈ। ਉਨ੍ਹਾਂ ਦੇ ਦਿਲ ਬੈਠ ਗਏ
ਅਰ ਕੰਬਦੇ ਹੋਏ ਇੱਕ ਦੂਜੇ ਨੂੰ ਆਖਣ ਲੱਗੇ, ਏਹ
29 ਕੀ ਹੈ ਜੋ ਪਰਮੇਸ਼ੁਰ ਨੇ ਸਾਡੇ ਨਾਲ ਕੀਤਾ ? ○ ਓਹ
ਆਪਣੇ ਪਿਤਾ ਯਾਕੂਬ ਕੋਲ ਕਨਾਨ ਦੇਸ ਵਿੱਚ ਆਏ
ਅਤੇ ਸਭ ਕੁਝ ਜੋ ਉਨ੍ਹਾਂ ਉੱਤੇ ਬੀਤਿਆ ਸੀ
30 ਉਹ ਨੂੰ ਦੱਸਿਆ ਕਿ ○ ਉਹ ਮਨੁੱਖ ਜਿਹੜਾ ਉਸ
ਦੇਸ ਦਾ ਹਾਕਮ ਹੈ ਸਾਨੂੰ ਕਰੜਾਈ ਨਾਲ ਬੋਲਿਆ
31 ਅਤੇ ਸਾਨੂੰ ਦੇਸ ਦਾ ਖੋਜੀ ਠਹਿਰਾਇਆ ○ ਅਸਾਂ ਉਸ
ਨੂੰ ਆਖਿਆ, ਅਸੀਂ ਸੱਚੇ ਹਾਂ ਅਰ ਖੋਜੀ ਨਹੀਂ ਹਾਂ ○
32 ਅਸੀਂ ਬਾਰਾਂ ਭਰਾ ਆਪਣੇ ਪਿਤਾ ਦੇ ਪੁੱਤ੍ਰ ਹਾਂ। ਇੱਕ
ਹੈ ਨਹੀਂ ਅਰ ਨਿੱਕਾ ਅੱਜ ਦੇ ਦਿਨ ਆਪਣੇ ਪਿਤਾ
33 ਦੇ ਕੋਲ ਕਨਾਨ ਦੇਸ ਵਿੱਚ ਹੈ ○ ਤਾਂ ਉਸ ਮਨੁੱਖ ਨੇ
ਜਿਹੜਾ ਉਸ ਦੇਸ ਦਾ ਹਾਕਮ ਹੈ ਆਖਿਆ, ਮੈਂ ਇਸ
ਤੋਂ ਜਾਣਾਂਗਾ ਕਿ ਤੁਸੀਂ ਸੱਚੇ ਹੋ ਭਈ ਆਪਣਾ ਇੱਕ
ਭਰਾ ਮੇਰੇ ਕੋਲ ਛੱਡੋ ਅਰ ਆਪਣੇ ਘਰ ਵਾਸਤੇ
34 ਕਾਲ ਲਈ ਅੰਨ ਲੈਕੇ ਚੱਲੇ ਜਾਓ ○ ਅਰ ਆਪਣੇ
ਨਿੱਕਾ ਭਰਾ ਮੇਰੇ ਕੋਲ ਲੈ ਆਓ ਤਾਂ ਮੈਂ ਜਾਣਾਂਗਾ
ਕਿ ਤੁਸੀਂ ਖੋਜੀ ਨਹੀਂ ਹੋ ਸਗੋਂ ਤੁਸੀਂ ਸੱਚੇ ਹੋ ਫੇਰ
ਮੈਂ ਤੁਹਾਡੇ ਭਰਾ ਨੂੰ ਤੁਹਾਨੂੰ ਦੇ ਦਿਆਂਗਾ ਅਤੇ ਤੁਸੀਂ
35 ਇਸ ਦੇਸ ਵਿੱਚ ਬੁਪਾਰ ਕਰਿਓ ○ ਅਰ ਐਉਂ ਹੋਇਆ
ਕਿ ਜਦ ਓਹ ਆਪਣੀਆਂ ਗੂਣਾਂ ਖਾਲੀ ਕਰ ਰਹੇ

ਸਨ ਤਾਂ ਵੇਖੋ ਹਰ ਇੱਕ ਦੀ ਚਾਂਦੀ ਦੀ ਗੰਢ ਉਸ
ਦੀ ਗੂਣ ਵਿੱਚ ਸੀ ਤਾਂ ਓਹ ਅਰ ਉਨ੍ਹਾਂ ਦਾ ਪਿਤਾ
36 ਆਪਣੀਆਂ ਗੰਢਾਂ ਨੂੰ ਵੇਖ ਕੇ ਡਰ ਗਏ ੦ ਅਰ
ਉਨ੍ਹਾਂ ਦੇ ਪਿਤਾ ਯਾਕੂਬ ਨੇ ਉਨ੍ਹਾਂ ਨੂੰ ਆਖਿਆ, ਤੁਸੀਂ
ਮੈਨੂੰ ਔਤ ਕੀਤਾ। ਯੂਸੁਫ਼ ਹੈ ਨਹੀਂ ਅਤੇ ਸ਼ਿਮਓਨ
ਵੀ ਹੈ ਨਹੀਂ। ਬਿਨਯਾਮੀਨ ਨੂੰ ਤੁਸੀਂ ਲੈ ਜਾਓਗੇ।
ਏਹ ਸਾਰੀਆਂ ਗੱਲਾਂ ਮੇਰੇ ਵਿਰੁੱਧ ਹੋਈਆਂ ਹਨ ੦
37 ਤਦ ਰਊਬੇਨ ਨੇ ਆਪਣੇ ਪਿਤਾ ਨੂੰ ਏਹ ਆਖਿਆ, ਜੇ
ਮੈਂ ਉਸ ਨੂੰ ਤੇਰੇ ਕੋਲ ਨਾ ਲਿਆਵਾਂ ਤਾਂ ਮੇਰੇ ਦੋਹਾਂ
ਪੁੱਤ੍ਰਾਂ ਨੂੰ ਮਾਰ ਛੱਡੀਂ। ਓਹ ਨੂੰ ਮੇਰੇ ਹੱਥ ਵਿੱਚ ਦੇ
ਦੇਹ ਅਤੇ ਮੈਂ ਓਹ ਨੂੰ ਤੇਰੇ ਕੋਲ ਮੋੜ ਲਿਆਵਾਂਗਾ ੦
੩੮ ਪਰ ਉਸ ਆਖਿਆ, ਮੇਰਾ ਪੁੱਤ੍ਰ ਤੁਹਾਡੇ ਨਾਲ ਨਹੀਂ
ਜਾਵੇਗਾ ਕਿਉਂਜੋ ਉਸ ਦਾ ਭਰਾ ਮਰ ਗਿਆ ਅਰ
ਓਹ ਇਕੱਲਾ ਰਹਿ ਗਿਆ ਹੈ। ਜੇ ਓਹ ਦੇ ਉੱਤੇ
ਕੋਈ ਬਲਾ ਰਸਤੇ ਵਿੱਚ ਜਿੱਥੋਂ ਦੀ ਤੁਸੀਂ ਜਾਂਦੇ ਹੋ,
ਆ ਪਵੇ ਤਾਂ ਤੁਸੀਂ ਮੇਰੇ ਧੌਲਿਆਂ ਨੂੰ ਗਮ ਨਾਲ
ਪਤਾਲ ਵਿੱਚ ਉਤਾਰੋਗੇ॥

## 43 ੪੩ ਯੂਸੁਫ਼ ਦੇ ਭਰਾਵਾਂ ਦਾ ਦੂਜਾ ਮਿਲਾਪ

ਕਾਲ ਧਰਤੀ ਉੱਤੇ ਸਖ਼ਤ ਸੀ ੦ ਤਾਂ ਐਉਂ
2 ਹੋਇਆ ਕਿ ਜਦ ਉਨ੍ਹਾਂ ਨੇ ਉਸ ਅੰਨ ਨੂੰ ਜਿਹੜਾ ਓਹ
ਮਿਸਰ ਤੋਂ ਲਿਆਏ ਸਨ ਖਾ ਲਿਆ ਤਾਂ ਉਨ੍ਹਾਂ ਦੇ
ਪਿਤਾ ਨੇ ਉਨ੍ਹਾਂ ਨੂੰ ਆਖਿਆ, ਮੁੜ ਕੇ ਸਾਡੇ ਲਈ ਕੁਝ
3 ਅੰਨ ਵਿਹਾਜ ਲਿਆਓ ੦ ਤਾਂ ਯਹੂਦਾਹ ਨੇ ਉਹ ਨੂੰ
ਆਖਿਆ ਕਿ ਉਸ ਮਨੁੱਖ ਨੇ ਸਾਨੂੰ ਅੱਤ ਤਕੀਦ ਨਾਲ
ਆਖਿਆ ਸੀ ਭਈ ਜੇ ਤੁਹਾਡਾ ਭਰਾ ਤੁਹਾਡੇ ਸੰਗ ਨਾ
4 ਹੋਵੇ ਤੁਸੀਂ ਮੇਰਾ ਮੂੰਹ ਨਹੀਂ ਵੇਖੋਗੇ ੦ ਸੋ ਜੇ ਤੂੰ ਸਾਡੇ
ਭਰਾ ਨੂੰ ਸਾਡੇ ਨਾਲ ਘੱਲਦਾ ਹੈਂ ਤਾਂ ਅਸੀਂ ਉਤਾਰ
5 ਨੂੰ ਤੇਰੇ ਲਈ ਅੰਨ ਵਿਹਾਜਣ ਜਾਵਾਂਗੇ ੦ ਪਰ ਜੇ ਤੂੰ
ਨਹੀਂ ਘੱਲਦਾ ਹੈਂ ਤਾਂ ਅਸੀਂ ਉਤਾਰ ਨੂੰ ਨਹੀਂ ਜਾਵਾਂਗੇ
ਕਿਉਂਜੋ ਉਸ ਮਨੁੱਖ ਨੇ ਸਾਨੂੰ ਆਖਿਆ ਸੀ, ਜੇ ਤੁਹਾਡਾ
ਭਰਾ ਤੁਹਾਡੇ ਸੰਗ ਨਾ ਹੋਵੇ ਤੁਸੀਂ ਮੇਰਾ ਮੂੰਹ ਨਹੀਂ
6 ਵੇਖੋਗੇ ੦ ਫੇਰ ਇਸਰਾਏਲ ਨੇ ਆਖਿਆ, ਤੁਸੀਂ ਕਿਉਂ
ਮੇਰੇ ਨਾਲ ਏਹ ਬੁਰਿਆਈ ਕੀਤੀ ਕਿ ਉਸ ਮਨੁੱਖ ਨੂੰ
7 ਦੱਸਿਆ ਭਈ ਸਾਡਾ ਇੱਕ ਹੋਰ ਭਰਾ ਵੀ ਹੈ? ੦ ਤਾਂ
ਉਨ੍ਹਾਂ ਨੇ ਆਖਿਆ ਕਿ ਉਸ ਮਨੁੱਖ ਨੇ ਤੰਗ ਕਰ ਕੇ
ਸਾਡੇ ਅਰ ਸਾਡੇ ਸਾਕਾਂ ਦੇ ਵਿਖੇ ਪੁੱਛਿਆ ਕਿ ਤੁਹਾਡਾ
ਪਿਤਾ ਅਜੇ ਤੀਕ ਜੀਉਂਦਾ ਹੈ ਅਤੇ ਤੁਹਾਡਾ ਕੋਈ ਹੋਰ
ਭਰਾ ਵੀ ਹੈ? ਅਸਾਂ ਇਨ੍ਹਾਂ ਗੱਲਾਂ ਦੇ ਅਨੁਸਾਰ ਉਹ
ਨੂੰ ਦੱਸਿਆ। ਅਸੀਂ ਕਿਵੇਂ ਜਾਣ ਲੈਂਦੇ ਕਿ ਉਹ
ਸਾਨੂੰ ਆਖੇਗਾ ਭਈ ਆਪਣੇ ਭਰਾ ਨੂੰ ਲਿਆਓ? ੦
8 ਫੇਰ ਯਹੂਦਾਹ ਨੇ ਆਪਣੇ ਪਿਤਾ ਇਸਰਾਏਲ ਨੂੰ
ਆਖਿਆ, ਮੁੰਡੇ ਨੂੰ ਮੇਰੇ ਸੰਗ ਘੱਲ ਦੇਹ ਤਾਂਜੋ ਅਸੀਂ
ਉੱਠ ਕੇ ਜਾਈਏ ਤੇ ਅਸੀਂ ਜੀਵੀਏ ਅਰ ਮਰ ਨਾ
ਜਾਈਏ, ਅਸੀਂ ਵੀ ਅਰ ਤੂੰ ਵੀ ਅਰ ਸਾਡੇ ਨਿਆਣੇ
9 ਵੀ ੦ ਮੈਂ ਉਸ ਲਈ ਜਾਮਨ ਹਾਂ। ਉਸ ਨੂੰ ਤੂੰ ਮੇਰੇ
ਹੱਥੋਂ ਮੰਗਣਾ। ਜੇ ਮੈਂ ਉਸ ਨੂੰ ਤੇਰੇ ਕੋਲ ਨਾ ਲਿਆਵਾਂ
ਅਰ ਤੇਰੇ ਸਨਮੁਖ ਨਾ ਬਿਠਾਵਾਂ ਤਾਂ ਮੈਂ ਸਦਾ ਲਈ
੧੦ ਤੇਰਾ ਪਾਪੀ ਠਹਿਰਾਂਗਾ ੦ ਜੇ ਅਸੀਂ ਐੱਨਾ ਚਿਰ ਨਾ
ਲਾਉਂਦੇ ਤਾਂ ਹੁਣ ਤੀਕ ਦੂਜੀ ਵਾਰ ਹੋ ਆਏ ਹੁੰਦੇ॥
੧੧ ਤਾਂ ਉਨ੍ਹਾਂ ਦੇ ਪਿਤਾ ਇਸਰਾਏਲ ਨੇ ਉਨ੍ਹਾਂ ਨੂੰ
ਆਖਿਆ, ਜੇ ਏਵੇਂ ਹੀ ਹੈ ਤਾਂ ਹੁਣ ਐਉਂ ਕਰੋ ਕਿ
ਏਸ ਦੇਸ ਦੀ ਸਭ ਤੋਂ ਉੱਤਮ ਪੈਦਾਵਾਰ ਆਪਣੀਆਂ
ਗੂਣਾਂ ਵਿੱਚ ਰੱਖ ਕੇ ਉਸ ਮਨੁੱਖ ਲਈ ਸੁਗਾਤ ਲੈ ਜਾਓ
ਅਰਥਾਤ ਥੋੜਾ ਗੁੱਗਲ ਥੋੜਾ ਸ਼ਹਿਤ ਗਰਮ ਮਸਾਲਾ
੧੨ ਗੰਧਰਸ ਪਿਸਤਾ ਅਰ ਬਦਾਮ ੦ ਦੁਗਣੀ ਚਾਂਦੀ
ਆਪਣੇ ਹੱਥਾਂ ਵਿੱਚ ਲੈ ਜਾਓ ਨਾਲੇ ਉਹ ਚਾਂਦੀ
ਜਿਹੜੀ ਤੁਹਾਡੀਆਂ ਗੂਣਾਂ ਦੇ ਮੂੰਹ ਵਿੱਚ ਮੁੜ ਆਈ
ਉਹ ਆਪਣੇ ਹੱਥਾਂ ਵਿੱਚ ਲੈ ਜਾਓ। ਸ਼ਾਇਤ ਏਹ
੧੩ ਭੁੱਲ ਹੋ ਗਈ ਹੋਵੇ ੦ ਆਪਣੇ ਭਰਾ ਨੂੰ ਵੀ ਲੈ ਜਾਓ
੧੪ ਅਰ ਉੱਠ ਕੇ ਉਸ ਮਨੁੱਖ ਕੋਲ ਮੁੜ ਜਾਓ ੦ ਅਰ
ਸਰਬਸ਼ਕਤੀਮਾਨ ਪਰਮੇਸ਼ੁਰ ਤੁਹਾਨੂੰ ਉਸ ਮਨੁੱਖ ਵੱਲੋਂ
ਰਹਮ ਬਖ਼ਸ਼ੇ ਜੋ ਉਹ ਤੁਹਾਡੇ ਦੂਜੇ ਭਰਾ ਅਰ
ਬਿਨਯਾਮੀਨ ਨੂੰ ਤੁਹਾਡੇ ਨਾਲ ਘੱਲ ਦੇਵੇ ਅਤੇ ਮੈਂ ਜੇ
੧੫ ਔਤ ਹੋਇਆ ਸੋ ਔਤ ਹੋਇਆ ੦ ਤਾਂ ਉਨ੍ਹਾਂ ਮਨੁੱਖਾਂ
ਨੇ ਉਹ ਸੁਗਾਤ ਅਰ ਦੁਗਣੀ ਚਾਂਦੀ ਆਪਣਿਆਂ
ਹੱਥਾਂ ਵਿੱਚ ਲਈ ਅਰ ਬਿਨਯਾਮੀਨ ਨੂੰ ਵੀ ਤਾਂ ਓਹ
ਉੱਠ ਕੇ ਮਿਸਰ ਨੂੰ ਉੱਤਰ ਗਏ ਅਰ ਯੂਸੁਫ਼ ਦੇ
੧੬ ਸਨਮੁਖ ਜਾ ਖਲੋਤੇ ੦ ਜਦ ਯੂਸੁਫ਼ ਨੇ ਉਨ੍ਹਾਂ ਦੇ ਨਾਲ
ਬਿਨਯਾਮੀਨ ਨੂੰ ਵੇਖਿਆ ਤਾਂ ਉਸ ਨੇ ਘਰ ਦੇ
ਮੁਖ਼ਤਿਆਰ ਨੂੰ ਆਖਿਆ ਕਿ ਇਨ੍ਹਾਂ ਮਨੁੱਖਾਂ ਨੂੰ ਘਰ
ਲੈ ਜਾਹ ਅਰ ਜਿਨਾਵਰ ਮਾਰ ਕੇ ਤਿਆਰ ਕਰ ਕਿਉਂ

17 ਜੋ ਏਹ ਮਨੁੱਖ ਮੇਰੇ ਨਾਲ ਦੁਪਹਿਰ ਨੂੰ ਖਾਣਗੇ ੦ ਤਾਂ
ਉਸ ਮਨੁੱਖ ਨੇ ਯੂਸੁਫ਼ ਦੇ ਹੁਕਮ ਦੇ ਅਨੁਸਾਰ ਕੀਤਾ
ਅਰ ਉਹ ਪੁਰਸ਼ ਉਨ੍ਹਾਂ ਮਨੁੱਖਾਂ ਨੂੰ ਯੂਸੁਫ਼ ਦੇ ਘਰ ਲੈ
18 ਗਿਆ ੦ ਪਰ ਓਹ ਮਨੁੱਖ ਡਰ ਗਏ ਕਿਉਂਜੋ ਓਹ
ਯੂਸੁਫ਼ ਦੇ ਘਰ ਲਿਆਂਦੇ ਗਏ ਸਨ ਅਤੇ ਉਨ੍ਹਾਂ
ਆਖਿਆ, ਉਸ ਚਾਂਦੀ ਦੇ ਕਾਰਨ ਜਿਹੜੀ ਪਹਿਲੀ
ਵਾਰ ਸਾਡੀਆਂ ਗੂਣਾਂ ਵਿੱਚ ਮੁੜੀ ਸੀ ਅਸੀਂ ਲਿਆਂਦੇ
ਗਏ ਹਾਂ ਤਾਂਜੋ ਉਹ ਸਾਡੇ ਲਈ ਕੋਈ ਢੁੱਚਰ ਲੱਭੇ
ਅਰ ਸਾਡੇ ਉੱਤੇ ਵਾਰ ਕਰ ਕੇ ਸਾਨੂੰ ਆਪਣਾ ਗੁਲਾਮ
19 ਬਣਾਵੇ ਅਰ ਸਾਡੇ ਖੋਤੇ ਖੋਹ ਲਵੇ ੦ ਤਾਂ ਉਹ ਯੂਸੁਫ਼
ਦੇ ਘਰ ਦੇ ਮੁਖਤਿਆਰ ਦੇ ਨੇੜੇ ਆਏ ਅਰ ਘਰ ਦੇ
੨੦ ਦਰਵੱਜੇ ਉੱਤੇ ਉਸ ਨੂੰ ਬੋਲੇ ੦ ਤੇ ਉਨ੍ਹਾਂ ਨੇ ਆਖਿਆ
ਸੁਆਮੀ ਜੀ ਅਸੀਂ ਪਹਿਲੀ ਵਾਰ ਜ਼ਰੂਰ ਅੰਨ
੨੧ ਵਿਹਾਜਣ ਉੱਤਰੇ ਸਾਂ ੦ ਅਤੇ ਐਉਂ ਹੋਇਆ ਕਿ
ਜਦ ਅਸੀਂ ਸਰਾਂ ਵਿੱਚ ਆਏ ਅਰ ਅਸਾਂ ਆਪਣੀਆਂ
ਗੂਣਾਂ ਖੋਲ੍ਹੀਆਂ ਤਾਂ ਵੇਖੋ ਹਰ ਇੱਕ ਦੀ ਚਾਂਦੀ ਉਸ
ਦੀ ਗੂਣ ਦੇ ਮੂੰਹ ਉੱਤੇ ਪਈ ਹੋਈ ਸੀ । ਉਹ ਸਾਡੀ
ਪੂਰੀ ਚਾਂਦੀ ਸੀ ਅਤੇ ਅਸੀਂ ਉਹ ਨੂੰ ਮੁੜ ਆਪਣੇ
੨੨ ਹੱਥਾਂ ਵਿੱਚ ਲੈ ਆਏ ਹਾਂ ੦ ਹੋਰ ਚਾਂਦੀ ਵੀ ਅੰਨ
ਵਿਹਾਜਣ ਲਈ ਅਸੀਂ ਆਪਣੇ ਹੱਥਾਂ ਵਿੱਚ ਲਿਆਏ
ਹਾਂ ਤੇ ਨਹੀਂ ਜਾਣਦੇ ਕਿ ਉਹ ਸਾਡੀ ਚਾਂਦੀ ਸਾਡੀਆਂ
੨੩ ਗੂਣਾਂ ਵਿੱਚ ਕਿਹਨੇ ਰੱਖ ਦਿੱਤੀ ੦ ਤਾਂ ਉਸ ਆਖਿਆ,
ਤੁਹਾਡੀ ਸਲਾਮਤੀ ਹੋਵੇ । ਤੁਸੀਂ ਡਰੋ ਨਾ, ਤੁਹਾਡੇ
ਪਰਮੇਸ਼ੁਰ ਅਰ ਤੁਹਾਡੇ ਪਿਤਾ ਦੇ ਪਰਮੇਸ਼ੁਰ ਨੇ
ਤੁਹਾਡੀਆਂ ਗੂਣਾਂ ਵਿੱਚ ਤੁਹਾਨੂੰ ਪਦਾਰਥ ਦਿੱਤਾ ।
ਤੁਹਾਡੀ ਚਾਂਦੀ ਮੈਨੂੰ ਮਿਲ ਗਈ ਹੈ । ਫੇਰ ਉਹ
ਸ਼ਿਮਓਨ ਨੂੰ ਬਾਹਰ ਉਨ੍ਹਾਂ ਦੇ ਕੋਲ ਲੈ ਆਇਆ ੦
੨੪ ਤਦ ਉਹ ਪੁਰਸ਼ ਉਨ੍ਹਾਂ ਮਨੁੱਖਾਂ ਨੂੰ ਯੂਸੁਫ਼ ਦੇ ਘਰ ਲੈ
ਗਿਆ ਅਰ ਉਨ੍ਹਾਂ ਨੂੰ ਪਾਣੀ ਦਿੱਤਾ ਤਾਂ ਉਨ੍ਹਾਂ ਆਪਣੇ
ਪੈਰ ਧੋਤੇ ਅਰ ਉਸ ਨੇ ਉਨ੍ਹਾਂ ਦੇ ਖੋਤਿਆਂ ਨੂੰ ਚਾਰਾ
੨੫ ਦਿੱਤਾ ੦ ਤਾਂ ਉਨ੍ਹਾਂ ਨੇ ਯੂਸੁਫ਼ ਦੇ ਦੁਪਹਿਰ ਦੇ ਆਉਣ
ਦੀ ਉਡੀਕ ਵਿੱਚ ਸੁਗਾਤ ਤਿਆਰ ਕੀਤੀ ਕਿਉਂਜੋ
ਉਨ੍ਹਾਂ ਸੁਣਿਆ ਭਈ ਅਸੀਂ ਐਥੇ ਹੀ ਰੋਟੀ ਖਾਵਾਂਗੇ ੦
੨੬ ਜਦ ਯੂਸੁਫ਼ ਘਰ ਆਇਆ ਤਾਂ ਓਹ ਉਸ ਲਈ ਘਰ
ਵਿੱਚ ਸੁਗਾਤ ਲੈ ਆਏ ਜਿਹੜੀ ਉਨ੍ਹਾਂ ਦੇ ਹੱਥਾਂ ਵਿੱਚ
ਸੀ ਅਰ ਉਨ੍ਹਾਂ ਨੇ ਆਪਣੇ ਆਪ ਨੂੰ ਧਰਤੀ ਤੀਕ ਉਸ
੨੭ ਦੇ ਅੱਗੇ ਝੁਕਾਇਆ ੦ ਉਸ ਉਨ੍ਹਾਂ ਦੀ ਸੁਖ ਸਾਂਦ
ਪੁੱਛੀ ਅਰ ਆਖਿਆ, ਕੀ ਤੁਹਾਡਾ ਪਿਤਾ ਰਾਜ਼ੀ ਹੈ ?
ਉਹ ਬੁੱਢਾ ਜਿਸ ਦੇ ਵਿਖੇ ਤੁਸੀਂ ਆਖਿਆ ਸੀ
੨੮ ਜੀਉਂਦਾ ਹੈ ? ੦ ਉਨ੍ਹਾਂ ਆਖਿਆ, ਤੁਹਾਡਾ ਦਾਸ
ਸਾਡਾ ਪਿਤਾ ਸਲਾਮਤ ਹੈ ਅਰ ਅੱਜ ਤੀਕ ਜੀਉਂਦਾ
ਹੈ ਅਤੇ ਉਨ੍ਹਾਂ ਉਸ ਦੇ ਅੱਗੇ ਸੀਸ ਨਵਾਕੇ ਆਪ ਨੂੰ
੨੯ ਝੁਕਾਇਆ ੦ ਤਾਂ ਉਸ ਨੇ ਆਪਣੀਆਂ ਅੱਖਾਂ ਚੁੱਕ ਕੇ
ਆਪਣੇ ਅੰਮਾਂ ਜਾਏ ਭਰਾ ਬਿਨਯਾਮੀਨ ਨੂੰ ਡਿੱਠਾ ਅਰ
ਆਖਿਆ, ਕੀ ਤੁਹਾਡਾ ਨਿੱਕਾ ਭਰਾ ਜਿਸ ਦੇ ਵਿਖੇ
ਤੁਸੀਂ ਮੈਨੂੰ ਆਖਿਆ ਸੀ ਏਹੋ ਹੀ ਹੈ ? ਨਾਲੇ ਉਸ
ਆਖਿਆ, ਮੇਰੇ ਪੁੱਤ੍ਰ ਪਰਮੇਸ਼ੁਰ ਤੇਰੇ ਉੱਤੇ ਦਯਾ ਕਰੇ ੦
੩੦ ਤਾਂ ਯੂਸੁਫ਼ ਨੇ ਛੇਤੀ ਕੀਤੀ ਕਿਉਂਜੋ ਉਸ ਦਾ ਮਨ
ਆਪਣੇ ਭਰਾ ਲਈ ਭਰ ਆਇਆ ਅਰ ਉਹ ਕਿਤੇ
ਰੋਣਾ ਚਾਹੁੰਦਾ ਸੀ ਸੋ ਉਹ ਆਪਣੀ ਕੋਠੜੀ ਵਿੱਚ
੩੧ ਗਿਆ ਅਰ ਉੱਥੇ ਰੋਇਆ ੦ ਫੇਰ ਉਸ ਨੇ ਆਪਣਾ
ਮੂੰਹ ਧੋਤਾ ਅਰ ਬਾਹਰ ਆਇਆ ਅਰ ਆਪਣੇ ਆਪ
੩੨ ਨੂੰ ਸਮਾਲ ਕੇ ਆਖਿਆ, ਰੋਟੀ ਰੱਖੋ ੦ ਤਾਂ ਉਨ੍ਹਾਂ ਨੇ
ਉਹ ਦੇ ਲਈ ਵੱਖਰੀ ਅਰ ਉਨ੍ਹਾਂ ਲਈ ਵੱਖਰੀ ਅਰ
ਮਿਸਰੀਆਂ ਲਈ ਜਿਹੜੇ ਉਹ ਦੇ ਨਾਲ ਖਾਂਦੇ ਸਨ
ਏਸ ਲਈ ਵੱਖਰੀ ਰੋਟੀ ਰੱਖੀ ਕਿ ਮਿਸਰੀ ਇਬਰਾਨੀਆਂ
ਦੇ ਨਾਲ ਰੋਟੀ ਨਹੀਂ ਖਾ ਸੱਕਦੇ ਸਨ ਕਿਉਂਜੋ ਏਹ
੩੩ ਮਿਸਰੀਆਂ ਲਈ ਭਿੱਟ ਸੀ ੦ ਤਾਂ ਓਹ ਉਹ ਦੇ ਅੱਗੇ
ਬੈਠ ਗਏ ਪਲੋਠਾ ਆਪਣੇ ਪਲੋਠੇ ਪਣ ਦੇ ਅਨੁਸਾਰ
ਅਰ ਛੋਟਾ ਆਪਣੀ ਛੁਟਿਆਈ ਦੇ ਅਨੁਸਾਰ ਅਰ
ਓਹ ਮਨੁੱਖ ਹੈਰਾਨੀ ਨਾਲ ਇੱਕ ਦੂਜੇ ਵੱਲ ਪਏ ਵੇਖਦੇ
੩੪ ਸਨ ੦ ਤਾਂ ਉਸ ਆਪਣੇ ਅੱਗਿਓਂ ਥਾਲ ਚੁਕਵਾ ਕੇ
ਉਨ੍ਹਾਂ ਨੂੰ ਦਿੱਤੇ ਅਰ ਬਿਨਯਾਮੀਨ ਦਾ ਥਾਲ ਉਨ੍ਹਾਂ ਦੇ
ਥਾਲਾਂ ਨਾਲੋਂ ਪੰਜ ਗੁਣਾ ਵੱਧ ਸੀ ਸੋ ਉਨ੍ਹਾਂ ਉਹ ਦੇ
ਨਾਲ ਪੀਤਾ ਅਰ ਅਨੰਦ ਪਰਸੰਨ ਹੋਏ ॥

## ੪੪ 44

### ਯਹੂਦਾਹ ਦੀ ਬਿਨਯਾਮੀਨ ਲਈ ਸਿਫਾਰਸ਼

ਤਾਂ ਉਸ ਨੇ ਆਪਣੇ ਘਰ ਦੇ ਮੁਖਤਿਆਰ ਨੂੰ
ਹੁਕਮ ਦਿੱਤਾ ਕਿ ਇਨ੍ਹਾਂ ਮਨੁੱਖਾਂ ਦੀਆਂ ਗੂਣਾਂ ਵਿੱਚ
ਅੰਨ ਜਿੰਨਾ ਓਹ ਲੈ ਜਾ ਸੱਕਣ ਭਰ ਦੇਹ ਅਰ ਹਰ
ਇੱਕ ਦੀ ਚਾਂਦੀ ਉਸ ਦੀ ਗੂਣ ਦੇ ਮੂੰਹ ਵਿੱਚ ਰੱਖ

2 ਦੇਹ ੦ ਅਰ ਮੇਰਾ ਪਿਆਲਾ ਚਾਂਦੀ ਦਾ ਪਿਆਲਾ
ਛੋਟੇ ਦੀ ਗੂਣ ਦੇ ਮੂੰਹ ਵਿੱਚ ਉਹ ਦੀ ਵਿਹਾਜਣ ਦੀ
ਚਾਂਦੀ ਸਣੇ ਰੱਖ ਦੇਹ ਸੋ ਉਸ ਨੇ ਯੂਸੁਫ਼ ਦੇ ਆਖ
3 ਦੇ ਅਨੁਸਾਰ ਹੀ ਕੀਤਾ ੦ ਤਾਂ ਸਵੇਰ ਦੀ ਲੋ ਹੋਣ ਦੇ
4 ਵੇਲੇ ਉਹ ਅਰ ਉਨ੍ਹਾਂ ਦੇ ਖੋਤੇ ਤੋਰ ਦਿੱਤੇ ਗਏ ੦ ਉਹ
ਨਗਰ ਤੋਂ ਬਾਹਰ ਅਜੇ ਦੂਰ ਨਹੀਂ ਗਏ ਸਨ ਕਿ
ਯੂਸੁਫ਼ ਨੇ ਆਪਣੇ ਮੁਖ਼ਤਿਆਰ ਨੂੰ ਹੁਕਮ ਦਿੱਤਾ ਕਿ
ਉੱਠ ਉਨ੍ਹਾਂ ਮਨੁੱਖਾਂ ਦਾ ਪਿੱਛਾ ਕਰ ਅਰ ਜਦ ਤੂੰ
ਉਨ੍ਹਾਂ ਨੂੰ ਜਾ ਲਵੇਂ ਤਾਂ ਉਨ੍ਹਾਂ ਨੂੰ ਆਖੀਂ ਤੁਸੀਂ ਕਿਉਂ
5 ਭਲਿਆਈ ਦੇ ਬਦਲੇ ਬੁਰਿਆਈ ਕੀਤੀ ? ੦ ਕੀ
ਏਹ ਉਹ ਨਹੀਂ ਜਿਹਦੇ ਵਿੱਚੋਂ ਮੇਰਾ ਸਵਾਮੀ ਪੀਂਦਾ
ਹੈ ਅਰ ਜਿਹਦੇ ਨਾਲ ਫਾਲ ਵੀ ਪਾਉਂਦਾ ਹੈ ? ਤੁਸਾਂ
6 ਜੋ ਏਹ ਕੀਤਾ ਸੋ ਬੁਰਾ ਹੀ ਕੀਤਾ ੦ ਤਾਂ ਉਸ ਨੇ ਉਨ੍ਹਾਂ
ਨੂੰ ਜਾ ਲਿਆ ਅਰ ਏਹ ਗੱਲਾਂ ਉਨ੍ਹਾਂ ਨੂੰ ਆਖੀਆਂ ੦
7 ਅਤੇ ਉਨ੍ਹਾਂ ਨੇ ਉਹ ਨੂੰ ਆਖਿਆ, ਸਾਡਾ ਸਵਾਮੀ
ਅਜੇਹੀਆਂ ਗੱਲਾਂ ਕਿਉਂ ਬੋਲਦਾ ਹੈ ? ਤੁਹਾਡੇ ਦਾਸਾਂ
8 ਤੋਂ ਅਜੇਹਾ ਕੰਮ ਦੂਰ ਰਹੇ ੦ ਵੇਖੋ ਉਹ ਚਾਂਦੀ ਜਿਹੜੀ
ਸਾਨੂੰ ਸਾਡੀਆਂ ਗੂਣਾਂ ਦੇ ਮੂੰਹ ਵਿੱਚ ਲਭੀ ਕਨਾਨ
ਦੇਸ ਤੋਂ ਮੋੜ ਕੇ ਤੁਹਾਡੇ ਕੋਲ ਲੈ ਆਏ ਹਾਂ ਤਾਂ
ਕਿਵੇਂ ਅਸੀਂ ਤੁਹਾਡੇ ਸਵਾਮੀ ਦੇ ਘਰ ਵਿੱਚੋਂ ਚਾਂਦੀ
9 ਯਾ ਸੋਨਾ ਚੁਰਾ ਸੱਕਦੇ ਹਾਂ ? ੦ ਤੁਹਾਡੇ ਦਾਸਾਂ ਵਿੱਚੋਂ
ਜਿਸ ਦੇ ਕੋਲੋਂ ਉਹ ਲੱਭੇ ਉਹ ਮਾਰਿਆ ਜਾਵੇ ਅਰ
ਅਸੀਂ ਵੀ ਆਪਣੇ ਸਵਾਮੀ ਦੇ ਗੁਲਾਮ ਹੋ ਜਾਵਾਂਗੇ ੦
10 ਤਾਂ ਉਸ ਆਖਿਆ, ਹੁਣ ਤੁਹਾਡੀਆਂ ਗੱਲਾਂ ਦੇ ਅਨੁ-
ਸਾਰ ਹੀ ਹੋਵੇਗਾ । ਜਿਸ ਦੇ ਕੋਲੋਂ ਉਹ ਲੱਭੇਗਾ ਉਹ
ਮੇਰਾ ਗੁਲਾਮ ਹੋਵੇਗਾ ਪਰ ਤੁਸੀਂ ਨਿਰਦੋਸੀ ਠਹਿਰੋਗੇ ੦
11 ਉਨ੍ਹਾਂ ਨੇ ਛੇਤੀ ਨਾਲ ਆਪੋ ਆਪਣੀਆਂ ਗੂਣਾਂ ਜ਼ਮੀਨ
12 ਉੱਤੇ ਲਾਹ ਕੇ ਖੋਲ੍ਹ ਦਿੱਤੀਆਂ ੦ ਅਤੇ ਉਸ ਨੇ ਵੱਡੇ
ਤੋਂ ਲੈਕੇ ਛੋਟੇ ਤੀਕ ਤਲਾਸ਼ੀ ਲਈ ਅਰ ਉਹ
13 ਪਿਆਲਾ ਬਿਨਯਾਮੀਨ ਦੀ ਗੂਣ ਵਿੱਚੋਂ ਲੱਭਾ ੦ ਤਾਂ
ਉਨ੍ਹਾਂ ਨੇ ਆਪਣੇ ਬਸਤ੍ਰ ਪਾੜ ਅਰ ਹਰ ਇੱਕ ਨੇ
ਆਪਣਾ ਖੋਤਾ ਲੱਦਿਆ ਅਰ ਉਹ ਨਗਰ ਨੂੰ ਮੁੜ
14 ਆਏ ੦ ਤਾਂ ਯਹੂਦਾਹ ਅਰ ਉਸ ਦੇ ਭਰਾ ਯੂਸੁਫ਼ ਦੇ
ਘਰ ਆਏ ਅਰ ਉਹ ਅਜੇ ਤੀਕ ਉੱਥੇ ਹੀ ਸੀ ਅਤੇ
15 ਓਹ ਉਸ ਦੇ ਅੱਗੇ ਧਰਤੀ ਉੱਤੇ ਡਿੱਗ ਪਏ ੦ ਫੇਰ
ਯੂਸੁਫ਼ ਨੇ ਉਨ੍ਹਾਂ ਨੂੰ ਆਖਿਆ, ਏਹ ਕੀ ਕਰਤੂਤ ਹੈ ਜੋ
ਤੁਸਾਂ ਕੀਤੀ ? ਕੀ ਤੁਸੀਂ ਨਹੀਂ ਜਾਣਦੇ ਸਾਓ ਕਿ ਮੇਰੇ
16 ਵਰਗਾ ਆਦਮੀ ਫਾਲ ਪਾ ਸੱਕਦਾ ਹੈ ? ੦ ਤਾਂ
ਯਹੂਦਾਹ ਨੇ ਆਖਿਆ, ਅਸੀਂ ਆਪਣੇ ਸਵਾਮੀ ਨੂੰ
ਕੀ ਆਖੀਏ ਅਰ ਕੀ ਬੋਲੀਏ ਅਰ ਅਸੀਂ ਆਪਣੇ
ਆਪ ਨੂੰ ਕਿੱਦਾਂ ਧਰਮੀ ਬਣਾਈਏ ? ਪਰਮੇਸ਼ੁਰ ਨੇ
ਤੁਹਾਡੇ ਦਾਸਾਂ ਦੀ ਬੁਰਿਆਈ ਲੱਭ ਲਈ । ਵੇਖੋ
ਅਸੀਂ ਆਪਣੇ ਸਵਾਮੀ ਦੇ ਗੁਲਾਮ ਹਾਂ, ਅਸੀਂ ਵੀ
ਅਤੇ ਉਹ ਵੀ ਜਿਸ ਦੇ ਕੋਲੋਂ ਪਿਆਲਾ ਲੱਭਾ ਹੈ
ਪਰ ਉਸ ਨੇ ਆਖਿਆ, ਏਹ ਕੰਮ ਮੈਥੋਂ ਦੂਰ ਹੋਵੇ ੦
17 ਉਹ ਮਨੁੱਖ ਜਿਸ ਦੇ ਕੋਲੋਂ ਪਿਆਲਾ ਲੱਭਾ ਓਹੋ ਹੀ
ਮੇਰਾ ਗੁਲਾਮ ਹੋਵੇਗਾ ਪਰ ਤੁਸੀਂ ਸਲਾਮਤੀ ਨਾਲ
18 ਆਪਣੇ ਪਿਤਾ ਦੇ ਕੋਲ ਉਤਾਹਾਂ ਚਲੇ ਜਾਓ ੦ ਫੇਰ
ਯਹੂਦਾਹ ਨੇ ਉਸ ਦੇ ਨੇੜੇ ਜਾ ਕੇ ਆਖਿਆ, ਮੇਰੇ
ਸਵਾਮੀ ਜੀ ਮੇਰੀ ਬੇਨਤੀ ਹੈ ਕਿ ਤੁਹਾਡਾ ਦਾਸ ਆਪਣੇ
ਸੁਆਮੀ ਦੇ ਕੰਨਾਂ ਵਿੱਚ ਗੱਲ ਕਰੇ ਅਰ ਤੁਹਾਡਾ
ਕਰੋਧ ਤੁਹਾਡੇ ਦਾਸ ਦੇ ਵਿਰੁੱਧ ਨਾ ਭੜਕੇ ਕਿਉਂ ਜੋ
19 ਤੁਸੀਂ ਫ਼ਿਰਊਨ ਜੇਹੇ ਹੋ ੦ ਮੇਰੇ ਸਵਾਮੀ ਨੇ ਆਪਣੇ
ਦਾਸਾਂ ਤੋਂ ਏਹ ਪੁੱਛਿਆ ਸੀ, ਕੀ ਤੁਹਾਡਾ ਪਿਤਾ ਯਾ
20 ਭਰਾ ਹੈ ? ੦ ਅਰ ਅਸੀਂ ਆਪਣੇ ਸਵਾਮੀ ਨੂੰ
ਆਖਿਆ ਸੀ ਕਿ ਸਾਡਾ ਬਿਰਧ ਪਿਤਾ ਹੈ ਅਰ ਉਸ
ਦੀ ਬਿਰਧ ਅਵਸਥਾ ਦਾ ਇੱਕ ਛੋਟਾ ਪੁੱਤ੍ਰ ਹੈ ਪਰ
ਉਸ ਦਾ ਭਰਾ ਮਰ ਗਿਆ ਹੈ ਅਰ ਉਹ ਆਪਣੀ
ਮਾਤਾ ਦਾ ਇਕੱਲਾ ਹੀ ਹੈ ਅਰ ਉਸ ਦਾ ਪਿਤਾ ਉਸ
21 ਨੂੰ ਪਿਆਰ ਕਰਦਾ ਹੈ ੦ ਤੁਸਾਂ ਆਪਣੇ ਦਾਸਾਂ ਨੂੰ
ਆਖਿਆ ਕਿ ਉਸ ਨੂੰ ਮੇਰੇ ਕੋਲ ਲਿਆਓ ਤਾਂ ਜੋ ਮੈਂ
22 ਉਸ ਮੁੰਡੇ ਨੂੰ ਆਪਣੀਆਂ ਅੱਖਾਂ ਨਾਲ ਵੇਖਾਂ ੦ ਤਾਂ
ਅਸਾਂ ਆਪਣੇ ਸਵਾਮੀ ਨੂੰ ਆਖਿਆ ਕਿ ਮੁੰਡਾ
ਆਪਣੇ ਪਿਤਾ ਨੂੰ ਛੱਡ ਨਹੀਂ ਸੱਕਦਾ । ਜੇਕਰ ਉਹ
23 ਆਪਣੇ ਪਿਤਾ ਨੂੰ ਛੱਡੇ ਤਾਂ ਉਹ ਮਰ ਜਾਊਗਾ ੦ ਫੇਰ
ਤੁਸਾਂ ਆਪਣੇ ਦਾਸਾਂ ਨੂੰ ਆਖਿਆ ਸੀ ਕਿ ਜਦ ਤੀਕ
ਤੁਹਾਡਾ ਨਿੱਕਾ ਭਰਾ ਤੁਹਾਡੇ ਸੰਗ ਨਾ ਆਵੇ ਤੁਸੀਂ ਮੇਰਾ
24 ਮੂੰਹ ਫੇਰ ਨਾ ਵੇਖੋਗੇ ੦ ਐਉਂ ਹੋਇਆ ਕਿ ਜਦ
ਅਸੀਂ ਤੁਹਾਡੇ ਦਾਸ ਆਪਣੇ ਪਿਤਾ ਕੋਲ ਗਏ ਤਾਂ
ਅਸਾਂ ਆਪਣੇ ਸਵਾਮੀ ਦੀਆਂ ਗੱਲਾਂ ਉਸ ਨੂੰ
25 ਦੱਸੀਆਂ ੦ ਤਾਂ ਸਾਡੇ ਪਿਤਾ ਨੇ ਆਖਿਆ, ਮੁੜ ਕੇ
ਜਾਓ ਅਰ ਥੋੜਾ ਅੰਨ ਸਾਡੇ ਲਈ ਵਿਹਾਜ ਲਿਆਓ ੦

੨੬ ਪਰ ਅਸਾਂ ਆਖਿਆ, ਅਸੀਂ ਨਹੀਂ ਜਾ ਸੱਕਦੇ ।
ਜੇਕਰ ਸਾਡਾ ਨਿੱਕਾ ਭਰਾ ਸਾਡੇ ਨਾਲ ਹੋਵੇ ਤਾਂ ਅਸੀਂ
ਜਾਵਾਂਗੇ ਕਿਉਂ ਜੋ ਜਦ ਤੀਕ ਸਾਡਾ ਨਿੱਕਾ ਭਰਾ ਸਾਡੇ
ਸੰਗ ਨਾ ਜਾਵੇ ਅਸੀਂ ਉਸ ਮਨੁੱਖ ਦਾ ਮੂੰਹ ਨਾ ਵੇਖ
੨੭ ਸੱਕਾਂਗੇ ੦ ਉਪਰੰਤ ਤੁਹਾਡੇ ਦਾਸ ਸਾਡੇ ਪਿਤਾ ਨੇ ਸਾਨੂੰ
ਆਖਿਆ, ਤੁਸੀਂ ਜਾਣਦੇ ਹੋ ਕਿ ਮੇਰੀ ਪਤਨੀ ਮੇਰੇ
੨੮ ਲਈ ਦੋ ਪੁੱਤ੍ਰ ਜਣੀ ੦ ਇੱਕ ਮੇਰੇ ਕੋਲੋਂ ਕਿਤੇ ਚੱਲਾ
ਗਿਆ ਅਰ ਮੈਂ ਆਖਿਆ ਕਿ ਉਹ ਸੱਚ ਮੁੱਚ
ਪਾੜਿਆ ਗਿਆ ਹੈ ਅਰ ਮੈਂ ਉਸ ਨੂੰ ਹੁਣ ਤੀਕ
੨੯ ਨਹੀਂ ਡਿੱਠਾ ੦ ਅਰ ਜੇਕਰ ਤੁਸੀਂ ਏਸ ਨੂੰ ਵੀ ਮੇਰੇ
ਅੱਗੋਂ ਲੈ ਜਾਓਗੇ ਅਰ ਕੋਈ ਬਿਪਤਾ ਉਸ ਉੱਤੇ ਆ
ਪਈ ਤਾਂ ਤੁਸੀਂ ਮੇਰੇ ਧੌਲਿਆਂ ਨੂੰ ਏਸ ਬੁਰਿਆਈ
੩੦ ਨਾਲ ਪਤਾਲ ਵਿੱਚ ਉਤਾਰੋਗੇ ੦ ਹੁਣ ਜਦ ਤੁਹਾਡੇ
ਦਾਸ ਆਪਣੇ ਪਿਤਾ ਦੇ ਕੋਲ ਮੈਂ ਜਾਵਾਂ ਅਰ ਏਹ
ਮੁੰਡਾ ਸੰਗ ਨਾ ਹੋਵੇ ਤਾਂ ਏਸ ਲਈ ਕਿ ਉਹ ਦੇ ਪ੍ਰਾਣ
੩੧ ਮੁੰਡੇ ਦੇ ਪ੍ਰਾਣਾਂ ਨਾਲ ਬੱਧੇ ਹੋਏ ਹਨ ੦ ਤਾਂ ਐਉਂ
ਹੋਊਗਾ ਕਿ ਜਦ ਉਹ ਵੇਖੇਗਾ ਕਿ ਮੁੰਡਾ ਹੈ ਨਹੀਂ ਤਾਂ
ਉਹ ਮਰ ਜਾਊਗਾ ਅਰ ਤੁਹਾਡੇ ਦਾਸ ਆਪਣੇ ਪਿਤਾ
ਦੇ ਧੌਲਿਆਂ ਨੂੰ ਸੋਗ ਨਾਲ ਪਤਾਲ ਵਿੱਚ ਉਤਾਰਨਗੇ ੦
੩੨ ਕਿਉਂ ਜੋ ਤੁਹਾਡਾ ਦਾਸ ਆਪਣੇ ਪਿਤਾ ਕੋਲ ਮੁੰਡੇ ਦਾ
ਜ਼ਾਮਨ ਐਉਂ ਹੋਇਆ ਹੈ ਭਈ ਜੇ ਮੈਂ ਉਸ ਨੂੰ ਤੇਰੇ
ਕੋਲ ਨਾ ਲਿਆਵਾਂ ਤਾਂ ਮੈਂ ਸਦਾ ਤੀਕ ਆਪਣੇ ਪਿਤਾ
੩੩ ਦਾ ਪਾਪੀ ਹੋਵਾਂਗਾ ੦ ਹੁਣ ਤੁਹਾਡਾ ਦਾਸ ਮੁੰਡੇ ਦੇ ਥਾਂ
ਮੇਰੇ ਸਵਾਮੀ ਦਾ ਗੁਲਾਮ ਰਹੇ ਅਰ ਮੁੰਡਾ ਆਪਣੇ
੩੪ ਭਰਾਵਾਂ ਦੇ ਸੰਗ ਚੱਲਿਆ ਜਾਵੇ ੦ ਕਿਉਂ ਜੋ ਮੈਂ
ਆਪਣੇ ਪਿਤਾ ਦੇ ਕੋਲ ਕਿਵੇਂ ਜਾਵਾਂ ਜੇਕਰ ਮੁੰਡਾ
ਮੇਰੇ ਸੰਗ ਨਾ ਹੋਵੇ ? ਕਿਤੇ ਉਹ ਬੁਰਿਆਈ ਜਿਹੜੀ
ਮੇਰੇ ਪਿਤਾ ਉੱਤੇ ਆਵੇਗੀ ਮੈਂ ਨਾ ਵੇਖਾਂ ॥

## ਯੂਸੁਫ਼ ਦਾ ਪਰਗਟ ਹੋਣਾ

੪੫ ਯੂਸੁਫ਼ ਆਪਣੇ ਆਪ ਨੂੰ ਉਨ੍ਹਾਂ ਸਾਰਿਆਂ ਦੇ
ਅੱਗੇ ਜਿਹੜੇ ਕੋਲ ਖੜੇ ਸਨ ਰੋਕ ਨਾ ਸਕਿਆ ਸੋ ਉਸ
ਨੇ ਉੱਚੀ ਦਿੱਤੀ ਆਖਿਆ, ਮੇਰੇ ਕੋਲੋਂ ਹਰ ਮਨੁੱਖ ਨੂੰ
ਕੱਢ ਦਿਓ ਅਤੇ ਜਦ ਕੋਈ ਮਨੁੱਖ ਕੋਲ ਖੜਾ ਨਾ
ਰਿਹਾ ਤਾਂ ਯੂਸੁਫ਼ ਨੇ ਆਪਣੇ ਆਪ ਨੂੰ ਆਪਣੇ ਭਰਾਵਾਂ
੨ ਉੱਤੇ ਪਰਗਟ ਕਰ ਦਿੱਤਾ ੦ ਅਰ ਉੱਚੀ ਉੱਚੀ
ਰੋਇਆ ਤਾਂ ਮਿਸਰੀਆਂ ਨੇ ਸੁਣਿਆ ਅਰ ਫ਼ਿਰਊਨ
੩ ਦੇ ਘਰਾਣੇ ਨੇ ਵੀ ਸੁਣਿਆ ੦ ਯੂਸੁਫ਼ ਨੇ ਆਪਣੇ
ਭਰਾਵਾਂ ਨੂੰ ਆਖਿਆ, ਮੈਂ ਯੂਸੁਫ਼ ਹਾਂ । ਕੀ ਮੇਰਾ ਪਿਤਾ
ਅਜੇ ਜੀਉਂਦਾ ਹੈ ? ਪਰ ਉਸ ਦੇ ਭਰਾ ਉਸ ਨੂੰ
ਉੱਤਰ ਨਾ ਦੇ ਸੱਕੇ ਕਿਉਂ ਜੋ ਉਸ ਦੇ ਅੱਗੇ ਘਾਬਰ
੪ ਗਏ ੦ ਯੂਸੁਫ਼ ਨੇ ਆਪਣੇ ਭਰਾਵਾਂ ਨੂੰ ਆਖਿਆ, ਮੇਰੇ
ਨੇੜੇ ਆਓ ਤਾਂ ਓਹ ਨੇੜੇ ਆਏ ਤਦ ਉਸ ਨੇ
ਆਖਿਆ, ਮੈਂ ਤੁਹਾਡਾ ਭਰਾ ਯੂਸੁਫ਼ ਹਾਂ ਜਿਸ ਨੂੰ ਤੁਸਾਂ
੫ ਮਿਸਰ ਵਿੱਚ ਵੇਚਿਆ ਸੀ ੦ ਹੁਣ ਤੁਸੀਂ ਹਿਰਖ ਨਾ
ਕਰੋ ਅਰ ਨਾ ਹੀ ਰੰਜ ਕਰੋ ਕਿ ਤੁਸਾਂ ਮੈਨੂੰ ਏਧਰ ਵੇਚ
ਦਿੱਤਾ ਕਿਉਂ ਕਿ ਪਰਮੇਸ਼ੁਰ ਨੇ ਤੁਹਾਡੇ ਅੱਗੇ ਮੈਨੂੰ ਜਾਨ
੬ ਬਚਾਉਣ ਲਈ ਘੱਲਿਆ ੦ ਏਹਨਾਂ ਦੋ ਵਰਿਹਾਂ
ਤੋਂ ਧਰਤੀ ਉੱਤੇ ਕਾਲ ਹੈ ਅਰ ਅਜੇ ਪੰਜ ਵਰਹੇ
ਹੋਰ ਹਨ ਜਿਨ੍ਹਾਂ ਵਿੱਚ ਨਾ ਵਾਹੀ ਤੇ ਨਾ ਵਾਢੀ
੭ ਹੋਵੇਗੀ ੦ ਸੋ ਪਰਮੇਸ਼ੁਰ ਨੇ ਮੈਨੂੰ ਤੁਹਾਡੇ ਅੱਗੇ ਘੱਲਿਆ
ਤਾਂ ਜੋ ਤੁਹਾਡਾ ਬਕੀਆ ਧਰਤੀ ਉੱਤੇ ਬਚਿਆ ਰਹੇ
ਅਰ ਤੁਹਾਨੂੰ ਵੱਡੇ ਬਚਾਉ ਨਾਲ ਜੀਉਂਦਾ ਰੱਖੇ ੦
੮ ਹੁਣ ਤੁਸਾਂ ਨਹੀਂ ਸਗੋਂ ਪਰਮੇਸ਼ੁਰ ਨੇ ਮੈਨੂੰ ਐਥੇ
ਘੱਲਿਆ ਹੈ ਅਰ ਉਸ ਨੇ ਮੈਨੂੰ ਫ਼ਿਰਊਨ ਲਈ ਪਿਤਾ
ਅਰ ਉਸ ਦੇ ਸਾਰੇ ਘਰ ਦਾ ਸਵਾਮੀ ਅਰ ਮਿਸਰ
੯ ਦੇ ਸਾਰੇ ਦੇਸ ਦਾ ਹਾਕਮ ਠਹਿਰਾਇਆ ਹੈ ੦ ਛੇਤੀ
ਕਰੋ ਅਰ ਮੇਰੇ ਪਿਤਾ ਦੇ ਕੋਲ ਜਾਓ ਅਰ ਉਸ ਨੂੰ
ਆਖੋ, ਤੇਰਾ ਪੁੱਤ੍ਰ ਯੂਸੁਫ਼ ਐਉਂ ਆਖਦਾ ਹੈ ਕਿ
ਪਰਮੇਸ਼ੁਰ ਨੇ ਮੈਨੂੰ ਸਾਰੇ ਮਿਸਰ ਦੇਸ ਦਾ ਮਾਲਕ
ਬਣਾ ਦਿੱਤਾ ਹੈ । ਮੇਰੇ ਕੋਲ ਉੱਤਰ ਆਓ ਢਿੱਲ ਨਾ
੧੦ ਕਰੋ ੦ ਤੁਸੀਂ ਗੋਸ਼ਨ ਦੀ ਧਰਤੀ ਵਿੱਚ ਬਸੇਰਾ
ਕਰੋਗੇ ਅਰ ਮੇਰੇ ਨੇੜੇ ਰਹੋਗੇ ਤੁਸੀਂ ਅਰ ਤੁਹਾਡੇ
ਬਾਲ ਬੱਚੇ ਅਰ ਤੁਹਾਡੇ ਬੱਚਿਆਂ ਦੇ ਬੱਚੇ ਅਰ
ਤੁਹਾਡੇ ਇੱਜੜ ਅਰ ਤੁਹਾਡੇ ਚੌਣੇ ਅਰ ਸਭ ਕੁਝ ਜੋ
੧੧ ਤੁਹਾਡਾ ਹੈ ੦ ਅਰ ਉੱਥੇ ਮੈਂ ਤੁਹਾਡੀ ਪਾਲਣਾ ਕਰਾਂਗਾ
ਕਿਉਂ ਜੋ ਅਜੇ ਕਾਲ ਦੇ ਪੰਜੇ ਵਰਹੇ ਹੋਰ ਹਨ ਕਿਤੇ
ਐਉਂ ਨਾ ਹੋਵੇ ਕਿ ਤੁਸੀਂ ਅਰ ਤੁਹਾਡਾ ਘਰਾਣਾ ਅਰ
੧੨ ਤੁਹਾਡੇ ਸਾਰੇ ਸੰਗੀ ਕੰਗਾਲ ਹੋ ਜਾਓ ੦ ਅਤੇ ਵੇਖੋ
ਤੁਹਾਡੀਆਂ ਅੱਖਾਂ ਅਰ ਮੇਰੇ ਭਰਾ ਬਿਨਯਾਮੀਨ ਦੀਆਂ
ਅੱਖਾਂ ਵੇਖਦੀਆਂ ਹਨ ਕਿ ਏਹ ਮੇਰਾ ਹੀ ਮੂੰਹ ਹੈ ਜੋ
੧੩ ਤੁਹਾਡੇ ਨਾਲ ਬੋਲਦਾ ਹੈ ੦ ਅਤੇ ਤੁਸੀਂ ਮੇਰਾ ਸਾਰਾ

ਪਰਤਾਪ ਜਿਹੜਾ ਮਿਸਰ ਵਿੱਚ ਹੈ ਅਰ ਜੋ ਕੁਝ ਤੁਸਾਂ
ਡਿੱਠਾ ਹੈ ਮੇਰੇ ਪਿਤਾ ਨੂੰ ਦੱਸਿਓ ਅਰ ਤੁਸੀਂ ਛੇਤੀ
14 ਕਰਿਓ ਅਰ ਮੇਰੇ ਪਿਤਾ ਨੂੰ ਐਥੇ ਲੈ ਆਇਓ ੦ ਤਾਂ
ਉਹ ਆਪਣੇ ਭਰਾ ਬਿਨਯਾਮੀਨ ਦੇ ਗਲ ਲੱਗ ਕੇ
ਰੋਇਆ ਅਤੇ ਬਿਨਯਾਮੀਨ ਉਸ ਦੇ ਗਲ ਲੱਗ ਕੇ
15 ਰੋਇਆ ੦ ਫੇਰ ਉਸ ਆਪਣੇ ਸਾਰਿਆਂ ਭਰਾਵਾਂ ਨੂੰ
ਚੁੰਮਿਆ ਅਤੇ ਉਨ੍ਹਾਂ ਨਾਲ ਰੋਇਆ ਅਰ ਇਸ ਦੇ
ਪਿੱਛੋਂ ਉਸ ਦੇ ਭਰਾਵਾਂ ਨੇ ਉਹ ਦੇ ਨਾਲ ਗੱਲਾਂ
16 ਕੀਤੀਆਂ ੦ ਏਹ ਖਬਰ ਫਿਰਊਨ ਦੇ ਘਰ ਸੁਣੀ ਗਈ
ਕਿ ਯੂਸੁਫ਼ ਦੇ ਭਰਾ ਆਏ ਹਨ ਅਤੇ ਏਹ ਖਬਰ
ਫਿਰਊਨ ਨੂੰ ਅਰ ਉਸ ਦੇ ਟਹਿਲੂਆਂ ਨੂੰ ਚੰਗੀ
17 ਲੱਗੀ ੦ ਤਾਂ ਫ਼ਿਰਊਨ ਨੇ ਯੂਸੁਫ਼ ਨੂੰ ਆਖਿਆ ਕਿ
ਆਪਣੇ ਭਰਾਵਾਂ ਨੂੰ ਆਖ ਭਈ ਏਹ ਕਰ । ਆਪਣੇ
ਜਨੌਰ ਲੱਦੋ ਅਰ ਕਨਾਨ ਦੇ ਦੇਸ ਵਿੱਚ ਜਾ ਵੜੋ ੦
18 ਅਤੇ ਆਪਣੇ ਪਿਤਾ ਅਤੇ ਆਪਣੇ ਘਰਾਣੇ ਨੂੰ ਲੈਕੇ
ਮੇਰੇ ਕੋਲ ਆ ਜਾਓ ਅਰ ਮੈਂ ਤੁਹਾਨੂੰ ਮਿਸਰ ਦੇਸ ਦੇ
ਪਦਾਰਥ ਦੇਵਾਂਗਾ ਅਰ ਤੁਸੀਂ ਦੇਸ ਦੀ ਚਿਕਨਾਈ
19 ਖਾਓਗੇ ੦ ਹੁਣ ਤੈਨੂੰ ਏਹ ਆਗਿਆ ਹੈ । ਤੁਸੀਂ ਏਹ
ਕਰੋ ਕਿ ਮਿਸਰ ਦੇਸ ਤੋਂ ਗੱਡੇ ਲੈ ਜਾਓ ਅਰ ਆਪਣੇ
ਬਾਲ ਬੱਚੇ ਅਰ ਆਪਣੀਆਂ ਤੀਵੀਆਂ ਅਰ ਆਪਣੇ
20 ਪਿਤਾ ਨੂੰ ਲੈ ਆਇਓ ੦ ਤੁਹਾਡੀ ਨਿਗਾਹ ਵਿੱਚ ਲਕੇ
ਤੁਕੇ ਦਾ ਹਿਰਖ ਨਾ ਰਹੇ ਕਿਉਂਜੋ ਸਾਰੇ ਮਿਸਰ ਦੇਸ
21 ਦੇ ਪਦਾਰਥ ਤੁਹਾਡੇ ਹੀ ਹਨ ੦ ਸੋ ਇਸਰਾਏਲ ਦੇ
ਪੁੱਤ੍ਰਾਂ ਨੇ ਏਵੇਂ ਹੀ ਕੀਤਾ ਅਰ ਯੂਸੁਫ਼ ਨੇ ਫ਼ਿਰਊਨ ਦੇ
ਹੁਕਮ ਦੇ ਅਨੁਸਾਰ ਉਨ੍ਹਾਂ ਨੂੰ ਗੱਡੇ ਦਿੱਤੇ ਅਰ ਉਨ੍ਹਾਂ
22 ਨੂੰ ਰਸਤੇ ਲਈ ਰਸਤ ਦਿੱਤੀ ੦ ਅਤੇ ਉਨ੍ਹਾਂ ਸਾਰਿਆਂ
ਨੂੰ ਉਸ ਨੇ ਮਨੁੱਖਾਂ ਪਰਤੀ ਇਕ ਇਕ ਜੋੜਾ ਬਸਤ੍ਰ
ਦਿੱਤਾ ਪਰ ਬਿਨਯਾਮੀਨ ਨੂੰ ਤਿੰਨ ਸੌ ਟਕੇ ਚਾਂਦੀ ਅਰ
23 ਪੰਜ ਜੋੜੇ ਬਸਤ੍ਰ ਦਿੱਤੇ ੦ ਅਤੇ ਆਪਣੇ ਪਿਤਾ ਨੂੰ ਏਹ
ਕੁਝ ਘੱਲਿਆ ਅਰਥਾਤ ਦਸ ਖੋਤੇ ਮਿਸਰ ਦੇ ਪਦਾਰਥਾਂ
ਦੇ ਲੱਦੇ ਹੋਏ ਅਰ ਦਸ ਖੋਤੀਆਂ ਅੰਨ ਦਾਣੇ ਅਰ
ਆਪਣੇ ਪਿਤਾ ਦੇ ਰਸਤੇ ਲਈ ਹੋਰ ਖਾਧ ਖੁਰਾਕ
24 ਦੀਆਂ ਲੱਦੀਆਂ ਹੋਈਆਂ ੦ ਸੋ ਐਉਂ ਉਸ ਨੇ
ਆਪਣੇ ਭਰਾਵਾਂ ਨੂੰ ਵਿਦਿਆ ਕੀਤਾ ਅਰ ਓਹ ਚਲੇ
ਗਏ ਅਰ ਉਸ ਨੇ ਉਨ੍ਹਾਂ ਨੂੰ ਆਖਿਆ, ਕਿਤੇ ਰਸਤੇ
25 ਵਿੱਚ ਘਾਬਰਿਓ ਨਾ ੦ ਸੋ ਓਹ ਮਿਸਰ ਤੋਂ ਉਤਾਹਾਂ
ਗਏ ਅਰ ਕਨਾਨ ਦੇਸ ਵਿੱਚ ਆਪਣੇ ਪਿਤਾ ਯਾਕੂਬ
26 ਦੇ ਕੋਲ ਆਏ ੦ ਅਰ ਉਸ ਨੂੰ ਦੱਸਿਆ ਕਿ ਯੂਸੁਫ਼
ਅਜੇ ਜੀਉਂਦਾ ਹੈ ਅਤੇ ਉਹ ਮਿਸਰ ਦੇ ਸਾਰੇ ਦੇਸ
ਉੱਤੇ ਰਾਜ ਕਰਦਾ ਹੈ ਤਾਂ ਉਸ ਦਾ ਦਿਲ ਬੈਠ
ਗਿਆ ਕਿਉਂਜੋ ਉਸ ਨੇ ਉਨ੍ਹਾਂ ਦੀ ਪਰਤੀਤ ਨਾ
27 ਕੀਤੀ ੦ ਫੇਰ ਉਨ੍ਹਾਂ ਨੇ ਯੂਸੁਫ਼ ਦੀਆਂ ਸਾਰੀਆਂ
ਗੱਲਾਂ ਜਿਹੜੀਆਂ ਉਹ ਉਨ੍ਹਾਂ ਨੂੰ ਬੋਲਿਆ ਸੀ ਉਹ ਨੂੰ
ਦੱਸੀਆਂ ਅਤੇ ਜਦ ਉਸ ਨੇ ਗੱਡੇ ਜਿਹੜੇ ਯੂਸੁਫ਼ ਨੇ
ਉਹ ਦੇ ਲਿਆਉਣ ਲਈ ਘੱਲੇ ਸਨ ਡਿੱਠੇ ਤਾਂ ਉਨ੍ਹਾਂ
ਦੇ ਪਿਤਾ ਯਾਕੂਬ ਦੀ ਜਾਨ ਵਿੱਚ ਜਾਨ ਆਈ ੦
28 ਤਾਂ ਇਸਰਾਏਲ ਆਖਿਆ, ਏਹੋ ਬੱਸ ਹੈ ਕਿ ਮੇਰਾ ਪੁੱਤ੍ਰ
ਯੂਸੁਫ਼ ਅਜੇ ਜੀਉਂਦਾ ਹੈ । ਮੈਂ ਜਾਵਾਂਗਾ ਅਤੇ
ਆਪਣੇ ਮਰਨ ਤੋਂ ਪਹਿਲਾਂ ਉਸ ਨੂੰ ਵੇਖਾਂਗਾ ॥

## ੪੬ ਯੂਸੁਫ਼ ਆਪਣੇ ਲੋਕਾਂ ਦਾ ਬਚਾਉਣ ਵਾਲਾ

ਉਪਰੰਤ ਇਸਰਾਏਲ ਨੇ ਆਪਣਾ ਸਭ ਕੁਝ ਲੈਕੇ
ਕੂਚ ਕੀਤਾ ਅਰ ਬਏਰਸਬਾ ਨੂੰ ਆਇਆ ਅਰ
ਆਪਣੇ ਪਿਤਾ ਇਸਹਾਕ ਦੇ ਪਰਮੇਸ਼ੁਰ ਲਈ ਬਲੀਆਂ
2 ਚੜ੍ਹਾਈਆਂ ੦ ਪਰਮੇਸ਼ੁਰ ਨੇ ਇਸਰਾਏਲ ਨੂੰ ਰਾਤ
ਦੀਆਂ ਦਰਿਸਟਾਂ ਵਿੱਚ ਆਖਿਆ, ਯਾਕੂਬ ! ਯਾਕੂਬ !
3 ਉਸ ਨੇ ਆਖਿਆ, ਮੈਂ ਹਾਜ਼ਰ ਹਾਂ ੦ ਤਾਂ ਉਸ
ਆਖਿਆ, ਮੈਂ ਪਰਮੇਸ਼ੁਰ ਤੇਰੇ ਪਿਤਾ ਦਾ ਪਰਮੇਸ਼ੁਰ
4 ਹਾਂ ੦ ਮਿਸਰ ਵੱਲ ਉਤਰਨ ਤੋਂ ਨਾ ਡਰ ਕਿਉਂਜੋ ਮੈਂ
ਉੱਥੇ ਤੈਨੂੰ ਇੱਕ ਵੱਡੀ ਕੌਮ ਬਣਾਵਾਂਗਾ ਅਤੇ ਮੈਂ
ਤੇਰੇ ਸੰਗ ਮਿਸਰ ਵਿੱਚ ਉੱਤਰਾਂਗਾ ਅਰ ਮੈਂ ਤੈਨੂੰ
ਸੱਚ ਮੁੱਚ ਫੇਰ ਉਤਾਹਾਂ ਲੈ ਆਵਾਂਗਾ ਅਰ ਯੂਸੁਫ਼
ਤੇਰੀਆਂ ਅੱਖਾਂ ਉੱਤੇ ਆਪਣਾ ਹੱਥ ਧਰੇਗਾ ੦
5 ਯਾਕੂਬ ਬਏਰਸਬਾ ਤੋਂ ਉੱਠਿਆ ਅਰ ਇਸਰਾਏਲ ਦੇ
ਪੁੱਤ੍ਰ ਆਪਣੇ ਪਿਤਾ ਯਾਕੂਬ ਨੂੰ ਅਰ ਆਪਣੇ
ਨਿੱਕਿਆਂ ਨਿਆਣਿਆਂ ਅਰ ਆਪਣੀਆਂ ਤੀਵੀਆਂ
ਨੂੰ ਗੱਡਿਆਂ ਉੱਤੇ ਲੈ ਚੱਲੇ ਜਿਹੜੇ ਫ਼ਿਰਊਨ ਨੇ ਉਨ੍ਹਾਂ
6 ਨੂੰ ਲਿਆਉਣ ਲਈ ਘੱਲੇ ਸਨ ੦ ਉਨ੍ਹਾਂ ਆਪਣੇ
ਡੰਗਰ ਅਰ ਆਪਣਾ ਅਸਬਾਬ ਜਿਹੜਾ ਉਨ੍ਹਾਂ ਨੇ
ਕਨਾਨ ਦੇਸ ਵਿੱਚ ਕਮਾਇਆ ਸੀ ਲਿਆ ਅਰ
ਯਾਕੂਬ ਅਰ ਉਸ ਦੀ ਸਾਰੀ ਅੰਸ ਉਸ ਦੇ ਸੰਗ

੭ ਮਿਸਰ ਵਿੱਚ ਆਈ ੦ ਅਰਥਾਤ ਉਹ ਆਪਣੇ ਪੁੱਤ੍ਰ
ਅਰ ਪੋਤਰੇ ਅਰ ਧੀਆਂ ਅਰ ਪੋਤੀਆਂ ਅਰ ਆਪਣੀ
ਸਾਰੀ ਅੰਸ ਆਪਣੇ ਸੰਗ ਲੈਕੇ ਮਿਸਰ ਵਿੱਚ
ਆਇਆ ॥
੮ ਇਸਰਾਏਲ ਦੇ ਪੁੱਤ੍ਰਾਂ ਦੇ ਨਾਉਂ ਏਹ ਹਨ ਜਿਹੜੇ
ਮਿਸਰ ਵਿੱਚ ਆਏ ਯਾਕੂਬ ਅਰ ਉਸ ਦਾ ਪੁੱਤ੍ਰ
੯ ਰਊਬੇਨ ਉਸ ਦਾ ਪਲੋਠਾ ੦ ਰਊਬੇਨ ਦੇ ਪੁੱਤ੍ਰ ਹਨੋਕ
੧੦ ਅਤੇ ਫੱਲੂ ਅਤੇ ਹਸਰੋਨ ਅਤੇ ਕਰਮੀ ੦ ਸ਼ਿਮਓਨ ਦੇ
ਪੁੱਤ੍ਰ ਯਮੂਏਲ ਅਤੇ ਯਾਮੀਨ ਅਤੇ ਓਹਦ ਅਤੇ
ਯਾਕੀਨ ਅਰ ਸੋਹਰ ਅਰ ਸਾਊਲ ਕਨਾਨਣ ਦਾ
੧੧ ਪੁੱਤ੍ਰ ੦ ਲੇਵੀ ਦੇ ਪੁੱਤ੍ਰ ਗੇਰਸੋਨ ਅਰ ਕਹਾਥ ਅਰ
੧੨ ਮਰਾਰੀ ੦ ਯਹੂਦਾਹ ਦੇ ਪੁੱਤ੍ਰ ਏਰ ਅਰ ਓਨਾਨ ਅਰ
ਸ਼ੇਲਾਹ ਅਰ ਫਰਸ ਅਰ ਜ਼ਾਰਹ ਪਰ ਏਰ ਅਰ
ਓਨਾਨ ਕਨਾਨ ਦੇਸ ਵਿੱਚ ਮਰ ਗਏ ਅਰ ਫਰਸ
੧੩ ਦੇ ਪੁੱਤ੍ਰ ਹਸਰੋਨ ਅਰ ਹਾਮੂਲ ਸਨ ੦ ਯਿੱਸਾਕਾਰ ਦੇ
ਪੁੱਤ੍ਰ ਤੋਲਾ ਅਰ ਪੁੱਵਾਹ ਅਰ ਯੋਬ ਅਰ ਸਿਮਰੋਨ ੦
੧੪ ਜ਼ਬੂਲੂਨ ਦੇ ਪੁੱਤ੍ਰ ਸਰਦ ਅਰ ਏਲੋਨ ਅਰ ਯਹਲ-
੧੫ ਏਲ ੦ ਲੇਆਹ ਦੇ ਪੁੱਤ੍ਰ ਏਹ ਸਨ ਜਿਹੜੇ ਉਸ ਨੇ
ਪਦਨ ਅਰਾਮ ਵਿੱਚ ਯਾਕੂਬ ਤੋਂ ਉਸ ਦੀ ਧੀ
ਦੀਨਾਹ ਸਣੇ ਜਣੇ ਸੋ ਸਾਰੇ ਪ੍ਰਾਣੀ ਉਸ ਦੇ ਪੁੱਤ੍ਰ ਅਰ
੧੬ ਉਸ ਦੀਆਂ ਧੀਆਂ ਤੇਤੀ ਸਨ ੦ ਗਾਦ ਦੇ ਪੁੱਤ੍ਰ
ਸਿਫਯੋਨ ਅਰ ਹੱਗੀ ਅਰ ਸੂਨੀ ਅਰ ਅਸਬੋਨ ਅਰ
੧੭ ਏਰੀ ਅਰ ਅਰੋਦੀ ਅਰ ਅਰਏਲੀ ੦ ਆਸ਼ੇਰ ਦੇ
ਪੁੱਤ੍ਰ ਯਿਮਨਾਹ ਅਰ ਯਿਸ਼ਵਾਹ ਅਰ ਯਿਸ਼ਵੀ ਅਰ
ਬਰੀਆਹ ਅਰ ਸਰਹ ਉਨ੍ਹਾਂ ਦੀ ਭੈਣ ਅਰ ਬਰੀਆਹ
੧੮ ਦੇ ਪੁੱਤ੍ਰ ਹਬਰ ਅਰ ਮਲਕੀਏਲ ੦ ਏਹ ਜਿਲਫਾਹ ਦੇ
ਪੁੱਤ੍ਰ ਸਨ ਜਿਸ ਨੂੰ ਲਾਬਾਨ ਨੇ ਆਪਣੀ ਧੀ ਲੇਆਹ
ਨੂੰ ਦਿੱਤਾ ਸੀ ਸੋ ਉਹ ਯਾਕੂਬ ਲਈ ਏਹ ਸੋਲਾਂ ਪ੍ਰਾਣੀ
੧੯ ਜਣੀ ੦ ਅਰ ਯਾਕੂਬ ਦੀ ਤੀਵੀਂ ਰਾਖੇਲ ਦੇ ਪੁੱਤ੍ਰ
੨੦ ਯੂਸੁਫ ਅਰ ਬਿਨਯਾਮੀਨ ਸਨ ੦ ਅਤੇ ਯੂਸੁਫ ਤੋਂ
ਮਿਸਰ ਦੇਸ ਵਿੱਚ ਓਨ ਦੇ ਪੁਜਾਰੀ ਪੋਟੀਫਰਾ ਦੀ ਧੀ
ਆਸਨਥ ਮਨੱਸ਼ਹ ਅਰ ਇਫਰਾਈਮ ਨੂੰ ਜਣੀ ੦
੨੧ ਬਿਨਯਾਮੀਨ ਦੇ ਪੁੱਤ੍ਰ ਬਲਾ ਅਰ ਬਕਰ ਅਰ
ਅਸ਼ਬੇਲ ਅਰ ਗੇਰਾ ਅਰ ਨਾਮਾਨ ਅਰ ਏਹੀ ਅਰ
੨੨ ਰੋਸ਼ ਅਰ ਮੁੱਫੀਮ ਅਰ ਹੁੱਫੀਮ ਅਰ ਆਰਦ ੦ ਏਹ
ਰਾਖੇਲ ਦੇ ਪੁੱਤ੍ਰ ਸਨ ਜਿਹੜੇ ਉਹ ਯਾਕੂਬ ਲਈ ਜਣੀ
੨੩ ਸੋ ਏਹ ਸਾਰੇ ਪ੍ਰਾਣੀ ਚੌਦਾਂ ਸਨ ੦ ਅਰ ਦਾਨ ਦਾ
੨੪ ਪੁੱਤ੍ਰ ਹੁਸ਼ੀਮ ਸੀ ੦ ਅਰ ਨਫਤਾਲੀ ਦੇ ਪੁੱਤ੍ਰ ਯਹਸਏਲ
੨੫ ਅਰ ਗੂਨੀ ਅਰ ਯੇਸਰ ਅਰ ਸਿੱਲੇਮ ੦ ਏਹ
ਬਿਲਹਾਹ ਦੇ ਪੁੱਤ੍ਰ ਸਨ ਜਿਸ ਨੂੰ ਲਾਬਾਨ ਨੇ ਆਪਣੀ
ਧੀ ਰਾਖੇਲ ਨੂੰ ਦਿੱਤਾ ਸੀ ਅਰ ਉਹ ਯਾਕੂਬ ਲਈ
੨੬ ਏਹ ਸੱਤ ਪ੍ਰਾਣੀ ਜਣੀ ੦ ਸਾਰੇ ਪ੍ਰਾਣੀ ਜਿਹੜੇ ਯਾਕੂਬ
ਦੇ ਸੰਗ ਮਿਸਰ ਵਿੱਚ ਆਏ ਅਰ ਉਹ ਦੇ ਤੁਖਮ
ਵਿੱਚੋਂ ਨਿੱਕਲੇ ਨੂੰਹਾਂ ਤੋਂ ਬਿਨਾ ਛਿਆਹਠ ਪ੍ਰਾਣੀ
੨੭ ਸਨ ੦ ਅਤੇ ਯੂਸੁਫ ਦੇ ਪੁੱਤ੍ਰ ਜਿਹੜੇ ਉਸ ਤੋਂ ਮਿਸਰ
ਵਿੱਚ ਜੰਮੇ ਕੁਲ ਦੋ ਪ੍ਰਾਣੀ ਸਨ ਸੋ ਸਾਰੇ ਜੇਹੜੇ
ਯਾਕੂਬ ਦੇ ਘਰ ਦੇ ਮਿਸਰ ਵਿੱਚ ਆਏ ਸਨ ਸੱਤਰ
੨੮ ਪ੍ਰਾਣੀ ਸਨ ੦ ਤਾਂ ਉਸ ਨੇ ਯਹੂਦਾਹ ਨੂੰ ਯੂਸਫ ਦੇ
ਕੋਲ ਆਪਣੇ ਅੱਗੇ ਘੱਲਿਆ ਤਾਂਜੋ ਉਹ ਗੋਸ਼ਨ ਦਾ
ਰਾਹ ਵਿਖਾਵੇ ਸੋ ਓਹ ਗੋਸ਼ਨ ਦੀ ਧਰਤੀ ਵਿੱਚ
੨੯ ਆਏ ੦ ਤਾਂ ਯੂਸੁਫ ਨੇ ਆਪਣਾ ਰਥ ਜੋੜਿਆ ਅਰ
ਆਪਣੇ ਪਿਤਾ ਇਸਰਾਏਲ ਦੇ ਮਿਲਨ ਲਈ ਗੋਸ਼ਨ
ਨੂੰ ਗਿਆ ਅਰ ਉਸ ਅੱਗੇ ਹਾਜ਼ਰ ਹੋਇਆ ਅਰ
ਉਸ ਦੇ ਗਲ ਲੱਗਾ ਅਰ ਚਿਰ ਤੀਕ ਉਸ ਦੇ ਗਲ
੩੦ ਲੱਗ ਕੇ ਰੋਇਆ ੦ ਫੇਰ ਇਸਰਾਏਲ ਨੇ ਯੂਸੁਫ ਨੂੰ
ਆਖਿਆ, ਹੁਣ ਮੈਨੂੰ ਮਰਨ ਦੇਹ ਕਿਉਂਜੋ ਮੈਂ ਤੇਰਾ
ਮੂੰਹ ਵੇਖ ਲਿਆ ਹੈ ਕਿ ਤੂੰ ਅਜੇ ਜੀਉਂਦਾ ਹੈ ੦
੩੧ ਅਰ ਯੂਸੁਫ ਨੇ ਆਪਣੇ ਭਰਾਵਾਂ ਅਰ ਆਪਣੇ ਪਿਤਾ
ਦੇ ਘਰਾਣੇ ਨੂੰ ਆਖਿਆ, ਮੈਂ ਫਿਰਊਨ ਕੋਲ ਖਬਰ
ਦੇਣ ਜਾਂਦਾ ਹਾਂ ਅਰ ਉਸ ਨੂੰ ਆਖਾਂਗਾ ਭਈ ਮੇਰੇ
ਭਰਾ ਅਰ ਮੇਰੇ ਪਿਤਾ ਦਾ ਘਰਾਣਾ ਜਿਹੜਾ ਕਨਾਨ
ਦੇਸ ਵਿੱਚ ਸੀ ਉਹ ਮੇਰੇ ਕੋਲ ਆ ਗਿਆ ਹੈ ੦
੩੨ ਓਹ ਮਨੁੱਖ ਅਯਾਲੀ ਹਨ ਕਿਉਂਜੋ ਓਹ ਮਾਲ ਡੰਗਰ
ਦੇ ਪਾਲਣ ਵਾਲੇ ਹਨ ਅਰ ਓਹ ਆਪਣੇ ਇੱਜੜ
ਅਰ ਵੱਗ ਅਰ ਸਭ ਕੁਝ ਜੋ ਉਨ੍ਹਾਂ ਦਾ ਹੈ ਨਾਲ ਲੈ
੩੩ ਆਏ ਹਨ ੦ ਐਉਂ ਹੋਵੇਗਾ ਕਿ ਜਾਂ ਫਿਰਊਨ
ਤੁਹਾਨੂੰ ਬੁਲਾਏ ਅਰ ਆਖੇ ਕਿ ਤੁਹਾਡਾ ਕੰਮ ਕੀ
੩੪ ਹੈ ? ੦ ਤਾਂ ਤੁਸਾਂ ਆਖਣਾ ਤੁਹਾਡੇ ਦਾਸ ਜਵਾਨੀ ਤੋਂ
ਲੈਕੇ ਹੁਣ ਤੀਕ ਮਾਲ ਡੰਗਰ ਵਾਲੇ ਰਹੇ ਹਨ ਅਸੀਂ
ਵੀ ਅਰ ਸਾਡੇ ਪਿਓ ਦਾਦੇ ਵੀ, ਤਾਂਜੋ ਤੁਸੀਂ ਗੋਸ਼ਨ
ਦੀ ਧਰਤੀ ਵਿੱਚ ਵੱਸ ਜਾਓ ਕਿਉਂਜੋ ਮਿਸਰੀ ਸਾਰੇ
ਅਯਾਲੀਆਂ ਤੋਂ ਘਿਣ ਕਰਦੇ ਹਨ ॥

## ਯੂਸੁਫ ਮਿਸਰੀਆਂ ਦਾ ਬਚਾਉਣ ਵਾਲਾ

**੪੭** ਯੂਸੁਫ ਗਿਆ ਅਰ ਫਿਰਊਨ ਨੂੰ ਦੱਸਿਆ
ਕਿ ਮੇਰਾ ਪਿਤਾ ਅਰ ਭਰਾ ਅਰ ਉਨ੍ਹਾਂ ਦੇ ਇੱਜੜ
ਅਰ ਚੌਣੇ ਅਰ ਸਭ ਕੁਝ ਜੋ ਉਨ੍ਹਾਂ ਦਾ ਹੈ ਕਨਾਨ
ਦੇਸ ਤੋਂ ਆ ਗਏ ਹਨ ਅਰ ਵੇਖ ਓਹ ਗੋਸ਼ਨ
੨ ਦੀ ਧਰਤੀ ਵਿੱਚ ਹਨ ੦ ਤਾਂ ਉਸ ਆਪਣੇ ਸਭਨਾਂ
ਭਰਾਵਾਂ ਵਿੱਚੋਂ ਪੰਜ ਮਨੁੱਖ ਲੈਕੇ ਫਿਰਊਨ ਦੇ
੩ ਸਨਮੁਖ ਖੜੇ ਕੀਤੇ ੦ ਅਤੇ ਫਿਰਊਨ ਨੇ ਉਹ ਦੇ
ਭਰਾਵਾਂ ਨੂੰ ਆਖਿਆ, ਤੁਹਾਡਾ ਕੀ ਕੰਮ ਹੈ ? ਤਾਂ
ਉਨ੍ਹਾਂ ਨੇ ਫਿਰਊਨ ਨੂੰ ਆਖਿਆ, ਤੁਹਾਡੇ ਦਾਸ
ਅਯਾਲੀ ਹਨ ਅਸੀਂ ਵੀ ਅਰ ਸਾਡੇ ਪਿਉ ਦਾਦੇ
੪ ਵੀ ੦ ਫੇਰ ਉਨ੍ਹਾਂ ਨੇ ਫਿਰਊਨ ਨੂੰ ਆਖਿਆ ਅਸੀਂ
ਏਸ ਦੇਸ ਵਿੱਚ ਟਿਕਣ ਨੂੰ ਆਏ ਹਾਂ ਕਿਉਂਜੋ ਤੁਹਾਡੇ
ਦਾਸਾਂ ਦੇ ਇੱਜੜਾਂ ਲਈ ਕੋਈ ਚਰਾਈ ਨਹੀਂ ਨਾਲੇ
ਕਨਾਨ ਦੇਸ ਵਿੱਚ ਡਾਢਾ ਕਾਲ ਪਿਆ ਹੋਇਆ ਹੈ
ਸੋ ਹੁਣ ਆਪਣੇ ਦਾਸਾਂ ਨੂੰ ਗੋਸ਼ਨ ਦੀ ਧਰਤੀ ਵਿੱਚ
੫ ਰਹਿਣ ਦਿਉ ੦ ਤਾਂ ਫਿਰਊਨ ਨੇ ਯੂਸੁਫ ਨੂੰ
ਆਖਿਆ, ਤੇਰਾ ਪਿਤਾ ਅਰ ਤੇਰੇ ਭਰਾ ਤੇਰੇ ਕੋਲ
੬ ਆਏ ਹਨ ੦ ਮਿਸਰ ਦੇਸ ਤੇਰੇ ਅੱਗੇ ਹੈ। ਆਪਣੇ
ਪਿਤਾ ਅਰ ਆਪਣੇ ਭਰਾਵਾਂ ਨੂੰ ਸਭ ਤੋਂ ਚੰਗੀ ਧਰਤੀ
ਵਿੱਚ ਵਸਾ ਅਰਥਾਤ ਗੋਸ਼ਨ ਦੇ ਦੇਸ ਵਿੱਚ ਵੱਸਣ
ਦੇਹ ਅਤੇ ਜੇਕਰ ਤੂੰ ਜਾਣਦਾ ਹੈਂ ਭਈ ਉਨ੍ਹਾਂ ਵਿੱਚ
ਸਿਆਣੇ ਮਨੁੱਖ ਹਨ ਤਾਂ ਉਨ੍ਹਾਂ ਨੂੰ ਮੇਰੇ ਮਾਲ ਡੰਗਰ
੭ ਉੱਤੇ ਮੁਖ਼ਤਿਆਰ ਠਹਿਰਾ ਦੇਹ ੦ ਤਾਂ ਯੂਸੁਫ ਨੇ
ਆਪਣੇ ਪਿਤਾ ਯਾਕੂਬ ਨੂੰ ਲਿਆਂਦਾ ਅਰ ਫਿਰਊਨ
ਦੇ ਸਨਮੁਖ ਖੜਾ ਕੀਤਾ ਅਤੇ ਯਾਕੂਬ ਨੇ ਫਿਰਊਨ ਨੂੰ
੮ ਬਰਕਤ ਦਿੱਤੀ ੦ ਫਿਰਊਨ ਨੇ ਯਾਕੂਬ ਨੂੰ ਆਖਿਆ
ਤੇਰੀ ਉਮਰ ਕਿੰਨਿਆਂ ਵਰਿਹਾਂ ਦੀ ਹੈ ? ੦
੯ ਯਾਕੂਬ ਨੇ ਫਿਰਊਨ ਨੂੰ ਆਖਿਆ ਮੇਰੇ ਮੁਸਾਫ਼ਰੀ ਦੇ
ਦਿਨ ਇੱਕ ਸੌ ਤੀਹ ਵਰਹੇ ਹਨ। ਮੇਰੇ ਜੀਵਨ ਦੇ
ਦਿਨ ਥੋੜੇ ਅਤੇ ਬੁਰੇ ਹੋਏ ਹਨ ਅਤੇ ਮੇਰੇ ਪਿਉ ਦਾਦੇ
ਦੇ ਮੁਸਾਫ਼ਰੀ ਦੇ ਜੀਵਨ ਦੇ ਵਰਿਹਾਂ ਦੇ ਬਰਾਬਰ
੧੦ ਨਹੀਂ ਹੋਏ ਹਨ ੦ ਫੇਰ ਯਾਕੂਬ ਫਿਰਊਨ ਨੂੰ ਬਰਕਤ
ਦੇਕੇ ਫਿਰਊਨ ਦੇ ਹਜ਼ੂਰੋਂ ਨਿੱਕਲ ਆਇਆ ੦
੧੧ ਯੂਸੁਫ ਨੇ ਆਪਣੇ ਪਿਤਾ ਅਰ ਆਪਣੇ ਭਰਾਵਾਂ ਨੂੰ
ਵਸਾਇਆ ਅਰ ਉਨ੍ਹਾਂ ਨੂੰ ਮਿਸਰ ਦੇਸ ਦੀ ਸਭ ਤੋਂ
ਚੰਗੀ ਧਰਤੀ ਅਰਥਾਤ ਰਾਮਸੇਸ ਦੀ ਧਰਤੀ ਵਿੱਚ
ਜਿਵੇਂ ਫਿਰਊਨ ਨੇ ਹੁਕਮ ਦਿੱਤਾ ਸੀ ਮਿਲਖ ਦਿੱਤੀ ੦
੧੨ ਅਰ ਯੂਸੁਫ ਆਪਣੇ ਪਿਤਾ ਅਰ ਆਪਣੇ ਭਰਾਵਾਂ
ਅਰ ਆਪਣੇ ਪਿਤਾ ਦੇ ਸਾਰੇ ਘਰਾਣੇ ਦੀ ਉਨ੍ਹਾਂ ਦੇ
ਨਿਆਣਿਆਂ ਦੀ ਲੋੜ ਅਨੁਸਾਰ ਰੋਟੀ ਨਾਲ ਪਾਲਣਾ
੧੩ ਕਰਦਾ ਸੀ ੦ ਸਾਰੀ ਧਰਤੀ ਉੱਤੇ ਰੋਟੀ ਨਹੀਂ ਸੀ
ਕਿਉਂਜੋ ਕਾਲ਼ ਡਾਢਾ ਭਾਰੀ ਸੀ ਅਰ ਮਿਸਰ ਦੇਸ
ਅਰ ਕਨਾਨ ਦੇਸ ਕਾਲ ਦੇ ਕਾਰਨ ਹੁੱਸ ਗਏ ਸਨ ੦
੧੪ ਯੂਸੁਫ ਨੇ ਸਾਰੀ ਚਾਂਦੀ ਜਿਹੜੀ ਮਿਸਰ ਦੇ ਦੇਸ
ਵਿੱਚੋਂ ਅਰ ਕਨਾਨ ਦੇ ਦੇਸ ਵਿੱਚੋਂ ਅੰਨ ਵਿਹਾਜਣ
ਦੇ ਬਦਲੇ ਲੱਭੀ ਇਕੱਠੀ ਕਰ ਲਈ ਅਰ ਯੂਸੁਫ ਨੇ
੧੫ ਉਹ ਚਾਂਦੀ ਫਿਰਊਨ ਦੇ ਘਰ ਲੈ ਆਂਦੀ ੦ ਜਦ
ਮਿਸਰ ਦੇਸ ਅਰ ਕਨਾਨ ਦੇਸ ਦੀ ਚਾਂਦੀ ਖਰਚ ਹੋ
ਗਈ ਤਾਂ ਸਾਰੇ ਮਿਸਰੀ ਏਹ ਆਖਣ ਲਈ ਯੂਸੁਫ
ਕੋਲ ਆਏ ਕਿ ਸਾਨੂੰ ਰੋਟੀ ਦਿਉ। ਅਸੀਂ ਤੁਹਾਡੇ
ਅੱਗੇ ਕਿਉਂ ਮਰੀਏ ਕਿਉਂਜੋ ਚਾਂਦੀ ਮੁੱਕ ਗਈ ਹੈ ੦
੧੬ ਤਾਂ ਯੂਸੁਫ ਨੇ ਆਖਿਆ, ਆਪਣੇ ਮਾਲ ਡੰਗਰ ਦਿਉ
ਅਰ ਜੇ ਚਾਂਦੀ ਮੁੱਕ ਗਈ ਹੈ ਤਾਂ ਮੈਂ ਤੁਹਾਨੂੰ ਡੰਗਰਾਂ
੧੭ ਦੇ ਬਦਲੇ ਅੰਨ ਦਿਆਂਗਾ ੦ ਤਾਂ ਓਹ ਆਪਣੇ
ਮਾਲ ਡੰਗਰ ਯੂਸੁਫ ਕੋਲ ਲਿਆਏ ਅਤੇ ਯੂਸੁਫ ਨੇ
ਉਨ੍ਹਾਂ ਦੇ ਘੋੜਿਆਂ ਅਤੇ ਡੰਗਰਾਂ ਅਤੇ ਇੱਜੜਾਂ ਅਤੇ
ਖੋਤਿਆਂ ਦੇ ਬਦਲੇ ਉਨ੍ਹਾਂ ਨੂੰ ਅੰਨ ਦਿੱਤਾ ਅਤੇ ਉਸ
ਸਾਰੇ ਵਰਹੇ ਉਸ ਨੇ ਉਨ੍ਹਾਂ ਨੂੰ ਮਾਲ ਡੰਗਰਾਂ ਦੇ
੧੮ ਬਦਲੇ ਰੋਟੀ ਖਵਾਈ ੦ ਜਦ ਉਹ ਵਰਹਾ ਬੀਤ
ਗਿਆ ਤਾਂ ਦੂਜੇ ਵਰਹੇ ਓਹ ਉਹ ਦੇ ਕੋਲ ਫੇਰ
ਆਏ ਅਰ ਉਸ ਨੂੰ ਆਖਿਆ, ਅਸੀਂ ਆਪਣੇ
ਸੁਆਮੀ ਤੋਂ ਲਕਾ ਨਹੀਂ ਸੱਕਦੇ ਕਿ ਸਾਡੀ ਚਾਂਦੀ
ਮੁੱਕ ਗਈ ਹੈ ਅਰ ਮਾਲ ਡੰਗਰ ਵੀ ਸਾਡੇ ਸੁਆਮੀ
ਦੇ ਹੋ ਗਏ ਹਨ ਸੋ ਹੁਣ ਸਾਡੇ ਸੁਆਮੀ ਦੇ ਅੱਗੇ
ਸਾਡੇ ਸਰੀਰਾਂ ਅਰ ਜ਼ਮੀਨ ਤੋਂ ਬਿਨਾ ਹੋਰ ਕੁਝ ਬਾਕੀ
੧੯ ਨਹੀਂ ਰਿਹਾ ੦ ਅਸੀਂ ਤੁਹਾਡੇ ਅੱਗੇ ਕਿਉਂ ਨਾਸ
ਹੋਈਏ ਅਸੀਂ ਵੀ ਅਰ ਸਾਡੀ ਜ਼ਮੀਨ ਵੀ। ਸਾਨੂੰ
ਅਰ ਸਾਡੀ ਜ਼ਮੀਨ ਨੂੰ ਰੋਟੀ ਦੇ ਬਦਲੇ ਮੁੱਲ ਲੈ
ਲਉ। ਅਸੀਂ ਆਪਣੀ ਜ਼ਮੀਨ ਸਣੇ ਫਿਰਊਨ ਦੇ
ਦਾਸ ਹੋਵਾਂਗੇ ਪਰ ਸਾਨੂੰ ਬੀ ਦਿਉ ਜੋ ਅਸੀਂ ਜੀਵੀਏ

੨੦ ਅਰ ਮਰੀਏ ਨਾ ਅਤੇ ਜ਼ਮੀਨ ਉੱਜੜ ਨਾ ਜਾਵੇ ○ ਤਾਂ
ਯੂਸੁਫ਼ ਨੇ ਮਿਸਰ ਦੀ ਸਾਰੀ ਜ਼ਮੀਨ ਫ਼ਿਰਊਨ ਲਈ
ਮੁੱਲ ਲੈ ਲਈ ਕਿਉਂਜੋ ਮਿਸਰੀਆਂ ਵਿੱਚੋਂ ਸਭਨਾਂ ਨੇ
ਆਪੋ ਆਪਣੇ ਖੇਤ ਏਸ ਕਰਕੇ ਵੇਚ ਦਿੱਤੇ ਭਈ
ਕਾਲ ਨੇ ਉਨ੍ਹਾਂ ਨੂੰ ਡਾਢਾ ਜ਼ੋਰ ਕੀਤਾ ਸੀ ਸੋ ਉਹ
੨੧ ਧਰਤੀ ਫ਼ਿਰਊਨ ਦੀ ਹੋ ਗਈ ○ ਤਾਂ ਉਸ ਨੇ ਉਨ੍ਹਾਂ
ਲੋਕਾਂ ਨੂੰ ਮਿਸਰ ਦੀ ਇੱਕ ਹੱਦ ਤੋਂ ਦੂਜੀ ਹੱਦ ਤੀਕ
੨੨ ਨਗਰਾਂ ਵਿੱਚ ਇਕੱਠਾ ਕੀਤਾ ○ ਕੇਵਲ ਪੁਜਾਰੀਆਂ
ਦੀ ਜ਼ਮੀਨ ਮੁੱਲ ਨਾ ਲਈ ਕਿਉਂਜੋ ਪੁਜਾਰੀਆਂ ਨੂੰ
ਫ਼ਿਰਊਨ ਵੱਲੋਂ ਸ਼ਾਹੀ ਰਸਤ ਮਿਲਦੀ ਸੀ ਅਰ ਉਨ੍ਹਾਂ
ਨੇ ਆਪਣੀ ਸ਼ਾਹੀ ਰਸਤ ਵਿੱਚੋਂ ਜੋ ਫ਼ਿਰਊਨ ਨੇ ਉਨ੍ਹਾਂ
ਨੂੰ ਦਿੱਤੀ ਹੋਈ ਸੀ ਖਾਧਾ ਏਸ ਕਾਰਨ ਉਨ੍ਹਾਂ ਨੇ
੨੩ ਆਪਣੀ ਜ਼ਮੀਨ ਨਾ ਵੇਚੀ ○ ਤਾਂ ਯੂਸੁਫ਼ ਨੇ ਲੋਕਾਂ ਨੂੰ
ਆਖਿਆ, ਵੇਖੋ ਮੈਂ ਤੁਹਾਨੂੰ ਅਰ ਤੁਹਾਡੀ ਜ਼ਮੀਨ ਨੂੰ
ਅੱਜ ਦੇ ਦਿਨ ਫ਼ਿਰਊਨ ਲਈ ਮੁੱਲ ਲੈ ਲਿਆ ਹੈ ○
੨੪ ਵੇਖੋ ਬੀ ਤੁਹਾਡੇ ਲਈ ਹੈ। ਜ਼ਮੀਨ ਬੀਜੋ। ਅਰ
ਐਉਂ ਹੋਵੇਗਾ ਕਿ ਫ਼ਸਲਾਂ ਉੱਤੇ ਪੰਜਵਾਂ ਹਿੱਸਾ
ਤੁਹਾਨੂੰ ਫ਼ਿਰਊਨ ਨੂੰ ਦੇਣਾ ਪਵੇਗਾ ਅਤੇ ਤੁਹਾਡੇ ਚਾਰ
ਹਿੱਸੇ ਖੇਤ ਦੇ ਬੀ ਲਈ ਅਰ ਤੁਹਾਡੇ ਖਾਣ ਲਈ
ਅਰ ਤੁਹਾਡੇ ਘਰਾਣੇ ਅਰ ਤੁਹਾਡੇ ਨਿਆਣਿਆਂ ਦੇ
੨੫ ਖਾਣ ਲਈ ਹੋਣਗੇ ○ ਉਨ੍ਹਾਂ ਆਖਿਆ,ਤੁਸਾਂ ਸਾਡੀਆਂ
ਜਾਨਾਂ ਬਚਾਈਆਂ ਹਨ। ਸਾਡੇ ਸਵਾਮੀ ਦੀ ਆਪਣੇ
ਦਾਸਾਂ ਉੱਤੇ ਦਯਾ ਦੀ ਨਿਗਾਹ ਹੋਵੇ ਤਾਂ ਅਸੀਂ
੨੬ ਫ਼ਿਰਊਨ ਦੇ ਦਾਸ ਹੋਵਾਂਗੇ ○ ਸੋ ਯੂਸੁਫ਼ ਨੇ ਮਿਸਰ
ਦੀ ਜ਼ਮੀਨ ਲਈ ਉਹ ਕਨੂੰਨ ਜਿਹੜਾ ਅੱਜ ਦੇ ਦਿਨ
ਤੀਕ ਹੈ ਠਹਿਰਾਇਆ ਭਈ ਪੰਜਵਾਂ ਹਿੱਸਾ ਫ਼ਿਰਊਨ
ਦਾ ਹੋਵੇ ਪਰ ਕੇਵਲ ਪੁਜਾਰੀਆਂ ਦੀ ਜ਼ਮੀਨ ਉਨ੍ਹਾਂ ਦੀ
੨੭ ਹੀ ਰਹੀ। ਓਹ ਫ਼ਿਰਊਨ ਦੀ ਨਾ ਹੋਈ ○ ਤਾਂ
ਇਸਰਾਏਲੀ ਮਿਸਰ ਦੀ ਧਰਤੀ ਅਰਥਾਤ ਗੋਸ਼ਨ ਦੀ
ਧਰਤੀ ਵਿੱਚ ਰਹੇ ਅਰ ਉਨ੍ਹਾਂ ਨੇ ਉੱਥੇ ਮਿਲਖ
ਪਰਾਪਤ ਕੀਤੀ ਅਤੇ ਉੱਥੇ ਓਹ ਬਹੁਤ ਹੀ ਫਲੇ
੨੮ ਅਰ ਵਧੇ ○ ਅਰ ਯਾਕੂਬ ਮਿਸਰ ਦੇ ਦੇਸ ਵਿੱਚ
ਸਤਾਰਾਂ ਵਰਹੇ ਜੀਵਿਆ ਸੋ ਯਾਕੂਬ ਦੀ ਸਾਰੀ ਉਮਰ
੨੯ ਇੱਕ ਸੌ ਸੰਤਾਲੀ ਵਰਿਹਾਂ ਦੀ ਹੋਈ ○ ਤਾਂ ਇਸ-
ਰਾਏਲ ਦੇ ਮਰਨ ਦੇ ਦਿਨ ਨੇੜੇ ਆਏ ਸੋ ਉਸ
ਆਪਣੇ ਪੁੱਤ੍ਰ ਯੂਸੁਫ਼ ਨੂੰ ਬੁਲਾ ਕੇ ਆਖਿਆ, ਹੁਣ ਜੇ
ਮੇਰੇ ਉੱਤੇ ਤੇਰੀ ਦਯਾ ਦੀ ਨਿਗਾਹ ਹੈ ਤਾਂ ਤੂੰ
ਆਪਣਾ ਹੱਥ ਮੇਰੇ ਪੱਟ ਹੇਠ ਰੱਖ ਅਰ ਕਿਰਪਾ ਅਰ
੩੦ ਸਚਿਆਈ ਨਾਲ ਮੇਰੇ ਸੰਗ ਵਰਤੀਂ ○ ਮੈਨੂੰ ਮਿਸਰ
ਵਿੱਚ ਨਾ ਦੱਬੀਂ। ਪਰ-ਜਦ ਮੈਂ ਆਪਣੇ ਪਿਉ
ਦਾਦਿਆਂ ਨਾਲ ਲੇਟ ਜਾਵਾਂ ਤਾਂ ਤੂੰ ਮੈਨੂੰ ਮਿਸਰ ਤੋਂ
ਬਾਹਰ ਲੈ ਜਾਵੀਂ ਅਰ ਉਨ੍ਹਾਂ ਦੇ ਕਬਰਿਸਤਾਨ ਵਿੱਚ
ਮੈਨੂੰ ਦੱਬੀਂ ਤਾਂ ਉਸ ਆਖਿਆ, ਮੈਂ ਤੇਰੇ ਆਖਣੇ ਦੇ
੩੧ ਅਨੁਸਾਰ ਕਰਾਂਗਾ ○ ਅਤੇ ਉਸ ਆਖਿਆ, ਮੇਰੇ
ਨਾਲ ਸੌਂਹ ਖਾਹ ਤਾਂ ਉਸ ਨੇ ਉਸ ਦੇ ਨਾਲ ਸੌਂਹ
ਖਾਧੀ ਅਤੇ ਇਸਰਾਏਲ ਆਪਣੇ ਮੰਜੇ ਦੇ ਸਰਹਾਣੇ
ਉੱਤੇ ਨਿਉਂ ਗਿਆ ॥

## ੪੮ ਮਨੱਸ਼ਹ ਅਰ ਇਫ਼ਰਾਈਮ ਦੇ ਉੱਤੇ ਯਾਕੂਬ ਦੀਆਂ ਬਰਕਤਾਂ

ਏਹਨਾਂ ਗੱਲਾਂ ਦੇ ਪਿੱਛੋਂ ਐਉਂ ਹੋਇਆ ਕਿ ਕਿਸੇ
ਨੇ ਯੂਸੁਫ਼ ਨੂੰ ਆਖਿਆ ਵੇਖ ਤੁਹਾਡਾ ਪਿਤਾ ਬੀਮਾਰ
ਹੈ ਤਾਂ ਉਸ ਨੇ ਆਪਣੇ ਦੋਹਾਂ ਪੁੱਤ੍ਰਾਂ ਮਨੱਸ਼ਹ ਅਰ
੨ ਇਫ਼ਰਾਈਮ ਨੂੰ ਆਪਣੇ ਸੰਗ ਲਿਆ ○ ਕਿਸੇ ਨੇ
ਯਾਕੂਬ ਨੂੰ ਦੱਸਿਆ ਕਿ ਵੇਖ ਤੁਹਾਡਾ ਪੁੱਤ੍ਰ ਯੂਸੁਫ਼
ਤੁਹਾਡੇ ਕੋਲ ਆਉਂਦਾ ਹੈ ਤਾਂ ਇਸਰਾਏਲ ਆਪਣੇ
ਤਾਈਂ ਤਕੜਾ ਕਰ ਕੇ ਆਪਣੇ ਮੰਜੇ ਉੱਤੇ ਬੈਠ
੩ ਗਿਆ ○ ਯਾਕੂਬ ਨੇ ਯੂਸੁਫ਼ ਨੂੰ ਆਖਿਆ, ਸਰਬ-
ਸ਼ਕਤੀਮਾਨ ਪਰਮੇਸ਼ੁਰ ਨੇ ਮੈਨੂੰ ਕਨਾਨ ਦੇਸ ਵਿੱਚ
ਲੂਜ਼ ਕੋਲ ਦਰਸ਼ਨ ਦਿੱਤਾ ਅਤੇ ਮੈਨੂੰ ਬਰਕਤ
੪ ਦਿੱਤੀ ○ ਅਰ ਮੈਨੂੰ ਆਖਿਆ, ਵੇਖ ਮੈਂ ਤੈਨੂੰ ਫਲਵੰਤ
ਕਰਾਂਗਾ ਅਤੇ ਤੈਨੂੰ ਵਧਾਵਾਂਗਾ ਅਰ ਤੈਥੋਂ ਢੇਰ
ਸਾਰੀਆਂ ਕੌਮਾਂ ਬਣਾਵਾਂਗਾ ਅਤੇ ਤੇਰੇ ਮਗਰੋਂ ਏਹ
ਦੇਸ ਸਦਾ ਲਈ ਤੇਰੀ ਅੰਸ ਦੀ ਮਿਲਖ ਕਰਾਂਗਾ ○
੫ ਹੁਣ ਤੇਰੇ ਦੋ ਪੁੱਤ੍ਰ ਜਿਹੜੇ ਤੈਥੋਂ ਮਿਸਰ ਦੇਸ ਵਿੱਚ
ਮੇਰੇ ਮਿਸਰ ਵਿੱਚ ਤੇਰੇ ਕੋਲ ਆਉਣ ਤੋਂ ਪਹਿਲਾਂ
ਜੰਮੇ ਮੇਰੇ ਹਨ। ਰਊਬੇਨ ਅਰ ਸ਼ਿਮਓਨ ਵਾਂਙੁ ਇਫ਼-
੬ ਰਾਈਮ ਅਰ ਮਨੱਸ਼ਹ ਮੇਰੇ ਹਨ ○ ਅਤੇ ਉਨ੍ਹਾਂ ਦੇ
ਪਿੱਛੋਂ ਜਿਹੜੀ ਅੰਸ ਤੈਥੋਂ ਜੰਮੇਗੀ ਉਹ ਤੇਰੀ ਹੋਵੇਗੀ
ਓਹ ਆਪਣੀ ਮਿਲਖ ਵਿੱਚ ਆਪਣੇ ਭਰਾਵਾਂ ਦੇ
੭ ਨਾਉਂ ਤੋਂ ਪੁਕਾਰੀ ਜਾਵੇਗੀ ○ ਮੈਂ ਜਦ ਪਦਾਨ ਤੋਂ
ਆ ਰਿਹਾ ਸੀ ਤਾਂ ਰਸਤੇ ਵਿੱਚ ਜਾਂ ਅਫ਼ਰਾਤ ਥੋੜੀ

ਦੂਰ ਰਹਿ ਗਿਆ ਕਨਾਨ ਦੇ ਦੇਸ ਵਿੱਚ ਰਾਖੇਲ ਮੇਰੇ
ਕੋਲ ਮਰ ਗਈ ਅਰ ਮੈਂ ਉਸ ਨੂੰ ਉੱਥੇ ਹੀ ਅਫ਼ਰਾਤ
8 ਦੇ ਰਸਤੇ ਵਿੱਚ ਦੱਬ ਦਿੱਤਾ ੦ ਏਹ ਹੀ ਬੈਤਲਹਮ
ਹੈ। ਫੇਰ ਇਸਰਾਏਲ ਨੇ ਯੂਸੁਫ਼ ਦੇ ਪੁੱਤ੍ਰਾਂ ਨੂੰ ਵੇਖ ਕੇ
9 ਆਖਿਆ, ਏਹ ਕੌਣ ਹਨ ? ੦ ਯੂਸੁਫ਼ ਨੇ ਆਪਣੇ
ਪਿਤਾ ਨੂੰ ਆਖਿਆ, ਏਹ ਮੇਰੇ ਪੁੱਤ੍ਰ ਹਨ ਜਿਹੜੇ ਪਰ-
ਮੇਸ਼ੁਰ ਨੇ ਮੈਨੂੰ ਏਥੇ ਦਿੱਤੇ। ਓਸ ਆਖਿਆ, ਉਨ੍ਹਾਂ
ਨੂੰ ਮੇਰੇ ਕੋਲ ਲਿਆ ਤਾਂ ਮੈਂ ਉਨ੍ਹਾਂ ਨੂੰ ਬਰਕਤ
10 ਦਿਆਂਗਾ ੦ ਪਰ ਇਸਰਾਏਲ ਦੀਆਂ ਅੱਖਾਂ ਬਿਰਧ
ਹੋਣ ਦੇ ਕਾਰਨ ਧੁੰਧਲੀਆਂ ਹੋ ਗਈਆਂ ਸਨ ਜੋ ਉਹ
ਵੇਖ ਨਾ ਸੱਕਿਆ ਅਤੇ ਉਹ ਉਨ੍ਹਾਂ ਨੂੰ ਉਸ ਦੇ ਕੋਲ
ਲਿਆਇਆ ਤਾਂ ਉਸ ਨੇ ਉਨ੍ਹਾਂ ਨੂੰ ਚੁੰਮਿਆ ਅਤੇ
11 ਉਨ੍ਹਾਂ ਨੂੰ ਗਲ ਲਾਇਆ ੦ ਅਰ ਇਸਰਾਏਲ ਨੇ
ਯੂਸੁਫ਼ ਨੂੰ ਆਖਿਆ, ਮੈਨੂੰ ਤਾਂ ਤੇਰਾ ਮੂੰਹ ਵੇਖਣ ਦੀ
ਆਸ਼ਾ ਨਹੀਂ ਸੀ ਪਰ ਵੇਖ ਤੇਰੀ ਅੰਸ ਵੀ ਪਰਮੇਸ਼ੁਰ
12 ਨੇ ਮੈਨੂੰ ਵਿਖਾਲ ਦਿੱਤੀ ਹੈ ੦ ਤਾਂ ਯੂਸੁਫ਼ ਨੇ ਉਨ੍ਹਾਂ ਨੂੰ
ਆਪਣੇ ਗੋਡਿਆਂ ਵਿੱਚੋਂ ਕੱਢਿਆ ਅਰ ਆਪਣਾ
13 ਮੂੰਹ ਧਰਤੀ ਤੀਕ ਨਿਵਾਇਆ ੦ ਅਤੇ ਯੂਸੁਫ਼ ਨੇ ਉਨ੍ਹਾਂ
ਦੋਹਾਂ ਨੂੰ ਲਿਆ। ਇਫ਼ਰਾਈਮ ਨੂੰ ਆਪਣੇ ਸੱਜੇ ਹੱਥ
ਨਾਲ ਇਸਰਾਏਲ ਦੇ ਖੱਬੇ ਪਾਸੇ ਅਰ ਮਨੱਸ਼ਹ ਨੂੰ
ਆਪਣੇ ਖੱਬੇ ਹੱਥ ਨਾਲ ਇਸਰਾਏਲ ਦੇ ਸੱਜੇ ਪਾਸੇ
14 ਲਿਆਂਦਾ ਅਰ ਉਸ ਦੇ ਨੇੜੇ ਕੀਤਾ ੦ ਤਾਂ ਇਸਰਾ-
ਏਲ ਨੇ ਆਪਣਾ ਸੱਜਾ ਹੱਥ ਲੰਮਾ ਕਰ ਕੇ ਇਫ਼ਰਾਈਮ
ਦੇ ਸਿਰ ਉੱਤੇ ਜਿਹੜਾ ਨਿੱਕਾ ਪੁੱਤ੍ਰ ਸੀ ਧਰਿਆ ਅਰ
ਆਪਣਾ ਖੱਬਾ ਹੱਥ ਮਨੱਸ਼ਹ ਦੇ ਸਿਰ ਉੱਤੇ। ਉਸ
ਜਾਣ ਬੁੱਝ ਕੇ ਆਪਣੇ ਹੱਥ ਐਉਂ ਧਰੇ ਕਿਉਂ ਜੋ
15 ਮਨੱਸ਼ਹ ਪਲੌਠਾ ਸੀ ੦ ਅਰ ਉਸ ਨੇ ਯੂਸੁਫ਼ ਨੂੰ
ਬਰਕਤ ਦੇਕੇ ਆਖਿਆ, ਪਰਮੇਸ਼ੁਰ ਜਿਸ ਦੇ ਸਨਮੁਖ
ਮੇਰਾ ਪਿਤਾ ਅਬਰਾਹਾਮ ਅਰ ਇਸਹਾਕ ਚੱਲਦੇ ਰਹੇ
ਅਰ ਉਹ ਪਰਮੇਸ਼ੁਰ ਜਿਸ ਨੇ ਜੀਵਨ ਭਰ ਅੱਜ ਦੇ
16 ਦਿਨ ਤੀਕ ਮੇਰੀ ਪਾਲਨਾ ਕੀਤੀ ੦ ਉਹ ਦੂਤ ਜਿਹੜਾ
ਸਾਰੀ ਬੁਰਿਆਈ ਤੋਂ ਮੇਰਾ ਛੁਡਾਉਣ ਵਾਲਾ ਹੈ ਸੋ
ਇਨ੍ਹਾਂ ਮੁੰਡਿਆਂ ਨੂੰ ਬਰਕਤ ਦੇਵੇ ਅਰ ਉਨ੍ਹਾਂ ਨੂੰ ਮੇਰਾ
ਨਾਉਂ ਅਰ ਮੇਰੇ ਪਿਤਾ ਅਬਰਾਹਾਮ ਅਰ ਇਸਹਾਕ
ਦੇ ਨਾਉਂ ਤੋਂ ਬੁਲਾਇਆ ਜਾਵੇ ਅਰ ਉਹ ਧਰਤੀ
17 ਉੱਤੇ ਇੱਕ ਵੱਡਾ ਦਲ ਬਣ ਜਾਣ ੦ ਜਾਂ ਯੂਸੁਫ਼ ਨੇ
ਵੇਖਿਆ ਕਿ ਮੇਰੇ ਪਿਤਾ ਨੇ ਆਪਣਾ ਸੱਜਾ ਹੱਥ
ਇਫ਼ਰਾਈਮ ਦੇ ਸਿਰ ਉੱਤੇ ਰੱਖਿਆ ਹੈ ਤਾਂ ਉਸ ਦੀ
ਨਿਗਾਹ ਵਿੱਚ ਇਹ ਬੁਰਾ ਲੱਗਾ ਅਤੇ ਉਸ ਨੇ
ਆਪਣੇ ਪਿਤਾ ਦਾ ਹੱਥ ਫੜ ਲਿਆ ਤਾਂ ਜੋ ਇਫ਼ਰਾ-
ਈਮ ਦੇ ਸਿਰ ਤੋਂ ਹਟਾ ਕੇ ਮਨੱਸ਼ਹ ਦੇ ਸਿਰ ਉੱਤੇ
18 ਧਰੇ ੦ ਅਰ ਯੂਸੁਫ਼ ਨੇ ਆਪਣੇ ਪਿਤਾ ਨੂੰ ਆਖਿਆ
ਪਿਤਾ ਜੀ ਐਉਂ ਨਹੀਂ ਕਿਉਂ ਜੋ ਉਹ ਪਲੌਠਾ ਹੈ।
19 ਆਪਣਾ ਸੱਜਾ ਹੱਥ ਉਸ ਦੇ ਸਿਰ ਉੱਤੇ ਧਰ ੦ ਪਰ
ਉਸ ਦੇ ਪਿਤਾ ਨੇ ਇਨਕਾਰ ਕਰਕੇ ਆਖਿਆ, ਮੈਂ
ਜਾਣਦਾ ਹਾਂ ਮੇਰੇ ਪੁੱਤ੍ਰ ਮੈਂ ਜਾਣਦਾ ਹਾਂ। ਇਸ ਤੋਂ
ਵੀ ਇੱਕ ਕੌਮ ਹੋਵੇਗੀ ਅਰ ਇਹ ਵੀ ਵੱਡਾ ਹੋਵੇਗਾ
ਪਰ ਉਸ ਦਾ ਨਿੱਕਾ ਭਰਾ ਇਸ ਨਾਲੋਂ ਵੱਡਾ ਹੋਵੇਗਾ
ਅਰ ਉਸ ਦੀ ਅੰਸ ਤੋਂ ਢੇਰ ਸਾਰੀਆਂ ਕੌਮਾਂ ਹੋਣ-
20 ਗੀਆਂ ੦ ਅਤੇ ਉਸ ਨੇ ਉਸੇ ਦਿਨ ਉਨ੍ਹਾਂ ਨੂੰ ਬਰਕਤ
ਦੇਕੇ ਆਖਿਆ ਕਿ ਇਸਰਾਏਲ ਤੇਰੇ ਦੁਆਰਾ ਐਉਂ
ਆਖ ਕੇ ਬਰਕਤ ਦਿਆ ਕਰੇਗਾ ਕਿ ਪਰਮੇਸ਼ੁਰ ਤੈਨੂੰ
ਇਫ਼ਰਾਈਮ ਅਰ ਮਨੱਸ਼ਹ ਵਰਗਾ ਰੱਖੇ ਸੋ ਉਸ ਨੇ
21 ਇਫ਼ਰਾਈਮ ਨੂੰ ਮਨੱਸ਼ਹ ਨਾਲੋਂ ਅੱਗੇ ਰੱਖਿਆ ੦ ਅਤੇ
ਇਸਰਾਏਲ ਨੇ ਯੂਸੁਫ਼ ਨੂੰ ਆਖਿਆ, ਵੇਖ ਮੈਂ ਮਰਨ
ਵਾਲਾ ਹਾਂ ਪਰ ਪਰਮੇਸ਼ੁਰ ਤੁਹਾਡੇ ਸੰਗ ਹੋਵੇਗਾ ਅਰ
ਤੁਹਾਨੂੰ ਤੁਹਾਡੇ ਪਿਉ ਦਾਦਿਆਂ ਦੇ ਦੇਸ ਵਿੱਚ ਮੁੜ
22 ਲੈ ਆਵੇਗਾ ੦ ਅਰ ਮੈਂ ਤੈਨੂੰ ਤੇਰੇ ਭਰਾਵਾਂ ਤੋਂ ਵਧ
ਇੱਕ ਪਹਾੜੀ ਇਲਾਕਾ ਦਿੱਤਾ ਹੈ ਜਿਹੜਾ ਮੈਂ ਆਪਣੀ
ਤੇਗ ਅਤੇ ਧਣੁੱਖ ਨਾਲ ਅਮੋਰੀਆਂ ਦੇ ਹੱਥੋਂ
ਖੋਹਿਆ ਸੀ ॥

## 49 ੪੯ ਯਾਕੂਬ ਦੇ ਅਗੰਮ ਵਾਕ ਆਪਣੇ ਪੁੱਤ੍ਰਾਂ ਵਿਖੇ

ਯਾਕੂਬ ਨੇ ਆਪਣੇ ਪੁੱਤ੍ਰਾਂ ਨੂੰ ਸੱਦ ਕੇ ਆਖਿਆ,
ਇਕੱਠੇ ਹੋ ਜਾਓ ਤਾਂ ਜੋ ਮੈਂ ਤੁਹਾਨੂੰ ਦੱਸਾਂ ਜੋ ਤੁਹਾਡੇ
ਉੱਤੇ ਆਉਣ ਵਾਲਿਆਂ ਦਿਨਾਂ ਵਿੱਚ ਬੀਤੇਗਾ ॥
2 ਯਾਕੂਬ ਦੇ ਪੁੱਤ੍ਰੋ ਇਕੱਠੇ ਹੋ ਜਾਓ, ਸੁਣੋ,
ਅਤੇ ਆਪਣੇ ਪਿਤਾ ਇਸਰਾਏਲ ਦੀ ਸੁਣੋ।
3 ਰਊਬੇਨ ਤੂੰ ਮੇਰਾ ਪਲੌਠਾ ਪੁੱਤ੍ਰ ਹੈਂ ਮੇਰਾ ਬਲ ਤੇ
ਮੇਰੀ ਸ਼ਕਤੀ ਦਾ ਮੁੱਢ ਹੈਂ।
ਤੂੰ ਪਤ ਵਿੱਚ ਉੱਤਮ ਤੇ ਜ਼ੋਰ ਵਿੱਚ ਵੀ ਉੱਤਮ ਹੈਂ।

੪ ਤੇਰਾ ਜਲ ਵਾਂਙੁ ਉਬਾਲਾ ਹੈ ਪਰ ਤੂੰ ਉੱਚੀ
ਪਦਵੀ ਨਾ ਪਾਵੇਂਗਾ
ਕਿਉਂਜੋ ਤੂੰ ਆਪਣੇ ਪਿਤਾ ਦੇ ਮੰਜੇ ਉੱਤੇ ਚੜ੍ਹ
ਗਿਆ।
ਤਦ ਤੂੰ ਉਹ ਨੂੰ ਭਰਿਸ਼ਟ ਕੀਤਾ। ਉਹ ਮੇਰੀ ਛੇਜ
ਉੱਤੇ ਚੜ੍ਹ ਗਿਆ॥
੫ ਸ਼ਿਮਓਨ ਅਤੇ ਲੇਵੀ ਸਕੇ ਭਰਾ ਹਨ।
ਉਨ੍ਹਾਂ ਦੀਆਂ ਤੇਗਾਂ ਜ਼ੁਲਮ ਦੇ ਸ਼ਸਤ੍ਰ ਹਨ।
੬ ਹੇ ਮੇਰੀ ਜਿੰਦ ਉਨ੍ਹਾਂ ਦੀ ਸੰਗਤ ਵਿੱਚ ਨਾ ਜਾਹ।
ਹੇ ਮੇਰੀ ਪਤ ਉਨ੍ਹਾਂ ਦੀ ਸਭਾ ਵਿੱਚ ਨਾ ਰਲ,
ਕਿਉਂਜੋ ਉਨ੍ਹਾਂ ਨੇ ਆਪਣੇ ਕ੍ਰੋਧ ਵਿੱਚ ਮਨੁੱਖਾਂ ਨੂੰ
ਵੱਢ ਛੱਡਿਆ
ਅਤੇ ਆਪਣੇ ਢੀਠਪੁਣੇ ਵਿੱਚ ਢੱਗੇ ਦੀਆਂ
ਸੜਾਂ ਵੱਢ ਦਿੱਤੀਆਂ।
੭ ਉਨ੍ਹਾਂ ਦਾ ਕ੍ਰੋਧ ਸਰਾਪਿਆ ਜਾਵੇ ਕਿਉਂਜੋ ਉਹ
ਤੁੰਦ ਸੀ
ਨਾਲੇ ਉਨ੍ਹਾਂ ਦਾ ਰੋਹ ਕਿਉਂਜੋ ਉਹ ਕਠੋਰ ਸੀ।
ਤਾਂ ਮੈਂ ਉਨ੍ਹਾਂ ਨੂੰ ਯਾਕੂਬ ਵਿੱਚ ਵੰਡ ਛੱਡਾਂਗਾ
ਅਤੇ ਉਨ੍ਹਾਂ ਨੂੰ ਇਸਰਾਏਲ ਵਿੱਚ ਖਿੰਡਾ
ਦਿਆਂਗਾ॥
੮ ਹੇ ਯਹੂਦਾਹ ਤੇਰੇ ਭਰਾ ਤੈਨੂੰ ਸਲਾਹੁਣਗੇ,
ਤੇਰਾ ਹੱਥ ਤੇਰੇ ਵੈਰੀਆਂ ਦੀ ਧੌਣ ਉੱਤੇ ਹੋਵੇਗਾ।
ਤੇਰੇ ਪਿਤਾ ਦੇ ਪੁੱਤ੍ਰ ਤੇਰੇ ਅੱਗੇ ਨਿਉਣਗੇ।
੯ ਯਹੂਦਾਹ ਸਿੰਘ ਦਾ ਬੱਚਾ ਹੈ।
ਮੇਰੇ ਪੁੱਤ੍ਰ ਤੂੰ ਸ਼ਿਕਾਰ ਮਾਰ ਕੇ ਉਤਾਹਾਂ ਆਇਆ।
ਉਹ ਸਿੰਘ ਵਾਂਙੁ ਸਗੋਂ ਸਿੰਘਣੀ ਵਾਂਙੁ ਨਿਵਿਆ
ਤੇ ਛੋਹ ਗਿਆ।
ਕੌਣ ਉਹ ਨੂੰ ਛੇੜੇਗਾ ?
੧੦ ਯਹੂਦਾਹ ਤੋਂ ਰਾਜ ਡੰਡਾ ਚਲਿਆ ਨਾ ਜਾਵੇਗਾ
ਨਾ ਉਸ ਦੇ ਪੈਰਾਂ ਦੇ ਵਿੱਚੋਂ ਹਾਕਮ ਦਾ ਸੋਟਾ
ਜਦ ਤੀਕ ਸ਼ਾਂਤੀ ਦਾਤਾ * ਨਾ ਆਵੇ।
ਅਤੇ ਲੋਕਾਂ ਦੀ ਆਗਿਆਕਾਰੀ ਉਸੇ ਦੀ
ਹੋਵੇਗੀ।
੧੧ ਉਹ ਆਪਣਾ ਖੋਤਾ ਦਾਖ ਦੀ ਬੇਲ ਨਾਲ
ਅਤੇ ਆਪਣੀ ਖੋਤੀ ਦਾ ਬੱਚਾ ਦਾਖ ਦੇ ਉੱਤਮ
ਬੂਟੇ ਨਾਲ ਬੰਨ੍ਹੇਗਾ।
ਉਸ ਨੇ ਆਪਣੇ ਬਸਤ੍ਰ ਮਧ ਵਿੱਚ
ਅਤੇ ਆਪਣਾ ਲੀੜਾ ਅੰਗੂਰਾਂ ਦੇ ਲਹੂ ਵਿੱਚ
ਧੋਤਾ ਹੈ।
੧੨ ਉਹ ਦੀਆਂ ਅੱਖਾਂ ਮਧ ਨਾਲੋਂ ਕਾਲੀਆਂ
ਅਤੇ ਉਹ ਦੇ ਦੰਦ ਦੁੱਧ ਨਾਲੋਂ ਚਿੱਟੇ ਹਨ॥
੧੩ ਜ਼ਬੂਲੁਨ ਸਮੁੰਦਰਾਂ ਦੇ ਘਾਟ ਉੱਤੇ ਵੱਸੇਗਾ
ਅਤੇ ਉਹ ਬੇੜਿਆਂ ਦਾ ਘਾਟ ਹੋਵੇਗਾ
ਤੇ ਉਸ ਦਾ ਬੰਨਾ ਸੀਦੋਨ ਤੀਕ ਹੋਵੇਗਾ॥
੧੪ ਯਿੱਸਾਕਾਰ ਤਕੜਾ ਖੋਤਾ ਹੈ
ਜਿਹੜਾ ਵਾੜਾਂ ਦੇ ਵਿਚਕਾਰ ਛੋਹ ਕੇ ਬਹਿੰਦਾ ਹੈ,
੧੫ ਅਤੇ ਉਸ ਨੇ ਇੱਕ ਵਿਸਰਾਮ ਦੀ ਥਾਂ ਡਿੱਠੀ ਕਿ
ਉਹ ਚੰਗੀ ਹੈ
ਅਤੇ ਉਹ ਦੇਸ ਕਿ ਉਹ ਸੁਹਾਉਣਾ ਹੈ।
ਤਾਂ ਉਸ ਨੇ ਆਪਣਾ ਮੋਢਾ ਭਾਰ ਚੁੱਕਣ ਨੂੰ
ਨਿਵਾਇਆ
ਅਤੇ ਉਹ ਇੱਕ ਬੇਗਾਰੀ ਬਣਿਆ॥
੧੬ ਦਾਨ ਇਸਰਾਏਲ ਦੇ ਗੋਤਾਂ ਵਿੱਚੋਂ ਇੱਕ ਵਾਂਙੁ
ਆਪਣੇ ਲੋਕਾਂ ਦਾ ਨਿਆਉਂ ਕਰੇਗਾ।
੧੭ ਦਾਨ ਮਾਰਗ ਉੱਤੇ ਸੱਪ
ਸਗੋਂ ਰਸਤੇ ਵਿੱਚ ਫਨੀਅਰ ਸੱਪ ਹੋਵੇਗਾ
ਜਿਹੜਾ ਘੋੜੇ ਦੇ ਸੁੰਮਾਂ ਨੂੰ ਡੰਗ ਮਾਰਦਾ ਹੈ
ਤਾਂ ਉਸ ਦਾ ਅਸਵਾਰ ਪਿੱਛੇ ਡਿੱਗ ਪੈਂਦਾ ਹੈ॥
੧੮ ਹੇ ਯਹੋਵਾਹ ਮੈਂ ਤੇਰੇ ਛੁਟਕਾਰੇ ਨੂੰ ਉਡੀਕਿਆ ਹੈ।
੧੯ ਗਾਦ ਨੂੰ ਧਾੜਵੀ ਧੱਕਣਗੇ
ਪਰ ਉਹ ਉਨ੍ਹਾਂ ਦੀ ਪਿੱਠ ਨੂੰ ਧੱਕੇਗਾ॥
੨੦ ਆਸ਼ੇਰ ਤੋਂ ਉਸ ਦੀ ਰੋਟੀ ਚਿਕਣੀ ਹੋਵੇਗੀ
ਅਤੇ ਉਹ ਪਾਤਸ਼ਾਹੀ ਪਰਸ਼ਾਦ ਦੇਵੇਗਾ॥
੨੧ ਨਫ਼ਤਾਲੀ ਛਟੇਲ ਹਰਨੀ ਹੈ
ਜਿਹੜੀ ਸੁੰਦਰ ਸ਼ਬਦ ਦਿੰਦੀ ਹੈ॥
੨੨ ਯੂਸਫ਼ ਇੱਕ ਫਲਦਾਇਕ ਡਾਲ ਹੈ,
ਇੱਕ ਫਲਦਾਇਕ ਡਾਲ ਸੋਤੇ ਉੱਤੇ
ਜਿਹ ਦੀਆਂ ਟਹਿਣੀਆਂ ਕੰਧ ਉੱਤੋਂ ਦੀ ਚੜ੍ਹ
ਜਾਂਦੀਆਂ ਹਨ।
੨੩ ਤੀਰ ਅੰਦਾਜ਼ਾਂ ਨੇ ਉਹ ਨੂੰ ਸਤਾਇਆ

* ਇਬਰ.—ਸ਼ੀਲੋਹ।

ਅਤੇ ਤੀਰ ਚਲਾਏ ਤੇ ਉਹ ਦੇ ਨਾਲ ਵੈਰ ਰੱਖਿਆ ।
੨੪ ਪਰ ਉਹ ਦਾ ਧਣੁਖ ਤਕੜਾ ਰਿਹਾ
ਅਤੇ ਉਸ ਦੀਆਂ ਬਾਹਾਂ ਤੇ ਹੱਥ ਬਲਵੰਤ ਹਨ
ਯਾਕੂਬ ਦੇ ਸ਼ਕਤੀਮਾਨ ਦੇ ਹੱਥੋਂ ।
ਉੱਥੋਂ ਹੀ ਅਯਾਲੀ ਅਰਥਾਤ ਇਸਰਾਏਲ ਦਾ ਪੱਥਰ ਹੈ ।
੨੫ ਤੇਰੇ ਪਿਤਾ ਦੇ ਪਰਮੇਸ਼ੁਰ ਤੋਂ ਜਿਹੜਾ ਤੇਰੀ ਸਹਾਇਤਾ ਕਰੇਗਾ
ਅਤੇ ਸਰਬਸ਼ਕਤੀਮਾਨ ਤੋਂ ਜਿਹੜਾ ਤੈਨੂੰ ਬਰਕਤਾਂ ਦੇਵੇਗਾ,
ਉੱਪਰੋਂ ਅਕਾਸ਼ ਦੀਆਂ ਬਰਕਤਾਂ,
ਹੇਠਾਂ ਪਈਆਂ ਹੋਈਆਂ ਡੂੰਘਿਆਈਆਂ ਦੀਆਂ ਬਰਕਤਾਂ,
ਛਾਤੀਆਂ ਤੇ ਕੁੱਖ ਦੀਆਂ ਬਰਕਤਾਂ,
੨੬ ਤੇਰੇ ਪਿਤਾ ਦੀਆਂ ਬਰਕਤਾਂ,
ਮੇਰੇ ਪਿਓ ਦਾਦਿਆਂ ਦੀਆਂ ਬਰਕਤਾਂ ਤੋਂ,
ਸਗੋਂ ਸਦੀਪਕ ਪਰਬਤਾਂ ਦੇ ਬੰਨਿਆਂ ਤੀਕ ਵਧ ਗਈਆਂ ।
ਓਹ ਯੂਸੁਫ਼ ਦੇ ਸਿਰ ਉੱਤੇ
ਸਗੋਂ ਉਹ ਦੀ ਖੋਪਰੀ ਉੱਤੇ ਹੋਣਗੀਆਂ
ਜਿਹੜਾ ਆਪਣੇ ਭਰਾਵਾਂ ਵਿੱਚੋਂ ਸੰਕਲਪ ਕੀਤਾ ਗਿਆ ।।
੨੭ ਬਿਨਯਾਮੀਨ ਪਾੜਨ ਵਾਲਾ ਬਘਿਆੜ ਹੈ ।
ਸਵੇਰੇ ਉਹ ਸ਼ਿਕਾਰ ਖਾਵੇਗਾ
ਅਤੇ ਸੰਝ ਨੂੰ ਲੁੱਟ ਵੰਡੇਗਾ ।।
੨੮ ਏਹ ਸਭ ਇਸਰਾਏਲ ਦੇ ਬਾਰਾਂ ਗੋਤ ਹਨ ਅਤੇ
ਏਹ ਉਹ ਹੈ ਜਿਹੜਾ ਉਨ੍ਹਾਂ ਦਾ ਪਿਤਾ ਉਨ੍ਹਾਂ ਨੂੰ ਬੋਲਿਆ
ਜਦ ਉਨ੍ਹਾਂ ਵਿੱਚੋਂ ਹਰ ਇੱਕ ਨੂੰ ਬਰਕਤ ਦਿੱਤੀ ਹਰ
ਇੱਕ ਨੂੰ ਉਸ ਦੀ ਬਰਕਤ ਅਨੁਸਾਰ ਉਸ ਨੇ ਉਨ੍ਹਾਂ ਨੂੰ
੨੯ ਬਰਕਤ ਦਿੱਤੀ ੦ ਫੇਰ ਉਸ ਨੇ ਉਨ੍ਹਾਂ ਨੂੰ ਆਗਿਆ
ਦੇਕੇ ਆਖਿਆ, ਮੈਂ ਆਪਣੇ ਲੋਕਾਂ ਨਾਲ ਰਲਨ-ਜਾਂਦਾ
ਹਾਂ, ਮੈਨੂੰ ਮੇਰੇ ਪਿਓ ਦਾਦਿਆਂ ਨਾਲ ਉਸ ਗੁਫ਼ਾ ਵਿੱਚ
ਜਿਹੜੀ ਅਫ਼ਰੋਨ ਹਿੱਤੀ ਦੀ ਪੈਲੀ ਵਿੱਚ ਹੈ ਦੱਬਿਓ ੦
੩੦ ਅਰਥਾਤ ਉਸ ਗੁਫ਼ਾ ਵਿੱਚ ਜਿਹੜੀ ਮਕਫ਼ੇਲਾਹ ਦੀ
ਪੈਲੀ ਵਿੱਚ ਮਮਰੇ ਦੇ ਅੱਗੇ ਕਨਾਨ ਦੇਸ ਵਿੱਚ ਹੈ
ਜਿਹੜੀ ਪੈਲੀ ਅਬਰਾਹਾਮ ਨੇ ਅਫ਼ਰੋਨ ਹਿੱਤੀ ਤੋਂ
ਕਬਰ ਦੀ ਮਿਲਖ ਲਈ ਮੁੱਲ ਲਈ ਸੀ ।।
੩੧ ਉੱਥੇ ਉਨ੍ਹਾਂ ਨੇ ਅਬਰਾਹਾਮ ਨੂੰ ਅਤੇ ਉਹ ਦੀ
ਪਤਨੀ ਸਾਰਾਹ ਨੂੰ ਦੱਬਿਆ ਅਤੇ ਉੱਥੇ ਉਨ੍ਹਾਂ ਨੇ
ਇਸਹਾਕ ਅਰ ਉਹ ਦੀ ਪਤਨੀ ਰਿਬਕਾਹ ਨੂੰ ਦੱਬਿਆ
੩੨ ਅਤੇ ਉੱਥੇ ਮੈਂ ਲੇਆਹ ਨੂੰ ਦੱਬਿਆ ੦ ਮੈਂ ਉਸ ਪੈਲੀ
ਅਤੇ ਉਸ ਗੁਫ਼ਾ ਨੂੰ ਜਿਹੜੀ ਉਸ ਦੇ ਵਿੱਚ ਹੈ ਹੇਤ
੩੩ ਦੇ ਪੁੱਤ੍ਰਾਂ ਤੋਂ ਮੁੱਲ ਲਿਆ ੦ ਜਾਂ ਯਾਕੂਬ ਆਪਣੇ
ਪੁੱਤ੍ਰਾਂ ਨੂੰ ਆਗਿਆ ਦੇ ਚੁੱਕਿਆ ਤਾਂ ਉਸ ਨੇ ਆਪਣੇ
ਪੈਰ ਮੰਜੇ ਉੱਤੇ ਇਕੱਠੇ ਕਰ ਲਏ ਅਤੇ ਆਪਣੇ ਪ੍ਰਾਣ
ਛੱਡ ਕੇ ਆਪਣੇ ਲੋਕਾਂ ਵਿੱਚ ਜਾ ਰਲਿਆ ।।

## ੫੦ ਯਾਕੂਬ ਲਈ ਵਿਰਲਾਪ ਅਤੇ ਯੂਸੁਫ਼ ਦੀ ਮੌਤ

ਯੂਸੁਫ਼ ਆਪਣੇ ਪਿਤਾ ਦੇ ਮੂੰਹ ਉੱਤੇ ਡਿੱਗ ਕੇ ਉਸ
੨ ਉੱਤੇ ਰੋਇਆ ਅਰ ਉਸ ਨੂੰ ਚੁੰਮਿਆ ੦ ਫੇਰ ਯੂਸੁਫ਼
ਨੇ ਆਪਣੇ ਟਹਿਲੂਆਂ ਨੂੰ ਅਰਥਾਤ ਵੈਦਾਂ ਨੂੰ
ਆਗਿਆ ਦਿੱਤੀ ਭਈ ਓਹ ਉਸ ਦੇ ਪਿਤਾ ਵਿੱਚ
ਸੁਗੰਧੀਆਂ ਭਰਨ ਸੋ ਉਨ੍ਹਾਂ ਵੈਦਾਂ ਨੇ ਇਸਰਾਏਲ ਵਿੱਚ
੩ ਸੁਗੰਧੀਆਂ ਭਰੀਆਂ ੦ ਅਤੇ ਉਨ੍ਹਾਂ ਨੇ ਉਸ ਦੇ ਲਈ
ਚਾਲ੍ਹੀ ਦਿਨ ਪੂਰੇ ਕੀਤੇ ਕਿਉਂਜੋ ਐਉਂ ਓਹ ਸੁਗੰਧੀਆਂ
ਭਰਨ ਦੇ ਦਿਨ ਪੂਰੇ ਕਰਦੇ ਹੁੰਦੇ ਸਨ ਅਤੇ ਮਿਸਰੀ
੪ ਉਸ ਦੇ ਲਈ ਸੱਤਰ ਦਿਨ ਰੋਂਦੇ ਰਹੇ ੦ ਅਤੇ ਜਾਂ ਉਸ
ਦੇ ਰੋਣ ਦੇ ਦਿਨ ਬੀਤ ਗਏ ਤਾਂ ਯੂਸੁਫ਼ ਨੇ ਫ਼ਿਰਊਨ
ਦੇ ਘਰਾਣੇ ਨੂੰ ਏਹ ਗੱਲ ਆਖੀ ਕਿ ਜੇ ਮੇਰੇ ਉੱਤੇ
ਤੁਹਾਡੀ ਦਯਾ ਦੀ ਨਿਗਾਹ ਹੈ ਤਾਂ ਫ਼ਿਰਊਨ ਦੇ ਕੰਨਾਂ
੫ ਵਿੱਚ ਇਹ ਬੋਲੋ ੦ ਮੇਰੇ ਪਿਤਾ ਨੇ ਮੈਥੋਂ ਏਹ ਸੌਂਹ
ਲਈ ਸੀ ਕਿ ਵੇਖ ਮੈਂ ਮਰਨ ਵਾਲਾ ਹਾਂ ਮੈਨੂੰ ਉਸ
ਕਬਰ ਵਿੱਚ ਜਿਸ ਨੂੰ ਮੈਂ ਆਪਣੇ ਲਈ ਕਨਾਨ ਦੇਸ
ਵਿੱਚ ਪੁੱਟਿਆ ਸੀ, ਦੱਬੀਂ ਸੋ ਹੁਣ ਮੈਨੂੰ ਉਤਾਹਾਂ ਜਾਣ
ਦਿਓ ਤਾਂਜੋ ਮੈਂ ਆਪਣੇ ਪਿਤਾ ਨੂੰ ਦੱਬਾਂ ਅਤੇ ਮੁੜ
੬ ਆਵਾਂ ੦ ਤਾਂ ਫ਼ਿਰਊਨ ਆਖਿਆ, ਜਾਹ ਅਰ ਆਪਣੇ
ਪਿਤਾ ਨੂੰ ਦੱਬ ਜਿਵੇਂ ਉਸ ਨੇ ਤੈਥੋਂ ਸੌਂਹ ਲਈ ਹੈ ੦
੭ ਉਪਰੰਤ ਯੂਸੁਫ਼ ਆਪਣੇ ਪਿਤਾ ਨੂੰ ਦੱਬਣ ਲਈ
ਉਤਾਹਾਂ ਗਿਆ ਅਤੇ ਉਸ ਦੇ ਨਾਲ ਫ਼ਿਰਊਨ ਦੇ
ਸਾਰੇ ਟਹਿਲੂਏ ਅਤੇ ਉਸ ਦੇ ਘਰਾਣੇ ਦੇ ਸਾਰੇ

ਬਜ਼ੁਰਗ ਅਤੇ ਮਿਸਰ ਦੇਸ ਦੇ ਸਾਰੇ ਬਜ਼ੁਰਗ ਗਏ ੦
8 ਅਤੇ ਯੂਸੁਫ਼ ਦਾ ਸਾਰਾ ਘਰਾਣਾ ਅਤੇ ਉਸ ਦੇ ਭਰਾ
ਅਤੇ ਉਸ ਦੇ ਪਿਤਾ ਦਾ ਘਰਾਣਾ ਵੀ ਗਏ ਕੇਵਲ
ਉਨ੍ਹਾਂ ਦੇ ਨਿਆਣੇ ਅਤੇ ਇੱਜੜ ਅਤੇ ਚੌਣੇ ਗੋਸ਼ਨ
9 ਦੇਸ ਵਿੱਚ ਰਹਿ ਗਏ ੦ ਉਸ ਦੇ ਨਾਲ ਰਥ ਵੀ ਅਤੇ
ਅਸਵਾਰ ਵੀ ਉਤਾਹਾਂ ਨੂੰ ਗਏ ਸੋ ਅੱਤ ਵੱਡੀ ਭੀੜ
10 ਹੋ ਗਈ ੦ ਓਹ ਆਤਾਦ ਦੇ ਪਿੜ ਤੀਕ ਆਏ
ਜਿਹੜਾ ਯਰਦਨ ਪਾਰ ਹੈ ਉੱਥੇ ਉਨ੍ਹਾਂ ਨੇ ਅੱਤ ਭਾਰੀ
ਅਤੇ ਡਾਢਾ ਵਿਰਲਾਪ ਕੀਤਾ ਅਤੇ ਬਹੁਤ ਰੋਏ ਅਰ
ਉਸ ਨੇ ਆਪਣੇ ਪਿਤਾ ਲਈ ਸੱਤ ਦਿਨ ਸੋਗ ਕੀਤਾ ੦
11 ਜਾਂ ਉਸ ਦੇਸ ਦੇ ਰਹਿਣ ਵਾਲੇ ਕਨਾਨੀਆਂ ਨੇ ਉਸ
ਸੋਗ ਨੂੰ ਆਤਾਦ ਦੇ ਪਿੜ ਵਿੱਚ ਡਿੱਠਾ ਤਾਂ ਉਨ੍ਹਾਂ ਨੇ
ਆਖਿਆ, ਮਿਸਰੀਆਂ ਦਾ ਏਹ ਭਾਰੀ ਸੋਗ ਹੈ ਇਸ
ਕਾਰਨ ਉਸ ਦਾ ਨਾਉਂ ਆਬੇਲ ਮਿਸਰਾਈਮ ਜਿਹੜਾ
12 ਯਰਦਨ ਪਾਰ ਹੈ ਰੱਖਿਆ ਗਿਆ ੦ ਉਸ ਦੇ ਪੁੱਤ੍ਰਾਂ
ਨੇ ਓਵੇਂ ਕੀਤਾ ਜਿਵੇਂ ਉਸ ਨੇ ਉਨ੍ਹਾਂ ਨੂੰ ਆਗਿਆ
13 ਦਿੱਤੀ ਸੀ ੦ ਉਸ ਦੇ ਪੁੱਤ੍ਰ ਉਸ ਨੂੰ ਕਨਾਨ ਦੇਸ ਵਿੱਚ
ਲੈ ਗਏ ਅਰ ਉਹ ਨੂੰ ਮਕਫ਼ੇਲਾਹ ਦੀ ਪੈਲੀ ਦੀ
ਗੁਫਾ ਵਿੱਚ ਦੱਬਿਆ ਜਿਸ ਪੈਲੀ ਨੂੰ ਅਬਰਾਹਾਮ ਨੇ
ਅਫਰੋਨ ਹਿੱਤੀ ਤੋਂ ਕਬਰ ਦੀ ਮਿਲਖ ਲਈ ਮਮਰੇ ਦੇ
14 ਅੱਗੇ ਮੁੱਲ ਲਿਆ ਸੀ ੦ ਉਪਰੰਤ ਯੂਸੁਫ਼ ਆਪ
ਅਤੇ ਉਸ ਦੇ ਭਰਾ ਅਰ ਸਭ ਜਿਹੜੇ ਉਸ ਦੇ ਨਾਲ
ਉਸ ਦੇ ਪਿਤਾ ਨੂੰ ਦੱਬਣ ਲਈ ਗਏ ਸਨ ਉਸ ਦੇ
ਪਿਤਾ ਨੂੰ ਦੱਬਣ ਦੇ ਮਗਰੋਂ ਮਿਸਰ ਨੂੰ ਮੁੜ ਆਏ ੦
15 ਜਾਂ ਯੂਸੁਫ਼ ਦੇ ਭਰਾਵਾਂ ਨੇ ਵੇਖਿਆ ਕਿ ਸਾਡਾ ਪਿਤਾ
ਮਰ ਗਿਆ ਹੈ ਤਾਂ ਉਨ੍ਹਾਂ ਨੇ ਆਖਿਆ ਕਿ ਸ਼ਾਇਤ
ਯੂਸੁਫ਼ ਸਾਡੇ ਨਾਲ ਵੈਰ ਕਰੇਗਾ ਅਤੇ ਉਹ ਸਾਥੋਂ
ਸਾਡੀ ਬੁਰਿਆਈ ਦਾ ਬਦਲਾ ਜਿਹੜੀ ਅਸਾਂ ਉਹ ਦੇ
16 ਨਾਲ ਕੀਤੀ ਹੈ ਜ਼ਰੂਰ ਲਵੇਗਾ ੦ ਤਾਂ ਉਨ੍ਹਾਂ ਨੇ ਯੂਸੁਫ਼
ਨੂੰ ਐਉਂ ਆਖ ਘੱਲਿਆ ਭਈ ਤੁਹਾਡੇ ਪਿਤਾ ਨੇ
ਆਪਣੀ ਮੌਤ ਤੋਂ ਪਹਿਲਾਂ ਏਹ ਆਗਿਆ ਦਿੱਤੀ
17 ਸੀ ੦ ਭਈ ਤੁਸੀਂ ਯੂਸੁਫ਼ ਨੂੰ ਐਉਂ ਆਖਣਾ ਕਿ
ਦਯਾ ਕਰ ਕੇ ਆਪਣੇ ਭਰਾਵਾਂ ਦੇ ਅਪਰਾਧ ਅਤੇ
ਉਨ੍ਹਾਂ ਦੇ ਪਾਪ ਮਾਫ਼ ਕਰ ਦੇਹ ਕਿਉਂਜੋ ਉਨ੍ਹਾਂ ਨੇ ਤੁਹਾਡੇ
ਨਾਲ ਬੁਰਿਆਈ ਕੀਤੀ ਸੋ ਹੁਣ ਤੁਸੀਂ ਆਪਣੇ ਪਿਤਾ
ਦੇ ਪਰਮੇਸ਼ੁਰ ਦੇ ਦਾਸਾਂ ਦੇ ਅਪਰਾਧ ਮਾਫ਼ ਕਰ ਦਿਓ
ਤਾਂ ਯੂਸੁਫ਼ ਉਨ੍ਹਾਂ ਦੀਆਂ ਗੱਲਾਂ ਉੱਤੇ ਰੋ ਪਿਆ ੦
18 ਤਾਂ ਉਸ ਦੇ ਭਰਾ ਵੀ ਉਸ ਦੇ ਅੱਗੇ ਜਾਕੇ ਡਿੱਗ
ਪਏ ਅਤੇ ਉਨ੍ਹਾਂ ਨੇ ਆਖਿਆ, ਵੇਖੋ ਅਸੀਂ ਤੁਹਾਡੇ
19 ਦਾਸ ਹਾਂ ੦ ਪਰ ਯੂਸੁਫ਼ ਨੇ ਉਨ੍ਹਾਂ ਨੂੰ ਆਖਿਆ, ਨਾ
20 ਡਰੋ । ਭਲਾ, ਮੈਂ ਪਰਮੇਸ਼ੁਰ ਦੇ ਥਾਂ ਹਾਂ ? ੦ ਤੁਸੀਂ ਤਾਂ
ਮੇਰੇ ਵਿਰੁੱਧ ਬੁਰਿਆਈ ਦਾ ਦਾਈਆ ਕੀਤਾ ਪਰ
ਪਰਮੇਸ਼ੁਰ ਨੇ ਉਸ ਨੂੰ ਭਲਿਆਈ ਦਾ ਦਾਈਆ
ਬਣਾਇਆ ਤਾਂਜੋ ਬਹੁਤ ਸਾਰੇ ਲੋਕਾਂ ਨੂੰ ਜੀਉਂਦਾ ਰੱਖੇ
21 ਜਿਵੇਂ ਏਸ ਵੇਲੇ ਹੋਇਆ ਹੈ ੦ ਹੁਣ ਤੁਸੀਂ ਨਾ ਡਰੋ ।
ਮੈਂ ਤੁਹਾਡੀ ਅਤੇ ਤੁਹਾਡੇ ਨੀਂਗਰਾਂ ਦੀ ਪਾਲਣਾ
ਕਰਾਂਗਾ ਸੋ ਉਸ ਨੇ ਉਨ੍ਹਾਂ ਨੂੰ ਧੀਰਜ ਦਿੱਤੀ ਅਤੇ
ਉਨ੍ਹਾਂ ਨੇ ਦਿਲਾਸਾ ਪਾਇਆ ॥
22 ਯੂਸੁਫ਼ ਆਪ ਅਤੇ ਉਸ ਦੇ ਪਿਤਾ ਦਾ ਘਰਾਣਾ
ਮਿਸਰ ਵਿੱਚ ਵੱਸਿਆ ਅਤੇ ਯੂਸੁਫ਼ ਇੱਕ ਸੌ ਦਸ
23 ਵਰਿਹਾਂ ਤੀਕ ਜੀਉਂਦਾ ਰਿਹਾ ੦ ਅਰ ਯੂਸੁਫ਼ ਨੇ
ਇਫ਼ਰਾਈਮ ਦੇ ਪੁੱਤ੍ਰਾਂ ਨੂੰ ਤੀਜੀ ਪੀੜ੍ਹੀ ਤੀਕ ਡਿੱਠਾ
ਅਤੇ ਮਨੱਸ਼ਹ ਦੇ ਪੁੱਤ੍ਰ ਮਾਕੀਰ ਦੇ ਨੀਂਗਰ ਵੀ ਯੂਸੁਫ਼
24 ਦੇ ਗੋਡਿਆਂ ਉੱਤੇ ਜੰਮੇ ੦ ਤਾਂ ਯੂਸੁਫ਼ ਨੇ ਆਪਣੇ
ਭਰਾਵਾਂ ਨੂੰ ਆਖਿਆ, ਮੈਂ ਮਰਨ ਵਾਲਾ ਹਾਂ ਪਰ
ਪਰਮੇਸ਼ੁਰ ਜ਼ਰੂਰ ਤੁਹਾਡਾ ਧਿਆਨ ਰੱਖੇਗਾ ਅਤੇ ਉਹ
ਤੁਹਾਨੂੰ ਉਸ ਦੇਸ ਵਿੱਚ ਉਤਾਹਾਂ ਲੈ ਜਾਵੇਗਾ ਜਿਸ ਦੀ
ਸੌਂਹ ਉਸ ਨੇ ਅਬਰਾਹਾਮ ਅਤੇ ਇਸਹਾਕ ਅਤੇ
25 ਯਾਕੂਬ ਨਾਲ ਖਾਧੀ ਸੀ ੦ ਤਾਂ ਯੂਸੁਫ਼ ਨੇ ਇਸਰਾਏਲ
ਦੇ ਪੁੱਤ੍ਰਾਂ ਤੋਂ ਏਹ ਸੌਂਹ ਲਈ ਕਿ ਪਰਮੇਸ਼ੁਰ ਜ਼ਰੂਰ
ਤੁਹਾਡਾ ਧਿਆਨ ਰੱਖੇਗਾ ਅਤੇ ਤੁਸੀਂ ਮੇਰੀਆਂ ਹੱਡੀਆਂ
26 ਐਥੋਂ ਉਤਾਹਾਂ ਲੈ ਜਾਣਾ ੦ ਯੂਸੁਫ਼ ਇੱਕ ਸੌ ਦਸ
ਵਰਿਹਾਂ ਦਾ ਹੋਕੇ ਮਰ ਗਿਆ ਅਰ ਉਨ੍ਹਾਂ ਨੇ ਉਸ
ਵਿੱਚ ਸਗੰਧੀਆਂ ਭਰੀਆਂ ਅਤੇ ਉਹ ਮਿਸਰ ਵਿੱਚ
ਇੱਕ ਸੰਦੂਕ ਵਿੱਚ ਰੱਖਿਆ ਗਿਆ ॥

ਨਿਰਗਮਨ

# ਕੂਚ ੨

## ਮਿਸਰ ਵਿੱਚ ਇਸਰਾਏਲ ਦੀ ਗੁਲਾਮੀ

1 ੧ ਹੁਣ ਇਸਰਾਏਲ ਦੇ ਪੁੱਤ੍ਰਾਂ ਦੇ ਨਾਉਂ ਜਿਹੜੇ ਮਿਸਰ
ਵਿੱਚ ਇੱਕ ਇੱਕ ਜਣਾ ਆਪੋ ਆਪਣੇ ਟੱਬਰ ਨਾਲ
2 ਯਾਕੂਬ ਦੇ ਸੰਗ ਆਏ ਸੋ ਏਹ ਹਨ ੦ ਰਊਬੇਨ
3 ਸ਼ਿਮਓਨ ਲੇਵੀ ਯਹੂਦਾਹ ੦ ਯਿੱਸਾਕਾਰ ਜ਼ਬੂਲੁਨ
4 ਬਿਨਯਾਮੀਨ ੦ ਦਾਨ ਨਫ਼ਤਾਲੀ ਗਾਦ ਅਤੇ ਆਸ਼ੇਰ ੦
5 ਐਉਂ ਏਹ ਸਾਰੇ ਪ੍ਰਾਣੀ ਜਿਹੜੇ ਯਾਕੂਬ ਦੀ ਅੰਸ ਤੋਂ
ਨਿੱਕਲੇ ਸੱਤ੍ਰ ਪ੍ਰਾਣੀ ਸਨ ਅਤੇ ਯੂਸੁਫ਼ ਮਿਸਰ ਵਿੱਚ ਹੀ
6 ਸੀ ੦ ਯੂਸੁਫ਼ ਅਤੇ ਉਸ ਦੇ ਭਰਾ ਅਤੇ ਉਹ ਸਾਰੀ
7 ਪੀੜ੍ਹੀ ਮਰ ਚੁੱਕੀ ਸੀ ੦ ਪਰ ਇਸਰਾਏਲੀ ਫਲੇ ਅਤੇ
ਉਨ੍ਹਾਂ ਦੇ ਦਲਾਂ ਦੇ ਦਲ ਹੋ ਗਏ ਅਤੇ ਵਧ ਗਏ
ਅਤੇ ਅੱਤ ਬਲਵੰਤ ਹੋ ਗਏ ਅਰ ਧਰਤੀ ਉਨ੍ਹਾਂ ਨਾਲ
ਭਰ ਗਈ ॥
8 ਤਾਂ ਮਿਸਰ ਉੱਤੇ ਇੱਕ ਨਵਾਂ ਰਾਜਾ ਉੱਠਿਆ
9 ਜਿਹੜਾ ਯੂਸੁਫ਼ ਨੂੰ ਨਹੀਂ ਜਾਣਦਾ ਸੀ ੦ ਉਸ ਆਪਣੀ
ਰਈਅਤ ਨੂੰ ਆਖਿਆ, ਵੇਖੋ ਇਸਰਾਏਲੀ ਲੋਕ ਸਾਥੋਂ
10 ਵਧੀਕ ਅਤੇ ਬਲਵੰਤ ਹਨ ੦ ਆਓ ਅਸੀਂ ਉਨ੍ਹਾਂ
ਨਾਲ ਹਿਕਮਤ ਨਾਲ ਵਰਤੀਏ ਅਜੇਹਾ ਨਾ ਹੋਵੇ ਕਿ
ਉਹ ਹੋਰ ਵਧ ਜਾਣ ਅਤੇ ਐਉਂ ਹੋਵੇ ਕਿ ਜਦ
ਲੜਾਈ ਆ ਪਵੇ ਤਾਂ ਉਹ ਸਾਡੇ ਵੈਰੀਆਂ ਦੇ ਨਾਲ
ਮਿਲ ਜਾਣ ਅਤੇ ਸਾਡੇ ਵਿਰੁੱਧ ਲੜਨ, ਫੇਰ ਏਸ ਦੇਸ
11 ਤੋਂ ਉਤਾਹਾਂ ਨੂੰ ਚੱਲੇ ਜਾਣ ੦ ਤਾਂ ਉਸ ਉਨ੍ਹਾਂ ਦੇ
ਉੱਪਰ ਬੇਗਾਰੀਆਂ ਦੇ ਕਰੋੜੇ ਠਹਿਰਾਏ ਜਿਹੜੇ ਉਨ੍ਹਾਂ
ਨੂੰ ਉਨ੍ਹਾਂ ਦੇ ਭਾਰਾਂ ਨਾਲ ਜਿੱਚ ਕਰਨ ਅਤੇ ਉਨ੍ਹਾਂ
ਫ਼ਿਰਊਨ ਲਈ ਪਿਤੋਮ ਅਤੇ ਰਾਮਸੇਸ ਭੰਡਾਰ ਦੇ
12 ਨਗਰ ਬਣਾਏ ੦ ਪਰ ਜਿੰਨਾ ਉਹ ਉਨ੍ਹਾਂ ਨੂੰ ਜਿੱਚ
ਕਰਦੇ ਸਨ ਉਹ ਉੱਨਾ ਹੀ ਵਧਦੇ ਅਤੇ ਫੈਲਦੇ ਜਾਂਦੇ
ਸਨ, ਐਉਂ ਉਹ ਇਸਰਾਏਲੀਆਂ ਤੋਂ ਅੱਕ ਗਏ ੦
13 ਉਪਰੰਤ ਮਿਸਰੀ ਇਸਰਾਏਲੀਆਂ ਤੋਂ ਕਰੜਾਈ ਨਾਲ
14 ਟਹਿਲ ਕਰਾਉਣ ਲੱਗੇ ੦ ਅਤੇ ਉਨ੍ਹਾਂ ਨੇ ਔਖੀ ਟਹਿਲ
ਨਾਲ ਅਰਥਾਤ ਗਾਰੇ, ਇੱਟਾਂ ਅਤੇ ਖੇਤਾਂ ਵਿੱਚ ਹਰ
ਪਰਕਾਰ ਦੀ ਟਹਿਲ ਨਾਲ ਉਨ੍ਹਾਂ ਦਾ ਜੀਉਣ ਖੱਟਾ
ਕਰ ਦਿੱਤਾ। ਜਿਹੜੀ ਟਹਿਲ ਉਨ੍ਹਾਂ ਤੋਂ ਕਰਾਉਂਦੇ ਸਨ
ਉਹ ਕਰੜਾਈ ਨਾਲ ਸੀ ॥
15 ਤਾਂ ਮਿਸਰ ਦੇ ਰਾਜਾ ਨੇ ਇਬਰਾਨੀ ਦਾਈਆਂ
ਨੂੰ ਜਿਨ੍ਹਾਂ ਵਿੱਚੋਂ ਇੱਕ ਦਾ ਨਾਉਂ ਸ਼ਿਫਰਾਹ ਅਤੇ
16 ਦੂਜੀ ਦਾ ਨਾਉਂ ਪੂਆਹ ਸੀ ਆਖਿਆ ੦ ਜਾਂ
ਇਬਰਾਣਨਾਂ ਲਈ ਤੁਸੀਂ ਦਾਈ ਪੁਣਾ ਕਰਦੀਆਂ ਹੋ
ਅਰ ਤੁਸੀਂ ਉਨ੍ਹਾਂ ਨੂੰ ਜਣਾਉਣ ਦੇ ਪੀੜ੍ਹੇ ਉੱਤੇ ਵੇਖ-
ਦੀਆਂ ਹੋ ਤਾਂ ਜੇ ਕਰ ਉਹ ਪੁੱਤ੍ਰ ਹੋਵੇ ਉਸ ਨੂੰ ਮਾਰ
ਸੁੱਟੋ ਪਰ ਜੇ ਕਰ ਧੀ ਹੋਵੇ ਤਾਂ ਉਹ ਜੀਉਂਦੀ ਰਹੇ ੦
17 ਪਰ ਦਾਈਆਂ ਪਰਮੇਸ਼ੁਰ ਤੋਂ ਡਰਦੀਆਂ ਸਨ ਅਤੇ
ਜਿਵੇਂ ਮਿਸਰ ਦੇ ਰਾਜੇ ਨੇ ਹੁਕਮ ਦਿੱਤਾ ਸੀ ਉਨ੍ਹਾਂ
ਤਿਵੇਂ ਨਾ ਕੀਤਾ, ਉਹ ਮੁੰਡਿਆਂ ਨੂੰ ਜੀਉਂਦੇ ਰਖ-
18 ਦੀਆਂ ਸਨ ੦ ਤਾਂ ਮਿਸਰ ਦੇ ਰਾਜੇ ਨੇ ਦਾਈਆਂ ਨੂੰ
ਸੱਦ ਕੇ ਆਖਿਆ, ਤੁਸਾਂ ਏਹ ਗੱਲ ਕਿਉਂ ਕੀਤੀ
19 ਭਈ ਮੁੰਡਿਆਂ ਨੂੰ ਜੀਉਂਦੇ ਰਹਿਣ ਦਿੱਤਾ ? ੦ ਤਾਂ
ਦਾਈਆਂ ਨੇ ਫਿਰਊਨ ਨੂੰ ਆਖਿਆ ਕਿ ਇਬਰਾਨੀ
ਤੀਵੀਆਂ ਮਿਸਰੀ ਤੀਵੀਆਂ ਵਾਂਙੁ ਨਹੀਂ ਹਨ ਕਿਉਂਜੋ
ਉਹ ਜਿੰਦ ਵਾਲੀਆਂ ਹਨ ਅਤੇ ਦਾਈਆਂ ਦੇ ਆਉਣ
20 ਤੋਂ ਪਹਿਲਾਂ ਹੀ ਜਣ ਲੈਂਦੀਆਂ ਹਨ ੦ ਤਾਂ ਪਰਮੇਸ਼ੁਰ
ਨੇ ਦਾਈਆਂ ਨਾਲ ਭਲਿਆਈ ਕੀਤੀ ਅਤੇ ਉਹ ਲੋਕ
21 ਵਧ ਗਏ ਅਤੇ ਅੱਤ ਬਲਵੰਤ ਹੋ ਗਏ ੦ ਤਾਂ ਐਉਂ
ਹੋਇਆ ਇਸ ਲਈ ਕਿ ਦਾਈਆਂ ਪਰਮੇਸ਼ੁਰ ਤੋਂ
22 ਡਰੀਆਂ ਉਸ ਉਨ੍ਹਾਂ ਦੇ ਘਰ ਵਸਾਏ ੦ ਉਪਰੰਤ
ਫ਼ਿਰਊਨ ਨੇ ਆਪਣੀ ਸਾਰੀ ਰਈਅਤ ਨੂੰ ਹੁਕਮ ਦਿੱਤਾ
ਕਿ ਹਰ ਇੱਕ ਪੁੱਤ੍ਰ ਨੂੰ ਜਿਹੜਾ ਜੰਮੇ ਦਰਿਆ ਵਿੱਚ
ਸੁੱਟ ਦਿਓ ਪਰ ਹਰ ਇੱਕ ਧੀ ਨੂੰ ਜੀਉਂਦੀ ਰੱਖ
ਲਓ ॥

## ਮੂਸਾ ਦਾ ਜਨਮ

2 ੨ ਲੇਵੀ ਦੇ ਘਰਾਣੇ ਦੇ ਇੱਕ ਮਨੁੱਖ ਨੇ ਜਾਕੇ ਲੇਵੀ
2 ਦੀ ਇੱਕ ਧੀ ਨੂੰ ਵਿਆਹ ਲਿਆ ੦ ਅਤੇ ਉਹ

ਤੀਵੀਂ ਗਰਭਵੰਤੀ ਹੋਈ ਅਰ ਪੁੱਤ੍ਰ ਜਣੀ। ਜਾਂ ਉਸ
ਨੇ ਵੇਖਿਆ ਕਿ ਉਹ ਸੋਹਣਾ ਹੈ ਤਾਂ ਉਸ ਨੂੰ ਤਿੰਨ
੩ ਮਹੀਨੇ ਲੁਕਾ ਛੱਡਿਆ ੦ ਜਾਂ ਅੱਗੇ ਨੂੰ ਲੁਕਾ ਨਾ
ਸੱਕੀ ਤਾਂ ਉਸ ਨੇ ਕਾਨਿਆਂ ਦਾ ਇੱਕ ਟੋਕਰਾ ਲੈ ਕੇ
ਉਸ ਨੂੰ ਚੀਕਣੀ ਮਿੱਟੀ ਅਤੇ ਰਾਲ ਦੇ ਨਾਲ ਲਿੱਪਿਆ
ਅਰ ਬਾਲ ਨੂੰ ਉਸ ਦੇ ਵਿੱਚ ਪਾਕੇ ਦਰਿਆ ਦੇ ਕੰਢੇ
੪ ਪਿਲਛੀ ਵਿੱਚ ਰੱਖ ਦਿੱਤਾ ੦ ਅਤੇ ਉਸ ਦੀ ਭੈਣ
ਦੂਰ ਖੜੀ ਸੀ ਤਾਂ ਜਾਣੇ ਭਈ ਉਸ ਨਾਲ ਕੀ ਬੀਤਦੀ
੫ ਹੈ ੦ ਫ਼ਿਰਊਨ ਦੀ ਧੀ ਇਸ਼ਨਾਨ ਕਰਨ ਲਈ
ਦਰਿਆ ਉੱਤੇ ਉੱਤਰੀ ਅਰ ਉਸ ਦੀਆਂ ਸਹੇਲੀਆਂ
ਦਰਿਆ ਦੇ ਕੰਢੇ ਕੰਢੇ ਫਿਰਦੀਆਂ ਸਨ ਤਾਂ ਉਸ
ਨੇ ਪਿਲਛੀ ਵਿੱਚ ਟੋਕਰਾ ਵੇਖਿਆ। ਉਸ ਆਪਣੀ
ਟਹਿਲਣ ਨੂੰ ਉਸ ਦੇ ਲਿਆਉਣ ਲਈ ਘੱਲਿਆ ੦
੬ ਜਾਂ ਉਸ ਨੇ ਉਸ ਨੂੰ ਖੋਲਿਆ ਤਾਂ ਉਸ ਨੇ ਬਾਲ ਨੂੰ
ਡਿੱਠਾ ਅਤੇ ਵੇਖੋ ਉਹ ਮੁੰਡਾ ਰੋ ਰਿਹਾ ਸੀ। ਉਸ ਨੂੰ
ਉਸ ਉੱਤੇ ਤਰਸ ਆਇਆ ਅਰ ਉਸ ਨੇ ਆਖਿਆ
੭ ਕਿ ਏਹ ਇਬਰਾਨੀਆਂ ਦੇ ਬਾਲਾਂ ਵਿੱਚੋਂ ਹੈ ੦ ਤਾਂ ਉਸ
ਦੀ ਭੈਣ ਨੇ ਫ਼ਿਰਊਨ ਦੀ ਧੀ ਨੂੰ ਆਖਿਆ, ਮੈਂ ਜਾਕੇ
ਇਬਰਾਨਣਾਂ ਵਿੱਚੋਂ ਕਿਸੇ ਚੁੰਘਾਵੀ ਨੂੰ ਤੁਹਾਡੇ ਕੋਲ
ਲਿਆਵਾਂ ਤਾਂ ਜੋ ਉਹ ਤੁਹਾਡੇ ਲਈ ਏਸ ਬਾਲ ਨੂੰ
੮ ਦੁੱਧ ਚੁੰਘਾਇਆ ਕਰੇ ? ੦ ਤਾਂ ਫ਼ਿਰਊਨ ਦੀ ਧੀ ਨੇ
ਆਖਿਆ, ਜਾਹ। ਉਹ ਛੋਕਰੀ ਜਾਕੇ ਬਾਲ ਦੀ ਮਾਂ
੯ ਨੂੰ ਸੱਦ ਲਿਆਈ ੦ ਤਾਂ ਫ਼ਿਰਊਨ ਦੀ ਧੀ ਨੇ ਉਸ
ਨੂੰ ਆਖਿਆ, ਏਸ ਬਾਲ ਨੂੰ ਲੈ ਅਰ ਮੇਰੇ ਲਈ ਦੁੱਧ
ਚੁੰਘਾ। ਮੈਂ ਤੈਨੂੰ ਮਜ਼ਦੂਰੀ ਦੇਵਾਂਗੀ। ਤਾਂ ਉਸ ਤੀਵੀਂ
੧੦ ਨੇ ਬਾਲ ਨੂੰ ਲੈ ਕੇ ਦੁੱਧ ਚੁੰਘਾਇਆ ੦ ਜਾਂ ਬਾਲ
ਵੱਡਾ ਹੋ ਗਿਆ ਤਾਂ ਉਹ ਉਸ ਨੂੰ ਫ਼ਿਰਊਨ ਦੀ ਧੀ
ਕੋਲ ਲੈ ਆਈ। ਉਹ ਉਸ ਦਾ ਪੁੱਤ੍ਰ ਠਹਿਰਿਆ
ਅਤੇ ਉਸ ਨੇ ਇਹ ਕਹਿ ਕੇ ਉਹ ਦਾ ਨਾਮ ਮੂਸਾ
ਰੱਖਿਆ ਭਈ ਮੈਂ ਏਸ ਨੂੰ ਪਾਣੀ ਵਿੱਚੋਂ ਕੱਢਿਆ ਹੈ ॥
੧੧ ਫੇਰ ਐਉਂ ਹੋਇਆ ਕਿ ਉਨ੍ਹਾਂ ਦਿਨਾਂ ਵਿੱਚ ਜਾਂ
ਮੂਸਾ ਵੱਡਾ ਹੋਇਆ ਤਾਂ ਉਸ ਆਪਣੇ ਭਰਾਵਾਂ ਕੋਲ
ਬਾਹਰ ਜਾਕੇ ਉਨ੍ਹਾਂ ਦੇ ਭਾਰਾਂ ਨੂੰ ਡਿੱਠਾ ਅਰ ਉਸ ਨੇ
ਇੱਕ ਮਿਸਰੀ ਨੂੰ ਵੇਖਿਆ ਜੋ ਉਸ ਦੇ ਭਰਾਵਾਂ ਵਿੱਚੋਂ
੧੨ ਇੱਕ ਇਬਰਾਨੀ ਨੂੰ ਮਾਰ ਰਿਹਾ ਸੀ ੦ ਉਸ ਨੇ ਐਧਰ
ਉੱਧਰ ਝਾਤੀ ਮਾਰੀ ਅਤੇ ਜਾਂ ਵੇਖਿਆ ਭਈ ਕੋਈ ਨਹੀਂ
ਹੈ ਤਾਂ ਉਸ ਨੇ ਉਸ ਮਿਸਰੀ ਨੂੰ ਮਾਰ ਸੁੱਟਿਆ ਅਤੇ ਰੇਤ
੧੩ ਵਿੱਚ ਲੁਕਾ ਦਿੱਤਾ ੦ ਜਾਂ ਦੂਜੇ ਦਿਨ ਬਾਹਰ ਗਿਆ
ਤਾਂ ਵੇਖੋ ਦੋ ਇਬਰਾਨੀ ਆਪ ਵਿੱਚ ਲੜ ਰਹੇ ਸਨ ਤਾਂ
ਉਸ ਨੇ ਝੂਠੇ ਨੂੰ ਆਖਿਆ, ਤੂੰ ਆਪਣੇ ਸਾਥੀ ਨੂੰ
੧੪ ਕਿਉਂ ਮਾਰਦਾ ਹੈਂ ? ੦ ਤਾਂ ਉਸ ਆਖਿਆ, ਤੈਨੂੰ ਕਿਸ
ਨੇ ਸਾਡੇ ਉੱਤੇ ਸਰਦਾਰ ਅਤੇ ਨਿਆਈ ਬਣਾ
ਦਿੱਤਾ ? ਭਲਾ, ਤੂੰ ਏਹ ਸੋਚਦਾ ਹੈਂ ਕਿ ਜਿਵੇਂ ਤੈਂ
ਉਸ ਮਿਸਰੀ ਨੂੰ ਮਾਰ ਸੁੱਟਿਆ ਤਿਵੇਂ ਮੈਨੂੰ ਵੀ ਮਾਰ
ਸੁੱਟੇਂਗਾ ? ਤਾਂ ਮੂਸਾ ਡਰ ਗਿਆ ਅਤੇ ਆਖਿਆ,
੧੫ ਏਹ ਗੱਲ ਜ਼ਰੂਰ ਖੁਲ੍ਹ ਗਈ ਹੈ ੦ ਜਾਂ ਫ਼ਿਰਊਨ ਨੇ
ਏਹ ਗੱਲ ਸੁਣੀ ਤਾਂ ਮੂਸਾ ਨੂੰ ਜਾਨੋਂ ਮਾਰਨ ਦਾ ਜਤਨ
ਕੀਤਾ ਪਰ ਮੂਸਾ ਫ਼ਿਰਊਨ ਦੇ ਅੱਗੋਂ ਭੱਜ ਕੇ ਮਿਦ-
ਯਾਨ ਦੇ ਦੇਸ ਜਾ ਟਿਕਿਆ ਅਤੇ ਇੱਕ ਖੂਹ ਦੇ
ਕੋਲ ਬੈਠ ਗਿਆ ॥
੧੬ ਮਿਦਯਾਨ ਦੇ ਪੁਜਾਰੀ ਦੀਆਂ ਸੱਤ ਧੀਆਂ ਸਨ।
ਉਨ੍ਹਾਂ ਆਕੇ ਪਾਣੀ ਕੱਢਿਆ ਅਤੇ ਆਪਣੇ ਪਿਤਾ ਦੇ
ਇੱਜੜ ਨੂੰ ਪਿਲਾਉਣ ਲਈ ਚੁਬੱਚਿਆਂ ਨੂੰ ਭਰ
੧੭ ਲਿਆ ੦ ਤਾਂ ਅਯਾਲੀਆਂ ਨੇ ਆਣ ਕੇ ਉਨ੍ਹਾਂ ਨੂੰ
ਧੱਕੇ ਨਾਲ ਹਟਾ ਦਿੱਤਾ ਪਰ ਮੂਸਾ ਨੇ ਉੱਠ ਕੇ ਉਨ੍ਹਾਂ ਨੂੰ
ਬਚਾਇਆ ਅਤੇ ਉਨ੍ਹਾਂ ਦੇ ਇੱਜੜ ਨੂੰ ਪਿਲਾਇਆ ੦
੧੮ ਜਾਂ ਉਹ ਆਪਣੇ ਪਿਤਾ ਰਊਏਲ ਕੋਲ ਆਈਆਂ
ਤਾਂ ਉਸ ਨੇ ਪੁੱਛਿਆ, ਤੁਸੀਂ ਅੱਜ ਕਿਵੇਂ ਛੇਤੀ ਮੁੜ
੧੯ ਆਈਆਂ ਹੋ ? ੦ ਉਨ੍ਹਾਂ ਨੇ ਆਖਿਆ, ਇੱਕ ਮਿਸਰੀ
ਨੇ ਸਾਨੂੰ ਅਯਾਲੀਆਂ ਦੇ ਹੱਥੋਂ ਛੁਡਾਇਆ ਨਾਲੇ
ਸਾਡੇ ਲਈ ਪਾਣੀ ਕੱਢ ਕੱਢ ਕੇ ਇੱਜੜ ਨੂੰ ਪਿਲਾ-
੨੦ ਇਆ ੦ ਤਾਂ ਉਸ ਨੇ ਆਪਣੀਆਂ ਧੀਆਂ ਨੂੰ
ਆਖਿਆ, ਉਹ ਮਨੁੱਖ ਕਿੱਥੇ ਹੈ ? ਤੁਸੀਂ ਉਸ ਨੂੰ
ਕਿਉਂ ਛੱਡ ਆਈਆਂ ਹੋ ? ਉਸ ਨੂੰ ਸੱਦੋ ਜੋ ਉਹ
੨੧ ਰੋਟੀ ਖਾਵੇ ੦ ਤਾਂ ਮੂਸਾ ਉਸ ਮਨੁੱਖ ਕੋਲ ਰਹਿਣ
ਲਈ ਰਾਜ਼ੀ ਹੋ ਗਿਆ ਅਰ ਉਸ ਆਪਣੀ ਧੀ
੨੨ ਸਿੱਪੋਰਾ ਮੂਸਾ ਨੂੰ ਵਿਆਹ ਦਿੱਤੀ ੦ ਅਤੇ ਉਹ ਪੁੱਤ੍ਰ
ਜਣੀ ਤਾਂ ਉਸ ਨੇ ਉਸ ਦਾ ਨਾਉਂ ਗੇਰਸ਼ੋਮ ਰੱਖਿਆ
ਕਿਉਂ ਜੋ ਉਸ ਨੇ ਆਖਿਆ, ਮੈਂ ਪਰਦੇਸ ਵਿੱਚ
ਪਰਦੇਸੀ ਹੋਇਆ ਹਾਂ ॥
੨੩ ਤਾਂ ਐਉਂ ਹੋਇਆ ਕਿ ਬਹੁਤ ਦਿਨਾਂ ਦੇ ਪਿੱਛੋਂ
ਮਿਸਰ ਦਾ ਰਾਜਾ ਮਰ ਗਿਆ ਅਰ ਇਸਰਾਏਲੀਆਂ

ਨੇ ਗੁਲਾਮੀ ਦੇ ਕਾਰਨ ਹੌਕੇ ਲਏ ਅਤੇ ਧਾਹਾਂ ਮਾਰ
ਮਾਰ ਕੇ ਰੋਏ ਅਤੇ ਇਨ੍ਹਾਂ ਦੀ ਦੁਹਾਈ ਜੋ ਗੁਲਾਮੀ ਦੇ
੨੪ ਕਾਰਨ ਸੀ ਪਰਮੇਸ਼ੁਰ ਤੀਕ ਅੱਪੜੀ ੦ ਤਾਂ ਪਰਮੇਸ਼ੁਰ
ਨੇ ਉਨ੍ਹਾਂ ਦੀ ਹੂੰਗ ਸੁਣੀ ਅਤੇ ਪਰਮੇਸ਼ੁਰ ਨੇ ਆਪਣੇ
ਨੇਮ ਨੂੰ ਜਿਹੜਾ ਅਬਰਾਹਮ ਇਸਹਾਕ ਅਤੇ ਯਾਕੂਬ
੨੫ ਦੇ ਨਾਲ ਸੀ ਚੇਤੇ ਕੀਤਾ ੦ ਤਾਂ ਪਰਮੇਸ਼ੁਰ ਨੇ ਇਸਰਾ-
ਏਲੀਆਂ ਵੱਲ ਨਿਗਾਹ ਕੀਤੀ ਅਤੇ ਪਰਮੇਸ਼ੁਰ ਨੇ
ਉਨ੍ਹਾਂ ਦੀ ਖ਼ਬਰ ਲਈ ॥

### ਮੂਸਾ ਦਾ ਬੁਲਾਵਾ

੩ ਮੂਸਾ ਆਪਣੇ ਸੌਹਰੇ ਯਿਥਰੋ ਮਿਦਯਾਨੀ ਪੁਜਾਰੀ
ਦੇ ਇੱਜੜ ਨੂੰ ਚਾਰਦਾ ਸੀ । ਉਹ ਨੇ ਇੱਜੜ ਨੂੰ
ਉਜਾੜ ਦੇ ਪਿਛਲੀ ਵੱਲ ਹੱਕ ਦਿੱਤਾ ਅਤੇ ਉਹ
੨ ਪਰਮੇਸ਼ੁਰ ਦੇ ਪਹਾੜ ਹੋਰੇਬ ਦੇ ਕੋਲ ਆਇਆ ੦ ਤਾਂ
ਯਹੋਵਾਹ ਦੇ ਦੂਤ ਨੇ ਇੱਕ ਝਾੜੀ ਵਿੱਚੋਂ ਅੱਗ ਦੀ
ਲਾਟ ਵਿੱਚ ਉਸ ਨੂੰ ਦਰਸ਼ਨ ਦਿੱਤਾ । ਜਾਂ ਉਸ ਨੇ
ਡਿੱਠਾ ਤਾਂ ਵੇਖ ਉਹ ਝਾੜੀ ਅੱਗ ਵਿੱਚ ਬਲ ਰਹੀ ਸੀ
੩ ਪਰ ਝਾੜੀ ਭਸਮ ਨਹੀਂ ਹੁੰਦੀ ਸੀ ੦ ਤਾਂ ਮੂਸਾ ਨੇ
ਆਖਿਆ, ਮੈਂ ਇੱਕ ਪਾਸੇ ਹੀ ਹੋਕੇ ਜਾਵਾਂਗਾ ਅਰ
ਏਸ ਵੱਡੇ ਨਜ਼ਾਰੇ ਨੂੰ ਵੇਖਾਂਗਾ ਕਿ ਕਿਉਂ ਏਹ ਝਾੜੀ
੪ ਨਹੀਂ ਸੜਦੀ ੦ ਜਾਂ ਯਹੋਵਾਹ ਨੇ ਵੇਖਿਆ ਕਿ ਉਹ
ਵੇਖਣ ਨੂੰ ਇੱਕ ਪਾਸੇ ਨੂੰ ਮੁੜਿਆ ਤਾਂ ਪਰਮੇਸ਼ੁਰ ਨੇ
ਉਸ ਝਾੜੀ ਦੇ ਵਿੱਚੋਂ ਪੁਕਾਰ ਕੇ ਉਸ ਨੂੰ ਆਖਿਆ,
ਹੇ ਮੂਸਾ, ਹੇ ਮੂਸਾ ! ਤਾਂ ਉਸ ਆਖਿਆ, ਮੈਂ ਹਾਜ਼ਰ
੫ ਹਾਂ ੦ ਫੇਰ ਉਸ ਆਖਿਆ, ਐਧਰ ਨੇੜੇ ਨਾ ਆ ।
ਆਪਣੇ ਪੈਰੋਂ ਤੋਂ ਜੁੱਤੀ ਲਾਹ ਦੇਹ ਕਿਉਂ ਜੋ ਏਹ ਥਾਂ
੬ ਜਿੱਥੇ ਤੂੰ ਖੜਾ ਹੈਂ ਪਵਿੱਤ੍ਰ ਭੂਮੀ ਹੈ ੦ ਨਾਲੇ ਉਸ
ਆਖਿਆ, ਮੈਂ ਤੇਰੇ ਪਿਤਾ ਦਾ ਪਰਮੇਸ਼ੁਰ ਹਾਂ, ਅਬਰਾ-
ਹਾਮ ਦਾ ਪਰਮੇਸ਼ੁਰ, ਇਸਹਾਕ ਦਾ ਪਰਮੇਸ਼ੁਰ, ਤੇ
ਯਾਕੂਬ ਦਾ ਪਰਮੇਸ਼ੁਰ ਹਾਂ । ਮੂਸਾ ਨੇ ਆਪਣਾ ਮੂੰਹ
ਢਕ ਲਿਆ ਕਿਉਂ ਜੋ ਉਹ ਪਰਮੇਸ਼ੁਰ ਵੱਲ ਵੇਖਣ ਤੋਂ
੭ ਡਰਦਾ ਸੀ ੦ ਯਹੋਵਾਹ ਨੇ ਆਖਿਆ, ਮੈਂ ਆਪਣੀ
ਪਰਜਾ ਦੀ ਮੁਸੀਬਤ ਨੂੰ ਜਿਹੜੀ ਮਿਸਰ ਵਿੱਚ ਹੈ ਸੱਚ
ਮੁੱਚ ਵੇਖਿਆ ਹੈ ਅਰ ਉਨ੍ਹਾਂ ਦੀ ਦੁਹਾਈ ਜੋ ਉਨ੍ਹਾਂ ਤੋਂ
ਬੇਗਾਰ ਕਰਾਉਣ ਵਾਲਿਆਂ ਦੇ ਕਾਰਨ ਹੈ ਸੁਣੀ
੮ ਕਿਉਂ ਜੋ ਮੈਂ ਉਨ੍ਹਾਂ ਦੇ ਦੁੱਖਾਂ ਨੂੰ ਜਾਣਦਾ ਹਾਂ ੦ ਅਤੇ
ਮੈਂ ਉੱਤਰਿਆ ਹਾਂ ਤਾਂ ਜੋ ਉਨ੍ਹਾਂ ਨੂੰ ਮਿਸਰੀਆਂ ਦੇ
ਹੱਥੋਂ ਛੁਡਾਵਾਂ ਅਤੇ ਉਸ ਧਰਤੀ ਵਿੱਚੋਂ ਕੱਢ ਕੇ ਅੱਛੀ
ਅਤੇ ਮੋਕਲੀ ਧਰਤੀ ਵਿੱਚ ਜਿੱਥੇ ਦੁੱਧ ਅਰ ਸ਼ਹਿਦ
ਵਗਦਾ ਹੈ ਅਰਥਾਤ ਕਨਾਨੀਆਂ ਹਿੱਤੀਆਂ ਅਮੋਰੀਆਂ
ਫਰਿੱਜ਼ੀਆਂ ਹਿੱਵੀਆਂ ਅਰ ਯਬੂਸੀਆਂ ਦੀ ਥਾਂ ਵਿੱਚ
੯ ਉਤਾਹਾਂ ਲਿਆਵਾਂ ੦ ਸੋ ਹੁਣ ਵੇਖ ਇਸਰਾਏਲੀਆਂ
ਦੀ ਦੁਹਾਈ ਮੇਰੇ ਤੀਕ ਅੱਪੜੀ ਅਤੇ ਮੈਂ ਉਸ ਅਨ੍ਹੇਰ
ਨੂੰ ਵੀ ਜੋ ਮਿਸਰੀ ਉਨ੍ਹਾਂ ਉੱਤੇ ਕਰਦੇ ਹਨ ਡਿੱਠਾ
੧੦ ਹੈ ੦ ਹੁਣ ਤੂੰ ਆ । ਮੈਂ ਤੈਨੂੰ ਫ਼ਿਰਊਨ ਕੋਲ ਘੱਲਾਂਗਾ
ਤਾਂ ਜੋ ਤੂੰ ਮੇਰੀ ਪਰਜਾ ਅਰਥਾਤ ਇਸਰਾਏਲੀਆਂ ਨੂੰ
੧੧ ਮਿਸਰ ਵਿੱਚੋਂ ਕੱਢ ਲਿਆਵੇਂ ੦ ਤਾਂ ਮੂਸਾ ਨੇ ਪਰ-
ਮੇਸ਼ੁਰ ਨੂੰ ਆਖਿਆ, ਮੈਂ ਕੌਣ ਹਾਂ ਜੋ ਮੈਂ ਫ਼ਿਰਊਨ
ਕੋਲ ਜਾਵਾਂ ਅਤੇ ਇਸਰਾਏਲੀਆਂ ਨੂੰ ਮਿਸਰ ਤੋਂ ਕੱਢ
੧੨ ਲਿਆਵਾਂ ? ੦ ਉਸ ਆਖਿਆ, ਮੈਂ ਤੇਰੇ ਨਾਲ
ਹੋਵਾਂਗਾ ਅਤੇ ਤੇਰੇ ਲਈ ਏਹ ਪਤਾ ਹੋਵੇਗਾ ਕਿ ਮੈਂ
ਤੈਨੂੰ ਘੱਲਿਆ ਭਈ ਜਦ ਤੂੰ ਏਸ ਪਰਜਾ ਨੂੰ ਮਿਸਰ
ਤੋਂ ਕੱਢ ਲਿਆਵੇਂਗਾ ਤਾਂ ਤੁਸੀਂ ਏਸ ਪਹਾੜ ਉੱਤੇ
ਪਰਮੇਸ਼ੁਰ ਦੀ ਉਪਾਸਨਾ ਕਰੋਗੇ ॥
੧੩ ਫੇਰ ਮੂਸਾ ਨੇ ਪਰਮੇਸ਼ੁਰ ਨੂੰ ਆਖਿਆ, ਵੇਖ ਜਦ
ਮੈਂ ਇਸਰਾਏਲੀਆਂ ਦੇ ਕੋਲ ਜਾਵਾਂ ਅਰ ਉਨ੍ਹਾਂ ਨੂੰ
ਆਖਾਂ ਭਈ ਤੁਹਾਡੇ ਪਿਉ ਦਾਦਿਆਂ ਦੇ ਪਰਮੇਸ਼ੁਰ ਨੇ
ਮੈਨੂੰ ਤੁਹਾਡੇ ਕੋਲ ਘੱਲਿਆ ਹੈ ਤਾਂ ਉਹ ਮੈਨੂੰ
ਆਖਣਗੇ ਭਈ ਉਸ ਦਾ ਨਾਮ ਕੀ ਹੈ ? ਤਾਂ ਮੈਂ
੧੪ ਉਨ੍ਹਾਂ ਨੂੰ ਕੀ ਦੱਸਾਂ ? ੦ ਪਰਮੇਸ਼ੁਰ ਨੇ ਮੂਸਾ ਨੂੰ
ਆਖਿਆ, 'ਮੈਂ ਹਾਂ ਜੋ ਮੈਂ ਹਾਂ'* ਅਤੇ ਤੂੰ ਇਸਰਾ-
ਏਲੀਆਂ ਨੂੰ ਐਉਂ ਆਖੀਂ ਕਿ 'ਮੈਂ ਹਾਂ' ਨਾਮੀ
੧੫ ਨੇ ਮੈਨੂੰ ਤੁਹਾਡੇ ਕੋਲ ਘੱਲਿਆ ਹੈ ੦ ਪਰਮੇਸ਼ੁਰ ਨੇ
ਮੂਸਾ ਨੂੰ ਹੋਰ ਏਹ ਆਖਿਆ, ਤੂੰ ਇਸਰਾਏਲੀਆਂ ਨੂੰ
ਐਉਂ ਆਖੀਂ ਕਿ ਯਹੋਵਾਹ ਤੁਹਾਡੇ ਪਿਉ ਦਾਦਿਆਂ
ਦੇ ਪਰਮੇਸ਼ੁਰ, ਅਬਰਾਹਾਮ ਦੇ ਪਰਮੇਸ਼ੁਰ, ਇਸਹਾਕ ਦੇ
ਪਰਮੇਸ਼ੁਰ, ਅਰ ਯਾਕੂਬ ਦੇ ਪਰਮੇਸ਼ੁਰ ਨੇ ਮੈਨੂੰ ਤੁਹਾਡੇ
ਕੋਲ ਘੱਲਿਆ ਹੈ । ਸਦੀਪ ਕਾਲ ਤੋਂ ਮੇਰਾ ਏਹੋ ਹੀ
ਨਾਮ ਹੈ ਅਤੇ ਪੀੜ੍ਹੀਓਂ ਪੀੜ੍ਹੀ ਮੇਰੀ ਏਹੋ ਹੀ
੧੬ ਯਾਦਗਾਰੀ ਹੈ ੦ ਜਾਹ ਅਤੇ ਇਸਰਾਏਲ ਦੇ ਬਜ਼ੁਰਗਾਂ

* ਅਥਵਾ "ਮੈਂ ਹੋਵਾਂਗਾ ਜੋ ਮੈਂ ਹੋਵਾਂਗਾ" ।

ਨੂੰ ਇਕੱਠੇ ਕਰ ਅਤੇ ਉਨ੍ਹਾਂ ਨੂੰ ਆਖ ਕਿ ਯਹੋਵਾਹ
ਤੁਹਾਡੇ ਪਿਉ ਦਾਦਿਆਂ ਦੇ ਪਰਮੇਸ਼ੁਰ, ਅਬਰਾਹਾਮ,
ਇਸਹਾਕ, ਯਾਕੂਬ ਦੇ ਪਰਮੇਸ਼ੁਰ ਐਉਂ ਆਖਦਿਆਂ
ਮੈਨੂੰ ਦਰਸ਼ਣ ਦਿੱਤਾ ਕਿ ਮੈਂ ਜ਼ਰੂਰ ਤੁਹਾਡੀ ਖ਼ਬਰ
ਲਈ ਅਤੇ ਜੋ ਕੁਝ ਮਿਸਰ ਵਿੱਚ ਤੁਹਾਡੇ ਉੱਤੇ
17 ਬੀਤਿਆ ਹੈ ਡਿੱਠਾ ○ ਮੈਂ ਆਖਿਆ ਹੈ ਕਿ ਮੈਂ
ਤੁਹਾਨੂੰ ਮਿਸਰ ਦੇ ਦੁੱਖਾਂ ਤੋਂ ਕਨਾਨੀਆਂ, ਹਿੱਤੀਆਂ,
ਅਮੋਰੀਆਂ, ਫਰਿੱਜੀਆਂ, ਹਿੱਵੀਆਂ ਅਰ ਯਬੂਸੀਆਂ
ਦੇ ਦੇਸ ਵਿੱਚ ਅਰਥਾਤ ਅਜੇਹੇ ਦੇਸ ਵਿੱਚ ਜਿੱਥੇ
ਦੁੱਧ ਅਤੇ ਸ਼ਹਿਤ ਵਗਦਾ ਹੈ ਉਤਾਹਾਂ ਲਿਆਵਾਂਗਾ ○
18 ਓਹ ਤੇਰਾ ਬੋਲ ਸੁਣਨਗੇ ਅਤੇ ਤੂੰ ਅਰ ਇਸਰਾਏਲ
ਦੇ ਬਜ਼ੁਰਗ ਮਿਸਰ ਦੇ ਰਾਜੇ ਦੇ ਕੋਲ ਜਾਕੇ ਉਸ ਨੂੰ
ਆਖਿਓ ਕਿ ਯਹੋਵਾਹ ਇਬਰਾਨੀਆਂ ਦਾ ਪਰਮੇਸ਼ੁਰ
ਸਾਨੂੰ ਮਿਲਿਆ ਹੈ। ਹੁਣ ਤੂੰ ਸਾਨੂੰ ਤਿੰਨਾਂ ਦਿਨਾਂ ਦੇ
ਪੈਂਡ ਲਈ ਉਜਾੜ ਵਿੱਚ ਜਾਣ ਦੇਹ ਤਾਂ ਜੋ ਅਸੀਂ
ਯਹੋਵਾਹ ਆਪਣੇ ਪਰਮੇਸ਼ੁਰ ਲਈ ਬਲੀਆਂ ਚੜ੍ਹਾ-
19 ਈਏ ○ ਪਰ ਮੈਂ ਜਾਣਦਾ ਹਾਂ ਕਿ ਮਿਸਰ ਦਾ ਰਾਜਾ
ਤੁਹਾਨੂੰ ਨਾ ਜਾਣ ਦੇਵੇਗਾ, ਹਾਂ, ਤਕੜੇ ਹੱਥੀਂ ਵੀ
20 ਨਹੀਂ ○ ਮੈਂ ਆਪਣਾ ਹੱਥ ਪਸਾਰਾਂਗਾ ਅਤੇ ਮਿਸਰ
ਨੂੰ ਆਪਣਿਆਂ ਸਭ ਅਚਰਜ ਕੰਮਾਂ ਨਾਲ ਜੋ ਮੈਂ ਉਸ
ਵਿੱਚ ਵਿਖਾਵਾਂਗਾ ਮਾਰਾਂਗਾ। ਉਸ ਦੇ ਪਿੱਛੋਂ ਉਹ
21 ਤੁਹਾਨੂੰ ਜਾਣ ਦੇਵੇਗਾ ○ ਅਤੇ ਮੈਂ ਇਸ ਪਰਜਾ ਲਈ
ਮਿਸਰੀਆਂ ਦੀਆਂ ਅੱਖਾਂ ਵਿੱਚ ਦਯਾ ਪਾਵਾਂਗਾ ਅਤੇ
ਐਉਂ ਹੋਵੇਗਾ ਕਿ ਜਾਂ ਤੁਸੀਂ ਜਾਓਗੇ ਤਾਂ ਖਾਲੀ ਹੱਥੀਂ
22 ਨਾ ਜਾਓਗੇ ○ ਸਗੋਂ ਇੱਕ ਇੱਕ ਤੀਵੀਂ ਆਪਣੀ
ਗਵਾਂਢਣ ਤੋਂ ਅਰ ਉਸ ਤੋਂ ਜੋ ਉਸ ਦੇ ਘਰ ਵਿੱਚ
ਰਹਿੰਦੀ ਹੈ ਚਾਂਦੀ ਦੇ ਗਹਿਣੇ ਅਰ ਸੋਨੇ ਦੇ ਗਹਿਣੇ
ਅਰ ਬਸਤ੍ਰ ਮੰਗੇਗੀ ਅਤੇ ਤੁਸੀਂ ਆਪਣੇ ਪੁੱਤ੍ਰਾਂ ਅਤੇ
ਧੀਆਂ ਦੇ ਪਾਓਗੇ ਅਰ ਮਿਸਰੀਆਂ ਨੂੰ ਲੁੱਟ ਲਓਗੇ।

## ੪ 4

### ਮੂਸਾ ਮਿਸਰ ਨੂੰ ਮੁੜਦਾ ਹੈ

ਤਾਂ ਮੂਸਾ ਨੇ ਉੱਤ੍ਰ ਦਿੱਤਾ ਕਿ ਵੇਖ ਓਹ ਮੇਰੀ
ਪਰਤੀਤ ਨਾ ਕਰਨਗੇ ਨਾ ਮੇਰੀ ਅਵਾਜ਼ ਸੁਣਨਗੇ
ਸਗੋਂ ਓਹ ਆਖਣਗੇ ਯਹੋਵਾਹ ਨੇ ਤੈਨੂੰ ਦਰਸ਼ਣ
2 ਨਹੀਂ ਦਿੱਤਾ ○ ਤਾਂ ਯਹੋਵਾਹ ਨੇ ਉਸ ਨੂੰ ਆਖਿਆ,
ਤੇਰੇ ਹੱਥ ਵਿੱਚ ਕੀ ਹੈ ? ਉਸ ਆਖਿਆ, ਢਾਂਗਾ ○
ਤਾਂ ਉਸ ਨੇ ਆਖਿਆ, ਏਸ ਨੂੰ ਧਰਤੀ ਉੱਤੇ ਸੁੱਟ
3 ਦੇਹ ○ ਤਾਂ ਉਸ ਨੇ ਧਰਤੀ ਉੱਤੇ ਸੁੱਟ ਦਿੱਤਾ। ਓਹ
ਸੱਪ ਬਣ ਗਿਆ ਅਤੇ ਮੂਸਾ ਉਸ ਦੇ ਅੱਗੋਂ ਭੱਜਾ ○
4 ਯਹੋਵਾਹ ਨੇ ਮੂਸਾ ਨੂੰ ਆਖਿਆ, ਆਪਣਾ ਹੱਥ ਵਧਾ
ਕੇ ਉਸ ਨੂੰ ਪੂਛੋਂ ਫੜ ਲੈ ਤਾਂ ਉਸ ਨੇ ਆਪਣਾ ਹੱਥ
ਵਧਾ ਕੇ ਉਸ ਨੂੰ ਫੜ ਲਿਆ ਅਤੇ ਉਹ ਦੇ ਹੱਥ
5 ਵਿੱਚ ਢਾਂਗਾ ਬਣ ਗਿਆ ○ ਤਾਂ ਜੋ ਓਹ ਪਰਤੀਤ
ਕਰਨ ਭਈ ਯਹੋਵਾਹ ਉਨ੍ਹਾਂ ਦੇ ਪਿਉ ਦਾਦਿਆਂ ਦੇ
ਪਰਮੇਸ਼ੁਰ, ਅਬਰਾਹਾਮ ਦੇ ਪਰਮੇਸ਼ੁਰ, ਇਸਹਾਕ ਦੇ
ਪਰਮੇਸ਼ੁਰ, ਅਰ ਯਾਕੂਬ ਦੇ ਪਰਮੇਸ਼ੁਰ ਨੇ ਤੈਨੂੰ ਦਰ-
6 ਸ਼ਣ ਦਿੱਤਾ ○ ਯਹੋਵਾਹ ਨੇ ਉਸ ਨੂੰ ਹੋਰ ਏਹ
ਆਖਿਆ, ਹੁਣ ਤੂੰ ਆਪਣਾ ਹੱਥ ਆਪਣੀ ਹਿੱਕ
ਉੱਤੇ ਰੱਖ ਤਾਂ ਉਸ ਆਪਣਾ ਹੱਥ ਆਪਣੀ ਹਿੱਕ
ਉੱਤੇ ਰੱਖਿਆ। ਜਾਂ ਉਸ ਨੇ ਉਹ ਕੱਢਿਆ ਤਾਂ ਵੇਖੋ
ਉਹ ਦਾ ਹੱਥ ਕੋੜ੍ਹ ਨਾਲ ਬਰਫ਼ ਵਰਗਾ ਹੋ ਗਿਆ
7 ਸੀ ○ ਸੋ ਉਸ ਆਖਿਆ, ਤੂੰ ਫੇਰ ਆਪਣਾ ਹੱਥ
ਆਪਣੀ ਹਿੱਕ ਉੱਤੇ ਰੱਖ। ਉਸ ਨੇ ਆਪਣਾ ਹੱਥ
ਆਪਣੀ ਹਿੱਕ ਉੱਤੇ ਫੇਰ ਰੱਖਿਆ ਤਾਂ ਜਦ ਬਾਹਰ
ਕੱਢਿਆ ਵੇਖੋ ਉਹ ਉਸ ਦੇ ਬਾਕੀ ਸਰੀਰ ਵਰਗਾ ਹੋ
8 ਗਿਆ ○ ਫੇਰ ਐਉਂ ਹੋਵੇਗਾ ਭਈ ਜੇ ਓਹ ਤੇਰੀ
ਪਰਤੀਤ ਨਾ ਕਰਨ ਨਾ ਹੀ ਪਹਿਲੇ ਨਿਸ਼ਾਨ ਦਾ
ਮਤਲਬ ਮੰਨਣ ਤਾਂ ਓਹ ਦੂਜੇ ਨਿਸ਼ਾਨ ਦੇ ਮਤਲਬ
9 ਉੱਤੇ ਪਰਤੀਤ ਕਰਨਗੇ ○ ਅਤੇ ਐਉਂ ਹੋਵੇਗਾ ਭਈ
ਜੇ ਕਰ ਓਹ ਇਨ੍ਹਾਂ ਦੋਹਾਂ ਨਿਸ਼ਾਨਾਂ ਉੱਤੇ ਵੀ ਪਰਤੀਤ
ਨਾ ਕਰਨ ਨਾ ਤੇਰੀ ਅਵਾਜ਼ ਨੂੰ ਸੁਣਨ ਤਾਂ ਤੂੰ ਦਰਿਆ
ਦਾ ਪਾਣੀ ਲੈਕੇ ਸੁੱਕੀ ਭੋਂ ਉੱਤੇ ਡੋਹਲੀਂ। ਓਹ ਪਾਣੀ
ਜਿਹੜਾ ਤੂੰ ਦਰਿਆ ਤੋਂ ਲਵੇਂਗਾ ਉਹ ਉਸ ਭੋਂ ਉੱਤੇ
ਲਹੂ ਹੋ ਜਾਵੇਗਾ ॥
10 ਤਦ ਮੂਸਾ ਨੇ ਯਹੋਵਾਹ ਨੂੰ ਆਖਿਆ, ਹੇ ਪ੍ਰਭੁ
ਮੈਂ ਧੜੱਲੇਦਾਰ ਗੱਲਾਂ ਕਰਨ ਵਾਲਾ ਮਨੁੱਖ ਨਹੀਂ ਹਾਂ
ਨਾ ਅੱਗੇ ਸਾਂ ਨਾ ਜਦ ਤੋਂ ਤੂੰ ਆਪਣੇ ਦਾਸ ਨਾਲ
ਬੋਲਿਆ ਕਿਉਂ ਜੋ ਮੇਰੀ ਬੋਲੀ ਢਿੱਲੀ ਹੈ ਅਤੇ ਮੇਰੀ
11 ਜੀਭ ਮੋਟੀ ਹੈ ○ ਤਾਂ ਯਹੋਵਾਹ ਨੇ ਉਸ ਨੂੰ ਆਖਿਆ,
ਆਦਮੀ ਦਾ ਮੂੰਹ ਕਿਸ ਬਣਾਇਆ ਅਤੇ ਕੌਣ ਗੁੰਗਾ
ਯਾ ਬੋਲਾ ਯਾ ਸੁਜਾਖਾ ਯਾ ਅੰਨ੍ਹਾ ਬਣਾਉਂਦਾ ਹੈ ?
12 ਭਲਾ, ਮੈਂ ਯਹੋਵਾਹ ਹੀ ਨਹੀਂ ? ○ ਸੋ ਹੁਣ ਤੂੰ ਜਾਹ।

ਮੈਂ ਤੇਰੇ ਮੂੰਹ ਦੇ ਨਾਲ ਹੋਵਾਂਗਾ ਅਤੇ ਜੋ ਕੁਝ ਤੈਂ
੧੩ ਬੋਲਣਾ ਹੈ ਸੋ ਮੈਂ ਤੈਨੂੰ ਸਿਖਾਵਾਂਗਾ ੦ ਤਾਂ ਉਸ
ਆਖਿਆ, ਹੇ ਪ੍ਰਭੁ ਜਿਸ ਦੇ ਹੱਥ ਤੂੰ ਘੱਲਣਾ ਚਾਹੇਂ
੧੪ ਘੱਲ ਦੇਹ ੦ ਫਿਰ ਯਹੋਵਾਹ ਦਾ ਕਰੋਧ ਮੂਸਾ ਉੱਤੇ
ਭੜਕਿਆ ਅਰ ਉਸ ਆਖਿਆ, ਕੀ ਹਾਰੂਨ ਲੇਵੀ
ਤੇਰਾ ਭਰਾ ਨਹੀਂ ? ਮੈਂ ਜਾਣਦਾ ਹਾਂ ਕਿ ਉਹ ਚੰਗਾ
ਬੋਲਣ ਵਾਲਾ ਹੈ । ਨਾਲੇ ਵੇਖ ਉਹ ਤੇਰੇ ਮਿਲਨ ਨੂੰ
ਨਿੱਕਲਿਆ ਆਉਂਦਾ ਹੈ ਅਤੇ ਤੈਨੂੰ ਵੇਖ ਕੇ ਆਪਣੇ
੧੫ ਮਨ ਵਿੱਚ ਅਨੰਦ ਹੋਵੇਗਾ ੦ ਤੂੰ ਉਸ ਦੇ ਨਾਲ
ਬੋਲੇਂਗਾ ਅਤੇ ਉਸ ਦੇ ਮੂੰਹ ਵਿੱਚ ਗੱਲਾਂ ਪਾਵੇਂਗਾ
ਅਤੇ ਮੈਂ ਤੇਰੇ ਮੂੰਹ ਨਾਲ ਅਤੇ ਉਹ ਦੇ ਮੂੰਹ ਨਾਲ
ਹੋਵਾਂਗਾ ਅਤੇ ਜੋ ਤੁਸਾਂ ਕਰਨਾ ਹੈ ਮੈਂ ਤੁਹਾਨੂੰ ਸਿਖਾ-
੧੬ ਵਾਂਗਾ ੦ ਉਹ ਤੇਰੀ ਵੱਲੋਂ ਪਰਜਾ ਨਾਲ ਬੋਲੇਗਾ ਅਤੇ
ਐਉਂ ਹੋਵੇਗਾ ਕਿ ਉਹ ਤੇਰੇ ਲਈ ਮੂੰਹ ਜਿਹਾ ਹੋਵੇਗਾ
੧੭ ਅਰ ਤੂੰ ਉਸ ਲਈ ਪਰਮੇਸ਼ੁਰ ਜਿਹਾ ਹੋਵੇਂਗਾ ੦ ਤੂੰ
ਏਹ ਢਾਂਗਾ ਆਪਣੇ ਹੱਥ ਵਿੱਚ ਲਈਂ ਜਿਹਦੇ ਨਾਲ
ਤੂੰ ਉਨ੍ਹਾਂ ਨਿਸ਼ਾਨਾਂ ਨੂੰ ਵਿਖਾਵੇਂਗਾ ॥
੧੮ ਮੂਸਾ ਆਪਣੇ ਸੌਹਰੇ ਯਿਥਰੋ ਵੱਲ ਮੁੜ ਗਿਆ
ਅਰ ਉਸ ਨੂੰ ਆਖਿਆ, ਦਯਾ ਕਰ ਕੇ ਮੈਨੂੰ ਜਾਣ
ਦਿਓ । ਮੈਨੂੰ ਮਿਸਰ ਵਿੱਚ ਆਪਣੇ ਭਰਾਵਾਂ ਕੋਲ
ਮੁੜਨ ਦਿਓ ਤਾਂ ਜੋ ਮੈਂ ਵੇਖਾਂ ਭਈ ਓਹ ਅਜੇ ਤੀਕ
ਜੀਉਂਦੇ ਹਨ ਤਾਂ ਯਿਥਰੋ ਨੇ ਮੂਸਾ ਨੂੰ ਆਖਿਆ,
੧੯ ਸੁਖ ਸਾਂਦ ਨਾਲ ਜਾਹ ੦ ਤਾਂ ਯਹੋਵਾਹ ਨੇ ਮਿਦਯਾਨ
ਵਿੱਚ ਮੂਸਾ ਨੂੰ ਆਖਿਆ, ਜਾਹ ਅਰ ਮਿਸਰ ਨੂੰ ਮੁੜ
੨੦ ਕਿਉਂ ਜੋ ਤੇਰੀ ਜਾਨ ਦੇ ਲਾਗੂ ਮਰ ਗਏ ਹਨ ੦ ਮੂਸਾ
ਨੇ ਆਪਣੀ ਪਤਨੀ ਅਰ ਆਪਣੇ ਪੁੱਤ੍ਰਾਂ ਨੂੰ ਲੈਕੇ ਖੋਤੇ
ਉੱਤੇ ਅਸਵਾਰ ਕੀਤਾ ਅਰ ਉਹ ਮਿਸਰ ਦੇਸ ਨੂੰ
ਮੁੜ ਪਿਆ ਅਤੇ ਮੂਸਾ ਪਰਮੇਸ਼ੁਰ ਦਾ ਢਾਂਗਾ ਆਪਣੇ
੨੧ ਹੱਥ ਵਿੱਚ ਲੈ ਗਿਆ ੦ ਯਹੋਵਾਹ ਨੇ ਮੂਸਾ ਨੂੰ
ਆਖਿਆ, ਜਦ ਤੂੰ ਮਿਸਰ ਵਿੱਚ ਮੁੜ ਜਾਵੇਂ ਤਾਂ ਵੇਖ
ਤੂੰ ਸਾਰੇ ਅਚਰਜ ਕੰਮ ਜਿਹੜੇ ਮੈਂ ਤੇਰੇ ਹੱਥ ਵਿੱਚ
ਰੱਖੇ ਹਨ ਫ਼ਿਰਊਨ ਦੇ ਸਨਮੁਖ ਕਰੀਂ ਪਰ ਮੈਂ ਉਸ ਦੇ
ਮਨ ਨੂੰ ਕਠੋਰ ਹੋਣ ਦਿਆਂਗਾ ਅਰ ਉਹ ਪਰਜਾ ਨੂੰ
੨੨ ਜਾਣ ਨਾ ਦੇਵੇਗਾ ੦ ਤਾਂ ਤੂੰ ਫ਼ਿਰਊਨ ਨੂੰ ਆਖੀਂ,
ਯਹੋਵਾਹ ਐਉਂ ਫ਼ਰਮਾਉਂਦਾ ਹੈ ਕਿ ਇਸਰਾਏਲ
੨੩ ਮੇਰਾ ਪਲੌਠਾ ਪੁੱਤ੍ਰ ਹੈ ੦ ਅਰ ਮੈਂ ਤੈਨੂੰ ਆਖਿਆ ਹੈ,
ਮੇਰੇ ਪੁੱਤ੍ਰ ਨੂੰ ਜਾਣ ਦੇਹ ਤਾਂ ਜੋ ਉਹ ਮੇਰੀ ਬੰਦਗੀ
ਕਰੇ ਅਰ ਤੈਂ ਉਸ ਦੇ ਜਾਣ ਦੇਣ ਤੋਂ ਇਨਕਾਰ
ਕੀਤਾ ਹੈ । ਵੇਖ ਮੈਂ ਤੇਰੇ ਪੁੱਤ੍ਰ ਸਗੋਂ ਤੇਰੇ ਪਲੌਠੇ ਪੁੱਤ੍ਰ
੨੪ ਨੂੰ ਜਾਨੋਂ ਮਾਰ ਦਿਆਂਗਾ ੦ ਤਾਂ ਰਸਤੇ ਵਿੱਚ ਪੜਾਉ
ਉੱਤੇ ਐਉਂ ਹੋਇਆ ਕਿ ਯਹੋਵਾਹ ਉਸ ਨੂੰ ਮਿਲਿਆ
੨੫ ਅਰ ਉਸ ਨੂੰ ਮਾਰਨਾ ਚਾਹਿਆ ੦ ਤਾਂ ਸਿੱਪੋਰਾਹ ਨੇ
ਇੱਕ ਚੂਕ ਮੁਕ ਦੀ ਪੱਥਰੀ ਲੈ ਕੇ ਆਪਣੇ ਪੁੱਤ੍ਰ ਦੀ
ਖਲੜੀ ਕੱਟ ਸੁੱਟੀ ਅਰ ਉਸ ਨੂੰ ਉਸ ਦੇ ਪੈਰਾਂ ਵਿੱਚ
ਸੁੱਟ ਦਿੱਤਾ ਅਤੇ ਆਖਿਆ, ਤੂੰ ਸੱਚ ਮੁੱਚ ਮੇਰੇ ਲਈ
੨੬ ਇੱਕ ਖ਼ੂਨੀ ਪਤੀ ਹੈਂ ੦ ਸੋ ਉਸ ਨੇ ਉਹ ਨੂੰ ਛੱਡ
ਦਿੱਤਾ । ਫਿਰ ਉਸ ਨੇ ਉਹ ਨੂੰ ਆਖਿਆ, ਸੁੰਨਤ ਦੇ
ਕਾਰਨ ਤੂੰ ਖ਼ੂਨੀ ਪਤੀ ਹੋਇਓਂ ਹੈਂ ॥
੨੭ ਫੇਰ ਯਹੋਵਾਹ ਨੇ ਹਾਰੂਨ ਨੂੰ ਆਖਿਆ, ਜਾਹ ਅਤੇ
ਮੂਸਾ ਨੂੰ ਉਜਾੜ ਵਿੱਚ ਮਿਲ ਤਾਂ ਉਹ ਚੱਲਾ ਗਿਆ
ਅਰ ਉਸ ਨੂੰ ਪਰਮੇਸ਼ੁਰ ਦੇ ਪਹਾੜ ਉੱਤੇ ਮਿਲਿਆ
੨੮ ਅਤੇ ਉਸ ਨੂੰ ਚੁੰਮਿਆ ੦ ਤਾਂ ਮੂਸਾ ਨੇ ਹਾਰੂਨ ਨੂੰ
ਯਹੋਵਾਹ ਦੀਆਂ ਸਾਰੀਆਂ ਗੱਲਾਂ ਦੱਸੀਆਂ ਜਿਨ੍ਹਾਂ
ਲਈ ਉਸ ਨੂੰ ਘੱਲਿਆ ਸੀ ਨਾਲੇ ਓਹ ਸਾਰੇ ਨਿਸ਼ਾਨ
੨੯ ਜਿਨ੍ਹਾਂ ਦਾ ਉਸ ਨੂੰ ਹੁਕਮ ਦਿੱਤਾ ਸੀ ੦ ਸੋ ਮੂਸਾ ਅਰ
ਹਾਰੂਨ ਚੱਲੇ ਗਏ ਅਰ ਇਸਰਾਏਲੀਆਂ ਦੇ ਸਾਰੇ
੩੦ ਬਜ਼ੁਰਗਾਂ ਨੂੰ ਇਕੱਠੇ ਕੀਤਾ ੦ ਅਤੇ ਹਾਰੂਨ ਨੇ ਸਾਰੀਆਂ
ਗੱਲਾਂ ਜਿਹੜੀਆਂ ਯਹੋਵਾਹ ਨੇ ਮੂਸਾ ਨਾਲ ਕੀਤੀਆਂ
ਸਨ ਦੱਸੀਆਂ ਅਤੇ ਪਰਜਾ ਦੇ ਵੇਖਦਿਆਂ ਓਹ
੩੧ ਨਿਸ਼ਾਨ ਵਿਖਾਏ ੦ ਤਾਂ ਪਰਜਾ ਨੇ ਪਰਤੀਤ ਕੀਤੀ ਅਤੇ
ਜਦ ਉਨ੍ਹਾਂ ਨੇ ਸੁਣਿਆ ਭਈ ਯਹੋਵਾਹ ਨੇ ਇਸਰਾ-
ਏਲੀਆਂ ਦੀ ਖ਼ਬਰ ਲੀਤੀ ਹੈ ਅਤੇ ਉਨ੍ਹਾਂ ਦਾ ਦੁਖ
ਵੇਖਿਆ ਹੈ ਤਾਂ ਆਪਣੇ ਸੀਸ ਨਿਵਾ ਕੇ ਮੱਥਾ ਟੇਕਿਆ ॥

## ਫ਼ਿਰਊਨ ਦਾ ਜ਼ੁਲਮ

੫ ਏਸ ਦੇ ਪਿੱਛੋਂ ਮੂਸਾ ਅਤੇ ਹਾਰੂਨ ਨੇ ਜਾਕੇ ਫ਼ਿਰਊਨ
ਨੂੰ ਆਖਿਆ, ਯਹੋਵਾਹ ਇਸਰਾਏਲ ਦਾ ਪਰਮੇਸ਼ੁਰ
ਐਉਂ ਫ਼ਰਮਾਉਂਦਾ ਹੈ, ਮੇਰੀ ਪਰਜਾ ਨੂੰ ਜਾਣ ਦੇਹ
੨ ਤਾਂ ਜੋ ਉਹ ਉਜਾੜ ਵਿੱਚ ਮੇਰਾ ਪਰਬ ਮਨਾਵੇ ੦ ਪਰ
ਫ਼ਿਰਊਨ ਨੇ ਆਖਿਆ, ਯਹੋਵਾਹ ਕੌਣ ਹੈ ਜੋ ਮੈਂ ਉਸ
ਦੀ ਅਵਾਜ਼ ਸੁਣਾਂ ਕਿ ਇਸਰਾਏਲ ਨੂੰ ਜਾਣ ਦਿਆਂ ?
ਮੈਂ ਯਹੋਵਾਹ ਨੂੰ ਨਹੀਂ ਜਾਣਦਾ ਅਤੇ ਮੈਂ ਇਸਰਾਏਲ

੩ ਨੂੰ ਉੱਕਾ ਹੀ ਨਹੀਂ ਜਾਣ ਦੇਵਾਂਗਾ ○ ਫੇਰ ਉਨ੍ਹਾਂ
ਆਖਿਆ, ਇਬਰਾਨੀਆਂ ਦਾ ਪਰਮੇਸ਼ਰ ਸਾਨੂੰ
ਮਿਲਿਆ। ਸਾਨੂੰ ਤਿੰਨਾਂ ਦਿਨਾਂ ਦਾ ਪੈਂਡਾ ਉਜਾੜ
ਵਿੱਚ ਜਾਣ ਦੇਹ ਤਾਂ ਜੋ ਅਸੀਂ ਆਪਣੇ ਪਰਮੇਸ਼ੁਰ
ਯਹੋਵਾਹ ਲਈ ਬਲੀਆਂ ਚੜ੍ਹਾਈਏ ਕਿਤੇ ਅਜੇਹਾ ਨਾ
ਹੋਵੇ ਭਈ ਉਹ ਸਾਡੇ ਉੱਤੇ ਮਰੀ ਯਾ ਤਲਵਾਰ ਨਾਲ
੪ ਚੜ੍ਹਾਈ ਕਰੇ ○ ਮਿਸਰ ਦੇ ਰਾਜੇ ਨੇ ਉਨ੍ਹਾਂ ਨੂੰ ਆਖਿਆ,
ਹੇ ਮੂਸਾ, ਅਤੇ ਹੇ ਹਾਰੂਨ, ਤੁਸੀਂ ਕਿਉਂ ਇਨ੍ਹਾਂ ਲੋਕਾਂ
ਤੋਂ ਉਨ੍ਹਾਂ ਦੇ ਕੰਮ ਛੁਡਾਉਂਦੇ ਹੋ ? ਆਪਣੀ ਬੇਗਾਰ
੫ ਤੇ ਜਾਓ ○ ਨਾਲੇ ਫ਼ਿਰਊਨ ਨੇ ਆਖਿਆ, ਵੇਖੋ ਹੁਣ
ਉਸ ਧਰਤੀ ਦੇ ਲੋਕ ਬਹੁਤ ਹਨ ਪਰ ਤੁਸੀਂ ਉਨ੍ਹਾਂ ਨੂੰ
ਉਨ੍ਹਾਂ ਦੀ ਬੇਗਾਰ ਤੋਂ ਵਿਸਰਾਮ ਕਰਾਉਂਦੇ ਹੋ ○
੬ ਉਪਰੰਤ ਉਸੇ ਦਿਨ ਫ਼ਿਰਊਨ ਨੇ ਲੋਕਾਂ ਤੋਂ ਬੇਗਾਰ
ਕਰਾਉਣ ਵਾਲਿਆਂ ਅਤੇ ਉਨ੍ਹਾਂ ਦੇ ਕਰੋੜਿਆਂ ਨੂੰ
੭ ਏਹ ਹੁਕਮ ਦਿੱਤਾ ○ ਭਈ ਤੁਸੀਂ ਲੋਕਾਂ ਨੂੰ ਅੱਗੇ
ਵਾਂਙ ਇੱਟਾਂ ਬਣਾਉਣ ਲਈ ਤੂੜੀ ਨਾ ਦਿਓ। ਓਹ
ਆਪਣੇ ਲਈ ਆਪ ਜਾਕੇ ਤੂੜੀ ਇਕੱਠੀ ਕਰਨ ○
੮ ਅਰ ਤੁਸੀਂ ਉੱਨੀਆਂ ਹੀ ਇੱਟਾਂ ਜਿੰਨੀਆਂ ਓਹ ਅੱਗੇ
ਬਣਾਉਂਦੇ ਸਨ ਉਨ੍ਹਾਂ ਤੋਂ ਬਣਵਾਓ। ਤੁਸੀਂ ਉਨ੍ਹਾਂ
ਵਿੱਚੋਂ ਕੁਝ ਨਾ ਘਟਾਓ ਕਿਉਂ ਜੋ ਓਹ ਵੇਹਲੇ ਰਹਿੰਦੇ
ਹਨ ਏਸੇ ਲਈ ਓਹ ਏਹ ਦੁਹਾਈ ਦਿੰਦੇ ਹਨ ਭਈ
ਅਸੀਂ ਜਾਕੇ ਆਪਣੇ ਪਰਮੇਸ਼ੁਰ ਲਈ ਬਲੀਆਂ
੯ ਚੜ੍ਹਾਈਏ ○ ਉਹ ਟਹਿਲ ਉਨ੍ਹਾਂ ਮਨੁੱਖਾਂ ਉੱਤੇ ਹੋਰ
ਭਾਰੀ ਕੀਤੀ ਜਾਵੇ ਤਾਂ ਜੋ ਓਹ ਕੰਮ ਵਿੱਚ ਲੱਗੇ ਰਹਿਣ
ਅਤੇ ਝੂਠੀਆਂ ਗੱਲਾਂ ਉੱਤੇ ਧਿਆਨ ਨਾ ਦੇਣ ॥
੧੦ ਤਾਂ ਲੋਕਾਂ ਤੋਂ ਬੇਗਾਰ ਕਰਾਉਣ ਵਾਲਿਆਂ ਅਰ
ਉਨ੍ਹਾਂ ਦੇ ਕਰੋੜਿਆਂ ਨੇ ਬਾਹਰ ਜਾਕੇ ਲੋਕਾਂ ਨੂੰ
ਆਖਿਆ ਕਿ ਫ਼ਿਰਊਨ ਐਉਂ ਫ਼ਰਮਾਉਂਦਾ ਹੈ ਕਿ
੧੧ ਮੈਂ ਤੁਹਾਨੂੰ ਤੂੜੀ ਨਹੀਂ ਦਿਆਂਗਾ ○ ਤੁਸੀਂ ਜਾਓ ਅਤੇ
ਆਪਣੇ ਲਈ ਤੂੜੀ ਜਿੱਥੋਂ ਤੁਹਾਨੂੰ ਲੱਭੇ ਆਪ
ਲਿਆਓ। ਤੁਹਾਡੀ ਟਹਿਲ ਤੋਂ ਕੁਝ ਵੀ ਨਹੀਂ
੧੨ ਘਟੇਗਾ ○ ਤਾਂ ਓਹ ਲੋਕ ਸਾਰੇ ਮਿਸਰ ਦੇਸ ਵਿੱਚ
੧੩ ਤੂੜੀ ਦੀ ਥਾਂ ਛਿੱਟਾ ਚੁਗਣ ਨੂੰ ਖਿੰਡ ਗਏ ○ ਅਤੇ
ਬੇਗਾਰ ਕਰਾਉਣ ਵਾਲਿਆਂ ਨੇ ਤਗੀਦ ਕਰ ਕੇ
ਆਖਿਆ, ਤੁਸੀਂ ਆਪਣਾ ਰੋਜ ਦਾ ਕੰਮ ਰੋਜ ਪੂਰਾ
੧੪ ਕਰੋ ਜਿਵੇਂ ਤੂੜੀ ਦੇ ਹੁੰਦਿਆਂ ਤੇ ਕਰਦੇ ਸਾਓ ○ ਤਾਂ
ਇਸਰਾਏਲੀਆਂ ਦੇ ਮੋਹਰਿਆਂ ਨੇ ਜਿਨ੍ਹਾਂ ਨੂੰ ਫ਼ਿਰਊਨ ਦੇ
ਬੇਗਾਰ ਕਰਾਉਣ ਵਾਲਿਆਂ ਨੇ ਉਨ੍ਹਾਂ ਉੱਤੇ ਮੁਕੱਰਰ
ਕੀਤਾ ਹੋਇਆ ਸੀ ਮਾਰ ਖਾਧੀ। ਉਨ੍ਹਾਂ ਨੂੰ ਏਹ
ਆਖਿਆ ਗਿਆ ਭਈ ਤੁਸਾਂ ਆਪਣਾ ਇੱਟਾਂ ਬਣਾ-
ਉਣ ਦਾ ਕੰਮ ਕੱਲ ਪਰਸੋਂ ਤੇ ਅੱਜ ਵੀ ਪੂਰਾ ਕਿਉਂ
ਨਹੀਂ ਕੀਤਾ ? ॥
੧੫ ਤਾਂ ਇਸਰਾਏਲੀਆਂ ਦੇ ਮੋਹਰੇ ਅੰਦਰ ਆਏ ਅਰ
ਫ਼ਿਰਊਨ ਕੋਲ ਦੁਹਾਈ ਦਿੱਤੀ ਕਿ ਤੁਸਾਂ ਆਪਣੇ
੧੬ ਦਾਸਾਂ ਨਾਲ ਅਜੇਹਾ ਕਿਉਂ ਕੀਤਾ ? ○ ਤੁਹਾਡੇ
ਦਾਸਾਂ ਨੂੰ ਤੂੜੀ ਨਹੀਂ ਦਿੱਤੀ ਜਾਂਦੀ ਅਤੇ ਸਾਨੂੰ
ਆਖਦੇ ਹਨ, ਇੱਟਾਂ ਬਣਾਓ ! ਵੇਖੋ ਤੁਹਾਡੇ ਦਾਸਾਂ ਨੂੰ
੧੭ ਮਾਰ ਪੈਂਦੀ ਹੈ। ਦੋਸ਼ ਤੁਹਾਡੇ ਲੋਕਾਂ ਦਾ ਹੈ ○ ਉਸ
ਆਖਿਆ, ਤੁਸੀਂ ਢਿੱਲੇ ਹੋ, ਢਿੱਲੇ ! ਏਸੇ ਕਰਕੇ ਤੁਸੀਂ
ਆਖੀ ਜਾਂਦੇ ਹੋ, ਸਾਨੂੰ ਜਾਣ ਦੇਹ ਤਾਂ ਜੋ ਅਸੀਂ
੧੮ ਯਹੋਵਾਹ ਲਈ ਬਲੀਆਂ ਚੜ੍ਹਾਈਏ ○ ਹੁਣ ਜਾਓ
ਅਰ ਕੰਮ ਕਰੋ ਪਰ ਤੂੜੀ ਤੁਹਾਨੂੰ ਨਹੀਂ ਦਿੱਤੀ
ਜਾਵੇਗੀ ਅਰ ਇੱਟਾਂ ਦਾ ਲੇਖਾ ਪੂਰਾ ਕਰਨਾ
੧੯ ਪਊਗਾ ○ ਤਾਂ ਇਸਰਾਏਲੀਆਂ ਦੇ ਮੋਹਰਿਆਂ ਨੇ ਵੇਖ
ਲਿਆ ਭਈ ਅਸੀਂ ਬੁਰੇ ਹਾਲ ਵਿੱਚ ਹਾਂ ਜਦ
ਆਖਿਆ ਜਾਂਦਾ ਹੈ, ਤੁਸੀਂ ਆਪਣੇ ਰੋਜ ਦੇ ਇੱਟਾਂ
੨੦ ਦੇ ਕੰਮ ਵਿੱਚੋਂ ਕੁਝ ਨਾ ਘਟਾਓ ○ ਜਦ ਓਹ
ਫ਼ਿਰਊਨ ਕੋਲੋਂ ਬਾਹਰ ਨਿੱਕਲੇ ਤਾਂ ਓਹ ਮੂਸਾ ਅਤੇ
ਹਾਰੂਨ ਨੂੰ ਜਿਹੜੇ ਉਨ੍ਹਾਂ ਦੇ ਮਿਲਨ ਨੂੰ ਰਾਹ ਵਿੱਚ
੨੧ ਖੜੇ ਸਨ ਟੱਕਰੇ ○ ਤਾਂ ਉਨ੍ਹਾਂ ਨੇ ਉਨ੍ਹਾਂ ਨੂੰ ਆਖਿਆ,
ਯਹੋਵਾਹ ਤੁਹਾਨੂੰ ਵੇਖੇ ਤੇ ਨਿਆਉਂ ਕਰੇ ਕਿਉਂ ਜੋ
ਤੁਸਾਂ ਸਾਡੀ ਬਾਸ਼ਨਾ ਫ਼ਿਰਊਨ ਦੇ ਅੱਗੇ ਅਤੇ ਉਸ ਦੇ
ਟਹਿਲੂਆਂ ਦੇ ਅੱਗੇ ਗੰਦੀ ਬਣਾ ਦਿੱਤੀ ਹੈ ਅਰ
ਸਾਨੂੰ ਜਾਨੋਂ ਮਾਰਨ ਲਈ ਉਨ੍ਹਾਂ ਦੇ ਹੱਥ ਵਿੱਚ ਤੇਗ
੨੨ ਦੇ ਦਿੱਤੀ ਹੈ ○ ਫੇਰ ਮੂਸਾ ਯਹੋਵਾਹ ਵੱਲ ਮੁੜਿਆ
ਅਰ ਆਖਿਆ, ਹੇ ਪ੍ਰਭੁ ਤੈਂ ਕਿਉਂ ਏਸ ਪਰਜਾ ਉੱਤੇ
ਬੁਰਿਆਈ ਆਉਣ ਦਿੱਤੀ ਅਰ ਤੈਂ ਮੈਨੂੰ ਕਿਉਂ
੨੩ ਘੱਲਿਆ ? ○ ਕਿਉਂ ਕਿ ਜਿਸ ਵੇਲੇ ਤੋਂ ਮੈਂ ਤੇਰਾ
ਨਾਮ ਲੈਕੇ ਫ਼ਿਰਊਨ ਨਾਲ ਗੱਲਾਂ ਕਰਨ ਲਈ
ਆਇਆ ਤਦ ਤੋਂ ਹੀ ਉਸ ਨੇ ਏਸ ਪਰਜਾ ਨਾਲ
ਬੁਰਿਆਈ ਕੀਤੀ ਅਤੇ ਤੈਂ ਵੀ ਆਪਣੀ ਪਰਜਾ ਨੂੰ
ਛੁਟਕਾਰਾ ਨਾ ਦਿੱਤਾ ॥

## ਮੂਸਾ ਤੇ ਹਾਰੂਨ ਦੀ ਕੁਲਪੱਤ੍ਰੀ

੬ ਯਹੋਵਾਹ ਨੇ ਮੂਸਾ ਨੂੰ ਆਖਿਆ, ਹੁਣ ਤੂੰ ਵੇਖੇਂਗਾ
ਕਿ ਮੈਂ ਫ਼ਿਰਊਨ ਨਾਲ ਕੀ ਕਰਾਂਗਾ ਕਿਉਂ ਜੋ ਉਹ
ਹੱਥ ਦੇ ਬਲ ਨਾਲ ਉਨ੍ਹਾਂ ਨੂੰ ਜਾਣ ਦੇਵੇਗਾ ਸਗੋਂ
ਹੱਥ ਦੇ ਬਲ ਨਾਲ ਉਹ ਉਨ੍ਹਾਂ ਨੂੰ ਆਪਣੇ ਦੇਸ
ਵਿੱਚੋਂ ਧੱਕ ਦੇਵੇਗਾ ॥
੨ ਫੇਰ ਪਰਮੇਸ਼ੁਰ ਨੇ ਮੂਸਾ ਨਾਲ ਗੱਲ ਕੀਤੀ ਅਰ
੩ ਉਸ ਨੂੰ ਆਖਿਆ, ਮੈਂ ਯਹੋਵਾਹ ਹਾਂ ੦ ਮੈਂ ਅਬਰਾ-
ਹਾਮ, ਇਸਹਾਕ, ਅਰ ਯਾਕੂਬ ਨੂੰ ਸਰਬ ਸ਼ਕਤੀਮਾਨ
ਪਰਮੇਸ਼ੁਰ ਦੇ ਨਾਮ ਉੱਤੇ ਦਰਸ਼ਨ ਦਿੱਤਾ ਪਰ ਮੈਂ
ਆਪਣੇ ਯਹੋਵਾਹ ਨਾਮ ਨਾਲ ਉਨ੍ਹਾਂ ਉੱਤੇ ਪਰਗਟ
੪ ਨਹੀਂ ਹੋਇਆ ੦ ਮੈਂ ਉਨ੍ਹਾਂ ਨਾਲ ਆਪਣਾ ਨੇਮ ਵੀ
ਕਾਇਮ ਕੀਤਾ ਤਾਂ ਜੋ ਮੈਂ ਉਹਨਾਂ ਨੂੰ ਕਨਾਨ ਦੇਸ
ਦੇਵਾਂ ਅਰਥਾਤ ਉਹਨਾਂ ਦੀ ਮੁਸਾਫਰੀ ਦਾ ਦੇਸ ਜਿਸ
੫ ਵਿੱਚ ਉਹ ਪਰਦੇਸੀ ਰਹੇ ੦ ਅਤੇ ਮੈਂ ਇਸਰਾਏਲੀਆਂ
ਦਾ ਹੂੰਗਣਾ ਵੀ ਸੁਣਿਆ ਜਿਨ੍ਹਾਂ ਨੂੰ ਮਿਸਰੀ ਗੁਲਾਮੀ
ਵਿੱਚ ਰੱਖਦੇ ਹਨ ਅਤੇ ਮੈਂ ਆਪਣੇ ਨੇਮ ਨੂੰ ਚੇਤੇ
੬ ਕੀਤਾ ਹੈ ੦ ਏਸ ਲਈ ਇਸਰਾਏਲੀਆਂ ਨੂੰ ਆਖ, ਮੈਂ
ਯਹੋਵਾਹ ਹਾਂ ਅਤੇ ਮੈਂ ਤੁਹਾਨੂੰ ਮਿਸਰੀਆਂ ਦੀ ਬੇਗਾਰ
ਹੇਠੋਂ ਕੱਢ ਲਵਾਂਗਾ ਅਰ ਮੈਂ ਤੁਹਾਨੂੰ ਉਨ੍ਹਾਂ ਦੀ
ਗੁਲਾਮੀ ਤੋਂ ਛੁਟਕਾਰਾ ਦਿਆਂਗਾ ਅਰ ਮੈਂ ਆਪਣੀ
ਬਾਂਹ ਲੰਮੀ ਕਰ ਕੇ ਵੱਡੇ ਨਿਆਵਾਂ ਨਾਲ ਤੁਹਾਨੂੰ
੭ ਛੁਡਾਵਾਂਗਾ ੦ ਮੈਂ ਤੁਹਾਨੂੰ ਆਪਣੀ ਪਰਜਾ ਹੋਣ ਲਈ
ਲਵਾਂਗਾ ਅਰ ਮੈਂ ਤੁਹਾਡਾ ਪਰਮੇਸ਼ੁਰ ਹੋਵਾਂਗਾ ਅਰ
ਤੁਸੀਂ ਜਾਣੋਗੇ ਕਿ ਮੈਂ ਯਹੋਵਾਹ ਤੁਹਾਡਾ ਪਰਮੇਸ਼ੁਰ ਹਾਂ
ਜਿਹੜਾ ਤੁਹਾਨੂੰ ਮਿਸਰੀਆਂ ਦੀ ਬੇਗਾਰ ਹੇਠੋਂ ਕੱਢੀ
੮ ਲਈ ਆਉਂਦਾ ਹਾਂ ੦ ਅਰ ਮੈਂ ਤੁਹਾਨੂੰ ਉਸ ਦੇਸ
ਵਿੱਚ ਲਿਆਵਾਂਗਾ ਜਿਸ ਦੇ ਦੇਣ ਦੀ ਮੈਂ ਅਬਰਾ-
ਹਾਮ ਅਤੇ ਇਸਹਾਕ ਅਤੇ ਯਾਕੂਬ ਨਾਲ ਸੌਂਹ ਖਾਧੀ
ਸੀ, ਮੈਂ ਤੁਹਾਨੂੰ ਉਹ ਮਿਰਾਸ ਵਿੱਚ ਦਿਆਂਗਾ । ਮੈਂ
੯ ਯਹੋਵਾਹ ਹਾਂ ੦ ਉਪਰੰਤ ਮੂਸਾ ਨੇ ਇਸਰਾਏਲੀਆਂ
ਨਾਲ ਏਵੇਂ ਹੀ ਗੱਲ ਕੀਤੀ ਪਰ ਉਨ੍ਹਾਂ ਨੇ ਆਤਮਾ ਦੇ
ਦੁੱਖ ਅਰ ਗੁਲਾਮੀ ਦੀ ਕਰੜਾਈ ਦੇ ਕਾਰਨ ਮੂਸਾ
ਦੀ ਨਾ ਸੁਣੀ ॥
੧੦ ਤਾਂ ਯਹੋਵਾਹ ਨੇ ਮੂਸਾ ਨਾਲ ਗੱਲ ਕੀਤੀ ਕਿ ਜਾਹ
ਅਰ ਮਿਸਰ ਦੇ ਰਾਜਾ ਫ਼ਿਰਊਨ ਨਾਲ ਗੱਲ ਕਰ ੦
੧੧ ਕਿ ਉਹ ਇਸਰਾਏਲੀਆਂ ਨੂੰ ਆਪਣੇ ਦੇਸ ਵਿੱਚੋਂ
੧੨ ਜਾਣ ਦੇਵੇ ੦ ਤਾਂ ਮੂਸਾ ਨੇ ਯਹੋਵਾਹ ਦੇ ਸਨਮੁਖ
ਐਉਂ ਗੱਲ ਕੀਤੀ, ਵੇਖ ਇਸਰਾਏਲੀਆਂ ਨੇ ਤਾਂ ਮੇਰੀ
ਨਾ ਸੁਣੀ ਤਾਂ ਫ਼ਿਰਊਨ ਕਿਵੇਂ ਮੇਰੀ ਸੁਣੇਗਾ ਮੈਂ
੧੩ ਜਿਹੜਾ ਅਣ ਸੁੰਨਤੀ ਬੁੱਲ੍ਹਾਂ ਵਾਲਾ ਹਾਂ ? ੦ ਫੇਰ
ਯਹੋਵਾਹ ਨੇ ਮੂਸਾ ਅਤੇ ਹਾਰੂਨ ਨਾਲ ਗੱਲ ਕੀਤੀ
ਅਤੇ ਉਨ੍ਹਾਂ ਨੂੰ ਇਸਰਾਏਲੀਆਂ ਲਈ ਅਰ ਮਿਸਰ ਦੇ
ਰਾਜਾ ਫ਼ਿਰਊਨ ਲਈ ਹੁਕਮ ਦਿੱਤਾ ਕਿ ਉਹ ਇਸਰਾ-
ਏਲੀਆਂ ਨੂੰ ਮਿਸਰ ਦੇਸ ਵਿੱਚੋਂ ਬਾਹਰ ਲੈ ਜਾਣ ॥
੧੪ ਉਨ੍ਹਾਂ ਦੇ ਪਿਤਰਾਂ ਦੇ ਘਰਾਣਿਆਂ ਦੇ ਮੋਹਰੀ ਏਹ
ਹਨ — ਰਊਬੇਨ ਇਸਰਾਏਲ ਦੇ ਪਲੋਠੇ ਦੇ ਪੁੱਤ੍ਰ ਹਨੋਕ
ਅਤੇ ਫੱਲੂ, ਹਸਰੋਨ ਅਰ ਕਰਮੀ ਹਨ ਏਹ ਰਊਬੇਨ
੧੫ ਦੀਆਂ ਮੂਹੀਆਂ ਹਨ ੦ ਸ਼ਿਮਓਨ ਦੇ ਪੁੱਤ੍ਰ ਯਮੂਏਲ
ਯਾਮੀਨ ਓਹਦ ਯਾਕੀਨ ਸੋਹਰ ਅਰ ਸ਼ਾਊਲ ਕਨਾਨੀ
ਤੀਵੀਂ ਦਾ ਪੁੱਤ੍ਰ, ਏਹ ਸ਼ਿਮਓਨ ਦੀਆਂ ਮੂਹੀਆਂ
੧੬ ਹਨ ੦ ਲੇਵੀ ਦੇ ਪੁੱਤ੍ਰਾਂ ਦੇ ਨਾਉਂ ਉਨ੍ਹਾਂ ਦੀ ਕੁਲਪੱਤ੍ਰੀ
ਅਨੁਸਾਰ ਏਹ ਹਨ — ਗੇਰਸ਼ੋਨ ਅਤੇ ਕਹਾਥ ਅਤੇ
ਮਰਾਰੀ । ਅਤੇ ਲੇਵੀ ਦੇ ਜੀਵਣ ਦੇ ਵਰਹੇ ਇੱਕ ਸੌ
੧੭ ਸੈਂਤੀ ਸਨ ੦ ਗੇਰਸ਼ੋਨ ਦੇ ਪੁੱਤ੍ਰ ਲਿਬਨੀ ਅਰ ਸ਼ਮਈ
੧੮ ਆਪਣੀਆਂ ਮੂਹੀਆਂ ਦੇ ਅਨੁਸਾਰ ਹਨ ੦ ਕਹਾਥ
ਦੇ ਪੁੱਤ੍ਰ ਅਮਰਾਮ ਯਿਸਹਾਰ ਹਬਰੋਨ ਅਰ ਉੱਜ਼ੀਏਲ
ਹਨ ਅਤੇ ਕਹਾਥ ਦੇ ਜੀਵਨ ਦੇ ਵਰਹੇ ਇੱਕ ਸੌ ਤੇਤੀ
੧੯ ਸਨ ੦ ਅਰ ਮਰਾਰੀ ਦੇ ਪੁੱਤ੍ਰ ਮਹਲੀ ਅਰ ਮੂਸ਼ੀ ਹਨ ।
ਲੇਵੀ ਦੀਆਂ ਮੂਹੀਆਂ ਉਨ੍ਹਾਂ ਦੀ ਕੁਲਪੱਤ੍ਰੀ ਦੇ
੨੦ ਅਨੁਸਾਰ ਏਹ ਹਨ ੦ ਅਤੇ ਅਮਰਾਮ ਨੇ ਆਪਣੀ
ਫੁੱਫੀ ਯੋਕਬਦ ਨੂੰ ਵਿਆਹ ਲਿਆ ਅਤੇ ਉਹ ਉਸ
ਦੇ ਲਈ ਹਾਰੂਨ ਅਰ ਮੂਸਾ ਨੂੰ ਜਣੀ ਅਤੇ ਅਮਰਾਮ
ਦੇ ਜੀਵਨ ਦੇ ਵਰਹੇ ਇੱਕ ਸੌ ਸੈਂਤੀ ਵਰਹੇ ਸਨ ੦
੨੧ ਯਿਸਹਾਰ ਦੇ ਪੁੱਤ੍ਰ ਕੋਰਹ ਅਰ ਨਫ਼ਗ ਅਰ ਜ਼ਿਕਰੀ
੨੨ ਹਨ ੦ ਉੱਜ਼ੀਏਲ ਦੇ ਪੁੱਤ੍ਰ ਮੀਸ਼ਾਏਲ ਅਰ ਅਲਸਾ-
੨੩ ਫਾਨ ਅਰ ਸਿਤਰੀ ਹਨ ੦ ਹਾਰੂਨ ਨੇ ਨਹਸ਼ੋਨ ਦੀ
ਭੈਣ ਅੰਮੀਨਾਦਾਬ ਦੀ ਧੀ ਅਲੀਸਬਾ ਨੂੰ ਵਿਆਹ
ਲਿਆ ਅਤੇ ਉਹ ਨਾਦਾਬ ਅਰ ਅਬੀਹੂ ਅਰ ਅਲ-
੨੪ ਆਜ਼ਾਰ ਅਰ ਈਥਾਮਾਰ ਉਸ ਲਈ ਜਣੀ ੦ ਕੋਰਹ ਦੇ
ਪੁੱਤ੍ਰ ਅੱਸੀਰ ਅਰ ਅਲਕਾਨਾਹ ਅਰ ਅਬੀਆਸਾਫ਼

੨੫ ਹਨ ਏਹ ਕੋਰਹ ਦੀਆਂ ਮੂੰਹੀਆਂ ਹਨ ੦ ਅਤੇ ਹਾਰੂਨ
ਦੇ ਪੁੱਤ੍ਰ ਅਲਆਜ਼ਾਰ ਨੇ ਫੂਟੀਏਲ ਦੀਆਂ ਧੀਆਂ
ਵਿੱਚੋਂ ਇੱਕ ਨੂੰ ਵਿਆਹ ਲਿਆ ਅਤੇ ਉਹ ਉਹ ਦੇ
ਲਈ ਫ਼ੀਨਹਾਸ ਨੂੰ ਜਣੀ । ਏਹ ਲੇਵੀਆਂ ਦੇ ਪਿਉ
ਦਾਦਿਆਂ ਦੇ ਮੋਹਰੀ ਆਪਣੀਆਂ ਮੂੰਹੀਆਂ ਦੇ ਅਨੁ-
੨੬ ਸਾਰ ਹਨ ੦ ਹਾਰੂਨ ਅਰ ਮੂਸਾ ਓਹੋ ਹਨ ਜਿਨ੍ਹਾਂ ਨੂੰ
ਯਹੋਵਾਹ ਨੇ ਆਖਿਆ ਸੀ ਭਈ ਇਸਰਾਏਲੀਆਂ ਨੂੰ
ਉਨ੍ਹਾਂ ਦੀਆਂ ਸੈਨਾਂ ਅਨੁਸਾਰ ਮਿਸਰ ਦੇਸ ਤੋਂ ਕੱਢ
੨੭ ਲਿਆਉ ੦ ਏਹ ਓਹੋ ਹਨ ਜਿਨ੍ਹਾਂ ਮਿਸਰ ਦੇ ਰਾਜਾ
ਫ਼ਿਰਊਨ ਨਾਲ ਗੱਲਾਂ ਕੀਤੀਆਂ ਕਿ ਓਹ ਇਸਰਾ-
ਏਲੀਆਂ ਨੂੰ ਮਿਸਰ ਤੋਂ ਕੱਢ ਲੈਣ । ਏਹ ਓਹੋ ਮੂਸਾ
੨੮ ਅਰ ਹਾਰੂਨ ਹਨ ੦ ਤਾਂ ਐਉਂ ਹੋਇਆ ਕਿ ਜਿਸ
ਦਿਨ ਯਹੋਵਾਹ ਨੇ ਮਿਸਰ ਦੇਸ ਵਿੱਚ ਮੂਸਾ ਨਾਲ
੨੯ ਗੱਲ ਕੀਤੀ ੦ ਤਾਂ ਯਹੋਵਾਹ ਮੂਸਾ ਨੂੰ ਐਉਂ ਬੋਲਿਆ
ਕਿ ਮੈਂ ਯਹੋਵਾਹ ਹਾਂ, ਮਿਸਰ ਦੇ ਰਾਜਾ ਫ਼ਿਰਊਨ ਨਾਲ
ਓਹ ਸਾਰੀਆਂ ਗੱਲਾਂ ਕਰ ਜਿਹੜੀਆਂ ਮੈਂ ਤੈਨੂੰ
੩੦ ਆਖੀਆਂ ਹਨ ੦ ਤਾਂ ਮੂਸਾ ਨੇ ਯਹੋਵਾਹ ਦੇ ਸਨਮੁਖ
ਆਖਿਆ, ਵੇਖ ਮੈਂ ਅਣ ਸੁੰਨਤੀ ਬੁੱਲ੍ਹਾਂ ਵਾਲਾ ਹਾਂ ।
ਫ਼ਿਰਊਨ ਮੇਰੀ ਕਿਵੇਂ ਸੁਣੇਗਾ ? ॥

7

ਯਹੋਵਾਹ ਵੱਲੋਂ ਲਹੂ ਦੀ ਬਵਾ

੧ ਯਹੋਵਾਹ ਨੇ ਮੂਸਾ ਨੂੰ ਆਖਿਆ, ਵੇਖ ਮੈਂ ਤੈਨੂੰ
ਫ਼ਿਰਊਨ ਲਈ ਪਰਮੇਸ਼ੁਰ ਜਿਹਾ ਠਹਿਰਾਇਆ ਹੈ
ਅਤੇ ਤੇਰਾ ਭਰਾ ਹਾਰੂਨ ਤੇਰੇ ਲਈ ਨਬੀ ਹੋਵੇਗਾ ੦
੨ ਤੂੰ ਓਹ ਸਾਰੀਆਂ ਗੱਲਾਂ ਜਿਨ੍ਹਾਂ ਦਾ ਮੈਂ ਤੈਨੂੰ ਹੁਕਮ
ਦਿੱਤਾ ਹੈ ਕਰੀਂ ਅਰ ਤੇਰਾ ਭਰਾ ਹਾਰੂਨ ਫ਼ਿਰਊਨ
ਨਾਲ ਗੱਲਾਂ ਕਰੇਗਾ ਕਿ ਉਹ ਇਸਰਾਏਲੀਆਂ ਨੂੰ
੩ ਆਪਣੇ ਦੇਸ ਤੋਂ ਜਾਣ ਦੇਵੇ ੦ ਅਰ ਮੈਂ ਫ਼ਿਰਊਨ
ਦੇ ਮਨ ਨੂੰ ਕਠੋਰ ਹੋਣ ਦਿਆਂਗਾ ਅਰ ਆਪਣੇ
ਨਿਸ਼ਾਨਾਂ ਅਰ ਅਚਰਜ ਕੰਮਾਂ ਨੂੰ ਮਿਸਰ ਦੇਸ ਵਿੱਚ
੪ ਵਧਾਵਾਂਗਾ ੦ ਪਰ ਫ਼ਿਰਊਨ ਤੁਹਾਡੀ ਨਹੀਂ ਸੁਣੇਗਾ
ਅਰ ਮੈਂ ਆਪਣਾ ਹੱਥ ਮਿਸਰ ਉੱਤੇ ਪਾਵਾਂਗਾ ਅਤੇ
ਆਪਣੀਆਂ ਸੈਨਾਂ ਅਰਥਾਤ ਆਪਣੀ ਪਰਜਾ ਇਸਰਾ-
ਏਲ ਨੂੰ ਵੱਡਿਆਂ ਨਿਆਵਾਂ ਨਾਲ ਮਿਸਰ ਦੇਸ ਤੋਂ
੫ ਬਾਹਰ ਲੈ ਆਵਾਂਗਾ ੦ ਤਾਂ ਮਿਸਰੀ ਜਾਣਨਗੇ ਕਿ ਮੈਂ
ਯਹੋਵਾਹ ਹਾਂ ਜਦ ਮੈਂ ਮਿਸਰ ਉੱਤੇ ਆਪਣਾ ਹੱਥ
ਪਸਾਰਾਂਗਾ ਅਰ ਇਸਰਾਏਲੀਆਂ ਨੂੰ ਉਨ੍ਹਾਂ ਵਿੱਚੋਂ
੬ ਕੱਢ ਲਿਆਵਾਂਗਾ ੦ ਤਾਂ ਮੂਸਾ ਅਤੇ ਹਾਰੂਨ ਨੇ ਓਵੇਂ
ਕੀਤਾ । ਜਿਵੇਂ ਯਹੋਵਾਹ ਨੇ ਉਨ੍ਹਾਂ ਨੂੰ ਹੁਕਮ ਦਿੱਤਾ
੭ ਸੀ ਓਵੇਂ ਹੀ ਕੀਤਾ ੦ ਅਤੇ ਜਿਸ ਵੇਲੇ ਉਨ੍ਹਾਂ
ਦੋਹਾਂ ਨੇ ਫ਼ਿਰਊਨ ਨਾਲ ਗੱਲ ਕੀਤੀ ਮੂਸਾ ਅੱਸੀਆਂ 80 83
ਵਰਿਹਾਂ ਦਾ ਅਰ ਹਾਰੂਨ ਤਿਰਾਸੀਆਂ ਵਰਿਹਾਂ
ਦਾ ਸੀ ॥ 80 83
੮ ਤਾਂ ਯਹੋਵਾਹ ਨੇ ਮੂਸਾ ਅਰ ਹਾਰੂਨ ਨੂੰ ਐਉਂ
੯ ਆਖਿਆ, ੦ ਜਦ ਫ਼ਿਰਊਨ ਤੁਹਾਡੇ ਨਾਲ ਏਹ ਗੱਲ
ਕਰੇ ਕਿ ਤੁਸੀਂ ਕੋਈ ਅਚਰਜ ਕੰਮ ਵਿਖਾਓ ਤਾਂ ਤੂੰ
ਹਾਰੂਨ ਨੂੰ ਆਖੀਂ ਕਿ ਤੂੰ ਆਪਣਾ ਢਾਂਗਾ ਲੈਕ
ਫ਼ਿਰਊਨ ਅੱਗੇ ਸੁੱਟ ਦੇਹ ਤਾਂ ਜੋ ਉਹ ਇੱਕ ਸਰਾਲ
੧੦ ਹੋ ਜਾਵੇ ੦ ਸੋ ਮੂਸਾ ਅਤੇ ਹਾਰੂਨ ਫ਼ਿਰਊਨ ਕੋਲ ਗਏ
ਅਰ ਓਵੇਂ ਕੀਤਾ ਜਿਵੇਂ ਯਹੋਵਾਹ ਨੇ ਉਨ੍ਹਾਂ ਨੂੰ ਹੁਕਮ
ਦਿੱਤਾ ਸੀ । ਹਾਰੂਨ ਨੇ ਆਪਣਾ ਢਾਂਗਾ ਫ਼ਿਰਊਨ ਦੇ
ਅੱਗੇ ਅਰ ਉਸ ਦੇ ਟਹਿਲੂਆਂ ਦੇ ਅੱਗੇ ਸੁੱਟਿਆ
੧੧ ਤਾਂ ਉਹ ਸਰਾਲ ਹੋ ਗਿਆ ੦ ਫੇਰ ਫ਼ਿਰਊਨ ਨੇ ਵੀ
ਸਿਆਣਿਆਂ ਅਰ ਮੰਤ੍ਰੀਆਂ ਨੂੰ ਸੱਦਿਆ ਤਾਂ ਮਿਸਰ ਦੇ
ਜਾਦੂਗਰਾਂ ਨੇ ਵੀ ਆਪਣੇ ਮੰਤ੍ਰਾਂ ਜੰਤ੍ਰਾਂ ਨਾਲ ਤਿਵੇਂ ਹੀ
੧੨ ਕੀਤਾ ੦ ਉਨ੍ਹਾਂ ਸਭਨਾਂ ਨੇ ਆਪਣੇ ਆਪਣੇ ਢਾਂਗੇ
ਸੁੱਟੇ ਅਰ ਓਹ ਸਰਾਲਾਂ ਹੋ ਗਏ ਪਰ ਹਾਰੂਨ ਦਾ
੧੩ ਢਾਂਗਾ ਉਨ੍ਹਾਂ ਦੇ ਢਾਂਗਿਆਂ ਨੂੰ ਨਿਗਲ ਗਿਆ ੦ ਤਾਂ
ਫ਼ਿਰਊਨ ਦਾ ਮਨ ਕਠੋਰ ਹੋ ਗਿਆ ਅਰ ਉਸ ਉਨ੍ਹਾਂ
ਦੀ ਨਾ ਸੁਣੀ ਜਿਵੇਂ ਯਹੋਵਾਹ ਨੇ ਗੱਲ ਕੀਤੀ ਸੀ ੦
੧੪ ਫੇਰ ਯਹੋਵਾਹ ਨੇ ਮੂਸਾ ਨੂੰ ਆਖਿਆ, ਫ਼ਿਰਊਨ ਦਾ
ਮਨ ਭਾਰੀ ਹੋ ਗਿਆ ਹੈ ਜੋ ਉਹ ਲੋਕਾਂ ਨੂੰ ਨਹੀਂ
੧੫ ਜਾਣ ਦਿੰਦਾ ੦ ਤੂੰ ਸਵੇਰੇ ਫ਼ਿਰਊਨ ਕੋਲ ਚੱਲਿਆ
ਜਾਹ । ਵੇਖ ਉਹ ਪਾਣੀ ਵੱਲ ਬਾਹਰ ਜਾਂਦਾ ਹੈ । ਤੂੰ
ਦਰਿਆ ਦੇ ਕੰਢੇ ਉਸ ਦੇ ਮਿਲਨ ਲਈ ਖੜਾ ਹੋ
ਜਾਵੀਂ ਅਰ ਉਹ ਢਾਂਗਾ ਜਿਹੜਾ ਸੱਪ ਹੋ ਗਿਆ ਸੀ
੧੬ ਆਪਣੇ ਹੱਥ ਵਿੱਚ ਲਵੀਂ ੦ ਅਰ ਤੂੰ ਉਹ ਨੂੰ ਆਖੀਂ,
ਯਹੋਵਾਹ ਇਬਰਾਨੀਆਂ ਦੇ ਪਰਮੇਸ਼ੁਰ ਨੇ ਮੈਨੂੰ ਤੇਰੇ
ਕੋਲ ਏਹ ਫ਼ਰਮਾ ਕੇ ਘੱਲਿਆ ਹੈ ਭਈ ਮੇਰੀ ਪਰਜਾ
ਨੂੰ ਜਾਣ ਦੇਹ ਤਾਂ ਜੋ ਉਹ ਉਜਾੜ ਵਿੱਚ ਮੇਰੀ ਉਪਾਸਨਾ
ਕਰੇ ਅਤੇ ਵੇਖ ਹੁਣ ਤੀਕ ਤੈਂ ਮੇਰੀ ਨਹੀਂ ਸੁਣੀ ੦
੧੭ ਯਹੋਵਾਹ ਐਉਂ ਫ਼ਰਮਾਉਂਦਾ ਹੈ ਕਿ ਤੂੰ ਇਸ ਤੋਂ

ਜਾਣੇਗਾ ਕਿ ਮੈਂ ਯਹੋਵਾਹ ਹਾਂ, ਵੇਖ ਮੈਂ ਏਹ ਢਾਂਗਾ
ਜਿਹੜਾ ਮੇਰੇ ਹੱਥ ਵਿੱਚ ਹੈ ਪਾਣੀਆਂ ਉੱਤੇ ਜਿਹੜੇ
ਦਰਿਆ ਵਿੱਚ ਹਨ ਮਾਰਾਂਗਾ ਅਤੇ ਓਹ ਲਹੂ ਹੋ
੧੮ ਜਾਣਗੇ ੦ ਅਰ ਮੱਛੀਆਂ ਜਿਹੜੀਆਂ ਦਰਿਆ ਵਿੱਚ
ਹਨ ਮਰ ਜਾਣਗੀਆਂ ਅਰ ਦਰਿਆ ਤੋਂ ਸੜ੍ਹਿਆਂਹਣ
ਆਵੇਗੀ ਅਤੇ ਮਿਸਰੀ ਦਰਿਆ ਦੇ ਪਾਣੀ ਨੂੰ ਪੀਣ
੧੯ ਤੋਂ ਘਿਣ ਕਰਨਗੇ ੦ ਫੇਰ ਯਹੋਵਾਹ ਨੇ ਮੂਸਾ ਨੂੰ
ਆਖਿਆ, ਹਾਰੂਨ ਨੂੰ ਆਖ ਕਿ ਆਪਣਾ ਢਾਂਗਾ
ਲਏ ਅਰ ਆਪਣਾ ਹੱਥ ਮਿਸਰ ਦੇ ਪਾਣੀਆਂ ਉੱਤੇ
ਅਰਥਾਤ ਉਨ੍ਹਾਂ ਦੀਆਂ ਨਹਿਰਾਂ ਉੱਤੇ ਉਨ੍ਹਾਂ ਦੇ
ਦਰਿਆਵਾਂ ਉੱਤੇ ਅਰ ਉਨ੍ਹਾਂ ਦੇ ਤਲਾਬਾਂ ਉੱਤੇ ਅਰ
ਉਨ੍ਹਾਂ ਦੇ ਪਾਣੀਆਂ ਦੇ ਸਾਰੇ ਜ਼ਖੀਰਿਆਂ ਉੱਤੇ
ਪਸਾਰੇ ਤਾਂ ਜੋ ਓਹ ਲਹੂ ਹੋ ਜਾਣ ਅਤੇ ਸਾਰੇ ਮਿਸਰ
ਦੇਸ ਵਿੱਚ ਲੱਕੜੀ ਅਰ ਪੱਥਰ ਦੇ ਭਾਂਡਿਆਂ ਵਿੱਚ
ਲਹੂ ਹੋ ਜਾਵੇਗਾ ॥

੨੦ ਤਾਂ ਮੂਸਾ ਅਰ ਹਾਰੂਨ ਨੇ ਓਵੇਂ ਕੀਤਾ ਜਿਵੇਂ ਯਹੋਵਾਹ
ਨੇ ਹੁਕਮ ਦਿੱਤਾ ਤਾਂ ਉਸ ਢਾਂਗਾ ਉਤਾਹਾਂ ਚੁੱਕ ਕੇ
ਫ਼ਿਰਊਨ ਦੀਆਂ ਅੱਖਾਂ ਦੇ ਅੱਗੇ ਅਰ ਉਸ ਦੇ
ਟਹਿਲੂਆਂ ਦੀਆਂ ਅੱਖਾਂ ਦੇ ਅੱਗੇ ਦਰਿਆ ਦੇ
ਪਾਣੀਆਂ ਉੱਤੇ ਮਾਰਿਆ ਤਾਂ ਸਾਰੇ ਪਾਣੀ ਜਿਹੜੇ
੨੧ ਦਰਿਆ ਵਿੱਚ ਸਨ ਲਹੂ ਬਣ ਗਏ ੦ ਅਤੇ ਮੱਛੀਆਂ
ਜਿਹੜੀਆਂ ਦਰਿਆ ਵਿੱਚ ਸਨ ਮਰ ਗਈਆਂ ਅਰ
ਦਰਿਆ ਤੋਂ ਸੜ੍ਹਿਆਂਹਣ ਆਈ ਅਰ ਮਿਸਰੀ
ਦਰਿਆ ਦਾ ਪਾਣੀ ਪੀ ਨਾ ਸੱਕਦੇ ਸਨ ਅਰ ਮਿਸਰ
੨੨ ਦੇ ਸਾਰੇ ਦੇਸ ਵਿੱਚ ਲਹੂ ਹੋ ਗਿਆ ੦ ਤਾਂ ਮਿਸਰ ਦੇ
ਜਾਦੂਗਰਾਂ ਨੇ ਆਪਣੇ ਮੰਤ੍ਰਾਂ ਜੰਤ੍ਰਾਂ ਨਾਲ ਓਵੇਂ ਹੀ
ਕੀਤਾ ਪਰ ਫ਼ਿਰਊਨ ਦਾ ਮਨ ਕਠੋਰ ਹੋ ਗਿਆ ਜੋ
ਉਸ ਉਨ੍ਹਾਂ ਦੀ ਨਾ ਸੁਣੀ ਜਿਵੇਂ ਯਹੋਵਾਹ ਨੇ ਫ਼ਰਮਾ-
੨੩ ਇਆ ਸੀ ੦ ਤਾਂ ਫ਼ਿਰਊਨ ਮੁੜ ਕੇ ਆਪਣੇ ਮਹਿਲੀਂ
ਜਾ ਵੜਿਆ ਅਰ ਏਸ ਗੱਲ ਉੱਤੇ ਵੀ ਆਪਣਾ ਮਨ
੨੪ ਨਾ ਧਰਿਆ ੦ ਤਾਂ ਸਾਰੇ ਮਿਸਰੀ ਦਰਿਆ ਦੇ ਆਲੇ
ਦੁਆਲੇ ਪੀਣ ਦੇ ਪਾਣੀ ਲਈ ਪੁੱਟਣ ਲੱਗੇ ਕਿਉਂ
੨੫ ਜੋ ਓਹ ਦਰਿਆ ਦਾ ਪਾਣੀ ਨਾ ਪੀ ਸੱਕੇ ੦ ਅਰ
ਸੱਤ ਦਿਨ ਪੂਰੇ ਹੋਏ ਉਸ ਦੇ ਪਿੱਛੋਂ ਕਿ ਯਹੋਵਾਹ ਨੇ
ਦਰਿਆ ਨੂੰ ਮਾਰਿਆ ॥

## ੮

### ਮਿਸਰ ਦੇਸ ਉੱਤੇ ਡੱਡੂਆਂ, ਜੂੰਆਂ ਤੇ ਮੱਖਾਂ ਦੀਆਂ ਬਵਾਂ

ਫੇਰ ਯਹੋਵਾਹ ਨੇ ਮੂਸਾ ਨੂੰ ਆਖਿਆ, ਫ਼ਿਰਊਨ
ਕੋਲ ਜਾਕੇ ਉਸ ਨੂੰ ਆਖ ਕਿ ਯਹੋਵਾਹ ਐਉਂ
ਫ਼ਰਮਾਉਂਦਾ ਹੈ, ਮੇਰੀ ਪਰਜਾ ਨੂੰ ਜਾਣ ਦੇਹ ਤਾਂ ਜੋ
੨ ਉਹ ਮੇਰੀ ਉਪਾਸਨਾ ਕਰੇ ੦ ਅਰ ਜੇ ਤੂੰ ਉਨ੍ਹਾਂ ਦੇ
ਘੱਲਣ ਤੋਂ ਮੁੱਕਰ ਜਾਏਂ ਤਾਂ ਵੇਖ ਮੈਂ ਤੇਰੀਆਂ ਸਾਰੀਆਂ
੩ ਹੱਦਾਂ ਡੱਡੂਆਂ ਨਾਲ ਮਾਰਾਂਗਾ ੦ ਸੋ ਦਰਿਆ ਡੱਡੂਆਂ
ਦੇ ਕਟਕਾਂ ਨਾਲ ਭਰ ਜਾਵੇਗਾ ਅਤੇ ਓਹ ਚੜ੍ਹਨਗੇ
ਅਰ ਤੇਰੇ ਮਹਿਲ ਵਿੱਚ ਅਰ ਤੇਰੇ ਸੌਣ ਦੀ ਅਟਾਰੀ
ਵਿੱਚ ਅਰ ਤੇਰੀ ਛੇਜ ਉੱਤੇ ਅਤੇ ਤੇਰੇ ਟਹਿਲੂਆਂ ਦੇ
ਘਰਾਂ ਵਿੱਚ ਅਤੇ ਤੇਰੀ ਰਈਅਤ ਵਿੱਚ ਅਤੇ ਤੇਰੇ
ਤੰਦੂਰਾਂ ਵਿੱਚ ਅਤੇ ਤੇਰੇ ਗੁੰਨ੍ਹਣ ਦਿਆਂ ਪਰਾਤੜਿਆਂ
੪ ਵਿੱਚ ਆਉਣਗੇ ੦ ਸੋ ਡੱਡੂ ਤੇਰੇ ਉੱਤੇ, ਤੇਰੀ ਰਈਅਤ
ਉੱਤੇ ਅਰ ਤੇਰੇ ਸਾਰੇ ਟਹਿਲੂਆਂ ਉੱਤੇ ਚੜ੍ਹਨਗੇ ।
ਫੇਰ ਯਹੋਵਾਹ ਨੇ ਮੂਸਾ ਨੂੰ ਆਖਿਆ, ਹਾਰੂਨ ਨੂੰ ਆਖ
੫ ਕਿ ੦ ਉਹ ਆਪਣਾ ਹੱਥ ਆਪਣੇ ਢਾਂਗੇ ਨਾਲ
ਨਦੀਆਂ ਉੱਤੇ ਦਰਿਆਵਾਂ ਉੱਤੇ ਤਲਾਬਾਂ ਉੱਤੇ
ਪਸਾਰੇ ਅਰ ਡੱਡੂਆਂ ਨੂੰ ਮਿਸਰ ਦੇਸ ਉੱਤੇ ਚੜ੍ਹਾ
੬ ਦੇਵੇ ੦ ਤਾਂ ਹਾਰੂਨ ਨੇ ਆਪਣਾ ਹੱਥ ਮਿਸਰ ਦੇ
ਪਾਣੀਆਂ ਉੱਤੇ ਪਸਾਰਿਆ ਤਾਂ ਡੱਡੂ ਚੜ੍ਹ ਆਏ
੭ ਅਰ ਮਿਸਰ ਦੇਸ ਨੂੰ ਢੱਕ ਲਿਆ ੦ ਤਾਂ ਜਾਦੂਗਰਾਂ ਨੇ
ਆਪਣੇ ਮੰਤ੍ਰਾਂ ਜੰਤ੍ਰਾਂ ਨਾਲ ਓਵੇਂ ਹੀ ਕੀਤਾ ਅਰ ਮਿਸਰ
ਦੇਸ ਉੱਤੇ ਡੱਡੂ ਚੜ੍ਹਾ ਲਿਆਏ ॥

੮ ਤਾਂ ਫ਼ਿਰਊਨ ਨੇ ਮੂਸਾ ਅਤੇ ਹਾਰੂਨ ਨੂੰ ਬੁਲਾਕੇ
ਆਖਿਆ, ਯਹੋਵਾਹ ਦੇ ਅੱਗੇ ਬੇਨਤੀ ਕਰੋ ਤਾਂ
ਜੋ ਉਹ ਡੱਡੂਆਂ ਨੂੰ ਮੈਥੋਂ ਅਤੇ ਮੇਰੀ ਰਈਅਤ ਤੋਂ
ਝਾੜ ਸੁੱਟੇ । ਮੈਂ ਜਰੂਰ ਲੋਕਾਂ ਨੂੰ ਜਾਣ ਦੇਵਾਂਗਾ ਤਾਂ
੯ ਜੋ ਓਹ ਯਹੋਵਾਹ ਲਈ ਬਲੀ ਚੜ੍ਹਾਉਣ ੦ ਤਾਂ ਮੂਸਾ
ਨੇ ਫ਼ਿਰਊਨ ਨੂੰ ਆਖਿਆ, ਕਿਰਪਾ ਕਰ ਕੇ ਮੈਨੂੰ
ਦੱਸੋ ਕਿ ਮੈਂ ਕਦ ਤੋਂ ਤੁਹਾਡੇ ਅਤੇ ਤੁਹਾਡੇ ਟਹਿਲੂਆਂ
ਅਤੇ ਤੁਹਾਡੀ ਰਈਅਤ ਲਈ ਬੇਨਤੀ ਕਰਾਂ ਤਾਂ ਜੋ
ਡੱਡੂ ਤੁਹਾਥੋਂ ਅਰ ਤੁਹਾਡੇ ਘਰਾਂ ਤੋਂ ਹਟਾਏ ਜਾਣ ਅਰ
੧੦ ਦਰਿਆ ਦੇ ਵਿੱਚ ਹੀ ਰਹਿਣ ? ੦ ਉਸ ਆਖਿਆ
ਭਲਕੇ ਤੋਂ । ਤਾਂ ਉਸ ਆਖਿਆ, ਤੁਹਾਡੇ ਆਖੇ ਦੇ

ਅਨੁਸਾਰ ਹੀ ਹੋਵੇਗਾ ਤਾਂ ਜੋ ਤੁਸੀਂ ਜਾਣ ਲਓ ਕਿ
੧੧ ਸਾਡੇ ਪਰਮੇਸ਼ੁਰ ਯਹੋਵਾਹ ਵਰਗਾ ਕੋਈ ਨਹੀਂ ੦ ਅਰ
ਡੱਡੂ ਤੁਹਾਥੋਂ ਅਤੇ ਤੁਹਾਡੇ ਘਰਾਂ ਤੋਂ ਅਤੇ ਤੁਹਾਡੇ
ਟਹਿਲੂਆਂ ਤੋਂ ਅਤੇ ਤੁਹਾਡੀ ਰਈਅਤ ਤੋਂ ਚੱਲਦੇ
ਹੋਣਗੇ। ਓਹ ਕੇਵਲ ਦਰਿਆ ਵਿੱਚ ਹੀ ਰਹਿਣਗੇ ੦
੧੨ ਤਾਂ ਮੂਸਾ ਅਤੇ ਹਾਰੂਨ ਫ਼ਿਰਊਨ ਕੋਲੋਂ ਬਾਹਰ ਨੂੰ ਗਏ
ਅਤੇ ਮੂਸਾ ਨੇ ਉਨ੍ਹਾਂ ਡੱਡੂਆਂ ਦੇ ਬਾਰੇ ਜਿਹੜੇ ਉਹ
ਫ਼ਿਰਊਨ ਉੱਤੇ ਚੜ੍ਹਾ ਲਿਆਇਆ ਸੀ ਯਹੋਵਾਹ ਦੇ
੧੩ ਅੱਗੇ ਦੁਹਾਈ ਦਿੱਤੀ ੦ ਤਾਂ ਯਹੋਵਾਹ ਨੇ ਮੂਸਾ ਦੇ
ਆਖਣ ਦੇ ਅਨੁਸਾਰ ਕੀਤਾ ਅਰ ਡੱਡੂ ਘਰਾਂ ਅਤੇ
੧੪ ਵੇਹੜਿਆਂ ਅਤੇ ਖੇਤਾਂ ਵਿੱਚੋਂ ਮੁੱਕ ਗਏ ੦ ਤਾਂ ਉਨ੍ਹਾਂ
ਨੇ ਓਹ ਇਕੱਠੇ ਕਰ ਕੇ ਢੇਰਾਂ ਦੇ ਢੇਰ ਲਾ ਦਿੱਤੇ ਸੋ
੧੫ ਧਰਤੀ ਉੱਤੇ ਸੜ੍ਹਿਆਂਦ ਹੋ ਗਈ ੦ ਪਰ ਜਿਵੇਂ
ਯਹੋਵਾਹ ਬੋਲਿਆ ਸੀ, ਜਾਂ ਫ਼ਿਰਊਨ ਡਿੱਠਾ ਭਈ
ਸੁਖਿਹਤਾ ਹੋ ਗਿਆ ਹੈ ਤਾਂ ਆਪਣਾ ਮਨ ਪੱਥਰ ਕਰ
੧੬ ਲਿਆ ਅਰ ਉਨ੍ਹਾਂ ਦੀ ਨਾ ਸੁਣੀ ੦ ਤਾਂ ਯਹੋਵਾਹ ਨੇ
ਮੂਸਾ ਨੂੰ ਆਖਿਆ ਕਿ ਹਾਰੂਨ ਨੂੰ ਆਖ ਕਿ ਉਹ
ਆਪਣਾ ਢਾਂਗਾ ਵਧਾ ਕੇ ਧਰਤੀ ਦੀ ਧੂੜ ਨੂੰ ਮਾਰੇ ਤਾਂ
ਜੋ ਉਹ ਸਾਰੇ ਮਿਸਰ ਦੇਸ ਵਿੱਚ ਜੂੰਆਂ ਬਣ ਜਾਵੇ ੦
੧੭ ਉਨ੍ਹਾਂ ਨੇ ਓਵੇਂ ਹੀ ਕੀਤਾ ਅਰ ਹਾਰੂਨ ਨੇ ਆਪਣੇ
ਢਾਂਗਾ ਲੈਕੇ ਆਪਣਾ ਹੱਥ ਪਸਾਰਿਆ ਅਰ ਧਰਤੀ
ਦੀ ਧੂੜ ਨੂੰ ਮਾਰਿਆ ਤਾਂ ਆਦਮੀ ਅਤੇ ਡੰਗਰ ਉੱਤੇ
ਜੂੰਆਂ ਹੋ ਗਈਆਂ ਅਤੇ ਧਰਤੀ ਦੀ ਸਾਰੀ ਧੂੜ ਮਿਸਰ
੧੮ ਦੇ ਸਾਰੇ ਦੇਸ ਵਿੱਚ ਜੂੰਆਂ ਹੋ ਗਈ ੦ ਤਾਂ ਜਾਦੂਗਰਾਂ
ਨੇ ਆਪਣੇ ਮੰਤ੍ਰਾਂ ਜੰਤ੍ਰਾਂ ਨਾਲ ਜਤਨ ਕੀਤਾ ਭਈ ਓਹ
ਜੂੰਆਂ ਲੈ ਆਉਣ ਪਰ ਓਹ ਲਿਆ ਨਾ ਸੱਕੇ ਅਰ
ਆਦਮੀ ਅਤੇ ਡੰਗਰ ਉੱਤੇ ਜੂੰਆਂ ਹੀ ਜੂੰਆਂ ਸਨ ੦
੧੯ ਤਾਂ ਜਾਦੂਗਰਾਂ ਨੇ ਫ਼ਿਰਊਨ ਨੂੰ ਆਖਿਆ ਭਈ ਏਹ
ਤਾਂ ਪਰਮੇਸ਼ੁਰ ਦੀ ਉਂਗਲ ਹੈ ਪਰ ਜਿਵੇਂ ਯਹੋਵਾਹ
ਬੋਲਿਆ ਸੀ ਫ਼ਿਰਊਨ ਦਾ ਮਨ ਕਠੋਰ ਹੋ ਗਿਆ ਅਰ
੨੦ ਉਸ ਨੇ ਉਨ੍ਹਾਂ ਦੀ ਨਾ ਸੁਣੀ ੦ ਫੇਰ ਯਹੋਵਾਹ ਨੇ ਮੂਸਾ
ਨੂੰ ਆਖਿਆ, ਸਵੇਰੇ ਦੇ ਵੇਲੇ ਉੱਠ ਕੇ ਫ਼ਿਰਊਨ ਦੇ
ਸਨਮੁਖ ਜਾ ਖੜਾ ਹੋ। ਵੇਖ ਉਹ ਪਾਣੀ ਵੱਲ ਬਾਹਰ
ਜਾਂਦਾ ਹੈ ਅਰ ਤੂੰ ਉਸ ਨੂੰ ਆਖੀਂ, ਯਹੋਵਾਹ ਐਉਂ
ਫ਼ਰਮਾਉਂਦਾ ਹੈ, ਮੇਰੀ ਪਰਜਾ ਨੂੰ ਜਾਣ ਦੇਹ ਤਾਂ ਜੋ
੨੧ ਉਹ ਮੇਰੀ ਉਪਾਸਨਾ ਕਰੇ ੦ ਅਰ ਜੇ ਤੂੰ ਮੇਰੀ ਪਰਜਾ
ਨੂੰ ਜਾਣ ਨਾ ਦੇਵੇਂਗਾ ਤਾਂ ਵੇਖ ਮੈਂ ਤੇਰੇ ਅਰ ਤੇਰੇ
ਟਹਿਲੂਆਂ ਅਰ ਤੇਰੀ ਰਈਅਤ ਉੱਤੇ ਤੇਰੇ ਘਰਾਂ ਵਿੱਚ
ਮੱਖਾਂ ਦੇ ਝੁੰਡ ਘੱਲ ਰਿਹਾ ਹਾਂ ਅਰ ਮਿਸਰ ਦੇ ਘਰ
ਮੱਖਾਂ ਦੇ ਝੁੰਡਾਂ ਨਾਲ ਭਰ ਜਾਣਗੇ ਅਤੇ ਉਹ ਭੋਂ ਭੀ
੨੨ ਜਿੱਥੇ ਓਹ ਹਨ ੦ ਤਾਂ ਮੈਂ ਉਸ ਦਿਨ ਗੋਸ਼ਨ ਦੀ
ਧਰਤੀ ਨੂੰ ਜਿੱਥੇ ਮੇਰੀ ਪਰਜਾ ਵੱਸਦੀ ਹੈ ਅੱਡ ਰੱਖਾਂਗਾ
ਤਾਂ ਜੋ ਉੱਥੇ ਮੱਖਾਂ ਦੇ ਝੁੰਡ ਨਾ ਹੋਣ ਤਾਂ ਜੋ ਤੂੰ ਜਾਣੇਂ
੨੩ ਕਿ ਧਰਤੀ ਉੱਤੇ ਮੈਂ ਹੀ ਯਹੋਵਾਹ ਹਾਂ ੦ ਸੋ ਮੈਂ
ਆਪਣੀ ਪਰਜਾ ਅਰ ਤੇਰੀ ਰਈਅਤ ਵਿੱਚ ਨਖੇੜਾ
ਪਾਵਾਂਗਾ ਅਰ ਏਹ ਨਿਸ਼ਾਨ ਭਲਕੇ ਤੀਕ ਹੋਵੇਗਾ ੦
੨੪ ਤਾਂ ਯਹੋਵਾਹ ਨੇ ਏਵੇਂ ਹੀ ਕੀਤਾ ਅਰ ਮੱਖਾਂ ਦੇ ਝੁੰਡਾਂ
ਦੇ ਝੁੰਡ ਫ਼ਿਰਊਨ ਦੇ ਮਹਿਲ ਵਿੱਚ ਅਰ ਉਸ ਦੇ
ਟਹਿਲੂਆਂ ਦੇ ਘਰਾਂ ਵਿੱਚ ਆਏ ਅਤੇ ਮਿਸਰ ਦੇ
ਸਾਰੇ ਦੇਸ ਵਿੱਚ ਧਰਤੀ ਮੱਖਾਂ ਦੇ ਝੁੰਡਾਂ ਦੇ ਕਾਰਨ
ਨਾਸ਼ ਹੋ ਗਈ ॥
੨੫ ਫ਼ਿਰਊਨ ਨੇ ਮੂਸਾ ਅਤੇ ਹਾਰੂਨ ਨੂੰ ਬੁਲਵਾਕੇ
ਆਖਿਆ, ਤੁਸੀਂ ਜਾਓ ਅਰ ਆਪਣੇ ਪਰਮੇਸ਼ੁਰ ਲਈ
੨੬ ਏਸੇ ਦੇਸ ਵਿੱਚ ਬਲੀ ਚੜ੍ਹਾਓ ੦ ਤਾਂ ਮੂਸਾ ਨੇ
ਆਖਿਆ, ਐਉਂ ਕਰਨਾ ਜੋਗ ਨਹੀਂ ਕਿਉਂ ਜੋ ਅਸੀਂ
ਯਹੋਵਾਹ ਆਪਣੇ ਪਰਮੇਸ਼ੁਰ ਲਈ ਮਿਸਰੀਆਂ ਦੀਆਂ
ਘਿਣਾਉਣੀਆਂ ਬਲੀਆਂ ਚੜ੍ਹਾਵਾਂਗੇ। ਵੇਖੋ ਜੇ ਅਸੀਂ
ਮਿਸਰੀਆਂ ਦੀਆਂ ਅੱਖਾਂ ਦੇ ਅੱਗੇ ਘਿਣਾਉਣੀਆਂ
ਬਲੀਆਂ ਚੜ੍ਹਾਈਏ ਤਾਂ ਕੀ ਓਹ ਸਾਨੂੰ ਪਥਰਾਓ ਨਾ
੨੭ ਕਰਨਗੇ ? ੦ ਜਿਵੇਂ ਸਾਡਾ ਪਰਮੇਸ਼ੁਰ ਆਖੇਗਾ ਅਸੀਂ
ਤਿੰਨਾਂ ਦਿਨਾਂ ਦਾ ਪੈਂਡਾ ਉਜਾੜ ਵਿੱਚ ਜਾਵਾਂਗੇ ਅਰ
ਯਹੋਵਾਹ ਆਪਣੇ ਪਰਮੇਸ਼ੁਰ ਲਈ ਬਲੀਆਂ ਚੜ੍ਹਾ-
੨੮ ਵਾਂਗੇ ੦ ਤਾਂ ਫ਼ਿਰਊਨ ਨੇ ਆਖਿਆ, ਮੈਂ ਤੁਹਾਨੂੰ ਜਾਣ
ਦੇਵਾਂਗਾ ਤਾਂ ਜੋ ਤੁਸੀਂ ਯਹੋਵਾਹ ਆਪਣੇ ਪਰਮੇਸ਼ੁਰ
ਲਈ ਉਜਾੜ ਵਿੱਚ ਬਲੀਆਂ ਚੜ੍ਹਾਓ ਪਰ ਬਹੁਤ ਦੂਰ
ਨਾ ਜਾਣਾ ਅਰ ਤੁਸੀਂ ਮੇਰੇ ਲਈ ਸਫ਼ਾਰਸ਼ ਕਰਨਾ ੦
੨੯ ਮੂਸਾ ਨੇ ਆਖਿਆ, ਵੇਖੋ ਮੈਂ ਤੁਹਾਡੇ ਕੋਲੋਂ ਬਾਹਰ
ਜਾਂਦਾ ਹਾਂ। ਮੈਂ ਯਹੋਵਾਹ ਦੇ ਅੱਗੇ ਸਫ਼ਾਰਸ਼ ਕਰਾਂਗਾ
ਕਿ ਮੱਖਾਂ ਦੇ ਝੁੰਡ ਫ਼ਿਰਊਨ ਤੋਂ ਅਰ ਉਸ ਦੇ ਟਹਿ-
ਲੂਆਂ ਤੋਂ ਅਰ ਉਸ ਦੀ ਰਈਅਤ ਤੋਂ ਭਲਕੇ ਹਟ
ਜਾਣ ਪਰ ਫ਼ਿਰਊਨ ਫੇਰ ਧੋਖਾ ਨਾ ਕਰੇ ਭਈ ਉਹ
ਪਰਜਾ ਨੂੰ ਯਹੋਵਾਹ ਲਈ ਬਲੀਆਂ ਚੜ੍ਹਾਉਣ ਨੂੰ ਨਾ

੩੦ ਜਾਣ ਦੇਵੇ ੦ ਤਾਂ ਮੂਸਾ ਫ਼ਿਰਊਨ ਕੋਲੋਂ ਬਾਹਰ ਗਿਆ
੩੧ ਅਰ ਯਹੋਵਾਹ ਦੇ ਅੱਗੇ ਸਫ਼ਾਰਸ਼ ਕੀਤੀ ੦ ਯਹੋਵਾਹ
ਨੇ ਮੂਸਾ ਦੇ ਆਖਣ ਦੇ ਅਨੁਸਾਰ ਕੀਤਾ ਅਰ ਉਨ੍ਹਾਂ
ਮੱਖਾਂ ਦੇ ਝੁੰਡਾਂ ਨੂੰ ਫ਼ਿਰਊਨ ਅਰ ਉਸ ਦੇ ਟਹਿਲੂਆਂ
ਅਰ ਉਸ ਦੀ ਰਈਅਤ ਤੋਂ ਹਟਾ ਦਿੱਤਾ ਤਾਂ ਉੱਥੇ
੩੨ ਇੱਕ ਵੀ ਨਾ ਰਿਹਾ ੦ ਪਰ ਫ਼ਿਰਊਨ ਨੇ ਐਤਕੀਂ
ਦੀ ਵਾਰ ਵੀ ਆਪਣਾ ਮਨ ਪੱਥਰ ਕਰ ਲਿਆ ਅਰ
ਪਰਜਾ ਨੂੰ ਜਾਣ ਨਾ ਦਿੱਤਾ ॥

## ੯

### ਮਰੀ, ਘੱਟੇ ਤੇ ਗੜੇ ਦੀਆਂ ਬਵਾਂ

ਯਹੋਵਾਹ ਨੇ ਮੂਸਾ ਨੂੰ ਆਖਿਆ, ਫ਼ਿਰਊਨ ਕੋਲ
ਜਾਹ ਅਰ ਉਸ ਨਾਲ ਗੱਲ ਕਰ ਕਿ ਯਹੋਵਾਹ
ਇਬਰਾਨੀਆਂ ਦਾ ਪਰਮੇਸ਼ੁਰ ਐਉਂ ਫ਼ਰਮਾਉਂਦਾ ਹੈ
ਕਿ ਮੇਰੀ ਪਰਜਾ ਨੂੰ ਜਾਣ ਦੇਹ ਤਾਂ ਜੋ ਉਹ ਮੇਰੀ
੨ ਉਪਾਸਨਾ ਕਰੇ ੦ ਜੇ ਤੂੰ ਉਨ੍ਹਾਂ ਦੇ ਘੱਲਣ ਤੋਂ ਮੁੱਕਰ
੩ ਜਾਵੇਂ ਅਰ ਅਜੇ ਵੀ ਡੱਕ ਛੱਡੇਂ ੦ ਤਾਂ ਵੇਖ ਯਹੋਵਾਹ
ਦਾ ਹੱਥ ਤੇਰੇ ਪਸੂਆਂ ਉੱਤੇ ਜਿਹੜੇ ਜੂਹ ਵਿੱਚ ਹਨ
ਘੋੜਿਆਂ ਉੱਤੇ ਖੋਤਿਆਂ ਉੱਤੇ ਊਠਾਂ ਉੱਤੇ, ਚੌਣਿਆਂ
ਉੱਤੇ ਅਰ ਇੱਜੜਾਂ ਉੱਤੇ ਪਵੇਗਾ ਅਰ ਮਰੀ ਅੱਤ
੪ ਭਾਰੀ ਹੋਵੇਗੀ ੦ ਯਹੋਵਾਹ ਇਸਰਾਏਲੀਆਂ ਦੇ ਪਸੂਆਂ
ਵਿੱਚ ਅਰ ਮਿਸਰੀਆਂ ਦੇ ਪਸੂਆਂ ਵਿੱਚ ਵੇਰਵਾ
ਕਰੇਗਾ ਅਰ ਉਨ੍ਹਾਂ ਸਾਰਿਆਂ ਵਿੱਚੋਂ ਜਿਹੜੇ ਇਸਰਾ-
੫ ਏਲੀਆਂ ਦੇ ਹਨ ਕੋਈ ਨਾ ਮਰੇਗਾ ੦ ਯਹੋਵਾਹ ਨੇ
ਇੱਕ ਵੇਲਾ ਠਹਿਰਾਇਆ ਹੈ ਕਿ ਭਲਕੇ ਯਹੋਵਾਹ
੬ ਇਹ ਕੰਮ ਇਸ ਦੇਸ ਵਿੱਚ ਕਰੇਗਾ ੦ ਤਾਂ ਯਹੋਵਾਹ ਨੇ
ਉਹ ਕੰਮ ਅਗਲੇ ਦਿਨ ਕੀਤਾ ਅਰ ਮਿਸਰੀਆਂ ਦੇ
ਸਾਰੇ ਪਸੂ ਮਰ ਗਏ ਪਰ ਇਸਰਾਏਲੀਆਂ ਦੇ ਪਸੂਆਂ
੭ ਵਿੱਚੋਂ ਇੱਕ ਵੀ ਨਾ ਮਰਿਆ ੦ ਫੇਰ ਫ਼ਿਰਊਨ ਨੇ
ਕਿਸੇ ਨੂੰ ਘੱਲਿਆ ਤਾਂ ਵੇਖੋ ਇਸਰਾਏਲ ਦੇ ਪਸੂਆਂ
ਵਿੱਚੋਂ ਇੱਕ ਵੀ ਨਹੀਂ ਮਰਿਆ ਸੀ ਪਰ ਫ਼ਿਰਊਨ
ਦਾ ਮਨ ਪੱਥਰ ਹੋ ਗਿਆ ਸੋ ਉਸ ਨੇ ਲੋਕਾਂ ਨੂੰ ਜਾਣ
ਨਾ ਦਿੱਤਾ ॥
੮ ਤਾਂ ਯਹੋਵਾਹ ਨੇ ਮੂਸਾ ਅਤੇ ਹਾਰੂਨ ਨੂੰ ਆਖਿਆ
ਭੱਠੀ ਦੀ ਸੁਆਹ ਦੀਆਂ ਮੁੱਠਾਂ ਭਰੋ ਅਤੇ ਮੂਸਾ
ਫ਼ਿਰਊਨ ਦੇ ਵੇਖਦਿਆਂ ਅਕਾਸ਼ ਵੱਲ ਉਛਾਲੇ ੦
੯ ਤਾਂ ਮਿਸਰ ਦੇ ਸਾਰੇ ਦੇਸ ਉੱਤੇ ਉਹ ਘੱਟਾ ਹੋਕੇ
ਆਦਮੀਆਂ ਅਤੇ ਡੰਗਰਾਂ ਉੱਤੇ ਸਾਰੇ ਮਿਸਰ ਦੇਸ
੧੦ ਵਿੱਚ ਅੰਗਿਆਰੇ ਅਤੇ ਛਾਲੇ ਬਣ ਜਾਵੇਗੀ ੦ ਸੋ
ਉਹ ਭੱਠੀ ਦੀ ਸੁਆਹ ਲੈਕ ਫ਼ਿਰਊਨ ਦੇ ਅੱਗੇ
ਖੜੇ ਹੋਏ। ਮੂਸਾ ਨੇ ਉਸ ਨੂੰ ਅਕਾਸ਼ ਵੱਲ ਉਛਾ
ਦਿੱਤਾ ਤਾਂ ਆਦਮੀਆਂ ਅਤੇ ਡੰਗਰਾਂ ਉੱਤੇ ਅੰਗਿ-
੧੧ ਆਰੇ ਅਰ ਛਾਲੇ ਪੈ ਗਏ ੦ ਤਾਂ ਜਾਦੂਗਰ ਅੰਗਿ-
ਆਰਿਆਂ ਦੇ ਕਾਰਨ ਮੂਸਾ ਦੇ ਅੱਗੇ ਖਲੋ ਨਾ ਸੱਕੇ
ਕਿਉਂ ਜੋ ਜਾਦੂਗਰਾਂ ਅਤੇ ਸਾਰੇ ਮਿਸਰੀਆਂ ਦੇ
੧੨ ਅੰਗਿਆਰੇ ਨਿੱਕਲੇ ਹੋਏ ਸਨ ੦ ਅਰ ਜਿਵੇਂ ਯਹੋਵਾਹ
ਮੂਸਾ ਨੂੰ ਬੋਲਿਆ ਸੀ ਯਹੋਵਾਹ ਨੇ ਫ਼ਿਰਊਨ ਦੇ ਮਨ
ਨੂੰ ਕਠੋਰ ਹੋਣ ਦਿੱਤਾ ਅਰ ਉਸ ਨੇ ਉਨ੍ਹਾਂ ਦੀ ਨਾ
੧੩ ਸੁਣੀ ੦ ਉਪਰੰਤ ਯਹੋਵਾਹ ਨੇ ਮੂਸਾ ਨੂੰ ਆਖਿਆ,
ਸਵੇਰੇ ਉੱਠ ਕੇ ਫ਼ਿਰਊਨ ਦੇ ਅੱਗੇ ਜਾ ਖਲੋ ਅਰ
ਉਸ ਨੂੰ ਆਖ, ਯਹੋਵਾਹ ਇਬਰਾਨੀਆਂ ਦਾ ਪਰਮੇਸ਼ੁਰ
ਐਉਂ ਫ਼ਰਮਾਉਂਦਾ ਹੈ, ਮੇਰੀ ਪਰਜਾ ਨੂੰ ਜਾਣ ਦੇਹ
੧੪ ਤਾਂ ਜੋ ਉਹ ਮੇਰੀ ਉਪਾਸਨਾ ਕਰੇ ੦ ਕਿਉਂ ਕਿ ਮੈਂ
ਐਤਕੀਂ ਆਪਣੀਆਂ ਸਾਰੀਆਂ ਬਵਾਂ ਤੇਰੇ ਮਨ ਉੱਤੇ,
ਤੇਰੇ ਟਹਿਲੂਆਂ ਉੱਤੇ ਅਰ ਤੇਰੀ ਰਈਅਤ ਉੱਤੇ
ਘੱਲਣ ਵਾਲਾ ਹਾਂ ਤਾਂ ਜੋ ਤੂੰ ਜਾਣੇਂ ਭਈ ਸਾਰੀ ਧਰਤੀ
੧੫ ਉੱਤੇ ਮੇਰੇ ਜਿਹਾ ਕੋਈ ਨਹੀਂ ੦ ਹੁਣ ਤੀਕ ਮੈਂ
ਆਪਣਾ ਹੱਥ ਵਧਾਕੇ ਤੈਨੂੰ ਅਰ ਤੇਰੀ ਰਈਅਤ ਨੂੰ
ਮਰੀ ਨਾਲ ਮਾਰ ਦਿੱਤਾ ਹੁੰਦਾ ਅਤੇ ਤੂੰ ਧਰਤੀ ਉੱਤੋਂ
੧੬ ਮਿੱਟ ਗਿਆ ਹੁੰਦਾ ੦ ਪਰ ਸੱਚ ਮੁੱਚ ਮੈਂ ਤੈਨੂੰ ਏਸ
ਕਰਕੇ ਖਲਿਆਰਿਆ ਅਤੇ ਏਸ ਕਰਕੇ ਤੈਨੂੰ ਆਪਣਾ
ਬਲ ਵਿਖਾਇਆ ਤਾਂ ਜੋ ਮੇਰਾ ਨਾਮ ਸਾਰੀ ਧਰਤੀ
੧੭ ਵਿੱਚ ਪਰਗਟ ਹੋ ਜਾਵੇ ੦ ਹੁਣ ਤੀਕ ਤੂੰ ਮੇਰੀ ਪਰਜਾ
ਵਿੱਚ ਆਪਣੇ ਆਪ ਨੂੰ ਉੱਚਾ ਕਰਦਾ ਰਿਹਾ ਹੈਂ ਕਿ
੧੮ ਤੈਂ ਉਨ੍ਹਾਂ ਨੂੰ ਜਾਣ ਨਹੀਂ ਦਿੱਤਾ ੦ ਵੇਖ ਮੈਂ ਭਲਕੇ
ਏਸੇ ਵੇਲੇ ਅੱਤ ਭਾਰੀ ਗੜੇ ਵਰਸਾਵਾਂਗਾ ਜਿੱਦਾਂ ਦੇ
ਮਿਸਰ ਦੇ ਮੱਢ ਤੋਂ ਲੈ ਕੇ ਹੁਣ ਤੀਕ ਨਹੀਂ ਪਏ ੦
੧੯ ਸੋ ਹੁਣ ਤੂੰ ਘੱਲ ਕੇ ਆਪਣੇ ਪਸੂ ਅਰ ਜੋ ਕੁਝ ਤੇਰਾ
ਜੂਹ ਵਿੱਚ ਹੈ ਭਜਾ ਲਿਆ। ਸਾਰੇ ਆਦਮੀਆਂ ਅਰ
ਡੰਗਰਾਂ ਉੱਤੇ ਜਿਹੜੇ ਜੂਹ ਵਿੱਚ ਹੋਣ ਅਰ ਘਰ ਵਿੱਚ
ਨਾ ਲਿਆਂਦੇ ਜਾਣ ਗੜੇ ਪੈਣਗੇ ਅਰ ਉਹ ਮਰ
੨੦ ਜਾਣਗੇ ੦ ਤਾਂ ਫ਼ਿਰਊਨ ਦੇ ਟਹਿਲੂਆਂ ਵਿੱਚੋਂ ਜਿਹੜਾ
ਯਹੋਵਾਹ ਦੇ ਬਚਨ ਤੋਂ ਡੈ ਖਾਂਦਾ ਸੀ ਉਹ ਆਪਣੇ

ਟਹਿਲੂਆਂ ਨੂੰ ਅਰ ਆਪਣੇ ਪਸੂਆਂ ਨੂੰ ਘਰੀਂ ਭਜਾ
੨੧ ਦਿੱਤਾ ਇਆ ੦ ਪਰ ਜਿਸ ਨੇ ਆਪਣਾ ਮਨ ਯਹੋਵਾਹ
ਦੇ ਬਚਨ ਉੱਤੇ ਨਾ ਲਾਇਆ ਉਸ ਨੇ ਆਪਣੇ
ਟਹਿਲੂਆਂ ਅਰ ਪਸੂਆਂ ਨੂੰ ਜੂਹ ਵਿੱਚ ਰਹਿਣ
ਦਿੱਤਾ ॥

੨੨ ਤਾਂ ਯਹੋਵਾਹ ਨੇ ਮੂਸਾ ਨੂੰ ਆਖਿਆ, ਆਪਣਾ
ਹੱਥ ਅਕਾਸ਼ ਵੱਲ ਵਧਾ ਤਾਂ ਜੋ ਸਾਰੇ ਮਿਸਰ ਦੇਸ
ਵਿੱਚ ਆਦਮੀ ਉੱਤੇ, ਡੰਗਰ ਉੱਤੇ ਅਰ ਖੇਤ ਦੀ
ਸਾਰੀ ਸਾਗ ਪੱਤ ਉੱਤੇ ਮਿਸਰ ਦੇਸ ਵਿੱਚ ਗੜੇ
੨੩ ਪੈਣ ੦ ਮੂਸਾ ਨੇ ਆਪਣਾ ਢਾਂਗਾ ਅਕਾਸ਼ ਵੱਲ ਲੰਮਾ
ਕੀਤਾ ਤਾਂ ਯਹੋਵਾਹ ਨੇ ਗਰਜ ਅਤੇ ਗੜੇ ਘੱਲੇ ਅਰ
ਅੱਗ ਧਰਤੀ ਵੱਲ ਰਲੀ ਆਉਂਦੀ ਸੀ ਅਰ
੨੪ ਯਹੋਵਾਹ ਨੇ ਮਿਸਰ ਦੇਸ ਉੱਤੇ ਗੜੇ ਵਰਸਾਏ ੦ ਸੋ
ਗੜੇ ਸਨ ਤੇ ਗੜਿਆਂ ਵਿੱਚ ਅੱਗ ਰਲੀ ਹੋਈ ਸੀ
ਏਹ ਐਨੀ ਭਾਰੀ ਸੀ ਭਈ ਮਿਸਰ ਦੇ ਸਾਰੇ ਦੇਸ
ਵਿੱਚ ਉਹ ਦੇ ਕੌਮ ਬਣਨ ਤੋਂ ਲੈਕੇ ਹੋਈ ਹੀ ਨਹੀਂ
੨੫ ਸੀ ੦ ਅਤੇ ਗੜਿਆਂ ਨੇ ਸਾਰੇ ਮਿਸਰ ਦੇਸ ਵਿੱਚ
ਸਭ ਕੁਝ ਜੋ ਜੂਹ ਵਿੱਚ ਸੀ ਕੀ ਆਦਮੀ ਕੀ ਡੰਗਰ
ਮਾਰਿਆ ਨਾਲੇ ਗੜਿਆਂ ਨੇ ਖੇਤ ਦਾ ਸੱਭੋ ਸਾਗ ਪੱਤ
ਮਾਰ ਦਿੱਤਾ ਅਤੇ ਖੇਤ ਦੇ ਸਾਰੇ ਬਿਰਛ ਭੰਨ ਸੁੱਟੇ ੦
੨੬ ਕੇਵਲ ਗੋਸ਼ਨ ਦੀ ਧਰਤੀ ਵਿੱਚ ਜਿੱਥੇ ਇਸਰਾਏਲੀ
੨੭ ਸਨ ਕੋਈ ਗੜਾ ਨਹੀਂ ਸੀ ੦ ਤਾਂ ਫ਼ਿਰਊਨ ਨੇ ਮੂਸਾ
ਅਤੇ ਹਾਰੂਨ ਨੂੰ ਸੱਦ ਘੱਲਿਆ ਅਰ ਉਨ੍ਹਾਂ ਨੂੰ
ਆਖਿਆ, ਮੈਂ ਐਤਕੀਂ ਦੀ ਵਾਰ ਪਾਪ ਕੀਤਾ।
ਯਹੋਵਾਹ ਸਤ ਹੈ। ਮੈਂ ਅਰ ਮੇਰੀ ਰਈਅਤ ਦੁਸ਼ਟ
੨੮ ਹਾਂ ੦ ਤੁਸੀਂ ਯਹੋਵਾਹ ਦੇ ਅੱਗੇ ਸਫ਼ਾਰਸ਼ ਕਰੋ ਕਿਉਂ
ਜੋ ਹੁਣ ਪਰਮੇਸ਼ੁਰ ਦੀ ਗਰਜ ਦੀ ਅਰ ਗੜਿਆਂ ਦੀ
ਹੱਦ ਹੋ ਗਈ ਹੈ। ਮੈਂ ਤੁਹਾਨੂੰ ਜਾਣ ਦੇਵਾਂਗਾ ਹੁਣ
੨੯ ਤੁਸੀਂ ਹੋਰ ਨਹੀਂ ਠਹਿਰੋਗੇ ੦ ਤਾਂ ਮੂਸਾ ਨੇ ਉਸ ਨੂੰ
ਆਖਿਆ, ਜਿਵੇਂ ਹੀ ਮੈਂ ਨਗਰ ਤੋਂ ਬਾਹਰ ਜਾਵਾਂਗਾ
ਮੈਂ ਯਹੋਵਾਹ ਅੱਗੇ ਆਪਣੇ ਹੱਥ ਅੱਡਾਂਗਾ ਤਾਂ
ਗਰਜਣਾ ਹਟ ਜਾਵੇਗਾ ਅਰ ਗੜੇ ਫੇਰ ਨਾ ਪੈਣਗੇ ਤਾਂ
੩੦ ਜੋ ਤੁਸੀਂ ਜਾਣੋ ਕਿ ਧਰਤੀ ਯਹੋਵਾਹ ਦੀ ਹੈ ੦ ਮੈਂ
ਤੁਹਾਨੂੰ ਅਰ ਤੁਹਾਡੇ ਟਹਿਲੂਆਂ ਨੂੰ ਜਾਣਦਾ ਹਾਂ ਭਈ
ਤੁਸੀਂ ਅਜੇ ਵੀ ਯਹੋਵਾਹ ਪਰਮੇਸ਼ੁਰ ਤੋਂ ਨਾ ਡਰੋਗੇ ੦
੩੧ ਅਲਸੀ ਅਰ ਜੌਂ ਮਾਰੇ ਗਏ ਕਿਉਂ ਕਿ ਜਵਾਂ ਦੇ ਸਿੱਟੇ
ਨਿੱਕਲੇ ਹੋਏ ਸਨ ਅਤੇ ਅਲਸੀ ਫੁੱਲੀ ਹੋਈ ਸੀ ੦
੩੨ ਪਰ ਕਣਕ ਅਰ ਮਸਰ ਮਾਰੇ ਨਾ ਗਏ ਕਿਉਂ ਕਿ ਓਹ
੩੩ ਅਜੇ ਵਧੇ ਨਹੀਂ ਸਨ ੦ ਤਾਂ ਮੂਸਾ ਫ਼ਿਰਊਨ ਕੋਲੋਂ
ਹੋਕੇ ਨਗਰ ਵਿੱਚੋਂ ਬਾਹਰ ਗਿਆ ਅਰ ਯਹੋਵਾਹ ਦੇ
ਅੱਗੇ ਹੱਥ ਅੱਡੇ ਤਾਂ ਗਰਜਣਾ ਅਰ ਗੜੇ ਹਟ ਗਏ
੩੪ ਅਤੇ ਬਰਖਾ ਧਰਤੀ ਤੋਂ ਥੰਮ ਗਈ ੦ ਜਦ ਫ਼ਿਰਊਨ
ਨੇ ਡਿੱਠਾ ਕਿ ਬਰਖਾ ਅਰ ਗੜੇ ਅਰ ਗਰਜਣਾ ਹਟ
ਗਏ ਹਨ ਤਾਂ ਫੇਰ ਪਾਪ ਕੀਤਾ ਅਰ ਆਪਣਾ ਮਨ
ਪੱਥਰ ਕਰ ਲਿਆ ਉਸ ਵੀ ਅਤੇ ਉਸ ਦੇ ਟਹਿਲੂਆਂ
੩੫ ਵੀ ੦ ਸੋ ਜਿਵੇਂ ਯਹੋਵਾਹ ਮੂਸਾ ਦੇ ਰਾਹੀਂ ਬੋਲਿਆ
ਸੀ ਫ਼ਿਰਊਨ ਦਾ ਮਨ ਕਠੋਰ ਹੋ ਗਿਆ। ਉਸ ਨੇ
ਇਸਰਾਏਲੀਆਂ ਨੂੰ ਜਾਣ ਨਾ ਦਿੱਤਾ ॥

10 ਸਲਾ ਤੇ ਅਨ੍ਹੇਰੇ ਦੀਆਂ ਬਵਾਂ

੧੦ ਯਹੋਵਾਹ ਨੇ ਮੂਸਾ ਨੂੰ ਆਖਿਆ, ਫ਼ਿਰਊਨ
ਕੋਲ ਜਾਹ ਕਿਉਂ ਜੋ ਮੈਂ ਉਸ ਦੇ ਮਨ ਨੂੰ ਅਰ ਉਸ
ਦੇ ਟਹਿਲੂਆਂ ਦੇ ਮਨਾਂ ਨੂੰ ਭਾਰੀ ਹੋਣ ਦਿੱਤਾ ਹੈ ਤਾਂ
ਜੋ ਮੈਂ ਆਪਣੇ ਏਹ ਨਿਸ਼ਾਨ ਉਨ੍ਹਾਂ ਦੇ ਵਿੱਚ ਵਿਖਾਵਾਂ ੦
੨ ਏਸ ਲਈ ਜੋ ਤੂੰ ਆਪਣੇ ਪੁੱਤ੍ਰ ਅਰ ਆਪਣੇ ਪੋਤ੍ਰੇ ਦੇ
ਕੰਨਾਂ ਵਿੱਚ ਪਾਇਆ ਕਰੇਂ ਜੋ ਸਖ਼ਤੀ ਮੈਂ ਮਿਸਰ ਉੱਤੇ
ਕੀਤੀ ਅਰ ਮੇਰੇ ਨਿਸ਼ਾਨ ਜਿਹੜੇ ਮੈਂ ਉਨ੍ਹਾਂ ਵਿੱਚ
ਵਿਖਾਏ ਤਾਂ ਜੋ ਤੁਸੀਂ ਜਾਣੋ ਕਿ ਮੈਂ ਯਹੋਵਾਹ ਹਾਂ ੦
੩ ਸੋ ਮੂਸਾ ਅਤੇ ਹਾਰੂਨ ਨੇ ਫ਼ਿਰਊਨ ਦੇ ਕੋਲ ਜਾਕੇ ਉਸ
ਨੂੰ ਆਖਿਆ, ਯਹੋਵਾਹ ਇਬਰਾਨੀਆਂ ਦਾ ਪਰਮੇਸ਼ੁਰ
ਐਉਂ ਫ਼ਰਮਾਉਂਦਾ ਹੈ ਭਈ ਕਦ ਤੀਕ ਤੂੰ ਮੇਰੇ ਅੱਗੇ
ਆਪਣੇ ਆਪ ਨੂੰ ਨੀਵਾਂ ਕਰਨ ਤੋਂ ਇਨਕਾਰ ਕਰਦਾ
ਰਹੇਂਗਾ? ਮੇਰੀ ਪਰਜਾ ਨੂੰ ਜਾਣ ਦੇਹ ਤਾਂ ਜੋ ਓਹ
੪ ਮੇਰੀ ਉਪਾਸਨਾ ਕਰੇ ੦ ਨਹੀਂ ਤਾਂ, ਜੇ ਤੂੰ ਮੇਰੀ ਪਰਜਾ
ਨੂੰ ਘੱਲਣ ਤੋਂ ਮੁੱਕਰ ਜਾਵੇਂਗਾ ਤਾਂ ਵੇਖ ਮੈਂ ਭਲਕੇ
੫ ਤੇਰੀਆਂ ਹੱਦਾਂ ਵਿੱਚ ਸਲੀ ਲਿਆ ਰਿਹਾ ਹਾਂ ੦ ਉਹ
ਧਰਤੀ ਦੀ ਪਰਤ ਨੂੰ ਐਉਂ ਢੱਕ ਦੇਵੇਗੀ ਕਿ ਧਰਤੀ ਨੂੰ
ਕੋਈ ਵੇਖ ਨਾ ਸੱਕੇਗਾ ਅਰ ਉਹ ਉਸ ਬਕੀਏ ਨੂੰ ਜਿਹੜਾ
ਤੁਹਾਡੇ ਲਈ ਗੜਿਆਂ ਤੋਂ ਬਚ ਰਿਹਾ ਹੈ ਖਾ ਜਾਵੇਗੀ
ਅਰ ਉਹ ਸਾਰਿਆਂ ਬਿਰਛਾਂ ਨੂੰ ਜਿਹੜੇ ਤੁਹਾਡੇ ਲਈ
੬ ਜੂਹ ਵਿੱਚ ਉੱਗੇ ਹਨ ਖਾ ਜਾਵੇਗੀ ੦ ਅਤੇ ਤੇਰੇ ਘਰ
ਤੇਰੇ ਸਾਰੇ ਟਹਿਲੂਆਂ ਦੇ ਘਰ ਅਤੇ ਸਾਰੇ ਮਿਸਰੀਆਂ

ਦੇ ਘਰ ਭਰ ਦੇਵੇਗੀ ਇੱਥੋਂ ਤਾਈਂ ਭਈ ਨਾ ਤੇਰੇ
ਪਿਤ੍ਰਾਂ ਨੇ ਨਾ ਤੇਰੇ ਦਾਦਿਆਂ ਨੇ ਜਿਸ ਦਿਨ ਤੋਂ ਓਹ
ਜ਼ਮੀਨ ਉੱਤੇ ਹੋਏ ਅੱਜ ਦੇ ਦਿਨ ਤੀਕ ਵੇਖਿਆ।
ਤਾਂ ਉਹ ਮੁੜ ਕੇ ਫ਼ਿਰਊਨ ਕੋਲੋਂ ਬਾਹਰ ਨਿੱਕਲ
੭ ਗਿਆ ੦ ਤਦ ਫ਼ਿਰਊਨ ਦੇ ਟਹਿਲੂਆਂ ਨੇ ਉਸ ਨੂੰ
ਆਖਿਆ, ਏਹ ਮਨੁੱਖ ਕਦ ਤੀਕ ਸਾਡੇ ਲਈ ਇੱਕ
ਫਾਹੀ ਹੋਵੇਗਾ ? ਉਨ੍ਹਾਂ ਮਨੁੱਖਾਂ ਨੂੰ ਜਾਣ ਦਿਓ ਤਾਂ ਜੋ
ਓਹ ਯਹੋਵਾਹ ਆਪਣੇ ਪਰਮੇਸ਼ੁਰ ਦੀ ਉਪਾਸਨਾ
ਕਰਨ। ਅਜੇ ਤੀਕ ਤੁਸਾਂ ਜਾਣਿਆ ਨਹੀਂ ਕਿ ਮਿਸਰ
੮ ਬਰਬਾਦ ਹੋ ਗਿਆ ਹੈ ? ੦ ਤਾਂ ਮੂਸਾ ਅਤੇ ਹਾਰੂਨ
ਫ਼ਿਰਊਨ ਕੋਲ ਮੁੜ ਲਿਆਂਦੇ ਗਏ। ਉਸ ਨੇ ਉਨ੍ਹਾਂ
ਨੂੰ ਆਖਿਆ, ਜਾਓ ਅਰ ਯਹੋਵਾਹ ਆਪਣੇ ਪਰ-
ਮੇਸ਼ੁਰ ਦੀ ਉਪਾਸਨਾ ਕਰੋ ਪਰ ਜਾਣ ਵਾਲੇ ਕਿਹੜੇ
੯ ਕਿਹੜੇ ਹਨ ? ੦ ਮੂਸਾ ਆਖਿਆ, ਅਸੀਂ ਆਪਣੇ
ਜੁਆਣਾਂ ਨਾਲ ਆਪਣੇ ਬੁੱਢਿਆਂ ਨਾਲ ਜਾਵਾਂਗੇ।
ਅਸੀਂ ਆਪਣੇ ਪੁੱਤ੍ਰਾਂ ਨਾਲ ਆਪਣੀਆਂ ਧੀਆਂ ਨਾਲ
ਆਪਣੇ ਇੱਜੜਾਂ ਨਾਲ ਆਪਣੇ ਵੱਗਾਂ ਨਾਲ ਜਾਵਾਂਗੇ
੧੦ ਕਿਉਂ ਕਿ ਸਾਡੇ ਲਈ ਯਹੋਵਾਹ ਦਾ ਪੁਰਬ ਹੈ ੦ ਤਾਂ
ਉਸ ਨੇ ਉਨ੍ਹਾਂ ਨੂੰ ਆਖਿਆ, ਐਉਂ ਯਹੋਵਾਹ ਤੁਹਾਡੇ
ਸੰਗ ਹੋਵੇ ਜਿਵੇਂ ਮੈਂ ਤੁਹਾਨੂੰ ਅਰ ਤੁਹਾਡੇ ਨਿਆ-
ਣਿਆਂ ਨੂੰ ਜਾਣ ਦਿੰਦਾ ਹਾਂ ! ਵੇਖ ਲਓ ਬੁਰਿਆਈ
੧੧ ਤੁਹਾਡੇ ਅੱਗੇ ਹੈ ੦ ਐਉਂ ਨਹੀਂ ਪਰ ਤੁਸੀਂ ਮਨੁੱਖ
ਜਾਓ ਅਰ ਯਹੋਵਾਹ ਦੀ ਉਪਾਸਨਾ ਕਰੋ ਕਿਉਂ ਜੋ
ਏਹੋ ਹੀ ਤੁਸੀਂ ਲੋੜਦੇ ਹੋ। ਸੋ ਓਹ ਫ਼ਿਰਊਨ ਦੇ
ਅੱਗੋਂ ਧੱਕੇ-ਗਏ ॥

੧੨ ਤਾਂ ਯਹੋਵਾਹ ਨੇ ਮੂਸਾ ਨੂੰ ਆਖਿਆ, ਆਪਣਾ
ਹੱਥ ਮਿਸਰ ਦੀ ਧਰਤੀ ਉੱਤੇ ਸਲਾ ਲਈ ਪਸਾਰ
ਤਾਂ ਜੋ ਉਹ ਮਿਸਰ ਦੀ ਧਰਤੀ ਉੱਤੇ ਆਵੇ ਅਰ ਉਹ
ਧਰਤੀ ਦਾ ਸਾਗ ਸਾਗ ਪੱਤ ਜਿਹੜਾ ਗੜਿਆਂ ਤੋਂ
੧੩ ਬਚ ਰਿਹਾ ਹੈ ਚੱਟ ਜਾਵੇ ੦ ਮੂਸਾ ਨੇ ਆਪਣਾ ਢਾਂਗਾ
ਮਿਸਰ ਦੀ ਧਰਤੀ ਉੱਤੇ ਲੰਮਾ ਕੀਤਾ ਤਾਂ ਯਹੋਵਾਹ
ਨੇ ਉਸ ਸਾਰੇ ਦਿਨ ਅਰ ਸਾਰੀ ਰਾਤ ਉਸ ਧਰਤੀ
ਉੱਤੇ ਪੁਰੇ ਦੀ ਹਵਾ ਵਗਾਈ। ਜਾਂ ਸਵੇਰਾ ਹੋਇਆ
੧੪ ਤਾਂ ਪੁਰੇ ਦੀ ਹਵਾ ਸਲਾ ਲੈ ਆਈ ੦ ਅਰ ਸਲਾ
ਸਾਰੇ ਮਿਸਰ ਦੇਸ ਉੱਤੇ ਚੜ੍ਹ ਆਈ ਅਰ ਮਿਸਰ
ਦੀਆਂ ਸਾਰੀਆਂ ਹੱਦਾਂ ਵਿੱਚ ਉੱਤਰ ਪਈ ਅਤੇ
ਐੱਨੀ ਭਾਰੀ ਸੀ ਕਿ ਇਸ ਤੋਂ ਅੱਗੇ ਕਦੀ ਅਜੇਹੀ
ਸਲਾ ਨਹੀਂ ਆਈ ਸੀ ਅਰ ਨਾ ਏਸ ਤੋਂ ਪਿੱਛੇ ਫੇਰ
੧੫ ਕਦੀ ਹੋਵੇਗੀ ੦ ਸੋ ਉਸ ਸਾਰੀ ਧਰਤੀ ਦੀ ਪਰਤ
ਢੱਕ ਲਈ ਕਿ ਧਰਤੀ ਉੱਤੇ ਅਨ੍ਹੇਰਾ ਹੋ ਗਿਆ।
ਉਸ ਧਰਤੀ ਦਾ ਸਾਗ ਸਾਗ ਪੱਤ ਚੱਟ ਲਿਆ ਨਾਲੇ
ਬਿਰਛਾਂ ਦਾ ਸਾਰਾ ਫਲ ਜਿਹੜਾ ਗੜਿਆਂ ਤੋਂ ਬਚ
ਗਿਆ ਸੀ ਅਰ ਮਿਸਰ ਦੇ ਸਾਰੇ ਦੇਸ ਵਿੱਚ ਬਿਰਛਾਂ
ਅਤੇ ਖੇਤ ਦੇ ਸਾਗ ਪੱਤ ਉੱਤੇ ਕੋਈ ਹਰਿਆਈ ਨਾ
੧੬ ਰਹੀ ੦ ਤਾਂ ਫ਼ਿਰਊਨ ਨੇ ਛੇਤੀ ਨਾਲ ਮੂਸਾ ਅਤੇ ਹਾਰੂਨ
ਨੂੰ ਬੁਲਾ ਕੇ ਆਖਿਆ, ਮੈਂ ਯਹੋਵਾਹ ਤੁਹਾਡੇ ਪਰਮੇਸ਼ੁਰ
੧੭ ਦਾ ਅਰ ਤੁਹਾਡਾ ਪਾਪ ਕੀਤਾ ਹੈ ੦ ਹੁਣ ਤੂੰ ਮੇਰਾ
ਪਾਪ ਨਿਰਾ ਐਤਕੀ ਦੀ ਵਾਰ ਮਾਫ਼ ਕਰ ਅਰ ਯਹੋਵਾਹ
ਆਪਣੇ ਪਰਮੇਸ਼ੁਰ ਦੇ ਕੋਲ ਸਫ਼ਾਰਸ਼ ਕਰ ਕਿ ਉਹ
੧੮ ਕੇਵਲ ਏਸ ਮੌਤ ਨੂੰ ਮੈਥੋਂ ਹਟਾਵੇ ੦ ਤਾਂ ਉਹ ਫ਼ਿਰਊਨ
ਦੇ ਕੋਲੋਂ ਨਿੱਕਲ ਗਿਆ ਅਰ ਯਹੋਵਾਹ ਦੇ ਅੱਗੇ
੧੯ ਸਫ਼ਾਰਸ਼ ਕੀਤੀ ੦ ਤਾਂ ਯਹੋਵਾਹ ਨੇ ਪੱਛੋਂ ਵੱਲੋਂ ਬਹੁਤ
ਤੇਜ ਹਵਾ ਭੇਜੀ ਜਿਸ ਸਲਾ ਨੂੰ ਚੁੱਕ ਕੇ ਲਾਲ ਸਮੁੰਦਰ
ਵਿੱਚ ਸੁੱਟ ਦਿੱਤਾ ਅਤੇ ਮਿਸਰ ਦੀਆਂ ਸਾਰੀਆਂ
੨੦ ਹੱਦਾਂ ਵਿੱਚ ਇੱਕ ਵੀ ਸਲਾ ਨਾ ਰਹੀ ੦ ਪਰ ਯਹੋਵਾਹ
ਨੇ ਫ਼ਿਰਊਨ ਦਾ ਮਨ ਕਠੋਰ ਹੋਣ ਦਿੱਤਾ ਅਰ ਉਸ
ਨੇ ਇਸਰਾਏਲੀਆਂ ਨੂੰ ਜਾਣ ਨਾ ਦਿੱਤਾ ॥

੨੧ ਤਾਂ ਯਹੋਵਾਹ ਨੇ ਮੂਸਾ ਨੂੰ ਆਖਿਆ, ਆਪਣਾ
ਹੱਥ ਅਕਾਸ਼ ਵੱਲ ਪਸਾਰ ਤਾਂ ਜੋ ਮਿਸਰ ਦੇਸ ਵਿੱਚ
ਅਨ੍ਹੇਰਾ ਹੋ ਜਾਵੇ, ਅਜੇਹਾ ਅਨ੍ਹੇਰਾ ਜਿਹੜਾ ਟੋਹਿਆ
੨੨ ਜਾਵੇ ੦ ਤਾਂ ਮੂਸਾ ਨੇ ਆਪਣਾ ਹੱਥ ਅਕਾਸ਼ ਵੱਲ
ਪਸਾਰਿਆ ਅਰ ਮਿਸਰ ਦੇ ਸਾਰੇ ਦੇਸ ਵਿੱਚ ਤਿੰਨ
੨੩ ਦਿਨ ਅਨ੍ਹੇਰ ਘੁੱਪ ਰਿਹਾ ੦ ਕਿਸੇ ਨੇ ਇੱਕ ਦੂਜੇ ਨੂੰ ਨਾ
ਵੇਖਿਆ ਅਰ ਨਾ ਕੋਈ ਤਿੰਨ ਦਿਨ ਤੀਕ ਆਪਣੇ ਥਾਂ
ਤੋਂ ਉੱਠਿਆ ਪਰ ਸਾਰੇ ਇਸਰਾਏਲੀਆਂ ਦਿਆਂ
੨੪ ਟਿਕਾਣਿਆਂ ਵਿੱਚ ਚਾਨਣਾ ਸੀ ੦ ਤਦ ਫ਼ਿਰਊਨ
ਨੇ ਮੂਸਾ ਨੂੰ ਸੱਦ ਕੇ ਆਖਿਆ, ਤੁਸੀਂ ਜਾਓ ਅਰ
ਯਹੋਵਾਹ ਦੀ ਉਪਾਸਨਾ ਕਰੋ। ਕੇਵਲ ਤੁਹਾਡੇ ਇੱਜੜ
ਅਰ ਤੁਹਾਡੇ ਵੱਗੇ ਰਹਿ ਜਾਣ ਅਰ ਤੁਹਾਡੇ ਨਿਆਣੇ
੨੫ ਵੀ ਨਾਲ ਜਾਣ ੦ ਤਾਂ ਮੂਸਾ ਨੇ ਆਖਿਆ, ਤੁਸੀਂ
ਆਪ ਸਾਡੇ ਹੱਥ ਵਿੱਚ ਬਲੀਆਂ ਅਤੇ ਹੋਮ ਦੀਆਂ
ਭੇਟਾਂ ਦਿਓ ਤਾਂ ਜੋ ਅਸੀਂ ਯਹੋਵਾਹ ਆਪਣੇ ਪਰਮੇਸ਼ੁਰ

੨੬ ਲਈ ਚੜ੍ਹਾਈਏ ੦ ਸਾਡੇ ਪਸੂ ਵੀ ਸਾਡੇ ਨਾਲ ਜਾਣਗੇ,
ਇੱਕ ਖੁਰ ਵੀ ਪਿੱਛੇ ਨਾ ਰਹੇਗਾ ਕਿਉਂ ਜੋ ਉਨ੍ਹਾਂ ਦੇ
ਵਿੱਚੋਂ ਹੀ ਯਹੋਵਾਹ ਆਪਣੇ ਪਰਮੇਸ਼ੁਰ ਦੀ ਉਪਾਸਨਾ
ਲਈ ਲਵਾਂਗੇ ਅਤੇ ਜਦ ਤੀਕ ਉੱਥੇ ਨਾ ਜਾਈਏ
ਅਸੀਂ ਨਹੀਂ ਜਾਣਦੇ ਕਾਹਦੇ ਨਾਲ ਯਹੋਵਾਹ ਦੀ
੨੭ ਉਪਾਸਨਾ ਕਰਨੀ ਹੈ ੦ ਪਰ ਯਹੋਵਾਹ ਨੇ ਫ਼ਿਰਊਨ ਦੇ
ਮਨ ਨੂੰ ਕਠੋਰ ਹੋਣ ਦਿੱਤਾ । ਉਸ ਨੇ ਨਾ ਚਾਹਿਆ
੨੮ ਕਿ ਓਹ ਜਾਣ ੦ ਤਾਂ ਫ਼ਿਰਊਨ ਨੇ ਉਸ ਨੂੰ ਆਖਿਆ,
ਮੇਰੇ ਕੋਲੋਂ ਨਿੱਕਲ ਜਾਹ ਅਰ ਧਿਆਨ ਰੱਖ ਤੂੰ ਫੇਰ
ਕਦੀ ਮੇਰਾ ਮੂੰਹ ਨਾ ਵੇਖੀਂ ਕਿਉਂ ਕਿ ਜਿਸ ਦਿਨ ਤੂੰ
੨੯ ਮੇਰਾ ਮੂੰਹ ਵੇਖੇਂਗਾ ਤੂੰ ਮਰੇਂਗਾ ੦ ਤਾਂ ਮੂਸਾ ਨੇ
ਆਖਿਆ, ਤੂੰ ਠੀਕ ਬੋਲਿਆ ਹੈਂ, ਮੈਂ ਫੇਰ ਕਦੀ
ਤੇਰਾ ਮੂੰਹ ਨਾ ਵੇਖਾਂਗਾ ॥

## ਦਸਵੀਂ ਬਵਾ — ਪਲੋਠਿਆਂ ਦੀ ਮੌਤ ਦੀ ਧਮਕੀ

੧੧ ਯਹੋਵਾਹ ਨੇ ਮੂਸਾ ਨੂੰ ਆਖਿਆ, ਮੈਂ ਫ਼ਿਰਊਨ
ਅਤੇ ਮਿਸਰੀਆਂ ਉੱਤੇ ਇੱਕ ਹੋਰ ਬਵਾ ਲਿਆਉਣ
ਵਾਲਾ ਹਾਂ । ਉਸ ਦੇ ਪਿੱਛੋਂ ਉਹ ਤੁਹਾਨੂੰ ਏਥੋਂ ਜਾਣ
ਦੇਵੇਗਾ ਅਰ ਜਦ ਉਹ ਤੁਹਾਨੂੰ ਜਾਣ ਦੇਵੇਗਾ ਤਾਂ
ਉਹ ਏਥੋਂ ਧੱਕੇ ਮਾਰ ਮਾਰ ਕੇ ਤੁਹਾਨੂੰ ਕੱਢ ਦੇਵੇਗਾ ੦
੨ ਪਰਜਾ ਦੇ ਕੰਨਾਂ ਵਿੱਚ ਏਹ ਗੱਲਾਂ ਪਾ ਦੇਹ ਕਿ ਹਰ
ਮਨੁੱਖ ਆਪਣੇ ਗਵਾਂਢੀ ਤੋਂ ਅਰ ਹਰ ਤੀਵੀਂ ਆਪਣੀ
ਗਵਾਂਢਣ ਤੋਂ ਚਾਂਦੀ ਦੇ ਗਹਿਣੇ ਅਰ ਸੋਨੇ ਦੇ
੩ ਗਹਿਣੇ ਮੰਗ ਲਵੇ ੦ ਅਰ ਯਹੋਵਾਹ ਨੇ ਉਸ ਪਰਜਾ
ਨੂੰ ਮਿਸਰੀਆਂ ਦੀ ਨਿਗਾਹ ਵਿੱਚ ਆਦਰ ਮਾਣ ਦਿੱਤਾ
ਨਾਲੇ ਮੂਸਾ ਮਿਸਰ ਦੇਸ ਵਿੱਚ ਫ਼ਿਰਊਨ ਦੇ ਟਹਿਲੂਆਂ
ਦੀ ਨਿਗਾਹ ਵਿੱਚ ਅਰ ਲੋਕਾਂ ਦੀ ਨਿਗਾਹ ਵਿੱਚ
ਅੱਤ ਮਹਾਨ ਮਨੁੱਖ ਸੀ ॥
੪ ਮੂਸਾ ਨੇ ਆਖਿਆ, ਯਹੋਵਾਹ ਐਉਂ ਫਰਮਾਉਂਦਾ
ਹੈ ਕਿ ਮੈਂ ਅੱਧੀ ਰਾਤ ਨੂੰ ਮਿਸਰ ਦੇ ਵਿੱਚੋਂ ਦੀ
੫ ਲੰਘਣ ਵਾਲਾ ਹਾਂ ੦ ਅਰ ਮਿਸਰ ਦੇਸ ਵਿੱਚ ਹਰ
ਇੱਕ ਪਲੋਠਾ ਫ਼ਿਰਊਨ ਦੇ ਪਲੋਠੇ ਤੋਂ ਲੈਕੇ ਜਿਹੜਾ
ਆਪਣੇ ਸਿੰਘਾਸਣ ਉੱਤੇ ਬੈਠਾ ਹੈ ਉਸ ਗੋੱਲੀ ਦੇ
ਪਲੋਠੇ ਤੀਕ ਜਿਹੜੀ ਚੱਕੀ ਪਿੱਛੇ ਹੈ ਨਾਲੇ ਹਰ ਇੱਕ
੬ ਡੰਗਰ ਦਾ ਪਲੋਠਾ ਮਰ ਜਾਵੇਗਾ ੦ ਅਰ ਸਾਰੇ ਮਿਸਰ
ਦੇਸ ਵਿੱਚ ਅਜੇਹਾ ਵੱਡਾ ਸਿਆਪਾ ਹੋਵੇਗਾ ਜੋ ਨਾ
੭ ਪਿੱਛੇ ਹੋਇਆ ਅਰ ਨਾ ਅੱਗੇ ਨੂੰ ਫੇਰ ਹੋਵੇਗਾ ੦ ਪਰ
ਕਿਸੇ ਇਸਰਾਏਲੀ ਦੇ ਵਿਰੁੱਧ ਮਨੁੱਖ ਤੋਂ ਲੈਕੇ ਡੰਗਰ
ਤੀਕ ਇੱਕ ਕੁੱਤਾ ਵੀ ਨਹੀਂ ਭੌਂਕੇਗਾ ਤਾਂ ਜੋ ਤੁਸੀਂ
ਜਾਣੋ ਕਿ ਯਹੋਵਾਹ ਮਿਸਰੀਆਂ ਅਤੇ ਇਸਰਾਏਲੀਆਂ
੮ ਵਿੱਚ ਕਿਵੇਂ ਭਿੰਨ ਭੇਦ ਰੱਖਦਾ ਹੈ ੦ ਅਰ ਏਹ ਤੇਰੇ
ਸਭ ਟਹਿਲੂਏ ਮੇਰੀ ਵੱਲ ਉਤਰਨਗੇ ਅਤੇ ਮੇਰੇ ਅੱਗੇ
ਮੱਥੇ ਰਗੜਨਗੇ ਏਹ ਆਖ ਕੇ ਕਿ ਤੂੰ ਜਾਹ ਅਤੇ ਤੇਰੇ
ਸਾਰੇ ਲੋਕ ਜਿਹੜੇ ਤੇਰੀ ਪੈਰਵੀ ਕਰਦੇ ਹਨ ਅਰ ਉਸ
ਦੇ ਪਿੱਛੋਂ ਮੈਂ ਨਿੱਕਲ ਜਾਵਾਂਗਾ । ਫੇਰ ਉਹ ਫ਼ਿਰਊਨ
ਦੇ ਕੋਲੋਂ ਕਰੋਧ ਦੀ ਅੱਗ ਵਿੱਚ ਨਿੱਕਲ ਗਿਆ ॥
੯ ਤਾਂ ਯਹੋਵਾਹ ਨੇ ਮੂਸਾ ਨੂੰ ਆਖਿਆ, ਫ਼ਿਰਊਨ
ਤੁਹਾਡੀ ਨਾ ਸੁਣੇਗਾ ਤਾਂ ਜੋ ਮਿਸਰ ਦੇਸ ਵਿੱਚ ਮੇਰੇ
੧੦ ਅਚਰਜ ਕੰਮ ਵਧ ਜਾਣ ੦ ਤਾਂ ਮੂਸਾ ਅਤੇ ਹਾਰੂਨ ਨੇ
ਏਹ ਸਾਰੇ ਅਚਰਜ ਕੰਮ ਫ਼ਿਰਊਨ ਦੇ ਅੱਗੇ ਕੀਤੇ
ਅਰ ਯਹੋਵਾਹ ਨੇ ਫ਼ਿਰਊਨ ਦਾ ਮਨ ਕਠੋਰ ਹੋਣ
ਦਿੱਤਾ ਸੋ ਉਸ ਨੇ ਆਪਣੇ ਦੇਸੋਂ ਇਸਰਾਏਲੀਆਂ ਨੂੰ
ਜਾਣ ਨਾ ਦਿੱਤਾ ॥

## ਪਸਾਹ ਦਾ ਪਰਬ

੧੨ ਯਹੋਵਾਹ ਨੇ ਮਿਸਰ ਦੇਸ ਵਿੱਚ ਮੂਸਾ ਅਤੇ
੨ ਹਾਰੂਨ ਨੂੰ ਆਖਿਆ ਕਿ ੦ ਏਹ ਮਹੀਨਾ ਤੁਹਾਡੇ
ਮਹੀਨਿਆਂ ਦਾ ਅਰੰਭ ਹੋਵੇਗਾ ਅਰ ਏਹ ਤੁਹਾਡੇ
੩ ਵਰਹੇ ਦੇ ਮਹੀਨਿਆਂ ਵਿੱਚ ਪਹਿਲਾ ਹੈ ੦ ਇਸਰਾਏਲ
ਦੀ ਸਾਰੀ ਮੰਡਲੀ ਨੂੰ ਏਹ ਬੋਲੋ ਕਿ ਇਸ ਮਹੀਨੇ ਦੀ
ਦਸਵੀਂ ਨੂੰ ਇੱਕ ਇੱਕ ਜਣਾ ਆਪੋ ਆਪਣੇ ਪਿਤ੍ਰਾਂ
ਦੇ ਘਰਾਣੇ ਅਨੁਸਾਰ ਹਰ ਘਰ ਪਿੱਛੇ ਇੱਕ ਇੱਕ ਲੇਲਾ
੪ ਲਵੇ ੦ ਅਰ ਜੇਕਰ ਕੋਈ ਟੱਬਰ ਇੱਕ ਲੇਲੇ ਲਈ
ਛੋਟਾ ਹੋਵੇ ਤਾਂ ਉਹ ਅਤੇ ਉਸ ਦਾ ਗਵਾਂਢੀ ਜਿਹੜਾ
ਉਸ ਦੇ ਘਰ ਕੋਲ ਰਹਿੰਦਾ ਹੈ ਪਰਾਣੀਆਂ ਦੇ ਲੇਖੇ
ਦੇ ਅਨੁਸਾਰ ਲਵੇ ਅਰ ਤੁਸੀਂ ਇੱਕ ਮਨੁੱਖ ਦੇ ਖਾਣ
੫ ਦੇ ਅਨੁਸਾਰ ਲੇਲੇ ਦਾ ਲੇਖਾ ਠਹਿਰਾਇਓ ੦ ਤੁਹਾਡਾ
ਲੇਲਾ ਬੱਜ ਤੋਂ ਰਹਿਤ ਅਰ ਇੱਕ ਵਰਹੇ ਦਾ ਨਰ
੬ ਹੋਵੇ । ਤੁਸੀਂ ਭੇਡਾਂ ਯਾ ਬੱਕਰੀਆਂ ਤੋਂ ਲਿਓ ੦ ਅਤੇ
ਤੁਸੀਂ ਉਸ ਨੂੰ ਇਸ ਮਹੀਨੇ ਦੀ ਚੌਧਵੀਂ ਤੀਕ ਰੱਖ
ਛੱਡਣਾ ਅਰ ਇਸਰਾਏਲ ਦੀ ਮੰਡਲੀ ਦੀ ਸਾਰੀ ਸਭਾ

੭ ਸ਼ਾਮ ਨੂੰ ਉਸ ਨੂੰ ਕੱਟੇ ੦ ਅਰ ਓਹ ਉਸ ਦੇ ਲਹੂ
ਵਿੱਚੋਂ ਲੈਕੇ ਉਨ੍ਹਾਂ ਘਰਾਂ ਦੇ ਜਿੱਥੇ ਓਹ ਖਾਣਗੇ ਦੋਹੀਂ
੮ ਬਾਹੀਂ ਅਤੇ ਸਿਰੇ ਉੱਤੇ ਲਾਉਣ ੦ ਫੇਰ ਓਹ ਸ਼ਾਮ
ਨੂੰ ਉਸੇ ਰਾਤ ਅੱਗ ਨਾਲ ਭੁੰਨਕੇ ਪਤੀਰੀ ਰੋਟੀ ਨਾਲ
੯ ਖਾਣ ਨਾਲੇ ਕੌੜੀ ਭਾਜੀ ਨਾਲ ਖਾਣ ੦ ਉਸ ਵਿੱਚੋਂ
ਕੱਚਾ ਅਥਵਾ ਪਾਣੀ ਵਿੱਚ ਰਿੰਨ੍ਹਿਆ ਹੋਇਆ ਕਦੀ
ਨਾ ਖਾਇਓ ਸਗੋਂ ਅੱਗ ਨਾਲ ਭੁੰਨਿਆ ਹੋਇਆ ਸਿਰੀ
੧੦ ਅਤੇ ਪੈਰਾਂ ਅਤੇ ਆਂਦਰਾਂ ਸਣੇ ੦ ਅਰ ਤੁਸੀਂ ਸਵੇਰ
ਤੀਕ ਉਹ ਦੇ ਵਿੱਚੋਂ ਬਚਾ ਕੇ ਨਾ ਰੱਖਿਓ ਪਰ ਜੇ ਉਸ
ਤੋਂ ਸਵੇਰ ਤੀਕ ਕੁਝ ਬਚ ਰਹੇ ਤਾਂ ਉਸ ਨੂੰ ਅੱਗ ਵਿੱਚ
੧੧ ਸਾੜ ਦਿਓ ੦ ਅਤੇ ਤੁਸਾਂ ਉਸ ਨੂੰ ਐਉਂ ਖਾਣਾ,
ਆਪਣੇ ਲੱਕ ਬੰਨ ਕੇ ਅਤੇ ਆਪਣੀ ਜੁੱਤੀ ਪੈਰੀਂ ਪਾ ਕੇ
ਅਤੇ ਆਪਣੀ ਲਾਠੀ ਆਪਣੇ ਹੱਥ ਵਿੱਚ ਲੈ ਕੇ ਉਸ ਨੂੰ
ਛੇਤੀ ਛੇਤੀ ਖਾਣਾ ਕਿਉਂ ਕਿ ਏਹ ਯਹੋਵਾਹ ਦਾ ਪਸਾਹ*
੧੨ ਹੈ ੦ ਮੈਂ ਉਸ ਰਾਤ ਮਿਸਰ ਦੇਸ ਦੇ ਵਿੱਚ ਦੀ ਲੰਘਾਂਗਾ
ਅਰ ਮਿਸਰ ਦੇਸ ਦੇ ਪਲੋਠੇ ਭਾਵੇਂ ਮਨੁੱਖ ਦਾ ਭਾਵੇਂ
ਡੰਗਰ ਦਾ ਮਾਰ ਸੁੱਟਾਂਗਾ ਅਰ ਮਿਸਰ ਦੇ ਸਾਰੇ
ਦੇਵਤਿਆਂ ਦਾ ਨਿਆਉਂ ਕਰਾਂਗਾ। ਮੈਂ ਯਹੋਵਾਹ
੧੩ ਹਾਂ ੦ ਅਰ ਉਹ ਲਹੂ ਤੁਹਾਡੇ ਲਈ ਘਰਾਂ ਉੱਤੇ
ਜਿੱਥੇ ਤੁਸੀਂ ਹੋਵੋਗੇ ਨਿਸ਼ਾਨ ਹੋਵੇਗਾ ਅਤੇ ਜਦ ਮੈਂ
ਲਹੂ ਨੂੰ ਵੇਖਾਂਗਾ ਮੈਂ ਤੁਹਾਡੇ ਉੱਤੋਂ ਦੀ ਲੰਘ ਜਾਵਾਂਗਾ
ਅਰ ਤੁਹਾਡੇ ਉੱਤੇ ਕੋਈ ਬਵਾ ਜਦ ਮੈਂ ਮਿਸਰ ਦੇਸ
ਨੂੰ ਮਾਰਾਂਗਾ ਨਾ ਪਵੇਗੀ ਜਿਹੜੀ ਤੁਹਾਡਾ ਨਾਸ ਕਰੇ ੦
੧੪ ਅਰ ਏਹ ਦਿਨ ਤੁਹਾਡੇ ਲਈ ਇੱਕ ਯਾਦਗਾਰ ਹੋਵੇਗਾ
ਅਰ ਤੁਸੀਂ ਏਹ ਦਿਨ ਯਹੋਵਾਹ ਲਈ ਪਰਬ ਕਰਕੇ
ਮਨਾਇਓ ਅਤੇ ਆਪਣੀਆਂ ਪੀੜ੍ਹੀਆਂ ਵਿੱਚ ਏਸ ਨੂੰ
ਸਦੀਪਕ ਬਿਧੀ ਦਾ ਪਰਬ ਮਨਾਇਓ ॥
੧੫ ਤੁਸੀਂ ਸੱਤ ਦਿਨ ਤੀਕ ਪਤੀਰੀ ਰੋਟੀ ਖਾਓ।
ਪਹਿਲੇ ਹੀ ਦਿਨ ਖ਼ਮੀਰ ਆਪਣਿਆਂ ਘਰਾਂ ਤੋਂ
ਬਾਹਰ ਕੱਢ ਦੇਣਾ ਕਿਉਂ ਕਿ ਜਿਹੜਾ ਪਹਿਲੇ ਦਿਨ
ਤੋਂ ਸੱਤਵੇਂ ਦਿਨ ਤੀਕ ਕਦੀ ਖ਼ਮੀਰੀ ਰੋਟੀ ਖਾਵੇਗਾ
ਉਹ ਪਰਾਣੀ ਇਸਰਾਏਲ ਵਿੱਚੋਂ ਛੇਕਿਆ ਜਾਵੇਗਾ ੦
੧੬ ਅਰ ਪਹਿਲੇ ਦਿਨ ਤੁਹਾਡੀ ਪਵਿੱਤ੍ਰ ਸਭਾ ਹੋਵੇਗੀ
ਅਤੇ ਸੱਤਵੇਂ ਦਿਨ ਵੀ ਤੁਹਾਡੀ ਪਵਿੱਤ੍ਰ ਸਭਾ ਹੋਵੇਗੀ
ਇਨ੍ਹਾਂ ਵਿੱਚ ਕੋਈ ਕੰਮ ਨਾ ਕੀਤਾ ਜਾਵੇ ਨਿਰਾ ਉਹੋ
ਜਿਹੜਾ ਹਰ ਇੱਕ ਪਰਾਣੀ ਦੇ ਖਾਣ ਲਈ ਹੋਵੇ, ਤੁਸੀਂ
੧੭ ਓੱਨਾ ਹੀ ਕਰਿਓ ੦ ਅਤੇ ਤੁਸੀਂ ਏਹ ਪਤੀਰੀ ਰੋਟੀ ਦਾ
ਪਰਬ ਮਨਾਇਆ ਕਰੋ ਕਿਉਂ ਕਿ ਏਸੇ ਹੀ ਦਿਨ ਮੈਂ
ਤੁਹਾਡੀਆਂ ਸੈਨਾਂ ਨੂੰ ਮਿਸਰ ਦੇਸ ਤੋਂ ਬਾਹਰ ਕੱਢਿਆ
ਸੀ ਏਸ ਕਰਕੇ ਤੁਸੀਂ ਏਹ ਦਿਨ ਆਪਣੀਆਂ
ਪੀੜ੍ਹੀਆਂ ਤੀਕ ਸਦਾ ਦੀ ਬਿਧੀ ਲਈ ਮਨਾਇਆ
੧੮ ਕਰੋ ੦ ਪਹਿਲੇ ਮਹੀਨੇ ਦੀ ਚੌਧਵੀਂ ਦੀ ਸ਼ਾਮਾਂ ਤੋਂ
ਇੱਕੀ ਤਰੀਕ ਦੀ ਸ਼ਾਮ ਤੀਕ ਤੁਸੀਂ ਪਤੀਰੀ ਰੋਟੀ
੧੯ ਖਾਓ ੦ ਸੱਤਾਂ ਦਿਨਾਂ ਤੀਕ ਤੁਹਾਡਿਆਂ ਘਰਾਂ ਵਿੱਚ
ਖ਼ਮੀਰ ਨਾ ਲੱਭੇ ਕਿਉਂ ਕਿ ਜਿਹੜਾ ਖ਼ਮੀਰੀ ਚੀਜ
ਖਾਵੇਗਾ ਉਹ ਪਰਾਣੀ ਇਸਰਾਏਲ ਦੀ ਮੰਡਲੀ ਵਿੱਚੋਂ
ਛੇਕਿਆ ਜਾਵੇਗਾ ਭਾਵੇਂ ਓਪਰਾ ਹੋਵੇ ਭਾਵੇਂ ਦੇਸ
੨੦ ਵਿੱਚ ਜੰਮਿਆ ਹੋਇਆ ਹੋਵੇ ੦ ਤੁਸੀਂ ਕੋਈ ਖ਼ਮੀਰੀ
ਵਸਤ ਨਾ ਖਾਓ ਅਰ ਤੁਸੀਂ ਆਪਣਿਆਂ ਸਾਰਿਆਂ
ਟਿਕਾਣਿਆਂ ਵਿੱਚ ਪਤੀਰੀ ਰੋਟੀ ਖਾਇਓ ॥
੨੧ ਤਾਂ ਮੂਸਾ ਨੇ ਇਸਰਾਏਲ ਦੇ ਸਾਰੇ ਬਜ਼ੁਰਗਾਂ ਨੂੰ
ਬੁਲਵਾ ਕੇ ਆਖਿਆ, ਆਪੋ ਆਪਣੇ ਟੱਬਰ ਅਨੁਸਾਰ
ਲੇਲਿਆਂ ਨੂੰ ਕੱਢ ਲਵੋ ਅਰ ਪਸਾਹ ਲਈ ਕੱਟੋ ੦
੨੨ ਤੁਸੀਂ ਇੱਕ ਜ਼ੂਫੇ ਦੀ ਗੁੱਛੀ ਲੈਕੇ ਉਸ ਨੂੰ ਲਹੂ ਵਿੱਚ
ਜਿਹੜਾ ਭਾਂਡੇ ਵਿੱਚ ਹੈ ਡਬੋ ਕੇ ਸੇਰੂ ਅਰ ਬੂਹੇ ਦੀਆਂ
ਦੋਹਾਂ ਬਾਹੀਆਂ ਉੱਤੇ ਉਸ ਲਹੂ ਨੂੰ ਜਿਹੜਾ ਭਾਂਡੇ
ਵਿੱਚ ਹੈ ਲਾਓ ਅਤੇ ਤੁਹਾਡੇ ਵਿੱਚੋਂ ਕੋਈ ਸਵੇਰ ਤੀਕ
੨੩ ਆਪਣੇ ਘਰ ਦੇ ਬੂਹੇ ਤੋਂ ਬਾਹਰ ਨਾ ਜਾਵੇ ੦ ਕਿਉਂ
ਕਿ ਯਹੋਵਾਹ ਮਿਸਰੀਆਂ ਦੇ ਮਾਰਨ ਲਈ ਲੰਘੇਗਾ
ਅਰ ਜਦ ਉਹ ਸੇਰੂ ਅਤੇ ਦੋਹਾਂ ਬਾਹੀਆਂ ਉੱਤੇ ਲਹੂ
ਨੂੰ ਵੇਖੇਗਾ ਤਾਂ ਯਹੋਵਾਹ ਉਸ ਬੂਹੇ ਤੋਂ ਪਾਸਾ ਦੇਕੇ
ਲੰਘ ਜਾਵੇਗਾ ਅਰ ਨਾਸ ਕਰਨ ਵਾਲੇ ਨੂੰ ਤੁਹਾਡੇ
ਮਾਰਨ ਲਈ ਤੁਹਾਡਿਆਂ ਘਰਾਂ ਵਿੱਚ ਨਾ ਆਉਣ
੨੪ ਦੇਵੇਗਾ ੦ ਤੁਸੀਂ ਆਪਣੇ ਅਰ ਆਪਣੇ ਪੁੱਤ੍ਰਾਂ ਲਈ
ਏਸ ਗੱਲ ਨੂੰ ਸਦਾ ਦੀ ਬਿਧੀ ਮਨਾਇਆ ਕਰੋ ੦
੨੫ ਅਰ ਐਉਂ ਹੋਵੇ ਕਿ ਜਦ ਤੁਸੀਂ ਉਸ ਦੇਸ ਵਿੱਚ
ਵੜੋ ਜਿਹੜਾ ਯਹੋਵਾਹ ਆਪਣੇ ਕੀਤੇ ਹੋਏ ਬਚਨ ਦੇ
ਅਨੁਸਾਰ ਤੁਹਾਨੂੰ ਦੇਵੇਗਾ ਤਾਂ ਤੁਸੀਂ ਏਸ ਰੀਤੀ ਨੂੰ
੨੬ ਮਨਾਇਆ ਕਰਿਓ ੦ ਅਰ ਅਜੇਹਾ ਹੋਵੇਗਾ ਕਿ ਜਾਂ
ਤੁਹਾਡੇ ਪੁੱਤ੍ਰ ਤੁਹਾਨੂੰ ਪੁੱਛਣ ਕਿ ਤੁਹਾਡਾ ਏਸ ਰੀਤੀ ਤੋਂ

* ਮੂਲ ਵਿੱਚ ਉੱਤੋਂ ਦੀ ਯਾ ਪਾਸਿਓਂ ਦੀ ਲੰਘਣਾ।

੨੭ ਕੀ ਮਤਲਬ ਹੈ ? ੦ ਤਾਂ ਤੁਸੀਂ ਆਖਿਓ ਕਿ ਏਹ
ਯਹੋਵਾਹ ਦੀ ਪਸਾਹ ਦਾ ਬਲੀਦਾਨ ਹੈ ਜੋ ਮਿਸਰ
ਵਿੱਚ ਇਸਰਾਏਲੀਆਂ ਦੇ ਘਰਾਂ ਦੇ ਉੱਤੋਂ ਦੀ
ਲੰਘਿਆ ਜਦ ਉਸ ਨੇ ਮਿਸਰੀਆਂ ਨੂੰ ਮਾਰਿਆ ਪਰ
ਸਾਡੇ ਘਰਾਂ ਨੂੰ ਬਚਾਇਆ । ਤਾਂ ਪਰਜਾ ਨੇ ਸੀਸ
੨੮ ਨਿਵਾ ਕੇ ਮੱਥਾ ਟੇਕਿਆ ੦ ਫੇਰ ਇਸਰਾਏਲੀਆਂ
ਨੇ ਜਾਕੇ ਓਵੇਂ ਹੀ ਕੀਤਾ । ਜਿਵੇਂ ਯਹੋਵਾਹ ਨੇ
ਮੂਸਾ ਅਤੇ ਹਾਰੂਨ ਨੂੰ ਹੁਕਮ ਦਿੱਤਾ ਸੀ ਤਿਵੇਂ ਹੀ
ਕੀਤਾ ॥
੨੯ ਤਾਂ ਅੱਧੀ ਰਾਤ ਨੂੰ ਐਉਂ ਹੋਇਆ ਕਿ ਯਹੋਵਾਹ
ਨੇ ਮਿਸਰ ਦੇਸ ਦੇ ਹਰ ਇੱਕ ਪਲੋਠੇ ਨੂੰ ਫ਼ਿਰਊਨ ਦੇ
ਪਲੋਠੇ ਤੋਂ ਲੈਕੇ ਜਿਹੜਾ ਉਹ ਦੇ ਸਿੰਘਾਸਣ ਉੱਤੇ
ਬੈਠਣ ਵਾਲਾ ਸੀ ਉਸ ਬੰਧਏ ਦੇ ਪਲੋਠੇ ਤੀਕ ਜਿਹੜਾ
ਭੋਰੇ ਵਿੱਚ ਸੀ ਨਾਲੇ ਡੰਗਰ ਦੇ ਹਰ ਇੱਕ ਪਲੋਠੇ ਨੂੰ
੩੦ ਮਾਰ ਸੁੱਟਿਆ ੦ ਤਾਂ ਫ਼ਿਰਊਨ ਉਸ ਰਾਤ ਨੂੰ ਉੱਠਿਆ
ਨਾਲੇ ਉਸ ਦੇ ਸਾਰੇ ਟਹਿਲੂਏ ਅਰ ਸਾਰੇ ਮਿਸਰੀ ਅਤੇ
ਮਿਸਰ ਵਿੱਚ ਵੱਡਾ ਸਿਆਪਾ ਹੋਇਆ ਕਿਉਂ ਕਿ ਕੋਈ
੩੧ ਘਰ ਨਹੀਂ ਸੀ ਜਿੱਥੇ ਕੋਈ ਮਰਿਆ ਨਾ ਹੋਵੇ ੦ ਤਾਂ
ਉਸ ਨੇ ਮੂਸਾ ਅਤੇ ਹਾਰੂਨ ਨੂੰ ਰਾਤੀਂ ਬੁਲਵਾ ਕੇ
ਆਖਿਆ, ਉੱਠੋ ਅਰ ਮੇਰੇ ਲੋਕਾਂ ਵਿੱਚੋਂ ਨਿੱਕਲ
ਜਾਓ ਤੁਸੀਂ ਵੀ ਅਰ ਇਸਰਾਏਲੀ ਵੀ ਅਰ ਜਾਕੇ
ਆਪਣੀ ਗੱਲ ਦੇ ਅਨੁਸਾਰ ਯਹੋਵਾਹ ਦੀ ਉਪਾਸਨਾ
੩੨ ਕਰੋ ੦ ਆਪਣੇ ਇੱਜੜ ਵੀ ਅਤੇ ਆਪਣੇ ਵੱਗ ਵੀ
ਲੈ ਜਾਓ ਜਿਵੇਂ ਤੁਸੀਂ ਬੋਲੇ ਸੀ ਅਤੇ ਚਲੇ ਜਾਓ,
੩੩ ਨਾਲੇ ਮੈਨੂੰ ਵੀ ਅਸੀਸ ਦੇਣੀ ੦ ਅਰ ਉਨ੍ਹਾਂ ਲੋਕਾਂ
ਉੱਤੇ ਮਿਸਰੀ ਕੱਸ ਪਾਉਣ ਲੱਗੇ ਕਿ ਓਹ ਉਨ੍ਹਾਂ ਨੂੰ
ਉਸ ਦੇਸ ਵਿੱਚੋਂ ਛੇਤੀ ਕੱਢ ਲੈਣ ਕਿਉਂ ਕਿ ਉਨ੍ਹਾਂ ਨੇ
੩੪ ਆਖਿਆ, ਅਸੀਂ ਸਾਰੇ ਮਰ ਗਏ ! ੦ ਉਨ੍ਹਾਂ ਲੋਕਾਂ
ਨੇ ਗੁੰਨ੍ਹਿਆ ਹੋਇਆ ਆਟਾ ਖ਼ਮੀਰ ਹੋਣ ਤੋਂ ਪਹਿਲਾਂ
ਹੀ ਪਰਾਤੜੀਆਂ ਸਣੇ ਆਪਣਿਆਂ ਲੀੜਿਆਂ ਵਿੱਚ
ਬੰਨ੍ਹ ਕੇ ਆਪਣੇ ਮੋਢਿਆਂ ਉੱਤੇ ਚੁੱਕ ਲਿਆ ੦
੩੫ ਅਰ ਇਸਰਾਏਲੀਆਂ ਨੇ ਮੂਸਾ ਦੇ ਬੋਲਣ ਦੇ ਅਨ-
ਸਾਰ ਕੀਤਾ ਅਰ ਮਿਸਰੀਆਂ ਤੋਂ ਚਾਂਦੀ ਦੇ ਗਹਿਣੇ
ਅਤੇ ਸੋਨੇ ਦੇ ਗਹਿਣੇ ਅਤੇ ਲੀੜੇ ਉਨ੍ਹਾਂ ਨੇ ਮੰਗ
੩੬ ਲਏ ੦ ਯਹੋਵਾਹ ਨੇ ਉਨ੍ਹਾਂ ਲੋਕਾਂ ਨੂੰ ਮਿਸਰੀਆਂ ਦੀ
ਨਿਗਾਹ ਵਿੱਚ ਆਦਰ ਮਾਨ ਦਿੱਤਾ ਸੋ ਉਨ੍ਹਾਂ ਨੇ ਜੋ
ਮੰਗਿਆ ਉਨ੍ਹਾਂ ਨੇ ਦੇ ਦਿੱਤਾ । ਐਉਂ ਉਨ੍ਹਾਂ ਨੇ ਮਿਸ-
ਰੀਆਂ ਨੂੰ ਲੁੱਟ ਲਿਆ ॥
੩੭ ਇਸਰਾਏਲੀਆਂ ਨੇ ਰਾਮਸੇਸ ਤੋਂ ਸੁੱਕੋਥ ਵੱਲ ਕੂਚ
ਕੀਤਾ ਅਤੇ ਨਿਆਣਿਆਂ ਤੋਂ ਬਿਨਾ ਛੇਕ ਲੱਖ ਮਨੁੱਖ
੩੮ ਪਾ ਪਿਆਦੇ ਸਨ ੦ ਉਨ੍ਹਾਂ ਦੇ ਨਾਲ ਮਿਲੀ ਜੁਲੀ ਭੀੜ
ਵੀ ਗਈ ਨਾਲੇ ਇੱਜੜ ਅਰ ਚੌਣੇ ਅਰਥਾਤ ਢੇਰ
੩੯ ਸਾਰੇ ਪਸੂ ਸਨ ੦ ਅਤੇ ਉਨ੍ਹਾਂ ਨੇ ਗੁੰਨ੍ਹੇ ਹੋਏ ਆਟੇ
ਦੀਆਂ ਜਿਹੜਾ ਮਿਸਰ ਤੋਂ ਲਿਆਏ ਸਨ ਪਤੀਰੀਆਂ
ਰੋਟੀਆਂ ਪਕਾਈਆਂ ਕਿਉਂ ਜੋ ਉਹ ਏਸ ਲਈ ਖ਼ਮੀਰ
ਨਹੀਂ ਹੋਇਆ ਸੀ ਭਈ ਓਹ ਮਿਸਰੋਂ ਧੱਕੇ ਗਏ ਸਨ
ਅਰ ਉੱਥੇ ਠਹਿਰ ਨਾ ਸੱਕੇ ਨਾ ਆਪਣੇ ਲਈ ਰੋਟੀ
੪੦ ਬਣਾ ਸੱਕੇ ੦ ਇਸਰਾਏਲੀਆਂ ਦੇ ਮਿਸਰ ਵਿੱਚ ਵਸੇਬੇ
੪੧ ਦਾ ਸਮਾ ਚਾਰ ਸੌ ਤੀਹ ਵਰਹੇ ਸੀ ੦ ਚਾਰ ਸੌ ਤੀਹ
ਵਰਿਹਾਂ ਦੇ ਅੰਤ ਵਿੱਚ ਐਉਂ ਹੋਇਆ ਕਿ ਉਸੇ ਦਿਨ
ਯਹੋਵਾਹ ਦੀਆਂ ਸਾਰੀਆਂ ਸੈਨਾਂ ਮਿਸਰ ਦੇਸ ਤੋਂ
੪੨ ਨਿੱਕਲ ਗਈਆਂ ੦ ਉਨ੍ਹਾਂ ਨੂੰ ਮਿਸਰ ਦੇਸ ਤੋਂ ਕੱਢਣ
ਦੇ ਕਾਰਨ ਏਹ ਇੱਕ ਰਾਤ ਹੈ ਜਿਹੜੀ ਯਹੋਵਾਹ ਲਈ
ਮਨਾਉਣ ਵਾਲੀ ਹੈ । ਇਹੋ ਯਹੋਵਾਹ ਦੀ ਉਹ ਰਾਤ
ਹੈ ਜਿਹੜੀ ਸਾਰੇ ਇਸਰਾਏਲੀਆਂ ਦੀਆਂ ਕੁੱਲ ਪੀੜ੍ਹੀਆਂ
ਤੀਕ ਮਨਾਉਣ ਵਾਲੀ ਹੈ ॥
੪੩ ਯਹੋਵਾਹ ਨੇ ਮੂਸਾ ਅਤੇ ਹਾਰੂਨ ਨੂੰ ਆਖਿਆ, ਏਹ
ਪਸਾਹ ਦੀ ਬਿਧੀ ਹੈ । ਕੋਈ ਓਪਰਾ ਉਸ ਵਿੱਚੋਂ ਨਾ
੪੪ ਖਾਵੇ ੦ ਪਰ ਮਨੁੱਖ ਦਾ ਹਰ ਟਹਿਲੂਆ ਚਾਂਦੀ ਨਾਲ
ਮੁੱਲ ਲਿਆ ਹੋਇਆ ਜਦ ਉਸ ਦੀ ਸੁੰਨਤ ਕਰ
੪੫ ਦਿੱਤੀ ਹੋਵੇ ਤਦ ਉਹ ਉਸ ਵਿੱਚੋਂ ਖਾਵੇ ੦ ਪਰਦੇਸੀ
੪੬ ਅਤੇ ਮਜੂਰ ਉਸ ਵਿੱਚੋਂ ਨਾ ਖਾਣ ੦ ਇੱਕੋ ਹੀ ਘਰ
ਵਿੱਚ ਉਹ ਖਾਧਾ ਜਾਵੇ । ਤੁਸੀਂ ਉਸ ਘਰ ਤੋਂ ਬਾਹਰ
ਮਾਸ ਵਿੱਚੋਂ ਕੁਝ ਨਾ ਲੈ ਜਾਇਓ, ਨਾ ਉਸ ਦੀ ਕੋਈ
੪੭ ਹੱਡੀ ਤੋੜਿਓ ੦ ਇਸਰਾਏਲ ਦੀ ਸਾਰੀ ਮੰਡਲੀ ਉਸ
੪੮ ਨੂੰ ਮਨਾਇਆ ਕਰੇ ੦ ਜਦ ਤੁਹਾਡੇ ਨਾਲ ਕੋਈ ਓਪਰਾ
ਟਿਕਿਆ ਹੋਇਆ ਹੋਵੇ ਅਤੇ ਉਹ ਯਹੋਵਾਹ ਲਈ
ਪਸਾਹ ਕਰਨੀ ਚਾਹੇ ਤਦ ਉਸ ਦੇ ਹਰ ਇੱਕ ਨਰ ਦੀ
ਸੁੰਨਤ ਕੀਤੀ ਜਾਵੇ ਫੇਰ ਉਹ ਨੇੜੇ ਆਕੇ ਉਹ ਨੂੰ
ਮਨਾਵੇ ਅਤੇ ਐਉਂ ਉਹ ਦੇਸ ਦੇ ਜੰਮੇ ਹੋਏ ਵਾਂਙੁ
ਹੋਵੇਗਾ ਪਰ ਅਣ ਸੁੰਨਤਾ ਨਰ ਉਸ ਵਿੱਚੋਂ ਨਾ ਖਾਵੇ ੦
੪੯ ਦੇਸੀ ਅਤੇ ਪਰਦੇਸੀ ਲਈ ਜਿਹੜਾ ਤੁਹਾਡੇ ਵਿੱਚ

੫੦ ਵੱਸਦਾ ਹੈ ਇੱਕੋ ਹੀ ਬਿਵਸਥਾ ਹੋਵੇਗੀ ੦ ਤਾਂ ਸਾਰੇ
ਇਸਰਾਏਲੀਆਂ ਨੇ ਓਵੇਂ ਹੀ ਕੀਤਾ । ਜਿਵੇਂ ਯਹੋਵਾਹ
ਨੇ ਮੂਸਾ ਅਤੇ ਹਾਰੂਨ ਨੂੰ ਹੁਕਮ ਦਿੱਤਾ ਸੀ ਉਨ੍ਹਾਂ ਨੇ
੫੧ ਤਿਵੇਂ ਹੀ ਕੀਤਾ ੦ ਅਤੇ ਉਸੇ ਦਿਨ ਐਉਂ ਹੋਇਆ
ਕਿ ਯਹੋਵਾਹ ਇਸਰਾਏਲੀਆਂ ਦੇ ਦਲਾਂ ਦੇ ਦਲ
ਮਿਸਰ ਦੇਸ ਤੋਂ ਕੱਢ ਲਿਆਇਆ ॥

13

## ਪਲੇਠਿਆਂ ਦਾ ਸੰਕਲਪ

**੧੩** ਯਹੋਵਾਹ ਮੂਸਾ ਨਾਲ ਬੋਲਿਆ ਕਿ ੦
੨ ਸਾਰੇ ਪਲੇਠੇ ਜਿਹੜੇ ਇਸਰਾਏਲੀਆਂ ਵਿੱਚ ਕੁੱਖ ਨੂੰ
ਖੋਲ੍ਹਦੇ ਹਨ ਮੇਰੇ ਲਈ ਪਵਿੱਤ੍ਰ ਹੋਣ ਭਾਵੇਂ ਆਦਮੀ
੩ ਦੇ ਭਾਵੇਂ ਡੰਗਰ ਦੇ ਉਹ ਮੇਰੇ ਹਨ ੦ ਤਾਂ ਮੂਸਾ ਨੇ
ਪਰਜਾ ਨੂੰ ਆਖਿਆ, ਤੁਸੀਂ ਏਹ ਦਿਨ ਚੇਤੇ ਰੱਖੋ ਜਿਸ
ਵਿੱਚ ਤੁਸੀਂ ਮਿਸਰ ਤੋਂ ਗੁਲਾਮੀ ਦੇ ਘਰ ਤੋਂ ਬਾਹਰ
ਆਏ ਕਿਉਂ ਕਿ ਯਹੋਵਾਹ ਤੁਹਾਨੂੰ ਹੱਥ ਦੇ ਬਲ ਨਾਲ
ਉੱਥੋਂ ਕੱਢ ਲਿਆਇਆ । ਖ਼ਮੀਰੀ ਰੋਟੀ ਨਾ ਖਾਧੀ
੪ ਜਾਵੇ ੦ ਤੁਸੀਂ ਅਬੀਬ ਦੇ ਮਹੀਨੇ ਅੱਜ ਦੇ ਦਿਨ
੫ ਬਾਹਰ ਨਿੱਕਲ ਆਏ ਹੋ ੦ ਅਤੇ ਐਉਂ ਹੋਵੇਗਾ ਕਿ
ਜਦ ਯਹੋਵਾਹ ਤੁਹਾਨੂੰ ਕਨਾਨੀਆਂ ਹਿੱਤੀਆਂ ਅਮੋਰੀਆਂ
ਹਿੱਵੀਆਂ ਅਰ ਯਬੂਸੀਆਂ ਦੇ ਦੇਸ ਵਿੱਚ ਜਿਹੜਾ
ਤੁਹਾਡੇ ਪਿਉ ਦਾਦਿਆਂ ਨਾਲ ਸੌਂਹ ਖਾਕੇ ਤੁਹਾਨੂੰ ਦੇਣ
ਲਈ ਆਖਿਆ ਸੀ ਅਤੇ ਜਿਹਦੇ ਵਿੱਚ ਦੁੱਧ ਅਤੇ
ਸ਼ਹਿਤ ਵਗਦਾ ਹੈ ਲਿਆਵੇਗਾ ਤਾਂ ਤੁਸੀਂ ਏਸ ਮਹੀਨੇ
੬ ਵਿੱਚ ਏਹ ਉਪਾਸਨਾ ਕਰਿਓ ੦ ਸੱਤਾਂ ਦਿਨਾਂ ਤੀਕ
ਪਤੀਰੀ ਰੋਟੀ ਖਾਣੀ ਅਤੇ ਸੱਤਵੇਂ ਦਿਨ ਯਹੋਵਾਹ ਦਾ
੭ ਪਰਬ ਹੈ ੦ ਪਤੀਰੀ ਰੋਟੀ ਸੱਤਾਂ ਦਿਨਾਂ ਤੀਕ ਖਾਧੀ
ਜਾਵੇ ਅਤੇ ਕੋਈ ਖ਼ਮੀਰ ਤੁਹਾਡੇ ਕੋਲ ਨਾ ਵੇਖਿਆ
ਜਾਵੇ ਨਾ ਖ਼ਮੀਰ ਤੁਹਾਡੀਆਂ ਸਾਰੀਆਂ ਹੱਦਾਂ ਵਿੱਚ
੮ ਵੇਖਿਆ ਜਾਵੇ ੦ ਤੁਸੀਂ ਉਸ ਦਿਨ ਆਪਣੇ ਪੁੱਤ੍ਰਾਂ ਨੂੰ
ਏਹ ਦੱਸੋ ਭਈ ਕਾਰਨ ਏਹ ਹੈ ਕਿ ਯਹੋਵਾਹ ਨੇ ਸਾਨੂੰ
੯ ਮਿਸਰ ਤੋਂ ਕੱਢਿਆ ੦ ਏਹ ਤੁਹਾਡੇ ਹੱਥਾਂ ਉੱਤੇ
ਨਿਸ਼ਾਨ ਅਤੇ ਤੁਹਾਡੇ ਨੇਤ੍ਰਾਂ ਦੇ ਵਿੱਚ ਯਾਦਗਾਰੀ
ਲਈ ਹੋਵੇਗਾ ਤਾਂ ਜੋ ਯਹੋਵਾਹ ਦੀ ਬਿਵਸਥਾ ਤੁਹਾਡੇ
ਮੂੰਹ ਵਿੱਚ ਰਹੇ ਕਿਉਂ ਕਿ ਯਹੋਵਾਹ ਨੇ ਤਕੜੇ ਹੱਥ
੧੦ ਨਾਲ ਤੁਹਾਨੂੰ ਮਿਸਰੋਂ ਕੱਢਿਆ ੦ ਤੁਸੀਂ ਏਸ ਬਿਧੀ
ਨੂੰ ਠਹਿਰਾਏ ਹੋਏ ਸਮੇ ਉੱਤੇ ਵਰਹੇ ਦੇ ਵਰਹੇ
ਮਨਾਇਆ ਕਰੋ ॥
੧੧ ਤਾਂ ਐਉਂ ਹੋਵੇਗਾ ਕਿ ਜਦ ਯਹੋਵਾਹ ਤੁਹਾਨੂੰ
ਕਨਾਨ ਦੇਸ ਵਿੱਚ ਲਿਆਵੇ ਜਿਵੇਂ ਉਸ ਨੇ ਤੁਹਾਡੇ
ਨਾਲ ਅਤੇ ਤੁਹਾਡੇ ਪਿਉ ਦਾਦਿਆਂ ਨਾਲ ਸੌਂਹ ਖਾਧੀ
੧੨ ਹੈ ਅਤੇ ਉਹ ਤੁਹਾਨੂੰ ਇਹ ਦੇਵੇ ੦ ਤਾਂ ਹਰ ਇੱਕ ਕੁੱਖ
ਦਾ ਖੋਲ੍ਹਣ ਵਾਲਾ ਯਹੋਵਾਹ ਲਈ ਵੱਖਰਾ ਰੱਖੋ ਨਾਲੇ
ਡੰਗਰਾਂ ਵਿੱਚੋਂ ਹਰ ਪਲੇਠਾ ਬੱਚਾ ਜਿਹੜਾ ਤੁਹਾਡਾ
੧੩ ਹੋਵੇ । ਨਰ ਯਹੋਵਾਹ ਦੇ ਹੋਣਗੇ ੦ ਹਰ ਖੋਤੇ ਦੇ
ਪਲੇਠੇ ਨੂੰ ਲੇਲੇ ਨਾਲ ਛੁਡਾ ਲਵੋ ਪਰ ਜੇਕਰ ਨਾ
ਛੁਡਾਉਣਾ ਹੋਵੇ ਤਾਂ ਉਸ ਦੀ ਧੌਣ ਤੋੜ ਸੁੱਟੋ, ਅਰ
ਆਪਣੇ ਪੁੱਤ੍ਰਾਂ ਵਿੱਚੋਂ ਆਦਮੀ ਦੇ ਹਰ ਪਲੇਠੇ ਨੂੰ
੧੪ ਛੁਡਾ ਲਵੋ ੦ ਐਉਂ ਹੋਵੇਗਾ ਕਿ ਜਦ ਅੱਗੇ ਨੂੰ
ਤੁਹਾਡੇ ਪੁੱਤ੍ਰ ਤੁਹਾਥੋਂ ਪੁੱਛਣ, ਕਿ ਏਹ ਕੀ ਹੈ ? ਤਾਂ
ਤੁਸੀਂ ਉਨ੍ਹਾਂ ਨੂੰ ਆਖੋ ਕਿ ਯਹੋਵਾਹ ਨੇ ਸਾਨੂੰ ਮਿਸਰ ਤੋਂ
ਗੁਲਾਮੀ ਦੇ ਘਰ ਤੋਂ ਹੱਥ ਦੇ ਬਲ ਨਾਲ ਕੱਢਿਆ
੧੫ ਸੀ ੦ ਫੇਰ ਐਉਂ ਹੋਇਆ ਕਿ ਜਾਂ ਫ਼ਿਰਊਨ ਨੇ ਸਾਡਾ
ਬਾਹਰ ਜਾਣਾ ਔਖਾ ਕਰ ਦਿੱਤਾ ਤਾਂ ਯਹੋਵਾਹ ਨੇ
ਮਿਸਰ ਦੇਸ ਦੇ ਸਾਰੇ ਪਲੇਠਿਆਂ ਨੂੰ ਮਾਰ ਸੁੱਟਿਆ
ਆਦਮੀ ਦੇ ਪਲੇਠੇ ਤੋਂ ਲੈਕੇ ਡੰਗਰ ਦੇ ਪਲੇਠੇ ਤੀਕ ।
ਏਸ ਲਈ ਅਸੀਂ ਯਹੋਵਾਹ ਨੂੰ ਨਰਾਂ ਵਿੱਚੋਂ ਹਰ ਇੱਕ
ਕੁੱਖ ਦਾ ਖੋਲ੍ਹਣ ਵਾਲਾ ਬਲੀ ਦਿੰਦੇ ਹਾਂ ਅਰ ਆਪਣੇ
੧੬ ਪੁੱਤ੍ਰਾਂ ਵਿੱਚੋਂ ਹਰ ਪਲੇਠੇ ਨੂੰ ਛੁਡਾ ਲੈਂਦੇ ਹਾਂ ੦ ਏਹ
ਤੁਹਾਡੇ ਹੱਥਾਂ ਵਿੱਚ ਇੱਕ ਨਿਸ਼ਾਨ ਅਤੇ ਤੁਹਾਡਿਆਂ
ਨੇਤ੍ਰਾਂ ਦੇ ਵਿਚਕਾਰ ਇੱਕ ਤਵੀਤ ਜਿਹਾ ਹੋਵੇਗਾ ਕਿਉਂ
ਕਿ ਯਹੋਵਾਹ ਸਾਨੂੰ ਹੱਥ ਦੇ ਬਲ ਨਾਲ ਮਿਸਰ ਤੋਂ
੧੭ ਕੱਢ ਲਿਆਇਆ ੦ ਤਾਂ ਐਉਂ ਹੋਇਆ ਕਿ ਜਾਂ
ਫ਼ਿਰਊਨ ਨੇ ਲੋਕਾਂ ਨੂੰ ਜਾਣ ਦਿੱਤਾ ਤਾਂ ਪਰਮੇਸ਼ੁਰ
ਉਨ੍ਹਾਂ ਨੂੰ ਫ਼ਲਿਸਤੀਆਂ ਦੇ ਦੇਸ ਦੇ ਰਾਹ ਨਾ ਲੈ
ਗਿਆ ਭਾਵੇਂ ਉਹ ਨੇੜੇ ਸੀ ਕਿਉਂ ਜੋ ਪਰਮੇਸ਼ੁਰ ਨੇ
ਆਖਿਆ, ਸ਼ਾਇਤ ਲੋਕ ਜੰਗ ਨੂੰ ਵੇਖ ਕੇ ਪਛਤਾਉਣ
੧੮ ਅਰ ਮਿਸਰ ਨੂੰ ਮੁੜ ਜਾਣ ੦ ਸਗੋਂ ਪਰਮੇਸ਼ੁਰ ਨੇ
ਉਨ੍ਹਾਂ ਲੋਕਾਂ ਨੂੰ ਭੁਆ ਕੇ ਲਾਲ ਸਮੁੰਦਰ ਦੀ ਉਜਾੜ
ਦੀ ਰਾਹ ਪਾ ਦਿੱਤਾ ਅਰ ਇਸਰਾਏਲੀ ਸ਼ਸਤ੍ਰ ਬੰਨ ਕੇ
੧੯ ਮਿਸਰ ਦੇਸ ਤੋਂ ਚੱਲ ਆਏ ੦ ਮੂਸਾ ਨੇ ਯੂਸੁਫ਼
ਦੀਆਂ ਹੱਡੀਆਂ ਆਪਣੇ ਨਾਲ ਲੈ ਲਈਆਂ ਕਿਉਂ

ਜੋ ਉਸ ਨੇ ਇਸਰਾਏਲੀਆਂ ਕੋਲੋਂ ਸੌਂਹ ਲੈਕੇ ਤਕੀਦ
ਕੀਤੀ ਸੀ ਭਈ ਪਰਮੇਸ਼ੁਰ ਤੁਹਾਨੂੰ ਜ਼ਰੂਰ ਚੇਤੇ ਕਰੇਗਾ
ਅਤੇ ਤੁਸੀਂ ਮੇਰੀਆਂ ਹੱਡੀਆਂ ਨੂੰ ਐਥੋਂ ਆਪਣੇ ਨਾਲ
੨੦ ਲੈ ਜਾਇਓ ○ ਫੇਰ ਉਨ੍ਹਾਂ ਨੇ ਸੁੱਕੋਥ ਤੋਂ ਕੂਚ ਕਰ ਕੇ
੨੧ ਉਜਾੜ ਦੇ ਕੰਢੇ ਏਥਾਮ ਵਿੱਚ ਡੇਰਾ ਕੀਤਾ ○ ਯਹੋਵਾਹ
ਉਨ੍ਹਾਂ ਨੂੰ ਰਾਹ ਦੱਸਣ ਲਈ ਦਿਨ ਨੂੰ ਬੱਦਲ ਦੇ ਥੰਮ੍ਹ
ਵਿੱਚ ਅਤੇ ਰਾਤੀਂ ਉਨ੍ਹਾਂ ਨੂੰ ਚਾਨਣਾ ਦੇਣ ਲਈ ਅੱਗ
ਦੇ ਥੰਮ੍ਹ ਵਿੱਚ ਉਨ੍ਹਾਂ ਦੇ ਅੱਗੇ ਅੱਗੇ ਤੁਰਦਾ ਸੀ ਤਾਂ
੨੨ ਜੋ ਦਿਨ ਅਤੇ ਰਾਤ ਨੂੰ ਚੱਲਦੇ ਜਾਣ ○ ਬੱਦਲ ਦਾ
ਥੰਮ੍ਹ ਦਿਨ ਨੂੰ ਅਤੇ ਅੱਗ ਦਾ ਥੰਮ੍ਹ ਰਾਤ ਨੂੰ ਉਨ੍ਹਾਂ
ਲੋਕਾਂ ਦੇ ਅੱਗੋਂ ਕਦੀ ਨਾ ਹਟਿਆ ॥

## ੧੪ ਲਾਲ ਸਮੁੰਦਰ ਵਿੱਚੋਂ ਲੰਘਣਾ

੨ ਯਹੋਵਾਹ ਮੂਸਾ ਨਾਲ ਬੋਲਿਆ, ○ ਇਸਰਾਏਲੀਆਂ
ਨੂੰ ਬੋਲ ਕਿ ਓਹ ਮੁੜ ਜਾਣ ਅਰ ਪੀ-ਹਹੀਰੋਥ ਦੇ
ਸਾਹਮਣੇ ਮਿਗਦੋਲ ਅਰ ਸਮੁੰਦਰ ਦੇ ਵਿਚਕਾਰ
ਬਆਲ-ਸਫ਼ੋਨ ਦੇ ਸਾਹਮਣੇ ਡੇਰਾ ਲਾਉਣ। ਉਸ ਦੇ
੩ ਸਾਹਮਣੇ ਸਮੁੰਦਰ ਦੇ ਕੋਲ ਡੇਰਾ ਲਾਓ ○ ਫ਼ਿਰਊਨ
ਇਸਰਾਏਲੀਆਂ ਲਈ ਆਖੇਗਾ ਕਿ ਓਹ ਧਰਤੀ ਵਿੱਚ
ਫਸ ਗਏ ਹਨ ਅਰ ਉਜਾੜ ਨੇ ਉਨ੍ਹਾਂ ਨੂੰ ਅਟਕਾ
੪ ਲਿਆ ਹੈ ○ ਮੈਂ ਫ਼ਿਰਊਨ ਦੇ ਮਨ ਨੂੰ ਕਠੋਰ ਹੋਣ
ਦੇਵਾਂਗਾ ਅਰ ਉਹ ਉਨ੍ਹਾਂ ਦਾ ਪਿੱਛਾ ਕਰੇਗਾ ਅਤੇ ਮੈਂ
ਫ਼ਿਰਊਨ ਅਤੇ ਉਸ ਦੀ ਸਾਰੀ ਫੌਜ ਤੋਂ ਆਦਰ
ਪਾਵਾਂਗਾ ਤਾਂ ਜੋ ਮਿਸਰੀ ਜਾਣਨ ਕਿ ਮੈਂ ਯਹੋਵਾਹ
੫ ਹਾਂ। ਫੇਰ ਉਨ੍ਹਾਂ ਨੇ ਤਿਵੇਂ ਹੀ ਕੀਤਾ ○ ਤਾਂ ਮਿਸਰ
ਦੇ ਰਾਜੇ ਨੂੰ ਦੱਸਿਆ ਗਿਆ ਕਿ ਓਹ ਲੋਕ ਨੱਠ
ਗਏ ਹਨ। ਤਾਂ ਫ਼ਿਰਊਨ ਅਰ ਉਸ ਦੇ ਟਹਿਲੂਆਂ
ਦੇ ਮਨ ਉਨ੍ਹਾਂ ਲੋਕਾਂ ਵੱਲੋਂ ਫਿਰ ਗਏ ਅਤੇ ਉਨ੍ਹਾਂ ਨੇ
ਆਖਿਆ, ਏਹ ਕੀ ਹੈ ਜੋ ਆਪਾਂ ਕੀਤਾ ਕਿ ਆਪਾਂ
ਇਸਰਾਏਲ ਨੂੰ ਆਪਣੀ ਟਹਿਲ ਤੋਂ ਜਾਣ ਦਿੱਤਾ ? ○
੬ ਤਾਂ ਉਸ ਨੇ ਆਪਣਾ ਰਥ ਜੁੜਾਇਆ ਅਰ ਆਪਣੀ
੭ ਰਈਅਤ ਨੂੰ ਨਾਲ ਲਿਆ ○ ਨਾਲੇ ਉਸ ਨੇ ਛੇ ਸੌ
ਚੁਗਵੇਂ ਰਥ ਅਰ ਮਿਸਰ ਦੇ ਬਾਕੀ ਰਥ ਭੀ ਲਏ
੮ ਅਤੇ ਸਾਰਿਆਂ ਉੱਤੇ ਅਫ਼ਸਰ ਬਹਾਏ ○ ਅਰ
ਯਹੋਵਾਹ ਨੇ ਮਿਸਰ ਦੇ ਰਾਜੇ ਫ਼ਿਰਊਨ ਦਾ ਮਨ
ਕਠੋਰ ਹੋਣ ਦਿੱਤਾ ਅਤੇ ਉਸ ਨੇ ਇਸਰਾਏਲੀਆਂ ਦਾ
ਪਿੱਛਾ ਕੀਤਾ ਪਰ ਇਸਰਾਏਲੀ ਜ਼ਬਰਦਸਤੀ ਨਾਲ
੯ ਨਿੱਕਲਦੇ ਜਾਂਦੇ ਸਨ ○ ਅਰ ਮਿਸਰੀਆਂ ਨੇ ਉਨ੍ਹਾਂ
ਦਾ ਪਿੱਛਾ ਕੀਤਾ ਅਤੇ ਫ਼ਿਰਊਨ ਦੇ ਸਾਰੇ ਘੋੜੇ ਅਰ
ਰਥ ਅਰ ਉਸ ਦੇ ਘੋੜ ਚੜ੍ਹੇ ਅਰ ਉਸ ਦੀ ਫੌਜ
ਉਨ੍ਹਾਂ ਦੇ ਤੰਬੂ ਲਾਉਂਦਿਆਂ ਤੇ ਸਮੁੰਦਰ ਦੇ ਕੋਲ ਅਰ
ਪੀ-ਹਹੀਰੋਥ ਦੇ ਕੋਲ ਬਆਲ-ਸਫ਼ੋਨ ਦੇ ਸਾਹਮਣੇ
ਜਾ ਟੱਕਰੀ ॥
੧੦ ਜਦ ਫ਼ਿਰਊਨ ਨੇੜੇ ਆਇਆ ਤਾਂ ਇਸਰਾਏਲੀਆਂ
ਨੇ ਆਪਣੀਆਂ ਅੱਖਾਂ ਚੁੱਕੀਆਂ ਅਤੇ ਵੇਖੋ ਮਿਸਰੀ
ਉਨ੍ਹਾਂ ਦੇ ਪਿੱਛੇ ਪਿੱਛੇ ਆ ਰਹੇ ਸਨ ਤਾਂ ਓਹ ਬਹੁਤ
ਹੀ ਡਰੇ ਅਰ ਇਸਰਾਏਲੀਆਂ ਨੇ ਯਹੋਵਾਹ ਦੇ ਅੱਗੇ
੧੧ ਤਰਲੇ ਕੀਤੇ ○ ਉਪਰੰਤ ਉਨ੍ਹਾਂ ਨੇ ਮੂਸਾ ਨੂੰ ਆਖਿਆ,
ਕੀ ਮਿਸਰ ਵਿੱਚ ਕਬਰਾਂ ਨਹੀਂ ਸਨ ਕਿ ਤੂੰ ਸਾਨੂੰ ਮਰਨ
ਲਈ ਉਜਾੜ ਵਿੱਚ ਲਿਆਇਆ ਹੈਂ ? ਏਹ ਤੈਂ
ਸਾਡੇ ਨਾਲ ਕੀ ਕੀਤਾ ਜੋ ਸਾਨੂੰ ਮਿਸਰੋਂ ਕੱਢ ਲਿਆ-
੧੨ ਇਆ ਹੈਂ ? ○ ਏਹ ਓਹੋ ਹੀ ਗੱਲ ਤਾਂ ਨਹੀਂ ਜਿਹੜੀ
ਅਸਾਂ ਤੈਨੂੰ ਮਿਸਰ ਵਿੱਚ ਆਖੀ ਸੀ ਭਈ ਸਾਨੂੰ ਰਹਿਣ
ਦੇਹ ਕਿ ਅਸੀਂ ਮਿਸਰੀਆਂ ਦੀ ਟਹਿਲ ਕਰੀਏ
ਕਿਉਂ ਕਿ ਸਾਨੂੰ ਮਿਸਰੀਆਂ ਦੀ ਟਹਿਲ ਕਰਨੀ
੧੩ ਉਜਾੜ ਵਿੱਚ ਮਰਨ ਨਾਲੋਂ ਚੰਗੀ ਸੀ ? ○ ਤਾਂ ਮੂਸਾ
ਨੇ ਪਰਜਾ ਨੂੰ ਆਖਿਆ, ਨਾ ਡਰੋ, ਖੜੇ ਰਹੋ ਅਰ
ਯਹੋਵਾਹ ਦੇ ਬਚਾਉ ਨੂੰ ਵੇਖੋ ਜਿਹੜਾ ਅੱਜ ਦੇ ਦਿਨ
ਤੁਹਾਡੇ ਲਈ ਕਰੇਗਾ ਕਿਉਂ ਕਿ ਜਿਹੜੇ ਮਿਸਰੀ ਤੁਸੀਂ
ਅੱਜ ਵੇਖਦੇ ਹੋ ਫੇਰ ਸਦਾ ਤੀਕ ਕਦੀ ਨਾ ਵੇਖੋਗੇ ○
੧੪ ਯਹੋਵਾਹ ਤੁਹਾਡੇ ਲਈ ਜੰਗ ਕਰੇਗਾ ਪਰ ਤੁਸਾਂ ਚੁੱਪ
ਹੀ ਰਹਿਣਾ ॥
੧੫ ਤਾਂ ਯਹੋਵਾਹ ਨੇ ਮੂਸਾ ਨੂੰ ਆਖਿਆ, ਤੂੰ ਕਿਉਂ
ਮੇਰੇ ਤਰਲੇ ਕਰਦਾ ਹੈਂ ? ਇਸਰਾਏਲੀਆਂ ਨਾਲ ਗੱਲ
੧੬ ਕਰ ਕਿ ਓਹ ਅੱਗੇ ਤੁਰਨ ○ ਤੂੰ ਆਪਣਾ ਢਾਂਗਾ
ਚੁੱਕ ਅਰ ਆਪਣਾ ਹੱਥ ਸਮੁੰਦਰ ਉੱਤੇ ਲੰਮਾ ਕਰ
ਅਰ ਉਸ ਨੂੰ ਦੋ ਭਾਗ ਕਰ ਦੇਹ ਭਈ ਇਸਰਾਏਲੀ
ਸਮੁੰਦਰ ਦੇ ਵਿੱਚ ਦੀ ਸੁੱਕੀ ਥਾਂ ਥਾਣੀ ਲੰਘ ਜਾਣ ○
੧੭ ਵੇਖ ਮੈਂ ਮਿਸਰੀਆਂ ਦੇ ਮਨ ਕਠੋਰ ਹੋਣ ਦੇਵਾਂਗਾ
ਅਰ ਓਹ ਉਨ੍ਹਾਂ ਦੇ ਪਿੱਛੇ ਜਾਣਗੇ ਅਰ ਮੈਂ ਫ਼ਿਰਊਨ
ਅਰ ਉਸ ਦੀ ਸਾਰੀ ਫੌਜ ਅਰ ਰਥਾਂ ਅਰ ਘੋੜ
੧੮ ਚੜ੍ਹਿਆਂ ਤੋਂ ਆਦਰ ਪਾਵਾਂਗਾ ○ ਜਦ ਮੈਂ ਫ਼ਿਰਊਨ

ਉਸ ਦੇ ਰਥਾਂ ਅਰ ਉਸ ਦੇ ਘੋੜ ਚੜ੍ਹਿਆਂ ਤੋਂ
ਆਦਰ ਪਾਵਾਂਗਾ ਤਦ ਮਿਸਰੀ ਜਾਣਨਗੇ ਕਿ ਮੈਂ
੧੯ ਯਹੋਵਾਹ ਹਾਂ ੦ ਅਰ ਪਰਮੇਸ਼ੁਰ ਦਾ ਦੂਤ ਜਿਹੜਾ
ਇਸਰਾਏਲ ਦੇ ਡੇਰੇ ਦੇ ਅੱਗੇ ਤੁਰਿਆ ਜਾਂਦਾ ਸੀ
ਮੁੜਿਆ ਅਤੇ ਉਨ੍ਹਾਂ ਦੇ ਪਿੱਛੇ ਚਲਿਆ ਗਿਆ ਅਰ
ਬੱਦਲ ਦਾ ਥੰਮ੍ਹ ਉਨ੍ਹਾਂ ਦੇ ਅੱਗੋਂ ਮੁੜ ਕੇ ਪਿੱਛੇ ਆ
੨੦ ਖਲੋਤਾ ੦ ਉਹ ਮਿਸਰੀਆਂ ਦੇ ਡੇਰੇ ਅਰ ਇਸਰਾਏਲ
ਦੇ ਡੇਰੇ ਦੇ ਵਿੱਚ ਆ ਗਿਆ ਅਤੇ ਬੱਦਲ ਅਰ
ਅਨ੍ਹੇਰ ਤਾਂ ਸੀ ਪਰ ਉਸ ਨੇ ਰਾਤ ਨੂੰ ਚਾਨਣਾ ਕਰ
ਦਿੱਤਾ ਅਤੇ ਓਹ ਸਾਰੀ ਰਾਤ ਇੱਕ ਦੂਜੇ ਦੇ ਨੇੜੇ ਨਾ
ਆਏ ॥
੨੧ ਤਾਂ ਮੂਸਾ ਨੇ ਆਪਣਾ ਹੱਥ ਸਮੁੰਦਰ ਉੱਤੇ ਲੰਮਾ
ਕੀਤਾ ਅਰ ਯਹੋਵਾਹ ਨੇ ਤੇਜ਼ ਪੂਰੇ ਦੀ ਹਵਾ ਸਾਰੀ
ਰਾਤ ਵਗਾ ਕੇ ਸਮੁੰਦਰ ਨੂੰ ਪਿੱਛੇ ਹਟਾ ਦਿੱਤਾ ਅਤੇ
ਸਮੁੰਦਰ ਨੂੰ ਸੁਕਾ ਦਿੱਤਾ ਅਰ ਪਾਣੀ ਦੇ ਦੋ ਭਾਗ ਹੋ
੨੨ ਗਏ ੦ ਇਸਰਾਏਲੀ ਸਮੁੰਦਰ ਦੇ ਵਿੱਚ ਦੀ ਖੁਸ਼ਕੀ
ਉੱਤੋਂ ਦੀ ਆਏ ਅਰ ਉਨ੍ਹਾਂ ਦੇ ਸੱਜੇ ਖੱਬੇ ਪਾਣੀ ਕੰਧ
੨੩ ਵਾਂਙੁ ਸਨ ੦ ਮਿਸਰੀਆਂ ਨੇ ਪਿੱਛਾ ਕੀਤਾ ਅਰ ਉਨ੍ਹਾਂ
ਦਾ ਪਿੱਛਾ ਕਰਦੇ ਹੋਏ ਫ਼ਿਰਊਨ ਦੇ ਸਾਰੇ ਘੋੜੇ ਅਰ
ਉਸ ਦੇ ਰਥ ਅਰ ਘੋੜ ਚੜ੍ਹੇ ਸਮੁੰਦਰ ਦੇ ਵਿੱਚ ਆ
੨੪ ਗਏ ੦ ਤਾਂ ਐਉਂ ਹੋਇਆ ਕਿ ਸਵੇਰ ਦੇ ਪਹਿਰ
ਯਹੋਵਾਹ ਨੇ ਮਿਸਰੀਆਂ ਦੇ ਡੇਰੇ ਨੂੰ ਅੱਗ ਅਰ ਬੱਦਲ
ਦੇ ਥੰਮ੍ਹ ਦੇ ਵਿੱਚੋਂ ਦੀ ਡਿੱਠਾ ਅਤੇ ਮਿਸਰੀਆਂ ਦੇ
੨੫ ਡੇਰੇ ਨੂੰ ਗੜਬੜਾਹਟ ਵਿੱਚ ਪਾ ਦਿੱਤਾ ੦ ਅਰ ਉਨ੍ਹਾਂ
ਦੇ ਰਥਾਂ ਦੇ ਪਹੀਏ ਲਾਹ ਸੁੱਟੇ ਕਿਉਂ ਜੋ ਓਹ ਭਾਰੀ
ਚੱਲਦੇ ਸਨ । ਸੋ ਮਿਸਰੀਆਂ ਨੇ ਆਖਿਆ, ਅਸੀਂ
ਇਸਰਾਏਲ ਦੇ ਅੱਗੋਂ ਨੱਠ ਚੱਲੀਏ ਕਿਉਂ ਕਿ
ਯਹੋਵਾਹ ਉਨ੍ਹਾਂ ਲਈ ਮਿਸਰੀਆਂ ਦੇ ਵਿਰੁੱਧ ਲੜਦਾ
ਹੈ ॥
੨੬ ਫੇਰ ਯਹੋਵਾਹ ਨੇ ਮੂਸਾ ਨੂੰ ਆਖਿਆ, ਆਪਣਾ
ਹੱਥ ਸਮੁੰਦਰ ਉੱਤੇ ਲੰਮਾ ਕਰ ਤਾਂ ਜੋ ਪਾਣੀ ਮਿਸਰੀਆਂ
ਉੱਤੇ, ਉਨ੍ਹਾਂ ਦੇ ਰਥਾਂ ਉੱਤੇ ਅਰ ਉਨ੍ਹਾਂ ਦੇ ਘੋੜ
੨੭ ਚੜ੍ਹਿਆਂ ਉੱਤੇ ਮੁੜ ਆਉਣ ੦ ਮੂਸਾ ਨੇ ਆਪਣਾ
ਹੱਥ ਸਮੁੰਦਰ ਉੱਤੇ ਲੰਮਾ ਕੀਤਾ ਅਰ ਪੌਹ ਫੁਟਣ
ਵੇਲੇ ਸਮੁੰਦਰ ਆਪਣੇ ਪਹਿਲੇ ਬਲ ਨਾਲ ਮੁੜਿਆ
ਅਤੇ ਮਿਸਰੀ ਉਸ ਦੀ ਵੱਲੋਂ ਨੱਠੇ ਪਰ ਯਹੋਵਾਹ ਨੇ
ਮਿਸਰੀਆਂ ਨੂੰ ਸਮੁੰਦਰ ਦੇ ਵਿੱਚ ਛੰਡ ਸੁੱਟਿਆ ੦
੨੮ ਉਪਰੰਤ ਪਾਣੀ ਮੁੜੇ ਅਰ ਉਨ੍ਹਾਂ ਨੇ ਰਥ ਅਤੇ ਘੋੜ
ਚੜ੍ਹੇ ਅਤੇ ਫ਼ਿਰਊਨ ਦੀ ਸਾਰੀ ਫ਼ੌਜ ਜਿਹੜੀ ਉਨ੍ਹਾਂ ਦੇ
ਮਗਰ ਸਮੁੰਦਰ ਵਿੱਚ ਆਈ ਸੀ ਢੱਕ ਲਈ ਅਰ
੨੯ ਉਨ੍ਹਾਂ ਵਿੱਚੋਂ ਇੱਕ ਵੀ ਨਾ ਬਚਿਆ ੦ ਪਰ ਇਸਰਾ-
ਏਲੀ ਖੁਸ਼ਕੀ ਉੱਤੋਂ ਸਮੁੰਦਰ ਦੇ ਵਿੱਚ ਦੀ ਚੱਲਦੇ
ਗਏ ਅਰ ਪਾਣੀ ਉਨ੍ਹਾਂ ਦੇ ਸੱਜੇ ਖੱਬੇ ਕੰਧ ਵਾਂਙੁ
੩੦ ਸਨ੦ ਸੋ ਉਸ ਦਿਨ ਯਹੋਵਾਹ ਨੇ ਇਸਰਾਏਲ ਨੂੰ
ਮਿਸਰੀਆਂ ਦੇ ਹੱਥੋਂ ਐਉਂ ਬਚਾਇਆ ਅਤੇ ਇਸਰਾ-
ਏਲ ਨੇ ਮਿਸਰੀਆਂ ਦੇ ਮੁਰਦੇ ਸਮੁੰਦਰ ਦੇ ਕੰਢੇ
੩੧ ਉੱਤੇ ਵੇਖੇ ੦ ਐਉਂ ਇਸਰਾਏਲ ਨੇ ਉਹ ਵੱਡਾ ਕੰਮ
ਵੇਖਿਆ ਜਿਹੜਾ ਯਹੋਵਾਹ ਨੇ ਮਿਸਰੀਆਂ ਦੇ ਵਿਰੁੱਧ
ਕੀਤਾ ਸੀ ਤਾਂ ਲੋਕ ਯਹੋਵਾਹ ਕੋਲੋਂ ਡਰ ਗਏ ਅਰ
ਉਨ੍ਹਾਂ ਨੇ ਯਹੋਵਾਹ ਉੱਤੇ ਅਤੇ ਉਸ ਦੇ ਦਾਸ ਮੂਸਾ
ਉੱਤੇ ਪਰਤੀਤ ਕੀਤੀ ॥

## ਫਤਹ ਦਾ ਗੀਤ

੧੫ ਤਦ ਮੂਸਾ ਅਤੇ ਇਸਰਾਏਲੀਆਂ ਨੇ ਯਹੋਵਾਹ
ਲਈ ਏਹ ਗੀਤ ਗਾਉਂਦੇ ਹੋਇਆਂ ਆਖਿਆ—
ਮੈਂ ਯਹੋਵਾਹ ਲਈ ਗਾਵਾਂਗਾ ਕਿਉਂ ਕਿ ਉਹ
ਅੱਤ ਉੱਚਾ ਹੋਇਆ ਹੈ,
ਉਸ ਨੇ ਘੋੜੇ ਅਤੇ ਉਸ ਦੇ ਅਸਵਾਰ ਨੂੰ ਸਮੁੰਦਰ
ਵਿੱਚ ਸੁੱਟ ਦਿੱਤਾ ਹੈ ।
੨ ਯਹੋਵਾਹ ਮੇਰਾ ਬਲ ਅਤੇ ਮੇਰਾ ਭਜਨ ਹੈ,
ਉਹ ਮੇਰਾ ਛੁਟਕਾਰਾ ਹੋਇਆ ਹੈ,
ਉਹ ਮੇਰਾ ਪਰਮੇਸ਼ੁਰ ਹੈ ਤੇ ਮੈਂ ਉਸ ਦੀ ਸੋਭਾ
ਕਰਾਂਗਾ,
ਉਹ ਮੇਰੇ ਪਿਤਾ ਦਾ ਪਰਮੇਸ਼ੁਰ ਹੈ ਤੇ ਮੈਂ ਉਸ ਦੀ
ਵਡਿਆਈ ਕਰਾਂਗਾ ।
੩ ਯਹੋਵਾਹ ਜੋਧਾ ਪੁਰਸ਼ ਹੈ, ਯਹੋਵਾਹ ਉਸ ਦਾ
ਨਾਮ ਹੈ ।
੪ ਫ਼ਿਰਊਨ ਦੇ ਰਥ ਅਤੇ ਉਸ ਦੀ ਫ਼ੌਜ ਉਸ ਨੇ
ਸਮੁੰਦਰ ਵਿੱਚ ਸੁੱਟ ਦਿੱਤੀ,
ਉਸ ਦੇ ਚੁਗਵੇਂ ਅਫ਼ਸਰ ਲਾਲ ਸਮੁੰਦਰ ਵਿੱਚ
ਗ਼ਰਕ ਹੋ ਗਏ ।

੫ ਡੂੰਘਿਆਈ ਨੇ ਉਨ੍ਹਾਂ ਨੂੰ ਢੱਕ ਲਿਆ,
ਉਹ ਪੱਥਰ ਵਾਂਙੁ ਤਹਿ ਵਿੱਚ ਚਲੇ ਗਏ ।
੬ ਹੇ ਯਹੋਵਾਹ ਤੇਰਾ ਸੱਜਾ ਹੱਥ ਸ਼ਕਤੀ ਵਿੱਚ ਤੇਜ ਵਾਨ ਹੈ,
ਹੇ ਯਹੋਵਾਹ ਤੇਰਾ ਸੱਜਾ ਹੱਥ ਵੈਰੀ ਨੂੰ ਚਿਕਨਾ ਚੂਰ ਕਰ ਸੁੱਟਦਾ ਹੈ ।
੭ ਤੂੰ ਆਪਣੀ ਵੱਡੀ ਉੱਤਮਤਾਈ ਨਾਲ ਆਪਣੇ ਵਿਰੋਧੀਆਂ ਨੂੰ ਢਾ ਲੈਂਦਾ ਹੈਂ,
ਤੂੰ ਆਪਣਾ ਕ੍ਰੋਧ ਘੱਲਦਾ ਹੈਂ ਜਿਹੜਾ ਉਨ੍ਹਾਂ ਨੂੰ ਭੂਠੇ ਵਾਂਙੁ ਭੁੱਖ ਲੈਂਦਾ ਹੈ ।
੮ ਤੇਰੀਆਂ ਨਾਸਾਂ ਦੀ ਸੂਕਰ ਨਾਲ ਪਾਣੀ ਜਮਾ ਹੋ ਗਏ,
ਮੌਜਾਂ ਢੇਰ ਵਾਂਙੁ ਖਲੋ ਗਈਆਂ,
ਡੂੰਘਿਆਈਆਂ ਸਮੁੰਦਰ ਦੇ ਵਿਚਕਾਰ ਜੰਮ ਗਈਆਂ
੯ ਵੈਰੀ ਨੇ ਆਖਿਆ, ਮੈਂ ਪਿੱਛਾ ਕਰਾਂਗਾ, ਮੈਂ ਜਾ ਲਵਾਂਗਾ,
ਮੈਂ ਲੁੱਟ ਦਾ ਮਾਲ ਵੰਡਾਂਗਾ, ਮੈਂ ਉਨ੍ਹਾਂ ਨਾਲ ਮਨ ਆਇਆ ਕਰਾਂਗਾ,
ਮੈਂ ਆਪਣੀ ਤਲਵਾਰ ਸੂਤਾਂਗਾ ਅਰ ਮੇਰਾ ਹੱਥ ਉਨ੍ਹਾਂ ਦਾ ਨਾਸ ਕਰੇਗਾ ।
੧੦ ਤੈਂ ਆਪਣੀ ਹਵਾ ਨਾਲ ਫੂਕ ਮਾਰੀ, ਸਮੁੰਦਰ ਨੇ ਉਨ੍ਹਾਂ ਨੂੰ ਢੱਕ ਲਿਆ,
ਉਹ ਸਿੱਕੇ ਵਾਂਙੁ ਮਹਾਂ ਜਲਾਂ ਵਿੱਚ ਡੁੱਬ ਗਏ ।
੧੧ ਕੌਣ ਹੈ ਤੇਰੇ ਵਰਗਾ ਹੇ ਯਹੋਵਾਹ ਦੇਵਤਿਆਂ ਵਿੱਚ ?
ਕੌਣ ਹੈ ਤੇਰੇ ਵਰਗਾ ਪਵਿੱਤ੍ਰਤਾਈ ਵਿੱਚ ਪਰਤਾਪ ਵਾਲਾ,
ਉਸਤਤ ਵਿੱਚ ਭੈ ਦਾਇਕ ਅਤੇ ਅਚਰਜ ਕੰਮਾਂ ਵਾਲਾ ?
੧੨ ਤੈਂ ਆਪਣਾ ਸੱਜਾ ਹੱਥ ਪਸਾਰਿਆ,
ਤਾਂ ਧਰਤੀ ਉਨ੍ਹਾਂ ਨੂੰ ਨਿਗਲ ਗਈ ।
੧੩ ਤੈਂ ਆਪਣੀ ਕਿਰਪਾ ਨਾਲ ਉਸ ਪਰਜਾ ਦੀ ਅਗਵਾਈ ਕੀਤੀ ਜਿਹ ਨੂੰ ਤੈਂ ਛੁਟਕਾਰਾ ਦਿੱਤਾ ਸੀ,
ਤੈਂ ਆਪਣੇ ਬਲ ਨਾਲ ਉਸ ਨੂੰ ਆਪਣੇ ਪਵਿੱਤ੍ਰ ਨਿਵਾਸ ਦੇ ਰਾਹ ਪਾ ਦਿੱਤਾ ।
੧੪ ਲੋਕਾਂ ਨੇ ਸੁਣਿਆ, ਉਹ ਕੰਬਦੇ ਹਨ,
ਫਲਿਸਤੀਨ ਦੇ ਵਾਸੀਆਂ ਨੂੰ ਚੁਭਕ ਪਈ ।
੧੫ ਤਦ ਅਦੋਮ ਦੇ ਸਰਦਾਰ ਘਾਬਰ ਗਏ,
ਮੋਆਬ ਦੇ ਸੂਰਮਿਆਂ ਨੂੰ ਕੰਬਣੀ ਲੱਗੀ,
ਕਨਾਨ ਦੇ ਸਾਰੇ ਵਾਸੀ ਢਲ ਗਏ ।
੧੬ ਹੌਲ ਅਤੇ ਡਹਿਕਣਾ ਉਨ੍ਹਾਂ ਉੱਤੇ ਪੈਂਦਾ ਹੈ,
ਉਹ ਤੇਰੀ ਬਾਂਹ ਦੇ ਵੱਡੇ ਹੋਣ ਦੇ ਕਾਰਨ ਪੱਥਰ ਵਾਂਙੁ ਚੁੱਪ ਰਹਿ ਜਾਂਦੇ ਹਨ ।
ਹੇ ਯਹੋਵਾਹ ਜਦ ਤੀਕ ਤੇਰੀ ਪਰਜਾ ਲੰਘ ਨਾ ਜਾਵੇ,
ਜਦ ਤੀਕ ਉਹ ਪਰਜਾ ਜਿਹੜੀ ਤੈਂ ਵਿਹਾਝੀ ਹੈ ਪਾਰ ਨਾ ਲੰਘ ਜਾਵੇ,
੧੭ ਤੂੰ ਉਨ੍ਹਾਂ ਨੂੰ ਅੰਦਰ ਲਿਆਵੇਂਗਾ
ਅਤੇ ਆਪਣੀ ਮਿਲਖ ਦੇ ਪਹਾੜ ਵਿੱਚ ਲਗਾਵੇਂਗਾ,
ਹੇ ਯਹੋਵਾਹ ਉਸ ਅਸਥਾਨ ਵਿੱਚ ਜਿਹੜਾ ਤੈਂ ਆਪਣੇ ਰਹਿਣ ਲਈ ਬਣਾਇਆ ਹੈ,
ਹੇ ਮੇਰੇ ਪ੍ਰਭੁ, ਉਹ ਪਵਿੱਤ੍ਰ ਅਸਥਾਨ ਜਿਹੜਾ ਤੇਰੇ ਹੱਥਾਂ ਨੇ ਅਸਥਿਰ ਕੀਤਾ ਹੈ ।
੧੮ ਯਹੋਵਾਹ ਸਦਾ ਤੀਕ ਰਾਜ ਕਰਦਾ ਰਹੇਗਾ ॥
੧੯ ਫ਼ਿਰਊਨ ਦੇ ਘੋੜੇ ਅਰ ਉਸ ਦੇ ਰਥ ਅਰ ਉਸ
ਦੇ ਘੋੜ ਚੜ੍ਹੇ ਤਾਂ ਸਮੁੰਦਰ ਵਿੱਚ ਵੜੇ ਅਤੇ ਯਹੋਵਾਹ
ਨੇ ਸਮੁੰਦਰ ਦੇ ਪਾਣੀ ਨੂੰ ਉਨ੍ਹਾਂ ਉੱਤੇ ਮੋੜ ਲਿਆਂਦਾ
ਪਰ ਇਸਰਾਏਲੀ ਸਮੁੰਦਰ ਦੇ ਵਿਚਕਾਰੋਂ ਦੀ ਖ਼ੁਸ਼ਕੀ
੨੦ ਉੱਤੋਂ ਦੀ ਲੰਘ ਗਏ ੦ ਹਾਰੂਨ ਦੀ ਭੈਣ ਮਿਰਯਮ
ਨਬੀਆ ਨੇ ਆਪਣੇ ਹੱਥ ਵਿੱਚ ਡੱਫ਼ ਲਈ ਅਰ
ਸਾਰੀਆਂ ਇਸਤ੍ਰੀਆਂ ਡੱਫ਼ਾਂ ਵਜਾਉਂਦੀਆਂ ਅਰ ਨੱਚ-
ਦੀਆਂ ਨੱਚਦੀਆਂ ਉਸ ਦੇ ਪਿੱਛੇ ਨਿੱਕਲੀਆਂ ੦
੨੧ ਮਿਰਯਮ ਨੇ ਉਨ੍ਹਾਂ ਨੂੰ ਉੱਤ੍ਰ ਦਿੱਤਾ—
ਯਹੋਵਾਹ ਲਈ ਗਾਓ ਕਿਉਂ ਜੋ ਉਹ ਅੱਤ ਉੱਚਾ ਹੋਇਆ ਹੈ,
ਘੋੜਾ ਅਰ ਉਸ ਦਾ ਅਸਵਾਰ ਉਸ ਨੇ ਸਮੁੰਦਰ ਵਿੱਚ ਸੁੱਟ ਦਿੱਤਾ ॥
੨੨ ਮੂਸਾ ਨੇ ਇਸਰਾਏਲ ਨੂੰ ਲਾਲ ਸਮੁੰਦਰ ਤੋਂ ਤੋਰ
ਦਿੱਤਾ । ਉਹ ਸੂਰ ਦੀ ਉਜਾੜ ਨੂੰ ਨਿੱਕਲੇ ਅਤੇ ਤਿੰਨ
ਦਿਨ ਉਜਾੜ ਵਿੱਚ ਦੀ ਤੁਰ ਗਏ ਪਰ ਉਨ੍ਹਾਂ ਨੂੰ ਪਾਣੀ

੨੩ ਨਾ ਲੱਭਾ ○ ਜਦ ਓਹ ਮਾਰਾਹ ਨੂੰ ਆਏ ਤਾਂ ਓਹ
ਮਾਰਾਹ ਦਾ ਪਾਣੀ ਨਾ ਪੀ ਸੱਕੇ ਕਿਉਂ ਜੋ ਉਹ ਕੌੜਾ
ਸੀ ਏਸ ਲਈ ਉਸ ਦਾ ਨਾਉਂ ਮਾਰਾਹ ਪੈ ਗਿਆ ○
੨੪ ਉਪਰੰਤ ਪਰਜਾ ਮੂਸਾ ਦੇ ਵਿਰੁੱਧ ਬੁੜ ਬੁੜਾਉਣ
੨੫ ਲੱਗੀ ਕਿ ਅਸੀਂ ਕੀ ਪੀਈਏ ? ○ ਤਾਂ ਉਸ ਨੇ
ਯਹੋਵਾਹ ਅੱਗੇ ਦੁਹਾਈ ਦਿੱਤੀ ਤਾਂ ਯਹੋਵਾਹ ਨੇ ਉਸ
ਨੂੰ ਇਕ ਬਿਰਛ ਵਿਖਾਲਿਆ । ਉਸ ਨੇ ਉਹ ਨੂੰ ਪਾਣੀ
ਵਿੱਚ ਸੁੱਟਿਆ ਤਾਂ ਪਾਣੀ ਮਿੱਠਾ ਹੋ ਗਿਆ । ਉੱਥੇ
ਉਸ ਨੇ ਉਨ੍ਹਾਂ ਲਈ ਇਕ ਬਿਧੀ ਅਤੇ ਕਨੂਨ ਠਹਿਰਾ-
ਇਆ ਅਤੇ ਉੱਥੇ ਉਸ ਨੇ ਉਨ੍ਹਾਂ ਨੂੰ ਪਰਖ ਲਿਆ ○
੨੬ ਅਰ ਉਸ ਨੇ ਆਖਿਆ, ਜੇ ਤੁਸੀਂ ਰੀਝ ਨਾਲ
ਯਹੋਵਾਹ ਆਪਣੇ ਪਰਮੇਸ਼ੁਰ ਦੀ ਅਵਾਜ਼ ਸੁਣੋਗੇ
ਅਰ ਜਿਹੜਾ ਉਸ ਦੀਆਂ ਅੱਖਾਂ ਵਿੱਚ ਭਲਾ ਹੈ ਤੁਸੀਂ
ਉਹ ਕਰੋਗੇ ਅਰ ਉਸ ਦੇ ਹੁਕਮਾਂ ਉੱਤੇ ਕੰਨ ਲਾਓਗੇ
ਅਰ ਉਸ ਦੀਆਂ ਸਾਰੀਆਂ ਬਿਧੀਆਂ ਨੂੰ ਮੰਨੋਗੇ ਤਾਂ
ਜਿਹੜੀਆਂ ਬਿਮਾਰੀਆਂ ਮੈਂ ਮਿਸਰੀਆਂ ਉੱਤੇ ਪਾਈਆਂ
ਹਨ ਤੁਹਾਡੇ ਉੱਤੇ ਨਹੀਂ ਪਾਵਾਂਗਾ ਕਿਉਂ ਜੋ ਮੈਂ
ਯਹੋਵਾਹ ਤੁਹਾਨੂੰ ਨਿਰੋਇਆ ਕਰਨ ਵਾਲਾ ਹਾਂ ○
੨੭ ਫੇਰ ਓਹ ਏਲਿਮ ਨੂੰ ਆਏ ਜਿੱਥੇ ਪਾਣੀ ਦੇ ਬਾਰਾਂ
ਸੋਤੇ ਅਤੇ ਸੱਤਰ ਖਜੂਰ ਦੇ ਬਿਰਛ ਸਨ ਅਰ ਉਨ੍ਹਾਂ ਨੇ
ਉੱਥੇ ਪਾਣੀ ਕੋਲ ਡੇਰੇ ਲਾਏ ॥

## ਉਜਾੜ ਵਿੱਚ ਮੰਨ ਦਾ ਉੱਤਰਨਾ

੧੬ ਫੇਰ ਉਨ੍ਹਾਂ ਨੇ ਏਲਿਮ ਤੋਂ ਕੂਚ ਕੀਤਾ ਅਰ
ਇਸਰਾਏਲੀਆਂ ਦੀ ਸਾਰੀ ਮੰਡਲੀ ਸੀਨ ਦੀ ਉਜਾੜ
ਵਿੱਚ ਜਿਹੜੀ ਏਲਿਮ ਅਤੇ ਸੀਨਈ ਦੇ ਵਿਚਕਾਰ ਹੈ
ਦੂਜੇ ਮਹੀਨੇ ਦੇ ਪੰਦਰਵੇਂ ਦਿਨ ਉਨ੍ਹਾਂ ਦੇ ਮਿਸਰ ਦੇਸ
੨ ਤੋਂ ਨਿੱਕਲਣ ਦੇ ਮਗਰੋਂ ਆਈ ○ ਅਰ ਇਸਰਾ-
ਏਲੀਆਂ ਦੀ ਸਾਰੀ ਮੰਡਲੀ ਮੂਸਾ ਅਤੇ ਹਾਰੂਨ
੩ ਨਾਲ ਉਜਾੜ ਵਿੱਚ ਕੁੜ੍ਹਨ ਲੱਗੀ ○ ਅਰ ਇਸਰਾ-
ਏਲੀਆਂ ਨੇ ਉਨ੍ਹਾਂ ਨੂੰ ਆਖਿਆ, ਸਾਨੂੰ ਮਿਸਰ ਦੇਸ
ਵਿੱਚ ਯਹੋਵਾਹ ਦੇ ਹੱਥੋਂ ਕਿਉਂ ਨਾ ਮਰ ਜਾਣ ਦਿੱਤਾ
ਜਦ ਅਸੀਂ ਮਾਸ ਦੀਆਂ ਤੌੜੀਆਂ ਕੋਲ ਬੈਠਦੇ ਅਤੇ
ਰੱਜ ਕੇ ਰੋਟੀ ਖਾਂਦੇ ਸਾਂ ? ਪਰ ਤੁਸੀਂ ਸਾਨੂੰ ਏਸ ਉਜਾੜ
ਵਿੱਚ ਕੱਢ ਲਿਆਏ ਹੋ ਤਾਂ ਜੋ ਤੁਸੀਂ ਏਸ ਸਾਰੀ ਸਭਾ
੪ ਨੂੰ ਭੁੱਖ ਨਾਲ ਮਾਰ ਸੁੱਟੋ ○ ਫੇਰ ਯਹੋਵਾਹ ਨੇ ਮੂਸਾ
ਨੂੰ ਆਖਿਆ, ਵੇਖ ਮੈਂ ਤੁਹਾਡੇ ਲਈ ਅਕਾਸ਼ ਤੋਂ
ਰੋਟੀ ਵਰ੍ਹਾਵਾਂਗਾ ਅਰ ਪਰਜਾ ਬਾਹਰ ਜਾਕੇ ਇੱਕ ਦਿਨ
ਦਾ ਸੀਧਾ ਉਸੇ ਦਿਨ ਵਿੱਚ ਇਕੱਠਾ ਕਰੇ ਤਾਂ ਜੋ ਮੈਂ
ਉਹ ਨੂੰ ਪਰਖਾਂ ਭਈ ਉਹ ਮੇਰੀ ਬਿਵਸਥਾ ਉੱਤੇ
੫ ਚੱਲਦੀ ਹੈ ਕਿ ਨਹੀਂ ○ ਅਰ ਐਉਂ ਹੋਵੇਗਾ ਕਿ
ਛੇਵੇਂ ਦਿਨ ਜੋ ਓਹ ਲਿਆਉਣਗੇ ਓਹ ਉਹ ਨੂੰ
ਤਿਆਰ ਕਰਨ ਅਤੇ ਉਹ ਉਸ ਤੋਂ ਦੁਗਣਾ ਹੋਵੇਗਾ
੬ ਜਿਹੜਾ ਓਹ ਨਿੱਤ ਇਕੱਠਾ ਕਰਨਗੇ ○ ਫੇਰ ਮੂਸਾ
ਅਤੇ ਹਾਰੂਨ ਨੇ ਸਾਰੇ ਇਸਰਾਏਲੀਆਂ ਨੂੰ ਆਖਿਆ,
ਤੁਸੀਂ ਸ਼ਾਮਾਂ ਨੂੰ ਜਾਣੋਗੇ ਕਿ ਯਹੋਵਾਹ ਹੀ ਤੁਹਾਨੂੰ
੭ ਮਿਸਰ ਦੇਸ ਤੋਂ ਬਾਹਰ ਲਿਆਇਆ ਹੈ ○ ਤੁਸੀਂ
ਸਵੇਰ ਨੂੰ ਯਹੋਵਾਹ ਦਾ ਪਰਤਾਪ ਵੇਖੋਗੇ ਕਿਉਂ ਕਿ ਜੋ
ਕੁਝ ਤੁਸੀਂ ਯਹੋਵਾਹ ਉੱਤੇ ਕੁੜ੍ਹਦੇ ਹੋ ਉਹ ਸੁਣਦਾ
ਹੈ ਅਰ ਅਸੀਂ ਕੀ ਹਾਂ ਜੋ ਤੁਸੀਂ ਸਾਡੇ ਉੱਤੇ ਕੁੜ੍ਹਦੇ
੮ ਹੋ ? ○ ਮੂਸਾ ਨੇ ਆਖਿਆ, ਐਉਂ ਹੋਵੇਗਾ ਕਿ
ਯਹੋਵਾਹ ਤੁਹਾਨੂੰ ਸ਼ਾਮਾਂ ਨੂੰ ਮਾਸ ਖਾਣ ਨੂੰ ਦੇਵੇਗਾ
ਅਤੇ ਸਵੇਰ ਨੂੰ ਰੱਜਵੀਂ ਰੋਟੀ । ਯਹੋਵਾਹ ਤੁਹਾਡਾ
ਕੁੜ੍ਹਨਾ ਸੁਣਦਾ ਹੈ ਜਿਹੜਾ ਤੁਸੀਂ ਉਸ ਉੱਤੇ ਕੁੜ੍ਹਦੇ
ਹੋ ਪਰ ਅਸੀਂ ਕੀ ਹਾਂ ? ਤੁਹਾਡਾ ਕੁੜ੍ਹਨਾ ਸਾਡੇ ਉੱਤੇ
੯ ਨਹੀਂ ਸਗੋਂ ਯਹੋਵਾਹ ਉੱਤੇ ਹੈ ○ ਤਾਂ ਮੂਸਾ ਨੇ ਹਾਰੂਨ
ਨੂੰ ਆਖਿਆ, ਇਸਰਾਏਲੀਆਂ ਦੀ ਸਾਰੀ ਮੰਡਲੀ ਨੂੰ
ਆਖ ਭਈ ਯਹੋਵਾਹ ਦੇ ਨੇੜੇ ਆਓ ਕਿਉਂ ਜੋ ਉਸ
੧੦ ਨੇ ਤੁਹਾਡਾ ਕੁੜ੍ਹਨਾ ਸੁਣਿਆ ○ ਤਾਂ ਐਉਂ ਹੋਇਆ
ਕਿ ਜਦ ਹਾਰੂਨ ਇਸਰਾਏਲ ਦੀ ਸਾਰੀ ਮੰਡਲੀ ਨਾਲ
ਬੋਲਦਾ ਸੀ ਤਾਂ ਉਨ੍ਹਾਂ ਉਜਾੜ ਵੱਲ ਮੂਹਣਾ ਮੋੜਿਆ
ਅਤੇ ਵੇਖੋ ! ਯਹੋਵਾਹ ਦਾ ਪਰਤਾਪ ਬੱਦਲ ਵਿੱਚ ਵਿਖ-
੧੧ ਲਾਈ ਦਿੱਤਾ ○ ਯਹੋਵਾਹ ਮੂਸਾ ਨੂੰ ਏਹ ਬੋਲਿਆ, ○
੧੨ ਮੈਂ ਇਸਰਾਏਲੀਆਂ ਦਾ ਕੁੜ੍ਹਨਾ ਸੁਣਿਆ । ਇਨ੍ਹਾਂ ਨੂੰ
ਆਖ ਕਿ ਸ਼ਾਮਾਂ ਨੂੰ ਤੁਸੀਂ ਮਾਸ ਖਾਓਗੇ ਅਤੇ ਸਵੇਰ
ਨੂੰ ਤੁਸੀਂ ਰੋਟੀ ਨਾਲ ਰੱਜ ਜਾਓਗੇ ਅਤੇ ਤੁਸੀਂ ਜਾਣੋਗੇ
ਕਿ ਮੈਂ ਯਹੋਵਾਹ ਤੁਹਾਡਾ ਪਰਮੇਸ਼ੁਰ ਹਾਂ ॥
੧੩ ਸ਼ਾਮਾਂ ਨੂੰ ਐਉਂ ਹੋਇਆ ਕਿ ਬਟੇਰੇ ਚੜ੍ਹ ਆਏ
ਅਤੇ ਡੇਰੇ ਨੂੰ ਢੱਕ ਲਿਆ ਅਰ ਸਵੇਰ ਨੂੰ ਡੇਰੇ ਦੇ
੧੪ ਆਲੇ ਦੁਆਲੇ ਤ੍ਰੇਲ ਪਈ ○ ਜਦ ਤ੍ਰੇਲ ਉੱਡ
ਗਈ ਤਾਂ ਵੇਖੋ ਉਜਾੜ ਦੀ ਪਰਤ ਉੱਤੇ ਨਿੱਕਾ ਨਿੱਕਾ
ਕੱਕਰ ਕੋਰੇ ਵਰਗਾ ਮਹੀਨ ਧਰਤੀ ਉੱਤੇ ਪਿਆ

੧੫ ਹੋਇਆ ਸੀ ੦ ਜਾਂ ਇਸਰਾਏਲੀਆਂ ਨੇ ਵੇਖਿਆ ਤਾਂ
ਉਨ੍ਹਾਂ ਨੇ ਇੱਕ ਦੂਜੇ ਨੂੰ ਆਖਿਆ, ਆਹ ਕੀ ਹੈ ?
ਕਿਉਂ ਜੋ ਓਹ ਨਹੀਂ ਜਾਣਦੇ ਸਨ ਭਈ ਉਹ ਕੀ
ਸੀ। ਉਪਰੰਤ ਮੂਸਾ ਨੇ ਉਨ੍ਹਾਂ ਨੂੰ ਆਖਿਆ, ਏਹ ਉਹ
ਰੋਟੀ ਹੈ ਜਿਹੜੀ ਯਹੋਵਾਹ ਤੁਹਾਨੂੰ ਖਾਣ ਲਈ ਦਿੱਤੀ
੧੬ ਹੈ ੦ ਏਹ ਉਹ ਗੱਲ ਹੈ ਜਿਹਦਾ ਯਹੋਵਾਹ ਨੇ ਹੁਕਮ
ਦਿੱਤਾ ਭਈ ਉਸ ਵਿੱਚੋਂ ਹਰ ਇੱਕ ਮਨੁੱਖ ਆਪਣੇ
ਖਾਣ ਜੋਗਾ ਇਕੱਠਾ ਕਰੇ ਅਰਥਾਤ ਇੱਕ ਇੱਕ ਓਮਰ
ਆਪਣੇ ਪਰਾਣੀਆਂ ਦੀ ਗਿਣਤੀ ਦੇ ਅਨੁਸਾਰ ਤੁਸੀਂ
ਲਵੋ। ਹਰ ਮਨੁੱਖ ਉਨ੍ਹਾਂ ਲਈ ਜਿਹੜੇ ਉਹ ਦੇ ਤੰਬੂ
੧੭ ਵਿੱਚ ਹਨ ਲਵੇ ੦ ਤਾਂ ਇਸਰਾਏਲੀਆਂ ਨੇ ਏਵੇਂ ਹੀ
ਕੀਤਾ ਅਰ ਕਈਆਂ ਨੇ ਵੱਧ ਅਤੇ ਕਈਆਂ ਨੇ ਘੱਟ
੧੮ ਇਕੱਠਾ ਕੀਤਾ ੦ ਜਦ ਉਨ੍ਹਾਂ ਨੇ ਓਮਰ ਨਾਲ ਮਾਪਿਆ
ਤਾਂ ਜਿਸ ਨੇ ਵੱਧ ਲਿਆ ਸੀ ਉਸ ਦਾ ਵੱਧ ਨਾ ਨਿੱਕ-
ਲਿਆ ਅਰ ਜਿਸ ਨੇ ਘੱਟ ਲਿਆ ਸੀ ਉਸ ਦਾ ਘੱਟ
ਨਾ ਨਿੱਕਲਿਆ ਪਰ ਹਰ ਇੱਕ ਨੇ ਆਪਣੇ ਖਾਣ
੧੯ ਜੋਗਾ ਪਾਇਆ ੦ ਮੂਸਾ ਨੇ ਉਨ੍ਹਾਂ ਨੂੰ ਆਖਿਆ, ਸਵੇਰ
੨੦ ਤੀਕ ਕੋਈ ਰੱਖ ਨਾ ਛੱਡੇ ੦ ਪਰ ਉਨ੍ਹਾਂ ਨੇ ਮੂਸਾ ਦੀ
ਨਾ ਸੁਣੀ। ਕਈਆਂ ਨੇ ਉਸ ਵਿੱਚੋਂ ਸਵੇਰ ਤੀਕ ਰੱਖ
ਛੱਡਿਆ ਸੋ ਉਸ ਵਿੱਚ ਕੀੜੇ ਪੈ ਗਏ ਅਤੇ ਸੜ੍ਹਿਆ-
ਹਣ ਆਉਣ ਲੱਗ ਪਈ। ਤਾਂ ਮੂਸਾ ਉਨ੍ਹਾਂ ਉੱਤੇ
੨੧ ਖਿੱਝ ਹੋਇਆ ੦ ਸੋ ਓਹ ਹਰ ਇੱਕ ਦੇ ਖਾਣ ਜੋਗਾ
ਹਰ ਸਵੇਰ ਨੂੰ ਇਕੱਠਾ ਕਰ ਲੈਂਦੇ ਸਨ ਅਰ ਜਦ
੨੨ ਧੁੱਪ ਤਿੱਖੀ ਹੁੰਦੀ ਸੀ ਤਾਂ ਉਹ ਢਲ ਜਾਂਦਾ ਸੀ ੦ ਅਤੇ
ਐਉਂ ਹੋਇਆ ਕਿ ਛੇਵੇਂ ਦਿਨ ਉਨ੍ਹਾਂ ਨੇ ਦੂਗਣੀ
ਖਾਧ ਇਕੱਠੀ ਕੀਤੀ ਅਰਥਾਤ ਹਰ ਇੱਕ ਲਈ ਦੋ
ਓਮਰ ਅਰ ਮੰਡਲੀ ਦੇ ਸਾਰੇ ਸਰਦਾਰ ਆਏ ਅਰ
੨੩ ਮੂਸਾ ਨੂੰ ਦੱਸਿਆ ੦ ਉਸ ਨੇ ਉਨ੍ਹਾਂ ਨੂੰ ਆਖਿਆ,
ਏਹ ਓਹੋ ਹੀ ਗੱਲ ਹੈ ਜਿਹੜੀ ਯਹੋਵਾਹ ਬੋਲਿਆ ਸੀ।
ਭਲਕੇ ਯਹੋਵਾਹ ਦੇ ਪਵਿੱਤ੍ਰ ਸਬਤ ਦੀ ਮਨਾਉਤਾ ਹੈ
ਸੋ ਜੋ ਪਕਾਉਣਾ ਹੈ ਪਕਾ ਲਓ ਅਤੇ ਜੋ ਉਬਾਲਣਾ ਹੈ
ਉਬਾਲ ਲਓ ਅਤੇ ਜੋ ਬਾਕੀ ਬਚੇ ਆਪਣੇ ਕੋਲ ਸਵੇਰ
੨੪ ਤੀਕ ਰੱਖ ਛੱਡੋ ੦ ਸੋ ਉਨ੍ਹਾਂ ਨੇ ਉਸ ਨੂੰ ਆਪਣੇ ਕੋਲ
ਸਵੇਰ ਤੀਕ ਰੱਖ ਛੱਡਿਆ ਜਿਵੇਂ ਮੂਸਾ ਨੇ ਹੁਕਮ ਦਿੱਤਾ
ਸੀ ਅਤੇ ਉਸ ਵਿੱਚ ਨਾ ਸੜ੍ਹਿਆਹਣ ਸੀ ਅਰ ਨਾ
੨੫ ਹੀ ਕੀੜਾ ਸੀ ੦ ਮੂਸਾ ਨੇ ਆਖਿਆ, ਉਸ ਨੂੰ ਅੱਜ
ਖਾਓ ਕਿਉਂ ਜੋ ਅੱਜ ਹੀ ਯਹੋਵਾਹ ਦਾ ਸਬਤ ਹੈ।
੨੬ ਅੱਜ ਉਹ ਤੁਹਾਨੂੰ ਰੜ ਵਿੱਚ ਨਹੀਂ ਲੱਭੇਗਾ ੦ ਛੇ
ਦਿਨ ਤੁਸੀਂ ਇਕੱਠਾ ਕਰੋ ਪਰ ਸੱਤਵਾਂ ਦਿਨ ਸਬਤ ਹੈ
੨੭ ਉਹ ਦੇ ਵਿੱਚ ਉਹ ਨਾ ਹੋਵੇਗਾ ੦ ਅਤੇ ਐਉਂ
ਹੋਇਆ ਕਿ ਸੱਤਵੇਂ ਦਿਨ ਪਰਜਾ ਵਿੱਚੋਂ ਕਈ ਇੱਕ
ਇਕੱਠਾ ਕਰਨ ਨੂੰ ਬਾਹਰ ਗਏ ਪਰ ਉਨ੍ਹਾਂ ਨੂੰ ਨਾ
੨੮ ਲੱਭਾ ੦ ਯਹੋਵਾਹ ਨੇ ਮੂਸਾ ਨੂੰ ਆਖਿਆ, ਤੁਸੀਂ ਕਦ
ਤੀਕ ਮੇਰੇ ਹੁਕਮਾਂ ਅਤੇ ਮੇਰੀ ਬਿਵਸਥਾ ਦੇ ਮੰਨਣ ਤੋਂ
੨੯ ਇਨਕਾਰ ਕਰਦੇ ਰਹੋਗੇ ? ੦ ਵੇਖੋ ਯਹੋਵਾਹ ਨੇ
ਤੁਹਾਨੂੰ ਸਬਤ ਦਿੱਤਾ ਹੈ, ਏਸੇ ਲਈ ਉਹ ਤੁਹਾਨੂੰ ਛੇਵੇਂ
ਦਿਨ ਦੋਹੁੰ ਦਿਨਾਂ ਦੀ ਰੋਟੀ ਦਿੰਦਾ ਹੈ। ਤੁਸੀਂ ਹਰ
ਇੱਕ ਆਪਣੀ ਥਾਂ ਵਿੱਚ ਰਹੋ। ਕੋਈ ਆਪਣੇ ਵਾਸ
੩੦ ਤੋਂ ਸਬਤ ਉੱਤੇ ਬਾਹਰ ਨਾ ਜਾਵੇ ੦ ਸੋ ਪਰਜਾ ਨੇ
ਸੱਤਵੇਂ ਦਿਨ ਵਿਸਰਾਮ ਕੀਤਾ ॥
੩੧ ਇਸਰਾਏਲ ਦੇ ਘਰਾਣੇ ਨੇ ਉਸ ਦਾ ਨਾਉਂ ਮੰਨ*
ਰੱਖਿਆ। ਉਹ ਧਨੀਏ ਵਰਗਾ ਬੱਗਾ ਅਤੇ ਉਸ ਦਾ
ਸੁਆਦ ਸ਼ਹਿਤ ਵਿੱਚ ਪਕਾਏ ਹੋਏ ਪੂੜੇ ਵਰਗਾ ਸੀ ੦
੩੨ ਮੂਸਾ ਨੇ ਆਖਿਆ, ਏਹ ਉਹ ਗੱਲ ਹੈ ਜਿਹਦਾ
ਯਹੋਵਾਹ ਨੇ ਹੁਕਮ ਦਿੱਤਾ ਸੀ ਭਈ ਆਪਣੀ ਪੀੜ੍ਹੀਓਂ
ਪੀੜ੍ਹੀ ਲਈ ਉਸ ਤੋਂ ਇੱਕ ਓਮਰ† ਭਰ ਕੇ ਰੱਖ
ਛੱਡੋ ਤਾਂ ਜੋ ਓਹ ਉਸ ਰੋਟੀ ਨੂੰ ਵੇਖਣ ਜਿਹੜੀ ਮੈਂ
ਤੁਹਾਨੂੰ ਉਜਾੜ ਵਿੱਚ ਖਿਲਾਈ ਜਦ ਮੈਂ ਤੁਹਾਨੂੰ ਮਿਸਰ
੩੩ ਦੇਸੋਂ ਕੱਢ ਕੇ ਲੈ ਆਇਆ ੦ ਮੂਸਾ ਨੇ ਹਾਰੂਨ ਨੂੰ
ਆਖਿਆ, ਇੱਕ ਕੁੱਜਾ ਲੈਕੇ ਉਸ ਵਿੱਚ ਇੱਕ ਪੂਰਾ
ਓਮਰ ਮੰਨ ਪਾ ਦੇਹ ਅਤੇ ਉਹ ਯਹੋਵਾਹ ਦੇ ਅੱਗੇ
ਰੱਖ ਛੱਡ ਤਾਂ ਜੋ ਤੁਹਾਡੀਆਂ ਪੀੜ੍ਹੀਆਂ ਤੀਕ ਸਾਂਭਿਆ
੩੪ ਰਹੇ ੦ ਜਿਵੇਂ ਯਹੋਵਾਹ ਨੇ ਮੂਸਾ ਨੂੰ ਹੁਕਮ ਦਿੱਤਾ ਸੀ
ਤਿਵੇਂ ਹੀ ਹਾਰੂਨ ਨੇ ਸਾਖੀ ਦੇ ਅੱਗੇ ਉਸ ਨੂੰ ਸੰਭਾਲ
੩੫ ਰੱਖਿਆ ੦ ਅਤੇ ਇਸਰਾਏਲੀਆਂ ਨੇ ਚਾਲੀ ਵਰਿਹਾਂ
ਤੀਕ ਉਸ ਮੰਨ ਨੂੰ ਖਾਧਾ ਜਦ ਤੀਕ ਓਹ ਆਪਣੇ
ਵੱਸਣ ਦੀ ਧਰਤੀ ਵਿੱਚ ਨਾ ਆਏ। ਉਨ੍ਹਾਂ ਨੇ ਉਸ
ਮੰਨ ਨੂੰ ਖਾਧਾ ਜਦ ਤੀਕ ਓਹ ਕਨਾਨ ਦੇਸ ਦੀਆਂ
੩੬ ਹੱਦਾਂ ਵਿੱਚ ਨਾ ਆਏ ੦ ਅਤੇ ਇੱਕ ਓਮਰ ਏਫਾ ਦਾ
ਦੱਸਵਾਂ ਹਿੱਸਾ ਹੁੰਦਾ ਹੈ ॥

* ਇਬਰਾਨੀ ਮਾਨ। + ਦੋਕੁ ਸੇਰ।

## ਚਟਾਨ ਤੋਂ ਪਾਣੀ ਕੱਢਣਾ

੧੭ ਇਸਰਾਏਲੀਆਂ ਦੀ ਸਾਰੀ ਮੰਡਲੀ ਨੇ ਸੀਨ ਦੀ
ਉਜਾੜ ਵਿੱਚੋਂ ਯਹੋਵਾਹ ਦੇ ਆਖਣ ਅਨੁਸਾਰ
ਆਪਣੇ ਸਫਰਾਂ ਲਈ ਕੂਚ ਕੀਤਾ ਅਰ ਉਨ੍ਹਾਂ ਨੇ
ਰਫ਼ੀਦੀਮ ਵਿੱਚ ਡੇਰੇ ਲਾਏ ਪਰ ਪਰਜਾ ਦੇ ਪੀਣ ਲਈ
੨ ਪਾਣੀ ਨਹੀਂ ਸੀ ੦ ਤਾਂ ਪਰਜਾ ਮੂਸਾ ਨੂੰ ਘੁਰਕਣ
ਲੱਗੀ ਅਰ ਆਖਿਆ, ਸਾਨੂੰ ਪੀਣ ਨੂੰ ਪਾਣੀ ਦੇਹ।
ਮੂਸਾ ਨੇ ਉਨ੍ਹਾਂ ਨੂੰ ਆਖਿਆ, ਤੁਸੀਂ ਮੈਨੂੰ ਕਿਉਂ
ਘੁਰਕਦੇ ਹੋ ਅਤੇ ਯਹੋਵਾਹ ਨੂੰ ਕਿਉਂ ਪਰਤਾਉਂਦੇ
੩ ਹੋ ? ੦ ਉੱਥੇ ਪਰਜਾ ਪਾਣੀ ਦੀ ਤਿਹਾਈ ਸੀ ਅਤੇ
ਮੂਸਾ ਨਾਲ ਏਹ ਆਖ ਕੇ ਕੁੜ੍ਹਦੀ ਸੀ ਭਈ ਏਹ ਕੀ
ਹੈ ਜੋ ਤੂੰ ਸਾਨੂੰ ਮਿਸਰ ਤੋਂ ਲਿਆਇਆ ਹੈਂ ਕਿ ਸਾਨੂੰ
ਅਰ ਸਾਡੇ ਪੁੱਤ੍ਰਾਂ ਅਰ ਸਾਡੇ ਵੱਗਾਂ ਨੂੰ ਏਥੇ ਤਿਹਾਇਆ
੪ ਮਾਰੇਂ ? ੦ ਤਾਂ ਮੂਸਾ ਨੇ ਯਹੋਵਾਹ ਨੂੰ ਉੱਚੀ ਦਿੱਤੀ
ਪੁਕਾਰ ਕੇ ਆਖਿਆ, ਮੈਂ ਇਨ੍ਹਾਂ ਲੋਕਾਂ ਨਾਲ ਕੀ
ਕਰਾਂ ? ਏਹ ਤਾਂ ਮੈਨੂੰ ਥੋੜੇ ਚਿਰਾਂ ਤੀਕ ਵੱਟੇ
੫ ਮਾਰਨਗੇ ੦ ਫੇਰ ਯਹੋਵਾਹ ਨੇ ਮੂਸਾ ਨੂੰ ਆਖਿਆ,
ਪਰਜਾ ਦੇ ਅੱਗੋਂ ਦੀ ਲੰਘ ਅਰ ਆਪਣੇ ਸੰਗ
ਇਸਰਾਏਲ ਦੇ ਬਜ਼ੁਰਗਾਂ ਵਿੱਚੋਂ ਲੈ ਤੇ ਆਪਣਾ ਢਾਂਗਾ
ਨੂੰ ਜਿਹੜਾ ਤੈਂ ਦਰਿਆ ਉੱਤੇ ਮਾਰਿਆ ਸੀ ਆਪਣੇ
੬ ਹੱਥ ਵਿੱਚ ਲੈ ਅਰ ਚੱਲ ਦੇਹ ੦ ਵੇਖ ਮੈਂ ਤੇਰੇ ਅੱਗੇ
ਹੋਰੇਬ ਦੀ ਚਟਾਨ ਉੱਤੇ ਖੜਾ ਹੋਵਾਂਗਾ ਅਰ ਤੂੰ
ਚਟਾਨ ਨੂੰ ਮਾਰੀਂ ਤਾਂ ਉਸ ਵਿੱਚੋਂ ਪਾਣੀ ਨਿੱਕਲੇਗਾ
ਤਾਂ ਜੋ ਪਰਜਾ ਪੀਵੇ। ਤਾਂ ਮੂਸਾ ਨੇ ਇਸਰਾਏਲ ਦੇ
੭ ਬਜ਼ੁਰਗਾਂ ਦੇ ਸਨਮੁਖ ਤਿਵੇਂ ਹੀ ਕੀਤਾ ੦ ਅਰ ਉਸ
ਨੇ ਉਸ ਥਾਂ ਦਾ ਨਾਉਂ ਮੱਸਾਹ ਅਰ ਮਰੀਬਾਹ ਇਸਰਾ-
ਏਲ ਦੇ ਘੁਰਕਣ ਦੇ ਕਾਰਨ ਅਰ ਯਹੋਵਾਹ ਦੇ
ਪਰਤਾਵੇ ਦੇ ਕਾਰਨ ਏਹ ਆਖਦੇ ਹੋਏ ਰੱਖਿਆ ਭਈ
ਯਹੋਵਾਹ ਸਾਡੇ ਵਿਚਕਾਰ ਹੈ ਕਿ ਨਹੀਂ ? ॥
੮ ਫੇਰ ਅਮਾਲੇਕੀ ਆਏ ਅਰ ਰਫ਼ੀਦੀਮ ਵਿੱਚ
੯ ਇਸਰਾਏਲ ਨਾਲ ਲੜੇ ੦ ਤਾਂ ਮੂਸਾ ਨੇ ਯਹੋਸ਼ੁਆ ਨੂੰ
ਆਖਿਆ, ਸਾਡੇ ਲਈ ਮਨੁੱਖਾਂ ਨੂੰ ਚੁਣ ਅਰ ਨਿੱਕਲ
ਕੇ ਅਮਾਲੇਕ ਨਾਲ ਲੜ। ਭਲਕੇ ਮੈਂ ਪਰਮੇਸ਼ੁਰ ਦਾ
ਢਾਂਗਾ ਲੈਕੇ ਟਿੱਲੇ ਦੀ ਟੀਸੀ ਉੱਤੇ ਖੜਾ ਰਹਾਂਗਾ ੦
੧੦ ਸੋ ਯਹੋਸ਼ੁਆ ਨੇ ਤਿਵੇਂ ਹੀ ਕੀਤਾ ਜਿਵੇਂ ਉਸ ਨੂੰ ਮੂਸਾ
ਨੇ ਆਖਿਆ ਸੀ। ਉਹ ਅਮਾਲੇਕ ਦੇ ਨਾਲ ਲੜਿਆ
ਅਤੇ ਮੂਸਾ ਹਾਰੂਨ ਅਰ ਹੂਰ ਟਿੱਲੇ ਦੀ ਟੀਸੀ ਉੱਤੇ
੧੧ ਚੜ੍ਹੇ ੦ ਤਾਂ ਐਉਂ ਹੋਇਆ ਕਿ ਜਦ ਮੂਸਾ ਆਪਣਾ
ਹੱਥ ਚੁੱਕਦਾ ਸੀ ਤਾਂ ਇਸਰਾਏਲ ਜਿੱਤਦਾ ਸੀ ਅਰ
ਜਦ ਆਪਣਾ ਹੱਥ ਨੀਵਾ ਕਰ ਲੈਂਦਾ ਸੀ ਤਾਂ
੧੨ ਅਮਾਲੇਕ ਜਿੱਤਦਾ ਸੀ ੦ ਪਰ ਮੂਸਾ ਦੇ ਹੱਥ ਭਾਰੀ
ਹੋ ਗਏ ਤਾਂ ਉਨ੍ਹਾਂ ਨੇ ਪੱਥਰ ਲੈਕੇ ਉਸ ਦੇ ਹੇਠ ਧਰ
ਦਿੱਤਾ ਅਰ ਉਹ ਉਸ ਉੱਤੇ ਬੈਠ ਗਿਆ ਅਰ ਹਾਰੂਨ
ਅਤੇ ਹੂਰ ਨੇ ਇੱਕ ਨੇ ਇੱਕ ਪਾਸਿਓਂ ਅਤੇ ਦੂਜੇ ਨੇ
ਦੂਜੇ ਪਾਸਿਓਂ ਉਸ ਦੇ ਹੱਥਾਂ ਨੂੰ ਸਾਂਭ ਛੱਡਿਆ ਤਾਂ
ਉਸ ਦੇ ਹੱਥ ਸੂਰਜ ਦੇ ਆਥਣ ਤੀਕ ਤਕੜੇ ਰਹੇ ੦
੧੩ ਅਰ ਯਹੋਸ਼ੁਆ ਨੇ ਅਮਾਲੇਕ ਅਤੇ ਉਸ ਦੇ ਲੋਕਾਂ ਨੂੰ
ਤਲਵਾਰ ਦੀ ਧਾਰ ਨਾਲ ਹਰਾ ਦਿੱਤਾ॥
੧੪ ਯਹੋਵਾਹ ਨੇ ਮੂਸਾ ਨੂੰ ਆਖਿਆ, ਏਸ ਨੂੰ ਚੇਤੇ
ਰੱਖਣ ਲਈ ਪੁਸਤਕ ਵਿੱਚ ਲਿਖ ਲੈ ਅਰ ਯਹੋਸ਼ੁਆ
ਦੇ ਕੰਨਾਂ ਵਿੱਚ ਸੁਣਾ ਕਿਉਂ ਕਿ ਮੈਂ ਅਮਾਲੇਕ ਦਾ
੧੫ ਚੇਤਾ ਅਕਾਸ਼ ਦੇ ਹੇਠੋਂ ਮਿਟਾ ਦੇਵਾਂਗਾ ੦ ਮੂਸਾ ਨੇ
ਜਗਵੇਦੀ ਬਣਾਈ ਅਰ ਉਸ ਦਾ ਨਾਉਂ ਯਹੋਵਾਹ
੧੬ ਨਿੱਸੀ* ਰੱਖਿਆ ੦ ਅਰ ਉਸ ਆਖਿਆ ਭਈ
ਯਹੋਵਾਹ ਦੇ ਸਿੰਘਾਸਣ ਉੱਤੇ ਸੌਂਹ ਏਹ ਹੈ ਕਿ
ਅਮਾਲੇਕ ਦੇ ਨਾਲ ਯਹੋਵਾਹ ਦਾ ਜੁੱਧ ਪੀੜ੍ਹੀਓਂ ਪੀੜ੍ਹੀ
ਤੀਕ ਹੁੰਦਾ ਰਹੇਗਾ ॥

## ਯਿਥਰੋ ਦੀ ਮੱਤ

੧੮ ਜਾਂ ਮੂਸਾ ਦੇ ਸੌਹਰੇ ਯਿਥਰੋ ਨੇ ਜਿਹੜਾ
ਮਿਦਯਾਨ ਦਾ ਪੁਜਾਰੀ ਸੀ ਸਭ ਕੁਝ ਜੋ ਪਰਮੇਸ਼ੁਰ ਨੇ
ਮੂਸਾ ਅਤੇ ਆਪਣੀ ਪਰਜਾ ਇਸਰਾਏਲ ਲਈ ਕੀਤਾ
ਸੁਣਿਆ ਅਰਥਾਤ ਜਿਵੇਂ ਯਹੋਵਾਹ ਇਸਰਾਏਲ ਨੂੰ
੨ ਮਿਸਰੋਂ ਬਾਹਰ ਲੈ ਆਇਆ ੦ ਤਦ ਮੂਸਾ ਦੇ ਸੌਹਰੇ
ਯਿਥਰੋ ਨੇ ਮੂਸਾ ਦੀ ਪਤਨੀ ਸਿੱਪੋਰਾਹ ਨੂੰ ਉਸ ਦੇ
੩ ਛੁੱਡਣ ਦੇ ਪਿੱਛੋਂ ਲਿਆ ੦ ਨਾਲੇ ਉਸ ਦੇ ਦੋਹਾਂ ਪੁੱਤ੍ਰਾਂ
ਨੂੰ ਜਿਨ੍ਹਾਂ ਵਿੱਚੋਂ ਇੱਕ ਦਾ ਨਾਉਂ ਗੇਰਸ਼ੋਮ ਸੀ ਕਿਉਂ
ਜੋ ਉਸ ਆਖਿਆ, ਮੈਂ ਪਰਦੇਸ ਵਿੱਚ ਓਪਰਾ ਰਿਹਾ ੦
੪ ਅਤੇ ਦੂਜੇ ਦਾ ਨਾਉਂ ਅਲੀਅਜ਼ਰ ਸੀ ਕਿਉਂ ਜੋ ਉਸ
ਆਖਿਆ, ਮੇਰੇ ਪਿਤਾ ਦਾ ਪਰਮੇਸ਼ੁਰ ਮੇਰਾ ਸਹਾਇਕ

* ਅਰਥ ਯਹੋਵਾਹ ਮੇਰਾ ਝੰਡਾ ਹੈ।

ਸੀ ਅਰ ਮੈਨੂੰ ਫ਼ਿਰਊਨ ਦੀ ਤੇਗ ਤੋਂ ਬਚਾਇਆ ੦
੫ ਅਰ ਮੂਸਾ ਦਾ ਸੌਹਰਾ ਯਿਥਰੋ ਉਸ ਦੇ ਪੁੱਤ੍ਰਾਂ ਅਰ
ਉਸ ਦੀ ਪਤਨੀ ਨੂੰ ਉਜਾੜ ਵਿੱਚ ਮੂਸਾ ਕੋਲ
ਲਿਆਇਆ ਜਿੱਥੇ ਉਸ ਨੇ ਪਰਮੇਸ਼ੁਰ ਦੇ ਪਹਾੜ
੬ ਉੱਤੇ ਡੇਰਾ ਲਾਇਆ ਹੋਇਆ ਸੀ ੦ ਉਹ ਨੇ ਮੂਸਾ
ਨੂੰ ਆਖਿਆ, ਮੈਂ ਤੇਰਾ ਸੌਹਰਾ ਯਿਥਰੋ ਅਰ ਤੇਰੀ
ਪਤਨੀ ਉਹ ਦੇ ਦੋਹਾਂ ਪੁੱਤ੍ਰਾਂ ਸਣੇ ਤੇਰੇ ਕੋਲ ਆਏ
੭ ਹਾਂ ੦ ਤਾਂ ਮੂਸਾ ਆਪਣੇ ਸੌਹਰੇ ਦੇ ਮਿਲਨ ਨੂੰ ਬਾਹਰ
ਆਇਆ ਅਰ ਉਸ ਦੇ ਅੱਗੇ ਨਿਵਿਆ ਅਰ ਉਸ
ਨੂੰ ਚੁੰਮਿਆ ਅਤੇ ਇੱਕ ਦੂਜੇ ਦੀ ਸੁਖ ਸਾਂਦ ਪੁੱਛੀ
੮ ਅਤੇ ਤੰਬੂ ਵਿੱਚ ਆਏ ੦ ਮੂਸਾ ਨੇ ਆਪਣੇ ਸੌਹਰੇ ਨੂੰ
ਉਹ ਸਭ ਕੁਝ ਜਿਹੜਾ ਯਹੋਵਾਹ ਨੇ ਇਸਰਾਏਲ ਦੇ
ਕਾਰਨ ਫ਼ਿਰਊਨ ਅਤੇ ਮਿਸਰੀਆਂ ਨਾਲ ਕੀਤਾ ਅਰ
ਉਹ ਕਸ਼ਟ ਜਿਹੜਾ ਰਾਹ ਵਿੱਚ ਉਨ੍ਹਾਂ ਉੱਤੇ ਆਇਆ
ਅਤੇ ਯਹੋਵਾਹ ਨੇ ਕਿਵੇਂ ਉਨ੍ਹਾਂ ਨੂੰ ਬਚਾਇਆ
੯ ਦੱਸਿਆ ੦ ਤਾਂ ਯਿਥਰੋ ਉਸ ਸਾਰੀ ਭਲਿਆਈ ਦੇ
ਕਾਰਨ ਜਿਹੜੀ ਯਹੋਵਾਹ ਨੇ ਇਸਰਾਏਲ ਨਾਲ ਕੀਤੀ
ਜਦ ਉਸ ਨੇ ਮਿਸਰੀਆਂ ਦੇ ਹੱਥੋਂ ਬਚਾ ਦਿੱਤਾ
੧੦ ਅਨੰਦ ਹੋਇਆ ੦ ਯਿਥਰੋ ਨੇ ਆਖਿਆ, ਯਹੋਵਾਹ
ਮੁਬਾਰਕ ਹੈ ਜਿਸ ਤੁਹਾਨੂੰ ਮਿਸਰੀਆਂ ਦੇ ਹੱਥੋਂ ਅਰ
ਫ਼ਿਰਊਨ ਦੇ ਹੱਥੋਂ ਬਚਾ ਦਿੱਤਾ ਅਤੇ ਜਿਸ ਲੋਕਾਂ ਨੂੰ
੧੧ ਮਿਸਰੀਆਂ ਦੇ ਹੱਥ ਹੇਠੋਂ ਬਚਾਇਆ ੦ ਹੁਣ ਮੈਂ
ਜਾਤਾ ਭਈ ਯਹੋਵਾਹ ਸਾਰੇ ਦਿਓਤਿਆਂ ਨਾਲੋਂ ਵੱਡਾ
ਹੈ ਹਾਂ, ਉਸ ਗੱਲ ਵਿੱਚ ਵੀ ਜਿਸ ਵਿੱਚ ਓਹ
੧੨ ਉਨ੍ਹਾਂ ਉੱਤੇ ਘਮੰਡ ਕਰਦੇ ਸਨ ੦ ਤਾਂ ਮੂਸਾ ਦਾ
ਸੌਹਰਾ ਯਿਥਰੋ ਹੋਮ ਦੀ ਭੇਟ ਅਤੇ ਬਲੀਆਂ ਪਰਮੇਸ਼ੁਰ
ਲਈ ਲਿਆਇਆ ਅਰ ਹਾਰੂਨ ਅਤੇ ਇਸਰਾਏਲ ਦੇ
ਸਾਰੇ ਬਜ਼ੁਰਗ ਮੂਸਾ ਦੇ ਸੌਹਰੇ ਯਿਥਰੋ ਨਾਲ ਪਰਮੇਸ਼ੁਰ
ਦੇ ਸਨਮੁਖ ਰੋਟੀ ਖਾਣ ਲਈ ਆਏ ॥
੧੩ ਅਗਲੇ ਦਿਨ ਐਉਂ ਹੋਇਆ ਕਿ ਮੂਸਾ ਪਰਜਾ
ਦਾ ਨਿਆਉਂ ਕਰਨ ਲਈ ਬੈਠਾ ਅਰ ਪਰਜਾ ਮੂਸਾ ਦੇ
੧੪ ਅੱਗੇ ਸਵੇਰ ਤੋਂ ਸ਼ਾਮ ਤੀਕ ਖਲੋਤੀ ਰਹੀ ੦ ਜਾਂ ਮੂਸਾ
ਦੇ ਸੌਹਰੇ ਨੇ ਉਹ ਸਭ ਕੁਝ ਜੋ ਉਸ ਨੇ ਪਰਜਾ ਨਾਲ
ਕੀਤਾ ਡਿੱਠਾ ਤਾਂ ਆਖਿਆ, ਏਹ ਕੀ ਗੱਲ ਹੈ ਜੋ ਤੂੰ
ਪਰਜਾ ਨਾਲ ਕਰਦਾ ਹੈਂ ? ਤੂੰ ਕਿਉਂ ਇਕੱਲਾ ਬੈਠਦਾ
ਹੈਂ ਅਰ ਸਾਰੀ ਪਰਜਾ ਸਵੇਰ ਤੋਂ ਸ਼ਾਮ ਤੀਕ ਤੇਰੇ
੧੫ ਅੱਗੇ ਖਲੋਤੀ ਰਹਿੰਦੀ ਹੈ ? ੦ ਤਾਂ ਮੂਸਾ ਨੇ ਆਪਣੇ
ਸੌਹਰੇ ਨੂੰ ਆਖਿਆ, ਏਸ ਕਰਕੇ ਭਈ ਪਰਜਾ ਮੇਰੇ
੧੬ ਕੋਲ ਪਰਮੇਸ਼ੁਰ ਦੀ ਭਾਲ ਲਈ ਆਉਂਦੀ ਹੈ ੦ ਜਦ
ਉਨ੍ਹਾਂ ਵਿੱਚ ਕੋਈ ਗੱਲ ਹੁੰਦੀ ਹੈ ਤਾਂ ਓਹ ਮੇਰੇ ਕੋਲ
ਆਉਂਦੇ ਹਨ ਅਰ ਮੈਂ ਉਸ ਮਨੁੱਖ ਅਰ ਉਸ ਦੇ
ਗਵਾਂਢੀ ਵਿੱਚ ਨਿਆਉਂ ਕਰ ਦਿੰਦਾ ਹਾਂ ਅਤੇ ਮੈਂ
ਉਨ੍ਹਾਂ ਨੂੰ ਪਰਮੇਸ਼ੁਰ ਦੀਆਂ ਬਿਧੀਆਂ ਅਰ ਬਿਵਸਥਾ
੧੭ ਜਤਾ ਦਿੰਦਾ ਹਾਂ ੦ ਤਾਂ ਮੂਸਾ ਦੇ ਸੌਹਰੇ ਨੇ ਉਹ ਨੂੰ
ਆਖਿਆ, ਜੋ ਤੂੰ ਕਰਦਾ ਹੈਂ ਸੋ ਚੰਗੀ ਗੱਲ ਨਹੀਂ
੧੮ ਹੈ ੦ ਤੂੰ ਜ਼ਰੂਰ ਥੱਕ ਜਾਵੇਂਗਾ, ਤੂੰ ਵੀ ਅਰ ਤੇਰੇ ਨਾਲ
ਏਹ ਲੋਕ ਵੀ ਕਿਉਂ ਜੋ ਏਹ ਕੰਮ ਤੇਰੇ ਲਈ ਬਹੁਤ
ਭਾਰੀ ਹੈ । ਤੂੰ ਇਕੱਲਾ ਏਸ ਨੂੰ ਨਹੀਂ ਕਰ ਸੱਕਦਾ ੦
੧੯ ਤੂੰ ਹੁਣ ਮੇਰੀ ਗੱਲ ਸੁਣ । ਮੈਂ ਤੈਨੂੰ ਮੱਤ ਦਿੰਦਾ ਹਾਂ
ਅਤੇ ਪਰਮੇਸ਼ੁਰ ਤੇਰੇ ਸੰਗ ਹੋਵੇਗਾ । ਤੂੰ ਲੋਕਾਂ ਲਈ
ਪਰਮੇਸ਼ੁਰ ਦੇ ਥਾਂ ਰਹੀਂ ਅਤੇ ਤੂੰ ਉਨ੍ਹਾਂ ਗੱਲਾਂ ਨੂੰ
੨੦ ਪਰਮੇਸ਼ੁਰ ਅੱਗੇ ਲਿਆਈਂ ੦ ਤੂੰ ਬਿਧੀਆਂ ਅਰ
ਬਿਵਸਥਾਵਾਂ ਉਨ੍ਹਾਂ ਨੂੰ ਸਿਖਾਲ ਅਤੇ ਉਹ ਰਾਹ ਜਿਸ
ਉੱਤੇ ਚੱਲਣਾ ਹੈ ਅਤੇ ਉਹ ਕੰਮ ਜਿਸ ਨੂੰ ਕਰਨਾ ਹੈ
੨੧ ਉਨ੍ਹਾਂ ਨੂੰ ਜਤਾ ਦੇਹ ੦ ਨਾਲੇ ਤੂੰ ਸਾਰਿਆਂ ਲੋਕਾਂ
ਵਿੱਚੋਂ ਸਿਆਣੇ ਮਨੁੱਖਾਂ ਨੂੰ ਜਿਹੜੇ ਪਰਮੇਸ਼ੁਰ ਤੋਂ ਡਰਦੇ
ਅਤੇ ਸਤਵਾਦੀ ਅਰ ਲੋਭ ਦੇ ਵੈਰੀ ਹੋਣ ਚੁਣ ਲੈ
ਉਨ੍ਹਾਂ ਨੂੰ ਲੋਕਾਂ ਉੱਤੇ ਹਜ਼ਾਰਾਂ ਦੇ ਸਰਦਾਰ, ਸੈਂਕੜਿਆਂ
ਦੇ ਸਰਦਾਰ, ਪੰਜਾਹਾਂ ਦੇ ਸਰਦਾਰ ਅਤੇ ਦਸਾਂ ਦੇ
੨੨ ਸਰਦਾਰ ਠਹਿਰਾ ਦੇਣਾ ੦ ਓਹ ਹਰ ਵੇਲੇ ਲੋਕਾਂ ਦਾ
ਨਿਆਉਂ ਕਰਨ ਅਤੇ ਐਉਂ ਹੋਵੇ ਭਈ ਹਰ ਇੱਕ
ਵੱਡੀ ਗੱਲ ਤੇਰੇ ਕੋਲ ਲਿਆਉਣ ਪਰ ਛੋਟੀਆਂ ਗੱਲਾਂ
ਨੂੰ ਆਪ ਨਬੇੜਨ ਸੋ ਐਉਂ ਤੇਰੇ ਲਈ ਸੌਖਾ ਰਹੇਗਾ
੨੩ ਅਰ ਓਹ ਤੇਰੇ ਨਾਲ ਭਾਰ ਹਲਕਾ ਕਰਨ ੦ ਜੇ ਤੂੰ
ਏਸ ਗੱਲ ਨੂੰ ਕਰੇਂਗਾ ਅਰ ਪਰਮੇਸ਼ੁਰ ਤੈਨੂੰ ਹੁਕਮ
ਦੇਵੇ ਤਾਂ ਤੂੰ ਝੱਲ ਸੱਕੇਂਗਾ ਅਰ ਏਹ ਸਾਰੇ ਲੋਕ ਵੀ
ਸੁੱਖ ਸਾਂਦ ਨਾਲ ਆਪਣੇ ਅਸਥਾਨਾਂ ਨੂੰ ਜਾਣਗੇ ੦
੨੪ ਸੋ ਮੂਸਾ ਨੇ ਆਪਣੇ ਸੌਹਰੇ ਦੀ ਗੱਲ ਨੂੰ ਸੁਣਿਆ
੨੫ ਅਰ ਜੋ ਉਸ ਆਖਿਆ ਸੀ ਸੋ ਹੀ ਕੀਤਾ ੦ ਤਾਂ ਮੂਸਾ
ਨੇ ਸਿਆਣੇ ਮਨੁੱਖਾਂ ਨੂੰ ਸਾਰੇ ਇਸਰਾਏਲ ਵਿੱਚੋਂ
ਚੁਣ ਕੇ ਓਹਨਾਂ ਨੂੰ ਪਰਜਾ ਉੱਤੇ ਪਰਧਾਨ ਠਹਿਰਾ-
ਇਆ ਹਜ਼ਾਰਾਂ ਦੇ ਸਰਦਾਰ, ਸੈਂਕੜਿਆਂ ਦੇ ਸਰਦਾਰ

੨੬ ਪੰਜਾਹਾਂ ਦੇ ਸਰਦਾਰ ਦਸਾਂ ਦੇ ਸਰਦਾਰ ੦ ਉਹ ਹਰ
ਵੇਲੇ ਪਰਜਾ ਦਾ ਨਿਆਉਂ ਕਰਦੇ ਸਨ ਅਤੇ ਔਖਾ
ਕੰਮ ਮੂਸਾ ਕੋਲ ਲਿਆਉਂਦੇ ਸਨ ਪਰ ਸਾਰੇ ਛੋਟੇ ਕੰਮ
੨੭ ਆਪ ਨਬੇੜ ਲੈਂਦੇ ਸਨ ੦ ਮੂਸਾ ਨੇ ਆਪਣੇ ਸਹੁਰੇ
ਨੂੰ ਵਿਦਿਆ ਕੀਤਾ ਤਾਂ ਉਹ ਆਪਣੇ ਦੇਸ ਦੇ ਰਾਹ
ਪੈ ਗਿਆ ॥

## ਸੀਨਈ ਪਰਬਤ ਦਾ ਨੇਮ

੧੯ ਤੀਜੇ ਮਹੀਨੇ ਦੇ ਉਸੇ ਦਿਨ ਵਿੱਚ ਜਿਸ ਵਿੱਚ
ਇਸਰਾਏਲੀ ਮਿਸਰ ਦੇਸ ਤੋਂ ਨਿੱਕਲੇ ਉਹ ਸੀਨਈ ਦੀ
੨ ਉਜਾੜ ਵਿੱਚ ਆਏ ੦ ਅਰ ਰਫੀਦੀਮ ਤੋਂ ਕੂਚ ਕਰ
ਕੇ ਸੀਨਈ ਦੀ ਉਜਾੜ ਵਿੱਚ ਅੱਪੜੇ ਅਰ ਉੱਥੇ
ਉਜਾੜ ਵਿੱਚ ਡੇਰੇ ਲਾਏ ਅਤੇ ਇਸਰਾਏਲ ਨੇ ਪਹਾੜ
੩ ਦੇ ਅੱਗੇ ਡੇਰਾ ਕੀਤਾ ੦ ਤਾਂ ਮੂਸਾ ਪਰਮੇਸ਼ੁਰ ਕੋਲ
ਚੜ੍ਹ ਗਿਆ ਅਰ ਯਹੋਵਾਹ ਨੇ ਪਹਾੜ ਤੋਂ ਉਸ ਨੂੰ
ਪੁਕਾਰ ਕੇ ਫ਼ਰਮਾਇਆ ਤੂੰ ਯਾਕੂਬ ਦੇ ਘਰਾਣੇ ਨੂੰ
੪ ਐਉਂ ਆਖ ਅਰ ਇਸਰਾਏਲੀਆਂ ਨੂੰ ਦੱਸ ੦ ਭਈ
ਤੁਸਾਂ ਵੇਖਿਆ ਜੋ ਮੈਂ ਇਸਰਾਏਲੀਆਂ ਨਾਲ ਕੀਤਾ
ਅਤੇ ਤੁਹਾਨੂੰ ਉਕਾਬ ਦੇ ਖੰਭਾਂ ਉੱਤੇ ਬਿਠਾਲ ਕੇ
੫ ਆਪਣੇ ਕੋਲ ਲੈ ਆਇਆ ੦ ਹੁਣ ਜੇ ਤੁਸੀਂ ਮੇਰੀ
ਅਵਾਜ਼ ਦੇ ਸਰੋਤੇ ਹੋਵੋਗੇ ਅਰ ਮੇਰੇ ਨੇਮ ਦੀ ਮੰਨੌਤ
ਕਰੋਗੇ ਤਾਂ ਤੁਸੀਂ ਸਾਰੀਆਂ ਕੌਮਾਂ ਵਿੱਚੋਂ ਮੇਰੀ ਨਿੱਜੀ
੬ ਪਰਜਾ ਹੋਵੋਗੇ ਕਿਉਂ ਜੋ ਸਾਰੀ ਧਰਤੀ ਮੇਰੀ ਹੈ ੦ ਅਤੇ
ਤੁਸੀਂ ਮੇਰੇ ਲਈ ਜਾਜਕਾਂ ਦੀ ਬਾਦਸ਼ਾਹੀ ਅਤੇ
ਪਵਿੱਤ੍ਰ ਕੌਮ ਹੋਵੋਗੇ । ਏਹ ਉਹ ਗੱਲਾਂ ਹਨ ਜਿਹੜੀਆਂ
ਤੂੰ ਇਸਰਾਏਲੀਆਂ ਨੂੰ ਦੱਸੇਂਗਾ ॥
੭ ਤਾਂ ਮੂਸਾ ਨੇ ਆਕੇ ਪਰਜਾ ਦੇ ਬਜ਼ੁਰਗਾਂ ਨੂੰ
ਬੁਲਾਇਆ ਅਰ ਉਹ ਸਾਰੀਆਂ ਗੱਲਾਂ ਉਨ੍ਹਾਂ ਦੇ
ਅੱਗੇ ਰੱਖੀਆਂ ਜਿਹੜੀਆਂ ਦਾ ਯਹੋਵਾਹ ਨੇ ਉਸ ਨੂੰ
੮ ਹੁਕਮ ਦਿੱਤਾ ਸੀ ੦ ਫੇਰ ਸਾਰੀ ਪਰਜਾ ਨੇ ਰਲ ਕੇ
ਉੱਤ੍ਰ ਦਿੱਤਾ, ਸਭ ਕੁਝ ਜੋ ਯਹੋਵਾਹ ਬੋਲਿਆ ਹੈ
ਅਸੀਂ ਕਰਾਂਗੇ । ਤਾਂ ਮੂਸਾ ਨੇ ਪਰਜਾ ਦੀਆਂ ਗੱਲਾਂ
੯ ਯਹੋਵਾਹ ਦੇ ਅੱਗੇ ਰੱਖੀਆਂ ੦ ਅਰ ਯਹੋਵਾਹ ਨੇ
ਮੂਸਾ ਨੂੰ ਆਖਿਆ, ਵੇਖ ਮੈਂ ਤੇਰੇ ਕੋਲ ਬੱਦਲ ਦੇ
ਓਹਲੇ ਵਿੱਚ ਆਉਂਦਾ ਹਾਂ ਤਾਂ ਜੋ ਪਰਜਾ ਗੱਲਾਂ ਸੁਣੇ
ਜਿਹੜੀਆਂ ਮੈਂ ਤੇਰੇ ਨਾਲ ਕਰਾਂ ਨਾਲੇ ਉਹ ਸਦਾ ਲਈ
ਤੇਰੇ ਉੱਤੇ ਪਰਤੀਤ ਕਰੇ । ਤਾਂ ਮੂਸਾ ਨੇ ਪਰਜਾ ਦੀਆਂ
੧੦ ਗੱਲਾਂ ਯਹੋਵਾਹ ਨੂੰ ਦੱਸੀਆਂ ੦ ਯਹੋਵਾਹ ਨੇ ਮੂਸਾ ਨੂੰ
ਆਖਿਆ, ਪਰਜਾ ਕੋਲ ਜਾਹ ਅਤੇ ਅੱਜ ਅਰ ਭਲਕੇ
ਉਨ੍ਹਾਂ ਨੂੰ ਪਵਿੱਤ੍ਰ ਕਰ ਅਰ ਉਹ ਆਪਣੇ ਬਸਤ੍ਰ
੧੧ ਧੋਣ ੦ ਅਰ ਤੀਜੇ ਦਿਨ ਲਈ ਤਿਆਰ ਰਹਿਣ ਕਿਉਂ
ਕਿ ਤੀਜੇ ਦਿਨ ਯਹੋਵਾਹ ਸਾਰੀ ਪਰਜਾ ਦੀ ਦਰਿਸ਼ਟ
੧੨ ਵਿੱਚ ਸੀਨਈ ਦੇ ਪਹਾੜ ਉੱਤੇ ਉੱਤਰੇਗਾ ੦ ਅਰ ਤੂੰ
ਪਰਜਾ ਲਈ ਚੁਫੇਰੇ ਏਹ ਆਖ ਕੇ ਹੱਦਾਂ ਬਣਾਈਂ
ਭਈ ਤੁਸੀਂ ਧਿਆਨ ਰੱਖੋ ਅਰ ਪਹਾੜ ਦੇ ਉੱਤੇ ਨਾ
ਚੜ੍ਹਿਓ, ਨਾ ਉਸ ਦੀ ਹੱਦ ਨੂੰ ਛੂਹਿਓ ਅਰ ਹਰ ਇੱਕ
ਜਿਹੜਾ ਪਹਾੜ ਨੂੰ ਛੂਹੇ ਉਹ ਜ਼ਰੂਰ ਮਾਰਿਆ ਜਾਵੇ
੧੩ ਕੋਈ ਹੱਥ ਉਸ ਨੂੰ ਨਾ ਛੂਹੇ ਪਰ ਉਹ ਵੱਟਿਆਂ ਨਾਲ
ਮਾਰਿਆ ਜਾਵੇ ਯਾ ਤੀਰ ਨਾਲ ਵਿੰਨ੍ਹਿਆ ਜਾਵੇ ਭਾਵੇਂ
ਪਸੂ ਹੋਵੇ ਭਾਵੇਂ ਮਨੁੱਖ ਹੋਵੇ, ਉਹ ਜੀਉਂਦਾ ਨਾ
ਰਹੇ । ਜਦ ਤੁਰ੍ਹੀ ਦੀ ਅਵਾਜ਼ ਗੂੰਜੇ ਤਾਂ ਉਹ ਪਹਾੜ
੧੪ ਉੱਤੇ ਚੜ੍ਹਨ ੦ ਤਾਂ ਮੂਸਾ ਪਹਾੜ ਤੋਂ ਪਰਜਾ ਕੋਲ
ਉੱਤਰਿਆ ਅਰ ਪਰਜਾ ਨੂੰ ਪਵਿੱਤ੍ਰ ਕੀਤਾ ਅਰ ਉਨ੍ਹਾਂ
੧੫ ਨੇ ਆਪਣੇ ਬਸਤ੍ਰ ਧੋਤੇ ੦ ਫੇਰ ਉਸ ਨੇ ਪਰਜਾ ਨੂੰ
ਆਖਿਆ, ਤੀਜੇ ਦਿਨ ਲਈ ਤਿਆਰ ਰਹੋ ਅਰ
ਤੀਵੀਂ ਦੇ ਨੇੜੇ ਨਾ ਜਾਓ ॥
੧੬ ਐਉਂ ਹੋਇਆ ਕਿ ਜਾਂ ਤੀਜੇ ਦਿਨ ਸਵੇਰ
ਹੋਇਆ ਤਾਂ ਗੱਜਾਂ ਹੋਈਆਂ ਅਰ ਲਿਸ਼ਕਾਂ ਪਈਆਂ
ਅਰ ਇੱਕ ਕਾਲਾ ਬੱਦਲ ਪਹਾੜ ਉੱਤੇ ਸੀ ਅਰ
ਤੁਰ੍ਹੀ ਦੀ ਅਵਾਜ਼ ਬਹੁਤ ਉੱਚੀ ਸੀ ਅਤੇ ਜਿੰਨੇ ਲੋਕ
੧੭ ਡੇਰੇ ਵਿੱਚ ਸਨ ਕੰਬ ਗਏ ੦ ਮੂਸਾ ਲੋਕਾਂ ਨੂੰ ਪਰਮੇਸ਼ੁਰ
ਨਾਲ ਮਿਲਨ ਲਈ ਡੇਰੇ ਤੋਂ ਬਾਹਰ ਲੈ ਆਇਆ
੧੮ ਅਤੇ ਉਹ ਪਹਾੜ ਦੇ ਹਠਾੜ ਖਲੋ ਗਏ ੦ ਅਰ ਸਾਰੇ
ਸੀਨਈ ਪਹਾੜ ਤੋਂ ਧੂੰਆਂ ਨਿੱਕਲਦਾ ਸੀ ਕਿਉਂ ਜੋ
ਯਹੋਵਾਹ ਅੱਗ ਵਿੱਚ ਉਸ ਦੇ ਉੱਤੇ ਉੱਤਰਿਆ ਅਤੇ
ਭੱਠੀ ਵਰਗਾ ਧੂੰਆਂ ਉਸ ਦੇ ਉੱਤੋਂ ਉੱਠ ਰਿਹਾ ਸੀ
੧੯ ਅਰ ਸਾਰਾ ਪਹਾੜ ਅੱਤ ਕੰਬ ਰਿਹਾ ਸੀ ੦ ਜਦ ਤੁਰ੍ਹੀ
ਦੀ ਅਵਾਜ਼ ਅੱਤ ਉੱਚੀ ਹੁੰਦੀ ਜਾਂਦੀ ਸੀ ਤਾਂ ਮੂਸਾ
ਬੋਲਿਆ ਅਰ ਪਰਮੇਸ਼ੁਰ ਨੇ ਉਹ ਨੂੰ ਅਵਾਜ਼ ਨਾਲ ਉੱਤ੍ਰ
੨੦ ਦਿੱਤਾ ੦ ਯਹੋਵਾਹ ਸੀਨਈ ਪਹਾੜ ਉੱਤੇ ਉੱਤਰਿਆ
ਅਰਥਾਤ ਪਹਾੜ ਦੀ ਟੀਸੀ ਉੱਤੇ ਅਤੇ ਯਹੋਵਾਹ ਨੇ
ਮੂਸਾ ਨੂੰ ਪਹਾੜ ਦੀ ਟੀਸੀ ਉੱਤੇ ਸੱਦਿਆ ਤਾਂ ਮੂਸਾ

੨੧ ਉਤਾਹਾਂ ਗਿਆ ੦ ਯਹੋਵਾਹ ਨੇ ਮੂਸਾ ਨੂੰ ਆਖਿਆ,
ਹੇਠ ਜਾਹ ਅਰ ਪਰਜਾ ਨੂੰ ਤਕੀਦ ਕਰ ਮਤੇ ਓਹ
ਵੇਖਣ ਨੂੰ ਯਹੋਵਾਹ ਕੋਲ ਘੁਸ ਆਉਣ ਅਰ ਉਨ੍ਹਾਂ
੨੨ ਵਿੱਚੋਂ ਬਹੁਤੇ ਡਿੱਗ ਪੈਣ ੦ ਅਰ ਜਾਜਕ ਵੀ ਜਿਹੜੇ
ਯਹੋਵਾਹ ਦੇ ਨੇੜੇ ਆਉਂਦੇ ਹਨ ਆਪਣੇ ਆਪ ਨੂੰ
ਪਵਿੱਤ੍ਰ ਕਰਨ ਕਿਤੇ ਯਹੋਵਾਹ ਉਨ੍ਹਾਂ ਉੱਤੇ ਨਾ ਵਰ੍ਹ
੨੩ ਪਵੇ ੦ ਮੂਸਾ ਨੇ ਯਹੋਵਾਹ ਨੂੰ ਆਖਿਆ ਕਿ ਲੋਕ
ਸੀਨਈ ਪਹਾੜ ਉੱਤੇ ਨਹੀਂ ਚੜ੍ਹ ਸੱਕਦੇ ਕਿਉਂ ਜੋ ਤੈਂ
ਸਾਨੂੰ ਤਕੀਦ ਨਾਲ ਆਖਿਆ ਸੀ ਕਿ ਪਹਾੜ ਦੀਆਂ
੨੪ ਹੱਦਾਂ ਬਣਾ ਰੱਖੋ ਅਰ ਉਹ ਨੂੰ ਪਵਿੱਤ੍ਰ ਕਰੋ ੦ ਤਾਂ
ਯਹੋਵਾਹ ਨੇ ਉਸ ਨੂੰ ਆਖਿਆ, ਹੇਠਾਂ ਜਾਹ ਅਰ ਫੇਰ
ਉਤਾਹਾਂ ਆ ਤੂੰ ਅਤੇ ਤੇਰੇ ਨਾਲ ਹਾਰੂਨ ਪਰ ਜਾਜਕ
ਅਤੇ ਲੋਕ ਯਹੋਵਾਹ ਕੋਲ ਚੜ੍ਹਨ ਲਈ ਨਾ ਘੁਸਣ
੨੫ ਕਿਤੇ ਉਹ ਉਨ੍ਹਾਂ ਉੱਤੇ ਨਾ ਵਰ੍ਹ ਪਵੇ ੦ ਤਾਂ ਮੂਸਾ
ਪਰਜਾ ਕੋਲ ਉੱਤਰਿਆ ਅਰ ਉਨ੍ਹਾਂ ਨੂੰ ਦੱਸਿਆ ॥

## ਦਸ ਹੁਕਮ

੨੦ ਫੇਰ ਪਰਮੇਸ਼ੁਰ ਏਹ ਸਾਰੀਆਂ ਗੱਲਾਂ ਬੋਲਿਆ
ਕਿ ੦
੨ ਮੈਂ ਯਹੋਵਾਹ ਤੇਰਾ ਪਰਮੇਸ਼ੁਰ ਹਾਂ ਜਿਹੜਾ ਤੈਨੂੰ
ਮਿਸਰ ਦੇਸ ਤੋਂ ਗੁਲਾਮੀ ਦੇ ਘਰ ਤੋਂ ਕੱਢ
ਲਿਆਇਆ ਹਾਂ ॥
੩ ਮੇਰੇ ਸਨਮੁਖ ਤੇਰੇ ਲਈ ਦੂਜੇ ਦੇਵਤੇ ਨਾ ਹੋਣ
੪ ਤੂੰ ਆਪਣੇ ਲਈ ਉੱਕਰੀ ਹੋਈ ਮੂਰਤ ਨਾ ਬਣਾ,
ਨਾ ਕਿਸੇ ਚੀਜ਼ ਦੀ ਸੂਰਤ ਜਿਹੜੀ ਉੱਪਰ ਅਕਾਸ਼
ਵਿੱਚ ਅਤੇ ਜਿਹੜੀ ਹੇਠਾਂ ਧਰਤੀ ਉੱਤੇ ਅਤੇ ਜਿਹੜੀ
੫ ਧਰਤੀ ਦੇ ਹੇਠਲੇ ਪਾਣੀਆਂ ਵਿੱਚ ਹੈ ੦ ਨਾ ਤੂੰ ਉਨ੍ਹਾਂ
ਦੇ ਅੱਗੇ ਮੱਥਾ ਟੇਕ, ਨਾ ਉਨ੍ਹਾਂ ਦੀ ਪੂਜਾ ਕਰ
ਕਿਉਂ ਜੋ ਮੈਂ ਯਹੋਵਾਹ ਤੇਰਾ ਪਰਮੇਸ਼ੁਰ ਅਣਖ ਵਾਲਾ
ਪਰਮੇਸ਼ੁਰ ਹਾਂ ਜਿਹੜਾ ਪਿਉ ਦਾਦਿਆਂ ਦੀ ਬੁਰਿਆਈ
ਨੂੰ ਬੱਚਿਆਂ ਉੱਤੇ ਅਤੇ ਆਪਣੇ ਵੈਰੀਆਂ ਦੀ ਤੀਜੀ
੬ ਅਤੇ ਚੌਥੀ ਪੀੜ੍ਹੀ ਉੱਤੇ ਲਿਆਉਂਦਾ ਹਾਂ ੦ ਪਰ
ਹਜ਼ਾਰਾਂ ਉੱਤੇ ਜਿਹੜੇ ਮੇਰੇ ਨਾਲ ਪਰੀਤ ਪਾਲਦੇ ਤੇ
ਮੇਰੇ ਹੁਕਮਾਂ ਨੂੰ ਮੰਨਦੇ ਹਨ ਦਯਾ ਕਰਦਾ ਹਾਂ ॥
੭ ਤੂੰ ਯਹੋਵਾਹ ਆਪਣੇ ਪਰਮੇਸ਼ੁਰ ਦਾ ਨਾਮ
ਵਿਅਰਥ ਨਾ ਲੈ ਕਿਉਂ ਕਿ ਜਿਹੜਾ ਉਸ ਦਾ ਨਾਮ
ਵਿਅਰਥ ਲੈਂਦਾ ਹੈ ਯਹੋਵਾਹ ਉਸ ਨੂੰ ਬੇਦੋਸ਼ ਨਾ
ਠਹਿਰਾਵੇਗਾ ॥
੮ ਤੂੰ ਸਬਤ ਦੇ ਦਿਨ ਨੂੰ ਪਵਿੱਤ੍ਰ ਜਾਣ ਕੇ ਚੇਤੇ
੯ ਰੱਖ ੦ ਛੇ ਦਿਨ ਤੂੰ ਮਿਹਨਤ ਕਰ ਅਤੇ ਆਪਣਾ ਸਾਰਾ
੧੦ ਕੰਮ ਧੰਦਾ ਕਰ ੦ ਪਰ ਸੱਤਵਾਂ ਦਿਨ ਯਹੋਵਾਹ ਤੇਰੇ
ਪਰਮੇਸ਼ੁਰ ਲਈ ਸਬਤ ਹੈ । ਤੂੰ ਉਸ ਵਿੱਚ ਕੋਈ ਕੰਮ
ਧੰਦਾ ਨਾ ਕਰ, ਨਾ ਤੂੰ ਨਾ ਤੇਰਾ ਪੁੱਤ੍ਰ ਨਾ ਤੇਰੀ ਧੀ ਨਾ
ਤੇਰਾ ਗੋੱਲਾ ਨਾ ਤੇਰੀ ਗੋੱਲੀ ਨਾ ਤੇਰਾ ਡੰਗਰ ਅਤੇ ਨਾ
ਤੇਰਾ ਪਰਦੇਸੀ ਜਿਹੜਾ ਤੇਰੇ ਫਾਟਕਾਂ ਦੇ ਅੰਦਰ ਹੈ ੦
੧੧ ਕਿਉਂ ਜੋ ਛੇਆਂ ਦਿਨਾਂ ਵਿੱਚ ਯਹੋਵਾਹ ਨੇ ਅਕਾਸ਼
ਅਤੇ ਧਰਤੀ ਨੂੰ, ਸਮੁੰਦਰ ਨੂੰ ਅਤੇ ਸਭ ਕੁਝ ਜੋ
ਉਨ੍ਹਾਂ ਦੇ ਵਿੱਚ ਹੈ ਬਣਾਇਆ ਪਰ ਸੱਤਵੇਂ ਦਿਨ
ਵਿਸਰਾਮ ਕੀਤਾ । ਇਸ ਲਈ ਯਹੋਵਾਹ ਨੇ ਸਬਤ ਦੇ
ਦਿਨ ਨੂੰ ਬਰਕਤ ਦਿੱਤੀ ਅਰ ਉਸ ਨੂੰ ਪਵਿੱਤ੍ਰ
ਠਹਿਰਾਇਆ ॥
੧੨ ਤੂੰ ਆਪਣੇ ਪਿਤਾ ਅਰ ਆਪਣੀ ਮਾਤਾ ਦਾ
ਆਦਰ ਕਰ ਤਾਂ ਜੋ ਤੇਰੇ ਦਿਨ ਉਸ ਭੂਮੀ ਉੱਤੇ
ਜਿਹੜੀ ਯਹੋਵਾਹ ਤੇਰਾ ਪਰਮੇਸ਼ੁਰ ਤੈਨੂੰ ਦਿੰਦਾ ਹੈ ਲੰਮੇ
ਹੋਣ ॥
੧੩ ਤੂੰ ਖ਼ੂਨ ਨਾ ਕਰ ॥
੧੪ ਤੂੰ ਜ਼ਨਾਹ ਨਾ ਕਰ ॥
੧੫ ਤੂੰ ਚੋਰੀ ਨਾ ਕਰ ॥
੧੬ ਤੂੰ ਆਪਣੇ ਗਵਾਂਢੀ ਉੱਤੇ ਝੂਠੀ ਗਵਾਹੀ ਨਾ
ਦੇਹ ॥
੧੭ ਤੂੰ ਆਪਣੇ ਗਵਾਂਢੀ ਦੇ ਘਰ ਦਾ ਲਾਲਸਾ ਨਾ
ਕਰ । ਤੂੰ ਆਪਣੇ ਗਵਾਂਢੀ ਦੀ ਤੀਵੀਂ ਦਾ ਲਾਲਸਾ
ਨਾ ਕਰ, ਨਾ ਉਸ ਦੇ ਗੋੱਲੇ ਦਾ, ਨਾ ਉਸ ਦੀ ਗੋੱਲੀ
ਦਾ, ਨਾ ਉਸ ਦੇ ਬਲਦ ਦਾ, ਨਾ ਉਸ ਦੇ ਗਧੇ ਦਾ,
ਨਾ ਕਿਸੇ ਚੀਜ਼ ਦਾ ਜਿਹੜੀ ਤੇਰੇ ਗਵਾਂਢੀ ਦੀ ਹੈ ॥
੧੮ ਸਾਰੀ ਪਰਜਾ ਗੱਜਾਂ, ਲਸ਼ਕਾਂ ਅਤੇ ਤੁਰ੍ਹੀ ਦੀ
ਅਵਾਜ਼ ਅਤੇ ਪਹਾੜ ਤੋਂ ਧੂੰਆਂ ਵੇਖ ਰਹੀ ਸੀ ਅਤੇ
ਜਾਂ ਪਰਜਾ ਨੇ ਵੇਖਿਆ ਤਾਂ ਕੰਬ ਉੱਠੀ ਤੇ ਦੂਰ ਜਾ
੧੯ ਖਲੋਤੀ ੦ ਉਨ੍ਹਾਂ ਨੇ ਮੂਸਾ ਨੂੰ ਆਖਿਆ, ਤੂੰ ਸਾਡੇ
ਨਾਲ ਗੱਲਾਂ ਕਰ ਤਾਂ ਅਸੀਂ ਸੁਣਾਂਗੇ । ਪਰ ਪਰਮੇਸ਼ੁਰ
ਸਾਡੇ ਨਾਲ ਗੱਲਾਂ ਨਾ ਕਰੇ ਭਈ ਅਸੀਂ ਕਿਤੇ ਮਰ ਨਾ
੨੦ ਜਾਈਏ ੦ ਤਾਂ ਮੂਸਾ ਨੇ ਪਰਜਾ ਨੂੰ ਆਖਿਆ, ਨਾ

ਡਰੋ ਕਿਉਂ ਜੋ ਪਰਮੇਸ਼ੁਰ ਏਸ ਲਈ ਆਇਆ ਹੈ ਭਈ
ਤੁਹਾਨੂੰ ਪਰਤਾਵੇ ਅਰ ਉਸ ਦਾ ਡੈ ਤੁਹਾਡੇ ਅੱਗੇ ਰਹੇ
੨੧ ਤਾਂ ਜੋ ਤੁਸੀਂ ਪਾਪ ਨਾ ਕਰੋ ੦ ਤਾਂ ਪਰਜਾ ਦੂਰ ਖਲੋਤੀ
ਰਹੀ ਪਰ ਮੂਸਾ ਉਸ ਘੁੱਪ ਅਨ੍ਹੇਰ ਦੇ ਕੋਲ ਢੁੱਕਾ
ਜਿੱਥੇ ਪਰਮੇਸ਼ੁਰ ਸੀ ॥
੨੨ ਫੇਰ ਯਹੋਵਾਹ ਨੇ ਮੂਸਾ ਨੂੰ ਆਖਿਆ, ਇਸਰਾ-
ਏਲੀਆਂ ਨੂੰ ਐਉਂ ਫ਼ਰਮਾ, ਤੁਸਾਂ ਵੇਖਿਆ ਭਈ ਮੈਂ
੨੩ ਤੁਹਾਡੇ ਨਾਲ ਅਕਾਸ਼ ਤੋਂ ਬੋਲਿਆ ਹਾਂ ੦ ਤੁਸੀਂ ਮੇਰੇ
ਸ਼ਰੀਕ ਨਾ ਬਣਾਓ, ਨਾ ਚਾਂਦੀ ਦੇ ਦੇਵਤੇ, ਨਾ ਸੋਨੇ
੨੪ ਦੇ ਦੇਵਤੇ ਆਪਣੇ ਲਈ ਬਣਾਓ ੦ ਤੁਸੀਂ ਮੇਰੇ ਲਈ
ਮਿੱਟੀ ਦੀ ਜਗਵੇਦੀ ਬਣਾਓ ਅਰ ਉਸ ਉੱਤੇ
ਆਪਣੀਆਂ ਹੋਮ ਦੀਆਂ ਬਲੀਆਂ ਅਤੇ ਆਪਣੀਆਂ
ਸੁਖ ਸਾਂਦ ਦੀਆਂ ਬਲੀਆਂ ਅਰਥਾਤ ਆਪਣੀਆਂ
ਭੇਡਾਂ ਅਤੇ ਆਪਣੇ ਬਲਦ ਚੜ੍ਹਾਓ ਅਤੇ ਹਰ
ਅਸਥਾਨ ਉੱਤੇ ਜਿੱਥੇ ਮੈਂ ਆਪਣਾ ਨਾਮ ਚੇਤੇ
ਕਰਾਉਂਦਾ ਹਾਂ ਮੈਂ ਤੁਹਾਡੇ ਕੋਲ ਆਵਾਂਗਾ ਅਰ
੨੫ ਤੁਹਾਨੂੰ ਬਰਕਤ ਦੇਵਾਂਗਾ ੦ ਜੇ ਤੁਸੀਂ ਮੇਰੇ ਲਈ
ਪੱਥਰਾਂ ਦੀ ਜਗਵੇਦੀ ਬਣਾਵੋ ਤਾਂ ਉਹ ਨੂੰ ਘੜਿਆਂ
ਹੋਇਆਂ ਪੱਥਰਾਂ ਨਾਲ ਨਾ ਬਣਾਓ । ਜੇ ਤੁਸਾਂ ਆਪਣੀ
ਤੇਸੀ ਉਨ੍ਹਾਂ ਉੱਤੇ ਚੁੱਕੀ ਤਾਂ ਤੁਸਾਂ ਉਸ ਨੂੰ ਭਰਿਸ਼ਟ
੨੬ ਕੀਤਾ ੦ ਤੁਸੀਂ ਮੇਰੀ ਜਗਵੇਦੀ ਉੱਤੇ ਪੌੜੀਆਂ ਨਾਲ
ਨਾ ਚੜ੍ਹੋ ਭਈ ਕਿਤੇ ਤੁਹਾਡਾ ਨੰਗੇਜ ਉਸ ਉੱਤੇ ਖੁਲ੍ਹ
ਨਾ ਜਾਵੇ ॥

## ਨੇਮ ਦੀ ਪੋਥੀ

੨੧ ਏਹ ਓਹ ਨਿਆਉਂ ਹਨ ਜਿਹੜੇ ਤੂੰ ਉਨ੍ਹਾਂ ਦੇ
੨ ਅੱਗੇ ਰੱਖੇਂਗਾ ੦ ਜਦ ਤੂੰ ਇਬਰਾਨੀ ਗੁਲਾਮ ਲਵੇਂ
ਤਾਂ ਉਹ ਛੇ ਵਰਹੇ ਤੇਰੀ ਟਹਿਲ ਕਰੇ ਪਰ ਸੱਤਵੇਂ
ਵਰਹੇ ਉਹ ਮੁਖਤ ਅਜ਼ਾਦ ਹੋਕੇ ਚੱਲਿਆ ਜਾਵੇ ੦
੩ ਜੇ ਉਹ ਇਕੱਲਾ ਆਇਆ ਹੋਵੇ ਤਾਂ ਇਕੱਲਾ ਹੀ
ਚੱਲਿਆ ਜਾਵੇ ਅਰ ਜੇ ਓਹ ਤੀਵੀਂ ਵਾਲਾ ਸੀ ਤਾਂ
੪ ਉਸ ਦੀ ਤੀਵੀਂ ਉਸ ਦੇ ਨਾਲ ਚੱਲੀ ਜਾਵੇ ੦ ਜੇ ਉਸ
ਦੇ ਸਵਾਮੀ ਨੇ ਉਸ ਨੂੰ ਤੀਵੀਂ ਦਿੱਤੀ ਹੋਵੇ ਅਰ ਉਹ
ਉਸ ਲਈ ਪੁੱਤ੍ਰ ਧੀਆਂ ਜਣੀ ਤਾਂ ਉਹ ਤੀਵੀਂ ਅਰ
ਉਹ ਦੇ ਬੱਚੇ ਉਹ ਦੇ ਸਵਾਮੀ ਦੇ ਹੋਣਗੇ ਅਰ ਉਹ
੫ ਇਕੱਲਾ ਚੱਲਿਆ ਜਾਵੇ ੦ ਪਰ ਜੇ ਗੋੱਲਾ ਸਫ਼ਾਈ
ਨਾਲ ਆਖੇ ਕਿ ਮੈਂ ਆਪਣੇ ਸਵਾਮੀ ਅਤੇ ਆਪਣੀ
ਤੀਵੀਂ ਅਤੇ ਆਪਣੇ ਬੱਚਿਆਂ ਨਾਲ ਪਰੇਮ ਕਰਦਾ
ਹਾਂ । ਮੈਂ ਅਜ਼ਾਦ ਹੋਕੇ ਚੱਲਿਆ ਨਹੀਂ ਜਾਵਾਂਗਾ ੦
੬ ਤਾਂ ਉਸ ਦਾ ਸਵਾਮੀ ਉਸ ਨੂੰ ਨਿਆਈਆਂ * ਦੇ ਕੋਲ
ਲਿਆਵੇ ਅਤੇ ਉਹ ਦਰਵੱਜੇ ਦੇ ਕੋਲ ਅਥਵਾ
ਚੁਗਾਠ ਦੇ ਕੋਲ ਲਿਆ ਕੇ ਆਰ ਨਾਲ ਉਸ ਦੇ ਕੰਨ
ਨੂੰ ਉਸ ਦਾ ਸਵਾਮੀ ਵਿੰਨ੍ਹੇ ਸੋ ਉਹ ਉਸ ਦੀ ਸਦਾ
੭ ਲਈ ਟਹਿਲ ਕਰੇ ੦ ਅਰ ਜਦ ਕੋਈ ਮਨੁੱਖ ਆਪਣੀ
ਧੀ ਨੂੰ ਗੋੱਲੀ ਹੋਣ ਲਈ ਵੇਚੇ ਤਾਂ ਉਹ ਗੋੱਲਿਆਂ
੮ ਵਾਂਙੂ ਬਾਹਰ ਨਾ ਚੱਲੀ ਜਾਵੇ ੦ ਜੇ ਉਹ ਆਪਣੇ
ਸਵਾਮੀ ਦੀਆਂ ਅੱਖਾਂ ਨੂੰ ਨਾ ਭਾਵੇ ਤਾਂ ਜੋ ਉਸ ਨੇ
ਉਹ ਦੇ ਨਾਲ ਕੁੜਮਾਈ ਨਹੀਂ ਕੀਤੀ ਉਹ ਉਸ ਦਾ
ਵੱਟਾ ਦੇਵੇ । ਗੈਰ ਕੌਮ ਵਿੱਚ ਉਹ ਉਸ ਨੂੰ ਵੇਚ
ਨਹੀਂ ਸੱਕਦਾ ਕਿਉਂ ਜੋ ਉਸ ਨੇ ਉਹ ਦੇ ਨਾਲ ਛਲ
੯ ਕੀਤਾ ਹੈ ੦ ਜੇ ਉਹ ਉਸ ਦੀ ਆਪਣੇ ਪੁੱਤ੍ਰ ਨਾਲ
ਕੁੜਮਾਈ ਕਰੇ ਤਾਂ ਉਹ ਧੀਆਂ ਦੇ ਦਸਤੂਰ ਦੇ
੧੦ ਅਨੁਸਾਰ ਉਹ ਦੇ ਲਈ ਕਰੇ ੦ ਜੇ ਉਹ ਦੂਜੀ ਤੀਵੀਂ
ਆਪਣੇ ਲਈ ਲਵੇ ਤਾਂ ਉਸ ਦੇ ਖਾਣੇ ਕਪੜੇ ਅਤੇ
੧੧ ਵਿਆਹ ਵਾਲੇ ਹੱਕ ਨੂੰ ਨਾ ਘਟਾਵੇ ੦ ਜੇ ਉਹ ਉਸ
ਦੇ ਲਈ ਏਹ ਤਿੰਨ ਗੱਲਾਂ ਨਾ ਕਰੇ ਤਾਂ ਉਹ ਮੁਖਤ
ਬਿਨਾ ਚਾਂਦੀ ਦੇ ਚੱਲੀ ਜਾਵੇ ॥
੧੨ ਜੇ ਕੋਈ ਮਨੁੱਖ ਨੂੰ ਅਜੇਹਾ ਮਾਰੇ ਕਿ ਉਹ ਮਰ
੧੩ ਜਾਵੇ ਤਾਂ ਉਹ ਜ਼ਰੂਰ ਮਾਰਿਆ ਜਾਵੇ ੦ ਪਰ ਜਿਹੜਾ
ਛਹਿ ਕੇ ਨਾ ਬੈਠਾ ਹੋਵੇ ਅਰ ਪਰਮੇਸ਼ੁਰ ਨੇ ਉਸ ਨੂੰ
ਉਹ ਦੇ ਹੱਥ ਵਿੱਚ ਆਉਣ ਦਿੱਤਾ ਹੋਵੇ ਤਾਂ ਮੈਂ ਤੇਰੇ
ਲਈ ਇੱਕ ਅਸਥਾਨ ਠਹਿਰਾਵਾਂਗਾ ਜਿੱਥੇ ਨੂੰ ਉਹ
੧੪ ਨੱਠ ਜਾਵੇ ੦ ਜੇ ਕੋਈ ਮਨੁੱਖ ਆਪਣੇ ਗਵਾਂਢੀ ਉੱਤੇ
ਧੱਕੋ ਧੱਕੀ ਵਾਰ ਕਰੇ ਤਾਂ ਜੋ ਉਹ ਨੂੰ ਛਲ ਨਾਲ ਮਾਰ
ਸੁੱਟੇ ਤਾਂ ਤੂੰ ਉਸ ਨੂੰ ਮੇਰੀ ਜਗਵੇਦੀ ਤੋਂ ਵੀ ਲੈਕੇ
੧੫ ਮਾਰ ਦੇਹ ੦ ਜੇ ਕੋਈ ਆਪਣੇ ਪਿਤਾ ਅਰ ਆਪਣੀ
੧੬ ਮਾਤਾ ਨੂੰ ਮਾਰੇ ਉਹ ਜ਼ਰੂਰ ਮਾਰਿਆ ਜਾਵੇ ੦ ਜਿਹੜਾ
ਕਿਸੇ ਮਨੁੱਖ ਨੂੰ ਚੁਰਾ ਕੇ ਵੇਚੇ ਜਾਂ ਉਸ ਦੇ ਕੱਬਜ਼ੇ ਵਿੱਚੋਂ
੧੭ ਲੱਭ ਪਏ ਤਾਂ ਉਹ ਜ਼ਰੂਰ ਮਾਰਿਆ ਜਾਵੇ ੦ ਜਿਹੜਾ
ਆਪਣੇ ਪਿਤਾ ਯਾ ਆਪਣੀ ਮਾਤਾ ਨੂੰ ਫਿਟਕਾਰੇ

* ਅਥਵਾ ਪਰਮੇਸ਼ੁਰ ।

੧੮ ਉਹ ਜਰੂਰ ਮਾਰਿਆ ਜਾਵੇ ੦ ਜਦ ਮਨੁੱਖ ਲੜ
ਪੈਣ ਅਤੇ ਇੱਕ ਮਨੁੱਖ ਆਪਣੇ ਗਵਾਂਢੀ ਨੂੰ ਪੱਥਰ
ਨਾਲ ਯਾ ਹੂਰੇ ਨਾਲ ਮਾਰੇ ਪਰ ਉਹ ਨਾ ਮਰੇ ਪਰੰਤੂ
੧੯ ਆਪਣੇ ਮੰਜੇ ਉੱਤੇ ਪੇ ਜਾਵੇ ੦ ਤਾਂ ਜੇ ਕਦੀ ਉਹ
ਉੱਠ ਕੇ ਆਪਣੀ ਲਾਠੀ ਨਾਲ ਬਾਹਰ ਫਿਰੇ ਤਾਂ ਉਸ
ਦਾ ਮਾਰਨ ਵਾਲਾ ਬੇਦੋਸ਼ ਠਹਿਰੇ । ਨਿਰਾ ਉਸ ਦੇ
ਵਿਹਲੇ ਸਮੇ ਦਾ ਘਾਟਾ ਭਰੇ ਅਤੇ ਉਸ ਨੂੰ ਪੂਰੀ ਤਰਾਂ
੨੦ ਨਾਲ ਚੰਗਾ ਕਰਵਾਏ ੦ਜਿਹੜਾ ਮਨੁੱਖ ਆਪਣੇ ਗੋੱਲੇ
ਨੂੰ ਯਾ ਆਪਣੀ ਗੋੱਲੀ ਨੂੰ ਡਾਂਗ ਨਾਲ ਅਜੇਹਾ ਮਾਰੇ
ਕਿ ਉਹ ਉਸ ਦੇ ਹੱਥੋਂ ਮਰ ਜਾਵੇ ਤਾਂ ਉਸ ਤੋਂ ਵੱਟਾ
੨੧ ਲਿਆ ਜਾਵੇ ੦ ਪਰੰਤੂ ਜੇ ਉਹ ਇੱਕ ਦੋ ਦਿਨ ਜੀਉਂਦਾ
ਰਹੇ ਤਾਂ ਉਸ ਤੋਂ ਬਦਲਾ ਨਾ ਲਿਆ ਜਾਵੇ ਕਿਉਂ ਜੋ
੨੨ ਉਹ ਉਸ ਦਾ ਮਾਲ ਹੈ ੦ ਜਦ ਕਦੀ ਮਨੁੱਖ ਆਪੋ
ਵਿੱਚ ਹੱਥੋਂ ਪਾਈ ਹੋਣ ਅਤੇ ਕਿਸੇ ਗਰਭਣੀ ਤੀਵੀਂ
ਨੂੰ ਧੱਕਾ ਮਾਰਨ ਕਿ ਉਸ ਦਾ ਗਰਭ ਡਿੱਗ ਪਏ ਪਰ
ਕੋਈ ਹੋਰ ਕਸਰ ਨਾ ਪਏ ਤਾਂ ਉਹ ਜਰੂਰ ਡੰਨ ਭਰੇ
ਜਿੰਨਾ ਉਸ ਤੀਵੀਂ ਦਾ ਪਤੀ ਉਸ ਉੱਤੇ ਠਹਿਰਾਵੇ ਪਰ
ਉਹ ਨਿਆਈਆਂ ਦੇ ਆਖੇ ਦੇ ਅਨੁਸਾਰ ਦੇਵੇ ੦
੨੩ ਪਰੰਤੂ ਜੇ ਕੋਈ ਕਸਰ ਹੋ ਜਾਵੇ ਤਾਂ ਜੀਵਨ ਦੇ ਵੱਟੇ
੨੪ ਜੀਵਨ, ੦ ਅੱਖ ਦੇ ਵੱਟੇ ਅੱਖ, ਦੰਦ ਦੇ ਵੱਟੇ ਦੰਦ,
੨੫ ਹੱਥ ਦੇ ਵੱਟੇ ਹੱਥ, ਪੈਰ ਦੇ ਵੱਟੇ ਪੈਰ, ੦ ਸਾੜਨ ਦੇ
ਵੱਟੇ ਸਾੜਨ, ਫੱਟ ਦੇ ਵੱਟੇ ਫੱਟ, ਸੱਟ ਦੇ ਵੱਟੇ
੨੬ ਸੱਟ ਤੂੰ ਦੇਹ ੦ ਜਦ ਕੋਈ ਮਨੁੱਖ ਆਪਣੇ ਗੋੱਲੇ ਦੀ
ਅੱਖ ਯਾ ਆਪਣੀ ਗੋੱਲੀ ਦੀ ਅੱਖ ਉੱਤੇ ਅਜੇਹਾ
ਮਾਰੇ ਕਿ ਉਹ ਮਾਰੀ ਜਾਵੇ ਤਾਂ ਉਹ ਉਸ ਦੀ ਅੱਖ ਦੇ
੨੭ ਵੱਟੇ ਉਹ ਨੂੰ ਅਜ਼ਾਦ ਕਰ ਕੇ ਜਾਣ ਦੇਵੇ ੦ ਜੇ ਉਹ
ਆਪਣੇ ਗੋੱਲੇ ਦੇ ਦੰਦ ਯਾ ਆਪਣੀ ਗੋੱਲੀ ਦੇ
ਦੰਦ ਨੂੰ ਭੰਨ ਸੁੱਟੇ ਤਾਂ ਉਹ ਉਸ ਨੂੰ ਦੰਦ ਦੇ ਵੱਟੇ
ਵਿੱਚ ਅਜ਼ਾਦ ਕਰ ਕੇ ਜਾਣ ਦੇਵੇ ॥
੨੮ ਜਦ ਕੋਈ ਬਲਦ ਕਿਸੇ ਮਨੁੱਖ ਨੂੰ ਯਾ ਕਿਸੇ
ਤੀਵੀਂ ਨੂੰ ਅਜੇਹਾ ਮਾਰੇ ਕਿ ਉਹ ਮਰ ਜਾਵੇ ਤਾਂ ਉਸ
ਬਲਦ ਨੂੰ ਜਰੂਰ ਵੱਟੇ ਮਾਰੇ ਜਾਣ ਅਤੇ ਉਸ ਦਾ ਮਾਸ
ਖਾਧਾ ਨਾ ਜਾਵੇ ਪਰ ਉਸ ਬਲਦ ਦਾ ਮਾਲਕ ਬੇਦੋਸ਼
੨੯ ਠਹਿਰੇ ੦ ਜੇ ਉਹ ਬਲਦ ਪਿੱਛੇ ਵੀ ਮਾਰ ਖੰਡ ਹੁੰਦਾ
ਸੀ ਅਤੇ ਉਸ ਦੇ ਮਾਲਕ ਨੂੰ ਏਹ ਦੱਸਿਆ ਗਿਆ
ਸੀ ਪਰ ਉਸ ਨੇ ਉਹ ਨੂੰ ਨਾ ਸਾਂਭਿਆ ਅਰ ਉਸ ਨੇ
ਕਿਸੇ ਮਨੁੱਖ ਯਾ ਤੀਵੀਂ ਨੂੰ ਮਾਰ ਦਿੱਤਾ ਹੋਵੇ ਤਾਂ ਉਸ
ਬਲਦ ਨੂੰ ਵੱਟਿਆਂ ਨਾਲ ਮਾਰਿਆ ਜਾਵੇ ਅਰ ਉਸ ਦਾ
੩੦ ਮਾਲਕ ਭੀ ਮਾਰਿਆ ਜਾਵੇ ੦ ਜਦ ਨਿਸਤਾਰੇ ਦਾ ਮੁੱਲ
ਉਸ ਉੱਤੇ ਠਹਿਰਾਇਆ ਜਾਵੇ ਤਾਂ ਆਪਣੀ ਜਿੰਦ
ਛੁਡਾਉਣ ਲਈ ਜੋ ਕੁਝ ਉਸ ਉੱਤੇ ਠਹਿਰਾਇਆ
੩੧ ਜਾਵੇ ਉਹੀ ਦੇਵੇ ੦ ਜੇ ਉਸ ਨੇ ਪੁੱਤ੍ਰ ਨੂੰ ਸਿੰਗ
ਮਾਰਿਆ ਹੋਵੇ ਯਾ ਧੀ ਨੂੰ ਸਿੰਗ ਮਾਰਿਆ ਹੋਵੇ ਤਾਂ
ਉਸੇ ਨਿਆਉਂ ਦੇ ਅਨੁਸਾਰ ਉਸ ਨਾਲ ਕੀਤਾ ਜਾਵੇ ੦
੩੨ ਜੇ ਉਹ ਬਲਦ ਗੋੱਲੇ ਨੂੰ ਯਾ ਗੋੱਲੀ ਨੂੰ ਸਿੰਗ ਮਾਰੇ
ਤਾਂ ਤੀਹ ਰੁਪਈਏ ਚਾਂਦੀ ਦੇ ਉਸ ਦੇ ਸਵਾਮੀ ਨੂੰ
ਦਿੱਤੇ ਜਾਣ ਅਰ ਉਹ ਬਲਦ ਵੱਟਿਆਂ ਨਾਲ
੩੩ ਮਾਰਿਆ ਜਾਵੇ ੦ ਜਦ ਕੋਈ ਮਨੁੱਖ ਟੋਆ ਖੋਲ੍ਹੇ ਯਾ
ਟੋਆ ਪੁੱਟਕੇ ਉਸ ਨੂੰ ਨਾ ਢੱਕੇ ਅਤੇ ਉਸ ਵਿੱਚ
੩੪ ਬਲਦ ਯਾ ਖੋਤਾ ਡਿੱਗ ਪਵੇ ੦ ਤਾਂ ਟੋਏ ਦਾ ਮਾਲਕ
ਉਹ ਦਾ ਘਾਟਾ ਭਰੇ ਅਤੇ ਚਾਂਦੀ ਉਸ ਦੇ ਮਾਲਕ
੩੫ ਨੂੰ ਮੋੜ ਦੇਵੇ । ਫੇਰ ਲੋਥ ਉਸ ਦੀ ਹੋਵੇਗੀ ੦ ਜਦ
ਕਦੀ ਕਿਸੇ ਦਾ ਬਲਦ ਉਸ ਦੇ ਗਵਾਂਢੀ ਦੇ ਬਲਦ
ਨੂੰ ਮਾਰੇ ਅਰ ਉਹ ਮਰ ਜਾਵੇ ਤਾਂ ਜੀਉਂਦੇ ਬਲਦ ਨੂੰ
ਵੇਚ ਦੇਣ ਅਰ ਉਸ ਦੀ ਚਾਂਦੀ ਨੂੰ ਵੰਡ ਲੈਣ ਅਤੇ
੩੬ ਲੋਥ ਵੀ ਵੰਡ ਲੈਣ ੦ ਅਥਵਾ ਜੇ ਏਹ ਜਾਣਿਆ
ਗਿਆ ਕਿ ਉਹ ਪਿੱਛੇ ਭੀ ਮਾਰ ਖੰਡ ਹੁੰਦਾ ਸੀ ਪਰ
ਉਸ ਦੇ ਮਾਲਕ ਨੇ ਉਸ ਨੂੰ ਨਹੀਂ ਸਾਂਭਿਆ ਤਾਂ ਉਹ
ਜਰੂਰ ਘਾਟਾ ਭਰੇ ਅਤੇ ਬਲਦ ਦੇ ਵੱਟੇ ਬਲਦ ਦੇਵੇ
ਅਰ ਉਹ ਲੋਥ ਉਹ ਦੀ ਹੋਵੇਗੀ ॥

22

## ਨੇਮ ਦੀਆਂ ਬਿਧੀਆਂ

੨੨ ਜੇ ਕੋਈ ਮਨੁੱਖ ਬਲਦ ਯਾ ਭੇਡ ਚੁਰਾਵੇ ਯਾ
ਉਸ ਨੂੰ ਮਾਰ ਸੁੱਟੇ ਯਾ ਉਸ ਨੂੰ ਵੇਚ ਦੇਵੇ ਤਾਂ ਚੋਣੇ
ਵਿੱਚੋਂ ਉਸ ਦੇ ਵੱਟੇ ਪੰਜ ਬਲਦ ਅਤੇ ਇੱਜੜ ਵਿੱਚੋਂ
੨ ਉਸ ਦੇ ਵੱਟੇ ਚਾਰ ਭੇਡਾਂ ਵੱਟਾ ਭਰੇ ੦ ਜੇ ਏਹ ਚੋਰ
ਸੰਨ੍ਹ ਲਾਉਂਦਾ ਫੜਿਆ ਜਾਵੇ ਅਤੇ ਉਹ ਮਾਰ ਨਾਲ
੩ ਮਰ ਜਾਵੇ ਤਾਂ ਏਹ ਖੂਨ ਦਾ ਦੋਸ਼ ਨਹੀਂ ਹੈ ੦ ਪਰ ਜੇ
ਉਸ ਉੱਤੇ ਸੂਰਜ ਚੜ੍ਹ ਜਾਵੇ ਤਾਂ ਉਹ ਦੇ ਲਈ ਖੂਨ
ਦਾ ਦੋਸ਼ ਹੋਵੇਗਾ, ਉਹ ਵੱਟਾ ਭਰ ਦੇਵੇ । ਜੇ ਏਹ
ਦੇ ਕੋਲ ਕੁਝ ਨਹੀਂ ਹੈ ਤਾਂ ਉਹ ਆਪਣੀ ਚੋਰੀ ਦੇ
੪ ਕਾਰਨ ਵੇਚਿਆ ਜਾਵੇ ੦ ਜੇ ਚੋਰੀ ਦਾ ਮਾਲ ਉਹ ਦੇ

ਹੱਥੋਂ ਜੀਉਂਦਾ ਲੱਭ ਜਾਵੇ ਭਾਵੇਂ ਬਲਦ ਭਾਵੇਂ ਖੋਤਾ
੫ ਭਾਵੇਂ ਭੇਡ ਤਾਂ ਉਹ ਦੂਣਾ ਵੱਟਾ ਭਰੇ ੦ ਜਦ ਕੋਈ
ਮਨੁੱਖ ਪੈਲੀ ਯਾ ਦਾਖ ਦੇ ਬਾਗ਼ ਨੂੰ ਖਿਲਾ ਦੇਵੇ ਯਾ
ਆਪਣਾ ਪਸੂ ਛੱਡੇ ਜੋ ਉਹ ਦੂਜੇ ਦੀ ਪੈਲੀ ਨੂੰ ਖਾ
ਜਾਵੇ ਤਾਂ ਆਪਣੇ ਖੇਤ ਦੀ ਅੱਤ ਉੱਤਮ ਪੈਦਾਵਾਰ
ਤੋਂ ਯਾ ਬਾਗ਼ ਦੀ ਅੱਤ ਉੱਤਮ ਦਾਖ ਤੋਂ ਵੱਟਾ
ਭਰੇ ॥
੬ ਜੇ ਕਦੀ ਅੱਗ ਭੁਖ ਉੱਠੇ ਅਤੇ ਕੰਡੇ ਕਾਠ ਨੂੰ
ਐਉਂ ਜਾ ਲੱਗੇ ਕਿ ਅੰਨ ਦਾ ਖਲਵਾੜਾ ਯਾ ਅੰਨ ਦੀ
ਖੜੀ ਪੈਲੀ ਯਾ ਖੇਤ ਸੜ ਜਾਵੇ ਤਾਂ ਅੱਗ ਦੇ ਲਾਉਣ
੭ ਵਾਲਾ ਜਰੂਰ ਵੱਟਾ ਭਰੇ ੦ ਜਦ ਕੋਈ ਮਨੁੱਖ ਆਪਣੇ
ਗਵਾਂਢੀ ਨੂੰ ਚਾਂਦੀ ਯਾ ਗਹਿਣਾ ਰੱਖਣ ਲਈ ਦੇਵੇ
ਪਰ ਉਹ ਉਸ ਮਨੁੱਖ ਦੇ ਘਰੋਂ ਚੁਰਾਇਆ ਜਾਵੇ ਜੇ
੮ ਚੋਰ ਫੜਿਆ ਜਾਵੇ ਤਾਂ ਉਹ ਦੂਣਾ ਭਰੇ ੦ ਪਰ ਜੇ
ਚੋਰ ਨਾ ਫੜਿਆ ਜਾਵੇ ਤਾਂ ਘਰ ਦਾ ਮਾਲਕ
ਨਿਆਈਆਂ * ਦੇ ਕੋਲ ਲਿਆਂਦਾ ਜਾਵੇ ਤਾਂ ਜੋ ਮਲੂਮ
ਹੋਵੇ ਕਿ ਉਸ ਨੇ ਆਪਣਾ ਹੱਥ ਆਪਣੇ ਗਵਾਂਢੀ ਦੇ
੯ ਮਾਲ ਧਨ ਨੂੰ ਲਾਇਆ ਹੈ ਕਿ ਨਹੀਂ ੦ ਅਪਰਾਧ ਦੀ
ਹਰ ਪਰਕਾਰ ਦੀ ਗੱਲ ਵਿੱਚ ਭਾਵੇਂ ਬਲਦ ਦੀ
ਭਾਵੇਂ ਖੋਤੇ ਦੀ ਭਾਵੇਂ ਭੇਡ ਦੀ ਭਾਵੇਂ ਚਾਦਰ ਦੀ
ਭਾਵੇਂ ਕਿਸੇ ਗਵਾਚੀ ਹੋਈ ਚੀਜ ਦੀ ਜਿਸ ਵਿਖੇ
ਕੋਈ ਆਖੇ ਕਿ ਏਹੋ ਹੀ ਹੈ ਤਾਂ ਉਨ੍ਹਾਂ ਦੋਹਾਂ ਦੀ ਗੱਲ
ਨਿਆਈਆਂ ਕੋਲ ਆਵੇ ਅਤੇ ਜਿਹ ਨੂੰ ਨਿਆਈ
ਦੋਸ਼ੀ ਠਹਿਰਾਉਣ ਉਹ ਆਪਣੇ ਗਵਾਂਢੀ ਨੂੰ ਦੂਣਾ
੧੦ ਭਰ ਦੇਵੇ ੦ ਜੇ ਕੋਈ ਮਨੁੱਖ ਆਪਣੇ ਗਵਾਂਢੀ ਨੂੰ
ਖੋਤਾ ਯਾ ਬਲਦ ਯਾ ਭੇਡ ਯਾ ਕੋਈ ਪਸੂ ਸਾਂਭਣ
ਲਈ ਦੇਵੇ ਅਰ ਉਹ ਮਰ ਜਾਵੇ ਯਾ ਸੱਟ ਖਾ ਜਾਵੇ
੧੧ ਯਾ ਕਿਸੇ ਦੇ ਵੇਖ ਬਿਨਾ ਕਿਤੇ ਹੱਕਿਆ ਜਾਵੇ ੦ ਤਾਂ
ਉਨ੍ਹਾਂ ਦੋਹਾਂ ਦੇ ਵਿੱਚ ਯਹੋਵਾਹ ਦੀ ਸੌਂਹ ਹੋਵੇਗੀ
ਭਈ ਉਸ ਨੇ ਆਪਣੇ ਗਵਾਂਢੀ ਦੇ ਮਾਲ ਨੂੰ ਹੱਥ
ਨਹੀਂ ਲਾਇਆ ਅਤੇ ਉਹ ਦਾ ਮਾਲਕ ਸੁਣ ਲਵੇ
੧੨ ਤਾਂ ਉਹ ਵੱਟਾ ਨਾ ਭਰੇ ੦ ਜੇ ਉਹ ਸੱਚ ਮੁੱਚ ਉਸ ਤੋਂ
ਚੁਰਾਇਆ ਜਾਵੇ ਤਾਂ ਉਹ ਉਸ ਦੇ ਮਾਲਕ ਨੂੰ ਵੱਟਾ
੧੩ ਭਰੇ ੦ ਜੇ ਉਹ ਸੱਚ ਮੁੱਚ ਪਾੜਿਆ ਜਾਵੇ ਤਾਂ ਉਹ
ਉਸ ਨੂੰ ਉਗਾਹੀ ਵਿੱਚ ਲਿਆਵੇ ਅਤੇ ਪਾੜੇ ਹੋਏ ਦਾ
ਵੱਟਾ ਨਾ ਭਰੇ ॥
੧੪ ਜਦ ਕੋਈ ਮਨੁੱਖ ਆਪਣੇ ਗਵਾਂਢੀ ਤੋਂ ਕੁਝ
ਉਧਾਰ ਲਵੇ ਅਰ ਉਹ ਸੱਟ ਖਾ ਜਾਵੇ ਯਾ ਮਰ ਜਾਵੇ
ਜਦ ਕਿ ਉਹ ਦਾ ਮਾਲਕ ਕੋਲ ਨਹੀਂ ਹੈ ਤਾਂ ਉਹ
੧੫ ਜ਼ਰੂਰ ਵੱਟਾ ਭਰੇ ੦ ਜੇ ਉਹ ਦਾ ਮਾਲਕ ਉਹ ਦੇ
ਕੋਲ ਹੋਵੇਂ ਤਾਂ ਉਹ ਵੱਟਾ ਨਾ ਭਰੇ ਜੇ ਉਹ ਭਾੜੇ
ਉੱਤੇ ਹੋਵੇ ਤਾਂ ਉਹ ਭਾੜੇ ਵਿੱਚ ਗਿਣਿਆ
ਜਾਵੇ ॥
੧੬ ਜਦ ਕੋਈ ਮਨੁੱਖ ਕਿਸੇ ਕੁਆਰੀ ਨੂੰ ਜਿਹ ਦੀ
ਕੁੜਮਾਈ ਨਹੀਂ ਹੋਈ ਝਾਂਸਾ ਦੇਵੇ ਅਤੇ ਉਸ ਦੇ ਨਾਲ
ਲੇਟੇ ਉਹ ਜਰੂਰ ਉਸ ਦਾ ਮੁੱਲ ਦੇਕੇ ਉਸ ਨੂੰ ਵਿਆਹ
੧੭ ਲਵੇ ੦ ਜੇ ਉਸ ਦਾ ਪਿਤਾ ਉਸ ਨੂੰ ਦੇਣ ਤੋਂ ਉੱਕਾ
ਹੀ ਇਨਕਾਰੀ ਹੋਵੇ ਤਾਂ ਉਹ ਕੁਆਰੀਆਂ ਦੇ ਮਹਿਰ
ਅਨੁਸਾਰ ਚਾਂਦੀ ਤੋਲ ਕੇ ਦੇਵੇ ॥
੧੮ ੧੯ ਤੂੰ ਜਾਦੂਗਰਨੀ ਨੂੰ ਜੀਉਂਦੀ ਨਾ ਛੱਡ ੦ ਜੋ ਕੋਈ
ਪਸੂ ਨਾਲ ਕੁਕਰਮ ਕਰੇ ਉਹ ਜਰੂਰ ਮਾਰਿਆ ਜਾਵੇ ੦
੨੦ ਜਿਹੜਾ ਕੇਵਲ ਯਹੋਵਾਹ ਤੋਂ ਬਿਨਾ ਹੋਰ ਦੇਵਤਿਆਂ
ਨੂੰ ਬਲੀਆਂ ਚੜ੍ਹਾਵੇ ਉਸ ਦਾ ਸੱਤਿਆ ਨਾਸ ਕੀਤਾ
੨੧ ਜਾਵੇ ੦ ਤੁਸੀਂ ਪਰਦੇਸੀ ਨੂੰ ਨਾ ਸਤਾਓ ਨਾ ਦੁਖ
ਦਿਓ ਕਿਉਂ ਜੋ ਤੁਸੀਂ ਮਿਸਰ ਦੇਸ ਵਿੱਚ ਪਰਦੇਸੀ
੨੨ ਰਹੇ ੦ ਵਿਧਵਾ ਅਤੇ ਯਤੀਮ ਨੂੰ ਤੰਗ ਨਾ ਕਰੋ ੦
੨੩ ਜੇ ਤੁਸੀਂ ਉਨ੍ਹਾਂ ਨੂੰ ਤੰਗ ਹੀ ਕਰੋਗੇ ਤਾਂ ਜਦ ਓਹ ਮੇਰੇ
ਅੱਗੇ ਦੁਹਾਈ ਦੇਣਗੇ ਤਾਂ ਮੈਂ ਜਰੂਰ ਉਨ੍ਹਾਂ ਦੀ ਦੁਹਾਈ
੨੪ ਨੂੰ ਸੁਣਾਂਗਾ ੦ ਅਤੇ ਮੇਰਾ ਕਰੋਧ ਭੜਕ ਉੱਠੇਗਾ
ਅਰ ਮੈਂ ਤੁਹਾਨੂੰ ਤੇਗ ਨਾਲ ਵੱਢ ਸੁੱਟਾਂਗਾ ਅਤੇ
ਤੁਹਾਡੀਆਂ ਤੀਵੀਆਂ ਵਿਧਵਾ ਅਤੇ ਤੁਹਾਡੇ ਪੁੱਤ੍ਰ ਯਤੀਮ
੨੫ ਹੋ ਜਾਣਗੇ ੦ ਜੇ ਤੂੰ ਮੇਰੀ ਪਰਜਾ ਵਿੱਚੋਂ ਆਪਣੇ
ਨਾਲ ਦੇ ਕਿਸੇ ਕੰਗਾਲ ਨੂੰ ਚਾਂਦੀ ਉਧਾਰ ਦੇਵੇਂ ਤਾਂ
ਤੂੰ ਉਹ ਦਾ ਬਿਆਜੜੀਆ ਨਾ ਬਣ, ਤੂੰ ਉਸ ਉੱਤੇ
੨੬ ਬਿਆਜ ਨਾ ਲਾਵੀਂ ੦ ਜੇ ਤੂੰ ਆਪਣੇ ਗਵਾਂਢੀ ਦੀ
ਚਾਦਰ ਗਹਿਣੇ ਰੱਖੇਂ ਤਾਂ ਸੂਰਜ ਦੇ ਡੁੱਬਣ ਤੋਂ ਪਹਿਲਾ
੨੭ ਉਹ ਨੂੰ ਮੋੜ ਦੇਹ ੦ ਕਿਉਂ ਜੋ ਉਹੀ ਉਸ ਦਾ ਓਢਣਾ
ਹੈ। ਏਹ ਉਸ ਦੇ ਸਰੀਰ ਲਈ ਚਾਦਰ ਹੈ, ਉਹ
ਕਾਹਦੇ ਵਿੱਚ ਲੰਮਾ ਪਵੇਗਾ ? ਐਉਂ ਹੋਵੇਗਾ ਕਿ
ਜਦ ਉਹ ਮੇਰੇ ਅੱਗੇ ਦੁਹਾਈ ਦੇਵੇਗਾ ਤਾਂ ਮੈਂ ਸੁਣਾਂਗਾ

* ਅਥਵਾ ਪਰਮੇਸ਼ੁਰ ।

੨੮ ਕਿਉਂ ਜੋ ਮੈਂ ਕਿਰਪਾਲੂ ਹਾਂ ੦ ਤੂੰ ਨਿਆਈਆਂ * ਨੂੰ
ਨਾ ਕੋਸ ਅਤੇ ਆਪਣੇ ਲੋਕਾਂ ਦੇ ਪਰਧਾਨ ਨੂੰ ਫਿਟ-
ਕਾਰ ਨਾ ਦੇਹ ॥
੨੯ ਆਪਣੇ ਖਲਵਾੜੇ ਅਤੇ ਆਪਣੇ ਕੋਹਲੂ ਦੇ ਰਸ
ਦੇ ਚੜ੍ਹਾਉਣ ਲਈ ਢਿੱਲ ਨਾ ਕਰ । ਤੂੰ ਆਪਣੇ ਪੁੱਤ੍ਰਾਂ
੩੦ ਵਿੱਚੋਂ ਪਲੋਠਾ ਮੈਨੂੰ ਦੇਹ ੦ ਐਉਂ ਤੂੰ ਆਪਣੇ ਬਲਦ
ਅਤੇ ਆਪਣੀ ਭੇਡ ਨਾਲ ਕਰ ਕਿ ਸੱਤ ਦਿਨ ਉਹ
ਆਪਣੀ ਮਾਂ ਨਾਲ ਰਹੇ ਪਰ ਅੱਠਵੇਂ ਦਿਨ ਉਹ ਤੂੰ
੩੧ ਮੈਨੂੰ ਦੇਹ ੦ ਤੁਸੀਂ ਮੇਰੇ ਲਈ ਪਵਿੱਤ੍ਰ ਮਨੁੱਖ ਹੋਵੋ ਇਸ
ਲਈ ਦਰਿੰਦਿਆਂ ਤੋਂ ਪਾੜਿਆ ਹੋਇਆ ਮਾਸ ਨਾ
ਖਾਓ । ਤੁਸੀਂ ਉਹ ਨੂੰ ਕੁੱਤਿਆਂ ਅੱਗੇ ਸੁੱਟ ਦਿਓ ॥

## ੨੩ ਨੇਮ ਦੀਆਂ ਵੱਖੋ ਵੱਖ ਬਿਧੀਆਂ ਅਤੇ ਕਨਾਨ ਨੂੰ ਮੁੜਨ ਦਾ ਵਹਦਾ

ਤੂੰ ਕੂੜ ਦੀ ਗੱਪ ਸ਼ੱਪ ਨਾ ਮਾਰ ਅਤੇ ਤੂੰ ਆਪਣਾ
ਹੱਥ ਦੁਸ਼ਟਾਂ ਨਾਲ ਨਾ ਮਿਲਾ ਕਿ ਤੂੰ ਕੁਧਰਮ ਦਾ
੨ ਗਵਾਹ ਹੋਵੇਂ ੦ ਤੂੰ ਬੁਰਿਆਈ ਕਰਨ ਲਈ ਬਹੁਤਿਆਂ
ਦੇ ਮਗਰ ਨਾ ਲੱਗ ਅਤੇ ਤੂੰ ਕਿਸੇ ਝਗੜੇ ਵਿੱਚ
ਅਜੇਹਾ ਉੱਤ੍ਰ ਨਾ ਦੇਹ ਕਿ ਬਹੁਤਿਆਂ ਦੇ ਮਗਰ ਲੱਗ
੩ ਕੇ ਨਿਆਉਂ ਨੂੰ ਉਲੱਦ ਦੇਵੇਂ ੦ ਤੂੰ ਕਿਸੇ ਕੰਗਾਲ
ਦੀ ਉਹ ਦੇ ਝਗੜੇ ਵਿੱਚ ਪੱਖ ਨਾ ਕਰ ॥
੪ ਜਦ ਤੂੰ ਆਪਣੇ ਵੈਰੀ ਦੇ ਬਲਦ ਅਥਵਾ ਖੋਤੇ
ਨੂੰ ਖੁੱਲਾ ਫਿਰਦਾ ਵੇਖੇਂ ਤਾਂ ਤੂੰ ਜਰੂਰ ਉਹ ਉਸ ਨੂੰ ਮੋੜ
੫ ਦੇਹ ੦ ਜਦ ਤੇਰੇ ਨਾਲ ਖੁਣਸ ਕਰਨ ਵਾਲੇ ਦਾ ਖੋਤਾ
ਤੂੰ ਭਾਰ ਹੇਠ ਪਿਆ ਹੋਇਆ ਵੇਖੇਂ ਅਰ ਉਸ ਦੀ
ਸਹਾਇਤਾ ਕਰਨੀ ਨਾ ਚਾਹੇਂ ਫੇਰ ਵੀ ਤੂੰ ਜਰੂਰ ਉਸ
੬ ਦੀ ਸਹਾਇਤਾ ਕਰ ੦ ਤੂੰ ਆਪਣੇ ਮੁਤਾਜ ਦੇ ਨਿਆਉਂ
੭ ਨੂੰ ਉਸ ਦੇ ਝਗੜੇ ਵਿੱਚ ਨਾ ਭੁਆ ੦ ਝੂਠੀ ਗੱਲ
ਤੋਂ ਦੂਰ ਰਹਿ ਅਤੇ ਤੂੰ ਬੇਦੋਸ਼ੀ ਅਤੇ ਧਰਮੀ ਨੂੰ ਮਾਰ
ਨਾ ਸੁੱਟ ਕਿਉਂ ਜੋ ਮੈਂ ਦੁਸ਼ਟ ਨੂੰ ਧਰਮੀ ਨਹੀਂ
੮ ਠਹਿਰਾਵਾਂਗਾ ੦ ਤੂੰ ਵੱਢੀ ਨਾ ਖਾਹ ਕਿਉਂ ਜੋ ਵੱਢੀ
ਤੇਜ ਨਿਗਾਹ ਵਾਲੇ ਨੂੰ ਅੰਨ੍ਹਾ ਕਰ ਦਿੰਦੀ ਹੈ ਅਤੇ
੯ ਧਰਮੀਆਂ ਦੀਆਂ ਗੱਲਾਂ ਨੂੰ ਉਲਟ ਦਿੰਦੀ ਹੈ ੦ ਤੂੰ
ਪਰਦੇਸੀ ਨੂੰ ਨਾ ਸਤਾ । ਤੁਸੀਂ ਪਰਦੇਸੀ ਦੇ ਜੀਉ ਨੂੰ

* ਅਥਵਾ ਪਰਮੇਸ਼ੁਰ ਅਥਵਾ ਦੇਵਤੇ ।

ਜਾਣਦੇ ਹੋ ਕਿਉਂ ਜੋ ਤੁਸੀਂ ਮਿਸਰ ਦੇਸ ਵਿੱਚ ਪਰ-
੧੦ ਦੇਸੀ ਸਾਓ ੦ ਛੇ ਸਾਲ ਤੂੰ ਆਪਣੀ ਧਰਤੀ ਬੀਜ ਅਰ
੧੧ ਉਸ ਦਾ ਹਾਸਲ ਇਕੱਠਾ ਕਰ ੦ ਪਰ ਸੱਤਵੇਂ ਸਾਲ
ਤੂੰ ਉਹ ਨੂੰ ਛੱਡ ਦੇਹ ਕਿ ਵੇਹਲੀ ਰਹੇ ਤਾਂ ਜੋ ਤੇਰੇ
ਲੋਕਾਂ ਦੇ ਮੁਤਾਜ ਖਾਣ ਅਤੇ ਜੋ ਕੁਝ ਉਹ ਛੱਡਣ
ਓਹ ਰੜੇ ਦੇ ਦਰਿੰਦੇ ਖਾਣ । ਐਉਂ ਤੂੰ ਆਪਣੀ ਦਾਖ
੧੨ ਅਤੇ ਜ਼ੈਤੂਨ ਦੀ ਵਾੜੀ ਨਾਲ ਵੀ ਕਰ ੦ ਛੇ ਦਿਨ ਤੂੰ
ਆਪਣਾ ਕੰਮ ਕਰ ਪਰ ਸੱਤਵੇਂ ਦਿਨ ਤੂੰ ਵਿਸਰਾਮ *
ਕਰ ਤਾਂ ਜੋ ਤੇਰਾ ਬਲਦ ਅਤੇ ਤੇਰਾ ਖੋਤਾ ਸਸਤਾਉਣ
ਅਰ ਤੇਰੀ ਗੋੱਲੀ ਦਾ ਪੁੱਤ੍ਰ ਅਤੇ ਪਰਦੇਸੀ ਟਹਿਕ
੧੩ ਜਾਣ ੦ ਜੋ ਕੁਝ ਮੈਂ ਤੁਹਾਨੂੰ ਆਖਿਆ ਉਸ ਵਿੱਚ
ਸੁਚੇਤ ਰਹੋ ਅਤੇ ਹੋਰਨਾਂ ਦੇਵਤਿਆਂ ਦਾ ਨਾਉਂ ਵੀ ਨਾ
ਲਓ ਅਤੇ ਉਹ ਤੁਹਾਡੇ ਮੂੰਹ ਤੋਂ ਸੁਣੇ ਵੀ ਨਾ ਜਾਣ ੦
੧੪ ਤੂੰ ਵਰਹੇ ਵਿੱਚ ਤਿੰਨ ਵਾਰ ਮੇਰਾ ਪਰਬ ਮੰਨਾ ੦
੧੫ ਪਤੀਰੀ ਰੋਟੀ ਦੇ ਪਰਬ ਨੂੰ ਤੂੰ ਮੰਨਾ । ਸੱਤ ਦਿਨ ਤੂੰ
ਪਤੀਰੀ ਰੋਟੀ ਖਾ ਜਿਵੇਂ ਅਬੀਬ ਮਹੀਨੇ ਦੇ ਠਹਿਰਾਏ
ਹੋਏ ਸਮੇ ਵਿੱਚ ਮੈਂ ਤੈਨੂੰ ਹੁਕਮ ਦਿੱਤਾ ਸੀ ਕਿਉਂ ਜੋ ਤੂੰ
ਉਸ ਵਿੱਚ ਮਿਸਰ ਤੋਂ ਬਾਹਰ ਆਇਆ । ਖਾਲੀ ਹੱਥੀਂ
੧੬ ਉਹ ਮੇਰੇ ਸਾਹਮਣੇ ਵੇਖੇ ਨਾ ਜਾਣ ੦ ਵਾਢੀ ਦਾ ਪਰਬ
ਅਰਥਾਤ ਤੇਰੇ ਕੰਮਾਂ ਦੇ ਪਹਿਲੇ ਫਲ ਜਿਹੜੇ ਤੈਂ ਪੈਲੀ
ਵਿੱਚ ਬੀਜੇ ਅਤੇ ਇਕੱਠਾ ਕਰਨ ਦਾ ਪਰਬ ਵਰਹੇ ਦੇ
ਛੇਕੜ ਵਿੱਚ ਜਦ ਤੂੰ ਆਪਣੀ ਕਮਾਈ ਨੂੰ ਪੈਲੀ ਤੋਂ
੧੭ ਇਕੱਠਾ ਕਰ ਲਿਆ ਹੋਵੇ ੦ ਵਰਹੇ ਵਿੱਚ ਤਿੰਨ ਵਾਰ
ਤੁਹਾਡੇ ਸਾਰੇ ਨਰ ਪ੍ਰਭੁ ਯਹੋਵਾਹ ਅੱਗੇ ਹਾਜ਼ਰ ਹੋਣ ॥
੧੮ ਤੂੰ ਖ਼ਮੀਰ ਨਾਲ ਮੇਰੀ ਬਲੀ ਦਾ ਲਹੂ ਨਾ ਚੜ੍ਹਾ ।
ਨਾ ਮੇਰੇ ਪਰਬ ਦੀ ਚਰਬੀ ਸਾਰੀ ਰਾਤ ਸਵੇਰ ਤੀਕ
੧੯ ਰਹੇ ੦ ਤੂੰ ਆਪਣੀ ਜ਼ਮੀਨ ਦੇ ਪਹਿਲੇ ਫਲਾਂ ਵਿੱਚੋਂ
ਪਹਿਲੇ ਨੂੰ ਯਹੋਵਾਹ ਆਪਣੇ ਪਰਮੇਸ਼ੁਰ ਦੇ ਘਰ
ਲਿਆ । ਤੂੰ ਪਠੋਰੇ ਨੂੰ ਉਸ ਦੀ ਮਾਂ ਦੇ ਦੁੱਧ ਵਿੱਚ
ਨਾ ਰਿੰਨ੍ਹ ॥
੨੦ ਵੇਖੋ ਮੈਂ ਇੱਕ ਦੂਤ ਤੁਹਾਡੇ ਅੱਗੇ ਘੱਲਦਾ ਹਾਂ ਕਿ
ਉਹ ਤੁਹਾਡੇ ਰਾਹ ਵਿੱਚ ਤੁਹਾਡੀ ਰਾਖੀ ਕਰੇ ਅਤੇ
ਤੁਹਾਨੂੰ ਉਸ ਅਸਥਾਨ ਨੂੰ ਜਿਹੜਾ ਮੈਂ ਤਿਆਰ ਕੀਤਾ
੨੧ ਹੈ ਲੈ ਜਾਵੇ ੦ ਉਸ ਦੇ ਅੱਗੇ ਚੌਕਸ ਰਹੋ ਅਤੇ ਉਸ

* ਅਥਵਾ ਸਬਤ ਦੀ ਮਨੌਤਾ ਕਰ ।

ਦੀ ਅਵਾਜ਼ ਨੂੰ ਸੁਣੋ ਅਤੇ ਉਹ ਨੂੰ ਨਾ ਛੇੜੋ ਕਿਉਂ
ਜੋ ਉਹ ਤੁਹਾਡੇ ਅਪਰਾਧ ਨੂੰ ਨਹੀਂ ਬਖ਼ਸ਼ੇਗਾ ਏਸ
੨੨ ਲਈ ਭਈ ਮੇਰਾ ਨਾਮ ਉਸ ਵਿੱਚ ਹੈ ੦ ਸਗੋਂ ਜੇ
ਤੁਸੀਂ ਸੱਚ ਮੁੱਚ ਉਸ ਦੀ ਅਵਾਜ਼ ਨੂੰ ਸੁਣੋ ਅਤੇ ਜੋ
ਕੁਝ ਮੈਂ ਬੋਲਦਾ ਹਾਂ ਉਹ ਕਰੋ ਤਾਂ ਮੈਂ ਤੁਹਾਡੇ ਵੈਰੀਆਂ
ਦਾ ਵੈਰੀ ਅਤੇ ਤੁਹਾਡੇ ਵਿਰੋਧੀਆਂ ਦਾ ਵਿਰੋਧੀ
੨੩ ਹੋਵਾਂਗਾ ੦ ਕਿਉਂ ਜੋ ਮੇਰਾ ਦੂਤ ਤੁਹਾਡੇ ਅੱਗੇ ਚੱਲੇਗਾ
ਅਤੇ ਤੁਹਾਨੂੰ ਅਮੋਰੀਆਂ ਹਿੱਤੀਆਂ ਫਰਿੱਜ਼ੀਆਂ ਕਨਾ-
ਨੀਆਂ, ਹਿੱਵੀਆਂ ਅਤੇ ਯਬੂਸੀਆਂ ਵਿੱਚ ਲਿਆਵੇਗਾ
੨੪ ਅਤੇ ਮੈਂ ਉਨ੍ਹਾਂ ਦਾ ਨਾਸ ਕਰਾਂਗਾ ੦ ਤੁਸੀਂ ਉਨ੍ਹਾਂ ਦੇ
ਦੇਵਤਿਆਂ ਦੇ ਅੱਗੇ ਮੱਥਾ ਨਾ ਟੇਕੋ ਨਾ ਉਨ੍ਹਾਂ ਦੀ
ਉਪਾਸਨਾ ਕਰੋ ਨਾ ਤੁਸੀਂ ਉਨ੍ਹਾਂ ਦੇ ਕੰਮਾਂ ਵਾਂਙੂ ਕੰਮ
ਕਰੋ ਸਗੋਂ ਉਨ੍ਹਾਂ ਨੂੰ ਜ਼ਰੂਰ ਢਾਓ ਅਤੇ ਉਨ੍ਹਾਂ ਦੇ ਥੰਮ੍ਹਾਂ
੨੫ ਨੂੰ ਉੱਕਾ ਹੀ ਚਿਕਨਾ ਚੂਰ ਕਰੋ ੦ ਤੁਸੀਂ ਯਹੋਵਾਹ
ਆਪਣੇ ਪਰਮੇਸ਼ੁਰ ਦੀ ਉਪਾਸਨਾ ਕਰੋ ਅਤੇ ਉਹ
ਤੁਹਾਡੀ ਰੋਟੀ ਅਤੇ ਤੁਹਾਡੇ ਪਾਣੀ ਨੂੰ ਬਰਕਤ ਦੇਵੇਗਾ
ਅਤੇ ਮੈਂ ਤੁਹਾਡੇ ਵਿੱਚੋਂ ਬਿਮਾਰੀ ਕੱਢ ਦਿਆਂਗਾ ੦
੨੬ ਤੁਹਾਡੀ ਧਰਤੀ ਵਿੱਚ ਕਿਸੇ ਦਾ ਗਰਭ ਨਾ ਡਿੱਗੇਗਾ
ਨਾ ਕੋਈ ਸੰਢ ਰਹੇਗੀ । ਮੈਂ ਤੁਹਾਡੇ ਦਿਨਾਂ ਦਾ ਲੇਖਾ
੨੭ ਪੂਰਾ ਕਰਾਂਗਾ ੦ ਮੈਂ ਆਪਣਾ ਭੈ ਤੁਹਾਡੇ ਅੱਗੇ
ਘੱਲਾਂਗਾ ਅਤੇ ਮੈਂ ਸਾਰੇ ਲੋਕਾਂ ਨੂੰ ਜਿਨ੍ਹਾਂ ਉੱਤੇ ਤੁਸੀਂ
ਆਣ ਪਵੋਗੇ ਨਾਸ ਕਰ ਦੇਵਾਂਗਾ ਅਤੇ ਮੈਂ ਤੁਹਾਡੇ
ਸਾਰੇ ਵੈਰੀਆਂ ਨੂੰ ਨੱਠੇ ਜਾਂਦੇ ਹੋਏ ਤੁਹਾਨੂੰ ਦੇਵਾਂਗਾ ੦
੨੮ ਮੈਂ ਤੁਹਾਡੇ ਅੱਗੇ ਡੇਮੂ ਘੱਲਾਂਗਾ ਜਿਹੜਾ ਹਿੱਵੀ ਕਨਾਨੀ
੨੯ ਹਿੱਤੀ ਤੁਹਾਡੇ ਅੱਗੋਂ ਧੱਕ ਦੇਵੇਗਾ ੦ ਮੈਂ ਇੱਕੋ ਹੀ
ਵਰਹੇ ਵਿੱਚ ਉਨ੍ਹਾਂ ਨੂੰ ਤੁਹਾਡੇ ਅੱਗੋਂ ਨਾ ਧੱਕਾਂਗਾ
ਮਤੇ ਉਹ ਧਰਤੀ ਉੱਜੜ ਜਾਵੇ ਅਤੇ ਰੜੇ ਦੇ ਦਰਿੰਦੇ
੩੦ ਤੁਹਾਡੇ ਵਿਰੁੱਧ ਵਧ ਜਾਣ ੦ ਮੈਂ ਉਨ੍ਹਾਂ ਨੂੰ ਤੁਹਾਡੇ
ਅੱਗੋਂ ਹੌਲੀ ਹੌਲੀ ਧੱਕਾਂਗਾ ਜਦ ਤੀਕ ਤੁਸੀਂ ਨਾ
ਫਲੋ ਅਤੇ ਧਰਤੀ ਨੂੰ ਆਪਣੇ ਵੱਸ ਵਿੱਚ ਨਾ ਕਰੋ ੦
੩੧ ਸੋ ਮੈਂ ਤੁਹਾਡੀ ਹੱਦ ਲਾਲ ਸਮੁੰਦਰ ਤੋਂ ਫਲਿਸਤੀਆਂ
ਦੇ ਸਮੁੰਦਰ ਤੀਕ ਅਤੇ ਉਜਾੜ ਤੋਂ ਦਰਿਆ (ਫਰਾਤ)
ਤੀਕ ਠਹਿਰਾਵਾਂਗਾ ਕਿਉਂ ਜੋ ਮੈਂ ਤੁਹਾਡੇ ਹੱਥ ਵਿੱਚ
ਉਸ ਧਰਤੀ ਦੇ ਵਸਨੀਕਾਂ ਨੂੰ ਦੇਵਾਂਗਾ ਅਤੇ ਤੁਸੀਂ
੩੨ ਉਨ੍ਹਾਂ ਨੂੰ ਆਪਣੇ ਅੱਗੋਂ ਧਿੱਕ ਦਿਓਗੇ ੦ ਤੁਸੀਂ ਉਨ੍ਹਾਂ
ਨਾਲ ਅਥਵਾ ਉਨ੍ਹਾਂ ਦੇ ਦੇਵਤਿਆਂ ਨਾਲ ਨੇਮ ਨਾ
੩੩ ਬੰਨ੍ਹੋ ੦ ਓਹ ਤੁਹਾਡੀ ਧਰਤੀ ਵਿੱਚ ਨਾ ਰਹਿਣ ਇਜੇਹਾ
ਨਾ ਹੋਵੇ ਕਿ ਓਹ ਤੁਹਾਥੋਂ ਮੇਰੇ ਵਿਰੁੱਧ ਪਾਪ ਕਰਾਉਣ
ਕਿਉਂ ਜੇ ਤੁਸੀਂ ਉਨ੍ਹਾਂ ਦੇ ਦੇਵਤਿਆਂ ਦੀ ਉਪਾਸਨਾ
ਕਰੋ ਤਾਂ ਉਹ ਜ਼ਰੂਰ ਤੁਹਾਡੇ ਲਈ ਫਾਹੀ ਹੋਵੇਗੀ ॥

## ੨੪ ਸੀਨਈ ਦੇ ਨੇਮ ਦੀ ਪਰਵਾਣਗੀ ਤੇ ਪਰਮੇਸ਼ੁਰ ਦਾ ਦਰਸ਼ਣ

ਉਸ ਨੇ ਮੂਸਾ ਨੂੰ ਆਖਿਆ, ਯਹੋਵਾਹ ਕੋਲ ਉਤਾਹਾਂ
ਆ ਤੂੰ ਅਤੇ ਹਾਰੂਨ ਅਤੇ ਨਾਦਾਬ ਅਤੇ ਅਬੀਹੂ ਅਤੇ
ਇਸਰਾਏਲ ਦੇ ਬਜ਼ੁਰਗਾਂ ਵਿੱਚੋਂ ਸੱਤਰ ਅਤੇ ਤੁਸੀਂ
੨ ਦੂਰੋਂ ਮੱਥਾ ਟੇਕੋ ੦ ਪਰ ਮੂਸਾ ਇਕੱਲਾ ਯਹੋਵਾਹ ਕੋਲ
ਨੇੜੇ ਆਵੇ ਅਰ ਏਹ ਨੇੜੇ ਨਾ ਆਉਣ ਅਤੇ ਲੋਕ
੩ ਵੀ ਉਹ ਦੇ ਨਾਲ ਉਤਾਹਾਂ ਨਾ ਆਉਣ ੦ ਸੋ ਮੂਸਾ
ਆਇਆ ਅਰ ਯਹੋਵਾਹ ਦੀਆਂ ਸਾਰੀਆਂ ਗੱਲਾਂ
ਅਤੇ ਸਾਰੇ ਨਿਆਉਂ ਲੋਕਾਂ ਨੂੰ ਦੱਸੇ ਤਾਂ ਸਾਰੇ ਲੋਕਾਂ
ਨੇ ਇੱਕ ਅਵਾਜ਼ ਨਾਲ ਬੋਲ ਕੇ ਉੱਤ੍ਰ ਦਿੱਤਾ, ਸਾਰੀਆਂ
ਗੱਲਾਂ ਜਿਹੜੀਆਂ ਯਹੋਵਾਹ ਬੋਲਿਆ ਹੈ ਅਸੀਂ
੪ ਕਰਾਂਗੇ ੦ ਤਾਂ ਮੂਸਾ ਨੇ ਯਹੋਵਾਹ ਦੀਆਂ ਸਾਰੀਆਂ
ਗੱਲਾਂ ਲਿਖੀਆਂ ਅਤੇ ਸਵੇਰ ਨੂੰ ਉੱਠ ਕੇ ਪਹਾੜ ਹੇਠ
ਇੱਕ ਜਗਵੇਦੀ ਅਤੇ ਬਾਰਾਂ ਥੰਮ੍ਹ ਇਸਰਾਏਲ ਦੇ
੫ ਬਾਰਾਂ ਗੋਤਾਂ ਅਨੁਸਾਰ ਬਣਾਏ ੦ ਉਸ ਨੇ ਇਸਰਾਏਲ
ਦੇ ਗਭਰੂਆਂ ਨੂੰ ਘੱਲਿਆ ਅਤੇ ਉਨ੍ਹਾਂ ਨੇ ਯਹੋਵਾਹ
ਲਈ ਹੋਮ ਦੀਆਂ ਬਲੀਆਂ ਅਤੇ ਸੁਖ ਸਾਂਦ ਦੀਆਂ
੬ ਬਲੀਆਂ ਬਲਦਾਂ ਤੋਂ ਚੜ੍ਹਾਈਆਂ ੦ ਫੇਰ ਮੂਸਾ ਨੇ
ਅੱਧਾ ਲਹੂ ਲੈਕੇ ਭਾਂਡਿਆਂ ਵਿੱਚ ਰੱਖਿਆ ਅਤੇ
ਬਾਕੀ ਦਾ ਅੱਧਾ ਲਹੂ ਜਗਵੇਦੀ ਦੇ ਉੱਤੇ ਛਿੜ-
੭ ਕਿਆ ੦ ਅਰ ਉਸ ਨੇ ਨੇਮ ਦੀ ਪੋਥੀ ਲੈਕੇ ਲੋਕਾਂ
ਦੇ ਕੰਨਾਂ ਵਿੱਚ ਪੜ੍ਹਕੇ ਸੁਣਾਈ ਅਤੇ ਉਨ੍ਹਾਂ ਨੇ
ਆਖਿਆ, ਅਸੀਂ ਸਭ ਕੁਝ ਜੋ ਯਹੋਵਾਹ ਬੋਲਿਆ
੮ ਹੈ ਕਰਾਂਗੇ ਅਤੇ ਮੰਨਾਂਗੇ ੦ ਉਪਰੰਤ ਮੂਸਾ ਨੇ ਲਹੂ
ਲੈਕੇ ਲੋਕਾਂ ਉੱਤੇ ਛਿੜਕਿਆ ਅਰ ਆਖਿਆ, ਵੇਖੋ
ਏਹ ਲਹੂ ਉਸ ਨੇਮ ਦਾ ਹੈ ਜਿਹੜਾ ਯਹੋਵਾਹ ਨੇ ਇਨ੍ਹਾਂ
ਸਾਰੀਆਂ ਗੱਲਾਂ ਵਿੱਚ ਤੁਹਾਡੇ ਨਾਲ ਬੰਨ੍ਹਿਆ ਹੈ ॥
੯ ਤਾਂ ਮੂਸਾ ਅਰ ਹਾਰੂਨ ਅਰ ਨਾਦਾਬ ਅਰ ਅਬੀਹੂ
ਅਰ ਇਸਰਾਏਲ ਦੇ ਸੱਤਰ ਬਜ਼ੁਰਗ ਉਤਾਹਾਂ ਗਏ ੦
੧੦ ਫੇਰ ਉਨ੍ਹਾਂ ਨੇ ਇਸਰਾਏਲ ਦੇ ਪਰਮੇਸ਼ੁਰ ਨੂੰ ਡਿੱਠਾ

ਅਤੇ ਉਸ ਦੇ ਪੈਰਾਂ ਹੇਠ ਨੀਲਮ ਦੇ ਪੱਥਰਾਂ ਦਾ ਫਰਸ਼
ਜਿਹਾ ਸੀ ਅਤੇ ਉਸ ਦੀ ਚਮਕਾਹਟ ਅਕਾਸ਼ ਹੀ
੧੧ ਵਰਗੀ ਸੀ ੦ ਉਸ ਨੇ ਆਪਣਾ ਹੱਥ ਇਸਰਾਏਲੀਆਂ
ਦੇ ਭਲੇ ਪੁਰਖਾਂ ਉੱਤੇ ਨਾ ਪਾਇਆ ਸੋ ਉਨ੍ਹਾਂ ਨੇ
ਪਰਮੇਸ਼ੁਰ ਦਾ ਦਰਸ਼ਣ ਕੀਤਾ ਅਰ ਉਨ੍ਹਾਂ ਨੇ ਖਾਧਾ
੧੨ ਪੀਤਾ ੦ ਫੇਰ ਯਹੋਵਾਹ ਨੇ ਮੂਸਾ ਨੂੰ ਆਖਿਆ, ਮੇਰੇ
ਕੋਲ ਪਹਾੜ ਉੱਤੇ ਆ ਅਤੇ ਉੱਥੇ ਰਹੁ ਤਾਂ ਜੋ ਮੈਂ
ਤੈਨੂੰ ਪੱਥਰ ਦੀਆਂ ਫੱਟੀਆਂ ਅਤੇ ਬਿਵਸਥਾ ਅਤੇ ਹੁਕਮ
ਜਿਹੜੇ ਮੈਂ ਉਨ੍ਹਾਂ ਦੀ ਸਿੱਖਿਆ ਲਈ ਲਿਖੇ ਹਨ
੧੩ ਦੇਵਾਂ ੦ ਸੋ ਮੂਸਾ ਅਤੇ ਉਸ ਦਾ ਸੇਵਕ ਯਹੋਸ਼ੁਆ
ਉੱਠੇ ਅਰ ਮੂਸਾ ਪਰਮੇਸ਼ੁਰ ਦੇ ਪਹਾੜ ਉੱਤੇ ਗਿਆ ੦
੧੪ ਅਰ ਉਸ ਨੇ ਬਜ਼ੁਰਗਾਂ ਨੂੰ ਆਖਿਆ, ਤੁਸੀਂ ਸਾਡੇ
ਲਈ ਏਥੇ ਠਹਿਰੋ ਜਦ ਤੀਕ ਅਸੀਂ ਤੁਹਾਡੇ ਕੋਲ ਨਾ
ਮੁੜ ਆਈਏ ਅਤੇ ਵੇਖੋ ਹਾਰੂਨ ਅਤੇ ਹੂਰ ਤੁਹਾਡੇ ਨਾਲ
ਹਨ । ਜੇ ਕਿਸੇ ਦੀ ਕੋਈ ਗੱਲ ਹੋਵੇ ਤਾਂ ਉਨ੍ਹਾਂ ਦੇ
੧੫ ਕੋਲ ਜਾਵੇ ੦ ਸੋ ਮੂਸਾ ਪਹਾੜ ਉੱਤੇ ਚੜ੍ਹਿਆ ਅਤੇ
੧੬ ਬੱਦਲ ਪਹਾੜ ਉੱਤੇ ਛਾ ਗਿਆ ੦ ਅਰ ਯਹੋਵਾਹ
ਦਾ ਪਰਤਾਪ ਸੀਨਈ ਪਹਾੜ ਉੱਤੇ ਠਹਿਰਿਆ ਅਤੇ
ਬੱਦਲ ਉਸ ਉੱਤੇ ਛੇ ਦਿਨ ਛਾਇਆ ਰਿਹਾ ਤਾਂ
ਸੱਤਵੇਂ ਦਿਨ ਉਸ ਨੇ ਬੱਦਲ ਦੇ ਵਿੱਚੋਂ ਮੂਸਾ ਨੂੰ
੧੭ ਸੱਦਿਆ ੦ ਯਹੋਵਾਹ ਦੇ ਤੇਜ ਦਾ ਦਰਸ਼ਣ ਭਸਮ
ਕਰਨ ਵਾਲੀ ਅੱਗ ਵਾਂਙੁ ਪਹਾੜ ਦੀ ਟੀਸੀ ਉੱਤੇ
੧੮ ਇਸਰਾਏਲੀਆਂ ਦੀਆਂ ਅੱਖਾਂ ਵਿੱਚ ਸੀ ੦ ਅਤੇ ਮੂਸਾ
ਬੱਦਲ ਦੇ ਵਿਚਕਾਰ ਚੱਲਿਆ ਗਿਆ ਅਰ ਪਹਾੜ
ਉੱਤੇ ਚੜ੍ਹ ਗਿਆ ਤਾਂ ਮੂਸਾ ਪਹਾੜ ਉੱਤੇ ਚਾਲੀ
ਦਿਨ ਅਰ ਚਾਲੀ ਰਾਤਾਂ ਰਿਹਾ ॥

## ਪਵਿੱਤ੍ਰ ਅਸਥਾਨ ਦਾ ਅੰਦਰਲਾ ਸਮਾਨ

੨੫ ਯਹੋਵਾਹ ਨੇ ਮੂਸਾ ਨਾਲ ਗੱਲ ਕੀਤੀ ਕਿ ੦
੨ ਇਸਰਾਏਲੀਆਂ ਨੂੰ ਫਰਮਾ ਭਈ ਉਹ ਮੇਰੇ ਲਈ
ਚੜ੍ਹਾਵਾ* ਲਿਆਉਣ । ਹਰ ਇੱਕ ਮਨੁੱਖ ਤੋਂ ਜਿਹ ਦਾ
ਮਨ ਉਹ ਨੂੰ ਪਰੇਰੇ ਤੁਸੀਂ ਮੇਰਾ ਚੜ੍ਹਾਵਾ ਲਿਓ ੦
੩ ਏਹ ਉਹ ਚੜ੍ਹਾਵਾ ਹੈ ਜਿਹੜਾ ਤੁਸੀਂ ਉਨ੍ਹਾਂ ਤੋਂ ਲਿਓ
੪ ਅਰਥਾਤ ਸੋਨਾ ਚਾਂਦੀ ਪਿੱਤਲ ੦ ਨੀਲਾ ਅਰ ਬੈਂਗਣੀ
ਅਰ ਕਿਰਮਚੀ ਰੰਗ ਅਤੇ ਮਹੀਨ ਕਤਾਨ ਅਰ
੫ ਪਸ਼ਮ ੦ ਅਰ ਛੱਤ੍ਰਿਆਂ ਦੀਆਂ ਲਾਲ ਰੰਗੀਆਂ
ਹੋਈਆਂ ਖੱਲਾਂ ਅਰ ਬੱਕਰਿਆਂ ਦੀਆਂ ਖੱਲਾਂ ਅਤੇ
੬ ਸ਼ਿੱਟੀਮ* ਦੀ ਲੱਕੜੀ ੦ ਅਤੇ ਦੀਵੇ ਦਾ ਤੇਲ ਅਰ
ਮਸਹ ਕਰਨ ਦੇ ਤੇਲ ਦਾ ਅਤੇ ਸੁਗੰਧੀ ਦੀ ਧੂਪ ਦਾ
੭ ਮਸਾਲਾ ੦ ਸੁਲੇਮਾਨੀ ਪੱਥਰ ਅਰ ਏਫੋਦ† ਵਿੱਚ ਅਰ
੮ ਸੀਨੇ ਬੰਦ ਵਿੱਚ ਜੜਨ ਲਈ ਨਗ ੦ ਅਤੇ ਉਹ ਮੇਰੇ
ਲਈ ਇੱਕ ਪਵਿੱਤ੍ਰ ਅਸਥਾਨ ਬਣਾਉਣ ਤਾਂ ਜੋ ਮੈਂ
੯ ਉਨ੍ਹਾਂ ਦੇ ਵਿਚਕਾਰ ਵੱਸਾਂ ੦ ਜਿਵੇਂ ਮੈਂ ਤੈਨੂੰ ਸਭ ਕੁਝ
ਵਿਖਾਉਂਦਾ ਹਾਂ ਡੇਹਰੇ ਦੇ ਨਮੂਨੇ ਉੱਤੇ ਅਤੇ ਉਸ ਦੇ
ਸਾਰੇ ਸਮਾਨ ਦੇ ਨਮੂਨੇ ਉੱਤੇ ਓਵੇਂ ਹੀ ਬਣਾਇਓ ॥
੧੦ ਉਹ ਸ਼ਿੱਟੀਮ ਦੀ ਲੱਕੜੀ ਦਾ ਇੱਕ ਸੰਦੂਕ
ਬਣਾਉਣ ਜਿਸ ਦੀ ਲੰਬਾਈ ਢਾਈ ਹੱਥ ਅਤੇ ਚੁੜਾਈ
੧੧ ਡੇਢ ਹੱਥ ਅਤੇ ਉਚਾਈ ਡੇਢ ਹੱਥ ਹੋਵੇ ੦ ਤੂੰ ਉਸ
ਉੱਤੇ ਕੁੰਦਨ ਸੋਨਾ ਮੜ੍ਹੀਂ ਅਤੇ ਤੂੰ ਉਸ ਨੂੰ ਅੰਦਰੋਂ
ਬਾਹਰੋਂ ਮੜ੍ਹੀਂ ਅਤੇ ਤੂੰ ਉਸ ਉੱਤੇ ਸੋਨੇ ਦੀ ਬਨੇਰੀ
੧੨ ਚੁਫੇਰੇ ਬਣਾਈਂ ੦ ਉਸ ਦੇ ਲਈ ਸੋਨੇ ਦੇ ਚਾਰ ਕੜੇ
ਢਾਲ ਕੇ ਉਹ ਦਿਆਂ ਚੌਹਾਂ ਪਾਵਿਆਂ ਵਿੱਚ ਲਾਈਂ
ਅਰਥਾਤ ਦੋ ਕੜੇ ਇੱਕ ਪਾਸੇ ਦੋ ਕੜੇ ਦੂਜੇ ਪਾਸੇ ੦
੧੩ ਨਾਲੇ ਤੂੰ ਸ਼ਿੱਟੀਮ ਦੀ ਲੱਕੜੀ ਦੀਆਂ ਚੋਬਾਂ ਬਣਾਈਂ
੧੪ ਅਤੇ ਉਨ੍ਹਾਂ ਉੱਤੇ ਸੋਨਾ ਮੜ੍ਹੀਂ ੦ ਤੂੰ ਉਨ੍ਹਾਂ ਚੋਬਾਂ
ਨੂੰ ਸੰਦੂਕ ਦੇ ਪਾਸਿਆਂ ਦੇ ਕੜਿਆਂ ਵਿੱਚ ਪਾਵੀਂ
੧੫ ਤਾਂ ਜੋ ਉਨ੍ਹਾਂ ਨਾਲ ਸੰਦੂਕ ਚੁੱਕਿਆ ਜਾਵੇ ੦ ਚੋਬਾਂ
ਸੰਦੂਕ ਦੇ ਕੜਿਆਂ ਵਿੱਚ ਰਹਿਣ ਅਤੇ ਉਹ ਉਨ੍ਹਾਂ
੧੬ ਵਿੱਚੋਂ ਕੱਢੀਆਂ ਨਾ ਜਾਣ ੦ ਤੂੰ ਉਸ ਸੰਦੂਕ ਵਿੱਚ
੧੭ ਉਹ ਸਾਖੀ ਰੱਖੀਂ ਜਿਹੜੀ ਮੈਂ ਤੈਨੂੰ ਦੇਵਾਂਗਾ ੦ ਤੂੰ
ਪਰਾਸਚਿਤ ਦਾ ਸਰਪੋਸ਼ ਕੁੰਦਨ ਸੋਨੇ ਦਾ ਬਣਾਈਂ
ਜਿਸ ਦੀ ਲੰਬਾਈ ਢਾਈ ਹੱਥ ਅਰ ਚੁੜਾਈ ਡੇਢ ਹੱਥ
੧੮ ਹੋਵੇ ੦ ਤੂੰ ਸੋਨੇ ਦੇ ਦੋ ਕਰੂਬੀ ਬਣਾਈਂ । ਤੂੰ ਉਨ੍ਹਾਂ ਨੂੰ
ਘੜ ਕੇ ਪਰਾਸਚਿਤ ਦੇ ਸਰਪੋਸ਼ ਦੇ ਦੋਹਾਂ ਸਿਰਿਆਂ ਤੋਂ
੧੯ ਬਣਾਈਂ ੦ ਤੂੰ ਇੱਕ ਕਰੂਬੀ ਇੱਕ ਸਿਰੇ ਤੋਂ ਅਰ ਦੂਜਾ
ਕਰੂਬੀ ਦੂਜੇ ਸਿਰੇ ਤੋਂ ਬਣਾਈਂ । ਪਰਾਸਚਿਤ ਦੇ ਸਰ-
ਪੋਸ਼ ਹੀ ਤੋਂ ਤੁਸੀਂ ਦੋਹਾਂ ਸਿਰਿਆਂ ਉੱਤੇ ਕਰੂਬੀਆਂ ਨੂੰ

* ਚੁੱਕਣ ਦੀ ਭੇਟ ।

* ਇੱਕ ਖਾਸ ਫਲਿਸਤੀਨੀ ਕਿੱਕਰ ਫਲਾਹ ਜੇਹੀ ।

† ਜਾਜਕਾਂ ਦੀ ਰੰਗਦਾਰ ਕੁੜਤੀ ।

੨੦ ਬਣਾਇਓ ੦ ਅਤੇ ਓਹ ਕਰੂਬੀ ਆਪਣੇ ਦੋਵੇਂ ਖੰਭ
ਉਤਾਹਾਂ ਨੂੰ ਖਲਾਰੇ ਹੋਏ ਹੋਣ ਅਤੇ ਓਹ ਆਪਣੇ ਖੰਭਾਂ
ਨਾਲ ਪਰਾਸਚਿਤ ਦੇ ਸਰਪੋਸ਼ ਨੂੰ ਢੱਕਦੇ ਹੋਣ ਅਰ
ਉਨ੍ਹਾਂ ਦੇ ਮੂੰਹ ਆਹਮੋ ਸਾਹਮਣੇ ਹੋਣ ਕਰੂਬੀਆਂ ਦੇ
੨੧ ਮੂੰਹ ਪਰਾਸਚਿਤ ਦੇ ਸਰਪੋਸ਼ ਵੱਲ ਹੋਣ ੦ ਅਤੇ ਤੂੰ
ਪਰਾਸਚਿਤ ਨੂੰ ਉਤਾਂਹ ਸੰਦੂਕ ਦੇ ਉੱਤੇ ਰੱਖੀਂ ਅਰ
ਤੂੰ ਉਸ ਸਾਖੀ ਨੂੰ ਜਿਹੜੀ ਮੈਂ ਤੈਨੂੰ ਦਿਆਂਗਾ ਸੰਦੂਕ
੨੨ ਵਿੱਚ ਰੱਖੀਂ ੦ ਤਾਂ ਮੈਂ ਤੈਨੂੰ ਉੱਥੇ ਮਿਲਾਂਗਾ ਅਤੇ
ਤੇਰੇ ਨਾਲ ਪਰਾਸਚਿਤ ਦੇ ਸਰਪੋਸ਼ ਦੇ ਉੱਤੋਂ ਦੋਹਾਂ
ਕਰੂਬੀਆਂ ਦੇ ਵਿੱਚੋਂ ਦੀ ਜਿਹੜੇ ਸਾਖੀ ਦੇ ਸੰਦੂਕ ਦੇ
ਉੱਤੇ ਹਨ ਮੈਂ ਓਹ ਗੱਲਾਂ ਕਰਾਂਗਾ ਜਿਨ੍ਹਾਂ ਦਾ ਤੈਨੂੰ
ਇਸਰਾਏਲੀਆਂ ਲਈ ਹੁਕਮ ਦਿਆਂਗਾ ॥
੨੩ ਤੂੰ ਸ਼ਿੱਟੀਮ ਦੀ ਲੱਕੜੀ ਦੀ ਇੱਕ ਮੇਜ਼ ਬਣਾਈਂ ।
ਉਸ ਦੀ ਲੰਬਾਈ ਦੋ ਹੱਥ ਅਰ ਉਸ ਦੀ ਚੁੜਾਈ
ਇੱਕ ਹੱਥ ਅਰ ਉਸ ਦੀ ਉਚਾਈ ਡੇਢ ਹੱਥ ਹੋਵੇ ੦
੨੪ ਤੂੰ ਉਸ ਨੂੰ ਕੁੰਦਨ ਸੋਨੇ ਨਾਲ ਮੜ੍ਹੀਂ ਅਤੇ ਉਸ ਦੇ
੨੫ ਚੁਫੇਰੇ ਸੋਨੇ ਦੀ ਬਨੇਰੀ ਬਣਾਈਂ ੦ ਤੂੰ ਉਹ ਦੇ ਲਈ
ਚੁਫੇਰੇ ਇੱਕ ਚੱਪਾ ਕਨਾਰੀ ਬਣਾਈਂ ਅਤੇ ਤੂੰ ਕਨਾਰੀ
੨੬ ਦੇ ਚੁਫੇਰੇ ਸੋਨੇ ਦੀ ਬਨੇਰੀ ਬਣਾਈਂ ੦ ਤੂੰ ਉਹ ਦੇ
ਲਈ ਸੋਨੇ ਦੇ ਚਾਰ ਕੜੇ ਬਣਾਈਂ ਅਰ ਤੂੰ ਉਨ੍ਹਾਂ
ਕੜਿਆਂ ਨੂੰ ਉਹ ਦੇ ਚੌਹਾਂ ਖੂੰਜਿਆਂ ਉੱਤੇ ਜਿਹੜੇ ਉਸ
੨੭ ਦੇ ਚੌਹਾਂ ਪਾਵਿਆਂ ਉੱਤੇ ਹਨ ਪਾਈਂ ੦ ਕਨਾਰੀ ਦੇ
ਕੋਲ ਹੀ ਕੜੇ ਹੋਣ ਅਤੇ ਓਹ ਮੇਜ਼ ਦੇ ਚੁੱਕਣ ਨੂੰ
੨੮ ਚੋਬਾਂ ਦੇ ਲਈ ਥਾਂ ਹੋਣ ੦ ਤੂੰ ਓਹ ਚੋਬਾਂ ਸ਼ਿੱਟੀਮ
ਦੀ ਲੱਕੜੀ ਦੀਆਂ ਬਣਾਈਂ । ਤੂੰ ਉਨ੍ਹਾਂ ਨੂੰ ਸੋਨੇ ਨਾਲ
੨੯ ਮੜ੍ਹੀਂ ਤਾਂ ਜੋ ਮੇਜ਼ ਉਨ੍ਹਾਂ ਨਾਲ ਚੁੱਕੀ ਜਾਵੇ ੦ ਨਾਲੇ
ਤੂੰ ਉਸ ਦੀਆਂ ਥਾਲੀਆਂ ਚਮਚੇ ਉਸ ਦੇ ਗੜਵੇ ਅਰ
ਡੋਹਲਣ ਦੇ ਕਟੋਰੇ ਬਣਾਈਂ ਓਹ ਕੁੰਦਨ ਸੋਨੇ ਦੇ
੩੦ ਬਣਾਈਂ ੦ ਤੂੰ ਮੇਜ਼ ਦੇ ਉੱਤੇ ਮੇਰੇ ਅੱਗੇ ਹਜ਼ੂਰੀ ਦੀਆਂ
ਰੋਟੀਆਂ ਸਦਾ ਲਈ ਰੱਖਿਆ ਕਰੀਂ ॥
੩੧ ਤੂੰ ਸ਼ਮਾਦਾਨ ਕੁੰਦਨ ਸੋਨੇ ਦਾ ਬਣਾਈਂ । ਉਹ
ਸ਼ਮਾਦਾਨ ਘੜਕੇ ਬਣਾਇਆ ਜਾਵੇ । ਉਸ ਦਾ
ਪਾਏਦਾਨ ਅਤੇ ਉਸ ਦਾ ਡੰਡਾ ਉਸ ਦੇ ਕਟੋਰੇ ਉਸ
ਦੇ ਗੋਲੇ ਅਰ ਉਸ ਦੇ ਫੁੱਲ ਉਸ ਦੇ ਵਿੱਚੋਂ ਹੀ
੩੨ ਹੋਣ ੦ ਛੇ ਟਹਿਣੀਆਂ ਉਸ ਦੇ ਦੋਹਾਂ ਪਾਸਿਆਂ ਤੋਂ
ਨਿੱਕਲਣ । ਸ਼ਮਾਦਾਨ ਦੇ ਇੱਕ ਪਾਸਿਓਂ ਤਿੰਨ
ਟਹਿਣੀਆਂ ਅਤੇ ਸ਼ਮਾਦਾਨ ਦੇ ਦੂਜੇ ਪਾਸਿਓਂ ਤਿੰਨ
੩੩ ਟਹਿਣੀਆਂ ੦ ਇੱਕ ਟਹਿਣੀ ਉੱਤੇ ਤਿੰਨ ਕਟੋਰੇ
ਬਦਾਮ ਦੇ ਫੁੱਲਾਂ ਵਰਗੇ ਅਤੇ ਇੱਕ ਗੋਲਾ ਅਰ
ਇੱਕ ਫੁੱਲ ਅਰ ਦੂਜੀ ਟਹਿਣੀ ਉੱਤੇ ਤਿੰਨ ਕਟੋਰੇ
ਬਦਾਮ ਦੇ ਫੁੱਲਾਂ ਵਰਗੇ ਅਤੇ ਇੱਕ ਗੋਲਾ ਅਰ
ਇੱਕ ਫੁੱਲ ਅਤੇ ਐਉਂ ਹੀ ਛੇਆਂ ਟਹਿਣੀਆਂ ਲਈ
ਜਿਹੜੀਆਂ ਸ਼ਮਾਦਾਨ ਤੋਂ ਨਿੱਕਲਦੀਆਂ ਹਨ ਹੋਵੇ ੦
੩੪ ਅਤੇ ਸ਼ਮਾਦਾਨ ਵਿੱਚ ਚਾਰ ਕਟੋਰੇ ਬਦਾਮ ਦੇ ਫੁੱਲਾਂ
੩੫ ਵਰਗੇ ਅਤੇ ਉਹ ਦੇ ਗੋਲੇ ਅਰ ਉਹ ਦੇ ਫੁੱਲ ੦ ਅਤੇ
ਉਸੇ ਤੋਂ ਦੋਹਾਂ ਟਹਿਣੀਆਂ ਹੇਠ ਇੱਕ ਗੋਲਾ ਅਰ
ਫੇਰ ਉਸੇ ਤੋਂ ਦੋਹਾਂ ਟਹਿਣੀਆਂ ਹੇਠ ਇੱਕ ਗੋਲਾ ਅਰ
ਫੇਰ ਉਸੇ ਤੋਂ ਦੋਹਾਂ ਟਹਿਣੀਆਂ ਹੇਠ ਇੱਕ ਗੋਲਾ ਹੋਵੇ
ਅਤੇ ਐਉਂ ਹੀ ਉਨ੍ਹਾਂ ਛੇਆਂ ਟਹਿਣੀਆਂ ਲਈ
ਜਿਹੜੀਆਂ ਸ਼ਮਾਦਾਨ ਤੋਂ ਨਿੱਕਲਦੀਆਂ ਹਨ ਹੋਵੇ ੦
੩੬ ਉਨ੍ਹਾਂ ਦੇ ਗੋਲੇ ਅਤੇ ਉਨ੍ਹਾਂ ਦੀਆਂ ਟਹਿਣੀਆਂ ਉਸ
ਤੋਂ ਹੋਣ ਅਰਥਾਤ ਏਹ ਸਾਰਾ ਘੜਿਆ ਹੋਇਆ
੩੭ ਕੁੰਦਨ ਸੋਨੇ ਦੇ ਇੱਕ ਟੁਕੜੇ ਤੋਂ ਹੋਵੇ ੦ ਤੂੰ ਉਸ ਦੇ
ਸੱਤ ਦੀਵੇ ਬਣਾਈਂ ਅਰ ਜਦ ਉਹ ਦੇ ਦੀਵੇ ਬਾਲੇ
ਜਾਣ ਤਾਂ ਓਹ ਆਹਮੋ ਸਾਹਮਣੇ ਚਾਨਣ ਦੇਣ ੦
੩੮ ਉਸ ਦੇ ਗੁਲ ਤਰਾਸ਼ ਅਰ ਉਸ ਦੇ ਗੁਲਦਾਨ
੩੯ ਕੁੰਦਨ ਸੋਨੇ ਦੇ ਹੋਣ ੦ ਅਤੇ ਕੁੰਦਨ ਸੋਨੇ ਦੇ ਇੱਕ
ਮਣ* ਦੇ ਲਗ ਭਗ ਤੋਂ ਏਹ ਅਤੇ ਏਹ ਸਾਰੇ ਭਾਂਡੇ
੪੦ ਬਣਾਏ ਜਾਣ ੦ ਸੋ ਵੇਖ ਤੂੰ ਉਨ੍ਹਾਂ ਨੂੰ ਉਸੇ ਨਮੂਨੇ ਦੇ
ਬਣਾਈਂ ਜਿਹੜਾ ਤੈਨੂੰ ਪਹਾੜ ਉੱਤੇ ਵਿਖਾਇਆ
ਗਿਆ ਸੀ ॥

26

## ਡੇਹਰੇ ਦੀ ਬਣਤ

੨੬ ਤੂੰ ਡੇਹਰੇ ਲਈ ਦਸ ਪੜਦੇ ਉਣੇ ਹੋਏ ਕਤਾਨ
ਦੇ ਬਣਾਈਂ ਨੀਲੇ ਬੈਂਗਣੀ ਅਤੇ ਕਿਰਮਚੀ ਰੰਗ ਦੇ
ਬਣਾਈਂ, ਕਰੂਬੀਆਂ ਨਾਲ ਤੂੰ ਕਾਰੀਗਰ ਦਾ ਕੰਮ
੨ ਬਣਾਈਂ ੦ ਹਰ ਇੱਕ ਪੜਦੇ ਦੀ ਲੰਬਾਈ ਅਠਾਈ
ਹੱਥ ਅਤੇ ਹਰ ਪੜਦੇ ਦੀ ਚੁੜਾਈ ਚਾਰ ਹੱਥ ਇੱਕੋ
੩ ਹੀ ਨਾਪ ਸਾਰਿਆਂ ਪੜਦਿਆਂ ਦਾ ਹੋਵੇ ੦ ਪੰਜ ਪੜਦੇ
ਇੱਕ ਦੂਜੇ ਨਾਲ ਜੁੜੇ ਹੋਏ ਹੋਣ ਅਤੇ ਦੂਜੇ ਪੰਜ

* ਇਬਰਾਨੀ ਵਿੱਚ = ਕਿੱਕਾਰ ।

੪ ਪੜਦੇ ਵੀ ਇੱਕ ਦੂਜੇ ਨਾਲ ਜੁੜੇ ਹੋਏ ਹੋਣ ੦ ਅਤੇ
ਤੂੰ ਨੀਲੇ ਰੰਗ ਦੇ ਬੀੜੇ ਹਰ ਇੱਕ ਪੜਦੇ ਦੀ ਸੰਜਾਫ
ਵਿੱਚ ਜੋੜ ਦੇ ਸਿਰੇ ਵੱਲ ਬਣਾਈਂ ਅਰ ਐਉਂ ਤੂੰ
ਪੜਦੇ ਦੀ ਸੰਜਾਫ ਦੇ ਦੂਜੇ ਬਾਹਰਲੇ ਜੋੜ ਦੇ ਸਿਰੇ
੫ ਉੱਤੇ ਬਣਾਈਂ ੦ ਪੰਜਾਹ ਬੀੜੇ ਤੂੰ ਪਹਿਲੇ ਪੜਦੇ
ਵਿੱਚ ਅਤੇ ਪੰਜਾਹ ਬੀੜੇ ਤੂੰ ਉਸ ਸਿਰੇ ਵੱਲ ਜਿਹੜਾ
ਦੂਜੇ ਜੋੜ ਵਿੱਚ ਹੈ ਬਣਾਈਂ । ਓਹ ਬੀੜੇ ਇੱਕ ਦੂਜੇ
੬ ਦੇ ਆਹਮੋ ਸਾਹਮਣੇ ਹੋਣ ੦ ਅਤੇ ਤੂੰ ਪੰਜਾਹ
ਕੁੰਡੀਆਂ ਸੋਨੇ ਦੀਆਂ ਬਣਾਈਂ ਅਰ ਪੜਦਿਆਂ ਨੂੰ
ਇੱਕ ਦੂਜੇ ਨਾਲ ਕੁੰਡੀਆਂ ਨਾਲ ਜੋੜੀਂ ਤਾਂ ਜੋ ਐਉਂ
ਡੇਹਰਾ ਇੱਕੋ ਹੀ ਹੋਵੇ ॥
੭ ਤੂੰ ਪਸ਼ਮ ਦੇ ਪੜਦੇ ਡੇਹਰੇ ਦੇ ਤੰਬੂ ਲਈ ਬਣਾਈਂ
੮ ਅਰ ਤੂੰ ਓਹ ਗਿਆਰਾਂ ਪੜਦੇ ਬਣਾਈਂ ੦ ਹਰ ਇੱਕ
ਪੜਦੇ ਦੀ ਲੰਬਾਈ ਤੀਹ ਹੱਥ ਅਰ ਹਰ ਪੜਦੇ ਦੀ
ਚੁੜਾਈ ਚਾਰ ਹੱਥ ਅਰ ਏਹ ਗਿਆਰਾਂ ਪੜਦੇ ਇੱਕ
੯ ਨਾਪ ਦੇ ਹੋਣ ੦ ਤੂੰ ਪੰਜ ਪੜਦੇ ਵੱਖਰੇ ਜੋੜੀਂ ਅਰ ਛੇ
ਪੜਦੇ ਵੱਖਰੇ ਅਰ ਤੰਬੂ ਦੇ ਅਗਲੇ ਪਾਸੇ ਤੂੰ ਛੇਵਾਂ
੧੦ ਪੜਦਾ ਲਪੇਟੀਂ ੦ ਤੂੰ ਪੰਜਾਹ ਬੀੜੇ ਉਸ ਪੜਦੇ ਦੀ
ਸੰਜਾਫ਼ ਵਿੱਚ ਜਿਹੜੀ ਜੋੜ ਦੇ ਸਿਰੇ ਉੱਤੇ ਹੈ ਅਤੇ
ਪੰਜਾਹ ਬੀੜੇ ਦੂਜੇ ਜੋੜ ਦੇ ਪੜਦੇ ਦੀ ਸੰਜਾਫ਼ ਵਿੱਚ
੧੧ ਬਣਾਈਂ ੦ ਅਤੇ ਤੂੰ ਪੰਜਾਹ ਕੁੰਡੀਆਂ ਪਿੱਤਲ ਦੀਆਂ
ਬਣਾਈਂ ਅਰ ਕੁੰਡੀਆਂ ਬੀੜਿਆਂ ਵਿੱਚ ਪਾ ਦੇਵੀਂ
ਅਰ ਤੂੰ ਤੰਬੂ ਨੂੰ ਅਜੇਹਾ ਜੋੜੀਂ ਕਿ ਉਹ ਇੱਕ ਹੋ
੧੨ ਜਾਵੇ ੦ ਅਰ ਤੰਬੂ ਦਾ ਪੜਦਾ ਜਿਹੜਾ ਬਾਕੀ ਰਹੇ
ਅਰਥਾਤ ਓਹ ਅੱਧਾ ਪੜਦਾ ਜਿਹੜਾ ਬਾਕੀ ਹੈ ਓਹ
੧੩ ਡੇਹਰੇ ਦੇ ਪਿੱਛਲੇ ਪਾਸੇ ਵੱਲ ਲਮਕਦਾ ਰਹੇ ੦ ਅਰ
ਉਹ ਤੰਬੂ ਦੇ ਪੜਦੇ ਦੀ ਲੰਬਾਈ ਦਾ ਵਾਧਾ ਇਸ ਪਾਸੇ
ਦਾ ਇੱਕ ਹੱਥ ਅਤੇ ਉਸ ਪਾਸੇ ਦਾ ਇੱਕ ਹੱਥ ਡੇਹਰੇ
ਦੇ ਦੋਹਾਂ ਪਾਸਿਆਂ ਉੱਤੇ ਢੱਕਣ ਲਈ ਲਮਕਾਉ
੧੪ ਰਹਿਣਗੇ ੦ ਅਤੇ ਤੂੰ ਤੰਬੂ ਲਈ ਛੱਤ੍ਰਿਆਂ ਦੀਆਂ
ਲਾਲ ਰੰਗੀਆਂ ਹੋਈਆਂ ਖੱਲਾਂ ਦਾ ਢੱਕਣ ਅਤੇ
ਉੱਪਰਲੇ ਲਈ ਬੱਕਰਿਆਂ ਦੀਆਂ ਖੱਲਾਂ ਦਾ ਢੱਕਣ
ਬਣਾਈਂ ॥
੧੫ ਤੂੰ ਸ਼ਿੱਟੀਮ ਦੀ ਲੱਕੜੀ ਦੀਆਂ ਖੜਵੀਆਂ
੧੬ ਫੱਟੀਆਂ ਡੇਹਰੇ ਲਈ ਬਣਾਈਂ ੦ ਫੱਟੀ ਦੀ ਲੰਬਾਈ
ਦਸ ਹੱਥ ਅਰ ਹਰ ਫੱਟੀ ਦੀ ਚੁੜਾਈ ਡੂਢ ਹੱਥ
੧੭ ਹੋਵੇ ੦ ਅਰ ਹਰ ਫੱਟੀ ਵਿੱਚ ਦੋ ਚੂਲਾਂ ਇੱਕ ਦੂਜੀ
ਨੂੰ ਜੋੜਨ ਲਈ ਹੋਣ ਐਉਂ ਤੂੰ ਡੇਹਰੇ ਦੀਆਂ ਸਾਰੀਆਂ
੧੮ ਫੱਟੀਆਂ ਬਣਾਈਂ ੦ ਸੋ ਤੂੰ ਡੇਹਰੇ ਦੀਆਂ ਫੱਟੀਆਂ
ਬਣਾਈਂ ਵੀਹ ਫੱਟੀਆਂ ਦੱਖਣ ਦੇ ਪਾਸੇ ਵੱਲ ਦੇ
੧੯ ਲਈ ੦ ਅਤੇ ਤੂੰ ਚਾਂਦੀ ਦੀਆਂ ਚਾਲੀ ਚੀਥੀਆਂ
ਉਨ੍ਹਾਂ ਦੀਆਂ ਵੀਹਾਂ ਫੱਟੀਆਂ ਦੇ ਹੇਠ ਬਣਾਈਂ
ਅਰਥਾਤ ਇੱਕ ਫੱਟੀ ਹੇਠ ਦੋ ਚੀਥੀਆਂ ਉਹ ਦੀਆਂ
ਦੋਹਾਂ ਚੂਲਾਂ ਲਈ ਬਣਾਈਂ ਅਤੇ ਦੂਜੀ ਫੱਟੀ ਹੇਠ
ਦੋ ਚੀਥੀਆਂ ਉਹ ਦੀਆਂ ਦੋਹਾਂ ਚੂਲਾਂ ਲਈ ੦
੨੦ ਅਰ ਡੇਹਰੇ ਦੇ ਦੂਜੇ ਪਾਸੇ ਲਈ ਉੱਤਰ ਵੱਲ ਵੀਹ
੨੧ ਫੱਟੀਆਂ ੦ ਅਤੇ ਉਨ੍ਹਾਂ ਦੀਆਂ ਚਾਂਦੀ ਦੀਆਂ ਚਾਲੀ
ਚੀਥੀਆਂ ਅਰਥਾਤ ਇੱਕ ਫੱਟੀ ਹੇਠ ਦੋ ਚੀਥੀਆਂ
੨੨ ਅਤੇ ਦੂਜੀ ਫੱਟੀ ਹੇਠ ਦੋ ਚੀਥੀਆਂ ੦ ਅਰ ਡੇਹਰੇ
ਦੇ ਪਿਛਵਾੜੇ ਦੇ ਲਹਿੰਦੇ ਪਾਸੇ ਵੱਲ ਤੂੰ ਛੇ ਫੱਟੀਆਂ
੨੩ ਬਣਾਈਂ ੦ ਤੂੰ ਦੋ ਫੱਟੀਆਂ ਡੇਹਰੇ ਦੇ ਪਿਛਵਾੜੇ ਦੇ
੨੪ ਖੂੰਜਿਆਂ ਲਈ ਬਣਾਈਂ ੦ ਤਾਂ ਜੋ ਓਹ ਹੇਠਾਂ ਦੋਰ-
ਰੀਆਂ ਹੋਣ ਅਤੇ ਓਹ ਇਸ ਪਰਕਾਰ ਆਪਣਿਆਂ
ਸਿਰਿਆਂ ਤੀਕ ਇੱਕ ਕੜੇ ਨਾਲ ਸਾਬਤ ਰਹਿਣ।
ਐਉਂ ਉਨ੍ਹਾਂ ਦੋਹਾਂ ਲਈ ਹੋਵੇ ਅਤੇ ਦੋਹਾਂ ਖੂੰਜਿਆਂ
੨੫ ਲਈ ਓਹ ਹੋਣ ੦ ਅਰ ਓਹ ਅੱਠ ਫੱਟੀਆਂ ਹੋਣ
ਅਤੇ ਉਨ੍ਹਾਂ ਦੀਆਂ ਚਾਂਦੀ ਦੀਆਂ ਸੋਲਾਂ ਚੀਥੀਆਂ
ਹੋਣ ਅਰਥਾਤ ਇੱਕ ਫੱਟੀ ਹੇਠ ਦੋ ਚੀਥੀਆਂ ਅਤੇ
੨੬ ਦੂਜੀ ਫੱਟੀ ਹੇਠ ਵੀ ਦੋ ਚੀਥੀਆਂ ੦ ਅਤੇ ਤੂੰ
ਸ਼ਿੱਟੀਮ ਦੀ ਲੱਕੜੀ ਦੇ ਹੋੜੇ ਬਣਾਈਂ । ਡੇਹਰੇ ਦੇ
੨੭ ਇੱਕ ਪਾਸੇ ਦੀਆਂ ਫੱਟੀਆਂ ਲਈ ਪੰਜ ਹੋੜੇ ੦ ਅਤੇ
ਡੇਹਰੇ ਦੇ ਦੂਜੇ ਪਾਸੇ ਦੀਆਂ ਫੱਟੀਆਂ ਲਈ ਪੰਜ
ਹੋੜੇ ਅਤੇ ਡੇਹਰੇ ਦੇ ਪਿਛਵਾੜੇ ਦੇ ਲਹਿੰਦੇ ਪਾਸੇ
੨੮ ਦੀਆਂ ਫੱਟੀਆਂ ਲਈ ਪੰਜ ਹੋੜੇ ੦ ਅਰ ਵਿਚਲਾ
ਹੋੜਾ ਫੱਟੀਆਂ ਦੇ ਵਿਚਕਾਰੋਂ ਦੀ ਦੁਸਾਰ ਪਾਰ
੨੯ ਜਾਵੇਗਾ ੦ ਅਰ ਤੂੰ ਫੱਟੀਆਂ ਨੂੰ ਸੋਨੇ ਨਾਲ ਮੜ੍ਹੀਂ
ਅਰ ਹੋੜਿਆਂ ਦੇ ਥਾਵਾਂ ਲਈ ਸੋਨੇ ਦੇ ਕੜੇ ਬਣਾਈਂ
੩੦ ਅਤੇ ਹੋੜਿਆਂ ਨੂੰ ਸੋਨੇ ਨਾਲ ਮੜ੍ਹੀਂ ੦ ਤੂੰ ਡੇਹਰੇ ਨੂੰ
ਉਸ ਨਮੂਨੇ ਉੱਤੇ ਖੜਾ ਕਰੀਂ ਜਿਹੜਾ ਤੈਨੂੰ ਪਹਾੜ
ਉੱਤੇ ਵਿਖਾਇਆ ਸੀ ॥
੩੧ ਤੂੰ ਨੀਲੇ ਬੈਂਗਣੀ ਅਰ ਕਿਰਮਚੀ ਅਤੇ ਮਹੀਨ
ਉਣੇ ਹੋਏ ਕਤਾਨ ਦਾ ਇੱਕ ਪੜਦਾ ਬਣਾਈਂ । ਉਹ

ਕਾਰੀਗਰ ਦਾ ਕੰਮ ਹੋਵੇ ਅਤੇ ਕਰੂਬੀਆਂ ਨਾਲ
੩੨ ਬਣਾਇਆ ਜਾਵੇ ੦ ਤੂੰ ਉਸ ਨੂੰ ਸ਼ਿੱਟੀਮ ਦੀ ਲੱਕੜੀ
ਦੀਆਂ ਸੋਨੇ ਨਾਲ ਮੜ੍ਹੀਆਂ ਹੋਈਆਂ ਚੌਂਹ ਥੰਮ੍ਹੀਆਂ
ਉੱਤੇ ਲਮਕਾਵੀਂ ਅਰ ਉਨ੍ਹਾਂ ਦੇ ਕੁੰਡੇ ਸੋਨੇ ਦੇ ਹੋਣ
ਅਰ ਓਹ ਚਾਂਦੀ ਦੀਆਂ ਚੌਂਹ ਚੀਥੀਆਂ ਉੱਤੇ
੩੩ ਹੋਣ ੦ ਤੂੰ ਪੜਦੇ ਨੂੰ ਕੁੰਡੀਆਂ ਦੇ ਹੇਠ ਲੰਮਕਾਵੀਂ
ਅਰ ਤੂੰ ਓੱਥੇ ਉਸ ਪੜਦੇ ਦੇ ਅੰਦਰ ਸਾਖੀ ਦੇ
ਸੰਦੂਕ ਨੂੰ ਲਿਆਵੀਂ ਅਤੇ ਏਹ ਪੜਦਾ ਤੁਹਾਡੇ ਲਈ
ਪਵਿੱਤ੍ਰ ਅਸਥਾਨ ਨੂੰ ਅੱਤ ਪਵਿੱਤ੍ਰ ਅਸਥਾਨ ਤੋਂ ਵੱਖਰਾ
੩੪ ਕਰੇਗਾ ੦ ਤੂੰ ਪਰਾਸਚਿਤ ਦਾ ਸਰਪੋਸ਼ ਸਾਖੀ ਦੇ
ਸੰਦੂਕ ਉੱਤੇ ਅੱਤ ਪਵਿੱਤ੍ਰ ਅਸਥਾਨ ਵਿੱਚ ਰੱਖੀਂ ੦
੩੫ ਤੂੰ ਮੇਜ਼ ਪੜਦੇ ਦੇ ਬਾਹਰ ਅਤੇ ਮੇਜ਼ ਦੇ ਸਾਹਮਣੇ
ਸ਼ਮਾਦਾਨ ਡੇਹਰੇ ਦੇ ਦੱਖਣ ਦੇ ਪਾਸੇ ਵੱਲ ਰੱਖੀਂ
ਅਰ ਮੇਜ਼ ਉੱਤਰ ਦੇ ਪਾਸੇ ਵੱਲ ॥
੩੬ ਤੂੰ ਤੰਬੂ ਦੇ ਦਰਵੱਜੇ ਲਈ ਇੱਕ ਓਟ ਨੀਲੇ
ਬੈਂਗਣੀ ਅਰ ਕਿਰਮਚੀ ਰੰਗ ਦੇ ਮਹੀਨ ਉਣੇ ਹੋਏ
ਕਤਾਨ ਦੀ ਬਣਾਈਂ । ਏਹ ਕਸੀਦੇਕਾਰ ਦਾ ਕੰਮ
੩੭ ਹੋਵੇ ੦ ਤੂੰ ਓਟ ਲਈ ਪੰਜ ਥੰਮ੍ਹੀਆਂ ਸ਼ਿੱਟੀਮ ਦੀਆਂ
ਬਣਾਈਂ ਅਤੇ ਉਨ੍ਹਾਂ ਨੂੰ ਸੋਨੇ ਨਾਲ ਮੜ੍ਹੀਂ ਅਰ ਉਨ੍ਹਾਂ
ਦੇ ਕੁੰਡੇ ਸੋਨੇ ਦੇ ਹੋਣ ਅਰ ਤੂੰ ਉਨ੍ਹਾਂ ਲਈ ਪੰਜ
ਚੀਥੀਆਂ ਪਿੱਤਲ ਦੀਆਂ ਢਾਲੀਂ ॥

## ਜਗਵੇਦੀ ਅਤੇ ਹਾਤੇ ਦੀ ਬਣਤ

੨੭ ਤੂੰ ਸ਼ਿੱਟੀਮ ਦੀ ਲੱਕੜੀ ਦੀ ਇੱਕ ਜਗਵੇਦੀ
ਪੰਜ ਹੱਥ ਲੰਮੀ ਅਤੇ ਪੰਜ ਹੱਥ ਚੌੜੀ ਬਣਾਈਂ ।
ਉਹ ਜਗਵੇਦੀ ਚੌਰਸ ਹੋਵੇ ਅਰ ਉਸ ਦੀ ਉਚਾਈ
੨ ਤਿੰਨ ਹੱਥ ਹੋਵੇ ੦ ਤੂੰ ਉਹ ਦੇ ਸਿੰਙ ਉਹ ਦੇ ਚੌਹਾਂ
ਖੂੰਜਿਆਂ ਉੱਤੇ ਬਣਾਈਂ । ਉਹ ਦੇ ਸਿੰਙ ਉਸੇ ਤੋਂ
੩ ਹੋਣ ਅਰ ਤੂੰ ਉਸ ਨੂੰ ਪਿੱਤਲ ਨਾਲ ਮੜ੍ਹੀਂ ੦ ਤੂੰ ਉਹ
ਦੀ ਸੁਆਹ ਚੁੱਕਣ ਵਾਲੇ ਤਸਲੇ ਅਰ ਉਹ ਦੇ ਕੜਛੇ
ਅਰ ਉਹ ਦੇ ਬਾਟੇ ਅਰ ਉਹ ਦੀਆਂ ਤ੍ਰਿਸੂਲੀਆਂ ਅਰ
੪ ਉਹ ਦੀਆਂ ਅੰਗੀਠੀਆਂ ਬਣਾਈਂ ੦ ਉਸ ਦੇ ਸਾਰੇ
ਭਾਂਡੇ ਤੂੰ ਪਿੱਤਲ ਦੇ ਬਣਾਈਂ । ਤੂੰ ਉਹ ਦੇ ਲਈ ਪਿੱਤਲ
ਦੀ ਇੱਕ ਜਾਲੀਦਾਰ ਝੰਝਰੀ ਬਣਾਈਂ ਅਤੇ ਤੂੰ ਜਾਲੀ
ਉੱਤੇ ਉਹ ਦੇ ਚੌਹਾਂ ਖੂੰਜਿਆਂ ਉੱਤੇ ਚਾਰ ਕੜੇ ਪਿੱਤਲ
੫ ਦੇ ਬਣਾਈਂ ੦ ਤੂੰ ਉਹ ਨੂੰ ਜਗਵੇਦੀ ਦੇ ਥੜ੍ਹੇ ਦੇ
ਹੇਠ ਦੀ ਰੱਖੀਂ । ਐਉਂ ਉਹ ਜਾਲੀ ਜਗਵੇਦੀ ਦੇ
੬ ਗੱਭੇ ਹੋਵੇ ੦ ਤੂੰ ਜਗਵੇਦੀ ਲਈ ਚੋਬਾਂ ਬਣਾਈਂ ਅਰ-
ਥਾਤ ਸ਼ਿੱਟੀਮ ਦੀ ਲੱਕੜੀ ਦੀਆਂ ਚੋਬਾਂ ਅਤੇ ਤੂੰ ਉਨ੍ਹਾਂ
੭ ਨੂੰ ਪਿੱਤਲ ਨਾਲ ਮੜ੍ਹੀਂ ੦ ਤੂੰ ਉਹ ਦੀਆਂ ਚੋਬਾਂ ਨੂੰ
ਕੜਿਆਂ ਵਿੱਚ ਪਾਵੀਂ ਅਤੇ ਓਹ ਚੋਬਾਂ ਜਗਵੇਦੀ
੮ ਦੇ ਚੁੱਕਣ ਲਈ ਦੋਹੀਂ ਪਾਸੀਂ ਹੋਣਗੀਆਂ ੦ ਤੂੰ
ਉਹ ਨੂੰ ਫੱਟੀਆਂ ਨਾਲ ਖੋਖਲਾ ਬਣਾਈਂ । ਜਿਵੇਂ
ਤੈਨੂੰ ਪਹਾੜ ਉੱਤੇ ਵਿਖਲਾਇਆ ਗਿਆ ਤਿਵੇਂ ਓਹ
ਉਸ ਨੂੰ ਬਣਾਉਣ ॥
੯ ਐਉਂ ਤੂੰ ਡੇਹਰੇ ਦਾ ਹਾਤਾ ਬਣਾਈਂ - ਦੱਖਣ
ਵੱਲ ਦੇ ਪਾਸੇ ਹਾਤੇ ਲਈ ਮਹੀਨ ਉਣੀ ਹੋਈ ਕਤਾਨ
ਦੀਆਂ ਕਨਾਤਾਂ ਹੋਣ ਅਤੇ ਇੱਕ ਪਾਸੇ ਦੀ ਲੰਬਾਈ
੧੦ ਸੌ ਹੱਥ ਹੋਵੇ ੦ ਅਤੇ ਉਹ ਦੀਆਂ ਥੰਮ੍ਹੀਆਂ ਵੀਹ ਅਤੇ
ਉਨ੍ਹਾਂ ਦੀਆਂ ਚੀਥੀਆਂ ਵੀਹ ਪਿੱਤਲ ਦੀਆਂ ਹੋਣ
ਅਤੇ ਥੰਮ੍ਹੀਆਂ ਦੇ ਕੁੰਡੇ ਅਤੇ ਉਨ੍ਹਾਂ ਦੇ ਕੜੇ ਚਾਂਦੀ ਦੇ
੧੧ ਹੋਣ ੦ ਐਉਂ ਉੱਤਰ ਦੇ ਪਾਸੇ ਵੱਲ ਸੌ ਹੱਥ ਲੰਬੀਆਂ
ਕਨਾਤਾਂ ਹੋਣ ਅਤੇ ਉਹ ਦੀਆਂ ਥੰਮ੍ਹੀਆਂ ਵੀਹ ਅਤੇ
ਉਨ੍ਹਾਂ ਦੀਆਂ ਚੀਥੀਆਂ ਵੀਹ ਪਿੱਤਲ ਦੀਆਂ ਹੋਣ
ਅਤੇ ਥੰਮ੍ਹੀਆਂ ਦੇ ਕੁੰਡੇ ਅਤੇ ਉਨ੍ਹਾਂ ਦੇ ਕੜੇ ਚਾਂਦੀ
੧੨ ਦੇ ਹੋਣ ੦ ਹਾਤੇ ਦੀ ਚੁੜਾਈ ਲਈ ਲਹਿੰਦੇ ਪਾਸੇ
ਵੱਲ ਪੰਜਾਹ ਹੱਥ ਦੀਆਂ ਕਨਾਤਾਂ ਅਤੇ ਉਨ੍ਹਾਂ ਦੀਆਂ
੧੩ ਥੰਮ੍ਹੀਆਂ ਦਸ ਅਤੇ ਚੀਥੀਆਂ ਦਸ ਹੋਣ ੦ ਅਤੇ
ਹਾਤੇ ਦੀ ਚੁੜਾਈ ਚੜ੍ਹਦੇ ਪਾਸੇ ਵੱਲ ਪੰਜਾਹ ਹੱਥ
੧੪ ਹੋਵੇ ੦ ਅਤੇ ਫਾਟਕ ਦੇ ਇੱਕ ਪਾਸੇ ਦੀਆਂ ਕਨਾਤਾਂ
ਪੰਦਰਾਂ ਹੱਥ ਹੋਣ ਅਰ ਉਨ੍ਹਾਂ ਦੀਆਂ ਥੰਮ੍ਹੀਆਂ ਤਿੰਨ
੧੫ ਅਤੇ ਉਨ੍ਹਾਂ ਦੀਆਂ ਚੀਥੀਆਂ ਤਿੰਨ ਹੋਣ ੦ ਅਰ ਦੂਜੇ
ਪਾਸੇ ਦੀਆਂ ਕਨਾਤਾਂ ਪੰਦਰਾਂ ਹੱਥ ਹੋਣ । ਉਨ੍ਹਾਂ ਦੀਆਂ
ਥੰਮ੍ਹੀਆਂ ਤਿੰਨ ਅਤੇ ਉਨ੍ਹਾਂ ਦੀਆਂ ਚੀਥੀਆਂ ਤਿੰਨ
੧੬ ਹੋਣ ੦ ਹਾਤੇ ਦੇ ਫਾਟਕ ਲਈ ਇੱਕ ਓਟ ਵੀਹ ਹੱਥ
ਦੀ ਨੀਲੇ, ਬੈਂਗਣੀ ਅਰ ਕਿਰਮਚੀ ਮਹੀਨ ਉਣੇ
ਹੋਏ ਕਤਾਨ ਦੀ ਬਣਾਈਂ ਅਤੇ ਏਹ ਕਸੀਦੇਕਾਰ ਦਾ
ਕੰਮ ਹੋਵੇ । ਉਨ੍ਹਾਂ ਦੀਆਂ ਥੰਮ੍ਹੀਆਂ ਚਾਰ ਅਤੇ ਉਨ੍ਹਾਂ
੧੭ ਦੀਆਂ ਚੀਥੀਆਂ ਚਾਰ ਹੋਣ ੦ ਅਤੇ ਹਾਤੇ ਦੀਆਂ
ਸਾਰੀਆਂ ਥੰਮ੍ਹੀਆਂ ਚੁਫੇਰੇ ਚਾਂਦੀ ਦੀਆਂ ਲਕੀਰਾਂ
ਨਾਲ ਸਜਾਈਆਂ ਹੋਈਆਂ ਹੋਣ । ਉਨ੍ਹਾਂ ਦੇ ਕੁੰਡੇ
ਚਾਂਦੀ ਦੇ ਅਤੇ ਉਨ੍ਹਾਂ ਦੀਆਂ ਥੰਮ੍ਹੀਆਂ ਪਿੱਤਲ

੧੮ ਦੁਆਲੇ ਕੋਣ ੦ ਹਾਤੇ ਦੀ ਲੰਬਾਈ ਸੌ ਹੱਥ ਅਰ
ਚੁੜਾਈ ਸਭਨੀਂ ਥਾਈਂ ਪੰਜਾਹ ਹੱਥ ਅਤੇ ਉਸ ਦੀ
ਉਚਾਈ ਪੰਜ ਹੱਥ ਮਹੀਨ ਉਣੀ ਹੋਈ ਕਤਾਨ ਦੀ
ਹੋਵੇ ਅਤੇ ਉਨ੍ਹਾਂ ਦੀਆਂ ਚੋਥੀਆਂ ਪਿੱਤਲ ਦੀਆਂ
੧੯ ਹੋਣ ੦ ਡੇਹਰੇ ਦਾ ਸਾਰਾ ਸਮਾਨ ਜਿਹੜਾ ਉਸ ਦੀ
ਸਾਰੀ ਉਪਾਸਨਾ ਲਈ ਹੋਵੇ ਅਤੇ ਉਹ ਦੀਆਂ
ਸਾਰੀਆਂ ਕੀਲੀਆਂ ਅਤੇ ਹਾਤੇ ਦੀਆਂ ਸਾਰੀਆਂ
ਕੀਲੀਆਂ ਪਿੱਤਲ ਦੀਆਂ ਹੋਣ ॥
੨੦ ਤੂੰ ਇਸਰਾਏਲੀਆਂ ਨੂੰ ਹੁਕਮ ਦੇਹ ਕਿ ਉਹ ਤੇਰੇ
ਕੋਲ ਨਿਰੋਲ ਕੁੱਟਿਆਂ ਜ਼ੈਤੂਨ ਦਾ ਤੇਲ ਚਾਨਣੇ ਲਈ
ਲਿਆਉਣ ਤਾਂ ਜੋ ਸ਼ਮਾਦਾਨ ਸਦਾ ਜਗਦਾ ਰਹੇ ੦
੨੧ ਅਤੇ ਮੰਡਲੀ ਦੇ ਤੰਬੂ ਵਿੱਚ ਉਸ ਪੜਦੇ ਦੇ ਬਾਹਰ
ਜਿਹੜਾ ਸਾਖੀ ਦੇ ਅੱਗੇ ਹੈ ਹਾਰੂਨ ਅਰ ਉਸ ਦੇ ਪੁੱਤ੍ਰ
ਉਹ ਨੂੰ ਸ਼ਾਮ ਤੋਂ ਸਵੇਰ ਤੀਕ ਯਹੋਵਾਹ ਅੱਗੇ
ਸਵਾਰਨੇ। ਏਹ ਸਦਾ ਦੀ ਬਿਧੀ ਪੀੜ੍ਹੀਆਂ ਤੀਕ
ਇਸਰਾਏਲੀਆਂ ਵੱਲੋਂ ਹੈ ॥

## ਜਾਜਕਾਂ ਦੇ ਬਸਤ੍ਰ

੨੮ ਤੂੰ ਆਪਣੇ ਭਰਾ ਹਾਰੂਨ ਅਰ ਉਸ ਦੇ ਨਾਲ
ਉਸ ਦੇ ਪੁੱਤ੍ਰਾਂ ਨੂੰ ਇਸਰਾਏਲੀਆਂ ਵਿੱਚੋਂ ਆਪਣੇ ਕੋਲ
ਲਿਆਈਂ ਤਾਂ ਜੋ ਓਹ ਮੇਰੇ ਲਈ ਜਾਜਕਾਈ ਦਾ
ਕੰਮ ਕਰਨ ਅਰਥਾਤ ਹਾਰੂਨ ਅਰ ਉਸ ਦੇ ਪੁੱਤ੍ਰ
੨ ਨਾਦਾਬ, ਅਬੀਹੂ, ਅਲਆਜ਼ਾਰ, ਈਥਾਮਾਰ ੦ ਤੂੰ
ਆਪਣੇ ਭਰਾ ਹਾਰੂਨ ਲਈ ਪਵਿੱਤ੍ਰ ਬਸਤ੍ਰ ਪਰਤਾਪ
੩ ਅਤੇ ਸੁਹੱਪਣ ਲਈ ਬਣਾਈਂ ੦ ਤੂੰ ਸਾਰੇ ਬੁੱਧਵਾਨਾਂ
ਨੂੰ ਜਿਨ੍ਹਾਂ ਵਿੱਚ ਮੈਂ ਬੁੱਧ ਦਾ ਆਤਮਾ ਭਰਿਆ ਹੈ
ਬੋਲੀਂ ਕਿ ਓਹ ਹਾਰੂਨ ਦੇ ਬਸਤ੍ਰ ਉਹ ਦੀ ਪਵਿੱਤ੍ਰ-
ਤਾਈ ਲਈ ਬਣਾਉਣ ਤਾਂ ਜੋ ਉਹ ਜਾਜਕ ਦਾ ਕੰਮ
੪ ਮੇਰੇ ਲਈ ਕਰੇ ੦ ਜਿਹੜੇ ਬਸਤ੍ਰ ਓਹ ਬਣਾਉਣ ਸੋ
ਏਹ ਹਨ — ਇੱਕ ਸੀਨੇ ਬੰਦ, ਇੱਕ ਏਫ਼ੋਦ,* ਇੱਕ
ਚੋਗਾ ਅਤੇ ਇੱਕ ਕੱਢਿਆ ਹੋਇਆ ਕੁੜਤਾ, ਇੱਕ
ਅਮਾਮਾ ਅਤੇ ਇੱਕ ਪੇਟੀ ਸੋ ਏਹ ਪਵਿੱਤ੍ਰ ਬਸਤ੍ਰ
ਤੇਰੇ ਭਰਾ ਹਾਰੂਨ ਅਤੇ ਉਹ ਦੇ ਪੁੱਤ੍ਰਾਂ ਲਈ ਬਣਾਉਣ
ਤਾਂ ਜੋ ਓਹ ਮੇਰੇ ਲਈ ਜਾਜਕਾਂ ਦਾ ਕੰਮ ਕਰਨ ੦
੫ ਅਤੇ ਓਹ ਸੋਨਾ, ਅਤੇ ਨੀਲਾ, ਬੈਂਗਣੀ, ਅਰ
੬ ਕਿਰਮਚੀ ਮਹੀਨ ਕਤਾਨ ਲੈਣ ੦ ਅਰ ਓਹ ਏਫ਼ੋਦ
ਨੂੰ ਸੋਨੇ, ਅਤੇ ਨੀਲੇ, ਬੈਂਗਣੀ, ਕਿਰਮਚੀ ਮਹੀਨ
ਉਣੇ ਹੋਏ ਕਤਾਨ ਦਾ ਬਣਾਉਣ ਅਤੇ ਉਹ ਕਾਰੀ-
੭ ਗਰ ਦਾ ਕੰਮ ਹੋਵੇ ੦ ਅਰ ਦੋਹਾਂ ਮੋਢਿਆਂ ਦੀਆਂ
ਕਤਰਾਂ ਉਸ ਦੇ ਦੋਹਾਂ ਸਿਰਿਆਂ ਨੂੰ ਜੋੜ ਦੇਣ
੮ ਐਉਂ ਉਹ ਜੋੜਿਆ ਜਾਵੇ ੦ ਅਤੇ ਕਾਰੀਗਰੀ ਨਾਲ
ਕੱਢਿਆ ਹੋਇਆ ਪਟਕਾ ਜਿਹੜਾ ਉਹ ਦੇ ਉੱਤੇ ਹੈ
ਜਿਹ ਦੇ ਨਾਲ ਉਹ ਕੱਸਿਆ ਜਾਵੇ ਉਸ ਦੇ ਕੰਮ
ਅਨੁਸਾਰ ਉਸੇ ਤੋਂ ਹੋਵੇ ਅਰਥਾਤ ਸੋਨੇ ਅਤੇ ਨੀਲੇ
ਬੈਂਗਣੀ ਕਿਰਮਚੀ ਮਹੀਨ ਉਣੇ ਹੋਏ ਕਤਾਨ ਦਾ
੯ ਹੋਵੇ ੦ ਤੂੰ ਦੋ ਸੁਲੇਮਾਨੀ ਪੱਥਰ ਲੈਕੇ ਉਨ੍ਹਾਂ ਦੇ ਉੱਤੇ
੧੦ ਇਸਰਾਏਲ ਦੇ ਪੁੱਤ੍ਰਾਂ ਦੇ ਨਾਉਂ ਉੱਕਰੀਂ ੦ ਉਨ੍ਹਾਂ ਦੇ
ਛੇ ਨਾਉਂ ਇੱਕ ਪੱਥਰ ਉੱਤੇ ਅਤੇ ਬਾਕੀ ਛੇ ਦੂਜੇ
੧੧ ਪੱਥਰ ਉੱਤੇ ਉਨ੍ਹਾਂ ਦੇ ਜਨਮ ਦੇ ਅਨੁਸਾਰ ੦ ਪੱਥਰਾਂ
ਦੀ ਚਿੱਤਰਕਾਰੀ ਦੇ ਕੰਮ ਨਾਲ ਛਾਪ ਦੀ ਉੱਕਰਾਈ
ਵਾਂਙੂ ਤੂੰ ਉਨ੍ਹਾਂ ਦੋਹਾਂ ਪੱਥਰਾਂ ਨੂੰ ਇਸਰਾਏਲ ਦੇ ਪੁੱਤ੍ਰਾਂ
ਦੇ ਨਾਮਾਂ ਅਨੁਸਾਰ ਉੱਕਰਾਈਂ ਅਤੇ ਤੂੰ ਉਨ੍ਹਾਂ ਨੂੰ
੧੨ ਸੋਨੇ ਦੇ ਖ਼ਾਨਿਆਂ ਵਿੱਚ ਜੜੀਂ ੦ ਤੂੰ ਏਫ਼ੋਦ ਦੇ
ਮੋਢਿਆਂ ਦੀਆਂ ਕਤਰਾਂ ਉੱਤੇ ਏਹ ਦੋਨੋਂ ਪੱਥਰ
ਰੱਖੀਂ। ਓਹ ਇਸਰਾਏਲ ਦੇ ਪੁੱਤ੍ਰਾਂ ਲਈ ਯਾਦਗੀਰੀ
ਦੇ ਪੱਥਰ ਹੋਣ। ਐਉਂ ਹਾਰੂਨ ਉਨ੍ਹਾਂ ਦੇ ਨਾਉਂ
ਯਹੋਵਾਹ ਦੇ ਅੱਗੇ ਆਪਣੇ ਦੋਹਾਂ ਮੋਢਿਆਂ ਉੱਤੇ
ਯਾਦਗਾਰੀ ਲਈ ਲੈ ਜਾਵੇ ॥
੧੩ ੧੪ ਤੂੰ ਸੋਨੇ ਦੇ ਖ਼ਾਨੇ ਬਣਾਈਂ ੦ ਅਤੇ ਖ਼ਾਲਸ ਸੋਨੇ
ਦੀਆਂ ਦੋ ਜੰਜੀਰੀਆਂ ਰੱਸਿਆਂ ਵਾਂਙੂ ਗੁੰਦੇ ਹੋਏ ਕੰਮ
ਨਾਲ ਬਣਾਈਂ ਅਤੇ ਤੂੰ ਓਹ ਗੁੰਦੀਆਂ ਹੋਈਆਂ
੧੫ ਜੰਜੀਰੀਆਂ ਨੂੰ ਖ਼ਾਨਿਆਂ ਉੱਤੇ ਕੱਸੀਂ ੦ ਤੂੰ ਇੱਕ
ਨਿਆਉਂ ਦਾ ਸੀਨਾ ਬੰਦ ਕਾਰੀਗਰ ਦੀ ਬਣਤ ਦਾ
ਬਣਾਈਂ। ਏਫ਼ੋਦ ਦੇ ਕੰਮ ਵਾਂਙੂ ਉਹ ਨੂੰ ਬਣਾਈਂ
ਅਰਥਾਤ ਸੋਨੇ ਅਤੇ ਨੀਲੇ, ਬੈਂਗਣੀ, ਕਿਰਮਚੀ ਮਹੀਨ
੧੬ ਉਣੇ ਹੋਏ ਕਤਾਨ ਦਾ ਉਹ ਨੂੰ ਬਣਾਈਂ ੦ ਉਹ
ਚੌਰਸ ਅਤੇ ਦੋਹਰਾ ਹੋਵੇ। ਉਸ ਦੀ ਲੰਬਾਈ ਇੱਕ
ਗਿੱਠ ਅਤੇ ਉਸ ਦੀ ਚੁੜਾਈ ਇੱਕ ਗਿੱਠ ਹੋਵੇ ੦
੧੭ ਤੂੰ ਉਸ ਵਿੱਚ ਪੱਥਰਾਂ ਲਈ ਖ਼ਾਨੇ ਰੱਖੀਂ ਅਤੇ ਪੱਥਰਾਂ
ਦੀਆਂ ਚਾਰ ਪਾਲਾਂ ਜੜੀਂ। ਇੱਕ ਪਾਲ ਵਿੱਚ ਲਾਲ

* ਏਫ਼ੋਦ ਜਾਜਕਾਂ ਦੀ ਰੰਗਦਾਰ ਕੁੜਤੀ ਸੀ।

ਅਕੀਕ, ਸੁਨਹਿਲਾ, ਜ਼ਬਰਜਦ, ਅਰਥਾਤ ਏਹ ਪਹਿਲੀ
੧੮ ਪਾਲ ਹੈ ੦ ਦੂਜੀ ਪਾਲ ਵਿੱਚ ਪੱਨਾ, ਨੀਲਮ, ਦੂਧੀਯਾ
੧੯ ਬਿਲੌਰ ੦ ਤੀਜੀ ਪਾਲ ਵਿੱਚ ਜ਼ਰਕਨ, ਹਰੀ ਅਕੀਕ,
੨੦ ਕਟਹਿਲਾ ੦ ਚੌਥੀ ਪਾਲ ਵਿੱਚ ਬੈਰੂਜ਼, ਸੁਲੇਮਾਨੀ,
ਯਸ਼ਬ। ਏਹ ਆਪੋ ਆਪਣੇ ਖ਼ਾਨਿਆਂ ਵਿਚ ਸੋਨੇ ਨਾਲ
੨੧ ਜੜੇ ਜਾਣ ੦ ਓਹ ਪੱਥਰ ਇਸਰਾਏਲ ਦੇ ਪੁੱਤ੍ਰਾਂ ਦੇ ਨਾਮਾਂ
ਅਨੁਸਾਰ ਹੋਣਗੇ ਅਰਥਾਤ ਉਨ੍ਹਾਂ ਦੇ ਬਾਰਾਂ ਨਾਮਾਂ ਦੇ
ਅਨੁਸਾਰ ਛਾਪ ਦੀ ਉਕਰਾਈ ਵਾਂਙੂ ਹਰ ਇੱਕ ਦੇ ਨਾਉਂ
੨੨ ਦੇ ਅਨੁਸਾਰ ਓਹ ਬਾਰਾਂ ਗੋਤਾਂ ਲਈ ਹੋਣਗੇ ੦ ਤੂੰ ਸੀਨੇ
ਬੰਦ ਉਤੇ ਖ਼ਾਲਸ ਸੋਨੇ ਦੀ ਜੰਜੀਰੀ ਰੱਸਿਆਂ ਵਾਂਙੂ
੨੩ ਗੁੰਦੇ ਹੋਏ ਕੰਮ ਦੀ ਬਣਾਈਂ ੦ ਅਤੇ ਤੂੰ ਸੀਨੇ ਬੰਦ
ਉਤੇ ਸੋਨੇ ਦੇ ਦੋ ਕੜੇ ਬਣਾਈਂ ਅਤੇ ਤੂੰ ਦੋਨੋਂ ਕੜੇ
੨੪ ਸੀਨੇ ਬੰਦ ਦੇ ਦੋਹਾਂ ਸਿਰਿਆਂ ਵਿੱਚ ਪਾਵੀਂ ੦ ਤੂੰ
ਉਨ੍ਹਾਂ ਦੋਹਾਂ ਗੁੰਦੀਆਂ ਹੋਈਆਂ ਸੋਨੇ ਦੀਆਂ ਜੰਜੀਰੀਆਂ
ਨੂੰ ਸੀਨੇ ਬੰਦ ਦੇ ਸਿਰਿਆਂ ਉੱਤੇ ਉਨ੍ਹਾਂ ਦੋਹਾਂ ਕੜਿਆਂ
੨੫ ਵਿੱਚ ਪਾਵੀਂ ੦ ਅਰ ਦੂਜੇ ਦੋਨੋਂ ਸਿਰੇ ਗੁੰਦੀਆਂ
ਹੋਈਆਂ ਜੰਜੀਰੀਆਂ ਦੇ ਉਨ੍ਹਾਂ ਦੋਹਾਂ ਖ਼ਾਨਿਆਂ ਵਿੱਚ
ਕੱਸੀਂ ਅਤੇ ਤੂੰ ਉਨ੍ਹਾਂ ਨੂੰ ਏਫੋਦ ਦੇ ਮੋਢਿਆਂ ਦੀਆਂ
੨੬ ਕੱਤਰਾਂ ਉੱਤੇ ਅਗਲੇ ਪਾਸੇ ਰੱਖੀਂ ੦ ਤੂੰ ਸੋਨੇ ਦੇ ਦੋ
ਕੜੇ ਬਣਾਈਂ ਅਤੇ ਤੂੰ ਉਨ੍ਹਾਂ ਨੂੰ ਸੀਨੇ ਬੰਦ ਦੇ ਦੋਹਾਂ
ਸਿਰਿਆਂ ਵਿੱਚ ਪਾਵੀਂ ਜਿਹੜੇ ਏਫੋਦ ਦੀ ਕਨਾਰੀ
੨੭ ਦੇ ਅੰਦਰਲੇ ਪਾਸੇ ਹਨ ੦ ਤਾਂ ਤੂੰ ਸੋਨੇ ਦੇ ਦੋ ਹੋਰ
ਕੜੇ ਬਣਾਈਂ ਅਰ ਤੂੰ ਉਨ੍ਹਾਂ ਨੂੰ ਏਫੋਦ ਦੇ ਦੋਹਾਂ
ਮੋਢਿਆਂ ਦੀਆਂ ਕੱਤਰਾਂ ਉੱਤੇ ਅਗਲੇ ਪਾਸੇ ਹੇਠਲੀ
ਵੱਲ ਸੀਣ ਦੇ ਨੇੜੇ ਏਫੋਦ ਦੇ ਕਾਰੀਗਰੀ ਨਾਲ ਕੱਢੇ
੨੮ ਹੋਏ ਪੱਟਕੇ ਦੇ ਉੱਤੇ ਰੱਖੀਂ ੦ ਤਾਂ ਜੋ ਸੀਨੇ ਬੰਦ ਨੂੰ
ਉਸ ਦੇ ਕੜਿਆਂ ਨਾਲ ਏਫੋਦ ਦੇ ਕੜਿਆਂ ਵਿੱਚ
ਨੀਲੇ ਰੰਗ ਦੀ ਰੱਸੀ ਨਾਲ ਓਹ ਅਜੇਹਾ ਬੰਨ੍ਹਣ ਕਿ
ਉਹ ਏਫੋਦ ਦੇ ਕਾਰੀਗਰੀ ਨਾਲ ਕੱਢੇ ਹੋਏ ਪੱਟਕੇ
ਉੱਤੇ ਰਹੇ ਅਤੇ ਸੀਨਾ ਬੰਦ ਏਫੋਦ ਦੇ ਉੱਤੋਂ ਨਾ
੨੯ ਖੁੱਲ੍ਹੇ ੦ ਐਉਂ ਹਾਰੂਨ ਇਸਰਾਏਲ ਦੇ ਪੁੱਤ੍ਰਾਂ ਦੇ ਨਾਉਂ
ਨਿਆਉਂ ਦੇ ਸੀਨੇ ਬੰਦ ਵਿੱਚ ਆਪਣੇ ਹਿਰਦੇ ਉੱਤੇ
ਚੁੱਕੇ ਜਦ ਉਹ ਪਵਿੱਤ੍ਰ ਅਸਥਾਨ ਵਿੱਚ ਜਾਵੇ ਤਾਂ ਜੋ
ਯਹੋਵਾਹ ਦੇ ਸਨਮੁਖ ਏਹ ਸਦਾ ਦੀ ਯਾਦਗੀਰੀ
੩੦ ਹੋਵੇ ੦ ਤੂੰ ਨਿਆਉਂ ਦੇ ਸੀਨੇ ਬੰਦ ਵਿੱਚ ਊਰੀਮ ਅਰ
ਤੁੰਮੀਮ* ਪਾਵੀਂ ਅਰ ਐਉਂ ਉਹ ਹਾਰੂਨ ਦੇ ਹਿਰਦੇ
ਉੱਤੇ ਹੋਣ ਜਦ ਉਹ ਯਹੋਵਾਹ ਦੇ ਸਨਮੁਖ ਜਾਵੇ
ਅਰ ਹਾਰੂਨ ਇਸਰਾਏਲ ਦੇ ਪੁੱਤ੍ਰਾਂ ਦਾ ਨਿਆਉਂ
ਆਪਣੇ ਹਿਰਦੇ ਉੱਤੇ ਯਹੋਵਾਹ ਦੇ ਸਨਮੁਖ ਸਦਾ
ਲਈ ਚੁੱਕੇ ॥

੩੧ ਤੂੰ ਏਫੋਦ ਦੇ ਚੋਗੇ ਨੂੰ ਸਾਰਾ ਨੀਲੇ ਰੰਗ ਦਾ
੩੨ ਬਣਾਈਂ ੦ ਅਤੇ ਉਹ ਦੇ ਵਿਚਕਾਰ ਉਸ ਦੇ ਸਿਰ
ਲਈ ਛੇਕ ਹੋਵੇ ਅਤੇ ਛੇਕ ਦੇ ਚੁਫੇਰੇ ਇੱਕ ਉਣੀ
ਹੋਈ ਕੋਰ ਹੋਵੇ ਸੰਜੋ ਦੇ ਛੇਕ ਵਰਗੀ ਤਾਂ ਜੋ ਉਹ ਨਾ
੩੩ ਪਾਟੇ ੦ ਤੂੰ ਉਸ ਦੇ ਪੱਲੇ ਦੇ ਘੇਰੇ ਉੱਤੇ ਨੀਲੇ,
ਬੈਂਗਣੀ, ਅਤੇ ਕਿਰਮਚੀ ਰੰਗ ਦੇ ਅਨਾਰ ਬਣਾਈਂ
ਅਤੇ ਉਨ੍ਹਾਂ ਦੇ ਵਿਚਕਾਰ ਆਲੇ ਦੁਆਲੇ ਸੋਨੇ ਦੇ
੩੪ ਘੁੰਗਰੂ ਪਾਵੀਂ ੦ ਅਰਥਾਤ ਸੋਨੇ ਦਾ ਘੁੰਗਰੂ ਅਤੇ
ਇਕ ਅਨਾਰ ਅਰ ਸੋਨੇ ਦਾ ਘੁੰਗਰੂ ਅਤੇ ਇੱਕ
੩੫ ਅਨਾਰ ਚੋਗੇ ਦੇ ਪੱਲੇ ਦੇ ਘੇਰੇ ਉੱਤੇ ਹੋਣ ੦ ਉਹ
ਹਾਰੂਨ ਉੱਤੇ ਉਪਾਸਨਾ ਲਈ ਹੋਵੇ ਅਤੇ ਉਨ੍ਹਾਂ ਦੀ
ਅਵਾਜ਼ ਸੁਣਾਈ ਦੇਵੇ ਜਦ ਉਹ ਯਹੋਵਾਹ ਦੇ ਪਵਿੱਤ੍ਰ
ਅਸਥਾਨ ਵਿੱਚ ਵੜੇ ਯਾਂ ਨਿੱਕਲੇ ਤਾਂ ਜੋ ਉਹ ਮਰ
ਨਾ ਜਾਵੇ ॥

੩੬ ਤੂੰ ਖ਼ਾਲਸ ਸੋਨੇ ਦਾ ਇੱਕ ਚਮਕੀਲਾ ਪੱਤ੍ਰਾ
ਬਣਾਈਂ ਅਤੇ ਉਹ ਦੇ ਉੱਤੇ ਛਾਪ ਦੀ ਉਕਰਾਈ
ਵਰਗਾ ਏਹ ਉੱਕਰੀਂ "ਯਹੋਵਾਹ ਲਈ ਪਵਿੱਤ੍ਰ-
੩੭ ਤਾਈ" ੦ ਤੂੰ ਉਹ ਦੇ ਵਿੱਚ ਨੀਲੀ ਡੋਰ ਪਾਵੀਂ ਅਤੇ
ਉਹ ਅਮਾਮੇ ਉੱਤੇ ਹੋਵੇ ਅਰਥਾਤ ਅਮਾਮੇ ਦੇ
੩੮ ਅਗਲੇ ਪਾਸੇ ਉੱਤੇ ੦ ਐਉਂ ਉਹ ਹਾਰੂਨ ਦੇ ਮਸਤਕ
ਉੱਤੇ ਹੋਵੇ ਤਾਂ ਜੋ ਹਾਰੂਨ ਪਵਿੱਤ੍ਰ ਵਸਤਾਂ ਦੇ ਦੋਸ਼ ਨੂੰ
ਚੁੱਕੇ ਜਿਹੜੀਆਂ ਇਸਰਾਏਲੀ ਪਵਿੱਤ੍ਰ ਕਰਨ ਅਰਥਾਤ
ਉਨ੍ਹਾਂ ਦੇ ਸਾਰੇ ਪਵਿੱਤ੍ਰ ਪੁੰਨ ਦਾਨ, ਅਤੇ ਉਹ ਉਸ
ਦੇ ਮਸਤਕ ਉੱਤੇ ਸਦਾ ਲਈ ਹੋਵੇ ਤਾਂ ਜੋ ਯਹੋਵਾਹ
੩੯ ਦੇ ਸਨਮੁਖ ਉਨ੍ਹਾਂ ਦੀ ਮਨਜ਼ੂਰੀ ਹੋਵੇ ੦ ਤੂੰ ਮਹੀਨ
ਕਤਾਨ ਦਾ ਕੁੜਤਾ ਕੱਢੀਂ ਅਰ ਤੂੰ ਮਹੀਨ ਕਤਾਨ
ਦਾ ਅਮਾਮਾ ਬਣਾਈਂ ਅਤੇ ਇੱਕ ਪੇਟੀ ਕਸੀਦੇਕਾਰ
੪੦ ਦੇ ਕੰਮ ਦੀ ਬਣਾਈਂ ੦ ਤੂੰ ਹਾਰੂਨ ਦੇ ਪੁੱਤ੍ਰਾਂ ਲਈ
ਕੁੜਤੇ ਬਣਾਈਂ ਅਤੇ ਤੂੰ ਉਨ੍ਹਾਂ ਦੇ ਲਈ ਪੇਟੀਆਂ

* ਜੋਤਾਂ ਅਤੇ ਪੂਰਨਤਾਈਆਂ।

ਬਣਾਈਂ ਨਾਲੇ ਤੂੰ ਉਨ੍ਹਾਂ ਲਈ ਪਰਤਾਪ ਅਤੇ ਸੁਹੱਪਣ
੪੧ ਦੇ ਸਾਫ਼ੇ ਬਣਾਈਂ ੦ ਅਰ ਤੂੰ ਆਪਣੇ ਭਰਾ ਹਾਰੂਨ
ਅਤੇ ਉਹ ਦੇ ਨਾਲ ਉਹ ਦੇ ਪੁੱਤ੍ਰਾਂ ਨੂੰ ਏਹ ਪਵਾਈਂ ਅਤੇ
ਤੂੰ ਉਨ੍ਹਾਂ ਨੂੰ ਮਸਹ* ਕਰੀਂ ਅਤੇ ਉਨ੍ਹਾਂ ਨੂੰ ਥਾਪੀਂ ਅਤੇ
ਉਨ੍ਹਾਂ ਨੂੰ ਪਵਿੱਤ੍ਰ ਕਰੀਂ ਤਾਂ ਜੋ ਓਹ ਮੇਰੇ ਲਈ ਜਾਜਕਾਈ
੪੨ ਦਾ ਕੰਮ ਕਰਨ ੦ ਤੂੰ ਉਨ੍ਹਾਂ ਲਈ ਕਤਾਨ ਦੀ ਕੱਛ
ਉਨ੍ਹਾਂ ਦੇ ਨੰਗੇਜ ਦੇ ਕੱਜਣ ਲਈ ਬਣਾਈਂ । ਉਹ
੪੩ ਲੱਕ ਤੋਂ ਪੱਟਾਂ ਤੀਕ ਹੋਵੇ ੦ ਅਤੇ ਉਹ ਹਾਰੂਨ ਅਤੇ
ਉਹ ਦੇ ਪੁੱਤ੍ਰਾਂ ਉੱਤੇ ਹੋਵੇ ਜਦ ਓਹ ਮੰਡਲੀ ਦੇ ਤੰਬੂ
ਵਿੱਚ ਵੜਨ ਯਾ ਜਗਵੇਦੀ ਕੋਲ ਜਾਣ ਭਈ ਓਹ
ਪਵਿੱਤ੍ਰ ਅਸਥਾਨ ਵਿੱਚ ਉਪਾਸਨਾ ਕਰਨ ਅਜੇਹਾ ਨਾ
ਹੋਵੇ ਭਈ ਓਹ ਅਪਰਾਧੀ ਹੋਕੇ ਮਰਨ । ਏਹ ਉਹ ਦੇ
ਲਈ ਅਤੇ ਉਹ ਦੇ ਪਿੱਛੋਂ ਉਹ ਦੀ ਅੰਸ ਲਈ
ਸਦਾ ਦੀ ਬਿਧੀ ਹੋਵੇ ॥

29

## ਜਾਜਕਾਂ ਦੀ ਪਵਿੱਤ੍ਰਤਾ

੨੯ ਉਹ ਗੱਲ ਜਿਹੜੀ ਤੂੰ ਉਨ੍ਹਾਂ ਦੇ ਪਵਿੱਤ੍ਰ ਕਰਨ
ਲਈ ਕਰੇਂ ਭਈ ਓਹ ਜਾਜਕਾਈ ਦੀ ਮੇਰੀ ਉਪਾਸਨਾ
ਕਰਨ ਏਹ ਹੈ ਕਿ ਇੱਕ ਵਹਿੜਾ ਅਤੇ ਦੋ ਛੱਤ੍ਰੇ ਬੱਜ
੨ ਤੋਂ ਬਿਨਾ ਲਵੀਂ ੦ ਅਤੇ ਪਤੀਰੀ ਰੋਟੀ ਅਤੇ ਤੇਲ
ਵਿੱਚ ਮਥੇ ਹੋਏ ਪਤੀਰੇ ਪਰਾਉਂਠੇ ਅਰ ਤੇਲ ਨਾਲ
੩ ਚੋਪੜੇ ਹੋਏ ਪੜੇ ਕਣਕ ਦੇ ਮੈਦੇ ਤੋਂ ਬਣਾਈਂ ੦ ਅਤੇ
ਤੂੰ ਉਨ੍ਹਾਂ ਨੂੰ ਇੱਕ ਛਾਬੇ ਵਿੱਚ ਪਾਵੀਂ ਅਤੇ ਉਨ੍ਹਾਂ ਨੂੰ
ਛਾਬੇ ਵਿੱਚ ਵਹਿੜੇ ਅਤੇ ਦੋਹਾਂ ਛੱਤ੍ਰਿਆਂ ਨਾਲ ਨੇੜੇ
੪ ਲਿਆਵੀਂ ੦ ਹਾਰੂਨ ਅਤੇ ਉਸ ਦੇ ਪੁੱਤ੍ਰਾਂ ਨੂੰ ਮੰਡਲੀ
ਦੇ ਤੰਬੂ ਦੇ ਦਰਵੱਜੇ ਦੇ ਨੇੜੇ ਲਿਆਈਂ ਅਰ ਉਨ੍ਹਾਂ
੫ ਨੂੰ ਪਾਣੀ ਨਾਲ ਨਲ੍ਹਾਈਂ ੦ ਤੂੰ ਬਸਤ੍ਰ ਲੈਕੇ ਹਾਰੂਨ
ਨੂੰ ਕੁੜਤਾ ਅਤੇ ਏਫੋਦ ਦਾ ਚੋਗਾ ਅਤੇ ਏਫੋਦ ਅਰ
ਸੀਨਾ ਬੰਦ ਪਹਿਨਾਈਂ ਅਤੇ ਏਫੋਦ ਦੇ ਕਾਰੀਗਰੀ
ਨਾਲ ਕੱਢੇ ਹੋਏ ਪਟਕੇ ਨਾਲ ਉਹ ਦਾ ਲੱਕ ਬੰਨ੍ਹੀਂ ੦
੬ ਤੂੰ ਉਸ ਦੇ ਸੀਸ ਉੱਤੇ ਅਮਾਮਾ ਰੱਖੀਂ ਅਤੇ ਪਵਿੱਤ੍ਰ
੭ ਤਾਜ ਅਮਾਮੇ ਉੱਤੇ ਰੱਖੀਂ ੦ ਫੇਰ ਤੂੰ ਮਸਹ ਕਰਨ ਦਾ
ਤੇਲ ਲੈਕੇ ਉਸ ਦੇ ਸੀਸ ਉੱਤੇ ਚੋਵੀਂ ਅਤੇ ਐਉਂ ਤੂੰ
੮ ਉਹ ਨੂੰ ਮਸਹ ਕਰੀਂ ੦ ਫੇਰ ਉਸ ਦੇ ਪੁੱਤ੍ਰਾਂ ਨੂੰ ਨੇੜੇ
੯ ਲਿਆਈਂ ਅਤੇ ਉਨ੍ਹਾਂ ਉੱਤੇ ਕੁੜਤੇ ਪਹਿਨਾਈਂ ੦ ਤੂੰ
ਹਾਰੂਨ ਅਤੇ ਉਹ ਦੇ ਪੁੱਤ੍ਰਾਂ ਦੇ ਲੱਕ ਪੇਟੀਆਂ ਨਾਲ
ਬੰਨ੍ਹੀਂ ਅਰ ਉਨ੍ਹਾਂ ਉੱਤੇ ਸਾਫੇ ਬੰਨ੍ਹੀਂ ਅਰ ਜਾਜਕਪੁਣਾ
ਉਨ੍ਹਾਂ ਲਈ ਸਦਾ ਦੀ ਬਿਧੀ ਅਨੁਸਾਰ ਹੋਵੇਗਾ ਅਤੇ
ਐਉਂ ਤੂੰ ਹਾਰੂਨ ਅਤੇ ਉਸ ਦੇ ਪੁੱਤ੍ਰਾਂ ਨੂੰ ਥਾਪੀਂ ੦
੧੦ ਮੰਡਲੀ ਦੇ ਤੰਬੂ ਦੇ ਅੱਗੇ ਤੂੰ ਵਹਿੜੇ ਨੂੰ ਨੇੜੇ ਲਿਆਵੀਂ
ਅਤੇ ਹਾਰੂਨ ਅਰ ਉਸ ਦੇ ਪੁੱਤ੍ਰ ਆਪਣੇ ਹੱਥ ਵਹਿੜੇ
੧੧ ਦੇ ਸਿਰ ਉੱਤੇ ਰੱਖਣ ੦ ਫੇਰ ਤੂੰ ਉਸ ਵਹਿੜੇ ਨੂੰ
ਮੰਡਲੀ ਦੇ ਤੰਬੂ ਦੇ ਦਰਵੱਜੇ ਕੋਲ ਯਹੋਵਾਹ ਦੇ ਅੱਗੇ
੧੨ ਕੱਟ ਸੁੱਟੀਂ ੦ ਤੂੰ ਵਹਿੜੇ ਦਾ ਲਹੂ ਲੈਕੇ ਜਗਵੇਦੀ ਦੇ
ਸਿੰਙਾਂ ਉੱਤੇ ਆਪਣੀ ਉਂਗਲੀ ਨਾਲ ਲਾਈਂ ਅਤੇ
ਬਾਕੀ ਦਾ ਲਹੂ ਜਗਵੇਦੀ ਦੀ ਨਿਉਂ ਉੱਤੇ ਡੋਹਲ
੧੩ ਦੇਈਂ ੦ ਤੂੰ ਸਾਰੀ ਚਰਬੀ ਜਿਹੜੀ ਆਂਦਰਾਂ ਨੂੰ ਢੱਕਦੀ
ਹੈ ਅਤੇ ਕਲੇਜੀ ਦੀ ਉਤਲੀ ਝਿੱਲੀ ਅਰ ਦੋਹਾਂ ਗੁਰ-
ਦਿਆਂ ਨੂੰ ਅਤੇ ਚਰਬੀ ਨੂੰ ਜਿਹੜੀ ਉਨ੍ਹਾਂ ਦੇ ਉੱਤੇ ਹੈ
੧੪ ਲੈਕੇ ਜਗਵੇਦੀ ਉੱਤੇ ਸਾੜ ਸੁੱਟੀਂ ੦ ਪਰ ਵਹਿੜੇ ਦਾ
ਮਾਸ ਅਤੇ ਉਸ ਦਾ ਚੰਮ ਅਤੇ ਗੋਹਾ ਤੂੰ ਡੇਰੇ ਤੋਂ
ਬਾਹਰ ਅੱਗ ਨਾਲ ਸਾੜ ਦੇਈਂ । ਏਹ ਪਾਪ ਦੀ
ਬਲੀ ਹੈ ॥

੧੫ ਤੂੰ ਇੱਕ ਛੱਤ੍ਰਾ ਲਵੀਂ ਅਤੇ ਹਾਰੂਨ ਅਤੇ ਉਸ ਦੇ
੧੬ ਪੁੱਤ੍ਰ ਆਪਣੇ ਹੱਥ ਛੱਤ੍ਰੇ ਦੇ ਸਿਰ ਉੱਤੇ ਰੱਖਣ ੦ ਤੂੰ
ਉਸ ਛੱਤ੍ਰੇ ਨੂੰ ਕੱਟ ਸੁੱਟੀਂ ਅਰ ਉਸ ਦਾ ਲਹੂ ਲੈਕੇ
ਜਗਵੇਦੀ ਉੱਤੇ ਆਲੇ ਦੁਆਲੇ ਛਿੜਕ ਦੇਈਂ ੦
੧੭ ਫੇਰ ਤੂੰ ਉਸ ਛੱਤ੍ਰੇ ਨੂੰ ਟੋਟੇ ਟੋਟੇ ਕਰੀਂ ਅਰ ਉਸ
ਦੀਆਂ ਆਂਦਰਾਂ ਅਰ ਉਸ ਦੀਆਂ ਲੱਤਾਂ ਧੋਕੇ ਉਨ੍ਹਾਂ
ਨੂੰ ਉਸ ਦਿਆਂ ਟੋਟਿਆਂ ਅਤੇ ਸਿਰ ਉੱਤੇ ਰੱਖੀਂ ੦
੧੮ ਸੋ ਤੂੰ ਸਾਰੇ ਛੱਤ੍ਰੇ ਨੂੰ ਜਗਵੇਦੀ ਉੱਤੇ ਸਾੜ ਸੁੱਟੀਂ ।
ਉਹ ਯਹੋਵਾਹ ਲਈ ਹੋਮ ਦੀ ਬਲੀ ਹੈ । ਏਹ ਇੱਕ
ਸੁਗੰਧਤਾ ਹੈ । ਏਹ ਯਹੋਵਾਹ ਲਈ ਅੱਗ ਦੀ ਭੇਟ ਹੈ ॥

੧੯ ਤੂੰ ਦੂਜਾ ਛੱਤ੍ਰਾ ਲਈਂ ਅਤੇ ਹਾਰੂਨ ਅਰ ਉਸ ਦੇ
ਪੁੱਤ੍ਰ ਆਪਣੇ ਹੱਥ ਉਸ ਛੱਤ੍ਰੇ ਦੇ ਸਿਰ ਉੱਤੇ ਰੱਖਣ ੦
੨੦ ਤੂੰ ਉਸ ਛੱਤ੍ਰੇ ਨੂੰ ਕੱਟ ਸੁੱਟੀਂ ਅਰ ਉਸ ਦੇ ਲਹੂ
ਵਿੱਚੋਂ ਲੈਕੇ ਹਾਰੂਨ ਦੇ ਸੱਜੇ ਕੰਨ ਦੀ ਪਾਪੜੀ ਉੱਤੇ
ਅਤੇ ਉਸ ਦੇ ਪੁੱਤ੍ਰਾਂ ਦੇ ਸੱਜੇ ਕੰਨਾਂ ਦੀਆਂ ਪਾਪੜੀਆਂ
ਉੱਤੇ ਅਤੇ ਉਨ੍ਹਾਂ ਦੇ ਸੱਜੇ ਹੱਥਾਂ ਦੇ ਅੰਗੂਠਿਆਂ
ਉੱਤੇ ਅਤੇ ਉਨ੍ਹਾਂ ਦੇ ਸੱਜੇ ਪੈਰਾਂ ਦੇ ਅੰਗੂਠਿਆਂ ਉੱਤੇ

* ਤੇਲ ਨਾਲ ਚੋਪੜਨਾ ।

ਲਾਈਂ ਅਤੇ ਤੂੰ ਲਹੂ ਜਗਵੇਦੀ ਦੇ ਉੱਤੇ ਆਲੇ
੨੧ ਦੁਆਲੇ ਛਿੜਕ ਦੇਈਂ ੦ ਜਿਹੜਾ ਲਹੂ ਜਗਵੇਦੀ
ਉੱਤੇ ਹੈ ਤੂੰ ਉਸ ਵਿੱਚੋਂ ਅਤੇ ਮਸਹ ਕਰਨ ਦੇ ਤੇਲ
ਵਿੱਚੋਂ ਲੈਕੇ ਹਾਰੂਨ ਅਤੇ ਉਸ ਦੇ ਬਸਤ੍ਰ ਉੱਤੇ ਅਤੇ
ਉਸ ਦੇ ਪੁੱਤ੍ਰਾਂ ਉੱਤੇ ਅਤੇ ਉਸ ਦੇ ਨਾਲ ਉਸ ਦੇ
ਪੁੱਤ੍ਰਾਂ ਦੇ ਬਸਤ੍ਰਾਂ ਉੱਤੇ ਛਿੜਕੀਂ ਅਤੇ ਐਉਂ ਉਹ ਅਤੇ
ਉਸ ਦਾ ਬਸਤ੍ਰ ਅਤੇ ਉਸ ਦੇ ਪੁੱਤ੍ਰ ਅਰ ਉਸ ਦੇ ਨਾਲ
੨੨ ਉਸ ਦੇ ਪੁੱਤ੍ਰਾਂ ਦੇ ਬਸਤ੍ਰ ਪਵਿੱਤ੍ਰ ਕੀਤੇ ਜਾਣ ੦ ਤੂੰ
ਛੱਤ੍ਰੇ ਦੀ ਚਰਬੀ ਅਤੇ ਉਸ ਦੀ ਚੱਕੀ ਅਤੇ ਚਰਬੀ
ਜਿਹੜੀ ਆਂਦਰਾਂ ਨੂੰ ਢੱਕਦੀ ਹੈ ਅਤੇ ਕਲੇਜੀ ਦੀ
ਉਤਲੀ ਝਿੱਲੀ ਅਤੇ ਦੋਨੋਂ ਗੁਰਦੇ ਨਾਲੇ ਉਹ ਚਰਬੀ
ਜਿਹੜੀ ਉਨ੍ਹਾਂ ਦੇ ਉੱਤੇ ਹੈ ਅਤੇ ਸੱਜਾ ਪੱਟ ਲਈਂ
੨੩ ਕਿਉਂ ਕਿ ਉਹ ਛੱਤ੍ਰਾ ਥਾਪਨਾ ਦਾ ਹੈ ੦ ਤੂੰ ਇੱਕ ਰੋਟੀ
ਇੱਕ ਪਰਾਉਂਠਾ ਇੱਕ ਪਪੜਾ ਉਸ ਪਤੀਰੀ ਰੋਟੀ ਦੇ
ਛਾਬੇ ਵਿੱਚੋਂ ਜਿਹੜੀ ਯਹੋਵਾਹ ਦੇ ਸਨਮੁਖ ਹੈ ਲਈਂ ੦
੨੪ ਤੂੰ ਸਭਨਾਂ ਨੂੰ ਹਾਰੂਨ ਦੀਆਂ ਹਥੇਲੀਆਂ ਉੱਤੇ ਅਤੇ
ਉਸ ਦੇ ਪੁੱਤ੍ਰਾਂ ਦੀ ਹਥੇਲੀਆਂ ਉੱਤੇ ਰੱਖੀਂ ਅਤੇ ਤੂੰ
ਉਨ੍ਹਾਂ ਨੂੰ ਹਿਲਾਉਣ ਦੀ ਭੇਟ ਯਹੋਵਾਹ ਲਈ
੨੫ ਹਿਲਾਵੀਂ ੦ ਫੇਰ ਤੂੰ ਉਨ੍ਹਾਂ ਨੂੰ ਉਨ੍ਹਾਂ ਦੇ ਹੱਥੋਂ ਲੈਕੇ
ਜਗਵੇਦੀ ਉੱਤੇ ਹੋਮ ਦੀ ਬਲੀ ਉੱਤੇ ਸਾੜ ਦੇਈਂ ।
ਏਹ ਯਹੋਵਾਹ ਦੇ ਅੱਗੇ ਇੱਕ ਸੁਗੰਧਤਾ ਹੈ ਅਤੇ
ਯਹੋਵਾਹ ਲਈ ਇੱਕ ਅੱਗ ਦੀ ਭੇਟ ਹੈ ॥
੨੬ ਤੂੰ ਹਾਰੂਨ ਦੇ ਥਾਪਨਾ ਦੇ ਛੱਤ੍ਰੇ ਦਾ ਸੀਨਾ ਲੈਕੇ
ਯਹੋਵਾਹ ਦੇ ਸਨਮੁਖ ਹਿਲਾਉਣ ਦੀ ਭੇਟ ਲਈ
੨੭ ਹਿਲਾਵੀਂ ਅਤੇ ਉਹ ਤੇਰੀ ਵੰਡ ਹੋਵੇਗਾ ੦ ਤੂੰ ਹਿਲਾ-
ਉਣ ਦੀ ਭੇਟ ਦਾ ਸੀਨਾ ਅਤੇ ਚੁੱਕਣ ਦੀ ਭੇਟ ਦਾ
ਪੱਟ ਜਿਹੜਾ ਹਿਲਾਇਆ ਜਾਵੇ ਅਤੇ ਜਿਹੜਾ ਚੁੱਕਿਆ
ਜਾਵੇ ਹਾਰੂਨ ਅਤੇ ਉਸ ਦੇ ਪੁੱਤ੍ਰਾਂ ਦੇ ਥਾਪਨਾ ਦੇ ਛੱਤ੍ਰੇ
੨੮ ਤੋਂ ਪਵਿੱਤ੍ਰ ਕਰੀਂ ੦ ਸੋ ਉਹ ਹਾਰੂਨ ਅਤੇ ਉਸ ਦੇ
ਪੁੱਤ੍ਰਾਂ ਲਈ ਸਦਾ ਦਾ ਹੱਕ ਇਸਰਾਏਲੀਆਂ ਵੱਲੋਂ
ਹੋਵੇ ਕਿਉਂ ਜੋ ਉਹ ਚੁੱਕਣ ਦੀ ਭੇਟ ਹੈ ਅਤੇ ਚੁੱਕਣੇ
ਦੀ ਭੇਟ ਇਸਰਾਏਲੀਆਂ ਵੱਲੋਂ ਉਨ੍ਹਾਂ ਦੀਆਂ ਸੁਖ
ਸਾਂਦ ਦੀਆਂ ਭੇਟਾਂ ਤੋਂ ਹੋਵੇਗੀ ਸਗੋਂ ਯਹੋਵਾਹ ਲਈ
ਉਨ੍ਹਾਂ ਦੀ ਚੁੱਕਣ ਦੀ ਭੇਟ ਰਹੇਗੀ ॥
੨੯ ਪਵਿੱਤ੍ਰ ਬਸਤ੍ਰ ਜਿਹੜੇ ਹਾਰੂਨ ਦੇ ਹਨ ਉਸ ਦੇ
ਮਗਰੋਂ ਉਸ ਦੇ ਪੁੱਤ੍ਰਾਂ ਦੇ ਹੋਣਗੇ । ਉਨ੍ਹਾਂ ਦੇ ਵਿੱਚ
੩੦ ਉਹ ਮਸਹ ਕੀਤੇ ਜਾਣ ਅਤੇ ਥਾਪੇ ਜਾਣ ੦ ਸੱਤ ਦਿਨ
ਜਿਹੜਾ ਪੁੱਤ੍ਰ ਉਸ ਦੀ ਥਾਂ ਜਾਜਕ ਹੋਵੇ ਉਹ ਉਨ੍ਹਾਂ ਨੂੰ
ਜਦ ਉਹ ਮੰਡਲੀ ਦੇ ਤੰਬੂ ਨੂੰ ਪਵਿੱਤ੍ਰ ਅਸਥਾਨ ਵਿੱਚ
੩੧ ਉਪਾਸਨਾ ਲਈ ਜਾਵੇ ਪਹਿਨੇ ੦ ਤੂੰ ਥਾਪਨਾ ਦੇ ਛੱਤ੍ਰੇ
ਨੂੰ ਲੈਕੇ ਉਸ ਦਾ ਮਾਸ ਇੱਕ ਪਵਿੱਤ੍ਰ ਅਸਥਾਨ ਵਿੱਚ
੩੨ ਉਬਾਲੀਂ ੦ ਅਤੇ ਹਾਰੂਨ ਅਰ ਉਸ ਦੇ ਪੁੱਤ੍ਰ ਛੱਤ੍ਰੇ ਦਾ
ਮਾਸ ਅਤੇ ਰੋਟੀ ਜਿਹੜੀ ਉਸ ਛਾਬੇ ਵਿੱਚ ਹੈ ਮੰਡਲੀ
੩੩ ਦੇ ਤੰਬੂ ਦੇ ਦਰਵੱਜੇ ਕੋਲ ਖਾਣ ੦ ਓਹ ਉਨ੍ਹਾਂ ਵਸਤਾਂ
ਨੂੰ ਖਾਣ ਜਿਨ੍ਹਾਂ ਨਾਲ ਪਰਾਸਚਿਤ ਕੀਤਾ ਗਿਆ
ਤਾਂ ਜੋ ਓਹ ਥਾਪੇ * ਅਤੇ ਪਵਿੱਤ੍ਰ ਕੀਤੇ ਜਾਣ ਪਰ
ਕੋਈ ਓਪਰਾ ਉਸ ਤੋਂ ਨਾ ਖਾਵੇ ਕਿਉਂ ਜੋ ਓਹ ਪਵਿੱਤ੍ਰ
੩੪ ਹਨ ੦ ਅਤੇ ਜੇ ਕਦੀ ਥਾਪਨਾ ਦੇ ਮਾਸ ਤੋਂ ਅਥਵਾ
ਰੋਟੀ ਤੋਂ ਸਵੇਰ ਤੀਕ ਕੁਝ ਬਾਕੀ ਰਹੇ ਤਾਂ ਤੂੰ ਉਸ
ਬੱਚਤ ਨੂੰ ਅੱਗ ਵਿੱਚ ਸਾੜ ਸੁੱਟੀਂ । ਉਹ ਖਾਧਾ ਨਾ
ਜਾਵੇ ਕਿਉਂ ਜੋ ਉਹ ਪਵਿੱਤ੍ਰ ਹੈ ॥
੩੫ ਸੋ ਤੂੰ ਹਾਰੂਨ ਅਤੇ ਉਸ ਦੇ ਪੁੱਤ੍ਰਾਂ ਲਈ ਓਦਾਂ ਹੀ
ਕਰੀਂ ਜਿੱਦਾਂ ਮੈਂ ਤੈਨੂੰ ਹੁਕਮ ਦਿੱਤਾ ਹੈ । ਸੱਤ ਦਿਨ
੩੬ ਤੀਕ ਤੂੰ ਉਨ੍ਹਾਂ ਦੀ ਥਾਪਨਾ * ਕਰੀਂ ੦ ਪਾਪ ਦੀ ਭੇਟ
ਦਾ ਵਹਿੜਾ ਨਿੱਤ ਪਰਾਸਚਿਤ ਲਈ ਤੂੰ ਚੜ੍ਹਾਈਂ ਅਤੇ
ਤੂੰ ਜਗਵੇਦੀ ਨੂੰ ਸ਼ੁਧ ਕਰੀਂ । ਜਦ ਤੂੰ ਉਸ ਲਈ
ਪਰਾਸਚਿਤ ਕਰੇਂ ਤੂੰ ਉਹ ਨੂੰ ਪਵਿੱਤ੍ਰ ਕਰਨ ਲਈ ਤੇਲ
੩੭ ਚੋਵੀਂ ੦ ਸੱਤ ਦਿਨ ਤੀਕ ਤੂੰ ਜਗਵੇਦੀ ਲਈ ਪਰਾਸ-
ਚਿਤ ਕਰ ਕੇ ਉਹ ਨੂੰ ਪਵਿੱਤ੍ਰ ਕਰੀਂ ਸੋ ਉਹ ਜਗਵੇਦੀ
ਅੱਤ ਪਵਿੱਤ੍ਰ ਹੋਵੇਗੀ ਅਤੇ ਜਿਹੜਾ ਜਗਵੇਦੀ ਨੂੰ ਛੂਹੇ
ਉਹ ਪਵਿੱਤ੍ਰ ਹੋਵੇਗਾ ॥
੩੮ ਉਹ ਜਿਹੜਾ ਤੈਂ ਜਗਵੇਦੀ ਉੱਤੇ ਚੜ੍ਹਾਉਣਾ ਹੈ
ਸੋ ਏਹ ਹੈ — ਇੱਕ ਇੱਕ ਵਰਹੇ ਦੇ ਦੋ ਲੇਲੇ ਨਿੱਤ
੩੯ ਨਿੱਤ ਸਦਾ ਲਈ ੦ ਇੱਕ ਲੇਲਾ ਤੂੰ ਸਵੇਰ ਨੂੰ ਚੜ੍ਹਾਵੀਂ
੪੦ ਅਤੇ ਦੂਜਾ ਲੇਲਾ ਤੂੰ ਸ਼ਾਮਾਂ ਨੂੰ ਚੜ੍ਹਾਵੀਂ ੦ ਅਤੇ
ਇੱਕ ਲੇਲੇ ਨਾਲ ਏਫਾ ਦੀ ਦਸਵੰਧ ਮੈਦਾ ਖ਼ਾਲਸ
ਤੇਲ ਦੇ ਹੀਨ ਦੀ ਚੌਥਾਈ ਵਿੱਚ ਮਿਲਿਆ ਹੋਇਆ
ਅਤੇ ਮਧ ਦੇ ਹੀਨ ਦੀ ਚੌਥਾਈ ਪੀਣ ਦੀ ਭੇਟ ਲਈ
੪੧ ਚੜ੍ਹਾਵੀਂ ੦ ਤਾਂ ਤੂੰ ਦੂਜਾ ਲੇਲਾ ਸ਼ਾਮਾਂ ਦੇ ਵੇਲੇ
ਚੜ੍ਹਾਵੀਂ ਅਰ ਉਸ ਦੇ ਨਾਲ ਸਵੇਰ ਦੇ ਮੈਦੇ ਦੀ ਭੇਟ

* ਮੂਲ ਵਿੱਚ "ਹੱਥ ਭਰਨਾ" ।

ਅਨੁਸਾਰ ਅਤੇ ਉਸ ਦੀ ਪੀਣ ਦੀ ਭੇਟ ਅਨੁਸਾਰ
ਯਹੋਵਾਹ ਲਈ ਸੁਗੰਧਤਾ ਦੀ ਇਕ ਅੱਗ ਦੀ ਭੇਟ
੪੨ ਚੜ੍ਹਾਵੀਂ ੦ ਏਹ ਸਦਾ ਲਈ ਤੁਹਾਡੀਆਂ ਪੀੜ੍ਹੀਆਂ
ਵਿੱਚ ਹੋਮ ਦੀ ਭੇਟ ਹੋਵੇ । ਮੰਡਲੀ ਦੇ ਤੰਬੂ ਦੇ
ਦਰਵੱਜੇ ਕੋਲ ਯਹੋਵਾਹ ਦੇ ਸਨਮੁਖ ਜਿੱਥੇ ਮੈਂ ਤੇਰੇ
੪੩ ਨਾਲ ਗੱਲ ਕਰਨ ਲਈ ਮਿਲਾਂਗਾ ੦ ਅਤੇ ਉੱਥੇ ਮੈਂ
ਇਸਰਾਏਲੀਆਂ ਨਾਲ ਮਿਲਾਂਗਾ ਅਤੇ ਉਹ ਤੰਬੂ ਮੇਰੇ
੪੪ ਪਰਤਾਪ ਨਾਲ ਪਵਿੱਤ੍ਰ ਕੀਤਾ ਜਾਵੇਗਾ ੦ ਮੈਂ ਮੰਡਲੀ
ਦੇ ਤੰਬੂ ਨੂੰ ਅਤੇ ਜਗਵੇਦੀ ਨੂੰ ਪਵਿੱਤ੍ਰ ਕਰਾਂਗਾ ਨਾਲੇ
ਮੈਂ ਹਾਰੂਨ ਅਤੇ ਉਸ ਦੇ ਪੁੱਤ੍ਰਾਂ ਨੂੰ ਆਪਣੀ ਜਾਜਕਾਈ
੪੫ ਦੀ ਉਪਾਸਨਾ ਲਈ ਪਵਿੱਤ੍ਰ ਕਰਾਂਗਾ ੦ ਅਤੇ ਮੈਂ
ਇਸਰਾਏਲ ਦੇ ਵਿਚਕਾਰ ਵੱਸਾਂਗਾ ਅਤੇ ਉਨ੍ਹਾਂ ਦਾ
੪੬ ਪਰਮੇਸ਼ੁਰ ਹੋਵਾਂਗਾ ੦ ਤਾਂ ਓਹ ਜਾਣਨਗੇ ਕਿ ਮੈਂ
ਯਹੋਵਾਹ ਉਨ੍ਹਾਂ ਦਾ ਪਰਮੇਸ਼ੁਰ ਹਾਂ ਜਿਸ ਉਨ੍ਹਾਂ ਨੂੰ
ਮਿਸਰ ਦੇਸ ਤੋਂ ਕੱਢ ਲਿਆਂਦਾ ਤਾਂ ਜੋ ਮੈਂ ਉਨ੍ਹਾਂ ਦੇ
ਵਿਚਕਾਰ ਵੱਸਾਂ । ਮੈਂ ਯਹੋਵਾਹ ਉਨ੍ਹਾਂ ਦਾ ਪਰਮੇਸ਼ੁਰ
ਹਾਂ ॥

## ਅਰਾਧਨਾ ਦਾ ਸਮਾਨ

੩੦ ਤੂੰ ਧੂਪ ਧੁਖਾਉਣ ਲਈ ਇੱਕ ਜਗਵੇਦੀ
ਬਣਾਈਂ ਅਤੇ ਤੂੰ ਉਸ ਨੂੰ ਸ਼ਿੱਟੀਮ ਦੀ ਲੱਕੜੀ ਤੋਂ
੨ ਬਣਾਈਂ ੦ ਉਸ ਦੀ ਲੰਬਾਈ ਇੱਕ ਹੱਥ ਉਸ ਦੀ
ਚੁੜਾਈ ਇੱਕ ਹੱਥ ਅਤੇ ਉਹ ਚੌਰਸ ਹੋਵੇ । ਉਸ ਦੀ
ਉਚਾਈ ਦੋ ਹੱਥ ਅਤੇ ਉਸ ਦੇ ਸਿੰਙ ਉਸੇ ਤੋਂ ਹੋਣ ੦
੩ ਤੂੰ ਉਹ ਨੂੰ ਖ਼ਾਲਸ ਸੋਨੇ ਨਾਲ ਮੜ੍ਹੀਂ ਅਰਥਾਤ ਉਹ
ਦਾ ਉੱਪਰਲਾ ਪਾਸਾ ਅਤੇ ਉਹ ਦੇ ਚੁਫੇਰੇ ਦੇ ਪਾਸੇ
ਅਤੇ ਉਹ ਦੇ ਸਿੰਙ ਤੂੰ ਉਹ ਦੇ ਚੁਫੇਰੇ ਇੱਕ ਸੋਨੇ ਦੀ
੪ ਬਨੇਰੀ ਬਣਾਈਂ ੦ ਤੂੰ ਉਹ ਦੇ ਲਈ ਸੋਨੇ ਦੇ ਦੋ ਕੜੇ
ਉਸ ਦੀ ਬਨੇਰੀ ਦੇ ਹੇਠ ਉਸ ਦੇ ਦੋਹਾਂ ਖੂੰਜਿਆਂ
ਉੱਤੇ ਉਸ ਦੇ ਦੋਹੀਂ ਪਾਸੀਂ ਬਣਾਈਂ । ਓਹ ਉਸ ਦੇ
੫ ਚੁੱਕਣ ਲਈ ਚੋਬਾਂ ਦੇ ਥਾਂ ਹੋਣ ੦ ਤੂੰ ਚੋਬਾਂ ਸ਼ਿੱਟੀਮ
ਦੀ ਲੱਕੜੀ ਦੀਆਂ ਬਣਾਈਂ ਅਤੇ ਉਨ੍ਹਾਂ ਨੂੰ ਸੋਨੇ ਨਾਲ
੬ ਮੜ੍ਹੀਂ ੦ ਤੂੰ ਉਹ ਨੂੰ ਪੜਦੇ ਦੇ ਅੱਗੇ ਜਿਹੜਾ ਸਾਖੀ
ਦੇ ਸੰਦੂਕ ਦੇ ਕੋਲ ਹੈ ਅਤੇ ਪਰਾਸਚਿਤ ਦੇ ਸਰਪੋਸ਼
ਦੇ ਅੱਗੇ ਜਿਹੜਾ ਸਾਖੀ ਦੇ ਉੱਤੇ ਹੈ ਰੱਖੀਂ ਜਿੱਥੇ ਮੈਂ
੭ ਤੇਰੇ ਨਾਲ ਮਿਲਾਂਗਾ ੦ ਅਰ ਹਾਰੂਨ ਉਸ ਉੱਤੇ
ਸੁਗੰਧੀ ਧੂਪ ਹਰ ਸਵੇਰ ਦੇ ਸਮੇ ਧੁਖਾਵੇ । ਜਦ ਉਹ
੮ ਦੀਵਿਆਂ ਨੂੰ ਸੁਆਰੇ ਤਦ ਉਹ ਏਹ ਧੁਖਾਵੇ ੦ ਜਦ
ਹਾਰੂਨ ਦੀਵਿਆਂ ਨੂੰ ਸੰਝ ਦੇ ਵੇਲੇ ਜਗਾਵੇ ਤਦ ਉਹ
ਤੁਹਾਡੀਆਂ ਪੀੜ੍ਹੀਆਂ ਤੀਕ ਸਦਾ ਲਈ ਯਹੋਵਾਹ ਦੇ
੯ ਸਨਮੁਖ ਧੂਪ ਧੁਖਾਵੇ ੦ ਤੁਸੀਂ ਉਸ ਉੱਤੇ ਨਾ ਓਪਰੀ
ਧੂਪ ਨਾ ਹੋਮ ਦੀ ਬਲੀ ਨਾ ਮੈਦੇ ਦੀ ਭੇਟ ਚੜ੍ਹਾਇਓ
੧੦ ਅਤੇ ਨਾ ਉਸ ਉੱਤੇ ਪੀਣ ਦੀ ਭੇਟ ਡੋਹਲਿਓ ੦ ਅਰ
ਹਾਰੂਨ ਉਸ ਦੇ ਸਿੰਙਾਂ ਉੱਤੇ ਵਰਹੇ ਵਿੱਚ ਇੱਕ ਵਾਰੀ
ਪਰਾਸਚਿਤ ਕਰੇ ਅਤੇ ਪਰਾਸਚਿਤ ਦੇ ਪਾਪ ਦੀ ਭੇਟ
ਦੇ ਲਹੂ ਤੋਂ ਲੈਕੇ ਵਰਹੇ ਵਿੱਚ ਇੱਕ ਵਾਰ ਤੁਹਾਡੀਆਂ
ਪੀੜ੍ਹੀਆਂ ਤੀਕ ਪਰਾਸਚਿਤ ਕਰੇ । ਏਹ ਯਹੋਵਾਹ ਲਈ
ਅੱਤ ਪਵਿੱਤ੍ਰ ਹੈ ॥
੧੧
੧੨ ਯਹੋਵਾਹ ਮੂਸਾ ਨੂੰ ਬੋਲਿਆ ਕਿ ੦ ਜਦ ਤੂੰ ਇਸਰਾ-
ਏਲੀਆਂ ਦੀ ਗਿਣਤੀ ਉਨ੍ਹਾਂ ਦੇ ਸ਼ੁਮਾਰ ਅਨੁਸਾਰ
ਕਰੇਂ ਤਾਂ ਹਰ ਮਨੁੱਖ ਆਪਣੇ ਪਰਾਣਾਂ ਲਈ ਯਹੋਵਾਹ
ਨੂੰ ਜਦ ਉਨ੍ਹਾਂ ਦੀ ਗਿਣਤੀ ਹੋਵੇ ਨਿਸਤਾਰੇ ਦਾ ਮੁੱਲ
ਦੇਵੇ ਤਾਂ ਜੋ ਉਨ੍ਹਾਂ ਵਿੱਚ ਕੋਈ ਬਵਾ ਨਾ ਪਵੇ ਜਦ ਤੂੰ
੧੩ ਉਨ੍ਹਾਂ ਦੀ ਗਿਣਤੀ ਕਰੇਂ ੦ ਸਾਰੇ ਜਿਹੜੇ ਗਿਣਿਆਂ
ਹੋਇਆਂ ਵਿੱਚ ਰਲਣ ਪਵਿੱਤ੍ਰ ਅਸਥਾਨ ਦੇ ਸ਼ਕਲ *
ਅਨੁਸਾਰ ਅੱਧਾ ਸ਼ਕਲ ਦੇਣ ( ਸ਼ਕਲ ਵਿੱਚ ਵੀਹ
ਜੀਰੇ ਹਨ ) ਸੋ ਏਹ ਅੱਠ ਆਨੇ ਯਹੋਵਾਹ ਲਈ
੧੪ ਚੁੱਕਣ ਦੀ ਭੇਟ ਹੋਵੇਗੀ ੦ ਸਾਰੇ ਜਿਹੜੇ ਗਿਣਿਆਂ
ਹੋਇਆਂ ਵਿੱਚ ਰਲਣ ਵੀਹ ਵਰਹੇ ਦੇ ਅਰ ਉੱਤੇ ਦੇ
੧੫ ਹੋਣ ਯਹੋਵਾਹ ਨੂੰ ਚੁੱਕਣ ਦੀ ਭੇਟ ਦੇਣ ੦ ਤਾਂ ਧਨੀ
ਅੱਠ ਆਨੇ ਤੋਂ ਵੱਧ ਅਤੇ ਕੰਗਾਲ ਉਸ ਤੋਂ ਘੱਟ ਨਾ
ਦੇਣ ਜਦ ਤੁਹਾਡੇ ਪਰਾਣਾਂ ਦੇ ਪਰਾਸਚਿਤ ਲਈ
੧੬ ਯਹੋਵਾਹ ਦੀ ਚੁੱਕਣ ਦੀ ਭੇਟ ਦੇਣ ੦ ਸੋ ਤੂੰ ਇਸਰਾ-
ਏਲੀਆਂ ਤੋਂ ਪਰਾਸਚਿਤ ਦੀ ਚਾਂਦੀ ਲੈਕੇ ਉਹ ਨੂੰ
ਮੰਡਲੀ ਦੇ ਤੰਬੂ ਦੇ ਕੰਮ ਲਈ ਵਰਤੀਂ ਅਤੇ ਉਹ
ਇਸਰਾਏਲੀਆਂ ਲਈ ਯਹੋਵਾਹ ਅੱਗੇ ਇੱਕ ਯਾਦ-
ਗੀਰੀ ਹੋਵੇ ਤਾਂ ਜੋ ਤੁਹਾਡਿਆਂ ਪਰਾਣਾਂ ਲਈ ਪਰਾਸ-
ਚਿਤ ਹੋਵੇ ॥
੧੭
੧੮ ਯਹੋਵਾਹ ਨੇ ਮੂਸਾ ਨੂੰ ਫ਼ਰਮਾਇਆ ਕਿ ੦ ਤੂੰ ਧੋਣ
ਲਈ ਪਿੱਤਲ ਦਾ ਇੱਕ ਹੌਦ ਅਤੇ ਉਹ ਦੇ ਲਈ

* ਸ਼ਕਲ ਇੱਕ ਰੁਪਿਆ ਭਰ ਹੈ ।

ਪਿੱਤਲ ਦੀ ਇੱਕ ਚੌਂਕੀ ਬਣਾਈਂ ਅਤੇ ਮੰਡਲੀ ਦੇ
ਤੰਬੂ ਅਤੇ ਜਗਵੇਦੀ ਦੇ ਵਿਚਕਾਰ ਉਹ ਨੂੰ ਰੱਖੀਂ
੧੯ ਅਤੇ ਉਸ ਵਿੱਚ ਪਾਣੀ ਭਰੀਂ ੦ ਉਸ ਵਿੱਚ ਹਾਰੂਨ
੨੦ ਅਤੇ ਉਸ ਦੇ ਪੁੱਤ੍ਰ ਆਪਣੇ ਹੱਥ ਪੈਰ ਧੋਣ ੦ ਜਦ
ਉਹ ਮੰਡਲੀ ਦੇ ਤੰਬੂ ਵਿੱਚ ਅਥਵਾ ਜਦ ਉਹ ਜਗ-
ਵੇਦੀ ਦੇ ਨੇੜੇ ਉਪਾਸਨਾ ਲਈ ਆਉਣ ਕਿ ਯਹੋਵਾਹ
ਲਈ ਅੱਗ ਦੀ ਭੇਟ ਧੁਖਾਉਣ ਤਾਂ ਓਹ ਪਾਣੀ ਨਾਲ
੨੧ ਧੋਣ ਭਈ ਓਹ ਨਾ ਮਰਨ ੦ ਓਹ ਆਪਣੇ ਹੱਥ ਪੈਰ
ਧੋਣ ਕਿ ਓਹ ਨਾ ਮਰਨ ਅਤੇ ਉਹ ਉਨਾਂ ਲਈ ਸਦਾ
ਦੀ ਬਿਧੀ ਹੋਵੇ ਅਰਥਾਤ ਉਸ ਲਈ ਅਤੇ ਉਸ ਦੀ
ਅੰਸ ਲਈ ਉਨ੍ਹਾਂ ਦੀ ਪੀੜ੍ਹੀਓਂ ਪੀੜ੍ਹੀ ਤੀਕ ॥
੨੨ ਫੇਰ ਯਹੋਵਾਹ ਨੇ ਮੂਸਾ ਨੂੰ ਫ਼ਰਮਾਇਆ ਕਿ ੦
੨੩ ਤੂੰ ਵਧੀਆ ਮਸਾਲਾ ਲਵੀਂ ਅਰਥਾਤ ਪਤਲਾ ਮੁਰ
ਪੰਜ ਸੌ ਸ਼ਕਲ ਅਤੇ ਸੁਗੰਧ ਲਈ ਦਾਰਚੀਨੀ ਉਸ
ਤੋਂ ਅੱਧੀ ਅਰਥਾਤ ਢਾਈ ਸੌ ਸ਼ਕਲ ਅਤੇ ਸੁਗੰਧ
੨੪ ਵਾਲੀ ਕੁਸ਼ਾ ਢਾਈ ਸੌ ਸ਼ਕਲ ੦ ਅਤੇ ਤੱਜ ਪੰਜ ਸੌ
ਸ਼ਕਲ ਪਵਿੱਤ੍ਰ ਅਸਥਾਨ ਦੇ ਸ਼ਕਲ ਅਨੁਸਾਰ ਅਤੇ
੨੫ ਜ਼ੈਤੂਨ ਦਾ ਤੇਲ ਇੱਕ ਹੀਨ ੦ ਅਤੇ ਤੂੰ ਉਹ ਨੂੰ ਮਲਣ
ਦਾ ਪਵਿੱਤ੍ਰ ਤੇਲ ਗਾਂਧੀ ਦੀ ਕਾਰੀਗਰੀ ਦਾ ਮਿਲੀਆਂ
ਹੋਈਆਂ ਸੁਗੰਧਾਂ ਨਾਲ ਬਣਾਈਂ । ਉਹ ਇੱਕ ਮਲਣ
੨੬ ਦਾ ਪਵਿੱਤ੍ਰ ਤੇਲ ਹੋਵੇ ੦ ਤੂੰ ਉਸ ਨਾਲ ਮੰਡਲੀ ਦੇ
੨੭ ਤੰਬੂ ਨੂੰ ਅਤੇ ਸਾਖੀ ਦੇ ਸੰਦੂਕ ਨੂੰ ਮਲੀਂ ੦ ਨਾਲੇ ਮੇਜ
ਨੂੰ ਅਰ ਉਸ ਦੇ ਸਾਰ ਸਮਾਨ ਨੂੰ ਅਤੇ ਸ਼ਮਾਦਾਨ ਨੂੰ
ਅਰ ਉਸ ਦੇ ਸਾਰੇ ਸਮਾਨ ਨੂੰ ਅਤੇ ਧੂਪ ਦੀ ਜਗਵੇਦੀ
੨੮ ਨੂੰ ੦ ਅਤੇ ਹੋਮ ਦੀ ਬਲੀ ਦੀ ਜਗਵੇਦੀ ਨੂੰ ਅਤੇ
ਉਸ ਦੇ ਸਾਰੇ ਸਮਾਨ ਨੂੰ ਅਤੇ ਹੌਦ ਅਰ ਉਸ ਦੀ
੨੯ ਚੌਂਕੀ ਨੂੰ ੦ ਤੂੰ ਉਨ੍ਹਾਂ ਨੂੰ ਪਵਿੱਤ੍ਰ ਕਰੀਂ ਕਿ ਓਹ ਅੱਤ
ਪਵਿੱਤ੍ਰ ਹੋਣ ਅਤੇ ਜੋ ਕੁਝ ਉਨ੍ਹਾਂ ਨੂੰ ਲੱਗੇ ਪਵਿੱਤ੍ਰ
੩੦ ਹੋਵੇਗਾ ੦ ਤਾਂ ਤੂੰ ਹਾਰੂਨ ਅਰ ਉਸ ਦੇ ਪੁੱਤ੍ਰਾਂ ਨੂੰ
ਮਸਹ ਕਰ ਕੇ ਪਵਿੱਤ੍ਰ ਕਰੀਂ ਤਾਂ ਜੋ ਓਹ ਮੇਰੀ
੩੧ ਜਾਜਕਾਈ ਦੀ ਉਪਾਸਨਾ ਕਰਨ ੦ ਅਤੇ ਤੂੰ ਇਸਰਾ-
ਏਲੀਆਂ ਨੂੰ ਬੋਲੀਂ ਭਈ ਏਹ ਮਲਣ ਦਾ ਪਵਿੱਤ੍ਰ
ਤੇਲ ਮੇਰੇ ਲਈ ਤੁਹਾਡੀਆਂ ਪੀੜ੍ਹੀਆਂ ਤੀਕ ਹੋਵੇ ੦
੩੨ ਏਹ ਆਦਮੀ ਦੇ ਪਿੰਡੇ ਉੱਤੇ ਨਹੀਂ ਲਾਈਦਾ ਅਤੇ
ਉਸ ਦੀ ਸਮੱਗਰੀ ਤੋਂ ਹੋਰ ਕਿਸੇ ਪਰਕਾਰ ਦਾ ਤੇਲ
ਤੁਸੀਂ ਨਾ ਬਣਾਇਓ । ਏਹ ਪਵਿੱਤ੍ਰ ਹੈ ਅਤੇ ਤੁਹਾਡੇ
੩੩ ਲਈ ਪਵਿੱਤ੍ਰ ਰਹੇ ੦ ਜਿਹੜਾ ਮਨੁੱਖ ਉਸ ਵਰਗੀ
ਮਿਲਾਉਟ ਕਰੇ ਅਤੇ ਉਸ ਵਿੱਚੋਂ ਕਿਸੇ ਓਪਰੇ ਉੱਤੇ
ਲਾਵੇ ਉਹ ਆਪਣੇ ਲੋਕਾਂ ਵਿੱਚੋਂ ਛੇਕਿਆ ਜਾਵੇ ॥
੩੪ ਯਹੋਵਾਹ ਨੇ ਮੂਸਾ ਨੂੰ ਆਖਿਆ, ਤੂੰ ਆਪਣੇ ਲਈ
ਮੁਰ ਵਾਲਾ ਮਸਾਲਾ ਲਈਂ ਅਰਥਾਤ ਮੁਰ ਮਸਤਕੀ
ਅਤੇ ਲੌਨ ਅਤੇ ਖ਼ਾਲਸ ਲੋਬਾਨ — ਏਹ ਇੱਕੋ ਵਜ਼ਨ
੩੫ ਦੇ ਹੋਣ ੦ ਤੂੰ ਉਹ ਨੂੰ ਸੁਗੰਧ ਵਾਲੀ ਧੂਪ ਗਾਂਧੀ ਦੀ
ਕਾਰੀਗਰੀ ਦੀ ਬਣਾਈਂ । ਸਲੂਣੀ ਨਿਰੋਲ ਅਤੇ
੩੬ ਪਵਿੱਤ੍ਰ ਹੋਵੇ ੦ ਤੂੰ ਉਸ ਵਿੱਚੋਂ ਕੁਝ ਅੱਤ ਮਹੀਨ ਪੀਹ
ਕੇ ਉਹ ਨੂੰ ਸਾਖੀ ਦੇ ਸੰਦੂਕ ਅੱਗੇ ਮੰਡਲੀ ਦੇ ਤੰਬੂ
ਵਿੱਚ ਰੱਖੀਂ ਜਿੱਥੇ ਮੈਂ ਤੈਨੂੰ ਮਿਲਾਂਗਾ । ਏਹ ਤੁਹਾਡੇ
੩੭ ਲਈ ਅੱਤ ਪਵਿੱਤ੍ਰ ਹੋਵੇ ੦ ਜਿਹੜੀ ਧੂਪ ਤੂੰ ਬਣਾਵੇਂਗਾ
ਉਸ ਦੀ ਸਮੱਗਰੀ ਤੋਂ ਹੋਰ ਧੂਪ ਆਪਣੇ ਲਈ ਨਾ
ਬਣਾਇਓ, ਉਹ ਤੇਰੀ ਵੱਲੋਂ ਯਹੋਵਾਹ ਲਈ ਪਵਿੱਤ੍ਰ
੩੮ ਹੋਵੇ ੦ ਜਿਹੜਾ ਮਨੁੱਖ ਉਸ ਵਾਂਙੁ ਸੁੰਘਣ ਲਈ ਬਣਾਵੇ
ਉਹ ਆਪਣਿਆਂ ਲੋਕਾਂ ਵਿੱਚੋਂ ਛੇਕਿਆ ਜਾਵੇ ॥

## ਡੇਹਰੇ ਦੇ ਬਣਾਉਣ ਵਾਲੇ

੩੧ ਯਹੋਵਾਹ ਨੇ ਮੂਸਾ ਨੂੰ ਫ਼ਰਮਾਇਆ ਕਿ ੦
੨ ਵੇਖ ਮੈਂ ਬਸਲਏਲ ਨੂੰ ਜਿਹੜਾ ਊਰੀ ਦਾ ਪੁੱਤ੍ਰ ਅਤੇ
ਹੂਰ ਦਾ ਪੋਤ੍ਰਾ ਅਰ ਯਹੂਦਾਹ ਦੀ ਗੋਤ ਦਾ ਹੈ ਨਾਉਂ
੩ ਲੈਕ ਸੱਦਿਆ ਹੈ ੦ ਅਤੇ ਮੈਂ ਉਹ ਨੂੰ ਪਰਮੇਸ਼ੁਰ ਦੇ
ਆਤਮਾ ਤੋਂ ਬੁੱਧ ਸਮਝ ਵਿੱਦਿਆ ਅਤੇ ਸਾਰੀ
੪ ਕਾਰੀਗਰੀ ਨਾਲ ਭਰਪੂਰ ਕੀਤਾ ਹੈ ੦ ਕਿ ਉਹ
ਚਤਰਾਈ ਦੇ ਕੰਮ ਦੀ ਵਿਚਾਰ ਕਰੇ ਅਤੇ ਸੋਨੇ ਚਾਂਦੀ
੫ ਅਤੇ ਪਿੱਤਲ ਦਾ ਕੰਮ ਕਰੇ ੦ ਨਾਲੇ ਜੋੜਨ ਲਈ
ਪੱਥਰਾਂ ਦੀ ਉੱਕਰਾਈ ਅਤੇ ਲੱਕੜੀ ਦੀ ਉੱਕਰਾਈ ਕਰੇ
੬ ਅਰ ਸਾਰੀ ਕਾਰੀਗਰੀ ਨਾਲ ਕਰੇ ੦ ਅਤੇ ਵੇਖ ਮੈਂ
ਉਹ ਦੇ ਨਾਲ ਅਹੀਸਾਮਾਕ ਦੇ ਪੁੱਤ੍ਰ ਆਹਾਲੀਆਬ
ਨੂੰ ਜਿਹੜਾ ਦਾਨ ਦੇ ਗੋਤ ਦਾ ਹੈ ਥਾਪਿਆ ਅਤੇ ਸਾਰੇ
ਸਿਆਣਿਆਂ ਦੇ ਹਿਰਦਿਆਂ ਵਿੱਚ ਬੁੱਧ ਪਾ ਦਿੱਤੀ
ਤਾਂ ਜੋ ਓਹ ਜੋ ਕੁਝ ਮੈਂ ਤੈਨੂੰ ਹੁਕਮ ਦਿੱਤਾ ਬਣਾਉਣ ੦
੭ ਅਰਥਾਤ ਮੰਡਲੀ ਦਾ ਤੰਬੂ ਅਤੇ ਸਾਖੀ ਦਾ ਸੰਦੂਕ
ਅਤੇ ਪਰਾਸਚਿਤ ਦਾ ਸਰਪੋਸ਼ ਜਿਹੜਾ ਉਸ ਦੇ ਉੱਤੇ
੮ ਹੈ ਅਤੇ ਤੰਬੂ ਦਾ ਸਾਰਾ ਸਮਾਨ ੦ ਨਾਲੇ ਮੇਜ਼ ਅਰ
ਉਸ ਦਾ ਸਮਾਨ ਅਤੇ ਖ਼ਾਲਸ ਸ਼ਮਾਦਾਨ ਅਤੇ ਉਸ

੯ ਦਾ ਸਾਰਾ ਸਮਾਨ ਅਤੇ ਧੂਪ ਦੀ ਜਗਵੇਦੀ ੦ ਅਤੇ
ਹੋਮ ਦੀ ਭੇਟ ਦੀ ਜਗਵੇਦੀ ਅਰ ਉਸ ਦਾ ਸਾਰਾ
੧੦ ਸਮਾਨ ਅਤੇ ਹੌਦ ਅਰ ਉਸ ਦੀ ਚੌਕੀ ੦ ਅਤੇ ਮਹੀਨ
ਉਣੇ ਹੋਏ ਬਸਤ੍ਰ ਅਤੇ ਹਾਰੂਨ ਜਾਜਕ ਦੇ ਪਵਿੱਤ੍ਰ ਬਸਤ੍ਰ
ਅਤੇ ਉਸ ਦੇ ਪੁੱਤ੍ਰਾਂ ਦੇ ਬਸਤ੍ਰ ਜਦ ਓਹ ਜਾਜਕਾਈ ਦੀ
੧੧ ਉਪਾਸਨਾ ਕਰਨ ੦ ਅਤੇ ਮਸਹ ਕਰਨ ਦਾ ਤੇਲ ਅਰ
ਸੁਗੰਧ ਵਾਲੀ ਧੂਪ ਪਵਿੱਤ੍ਰ ਅਸਥਾਨ ਲਈ ਜੋ ਕੁਝ ਮੈਂ
ਤੈਨੂੰ ਹੁਕਮ ਦਿੱਤਾ ਉਸ ਦੇ ਅਨੁਸਾਰ ਓਹ ਕਰਨ ।।
੧੨ ਫੇਰ ਯਹੋਵਾਹ ਨੇ ਮੂਸਾ ਨੂੰ ਫ਼ਰਮਾਇਆ ਕਿ ੦
੧੩ ਤੂੰ ਇਸਰਾਏਲੀਆਂ ਨੂੰ ਬੋਲ ਭਈ ਮੇਰੇ ਸਬਤਾਂ ਦੀ
ਜ਼ਰੂਰ ਮਨੌਤ ਕਰਿਓ ਕਿਉਂ ਜੋ ਉਹ ਮੇਰੇ ਵਿੱਚ ਅਤੇ
ਤੁਹਾਡੇ ਵਿੱਚ ਤੁਹਾਡੀਆਂ ਪੀੜ੍ਹੀਆਂ ਤੀਕ ਇੱਕ ਨਿਸ਼ਾਨ
ਹੈ ਭਈ ਤੁਸੀਂ ਜਾਣੋ ਕਿ ਮੈਂ ਯਹੋਵਾਹ ਤੁਹਾਡਾ ਪਵਿੱਤ੍ਰ
੧੪ ਕਰਨ ਵਾਲਾ ਹਾਂ ੦ ਅਤੇ ਤੁਸੀਂ ਸਬਤ ਦੀ ਮਨੌਤ
ਕਰਿਓ ਕਿਉਂ ਜੋ ਉਹ ਤੁਹਾਡੇ ਲਈ ਪਵਿੱਤ੍ਰ ਹੈ ।
ਜਿਹੜਾ ਉਹ ਨੂੰ ਭਰਿਸ਼ਟ ਕਰੇ ਉਹ ਜ਼ਰੂਰ ਮਾਰਿਆ
ਜਾਵੇ ਕਿਉਂ ਕਿ ਜੇ ਕੋਈ ਉਸ ਵਿੱਚ ਕੰਮ ਕਰੇ ਉਹ
੧੫ ਪ੍ਰਾਣੀ ਆਪਣੇ ਲੋਕਾਂ ਵਿੱਚੋਂ ਛੇਕਿਆ ਜਾਵੇ ੦ ਛੇ
ਦਿਨ ਕੰਮ ਕੀਤਾ ਜਾਵੇ ਪਰ ਸੱਤਵਾਂ ਦਿਨ ਵਿਸਰਾਮ ਦਾ
ਸਬਤ ਯਹੋਵਾਹ ਲਈ ਪਵਿੱਤ੍ਰ ਹੈ । ਜੋ ਕੋਈ ਸਬਤ ਦੇ
ਦਿਨ ਵਿੱਚ ਕੰਮ ਕਰੇ ਉਹ ਜ਼ਰੂਰ ਮਾਰਿਆ ਜਾਵੇ ੦
੧੬ ਉਪਰੰਤ ਇਸਰਾਏਲੀ ਸਬਤ ਦੀ ਮਨੌਤ ਕਰਨ ਅਤੇ
ਆਪਣੀਆਂ ਪੀੜ੍ਹੀਆਂ ਤੀਕ ਇੱਕ ਵਿਸਰਾਮ ਦਾ ਦਿਨ
ਕਰ ਕੇ ਮੰਨਣ ਕਿਉਂ ਜੋ ਉਹ ਸਦਾ ਲਈ ਇੱਕ ਨੇਮ
੧੭ ਹੈ ੦ ਉਹ ਮੇਰੇ ਵਿੱਚ ਅਤੇ ਇਸਰਾਏਲੀਆਂ ਵਿੱਚ
ਸਦਾ ਲਈ ਇੱਕ ਨਿਸ਼ਾਨ ਹੈ ਕਿਉਂ ਕਿ ਛੇ ਦਿਨਾਂ
ਵਿੱਚ ਯਹੋਵਾਹ ਨੇ ਅਕਾਸ਼ ਅਤੇ ਧਰਤੀ ਨੂੰ ਬਣਾਇਆ
ਅਤੇ ਸੱਤਵੇਂ ਦਿਨ ਵਿਸਰਾਮ ਕੀਤਾ ਅਤੇ ਸ਼ਾਂਤ ਪਾਈ ।।
੧੮ ਫੇਰ ਉਸ ਨੇ ਮੂਸਾ ਨੂੰ ਜਦ ਉਸ ਨਾਲ ਗੱਲਾਂ ਕਰ
ਚੁੱਕਿਆ ਸੀਨਈ ਪਹਾੜ ਉੱਤੇ ਸਾਖੀ ਦੀਆਂ ਦੋਵੇਂ
ਫੱਟੀਆਂ ਅਰਥਾਤ ਪੱਥਰ ਦੀਆਂ ਫੱਟੀਆਂ ਪਰਮੇਸ਼ੁਰ
ਦੀ ਉਂਗਲੀ ਨਾਲ ਲਿਖੀਆਂ ਹੋਈਆਂ ਦਿੱਤੀਆਂ ।।

## ਸੋਨੇ ਦੇ ਵੱਛੇ ਦੀ ਪੂਜਾ

**੩੨** ਜਾਂ ਲੋਕਾਂ ਨੇ ਵੇਖਿਆ ਭਈ ਮੂਸਾ ਨੇ ਪਹਾੜੋਂ
ਲਹਿਣ ਵਿੱਚ ਚਿਰ ਲਾ ਦਿੱਤਾ ਹੈ ਤਾਂ ਲੋਕਾਂ ਨੇ
ਹਾਰੂਨ ਕੋਲ ਇਕੱਠੇ ਹੋਕੇ ਉਹ ਨੂੰ ਆਖਿਆ, ਉੱਠ
ਅਤੇ ਸਾਡੇ ਲਈ ਦੇਵਤੇ ਬਣਾ ਜਿਹੜੇ ਸਾਡੇ ਅੱਗੇ
ਚੱਲਣ ਕਿਉਂ ਜੋ ਇਹ ਮਰਦ ਮੂਸਾ ਜਿਹੜਾ ਸਾਨੂੰ ਮਿਸਰ
ਦੇਸ ਤੋਂ ਉਤਾਹਾਂ ਲੈ ਆਇਆ ਹੈ ਅਸੀਂ ਨਹੀਂ ਜਾਣਦੇ
੨ ਉਹ ਨੂੰ ਕੀ ਹੋ ਗਿਆ ਹੈ ੦ ਤਾਂ ਹਾਰੂਨ ਨੇ ਉਨ੍ਹਾਂ ਨੂੰ
ਆਖਿਆ, ਆਪਣੀਆਂ ਤੀਵੀਆਂ ਅਤੇ ਆਪਣੇ ਪੁੱਤ੍ਰਾਂ
ਅਤੇ ਆਪਣੀਆਂ ਧੀਆਂ ਦੇ ਕੰਨਾਂ ਦੇ ਸੋਨੇ ਦੇ ਬਾਲੇ
੩ ਤੋੜ ਤਾੜ ਕੇ ਮੇਰੇ ਕੋਲ ਲੈ ਆਓ ੦ ਸੋ ਸਾਰੇ ਲੋਕ
ਸੋਨੇ ਦੇ ਬਾਲੇ ਜੋ ਉਨ੍ਹਾਂ ਦੇ ਕੰਨਾਂ ਵਿੱਚ ਸਨ ਤੋੜ ਤਾੜ
੪ ਕੇ ਹਾਰੂਨ ਦੇ ਕੋਲ ਲੈ ਆਏ ੦ ਤਾਂ ਉਸ ਨੇ ਓਹ ਉਨ੍ਹਾਂ
ਦੇ ਹੱਥੋਂ ਲੈ ਲਏ ਅਰ ਉਨ੍ਹਾਂ ਨੂੰ ਢਾਲ ਕੇ ਇੱਕ
ਉੱਕਰਨ ਵਾਲੇ ਸੰਦ ਨਾਲ ਘੜ ਕੇ ਉਹ ਦਾ ਇੱਕ
ਵੱਛਾ ਬਣਾਇਆ ਤਾਂ ਉਨ੍ਹਾਂ ਨੇ ਆਖਿਆ, ਹੇ ਇਸਰਾ-
ਏਲ ਏਹ ਹੈ ਤੇਰਾ ਦੇਵਤਾ ਜਿਹੜਾ ਤੈਨੂੰ ਮਿਸਰ ਦੇਸ
੫ ਤੋਂ ਉਤਾਹਾਂ ਲੈ ਆਇਆ ੦ ਜਦ ਹਾਰੂਨ ਨੇ ਏਹ
ਡਿੱਠਾ ਤਾਂ ਉਸ ਦੇ ਅੱਗੇ ਇੱਕ ਜਗਵੇਦੀ ਬਣਾਈ
ਤਾਂ ਹਾਰੂਨ ਨੇ ਪੁਕਾਰ ਕੇ ਆਖਿਆ, ਭਲਕੇ ਯਹੋਵਾਹ
੬ ਦਾ ਪਰਬ ਹੈ ੦ ਤਾਂ ਓਹ ਅਗਲੇ ਦਿਨ ਸਵੇਰ ਨੂੰ
ਉੱਠੇ ਅਰ ਹੋਮ ਦੀਆਂ ਬਲੀਆਂ ਚੜ੍ਹਾਈਆਂ ਅਰ
ਸੁੱਖ ਸਾਂਦ ਦੀਆਂ ਭੇਟਾਂ ਲਿਆਏ ਤਾਂ ਲੋਕ ਖਾ ਪੀ
ਕੇ ਬੈਠੇ ਅਰ ਹੱਸਣ ਖੇਲਣ ਨੂੰ ਉੱਠੇ ।।
੭ ਤਾਂ ਯਹੋਵਾਹ ਨੇ ਮੂਸਾ ਨੂੰ ਫ਼ਰਮਾਇਆ, ਹੁਣ ਤੁਰ
ਜਾਹ ਕਿਉਂ ਕਿ ਤੇਰੇ ਲੋਕ ਜਿਨ੍ਹਾਂ ਨੂੰ ਤੂੰ ਮਿਸਰ ਦੇਸ
ਤੋਂ ਉਤਾਹਾਂ ਲਿਆਇਆ ਹੈਂ ਭਰਿਸ਼ਟ ਹੋ ਗਏ ਹਨ ੦
੮ ਓਹ ਉਸ ਰਾਹ ਤੋਂ ਛੇਤੀ ਨਾਲ ਫਿਰ ਗਏ ਹਨ ਜਿਹ ਦਾ
ਮੈਂ ਉਨ੍ਹਾਂ ਨੂੰ ਹੁਕਮ ਦਿੱਤਾ ਸੀ ਅਤੇ ਉਨ੍ਹਾਂ ਨੇ ਢਾਲ
ਕੇ ਆਪਣੇ ਲਈ ਇੱਕ ਵੱਛਾ ਬਣਾਇਆ ਅਤੇ ਉਹ
ਦੇ ਅੱਗੇ ਮੱਥਾ ਟੇਕਿਆ ਅਤੇ ਉਹ ਦੇ ਅੱਗੇ ਭੇਟ
ਚੜ੍ਹਾ ਕੇ ਉਨ੍ਹਾਂ ਆਖਿਆ, ਹੇ ਇਸਰਾਏਲ ਏਹ ਹੈ
ਤੇਰਾ ਦੇਵਤਾ ਜਿਹੜਾ ਤੈਨੂੰ ਮਿਸਰ ਦੇਸ ਤੋਂ ਉਤਾਹਾਂ
੯ ਲੈ ਆਇਆ ੦ ਤਾਂ ਯਹੋਵਾਹ ਨੇ ਮੂਸਾ ਨੂੰ ਆਖਿਆ,
ਮੈਂ ਇਨ੍ਹਾਂ ਲੋਕਾਂ ਨੂੰ ਡਿੱਠਾ ਹੈ, ਵੇਖ ਏਹ ਲੋਕ ਹਠੀ
੧੦ ਹਨ ੦ ਹੁਣ ਤੂੰ ਮੈਨੂੰ ਇਕੱਲਾ ਹੋਣ ਦੇਹ ਤਾਂ ਜੋ ਮੇਰਾ
ਕ੍ਰੋਧ ਉਨ੍ਹਾਂ ਦੇ ਵਿਰੁੱਧ ਭੜਕੇ ਅਰ ਮੈਂ ਉਨ੍ਹਾਂ ਨੂੰ
ਭਸਮ ਕਰ ਸੁੱਟਾਂ ਅਤੇ ਮੈਂ ਤੈਥੋਂ ਇੱਕ ਵੱਡੀ ਕੌਮ
੧੧ ਬਣਾਵਾਂਗਾ ੦ ਤਾਂ ਮੂਸਾ ਨੇ ਯਹੋਵਾਹ ਆਪਣੇ ਪਰਮੇਸ਼ੁਰ

ਦੇ ਅੱਗੇ ਤਰਲੇ ਪਾਕੇ ਆਖਿਆ, ਹੇ ਯਹੋਵਾਹ ਤੇਰਾ
ਕ੍ਰੋਧ ਤੇਰੇ ਲੋਕਾਂ ਦੇ ਵਿਰੁੱਧ ਕਿਉਂ ਭੜਕਿਆ ਹੈ ਜਿਨ੍ਹਾਂ
ਨੂੰ ਤੂੰ ਮਿਸਰ ਦੇਸ ਤੋਂ ਵੱਡੀ ਸ਼ਕਤੀ ਅਤੇ ਬਲਵੰਤ
੨ ਹੱਥ ਨਾਲ ਕੱਢ ਕੇ ਲੈ ਆਇਆ ਹੈਂ ? ੦ ਮਿਸਰੀ
ਕਿਉਂ ਆਖਣ ਭਈ ਉਹ ਉਨ੍ਹਾਂ ਨੂੰ ਬੁਰਿਆਈ ਲਈ
ਲੈ ਗਿਆ ਤਾਂ ਜੋ ਉਨਾਂ ਨੂੰ ਪਹਾੜਾਂ ਵਿੱਚ ਮਾਰ ਸੁੱਟੇ
ਅਤੇ ਉਨਾਂ ਨੂੰ ਜ਼ਮੀਨ ਉੱਤੋਂ ਮੁਕਾ ਦੇਵੇ ? ਆਪਣੇ
ਕਰੋਧ ਦੇ ਭੜਕਣ ਨੂੰ ਮੋੜ ਲੈ ਅਤੇ ਆਪਣੇ ਲੋਕਾਂ
੩ ਉੱਤੇ ਬੁਰਿਆਈ ਲਿਆਉਣ ਤੋਂ ਹਟ ਜਾਣਾ ੦ ਤੂੰ
ਆਪਣੇ ਸੇਵਕ ਅਬਰਾਹਾਮ ਇਸਹਾਕ ਅਤੇ ਇਸਰਾਏਲ
ਨੂੰ ਚੇਤੇ ਕਰ ਜਿਨਾਂ ਨਾਲ ਤੈਂ ਆਪਣੀ ਹੀ ਸੌਂਹ ਖਾਕੇ
ਆਖਿਆ ਸੀ ਭਈ ਮੈਂ ਤੁਹਾਡੀ ਸੰਤਾਨ ਅਕਾਸ਼ ਦੇ
ਤਾਰਿਆਂ ਵਾਂਙੂ ਵਧਾਵਾਂਗਾ ਅਤੇ ਏਹ ਸਾਰਾ ਦੇਸ
ਜਿਸ ਦੇ ਲਈ ਮੈਂ ਆਖਿਆ ਹੈ ਮੈਂ ਉਹ ਤੁਹਾਡੀ ਸੰਤਾਨ
ਨੂੰ ਦੇਵਾਂਗਾ ਅਤੇ ਓਹ ਸਦਾ ਲਈ ਉਹ ਦੇ ਅਧਕਾਰੀ
੧੪ ਹੋਣਗੇ ੦ ਤਾਂ ਯਹੋਵਾਹ ਉਸ ਬੁਰਿਆਈ ਤੋਂ ਹਟ
ਗਿਆ ਜਿਹੜੀ ਆਪਣੇ ਲੋਕਾਂ ਨਾਲ ਕਰਨ ਲਈ
ਬੋਲਿਆ ਸੀ ॥
੧੫ ਤਾਂ ਮੂਸਾ ਮੁੜ ਕੇ ਪਹਾੜ ਤੋਂ ਹਠਾੜ ਨੂੰ ਆਇਆ
ਅਤੇ ਸਾਖੀ ਦੀਆਂ ਦੋ ਫੱਟੀਆਂ ਉਸ ਦੇ ਹੱਥ ਵਿੱਚ
ਸਨ । ਓਹ ਫੱਟੀਆਂ ਦੋਹਾਂ ਪਾਸਿਆਂ ਤੋਂ ਲਿਖੀਆਂ
ਹੋਈਆਂ ਸਨ ਇੱਕ ਪਾਸਿਓਂ ਅਤੇ ਦੂਜੇ ਪਾਸਿਓਂ ਵੀ
੧੬ ਲਿਖੀਆਂ ਹੋਈਆਂ ਸਨ ੦ ਅਤੇ ਫੱਟੀਆਂ ਪਰਮੇਸ਼ੁਰ
ਦਾ ਕੰਮ ਸੀ ਅਤੇ ਉਨ੍ਹਾਂ ਦੀ ਲਿਖਤ ਪਰਮੇਸ਼ੁਰ ਦੀ
ਲਿਖਤ ਸੀ ਜਿਹੜੀ ਫੱਟੀਆਂ ਉੱਤੇ ਉੱਕਰੀ ਹੋਈ ਸੀ ੦
੧੭ ਜਾਂ ਯਹੋਸ਼ੁਆ ਨੇ ਲੋਕਾਂ ਦੀ ਅਵਾਜ਼ ਸੁਣੀ ਜਿਹੜੇ ਡੰਡ੍ਹ
ਪਾਉਂਦੇ ਸਨ ਤਾਂ ਉਸ ਨੇ ਮੂਸਾ ਨੂੰ ਆਖਿਆ, ਡੇਰੇ
੧੮ ਵਿੱਚ ਲੜਾਈ ਦੀ ਅਵਾਜ਼ ਹੈ ੦ ਤਾਂ ਉਸ ਆਖਿਆ,
ਏਹ ਰੌਲਾ ਨਾ ਤਾਂ ਫਤਹ ਪਾਉਣ ਵਾਲਿਆਂ ਦਾ ਹੈ
ਅਰ ਨਾ ਏਹ ਰੌਲਾ ਹਾਰਨੇ ਵਾਲਿਆਂ ਦਾ ਹੈ ਪਰ ਮੈਂ
੧੯ ਗਾਉਣ ਵਾਲਿਆਂ ਦੀ ਅਵਾਜ਼ ਸੁਣਦਾ ਹਾਂ ੦ ਤਾਂ
ਐਉਂ ਹੋਇਆ ਜਦੋਂ ਉਹ ਡੇਰੇ ਦੇ ਨੇੜੇ ਆਇਆ
ਤਾਂ ਉਸ ਨੇ ਬੱਛੇ ਅਤੇ ਨੱਚਣ ਨੂੰ ਡਿੱਠਾ ਤਾਂ ਮੂਸਾ ਦਾ
ਕਰੋਧ ਅੱਤ ਭੜਕ ਉੱਠਿਆ ਅਰ ਉਸ ਨੇ ਫੱਟੀਆਂ
ਆਪਣੇ ਹੱਥਾਂ ਤੋਂ ਸੁੱਟ ਦਿੱਤੀਆਂ ਅਤੇ ਪਹਾੜ ਦੇ
੨੦ ਹੇਠ ਉਨ੍ਹਾਂ ਨੂੰ ਭੰਨ ਸੁੱਟਿਆ ੦ ਅਤੇ ਉਸ ਬੱਛੇ ਨੂੰ
ਜਿਹੜਾ ਉਨ੍ਹਾਂ ਨੇ ਬਣਾਇਆ ਸੀ ਲੈ ਕੇ ਅੱਗ ਵਿੱਚ
ਸਾੜ ਸੁੱਟਿਆ ਅਤੇ ਪੀਹ ਕੇ ਉਸ ਦਾ ਪੀਪਾ ਕਰ
ਦਿੱਤਾ ਅਤੇ ਪਾਣੀ ਉੱਤੇ ਖਿਲਾਰ ਦਿੱਤਾ ਅਰ
੨੧ ਇਸਰਾਏਲੀਆਂ ਨੂੰ ਪਿਲਾ ਛੱਡਿਆ ੦ ਤਾਂ ਮੂਸਾ ਨੇ
ਹਾਰੂਨ ਨੂੰ ਆਖਿਆ, ਤੈਨੂੰ ਇਨਾਂ ਲੋਕਾਂ ਨੇ ਕੀ ਕਰ ਦਿੱਤਾ
੨੨ ਜੋ ਤੂੰ ਉਨ੍ਹਾਂ ਉੱਤੇ ਵੱਡਾ ਪਾਪ ਲਿਆਇਆ ? ੦ ਅੱਗੋਂ
ਹਾਰੂਨ ਨੇ ਆਖਿਆ, ਮੇਰੇ ਸੁਆਮੀ ਦਾ ਕਰੋਧ ਨਾ
ਭੜਕੇ । ਤੂੰ ਲੋਕਾਂ ਨੂੰ ਜਾਣਦਾ ਹੈਂ ਭਈ ਓਹ ਬੁਰਿਆਈ
੨੩ ਉੱਤੇ ਤਿਆਰ ਹਨ ੦ ਕਿਉਂ ਜੋ ਉਨਾਂ ਨੇ ਮੈਨੂੰ ਆਖਿਆ,
ਸਾਡੇ ਲਈ ਦੇਵਤੇ ਬਣਾ ਜਿਹੜੇ ਸਾਡੇ ਅੱਗੇ ਚੱਲਣ
ਕਿਉਂ ਜੋ ਏਹ ਮਰਦ ਮੂਸਾ ਜਿਹੜਾ ਸਾਨੂੰ ਮਿਸਰ ਦੇਸ
ਤੋਂ ਉਤਾਹਾਂ ਲੈ ਆਇਆ ਅਸੀਂ ਨਹੀਂ ਜਾਣਦੇ ਕਿ
੨੪ ਉਹ ਨੂੰ ਕੀ ਹੋਇਆ ੦ ਤਾਂ ਮੈਂ ਉਨ੍ਹਾਂ ਨੂੰ ਆਖਿਆ,
ਜਿਨ੍ਹਾਂ ਕੋਲ ਸੋਨਾ ਹੈ ਓਹ ਭੰਨਣ ਤੋੜਨ ਤਾਂ ਉਨ੍ਹਾਂ ਨੇ
ਮੈਨੂੰ ਦਿੱਤਾ ਅਰ ਮੈਂ ਉਸ ਨੂੰ ਅੱਗ ਵਿੱਚ ਸੁੱਟ ਦਿੱਤਾ
ਅਤੇ ਏਹ ਬੱਛਾ ਨਿੱਕਲ ਆਇਆ ॥
੨੫ ਜਾਂ ਮੂਸਾ ਨੇ ਲੋਕਾਂ ਨੂੰ ਡਿੱਠਾ ਭਈ ਓਹ ਬੇ ਲਗਾਮ
ਹਨ ਕਿਉਂ ਜੋ ਹਾਰੂਨ ਨੇ ਉਨ੍ਹਾਂ ਦੇ ਵੈਰੀਆਂ ਦੇ ਸਾਹਮਣੇ
ਉਨਾਂ ਦਾ ਮਖ਼ੌਲ ਉਡਾਉਣ ਲਈ ਉਨ੍ਹਾਂ ਨੂੰ ਬੇ ਲਗਾਮ
੨੬ ਕੀਤਾ ੦ ਤਾਂ ਮੂਸਾ ਨੇ ਡੇਰੇ ਦੇ ਫਾਟਕ ਕੋਲ ਖਲੋ
ਕੇ ਆਖਿਆ, ਜਿਹੜਾ ਯਹੋਵਾਹ ਦੇ ਪਾਸੇ ਵੱਲ ਹੈ ਉਹ
ਮੇਰੇ ਕੋਲ ਆਵੇ ਤਾਂ ਸਾਰੇ ਲੇਵੀਆਂ ਨੇ ਆਪਣੇ ਆਪ
੨੭ ਨੂੰ ਉਸ ਦੇ ਕੋਲ ਇਕੱਠਾ ਕਰ ਲਿਆ ੦ ਉਸ ਨੇ ਉਨਾਂ
ਨੂੰ ਆਖਿਆ, ਯਹੋਵਾਹ ਇਸਰਾਏਲ ਦਾ ਪਰਮੇਸ਼ੁਰ
ਐਉਂ ਫ਼ਰਮਾਉਂਦਾ ਹੈ ਕਿ ਸਭ ਮਨੁੱਖ ਆਪਣੀਆਂ
ਤੇਗਾਂ ਲੱਕ ਨਾਲ ਬੰਨ੍ਹ ਕੇ ਡੇਰੇ ਦੇ ਵਿੱਚ ਦੀ ਫਾਟਕ
ਤੋਂ ਫਾਟਕ ਤੀਕ ਆਉਂਦੇ ਜਾਂਦੇ ਆਪਣੇ ਭਰਾ
ਆਪਣੇ ਸਾਥੀ ਅਤੇ ਆਪਣੇ ਗਵਾਂਢੀ ਨੂੰ ਵੱਢ
੨੮ ਸੁੱਟਣ ੦ ਤਾਂ ਲੇਵੀਆਂ ਨੇ ਮੂਸਾ ਦੇ ਬੋਲ ਅਨੁਸਾਰ
ਕੀਤਾ ਅਰ ਉਸ ਦਿਨ ਲੋਕਾਂ ਵਿੱਚੋਂ ਤਿੰਨ ਹਜ਼ਾਰ
੨੯ ਮਨੁੱਖ ਡਿੱਗੇ ੦ ਮੂਸਾ ਆਖਿਆ, ਅੱਜ ਤੁਸੀਂ ਆਪਣੇ
ਆਪ ਨੂੰ ਯਹੋਵਾਹ ਲਈ ਅਰਪਣ ਕਰੋ । ਹਾਂ, ਹਰ
ਇੱਕ ਮਨੁੱਖ ਆਪਣੇ ਪੁੱਤ੍ਰ ਅਤੇ ਆਪਣੇ ਭਰਾ ਦੇ
ਵਿਰੁੱਧ ਹੋਵੇ ਤਾਂ ਜੋ ਉਹ ਅੱਜ ਤੁਹਾਨੂੰ ਬਰਕਤ ਦੇਵੇ
੩੦ ਅਗਲੇ ਦਿਨ ਐਉਂ ਹੋਇਆ ਕਿ ਮੂਸਾ ਨੇ ਲੋਕਾਂ
ਨੂੰ ਆਖਿਆ, ਤੁਸਾਂ ਵੱਡਾ ਪਾਪ ਕੀਤਾ ਅਤੇ ਮੈਂ ਹੁਣ

ਯਹੋਵਾਹ ਦੇ ਕੋਲ ਉਤਾਹਾਂ ਜਾਂਦਾ ਹਾਂ । ਸ਼ਾਇਤ ਮੈਂ
੩੧ ਤੁਹਾਡੇ ਪਾਪ ਦਾ ਪਰਾਸਚਿਤ ਕਰਾਂ ੦ ਸੋ ਮੂਸਾ ਯਹੋਵਾਹ
ਦੇ ਕੋਲ ਮੁੜ ਗਿਆ ਅਤੇ ਆਖਿਆ, ਹਾਏ ਇਨਾਂ
ਲੋਕਾਂ ਨੇ ਵੱਡਾ ਪਾਪ ਕੀਤਾ ਜੋ ਆਪਣੇ ਲਈ ਸੋਨੇ ਦੇ
੩੨ ਦੇਵਤੇ ਬਣਾਏ ੦ ਹੁਣ ਤੂੰ ਉਨ੍ਹਾਂ ਦਾ ਪਾਪ ਮਾਫ਼ ਕਰੀਂ
ਅਰ ਜੇ ਨਹੀਂ ਤਾਂ ਆਪਣੀ ਪੋਥੀ ਵਿੱਚੋਂ ਜਿਹੜੀ ਤੈਂ
੩੩ ਲਿਖੀ ਹੈ ਮੈਨੂੰ ਮਿਟਾ ਸੁੱਟੀਂ ੦ ਤਾਂ ਯਹੋਵਾਹ ਨੇ ਮੂਸਾ
ਨੂੰ ਆਖਿਆ, ਜਿਸ ਮੇਰਾ ਪਾਪ ਕੀਤਾ ਮੈਂ ਉਸ ਨੂੰ
੩੪ ਆਪਣੀ ਪੋਥੀ ਵਿੱਚੋਂ ਮਿਟਾ ਸੁੱਟਾਂਗਾ ੦ ਹੁਣ ਜਾਹ
ਲੋਕਾਂ ਨੂੰ ਉੱਥੇ ਲੈ ਜਾਹ ਜਿਹ ਦੇ ਲਈ ਮੈਂ ਤੈਨੂੰ
ਬੋਲਿਆ ਸੀ ਅਤੇ ਵੇਖ ਮੇਰਾ ਦੂਤ ਤੇਰੇ ਅੱਗੇ ਤੁਰੇਗਾ
ਪਰ ਮੈਂ ਆਪਣੇ ਬਦਲੇ ਦੇ ਦਿਨ ਉਨ੍ਹਾਂ ਦੇ ਪਾਪ ਦਾ
੩੫ ਬਦਲਾ ਉਨ੍ਹਾਂ ਤੋਂ ਲਵਾਂਗਾ ੦ ਅਰ ਯਹੋਵਾਹ ਨੇ ਵੱਛਾ
ਬਣਾਉਣ ਦੇ ਕਾਰਨ ਜਿਹ ਨੂੰ ਹਾਰੂਨ ਨੇ ਬਣਾਇਆ
ਸੀ ਲੋਕਾਂ ਨੂੰ ਮਾਰਿਆ ॥

## ਪਰਮੇਸ਼ੁਰ ਦੀ ਹਜ਼ੂਰੀ

**੩੩** ਯਹੋਵਾਹ ਮੂਸਾ ਨੂੰ ਬੋਲਿਆ, ਏਥੋਂ ਤੁਰ ਕੇ
ਤੂੰ ਅਤੇ ਏਹ ਲੋਕ ਜਿਨ੍ਹਾਂ ਨੂੰ ਤੂੰ ਮਿਸਰ ਦੇਸ ਤੋਂ ਕੱਢ
ਲਿਆਇਆ ਉਸ ਦੇਸ ਨੂੰ ਉਤਾਹਾਂ ਜਾਣ ਜਿਹ ਦੇ
ਲਈ ਮੈਂ ਅਬਰਾਹਾਮ ਇਸਹਾਕ ਅਰ ਯਾਕੂਬ ਨਾਲ
ਸੌਂਹ ਖਾਧੀ ਕਿ ਮੈਂ ਏਹ ਤੁਹਾਡੀ ਅੰਸ ਨੂੰ ਦੇਵਾਂਗਾ ੦
੨ ਅਰ ਮੈਂ ਤੇਰੇ ਅੱਗੇ ਇੱਕ ਦੂਤ ਘੱਲਾਂਗਾ ਅਰ ਮੈਂ
ਕਨਾਨੀ ਅਮੋਰੀ ਹਿੱਤੀ ਫਰਿੱਜ਼ੀ ਹਿੱਵੀ ਅਰ ਯਬੂਸੀਆਂ
੩ ਨੂੰ ਧੱਕ ਦੇਵਾਂਗਾ ੦ ਉਸ ਦੇਸ ਵਿੱਚ ਦੁੱਧ ਅਤੇ
ਸ਼ਹਿਤ ਵਗਦਾ ਹੈ ਪਰ ਮੈਂ ਤੁਹਾਡੇ ਨਾਲ ਨਾਲ ਉਤਾਹਾਂ
ਨਾ ਜਾਵਾਂਗਾ ਕਿਉਂ ਜੋ ਤੁਸੀਂ ਹਠੀ ਲੋਕ ਹੋ ਮਤੇ ਮੈਂ
੪ ਤੁਹਾਨੂੰ ਰਾਹ ਵਿੱਚ ਭਸਮ ਕਰ ਦਿਆਂ ੦ ਜਾਂ ਲੋਕਾਂ ਨੇ
ਏਹ ਬੁਰੀ ਗੱਲ ਸੁਣੀ ਤਾਂ ਉਨ੍ਹਾਂ ਨੇ ਵਿਰਲਾਪ ਕੀਤਾ
੫ ਅਤੇ ਕਿਸੇ ਮਨੁੱਖ ਨੇ ਆਪਣੇ ਗਹਿਣੇ ਨਾ ਪਾਏ ੦ ਤਾਂ
ਯਹੋਵਾਹ ਨੇ ਮੂਸਾ ਨੂੰ ਫ਼ਰਮਾਇਆ, ਤੂੰ ਇਸਰਾਏਲੀਆਂ
ਨੂੰ ਆਖ ਕਿ ਤੁਸੀਂ ਹਠੀ ਲੋਕ ਹੋ । ਜੇ ਮੈਂ ਇੱਕ ਪਲ
ਲਈ ਤੁਹਾਡੇ ਨਾਲ ਨਾਲ ਉਤਾਹਾਂ ਜਾਵਾਂ ਤਾਂ ਮੈਂ
ਤੁਹਾਨੂੰ ਭਸਮ ਕਰ ਦੇਵਾਂਗਾ ਪਰ ਹੁਣ ਆਪਣੇ ਗਹਿਣੇ
ਆਪ ਤੋਂ ਲਾਹ ਸੁੱਟੋ ਤਾਂ ਜੋ ਮੈਂ ਜਾਣਾਂ ਭਈ ਤੁਹਾਡੇ
੬ ਨਾਲ ਕੀ ਕਰਾਂ ੦ ਇਸਰਾਏਲੀਆਂ ਨੇ ਹੋਰੇਬ ਦੇ
੭ ਪਹਾੜ ਦੇ ਪਰੇ ਆਪਣੇ ਗਹਿਣੇ ਲਾਹ ਸੁੱਟੇ ੦ ਤਾਂ
ਮੂਸਾ ਇੱਕ ਤੰਬੂ ਲੈਕੇ ਡੇਰੇ ਤੋਂ ਬਾਹਰ ਅਤੇ ਦੂਰ ਲਾ
ਲੈਂਦਾ ਸੀ ਅਤੇ ਉਸ ਨੂੰ ਮੰਡਲੀ ਦਾ ਤੰਬੂ ਆਖਿਆ
ਤਾਂ ਐਉਂ ਹੋਇਆ ਭਈ ਜੋ ਕੋਈ ਯਹੋਵਾਹ ਨੂੰ ਭਾਲਦਾ
ਸੀ ਸੋ ਮੰਡਲੀ ਦੇ ਤੰਬੂ ਨੂੰ ਡੇਰੇ ਤੋਂ ਬਾਹਰ ਜਾਂਦਾ
੮ ਸੀ ੦ ਅਰ ਐਉਂ ਸੀ ਕਿ ਜਦ ਮੂਸਾ ਉਸ ਤੰਬੂ ਵਿੱਚ
ਜਾਂਦਾ ਸੀ ਤਾਂ ਸਾਰੇ ਲੋਕ ਉੱਠ ਕੇ ਆਪੋ ਆਪਣੇ
ਤੰਬੂ ਦੇ ਬੂਹੇ ਕੋਲ ਖਲੋ ਜਾਂਦੇ ਸਨ ਅਤੇ ਮੂਸਾ ਨੂੰ
ਵੇਖਦੇ ਰਹਿੰਦੇ ਸਨ ਜਿੰਨਾ ਚਿਰ ਉਹ ਤੰਬੂ ਦੇ ਵਿੱਚ
੯ ਅੰਦਰ ਨਾ ਵੜ ਜਾਂਦਾ ੦ ਅਤੇ ਐਉਂ ਸੀ ਭਈ ਜਾਂ
ਮੂਸਾ ਤੰਬੂ ਦੇ ਵਿੱਚ ਵੜ ਜਾਂਦਾ ਸੀ ਤਾਂ ਬੱਦਲ ਦਾ
ਥੰਮ੍ਹ ਉੱਤਰਦਾ ਸੀ ਅਤੇ ਤੰਬੂ ਦੇ ਬੂਹੇ ਉੱਤੇ ਖਲੋ
ਜਾਂਦਾ ਸੀ ਤਾਂ ਯਹੋਵਾਹ ਮੂਸਾ ਨਾਲ ਗੱਲ ਕਰਦਾ
੧੦ ਸੀ ੦ ਜਦ ਸਾਰਿਆਂ ਲੋਕਾਂ ਨੇ ਬੱਦਲ ਦੇ ਥੰਮ੍ਹ ਨੂੰ
ਤੰਬੂ ਦੇ ਬੂਹੇ ਉੱਤੇ ਖਲੋਤਾ ਵੇਖਿਆ ਤਾਂ ਸਾਰੇ ਲੋਕ
ਉੱਠ ਖਲੋਤੇ ਅਰ ਆਪੋ ਆਪਣੇ ਤੰਬੂ ਦੇ ਬੂਹੇ ਵਿੱਚ
੧੧ ਮੱਥਾ ਟੇਕਿਆ ੦ ਤਾਂ ਯਹੋਵਾਹ ਮੂਸਾ ਨਾਲ ਆਹਮੋ
ਸਾਹਮਣੇ ਗੱਲਾਂ ਕਰਦਾ ਸੀ ਜਿਵੇਂ ਕੋਈ ਮਨੁੱਖ ਆਪਣੇ
ਸੱਜਣ ਨਾਲ ਬੋਲਦਾ ਹੈ ਅਤੇ ਉਹ ਫੇਰ ਡੇਰੇ ਨੂੰ ਮੁੜ
ਜਾਂਦਾ ਸੀ ਪਰ ਉਸ ਦਾ ਇੱਕ ਗੱਭਰੂ ਸੇਵਾਦਾਰ ਨੂਨ
ਦਾ ਪੁੱਤ੍ਰ ਯਹੋਸ਼ੁਆ ਤੰਬੂ ਦੇ ਵਿੱਚੋਂ ਨਾ ਹਿੱਲਦਾ ਸੀ ॥
੧੨ ਫੇਰ ਮੂਸਾ ਨੇ ਯਹੋਵਾਹ ਨੂੰ ਆਖਿਆ, ਵੇਖ ਤੂੰ
ਮੈਨੂੰ ਆਖਦਾ ਹੈਂ ਕਿ ਇਨ੍ਹਾਂ ਲੋਕਾਂ ਨੂੰ ਉਤਾਹਾਂ ਲੈ
ਜਾਹ ਪਰ ਤੈਂ ਮੈਨੂੰ ਨਹੀਂ ਦੱਸਿਆ ਕਿਹ ਨੂੰ ਤੂੰ ਮੇਰੇ
ਨਾਲ ਘੱਲੇਂਗਾ ਤਾਂ ਵੀ ਤੈਂ ਆਖਿਆ ਹੈ, ਮੈਂ ਤੈਨੂੰ
ਨਾਉਂ ਤੋਂ ਜਾਣਦਾ ਹਾਂ ਅਤੇ ਮੇਰੀ ਕਿਰਪਾ ਦੀ ਨਿਗਾਹ
੧੩ ਤੇਰੇ ਉੱਤੇ ਹੈ ੦ ਸੋ ਜੇ ਤੇਰੀ ਕਿਰਪਾ ਦੀ ਨਿਗਾਹ
ਮੇਰੇ ਉੱਤੇ ਹੈ ਤਾਂ ਮੈਨੂੰ ਆਪਣਾ ਰਾਹ ਦੱਸ ਕਿ ਮੈਂ
ਤੈਨੂੰ ਜਾਣਾਂ ਤਾਂ ਜੋ ਤੇਰੀ ਕਿਰਪਾ ਦੀ ਨਿਗਾਹ ਮੇਰੇ
ਉੱਤੇ ਰਹੇ ਅਤੇ ਸਮਝ ਲੈ ਕਿ ਏਹ ਕੌਮ ਤੇਰੀ ਪਰਜਾ
੧੪ ਹੈ ੦ ਤਾਂ ਉਸ ਆਖਿਆ, ਮੇਰੀ ਹਜ਼ੂਰੀ ਤੇਰੇ ਸੰਗ
੧੫ ਜਾਵੇਗੀ ਅਤੇ ਮੈਂ ਤੈਨੂੰ ਵਿਸਰਾਮ ਦਿਆਂਗਾ ੦ ਫੇਰ
ਉਸ ਆਖਿਆ, ਜੇ ਤੇਰੀ ਹਜ਼ੂਰੀ ਸਾਡੇ ਸੰਗ ਨਹੀਂ
੧੬ ਜਾਂਦੀ ਤਾਂ ਸਾਨੂੰ ਏਥੋਂ ਉਤਾਹਾਂ ਨਾ ਲੈ ਜਾਵੀਂ ੦ ਫੇਰ
ਏਹ ਕਿਵੇਂ ਜਾਣਿਆ ਜਾਵੇਗਾ ਭਈ ਤੇਰੀ ਕਿਰਪਾ
ਦੀ ਨਿਗਾਹ ਮੇਰੇ ਉੱਤੇ ਅਤੇ ਤੇਰੀ ਪਰਜਾ ਉੱਤੇ ਹੈ ?

ਕੀ ਏਹ ਐਉਂ ਨਹੀਂ ਭਈ ਤੂੰ ਸਾਡੇ ਨਾਲ ਜਾਂਦਾ ਹੈਂ
ਸੋ ਅਸੀਂ ਅਰਥਾਤ ਮੈਂ ਅਰ ਤੇਰੀ ਏਹ ਪਰਜਾ
ਸਾਰਿਆਂ ਲੋਕਾਂ ਵਿੱਚੋਂ ਜਿਹੜੇ ਜ਼ਮੀਨ ਉੱਤੇ ਹਨ
੧੭ ਅਣੋਖੇ ਰੱਖੇ ਹੋਏ ਹਾਂ ? ੦ ਯਹੋਵਾਹ ਨੇ ਮੂਸਾ ਨੂੰ
ਆਖਿਆ, ਜਿਹੜੀ ਗੱਲ ਤੈਂ ਕੀਤੀ ਹੈ ਮੈਂ ਏਹ ਵੀ
ਕਰਾਂਗਾ ਕਿਉਂ ਜੋ ਮੇਰੀ ਕਿਰਪਾ ਦੀ ਨਿਗਾਹ ਤੇਰੇ
੧੮ ਉੱਤੇ ਹੈ ਅਤੇ ਮੈਂ ਤੈਨੂੰ ਨਾਉਂ ਤੋਂ ਜਾਣਦਾ ਹਾਂ ੦ ਤਾਂ
੧੯ ਉਸ ਆਖਿਆ, ਮੈਨੂੰ ਆਪਣਾ ਤੇਜ ਵਿਖਾਈਂ ੦ ਉਸ
ਆਖਿਆ, ਮੈਂ ਆਪਣੀ ਸਾਰੀ ਭਲਿਆਈ ਤੇਰੇ ਅੱਗੋਂ
ਦੀ ਲੰਘਾਵਾਂਗਾ ਅਰ ਤੇਰੇ ਅੱਗੇ ਯਹੋਵਾਹ ਦੇ ਨਾਉਂ
ਦਾ ਪਰਚਾਰ ਕਰਾਂਗਾ ਅਰ ਜਿਸ ਉੱਤੇ ਦਿਆਲ ਹਾਂ
ਉਸ ਉੱਤੇ ਦਿਆਲ ਹੋਵਾਂਗਾ ਅਤੇ ਜਿਸ ਉੱਤੇ ਰਹਮ
੨੦ ਕਰਨਾ ਹੈ ਰਹਮ ਕਰਾਂਗਾ ੦ ਤਾਂ ਉਸ ਆਖਿਆ, ਤੂੰ
ਮੇਰਾ ਮੂੰਹ ਨਹੀਂ ਵੇਖ ਸੱਕਦਾ ਕਿਉਂ ਜੋ ਕੋਈ ਆਦਮੀ
੨੧ ਮੈਨੂੰ ਵੇਖ ਕੇ ਜੀ ਨਹੀਂ ਸੱਕਦਾ ੦ ਤਾਂ ਯਹੋਵਾਹ ਨੇ
ਆਖਿਆ, ਵੇਖ ਮੇਰੇ ਕੋਲ ਇੱਕ ਥਾਂ ਹੈ ਅਰ ਤੂੰ
੨੨ ਇੱਕ ਚਿਟਾਨ ਉੱਤੇ ਖਲੋ ਜਾਵੀਂ ੦ ਅਰ ਐਉਂ
ਹੋਵੇਗਾ ਕਿ ਜਦ ਮੇਰਾ ਤੇਜ ਲੰਘ ਜਾਵੇ ਤਾਂ ਮੈਂ ਤੈਨੂੰ
ਪੱਥਰ ਦੀ ਇੱਕ ਖੋਧਰ ਵਿੱਚ ਪਾਵਾਂਗਾ ਅਤੇ ਲੰਘਣ
ਦੇ ਵੇਲੇ ਮੈਂ ਤੈਨੂੰ ਆਪਣੇ ਹੱਥ ਨਾਲ ਢੱਕਾਂਗਾ ੦
੨੩ ਮੈਂ ਆਪਣਾ ਹੱਥ ਹਟਾਵਾਂਗਾ ਅਤੇ ਤੂੰ ਮੇਰਾ ਪਿੱਛਾ
ਵੇਖੇਂਗਾ ਪਰ ਮੇਰਾ ਮੂੰਹ ਨਾ ਦਿੱਸੇਗਾ ॥

## ਨਵੇਂ ਸਿਰੇ ਤੋਂ ਪਰਮੇਸ਼ੁਰ ਦਾ ਨੇਮ

੩੪ ਯਹੋਵਾਹ ਨੇ ਮੂਸਾ ਨੂੰ ਫ਼ਰਮਾਇਆ, ਤੂੰ ਪਹਿਲੇ
ਵਰਗੀਆਂ ਪੱਥਰਾਂ ਦੀਆਂ ਦੋ ਫੱਟੀਆਂ ਘੜ ਅਤੇ ਮੈਂ
ਉਨ੍ਹਾਂ ਫੱਟੀਆਂ ਉੱਤੇ ਓਹ ਗੱਲਾਂ ਲਿਖਾਂਗਾ ਜਿਹੜੀਆਂ
ਪਹਿਲੀਆਂ ਫੱਟੀਆਂ ਉੱਤੇ ਸਨ ਜਿਨ੍ਹਾਂ ਨੂੰ ਤੈਂ ਭੰਨ
੨ ਸੁੱਟਿਆ ੦ ਸਵੇਰ ਤੋਂ ਤਿਆਰ ਹੋ ਅਰ ਸਵੇਰ ਨੂੰ
ਸੀਨਈ ਪਹਾੜ ਉੱਤੇ ਚੜ੍ਹ ਅਰ ਉੱਥੇ ਪਹਾੜ ਦੀ
੩ ਟੀਸੀ ਉੱਤੇ ਮੇਰੇ ਲਈ ਖਲੋ ਰਹੁ ੦ ਤੇਰੇ ਸੰਗ ਕੋਈ
ਮਨੁੱਖ ਨਾ ਚੜ੍ਹੇ ਅਰ ਸਾਰੇ ਪਹਾੜ ਵਿੱਚ ਕੋਈ ਵੀ
ਮਨੁੱਖ ਨਾ ਦਿੱਸੇ ਅਰ ਨਾ ਹੀ ਉਸ ਪਹਾੜ ਦੇ ਅੱਗੇ
੪ ਇੱਜੜ ਚੁਗੇ ਅਰ ਨਾ ਹੀ ਚੌਣਾ ੦ ਉਪਰੰਤ ਉਸ ਨੇ
ਪਹਿਲੇ ਵਰਗੀਆਂ ਪੱਥਰ ਦੀਆਂ ਦੋ ਫੱਟੀਆਂ ਘੜੀਆਂ
ਅਰ ਮੂਸਾ ਸਵੇਰ ਨੂੰ ਉੱਠ ਕੇ ਸੀਨਈ ਪਹਾੜ ਉੱਤੇ
ਚੜ੍ਹ ਗਿਆ ਜਿਵੇਂ ਯਹੋਵਾਹ ਨੇ ਉਸ ਨੂੰ ਹੁਕਮ ਦਿੱਤਾ
ਸੀ ਅਰ ਆਪਣੇ ਹੱਥ ਵਿੱਚ ਪੱਥਰ ਦੀਆਂ ਦੋ
੫ ਫੱਟੀਆਂ ਲਈਆਂ ੦ ਯਹੋਵਾਹ ਬੱਦਲ ਵਿੱਚ ਉੱਤ-
ਰਿਆ ਅਰ ਉੱਥੇ ਉਸ ਦੇ ਨਾਲ ਖਲੋ ਕੇ ਯਹੋਵਾਹ
੬ ਦੇ ਨਾਮ ਦਾ ਪਰਚਾਰ ਕੀਤਾ ੦ ਅਰ ਯਹੋਵਾਹ ਨੇ
ਉਸ ਦੇ ਅੱਗੋਂ ਲੰਘ ਕੇ ਐਉਂ ਪਰਚਾਰ ਕੀਤਾ,
ਯਹੋਵਾਹ, ਯਹੋਵਾਹ ਦਿਆਲੂ ਅਤੇ ਕਿਰਪਾਲੂ ਪਰਮੇ-
ਸ਼ੁਰ ਹੈ ਕਰੋਧ ਵਿੱਚ ਧੀਰਜੀ ਅਰ ਭਲਿਆਈ ਅਤੇ
੭ ਸਚਿਆਈ ਨਾਲ ਭਰਪੂਰ ਹੈ ੦ ਅਤੇ ਹਜ਼ਾਰਾਂ ਲਈ
ਭਲਿਆਈ ਰੱਖਣ ਵਾਲਾ ਹੈ ਅਤੇ ਕੁਧਰਮ ਅਪਰਾਧ
ਅਰ ਪਾਪ ਦਾ ਬਖ਼ਸ਼ਣ ਹਾਰ ਅਤੇ ਕੁਧਰਮੀ ਨੂੰ ਏਵੇਂ
ਨਹੀਂ ਛੱਡਦਾ ਪਰ ਪੇਵਾਂ ਦਾ ਕੁਧਰਮ ਉਨ੍ਹਾਂ ਦੇ ਪੁੱਤ੍ਰਾਂ
ਉੱਤੇ ਅਤੇ ਪੁੱਤ੍ਰਾਂ ਦੇ ਪੁੱਤ੍ਰਾਂ ਉੱਤੇ ਤੀਜੀ ਚੌਥੀ ਪੀੜ੍ਹੀ
੮ ਤੀਕ ਬਦਲਾ ਲੈਣ ਹਾਰ ਹੈ ੦ ਤਾਂ ਮੂਸਾ ਨੇ ਛੇਤੀ ਕਰ
ਕੇ ਆਪਣਾ ਸੀਸ ਧਰਤੀ ਉੱਤੇ ਨਿਵਾਇਆ ਅਤੇ
੯ ਮੱਥਾ ਟੇਕਿਆ ੦ ਅਤੇ ਉਸ ਆਖਿਆ, ਹੇ ਪ੍ਰਭੁ, ਜੇ
ਤੇਰੀ ਕਿਰਪਾ ਦੀ ਨਿਗਾਹ ਮੇਰੇ ਉੱਤੇ ਹੈ ਤਾਂ ਪ੍ਰਭੁ
ਸਾਡੇ ਨਾਲ ਨਾਲ ਚੱਲੇ ਭਾਵੇਂ ਏਹ ਹਠੀਏ ਹੀ ਲੋਕ
ਹਨ ਅਰ ਸਾਡਾ ਕੁਧਰਮ ਅਰ ਸਾਡਾ ਪਾਪ ਬਖ਼ਸ਼ੇ
੧੦ ਅਰ ਸਾਨੂੰ ਆਪਣਾ ਅਧਕਾਰੀ ਬਣਾਵੇ ੦ ਉਸ
ਆਖਿਆ, ਵੇਖ ਮੈਂ ਇੱਕ ਨੇਮ ਬੰਨ੍ਹਦਾ ਹਾਂ । ਤੇਰੇ
ਸਾਰੇ ਲੋਕਾਂ ਦੇ ਸਾਹਮਣੇ ਮੈਂ ਅਜੇਹੇ ਅਚਰਜ ਕਰਾਂਗਾ
ਜਿਹੜੇ ਨਾ ਸਾਰੀ ਧਰਤੀ ਉੱਤੇ ਨਾ ਕਿਸੇ ਕੌਮ ਵਿੱਚ
ਕੀਤੇ ਗਏ ਹੋਣ ਅਤੇ ਸਾਰੇ ਲੋਕ ਜਿਨ੍ਹਾਂ ਦੇ ਵਿੱਚ ਤੂੰ
ਹੈਂ ਯਹੋਵਾਹ ਦਾ ਕੰਮ ਵੇਖਣਗੇ ਕਿਉਂ ਜੋ ਉਹ ਇੱਕ
ਡਰਾਉਣੀ ਗੱਲ ਹੈ ਜਿਹੜੀ ਮੈਂ ਤੇਰੇ ਨਾਲ ਕਰਦਾ ਹਾਂ ੦
੧੧ ਜੋ ਮੈਂ ਤੈਨੂੰ ਅੱਜ ਦੇ ਦਿਨ ਹੁਕਮ ਦਿੰਦਾ ਹਾਂ ਉਸ ਨੂੰ
ਮੰਨੇ ਅਤੇ ਵੇਖ ਮੈਂ ਤੇਰੇ ਅੱਗੋਂ ਅਮੋਰੀ, ਕਨਾਨੀ, ਹਿੱਤੀ,
ਫ਼ਰਿੱਜ਼ੀ, ਹਿੱਵੀ ਅਤੇ ਯਬੂਸੀਆਂ ਨੂੰ ਧੱਕ ਰਿਹਾ ਹਾਂ ੦
੧੨ ਸੁਚੇਤ ਰਹੁ ਮਤ ਤੂੰ ਉਸ ਧਰਤੀ ਦੇ ਵਸਨੀਕਾਂ ਨਾਲ
ਨੇਮ ਬੰਨ੍ਹੇਂ ਜਿੱਥੇ ਤੂੰ ਜਾਂਦਾ ਹੈਂ ਅਜੇਹਾ ਨਾ ਹੋਵੇ ਜੋ ਉਹ
੧੩ ਤੇਰੇ ਵਿਚਕਾਰ ਇੱਕ ਫਾਹੀ ਹੋਵੇ ੦ ਕਿਉਂ ਜੋ ਤੁਸਾਂ
ਉਨ੍ਹਾਂ ਦੀਆਂ ਜਗਵੇਦੀਆਂ ਨੂੰ ਢਾਉਣਾ ਅਰ ਉਨ੍ਹਾਂ
ਦੇ ਥੰਮ੍ਹਾਂ ਨੂੰ ਚੂਰ ਚੂਰ ਕਰਨਾ ਹੈ ਅਤੇ ਉਨ੍ਹਾਂ ਦੇ ਟੁੰਡਾਂ *

* ਅਸ਼ਰਾ ਦੇਵੀ ਦਾ ਨਿਸ਼ਾਨ ।

੧੪ ਨੂੰ ਵੱਢ ਸੁੱਟਣਾ ੦ ਤੂੰ ਹੋਰ ਕਿਸੇ ਦੇਵਤੇ ਅੱਗੇ ਮੱਥਾ
ਨਾ ਟੇਕੀਂ । ਯਹੋਵਾਹ ਜਿਸ ਦਾ ਨਾਮ ਗੈਰਤ ਵਾਲਾ
੧੫ ਹੈ ਉਹ ਇੱਕ ਗੈਰਤੀ ਪਰਮੇਸ਼ੁਰ ਹੈ ੦ ਮਤੇ ਤੂੰ ਉਸ
ਦੇਸ ਦੇ ਵਸਨੀਕਾਂ ਨਾਲ ਨੇਮ ਬੰਨ੍ਹੇਂ ਅਤੇ ਜਦ ਓਹ
ਆਪਣੇ ਦੇਵਤਿਆਂ ਦੇ ਪਿੱਛੇ ਜ਼ਨਾਕਾਰੀ ਕਰਨ ਅਤੇ
ਆਪਣੇ ਦੇਵਤਿਆਂ ਨੂੰ ਬਲੀਆਂ ਚੜ੍ਹਾਉਣ ਤਾਂ ਕੋਈ
੧੬ ਤੈਨੂੰ ਸੱਦੇ ਅਰ ਤੂੰ ਉਸ ਦੀ ਬਲੀ ਤੋਂ ਖਾਵੇਂ ੦ ਅਤੇ
ਤੂੰ ਉਨ੍ਹਾਂ ਦੀਆਂ ਧੀਆਂ ਆਪਣੇ ਪੁੱਤ੍ਰਾਂ ਲਈ ਲਵੇਂ
ਅਰ ਉਨ੍ਹਾਂ ਦੀਆਂ ਧੀਆਂ ਆਪਣੇ ਦੇਵਤਿਆਂ ਦੇ
ਪਿੱਛੇ ਜ਼ਨਾਕਾਰੀ ਕਰਨ ਅਤੇ ਤੇਰੇ ਪੁੱਤ੍ਰਾਂ ਤੋਂ ਵੀ
ਆਪਣੇ ਦੇਵਤਿਆਂ ਦੇ ਮੱਗਰ ਜ਼ਨਾਕਾਰੀ ਕਰਾਉਣ ॥
੧੭ ਤੂੰ ਆਪਣੇ ਲਈ ਢਾਲੇ ਹੋਏ ਦੇਵਤੇ ਨਾ
੧੮ ਬਣਾਈਂ ੦ ਪਤੀਰੀ ਰੋਟੀ ਦਾ ਪਰਬ ਤੂੰ ਮਨਾਈਂ । ਤੂੰ
ਸੱਤ ਦਿਨ ਪਤੀਰੀ ਰੋਟੀ ਖਾਵੀਂ ਜਿਵੇਂ ਮੈਂ ਤੈਨੂੰ ਹੁਕਮ
ਦਿੱਤਾ ਹੈ ਅਬੀਬ ਦੇ ਮਹੀਨੇ ਦੇ ਠਹਿਰਾਏ ਹੋਏ ਸਮੇ
ਉੱਤੇ ਕਿਉਂ ਜੋ ਤੂੰ ਅਬੀਬ ਦੇ ਮਹੀਨੇ ਮਿਸਰ ਤੋਂ
੧੯ ਬਾਹਰ ਆਇਆ ੦ ਹਰ ਇੱਕ ਕੁੱਖ ਦਾ ਖੋਲ੍ਹਣ
ਵਾਲਾ ਅਤੇ ਤੇਰੇ ਸਾਰੇ ਪਸੂਆਂ ਵਿੱਚੋਂ ਗਾਈਆਂ ਅਤੇ
੨੦ ਭੇਡਾਂ ਦੇ ਪਲੋਠੇ ਨਰ ਮੇਰੇ ਹਨ ੦ ਪਰ ਖੋਤੀ ਦੇ ਪਲੋਠੇ
ਤੂੰ ਇੱਕ ਲੇਲੇ ਦੇ ਵੱਟੇ ਛੁਡਾ ਲਵੀਂ ਅਤੇ ਜੇ ਤੂੰ ਉਸ
ਨੂੰ ਨਾ ਛੁਡਾਵੇਂ ਤਾਂ ਤੂੰ ਉਸ ਦੀ ਧੌਣ ਭੰਨ ਸੁੱਟੀਂ ।
ਆਪਣੇ ਪੁੱਤ੍ਰਾਂ ਵਿੱਚੋਂ ਹਰ ਇੱਕ ਪਲੋਠੇ ਨੂੰ ਤੂੰ ਛੁਡਾਵੀਂ
ਅਤੇ ਓਹ ਮੇਰੇ ਸਨਮੁਖ ਸੱਖਣੇ ਹੱਥ ਨਾ ਦਿੱਸਣ ੦
੨੧ ਛੇ ਦਿਨ ਤੂੰ ਕੰਮ ਕਰੀਂ ਪਰ ਸੱਤਵੇਂ ਦਿਨ ਤੂੰ ਵਿਸਰਾਮ
ਕਰੀਂ । ਵਾਹੁਣ ਦੇ ਵੇਲੇ ਅਤੇ ਵਢਣ ਦੇ ਵੇਲੇ ਤੂੰ
੨੨ ਵਿਸਰਾਮ ਕਰੀਂ ੦ ਅਤੇ ਤੂੰ ਅਠਵਾਰੇ ਦਾ ਪਰਬ ਅਤੇ
ਕਣਕ ਦੀ ਫ਼ਸਲ ਦੇ ਪਹਿਲੇ ਫਲ ਅਤੇ ਸਾਲ ਦੇ
ਅੰਤ ਵਿੱਚ ਫ਼ਸਲ ਦੇ ਸਾਂਭਣ ਦਾ ਪਰਬ ਮਨਾਈਂ ੦
੨੩ ਵਰਹੇ ਵਿੱਚ ਤਿੰਨ ਵਾਰੀ ਤੇਰੇ ਸਾਰੇ ਨਰ ਪ੍ਰਭੂ ਯਹੋਵਾਹ
ਇਸਰਾਏਲ ਦੇ ਪਰਮੇਸ਼ੁਰ ਦੇ ਸਾਹਮਣੇ ਵਿਖਲਾਈ
੨੪ ਦੇਣ ੦ ਕਿਉਂ ਜੋ ਮੈਂ ਤੇਰੇ ਅੱਗੋਂ ਕੌਮਾਂ ਨੂੰ ਕੱਢਾਂਗਾ
ਅਤੇ ਤੇਰੀਆਂ ਹੱਦਾਂ ਨੂੰ ਵਧਾਵਾਂਗਾ ਅਤੇ ਕੋਈ ਮਨੁੱਖ
ਤੇਰੀ ਧਰਤੀ ਦਾ ਲੋਭ ਨਾ ਕਰੇਗਾ ਜਦ ਤੂੰ ਸਾਲ ਵਿੱਚ
ਤਿੰਨ ਵਾਰੀ ਆਪਣੇ ਯਹੋਵਾਹ ਪਰਮੇਸ਼ੁਰ ਦੇ ਸਨਮੁਖ
੨੫ ਵਿਖਲਾਈ ਦੇਵੇਂ ੦ ਤੂੰ ਮੇਰੀ ਬਲੀ ਦਾ ਲਹੂ ਖ਼ਮੀਰੀ
ਰੋਟੀ ਨਾਲ ਨਾ ਚੜ੍ਹਾਵੀਂ ਅਤੇ ਨਾ ਪਸਾਹ ਦੇ ਪਰਬ
੨੬ ਦੀ ਬਲੀ ਤੋਂ ਸਵੇਰ ਤੀਕ ਰੱਖ ਛੱਡੀਂ ੦ ਤੂੰ ਆਪਣੀ
ਜ਼ਮੀਨ ਦੇ ਪਹਿਲੇ ਫਲਾਂ ਵਿੱਚੋਂ ਪਹਿਲਾ ਫਲ
ਯਹੋਵਾਹ ਆਪਣੇ ਪਰਮੇਸ਼ੁਰ ਦੇ ਘਰ ਵਿੱਚ ਲਿਆਵੀਂ ।
ਤੂੰ ਪਠੋਰੇ ਨੂੰ ਉਸ ਦੀ ਮਾਂ ਦੇ ਦੁੱਧ ਵਿੱਚ ਨਾ
ਉਬਾਲੀਂ ॥
੨੭ ਯਹੋਵਾਹ ਨੇ ਮੂਸਾ ਨੂੰ ਫ਼ਰਮਾਇਆ, ਤੂੰ ਇਨ੍ਹਾਂ
ਗੱਲਾਂ ਨੂੰ ਲਿਖ ਕਿਉਂ ਜੋ ਇਨ੍ਹਾਂ ਗੱਲਾਂ ਦੇ ਅਨੁਸਾਰ
ਮੈਂ ਤੇਰੇ ਅਤੇ ਇਸਰਾਏਲ ਦੇ ਨਾਲ ਨੇਮ ਕੀਤਾ ਹੈ ੦
੨੮ ਉਹ ਚਾਲੀ ਦਿਨ ਅਤੇ ਚਾਲੀ ਰਾਤਾਂ ਯਹੋਵਾਹ ਦੇ
ਨਾਲ ਉੱਥੇ ਹੀ ਰਿਹਾ । ਨਾ ਉਸ ਰੋਟੀ ਖਾਧੀ ਨਾ
ਪਾਣੀ ਪੀਤਾ ਅਤੇ ਉਸ ਨੇ ਉਨ੍ਹਾਂ ਫੱਟੀਆਂ ਉੱਤੇ ਨੇਮ
੨੯ ਦੀਆਂ ਗੱਲਾਂ ਅਰਥਾਤ ਦਸ ਹੁਕਮ ਲਿਖੇ ੦ ਤਾਂ
ਐਉਂ ਹੋਇਆ ਕਿ ਜਾਂ ਮੂਸਾ ਸੀਨਈ ਪਹਾੜ ਤੋਂ
ਉੱਤਰਿਆ ਤਾਂ ਮੂਸਾ ਦੇ ਹੱਥ ਵਿੱਚ ਪਹਾੜ ਤੋਂ ਉਤਰਨ
ਦੇ ਸਮੇ ਸਾਖੀ ਦੀਆਂ ਦੋ ਫੱਟੀਆਂ ਸਨ ਅਤੇ ਮੂਸਾ
ਨੂੰ ਮਲੂਮ ਨਾ ਹੋਇਆ ਭਈ ਉਸ ਦੇ ਮੂੰਹ ਦੀ ਖੱਲ
ਉਸ ਦੇ ਨਾਲ ਬੋਲਣ ਦੇ ਕਾਰਨ ਚਮਕਦੀ ਹੈ ੦
੩੦ ਜਦ ਹਾਰੂਨ ਨੇ ਅਤੇ ਸਾਰੇ ਇਸਰਾਏਲੀਆਂ ਨੇ ਮੂਸਾ
ਨੂੰ ਡਿੱਠਾ ਤਾਂ ਵੇਖੋ ਉਸ ਦੇ ਮੂੰਹ ਦੀ ਖੱਲ ਚਮਕਦੀ
੩੧ ਸੀ ਅਰ ਓਹ ਉਸ ਦੇ ਨੇੜੇ ਜਾਣ ਤੋਂ ਡਰੇ ੦ ਤਾਂ ਮੂਸਾ
ਨੇ ਉਨ੍ਹਾਂ ਨੂੰ ਬੁਲਾਇਆ ਅਤੇ ਹਾਰੂਨ ਅਰ ਮੰਡਲੀ ਦੇ
ਸਾਰੇ ਪਰਧਾਨ ਉਸ ਦੇ ਕੋਲ ਮੁੜ ਆਏ ਅਰ ਮੂਸਾ ਨੇ
੩੨ ਉਨ੍ਹਾਂ ਦੇ ਨਾਲ ਗੱਲਾਂ ਕੀਤੀਆਂ ੦ ਫੇਰ ਸਾਰੇ ਇਸਰਾ-
ਏਲੀ ਉਸ ਦੇ ਨੇੜੇ ਆਏ ਤਾਂ ਉਸ ਨੇ ਸਾਰੇ ਹੁਕਮ
ਜਿਹੜੇ ਯਹੋਵਾਹ ਨੇ ਉਸ ਨੂੰ ਸੀਨਈ ਪਹਾੜ ਉੱਤੇ
੩੩ ਆਖੇ ਸਨ ਉਨ੍ਹਾਂ ਨੂੰ ਦਿੱਤੇ ੦ ਜਾਂ ਮੂਸਾ ਉਨ੍ਹਾਂ ਨਾਲ
ਗੱਲਾਂ ਕਰ ਚੁੱਕਿਆ ਤਾਂ ਆਪਣੇ ਮੂੰਹ ਉੱਤੇ ਪੜਦਾ
੩੪ ਪਾ ਲਿਆ ੦ ਜਦ ਮੂਸਾ ਯਹੋਵਾਹ ਦੇ ਸਨਮੁਖ ਗੱਲਾਂ
ਕਰਨ ਲਈ ਜਾਂਦਾ ਸੀ ਤਾਂ ਪੜਦਾ ਲਾਹ ਸੁੱਟਦਾ ਸੀ
ਜਦ ਤੀਕ ਉਹ ਬਾਹਰ ਨਹੀਂ ਸੀ ਆਉਂਦਾ ਅਤੇ
ਬਾਹਰ ਆਕੇ ਉਹ ਇਸਰਾਏਲੀਆਂ ਨੂੰ ਜੋ ਉਹ ਨੂੰ
੩੫ ਹੁਕਮ ਹੁੰਦਾ ਸੀ ਦੱਸਦਾ ਸੀ ੦ ਇਸਰਾਏਲੀ ਮੂਸਾ ਦੇ
ਮੂੰਹ ਨੂੰ ਵੇਖਦੇ ਸਨ ਭਈ ਮੂਸਾ ਦੇ ਮੂੰਹ ਦੀ ਖੱਲ
ਚਮਕਦੀ ਹੈ ਤਾਂ ਮੂਸਾ ਫੇਰ ਆਪਣੇ ਮੂੰਹ ਉੱਤੇ ਪੜਦਾ
ਪਾ ਲੈਂਦਾ ਸੀ ਜਦ ਤੀਕ ਉਹ ਦੇ ਨਾਲ ਗੱਲਾਂ ਕਰਨ
ਨੂੰ ਅੰਦਰ ਨਾ ਆਉਂਦਾ ਸੀ ॥

## ਡੇਹਰੇ ਦਾ ਸੰਪੂਰਨ ਕੀਤਾ ਜਾਣਾ

੩੫ ਮੂਸਾ ਨੇ ਇਸਰਾਏਲੀਆਂ ਦੀ ਸਾਰੀ ਮੰਡਲੀ ਨੂੰ
ਇਕੱਠਾ ਕਰ ਕੇ ਉਨ੍ਹਾਂ ਨੂੰ ਆਖਿਆ, ਏਹ ਗੱਲਾਂ ਹਨ
ਜਿਨ੍ਹਾਂ ਦੇ ਕਰਨ ਦਾ ਯਹੋਵਾਹ ਨੇ ਤੁਹਾਨੂੰ ਹੁਕਮ ਦਿੱਤਾ
੨ ਹੈ ੦ ਛੇ ਦਿਨ ਕੰਮ ਕੀਤਾ ਜਾਵੇ ਪਰ ਸੱਤਵਾਂ ਦਿਨ
ਤੁਹਾਡਾ ਵਿਸਰਾਮ ਦਾ ਪਵਿੱਤ੍ਰ ਸਬਤ ਯਹੋਵਾਹ ਲਈ
ਹੋਵੇ । ਜੋ ਕੋਈ ਉਸ ਵਿੱਚ ਕੰਮ ਕਰੇ ਉਹ ਮਾਰਿਆ
੩ ਜਾਵੇ ੦ ਤੁਸਾਂ ਆਪਣੇ ਵਾਸਾਂ ਵਿੱਚ ਸਬਤ ਦੇ ਦਿਨ
ਅੱਗ ਨਾ ਬਾਲਣੀ ॥

੪ ਮੂਸਾ ਨੇ ਇਸਰਾਏਲੀਆਂ ਦੀ ਸਾਰੀ ਮੰਡਲੀ ਨੂੰ
ਆਖਿਆ ਕਿ ਜਿਹੜੀ ਗੱਲ ਦਾ ਯਹੋਵਾਹ ਨੇ ਹੁਕਮ
੫ ਦਿੱਤਾ ਹੈ ਉਹ ਏਹ ਹੈ ੦ ਤੁਸੀਂ ਆਪਣਿਆਂ ਵਿੱਚੋਂ
ਯਹੋਵਾਹ ਲਈ ਭੇਟ ਲਿਓ । ਜਿਹ ਦੇ ਮਨ ਦੀ ਭਾਉਣੀ
ਹੋਵੇ ਉਹ ਯਹੋਵਾਹ ਲਈ ਭੇਟ ਲਿਆਵੇ – ਸੋਨਾ ਚਾਂਦੀ
੬ ਪਿੱਤਲ ੦ ਅਰ ਨੀਲੇ ਬੈਂਗਣੀ ਕਿਰਮਚੀ ਮਹੀਨ
੭ ਕਤਾਨ ਅਤੇ ਪਸ਼ਮ ੦ ਅਰ ਛੱਤ੍ਰਿਆਂ ਦੀਆਂ ਲਾਲ
ਰੰਗੀਆਂ ਹੋਈਆਂ ਖੱਲਾਂ ਅਰ ਬੱਕਰਿਆਂਦੀਆਂ ਖੱਲਾਂ
੮ ਅਰ ਸ਼ਿੱਟੀਮ ਦੀ ਲੱਕੜੀ ੦ ਅਰ ਦੀਵੇ ਦਾ ਤੇਲ
ਅਰ ਮਸਹ ਕਰਨ ਦੇ ਤੇਲ ਦਾ ਅਤੇ ਸੁਗੰਧੀ ਧੂਪ
੯ ਦਾ ਮਸਾਲਾ ੦ ਸੁਲੇਮਾਨੀ ਪੱਥਰ ਅਤੇ ਏਫ਼ੋਦ ਅਰ
੧੦ ਸੀਨੇ ਬੰਦ ਵਿੱਚ ਜੜਨ ਲਈ ਨਗ ੦ ਤੁਹਾਡੇ ਵਿੱਚੋਂ
ਹਰ ਇੱਕ ਚਤਰ ਆਵੇ ਅਰ ਸਭ ਕੁਝ ਜਿਹ ਦਾ
੧੧ ਯਹੋਵਾਹ ਨੇ ਹੁਕਮ ਦਿੱਤਾ ਹੈ ਬਣਾਵੇ ੦ ਡੇਹਰਾ ਅਰ
ਉਸ ਦਾ ਤੰਬੂ ਅਰ ਉਸ ਦਾ ਢੱਕਣ ਅਰ ਉਸ
ਦੀਆਂ ਕੁੰਡੀਆਂ ਅਰ ਉਸ ਦੀਆਂ ਫੱਟੀਆਂ ਅਰ
ਉਸ ਦੇ ਹੋੜੇ ਉਸ ਦੀਆਂ ਥੰਮ੍ਹੀਆਂ ਅਰ ਉਸ
੧੨ ਦੀਆਂ ਚੀਥੀਆਂ ੦ ਸੰਦੂਕ ਅਤੇ ਉਸ ਦੀਆਂ ਚੋਬਾਂ
ਪਰਾਸਚਿਤ ਦਾ ਸਰਪੋਸ਼ ਅਰ ਓਟ ਦਾ ਪੜਦਾ ੦
੧੩ ਮੇਜ਼ ਅਤੇ ਉਸ ਦੀਆਂ ਚੋਬਾਂ ਅਤੇ ਉਸ ਦਾ ਸਾਰਾ
੧੪ ਸਮਾਨ ਅਤੇ ਹਜ਼ੂਰੀ ਦੀ ਰੋਟੀ ੦ ਸ਼ਮਾਦਾਨ ਚਾਨਣਾ
ਦੇਣ ਲਈ ਅਤੇ ਉਸ ਦਾ ਸਮਾਨ ਅਰ ਉਸ ਦੇ ਦੀਵੇ
੧੫ ਅਤੇ ਚਾਨਣ ਲਈ ਤੇਲ ੦ ਧੂਪ ਦੀ ਜਗਵੇਦੀ ਅਤੇ
ਉਸ ਦੀਆਂ ਚੋਬਾਂ ਅਤੇ ਮਸਹ ਕਰਨ ਦਾ ਤੇਲ ਸੁਗੰਧੀ
ਧੂਪ ਅਤੇ ਡੇਹਰੇ ਦੇ ਦਰਵੱਜੇ ਕੋਲ ਬੂਹੇ ਦੀ ਓਟ ੦
੧੬ ਅਤੇ ਹੋਮ ਦੀ ਜਗਵੇਦੀ ਅਤੇ ਉਹ ਦੇ ਲਈ ਪਿੱਤਲ
ਦੀ ਝੰਜਰੀ ਅਤੇ ਉਹ ਦੀਆਂ ਚੋਬਾਂ ਅਰ ਉਸ ਦਾ
੧੭ ਸਾਰਾ ਸਮਾਨ ਹੌਦ ਅਤੇ ਉਹ ਦੀ ਚੌਕੀ ੦ ਹਾਤੇ
ਦੀਆਂ ਕਨਾਤਾਂ ਅਰ ਉਸੇ ਦੀਆਂ ਥੰਮ੍ਹੀਆਂ ਅਰ ਉਸ
ਦੀਆਂ ਚੀਥੀਆਂ ਅਰ ਹਾਤੇ ਦੇ ਫਾਟਕ ਦੀ ਓਟ ੦
੧੮ ਡੇਹਰੇ ਦੀਆਂ ਕੀਲੀਆਂ ਅਤੇ ਹਾਤੇ ਦੀਆਂ ਕੀਲੀਆਂ
੧੯ ਅਰ ਉਨ੍ਹਾਂ ਦੀਆਂ ਲਾਸਾਂ ੦ ਅਤੇ ਮਹੀਨ ਉਣੇ ਹੋਏ
ਬਸਤ੍ਰ ਪਵਿੱਤ੍ਰ ਅਸਥਾਨ ਵਿੱਚ ਉਪਾਸਨਾ ਲਈ ਅਤੇ
ਹਾਰੂਨ ਜਾਜਕ ਲਈ ਪਵਿੱਤ੍ਰ ਬਸਤ੍ਰ ਅਰ ਉਹ ਦੇ
ਪੁੱਤ੍ਰਾਂ ਲਈ ਅਤੇ ਓਹਨਾਂ ਦੇ ਜਾਜਕਾਈ ਦੇ ਕੰਮ
੨੦ ਲਈ ਬਸਤ੍ਰ ੦ ਇਸਰਾਏਲੀਆਂ ਦੀ ਸਾਰੀ ਮੰਡਲੀ
੨੧ ਮੂਸਾ ਦੇ ਅੱਗੋਂ ਬਾਹਰ ਗਈ ੦ ਅਤੇ ਸਾਰੇ ਮਨੁੱਖ
ਜਿਨ੍ਹਾਂ ਦੇ ਮਨਾਂ ਨੇ ਉਨ੍ਹਾਂ ਨੂੰ ਪਰੇਰਿਆ ਆਏ ਅਤੇ
ਜਿਨ੍ਹਾਂ ਦੇ ਆਤਮਾਂ ਨੇ ਉਸ ਦੀ ਭਾਉਣੀ ਕੀਤੀ ਓਹ
ਯਹੋਵਾਹ ਲਈ ਭੇਟਾਂ ਮੰਡਲੀ ਦੇ ਤੰਬੂ ਦੇ ਬਣਾਉਣ
ਲਈ ਅਤੇ ਉਸ ਦੀ ਸਾਰੀ ਉਪਾਸਨਾ ਲਈ ਅਤੇ
੨੨ ਪਵਿੱਤ੍ਰ ਬਸਤ੍ਰਾਂ ਲਈ ਲਿਆਏ ੦ ਮਨੁਖ ਅਤੇ ਉਨ੍ਹਾਂ
ਦੇ ਨਾਲ ਤੀਵੀਆਂ ਆਈਆਂ ਅਤੇ ਮਨ ਦੀ ਭਾਉਣੀ
ਨਾਲ ਜੁਗਨੀਆਂ ਨਥਾਂ ਛਾਪਾਂ ਅਤੇ ਹਾਰ ਸਾਰੇ ਸੋਨੇ
ਦੇ ਗਹਿਣੇ ਲਿਆਏ ਅਰ ਸਾਰੇ ਮਨੁੱਖਾਂ ਨੇ ਯਹੋਵਾਹ
੨੩ ਲਈ ਸੋਨੇ ਦੀਆਂ ਭੇਟਾਂ ਦਿੱਤੀਆਂ ੦ ਅਤੇ ਜਿਨ੍ਹਾਂ
ਮਨੁੱਖਾਂ ਕੋਲੋਂ ਨੀਲਾ ਬੈਂਗਣੀ ਅਰ ਕਿਰਮਚੀ ਸੂਤ
ਅਰ ਮਹੀਨ ਕਤਾਨ ਅਤੇ ਪਸ਼ਮ ਅਰ ਛੱਤ੍ਰਿਆਂ ਦੀਆਂ
ਲਾਲ ਰੰਗੀਆਂ ਹੋਈਆਂ ਖੱਲਾਂ ਅਤੇ ਬੱਕਰਿਆਂਦੀਆਂ
੨੪ ਖੱਲਾਂ ਲੱਭੀਆਂ ਓਹ ਲਿਆਏ ੦ ਜਿੰਨਿਆਂ ਨੇ ਚਾਂਦੀ
ਅਤੇ ਪਿੱਤਲ ਦੀਆਂ ਭੇਟਾਂ ਚੜ੍ਹਾਉਣੀਆਂ ਚਾਹੀਆਂ
ਓਹ ਯਹੋਵਾਹ ਲਈ ਭੇਟਾਂ ਲਿਆਏ ਅਤੇ ਜਿੰਨਿਆਂ
ਦੇ ਕੋਲੋਂ ਸ਼ਿੱਟੀਮ ਦੀ ਲੱਕੜੀ ਉਪਾਸਨਾ ਦੇ ਕਿਸੇ
੨੫ ਕੰਮ ਲਈ ਲੱਭੀ ਓਹ ਲਿਆਏ ੦ ਅਤੇ ਸਾਰੀਆਂ
ਚਤਰੀਆਂ ਇਸਤਰੀਆਂ ਨੇ ਆਪਣੇ ਹੱਥੀਂ ਕੱਤਿਆ
ਅਤੇ ਜੋ ਕੱਤਿਆ ਉਹ ਲੈ ਆਇਆਂ, ਅਰਥਾਤ
ਨੀਲਾ ਬੈਂਗਣੀ ਅਰ ਕਿਰਮਚੀ ਮਹੀਨ ਕਤਾਨ ੦
੨੬ ਅਤੇ ਸਾਰੀਆਂ ਇਸਤਰੀਆਂ ਜਿਨ੍ਹਾਂ ਦੇ ਮਨਾਂ ਨੇ ਉਨ੍ਹਾਂ
੨੭ ਨੂੰ ਬੁੱਧ ਨਾਲ ਪਰੇਰਿਆ ਪਸ਼ਮ ਕੱਤੀ ੦ ਅਤੇ ਸਰਦਾਰ
ਸੁਲੇਮਾਨੀ ਪੱਥਰ ਅਰ ਏਫ਼ੋਦ ਅਰ ਸੀਨੇ ਬੰਦ ਵਿੱਚ
੨੯ ਜੜਨ ਲਈ ਨਗ ਲਿਆਏ ੦ ਅਰ ਮਸਾਲਾ ਅਤੇ
ਚਾਨਣੇ ਲਈ ਤੇਲ ਅਤੇ ਮਸਹ ਕਰਨ ਲਈ ਤੇਲ

੨੯ ਅਰ ਸੁਗੰਧੀ ਧੂਪ ੦ ਅਰ ਇਸਰਾਏਲੀਆਂ ਦੇ ਸਾਰੇ
ਮਨੁੱਖ ਅਤੇ ਇਸਤਰੀਆਂ ਜਿਨ੍ਹਾਂ ਦੇ ਮਨਾਂ ਨੇ ਉਨ੍ਹਾਂ ਨੂੰ
ਪਰੇਰਿਆ ਕਿ ਓਹ ਸਾਰੇ ਕੰਮ ਲਈ ਲਿਆਉਣ
ਜਿਹ ਦਾ ਯਹੋਵਾਹ ਨੇ ਮੂਸਾ ਦੀ ਰਾਹੀਂ ਬਣਾਉਣ ਦਾ
ਹੁਕਮ ਦਿੱਤਾ ਸੀ ਉਹ ਯਹੋਵਾਹ ਲਈ ਖ਼ੁਸ਼ੀ ਦੀਆਂ
੩੦ ਭੇਟਾਂ ਲਿਆਏ ੦ ਮੂਸਾ ਨੇ ਇਸਰਾਏਲੀਆਂ ਨੂੰ
ਆਖਿਆ, ਵੇਖੋ ਬਸਲਏਲ ਹੂਰ ਦੇ ਪੋਤ੍ਰੇ ਅਤੇ ਊਰੀ
ਦੇ ਪੁਤ੍ਰ ਨੂੰ ਜਿਹੜਾ ਯਹੂਦਾਹ ਦੇ ਗੋਤ ਦਾ ਹੈ ਯਹੋਵਾਹ
੩੧ ਨੇ ਨਾਉਂ ਲੈ ਕੇ ਬੁਲਾਇਆ ਹੈ ੦ ਅਤੇ ਉਸ ਨੇ ਉਹ
ਨੂੰ ਪਰਮੇਸ਼ੁਰ ਦੇ ਆਤਮਾ ਤੋਂ ਬੁੱਧ, ਸਮਝ, ਵਿੱਦਿਆ
ਅਤੇ ਸਾਰੀ ਕਾਰੀਗਰੀ ਨਾਲ ਭਰਪੂਰ ਕੀਤਾ ਹੈ ੦
੩੨ ਕਿ ਉਹ ਚਤਰਾਈ ਦਾ ਕੰਮ ਕੱਢੇ ਅਤੇ ਸੋਨੇ ਚਾਂਦੀ
੩੩ ਅਰ ਪਿੱਤਲ ਦਾ ਕੰਮ ਕਰੇ ੦ ਅਤੇ ਪੱਥਰਾਂ ਨੂੰ ਜੜਨ
ਲਈ ਉੱਕਰੇ ਅਤੇ ਲੱਕੜੀ ਦੀ ਚਿੱਤਰਕਾਰੀ ਕਰੇ
ਅਰਥਾਤ ਸਭ ਪਰਕਾਰ ਦੀ ਚਤਰਾਈ ਦਾ ਕੰਮ
੩੪ ਕਰੇ ੦ ਅਤੇ ਉਸ ਨੇ ਸਿਖਲਾਉਣ ਦੀ ਬੁੱਧ ਉਸ ਨੂੰ
ਨਾਲੇ ਦਾਨ ਦੇ ਗੋਤ ਦੇ ਅਹੀਸਾਮਕ ਦੇ ਪੁੱਤ੍ਰ
੩੫ ਆਹਾਲੀਆਬ ਨੂੰ ਦਿੱਤੀ ੦ ਉਸ ਨੇ ਉਨ੍ਹਾਂ ਦੇ ਮਨਾਂ
ਨੂੰ ਬੁੱਧ ਨਾਲ ਭਰਪੂਰ ਕੀਤਾ ਕਿ ਓਹ ਹਰ ਪਰਕਾਰ
ਦਾ ਕਾਰੀਗਰੀ ਦਾ ਕੰਮ ਕਰਨ ਅਰਥਾਤ ਉੱਕਰਾਵੇ
ਦਾ ਚਤੇਰੇ ਦਾ ਅਤੇ ਕਸੀਦੇਕਾਰ ਦਾ ਅਤੇ ਨੀਲੇ
ਬੈਂਗਣੀ ਕਿਰਮਚੀ ਮਹੀਨ ਕਤਾਨ ਦਾ ਅਤੇ ਜੁਲਾਹੇ
ਦਾ ਅਰ ਸਾਰੀ ਕਾਰੀਗਰੀ ਦੇ ਕਰਨ ਵਾਲਿਆਂ ਦਾ
ਅਤੇ ਚਤਰਾਈ ਦੇ ਕੰਮ ਦੇ ਕਾਰਿੰਦਿਆਂ ਦਾ ਕੰਮ ।।

## ੩੬

ਬਸਲਏਲ ਆਹਾਲੀਆਬ ਅਤੇ ਸਾਰੇ ਬੁੱਧਵਾਨ
ਮਨੁੱਖ ਕੰਮ ਕਰਨ । ਯਹੋਵਾਹ ਨੇ ਉਨ੍ਹਾਂ ਨੂੰ ਬੁੱਧ ਅਤੇ
ਸਮਝ ਦਿੱਤੀ ਕਿ ਓਹ ਜਾਣਨ ਭਈ ਪਵਿੱਤ੍ਰ ਅਸਥਾਨ
ਦੀ ਉਪਾਸਨਾ ਦਾ ਸਾਰਾ ਕੰਮ ਯਹੋਵਾਹ ਦੇ ਸਾਰੇ
੨ ਹੁਕਮਾਂ ਅਨੁਸਾਰ ਕਿਵੇਂ ਕਰਨਾ ਹੈ ੦ ਫੇਰ ਮੂਸਾ ਨੇ
ਬਸਲਏਲ ਅਰ ਆਹਾਲੀਆਬ ਅਰ ਸਾਰੇ ਬੁੱਧਵਾਨ
ਮਨੁੱਖਾਂ ਨੂੰ ਜਿਨ੍ਹਾਂ ਦੇ ਮਨਾਂ ਵਿੱਚ ਯਹੋਵਾਹ ਨੇ ਬੁੱਧ
ਦਿੱਤੀ ਸੀ ਸੱਦਿਆ ਅਰਥਾਤ ਸਾਰੇ ਜਿਨ੍ਹਾਂ ਦੇ ਮਨਾਂ
ਨੇ ਉਨ੍ਹਾਂ ਨੂੰ ਪਰੇਰਿਆ ਭਈ ਓਹ ਨੇੜੇ ਆਕੇ ਏਹ
੩ ਕੰਮ ਕਰਨ ੦ ਉਨ੍ਹਾਂ ਨੇ ਮੂਸਾ ਦੇ ਅੱਗੋਂ ਸਾਰੀਆਂ
ਭੇਟਾਂ ਨੂੰ ਜਿਨ੍ਹਾਂ ਨੂੰ ਇਸਰਾਏਲੀਆਂ ਨੇ ਪਵਿੱਤ੍ਰ ਅਸਥਾਨ
ਦੀ ਉਪਾਸਨਾ ਦੇ ਕੰਮ ਨੂੰ ਪੂਰਾ ਕਰਨ ਲਈ ਲਿਆਂਦ
ਸੀ ਲੈ ਲਿਆ ਪਰ ਓਹ ਉਹ ਦੇ ਕੋਲ ਹਰ ਸਵੇਰ
੪ ਖ਼ੁਸ਼ੀ ਦੀਆਂ ਭੇਟਾਂ ਵਾਫ਼ਰ ਲਿਆਉਂਦੇ ਰਹੇ ੦ ਤ
ਸਾਰੇ ਬੁੱਧਵਾਨ ਜਿਹੜੇ ਪਵਿੱਤ੍ਰ ਅਸਥਾਨ ਦਾ ਸਾ
ਕੰਮ ਕਰਦੇ ਸਨ ਆਪੋ ਆਪਣੇ ਕੰਮ ਤੋਂ ਜਿਹੜਾ ਓ
੫ ਕਰਦੇ ਸਨ ਆਏ ੦ ਅਤੇ ਉਨ੍ਹਾਂ ਨੇ ਮੂਸਾ ਨੂੰ ਆਖਿਆ
ਕਿ ਲੋਕ ਉਪਾਸਨਾ ਦੇ ਕੰਮ ਦੀ ਲੋੜ ਤੋਂ ਜਿਹ ਦ
ਯਹੋਵਾਹ ਨੇ ਬਣਾਉਣ ਦਾ ਹੁਕਮ ਦਿੱਤਾ ਹੈ ਵਾਫ਼
੬ ਲਿਆਉਂਦੇ ਹਨ ੦ ਤਾਂ ਮੂਸਾ ਨੇ ਹੁਕਮ ਦਿੱਤਾ ਅ
ਉਨ੍ਹਾਂ ਨੇ ਏਹ ਆਖ ਕੇ ਸਾਰੇ ਡੇਰੇ ਵਿੱਚ ਹੋਕ
ਫਿਰਾਇਆ ਭਈ ਮਨੁੱਖ ਅਤੇ ਇਸਤਰੀਆਂ ਪਵਿੱ
ਅਸਥਾਨ ਦੀ ਭੇਟਾਂ ਲਈ ਹੋਰ ਪਰਬੰਧ ਨਾ ਕਰਨ
੭ ਸੋ ਲੋਕ ਲਿਆਉਣ ਤੋਂ ਹਟ ਗਏ ੦ ਕਿਉਂ ਜੋ ਉਸ
ਸਾਰੇ ਕੰਮ ਦੇ ਬਣਾਉਣ ਲਈ ਮਸਾਲਾ ਬਹੁਤ ਸੀ
੮ ਸਗੋਂ ਵਾਫ਼ਰ ਵੀ ਸੀ ੦ ਤਾਂ ਉਨ੍ਹਾਂ ਸਾਰਿਆਂ ਬੁੱਧਵਾਨ
ਨੇ ਜਿਹੜੇ ਏਹ ਕੰਮ ਕਰਦੇ ਸਨ ਡੇਹਰੇ ਦੇ ਦ
ਪੜਦੇ ਉਣੀ ਹੋਈ ਮਹੀਨ ਕਤਾਨ ਦੇ ਨੀਲੇ ਬੈਂਗਣੀ
ਅਤੇ ਕਿਰਮਚੀ ਰੰਗ ਦੇ ਬਣਾਏ । ਉਸ ਨੇ ਉਨ੍ਹਾਂ ਨੂੰ
ਕਰੂਬੀਆਂ ਨਾਲ ਕਾਰੀਗਰੀ ਦਾ ਕੰਮ ਬਣਾਇਆ ੦
੯ ਹਰ ਇੱਕ ਪੜਦੇ ਦੀ ਲੰਬਾਈ ਅਠਾਈ ਹੱਥ ਅਤੇ
ਹਰ ਪੜਦੇ ਦੀ ਚੁੜਾਈ ਚਾਰ ਹੱਥ ਸੀ ਅਤੇ ਇੱਕੋ
੧੦ ਹੀ ਨਾਪ ਸਾਰਿਆਂ ਪੜਦਿਆਂ ਦਾ ਸੀ ੦ ਉਸ ਨੇ
ਪੰਜ ਪੜਦੇ ਇੱਕ ਦੂਜੇ ਨਾਲ ਜੋੜੇ ਅਤੇ ਦੂਜੇ ਪੰਜ
੧੧ ਪੜਦੇ ਭੀ ਇੱਕ ਦੂਜੇ ਨਾਲ ਜੋੜੇ ੦ ਅਤੇ ਉਸ ਨੇ
ਨੀਲੇ ਰੰਗ ਦੇ ਬੀੜੇ ਹਰ ਇੱਕ ਪੜਦੇ ਦੀ ਸੰਜਾਫ਼ ਵਿੱ
ਜੋੜ ਦੇ ਸਿਰੇ ਵੱਲ ਬਣਾਏ ਅਤੇ ਐਉਂ ਹੀ ਉਸ ਪੜਦੇ
ਦੀ ਸੰਜਾਫ਼ ਦੇ ਦੂਜੇ ਬਾਹਰਲੇ ਜੋੜ ਦੇ ਸਿਰੇ ਉੱ
੧੨ ਬਣਾਏ ੦ ਪੰਜਾਹ ਬੀੜੇ ਉਸ ਨੇ ਇੱਕ ਪੜਦੇ ਵਿੱ
ਅਤੇ ਪੰਜਾਹ ਬੀੜੇ ਉਸ ਨੇ ਸਿਰੇ ਵੱਲ ਜਿਹੜਾ ਦੂਜੇ ਜੋੜ
ਵਿੱਚ ਸੀ ਬਣਾਏ । ਓਹ ਬੀੜੇ ਇੱਕ ਦੂਜੇ ਦੇ ਆਹ
੧੩ ਸਾਹਮਣੇ ਸਨ ੦ ਅਤੇ ਉਸ ਨੇ ਪੰਜਾਹ ਕੁੰਡੀਆਂ ਸੋਨੇ
ਦੀਆਂ ਬਣਾਈਆਂ ਅਰ ਪੜਦਿਆਂ ਨੂੰ ਇੱਕ ਦੂਜੇ
ਨਾਲ ਕੁੰਡੀਆਂ ਨਾਲ ਜੋੜਿਆ । ਐਉਂ ਡੇਹਰਾ ਇੱਕ
੧੪ ਹੀ ਸੀ ੦ ਅਤੇ ਉਸ ਨੇ ਪਸ਼ਮ ਦੇ ਪੜਦੇ ਡੇਹਰੇ ਦੇ
ਉਪਰਲੇ ਤੰਬੂ ਲਈ ਬਣਾਏ ਅਰ ਉਸ ਨੇ ਓਹ
੧੫ ਗਿਆਰਾਂ ਪੜਦੇ ਬਣਾਏ ੦ ਹਰ ਇੱਕ ਪੜਦੇ ਦੀ

ਲੰਬਾਈ ਤੀਹ ਹੱਥ ਅਰ ਹਰ ਇੱਕ ਪੜਦੇ ਦੀ
ਚੁੜਾਈ ਚਾਰ ਹੱਥ। ਅਰ ਏਹ ਗਿਆਰਾਂ ਪੜਦੇ ਇੱਕੋ
੧੬ ਨਾਪ ਦੇ ਸਨ ੦ ਉਸ ਨੇ ਪੰਜ ਪੜਦੇ ਵੱਖਰੇ ਜੋੜੇ ਅਰ
੧੭ ਛੇ ਪੜਦੇ ਵੱਖਰੇ ੦ ਉਸ ਨੇ ਪੰਜਾਹ ਬੀੜੇ ਉਸ ਪੜਦੇ
ਦੀ ਸੰਜਾਫ਼ ਵਿਚ ਜਿਹੜੀ ਜੋੜ ਦੇ ਸਿਰੇ ਉੱਤੇ ਸੀ
ਅਤੇ ਪੰਜਾਹ ਬੀੜੇ ਦੂਜੇ ਜੋੜ ਦੇ ਪੜਦੇ ਦੀ ਸੰਜਾਫ਼
੧੮ ਵਿੱਚ ਬਣਾਏ ੦ ਅਤੇ ਉਸ ਨੇ ਪੰਜਾਹ ਕੰਡੀਆਂ ਪਿੱਤਲ
ਦੀਆਂ ਤੰਬੂ ਦੇ ਜੋੜਨ ਲਈ ਬਣਾਈਆਂ ਤਾਂ ਜੋ ਉਹ
੧੯ ਇੱਕੋ ਹੀ ਹੋ ਜਾਵੇ ੦ ਅਰ ਉਸ ਨੇ ਤੰਬੂ ਦਾ ਢੱਕਣ
ਛੱਤ੍ਰਿਆਂ ਦੀਆਂ ਲਾਲ ਰੰਗੀਆਂ ਹੋਈਆਂ ਖੱਲਾਂ
ਦਾ ਅਤੇ ਉਤਲਾ ਢੱਕਣ ਬੱਕਰਿਆਂ ਦੀਆਂ ਖੱਲਾਂ ਦਾ
ਬਣਾਇਆ ॥

੨੦ ਉਸ ਨੇ ਸ਼ਿੱਟੀਮ ਦੀ ਲੱਕੜੀ ਦੇ ਖੜਵੇਂ ਫੱਟੇ
੨੧ ਡੇਹਰੇ ਲਈ ਬਣਾਏ ੦ ਹਰ ਫੱਟੇ ਦੀ ਲੰਬਾਈ ਦਸ
ਹੱਥ ਅਰ ਹਰ ਫੱਟੇ ਦੀ ਚੁੜਾਈ ਡੂਢ ਹੱਥ ਸੀ ੦
੨੨ ਅਰ ਹਰ ਫੱਟੇ ਵਿੱਚ ਦੋ ਚੂਲਾਂ ਇੱਕ ਦੂਜੇ ਨੂੰ ਜੋੜਨ
ਲਈ ਸਨ। ਐਉਂ ਉਸ ਨੇ ਡੇਹਰੇ ਦੇ ਸਾਰੇ ਫੱਟੇ
੨੩ ਬਣਾਏ ੦ ਉਸ ਨੇ ਡੇਹਰੇ ਦੇ ਫੱਟੇ ਐਉਂ ਬਣਾਏ —
੨੪ ਬੀਹ ਫੱਟੇ ਦੱਖਣ ਦੇ ਪਾਸੇ ਵੱਲ ਲਈ ੦ ਅਤੇ
ਉਸ ਨੇ ਚਾਂਦੀ ਦੀਆਂ ਚਾਲੀ ਚੀਥੀਆਂ ਉਨ੍ਹਾਂ ਬੀਹਾਂ
ਫੱਟਿਆਂ ਦੇ ਹੇਠ ਅਰਥਾਤ ਹਰ ਇੱਕ ਫੱਟੇ ਹੇਠ ਦੋ
ਚੀਥੀਆਂ ਉਨ੍ਹਾਂ ਦੀਆਂ ਦੋਹਾਂ ਚੂਲਾਂ ਲਈ ਬਣਾਈਆਂ
ਅਤੇ ਦੂਜੇ ਫੱਟੇ ਲਈ ਦੋ ਚੀਥੀਆਂ ਉਸ ਦੀਆਂ
੨੫ ਦੋਹਾਂ ਚੂਲਾਂ ਲਈ ੦ ਅਤੇ ਡੇਹਰੇ ਦੇ ਦੂਜੇ ਪਾਸੇ ਲਈ
੨੬ ਉੱਤਰ ਵੱਲ ਬੀਹ ਫੱਟੇ ਬਣਾਏ ੦ ਅਤੇ ਉਨ੍ਹਾਂ ਦੀਆਂ
ਚਾਂਦੀ ਦੀਆਂ ਚਾਲੀ ਚੀਥੀਆਂ ਅਰਥਾਤ ਹਰ ਫੱਟੇ
੨੭ ਹੇਠ ਦੋ ਚੀਥੀਆਂ ੦ ਅਤੇ ਡੇਹਰੇ ਦੇ ਪਿਛਵਾੜੇ ਦੇ
ਲਹਿੰਦੇ ਪਾਸੇ ਵੱਲ ਉਸ ਨੇ ਛੇ ਫੱਟੇ ਬਣਾਏ ੦
੨੮ ਉਸ ਨੇ ਦੋ ਫੱਟੇ ਡੇਹਰੇ ਦੇ ਪਿਛਵਾੜੇ ਦੇ ਖੂੰਜਿਆਂ
੨੯ ਲਈ ਬਣਾਏ ੦ ਓਹ ਹੇਠੋਂ ਦੋਹਰੇ ਸਨ ਅਤੇ ਓਹ
ਏਸ ਪਰਕਾਰ ਆਪਣਿਆਂ ਸਿਰਿਆਂ ਤੀਕ ਇੱਕ ਕੜੇ
ਨਾਲ ਸਾਬਤ ਰਹਿੰਦੇ ਸਨ। ਐਉਂ ਉਸ ਨੇ ਉਨ੍ਹਾਂ ਦੋਹਾਂ
੩੦ ਨੂੰ ਦੋਹਾਂ ਖੂੰਜਿਆਂ ਵਿੱਚ ਬਣਾਇਆ ੦ ਅਰ ਓਹ
ਅੱਠ ਫੱਟੇ ਸਨ ਅਤੇ ਉਨ੍ਹਾਂ ਦੀਆਂ ਚਾਂਦੀ ਦੀਆਂ
ਸੋਲਾਂ ਚੀਥੀਆਂ ਸਨ ਅਰਥਾਤ ਹਰ ਫੱਟੇ ਹੇਠ ਦੋ
੩੧ ਚੀਥੀਆਂ ੦ ਅਤੇ ਉਸ ਨੇ ਸ਼ਿੱਟੀਮ ਦੀ ਲੱਕੜੀ ਦੇ
ਹੋੜੇ ਬਣਾਏ ਡੇਹਰੇ ਦੇ ਇੱਕ ਪਾਸੇ ਦਿਆਂ ਫੱਟਿਆਂ
ਲਈ ਪੰਜ ਹੋੜੇ ਅਤੇ ਡੇਹਰੇ ਦੇ ਦੂਜੇ ਪਾਸੇ ਦਿਆਂ
੩੨ ਫੱਟਿਆਂ ਲਈ ਪੰਜ ਹੋੜੇ ੦ ਅਤੇ ਡੇਹਰੇ ਦੇ ਪਿਛਵਾੜੇ
ਦੇ ਲਹਿੰਦੇ ਪਾਸੇ ਦਿਆਂ ਫੱਟਿਆਂ ਲਈ ਪੰਜ ਹੋੜੇ ੦
੩੩ ਅਤੇ ਵਿੱਚਲਾ ਹੋੜਾ ਫੱਟਿਆਂ ਦੇ ਵਿਚਕਾਰੋਂ ਦੁਸਾਰ
੩੪ ਪਾਰ ਲੰਘਾਇਆ ੦ ਅਰ ਉਸ ਨੇ ਫੱਟਿਆਂ ਨੂੰ ਸੋਨੇ
ਨਾਲ ਮੜ੍ਹਿਆ ਅਤੇ ਹੋੜਿਆਂ ਦੇ ਥਾਵਾਂ ਲਈ ਸੋਨੇ
ਦੇ ਕੜੇ ਬਣਾਏ ਅਤੇ ਉਸ ਨੇ ਹੋੜਿਆਂ ਨੂੰ ਸੋਨੇ
੩੫ ਨਾਲ ਮੜ੍ਹਿਆ ੦ ਉਸ ਨੇ ਨੀਲੇ, ਬੈਂਗਣੀ ਕਿਰਮਚੀ
ਅਤੇ ਮਹੀਨ ਉਣੇ ਹੋਏ ਕਤਾਨ ਦਾ ਇੱਕ ਪੜਦਾ
ਬਣਾਇਆ। ਉਸ ਨੇ ਉਹ ਨੂੰ ਕਰੂਬੀਆਂ ਨਾਲ ਕਾਰੀ-
੩੬ ਗਰੀ ਦਾ ਕੰਮ ਬਣਾਇਆ ੦ ਉਸ ਨੇ ਸ਼ਿੱਟੀਮ ਦੀ
ਲੱਕੜੀ ਦੀਆਂ ਚਾਰ ਥੰਮ੍ਹੀਆਂ ਬਣਾਈਆਂ ਅਤੇ
ਉਨ੍ਹਾਂ ਨੂੰ ਸੋਨੇ ਨਾਲ ਮੜ੍ਹਿਆ ਅਤੇ ਉਨ੍ਹਾਂ ਦੇ ਕੁੰਡੇ
ਸੋਨੇ ਦੇ ਸਨ ਅਰ ਉਸ ਨੇ ਚਾਂਦੀ ਦੀਆਂ ਚਾਰ
੩੭ ਚੀਥੀਆਂ ਉਨ੍ਹਾਂ ਲਈ ਢਾਲੀਆਂ ੦ ਅਰ ਉਸ ਨੇ
ਤੰਬੂ ਦੇ ਦਰਵੱਜੇ ਲਈ ਇੱਕ ਓਟ ਨੀਲੇ ਬੈਂਗਣੀ
ਕਿਰਮਚੀ ਰੰਗ ਦੀ ਮਹੀਨ ਉਣੇ ਹੋਏ ਕਤਾਨ ਦੀ
੩੮ ਬਣਾਈ। ਏਹ ਕਸੀਦੇਕਾਰ ਦਾ ਕੰਮ ਸੀ ੦ ਉਸ ਨੇ
ਪੰਜ ਥੰਮ੍ਹੀਆਂ ਉਹ ਦੇ ਲਈ ਕੁੰਡਿਆਂ ਸਣੇ ਬਣਾਈਆਂ
ਅਤੇ ਉਨ੍ਹਾਂ ਦੇ ਸਿਰਿਆਂ ਅਤੇ ਕੜਿਆਂ ਨੂੰ ਸੋਨੇ ਨਾਲ
ਮੜ੍ਹਿਆ ਅਰ ਉਨ੍ਹਾਂ ਦੀਆਂ ਪੰਜ ਚੀਥੀਆਂ ਪਿੱਤਲ
ਦੀਆਂ ਸਨ ॥

## ਡੇਹਰੇ ਦਾ ਸਮਾਨ

**੩੭** ਬਸਲਏਲ ਨੇ ਸ਼ਿਟੀਮ ਦੀ ਲੱਕੜੀ ਦਾ ਇੱਕ
ਸੰਦੂਕ ਬਣਾਇਆ ਜਿਹ ਦੀ ਲੰਬਾਈ ਢਾਈ ਹੱਥ
ਚੁੜਾਈ ਡੂਢ ਹੱਥ ਅਤੇ ਉਚਾਈ ਡੂਢ ਹੱਥ ਸੀ ੦
੨ ਅਤੇ ਉਸ ਨੇ ਉਸ ਨੂੰ ਅੰਦਰੋਂ ਬਾਹਰੋਂ ਕੁੰਦਨ ਸੋਨੇ
ਨਾਲ ਮੜ੍ਹਿਆ ਅਰ ਉਸ ਦੇ ਉੱਤੇ ਚੁਫੇਰੇ ਸੋਨੇ ਦੀ
੩ ਬਨੇਰੀ ਬਣਾਈਂ ੦ ਅਤੇ ਉਸ ਦੇ ਲਈ ਸੋਨੇ ਦੇ ਚਾਰ
ਕੜੇ ਢਾਲ ਕੇ ਉਸ ਦੀਆਂ ਚੌਹਾਂ ਨੁੱਕਰਾਂ ਉੱਤੇ ਬਣਾਏ
ਅਰਥਾਤ ਦੋ ਕੜੇ ਇੱਕ ਪਾਸੇ ਅਤੇ ਦੋ ਕੜੇ ਦੂਜੇ
੪ ਪਾਸੇ ੦ ਅਰ ਉਸ ਨੇ ਸ਼ਿੱਟੀਮ ਦੀ ਲੱਕੜੀ ਦੀਆਂ
ਚੋਬਾਂ ਬਣਾਈਆਂ ਅਤੇ ਉਨ੍ਹਾਂ ਉੱਤੇ ਸੋਨਾ ਮੜ੍ਹਿਆ ੦
੫ ਉਸ ਨੇ ਉਨ੍ਹਾਂ ਚੋਬਾਂ ਨੂੰ ਸੰਦੂਕ ਦੇ ਪਾਸਿਆਂ ਦੇ

ਕੜਿਆਂ ਵਿੱਚ ਪਾਇਆ ਤਾਂ ਜੋ ਉਨ੍ਹਾਂ ਨਾਲ ਸੰਦੂਕ
੬ ਚੁੱਕਿਆ ਜਾਵੇ ੦ ਅਰ ਉਸ ਨੇ ਪਰਾਸਚਿਤ ਦਾ
ਸਰਪੋਸ਼ ਕੁੰਦਨ ਸੋਨੇ ਦਾ ਬਣਾਇਆ ਜੋਹ ਦੀ ਲੰਬਾਈ
੭ ਢਾਈ ਹੱਥ ਅਰ ਚੁੜਾਈ ਡੂਢ ਹੱਥ ਸੀ ੦ ਅਤੇ
ਉਸ ਨੇ ਸੋਨੇ ਦੇ ਦੋ ਕਰੂਬੀ ਬਣਾਏ। ਉਸ ਨੇ ਉਨ੍ਹਾਂ ਨੂੰ
ਘੜਕੇ ਪਰਾਸਚਿਤ ਦੇ ਸਰਪੋਸ਼ ਦੇ ਦੋਹਾਂ ਸਿਰਿਆਂ ਤੇ
੮ ਬਣਾਇਆ ੦ ਇੱਕ ਕਰੂਬੀ ਇੱਕ ਸਿਰੇ ਤੇ ਅਰ ਦੂਜਾ
ਕਰੂਬੀ ਦੂਜੇ ਸਿਰੇ ਤੇ। ਉਸ ਨੇ ਕਰੂਬੀ ਪਰਾਸਚਿਤ ਦੇ
ਸਰਪੋਸ਼ ਦੇ ਦੋਹਾਂ ਪਾਸਿਆਂ ਉੱਤੇ ਉਸੇ ਤੋਂ ਬਣਾਏ ੦
੯ ਅਤੇ ਓਹ ਕਰੂਬੀ ਆਪਣੇ ਖੰਭ ਉਤਾਹਾਂ ਨੂੰ ਖਿੰਡਾਏ
ਹੋਏ ਸਨ ਅਤੇ ਉਨ੍ਹਾਂ ਦੇ ਖੰਭ ਪਰਾਸਚਿਤ ਦੇ ਸਰਪੋਸ਼
ਨੂੰ ਢੱਕਦੇ ਸਨ ਅਰ ਉਨ੍ਹਾਂ ਦੇ ਮੂੰਹ ਆਹਮੋ ਸਾਹਮਣੇ
ਸਨ ਅਤੇ ਕਰੂਬੀਆਂ ਦੇ ਮੂੰਹ ਪਰਾਸਚਿਤ ਦੇ ਸਰਪੋਸ਼
ਵੱਲ ਸਨ ॥

੧੦ ਉਸ ਨੇ ਸ਼ਿੱਟੀਮ ਦੀ ਲੱਕੜੀ ਦੀ ਇੱਕ ਮੇਜ਼
ਬਣਾਈ। ਉਸ ਦੀ ਲੰਬਾਈ ਦੋ ਹੱਥ ਅਰ ਉਸ ਦੀ
ਚੁੜਾਈ ਇੱਕ ਹੱਥ ਅਰ ਉਸ ਦੀ ਉਚਾਈ ਡੂਢ ਹੱਥ
੧੧ ਸੀ ੦ ਅਤੇ ਉਸ ਨੂੰ ਕੁੰਦਨ ਸੋਨੇ ਨਾਲ ਮੜ੍ਹਿਆ ਅਰ
੧੨ ਉਸ ਦੇ ਚੁਫੇਰੇ ਸੋਨੇ ਦੀ ਬਨੇਰੀ ਬਣਾਈ ੦ ਉਸ ਨੇ
ਉਹ ਦੇ ਲਈ ਇੱਕ ਚੱਪਾ ਭਰ ਕਨਾਰੀ ਚੁਫੇਰੇ ਬਣਾਈ
ਅਤੇ ਉਸ ਨੇ ਸੋਨੇ ਦੀ ਬਨੇਰੀ ਕਨਾਰੀ ਦੇ ਚੁਫੇਰੇ
੧੩ ਬਣਾਈ ੦ ਉਸ ਨੇ ਉਹ ਦੇ ਲਈ ਸੋਨੇ ਦੇ ਚਾਰ ਕੜੇ
ਢਾਲ ਕੇ ਬਣਾਏ ਅਰ ਉਸ ਨੇ ਉਨ੍ਹਾਂ ਕੜਿਆਂ ਨੂੰ
ਉਹ ਦੇ ਚੌਹਾਂ ਖੂੰਜਿਆਂ ਉੱਤੇ ਜਿਹੜੇ ਚੌਹਾਂ ਪਾਵਿਆਂ
੧੪ ਉੱਤੇ ਸਨ ਪਾ ਦਿੱਤਾ ੦ ਕਨਾਰੀ ਦੇ ਕੋਲ ਹੀ ਕੜੇ
ਸਨ ਅਤੇ ਓਹ ਮੇਜ਼ ਦੇ ਚੁੱਕਣ ਨੂੰ ਚੋਬਾਂ ਪਾਉਣ
੧੫ ਲਈ ਸਨ ੦ ਅਰ ਓਹ ਚੋਬਾਂ ਸ਼ਿੱਟੀਮ ਦੀ ਲੱਕੜੀ
ਤੋਂ ਬਣਾਈਆਂ ਅਤੇ ਉਸ ਉਨ੍ਹਾਂ ਨੂੰ ਸੋਨੇ ਨਾਲ ਮੜ੍ਹਿਆ
੧੬ ਤਾਂ ਜੋ ਮੇਜ਼ ਚੁੱਕੀ ਜਾਵੇ ੦ ਉਸ ਨੇ ਮੇਜ਼ ਦੇ ਉਤਲੇ
ਭਾਂਡੇ ਕੁੰਦਨ ਸੋਨੇ ਦੇ ਬਣਾਏ ਅਰਥਾਤ ਉਸ ਦੀਆਂ
ਥਾਲੀਆਂ, ਚਮਚੇ, ਗਾਗਰਾਂ ਅਰ ਡੋਹਲਣ ਦੇ
ਕਟੋਰੇ ॥

੧੭ ਉਸ ਨੇ ਸ਼ਮਾਦਾਨ ਕੁੰਦਨ ਸੋਨੇ ਦਾ ਬਣਾਇਆ
ਅਤੇ ਉਹ ਸ਼ਮਾਦਾਨ ਘੜ ਕੇ ਬਣਾਇਆ। ਉਸ ਦਾ
ਪਾਏਦਾਨ ਅਰ ਡੰਡਾ ਅਰ ਕਟੋਰੇ ਅਰ ਗੋਲੇ ਅਰ
੧੮ ਫੁੱਲ ਉਸ ਵਿੱਚੋਂ ਹੀ ਸਨ ੦ ਅਰ ਛੇ ਟਹਿਣੀਆਂ
ਉਸ ਦੇ ਦੋਹਾਂ ਪਾਸਿਆਂ ਤੋਂ ਨਿੱਕਲਦੀਆਂ ਸਨ
ਸ਼ਮਾਦਾਨ ਦੇ ਇੱਕ ਪਾਸਿਓਂ ਤਿੰਨ ਟਹਿਣੀਆਂ ਅਤੇ
ਸ਼ਮਾਦਾਨ ਦੇ ਦੂਜੇ ਪਾਸਿਓਂ ਤਿੰਨ ਟਹਿਣੀਆਂ ੦
੧੯ ਇੱਕ ਟਹਿਣੀ ਉੱਤੇ ਤਿੰਨ ਕਟੋਰੇ ਬਦਾਮ ਦੇ ਫੁੱਲਾਂ
ਵਰਗੇ ਅਤੇ ਗੋਲੇ ਅਰ ਫੁੱਲ ਅਰ ਦੂਜੀ ਟਹਿਣੀ
ਉੱਤੇ ਤਿੰਨ ਕਟੋਰੇ ਬਦਾਮ ਦੇ ਫੁੱਲਾਂ ਵਰਗੇ ਅਰ ਗੋਲੇ
ਅਰ ਫੁੱਲ ਸਨ ਅਤੇ ਐਉਂ ਹੀ ਛੇਆਂ ਟਹਿਣੀਆਂ
ਲਈ ਸੀ ਜਿਹੜੀਆਂ ਸ਼ਮਾਦਾਨ ਤੋਂ ਨਿੱਕਲਦੀਆਂ
੨੦ ਸਨ ੦ ਅਤੇ ਸ਼ਮਾਦਾਨ ਵਿੱਚ ਚਾਰ ਕਟੋਰੇ ਬਦਾਮ
ਦੇ ਫੁੱਲਾਂ ਵਰਗੇ ਅਤੇ ਉਹ ਦੇ ਗੋਲੇ ਅਰ ਉਹ ਦੇ
੨੧ ਫੁੱਲ ਸਨ ੦ ਉਸ ਤੋਂ ਦੋਹਾਂ ਟਹਿਣੀਆਂ ਹੇਠ ਇੱਕ
ਗੋਲਾ ਅਰ ਫੇਰ ਉਸ ਤੋਂ ਦੋਹਾਂ ਟਹਿਣੀਆਂ ਹੇਠ
ਇੱਕ ਗੋਲਾ ਅਤੇ ਉਸ ਤੋਂ ਫੇਰ ਦੋਹਾਂ ਟਹਿਣੀਆਂ
ਹੇਠ ਇੱਕ ਗੋਲਾ ਐਉਂ ਉਨ੍ਹਾਂ ਛੇਆਂ ਟਹਿਣੀਆਂ
ਲਈ ਸੀ ਜਿਹੜੀਆਂ ਉਸ ਤੋਂ ਨਿੱਕਲਦੀਆਂ ਸਨ ੦
੨੨ ਉਨ੍ਹਾਂ ਦੇ ਗੋਲੇ ਅਤੇ ਉਨ੍ਹਾਂ ਦੀਆਂ ਟਹਿਣੀਆਂ ਉਸੇ
ਤੋਂ ਸਨ ਅਰਥਾਤ ਏਹ ਸਾਰਾ ਘੜਿਆ ਹੋਇਆ
੨੩ ਕੁੰਦਨ ਸੋਨੇ ਦਾ ਇੱਕ ਟੁਕੜੇ ਤੋਂ ਸੀ ੦ ਉਸ ਦੇ ਉਸ
ਨੇ ਸੱਤ ਦੀਵੇ ਬਣਾਏ ਅਰ ਉਸ ਦੇ ਗੁਲਤਰਾਸ਼
੨੪ ਅਤੇ ਉਸ ਦੇ ਗੁਲਦਾਨ ਕੁੰਦਨ ਸੋਨੇ ਦੇ ਸਨ ੦ ਅਤੇ
ਉਸ ਨੇ ਇੱਕ ਮਣ ਦੇ ਲਗ ਭਗ ਕੁੰਦਨ ਸੋਨੇ ਤੋਂ ਏਹ
ਸਾਰੇ ਭਾਂਡੇ ਬਣਾਏ ॥

੨੫ ਉਸ ਨੇ ਸ਼ਿੱਟੀਮ ਦੀ ਲੱਕੜੀ ਤੋਂ ਧੂਪ ਦੀ ਇੱਕ
ਜਗਵੇਦੀ ਬਣਾਈ। ਉਸ ਦੀ ਲੰਬਾਈ ਇੱਕ ਹੱਥ
ਉਸ ਦੀ ਚੁੜਾਈ ਇੱਕ ਹੱਥ ਅਤੇ ਉਹ ਚੌਰਸ ਸੀ
ਅਤੇ ਦੋ ਹੱਥ ਉਸ ਦੀ ਉਚਾਈ ਸੀ ਅਤੇ ਉਸ ਦੇ
੨੬ ਸਿੰਙ ਉਸੇ ਤੋਂ ਸਨ ੦ ਉਸ ਨੇ ਉਹ ਨੂੰ ਖ਼ਾਲਸ ਸੋਨੇ
ਨਾਲ ਮੜ੍ਹਿਆ ਅਰਥਾਤ ਉਹ ਦਾ ਉੱਪਰਲਾ ਪਾਸਾ
ਅਤੇ ਉਹ ਦੇ ਚੁਫੇਰੇ ਦੇ ਪਾਸੇ ਅਤੇ ਉਸ ਦੇ ਸਿੰਙ
ਉਸ ਨੇ ਉਹ ਦੇ ਚੁਫੇਰੇ ਇੱਕ ਸੋਨੇ ਦੀ ਬਨੇਰੀ
੨੭ ਬਣਾਈ ੦ ਅਤੇ ਉਸ ਲਈ ਸੋਨੇ ਦੇ ਦੋ ਕੜੇ ਉਸ
ਦੀ ਬਨੇਰੀ ਦੇ ਹੇਠ ਉਸ ਦੇ ਦੋਹਾਂ ਪੱਲਿਆਂ ਉੱਤੇ
ਅਤੇ ਉਸ ਦੀ ਦੋਹੀਂ ਪਾਸੀਂ ਬਣਾਏ। ਉਸ ਨੂੰ ਚੁੱਕਣ
੨੮ ਲਈ ਚੋਬਾਂ ਦੇ ਥਾਂ ਸਨ ੦ ਉਸ ਨੇ ਚੋਬਾਂ ਸ਼ਿੱਟੀਮ ਦੀ
ਲੱਕੜੀ ਤੋਂ ਬਣਾਈਆਂ ਅਤੇ ਉਨ੍ਹਾਂ ਨੂੰ ਸੋਨੇ ਨਾਲ
੨੯ ਮੜ੍ਹਿਆ ੦ ਉਸ ਨੇ ਮਸਹ ਕਰਨ ਦਾ ਪਵਿੱਤ੍ਰ ਤੇਲ

ਅਤੇ ਨਿਰੋਲ ਸੁਗੰਧੀ ਧੂਪ ਨੂੰ ਗਾਂਧੀ ਦੇ ਕੰਮ ਅਨੁ-
ਸਾਰ ਬਣਾਇਆ ॥

38

੩੮ ਉਸ ਨੇ ਹੋਮ ਦੀ ਜਗਵੇਦੀ ਸ਼ਿੱਟੀਮ ਦੀ
ਲੱਕੜੀ ਦੀ ਬਣਾਈ। ਉਸ ਦੀ ਲੰਬਾਈ ਪੰਜ ਹੱਥ
ਉਸ ਦੀ ਚੁੜਾਈ ਪੰਜ ਹੱਥ ਅਤੇ ਉਹ ਚੌਰਸ ਸੀ
੨ ਅਰ ਉਸ ਦੀ ਉਚਾਈ ਤਿੰਨ ਹੱਥ ਸੀ ੦ ਉਸ ਨੇ
ਉਸ ਦੇ ਸਿੰਙ ਉਸੇ ਤੋਂ ਉਸ ਦੇ ਚੌਹਾਂ ਖੂੰਜਿਆਂ
ਉੱਤੇ ਬਣਾਏ ਅਤੇ ਉਸ ਨੂੰ ਪਿੱਤਲ ਨਾਲ ਮੜ੍ਹਿਆ ੦
੩ ਜਗਵੇਦੀ ਦਾ ਸਾਰਾ ਸਮਾਨ ਉਸ ਨੇ ਬਣਾਇਆ
ਅਰਥਾਤ ਤਸਲੇ ਕੜਛੇ ਬਾਟੇ ਤ੍ਰਿਸੂਲੀਆਂ ਅਤੇ
ਅੰਗੀਠੀਆਂ ਬਣਾਈਆਂ। ਉਸ ਦੇ ਸਾਰੇ ਭਾਂਡੇ ਪਿੱਤਲ
੪ ਦੇ ਸਨ ੦ ਉਸ ਨੇ ਜਗਵੇਦੀ ਲਈ ਪਿੱਤਲ ਦੀ ਇੱਕ
੫ ਜਾਲੀਦਾਰ ਝੰਜਰੀ ਬਣਾਈ ੦ ਉਹ ਉਹ ਦੇ ਥੜ੍ਹੇ ਦੇ
ਹੇਠ ਅਤੇ ਉਹ ਦੇ ਗੱਭੇ ਸੀ ਅਤੇ ਉਸ ਨੇ ਚੌਹਾਂ
ਖੂੰਜਿਆਂ ਲਈ ਚਾਰ ਕੜੇ ਪਿੱਤਲ ਦੀ ਝੰਜਰੀ ਲਈ
੬ ਬਣਾਏ ਜਿਹੜੇ ਚੋਬਾਂ ਦੇ ਥਾਵਾਂ ਲਈ ਸਨ ੦ ਉਸ ਨੇ
ਸ਼ਿੱਟੀਮ ਦੀ ਲੱਕੜੀ ਦੀਆਂ ਚੋਬਾਂ ਬਣਾਈਆਂ ਅਤੇ
੭ ਉਨ੍ਹਾਂ ਨੂੰ ਪਿੱਤਲ ਨਾਲ ਮੜ੍ਹਿਆ ੦ ਉਸ ਉਹ ਦੀਆਂ
ਚੋਬਾਂ ਨੂੰ ਜਗਵੇਦੀ ਦੇ ਪਾਸਿਆਂ ਦੇ ਕੜਿਆਂ ਵਿੱਚ
ਪਾਇਆ ਜਿਨ੍ਹਾਂ ਨਾਲ ਉਹ ਚੁੱਕੀ ਜਾਵੇ। ਉਸ ਨੇ
੮ ਉਹ ਨੂੰ ਫੱਟੀਆਂ ਨਾਲ ਖੋਖਲਾ ਬਣਾਇਆ ੦ ਉਸ ਨੇ
ਪਿੱਤਲ ਦਾ ਇੱਕ ਹੌਦ ਅਤੇ ਉਹ ਦੀ ਪਿੱਤਲ ਦੀ
ਇੱਕ ਚੌਂਕੀ ਬਣਾਈ ਅਤੇ ਉਹ ਮੰਡਲੀ ਦੇ ਤੰਬੂ ਦੇ
ਦਰਵੱਜੇ ਦੀਆਂ ਸੇਵਾ ਦਾਰਨੀਆਂ ਦਿਆਂ ਦਰਪਣਾਂ
ਤੋਂ ਬਣਾਏ ॥

੯ ਉਸ ਨੇ ਹਾਤਾ ਬਣਾਇਆ ਅਤੇ ਦੱਖਣ ਦੇ ਪਾਸੇ
ਵੱਲ ਹਾਤੇ ਲਈ ਮਹੀਨ ਉਣੀ ਹੋਈ ਕਤਾਨ ਦੀਆਂ
੧੦ ਕਨਾਤਾਂ ਸੌ ਹੱਥ ਬਣਾਈਆਂ ੦ ਅਤੇ ਉਨ੍ਹਾਂ ਦੀਆਂ
ਥੰਮ੍ਹੀਆਂ ਬੀਹ ਅਤੇ ਉਨ੍ਹਾਂ ਦੀਆਂ ਚੀਥੀਆਂ ਬੀਹ
ਪਿੱਤਲ ਦੀਆਂ ਸਨ ਅਤੇ ਥੰਮ੍ਹੀਆਂ ਦੇ ਕੁੰਡੇ ਅਤੇ ਉਨ੍ਹਾਂ
੧੧ ਦੇ ਕੜੇ ਚਾਂਦੀ ਦੇ ਸਨ ੦ ਅਤੇ ਉੱਤਰ ਦੇ ਪਾਸੇ ਵੱਲ
ਸੌ ਹੱਥ। ਉਨ੍ਹਾਂ ਦੀਆਂ ਥੰਮ੍ਹੀਆਂ ਬੀਹ ਅਤੇ ਉਨ੍ਹਾਂ
ਦੀਆਂ ਚੀਥੀਆਂ ਬੀਹ ਪਿੱਤਲ ਦੀਆਂ ਸਨ ਅਤੇ
ਉਨ੍ਹਾਂ ਥੰਮ੍ਹੀਆਂ ਦੇ ਕੁੰਡੇ ਅਤੇ ਕੜੇ ਚਾਂਦੀ ਦੇ ਸਨ ੦
੧੨ ਅਤੇ ਲਹਿੰਦੇ ਪਾਸੇ ਵੱਲ ਕਨਾਤਾਂ ਪੰਜਾਹ ਹੱਥ ਸਨ।
ਉਨ੍ਹਾਂ ਦੀਆਂ ਥੰਮ੍ਹੀਆਂ ਦਸ ਉਨ੍ਹਾਂ ਦੀਆਂ ਚੀਥੀਆਂ
ਦਸ ਸਨ ਅਤੇ ਥੰਮ੍ਹੀਆਂ ਦੇ ਕੁੰਡੇ ਅਰ ਕੜੇ ਚਾਂਦੀ
੧੩ ਦੇ ਸਨ ੦ ਅਤੇ ਸਾਹਮਣੇ ਚੜ੍ਹਦੇ ਪਾਸੇ ਵੱਲ ਪੰਜਾਹ
੧੪ ਹੱਥ ੦ ਦਰਵੱਜੇ ਦੇ ਇੱਕ ਪਾਸੇ ਦੀਆਂ ਕਨਾਤਾਂ ਪੰਦਰਾਂ
ਹੱਥ ਸਨ ਅਤੇ ਉਨ੍ਹਾਂ ਦੀਆਂ ਥੰਮ੍ਹੀਆਂ ਤਿੰਨ ਅਤੇ
੧੫ ਉਨ੍ਹਾਂ ਦੀਆਂ ਚੀਥੀਆਂ ਤਿੰਨ ਸਨ ੦ ਅਤੇ ਐਉਂ ਦੂਜੇ
ਪਾਸੇ ਲਈ ਸੀ ਅਰਥਾਤ ਹਾਤੇ ਦੇ ਫਾਟਕ ਦੀ ਦੋਹੀਂ
ਪਾਸੀਂ ਪੰਦਰਾਂ ਪੰਦਰਾਂ ਹੱਥ ਦੀਆਂ ਕਨਾਤਾਂ ਸਨ ਅਤੇ
ਉਨ੍ਹਾਂ ਦੀਆਂ ਥੰਮ੍ਹੀਆਂ ਤਿੰਨ ਅਤੇ ਉਨ੍ਹਾਂ ਦੀਆਂ
੧੬ ਚੀਥੀਆਂ ਤਿੰਨ ਸਨ ੦ ਹਾਤੇ ਦੇ ਚੌਹਾਂ ਪਾਸਿਆਂ
ਦੀਆਂ ਕਨਾਤਾਂ ਉਣੀ ਹੋਈ ਕਤਾਨ ਦੀਆਂ ਸਨ ੦
੧੭ ਅਤੇ ਥੰਮ੍ਹੀਆਂ ਦੀਆਂ ਚੀਥੀਆਂ ਪਿੱਤਲ ਦੀਆਂ ਸਨ
ਅਰ ਥੰਮ੍ਹੀਆਂ ਦੇ ਕੁੰਡੇ ਅਰ ਕੜੇ ਚਾਂਦੀ ਦੇ ਸਨ
ਅਤੇ ਉਨ੍ਹਾਂ ਦੇ ਸਿਰਿਆਂ ਦਾ ਮੜ੍ਹ ਚਾਂਦੀ ਦਾ ਸੀ ਅਤੇ
ਹਾਤੇ ਦੀਆਂ ਸਾਰੀਆਂ ਥੰਮ੍ਹੀਆਂ ਚਾਂਦੀ ਨਾਲ ਮੜ੍ਹੀਆਂ
੧੮ ਹੋਈਆਂ ਸਨ ੦ ਹਾਤੇ ਦੇ ਫਾਟਕ ਲਈ ਇੱਕ ਓਟ
ਨੀਲੇ ਬੈਂਗਣੀ ਅਤੇ ਕਿਰਮਚੀ ਮਹੀਨ ਉਣੇ ਹੋਏ
ਕਤਾਨ ਦੀ ਸੀ ਅਤੇ ਉਹ ਕਸੀਦੇਕਾਰ ਦਾ ਕੰਮ ਸੀ।
ਉਹ ਦੀ ਲੰਬਾਈ ਬੀਹ ਹੱਥ ਅਤੇ ਉਹ ਦੀ ਉਚਾਈ
ਚੁੜਾਈ ਜਿੰਨੀ ਪੰਜ ਹੱਥ ਹਾਤੇ ਦੀਆਂ ਕਨਾਤਾਂ ਵਾਂਙੂ
੧੯ ਸੀ ੦ ਉਨ੍ਹਾਂ ਦੀਆਂ ਥੰਮ੍ਹੀਆਂ ਚਾਰ ਅਤੇ ਉਨ੍ਹਾਂ ਦੀਆਂ
ਚੀਥੀਆਂ ਚਾਰ ਪਿੱਤਲ ਦੀਆਂ ਸਨ। ਉਨ੍ਹਾਂ ਦੇ ਕੁੰਡੇ
ਚਾਂਦੀ ਦੇ ਅਤੇ ਉਨ੍ਹਾਂ ਦੇ ਸਿਰਿਆਂ ਦਾ ਮੜ੍ਹ ਅਤੇ
੨੦ ਉਨ੍ਹਾਂ ਦੇ ਕੜੇ ਚਾਂਦੀ ਦੇ ਸਨ ੦ ਡੇਹਰੇ ਅਤੇ ਹਾਤੇ
ਦੇ ਆਲੇ ਦੁਆਲੇ ਦੀਆਂ ਸਾਰੀਆਂ ਕੀਲੀਆਂ
ਪਿੱਤਲ ਦੀਆਂ ਸਨ ॥

੨੧ ਏਹ ਡੇਹਰੇ ਦਾ ਲੇਖਾ ਹੈ ਅਰਥਾਤ ਸਾਖੀ ਦੇ ਡੇਹਰੇ
ਦਾ ਜਿਵੇਂ ਉਹ ਮੂਸਾ ਦੇ ਹੁਕਮ ਅਨੁਸਾਰ ਲੇਵੀਆਂ
ਦੀ ਉਪਾਸਨਾ ਦੇ ਕੰਮ ਲਈ ਹਾਰੂਨ ਜਾਜਕ ਦੇ ਪੁੱਤ੍ਰ
੨੨ ਈਥਾਮਾਰ ਦੇ ਰਾਹੀਂ ਗਿਣਿਆ ਗਿਆ ੦ ਸੋ ਹੂਰ ਦੇ
ਪੋਤ੍ਰੇ ਅਰ ਊਰੀ ਦੇ ਪੁੱਤ੍ਰ ਬਸਲਏਲ ਨੇ ਜਿਹੜਾ ਯਹੂਦਾਹ
ਦੇ ਗੋਤ ਦਾ ਸੀ ਜੋ ਕੁਝ ਯਹੋਵਾਹ ਨੇ ਮੂਸਾ ਨੂੰ ਹੁਕਮ
੨੩ ਦਿੱਤਾ ਸੀ ਬਣਾਇਆ ੦ ਉਹ ਦੇ ਨਾਲ ਆਹਾਲੀਆਬ
ਅਹੀਸਾਮਕ ਦਾ ਪੁੱਤ੍ਰ ਸੀ ਜਿਹੜਾ ਦਾਨ ਦੇ ਗੋਤ ਦਾ
ਸੀ। ਉਹ ਚਤੇਰਾ ਅਰ ਕਾਰੀਗਰ ਅਤੇ ਨੀਲੇ ਬੈਂਗਣੀ
ਕਿਰਮਚੀ ਮਹੀਨ ਕਤਾਨ ਦਾ ਕਸੀਦੇਕਾਰ ਸੀ ॥

੨੪ ਸਾਰਾ ਸੋਨਾ ਜਿਹੜਾ ਪਵਿੱਤ੍ਰ ਅਸਥਾਨ ਦੇ ਕੰਮ ਦੇ
ਵਰਤਣ ਵਿੱਚ ਆਇਆ ਅਰਥਾਤ ਭੇਟ ਦਾ ਸੋਨਾ
ਉਣੱਤੀ ਕਿੱਕਾਰ ਅਤੇ ਸੱਤ ਸੌ ਤੀਹ ਸ਼ਕਲ ਪਵਿੱਤ੍ਰ
੨੫ ਅਸਥਾਨ ਦੇ ਸ਼ਕਲ ਅਨੁਸਾਰ ਹੋਇਆ ੦ ਅਤੇ
ਮੰਡਲੀ ਦੇ ਲੋਕਾਂ ਦੀ ਚਾਂਦੀ ਜਿਨ੍ਹਾਂ ਦਾ ਲੇਖਾ ਹੋਇਆ
ਇੱਕ ਸੌ ਕਿੱਕਾਰ ਅਤੇ ਇੱਕ ਹਜ਼ਾਰ ਸੱਤ ਸੌ ਪਝੱਤ੍ਰ
ਸ਼ਕਲ ਪਵਿੱਤ੍ਰ ਅਸਥਾਨ ਦੇ ਸ਼ਕਲ ਅਨੁਸਾਰ ਸੀ ੦
੨੬ ਅਰਥਾਤ ਜੀਆਂ ਪਰਤੀ ਅੱਧਾ ਸ਼ਕਲ ਪਵਿੱਤ੍ਰ ਅਸਥਾਨ
ਦੇ ਸ਼ਕਲ ਅਨੁਸਾਰ ਉਨ੍ਹਾਂ ਸਾਰਿਆਂ ਤੋਂ ਜਿਹੜੇ
ਗਿਣਿਆਂ ਹੋਇਆਂ ਵਿੱਚ ਰਲਦੇ ਸਨ ਲਿਆ ਜਿਹੜੇ
ਵੀਹ ਵਰਿਹਾਂ ਦੇ ਅਤੇ ਉੱਤੇ ਦੇ ਸਨ ਓਹ ਛੇ ਲੱਖ ਤਿੰਨ
੨੭ ਹਜ਼ਾਰ ਪੰਜ ਸੌ ਪੰਜਾਹ ਸਨ ੦ ਅਤੇ ਚਾਂਦੀ ਦੇ ਸੌ
ਕਿੱਕਾਰ ਪਵਿੱਤ੍ਰ ਅਸਥਾਨ ਦੀਆਂ ਚੀਥੀਆਂ ਅਤੇ
ਪੜਦੇ ਦੀਆਂ ਚੀਥੀਆਂ ਲਈ ਵਰਤੇ ਗਏ ਅਰਥਾਤ
ਸੌ ਚੀਥੀਆਂ ਸੌ ਕਿੱਕਾਰ ਇੱਕ ਚੀਥੀ ਇੱਕ ਕਿੱਕਾਰ ੦
੨੮ ਅਤੇ ਇੱਕ ਹਜ਼ਾਰ ਸੱਤ ਸੌ ਪਝੱਤ੍ਰ ਸ਼ਕਲ ਤੋਂ ਉਸ ਨੇ
ਥੰਮ੍ਹੀਆਂ ਦੇ ਕੁੰਡੇ ਬਣਾਏ ਅਤੇ ਉਨ੍ਹਾਂ ਦੇ ਸਿਰਿਆਂ ਨੂੰ
੨੯ ਮੜ੍ਹਿਆ ਅਤੇ ਉਨ੍ਹਾਂ ਦੇ ਕੜੇ ਬਣਾਏ ੦ ਭੇਟ ਦਾ
ਪਿੱਤਲ ਸੱਤਰ ਕਿੱਕਾਰ ਅਤੇ ਦੋ ਹਜ਼ਾਰ ਚਾਰ ਸੌ
੩੦ ਸ਼ਕਲ ਸੀ ੦ ਉਸ ਤੋਂ ਉਹ ਨੇ ਮੰਡਲੀ ਦੇ ਤੰਬੂ ਦੇ
ਦਰਵੱਜੇ ਦੀਆਂ ਚੀਥੀਆਂ ਅਤੇ ਪਿੱਤਲ ਦੀ ਜਗਵੇਦੀ
ਅਤੇ ਉਸ ਦੀ ਪਿੱਤਲ ਦੀ ਝੰਜਰੀ ਅਤੇ ਜਗਵੇਦੀ
ਦੇ ਸਾਰੇ ਭਾਂਡੇ ਬਣਾਏ ਨਾਲੇ ਹਾਤੇ ਦੇ ਚੌਹਾਂ ਪਾਸਿਆਂ
ਦੀਆਂ ਚੀਥੀਆਂ ਅਤੇ ਹਾਤੇ ਦੇ ਫਾਟਕ ਦੀਆਂ
ਚੀਥੀਆਂ ਅਤੇ ਡੇਹਰੇ ਦੀਆਂ ਸਾਰੀਆਂ ਕੀਲੀਆਂ
ਅਤੇ ਹਾਤੇ ਦੇ ਚੌਹਾਂ ਪਾਸਿਆਂ ਦੀਆਂ ਕੀਲੀਆਂ ॥

## ਜਾਜਕਾਂ ਦਾ ਬਸਤ੍ਰ

੩੯ ਉਨ੍ਹਾਂ ਨੇ ਮਹੀਨ ਉਣਤੀ ਦਾ ਨੀਲਾ, ਬੈਂਗਣੀ
ਅਤੇ ਕਿਰਮਚੀ ਬਸਤ੍ਰ ਪਵਿੱਤ੍ਰ ਅਸਥਾਨ ਦੀ ਉਪਾਸਨਾ
ਲਈ ਬਣਾਇਆ ਅਤੇ ਹਾਰੂਨ ਲਈ ਪਵਿੱਤ੍ਰ ਬਸਤ੍ਰ
ਬਣਾਏ ਜਿਵੇਂ ਯਹੋਵਾਹ ਨੇ ਮੂਸਾ ਨੂੰ ਹੁਕਮ ਦਿੱਤਾ
੨ ਸੀ ੦ ਅਤੇ ਉਸ ਨੇ ਏਫ਼ੋਦ ਨੂੰ ਸੋਨੇ, ਨੀਲੇ, ਬੈਂਗਣੀ
ਅਤੇ ਕਿਰਮਚੀ ਮਹੀਨ ਉਣੇ ਹੋਏ ਕਤਾਨ ਦਾ
੩ ਬਣਾਇਆ ੦ ਫੇਰ ਉਨ੍ਹਾਂ ਨੇ ਸੋਨੇ ਨੂੰ ਕੁੱਟ ਕੇ ਪਤਲੇ
ਪਤਲੇ ਪੱਤ੍ਰ ਬਣਾਏ ਅਤੇ ਉਨ੍ਹਾਂ ਤੋਂ ਬਰੀਕ ਤਾਰਾਂ
ਬਣਾਈਆਂ ਅਤੇ ਉਸ ਨੂੰ ਨੀਲੇ ਬੈਂਗਣੀ ਅਰ
ਕਿਰਮਚੀ ਮਹੀਨ ਕਤਾਨ ਵਿੱਚ ਕਾਰੀਗਰੀ ਨਾਲ
੪ ਉਣਿਆ ੦ ਉਨ੍ਹਾਂ ਨੇ ਮੋਢਿਆਂ ਦੀਆਂ ਕਤਰਾਂ ਬਣਾ ਕੇ
ਜੋੜੀਆਂ ਅਤੇ ਓਹ ਉਸ ਦੇ ਦੋਹਾਂ ਸਿਰਿਆਂ ਨਾਲ
੫ ਜੁੜ ਗਈਆਂ ੦ ਕਾਰੀਗਰੀ ਨਾਲ ਕੱਢਿਆ ਹੋਇਆ
ਪਟਕਾ ਜਿਹੜਾ ਉਹ ਦੇ ਉੱਤੇ ਕੱਸਣ ਲਈ ਸੀ ਉਸ
ਦੇ ਕੰਮ ਅਨੁਸਾਰ ਉਸੇ ਤੋਂ ਸੀ ਅਰਥਾਤ ਸੋਨੇ ਨੀਲੇ
ਬੈਂਗਣੀ ਅਤੇ ਕਿਰਮਚੀ ਮਹੀਨ ਉਣੇ ਹੋਏ ਕਤਾਨ
ਦਾ ਸੀ ਜਿਵੇਂ ਯਹੋਵਾਹ ਨੇ ਮੂਸਾ ਨੂੰ ਹੁਕਮ ਦਿੱਤਾ ਸੀ ੦
੬ ਉਨ੍ਹਾਂ ਨੇ ਸੁਲੇਮਾਨੀ ਪੱਥਰ ਸੋਨੇ ਦੇ ਖ਼ਾਨਿਆਂ ਵਿੱਚ
ਪਾਉਣ ਲਈ ਛਾਪ ਦੀ ਉੱਕਰਾਈ ਵਾਂਙੁ ਇਸਰਾਏਲ
ਦੇ ਪੁੱਤ੍ਰਾਂ ਦੇ ਨਾਮਾਂ ਅਨੁਸਾਰ ਉੱਕਰ ਕੇ ਬਣਾਏ ੦
੭ ਉਸ ਨੇ ਉਨ੍ਹਾਂ ਨੂੰ ਏਫ਼ੋਦ ਦੇ ਮੋਢਿਆਂ ਦੀਆਂ ਕਤਰਾਂ
ਉੱਤੇ ਰੱਖਿਆ ਤਾਂ ਜੋ ਇਸਰਾਏਲ ਦੇ ਪੁੱਤ੍ਰਾਂ ਦੀ
ਯਾਦਗਾਰੀ ਦੇ ਪੱਥਰ ਹੋਣ ਜਿਵੇਂ ਯਹੋਵਾਹ ਨੇ ਮੂਸਾ
ਨੂੰ ਹੁਕਮ ਦਿੱਤਾ ਸੀ ॥
੮ ਉਸ ਨੇ ਸੀਨਾ ਬੰਦ ਕਾਰੀਗਰੀ ਦੀ ਬਣਤ ਦਾ
ਏਫ਼ੋਦ ਦੇ ਕੰਮ ਵਾਂਙੁ ਅਰਥਾਤ ਸੋਨੇ, ਨੀਲੇ, ਬੈਂਗਣੀ
ਅਤੇ ਕਿਰਮਚੀ ਮਹੀਨ ਉਣੇ ਹੋਏ ਕਤਾਨ ਦਾ
੯ ਬਣਾਇਆ ੦ ਉਨ੍ਹਾਂ ਨੇ ਸੀਨੇ ਬੰਦ ਨੂੰ ਚੌਰਸ ਅਤੇ
ਦੋਹਰਾ ਬਣਾਇਆ । ਉਸ ਦੀ ਲੰਬਾਈ ਇੱਕ ਗਿੱਠ
ਅਤੇ ਉਸ ਦੀ ਚੁੜਾਈ ਇੱਕ ਗਿੱਠ ਅਤੇ ਉਹ ਦੋਹਰਾ
੧੦ ਸੀ ੦ ਉਨ੍ਹਾਂ ਨੇ ਉਸ ਵਿੱਚ ਪੱਥਰ ਦੀਆਂ ਚਾਰ ਪਾਲਾਂ
ਬਣਾਈਆਂ । ਇੱਕ ਪਾਲ ਵਿੱਚ ਲਾਲ ਅਕੀਕ,
ਸੁਨਹਿਲਾ, ਅਰ ਜ਼ਬਰਜਦ ਏਹ ਪਹਿਲੀ ਪਾਲ ਸੀ ੦
੧੧ ਦੂਜੀ ਪਾਲ ਵਿੱਚ ਪੰਨਾ, ਨੀਲਮ, ਦੂਧੀਯਾ ਬਿੱਲੌਰ ੦
੧੨ ਤੀਜੀ ਪਾਲ ਵਿੱਚ ਜ਼ਰਕਨ, ਹਰੀ ਅਕੀਕ,
੧੩ ਕਟੈਹਿਲਾ ੦ ਚੌਥੀ ਪਾਲ ਵਿੱਚ ਬੇਰੂਜ਼, ਸੁਲੇਮਾਨੀ,
ਅਰ ਯਸ਼ਬ, ਏਹ ਆਪੋ ਆਪਣੇ ਖ਼ਾਨਿਆਂ ਵਿੱਚ
੧੪ ਸੋਨੇ ਨਾਲ ਜੜੇ ਹੋਏ ਸਨ ੦ ਅਤੇ ਓਹ ਪੱਥਰ
ਇਸਰਾਏਲ ਦੇ ਪੁੱਤ੍ਰਾਂ ਦੇ ਨਾਮਾਂ ਅਨੁਸਾਰ ਸਨ ਅਰਥਾਤ
ਉਨ੍ਹਾਂ ਦੇ ਬਾਰਾਂ ਨਾਮਾਂ ਦੇ ਅਨੁਸਾਰ ਛਾਪ ਦੀ ਉੱਕਰਾਈ
ਵਾਂਙੁ ਹਰ ਇੱਕ ਦੇ ਨਾਮ ਦੇ ਅਨੁਸਾਰ ਓਹ ਬਾਰਾਂ
੧੫ ਗੋਤਾਂ ਲਈ ਸਨ ੦ ਉਨ੍ਹਾਂ ਨੇ ਸੀਨੇ ਬੰਦ ਉੱਤੇ ਖ਼ਾਲਸ
ਸੋਨੇ ਦੀ ਜੰਜੀਰੀ ਰੱਸਿਆਂ ਵਾਂਙੁ ਗੁੰਦੇ ਹੋਏ ਕੰਮ ਦੀ
੧੬ ਬਣਾਈ ੦ ਉਨ੍ਹਾਂ ਨੇ ਸੋਨੇ ਦੇ ਖ਼ਾਨੇ ਅਤੇ ਸੋਨੇ ਦੇ ਦੋ

ਕੜੇ ਬਣਾਏ ਅਤੇ ਉਨ੍ਹਾਂ ਨੇ ਓਹ ਦੋਨੋਂ ਕੜੇ ਸੀਨੇ ਬੰਦ
੧੭ ਦੇ ਸਿਰਿਆਂ ਵਿੱਚ ਪਾਏ ੦ ਉਨ੍ਹਾਂ ਨੇ ਦੋ ਗੁੰਦੀਆਂ
ਹੋਈਆਂ ਸੋਨੇ ਦੀਆਂ ਜੰਜੀਰੀਆਂ ਸੀਨੇ ਬੰਦ ਦੇ
ਸਿਰਿਆਂ ਉੱਤੇ ਦੋਹਾਂ ਕੜਿਆਂ ਵਿੱਚ ਪਾਈਆਂ ੦
੧੮ ਅਤੇ ਦੂਜੇ ਦੋਨੋਂ ਸਿਰੇ ਗੁੰਦੀਆਂ ਹੋਈਆਂ ਜੰਜੀਰੀਆਂ
ਦੇ ਦੋਹਾਂ ਖ਼ਾਨਿਆਂ ਉੱਤੇ ਰੱਖੇ ਅਤੇ ਉਨ੍ਹਾਂ ਨੂੰ ਏਫ਼ੋਦ
ਦੇ ਮੋਢਿਆਂ ਦੀਆਂ ਕਤਰਾਂ ਉੱਤੇ ਅਗਲੇ ਪਾਸੇ
੧੯ ਰੱਖਿਆ ੦ ਉਨ੍ਹਾਂ ਨੇ ਸੋਨੇ ਦੇ ਦੋ ਕੜੇ ਬਣਾਏ ਅਤੇ
ਉਨ੍ਹਾਂ ਨੂੰ ਸੀਨੇ ਬੰਦ ਦੇ ਦੋਹਾਂ ਸਿਰਿਆਂ ਵਿੱਚ ਪਾਇਆ
ਜਿਹੜੇ ਏਫ਼ੋਦ ਦੀ ਕਨਾਰੀ ਦੇ ਅੰਦਰਲੇ ਪਾਸੇ ਸਨ ੦
੨੦ ਉਨ੍ਹਾਂ ਨੇ ਸੋਨੇ ਦੇ ਦੋ ਹੋਰ ਕੜੇ ਬਣਾਏ ਅਤੇ ਉਨ੍ਹਾਂ
ਨੂੰ ਏਫ਼ੋਦ ਦੀਆਂ ਦੋਹਾਂ ਕਤਰਾਂ ਉੱਤੇ ਅਗਲੇ ਪਾਸੇ
ਹੇਠਲੀ ਵੱਲ ਸੀਣ ਦੇ ਨੇੜੇ ਏਫ਼ੋਦ ਦੇ ਕਾਰੀਗਰੀ
੨੧ ਨਾਲ ਕੱਢੇ ਹੋਏ ਪਟਕੇ ਦੇ ਉੱਤੇ ਰੱਖਿਆ ੦ ਤਾਂ ਉਨ੍ਹਾਂ
ਨੇ ਸੀਨੇ ਬੰਦ ਉਸ ਦੇ ਕੜਿਆਂ ਨਾਲ ਏਫ਼ੋਦ ਦੇ
ਕੜਿਆਂ ਵਿੱਚ ਨੀਲੇ ਰੰਗ ਦੀ ਰੱਸੀ ਨਾਲ ਅਜੇਹਾ
ਬੰਨ੍ਹਿਆ ਕਿ ਉਹ ਏਫ਼ੋਦ ਦੇ ਕੱਢੇ ਹੋਏ ਪਟਕੇ ਦੇ
ਉੱਤੇ ਰਹੇ ਅਤੇ ਸੀਨੇ ਬੰਦ ਏਫ਼ੋਦ ਦੇ ਉੱਤੇ ਨਾ
ਖੁਲ੍ਹੇ ਜਿਵੇਂ ਯਹੋਵਾਹ ਨੇ ਮੂਸਾ ਨੂੰ ਹੁਕਮ ਦਿੱਤਾ ਸੀ ॥
੨੨ ਉਸ ਨੇ ਏਫ਼ੋਦ ਦਾ ਚੋਗਾ ਸਾਰਾ ਨੀਲੇ ਰੰਗ ਦਾ
੨੩ ਅਤੇ ਬੁਣਤ ਦਾ ਬਣਾਇਆ ੦ ਅਤੇ ਚੋਗੇ ਦੇ
ਵਿਚਕਾਰ ਸੰਜੋ ਦੇ ਛੇਕ ਵਰਗਾ ਛੇਕ ਰੱਖਿਆ ਅਤੇ
ਛੇਕ ਦੇ ਚੁਫੇਰੇ ਇਕ ਬੰਨੀ ਬਣਾਈ ਤਾਂ ਜੋ ਉਹ ਨਾ
੨੪ ਪਾਟੇ ੦ ਉਨ੍ਹਾਂ ਨੇ ਉਸ ਦੇ ਪੱਲੇ ਦੇ ਹੇਠਲੇ ਘੇਰੇ ਉੱਤੇ
ਨੀਲੇ ਬੈਂਗਣੀ ਅਤੇ ਕਿਰਮਚੀ ਕਤਾਨ ਦੇ ਅਨਾਰ
੨੫ ਬਣਾਏ ੦ ਅਨਾਰਾਂ ਦੇ ਵਿਚਕਾਰ ਅਤੇ ਆਲੇ
ਦੁਆਲੇ ਖ਼ਾਲਸ ਸੋਨੇ ਦੇ ਘੁੰਗਰੂ ਚੋਗੇ ਦੇ ਹੇਠਲੇ ਪੱਲੇ
੨੬ ਉੱਤੇ ਪਾਏ ੦ ਅਰਥਾਤ ਇੱਕ ਘੁੰਗਰੂ ਅਤੇ ਇੱਕ
ਅਨਾਰ ਫੇਰ ਇੱਕ ਘੁੰਗਰੂ ਅਤੇ ਇੱਕ ਅਨਾਰ ਚੋਗੇ
ਦੇ ਹੇਠਲੇ ਪੱਲੇ ਦੇ ਘੇਰੇ ਉੱਤੇ ਸੀ ਅਤੇ ਏਹ ਉਪਾਸਨਾ
ਲਈ ਸੀ ਜਿਵੇਂ ਯਹੋਵਾਹ ਨੇ ਮੂਸਾ ਨੂੰ ਹੁਕਮ ਦਿੱਤਾ
੨੭ ਸੀ ੦ ਉਨ੍ਹਾਂ ਨੇ ਹਾਰੂਨ ਅਤੇ ਉਸ ਦੇ ਪੁੱਤ੍ਰਾਂ ਲਈ
੨੮ ਮਹੀਨ ਕਤਾਨ ਦੇ ਕੁੜਤੇ ਬੁਣਤ ਦੇ ਬਣਾਏ ੦ ਅਤੇ
ਮਹੀਨ ਕਤਾਨ ਦਾ ਅਮਾਮਾ ਅਤੇ ਮਹੀਨ ਕਤਾਨ
ਦੀਆਂ ਸੋਹਣੀਆਂ ਪੱਗਾਂ ਅਤੇ ਮਹੀਨ ਕਤਾਨ ਦੀਆਂ
੨੯ ਉਣੀਆਂ ਹੋਈਆਂ ਕੱਛਾਂ ਬਣਾਈਆਂ ੦ ਅਰ ਮਹੀਨ
ਕਤਾਨ ਦਾ ਉਣਿਆ ਹੋਇਆ ਨੀਲਾ ਬੈਂਗਣੀ ਅਤੇ
ਕਿਰਮਚੀ ਪਟਕਾ ਕਸੀਦੇਕਾਰੀ ਦੇ ਕੰਮ ਦਾ
ਬਣਾਇਆ ਜਿਵੇਂ ਯਹੋਵਾਹ ਨੇ ਮੂਸਾ ਨੂੰ ਹੁਕਮ ਦਿੱਤਾ
੩੦ ਸੀ ੦ ਉਨ੍ਹਾਂ ਨੇ ਮੱਥੇ ਲਈ ਪਵਿੱਤ੍ਰ ਚਮਕੀਲਾ ਪੱਤ੍ਰ
ਖ਼ਾਲਸ ਸੋਨੇ ਦਾ ਬਣਾਇਆ ਅਤੇ ਉਸ ਦੇ ਉੱਤੇ
ਉਨ੍ਹਾਂ ਨੇ ਲਿਖਤ ਛਾਪ ਦੀ ਉੱਕਰਾਈ ਵਾਂਙੁ ਲਿਖੀ
੩੧ "ਯਹੋਵਾਹ ਲਈ ਪਵਿੱਤ੍ਰਤਾਈ" ੦ ਉਨ੍ਹਾਂ ਨੇ ਉਸ
ਵਿੱਚ ਨੀਲੀ ਡੋਰ ਪਾਈ ਤਾਂ ਜੋ ਉਹ ਅਮਾਮੇ ਦੇ ਉੱਤੇ
ਬੰਨ੍ਹਿਆ ਜਾਵੇ ਜਿਵੇਂ ਯਹੋਵਾਹ ਨੇ ਮੂਸਾ ਨੂੰ ਹੁਕਮ
੩੨ ਦਿੱਤਾ ਸੀ ੦ ਸੋ ਡੇਹਰੇ ਦੀ ਮੰਡਲੀ ਦੇ ਤੰਬੂ ਦਾ ਸਾਰਾ
ਕੰਮ ਪੂਰਾ ਹੋਇਆ ਅਤੇ ਐਉਂ ਇਸਰਾਏਲੀਆਂ ਨੇ
ਸਾਰਾ ਕੁਝ ਕੀਤਾ। ਜਿਵੇਂ ਯਹੋਵਾਹ ਨੇ ਮੂਸਾ ਨੂੰ ਹੁਕਮ
ਦਿੱਤਾ ਸੀ ਉਨ੍ਹਾਂ ਨੇ ਤਿਵੇਂ ਹੀ ਕੀਤਾ ॥
੩੩ ਤਾਂ ਓਹ ਡੇਹਰਾ ਮੂਸਾ ਕੋਲ ਲਿਆਏ ਅਰਥਾਤ
ਤੰਬੂ ਅਤੇ ਉਸ ਦਾ ਸਾਰਾ ਸਮਾਨ, ਉਸ ਦੀਆਂ
ਕੁੰਡੀਆਂ, ਉਸ ਦੇ ਫੱਟੇ, ਉਸ ਦੇ ਹੋੜੇ, ਉਸ ਦੀਆਂ
੩੪ ਥੰਮ੍ਹੀਆਂ, ਅਤੇ ਉਸ ਦੀਆਂ ਚੀਥੀਆਂ ੦ ਅਰ
ਛੱਤ੍ਰਿਆਂ ਦੀਆਂ ਲਾਲ ਰੰਗੀਆਂ ਹੋਈਆਂ ਖੱਲਾਂ ਦਾ
ਢੱਕਣ ਅਤੇ ਬੱਕਰਿਆਂ ਦੀਆਂ ਖੱਲਾਂ ਦਾ ਢੱਕਣ ਅਤੇ
੩੫ ਓਟ ਦਾ ਪੜਦਾ ੦ ਸਾਖੀ ਦਾ ਸੰਦੂਕ ਚੋਬਾਂ ਸਣੇ
੩੬ ਅਤੇ ਪਰਾਸਚਿਤ ਦਾ ਸਰਪੋਸ਼ ੦ ਮੇਜ਼ ਅਤੇ ਉਸ ਦੇ
੩੭ ਸਾਰੇ ਭਾਂਡੇ ਅਤੇ ਹਜ਼ੂਰੀ ਦੀ ਰੋਟੀ ੦ ਖ਼ਾਲਸ
ਸ਼ਮਾਦਾਨ ਉਸ ਦੇ ਦੀਵਿਆਂ ਸਣੇ ਜਿਨ੍ਹਾਂ ਦੀਵਿਆਂ
ਨੂੰ ਸੁਆਰਨਾ ਸੀ ਅਤੇ ਉਸ ਦਾ ਸਾਰਾ ਸਮਾਨ ਅਤੇ
੩੮ ਚਾਨਣੇ ਲਈ ਤੇਲ ੦ ਸੋਨੇ ਦੀ ਜਗਵੇਦੀ ਅਤੇ
ਮਸਹ ਕਰਨ ਦਾ ਤੇਲ ਅਤੇ ਸੁਗੰਧੀ ਧੂਪ ਅਤੇ ਤੰਬੂ
੩੯ ਦੇ ਦਰਵੱਜੇ ਦੀ ਓਟ ੦ ਪਿੱਤਲ ਦੀ ਜਗਵੇਦੀ ਅਤੇ
ਉਸ ਦੀ ਪਿੱਤਲ ਦੀ ਝੰਜਰੀ ਉਸ ਦੀਆਂ ਚੋਬਾਂ ਸਣੇ
ਅਤੇ ਉਸ ਦਾ ਸਾਰਾ ਸਮਾਨ, ਹੌਦ ਅਤੇ ਉਸ ਦੀ
੪੦ ਚੌਕੀ ੦ ਹਾਤੇ ਦੀਆਂ ਕਨਾਤਾਂ ਉਸ ਦੀਆਂ ਥੰਮ੍ਹੀਆਂ
ਅਤੇ ਉਸ ਦੀਆਂ ਚੀਥੀਆਂ ਅਤੇ ਹਾਤੇ ਦੇ ਫਾਟਕ
ਦੀ ਓਟ ਅਤੇ ਉਸ ਦੀਆਂ ਲਾਸਾਂ ਅਤੇ ਉਸ ਦੀਆਂ
ਕੀਲੀਆਂ ਅਤੇ ਡੇਹਰੇ ਦੀ ਮੰਡਲੀ ਦੇ ਤੰਬੂ ਦੇ
੪੧ ਉਪਾਸਨਾ ਦਾ ਸਾਰਾ ਸਮਾਨ ੦ ਅਰ ਪਵਿੱਤ੍ਰ ਅਸਥਾਨ
ਲਈ ਮਹੀਨ ਉਣਿਆ ਹੋਇਆ ਬਸਤ੍ਰ ਅਰਥਾਤ
ਹਾਰੂਨ ਜਾਜਕ ਦੇ ਪਵਿੱਤ੍ਰ ਬਸਤ੍ਰ ਅਤੇ ਉਸ ਦੇ ਪੁੱਤ੍ਰਾਂ

ਦੇ ਬਸਤ੍ਰ ਕਿ ਓਹ ਜਾਜਕਾਈ ਦਾ ਕੰਮ ਕਰਨ ੦
੪੨ ਜਿਵੇਂ ਯਹੋਵਾਹ ਨੇ ਮੂਸਾ ਨੂੰ ਹੁਕਮ ਦਿੱਤਾ ਸੀ ਤਿਵੇਂ ਹੀ
੪੩ ਇਸਰਾਏਲੀਆਂ ਨੇ ਸਾਰਾ ਕੰਮ ਬਣਾਇਆ ੦ ਮੂਸਾ ਨੇ
ਏਸ ਸਾਰੇ ਕੰਮ ਨੂੰ ਡਿੱਠਾ ਅਤੇ ਵੇਖੋ ਉਨ੍ਹਾਂ ਨੇ ਉਹ ਨੂੰ
ਪੂਰਾ ਕਰ ਦਿੱਤਾ ਸੀ। ਜਿਵੇਂ ਯਹੋਵਾਹ ਨੇ ਹੁਕਮ ਦਿੱਤਾ
ਸੀ ਉਨ੍ਹਾਂ ਨੇ ਤਿਵੇਂ ਹੀ ਬਣਾਇਆ ਸੋ ਮੂਸਾ ਨੇ
ਉਨ੍ਹਾਂ ਨੂੰ ਅਸੀਸ ਦਿੱਤੀ ॥

## ਡੇਹਰੇ ਦੇ ਤੰਬੂ ਦਾ ਖੜਾ ਕੀਤਾ ਜਾਣਾ

੪੦ ਫੇਰ ਯਹੋਵਾਹ ਮੂਸਾ ਨੂੰ ਬੋਲਿਆ ਕਿ ੦
੨ ਪਹਿਲੇ ਮਹੀਨੇ ਦੇ ਪਹਿਲੇ ਦਿਨ ਤੂੰ ਡੇਹਰੇ ਦੀ ਮੰਡਲੀ
੩ ਦਾ ਤੰਬੂ ਖੜਾ ਕਰੀਂ ੦ ਤੂੰ ਉਸ ਵਿੱਚ ਸਾਖੀ ਦਾ
ਸੰਦੂਕ ਰੱਖੀਂ ਅਤੇ ਸੰਦੂਕ ਨੂੰ ਪੜਦੇ ਨਾਲ ਵੱਖਰਾ
੪ ਕਰੀਂ ੦ ਤੂੰ ਮੇਜ਼ ਨੂੰ ਅੰਦਰ ਲਿਆਵੀਂ ਅਤੇ ਉਸ ਦੇ
ਸਮਾਨ ਨੂੰ ਸੁਆਰ ਕੇ ਰੱਖੀਂ ਅਤੇ ਤੂੰ ਸ਼ਮਾਦਾਨ ਨੂੰ
ਅੰਦਰ ਲਿਆਵੀਂ ਅਰ ਉਸ ਦੇ ਦੀਵੇ ਜਗਾਵੀਂ ੦
੫ ਅਤੇ ਧੂਪ ਦੀ ਸੋਨੇ ਦੀ ਜਗਵੇਦੀ ਸਾਖੀ ਦੇ ਸੰਦੂਕ
ਦੇ ਅੱਗੇ ਰੱਖੀਂ ਅਤੇ ਡੇਹਰੇ ਦੇ ਦਰਵੱਜੇ ਦੀ ਓਟ
੬ ਲਮਕਾਈਂ ੦ ਤੂੰ ਹੋਮ ਦੀ ਜਗਵੇਦੀ ਨੂੰ ਡੇਹਰੇ ਦੀ
੭ ਮੰਡਲੀ ਦੇ ਤੰਬੂ ਦੇ ਦਰਵੱਜੇ ਅੱਗੇ ਰੱਖੀਂ ੦ ਅਤੇ ਤੂੰ
ਹੌਦ ਨੂੰ ਮੰਡਲੀ ਦੇ ਤੰਬੂ ਅਤੇ ਜਗਵੇਦੀ ਦੇ ਵਿਚਕਾਰ
੮ ਰੱਖੀਂ ਅਰ ਉਸ ਵਿੱਚ ਪਾਣੀ ਪਾਈਂ ੦ ਫੇਰ ਤੂੰ ਹਾਤੇ ਨੂੰ
ਚੁਫੇਰੇ ਖੜਾ ਕਰੀਂ ਅਤੇ ਹਾਤੇ ਦੇ ਫਾਟਕ ਦੀ ਓਟ
੯ ਲਮਕਾਈਂ ੦ ਤੂੰ ਮਲਣ ਦਾ ਤੇਲ ਲੈਕੇ ਡੇਹਰੇ ਨੂੰ ਅਤੇ
ਜੋ ਕੁਝ ਉਸ ਵਿੱਚ ਹੈ ਉਸ ਨੂੰ ਮਲੀਂ ਸੋ ਤੂੰ ਉਹ ਨੂੰ
ਅਤੇ ਉਸ ਦੇ ਸਾਰੇ ਸਮਾਨ ਨੂੰ ਪਵਿੱਤ੍ਰ ਕਰੀਂ ਤਾਂ ਓਹ
੧੦ ਪਵਿੱਤ੍ਰ ਹੋਵੇਗਾ ੦ ਤੂੰ ਹੋਮ ਦੀ ਜਗਵੇਦੀ ਅਤੇ ਉਸ
ਦੇ ਸਾਰੇ ਸਮਾਨ ਨੂੰ ਤੇਲ ਮਲੀਂ। ਐਉਂ ਤੂੰ ਜਗਵੇਦੀ
ਨੂੰ ਪਵਿੱਤ੍ਰ ਕਰੀਂ ਤਾਂ ਉਹ ਜਗਵੇਦੀ ਅੱਤ ਪਵਿੱਤ੍ਰ
੧੧ ਹੋਵੇਗੀ ੦ ਫੇਰ ਤੂੰ ਹੌਦ ਨੂੰ ਅਤੇ ਉਸ ਦੀ ਚੌਂਕੀ ਨੂੰ
੧੨ ਮਲੀਂ। ਤੂੰ ਉਹ ਨੂੰ ਪਵਿੱਤ੍ਰ ਕਰੀਂ ੦ ਤੂੰ ਹਾਰੂਨ ਅਤੇ
ਉਸ ਦੇ ਪੁੱਤ੍ਰਾਂ ਨੂੰ ਮੰਡਲੀ ਦੇ ਤੰਬੂ ਦੇ ਦਰਵੱਜੇ ਕੋਲ
ਲਿਆਈਂ ਅਤੇ ਉਨ੍ਹਾਂ ਨੂੰ ਪਾਣੀ ਨਾਲ ਨਲ੍ਹਾਈਂ ੦
੧੩ ਤੂੰ ਹਾਰੂਨ ਨੂੰ ਪਵਿੱਤ੍ਰ ਬਸਤ੍ਰ ਪੁਆਈਂ ਅਤੇ ਤੂੰ ਉਹ ਨੂੰ
ਮਸਹ ਕਰ ਕੇ ਪਵਿੱਤ੍ਰ ਕਰੀਂ ਤਾਂ ਜੋ ਉਹ ਮੇਰੀ
੧੪ ਜਾਜਕਾਈ ਦੀ ਸੇਵਾ ਕਰੇ ੦ ਤੂੰ ਉਸ ਦੇ ਪੁੱਤ੍ਰਾਂ ਨੂੰ ਨੇੜੇ
੧੫ ਲਿਆ ਕੇ ਕੁੜਤੇ ਪੁਆਈਂ ੦ ਅਤੇ ਤੂੰ ਉਨ੍ਹਾਂ ਨੂੰ
ਮਸਹ ਕਰੀਂ ਜਿਵੇਂ ਤੈਂ ਉਨ੍ਹਾਂ ਦੇ ਪਿਤਾ ਨੂੰ ਮਸਹ
ਕੀਤਾ ਤਾਂ ਜੋ ਓਹ ਮੇਰੇ ਲਈ ਜਾਜਕ ਹੋਣ ਅਤੇ ਐਉਂ
ਉਨ੍ਹਾਂ ਦਾ ਮਸਹ ਹੋਣਾ ਉਨ੍ਹਾਂ ਦੀਆਂ ਪੀੜ੍ਹੀਆਂ ਤੀਕ
੧੬ ਇੱਕ ਅਨੰਤ ਜਾਜਕਾਈ ਹੋਵੇਗੀ ੦ ਮੂਸਾ ਨੇ ਜਿਵੇਂ
ਯਹੋਵਾਹ ਨੇ ਹੁਕਮ ਦਿੱਤਾ ਸੀ ਤਿਵੇਂ ਹੀ ਸਭ ਕੁਝ
ਕੀਤਾ ॥
੧੭ ਉਪਰੰਤ ਐਉਂ ਹੋਇਆ ਕਿ ਦੂਜੇ ਵਰਹੇ ਦੇ
ਪਹਿਲੇ ਮਹੀਨੇ ਦੇ ਪਹਿਲੇ ਦਿਨ ਉਹ ਡੇਹਰਾ ਖੜਾ
੧੮ ਕੀਤਾ ਗਿਆ ੦ ਅਤੇ ਮੂਸਾ ਨੇ ਡੇਹਰੇ ਨੂੰ ਖੜਾ ਕੀਤਾ
ਅਰ ਉਸ ਨੇ ਉਹ ਦੀਆਂ ਚੀਥੀਆਂ ਅਰ ਉਸ ਦੇ
ਫੱਟੇ ਲਾਏ ਅਤੇ ਉਸ ਦੇ ਹੋੜ ਰੱਖੇ ਅਤੇ ਉਸ ਦੀਆਂ
੧੯ ਥੰਮੀਆਂ ਖੜੀਆਂ ਕੀਤੀਆਂ ੦ ਫੇਰ ਡੇਹਰੇ ਉੱਤੇ ਉਸ
ਨੇ ਤੰਬੂ ਤਾਣਿਆ ਅਤੇ ਤੰਬੂ ਉੱਤੇ ਉਤਾਹਾਂ ਢਕਣਾ
ਲਾਇਆ ਜਿਵੇਂ ਯਹੋਵਾਹ ਨੇ ਮੂਸਾ ਨੂੰ ਹੁਕਮ ਦਿੱਤਾ
੨੦ ਸੀ ੦ ਫੇਰ ਉਸ ਸਾਖੀ ਨੂੰ ਲੈ ਕੇ ਸੰਦੂਕ ਵਿੱਚ
ਪਾਇਆ ਅਤੇ ਚੋਬਾਂ ਸੰਦੂਕ ਉੱਤੇ ਰਖੀਆਂ ਅਤੇ
ਪਰਾਸਚਿਤ ਦਾ ਸਰਪੋਸ਼ ਉਤਾਹਾਂ ਸੰਦੂਕ ਦੇ ਉੱਤੇ
੨੧ ਰੱਖਿਆ ੦ ਉਹ ਸੰਦੂਕ ਨੂੰ ਡੇਹਰੇ ਦੇ ਅੰਦਰ
ਲਿਆਇਆ ਅਤੇ ਓਟ ਦਾ ਪੜਦਾ ਲਮਕਾਇਆ
ਅਤੇ ਸਾਖੀ ਦੇ ਸੰਦੂਕ ਨੂੰ ਓਟ ਵਿੱਚ ਰੱਖਿਆ ਜਿਵੇਂ
੨੨ ਯਹੋਵਾਹ ਨੇ ਮੂਸਾ ਨੂੰ ਹੁਕਮ ਦਿੱਤਾ ਸੀ ੦ ਫੇਰ ਉਸ
ਨੇ ਮੇਜ਼ ਨੂੰ ਮੰਡਲੀ ਦੇ ਤੰਬੂ ਵਿੱਚ ਡੇਹਰੇ ਦੇ ਉੱਤਰ
੨੩ ਵੱਲ ਦੇ ਪਾਸੇ ਪੜਦੇ ਤੋਂ ਬਾਹਰ ਰੱਖਿਆ ੦ ਅਤੇ
ਉਸ ਨੇ ਉਸ ਉੱਤੇ ਯਹੋਵਾਹ ਅੱਗੇ ਰੋਟੀ ਸੁਆਰ ਕੇ
ਰੱਖੀ ਜਿਵੇਂ ਯਹੋਵਾਹ ਨੇ ਮੂਸਾ ਨੂੰ ਹੁਕਮ ਦਿੱਤਾ ਸੀ ੦
੨੪ ਤਾਂ ਉਸ ਨੇ ਸ਼ਮਾਦਾਨ ਮੰਡਲੀ ਦੇ ਤੰਬੂ ਵਿੱਚ ਮੇਜ਼ ਦੇ
ਸਾਹਮਣੇ ਡੇਹਰੇ ਦੇ ਦੱਖਣ ਵੱਲ ਦੇ ਪਾਸੇ ਰੱਖਿਆ ੦
੨੫ ਅਤੇ ਉਸ ਨੇ ਯਹੋਵਾਹ ਦੇ ਅੱਗੇ ਦੀਵੇ ਜਗਾਏ ਜਿਵੇਂ
੨੬ ਯਹੋਵਾਹ ਨੇ ਮੂਸਾ ਨੂੰ ਹੁਕਮ ਦਿੱਤਾ ਸੀ ੦ ਫੇਰ ਉਸ
ਨੇ ਸੋਨੇ ਦੀ ਜਗਵੇਦੀ ਨੂੰ ਮੰਡਲੀ ਦੇ ਤੰਬੂ ਵਿੱਚ
੨੭ ਪੜਦੇ ਦੇ ਸਾਹਮਣੇ ਰੱਖਿਆ ੦ ਅਤੇ ਉਸ ਉੱਤੇ
ਸੁਗੰਧੀ ਧੂਪ ਜਲਾਈ ਜਿਵੇਂ ਯਹੋਵਾਹ ਨੇ ਮੂਸਾ ਨੂੰ
੨੮ ਹੁਕਮ ਦਿੱਤਾ ਸੀ ੦ ਫੇਰ ਉਸ ਨੇ ਡੇਹਰੇ ਦੇ ਦਰਵੱਜੇ
੨੯ ਦੀ ਓਟ ਲਮਕਾਈ ੦ ਤਾਂ ਉਸ ਨੇ ਹੋਮ ਦੀ ਜਗਵੇਦੀ
ਨੂੰ ਡੇਹਰੇ ਦੀ ਮੰਡਲੀ ਦੇ ਤੰਬੂ ਦੇ ਦਰਵੱਜੇ ਉੱਤੇ

੧੧ ਉਸ ਨੂੰ ਇੱਕ ਬੱਜ ਤੋਂ ਰਹਿਤ ਨਰ ਲਿਆਵੇ ੦ ਅਤੇ
ਉਹ ਯਹੋਵਾਹ ਦੇ ਅੱਗੇ ਜਗਵੇਦੀ ਦੀ ਉਤਰਲੀ ਵੱਲ
ਉਸ ਨੂੰ ਕੱਟੇ ਅਤੇ ਜਾਜਕ, ਹਾਰੂਨ ਦੇ ਪੁੱਤ੍ਰ, ਜਗਵੇਦੀ
੧੨ ਦੇ ਉੱਤੇ ਚੁਫੇਰੇ ਉਸ ਦਾ ਲਹੂ ਛਿਣਕਣ ੦ ਅਤੇ
ਉਹ ਉਸ ਨੂੰ ਉਸ ਦੇ ਸਿਰ ਅਤੇ ਉਸ ਦੀ ਚਰਬੀ
ਸਣੇ ਟੋਟੇ ਟੋਟੇ ਕਰੇ ਅਤੇ ਜਾਜਕ ਉਸ ਜਗਵੇਦੀ
ਦੀ ਅੱਗ ਦੀ ਲੱਕੜ ਉੱਤੇ ਸੁਧਾਰ ਕੇ ਰੱਖਣ ੦
੧੩ ਪਰ ਉਸ ਦੀਆਂ ਆਂਦ੍ਰਾਂ ਅਤੇ ਲੱਤਾਂ ਪਾਣੀ ਨਾਲ
ਧੋਵੇ ਅਤੇ ਜਾਜਕ ਸਾਰਾ ਲਿਆ ਕੇ ਜਗਵੇਦੀ ਦੇ
ਉੱਤੇ ਸਾੜੇ। ਇਹ ਯਹੋਵਾਹ ਦੇ ਅੱਗੇ ਇੱਕ ਹੋਮ
ਬਲੀ ਅਰਥਾਤ ਇੱਕ ਸੁਗੰਧਤਾ ਦੀ ਅੱਗ ਦੀ
ਭੇਟ ਹੈ ॥
੧੪ ਅਤੇ ਜੇ ਯਹੋਵਾਹ ਦੇ ਅੱਗੇ ਉਸ ਦੇ ਹੋਮ ਦੀ
ਭੇਟ ਪੰਛੀਆਂ ਦੀ ਹੋਵੇ, ਤਾਂ ਉਹ ਘੁੱਗੀਆਂ ਯਾ
ਕਬੂਤ੍ਰਾਂ ਦਿਆਂ ਬੱਚਿਆਂ ਵਿੱਚੋਂ ਆਪਣੀ ਭੇਟ
੧੫ ਲਿਆਵੇ ੦ ਅਤੇ ਜਾਜਕ ਉਸ ਨੂੰ ਜਗਵੇਦੀ ਕੋਲ
ਲਿਆਵੇ ਅਤੇ ਉਸ ਦਾ ਸਿਰ ਮਰੋੜ ਕੇ ਉਸ ਨੂੰ
ਜਗਵੇਦੀ ਉੱਤੇ ਸਾੜੇ ਅਤੇ ਉਸ ਦਾ ਲਹੂ ਜਗਵੇਦੀ
੧੬ ਦੇ ਇੱਕ ਪਾਸੇ ਚੁਆਵੇ ੦ ਅਤੇ ਉਹ ਉਸ ਦਿਆਂ ਪਰਾਂ
ਸਣੇ ਉਸ ਦੀ ਝੋਝ ਨੂੰ ਕੱਢ ਕੇ ਜਗਵੇਦੀ ਦੇ ਪੂਰਬ
ਦੇ ਪਾਸੇ ਸੁਆਹ ਦੀ ਥਾਂ ਵਿੱਚ ਉਸ ਨੂੰ ਸੁੱਟੇ ੦
੧੭ ਅਤੇ ਉਹ ਖੰਭਾਂ ਸਣੇ ਉਸ ਨੂੰ ਪਾੜੇ, ਪਰ ਉਸ ਨੂੰ
ਵੱਖੋ ਵੱਖ ਨਾ ਕਰੇ ਅਤੇ ਜਾਜਕ ਅੱਗ ਦੀ ਲੱਕੜ
ਤੇ ਜਗਵੇਦੀ ਦੇ ਉੱਤੇ ਉਸ ਨੂੰ ਸਾੜੇ। ਇਹ ਯਹੋਵਾਹ
ਦੇ ਅੱਗੇ ਇੱਕ ਸੁਗੰਧਤਾ ਦੀ ਅੱਗ ਦੀ ਭੇਟ ਦਾ
ਇੱਕ ਹੋਮ ਹੈ ॥

### ਮੈਦੇ ਦੀ ਭੇਟ

੨ ਜਾਂ ਕੋਈ ਮੈਦੇ ਦੀ ਭੇਟ ਯਹੋਵਾਹ ਦੇ ਅੱਗੇ
ਚੜ੍ਹਾਵੇ ਤਾਂ ਉਸ ਦੀ ਭੇਟ ਮਹੀਨ ਆਟੇ ਦੀ ਹੋਵੇ
ਅਤੇ ਉਹ ਉਸ ਦੇ ਉੱਤੇ ਤੇਲ ਚੋਵੇ ਅਤੇ ਉਸ ਦੇ
੨ ਉੱਤੇ ਲੁਬਾਨ ਪਾਵੇ ੦ ਅਤੇ ਉਹ ਉਸ ਨੂੰ ਹਾਰੂਨ ਦੇ
ਪੁੱਤ੍ਰ ਜਾਜਕਾਂ ਦੇ ਕੋਲ ਲਿਆਵੇ ਅਤੇ ਉਹ ਉਸ ਵਿੱਚੋਂ
ਉਸ ਦੇ ਮੈਦੇ ਵਿੱਚੋਂ ਅਤੇ ਉਸ ਦੇ ਤੇਲ ਵਿੱਚੋਂ ਉਸ
ਸਾਰੇ ਲੁਬਾਨ ਵਿੱਚੋਂ ਇੱਕ ਮੁੱਠ ਭਰ ਲਵੇ ਅਤੇ ਜਾਜਕ
ਉਸ ਨੂੰ ਜਗਵੇਦੀ ਦੇ ਉੱਤੇ ਉਸ ਦੇ ਸਿਮਰਨ ਲਈ
ਯਹੋਵਾਹ ਦੇ ਅੱਗੇ ਇੱਕ ਸੁਗੰਧਤਾ ਅੱਗ ਦੀ ਭੇਟ
੩ ਕਰਕੇ ਸਾੜੇ ੦ ਅਤੇ ਮੈਦੇ ਦੀ ਭੇਟ ਦਾ ਵਾਧੂ ਸੋ
ਹਾਰੂਨ ਅਤੇ ਉਸ ਦੇ ਪੁੱਤ੍ਰਾਂ ਦਾ ਹੋਵੇ। ਇਹ ਯਹੋਵਾਹ
ਦੇ ਅੱਗੇ ਅੱਗ ਦੀ ਭੇਟ ਵਿੱਚੋਂ ਅੱਤ ਪਵਿੱਤ੍ਰ ਹੈ ॥
੪ ਜੇ ਤੂੰ ਤੰਦੂਰ ਦਾ ਪਕਾਇਆ ਹੋਇਆ ਮੈਦੇ ਦੀ
ਭੇਟ ਦਾ ਚੜ੍ਹਾਵਾ ਲਿਆਵੇਂ ਤਾਂ ਉਹ ਤੇਲ ਨਾਲ
ਗੁੰਨ੍ਹੇ ਹੋਏ ਮੈਦੇ ਦਾ ਪਤੀਰ ਫੁਲਕਿਆਂ ਦਾ ਹੋਵੇ ਯਾ
ਤੇਲ ਨਾਲ ਚੋਪੜੀਆਂ ਹੋਈਆਂ ਮਠੀਆਂ ਦਾ ਹੋਵੇ ॥
੫ ਅਤੇ ਜੇ ਤੇਰਾ ਚੜ੍ਹਾਵਾ ਇੱਕ ਤਵੇ ਉੱਤੇ ਪਕਾਈ
ਹੋਈ ਮੈਦੇ ਦੀ ਭੇਟ ਹੋਵੇ ਤਾਂ ਉਹ ਤੇਲ ਨਾਲ ਗੁੰਨ੍ਹੇ
੬ ਹੋਏ ਪਤੀਰੀ ਮੈਦੇ ਦਾ ਹੋਵੇ ੦ ਤੂੰ ਉਸ ਨੂੰ ਟੋਟੇ ਟੋਟੇ
ਕਰੀਂ ਅਤੇ ਉਸ ਦੇ ਉੱਤੇ ਤੇਲ ਪਾਵੀਂ। ਇਹ ਇੱਕ
ਮੈਦੇ ਦੀ ਭੇਟ ਹੈ ॥
੭ ਅਤੇ ਜੇ ਤੇਰਾ ਚੜ੍ਹਾਵਾ ਤਵੀ ਵਿੱਚ ਪਕਾਈ ਹੋਈ
ਮੈਦੇ ਦੀ ਭੇਟ ਹੋਵੇ ਤਾਂ ਉਹ ਤੇਲ ਨਾਲ ਗੁੰਨ੍ਹੇ ਹੋਏ
੮ ਮੈਦੇ ਦਾ ਹੋਵੇ ੦ ਅਤੇ ਤੂੰ ਇਨ੍ਹਾਂ ਵਸਤਾਂ ਦੀ ਬਣਾਈ
ਹੋਈ ਮੈਦੇ ਦੀ ਭੇਟ ਯਹੋਵਾਹ ਦੇ ਅੱਗੇ ਲਿਆਵੀਂ
ਅਤੇ ਜਾਂ ਉਹ ਜਾਜਕ ਦੇ ਅੱਗੇ ਧਰੀ ਜਾਵੇ ਤਾਂ ਉਹ
੯ ਉਸ ਨੂੰ ਜਗਵੇਦੀ ਕੋਲ ਲਿਆਵੇ ੦ ਅਤੇ ਜਾਜਕ
ਉਸ ਦੇ ਸਿਮਰਨ ਲਈ ਉਸ ਮੈਦੇ ਦੀ ਭੇਟ ਤੋਂ
ਕੁਝ ਲੈਕੇ ਉਸ ਨੂੰ ਜਗਵੇਦੀ ਉੱਤੇ ਸਾੜੇ। ਇਹ
ਯਹੋਵਾਹ ਦੇ ਅੱਗੇ ਇੱਕ ਸੁਗੰਧਤਾ ਅੱਗ ਦੀ ਭੇਟ
੧੦ ਹੈ ੦ ਅਤੇ ਜਿਹੜਾ ਉਸ ਮੈਦੇ ਦੀ ਭੇਟ ਤੋਂ ਰਹਿ
ਜਾਏ ਸੋ ਹਾਰੂਨ ਅਤੇ ਉਸ ਦੇ ਪੁੱਤ੍ਰਾਂ ਦਾ ਹੋਵੇ ਇਹ
ਯਹੋਵਾਹ ਦੇ ਅੱਗੇ ਅੱਗ ਦੀਆਂ ਭੇਟਾਂ ਵਿੱਚੋਂ ਅੱਤ
੧੧ ਪਵਿੱਤ੍ਰ ਹੈ ੦ ਮੈਦੇ ਦੀ ਭੇਟ ਵਿੱਚ ਜੋ ਤੁਸਾਂ ਯਹੋਵਾਹ
ਦੇ ਅੱਗੇ ਲਿਆਉਣੀ ਕੁਝ ਖ਼ਮੀਰ ਨਾ ਹੋਵੇ ਕਿਉਂ
ਜੋ ਤੁਸਾਂ ਯਹੋਵਾਹ ਦੇ ਅੱਗੇ ਕਿਸੇ ਅੱਗ ਦੀ ਭੇਟ
ਵਿੱਚ ਨਾ ਖ਼ਮੀਰ ਨਾ ਕੁਝ ਸ਼ਹਿਤ ਸਾੜਨਾ ॥
੧੨ ਪਹਿਲੇ ਫਲਾਂ ਦੇ ਚੜ੍ਹਾਵੇ ਦੀ ਗੱਲ ਵਿੱਚ ਤੁਸਾਂ
ਉਨ੍ਹਾਂ ਨੂੰ ਯਹੋਵਾਹ ਦੇ ਅੱਗੇ ਚੜ੍ਹਾਉਣਾ ਪਰ ਉਹ
ਸੁਗੰਧਤਾ ਕਰਕੇ ਜਗਵੇਦੀ ਦੇ ਉੱਤੇ ਸਾੜਿਆ ਨਾ
੧੩ ਜਾਏ ੦ ਅਤੇ ਆਪਣੀ ਮੈਦੇ ਦੀ ਭੇਟ ਦੇ ਸਭਨਾਂ
ਚੜ੍ਹਾਵਿਆਂ ਵਿੱਚ ਲੂਣ ਰਲਾਵੀਂ ਅਤੇ ਆਪਣੀ ਮੈਦੇ
ਦੀ ਭੇਟ ਵਿੱਚ ਤੂੰ ਆਪਣੇ ਪਰਮੇਸ਼ੁਰ ਦੇ ਨੇਮ ਦੇ
ਲੂਣ ਨਾ ਘਟਾਵੀਂ, ਆਪਣੀਆਂ ਸਾਰੀਆਂ ਭੇਟਾਂ ਵਿੱਚ

੧੪ ਤੂੰ ਲੂਣ ਚੜ੍ਹਾਵੀਂ ○ ਅਤੇ ਜੇ ਤੂੰ ਆਪਣਿਆਂ ਪਹਿ-
ਲਿਆਂ ਫਲਾਂ ਦੀ ਇੱਕ ਮੈਦੇ ਦੀ ਭੇਟ ਯਹੋਵਾਹ ਦੇ
ਅੱਗੇ ਚੜ੍ਹਾਵੇਂ ਤਾਂ ਤੂੰ ਮੈਦੇ ਦੀ ਭੇਟ ਵਿੱਚ ਆਪਣੇ
ਪਹਿਲੇ ਫਲਾਂ ਦੇ ਦਾਣਿਆਂ ਦੇ ਹਰੇ ਸਿੱਟੇ ਅੱਗ
ਨਾਲ ਭੁੰਨੇ ਹੋਏ ਅਰਥਾਤ ਪੂਰੇ ਸਿੱਟਿਆਂ ਵਿੱਚੋਂ
੧੫ ਦਲੇ ਹੋਏ ਦਾਣੇ ਚੜ੍ਹਾਵੀਂ ○ ਅਤੇ ਤੂੰ ਉਸ ਤੇ ਤੇਲ
ਪਾਵੀਂ ਅਤੇ ਉਸ ਦੇ ਉੱਤੇ ਲੁਬਾਨ ਧਰੀਂ, ਇਹ
੧੬ ਇੱਕ ਮੈਦੇ ਦੀ ਭੇਟ ਹੈ ○ ਅਤੇ ਜਾਜਕ ਉਸ ਦੇ
ਸਿਮਰਨ ਦੇ ਲਈ ਉਸ ਦਿਆਂ ਦਲਿਆਂ ਹੋਇਆਂ
ਦਾਣਿਆਂ ਵਿੱਚੋਂ ਅਤੇ ਉਸ ਦੇ ਤੇਲ ਵਿੱਚੋਂ ਕੁਝ
ਲੈਕੇ ਉਸ ਦੇ ਸਾਰੇ ਲੁਬਾਨ ਸਣੇ ਸਾੜੇ। ਇਹ ਯਹੋ-
ਵਾਹ ਦੇ ਅੱਗੇ ਇੱਕ ਅੱਗ ਦੀ ਭੇਟ ਹੈ ॥

## ਸੁਖ ਸਾਂਦ ਦੀਆਂ ਬਲੀਆਂ

**੩** ਜੇ ਉਸ ਦਾ ਚੜ੍ਹਾਵਾ ਸੁਖ ਸਾਂਦ ਦੀ ਬਲੀ
ਹੋਵੇ ਜੇ ਉਹ ਉਸ ਨੂੰ ਵੱਗ ਵਿੱਚੋਂ ਚੜ੍ਹਾਵੇ, ਭਾਵੇਂ
ਉਹ ਬਲਦ ਭਾਵੇਂ ਗਊ ਹੋਵੇ, ਉਸ ਨੂੰ ਯਹੋਵਾਹ ਦੇ
੨ ਅੱਗੇ ਬੱਜ ਤੋਂ ਰਹਿਤ ਚੜ੍ਹਾਵੇ ○ ਅਤੇ ਉਹ ਆਪਣਾ
ਹੱਥ ਆਪਣੀ ਭੇਟ ਦੇ ਸਿਰ ਉੱਤੇ ਧਰ ਕੇ ਉਸ ਨੂੰ
ਮੰਡਲੀ ਦੇ ਡੇਰੇ ਦੇ ਬੂਹੇ ਕੋਲ ਕੱਟ ਸੁੱਟੇ ਅਤੇ
ਹਾਰੂਨ ਦੇ ਪੁੱਤ੍ਰ ਜਾਜਕ ਉਸ ਦਾ ਲਹੂ ਜਗਵੇਦੀ ਦੇ
੩ ਉੱਤੇ ਚੁਫੇਰੇ ਛਿਣਕਣ, ○ ਅਤੇ ਉਹ ਸੁਖ ਸਾਂਦ ਦੀ
ਬਲੀ ਵਿੱਚੋਂ ਇੱਕ ਅੱਗ ਦੀ ਭੇਟ ਯਹੋਵਾਹ ਦੇ
ਅੱਗੇ ਚੜ੍ਹਾਵੇ, ਉਹ ਚਰਬੀ ਜਿਹੜੀ ਆਂਦ੍ਰਾਂ ਨੂੰ ਕੱਜਦੀ
ਹੈ ਅਤੇ ਉਹ ਸਾਰੀ ਚਰਬੀ ਜੋ ਆਂਦ੍ਰਾਂ ਦੇ ਉੱਤੇ
੪ ਹੈ ○ ਅਤੇ ਦੋਵੇਂ ਗੁਰਦੇ ਅਤੇ ਵੱਖੀਆਂ ਦੇ ਕੋਲ
ਉਨ੍ਹਾਂ ਉੱਤੇ ਜਿਹੜੀ ਚਰਬੀ ਹੈ ਅਤੇ ਉਸ ਝਿੱਲੀ ਨੂੰ
ਜੋ ਕਲੇਜੇ ਉੱਤੇ ਹੈ ਗੁਰਦਿਆਂ ਸਣੇ ਉਹ ਵੱਖਰੀ
੫ ਕਰੇ ○ ਅਤੇ ਹਾਰੂਨ ਦੇ ਪੁੱਤ੍ਰ ਉਸ ਨੂੰ ਹੋਮ ਬਲੀ
ਦੇ ਉੱਤੇ ਜੋ ਅੱਗ ਦੀ ਲੱਕੜ ਦੇ ਉੱਤੇ ਹੈ
ਜਗਵੇਦੀ ਦੇ ਉੱਤੇ ਸਾੜੇ। ਇਹ ਯਹੋਵਾਹ ਦੇ ਅੱਗੇ
ਇੱਕ ਸੁਗੰਧਤਾ ਅੱਗ ਦੀ ਭੇਟ ਹੈ ॥
੬ ਅਤੇ ਜੇ ਉਸ ਦੀ ਸੁਖ ਸਾਂਦ ਦੀ ਬਲੀ ਦੀ ਭੇਟ
ਯਹੋਵਾਹ ਦੇ ਅੱਗੇ ਇੱਜੜ ਵਿੱਚੋਂ ਹੋਵੇ ਤਾਂ ਭਾਵੇਂ
ਨਰ ਯਾ ਮਦੀਨ ਹੋਵੇ, ਉਸ ਨੂੰ ਬੱਜ ਤੋਂ ਰਹਿਤ
੭ ਚੜ੍ਹਾਵੇ, ○ ਜੇ ਉਹ ਆਪਣੀ ਭੇਟ ਵਿੱਚ ਲੇਲਾ ਚੜ੍ਹਾਵੇ
੮ ਤਾਂ ਉਹ ਉਸ ਨੂੰ ਯਹੋਵਾਹ ਦੇ ਅੱਗੇ ਚੜ੍ਹਾਵੇ ○ ਅਤੇ
ਉਹ ਆਪਣਾ ਹੱਥ ਆਪਣੀ ਭੇਟ ਦੇ ਸਿਰ ਉੱਤੇ
ਧਰ ਕੇ ਮੰਡਲੀ ਦੇ ਡੇਰੇ ਦੇ ਅੱਗੇ ਉਸ ਨੂੰ ਵੱਢ
ਸੁੱਟੇ, ਅਤੇ ਹਾਰੂਨ ਦੇ ਪੁੱਤ੍ਰ ਉਸ ਦਾ ਲਹੂ ਜਗਵੇਦੀ
੯ ਦੇ ਉੱਤੇ ਚੁਫੇਰੇ ਛਿਣਕਣ ○ ਅਤੇ ਸੁੱਖ ਸਾਂਦ ਦੀ
ਬਲੀ ਵਿੱਚੋਂ ਉਹ ਯਹੋਵਾਹ ਦੇ ਅੱਗੇ ਇੱਕ ਅੱਗ
ਦੀ ਭੇਟ ਚੜ੍ਹਾਵੇ, ਉਸ ਦੀ ਚਰਬੀ ਅਤੇ ਸਾਰੀ ਪੂਛ
ਰੀੜ੍ਹ ਦੇ ਕੋਲੋਂ ਵੱਢ ਕੇ ਅਤੇ ਉਹ ਚਰਬੀ ਜੋ ਆਂਦ੍ਰਾਂ
ਨੂੰ ਕੱਜਦੀ ਹੈ ਅਤੇ ਸਾਰੀ ਚਰਬੀ, ਜੋ ਆਂਦ੍ਰਾਂ ਦੇ
੧੦ ਉੱਤੇ ਹੈ ○ ਅਤੇ ਦੋਵੇਂ ਗੁਰਦੇ ਅਤੇ ਵੱਖੀਆਂ ਦੇ ਕੋਲ
ਉਨ੍ਹਾਂ ਉੱਤੇ ਜਿਹੜੀ ਚਰਬੀ ਹੈ ਅਤੇ ਉਸ ਝਿੱਲੀ ਨੂੰ
ਜੋ ਕਲੇਜੇ ਉੱਤੇ ਹੈ ਗੁਰਦਿਆਂ ਸਣੇ ਉਹ ਵੱਖਰੀ
੧੧ ਕਰੇ ○ ਅਤੇ ਜਾਜਕ ਉਸ ਨੂੰ ਜਗਵੇਦੀ ਉੱਤੇ ਸਾੜੇ,
ਇਹ ਯਹੋਵਾਹ ਦੇ ਅੱਗੇ ਅੱਗ ਦੀ ਭੇਟ ਦਾ
ਪ੍ਰਸਾਦ ਹੈ ॥
੧੨ ਅਤੇ ਜੇ ਉਸ ਦੀ ਭੇਟ ਬੱਕਰਾ ਹੋਵੇ, ਤਾਂ ਉਹ
੧੩ ਉਸ ਨੂੰ ਯਹੋਵਾਹ ਦੇ ਅੱਗੇ ਚੜ੍ਹਾਵੇ ○ ਅਤੇ ਉਹ
ਆਪਣਾ ਹੱਥ ਉਸ ਦੇ ਸਿਰ ਉੱਤੇ ਧਰ ਕੇ ਮੰਡਲੀ ਦੇ
ਡੇਰੇ ਦੇ ਅੱਗੇ ਉਸ ਨੂੰ ਵੱਢ ਸੁੱਟੇ ਅਤੇ ਹਾਰੂਨ ਦੇ
ਪੁੱਤ੍ਰ ਉਸ ਦਾ ਲਹੂ ਜਗਵੇਦੀ ਦੇ ਉੱਤੇ ਚੁਫੇਰੇ
੧੪ ਛਿਣਕਣ ○ ਅਤੇ ਉਹ ਉਸ ਵਿੱਚੋਂ ਆਪਣੀ ਭੇਟ
ਚੜ੍ਹਾਵੇ ਅਰਥਾਤ ਯਹੋਵਾਹ ਦੇ ਅੱਗੇ ਇੱਕ ਅੱਗ
ਦੀ ਭੇਟ, ਉਹ ਚਰਬੀ ਜੋ ਆਂਦ੍ਰਾਂ ਨੂੰ ਕੱਜਦੀ ਹੈ
੧੫ ਅਤੇ ਸਾਰੀ ਚਰਬੀ ਜੋ ਆਂਦ੍ਰਾਂ ਦੇ ਉੱਤੇ ਹੈ ○ ਅਤੇ
ਦੋਵੇਂ ਗੁਰਦੇ ਅਤੇ ਵੱਖੀਆਂ ਦੇ ਕੋਲ ਉਨ੍ਹਾਂ ਉੱਤੇ
ਜਿਹੜੀ ਚਰਬੀ ਹੈ ਅਤੇ ਉਸ ਝਿੱਲੀ ਨੂੰ ਜੋ ਕਲੇਜੇ
੧੬ ਉੱਤੇ ਹੈ ਗੁਰਦਿਆਂ ਸਣੇ ਉਹ ਵੱਖਰੀ ਕਰੇ ○ ਅਤੇ
ਜਾਜਕ ਉਨ੍ਹਾਂ ਨੂੰ ਜਗਵੇਦੀ ਉੱਤੇ ਸਾੜੇ। ਇਹ ਅੱਗ
ਦੀ ਸੁਗੰਧਤਾ ਦੀ ਭੇਟ ਦਾ ਪ੍ਰਸਾਦ ਹੈ, ਸਾਰੀ ਚਰਬੀ
੧੭ ਯਹੋਵਾਹ ਦੀ ਹੈ ○ ਇਹ ਤੁਹਾਡੀ ਪੀੜ੍ਹੀਆਂ ਦੇ ਲਈ
ਤੁਹਾਡੇ ਸਾਰੇ ਵਸੇਬਿਆਂ ਵਿੱਚ ਇੱਕ ਸਦਾ ਦੀ ਬਿਧੀ
ਹੈ ਭਈ ਤੁਸਾਂ ਨਾ ਚਰਬੀ ਨਾ ਲਹੂ ਖਾਣਾ ॥

## ਪਾਪ ਦੀਆਂ ਬਲੀਆਂ

**੪** 
੨ ਯਹੋਵਾਹ ਮੂਸਾ ਨੂੰ ਆਖਿਆ ਕਿ ○ ਇਸਰਾ-
ਏਲੀਆਂ ਨੂੰ ਬੋਲ ਕਿ ਜੇ ਕੋਈ ਪ੍ਰਾਣੀ ਯਹੋਵਾਹ

ਦੀਆਂ ਆਗਿਆਂ ਵਿੱਚੋਂ ਅਣਜਾਣ ਹੋ ਕੇ ਕਿਸੇ
ਦਾ ਪਾਪ ਕਰੇ, ਉਨ੍ਹਾਂ ਗੱਲਾਂ ਵਿੱਚ ਜੋ ਕਰਨ ਜੋਗ
੩ ਨਹੀਂ ਉਨ੍ਹਾਂ ਨੂੰ ਕਰੇ 0 ਜੇ ਕਦੀ ਮਸਹ ਕੀਤਾ ਹੋਇਆ
ਜਾਜਕ ਲੋਕਾਂ ਨੂੰ ਦੋਸ਼ੀ ਬਣਾਉਣ ਦਾ ਪਾਪ ਕਰੇ ਤਾਂ
ਉਹ ਆਪਣੇ ਪਾਪ ਦੇ ਲਈ ਜੋ ਉਸ ਨੇ ਕੀਤਾ ਇੱਕ
ਜੁਆਨ ਬਲਦ ਬੱਜ ਤੋਂ ਰਹਿਤ ਯਹੋਵਾਹ ਦੇ ਅੱਗੇ
੪ ਪਾਪ ਦੀ ਭੇਟ ਕਰ ਕੇ ਲਿਆਵੇ 0 ਅਰ ਉਹ ਉਸ
ਬਲਦ ਨੂੰ ਮੰਡਲੀ ਦੇ ਡੇਰੇ ਦੇ ਬੂਹੇ ਦੇ ਕੋਲ ਯਹੋਵਾਹ
ਦੇ ਅੱਗੇ ਲਿਆਵੇ ਅਤੇ ਆਪਣਾ ਹੱਥ ਬਲਦ ਦੇ
ਸਿਰ ਉੱਤੇ ਧਰਕੇ ਬਲਦ ਨੂੰ ਯਹੋਵਾਹ ਦੇ ਅੱਗੇ
੫ ਕੱਟ ਸਿੱਟੇ 0 ਅਤੇ ਮਸਹ ਕੀਤਾ ਹੋਇਆ ਜਾਜਕ
ਉਸ ਬਲਦ ਦੇ ਲਹੂ ਵਿੱਚੋਂ ਕੁਝ ਲੈਕੇ ਮੰਡਲੀ ਦੇ
੬ ਡੇਰੇ ਨੂੰ ਲਿਆਵੇ 0 ਅਤੇ ਜਾਜਕ ਆਪਣੀ ਉਂਗਲੀ
ਲਹੂ ਵਿੱਚ ਡੋਬ ਕੇ ਪਵਿੱਤ੍ਰ ਅਸਥਾਨ ਦੇ ਪੜਦੇ ਦੇ
ਮੋਹਰੇ ਉਹ ਲਹੂ ਯਹੋਵਾਹ ਦੇ ਅੱਗੇ ਸੱਤ ਵਾਰੀ
੭ ਛਿਣਕੇ 0 ਅਤੇ ਜਾਜਕ ਉਸ ਲਹੂ ਵਿੱਚੋਂ ਸੁਗੰਧੀ
ਧੂਪ ਦੀ ਜਗਵੇਦੀ ਦੇ ਸਿੰਙਾਂ ਉੱਤੇ ਜੋ ਮੰਡਲੀ ਦੇ
ਡੇਰੇ ਵਿੱਚ ਹੈ, ਯਹੋਵਾਹ ਦੇ ਅੱਗੇ ਕੁਝ ਪਾਵੇ ਅਤੇ
ਬਲਦ ਦਾ ਸਾਰਾ ਲਹੂ ਹੋਮ ਦੀ ਜਗਵੇਦੀ ਦੇ ਹੇਠ
ਜੋ ਮੰਡਲੀ ਦੇ ਡੇਰੇ ਦੇ ਬੂਹੇ ਦੇ ਕੋਲ ਹੈ ਡੋਹਲ ਦੇਵੇ 0
੮ ਅਤੇ ਉਹ ਉਸ ਤੋਂ ਬਲਦ ਦੀ ਸਾਰੀ ਚਰਬੀ ਪਾਪ
ਦੀ ਭੇਟ ਕਰ ਕੇ ਵੱਖਰੀ ਕਰੇ, ਉਹ ਚਰਬੀ ਜੋ ਆਂਦ੍ਰਾਂ
ਨੂੰ ਕੱਜਦੀ ਹੈ ਅਤੇ ਸਾਰੀ ਚਰਬੀ ਜੋ ਆਂਦ੍ਰਾਂ ਦੇ ਉੱਤੇ
੯ ਹੈ 0 ਅਤੇ ਦੋਵੇਂ ਗੁਰਦੇ ਅਤੇ ਵੱਖੀਆਂ ਦੇ ਕੋਲ ਉਨ੍ਹਾਂ
ਉੱਤੇ ਜਿਹੜੀ ਚਰਬੀ ਹੈ ਅਤੇ ਉਸ ਝਿੱਲੀ ਨੂੰ ਜੋ
ਕਲੇਜੇ ਉੱਤੇ ਹੈ ਗੁਰਦਿਆਂ ਸਣੇ ਉਹ ਵੱਖਰੀ ਕਰੇ 0
੧੦ ਜਿਸ ਤਰਾਂ ਉਹ ਸੁਖ ਸਾਂਦ ਦੀਆਂ ਭੇਟਾਂ ਦੀ ਬਲੀ ਦੇ
ਬਲਦ ਤੋਂ ਵੱਖਰੇ ਹੋਏ ਅਤੇ ਜਾਜਕ ਉਨ੍ਹਾਂ ਨੂੰ ਹੋਮ ਦੀ
੧੧ ਜਗਵੇਦੀ ਉੱਤੇ ਸਾੜੇ 0 ਅਤੇ ਬਲਦ ਦੀ ਖੱਲ ਉਸ
ਦਾ ਸਾਰਾ ਮਾਸ ਅਤੇ ਉਸ ਦੇ ਸਿਰ ਸਣੇ ਅਤੇ ਉਸ
ਦੀਆਂ ਲੱਤਾਂ ਸਣੇ ਅਤੇ ਉਸ ਦੀਆਂ ਆਂਦ੍ਰਾਂ ਅਤੇ
੧੨ ਉਸ ਦਾ ਗੋਹਾ 0 ਅਰਥਾਤ ਸਾਰਾ ਬਲਦ ਉਹ ਡੇਰਿਆਂ
ਤੋਂ ਬਾਹਰ ਇੱਕ ਸੁਥਰੀ ਥਾਂ ਵਿੱਚ ਜਿੱਥੇ ਸੁਆਹ ਪੈਂਦੀ
ਹੈ ਲੈ ਜਾਵੇ ਅਤੇ ਉਸ ਨੂੰ ਅੱਗ ਨਾਲ ਲੱਕੜਾਂ ਉੱਤੇ
ਸਾੜ ਸੁੱਟੇ, ਉਹ ਉੱਥੇ ਹੀ ਸਾੜਿਆ ਜਾਏ ਜਿੱਥੇ
ਸੁਆਹ ਸੁੱਟੀ ਜਾਂਦੀ ਹੈ ॥

੧੩ ਜੇ ਕਦੇ ਇਸਰਾਏਲ ਦੀ ਸਾਰੀ ਮੰਡਲੀ ਅਣਜਾਣ
ਹੋਕੇ ਪਾਪ ਕਰੇ ਅਤੇ ਇਹ ਗੱਲ ਸਭਾ ਤੋਂ ਗੁੱਝੀ ਹੋਵੇ
ਅਤੇ ਉਹ ਨੇ ਯਹੋਵਾਹ ਦੀਆਂ ਆਗਿਆਂ ਵਿੱਚੋਂ
ਉਹ ਕੀਤਾ ਜੋ ਕਰਨ ਜੋਗ ਨਹੀਂ ਸੀ ਅਤੇ ਦੋਸ਼ੀ
੧੪ ਹੋਵੇ 0 ਜਾਂ ਉਹ ਪਾਪ ਜੋ ਉਹ ਉਸ ਵਿੱਚ ਕੀਤਾ ਹੈ
ਪਰਗਟ ਹੋ ਗਿਆ, ਤਾਂ ਮੰਡਲੀ ਇੱਕ ਜੁਆਨ ਬਲਦ
ਪਾਪ ਦੇ ਲਈ ਚੜ੍ਹਾਵੇ ਅਤੇ ਉਸ ਨੂੰ ਮੰਡਲੀ ਦੇ ਡੇਰੇ
੧੫ ਦੇ ਅੱਗੇ ਲਿਆਵੇ 0 ਅਤੇ ਮੰਡਲੀ ਦੇ ਬਜ਼ੁਰਗ
ਬਲਦ ਦੇ ਸਿਰ ਉੱਤੇ ਯਹੋਵਾਹ ਦੇ ਅੱਗੇ ਆਪਣੇ
ਹੱਥ ਰੱਖਣ ਅਤੇ ਯਹੋਵਾਹ ਦੇ ਅੱਗੇ ਉਹ ਬਲਦ
੧੬ ਕੱਟਿਆ ਜਾਏ 0 ਅਤੇ ਉਹ ਮਸਹ ਕੀਤਾ ਹੋਇਆ
ਜਾਜਕ ਬਲਦ ਦੇ ਲਹੂ ਵਿੱਚੋਂ ਮੰਡਲੀ ਦੇ ਡੇਰੇ ਕੋਲ
੧੭ ਕੁਝ ਲਿਆਵੇ 0 ਅਤੇ ਜਾਜਕ ਉਸ ਲਹੂ ਵਿੱਚ
ਆਪਣੀ ਉਂਗਲੀ ਡੋਬ ਕੇ ਪੜਦੇ ਦੇ ਮੂਹਰੇ ਯਹੋਵਾਹ
੧੮ ਦੇ ਅੱਗੇ ਉਸ ਨੂੰ ਸੱਤ ਵਾਰੀ ਛਿਣਕੇ 0 ਅਤੇ ਉਹ
ਉਸ ਲਹੂ ਵਿੱਚੋਂ ਉਸ ਜਗਵੇਦੀ ਦੇ ਸਿੰਙਾਂ ਉੱਤੇ ਜੋ
ਯਹੋਵਾਹ ਦੇ ਅੱਗੇ ਹੈ ਜੋ ਮੰਡਲੀ ਦੇ ਡੇਰੇ ਵਿੱਚ ਹੈ
ਕੁਝ ਪਾਵੇ ਅਤੇ ਸਾਰਾ ਲਹੂ ਹੋਮ ਦੀ ਜਗਵੇਦੀ ਦੇ
ਹੇਠ ਜੋ ਮੰਡਲੀ ਦੇ ਡੇਰੇ ਦੇ ਬੂਹੇ ਦੇ ਕੋਲ ਹੈ ਡੋਹਲ
੧੯ ਦੇਵੇ 0 ਅਤੇ ਉਹ ਉਸ ਦੇ ਉੱਤੇ ਉਸ ਦੀ ਸਾਰੀ
੨੦ ਚਰਬੀ ਲੈਕੇ ਜਗਵੇਦੀ ਦੇ ਉੱਤੇ ਸਾੜੇ 0 ਅਤੇ ਜਿਸ
ਤਰਾਂ ਉਸ ਨੇ ਪਾਪ ਦੀ ਭੇਟ ਦੇ ਬਲਦ ਨਾਲ ਕੀਤਾ
ਤਿਹਾ ਹੀ ਉਹ ਇਸ ਬਲਦ ਨਾਲ ਕਰੇ ਅਤੇ ਜਾਜਕ
ਉਨ੍ਹਾਂ ਦੇ ਲਈ ਪ੍ਰਾਸਚਿਤ ਕਰੇ ਅਤੇ ਉਸ ਦੀ ਖਿਮਾ
੨੧ ਹੋ ਜਾਵੇਗੀ 0 ਅਤੇ ਉਹ ਜਿਸ ਤਰਾਂ ਉਸ ਨੇ ਪਹਿਲੇ
ਬਲਦ ਨੂੰ ਸਾੜਿਆ ਉਸੇ ਤਰਾਂ ਇਸ ਬਲਦ ਨੂੰ
ਡੇਰਿਓਂ ਬਾਹਰ ਲੈ ਜਾਕੇ ਸਾੜੇ । ਇਹ ਮੰਡਲੀ ਦੇ
੨੨ ਲਈ ਪਾਪ ਦੀ ਭੇਟ ਹੈ 0 ਜਾਂ ਕੋਈ ਪਰਧਾਨ ਪਾਪ
ਕਰੇ ਅਤੇ ਯਹੋਵਾਹ ਆਪਣੇ ਪਰਮੇਸ਼ੁਰ ਦੀਆਂ
ਆਗਿਆਂ ਵਿੱਚੋਂ ਅਣਜਾਣ ਹੋਕੇ ਕੁਝ ਕੀਤਾ ਜੋ
੨੩ ਕਰਨ ਜੋਗ ਨਹੀਂ ਸੀ ਸੋ ਦੋਸ਼ੀ ਠਹਿਰਿਆ 0 ਜੇ
ਉਸ ਦਾ ਪਾਪ ਜੋ ਉਸ ਨੇ ਕੀਤਾ ਉਸ ਉੱਤੇ ਪਰਗਟ
ਹੋ ਜਾਏ ਤਾਂ ਉਹ ਆਪਣੀ ਭੇਟ ਲਿਆਵੇ ਬੱਕਰੀਆਂ
੨੪ ਵਿੱਚੋਂ ਇੱਕ ਪਠੋਰਾ ਨਰ ਬੱਜ ਤੋਂ ਰਹਿਤ 0 ਅਤੇ ਉਹ
ਆਪਣਾ ਹੱਥ ਬੱਕਰੇ ਦੇ ਸਿਰ ਉੱਤੇ ਧਰਕੇ ਉਸ ਥਾਂ
ਵਿੱਚ ਜਿੱਥੇ ਉਹ ਯਹੋਵਾਹ ਦੇ ਅੱਗੇ ਹੋਮ ਬਲੀ ਨੂੰ

ਕੱਟਦੇ ਹਨ ਕੱਟ ਸੁੱਟੇ, ਇਹ ਇੱਕ ਪਾਪ ਦੀ ਭੇਟ
੨੫ ਹੈ ੦ ਅਤੇ ਜਾਜਕ ਉਸ ਪਾਪ ਦੀ ਭੇਟ ਤੋਂ ਆਪਣੀ
ਉਂਗਲ ਨਾਲ ਕੁਝ ਲੈਕੇ ਹੋਮ ਦੀ ਜਗਵੇਦੀ ਦੇ ਸਿੰਙਾਂ
ਉੱਤੇ ਪਾਵੇ ਅਤੇ ਉਸ ਦਾ ਲਹੂ ਹੋਮ ਦੀ ਜਗਵੇਦੀ
੨੬ ਦੇ ਹੇਠ ਡੋਹਲ ਦੇਵੇ ੦ ਅਤੇ ਉਹ ਉਸ ਦੀ ਸਾਰੀ
ਚਰਬੀ ਸੁਖ ਸਾਂਦ ਦੀ ਬਲੀ ਦੀ ਚਰਬੀ ਵਰਗੀ ਜਗ-
ਵੇਦੀ ਉੱਤੇ ਸਾੜੇ ਅਤੇ ਜਾਜਕ ਉਸ ਦੇ ਪਾਪ ਦੇ
ਲਈ ਪ੍ਰਾਸਚਿਤ ਕਰੇ ਅਤੇ ਉਹ ਦੀ ਖਿਮਾ ਹੋ
ਜਾਵੇਗੀ ॥
੨੭ ਜੇ ਕੋਈ ਆਮ ਲੋਕਾਂ ਵਿੱਚੋਂ ਯਹੋਵਾਹ ਦੀਆਂ
ਆਗਿਆਂ ਵਿੱਚੋਂ ਅਣਜਾਣ ਹੋਕੇ ਕਿਸੇ ਵਿੱਚ ਪਾਪ
ਕਰੇ ਜੋ ਕਰਨ ਜੋਗ ਨਹੀਂ ਸੀ ਅਤੇ ਦੋਸ਼ੀ ਠਹਿਰੇ ੦
੨੮ ਯਾ ਜੇ ਉਸ ਦਾ ਪਾਪ ਜੋ ਉਸ ਨੇ ਕੀਤਾ ਉਸ ਨੂੰ
ਮਲੂਮ ਹੋ ਜਾਏ ਤਾਂ ਉਹ ਆਪਣੀ ਭੇਟ ਲਿਆਵੇ,
ਬੱਕਰੀਆਂ ਵਿੱਚੋਂ ਪੱਠ ਨਾਰੀ ਬੱਜ ਤੋਂ ਰਹਿਤ ਉਸ
੨੯ ਪਾਪ ਦੇ ਲਈ ਜੋ ਉਸ ਨੇ ਕੀਤਾ ੦ ਅਤੇ ਉਹ
ਆਪਣਾ ਹੱਥ ਉਸ ਪਾਪ ਦੀ ਭੇਟ ਦੇ ਸਿਰ ਉੱਤੇ ਧਰ
ਕੇ ਹੋਮ ਦੀ ਥਾਂ ਵਿੱਚ ਉਸ ਪਾਪ ਦੀ ਭੇਟ ਨੂੰ ਕੱਟ
੩੦ ਸੁੱਟੇ ੦ ਅਤੇ ਜਾਜਕ ਆਪਣੀ ਉਂਗਲ ਨਾਲ ਉਸ
ਦੇ ਲਹੂ ਤੋਂ ਕੁਝ ਲੈਕੇ ਉਸ ਨੂੰ ਹੋਮ ਦੀ ਜਗਵੇਦੀ
ਦੇ ਸਿੰਙਾਂ ਉੱਤੇ ਪਾਵੇ ਅਤੇ ਉਸ ਦਾ ਸਾਰਾ ਲਹੂ
੩੧ ਜਗਵੇਦੀ ਦੇ ਹੇਠ ਡੋਹਲ ਦੇਵੇ ੦ ਅਤੇ ਉਹ ਜਿਸ
ਤਰਾਂ ਸੁਖ ਸਾਂਦ ਦੀਆਂ ਬਲੀਆਂ ਵਿੱਚੋਂ ਚਰਬੀ ਵੱਖਰੀ
ਹੋਈ ਸੀ, ਉਸੇ ਤਰਾਂ ਉਸ ਦੀ ਸਾਰੀ ਚਰਬੀ
ਵੱਖਰੀ ਕਰੇ ਅਤੇ ਜਾਜਕ ਯਹੋਵਾਹ ਦੇ ਅੱਗੇ ਉਸ
ਨੂੰ ਸੁਗੰਧਤਾ ਕਰਕੇ ਜਗਵੇਦੀ ਦੇ ਉੱਤੇ ਸਾੜੇ ਅਤੇ
ਜਾਜਕ ਉਸ ਦੇ ਲਈ ਪ੍ਰਾਸਚਿਤ ਕਰੇ ਅਤੇ ਉਹ ਉਸ
੩੨ ਨੂੰ ਖਿਮਾਂ ਹੋ ਜਾਵੇਗੀ ੦ ਅਤੇ ਜੇ ਉਹ ਪਾਪ ਦੀ ਭੇਟ
ਵਿੱਚ ਇੱਕ ਭੇਡ ਲਿਆਵੇ ਤਾਂ ਉਹ ਬੱਜ ਤੋਂ ਰਹਿਤ
੩੩ ਲੇਲੀ ਲਿਆਵੇ ੦ ਅਤੇ ਉਹ ਆਪਣਾ ਹੱਥ ਪਾਪ
ਦੀ ਭੇਟ ਦੇ ਸਿਰ ਉੱਤੇ ਧਰਕੇ ਉਸ ਥਾਂ ਵਿੱਚ ਜਿੱਥੇ
ਹੋਮ ਨੂੰ ਕੱਟਦੇ ਹਨ ਉਸ ਨੂੰ ਇੱਕ ਪਾਪ ਦੀ ਭੇਟ
੩੪ ਕਰਕੇ ਕੱਟ ਸੁੱਟੇ ੦ ਅਤੇ ਜਾਜਕ ਆਪਣੀ ਉਂਗਲ
ਨਾਲ ਪਾਪ ਦੀ ਭੇਟ ਤੋਂ ਕੁਝ ਲਹੂ ਲੈਕੇ ਹੋਮ ਦੀ
ਜਗਵੇਦੀ ਦੇ ਸਿੰਙਾਂ ਉੱਤੇ ਪਾਵੇ ਅਤੇ ਉਸ ਦਾ ਸਾਰਾ
੩੫ ਲਹੂ ਜਗਵੇਦੀ ਦੇ ਹੇਠ ਡੋਹਲ ਦੇਵੇ ੦ ਅਤੇ ਉਹ
ਉਸ ਦੀ ਸਾਰੀ ਚਰਬੀ ਜਿਸ ਤਰਾਂ ਸੁਖ ਸਾਂਦ ਦੀਆਂ
ਬਲੀਆਂ ਤੋਂ ਲੇਲੇ ਦੀ ਚਰਬੀ ਵੱਖਰੀ ਹੋਈ ਸੀ
ਵੱਖਰੀ ਕਰੇ ਅਤੇ ਜਾਜਕ ਯਹੋਵਾਹ ਦੀਆਂ ਅੱਗ
ਦੀਆਂ ਭੇਟਾਂ ਦੇ ਅਨੁਸਾਰ ਉਨ੍ਹਾਂ ਨੂੰ ਸਾੜੇ, ਅਤੇ
ਜਾਜਕ ਉਸ ਦੇ ਪਾਪ ਦੇ ਲਈ ਜੋ ਉਸ ਨੇ ਕੀਤਾ
ਪ੍ਰਾਸਚਿਤ ਕਰੇ ਅਤੇ ਉਹ ਦੀ ਖਿਮਾ ਹੋ ਜਾਵੇਗੀ ॥

## ਦੋਸ਼ ਦੀਆਂ ਬਲੀਆਂ

੫ ਜੇ ਕੋਈ ਪ੍ਰਾਣੀ ਅਜਿਹਾ ਪਾਪ ਕਰੇ ਜੋ ਉਗਾਹ
ਹੋਵੇ, ਅਤੇ ਸੌਂਹ ਚੁੱਕਣ ਦਾ ਸ਼ਬਦ ਸੁਣੇ ਭਾਵੇਂ ਉਸ
ਨੇ ਡਿੱਠਾ ਹੈ ਯਾਂ ਜਾਣਿਆ ਹੈ, ਪਰ ਉਹ ਨਾ ਦੱਸੇ
੨ ਤਾਂ ਉਹ ਦੋਸ਼ੀ ਠਹਿਰੇਗਾ ੦ ਯਾ ਜੇ ਕੋਈ ਪ੍ਰਾਣੀ ਕਿਸੇ
ਅਪਵਿੱਤ੍ਰ ਵਸਤ ਨੂੰ ਛੋਹੇ ਭਾਵੇਂ ਅਪਵਿੱਤ੍ਰ ਪਸੂ ਦੀ
ਲੋਥ ਯਾ ਅਪਵਿੱਤ੍ਰ ਡੰਗਰ ਦੀ ਲੋਥ, ਯਾ ਅਪਵਿੱਤ੍ਰ
ਕੀੜਿਆਂ ਦੀ ਲੋਥ ਅਤੇ ਉਹ ਉਸ ਨੂੰ ਮਲੂਮ ਨਾ
ਹੋਵੇ, ਉਹ ਭੀ ਅਪਵਿੱਤ੍ਰ ਅਤੇ ਦੋਸ਼ੀ ਠਹਿਰੇਗਾ ੦
੩ ਯਾ ਜੇ ਉਹ ਮਨੁੱਖ ਦੀ ਕਿਸੇ ਗੰਦਕੀ, ਭਾਵੇਂ ਕੋਈ
ਗੰਦਕੀ ਹੋਵੇ, ਜਿਸ ਤੋਂ ਮਨੁੱਖ ਅਪਵਿੱਤ੍ਰ ਹੁੰਦਾ ਹੈ,
ਛੋਹੇ ਅਤੇ ਉਸ ਨੂੰ ਖਬਰ ਨਾ ਹੋਵੇ ਜਿਸ ਵੇਲੇ ਉਸ ਨੂੰ
੪ ਖਬਰ ਹੋਵੇ, ਤਾਂ ਉਹ ਦੋਸ਼ੀ ਠਹਿਰੇਗਾ ੦ ਯਾ ਜੇ
ਕੋਈ ਪ੍ਰਾਣੀ ਹੂੜ੍ਹ ਪੁਣੇ ਨਾਲ ਸੌਂਹ ਚੁਕੇ ਅਤੇ
ਆਪਣਿਆਂ ਹੋਠਾਂ ਨਾਲ ਬੁਰਿਆਈ ਕਰਨ ਯਾ
ਭਲਿਆਈ ਕਰਨ ਦਾ ਬਚਨ ਦੇਵੇ, ਭਾਵੇਂ ਕੁਝ
ਹੋਵੇ, ਜੋ ਮਨੁੱਖ ਤੋਂ ਹੂੜ੍ਹ ਪੁਣੇ ਦੀ ਸੌਂਹ ਨਾਲ ਹੁੰਦਾ
ਹੈ ਅਤੇ ਉਹ ਉਸ ਨੂੰ ਖਬਰ ਨਾ ਹੋਵੇ, ਜਿਸ ਵੇਲੇ
ਉਸ ਨੂੰ ਖਬਰ ਹੋਵੇ ਤਦ ਉਹ ਇਨਾਂ ਗੱਲਾਂ ਵਿੱਚੋਂ
੫ ਇੱਕ ਦਾ ਦੋਸ਼ੀ ਠਹਿਰੇਗਾ ੦ ਅਤੇ ਐਉਂ ਹੋਵੇਗਾ
ਜਾਂ ਉਹ ਇਨ੍ਹਾਂ ਗੱਲਾਂ ਵਿੱਚੋਂ ਇੱਕ ਦਾ ਦੋਸ਼ੀ ਠਹਿਰੇ
ਤਾਂ ਉਹ ਮੰਨ ਲਵੇ ਜੋ ਮੈਂ ਇਸ ਗੱਲ ਵਿੱਚ ਪਾਪ
੬ ਕੀਤਾ ਹੈ ੦ ਅਤੇ ਉਹ ਆਪਣੇ ਪਾਪ ਦੇ ਲਈ ਜੋ
ਉਸ ਨੇ ਕੀਤਾ ਹੈ ਇੱਜੜ ਵਿੱਚੋਂ ਇੱਕ ਲੇਲੀ, ਯਾ
ਬੱਕਰਿਆਂ ਦੀ ਪੱਠ, ਦੋਸ਼ ਦੀ ਭੇਟ ਕਰਕੇ ਯਹੋਵਾਹ
ਦੇ ਅੱਗੇ ਲਿਆਵੇ ਅਤੇ ਜਾਜਕ ਉਸ ਦੇ ਪਾਪ ਦੇ
੭ ਲਈ ਪ੍ਰਾਸਚਿਤ ਕਰੇ ੦ ਅਤੇ ਜੇ ਉਹ ਇੱਕ ਲੇਲਾ
ਲਿਆ ਨਾ ਸੱਕੇ ਤਾਂ ਉਹ ਆਪਣੇ ਪਾਪ ਦੇ ਲਈ ਜੋ
ਉਸ ਨੇ ਕੀਤਾ ਹੈ ਦੋ ਘੁੱਗੀਆਂ ਯਾ ਦੋ ਕਬੂਤ੍ਰਾਂ ਦੇ

ਬੱਚੇ ਯਹੋਵਾਹ ਦੇ ਅੱਗੇ ਦੋਸ਼ ਦੀ ਭੇਟ ਕਰਕੇ
ਲਿਆਵੇ, ਇੱਕ ਪਾਪ ਦੀ ਭੇਟ ਦੇ ਲਈ ਅਤੇ ਦੂਜੀ
੮ ਹੋਮ ਦੀ ਭੇਟ ਦੇ ਲਈ ੦ ਅਤੇ ਉਨ੍ਹਾਂ ਨੂੰ ਜਾਜਕ ਕੋਲ
ਲਿਆਵੇ ਅਤੇ ਉਹ ਪਾਪ ਦੇ ਲਈ ਜਿਹੜੀ ਭੇਟ ਹੈ
ਉਸ ਨੂੰ ਪਹਿਲੇ ਚੜ੍ਹਾਵੇ ਅਤੇ ਉਸ ਦੇ ਗਲੇ ਤੋਂ ਉਸ
ਦਾ ਸਿਰ ਮਰੋੜ ਲਵੇ ਪਰ ਉਸ ਨੂੰ ਚੀਰ ਕੇ ਅੱਡੋ
੯ ਅੱਡ ਨਾ ਕਰੇ ੦ ਅਤੇ ਉਸ ਪਾਪ ਦੀ ਭੇਟ ਦੇ ਲਹੂ
ਤੋਂ ਜਗਵੇਦੀ ਦੇ ਇੱਕ ਪਾਸੇ ਕੁਝ ਛਿਣਕੇ ਅਤੇ
ਰਹਿੰਦਾ ਲਹੂ ਜਗਵੇਦੀ ਦੇ ਹੇਠ ਡੋਹਲਿਆ ਜਾਵੇ।
੧੦ ਇਹ ਪਾਪ ਦੀ ਭੇਟ ਹੈ ੦ ਅਤੇ ਉਸ ਦੂਜੀ ਨੂੰ ਹੋਮ
ਬਲੀ ਕਰਕੇ ਮਰਜਾਦਾ ਦੇ ਅਨੁਸਾਰ ਚੜ੍ਹਾਵੇ ਅਤੇ
ਜਾਜਕ ਉਸ ਦੇ ਪਾਪ ਦੇ ਲਈ ਜੋ ਉਸ ਨੇ ਕੀਤਾ
ਹੈ ਉਸ ਦਾ ਪ੍ਰਾਸਚਿਤ ਕਰੇ ਅਤੇ ਉਹ ਦੀ ਖਿਮਾ ਹੋ
ਜਾਵੇਗੀ ॥
੧੧ ਪਰ ਜੇ ਉਹ ਦੋ ਘੁੱਗੀਆਂ ਯਾ ਦੋ ਕਬੂਤ੍ਰਾਂ ਦੇ ਬੱਚੇ
ਨਾ ਲਿਆ ਸੱਕ ਤਾਂ ਉਹ ਜੋ ਪਾਪੀ ਹੈ ਸੋ ਆਪਣੀ
ਭੇਟ ਵਿੱਚ ਇੱਕ ਮੈਦੇ ਦੇ ਏਫ਼ਾਹ ਦਾ ਦਸਵਾਂ ਹਿੱਸਾ
ਪਾਪ ਦੀ ਭੇਟ ਕਰਕੇ ਲਿਆਵੇ, ਉਹ ਉਸ ਦੇ ਉੱਤੇ
ਤੇਲ ਨਾ ਪਾਵੇ ਨਾ ਉਸ ਦੇ ਉੱਤੇ ਲੁਬਾਨ ਧਰੇ, ਕਿਉਂ ਜੋ
੧੨ ਉਹ ਪਾਪ ਦੀ ਭੇਟ ਹੈ ੦ ਤਾਂ ਉਹ ਉਸ ਨੂੰ ਜਾਜਕ
ਕੋਲ ਲਿਆਵੇ ਅਤੇ ਜਾਜਕ ਉਸ ਤੋਂ ਇੱਕ ਮੁੱਠ ਭਰਕੇ
ਸਿਮਰਨ ਦੇ ਲਈ ਉਸ ਨੂੰ ਜਗਵੇਦੀ ਉੱਤੇ ਯਹੋਵਾਹ
ਦੇ ਅੱਗੇ ਅੱਗ ਦੀਆਂ ਭੇਟਾਂ ਦੇ ਉੱਤੇ ਸਾੜੇ। ਇਹ
੧੩ ਪਾਪ ਦੀ ਭੇਟ ਹੈ ੦ ਅਤੇ ਜਾਜਕ ਉਸ ਦੇ ਪਾਪ ਦੇ
ਲਈ ਜੋ ਉਸ ਨੇ ਇਨ੍ਹਾਂ ਗੱਲਾਂ ਵਿੱਚੋਂ ਇੱਕ ਦਾ ਪਾਪ
ਕੀਤਾ, ਪ੍ਰਾਸਚਿਤ ਕਰੇ ਅਤੇ ਉਸ ਦੀ ਖਿਮਾ ਹੋ
ਜਾਵੇਗੀ। ਮੈਦੇ ਦੀ ਭੇਟ ਵਰਗਾ ਰਹਿੰਦਾ ਖੂੰਹਦਾ
ਜਾਜਕ ਦਾ ਹੋਵੇ ॥
੧੪ ੧੫ ਅਤੇ ਯਹੋਵਾਹ ਮੂਸਾ ਨੂੰ ਬੋਲਿਆ, ੦ ਜੇ ਕੋਈ
ਪ੍ਰਾਣੀ ਦੋਸ਼ ਕਰੇ ਅਤੇ ਯਹੋਵਾਹ ਦੀਆਂ ਪਵਿੱਤ੍ਰ ਗੱਲਾਂ
ਵਿੱਚ ਅਣਜਾਣ ਹੋਕੇ ਪਾਪ ਕਰੇ ਤਾਂ ਉਹ ਯਹੋਵਾਹ
ਦੇ ਅੱਗੇ ਇੱਜੜਾਂ ਵਿੱਚੋਂ ਇੱਕ ਬੱਜ ਤੋਂ ਰਹਿਤ ਛੱਤ੍ਰਾ
ਲਿਆਵੇ ਅਤੇ ਤੂੰ ਚਾਂਦੀ ਦਿਆਂ ਸ਼ਕਲਾਂ ਦੇ ਲੇਖੇ ਤੋਂ
ਪਵਿੱਤ੍ਰ ਅਸਥਾਨ ਦੇ ਸ਼ਕਲ ਅਨੁਸਾਰ ਦੋਸ਼ ਦੀ ਭੇਟ
੧੬ ਕਰਕੇ ਉਸ ਦਾ ਮੁੱਲ ਠਹਿਰਾਵੀਂ ੦ ਅਤੇ ਉਸ ਨੇ ਉਸ
ਪਵਿੱਤ੍ਰ ਗੱਲ ਵਿੱਚ ਜਿਹੜਾ ਘਾਟਾ ਪਾਇਆ ਸੋ ਉਸ
ਦਾ ਵੱਟਾ ਦੇਵੇ, ਨਾਲੇ ਇੱਕ ਪੰਜਵਾਂ ਹਿੱਸਾ ਹੋਰ ਪਾਕੇ
ਜਾਜਕ ਨੂੰ ਦੇਵੇ ਅਤੇ ਜਾਜਕ ਦੋਸ਼ ਦੀ ਭੇਟ ਦੇ ਛੱਤ੍ਰੇ
ਨਾਲ ਉਸ ਦੇ ਲਈ ਪ੍ਰਾਸਚਿਤ ਕਰੇ, ਅਤੇ ਉਹ ਦੀ
ਖਿਮਾ ਹੋ ਜਾਵੇਗੀ ॥
੧੭ ਜੇ ਕੋਈ ਪ੍ਰਾਣੀ ਪਾਪ ਕਰੇ ਅਤੇ ਯਹੋਵਾਹ ਦੀਆਂ
ਆਗਿਆਂ ਵਿੱਚ ਜਿਹੜੀਆਂ ਕਰਨ ਜੋਗ ਨਹੀਂ ਹਨ
ਉਨ੍ਹਾਂ ਗੱਲਾਂ ਵਿੱਚੋਂ ਕਿਸੇ ਨੂੰ ਕਰੇ, ਭਾਵੇਂ ਉਸ ਨੂੰ
ਖ਼ਬਰ ਭੀ ਨਾ ਹੋਵੇ ਤਾਂ ਭੀ ਉਹ ਦੋਸ਼ੀ ਹੈ ਅਤੇ
੧੮ ਆਪਣਾ ਪਾਪ ਚੁੱਕੇ ੦ ਅਤੇ ਉਹ ਇੱਜੜ ਵਿੱਚੋਂ
ਬੱਜ ਤੋਂ ਰਹਿਤ ਇੱਕ ਛੱਤ੍ਰਾ ਤੇਰੇ ਮੁੱਲ ਠਹਿਰਾਉਣ ਦੇ
ਅਨੁਸਾਰ ਦੋਸ਼ ਦੀ ਭੇਟ ਲਈ ਜਾਜਕ ਕੋਲ ਲਿਆਵੇ
ਅਤੇ ਜਾਜਕ ਉਸ ਦੇ ਲਈ ਉਸ ਅਣਜਾਣ ਪੁਣੇ ਦੀ,
ਜਿਸ ਦੇ ਵਿੱਚ ਉਸ ਨੇ ਪਾਪ ਕੀਤਾ ਸੀ ਅਤੇ ਉਸ ਨੂੰ
ਖ਼ਬਰ ਨਹੀਂ ਹੋਈ ਸੀ, ਪ੍ਰਾਸਚਿਤ ਕਰੇ ਅਤੇ ਉਸ ਨੂੰ
੧੯ ਖਿਮਾ ਹੋ ਜਾਵੇਗੀ ੦ ਇਹ ਦੋਸ਼ ਦੀ ਭੇਟ ਹੈ, ਉਸ
ਯਹੋਵਾਹ ਦੇ ਅੱਗੇ ਜ਼ਰੂਰ ਪਾਪ ਕੀਤਾ ॥

## ੬

### ਜਾਜਕਾਈ ਦੀਆਂ ਰੀਤਾਂ

੨ ਯਹੋਵਾਹ ਮੂਸਾ ਨੂੰ ਬੋਲਿਆ ਕਿ ੦ ਜੇ ਕੋਈ
ਪ੍ਰਾਣੀ ਪਾਪ ਕਰੇ ਅਤੇ ਯਹੋਵਾਹ ਦੇ ਅੱਗੇ ਦੋਸ਼ ਕਰੇ
ਅਤੇ ਉਸ ਵਿੱਚ ਜੋ ਉਸ ਕੋਲ ਗਹਿਣਾ ਰੱਖਿਆ ਸੀ,
ਆਪਣੇ ਗੁਆਂਢੀ ਨੂੰ ਝੂਠ ਆਖੇ, ਯਾ ਵਹਾਦੇ ਵਿੱਚ,
ਯਾ ਠੱਗੀ ਵਿੱਚ, ਯਾ ਆਪਣੇ ਗੁਆਂਢੀ ਨਾਲ
੩ ਸਖ਼ਤੀ ਕੀਤੀ ਹੋਵੇ ੦ ਯਾ ਉਸ ਵਸਤ ਨੂੰ ਜਿਹੜੀ
ਗੁਆਚ ਗਈ ਹੋਵੇ ਲੱਭੇ ਅਤੇ ਉਸ ਦੇ ਉੱਤੇ ਝੂਠ
ਆਖੇ ਅਤੇ ਝੂਠ ਦੀ ਸੌਂਹ ਚੁੱਕੇ, ਇਨ੍ਹਾਂ ਸਭਨਾਂ ਗੱਲਾਂ
੪ ਵਿੱਚ ਮਨੁੱਖ ਪਾਪ ਜੋ ਕਰੇ ੦ ਤਾਂ ਅਜਿਹਾ ਹੋਵੇਗਾ,
ਇਸ ਲਈ, ਜੋ ਉਸ ਨੇ ਪਾਪ ਕੀਤਾ ਅਤੇ ਦੋਸ਼ੀ
ਹੋਇਆ ਤਾਂ ਉਸ ਵਸਤ ਨੂੰ ਜੋ ਉਸ ਨੇ ਖੋਹ ਲਈ ਸੀ,
ਯਾ ਉਹ ਵਸਤ ਜੋ ਉਸ ਨੂੰ ਛਲ ਨਾਲ ਮਿਲੀ ਹੈ, ਯਾ
ਉਹ ਜੋ ਉਸ ਦੇ ਕੋਲ ਅਮਾਨ ਰੱਖਿਆ ਹੈ, ਯਾ ਉਹ
ਗੁਆਚੀ ਹੋਈ ਵਸਤ ਜੋ ਉਸ ਨੇ ਲੱਭੀ ਹੈ ਸੋ ਮੋੜ
੫ ਦੇਵੇ ੦ ਯਾ ਉਹ ਸਾਰਾ ਜਿਸ ਦੇ ਵਿੱਚ ਉਸ ਨੇ ਝੂਠੀ
ਸੌਂਹ ਚੁੱਕੀ ਉਹ ਉਸ ਨੂੰ ਉਸੇ ਤਰਾਂ ਸਾਰਾ ਮੋੜ ਦੇਵੇ
ਅਤੇ ਉਸ ਦੇ ਨਾਲ ਭੀ ਇੱਕ ਪੰਜਵਾਂ ਹਿੱਸਾ ਹੋਰ
ਪਾਕੇ ਉਸ ਨੂੰ ਜਿਸ ਦਾ ਹੈ ਦੇ ਦੇਵੇ, ਆਪਣੀ ਪਾਪ

੬ ਦੀ ਭੇਟ ਦੇ ਦਿਹਾੜੇ ਵਿੱਚ ੦ ਅਤੇ ਉਹ ਆਪਣੇ
ਦੋਸ਼ ਦੀ ਭੇਟ ਵਿੱਚ ਯਹੋਵਾਹ ਦੇ ਅੱਗੇ ਇੱਜੜ
ਵਿੱਚੋਂ ਬੱਜ ਤੋਂ ਰਹਿਤ ਇੱਕ ਛੱਤ੍ਰਾ ਤੇਰੇ ਮੁੱਲ ਦੇ
ਅਨੁਸਾਰ ਦੋਸ਼ ਦੀ ਭੇਟ ਕਰਕੇ ਜਾਜਕ ਦੇ ਕੋਲ
੭ ਲਿਆਵੇ ੦ ਅਤੇ ਜਾਜਕ ਉਸ ਦੇ ਲਈ ਯਹੋਵਾਹ ਦੇ
ਅੱਗੇ ਪ੍ਰਾਸ਼ਚਿਤ ਕਰੇ ਅਤੇ ਜਿਸ ਦੇ ਵਿੱਚ ਉਸ ਨੇ
ਪਾਪ ਕੀਤਾ ਹੈ, ਸੋ ਸਭ ਕੁਝ ਦੀ ਖਿਮਾ ਉਸ ਨੂੰ ਹੋ
ਜਾਵੇਗੀ ॥

੮
੯ ਅਤੇ ਯਹੋਵਾਹ ਮੂਸਾ ਨੂੰ ਬੋਲਿਆ ਕਿ ੦ ਹਾਰੂਨ
ਅਤੇ ਉਸ ਦੇ ਪੁੱਤ੍ਰਾਂ ਨੂੰ ਇਹ ਆਖ ਕੇ ਆਗਿਆ
ਦੇਵੀਂ, ਹੋਮ ਦੀ ਭੇਟ ਦੀ ਬਿਵਸਥਾ ਇਹ ਹੈ। ਇਸ
ਕਰਕੇ ਹੋਮ ਦੀ ਭੇਟ ਹੈ ਜੋ ਜਗਵੇਦੀ ਦੇ ਉੱਤੇ ਸਾਰੀ
ਰਾਤ ਸਵੇਰ ਤੋੜੀ ਸੜਦੀ ਰਹਿੰਦੀ ਹੈ ਅਤੇ ਜਗਵੇਦੀ
੧੦ ਦੀ ਅੱਗ ਉਸ ਦੇ ਵਿੱਚ ਸੜਦੀ ਹੋਵੇ ੦ ਅਤੇ ਜਾਜਕ
ਆਪਣੇ ਕਤਾਨ ਦੇ ਵਸਤ੍ਰ ਪਹਿਰ ਲਵੇ ਅਤੇ ਆਪਣੀ
ਕਤਾਨ ਦੀ ਕੱਛ ਆਪਣੇ ਸਰੀਰ ਉੱਤੇ ਪਾਕੇ ਜਿਹੜੀ
ਹੋਮ ਬਲੀ ਦੇ ਨਾਲ ਜਗਵੇਦੀ ਉੱਤੇ ਅੱਗ ਨੇ ਭਸਮ
ਕਰ ਲਈ ਹੈ ਉਹ ਸੁਵਾਹ ਚੁੱਕ ਕੇ ਜਗਵੇਦੀ ਦੇ ਇੱਕ
੧੧ ਪਾਸੇ ਰੱਖ ਦੇਵੇ ੦ ਅਤੇ ਉਹ ਆਪਣੇ ਵਸਤ੍ਰ ਲਾਹ
ਲਵੇ ਅਤੇ ਹੋਰ ਲੀੜੇ ਪਾਕੇ ਉਸ ਸੁਵਾਹ ਨੂੰ ਡੇਰਿਆਂ
੧੨ ਤੋਂ ਬਾਹਰ ਸੁਥਰੀ ਥਾਂ ਵਿੱਚ ਲੈ ਜਾਵੇ ੦ ਅਤੇ ਜਗ-
ਵੇਦੀ ਦੇ ਉੱਤੇ ਜਿਹੜੀ ਅੱਗ ਹੈ ਸੋ ਉਸ ਦੇ ਵਿੱਚ
ਬਲਦੀ ਰਹੇ। ਉਹ ਕਦੇ ਨਾ ਬੁਝਾਈ ਜਾਵੇ ਅਤੇ
ਜਾਜਕ ਸਵੇਰ ਦੇ ਵੇਲੇ ਸਦਾ ਉਸ ਦੇ ਉੱਤੇ ਲੱਕੜਾਂ
ਬਾਲਣ ਅਤੇ ਉਸ ਦੇ ਉੱਤੇ ਹੋਮ ਦੀ ਭੇਟ ਸੁਧਾਰ ਕੇ
ਰੱਖੇ ਅਤੇ ਉਹ ਉਸ ਦੇ ਉੱਤੇ ਸੁਖ ਸਾਂਦ ਦੀਆਂ
੧੩ ਭੇਟਾਂ ਦੀ ਚਰਬੀ ਸਾੜੇ ੦ ਜਗਵੇਦੀ ਦੇ ਉੱਤੇ ਅੱਗ
ਸਦਾ ਬਲਦੀ ਰਹੇ, ਉਹ ਕਦੇ ਨਾ ਬੁਝੇ ॥

੧੪ ਮੈਦੇ ਦੀ ਭੇਟ ਦੀ ਬਿਵਸਥਾ ਇਹ ਹੈ, ਹਾਰੂਨ ਦੇ
ਪੁੱਤ੍ਰ ਯਹੋਵਾਹ ਦੇ ਅੱਗੇ ਜਗਵੇਦੀ ਦੇ ਮੋਹਰੇ ਉਸ ਨੂੰ
੧੫ ਚੜ੍ਹਾਉਣ ੦ ਅਤੇ ਉਸ ਤੋਂ ਇੱਕ ਮੁੱਠ ਭਰਕੇ ਅਰ-
ਥਾਤ ਉਸ ਮੈਦੇ ਦੀ ਭੇਟ ਦੇ ਮੈਦੇ ਤੋਂ ਅਤੇ ਉਸ ਦੇ
ਤੇਲ ਤੋਂ ਅਤੇ ਸਾਰੇ ਲੁਬਾਨ ਤੋਂ ਜੋ ਮੈਦੇ ਦੀ ਭੇਟ
ਉੱਤੇ ਹੈ, ਉਸ ਨੂੰ ਯਹੋਵਾਹ ਦੇ ਅੱਗੇ ਸਿਮਰਨ ਲਈ
੧੬ ਸੁਗੰਧਤਾ ਕਰਕੇ ਜਗਵੇਦੀ ਦੇ ਉੱਤੇ ਸਾੜੇ ੦ ਅਤੇ
ਜੋ ਉਸ ਤੋਂ ਵਧੇ, ਸੋ ਹਾਰੂਨ ਅਤੇ ਉਸ ਦੇ ਪੁੱਤ੍ਰ ਖਾਣ,
ਉਹ ਪਤੀਰੀ ਰੋਟੀ ਨਾਲ ਪਵਿੱਤ੍ਰ ਥਾਂ ਵਿੱਚ ਖਾਧੀ
ਜਾਵੇ, ਉਹ ਮੰਡਲੀ ਦੇ ਡੇਰੇ ਦੇ ਚੌਪਟੇ ਵਿੱਚ ਉਸ ਨੂੰ
੧੭ ਖਾਣ ੦ ਉਹ ਖ਼ਮੀਰ ਨਾਲ ਪਕਾਇਆ ਨਾ ਜਾਵੇ।
ਮੈਂ ਉਸ ਨੂੰ ਅੱਗ ਦੀਆਂ ਆਪਣੀਆਂ ਭੇਟਾਂ ਵਿੱਚੋਂ
ਉਸ ਨੂੰ ਉਨ੍ਹਾਂ ਦਾ ਭਾਗ ਠਹਿਰਾ ਕੇ ਦਿੱਤਾ ਹੈ, ਇਹ
ਜਿਹੀ ਪਾਪ ਦੀ ਭੇਟ, ਅਤੇ ਜਿਹੀ ਦੋਸ਼ ਦੀ ਭੇਟ
੧੮ ਅੱਤ ਪਵਿੱਤ੍ਰ ਹੈ ੦ ਹਾਰੂਨ ਦੀ ਸੰਤਾਨ ਵਿੱਚੋਂ ਸੱਭੇ
ਪੁਰਸ਼ ਉਸ ਤੋਂ ਖਾਣ, ਇਹ ਯਹੋਵਾਹ ਦੀਆਂ ਅੱਗ
ਦੀਆਂ ਭੇਟਾਂ ਵਿੱਚੋਂ ਤੁਹਾਡੀਆਂ ਪੀੜ੍ਹੀਆਂ ਤੀਕੁਰ
ਇੱਕ ਸਦਾ ਦੀ ਬਿਧੀ ਹੋਵੇ। ਜੋ ਉਨ੍ਹਾਂ ਨੂੰ ਛੋਹੇ ਸੋ
ਪਵਿੱਤ੍ਰ ਹੋਵੇ ॥

੧੯
੨੦ ਯਹੋਵਾਹ ਮੂਸਾ ਨਾਲ ਬੋਲਿਆ ਕਿ ੦ ਹਾਰੂਨ
ਅਤੇ ਉਸ ਦੇ ਪੁੱਤ੍ਰਾਂ ਦੀ ਭੇਟ ਜੋ ਉਨ੍ਹਾਂ ਨੂੰ ਉਸ ਦੇ
ਮਸਹ ਕਰਨ ਦੇ ਦਿਨ ਵਿੱਚ ਯਹੋਵਾਹ ਦੇ ਅੱਗੇ
ਚੜ੍ਹਾਉਣੀ ਹੈ ਸੋ ਇਹ ਹੈ, ਇੱਕ ਸਦਾ ਦੀ ਮੈਦੇ ਦੀ
ਭੇਟ ਦੇ ਲਈ ਮੈਦੇ ਦੇ ਇੱਕ ਏਫਾਹ ਦਾ ਦਸਵਾਂ ਹਿੱਸਾ,
੨੧ ਅੱਧਾ ਸਵੇਰ ਨੂੰ ਤੇ ਅੱਧਾ ਰਾਤ ਨੂੰ ੦ ਇੱਕ ਤਵੀ ਵਿੱਚ
ਉਹ ਤੇਲ ਨਾਲ ਬਣਾਈ ਜਾਵੇ ਅਤੇ ਜਾਂ ਪੱਕ ਜਾਏ ਤਾਂ
ਤੂੰ ਉਸ ਨੂੰ ਅੰਦਰ ਲੈ ਆਵੀਂ ਅਤੇ ਮੈਦੇ ਦੀ ਭੇਟ ਦੇ
ਪਕਾਏ ਹੋਏ ਟੋਟੇ ਤੂੰ ਯਹੋਵਾਹ ਦੇ ਅੱਗੇ ਸੁਗੰਧਤਾ
੨੨ ਕਰਕੇ ਚੜ੍ਹਾਵੀਂ ੦ ਅਤੇ ਉਸ ਦੇ ਪੁੱਤ੍ਰਾਂ ਵਿੱਚੋਂ ਜਿਸ
ਜਾਜਕ ਨੂੰ ਉਸ ਦੀ ਥਾਂ ਵਿੱਚ ਮਸਹ ਕਰਨਾ ਹੈ, ਉਸ
ਨੂੰ ਚੜ੍ਹਾਵੇ, ਇਹ ਯਹੋਵਾਹ ਦੇ ਅੱਗੇ ਇੱਕ ਸਦਾ ਦੀ
੨੩ ਬਿਧੀ ਹੈ। ਉਹ ਸਮੁੱਚਾ ਸਾੜਿਆ ਜਾਵੇ ੦ ਕਿਉਂ ਜੋ
ਜਾਜਕ ਦੇ ਲਈ ਸੱਭੇ ਮੈਦੇ ਦੀਆਂ ਭੇਟਾਂ ਸਮੁੱਚਾ
ਸਾੜੀਆਂ ਜਾਣ, ਉਹ ਖਾਧੀਆਂ ਨਾ ਜਾਣ ॥

੨੪
੨੫ ਯਹੋਵਾਹ ਮੂਸਾ ਨਾਲ ਬੋਲਿਆ ਕਿ ੦ ਹਾਰੂਨ
ਅਤੇ ਉਸ ਦੇ ਪੁੱਤ੍ਰਾਂ ਨਾਲ ਬੋਲ ਕਿ ਪਾਪ ਦੀ ਭੇਟ
ਦੀ ਬਿਵਸਥਾ ਇਹ ਹੈ, ਜਿੱਥੇ ਹੋਮ ਦੀ ਭੇਟ ਕੱਟੀ
ਜਾਂਦੀ ਹੈ ਉੱਥੇ ਪਾਪ ਦੀ ਭੇਟ ਭੀ ਯਹੋਵਾਹ ਦੇ
੨੬ ਅੱਗੇ ਕੱਟੀ ਜਾਏ, ਇਹ ਅੱਤ ਪਵਿੱਤ੍ਰ ਹੈ ੦ ਜਿਹੜਾ
ਜਾਜਕ ਉਸ ਨੂੰ ਪਾਪ ਦੇ ਲਈ ਚੜ੍ਹਾਵੇ ਸੋ ਉਸ ਨੂੰ
ਖਾਵੇ, ਉਹ ਮੰਡਲੀ ਦੇ ਡੇਰੇ ਦੇ ਚੌਪਟੇ ਵਿੱਚ ਪਵਿੱਤ੍ਰ
੨੭ ਥਾਂ ਵਿੱਚ ਖਾਧੀ ਜਾਵੇ ੦ ਜੋ ਕੁਝ ਉਸ ਦੇ ਮਾਸ ਨੂੰ
ਛੋਹੇ ਸੋ ਪਵਿੱਤ੍ਰ ਹੋਵੇ ਅਤੇ ਜੇ ਉਸ ਦੇ ਲਹੂ ਦੀ ਕਿਸੇ
ਲੀੜੇ ਉੱਤੇ ਛਿੱਟ ਪੈ ਜਾਏ ਤਾਂ ਤੂੰ ਉਸ ਨੂੰ ਜਿਸ ਦੇ

੨੮ ਉੱਤੇ ਛਿੱਟ ਪਈ ਪਵਿੱਤ੍ਰ ਥਾਂ ਵਿੱਚ ਧੋ ਸੁੱਟੀਂ ੦ ਪਰ
ਮਿੱਟੀ ਦੀ ਹਾਂਡੀ ਜਿਸ ਦੇ ਵਿੱਚ ਉਹ ਰਿੰਨ੍ਹਿਆ ਹੈ ਸੋ
ਭੰਨੀ ਜਾਏ ਅਤੇ ਜੇ ਉਹ ਕਿਸੇ ਪਿੱਤਲ ਦੀ ਹਾਂਡੀ
ਵਿੱਚ ਰਿੰਨ੍ਹਿਆ ਹੋਵੇ ਤਾਂ ਨਾਲੇ ਉਸ ਨੂੰ ਮਾਂਜਣਾ ਨਾਲੇ
੨੯ ਪਾਣੀ ਨਾਲ ਧੋਣਾ ੦ ਜਾਜਕਾਂ ਵਿੱਚੋਂ ਸੱਭੇ ਪੁਰਖ ਉਸ
੩੦ ਤੋਂ ਖਾਣ । ਇਹ ਅੱਤ ਪਵਿੱਤ੍ਰ ਹੈ ੦ ਅਤੇ ਕੋਈ ਪਾਪ
ਦੀ ਭੇਟ ਜਿਸ ਦਾ ਕੁਝ ਲਹੂ ਮੰਡਲੀ ਦੇ ਡੇਰੇ ਵਿੱਚ
ਪਵਿੱਤ੍ਰ ਥਾਂ ਵਿੱਚ ਪ੍ਰਾਸਚਿਤ ਕਰਨ ਲਈ ਆਂਦਾ
ਜਾਵੇ, ਨਾ ਖਾਣਾ, ਉਹ ਅੱਗ ਵਿੱਚ ਸਾੜਿਆ
ਜਾਵੇ ॥

## ਜਾਜਕਾਈ ਦੀਆਂ ਰੀਤਾਂ

੭ ਅਤੇ ਇਸੇ ਤਰਾਂ ਦੋਸ਼ ਦੀ ਭੇਟ ਦੀ ਬਿਵਸਥਾ ਹੈ,
੨ ਉਹ ਅੱਤ ਪਵਿੱਤ੍ਰ ਹੈ ੦ ਜਿੱਥੇ ਓਹ ਹੋਮ ਦੀ ਭੇਟ ਨੂੰ
ਕੁੱਟਦੇ ਹਨ ਉੱਥੇ ਹੀ ਓਹ ਦੋਸ਼ ਦੀ ਭੇਟ ਨੂੰ ਕੱਟਣ
ਅਤੇ ਉਸ ਦੇ ਲਹੂ ਤੋਂ ਉਸ ਜਗਵੇਦੀ ਦੇ ਉੱਤੇ
੩ ਚੁਫੇਰੇ ਛਿਣਕੇ ੦ ਅਤੇ ਉਹ ਉਸ ਦੀ ਸਾਰੀ ਚਰਬੀ
ਚੜ੍ਹਾਵੇ, ਪੂਛ ਅਤੇ ਉਹ ਚਰਬੀ ਜੋ ਆਂਦ੍ਰਾਂ ਨੂੰ ਢੱਕਦੀ
੪ ਹੈ ੦ ਅਤੇ ਦੋਵੇਂ ਗੁਰਦੇ ਅਤੇ ਵੱਖੀਆਂ ਦੇ ਕੋਲ
ਉਨ੍ਹਾਂ ਉੱਤੇ ਜਿਹੜੀ ਚਰਬੀ ਹੈ ਅਤੇ ਉਸ ਝਿੱਲੀ
ਨੂੰ ਜੋ ਕਲੇਜੇ ਉੱਤੇ ਹੈ ਗੁਰਦਿਆਂ ਸਣੇ ਉਹ
੫ ਵੱਖਰੀ ਕਰੇ ੦ ਅਤੇ ਜਾਜਕ ਅੱਗ ਦੀ ਭੇਟ ਕਰਕੇ
ਯਹੋਵਾਹ ਦੇ ਅੱਗੇ ਜਗਵੇਦੀ ਦੇ ਉੱਤੇ ਉਨ੍ਹਾਂ ਨੂੰ
੬ ਸਾੜੇ । ਇਹ ਦੋਸ਼ ਦੀ ਭੇਟ ਹੈ ੦ ਜਾਜਕਾਂ ਵਿੱਚੋਂ
ਸੱਭੇ ਪੁਰਖ ਉਸ ਤੋਂ ਖਾਣ । ਉਹ ਪਵਿੱਤ੍ਰ ਥਾਂ ਵਿੱਚ
੭ ਖਾਧੀ ਜਾਏ । ਉਹ ਅੱਤ ਪਵਿੱਤ੍ਰ ਹੈ ੦ ਜਿਹੀ ਪਾਪ
ਦੀ ਭੇਟ ਹੈ ਤਿਹੀ ਦੋਸ਼ ਦੀ ਭੇਟ ਹੈ, ਉਨ੍ਹਾਂ ਦੀ ਇੱਕੋ
ਬਿਵਸਥਾ ਹੈ । ਜਿਹੜਾ ਜਾਜਕ ਉਸ ਦਾ ਪ੍ਰਾਸਚਿਤ
੮ ਕਰੇ, ਸੋ ਉਸ ਨੂੰ ਰੱਖੇ ੦ ਅਤੇ ਜਿਹੜਾ ਜਾਜਕ ਕਿਸੇ
ਮਨੁੱਖ ਦੇ ਹੋਮ ਦੀ ਭੇਟ ਚੜ੍ਹਾਵੇ, ਉਹ ਜਾਜਕ ਉਸ
ਹੋਮ ਦੀ ਭੇਟ ਦੀ ਖੱਲ ਜੋ ਉਸ ਨੇ ਚੜ੍ਹਾਈ ਹੈ
੯ ਆਪ ਰੱਖੇ ੦ ਅਤੇ ਸਾਰੀ ਮੈਦੇ ਦੀ ਭੇਟ ਜੋ ਤੰਦੂਰ
ਵਿੱਚ ਪਕਾਈ ਜਾਵੇ ਅਤੇ ਸਾਰੀ ਜੋ ਤਵੀ ਵਿੱਚ, ਯਾਂ
ਤਵੇ ਉੱਤੇ ਪਕਾਈ ਜਾਵੇ ਸੋ ਉਸੇ ਜਾਜਕ ਦੀ
੧੦ ਹੋਵੇਗੀ ਜਿਹੜਾ ਉਸ ਨੂੰ ਚੜ੍ਹਾਵੇ ੦ ਅਤੇ ਸੱਭੇ ਮੈਦੇ
ਦੀਆਂ ਭੇਟਾਂ ਭਾਵੇਂ ਤੇਲ ਨਾਲ ਰਲੀਆਂ ਹੋਈਆਂ
ਭਾਵੇਂ ਰੁੱਖੀਆਂ, ਸੋ ਹਾਰੂਨ ਦੇ ਸਾਰੇ ਪੁੱਤ੍ਰ ਇੱਕੋ ਜਿਹੇ
ਵੰਡਣ ॥
੧੧ ਜਿਹੜੀਆਂ ਯਹੋਵਾਹ ਦੇ ਅੱਗੇ ਭੇਟਾਂ ਉਸ ਨੂੰ
ਚੜ੍ਹਾਉਣੀਆਂ ਹਨ, ਉਨ੍ਹਾਂ ਸੁਖ ਸਾਂਦ ਦੀਆਂ ਭੇਟਾਂ ਦੀ
੧੨ ਬਿਵਸਥਾ ਇਹ ਹੈ ੦ ਜੇ ਉਹ ਉਸ ਨੂੰ ਧੰਨਵਾਦ
ਲਈ ਚੜ੍ਹਾਵੇ ਤਾਂ ਉਹ ਆਪਣੇ ਧੰਨਵਾਦ ਦੀ ਭੇਟ
ਵਿੱਚ ਤੇਲ ਨਾਲ ਗੁੰਨ੍ਹੇ ਹੋਏ ਪਤੀਰੇ ਫੁਲਕੇ ਅਤੇ
ਤੇਲ ਨਾਲ ਚੋਪੜੀ ਹੋਈ ਪਤੀਰੀ ਮੱਠੀ ਅਤੇ ਮੈਦੇ
ਦੀਆਂ ਤੇਲ ਨਾਲ ਤਲੀਆਂ ਹੋਈਆਂ ਪੂੜੀਆਂ
੧੩ ਚੜ੍ਹਾਵੇ ੦ ਅਤੇ ਪੂੜੀਆਂ ਦੇ ਨਾਲ ਉਹ ਆਪਣੀ
ਭੇਟ ਵਿੱਚ ਆਪਣੀਆਂ ਸੁਖ ਸਾਂਦ ਦੀਆਂ ਭੇਟਾਂ ਦੇ
ਧੰਨਵਾਦਾਂ ਦੀ ਬਲੀ ਨਾਲ ਖ਼ਮੀਰੀ ਰੋਟੀ ਭੀ
੧੪ ਚੜ੍ਹਾਵੇ ੦ ਅਤੇ ਉਸ ਵਿੱਚੋਂ ਉਹ ਹਰੇਕ ਭੇਟ ਵਿੱਚੋਂ
ਚੁਕਾਈ ਦੀ ਭੇਟ ਕਰਕੇ ਯਹੋਵਾਹ ਦੇ ਅੱਗੇ ਇੱਕ
ਚੜ੍ਹਾਵੇ ਅਤੇ ਉਹ ਉਸੇ ਜਾਜਕ ਦੀ ਹੋਵੇਗੀ ਜਿਹੜਾ
੧੫ ਸੁਖ ਸਾਂਦ ਦੀਆਂ ਭੇਟਾਂ ਦੇ ਲਹੂ ਨੂੰ ਛਿਣਕੇ ੦ ਅਤੇ
ਜਿਹੜਾ ਧੰਨਵਾਦਾਂ ਲਈ ਸੁਖ ਸਾਂਦ ਦੀਆਂ ਭੇਟਾਂ ਦੀ
ਬਲੀ ਦਾ ਮਾਸ ਹੈ ਸੋ ਉਸੇ ਦਿਨ ਜਿਸ ਦੇ ਵਿੱਚ
ਚੜ੍ਹਾਇਆ ਜਾਂਦਾ ਹੈ ਸੋ ਖਾਧਾ ਜਾਏ, ਉਹ ਉਸ
੧੬ ਵਿੱਚੋਂ ਸਵੇਰ ਤੀਕುਰ ਕੁਝ ਨਾ ਛੱਡੇ ੦ ਪਰ ਜੇ ਉਸ
ਦੀ ਭੇਟ ਦੀ ਬਲੀ ਕੋਈ ਸੁੱਖਣਾ ਹੋਵੇ, ਯਾ ਪ੍ਰਸਿੰਨਤਾ
ਦੀ ਭੇਟ ਹੋਵੇ, ਤਾਂ ਉਹ ਉਸੇ ਦਿਨ ਜਿਸ ਦੇ ਵਿੱਚ
ਉਹ ਆਪਣੀ ਬਲੀ ਚੜ੍ਹਾਉਂਦਾ ਹੈ ਖਾਧੀ ਜਾਏ, ਅਤੇ
੧੭ ਜੋ ਰਹੇ ਸੋ ਦੂਜੇ ਦਿਨ ਭੀ ਖਾਧਾ ਜਾਏ ੦ ਪਰ ਜਿਹੜਾ
ਉਸ ਬਲੀ ਦੇ ਮਾਸ ਵਿੱਚੋਂ ਤੀਜੇ ਦਿਨ ਤੋੜੀ ਰਹੇ ਸੋ
੧੮ ਅੱਗ ਨਾਲ ਸਾੜਿਆ ਜਾਵੇ ੦ ਅਤੇ ਜੇ ਉਸ ਦੀਆਂ
ਸੁੱਖ ਸਾਂਦ ਦੀਆਂ ਭੇਟਾਂ ਦੀ ਬਲੀ ਦੇ ਮਾਸ ਵਿੱਚੋਂ
ਤੀਜੇ ਦਿਨ ਵਿੱਚ ਖਾਧਾ ਜਾਏ ਤਾਂ ਉਹ ਮੰਨਿਆ ਨਾ
ਜਾਏ ਅਤੇ ਨਾ ਚੜ੍ਹਾਉਣ ਵਾਲੇ ਦੇ ਲੇਖੇ ਵਿੱਚ
ਗਿਣਿਆ ਜਾਏ । ਉਹ ਗਿਲਾਨ ਹੋਵੇ ਅਤੇ ਜਿਹੜਾ
੧੯ ਪ੍ਰਾਣੀ ਉਸ ਨੂੰ ਖਾਵੇ ਸੋ ਆਪਣਾ ਦੋਸ਼ ਚੁੱਕੇ ੦ ਅਤੇ
ਉਹ ਮਾਸ ਜੋ ਕਿਸੇ ਅਪਵਿੱਤ੍ਰ ਵਸਤ ਨਾਲ ਛੋਹੇ ਸੋ
ਖਾਧਾ ਨਾ ਜਾਏ । ਉਹ ਅੱਗ ਨਾਲ ਸਾੜਿਆ ਜਾਏ
ਅਤੇ ਮਾਸ ਜੋ ਹੈ, ਸੋ ਸਾਰੇ ਪਵਿੱਤ੍ਰ ਲੋਕ ਉਸ ਤੋਂ
੨੦ ਖਾਣ ੦ ਪਰ ਉਹ ਪ੍ਰਾਣੀ ਜਿਹੜਾ ਉਨ੍ਹਾਂ ਸੁਖ ਸਾਂਦ
ਦੀਆਂ ਬਲੀਆਂ ਦੇ ਮਾਸ ਵਿੱਚੋਂ ਜੋ ਯਹੋਵਾਹ ਦੀਆਂ

ਹਨ ਕੁਝ ਖਾਵੇ ਅਤੇ ਆਪ ਅਪਵਿੱਤ੍ਰ ਹੋਵੇ ਤਾਂ ਉਹ
੨੧ ਪ੍ਰਾਣੀ ਆਪਣੇ ਲੋਕਾਂ ਵਿੱਚੋਂ ਛੇਕਿਆ ਜਾਵੇ ੦ ਨਾਲੇ
ਉਹ ਪ੍ਰਾਣੀ ਜਿਹੜਾ ਕਿਸੇ ਅਪਵਿੱਤ੍ਰ ਵਸਤ ਨੂੰ ਛੋਹੇ
ਜਿਹੀ ਮਨੁੱਖ ਦੀ ਅਪਵਿੱਤ੍ਰਤਾਈ, ਯਾ ਕਿਸੇ ਅਪਵਿੱਤ੍ਰ
ਪਸੂ, ਯਾ ਕਿਸੇ ਗਿਲਾਨ ਅਪਵਿੱਤ੍ਰ ਵਸਤ, ਅਤੇ ਫੇਰ
ਉਨ੍ਹਾਂ ਸੁਖ ਸਾਂਦ ਦੀਆਂ ਭੇਟਾਂ ਦੀ ਬਲੀ ਦੇ ਮਾਸ
ਵਿੱਚੋਂ,, ਜੋ ਯਹੋਵਾਹ ਦੀਆਂ ਹਨ ਖਾਵੇ ਤਾਂ ਉਹ ਪ੍ਰਾਣੀ
੨੨ ਆਪਣੇ ਲੋਕਾਂ ਵਿੱਚੋਂ ਛੇਕਿਆ ਜਾਵੇ ੦ ਅਤੇ ਯਹੋ-
੨੩ ਵਾਹ ਮੂਸਾ ਨਾਲ ਬੋਲਿਆ ਕਿ ੦ ਇਸਰਾਏਲੀਆਂ
ਨਾਲ ਬੋਲ ਕਿ ਤੁਸਾਂ ਕਿਸੇ ਪ੍ਰਕਾਰ ਦੀ ਚਰਬੀ, ਭਾਵੇਂ
ਬਲਦ ਦੀ, ਭਾਵੇਂ ਭੇਡ ਦੀ, ਭਾਵੇਂ ਬੱਕਰੇ ਦੀ, ਨਾ
੨੪ ਖਾਣੀ ੦ ਅਤੇ ਉਸ ਲੋਥ ਦੀ ਚਰਬੀ ਜਿਹੜੀ ਆਪ
ਹੀ ਮਰ ਜਾਏ ਅਤੇ ਉਸ ਦੀ ਚਰਬੀ ਜਿਹੜੀ ਪਸੂਆਂ
ਨਾਲ ਪਾੜੀ ਗਈ ਹੋਵੇ ਤਾਂ ਉਹ ਹੋਰ ਕਿਸੇ ਕੰਮ
ਵਿੱਚ ਵਰਤੀ ਜਾਏ ਪਰ ਤੁਸਾਂ ਕਿਸੇ ਤਰਾਂ ਉਸ ਤੋਂ ਨਾ
੨੫ ਖਾਣੀ ੦ ਕਿਉਂ ਕੇ ਜਿਹੜਾ ਉਸ ਪਸੂ ਦੀ ਜਿਸ ਨੂੰ
ਮਨੁੱਖ ਯਹੋਵਾਹ ਦੇ ਅੱਗੇ ਅੱਗ ਦੀ ਭੇਟ ਕਰਕੇ
ਚੜ੍ਹਾਉਂਦੇ ਹਨ ਚਰਬੀ ਖਾਵੇ ਤਾਂ ਉਹ ਪ੍ਰਾਣੀ, ਜੋ
ਉਸ ਨੂੰ ਖਾਂਦਾ ਹੈ ਸੋ ਆਪਣੇ ਲੋਕਾਂ ਵਿੱਚੋਂ ਛੇਕਿਆ
੨੬ ਜਾਵੇ ੦ ਨਾਲੇ ਤੁਸਾਂ ਕਿਸੇ ਪ੍ਰਕਾਰ ਦਾ ਲਹੂ, ਭਾਵੇਂ
ਪੰਛੀ ਦਾ, ਭਾਵੇਂ ਪਸੂ ਦਾ, ਆਪਣੇ ਸਾਰੇ ਵਸੇਬਿਆਂ
੨੭ ਵਿੱਚ ਨਾ ਖਾਣਾ ੦ ਜਿਹੜਾ ਪ੍ਰਾਣੀ ਕਿਸੇ ਪ੍ਰਕਾਰ ਦਾ
ਲਹੂ ਖਾਵੇ ਉਹ ਪ੍ਰਾਣੀ ਆਪਣੇ ਲੋਕਾਂ ਵਿੱਚੋਂ
ਛੇਕਿਆ ਜਾਵੇ ॥

੨੮ ੨੯ ਯਹੋਵਾਹ ਮੂਸਾ ਨਾਲ ਬੋਲਿਆ ਕਿ ੦ ਇਸਰਾ-
ਏਲੀਆਂ ਨਾਲ ਇਹ ਬੋਲ ਕਿ ਉਹ ਜਿਹੜਾ ਯਹੋਵਾਹ
ਦੇ ਅੱਗੇ ਆਪਣੀਆਂ ਸੁਖ ਸਾਂਦ ਦੀਆਂ ਭੇਟਾਂ ਦੀ
ਬਲੀ ਚੜ੍ਹਾਵੇ, ਸੋ ਆਪਣੀਆਂ ਸੁਖ ਸਾਂਦ ਦੀਆਂ
ਭੇਟਾਂ ਦੀ ਬਲੀ ਵਿੱਚੋਂ ਯਹੋਵਾਹ ਦੇ ਅੱਗੇ ਲਿਆਵੇ ੦
੩੦ ਉਹ ਆਪਣੇ ਹੱਥ ਨਾਲ ਯਹੋਵਾਹ ਦੀਆਂ ਅੱਗ
ਦੀਆਂ ਭੇਟਾਂ ਲਿਆਵੇ, ਉਹ ਛਾਤੀ ਦੇ ਸਣੇ ਚਰਬੀ
ਲਿਆਵੇ ਜੋ ਛਾਤੀ ਯਹੋਵਾਹ ਦੇ ਅੱਗੇ ਹਿਲਾਉਣ ਦੀ
੩੧ ਭੇਟ ਕਰਕੇ ਹਿਲਾਈ ਜਾਵੇ ੦ ਅਤੇ ਜਾਜਕ ਚਰਬੀ ਨੂੰ
ਜਗਵੇਦੀ ਉੱਤੇ ਸਾੜੇ ਪਰ ਛਾਤੀ ਹਾਰੂਨ ਅਤੇ ਉਸ
੩੨ ਦੇ ਪੁੱਤ੍ਰਾਂ ਨੂੰ ਮਿਲ ਜਾਵੇ ੦ ਅਤੇ ਤੁਸੀਂ ਸੱਜੀ ਰਾਣ ਨੂੰ
ਆਪਣੀਆਂ ਸੁਖ ਸਾਂਦ ਦੀਆਂ ਭੇਟਾਂ ਦੀਆਂ ਬਲੀਆਂ
ਵਿੱਚੋਂ ਇੱਕ ਚੁਕਾਈ ਦੀ ਭੇਟ ਕਰਕੇ ਜਾਜਕ ਨੂੰ
੩੩ ਦੇਣੀ ੦ ਜਿਹੜਾ ਹਾਰੂਨ ਦੇ ਪੁੱਤ੍ਰਾਂ ਵਿੱਚੋਂ ਸੁਖ ਸਾਂਦ
ਦੀਆਂ ਭੇਟਾਂ ਦਾ ਲਹੂ ਚੜ੍ਹਾਵੇ ਅਤੇ ਚਰਬੀ, ਉਹ
੩੪ ਸੱਜੀ ਰਾਣ ਆਪਣਾ ਭਾਗ ਜਾਣ ਕੇ ਰੱਖੇ ੦ ਕਿਉਂ
ਜੋ ਹਿਲਾਉਣ ਦੀ ਛਾਤੀ ਅਤੇ ਚੁਕਾਈ ਦੀ ਰਾਣ
ਮੈਂ ਇਸਰਾਏਲੀਆਂ ਕੋਲੋਂ ਉਨ੍ਹਾਂ ਦੀਆਂ ਸੁੱਖ ਸਾਂਦ
ਦੀਆਂ ਭੇਟਾਂ ਦੀਆਂ ਬਲੀਆਂ ਵਿੱਚੋਂ ਲੈਕੇ ਹਾਰੂਨ
ਜਾਜਕ ਅਤੇ ਉਸ ਦੇ ਪੁੱਤ੍ਰਾਂ ਨੂੰ ਇਸਰਾਏਲੀਆਂ ਵਿੱਚੋਂ
ਇੱਕ ਸਦਾ ਦੀ ਬਿਧੀ ਕਰਕੇ ਦਿੱਤੀ ਹੈ ॥

੩੫ ਯਹੋਵਾਹ ਦੀਆਂ ਅੱਗ ਦੀਆਂ ਭੇਟਾਂ ਵਿੱਚੋਂ ਜਿਸ
ਦਿਨ ਉਸ ਨੇ ਉਨ੍ਹਾਂ ਨੂੰ ਜਾਜਕ ਦੇ ਕੰਮ ਵਿੱਚ ਯਹੋਵਾਹ
ਦੀ ਸੇਵਾ ਕਰਨ ਲਈ ਥਾਪਿਆ, ਇਹ ਹਾਰੂਨ ਦੇ
ਮਸਹ ਕਰਨ ਅਤੇ ਉਸ ਦੇ ਪੁੱਤ੍ਰਾਂ ਦੇ ਮਸਹ ਕਰਨ ਦਾ
੩੬ ਅਧਿਕਾਰ ਹੈ ੦ ਜਿਹੜਾ ਯਹੋਵਾਹ ਇਸਰਾਏਲੀਆਂ
ਕੋਲੋਂ ਜਿਸ ਵੇਲੇ ਉਸ ਨੇ ਉਨ੍ਹਾਂ ਨੂੰ ਉਨ੍ਹਾਂ ਦੀਆਂ
ਪੀੜ੍ਹੀਆਂ ਤੀਕੁਰ ਇੱਕ ਸਦਾ ਦੀ ਬਿਧੀ ਕਰਕੇ
ਮਸਹ ਕੀਤਾ ਉਨ੍ਹਾਂ ਨੂੰ ਦੇਣ ਦੀ ਆਗਿਆ ਦਿੱਤੀ ੦
੩੭ ਇਹ ਹੋਮ ਦੀ ਭੇਟ ਅਤੇ ਮੈਦੇ ਦੀ ਭੇਟ ਅਤੇ ਪਾਪ
ਦੀ ਬਲੀ ਅਤੇ ਦੋਸ਼ ਦੀ ਭੇਟ ਅਤੇ ਪਵਿੱਤ੍ਰ ਠਹਿਰਾ-
ਉਣ ਅਤੇ ਸੁੱਖ ਸਾਂਦ ਦੀਆਂ ਭੇਟਾਂ ਦੀ ਬਲੀ ਦੀ
੩੮ ਬਿਵਸਥਾ ਹੈ ੦ ਜਿਹੜੀ ਯਹੋਵਾਹ ਨੇ ਸੀਨਾ ਪਹਾੜ
ਉੱਤੇ ਮੂਸਾ ਨੂੰ ਆਗਿਆ ਦਿੱਤੀ ਸੀ ਜਿਸ ਦਿਨ
ਵਿੱਚ ਉਸ ਨੇ ਇਸਰਾਏਲੀਆਂ ਨੂੰ ਆਪਣੇ ਚੜ੍ਹਾਵੇ
ਸੀਨਾ ਦੀ ਉਜਾੜ ਵਿੱਚ ਯਹੋਵਾਹ ਦੇ ਅੱਗੇ ਚੜ੍ਹਾਉਣ
ਦੀ ਆਗਿਆ ਦਿੱਤੀ ਸੀ ॥

## ੮ ਜਾਜਕਾਂ ਦਾ ਥਾਪਣਾ

੨ ਯਹੋਵਾਹ ਮੂਸਾ ਨਾਲ ਬੋਲਿਆ ਕਿ ੦ ਹਾਰੂਨ ਅਤੇ
ਉਸ ਦੇ ਸਣੇ ਉਸ ਦੇ ਪੁੱਤ੍ਰਾਂ ਨੂੰ ਅਤੇ ਲੀੜਿਆਂ ਨੂੰ,
ਅਤੇ ਮਸਹ ਕਰਨ ਦੇ ਤੇਲ ਨੂੰ, ਅਤੇ ਪਾਪ ਦੀ ਭੇਟ
ਦੇ ਲਈ ਇੱਕ ਬਲਦ ਨੂੰ ਅਤੇ ਦੋਹਾਂ ਛੱਤ੍ਰਿਆਂ ਨੂੰ
੩ ਅਤੇ ਪਤੀਰੀ ਰੋਟੀ ਦੇ ਟੋਕਰੇ ਨੂੰ ਲੈਕੇ ੦ ਤੂੰ ਸਾਰੀ
ਮੰਡਲੀ ਨੂੰ ਮੰਡਲੀ ਦੇ ਡੇਰੇ ਦੇ ਬੂਹੇ ਦੇ ਕੋਲ ਇਕੱਠੀ
੪ ਕਰੀਂ ੦ ਅਤੇ ਜਿੱਹੀ ਯਹੋਵਾਹ ਨੇ ਆਗਿਆ ਦਿੱਤੀ
ਤਿਹਾ ਹੀ ਮੂਸਾ ਨੇ ਕੀਤਾ ਅਤੇ ਮੰਡਲੀ ਦੇ ਡੇਰੇ ਦੇ ਬੂਹੇ
੫ ਦੇ ਕੋਲ ਉਹ ਮੰਡਲੀ ਇਕੱਠੀ ਹੋ ਗਈ ੦ ਅਤੇ ਮੂਸਾ ਨੇ

ਮੰਡਲੀ ਨੂੰ ਆਖਿਆ, ਜਿਹੜੀ ਗੱਲ ਯਹੋਵਾਹ ਨੇ ਕਰਨ
੬ ਨੂੰ ਆਖੀ ਸੋ ਇਹ ਹੈ ੦ ਅਤੇ ਮੂਸਾ ਨੇ ਹਾਰੂਨ ਅਤੇ
੭ ਉਸ ਦੇ ਪੁੱਤ੍ਰਾਂ ਨੂੰ ਲਿਆਕੇ ਪਾਣੀ ਨਾਲ ਧੋਤਾ ੦ ਅਤੇ
ਉਸ ਨੇ ਉਸ ਦੇ ਉੱਤੇ ਕੁੜਤਾ ਪਾਇਆ ਅਤੇ ਉਸ
ਨੇ ਪਟਕੇ ਨਾਲ ਉਸ ਦਾ ਲੱਕ ਬੰਨ੍ਹਿਆ ਅਤੇ ਚੋਗਾ
ਉਸ ਨੂੰ ਪਹਿਨਾਇਆ ਅਤੇ ਉਸ ਦੇ ਉੱਤੇ ਏਫ਼ੋਦ
ਪਾਇਆ ਅਤੇ ਏਫ਼ੋਦ ਦੇ ਸੋਹਣੇ ਪਟਕੇ ਨਾਲ ਉਸ
ਦਾ ਲੱਕ ਬੰਨ੍ਹਿਆ ਅਤੇ ਉਸ ਦੇ ਨਾਲ ਉਸ ਨੂੰ
੮ ਕੱਸਿਆ ੦ ਅਤੇ ਉਸ ਨੇ ਉਸ ਦੇ ਉੱਤੇ ਚਪੜਾਸ
ਰੱਖੀ ਨਾਲੇ ਉਸ ਨੇ ਚਪੜਾਸ ਵਿੱਚ ਊਰੀਮ ਅਤੇ
੯ ਤੁੰਮੀਮ ਨੂੰ ਰੱਖਿਆ ੦ ਅਤੇ ਉਸ ਨੇ ਅਮਾਮੇ ਨੂੰ ਉਸ
ਦੇ ਸਿਰ ਉੱਤੇ ਰੱਖਿਆ ਨਾਲੇ ਅਮਾਮੇ ਦੇ ਉੱਤੇ
ਅਰਥਾਤ ਉਸ ਦੇ ਮੱਥੇ ਦੇ ਉੱਤੇ ਉਸ ਨੇ ਸੋਨੇ ਦੀ
ਪੱਤ੍ਰੀ ਅਤੇ ਪਵਿੱਤ੍ਰ ਅਮਾਮਾ ਪਾਇਆ ਜਿਹੀ ਯਹੋਵਾਹ
੧੦ ਨੇ ਮੂਸਾ ਨੂੰ ਆਗਿਆ ਦਿੱਤੀ ਸੀ ੦ ਅਤੇ ਮੂਸਾ ਨੇ
ਮਸਹ ਕਰਨ ਦਾ ਤੇਲ ਲਿਆ ਅਤੇ ਡੇਹਰੇ ਨੂੰ ਅਤੇ ਜੋ
ਕੁਝ ਉਸ ਦੇ ਵਿੱਚ ਸੀ ਤੇਲ ਪਾਕੇ ਪਵਿੱਤ੍ਰ ਕੀਤਾ ੦
੧੧ ਅਤੇ ਉਸ ਤੋਂ ਲੈਕੇ ਜਗਵੇਦੀ ਨੂੰ ਸੱਤ ਵੇਰੀ ਛਿਣ-
ਕਿਆ ਅਤੇ ਜਗਵੇਦੀ ਨੂੰ ਅਤੇ ਉਸ ਦੇ ਸਾਰੇ ਵਲੇਵੇਂ
ਨੂੰ ਅਤੇ ਉਸ ਦਾ ਚੁਬੱਚਾ ਅਤੇ ਉਸ ਦੀ ਚੌਕੀ ਨੂੰ
੧੨ ਉਨ੍ਹਾਂ ਦੇ ਪਵਿੱਤ੍ਰ ਕਰਨ ਲਈ ਤੇਲ ਲਾਇਆ ੦ ਅਤੇ
ਉਸ ਨੇ ਮਸਹ ਕਰਨ ਦਾ ਤੇਲ ਹਾਰੂਨ ਦੇ ਸਿਰ
ਉੱਤੇ ਚੁਆ ਕੇ ਉਸ ਨੂੰ ਪਵਿੱਤ੍ਰ ਕਰਨ ਲਈ ਮਸਹ
੧੩ ਕੀਤਾ ੦ ਅਤੇ ਮੂਸਾ ਨੇ ਹਾਰੂਨ ਦੇ ਪੁੱਤ੍ਰਾਂ ਨੂੰ ਲਿਆਕੇ
ਉਨ੍ਹਾਂ ਨੂੰ ਕੁੜਤੇ ਪਹਿਨਾਏ, ਉਨ੍ਹਾਂ ਦੇ ਲੱਕ ਪਟਕਿਆਂ
ਨਾਲ ਬੰਨ੍ਹੇ ਅਤੇ ਉਨ੍ਹਾਂ ਨੂੰ ਪੱਗਾਂ ਬੰਨ੍ਹਾਈਆਂ ਜਿਹਾ
੧੪ ਯਹੋਵਾਹ ਨੇ ਮੂਸਾ ਨੂੰ ਆਗਿਆ ਦਿੱਤੀ ਸੀ ੦ ਅਤੇ
ਉਹ ਪਾਪ ਦੀ ਭੇਟ ਲਈ ਬਲਦ ਨੂੰ ਲੈ ਆਇਆ
ਅਤੇ ਹਾਰੂਨ ਅਤੇ ਉਸ ਦੇ ਪੁੱਤ੍ਰਾਂ ਨੇ ਪਾਪ ਦੀ ਭੇਟ ਦੇ
੧੫ ਬਲਦ ਦੇ ਸਿਰ ਉੱਤੇ ਆਪਣੇ ਹੱਥ ਧਰੇ ੦ ਅਤੇ
ਉਸ ਨੇ ਉਸ ਨੂੰ ਕੱਟਿਆ ਅਤੇ ਮੂਸਾ ਨੇ ਉਸ ਦਾ
ਲਹੂ ਲੈਕੇ ਜਗਵੇਦੀ ਦੇ ਸਿੰਙਾਂ ਉੱਤੇ ਆਪਣੀ
ਉਂਗਲ ਨਾਲ ਚੁਫੇਰੇ ਲਾਇਆ ਅਤੇ ਜਗਵੇਦੀ ਨੂੰ
ਸ਼ੁੱਧ ਕੀਤਾ ਅਤੇ ਜਗਵੇਦੀ ਦੇ ਹੇਠ ਲਹੂ ਨੂੰ ਡੋਹਲਕੇ
ਉਸ ਦੇ ਲਈ ਪ੍ਰਾਸਚਿਤ ਕਰਕੇ ਉਸ ਨੂੰ ਪਵਿੱਤ੍ਰ
੧੬ ਕੀਤਾ ੦ ਅਤੇ ਜਿਹੜੀਆਂ ਆਂਦ੍ਰਾਂ ਦੇ ਉੱਤੇ ਸਾਰੀ
ਚਰਬੀ ਅਤੇ ਕਲੇਜੇ ਦੇ ਉੱਤੇ ਝਿੱਲੀ ਅਤੇ ਦੋਵੇਂ
ਗੁਰਦੇ ਅਤੇ ਉਨ੍ਹਾਂ ਦੀ ਚਰਬੀ ਲੈਕੇ ਮੂਸਾ ਨੇ ਉਸ ਨੂੰ
੧੭ ਜਗਵੇਦੀ ਉੱਤੇ ਸਾੜਿਆ ੦ ਪਰ ਬਲਦ ਅਤੇ ਉਸ
ਦੀ ਖੱਲ ਉਸ ਦਾ ਮਾਸ ਅਤੇ ਉਸ ਦਾ ਗੋਹਾ ਉਸ ਨੇ
ਡੇਰੇ ਤੋਂ ਬਾਹਰ ਅੱਗ ਨਾਲ ਸਾੜਿਆ ਜੇਹਾ ਯਹੋਵਾਹ
ਨੇ ਮੂਸਾ ਨੂੰ ਆਗਿਆ ਦਿੱਤੀ ਸੀ ॥
੧੮ ਅਤੇ ਉਸ ਹੋਮ ਦੀ ਭੇਟ ਦੇ ਛੱਤ੍ਰੇ ਨੂੰ ਲਿਆ-
ਇਆ ਅਤੇ ਹਾਰੂਨ ਅਤੇ ਉਸ ਦੇ ਪੁੱਤ੍ਰਾਂ ਨੇ ਛੱਤ੍ਰੇ ਦੇ
੧੯ ਸਿਰ ਉੱਤੇ ਹੱਥ ਧਰੇ ੦ ਅਤੇ ਉਸ ਨੇ ਉਸ ਨੂੰ
ਕੱਟਿਆ ਅਤੇ ਮੂਸਾ ਨੇ ਲਹੂ ਨੂੰ ਜਗਵੇਦੀ ਦੇ ਉੱਤੇ
੨੦ ਚੁਫੇਰੇ ਛਿਣਕਿਆ ੦ ਅਤੇ ਉਸ ਨੇ ਛੱਤ੍ਰੇ ਨੂੰ ਟੋਟੇ
ਟੋਟੇ ਕੀਤਾ ਅਤੇ ਮੂਸਾ ਨੇ ਸਿਰ ਨੂੰ ਅਤੇ ਟੋਟਿਆਂ ਨੂੰ
੨੧ ਅਤੇ ਚਰਬੀ ਨੂੰ ਸਾੜਿਆ ੦ ਅਤੇ ਉਸ ਨੇ ਆਂਦ੍ਰਾਂ
ਅਤੇ ਲੱਤਾਂ ਨੂੰ ਪਾਣੀ ਨਾਲ ਧੋਤਾ ਅਤੇ ਮੂਸਾ ਨੇ ਸਾਰੇ
ਛੱਤ੍ਰੇ ਨੂੰ ਜਗਵੇਦੀ ਉੱਤੇ ਸਾੜਿਆ । ਇਹ ਯਹੋਵਾਹ
ਦੇ ਅੱਗੇ ਇੱਕ ਅੱਗ ਦੀ ਭੇਟ ਦੀ ਸੁਗੰਧਤਾ ਕਰਕੇ
ਹੋਮ ਸੀ ਜੇਹਾ ਯਹੋਵਾਹ ਨੇ ਮੂਸਾ ਨੂੰ ਆਗਿਆ
ਦਿੱਤੀ ਸੀ ॥
੨੨ ਅਤੇ ਉਹ ਦੂਜੇ ਛੱਤ੍ਰੇ ਨੂੰ ਅਰਥਾਤ ਥਾਪਣ ਦੇ
ਛੱਤ੍ਰੇ ਨੂੰ ਲੈ ਆਇਆ ਅਤੇ ਹਾਰੂਨ ਅਤੇ ਉਸ ਦੇ
ਪੁੱਤ੍ਰਾਂ ਨੇ ਛੱਤ੍ਰੇ ਦੇ ਸਿਰ ਉੱਤੇ ਆਪਣੇ ਹੱਥ ਧਰੇ ੦
੨੩ ਅਤੇ ਉਸ ਨੇ ਉਸ ਨੂੰ ਕੱਟਿਆ ਅਤੇ ਮੂਸਾ ਨੇ ਉਸ ਦੇ
ਲਹੂ ਤੋਂ ਕੁਝ ਲੈਕੇ ਹਾਰੂਨ ਦੇ ਸੱਜੇ ਕੰਨ ਦੀ ਪਾਪੜੀ
ਉੱਤੇ ਅਤੇ ਉਸ ਦੇ ਸੱਜੇ ਹੱਥ ਦੇ ਅੰਗੂਠੇ ਉੱਤੇ
੨੪ ਅਤੇ ਸੱਜੇ ਪੈਰ ਦੇ ਅੰਗੂਠੇ ਉੱਤੇ ਪਾਇਆ ੦ ਅਤੇ
ਉਸ ਨੇ ਹਾਰੂਨ ਦੇ ਪੁੱਤ੍ਰਾਂ ਨੂੰ ਆਂਦਾ ਅਤੇ ਮੂਸਾ ਨੇ
ਲਹੂ ਤੋਂ ਉਨ੍ਹਾਂ ਦੇ ਸੱਜੇ ਕੰਨਾਂ ਦੀ ਪਾਪੜੀ ਉੱਤੇ ਅਤੇ
ਉਨ੍ਹਾਂ ਦੇ ਸੱਜੇ ਹੱਥਾਂ ਦੇ ਅੰਗੂਠਿਆਂ ਉੱਤੇ ਅਤੇ ਉਨ੍ਹਾਂ
ਦੇ ਸੱਜੇ ਪੈਰਾਂ ਦੇ ਅੰਗੂਠਿਆਂ ਉੱਤੇ ਅਤੇ ਮੂਸਾ ਨੇ
ਲਹੂ ਨੂੰ ਜਗਵੇਦੀ ਦੇ ਉੱਤੇ ਚੁਫੇਰੇ ਛਿਣਕਿਆ ੦
੨੫ ਅਤੇ ਉਸ ਨੇ ਚਰਬੀ ਨੂੰ ਅਤੇ ਪੂਛ ਨੂੰ ਲੈਕੇ
ਅਤੇ ਸਾਰੀ ਚਰਬੀ ਜੋ ਆਂਦ੍ਰਾਂ ਦੇ ਉੱਤੇ ਸੀ ਅਤੇ
ਕਲੇਜੇ ਦੇ ਉੱਤੇ ਜਿਹੜੀ ਝਿੱਲੀ ਸੀ ਅਤੇ ਦੋਵੇਂ
ਗੁਰਦੇ ਅਤੇ ਉਨ੍ਹਾਂ ਦੀ ਚਰਬੀ ਅਤੇ ਸੱਜੀ ਰਾਣ ੦
੨੬ ਅਤੇ ਪਤੀਰੀ ਰੋਟੀ ਦੀ ਟੋਕਰੀ ਵਿੱਚੋਂ ਜਿਹੜੀ ਯਹੋਵਾਹ
ਦੇ ਅੱਗੇ ਸੀ ਉਸ ਨੇ ਇੱਕ ਪਤੀਰੀ ਰੋਟੀ ਅਤੇ ਇੱਕ

ਤੇਲ ਦੀ ਚਿੱਪੀ ਰੋਟੀ ਅਤੇ ਇੱਕ ਮੱਠੀ ਲੈਕੇ ਉਨ੍ਹਾਂ
ਨੂੰ ਚਰਬੀ ਉੱਤੇ ਅਤੇ ਸੱਜੀ ਰਾਣ ਉੱਤੇ ਧਰਿਆ ੦
੨੭ ਅਤੇ ਉਸ ਨੇ ਸਾਰਾ ਹਾਰੂਨ ਦੇ ਹੱਥਾਂ ਅਤੇ ਉਸ ਦੇ
ਪੁੱਤ੍ਰਾਂ ਦੇ ਹੱਥਾਂ ਉੱਤੇ ਰੱਖ ਕੇ ਹਿਲਾਉਣ ਦੀ ਭੇਟ
ਕਰਕੇ ਯਹੋਵਾਹ ਦੇ ਅੱਗੇ ਉਨ੍ਹਾਂ ਨੂੰ ਹਿਲਾਇਆ ੦
੨੮ ਅਤੇ ਮੂਸਾ ਨੇ ਉਨ੍ਹਾਂ ਨੂੰ ਉਨ੍ਹਾਂ ਦੇ ਹੱਥਾਂ ਤੋਂ ਲੈਕੇ
ਜਗਵੇਦੀ ਉੱਤੇ ਹੋਮ ਦੀ ਭੇਟ ਦੇ ਉੱਤੇ ਸਾੜਿਆ;
ਓਹ ਸੁਗੰਧਤਾ ਕਰਕੇ ਥਾਪਣ ਦੀਆਂ ਭੇਟਾਂ ਸਨ,
ਇਹ ਯਹੋਵਾਹ ਦੇ ਅੱਗੇ ਇੱਕ ਅੱਗ ਦੀ ਭੇਟ ਸੀ ੦
੨੯ ਅਤੇ ਮੂਸਾ ਨੇ ਛਾਤੀ ਨੂੰ ਲੈਕੇ ਉਸ ਨੂੰ ਹਿਲਾਉਣ ਦੀ
ਭੇਟ ਕਰਕੇ ਯਹੋਵਾਹ ਦੇ ਅੱਗੇ ਹਿਲਾਇਆ ਕਿਉਂ ਜੋ
ਥਾਪਣ ਦੇ ਛੱਤ੍ਰੇ ਦਾ ਉਹ ਮੂਸਾ ਦਾ ਹਿੱਸਾ ਸੀ ਜਿਹਾ
੩੦ ਯਹੋਵਾਹ ਨੇ ਮੂਸਾ ਨੂੰ ਆਗਿਆ ਦਿੱਤੀ ਸੀ ੦ ਅਤੇ
ਮੂਸਾ ਨੇ ਮਸਹ ਕਰਨ ਦੇ ਤੇਲ ਤੋਂ ਅਤੇ ਉਸ ਲਹੂ ਤੋਂ
ਜਿਹੜਾ ਜਗਵੇਦੀ ਉੱਤੇ ਸੀ ਕੁਝ ਲੈਕੇ ਹਾਰੂਨ ਅਤੇ
ਉਸ ਦੇ ਲੀੜੇ ਅਤੇ ਉਸ ਦੇ ਪੁੱਤ੍ਰ ਅਤੇ ਉਸ ਦੇ
ਨਾਲ ਉਸ ਦੇ ਪੁੱਤ੍ਰਾਂ ਦੇ ਲੀੜਿਆਂ ਉੱਤੇ ਛਿਣਕਿਆ
ਅਤੇ ਹਾਰੂਨ ਅਤੇ ਉਸ ਦੇ ਲੀੜੇ ਅਤੇ ਉਸ ਦੇ ਪੁੱਤ੍ਰ
ਅਤੇ ਉਸ ਦੇ ਨਾਲ ਉਸ ਦੇ ਪੁੱਤ੍ਰਾਂ ਦੇ ਲੀੜਿਆਂ
ਨੂੰ ਪਵਿੱਤ੍ਰ ਕੀਤਾ ॥
੩੧ ਮੂਸਾ ਨੇ ਹਾਰੂਨ ਅਤੇ ਉਸ ਦੇ ਪੁੱਤ੍ਰਾਂ ਨੂੰ ਆਖਿਆ,
ਮੰਡਲੀ ਦੇ ਡੇਰੇ ਦੇ ਬੂਹੇ ਕੋਲ ਮਾਸ ਰਿੰਨ੍ਹੋ ਅਤੇ ਉੱਥੇ
ਥਾਪਣ ਦੀਆਂ ਭੇਟਾਂ ਦੀ ਟੋਕਰੀ ਵਿੱਚ ਜਿਹੜੀ ਰੋਟੀ
ਹੈ ਉਸ ਦੇ ਨਾਲ ਉਸ ਨੂੰ ਖਾਓ ਜੇਹਾ ਮੈਂ [illegible] ਇਹ
ਆਖ ਕੇ ਆਗਿਆ ਦਿੱਤੀ ਸੀ ਭਈ ਹਾਰੂਨ ਅਤੇ
੩੨ ਉਸ ਦੇ ਪੁੱਤ੍ਰ ਉਸ ਨੂੰ ਖਾਣ ੦ ਅਤੇ ਜੋ ਕੁਝ ਉਸ
ਮਾਸ ਤੋਂ ਅਤੇ ਉਸ ਰੋਟੀ ਤੋਂ ਰਹਿੰਦਾ ਹੈ ਸੋ ਤੁਸਾਂ
੩੩ ਅੱਗ ਨਾਲ ਸਾੜਨਾ ੦ ਅਤੇ ਸੱਤ ਦਿਨ ਤੋੜੀ ਤੁਸਾਂ
ਮੰਡਲੀ ਦੇ ਡੇਰੇ ਦੇ ਬੂਹੇ ਤੋਂ ਨਾ ਨਿੱਕਲਨਾ ਜਦ ਤੋੜੀ
ਤੇਰੇ ਥਾਪਣ ਦੇ ਦਿਨ ਪੂਰੇ ਨਾ ਹੋਣ ਕਿਉਂ ਜੋ ਸੱਤਾਂ
੩੪ ਦਿਨਾਂ ਵਿੱਚ ਉਹ ਤੁਹਾਨੂੰ ਥਾਪੇਗਾ ੦ ਜਿਹਾ ਉਸ ਨੇ
ਅੱਜ ਦੇ ਦਿਨ ਕੀਤਾ ਤਿਹਾ ਹੀ ਯਹੋਵਾਹ ਨੇ ਆਗਿਆ
੩੫ ਦਿੱਤੀ ਜੋ ਤੁਹਾਡੇ ਲਈ ਪ੍ਰਾਸਚਿਤ ਹੋਵੇ ੦ ਸੋ ਤੁਸਾਂ
ਰਾਤ ਦਿਨ ਸੱਤ ਦਿਨ ਤੋੜੀ ਮੰਡਲੀ ਦੇ ਡੇਰੇ ਦੇ ਬੂਹੇ
ਦੇ ਕੋਲ ਰਹਿਣਾ ਅਤੇ ਯਹੋਵਾਹ ਦੀ ਆਗਿਆ
ਮੰਨਣੀ ਜੋ ਤੁਸੀਂ ਮਰੋ ਨਾ ਕਿਉਂ ਜੋ ਏਸੇ ਤਰਾਂ ਮੈਨੂੰ
੩੬ ਆਗਿਆ ਹੈ ੦ ਸੋ ਹਾਰੂਨ ਅਤੇ ਉਸ ਦੇ ਪੁੱਤ੍ਰਾਂ ਨੇ
ਉਨ੍ਹਾਂ ਸਭਨਾਂ ਗੱਲਾਂ ਨੂੰ ਜੋ ਯਹੋਵਾਹ ਨੇ ਮੂਸਾ ਦੀ
ਰਾਹੀਂ ਆਗਿਆ ਦਿੱਤੀ ਸੀ ਕੀਤਾ ॥

## ਪਹਿਲੀਆਂ ਬਲੀਆਂ

੯ ਅਤੇ ਅੱਠਵੇਂ ਦਿਨ ਐਉਂ ਹੋਇਆ ਜੋ ਮੂਸਾ ਨੇ
ਹਾਰੂਨ ਅਤੇ ਉਸ ਦੇ ਪੁੱਤ੍ਰਾਂ ਅਤੇ ਇਸਰਾਏਲ ਦੇ
੨ ਬਜ਼ੁਰਗਾਂ ਨੂੰ ਸੱਦਿਆ ੦ ਅਤੇ ਉਸ ਨੇ ਹਾਰੂਨ ਨੂੰ
ਆਖਿਆ, ਪਾਪ ਦੀ ਭੇਟ ਦੇ ਲਈ ਤੂੰ ਇੱਕ ਵੱਛਾ
ਅਤੇ ਹੋਮ ਦੀ ਭੇਟ ਦੇ ਲਈ ਇੱਕ ਛੱਤ੍ਰਾ ਬੱਜ ਤੋਂ
ਰਹਿਤ ਲੈਕੇ ਉਨ੍ਹਾਂ ਨੂੰ ਯਹੋਵਾਹ ਦੇ ਅੱਗੇ ਚੜ੍ਹਾਈਂ ੦
੩ ਅਤੇ ਤੂੰ ਇਸਰਾਏਲੀਆਂ ਨੂੰ ਐਉਂ ਬੋਲ ਕਿ ਤੁਸੀਂ ਪਾਪ
ਦੀ ਭੇਟ ਦੇ ਲਈ ਬੱਕਰਿਆਂ ਵਿੱਚੋਂ ਇੱਕ ਪੱਠ ਅਤੇ
ਇੱਕ ਵਰਹੇ ਦਾ ਇੱਕ ਵੱਛਾ ਅਤੇ ਇੱਕ ਲੇਲਾ ਹੋਮ
੪ ਦੀ ਭੇਟ ਦੇ ਲਈ ਬੱਜ ਤੋਂ ਰਹਿਤ ਲੈਣਾ ੦ ਨਾਲ
ਸੁਖ ਸਾਂਦ ਦੀਆਂ ਭੇਟਾਂ ਦੇ ਲਈ ਇੱਕ ਬਲਦ ਅਤੇ
ਇੱਕ ਛੱਤ੍ਰਾ ਯਹੋਵਾਹ ਦੇ ਅੱਗੇ ਚੜ੍ਹਾਉਣ ਲਈ ਅਤੇ
ਇੱਕ ਤੇਲ ਨਾਲ ਰਲੀ ਹੋਈ ਮੈਦੇ ਦੀ ਭੇਟ ਕਿਉਂ ਜੋ
ਅੱਜ ਯਹੋਵਾਹ ਤੁਹਾਨੂੰ ਦਰਸ਼ਨ ਦੇਵੇਗਾ ॥
੫ ਅਤੇ ਜੋ ਕੁਝ ਮੂਸਾ ਆਗਿਆ ਦਿੱਤੀ ਸੀ ਓਹ
ਉਸ ਨੂੰ ਮੰਡਲੀ ਦੇ ਡੇਰੇ ਦੇ ਅੱਗੇ ਲਿਆਏ ਅਤੇ
ਸਾਰੀ ਮੰਡਲੀ ਯਹੋਵਾਹ ਦੇ ਅੱਗੇ ਨੇੜੇ ਢੁੱਕ ਖਲੋਤੀ ੦
੬ ਅਤੇ ਮੂਸਾ ਆਖਿਆ, ਜੋ ਤੁਹਾਨੂੰ ਕਰਨ ਦੀ ਯਹੋਵਾਹ
ਨੇ ਆਗਿਆ ਦਿੱਤੀ ਹੈ ਸੋ ਇਹ ਗੱਲ ਹੈ ਅਤੇ
ਯਹੋਵਾਹ ਦੇ ਪਰਤਾਪ ਦਾ ਦਰਸ਼ਨ ਤੁਹਾਨੂੰ ਹੋਵੇਗਾ ੦
੭ ਅਤੇ ਮੂਸਾ ਹਾਰੂਨ ਨੂੰ ਆਖਿਆ, ਜਗਵੇਦੀ ਦੇ ਕੋਲ
ਜਾਕੇ ਆਪਣੀ ਪਾਪ ਦੀ ਭੇਟ ਅਤੇ ਆਪਣੀ ਹੋਮ
ਦੀ ਭੇਟ ਚੜ੍ਹਾਉ ਅਤੇ ਆਪਣੇ ਲਈ ਅਤੇ ਲੋਕਾਂ
ਦੇ ਲਈ ਪ੍ਰਾਸਚਿਤ ਕਰ ਅਤੇ ਲੋਕਾਂ ਦੀ ਭੇਟ ਚੜ੍ਹਾ
ਕੇ ਉਨ੍ਹਾਂ ਦੇ ਲਈ ਪ੍ਰਾਸਚਿਤ ਕਰ ਜਿਹਾ ਯਹੋਵਾਹ ਨੇ
ਆਗਿਆ ਦਿੱਤੀ ॥
੮ ਸੋ ਹਾਰੂਨ ਨੇ ਜਗਵੇਦੀ ਦੇ ਕੋਲ ਜਾਕੇ ਉਸ ਪਾਪ
ਦੀ ਭੇਟ ਦੇ ਵੱਛੇ ਨੂੰ ਜੋ ਆਪਣੇ ਲਈ ਸੀ, ਕੋਹਿਆ ੦
੯ ਅਤੇ ਹਾਰੂਨ ਦੇ ਪੁੱਤ੍ਰ ਉਸ ਦਾ ਲਹੂ ਉਸ ਦੇ ਕੋਲ
ਲੈ ਆਏ ਅਤੇ ਉਸ ਨੇ ਆਪਣੀ ਉਂਗਲ ਲਹੂ ਵਿੱਚ
ਡੋਬ ਕੇ ਉਸ ਨੂੰ ਜਗਵੇਦੀ ਦਿਆਂ ਸਿੰਙਾਂ ਉੱਤੇ

ਪਾਇਆ ਅਤੇ ਜਗਵੇਦੀ ਦੇ ਹੇਠ ਲਹੂ ਡੋਹਲ
੧੦ ਦਿੱਤਾ ੦ ਪਰ ਪਾਪ ਦੀ ਭੇਟ ਦੀ ਜਿਹੜੀ ਚਰਬੀ
ਅਤੇ ਗੁਰਦੇ ਅਤੇ ਕਲੇਜੇ ਦੇ ਉੱਤੇ ਝਿੱਲੀ ਸੀ ਸੋ
ਉਸ ਨੇ ਜਗਵੇਦੀ ਦੇ ਉੱਤੇ ਸਾੜੀ ਜਿਹਾ ਯਹੋਵਾਹ
੧੧ ਨੇ ਮੂਸਾ ਨੂੰ ਆਗਿਆ ਦਿੱਤੀ ਸੀ ੦ ਅਤੇ ਮਾਸ ਅਤੇ
ਖੱਲ ਨੂੰ ਉਸ ਨੇ ਡੇਰੇ ਤੋਂ ਬਾਹਰ ਅੱਗ ਨਾਲ
੧੨ ਸਾੜਿਆ ੦ ਅਤੇ ਉਸ ਨੇ ਹੋਮ ਦੀ ਭੇਟ ਨੂੰ ਕੱਟਿਆ
ਅਤੇ ਹਾਰੂਨ ਦੇ ਪੁੱਤ੍ਰ ਉਸ ਦੇ ਕੋਲ ਲਹੂ ਲਿਆਏ ਜਿਸ
ਨੂੰ ਉਸ ਨੇ ਜਗਵੇਦੀ ਦੇ ਉੱਤੇ ਚੁਫੇਰੇ ਛਿਣਕਿਆ ੦
੧੩ ਅਤੇ ਉਹ ਉਸ ਦੇ ਅੱਗੇ ਹੋਮ ਦੀ ਭੇਟ ਉਸ ਦੇ
ਟੋਟਿਆਂ ਅਤੇ ਉਸ ਦੇ ਸਿਰ ਸਣੇ ਲਿਆਏ ਅਤੇ
੧੪ ਉਸ ਨੇ ਉਨ੍ਹਾਂ ਨੂੰ ਜਗਵੇਦੀ ਉੱਤੇ ਸਾੜਿਆ ੦ ਅਤੇ
ਉਸ ਨੇ ਆਂਦਾਂ ਨੂੰ ਅਤੇ ਲੱਤਾਂ ਨੂੰ ਧੋਕੇ ਜਗਵੇਦੀ ਦੇ
ਉੱਤੇ ਉਨ੍ਹਾਂ ਨੂੰ ਹੋਮ ਦੀ ਬਲੀ ਦੇ ਉੱਤੇ ਸਾੜਿਆ ॥
੧੫ ਤਾਂ ਉਹ ਲੋਕਾਂ ਦੀ ਭੇਟ ਲਿਆਇਆ ਅਤੇ
ਜਿਹੜੀ ਲੋਕਾਂ ਦੇ ਲਈ ਪਾਪ ਦੀ ਭੇਟ ਸੀ ਉਸ
ਬੱਕਰੇ ਨੂੰ ਲੈਕੇ ਉਸ ਨੂੰ ਕੱਟਿਆ ਅਤੇ ਪਹਿਲੋਂ ਵਾਂਙੁ
੧੬ ਉਸ ਨੂੰ ਪਾਪ ਦੇ ਲਈ ਚੜ੍ਹਾਇਆ ੦ ਅਤੇ ਉਸ ਨੇ
ਹੋਮ ਦੀ ਭੇਟ ਲਿਆਕੇ ਉਸ ਨੂੰ ਬਿਧੀ ਦੇ ਅਨੁਸਾਰ
੧੭ ਚੜ੍ਹਾਇਆ ੦ ਅਤੇ ਉਹ ਮੈਦੇ ਦੀ ਭੇਟ ਲਿਆਇਆ
ਅਤੇ ਉਸ ਤੋਂ ਇੱਕ ਮੁੱਠ ਭਰ ਕੇ ਉਸ ਨੂੰ ਜਗਵੇਦੀ ਦੇ
੧੮ ਉੱਤੇ ਸਵੇਰ ਦੇ ਹੋਮ ਦੇ ਕੋਲ ਸਾੜਿਆ ੦ ਨਾਲੇ
ਉਸ ਨੇ ਜਿਹੜੀ ਲੋਕਾਂ ਦੇ ਲਈ ਸੁਖ ਸਾਂਦ ਦੀਆਂ
ਭੇਟਾਂ ਦੀ ਬਲੀ ਕਰਕੇ ਸੀ ਉਸ ਬਲਦ ਅਤੇ ਛੱਤ੍ਰੇ ਨੂੰ
ਕੱਟਿਆ ਅਤੇ ਹਾਰੂਨ ਦੇ ਪੁੱਤ੍ਰ ਉਸ ਦੇ ਕੋਲ ਲਹੂ
ਲਿਆਏ ਜਿਸ ਨੂੰ ਉਸ ਨੇ ਜਗਵੇਦੀ ਦੇ ਉੱਤੇ ਚੁਫੇਰੇ
੧੯ ਛਿਣਕਿਆ ੦ ਅਤੇ ਬਲਦ ਅਤੇ ਛੱਤ੍ਰੇ ਦੀ ਚਰਬੀ
ਅਤੇ ਪੂਛ ਅਤੇ ਜੋ ਆਂਦ੍ਰਾਂ ਨੂੰ ਢੱਕਦੀ ਹੈ ਅਤੇ ਗੁਰਦੇ
੨੦ ਅਤੇ ਕਲੇਜੇ ਦੇ ਉੱਤੇ ਜਿਹੜੀ ਝਿੱਲੀ ਸੀ ੦ ਅਤੇ
ਉਨ੍ਹਾਂ ਨੇ ਛਾਤੀਆਂ ਦੇ ਉੱਤੇ ਚਰਬੀ ਧਰੀ ਅਤੇ ਉਸ
ਨੇ ਜਗਵੇਦੀ ਦੇ ਉੱਤੇ ਚਰਬੀ ਨੂੰ ਸਾੜਿਆ ੦
੨੧ ਅਤੇ ਹਾਰੂਨ ਨੇ ਛਾਤੀਆਂ ਨੂੰ ਅਤੇ ਸੱਜੀ ਰਾਣ ਨੂੰ
ਹਿਲਾਉਣ ਦੀ ਭੇਟ ਕਰਕੇ ਯਹੋਵਾਹ ਦੇ ਅੱਗੇ
ਹਿਲਾਇਆ ਜਿਹੀ ਮੂਸਾ ਨੇ ਆਗਿਆ ਦਿੱਤੀ ਸੀ ੦
੨੨ ਅਤੇ ਹਾਰੂਨ ਨੇ ਲੋਕਾਂ ਦੀ ਵੱਲ ਆਪਣਾ ਹੱਥ ਪਸਾਰ
ਕੇ ਉਨ੍ਹਾਂ ਨੂੰ ਅਸੀਸ ਦਿੱਤੀ ਅਤੇ ਪਾਪ ਦੀ ਭੇਟ ਅਤੇ
ਹੋਮ ਦੀ ਭੇਟ ਅਤੇ ਸੁਖ ਸਾਂਦ ਦੀਆਂ ਭੇਟਾਂ ਦੇ
੨੩ ਚੜ੍ਹਾਉਣ ਤੋਂ ਹਿਠਾਂਹ ਆਇਆ ੦ ਅਤੇ ਮੂਸਾ ਅਤੇ
ਹਾਰੂਨ ਮੰਡਲੀ ਦੇ ਡੇਰੇ ਵਿੱਚ ਗਏ ਅਤੇ ਨਿੱਕਲ ਕੇ
ਲੋਕਾਂ ਨੂੰ ਅਸੀਸ ਦਿੱਤੀ ਅਤੇ ਯਹੋਵਾਹ ਦੇ ਪਰਤਾਪ ਦਾ
੨੪ ਦਰਸ਼ਨ ਸਾਰੇ ਲੋਕਾਂ ਨੂੰ ਹੋਇਆ ੦ ਅਤੇ ਯਹੋਵਾਹ ਦੇ
ਅੱਗੋਂ ਇੱਕ ਅੱਗ ਨੇ ਨਿੱਕਲ ਕੇ ਉਸ ਹੋਮ ਦੀ ਭੇਟ
ਅਤੇ ਚਰਬੀ ਨੂੰ ਜੋ ਜਗਵੇਦੀ ਉੱਤੇ ਸੀ ਭਸਮ ਕਰ
ਸੁੱਟਿਆ, ਜਾਂ ਸਾਰੇ ਲੋਕਾਂ ਨੇ ਡਿੱਠਾ ਤਾਂ ਹਾਕਾਂ ਮਾਰ ਕੇ
ਮੂੰਹ ਪਰਨੇ ਡਿੱਗੇ ॥

## ਨਾਦਾਬ ਅਰ ਅਬੀਹੂ ਦਾ ਪਾਪ

੧੦ ਹਾਰੂਨ ਦੇ ਪੁੱਤ੍ਰਾਂ ਨਾਦਾਬ ਅਤੇ ਅਬੀਹੂ ਨੇ ਆਪੋ
ਆਪਣੀ ਧੂਪਦਾਨੀ ਲੈਕੇ ਉਸ ਦੇ ਵਿੱਚ ਅੱਗ ਧਰੀ
ਅਤੇ ਉਸ ਦੇ ਉੱਤੇ ਧੂਪ ਪਾਕੇ ਯਹੋਵਾਹ ਦੇ ਅੱਗੇ
ਓਪਰਾ ਧੂਪ ਧੁਖਾਇਆ ਜਿਸ ਤੋਂ ਉਸ ਨੇ ਵਰਜਿਆ
੨ ਸੀ ੦ ਅਤੇ ਯਹੋਵਾਹ ਦੇ ਅੱਗੋਂ ਇੱਕ ਅੱਗ ਨਿੱਕਲ
ਕੇ ਉਨ੍ਹਾਂ ਨੂੰ ਭਸਮ ਕਰ ਗਈ ਅਤੇ ਓਹ ਯਹੋਵਾਹ ਦੇ
੩ ਅੱਗੇ ਮਰ ਗਏ ੦ ਤਦ ਮੂਸਾ ਨੇ ਹਾਰੂਨ ਨੂੰ ਆਖਿਆ,
ਇਹ ਉਹ ਗੱਲ ਹੈ ਜੋ ਯਹੋਵਾਹ ਨੇ ਐਉਂ ਬੋਲੀ ਸੀ
ਭਈ ਮੈਂ ਉਨ੍ਹਾਂ ਦੇ ਸਾਹਮਣੇ ਜੋ ਮੇਰੇ ਨੇੜੇ ਢੁਕਦੇ ਹਨ
ਪਵਿੱਤ੍ਰ ਹੋਵਾਂਗਾ ਅਤੇ ਸਭਨਾਂ ਲੋਕਾਂ ਦੇ ਸਾਹਮਣੇ ਮੇਰੀ
ਵਡਿਆਈ ਹੋਵੇਗੀ ਅਤੇ ਹਾਰੂਨ ਚੁੱਪ ਕਰ ਗਿਆ ੦
੪ ਅਤੇ ਮੂਸਾ ਨੇ ਹਾਰੂਨ ਦੇ ਚਾਚੇ ਉੱਜ਼ੀਏਲ ਦੇ ਪੁੱਤ੍ਰ
ਮੀਸ਼ਾਏਲ ਅਤੇ ਇਲਜ਼ਾਫਾਨ ਨੂੰ ਸੱਦ ਕੇ ਉਨ੍ਹਾਂ ਨੂੰ
ਆਖਿਆ, ਨੇੜੇ ਆਓ ਅਤੇ ਆਪਣਿਆਂ ਭਾਈਆਂ
ਨੂੰ ਪਵਿੱਤ੍ਰ ਅਸਥਾਨ ਦੇ ਅੱਗੋਂ ਡੇਰੇ ਦੇ ਬਾਹਰ ਚੁੱਕ
੫ ਲਿਜਾਓ ੦ ਸੋ ਉਹ ਨੇੜੇ ਜਾਕੇ ਉਨ੍ਹਾਂ ਨੂੰ ਉਨ੍ਹਾਂ ਦਿਆਂ
ਕੁੜਤਿਆਂ ਸਣੇ ਡੇਰੇ ਦੇ ਬਾਹਰ ਚੁੱਕ ਲੈ ਗਏ ਜੇਹਾ
੬ ਮੂਸਾ ਨੇ ਆਖਿਆ ੦ ਅਤੇ ਮੂਸਾ ਨੇ ਹਾਰੂਨ ਅਤੇ
ਉਸ ਦੇ ਪੁੱਤ੍ਰ ਅਲਆਜ਼ਾਰ ਅਤੇ ਈਥਾਮਾਰ ਨੂੰ
ਆਖਿਆ, ਆਪਣੇ ਸਿਰਾਂ ਨੂੰ ਨੰਗੇ ਨਾ ਕਰੋ ਅਤੇ ਨਾ
ਆਪਣਿਆਂ ਲੀੜਿਆਂ ਨੂੰ ਪਾੜੋ ਅਜਿਹਾ ਨਾ ਹੋਵੇ ਜੋ
ਤੁਸੀਂ ਭੀ ਮਰ ਜਾਓ ਅਤੇ ਸਾਰਿਆਂ ਲੋਕਾਂ ਉੱਤੇ ਕ੍ਰੋਧ
ਪੈ ਜਾਏ ਪਰ ਤੇਰੇ ਭਾਈ ਅਰਥਾਤ ਇਸਰਾਏਲ ਦਾ
ਸਾਰਾ ਘਰਾਣਾ ਉਸ ਸਾੜਨ ਦਾ ਸੋਗ ਕਰੇ ਜਿਹੜਾ
੭ ਯਹੋਵਾਹ ਨੇ ਜਗਾਇਆ ਸੀ ੦ ਅਤੇ ਤੁਸਾਂ ਮੰਡਲੀ ਦੇ

ਡੇਰੇ ਦੇ ਬੂਹੇ ਤੋਂ ਬਾਹਰ ਨਾ ਨਿੱਕਲਨਾ ਅਜਿਹਾ ਨਾ
ਹੋਵੇ ਜੋ ਤੁਸੀਂ ਮਰ ਜਾਓ ਕਿਉਂ ਜੋ ਯਹੋਵਾਹ ਦਾ ਮਸਹ
ਕਰਨ ਦਾ ਤੇਲ ਤੁਹਾਡੇ ਉੱਤੇ ਹੈ ਅਤੇ ਉਨ੍ਹਾਂ ਨੇ ਮੂਸਾ
ਦੇ ਬਚਨ ਦੇ ਅਨੁਸਾਰ ਕੀਤਾ ॥
੮ ਅਤੇ ਯਹੋਵਾਹ ਹਾਰੂਨ ਨਾਲ ਬੋਲਿਆ ਕਿ ੦
੯ ਕੋਈ ਮਧ ਯਾ ਨਸ਼ਾ ਨਾ ਪੀਣਾ, ਨਾ ਤੂੰ, ਨਾ ਤੇਰੇ ਸਣੇ
ਤੇਰੇ ਪੁੱਤ੍ਰ ਜਿਸ ਵੇਲੇ ਤੁਸੀਂ ਮੰਡਲੀ ਦੇ ਡੇਰੇ ਵਿੱਚ ਜਾਓ
ਜੋ ਤੁਸੀਂ ਮਰ ਨਾ। ਇਹ ਤੁਹਾਡੀਆਂ ਪੀੜ੍ਹੀਆਂ
੧੦ ਤੀਕਰ ਇੱਕ ਸਦਾ ਦੀ ਬਿਧੀ ਹੋਵੇ ੦ ਤਾਂ ਜੋ ਤੁਸੀਂ
ਪਵਿੱਤ੍ਰ ਅਤੇ ਅਪਵਿੱਤ੍ਰ ਦੇ ਵਿੱਚ ਅਤੇ ਸ਼ੁੱਧ ਅਤੇ
੧੧ ਅਸ਼ੁੱਧ ਦੇ ਵਿੱਚ ਭੇਦ ਰੱਖੋ ੦ ਅਤੇ ਤਾਂ ਜੋ ਤੁਸੀਂ
ਇਸਰਾਏਲੀਆਂ ਨੂੰ ਉਨ੍ਹਾਂ ਸਭਨਾਂ ਬਿਧਾਂ ਨੂੰ ਜੋ ਯਹੋਵਾਹ
ਨੇ ਉਨ੍ਹਾਂ ਨੂੰ ਮੂਸਾ ਦੀ ਰਾਹੀਂ ਆਖੀਆਂ ਸਨ ਸਿਖਾਓ ॥
੧੨ ਤਾਂ ਮੂਸਾ ਨੇ ਹਾਰੂਨ ਅਤੇ ਉਸ ਦੇ ਪੁੱਤ੍ਰ ਅਲਆਜ਼ਾਰ
ਅਤੇ ਈਥਾਮਾਰ ਨੂੰ ਜਿਹੜੇ ਬਚੇ ਸਨ ਆਖਿਆ,
ਯਹੋਵਾਹ ਦੀਆਂ ਅੱਗ ਦੀਆਂ ਭੇਟਾਂ ਵਿੱਚੋਂ ਜਿਹੜੀ
ਮੈਦੇ ਦੀ ਭੇਟ ਰਹਿੰਦੀ ਹੈ ਉਸ ਨੂੰ ਲੈਕੇ ਜਗਵੇਦੀ ਦੇ
ਕੋਲ ਖ਼ਮੀਰ ਤੋਂ ਬਿਨਾ ਖਾਓ ਕਿਉਂ ਜੋ ਉਹ ਅੱਤ
੧੩ ਪਵਿੱਤ੍ਰ ਹੈ ੦ ਅਤੇ ਤੁਸਾਂ ਉਸ ਨੂੰ ਪਵਿੱਤ੍ਰ ਥਾਂ ਵਿੱਚ
ਖਾਣਾ ਕਿਉਂ ਜੋ ਯਹੋਵਾਹ ਦੀਆਂ ਅੱਗ ਦੀਆਂ
ਬਲੀਆਂ ਵਿੱਚੋਂ ਇਹ ਤੇਰਾ ਅਤੇ ਤੇਰੇ ਪੁੱਤ੍ਰਾਂ ਦਾ
ਅਧਿਕਾਰ ਹੈ ਕਿਉਂ ਜੋ ਮੈਨੂੰ ਏਹੋ ਆਗਿਆ ਹੋਈ
੧੪ ਹੈ ੦ ਅਤੇ ਤੁਸਾਂ ਹਿਲਾਉਣ ਦੀ ਛਾਤੀ ਅਤੇ ਚੁਕਾਈ
ਦੀ ਰਾਣ ਸੁਥਰੀ ਥਾਂ ਵਿੱਚ ਖਾਣਾ ਤੂੰ ਅਤੇ ਤੇਰੇ
ਪੁੱਤ੍ਰ ਅਤੇ ਤੇਰੀਆਂ ਧੀਆਂ ਤੇਰੇ ਸਣੇ, ਕਿਉਂ ਜੋ
ਇਸਰਾਏਲੀਆਂ ਦੇ ਸੁਖ ਸਾਂਦ ਦੀਆਂ ਭੇਟਾਂ ਦੀਆਂ
ਬਲੀਆਂ ਵਿੱਚੋਂ ਜੋ ਦਿੱਤੀਆਂ ਜਾਂਦੀਆਂ ਹਨ ਇਹ
੧੫ ਤੇਰਾ ਅਤੇ ਤੇਰੇ ਪੁੱਤ੍ਰਾਂ ਦਾ ਅਧਿਕਾਰ ਹੈ ੦ ਉਹ ਚੁਕਾਈ
ਦੀ ਰਾਣ ਨੂੰ ਅਤੇ ਹਿਲਾਉਣ ਦੀ ਛਾਤੀ ਨੂੰ ਚਰਬੀ
ਦੀਆਂ ਅੱਗ ਦੀਆਂ ਭੇਟਾਂ ਸਣੇ ਯਹੋਵਾਹ ਦੇ ਅੱਗੇ
ਹਿਲਾਉਣ ਦੀ ਭੇਟ ਕਰਕੇ ਹਿਲਾਉਣ ਲਈ ਲਿਆ-
ਉਣ ਅਤੇ ਇਹ ਇੱਕ ਸਦਾ ਦੀ ਬਿਧੀ ਕਰਕੇ ਤੇਰਾ
ਅਤੇ ਤੇਰੇ ਪੁੱਤ੍ਰਾਂ ਦਾ ਤੇਰੇ ਸਣੇ ਹੋਵੇਗਾ, ਜਿਹੀ ਯਹੋਵਾਹ
ਨੇ ਆਗਿਆ ਦਿੱਤੀ ॥
੧੬ ਤਾਂ ਮੂਸਾ ਨੇ ਬੜੇ ਜਤਨ ਨਾਲ ਪਾਪ ਦੀ ਭੇਟ ਦੇ
ਬੱਕਰੇ ਨੂੰ ਢੂੰਡਿਆ ਅਤੇ ਵੇਖੋ ਉਹ ਸਾੜਿਆ ਗਿਆ
ਅਤੇ ਉਹ ਹਾਰੂਨ ਦੇ ਪੁੱਤ੍ਰ ਅਲਆਜ਼ਾਰ ਅਤੇ
ਈਥਾਮਾਰ ਨਾਲ ਜਿਹੜੇ ਬਚੇ ਸਨ ਐਉਂ ਆਖ ਕੇ
੧੭ ਕ੍ਰੋਧੀ ਹੋਇਆ ੦ ਭਈ ਤੁਸਾਂ ਪਾਪ ਦੀ ਭੇਟ ਨੂੰ
ਪਵਿੱਤ੍ਰ ਥਾਂ ਵਿੱਚ ਕਿਉਂ ਨਹੀਂ ਖਾਧਾ, ਉਹ ਅੱਤ
ਪਵਿੱਤ੍ਰ ਜੋ ਹੈ ਅਤੇ ਯਹੋਵਾਹ ਨੇ ਮੰਡਲੀ ਦੇ ਪਾਪ
ਚੁੱਕਣ ਲਈ ਅਤੇ ਯਹੋਵਾਹ ਦੇ ਅੱਗੇ ਪ੍ਰਾਸਚਿਤ
੧੮ ਕਰਨ ਲਈ ਤੁਹਾਨੂੰ ਜੋ ਦਿੱਤਾ ? ੦ ਵੇਖੋ ਉਸ ਦਾ
ਲਹੂ ਪਵਿੱਤ੍ਰ ਥਾਂ ਵਿੱਚ ਆਂਦਾ ਨਹੀਂ ਗਿਆ, ਤੁਸਾਂ
ਉਸ ਨੂੰ ਪਵਿੱਤ੍ਰ ਥਾਂ ਵਿੱਚ ਜ਼ਰੂਰ ਖਾਣਾ ਸੀ, ਜੇਹਾ ਮੈਂ
੧੯ ਆਗਿਆ ਦਿੱਤੀ ੦ ਅਤੇ ਹਾਰੂਨ ਨੇ ਮੂਸਾ ਨੂੰ
ਆਖਿਆ, ਵੇਖੋ ਅੱਜ ਦੇ ਦਿਨ ਉਨ੍ਹਾਂ ਨੇ ਆਪਣੀ
ਪਾਪ ਦੀ ਭੇਟ ਅਤੇ ਆਪਣੀ ਹੋਮ ਦੀ ਭੇਟ ਯਹੋਵਾਹ
ਦੇ ਅੱਗੇ ਚੜ੍ਹਾਈ ਅਤੇ ਏਹੋ ਜੇਹੀਆਂ ਗੱਲਾਂ ਮੇਰੇ
ਨਾਲ ਹੋਈਆਂ ਅਤੇ ਜੇ ਮੈਂ ਅੱਜ ਦੇ ਦਿਨ ਪਾਪ ਦੀ
ਭੇਟ ਤੋਂ ਖਾਂਦਾ ਤਾਂ ਭਲਾ, ਉਹ ਯਹੋਵਾਹ ਦੇ ਅੱਗੇ
੨੦ ਮੰਨਿਆ ਜਾਂਦਾ ? ੦ ਅਤੇ ਜਾਂ ਮੂਸਾ ਨੇ ਇਹ ਸੁਣਿਆ
ਤਾਂ ਰਾਜ਼ੀ ਹੋ ਗਿਆ ॥

### ਸ਼ੁੱਧ ਅਤੇ ਅਸ਼ੁੱਧ ਜਾਨਵਰ

੧੧ ਤਾਂ ਯਹੋਵਾਹ ਮੂਸਾ ਅਤੇ ਹਾਰੂਨ ਨਾਲ
੨ ਬੋਲਿਆ ਕਿ ੦ ਇਸਰਾਏਲੀਆਂ ਨਾਲ ਬੋਲ ਕਿ
ਸਭਨਾਂ ਪਸੂਆਂ ਵਿੱਚੋਂ ਜੋ ਧਰਤੀ ਉੱਤੇ ਹਨ ਜਿਹੜੇ
੩ ਪਸ਼ੂ ਤੁਹਾਡੇ ਖਾਣ ਜੋਗ ਹਨ ਸੋ ਏਹ ਹਨ ੦ ਪਸੂਆਂ
ਵਿੱਚੋਂ ਜਿਸ ਦਾ ਸੁੰਬ ਪਾਟਾ ਹੋਇਆ ਅਤੇ ਦੁਸੁੰਬਾ
ਹੈ ਅਤੇ ਉਗਾਲੀ ਕਰਦਾ ਹੈ, ਉਹ ਤੁਸਾਂ ਖਾਣਾ ੦
੪ ਤਾਂ ਵੀ ਉਨ੍ਹਾਂ ਵਿੱਚੋਂ ਜਿਹੜੇ ਉਗਾਲੀ ਕਰਦੇ ਹਨ, ਯਾ
ਉਨ੍ਹਾਂ ਵਿੱਚੋਂ ਜਿਨ੍ਹਾਂ ਦਾ ਸੁੰਬ ਪਾਟਾ ਹੋਇਆ ਹੈ ਇਹ
ਤੁਸਾਂ ਨਹੀਂ ਖਾਣਾ, ਊਠ ਕਿਉਂ ਜੋ ਉਗਾਲੀ ਤਾਂ
ਕਰਦਾ ਹੈ ਪਰ ਉਸ ਦਾ ਸੁੰਬ ਨਹੀਂ ਪਾਟਾ ਹੋਇਆ,
੫ ਉਹ ਤੁਹਾਨੂੰ ਅਸ਼ੁੱਧ ਹੈ ੦ ਅਤੇ ਪਹਾੜੀ ਚੂਹਾ ਕਿਉਂ
ਜੋ ਉਗਾਲੀ ਤਾਂ ਕਰਦਾ ਹੈ ਪਰ ਉਸ ਦਾ ਸੁੰਬ ਨਹੀਂ
੬ ਪਾਟਾ ਹੋਇਆ, ਉਹ ਤੁਹਾਨੂੰ ਅਸ਼ੁੱਧ ਹੈ ੦ ਅਤੇ
ਸਹਿਆ ਕਿਉਂ ਜੋ ਉਗਾਲੀ ਤਾਂ ਕਰਦਾ ਹੈ ਪਰ ਉਸ
ਦਾ ਸੁੰਬ ਨਹੀਂ ਪਾਟਾ ਹੋਇਆ, ਉਹ ਤੁਹਾਨੂੰ ਅਸ਼ੁੱਧ
੭ ਹੈ ੦ ਅਤੇ ਸੂਰ ਭਾਵੇਂ ਉਸ ਦਾ ਸੁੰਬ ਪਾਟਾ ਹੋਇਆ
ਹੈ ਅਤੇ ਦੁਸੁੰਬਾ ਭੀ ਹੈ, ਤਾਂ ਭੀ ਉਗਾਲੀ ਨਹੀਂ

੮ ਕਰਦਾ, ਉਹ ਤੁਹਾਨੂੰ ਅਸ਼ੁੱਧ ਹੈ । ਉਨ੍ਹਾਂ ਦੇ ਮਾਸ ਤੋਂ
ਤੁਸਾਂ ਨਾ ਖਾਣਾ ਅਤੇ ਨਾ ਉਨ੍ਹਾਂ ਦੀ ਲੋਥ ਨੂੰ ਤੁਸਾਂ
ਛੋਹਣਾ, ਉਹ ਤੁਹਾਨੂੰ ਅਸ਼ੁੱਧ ਹਨ ॥
੯ ਪਾਣੀਆਂ ਵਿੱਚੋਂ ਜਿਹੜੇ ਤੁਸਾਂ ਖਾਣੇ ਸੋ ਏਹ ਹਨ,
ਪਾਣੀਆਂ, ਸਮੁੰਦਾਂ ਅਤੇ ਨਦੀਆਂ ਵਿੱਚ ਜਿਨ੍ਹਾਂ ਦੇ
੧੦ ਖੰਭ ਅਤੇ ਛਿਲਕੇ ਹੋਣ ਉਹ ਤੁਸਾਂ ਖਾਣੇ । ਅਤੇ
ਸਮੁੰਦ੍ਰਾਂ ਅਤੇ ਨਦੀਆਂ ਦੇ ਉਹ ਸੱਭੇ ਜੋ ਪਾਣੀਆਂ
ਵਿੱਚ ਚੱਲਦੇ ਹਨ ਅਤੇ ਪਾਣੀਆਂ ਵਿੱਚ ਕਿਸੇ ਜੀਵ
ਦੇ ਜਿਨ੍ਹਾਂ ਦੇ ਖੰਭ ਅਤੇ ਛਿਲਕੇ ਨਾ ਹੋਣ ਉਹ ਤੁਹਾਨੂੰ
੧੧ ਮਾੜੇ ਲੱਗਣ । ਉਹ ਤੁਹਾਨੂੰ ਜ਼ਰੂਰ ਮਾੜੇ ਲੱਗਣ,
ਤੁਸਾਂ ਉਨ੍ਹਾਂ ਦਾ ਮਾਸ ਨਾ ਖਾਣਾ ਸਗੋਂ ਉਨ੍ਹਾਂ ਦੀ ਲੋਥ
੧੨ ਭੀ ਮਾੜੀ ਜਾਣਨੀ । ਪਾਣੀਆਂ ਦੇ ਵਿੱਚ ਜਿਨ੍ਹਾਂ ਦੇ
ਖੰਭ ਅਤੇ ਛਿਲਕੇ ਨਾ ਹੋਣ ਉਹ ਤੁਹਾਨੂੰ ਮਾੜੇ
ਲੱਗਣ ॥
੧੩ ਅਤੇ ਪੰਛੀਆਂ ਵਿੱਚੋਂ ਜਿਹੜੇ ਤੁਸਾਂ ਮਾੜੇ ਸਮਝਣੇ
ਸੋ ਏਹ ਹਨ, ਏਹ ਨਾ ਖਾਧੇ ਜਾਣ, ਏਹ ਮਾੜੇ ਹਨ,
੧੪ ਉਕਾਬ ਅਤੇ ਮੁਰਾਰੀ ਅਤੇ ਮੱਛੀਮਾਰ । ਅਤੇ ਇੱਲ
੧੫ ਅਤੇ ਗਿਰਝ ਆਪਣੀ ਜਾਤ ਦੇ ਅਨੁਸਾਰ । ਸੱਭੇ
੧੬ ਕਾਉਂ ਆਪੋ ਆਪਣੀ ਜਾਤ ਅਨੁਸਾਰ । ਅਤੇ ਸ਼ੁਤਰ
ਮੁਰਗ ਅਤੇ ਕਲਪੰਚੂਕ ਅਤੇ ਕੋਇਲ ਅਤੇ ਬਾਜ
੧੭ ਆਪਣੀ ਜਾਤ ਅਨੁਸਾਰ । ਅਤੇ ਚੁਗਲ ਅਤੇ ਜਲ-
੧੮ ਕਾਉਂ ਅਤੇ ਬੋਜਾ । ਅਤੇ ਰਾਜਹੰਸ ਅਤੇ ਹਵਾਸਿਲ
੧੯ ਅਤੇ ਸਾਰਗਲ । ਅਤੇ ਲਮਢੀਂਗ ਅਤੇ ਬਗਲਾ
ਆਪਣੀ ਜਾਤ ਅਨੁਸਾਰ ਅਤੇ ਟਟੀਹਰੀ ਅਤੇ ਚਾਮ-
੨੦ ਚਿੱਠੀ । ਸੱਭੇ ਘਿਸਰਨ ਵਾਲੇ ਜੋ ਉੱਡਦੇ ਵੀ ਹਨ
ਅਤੇ ਚੌਹਾਂ ਪੈਰਾਂ ਨਾਲ ਚੱਲਦੇ ਹਨ, ਤੁਹਾਨੂੰ ਮਾੜੇ
੨੧ ਲੱਗਣ । ਤਾਂ ਵੀ ਸਭਨਾਂ ਉੱਡਣ ਵਾਲਿਆਂ ਵਿੱਚੋਂ
ਜਿਹੜੇ ਚਹੁੰਵਾ ਪੈਰਾਂ ਨਾਲ ਚੱਲਦੇ ਹਨ ਅਤੇ ਧਰਤੀ
ਉੱਤੇ ਟੱਪਣ ਲਈ ਪੈਰਾਂ ਦੇ ਉਤਾਂਹ ਜਿਨ੍ਹਾਂ ਦੀਆਂ
੨੨ ਲੱਤਾਂ ਹਨ ਤੁਸਾਂ ਇਹ ਖਾਣਾ । ਹਾਂ, ਤੁਸਾਂ ਇਨ੍ਹਾਂ
ਵਿੱਚੋਂ ਖਾਣਾ, ਮਕੜੀ ਆਪਣੀ ਜਾਤ ਅਨੁਸਾਰ ਅਤੇ
ਰੋਡਾ ਮਕੜੀ ਆਪਣੀ ਜਾਤ ਅਨੁਸਾਰ ਅਤੇ ਗਭਰੇਲਾ
੨੩ ਅਤੇ ਟਿੱਡੀ ਆਪਣੀ ਜਾਤ ਅਨੁਸਾਰ । ਪਰ ਹੋਰ
ਉੱਡਣ ਵਾਲੇ ਜਿਨ੍ਹਾਂ ਦੇ ਚਾਰ ਪੈਰ ਹਨ ਤੁਹਾਨੂੰ ਮਾੜੇ
੨੪ ਲੱਗਣ । ਅਤੇ ਇਨ੍ਹਾਂ ਤੋਂ ਤੁਸੀਂ ਅਸ਼ੁੱਧ ਹੋਵੋਗੇ, ਜੋ
ਇਨ੍ਹਾਂ ਦੀ ਲੋਥ ਨੂੰ ਛੋਹੇ ਸੋ ਸੰਧਿਆ ਤੋੜੀ ਅਸ਼ੁੱਧ
੨੫ ਰਹੇ । ਅਤੇ ਜੋ ਇਨ੍ਹਾਂ ਦੀ ਲੋਥ ਦਾ ਕੁਝ ਚੁੱਕੇ ਤਾਂ
ਉਹ ਆਪਣੇ ਲੀੜੇ ਧੋ ਸੁੱਟੇ ਅਤੇ ਸੰਧਿਆ ਤੋੜੀ
੨੬ ਅਸ਼ੁੱਧ ਰਹੇ । ਸਭਨਾਂ ਪਸੂਆਂ ਦੀ ਲੋਥ ਜਿਨ੍ਹਾਂ ਦੇ
ਸੁੰਬ ਪਾਟੇ ਨਹੀਂ ਹੋਏ ਅਤੇ ਦੁਸੁੰਬੇ ਨਹੀਂ ਅਤੇ ਨਾ
ਉਗਾਲੀ ਕਰਦੇ ਹਨ ਤੁਹਾਨੂੰ ਅਸ਼ੁੱਧ ਹਨ, ਜਿਹੜਾ
੨੭ ਉਨ੍ਹਾਂ ਨੂੰ ਛੋਹੇ ਸੋ ਅਸ਼ੁੱਧ ਹੋਵੇ । ਅਤੇ ਸਾਰੇ ਪਰਕਾਰ
ਦੇ ਪਸੂਆਂ ਵਿੱਚੋਂ ਜਿਹੜੇ ਚਹੁੰਵਾਂ ਪੈਰਾਂ ਨਾਲ ਚੱਲਦੇ
ਹਨ ਜਿਹੜੇ ਪੰਜਿਆਂ ਪਰਨੇ ਤੁਰਦੇ ਹਨ ਤੁਹਾਨੂੰ ਅਸ਼ੁੱਧ
ਹਨ, ਜਿਹੜਾ ਉਨ੍ਹਾਂ ਦੀ ਲੋਥ ਨੂੰ ਛੋਹੇ ਸੋ ਸੰਧਿਆ
੨੮ ਤੋੜੀ ਅਸ਼ੁੱਧ ਰਹੇ । ਅਤੇ ਜਿਹੜਾ ਉਨ੍ਹਾਂ ਦੀ ਲੋਥ ਨੂੰ
ਚੁੱਕੇ ਸੋ ਆਪਣੇ ਲੀੜੇ ਧੋ ਸੁੱਟੇ ਅਤੇ ਸੰਧਿਆ ਤੋੜੀ
ਅਸ਼ੁੱਧ ਰਹੇ । ਇਹ ਤੁਹਾਨੂੰ ਅਸ਼ੁੱਧ ਹਨ ॥
੨੯ ਅਤੇ ਘਿਸਰਨ ਵਾਲਿਆਂ ਵਿੱਚੋਂ, ਜਿਹੜੇ ਧਰਤੀ
ਉੱਤੇ ਘਿਸਰਦੇ ਹਨ, ਏਹ ਤੁਹਾਨੂੰ ਅਸ਼ੁੱਧ ਹੋਣ,
ਛਛੂੰਦਰ ਅਤੇ ਚੂਹਾ ਅਤੇ ਗੋਹ ਉਸ ਦੀ ਜਾਤ ਦੇ
੩੦ ਅਨੁਸਾਰ । ਅਤੇ ਵਰਲ ਅਤੇ ਹਰਜੂਨ ਅਤੇ ਕਿਰਲੀ
੩੧ ਅਤੇ ਅਜਾਤ ਅਤੇ ਗਿਰਗਿਟ । ਸਭਨਾਂ ਘਿਸਰਨ
ਵਾਲਿਆਂ ਵਿੱਚੋਂ ਏਹ ਤੁਹਾਨੂੰ ਅਸ਼ੁੱਧ ਹਨ । ਜਿਹੜਾ
ਉਨ੍ਹਾਂ ਨੂੰ ਮੋਇਆਂ ਹੋਇਆਂ ਨੂੰ ਛੋਹੇ ਸੋ ਸੰਧਿਆ ਤੋੜੀ
੩੨ ਅਸ਼ੁੱਧ ਰਹੇ । ਅਤੇ ਜਿਸ ਵਸਤ ਉੱਤੇ ਉਨ੍ਹਾਂ ਵਿੱਚੋਂ
ਕੋਈ ਮਰ ਕੇ ਡਿੱਗ ਪਵੇ ਤਾਂ ਉਹ ਵਸਤ ਅਸ਼ੁੱਧ ਹੋਵੇ,
ਭਾਵੇਂ ਲੱਕੜ ਦਾ ਭਾਂਡਾ ਹੋਵੇ, ਭਾਵੇਂ ਲੀੜਾ, ਭਾਵੇਂ
ਚੰਮ, ਭਾਵੇਂ ਤੱਪੜ, ਭਾਵੇਂ ਕਿਹਾਕ ਭਾਂਡਾ ਜੋ ਵਰਤਣ
ਵਿੱਚ ਆਇਆ ਹੋਵੇ ਤਾਂ ਉਹ ਪਾਣੀ ਵਿੱਚ ਧਰਿਆ
ਜਾਵੇ ਅਤੇ ਸੰਧਿਆ ਤੋੜੀ ਅਸ਼ੁੱਧ ਰਹੇ, ਇਸੇ ਤਰਾਂ
੩੩ ਨਾਲ ਸ਼ੁੱਧ ਹੋਵੇ । ਅਤੇ ਸੱਭੇ ਮਿੱਟੀ ਦੇ ਭਾਂਡੇ ਜਿਨ੍ਹਾਂ
ਦੇ ਵਿੱਚ ਉਨ੍ਹਾਂ ਵਿੱਚੋਂ ਕੋਈ ਡਿੱਗ ਪਵੇ ਜੋ ਕੁਝ ਉਸ
ਦੇ ਵਿੱਚ ਹੈ, ਸੋ ਅਸ਼ੁੱਧ ਹੋਵੇ ਅਤੇ ਉਹ ਭਾਂਡਾ ਭੰਨਿਆ
੩੪ ਜਾਏ । ਸਾਰਾ ਭੋਜਨ ਜੋ ਖਾਧਾ ਜਾਂਦਾ ਹੈ ਉਸ ਦੇ
ਉੱਤੇ ਉਨ੍ਹਾਂ ਵਿੱਚੋਂ ਪਾਣੀ ਪੈ ਜਾਏ ਅਪਵਿੱਤ੍ਰ ਹੋਵੇਗਾ
ਅਤੇ ਸਭ ਕੁਝ ਜੋ ਪੀਤਾ ਜਾਂਦਾ ਹੈ, ਸੋ ਇਨ੍ਹਾਂ ਭਾਂਡਿਆਂ
੩੫ ਵਿੱਚ ਅਸ਼ੁੱਧ ਹੋਵੇਗਾ । ਅਤੇ ਇਨ੍ਹਾਂ ਦੀ ਲੋਥ ਤੋਂ
ਜਿਸ ਵਸਤ ਤੇ ਕੁਝ ਪੈ ਜਾਏ, ਉਹ ਅਸ਼ੁੱਧ ਹੋਵੇ, ਭਾਵੇਂ
ਤੰਦੂਰ, ਭਾਵੇਂ ਚੁੱਲੇ, ਓਹ ਭੰਨੇ ਜਾਣ ਕਿਉਂ ਜੋ ਓਹ
ਅਸ਼ੁੱਧ ਹਨ, ਅਤੇ ਤੁਹਾਡੇ ਲਈ ਅਸ਼ੁੱਧ ਠਹਿਰਨ ।
੩੬ ਤਾਂ ਵੀ ਬਾਉਲੀ ਯਾ ਸੋਤਾ ਜਿਸ ਦੇ ਵਿੱਚ ਪਾਣੀ

ਬਹੁਤ ਹੈ ਸੋ ਸ਼ੁੱਧ ਹੋਵੇ ਪਰ ਜਿਹੜਾ ਉਨ੍ਹਾਂ ਦੀ ਲੋਥ
੩੭ ਨੂੰ ਛੋਹੇ ਸੋ ਅਸ਼ੁੱਧ ਹੋਵੇ ੦ ਅਤੇ ਉਨ੍ਹਾਂ ਦੀ ਲੋਥ ਤੋਂ
ਜੋ ਕੁਝ ਕਿਸੇ ਬੀਜਣ ਦੇ ਬੀ ਉੱਤੇ ਪੈ ਜਾਏ ਉਹ
੩੮ ਸ਼ੁੱਧ ਰਹੇਗਾ ੦ ਪਰ ਜੇ ਕਦੀ ਉਹ ਬੀ ਪਾਣੀ ਵਿੱਚ
ਡੁਬਿਆ ਜਾਏ ਅਤੇ ਉਨ੍ਹਾਂ ਦੀ ਲੋਥ ਤੋਂ ਕੁਝ ਉਸ
ਦੇ ਉੱਤੇ ਪੈ ਜਾਏ, ਤਾਂ ਉਹ ਤੁਹਾਡੇ ਲਈ ਅਸ਼ੁੱਧ
੩੯ ਹੋਵੇ ੦ ਅਤੇ ਜੇ ਕੋਈ ਪਸੂ ਜੋ ਤੁਹਾਡੇ ਖਾਣ ਜੋਗ ਹੈ
ਮਰ ਜਾਵੇ ਤਾਂ ਜਿਹੜਾ ਉਸ ਦੀ ਲੋਥ ਨੂੰ ਛੋਹੇ ਸੋ
੪੦ ਸੰਧਿਆ ਤੋੜੀ ਅਸ਼ੁੱਧ ਰਹੇ ੦ ਅਤੇ ਜਿਹੜਾ ਉਸ ਦੀ
ਲੋਥ ਤੋਂ ਕੁਝ ਖਾਵੇ ਤਾਂ ਆਪਣੇ ਲੀੜੇ ਧੋ ਸੁੱਟੇ ਅਤੇ
ਸੰਧਿਆ ਤੋੜੀ ਅਸ਼ੁੱਧ ਰਹੇ, ਉਹ ਭੀ ਜਿਹੜਾ ਉਸ
ਦੀ ਲੋਥ ਨੂੰ ਚੁੱਕੇ ਸੋ ਆਪਣੇ ਲੀੜੇ ਧੋ ਸੁੱਟੇ ਅਤੇ
੪੧ ਸੰਧਿਆ ਤੋੜੀ ਅਸ਼ੁੱਧ ਰਹੇ ੦ ਅਤੇ ਸੱਭੇ ਘਿਸਰਨ
ਵਾਲੇ ਜਿਹੜੇ ਧਰਤੀ ਉੱਤੇ ਘਿਸਰਦੇ ਹਨ ਸੋ ਮਾੜੇ
੪੨ ਠਹਿਰਨ, ਏਹ ਖਾਧੇ ਨਾ ਜਾਣ ੦ ਜਿਹੜਾ ਢਿੱਡ ਪਰਨੇ
ਘਿਸਰਦਾ ਹੈ ਅਤੇ ਜਿਹੜਾ ਚਹੁੰਵਾਂ ਪੈਰਾਂ ਨਾਲ ਤੁਰਦਾ
ਹੈ ਅਤੇ ਜਿਹੜਾ ਸਭਨਾਂ ਘਿਸਰਨ ਵਾਲਿਆਂ ਵਿੱਚੋਂ ਜੋ
ਧਰਤੀ ਉੱਤੇ ਘਿਸਰਦੇ ਹਨ, ਪੈਰ ਵਧਾਉਂਦਾ ਹੈ,
ਉਨ੍ਹਾਂ ਤੋਂ ਤੁਸਾਂ ਨਾ ਖਾਣਾ ਕਿਉਂ ਜੋ ਓਹ ਮਾੜੇ ਹਨ ੦
੪੩ ਕਿਸੇ ਘਿਸਰਨ ਵਾਲੇ ਤੋਂ ਜੋ ਘਿਸਰਦਾ ਹੈ ਤੁਸਾਂ ਆਪਣੇ
ਆਪ ਨੂੰ ਮਾੜੇ ਨਾ ਬਣਾਉਣਾ, ਨਾ ਤੁਸਾਂ ਉਨ੍ਹਾਂ ਤੋਂ
ਆਪਣੇ ਆਪ ਨੂੰ ਅਸ਼ੁੱਧ ਬਣਾਉਣਾ ਭਈ ਤੁਸੀਂ
੪੪ ਉਨ੍ਹਾਂ ਤੋਂ ਭ੍ਰਿਸ਼ਟ ਹੋ ਜਾਓ ੦ ਕਿਉਂ ਜੋ ਮੈਂ ਯਹੋਵਾਹ
ਤੁਹਾਡਾ ਪਰਮੇਸ਼ੁਰ ਹਾਂ, ਸੋ ਤੁਸਾਂ ਆਪਣੇ ਆਪ ਨੂੰ
ਸ਼ੁੱਧ ਰੱਖਣਾ ਅਤੇ ਤੁਸਾਂ ਪਵਿੱਤ੍ਰ ਬਣਨਾ, ਮੈਂ ਜੋ ਪਵਿੱਤ੍ਰ
ਹਾਂ, ਨਾ ਤੁਸਾਂ ਆਪਣੇ ਆਪ ਨੂੰ ਕਿਸੇ ਪ੍ਰਕਾਰ ਦੇ
ਘਿਸਰਨ ਵਾਲੇ ਤੋਂ ਜੋ ਧਰਤੀ ਉੱਤੇ ਘਿਸਰਦਾ ਹੈ
੪੫ ਭ੍ਰਿਸ਼ਟ ਕਰਨਾ ੦ ਮੈਂ ਤਾਂ ਤੁਹਾਡੇ ਪਰਮੇਸ਼ੁਰ ਬਣਨ
ਲਈ ਓਹੋ ਯਹੋਵਾਹ ਹਾਂ ਜੋ ਤੁਹਾਨੂੰ ਮਿਸਰ ਦੇ ਦੇਸੋਂ
ਲਿਆਉਂਦਾ ਹਾਂ, ਸੋ ਤੁਸੀਂ ਪਵਿੱਤ੍ਰ ਹੋਵੋ, ਮੈਂ ਜੋ ਪਵਿੱਤ੍ਰ
੪੬ ਹਾਂ ੦ ਪਸੂ ਅਤੇ ਪੰਛੀ ਅਤੇ ਸੱਭੇ ਜੀਵ ਜੋ ਪਾਣੀ
ਵਿੱਚ ਚੱਲਦੇ ਹਨ ਅਤੇ ਸੱਭੇ ਜੀਵ ਜੋ ਧਰਤੀ ਉੱਤੇ
੪੭ ਘਿਸਰਦੇ ਹਨ, ਉਨ੍ਹਾਂ ਦੀ ਇਹ ਬਿਵਸਥਾ ਹੈ ੦ ਭਈ
ਸ਼ੁੱਧ ਅਤੇ ਅਸ਼ੁੱਧ ਨੂੰ ਸਿਆਣਨ ਅਤੇ ਉਹ ਪਸੂ ਜੋ
ਖਾਣ ਜੋਗ ਹੈ ਅਤੇ ਉਹ ਪਸੂ ਜੋ ਖਾਣ ਜੋਗ
ਨਹੀਂ ਹੈ ॥

## ਤੀਵੀਆਂ ਦੀ ਸ਼ੁੱਧੀ

**੧੨** ਫੇਰ ਯਹੋਵਾਹ ਮੂਸਾ ਨਾਲ ਬੋਲਿਆ ਕਿ ੦
੨ ਇਸਰਾਏਲੀਆਂ ਨਾਲ ਬੋਲ ਕਿ ਜੇ ਕਦੀ ਤੀਵੀਂ
ਗਰਭਣੀ ਹੋਵੇ ਅਤੇ ਮੁੰਡਾ ਜਣੇ ਤਾਂ ਉਹ ਸੱਤ ਦਿਨ
ਤੋੜੀ ਅਪਵਿੱਤ੍ਰ ਰਹੇ ਉਸ ਦੇ ਸਿਰਨ੍ਹਾਉਣੀ ਦੇ ਦਿਨਾਂ
੩ ਦੇ ਅਨੁਸਾਰ ਅਪਵਿੱਤ੍ਰ ਰਹੇ ੦ ਅਤੇ ਅਠਵੇਂ ਦਿਨ
੪ ਮੁੰਡੇ ਦੀ ਖਲੜੀ ਦੀ ਸੁੰਨਤ ਕੀਤੀ ਜਾਵੇ ੦ ਅਤੇ ਇਸ
ਦੇ ਪਿੱਛੋਂ ਉਸ ਲਹੂ ਤੋਂ ਆਪਣੇ ਸ਼ੁੱਧ ਕਰਨ ਵਿੱਚ
ਤੇਤੀ ਦਿਨ ਠਹਿਰੀ ਰਹੇ ਅਤੇ ਕਿਸੇ ਪਵਿੱਤ੍ਰ ਵਸਤ ਨੂੰ
ਨਾ ਛੋਹੇ ਅਤੇ ਨਾ ਪਵਿੱਤ੍ਰ ਥਾਂ ਵਿੱਚ ਆਵੇ ਜਦ ਤੋੜੀ
ਉਸ ਦੇ ਸ਼ੁੱਧ ਹੋਣ ਦੇ ਦਿਨ ਪੂਰੇ ਨਾ ਹੋ ਚੁਕਣ ੦
੫ ਪਰ ਜੇ ਉਹ ਕੁੜੀ ਜਣੇ ਤਾਂ ਪੰਦ੍ਰਾਂ ਦਿਨ ਉਸ ਦੀ
ਸਿਰਨ੍ਹਾਉਣੀ ਦੀ ਆਗਿਆ ਦੇ ਅਨੁਸਾਰ ਅਪਵਿੱਤ੍ਰ
ਰਹੇ ਅਤੇ ਛਿਆਹਠਵੇਂ ਦਿਨ ਤੋੜੀ ਆਪਣੇ ਲਹੂ ਤੋਂ
੬ ਪਵਿੱਤ੍ਰ ਕਰਨ ਵਿੱਚ ਠਹਿਰੀ ਰਹੇ ੦ ਅਤੇ ਜਾਂ ਉਸ ਦੇ
ਸ਼ੁੱਧ ਹੋਣ ਦੇ ਦਿਨ ਪੁੱਤ੍ਰ ਦੇ ਲਈ ਯਾ ਧੀ ਦੇ ਲਈ
ਪੂਰੇ ਹੋਣ ਤਾਂ ਉਹ ਇਕ ਵਰਹੇ ਦਾ ਲੇਲਾ ਇੱਕ ਹੋਮ
ਕਰਕੇ ਅਤੇ ਇੱਕ ਕਬੂਤ੍ਰ ਦਾ ਬੱਚਾ ਯਾ ਘੁੱਗੀ ਪਾਪ
ਦੀ ਭੇਟ ਕਰਕੇ ਮੰਡਲੀ ਦੇ ਡੇਰੇ ਦੇ ਬੂਹੇ ਦੇ ਕੋਲ
੭ ਜਾਜਕ ਦੇ ਅੱਗੇ ਲਿਆਵੇ ੦ ਉਹ ਉਸ ਨੂੰ ਯਹੋਵਾਹ
ਦੇ ਅੱਗੇ ਚੜ੍ਹਾਵੇ ਅਤੇ ਉਸ ਦੇ ਲਈ ਪ੍ਰਾਸਚਿਤ ਕਰੇ
ਅਤੇ ਉਸ ਨੂੰ ਆਪਣੇ ਲਹੂ ਵਹਿਣ ਤੋਂ ਸ਼ੁੱਧ ਕਰੇ।
ਇਹ ਉਸ ਦੇ ਲਈ ਬਿਵਸਥਾ ਹੈ ਜਿਸ ਨੇ ਪੁੱਤ੍ਰ ਯਾ ਧੀ
੮ ਜਣੀ ੦ ਅਤੇ ਜੇ ਕਦੀ ਉਹ ਇੱਕ ਲੇਲਾ ਲਿਆਉਣ
ਜੋਗੀ ਨਾ ਹੋਵੇ ਤਾਂ ਉਹ ਦੋ ਘੁੱਗੀਆਂ ਯਾ ਕਬੂਤ੍ਰਾਂ ਦੇ
ਦੋ ਬੱਚੇ ਲਿਆਵੇ, ਇੱਕ ਤਾਂ ਹੋਮ ਕਰਕੇ ਅਤੇ ਦੂਜਾ
ਪਾਪ ਦੀ ਭੇਟ ਕਰਕੇ ਅਤੇ ਜਾਜਕ ਉਸ ਦੇ ਲਈ
ਪ੍ਰਾਸਚਿਤ ਕਰੇ ਅਤੇ ਉਹ ਸ਼ੁੱਧ ਹੋ ਜਾਵੇਗੀ ॥

## ਕੋਹੜ ਦੀ ਪਰਖ

**੧੩** ਤਾਂ ਯਹੋਵਾਹ ਮੂਸਾ ਅਤੇ ਹਾਰੂਨ ਨਾਲ ਬੋਲਿਆ
੨ ਕਿ ੦ ਜੇ ਕਿਸੇ ਦੇ ਸਰੀਰ ਦੇ ਚੰਮ ਵਿੱਚ ਸੋਜ, ਯਾ
ਪਪੜੀ ਯਾ ਬੱਗੀ ਥਾਂ ਹੋਵੇ ਅਤੇ ਉਸ ਦੇ ਸਰੀਰ ਦੇ
ਚੰਮ ਵਿੱਚ ਕੋਹੜ ਦੇ ਰੋਗ ਵਰਗਾ ਹੋਵੇ, ਤਾਂ ਉਹ
ਹਾਰੂਨ ਜਾਜਕ ਦੇ ਕੋਲ ਯਾ ਉਨ੍ਹਾਂ ਦੇ ਪੁੱਤ੍ਰਾਂ ਵਿੱਚੋਂ
ਜਿਹੜਾ ਜਾਜਕ ਹੈ ਉਸ ਦੇ ਕੋਲ ਲਿਆਂਦਾ ਜਾਵੇ ੦

੩ ਅਤੇ ਜਾਜਕ ਉਸ ਦੇ ਸਰੀਰ ਦੇ ਚੰਮ ਵਿੱਚ ਉਸ
ਰੋਗ ਨੂੰ ਵੇਖੇ ਅਤੇ ਜੇ ਉਸ ਰੋਗ ਵਿੱਚ ਵਾਲ ਚਿੱਟੇ
ਹੋ ਗਏ ਹੋਣ ਅਤੇ ਰੋਗ ਉਸ ਦੇ ਵੇਖਣ ਵਿੱਚ ਉਸ
ਦੇ ਸਰੀਰ ਦੇ ਚੰਮ ਨਾਲੋਂ ਕੁਝ ਡੂੰਘਾ ਦਿੱਸੇ ਤਾਂ ਉਹ
ਕੋਹੜ ਦਾ ਰੋਗ ਹੈ ਅਤੇ ਜਾਜਕ ਉਸ ਨੂੰ ਵੇਖ ਕੇ ਉਸ
੪ ਨੂੰ ਅਸ਼ੁੱਧ ਆਖੇ ੦ ਜੇ ਉਹ ਬੱਗੀ ਥਾਂ ਉਸ ਦੇ ਸਰੀਰ
ਦੇ ਚੰਮ ਵਿੱਚ ਚਿੱਟੀ ਹੋਵੇ ਅਤੇ ਉਸ ਦੇ ਵੇਖਣ
ਵਿੱਚ ਚੰਮ ਨਾਲੋਂ ਕੁਝ ਡੂੰਘੀ ਨਾ ਦਿੱਸੇ ਅਤੇ ਉਸ ਦੇ
ਵਾਲ ਚਿੱਟੇ ਨਾ ਹੋਏ ਹੋਣ ਤਾਂ ਜਾਜਕ ਉਸ ਨੂੰ ਜਿਸ
ਦਾ ਕੋਹੜ ਹੈ ਸੱਤ ਦਿਨ ਤੋੜੀ ਉਸ ਨੂੰ ਬੰਨ੍ਹ ਰੱਖੇ ੦
੫ ਅਤੇ ਸੱਤਵੇਂ ਦਿਨ ਜਾਜਕ ਉਸ ਨੂੰ ਵੇਖੇ ਅਤੇ ਵੇਖੋ ਜੇ
ਉਸ ਦੇ ਵੇਖਣ ਵਿੱਚ ਉਹ ਰੋਗ ਉੱਥੇ ਰਹਿਆ ਅਤੇ
ਚੰਮ ਵਿੱਚ ਖਿਲਰਿਆ ਨਾ ਹੋਇਆ ਹੋਵੇ ਤਾਂ ਜਾਜਕ
੬ ਉਸ ਨੂੰ ਹੋਰ ਸੱਤ ਦਿਨ ਤੋੜੀ ਬੰਨ੍ਹ ਰੱਖੇ ੦, ਅਤੇ ਜਾਜਕ
ਉਸ ਨੂੰ ਫੇਰ ਸੱਤਵੇਂ ਦਿਨ ਵੇਖੇ ਅਤੇ ਵੇਖੋ ਜੇ ਉਹ ਰੋਗ
ਕੁਝ ਗੂੜ੍ਹਾ ਜਿਹਾ ਹੋਵੇ ਅਤੇ ਰੋਗ ਚੰਮ ਵਿੱਚ ਨਾ
ਖਿਲਰਿਆ ਹੋਇਆ ਹੋਵੇ ਤਾਂ ਜਾਜਕ ਉਸ ਨੂੰ ਸ਼ੁੱਧ
ਆਖੇ, ਉਹ ਤਾਂ ਨਿਰੀ ਪਪੜੀ ਹੀ ਹੈ, ਅਤੇ ਉਹ
੭ ਆਪਣੇ ਲੀੜੇ ਧੋ ਕੇ ਸ਼ੁੱਧ ਹੋ ਜਾਵੇ ੦ ਪਰ ਜੇ ਉਹ
ਪਪੜੀ ਉਸ ਦੇ ਪਿੱਛੋਂ ਜੋ ਜਾਜਕ ਨੇ ਸ਼ੁੱਧ ਕਰਨ
ਲਈ ਉਸ ਨੂੰ ਡਿੱਠਾ ਹੈ, ਚੰਮ ਵਿੱਚ ਬਹੁਤ ਖਿਲਰੀ
ਹੋਈ ਹੋਵੇ ਤਾਂ ਉਹ ਜਾਜਕ ਤੋਂ ਫੇਰ ਵੇਖਿਆ
੮ ਜਾਵੇ ੦ ਅਤੇ ਜੇ ਜਾਜਕ ਵੇਖੇ ਭਈ ਵੇਖੋ, ਉਹ ਪਪੜੀ
ਚੰਮ ਵਿੱਚ ਖਿਲਰਦੀ ਜਾਂਦੀ ਹੈ ਤਾਂ ਜਾਜਕ ਉਸ ਨੂੰ
ਅਸ਼ੁੱਧ ਆਖੇ, ਇਹ ਕੋਹੜ ਹੈ ॥

੯ ਜੇਕਰ ਕਿਸੇ ਜਣੇ ਵਿੱਚ ਕੋਹੜ ਦਾ ਰੋਗ ਹੋਵੇ ਤਾਂ
੧੦ ਉਹ ਜਾਜਕ ਦੇ ਕੋਲ ਲਿਆਂਦਾ ਜਾਵੇ ੦ ਅਤੇ ਜਾਜਕ
ਉਸ ਨੂੰ ਵੇਖੇ ਅਤੇ ਵੇਖੋ, ਜੇ ਉਹ ਸੋਜ ਚੰਮ ਦੇ ਵਿੱਚ
ਚਿੱਟੀ ਹੋਵੇ ਅਤੇ ਉਸ ਤੋਂ ਵਾਲ ਭੀ ਚਿੱਟੇ ਹੋ ਗਏ
ਹੋਣ ਅਤੇ ਉਸ ਸੋਜ ਵਿੱਚ ਕੱਚਾ ਮਾਸ ਭੀ ਹੋਵੇ ੦
੧੧ ਤਾਂ ਉਹ ਉਸ ਦੇ ਸਰੀਰ ਦੇ ਚੰਮ ਵਿੱਚ ਪੁਰਾਣਾ
ਕੋਹੜ ਹੈ ਅਤੇ ਜਾਜਕ ਉਸ ਨੂੰ ਅਸ਼ੁੱਧ ਆਖੇ ਪਰ
ਉਸ ਨੂੰ ਬੰਨ੍ਹ ਨਾ ਰੱਖੇ ਕਿਉਂ ਜੋ ਉਹ ਅਸ਼ੁੱਧ ਹੈ ੦
੧੨ ਅਤੇ ਜੇ ਉਹ ਕੋਹੜ ਚੰਮ ਵਿੱਚ ਖਿਲਰ ਜਾਵੇ ਅਤੇ
ਕੋਹੜ ਉਸ ਦੇ ਸਾਰੇ ਚੰਮ ਨੂੰ ਜਿਸ ਦਾ ਰੋਗ ਹੈ ਸਿਰ
ਤੋਂ ਲੈਕੇ ਪੈਰਾਂ ਤੋੜੀ ਕੱਜੇ, ਜਿੱਥੇ ਕਿੱਥੇ ਜਾਜਕ ਵੇਖੇ ੦
੧੩ ਤਾਂ ਜਾਜਕ ਧਿਆਨ ਕਰੇ ਅਤੇ ਵੇਖੋ, ਜੇ ਉਸ ਦੇ
ਕੋਹੜ ਨੇ ਉਸ ਦੇ ਸਾਰੇ ਸਰੀਰ ਨੂੰ ਕੱਜ ਲਿਆ ਹੋਵੇ
ਤਾਂ ਉਹ ਉਸ ਨੂੰ, ਜਿਸ ਦਾ ਰੋਗ ਹੈ ਸ਼ੁੱਧ ਆਖੇ, ਉਹ
੧੪ ਤਾਂ ਸਾਰਾ ਚਿੱਟਾ ਹੋਗਿਆ, ਉਹ ਸ਼ੁੱਧ ਹੈ ੦ ਪਰ ਜੇ
ਕੱਚਾ ਮਾਸ ਉਸ ਦੇ ਵਿੱਚ ਦਿੱਸ ਪਵੇ ਤਾਂ ਉਹ ਅਸ਼ੁੱਧ
੧੫ ਹੈ ੦ ਅਤੇ ਜਾਜਕ ਕੱਚੇ ਮਾਸ ਨੂੰ ਵੇਖ ਕੇ ਉਸ ਨੂੰ
ਅਸ਼ੁੱਧ ਆਖੇ ਕਿਉਂ ਜੋ ਕੱਚਾ ਮਾਸ ਅਸ਼ੁੱਧ ਹੈ, ਉਹ
੧੬ ਕੋਹੜ ਹੈ ੦ ਯਾ ਜੇ ਉਹ ਕੱਚਾ ਮਾਸ ਮੁੜ ਕੇ ਚਿੱਟਾ
੧੭ ਹੋ ਜਾਵੇ ਤਾਂ ਉਹ ਜਾਜਕ ਦੇ ਕੋਲ ਫੇਰ ਆਵੇ ੦ ਅਤੇ
ਜਾਜਕ ਉਸ ਨੂੰ ਵੇਖੇ ਅਤੇ ਵੇਖੋ, ਜੇ ਉਹ ਰੋਗ ਚਿੱਟਾ
ਹੋਗਿਆ ਹੋਵੇ ਤਾਂ ਜਾਜਕ ਉਸ ਨੂੰ ਜਿਸ ਦਾ ਰੋਗ ਹੈ
ਸ਼ੁੱਧ ਆਖੇ, ਉਹ ਸ਼ੁੱਧ ਹੈ ॥

੧੮ ਉਹ ਸਰੀਰ ਭੀ ਜਿਸ ਦੇ ਵਿੱਚ ਉਸ ਦੇ ਚੰਮ ਦੇ
ਵਿੱਚ ਫੋੜਾ ਹੋਗਿਆ ਹੋਵੇ ਅਤੇ ਚੰਗਾ ਹੋਗਿਆ ੦
੧੯ ਅਤੇ ਫੋੜੇ ਦੀ ਥਾਂ ਵਿੱਚ ਕੋਈ ਚਿੱਟੀ ਸੋਜ ਯਾ ਬੱਗੀ
ਥਾਂ ਚਿੱਟੀ ਅਤੇ ਕੁਝ ਲਾਲ ਭੀ ਅਤੇ ਉਹ ਜਾਜਕ ਨੂੰ
੨੦ ਦੱਸੀ ਜਾਏ ੦ ਅਤੇ ਜਾਂ ਜਾਜਕ ਉਸ ਨੂੰ ਵੇਖੇ ਅਤੇ
ਵੇਖੋ, ਜੇ ਉਹ ਉਸ ਦੇ ਵੇਖਣ ਵਿੱਚ ਚੰਮ ਨਾਲੋਂ ਡੂੰਘੀ
ਹੈ ਅਤੇ ਉਸ ਦੇ ਵਾਲ ਭੀ ਚਿੱਟੇ ਹੋ ਗਏ ਹੋਣ
ਤਾਂ ਜਾਜਕ ਉਸ ਨੂੰ ਅਸ਼ੁੱਧ ਆਖੇ, ਇਹ ਫੋੜੇ ਵਿੱਚੋਂ
੨੧ ਨਿੱਕਲਿਆ ਹੋਇਆ ਕੋਹੜ ਦਾ ਰੋਗ ਹੈ ੦ ਪਰ ਜੇ
ਕਦੀ ਜਾਜਕ ਉਸ ਨੂੰ ਵੇਖੇ ਅਤੇ ਵੇਖੋ, ਉਸ ਦੇ ਵਿੱਚ
ਕੋਈ ਚਿੱਟੇ ਵਾਲ ਨਾ ਹੋਣ ਅਤੇ ਉਹ ਚੰਮ ਨਾਲੋਂ
ਡੂੰਘਾ ਨਾ ਹੋਵੇ ਪਰ ਰਤੀਕੁ ਗੂੜ੍ਹਾ ਦਿੱਸੇ ਤਾਂ ਜਾਜਕ
੨੨ ਉਸ ਨੂੰ ਸੱਤ ਦਿਨ ਤੋੜੀ ਬੰਨ੍ਹ ਰੱਖੇ ੦ ਅਤੇ ਜੇ ਉਹ
ਚੰਮ ਵਿੱਚ ਬਹੁਤ ਖਿਲਰ ਜਾਏ ਤਾਂ ਜਾਜਕ ਉਸ ਨੂੰ
੨੩ ਅਸ਼ੁੱਧ ਆਖੇ, ਇਹ ਰੋਗ ਹੈ ੦ ਪਰ ਜੇ ਉਹ ਬੱਗੀ ਥਾਂ
ਉੱਥੇ ਹੀ ਰਹੇ ਅਤੇ ਖਿਲਰ ਨਾ ਜਾਏ ਤਾਂ ਉਹ ਪੱਕਾ
ਹੋਇਆ ਫੋੜਾ ਹੈ ਅਤੇ ਜਾਜਕ ਉਸ ਨੂੰ ਸ਼ੁੱਧ ਆਖੇ ॥

੨੪ ਯਾ ਜੇ ਕੋਈ ਐਹੋ ਜਿਹਾ ਸਰੀਰ ਹੋਵੇ ਜਿਸ ਦੇ
ਚੰਮ ਵਿੱਚ ਜਲਨ ਪੈਂਦੀ ਹੋਵੇ ਅਤੇ ਉਸ ਜਲਨ ਦੇ
ਮਾਸ ਵਿੱਚ ਇੱਕ ਚਿੱਟੀ ਬੱਗੀ ਥਾਂ ਹੋਵੇ ਕੁਝ ਕੁਝ
੨੫ ਲਾਲ ਯਾਂ ਚਿੱਟੀ ੦ ਤਾਂ ਜਾਜਕ ਉਸ ਨੂੰ ਵੇਖੇ ਅਤੇ
ਵੇਖੋ, ਜੇ ਉਸ ਬੱਗੀ ਥਾਂ ਵਿੱਚ ਵਾਲ ਚਿੱਟੇ ਹੋ ਗਏ
ਹੋਣ ਅਤੇ ਉਹ ਥਾਂ ਉਸ ਦੇ ਵੇਖਣ ਵਿੱਚ ਚੰਮ ਨਾਲੋਂ
ਡੂੰਘੀ ਹੈ ਤਾਂ ਉਹ ਉਸ ਜਲਨ ਵਿੱਚੋਂ ਨਿੱਕਲਿਆ

ਹੋਇਆ ਕੋਹੜ ਹੈ, ਸੋ ਜਾਜਕ ਉਸ ਨੂੰ ਅਸ਼ੁੱਧ ਆਖੇ,
੨੬ ਉਹ ਕੋਹੜ ਦਾ ਰੋਗ ਹੈ ੦ ਪਰ ਜੇ ਜਾਜਕ ਉਸ ਨੂੰ
ਵੇਖੇ ਅਤੇ ਵੇਖੋ, ਉਸ ਬੱਗੀ ਥਾਂ ਵਿੱਚ ਕੋਈ ਚਿੱਟਾ
ਵਾਲ ਹੋਵੇ ਅਤੇ ਉਹ ਹੋਰ ਚੰਮ ਨਾਲੋਂ ਡੂੰਘੀ ਨਾ ਹੋਵੇ
ਸਗੋਂ ਕੁਝ ਗੂੜ੍ਹੀ ਦਿੱਸੇ ਤਾਂ ਜਾਜਕ ਉਸ ਨੂੰ ਸੱਤ ਦਿਨ
੨੭ ਤੋੜੀ ਬੰਨ੍ਹ ਰੱਖੇ ੦ ਅਤੇ ਸੱਤਵੇਂ ਦਿਨ ਜਾਜਕ ਉਸ ਨੂੰ
ਵੇਖੇ ਅਤੇ ਜੇ ਉਹ ਚੰਮ ਵਿੱਚ ਬਹੁਤ ਖਿਲਰਿਆ
ਹੋਇਆ ਹੋਵੇ ਤਾਂ ਜਾਜਕ ਉਸ ਨੂੰ ਅਸ਼ੁੱਧ ਆਖੇ, ਉਹ
੨੮ ਕੋਹੜ ਦਾ ਰੋਗ ਹੈ ੦ ਅਤੇ ਜੇ ਉਹ ਬੱਗੀ ਥਾਂ ਉੱਥੇ
ਹੀ ਰਹੇ ਅਤੇ ਚੰਮ ਵਿੱਚ ਨਾ ਖਿਲਰੇ ਪਰ ਰਤੀਕ
ਗੂੜ੍ਹੀ ਹੋਵੇ ਤਾਂ ਉਹ ਜਲਨ ਦੀ ਸੋਜ ਹੈ ਅਤੇ ਜਾਜਕ
ਉਸ ਨੂੰ ਸ਼ੁੱਧ ਆਖੇ ਕਿਉਂ ਜੋ ਉਹ ਜਲਨ ਕਰਕੇ ਲਾਲ
ਹੋ ਗਈ ਹੈ ॥

੨੯ ਜੇ ਕਦੀ ਮਨੁੱਖ ਯਾ ਤੀਵੀਂ ਨੂੰ ਸਿਰ ਉੱਤੇ ਯਾ
੩੦ ਠੋਡੀ ਉੱਤੇ ਦਾਗ ਹੋਵੇ ੦ ਤਾਂ ਜਾਜਕ ਉਸ ਰੋਗ ਨੂੰ
ਵੇਖੇ ਅਤੇ ਵੇਖੋ, ਜੇ ਉਹ ਉਸ ਦੇ ਵੇਖਣ ਵਿੱਚ ਚੰਮ
ਨਾਲੋਂ ਡੂੰਘੀ ਹੋਵੇ ਅਤੇ ਉਸ ਦੇ ਵਿੱਚ ਇੱਕ ਪਤਲਾ
ਪਿੱਲਾ ਵਾਲ ਹੋਵੇ ਤਾਂ ਜਾਜਕ ਉਸ ਨੂੰ ਅਸ਼ੁੱਧ ਆਖੇ,
ਉਹ ਇੱਕ ਸੇਂਜੂਆ, ਅਰਥਾਤ ਸਿਰ ਯਾਂ ਠੋਡੀ ਉੱਤੇ
੩੧ ਕੋਹੜ ਹੈ ੦ ਅਤੇ ਜੇ ਜਾਜਕ ਸੇਂਜੂਏ ਦੇ ਰੋਗ ਉੱਤੇ
ਵੇਖੇ ਅਤੇ ਵੇਖੋ, ਉਹ ਉਸ ਦੇ ਵੇਖਣ ਵਿੱਚ ਚੰਮ
ਨਾਲੋਂ ਡੂੰਘੀ ਨਾ ਹੋਵੇ ਅਤੇ ਉਸ ਦੇ ਵਿੱਚ ਕੋਈ ਕਾਲਾ
ਵਾਲ ਨਾ ਹੋਵੇ ਤਾਂ ਜਾਜਕ ਉਸ ਨੂੰ ਜਿਸ ਦੇ ਸੇਂਜੂਏ ਦਾ
੩੨ ਰੋਗ ਹੈ ਸੱਤ ਦਿਨ ਤੋੜੀ ਬੰਨ੍ਹ ਰੱਖੇ ੦ ਅਤੇ ਸੱਤਵੇਂ
ਦਿਨ ਜਾਜਕ ਉਸ ਨੂੰ ਵੇਖੇ ਅਤੇ ਵੇਖੋ, ਜੇ ਉਹ ਸੇਂਜੂਆ
ਖਿਲਰ ਨਾ ਜਾਏ ਅਤੇ ਉਸ ਦੇ ਵਿੱਚ ਕੋਈ ਪਿੱਲਾ
ਵਾਲ ਨਾ ਹੋਵੇ ਅਤੇ ਉਸ ਦੇ ਵੇਖਣ ਵਿੱਚ ਉਹ ਸੇਂਜੂਆ
੩੩ ਚੰਮ ਨਾਲੋਂ ਡੂੰਘਾ ਨਾ ਹੋਵੇ ੦ ਤਾਂ ਉਹ ਮੁੰਨਿਆ ਜਾਏ
ਪਰ ਉਸ ਸੇਂਜੂਏ ਨੂੰ ਉਹ ਮੁੰਨ ਨਾ ਸੁੱਟੇ ਅਤੇ ਜਾਜਕ
ਉਸ ਨੂੰ ਜਿਸ ਨੂੰ ਸੇਂਜੂਆ ਹੈ ਸੱਤ ਦਿਨ ਹੋਰ ਨਜ਼ਰ
੩੪ ਹੇਠ ਰੱਖੇ ੦ ਅਤੇ ਸੱਤਵੇਂ ਦਿਨ ਜਾਜਕ ਉਸ ਸੇਂਜੂਏ
ਨੂੰ ਫੇਰ ਵੇਖੇ ਅਤੇ ਵੇਖੋ, ਜੇ ਸੇਂਜੂਆ ਚੰਮ੍ਹ ਵਿੱਚ
ਖਿਲਰਿਆ ਹੋਇਆ ਨਾ ਹੋਵੇ ਅਤੇ ਨਾ ਉਸ ਦੇ ਵੇਖਣ
ਵਿੱਚ ਚੰਮ ਨਾਲੋਂ ਡੂੰਘਾ ਹੋਵੇ ਤਾਂ ਜਾਜਕ ਉਸ ਨੂੰ ਸ਼ੁੱਧ
ਆਖੇ ਅਤੇ ਉਹ ਆਪਣੇ ਲੀੜੇ ਧੋਕੇ ਸ਼ੁੱਧ ਹੋ ਜਾਵੇ ੦
੩੫ ਪਰ ਜੇ ਉਹ ਸੇਂਜੂਆ ਉਸ ਦੇ ਸ਼ੁੱਧ ਹੋਣ ਦੇ ਪਿੱਛੋਂ
੩੬ ਚੰਮ ਵਿੱਚ ਬਹੁਤ ਖਿਲਰ ਜਾਏ ੦ ਤਾਂ ਜਾਜਕ ਉਸ ਨੂੰ
ਵੇਖੇ ਅਤੇ ਵੇਖੋ ਜੇ ਉਹ ਸੇਂਜੂਆ ਚੰਮ ਵਿੱਚ ਖਿਲਰਿਆ
ਹੋਇਆ ਹੋਵੇ ਤਾਂ ਜਾਜਕ ਉਸ ਪਿੱਲੇ ਵਾਲ ਨੂੰ ਭੀ ਨਾ
੩੭ ਭਾਲੇ, ਉਹ ਅਸ਼ੁੱਧ ਹੈ ੦ ਪਰ ਜੇ ਕਦੀ ਉਸ ਦੇ ਵੇਖਣ
ਵਿੱਚ ਉਹ ਸੇਂਜੂਆ ਉੱਥੇ ਹੀ ਰਹੇ ਅਤੇ ਉਸ ਦੇ ਵਿੱਚ
ਇੱਕ ਕਾਲਾ ਵਾਲ ਪੈ ਗਿਆ ਹੋਵੇ ਤਾਂ ਸੇਂਜੂਆ ਚੰਗਾ
ਹੋ ਗਿਆ । ਉਹ ਸ਼ੁੱਧ ਹੈ ਅਤੇ ਜਾਜਕ ਉਸ ਨੂੰ ਸ਼ੁੱਧ
ਆਖੇ ॥

੩੮ ਜੇ ਕਦੀ ਮਨੁੱਖ ਯਾ ਤੀਵੀਂ ਦੇ ਸਰੀਰ ਦੇ ਚੰਮ
ਵਿੱਚ ਬੱਗੀਆਂ ਥਾਵਾਂ ਅਰਥਾਤ ਚਿੱਟੀਆਂ ਬੱਗੀਆਂ
੩੯ ਥਾਂਵਾਂ ਹੋਣ ੦ ਤਾਂ ਜਾਜਕ ਵੇਖ ਲਵੇ ਅਤੇ ਵੇਖੋ, ਜੇ
ਉਨ੍ਹਾਂ ਦੇ ਸਰੀਰ ਦੇ ਚੰਮ ਵਿੱਚ ਜਿਹੜੀਆਂ ਬੱਗੀਆਂ
ਥਾਵਾਂ ਹੋਣ ਕੁਝ ਗੂੜ੍ਹੀਆਂ ਦਿੱਸਣ ਤਾਂ ਉਹ ਇੱਕ
ਡੱਬੀ ਥਾਂ ਹੈ ਜੋ ਚੰਮ ਵਿੱਚ ਹੁੰਦੀ ਹੈ, ਉਹ ਸ਼ੁੱਧ ਹੈ ੦
੪੦ ਅਤੇ ਉਹ ਮਨੁੱਖ ਜਿਸ ਦੇ ਵਾਲ ਸਿਰ ਤੋਂ ਲਹਿ ਪਏ
੪੧ ਹਨ ਸੋ ਗੰਜਾ ਤਾਂ ਹੈ ਤਾਂ ਭੀ ਸ਼ੁੱਧ ਹੈ ੦ ਅਤੇ ਜਿਸ ਦੇ
ਵਾਲ ਆਪਣੇ ਸਿਰ ਦੇ ਉਸ ਥਾਂ ਤੋਂ ਲਹਿ ਪਏ ਹੋਣ,
ਜੋ ਮੂੰਹ ਦੀ ਵੱਲ ਹੈ ਤਾਂ ਉਹ ਮੱਥੇ ਦਾ ਗੰਜਾ ਤਾਂ ਹੈ,
੪੨ ਤਾਂ ਵੀ ਸ਼ੁੱਧ ਹੈ ੦ ਅਤੇ ਜੇ ਕਦੀ ਉਸ ਗੰਜੇ ਸਿਰ
ਵਿੱਚ, ਯਾਂ ਗੰਜੇ ਮੱਥੇ ਵਿੱਚ, ਇੱਕ ਚਿੱਟਾ ਲਾਲ ਜਿਹਾ
ਫੋੜਾ ਹੋਵੇ ਤਾਂ ਉਹ ਉਸ ਦੇ ਗੰਜੇ ਸਿਰ ਵਿੱਚ, ਯਾ
ਉਸ ਦੇ ਗੰਜੇ ਮੱਥੇ ਵਿੱਚ ਨਿੱਕਲਿਆ ਹੋਇਆ ਕੋਹੜ
੪੩ ਹੈ ੦ ਤਾਂ ਜਾਜਕ ਉਸ ਨੂੰ ਵੇਖੇ ਅਤੇ ਵੇਖੋ, ਜੇ ਉਸ
ਫੋੜੇ ਦੀ ਸੋਜ ਉਸ ਦੇ ਗੰਜੇ ਸਿਰ ਵਿੱਚ, ਯਾ ਉਸ
ਦੇ ਗੰਜੇ ਮੱਥੇ ਵਿੱਚ ਕੁਝ ਚਿੱਟੀ ਲਾਲ ਜਿਹੀ ਹੋਵੇ
ਜਿਸ ਤਰਾਂ ਉਸ ਦੇ ਸਰੀਰ ਦੇ ਚੰਮ ਵਿੱਚ ਕੋਹੜ ਦਿਸ
੪੪ ਪੈਂਦਾ ਹੈ ੦ ਤਾਂ ਉਹ ਕੋਹੜੀ ਹੈ, ਉਹ ਅਸ਼ੁੱਧ ਹੈ,
ਜਾਜਕ ਉਸ ਨੂੰ ਮੂਲੋਂ ਅਸ਼ੁੱਧ ਆਖੇ, ਉਸ ਦਾ ਰੋਗ
੪੫ ਉਸ ਦੇ ਸਿਰ ਵਿੱਚ ਹੈ ੦ ਅਤੇ ਉਹ ਕੋਹੜੀ ਜਿਸ ਨੂੰ
ਰੋਗ ਲੱਗਾ ਹੋਵੇ ਉਸ ਦੇ ਲੀੜੇ ਪਾੜੇ ਜਾਣ ਅਤੇ
ਉਸ ਦਾ ਸਿਰ ਨੰਗਾ ਹੋਵੇ ਅਤੇ ਆਪਣੇ ਉਤਲੇ ਹੋਠ
ਉੱਤੇ ਕੁਝ ਕੱਜ ਕੇ ਏਹ ਹਾਕਾਂ ਮਾਰੇ, "ਅਸ਼ੁੱਧ !
੪੬ ਅਸ਼ੁੱਧ !" ੦ ਜਿੰਨੇ ਦਿਨ ਉਹ ਰੋਗ ਉਸ ਦੇ ਵਿੱਚ
ਰਹੇ ਉਹ ਭ੍ਰਿਸ਼ਟ ਰਹੇ, ਉਹ ਅਸ਼ੁੱਧ ਹੈ, ਉਹ
ਇਕੱਲਾ ਵਸੇ, ਉਸ ਦਾ ਵਸੇਬਾ ਡੇਰੇ ਤੋਂ ਬਾਹਰ
ਹੋਵੇ ॥

੪੭ ਉਹ ਲੀੜਾ ਭੀ ਜਿਸ ਦੇ ਵਿੱਚ ਕੋਹੜ ਦਾ ਰੋਗ
੪੮ ਹੋਵੇ, ਭਾਵੇਂ ਉੱਨ ਦਾ ਭਾਵੇਂ ਕਤਾਨ ਦਾ ○ ਭਾਵੇਂ
ਤਾਣੀ ਵਿੱਚ, ਭਾਵੇਂ ਉੱਣਨੀ ਵਿੱਚ, ਭਾਵੇਂ ਕਤਾਨ
ਦਾ ਭਾਵੇਂ ਉੱਨ ਦਾ, ਭਾਵੇਂ ਚੰਮ ਵਿੱਚ, ਭਾਵੇਂ ਚੰਮ
੪੯ ਦੀ ਬਣੀ ਹੋਈ ਕਿਸੇ ਵਸਤ ਵਿੱਚ ○ ਅਤੇ ਜੇ ਉਹ
ਰੋਗ ਉਸ ਲੀੜੇ ਵਿੱਚ ਯਾ ਚੰਮ ਵਿੱਚ, ਭਾਵੇਂ ਤਾਣੀ
ਵਿੱਚ, ਭਾਵੇਂ ਉੱਣਨੀ ਵਿੱਚ, ਭਾਵੇਂ ਚੰਮ ਦੀ ਬਣੀ
ਹੋਈ ਕਿਸੇ ਵਸਤ ਵਿੱਚ ਕੁਝ ਹਰਾ ਯਾ ਲਾਲ ਜਿਹਾ
ਹੋਵੇ ਤਾਂ ਉਹ ਕੋਹੜ ਦਾ ਰੋਗ ਹੈ ਅਤੇ ਜਾਜਕ ਨੂੰ
੫੦ ਦੱਸਿਆ ਜਾਵੇ ○ ਅਤੇ ਜਾਜਕ ਉਸ ਰੋਗ ਨੂੰ ਵੇਖੇ ਅਤੇ
ਉਸ ਨੂੰ ਜਿਸ ਦਾ ਰੋਗ ਹੈ ਸੱਤ ਦਿਨ ਤੋੜੀ ਬੰਨ੍ਹ
੫੧ ਰੱਖੇ ○ ਅਤੇ ਸੱਤਵੇਂ ਦਿਨ ਉਸ ਰੋਗ ਨੂੰ ਵੇਖੇ ਜੇ ਉਹ
ਰੋਗ ਉਸ ਲੀੜੇ ਵਿੱਚ, ਭਾਵੇਂ ਤਾਣੀ ਵਿੱਚ, ਭਾਵੇਂ
ਉੱਣਨੀ ਵਿੱਚ, ਭਾਵੇਂ ਚੰਮ ਵਿੱਚ, ਯਾ ਚੰਮ ਦੀ ਬਣੀ
ਹੋਈ ਕਿਸੀ ਵਸਤ ਵਿੱਚ ਖਿਲਰਿਆ ਹੋਇਆ ਹੋਵੇ
ਤਾਂ ਉਹ ਰੋਗ ਇੱਕ ਵਧਣ ਵਾਲਾ ਕੋਹੜ ਹੈ, ਉਹ
੫੨ ਅਸ਼ੁੱਧ ਹੈ ○ ਸੋ ਉਹ ਉਸ ਲੀੜੇ ਨੂੰ, ਭਾਵੇਂ ਤਾਣੀ,
ਭਾਵੇਂ ਉੱਣਨੀ, ਉੱਨ ਦਾ ਯਾ ਕਤਾਨ ਦਾ, ਯਾ ਚੰਮ
ਦੀ ਕਿਸੇ ਵਸਤ ਦਾ ਜਿਸ ਦੇ ਵਿੱਚ ਰੋਗ ਹੈ ਸਾੜ
ਸੁੱਟੇ ਕਿਉਂ ਜੋ ਉਹ ਵਧਣ ਵਾਲਾ ਕੋਹੜ ਹੈ, ਉਹ
੫੩ ਅੱਗ ਵਿੱਚ ਸਾੜਿਆ ਜਾਵੇ ○ ਅਤੇ ਜੇ ਜਾਜਕ ਵੇਖੇ
ਅਤੇ ਵੇਖੋ, ਉਹ ਰੋਗ ਉਸ ਲੀੜੇ ਵਿੱਚ, ਨਾ ਤਾਣੀ,
ਨਾ ਉੱਣਨੀ, ਨਾ ਚੰਮ ਦੀ ਕਿਸੇ ਵਸਤ ਵਿੱਚ ਨਾ
੫੪ ਖਿਲਰਿਆ ਹੋਇਆ ਹੋਵੇ ○ ਤਾਂ ਜਾਜਕ ਆਗਿਆ
ਦੇਵੇ ਜੋ ਉਸ ਵਸਤ ਨੂੰ ਜਿਸ ਦੇ ਵਿੱਚ ਰੋਗ ਹੈ ਧੋ
ਸੁੱਟਣ ਅਤੇ ਉਸ ਨੂੰ ਸੱਤ ਦਿਨ ਹੋਰ ਬੰਨ ਰੱਖੇ ○
੫੫ ਅਤੇ ਜਾਜਕ ਧੋਣ ਦੇ ਪਿੱਛੋਂ ਉਸ ਰੋਗ ਨੂੰ ਵੇਖੇ ਅਤੇ
ਵੇਖੋ, ਜੇ ਉਸ ਰੋਗ ਦਾ ਰੰਗ ਵੱਟਿਆ ਹੋਇਆ ਨਾ
ਹੋਵੇ ਅਤੇ ਰੋਗ ਖਿਲਰਿਆ ਹੋਇਆ ਨਾ ਹੋਵੇ ਤਾਂ ਉਹ
ਅਸ਼ੁੱਧ ਹੈ। ਤੂੰ ਉਸ ਨੂੰ ਅੱਗ ਵਿੱਚ ਸਾੜੀਂ, ਉਹ
ਅੰਦਰੋਂ ਵਧਦਾ ਹੈ, ਭਾਵੇਂ ਬਾਹਰੋਂ ਯਾ ਅੰਦਰੋਂ ਨੰਗਾ
੫੬ ਹੋਵੇ ○ ਅਤੇ ਜੇ ਜਾਜਕ ਵੇਖੇ ਅਤੇ ਵੇਖੋ, ਜੋ ਉਸ ਦੇ
ਧੋਣ ਦੇ ਪਿੱਛੋਂ ਉਹ ਰੋਗ ਕੁਝ ਗੂੜ੍ਹਾ ਦਿੱਸੇ, ਤਾਂ ਉਹ
ਉਸ ਲੀੜੇ ਵਿੱਚੋਂ, ਯਾ ਚੰਮ ਵਿੱਚੋਂ, ਯਾ ਤਾਣੀ
ਵਿੱਚੋਂ, ਯਾ ਉੱਣਨੀ ਵਿੱਚੋਂ ਉਸ ਨੂੰ ਪਾੜ ਕੇ ਕੱਢੇ ○
੫੭ ਅਤੇ ਜੇ ਉਹ ਉਸ ਲੀੜੇ ਵਿੱਚ, ਭਾਵੇਂ ਤਾਣੀ ਵਿੱਚ,
ਭਾਵੇਂ ਉੱਣਨੀ ਵਿੱਚ, ਯਾ ਚੰਮ ਦੀ ਕਿਸੇ ਵਸਤ ਵਿੱਚ
ਪਰਗਟ ਹੋਵੇ ਤਾਂ ਉਹ ਵਧਣ ਵਾਲਾ ਰੋਗ ਹੈ, ਤੂੰ ਉਸ
ਵਸਤ ਨੂੰ ਜਿਸ ਦੇ ਵਿੱਚ ਰੋਗ ਹੈ ਅੱਗ ਵਿੱਚ ਸਾੜ
੫੮ ਸੁੱਟੀਂ ○ ਅਤੇ ਉਹ ਲੀੜਾ ਭਾਵੇਂ ਤਾਣੀ, ਭਾਵੇਂ
ਉੱਣਨੀ, ਯਾ ਕੋਈ ਵਸਤ ਚੰਮ ਦੀ ਭਾਵੇਂ ਹੋਵੇ ਜੋ ਤੂੰ
ਧੋਵੇਂ, ਜੇ ਉਹ ਰੋਗ ਉਨ੍ਹਾਂ ਵਿੱਚੋਂ ਹਟ ਜਾਵੇ ਤਾਂ ਉਹ
੫੯ ਦੂਜੀ ਵਾਰ ਧੋਤਾ ਜਾਵੇ ਅਤੇ ਸ਼ੁੱਧ ਹੋ ਜਾਏ ○ ਕਿਸੇ
ਲੀੜੇ ਵਿੱਚ, ਭਾਵੇਂ ਉੱਨ ਦਾ, ਭਾਵੇਂ ਕਤਾਨ ਦਾ,
ਭਾਵੇਂ ਤਾਣੀ ਵਿੱਚ, ਭਾਵੇਂ ਉੱਣਨੀ ਵਿੱਚ, ਭਾਵੇਂ
ਚੰਮਾਂ ਦੀ ਕਿਸੇ ਵਸਤ ਵਿੱਚ ਉਸ ਨੂੰ ਸ਼ੁੱਧ ਆਖਣ
ਲਈ, ਯਾ ਉਸ ਨੂੰ ਅਸ਼ੁੱਧ ਆਖਣ ਲਈ, ਕੋਹੜ ਦੇ
ਰੋਗ ਦੀ ਬਿਵਸਥਾ ਇਹੋ ਹੈ ॥

ਕੋਹੜੀ ਦੀਆਂ ਭੇਟਾਂ

੧੪ ਉਪਰੰਤੂ ਯਹੋਵਾਹ ਮੂਸਾ ਨਾਲ ਬੋਲਿਆ ਕਿ ○
੨ ਉਸ ਦੇ ਸ਼ੁੱਧ ਹੋਣ ਦੇ ਦਿਨ ਵਿੱਚ, ਕੋਹੜੀ ਦੀ ਇਹ
ਬਿਵਸਥਾ ਹੈ, ਉਹ ਜਾਜਕ ਕੋਲ ਲਿਆਂਦਾ ਜਾਵੇ ○
੩ ਅਤੇ ਜਾਜਕ ਡੇਰੇ ਤੋਂ ਬਾਹਰ ਨਿੱਕਲੇ ਅਤੇ ਜਾਜਕ
ਵੇਖੇ ਅਤੇ ਵੇਖੋ, ਜੇ ਉਹ ਕੋਹੜ ਦਾ ਰੋਗ ਕੋਹੜੀ
੪ ਵਿੱਚੋਂ ਚੰਗਾ ਹੋ ਗਿਆ ਹੋਵੇ ○ ਤਦ ਜਾਜਕ ਉਸ ਨੂੰ
ਜੋ ਚੰਗਾ ਹੋ ਗਿਆ ਆਗਿਆ ਦੇਵੇ ਜੋ ਦੋ ਜੀਉਂਦੇ
ਅਤੇ ਸ਼ੁੱਧ ਪੰਛੀ ਲਿਆਵੇ ਅਤੇ ਦਿਆਰ ਦੀ ਲੱਕੜ
੫ ਅਤੇ ਕਿਰਮਚੀ ਕੱਪੜਾ ਅਤੇ ਜੂਫਾ ○ ਅਤੇ ਜਾਜਕ
ਕਿਸੇ ਮਿੱਟੀ ਦੇ ਭਾਂਡੇ ਵਿੱਚ ਵਗਦੇ ਪਾਣੀ ਉੱਤੇ
ਪੰਛੀਆਂ ਵਿੱਚੋਂ ਇੱਕ ਨੂੰ ਕੱਟਣ ਦੀ ਆਗਿਆ ਦੇਵੇ ○
੬ ਅਤੇ ਜੀਉਂਦਾ ਪੰਛੀ ਜੋ ਹੈ, ਸੋ ਉਸ ਨੂੰ ਲੈਕੇ ਅਤੇ
ਦਿਆਰ ਦੀ ਲੱਕੜ ਅਤੇ ਕਿਰਮ ਅਤੇ ਜੂਫਾ ਉਨ੍ਹਾਂ ਨੂੰ
ਅਤੇ ਜੀਉਂਦੇ ਪੰਛੀ ਨੂੰ ਉਸ ਪੰਛੀ ਦੇ ਲਹੂ ਵਿੱਚ ਜੋ
ਵਗਦੇ ਪਾਣੀ ਉੱਤੇ ਕੱਟਿਆ ਹੋਇਆ ਸੀ ਡੋਬ ਦੇਵੇ ○
੭ ਅਤੇ ਉਹ ਉਸ ਨੂੰ ਜੋ ਕੋਹੜ ਤੋਂ ਸ਼ੁੱਧ ਹੋਣ ਵਾਲਾ ਹੈ ਸੱਤ
ਵੇਰੀ ਛਿਣਕੇ ਅਤੇ ਉਸ ਨੂੰ ਸ਼ੁੱਧ ਆਖੇ ਅਤੇ ਜੀਉਂਦੇ
੮ ਪੰਛੀ ਨੂੰ ਖੁਲ੍ਹੀ ਪੈਲੀ ਵਿੱਚ ਉਡਾ ਦੇਵੇ ○ ਅਤੇ ਉਹ ਜੋ
ਸ਼ੁੱਧ ਹੋਣ ਵਾਲਾ ਹੈ ਸੋ ਆਪਣੇ ਲੀੜੇ ਧੋ ਸੁੱਟੇ ਅਤੇ
ਆਪਣੇ ਸਾਰੇ ਵਾਲ ਮੁਨਾ ਸੁੱਟੇ ਅਤੇ ਸ਼ੁੱਧ ਹੋਣ ਲਈ
ਪਾਣੀ ਵਿੱਚ ਨ੍ਹਾਵੇ ਅਤੇ ਇਸ ਦੇ ਪਿੱਛੋਂ ਉਹ ਡੇਰੇ
ਵਿੱਚ ਆਵੇ ਅਤੇ ਆਪਣੇ ਡੇਰੇ ਤੋਂ ਬਾਹਰ ਸੱਤ ਦਿਨ

੯ ਤੋੜੀ ਬਾਹਰ ਵਾਸ ਕਰੇ ੦ ਪਰ ਸੱਤਵੇਂ ਦਿਨ ਐਉਂ
ਹੋਵੇ ਕਿ ਉਹ ਆਪਣੇ ਸਾਰੇ ਵਾਲ ਆਪਣੇ ਸਿਰ ਤੋਂ
ਅਤੇ ਆਪਣੀ ਠੋਡੀ ਤੋਂ ਅਤੇ ਆਪਣਿਆਂ ਭਰਵੱਟਿਆਂ
ਤੋਂ ਮੁਨਾ ਸੁੱਟੇ, ਹਾਂ, ਆਪਣੇ ਸਾਰੇ ਵਾਲ ਮੁਨਾ ਸੁੱਟੇ
ਅਤੇ ਉਹ ਆਪਣੇ ਲੀੜੇ ਧੋਵੇ, ਨਾਲੇ ਆਪਣਾ ਸਰੀਰ
੧੦ ਪਾਣੀ ਨਾਲ ਧੋਵੇ ਅਤੇ ਉਹ ਸ਼ੁੱਧ ਹੋ ਜਾਵੇਗਾ ੦ ਅਤੇ
ਅੱਠਵੇਂ ਦਿਨ ਉਹ ਦੋ ਲੇਲੇ ਬੱਜ ਤੋਂ ਰਹਿਤ ਅਤੇ
ਇੱਕ ਬੱਜ ਤੋਂ ਰਹਿਤ ਪਹਿਲੇ ਵਰ੍ਹੇ ਦੀ ਲੇਲੀ ਅਤੇ
ਮੈਦੇ ਦੇ ਤਿੰਨ ਦਸਵੰਧ ਤੇਲ ਨਾਲ ਰਲਾਏ ਹੋਏ ਅਤੇ
੧੧ ਇੱਕ ਪਾਉ ਤੇਲ ਲਿਆਵੇ ੦ ਅਤੇ ਜਾਜਕ ਜੋ ਉਸ ਨੂੰ
ਸ਼ੁੱਧ ਕਰਦਾ ਹੈ ਸੋ ਸ਼ੁੱਧ ਹੋਣ ਵਾਲੇ ਮਨੁੱਖ ਨੂੰ ਅਤੇ
ਉਨ੍ਹਾਂ ਵਸਤਾਂ ਨੂੰ ਮੰਡਲੀ ਦੇ ਡੇਰੇ ਦੇ ਬੂਹੇ ਦੇ ਕੋਲ
੧੨ ਯਹੋਵਾਹ ਦੇ ਅੱਗੇ ਰੱਖੇ ੦ ਅਤੇ ਜਾਜਕ ਇੱਕ ਲੇਲਾ
ਲੈਕੇ ਦੋਸ਼ ਦੀ ਭੇਟ ਕਰਕੇ ਉਸ ਨੂੰ ਚੜ੍ਹਾਵੇ ਅਤੇ
ਪਾਉ ਤੇਲ ਨੂੰ ਲੈਕੇ ਉਨ੍ਹਾਂ ਨੂੰ ਹਿਲਾਉਣ ਦੀ ਭੇਟ
੧੩ ਕਰਕੇ ਯਹੋਵਾਹ ਦੇ ਅੱਗੇ ਹਿਲਾਵੇ ੦ ਅਤੇ ਜਿੱਥੇ
ਉਹ ਪਾਪ ਦੀ ਭੇਟ ਨੂੰ ਅਤੇ ਹੋਮ ਦੀ ਭੇਟ ਨੂੰ ਪਵਿੱਤ੍ਰ
ਥਾਂ ਵਿੱਚ ਕੱਟੇ ਉਸ ਥਾਂ ਵਿੱਚ ਉਸ ਲੇਲੇ ਨੂੰ ਕੱਟੇ
ਕਿਉਂਕਿ ਜਿੱਕਰ ਪਾਪ ਦੀ ਭੇਟ ਜਾਜਕ ਦੀ ਹੈ ਤਿਹਾ
ਹੀ ਦੋਸ਼ ਦੀ ਭੇਟ ਭੀ ਹੈ, ਉਹ ਅੱਤ ਪਵਿੱਤ੍ਰ ਹੈ ੦
੧੪ ਅਤੇ ਜਾਜਕ ਦੋਸ਼ ਦੀ ਭੇਟ ਦੇ ਲਹੂ ਤੋਂ ਕੁਝ ਲਵੇ
ਅਤੇ ਜਾਜਕ ਉਸ ਨੂੰ ਉਸ ਦੇ ਸੱਜੇ ਕੰਨ ਦੀ ਪਾਪੜੀ
ਉੱਤੇ ਜੋ ਸ਼ੁੱਧ ਹੋਣ ਵਾਲਾ ਹੈ ਅਤੇ ਉਸ ਦੇ ਸੱਜੇ ਹੱਥ
ਦੇ ਅੰਗੂਠੇ ਉੱਤੇ ਅਤੇ ਉਸ ਦੇ ਸੱਜੇ ਪੈਰ ਦੇ ਅੰਗੂਠੇ
੧੫ ਉੱਤੇ ਪਾਵੇ ੦ ਅਤੇ ਜਾਜਕ ਉਸ ਪਾਉ ਤੇਲ ਤੋਂ ਕੁਝ
ਲੈਕੇ ਆਪਣੇ ਖੱਬੇ ਹੱਥ ਦੀ ਤਲੀ ਉੱਤੇ ਪਾਵੇ ੦
੧੬ ਅਤੇ ਜਾਜਕ ਆਪਣੀ ਸੱਜੀ ਉਂਗਲ ਆਪਣੇ ਖੱਬੇ
ਹੱਥ ਦੀ ਤਲੀ ਦੇ ਤੇਲ ਵਿੱਚ ਡੋਬ ਕੇ ਆਪਣੀ
ਉਂਗਲ ਨਾਲ ਉਸ ਤੇਲ ਵਿੱਚੋਂ ਯਹੋਵਾਹ ਦੇ ਅੱਗੇ
੧੭ ਸੱਤ ਵੇਰੀ ਛਿਣਕੇ ੦ ਅਤੇ ਰਹਿੰਦੇ ਤੇਲ ਨੂੰ ਜੋ ਉਸ
ਦੇ ਹੱਥ ਵਿੱਚ ਹੈ ਸੋ ਜਾਜਕ ਉਸ ਸ਼ੁੱਧ ਹੋਣ ਵਾਲੇ ਦੇ
ਸੱਜੇ ਕੰਨ ਦੀ ਪਾਪੜੀ ਉੱਤੇ ਅਤੇ ਉਸ ਦੇ ਸੱਜੇ ਹੱਥ
ਦੇ ਅੰਗੂਠੇ ਉੱਤੇ ਅਤੇ ਉਸ ਦੇ ਸੱਜੇ ਪੈਰ ਦੇ ਅੰਗੂਠੇ
੧੮ ਉੱਤੇ ਦੋਸ਼ ਦੀ ਭੇਟ ਦੇ ਲਹੂ ਉੱਤੇ ਪਾਵੇ ੦ ਅਤੇ
ਰਹਿੰਦੇ ਤੇਲ ਨੂੰ ਜੋ ਜਾਜਕ ਦੇ ਹੱਥ ਵਿੱਚ ਹੈ ਸੋ ਉਸ
ਸ਼ੁੱਧ ਹੋਣ ਵਾਲੇ ਦੇ ਸਿਰ ਉੱਤੇ ਡੋਹਲ ਦੇਵੇ ਅਤੇ
ਜਾਜਕ ਉਸ ਦੇ ਲਈ ਯਹੋਵਾਹ ਦੇ ਅੱਗੇ ਪ੍ਰਾਸਚਿਤ
੧੯ ਕਰੇ ੦ ਅਤੇ ਜਾਜਕ ਪਾਪ ਦੀ ਭੇਟ ਚੜ੍ਹਾਵੇ ਅਤੇ ਉਸ
ਦੇ ਲਈ ਜਿਹੜਾ ਆਪਣੀ ਅਸ਼ੁੱਧਤਾਈ ਤੋਂ ਸ਼ੁੱਧ ਹੋਣ
ਵਾਲਾ ਹੈ ਪ੍ਰਾਸਚਿਤ ਕਰੇ ਅਤੇ ਮਗਰੋਂ ਹੋਮ ਦੀ ਭੇਟ
੨੦ ਨੂੰ ਕੱਟ ਸੁੱਟੇ ੦ ਅਤੇ ਜਾਜਕ ਹੋਮ ਦੀ ਭੇਟ ਅਤੇ
ਮੈਦੇ ਦੀ ਭੇਟ ਜਗਵੇਦੀ ਉੱਤੇ ਚੜ੍ਹਾਵੇ ਅਤੇ ਜਾਜਕ
ਉਸ ਦੇ ਲਈ ਪ੍ਰਾਸਚਿਤ ਕਰੇ ਅਤੇ ਉਹ ਸ਼ੁੱਧ
੨੧ ਹੋ ਜਾਵੇਗਾ ੦ ਅਤੇ ਜੇ ਉਹ ਕੰਗਾਲ ਹੋਵੇ ਅਤੇ ਐਡਾ
ਲਿਆ ਨਾ ਸੱਕੇ ਤਾਂ ਉਹ ਦੋਸ਼ ਦੀ ਭੇਟ ਕਰਕੇ
ਹਿਲਾਉਣ ਲਈ ਆਪਣੇ ਲਈ ਪ੍ਰਾਸਚਿਤ ਕਰਨ ਨੂੰ
ਇੱਕ ਲੇਲਾ ਲਵੇ ਅਤੇ ਮੈਦੇ ਦਾ ਇੱਕ ਦਸਵੰਧ ਤੇਲ
ਨਾਲ ਰਲਾਇਆ ਹੋਇਆ ਮੈਦੇ ਦੀ ਭੇਟ ਕਰਕੇ ਅਤੇ
੨੨ ਇੱਕ ਪਾਉ ਤੇਲ ੦ ਅਤੇ ਦੋ ਘੁੱਗੀਆਂ ਯਾ ਕਬੂਤ੍ਰਾਂ
ਦੇ ਦੋ ਬੱਚੇ ਜੇਹੜੇ ਲੈ ਸੱਕੇ ਅਤੇ ਇੱਕ ਤਾਂ ਪਾਪ ਦੀ
੨੩ ਭੇਟ ਅਤੇ ਦੂਜਾ ਹੋਮ ਦੀ ਭੇਟ ਹੋਵੇ ੦ ਅਤੇ ਅੱਠਵੇਂ
ਦਿਨ ਉਹ ਉਨ੍ਹਾਂ ਨੂੰ ਆਪਣੇ ਸ਼ੁੱਧ ਕਰਨ ਲਈ ਜਾਜਕ
ਦੇ ਕੋਲ ਮੰਡਲੀ ਦੇ ਡੇਰੇ ਦੇ ਬੂਹੇ ਦੇ ਕੋਲ ਯਹੋਵਾਹ
੨੪ ਦੇ ਅੱਗੇ ਲਿਆਵੇ ੦ ਅਤੇ ਜਾਜਕ ਦੋਸ਼ ਦੀ ਭੇਟ
ਦੇ ਲੇਲੇ ਨੂੰ ਅਤੇ ਪਾਉ ਤੇਲ ਨੂੰ ਲੈਕੇ ਉਨ੍ਹਾਂ ਨੂੰ ਹਿਲਾਉਣ
ਦੀ ਭੇਟ ਕਰਕੇ ਯਹੋਵਾਹ ਦੇ ਅੱਗੇ ਉਨ੍ਹਾਂ ਨੂੰ ਹਿਲਾਵੇ ੦
੨੫ ਅਤੇ ਉਹ ਦੋਸ਼ ਦੀ ਭੇਟ ਦੇ ਲੇਲੇ ਨੂੰ ਕੱਟ ਸੁੱਟੇ
ਅਤੇ ਜਾਜਕ ਉਸ ਦੋਸ਼ ਦੀ ਭੇਟ ਦੇ ਲਹੂ ਤੋਂ ਕੁਝ
ਲੈਕੇ ਉਸ ਸ਼ੁੱਧ ਹੋਣ ਵਾਲੇ ਦੇ ਸੱਜੇ ਕੰਨ ਦੀ ਪਾਪੜੀ
ਉੱਤੇ ਅਤੇ ਉਸ ਦੇ ਸੱਜੇ ਹੱਥ ਦੇ ਅੰਗੂਠੇ ਉੱਤੇ
ਅਤੇ ਉਸ ਦੇ ਸੱਜੇ ਪੈਰ ਦੇ ਅੰਗੂਠੇ ਉੱਤੇ ਪਾ ਦੇਵੇ ੦
੨੬ ਅਤੇ ਜਾਜਕ ਉਸ ਤੇਲ ਤੋਂ ਆਪਣੇ ਖੱਬੇ ਹੱਥ ਦੀ ਤਲੀ
੨੭ ਵਿੱਚ ਕੁਝ ਪਾ ਦੇਵੇ ੦ ਅਤੇ ਜਾਜਕ ਆਪਣੀ ਸੱਜੀ
ਉਂਗਲ ਨਾਲ ਉਸ ਤੇਲ ਤੋਂ ਜੋ ਉਸ ਦੇ ਖੱਬੇ ਹੱਥ
ਵਿੱਚ ਹੈ ਸੱਤ ਵੇਰੀ ਕੁਝ ਯਹੋਵਾਹ ਦੇ ਅੱਗੇ ਛਿਣਕੇ ੦
੨੮ ਅਤੇ ਜਾਜਕ ਆਪਣੇ ਹੱਥ ਦੇ ਤੇਲ ਤੋਂ ਸ਼ੁੱਧ ਹੋਣ
ਵਾਲੇ ਦੇ ਸੱਜੇ ਕੰਨ ਦੀ ਪਾਪੜੀ ਉੱਤੇ ਅਤੇ ਉਸ ਦੇ
ਸੱਜੇ ਹੱਥ ਦੇ ਅੰਗੂਠੇ ਉੱਤੇ ਅਤੇ ਉਸ ਦੇ ਸੱਜੇ ਪੈਰ
ਦੇ ਅੰਗੂਠੇ ਉੱਤੇ ਦੋਸ਼ ਦੀ ਭੇਟ ਦੇ ਲਹੂ ਦੀ ਥਾਂ
੨੯ ਵਿੱਚ ਪਾ ਦੇਵੇ ੦ ਅਤੇ ਰਹਿੰਦੇ ਤੇਲ ਨੂੰ ਜੋ ਜਾਜਕ ਦੇ
ਹੱਥ ਵਿੱਚ ਹੈ ਸੋ ਉਸ ਦੇ ਲਈ ਯਹੋਵਾਹ ਦੇ ਅੱਗੇ
ਪ੍ਰਾਸਚਿਤ ਕਰਨ ਨੂੰ ਸ਼ੁੱਧ ਹੋਣ ਵਾਲੇ ਦੇ ਸਿਰ ਉੱਤੇ ਪਾ

੩੦ ਦੇਵੇ ੦ ਅਤੇ ਉਨ੍ਹਾਂ ਘੁੱਗੀਆਂ ਵਿੱਚੋਂ ਯਾ ਕਬੂਤ੍ਰਾਂ
ਦਿਆਂ ਬੱਚਿਆਂ ਵਿੱਚੋਂ ਜਿਹਾ ਉਸ ਨੂੰ ਲੱਭ੍ਹੇ ਸੱਕੇ
੩੧ ਇੱਕ ਨੂੰ ਚੜ੍ਹਾਵੇ ੦ ਹਾਂ, ਜਿਹਾ ਉਸ ਨੂੰ ਹੱਥ ਆਵੇ
ਇੱਕ ਤਾਂ ਪਾਪ ਦੀ ਭੇਟ ਕਰਕੇ ਅਤੇ ਦੂਜਾ ਮੈਦੇ ਦੀ
ਭੇਟ ਸਣੇ ਹੋਮ ਦੀ ਭੇਟ ਕਰਕੇ ਅਤੇ ਜਾਜਕ ਉਸ ਦੇ
ਲਈ ਜੋ ਯਹੋਵਾਹ ਦੇ ਅੱਗੇ ਸ਼ੁੱਧ ਹੋਣ ਵਾਲਾ ਹੈ,
੩੨ ਪ੍ਰਾਸਚਿਤ ਕਰੇ ੦ ਉਸ ਦੇ ਲਈ ਜਿਸ ਦੇ ਵਿੱਚ
ਕੋਹੜ ਦਾ ਰੋਗ ਹੈ ਅਤੇ ਜਿਸ ਦੇ ਹੱਥ ਵਿੱਚ ਸ਼ੁੱਧ-
ਤਾਈ ਦੀਆਂ ਵਸਤਾਂ ਨਹੀਂ ਆ ਸੱਕਦੀਆਂ, ਇਹ
ਉਸ ਦੀ ਬਿਵਸਥਾ ਹੈ ॥
੩੩ ਫੇਰ ਯਹੋਵਾਹ ਮੂਸਾ ਅਤੇ ਹਾਰੂਨ ਨਾਲ ਬੋਲਿਆ
੩੪ ਕਿ ੦ ਜਾਂ ਤੁਸੀਂ ਕਨਾਨ ਦੇਸ ਵਿੱਚ ਜੋ ਮੈਂ ਤੁਹਾਨੂੰ
ਪੱਤੀ ਕਰਕੇ ਦਿੰਦਾ ਹਾਂ ਆਓ ਅਤੇ ਤੁਹਾਡੀ ਪੱਤੀ ਦੇ
ਦੇਸ ਦੇ ਕਿਸੇ ਘਰ ਵਿੱਚ ਕੋਹੜ ਦਾ ਰੋਗ ਮੈਂ ਪਾ
੩੫ ਦੇਵਾਂ ੦ ਅਤੇ ਘਰ ਵਾਲਾ ਜਾਜਕ ਦੇ ਕੋਲ ਆਵੇ
ਅਤੇ ਇਹ ਬੋਲੇ ਭਈ ਮੈਨੂੰ ਐਉਂ ਮਲੂਮ ਹੁੰਦਾ ਹੈ ਜੋ
੩੬ ਘਰ ਵਿੱਚ ਰੋਗ ਹੈ ੦ ਤਾਂ ਜਾਜਕ ਉਸ ਘਰ ਨੂੰ ਸੱਖਣਾ
ਕਰਨ ਦੀ ਆਗਿਆ ਦੇਵੇ ਉਸ ਦੇ ਪਹਲੋਂ ਜੋ
ਜਾਜਕ ਰੋਗ ਵੇਖਣ ਨੂੰ ਉਸ ਦੇ ਵਿੱਚ ਵੜੇ ਭਈ
ਸਭ ਕੁਝ ਜੋ ਘਰ ਵਿੱਚ ਹੈ ਅਸ਼ੁੱਧ ਨਾ ਹੋ ਜਾਵੇ ਅਤੇ
੩੭ ਪਿੱਛੋਂ ਜਾਜਕ ਘਰ ਵੇਖਣ ਨੂੰ ਵੜੇ ੦ ਅਤੇ ਉਹ ਰੋਗ
ਨੂੰ ਵੇਖੇ ਅਤੇ ਵੇਖੋ, ਜੇ ਉਹ ਰੋਗ ਘਰ ਦੀਆਂ ਕੰਧਾਂ
ਵਿੱਚ ਪੀਲੀਆਂ ਛੀਕਿਆਂ ਨਾਲ ਕੁਝ ਹਰੀਆਂ ਯਾ ਕੁਝ
ਲਾਲ ਜੇਹੀਆਂ, ਜੋ ਉਸ ਦੇ ਵੇਖਣ ਵਿੱਚ ਕੰਧ ਨਾਲੋਂ
੩੮ ਡੂੰਘੀਆਂ ਹੋਣ ੦ ਤਾਂ ਜਾਜਕ ਘਰ ਵਿੱਚੋਂ ਘਰ ਦੇ
ਬੂਹੇ ਤੋੜੀ ਨਿੱਕਲੇ ਅਤੇ ਘਰ ਨੂੰ ਸੱਤ ਦਿਨ ਤੋੜੀ
੩੯ ਬੰਦ ਕਰ ਛੱਡੇ ੦ ਅਤੇ ਜਾਜਕ ਫੇਰ ਸੱਤਵੇਂ ਦਿਨ
ਆਵੇ ਅਤੇ ਵੇਖੋ, ਜੇ ਉਹ ਰੋਗ ਘਰ ਦੀਆਂ ਕੰਧਾਂ
੪੦ ਵਿੱਚ ਖਿਲਰਿਆ ਹੋਇਆ ਹੋਵੇ ੦ ਤਾਂ ਜਾਜਕ ਇਹ
ਆਗਿਆ ਦੇਵੇ ਜੋ ਓਹ ਉਨ੍ਹਾਂ ਪੱਥਰਾਂ ਨੂੰ ਜਿਨ੍ਹਾਂ ਦੇ
ਵਿੱਚ ਰੋਗ ਹੈ ਲੈ ਜਾਣ ਅਤੇ ਓਹ ਉਨ੍ਹਾਂ ਨੂੰ ਕਿਸੇ
੪੧ ਅਸ਼ੁੱਧ ਥਾਂ ਵਿੱਚ ਸ਼ਹਿਰ ਤੋਂ ਬਾਹਰ ਸੁੱਟਣ ੦ ਅਤੇ
ਉਹ ਉਸ ਘਰ ਨੂੰ ਅੰਦਰੋਂ ਆਲੇ ਦੁਆਲੇ ਛਿਲਵਾ
ਦੇਵੇ ਅਤੇ ਉਸ ਮਿੱਟੀ ਨੂੰ ਜੋ ਛਿੱਲੀ ਹੈ ਸ਼ਹਿਰ ਤੋਂ
੪੨ ਬਾਹਰ ਕਿਸੇ ਅਸ਼ੁੱਧ ਥਾਂ ਵਿੱਚ ਸੁੱਟਣ ੦ ਅਤੇ ਉਹ
ਹੋਰ ਪੱਥਰ ਲੈਕੇ ਉਨ੍ਹਾਂ ਨੂੰ ਉਨ੍ਹਾਂ ਪੱਥਰਾਂ ਦੀ ਥਾਂ ਵਿੱਚ
ਰੱਖਣ ਅਤੇ ਹੋਰ ਚੂੰਨਾ ਲੈਕੇ ਘਰ ਨੂੰ ਲਿੰਬੇ ੦
੪੩ ਅਤੇ ਜੇ ਕਦੀ ਪੱਥਰ ਲੈ ਜਾਣ ਤੋਂ ਪਿੱਛੋਂ ਅਤੇ ਘਰ
ਦੇ ਛਿੱਲਣ ਦੇ ਪਿੱਛੋਂ ਅਤੇ ਉਸ ਦੇ ਲਿੰਬਣ ਦੇ ਪਿੱਛੋਂ
ਉਹ ਰੋਗ ਫੇਰ ਆਵੇ ਅਤੇ ਘਰ ਵਿੱਚ ਨਿੱਕਲੇ ੦
੪੪ ਤਾਂ ਜਾਜਕ ਆਣ ਕੇ ਵੇਖੇ ਅਤੇ ਵੇਖੋ, ਜੇ ਉਹ ਰੋਗ
ਘਰ ਵਿੱਚ ਖਿਲਰਿਆ ਹੋਇਆ ਹੋਵੇ ਤਾਂ ਉਹ ਘਰ
ਵਿੱਚ ਵਧਣ ਵਾਲਾ ਕੋਹੜ ਹੈ, ਉਹ ਅਸ਼ੁੱਧ ਹੈ ੦
੪੫ ਅਤੇ ਉਹ ਉਸ ਘਰ ਨੂੰ ਢਾਹ ਦੇਵੇ ਉਸ ਦੇ ਪੱਥਰ
ਅਤੇ ਉਸ ਦੀਆਂ ਲੱਕੜੀਆਂ ਅਤੇ ਘਰ ਦਾ ਸਾਰਾ
ਚੂਨਾ ਅਤੇ ਉਨ੍ਹਾਂ ਨੂੰ ਸ਼ਹਿਰੋਂ ਬਾਹਰ ਕਿਸੇ ਅਸ਼ੁੱਧ
੪੬ ਥਾਂ ਵਿੱਚ ਲੈ ਜਾਵੇ ੦ ਨਾਲੇ ਉਹ ਜਿਹੜਾ ਉਸ ਘਰ
ਵਿੱਚ ਵੜੇ ਜਿਸ ਵੇਲੇ ਉਹ ਬੰਦ ਸੀ ਸੋ ਸੰਧਿਆ
੪੭ ਤੋੜੀ ਅਸ਼ੁੱਧ ਰਹੇ ੦ ਅਤੇ ਜਿਹੜਾ ਉਸ ਘਰ ਵਿੱਚ
ਲੰਮਾ ਪਵੇ ਸੋ ਆਪਣੇ ਲੀੜੇ ਧੋ ਸੁੱਟੇ ਅਤੇ ਜਿਹੜਾ
ਉਸ ਘਰ ਵਿੱਚ ਖਾਵੇ ਉਹ ਆਪਣੇ ਲੀੜੇ ਧੋ ਸੁੱਟੇ ੦
੪੮ ਅਤੇ ਜੇ ਜਾਜਕ ਆਣ ਕੇ ਉਸ ਨੂੰ ਵੇਖੇ ਅਤੇ ਵੇਖੋ
ਉਸ ਘਰ ਦੇ ਲਿੰਬਣ ਦੇ ਪਿੱਛੋਂ ਉਹ ਰੋਗ ਘਰ ਦੇ
ਵਿੱਚ ਨਾ ਖਿਲਰਿਆ ਹੋਇਆ ਹੋਵੇ ਤਾਂ ਜਾਜਕ ਘਰ
ਨੂੰ ਸ਼ੁੱਧ ਆਖੇ ਕਿਉਂ ਜੋ ਰੋਗ ਚੰਗਾ ਹੋ ਗਿਆ ਹੈ ੦
੪੯ ਅਤੇ ਉਸ ਘਰ ਦੇ ਸ਼ੁੱਧ ਕਰਨ ਲਈ ਉਹ ਦੋ ਪੰਛੀ
ਅਤੇ ਦਿਆਰ ਦੀ ਲੱਕੜ ਅਤੇ ਕਿਰਮ ਅਤੇ ਜੂਫਾ
੫੦ ਲਵੇ ੦ ਅਤੇ ਉਹ ਪੰਛੀਆਂ ਵਿੱਚੋਂ ਇੱਕ ਕਿਸੇ ਮਿੱਟੀ
੫੧ ਦੇ ਭਾਂਡੇ ਵਿੱਚ ਵਗਦੇ ਪਾਣੀ ਉੱਤੇ ਕੱਟੇ ੦ ਅਤੇ ਉਹ
ਦਿਆਰ ਦੀ ਲੱਕੜ ਅਤੇ ਜੂਫਾ ਅਤੇ ਕਿਰਮ ਅਤੇ
ਜੀਉਂਦੇ ਪੰਛੀ ਨੂੰ ਲੈਕੇ ਉਨ੍ਹਾਂ ਨੂੰ ਕੱਟੇ ਹੋਏ ਪੰਛੀ
ਦੇ ਲਹੂ ਵਿੱਚ ਅਤੇ ਵਗਦੇ ਪਾਣੀ ਵਿੱਚ ਡੋਬੇ ਅਤੇ
੫੨ ਘਰ ਨੂੰ ਸੱਤ ਵੇਰੀ ਛਿਣਕੇ ੦ ਅਤੇ ਉਹ ਪੰਛੀ ਦੇ ਲਹੂ
ਨਾਲ ਅਤੇ ਵਗਦੇ ਪਾਣੀ ਨਾਲ ਅਤੇ ਜੀਉਂਦੇ ਪੰਛੀ
ਨਾਲ ਅਤੇ ਦਿਆਰ ਦੀ ਲੱਕੜ ਨਾਲ ਅਤੇ ਜੂਫੇ
ਨਾਲ ਅਤੇ ਕਿਰਮ ਨਾਲ ਉਸ ਘਰ ਨੂੰ ਸ਼ੁੱਧ ਕਰੇ ੦
੫੩ ਪਰ ਉਸ ਜੀਉਂਦੇ ਪੰਛੀ ਨੂੰ ਸ਼ਹਿਰ ਤੋਂ ਬਾਹਰ ਖੁਲ੍ਹਿਆਂ
ਪੈਲੀਆਂ ਵਿੱਚ ਉਡਾ ਦੇਵੇ, ਉਸ ਘਰ ਦੇ ਪ੍ਰਾਸਚਿਤ
੫੪ ਕਰਨ ਲਈ ਅਤੇ ਉਹ ਸ਼ੁਧ ਹੋਵੇਗਾ ੦ ਇਹ ਸਰਬ
ਪ੍ਰਕਾਰ ਦੇ ਕੋਹੜ ਦੇ ਰੋਗ ਅਤੇ ਸੇਂਣ੍ਹਏ ਦੇ ਲਈ
੫੫ ਬਿਵਸਥਾ ਹੈ ੦ ਅਤੇ ਲੀੜਿਆਂ ਦਾ ਕੋਹੜ ਅਤੇ
੫੬ ਘਰ ਦਾ ੦ ਅਤੇ ਸੋਜ ਅਤੇ ਪਪੜੀ ਦੀ ਅਤੇ ਬੱਗੀ

੫੭ ਥਾਂ ਦੇ ਲਈ ੦ ਇਹ ਸਮਝਾਉਣ ਲਈ ਜੋ ਅਸ਼ੁੱਧ
ਹੋਵੇ ਯਾ ਸ਼ੁੱਧ ਹੋਵੇ, ਇਹ ਕੋਹੜ ਦੀ ਬਿਵਸਥਾ ਹੈ ॥

ਪ੍ਰਮੇਹ ਦੇ ਰੋਗ

੧੫ ਯਹੋਵਾਹ ਮੂਸਾ ਅਤੇ ਹਾਰੂਨ ਨੂੰ ਬੋਲਿਆ ਕਿ ੦
੨ ਇਸਰਾਏਲੀਆਂ ਨਾਲ ਗੱਲ ਕਰੋ ਅਤੇ ਉਨ੍ਹਾਂ ਨੂੰ ਇਹ
ਆਖੋ, ਜੋ ਕਿਸੇ ਮਨੁੱਖ ਦੇ ਸਰੀਰ ਨੂੰ ਪ੍ਰਮੇਹ ਰੋਗ ਹੋਵੇ
੩ ਤਾਂ ਉਸ ਪ੍ਰਮੇਹ ਕਰਕੇ ਉਹ ਅਸ਼ੁੱਧ ਹੈ ੦ ਅਤੇ ਉਸ ਦੇ
ਪ੍ਰਮੇਹ ਵਿੱਚ ਉਸ ਦੀ ਅਸ਼ੁੱਧਤਾਈ ਇਹ ਹੈ, ਭਾਵੇਂ
ਉਸ ਦੇ ਸਰੀਰ ਤੋਂ ਪ੍ਰਮੇਹ ਵਗੇ, ਭਾਵੇਂ ਉਸ ਦੇ ਸਰੀਰ
ਵਿੱਚ ਬੰਦ ਹੋ ਜਾਏ, ਤਾਂ ਭੀ ਉਸ ਦੀ ਅਸ਼ੁੱਧਤਾਈ
੪ ਹੈ ੦ ਸੱਭੇ ਸੇਜਾਂ ਜਿਨ੍ਹਾਂ ਦੇ ਉੱਤੇ ਪ੍ਰਮੇਹ ਵਾਲਾ ਲੰਮਾ
ਪਵੇ ਅਸ਼ੁੱਧ ਹੋਣ ਅਤੇ ਸੱਭੇ ਜਿਨ੍ਹਾਂ ਉੱਤੇ ਉਹ ਬਹੇ
੫ ਅਸ਼ੁੱਧ ਹੋਣ ੦ ਅਤੇ ਜਿਹੜਾ ਉਸ ਦੀ ਸੇਜ ਨੂੰ ਛੋਹੇ
ਸੋ ਆਪਣੇ ਲੀੜੇ ਧੋਵੇ ਅਤੇ ਪਾਣੀ ਵਿੱਚ ਨ੍ਹਾਵੇ ਅਤੇ
੬ ਸੰਧਿਆ ਤੋੜੀ ਅਸ਼ੁੱਧ ਰਹੇ ੦ ਅਤੇ ਜਿਹੜਾ ਕਿਸੇ
ਵਸਤ ਉੱਤੇ ਜਿਸ ਦੇ ਉੱਤੇ ਉਹ ਪ੍ਰਮੇਹ ਵਾਲਾ ਬੈਠਾ
ਸੀ, ਬੈਠੇ, ਤਾਂ ਆਪਣੇ ਲੀੜੇ ਧੋਵੇ ਅਤੇ ਪਾਣੀ ਵਿੱਚ
੭ ਨ੍ਹਾਵੇ ਅਤੇ ਸੰਧਿਆ ਤੋੜੀ ਅਸ਼ੁੱਧ ਰਹੇ ੦ ਅਤੇ ਜਿਹੜਾ
ਉਸ ਪ੍ਰਮੇਹ ਵਾਲੇ ਦੇ ਸਰੀਰ ਨੂੰ ਛੋਹੇ ਸੋ ਆਪਣੇ ਲੀੜੇ
ਧੋਵੇ ਅਤੇ ਪਾਣੀ ਵਿੱਚ ਨ੍ਹਾਵੇ ਅਤੇ ਸੰਧਿਆ ਤੋੜੀ
੮ ਅਸ਼ੁੱਧ ਰਹੇ ੦ ਅਤੇ ਜੇ ਕਦੀ ਪ੍ਰਮੇਹ ਵਾਲਾ ਸ਼ੁੱਧ
ਵਾਲੇ ਦੇ ਉੱਤੇ ਥੁੱਕੇ ਤਾਂ ਉਹ ਆਪਣੇ ਲੀੜੇ ਧੋਵੇ
ਅਤੇ ਪਾਣੀ ਵਿੱਚ ਨ੍ਹਾਵੇ ਅਤੇ ਸੰਧਿਆ ਤੋੜੀ ਅਸ਼ੁੱਧ
੯ ਰਹੇ ੦ ਅਤੇ ਜਿਹੜੀ ਕਾਠੀ ਉੱਤੇ ਉਹ ਪ੍ਰਮੇਹ ਵਾਲਾ
੧੦ ਬਹਿੰਦਾ ਹੈ ਸੋ ਅਸ਼ੁੱਧ ਹੋਵੇ ੦ ਅਤੇ ਜਿਹੜਾ ਕਿਸੇ
ਵਸਤ ਨੂੰ ਛੋਹੇ ਜੋ ਉਸ ਦੇ ਹੇਠ ਸੀ ਸੋ ਸੰਧਿਆ ਤੋੜੀ
ਅਸ਼ੁੱਧ ਰਹੇ ਅਤੇ ਜਿਹੜਾ ਉਨ੍ਹਾਂ ਵਸਤਾਂ ਵਿੱਚੋਂ ਕਿਸੇ
ਵਸਤ ਨੂੰ ਚੁੱਕੇ ਤਾਂ ਆਪਣੇ ਲੀੜੇ ਧੋਵੇ ਅਤੇ ਪਾਣੀ
ਵਿੱਚ ਨ੍ਹਾਵੇ ਅਤੇ ਸੰਧਿਆ ਤੋੜੀ ਅਸ਼ੁੱਧ ਰਹੇ ੦
੧੧ ਅਤੇ ਜਿਸ ਨੂੰ ਪ੍ਰਮੇਹ ਵਾਲਾ ਛੋਹੇ ਅਤੇ ਉਸ ਨੇ ਆਪਣੇ
ਹੱਥ ਨਾ ਧੋਤੇ ਹੋਣ ਸੋ ਆਪਣੇ ਲੀੜੇ ਧੋਵੇ ਅਤੇ ਪਾਣੀ
ਵਿੱਚ ਨ੍ਹਾਵੇ ਅਤੇ ਸੰਧਿਆ ਤੋੜੀ ਅਸ਼ੁੱਧ ਰਹੇ ੦
੧੨ ਅਤੇ ਉਹ ਮਿੱਟੀ ਦਾ ਭਾਂਡਾ ਜਿਸ ਨੂੰ ਪ੍ਰਮੇਹ ਵਾਲਾ
ਛੋਹੇ ਸੋ ਭੰਨਿਆ ਜਾਏ ਅਤੇ ਸੱਭੇ ਲੱਕੜ ਦੇ ਭਾਂਡੇ
੧੩ ਪਾਣੀ ਨਾਲ ਧੋਤੇ ਜਾਣ ੦ ਅਤੇ ਜਾਂ ਪ੍ਰਮੇਹ ਵਾਲਾ
ਪ੍ਰਮੇਹ ਤੋਂ ਸ਼ੁੱਧ ਹੋ ਜਾਵੇ ਤਾਂ ਉਹ ਆਪਣੇ ਲਈ
ਆਪਣੇ ਸ਼ੁੱਧ ਹੋਣ ਕਰਕੇ ਸੱਤ ਦਿਨ ਗਿਣੇ ਅਤੇ
ਆਪਣੇ ਲੀੜੇ ਧੋਵੇ ਅਤੇ ਵਗਦੇ ਪਾਣੀ ਵਿੱਚ ਨ੍ਹਾਵੇ
੧੪ ਅਤੇ ਉਹ ਸ਼ੁੱਧ ਹੋਵੇਗਾ ੦ ਅਤੇ ਅੱਠਵੇਂ ਦਿਨ ਉਹ
ਦੋ ਘੁੱਗੀਆਂ ਯਾ ਕਬੂਤਰਾਂ ਦੇ ਦੋ ਬੱਚੇ ਲੈਕੇ ਯਹੋਵਾਹ
ਦੇ ਅੱਗੇ ਮੰਡਲੀ ਦੇ ਡੇਰੇ ਦੇ ਬੂਹੇ ਦੇ ਕੋਲ ਆਵੇ
੧੫ ਅਤੇ ਜਾਜਕ ਨੂੰ ਦੇ ਦੇਵੇ ੦ ਅਤੇ ਜਾਜਕ ਉਨ੍ਹਾਂ
ਨੂੰ ਚੜ੍ਹਾਵੇ, ਇੱਕ ਤਾਂ ਪਾਪ ਦੀ ਭੇਟ ਕਰਕੇ ਅਤੇ
ਦੂਜਾ ਹੋਮ ਦੀ ਭੇਟ ਕਰਕੇ ਅਤੇ ਜਾਜਕ ਉਸ ਦੇ
ਪ੍ਰਮੇਹ ਕਰਕੇ ਉਸ ਦੇ ਲਈ ਯਹੋਵਾਹ ਦੇ ਅੱਗੇ
੧੬ ਪ੍ਰਾਸਚਿਤ ਕਰੇ ੦ ਅਤੇ ਜੇ ਕਿਸੇ ਮਨੁੱਖ ਦੀ ਬਿੰਦ
ਨਿੱਕਲੇ ਤਾਂ ਉਹ ਆਪਣਾ ਸਾਰਾ ਸਰੀਰ ਪਾਣੀ ਵਿੱਚ
੧੭ ਧੋਵੇ ਅਤੇ ਸੰਧਿਆ ਤੋੜੀ ਅਸ਼ੁੱਧ ਰਹੇ ੦ ਅਤੇ ਸੱਭੇ
ਲੀੜੇ ਅਤੇ ਸੱਭੇ ਚੰਮ ਜਿਨ੍ਹਾਂ ਦੇ ਉੱਤੇ ਬਿੰਦ ਪਵੇ ਸੋ
ਪਾਣੀ ਨਾਲ ਧੋਤੇ ਜਾਣ ਅਤੇ ਸੰਧਿਆ ਤੋੜੀ ਅਸ਼ੁੱਧ
੧੮ ਰਹਿਣ ੦ ਉਹ ਤੀਵੀਂ ਭੀ ਜਿਸ ਦੇ ਨਾਲ ਕੋਈ ਮਨੁੱਖ
ਸੰਗ ਕਰੇ ਅਤੇ ਉਸ ਤੋਂ ਰਕਤ ਨਿੱਕਲੇ ਤਾਂ ਉਹ ਦੋਵੇਂ
ਪਾਣੀ ਵਿੱਚ ਨ੍ਹਾਉਣ ਅਤੇ ਸੰਧਿਆ ਤੋੜੀ ਅਸ਼ੁੱਧ
ਰਹਿਣ ॥
੧੯ ਜੇ ਕਿਸੇ ਤੀਵੀਂ ਨੂੰ ਪ੍ਰਮੇਹ ਹੋਵੇ ਅਤੇ ਉਸ ਦੇ ਸਰੀਰ
ਦਾ ਪ੍ਰਮੇਹ ਲਹੂ ਹੋਵੇ ਤਾਂ ਉਹ ਸੱਤ ਦਿਨ ਤੋੜੀ ਵੱਖਰੀ
ਕੀਤੀ ਜਾਵੇ ਅਤੇ ਜਿਹੜਾ ਉਸ ਨੂੰ ਛੋਹੇ ਸੋ ਸੰਧਿਆ
੨੦ ਤੋੜੀ ਅਸ਼ੁੱਧ ਰਹੇ ੦ ਅਤੇ ਜਿਹੜੀ ਵਸਤ ਉੱਤੇ ਉਹ
ਆਪਣੇ ਵੱਖਰੇ ਹੋਣ ਦੇ ਦਿਨਾਂ ਵਿੱਚ ਲੰਮੀ ਪਵੇ, ਸੋ
ਅਸ਼ੁੱਧ ਹੋਵੇ ਅਤੇ ਜਿਹੜੀ ਵਸਤ ਉੱਤੇ ਉਹ ਬਹਿੰਦੀ
੨੧ ਹੈ ਸੋ ਅਸ਼ੁੱਧ ਹੋਵੇ ੦ ਅਤੇ ਜਿਹੜਾ ਉਸ ਦੀ ਸੇਜ
ਨੂੰ ਛੋਹੇ ਸੋ ਆਪਣੇ ਲੀੜੇ ਧੋਵੇ ਅਤੇ ਪਾਣੀ ਵਿੱਚ ਨ੍ਹਾਵੇ
੨੨ ਅਤੇ ਸੰਧਿਆ ਤੋੜੀ ਅਸ਼ੁੱਧ ਰਹੇ ੦ ਅਤੇ ਜਿਸ ਦੇ
ਉੱਤੇ ਉਹ ਬੈਠਦੀ ਸੀ ਜੇ ਕੋਈ ਉਸ ਵਸਤ ਨੂੰ ਛੋਹੇ
ਸੋ ਆਪਣੇ ਲੀੜੇ ਧੋਵੇ ਅਤੇ ਪਾਣੀ ਵਿੱਚ ਨ੍ਹਾਵੇ ਅਤੇ
੨੩ ਸੰਧਿਆ ਤੋੜੀ ਅਸ਼ੁੱਧ ਰਹੇ ੦ ਅਤੇ ਭਾਵੇਂ ਉਸ ਦੀ
ਸੇਜ ਹੋਵੇ ਯਾ ਕੋਈ ਵਸਤ ਜਿਸ ਦੇ ਉੱਤੇ ਉਹ
ਬਹਿੰਦੀ ਹੈ ਜਿਸ ਵੇਲੇ ਉਹ ਉਸ ਨੂੰ ਛੋਹੇ ਤਾਂ ਉਹ
੨੪ ਸੰਧਿਆ ਤੋੜੀ ਅਸ਼ੁੱਧ ਰਹੇ ੦ ਅਤੇ ਜੇ ਕੋਈ ਮਨੁੱਖ
ਉਸ ਦੇ ਨਾਲ ਸੰਗ ਕਰੇ ਅਤੇ ਉਸ ਨੂੰ ਉਸ ਦੀ ਰਿਤੂ
ਲੱਗੇ ਤਾਂ ਉਹ ਸੱਤ ਦਿਨ ਤੋੜੀ ਅਸ਼ੁੱਧ ਰਹੇ ਅਤੇ ਹਰ

ਸੇਜ ਜਿਸ ਦੇ ਉੱਤੇ ਉਹ ਲੰਮਾ ਪੈਂਦਾ ਹੈ ਸੋ ਅਸ਼ੁੱਧ
੨੫ ਰਹੇ ੦ ਅਤੇ ਜੇ ਕਦੀ ਕਿਸੇ ਤੀਵੀਂ ਨੂੰ ਉਸ ਦੇ ਵੱਖਰੇ
ਹੋਣ ਦੇ ਦਿਨਾਂ ਤੋਂ ਵੱਧ, ਲਹੂ ਦਾ ਪ੍ਰਮੇਹ ਕਈ ਦਿਨ
ਤੋੜੀ ਵਗੇ, ਯਾ ਜੇ ਉਹ ਉਸ ਦੇ ਵੱਖਰੀ ਹੋਣ ਦੇ ਵੇਲੇ
ਸਿਰ ਤੋਂ ਵੱਧ ਜਾਏ ਤਾਂ ਉਸ ਦੀ ਅਸ਼ੁੱਧਤਾਈ ਦੇ
ਪ੍ਰਮੇਹ ਦੇ ਦਿਨ ਅਜੇਹੇ ਹੋਣ ਜੇਹੇ ਉਸ ਦੇ ਵੱਖਰੇ
੨੬ ਹੋਣ ਦੇ ਦਿਨ ਸਨ, ਉਹ ਅਸ਼ੁੱਧ ਰਹੇ ੦ ਸੱਭੇ ਸੇਜਾਂ
ਜਿਨ੍ਹਾਂ ਦੇ ਉੱਤੇ ਆਪਣੇ ਪ੍ਰਮੇਹ ਦੇ ਸਾਰੇ ਦਿਨਾਂ ਵਿੱਚ
ਲੰਮੀ ਪਵੇ ਸੋ ਉਸ ਦੇ ਵੱਖਰੇ ਹੋਣ ਦੀ ਸੇਜ ਦੇ ਸਮਾਨ
ਹੋਣ ਅਤੇ ਉਸ ਦੀ ਵੱਖਰੀ ਹੋਣ ਦੀ ਅਸ਼ੁੱਧਤਾਈ
ਵਰਗੀ ਜਿਹੜੀ ਵਸਤ ਉੱਤੇ ਉਹ ਬਹਿੰਦੀ ਹੈ,
੨੭ ਅਸ਼ੁੱਧ ਹੋਵੇ ੦ ਅਤੇ ਜਿਹੜਾ ਉਨ੍ਹਾਂ ਵਸਤਾਂ ਨੂੰ ਛੋਹੇ ਸੋ
ਅਸ਼ੁੱਧ ਬਣੇ ਅਤੇ ਆਪਣੇ ਲੀੜੇ ਧੋਵੇ ਅਤੇ ਪਾਣੀ
ਵਿੱਚ ਨ੍ਹਾਵੇ ਅਤੇ ਸੰਧਿਆ ਤੋੜੀ ਅਸ਼ੁੱਧ ਰਹੇ ੦
੨੮ ਪਰ ਜੇ ਉਹ ਆਪਣੇ ਪ੍ਰਮੇਹ ਤੋਂ ਸ਼ੁੱਧ ਹੋਈ ਹੋਵੇ ਤਾਂ
ਉਹ ਸੱਤ ਦਿਨ ਗਿਣੇ ਅਤੇ ਉਸ ਦੇ ਪਿੱਛੋਂ ਸ਼ੁੱਧ
੨੯ ਹੋ ਜਾਵੇਗੀ ੦ ਅਤੇ ਅੱਠਵੇਂ ਦਿਨ ਉਹ ਦੋ ਘੁੱਗੀਆਂ
ਯਾ ਕਬੂਤ੍ਰਾਂ ਦੇ ਦੋ ਬੱਚੇ ਲੈਕੇ ਮੰਡਲੀ ਦੇ ਡੇਰੇ ਦੇ
੩੦ ਬੂਹੇ ਦੇ ਕੋਲ ਜਾਜਕ ਦੇ ਅੱਗੇ ਲਿਆਵੇ ੦ ਅਤੇ
ਜਾਜਕ ਇੱਕ ਨੂੰ ਪਾਪ ਦੀ ਭੇਟ ਕਰਕੇ ਅਤੇ ਦੂਜੇ ਨੂੰ
ਹੋਮ ਦੀ ਭੇਟ ਕਰਕੇ ਚੜ੍ਹਾਵੇ ਅਤੇ ਜਾਜਕ ਉਸ ਦੇ
ਲਈ ਉਸ ਦੀ ਅਸ਼ੁੱਧਤਾਈ ਦੇ ਪ੍ਰਮੇਹ ਕਰਕੇ ਯਹੋਵਾਹ
੩੧ ਦੇ ਅੱਗੇ ਪ੍ਰਾਸਚਿਤ ਕਰੇ ੦ ਏਸੇ ਤਰਾਂ ਤੁਸਾਂ ਇਸਰਾ-
ਏਲੀਆਂ ਨੂੰ ਆਪਣੀ ਅਸ਼ੁੱਧਤਾਈ ਤੋਂ ਵੱਖਰਾ ਕਰਨਾ
ਜੋ ਉਹ ਆਪਣੀ ਅਸ਼ੁੱਧਤਾਈ ਵਿੱਚ ਜੋ ਉਨ੍ਹਾਂ ਦੇ
ਵਿਚਕਾਰ ਹੈ ਮੇਰੇ ਡੇਹਰੇ ਦੇ ਭ੍ਰਿਸ਼ਟ ਕਰਨ ਵਿੱਚ ਨਾ
੩੨ ਮਰਨ ੦ ਜਿਸ ਨੂੰ ਪ੍ਰਮੇਹ ਹੋ ਅਤੇ ਜਿਸ ਦੀ ਬਿੰਦ ਦੇ
ਨਿੱਕਲਣ ਨਾਲ ਅਸ਼ੁੱਧ ਹੋਵੇ, ਉਸ ਦੀ ਇਹ ਬਿਵਸਥਾ
੩੩ ਹੈ ੦ ਅਤੇ ਉਸ ਦੀ ਜਿਸ ਨੂੰ ਰਿਤੁ ਅਉਸਰ ਆਈ
ਹੋਵੇ ਅਤੇ ਉਸ ਦੀ ਜਿਸ ਨੂੰ ਪ੍ਰਮੇਹ ਹੋਵੇ, ਭਾਵੇਂ ਮਨੁੱਖ
ਭਾਵੇਂ ਤ੍ਰੀਵੀਂ, ਅਤੇ ਉਸ ਦੀ ਜੋ ਅਸ਼ੁੱਧ ਤੀਵੀਂ ਨਾਲ
ਸੰਗ ਕਰੇ ॥

## ਪ੍ਰਾਸਚਿਤ ਦੀ ਵੱਡੀ ਰੀਤ

੧੬ ਹਾਰੂਨ ਦੇ ਪੁੱਤ੍ਰਾਂ ਦੇ ਮਰਨ ਦੇ ਮਗਰੋਂ ਜਿਸ
ਵੇਲੇ ਓਹ ਯਹੋਵਾਹ ਦੇ ਅੱਗੇ ਭੇਟ ਚੜ੍ਹਾਕੇ ਮਰ
੨ ਗਏ ੦ ਤਾਂ ਯਹੋਵਾਹ ਨੇ ਮੂਸਾ ਨਾਲ ਗੱਲ ਕਰਕੇ
ਆਖਿਆ, ਆਪਣੇ ਭਰਾ ਹਾਰੂਨ ਨੂੰ ਆਖ, ਜੋ ਉਹ
ਪਵਿੱਤ੍ਰ ਥਾਂ ਵਿੱਚ ਪੜਦੇ ਦੇ ਅੰਦਰ ਪ੍ਰਾਸਚਿਤ ਦੇ
ਸਰਪੋਸ਼ ਦੇ ਅੱਗੇ ਜੋ ਸੰਦੂਕ ਦੇ ਉੱਤੇ ਹੈ ਸਭਨੀਂ
ਵਾਰੀਂ ਨਾ ਆਇਆ ਕਰੇ, ਜੋ ਉਹ ਮਰੇ ਨਾ, ਕਿਉਂ
ਜੋ ਮੈਂ ਪ੍ਰਾਸਚਿਤ ਦੇ ਸਰਪੋਸ਼ ਦੇ ਉੱਤੇ ਬੱਦਲ ਵਿੱਚ
੩ ਪਰਗਟ ਹੋਵਾਂਗਾ ੦ ਪਵਿੱਤ੍ਰ ਥਾਂ ਵਿੱਚ ਹਾਰੂਨ ਇਸ
ਤਰਾਂ ਆਇਆ ਕਰੇ, ਇੱਕ ਜੁਆਨ ਬਲਦ ਲੈਕੇ ਪਾਪ
ਦੀ ਭੇਟ ਦੇ ਲਈ ਅਤੇ ਇੱਕ ਛੱਤ੍ਰਾ ਲੈਕੇ ਹੋਮ ਦੀ
੪ ਭੇਟ ਦੇ ਲਈ ੦ ਉਹ ਪਵਿੱਤ੍ਰ ਕਤਾਨ ਦੇ ਕੁੜਤੇ ਨੂੰ
ਪਹਿਰੇ ਅਤੇ ਕਤਾਨ ਦੀ ਕੱਛ ਉਸ ਦੇ ਸਰੀਰ ਉੱਤੇ
ਹੋਵੇ ਅਤੇ ਉਸ ਦਾ ਲੱਕ ਕਤਾਨ ਦੇ ਪਟਕੇ ਨਾਲ
ਕੱਸਿਆ ਹੋਇਆ ਹੋਵੇ ਅਤੇ ਕਤਾਨ ਦਾ ਅਮਾਮਾ
ਪਹਿਰੇ । ਏਹ ਪਵਿੱਤ੍ਰ ਲੀੜੇ ਹਨ, ਇਸ ਲਈ ਉਹ
ਆਪਣਾ ਸਰੀਰ ਪਾਣੀ ਨਾਲ ਧੋਕੇ ਉਨ੍ਹਾਂ ਨੂੰ ਪਹਿਰੇ ੦
੫ ਅਤੇ ਉਹ ਇਸਰਾਏਲੀਆਂ ਦੀ ਮੰਡਲੀ ਤੋਂ ਪਾਪ ਦੀ
ਭੇਟ ਕਰਕੇ ਬੱਕਰੀਆਂ ਦੇ ਦੋ ਪਠੋਰੇ ਅਤੇ ਹੋਮ ਦੀ
੬ ਭੇਟ ਕਰਕੇ ਇੱਕ ਛੱਤ੍ਰਾ ਲਵੇ ੦ ਅਤੇ ਹਾਰੂਨ ਆਪਣੀ
ਪਾਪ ਦੀ ਭੇਟ ਦੇ ਬਲਦ ਨੂੰ ਜੋ ਆਪਣੇ ਲਈ ਹੈ
ਚੜ੍ਹਾਵੇ ਅਤੇ ਆਪਣੇ ਲਈ ਅਤੇ ਆਪਣੇ ਟੱਬਰ ਦੇ
੭ ਲਈ ਪ੍ਰਾਸਚਿਤ ਕਰੇ ੦ ਅਤੇ ਉਹ ਦੋਵੇਂ ਬੱਕਰੇ ਲੈਕੇ
ਮੰਡਲੀ ਦੇ ਡੇਰੇ ਦੇ ਬੂਹੇ ਦੇ ਕੋਲ ਉਨ੍ਹਾਂ ਨੂੰ ਯਹੋਵਾਹ
੮ ਦੇ ਅੱਗੇ ਖਲਿਹਾਰੇ ੦ ਅਤੇ ਹਾਰੂਨ ਉਨ੍ਹਾਂ ਦੋਹਾਂ
ਬੱਕਰਿਆਂ ਉੱਤੇ ਗੁਣਾ ਪਾਵੇ, ਇੱਕ ਗੁਣਾ ਯਹੋਵਾਹ
ਦੇ ਲਈ ਅਤੇ ਦੂਜਾ ਗੁਣਾ ਅਜ਼ਾਜ਼ੇਲ ਦੇ ਲਈ ੦
੯ ਅਤੇ ਜਿਸ ਬੱਕਰੇ ਉੱਤੇ ਯਹੋਵਾਹ ਦਾ ਗੁਣਾ ਪਵੇ,
ਹਾਰੂਨ ਉਸ ਨੂੰ ਲਿਆ ਕੇ ਪਾਪ ਦੀ ਭੇਟ ਕਰਕੇ
੧੦ ਚੜ੍ਹਾਵੇ ੦ ਪਰ ਉਹ ਬੱਕਰਾ ਜਿਸ ਦੇ ਉੱਤੇ ਅਜ਼ਾਜ਼ੇਲ
ਦਾ ਗੁਣਾ ਪਿਆ, ਸੋ ਯਹੋਵਾਹ ਦੇ ਅੱਗੇ ਉਸ ਦੇ
ਨਾਲ ਪ੍ਰਾਸਚਿਤ ਕਰਨ ਲਈ ਅਤੇ ਉਸ ਨੂੰ ਛੋਟ ਕਰਕੇ
ਉਜਾੜ ਵਿੱਚ ਛੱਡਣ ਲਈ, ਜੀਉਂਦਾ ਧਰਿਆ ਜਾਏ ੦
੧੧ ਅਤੇ ਹਾਰੂਨ ਉਸ ਪਾਪ ਦੀ ਭੇਟ ਦੇ ਬਲਦ ਨੂੰ ਜੋ
ਆਪਣੇ ਲਈ ਹੈ ਲਿਆਕੇ ਆਪਣੇ ਲਈ ਅਤੇ
ਆਪਣੇ ਟੱਬਰ ਦੇ ਲਈ ਪ੍ਰਾਸਚਿਤ ਕਰੇ ਅਤੇ ਉਸ
ਪਾਪ ਦੀ ਭੇਟ ਦੇ ਬਲਦ ਨੂੰ ਜੋ ਆਪਣੇ ਲਈ ਹੈ
੧੨ ਕੱਟ ਸੁੱਟੇ ੦ ਅਤੇ ਉਹ ਜਗਵੇਦੀ ਦੇ ਉੱਤੋਂ ਅੱਗ

ਦੇ ਕੋਲਿਆਂ ਨਾਲ ਧੂਪਦਾਨੀ ਨੂੰ ਭਰ ਕੇ ਅਤੇ ਮਹੀਨ
ਕੁੱਟੇ ਹੋਏ ਅਸ੍ਰਗੰਧ ਨਾਲ ਹੱਥ ਭਰ ਕੇ ਉਸ ਨੂੰ ਪੜਦੇ
੧੩ ਦੇ ਅੰਦਰ ਲੈ ਆਵੇ ੦ ਅਤੇ ਉਹ ਯਹੋਵਾਹ ਦੇ ਅੱਗੇ
ਅੱਗ ਦੇ ਉੱਤੇ ਧੂਪ ਪਾਵੇ ਜੋ ਧੂਪ ਦਾ ਬੱਦਲ ਪ੍ਰਾਸ-
ਚਿਤ ਦੇ ਸਰਪੋਸ਼ ਨੂੰ ਜੋ ਸਾਖੀ ਦੇ ਉੱਤੇ ਹੈ ਕੱਜ ਲਵੇ
੧੪ ਭਈ ਉਹ ਮਰੇ ਨਾ ੦ ਅਤੇ ਉਹ ਬਲਦ ਦੇ ਲਹੂ ਤੋਂ
ਲੈਕੇ ਉਸ ਨੂੰ ਪ੍ਰਾਸਚਿਤ ਦੇ ਸਰਪੋਸ਼ ਉੱਤੇ ਪੂਰਬ ਦੀ
ਵੱਲ ਆਪਣੀ ਉਂਗਲ ਨਾਲ ਛਿਣਕੇ ਅਤੇ ਪ੍ਰਾਸਚਿਤ
ਦੇ ਸਰਪੋਸ਼ ਦੇ ਅੱਗੇ ਓਹ ਆਪਣੀ ਉਂਗਲ ਨਾਲ
ਲਹੂ ਨੂੰ ਸੱਤ ਵੇਰੀ ਛਿਣਕੇ ॥
੧੫ ਫੇਰ ਉਹ ਪਾਪ ਦੀ ਭੇਟ ਦੇ ਬੱਕਰੇ ਨੂੰ ਜੋ ਲੋਕਾਂ
ਦੇ ਲਈ ਹੈ ਕੱਟ ਕੇ ਉਸ ਦਾ ਲਹੂ ਪੜਦੇ ਦੇ ਅੰਦਰ
ਲਿਆਵੇ ਅਤੇ ਜਿੱਕੁਰ ਉਸ ਨੇ ਬਲਦ ਦੇ ਲਹੂ ਨਾਲ
ਕੀਤਾ ਤਿਹਾ ਹੀ ਉਸ ਲਹੂ ਨਾਲ ਕਰੇ ਅਤੇ ਪ੍ਰਾਸਚਿਤ
ਦੇ ਸਰਪੋਸ਼ ਦੇ ਉੱਤੇ ਅਤੇ ਪ੍ਰਾਸਚਿਤ ਦੇ ਸਰਪੋਸ਼ ਦੇ
੧੬ ਅੱਗੇ ਉਸ ਨੂੰ ਛਿਣਕੇ ੦ ਅਤੇ ਇਸਰਾਏਲੀਆਂ ਦੀ
ਅਸ਼ੁੱਧਤਾਈ ਦੇ ਕਾਰਨ ਅਤੇ ਉਨ੍ਹਾਂ ਦੇ ਪਾਪਾਂ ਵਿੱਚ
ਉਨ੍ਹਾਂ ਦੇ ਅਪਰਾਧਾਂ ਦੇ ਕਾਰਨ, ਉਹ ਪਵਿੱਤ੍ਰ ਥਾਂ ਦੇ
ਲਈ ਪ੍ਰਾਸਚਿਤ ਕਰੇ ਅਤੇ ਏਸੇ ਤਰਾਂ ਜਿਹੜਾ ਉਨ੍ਹਾਂ
ਦੇ ਵਿੱਚ, ਉਨ੍ਹਾਂ ਦੀ ਅਸ਼ੁੱਧਤਾਈ ਦੇ ਵਿਚਕਾਰ
੧੭ ਰਹਿੰਦਾ ਹੈ ਮੰਡਲੀ ਦੇ ਡੇਰੇ ਦੇ ਲਈ ਕਰੇ ੦ ਅਤੇ
ਜਿਸ ਵੇਲੇ ਉਹ ਪਵਿੱਤ੍ਰ ਥਾਂ ਵਿੱਚ ਪ੍ਰਾਸਚਿਤ ਕਰਨ
ਲਈ ਜਾਵੇ ਜਦ ਤੋੜੀ ਉਹ ਨਿੱਕਲੇ ਨਾ ਅਤੇ ਆਪਣੇ
ਲਈ ਅਤੇ ਆਪਣੇ ਟੱਬਰ ਦੇ ਲਈ ਅਤੇ ਇਸਰਾਏਲ
ਦੀ ਸਾਰੀ ਮੰਡਲੀ ਦੇ ਲਈ ਪ੍ਰਾਸਚਿਤ ਪੂਰਾ ਨਾ ਕੀਤਾ
ਹੋਵੇ, ਤਾਂ ਉਸ ਵੇਲੇ ਮੰਡਲੀ ਦੇ ਡੇਰੇ ਵਿੱਚ ਹੋਰ ਕੋਈ
੧੮ ਨਾ ਹੋਵੇ ੦ ਅਤੇ ਜਿਹੜੀ ਜਗਵੇਦੀ ਯਹੋਵਾਹ ਦੇ ਅੱਗੇ
ਹੈ, ਉਸ ਜਗਵੇਦੀ ਦੇ ਕੋਲ ਜਾਕੇ ਉਸ ਦੇ ਲਈ
ਪ੍ਰਾਸਚਿਤ ਕਰੇ ਅਤੇ ਬਲਦ ਦੇ ਲਹੂ ਤੋਂ ਅਤੇ ਬੱਕਰੇ
ਦੇ ਲਹੂ ਤੋਂ ਲੈਕੇ ਉਸ ਨੂੰ ਜਗਵੇਦੀ ਦਿਆਂ ਸਿੰਙਾਂ
੧੯ ਉੱਤੇ ਆਲੇ ਦੁਆਲੇ ਛਿਣਕੇ ੦ ਅਤੇ ਉਹ ਉਸ
ਲਹੂ ਤੋਂ ਉਸ ਦੇ ਉੱਤੇ ਸੱਤ ਵੇਰੀ ਆਪਣੀ ਉਂਗਲ
ਨਾਲ ਛਿਣਕੇ ਅਤੇ ਉਸ ਨੂੰ ਸ਼ੁੱਧ ਕਰੇ ਅਤੇ ਇਸਰਾ-
ਏਲੀਆਂ ਦੀ ਅਸ਼ੁੱਧਤਾਈ ਤੋਂ ਉਸ ਨੂੰ ਪਵਿੱਤ੍ਰ ਕਰੇ ॥
੨੦ ਜਾਂ ਉਹ ਪਵਿੱਤ੍ਰ ਥਾਂ ਦਾ ਅਤੇ ਮੰਡਲੀ ਦੇ ਡੇਰੇ ਦਾ
ਅਤੇ ਜਗਵੇਦੀ ਦਾ ਪ੍ਰਾਸਚਿਤ ਪੂਰਾ ਕਰੇ ਤਾਂ ਜੀਉਂਦੇ
੨੧ ਬੱਕਰੇ ਨੂੰ ਲਿਆਵੇ ੦ ਅਤੇ ਹਾਰੂਨ ਆਪਣੇ ਦੋਹਾਂ
ਹੱਥਾਂ ਨੂੰ ਜੀਉਂਦੇ ਬੱਕਰੇ ਦੇ ਸਿਰ ਉੱਤੇ ਧਰੇ ਅਤੇ
ਇਸਰਾਏਲੀਆਂ ਦੀਆਂ ਬਦੀਆਂ ਨੂੰ ਅਤੇ ਉਨ੍ਹਾਂ ਦੇ
ਸਾਰਿਆਂ ਪਾਪਾਂ ਵਿੱਚ ਉਨ੍ਹਾਂ ਦੇ ਸਾਰੇ ਅਪਰਾਧਾਂ ਨੂੰ
ਬੱਕਰੇ ਦੇ ਸਿਰ ਉੱਤੇ ਉਨ੍ਹਾਂ ਨੂੰ ਧਰਕੇ ਉਸ ਦੇ ਉੱਤੇ
ਇਕਰਾਰ ਕਰੇ ਅਤੇ ਉਸ ਨੂੰ ਕਿਸੇ ਤਿਆਰ ਮਨੁੱਖ ਦੇ
੨੨ ਹੱਥ ਨਾਲ ਉਜਾੜ ਵਿੱਚ ਭੇਜ ਦੇਵੇ ੦ ਅਤੇ ਉਹ
ਬੱਕਰਾ ਉਨ੍ਹਾਂ ਦੀਆਂ ਸਾਰੀਆਂ ਬਦੀਆਂ ਨੂੰ ਆਪਣੇ ਸਿਰ
ਤੇ ਚੁੱਕ ਕੇ ਇੱਕ ਦੂਰ ਦੇਸ ਨੂੰ ਚੱਲਿਆ ਜਾਵੇ ਅਤੇ
੨੩ ਉਹ ਬੱਕਰੇ ਨੂੰ ਉਜਾੜ ਵਿੱਚ ਛੱਡ ਦੇਵੇ ੦ ਅਤੇ ਹਾਰੂਨ
ਮੰਡਲੀ ਦੇ ਡੇਰੇ ਵਿੱਚ ਆਣ ਕੇ ਅਤੇ ਜਿਹੜੇ ਉਸ ਨੂੰ
ਪਵਿੱਤ੍ਰ ਥਾਂ ਦੇ ਅੰਦਰ ਜਾਣ ਦੇ ਵੇਲੇ ਪਹਿਰੇ ਸਨ
ਕਤਾਨ ਦੇ ਲੀੜਿਆਂ ਨੂੰ ਲਾਹ ਕੇ ਉਨ੍ਹਾਂ ਨੂੰ ਉੱਥੇ
੨੪ ਛੱਡੇ ੦ ਅਤੇ ਉਹ ਆਪਣੇ ਸਰੀਰ ਨੂੰ ਪਵਿੱਤ੍ਰ ਥਾਂ
ਵਿੱਚ ਪਾਣੀ ਨਾਲ ਧੋਕੇ ਆਪਣੇ ਲੀੜੇ ਪਾਵੇ ਅਤੇ
ਬਾਹਰ ਨਿੱਕਲ ਕੇ ਆਪਣੀ ਹੋਮ ਦੀ ਭੇਟ ਅਤੇ ਲੋਕਾਂ
ਦੀ ਹੋਮ ਦੀ ਭੇਟ ਚੜ੍ਹਾਵੇ ਅਤੇ ਆਪਣੇ ਲਈ ਅਤੇ
੨੫ ਲੋਕਾਂ ਦੇ ਲਈ ਪ੍ਰਾਸਚਿਤ ਕਰੇ ੦ ਅਤੇ ਪਾਪ ਦੀ
ਭੇਟ ਦੀ ਚਰਬੀ ਨੂੰ ਉਹ ਜਗਵੇਦੀ ਉੱਤੇ ਸਾੜ
੨੬ ਸੁੱਟੇ ੦ ਅਤੇ ਜਿਸ ਨੇ ਅਜ਼ਾਜ਼ੇਲ ਲਈ ਉਸ ਬੱਕਰੇ
ਨੂੰ ਛੱਡ ਦਿੱਤਾ, ਸੋ ਆਪਣੇ ਲੀੜੇ ਧੋਕੇ ਅਤੇ ਪਾਣੀ
੨੭ ਵਿੱਚ ਨ੍ਹਾਕੇ ਪਿੱਛੋਂ ਡੇਰੇ ਵਿੱਚ ਆਵੇ ੦ ਅਤੇ ਉਸ
ਪਾਪ ਦੀ ਭੇਟ ਦੇ ਬਲਦ ਨੂੰ ਅਤੇ ਪਾਪ ਦੀ ਭੇਟ ਦੇ
ਬੱਕਰੇ ਨੂੰ ਜਿਨ੍ਹਾਂ ਦਾ ਲਹੂ ਪਵਿੱਤ੍ਰ ਥਾਂ ਵਿੱਚ ਪ੍ਰਾਸਚਿਤ
ਕਰਨ ਲਈ ਲਿਆਂਦਾ ਸੀ ਸੋ ਡੇਰੇ ਤੋਂ ਬਾਹਰ ਲੈ
ਜਾਵੇ ਅਤੇ ਓਹ ਉਨ੍ਹਾਂ ਨੂੰ ਉਨ੍ਹਾਂ ਦੀਆਂ ਖੱਲਾਂ ਅਤੇ
ਉਨ੍ਹਾਂ ਦੇ ਮਾਸ ਅਤੇ ਉਨ੍ਹਾਂ ਦੇ ਗੋਹੇ ਸਣੇ ਸਾੜ
੨੮ ਸੁੱਟਣ ੦ ਅਤੇ ਜਿਹੜਾ ਉਨ੍ਹਾਂ ਨੂੰ ਸਾੜੇ, ਸੋ ਆਪਣੇ
ਲੀੜੇ ਧੋਕੇ ਅਤੇ ਪਾਣੀ ਵਿੱਚ ਨ੍ਹਾਕੇ ਪਿੱਛੋਂ ਡੇਰੇ ਵਿੱਚ
ਆਵੇ ॥
੨੯ ਅਤੇ ਤੁਹਾਡੇ ਲਈ ਇਹ ਇੱਕ ਸਦਾ ਦੀ ਬਿਧੀ
ਠਹਿਰੇ, ਜੋ ਸੱਤਵੇਂ ਮਹੀਨੇ ਵਿੱਚ ਮਹੀਨੇ ਦੀ ਦਸਵੀਂ
ਮਿਤੀ ਨੂੰ ਤੁਸਾਂ ਆਪਣੇ ਪ੍ਰਾਣਾਂ ਨੂੰ ਦੁਖ ਦੇਣਾ ਅਤੇ
ਕੁਝ ਕੰਮ ਨਾ ਕਰਨਾ, ਭਾਵੇਂ ਆਪਣੇ ਦੇਸ ਦਾ ਹੋਵੇ,
ਭਾਵੇਂ ਓਪਰਾ, ਜੋ ਤੁਹਾਡੇ ਵਿਚਕਾਰ ਰਹਿੰਦਾ ਹੋਵੇ ੦
੩੦ ਕਿਉਂ ਜੋ ਓਸੇ ਦਿਨ ਜਾਜਕ ਤੁਹਾਨੂੰ ਸ਼ੁੱਧ ਕਰਨ ਨੂੰ

ਤੁਹਾਡੇ ਲਈ ਪ੍ਰਾਸਚਿਤ ਕਰੇ ਜੋ ਤੁਸੀਂ ਆਪਣਿਆਂ
ਸਾਰਿਆਂ ਪਾਪਾਂ ਤੋਂ ਯਹੋਵਾਹ ਦੇ ਅੱਗੇ ਸ਼ੁੱਧ ਹੋਵੋ ०
੩੧ ਇਹ ਤੁਹਾਡੇ ਲਈ ਇੱਕ ਵਿਸਰਾਮ ਦਾ ਸਬਤ੍ਰ ਹੋਵੇ
ਅਤੇ ਇੱਕ ਸਦਾ ਦੀ ਬਿਧੀ ਦੇ ਅਨੁਸਾਰ ਤੁਸਾਂ
੩੨ ਆਪਣੇ ਪ੍ਰਾਣਾਂ ਨੂੰ ਦੁਖ ਦੇਣਾ ० ਅਤੇ ਉਹ ਜਾਜਕ
ਜਿਸ ਨੂੰ ਉਹ ਮਸਹ ਕਰੇ ਅਤੇ ਜਿਸ ਨੂੰ ਆਪਣੇ ਪਿਉ
ਦੀ ਥਾਂ ਜਾਜਕ ਦੇ ਕੰਮ ਵਿੱਚ ਸੇਵਾ ਕਰਨ ਲਈ ਥਾਪੇ
ਸੋ ਪ੍ਰਾਸਚਿਤ ਕਰੇ ਅਤੇ ਕਤਾਨ ਦੇ ਲੀੜੇ ਨੂੰ ਅਰਥਾਤ
੩੩ ਪਵਿੱਤ੍ਰ ਬਸਤ੍ਰ ਨੂੰ ਪਹਿਰੇ ० ਅਤੇ ਉਹ ਪਵਿੱਤ੍ਰ ਥਾਂ ਦੇ
ਲਈ ਪ੍ਰਾਸਚਿਤ ਕਰੇ ਅਤੇ ਉਹ ਮੰਡਲੀ ਦੇ ਡੇਰੇ ਦੇ
ਲਈ ਅਤੇ ਜਗਵੇਦੀ ਦੇ ਲਈ ਪ੍ਰਾਸਚਿਤ ਕਰੇ ਅਤੇ
ਉਹ ਜਾਜਕਾਂ ਦੇ ਲਈ ਅਤੇ ਮੰਡਲੀ ਦੇ ਸਭਨਾਂ ਲੋਕਾਂ
੩੪ ਦੇ ਲਈ ਪ੍ਰਾਸਚਿਤ ਕਰੇ ० ਅਤੇ ਇਹ ਤੁਹਾਡੇ ਲਈ
ਇੱਕ ਸਦਾ ਦੀ ਬਿਧੀ ਠਹਿਰੇ, ਭਈ ਤੁਸੀਂ ਇਸਰਾ-
ਏਲੀਆਂ ਦੇ ਸਭਨਾਂ ਪਾਪਾਂ ਦੇ ਲਈ ਵਰਹੇ ਵਿੱਚ ਇੱਕ
ਵਾਰੀ ਪ੍ਰਾਸਚਿਤ ਕਰੋ । ਅਤੇ ਉਸ ਨੇ ਤਿਹਾ ਹੀ ਕੀਤਾ
ਜਿਹਾ ਯਹੋਵਾਹ ਨੇ ਮੂਸਾ ਨੂੰ ਆਗਿਆ ਦਿੱਤੀ ॥

## ਬਲੀਦਾਨਾਂ ਦੇ ਵਿਖੇ

੧੭ ਫੇਰ ਯਹੋਵਾਹ ਮੂਸਾ ਨਾਲ ਬੋਲਿਆ ਕਿ ०
੨ ਹਾਰੂਨ ਅਤੇ ਉਸ ਦੇ ਪੁੱਤ੍ਰਾਂ ਨੂੰ ਅਤੇ ਇਸਰਾਏਲ ਦੇ
ਸਾਰੇ ਪਰਵਾਰ ਨਾਲ ਗੱਲ ਕਰ ਕੇ ਉਨ੍ਹਾਂ ਨੂੰ ਆਖ,
ਜਿਹੜੀ ਗੱਲ ਦੀ ਯਹੋਵਾਹ ਨੇ ਆਗਿਆ ਦਿੱਤੀ ਹੈ
੩ ਸੋ ਇਹ ਹੈ ० ਭਾਵੇਂ ਕੋਈ ਮਨੁੱਖ ਇਸਰਾਏਲ ਦੇ
ਘਰਾਣੇ ਤੋਂ ਹੋਵੇ, ਜੋ ਬਲਦ, ਯਾ ਲੇਲਾ, ਯਾ ਬੱਕਰੀ
ਡੇਰੇ ਵਿੱਚ ਕੱਟ ਸੁੱਟੇ ਯਾ ਡੇਰੇ ਤੋਂ ਬਾਹਰ ਕੱਟੇ ०
੪ ਅਤੇ ਉਸ ਨੂੰ ਮੰਡਲੀ ਦੇ ਡੇਰੇ ਦੇ ਬੂਹੇ ਦੇ ਕੋਲ ਯਹੋ-
ਵਾਹ ਦੇ ਅੱਗੇ, ਯਹੋਵਾਹ ਦੇ ਡੇਹਰੇ ਦੇ ਅੱਗੇ ਬਲੀ
ਚੜ੍ਹਾਉਣ ਨੂੰ ਉਸ ਨੂੰ ਨਾ ਲਿਆਵੇ, ਉਸ ਦੇ ਜ਼ੁੰਮੇ ਖ਼ੂਨ
ਗਿਣਿਆ ਜਾਏ । ਉਸ ਨੇ ਲਹੂ ਬਹਾਇਆ ਅਤੇ ਉਹ
੫ ਮਨੁੱਖ ਆਪਣੇ ਲੋਕਾਂ ਵਿੱਚੋਂ ਛੇਕਿਆ ਜਾਵੇ ० ਏਸ
ਕਰਕੇ ਜੋ ਇਸਰਾਏਲੀਆਂ ਆਪਣੀਆਂ ਬਲੀਆਂ ਨੂੰ
ਜੋ ਓਹ ਖੁੱਲ੍ਹੇ ਰੜੇ ਵਿੱਚ ਚੜ੍ਹਾਉਂਦੇ ਹਨ ਲਿਆਉਣ
ਭਈ ਓਹ ਉਨ੍ਹਾਂ ਨੂੰ ਯਹੋਵਾਹ ਦੇ ਅੱਗੇ ਮੰਡਲੀ ਦੇ
ਡੇਰੇ ਦੇ ਬੂਹੇ ਦੇ ਕੋਲ ਜਾਜਕ ਦੇ ਅੱਗੇ ਲਿਆਉਣ
ਅਤੇ ਉਨ੍ਹਾਂ ਨੂੰ ਯਹੋਵਾਹ ਦੇ ਅੱਗੇ ਸੁਖ ਸਾਂਦ ਦੀਆਂ
੬ ਭੇਟਾਂ ਕਰਕੇ ਚੜ੍ਹਾਉਣ ० ਅਤੇ ਜਾਜਕ ਉਸ ਲਹੂ ਨੂੰ
ਯਹੋਵਾਹ ਦੀ ਜਗਵੇਦੀ ਦੇ ਉੱਤੇ ਮੰਡਲੀ ਦੇ ਡੇਰੇ ਦੇ
ਬੂਹੇ ਦੇ ਕੋਲ ਛਿਣਕੇ ਅਤੇ ਚਰਬੀ ਨੂੰ ਯਹੋਵਾਹ ਦੇ
੭ ਅੱਗੇ ਸੁਗੰਧਤਾ ਕਰਕੇ ਸਾੜੇ ० ਅਤੇ ਉਹ ਫੇਰ ਕਦੀ
ਆਪਣੀਆਂ ਬਲੀਆਂ ਭੂਤ ਬੱਕਰਿਆਂ ਦੇ ਅੱਗੇ ਜਿਨ੍ਹਾਂ
ਦੇ ਮਗਰ ਉਹ ਲੱਗ ਕੇ ਜਨਾਹ ਕਰਦੇ ਸਨ ਨਾ ਚੜ੍ਹਾ-
ਉਣ, ਇਹ ਉਨ੍ਹਾਂ ਦੇ ਲਈ ਉਨ੍ਹਾਂ ਦੀਆਂ ਪੀੜ੍ਹੀਆਂ
ਤੋੜੀ ਇੱਕ ਸਦਾ ਦੀ ਬਿਧੀ ਹੋਵੇ ॥
੮ ਤੈਂ ਉਨ੍ਹਾਂ ਨੂੰ ਇਸ ਤਰਾਂ ਆਖਣਾ, ਭਾਵੇਂ ਇਸਰਾ-
ਏਲ ਦੇ ਘਰਾਣੇ ਦਾ ਕੋਈ ਮਨੁੱਖ ਹੋਵੇ, ਯਾ ਓਪਰਿਆਂ
ਵਿੱਚੋਂ ਜੋ ਤੁਹਾਡੇ ਵਿਚਕਾਰ ਰਹਿੰਦੇ ਹਨ, ਜਿਹੜਾ
੯ ਹੋਮ ਦੀ ਭੇਟ, ਯਾ ਬਲੀ ਚੜ੍ਹਾਵੇ ० ਅਤੇ ਉਸ ਨੂੰ
ਮੰਡਲੀ ਦੇ ਡੇਰੇ ਦੇ ਬੂਹੇ ਦੇ ਕੋਲ ਯਹੋਵਾਹ ਦੇ ਅੱਗੇ
ਚੜ੍ਹਾਉਣ ਲਈ ਉਸ ਨੂੰ ਨਾ ਲਿਆਵੇ, ਉਹ ਮਨੁੱਖ
ਆਪਣੇ ਲੋਕਾਂ ਵਿੱਚੋਂ ਛੇਕਿਆ ਜਾਏ ॥
੧੦ ਅਤੇ ਭਾਵੇਂ ਕੋਈ ਮਨੁੱਖ ਇਸਰਾਏਲ ਦੇ ਘਰਾਣੇ
ਦਾ ਹੋਵੇ, ਯਾ ਉਨ੍ਹਾਂ ਓਪਰਿਆਂ ਵਿੱਚੋਂ ਜੋ ਤੁਹਾਡੇ ਵਿੱਚ
ਵੱਸਦੇ ਹਨ ਜਿਹੜਾ ਕਿਸੇ ਪਰਕਾਰ ਦਾ ਲਹੂ ਖਾਵੇ ਤਾਂ
ਜਿਹੜਾ ਲਹੂ ਖਾਵੇ, ਮੈਂ ਉਸ ਪ੍ਰਾਣੀ ਦਾ ਵਿਰੋਧੀ
ਬਣਾਂਗਾ ਅਤੇ ਉਸ ਨੂੰ ਉਸ ਦਿਆਂ ਲੋਕਾਂ ਵਿੱਚੋਂ
੧੧ ਛੇਕ ਦਿਆਂਗਾ ० ਕਿਉਂ ਜੋ ਸਰੀਰ ਦੀ ਜਿੰਦ ਉਸ
ਦੇ ਲਹੂ ਵਿੱਚ ਹੈ ਅਤੇ ਮੈਂ ਉਸ ਨੂੰ ਜਗਵੇਦੀ ਦੇ
ਉੱਤੇ ਤੁਹਾਡੇ ਪ੍ਰਾਣਾਂ ਦੇ ਪ੍ਰਾਸਚਿਤ ਕਰਨ ਲਈ ਤੁਹਾਨੂੰ
ਦਿੱਤਾ ਹੈ, ਕਿਉਂ ਕਿ ਜਿਹੜਾ ਪ੍ਰਾਸਚਿਤ ਕਰਦਾ ਹੈ
੧੨ ਸੋ ਜਿੰਦ ਦੇ ਕਾਰਨ ਲਹੂ ਹੈ ० ਇਸ ਲਈ ਮੈਂ ਇਸਰਾ-
ਏਲੀਆਂ ਨੂੰ ਆਖਿਆ, ਜੋ ਤੁਹਾਡੇ ਵਿੱਚੋਂ ਕੋਈ ਪ੍ਰਾਣੀ
ਲਹੂ ਨਾ ਖਾਵੇ, ਨਾ ਕੋਈ ਓਪਰਾ ਜੋ ਤੁਹਾਡੇ ਵਿਚਕਾਰ
੧੩ ਵੱਸਦਾ ਹੈ ਲਹੂ ਖਾਵੇ ० ਅਤੇ ਭਾਵੇਂ ਕੋਈ ਮਨੁੱਖ
ਇਸਰਾਏਲੀਆਂ ਦਾ ਹੋਵੇ ਯਾ ਓਪਰਿਆਂ ਵਿੱਚੋਂ ਜੋ
ਤੁਹਾਡੇ ਵਿਚਕਾਰ ਵੱਸਦੇ ਹਨ ਜਿਹੜਾ ਸ਼ਿਕਾਰ ਕਰਕੇ
ਕਿਸੇ ਖਾਣ ਜੋਗ ਪਸੂ ਯਾ ਪੰਛੀ ਨੂੰ ਫੜ ਲਵੇ, ਉਹ
ਉਸ ਦਾ ਲਹੂ ਕੱਢ ਕੇ ਉਸ ਨੂੰ ਮਿੱਟੀ ਨਾਲ ਕੱਜੇ ०
੧੪ ਕਿਉਂ ਜੋ ਉਹ ਸਾਰੇ ਮਾਸ ਦੀ ਜਿੰਦ ਹੈ, ਉਸ ਦਾ
ਲਹੂ ਉਸ ਦੀ ਜਿੰਦ ਦੇ ਲਈ ਹੈ, ਇਸ ਲਈ ਮੈਂ
ਇਸਰਾਏਲੀਆਂ ਨੂੰ ਆਖਿਆ, ਤੁਸਾਂ ਕਿਸੇ ਪਰਕਾਰ
ਦੇ ਮਾਸ ਦਾ ਲਹੂ ਨਾ ਖਾਣਾ ਕਿਉਂ ਜੋ ਸਾਰੇ ਮਾਸ ਦੀ

ਜਿੰਦ ਉਸ ਦਾ ਲਹੂ ਹੈ । ਜਿਹੜਾ ਉਸ ਨੂੰ ਖਾਵੇ ਉਹ
੧੫ ਛੇਕਿਆ ਜਾਵੇ ੦ ਅਤੇ ਜਿਹੜਾ ਪ੍ਰਾਣੀ ਉਸ ਨੂੰ ਜੋ
ਆਪੇ ਮਰ ਗਿਆ ਹੋਵੇ ਯਾ ਉਸ ਨੂੰ ਜਿਹੜਾ ਪਸੂਆਂ
ਨੇ ਪਾੜਿਆ ਹੋਵੇ ਉਹ ਖਾਵੇ, ਭਾਵੇਂ ਆਪਣੇ ਦੇਸ ਦਾ,
ਭਾਵੇਂ ਓਪਰਾ ਹੋਵੇ ਤਾਂ ਉਹ ਨਾਲੇ ਆਪਣੇ ਲੀੜੇ ਧੋਵੇ,
ਨਾਲੇ ਪਾਣੀ ਵਿੱਚ ਨ੍ਹਾਵੇ, ਅਤੇ ਸੰਧਿਆ ਤੋੜੀ ਅਸ਼ੁੱਧ
੧੬ ਰਹੇ, ਫੇਰ ਉਹ ਸ਼ੁੱਧ ਬਣੇ ੦ ਪਰ ਜੇ ਉਹ ਨਾ ਧੋਵੇ
ਨਾ ਨ੍ਹਾਵੇ ਤਾਂ ਉਸ ਦਾ ਦੋਸ਼ ਉਸ ਦੇ ਜੁੰਮੇ ਹੈ ॥

## ਪਰਮਾਰਥਕ ਉਪਦੇਸ਼

੧੮ ਫੇਰ ਯਹੋਵਾਹ ਮੂਸਾ ਨਾਲ ਬੋਲਿਆ ਕਿ ੦
੨ ਇਸਰਾਏਲੀਆਂ ਨਾਲ ਗੱਲ ਕਰ ਕੇ ਆਖ, ਮੈਂ
੩ ਯਹੋਵਾਹ ਤੁਹਾਡਾ ਪਰਮੇਸ਼ੁਰ ਹਾਂ ੦ ਮਿਸਰ ਦੇ ਦੇਸ ਦੇ
ਕਰਤੱਬ ਦੇ ਅਨੁਸਾਰ ਜਿਸ ਦੇ ਵਿਚ ਤੁਸੀਂ ਵਸਦੇ ਸੀ
ਤੁਸਾਂ ਨਾ ਕਰਨਾ, ਅਤੇ ਕਨਾਨ ਦੇ ਦੇਸ ਦੇ ਕਰਤੱਬਾਂ ਦੇ
ਅਨੁਸਾਰ ਜਿੱਥੇ ਮੈਂ ਤੁਹਾਨੂੰ ਲਿਆਉਂਦਾ ਹਾਂ ਤੁਸਾਂ ਨਾ
ਕਰਨਾ, ਨਾ ਤੁਸਾਂ ਉਨ੍ਹਾਂ ਦੀਆਂ ਰੀਤਾਂ ਵਿੱਚ ਚੱਲਣਾ ੦
੪ ਤੁਸਾਂ ਮੇਰਿਆਂ ਨਿਆਵਾਂ ਨੂੰ ਕਰਨਾ ਅਤੇ ਉਨ੍ਹਾਂ ਦੇ
ਵਿੱਚ ਤੁਰਨ ਲਈ ਮੇਰੀਆਂ ਰੀਤਾਂ ਨੂੰ ਧਿਆਨ ਰੱਖਣਾ,
੫ ਮੈਂ ਯਹੋਵਾਹ ਤੁਹਾਡਾ ਪਰਮੇਸ਼ੁਰ ਹਾਂ ੦ ਸੋ ਤੁਸਾਂ
ਮੇਰੀਆਂ ਬਿਧਾਂ ਅਤੇ ਮੇਰਿਆਂ ਨਿਆਵਾਂ ਨੂੰ ਧਿਆਨ
ਰੱਖਣਾ । ਜੇ ਕੋਈ ਇਨ੍ਹਾਂ ਨੂੰ ਪੂਰਾ ਕਰੇ ਤਾਂ ਉਹ ਇਨ੍ਹਾਂ
ਵਿੱਚ ਜੀਉਂਦਾ ਰਹੇਗਾ । ਮੈਂ ਹੀ ਯਹੋਵਾਹ ਹਾਂ ॥
੬ ਤੁਹਾਡੇ ਵਿੱਚੋਂ ਕੋਈ ਜਣਾ ਉਨ੍ਹਾਂ ਦੇ ਨੰਗੇਜ
ਉਘਾੜਨ ਦੇ ਲਈ ਆਪਣੇ ਨੇੜੇ ਦੇ ਸਾਕ ਦੇ ਕਿਸੇ
੭ ਕੋਲ ਨਾ ਜਾਏ । ਮੈਂ ਯਹੋਵਾਹ ਹਾਂ ੦ ਆਪਣੇ ਪਿਉ
ਦੇ ਨੰਗੇਜ ਨੂੰ ਅਤੇ ਆਪਣੀ ਮਾਂ ਦੇ ਨੰਗੇਜ ਨੂੰ ਤੂੰ ਨਾ
ਉਘਾੜੀਂ, ਉਹ ਤੇਰੀ ਮਾਂ ਹੈ, ਤੂੰ ਉਸ ਦਾ ਨੰਗੇਜ ਨਾ
੮ ਉਘਾੜੀਂ ੦ ਆਪਣੇ ਪਿਉ ਦੀ ਵਹੁਟੀ ਦਾ ਨੰਗੇਜ
ਤੂੰ ਨਾ ਉਘਾੜੀਂ, ਇਹ ਤੇਰੇ ਪਿਉ ਦਾ ਨੰਗੇਜ ਹੈ ੦
੯ ਆਪਣੀ ਭੈਣ ਆਪਣੇ ਪਿਉ ਦੀ ਧੀ ਯਾ ਆਪਣੀ
ਮਾਂ ਦੀ ਧੀ ਦਾ ਨੰਗੇਜ, ਭਾਵੇਂ ਘਰ ਦੀ ਜੰਮੀ, ਭਾਵੇਂ
ਵਾਂਢੇ ਜੰਮੀ ਹੋਈ ਹੋਵੇ, ਉਨ੍ਹਾਂ ਦਾ ਨੰਗੇਜ ਤੂੰ ਨਾ
੧੦ ਉਘਾੜੀਂ ੦ ਤੇਰੇ ਪੁੱਤ੍ਰ ਦੀ ਧੀ ਯਾ ਤੇਰੀ ਧੀ ਦੀ ਧੀ
ਦਾ ਨੰਗੇਜ, ਹਾਂ, ਉਨ੍ਹਾਂ ਦੇ ਨੰਗੇਜ ਤੂੰ ਨਾ ਉਘਾੜੀਂ
ਕਿਉਂ ਜੋ ਉਨ੍ਹਾਂ ਦਾ ਨੰਗੇਜ ਸੋ ਤੇਰਾ ਆਪਣਾ ਹੀ ਹੈ ੦
੧੧ ਆਪਣੇ ਪਿਉ ਦੀ ਤੀਵੀਂ ਦੀ ਧੀ ਦਾ ਨੰਗੇਜ ਜੋ ਤੇਰੇ
ਪਿਉ ਤੋਂ ਜੰਮੀ ਤੇਰੀ ਭੈਣ ਜੋ ਹੋਈ, ਉਸ ਦਾ ਨੰਗੇਜ
੧੨ ਤੂੰ ਨਾ ਉਘਾੜੀਂ ੦ ਆਪਣੇ ਪਿਉ ਦੀ ਭੈਣ ਦਾ
ਨੰਗੇਜ ਤੂੰ ਨਾ ਉਘਾੜੀਂ, ਉਹ ਤੇਰੇ ਪਿਉ ਦਾ ਨੇੜੇ ਦਾ
੧੩ ਸਾਕ ਹੈ ੦ ਆਪਣੀ ਮਾਂ ਦੀ ਭੈਣ ਦਾ ਨੰਗੇਜ ਤੂੰ ਨਾ
ਉਘਾੜੀਂ ਕਿਉਂ ਜੋ ਉਹ ਤੇਰੀ ਮਾਂ ਦਾ ਨੇੜੇ ਦਾ
੧੪ ਸਾਕ ਹੈ ੦ ਤੂੰ ਆਪਣੇ ਪਿਉ ਦੇ ਭਰਾ ਦਾ ਨੰਗੇਜ ਨਾ
ਉਘਾੜੀਂ, ਤੂੰ ਉਸ ਦੀ ਵਹੁਟੀ ਕੋਲ ਨਾ ਜਾਈਂ, ਉਹ
੧੫ ਤੇਰੀ ਚਾਚੀ ਹੈ ੦ ਤੂੰ ਆਪਣੀ ਨੂੰਹ ਦਾ ਨੰਗੇਜ ਨਾ
ਉਘਾੜੀਂ, ਉਹ ਤੇਰੇ ਪੁੱਤ੍ਰ ਦੀ ਵਹੁਟੀ ਹੈ, ਉਸ ਦਾ
੧੬ ਨੰਗੇਜ ਤੂੰ ਨਾ ਉਘਾੜੀਂ ੦ ਤੂੰ ਆਪਣੇ ਭਰਾ ਦੀ
ਵਹੁਟੀ ਦਾ ਨੰਗੇਜ ਨਾ ਉਘਾੜੀਂ, ਉਹ ਤੇਰੇ ਭਰਾ ਦਾ
੧੭ ਨੰਗੇਜ ਹੈ ੦ ਤੂੰ ਕਿਸੇ ਤੀਵੀਂ ਅਤੇ ਉਸ ਦੀ ਧੀ ਦਾ
ਨੰਗੇਜ ਨਾ ਉਘਾੜੀਂ, ਨਾ ਤੂੰ ਉਸ ਦੇ ਪੁੱਤ੍ਰ ਦੀ ਧੀ,
ਯਾਂ ਉਸ ਦੀ ਧੀ ਦੀ ਧੀ ਨੂੰ ਉਸ ਦਾ ਨੰਗੇਜ ਉਘਾੜਨ
ਲਈ ਲਿਆਵੀਂ ਕਿਉਂ ਜੋ ਉਹ ਉਸ ਦੇ ਨੇੜੇ ਦੇ ਸਾਕ
੧੮ ਹਨ, ਇਹ ਖੋਟ ਹੈ ੦ ਨਾ ਤੂੰ ਕਿਸੇ ਤੀਵੀਂ ਨੂੰ ਉਸ ਦੇ
ਦੁਖ ਦੇਣ ਲਈ ਉਸ ਦਾ ਨੰਗੇਜ ਉਘਾੜਨ ਲਈ,
ਪਹਿਲੀ ਵਹੁਟੀ ਦੇ ਜੀਉਂਦਿਆਂ ਉਸ ਦੀ ਭੈਣ ਨੂੰ ਨਾ
੧੯ ਵਿਆਹਵੀਂ ੦ ਨਾਲੇ ਤੂੰ ਕਿਸੇ ਤੀਵੀਂ ਦਾ ਨੰਗੇਜ
ਉਘਾੜਨ ਲਈ ਜਿਥੋਂ ਤੋੜੀ ਉਹ ਆਪਣੀ ਅਸ਼ੁੱਧਤਾਈ
੨੦ ਕਰਕੇ ਵੱਖਰੀ ਹੈ, ਉਸ ਦੇ ਕੋਲ ਨਾ ਜਾਵੀਂ ੦ ਨਾਲੇ
ਤੂੰ ਆਪਣੇ ਗਵਾਂਢੀ ਦੀ ਵਹੁਟੀ ਨਾਲ ਸੰਗ ਨਾ
ਕਰੀਂ, ਜੋ ਉਸ ਦੇ ਨਾਲ ਤੁਸੀਂ ਭ੍ਰਿਸ਼ਟ ਨਾ ਹੋ ਜਾਓ ੦
੨੧ ਅਤੇ ਤੂੰ ਆਪਣੇ ਪੁੱਤ੍ਰਾਂ ਵਿੱਚੋਂ ਕਿਸੇ ਨੂੰ ਮੋਲਕ ਦੇਵ ਦੇ
ਅੱਗੇ ਅੱਗ ਦੇ ਵਿੱਚ ਨਾ ਲੰਘਾਵੀਂ, ਨਾ ਤੂੰ ਆਪਣੇ
ਪਰਮੇਸ਼ੁਰ ਦੇ ਨਾਮ ਨੂੰ ਬਦਨਾਮ ਕਰੀਂ । ਮੈਂ ਯਹੋ-
੨੨ ਵਾਹ ਹਾਂ ੦ ਤੂੰ ਜਿਸ ਤਰਾਂ ਤੀਵੀਂ ਦੇ ਨਾਲ ਸੰਗ
ਕਰਦਾ ਹੈਂ ਮਨੁੱਖ ਦੇ ਨਾਲ ਸੰਗ ਨਾ ਕਰੀਂ, ਇਹ
੨੩ ਘਿਣਾਉਣਾ ਹੈ ੦ ਤੂੰ ਕਿਸੇ ਪਸੂ ਦੇ ਨਾਲ ਸੰਗ ਨਾ
ਕਰੀਂ ਜੋ ਤੂੰ ਉਸ ਤੋਂ ਭ੍ਰਿਸ਼ਟ ਨਾ ਹੋ ਜਾਵੇਂ ਅਤੇ ਨਾ
ਕੋਈ ਤੀਵੀਂ ਕਿਸੇ ਪਸੂ ਦੇ ਅੱਗੇ ਜਾਕੇ ਖਲੋਵੇ ਜੋ
ਉਸ ਤੋਂ ਸੰਗ ਕਰਵਾਏ, ਇਹ ਅਪੁੱਠੀ ਗੱਲ ਹੈ ੦
੨੪ ਤੁਸਾਂ ਇਨ੍ਹਾਂ ਗੱਲਾਂ ਵਿੱਚ ਆਪਣੇ ਆਪ ਨੂੰ ਕਿਸੇ
ਨਾਲ ਅਸ਼ੁੱਧ ਨਾ ਕਰਨਾ ਕਿਉਂ ਜੋ ਇਨ੍ਹਾਂ ਸਭਨਾਂ
ਗੱਲਾਂ ਵਿੱਚ ਉਹ ਜਾਤਾਂ ਜੋ ਮੈਂ ਤੁਹਾਡੇ ਅੱਗੋਂ ਕੱਢਦਾ

੨੫ ਹਾਂ ਅਸ਼ੁੱਧ ਹੋਈਆਂ ਹਨ ੦ ਅਤੇ ਧਰਤੀ ਭੀ ਅਸ਼ੁੱਧ
ਹੋਈ ਹੈ, ਏਸ ਲਈ ਮੈਂ ਉਸ ਦੀ ਬਦੀ ਦਾ ਵੱਟਾ
ਉਸ ਤੋਂ ਲੈਂਦਾ ਹਾਂ ਅਤੇ ਧਰਤੀ ਭੀ ਆਪਣੇ ਵਾਸੀਆਂ
੨੬ ਨੂੰ ਉਗਲਾਛ ਦਿੰਦੀ ਹੈ ੦ ਸੋ ਤੁਸੀਂ ਮੇਰੀਆਂ ਬਿਧਾਂ
ਅਤੇ ਮੇਰਿਆਂ ਨਿਆਵਾਂ ਨੂੰ ਧਿਆਨ ਰੱਖਣਾ ਅਤੇ
ਇਨ੍ਹਾਂ ਮਾੜੀਆਂ ਗੱਲਾਂ ਵਿੱਚੋਂ ਕੋਈ ਨਾ ਕਰਨੀ, ਭਾਵੇਂ
ਆਪਣੀ ਜਾਤ ਦਾ, ਭਾਵੇਂ ਕੋਈ ਓਪਰਾ ਜੋ ਤੁਹਾਡੇ
੨੭ ਵਿੱਚ ਵੱਸਦਾ ਹੈ ੦ ਕਿਉਂ ਜੋ ਧਰਤੀ ਦੇ ਵਾਸੀਆਂ ਨੇ,
ਜੋ ਤੁਹਾਡੇ ਅੱਗੇ ਸਨ ਏਹ ਸੱਭੇ ਮਾੜੀਆਂ ਗੱਲਾਂ
੨੮ ਕੀਤੀਆਂ ਅਤੇ ਧਰਤੀ ਅਸ਼ੁੱਧ ਹੋ ਗਈ ੦ ਜੋ ਧਰਤੀ
ਤੁਹਾਡੀ ਅਸ਼ੁੱਧਤਾਈ ਦੇ ਵੇਲੇ ਤੁਹਾਨੂੰ ਭੀ ਉਗਲਾਛ
ਨਾ ਦੇਵੇ ਜਿੱਕੁਰ ਉਸ ਨੇ ਜੋ ਤੁਹਾਥੋਂ ਪਹਿਲੇ ਸਨ
੨੯ ਉਨ੍ਹਾਂ ਜਾਤਾਂ ਨੂੰ ਉਗਲਾਛ ਦਿੱਤਾ ੦ ਕਿਉਂ ਜੋ ਇਨ੍ਹਾਂ
ਮਾੜੀਆਂ ਗੱਲਾਂ ਵਿੱਚ ਜਿਹੜਾ ਕੁਝ ਕਰੇ ਤਾਂ ਓਹ
ਪ੍ਰਾਣੀ ਜੋ ਕਰਨ ਸੋ ਆਪਣੇ ਲੋਕਾਂ ਵਿੱਚੋਂ ਛੇਕੇ
੩੦ ਜਾਣ ੦ ਇਸ ਲਈ ਤੁਸਾਂ ਮੇਰੇ ਹੁਕਮਾਂ ਨੂੰ ਮੰਨਣਾ ਜੋ
ਤੁਸਾਂ ਇਨ੍ਹਾਂ ਮਾੜੀਆਂ ਰੀਤਾਂ ਵਿੱਚੋਂ, ਜੋ ਤੁਹਾਡੇ ਅੱਗੋਂ
ਕੀਤੀਆਂ ਗਈਆਂ ਹਨ ਨਾ ਕਰਨੀਆਂ ਅਤੇ ਆਪਣੇ
ਆਪ ਨੂੰ ਉਨ੍ਹਾਂ ਦੇ ਨਾਲ ਅਸ਼ੁੱਧ ਨਾ ਕਰਨਾ। ਮੈਂ
ਯਹੋਵਾਹ ਤੁਹਾਡਾ ਪਰਮੇਸ਼ੁਰ ਹਾਂ ॥

## ਅਖਲਾਕੀ ਉਪਦੇਸ਼

੧੯ ਤਾਂ ਯਹੋਵਾਹ ਮੂਸਾ ਨਾਲ ਬੋਲਿਆ ਕਿ ੦
੨ ਇਸਰਾਏਲੀਆਂ ਦੀ ਸਾਰੀ ਮੰਡਲੀ ਨੂੰ ਐਉਂ ਬੋਲ,
ਤੁਸੀਂ ਪਵਿੱਤ੍ਰ ਹੋਵੋ ਕਿਉਂ ਜੋ ਮੈਂ ਯਹੋਵਾਹ ਤੁਹਾਡਾ
ਪਰਮੇਸ਼ੁਰ ਪਵਿੱਤ੍ਰ ਹਾਂ ॥
੩ ਤੁਸਾਂ ਆਪੋ ਆਪਣੀ ਮਾਂ ਅਤੇ ਆਪੋ ਆਪਣੇ ਪਿਉ
ਤੋਂ ਡਰਨਾ ਅਤੇ ਮੇਰਿਆਂ ਸਬਤਾਂ ਨੂੰ ਧਿਆਨ ਰੱਖਣਾ।
ਮੈਂ ਯਹੋਵਾਹ ਤੁਹਾਡਾ ਪਰਮੇਸ਼ੁਰ ਹਾਂ ॥
੪ ਤੁਸਾਂ ਠਾਕੁਰਾਂ ਵੱਲ ਧਿਆਨ ਨਾ ਕਰਨਾ, ਨਾ
ਆਪਣੇ ਲਈ ਢਾਲਵੀਆਂ ਮੂਰਤਾਂ ਬਣਾਉਣੀਆਂ।
ਮੈਂ ਯਹੋਵਾਹ ਤੁਹਾਡਾ ਪਰਮੇਸ਼ੁਰ ਹਾਂ ॥
੫ ਅਤੇ ਜੇ ਤੁਸੀਂ ਯਹੋਵਾਹ ਦੇ ਅੱਗੇ ਸੁਖ ਸਾਂਦ
ਦੀਆਂ ਭੇਟਾਂ ਦੀ ਬਲੀ ਚੜ੍ਹਾਓ, ਤਾਂ ਤੁਸਾਂ ਆਪਣੇ
੬ ਕਬੂਲੇ ਜਾਣ ਲਈ ਚੜ੍ਹਾਉਣੀ ੦ ਉਹ ਓਸੇ ਦਿਨ
ਜਿਸ ਦਿਨ ਤੁਸੀਂ ਉਸ ਨੂੰ ਚੜ੍ਹਾਓ ਅਤੇ ਅਗਲੇ
ਭਲਕ ਖਾਧੀ ਜਾਏ ਅਤੇ ਜੇ ਕਦੀ ਤੀਜੇ ਦਿਨ ਤੋੜੀ
ਕੁਝ ਰਹਿ ਜਾਏ ਤਾਂ ਉਹ ਅੱਗ ਵਿੱਚ ਸਾੜੀ ਜਾਵੇ ੦
੭ ਅਤੇ ਜੇ ਉਹ ਤੀਜੇ ਦਿਨ ਨੂੰ ਕੁਝ ਖਾਧੀ ਜਾਏ, ਉਹ
ਮਾੜੀ ਗੱਲ ਹੈ, ਉਹ ਕਬੂਲ ਨਾ ਕੀਤੀ ਜਾਵੇਗੀ ੦
੮ ਇਸ ਲਈ ਜਿਹੜਾ ਉਸ ਨੂੰ ਖਾਵੇ ਸੋ ਉਸ ਦਾ ਦੋਸ਼
ਉਸ ਦੇ ਜੁੰਮੇ ਹੈ ਕਿਉਂ ਜੋ ਉਸ ਨੇ ਯਹੋਵਾਹ ਦੀ
ਪਵਿੱਤ੍ਰ ਵਸਤ ਨੂੰ ਭ੍ਰਿਸ਼ਟ ਕੀਤਾ ਅਤੇ ਉਹ ਪ੍ਰਾਣੀ
ਆਪਣੇ ਲੋਕਾਂ ਵਿੱਚੋਂ ਛੇਕਿਆ ਜਾਵੇ ॥
੯ ਅਤੇ ਜਿਸ ਵੇਲੇ ਤੁਸੀਂ ਆਪਣੀ ਧਰਤੀ ਦੀ ਵਾਢੀ
ਕਰੋ ਤਾਂ ਤੂੰ ਮੂਲੋਂ ਆਪਣੀ ਪੈਲੀ ਦੀਆਂ ਨੁੱਕਰਾਂ ਦੀ
ਵਾਢੀ ਨਾ ਕਰੀਂ, ਨਾ ਤੂੰ ਆਪਣੀ ਵਾਢੀ ਦਾ ਸਿਲਾ
੧੦ ਸਾਂਭੀਂ ੦ ਅਤੇ ਤੂੰ ਆਪਣੇ ਦਾਖਾਂ ਦੇ ਬਾਗਾਂ ਦਾ ਸਿਲਾ
ਨਾ ਚੁਗੀਂ, ਤੂੰ ਆਪਣੇ ਦਾਖਾਂ ਦੇ ਬਾਗ਼ਾਂ ਦੇ ਸਾਰੇ
ਦਾਣੇ ਨਾ ਸਾਂਭੀਂ, ਤੂੰ ਕੰਗਾਲਾਂ ਅਤੇ ਓਪਰੇ ਦੇ ਲਈ
ਛੱਡ ਦੇਈਂ। ਮੈਂ ਯਹੋਵਾਹ ਤੁਹਾਡਾ ਪਰਮੇਸ਼ੁਰ ਹਾਂ ॥
੧੧ ਤੁਸਾਂ ਚੋਰੀ ਨਾ ਕਰਨੀ, ਨਾ ਛਲ ਖੇਡਣਾ, ਨਾ
ਆਪਸ ਵਿੱਚ ਝੂਠ ਬੋਲਣਾ ॥
੧੨ ਅਤੇ ਤੁਸਾਂ ਮੇਰਾ ਨਾਮ ਲੈਕੇ ਝੂਠੀ ਸੌਂਹ ਨਾ ਚੁੱਕਣੀ,
ਨਾ ਆਪਣੇ ਪਰਮੇਸ਼ੁਰ ਦਾ ਨਾਮ ਬਦਨਾਮ ਕਰਨਾ।
ਮੈਂ ਯਹੋਵਾਹ ਹਾਂ ॥
੧੩ ਤੂੰ ਆਪਣੇ ਗਵਾਂਢੀ ਨਾਲ ਛੱਲ ਨਾ ਖੇਡੀਂ, ਨਾ
ਤੂੰ ਉਸ ਤੋਂ ਕੁਝ ਖੋਹਵੀਂ। ਮਜੂਰ ਦੀ ਮਜੂਰੀ ਤੇਰੇ ਕੋਲ
ਸਾਰੀ ਰਾਤ ਸਵੇਰ ਤੋੜੀ ਨਾ ਰਹੇ ॥
੧੪ ਤੂੰ ਡੋਰੇ ਨੂੰ ਗਾਲਾਂ ਨਾ ਕੱਢੀਂ, ਨਾ ਅੰਨ੍ਹੇ ਨੂੰ ਠੋਕਰ
ਖਿਲਾਵੀਂ ਪਰ ਆਪਣੇ ਪਰਮੇਸ਼ੁਰ ਤੋਂ ਡਰੀਂ। ਮੈਂ
ਯਹੋਵਾਹ ਹਾਂ ॥
੧੫ ਤੁਸਾਂ ਨਿਆਉਂ ਵਿੱਚ ਕੋਈ ਅਨਿਆਉਂ ਨਾ
ਕਰਨਾ ਤੂੰ ਕੰਗਾਲ ਦੀ ਰਈ ਨਾ ਕਰੀਂ, ਨਾ ਸਮਰਥੀ
ਦਾ ਲਿਹਾਜ਼ ਕਰੀਂ, ਪਰ ਸਚਿਆਈ ਨਾਲ ਤੂੰ ਆਪਣੇ
ਗਵਾਂਢੀ ਦਾ ਨਿਆਉਂ ਕਰੀਂ ॥
੧੬ ਤੂੰ ਆਪਣੇ ਲੋਕਾਂ ਵਿੱਚ ਘੁਸਮੁਸੀਆ ਬਣਕੇ
ਭਉਂਦਾ ਨਾ ਫਿਰੀਂ। ਤੂੰ ਆਪਣੇ ਗਵਾਂਢੀ ਦੇ ਖੂਨ
ਵਿੱਚ ਲੱਕ ਨਾ ਬੰਨ੍ਹੀਂ। ਮੈਂ ਯਹੋਵਾਹ ਹਾਂ ॥
੧੭ ਤੂੰ ਆਪਣੇ ਭਰਾ ਨਾਲ ਆਪਣੇ ਮਨ ਵਿੱਚ ਵੈਰ
ਨਾ ਰੱਖੀਂ। ਤੂੰ ਜ਼ਰੂਰ ਆਪਣੇ ਗਵਾਂਢੀ ਨੂੰ ਤਾੜੀਂ, ਜੋ
ਉਸ ਦਾ ਦੋਸ਼ ਤੇਰੇ ਜੁੰਮੇ ਨਾ ਹੋਵੇ ॥

੧੮ ਤੂੰ ਬਦਲਾ ਨਾ ਲਵੀਂ, ਨਾ ਆਪਣੇ ਲੋਕਾਂ ਦੇ
ਪਰਵਾਰ ਨਾਲ ਵੈਰ ਰੱਖੀਂ, ਪਰ ਤੂੰ ਆਪਣੇ ਗਵਾਂਢੀ
ਨਾਲ ਆਪਣੇ ਜੇਹਾ ਪਿਆਰ ਕਰੀਂ । ਮੈਂ ਯਹੋਵਾਹ ਹਾਂ ॥
੧੯ ਤੁਸਾਂ ਮੇਰੀਆਂ ਬਿਧਾਂ ਨੂੰ ਧਿਆਨ ਰੱਖਣਾ । ਤੂੰ
ਆਪਣੇ ਡੰਗਰ ਨੂੰ ਕਿਸੇ ਵੱਖਰੀ ਜਾਤ ਨਾਲ ਨਾ
ਮਿਲਾਵੀਂ । ਤੂੰ ਆਪਣੀ ਪੈਲੀ ਵਿੱਚ ਰਲਿਆ
ਮਿਲਿਆ ਬੀ ਨਾ ਬੀਜੀਂ, ਨਾ ਤੇਰੇ ਉੱਤੇ ਸੂਤਰ ਅਤੇ
ਉੱਨ ਦਾ ਬਣਿਆ ਹੋਇਆ ਕੱਪੜਾ ਪਵੇ ॥
੨੦ ਜਿਹੜਾ ਕਿਸੇ ਤੀਵੀਂ ਨਾਲ ਜੋ ਟਹਿਲਣ ਹੈ ਅਤੇ
ਜੋ ਕਿਸੇ ਭਰਤੇ ਦੀ ਮੰਗੀ ਹੋਈ ਹੈ ਅਤੇ ਜਿਸ ਦਾ
ਵੱਟਾ ਨਾ ਦਿੱਤਾ ਹੋਇਆ ਹੋਵੇ, ਨਾ ਉਹ ਛੱਡੀ ਗਈ
ਹੋਵੇ, ਉਹ ਸੰਗ ਕਰੇ ਤਾਂ ਉਹ ਬੈਂਤਾਂ ਨਾਲ ਮਾਰੀ ਜਾਏ,
ਓਹ ਵੱਢੇ ਨਾ ਜਾਣ ਕਿਉਂ ਜੋ ਉਹ ਅਜ਼ਾਦ ਨਹੀਂ
੨੧ ਸੀ ० ਅਤੇ ਉਹ ਆਪਣੇ ਦੋਸ਼ ਦੀ ਭੇਟ ਯਹੋਵਾਹ
ਦੇ ਅੱਗੇ ਮੰਡਲੀ ਦੇ ਡੇਰੇ ਦੇ ਬੂਹੇ ਦੇ ਕੋਲ ਅਰਥਾਤ
੨੨ ਦੋਸ਼ ਦੀ ਭੇਟ ਕਰਕੇ ਇੱਕ ਛੱਤ੍ਰਾ ਲਿਆਵੇ ० ਅਤੇ
ਜਾਜਕ ਦੋਸ਼ ਦੀ ਭੇਟ ਦੇ ਛੱਤ੍ਰੇ ਨੂੰ ਲੈਕੇ ਯਹੋਵਾਹ
ਦੇ ਅੱਗੇ ਉਸ ਦੇ ਲਈ ਉਸ ਪਾਪ ਦੇ ਕਾਰਨ ਜੋ
ਉਸ ਨੇ ਕੀਤਾ ਹੈ ਪ੍ਰਾਸਚਿਤ ਕਰੇ ਅਤੇ ਉਹ ਪਾਪ ਜੋ
ਉਸ ਨੇ ਕੀਤਾ ਹੈ ਸੋ ਉਸ ਨੂੰ ਖਿਮਾ ਹੋ ਜਾਵੇਗਾ ॥
੨੩ ਅਤੇ ਜਾਂ ਤੁਸੀਂ ਉਸ ਦੇਸ ਵਿੱਚ ਆਓ ਅਤੇ ਭਾਂਤ
ਭਾਂਤ ਦੇ ਬੂਟਿਆਂ ਨੂੰ ਖਾਣ ਲਈ ਲਾਓ ਤੁਸਾਂ ਉਨ੍ਹਾਂ
ਦਿਆਂ ਫਲਾਂ ਨੂੰ ਅਸੁੰਨਤੀ ਸਮਝਣਾ, ਓਹ ਤਿੰਨਾਂ
ਵਰਿਹਾਂ ਤਾਈਂ ਤੁਹਾਡੇ ਲਈ ਅਸੁੰਨਤੀ ਜਿਹਾ ਹੋਵੇ,
੨੪ ਉਹ ਖਾਧਾ ਨਾ ਜਾਏ ० ਪਰ ਚਉਥੇ ਵਰਹੇ ਵਿੱਚ ਉਸ
ਦਾ ਸਾਰਾ ਫਲ ਯਹੋਵਾਹ ਦੇ ਉਪਕਾਰ ਮੰਨਣ ਲਈ
੨੫ ਪਵਿੱਤ੍ਰ ਹੋਵੇ ० ਅਤੇ ਪੰਜਵੇਂ ਵਰਹੇ ਵਿੱਚ ਤੁਸਾਂ ਫਲ
ਖਾਣਾ ਜੋ ਉਹ ਤੁਹਾਨੂੰ ਆਪਣਾ ਵਾਧਾ ਦੇਵੇ । ਮੈਂ
ਯਹੋਵਾਹ ਤੁਹਾਡਾ ਪਰਮੇਸ਼ੁਰ ਹਾਂ ॥
੨੬ ਤੁਸਾਂ ਕੋਈ ਵਸਤ ਲਹੂ ਨਾਲ ਨਾ ਖਾਣੀ, ਨਾ ਤੁਸਾਂ
੨੭ ਜਾਦੂ ਕਰਨੇ, ਨਾ ਮਹੂਰਤ ਵੇਖਣੇ ० ਤੁਸਾਂ ਆਪਣਿਆਂ
ਸਿਰਾਂ ਦੀਆਂ ਨੁੱਕਰਾਂ ਨਾ ਮੁੰਨਾਵਣੀਆਂ, ਨਾ ਤੂੰ ਆਪਣੀ
੨੮ ਦਾੜ੍ਹੀ ਦੀਆਂ ਨੁੱਕਰਾਂ ਨੂੰ ਵਿਗਾੜ ० ਤੁਸਾਂ ਕਿਸੇ ਦੇ
ਮਰਨ ਉੱਤੇ ਆਪਣਿਆਂ ਸਰੀਰਾਂ ਨੂੰ ਨਾ ਚੀਰਨਾ, ਨਾ
ਆਪਣੇ ਉੱਤੇ ਨਿਸ਼ਾਨੀਆਂ ਠਕਾਵੀਂ । ਮੈਂ ਯਹੋਵਾਹ
ਹਾਂ ॥

੨੯ ਆਪਣੀ ਧੀ ਨੂੰ ਕੰਜਰੀ ਬਣਾਉਣ ਦੇ ਲਈ
ਆਪਣੀ ਧੀ ਦੀ ਪਤ ਨਾ ਲਾਹ, ਅਜਿਹਾ ਨਾ ਹੋਵੇ
ਜੋ ਧਰਤੀ ਉੱਤੇ ਕੰਜਰੀਬਾਜ਼ੀ ਪਸਰੇ ਅਤੇ ਦੇਸ ਖੋਟ
ਨਾਲ ਭਰਪੂਰ ਹੋਵੇ ॥
੩੦ ਤੁਸਾਂ ਮੇਰਿਆਂ ਸਬਤਾਂ ਨੂੰ ਮਨਾਉਣਾ ਅਤੇ ਮੇਰੇ
ਪਵਿੱਤ੍ਰ ਅਸਥਾਨ ਦਾ ਆਦਰ ਕਰਨਾ । ਮੈਂ ਯਹੋਵਾਹ
ਹਾਂ ॥
੩੧ ਤੁਸੀਂ ਉਨ੍ਹਾਂ ਦੀ ਵੱਲ ਧਿਆਨ ਨਾ ਕਰੋ ਜਿਨ੍ਹਾਂ ਦੇ
ਦੇਉ ਯਾਰ ਹਨ, ਨਾ ਜਾਦੂਗਰਾਂ ਦੇ ਮਗਰ ਲੱਗੋ ਜੋ
ਉਨ੍ਹਾਂ ਨਾਲ ਭ੍ਰਿਸ਼ਟ ਨਾ ਹੋ ਜਾਓ । ਮੈਂ ਯਹੋਵਾਹ
ਤੁਹਾਡਾ ਪਰਮੇਸ਼ੁਰ ਹਾਂ ॥
੩੨ ਤੈਂ ਧਉਲੇ ਸਿਰ ਦੇ ਅੱਗੇ ਉੱਠਣਾ, ਬੁੱਢੇ ਦੇ ਮੂੰਹ
ਦਾ ਆਦਰ ਕਰਨਾ ਅਤੇ ਆਪਣੇ ਪਰਮੇਸ਼ੁਰ ਤੋਂ
ਡਰਨਾ । ਮੈਂ ਯਹੋਵਾਹ ਹਾਂ ॥
੩੩ ਅਤੇ ਜੇ ਕਦੀ ਓਪਰਾ ਤੇਰੇ ਨਾਲ ਤੁਹਾਡੇ ਦੇਸ
੩੪ ਵਿੱਚ ਵੱਸੇ ਤਾਂ ਤੁਸਾਂ ਉਸ ਨੂੰ ਦੁਖ ਨਾ ਦੇਣਾ ० ਪਰ
ਜਿਹੜਾ ਓਪਰਾ ਤੁਹਾਡੇ ਵਿੱਚ ਵੱਸਦਾ ਹੈ ਸੋ ਤੁਹਾਨੂੰ
ਅਜਿਹਾ ਹੋਵੇ ਜਿਹਾ ਆਪਣੇ ਵਿੱਚ ਜੰਮਿਆ ਹੋਵੇ
ਅਤੇ ਤੂੰ ਉਸ ਦੇ ਨਾਲ ਆਪਣੇ ਜਿਹਾ ਪਿਆਰ ਕਰੀਂ
ਕਿਉਂ ਜੋ ਤੁਸੀਂ ਮਿਸਰ ਦੇ ਦੇਸ ਵਿੱਚ ਓਪਰੇ ਸਾਓ ।
ਮੈਂ ਯਹੋਵਾਹ ਤੁਹਾਡਾ ਪਰਮੇਸ਼ੁਰ ਹਾਂ ॥
੩੫ ਤੁਸਾਂ ਨਿਆਉਂ ਕਰਨ ਵਿੱਚ, ਨਾਪਣ ਵਿੱਚ,
ਤੋਲਣ ਵਿੱਚ, ਯਾ ਮਿਣਨ ਵਿੱਚ ਅਨਿਆਉਂ ਨਾ
੩੬ ਕਰਨਾ ० ਸੱਚੀ ਤੱਕੜੀ, ਸੱਚੇ ਵੱਟੇ, ਸੱਚਾ ਟੋਪਾ
ਅਤੇ ਸੱਚਾ ਕੁੱਪਾ ਤੁਹਾਡੇ ਕੋਲ ਹੋਵੇ । ਮੈਂ ਉਹ ਯਹੋ-
ਵਾਹ ਤੁਹਾਡਾ ਪਰਮੇਸ਼ੁਰ ਹਾਂ ਜੋ ਤੁਹਾਨੂੰ ਮਿਸਰ ਦੇਸੋਂ
੩੭ ਲਿਆਇਆ ० ਸੋ ਤੁਸਾਂ ਮੇਰੀਆਂ ਸਭਨਾਂ ਬਿਧਾਂ ਅਤੇ
ਸਭਨਾਂ ਨਿਆਵਾਂ ਨੂੰ ਮੰਨਣਾ, ਅਤੇ ਪੂਰਾ ਕਰਨਾ । ਮੈਂ
ਯਹੋਵਾਹ ਹਾਂ ॥

ਅਖਲਾਕੀ ਉਪਦੇਸ਼

੨੦ ਫੇਰ ਯਹੋਵਾਹ ਮੂਸਾ ਨਾਲ ਬੋਲਿਆ ਕਿ ०
੨ ਨਾਲੇ ਤੂੰ ਇਸਰਾਏਲੀਆਂ ਨੂੰ ਆਖੀਂ, ਜਿਹੜਾ ਇਸਰਾ-
ਏਲੀਆਂ ਵਿੱਚੋਂ ਯਾ ਉਨ੍ਹਾਂ ਓਪਰਿਆਂ ਵਿੱਚੋਂ, ਜੋ
ਇਸਰਾਏਲ ਵਿੱਚ ਵੱਸਦੇ ਹਨ ਆਪਣੇ ਵੰਸ ਵਿੱਚੋਂ
ਕੋਈ ਜਣਾ ਮੋਲਕ ਦੇਵ ਨੂੰ ਦੇਵੇ ਤਾਂ ਉਹ ਜ਼ਰੂਰ

ਵੱਢਿਆ ਜਾਵੇ। ਦੇਸ਼ ਦੇ ਲੋਕ ਉਸ ਨੂੰ ਵੱਟਿਆਂ
੩ ਨਾਲ ਮਾਰ ਸੁੱਟਣ ੦ ਅਤੇ ਮੈਂ ਉਸ ਮਨੁੱਖ ਦਾ ਵਿਰੋਧੀ
ਬਣਾਂਗਾ ਅਤੇ ਮੈਂ ਉਸ ਨੂੰ ਉਸ ਦਿਆਂ ਲੋਕਾਂ ਵਿੱਚੋਂ
ਵੱਢਾਂਗਾ ਕਿਉਂ ਜੋ ਮੇਰੇ ਪਵਿੱਤ੍ਰ ਅਸਥਾਨ ਨੂੰ ਅਸ਼ੁੱਧ
ਕਰਨ ਲਈ ਅਤੇ ਮੇਰੇ ਪਵਿੱਤ੍ਰ ਨਾਮ ਦੇ ਬਦਨਾਮ
ਕਰਨ ਲਈ ਉਸ ਨੇ ਆਪਣੇ ਵੰਸ ਵਿੱਚੋਂ ਮੋਲਕ ਦੇਵ
੪ ਅੱਗੇ ਚੜ੍ਹਾਇਆ ੦ ਅਤੇ ਜੇ ਕਦੀ ਉਸ ਦੇਸ ਦੇ
ਲੋਕ ਕਿਧਰੇ ਉਸ ਮਨੁੱਖ ਵਲੋਂ ਅੱਖੀਆਂ ਮੀਟਣ
ਜਿਸ ਵੇਲੇ ਉਹ ਆਪਣੇ ਵੰਸ ਵਿੱਚੋਂ ਮੋਲਕ ਦੇਵ
੫ ਅੱਗੇ ਚੜ੍ਹਾਵੇ ਅਤੇ ਉਸ ਨੂੰ ਵੱਢ ਨਾ ਸੁੱਟਣ ੦ ਤਾਂ
ਮੈਂ ਉਸ ਮਨੁੱਖ ਅਤੇ ਉਸ ਦੇ ਟੱਬਰ ਦਾ ਵਿਰੋਧੀ
ਬਣਾਂਗਾ ਅਤੇ ਉਸ ਨੂੰ, ਅਤੇ ਉਨ੍ਹਾਂ ਸਭਨਾਂ ਨੂੰ ਜੋ
ਮੋਲਕ ਦੇਵ ਦੇ ਨਾਲ ਜ਼ਨਾਹ ਕਰਨ ਲਈ ਉਸ ਦੇ
ਮਗਰ ਲੱਗਣ, ਉਨ੍ਹਾਂ ਦਿਆਂ ਲੋਕਾਂ ਵਿੱਚੋਂ ਵੱਢਾਂਗਾ ॥
੬ ਅਤੇ ਜਿਹੜਾ ਪ੍ਰਾਣੀ ਉਨ੍ਹਾਂ ਦੇ ਮਗਰ ਲੱਗੇ, ਜਿਨ੍ਹਾਂ
ਦੇ ਦਿਉ ਯਾਰ ਹਨ, ਅਤੇ ਜਾਦੂਗਰਾਂ ਦੇ ਮਗਰ ਉਨ੍ਹਾਂ
ਦੇ ਨਾਲ ਯਾਰੀ ਕਰਨ ਲਈ ਫਿਰਦਾ ਹੈ, ਮੈਂ ਵੀ ਉਸ
ਪ੍ਰਾਣੀ ਦਾ ਵਿਰੋਧੀ ਬਣਕੇ ਉਸ ਨੂੰ ਉਸ ਦੇ ਲੋਕਾਂ
ਵਿੱਚੋਂ ਵੱਢਾਂਗਾ ॥
੭ ਸੋ ਤੁਸੀਂ ਆਪਣੇ ਆਪ ਨੂੰ ਪਵਿੱਤ੍ਰ ਕਰੋ ਅਤੇ
ਪਵਿੱਤ੍ਰ ਰਹੋ ਕਿਉਂ ਜੋ ਮੈਂ ਯਹੋਵਾਹ ਤੁਹਾਡਾ ਪਰਮੇਸ਼ੁਰ
੮ ਹਾਂ ੦ ਅਤੇ ਤੁਸਾਂ ਮੇਰੀਆਂ ਬਿਧਾਂ ਦਾ ਧਿਆਨ ਰੱਖਣਾ
ਅਤੇ ਉਨ੍ਹਾਂ ਨੂੰ ਪੂਰਾ ਕਰਨਾ। ਮੈਂ ਉਹ ਯਹੋਵਾਹ ਹਾਂ
ਜੋ ਤੁਹਾਨੂੰ ਪਵਿੱਤ੍ਰ ਕਰਦਾ ਹਾਂ ॥
੯ ਜਿਹੜਾ ਆਪਣੇ ਪਿਉ ਯਾ ਆਪਣੀ ਮਾਂ ਨੂੰ
ਫਿਟਕਾਰੇ ਸੋ ਜ਼ਰੂਰ ਵੱਢਿਆ ਜਾਵੇ। ਉਸ ਨੇ ਆਪਣੇ
ਪਿਉ ਯਾ ਆਪਣੀ ਮਾਂ ਨੂੰ ਫਿਟਕਾਰਿਆ, ਉਸ ਦਾ
ਖੂੰਨ ਉਸ ਦੇ ਜੁੰਮੇ ਹੋਵੇ ॥
੧੦ ਅਤੇ ਉਹ ਮਨੁੱਖ ਜੋ ਕਿਸੇ ਹੋਰ ਮਨੁੱਖ ਦੀ ਵਹੁਟੀ
ਨਾਲ ਯਾਰੀ ਕਰੇ, ਤਾਂ ਜਿਸ ਨੇ ਆਪਣੇ ਗਵਾਂਢੀ ਦੀ
ਵਹੁਟੀ ਨਾਲ ਯਾਰੀ ਕੀਤੀ, ਯਾਰ ਅਤੇ ਯਾਰਨੀ ਜ਼ਰੂਰ
੧੧ ਵੱਢੇ ਜਾਣ ੦ ਅਤੇ ਉਹ ਮਨੁੱਖ ਜੋ ਆਪਣੇ ਪਿਉ ਦੀ
ਤੀਵੀਂ ਨਾਲ ਸੰਗ ਕਰੇ ਸੋ ਉਸ ਨੇ ਆਪਣੇ ਪਿਉ ਦਾ
ਨੰਗੇਜ ਉਘਾੜਿਆ। ਓਹ ਦੋਵੇਂ ਜ਼ਰੂਰ ਵੱਢੇ ਜਾਣ
੧੨ ਅਤੇ ਉਨ੍ਹਾਂ ਦਾ ਖੂਨ ਉਨ੍ਹਾਂ ਦੇ ਹੀ ਜੁੰਮੇ ਹੋਵੇ ੦ ਅਤੇ
ਜੇ ਕੋਈ ਮਨੁੱਖ ਆਪਣੀ ਨੂੰਹ ਨਾਲ ਸੰਗ ਕਰੇ, ਓਹ
ਦੋਵੇਂ ਜ਼ਰੂਰ ਵੱਢੇ ਜਾਣ। ਉਨ੍ਹਾਂ ਨੇ ਉਲਟੀ ਗੱਲ
੧੩ ਕੀਤੀ, ਉਨ੍ਹਾਂ ਦਾ ਖੂਨ ਉਨ੍ਹਾਂ ਦੇ ਜੁੰਮੇ ਹੋਵੇ ੦ ਨਾਲੇ
ਜੇ ਕੋਈ ਮਨੁੱਖ ਜਿਸ ਤਰਾਂ ਤੀਵੀਂ ਨਾਲ ਸੰਗ ਕਰਦਾ
ਹੈ ਉਸ ਤਰਾਂ ਮਨੁੱਖ ਨਾਲ ਸੰਗ ਕਰੇ ਤਾਂ ਉਨ੍ਹਾਂ ਦੋਹਾਂ
ਨੇ ਮਾੜੀ ਗੱਲ ਕੀਤੀ। ਓਹ ਜ਼ਰੂਰ ਵੱਢੇ ਜਾਣ, ਉਨ੍ਹਾਂ
੧੪ ਦਾ ਖੂਨ ਉਨ੍ਹਾਂ ਦੇ ਜੁੰਮੇ ਹੋਵੇ ੦ ਅਤੇ ਜੇ ਕੋਈ ਮਨੁੱਖ
ਕੋਈ ਵਹੁਟੀ ਉਸ ਦੀ ਮਾਂ ਸਣੇ ਵਿਆਹਵੇ ਤਾਂ ਉਹ
ਖੋਟ ਹੈ, ਓਹ ਅੱਗ ਨਾਲ ਸਾੜੇ ਜਾਣ, ਨਾਲੇ ਉਹ,
ਨਾਲੇ ਉਹ, ਦੋਵੇਂ ਭਈ ਤੁਹਾਡੇ ਵਿਚਕਾਰ ਕੋਈ ਖੋਟ
੧੫ ਨਾ ਰਹੇ ੦ ਅਤੇ ਜੇ ਕੋਈ ਮਨੁੱਖ ਪਸੂ ਨਾਲ ਸੰਗ ਕਰੇ
ਤਾਂ ਉਹ ਜ਼ਰੂਰ ਵੱਢਿਆ ਜਾਏ ਅਤੇ ਤੁਸਾਂ ਪਸੂ ਨੂੰ ਭੀ
੧੬ ਵੱਢ ਸੁੱਟਣਾ ੦ ਅਤੇ ਜੇ ਕੋਈ ਤੀਵੀਂ ਕਿਸੇ ਪਸੂ ਦੇ
ਅੱਗੇ ਆਵੇ ਅਤੇ ਉਸ ਤੋਂ ਸੰਗ ਕਰਵਾਏ ਤਾਂ ਤੂੰ
ਤੀਵੀਂ ਨੂੰ ਅਤੇ ਪਸੂ ਨੂੰ ਵੱਢ ਸੁੱਟੀਂ। ਉਹ ਜ਼ਰੂਰ ਵੱਢੇ
੧੭ ਜਾਣ, ਉਨ੍ਹਾਂ ਦਾ ਖੂੰਨ ਉਨ੍ਹਾਂ ਦੇ ਜੁੰਮੇ ਹੋਵੇ ੦ ਅਤੇ ਜੇ
ਕੋਈ ਮਨੁੱਖ ਆਪਣੀ ਭੈਣ ਆਪਣੇ ਪਿਉ ਦੀ ਧੀ ਯਾ
ਆਪਣੀ ਮਾਂ ਦੀ ਧੀ ਨੂੰ ਲਿਆਵੇ ਅਤੇ ਉਸ ਦਾ
ਨੰਗੇਜ ਵੇਖੇ ਅਤੇ ਉਹ ਉਸ ਦਾ ਨੰਗੇਜ ਵੇਖੇ ਤਾਂ ਇਹ
ਸ਼ਰਮ ਦੀ ਗੱਲ ਹੈ। ਓਹ ਆਪਣੇ ਲੋਕਾਂ ਦੇ ਸਾਹਮਣੇ
ਹੀ ਵੱਢੇ ਜਾਣ। ਉਸ ਨੇ ਆਪਣੀ ਭੈਣ ਦਾ ਨੰਗੇਜ
ਉਘਾੜਿਆ, ਸੋ ਉਸ ਦਾ ਦੋਸ਼ ਉਸ ਦੇ ਜੁੰਮੇ ਹੋਵੇ ੦
੧੮ ਅਤੇ ਜੇ ਕੋਈ ਮਨੁੱਖ ਰਿਤੂ ਵਾਲੀ ਤੀਵੀਂ ਨਾਲ ਸੰਗ
ਕਰੇ ਅਤੇ ਉਸ ਦਾ ਨੰਗੇਜ ਉਘਾੜੇ ਤਾਂ ਉਸ ਨੇ ਉਸ
ਦਾ ਸੁੰਬ ਖੋਲ੍ਹਿਆ ਅਰ ਉਸ ਨੇ ਭੀ ਆਪਣੇ ਲਹੂ
ਦਾ ਸੁੰਬ ਖੁਲ੍ਹਵਾਇਆ, ਓਹ ਦੋਵੇਂ ਆਪਣੇ ਲੋਕ
੧੯ ਵਿੱਚੋਂ ਛੇਕੇ ਜਾਣ ੦ ਅਤੇ ਤੂੰ ਆਪਣੀ ਮਾਂ ਦੀ ਭੈਣ
ਅਤੇ ਆਪਣੇ ਪਿਉ ਦੀ ਭੈਣ ਦਾ ਨੰਗੇਜ ਨਾ ਉਘਾੜੀਂ
ਕਿਉਂ ਜੋ ਉਹ ਆਪਣੇ ਸਾਕ ਨੂੰ ਉਘਾੜਨਾ ਹੈ। ਉਨ੍ਹਾਂ
੨੦ ਦਾ ਦੋਸ਼ ਉਨ੍ਹਾਂ ਦੇ ਜੁੰਮੇ ਹੋਵੇ ੦ ਅਤੇ ਜੇ ਕੋਈ ਮਨੁੱਖ
ਆਪਣੇ ਚਾਚੇ ਦੀ ਤੀਵੀਂ ਨਾਲ ਸੰਗ ਕਰੇ ਤਾਂ ਉਸ
ਨੇ ਆਪਣੇ ਚਾਚੇ ਦਾ ਨੰਗੇਜ ਉਘਾੜਿਆ। ਉਨ੍ਹਾਂ ਦਾ
ਦੋਸ਼ ਉਨ੍ਹਾਂ ਦੇ ਜੁੰਮੇ ਹੋਵੇ, ਓਹ ਔਤਰੇ ਮਰਨਗੇ ੦
੨੧ ਅਤੇ ਜੇ ਕੋਈ ਮਨੁੱਖ ਆਪਣੇ ਭਰਾ ਦੀ ਵਹੁਟੀ
ਲਿਆਵੇ ਤਾਂ ਇਹ ਪਲੀਤ ਗੱਲ ਹੈ। ਉਸ ਨੇ
ਆਪਣੇ ਭਰਾ ਦਾ ਨੰਗੇਜ ਉਘਾੜਿਆ, ਓਹ ਔਤਰੇ
ਰਹਿਣਗੇ ॥

੨੨ ਸੋ ਤੁਸਾਂ ਮੇਰੀਆਂ ਸਭਨਾਂ ਬਿਧਾਂ ਅਤੇ ਮੇਰਿਆਂ
ਸਭਨਾਂ ਨਿਆਵਾਂ ਨੂੰ ਮੰਨਕੇ ਪੂਰਾ ਕਰਨਾ ਭਈ ਉਹ
ਦੇਸ ਜਿਸ ਦੇ ਵਿੱਚ ਵੱਸਣ ਲਈ ਮੈਂ ਤੁਹਾਨੂੰ ਲਿਜਾਂਦਾ
੨੩ ਹਾਂ ਤੁਹਾਨੂੰ ਉਗਲਾਛ ਨਾ ਦੇਵੇ ੦ ਅਤੇ ਜਿਹੜੇ ਮੈਂ
ਤੁਹਾਡੇ ਅੱਗੇ ਕੱਢਦਾ ਹਾਂ ਉਸ ਜਾਤ ਦੀਆਂ ਰੀਤਾਂ
ਦੇ ਅਨੁਸਾਰ ਤੁਸਾਂ ਨਾ ਤੁਰਨਾ ਕਿਉਂ ਜੋ ਉਨ੍ਹਾਂ ਨੇ ਤਾਂ
ਏਹ ਸੱਭੇ ਗੱਲਾਂ ਕੀਤੀਆਂ ਅਤੇ ਇਸ ਲਈ ਓਹ ਮੈਨੂੰ
੨੪ ਮਾੜੇ ਲੱਗੇ ੦ ਪਰ ਮੈਂ ਤੁਹਾਨੂੰ ਆਖਿਆ ਹੈ, ਤੁਸੀਂ
ਉਨ੍ਹਾਂ ਦਾ ਦੇਸ ਰੱਖੋਗੇ ਅਤੇ ਮੈਂ ਉਸ ਦੇ ਰੱਖਣ ਲਈ
ਤੁਹਾਨੂੰ ਦਿਆਂਗਾ, ਇੱਕ ਅਜੇਹਾ ਦੇਸ ਜਿੱਥੇ ਦੁੱਧ
ਅਤੇ ਸ਼ਹਿਤ ਵਗਦਾ ਹੈ। ਮੈਂ ਯਹੋਵਾਹ ਤੁਹਾਡਾ
ਪਰਮੇਸ਼ੁਰ ਹਾਂ ਜਿਸ ਨੇ ਹੋਰਨਾਂ ਲੋਕਾਂ ਤੋਂ ਤੁਹਾਨੂੰ ਵੱਖਰੇ
੨੫ ਕੀਤਾ ੦ ਸੋ ਤੁਸਾਂ ਸ਼ੁੱਧ ਅਤੇ ਅਸ਼ੁੱਧ ਪਸ਼ੂ ਦੇ ਵਿੱਚ
ਅਤੇ ਅਸ਼ੁੱਧ ਅਤੇ ਸ਼ੁੱਧ ਪੰਛੀਆਂ ਦੇ ਵਿੱਚ ਭੇਦ
ਰੱਖਣਾ ਅਤੇ ਤੁਸਾਂ ਪਸ਼ੂ ਯਾ ਪੰਛੀ, ਯਾ ਕਿਸੇ ਪ੍ਰਕਾਰ
ਦੇ ਜੀਵ ਕਰਕੇ ਜੋ ਧਰਤੀ ਉੱਤੇ ਘਿਸਰਦਾ ਹੈ ਜੋ ਮੈਂ
ਤੁਹਾਡੇ ਕੋਲੋਂ ਅਸ਼ੁੱਧ ਸਮਝ ਕੇ ਵੱਖਰਾ ਕੀਤਾ ਮਾੜੇ
੨੬ ਨਾ ਬਣਨਾ ੦ ਅਤੇ ਤੁਸੀਂ ਮੇਰੇ ਅੱਗੇ ਪਵਿੱਤ੍ਰ ਹੋਵੋ
ਕਿਉਂ ਜੋ ਮੈਂ ਪਵਿੱਤ੍ਰ ਹਾਂ ਅਤੇ ਆਪਣੇ ਬਣਾਉਣ
ਲਈ ਮੈਂ ਤੁਹਾਨੂੰ ਹੋਰਨਾਂ ਲੋਕਾਂ ਤੋਂ ਵੱਖਰੇ ਕੀਤਾ ॥
੨੭ ਨਾਲੇ ਮਨੁੱਖ ਯਾ ਤੀਵੀਂ ਜਿਸ ਦਾ ਦੇਉ ਯਾਰ ਹੈ
ਯਾ ਜਾਦੂਗਰ ਹੈ ਸੋ ਜ਼ਰੂਰ ਵੱਢੀ ਜਾਵੇ, ਓਹ ਉਨ੍ਹਾਂ
ਨੂੰ ਵੱਟਿਆਂ ਨਾਲ ਮਾਰ ਸੁੱਟਣ, ਉਨ੍ਹਾਂ ਦਾ ਖੂਨ ਉਨ੍ਹਾਂ
ਦੇ ਜੁੰਮੇ ਹੋਵੇ ॥

### ਜਾਜਕਾਂ ਲਈ ਖਾਸ ਹੁਕਮ

੨੧ ਯਹੋਵਾਹ ਨੇ ਮੂਸਾ ਨੂੰ ਆਖਿਆ, ਹਾਰੂਨ ਦੇ
ਪੁੱਤ੍ਰਾਂ ਜਾਜਕਾਂ ਨਾਲ ਗੱਲ ਕਰ ਕੇ ਆਖ, ਭਈ ਆਪਣੇ
ਲੋਕਾਂ ਵਿੱਚੋਂ ਕੋਈ ਮੁਰਦੇ ਦੇ ਲਈ ਭ੍ਰਿਸ਼ਟ ਨਾ ਬਣੇ ੦
੨ ਪਰ ਆਪਣੇ ਸਾਕ ਜੋ ਨੇੜੇ ਦੇ ਹਨ, ਆਪਣੀ ਮਾਂ ਦੇ
ਲਈ ਅਤੇ ਆਪਣੇ ਪਿਉ ਦੇ ਲਈ ਅਤੇ ਆਪਣੀ
੩ ਧੀ ਦੇ ਲਈ ਅਤੇ ਆਪਣੇ ਭਰਾ ਦੇ ਲਈ ੦ ਅਤੇ
ਆਪਣੀ ਕੁਆਰੀ ਭੈਣ ਦੇ ਲਈ ਜੋ ਉਸ ਦਾ ਨੇੜੇ ਦਾ
ਸਾਕ ਹੈ ਜਿਸ ਦਾ ਭਰਤਾ ਨਾ ਹੋਇਆ ਹੋਵੇ ਉਸ ਦੇ
੪ ਲਈ ਭ੍ਰਿਸ਼ਟ ਹੋ ਜਾਏ ੦ ਪਰ ਉਹ ਆਪਣਿਆਂ
ਲੋਕਾਂ ਵਿੱਚ ਮਾਲਕ ਹੋਕੇ, ਆਪ ਨੂੰ ਗਿਲਾਨ
੫ ਕਰਾਉਣ ਲਈ ਭ੍ਰਿਸ਼ਟ ਨਾ ਬਣੇ ੦ ਉਹ ਆਪਣੇ
ਸਿਰਾਂ ਨੂੰ ਨਾ ਮੁਨਾਉਣ ਅਤੇ ਆਪਣੀ ਦਾੜ੍ਹੀ ਦੀਆਂ
ਨੁੱਕਰਾਂ ਨਾ ਮਨਾਉਣ, ਨਾ ਆਪਣੇ ਸਰੀਰ ਵਿੱਚ ਕੋਈ
੬ ਚੀਰ ਪਾਉਣ ੦ ਉਹ ਆਪਣੇ ਪਰਮੇਸ਼ੁਰ ਅੱਗੇ ਪਵਿੱਤ੍ਰ
ਹੋਣ ਅਤੇ ਆਪਣੇ ਪਰਮੇਸ਼ੁਰ ਦਾ ਨਾਮ ਬਦਨਾਮ ਨਾ
ਕਰਨ ਕਿਉਂ ਜੋ ਓਹ ਯਹੋਵਾਹ ਦੀਆਂ ਅੱਗ ਦੀਆਂ
ਭੇਟਾਂ ਅਤੇ ਆਪਣੇ ਪਰਮੇਸ਼ੁਰ ਦੀ ਰੋਟੀ ਚੜ੍ਹਾਉਂਦੇ
੭ ਹਨ, ਇਸ ਲਈ ਓਹ ਪਵਿੱਤ੍ਰ ਰਹਿਣ ੦ ਓਹ ਕਿਸੇ
ਕੰਜਰੀ ਨੂੰ ਯਾ ਕਿਸੇ ਭਿੱਟੜ ਨੂੰ ਵਹੁਟੀ ਨਾ ਬਣਾਉਣ,
ਨਾ ਓਹ ਕਿਸੇ ਭਰਤੇ ਦੀ ਕੱਢੀ ਹੋਈ ਤੀਵੀਂ ਨੂੰ
ਵਿਆਹੁਣ ਕਿਉਂ ਜੋ ਓਹ ਆਪਣੇ ਪਰਮੇਸ਼ੁਰ ਅੱਗੇ
੮ ਪਵਿੱਤ੍ਰ ਹਨ ੦ ਸੋ ਤੂੰ ਉਸ ਨੂੰ ਪਵਿੱਤ੍ਰ ਕਰੀਂ ਕਿਉਂ ਜੋ
ਉਹ ਤੇਰੇ ਪਰਮੇਸ਼ੁਰ ਦੀ ਰੋਟੀ ਚੜ੍ਹਾਉਂਦਾ ਹੈ। ਉਹ
ਤੇਰੇ ਅੱਗੇ ਪਵਿੱਤ੍ਰ ਹੋਵੇ ਕਿਉਂ ਜੋ ਮੈਂ ਯਹੋਵਾਹ ਜੋ
ਤੁਹਾਨੂੰ ਪਵਿੱਤ੍ਰ ਕਰਦਾ ਹਾਂ ਪਵਿੱਤ੍ਰ ਹਾਂ ॥
੯ ਅਤੇ ਜੇ ਕਿਸੇ ਜਾਜਕ ਦੀ ਧੀ ਆਪ ਯਾਰੀ ਖੇਡ ਕੇ
ਭ੍ਰਿਸ਼ਟ ਬਣੇ ਤਾਂ ਉਸ ਨੇ ਆਪਣੇ ਪਿਉ ਨੂੰ ਭ੍ਰਿਸ਼ਟ
੧੦ ਬਣਵਾਇਆ, ਉਹ ਅੱਗ ਨਾਲ ਸਾੜੀ ਜਾਵੇ ੦ ਅਤੇ
ਉਹ ਜੋ ਆਪਣੇ ਭਰਾਵਾਂ ਵਿੱਚ ਪ੍ਰਧਾਨ ਜਾਜਕ ਹੈ
ਜਿਸ ਦੇ ਸਿਰ ਉੱਤੇ ਮਸਹ ਕਰਨ ਦਾ ਤੇਲ ਪਿਆ
ਅਤੇ ਜੋ ਲੀੜੇ ਪਾਉਣ ਲਈ ਥਾਪਿਆ ਹੈ ਸੋ ਆਪਣਾ
ਸਿਰ ਨੰਗਾ ਨਾ ਕਰੇ, ਨਾ ਆਪਣੇ ਕੱਪੜੇ ਪਾੜੇ ੦
੧੧ ਭਾਵੇਂ ਉਸ ਦਾ ਪਿਉ, ਭਾਵੇਂ ਉਸ ਦੀ ਮਾਂ ਹੋਵੇ, ਕਿਸੇ
੧੨ ਮੁਰਦੇ ਕੋਲ ਜਾਕੇ ਅਸ਼ੁੱਧ ਨਾ ਬਣੇ ੦ ਨਾ ਉਹ ਪਵਿੱਤ੍ਰ
ਅਸਥਾਨ ਤੋਂ ਨਿੱਕਲੇ, ਨਾ ਆਪਣੇ ਪਰਮੇਸ਼ੁਰ ਦੇ
ਪਵਿੱਤ੍ਰ ਅਸਥਾਨ ਨੂੰ ਭ੍ਰਿਸ਼ਟ ਕਰੇ ਕਿਉਂ ਜੋ ਉਸ ਦੇ
ਪਰਮੇਸ਼ੁਰ ਦੇ ਮਸਹ ਕਰਨ ਦੇ ਤੇਲ ਦਾ ਮੁਕਟ ਉਸ
੧੩ ਦੇ ਉੱਤੇ ਹੈ। ਮੈਂ ਯਹੋਵਾਹ ਹਾਂ ੦ ਅਤੇ ਓਹ ਕੁਆਰੀ
੧੪ ਵਹੁਟੀ ਵਿਆਹਵੇ ੦ ਰੰਡੀ ਨੂੰ ਯਾ ਕੱਢੀ ਹੋਈ ਤੀਵੀਂ
ਨੂੰ, ਯਾ ਭਿੱਟੜ ਨੂੰ, ਯਾ ਕੰਜਰੀ ਨੂੰ, ਇਨ੍ਹਾਂ ਤੋਂ ਨਾ
ਵਿਆਹਵੇ, ਪਰ ਉਹ ਆਪਣੇ ਲੋਕਾਂ ਵਿੱਚੋਂ ਇੱਕ
੧੫ ਕੁਆਰੀ ਵਹੁਟੀ ਵਿਆਹਵੇ ੦ ਨਾ ਉਹ ਆਪਣੇ ਲੋਕਾਂ
ਵਿੱਚ ਆਪਣੇ ਵੰਸ ਨੂੰ ਭਰਿਸ਼ਟ ਕਰੇ ਕਿਉਂ ਜੋ ਮੈਂ
ਯਹੋਵਾਹ ਉਸ ਨੂੰ ਪਵਿੱਤ੍ਰ ਠਹਿਰਾਉਂਦਾ ਹਾਂ ॥
੧੬ ੧੭ ਯਹੋਵਾਹ ਮੂਸਾ ਨਾਲ ਬੋਲਿਆ ਕਿ ੦ ਹਾਰੂਨ ਨੂੰ
ਬੋਲ, ਤੇਰੀ ਸੰਤਾਨ ਵਿੱਚ ਆਪੋ ਆਪਣੀ ਪੀੜ੍ਹੀ

ਵਿੱਚ ਜਿਸ ਨੂੰ ਕੋਈ ਬੱਜ ਹੋਵੇ ਉਹ ਆਪਣੇ ਪਰਮੇਸ਼ੁਰ
੧੮ ਦੀ ਰੋਟੀ ਚੜ੍ਹਾਉਣ ਲਈ ਨੇੜੇ ਨਾ ਜਾਵੇ ○ ਕਿਉਂ
ਜੋ ਭਾਵੇਂ ਕਿਹਾ ਮਨੁੱਖ ਹੋਵੇ ਜਿਸ ਨੂੰ ਬੱਜ ਹੋਵੇ, ਉਹ
ਨੇੜੇ ਨਾ ਜਾਏ, ਅੰਨ੍ਹਾ ਯਾ ਲੰਙਾ ਯਾ ਜਿਸ ਦਾ ਨੱਕ
ਫੀਨਾ ਹੋਵੇ, ਯਾ ਜਿਸ ਦੀ ਲੱਤ ਲੰਮੀ ਹੋਵੇ ○
੧੯ ਯਾ ਕੋਈ ਮਨੁੱਖ ਜਿਸ ਦਾ ਪੈਰ ਯਾ ਹੱਥ ਭੱਜਾ ਹੋਇਆ
੨੦ ਹੋਵੇ ○ ਯਾ ਕੁੱਬਾ ਯਾ ਮਧਰਾ ਯਾ ਭੈਂਗਾ ਯਾ ਜਿਸ
ਵਿੱਚ ਦਾਦ ਯਾ ਖੁਜਲੀ ਯਾ ਨਲ ਵਿੱਸਿਆ ਹੋਇਆ
੨੧ ਹੋਵੇ ○ ਹਾਰੂਨ ਜਾਜਕ ਦੀ ਸੰਤਾਨ ਵਿੱਚੋਂ ਜਿਸ ਮਨੁੱਖ
ਨੂੰ ਬੱਜ ਹੋਵੇ, ਸੋ ਯਹੋਵਾਹ ਦੀਆਂ ਅੱਗ ਦੀਆਂ ਭੇਟਾਂ
ਦੇ ਚੜ੍ਹਾਉਣ ਲਈ ਨੇੜੇ ਨਾ ਆਵੇ। ਉਸ ਨੂੰ ਬੱਜ ਜੋ
ਲੱਗੀ ਹੋਈ ਹੈ, ਉਹ ਆਪਣੇ ਪਰਮੇਸ਼ੁਰ ਦੀ ਰੋਟੀ
੨੨ ਚੜ੍ਹਾਉਣ ਲਈ ਨੇੜੇ ਨਾ ਆਵੇ ○ ਉਹ ਆਪਣੇ
ਪਰਮੇਸ਼ੁਰ ਦੀ ਰੋਟੀ, ਨਾਲੇ ਅੱਤ ਪਵਿੱਤ੍ਰ, ਨਾਲੇ ਪਵਿੱਤ੍ਰ
੨੩ ਖਾਵੇ ○ ਪਰ ਉਹ ਪੜਦੇ ਦੇ ਅੰਦਰ ਨਾ ਜਾਵੇ ਅਤੇ
ਜਗਵੇਦੀ ਦੇ ਨੇੜੇ ਨਾ ਆਵੇ, ਉਸ ਨੂੰ ਬੱਜ ਜੋ ਲੱਗੀ
ਹੋਈ ਹੈ, ਭਈ ਉਹ ਮੇਰਿਆਂ ਪਵਿੱਤ੍ਰ ਅਸਥਾਨਾਂ ਨੂੰ
ਭਰਿਸ਼ਟ ਨਾ ਕਰੇ, ਕਿਉਂ ਜੋ ਮੈਂ ਯਹੋਵਾਹ ਉਨ੍ਹਾਂ ਨੂੰ
੨੪ ਪਵਿੱਤ੍ਰ ਠਹਿਰਾਉਂਦਾ ਹਾਂ ○ ਅਤੇ ਮੂਸਾ ਨੇ ਹਾਰੂਨ ਅਤੇ
ਉਸ ਦੇ ਪੁੱਤ੍ਰਾਂ, ਅਤੇ ਇਸਰਾਏਲ ਦੇ ਸਾਰੇ ਪਰਵਾਰ ਨੂੰ
ਏਹ ਗੱਲਾਂ ਕੀਤੀਆਂ ॥

## ਬੇਦਾਗ ਬਲੀਆਂ

੨੨ ਨਾਲੇ ਯਹੋਵਾਹ ਮੂਸਾ ਨੂੰ ਬੋਲਿਆ ਕਿ ○
੨ ਹਾਰੂਨ ਅਤੇ ਉਸ ਦੇ ਪੁੱਤ੍ਰਾਂ ਨੂੰ ਆਖ, ਜੋ ਉਹ ਆਪਣੇ
ਆਪ ਇਸਰਾਏਲੀਆਂ ਦੀਆਂ ਪਵਿੱਤ੍ਰ ਵਸਤਾਂ ਤੋਂ
ਅੱਡ ਹੋਣ, ਅਤੇ ਜਿਨ੍ਹਾਂ ਨੂੰ ਉਹ ਮੇਰੇ ਅੱਗੇ ਪਵਿੱਤ੍ਰ
ਕਰਦੇ ਹਨ ਉਨ੍ਹਾਂ ਗੱਲਾਂ ਤੋਂ ਮੇਰੇ ਪਵਿੱਤ੍ਰ ਨਾਮ ਦਾ
੩ ਨਿਰਾਦਰ ਨਾ ਕਰਨ। ਮੈਂ ਯਹੋਵਾਹ ਹਾਂ ○ ਉਨ੍ਹਾਂ ਨੂੰ
ਆਖ, ਤੁਹਾਡੀਆਂ ਪੀੜ੍ਹੀਆਂ ਵਿੱਚੋਂ ਤੁਹਾਡੀ ਸਾਰੀ
ਸੰਤਾਨ ਵਿੱਚ ਕੋਈ ਪਵਿੱਤ੍ਰ ਵਸਤਾਂ ਦੇ ਅੱਗੇ, ਜੋ
ਇਸਰਾਏਲੀ ਯਹੋਵਾਹ ਦੇ ਅੱਗੇ ਪਵਿੱਤ੍ਰ ਕਰਦੇ ਹਨ,
ਉੱਥੇ ਅਸ਼ੁੱਧ ਹੋਕੇ ਜਾਵੇ, ਤਾਂ ਉਹ ਪ੍ਰਾਣੀ ਮੇਰੇ ਅੱਗੋਂ
੪ ਛੇਕਿਆ ਜਾਵੇ। ਮੈਂ ਯਹੋਵਾਹ ਹਾਂ ○ ਹਾਰੂਨ ਦੀ ਸੰਤਾਨ
ਵਿੱਚ ਜਿਹੜਾ ਕੋਹੜੀ ਹੋਵੇ ਯਾ ਜਿਸ ਨੂੰ ਪ੍ਰਮੇਹ ਹੋਵੇ,
ਉਹ ਜਦ ਤੀਕੁਰ ਸ਼ੁੱਧ ਨਾ ਹੋਵੇ ਪਵਿੱਤ੍ਰ ਵਸਤ ਨੂੰ ਨਾ
ਖਾਵੇ ਅਤੇ ਜਿਹੜਾ ਕਿਸੇ ਵਸਤ ਨੂੰ ਜੋ ਮੁਰਦੇ ਦੇ
ਕਾਰਨ ਅਸ਼ੁੱਧ ਹੈ ਯਾ ਕਿਸੇ ਮਨੁੱਖ ਨੂੰ ਜਿਸ ਦੀ ਬਿੰਦ
੫ ਉਸ ਤੋਂ ਨਿੱਕਲੇ, ਛੋਹੇ ○ ਯਾ ਜਿਹੜਾ ਕਿਸੇ ਘਿਸਰਨ
ਵਾਲੀ ਵਸਤ ਨੂੰ ਜਿਸ ਦੇ ਕਾਰਨ ਉਹ ਅਸ਼ੁੱਧ ਹੋ
ਜਾਵੇ, ਛੋਹੇ, ਯਾ ਕਿਸੇ ਮਨੁੱਖ ਨੂੰ ਜਿਸ ਤੋਂ ਉਸ ਨੂੰ
ਅਸ਼ੁੱਧਤਾਈ ਲੱਗੇ, ਭਾਵੇਂ ਕਿਹੀ ਅਸ਼ੁੱਧਤਾਈ ਉਸ ਨੂੰ
੬ ਹੋਵੇ ○ ਤਾਂ ਜਿਹੜਾ ਪ੍ਰਾਣੀ ਏਹ ਜਿਹੀ ਵਸਤ ਨੂੰ ਛੋਹੇ
ਸੋ ਸੰਧਿਆ ਤੋੜੀ ਅਸ਼ੁੱਧ ਰਹੇ ਅਤੇ ਆਪਣਾ ਸਰੀਰ
ਪਾਣੀ ਨਾਲ ਧੋਣ ਤੋਂ ਬਿਨਾ ਪਵਿੱਤ੍ਰ ਵਸਤ ਨੂੰ ਨਾ
੭ ਖਾਵੇ ○ ਜਾਂ ਸੂਰਜ ਆਥਵੇਂ ਤਾਂ ਸ਼ੁੱਧ ਹੋਵੇ ਅਤੇ ਫੇਰ
੮ ਪਵਿੱਤ੍ਰ ਵਸਤਾਂ ਤੋਂ ਖਾਵੇ, ਉਸ ਦਾ ਭੋਜਨ ਜੋ ਹੈ ○ ਉਹ
ਜੋ ਆਪੇ ਮਰ ਜਾਵੇ, ਯਾ ਪਸੂਆਂ ਨੇ ਪਾੜਿਆ ਹੋਵੇ,
ਉਸ ਨੂੰ ਉਹ ਆਪ ਮਲੀਨ ਹੋਕੇ ਨਾ ਖਾਵੇ। ਮੈਂ ਯਹੋਵਾਹ
੯ ਹਾਂ ○ ਸੋ ਉਹ ਮੇਰੇ ਹੁਕਮ ਨੂੰ ਮੰਨਣ ਅਜਿਹਾ ਨਾ ਹੋਵੇ,
ਜੋ ਉਹ ਉਸ ਦੀ ਗਿਲਾਨ ਕਰਨ ਵਿੱਚ ਉਸ ਦਾ ਪਾਪ
ਉਨ੍ਹਾਂ ਦੇ ਜੁੰਮੇ ਹੋਵੇ ਅਤੇ ਓਹ ਮਰ ਜਾਣ। ਮੈਂ ਯਹੋਵਾਹ
੧੦ ਉਨ੍ਹਾਂ ਨੂੰ ਪਵਿੱਤ੍ਰ ਕਰਨ ਵਾਲਾ ਹਾਂ ○ ਪਵਿੱਤ੍ਰ ਵਸਤ ਤੋਂ
ਕੋਈ ਓਪਰਾ ਨਾ ਖਾਵੇ, ਜਾਜਕ ਦੇ ਕੋਲ ਭਾਵੇਂ ਕੋਈ
ਰਹੇ ਯਾ ਕੋਈ ਨੌਕਰ ਉਹ ਪਵਿੱਤ੍ਰ ਵਸਤ ਤੋਂ ਨਾ
੧੧ ਖਾਏ ○ ਪਰ ਜੇ ਕਦੀ ਜਾਜਕ ਕਿਸੇ ਪ੍ਰਾਣੀ ਨੂੰ
ਆਪਣੀ ਰੋਕੜ ਨਾਲ ਮੁਲ ਲਵੇ ਤਾਂ ਉਹ ਉਸ ਤੋਂ
ਖਾਏ ਅਤੇ ਉਹ ਭੀ ਜੋ ਉਸ ਦੇ ਘਰ ਵਿੱਚ ਜੰਮਿਆ
੧੨ ਹੋਵੇ, ਓਹ ਉਸ ਦੇ ਭੋਜਨ ਤੋਂ ਖਾਣ ○ ਜੇ ਜਾਜਕ ਦੀ
ਧੀ ਭੀ ਕਿਸੇ ਓਪਰੇ ਨਾਲ ਵਿਆਹੀ ਜਾਵੇ ਤਾਂ ਉਹ
੧੩ ਪਵਿੱਤ੍ਰ ਵਸਤਾਂ ਦੀ ਭੇਟ ਤੋਂ ਨਾ ਖਾਵੇ ○ ਪਰ ਜੇ
ਜਾਜਕ ਦੀ ਧੀ ਰੰਡੀ ਯਾ ਕੱਢੀ ਹੋਈ ਯਾ ਔਤਰੀ
ਹੋਵੇ ਅਤੇ ਆਪਣੇ ਪਿਉ ਦੇ ਘਰ ਵਿੱਚ ਮੁੜ ਆਵੇ
ਅੱਗੇ ਵਾਕਰ, ਤਾਂ ਉਹ ਆਪਣੇ ਪਿਉ ਦੇ ਭੋਜਨ ਤੋਂ
ਖਾਵੇ, ਪਰ ਕੋਈ ਓਪਰਾ ਉਸ ਤੋਂ ਨਾ ਖਾਵੇ ।
੧੪ ਅਤੇ ਜੇ ਕੋਈ ਮਨੁੱਖ ਅਣਜਾਣਤਾ ਨਾਲ ਪਵਿੱਤ੍ਰ
ਵਸਤ ਤੋਂ ਖਾਵੇ ਤਾਂ ਉਹ ਉਸ ਦੇ ਨਾਲ ਉਸ ਦਾ
ਪੰਜਵਾਂ ਹਿੱਸਾ ਰਲਾਕੇ ਜਾਜਕ ਨੂੰ ਪਵਿੱਤ੍ਰ ਵਸਤ ਦੇ
੧੫ ਨਾਲ ਹੀ ਉਹ ਦੇ ਦੇਵੇ ○ ਅਤੇ ਓਹ ਜਿਹੜੇ ਭੇਟ
ਯਹੋਵਾਹ ਦੇ ਅੱਗੇ ਚੜ੍ਹਾਉਂਦੇ ਹਨ ਇਸਰਾਏਲੀਆਂ
ਦੀਆਂ ਪਵਿੱਤ੍ਰ ਵਸਤਾਂ ਦਾ ਨਿਰਾਦਰ ਨਾ ਕਰਨ ○
੧੬ ਜਿਸ ਵੇਲੇ ਓਹ ਉਨ੍ਹਾਂ ਦੀਆਂ ਪਵਿੱਤ੍ਰ ਵਸਤਾਂ

ਖਾਣ, ਉਨ੍ਹਾਂ ਕੋਲੋਂ ਬਦੀ ਦਾ ਦੋਸ਼ ਨਾ ਚੁਕਾਉਣ,
ਕਿਉਂ ਜੋ ਮੈਂ ਯਹੋਵਾਹ ਉਨ੍ਹਾਂ ਨੂੰ ਪਵਿੱਤ੍ਰ ਕਰਨ
ਵਾਲਾ ਹਾਂ ॥
੧੭ ਫੇਰ ਯਹੋਵਾਹ ਮੂਸਾ ਨਾਲ ਬੋਲਿਆ ਕਿ ੦
੧੮ ਹਾਰੂਨ ਅਤੇ ਉਸ ਦੇ ਪੁੱਤ੍ਰਾਂ ਨੂੰ ਅਤੇ ਇਸਰਾਏਲ ਦੇ
ਸਾਰੇ ਪਰਵਾਰ ਨੂੰ ਐਉਂ ਬੋਲ ਕਿ ਇਸਰਾਏਲੀਆਂ ਤੋਂ
ਯਾਂ ਇਸਰਾਏਲ ਦੇ ਓਪਰਿਆਂ ਵਿੱਚੋਂ ਜਿਹੜਾ ਜਣਾ
ਆਪਣੀਆਂ ਸਾਰੀਆਂ ਸੁੱਖਣਾਂ ਕਰਕੇ ਅਤੇ ਆਪਣੀ
ਮਰਜੀ ਦੀਆਂ ਭੇਟਾਂ ਕਰਕੇ ਜੋ ਉਹ ਯਹੋਵਾਹ ਦੇ
੧੯ ਅੱਗੇ ਚੜ੍ਹਾਉਂਦੇ ਹਨ ਚੜ੍ਹਤ ਚੜ੍ਹਾਵੇ ੦ ਸੋ, ਤੁਸੀਂ
ਆਪਣੇ ਕਬੂਲ ਹੋਣ ਲਈ ਇੱਕ ਨਰ ਬੱਜ ਤੋਂ ਰਹਿਤ
ਬਲਦਾਂ ਵਿੱਚੋਂ ਯਾ ਛੇਲਿਆਂ ਵਿੱਚੋਂ ਯਾ ਬੱਕਰੀਆਂ ਵਿੱਚੋਂ
੨੦ ਚੜ੍ਹਾਓ ੦ ਪਰ ਜਿਸ ਨੂੰ ਕੋਈ ਬੱਜ ਹੋਵੇ ਉਹ ਤੁਸਾਂ ਨਾ
ਚੜ੍ਹਾਉਣਾ, ਕਿਉਂ ਜੋ ਉਹ ਤੁਹਾਡੇ ਵੱਲੋਂ ਮੰਨਿਆ ਨਾ
੨੧ ਜਾਵੇਗਾ ੦ ਅਤੇ ਜਿਹੜਾ ਯਹੋਵਾਹ ਦੇ ਅੱਗੇ ਆਪਣੀ
ਸੁੱਖਣਾ ਪੂਰੀ ਕਰਨ ਨੂੰ ਯਹੋਵਾਹ ਦੇ ਅੱਗੇ ਸੁਖ ਸਾਂਦ
ਦੀਆਂ ਭੇਟਾਂ ਦੀ ਬਲੀ ਚੜ੍ਹਾਵੇ, ਯਾ ਬਲਦਾਂ ਵਿੱਚੋਂ
ਯਾ ਭੇਡਾਂ ਵਿੱਚੋਂ ਆਪਣੀ ਮਰਜੀ ਨਾਲ ਭੇਟ ਚੜ੍ਹਾਵੇ,
ਤਾਂ ਚਾਹੀਦਾ ਹੈ ਜੋ ਉਹ ਮੰਨੀ ਜਾਣ ਲਈ ਪੂਰੀ ਹੋਵੇ,
੨੨ ਉਸ ਦੇ ਵਿੱਚ ਕੋਈ ਬੱਜ ਨਾ ਹੋਵੇ ੦ ਅੰਨ੍ਹਾ ਯਾ ਟੁੱਟਾ
ਹੋਇਆ ਯਾ ਲੂਲਾ ਯਾ ਜਿਸ ਨੂੰ ਮੁਹਕੇ ਹੋਣ, ਯਾ
ਦਾਦ ਵਾਲਾ ਯਾ ਖੁਜਲੀ ਵਾਲਾ, ਇਨ੍ਹਾਂ ਤੋਂ ਤੁਸਾਂ
ਯਹੋਵਾਹ ਦੇ ਅੱਗੇ ਨਾ ਚੜ੍ਹਾਉਣੇ, ਨਾ ਉਨ੍ਹਾਂ ਨੂੰ ਅੱਗ
ਦੀ ਭੇਟ ਕਰਕੇ ਜਗਵੇਦੀ ਦੇ ਉੱਤੇ ਯਹੋਵਾਹ ਦੇ
੨੩ ਅੱਗੇ ਚੜ੍ਹਾਉਣੇ ੦ ਕੋਈ ਬਲਦ ਯਾ ਪੱਠ, ਜਿਸ ਦਾ
ਕੋਈ ਅੰਗ ਵਧ ਯਾ ਘੱਟ ਹੋਵੇ, ਉਹ ਤੁਸੀਂ ਆਪਣੀ
ਮਰਜੀ ਦੀ ਭੇਟ ਵਿੱਚ ਚੜ੍ਹਾਓ ਤਾਂ ਚੜ੍ਹਾਓ, ਪਰ
੨੪ ਸੁੱਖਣਾ ਕਰਕੇ ਉਹ ਮੰਨਿਆ ਨਾ ਜਾਵੇਗਾ ੦ ਜਿਸ ਦੇ
ਨਲ ਨੂੰ ਸੱਟ ਲੱਗੀ ਹੋਈ ਹੋਵੇ, ਯਾ ਫਿੱਸਿਆ ਹੋਇਆ,
ਯਾ ਭੱਜਿਆ ਹੋਇਆ, ਯਾ ਫੱਟਿਆ ਹੋਇਆ ਹੋਵੇ,
ਉਹ ਤੁਸਾਂ ਯਹੋਵਾਹ ਦੇ ਅੱਗੇ ਨਾ ਚੜ੍ਹਾਉਣਾ, ਅਤੇ
ਨਾ ਆਪਣੇ ਦੇਸ ਵਿੱਚ ਕੋਈ ਅਜੇਹੀ ਭੇਟ ਚੜ੍ਹਾਉਣੀ ੦
੨੫ ਅਤੇ ਨਾ ਆਪਣੇ ਪਰਮੇਸ਼ੁਰ ਦਾ ਭੋਜਨ ਇਨ੍ਹਾਂ ਵਿੱਚੋਂ
ਕਿਸੇ ਵਸਤ ਨੂੰ ਓਪਰੇ ਦੇ ਹੱਥੋਂ ਲੈਕੇ ਤੁਸਾਂ ਚੜ੍ਹਾਉਣਾ
ਕਿਉਂ ਜੋ ਉਨ੍ਹਾਂ ਦੀ ਸੜਨ ਉਨ੍ਹਾਂ ਦੇ ਵਿੱਚ ਹੈ ਅਤੇ
ਬੱਜਾਂ ਭੀ ਹਨ, ਓਹ ਤੁਹਾਡੇ ਹੱਥੋਂ ਮੰਨੇ ਨਾ ਜਾਣਗੇ ॥

੨੬ ੨੭ ਤਾਂ ਯਹੋਵਾਹ ਮੂਸਾ ਨਾਲ ਬੋਲਿਆ ਕਿ ੦ ਜਾਂ ਕੋਈ
ਬਲਦ ਯਾ ਭੇਡ ਯਾ ਬੱਕਰਾ ਜੰਮੇ ਤਾਂ ਉਹ ਸੱਤ ਦਿਨ
ਤੋੜੀ ਮਾਂ ਦੇ ਕੋਲ ਰਹੇ ਅਤੇ ਅੱਠਵੇਂ ਦਿਨ ਤੋਂ ਲੈਕੇ
ਉਹ ਯਹੋਵਾਹ ਦੇ ਅੱਗੇ ਅੱਗ ਦੀ ਭੇਟ ਦੇ ਲਈ
੨੮ ਮੰਨਣ ਜੋਗਾ ਹੋਵੇਗਾ ੦ ਭਾਵੇਂ ਗਊ ਹੋਵੇ, ਭਾਵੇਂ
ਬੱਕਰੀ ਹੋਵੇ, ਤਾਂ ਉਸ ਨੂੰ ਅਤੇ ਉਸ ਦੇ ਵੱਛੇ ਨੂੰ
੨੯ ਇੱਕੋ ਦਿਨ ਵਿੱਚ ਦੋਵੇਂ ਨਾ ਵੱਢੀਂ ੦ ਅਤੇ ਜਿਸ
ਵੇਲੇ ਤੁਸੀਂ ਯਹੋਵਾਹ ਦੇ ਅੱਗੇ ਧੰਨਵਾਦ ਦੀ ਬਲੀ
ਚੜ੍ਹਾਓ, ਤਾਂ ਤੁਸਾਂ ਆਪਣੇ ਕਬੂਲ ਹੋਣ ਲਈ
੩੦ ਚੜ੍ਹਾਉਣੀ ੦ ਓਸੇ ਦਿਨ ਉਹ ਖਾਧੀ ਜਾਵੇ, ਤੁਸਾਂ
ਉਸ ਤੋਂ ਸਵੇਰ ਤੀਕਰ ਕੁਝ ਨਾ ਛੱਡਣਾ। ਮੈਂ ਯਹੋਵਾਹ
੩੧ ਹਾਂ ੦ ਸੋ ਤੁਸਾਂ ਮੇਰੀਆਂ ਆਗਿਆਂ ਮੰਨਕੇ ਪੂਰੀਆਂ
੩੨ ਕਰਨਾ। ਮੈਂ ਯਹੋਵਾਹ ਹਾਂ ੦ ਤੁਸਾਂ ਮੇਰੇ ਪਵਿੱਤ੍ਰ ਨਾਮ
ਨੂੰ ਭਰਿਸ਼ਟ ਨਾ ਕਰਨਾ, ਪਰ ਮੈਂ ਇਸਰਾਏਲੀਆਂ
ਵਿੱਚ ਪਵਿੱਤ੍ਰ ਸਮਝਿਆ ਜਾਵਾਂਗਾ। ਮੈਂ ਉਹ ਯਹੋਵਾਹ
੩੩ ਹਾਂ, ਜੋ ਤੁਹਾਨੂੰ ਪਵਿੱਤ੍ਰ ਕਰਦਾ ਹਾਂ ੦ ਜਿਸ ਨੇ ਤੁਹਾਡਾ
ਪਰਮੇਸ਼ੁਰ ਬਣਨ ਲਈ ਤੁਹਾਨੂੰ ਮਿਸਰ ਦੇ ਦੇਸ ਵਿੱਚੋਂ
ਲਿਆਂਦਾ, ਮੈਂ ਯਹੋਵਾਹ ਹਾਂ ॥

### ਯਹੋਵਾਹ ਦੇ ਪਰਬ

**੨੩** ਯਹੋਵਾਹ ਮੂਸਾ ਨਾਲ ਬੋਲਿਆ ਕਿ ੦
੨ ਇਸਰਾਏਲੀਆਂ ਨੂੰ ਐਉਂ ਬੋਲ, ਜਿਹੜੇ ਯਹੋਵਾਹ ਦੇ
ਪਰਬ ਹਨ, ਜੋ ਤੁਸਾਂ ਪਵਿੱਤ੍ਰ ਮੇਲੇ ਕਰਨੇ ਸੋ ਏਹ ਮੇਰੇ
੩ ਪਰਬ ਹਨ ੦ ਛੇ ਦਿਨ ਕੰਮ ਕੀਤਾ ਜਾਵੇ ਪਰ ਸੱਤਵਾਂ
ਦਿਨ ਵਿਸਰਾਮ ਦਾ ਸਬਤ ਇੱਕ ਪਵਿੱਤ੍ਰ ਮੇਲਾ ਹੈ,
ਤੁਸਾਂ ਉਸ ਦੇ ਵਿੱਚ ਕੋਈ ਕੰਮ ਨਾ ਕਰਨਾ। ਇਹ
ਤੁਹਾਡੇ ਸਭਨਾਂ ਵਸੇਬਿਆਂ ਵਿੱਚ ਯਹੋਵਾਹ ਦਾ ਸਬਤ
ਹੈ ॥
੪ ਜਿਹੜੇ ਤੁਸਾਂ ਉਨ੍ਹਾਂ ਦਿਆਂ ਵੇਲਿਆਂ ਸਿਰ ਹੋਕਾ
ਦੇਣਾ ਹੈ, ਸੋ ਯਹੋਵਾਹ ਦੇ ਪਰਬ ਅਤੇ ਪਵਿੱਤ੍ਰ ਮੇਲੇ
੫ ਏਹ ਹਨ ੦ ਪਹਿਲੇ ਮਹੀਨੇ ਦੀ ਚੌਧਵੀਂ ਮਿਤੀ
ਨੂੰ ਸੰਧਿਆ ਵੇਲੇ ਤਾਈਂ ਯਹੋਵਾਹ ਦਾ ਪਸਾਹ ਦਾ
੬ ਪਰਬ ਹੈ ੦ ਅਤੇ ਉਸ ਮਹੀਨੇ ਦੀ ਪੰਧਰਵੀਂ ਮਿਤੀ
ਯਹੋਵਾਹ ਦੀ ਪਤੀਰੀ ਰੋਟੀ ਦਾ ਪਰਬ ਹੈ, ਸੱਤ ਦਿਨ
੭ ਤੋੜੀ ਤੁਸਾਂ ਪਤੀਰੀ ਰੋਟੀ ਖਾਣੀ ੦ ਪਹਿਲੇ ਦਿਨ ਤੁਸਾਂ
ਪਵਿੱਤ੍ਰ ਮੇਲਾ ਕਰਨਾ, ਉਸ ਦੇ ਵਿੱਚ ਤੁਸਾਂ ਕੋਈ ਕੰਮ

੮ ਧੰਦਾ ਨਾ ਕਰਨਾ ੦ ਪਰ ਤੁਸਾਂ ਅੱਗ ਦੀ ਭੇਟ
ਯਹੋਵਾਹ ਦੇ ਅੱਗੇ ਸੱਤ ਦਿਨ ਤੋੜੀ ਚੜ੍ਹਾਉਣੀ ਅਤੇ
ਸੱਤਵੇਂ ਦਿਨ ਪਵਿੱਤ੍ਰ ਮੇਲਾ ਹੋਵੇ, ਉਸ ਦੇ ਵਿੱਚ ਤੁਸਾਂ
ਕੋਈ ਕੰਮ ਧੰਦਾ ਨਾ ਕਰਨਾ ॥
੯ ਫੇਰ ਯਹੋਵਾਹ ਮੂਸਾ ਨਾਲ ਬੋਲਿਆ ਕਿ ੦
੧੦ ਇਸਰਾਏਲੀਆਂ ਨਾਲ ਗੱਲ ਕਰ ਅਤੇ ਐਉਂ ਉਹਨਾਂ
ਨੂੰ ਆਖ ਭਈ ਜਿਸ ਵੇਲੇ ਤੁਸੀਂ ਉਸ ਦੇਸ ਵਿੱਚ ਜੋ
ਮੈਂ ਤੁਹਾਨੂੰ ਦਿੰਦਾ ਹਾਂ ਆ ਗਏ ਹੋ ਅਤੇ ਉਸ ਦੀ
ਹਾੜ੍ਹੀ ਭੀ ਵੱਢੋਗੇ ਤਾਂ ਤੁਸਾਂ ਆਪਣੀ ਹਾੜ੍ਹੀ ਦੇ
ਪਹਿਲੇ ਫਲ ਤੋਂ ਇੱਕ ਪੂਲਾ ਜਾਜਕ ਦੇ ਸਾਹਮਣੇ
੧੧ ਲਿਆਉਣਾ ੦ ਅਤੇ ਉਹ ਉਸ ਪੂਲੇ ਨੂੰ ਯਹੋਵਾਹ ਦੇ
ਸਾਹਮਣੇ ਹਿਲਾਵੇ ਭਈ ਉਹ ਤੁਹਾਡੇ ਕੋਲੋਂ ਮੰਨਿਆ
ਜਾਏ, ਉਸ ਸਬਤ ਦੇ ਅਗਲੇ ਭਲਕ ਨੂੰ ਜਾਜਕ ਉਸ
੧੨ ਨੂੰ ਹਿਲਾਵੇ ੦ ਅਤੇ ਉਸੇ ਦਿਨ ਜਿਸ ਦੇ ਵਿੱਚ ਤੁਸੀਂ
ਉਸ ਪੂਲੇ ਨੂੰ ਹਿਲਾਓ ਤੁਸਾਂ ਇੱਕ ਬੱਜ ਤੋਂ ਰਹਿਤ
ਯਹੋਵਾਹ ਦੇ ਅੱਗੇ ਹੋਮ ਦੀ ਭੇਟ ਕਰਕੇ ਪਹਿਲੇ ਵਰਹੇ
੧੩ ਦਾ ਇੱਕ ਲੇਲਾ ਚੜ੍ਹਾਉਣਾ ੦ ਅਤੇ ਉਸ ਦੀ ਮੈਦੇ
ਦੀ ਭੇਟ ਜੋ ਹੈ, ਸੋ ਤੇਲ ਨਾਲ ਰਲੇ ਹੋਏ ਦੋ ਦਸਵੰਧ
ਮੈਦੇ ਦੇ ਯਹੋਵਾਹ ਦੇ ਅੱਗੇ ਇੱਕ ਸੁਗੰਧਤਾ ਕਰਕੇ ਇੱਕ
ਅੱਗ ਦੀ ਭੇਟ ਹੋਵੇ ਅਤੇ ਇੱਕ ਦਾਖਰਸ ਦੇ ਕੁੱਪੇ
੧੪ ਦੀ ਚੁਥਾਈ ਉਸ ਦੀ ਪੀਣ ਦੀ ਭੇਟ ਹੋਵੇ ੦ ਅਤੇ
ਜਿਸ ਦਿਨ ਤਾਈਂ ਤੁਸੀਂ ਆਪਣੇ ਪਰਮੇਸ਼ੁਰ ਅੱਗੇ ਇੱਕ
ਭੇਟ ਨਾ ਲਿਆਓ, ਉਸ ਦਿਨ ਤੋੜੀ ਤੁਸੀਂ ਨਾ ਰੋਟੀ,
ਨਾ ਭੁੰਨੇ ਹੋਏ ਦਾਣੇ, ਨਾ ਹਰੇ ਸਿੱਟੇ ਖਾਣੇ। ਇਹ
ਤੁਹਾਡੇ ਸਭਨਾਂ ਵਸੇਬਿਆਂ ਵਿੱਚ ਤੁਹਾਡੀਆਂ ਪੀੜ੍ਹੀਆਂ
ਤੀਕਰ ਇੱਕ ਸਦਾ ਦੀ ਬਿਧੀ ਹੋਵੇ ॥
੧੫ ਅਤੇ ਉਸ ਸਬਤ ਦੇ ਅਗਲੇ ਭਲਕ ਤੋਂ ਉਸ
ਦਿਨ ਤੋਂ ਜੋ ਤੁਸੀਂ ਹਿਲਾਉਣ ਦੀ ਭੇਟ ਦਾ ਪੂਲਾ
੧੬ ਲਿਆਏ ਤੁਸਾਂ ਸੱਤ ਸਬਤ ਪੂਰੇ ਗਿਣਨੇ ੦ ਅਰਥਾਤ
ਸੱਤਵੇਂ ਸਬਤ ਦੇ ਅਗਲੇ ਭਲਕ ਤਾਈਂ ਤੁਸਾਂ ਪੰਜਾਹ
ਦਿਨ ਗਿਣਨੇ ਅਤੇ ਫੇਰ ਯਹੋਵਾਹ ਦੇ ਅੱਗੇ ਇੱਕ
੧੭ ਮੈਦੇ ਦੀ ਭੇਟ ਨਵੀਂ ਚੜ੍ਹਾਉਣੀ ੦ ਤੁਸਾਂ ਆਪਣੇ
ਵਸੇਬਿਆਂ ਵਿੱਚੋਂ ਦੋ ਦਸਵੰਧਾਂ ਦੇ ਦੋ ਹਿਲਾਉਣ
ਦੀਆਂ ਰੋਟੀਆਂ ਕੱਢਣੀਆਂ, ਉਹ ਮੈਦੇ ਦੀਆਂ ਹੋਣ,
ਉਹ ਖਮੀਰ ਨਾਲ ਗੁੰਨ੍ਹੀਆਂ ਜਾਣ, ਉਹ ਯਹੋਵਾਹ ਦੇ
੧੮ ਅੱਗੇ ਪਹਿਲਾ ਫਲ ਹੈ ੦ ਅਤੇ ਤੁਸਾਂ ਉਨ੍ਹਾਂ ਰੋਟੀਆਂ
ਦੇ ਨਾਲ ਬੱਜ ਤੋਂ ਰਹਿਤ ਪਹਿਲੇ ਵਰਹੇ ਦੇ ਸੱਤ ਲੇਲੇ,
ਅਤੇ ਇੱਕ ਜਵਾਨ ਬਲਦ ਅਤੇ ਦੋ ਛੱਤ੍ਰੇ ਚੜ੍ਹਾਉਣੇ।
ਉਹ ਉਨ੍ਹਾਂ ਦੇ ਮੈਦੇ ਦੀਆਂ ਭੇਟਾਂ ਅਤੇ ਉਨ੍ਹਾਂ ਦੀਆਂ
ਪੀਣ ਦੀਆਂ ਭੇਟਾਂ ਸਣੇ ਯਹੋਵਾਹ ਦੇ ਅੱਗੇ ਹੋਮ ਦੀ
ਭੇਟ ਹੋਵੇ, ਅਰਥਾਤ ਯਹੋਵਾਹ ਦੇ ਅੱਗੇ ਸੁਗੰਧਤਾ
੧੯ ਕਰਕੇ ਇੱਕ ਅੱਗ ਦੀ ਭੇਟ ਹੋਵੇ ੦ ਫੇਰ ਤੁਸਾਂ
ਬੱਕਰਿਆਂ ਦੀ ਇੱਕ ਪੱਠ ਪਾਪ ਦੀ ਭੇਟ ਕਰਕੇ ਅਤੇ
ਪਹਿਲੇ ਵਰਹੇ ਦੇ ਦੋ ਲੇਲੇ ਸੁਖ ਸਾਂਦ ਦੀਆਂ ਭੇਟਾਂ ਦੀ
੨੦ ਬਲੀ ਕਰਕੇ ਚੜ੍ਹਾਉਣੇ ੦ ਅਤੇ ਜਾਜਕ ਉਨ੍ਹਾਂ ਨੂੰ ਪਹਿਲੇ
ਫਲ ਦੀ ਰੋਟੀ ਸਣੇ ਹਿਲਾਉਣ ਦੀ ਭੇਟ ਕਰਕੇ
ਯਹੋਵਾਹ ਦੇ ਅੱਗੇ ਹਿਲਾਵੇ ਅਤੇ ਦੋਹਾਂ ਲੇਲਿਆਂ
ਸਣੇ ਉਹ ਜਾਜਕ ਦੇ ਲਈ ਯਹੋਵਾਹ ਦੇ ਅੱਗੇ ਪਵਿੱਤ੍ਰ
੨੧ ਹੋਣ ੦ ਅਤੇ ਉਸੇ ਦਿਨ ਤੁਸਾਂ ਆਪਣੇ ਲਈ ਇੱਕ
ਪਵਿੱਤ੍ਰ ਮੇਲੇ ਦਾ ਹੋਕਾ ਦੇਣਾ। ਤੁਸਾਂ ਉਸ ਦੇ ਵਿੱਚ
ਕੋਈ ਕੰਮ ਧੰਦਾ ਨਾ ਕਰਨਾ। ਇਹ ਤੁਹਾਡੇ ਸਭਨਾਂ
ਵਸੇਬਿਆਂ ਵਿੱਚ ਤੁਹਾਡੀਆਂ ਪੀੜ੍ਹੀਆਂ ਤੋੜੀ ਇੱਕ
ਸਦਾ ਦੀ ਬਿਧੀ ਠਹਿਰੇ ॥
੨੨ ਅਤੇ ਜਿਸ ਵੇਲੇ ਤੁਸੀਂ ਆਪਣੇ ਦੇਸ ਦੀ ਹਾੜ੍ਹੀ
ਵੱਢੋ ਤਾਂ ਤੂੰ ਵੱਢਣ ਵੇਲੇ ਆਪਣੀ ਪੈਲੀ ਦੀਆਂ
ਨੁੱਕਰਾਂ ਸਾਰੀਆਂ ਨਾ ਵੱਢੀਂ, ਨਾ ਤੂੰ ਆਪਣੀ ਹਾੜ੍ਹੀ
ਦਾ ਕੋਈ ਸਿਲਾ ਚੁਗੀਂ। ਤੂੰ ਉਨ੍ਹਾਂ ਨੂੰ ਕੰਗਾਲ ਅਤੇ
ਓਪਰੇ ਦੇ ਲਈ ਛੱਡੀਂ। ਮੈਂ ਯਹੋਵਾਹ ਤੁਹਾਡਾ ਪਰ-
ਮੇਸ਼ੁਰ ਹਾਂ ॥
੨੩ ਨਾਲੇ ਮੂਸਾ ਯਹੋਵਾਹ ਨਾਲ ਬੋਲਿਆ ਕਿ ੦
੨੪ ਇਸਰਾਏਲ ਦੇ ਪਰਵਾਰ ਨੂੰ ਬੋਲ ਕਿ ਸੱਤਵੇਂ ਮਹੀਨੇ
ਨੂੰ, ਮਹੀਨੇ ਦੀ ਪਹਿਲੀ ਮਿਤੀ ਵਿੱਚ ਤੁਸਾਂ ਇੱਕ ਸਬਤ,
ਇੱਕ ਤੁਰ੍ਹੀ ਵਜਾਉਣ ਦਾ ਸਿਮਰਨਾ, ਇੱਕ ਪਵਿੱਤ੍ਰ ਮੇਲਾ
੨੫ ਕਰਨਾ ੦ ਤੁਸਾਂ ਉਸ ਦੇ ਵਿੱਚ ਕੋਈ ਕੰਮ ਧੰਦਾ ਨਾ
ਕਰਨਾ ਪਰ ਤੁਸਾਂ ਯਹੋਵਾਹ ਦੇ ਅੱਗੇ ਇੱਕ ਅੱਗ ਦੀ
ਭੇਟ ਚੜ੍ਹਾਉਣੀ ॥
੨੬ ਅਤੇ ਯਹੋਵਾਹ ਮੂਸਾ ਨਾਲ ਬੋਲਿਆ ਕਿ ੦
੨੭ ਨਾਲੇ ਏਸੇ ਸੱਤਵੇਂ ਮਹੀਨੇ ਦੀ ਦਸਵੀਂ ਮਿਤੀ ਨੂੰ ਇੱਕ
ਪ੍ਰਾਸਚਿਤ ਦਾ ਦਿਨ ਹੋਵੇ। ਉਹ ਤੁਹਾਡੇ ਲਈ ਇੱਕ
ਪਵਿੱਤ੍ਰ ਮੇਲਾ ਹੋਵੇ ਅਤੇ ਤੁਸਾਂ ਆਪਣਿਆਂ ਪ੍ਰਾਣਾਂ
ਨੂੰ ਔਖ ਦੇਣਾ ਅਤੇ ਯਹੋਵਾਹ ਦੇ ਅੱਗੇ ਇੱਕ ਅੱਗ
੨੮ ਦੀ ਭੇਟ ਚੜ੍ਹਾਉਣੀ ੦ ਅਤੇ ਤੁਸਾਂ ਉਸ ਦਿਨ ਵਿੱਚ

ਕੋਈ ਕੰਮ ਨਾ ਕਰਨਾ ਕਿਉਂ ਜੋ ਯਹੋਵਾਹ ਆਪਣੇ
ਪਰਮੇਸ਼ੁਰ ਦੇ ਅੱਗੇ ਤੁਹਾਡੇ ਲਈ ਪ੍ਰਾਸਚਿਤ ਕਰਨ ਨੂੰ,
੨੯ ਇਹ ਪ੍ਰਾਸਚਿਤ ਦਾ ਦਿਨ ਹੈ o ਕਿਉਂ ਕਿ ਜਿਹੜਾ
ਪ੍ਰਾਣੀ ਉਸੇ ਦਿਨ ਔਖ ਨਾ ਸਹਾਰੇ, ਉਹ ਆਪਣੇ
੩੦ ਲੋਕਾਂ ਵਿੱਚੋਂ ਛੇਕਿਆ ਜਾਵੇ o ਅਤੇ ਜਿਹੜਾ ਪ੍ਰਾਣੀ
ਉਸ ਦਿਨ ਵਿੱਚ ਕੋਈ ਕੰਮ ਕਰੇ ਤਾਂ ਉਸੇ ਪ੍ਰਾਣੀ ਨੂੰ
੩੧ ਮੈਂ ਉਸ ਦੇ ਲੋਕਾਂ ਵਿੱਚੋਂ ਨਾਸ ਕਰਾਂਗਾ o ਤੁਸਾਂ
ਕਿਸੇ ਪ੍ਰਕਾਰ ਦਾ ਕੰਮ ਨਾ ਕਰਨਾ। ਇਹ ਤੁਹਾਡੇ
ਸਭਨਾਂ ਵਸੇਬਿਆਂ ਵਿੱਚ ਤੁਹਾਡੀਆਂ ਪੀੜ੍ਹੀਆਂ ਤਿਕੁਰ
੩੨ ਇੱਕ ਸਦਾ ਦੀ ਬਿਧੀ ਠਹਿਰੇ o ਇਹ ਤੁਹਾਨੂੰ ਇੱਕ
ਵਿਸਰਾਮ ਦਾ ਸਬਤ ਹੋਵੇ ਅਤੇ ਤੁਸਾਂ ਆਪਣਿਆਂ
ਪ੍ਰਾਣਾਂ ਨੂੰ ਔਖ ਦੇਣਾ। ਤੁਸੀਂ ਉਸ ਮਹੀਨੇ ਦੀ ਨੌਵੀਂ
ਮਿਤੀ ਨੂੰ ਉਸ ਸੰਧਿਆ ਤੋਂ ਅਗਲੀ ਸੰਧਿਆ ਤੋੜੀ
ਆਪਣਾ ਵਿਸਰਾਮ ਰੱਖਣਾ ॥
੩੩ ਤਾਂ ਯਹੋਵਾਹ ਮੂਸਾ ਨਾਲ ਬੋਲਿਆ ਕਿ o
੩੪ ਇਸਰਾਏਲੀਆਂ ਨੂੰ ਬੋਲ ਕਿ ਇਸੇ ਸੱਤਵੇਂ ਮਹੀਨੇ ਦੀ
ਪੰਧ੍ਰਵੀਂ ਮਿਤੀ ਨੂੰ ਯਹੋਵਾਹ ਦੇ ਅੱਗੇ ਸੱਤ ਦਿਨ ਤੋੜੀ
੩੫ ਡੇਰਿਆਂ ਦਾ ਪਰਬ ਹੋਵੇ o ਪਹਿਲੇ ਦਿਨ ਨੂੰ ਪਵਿੱਤ੍ਰ
ਮੇਲਾ ਹੋਵੇ, ਤੁਸਾਂ ਉਸ ਦੇ ਵਿੱਚ ਕੋਈ ਕੰਮ ਧੰਦਾ ਨਾ
੩੬ ਕਰਨਾ o ਸੱਤ ਦਿਨ ਤੋੜੀ ਤੁਸਾਂ ਯਹੋਵਾਹ ਦੇ ਅੱਗੇ
ਇੱਕ ਅੱਗ ਦੀ ਭੇਟ ਚੜ੍ਹਾਉਣੀ, ਅੱਠਵੇਂ ਦਿਨ
ਤੁਹਾਡੇ ਲਈ ਪਵਿੱਤ੍ਰ ਮੇਲਾ ਹੋਵੇ, ਅਤੇ ਤੁਸਾਂ ਯਹੋਵਾਹ
ਦੇ ਅੱਗੇ ਇੱਕ ਅੱਗ ਦੀ ਭੇਟ ਚੜ੍ਹਾਉਣੀ। ਇਹ
ਇੱਕ ਖਾਸ ਮੇਲੇ ਦਾ ਦਿਨ ਹੈ, ਤੁਸਾਂ ਉਸ ਦੇ ਵਿੱਚ
੩੭ ਕੋਈ ਕੰਮ ਧੰਦਾ ਨਾ ਕਰਨਾ o ਜਿਹੜੇ ਤੁਸਾਂ ਪਵਿੱਤ੍ਰ
ਮੇਲਿਆਂ ਦਾ ਹੋਕਾ ਦੇਣਾ ਹੈ, ਭਈ ਯਹੋਵਾਹ ਦੇ
ਅੱਗੇ ਅੱਗ ਦੀ ਭੇਟ ਅਤੇ ਹੋਮ ਦੀ ਭੇਟ ਅਤੇ ਮੈਦੇ
ਦੀ ਭੇਟ ਅਤੇ ਬਲੀ ਅਤੇ ਪੀਣ ਦੀਆਂ ਭੇਟਾਂ ਸੱਭੇ
ਆਪੋ ਆਪਣਿਆਂ ਦਿਨਾਂ ਵਿੱਚ ਏਹੋ ਪਰਬ ਹਨ o
੩੮ ਅਤੇ ਯਹੋਵਾਹ ਦੇ ਸਬਤ ਤੋਂ ਬਿਨਾ ਅਤੇ ਆਪਣੇ
ਦਾਨ ਤੋਂ ਬਿਨਾ ਅਤੇ ਆਪਣੀਆਂ ਸਾਰੀਆਂ ਸੁੱਖਣਾਂ
ਤੋਂ ਬਿਨਾ ਅਤੇ ਆਪਣੀਆਂ ਸਾਰੀਆਂ ਮਰਜ਼ੀ ਦੀਆਂ
ਭੇਟਾਂ ਤੋਂ ਬਿਨਾ ਜੋ ਤੁਸੀਂ ਯਹੋਵਾਹ ਦੇ ਅੱਗੇ ਚੜ੍ਹਾਉਂਦੇ
੩੯ ਹੋ o ਸੱਤਵੇਂ ਮਹੀਨੇ ਦੀ ਪੰਧ੍ਰਵੀਂ ਮਿਤੀ ਨੂੰ ਜਿਸ ਵੇਲੇ
ਤੁਸੀਂ ਦੇਸ ਦੇ ਫਲ ਨੂੰ ਇਕੱਠਾ ਕਰੋ ਤਾਂ ਤੁਸਾਂ ਯਹੋਵਾਹ
ਦੇ ਅੱਗੇ ਸੱਤ ਦਿਨ ਤੋੜੀ ਇੱਕ ਪਰਬ ਰੱਖਣਾ। ਪਹਿਲਾ
ਦਿਨ ਸਬਤ ਅਤੇ ਅੱਠਵੇਂ ਦਿਨ ਭੀ ਸਬਤ ਹੋਵੇ o
੪੦ ਅਤੇ ਤੁਸਾਂ ਪਹਿਲੇ ਦਿਨ ਸੋਹਣੇ ਸੋਹਣੇ ਬਿਰਛਾਂ
ਦੀਆਂ ਟਾਹਣੀਆਂ ਨੂੰ ਅਰਥਾਤ ਖਜੂਰ ਦੀਆਂ
ਟਾਹਣੀਆਂ ਅਤੇ ਮੋਟੇ ਬਿਰਛਾਂ ਦੀਆਂ ਟਾਹਣੀਆਂ
ਅਤੇ ਨਦੀ ਦਾ ਬੇਦ ਮਜਨੂੰ ਲੈਣਾ ਅਤੇ ਤੁਸਾਂ ਯਹੋਵਾਹ
ਆਪਣੇ ਪਰਮੇਸ਼ੁਰ ਦੇ ਅੱਗੇ ਸੱਤ ਦਿਨ ਤੋੜੀ ਅਨੰਦ
੪੧ ਖੁਸ਼ੀ ਕਰਨੀ o ਵਰਹੇ ਵਿੱਚ ਸੱਤ ਦਿਨ ਤੋੜੀ ਤੁਸਾਂ ਇਸ
ਦਾ ਯਹੋਵਾਹ ਦੇ ਅੱਗੇ ਪਰਬ ਕਰਨਾ। ਇਹ ਤੁਹਾ-
ਡੀਆਂ ਪੀੜ੍ਹੀਆਂ ਵਿੱਚ ਇੱਕ ਸਦਾ ਦੀ ਬਿਧੀ
ਠਹਿਰੇ, ਤੁਸਾਂ ਸੱਤਵੇਂ ਮਹੀਨੇ ਵਿੱਚ ਇਸ ਨੂੰ ਰੱਖਣਾ o
੪੨ ਤੁਸਾਂ ਸੱਤ ਦਿਨ ਤੋੜੀ ਛੱਪਰੀਆਂ ਵਿੱਚ ਵੱਸਣਾ, ਸੱਭੇ
ਜੋ ਇਸਰਾਏਲੀ ਜੰਮੇ ਹੋਏ ਹਨ, ਸੋ ਛੱਪਰੀਆਂ ਵਿੱਚ
੪੩ ਵੱਸਣ o ਭਈ ਤੁਹਾਡੀਆਂ ਪੀੜ੍ਹੀਆਂ ਜਾਣਨ, ਜੋ ਮੈਂ
ਇਸਰਾਏਲੀਆਂ ਨੂੰ ਛੱਪਰੀਆਂ ਵਿੱਚ ਵਸਾਇਆ ਜਿਸ
ਵੇਲੇ ਮੈਂ ਉਨ੍ਹਾਂ ਨੂੰ ਮਿਸਰ ਦੇ ਦੇਸ ਤੋਂ ਲਿਆਂਦਾ।
੪੪ ਮੈਂ ਯਹੋਵਾਹ ਤੁਹਾਡਾ ਪਰਮੇਸ਼ੁਰ ਹਾਂ o ਅਤੇ ਮੂਸਾ ਨੇ
ਇਸਰਾਏਲੀਆਂ ਨੂੰ ਯਹੋਵਾਹ ਦੇ ਪਰਬਾਂ ਨੂੰ ਦੱਸ
ਦਿੱਤਾ ॥

ਕੁਫ਼ਰ ਦਾ ਡੰਨ

੨੪ ਫੇਰ ਯਹੋਵਾਹ ਮੂਸਾ ਨਾਲ ਬੋਲਿਆ ਕਿ o
੨ ਇਸਰਾਏਲੀਆਂ ਨੂੰ ਆਗਿਆ ਦਿਓ, ਜੋ ਉਹ ਤੇਰੇ
ਕੋਲ ਚਾਨਣ ਦੇ ਲਈ ਦੀਵੇ ਦੇ ਸਦਾ ਜਗਾਉਣ
ਲਈ ਨਰੋਲ ਪੀੜਿਆ ਹੋਇਆ ਤੇਲ ਲਿਆਉਣ o
੩ ਹਾਰੂਨ ਸੰਧਿਆ ਤੋਂ ਲੈਕੇ ਸਵੇਰ ਤੋੜੀ ਯਹੋਵਾਹ ਦੇ
ਅੱਗੇ ਸਦਾ ਦੇ ਲਈ ਸਾਖੀ ਦੇ ਪੜਦੇ ਤੋਂ ਬਾਹਰ
ਮੰਡਲੀ ਦੇ ਡੇਰੇ ਵਿੱਚ ਉਸ ਨੂੰ ਸੁਧਾਰੇ। ਇਹ ਤੁਹਾ-
ਡੀਆਂ ਪੀੜ੍ਹੀਆਂ ਵਿੱਚ ਇੱਕ ਸਦਾ ਦੀ ਬਿਧੀ
੪ ਠਹਿਰੇ o ਉਹ ਖ਼ਾਲਿਸ ਸ਼ਮਾਦਾਨ ਦੇ ਉੱਤੇ ਯਹੋਵਾਹ
ਦੇ ਅੱਗੇ ਸਦਾ ਦੇ ਲਈ ਦੀਵਿਆਂ ਨੂੰ ਸੁਧਾਰੇ ॥
੫ ਅਤੇ ਤੂੰ ਮੈਦਾ ਲੈਕੇ ਉਸ ਦੀਆਂ ਬਾਰਾਂ ਰੋਟੀਆਂ
ਪਕਾਵੀਂ, ਇੱਕ ਇੱਕ ਰੋਟੀ ਵਿੱਚ ਦੋ ਦੋ ਦਸਵੰਧ
੬ ਹੋਣ o ਅਤੇ ਤੂੰ ਇਨ੍ਹਾਂ ਨੂੰ ਯਹੋਵਾਹ ਦੇ ਅੱਗੇ ਪਵਿੱਤ੍ਰ
ਮੇਜ਼ ਦੇ ਉੱਤੇ ਇੱਕ ਇੱਕ ਪਾਲ ਵਿੱਚ ਛੀ ਛੀ ਧਰਕੇ
੭ ਦੋ ਪਾਲਾਂ ਕਰੀਂ o ਅਤੇ ਤੂੰ ਇੱਕ ਇੱਕ ਪਾਲ ਦੇ
ਉੱਤੇ ਨਰੋਲ ਲੁਬਾਨ ਧਰੀਂ, ਜੋ ਉਹ ਰੋਟੀ ਦੇ ਉੱਤੇ

ਸਿਮਰਨ ਲਈ, ਅਰਥਾਤ ਯਹੋਵਾਹ ਦੇ ਅੱਗੇ ਇੱਕ
੮ ਅੱਗ ਦੀ ਭੇਟ ਹੋਵੇ ੦ ਇੱਕ ਇੱਕ ਸਬਤ ਨੂੰ, ਉਹ
ਉਸ ਨੂੰ ਯਹੋਵਾਹ ਦੇ ਅੱਗੇ ਸਦਾ ਦੇ ਲਈ ਇਸਰਾ-
ਏਲੀਆਂ ਤੋਂ ਇੱਕ ਸਦਾ ਦੇ ਨੇਮ ਦੇ ਅਨੁਸਾਰ ਲੈਕੇ
੯ ਸੁਧਾਰੇ ੦ ਅਤੇ ਉਹ ਹਾਰੂਨ ਅਤੇ ਉਸ ਦੇ ਪੁੱਤ੍ਰਾਂ ਦੀ
ਬਣੇਗੀ ਅਤੇ ਉਹ ਉਸ ਨੂੰ ਪਵਿੱਤ੍ਰ ਥਾਂ ਵਿੱਚ ਖਾਣਗੇ
ਕਿਉਂ ਜੋ ਉਹ ਉਸ ਦੇ ਲਈ ਇੱਕ ਸਦਾ ਦੀ ਬਿਧੀ
ਕਰਕੇ ਯਹੋਵਾਹ ਦੀਆਂ ਅੱਗ ਦੀਆਂ ਭੇਟਾਂ ਵਿੱਚੋਂ
ਅੱਤ ਪਵਿੱਤ੍ਰ ਹੈ ॥
੧੦ ਅਤੇ ਇੱਕ ਇਸਰਾਏਲੀ ਤੀਵੀਂ ਦਾ ਪੁੱਤ੍ਰ ਜਿਸ ਦਾ
ਪਿਉ ਮਿਸਰੀ ਸੀ ਸੋ ਇਸਰਾਏਲੀਆਂ ਨਾਲ ਨਿੱਕਲ
ਗਿਆ ਸੀ ਅਤੇ ਇਹ ਇਸਰਾਏਲਣ ਦਾ ਪੁੱਤ੍ਰ ਅਤੇ
ਕੋਈ ਇਸਰਾਏਲੀ ਮਨੁੱਖ ਡੇਰੇ ਵਿੱਚ ਝਗੜਦੇ ਸਨ ੦
੧੧ ਅਤੇ ਉਸ ਇਸਰਾਏਲਣ ਦਾ ਪੁੱਤ੍ਰ ਯਹੋਵਾਹ ਦੇ ਨਾਮ
ਦਾ ਦੁਰਬਚਨ ਬੋਲਿਆ ਅਤੇ ਕੁਫ਼ਰ ਬਕਿਆ ਅਤੇ
ਉਹ ਉਸ ਨੂੰ ਮੂਸਾ ਦੇ ਕੋਲ ਲੈ ਆਏ ਅਤੇ ਉਸ ਦੀ
ਮਾਂ ਦਾ ਨਾਉਂ ਸਲੂਮੀਥ ਦਾਨ ਦੀ ਗੋਤ ਵਿੱਚੋਂ ਦਿਬਰੀ
੧੨ ਦੀ ਧੀ ਸੀ ੦ ਅਤੇ ਉਨ੍ਹਾਂ ਨੇ ਉਸ ਨੂੰ ਬੰਨ ਰੱਖਿਆ,
ਭਈ ਵੇਖੀਏ ਯਹੋਵਾਹ ਸਾਨੂੰ ਕੀ ਸਲਾਹ ਦੱਸੇ ॥
੧੩ ੧੪ ਅਤੇ ਯਹੋਵਾਹ ਮੂਸਾ ਨੂੰ ਬੋਲਿਆ ਕਿ ੦ ਜਿਸ ਨੇ
ਕੁਫ਼ਰ ਬਕਿਆ ਉਸ ਨੂੰ ਡੇਰੇ ਤੋਂ ਬਾਹਰ ਲਿਆਉ
ਅਤੇ ਜਿਨ੍ਹਾਂ ਨੇ ਸੁਣਿਆ ਉਹ ਆਪਣੇ ਹੱਥ ਉਸ ਦੇ
ਸਿਰ ਉੱਤੇ ਧਰਨ ਅਤੇ ਸਾਰੀ ਮੰਡਲੀ ਉਸ ਨੂੰ ਵੱਟਿਆਂ
੧੫ ਨਾਲ ਮਾਰ ਸੁੱਟੇ ੦ ਅਤੇ ਤੂੰ ਇਸਰਾਏਲੀਆਂ ਨੂੰ ਬੋਲ
ਕਿ ਜਿਹੜਾ ਆਪਣੇ ਪਰਮੇਸ਼ੁਰ ਨੂੰ ਗਾਲ੍ਹ ਕੱਢੇ ਸੋ
੧੬ ਆਪਣੇ ਪਾਪ ਦਾ ਆਪ ਹੀ ਜੁੰਮਾ ਚੁੱਕੇ ੦ ਅਤੇ
ਜਿਹੜਾ ਯਹੋਵਾਹ ਦੇ ਨਾਮ ਨੂੰ ਦੁਰਬਚਨ ਬੋਲੇ ਸੋ
ਜ਼ਰੂਰ ਵੱਢਿਆ ਜਾਵੇ ਅਤੇ ਸਾਰੀ ਮੰਡਲੀ ਉਸ ਨੂੰ
ਨਿਸੰਗ ਵੱਟਿਆਂ ਨਾਲ ਮਾਰ ਸੁੱਟੇ, ਭਾਵੇਂ ਓਪਰਾ,
ਭਾਵੇਂ ਉਹ ਜੋ ਦੇਸ ਵਿੱਚ ਜੰਮਿਆ ਹੋਵੇ । ਜਿਸ ਵੇਲੇ
ਉਹ ਯਹੋਵਾਹ ਦੇ ਨਾਮ ਦਾ ਦੁਰਬਚਨ ਬੋਲੇ, ਸੋ
ਵੱਢਿਆ ਜਾਵੇ ॥
੧੭ ਅਤੇ ਜਿਹੜਾ ਕਿਸੇ ਮਨੁੱਖ ਨੂੰ ਮਾਰ ਸੁੱਟੇ ਸੋ ਜ਼ਰੂਰ
੧੮ ਵੱਢਿਆ ਜਾਵੇ ੦ ਅਤੇ ਜਿਹੜਾ ਕਿਸੇ ਪਸੂ ਨੂੰ ਮਾਰ
ਸੁੱਟੇ ਸੋ ਉਸ ਨੂੰ ਪਸੂ ਦਾ ਪਸੂ ਉਸ ਦਾ ਵੱਟਾ ਦੇਵੇ ੦
੧੯ ਅਤੇ ਜੇ ਕੋਈ ਮਨੁੱਖ ਆਪਣੇ ਗਵਾਂਢੀ ਨੂੰ ਬੱਜ ਲਾਵੇ,
ਜਿਹਾ ਉਸ ਨੇ ਕੀਤਾ ਤਿਹਾ ਹੀ ਉਸ ਨੂੰ ਕੀਤਾ ਜਾਵੇ ੦
੨੦ ਟੁੱਟ ਦਾ ਟੁੱਟ, ਅੱਖ ਦੀ ਅੱਖ, ਦੰਦ ਦਾ ਦੰ
ਜਿਹਾ ਉਸ ਨੇ ਕਿਸੇ ਮਨੁੱਖ ਨੂੰ ਬੱਜ ਲਾਈ ਤਿਹਾ ਹੀ
੨੧ ਉਸ ਨੂੰ ਕੀਤਾ ਜਾਵੇ ੦ ਅਤੇ ਜਿਹੜਾ ਕਿਸੇ ਪਸੂ ਨੂੰ
ਵੱਢ ਸੁੱਟੇ ਉਹ ਉਸ ਦਾ ਵੱਟਾ ਦੇਵੇ ਅਤੇ ਜਿਹੜਾ
ਕਿਸੇ ਮਨੁੱਖ ਨੂੰ ਵੱਢ ਸੁੱਟੇ ਉਹ ਵੱਢਿਆ ਜਾਵੇ ੦
੨੨ ਤੁਸਾਂ ਇੱਕ ਪਰਕਾਰ ਦਾ ਨਿਆਉਂ, ਭਾਵੇਂ ਓਪਰੇ ਦੇ
ਲਈ, ਭਾਵੇਂ ਆਪਣੇ ਦੇਸ ਦੇ ਕਿਸੇ ਦੇ ਲਈ, ਕਰ
ਕਿਉਂ ਜੋ ਮੈਂ ਯਹੋਵਾਹ ਤੁਹਾਡਾ ਪਰਮੇਸ਼ੁਰ ਹਾਂ ॥
੨੩ ਅਤੇ ਜਿਸ ਨੇ ਕੁਫ਼ਰ ਬਕਿਆ ਉਸ ਨੂੰ ਡੇਰੇ ਤੋਂ
ਬਾਹਰ ਲਿਆਉਣ ਲਈ, ਅਤੇ ਉਸ ਨੂੰ ਵੱਟਿਆਂ
ਨਾਲ ਮਾਰ ਸੁੱਟਣ ਲਈ, ਮੂਸਾ ਨੇ ਇਸਰਾਏਲੀਆਂ ਨੂੰ
ਆਖਿਆ ਅਤੇ ਜਿਹਾ ਯਹੋਵਾਹ ਨੇ ਮੂਸਾ ਨੂੰ ਆਗਿਆ
ਦਿੱਤੀ ਤਿਹਾ ਹੀ ਇਸਰਾਏਲੀਆਂ ਨੇ ਕੀਤਾ ॥

### ਅਨੰਦ ਦਾ ਵਰਹਾ

੨੫ ਫੇਰ ਯਹੋਵਾਹ ਮੂਸਾ ਨੂੰ ਸੀਨਾ ਦੇ ਪਹਾੜ ਵਿੱ
੨ ਬੋਲਿਆ ਕਿ ੦ ਇਸਰਾਏਲੀਆਂ ਨਾਲ ਗੱਲ ਕਰ
ਅਤੇ ਉਹਨਾਂ ਨੂੰ ਆਖ, ਜਾਂ ਤੁਸੀਂ ਉਸ ਦੇਸ ਵਿੱਚ ਆ
ਜਾਓ, ਜੋ ਮੈਂ ਤੁਹਾਨੂੰ ਦਿੰਦਾ ਹਾਂ ਤਾਂ ਉਹ ਦੇਸ ਯਹੋ-
੩ ਵਾਹ ਦੇ ਅੱਗੇ ਇੱਕ ਸਬਤ ਰੱਖੇ ੦ ਛੇ ਵਰਹੇ ਤੂੰ
ਆਪਣੀ ਪੈਲੀ ਬੀਜਣੀ ਅਤੇ ਛੇ ਵਰਹੇ ਤੂੰ ਆਪਣੀਆਂ
ਦਾਖਾਂ ਦੀ ਬਾਗਵਾਨੀ ਕਰੀਂ ਅਤੇ ਉਸ ਦੇ ਫਲ
੪ ਸਾਂਭੀਂ ੦ ਪਰ ਸੱਤਵੇਂ ਵਰਹੇ ਵਿੱਚ ਧਰਤੀ ਦੇ ਵਿਸਰਾ
ਦਾ ਸਬਤ ਹੋਵੇਗਾ, ਯਹੋਵਾਹ ਦੇ ਅੱਗੇ ਇੱਕ ਸਬਤ
ਤੂੰ ਨਾ ਆਪਣੀ ਪੈਲੀ ਬੀਜੀਂ, ਨਾ ਆਪਣੀ ਦਾਖ ਦੀ
੫ ਬਾਗਵਾਨੀ ਕਰੀਂ ੦ ਜਿਹੜੀ ਤੇਰੀ ਹਾੜੀ ਵਿੱਚ ਆਪੇ
ਹੀ ਉੱਗ ਪਵੇ ਉਸ ਨੂੰ ਤੂੰ ਨਾ ਵੱਢੀਂ, ਨਾ ਆਪਣੀਆਂ
ਵੇਹਲਿਆਂ ਬਾਗਾਂ ਵਿੱਚੋਂ ਦਾਖਾਂ ਤੋੜੀਂ ਕਿਉਂ ਜੋ ਉਹ
੬ ਧਰਤੀ ਦੇ ਲਈ ਵਿਸਰਾਮ ਦਾ ਵਰਹਾ ਹੈ ੦ ਅਤੇ ਧਰਤੀ
ਦਾ ਸਬਤ ਤੁਹਾਡੇ ਲਈ ਭੋਜਨ ਹੋਵੇਗਾ, ਤੇਰੇ ਲਈ
ਤੇਰੇ ਟਹਿਲੀਏ ਦੇ ਲਈ, ਤੇਰੀ ਟਹਿਲਣ ਦੇ ਲਈ
ਅਤੇ ਤੇਰੇ ਮਜੂਰ ਦੇ ਲਈ ਅਤੇ ਓਪਰੇ ਦੇ ਲਈ, ਜੋ
੭ ਤੇਰੇ ਨਾਲ ਵੱਸਦਾ ਹੈ ੦ ਅਤੇ ਤੇਰੇ ਡੰਗਰਾਂ ਦੇ ਲਈ
ਅਤੇ ਉਨ੍ਹਾਂ ਜਾਨਵਰਾਂ ਦੇ ਲਈ, ਜੋ ਤੇਰੇ ਦੇਸ ਵਿੱ
ਹਨ ਉਸ ਦਾ ਸਾਰਾ ਵਾਧ ਭੋਜਨ ਹੋਵੇਗਾ

੮ ਅਤੇ ਤੂੰ ਵਰਿਹਾਂ ਦੇ ਸੱਤ ਸਬਤ ਗਿਣਨੇ, ਅਰ-
ਥਾਤ ਸੱਤੇ ਸੱਤ ਵਰਹੇ ਅਤੇ ਇਨਾਂ ਸੱਤਾਂ ਸਬਤਾਂ ਦੇ
ਵਰਿਹਾਂ ਦਾ ਵੇਲਾ ਸੋ ਤੇਰੇ ਲਈ ਉਣੰਜਾ ਵਰਹੇ ਹੋਣ ੦
੯ ਤਾਂ ਤੂੰ ਅਨੰਦ ਦੀ ਤੁਰਹੀ ਸੱਤਵੇਂ ਮਹੀਨੇ ਦੀ ਦਸਵੀਂ
ਮਿਤੀ ਨੂੰ ਸੁਣਾਵੀਂ, ਅਰਥਾਤ ਪ੍ਰਾਸਚਿਤ ਦੇ ਦਿਨ ਨੂੰ
ਆਪਣੇ ਸਾਰੇ ਦੇਸ ਵਿਚ ਤੁਸਾਂ ਤੁਰ੍ਹੀ ਸੁਣਾਉਣੀ ੦
੧੦ ਅਤੇ ਤੁਸਾਂ ਪੰਜਾਹਵੇਂ ਵਰਹੇ ਨੂੰ ਪਵਿੱਤ੍ਰ ਰੱਖਣਾ ਅਤੇ ਦੇਸ
ਦਿਆਂ ਸਾਰਿਆਂ ਵਾਸੀਆਂ ਦੇ ਲਈ ਛੁਟਕਾਰੇ ਦਾ
ਹੋਕਾ ਦੇਣਾ ਇਹ ਤੁਹਾਡੇ ਲਈ ਅਨੰਦ ਹੋਵੇਗਾ ਅਤੇ
ਤੁਸਾਂ ਆਪੋ ਆਪਣੀ ਪੱਤੀ ਵਿੱਚ ਮੁੜ ਜਾਣਾ ਅਤੇ
੧੧ ਤੁਸਾਂ ਆਪੋ ਆਪਣੇ ਟੱਬਰਾਂ ਵਿੱਚ ਮੁੜ ਜਾਣਾ ੦ ਉਹ
ਪੰਜਾਹਵਾਂ ਵਰਹਾ ਤੁਹਾਡੇ ਲਈ ਅਨੰਦ ਦਾ ਹੋਵੇਗਾ,
ਤੁਸਾਂ ਨਾ ਬੀਜਣਾ, ਨਾ ਉਸ ਦੇ ਵਿੱਚ ਜਿਹੜਾ ਆਪੇ
ਉੱਗ ਪਵੇ ਵੱਢਣਾ, ਨਾ ਉਸ ਦੇ ਵਿੱਚ ਆਪਣੇ
੧੨ ਵੇਹਲੇ ਬਾਗ ਦੀਆਂ ਦਾਖਾਂ ਤੋੜਨੀਆਂ ੦ ਕਿਉਂ ਜੋ
ਉਹ ਅਨੰਦ ਦਾ ਹੈ, ਉਹ ਤੁਹਾਡੇ ਲਈ ਪਵਿੱਤ੍ਰ ਹੋਵੇ।
੧੩ ਤੁਸਾਂ ਉਸ ਦਾ ਵਾਧੂ ਪੈਲੀ ਵਿੱਚੋਂ ਖਾਣਾ ੦ ਏਸ
ਅਨੰਦ ਦੇ ਵਰਹੇ ਵਿੱਚ ਤੁਸਾਂ ਸਭਨਾਂ ਆਪੋ ਆਪਣੀ
੧੪ ਪੱਤੀ ਵਿੱਚ ਮੁੜ ਜਾਣਾ ੦ ਅਤੇ ਜੇ ਤੂੰ ਆਪਣੇ
ਗਵਾਂਢੀ ਪਾਸ ਕੁਝ ਵੇਚੇਂ ਯਾਂ ਆਪਣੇ ਗਵਾਂਢੀ ਦੇ
ਹੱਥੋਂ ਕੁਝ ਮੁੱਲ ਲਵੇਂ ਤਾਂ ਤੁਸਾਂ ਇੱਕ ਦੂਜੇ ਨੂੰ ਦੁਖ
੧੫ ਨਾ ਦੇਣਾ ੦ ਅਨੰਦ ਦੇ ਪਿੱਛੋਂ ਜਿੰਨੇ ਵਰਹੇ ਹਨ ਉਨ੍ਹਾਂ
ਦੇ ਅਨੁਸਾਰ ਤੁਸਾਂ ਆਪਣੇ ਗਵਾਂਢੀ ਤੋਂ ਮੁੱਲ ਲੈਣਾ
ਅਤੇ ਖੱਟੀ ਦੇ ਵਰਿਹਾਂ ਦੇ ਲੇਖੇ ਦੇ ਅਨੁਸਾਰ ਉਹ
੧੬ ਤੇਰੇ ਹੱਥ ਵੇਚ ਲਵੇ ੦ ਵਰਿਹਾਂ ਦੇ ਵਧਣ ਦੇ ਅਨੁ-
ਸਾਰ ਤੂੰ ਉਸ ਦਾ ਮੁੱਲ ਵਧਾਵੀਂ ਅਤੇ ਵਰਿਹਾਂ ਦੇ
ਘਟਣ ਦੇ ਅਨੁਸਾਰ ਤੂੰ ਉਸ ਦਾ ਮੁੱਲ ਘਟਾਵੀਂ ਕਿਉਂ
ਜੋ ਖੱਟੀ ਦੇ ਵਰਿਹਾਂ ਦੇ ਲੇਖੇ ਦੇ ਅਨੁਸਾਰ ਉਹ ਤੇਰੇ
੧੭ ਕੋਲ ਵੇਚ ਲੈਂਦਾ ਹੈ ੦ ਸੋ ਤੁਸਾਂ ਇੱਕ ਦੂਜੇ ਨੂੰ ਦੁਖ
ਨਾ ਦੇਣਾ, ਪਰ ਤੂੰ ਆਪਣੇ ਪਰਮੇਸ਼ੁਰ ਤੋਂ ਡਰੀਂ ਕਿਉਂ
ਜੋ ਮੈਂ ਯਹੋਵਾਹ ਤੁਹਾਡਾ ਪਰਮੇਸ਼ੁਰ ਹਾਂ ॥
੧੮ ਸੋ ਤੁਸਾਂ ਮੇਰੀਆਂ ਬਿਧਾਂ ਪੂਰੀਆਂ ਕਰਨਾ, ਅਤੇ
ਮੇਰਿਆਂ ਨਿਆਵਾਂ ਨੂੰ ਮੰਨਕੇ ਪੂਰਿਆਂ ਕਰਨਾ, ਫੇਰ
੧੯ ਤੁਸੀਂ ਦੇਸ ਵਿੱਚ ਸੁਖ ਸਾਂਦ ਨਾਲ ਰਹੋਗੇ ੦ ਅਤੇ ਉਹ
ਦੇਸ ਆਪਣਾ ਫਲ ਉਗਾਵੇਗਾ ਅਤੇ ਤੁਸੀਂ ਰੱਜ ਕੇ
ਖਾਓਗੇ ਅਤੇ ਤੁਸੀਂ ਉਸ ਦੇਸ ਵਿੱਚ ਸੁਖ ਸਾਂਦ ਨਾਲ
੨੦ ਰਹੋਗੇ ੦ ਅਤੇ ਜੇ ਕਦੀ ਤੁਸੀਂ ਆਖੋ ਭਈ ਸੱਤਵੇਂ
ਵਰਹੇ ਨੂੰ ਅਸੀਂ ਕੀ ਖਾਵਾਂਗੇ, ਵੇਖੋ, ਅਸੀਂ ਬੀਜਾਂਗੇ
੨੧ ਨਹੀਂ, ਨਾ ਅਸੀਂ ਅੰਨ ਸਾਂਭਾਂਗੇ ੦ ਤਦ ਮੈਂ ਤੁਹਾਡੇ
ਉੱਤੇ ਛੇਵੇਂ ਵਰਹੇ ਵਿੱਚ ਵਰ ਪਾਵਾਂਗਾ ਅਤੇ ਉਹ ਤਿੰਨਾਂ
੨੨ ਵਰਿਹਾਂ ਦੇ ਲਈ ਫਲ ਉਗਾਵੇਗਾ ੦ ਅਤੇ ਤੁਸਾਂ
ਅੱਠਵੇਂ ਵਰਹੇ ਵਿੱਚ ਬੀਜਣਾ ਅਤੇ ਨੌਵੇਂ ਵਰਹੇ ਤੀਕਰ
ਅਜੇ ਪਹਿਲੇ ਹੀ ਫਲ ਖਾਂਦੇ ਹੋਵੋਗੇ। ਜਦ ਤੋੜੀ ਉਸ
ਦੇ ਫਲ ਨਾ ਆਉਣ ਤਦ ਤੋੜੀ ਤਸੀਂ ਪੁਰਾਣੇ ਤੋਂ
੨੩ ਖਾਂਦੇ ਰਹੋਗੇ ੦ ਧਰਤੀ ਸਦਾ ਦੇ ਲਈ ਵੇਚੀ ਨਾ ਜਾਏ
ਕਿਉਂ ਜੋ ਧਰਤੀ ਮੇਰੀ ਹੈ ਕਿਉਂ ਜੋ ਤੁਸੀਂ ਓਪਰੇ ਅਤੇ
੨੪ ਪਰਾਹੁਣੇ ਮੇਰੇ ਕੋਲ ਹੋ ੦ ਅਤੇ ਤੁਹਾਡੀ ਪੱਤੀ ਦੀ
ਸਾਰੀ ਧਰਤੀ ਵਿੱਚ ਤੁਸਾਂ ਧਰਤੀ ਦਾ ਮੁੜਾਉਣਾ ਮੰਨ
ਲੈਣਾ ॥
੨੫ ਜੇ ਕਦੀ ਤੇਰਾ ਭਰਾ ਕੰਗਾਲ ਬਣ ਜਾਏ ਅਤੇ
ਆਪਣੀ ਪੱਤੀ ਤੋਂ ਕੁਝ ਵੇਚ ਸੁੱਟੀ ਹੋਵੇ ਅਤੇ ਜੇ
ਕਦੀ ਉਸ ਦਿਆਂ ਸਾਕਾਂ ਵਿੱਚੋਂ ਕੋਈ ਜਣਾ ਉਸ ਨੂੰ
ਮੁੜਾਉਣ ਆਵੇ ਅਤੇ ਜੋ ਉਸ ਦੇ ਭਰਾ ਨੇ ਵੇਚ ਸੁੱਟੀ
੨੬ ਤਾਂ ਉਸ ਨੂੰ ਜ਼ਰੂਰ ਮੋੜ ਲਵੇ ੦ ਅਤੇ ਜੇ ਉਸ ਜਣੇ
ਦਾ ਕੋਈ ਮੁੜਾਉਣ ਵਾਲਾ ਨਾ ਹੋਵੇ ਅਤੇ ਉਹ ਆਪ
੨੭ ਉਸ ਨੂੰ ਮੋੜਨ ਜੋਗਾ ਬਣੇ ੦ ਤਦ ਉਹ ਉਸ ਦੇ
ਵੇਚਣ ਦੇ ਵੇਲੇ ਤੋਂ ਜਿਤਨੇ ਵਰਹੇ ਬੀਤੇ ਗਿਣ ਲਵੇ
ਅਤੇ ਜਿਸ ਦੇ ਕੋਲ ਉਸ ਨੇ ਵੇਚੀ ਸੀ ਉਸ ਜਣੇ ਨੂੰ
ਉਤਨਾ ਵਾਧੂ ਦੇ ਦੇਵੇ ਭਈ ਉਹ ਆਪਣੀ ਪੱਤੀ ਵਿੱਚ
੨੮ ਫੇਰ ਮੁੜ ਆਵੇ ੦ ਪਰ ਜੇ ਕਦੀ ਉਹ ਉਸ ਨੂੰ ਮੋੜਨ
ਜੋਗਾ ਨਹੀਂ ਹੈ ਤਾਂ ਜੋ ਵੇਚੀ ਹੋਈ ਹੈ ਮੁੱਲ ਲੈਣ ਵਾਲੇ
ਦੇ ਹੱਥ ਵਿੱਚ ਅਨੰਦ ਦੇ ਵਰਹੇ ਤੋੜੀ ਰਹੇਗੀ ਅਤੇ
ਅਨੰਦ ਦੇ ਵਿੱਚ ਉਹ ਛੁੱਟ ਜਾਏਗੀ ਅਤੇ ਉਸ ਦੀ
੨੯ ਪੱਤੀ ਉਸ ਨੂੰ ਮਿਲ ਜਾਏਗੀ ੦ ਅਤੇ ਜੇ ਕੋਈ ਮਨੁੱਖ
ਕਿਸੇ ਪੱਕੇ ਸ਼ਹਿਰ ਵਿੱਚ ਘਰ ਵੇਚੇ ਤਾਂ ਉਸ ਦੇ ਵੇਚਣ
ਦੇ ਪਿੱਛੋਂ ਇੱਕ ਪੂਰੇ ਵਰਹੇ ਤੋੜੀ ਉਸ ਨੂੰ ਮੋੜ ਸੱਕੇਗਾ,
੩੦ ਇੱਕ ਪੂਰੇ ਵਰਹੇ ਤੱਕ ਉਸ ਨੂੰ ਨਿਸੰਗ ਮੋੜ ਲਵੇ ੦ ਅਤੇ
ਜੇ ਕਦੀ ਉਹ ਇੱਕ ਪੂਰੇ ਵਰਹੇ ਦੇ ਵੇਲੇ ਤਾਈਂ ਉਹ
ਮੋੜਿਆ ਨਾ ਜਾਏ ਤਦ ਉਹ ਘਰ ਜੋ ਪੱਕੇ ਸ਼ਹਿਰ
ਵਿੱਚ ਹੈ ਜਿਸ ਨੇ ਮੁੱਲ ਲਿਆ ਹੈ ਉਸੇ ਦਾ ਉਸ
ਦੀਆਂ ਪੀੜ੍ਹੀਆਂ ਤੋੜੀ ਠਹਿਰਾਇਆ ਜਾਵੇ, ਉਹ
੩੧ ਅਨੰਦ ਦੇ ਵਿੱਚ ਛੱਡਿਆ ਨਾ ਜਾਵੇ ੦ ਪਰ ਉਨ੍ਹਾਂ

ਪਿੰਡਾਂ ਦੇ ਘਰ ਜਿਨਾਂ ਦੇ ਕੋਈ ਧੂੜ ਕੋਟ ਨਹੀਂ, ਓਹ
ਧਰਤੀ ਦੀਆਂ ਪੈਲੀਆਂ ਦੇ ਸਮਾਨ ਸਮਝੇ ਜਾਣਗੇ,
ਓਹ ਮੋੜਨ ਜੋਗੇ ਹਨ, ਉਹ ਅਨੰਦ ਵਿੱਚ ਛੁੱਟ
੩੨ ਜਾਣ ੦ ਤਾਂ ਭੀ ਲੇਵੀਆਂ ਦੇ ਸ਼ਹਿਰ ਅਤੇ ਉਨ੍ਹਾਂ
ਦੀਆਂ ਪੱਤੀਆਂ ਦੇ ਸ਼ਹਿਰਾਂ ਦੇ ਘਰ ਸੋ ਲੇਵੀ ਭਾਵੇਂ
੩੩ ਕਿਸੇ ਵੇਲੇ ਮੋੜ ਲੈਣ ੦ ਅਤੇ ਜੇ ਕੋਈ ਮਨੁੱਖ ਲੇਵੀਆਂ
ਕੋਲੋਂ ਮੁੱਲ ਲਵੇ ਤਾਂ ਉਹ ਘਰ ਜੋ ਵੇਚਿਆ ਹੋਵੇ ਅਤੇ
ਉਸ ਦੀ ਪੱਤੀ ਦਾ ਸ਼ਹਿਰ ਸੋ ਅਨੰਦ ਦੇ ਵਰਹੇ ਵਿੱਚ
ਛੁੱਟ ਜਾਣਗੇ, ਕਿਉਂ ਜੋ ਇਸਰਾਏਲੀਆਂ ਵਿੱਚ ਲੇਵੀਆਂ
੩੪ ਦੇ ਸ਼ਹਿਰਾਂ ਦੇ ਘਰ ਉਨ੍ਹਾਂ ਦੀ ਪੱਤੀ ਹੈ ੦ ਪਰ ਉਨ੍ਹਾਂ
ਦੇ ਸ਼ਹਿਰਾਂ ਦੇ ਦੁਆਲੇ ਦੀ ਸ਼ਾਮਲਾਤ ਸੋ ਵੇਚੀ ਨਾ
ਜਾਏ ਕਿਉਂ ਜੋ ਉਹ ਉਨ੍ਹਾਂ ਦੀ ਸਦਾ ਦੀ ਪੱਤੀ ਹੈ ॥
੩੫ ਅਤੇ ਜੇ ਕਦੀ ਤੇਰਾ ਭਰਾ ਕੰਗਾਲ ਬਣ ਗਿਆ
ਹੋਵੇ ਅਤੇ ਉਸ ਦਾ ਹੱਥ ਤੰਗ ਹੋਵੇ ਤਾਂ ਤੂੰ ਉਸ ਦੀ
ਸਮ੍ਹਾਲ ਰਖੀਂ, ਹਾਂ, ਓਪਰੇ ਅਤੇ ਪਰਾਹੁਣੇ ਵਾਂਙੂ ਉਹ
੩੬ ਤੇਰੇ ਨਾਲ ਵੱਸੇ ੦ ਉਸ ਤੋਂ ਤੂੰ ਵਿਆਜ ਵੱਟਾ ਨਾ ਲਵੀਂ
ਪਰ ਆਪਣੇ ਪਰਮੇਸ਼ੁਰ ਤੋਂ ਡਰੀਂ ਭਈ ਤੇਰਾ ਭਰਾ ਤੇਰੇ
੩੭ ਨਾਲ ਹੀ ਵੱਸਦਾ ਰਹੇ ੦ ਤੂੰ ਉਸ ਨੂੰ ਆਪਣੀ ਰੋਕੜ
ਵਿਆਜ ਕਰਕੇ ਨਾ ਦੇਵੀਂ, ਨਾ ਖੱਟੀ ਖੱਟ ਕੇ ਉਸ ਨੂੰ
੩੮ ਭੋਜਨ ਖਵਾਵੀਂ ੦ ਮੈਂ ਯਹੋਵਾਹ ਤੇਰਾ ਪਰਮੇਸ਼ੁਰ ਹਾਂ
ਜੋ ਤੁਹਾਨੂੰ ਕਨਾਨ ਦਾ ਦੇਸ ਦੇਣ ਲਈ ਅਤੇ ਤੁਹਾਡਾ
ਪਰਮੇਸ਼ੁਰ ਬਣਨ ਲਈ ਤੁਹਾਨੂੰ ਮਿਸਰ ਦੇ ਦੇਸੋਂ
ਲਿਆਇਆ ॥
੩੯ ਅਤੇ ਜੇ ਤੇਰਾ ਭਰਾ ਤੇਰੇ ਕੋਲੋਂ ਕੰਗਾਲ ਹੋ ਜਾਏ
ਅਤੇ ਤੇਰੇ ਪਾਸ ਵਿਕ ਜਾਏ ਤਾਂ ਤੂੰ ਉਸ ਕੋਲੋਂ ਦਾਸ
੪੦ ਜਿਹੀ ਟਹਿਲ ਨਾ ਕਰਵਾਵੀਂ ੦ ਪਰ ਉਹ ਤੇਰੇ ਕੋਲ
ਮਜੂਰ ਜਿਹਾ, ਅਤੇ ਪਰਾਹੁਣੇ ਜਿਹਾ ਰਹੇ ਅਤੇ ਅਨੰਦ
੪੧ ਦੇ ਵਰਹੇ ਤਾਈਂ ਤੇਰੀ ਟਹਿਲ ਕਰੇ ੦ ਅਤੇ ਫੇਰ ਤੇਰੇ
ਕੋਲੋਂ ਉਹ ਛੁੱਟ ਜਾਏ, ਨਾਲੇ ਉਹ, ਨਾਲੇ ਉਸ ਦੇ
ਬਾਲ ਬੱਚੇ ਅਤੇ ਆਪਣੇ ਟੱਬਰ ਵੱਲ ਮੁੜ ਜਾਏ ਅਤੇ
ਆਪਣੇ ਪਿਉ ਦਾਦਿਆਂ ਦੀ ਪੱਤੀ ਵਲ ਮੁੜ ਜਾਏ ੦
੪੨ ਕਿਉਂ ਜੋ ਉਹ ਮੇਰੇ ਟਹਿਲੀਏ ਹਨ ਜੋ ਮੈਂ ਮਿਸਰ ਦੇ
ਦੇਸੋਂ ਕੱਢ ਲਿਆਂਦੇ, ਓਹ ਦਾਸਾਂ ਵਰਗੇ ਵੇਚੇ ਨਾ
੪੩ ਜਾਣ ੦ ਤੂੰ ਉਨਾਂ ਦੇ ਨਾਲ ਅਨ੍ਹੇਰ ਨਾ ਕਰੀਂ ਪਰ
੪੪ ਆਪਣੇ ਪਰਮੇਸ਼ੁਰ ਤੋਂ ਡਰੀਂ ੦ ਤੇਰੇ ਦਾਸ ਅਤੇ
ਤੇਰੀਆਂ ਦਾਸੀਆਂ ਜੋ ਤੇਰੇ ਕੋਲ ਹੋਣ ਸੋ ਉਨ੍ਹਾਂ ਵਿੱਚੋਂ
ਬਣਨ ਜੋ ਤੁਹਾਡੇ ਆਲੇ ਦੁਆਲੇ ਹਨ, ਉਨ੍ਹਾਂ ਕੋਲੋਂ
੪੫ ਤੁਸੀਂ ਦਾਸ ਅਤੇ ਦਾਸੀਆਂ ਮੁੱਲ ਲਵੋ ੦ ਨਾਲੇ ਉਨ੍ਹਾਂ
ਓਪਰਿਆਂ ਦੀ ਸੰਤਾਨ ਤੋਂ ਜੋ ਤੁਹਾਡੇ ਵਿੱਚ ਵੱਸਦੇ
ਹੋਨ, ਉਨ੍ਹਾਂ ਤੋਂ ਅਤੇ ਉਨ੍ਹਾਂ ਦੇ ਟੱਬਰਾਂ ਤੋਂ ਜੋ ਤੁਹਾਡੇ
ਨਾਲ ਹਨ ਜਿਹੜੇ ਤੁਹਾਡੇ ਦੇਸ ਵਿੱਚ ਉਨ੍ਹਾਂ ਨੂੰ ਜੰਮੇ,
ਤੁਸੀਂ ਮੁੱਲ ਲਵੋ ਅਤੇ ਓਹ ਤੁਹਾਡੇ ਅਧਿਕਾਰ
੪੬ ਰਹਿਣ ੦ ਅਤੇ ਤੁਸੀਂ ਉਨ੍ਹਾਂ ਨੂੰ ਪੱਤੀ ਕਰਕੇ ਆਪਣੇ
ਪਰਵਾਰ ਦੇ ਲਈ ਪੱਤੀ ਦੇ ਸਮਾਨ ਛੱਡੋ, ਓਹ ਸਦਾ
ਦੇ ਲਈ ਤੇਰੇ ਦਾਸ ਬਣਨ ਪਰ ਆਪਣੇ ਭਰਾਵਾਂ
ਇਸਰਾਏਲੀਆਂ ਦੇ ਉੱਤੇ ਤੁਸਾਂ ਇੱਕ ਦੂਜੇ ਨਾਲ
ਅਨ੍ਹੇਰ ਨਾ ਕਰਨਾ ॥
੪੭ ਅਤੇ ਜੇ ਕੋਈ ਪਰਾਹੁਣਾ ਯਾ ਓਪਰਾ ਤੇਰੇ ਨਾਲ ਜੋ
ਹੈ ਧਨਵਾਨ ਹੋ ਜਾਏ ਅਤੇ ਤੇਰਾ ਭਰਾ ਜੋ ਉਸ ਦੇ
ਨਾਲ ਹੈ ਕੰਗਾਲ ਬਣ ਜਾਏ ਅਤੇ ਆਪਣੇ ਆਪ ਨੂੰ
ਉਸ ਓਪਰੇ ਯਾ ਪਰਾਹੁਣੇ ਦੇ ਪਾਸ ਵੇਚ ਸੁੱਟੇ ਯਾ
੪੮ ਉਸ ਓਪਰੇ ਦੇ ਟੱਬਰ ਕੋਲ ੦ ਤਾਂ ਉਸ ਦੇ ਵੇਚਣ ਦੇ
ਪਿੱਛੋਂ ਉਸ ਦਾ ਮੋੜਨਾ ਭੀ ਹੋ ਸੱਕੇਗਾ, ਉਸ ਦੇ
੪੯ ਭਰਾਵਾਂ ਵਿੱਚੋਂ ਕੋਈ ਉਸ ਨੂੰ ਮੋੜ ਲਵੇ ੦ ਉਸ ਦਾ
ਚਾਚਾ ਯਾ ਉਸ ਦੇ ਚਾਚੇ ਦਾ ਪੁੱਤ੍ਰ ਉਸ ਨੂੰ ਮੋੜ ਲਵੇ
ਯਾ ਕੋਈ ਜੋ ਉਸ ਦੇ ਟੱਬਰ ਦੇ ਸਾਕਾਂ ਵਿੱਚੋਂ ਉਸ ਨੂੰ
ਮੋੜ ਲਵੇ ਯਾ ਜਦ ਆਪ ਮੋੜਾਉਣ ਜੋਗਾ ਹੋਵੇ ਤਾਂ
੫੦ ਉਹ ਆਪ ਮੁੜਾ ਲਵੇ ੦ ਅਤੇ ਉਹ ਮੁੱਲ ਲੈਣ ਵਾਲੇ
ਦੇ ਨਾਲ ਉਸ ਵਰਹੇ ਤੋਂ ਜੋ ਉਹ ਉਸ ਦੇ ਕੋਲ ਵੇਚਿਆ
ਗਿਆ ਸੀ ਅਨੰਦ ਦੇ ਵਰਹੇ ਤਾਈਂ ਲੇਖਾ ਕਰੇ ਅਤੇ
ਉਨ੍ਹਾਂ ਵਰਿਹਾਂ ਦੇ ਲੇਖੇ ਦੇ ਅਨੁਸਾਰ ਉਸ ਦੇ ਵੇਚਣ
ਦਾ ਮੁੱਲ ਠਹਿਰਾਵੇ ਮਜੂਰ ਦੇ ਵੇਲੇ ਦੇ ਅਨੁਸਾਰ ਸੋਈ
੫੧ ਉਸ ਦੇ ਨਾਲ ਹੋਵੇ ੦ ਜੇ ਕਦੀ ਅਜੇ ਬਹੁਤ ਵਰਹੇ
ਰਹਿੰਦੇ ਹੋਣ ਤਾਂ ਉਹ ਆਪਣੇ ਮੁੜਾਉਣ ਦਾ ਮੁੱਲ
ਉਸ ਰੋਕੜ ਵਿੱਚੋਂ ਜਿਸ ਉੱਪਰ ਉਹ ਵੇਚਿਆ ਗਿਆ
ਸੀ ਉਨ੍ਹਾਂ ਵਰਿਹਾਂ ਦੇ ਅਨੁਸਾਰ ਉਹ ਮੋੜ ਦੇਵੇ ੦
੫੨ ਅਤੇ ਜੇ ਅਨੰਦ ਦੇ ਵਰਹੇ ਤੀਕੁਰ ਥੋੜੇ ਵਰਹੇ ਰਹਿੰਦੇ
ਹੋਣ ਤਾਂ ਉਹ ਉਸ ਦੇ ਨਾਲ ਲੇਖਾ ਕਰੇ ਅਤੇ ਆਪਣੇ
ਮੁੜਾਉਣ ਦਾ ਮੁੱਲ ਆਪਣਿਆਂ ਉਨ੍ਹਾਂ ਵਰਿਹਾਂ ਦੇ
੫੩ ਅਨੁਸਾਰ ਉਸ ਨੂੰ ਮੋੜ ਦੇਵੇ ੦ ਅਤੇ ਉਹ ਵਰਹੇ ਦੇ
ਠਹਿਰਾਏ ਹੋਏ ਮਜੂਰ ਵਰਗਾ ਉਸ ਦੇ ਨਾਲ ਰਹੇ ਅਤੇ
ਉਹ ਤੇਰੇ ਵੇਖਣ ਵਿੱਚ ਉਸ ਦੇ ਨਾਲ ਅਨ੍ਹੇਰ ਨਾ

੫੪ ਕਰੇ ੦ ਅਤੇ ਜੇ ਕਦੀ ਉਹ ਇਨ੍ਹਾਂ ਵਰ੍ਹਿਆਂ ਵਿੱਚ
ਛੁਡਾਇਆ ਨਾ ਜਾਏ ਤਾਂ ਉਹ ਅਨੰਦ ਦੇ ਵਰ੍ਹੇ ਵਿੱਚ
ਛੁੱਟ ਜਾਵੇ, ਨਾਲੇ ਉਹ, ਨਾਲੇ ਉਸ ਦੇ ਬਾਲ ਬੱਚੇ ੦
੫੫ ਕਿਉਂ ਜੋ ਇਸਰਾਏਲੀ ਮੇਰੇ ਟਹਿਲੀਏ ਹਨ । ਉਹ ਮੇਰੇ
ਟਹਿਲੀਏ ਹਨ ਜਿਨ੍ਹਾਂ ਨੂੰ ਮੈਂ ਮਿਸਰ ਦੇ ਦੇਸੋਂ ਕੱਢ
ਲਿਆਇਆ । ਮੈਂ ਯਹੋਵਾਹ ਤੁਹਾਡਾ ਪਰਮੇਸ਼ੁਰ ਹਾਂ ॥

## ਆਗਿਆਕਾਰੀ ਤੇ ਅਣਆਗਿਆਕਾਰੀ

੨੬ ਤੁਸਾਂ ਆਪਣੇ ਲਈ ਕੋਈ ਠਾਕੁਰ ਨਾ ਬਣਾ-
ਉਣਾ, ਨਾ ਆਪਣੇ ਲਈ ਕੋਈ ਉੱਕਰੀ ਹੋਈ ਮੂਰਤ
ਯਾਂ ਥੰਮ੍ਹ ਖੜਾ ਕਰਨਾ, ਅਤੇ ਨਾ ਆਪਣੇ ਦੇਸ ਵਿੱਚ
ਕੋਈ ਪੱਥਰ ਦੀ ਮੂਰਤ ਉਸ ਦੇ ਅੱਗੇ ਨਿਉਣ
ਲਈ ਰੱਖਣੀ, ਕਿਉਂ ਜੋ ਮੈਂ ਯਹੋਵਾਹ ਤੁਹਾਡਾ ਪਰਮੇਸ਼ੁਰ
ਹਾਂ ॥
੨ ਤੁਸਾਂ ਮੇਰਿਆਂ ਸਬਤਾਂ ਦੀ ਮਨਾਉਤਾ ਕਰਨੀ ਅਤੇ
ਮੇਰੇ ਪਵਿੱਤ੍ਰ ਅਸਥਾਨ ਦਾ ਆਦਰ ਕਰਨਾ । ਮੈਂ
ਯਹੋਵਾਹ ਹਾਂ ॥
੩ ਜੇ ਤੁਸੀਂ ਮੇਰੀਆਂ ਬਿਧਾਂ ਵਿੱਚ ਚੱਲ ਕੇ ਮੇਰੇ ਹੁਕਮਾਂ
੪ ਨੂੰ ਮੰਨੋਗੇ ਅਤੇ ਪੂਰਾ ਕਰੋਗੇ ੦ ਤਾਂ ਮੈਂ ਤੁਹਾਨੂੰ ਵੇਲੇ
ਸਿਰ ਮੀਂਹ ਦੇਵਾਂਗਾ ਅਤੇ ਧਰਤੀ ਆਪਣੀ ਖੱਟੀ
ਦੇਵੇਗੀ ਅਤੇ ਧਰਤੀ ਦੇ ਬਿਰਛ ਫਲ ਉਗਾਉਣਗੇ ੦
੫ ਅਤੇ ਤੁਹਾਡਾ ਗਾਹ ਪਾਉਣਾ ਦਾਖਾਂ ਦੇ ਤੋੜਨ ਤਾਈਂ
ਰਹੇਗਾ ਅਤੇ ਦਾਖਾਂ ਦਾ ਤੋੜਨਾ ਬੀਜਣ ਦੇ ਵੇਲੇ ਤਾਈਂ
ਰਹੇਗਾ ਅਤੇ ਤੁਸੀਂ ਆਪਣੀ ਰੋਟੀ ਰੱਜਕੇ ਖਾਓਗੇ
੬ ਅਤੇ ਆਪਣੇ ਦੇਸ ਵਿੱਚ ਸੁਖ ਨਾਲ ਰਹੋਗੇ ੦ ਅਤੇ
ਮੈਂ ਉਸ ਦੇਸ ਵਿੱਚ ਸੁਖ ਬਖਸ਼ਾਂਗਾ ਅਤੇ ਤੁਸੀਂ ਲੰਮੇ
ਪਓਗੇ ਅਤੇ ਕੋਈ ਤੁਹਾਨੂੰ ਉਦਰਾਵੇਗਾ ਨਹੀਂ ਅਤੇ
ਮੈਂ ਮਾੜੇ ਦਰਿੰਦੇ ਦੇਸ ਵਿੱਚੋਂ ਕੱਢਾਂਗਾ ਅਤੇ ਤਲਵਾਰ
੭ ਤੁਹਾਡੇ ਦੇਸ ਵਿੱਚੋਂ ਨਾ ਲੰਘੇਗੀ ੦ ਅਤੇ ਤੁਸੀਂ ਆਪਣੇ
ਵੈਰੀਆਂ ਨੂੰ ਭਜਾਓਗੇ ਅਤੇ ਉਹ ਤੁਹਾਡੇ ਅੱਗੇ ਤਲਵਾਰ
੮ ਨਾਲ ਡਿੱਗਣਗੇ ੦ ਅਤੇ ਪੰਜ ਤੁਹਾਡੇ ਵਿੱਚੋਂ ਸੌ ਨੂੰ
ਭਜਾਉਣਗੇ ਅਤੇ ਸੌ ਤੁਹਾਡੇ ਵਿੱਚੋਂ ਦਸ ਹਜਾਰ ਨੂੰ
ਭਜਾਉਣਗੇ ਅਤੇ ਤੁਹਾਡੇ ਵੈਰੀ ਤੁਹਾਡੇ ਅੱਗੇ ਤਲਵਾਰ
੯ ਨਾਲ ਡਿੱਗਣਗੇ ੦ ਮੈਂ ਤੁਹਾਡੀ ਵੱਲ ਧਿਆਨ ਕਰਾਂਗਾ
ਅਤੇ ਤੁਹਾਨੂੰ ਫਲਾਵਾਂਗਾ ਅਤੇ ਤੁਹਾਨੂੰ ਵਧਾਵਾਂਗਾ
ਅਤੇ ਤੁਹਾਡੇ ਨਾਲ ਆਪਣਾ ਨੇਮ ਕਾਇਮ ਰੱਖਾਂਗਾ ੦
੧੦ ਅਤੇ ਤੁਸੀਂ ਪੁਰਾਣਿਆਂ ਪਦਾਰਥਾਂ ਨੂੰ ਖਾਓਗੇ ਅਤੇ
ਨਵੇਂ ਪਦਾਰਥ ਦੇ ਕਾਰਨ ਪੁਰਾਣਿਆਂ ਪਦਾਰਥਾਂ ਨੂੰ
੧੧ ਕੱਢੋਗੇ ੦ ਅਤੇ ਮੈਂ ਆਪਣਾ ਡੇਹਰਾ ਤੁਹਾਡੇ ਵਿੱਚ
ਖਲਿਆਰਾਂਗਾ ਅਤੇ ਮੇਰਾ ਜੀ ਤੁਹਾਨੂੰ ਮਾੜੇ ਨਾ
੧੨ ਸਮਝੇਗਾ ੦ ਅਤੇ ਮੈਂ ਤੁਹਾਡੇ ਨਾਲ ਹੀ ਤੁਰਾਂਗਾ ਅਤੇ
ਤੁਹਾਡਾ ਪਰਮੇਸ਼ੁਰ ਬਣਾਂਗਾ ਅਤੇ ਤੁਸੀਂ ਮੇਰੇ ਲੋਕ
੧੩ ਬਣੋਗੇ ੦ ਮੈਂ ਉਹ ਯਹੋਵਾਹ ਤੁਹਾਡਾ ਪਰਮੇਸ਼ੁਰ ਹਾਂ
ਜੋ ਤੁਹਾਨੂੰ ਮਿਸਰ ਦੇ ਦੇਸੋਂ ਕੱਢ ਲਿਆਇਆ ਜੋ
ਤੁਸੀਂ ਉਨ੍ਹਾਂ ਦੇ ਦਾਸ ਨਾ ਰਹੋ ਅਤੇ ਮੈਂ ਤੁਹਾਡੇ ਧੌਣ ਦੇ
ਜੂਲੇ ਨੂੰ ਭੰਨ ਕੇ ਤੁਹਾਨੂੰ ਸਿੱਧੇ ਕਰਕੇ ਤੋਰਿਆ ॥
੧੪ ਪਰ ਜੇ ਤੁਸੀਂ ਮੇਰੀ ਨਾ ਸੁਣੋਗੇ ਅਤੇ ਇਨ੍ਹਾਂ ਸਭਨਾਂ
੧੫ ਆਗਿਆਂ ਨੂੰ ਨਾ ਮੰਨੋਗੇ ੦ ਅਤੇ ਜੇ ਤੁਸੀਂ ਮੇਰੀਆਂ
ਬਿਧਾਂ ਨੂੰ ਤਿਆਗ ਦਿਓਗੇ ਯਾ ਜੇ ਤੁਹਾਡੇ ਜੀ ਨੂੰ ਮੇਰੇ
ਨਿਆਉਂ ਮਾੜੇ ਲੱਗਣ, ਏਹੋ ਜੇਹੇ ਜੋ ਤੁਸੀਂ ਮੇਰੇ ਸਭਨਾਂ
ਆਗਿਆਂ ਨੂੰ ਨਾ ਮੰਨੋ ਸਗੋਂ ਮੇਰੇ ਨੇਮ ਨੂੰ ਭੰਨ
੧੬ ਸੁੱਟੋ ੦ ਮੈਂ ਭੀ ਤੁਹਾਡੇ ਨਾਲ ਇਹ ਕਰਾਂਗਾ, ਮੈਂ
ਤੁਹਾਡੇ ਉੱਤੇ ਡਰ, ਖਈ ਰੋਗ ਅਤੇ ਤਾਪ ਜੋ ਤੁਹਾਡੀਆਂ
ਅੱਖੀਆਂ ਦਾ ਨਾਸ ਕਰੇ ਅਤੇ ਤੁਹਾਡਿਆਂ ਹਿਰਦਿਆਂ
ਨੂੰ ਦੁਖ ਦੇਵੇ ਠਹਿਰਾਵਾਂਗਾ ਅਤੇ ਤੁਸੀਂ ਆਪਣੇ ਬੀ
ਬਿਅਰਥ ਬੀਜੋਗੇ ਕਿਉਂ ਜੋ ਤੁਹਾਡੇ ਵੈਰੀ ਉਸ ਨੂੰ
੧੭ ਖਾਣਗੇ ੦ ਅਤੇ ਮੈਂ ਆਪਣਾ ਮੂੰਹ ਤੁਹਾਡੇ ਵਿਰੁੱਧ
ਰੱਖਾਂਗਾ ਅਤੇ ਤੁਸੀਂ ਆਪਣੇ ਵੈਰੀਆਂ ਦੇ ਅੱਗੇ ਵੱਢੇ
ਜਾਓਗੇ ਅਤੇ ਜਿਹੜੇ ਤੁਹਾਡੇ ਨਾਲ ਵੈਰ ਕਰਦੇ ਹਨ
ਉਹ ਤੁਹਾਡੇ ਉੱਤੇ ਰਾਜ ਕਰਨਗੇ ਅਤੇ ਭਾਵੇਂ ਕੋਈ
ਤੁਹਾਡੇ ਮਗਰ ਨਾ ਲੱਗੇ ਤਾਂ ਭੀ ਤੁਸੀਂ ਭੱਜੋਗੇ ੦
੧੮ ਅਤੇ ਜੇ ਤੁਸੀਂ ਇਸ ਸਭ ਕਰਕੇ ਮੇਰੀ ਵੱਲ ਧਿਆਨ
ਨਾ ਕਰੋ ਤਾਂ ਮੈਂ ਤੁਹਾਡੇ ਪਾਪਾਂ ਦੇ ਕਾਰਨ ਤੁਹਾਨੂੰ ਸੱਤ
੧੯ ਗੁਣਾ ਹੋਰ ਦੰਡ ਦੇਵਾਂਗਾ ੦ ਅਤੇ ਮੈਂ ਤੁਹਾਡੀ ਜੋਰਾਵਰੀ
ਦਾ ਅਹੰਕਾਰ ਤੋੜਾਂਗਾ ਅਤੇ ਮੈਂ ਤੁਹਾਡਾ ਅਕਾਸ਼
ਲੋਹੇ ਵਰਗਾ ਅਤੇ ਤੁਹਾਡੀ ਧਰਤੀ ਪਿੱਤਲ ਵਰਗੀ
੨੦ ਬਣਾਵਾਂਗਾ ੦ ਅਤੇ ਤੁਹਾਡਾ ਜੋਰ ਐਵੇਂ ਜਾਏਗਾ ਕਿਉਂ
ਜੋ ਤੁਹਾਡੀ ਧਰਤੀ ਹਾੜੀ ਨਾ ਉਗਾਵੇਗੀ ਅਤੇ ਧਰਤੀ
ਦੇ ਬਿਰਛ ਭੀ ਫਲ ਨਾ ਉਗਾਉਣਗੇ ॥
੨੧ ਅਤੇ ਜੇ ਤੁਸੀਂ ਮੇਰੇ ਵਿਰੁੱਧ ਵਿੱਚ ਤੁਰੋ ਅਤੇ ਮੇਰੀ
ਵੱਲ ਧਿਆਨ ਨਾ ਕਰੋ ਤਾਂ ਮੈਂ ਤੁਹਾਡੇ ਪਾਪਾਂ ਦੇ
ਅਨੁਸਾਰ ਤੁਹਾਡੇ ਉੱਤੇ ਸੱਤ ਗੁਣਾ ਹੋਰ ਬਵਾ ਪਾਵਾਂਗਾ ੦

੨੨ ਮੈਂ ਜੰਗਲੀ ਜਾਨਵਰ ਭੀ ਤੁਹਾਡੀ ਵੱਲ ਘੱਲਾਂਗਾ ਜੋ
ਤੁਹਾਡਿਆਂ ਬੱਚਿਆਂ ਨੂੰ ਖੋਹ ਲੈਣ ਅਤੇ ਤੁਹਾਡਿਆਂ
ਡੰਗਰਾਂ ਦਾ ਨਾਸ ਕਰਨ ਅਤੇ ਤੁਹਾਨੂੰ ਘਟਾਉਣ ਅਤੇ
ਤੁਹਾਡੀਆਂ ਪਕੀਆਂ ਸੜਕਾਂ ਵੇਹਲੀਆਂ ਰਹਿਣ-
੨੩ ਗੀਆਂ ○ ਅਤੇ ਜੇ ਤੁਸੀਂ ਇਨਾਂ ਗੱਲਾਂ ਕਰਕੇ ਮੇਰੇ
ਕੋਲੋਂ ਤਾੜੇ ਨਾ ਜਾਓਗੇ ਪਰ ਮੇਰੇ ਵਿਰੋਧ ਵਿੱਚ
੨੪ ਤੁਰੋਗੇ ○ ਤਾਂ ਮੈਂ ਭੀ ਤੁਹਾਡੇ ਵਿਰੋਧ ਵਿੱਚ ਤੁਰਾਂਗਾ
ਅਤੇ ਤੁਹਾਡੇ ਪਾਪਾਂ ਦੇ ਕਾਰਨ ਸੱਤ ਗੁਣਾ ਹੋਰ ਭੀ
੨੫ ਦੰਡ ਦੇਵਾਂਗਾ ○ ਅਤੇ ਮੈਂ ਤੁਹਾਡੇ ਉੱਤੇ ਤਲਵਾਰ
ਚਲਾਵਾਂਗਾ ਜਿਹੜੀ ਮੇਰੇ ਨੇਮ ਦਾ ਬਦਲਾ ਲਵੇ ਅਤੇ
ਜਿਸ ਵੇਲੇ ਤੁਸੀਂ ਆਪਣਿਆਂ ਸ਼ਹਿਰਾਂ ਵਿੱਚ ਇਕੱਠੇ
ਹੋ ਜਾਓ ਤਾਂ ਮੈਂ ਤੁਹਾਡੇ ਵਿੱਚ ਬਵਾ ਘੱਲਾਂਗਾ ਅਤੇ
੨੬ ਤੁਸੀਂ ਵੈਰੀ ਦੇ ਹੱਥ ਵਿੱਚ ਸੌਂਪੇ ਜਾਓਗੇ ○ ਅਤੇ ਜਿਸ
ਵੇਲੇ ਮੈਂ ਤੁਹਾਡੀ ਰੋਟੀ ਦਾ ਵਾਸਣਾ ਭੰਨ ਸੁੱਟਿਆ
ਤਾਂ ਦਸ ਤੀਵੀਆਂ ਤੁਹਾਡੀਆਂ ਰੋਟੀਆਂ ਇੱਕੇ ਤੰਦੂਰ
ਵਿੱਚ ਪਕਾਉਣਗੀਆਂ ਅਤੇ ਤੁਹਾਨੂੰ ਤੁਹਾਡੀ ਆਪਣੀ
ਰੋਟੀ ਤੋਲਕੇ ਦੇਣਗੀਆਂ ਅਤੇ ਤੁਸੀਂ ਖਾਓਗੇ ਪਰ
੨੭ ਰੱਜੋਗੇ ਨਹੀਂ ○ ਅਤੇ ਜੇ ਤੁਸੀਂ ਏਸ ਸਭ ਕਰਕੇ ਮੇਰੇ
ਵੱਲ ਧਿਆਨ ਨਾ ਕਰੋ ਪਰ ਮੇਰੇ ਵਿਰੁੱਧ ਵਿੱਚ ਤੁਰੋ ○
੨੮ ਤਦ ਮੈਂ ਭੀ ਡਾਢੇ ਕਰੋਧ ਨਾਲ ਤੁਹਾਡੇ ਵਿਰੋਧ ਵਿੱਚ
ਤੁਰਾਂਗਾ ਅਤੇ ਮੈਂ, ਹਾਂ, ਮੈਂ ਤੁਹਾਡੇ ਪਾਪਾਂ ਦੇ ਕਾਰਨ
੨੯ ਤੁਹਾਨੂੰ ਸੱਤ ਗੁਣਾ ਹੋਰ ਦੰਡ ਪਾਵਾਂਗਾ ○ ਅਤੇ ਤੁਸੀਂ
ਆਪਣੇ ਪੁੱਤ੍ਰਾਂ ਦਾ ਮਾਸ ਖਾਓਗੇ ਅਤੇ ਤੁਸੀਂ ਆਪ-
੩੦ ਣੀਆਂ ਧੀਆਂ ਦਾ ਮਾਸ ਖਾਓਗੇ ○ ਅਤੇ ਮੈਂ ਤੁਹਾ-
ਡੀਆਂ ਉੱਚੀਆਂ ਥਾਵਾਂ ਨੂੰ ਢਾਵਾਂਗਾ ਅਤੇ ਤੁਹਾਡੇ
ਸੂਰਜ ਦੇ ਖੰਭਿਆਂ ਨੂੰ ਵੱਢਾਂਗਾ ਅਤੇ ਤੁਹਾਡੀਆਂ ਲੋਥਾਂ
ਨੂੰ ਤੁਹਾਡੇ ਠਾਕਰਾਂ ਦੀਆਂ ਲੋਥਾਂ ਉੱਤੇ ਸੁੱਟਾਂਗਾ ਅਤੇ
੩੧ ਤੁਸੀਂ ਮੇਰੇ ਜੀ ਨੂੰ ਮਾੜੇ ਲੱਗੋਗੇ ○ ਅਤੇ ਮੈਂ ਤੁਹਾਡਿਆਂ
ਸ਼ਹਿਰਾਂ ਨੂੰ ਉਜਾੜਾਂਗਾ ਅਤੇ ਤੁਹਾਡਿਆਂ ਪਵਿੱਤ੍ਰ
ਅਸਥਾਨਾਂ ਦਾ ਨਾਸ ਕਰਾਂਗਾ ਅਤੇ ਮੈਂ ਤੁਹਾਡੀਆਂ
੩੨ ਸੁਗੰਧਤਾਈਆਂ ਦਾ ਮੁਸ਼ਕ ਨਾ ਲਵਾਂਗਾ ○ ਅਤੇ ਮੈਂ
ਉਸ ਦੇਸ ਦਾ ਨਾਸ ਕਰਵਾਵਾਂਗਾ ਅਤੇ ਤੁਹਾਡੇ ਵੈਰੀ
ਜੋ ਉਸ ਦੇ ਵਿੱਚ ਰਹਿੰਦੇ ਹਨ ਸੋ ਵੇਖਕੇ ਅਚਰਜ ਹੋ
੩੩ ਜਾਣਗੇ ○ ਅਤੇ ਮੈਂ ਤੁਹਾਨੂੰ ਕੌਮਾਂ ਵਿੱਚ ਖਿੰਡਾਵਾਂਗਾ
ਅਤੇ ਮੈਂ ਤੁਹਾਡੇ ਮਗਰੋਂ ਤਲਵਾਰ ਚਲਾਵਾਂਗਾ ਅਤੇ
ਤੁਹਾਡਾ ਦੇਸ ਵੇਹਲਾ ਹੋ ਜਾਏਗਾ ਅਤੇ ਤੁਹਾਡੇ ਸ਼ਹਿਰ
੩੪ ਉੱਜੜ ਜਾਣਗੇ ○ ਤਾਂ ਜਦ ਤੋੜੀ ਉਹ ਦੇਸ ਵੇਹਲਾ
ਰਹੇ ਅਤੇ ਤੁਸੀਂ ਆਪਣੇ ਵੈਰੀਆਂ ਦੇ ਦੇਸ ਵਿੱਚ ਰਹੋ
ਤਦ ਤੋੜੀ ਉਹ ਆਪਣੇ ਸਬਤ ਦਾ ਸੁਆਦ ਚੱਖੇ, ਹਾਂ
ਉਸ ਵੇਲੇ ਦੇਸ ਵਿਸਰਾਮ ਕਰੇ ਅਤੇ ਆਪਣਿਆਂ ਸਬਤਾਂ
੩੫ ਦਾ ਸੁਆਦ ਚੱਖੇ ○ ਜਿੱਥੋਂ ਤੋੜੀ ਉਹ ਵੇਹਲਾ ਰਹੇ ਉੱਥੋਂ
ਤੋੜੀ ਵਿਸਰਾਮ ਕਰੇ ਕਿਉਂਕਿ ਜਿਸ ਵੇਲੇ ਤੁਸੀਂ ਉਸ
ਦੇਸ ਵਿੱਚ ਵੱਸਦੇ ਸਾਓ ਤੁਹਾਡੇ ਸਬਤਾਂ ਵਿੱਚ ਉਸ ਨੂੰ
੩੬ ਵਿਸਰਾਮ ਨਾ ਮਿਲਿਆ ○ ਅਤੇ ਤੁਹਾਡੇ ਵਿੱਚੋਂ ਜੋ
ਜੀਉਂਦੇ ਰਹਿਣ ਉਨ੍ਹਾਂ ਦਿਆਂ ਵੈਰੀਆਂ ਦੇ ਦੇਸਾਂ ਵਿੱਚ
ਮੈਂ ਉਨ੍ਹਾਂ ਦਿਆਂ ਮਨਾਂ ਨੂੰ ਢਿੱਲੇ ਕਰਾਂਗਾ ਅਤੇ ਉਹ
ਪੱਤਰ ਦੇ ਖੜਕਾਰ ਸੁਣਦਿਆਂ ਭੱਜ ਜਾਣਗੇ। ਜਿਵੇਂ
ਤਲਵਾਰ ਤੋਂ ਭੱਜਦੇ ਹਨ ਤਿਵੇਂ ਹੀ ਭੱਜਣਗੇ ਅਤੇ
ਕਿਸੇ ਦੇ ਮਗਰ ਲੱਗੇ ਤੋਂ ਬਿਨਾ ਹੀ ਡਿੱਗ ਪੈਣਗੇ ○
੩੭ ਅਤੇ ਉਹ ਇੱਕ ਦੂਜੇ ਉੱਤੇ ਆ ਪੈਣਗੇ. ਜੇਹੇ ਕਿਸੇ
ਦੇ ਮਗਰ ਲੱਗੇ ਤੋਂ ਹੀ ਬਿਨਾ ਤਲਵਾਰ ਦੇ ਅੱਗੇ ਅਤੇ
ਆਪਣੇ ਵੈਰੀਆਂ ਦੇ ਅੱਗੇ ਅੜਨ ਦਾ ਕੁਝ ਤੁਹਾਡੇ
੩੮ ਵਿੱਚ ਜੋਰ ਨਾ ਰਹੇਗਾ ○ ਅਤੇ ਤੁਸੀਂ ਕੌਮਾਂ ਦੇ ਵਿੱਚ
ਮੁੱਕ ਜਾਓਗੇ ਅਤੇ ਤੁਹਾਡਿਆਂ ਵੈਰੀਆਂ ਦਾ ਦੇਸ ਤੁਹਾਨੂੰ
੩੯ ਨਿਗਲ ਜਾਏਗਾ ○ ਅਤੇ ਉਹ ਜੋ ਤੁਹਾਡੇ ਵਿੱਚੋਂ
ਰਹਿਣਗੇ ਸੋ ਤੁਹਾਡੇ ਵੈਰੀਆਂ ਦੇ ਦੇਸਾਂ ਵਿੱਚ ਬਦੀ
ਕਰਦੇ ਕਰਦੇ ਲਿੱਸੇ ਪੈ ਜਾਣਗੇ, ਨਾਲੇ ਆਪਣੇ ਪਿਉ
ਦਾਦਿਆਂ ਦੀਆਂ ਬਦੀਆਂ ਵਿੱਚ ਲਿੱਸੇ ਪੈ ਜਾਣਗੇ ○
੪੦ ਜੇ ਉਹ ਆਪਣੀ ਬਦੀ ਨੂੰ ਅਤੇ ਆਪਣੇ ਪਿਉ
ਦਾਦਿਆਂ ਦੀ ਬਦੀ ਨੂੰ, ਨਾਲੇ ਆਪਣੀ ਬੇਈਮਾਨੀ ਨੂੰ
ਜਿਸ ਕਰਕੇ ਉਹਨਾਂ ਨੇ ਮੇਰੀ ਬੇਈਮਾਨੀ ਕੀਤੀ ਅਤੇ
੪੧ ਆਪਣੇ ਮੇਰੇ ਵਿਰੁੱਧ ਤੁਰਨ ਨੂੰ ਮੰਨ ਲੈਣ ○ ਅਤੇ ਏਹ
ਭੀ ਕਿ ਮੈਂ ਉਨ੍ਹਾਂ ਦੇ ਵਿਰੁੱਧ ਤੁਰਿਆ ਅਤੇ ਉਨ੍ਹਾਂ ਨੂੰ
ਉਨ੍ਹਾਂ ਦਿਆਂ ਵੈਰੀਆਂ ਦੇ ਦੇਸਾਂ ਵਿੱਚ ਲਿਆਇਆ,
ਜੇ ਕਦੀ ਉਸ ਵੇਲੇ ਉਨ੍ਹਾਂ ਦੇ ਅਸੁੰਨਤੀ ਦਿਲ ਨੀਵੇਂ ਹੋ
ਜਾਣ ਅਤੇ ਉਹ ਉਸ ਵੇਲੇ ਆਪਣੀ ਬਦੀ ਦੇ ਦੰਡ
੪੨ ਨੂੰ ਮੰਨ ਲੈਣ ○ ਤਦ ਮੈਂ ਆਪਣਾ ਨੇਮ ਯਾਕੂਬ ਦੇ
ਨਾਲ ਅਤੇ ਨਾਲੇ ਆਪਣਾ ਨੇਮ ਇਸਹਾਕ ਦੇ ਨਾਲ
ਅਤੇ ਨਾਲੇ ਆਪਣਾ ਨੇਮ ਅਬਰਾਹਾਮ ਦੇ ਨਾਲ ਚੇਤੇ
ਕਰਾਂਗਾ ਅਤੇ ਮੈਂ ਉਸ ਦੇਸ ਦਾ ਚੇਤਾ ਭੀ ਕਰਾਂਗਾ ○
੪੩ ਨਾਲੇ ਉਹ ਦੇਸ ਉਨ੍ਹਾਂ ਕੋਲੋਂ ਛੱਡਿਆ ਜਾਏਗਾ ਅਤੇ
ਆਪਣੇ ਸਬਤਾਂ ਦਾ ਸੁਆਦ ਚੱਖੇਗਾ ਜਿਸ ਵੇਲੇ

ਉਹ ਉਨ੍ਹਾਂ ਤੋਂ ਬਿਨਾ ਵੇਹਲਾ ਰਹੇ ਅਤੇ ਓਹ ਆਪਣੀ
ਬਦੀ ਦਾ ਦੰਡ ਮੰਨ ਲੈਣ ਕਿਉਂ, ਹਾਂ, ਕਿਉਂ ਜੋ ਉਨ੍ਹਾਂ
ਨੇ ਮੇਰਿਆਂ ਨਿਆਵਾਂ ਨੂੰ ਤਿਆਗ ਦਿੱਤਾ ਅਤੇ ਮੇਰੀਆਂ
ਬਿਧਾਂ ਉਨ੍ਹਾਂ ਦੇ ਜੀਆਂ ਨੂੰ ਮਾੜੀਆਂ ਲੱਗੀਆਂ ੦
੪੪ ਤਾਂ ਭੀ ਜਿਸ ਵੇਲੇ ਓਹ ਆਪਣੇ ਵੈਰੀਆਂ ਦੇ ਦੇਸ
ਵਿੱਚ ਹੋਣ ਮੈਂ ਉਨ੍ਹਾਂ ਨੂੰ ਨਾ ਰੱਦਾਂਗਾ ਅਤੇ ਉਨ੍ਹਾਂ ਦਾ
ਮੂਲੋਂ ਨਾਸ ਕਰਨ ਲਈ ਅਤੇ ਆਪਣਾ ਨੇਮ ਉਨ੍ਹਾਂ ਦੇ
ਨਾਲ ਤੋੜਨ ਲਈ ਉਨ੍ਹਾਂ ਨੂੰ ਮਾੜੇ ਨਾ ਜਾਣਾਂਗਾ ਕਿਉਂ
੪੫ ਜੋ ਮੈਂ ਯਹੋਵਾਹ ਉਨ੍ਹਾਂ ਦਾ ਪਰਮੇਸ਼ੁਰ ਹਾਂ ੦ ਪਰ ਮੈਂ
ਉਨ੍ਹਾਂ ਦੀ ਖਾਤਰ ਉਨ੍ਹਾਂ ਦੇ ਪਿਉ ਦਾਦਿਆਂ ਦਾ ਨੇਮ
ਜਿਨ੍ਹਾਂ ਨੂੰ ਮੈਂ ਮਿਸਰ ਦੇ ਦੇਸੋਂ ਕੌਮਾਂ ਦੇ ਵੇਖਣ ਵਿੱਚ
ਉਨ੍ਹਾਂ ਦਾ ਪਰਮੇਸ਼ਰ ਬਣਨ ਲਈ ਕੱਢ ਲਿਆਇਆ ਚੇਤੇ
੪੬ ਕਰਾਂਗਾ । ਮੈਂ ਯਹੋਵਾਹ ਹਾਂ ੦ ਯਹੋਵਾਹ ਨੇ ਆਪਣੇ
ਅਤੇ ਇਸਰਾਏਲੀਆਂ ਦੇ ਵਿੱਚ ਸੀਨਾ ਦੇ ਪਹਾੜ ਉੱਤੇ
ਮੂਸਾ ਦੇ ਹੱਥੀਂ ਬਿਧਾਂ ਅਤੇ ਨਿਆਵਾਂ ਅਤੇ ਬਿਵਸਥਾ
ਜੋ ਠਹਿਰਾਈਆਂ, ਸੋ ਏਹੋ ਹਨ ॥

## ਸੁੱਖਣਾਂ ਦੇ ਵਿਖੇ

੨੭ ਯਹੋਵਾਹ ਮੂਸਾ ਨਾਲ ਬੋਲਿਆ ਕਿ ੦
੨ ਇਸਰਾਏਲੀਆਂ ਨਾਲ ਗੱਲ ਕਰ ਅਤੇ ਓਹਨਾਂ ਨੂੰ ਆਖ
ਕਿ ਜੇ ਕੋਈ ਮਨੁੱਖ ਸੁੱਖਣਾ ਸੁੱਖ ਕੇ ਕਿਸੇ ਨੂੰ ਯਹੋਵਾਹ
ਦੇ ਲਈ ਥਾਪੇ ਤਾਂ ਤੇਰੇ ਮੁੱਲ ਦੇ ਅਨੁਸਾਰ ਉਨ੍ਹਾਂ ਦੀਆਂ
੩ ਜਿੰਦਾਂ ਯਹੋਵਾਹ ਦੇ ਲਈ ਹੋਣਗੀਆਂ ੦ ਅਤੇ ਤੇਰਾ
ਮੁੱਲ ਉਸ ਪੁਰਖ ਦੇ ਲਈ ਜੋ ਵੀਹਾਂ ਵਰਿਹਾਂ ਦਾ ਹੋਵੇ
ਸੱਠਾਂ ਵਰਿਹਾਂ ਤੋੜੀ, ਹਾਂ, ਤੇਰਾ ਮੁੱਲ ਪੰਜਾਹ ਰੁਪਏ ਚਾਂਦੀ
ਦੇ, ਪਵਿੱਤ੍ਰ ਅਸਥਾਨ ਦੇ ਸ਼ਕਲ ਅਨੁਸਾਰ ਹੋਵੇਗਾ ੦
੪ ਅਤੇ ਜੇ ਇਸਤ੍ਰੀ ਹੋਵੇ ਤਾਂ ਤੇਰਾ ਮੁੱਲ ਤੀਹ ਰੁਪਏ
੫ ਹੋਵੇ ੦ ਅਤੇ ਜੇ ਉਹ ਪੰਜਾਂ ਵਰਿਹਾਂ ਤੋਂ ਲੈਕੇ ਵੀਹਾਂ
ਵਰਿਹਾਂ ਤੋੜੀ ਹੋਵੇ ਤਾਂ ਤੇਰਾ ਮੁੱਲ ਪੁਰਖ ਦਾ ਵੀਹ
੬ ਰੁਪਏ ਅਤੇ ਇਸਤ੍ਰੀ ਦਾ ਦਸ ਰੁਪਏ ਹੋਵੇ ੦ ਅਤੇ
ਜੇ ਉਹ ਇੱਕ ਮਹੀਨੇ ਤੋਂ ਲੈਕੇ ਪੰਜਾਂ ਵਰਿਹਾਂ ਤੋੜੀ
ਹੋਵੇ ਤਾਂ ਤੇਰਾ ਮੁੱਲ ਪੁਰਖ ਦਾ ਚਾਂਦੀ ਦੇ ਪੰਜ ਰੁਪਏ
ਅਤੇ ਤੇਰਾ ਮੁੱਲ ਇਸਤ੍ਰੀ ਦਾ ਚਾਂਦੀ ਦੇ ਤਿੰਨ ਰੁਪਏ
੭ ਹੋਵੇ ੦ ਅਤੇ ਜੇ ਉਹ ਸੱਠਾਂ ਵਰਿਹਾਂ ਤੋਂ ਉੱਪਰ ਹੋਵੇ
ਜੇ ਉਹ ਪੁਰਖ ਹੋਵੇ ਤਾਂ ਤੇਰਾ ਮੁੱਲ ਪੰਦ੍ਰਾਂ ਰੁਪਏ ਅਤੇ
੮ ਇਸਤ੍ਰੀ ਹੋਵੇ ਤਾਂ ਦਸ ਰੁਪਏ ਹੋਵੇਗਾ ੦ ਪਰ ਜੇ ਉਹ
ਤੇਰੇ ਮੁੱਲ ਨਾਲੋਂ ਕੁਝ ਘੱਟ ਹੋਵੇ ਤਾਂ ਉਹ ਜਾਜਕ ਦੇ
ਅੱਗੇ ਆਵੇ ਅਤੇ ਜਾਜਕ ਉਸ ਦਾ ਮੁੱਲ ਠਹਿਰਾਵੇ
ਸੁੱਖਣਾ ਵਾਲੇ ਦੀ ਸਮਰੱਥਾ ਦੇ ਅਨੁਸਾਰ ਜਾਜਕ ਉਸ
੯ ਦਾ ਮੁੱਲ ਠਹਿਰਾਵੇ ੦ ਤੇ ਜੇ ਉਹ ਪਸੂ ਹੋਵੇ ਜਿਹਾ ਲੋਕ
ਯਹੋਵਾਹ ਦੇ ਅੱਗੇ ਚੜ੍ਹਾਉਂਦੇ ਹਨ ਤਾਂ ਸਭ ਕੁਝ ਜੋ
ਉਨ੍ਹਾਂ ਵਿੱਚੋਂ ਯਹੋਵਾਹ ਦੇ ਅੱਗੇ ਚੜ੍ਹਾਏ ਜਾਂਦੇ ਹਨ,
੧੦ ਪਵਿੱਤ੍ਰ ਹੋਵੇਗਾ ੦ ਉਹ ਉਸ ਨੂੰ ਨਾ ਵਟਾਵੇ, ਨਾ ਮੋੜੇ,
ਚੰਗੇ ਦੇ ਵੱਟੇ ਮਾੜਾ ਅਤੇ ਮਾੜੇ ਦੇ ਵੱਟੇ ਚੰਗਾ ਨਾ
ਦੇਵੇ ਅਤੇ ਜੇ ਕਦੇ ਉਹ ਕਿਵੇਂ ਪਸੂ ਦੇ ਵੱਟੇ ਹੋਰ
ਕੋਈ ਪਸੂ ਦੇਵੇ ਤਾਂ ਉਹ ਅਤੇ ਉਸ ਦਾ ਵਟਾਂਦਰਾ
੧੧ ਦੋਵੇਂ ਪਵਿੱਤ੍ਰ ਹੋਣ ੦ ਅਤੇ ਜੇ ਕਦੀ ਉਹ ਅਸ਼ੁੱਧ ਪਸੂ
ਹੋਵੇ ਜਿਹੜੇ ਯਹੋਵਾਹ ਦੇ ਅੱਗੇ ਚੜ੍ਹਾਉਂਦੇ ਨਹੀਂ ਹਨ
ਤਾਂ ਉਹ ਜਾਜਕ ਦੇ ਅੱਗੇ ਉਸ ਪਸੂ ਨੂੰ ਲਿਆਵੇ ੦
੧੨ ਅਤੇ ਜਾਜਕ ਉਸ ਦਾ ਮੁੱਲ ਠਹਿਰਾਵੇ ਭਈ ਚੰਗਾ
ਹੈ ਕਿ ਮਾੜਾ ਜਿਸ ਤਰਾਂ ਤੂੰ ਜੋ ਜਾਜਕ ਹੈਂ ਉਸ ਦਾ
੧੩ ਮੁੱਲ ਠਹਿਰਾਵੇਂ ਉਸੇ ਤਰਾਂ ਹੋਵੇਗਾ ੦ ਪਰ ਜੇ ਉਹ ਉਸ
ਨੂੰ ਮੋੜੇ ਤਾਂ ਉਹ ਪੰਜਵਾਂ ਹਿੱਸਾ ਇੱਕ ਹੋਰ ਪਾ ਕੇ ਤੇਰੇ
ਮੁੱਲ ਦੇ ਨਾਲ ਹੀ ਦੇ ਦੇਵੇ ॥
੧੪ ਜਾਂ ਕੋਈ ਮਨੁੱਖ ਆਪਣਾ ਘਰ ਯਹੋਵਾਹ ਦੇ ਅੱਗੇ
ਪਵਿੱਤ੍ਰ ਬਣਾਉਣ ਲਈ ਅਰਪੇ ਤਾਂ ਜਾਜਕ ਉਸ ਦਾ
ਮੁੱਲ ਠਹਿਰਾਵੇ ਭਈ ਚੰਗਾ ਹੈ ਯਾ ਮਾੜਾ ਅਤੇ ਜਿਹਾ
ਜਾਜਕ ਉਸ ਦਾ ਮੁੱਲ ਠਹਿਰਾਵੇ ਤਿਹਾ ਹੀ ਰਹੇ ੦
੧੫ ਅਤੇ ਜੇ ਉਹ ਅਰਪਣ ਵਾਲਾ ਕਿਵੇਂ ਆਪਣਾ ਘਰ
ਮੋੜ ਲਵੇ ਤਾਂ ਉਹ ਤੇਰੇ ਮੁੱਲ ਦਾ ਪੰਜਵਾਂ ਹਿੱਸਾ ਰੋਕੜ
ਦਾ ਹੋਰ ਪਾਕੇ ਦੇਵੇ ਅਤੇ ਉਹ ਉਸੇ ਦਾ ਹੋਵੇਗਾ ੦
੧੬ ਅਤੇ ਜੇ ਕੋਈ ਮਨੁੱਖ ਯਹੋਵਾਹ ਦੇ ਅੱਗੇ ਆਪਣੀ
ਪੱਤੀ ਦੀ ਪੈਲੀ ਦਾ ਕੁਝ ਟੋਟਾ ਅਰਪੇ ਤਾਂ ਤੇਰਾ ਮੁੱਲ
ਉਸ ਦੇ ਬੀਜ ਦੇ ਅਨੁਸਾਰ ਹੋਵੇ, ਜਵਾਂ ਦੇ ਬੀ ਦਾ
ਇੱਕ ਟੋਪ ਦਾ ਮੁੱਲ ਪੰਜਾਹ ਰੁਪਏ ਚਾਂਦੀ ਦਾ ਹੋਵੇ ੦
੧੭ ਜੇ ਉਹ ਆਪਣੀ ਪੈਲੀ ਅਨੰਦ ਦੇ ਵਰਹੇ ਤੋਂ ਅਰਪੇ
੧੮ ਤਾਂ ਤੇਰੇ ਮੁੱਲ ਦੇ ਅਨੁਸਾਰ ਰਹੇ ੦ ਪਰ ਜੇ ਉਹ ਅਨੰਦ
ਦੇ ਪਿੱਛੋਂ ਆਪਣੀ ਪੈਲੀ ਅਰਪੇ ਤਾਂ ਜਾਜਕ ਰਹਿੰ-
ਦਿਆਂ ਵਰਿਹਾਂ ਦੇ ਲੇਖੇ ਦੇ ਅਨੁਸਾਰ ਅਰਥਾਤ
ਅਨੰਦ ਦੇ ਵਰਹੇ ਤੋੜੀ ਉਸ ਰੋਕੜ ਦਾ ਲੇਖਾ ਕਰੇ
੧੯ ਅਤੇ ਉਹ ਤੇਰੇ ਮੁੱਲ ਤੋਂ ਘੱਟ ਜਾਏ ੦ ਅਤੇ ਜੇ ਉਸ
ਪੈਲੀ ਦਾ ਅਰਪਣ ਵਾਲਾ ਕਿਵੇਂ ਉਸ ਨੂੰ ਮੋੜ ਲਵੇ

ਤਾਂ ਉਹ ਤੇਰੇ ਮੁੱਲ ਦਾ ਪੰਜਵਾਂ ਹਿੱਸਾ ਰੋਕੜ ਦਾ ਹੋਰ
੨੦ ਪਾਕੇ ਦੇਵੇ ਅਤੇ ਉਸੇ ਦਾ ਠਹਿਰੇਗਾ ੦ ਅਤੇ ਜੇ ਉਹ
ਉਸ ਪੈਲੀ ਨੂੰ ਮੋੜਨਾ ਨਾ ਚਾਹੇ ਯਾ ਜੇ ਉਹ ਪੈਲੀ ਉਸ
ਨੇ ਕਿਸੇ ਹੋਰ ਮਨੁੱਖ ਕੋਲ ਵੇਚ ਸੁੱਟੀ ਹੋਵੇ ਤਾਂ ਉਹ
੨੧ ਫੇਰ ਕਦੀ ਮੋੜੀ ਨਾ ਜਾਏ ੦ ਪਰ ਉਹ ਪੈਲੀ ਜਿਸ
ਵੇਲੇ ਉਹ ਅਨੰਦ ਦੇ ਵਰਹੇ ਵਿੱਚ ਉਸ ਤੋਂ ਛੁੱਟ ਜਾਏ
ਸੋ ਯਹੋਵਾਹ ਦੇ ਅੱਗੇ ਸੁੱਖੀ ਹੋਈ ਪੈਲੀ ਜਿਹੀ ਪਵਿੱਤ੍ਰ
ਹੋਵੇਗੀ। ਉਸ ਦਾ ਅਧਿਕਾਰ ਜਾਜਕ ਨੂੰ ਹੋਵੇਗਾ ੦
੨੨ ਅਤੇ ਜੇ ਕੋਈ ਮਨੁੱਖ ਇੱਕ ਮੁੱਲ ਲਈ ਹੋਈ ਪੈਲੀ
ਯਹੋਵਾਹ ਦੇ ਅੱਗੇ ਅਰਪੇ ਜੋ ਆਪਣੀ ਪੱਤੀ ਦੀਆਂ
੨੩ ਪੈਲੀਆਂ ਵਿੱਚੋਂ ਨਹੀਂ ਹੈ ੦ ਤਦ ਜਾਜਕ ਤੇਰੇ ਮੁੱਲ
ਦਾ ਲੇਖਾ ਅਨੰਦ ਦੇ ਵਰਹੇ ਤਾਈਂ ਕਰੇ ਅਤੇ ਉਹ ਓਸੇ
ਦਿਨ ਵਿੱਚ ਤੇਰੇ ਠਹਿਰਾਏ ਹੋਏ ਮੁੱਲ ਨੂੰ ਪਵਿੱਤ੍ਰ ਜਾਣ
੨੪ ਕੇ ਯਹੋਵਾਹ ਦੇ ਅੱਗੇ ਦੇਵੇ ੦ ਅਨੰਦ ਦੇ ਵਰਹੇ ਵਿੱਚ
ਉਹ ਪੈਲੀ ਓਸੇ ਨੂੰ ਮੁੜੇਗੀ ਜਿਸ ਤੋਂ ਉਹ ਮੁੱਲ ਲਈ
ਸੀ ਅਰਥਾਤ ਓਸੇ ਨੂੰ ਜਿਸ ਦਾ ਅਧਿਕਾਰ ਉਹ ਧਰਤੀ
੨੫ ਪਹਿਲੋਂ ਸੀ ੦ ਅਤੇ ਤੇਰੇ ਸਾਰੇ ਠਹਿਰਾਏ ਹੋਏ ਮੁੱਲ
ਸੋ ਪਵਿੱਤ੍ਰ ਅਸਥਾਨ ਦੇ ਸ਼ਕਲ ਦੇ ਅਨੁਸਾਰ ਹੋਣ,
ਸ਼ਕਲ ਦੀਆਂ ਵੀਹ ਗਿਰਾ ਹੋਣ ॥
੨੬ ਨਿਰਾ ਪੁਰਾ ਪਸੂਆਂ ਦਾ ਜੇਠਾ ਜੋ ਯਹੋਵਾਹ ਦਾ
ਜੇਠਾ ਹੋਵੇ, ਕੋਈ ਮਨੁੱਖ ਉਸ ਨੂੰ ਨਾ ਅਰਪੇ ਭਾਵੇਂ
ਬਲਦ ਦਾ, ਭਾਵੇਂ ਭੇਡ ਦਾ, ਯਹੋਵਾਹ ਦਾ ਜੋ ਹੈ ੦
੨੭ ਅਤੇ ਜੇ ਕਦੀ ਉਹ ਕਿਸੇ ਅਸ਼ੁੱਧ ਪਸੂ ਦਾ ਹੋਵੇ ਤਾਂ
ਉਹ ਉਸ ਨੂੰ ਤੇਰੇ ਠਹਿਰਾਏ ਹੋਏ ਮੁੱਲ ਦੇ ਅਨੁਸਾਰ ਮੋੜ
ਲਵੇ ਅਤੇ ਉਸ ਨੂੰ ਇੱਕ ਪੰਜਵਾਂ ਹਿੱਸਾ ਹੋਰ ਨਾਲ
ਪਾਕੇ ਦੇ ਦੇਵੇ, ਯਾ ਜੇ ਉਹ ਮੋੜਿਆ ਨਾ ਜਾਏ ਤਾਂ ਉਹ
ਤੇਰੇ ਠਹਿਰਾਏ ਹੋਏ ਮੁੱਲ ਦੇ ਅਨੁਸਾਰ ਵੇਚਿਆ ਜਾਏ ੦
੨੮ ਤਦ ਭੀ ਕੋਈ ਸੁੱਖੀ ਹੋਈ ਵਸਤ ਜੋ ਕੋਈ ਮਨੁੱਖ
ਆਪਣੇ ਮਾਲ ਵਿੱਚੋਂ ਯਹੋਵਾਹ ਦੇ ਅੱਗੇ ਸੁੱਖੇ, ਭਾਵੇਂ
ਮਨੁੱਖ, ਭਾਵੇਂ ਪਸੂ, ਭਾਵੇਂ ਆਪਣੀ ਪੱਤੀ ਦੀ ਪੈਲੀ,
ਸੋ ਵੇਚੀ ਨਾ ਜਾਏ, ਨਾ ਮੋੜੀ ਜਾਏ। ਸੱਭੇ ਸੁੱਖੀਆਂ
ਹੋਈਆਂ ਵਸਤਾਂ ਯਹੋਵਾਹ ਦੇ ਅੱਗੇ ਅੱਤ ਪਵਿੱਤ੍ਰ
੨੯ ਹਨ ੦ ਜਿਹੜੇ ਜਣੇ ਮਨੁੱਖਾਂ ਵਿੱਚੋਂ ਸੁੱਖੇ ਜਾਣ ਸੋ ਫੇਰ
੩੦ ਨਾ ਮੋੜੇ ਜਾਣ, ਪਰ ਜ਼ਰੂਰ ਵੱਢੇ ਜਾਣ ੦ ਅਤੇ ਧਰਤੀ
ਦਾ ਸਾਰਾ ਦਸਵੰਧ, ਭਾਵੇਂ ਧਰਤੀ ਦੇ ਬੀ ਦਾ, ਭਾਵੇਂ
ਬਿਰਛਾਂ ਦੇ ਫਲਾਂ ਦਾ ਹੋਵੇ ਸੋ ਯਹੋਵਾਹ ਦਾ ਹੈ, ਇਹ
੩੧ ਯਹੋਵਾਹ ਦੇ ਅੱਗੇ ਪਵਿੱਤ੍ਰ ਹੈ ੦ ਅਤੇ ਜੇ ਕੋਈ ਮਨੁੱਖ
ਕਿਵੇਂ ਆਪਣੇ ਦਸਵੌਂਧਾਂ ਤੋਂ ਕੁਝ ਮੋੜ ਲਵੇ ਤਾਂ ਉਸ ਦੇ
੩੨ ਨਾਲ ਉਸ ਦਾ ਪੰਜਵਾਂ ਹਿੱਸਾ ਪਾਕੇ ਦੇ ਦੇਵੇ ੦ ਅਤੇ
ਵੱਗ ਦੇ ਦਸਵੰਧ ਯਾ ਇੱਜੜ ਦੇ ਦਸਵੰਧ, ਅਰਥਾਤ
ਉਸ ਸੱਭ ਦਾ ਜੋ ਸੋਟੇ ਹੇਠ ਆਏ ਹੋਏ ਹੋਣ, ਉਸ ਦਾ
੩੩ ਦਸਵੰਧ ਯਹੋਵਾਹ ਦੇ ਅੱਗੇ ਪਵਿੱਤ੍ਰ ਹੋਵੇਗਾ ੦ ਉਹ
ਉਸ ਨੂੰ ਨਾ ਛਾਂਟੇ, ਭਈ ਚੰਗਾ ਹੈ, ਯਾ ਮਾੜਾ, ਨਾ ਉਸ
ਨੂੰ ਵਟਾਵੇ ਅਤੇ ਜੇ ਉਹ ਉਸ ਨੂੰ ਕਿਵੇਂ ਵਟਾਵੇ ਤਦ
ਉਹ, ਨਾਲੇ ਉਸ ਦਾ ਵਟਾਂਦਰਾ ਦੋਵੇਂ ਪਵਿੱਤ੍ਰ ਹੋਣਗੇ,
੩੪ ਉਹ ਮੋੜਿਆ ਨਾ ਜਾਏ ੦ ਜਿਹੜੀਆਂ ਯਹੋਵਾਹ ਨੇ
ਇਸਰਾਏਲੀਆਂ ਦੇ ਲਈ ਸੀਨਾ ਦੇ ਪਹਾੜ ਉੱਤੇ ਮੂਸਾ
ਨੂੰ ਆਗਿਆ ਦਿੱਤੀਆਂ, ਓਹ ਆਗਿਆਂ ਏਹੋ ਹਨ ॥

# ਗਿਣਤੀ

## ਇਸਰਾਏਲ ਦੀ ਗਿਣਤੀ

੧ ਉਨ੍ਹਾਂ ਦੇ ਮਿਸਰ ਦੇਸ ਤੋਂ ਨਿੱਕਲਣ ਦੇ ਪਿੱਛੋਂ
ਦੂਜੇ ਵਰਹੇ ਦੇ ਦੂਜੇ ਮਹੀਨੇ ਦੇ ਪਹਿਲੇ ਦਿਨ ਸੀਨਈ
ਦੀ ਉਜਾੜ ਵਿੱਚ ਮੰਡਲੀ ਦੇ ਤੰਬੂ ਵਿੱਚ ਯਹੋਵਾਹ
੨ ਮੂਸਾ ਨੂੰ ਬੋਲਿਆ ੦ ਕਿ ਇਸਰਾਏਲੀਆਂ ਦੀ ਸਾਰੀ
ਮੰਡਲੀ ਦੀ ਗਿਣਤੀ ਕਰ ਉਨ੍ਹਾਂ ਦੇ ਟੱਬਰਾਂ ਅਤੇ ਉਨ੍ਹਾਂ
ਦੇ ਪਿਤ੍ਰਾਂ ਦੇ ਘਰਾਣਿਆਂ ਅਨੁਸਾਰ, ਸਿਰਾਂ ਪਰਤੋ
੩ ਸਾਰੇ ਨਰਾਂ ਦੇ ਨਾਵਾਂ ਦੀ ਗਿਣਤੀ ਕਰ ੦ ਵੀਹ
ਵਰਿਹਾਂ ਦੇ ਯਾ ਉੱਪਰ ਦੇ ਸਾਰੇ ਜਿਹੜੇ ਇਸਰਾਏਲ
ਵਿੱਚੋਂ ਜੁੱਧ ਲਈ ਨਿੱਕਲਦੇ ਹਨ ਤੂੰ ਅਤੇ ਹਾਰੂਨ

ਉਨ੍ਹਾਂ ਦੀ ਗਿਣਤੀ ਉਨ੍ਹਾਂ ਦੀਆਂ ਸੈਨਾਂ ਅਨੁਸਾਰ
੪ ਕਰੋ ੦ ਅਤੇ ਤੁਹਾਡੇ ਨਾਲ ਇੱਕ ਇੱਕ ਗੋਤ ਦਾ ਇੱਕ
ਇੱਕ ਮਨੁੱਖ ਹੋਵੇ ਜਿਹੜਾ ਆਪਣੇ ਪਿਤ੍ਰਾਂ ਦੇ ਘਰਾਣੇ
੫ ਵਿੱਚ ਮੁਖੀਆ ਹੈ ੦ ਅਰ ਉਨ੍ਹਾਂ ਮਨੁੱਖਾਂ ਦੇ ਨਾਉਂ
ਜਿਹੜੇ ਤੁਹਾਡੇ ਨਾਲ ਖੜੇ ਹੋਣਗੇ ਏਹ ਹਨ, ਰਊਬੇਨ
੬ ਲਈ ਸ਼ਦੇਉਰ ਦਾ ਪੁੱਤ੍ਰ ਅਲੀਸੂਰ ੦ ਸ਼ਿਮਓਨ ਲਈ
੭ ਸੂਰੀਸ਼ੱਦਾਈ ਦਾ ਪੁੱਤ੍ਰ ਸ਼ਲੁਮੀਏਲ ੦ ਯਹੂਦਾਹ ਲਈ
੮ ਅੰਮੀਨਾਦਾਬ ਦਾ ਪੁੱਤ੍ਰ ਨਹਸ਼ੋਨ ੦ ਯਿੱਸਾਕਾਰ ਲਈ
੯ ਸੂਆਰ ਦਾ ਪੁੱਤ੍ਰ ਨਥਨਿਏਲ ੦ ਜ਼ਬੂਲੁਨ ਲਈ ਹੇਲੋਨ
੧੦ ਦਾ ਪੁੱਤ੍ਰ ਅਲੀਆਬ ੦ ਯੂਸੁਫ਼ ਦੇ ਪੁੱਤ੍ਰਾਂ ਵਿੱਚੋਂ
ਅਫ਼ਰਈਮ ਲਈ ਅੰਮੀਹੂਦ ਦਾ ਪੁੱਤ੍ਰ ਅਲੀਸ਼ਾਮਾ ।
ਮਨੱਸ਼ਹ ਲਈ ਪਦਾਹਸੂਰ ਦਾ ਪੁੱਤ੍ਰ ਗਮਲੀਏਲ ੦
੧੧ ਬਿਨਯਾਮੀਨ ਲਈ ਗਿਦਓਨੀ ਦਾ ਪੁੱਤ੍ਰ ਅਬੀਦਾਨ ੦
੧੨ ਦਾਨ ਲਈ ਅੰਮੀਸ਼ੱਦਾਈ ਦਾ ਪੁੱਤ੍ਰ ਅਹੀਅਜ਼ਰ ੦
੧੩ ੧੪ ਆਸ਼ੇਰ ਲਈ ਆਕਰਾਨ ਦਾ ਪੁੱਤ੍ਰ ਪਗੀਏਲ ੦ ਗਾਦ
੧੫ ਲਈ ਦਊਏਲ ਦਾ ਪੁੱਤ੍ਰ ਅਲਯਾਸਾਫ਼ ੦ ਨਫ਼ਤਾਲੀ
੧੬ ਲਈ ਏਨਾਨ ਦਾ ਪੁੱਤ੍ਰ ਅਹੀਰਾ ੦ ਏਹ ਮੰਡਲੀ ਤੋਂ
ਸੱਦੇ ਹੋਏ ਆਪਣੇ ਪਿਉ ਦਾਦਿਆਂ ਦਿਆਂ ਗੋਤਾਂ
ਵਿੱਚ ਪਰਧਾਨ ਸਨ ਅਤੇ ਏਹ ਇਸਰਾਏਲੀਆਂ ਵਿੱਚ
੧੭ ਹਜ਼ਾਰਾਂ ਦੇ ਸਰਦਾਰ ਸਨ ੦ ਮੂਸਾ ਅਰ ਹਾਰੂਨ ਨੇ
ਇਨ੍ਹਾਂ ਮਨੁੱਖਾਂ ਨੂੰ ਲਿਆ ਜਿਨ੍ਹਾਂ ਦੇ ਨਾਮਾਂ ਦਾ ਨਿਗਮਾ
੧੮ ਕੀਤਾ ਗਿਆ ਹੈ ੦ ਅਤੇ ਉਨ੍ਹਾਂ ਨੇ ਦੂਜੇ ਮਹੀਨੇ ਦੇ
ਪਹਿਲੇ ਦਿਨ ਸਾਰੀ ਮੰਡਲੀ ਨੂੰ ਇਕੱਠਾ ਕੀਤਾ ਅਤੇ
ਆਪਣੇ ਕੁਲਾਂ ਅਤੇ ਆਪਣੇ ਪਿਤ੍ਰਾਂ ਦੇ ਘਰਾਣਿਆਂ
ਅਨੁਸਾਰ ਜਿਹੜੇ ਵੀਹ ਵਰਿਹਾਂ ਦੇ ਯਾ ਉੱਪਰ ਦੇ ਸਨ
ਓਹ ਸਿਰਾਂ ਪਰਤੀ ਆਪਣੇ ਨਾਮਾਂ ਤੋਂ ਗਿਣੇ ਗਏ ੦
੧੯ ਜਿਵੇਂ ਯਹੋਵਾਹ ਨੇ ਮੂਸਾ ਨੂੰ ਹੁਕਮ ਦਿੱਤਾ ਸੀ ਤਿਵੇਂ
ਹੀ ਉਸ ਨੇ ਸੀਨਈ ਦੀ ਉਜਾੜ ਵਿੱਚ ਉਨ੍ਹਾਂ ਦੀ
ਗਿਣਤੀ ਕੀਤੀ ॥
੨੦ ਇਸਰਾਏਲ ਦੇ ਪਲੌਠੇ ਰਊਬੇਨ ਦੇ ਪੁੱਤ੍ਰਾਂ ਦੀ
ਵੰਸਾਉਲੀ ਆਪਣੀਆਂ ਕੁਲਾਂ ਆਪਣੇ ਪਿਤ੍ਰਾਂ ਦੇ
ਘਰਾਣਿਆਂ ਅਨੁਸਾਰ ਜਿੰਨੇ ਨਰ ਵੀਹ ਵਰਿਹਾਂ ਦੇ ਯਾ
ਉੱਪਰ ਦੇ ਸਨ ਸਾਰੇ ਜਿਹੜੇ ਜੁੱਧ ਲਈ ਨਿੱਕਲਦੇ ਸਨ
ਓਹ ਸਭ ਸਿਰਾਂ ਪਰਤੀ ਆਪਣੇ ਨਾਮਾਂ ਤੋਂ ਗਿਣੇ
੨੧ ਗਏ ੦ ਅਤੇ ਰਊਬੇਨ ਦੇ ਗੋਤ ਦੇ ਗਿਣੇ ਹੋਏ ਛਿਤਾਲੀ
ਹਜ਼ਾਰ ਪੰਜ ਸੌ ਸਨ ॥

੨੨ ਸ਼ਿਮਓਨ ਦੇ ਪੁੱਤ੍ਰਾਂ ਦੀ ਵੰਸਾਉਲੀ ਆਪਣੀਆਂ
ਕੁਲਾਂ ਅਤੇ ਆਪਣੇ ਪਿਤ੍ਰਾਂ ਦੇ ਘਰਾਣਿਆਂ ਅਨੁਸਾਰ
ਜਿੰਨੇ ਨਰ ਵੀਹ ਵਰਿਹਾਂ ਦੇ ਯਾ ਉੱਪਰ ਦੇ ਸਨ ਸਾਰੇ
ਜਿਹੜੇ ਜੁੱਧ ਲਈ ਨਿੱਕਲਦੇ ਸਨ ਓਹ ਸਭ ਸਿਰਾਂ
੨੩ ਪਰਤੀ ਆਪਣੇ ਨਾਮਾਂ ਤੋਂ ਗਿਣੇ ਗਏ ੦ ਅਤੇ ਸ਼ਿਮਓਨ
ਦੇ ਗੋਤ ਦੇ ਗਿਣੇ ਹੋਏ ਉਣਾਹਠ ਹਜ਼ਾਰ ਤ੍ਰਿੰਨ ਸੌ
ਸਨ ॥
੨੪ ਗਾਦ ਦੇ ਪੁੱਤ੍ਰਾਂ ਦੀ ਵੰਸਾਉਲੀ ਆਪਣੀਆਂ ਕੁਲਾਂ
ਅਤੇ ਆਪਣੇ ਪਿਤ੍ਰਾਂ ਦੇ ਘਰਾਣਿਆਂ ਅਨੁਸਾਰ ਜਿੰਨੇ
ਵੀਹ ਵਰਿਹਾਂ ਦੇ ਯਾ ਉੱਪਰ ਦੇ ਸਨ ਸਾਰੇ ਜਿਹੜੇ
ਜੁੱਧ ਲਈ ਨਿੱਕਲਦੇ ਸਨ ਓਹ ਸਭ ਆਪਣੇ ਨਾਮਾਂ
੨੫ ਤੋਂ ਗਿਣੇ ਗਏ ੦ ਅਤੇ ਗਾਦ ਦੇ ਗੋਤ ਦੇ ਗਿਣੇ
ਹੋਏ ਪੰਤਾਲੀ ਹਜ਼ਾਰ ਛੇ ਸੌ ਪੰਜਾਹ ਸਨ ॥
੨੬ ਯਹੂਦਾਹ ਦੇ ਪੁੱਤ੍ਰਾਂ ਦੀ ਵੰਸਾਉਲੀ ਆਪਣੀਆਂ
ਕੁਲਾਂ ਅਤੇ ਆਪਣੇ ਪਿਤ੍ਰਾਂ ਦੇ ਘਰਾਣਿਆਂ ਅਨੁਸਾਰ
ਜਿੰਨੇ ਵੀਹ ਵਰਿਹਾਂ ਦੇ ਯਾ ਉੱਪਰ ਦੇ ਸਨ ਜਿਹੜੇ
ਜੁੱਧ ਲਈ ਨਿੱਕਲਦੇ ਸਨ ਓਹ ਸਭ ਆਪਣੇ ਨਾਮਾਂ ਤੋਂ
੨੭ ਗਿਣੇ ਗਏ ੦ ਅਤੇ ਯਹੂਦਾਹ ਦੇ ਗੋਤ ਦੇ ਗਿਣੇ ਹੋਏ
ਚੁਹੱਤਰ ਹਜ਼ਾਰ ਛੇ ਸੌ ਸਨ ॥
੨੮ ਯਿੱਸਾਕਾਰ ਦੇ ਪੁੱਤ੍ਰਾਂ ਦੀ ਵੰਸਾਉਲੀ ਆਪਣੀਆਂ
ਕੁਲਾਂ ਅਤੇ ਆਪਣੇ ਪਿਤ੍ਰਾਂ ਦੇ ਘਰਾਣਿਆਂ ਅਨੁਸਾਰ
ਜਿੰਨੇ ਵੀਹ ਵਰਿਹਾਂ ਦੇ ਯਾ ਉੱਪਰ ਦੇ ਸਨ ਸਾਰੇ ਜਿਹੜੇ
ਜੁੱਧ ਲਈ ਨਿੱਕਲਦੇ ਸਨ ਓਹ ਸਭ ਆਪਣੇ ਨਾਮਾਂ
੨੯ ਤੋਂ ਗਿਣੇ ਗਏ ੦ ਅਤੇ ਯਿੱਸਾਕਾਰ ਦੇ ਗੋਤ ਦੇ
ਗਿਣੇ ਹੋਏ ਚੁਰੰਜਾ ਹਜ਼ਾਰ ਚਾਰ ਸੌ ਸਨ ॥
੩੦ ਜ਼ਬੂਲੁਨ ਦੇ ਪੁੱਤ੍ਰਾਂ ਦੀ ਵੰਸਾਉਲੀ ਆਪਣੀਆਂ
ਕੁਲਾਂ ਅਤੇ ਆਪਣੇ ਪਿਤ੍ਰਾਂ ਦੇ ਘਰਾਣਿਆਂ ਅਨੁਸਾਰ
ਜਿੰਨੇ ਵੀਹ ਵਰਿਹਾਂ ਦੇ ਯਾ ਉੱਪਰ ਦੇ ਸਨ ਸਾਰੇ ਜਿਹੜੇ
ਜੁੱਧ ਲਈ ਨਿੱਕਲਦੇ ਸਨ ਓਹ ਸਭ ਆਪਣੇ ਨਾਮਾਂ ਤੋਂ
੩੧ ਗਿਣੇ ਗਏ ੦ ਅਤੇ ਜ਼ਬੂਲੁਨ ਦੇ ਗੋਤ ਦੇ ਗਿਣੇ ਹੋਏ
ਸਤਵੰਜਾ ਹਜ਼ਾਰ ਚਾਰ ਸੌ ਸਨ ॥
੩੨ ਯੂਸੁਫ਼ ਦੇ ਪੁੱਤ੍ਰ ਅਫ਼ਰਈਮ ਦੇ ਪੁੱਤ੍ਰਾਂ ਦੀ ਵੰਸਾਉਲੀ
ਆਪਣੀਆਂ ਕੁਲਾਂ ਅਤੇ ਆਪਣੇ ਪਿਤ੍ਰਾਂ ਦੇ ਘਰਾਣਿਆਂ
ਅਨੁਸਾਰ ਜਿੰਨੇ ਵੀਹ ਵਰਿਹਾਂ ਦੇ ਯਾ ਉੱਪਰ ਦੇ ਸਨ
ਸਾਰੇ ਜਿਹੜੇ ਜੁੱਧ ਲਈ ਨਿੱਕਲਦੇ ਸਨ ਓਹ ਸਭ
੩੩ ਆਪਣੇ ਨਾਮਾਂ ਤੋਂ ਗਿਣੇ ਗਏ ੦ ਅਤੇ ਅਫ਼ਰਈਮ

ਦੇ ਗੋਤ ਦੇ ਗਿਣੇ ਹੋਏ ਬਿਆਲੀ ਹਜ਼ਾਰ ਪੰਜ ਸੌ
ਸਨ ॥
੩੪ ਮਨੱਸ਼ਹ ਦੇ ਪੁੱਤ੍ਰਾਂ ਦੀ ਵੰਸਾਉਲੀ ਆਪਣੀਆਂ
ਕੁਲਾਂ ਅਤੇ ਆਪਣੇ ਪਿਤ੍ਰਾਂ ਦੇ ਘਰਾਣਿਆਂ ਅਨੁਸਾਰ
ਜਿੰਨੇ ਵੀਹ ਵਰਿਹਾਂ ਦੇ ਯਾ ਉੱਪਰ ਦੇ ਸਨ ਸਾਰੇ ਜਿਹੜੇ
ਜੁੱਧ ਲਈ ਨਿੱਕਲਦੇ ਸਨ ਓਹ ਸਭ ਆਪਣਿਆਂ ਨਾਮਾਂ
੩੫ ਤੋਂ ਗਿਣੇ ਗਏ ੦ ਅਤੇ ਮਨੱਸ਼ਹ ਦੇ ਗੋਤ ਦੇ ਗਿਣੇ
ਹੋਏ ਬੱਤੀ ਹਜ਼ਾਰ ਦੋ ਸੌ ਸਨ ॥
੩੬ ਬਿਨਯਾਮੀਨ ਦੇ ਪੁੱਤ੍ਰਾਂ ਦੀ ਵੰਸਾਉਲੀ ਆਪਣੀਆਂ
ਕੁਲਾਂ ਅਤੇ ਆਪਣੇ ਪਿਤ੍ਰਾਂ ਦੇ ਘਰਾਣਿਆਂ ਅਨੁਸਾਰ
ਜਿੰਨੇ ਵੀਹ ਵਰਿਹਾਂ ਦੇ ਯਾ ਉੱਪਰ ਦੇ ਸਨ ਸਾਰੇ ਜਿਹੜੇ
ਜੁੱਧ ਲਈ ਨਿੱਕਲਦੇ ਸਨ ਓਹ ਸਭ ਆਪਣਿਆਂ ਨਾਮਾਂ
੩੭ ਤੋਂ ਗਿਣੇ ਗਏ ੦ ਅਤੇ ਬਿਨਯਾਮੀਨ ਦੇ ਗੋਤ ਦੇ
ਗਿਣੇ ਹੋਏ ਪੈਂਤੀ ਹਜ਼ਾਰ ਚਾਰ ਸੌ ਸਨ ॥
੩੮ ਦਾਨ ਦੇ ਪੁੱਤ੍ਰਾਂ ਦੀ ਵੰਸਾਉਲੀ ਆਪਣੀਆਂ ਕੁਲਾਂ
ਅਤੇ ਆਪਣੇ ਪਿਤ੍ਰਾਂ ਦੇ ਘਰਾਣਿਆਂ ਅਨੁਸਾਰ ਜਿੰਨੇ
ਵੀਹ ਵਰਿਹਾਂ ਦੇ ਯਾ ਉੱਪਰ ਦੇ ਸਨ ਸਾਰੇ ਜਿਹੜੇ
ਜੁੱਧ ਲਈ ਨਿੱਕਲਦੇ ਸਨ ਓਹ ਸਭ ਆਪਣਿਆਂ ਨਾਮਾਂ
੩੯ ਤੋਂ ਗਿਣੇ ਗਏ ੦ ਅਤੇ ਦਾਨ ਦੇ ਗੋਤ ਦੇ ਗਿਣੇ ਹੋਏ
ਬਾਹਟ ਹਜ਼ਾਰ ਸੱਤ ਸੌ ਸਨ ॥
੪੦ ਆਸ਼ੇਰ ਦੇ ਪੁੱਤ੍ਰਾਂ ਦੀ ਵੰਸਾਉਲੀ ਆਪਣੀਆਂ
ਕੁਲਾਂ ਅਤੇ ਆਪਣੇ ਪਿਤ੍ਰਾਂ ਦੇ ਘਰਾਣਿਆਂ ਅਨੁਸਾਰ
ਜਿੰਨੇ ਵੀਹ ਵਰਿਹਾਂ ਦੇ ਯਾ ਉੱਪਰ ਦੇ ਸਨ ਸਾਰੇ ਜਿਹੜੇ
ਜੁੱਧ ਲਈ ਨਿੱਕਲਦੇ ਸਨ ਓਹ ਸਭ ਆਪਣੇ ਨਾਮਾਂ ਤੋਂ
੪੧ ਗਿਣੇ ਗਏ ੦ ਅਤੇ ਆਸ਼ੇਰ ਦੇ ਗੋਤ ਦੇ ਗਿਣੇ ਹੋਏ
ਇੱਕਤਾਲੀ ਹਜ਼ਾਰ ਪੰਜ ਸੌ ਸਨ ॥
੪੨ ਨਫ਼ਤਾਲੀ ਦੇ ਪੁੱਤ੍ਰਾਂ ਦੀ ਵੰਸਾਉਲੀ ਆਪਣੀਆਂ
ਕੁਲਾਂ ਅਤੇ ਆਪਣੇ ਪਿਤ੍ਰਾਂ ਦੇ ਘਰਾਣਿਆਂ ਅਨੁਸਾਰ
ਜਿੰਨੇ ਵੀਹ ਵਰਿਹਾਂ ਦੇ ਯਾ ਉੱਪਰ ਦੇ ਸਨ ਸਾਰੇ
ਜਿਹੜੇ ਜੁੱਧ ਲਈ ਨਿੱਕਲਦੇ ਸਨ ਓਹ ਸਭ
੪੩ ਆਪਣਿਆਂ ਨਾਮਾਂ ਤੋਂ ਗਿਣੇ ਗਏ ੦ ਅਤੇ ਨਫ਼ਤਾਲੀ
ਦੇ ਗੋਤ ਦੇ ਗਿਣੇ ਹੋਏ ਤਿਰਵੰਜਾ ਹਜ਼ਾਰ ਚਾਰ ਸੌ
ਸਨ ॥
੪੪ ਏਹ ਓਹ ਹਨ ਜਿਹੜੇ ਗਿਣੇ ਗਏ ਜਿਨ੍ਹਾਂ ਨੂੰ ਮੂਸਾ
ਅਰ ਹਾਰੂਨ ਅਰ ਇਸਰਾਏਲ ਦੇ ਬਾਰਾਂ ਪਰਧਾਨਾਂ ਨੇ
ਗਿਣਿਆ ਓਹ ਆਪਣੇ ਆਪਣੇ ਪਿਤ੍ਰਾਂ ਦੇ ਘਰਾਣੇ
੪੫ ਲਈ ਸਨ ੦ ਸੋ ਓਹ ਸਾਰੇ ਜਿਹੜੇ ਇਸਰਾਏਲੀਆਂ
ਵਿੱਚੋਂ ਆਪਣੇ ਪਿਤ੍ਰਾਂ ਦੇ ਘਰਾਣਿਆਂ ਅਨੁਸਾਰ ਗਿਣੇ
ਗਏ ਵੀਹ ਵਰਿਹਾਂ ਦੇ ਯਾ ਉੱਪਰ ਦੇ ਸਾਰੇ ਜਿਹੜੇ
ਇਸਰਾਏਲੀਆਂ ਵਿੱਚੋਂ ਜੁੱਧ ਲਈ ਨਿੱਕਲਦੇ ਸਨ ੦
੪੬ ਸਾਰੇ ਜਿਹੜੇ ਗਿਣੇ ਗਏ ਛੇ ਲੱਖ ਤਿੰਨ ਹਜ਼ਾਰ ਪੰਜ
ਸੌ ਪੰਜਾਹ ਸਨ ॥
੪੭ ਪਰ ਲੇਵੀ ਆਪਣੇ ਪਿਉ ਦਾਦਿਆਂ ਦੇ ਗੋਤ
੪੮ ਅਨੁਸਾਰ ਉਨ੍ਹਾਂ ਵਿੱਚ ਨਾ ਗਿਣੇ ਗਏ ੦ ਯਹੋਵਾਹ
੪੯ ਮੂਸਾ ਨੂੰ ਬੋਲਿਆ ੦ ਕਿ ਨਿਰਾ ਲੇਵੀਆਂ ਦੇ ਗੋਤ ਨੂੰ
ਤੂੰ ਨਾ ਗਿਣੀਂ ਅਤੇ ਉਨ੍ਹਾਂ ਦੀ ਗਿਣਤੀ ਇਸਰਾ-
੫੦ ਏਲੀਆਂ ਵਿੱਚ ਨਾ ਕਰੀਂ ੦ ਪਰ ਤੂੰ ਲੇਵੀਆਂ ਨੂੰ ਸਾਖੀ
ਦੇ ਡੇਹਰੇ ਉੱਤੇ, ਉਸ ਦੇ ਸਾਰੇ ਸਾਮਾਨ ਉੱਤੇ ਅਤੇ ਜੋ
ਕੁਝ ਉਸ ਦਾ ਹੈ ਉਸ ਉੱਤੇ ਮੁਕੱਰਰ ਕਰੀਂ । ਓਹ ਡੇਹਰੇ
ਨੂੰ ਅਤੇ ਉਸ ਦੇ ਸਾਰੇ ਸਾਮਾਨ ਨੂੰ ਚੁੱਕਣ ਅਤੇ ਓਹ
ਉਸ ਦੀ ਸੇਵਾ ਕਰਨ ਅਰ ਡੇਹਰੇ ਦੇ ਆਲੇ ਦੁਆਲੇ
੫੧ ਆਪਣੇ ਤੰਬੂ ਲਾਉਣ ੦ ਜਦ ਡੇਹਰੇ ਦਾ ਕੂਚ ਹੋਵੇ
ਤਾਂ ਲੇਵੀ ਉਸ ਨੂੰ ਲਾਹੁਣ ਅਰ ਜਦ ਡੇਹਰੇ ਨੂੰ ਲਾਉਣਾ
ਹੋਵੇ ਤਾਂ ਉਹ ਨੂੰ ਖੜਾ ਕਰਨ ਪਰ ਓਪਰਾ ਜਿਹੜਾ ਉਸ
੫੨ ਦੇ ਨੇੜੇ ਆਵੇ ਮਾਰ ਦਿੱਤਾ ਜਾਵੇ ੦ ਇਸਰਾਏਲੀ
ਆਪਣੇ ਤੰਬੂ ਇਉਂ ਲਾਉਣ ਕਿ ਹਰ ਮਨੁੱਖ ਆਪਣੇ
ਡੇਰੇ ਵਿੱਚ ਅਤੇ ਹਰ ਮਨੁੱਖ ਆਪਣੇ ਝੰਡੇ ਕੋਲ
੫੩ ਆਪਣੀਆਂ ਸੈਨਾਂ ਅਨੁਸਾਰ ਹੋਵੇ ੦ ਪਰ ਲੇਵੀ ਸਾਖੀ
ਦੇ ਡੇਹਰੇ ਦੇ ਆਲੇ ਦੁਆਲੇ ਆਪਣੇ ਤੰਬੂ ਲਾਉਣ
ਤਾਂ ਜੋ ਇਸਰਾਏਲੀਆਂ ਦੀ ਮੰਡਲੀ ਉੱਤੇ ਕ੍ਰੋਧ ਨਾ
ਭੜਕੇ ਅਤੇ ਲੇਵੀ ਸਾਖੀ ਦੇ ਡੇਹਰੇ ਦੀ ਰਾਖੀ ਕਰਨ ੦
੫੪ ਇਸਰਾਏਲੀਆਂ ਨੇ ਇਉਂ ਹੀ ਕੀਤਾ । ਜਿਵੇਂ ਯਹੋਵਾਹ
ਨੇ ਮੂਸਾ ਨੂੰ ਹੁਕਮ ਦਿੱਤਾ ਸੀ ਤਿਵੇਂ ਹੀ ਕੀਤਾ ॥

## ਇਸਰਾਏਲ ਦੇ ਡੇਰੇ

੨ ਫੇਰ ਯਹੋਵਾਹ ਮੂਸਾ ਅਤੇ ਹਾਰੂਨ ਨੂੰ ਬੋਲਿਆ ੦
੨ ਕਿ ਇਸਰਾਏਲੀਆਂ ਦਾ ਹਰ ਮਨੁੱਖ ਆਪਣੇ ਝੰਡੇ
ਕੋਲ ਆਪਣੇ ਪਿਤ੍ਰਾਂ ਦੇ ਘਰਾਣਿਆਂ ਦੇ ਨਿਸ਼ਾਨਾਂ ਨਾਲ
ਆਪਣਾ ਤੰਬੂ ਖੜਾ ਕਰੇ । ਮੰਡਲੀ ਦੇ ਤੰਬੂ ਦੇ
ਸਾਹਮਣੇ ਅਰ ਆਲੇ ਦੁਆਲੇ ਓਹ ਤੰਬੂ ਲਾਉਣ ੦
੩ ਜਿਹੜੇ ਸੂਰਜ ਦੇ ਨਿੱਕਲਣ ਵੱਲ ਚੜ੍ਹਦੇ ਪਾਸੇ ਡੇਰਾ
ਲਾਉਣ ਓਹ ਯਹੂਦਾਹ ਦੇ ਡੇਰੇ ਦੇ ਝੰਡੇ ਦੇ ਹੋਣ

ਆਪਣੀਆਂ ਸੈਨਾਂ ਅਨੁਸਾਰ ਅਤੇ ਯਹੂਦਾਹ ਦੇ ਲੋਕਾਂ
ਦਾ ਪਰਧਾਨ ਅੰਮੀਨਾਦਾਬ ਦਾ ਪੁੱਤ੍ਰ ਨਹਸ਼ੋਨ ਹੋਵੇ ੦
੪ ਉਸ ਦੀ ਸੈਨਾ ਦੇ ਗਿਣੇ ਹੋਏ ਲੋਕ ਚੁਹੱਤਰ ਹਜ਼ਾਰ
੫ ਛੇ ਸੌ ਸਨ ੦ ਅਤੇ ਜਿਹੜੇ ਉਸ ਦੇ ਕੋਲ ਡੇਰਾ ਲਾਉਣ
ਓਹ ਯਿੱਸਾਕਾਰ ਦੇ ਗੋਤ ਦੇ ਹੋਣ ਅਤੇ ਯਿੱਸਾਕਾਰ
ਦੇ ਲੋਕਾਂ ਦਾ ਪਰਧਾਨ ਸੂਆਰ ਦਾ ਪੁੱਤ੍ਰ ਨਥਨਿਏਲ
੬ ਹੋਵੇ ੦ ਉਸ ਦੀ ਸੈਨਾ ਦੇ ਗਿਣੇ ਹੋਏ ਲੋਕ ਚੁਰੰਜਾ
੭ ਹਜ਼ਾਰ ਚਾਰ ਸੌ ਸਨ ੦ ਨਾਲੇ ਜ਼ਬੂਲੁਨ ਦੇ ਗੋਤ
ਅਤੇ ਜ਼ਬੂਲੁਨ ਦੇ ਲੋਕਾਂ ਦਾ ਪਰਧਾਨ ਹੇਲੋਨ ਦਾ
੮ ਪੁੱਤ੍ਰ ਅਲੀਆਬ ਹੋਵੇ ੦ ਅਤੇ ਉਸ ਦੀ ਸੈਨਾ ਦੇ
ਗਿਣੇ ਹੋਏ ਲੋਕ ਸਤਵੰਜਾ ਹਜ਼ਾਰ ਚਾਰ ਸੌ ਸਨ ੦
੯ ਯਹੂਦਾਹ ਦੇ ਡੇਰੇ ਦੇ ਸਾਰੇ ਗਿਣੇ ਹੋਏ ਲੋਕ ਇੱਕ
ਲੱਖ ਛਿਆਸੀ ਹਜ਼ਾਰ ਚਾਰ ਸੌ ਉਨ੍ਹਾਂ ਦੀਆਂ ਸੈਨਾਂ
ਅਨੁਸਾਰ ਸਨ । ਪਹਿਲਾਂ ਓਹ ਕੂਚ ਕਰਨ ॥
੧੦ ਰਊਬੇਨ ਦੇ ਡੇਰੇ ਦਾ ਝੰਡਾ ਦੱਖਣ ਵੱਲ ਉਨ੍ਹਾਂ
ਦੀਆਂ ਸੈਨਾਂ ਅਨੁਸਾਰ ਹੋਵੇ ਅਤੇ ਰਊਬੇਨ ਦੇ ਲੋਕਾਂ
੧੧ ਦਾ ਪਰਧਾਨ ਸ਼ਦੇਊਰ ਦਾ ਪੁੱਤ੍ਰ ਅਲੀਸੂਰ ਹੋਵੇ ੦ ਉਸ
ਦੀ ਸੈਨਾ ਦੇ ਗਿਣੇ ਹੋਏ ਲੋਕ ਛਿਤਾਲੀ ਹਜ਼ਾਰ ਪੰਜ
੧੨ ਸੌ ਸਨ ੦ ਜਿਹੜੇ ਉਸ ਦੇ ਕੋਲ ਡੇਰਾ ਲਾਉਣ ਓਹ
ਸ਼ਿਮਓਨ ਦੇ ਗੋਤ ਦੇ ਹੋਣ ਅਤੇ ਸ਼ਿਮਓਨ ਦੇ ਲੋਕਾਂ
ਦਾ ਪਰਧਾਨ ਸੂਰੀਸ਼ੱਦਾਈ ਦਾ ਪੁੱਤ੍ਰ ਸ਼ਲੁਮੀਏਲ
੧੩ ਹੋਵੇ ੦ ਉਹ ਦੀ ਸੈਨਾ ਦੇ ਗਿਣੇ ਹੋਏ ਲੋਕ ਉਣਾਹਟ
੧੪ ਹਜ਼ਾਰ ਤਿੰਨ ਸੌ ਸਨ ੦ ਫੇਰ ਗਾਦ ਦਾ ਗੋਤ ਅਤੇ
ਗਾਦ ਦੇ ਲੋਕਾਂ ਦਾ ਪਰਧਾਨ ਦਊਏਲ ਦਾ ਪੁੱਤ੍ਰ
੧੫ ਅਲਯਾਸਾਫ਼ ਹੋਵੇ ੦ ਅਤੇ ਉਸ ਦੀ ਸੈਨਾ ਦੇ ਗਿਣੇ
੧੬ ਹੋਏ ਲੋਕ ਪੈਂਤਾਲੀ ਹਜ਼ਾਰ ਛੇ ਸੌ ਪੰਜਾਹ ਸਨ ੦ ਰਊਬੇਨ
ਦੇ ਡੇਰੇ ਦੇ ਸਾਰੇ ਗਿਣੇ ਹੋਏ ਲੋਕ ਇੱਕ ਲੱਖ
ਇੱਕਵੰਜਾ ਹਜ਼ਾਰ ਚਾਰ ਸੌ ਪੰਜਾਹ ਉਨ੍ਹਾਂ ਦੀਆਂ ਸੈਨਾਂ
ਅਨੁਸਾਰ ਸਨ ਅਤੇ ਦੂਜੇ ਓਹ ਕੂਚ ਕਰਨ ॥
੧੭ ਫੇਰ ਮੰਡਲੀ ਦੇ ਤੰਬੂ ਦਾ ਕੂਚ ਹੋਵੇ ਅਤੇ ਲੇਵੀਆਂ
ਦਾ ਡੇਰਾ ਡੇਰਿਆਂ ਦੇ ਵਿਚਕਾਰ ਹੋਵੇ । ਜਿਵੇਂ ਉਨ੍ਹਾਂ
ਡੇਰੇ ਲਾਏ ਤਿਵੇਂ ਓਹ ਕੂਚ ਕਰਨ । ਹਰ ਮਨੁੱਖ
ਆਪਣੇ ਥਾਂ ਵਿੱਚ ਆਪਣੇ ਝੰਡਿਆਂ ਕੋਲ ਹੋਵੇ ॥
੧੮ ਅਫ਼ਰਈਮ ਦੇ ਡੇਰੇ ਦਾ ਝੰਡਾ ਉਨ੍ਹਾਂ ਦੀਆਂ ਸੈਨਾਂ
ਅਨੁਸਾਰ ਲਹਿੰਦੇ ਪਾਸੇ ਵੱਲ ਹੋਵੇ ਅਤੇ ਅਫ਼ਰਈਮ
ਦੇ ਲੋਕਾਂ ਦਾ ਪਰਧਾਨ ਅੰਮੀਹੂਦ ਦਾ ਪੁੱਤ੍ਰ ਅਲੀਸ਼ਾਮਾ
੧੯ ਹੋਵੇ ੦ ਉਸ ਦੀ ਸੈਨਾ ਦੇ ਗਿਣੇ ਹੋਏ ਲੋਕ ਚਾਲੀ
੨੦ ਹਜ਼ਾਰ ਪੰਜ ਸੌ ਸਨ ੦ ਫੇਰ ਉਹ ਦੇ ਕੋਲ ਮਨੱਸ਼ਹ
ਦਾ ਗੋਤ ਹੋਵੇ ਅਤੇ ਮਨੱਸ਼ਹ ਦੇ ਲੋਕਾਂ ਦਾ ਪਰਧਾਨ
੨੧ ਪਦਾਹਸੂਰ ਦਾ ਪੁੱਤ੍ਰ ਗਮਲੀਏਲ ਹੋਵੇ ੦ ਅਤੇ ਉਸ
ਦੀ ਸੈਨਾ ਦੇ ਗਿਣੇ ਹੋਏ ਲੋਕ ਬੱਤੀ ਹਜ਼ਾਰ ਦੋ ਸੌ
੨੨ ਸਨ ੦ ਫੇਰ ਬਿਨਯਾਮੀਨ ਦਾ ਗੋਤ ਹੋਵੇ ਅਤੇ
ਬਿਨਯਾਮੀਨ ਦੇ ਲੋਕਾਂ ਦਾ ਪਰਧਾਨ ਗਿਦਓਨੀ ਦਾ
੨੩ ਪੁੱਤ੍ਰ ਅਬੀਦਾਨ ਹੋਵੇ ੦ ਅਤੇ ਉਸ ਦੀ ਸੈਨਾ ਦੇ
ਗਿਣੇ ਹੋਏ ਲੋਕ ਪੈਂਤੀ ਹਜ਼ਾਰ ਚਾਰ ਸੌ ਸਨ ੦
੨੪ ਅਫ਼ਰਈਮ ਦੇ ਡੇਰੇ ਦੇ ਸਾਰੇ ਗਿਣੇ ਹੋਏ ਲੋਕ ਇੱਕ
ਲੱਖ ਅੱਠ ਹਜ਼ਾਰ ਇੱਕ ਸੌ ਉਨ੍ਹਾਂ ਦੀਆਂ ਸੈਨਾਂ
ਅਨੁਸਾਰ ਸਨ । ਤੀਜੇ ਓਹ ਕੂਚ ਕਰਨ ॥
੨੫ ਦਾਨ ਦੇ ਡੇਰੇ ਦਾ ਝੰਡਾ ਉੱਤਰ ਵੱਲ ਦੇ ਪਾਸੇ
ਉਨ੍ਹਾਂ ਦੀਆਂ ਸੈਨਾਂ ਅਨੁਸਾਰ ਹੋਵੇ ਅਤੇ ਦਾਨ ਦੇ ਲੋਕਾਂ
ਦਾ ਪਰਧਾਨ ਅੰਮੀਸ਼ੱਦਾਈ ਦਾ ਪੁੱਤ੍ਰ ਅਹੀਅਜ਼ਰ
੨੬ ਹੋਵੇ ੦ ਉਸ ਦੀ ਸੈਨਾ ਦੇ ਗਿਣੇ ਹੋਏ ਲੋਕ ਬਾਹਟ
੨੭ ਹਜ਼ਾਰ ਸੱਤ ਸੌ ਸਨ ੦ ਜਿਹੜੇ ਉਹ ਦੇ ਕੋਲ ਡੇਰਾ
ਲਾਉਣ ਓਹ ਆਸ਼ੇਰ ਦੇ ਗੋਤ ਦੇ ਹੋਣ ਅਤੇ
ਆਸ਼ੇਰ ਦੇ ਲੋਕਾਂ ਦਾ ਪਰਧਾਨ ਆਕਰਾਨ ਦਾ ਪੁੱਤ੍ਰ
੨੮ ਪਗੀਏਲ ਹੋਵੇ ੦ ਅਤੇ ਉਸ ਦੀ ਸੈਨਾ ਦੇ ਗਿਣੇ ਹੋਏ
੨੯ ਲੋਕ ਇੱਕਤਾਲੀ ਹਜ਼ਾਰ ਪੰਜ ਸੌ ਸਨ ੦ ਫੇਰ
ਨਫ਼ਤਾਲੀ ਦਾ ਗੋਤ ਅਤੇ ਨਫ਼ਤਾਲੀ ਦੇ ਲੋਕਾਂ ਦਾ
੩੦ ਪਰਧਾਨ ਏਨਾਨ ਦਾ ਪੁੱਤ੍ਰ ਅਹੀਰਾ ਹੋਵੇ ੦ ਉਹ ਦੀ
ਸੈਨਾ ਦੇ ਗਿਣੇ ਹੋਏ ਲੋਕ ਤਿਰਵੰਜਾ ਹਜ਼ਾਰ ਚਾਰ ਸੌ
੩੧ ਸਨ ੦ ਦਾਨ ਦੇ ਡੇਰੇ ਦੇ ਸਾਰੇ ਗਿਣੇ ਹੋਏ ਲੋਕ ਇੱਕ
ਲੱਖ ਸਤਵੰਜਾ ਹਜ਼ਾਰ ਛੇ ਸੌ ਸਨ । ਓਹ ਸਭ ਤੋਂ ਪਿੱਛੇ
ਆਪਣੇ ਝੰਡਿਆਂ ਦੇ ਨਾਲ ਨਾਲ ਕੂਚ ਕਰਨ ॥
੩੨ ਏਹ ਓਹ ਇਸਰਾਏਲੀ ਹਨ ਜਿਹੜੇ ਆਪਣੇ ਪਿਤ੍ਰਾਂ
ਦੇ ਘਰਾਣਿਆਂ ਅਨੁਸਾਰ ਗਿਣੇ ਗਏ । ਡੇਰਿਆਂ ਦੇ
ਸਾਰੇ ਗਿਣੇ ਹੋਏ ਉਨ੍ਹਾਂ ਦੀਆਂ ਸੈਨਾਂ ਅਨੁਸਾਰ ਛੇ
੩੩ ਲੱਖ ਤਿੰਨ ਹਜ਼ਾਰ ਪੰਜ ਸੌ ਪੰਜਾਹ ਸਨ ੦ ਪਰ ਲੇਵੀ
ਇਸਰਾਏਲੀਆਂ ਵਿੱਚ ਗਿਣੇ ਨਾ ਗਏ ਜਿਵੇਂ ਯਹੋਵਾਹ
੩੪ ਨੇ ਮੂਸਾ ਨੂੰ ਹੁਕਮ ਦਿੱਤਾ ਸੀ ੦ ਇਸਰਾਏਲੀਆਂ ਨੇ
ਸਭ ਕੁਝ ਕੀਤਾ ਜਿਵੇਂ ਯਹੋਵਾਹ ਨੇ ਮੂਸਾ ਨੂੰ ਹੁਕਮ
ਦਿੱਤਾ ਸੀ । ਇਉਂ ਓਹ ਆਪਣੇ ਝੰਡਿਆਂ ਕੋਲ ਡੇਰਾ
ਲਾਉਂਦੇ ਸਨ ਅਤੇ ਇਉਂ ਓਹ ਕੂਚ ਕਰਦੇ ਸਨ.

ਹਰ ਮਨੁੱਖ ਆਪਣੀਆਂ ਕੁਲਾਂ ਨਾਲ ਆਪਣੇ ਪਿਤ੍ਰਾਂ
ਦੇ ਘਰਾਣਿਆਂ ਅਨੁਸਾਰ ॥

### ਲੇਵੀਆਂ ਦੀ ਸੇਵਾ

੩ ਏਹ ਹਾਰੂਨ ਅਰ ਮੂਸਾ ਦੀ ਕੁਲ ਪੱਤ੍ਰੀ ਹੈ ਜਿਸ
ਦਿਨ ਯਹੋਵਾਹ ਸੀਨਈ ਪਹਾੜ ਉੱਤੇ ਮੂਸਾ ਨਾਲ
੨ ਬੋਲਿਆ ੦ ਅਤੇ ਏਹ ਹਾਰੂਨ ਦੇ ਪੁੱਤ੍ਰਾਂ ਦੇ ਨਾਉਂ
ਹਨ,—ਪਲੋਠਾ ਨਾਦਾਬ ਅਰ ਅਬੀਹੂ ਅਰ ਅਲ-
੩ ਆਜ਼ਾਰ ਅਰ ਈਥਾਮਾਰ ੦ ਏਹ ਹਾਰੂਨ ਦੇ ਪੁੱਤ੍ਰਾਂ ਦੇ
ਨਾਉਂ ਹਨ, ਓਹ ਜਾਜਕ ਜਿਹੜੇ ਮਸਹ ਕੀਤੇ ਗਏ
ਅਤੇ ਜਿਨ੍ਹਾਂ ਨੂੰ ਉਸ ਨੇ ਜਾਜਕਾਈ ਲਈ ਥਾਪਿਆ ੦
੪ ਨਾਦਾਬ ਅਰ ਅਬੀਹੂ ਯਹੋਵਾਹ ਦੇ ਸਨਮੁਖ ਮਰ ਗਏ
ਜਦ ਓਹ ਸੀਨਈ ਦੀ ਉਜਾੜ ਵਿੱਚ ਯਹੋਵਾਹ ਦੇ
ਸਨਮੁਖ ਓਪਰੀ ਅੱਗ ਲਿਆਏ ਅਤੇ ਉਨ੍ਹਾਂ ਦੇ ਪੁੱਤ੍ਰ
ਨਹੀਂ ਸਨ ਸੋ ਅਲਆਜ਼ਾਰ ਅਰ ਈਥਾਮਾਰ ਆਪਣੇ
ਪਿਤਾ ਹਾਰੂਨ ਦੇ ਅੱਗੇ ਜਾਜਕਾਈ ਦਾ ਕੰਮ ਕਰਦੇ
ਸਨ ॥

੫ ੬ ਯਹੋਵਾਹ ਮੂਸਾ ਨੂੰ ਬੋਲਿਆ ੦ ਕਿ ਲੇਵੀ ਦੇ ਗੋਤ
ਨੂੰ ਨੇੜੇ ਲਿਆ ਅਤੇ ਉਨ੍ਹਾਂ ਨੂੰ ਹਾਰੂਨ ਜਾਜਕ ਦੇ ਅੱਗੇ
੭ ਖੜਾ ਕਰ ਤਾਂ ਜੋ ਓਹ ਉਸ ਦੀ ਸੇਵਾ ਕਰਨ ੦ ਅਤੇ
ਓਹ ਉਸ ਦਾ ਫ਼ਰਜ਼ ਅਤੇ ਸਾਰੀ ਮੰਡਲੀ ਦਾ ਫ਼ਰਜ਼
ਮੰਡਲੀ ਦੇ ਤੰਬੂ ਦੇ ਅੱਗੇ ਪੂਰਾ ਕਰਨ ਭਈ ਓਹ
ਡੇਹਰੇ ਦੀ ਟਹਿਲ ਸੇਵਾ ਕਰਨ ੦ ਅਤੇ ਓਹ ਮੰਡਲੀ
ਦੇ ਤੰਬੂ ਦਾ ਸਾਰਾ ਸਾਮਾਨ ਸਮਾਲਣ ਨਾਲੇ ਇਸਰਾ-
ਏਲੀਆਂ ਦਾ ਫ਼ਰਜ਼ ਪੂਰਾ ਕਰਨ ਜਦ ਓਹ ਡੇਹਰੇ ਦੀ
੯ ਟਹਿਲ ਸੇਵਾ ਕਰਨ ੦ ਅਤੇ ਤੂੰ ਲੇਵੀਆਂ ਨੂੰ ਹਾਰੂਨ
ਅਰ ਉਸ ਦੇ ਪੁੱਤ੍ਰਾਂ ਨੂੰ ਦੇਈਂ । ਏਹ ਪੂਰੀ ਤੌਰ ਨਾਲ
ਇਸਰਾਏਲੀਆਂ ਵਿੱਚੋਂ ਉਨ੍ਹਾਂ ਨੂੰ ਦਿੱਤੇ ਗਏ ਹਨ ੦
੧੦ ਤੂੰ ਹਾਰੂਨ ਅਰ ਉਸ ਦੇ ਪੁੱਤ੍ਰਾਂ ਨੂੰ ਠਹਿਰਾਈਂ ਤਾਂ ਜੋ
ਓਹ ਆਪਣੀ ਜਾਜਕਾਈ ਸਾਂਭਣ ਪਰ ਓਪਰਾ ਜਿਹੜਾ
ਨੇੜੇ ਆਵੇ ਮਾਰਿਆ ਜਾਵੇ ॥

੧੧ ੧੨ ਫੇਰ ਯਹੋਵਾਹ ਮੂਸਾ ਨੂੰ ਬੋਲਿਆ, ੦ ਮੈਂ, ਵੇਖ,
ਮੈਂ ਲੇਵੀਆਂ ਨੂੰ ਇਸਰਾਏਲੀਆਂ ਵਿੱਚੋਂ ਸਾਰੇ
ਪਲੋਠਿਆਂ ਦੇ ਥਾਂ ਜਿਹੜੇ ਇਸਰਾਏਲੀਆਂ ਵਿੱਚ
ਕੁੱਖ ਨੂੰ ਖੋਲ੍ਹਦੇ ਹਨ ਲੈ ਲਿਆ ਹੈ ਸੋ ਇਉਂ ਲੇਵੀ
੧੩ ਮੇਰੇ ਹੋਣਗੇ ੦ ਕਿਉਂ ਜੋ ਹਰ ਇੱਕ ਪਲੋਠਾ ਮੇਰਾ ਹੈ
ਜਿਸ ਦਿਨ ਤੋਂ ਮੈਂ ਮਿਸਰ ਦੇਸ ਵਿੱਚ ਹਰ ਇੱਕ ਪਲੋਠਾ
ਮਾਰਿਆ । ਮੈਂ ਆਪਣੇ ਲਈ ਹਰ ਇੱਕ ਪਲੋਠਾ
ਇਸਰਾਏਲ ਵਿੱਚ ਆਦਮੀ ਤੋਂ ਲੈਕੇ ਡੰਗਰ ਤੀਕ
ਪਵਿੱਤ੍ਰ ਕੀਤਾ, ਉਹ ਮੇਰੇ ਹੋਣਗੇ । ਮੈਂ ਯਹੋਵਾਹ ਹਾਂ ॥

੧੪ ਫੇਰ ਯਹੋਵਾਹ ਮੂਸਾ ਨਾਲ ਸੀਨਈ ਦੀ ਉਜਾੜ
੧੫ ਵਿੱਚ ਬੋਲਿਆ, ੦ ਲੇਵੀਆਂ ਨੂੰ ਗਿਣ । ਉਨ੍ਹਾਂ ਦੇ ਪਿਤ੍ਰਾਂ
ਦੇ ਘਰਾਣਿਆਂ ਅਤੇ ਉਨ੍ਹਾਂ ਦੇ ਟੱਬਰਾਂ ਅਨੁਸਾਰ
ਗਿਣ । ਹਰ ਨਰ ਇੱਕ ਮਹੀਨੇ ਤੋਂ ਉੱਪਰ ਦਾ
੧੬ ਗਿਣੀਂ ੦ ਉਪਰੰਤ ਮੂਸਾ ਨੇ ਜਿਵੇਂ ਉਹ ਨੂੰ ਹੁਕਮ
ਮਿਲਿਆ ਉਨ੍ਹਾਂ ਨੂੰ ਯਹੋਵਾਹ ਦੇ ਬੋਲ ਅਨੁਸਾਰ
੧੭ ਗਿਣਿਆ ੦ ਏਹ ਲੇਵੀ ਦੇ ਪੁੱਤ੍ਰਾਂ ਦੇ ਨਾਉਂ ਸਨ,—
੧੮ ਗੇਰਸ਼ੋਨ, ਕਹਾਥ ਅਰ ਮਰਾਰੀ ੦ ਏਹ ਗੇਰਸ਼ੋਨ,
ਦੇ ਪੁੱਤ੍ਰਾਂ ਦੇ ਨਾਉਂ ਹਨ ਉਨ੍ਹਾਂ ਦੇ ਟੱਬਰਾਂ ਅਨੁਸਾਰ,—
੧੯ ਲਿਬਨੀ ਅਰ ਸ਼ਿਮਈ ੦ ਕਹਾਥ ਦੇ ਪੁੱਤ੍ਰ ਉਨ੍ਹਾਂ ਦੇ
ਟੱਬਰਾਂ ਅਨੁਸਾਰ,—ਅਮਰਾਮ, ਯਿਸਹਾਰ, ਹਬਰੋਨ
੨੦ ਅਰ ਉੱਜ਼ੀਏਲ ੦ ਮਰਾਰੀ ਦੇ ਪੁੱਤ੍ਰ ਉਨ੍ਹਾਂ ਦੇ ਟੱਬਰਾਂ
ਅਨੁਸਾਰ,— ਮਹਲੀ ਅਰ ਮੂਸ਼ੀ । ਏਹ ਲੇਵੀ ਦੇ ਟੱਬਰ
ਉਨ੍ਹਾਂ ਦੇ ਪਿਤ੍ਰਾਂ ਦੇ ਘਰਾਣਿਆਂ ਅਨੁਸਾਰ ਹਨ ੦
੨੧ ਲਿਬਨੀਆਂ ਦਾ ਟੱਬਰ ਅਤੇ ਸ਼ਿਮਈਆਂ ਦਾ ਟੱਬਰ
ਗੇਰਸ਼ੋਨ ਦੇ ਹਨ । ਏਹ ਗੇਰਸ਼ੋਨੀਆਂ ਦੇ ਟੱਬਰ ਹਨ ੦
੨੨ ਅਤੇ ਨਰ ਜਿਹੜੇ ਗਿਣਤੀ ਵਿੱਚ ਆਏ ਇੱਕ ਮਹੀਨੇ
ਤੋਂ ਉੱਪਰ ਦੇ ਸੱਤ ਹਜ਼ਾਰ ਪੰਜ ਸੌ ਗਿਣੇ ਗਏ ੦
੨੩ ਗੇਰਸ਼ੋਨੀਆਂ ਦੇ ਟੱਬਰ ਡੇਹਰੇ ਦੇ ਪਿੱਛੇ ਲਹਿੰਦੇ ਪਾਸੇ
੨੪ ਡੇਰਾ ਲਾਉਣ ੦ ਅਤੇ ਗੇਰਸ਼ੋਨੀਆਂ ਦੇ ਪਿਤ੍ਰਾਂ ਦੇ
ਘਰਾਣੇ ਦਾ ਸਰਦਾਰ ਲਾਏਲ ਦਾ ਪੁੱਤ੍ਰ ਅਲਯਾਸਾਫ਼
੨੫ ਹੋਵੇ ੦ ਗੇਰਸ਼ੋਨੀਆਂ ਦੀ ਜੁੰਮੇਵਾਰੀ ਵਿੱਚ ਮੰਡਲੀ ਦੇ
ਤੰਬੂ ਵਿੱਚ ਡੇਹਰਾ ਅਤੇ ਤੰਬੂ, ਉਹ ਦਾ ਢੱਕਣ ਅਤੇ
੨੬ ਮੰਡਲੀ ਦੇ ਦਰਵੱਜੇ ਦੀ ਓਟ ਹੋਣ ੦ ਨਾਲੇ ਹਾਤੇ ਦੀ
ਕਨਾਤ ਅਤੇ ਹਾਤੇ ਦੇ ਦਰਵੱਜੇ ਦੀ ਓਟ ਜਿਹੜਾ
ਡੇਹਰੇ ਦੇ ਕੋਲ ਅਤੇ ਜਗਵੇਦੀ ਦੇ ਕੋਲ ਅਤੇ ਆਲੇ
ਦੁਆਲੇ ਅਤੇ ਉਹ ਦੀਆਂ ਲਾਸਾਂ ਉਹ ਦੀ ਸਾਰੀ
ਟਹਿਲ ਸੇਵਾ ਲਈ ॥

੨੭ ਕਹਾਥ ਵਿੱਚੋਂ ਅਮਰਾਮੀਆਂ ਦਾ ਟੱਬਰ ਅਤੇ
ਯਿਸਹਾਰੀਆਂ ਦਾ ਟੱਬਰ ਅਤੇ ਹਬਰੋਨੀਆਂ ਦਾ ਟੱਬਰ
ਅਤੇ ਉੱਜ਼ੀਏਲੀਆਂ ਦਾ ਟੱਬਰ ਸਨ । ਏਹ ਕਹਾਥ ਦੇ
੨੮ ਸਨ ੦ ਸਾਰੇ ਨਰਾਂ ਦੀ ਗਿਣਤੀ ਜਿਹੜੇ ਇੱਕ ਮਹੀਨੇ

ਤੋਂ ਉੱਪਰ ਦੇ ਸਨ ਅੱਠ ਹਜ਼ਾਰ ਛੇ ਸੌ ਸੀ ਜਿਹੜੇ
੨੯ ਪਵਿੱਤ੍ਰ ਅਸਥਾਨ ਦੇ ਜੁੰਮੇਵਾਰ ਸਨ ੦ ਕਹਾਥੀਆਂ ਦੇ
ਟੱਬਰ ਡੇਹਰੇ ਦੇ ਦੱਖਣ ਵੱਲ ਆਪਣਾ ਡੇਰਾ ਲਾਉਣ ੦
੩੦ ਅਤੇ ਕਹਾਥੀਆਂ ਦੇ ਟੱਬਰਾਂ ਅਨੁਸਾਰ ਪਿਤ੍ਰਾਂ ਦੇ
ਘਰਾਣੇ ਦਾ ਸਰਦਾਰ ਉੱਜ਼ੀਏਲ ਦਾ ਪੁੱਤ੍ਰ ਅਲੀਸਾਫ਼ਾਨ
੩੧ ਹੋਵੇ ੦ ਉਨ੍ਹਾਂ ਦੀ ਜੁੰਮੇਵਾਰੀ ਵਿੱਚ ਸੰਦੂਕ, ਮੇਜ਼,
ਸ਼ਮਾਦਾਨ, ਜਗਵੇਦੀਆਂ ਅਰ ਪਵਿੱਤ੍ਰ ਅਸਥਾਨ ਦਾ
ਸਾਮਾਨ ਜਿਨ੍ਹਾਂ ਨਾਲ ਓਹ ਸੇਵਾ ਕਰਦੇ ਹਨ ਅਰ ਓਟ
੩੨ ਅਰ ਉਹ ਦੀ ਸਾਰੀ ਟਹਿਲ ਸੇਵਾ ਹੋਣ ੦ ਅਤੇ
ਲੇਵੀਆਂ ਦੇ ਸਰਦਾਰਾਂ ਦਾ ਸਰਦਾਰ ਹਾਰੂਨ ਜਾਜਕ
ਦਾ ਪੁੱਤ੍ਰ ਅਲਆਜ਼ਾਰ ਹੋਵੇ ਅਤੇ ਉਹ ਪਵਿੱਤ੍ਰ ਅਸਥਾਨ
ਦੇ ਸਮਾਲਣ ਵਾਲਿਆਂ ਦੀ ਵੇਖ ਭਾਲ ਕਰੇ ੦
੩੩ ਮਹਲੀਆਂ ਦਾ ਟੱਬਰ ਅਤੇ ਮੂਸ਼ੀਆਂ ਦਾ ਟੱਬਰ ਮਰਾਰੀ
੩੪ ਦੇ ਸਨ । ਏਹ ਮਰਾਰੀ ਦੇ ਟੱਬਰ ਸਨ ੦ ਸਾਰੇ ਨਰਾਂ
ਦੀ ਗਿਣਤੀ ਜਿਹੜੇ ਗਿਣਤੀ ਵਿੱਚ ਆਏ ਇੱਕ
੩੫ ਮਹੀਨੇ ਤੋਂ ਉੱਪਰ ਦੇ ਛੇ ਹਜ਼ਾਰ ਦੋ ਸੌ ਸਨ ੦ ਮਰਾਰੀ
ਦੇ ਟੱਬਰਾਂ ਅਨੁਸਾਰ ਉਨ੍ਹਾਂ ਦੇ ਪਿਤ੍ਰਾਂ ਦੇ ਘਰਾਣੇ ਦਾ
ਸਰਦਾਰ ਅਬੀਹਾਯਿਲ ਦਾ ਪੁੱਤ੍ਰ ਸੂਰੀਏਲ ਹੋਵੇ ।
ਡੇਹਰੇ ਦੇ ਉੱਤਰ ਵੱਲ ਓਹ ਆਪਣਾ ਡੇਰਾ ਲਾਉਣ ੦
੩੬ ਮਰਾਰੀਆਂ ਦੀ ਵੇਖ ਭਾਲ ਦੀ ਜੁੰਮੇਵਾਰੀ ਵਿੱਚ ਡੇਹਰੇ
ਦੀਆਂ ਫੱਟੀਆਂ, ਉਸ ਦੇ ਹੋੜੇ, ਉਸ ਦੀਆਂ
ਥੰਮ੍ਹੀਆਂ, ਉਸ ਦੀਆਂ ਚੀਥੀਆਂ ਅਰ ਉਸ ਦਾ ਸਾਰਾ
੩੭ ਸਾਮਾਨ ਅਰ ਉਸ ਦੀ ਸਾਰੀ ਸੇਵਾ ਹੋਣ ੦ ਨਾਲੇ ਹਾਤੇ
ਦੇ ਆਲੇ ਦੁਆਲੇ ਦੀਆਂ ਥੰਮ੍ਹੀਆਂ ਅਰ ਉਨ੍ਹਾਂ ਦੀਆਂ
ਚੀਥੀਆਂ ਅਰ ਉਨ੍ਹਾਂ ਦੀਆਂ ਕੀਲੀਆਂ ਅਰ ਉਨ੍ਹਾਂ
ਦੀਆਂ ਲਾਸਾਂ ॥
੩੮ ਜਿਹੜੇ ਡੇਹਰੇ ਦੇ ਸਾਹਮਣੇ ਪੂਰਬ ਵੱਲ ਮੰਡਲੀ ਦੇ
ਤੰਬੂ ਅੱਗੇ ਚੜ੍ਹਦੇ ਪਾਸੇ ਆਪਣੇ ਤੰਬੂ ਲਾਉਣ ਸੋ
ਮੂਸਾ ਅਰ ਹਾਰੂਨ ਅਰ ਉਹ ਦੇ ਪੁੱਤ੍ਰ ਹੋਣ ਤਾਂ ਜੋ ਓਹ
ਪਵਿੱਤ੍ਰ ਅਸਥਾਨ ਦੀ ਉਸ ਜੁੰਮੇਵਾਰੀ ਦੇ ਸੰਭਾਲੂ ਹੋਣ
ਜਿਹੜੀ ਇਸਰਾਏਲੀਆਂ ਲਈ ਜੁੰਮੇਵਾਰੀ ਹੈ ਪਰ ਜੇ
ਕੋਈ ਓਪਰਾ ਨੇੜੇ ਆਵੇ ਤਾਂ ਉਹ ਮਾਰਿਆ ਜਾਵੇ ੦
੩੯ ਲੇਵੀਆਂ ਦੀ ਸਾਰੀ ਗਿਣਤੀ ਜਿਹੜੀ ਮੂਸਾ ਅਤੇ
ਹਾਰੂਨ ਨੇ ਯਹੋਵਾਹ ਦੇ ਹੁਕਮ ਤੇ ਕੀਤੀ ਉਨ੍ਹਾਂ ਦੇ
ਟੱਬਰਾਂ ਅਨੁਸਾਰ ਅਰਥਾਤ ਸਾਰੇ ਨਰ ਜਿਹੜੇ ਇੱਕ
ਮਹੀਨੇ ਤੋਂ ਉੱਪਰ ਦੇ ਸਨ ਬਾਈ ਹਜ਼ਾਰ ਸੀ ॥

੪੦ ਫੇਰ ਯਹੋਵਾਹ ਨੇ ਮੂਸਾ ਨੂੰ ਆਖਿਆ ਕਿ
ਇਸਰਾਏਲੀਆਂ ਦੇ ਸਾਰੇ ਪਲੋਠੇ ਨਰ ਗਿਣ ਜਿਹੜੇ
ਇੱਕ ਮਹੀਨੇ ਤੋਂ ਉੱਪਰ ਦੇ ਹਨ ਅਤੇ ਉਨ੍ਹਾਂ ਦੇ ਨਾਮਾਂ
੪੧ ਦੀ ਗਿਣਤੀ ਕਰ ੦ ਤੂੰ ਲੇਵੀਆਂ ਨੂੰ ਮੇਰੇ ਲਈ, ਮੈਂ
ਜੋ ਯਹੋਵਾਹ ਹਾਂ, ਇਸਰਾਏਲੀਆਂ ਦੇ ਸਾਰੇ ਪਲੋਠਿਆਂ
ਦੇ ਥਾਂ, ਨਾਲੇ ਲੇਵੀਆਂ ਦੇ ਡੰਗਰ ਇਸਰਾਏਲੀਆਂ
੪੨ ਦੇ ਡੰਗਰਾਂ ਦੇ ਪਲੋਠਿਆਂ ਦੇ ਥਾਂ ਲੈ ਲਈਂ ੦ ਜਿਵੇਂ
ਯਹੋਵਾਹ ਨੇ ਉਹ ਨੂੰ ਹੁਕਮ ਦਿੱਤਾ ਸੀ ਮੂਸਾ ਨੇ
੪੩ ਇਸਰਾਏਲੀਆਂ ਦੇ ਸਾਰੇ ਪਲੋਠੇ ਗਿਣੇ ੦ ਅਤੇ ਸਾਰੇ
ਨਰ ਪਲੋਠਿਆਂ ਦੇ ਨਾਮਾਂ ਦੀ ਗਿਣਤੀ ਜਿਹੜੇ ਇੱਕ
ਮਹੀਨੇ ਤੋਂ ਉੱਪਰ ਦੇ ਸਨ ਉਨ੍ਹਾਂ ਦੇ ਗਿਣੇ ਹੋਇਆਂ
ਵਿੱਚੋਂ ਬਾਈ ਹਜ਼ਾਰ ਦੋ ਸੌ ਤਿਹੱਤ੍ਰ ਸੀ ॥
੪੪ ੪੫ ਯਹੋਵਾਹ ਮੂਸਾ ਨੂੰ ਬੋਲਿਆ, ੦ ਲੇਵੀਆਂ ਨੂੰ
ਇਸਰਾਏਲੀਆਂ ਦੇ ਸਾਰੇ ਪਲੋਠਿਆਂ ਦੇ ਥਾਂ ਅਤੇ
ਲੇਵੀਆਂ ਦੇ ਡੰਗਰਾਂ ਨੂੰ ਉਨ੍ਹਾਂ ਦੇ ਡੰਗਰਾਂ ਦੇ ਥਾਂ ਲੈ
ਲਈਂ ਅਤੇ ਇਉਂ ਲੇਵੀ ਮੇਰੇ ਲਈ ਹੋਣਗੇ । ਮੈਂ
੪੬ ਯਹੋਵਾਹ ਹਾਂ ੦ ਅਤੇ ਉਨ੍ਹਾਂ ਦੋ ਸੌ ਤਿਹੱਤ੍ਰਾਂ ਇਸਰਾਏਲੀ
ਪਲੋਠਿਆਂ ਦੇ ਛੁਟਕਾਰੇ ਲਈ ਜਿਹੜੇ ਲੇਵੀਆਂ ਤੋਂ
੪੭ ਵਧੀਕ ਹਨ ੦ ਤੂੰ ਪੰਜ ਪੰਜ ਰੁਪਏ ਸਿਰਾਂ ਪਰਤੀ ਪਵਿੱਤ੍ਰ
ਅਸਥਾਨ ਦੇ ਸ਼ਕਲ ਅਨੁਸਾਰ ਲਵੀਂ ( ਅਰਥਾਤ
੪੮ ਇੱਕ ਸ਼ਕਲ ਵੀਹ ਗੇਰਾਹ ਦਾ ਹੋਵੇ ) ੦ ਤੂੰ ਉਹ
ਚਾਂਦੀ ਹਾਰੂਨ ਅਰ ਉਹ ਦੇ ਪੁੱਤ੍ਰਾਂ ਨੂੰ ਦੇਈਂ । ਉਹ
ਉਨ੍ਹਾਂ ਦੇ ਛੁਟਕਾਰੇ ਲਈ ਹੋਵੇ ਜਿਹੜੇ ਉਨ੍ਹਾਂ ਤੋਂ ਵਧੀਕ
੪੯ ਹਨ ੦ ਉਪਰੰਤ ਮੂਸਾ ਨੇ ਛੁਟਕਾਰੇ ਦੀ ਚਾਂਦੀ ਉਨ੍ਹਾਂ
ਤੋਂ ਜਿਹੜੇ ਲੇਵੀਆਂ ਦੇ ਛੁਡਾਏ ਹੋਇਆਂ ਤੋਂ ਵਧੀਕ
੫੦ ਸਨ ਲਈ ੦ ਇਸਰਾਏਲ ਦੇ ਪਲੋਠਿਆਂ ਤੋਂ ਉਸ ਨੇ
ਏਹ ਚਾਂਦੀ ਲਈ, ਇੱਕ ਹਜ਼ਾਰ ਤਿੰਨ ਸੌ ਪੈਂਹਠ ਰੁਪਏ
੫੧ ਪਵਿੱਤ੍ਰ ਅਸਥਾਨ ਦੇ ਸ਼ਕਲ ਅਨੁਸਾਰ ੦ ਤਾਂ ਮੂਸਾ ਨੇ
ਛੁਡਾਏ ਹੋਇਆਂ ਦੀ ਚਾਂਦੀ ਹਾਰੂਨ ਅਰ ਉਸ ਦੇ
ਪੁੱਤ੍ਰਾਂ ਨੂੰ ਯਹੋਵਾਹ ਦੇ ਬੋਲ ਅਨੁਸਾਰ ਦਿੱਤੀ ਜਿਵੇਂ
ਯਹੋਵਾਹ ਨੇ ਮੂਸਾ ਨੂੰ ਹੁਕਮ ਦਿੱਤਾ ਸੀ ॥

## ਲੇਵੀਆਂ ਦੀ ਗਿਣਤੀ

੪ ਯਹੋਵਾਹ ਮੂਸਾ ਅਰ ਹਾਰੂਨ ਨੂੰ ਬੋਲਿਆ, ੦
੨ ਲੇਵੀਆਂ ਦੇ ਵਿੱਚੋਂ ਕਹਾਥੀਆਂ ਦੀ ਉਨ੍ਹਾਂ ਦੇ ਟੱਬਰਾਂ
ਅਤੇ ਉਨ੍ਹਾਂ ਦੇ ਪਿਤ੍ਰਾਂ ਦੇ ਘਰਾਣਿਆਂ ਅਨੁਸਾਰ

੩ ਗਿਣਤੀ ਕਰੋ ○ ਤੀਹ ਵਰਿਹਾਂ ਤੋਂ ਪੰਜਾਹ ਵਰਿਹਾਂ ਤੀਕ
ਸਾਰੇ ਜਿਹੜੇ ਸੇਵਾ ਕਰਨ ਜੋਗ ਹੋਣ ਓਹ ਮੰਡਲੀ ਦੇ
੪ ਤੰਬੂ ਦੀ ਟਹਿਲ ਸੇਵਾ ਕਰਨ ○ ਕਹਾਥੀਆਂ ਦੀ ਸੇਵਾ
ਮੰਡਲੀ ਦੇ ਤੰਬੂ ਵਿੱਚ ਅੱਤ ਪਵਿੱਤ੍ਰ ਚੀਜ਼ਾਂ ਵਿਖੇ ਏਹ
੫ ਹੈ— ○ ਹਾਰੂਨ ਅਰ ਉਸ ਦੇ ਪੁੱਤ੍ਰ ਕੂਚ ਦੇ ਵੇਲੇ
ਅੰਦਰ ਜਾਣ ਅਤੇ ਓਟ ਦਾ ਪੜਦਾ ਲਾਹੁਣ ਅਤੇ ਉਸ
੬ ਵਿੱਚ ਸਾਖੀ ਦੇ ਸੰਦੂਕ ਨੂੰ ਲਪੇਟਣ ○ ਨਾਲੇ ਬੱਕਰਿਆਂ
ਦੀਆਂ ਖੱਲਾਂ ਦਾ ਢੱਕਣ ਉਸ ਉੱਤੇ ਰੱਖਣ ਅਰ ਉਸ
ਉੱਤੇ ਨੀਲੇ ਰੰਗ ਦਾ ਕੱਪੜਾ ਵਿਛਾਉਣ ਅਰ ਉਸ
੭ ਦੀਆਂ ਚੋਬਾਂ ਪਾਉਣ ○ ਫੇਰ ਹਜ਼ੂਰੀ ਦੀ ਰੋਟੀ ਦੀ
ਮੇਜ਼ ਉੱਤੇ ਨੀਲਾ ਕੱਪੜਾ ਵਿਛਾਉਣ ਅਤੇ ਉਸ ਉੱਤੇ
ਥਾਲੀਆਂ ਅਰ ਕੌਲੀਆਂ ਅਰ ਗੜਵੇ ਅਰ ਪੀਣ
ਦੀਆਂ ਭੇਟਾਂ ਦੇ ਅਰਘੇ ਰੱਖਣ ਅਤੇ ਹਮੇਸ਼ਗੀ ਦੀ
੮ ਰੋਟੀ ਉਸ ਉੱਤੇ ਪਈ ਰਹੇ ○ ਉਨ੍ਹਾਂ ਦੇ ਉੱਤੇ
ਕਿਰਮਚੀ ਕੱਪੜੇ ਵਿਛਾਉਣ ਅਤੇ ਉਸ ਨੂੰ ਬੱਕਰਿਆਂ
ਦੀਆਂ ਖੱਲਾਂ ਦੇ ਢੱਕਣ ਨਾਲ ਕੱਜਣ ਅਤੇ ਉਸ
੯ ਦੀਆਂ ਚੋਬਾਂ ਪਾਉਣ ○ ਫੇਰ ਓਹ ਨੀਲਾ ਕੱਪੜਾ ਲੈ
ਕੇ ਚਾਨਣ ਦੇਣ ਵਾਲਾ ਸ਼ਮਾਦਾਨ ਢੱਕਣ ਨਾਲੇ ਉਸ
ਦੇ ਦੀਵੇ, ਉਸ ਦੇ ਗੁਲ ਤਰਾਸ਼, ਉਸ ਦੇ ਗੁਲ ਦਾਨ
ਅਤੇ ਉਸ ਦੇ ਸਾਰੇ ਤੇਲ ਵਾਲੇ ਭਾਂਡੇ ਜਿਨ੍ਹਾਂ ਨਾਲ ਓਹ
੧੦ ਉਸ ਦੀ ਸੇਵਾ ਕਰਦੇ ਹਨ ○ ਤਾਂ ਉਸ ਦੇ ਸਾਰੇ
ਸਾਮਾਨ ਸਣੇ ਬੱਕਰਿਆਂ ਦੀਆਂ ਖੱਲਾਂ ਦੇ ਢੱਕਣ ਵਿੱਚ
੧੧ ਰੱਖਣ ਅਤੇ ਓਹ ਉਸ ਨੂੰ ਚੋਬਾਂ ਉੱਤੇ ਧਰਨ ○ ਸੋਨੇ
ਦੀ ਜਗਵੇਦੀ ਉੱਤੇ ਨੀਲਾ ਕੱਪੜਾ ਵਿਛਾਉਣ ਅਤੇ
ਉਸ ਨੂੰ ਬੱਕਰਿਆਂ ਦੀਆਂ ਖੱਲਾਂ ਦੇ ਢੱਕਣ ਵਿੱਚ
੧੨ ਕੱਜਣ ਅਤੇ ਉਸ ਦੀਆਂ ਚੋਬਾਂ ਪਾਉਣ ○ ਫੇਰ ਓਹ
ਉਪਾਸਨਾ ਦੀ ਸੇਵਾ ਦੇ ਸਾਰੇ ਭਾਂਡੇ ਜਿਨ੍ਹਾਂ ਨਾਲ ਓਹ
ਪਵਿੱਤ੍ਰ ਅਸਥਾਨ ਵਿੱਚ ਉਪਾਸਨਾ ਕਰਦੇ ਹਨ ਲੈ ਕੇ
ਨੀਲੇ ਕੱਪੜੇ ਵਿੱਚ ਪਾਉਣ ਅਤੇ ਉਨ੍ਹਾਂ ਨੂੰ ਬੱਕਰਿਆਂ
ਦੀਆਂ ਖੱਲਾਂ ਦੇ ਢੱਕਣ ਵਿੱਚ ਕੱਜਣ ਅਰ ਉਨ੍ਹਾਂ ਨੂੰ
੧੩ ਚੋਬਾਂ ਉੱਤੇ ਰੱਖਣ ○ ਤਾਂ ਓਹ ਜਗਵੇਦੀ ਦੀ ਸੁਆਹ
ਕੱਢ ਕੇ ਉਸ ਉੱਤੇ ਬੈਂਗਣੀ ਕੱਪੜਾ ਵਿਛਾਉਣ ○
੧੪ ਅਤੇ ਉਸ ਉੱਤੇ ਸਾਰੇ ਭਾਂਡੇ ਰੱਖਣ ਜਿਨ੍ਹਾਂ ਨਾਲ ਓਹ
ਉਸ ਉੱਤੇ ਉਪਾਸਨਾ ਕਰਦੇ ਹਨ ਅਰਥਾਤ
ਅੰਗੀਠੀਆਂ, ਤ੍ਰਿਸੂਲੀਆਂ, ਕੜਛੇ, ਬਾਟੀਆਂ ਅਰ
ਜਗਵੇਦੀ ਦਾ ਸਾਰਾ ਸਾਮਾਨ ਅਤੇ ਉਹ ਦੇ ਉੱਤੇ
ਬੱਕਰਿਆਂ ਦੀਆਂ ਖੱਲਾਂ ਦਾ ਢੱਕਣ ਵਿਛਾਉਣ ਅਤੇ
੧੫ ਉਸ ਦੀਆਂ ਚੋਬਾਂ ਪਾਉਣ ○ ਜਦ ਹਾਰੂਨ ਅਰ ਉਸ
ਦੇ ਪੁੱਤ੍ਰ ਪਵਿੱਤ੍ਰ ਅਸਥਾਨ ਅਤੇ ਉਸ ਦੇ ਸਾਰੇ ਸਾਮਾਨ
ਦੇ ਕੱਜਣ ਦਾ ਕੰਮ ਕਰ ਚੁੱਕਣ ਅਤੇ ਜਦ ਡੇਰੇ ਦਾ
ਕੂਚ ਹੋਣ ਵਾਲਾ ਹੋਵੇ, ਓਦੋਂ ਹੀ ਕਹਾਥੀ ਆਣ ਕੇ
ਉਹ ਨੂੰ ਚੁੱਕਣ ਪਰ ਓਹ ਕਿਸੇ ਪਵਿੱਤ੍ਰ ਵਸਤ ਨੂੰ ਨਾ
ਛੋਹਣ ਮਤੇ ਓਹ ਮਰ ਜਾਣ ! ਮੰਡਲੀ ਦੇ ਤੰਬੂ ਵਿੱਚੋਂ
੧੬ ਏਹ ਭਾਰ ਕਹਾਥੀਆਂ ਦਾ ਹੈ ○ ਹਾਰੂਨ ਜਾਜਕ ਦੇ
ਪੁੱਤ੍ਰ ਅਲਆਜ਼ਾਰ ਦੀ ਏਹ ਜੁੰਮੇਵਾਰੀ ਹੈ ਕਿ ਚਾਨਣੇ
ਦਾ ਤੇਲ, ਸੁਗੰਧੀ ਧੂਪ, ਹਮੇਸ਼ਗੀ ਦੀ ਮੈਦੇ ਦੀ ਭੇਟ
ਅਰ ਮਸਹ ਕਰਨ ਦਾ ਤੇਲ ਅਰਥਾਤ ਸਾਰੇ ਡੇਹਰੇ ਦੀ
ਅਤੇ ਜੋ ਕਝ ਉਸ ਵਿੱਚ ਹੈ ਨਾਲੇ ਪਵਿੱਤ੍ਰ ਅਸਥਾਨ
ਅਤੇ ਉਸ ਦੇ ਸਾਮਾਨ ਦੀ ਵੇਖ ਭਾਲ ਕਰੇ ॥
੧੭ ਫੇਰ ਯਹੋਵਾਹ ਮੂਸਾ ਅਰ ਹਾਰੂਨ ਨੂੰ ਬੋਲਿਆ, ○
੧੮ ਤੁਸੀਂ ਕਹਾਥੀਆਂ ਦਿਆਂ ਟੱਬਰਾਂ ਦਿਆਂ ਗੋਤਾਂ ਨੂੰ
੧੯ ਲੇਵੀਆਂ ਦੇ ਵਿੱਚੋਂ ਨਾਸ ਨਾ ਹੋਣ ਦੇਣਾ ○ ਪਰ
ਤੁਸੀਂ ਉਨ੍ਹਾਂ ਲਈ ਏਹ ਕਰੋ ਤਾਂ ਜੋ ਓਹ ਜੀਉਣ ਅਰ
ਨਾ ਮਰਨ। ਜਦ ਓਹ ਅੱਤ ਪਵਿੱਤ੍ਰ ਚੀਜ਼ਾਂ ਕੋਲ ਜਾਣ
ਤਾਂ ਹਾਰੂਨ ਅਰ ਉਸ ਦੇ ਪੁੱਤ੍ਰ ਅੰਦਰ ਜਾ ਕੇ ਉਨ੍ਹਾਂ
ਦੇ ਹਰ ਇੱਕ ਮਨੁੱਖ ਲਈ ਉਸ ਦੀ ਟਹਿਲ ਸੇਵਾ
੨੦ ਅਤੇ ਉਸ ਦਾ ਭਾਰ ਠਹਿਰਾਉਣ ○ ਓਹ ਇੱਕ ਪਲ
ਲਈ ਵੀ ਅੰਦਰ ਜਾ ਕੇ ਪਵਿੱਤ੍ਰ ਅਸਥਾਨ ਨੂੰ ਨਾ
ਵੇਖਣ ਮਤੇ ਓਹ ਮਰ ਜਾਣ ! ੫
੨੧ ੨੨ ਯਹੋਵਾਹ ਮੂਸਾ ਨੂੰ ਬੋਲਿਆ, ○ ਗੇਰਸ਼ੋਨੀਆਂ ਦੀ
ਵੀ ਉਨ੍ਹਾਂ ਦੇ ਪਿਤ੍ਰਾਂ ਦੇ ਘਰਾਣਿਆਂ ਅਤੇ ਟੱਬਰਾਂ
੨੩ ਅਨੁਸਾਰ ਗਿਣਤੀ ਕਰ ○ ਤੀਹ ਵਰਿਹਾਂ ਤੋਂ ਉੱਪਰ
ਪੰਜਾਹ ਵਰਿਹਾਂ ਤੀਕ ਤੂੰ ਉਨ੍ਹਾਂ ਨੂੰ ਗਿਣ. ਓਹ ਸਾਰੇ
ਜਿਹੜੇ ਟਹਿਲ ਸੇਵਾ ਕਰਨ ਜੋਗ ਹੋਣ ਤਾਂ ਜੋ ਓਹ
੨੪ ਮੰਡਲੀ ਦੇ ਤੰਬੂ ਦੀ ਟਹਿਲ ਸੇਵਾ ਕਰਨ ○ ਗੇਰਸ਼ੋਨੀਆਂ
ਦੇ ਟੱਬਰਾਂ ਦੀ ਟਹਿਲ ਸੇਵਾ ਅਰਥਾਤ ਭਾਰ ਚੁੱਕਣ
੨੫ ਦੀ ਟਹਿਲ ਸੇਵਾ ਏਹ ਹੈ.— ○ ਓਹ ਡੇਹਰੇ ਦੇ
ਪੜਦਿਆਂ ਨੂੰ ਚੁੱਕਣ ਨਾਲੇ ਮੰਡਲੀ ਦਾ ਤੰਬੂ, ਉਸ
ਦੇ ਢੱਕਣ ਸਣੇ ਅਤੇ ਬੱਕਰਿਆਂ ਦੀਆਂ ਖੱਲਾਂ ਦਾ
ਢੱਕਣ ਜਿਹੜਾ ਉਸ ਉੱਤੇ ਹੈ ਅਤੇ ਮੰਡਲੀ ਦੇ ਤੰਬੂ
੨੬ ਦੇ ਦਰਵੱਜੇ ਦੀ ਓਟ ○ ਅਤੇ ਹਾਤੇ ਦੀਆਂ ਕਨਾਤਾਂ
ਅਤੇ ਹਾਤੇ ਦੇ ਫਾਟਕ ਦੇ ਦਰਵੱਜੇ ਦੀ ਓਟ ਜਿਹੜੀ

ਡੇਹਰੇ ਅਰ ਜਗਵੇਦੀ ਦੇ ਕੋਲ ਆਲੇ ਦੁਆਲੇ ਹੈ
ਅਤੇ ਉਨ੍ਹਾਂ ਦੀਆਂ ਲਾਸਾਂ ਅਰ ਉਨ੍ਹਾਂ ਦੀ ਸੇਵਾ ਦਾ
ਸਾਰਾ ਸਾਮਾਨ ਅਤੇ ਸਭ ਕੁਝ ਜੋ ਉਨ੍ਹਾਂ ਲਈ ਕਰਨਾ
੨੭ ਹੋਵੇ ਸੋ ਓਹ ਏਹ ਟਹਿਲ ਸੇਵਾ ਕਰਨ ੦ ਹਾਰੂਨ ਅਰ
ਉਸ ਦੇ ਪੁੱਤ੍ਰਾਂ ਦੇ ਹੁਕਮ ਨਾਲ ਗੇਰਸ਼ੋਨੀਆਂ ਦੀ ਸਾਰੀ
ਟਹਿਲ ਸੇਵਾ ਹੋਵੇ ਅਰਥਾਤ ਉਨ੍ਹਾਂ ਦਾ ਸਾਰਾ ਭਾਰ
ਅਤੇ ਟਹਿਲ ਸੇਵਾ । ਇਉਂ ਤੁਸੀਂ ਉਨ੍ਹਾਂ ਉੱਤੇ ਉਨ੍ਹਾਂ ਦੇ
੨੮ ਸਾਰੇ ਭਾਰਾਂ ਦੀ ਜੁੰਮੇਵਾਰੀ ਠਹਿਰਾਓ ੦ ਮੰਡਲੀ ਦੇ ਤੰਬੂ
ਵਿੱਚ ਏਹ ਗੇਰਸ਼ੋਨੀਆਂ ਦੇ ਟੱਬਰਾਂ ਦੀ ਟਹਿਲ ਸੇਵਾ
ਹੋਵੇਗੀ ਅਤੇ ਹਾਰੂਨ ਜਾਜਕ ਦੇ ਪੁੱਤ੍ਰ ਈਥਾਮਾਰ ਦੇ
ਇਖ਼ਤਿਆਰ ਵਿੱਚ ਉਨ੍ਹਾਂ ਦੀ ਵੇਖ ਭਾਲ ਹੋਵੇਗੀ ॥
੨੯ ਮਰਾਰੀਆਂ ਨੂੰ ਉਨ੍ਹਾਂ ਦੇ ਟੱਬਰਾਂ ਅਤੇ ਉਨ੍ਹਾਂ ਦੇ
੩੦ ਪਿਤ੍ਰਾਂ ਦੇ ਘਰਾਣਿਆਂ ਅਨੁਸਾਰ ਗਿਣਨਾ ੦ ਤੀਹ
ਵਰਿਹਾਂ ਤੋਂ ਉੱਪਰ ਪੰਜਾਹ ਵਰਿਹਾਂ ਤੀਕ ਤੂੰ ਓਹਨਾਂ
ਨੂੰ ਗਿਣ, ਓਹ ਸਾਰੇ ਜਿਹੜੇ ਟਹਿਲ ਸੇਵਾ ਕਰਨ
ਜੋਗ ਹੋਣ ਤਾਂ ਜੋ ਓਹ ਮੰਡਲੀ ਦੇ ਤੰਬੂ ਦੀ ਟਹਿਲ
੩੧ ਸੇਵਾ ਕਰਨ ੦ ਭਾਰਾਂ ਲਈ ਮੰਡਲੀ ਦੇ ਤੰਬੂ ਵਿੱਚ
ਉਨ੍ਹਾਂ ਦੀ ਸਾਰੀ ਜੁੰਮੇਵਾਰੀ ਏਹ ਹੈ,—ਡੇਹਰੇ ਦੀਆਂ
ਫੱਟੀਆਂ, ਉਸ ਦੇ ਹੋੜੇ, ਉਸ ਦੀਆਂ ਥੰਮ੍ਹੀਆਂ, ਉਸ
੩੨ ਦੀਆਂ ਚੀਥੀਆਂ ੦ ਅਤੇ ਹਾਤੇ ਦੇ ਆਲੇ ਦੁਆਲੇ
ਦੀਆਂ ਥੰਮ੍ਹੀਆਂ, ਉਨ੍ਹਾਂ ਦੀਆਂ ਚੀਥੀਆਂ, ਉਨ੍ਹਾਂ
ਦੀਆਂ ਕੀਲੀਆਂ, ਉਨ੍ਹਾਂ ਦੀਆਂ ਲਾਸਾਂ, ਉਨ੍ਹਾਂ ਦਾ
ਸਾਰਾ ਸਾਮਾਨ ਅਤੇ ਉਨ੍ਹਾਂ ਦੀ ਸਾਰੀ ਟਹਿਲ ਸੇਵਾ ।
ਤੁਸੀਂ ਨਾਮਾਂ ਪਰਤੀ ਸਾਮਾਨ ਚੁੱਕਣ ਦੀ ਜੁੰਮੇਵਾਰੀ
੩੩ ਉਨ੍ਹਾਂ ਦੀ ਠਹਿਰਾਓ ੦ ਏਹ ਮਰਾਰੀਆਂ ਦੇ ਟੱਬਰਾਂ
ਦੀ ਟਹਿਲ ਸੇਵਾ ਮੰਡਲੀ ਦੇ ਤੰਬੂ ਵਿੱਚ ਉਨ੍ਹਾਂ ਦੀ
ਸਾਰੀ ਟਹਿਲ ਸੇਵਾ ਅਨੁਸਾਰ ਹੋਵੇ ਅਤੇ ਹਾਰੂਨ
ਜਾਜਕ ਦੇ ਪੁੱਤ੍ਰ ਈਥਾਮਾਰ ਦੇ ਹੱਥ ਵਿੱਚ ਹੋਵੇ ॥
੩੪ ਫੇਰ ਮੂਸਾ ਅਰ ਹਾਰੂਨ ਅਰ ਮੰਡਲੀ ਦੇ ਪਰਧਾਨਾਂ ਨੇ
ਕਹਾਥੀਆਂ ਨੂੰ ਉਨ੍ਹਾਂ ਦੇ ਟੱਬਰਾਂ ਅਤੇ ਉਨ੍ਹਾਂ ਦੇ ਪਿਤ੍ਰਾਂ
੩੫ ਦੇ ਘਰਾਣਿਆਂ ਅਨੁਸਾਰ ਗਿਣਿਆ ੦ ਤੀਹ ਵਰਿਹਾਂ
ਤੋਂ ਉੱਪਰ ਪੰਜਾਹ ਵਰਿਹਾਂ ਤੀਕ ਸਾਰੇ ਜਿਹੜੇ ਸੇਵਾ
ਕਰਨ ਜੋਗ ਹੋਣ ਓਹ ਮੰਡਲੀ ਦੇ ਤੰਬੂ ਵਿੱਚ ਟਹਿਲ
੩੬ ਸੇਵਾ ਕਰਨ ੦ ਓਹ ਉਨ੍ਹਾਂ ਦੇ ਟੱਬਰਾਂ ਅਨੁਸਾਰ ਜਿਹੜੇ
ਗਿਣੇ ਗਏ ਦੋ ਹਜ਼ਾਰ ਸੱਤ ਸੌ ਪੰਜਾਹ ਸਨ ੦
੩੭ ਕਹਾਥੀਆਂ ਦੇ ਟੱਬਰਾਂ ਦੇ ਜਿਹੜੇ ਗਿਣੇ ਗਏ ਏਹੋ
ਹੀ ਸਨ ਅਰਥਾਤ ਸਾਰੇ ਜਿਹੜੇ ਮੰਡਲੀ ਦੇ ਤੰਬੂ ਵਿੱਚ
ਟਹਿਲ ਸੇਵਾ ਕਰਦੇ ਸਨ ਜਿਨ੍ਹਾਂ ਨੂੰ ਮੂਸਾ ਅਰ ਹਾਰੂਨ
ਨੇ ਯਹੋਵਾਹ ਦੇ ਹੁਕਮ ਨਾਲ ਮੂਸਾ ਦੇ ਰਾਹੀਂ
ਗਿਣਿਆ ॥
੩੮ ਗੇਰਸ਼ੋਨੀ ਜਿਹੜੇ ਆਪਣੇ ਟੱਬਰਾਂ ਅਤੇ ਆਪਣੇ
੩੯ ਪਿਤ੍ਰਾਂ ਦੇ ਘਰਾਣਿਆਂ ਅਨੁਸਾਰ ਗਿਣੇ ਗਏ ੦ ਤੀਹ
ਵਰਿਹਾਂ ਤੋਂ ਉੱਪਰ ਪੰਜਾਹ ਵਰਿਹਾਂ ਤੀਕ ਸਾਰੇ ਜਿਹੜੇ
ਸੇਵਾ ਕਰਨ ਜੋਗ ਹੋਣ ਕਿ ਓਹ ਮੰਡਲੀ ਦੇ ਤੰਬੂ
੪੦ ਵਿੱਚ ਟਹਿਲ ਸੇਵਾ ਕਰਨ ੦ ਅਤੇ ਓਹ ਜਿਹੜੇ ਉਨ੍ਹਾਂ
ਦੇ ਟੱਬਰਾਂ ਅਤੇ ਉਨ੍ਹਾਂ ਦੇ ਪਿਤ੍ਰਾਂ ਦੇ ਘਰਾਣਿਆਂ
ਅਨੁਸਾਰ ਗਿਣੇ ਗਏ ਦੋ ਹਜ਼ਾਰ ਛੇ ਸੌ ਤੀਹ ਸਨ ੦
੪੧ ਗੇਰਸ਼ੋਨੀਆਂ ਦੇ ਟੱਬਰਾਂ ਦੇ ਜਿਹੜੇ ਗਿਣੇ ਗਏ ਏਹੋ
ਹੀ ਸਨ ਅਰਥਾਤ ਸਾਰੇ ਜਿਹੜੇ ਮੰਡਲੀ ਦੇ ਤੰਬੂ
ਵਿੱਚ ਟਹਿਲ ਸੇਵਾ ਕਰਨ ਜਿਨ੍ਹਾਂ ਨੂੰ ਮੂਸਾ ਅਰ ਹਾਰੂਨ
ਨੇ ਯਹੋਵਾਹ ਦੇ ਹੁਕਮ ਨਾਲ ਗਿਣਿਆ ॥
੪੨ ਮਰਾਰੀਆਂ ਦੇ ਟੱਬਰਾਂ ਦੇ ਜਿਹੜੇ ਆਪਣੇ ਟੱਬਰਾਂ
ਅਤੇ ਆਪਣੇ ਪਿਤ੍ਰਾਂ ਦੇ ਘਰਾਣਿਆਂ ਅਨੁਸਾਰ ਗਿਣੇ
੪੩ ਗਏ ੦ ਤੀਹ ਵਰਿਹਾਂ ਤੋਂ ਉੱਪਰ ਪੰਜਾਹ ਵਰਿਹਾਂ
ਤੀਕ ਸਾਰੇ ਜਿਹੜੇ ਸੇਵਾ ਕਰਨ ਜੋਗ ਹੋਣ ਭਈ ਓਹ
੪੪ ਮੰਡਲੀ ਦੇ ਤੰਬੂ ਵਿੱਚ ਟਹਿਲ ਸੇਵਾ ਕਰਨ ੦ ਓਹ
ਜਿਹੜੇ ਉਨ੍ਹਾਂ ਦੇ ਟੱਬਰਾਂ ਅਨੁਸਾਰ ਗਿਣੇ ਗਏ ਤਿੰਨ
੪੫ ਹਜ਼ਾਰ ਦੋ ਸੌ ਸਨ ੦ ਮਰਾਰੀਆਂ ਦੇ ਟੱਬਰਾਂ ਦੇ ਜਿਹੜੇ
ਗਿਣੇ ਗਏ ਏਹੋ ਹੀ ਸਨ ਜਿਨ੍ਹਾਂ ਨੂੰ ਮੂਸਾ ਅਰ ਹਾਰੂਨ ਨੇ
ਯਹੋਵਾਹ ਦੇ ਹੁਕਮ ਨਾਲ ਮੂਸਾ ਦੇ ਰਾਹੀਂ ਗਿਣਿਆ ॥
੪੬ ਸਾਰੇ ਲੇਵੀ ਜਿਹੜੇ ਗਿਣੇ ਗਏ ਜਿਨ੍ਹਾਂ ਨੂੰ ਮੂਸਾ
ਅਰ ਹਾਰੂਨ ਅਰ ਇਸਰਾਏਲ ਦੇ ਪਰਧਾਨਾਂ ਨੇ
ਗਿਣਿਆ ਉਨ੍ਹਾਂ ਦੇ ਟੱਬਰਾਂ ਅਤੇ ਉਨ੍ਹਾਂ ਦੇ ਪਿਤ੍ਰਾਂ ਦੇ
੪੭ ਘਰਾਣਿਆਂ ਅਨੁਸਾਰ ੦ ਤੀਹ ਵਰਿਹਾਂ ਤੋਂ ਉੱਪਰ
ਪੰਜਾਹ ਵਰਿਹਾਂ ਤੀਕ ਸਾਰੇ ਜਿਹੜੇ ਟਹਿਲ ਸੇਵਾ
ਕਰਨ ਅਰ ਭਾਰ ਚੁੱਕਣ ਲਈ ਮੰਡਲੀ ਦੇ ਤੰਬੂ ਵਿੱਚ
੪੮ ਆਉਣ, ੦ ਏਹ ਗਿਣੇ ਗਏ ਅਤੇ ਅੱਠ ਹਜ਼ਾਰ ਪੰਜ
੪੯ ਸੌ ਅੱਸੀ ਸਨ ੦ ਯਹੋਵਾਹ ਦੇ ਹੁਕਮ ਨਾਲ ਅਤੇ
ਮੂਸਾ ਦੇ ਰਾਹੀਂ ਓਹ ਗਿਣੇ ਗਏ, ਹਰ ਮਨੁੱਖ ਉਸ
ਦੀ ਟਹਿਲ ਸੇਵਾ ਅਰ ਭਾਰ ਅਨੁਸਾਰ । ਇਉਂ ਓਹ
ਗਿਣੇ ਗਏ ਜਿਵੇਂ ਯਹੋਵਾਹ ਨੇ ਮੂਸਾ ਨੂੰ ਹੁਕਮ ਦਿੱਤਾ
ਸੀ ॥

# ੫

## ਜਲਨ ਦੀ ਬਿਵਸਥਾ

੨ ਯਹੋਵਾਹ ਮੂਸਾ ਨੂੰ ਬੋਲਿਆ, ੦ ਇਸਰਾਏਲੀਆਂ
ਨੂੰ ਹੁਕਮ ਦੇਹੁ ਕਿ ਓਹ ਡੇਰੇ ਵਿੱਚੋਂ ਸਾਰੇ ਕੋੜ੍ਹੀਆਂ
ਨੂੰ ਅਤੇ ਸਾਰੇ ਧਾਂਤ ਵਗਣ ਵਾਲਿਆਂ ਨੂੰ ਅਤੇ ਸਾਰੇ
੩ ਜਿਹੜੇ ਲੋਥਾਂ ਤੋਂ ਅਸ਼ੁੱਧ ਹੋਣ ੦ ਭਾਵੇਂ ਨਰ ਭਾਵੇਂ
ਨਾਰੀ ਤੁਸੀਂ ਉਨ੍ਹਾਂ ਨੂੰ ਲੈ ਜਾ ਕੇ ਡੇਰੇ ਤੋਂ ਬਾਹਰ
ਕੱਢਿਓ ਤਾਂ ਜੋ ਓਹ ਉਨ੍ਹਾਂ ਦੇ ਡੇਰਿਆਂ ਨੂੰ ਜਿਨ੍ਹਾਂ ਵਿੱਚ
੪ ਮੈਂ ਵੱਸਦਾ ਹਾਂ ਅਸ਼ੁੱਧ ਨਾ ਕਰਨ ੦ ਤਾਂ ਇਸਰਾਏਲੀਆਂ
ਨੇ ਏਵੇਂ ਹੀ ਕੀਤਾ ਅਤੇ ਉਨ੍ਹਾਂ ਨੂੰ ਡੇਰੇ ਤੋਂ ਬਾਹਰ
ਕੱਢ ਦਿੱਤਾ। ਜਿਵੇਂ ਯਹੋਵਾਹ ਮੂਸਾ ਨੂੰ ਬੋਲਿਆ
ਤਿਵੇਂ ਹੀ ਇਸਰਾਏਲੀਆਂ ਨੇ ਕੀਤਾ ॥
੫ ੬ ਯਹੋਵਾਹ ਮੂਸਾ ਨੂੰ ਬੋਲਿਆ, ੦ ਇਸਰਾਏਲੀਆਂ
ਨੂੰ ਬੋਲ ਕਿ ਜਦ ਕੋਈ ਮਨੁੱਖ ਅਥਵਾ ਤੀਵੀਂ ਕੋਈ
ਪਾਪ ਕਰੇ ਜਿਹੜਾ ਇਨਸਾਨ ਕਰਦਾ ਹੈ ਕਿ ਉਹ
ਯਹੋਵਾਹ ਤੋਂ ਬੇਈਮਾਨ ਹੋ ਜਾਵੇ ਅਰ ਉਹ ਪ੍ਰਾਣੀ
੭ ਦੋਸ਼ੀ ਠਹਿਰੇ ੦ ਤਾਂ ਉਹ ਆਪਣੇ ਪਾਪ ਦਾ ਅਕਰਾਰ
ਕਰੇ ਜਿਹੜਾ ਉਸ ਨੇ ਕੀਤਾ ਹੈ ਅਤੇ ਉਹ ਆਪਣੇ
ਦੋਸ਼ ਦਾ ਪੂਰਾ ਵੱਟਾ ਭਰੇ ਅਤੇ ਉਹ ਉਸ ਦੇ ਨਾਲ
ਪੰਜਵਾਂ ਹਿੱਸਾ ਵੱਧ ਪਾਕੇ ਉਹ ਨੂੰ ਦੇਵੇ ਜਿਹ ਦਾ
੮ ਉਹ ਦੋਸ਼ੀ ਹੋਇਆ ੦ ਜੇ ਉਸ ਮਨੁੱਖ ਦਾ ਕੋਈ
ਨੇੜਦਾਰ ਨਾ ਹੋਵੇ ਜਿਹ ਨੂੰ ਉਸ ਦੋਸ਼ ਦਾ ਹਰਜਾਨਾ
ਮੋੜਿਆ ਜਾਵੇ ਤਾਂ ਉਹ ਦੋਸ਼ ਦਾ ਹਰਜਾਨਾ ਜਿਹੜਾ
ਯਹੋਵਾਹ ਦਾ ਹੈ ਜਾਜਕ ਨੂੰ ਦਿੱਤਾ ਜਾਵੇ ਨਾਲੇ
ਪਰਾਸਚਿਤ ਦਾ ਛੱਤ੍ਰਾ ਜਿਹ ਦੇ ਨਾਲ ਉਸ ਦਾ
੯ ਪਰਾਸਚਿਤ ਕੀਤਾ ਜਾਵੇ ੦ ਇਸਰਾਏਲੀਆਂ ਦੀਆਂ
ਪਵਿੱਤ੍ਰ ਚੀਜ਼ਾਂ ਵਿੱਚੋਂ ਜਿਹੜੀਆਂ ਓਹ ਜਾਜਕ ਕੋਲ
੧੦ ਲਿਆਉਣ ਚੁੱਕਣ ਦੀ ਭੇਟ ਉਸੇ ਦੀ ਹੋਵੇਗੀ ੦ ਹਰ
ਮਨੁੱਖ ਦੀਆਂ ਪਵਿੱਤ੍ਰ ਚੀਜ਼ਾਂ ਉਸ ਦੀਆਂ ਹੋਣ। ਜੋ
ਕੁਝ ਕੋਈ ਮਨੁੱਖ ਜਾਜਕ ਨੂੰ ਦੇਵੇ ਉਹ ਉਸ ਦਾ ਹੋਵੇ ॥
੧੧ ੧੨ ਯਹੋਵਾਹ ਮੂਸਾ ਨੂੰ ਬੋਲਿਆ, ੦ ਇਸਰਾਏਲੀਆਂ
ਨਾਲ ਗੱਲ ਕਰ ਅਰ ਉਨ੍ਹਾਂ ਨੂੰ ਆਖ ਭਈ ਜਦ ਕਿਸੇ
ਮਨੁੱਖ ਦੀ ਤੀਵੀਂ ਕੁਰਾਹੀ ਹੋ ਜਾਵੇ ਅਤੇ ਉਸ ਨਾਲ
੧੩ ਬੇਈਮਾਨੀ ਕਰੇ ੦ ਅਤੇ ਕੋਈ ਮਨੁੱਖ ਉਸ ਨਾਲ ਲੇਟੇ
ਅਰ ਬਦਕਾਰੀ ਕਰੇ ਪਰ ਏਹ ਉਸ ਦੇ ਮਨੁੱਖ ਦੀਆਂ
ਅੱਖਾਂ ਤੋਂ ਅਪਰੋਖੇ ਰਹੇ ਅਤੇ ਉਹ ਗੱਲ ਲੁਕੀ ਰਹੇ
ਅਤੇ ਉਹ ਭ੍ਰਿਸ਼ਟੀ ਗਈ ਹੋਵੇ ਪਰ ਨਾ ਕੋਈ ਉਸ ਦੇ
ਵਿਰੁੱਧ ਗਵਾਹ ਹੋਵੇ ਅਰ ਓਹ ਫੜਿਆ ਨਾ ਗਿਆ
੧੪ ਹੋਵੇ ੦ ਪਰ ਉਸ ਮਨੁੱਖ ਦਾ ਜਲਨ ਦਾ ਮਜਾਜ਼ ਹੋ ਜਾਵੇ
ਕਿ ਉਹ ਆਪਣੀ ਤੀਵੀਂ ਨਾਲ ਜਲਨ ਕਰੇ ਅਰ ਉਹ
ਭ੍ਰਿਸ਼ਟੀ ਗਈ ਹੋਵੇ ਅਥਵਾ ਉਸ ਦਾ ਜਲਨ ਦਾ ਮਜਾਜ
ਹੋ ਜਾਵੇ ਕਿ ਉਹ ਆਪਣੀ ਤੀਵੀਂ ਨਾਲ ਜਲਨ ਕਰੇ ਪਰ
੧੫ ਉਹ ਭ੍ਰਿਸ਼ਟੀ ਨਾ ਗਈ ਹੋਵੇ ੦ ਤਾਂ ਉਹ ਮਨੁੱਖ ਆਪਣੀ
ਤੀਵੀਂ ਨੂੰ ਜਾਜਕ ਕੋਲ ਲਿਆਵੇ ਨਾਲੇ ਉਹ ਉਸ ਦੇ
ਲਈ ਏਫ਼ਾ ਦਾ ਦਸਵਾਂ ਹਿੱਸਾ ਜੌਂ ਦੇ ਮੈਦੇ ਦਾ
ਚੜ੍ਹਾਵਾ ਲਿਆਵੇ ਪਰ ਉਹ ਉਸ ਉੱਤੇ ਤੇਲ ਨਾ
ਡੋਹਲੇ ਨਾ ਉਸ ਉੱਤੇ ਲੁਬਾਨ ਪਾਵੇ ਕਿਉਂ ਜੋ ਉਹ
ਜਲਨ ਦੀ ਭੇਟ ਹੈ, ਉਹ ਯਾਦਗਾਰੀ ਦੀ ਭੇਟ ਹੈ
੧੬ ਜਿਹੜੀ ਬੁਰਿਆਈ ਨੂੰ ਚੇਤੇ ਕਰਾਉਂਦੀ ਹੈ ੦ ਤਾਂ
ਜਾਜਕ ਉਹ ਨੂੰ ਨੇੜੇ ਲਿਆ ਕੇ ਯਹੋਵਾਹ ਅੱਗੇ ਖੜੀ
੧੭ ਕਰੇ ੦ ਫੇਰ ਜਾਜਕ ਪਵਿੱਤ੍ਰ ਜਲ ਮਿੱਟੀ ਦੇ ਭਾਂਡੇ
ਵਿੱਚ ਲਵੇ ਅਤੇ ਡੇਹਰੇ ਦੇ ਫਰਸ਼ ਦੀ ਧੂੜ ਲੈਕੇ ਉਸ
੧੮ ਜਲ ਵਿੱਚ ਪਾਵੇ ੦ ਫੇਰ ਜਾਜਕ ਉਸ ਤੀਵੀਂ ਨੂੰ
ਯਹੋਵਾਹ ਦੇ ਅੱਗੇ ਖੜੀ ਕਰੇ ਅਤੇ ਉਸ ਦੇ ਸਿਰ ਦੇ
ਬਾਲ ਖੁੱਲ੍ਹੇ ਰਹਿਣ ਦੇਵੇ ਅਤੇ ਉਸ ਦੇ ਹੱਥਾਂ ਉੱਤੇ
ਯਾਦਗਾਰੀ ਦੀ ਭੇਟ ਰੱਖੇ ਜਿਹੜੀ ਜਲਨ ਦੀ ਭੇਟ
ਵੀ ਹੈ ਅਤੇ ਜਾਜਕ ਦੇ ਹੱਥ ਵਿੱਚ ਕੁੜੱਤਣ ਦਾ ਜਲ
੧੯ ਹੋਵੇ ਜਿਹੜਾ ਸਰਾਪ ਲਿਆਉਂਦਾ ਹੈ ੦ ਤਾਂ ਜਾਜਕ
ਉਸ ਨੂੰ ਸੌਂਹ ਦੇਵੇ ਅਤੇ ਤੀਵੀਂ ਨੂੰ ਆਖੇ, ਜੇਕਰ
ਕੋਈ ਮਨੁੱਖ ਤੇਰੇ ਸੰਗ ਨਹੀਂ ਲੇਟਿਆ ਅਤੇ ਜੇ ਤੂੰ
ਆਪਣੇ ਮਨੁੱਖ ਦੀ ਹੋਣ ਵਿੱਚ ਕੁਰਾਹੀ ਹੋ ਕੇ ਭ੍ਰਿਸ਼ਟੀ
ਨਹੀਂ ਗਈ ਤਾਂ ਤੂੰ ਏਸ ਜਲ ਤੋਂ ਜਿਹੜਾ ਸਰਾਪ
੨੦ ਲਿਆਉਂਦਾ ਹੈ ਬਚੀ ਰਹੁ ੦ ਪਰੰਤੂ ਜੇ ਤੂੰ ਆਪਣੇ
ਮਨੁੱਖ ਦੀ ਹੋਣ ਵਿੱਚ ਕੁਰਾਹੀ ਹੋਈ ਅਤੇ ਜੇ ਕਿਸੇ
ਹੋਰ ਮਨੁੱਖ ਦੇ ਸੰਗ ਬਿਨਾ ਤੇਰੇ ਆਪਣੇ ਮਨੁੱਖ ਦੇ ਲੇਟ
੨੧ ਕੇ ਭ੍ਰਿਸ਼ਟੀ ਗਈ ਹੈਂ— ੦ ਤਾਂ ਜਾਜਕ ਉਸ ਤੀਵੀਂ ਨੂੰ
ਸਰਾਪ ਦੀ ਸੌਂਹ ਦੇਵੇ ਅਤੇ ਜਾਜਕ ਉਸ ਤੀਵੀਂ ਨੂੰ
ਆਖੇ ਕਿ ਯਹੋਵਾਹ ਤੈਨੂੰ ਸਰਾਪ ਅਤੇ ਸੌਂਹ ਲਈ ਤੇਰੇ
ਲੋਕਾਂ ਵਿੱਚ ਠਹਿਰਾਵੇ ਅਤੇ ਯਹੋਵਾਹ ਤੇਰੀ ਜਾਂਘ ਨੂੰ
੨੨ ਸਾੜੇ ਅਤੇ ਤੇਰੇ ਢਿੱਡ ਨੂੰ ਸੁਜਾਵੇ ੦ ਐਉਂ ਏਹ ਜਲ
ਜਿਹੜਾ ਸਰਾਪ ਲਿਆਉਂਦਾ ਹੈ ਤੇਰੇ ਸਰੀਰ ਵਿੱਚ ਜਾ
ਕੇ ਤੇਰੇ ਢਿੱਡ ਨੂੰ ਸੁਜਾਵੇ ਅਤੇ ਤੇਰੀ ਜਾਂਘ ਨੂੰ ਸਾੜੇ

੨੩ ਤਾਂ ਤੀਵੀਂ ਆਖੇ, "ਆਮੀਨ, ਆਮੀਨ" ੦ ਤਾਂ
ਜਾਜਕ ਉਸ ਸਰਾਪ ਨੂੰ ਪੋਥੀ ਵਿੱਚ ਲਿਖ ਲਵੇ ਅਤੇ
੨੪ ਉਸ ਨੂੰ ਕੁੜੱਤਣ ਵਾਲੇ ਜਲ ਵਿੱਚ ਮੇਸੇ ੦ ਅਤੇ ਉਹ
ਕੁੜੱਤਣ ਵਾਲਾ ਜਲ ਜਿਹੜਾ ਸਰਾਪ ਦਾ ਕਾਰਨ ਹੈ
ਉਸ ਤੀਵੀਂ ਨੂੰ ਪਿਲਾਵੇ ਅਤੇ ਜਲ ਜਿਹੜਾ ਸਰਾਪ ਦਾ
ਕਾਰਨ ਹੈ ਉਸ ਤੀਵੀਂ ਦੇ ਅੰਦਰ ਜਾ ਕੇ ਕੌੜਾ ਹੋ
੨੫ ਜਾਵੇਗਾ ੦ ਫੇਰ ਜਾਜਕ ਉਸ ਤੀਵੀਂ ਦੇ ਹੱਥੋਂ ਜਲਨ
ਵਾਲੇ ਮੈਦੇ ਦੀ ਭੇਟ ਲੈਕੇ ਯਹੋਵਾਹ ਦੇ ਅੱਗੇ ਉਸ
ਮੈਦੇ ਦੀ ਭੇਟ ਨੂੰ ਹਿਲਾਵੇ ਅਤੇ ਉਸ ਨੂੰ ਜਗਵੇਦੀ ਦੇ
੨੬ ਨੇੜੇ ਲਿਆਵੇ ੦ ਤਾਂ ਜਾਜਕ ਉਸ ਮੈਦੇ ਦੀ ਭੇਟ
ਵਿੱਚੋਂ ਯਾਦਗਾਰੀ ਲਈ ਇੱਕ ਮੁੱਠ ਭਰ ਕੇ ਜਗਵੇਦੀ
ਉੱਤੇ ਸਾੜੇ ਅਤੇ ਉਸ ਦੇ ਪਿੱਛੋਂ ਉਹ ਜਲ ਉਸ ਤੀਵੀਂ
੨੭ ਨੂੰ ਪਿਲਾਵੇ ੦ ਜਦ ਉਹ ਜਲ ਤੀਵੀਂ ਨੂੰ ਪਿਲਾ ਦੇਵੇ
ਤਾਂ ਐਉਂ ਹੋਵੇਗਾ ਕਿ ਜੇਕਰ ਤੀਵੀਂ ਭਿੱਟੀ ਗਈ ਹੈ
ਅਤੇ ਉਸ ਆਪਣੇ ਮਨੁੱਖ ਦੇ ਵਿਰੁੱਧ ਦੋਸ਼ ਕੀਤਾ ਹੈ ਤਾਂ
ਉਹ ਜਲ ਜਿਹੜਾ ਸਰਾਪ ਦਾ ਕਾਰਨ ਹੈ ਉਸ ਦੇ
ਅੰਦਰ ਜਾਕੇ ਕੌੜਾ ਹੋ ਜਾਵੇਗਾ ਅਰ ਉਸ ਦਾ ਸਰੀਰ
ਸੁੱਜ ਜਾਵੇਗਾ ਅਤੇ ਉਸ ਦੀ ਜਾਂਘ ਸੜ ਜਾਵੇਗੀ
ਅਤੇ ਉਹ ਆਪਣੇ ਲੋਕਾਂ ਵਿੱਚ ਸਰਾਪਣ ਹੋਵੇਗੀ ੦
੨੮ ਪਰ ਜੇ ਤੀਵੀਂ ਭਿੱਟੀ ਨਹੀਂ ਗਈ ਸਗੋਂ ਸਾਫ਼ ਰਹੀ
ਹੈ ਤਾਂ ਉਹ ਬਚੀ ਰਹੇਗੀ ਅਤੇ ਉਹ ਸੰਤਾਨ ਜਣੇਗੀ ॥
੨੯ ਏਹ ਬਿਵਸਥਾ ਉਸ ਜਲਨ ਦੀ ਹੈ ਜਦ ਤੀਵੀਂ
ਆਪਣੇ ਮਨੁੱਖ ਦੀ ਹੋਣ ਵਿੱਚ ਕੁਰਾਹੀ ਹੋ ਕੇ ਹੋਰ
੩੦ ਪਾਸੇ ਭਿੱਟੀ ਜਾਵੇ ੦ ਯਾ ਜਦ ਕਿਸੇ ਮਨੁੱਖ ਦਾ
ਜਲਨ ਦਾ ਮਜਾਜ ਹੋ ਜਾਵੇ ਅਤੇ ਉਸ ਨੂੰ ਆਪਣੀ
ਤੀਵੀਂ ਦੀ ਜਲਨ ਹੋਵੇ ਤਾਂ ਉਹ ਉਸ ਤੀਵੀਂ ਨੂੰ ਯਹੋਵਾਹ
ਅੱਗੇ ਖੜੀ ਕਰੇ ਅਤੇ ਜਾਜਕ ਉਸ ਉੱਤੇ ਏਹ ਸਾਰੀ
੩੧ ਬਿਵਸਥਾ ਵਰਤੇ ੦ ਇਉਂ ਉਹ ਮਨੁੱਖ ਬਦੀ ਤੋਂ
ਬਚਿਆ ਰਹੇ ਪਰ ਉਹ ਤੀਵੀਂ ਆਪਣੀ ਬਦੀ ਨੂੰ
ਆਪ ਚੁੱਕੇਗੀ ॥

## ੬ ਨਜ਼ੀਰਾਂ ਦੀ ਨੀਤੀ

੨ ਯਹੋਵਾਹ ਮੂਸਾ ਨੂੰ ਬੋਲਿਆ, ੦ ਇਸਰਾਏਲੀਆਂ
ਨਾਲ ਗੱਲ ਕਰ ਅਤੇ ਉਨ੍ਹਾਂ ਨੂੰ ਆਖ ਕਿ ਜਦ ਕੋਈ
ਪੁਰਸ਼ ਯਾ ਇਸਤ੍ਰੀ ਨਜ਼ੀਰ ਦੀ ਖ਼ਾਸ ਸੁੱਖਣਾ ਸੁੱਖੇ
ਅਰਥਾਤ ਯਹੋਵਾਹ ਲਈ ਆਪਣੇ ਆਪ ਨੂੰ ਅਰਪਨ
੩ ਕਰੇ ੦ ਤਾਂ ਮਧ ਤੋਂ ਅਰ ਸ਼ਰਾਬ ਤੋਂ ਆਪਣੇ ਆਪ ਨੂੰ
ਅੱਡ ਰੱਖੇ। ਉਹ ਨਾ ਤਾਂ ਦਾਖ ਰਸ ਦਾ ਸਿਰਕਾ ਨਾ
ਸ਼ਰਾਬ ਦਾ ਸਿਰਕਾ ਪੀਵੇ ਅਤੇ ਉਹ ਕੋਈ ਦਾਖ ਰਸ
ਨਾ ਪੀਵੇ ਨਾ ਕੋਈ ਦਾਖ ਸੁੱਕੀ ਯਾ ਤਾਜ਼ਾ ਖਾਵੇ ੦
੪ ਉਹ ਦੇ ਅੱਡ ਹੋਣ ਦੇ ਸਾਰੇ ਦਿਨ ਉਹ ਕੁਝ ਨਾ ਖਾਵੇ
ਜਿਹੜਾ ਦਾਖ ਤੋਂ ਬਣਿਆ ਹੋਵੇ ਬੀ ਤੋਂ ਲੈਕੇ ਛਿੱਲ
੫ ਤੀਕ ੦ ਉਸ ਦੇ ਅੱਡ ਹੋਣ ਦੀ ਸੁੱਖਣਾ ਦੇ ਸਾਰੇ ਦਿਨ
ਕੋਈ ਉਸਤਰਾ ਉਸ ਦੇ ਸਿਰ ਨੂੰ ਨਾ ਲੱਗੇ ਜਦ ਤੀਕ
ਉਸ ਦੇ ਦਿਨ ਪੂਰੇ ਨਾ ਹੋਣ ਜਿਨ੍ਹਾਂ ਵਿੱਚ ਉਸ ਨੇ
ਯਹੋਵਾਹ ਲਈ ਆਪਣੇ ਆਪ ਨੂੰ ਅੱਡ ਕੀਤਾ, ਉਹ
ਪਵਿੱਤ੍ਰ ਰਹੇ ਅਤੇ ਆਪਣੇ ਸਿਰ ਦੇ ਬਾਲਾਂ ਦੀਆਂ
੬ ਲਟਾਂ ਵਧਣ ਦੇਵੇ ੦ ਉਸ ਦੇ ਯਹੋਵਾਹ ਲਈ ਅੱਡ
ਹੋਣ ਦੇ ਸਾਰੇ ਦਿਨ ਉਹ ਕਿਸੇ ਲੋਥ ਉੱਤੇ ਨਾ ਜਾਵੇ ੦
੭ ਉਹ ਆਪਣੇ ਪਿਤਾ, ਮਾਤਾ, ਭਰਾ ਯਾ ਭੈਣ ਲਈ ਜਦ
ਓਹ ਮਰ ਜਾਣ ਭਿੱਟਿਆ ਨਾ ਜਾਵੇ ਕਿਉਂ ਜੋ ਉਸ ਦੇ
ਪਰਮੇਸ਼ਰ ਲਈ ਅੱਡ ਹੋਣ ਦੀ ਜੁੰਮੇਵਾਰੀ ਉਸ ਦੇ
੮ ਸਿਰ ਉੱਤੇ ਹੈ ੦ ਉਸ ਦੇ ਅੱਡ ਹੋਣ ਦੇ ਸਾਰੇ ਦਿਨ
੯ ਯਹੋਵਾਹ ਲਈ ਪਵਿੱਤ੍ਰ ਹਨ ੦ ਜੇ ਕੋਈ ਉਸ ਦੇ ਕੋਲ
ਅਚਾਣਕ ਮਰ ਜਾਵੇ ਅਤੇ ਉਸ ਦੇ ਅੱਡ ਹੋਣ ਦਾ
ਸਿਰ ਭਿੱਟਿਆ ਗਿਆ ਤਾਂ ਉਹ ਆਪਣੇ ਸ਼ੁੱਧ ਹੋਣ ਦੇ
ਦਿਨ ਆਪਣਾ ਸਿਰ ਮੁਨਾਵੇ, ਸੱਤਵੇਂ ਦਿਨ ਉਹ ਨੂੰ
੧੦ ਮੁਨਾਵੇ ੦ ਫੇਰ ਅੱਠਵੇਂ ਦਿਨ ਉਹ ਜਾਜਕ ਕੋਲ
ਮੰਡਲੀ ਦੇ ਤੰਬੂ ਦੇ ਦਰਵੱਜੇ ਉੱਤੇ ਦੋ ਘੁੱਗੀਆਂ ਯਾ
੧੧ ਦੋ ਕਬੂਤਰ ਦੇ ਬੱਚੇ ਲਿਆਵੇ ੦ ਤਾਂ ਜਾਜਕ ਇੱਕ ਨੂੰ
ਪਾਪ ਦੀ ਬਲੀ ਅਰ ਦੂਜੇ ਨੂੰ ਹੋਮ ਦੀ ਬਲੀ ਲਈ
ਚੜ੍ਹਾਵੇ ਅਤੇ ਇਉਂ ਉਹ ਦੇ ਲਈ ਪਰਾਸਚਿਤ ਕਰੇ
ਕਿਉਂ ਜੋ ਉਸ ਨੇ ਉਸ ਲੋਥ ਦੇ ਕਾਰਨ ਪਾਪ ਕੀਤਾ ਤਾਂ
੧੨ ਉਹ ਆਪਣੇ ਸਿਰ ਨੂੰ ਉਸੇ ਦਿਨ ਪਵਿੱਤ੍ਰ ਕਰੇ ੦ ਉਹ
ਆਪਣੇ ਅੱਡ ਹੋਣ ਦੇ ਦਿਨ ਯਹੋਵਾਹ ਲਈ ਅੱਡ
ਰੱਖੇ ਅਤੇ ਉਹ ਇੱਕ ਵਰਹੇ ਦਾ ਲੇਲਾ ਅਪਰਾਧ ਦੀ
ਭੇਟ ਲਈ ਲਿਆਵੇ ਪਰ ਉਸ ਦੇ ਪਿੱਛਲੇ ਦਿਨ
ਅਕਾਰਥ ਗਏ ਕਿਉਂ ਜੋ ਉਹ ਆਪਣੇ ਅੱਡ ਹੋਣ
ਵਿੱਚ ਭਿੱਟਿਆ ਗਿਆ ॥
੧੩ ਏਹ ਨਜ਼ੀਰ ਲਈ ਬਿਵਸਥਾ ਹੈ, ਜਿਸ ਦਿਨ ਉਸ
ਦੇ ਅੱਡ ਹੋਣ ਦੇ ਦਿਨ ਪੂਰੇ ਹੋਣ ਤਾਂ ਉਹ ਮੰਡਲੀ ਦੇ
੧੪ ਤੰਬੂ ਦੇ ਦਰਵੱਜੇ ਕੋਲ ਲਿਆਂਦਾ ਜਾਵੇ ੦ ਉਹ

ਯਹੋਵਾਹ ਕੋਲ ਆਪਣੀ ਬਲੀ ਲਿਆਵੇ, ਇੱਕ ਵਰਹੇ
ਦਾ ਬੱਜ ਤੋਂ ਰਹਿਤ ਲੇਲਾ ਹੋਮ ਦੀ ਬਲੀ ਲਈ ਅਤੇ
ਇੱਕ ਵਰਹੇ ਦੀ ਬੱਜ ਤੋਂ ਰਹਿਤ ਲੇਲੀ ਪਾਪ ਦੀ ਬਲੀ
ਲਈ ਅਤੇ ਇੱਕ ਬੱਜ ਤੋਂ ਰਹਿਤ ਛੱਤ੍ਰਾ ਸੁਖ ਸਾਂਦ ਦੀ
੧੫ ਬਲੀ ਲਈ ਲਿਆਵੇ ੦ ਨਾਲੇ ਪਤੀਰੀਆਂ ਰੋਟੀਆਂ
ਦਾ ਛਾਬਾ ਅਤੇ ਮੈਦੇ ਦੇ ਫੁਲਕੇ ਤੇਲ ਨਾਲ ਚੋਪੜੇ
ਹੋਏ ਅਤੇ ਪਤੀਰੀਆਂ ਮੱਠੀਆਂ ਤੇਲ ਨਾਲ ਚੋਪੜੀਆਂ
ਹੋਈਆਂ ਉਨ੍ਹਾਂ ਦੇ ਮੈਦੇ ਦੀ ਭੇਟ ਅਤੇ ਪੀਣ ਦੀਆਂ
੧੬ ਭੇਟਾਂ ਨਾਲ ਹੋਣ ੦ ਫੇਰ ਜਾਜਕ ਉਨ੍ਹਾਂ ਨੂੰ ਯਹੋਵਾਹ ਦੇ
ਅੱਗੇ ਲਿਆਵੇ ਅਤੇ ਉਹ ਦੇ ਪਾਪ ਦੀਆਂ ਅਤੇ ਉਹ
੧੭ ਦੇ ਹੋਮ ਦੀਆਂ ਬਲੀਆਂ ਚੜ੍ਹਾਵੇ ੦ ਅਤੇ ਉਸ ਛੱਤ੍ਰੇ
ਨੂੰ ਪਤੀਰੀਆਂ ਰੋਟੀਆਂ ਦੇ ਛਾਬੇ ਸਣੇ ਸੁਖ ਸਾਂਦ ਦੀ
ਬਲੀ ਲਈ ਯਹੋਵਾਹ ਨੂੰ ਚੜ੍ਹਾਵੇ ਅਤੇ ਜਾਜਕ ਉਸ ਦੇ
੧੮ ਮੈਦੇ ਦੀ ਭੇਟ ਅਤੇ ਪੀਣ ਦੀ ਭੇਟ ਵੀ ਚੜ੍ਹਾਵੇ ੦ ਤਾਂ
ਨਜ਼ੀਰ ਮੰਡਲੀ ਦੇ ਤੰਬੂ ਦੇ ਦਰਵੱਜੇ ਕੋਲ ਆਪਣੇ
ਅੱਡ ਹੋਣ ਦਾ ਸਿਰ ਮੁਨਾਵੇ ਅਤੇ ਆਪਣੇ ਅੱਡ ਹੋਣ
ਦੇ ਸਿਰ ਦੇ ਬਾਲ ਅੱਗ ਉੱਤੇ ਸੁੱਟੇ ਜਿਹੜੀ ਸੁਖ
੧੯ ਸਾਂਦ ਦੀ ਬਲੀ ਹੇਠ ਹੈ ੦ ਫੇਰ ਜਾਜਕ ਉਸ ਛੱਤ੍ਰੇ ਦਾ
ਉਬਾਲਿਆ ਹੋਇਆ ਮੋਢਾ ਅਤੇ ਛਾਬੇ ਵਿੱਚੋਂ ਇੱਕ
ਪਤੀਰਾ ਫੁਲਕਾ ਅਤੇ ਇੱਕ ਪਤੀਰੀ ਮੱਠੀ ਲੈ ਕੇ
ਨਜ਼ੀਰ ਦੇ ਹੱਥਾਂ ਉੱਤੇ ਉਸ ਦੇ ਅੱਡ ਹੋਣ ਦੇ ਸਿਰ
੨੦ ਮੁੰਨਣ ਪਿੱਛੋਂ ਰੱਖੇ ੦ ਫੇਰ ਜਾਜਕ ਉਨ੍ਹਾਂ ਨੂੰ ਹਿਲਾਉਣ
ਦੀ ਭੇਟ ਲਈ ਯਹੋਵਾਹ ਅੱਗੇ ਹਿਲਾਵੇ । ਏਹ
ਹਿਲਾਇਆ ਹੋਇਆ ਸੀਨਾ ਅਰ ਚੁੱਕੀ ਹੋਈ ਰਾਣ
ਜਾਜਕ ਲਈ ਪਵਿੱਤ੍ਰ ਹੈ ਤਾਂ ਫੇਰ ਉਹ ਨਜ਼ੀਰ ਮਧ ਪੀ
੨੧ ਸੱਕੇਗਾ ੦ ਏਹ ਉਸ ਨਜ਼ੀਰ ਦੀ ਬਿਵਸਥਾ ਹੈ ਜਿਹੜਾ
ਸੁੱਖਣਾ ਸੁੱਖੇ ਅਤੇ ਉਸ ਦੇ ਅੱਡ ਹੋਣ ਦੇ ਕਾਰਨ
ਯਹੋਵਾਹ ਲਈ ਭੇਟ ਹੈ ਨਾਲੇ ਜੋ ਕੁਝ ਉਸ ਦੇ ਹੱਥ
ਲੱਗੇ ਆਪਣੀ ਸੁੱਖਣਾ ਅਨੁਸਾਰ ਜਿਹੜੀ ਉਸ ਨੇ
ਸੁੱਖੀ ਹੈ ਉਹ ਓਵੇਂ ਹੀ ਆਪਣੇ ਅੱਡ ਹੋਣ ਦੀ
ਬਿਵਸਥਾ ਅਨੁਸਾਰ ਕਰੇ ॥
੨੨ ੨੩ ਫੇਰ ਯਹੋਵਾਹ ਮੂਸਾ ਨੂੰ ਬੋਲਿਆ, ੦ ਹਾਰੂਨ ਅਰ
ਉਸ ਦੇ ਪੁੱਤ੍ਰਾਂ ਨੂੰ ਬੋਲ ਕਿ ਤੁਸੀਂ ਇਉਂ ਇਸਰਾਏਲੀਆਂ
ਨੂੰ ਅਸੀਸ ਦੇ ਕੇ ਆਖਿਓ,
੨੪ "ਯਹੋਵਾਹ ਤੈਨੂੰ ਬਰਕਤ ਦੇਵੇ ਅਤੇ ਤੇਰੀ ਰਾਖੀ
ਕਰੇ,
੨੫ ਯਹੋਵਾਹ ਆਪਣੇ ਮੁਖੜੇ ਨੂੰ ਤੇਰੇ ਉੱਤੇ ਚਮਕਾਵੇ
ਅਤੇ ਤੇਰੇ ਉੱਤੇ ਦਯਾ ਕਰੇ,
੨੬ ਯਹੋਵਾਹ ਆਪਣਾ ਮੁਖੜਾ ਤੇਰੀ ਵੱਲ ਫੇਰੇ ਅਤੇ
ਤੈਨੂੰ ਸ਼ਾਂਤੀ ਦੇਵੇ ॥"
੨੭ ਇਉਂ ਉਹ ਮੇਰਾ ਨਾਮ ਇਸਰਾਏਲੀਆਂ ਉੱਤੇ
ਰੱਖਣ ਅਤੇ ਮੈਂ ਉਨ੍ਹਾਂ ਨੂੰ ਬਰਕਤ ਦਿਆਂਗਾ ॥

### ਪਰਧਾਨਾਂ ਦੀਆਂ ਨਜ਼ਰਾਂ

੭ ਐਉਂ ਹੋਇਆ ਕਿ ਜਿਸ ਦਿਨ ਮੂਸਾ ਡੇਹਰੇ ਨੂੰ
ਖੜਾ ਕਰਨ ਦਾ ਅਤੇ ਉਸ ਨੂੰ ਤੇਲ ਮਲਣ ਅਤੇ ਉਸ
ਨੂੰ ਉਸ ਦੇ ਸਾਰੇ ਸਾਮਾਨ ਸਣੇ ਪਵਿੱਤ੍ਰ ਕਰਨ ਦਾ ਅਤੇ
ਜਗਵੇਦੀ ਨੂੰ ਸਾਰਿਆਂ ਭਾਂਡਿਆਂ ਸਣੇ ਤੇਲ ਮਲਣ
ਅਤੇ ਪਵਿੱਤ੍ਰ ਕਰਨ ਦਾ ਕੰਮ ਮੁਕਾ ਚੁੱਕਿਆ ੦
੨ ਤਾਂ ਇਸਰਾਏਲੀਆਂ ਦੇ ਪਰਧਾਨ ਜਿਹੜੇ ਪਿਤ੍ਰਾਂ ਦੇ
ਘਰਾਣਿਆਂ ਦੇ ਮੁਖੀਏ ਸਨ ਨਜ਼ਰਾਂ ਲਿਆਏ । ਏਹ
ਗੋਤਾਂ ਦੇ ਪਰਧਾਨ ਅਤੇ ਗਿਣਿਆਂ ਹੋਇਆਂ ਦੇ ਉੱਤੇ
੩ ਸਨ ੦ ਉਹ ਆਪਣੀਆਂ ਨਜ਼ਰਾਂ ਯਹੋਵਾਹ ਅੱਗੇ
ਲਿਆਏ, ਛੇ ਛੱਤੇ ਹੋਏ ਗੱਡੇ ਅਰ ਬਾਰਾਂ ਬਲਦ
ਅਰਥਾਤ ਇੱਕ ਗੱਡਾ ਦੋ ਸਰਦਾਰਾਂ ਵੱਲੋਂ ਅਤੇ ਇੱਕ
ਇੱਕ ਬਲਦ ਇੱਕ ਇੱਕ ਵੱਲੋਂ ਅਤੇ ਉਹ ਉਨ੍ਹਾਂ ਨੂੰ
੪ ਡੇਹਰੇ ਦੇ ਸਾਹਮਣੇ ਲਿਆਏ ੦ ਤਾਂ ਯਹੋਵਾਹ ਨੇ
੫ ਮੂਸਾ ਨੂੰ ਆਖਿਆ, ੦ ਉਨ੍ਹਾਂ ਤੋਂ ਲੈ ਲੈ ਤਾਂ ਜੋ ਓਹ
ਮੰਡਲੀ ਦੇ ਤੰਬੂ ਦੀ ਟਹਿਲ ਸੇਵਾ ਕਰਨ ਲਈ ਹੋਣ
ਅਤੇ ਤੂੰ ਓਹ ਲੇਵੀਆਂ ਨੂੰ ਹਰ ਇੱਕ ਦੀ ਟਹਿਲ ਸੇਵਾ
੬ ਅਨੁਸਾਰ ਦੇਹ ੦ ਤਾਂ ਮੂਸਾ ਨੇ ਗੱਡੇ ਅਰ ਬਲਦ
੭ ਲੈ ਕੇ ਲੇਵੀਆਂ ਨੂੰ ਦੇ ਦਿੱਤੇ ੦ ਗੇਰਸ਼ੋਨੀਆਂ ਨੂੰ ਦੋ
ਗੱਡੇ ਅਰ ਚਾਰ ਬਲਦ ਉਨ੍ਹਾਂ ਦੀ ਟਹਿਲ ਸੇਵਾ
੮ ਅਨੁਸਾਰ ਦਿੱਤੇ ੦ ਅਤੇ ਚਾਰ ਗੱਡੇ ਅਰ ਅੱਠ
ਬਲਦ ਮਰਾਰੀਆਂ ਨੂੰ ਉਨ੍ਹਾਂ ਦੀ ਟਹਿਲ ਸੇਵਾ ਅਨੁਸਾਰ
ਜਿਹੜੀ ਹਾਰੂਨ ਜਾਜਕ ਦੇ ਪੁੱਤ੍ਰ ਈਥਾਮਾਰ ਦੇ ਹੱਥ
੯ ਵਿੱਚ ਸੀ ਦਿੱਤੇ ੦ ਪਰ ਕਹਾਥੀਆਂ ਨੂੰ ਕੁਝ ਨਾ ਦਿੱਤਾ
ਤਾਂ ਜੋ ਪਵਿੱਤ੍ਰ ਅਸਥਾਨ ਦੇ ਭਾਰ ਦਾ ਕੰਮ ਜਿਹੜਾ ਉਨ੍ਹਾਂ
ਦੀ ਟਹਿਲ ਸੇਵਾ ਦਾ ਸੀ ਉਹ ਆਪਣੇ ਮੋਢਿਆਂ
੧੦ ਉੱਤੇ ਚੁੱਕਿਆ ਕਰਨ ੦ ਇਉਂ ਪਰਧਾਨ ਜਗਵੇਦੀ
ਦੀ ਚੱਠ ਲਈ ਜਿਸ ਦਿਨ ਉਸ ਉੱਤੇ ਤੇਲ ਚੋਪੜਿਆ
ਗਿਆ ਆਪਣੀਆਂ ਨਜ਼ਰਾਂ ਲਿਆਏ ਪਰਧਾਨ

ਆਪਣੇ ਚੜ੍ਹਾਵੇ ਜਗਵੇਦੀ ਦੇ ਸਾਹਮਣੇ ਲਿਆਏ ੦
੧੧ ਤਾਂ ਯਹੋਵਾਹ ਨੇ ਮੂਸਾ ਨੂੰ ਆਖਿਆ ਕਿ ਇਕੱਲਾ
ਇਕੱਲਾ ਪਰਧਾਨ ਆਪਣੀ ਵਾਰੀ ਦੇ ਦਿਨ ਜਗਵੇਦੀ
ਦੀ ਚੱਠ ਲਈ ਆਪਣੀਆਂ ਨਜ਼ਰਾਂ ਲਿਆਵੇ ॥
੧੨ ਤਾਂ ਐਉਂ ਹੋਇਆ ਕਿ ਪਹਿਲੇ ਦਿਨ ਅੰਮੀਨਾਦਾਬ
ਦਾ ਪੁੱਤ੍ਰ ਨਹਸ਼ੋਨ ਯਹੂਦਾਹ ਦੇ ਗੋਤ ਦਾ ਆਪਣਾ
੧੩ ਚੜ੍ਹਾਵਾ ਲਿਆਇਆ ੦ ਉਸ ਦਾ ਚੜ੍ਹਾਵਾ ਚਾਂਦੀ
ਦਾ ਇੱਕ ਥਾਲ ਸੀ ਜਿਸ ਦਾ ਤੋਲ ਇੱਕ ਸੇਰ * ਦਸ
ਛਟਾਂਕ ਸੀ ਅਤੇ ਚਾਂਦੀ ਦਾ ਇੱਕ ਕਟੋਰਾ ਚੌਦਾਂ †
ਛਟਾਂਕ ਦਾ ਪਵਿੱਤ੍ਰ ਅਸਥਾਨ ਦੇ ਸ਼ਕਲ ਅਨੁਸਾਰ ।
ਏਹ ਦੋਵੇਂ ਮੈਦੇ ਦੀ ਭੇਟ ਲਈ ਤੇਲ ਮਿਲੇ ਹੋਏ ਮੈਦੇ
੧੪ ਨਾਲ ਭਰੇ ਹੋਏ ਸਨ ੦ ਇੱਕ ਕੌਲੀ ਸੋਨੇ ਦੀ ਦਸ ਤੋਲੇ
੧੫ ਦੀ ਧੂਪ ਨਾਲ ਭਰੀ ਹੋਈ ੦ ਇੱਕ ਵਹਿੜਾ, ਇੱਕ
ਛੱਤ੍ਰਾ, ਇੱਕ ਇੱਕ ਸਾਲਾ ਲੇਲਾ ਹੋਮ ਦੀ ਬਲੀ
੧੬ ੧੭ ਲਈ, ੦ ਇੱਕ ਪੱਠਾ ਪਾਪ ਦੀ ਬਲੀ ਲਈ ੦ ਅਤੇ
ਸੁਖ ਸਾਂਦ ਦੀ ਬਲੀ ਲਈ ਦੋ ਬਲਦ, ਪੰਜ ਛੱਤ੍ਰੇ, ਪੰਜ
ਬੱਕਰੇ ਅਤੇ ਪੰਜ ਇੱਕ ਸਾਲੇ ਲੇਲੇ । ਏਹ ਅੰਮੀਨਾਦਾਬ
ਦੇ ਪੁੱਤ੍ਰ ਨਹਸ਼ੋਨ ਦਾ ਚੜ੍ਹਾਵਾ ਸੀ ॥
੧੮ ਦੂਜੇ ਦਿਨ ਸੂਆਰ ਦਾ ਪੁੱਤ੍ਰ ਨਥਨਿਏਲ ਯਿੱਸਾਕਾਰ
੧੯ ਦਾ ਪਰਧਾਨ ਆਪਣਾ ਚੜ੍ਹਾਵਾ ਲਿਆਇਆ ੦ ਉਹ
ਦਾ ਚੜ੍ਹਾਵਾ ਚਾਂਦੀ ਦਾ ਇੱਕ ਥਾਲ ਸੀ ਜਿਸ ਦਾ ਤੋਲ
ਇੱਕ ਸੇਰ ਦਸ ਛਟਾਂਕ ਸੀ ਅਤੇ ਚਾਂਦੀ ਦਾ ਇੱਕ
ਕਟੋਰਾ ਚੌਦਾਂ ਛਟਾਂਕ ਦਾ ਪਵਿੱਤ੍ਰ ਅਸਥਾਨ ਦੇ ਸ਼ਕਲ
ਅਨੁਸਾਰ । ਏਹ ਦੋਵੇਂ ਮੈਦੇ ਦੀ ਭੇਟ ਲਈ ਤੇਲ ਮਿਲੇ
੨੦ ਹੋਏ ਮੈਦੇ ਨਾਲ ਭਰੇ ਹੋਏ ਸਨ ੦ ਇੱਕ ਕੌਲੀ ਸੋਨੇ ਦੀ
੨੧ ਦਸ ਤੋਲੇ ਦੀ ਧੂਪ ਨਾਲ ਭਰੀ ਹੋਈ ੦ ਇੱਕ ਵਹਿੜਾ,
ਇੱਕ ਛੱਤ੍ਰਾ, ਇੱਕ ਇੱਕ ਸਾਲਾ ਲੇਲਾ ਹੋਮ ਦੀ ਬਲੀ
੨੨ ੨੩ ਲਈ ੦ ਇੱਕ ਪੱਠਾ ਪਾਪ ਦੀ ਬਲੀ ਲਈ ੦ ਅਤੇ ਸੁਖ
ਸਾਂਦ ਦੀ ਬਲੀ ਲਈ ਦੋ ਬਲਦ, ਪੰਜ ਛੱਤ੍ਰੇ, ਪੰਜ
ਬੱਕਰੇ, ਪੰਜ ਇੱਕ ਸਾਲੇ ਲੇਲੇ । ਏਹ ਸੂਆਰ ਦੇ ਪੁੱਤ੍ਰ
ਨਥਨਿਏਲ ਦਾ ਚੜ੍ਹਾਵਾ ਸੀ ॥
੨੪ ਤੀਜੇ ਦਿਨ ਜ਼ਬੂਲੁਨੀਆਂ ਦਾ ਪਰਧਾਨ ਹੇਲੋਨ ਦਾ
ਪੁੱਤ੍ਰ ਅਲੀਆਬ ਆਪਣਾ ਚੜ੍ਹਾਵਾ ਲਿਆਇਆ ੦
੨੫ ਉਹ ਦਾ ਚੜ੍ਹਾਵਾ ਚਾਂਦੀ ਦਾ ਇੱਕ ਥਾਲ ਸੀ ਜਿਸ ਦਾ
ਤੋਲ ਇੱਕ ਸੇਰ ਦਸ ਛਟਾਂਕ ਸੀ ਅਤੇ ਚਾਂਦੀ ਦਾ ਇੱਕ
ਕਟੋਰਾ ਚੌਦਾਂ ਛਟਾਂਕ ਦਾ ਪਵਿੱਤ੍ਰ ਅਸਥਾਨ ਦੇ ਸ਼ਕਲ
ਅਨੁਸਾਰ । ਏਹ ਦੋਵੇਂ ਮੈਦੇ ਦੀ ਭੇਟ ਲਈ ਤੇਲ
੨੬ ਮਿਲੇ ਹੋਏ ਮੈਦੇ ਨਾਲ ਭਰੇ ਹੋਏ ਸਨ ੦ ਇੱਕ ਕੌਲੀ
੨੭ ਸੋਨੇ ਦੀ ਦਸ ਤੋਲੇ ਦੀ ਧੂਪ ਨਾਲ ਭਰੀ ਹੋਈ ੦ ਇੱਕ
ਵਹਿੜਾ, ਇੱਕ ਛੱਤ੍ਰਾ, ਇੱਕ ਇੱਕ ਸਾਲਾ ਲੇਲਾ ਹੋਮ
੨੮ ਦੀ ਬਲੀ ਲਈ ੦ ਇੱਕ ਪੱਠਾ ਪਾਪ ਦੀ ਬਲੀ ਲਈ ੦
੨੯ ਅਤੇ ਸੁਖ ਸਾਂਦ ਦੀ ਬਲੀ ਲਈ ਦੋ ਬਲਦ, ਪੰਜ ਛੱਤ੍ਰੇ,
ਪੰਜ ਬੱਕਰੇ, ਪੰਜ ਇੱਕ ਸਾਲੇ ਲੇਲੇ । ਏਹ ਹੇਲੋਨ ਦੇ
ਪੁੱਤ੍ਰ ਅਲੀਆਬ ਦਾ ਚੜ੍ਹਾਵਾ ਸੀ ॥
੩੦ ਚੌਥੇ ਦਿਨ ਰਊਬੇਨੀਆਂ ਦਾ ਪਰਧਾਨ ਸ਼ਦੇਊਰ ਦਾ
ਪੁੱਤ੍ਰ ਅਲੀਸੂਰ ਆਪਣਾ ਚੜ੍ਹਾਵਾ ਲਿਆਇਆ ੦
੩੧ ਉਹ ਦਾ ਚੜ੍ਹਾਵਾ ਚਾਂਦੀ ਦਾ ਇੱਕ ਥਾਲ ਸੀ ਜਿਸ
ਦਾ ਤੋਲ ਇੱਕ ਸੇਰ ਦਸ ਛਟਾਂਕ ਸੀ ਅਤੇ ਚਾਂਦੀ ਦਾ
ਇੱਕ ਕਟੋਰਾ ਚੌਦਾਂ ਛਟਾਂਕ ਦਾ ਪਵਿੱਤ੍ਰ ਅਸਥਾਨ ਦੇ
ਸ਼ਕਲ ਅਨੁਸਾਰ । ਏਹ ਦੋਵੇਂ ਮੈਦੇ ਦੀ ਭੇਟ ਲਈ
੩੨ ਤੇਲ ਮਿਲੇ ਹੋਏ ਮੈਦੇ ਨਾਲ ਭਰੇ ਹੋਏ ਸਨ ੦ ਇੱਕ
ਕੌਲੀ ਸੋਨੇ ਦੀ ਦਸ ਤੋਲੇ ਦੀ ਧੂਪ ਨਾਲ ਭਰੀ ਹੋਈ ੦
੩੩ ਇੱਕ ਵਹਿੜਾ, ਇੱਕ ਛੱਤ੍ਰਾ, ਇੱਕ ਇੱਕ ਸਾਲਾ ਲੇਲਾ
੩੪ ਹੋਮ ਦੀ ਬਲੀ ਲਈ ੦ ਇੱਕ ਪੱਠਾ ਪਾਪ ਦੀ ਬਲੀ
੩੫ ਲਈ ੦ ਅਤੇ ਸੁਖ ਸਾਂਦ ਦੀ ਬਲੀ ਲਈ ਦੋ ਬਲਦ,
ਪੰਜ ਛੱਤ੍ਰੇ, ਪੰਜ ਬੱਕਰੇ, ਪੰਜ ਇੱਕ ਸਾਲੇ ਲੇਲੇ ।
ਏਹ ਸ਼ਦੇਊਰ ਦੇ ਪੁੱਤ੍ਰ ਅਲੀਸੂਰ ਦਾ ਚੜ੍ਹਾਵਾ
ਸੀ ॥
੩੬ ਪੰਜਵੇਂ ਦਿਨ ਸ਼ਿਮਊਨੀਆਂ ਦਾ ਪਰਧਾਨ ਸੂਰੀ-
ਸ਼ੱਦਾਈ ਦਾ ਪੁੱਤ੍ਰ ਸ਼ਲੁਮੀਏਲ ਆਪਣਾ ਚੜ੍ਹਾਵਾ
੩੭ ਲਿਆਇਆ ੦ ਉਹ ਦਾ ਚੜ੍ਹਾਵਾ ਚਾਂਦੀ ਦਾ ਇੱਕ
ਥਾਲ ਸੀ ਜਿਸ ਦਾ ਤੋਲ ਇੱਕ ਸੇਰ ਦਸ ਛਟਾਂਕ ਸੀ
ਅਤੇ ਚਾਂਦੀ ਦਾ ਇੱਕ ਕਟੋਰਾ ਚੌਦਾਂ ਛਟਾਂਕ ਦਾ
ਪਵਿੱਤ੍ਰ ਅਸਥਾਨ ਦੇ ਸ਼ਕਲ ਅਨੁਸਾਰ । ਏਹ ਦੋਵੇਂ
ਮੈਦੇ ਦੀ ਭੇਟ ਲਈ ਤੇਲ ਮਿਲੇ ਹੋਏ ਮੈਦੇ ਨਾਲ ਭਰੇ
੩੮ ਹੋਏ ਸਨ ੦ ਇੱਕ ਕੌਲੀ ਸੋਨੇ ਦੀ ਦਸ ਤੋਲੇ ਦੀ ਧੂਪ
੩੯ ਨਾਲ ਭਰੀ ਹੋਈ ੦ ਇੱਕ ਵਹਿੜਾ, ਇੱਕ ਛੱਤ੍ਰਾ, ਇੱਕ
੪੦ ਇੱਕ ਸਾਲਾ ਲੇਲਾ ਹੋਮ ਦੀ ਬਲੀ ਲਈ ੦ ਇੱਕ
੪੧ ਪੱਠਾ ਪਾਪ ਦੀ ਬਲੀ ਲਈ ੦ ਅਤੇ ਸੁਖ ਸਾਂਦ ਦੀ
ਬਲੀ ਲਈ ਦੋ ਬਲਦ, ਪੰਜ ਛੱਤ੍ਰੇ, ਪੰਜ ਬੱਕਰੇ, ਪੰਜ

* ੧੩੦ ਸ਼ਕਲ ।   † ੭੦ ਸ਼ਕਲ ।

ਇੱਕ ਸਾਲੇ ਲੇਲੇ । ਇਹ ਸੂਰੀਸ਼ੱਦਾਈ ਦੇ ਪੁੱਤ੍ਰ
ਸ਼ਲੁਮੀਏਲ ਦਾ ਚੜ੍ਹਾਵਾ ਸੀ ।।
੪੨ ਛੇਵੇਂ ਦਿਨ ਗਾਦੀਆਂ ਦਾ ਪਰਧਾਨ ਦਊਏਲ ਦਾ
ਪੁੱਤ੍ਰ ਅਲਯਾਸਾਫ਼ ਆਪਣਾ ਚੜ੍ਹਾਵਾ ਲਿਆਇਆ ੦
੪੩ ਉਹ ਦਾ ਚੜ੍ਹਾਵਾ ਚਾਂਦੀ ਦਾ ਇੱਕ ਥਾਲ ਸੀ ਜਿਸ
ਦਾ ਤੋਲ ਇੱਕ ਸੇਰ ਦਸ ਛਟਾਂਕ ਸੀ ਅਤੇ ਚਾਂਦੀ ਦਾ
ਇੱਕ ਕਟੋਰਾ ਚੌਦਾਂ ਛਟਾਂਕ ਦਾ ਪਵਿੱਤ੍ਰ ਅਸਥਾਨ ਦੇ
ਸ਼ਕਲ ਅਨੁਸਾਰ । ਇਹ ਦੋਵੇਂ ਮੈਦੇ ਦੀ ਭੇਟ ਲਈ ਤੇਲ
੪੪ ਮਿਲੇ ਹੋਏ ਮੈਦੇ ਨਾਲ ਭਰੇ ਹੋਏ ਸਨ ੦ ਇੱਕ ਕੌਲੀ
੪੫ ਸੋਨੇ ਦੀ ਦਸ ਤੋਲੇ ਦੀ ਧੂਪ ਨਾਲ ਭਰੀ ਹੋਈ ੦ ਇੱਕ
ਵਹਿੜਾ, ਇੱਕ ਛੱਤ੍ਰਾ, ਇੱਕ ਇੱਕ ਸਾਲਾ ਲੇਲਾ ਹੋਮ
੪੬ ਦੀ ਬਲੀ ਲਈ ੦ ਇੱਕ ਪੱਠਾ ਪਾਪ ਦੀ ਬਲੀ
੪੭ ਲਈ ੦ ਅਤੇ ਸੁਖ ਸਾਂਦ ਦੀ ਬਲੀ ਲਈ ਦੋ ਬਲਦ,
ਪੰਜ ਛੱਤ੍ਰੇ, ਪੰਜ ਬੱਕਰੇ, ਪੰਜ ਇੱਕ ਸਾਲੇ ਲੇਲੇ ।
ਇਹ ਦਊਏਲ ਦੇ ਪੁੱਤ੍ਰ ਅਲਯਾਸਾਫ਼ ਦਾ ਚੜ੍ਹਾਵਾ
ਸੀ ।।
੪੮ ਸੱਤਵੇਂ ਦਿਨ ਅਫ਼ਰਈਮੀਆਂ ਦਾ ਪਰਧਾਨ
ਅੰਮੀਹੂਦ ਦਾ ਪੁੱਤ੍ਰ ਅਲੀਸ਼ਾਮਾ ਆਪਣਾ ਚੜ੍ਹਾਵਾ
੪੯ ਲਿਆਇਆ ੦ ਉਹ ਦਾ ਚੜ੍ਹਾਵਾ ਚਾਂਦੀ ਦਾ ਇੱਕ
ਥਾਲ ਸੀ ਜਿਸ ਦਾ ਤੋਲ ਇੱਕ ਸੇਰ ਦਸ ਛਟਾਂਕ ਸੀ
ਅਤੇ ਚਾਂਦੀ ਦਾ ਇੱਕ ਕਟੋਰਾ ਚੌਦਾਂ ਛਟਾਂਕ ਦਾ
ਪਵਿੱਤ੍ਰ ਅਸਥਾਨ ਦੇ ਸ਼ਕਲ ਅਨੁਸਾਰ । ਇਹ ਦੋਵੇਂ
ਮੈਦੇ ਦੀ ਭੇਟ ਲਈ ਤੇਲ ਮਿਲੇ ਹੋਏ ਮੈਦੇ ਨਾਲ ਭਰੇ
੫੦ ਹੋਏ ਸਨ ੦ ਇੱਕ ਕੌਲੀ ਸੋਨੇ ਦੀ ਦਸ ਤੋਲੇ ਦੀ ਧੂਪ
੫੧ ਨਾਲ ਭਰੀ ਹੋਈ ੦ ਇੱਕ ਵਹਿੜਾ, ਇੱਕ ਛੱਤ੍ਰਾ, ਇੱਕ
੫੨ ਇੱਕ ਸਾਲਾ ਲੇਲਾ ਹੋਮ ਦੀ ਬਲੀ ਲਈ ੦ ਇੱਕ ਪੱਠਾ
੫੩ ਪਾਪ ਦੀ ਬਲੀ ਲਈ ੦ ਅਤੇ ਸੁਖ ਸਾਂਦ ਦੀ ਬਲੀ
ਲਈ ਦੋ ਬਲਦ, ਪੰਜ ਛੱਤ੍ਰੇ, ਪੰਜ ਬੱਕਰੇ, ਪੰਜ ਇੱਕ
ਸਾਲੇ ਲੇਲੇ । ਇਹ ਅੰਮੀਹੂਦ ਦੇ ਪੁੱਤ੍ਰ ਅਲੀਸ਼ਾਮਾ
ਦਾ ਚੜ੍ਹਾਵਾ ਸੀ ।।
੫੪ ਅੱਠਵੇਂ ਦਿਨ ਮਨੱਸ਼ੀਆਂ ਦਾ ਪਰਧਾਨ ਪਦਾਹਸੂਰ
ਦਾ ਪੁੱਤ੍ਰ ਗਮਲੀਏਲ ਆਪਣਾ ਚੜ੍ਹਾਵਾ ਲਿਆ-
੫੫ ਇਆ ੦ ਉਹ ਦਾ ਚੜ੍ਹਾਵਾ ਚਾਂਦੀ ਦਾ ਇੱਕ ਥਾਲ
ਸੀ ਜਿਸ ਦਾ ਤੋਲ ਇੱਕ ਸੇਰ ਦਸ ਛਟਾਂਕ ਸੀ ਅਤੇ
ਚਾਂਦੀ ਦਾ ਇੱਕ ਕਟੋਰਾ ਚੌਦਾਂ ਛਟਾਂਕ ਦਾ ਪਵਿੱਤ੍ਰ
ਅਸਥਾਨ ਦੇ ਸ਼ਕਲ ਅਨੁਸਾਰ । ਇਹ ਦੋਵੇਂ ਮੈਦੇ ਦੀ
ਭੇਟ ਲਈ ਤੇਲ ਮਿਲੇ ਹੋਏ ਮੈਦੇ ਨਾਲ ਭਰੇ ਹੋਏ ਸਨ ੦
੫੬ ਇੱਕ ਕੌਲੀ ਸੋਨੇ ਦੀ ਦਸ ਤੋਲੇ ਦੀ ਧੂਪ ਨਾਲ ਭਰੀ
੫੭ ਹੋਈ ੦ ਇੱਕ ਵਹਿੜਾ, ਇੱਕ ਛੱਤ੍ਰਾ, ਇੱਕ ਇੱਕ ਸਾਲਾ
੫੮ ਲੇਲਾ ਹੋਮ ਦੀ ਬਲੀ ਲਈ ੦ ਇੱਕ ਪੱਠਾ ਪਾਪ ਦੀ
੫੯ ਬਲੀ ਲਈ ੦ ਅਤੇ ਸੁਖ ਸਾਂਦ ਦੀ ਬਲੀ ਲਈ ਦੋ
ਬਲਦ, ਪੰਜ ਛੱਤ੍ਰੇ, ਪੰਜ ਬੱਕਰੇ, ਪੰਜ ਇੱਕ ਸਾਲੇ
ਲੇਲੇ । ਇਹ ਪਦਾਹਸੂਰ ਦੇ ਪੁੱਤ੍ਰ ਗਮਲੀਏਲ ਦਾ
ਚੜ੍ਹਾਵਾ ਸੀ ।।
੬੦ ਨੌਵੇਂ ਦਿਨ ਬਿਨਯਾਮੀਨੀਆਂ ਦਾ ਪਰਧਾਨ
ਗਿਦਓਨੀ ਦਾ ਪੁੱਤ੍ਰ ਅਬੀਦਾਨ ਆਪਣਾ ਚੜ੍ਹਾਵਾ
੬੧ ਲਿਆਇਆ ੦ ਉਹ ਦਾ ਚੜ੍ਹਾਵਾ ਚਾਂਦੀ ਦਾ ਇੱਕ
ਥਾਲ ਸੀ ਜਿਸ ਦਾ ਤੋਲ ਇੱਕ ਸੇਰ ਦਸ ਛਟਾਂਕ ਸੀ
ਅਤੇ ਚਾਂਦੀ ਦਾ ਇੱਕ ਕਟੋਰਾ ਚੌਦਾਂ ਛਟਾਂਕ ਦਾ
ਪਵਿੱਤ੍ਰ ਅਸਥਾਨ ਦੇ ਸ਼ਕਲ ਅਨੁਸਾਰ । ਇਹ ਦੋਵੇਂ
ਮੈਦੇ ਦੀ ਭੇਟ ਲਈ ਤੇਲ ਮਿਲੇ ਹੋਏ ਮੈਦੇ ਨਾਲ ਭਰੇ
੬੨ ਹੋਏ ਸਨ ੦ ਇੱਕ ਕੌਲੀ ਸੋਨੇ ਦੀ ਦਸ ਤੋਲੇ ਦੀ ਧੂਪ
੬੩ ਨਾਲ ਭਰੀ ਹੋਈ ੦ ਇੱਕ ਵਹਿੜਾ, ਇੱਕ ਛੱਤ੍ਰਾ, ਇੱਕ
੬੪ ਇੱਕ ਸਾਲਾ ਲੇਲਾ ਹੋਮ ਦੀ ਬਲੀ ਲਈ ੦ ਇੱਕ ਪੱਠਾ
੬੫ ਪਾਪ ਦੀ ਬਲੀ ਲਈ ੦ ਅਤੇ ਸੁਖ ਸਾਂਦ ਦੀ ਬਲੀ
ਲਈ ਦੋ ਬਲਦ, ਪੰਜ ਛੱਤ੍ਰੇ, ਪੰਜ ਬੱਕਰੇ, ਪੰਜ ਇੱਕ
ਸਾਲੇ ਲੇਲੇ । ਇਹ ਗਿਦਓਨੀ ਦੇ ਪੁੱਤ੍ਰ ਅਬੀਦਾਨ
ਦਾ ਚੜ੍ਹਾਵਾ ਸੀ ।।
੬੬ ਦਸਵੇਂ ਦਿਨ ਦਾਨੀਆਂ ਦਾ ਪਰਧਾਨ ਅੰਮੀਸ਼ੱਦਾਈ
ਦਾ ਪੁੱਤ੍ਰ ਅਹੀਅਜ਼ਰ ਆਪਣਾ ਚੜ੍ਹਾਵਾ ਲਿਆ-
੬੭ ਇਆ ੦ ਉਹ ਦਾ ਚੜ੍ਹਾਵਾ ਚਾਂਦੀ ਦਾ ਇੱਕ ਥਾਲ
ਸੀ ਜਿਸ ਦਾ ਤੋਲ ਇੱਕ ਸੇਰ ਦਸ ਛਟਾਂਕ ਸੀ ਅਤੇ
ਚਾਂਦੀ ਦਾ ਇੱਕ ਕਟੋਰਾ ਚੌਦਾਂ ਛਟਾਂਕ ਦਾ ਪਵਿੱਤ੍ਰ
ਅਸਥਾਨ ਦੇ ਸ਼ਕਲ ਅਨੁਸਾਰ । ਇਹ ਦੋਵੇਂ ਮੈਦੇ ਦੀ
ਭੇਟ ਲਈ ਤੇਲ ਮਿਲੇ ਹੋਏ ਮੈਦੇ ਨਾਲ ਭਰੇ ਹੋਏ
੬੮ ਸਨ ੦ ਇੱਕ ਕੌਲੀ ਸੋਨੇ ਦੀ ਦਸ ਤੋਲੇ ਦੀ ਧੂਪ ਨਾਲ
੬੯ ਭਰੀ ਹੋਈ ੦ ਇੱਕ ਵਹਿੜਾ, ਇੱਕ ਛੱਤ੍ਰਾ, ਇੱਕ ਇੱਕ
੭੦ ਸਾਲਾ ਲੇਲਾ ਹੋਮ ਦੀ ਬਲੀ ਲਈ ੦ ਇੱਕ ਪੱਠਾ ਪਾਪ
੭੧ ਦੀ ਬਲੀ ਲਈ ੦ ਅਤੇ ਸੁਖ ਸਾਂਦ ਦੀ ਬਲੀ ਲਈ
ਦੋ ਬਲਦ, ਪੰਜ ਛੱਤ੍ਰੇ, ਪੰਜ ਬੱਕਰੇ, ਪੰਜ ਇੱਕ ਸਾਲੇ
ਲੇਲੇ । ਇਹ ਅੰਮੀਸ਼ੱਦਾਈ ਦੇ ਪੁੱਤ੍ਰ ਅਹੀਅਜ਼ਰ ਦਾ
ਚੜ੍ਹਾਵਾ ਸੀ ।।

੭੨ ਗਿਆਰਵੇਂ ਦਿਨ ਆਸ਼ੇਰੀਆਂ ਦਾ ਪਰਧਾਨ
ਆਕਰਾਨ ਦਾ ਪੁੱਤ੍ਰ ਪਗੀਏਲ ਆਪਣਾ ਚੜ੍ਹਾਵਾ
੭੩ ਲਿਆਇਆ ੦ ਉਹ ਦਾ ਚੜ੍ਹਾਵਾ ਚਾਂਦੀ ਦਾ ਇੱਕ
ਥਾਲ ਸੀ ਜਿਸ ਦਾ ਤੋਲ ਇੱਕ ਸੇਰ ਦਸ ਛਟਾਂਕ ਸੀ
ਅਤੇ ਚਾਂਦੀ ਦਾ ਇੱਕ ਕਟੋਰਾ ਚੌਦਾਂ ਛਟਾਂਕ ਦਾ
ਪਵਿੱਤ੍ਰ ਅਸਥਾਨ ਦੇ ਸ਼ਕਲ ਅਨੁਸਾਰ। ਏਹ ਦੋਵੇਂ
ਮੈਦੇ ਦੀ ਭੇਟ ਲਈ ਤੇਲ ਮਿਲੇ ਹੋਏ ਮੈਦੇ ਨਾਲ ਭਰੇ
੭੪ ਹੋਏ ਸਨ ੦ ਇੱਕ ਕੌਲੀ ਸੋਨੇ ਦੀ ਦਸ ਤੋਲੇ ਦੀ ਧੂਪ
੭੫ ਨਾਲ ਭਰੀ ਹੋਈ ੦ ਇੱਕ ਵਹਿੜਾ, ਇੱਕ ਛੱਤ੍ਰਾ, ਇੱਕ
੭੬ ਇੱਕ ਸਾਲਾ ਲੇਲਾ ਹੋਮ ਦੀ ਬਲੀ ਲਈ ੦ ਇੱਕ ਪੱਠਾ
੭੭ ਪਾਪ ਦੀ ਬਲੀ ਲਈ ੦ ਅਤੇ ਸੁਖ ਸਾਂਦ ਦੀ ਬਲੀ
ਲਈ ਦੋ ਬਲਦ, ਪੰਜ ਛੱਤ੍ਰੇ, ਪੰਜ ਬੱਕਰੇ, ਪੰਜ ਇੱਕ
ਸਾਲੇ ਲੇਲੇ। ਏਹ ਆਕਰਾਨ ਦੇ ਪੁੱਤ੍ਰ ਪਗੀਏਲ ਦਾ
ਚੜ੍ਹਾਵਾ ਸੀ ॥

੭੮ ਬਾਰਵੇਂ ਦਿਨ ਨਫ਼ਤਾਲੀਆਂ ਦਾ ਪਰਧਾਨ ਏਨਾਨ
ਦਾ ਪੁੱਤ੍ਰ ਅਹੀਰਾ ਆਪਣਾ ਚੜ੍ਹਾਵਾ ਲਿਆਇਆ ੦
੭੯ ਉਹ ਦਾ ਚੜ੍ਹਾਵਾ ਚਾਂਦੀ ਦਾ ਇੱਕ ਥਾਲ ਸੀ ਜਿਸ
ਦਾ ਤੋਲ ਇੱਕ ਸੇਰ ਦਸ ਛਟਾਂਕ ਸੀ ਅਤੇ ਚਾਂਦੀ ਦਾ
ਇੱਕ ਕਟੋਰਾ ਚੌਦਾਂ ਛਟਾਂਕ ਦਾ ਪਵਿੱਤ੍ਰ ਅਸਥਾਨ ਦੇ
ਸ਼ਕਲ ਅਨੁਸਾਰ। ਏਹ ਦੋਵੇਂ ਮੈਦੇ ਦੀ ਭੇਟ ਲਈ
੮੦ ਤੇਲ ਮਿਲੇ ਹੋਏ ਮੈਦੇ ਨਾਲ ਭਰੇ ਹੋਏ ਸਨ ੦ ਇੱਕ
ਕੌਲੀ ਸੋਨੇ ਦੀ ਦਸ ਤੋਲੇ ਦੀ ਧੂਪ ਨਾਲ ਭਰੀ ਹੋਈ ੦
੮੧ ਇੱਕ ਵਹਿੜਾ, ਇੱਕ ਛੱਤ੍ਰਾ, ਇੱਕ ਇੱਕ ਸਾਲਾ ਲੇਲਾ
੮੨ ਹੋਮ ਦੀ ਬਲੀ ਲਈ ੦ ਇੱਕ ਪੱਠਾ ਪਾਪ ਦੀ ਬਲੀ
੮੩ ਲਈ ੦ ਅਤੇ ਸੁਖ ਸਾਂਦ ਦੀ ਬਲੀ ਲਈ ਦੋ ਬਲਦ,
ਪੰਜ ਛੱਤ੍ਰੇ, ਪੰਜ ਬੱਕਰੇ, ਪੰਜ ਇੱਕ ਸਾਲੇ ਲੇਲੇ। ਏਹ
ਏਨਾਨ ਦੇ ਪੁੱਤ੍ਰ ਅਹੀਰਾ ਦਾ ਚੜ੍ਹਾਵਾ ਸੀ ॥

੮੪ ਏਹ ਇਸਰਾਏਲ ਦੇ ਪਰਧਾਨਾਂ ਵੱਲੋਂ ਜਗਵੇਦੀ
ਦੀ ਚੱਠ ਲਈ ਚੜ੍ਹਾਵਾ ਸੀ ਜਿਸ ਦਿਨ ਉਹ ਚੋਪੜੀ
ਗਈ ਅਰਥਾਤ ਚਾਂਦੀ ਦੇ ਬਾਰਾਂ ਥਾਲ, ਚਾਂਦੀ ਦੇ
੮੫ ਬਾਰਾਂ ਕਟੋਰੇ, ਸੋਨੇ ਦੀਆਂ ਬਾਰਾਂ ਕੌਲੀਆਂ ੦ ਚਾਂਦੀ
ਦਾ ਹਰ ਥਾਲ ਇੱਕ ਸੇਰ ਦਸ ਛਟਾਂਕ ਅਤੇ ਚਾਂਦੀ
ਦਾ ਹਰ ਕਟੋਰਾ ਚੌਦਾਂ ਛਟਾਂਕ ਸਾਰੇ ਚਾਂਦੀ ਦੇ
ਭਾਂਡੇ ਤੀਹ ਸੇਰ ਸਨ ਪਵਿੱਤ੍ਰ ਅਸਥਾਨ ਦੇ ਸ਼ਕਲ
੮੬ ਅਨੁਸਾਰ ੦ ਸੋਨੇ ਦੀਆਂ ਬਾਰਾਂ ਕੌਲੀਆਂ ਧੂਪ ਨਾਲ
ਭਰੀਆਂ ਹੋਈਆਂ ਹਰ ਕੌਲੀ ਦਸ ਤੋਲੇ ਦੀ ਪਵਿੱਤ੍ਰ
ਅਸਥਾਨ ਦੇ ਸ਼ਕਲ ਅਨੁਸਾਰ ਸੋ ਕੌਲੀਆਂ ਦਾ ਸਾਰਾ
੮੭ ਸੋਨਾ ਡੂਢ ਸੇਰ ਸੀ ੦ ਹੋਮ ਦੀ ਬਲੀ ਦੇ ਸਾਰੇ ਪਸੂ
ਬਾਰਾਂ ਵਹਿੜੇ, ਬਾਰਾਂ ਛੱਤ੍ਰੇ, ਬਾਰਾਂ ਲੇਲੇ ਇੱਕ ਸਾਲੇ
ਉਨ੍ਹਾਂ ਦੀ ਮੈਦੇ ਦੀ ਭੇਟ ਸਣੇ ਬਾਰਾਂ ਪੱਠੇ ਪਾਪ ਦੀ
੮੮ ਬਲੀ ਲਈ ੦ ਅਤੇ ਸੁਖ ਸਾਂਦ ਦੀ ਬਲੀ ਲਈ ਸਾਰੇ
ਪਸੂ ਏਹ ਸਨ,—ਚੌਵੀ ਬਲਦ, ਸੱਠ ਛੱਤ੍ਰੇ, ਸੱਠ
ਬੱਕਰੇ, ਸੱਠ ਲੇਲੇ ਇੱਕ ਸਾਲੇ, ਏਹ ਜਗਵੇਦੀ ਦੀ
ਚੱਠ ਲਈ ਉਸ ਦੇ ਤੇਲ ਨਾਲ ਚੋਪੜਨ ਦੇ ਪਿੱਛੋਂ
੮੯ ਸਨ ੦ ਜਦ ਮੂਸਾ ਮੰਡਲੀ ਦੇ ਤੰਬੂ ਵਿੱਚ ਉਹ ਦੇ
ਨਾਲ ਬੋਲਣ ਲਈ ਵੜਿਆ ਤਾਂ ਉਸ ਨੇ ਉਸ ਆਵਾਜ਼
ਨੂੰ ਪਰਾਸਚਿਤ ਦੇ ਸਰਪੋਸ਼ ਦੇ ਉੱਤੋਂ ਜਿਹੜਾ ਸਾਖੀ
ਦੇ ਸੰਦੂਕ ਦੇ ਉੱਤੇ ਸੀ ਦੋਹਾਂ ਕਰੂਬੀਆਂ ਦੇ ਵਿੱਚੋਂ
ਦੀ ਬੋਲਦੇ ਸੁਣਿਆ ਅਤੇ ਉਹ ਉਸ ਦੇ ਨਾਲ
ਬੋਲਿਆ ॥

੮

## ਲੇਵੀਆਂ ਦੀ ਉਪਾਸਨਾ

੨ ਯਹੋਵਾਹ ਮੂਸਾ ਨੂੰ ਬੋਲਿਆ, ੦ ਹਾਰੂਨ ਨਾਲ
ਗੱਲ ਕਰ ਅਤੇ ਉਹ ਨੂੰ ਆਖ ਕਿ ਜਦ ਤੂੰ ਦੀਵੇ
ਬਾਲੇਂ ਤਾਂ ਓਹ ਸੱਤ ਦੀਵੇ ਸ਼ਮਾਦਾਨ ਦੇ ਸਾਹਮਣੇ
੩ ਚਾਨਣ ਦੇਣ ੦ ਤਾਂ ਹਾਰੂਨ ਨੇ ਤਿਵੇਂ ਹੀ ਕੀਤਾ।
ਉਹ ਨੇ ਉਸ ਦੇ ਦੀਵੇ ਸ਼ਮਾਦਾਨ ਦੇ ਸਾਹਮਣੇ ਬਾਲੇ
੪ ਜਿਵੇਂ ਯਹੋਵਾਹ ਨੇ ਮੂਸਾ ਨੂੰ ਹੁਕਮ ਦਿੱਤਾ ਸੀ ੦ ਏਹ
ਸ਼ਮਾਦਾਨ ਦੀ ਬਣਾਉਟ ਸੀ,—ਉਹ ਘੜੇ ਹੋਏ ਸੋਨੇ
ਦੇ ਡੰਡੇ ਤੋਂ ਫੁੱਲਾਂ ਤੀਕ ਘੜ ਕੇ ਬਣਾਇਆ ਹੋਇਆ
ਸੀ। ਉਹ ਉਸ ਨਮੂਨੇ ਉੱਤੇ ਸੀ ਜਿਹੜਾ ਯਹੋਵਾਹ
ਨੇ ਮੂਸਾ ਨੂੰ ਵਿਖਾਇਆ, ਤਿਵੇਂ ਉਸ ਨੇ ਸ਼ਮਾਦਾਨ
ਨੂੰ ਬਣਾਇਆ ॥

੫ ੬ ਫੇਰ ਯਹੋਵਾਹ ਮੂਸਾ ਨੂੰ ਬੋਲਿਆ, ੦ ਲੇਵੀਆਂ ਨੂੰ
੭ ਇਸਰਾਏਲੀਆਂ ਵਿੱਚੋਂ ਲੈ ਕੇ ਪਵਿੱਤ੍ਰ ਕਰ ੦ ਅਤੇ
ਉਨ੍ਹਾਂ ਨੂੰ ਪਵਿੱਤ੍ਰ ਕਰਨ ਲਈ ਇਉਂ ਕਰੀਂ ਭਈ
ਉਨ੍ਹਾਂ ਉੱਤੇ ਪਾਪ ਤੋਂ ਸ਼ੁੱਧ ਕਰਨ ਵਾਲਾ ਪਾਣੀ
ਛਿੜਕ ਦੇਹ ਅਤੇ ਉਨ੍ਹਾਂ ਦੇ ਸਾਰੇ ਸਰੀਰ ਉੱਤੇ
ਉਸਤਰਾ ਫਿਰਾ ਦੇਹ ਅਤੇ ਓਹ ਆਪਣੇ ਬਸਤ੍ਰ ਧੋਣ,
੮ ਇਉਂ ਓਹ ਸਾਫ਼ ਹੋਣ ੦ ਫੇਰ ਓਹ ਇੱਕ ਵਹਿੜਾ
ਲੈਣ ਨਾਲੇ ਉਸ ਦੀ ਮੈਦੇ ਦੀ ਭੇਟ ਮਹੀਨ ਮੈਦਾ ਤੇਲ
ਨਾਲ ਮੱਸਿਆ ਹੋਇਆ ਅਤੇ ਤੂੰ ਦੂਜਾ ਵਹਿੜਾ ਪਾਪ

੯ ਦੀ ਬਲੀ ਲਈ ਲਵੀਂ ੦ ਫੇਰ ਲੇਵੀਆਂ ਨੂੰ ਮੰਡਲੀ
ਦੇ ਤੰਬੂ ਦੇ ਅੱਗੇ ਹਾਜ਼ਰ ਕਰੀਂ ਨਾਲੇ ਇਸਰਾਏਲੀਆਂ
੧੦ ਦੀ ਸਾਰੀ ਮੰਡਲੀ ਨੂੰ ਇਕੱਠਾ ਕਰੀਂ ੦ ਅਤੇ ਲੇਵੀਆਂ
ਨੂੰ ਯਹੋਵਾਹ ਦੇ ਅੱਗੇ ਹਾਜ਼ਰ ਕਰੀਂ ਤਾਂ ਇਸਰਾਏਲੀ
੧੧ ਲੇਵੀਆਂ ਉੱਤੇ ਆਪਣੇ ਹੱਥ ਧਰਨ ੦ ਅਤੇ ਹਾਰੂਨ
ਉਨ੍ਹਾਂ ਲੇਵੀਆਂ ਨੂੰ ਯਹੋਵਾਹ ਅੱਗੇ ਇਸਰਾਏਲੀਆਂ
ਵੱਲੋਂ ਹਿਲਾਉਣ ਦੀ ਭੇਟ ਕਰਕੇ ਚੜ੍ਹਾਵੇ ਤਾਂ ਜੋ ਓਹ
੧੨ ਯਹੋਵਾਹ ਦੀ ਸੇਵਾ ਦਾ ਕੰਮ ਕਰਨ ੦ ਫੇਰ ਲੇਵੀ
ਆਪਣੇ ਹੱਥ ਵਹਿੜਿਆਂ ਦੇ ਸਿਰਾਂ ਉੱਤੇ ਧਰਨ ਅਤੇ
ਤੂੰ ਇੱਕ ਨੂੰ ਪਾਪ ਦੀ ਬਲੀ ਲਈ ਅਤੇ ਦੂਜੇ ਨੂੰ ਹੋਮ
ਦੀ ਭੇਟ ਲਈ ਚੜ੍ਹਾ ਤਾਂ ਜੋ ਉਹ ਲੇਵੀਆਂ ਦਾ
੧੩ ਪਰਾਸਚਿਤ ਹੋਵੇ ੦ ਤਾਂ ਤੂੰ ਲੇਵੀਆਂ ਨੂੰ ਹਾਰੂਨ ਅਤੇ
ਉਸ ਦੇ ਪੁੱਤ੍ਰਾਂ ਅੱਗੇ ਖੜਾ ਕਰੀਂ ਅਤੇ ਤੂੰ ਉਨ੍ਹਾਂ ਨੂੰ
ਹਿਲਾਉਣ ਦੀ ਭੇਟ ਲਈ ਯਹੋਵਾਹ ਅੱਗੇ ਚੜ੍ਹਾਈਂ ੦
੧੪ ਇਉਂ ਤੂੰ ਲੇਵੀਆਂ ਨੂੰ ਇਸਰਾਏਲੀਆਂ ਵਿੱਚੋਂ ਵੱਖਰਾ
੧੫ ਕਰੀਂ ਸੋ ਓਹ ਲੇਵੀ ਮੇਰੇ ਹੋਣਗੇ ੦ ਅਤੇ ਏਸ ਦੇ
ਮਗਰੋਂ ਲੇਵੀ ਮੰਡਲੀ ਦੇ ਤੰਬੂ ਵਿੱਚ ਜਾ ਕੇ ਸੇਵਾ ਕਰਨ
ਅਤੇ ਇਉਂ ਉਨ੍ਹਾਂ ਨੂੰ ਸਾਫ਼ ਕਰੀਂ ਅਤੇ ਉਨ੍ਹਾਂ ਨੂੰ
੧੬ ਹਿਲਾਉਣ ਦੀ ਭੇਟ ਕਰਕੇ ਚੜ੍ਹਾਵੀਂ ੦ ਕਿਉਂ ਜੋ ਏਹ
ਇਸਰਾਏਲੀਆਂ ਵਿੱਚੋਂ ਉੱਕੇ ਹੀ ਸਾਰੇ ਕੁੱਖ ਖੋਲ੍ਹਣ
ਵਾਲਿਆਂ ਦੇ ਥਾਂ ਅਰਥਾਤ ਇਸਰਾਏਲੀਆਂ ਦੇ
ਪਲੋਠਿਆਂ ਦੇ ਥਾਂ ਮੈਨੂੰ ਦਿੱਤੇ ਗਏ ਹਨ, ਮੈਂ ਉਨ੍ਹਾਂ ਨੂੰ
੧੭ ਆਪਣੇ ਲਈ ਲਿਆ ਹੈ ੦ ਕਿਉਂ ਜੋ ਇਸਰਾਏਲੀਆਂ
ਦੇ ਸਾਰੇ ਪਲੋਠੇ ਮੇਰੇ ਹਨ, ਕੀ ਆਦਮੀ ਦਾ ਕੀ
ਡੰਗਰ ਦਾ । ਜਿਸ ਦਿਨ ਤੋਂ ਮਿਸਰ ਦੇਸ ਦਿਆਂ
ਸਾਰਿਆਂ ਪਲੋਠਿਆਂ ਨੂੰ ਮਾਰਿਆ ਮੈਂ ਉਨ੍ਹਾਂ ਨੂੰ ਆਪਣੇ
੧੮ ਲਈ ਪਵਿੱਤ੍ਰ ਕੀਤਾ ੦ ਇਉਂ ਮੈਂ ਲੇਵੀਆਂ ਨੂੰ
ਇਸਰਾਏਲੀਆਂ ਦੇ ਸਾਰੇ ਪਲੋਠਿਆਂ ਦੇ ਥਾਂ ਲਿਆ
੧੯ ਹੈ ੦ ਮੈਂ ਹਾਰੂਨ ਅਰ ਉਸ ਦੇ ਪੁੱਤ੍ਰਾਂ ਲਈ ਇਸਰਾ-
ਏਲੀਆਂ ਵਿੱਚੋਂ ਲੇਵੀ ਦਾਨ ਦਿੱਤੇ ਹਨ । ਉਹ
ਮੰਡਲੀ ਦੇ ਤੰਬੂ ਵਿੱਚ ਇਸਰਾਏਲੀਆਂ ਲਈ ਸੇਵਾ
ਕਰਨ ਨਾਲੇ ਇਸਰਾਏਲੀਆਂ ਲਈ ਪਰਾਸਚਿਤ ਕਰਨ
ਤਾਂ ਜੋ ਕੋਈ ਬਵਾ ਇਸਰਾਏਲੀਆਂ ਵਿੱਚ ਜਦ
ਇਸਰਾਏਲੀ ਪਵਿੱਤ੍ਰ ਅਸਥਾਨ ਦੇ ਨੇੜੇ ਆਉਣ ਨਾ
੨੦ ਪਵੇ ੦ ਮੂਸਾ, ਹਾਰੂਨ ਅਤੇ ਇਸਰਾਏਲ ਦੀ ਸਾਰੀ
ਮੰਡਲੀ ਨੇ ਲੇਵੀਆਂ ਨਾਲ ਏਵੇਂ ਹੀ ਕੀਤਾ । ਜਿਵੇਂ
ਯਹੋਵਾਹ ਨੇ ਮੂਸਾ ਨੂੰ ਲੇਵੀਆਂ ਵਿਖੇ ਹੁਕਮ ਦਿੱਤਾ ਸੀ
ਤਿਵੇਂ ਇਸਰਾਏਲੀਆਂ ਨੇ ਉਨ੍ਹਾਂ ਦੇ ਨਾਲ ਕੀਤਾ ੦
੨੧ ਤਾਂ ਲੇਵੀਆਂ ਨੇ ਆਪਣੇ ਆਪ ਨੂੰ ਪਵਿੱਤ੍ਰ ਕੀਤਾ ਅਤੇ
ਆਪਣੇ ਬਸਤ੍ਰ ਧੋਤੇ । ਤਦ ਹਾਰੂਨ ਨੇ ਉਨ੍ਹਾਂ ਨੂੰ
ਯਹੋਵਾਹ ਅੱਗੇ ਹਿਲਾਉਣ ਦੀ ਭੇਟ ਕਰਕੇ ਚੜ੍ਹਾ-
ਇਆ ਅਤੇ ਹਾਰੂਨ ਨੇ ਉਨ੍ਹਾਂ ਦੀ ਪਵਿੱਤ੍ਰਤਾਈ ਲਈ
੨੨ ਪਰਾਸਚਿਤ ਕੀਤਾ ੦ ਏਸ ਦੇ ਮਗਰੋਂ ਉਹ ਲੇਵੀ ਸੇਵਾ
ਦੇ ਕੰਮ ਲਈ ਹਾਰੂਨ ਅਤੇ ਉਸ ਦੇ ਪੁੱਤ੍ਰਾਂ ਦੇ ਅੱਗੇ
ਮੰਡਲੀ ਦੇ ਤੰਬੂ ਵਿੱਚ ਵੜੇ । ਜਿਵੇਂ ਯਹੋਵਾਹ ਨੇ ਮੂਸਾ
ਨੂੰ ਲੇਵੀਆਂ ਵਿਖੇ ਹੁਕਮ ਦਿੱਤਾ ਸੀ ਤਿਵੇਂ ਹੀ ਉਨ੍ਹਾਂ
ਨੇ ਉਨ੍ਹਾਂ ਨਾਲ ਕੀਤਾ ॥
੨੩ ੨੪ ਯਹੋਵਾਹ ਮੂਸਾ ਨੂੰ ਬੋਲਿਆ, ੦ ਲੇਵੀਆਂ ਲਈ
ਏਹ ਹੈ ਕਿ ਪੰਝੀਆਂ ਵਰਿਹਾਂ ਤੋਂ ਉੱਪਰ ਓਹ ਮੰਡਲੀ
੨੫ ਦੇ ਤੰਬੂ ਵਿੱਚ ਸੇਵਾ ਦੇ ਕੰਮ ਨੂੰ ਲੱਗੇ ਰਹਿਣ ੦ ਅਤੇ
ਪੰਜਾਹ ਵਰਿਹਾਂ ਤੋਂ ਓਹ ਸੇਵਾ ਦੇ ਕੰਮ ਤੋਂ ਰਹਿਤ
ਕੀਤੇ ਜਾਣ ਅਤੇ ਓਹ ਹੋਰ ਸੇਵਾ ਦਾ ਕੰਮ ਨਾ
੨੬ ਕਰਨ ੦ ਪਰ ਓਹ ਆਪਣੇ ਭਰਾਵਾਂ ਦੀ ਸੇਵਾ ਮੰਡਲੀ
ਦੇ ਤੰਬੂ ਵਿੱਚ ਇਉਂ ਕਰਨ ਭਈ ਓਹ ਆਪਣੀਆਂ
ਜੁੰਮੇਵਾਰੀਆਂ ਪੂਰੀਆਂ ਕਰਨ ਪਰ ਓਹ ਆਪ ਸੇਵਾ
ਦਾ ਕੰਮ ਨਾ ਕਰਨ । ਇਉਂ ਲੇਵੀਆਂ ਦੀਆਂ ਜੁੰਮੇ-
ਵਾਰੀਆਂ ਨੂੰ ਠਹਿਰਾਵੀਂ ॥

## ਪਸਾਹ ਦਾ ਪਰਬ

੯ ਯਹੋਵਾਹ ਮੂਸਾ ਨੂੰ ਸੀਨਈ ਦੀ ਉਜਾੜ ਵਿੱਚ
ਦੂਜੇ ਵਰਹੇ ਦੇ ਪਹਿਲੇ ਮਹੀਨੇ ਉਨ੍ਹਾਂ ਦੇ ਮਿਸਰ ਦੇਸ
੨ ਤੋਂ ਨਿੱਕਲਣ ਦੇ ਮਗਰੋਂ ਬੋਲਿਆ, ੦ ਇਸਰਾਏਲੀ
ਪਸਾਹ ਨੂੰ ਉਹ ਦੇ ਠਹਿਰਾਏ ਹੋਏ ਸਮੇਂ ਉੱਤੇ
੩ ਮਨਾਇਆ ਕਰਨ ੦ ਏਸੇ ਮਹੀਨੇ ਦੀ ਚੌਧਵੀਂ ਦੀ
ਸੰਝ ਨੂੰ ਠਹਿਰਾਏ ਹੋਏ ਸਮੇਂ ਉੱਤੇ ਤੁਸੀਂ ਮਨਾਇਆ
ਕਰੋ । ਉਸ ਦੀਆਂ ਸਾਰੀਆਂ ਬਿਧੀਆਂ ਅਤੇ ਸਾਰੀਆਂ
੪ ਰੀਤਾਂ ਅਨੁਸਾਰ ਉਸ ਨੂੰ ਮਨਾਇਆ ਕਰੋ ੦ ਮੂਸਾ
ਇਸਰਾਏਲੀਆਂ ਨੂੰ ਬੋਲਿਆ ਭਈ ਤੁਸੀਂ ਪਸਾਹ
੫ ਨੂੰ ਮਨਾਓ ੦ ਉਪਰੰਤ ਉਨ੍ਹਾਂ ਨੇ ਪਸਾਹ ਨੂੰ ਪਹਿਲੇ
ਮਹੀਨੇ ਦੀ ਚੌਧਵੀਂ ਦੀ ਸੰਝ ਨੂੰ ਸੀਨਈ ਦੀ ਉਜਾੜ
ਵਿੱਚ ਮਨਾਇਆ । ਜਿਵੇਂ ਯਹੋਵਾਹ ਨੇ ਮੂਸਾ ਨੂੰ ਹੁਕਮ
ਦਿੱਤਾ ਸੀ ਤਿਵੇਂ ਹੀ ਇਸਰਾਏਲੀਆਂ ਨੇ ਕੀਤਾ ॥

੬ ਕਈ ਮਨੁੱਖ ਸਨ ਜਿਹੜੇ ਕਿਸੇ ਆਦਮੀ ਦੀ ਲੋਥ
ਦੇ ਕਾਰਨ ਅਸ਼ੁੱਧ ਹੋ ਗਏ ਸਨ ਅਤੇ ਓਹ ਉਸ ਦਿਨ
ਉੱਤੇ ਪਸਾਹ ਨਾ ਮਨਾ ਸੱਕੇ ਤਾਂ ਓਹ ਮੂਸਾ ਅਰ
੭ ਹਾਰੂਨ ਦੇ ਅੱਗੇ ਉਸ ਦਿਨ ਹਾਜ਼ਰ ਹੋਏ ੦ ਉਨ੍ਹਾਂ
ਮਨੁੱਖਾਂ ਨੇ ਉਹ ਨੂੰ ਆਖਿਆ ਭਈ ਅਸੀਂ ਇੱਕ
ਆਦਮੀ ਦੀ ਲੋਥ ਦੇ ਕਾਰਨ ਅਸ਼ੁੱਧ ਹਾਂ। ਅਸੀਂ
ਕਿਉਂ ਰੁਕੇ ਰਹੀਏ ਕਿ ਅਸੀਂ ਯਹੋਵਾਹ ਦਾ ਚੜ੍ਹਾਵਾ
ਠਹਿਰਾਏ ਹੋਏ ਸਮੇਂ ਉੱਤੇ ਇਸਰਾਏਲੀਆਂ ਦੇ ਵਿੱਚ
੮ ਨਾ ਚੜ੍ਹਾਈਏ ? ੦ ਤਾਂ ਮੂਸਾ ਨੇ ਉਨ੍ਹਾਂ ਨੂੰ ਆਖਿਆ,
ਠਹਿਰੋ ਅਤੇ ਮੈਂ ਸੁਣਾਂਗਾ ਜਿਹੜਾ ਹੁਕਮ ਯਹੋਵਾਹ
ਤੁਹਾਡੇ ਲਈ ਦੇਵੇਗਾ ॥
੯ ਫੇਰ ਯਹੋਵਾਹ ਮੂਸਾ ਨੂੰ ਬੋਲਿਆ, ੦ ਇਸਰਾ-
੧੦ ਏਲੀਆਂ ਨੂੰ ਬੋਲ ਕਿ ਜੇ ਕੋਈ ਮਨੁੱਖ ਕਿਸੇ ਲੋਥ
ਅਥਵਾ ਕਿਸੇ ਲੰਮੇ ਪੈਂਡੇ ਦੇ ਕਾਰਨ ਅਸ਼ੁੱਧ ਹੋ ਗਿਆ
ਹੋਵੇ, ਭਾਵੇਂ ਤੁਹਾਡੇ ਵਿੱਚੋਂ ਭਾਵੇਂ ਤੁਹਾਡੀ ਅੰਸ ਵਿੱਚੋਂ
੧੧ ਤਾਂ ਵੀ ਉਹ ਯਹੋਵਾਹ ਦੀ ਪਸਾਹ ਮਨਾਵੇ ੦ ਦੂਜੇ
ਮਹੀਨੇ ਦੀ ਚੌਧਵੀਂ ਦੀ ਸੰਝ ਨੂੰ ਉਹ ਨੂੰ ਮਨਾਉਣ।
ਪਤੀਰੀ ਰੋਟੀ ਅਤੇ ਕੌੜੀ ਭਾਜੀ ਨਾਲ ਓਹ ਉਹ ਨੂੰ
੧੨ ਖਾਣ ੦ ਅਤੇ ਸਵੇਰ ਤੀਕ ਕੁਝ ਬਾਕੀ ਨਾ ਛੱਡਣ
ਅਤੇ ਨਾ ਹੀ ਉਹ ਦੀ ਹੱਡੀ ਤੋੜਨ। ਪਸਾਹ ਦੀ
੧੩ ਸਾਰੀ ਬਿਧੀ ਅਨੁਸਾਰ ਉਹ ਨੂੰ ਮਨਾਉਣ ੦ ਪਰੰਤੂ
ਜਿਹੜਾ ਮਨੁੱਖ ਸ਼ੁੱਧ ਹੋਵੇ ਅਤੇ ਪੈਂਡੇ ਵਿੱਚ ਵੀ ਨਾ
ਹੋਵੇ ਜੇ ਉਹ ਪਸਾਹ ਮਨਾਉਣ ਤੋਂ ਇਨਕਾਰੀ ਹੋਵੇ ਤਾਂ
ਉਹ ਪ੍ਰਾਣੀ ਆਪਣਿਆਂ ਲੋਕਾਂ ਵਿੱਚੋਂ ਛੇਕਿਆ
ਜਾਵੇ ਕਿਉਂ ਜੋ ਉਹ ਨੇ ਯਹੋਵਾਹ ਦਾ ਚੜ੍ਹਾਵਾ
ਠਹਿਰਾਏ ਹੋਏ ਸਮੇਂ ਉੱਤੇ ਨਹੀਂ ਚੜ੍ਹਾਇਆ। ਉਹ
੧੪ ਮਨੁੱਖ ਆਪਣਾ ਪਾਪ ਆਪ ਚੁੱਕੇਗਾ ੦ ਜੇਕਰ ਤੁਹਾਡੇ
ਵਿੱਚ ਕੋਈ ਪਰਦੇਸੀ ਟਿਕਿਆ ਹੋਇਆ ਹੋਵੇ ਅਤੇ
ਉਹ ਯਹੋਵਾਹ ਲਈ ਪਸਾਹ ਮਨਾਉਣੀ ਚਾਹੇ ਤਾਂ ਉਹ
ਪਸਾਹ ਦੀ ਬਿਧੀ ਅਤੇ ਉਹ ਦੀ ਰੀਤੀ ਅਨੁਸਾਰ
ਮਨਾਵੇ। ਤੁਹਾਡੇ ਲਈ ਇੱਕੋ ਹੀ ਬਿਧੀ ਹੋਵੇ, ਪਰਦੇਸੀ
ਲਈ ਵੀ ਅਤੇ ਦੇਸ ਦੇ ਜੰਮੇ ਹੋਏ ਲਈ ਵੀ ॥
੧੫ ਜਿਸ ਦਿਨ ਡੇਹਰਾ ਖੜਾ ਕੀਤਾ ਗਿਆ ਤਾਂ
ਬੱਦਲ ਨੇ ਡੇਹਰੇ ਨੂੰ ਸਾਖੀ ਦੇ ਤੰਬੂ ਤੀਕ ਢੱਕ ਲਿਆ
ਅਤੇ ਸੰਝ ਨੂੰ ਡੇਹਰੇ ਉੱਤੇ ਸਵੇਰ ਤੀਕ ਅੱਗ ਜੇਹੀ
੧੬ ਦਿੱਸਦੀ ਰਹੀ ੦ ਇਉਂ ਸਦਾ ਹੀ ਹੁੰਦਾ ਸੀ। ਬੱਦਲ
ਉਹ ਨੂੰ ਢੱਕਦਾ ਹੁੰਦਾ ਸੀ ਅਤੇ ਰਾਤ ਨੂੰ ਅੱਗ
੧੭ ਦਿੱਸਦੀ ਹੁੰਦੀ ਸੀ ੦ ਜਦ ਕਦੀ ਬੱਦਲ ਤੰਬੂ ਦੇ
ਉੱਤੋਂ ਚੁੱਕਿਆ ਜਾਂਦਾ ਸੀ ਤਾਂ ਉਸ ਦੇ ਮਗਰੋਂ
ਇਸਰਾਏਲੀ ਕੂਚ ਕਰਦੇ ਸਨ ਅਤੇ ਜਿਸ ਥਾਂ ਬੱਦਲ
ਠਹਿਰਦਾ ਸੀ ਉੱਥੇ ਇਸਰਾਏਲੀ ਡੇਰੇ ਲਾਉਂਦੇ
੧੮ ਸਨ ੦ ਯਹੋਵਾਹ ਦੇ ਹੁਕਮ ਉੱਤੇ ਇਸਰਾਏਲੀ ਕੂਚ
ਕਰਦੇ ਸਨ ਅਤੇ ਯਹੋਵਾਹ ਦੇ ਹੁਕਮ ਨਾਲ ਡੇਰੇ
ਲਾਉਂਦੇ ਸਨ। ਜਿੰਨਾ ਚਿਰ ਬੱਦਲ ਡੇਹਰੇ ਦੇ ਉੱਤੇ
ਠਹਿਰਦਾ ਸੀ ਓਹ ਆਪਣੇ ਡੇਰੇ ਵਿੱਚ ਰਹਿੰਦੇ ਸਨ ੦
੧੯ ਜਦ ਬੱਦਲ ਡੇਹਰੇ ਉੱਤੇ ਬਹੁਤੇ ਦਿਨਾਂ ਤੀਕ
ਠਹਿਰਿਆ ਰਹਿੰਦਾ ਸੀ ਤਾਂ ਇਸਰਾਏਲੀ ਯਹੋਵਾਹ ਦੇ
੨੦ ਹੁਕਮ ਨੂੰ ਮੰਨਦੇ ਹੋਏ ਕੂਚ ਨਹੀਂ ਕਰਦੇ ਸਨ ੦ ਕਦੀ
ਕਦੀ ਬੱਦਲ ਥੋੜੇ ਦਿਨ ਡੇਹਰੇ ਦੇ ਉੱਤੇ ਰਹਿੰਦਾ ਸੀ
ਤਦ ਯਹੋਵਾਹ ਦੇ ਹੁਕਮ ਅਨੁਸਾਰ ਓਹ ਡੇਰੇ ਵਿੱਚ
ਰਹਿੰਦੇ ਸਨ ਅਤੇ ਫੇਰ ਯਹੋਵਾਹ ਦੇ ਹੁਕਮ ਅਨੁਸਾਰ
੨੧ ਕੂਚ ਕਰਦੇ ਸਨ ੦ ਅਤੇ ਕਦੀ ਕਦੀ ਬੱਦਲ ਸੰਝ
ਤੋਂ ਸਵੇਰ ਤੀਕ ਹੁੰਦਾ ਸੀ ਤਾਂ ਜਦ ਸਵੇਰ ਨੂੰ ਬੱਦਲ
ਚੁੱਕਿਆ ਜਾਂਦਾ ਸੀ ਤਾਂ ਓਹ ਕੂਚ ਕਰਦੇ ਸਨ।
ਭਾਵੇਂ ਦਿਨ ਨੂੰ ਭਾਵੇਂ ਰਾਤ ਨੂੰ ਜਦ ਬੱਦਲ ਚੁੱਕਿਆ
੨੨ ਜਾਂਦਾ ਸੀ ਤਦ ਓਹ ਕੂਚ ਕਰਦੇ ਸਨ ੦ ਭਾਵੇਂ ਦੋ
ਦਿਨ ਭਾਵੇਂ ਮਹੀਨਾ ਭਾਵੇਂ ਢੇਰ ਚਿਰ ਬੱਦਲ ਡੇਹਰੇ
ਉੱਤੇ ਠਹਿਰਿਆ ਰਹਿੰਦਾ ਸੀ ਤਾਂ ਇਸਰਾਏਲੀ ਡੇਰੇ
ਵਿੱਚ ਰਹਿੰਦੇ ਹੁੰਦੇ ਸਨ ਅਤੇ ਕੂਚ ਨਹੀਂ ਕਰਦੇ ਸਨ
ਅਤੇ ਜਦ ਉਹ ਚੁੱਕਿਆ ਜਾਂਦਾ ਸੀ ਤਾਂ ਓਹ ਕੂਚ
੨੩ ਕਰਦੇ ਸਨ ੦ ਯਹੋਵਾਹ ਦੇ ਹੁਕਮ ਨਾਲ ਓਹ ਡੇਰੇ
ਲਾਉਂਦੇ ਸਨ ਅਤੇ ਯਹੋਵਾਹ ਦੇ ਹੁਕਮ ਨਾਲ ਓਹ
ਕੂਚ ਕਰਦੇ ਸਨ। ਯਹੋਵਾਹ ਦੀ ਆਗਿਆ ਨੂੰ ਓਹ
ਮੰਨਦੇ ਸਨ ਜਿਵੇਂ ਯਹੋਵਾਹ ਮੂਸਾ ਦੇ ਰਾਹੀਂ ਹੁਕਮ
ਦਿੰਦਾ ਸੀ ॥

## ੧੦ ਇਸਰਾਏਲੀਆਂ ਦਾ ਸੀਨਈ ਤੋਂ ਕੂਚ

੨ ਯਹੋਵਾਹ ਮੂਸਾ ਨੂੰ ਬੋਲਿਆ, ੦ ਆਪਣੇ ਲਈ
ਚਾਂਦੀ ਦੀਆਂ ਦੋ ਤੁਰੀਆਂ ਬਣਾ। ਉਨ੍ਹਾਂ ਨੂੰ ਘੜ ਕੇ
ਬਣਾ ਤਾਂ ਜੋ ਓਹ ਤੇਰੇ ਲਈ ਮੰਡਲੀ ਦੇ ਸੱਦਣ ਨੂੰ
੩ ਅਤੇ ਡੇਰਿਆਂ ਦੇ ਕੂਚ ਕਰਨ ਲਈ ਹੋਣ ੦ ਜਦ ਓਹ
ਉਨ੍ਹਾਂ ਨੂੰ ਫੂਕਣ ਤਾਂ ਸਾਰੀ ਮੰਡਲੀ ਤੇਰੇ ਕੋਲ ਮੰਡਲੀ

੪ ਦੇ ਤੰਬੂ ਦੇ ਦਰਵੱਜੇ ਕੋਲ ਇਕੱਠੀ ਹੋ ਜਾਵੇ ੦ ਜੇਕਰ
ਇੱਕੋ ਹੀ ਫੂਕਣ ਤਾਂ ਪਰਧਾਨ ਜਿਹੜੇ ਇਸਰਾਏਲ
ਵਿੱਚ ਹਜ਼ਾਰਾਂ ਦੇ ਮੁਖੀਏ ਹਨ ਤੇਰੇ ਕੋਲ ਇਕੱਠੇ ਹੋ
੫ ਜਾਣ ੦ ਜਦ ਤੁਸੀਂ ਸਾਹ ਖਿੱਚ ਕੇ ਫੂਕ ਮਾਰੋ ਤਾਂ
੬ ਚੜ੍ਹਦੇ ਪਾਸੇ ਦੇ ਡੇਰੇ ਕੂਚ ਕਰਨ ੦ ਜਦ ਤੁਸੀਂ ਸਾਹ
ਖਿੱਚ ਕੇ ਦੂਜੀ ਵਾਰ ਫੂਕ ਮਾਰੋ ਤਾਂ ਦੱਖਣ ਦੇ ਡੇਰੇ
ਕੂਚ ਕਰਨ । ਐਉਂ ਉਨ੍ਹਾਂ ਦੇ ਕੂਚ ਕਰਨ ਲਈ ਓਹ
੭ ਸਾਹ ਖਿੱਚ ਕੇ ਫੂਕਣ ੦ ਜਦ ਸਭਾ ਇਕੱਠੀ ਕਰਨੀ
ਹੋਵੇ ਤਾਂ ਤੁਸੀਂ ਫੂਕੋ ਪਰ ਸਾਹ ਖਿੱਚ ਕੇ ਨਾ ਫੂਕੋ ੦
੮ ਅਤੇ ਹਾਰੂਨ ਦੇ ਪੁੱਤ੍ਰ ਜਾਜਕ ਤੁਰ੍ਹੀਆਂ ਫੂਕਣ ਅਤੇ
ਉਹ ਤੁਹਾਡੇ ਲਈ ਸਦਾ ਤੀਕ ਤੁਹਾਡੀ ਪੀੜ੍ਹੀਓਂ ਪੀੜ੍ਹੀ
੯ ਇੱਕ ਬਿਧੀ ਹੋਵੇ ੦ ਜਦ ਤੁਸੀਂ ਆਪਣੇ ਦੇਸ ਵਿੱਚ
ਆਪਣੇ ਵੈਰੀਆਂ ਦੇ ਵਿਰੁੱਧ ਜਿਹੜੇ ਤੁਹਾਨੂੰ ਸਤਾਉਂਦੇ
ਹਨ ਜੁੱਧ ਕਰਨ ਲਈ ਜਾਓ ਤਾਂ ਤੁਸੀਂ ਤੁਰ੍ਹੀਆਂ ਨੂੰ
ਸਾਹ ਖਿੱਚ ਕੇ ਫੂਕੋ, ਫੇਰ ਤੁਸੀਂ ਯਹੋਵਾਹ ਆਪਣੇ
ਪਰਮੇਸ਼ੁਰ ਅੱਗੇ ਚੇਤੇ ਕੀਤੇ ਜਾਓਗੇ ਅਤੇ ਆਪਣੇ
੧੦ ਵੈਰੀਆਂ ਤੋਂ ਬਚਾਏ ਜਾਓਗੇ ੦ ਨਾਲੇ ਤੁਸੀਂ ਆਪਣੇ
ਅਨੰਦ ਦੇ ਦਿਨ ਅਤੇ ਆਪਣੇ ਠਹਿਰਾਏ ਹੋਏ ਸਮੇਂ
ਉੱਤੇ ਅਤੇ ਆਪਣੇ ਮਹੀਨਿਆਂ ਦੇ ਅਰੰਭ ਵਿੱਚ
ਤੁਰ੍ਹੀਆਂ ਨੂੰ ਆਪਣੇ ਹੋਮ ਦੀਆਂ ਭੇਟਾਂ ਉੱਤੇ ਅਤੇ
ਆਪਣੀਆਂ ਸੁਖ ਸਾਂਦ ਦੀਆਂ ਬਲੀਆਂ ਉੱਤੇ ਫੂਕੋ
ਅਤੇ ਓਹ ਤੁਹਾਡੇ ਲਈ ਤੁਹਾਡੇ ਪਰਮੇਸ਼ੁਰ ਅੱਗੇ ਇੱਕ
ਯਾਦਗਾਰੀ ਹੋਣ । ਮੈਂ ਯਹੋਵਾਹ ਤੁਹਾਡਾ ਪਰਮੇਸ਼ੁਰ
ਹਾਂ ॥

੧੧ ਐਉਂ ਹੋਇਆ ਕਿ ਦੂਜੇ ਵਰਹੇ ਦੇ ਦੂਜੇ ਮਹੀਨੇ
ਦੇ ਵੀਹਵੇਂ ਦਿਨ ਉਹ ਬੱਦਲ ਸਾਖੀ ਦੇ ਡੇਹਰੇ ਦੇ
੧੨ ਉੱਤੋਂ ਚੁੱਕਿਆ ਗਿਆ ੦ ਤਾਂ ਇਸਰਾਏਲੀਆਂ ਨੇ
ਸੀਨਈ ਦੀ ਉਜਾੜ ਤੋਂ ਆਪਣੇ ਸਫ਼ਰ ਲਈ ਕੂਚ
ਕੀਤਾ ਅਤੇ ਬੱਦਲ ਪਾਰਾਨ ਦੀ ਉਜਾੜ ਵਿੱਚ ਟਿਕ
੧੩ ਗਿਆ ੦ ਸੋ ਉਨ੍ਹਾਂ ਨੇ ਪਹਿਲਾ ਕੂਚ ਯਹੋਵਾਹ ਦੇ
ਹੁਕਮ ਨਾਲ ਜਿਹੜਾ ਮੂਸਾ ਦੇ ਰਾਹੀਂ ਆਇਆ ਸੀ
੧੪ ਕੀਤਾ ੦ ਅਤੇ ਪਹਿਲਾਂ ਯਹੂਦਾਹ ਦੇ ਡੇਰੇ ਦੇ ਝੰਡੇ ਦਾ
ਉਨ੍ਹਾਂ ਦੀ ਸੈਨਾਂ ਅਨੁਸਾਰ ਕੂਚ ਹੋਇਆ ਅਤੇ ਉਸ
ਦਾ ਸੈਨਾ ਪਤੀ ਅੰਮੀਨਾਦਾਬ ਦਾ ਪੁੱਤ੍ਰ ਨਹਸ਼ੋਨ ਸੀ ੦
੧੫ ਯਿੱਸਾਕਾਰ ਦੇ ਗੋਤ ਦਾ ਸੈਨਾ ਪਤੀ ਸੂਆਰ ਦਾ ਪੁੱਤ੍ਰ
੧੬ ਨਥਨਿਏਲ ਸੀ ੦ ਅਤੇ ਜ਼ਬੂਲੁਨ ਦੇ ਗੋਤ ਦਾ ਸੈਨਾ
੧੭ ਪਤੀ ਹੇਲੋਨ ਦਾ ਪੁੱਤ੍ਰ ਅਲੀਆਬ ਸੀ ੦ ਫੇਰ ਡੇਹਰਾ
ਲਾਹਿਆ ਗਿਆ ਅਤੇ ਗੇਰਸ਼ੋਨੀਆਂ ਅਤੇ ਮਰਾਰੀਆਂ
੧੮ ਨੇ ਡੇਹਰੇ ਨੂੰ ਚੁੱਕੇ ਹੋਏ ਕੂਚ ਕੀਤਾ ੦ ਫੇਰ ਰਊਬੇਨ
ਦੇ ਡੇਰੇ ਦੇ ਝੰਡੇ ਦਾ ਕੂਚ ਉਨ੍ਹਾਂ ਦੀਆਂ ਸੈਨਾਂ ਅਨੁਸਾਰ
ਹੋਇਆ ਅਤੇ ਉਨ੍ਹਾਂ ਦਾ ਸੈਨਾ ਪਤੀ ਸ਼ਦੇਊਰ ਦਾ
੧੯ ਪੁੱਤ੍ਰ ਅਲੀਸੂਰ ਸੀ ੦ ਸ਼ਿਮਓਨ ਦੇ ਗੋਤ ਦਾ ਸੈਨਾ
੨੦ ਪਤੀ ਸੂਰੀਸ਼ੱਦਾਈ ਦਾ ਪੁੱਤ੍ਰ ਸ਼ਲੁਮੀਏਲ ਸੀ ੦ ਅਤੇ
ਗਾਦ ਦੇ ਗੋਤ ਦਾ ਸੈਨਾ ਪਤੀ ਦਊਏਲ ਦਾ ਪੁੱਤ੍ਰ
੨੧ ਅਲਯਾਸਾਫ਼ ਸੀ ੦ ਫੇਰ ਕਹਾਥੀਆਂ ਨੇ ਡੇਹਰੇ ਨੂੰ
ਚੁੱਕੇ ਹੋਏ ਕੂਚ ਕੀਤਾ ਅਤੇ ਦੂਜਿਆਂ ਨੇ ਉਨ੍ਹਾਂ ਦੇ
੨੨ ਆਉਣ ਤੀਕ ਡੇਹਰੇ ਨੂੰ ਖੜਾ ਕਰ ਲਿਆ ੦ ਫੇਰ
ਅਫ਼ਰਈਮੀਆਂ ਦੇ ਡੇਰੇ ਦੇ ਝੰਡੇ ਦਾ ਉਨ੍ਹਾਂ ਦੀਆਂ
ਸੈਨਾਂ ਅਨੁਸਾਰ ਕੂਚ ਹੋਇਆ । ਉਨ੍ਹਾਂ ਦਾ ਸੈਨਾ ਪਤੀ
੨੩ ਅੰਮੀਹੂਦ ਦਾ ਪੁੱਤ੍ਰ ਅਲੀਸ਼ਾਮਾ ਸੀ ੦ ਮਨੱਸ਼ਹ ਦੇ
ਗੋਤ ਦਾ ਸੈਨਾ ਪਤੀ ਪਦਾਹਸੂਰ ਦਾ ਪੁੱਤ੍ਰ ਗਮਲੀਏਲ
੨੪ ਸੀ ੦ ਬਿਨਯਾਮੀਨ ਦੇ ਗੋਤ ਦਾ ਸੈਨਾ ਪਤੀ ਗਿਦਓਨੀ
੨੫ ਦਾ ਪੁੱਤ੍ਰ ਅਬੀਦਾਨ ਸੀ ੦ ਫੇਰ ਦਾਨ ਦੇ ਡੇਰੇ ਦੇ ਝੰਡੇ
ਦਾ ਜਿਹੜਾ ਸਾਰਿਆਂ ਡੇਰਿਆਂ ਦੇ ਪਛਾੜੀ ਸੀ ਉਨ੍ਹਾਂ
ਦੀਆਂ ਸੈਨਾਂ ਅਨੁਸਾਰ ਕੂਚ ਹੋਇਆ ਅਤੇ ਉਨ੍ਹਾਂ ਦਾ
ਸੈਨਾ ਪਤੀ ਅੰਮੀਸ਼ੱਦਾਈ ਦਾ ਪੁੱਤ੍ਰ ਅਹੀਅਜ਼ਰ ਸੀ ੦
੨੬ ਅਤੇ ਆਸ਼ੇਰ ਦੇ ਗੋਤ ਦਾ ਸੈਨਾ ਪਤੀ ਆਕਰਾਨ ਦਾ
੨੭ ਪੁੱਤ੍ਰ ਪਗੀਏਲ ਸੀ ੦ ਅਤੇ ਨਫ਼ਤਾਲੀ ਦੇ ਗੋਤ ਦਾ
੨੮ ਸੈਨਾ ਪਤੀ ਏਨਾਨ ਦਾ ਪੁੱਤ੍ਰ ਅਹੀਰਾ ਸੀ ੦ ਏਹ
ਇਸਰਾਏਲੀਆਂ ਦੇ ਸਫ਼ਰ ਸਨ ਉਨ੍ਹਾਂ ਦੀਆਂ ਸੈਨਾਂ
ਅਨੁਸਾਰ ਜਦ ਓਹ ਕੂਚ ਕਰਦੇ ਹੁੰਦੇ ਸਨ ॥

੨੯ ਮੂਸਾ ਨੇ ਆਪਣੇ ਸਹੁਰੇ ਰਊਏਲ ਮਿਦਯਾਨੀ ਦੇ
ਪੁੱਤ੍ਰ ਹੋਬਾਬ ਨੂੰ ਆਖਿਆ ਕਿ ਅਸੀਂ ਉਸ ਥਾਂ ਨੂੰ
ਜਿਹੜਾ ਯਹੋਵਾਹ ਨੇ ਸਾਨੂੰ ਦੇਣ ਨੂੰ ਆਖਿਆ ਹੈ ਕੂਚ
ਕਰ ਰਹੇ ਹਾਂ । ਤੂੰ ਸਾਡੇ ਨਾਲ ਚੱਲ ਅਤੇ ਅਸੀਂ ਤੇਰੇ
ਨਾਲ ਭਲਿਆਈ ਕਰਾਂਗੇ ਕਿਉਂ ਜੋ ਯਹੋਵਾਹ ਨੇ
ਇਸਰਾਏਲ ਲਈ ਭਲਿਆਈ ਕਰਨ ਦੀ ਗੱਲ ਕੀਤੀ
੩੦ ਹੈ ੦ ਉਸ ਆਖਿਆ, ਮੈਂ ਨਹੀਂ ਜਾਵਾਂਗਾ ਸਗੋਂ ਮੈਂ
ਆਪਣੇ ਦੇਸ ਅਤੇ ਆਪਣੇ ਸਾਕਾਂ ਵਿੱਚ ਜਾਵਾਂਗਾ ੦
੩੧ ਤਾਂ ਉਸ ਨੇ ਆਖਿਆ, ਸਾਨੂੰ ਨਾ ਛੱਡ ਕਿਉਂ ਜੋ ਤੂੰ
ਜਾਣਦਾ ਹੈਂ ਕਿ ਅਸੀਂ ਉਜਾੜ ਵਿੱਚ ਕਿਵੇਂ ਡੇਰੇ
ਲਾਈਏ ਅਤੇ ਤੂੰ ਸਾਡੇ ਲਈ ਅੱਖਾਂ ਦਾ ਕੰਮ

੨ ਦੇਵੇਂਗਾ ੦ ਅਤੇ ਐਉਂ ਹੋਵੇਗਾ ਕਿ ਜਦ ਤੂੰ ਸਾਡੇ
ਸੰਗ ਚੱਲੇਂ, ਹਾਂ, ਐਉਂ ਹੀ ਹੋਵੇਗਾ ਕਿ ਉਹ
ਭਲਿਆਈ ਜਿਹੜੀ ਯਹੋਵਾਹ ਸਾਡੇ ਨਾਲ ਕਰੇਗਾ
ਉਹੀ ਭਲਿਆਈ ਅਸੀਂ ਤੇਰੇ ਨਾਲ ਕਰਾਂਗੇ ॥
੩ ਫੇਰ ਉਨ੍ਹਾਂ ਨੇ ਯਹੋਵਾਹ ਦੇ ਪਹਾੜ ਤੋਂ ਤਿੰਨਾਂ ਦਿਨਾਂ
ਦਾ ਪੈਂਡਾ ਕੀਤਾ ਅਤੇ ਯਹੋਵਾਹ ਦੇ ਨੇਮ ਦੇ ਸੰਦੂਕ ਨੇ
ਵੀ ਉਨ੍ਹਾਂ ਦੇ ਅੱਗੇ ਅੱਗੇ ਤਿੰਨਾਂ ਦਿਨਾਂ ਦਾ ਪੈਂਡਾ
ਕੀਤਾ ਤਾਂ ਜੋ ਉਨ੍ਹਾਂ ਲਈ ਵਿਸਰਾਮ ਦਾ ਥਾਂ ਲੱਭੇ ੦
੪ ਦਿਨ ਨੂੰ ਯਹੋਵਾਹ ਦਾ ਬੱਦਲ ਉਨ੍ਹਾਂ ਦੇ ਉੱਤੇ ਹੁੰਦਾ
ਸੀ ਜਦ ਉਹ ਡੇਰੇ ਤੋਂ ਕੂਚ ਕਰਦੇ ਸਨ ॥
੫ ਤਾਂ ਐਉਂ ਹੋਇਆ ਭਈ ਜਦ ਸੰਦੂਕ ਦਾ ਕੂਚ
ਹੁੰਦਾ ਸੀ ਤਾਂ ਮੂਸਾ ਆਖਦਾ ਹੁੰਦਾ ਸੀ "ਹੇ ਯਹੋਵਾਹ,
ਉੱਠ ਅਤੇ ਤੇਰੇ ਵੈਰੀ ਖੇਰੂੰ ਖੇਰੂੰ ਹੋ ਜਾਣ ਅਤੇ ਤੈਥੋਂ
ਘਿਣ ਕਰਨ ਵਾਲੇ ਤੇਰੇ ਅੱਗੋਂ ਨੱਠ ਜਾਣ"! ੦
੬ ਅਤੇ ਜਦ ਠਹਿਰਦਾ ਸੀ ਤਾਂ ਉਹ ਕਹਿੰਦਾ ਹੁੰਦਾ ਸੀ,
'ਹੇ ਯਹੋਵਾਹ, ਇਸਰਾਏਲ ਦੇ ਲੱਖਾਂ ਹਜ਼ਾਰਾਂ ਵਿੱਚ
ਮੁੜ ਆ" ॥

### ਯਹੋਵਾਹ ਬਟੇਰੇ ਘੱਲਦਾ ਹੈ

**੧੧** ਤਾਂ ਪਰਜਾ ਯਹੋਵਾਹ ਦੇ ਸੁਣਨ ਵਿੱਚ ਬੁੜ
ਬੁੜਾਉਣ ਅਤੇ ਅਵੱਲੀਆਂ ਗੱਲਾਂ ਆਖਣ ਲੱਗੀ
ਅਤੇ ਜਾਂ ਯਹੋਵਾਹ ਨੇ ਸੁਣਿਆ ਤਾਂ ਉਸ ਦਾ ਕ੍ਰੋਧ
ਭੜਕ ਉੱਠਿਆ ਅਤੇ ਯਹੋਵਾਹ ਦੀ ਅੱਗ ਉਨ੍ਹਾਂ ਵਿੱਚ
ਬਲਣ ਲੱਗ ਪਈ ਅਤੇ ਡੇਰੇ ਦੀਆਂ ਹੱਦਾਂ ਵਿੱਚ ਉਨ੍ਹਾਂ
੨ ਨੂੰ ਭਸਮ ਕਰ ਸੁੱਟਿਆ ੦ ਫੇਰ ਪਰਜਾ ਨੇ ਮੂਸਾ ਅੱਗੇ
ਦੁਹਾਈ ਦਿੱਤੀ ਅਤੇ ਮੂਸਾ ਨੇ ਯਹੋਵਾਹ ਅੱਗੇ ਬੇਨਤੀ
੩ ਕੀਤੀ ਤਾਂ ਅੱਗ ਹਟ ਗਈ ੦ ਉਸ ਥਾਂ ਦਾ ਨਾਉਂ
ਤਬਏਰਾਹ ਪੈ ਗਿਆ ਕਿਉਂ ਜੋ ਯਹੋਵਾਹ ਦੀ ਅੱਗ
ਉਨ੍ਹਾਂ ਵਿੱਚ ਬਲ ਉੱਠੀ ਸੀ ॥
੪ ਫੇਰ ਰਲੀ ਮਿਲੀ ਭੀੜ ਜਿਹੜੀ ਉਨ੍ਹਾਂ ਵਿੱਚ ਸੀ
ਬਹੁਤ ਗਾਬੜ ਗਈ ਅਤੇ ਇਸਰਾਏਲੀ ਵੀ ਬਾਰਮ
ਬਾਰ ਰੋਏ ਅਤੇ ਆਖਣ ਲੱਗੇ, ਸਾਨੂੰ ਮਾਸ ਕੌਣ
੫ ਖਵਾਵੇਗਾ ? ੦ ਅਸੀਂ ਉਨ੍ਹਾਂ ਮੱਛੀਆਂ ਨੂੰ ਚੇਤੇ ਕਰਦੇ
ਹਾਂ ਜਿਹੜੀਆਂ ਅਸੀਂ ਮਿਸਰ ਵਿੱਚ ਮੁਫ਼ਤ ਖਾਂਦੇ
ਸਾਂ ਨਾਲੇ ਖੀਰੇ, ਖ਼ਰਬੂਜ਼ੇ, ਗੰਦਨੇ, ਪਿਆਜ਼ ਅਰ
੬ ਲਸਣ ੦ ਪਰ ਹੁਣ ਸਾਡੀ ਜਾਨ ਸੁੱਕ ਗਈ ਹੈ।
ਹੁਣ ਤਾਂ ਕੁਝ ਵੀ ਨਹੀਂ ਦਿੱਸਦਾ ਸਿਵਾਏ ਇਸ ਮੰਨ
੭ ਦੇ ! ੦ ਉਹ ਮੰਨ ਧਨੀਏ ਵਰਗਾ ਸੀ ਅਤੇ ਮੋਤੀ ਵਾਂਙੁ
੮ ਦਿੱਸਦਾ ਸੀ ੦ ਲੋਕ ਜਾ ਕੇ ਉਹ ਨੂੰ ਇਕੱਠਾ ਕਰ
ਲੈਂਦੇ ਸਨ ਅਤੇ ਉਹ ਨੂੰ ਚੱਕੀਆਂ ਵਿੱਚ ਪੀਂਹਦੇ
ਅਥਵਾ ਉੱਖਲੀ ਵਿੱਚ ਕੁੱਟਦੇ ਸਨ, ਫੇਰ ਉਹ ਨੂੰ
ਤਵੀਆਂ ਵਿੱਚ ਤੁਲ ਕੇ ਉਹ ਦੇ ਫੁਲਕੇ ਬਣਾ ਲੈਂਦੇ
ਸਨ ਅਤੇ ਉਹ ਦਾ ਸੁਆਦ ਤੇਲ ਵਿੱਚ ਤਲੀਆਂ
੯ ਹੋਈਆਂ ਪੂੜੀਆਂ ਵਰਗਾ ਸੀ ੦ ਜਦ ਰਾਤ ਨੂੰ ਡੇਰੇ
ਉੱਤੇ ਤ੍ਰੇਲ ਪੈਂਦੀ ਸੀ ਤਾਂ ਮੰਨ ਉਸ ਉੱਤੇ ਉਤਰਦਾ
ਸੀ ॥
੧੦ ਮੂਸਾ ਨੇ ਪਰਜਾ ਵਿੱਚੋਂ ਹਰ ਮਨੁੱਖ ਨੂੰ ਆਪਣੇ
ਟੱਬਰ ਨਾਲ ਆਪੋ ਆਪਣੇ ਤੰਬੂ ਦੇ ਦਰਵੱਜੇ ਵਿੱਚ
ਰੋਂਦੇ ਸੁਣਿਆ। ਤਾਂ ਯਹੋਵਾਹ ਦਾ ਕ੍ਰੋਧ ਡਾਢਾ
ਭੜਕਿਆ ਅਤੇ ਮੂਸਾ ਦੀ ਨਿਗਾਹ ਵਿੱਚ ਵੀ ਏਹ
੧੧ ਇੱਕ ਬੁਰਿਆਈ ਸੀ ੦ ਉਪਰੰਤ ਮੂਸਾ ਨੇ ਯਹੋਵਾਹ ਨੂੰ
ਆਖਿਆ, ਤੈਂ ਕਿਉਂ ਆਪਣੇ ਦਾਸ ਨਾਲ ਬੁਰਿਆਈ
ਕੀਤੀ ? ਤੇਰੀ ਕਿਰਪਾ ਦੀ ਨਿਗਾਹ ਮੇਰੇ ਉੱਤੇ ਕਿਉਂ
ਨਹੀਂ ਰਹੀ ਜੋ ਏਸ ਸਾਰੀ ਪਰਜਾ ਦਾ ਭਾਰ ਮੇਰੇ ਉੱਤੇ
੧੨ ਪਾਉਂਦਾ ਹੈਂ ? ੦ ਕੀ ਮੈਂ ਹੀ ਏਸ ਪਰਜਾ ਨੂੰ ਗਰਭ
ਵਿੱਚ ਲਿਆ ਅਤੇ ਮੈਂ ਹੀ ਉਹ ਨੂੰ ਜਣਿਆ ਜੋ ਤੂੰ ਮੈਨੂੰ
ਕਹਿੰਦਾ ਹੈਂ ਕਿ ਉਨ੍ਹਾਂ ਨੂੰ ਆਪਣੀ ਛਾਤੀ ਉੱਤੇ ਚੁੱਕ
ਕੇ ਜਿਵੇਂ ਪਿਤਾ ਦੁੱਧ ਪੀਂਦੇ ਬਾਲ ਨੂੰ ਚੁੱਕੀ ਫਿਰਦਾ
ਹੈ ਉਸ ਜ਼ਮੀਨ ਨੂੰ ਲੈ ਜਾਹ ਜਿਹ ਦੇ ਦੇਣ ਦੀ ਸੌਂਹ
ਤੈਂ ਉਨ੍ਹਾਂ ਦੇ ਪਿਉ ਦਾਦਿਆਂ ਨਾਲ ਖਾਧੀ ਹੈ ? ੦
੧੩ ਕਿੱਥੋਂ ਮੇਰੇ ਕੋਲ ਮਾਸ ਆਇਆ ਕਿ ਮੈਂ ਏਸ ਸਾਰੀ
ਪਰਜਾ ਨੂੰ ਦੇਵਾਂ ਕਿਉਂ ਜੋ ਉਹ ਏਹ ਆਖ ਕੇ ਮੇਰੇ
ਅੱਗੇ ਰੋਂਦੇ ਹਨ ਭਈ ਸਾਨੂੰ ਮਾਸ ਦੇਹ ਤਾਂ ਜੋ ਅਸੀਂ
੧੪ ਖਾਈਏ ੦ ਮੈਂ ਇਕੱਲਾ ਏਸ ਸਾਰੀ ਪਰਜਾ ਨੂੰ ਨਹੀਂ
ਸਾਂਭ ਸੱਕਦਾ ਕਿਉਂ ਜੋ ਏਹ ਮੇਰੇ ਲਈ ਇੱਕ ਵਧੀਕ
੧੫ ਭਾਰ ਹੈ ੦ ਜੇ ਤੈਂ ਐਉਂ ਹੀ ਮੇਰੇ ਨਾਲ ਕਰਨਾ ਹੈ, ਜੇ
ਤੇਰੀ ਕਿਰਪਾ ਦੀ ਨਿਗਾਹ ਮੇਰੇ ਉੱਤੇ ਹੈ ਤਾਂ ਮੈਨੂੰ
ਮਾਰ ਸੁੱਟ ਭਈ ਮੈਂ ਆਪਣੀ ਖੁਆਰੀ ਨਾ ਵੇਖਾਂ ! ॥
੧੬ ਯਹੋਵਾਹ ਨੇ ਮੂਸਾ ਨੂੰ ਆਖਿਆ, ਮੇਰੇ ਲਈ
ਇਸਰਾਏਲ ਦੇ ਬਜ਼ੁਰਗਾਂ ਵਿੱਚੋਂ ਸੱਤਰ ਮਨੁੱਖ ਇਕੱਠੇ
ਕਰ ਜਿਨ੍ਹਾਂ ਨੂੰ ਤੂੰ ਜਾਣਦਾ ਹੈਂ ਕਿ ਉਹ ਪਰਜਾ
ਦੇ ਬਜ਼ੁਰਗ ਅਤੇ ਹੁੱਦੇਦਾਰ ਹਨ। ਫੇਰ ਉਨ੍ਹਾਂ ਨੂੰ

ਮੰਡਲੀ ਦੇ ਤੰਬੂ ਕੋਲ ਲਿਆ ਕਿ ਓਹ ਉੱਥੇ ਤੇਰੇ
੧੭ ਨਾਲ ਖਲੋ ਜਾਣ ੦ ਅਤੇ ਮੈਂ ਉੱਤਰ ਕੇ ਉੱਥੇ ਤੇਰੇ
ਨਾਲ ਗੱਲ ਕਰਾਂਗਾ ਅਤੇ ਮੈਂ ਉਸ ਆਤਮਾ ਤੋਂ ਲੈ ਕੇ
ਜਿਹੜਾ ਤੇਰੇ ਉੱਤੇ ਹੈ ਉਨ੍ਹਾਂ ਉੱਤੇ ਪਾਵਾਂਗਾ ਅਤੇ ਉਹ
ਤੇਰੇ ਨਾਲ ਪਰਜਾ ਦਾ ਭਾਰ ਚੁੱਕਣਗੇ ਤਾਂ ਜੋ ਤੈਨੂੰ
੧੮ ਇਕੱਲੇ ਨੂੰ ਚੁੱਕਣਾ ਨਾ ਪਵੇ ੦ ਅਤੇ ਪਰਜਾ ਨੂੰ ਆਖ
ਕਿ ਕੱਲ ਲਈ ਆਪਣੇ ਆਪ ਨੂੰ ਪਵਿੱਤ੍ਰ ਕਰੋ ਫੇਰ
ਤੁਸੀਂ ਮਾਸ ਖਾਓਗੇ ਕਿਉਂ ਜੋ ਤੁਸੀਂ ਯਹੋਵਾਹ ਦੇ
ਸੁਣਨ ਵਿੱਚ ਏਹ ਆਖ ਕੇ ਰੋਂਦੇ ਸਾਓ ਕਿ ਕੌਣ ਸਾਨੂੰ
ਮਾਸ ਖਵਾਵੇਗਾ ਕਿਉਂ ਜੋ ਅਸੀਂ ਮਿਸਰ ਵਿੱਚ ਸਖਾਲੇ
ਸਾਂ ? ਏਸ ਲਈ ਯਹੋਵਾਹ ਤੁਹਾਨੂੰ ਮਾਸ ਦੇਵੇਗਾ
੧੯ ਅਤੇ ਤੁਸੀਂ ਖਾਓਗੇ ੦ ਨਾ ਇੱਕ ਦਿਨ, ਨਾ ਦੋ ਦਿਨ,
ਨਾ ਪੰਜ ਦਿਨ, ਨਾ ਦਸ ਦਿਨ, ਨਾ ਵੀਹ ਦਿਨ ਤੁਸੀਂ
੨੦ ਖਾਓਗੇ ੦ ਸਗੋਂ ਪੂਰਾ ਮਹੀਨਾ ਜਦ ਤੀਕ ਉਹ
ਤੁਹਾਡੀਆਂ ਨਾਸਾਂ ਦੇ ਵਿੱਚੋਂ ਦੀ ਨਾ ਨਿੱਕਲੇ ਅਤੇ
ਉਹ ਤੁਹਾਡੇ ਲਈ ਘਿਣਾਉਣਾ ਨਾ ਹੋਵੇ ਕਿਉਂ ਜੋ ਤੁਸਾਂ
ਯਹੋਵਾਹ ਨੂੰ ਜਿਹੜਾ ਤੁਹਾਡੇ ਵਿੱਚ ਹੈ ਤਿਆਗ ਦਿੱਤਾ
ਹੈ ਅਤੇ ਤੁਸੀਂ ਉਹ ਦੇ ਅੱਗੇ ਇਹ ਆਖ ਕੇ ਰੋਂਦੇ
੨੧ ਸਾਓ ਭਈ ਅਸੀਂ ਮਿਸਰੋਂ ਕਾਹਨੂੰ ਨਿੱਕਲੇ ? ੦ ਤਾਂ
ਮੂਸਾ ਨੇ ਆਖਿਆ ਕਿ ਏਹ ਪਰਜਾ ਜਿਹ ਦੇ ਵਿੱਚ ਮੈਂ
ਹਾਂ ਛੇ ਲੱਖ ਪਿਆਦੇ ਹਨ ਅਤੇ ਤੂੰ ਮੈਨੂੰ ਆਖਦਾ ਹੈਂ
ਕਿ ਮੈਂ ਉਨ੍ਹਾਂ ਨੂੰ ਮਾਸ ਦਿਆਂਗਾ ਅਤੇ ਓਹ ਪੂਰਾ
੨੨ ਮਹੀਨਾ ਖਾਣਗੇ ! ੦ ਭਲਾ, ਇੱਜੜ ਅਤੇ ਵੱਗ ਉਨ੍ਹਾਂ
ਲਈ ਮਾਰੇ ਜਾਣ ਕਿ ਉਨ੍ਹਾਂ ਲਈ ਬੱਸ ਹੋਣ ? ਅਥਵਾ
ਸਮੁੰਦਰ ਦੀਆਂ ਸਾਰੀਆਂ ਮੱਛੀਆਂ ਉਨ੍ਹਾਂ ਲਈ
ਇਕੱਠੀਆਂ ਕੀਤੀਆਂ ਜਾਣ ਤਾਂ ਜੋ ਓਹ ਉਨ੍ਹਾਂ ਲਈ
ਬੱਸ ਹੋਣ ? ॥

੨੩ ਤਾਂ ਯਹੋਵਾਹ ਨੇ ਮੂਸਾ ਨੂੰ ਆਖਿਆ, ਕੀ
ਯਹੋਵਾਹ ਦਾ ਹੱਥ ਛੋਟਾ ਹੋ ਗਿਆ ਹੈ ? ਹੁਣ ਤੂੰ
ਵੇਖੇਂਗਾ ਕਿ ਮੇਰੀ ਗੱਲ ਤੇਰੇ ਲਈ ਪੂਰੀ ਹੁੰਦੀ ਹੈ ਕਿ
੨੪ ਨਹੀਂ ! ੦ ਫੇਰ ਮੂਸਾ ਨੇ ਬਾਹਰ ਜਾ ਕੇ ਯਹੋਵਾਹ
ਦੀਆਂ ਗੱਲਾਂ ਪਰਜਾ ਨੂੰ ਆਖ ਸੁਣਾਈਆਂ ਅਤੇ
ਉਹ ਨੇ ਸੱਤ੍ਰ ਮਨੁੱਖ ਜਿਹੜੇ ਪਰਜਾ ਦੇ ਬਜ਼ੁਰਗ ਸਨ
ਇਕੱਠੇ ਕੀਤੇ ਅਤੇ ਉਹਨਾਂ ਨੂੰ ਤੰਬੂ ਦੇ ਆਲੇ ਦੁਆਲੇ
੨੫ ਖੜਾ ਕੀਤਾ ੦ ਤਾਂ ਯਹੋਵਾਹ ਬੱਦਲ ਵਿੱਚ ਉਤਰਿਆ
ਅਤੇ ਉਹ ਦੇ ਨਾਲ ਗੱਲ ਕੀਤੀ। ਫੇਰ ਉਸ ਨੇ
ਉਸ ਆਤਮਾ ਤੋਂ ਲੈਕੇ ਜਿਹੜਾ ਉਹ ਦੇ ਉੱਤੇ ਸੀ
ਓਹਨਾਂ ਸੱਤ੍ਰ ਬਜ਼ੁਰਗ ਮਨੁੱਖਾਂ ਉੱਤੇ ਪਾ ਦਿੱਤਾ ਅਤੇ
ਐਉਂ ਹੋਇਆ ਕਿ ਜਦ ਆਤਮਾ ਓਹਨਾਂ ਉੱਤੇ
ਉਤਰਿਆ ਤਾਂ ਓਹ ਅਗੰਮ ਵਾਚਣ ਲੱਗ ਪਏ ਪਰ
੨੬ ਓਹਨਾਂ ਨੇ ਇਸ ਦੇ ਮਗਰੋਂ ਫੇਰ ਨਾ ਕੀਤਾ ੦ ਪਰ
ਡੇਰੇ ਵਿੱਚ ਦੋ ਮਨੁੱਖ ਰਹਿ ਗਏ, ਇੱਕ ਦਾ ਨਾਉਂ
ਅਲਦਾਦ ਅਤੇ ਦੂਜੇ ਦਾ ਨਾਉਂ ਮੇਦਾਦ ਸੀ।
ਆਤਮਾ ਉਨ੍ਹਾਂ ਉੱਤੇ ਵੀ ਉਤਰਿਆ ਅਤੇ ਏਹ
ਲਿਖਿਆਂ ਹੋਇਆਂ ਦੇ ਵਿੱਚ ਦੇ ਸਨ ਪਰ ਤੰਬੂ ਕੋਲ
ਬਾਹਰ ਨਹੀਂ ਸੀ ਗਏ। ਓਹ ਡੇਰੇ ਵਿੱਚ ਹੀ ਅਗੰਮ
੨੭ ਵਾਚਣ ਲੱਗੇ ੦ ਤਾਂ ਇੱਕ ਗਭਰੂ ਨੇ ਨੱਸ ਕੇ ਮੂਸਾ
ਨੂੰ ਦੱਸਿਆ ਅਤੇ ਆਖਿਆ ਕਿ ਅਲਦਾਦ ਅਤੇ
੨੮ ਮੇਦਾਦ ਡੇਰੇ ਵਿੱਚ ਅਗੰਮ ਵਾਚਦੇ ਹਨ ! ੦ ਤਾਂ
ਨੂਨ ਦੇ ਪੁੱਤ੍ਰ ਯਹੋਸ਼ੁਆ ਨੇ ਜਿਹੜਾ ਮੂਸਾ ਦਾ ਸੇਵਕ
ਅਤੇ ਉਸ ਦੇ ਚੁਣਵਿਆਂ ਵਿੱਚੋਂ ਸੀ ਉੱਤਰ ਦਿੱਤਾ
ਕਿ ਹੇ ਮੂਸਾ ਮੇਰੇ ਸੁਆਮੀ ਜੀ, ਉਨ੍ਹਾਂ ਨੂੰ ਵਰਜ
੨੯ ਦਿਓ ! ੦ ਪਰ ਮੂਸਾ ਨੇ ਉਹ ਨੂੰ ਆਖਿਆ, ਕੀ ਤੂੰ
ਮੇਰੇ ਲਈ ਖਿਝਦਾ ਹੈਂ ? ਕਾਸ਼ ਕਿ ਯਹੋਵਾਹ ਦੇ
ਸਾਰੇ ਲੋਕ ਨਬੀ ਹੁੰਦੇ ਅਤੇ ਯਹੋਵਾਹ ਆਪਣਾ
ਆਤਮਾ ਉਨ੍ਹਾਂ ਉੱਤੇ ਪਾਉਂਦਾ ! ॥

੩੦ ਉਪਰੰਤ ਮੂਸਾ ਅਤੇ ਇਸਰਾਏਲ ਦੇ ਬਜ਼ੁਰਗ ਡੇਰੇ
੩੧ ਨੂੰ ਮੁੜੇ ੦ ਤਾਂ ਯਹੋਵਾਹ ਵੱਲੋਂ ਇੱਕ ਹਵਾ ਵਗੀ ਅਤੇ
ਸਮੁੰਦਰੋਂ ਬਟੇਰੇ ਉਡਾ ਕੇ ਡੇਰੇ ਉੱਤੇ ਸੁੱਟ ਗਈ।
ਓਹ ਇੱਕ ਦਿਨ ਦੇ ਪੈਂਡੇ ਤੀਕ ਏਧਰ ਅਤੇ ਇੱਕ
ਦਿਨ ਦੇ ਪੈਂਡੇ ਤੀਕ ਓਧਰ ਡੇਰੇ ਦੇ ਆਲੇ ਦੁਆਲੇ
ਦੋ ਦੋ ਹੱਥ ਤੇ ਜ਼ਮੀਨ ਦੀ ਪਰਤ ਉੱਤੇ ਸਨ ੦
੩੨ ਤਾਂ ਪਰਜਾ ਨੇ ਉਸ ਸਾਰੇ ਦਿਨ ਅਤੇ ਸਾਰੀ ਰਾਤ ਅਤੇ
ਸਾਰੇ ਦੂਜੇ ਦਿਨ ਉੱਠ ਕੇ ਉਨ੍ਹਾਂ ਬਟੇਰਿਆਂ ਨੂੰ ਇਕੱਠਾ
ਕੀਤਾ ਅਤੇ ਜਿਸ ਘੱਟੋ ਘੱਟ ਇਕੱਠੇ ਕੀਤੇ ਸਨ ਉਹ
ਦੇ ਦਸ ਹੋਮਰ ਹੋਏ ਅਤੇ ਉਨ੍ਹਾਂ ਨੇ ਓਹਨਾਂ ਨੂੰ ਆਪਣੇ
ਲਈ ਡੇਰੇ ਦੇ ਆਲੇ ਦੁਆਲੇ ਖਿਲਾਰ ਦਿੱਤਾ ੦
੩੩ ਜਦ ਉਹ ਮਾਸ ਅਜੇ ਉਨ੍ਹਾਂ ਦੇ ਦੰਦਾ ਵਿੱਚ ਹੀ ਸੀ
ਅਤੇ ਉਹ ਨੂੰ ਚਿੱਥਿਆ ਨਹੀਂ ਸੀ ਤਾਂ ਯਹੋਵਾਹ ਦਾ
ਕ੍ਰੋਧ ਪਰਜਾ ਉੱਤੇ ਭੜਕ ਉੱਠਿਆ ਅਤੇ ਯਹੋਵਾਹ
ਨੇ ਪਰਜਾ ਨੂੰ ਅੱਤ ਵੱਡੀ ਬਵਾ ਨਾਲ ਮਾਰਿਆ ੦
੩੪ ਉਪਰੰਤ ਉਨ੍ਹਾਂ ਨੇ ਉਸ ਥਾਂ ਦਾ ਨਾਉਂ ਕਿਬਰੋਥ

ਹੱਤਾਵਾਹ ਰੱਖਿਆ ਕਿਉਂ ਜੋ ਉੱਥੇ ਉਨ੍ਹਾਂ ਨੇ ਉਸ
ਪਰਜਾ ਨੂੰ ਦੱਬਿਆ ਜਿਹੜੀ ਹਾਬੜੀ ਹੋਈ ਸੀ ੦
ਕਿਬਰੋਥ-ਹੱਤਾਵਾਹ ਤੋਂ ਪਰਜਾ ਨੇ ਹਸੇਰੋਥ ਨੂੰ ਕੂਚ
ਕੀਤਾ ਅਤੇ ਹਸੇਰੋਥ ਵਿੱਚ ਟਿਕੇ ॥

### ਪਰਮੇਸ਼ੁਰ ਮੂਸਾ ਦੀ ਮਨਜ਼ੂਰੀ ਕਰਦਾ ਹੈ

**੨** ਮਿਰਯਮ ਅਤੇ ਹਾਰੂਨ ਨੇ ਮੂਸਾ ਦੇ ਵਿਰੁੱਧ
ਉਸ ਕੂਸ਼ੀ ਤੀਵੀਂ ਦੇ ਕਾਰਨ ਜਿਹ ਨੂੰ ਉਸ ਨੇ
ਵਿਆਹ ਲਿਆ ਸੀ ਗੱਲਾਂ ਕੀਤੀਆਂ ਕਿਉਂ ਜੋ ਉਸ
ਨੇ ਕੂਸ਼ੀ ਤੀਵੀਂ ਨਾਲ ਵਿਆਹ ਕਰ ਲਿਆ ਸੀ ੦
ਉਨ੍ਹਾਂ ਨੇ ਆਖਿਆ ਕਿ ਭਲਾ, ਯਹੋਵਾਹ ਨੇ ਮੂਸਾ
ਨਾਲ ਹੀ ਗੱਲਾਂ ਕੀਤੀਆਂ ਹਨ ਅਤੇ ਸਾਡੇ ਨਾਲ
ਗੱਲਾਂ ਨਹੀਂ ਕੀਤੀਆਂ ? ਤਾਂ ਯਹੋਵਾਹ ਨੇ ਸੁਣਿਆ ੦
ਅਤੇ ਉਹ ਮਰਦ ਮੂਸਾ ਸਾਰਿਆਂ ਆਦਮੀਆਂ ਨਾਲੋਂ
ਜਿਹੜੇ ਪ੍ਰਿਥਵੀ ਉੱਤੇ ਸਨ ਬਹੁਤ ਅਧੀਨ ਸੀ ੦
ਫੇਰ ਯਹੋਵਾਹ ਨੇ ਅਚਣਚੇਤ ਮੂਸਾ, ਹਾਰੂਨ ਅਰ
ਮਿਰਯਮ ਨੂੰ ਆਖਿਆ, ਤੁਸੀਂ ਤਿੰਨੇ ਮੰਡਲੀ ਦੇ ਤੰਬੂ
ਕੋਲ ਆ ਜਾਓ, ਸੋ ਓਹ ਤਿੰਨੇ ਬਾਹਰ ਗਏ ੦ ਤਾਂ
ਯਹੋਵਾਹ ਬੱਦਲ ਦੇ ਥੰਮ੍ਹ ਵਿੱਚ ਉਤਰਿਆ ਅਤੇ ਤੰਬੂ
ਦੇ ਦਰਵੱਜੇ ਉੱਤੇ ਖਲੋ ਗਿਆ । ਜਾਂ ਹਾਰੂਨ ਅਤੇ
ਮਿਰਯਮ ਨੂੰ ਸੱਦਿਆ ਤਾਂ ਓਹ ਦੋਵੇਂ ਬਾਹਰ ਆਏ ੦
ਉਸ ਆਖਿਆ, ਮੇਰੀਆਂ ਗੱਲਾਂ ਸੁਣੋ । ਜੇ ਤੁਹਾਡੇ
ਵਿੱਚ ਕੋਈ ਨਬੀ ਹੋਵੇ ਤਾਂ ਮੈਂ ਯਹੋਵਾਹ ਆਪਣੇ
ਆਪ ਨੂੰ ਦਰਸ਼ਣ ਵਿੱਚ ਉਸ ਉੱਤੇ ਪਰਗਟ ਕਰਾਂਗਾ
ਅਤੇ ਸੁਫ਼ਨੇ ਵਿੱਚ ਮੈਂ ਉਹ ਦੇ ਨਾਲ ਬੋਲਾਂਗਾ ੦
ਮੇਰਾ ਦਾਸ ਮੂਸਾ ਇਹੋ ਜਿਹਾ ਨਹੀਂ । ਉਹ ਮੇਰੇ ਸਾਰੇ
ਘਰ ਵਿੱਚ ਅਤਬਾਰ ਵਾਲਾ ਹੈ ੦ ਮੈਂ ਉਹ ਦੇ ਨਾਲ
ਆਹਮੋ ਸਾਹਮਣੇ ਖੁੱਲ ਕੇ ਗੱਲਾਂ ਕਰਾਂਗਾ, ਬੁਝਾਰਤਾਂ
ਵਿੱਚ ਨਹੀਂ, ਅਤੇ ਉਹ ਯਹੋਵਾਹ ਦਾ ਸਰੂਪ ਵੇਖੇਗਾ ।
ਫੇਰ ਤੁਸੀਂ ਮੇਰੇ ਦਾਸ ਮੂਸਾ ਦੇ ਵਿਰੁੱਧ ਬੋਲਣ ਤੋਂ
ਕਿਉਂ ਨਾ ਡਰੇ ? ॥

ਤਦ ਯਹੋਵਾਹ ਦਾ ਕ੍ਰੋਧ ਉਨ੍ਹਾਂ ਉੱਤੇ ਭੜਕਿਆ
ਅਤੇ ਉਹ ਚੱਲਿਆ ਗਿਆ ੦ ਜਦ ਬੱਦਲ ਤੰਬੂ ਦੇ
ਉੱਤੋਂ ਉੱਠ ਗਿਆ ਤਾਂ ਵੇਖੋ ਮਿਰਯਮ ਕੋੜ੍ਹਨ ਅਤੇ
ਬਰਫ਼ ਵਾਂਙੁ ਹੋ ਗਈ । ਤਾਂ ਹਾਰੂਨ ਨੇ ਮਿਰਯਮ ਨੂੰ
ਡਿੱਠਾ ਅਤੇ ਵੇਖੋ ਉਹ ਕੋੜ੍ਹਨ ਹੋ ਗਈ ਸੀ ! ੦

੧੧ ਉਪਰੰਤ ਹਾਰੂਨ ਨੇ ਮੂਸਾ ਨੂੰ ਆਖਿਆ, ਹੇ ਮੇਰੇ
ਸੁਆਮੀ ਜੀ, ਇਹ ਪਾਪ ਸਾਡੇ ਉੱਤੇ ਨਾ ਲਾਓ ਜੋ ਅਸਾਂ
ਮੂਰਖਤਾਈ ਨਾਲ ਕੀਤਾ ਅਤੇ ਜਿਸ ਤੋਂ ਅਸੀਂ ਪਾਪੀ
੧੨ ਹੋਏ ਹਾਂ ੦ ਉਸ ਨੂੰ ਮੁਰਦੇ ਜਿਹਾ ਨਾ ਹੋਣ ਦੇਹ
ਜਿਹ ਦਾ ਸਰੀਰ ਜਮਾਂਦਰੂ ਹੀ ਅੱਧਾ ਗਲਿਆ
੧੩ ਹੋਇਆ ਹੋਵੇ ੦ ਤਾਂ ਮੂਸਾ ਨੇ ਯਹੋਵਾਹ ਅੱਗੇ ਦੁਹਾਈ
ਦਿੱਤੀ ਕਿ ਹੇ ਪਰਮੇਸ਼ੁਰ, ਮੇਰੀ ਮਿੰਨਤ ਹੈ, ਉਹ ਨੂੰ
੧੪ ਚੰਗਾ ਕਰ ੦ ਤਾਂ ਯਹੋਵਾਹ ਨੇ ਮੂਸਾ ਨੂੰ ਆਖਿਆ,
ਜੇ ਉਹ ਦੇ ਪਿਤਾ ਨੇ ਨਿਰਾ ਉਹ ਦੇ ਮੂੰਹ ਉੱਤੇ ਹੀ
ਥੁੱਕਿਆ ਹੁੰਦਾ ਤਾਂ ਕੀ ਉਹ ਨੂੰ ਸੱਤੀਂ ਦਿਨੀਂ ਤੀਕ
ਲਾਜ ਨਾ ਆਉਂਦੀ ? ਉਹ ਸੱਤਾਂ ਦਿਨਾਂ ਤੀਕ ਡੇਰੇ
ਤੋਂ ਬਾਹਰ ਬੰਦ ਰਹੇ ਤਾਂ ਉਸ ਦੇ ਮਗਰੋਂ ਉਹ ਫੇਰ
੧੫ ਅੰਦਰ ਆਵੇ ੦ ਸੋ ਮਿਰਯਮ ਸੱਤਾਂ ਦਿਨਾਂ ਤੀਕ
ਡੇਰੇ ਤੋਂ ਬਾਹਰ ਬੰਦ ਰਹੀ ਅਤੇ ਪਰਜਾ ਨੇ ਉਹ ਦੇ
੧੬ ਅੰਦਰ ਆਉਣ ਤੀਕ ਕੂਚ ਨਾ ਕੀਤਾ ੦ ਇਸ ਦੇ
ਮਗਰੋਂ ਪਰਜਾ ਨੇ ਹਸੇਰੋਥ ਤੋਂ ਕੂਚ ਕੀਤਾ ਅਤੇ
ਪਾਰਾਨ ਦੀ ਉਜਾੜ ਵਿੱਚ ਡੇਰੇ ਲਾਏ ॥

### ੧੩ ਖੋਜ ਕੱਢਣ ਵਾਲਿਆਂ ਦੀ ਰਪੋਟ

੨ ਯਹੋਵਾਹ ਮੂਸਾ ਨੂੰ ਬੋਲਿਆ, ੦ ਤੂੰ ਮਨੁੱਖ ਘੱਲ
ਕਿ ਓਹ ਕਨਾਨ ਦੇਸ ਦੀ ਖੋਜ ਕੱਢਣ ਜਿਹੜਾ ਮੈਂ
ਇਸਰਾਏਲੀਆਂ ਨੂੰ ਦਿੰਦਾ ਹਾਂ । ਉਨ੍ਹਾਂ ਦੇ ਪਿਉ
ਦਾਦਿਆਂ ਦਿਆਂ ਗੋਤ੍ਾਂ ਤੋਂ ਇੱਕ ਇੱਕ ਮਨੁੱਖ
ਜਿਹੜਾ ਉਨ੍ਹਾਂ ਵਿੱਚ ਪਰਧਾਨ ਹੋਵੇ ਤੁਸੀਂ ਘੱਲੋ ੦
੩ ਸੋ ਮੂਸਾ ਨੇ ਉਨ੍ਹਾਂ ਨੂੰ ਪਾਰਾਨ ਦੀ ਉਜਾੜ ਤੋਂ ਯਹੋਵਾਹ
ਦੇ ਹੁਕਮ ਅਨੁਸਾਰ ਘੱਲਿਆ । ਏਹ ਸਾਰੇ ਮਨੁੱਖ
੪ ਇਸਰਾਏਲੀਆਂ ਦੇ ਮੁਖੀਏ ਸਨ ੦ ਅਤੇ ਏਹ ਉਨ੍ਹਾਂ
ਦੇ ਨਾਉਂ ਸਨ,—ਰਊਬੇਨ ਦੇ ਗੋਤ ਤੋਂ ਜ਼ਕੂਰ ਦਾ
੫ ਪੁੱਤ੍ਰ ਸ਼ੰਮੂਆ ੦ ਸ਼ਿਮਓਨ ਦੇ ਗੋਤ ਤੋਂ ਹੋਰੀ ਦਾ ਪੁੱਤ੍ਰ
੬ ਸ਼ਾਫ਼ਾਟ ੦ ਯਹੂਦਾਹ ਦੇ ਗੋਤ੍ਰ ਤੋਂ ਯਫ਼ੁੰਨਹ ਦਾ ਪੁੱਤ੍ਰ
੭ ਕਾਲੇਬ ੦ ਯਿਸਾਕਾਰ ਦੇ ਗੋਤ ਤੋਂ ਯੂਸੁਫ਼ ਦਾ ਪੁੱਤ੍ਰ
੮ ਯਿਗਾਲ ੦ ਅਫ਼ਰਈਮ ਦੇ ਗੋਤ ਤੋਂ ਨੂਨ ਦਾ ਪੁੱਤ੍ਰ
੯ ਹੋਸ਼ੇਆ ੦ ਬਿਨਯਾਮੀਨ ਦੇ ਗੋਤ ਤੋਂ ਰਾਫ਼ੂ ਦਾ ਪੁੱਤ੍ਰ
੧੦ ਪਲਟੀ ੦ ਜ਼ਬੂਲੁਨ ਦੇ ਗੋਤ ਤੋਂ ਸੋਦੀ ਦਾ ਪੁੱਤ੍ਰ
੧੧ ਗੱਦੀਏਲ ੦ ਯੂਸੁਫ਼ ਦੇ ਗੋਤ ਤੋਂ ਅਰਥਾਤ ਮਨੱਸ਼ਹ
੧੨ ਦੇ ਗੋਤ੍ਰ ਤੋਂ ਸੂਸੀ ਦਾ ਪੁੱਤ੍ਰ ਗੱਦੀ ੦ ਦਾਨ ਦੇ ਗੋਤ

੧੩ ਤੋਂ ਗਮੱਲੀ ਦਾ ਪੁੱਤ੍ਰ ਅੰਮੀਏਲ ੦ ਆਸ਼ੇਰ ਦੇ ਗੋਤ
੧੪ ਤੋਂ ਮੀਕਾਏਲ ਦਾ ਪੁੱਤ੍ਰ ਸਥੂਰ ੦ ਨਫ਼ਤਾਲੀ ਦੇ ਗੋਤ
੧੫ ਤੋਂ ਵਾਫ਼ਸੀ ਦਾ ਪੁੱਤ੍ਰ ਨਹਬੀ ੦ ਗਾਦ ਦੇ ਗੋਤ ਤੋਂ
੧੬ ਮਾਕੀ ਦਾ ਪੁੱਤ੍ਰ ਗਊਏਲ ੦ ਏਹ ਉਨ੍ਹਾਂ ਮਨੁੱਖਾਂ ਦੇ
ਨਾਉਂ ਹਨ ਜਿਨ੍ਹਾਂ ਨੂੰ ਮੂਸਾ ਨੇ ਦੇਸ ਦਾ ਖੋਜ ਕੱਢਣ
ਲਈ ਘੱਲਿਆ ਅਤੇ ਮੂਸਾ ਨੇ ਨੂਨ ਦੇ ਪੁੱਤ੍ਰ ਹੋਸ਼ੇਆ
ਦਾ ਨਾਉਂ ਯਹੋਸ਼ੁਆ ਰੱਖਿਆ ॥
੧੭ ਸੋ ਮੂਸਾ ਨੇ ਉਨ੍ਹਾਂ ਨੂੰ ਕਨਾਨ ਦੇਸ ਦੇ ਖੋਜ ਕੱਢਣ
ਲਈ ਘੱਲਿਆ ਅਤੇ ਉਨ੍ਹਾਂ ਨੂੰ ਆਖਿਆ, ਐਧਰ
ਦੱਖਣ ਵੱਲ ਉੱਪਰ ਨੂੰ ਜਾਓ ਅਤੇ ਪਹਾੜ ਉੱਤੇ ਚੜ੍ਹੋ ੦
੧੮ ਅਤੇ ਦੇਸ ਨੂੰ ਵੇਖੋ ਭਈ ਉਹ ਕੇਹੋ ਜਿਹਾ ਹੈ ਨਾਲੇ ਓਹ
ਲੋਕ ਜਿਹੜੇ ਉਸ ਵਿੱਚ ਵੱਸਦੇ ਹਨ ਤਕੜੇ ਹਨ ਯਾ
੧੯ ਮਾੜੇ ਹਨ ਅਤੇ ਥੋੜ੍ਹੇ ਹਨ ਯਾ ਬਹੁਤੇ ਹਨ ੦ ਅਤੇ
ਉਹ ਧਰਤੀ ਕੇਹੋ ਜੇਹੀ ਹੈ ਜਿਹ ਦੇ ਵਿੱਚ ਓਹ ਵੱਸਦੇ
ਹਨ, ਚੰਗੀ ਹੈ ਯਾ ਮਾੜੀ ਅਤੇ ਸ਼ਹਿਰ ਕੇਹੋ ਜਿਹੇ ਹਨ
ਜਿਨ੍ਹਾਂ ਵਿੱਚ ਓਹ ਵੱਸਦੇ ਹਨ, ਤੰਬੂਆਂ ਵਾਲੇ ਹਨ ਯਾ
੨੦ ਗੜ੍ਹਾਂ ਵਾਲੇ ੦ ਅਤੇ ਧਰਤੀ ਕੇਹੋ ਜਿਹੀ ਹੈ, ਫਲਦਾਰ
ਯਾ ਬੰਜਰ ਅਤੇ ਉਹ ਦੇ ਵਿੱਚ ਬਿਰਛ ਹਨ ਕਿ
ਨਹੀਂ । ਤੁਸੀਂ ਤਕੜੇ ਹੋਵੋ ਅਤੇ ਉਸ ਧਰਤੀ ਦੇ ਫਲ
ਤੋਂ ਕੁਝ ਲਿਆਇਓ ਕਿਉਂ ਜੋ ਉਹ ਮੌਸਮ ਪਹਿਲੀ
੨੧ ਪੱਕੀ ਦਾਖ ਦਾ ਸੀ ੦ ਸੋ ਉਨ੍ਹਾਂ ਉੱਪਰ ਜਾ ਕੇ ਧਰਤੀ
ਦਾ ਖੋਜ ਕੱਢਿਆ ਸੀਨ ਦੀ ਉਜਾੜ ਤੋਂ ਰਹੋਬ ਤੀਕ
੨੨ ਜਿਹੜਾ ਹਮਾਥ ਦੇ ਰਾਹ ਉੱਤੇ ਹੈ ੦ ਤਾਂ ਓਹ ਦੱਖਣ
ਵੱਲ ਚੜ੍ਹੇ ਅਤੇ ਹਬਰੋਨ ਤੀਕ ਆਏ ਅਤੇ ਉੱਥੇ
ਅਨਾਕ ਦੀ ਅੰਸ ਦੇ ਅਹੀਮਾਨ ਸ਼ੇਸ਼ਈ ਅਤੇ
ਤਲਮਈ ਸਨ ਅਤੇ ਹਬਰੋਨ ਮਿਸਰ ਦੇ ਸੋਆਨ ਤੋਂ
੨੩ ਸੱਤ ਵਰ੍ਹੇ ਪਹਿਲਾਂ ਬਣਿਆ ਸੀ ੦ ਫੇਰ ਓਹ ਅਸ਼ਕੋਲ
ਦੀ ਦੂਣ ਤੀਕ ਆਏ ਅਤੇ ਉੱਥੇ ਦਾਖ ਦੇ ਗੁੱਛੇ
ਦੀ ਟਹਿਣੀ ਤੋੜੀ ਅਤੇ ਉਹ ਨੂੰ ਇੱਕ ਲਾਠੀ ਉੱਤੇ
ਦੋ ਮਨੁੱਖ ਚੁੱਕ ਕੇ ਲਿਆਏ ਨਾਲੇ ਅਨਾਰ ਅਤੇ
੨੪ ਹੰਜੀਰਾਂ ਲਿਆਏ ੦ ਅਤੇ ਉਸ ਗੁੱਛੇ ਦੇ ਕਾਰਨ
ਜਿਹੜਾ ਇਸਰਾਏਲੀਆਂ ਨੇ ਉੱਥੋਂ ਤੋੜਿਆ ਸੀ ਉਸ
੨੫ ਥਾਂ ਦਾ ਨਾਉਂ ਅਸ਼ਕੋਲ ਦੀ ਦੂਣ ਪੈ ਗਿਆ ੦ ਤਾਂ
ਓਹ ਉਸ ਦੇਸ ਦਾ ਖੋਜ ਕੱਢ ਕੇ ਚਾਲੀਆਂ ਦਿਨਾਂ
੨੬ ਪਿੱਛੋਂ ਮੁੜੇ ੦ ਓਹ ਤੁਰ ਕੇ ਮੂਸਾ, ਹਾਰੂਨ ਅਤੇ
ਇਸਰਾਏਲੀਆਂ ਦੀ ਸਾਰੀ ਮੰਡਲੀ ਕੋਲ ਪਾਰਾਨ ਦੀ
ਉਜਾੜ ਵਿੱਚ ਕਾਦੇਸ਼ ਕੋਲ ਆਏ ਅਤੇ ਸਾਰੀ ਮੰਡਲੀ
ਲਈ ਖਬਰ ਲਿਆਏ ਨਾਲੇ ਉਸ ਧਰਤੀ ਦਾ ਫਲ
੨੭ ਵਿਖਾਇਆ ੦ ਅਤੇ ਉਨ੍ਹਾਂ ਨੇ ਉਹ ਨੂੰ ਨਿਰਨਾ ਕਰ ਕੇ
ਆਖਿਆ ਕਿ ਅਸੀਂ ਉਸ ਦੇਸ ਨੂੰ ਗਏ ਜਿੱਥੇ ਤੈਂ
ਸਾਨੂੰ ਘੱਲਿਆ ਸੀ । ਉੱਥੇ ਸੱਚ ਮੁੱਚ ਦੁੱਧ ਅਤੇ
ਸ਼ਹਿਤ ਵਗਦਾ ਹੈ ਅਤੇ ਏਹ ਉਹ ਦਾ ਫਲ ਹੈ ੦
੨੮ ਪਰੰਤੂ ਉਸ ਦੇਸ ਦੇ ਵਾਸੀ ਬਲਵਾਨ ਹਨ ਅਤੇ ਉਸ
ਦੇ ਸ਼ਹਿਰ ਗੜ੍ਹਾਂ ਵਾਲੇ ਅਤੇ ਵੱਡੇ ਵੱਡੇ ਹਨ ਨਾਲੇ
ਅਸੀਂ ਉੱਥੇ ਅਨਾਕ ਦੀ ਅੰਸ ਨੂੰ ਵੀ ਵੇਖਿਆ ੦
੨੯ ਉਸ ਦੇਸ ਦੇ ਦੱਖਣ ਵੱਲ ਅਮਾਲੇਕੀ ਵੱਸਦੇ ਹਨ ਅਤੇ
ਹਿੱਤੀ, ਯਬੂਸੀ ਅਤੇ ਅਮੋਰੀ ਪਹਾੜ ਉੱਤੇ ਵੱਸਦੇ ਹਨ
ਅਤੇ ਕਨਾਨੀ ਸਮੁੰਦਰ ਕੋਲ ਯਰਦਨ ਦੇ ਆਲੇ
੩੦ ਦੁਆਲੇ ਵੱਸਦੇ ਹਨ ੦ ਤਾਂ ਕਾਲੇਬ ਨੇ ਮੂਸਾ ਦੇ ਅੱਗੇ
ਪਰਜਾ ਨੂੰ ਚੁੱਪ ਕਰਾਇਆ ਅਤੇ ਆਖਿਆ, ਜ਼ਰੂਰ
ਅਸੀਂ ਉੱਪਰ ਜਾਈਏ ਅਤੇ ਉਸ ਦੇਸ ਉੱਤੇ ਕਬਜ਼ਾ
ਕਰੀਏ ਕਿਉਂ ਜੋ ਅਸੀਂ ਉਹ ਦੇ ਉੱਤੇ ਕਬਜ਼ਾ ਕਰ
ਸੱਕਦੇ ਹਾਂ । ਅਸੀਂ ਜ਼ਰੂਰ ਹੀ ਉਹ ਦੇ ਉੱਤੇ ਕਬਜ਼ਾ
੩੧ ਕਰ ਸੱਕਦੇ ਹਾਂ ! ੦ ਪਰ ਉਨ੍ਹਾਂ ਮਨੁੱਖਾਂ ਨੇ ਜਿਹੜੇ ਉਹ
ਦੇ ਨਾਲ ਉੱਪਰ ਗਏ ਸਨ ਆਖਿਆ ਭਈ ਅਸੀਂ ਉਨ੍ਹਾਂ
ਲੋਕਾਂ ਦੇ ਵਿਰੁੱਧ ਉੱਪਰ ਨਹੀਂ ਜਾ ਸੱਕਦੇ ਕਿਉਂ ਜੋ
੩੨ ਓਹ ਸਾਥੋਂ ਬਲਵਾਨ ਹਨ ੦ ਓਹ ਇਸਰਾਏਲੀਆਂ
ਕੋਲ ਉਸ ਦੇਸ ਦੀ ਬੁਰੀ ਖਬਰ ਲਿਆਏ ਜਿਹ ਦਾ
ਉਨ੍ਹਾਂ ਨੇ ਖੋਜ ਕੱਢਿਆ ਸੀ ਅਤੇ ਆਖਣ ਲੱਗੇ ਕਿ
ਜਿਸ ਦੇਸ ਦੇ ਵਿੱਚ ਦੀ ਅਸੀਂ ਲੰਘੇ ਭਈ ਉਸ ਦਾ
ਖੋਜ ਕੱਢੀਏ ਅਜੇਹਾ ਦੇਸ ਹੈ ਜਿਹੜਾ ਆਪਣੇ
ਵਾਸੀਆਂ ਨੂੰ ਖਾਂਦਾ ਹੈ ਨਾਲੇ ਸਾਰੇ ਲੋਕ ਜਿਨ੍ਹਾਂ ਨੂੰ
ਅਸਾਂ ਉਸ ਵਿੱਚ ਵੇਖਿਆ ਵੱਡੇ ਵੱਡੇ ਕੱਦਾਂ ਵਾਲੇ
੩੩ ਮਨੁੱਖ ਹਨ ੦ ਅਤੇ ਉੱਥੇ ਅਸਾਂ ਨਫ਼ੀਲੀਮ ਤੋਂ
ਜਿਹੜੀ ਅਨਾਕ ਦੀ ਅੰਸ ਹੈ ਦੈਂਤ ਵੇਖੇ ਅਤੇ ਅਸੀਂ
ਆਪਣੀ ਨਿਗਾਹ ਵਿੱਚ ਟਿੱਡੀਆਂ ਵਰਗੇ ਸਾਂ ਅਤੇ
ਉਨ੍ਹਾਂ ਦੀ ਨਿਗਾਹ ਵਿੱਚ ਵੀ ਅਸੀਂ ਏਵੇਂ ਹੀ ਸਾਂ ! ॥

## ਚਾਲੀਆਂ ਵਰਿਹਾਂ ਦੇ ਬਣੱਵਾਸ ਦੀ ਖਬਰ

# ੧੪

ਤਾਂ ਸਾਰੀ ਮੰਡਲੀ ਨੇ ਆਪਣੀ ਅਵਾਜ਼ ਉੱਚੀ
ਦਿੱਤੀ ਚੀਕ ਚਿਹਾੜਾ ਪਾਇਆ ਅਤੇ ਪਰਜਾ ਉਸ

ਰਾਤ ਰੋਂਦੀ ਰਹੀ ○ ਅਤੇ ਸਾਰੇ ਇਸਰਾਏਲੀ ਮੂਸਾ
ਦੇ ਵਿਰੁੱਧ ਅਤੇ ਹਾਰੂਨ ਦੇ ਵਿਰੁੱਧ ਬੁੜ ਬੁੜਾਏ ਅਤੇ
ਸਾਰੀ ਮੰਡਲੀ ਨੇ ਉਨ੍ਹਾਂ ਨੂੰ ਆਖਿਆ, ਚੰਗਾ ਹੀ ਹੁੰਦਾ
ਜੇ ਅਸੀਂ ਮਿਸਰ ਦੇਸ ਵਿੱਚ ਮਰ ਜਾਂਦੇ ਅਥਵਾ ਏਸ
ਉਜਾੜ ਵਿੱਚ ਮਰ ਮੁੱਕਦੇ ! ○ ਯਹੋਵਾਹ ਸਾਨੂੰ ਕਾਹਨੂੰ
ਏਸ ਦੇਸ ਵਿੱਚ ਲਿਆਇਆ ਭਈ ਅਸੀਂ ਤੇਗ ਨਾਲ
ਡਿੱਗੀਏ ਅਤੇ ਸਾਡੀਆਂ ਤੀਵੀਆਂ ਅਤੇ ਸਾਡੇ ਨਿਆਣੇ
ਲੁੱਟ ਦਾ ਮਾਲ ਹੋਣ ? ਕੀ ਸਾਡੇ ਲਈ ਚੰਗਾ ਨਹੀਂ ਕਿ
ਅਸੀਂ ਮਿਸਰ ਨੂੰ ਮੁੜ ਜਾਈਏ ? ○ ਤਾਂ ਉਹ ਇੱਕ ਦੂਜੇ
ਨੂੰ ਆਖਣ ਲੱਗੇ ਭਈ ਅਸੀਂ ਇੱਕ ਸਰਦਾਰ ਠਹਿਰਾ
ਕੇ ਮਿਸਰ ਨੂੰ ਮੁੜ ਚੱਲੀਏ ○ ਤਾਂ ਮੂਸਾ ਅਤੇ ਹਾਰੂਨ
ਆਪਣੇ ਮੂੰਹਾਂ ਭਾਰ ਇਸਰਾਏਲੀਆਂ ਦੀ ਮੰਡਲੀ ਦੀ
ਸਭਾ ਅੱਗੇ ਡਿੱਗ ਪਏ ○ ਫੇਰ ਤਾਂ ਨੂਨ ਦੇ ਪੁੱਤ੍ਰ
ਯਹੋਸ਼ੁਆ ਅਤੇ ਯਫੁੰਨਹ ਦੇ ਪੁੱਤ੍ਰ ਕਾਲੇਬ ਨੇ ਜਿਹੜੇ
ਧਰਤੀ ਦਾ ਖੋਜ ਕੱਢਣ ਵਾਲਿਆਂ ਵਿੱਚੋਂ ਸਨ
ਆਪਣੇ ਕੱਪੜੇ ਪਾੜੇ ○ ਅਤੇ ਉਨ੍ਹਾਂ ਨੇ ਇਸਰਾਏਲੀਆਂ
ਦੀ ਸਾਰੀ ਮੰਡਲੀ ਨੂੰ ਆਖਿਆ ਕਿ ਉਹ ਧਰਤੀ
ਜਿਹ ਦੇ ਵਿੱਚ ਦੀ ਅਸੀਂ ਖੋਜ ਕੱਢਣ ਲਈ ਲੰਘੇ
ਡਾਢੀ ਹੀ ਚੰਗੀ ਹੈ ○ ਜੇ ਯਹੋਵਾਹ ਸਾਡੇ ਨਾਲ
ਪਰਸੰਨ ਹੈ ਤਾਂ ਉਹ ਸਾਨੂੰ ਏਸ ਧਰਤੀ ਵਿੱਚ ਲੈ
ਜਾਵੇਗਾ ਅਤੇ ਸਾਨੂੰ ਦੇ ਦੇਵੇਗਾ । ਉਹ ਇੱਕ ਧਰਤੀ
ਹੈ ਜਿਹ ਦੇ ਵਿੱਚ ਦੁੱਧ ਅਤੇ ਸ਼ਹਿਤ ਵਗਦਾ ਹੈ ○
ਕੇਵਲ ਨਾ ਤਾਂ ਤੁਸੀਂ ਯਹੋਵਾਹ ਦੇ ਵਿਰੁੱਧ ਆਕੀ ਹੋਵੋ,
ਨਾ ਹੀ ਤੁਸੀਂ ਉਸ ਦੇਸ ਦੇ ਲੋਕਾਂ ਤੋਂ ਡਰੋ ਕਿਉਂ
ਜੋ ਓਹ ਤਾਂ ਸਾਡੀ ਇੱਕ ਬੁਰਕੀ ਹੀ ਹਨ । ਓਹਨਾਂ
ਦੀ ਰੱਛਿਆ ਓਹਨਾਂ ਦੇ ਉੱਤੋਂ ਜਾਂਦੀ ਰਹੀ ਹੈ
ਅਤੇ ਯਹੋਵਾਹ ਸਾਡੇ ਨਾਲ ਹੈ । ਓਹਨਾਂ ਤੋਂ ਤੁਸੀਂ ਨਾ
ਡਰੋ ! ○ ਪਰ ਜਦ ਸਾਰੀ ਮੰਡਲੀ ਨੇ ਆਖਿਆ ਕਿ
ਇਨ੍ਹਾਂ ਨੂੰ ਪੱਥਰਾਂ ਨਾਲ ਮਾਰੀਏ ਤਦ ਯਹੋਵਾਹ ਦਾ
ਪਰਤਾਪ ਸਾਰੇ ਇਸਰਾਏਲੀਆਂ ਉੱਤੇ ਮੰਡਲੀ ਦੇ ਤੰਬੂ
ਵਿੱਚ ਪਰਗਟ ਹੋਇਆ ॥

ਤਾਂ ਯਹੋਵਾਹ ਨੇ ਮੂਸਾ ਨੂੰ ਆਖਿਆ ਕਿ ਏਹ
ਪਰਜਾ ਕਦ ਤੀਕ ਮੇਰੀ ਨਿਰਾਦਰੀ ਕਰਦੀ ਰਹੇਗੀ ?
ਅਤੇ ਕਦ ਤੀਕ ਮੇਰੇ ਉੱਤੇ ਉਨ੍ਹਾਂ ਸਾਰਿਆਂ ਨਿਸ਼ਾਨਾਂ ਦੇ
ਹੁੰਦਿਆਂ ਹੋਇਆਂ ਵੀ ਜਿਹੜੇ ਮੈਂ ਉਨ੍ਹਾਂ ਵਿੱਚ ਕੀਤੇ
ਪਰਤੀਤ ਨਾ ਕਰੇਗੀ ? ○ ਮੈਂ ਉਨ੍ਹਾਂ ਨੂੰ ਮਰੀ ਨਾਲ
ਮਾਰਾਂਗਾ, ਮੈਂ ਉਨ੍ਹਾਂ ਨੂੰ ਵਿਰਸੇ ਤੋਂ ਖਾਰਜ ਕਰਾਂਗਾ,
ਅਤੇ ਤੈਨੂੰ ਇੱਕ ਕੌਮ ਉਨ੍ਹਾਂ ਤੋਂ ਵੱਡੀ ਅਤੇ ਬਲਵੰਤ
੧੩ ਬਣਾਵਾਂਗਾ ○ ਪਰ ਮੂਸਾ ਨੇ ਯਹੋਵਾਹ ਨੂੰ ਆਖਿਆ,
ਮਿਸਰੀ ਸੁਣਨਗੇ ਕਿਉਂ ਜੋ ਤੂੰ ਏਸ ਪਰਜਾ ਨੂੰ ਆਪਣੇ
ਬਲ ਨਾਲ ਉਨ੍ਹਾਂ ਦੇ ਵਿੱਚੋਂ ਕੱਢ ਲਿਆਇਆ ਹੈਂ ○
੧੪ ਅਤੇ ਓਹ ਏਸ ਦੇਸ ਦੇ ਵਸਨੀਕਾਂ ਨੂੰ ਦੱਸਣਗੇ ।
ਉਨ੍ਹਾਂ ਨੇ ਸੁਣਿਆ ਹੈ ਕਿ ਤੂੰ ਯਹੋਵਾਹ ਏਸ ਪਰਜਾ ਦੇ
ਵਿੱਚ ਹੈਂ ਅਤੇ ਤੂੰ ਯਹੋਵਾਹ ਉਨ੍ਹਾਂ ਨੂੰ ਆਹਮੋ
ਸਾਹਮਣੇ ਵਿਖਾਈ ਦਿੰਦਾ ਹੈਂ ਅਤੇ ਤੇਰਾ ਬੱਦਲ
ਉਨ੍ਹਾਂ ਦੇ ਉੱਤੇ ਖੜਾ ਰਹਿੰਦਾ ਹੈ ਅਤੇ ਤੂੰ ਉਨ੍ਹਾਂ ਦੇ
ਅੱਗੇ ਅੱਗੇ ਦਿਨ ਨੂੰ ਬੱਦਲ ਦੇ ਥੰਮ੍ਹ ਵਿੱਚ ਅਤੇ
੧੫ ਰਾਤ ਨੂੰ ਅੱਗ ਦੇ ਥੰਮ੍ਹ ਵਿੱਚ ਚੱਲਦਾ ਹੈਂ ○ ਜੇ ਤੂੰ
ਏਸ ਪਰਜਾ ਨੂੰ ਇੱਕ ਮਨੁੱਖ ਵਾਂਙੁ ਮਾਰ ਸੁੱਟੇਂ ਤਾਂ ਕੌਮਾਂ
ਜਿਨ੍ਹਾਂ ਨੇ ਤੇਰੀ ਮਸ਼ਹੂਰੀ ਸੁਣੀ ਹੈ ਆਖਣਗੀਆਂ, ○
੧੬ ਏਸ ਲਈ ਕਿ ਯਹੋਵਾਹ ਏਸ ਪਰਜਾ ਨੂੰ ਉਸ ਦੇਸ
ਵਿੱਚ ਪਹੁੰਚਾ ਨਾ ਸੱਕਿਆ ਜਿਹ ਦੇ ਦੇਣ ਦੀ ਸੌਂਹ
ਖਾਧੀ ਸੀ ਤਾਂ ਹੀ ਤਾਂ ਉਸ ਨੇ ਉਨ੍ਹਾਂ ਨੂੰ ਉਜਾੜ ਵਿੱਚ
੧੭ ਬਰਬਾਦ ਕੀਤਾ ○ ਹੁਣ ਪ੍ਰਭੁ ਦਾ ਇਕਬਾਲ ਵੱਡਾ
੧੮ ਹੋਵੇ ਜਿਵੇਂ ਤੂੰ ਬੋਲਿਆ ਹੈਂ ○ ਕਿ ਯਹੋਵਾਹ ਕ੍ਰੋਧ
ਵਿੱਚ ਧੀਰਜੀ ਅਤੇ ਭਲਿਆਈ ਨਾਲ ਭਰਪੂਰ ਹੈ
ਅਤੇ ਕੁਧਰਮ ਅਤੇ ਅਪਰਾਧ ਦਾ ਬਖ਼ਸ਼ਣਹਾਰ ਹੈ
ਪਰ ਕੁਧਰਮੀ ਨੂੰ ਐਵੇਂ ਹੀ ਨਹੀਂ ਛੱਡ ਦਿੰਦਾ । ਉਹ
ਪੇਵਾਂ ਦੇ ਕੁਧਰਮ ਦਾ ਉਨ੍ਹਾਂ ਦੇ ਪੁੱਤ੍ਰਾਂ ਉੱਤੋਂ ਤੀਜੀ
੧੯ ਚੌਥੀ ਪੀੜ੍ਹੀ ਤੀਕ ਬਦਲਾ ਲੈਣ ਹਾਰਾ ਹੈ ○ ਆਪਣੀ
ਵੱਡੀ ਦਯਾ ਦੇ ਅਨੁਸਾਰ ਜਿਵੇਂ ਤੈਂ ਏਸ ਪਰਜਾ ਨੂੰ
ਮਿਸਰ ਤੋਂ ਲੈ ਕੇ ਹੁਣ ਤੀਕ ਬਖ਼ਸ਼ਿਆ ਹੈ ਇਨ੍ਹਾਂ ਦਾ
੨੦ ਕੁਧਰਮ ਮਾਫ਼ ਕਰ ਦੇਹ ○ ਤਾਂ ਯਹੋਵਾਹ ਨੇ ਆਖਿਆ,
ਤੇਰੇ ਆਖਣ ਅਨੁਸਾਰ ਮੈਂ ਉਨ੍ਹਾਂ ਨੂੰ ਮਾਫ਼ ਕੀਤਾ ○
੨੧ ਪਰ ਮੇਰੀ ਜਿੰਦ ਦੀ ਸੌਂਹ, ਯਹੋਵਾਹ ਦੇ ਪਰਤਾਪ ਨਾਲ
੨੨ ਸਾਰੀ ਪ੍ਰਿਥਵੀ ਭਰਪੂਰ ਹੋਵੇਗੀ ○ ਫੇਰ ਵੀ ਓਹ
ਸਾਰੇ ਮਨੁੱਖ ਜਿਨ੍ਹਾਂ ਨੇ ਮੇਰੇ ਪਰਤਾਪ ਨੂੰ ਅਤੇ ਮੇਰੇ
ਨਿਸ਼ਾਨਾਂ ਨੂੰ ਜਿਹੜੇ ਮੈਂ ਮਿਸਰ ਵਿੱਚ ਅਤੇ ਉਜਾੜ
ਵਿੱਚ ਕੀਤੇ ਮੈਨੂੰ ਹੁਣ ਤੀਕ ਦਸ ਵਾਰ ਪਰਤਾਇਆ
੨੩ ਅਤੇ ਮੇਰੀ ਅਵਾਜ਼ ਨਹੀਂ ਸੁਣੀ ○ ਓਹ ਉੱਕਾ ਹੀ
ਉਸ ਧਰਤੀ ਨੂੰ ਨਾ ਵੇਖਣਗੇ ਜਿਹ ਦੀ ਮੈਂ ਉਨ੍ਹਾਂ ਦੇ
ਪਿਉ ਦਾਦਿਆਂ ਨਾਲ ਸੌਂਹ ਖਾਧੀ ਸੀ ਅਤੇ ਨਾ ਹੀ

ਓਹ ਸਾਰੇ ਜਿਨ੍ਹਾਂ ਮੇਰੀ ਘ੍ਰਿਣੀ ਕੀਤੀ ਉਹ ਨੂੰ
੨੪ ਵੇਖਣਗੇ ੦ ਪਰ ਮੇਰਾ ਸੇਵਕ ਕਾਲੇਬ ਅਤੇ ਉਸ ਦੀ
ਅੰਸ ਏਸ ਉੱਤੇ ਕਬਜ਼ਾ ਕਰੇਗੀ ਇਸ ਲਈ ਕਿ ਉਹ
ਦੇ ਵਿੱਚ ਹੋਰ ਮਜਾਜ਼ ਹੈ ਅਤੇ ਉਹ ਪੂਰੀ ਤਰਾਂ ਮੇਰੇ
ਪਿੱਛੇ ਚੱਲਿਆ ਹੈ, ਮੈਂ ਉਸ ਨੂੰ ਹੀ ਏਸ ਧਰਤੀ ਵਿੱਚ
੨੫ ਜਿਹ ਦੇ ਵਿੱਚ ਉਹ ਗਿਆ ਸੀ ਲਿਆਵਾਂਗਾ ੦ ਅਤੇ
ਅਮਾਲੇਕੀ ਅਰ ਕਨਾਨੀ ਦੂਣ ਵਿੱਚ ਵੱਸਦੇ ਹਨ।
ਕੱਲ ਨੂੰ ਮੁੜੋ ਅਤੇ ਲਾਲ ਸਮੁੰਦਰ ਦੇ ਰਾਹ ਥੂਣੀ
ਉਜਾੜ ਨੂੰ ਕੂਚ ਕਰੋ ॥
੨੬ ਫੇਰ ਯਹੋਵਾਹ ਮੂਸਾ ਅਤੇ ਹਾਰੂਨ ਨੂੰ ਬੋਲਿਆ, ੦
੨੭ ਕਦ ਤੀਕ ਮੈਂ ਏਸ ਦੁਸ਼ਟ ਮੰਡਲੀ ਨੂੰ ਝੱਲਾਂ ਜਿਹੜੀ
ਮੇਰੇ ਵਿਰੁੱਧ ਬੁੜ ਬੁੜਾਉਂਦੀ ਹੈ? ਇਸਰਾਏਲੀਆਂ
ਦੀ ਏਸ ਬੁੜ ਬੁੜਾਹਟ ਨੂੰ ਜਿਹੜੀ ਓਹ ਮੇਰੇ ਵਿਰੁੱਧ
੨੮ ਬੁੜ ਬੁੜ ਕਰਦੇ ਹਨ ਮੈਂ ਸੁਣਿਆ ਹੈ ੦ ਉਨ੍ਹਾਂ ਨੂੰ
ਆਖੋ ਕਿ ਮੈਨੂੰ ਜਾਨ ਦੀ ਸੌਂਹ, ਯਹੋਵਾਹ ਦਾ ਵਾਕ
ਹੈ, ਸੱਚ ਮੁੱਚ ਜਿਵੇਂ ਤੁਸੀਂ ਮੇਰੇ ਸੁਣਨ ਵਿੱਚ
ਆਖਿਆ ਸੀ ਤਿਵੇਂ ਹੀ ਮੈਂ ਤੁਹਾਡੇ ਨਾਲ ਕਰਾਂਗਾ ੦
੨੯ ਏਸੇ ਉਜਾੜ ਵਿੱਚ ਤੁਹਾਡੀਆਂ ਲੋਥਾਂ ਡਿੱਗਣਗੀਆਂ
ਅਤੇ ਤੁਹਾਡੇ ਸਾਰੇ ਗਿਣੇ ਹੋਏ ਤੁਹਾਡੇ ਕੁੱਲ ਲੇਖੇ
ਅਨੁਸਾਰ ਵੀਹ ਵਰਿਹਾਂ ਦੇ ਅਤੇ ਉਸ ਦੇ ਉੱਪਰ ਦੇ
੩੦. ਜੋ ਮੇਰੇ ਵਿਰੁੱਧ ਬੁੜ ਬੁੜਾਏ ੦ ਤੁਸੀਂ ਉੱਕਾ ਹੀ ਏਸ
ਦੇਸ ਵਿੱਚ ਨਾ ਵੜੋਗੇ ਜਿਹ ਦੀ ਮੈਂ ਸੌਂਹ ਖਾਧੀ ਸੀ
ਭਈ ਮੈਂ ਤੁਹਾਨੂੰ ਉਸ ਵਿੱਚ ਵਸਾਵਾਂਗਾ, ਯਫੁੰਨਹ ਦੇ
ਪੁੱਤ੍ਰ ਕਾਲੇਬ ਅਤੇ ਨੂਨ ਦੇ ਪੁੱਤ੍ਰ ਯਹੋਸ਼ੁਆ ਤੋਂ ਛੁੱਟ, ੦
੩੧ ਪਰ ਤੁਹਾਡੇ ਨਿਆਣੇ ਜਿਨ੍ਹਾਂ ਵਿਖੇ ਤੁਸਾਂ ਆਖਿਆ ਸੀ
ਕਿ ਓਹ ਲੁੱਟ ਦਾ ਮਾਲ ਹੋਣਗੇ ਉਨ੍ਹਾਂ ਨੂੰ ਮੈਂ ਅੰਦਰ
ਲਿਆਵਾਂਗਾ ਅਤੇ ਓਹ ਏਸ ਧਰਤੀ ਨੂੰ ਸਿਆਨਣਗੇ
੩੨ ਜਿਹ ਨੂੰ ਤੁਸਾਂ ਰੱਦਿਆ ਹੈ ੦ ਪਰ ਤੁਹਾਡੀਆਂ ਲੋਥਾਂ
ਏਸ ਉਜਾੜ ਵਿੱਚ ਡਿੱਗ ਪੈਣਗੀਆਂ, ਏਹ ਤੁਹਾਡੇ
੩੩ ਲਈ ਹੈ! ੦ ਤੁਹਾਡੇ ਪੁੱਤ੍ਰ ਉਜਾੜ ਵਿੱਚ ਚਾਲੀਆਂ
ਵਰਿਹਾਂ ਤੀਕ ਅਯਾਲੀ ਹੋਣਗੇ ਅਤੇ ਤੁਹਾਡੇ ਛਨਾਲੇ
ਦੀ ਸਜ਼ਾ ਚੁੱਕਣਗੇ ਜਦ ਤੀਕ ਤੁਹਾਡੀਆਂ ਲੋਥਾਂ
੩੪. ਉਜਾੜ ਵਿੱਚ ਗਲ ਸੜ ਨਾ ਜਾਣ ੦ ਉਨ੍ਹਾਂ ਦਿਨਾਂ ਦੀ
ਗਿਣਤੀ ਅਨੁਸਾਰ ਜਦ ਤੁਸੀਂ ਏਸ ਧਰਤੀ ਦਾ ਖੋਜ
ਕੱਢਿਆ ਚਾਲੀ ਦਿਨ ਅਰਥਾਤ ਇੱਕ ਦਿਨ ਇੱਕ
ਵਰਹੇ ਜਿਹਾ ਤੁਸੀਂ ਆਪਣੀ ਬੁਰਿਆਈ ਨੂੰ ਚਾਲੀ
ਵਰਿਹਾਂ ਤੀਕ ਚੁੱਕੋਗੇ ਤਦ ਤੁਸੀਂ ਮੈਨੂੰ ਤਿਆਗਣਾ
੩੫ ਜਾਣੋਗੇ! ੦ ਮੈਂ ਯਹੋਵਾਹ ਬੋਲ ਚੁੱਕਾ ਹਾਂ। ਮੈਂ
ਜ਼ਰੂਰ ਏਹ ਏਸ ਸਾਰੀ ਦੁਸ਼ਟ ਮੰਡਲੀ ਨਾਲ ਕਰਾਂਗਾ
ਜਿਹੜੀ ਮੇਰੇ ਵਿਰੁੱਧ ਇਕੱਠੀ ਹੋਈ ਹੈ। ਓਹ ਏਸ
ਉਜਾੜ ਵਿੱਚ ਗਲ ਸੜ ਜਾਣਗੇ ਅਤੇ ਐੱਥੇ ਹੀ ਓਹ
ਮਰ ਜਾਣਗੇ ॥
੩੬ ਫੇਰ ਓਹ ਮਨੁੱਖ ਜਿਨ੍ਹਾਂ ਨੂੰ ਮੂਸਾ ਨੇ ਧਰਤੀ ਦਾ ਖੋਜ
ਕੱਢਣ ਲਈ ਘੱਲਿਆ ਸੀ ਅਤੇ ਜਿਹੜੇ ਮੁੜ ਕੇ ਉਸ
ਧਰਤੀ ਦੀ ਅਜੇਹੀ ਬੁਰੀ ਖਬਰ ਲਿਆਏ ਕਿ ਸਾਰੀ
ਮੰਡਲੀ ਉਸ ਦੇ ਵਿਰੁੱਧ ਬੁੜ ਬੁੜਾਉਣ ਲੱਗ ਪਈ, ੦
੩੭ ਓਹ ਮਨੁੱਖ ਜਿਹੜੇ ਧਰਤੀ ਦੀ ਬੁਰੀ ਖਬਰ ਲਿਆਏ
੩੮ ਯਹੋਵਾਹ ਦੇ ਅੱਗੇ ਬਵਾ ਨਾਲ ਮਰ ਗਏ ੦ ਪਰ ਨੂਨ
ਦਾ ਪੁੱਤ੍ਰ ਯਹੋਸ਼ੁਆ ਅਤੇ ਯਫੁੰਨਹ ਦਾ ਪੁੱਤ੍ਰ ਕਾਲੇਬ
ਉਨ੍ਹਾਂ ਮਨੁੱਖਾਂ ਵਿੱਚੋਂ ਜਿਹੜੇ ਧਰਤੀ ਦਾ ਖੋਜ ਕੱਢਣ
ਨੂੰ ਗਏ ਸਨ ਜੀਉਂਦੇ ਬਚ ਰਹੇ ॥
੩੯ ਤਾਂ ਮੂਸਾ ਨੇ ਸਾਰੇ ਇਸਰਾਏਲੀਆਂ ਨੂੰ ਏਹ ਗੱਲਾਂ
ਦੱਸੀਆਂ ਅਤੇ ਪਰਜਾ ਨੇ ਵੱਡਾ ਵਿਰਲਾਪ ਕੀਤਾ ੦
੪੦ ਤਾਂ ਓਹ ਸਵੇਰੇ ਹੀ ਉੱਠ ਕੇ ਪਹਾੜ ਦੀ ਟੀਸੀ ਉੱਤੇ
ਏਹ ਕਹਿ ਕੇ ਗਏ ਭਈ ਵੇਖੋ, ਅਸੀਂ ਹੀ ਉਸ ਥਾਂ
ਨੂੰ ਉਤਾਹਾਂ ਜਾਵਾਂਗੇ ਜਿਹ ਦੇ ਲਈ ਯਹੋਵਾਹ ਨੇ
ਫ਼ਰਮਾਇਆ ਹੈ ਕਿਉਂ ਜੋ ਅਸਾਂ ਪਾਪ ਕੀਤਾ ਹੈ ੦
੪੧ ਪਰ ਮੂਸਾ ਨੇ ਆਖਿਆ, ਤੁਸੀਂ ਯਹੋਵਾਹ ਦੇ ਹੁਕਮ
ਦਾ ਉਲੰਘਣ ਕਿਉਂ ਕਰਦੇ ਹੋ? ਕਿਉਂ ਜੋ ਏਹ
੪੨ ਸੁਫਲ ਨਹੀਂ ਹੋਵੇਗਾ ੦ ਤੁਸੀਂ ਉਤਾਹਾਂ ਨਾ ਜਾਓ
ਕਿਉਂ ਜੋ ਯਹੋਵਾਹ ਤੁਹਾਡੇ ਵਿਚਕਾਰ ਨਹੀਂ ਹੈ ਮਤੇ
ਤੁਸੀਂ ਆਪਣੇ ਵੈਰੀਆਂ ਦੇ ਅੱਗੇ ਭਾਂਜ ਖਾ ਜਾਓ ੦
੪੩ ਨਾਲੇ ਅਮਾਲੇਕੀ ਅਰ ਕਨਾਨੀ ਉੱਥੇ ਤੁਹਾਡੇ ਸਾਹਮਣੇ
ਹਨ ਅਤੇ ਤੁਸੀਂ ਤੇਗ ਨਾਲ ਡਿੱਗ ਪਓਗੇ। ਏਸ ਲਈ
ਕਿ ਤੁਸੀਂ ਯਹੋਵਾਹ ਦੇ ਪਿੱਛੇ ਚੱਲਣ ਤੋਂ ਫਿਰ ਗਏ
੪੪ ਯਹੋਵਾਹ ਤੁਹਾਡੇ ਸੰਗ ਨਹੀਂ ਹੋਵੇਗਾ ੦ ਪਰੰਤੂ ਓਹ
ਹਠ ਧਰਮੀ ਨਾਲ ਪਹਾੜ ਦੀ ਟੀਸੀ ਉੱਤੇ ਚੜ੍ਹ ਗਏ
ਪਰ ਯਹੋਵਾਹ ਦੇ ਨੇਮ ਦਾ ਸੰਦੂਕ ਅਤੇ ਮੂਸਾ ਡੇਰੇ ਦੇ
੪੫ ਵਿੱਚੋਂ ਨਾ ਗਏ ੦ ਤਾਂ ਅਮਾਲੇਕੀ ਅਤੇ ਕਨਾਨੀ
ਜਿਹੜੇ ਉਸ ਪਹਾੜ ਉੱਤੇ ਵੱਸਦੇ ਸਨ ਹੇਠਾਂ ਆਏ
ਅਤੇ ਉਨ੍ਹਾਂ ਨੂੰ ਮਾਰਿਆ ਅਤੇ ਉਨ੍ਹਾਂ ਨੂੰ ਹਾਰਮਾਹ ਤੀਕ
ਵੱਢਦੇ ਗਏ ॥

# ੧੫ ਅਨੇਕ ਪਰਕਾਰ ਦੀਆਂ ਬਿਧੀਆਂ

੨ ਯਹੋਵਾਹ ਮੂਸਾ ਨੂੰ ਬੋਲਿਆ, ੦ ਇਸਰਾਏਲੀਆਂ
ਨਾਲ ਗੱਲ ਕਰ ਅਤੇ ਉਨ੍ਹਾਂ ਨੂੰ ਆਖ ਭਈ ਜਦ ਤੁਸੀਂ
ਆਪਣੀ ਵੱਸਣ ਦੀ ਧਰਤੀ ਵਿੱਚ ਜਿਹੜੀ ਮੈਂ ਤੁਹਾਨੂੰ
੩ ਦਿੰਦਾ ਹਾਂ ਆਓ ੦ ਅਤੇ ਜਦ ਤੁਸੀਂ ਯਹੋਵਾਹ ਲਈ
ਅੱਗ ਦੀ ਭੇਟ ਭਾਵੇਂ ਹੋਮ ਦੀ ਭਾਵੇਂ ਬਲੀ ਦੀ
ਚੜ੍ਹਾਓ ਤਾਂ ਜੋ ਤੁਸੀਂ ਸੁੱਖਣਾ ਪੂਰੀ ਕਰੋ ਅਥਵਾ
ਖੁਸ਼ੀ ਦੀ ਭੇਟ ਵਾਂਗੂ ਯਾ ਤੁਹਾਡੇ ਠਹਿਰਾਏ ਹੋਏ ਪੁਰਬਾਂ
ਵਿੱਚ ਦੀ ਭੇਟ ਵਾਂਗੂ ਤਾਂ ਜੋ ਯਹੋਵਾਹ ਲਈ ਸੁਗੰਧਤਾ
੪ ਚੌਣੇ ਤੋਂ ਯਾ ਇੱਜੜ ਤੋਂ ਹੋਵੇ ੦ ਤਾਂ ਚੜ੍ਹਾਉਣ ਵਾਲਾ
ਯਹੋਵਾਹ ਲਈ ਮੈਦੇ ਦੀ ਭੇਟ ਲਈ ਏਫ਼ਾ ਦਾ ਦਸਵਾਂ
ਹਿੱਸਾ ਮੈਦੇ ਦਾ ਹੀਨ ਦਾ ਚੌਥਾ ਹਿੱਸਾ ਤੇਲ ਮਿਲਿਆ
੫ ਹੋਇਆ ਚੜ੍ਹਾਵੇ ੦ ਅਤੇ ਪੀਣ ਦੀ ਭੇਟ ਲਈ ਹੀਨ
ਦੀ ਚੌਥਾਈ ਮਧ ਹਰ ਲੇਲੇ ਪਿੱਛੇ ਤੂੰ ਉਸ ਹੋਮ ਦੀ
੬ ਭੇਟ ਨਾਲ ਅਥਵਾ ਬਲੀ ਨਾਲ ਬਣਾ ਛੱਡ ੦ ਛੱਤ੍ਰੇ ਦੇ
ਨਾਲ ਮੈਦੇ ਦੀ ਭੇਟ ਦੋ ਦਸਵੇਂ ਹਿੱਸੇ ਮੈਦੇ ਦੇ ਹੀਨ
ਦੀ ਤਿਹਾਈ ਤੇਲ ਮਿਲਿਆ ਹੋਇਆ ਬਣਾ ਛੱਡ ੦
੭ ਅਤੇ ਪੀਣ ਦੀ ਭੇਟ ਲਈ ਹੀਨ ਦੀ ਤਿਹਾਈ ਮਧ
੮ ਯਹੋਵਾਹ ਲਈ ਸੁਗੰਧਤਾ ਚੜ੍ਹਾ ੦ ਜਦ ਤੂੰ ਹੋਮ ਦੀ
ਭੇਟ ਅਥਵਾ ਬਲੀ ਲਈ ਵਹਿੜਾ ਤਿਆਰ ਕਰੇਂ ਤਾਂ
ਜੋ ਸੁੱਖਣਾ ਪੂਰੀ ਹੋਵੇ ਅਥਵਾ ਯਹੋਵਾਹ ਲਈ ਸੁਖ
੯ ਸਾਂਦ ਦੀਆਂ ਭੇਟਾਂ ਹੋਣ ੦ ਤਾਂ ਉਹ ਉਸ ਵਹਿੜੇ ਦੇ
ਨਾਲੇ ਮੈਦੇ ਦੀ ਭੇਟ ਤਿੰਨ ਦਸਵੇਂ ਹਿੱਸੇ ਮੈਦੇ ਦੇ ਅੱਧਾ
੧੦ ਹੀਨ ਤੇਲ ਮਿਲਿਆ ਹੋਇਆ ਚੜ੍ਹਾਵੇ ੦ ਅਤੇ ਤੂੰ
ਪੀਣ ਦੀ ਭੇਟ ਲਈ ਅੱਧਾ ਹੀਨ ਮੱਧ ਚੜ੍ਹਾ । ਉਹ
੧੧ ਯਹੋਵਾਹ ਲਈ ਅੱਗ ਦੀ ਸੁਗੰਧਤਾ ਹੋਵੇ ੦ ਇਉਂ ਹਰ
ਬਲਦ, ਹਰ ਛੱਤ੍ਰੇ, ਹਰ ਲੇਲੇ, ਅਤੇ ਹਰ ਮੇਮਨੇ ਲਈ
੧੨ ਕੀਤਾ ਜਾਵੇ ੦ ਉਨ੍ਹਾਂ ਦੀ ਗਿਣਤੀ ਅਨੁਸਾਰ ਜਿਹੜੇ
ਤੁਸੀਂ ਤਿਆਰ ਕਰਦੇ ਹੋ ਇਉਂ ਹੀ ਤੁਸੀਂ ਹਰ ਇੱਕ
੧੩ ਲਈ ਉਨ੍ਹਾਂ ਦੀ ਗਿਣਤੀ ਅਨੁਸਾਰ ਕਰੋ ੦ ਸਾਰੇ ਦੇਸੀ
ਉਨ੍ਹਾਂ ਨਾਲ ਜਦ ਓਹ ਯਹੋਵਾਹ ਲਈ ਅੱਗ ਦੀ
੧੪ ਸੁਗੰਧਤਾ ਚੜ੍ਹਾਉਣ ਇਉਂ ਹੀ ਕਰਨ ੦ ਅਤੇ ਜੇ ਕੋਈ
ਤੁਹਾਡੇ ਵਿੱਚ ਟਿਕਿਆ ਹੋਇਆ ਪਰਦੇਸੀ ਅਥਵਾ ਜੋ
ਕੋਈ ਤੁਹਾਡੇ ਵਿੱਚ ਤੁਹਾਡੀਆਂ ਪੀੜ੍ਹੀਆਂ ਤੋਂ ਰਹਿੰਦਾ
ਹੋਵੇ ਅਤੇ ਉਹ ਯਹੋਵਾਹ ਲਈ ਅੱਗ ਦੀ ਸੁਗੰਧਤਾ
ਚੜ੍ਹਾਵੇ ਤਾਂ ਜਿਵੇਂ ਤੁਸੀਂ ਕਰਦੇ ਹੋ ਉਹ ਵੀ ਕਰੇ ੦
੧੫ ਸਭਾ ਲਈ ਇੱਕੋ ਹੀ ਬਿਧੀ ਤੁਹਾਡੇ ਲਈ ਅਤੇ
ਉਸ ਪਰਦੇਸੀ ਲਈ ਹੋਵੇ ਅਤੇ ਏਹ ਬਿਧੀ ਤੁਹਾਡੀ
ਪੀੜ੍ਹੀਓਂ ਪੀੜ੍ਹੀ ਸਦਾ ਲਈ ਹੋਵੇ ਜਿਵੇਂ ਤੁਸੀਂ ਤਿਵੇਂ
੧੬ ਪਰਦੇਸੀ ਯਹੋਵਾਹ ਅੱਗੇ ਹੋ ੦ ਇੱਕੋ ਬਿਵਸਥਾ ਅਤੇ
ਇੱਕੋ ਹੀ ਕਾਨੂਨ ਤੁਹਾਡੇ ਲਈ ਅਤੇ ਉਸ ਪਰਦੇਸੀ
ਲਈ ਹੈ ਜਿਹੜਾ ਤੁਹਾਡੇ ਵਿੱਚ ਟਿਕਿਆ ਹੋਇਆ
ਹੋਵੇ ॥

੧੭ ੧੮ ਯਹੋਵਾਹ ਮੂਸਾ ਨਾਲ ਬੋਲਿਆ, ੦ ਤੂੰ ਇਸਰਾ-
ਏਲੀਆਂ ਨਾਲ ਗੱਲ ਕਰ ਅਤੇ ਉਨ੍ਹਾਂ ਨੂੰ ਆਖ ਭਈ ਜਦ
ਤੁਸੀਂ ਉਸ ਧਰਤੀ ਵਿੱਚ ਵੜੋ ਜਿੱਥੇ ਮੈਂ ਤੁਹਾਨੂੰ ਲਈ
੧੯ ਜਾਂਦਾ ਹਾਂ ੦ ਤਾਂ ਐਉਂ ਹੋਵੇਗਾ ਭਈ ਜਦ ਤੁਸੀਂ ਉਸ
ਧਰਤੀ ਦੀ ਰੋਟੀ ਤੋਂ ਖਾਓ ਤਾਂ ਤੁਸੀਂ ਯਹੋਵਾਹ ਲਈ
੨੦ ਹਿਲਾਉਣ ਦੀ ਭੇਟ ਚੜ੍ਹਾਇਓ ੦ ਆਪਣੀ ਤੌਣ ਦੇ
ਪਹਿਲੇ ਪੇੜੇ ਦਾ ਫੁਲਕਾ ਹਿਲਾਉਣ ਦੀ ਭੇਟ ਕਰਕੇ
ਚੜ੍ਹਾਓ । ਜਿਵੇਂ ਪਿੜ ਦੀ ਹਿਲਾਉਣ ਦੀ ਭੇਟ ਹੈ
੨੧ ਤਿਵੇਂ ਏਹ ਨੂੰ ਹਿਲਾਓ ੦ ਤੁਸੀਂ ਆਪਣੀ ਤੌਣ ਦਾ
ਪਹਿਲਾ ਪੇੜਾ ਯਹੋਵਾਹ ਲਈ ਆਪਣੀ ਪੀੜ੍ਹੀਓਂ
ਪੀੜ੍ਹੀ ਹਿਲਾਉਣ ਦੀ ਭੇਟ ਕਰਕੇ ਦਿਆ ਕਰੋ ॥

੨੨ ਜਦ ਤੁਸੀਂ ਭੁੱਲੋ ਅਤੇ ਏਹ ਸਾਰੇ ਹੁਕਮ ਪੂਰੇ ਨਾ
ਕਰੋ ਜਿਹੜੇ ਯਹੋਵਾਹ ਮੂਸਾ ਨੂੰ ਬੋਲਿਆ ਹੈ ੦
੨੩ ਅਰਥਾਤ ਜੋ ਕੁਝ ਯਹੋਵਾਹ ਨੇ ਮੂਸਾ ਦੇ ਰਾਹੀਂ ਤੁਹਾਨੂੰ
ਹੁਕਮ ਦਿੱਤਾ ਸੀ ਜਿਸ ਦਿਨ ਤੋਂ ਯਹੋਵਾਹ ਨੇ ਹੁਕਮ
੨੪ ਦਿੱਤਾ ਉਸ ਤੋਂ ਅੱਗੇ ਤੁਹਾਡੀ ਪੀੜ੍ਹੀਓਂ ਪੀੜ੍ਹੀ ੦ ਤਾਂ
ਇਉਂ ਜੇ ਉਹ ਭੁੱਲ ਕੇ ਮੰਡਲੀ ਦੀਆਂ ਅੱਖਾਂ ਤੋਂ
ਪਰੋਖੇ ਕੀਤਾ ਗਿਆ ਹੋਵੇ ਤਾਂ ਸਾਰੀ ਮੰਡਲੀ ਇੱਕ
ਵਹਿੜਾ ਹੋਮ ਦੀ ਬਲੀ ਲਈ ਚੜ੍ਹਾਵੇ ਜਿਹੜੀ ਯਹੋਵਾਹ
ਲਈ ਸੁਗੰਧਤਾ ਹੋਵੇ ਉਸ ਦੀ ਮੈਦੇ ਦੀ ਭੇਟ ਅਤੇ
ਪੀਣ ਦੀ ਭੇਟ ਸਣੇ ਕਾਨੂਨ ਦੇ ਅਨੁਸਾਰ ਨਾਲੇ ਪਾਪ
੨੫ ਦੀ ਬਲੀ ਲਈ ਇੱਕ ਬੱਕਰਾ ੦ ਫੇਰ ਜਾਜਕ
ਇਸਰਾਏਲੀਆਂ ਦੀ ਸਾਰੀ ਮੰਡਲੀ ਲਈ ਪਰਾਸਚਿਤ
ਕਰੇ ਤਾਂ ਓਹ ਮਾਫ਼ ਕੀਤੇ ਜਾਣਗੇ ਕਿਉਂ ਜੋ ਉਹ ਭੁੱਲ
ਸੀ, ਓਹ ਆਪਣਾ ਅੱਗ ਦਾ ਚੜ੍ਹਾਵਾ ਅਤੇ ਪਾਪ ਦੀ
ਬਲੀ ਆਪਣੀ ਭੁੱਲ ਲਈ ਯਹੋਵਾਹ ਅੱਗੇ ਲਿਆਵੇ ੦
੨੬ ਤਾਂ ਇਸਰਾਏਲੀਆਂ ਦੀ ਸਾਰੀ ਮੰਡਲੀ ਮਾਫ਼ ਕੀਤੀ
ਜਾਵੇਗੀ ਨਾਲੇ ਉਹ ਪਰਦੇਸੀ ਜਿਹੜਾ ਉਨ੍ਹਾਂ ਦੇ ਵਿੱਚ

ਟਿਕਿਆ ਹੋਇਆ ਹੈ ਕਿਉਂ ਜੋ ਉਹ ਸਾਰੀ ਪਰਜਾ
ਦੀ ਭੁੱਲ ਨਾਲ ਹੋਇਆ ਸੀ ॥
੨੭ ਜੇ ਇੱਕੋ ਹੀ ਪ੍ਰਾਣੀ ਭੁੱਲ ਨਾਲ ਪਾਪ ਕਰੇ ਤਾਂ
ਪਾਪ ਦੀ ਬਲੀ ਲਈ ਉਹ ਇੱਕ ਸਾਲਾ ਬੱਕਰੀ
੨੮ ਚੜ੍ਹਾਵੇ ੦ ਫੇਰ ਜਾਜਕ ਉਸ ਪ੍ਰਾਣੀ ਲਈ ਜਿਹੜਾ
ਭੁੱਲ ਕੇ ਪਾਪ ਕਰੇ ਪਰਾਸਚਿਤ ਕਰੇ ਜਦ ਉਹ ਯਹੋਵਾਹ
ਅੱਗੇ ਭੁੱਲ ਕੇ ਪਾਪ ਕਰੇ ਐਉਂ ਉਹ ਦੇ ਲਈ
ਪਰਾਸਚਿਤ ਹੋਵੇ ਤਾਂ ਉਹ ਮਾਫ਼ੀ ਪਾਵੇਗਾ ੦
੨੯ ਇਸਰਾਏਲੀਆਂ ਦੇ ਦੇਸੀ ਅਤੇ ਪਰਦੇਸੀ ਲਈ ਜਿਹੜਾ
ਤੁਹਾਡੇ ਵਿੱਚ ਟਿਕਦਾ ਹੈ ਤੁਹਾਡੇ ਲਈ ਇੱਕੋ ਹੀ
੩੦ ਬਿਵਸਥਾ ਹੋਵੇ ਜੇ ਕੋਈ ਭੁੱਲ ਕੇ ਪਾਪ ਕਰੇ ੦ ਜਿਹੜਾ
ਪ੍ਰਾਣੀ ਜ਼ਬਰਦਸਤੀ ਕੁਝ ਕਰੇ, ਭਾਵੇਂ ਦੇਸੀ ਭਾਵੇਂ
ਪਰਦੇਸੀ, ਉਹ ਯਹੋਵਾਹ ਦੇ ਵਿਰੁੱਧ ਕੁਫ਼ਰ ਬਕਦਾ
ਹੈ । ਉਹ ਪ੍ਰਾਣੀ ਆਪਣਿਆਂ ਲੋਕਾਂ ਵਿੱਚੋਂ ਛੇਕਿਆ
੩੧ ਜਾਵੇ ੦ ਏਸ ਲਈ ਭਈ ਉਸ ਨੇ ਯਹੋਵਾਹ ਦੀ ਬਾਣੀ
ਦੀ ਹਾਨੀ ਕੀਤੀ ਅਤੇ ਉਸ ਦਾ ਹੁਕਮ ਤੋੜਿਆ ਹੈ, ਉਹ
ਪ੍ਰਾਣੀ ਜ਼ਰੂਰ ਹੀ ਛੇਕਿਆ ਜਾਵੇ । ਉਸ ਦੀ ਔਗਣ ਉਸ
ਦੇ ਉੱਤੇ ਹੋਵੇਗੀ ॥
੩੨ ਜਦ ਇਸਰਾਏਲੀ ਉਜਾੜ ਵਿੱਚ ਸਨ ਤਾਂ ਉਨ੍ਹਾਂ ਨੂੰ
ਇੱਕ ਮਨੁੱਖ ਸਬਤ ਦੇ ਦਿਨ ਵਿੱਚ ਲੱਕੜੀਆਂ ਚੁਗਦਾ
੩੩ ਹੋਇਆ ਮਿਲਿਆ ੦ ਤਾਂ ਜਿਨ੍ਹਾਂ ਨੂੰ ਉਹ ਲੱਕੜੀਆਂ
ਚੁਗਦਿਆਂ ਮਿਲਿਆ ਸੀ ਓਹ ਉਸ ਨੂੰ ਮੂਸਾ,
੩੪ ਹਾਰੂਨ ਅਤੇ ਸਾਰੀ ਮੰਡਲੀ ਦੇ ਕੋਲ ਲਿਆਏ ੦ ਤਾਂ
ਉਨ੍ਹਾਂ ਨੇ ਉਸ ਨੂੰ ਬੰਦੀ ਖਾਨੇ ਵਿੱਚ ਰੱਖਿਆ ਕਿਉਂ
ਜੋ ਅਜੇ ਤੀਕ ਏਹ ਸਫ਼ਾਈ ਨਾਲ ਨਹੀਂ ਦੱਸਿਆ
ਗਿਆ ਸੀ ਭਈ ਉਹ ਦੇ ਨਾਲ ਕੀ ਕੀਤਾ ਜਾਵੇ ੦
੩੫ ਤਾਂ ਯਹੋਵਾਹ ਨੇ ਮੂਸਾ ਨੂੰ ਫ਼ਰਮਾਇਆ ਕਿ ਉਹ
ਮਨੁੱਖ ਜ਼ਰੂਰ ਮਾਰਿਆ ਜਾਵੇ । ਸਾਰੀ ਮੰਡਲੀ ਉਹ ਨੂੰ
੩੬ ਪੱਥਰਾਂ ਨਾਲ ਡੇਰੇ ਤੋਂ ਬਾਹਰ ਮਾਰੇ ੦ ਸੋ ਸਾਰੀ
ਮੰਡਲੀ ਉਹ ਨੂੰ ਡੇਰੇ ਤੋਂ ਬਾਹਰ ਲੈ ਗਈ ਅਤੇ ਉਹ
ਨੂੰ ਪੱਥਰਾਂ ਨਾਲ ਮਾਰਿਆ ਤਾਂ ਉਹ ਮਰ ਗਿਆ ਜਿਵੇਂ
ਯਹੋਵਾਹ ਨੇ ਮੂਸਾ ਨੂੰ ਹੁਕਮ ਦਿੱਤਾ ਸੀ ॥
੩੭ ਯਹੋਵਾਹ ਨੇ ਮੂਸਾ ਨੂੰ ਆਖਿਆ, ੦ ਇਸਰਾ-
੩੮ ਏਲੀਆਂ ਨਾਲ ਗੱਲ ਕਰ ਅਤੇ ਉਨ੍ਹਾਂ ਨੂੰ ਆਖ ਕਿ
ਓਹ ਆਪਣੇ ਬਸਤ੍ਰ ਦੀ ਕਿਨਾਰੀ ਉੱਤੇ ਝਾਲਰ
ਆਪਣੀਆਂ ਪੀੜ੍ਹੀਆਂ ਤੀਕ ਲਾਉਣ ਅਤੇ ਨੀਲਾ
ਫ਼ੀਤਾ ਹਰ ਕਿਨਾਰੀ ਦੀ ਝਾਲਰ ਉੱਤੇ ਜੜਨ ੦
੩੯ ਅਤੇ ਉਹ ਤੁਹਾਡੇ ਲਈ ਇੱਕ ਝਾਲਰ ਹੋਵੇ ਤਾਂ ਜੋ
ਤੁਸੀਂ ਉਹ ਨੂੰ ਵੇਖ ਕੇ ਯਹੋਵਾਹ ਦੇ ਸਾਰੇ ਹੁਕਮ ਚੇਤੇ
ਰੱਖੋ ਅਤੇ ਉਨ੍ਹਾਂ ਦੇ ਅਨੁਸਾਰ ਕੰਮ ਕਰੋ ਅਤੇ ਤੁਸੀਂ
ਆਪਣੇ ਮਨਾਂ ਅਤੇ ਅੱਖਾਂ ਦੀ ਲੋਚਨਾ ਅਨੁਸਾਰ
੪੦ ਛਿਨਾਲਾ ਨਾ ਕਰੋ ਜਿਵੇਂ ਤੁਸੀਂ ਕਰਦੇ ਆਏ ਹੋ ੦ ਤਾਂ
ਜੋ ਤੁਸੀਂ ਮੇਰੇ ਹੁਕਮ ਚੇਤੇ ਰੱਖੋ ਅਤੇ ਉਨ੍ਹਾਂ ਉੱਤੇ
ਚੱਲੋ । ਇਉਂ ਤੁਸੀਂ ਆਪਣੇ ਪਰਮੇਸ਼ੁਰ ਲਈ ਪਵਿੱਤ੍ਰ
੪੧ ਹੋਵੋ ੦ ਮੈਂ ਯਹੋਵਾਹ ਤੁਹਾਡਾ ਪਰਮੇਸ਼ੁਰ ਹਾਂ ਜੋ ਤੁਹਾਨੂੰ
ਮਿਸਰ ਦੇਸ ਤੋਂ ਲਿਆਇਆ ਹਾਂ ਤਾਂ ਜੋ ਮੈਂ ਤੁਹਾਡਾ
ਪਰਮੇਸ਼ੁਰ ਹੋਵਾਂ । ਮੈਂ ਯਹੋਵਾਹ ਤੁਹਾਡਾ ਪਰਮੇਸ਼ੁਰ
ਹਾਂ ॥

## ਕੋਰਹ ਦਾ ਆਕੀ ਹੋਣਾ

**੧੬** ਕਹਾਥ ਦੇ ਪੋਤੇ ਯਿਸਹਾਰ ਦੇ ਪੁੱਤ੍ਰ ਕੋਰਹ
ਲੇਵੀ ਨੇ ਅਤੇ ਅਲੀਆਬ ਦੇ ਪੁੱਤ੍ਰਾਂ ਦਾਥਾਨ ਅਤੇ
ਅਬੀਰਾਮ ਨੇ ਅਤੇ ਪਲਤ ਦੇ ਪੁੱਤ੍ਰ ਓਨ ਨੇ ਜਿਹੜੇ
੨ ਰਊਬੇਨੀ ਸਨ ਮਨੁੱਖਾਂ ਨੂੰ ਨਾਲ ਲਿਆ ੦ ਓਹ ਅਤੇ
ਇਸਰਾਏਲੀਆਂ ਵਿੱਚੋਂ ਢਾਈ ਸੌ ਮਨੁੱਖ ਜਿਹੜੇ
ਮੰਡਲੀ ਦੇ ਪਰਧਾਨ ਅਤੇ ਮੰਡਲੀ ਦੇ ਚੁਣਵੇਂ ਅਤੇ
੩ ਨਾਮੀ ਸਨ ਮੂਸਾ ਦੇ ਅੱਗੇ ਉੱਠੇ ੦ ਅਤੇ ਓਹ ਮੂਸਾ
ਦੇ ਵਿਰੁੱਧ ਅਤੇ ਹਾਰੂਨ ਦੇ ਵਿਰੁੱਧ ਇਕੱਠੇ ਹੋਏ ਅਤੇ
ਉਨ੍ਹਾਂ ਨੂੰ ਆਖਿਆ, ਹੁਣ ਤਾਂ ਬੱਸ ਕਰੋ ਕਿਉਂ ਜੋ
ਸਾਰੀ ਮੰਡਲੀ ਦੇ ਲੋਕ ਪਵਿੱਤ੍ਰ ਹਨ ਅਤੇ ਯਹੋਵਾਹ
ਉਨ੍ਹਾਂ ਦੇ ਵਿੱਚ ਹੈ । ਤੁਸੀਂ ਫੇਰ ਕਿਵੇਂ ਆਪਣੇ
ਆਪ ਨੂੰ ਯਹੋਵਾਹ ਦੀ ਸਭਾ ਨਾਲੋਂ ਉੱਚਾ ਬਣਾਉਂਦੇ
੪ ਹੋ ? ੦ ਜਦ ਮੂਸਾ ਨੇ ਸੁਣਿਆ ਤਾਂ ਉਹ ਆਪਣੇ
੫ ਮੂੰਹ ਭਾਰ ਡਿੱਗਿਆ ੦ ਉਹ ਕੋਰਹ ਅਤੇ ਉਹ ਦੀ
ਸਾਰੀ ਟੋਲੀ ਨੂੰ ਬੋਲਿਆ ਕਿ ਸਵੇਰ ਨੂੰ ਯਹੋਵਾਹ
ਦੱਸੇਗਾ ਭਈ ਕੌਣ ਉਹ ਦਾ ਹੈ ਅਤੇ ਕੌਣ ਪਵਿੱਤ੍ਰ
ਹੈ ਅਤੇ ਕਿਹ ਨੂੰ ਆਪਣੇ ਨੇੜੇ ਲਿਆਵੇਗਾ, ਜਿਸ ਨੂੰ
੬ ਚੁਣੇਗਾ ਉਹ ਨੂੰ ਨੇੜੇ ਲਿਆਵੇਗਾ ੦ ਏਹ ਕਰੋ ਭਈ
ਕੋਰਹ ਅਤੇ ਉਸ ਦੀ ਸਾਰੀ ਟੋਲੀ ਆਪਣੇ ਲਈ
੭ ਧੂਪਦਾਨ ਲਉ ੦ ਅਤੇ ਕੱਲ ਨੂੰ ਉਨ੍ਹਾਂ ਵਿੱਚ ਅੱਗ
ਪਾਓ ਅਤੇ ਉਨ੍ਹਾਂ ਦੇ ਵਿੱਚ ਯਹੋਵਾਹ ਦੇ ਅੱਗੇ ਧੂਪ
ਪਾਓ ਤਾਂ ਐਉਂ ਹੋਵੇਗਾ ਕਿ ਉਹ ਮਨੁੱਖ ਜਿਹ ਨੂੰ

ਯਹੋਵਾਹ ਚੁਣੇਗਾ ਉਹ ਪਵਿੱਤ੍ਰ ਹੋਵੇਗਾ। ਹੁਣ
ਲੇਵੀਓ, ਤੁਸੀਂ ਵੀ ਬੱਸ ਕਰੋ ! ੦ ਤਾਂ ਮੂਸਾ ਨੇ ਕੋਰਹ
ਨੂੰ ਆਖਿਆ, ਹੇ ਲੇਵੀਓ ਸੁਣੋ ! ੦ ਕੀ ਏਹ ਗੱਲ
ਤੁਹਾਡੇ ਲਈ ਛੋਟੀ ਹੈ ਕਿ ਇਸਰਾਏਲ ਦੇ ਪਰਮੇਸ਼ੁਰ
ਨੇ ਤੁਹਾਨੂੰ ਇਸਰਾਏਲੀਆਂ ਦੀ ਮੰਡਲੀ ਤੋਂ ਵੱਖਰਾ
ਕੀਤਾ ਤਾਂ ਜੋ ਉਹ ਤੁਹਾਨੂੰ ਨੇੜੇ ਲਿਆਵੇ ਕਿ ਤੁਸੀਂ
ਯਹੋਵਾਹ ਦੇ ਡੇਹਰੇ ਦੀ ਟਹਿਲ ਸੇਵਾ ਕਰੋ ਅਤੇ
ਮੰਡਲੀ ਦੇ ਅੱਗੇ ਖਲੋ ਕੇ ਓਹਨਾਂ ਦੀ ਸੇਵਾ
ਕਰੋ ? ੦ ਨਾਲੇ ਉਹ ਤੈਨੂੰ ਅਤੇ ਤੇਰੇ ਸਾਰੇ ਭਰਾਵਾਂ
ਨੂੰ ਜਿਹੜੇ ਲੇਵੀ ਹਨ ਤੇਰੇ ਸੰਗ ਨੇੜੇ ਲਿਆਇਆ ?
ਹੁਣ ਕੀ ਤੁਸੀਂ ਜਾਜਕਾਈ ਨੂੰ ਵੀ ਦੰਦ ਮਾਰਦੇ
ਹੋ ? ੦ ਏਸੇ ਲਈ ਤੂੰ ਅਤੇ ਤੇਰੀ ਸਾਰੀ ਟੋਲੀ
ਯਹੋਵਾਹ ਦੇ ਵਿਰੁੱਧ ਇਕੱਠੀ ਹੋਈ ਅਤੇ ਹਾਰੂਨ, ਉਹ
ਵਿਚਾਰਾ ਕੌਣ ਹੈ ਜੋ ਤੁਸੀਂ ਉਹ ਦੇ ਵਿਰੁੱਧ ਬੁੜ
ਬੁੜਾਉਂਦੇ ਹੋ ? ੦ ਤਾਂ ਮੂਸਾ ਨੇ ਅਲੀਆਬ ਦੇ ਪੁੱਤ੍ਰਾਂ
ਦਾਥਾਨ ਅਤੇ ਅਬੀਰਾਮ ਨੂੰ ਬੁਲਾ ਘੱਲਿਆ ਪਰ
ਉਨ੍ਹਾਂ ਨੇ ਆਖਿਆ, ਅਸੀਂ ਨਹੀਂ ਆਵਾਂਗੇ ੦
ਕੀ ਏਹ ਛੋਟੀ ਗੱਲ ਹੈ ਕਿ ਤੂੰ ਸਾਨੂੰ ਇੱਕ ਦੇਸ ਤੋਂ
ਉਤਾਹਾਂ ਕੱਢ ਲਿਆਇਆ ਹੈਂ ਜਿੱਥੇ ਦੁੱਧ ਅਤੇ
ਸ਼ਹਿਤ ਵਗਦਾ ਸੀ ਤਾਂ ਜੋ ਸਾਨੂੰ ਉਜਾੜ ਵਿੱਚ ਮਾਰੇਂ
ਅਤੇ ਹੁਣ ਧੱਕੋ ਧੱਕੀ ਸਾਡੇ ਉੱਤੇ ਆਪਣੇ ਆਪ ਨੂੰ
ਪਾਤਸ਼ਾਹ ਬਣਾਈ ਬੈਠਾ ਹੈਂ ? ੦ ਨਾਲੇ ਤੂੰ ਸਾਨੂੰ
ਅਜਿਹੇ ਦੇਸ ਵਿੱਚ ਵੀ ਨਹੀਂ ਲਿਆਂਦਾ ਜਿੱਥੇ ਦੁੱਧ
ਅਤੇ ਸ਼ਹਿਤ ਵਗਦਾ ਹੈ, ਨਾ ਸਾਨੂੰ ਖੇਤਾਂ ਅਤੇ ਬਾਗਾਂ
ਦਾ ਅਧਕਾਰ ਦਿੱਤਾ ਹੈ। ਕੀ ਤੂੰ ਇਨ੍ਹਾਂ ਮਨੁੱਖਾਂ ਦੀਆਂ
ਅੱਖਾਂ ਕੱਢ ਸੁੱਟੇਂਗਾ ? ਅਸੀਂ ਤਾਂ ਉੱਪਰ ਨਹੀਂ
ਜਾਣਾ ! ੦ ਤਾਂ ਮੂਸਾ ਡਾਢਾ ਕ੍ਰੋਧਵਾਨ ਹੋਇਆ
ਅਤੇ ਉਸ ਨੇ ਯਹੋਵਾਹ ਨੂੰ ਆਖਿਆ, ਤੂੰ ਉਨ੍ਹਾਂ ਦੀ
ਮੈਦੇ ਦੀ ਭੇਟ ਵੱਲ ਨਾ ਵੇਖ ! ਮੈਂ ਤਾਂ ਉਨ੍ਹਾਂ ਦੀ
ਇੱਕ ਗਧੀ ਵੀ ਨਹੀਂ ਲਈ, ਨਾ ਉਨ੍ਹਾਂ ਵਿੱਚੋਂ ਕਿਸੇ
ਦਾ ਹਰਜ ਕੀਤਾ ੦ ਮੂਸਾ ਨੇ ਕੋਰਹ ਨੂੰ ਆਖਿਆ,
ਤੂੰ ਅਤੇ ਤੇਰੀ ਸਾਰੀ ਟੋਲੀ ਕੱਲ ਨੂੰ ਯਹੋਵਾਹ ਅੱਗੇ
ਹਾਜ਼ਰ ਹੋਵੋ, ਤੂੰ ਅਤੇ ਓਹ ਅਤੇ ਹਾਰੂਨ ੦ ਤੁਹਾਡੇ
ਵਿੱਚੋਂ ਹਰ ਮਨੁੱਖ ਆਪਣਾ ਧੂਪਦਾਨ ਲਵੇ ਅਤੇ
ਤੁਸੀਂ ਉਨ੍ਹਾਂ ਵਿੱਚ ਧੂਪ ਪਾਓ ਅਤੇ ਹਰ ਮਨੁੱਖ
ਆਪਣਾ ਧੂਪਦਾਨ ਅਰਥਾਤ ਢਾਈ ਸੌ ਧੂਪਦਾਨ,—
ਤੂੰ ਵੀ ਅਤੇ ਹਾਰੂਨ ਵੀ ਹਰ ਇੱਕ ਆਪੋ ਆਪਣਾ
੧੮ ਧੂਪਦਾਨ ਯਹੋਵਾਹ ਅੱਗੇ ਲਿਆਓ ੦ ਤਾਂ ਹਰ ਮਨੁੱਖ
ਨੇ ਆਪਣਾ ਆਪਣਾ ਧੂਪਦਾਨ ਲੈ ਕੇ ਉਸ ਉੱਤੇ
ਅੱਗ ਪਾਈ ਅਤੇ ਉਨ੍ਹਾਂ ਉੱਤੇ ਧੂਪ ਵੀ ਪਾਈ ਅਤੇ
ਮੂਸਾ ਅਰ ਹਾਰੂਨ ਸਣੇ ਮੰਡਲੀ ਦੇ ਤੰਬੂ ਦੇ ਦਰਵੱਜੇ
੧੯ ਕੋਲ ਖਲੋ ਗਏ ੦ ਤਾਂ ਕੋਰਹ ਨੇ ਸਾਰੀ ਟੋਲੀ ਨੂੰ
ਉਨ੍ਹਾਂ ਦੇ ਵਿਰੁੱਧ ਮੰਡਲੀ ਦੇ ਤੰਬੂ ਦੇ ਦਰਵੱਜੇ ਉੱਤੇ
ਇਕੱਠਾ ਕੀਤਾ ਤਦ ਯਹੋਵਾਹ ਦਾ ਪਰਤਾਪ ਸਾਰੀ
ਮੰਡਲੀ ਉੱਤੇ ਪਰਗਟ ਹੋਇਆ ॥

੨੦ ਤਾਂ ਯਹੋਵਾਹ ਮੂਸਾ ਨਾਲ ਅਤੇ ਹਾਰੂਨ ਨਾਲ
੨੧ ਬੋਲਿਆ, ੦ ਏਸ ਮੰਡਲੀ ਦੇ ਵਿੱਚੋਂ ਤੁਸੀਂ ਆਪਣੇ
ਆਪ ਨੂੰ ਇੱਕ ਪਾਸੇ ਕਰ ਲਓ ਕਿ ਮੈਂ ਉਨ੍ਹਾਂ ਨੂੰ ਇੱਕ
੨੨ ਅੱਖ ਦੇ ਫੋਰ ਵਿੱਚ ਭੱਖ ਲਵਾਂ ੦ ਤਾਂ ਓਹ ਮੂੰਹ ਦੇ
ਭਾਰ ਡਿੱਗ ਪਏ ਅਤੇ ਆਖਿਆ, ਹੇ ਪਰਮੇਸ਼ੁਰ, ਤੂੰ
ਜੋ ਸਾਰੇ ਸਰੀਰਾਂ ਦੀਆਂ ਆਤਮਾਂ ਦਾ ਪਰਮੇਸ਼ੁਰ ਹੈਂ,
ਕੀ ਜੇ ਇੱਕ ਮਨੁੱਖ ਪਾਪ ਕਰੇ ਤਾਂ ਤੂੰ ਸਾਰੀ ਮੰਡਲੀ ਦੇ
ਵਿਰੁੱਧ ਕ੍ਰੋਧਵਾਨ ਹੋਵੇਂਗਾ ? ॥

੨੩ ੨੪ ਤਾਂ ਯਹੋਵਾਹ ਮੂਸਾ ਨਾਲ ਬੋਲਿਆ, ੦ ਮੰਡਲੀ ਨੂੰ
ਬੋਲ ਕਿ ਓਹ ਕੋਰਹ ਅਤੇ ਦਾਥਾਨ ਅਤੇ ਅਬੀਰਾਮ
ਦੀ ਵੱਸੋਂ ਦੇ ਆਲਿਓਂ ਦੁਆਲਿਓਂ ਉਤਾਹਾਂ ਚੱਲੇ
੨੫ ਜਾਣ ੦ ਸੋ ਮੂਸਾ ਉੱਠ ਕੇ ਦਾਥਾਨ ਅਤੇ ਅਬੀਰਾਮ
ਦੇ ਕੋਲ ਗਿਆ ਅਤੇ ਇਸਰਾਏਲ ਦੇ ਬਜ਼ੁਰਗ ਵੀ
੨੬ ਉਸ ਦੇ ਪਿੱਛੇ ਪਿੱਛੇ ਗਏ ੦ ਉਹ ਮੰਡਲੀ ਨੂੰ ਬੋਲਿਆ
ਕਿ ਇਨ੍ਹਾਂ ਦੁਸ਼ਟ ਮਨੁੱਖਾਂ ਦੇ ਤੰਬੂਆਂ ਤੋਂ ਇੱਕ ਪਾਸੇ
ਹੋ ਕੇ ਖਿਸਕ ਜਾਓ ਅਤੇ ਉਨ੍ਹਾਂ ਦੀ ਕਿਸੇ ਸ਼ੈ ਨੂੰ ਨਾ
ਤੱਕਿਓ ਮਤੇ ਤੁਸੀਂ ਵੀ ਉਨ੍ਹਾਂ ਦੇ ਸਾਰੇ ਪਾਪਾਂ ਵਿੱਚ
੨੭ ਧੱਕੇ ਜਾਓ ! ੦ ਸੋ ਓਹ ਕੋਰਹ ਅਤੇ ਦਾਥਾਨ ਅਤੇ
ਅਬੀਰਾਮ ਦੀ ਵੱਸੋਂ ਦੇ ਆਲਿਓਂ ਦੁਆਲਿਓਂ ਉਤਾਹਾਂ
ਨੂੰ ਚੱਲੇ ਗਏ ਤਾਂ ਦਾਥਾਨ ਅਤੇ ਅਬੀਰਾਮ ਬਾਹਰ
ਆਏ ਅਤੇ ਆਪਣੇ ਤੰਬੂਆਂ ਦੇ ਦਰਵੱਜਿਆਂ ਵਿੱਚ
ਆਪਣੀਆਂ ਤੀਵੀਆਂ, ਪੁੱਤ੍ਰਾਂ ਅਤੇ ਨਿਆਣਿਆਂ ਸਣੇ
੨੮ ਖਲੋ ਗਏ ੦ ਫੇਰ ਮੂਸਾ ਨੇ ਆਖਿਆ, ਤੁਸੀਂ ਏਸ ਤੋਂ
ਜਾਣ ਲਓਗੇ ਕਿ ਯਹੋਵਾਹ ਨੇ ਮੈਨੂੰ ਘੱਲਿਆ ਹੈ ਨਾ
ਕਿ ਮੇਰੇ ਮਨ ਨੇ ਜੋ ਮੈਂ ਇਨ੍ਹਾਂ ਸਾਰਿਆਂ ਕੰਮਾਂ ਨੂੰ
੨੯ ਕਰਾਂ ੦ ਜੇ ਏਹ ਸਾਰਿਆਂ ਆਦਮੀਆਂ ਦੀ ਆਮ
ਮੌਤੇ ਮਰਨ ਅਤੇ ਸਾਰਿਆਂ ਆਦਮੀਆਂ ਵਾਂਙੁ ਇਨ੍ਹਾਂ

ਉੱਤੇ ਭਾਣਾ ਵਰਤੇ ਤਾਂ ਯਹੋਵਾਹ ਨੇ ਮੈਨੂੰ ਘੱਲਿਆ ਹੀ
੩੦ ਨਹੀਂ ੦ ਪਰ ਜੇ ਯਹੋਵਾਹ ਕੋਈ ਅਣੋਖਾ ਕੰਮ ਕਰੇ
ਅਤੇ ਭੂਮੀ ਆਪਣਾ ਮੂੰਹ ਖੋਲ੍ਹ ਕੇ ਇਨ੍ਹਾਂ ਨੂੰ ਅਤੇ
ਇਨ੍ਹਾਂ ਦੇ ਲਕੇ ਤੁਕੇ ਨੂੰ ਭੱਖ ਲਵੇ ਭਈ ਓਹ ਜੀਉਂਦੇ
ਪਤਾਲ ਵਿੱਚ ਉਤਰ ਜਾਣ ਤਾਂ ਤੁਸੀਂ ਜਾਣ ਲਿਓ ਕਿ
ਇਨ੍ਹਾਂ ਮਨੁੱਖਾਂ ਨੇ ਯਹੋਵਾਹ ਨੂੰ ਤੁੱਛ ਜਾਤਾ ਹੈ ! ॥
੩੧ ਤਾਂ ਐਉਂ ਹੋਇਆ ਕਿ ਜਦ ਉਹ ਏਹ ਸਾਰੀਆਂ
ਗੱਲਾਂ ਬੋਲ ਚੁੱਕਿਆ ਤਾਂ ਭੂਮੀ ਜਿਹੜੀ ਉਨ੍ਹਾਂ ਦੇ ਹੇਠ
੩੨ ਸੀ ਪਾਟ ਗਈ ੦ ਅਤੇ ਧਰਤੀ ਨੇ ਆਪਣਾ ਮੂੰਹ ਖੋਲ੍ਹ
ਕੇ ਉਨ੍ਹਾਂ ਨੂੰ ਅਤੇ ਉਨ੍ਹਾਂ ਦੇ ਘਰਾਣਿਆਂ ਨੂੰ ਅਤੇ ਸਾਰੇ
ਆਦਮੀਆਂ ਨੂੰ ਜਿਹੜੇ ਕੋਰਹ ਵੱਲ ਸਨ ਅਤੇ ਉਨ੍ਹਾਂ
੩੩ ਦਾ ਸਾਰਾ ਲਕਾ ਤੁਕਾ ਭੱਖ ਲਿਆ ੦ ਇਉਂ ਓਹ
ਅਤੇ ਉਨ੍ਹਾਂ ਦੇ ਨਾਲ ਦੇ ਜੀਉਂਦੇ ਜੀ ਪਤਾਲ ਵਿੱਚ
ਉਤਰ ਗਏ ਅਤੇ ਧਰਤੀ ਉਨ੍ਹਾਂ ਉੱਤੇ ਮਿਲ ਗਈ ਸੋ
੩੪ ਓਹ ਸਭਾ ਵਿੱਚੋਂ ਨਾਸ ਹੋ ਗਏ ੦ ਤਾਂ ਸਾਰੇ ਇਸਰਾ-
ਏਲੀ ਜਿਹੜੇ ਉਨ੍ਹਾਂ ਦੇ ਆਲੇ ਦੁਆਲੇ ਸਨ ਉਨ੍ਹਾਂ
ਦੀਆਂ ਚੀਕਾਂ ਤੋਂ ਨੱਠ ਗਏ ਕਿਉਂ ਜੋ ਉਨ੍ਹਾਂ ਨੇ
੩੫ ਆਖਿਆ, ਮਤੇ ਧਰਤੀ ਸਾਨੂੰ ਵੀ ਭੱਖ ਲਵੇ ! ੦ ਤਾਂ
ਯਹੋਵਾਹ ਵੱਲੋਂ ਅੱਗ ਨਿੱਕਲੀ ਅਤੇ ਉਨ੍ਹਾਂ ਢਾਈ ਸੌ
ਮਨੁੱਖਾਂ ਨੂੰ ਜਿਹੜੇ ਧੂਪ ਧੁਖਾਉਂਦੇ ਸਨ ਭਸਮ ਕਰ
ਗਈ ॥
੩੬
੩੭ ਤਾਂ ਯਹੋਵਾਹ ਮੂਸਾ ਨਾਲ ਬੋਲਿਆ, ੦ ਹਾਰੂਨ
ਜਾਜਕ ਦੇ ਪੁੱਤ੍ਰ ਅਲਆਜ਼ਾਰ ਨੂੰ ਬੋਲ ਕਿ ਉਹ
ਧੂਪਦਾਨਾਂ ਨੂੰ ਅੱਗ ਦੇ ਵਿੱਚੋਂ ਚੁੱਕ ਲਵੇ ਅਤੇ ਤੂੰ
ਅੱਗ ਨੂੰ ਖਿਲਾਰ ਦੇਹ ਕਿਉਂ ਜੋ ਓਹ ਪਵਿੱਤ੍ਰ ਹਨ ੦
੩੮ ਅਰਥਾਤ ਇਨ੍ਹਾਂ ਪਾਪੀਆਂ ਦੇ ਧੂਪਦਾਨ ਜਿਹੜੇ
ਆਪਣੀਆਂ ਜਾਨਾਂ ਦੇ ਘਾਤੀ ਸਨ ਓਹਨਾਂ ਨੂੰ ਕੁੱਟ ਕੇ
ਜਗਵੇਦੀ ਦੇ ਢੱਕਣ ਲਈ ਪੱਤ੍ਰ ਬਣਾਓ ਕਿਉਂ ਜੋ
ਉਨ੍ਹਾਂ ਨੇ ਓਹਨਾਂ ਨੂੰ ਯਹੋਵਾਹ ਅੱਗੇ ਅਰਪਣ ਕੀਤਾ
ਸੀ ਸੋ ਓਹ ਪੱਵਿਤ੍ਰ ਹਨ ਅਤੇ ਉਹ ਇਸਰਾਏਲੀਆਂ
੩੯ ਲਈ ਇੱਕ ਨਿਸ਼ਾਨ ਹੋਵੇਗਾ ੦ ਅਲਆਜ਼ਾਰ ਜਾਜਕ
ਨੇ ਓਹਨਾਂ ਪਿੱਤਲ ਦਿਆਂ ਧੂਪਦਾਨਾਂ ਨੂੰ ਲੈ ਕੇ ਜਿਹੜੇ
ਭਸਮ ਹੋਇਆਂ ਹੋਇਆਂ ਨੇ ਅਰਪਣ ਕੀਤੇ ਸਨ
ਓਹਨਾਂ ਨੂੰ ਜਗਵੇਦੀ ਦੇ ਢੱਕਣ ਲਈ ਕੁੱਟਿਆ ੦
੪੦ ਕਿ ਓਹ ਇਸਰਾਏਲੀਆਂ ਲਈ ਇੱਕ ਯਾਦਗਾਰੀ ਹੋਵੇ
ਤਾਂ ਜੋ ਕੋਈ ਓਪਰਾ ਮਨੁੱਖ ਜਿਹੜਾ ਹਾਰੂਨ ਦੀ ਅੰਸ
ਦਾ ਨਾ ਹੋਵੇ ਨੇੜੇ ਆ ਕੇ ਯਹੋਵਾਹ ਦੇ ਅੱਗੇ ਧੂਪ
ਨਾ ਧੁਖਾਵੇ ਅਤੇ ਨਾ ਹੀ ਕੋਰਹ ਅਤੇ ਉਸ ਦੀ ਟੋਲੀ
ਵਾਂਙੁ ਹੋਵੇ ਜਿਵੇਂ ਯਹੋਵਾਹ ਉਹ ਨੂੰ ਮੂਸਾ ਦੇ ਰਾਹੀਂ
ਬੋਲਿਆ ਸੀ ॥
੪੧ ਅਗਲੇ ਦਿਨ ਇਸਰਾਏਲੀਆਂ ਦੀ ਸਾਰੀ ਮੰਡਲੀ
ਏਹ ਆਖ ਕੇ ਮੂਸਾ ਦੇ ਵਿਰੁੱਧ ਅਤੇ ਹਾਰੂਨ ਦੇ ਵਿਰੁੱਧ
ਬੁੜ ਬੁੜਾਉਣ ਲੱਗੀ ਕਿ ਤੁਸਾਂ ਯਹੋਵਾਹ ਦੀ ਪਰਜਾ
੪੨ ਨੂੰ ਮਾਰ ਸੁੱਟਿਆ ! ੦ ਫੇਰ ਐਉਂ ਹੋਇਆ ਕਿ ਜਦ
ਮੰਡਲੀ ਮੂਸਾ ਦੇ ਵਿਰੁੱਧ ਅਤੇ ਹਾਰੂਨ ਦੇ ਵਿੱਰੁਧ
ਇਕੱਠੀ ਹੋਈ ਤਾਂ ਉਨ੍ਹਾਂ ਨੇ ਮੰਡਲੀ ਦੇ ਤੰਬੂ ਵੱਲ
ਨਿਗਾਹ ਮਾਰੀ ਅਤੇ ਵੇਖੋ ਬੱਦਲ ਨੇ ਉਸ ਨੂੰ ਢੱਕ
ਲਿਆ ਅਤੇ ਯਹੋਵਾਹ ਦਾ ਪਰਤਾਪ ਪਰਗਟ
੪੩ ਹੋਇਆ ੦ ਤਾਂ ਮੂਸਾ ਅਤੇ ਹਾਰੂਨ ਮੰਡਲੀ ਦੇ ਤੰਬੂ
ਅੱਗੇ ਆਏ ॥
੪੪
੪੫ ਫੇਰ ਯਹੋਵਾਹ ਮੂਸਾ ਨੂੰ ਬੋਲਿਆ, ੦ ਏਸ ਮੰਡਲੀ
ਵਿੱਚੋਂ ਨਿੱਕਲ ਜਾਓ ਤਾਂ ਜੋ ਮੈਂ ਇਨ੍ਹਾਂ ਨੂੰ ਇੱਕ ਅੱਖ
ਦੇ ਫੋਰ ਵਿੱਚ ਭੱਖ ਲਵਾਂ ! ਤਦ ਓਹ ਮੂੰਹ ਦੇ ਭਾਰ
੪੬ ਡਿੱਗੇ ੦ ਅਤੇ ਮੂਸਾ ਨੇ ਹਾਰੂਨ ਨੂੰ ਆਖਿਆ, ਆਪਣਾ
ਧੂਪਦਾਨ ਲੈ ਕੇ ਉਸ ਉੱਤੇ ਜਗਵੇਦੀ ਦੀ ਅੱਗ ਪਾ
ਅਤੇ ਧੂਪ ਪਾਕੇ ਛੇਤੀ ਨਾਲ ਮੰਡਲੀ ਕੋਲ ਲੈ ਜਾਹ
ਅਤੇ ਉਨ੍ਹਾਂ ਲਈ ਪਰਾਸਚਿਤ ਕਰ ਕਿਉਂ ਜੋ ਯਹੋਵਾਹ
ਵੱਲੋਂ ਕ੍ਰੋਧ ਨਿੱਕਲਿਆ ਹੈ ਅਤੇ ਬਵਾ ਤੁਰ ਪਈ
੪੭ ਹੈ ! ੦ ਤਾਂ ਹਾਰੂਨ ਉਹ ਲੈ ਕੇ ਜਿਵੇਂ ਮੂਸਾ ਬੋਲਿਆ
ਸਭਾ ਵਿੱਚ ਨੱਠ ਕੇ ਗਿਆ ਅਤੇ ਵੇਖੋ ਪਰਜਾ ਵਿੱਚ
ਬਵਾ ਪਈ ਹੋਈ ਸੀ ਅਤੇ ਧੂਪ ਪਾਕੇ ਪਰਜਾ ਲਈ
੪੮ ਪਰਾਸਚਿਤ ਕੀਤਾ ੦ ਅਤੇ ਉਹ ਮੋਇਆਂ ਅਤੇ
ਜੀਉਂਦਿਆਂ ਦੇ ਵਿਚਕਾਰ ਖਲੋਤਾ ਸੀ ਤਾਂ ਬਵਾ ਰੁਕ
੪੯ ਗਈ ੦ ਜਿਹੜੇ ਬਵਾ ਨਾਲ ਮੁਰੇ ਓਹ ਚੌਦਾਂ ਹਜ਼ਾਰ
ਸੱਤ ਸੌ ਸਨ ਉਨ੍ਹਾਂ ਨੂੰ ਛੱਡ ਕੇ ਜਿਹੜੇ ਕੋਰਹ ਦੀ
੫੦ ਗੱਲ ਦੇ ਕਾਰਨ ਮਰੇ ੦ ਫੇਰ ਹਾਰੂਨ ਮੂਸਾ ਕੋਲ
ਮੰਡਲੀ ਦੇ ਤੰਬੂ ਦੇ ਦਰਵਾਜੇ ਕੋਲ ਮੁੜ ਆਏ ਤਾਂ
ਬਵਾ ਰੁਕ ਗਈ ॥

## ੧੭ (ਹਾਰੂਨ ਦੇ ਢਾਂਗੇ ਵਿੱਚ ਤੂਮਲੀਆਂ)

੨ ਫੇਰ ਯਹੋਵਾਹ ਮੂਸਾ ਨੂੰ ਬੋਲਿਆ, ੦ ਇਸਰਾ-
ਏਲੀਆਂ ਨੂੰ ਬੋਲ ਅਤੇ ਉਨ੍ਹਾਂ ਤੋਂ ਢਾਂਗੇ ਘਰਾਣਿਆਂ

ਪਰਤੀ ਲੈ ਅਰਥਾਤ ਉਨ੍ਹਾਂ ਦੇ ਸਾਰਿਆਂ ਪਰਧਾਨਾਂ ਤੋਂ
ਉਨ੍ਹਾਂ ਦੇ ਪਿਤ੍ਰਾਂ ਦੇ ਘਰਾਣਿਆਂ ਅਨੁਸਾਰ ਬਾਰਾਂ ਢਾਂਗੇ
ਲੈ ਅਤੇ ਹਰ ਮਨੁੱਖ ਦਾ ਨਾਉਂ ਉਸ ਦੇ ਢਾਂਗੇ ਉੱਤੇ
੩ ਲਿਖੀਂ ੦ ਅਤੇ ਤੂੰ ਹਾਰੂਨ ਦਾ ਨਾਉਂ ਲੇਵੀ ਦੇ ਢਾਂਗੇ
ਉੱਤੇ ਲਿਖੀਂ ਕਿਉਂ ਜੋ ਇੱਕ ਢਾਂਗਾ ਉਨ੍ਹਾਂ ਦੇ ਪਿਤ੍ਰਾਂ
੪ ਦੇ ਘਰਾਣਿਆਂ ਦੇ ਹਰ ਮੁਖੀਏ ਦੇ ਲਈ ਹੋਵੇ ੦ ਅਤੇ
ਉਨ੍ਹਾਂ ਨੂੰ ਮੰਡਲੀ ਦੇ ਤੰਬੂ ਵਿੱਚ ਉਸ ਸਾਖੀ ਅੱਗੇ
੫ ਜਿੱਥੇ ਮੈਂ ਤੈਨੂੰ ਮਿਲਦਾ ਹਾਂ ਰੱਖ ੦ ਅਤੇ ਐਉਂ ਹੋਵੇਗਾ
ਕਿ ਉਸ ਮਨੁੱਖ ਦੇ ਢਾਂਗੇ ਤੋਂ ਜਿਹ ਨੂੰ ਮੈਂ ਚੁਣਾਂਗਾ
ਕੂਮਲੀਆਂ ਨਿੱਕਲ ਆਉਣਗੀਆਂ ਅਤੇ ਮੈਂ ਆਪਣੀ
ਵੱਲੋਂ ਇਸਰਾਏਲੀਆਂ ਦੀ ਬੁੜ ਬੁੜਾਹਟ ਨੂੰ ਮੁਕਾ
ਦਿਆਂਗਾ ਜਿਹੜੀ ਓਹ ਤੁਹਾਡੇ ਵਿਰੁੱਧ ਬੁੜ ਬੁੜਾਉਂਦੇ
੬ ਹਨ ੦ ਮੂਸਾ ਇਸਰਾਏਲੀਆਂ ਨੂੰ ਇਉਂ ਬੋਲਿਆ ਅਤੇ
ਉਨ੍ਹਾਂ ਦੇ ਸਾਰੇ ਪਰਧਾਨਾਂ ਨੇ ਉਹ ਨੂੰ ਢਾਂਗੇ ਦਿੱਤੇ, ਹਰ
ਪਰਧਾਨ ਦਾ ਇੱਕ ਇੱਕ ਢਾਂਗਾ ਉਨ੍ਹਾਂ ਦੇ ਪਿਤ੍ਰਾਂ ਦੇ
ਘਰਾਣਿਆਂ ਅਨੁਸਾਰ, ਬਾਰਾਂ ਢਾਂਗੇ ਅਤੇ ਹਾਰੂਨ ਦਾ
੭ ਢਾਂਗਾ ਉਨ੍ਹਾਂ ਦੇ ਢਾਂਗਿਆਂ ਦੇ ਵਿੱਚ ਸੀ ੦ ਤਾਂ ਮੂਸਾ
ਨੇ ਉਨ੍ਹਾਂ ਢਾਂਗਿਆਂ ਨੂੰ ਸਾਖੀ ਦੇ ਤੰਬੂ ਵਿੱਚ ਯਹੋਵਾਹ
ਦੇ ਅੱਗੇ ਰੱਖਿਆ ॥

੮ ਤਾਂ ਐਉਂ ਹੋਇਆ ਕਿ ਅਗਲੇ ਦਿਨ ਮੂਸਾ ਸਾਖੀ
ਦੇ ਤੰਬੂ ਵਿੱਚ ਗਿਆ ਅਤੇ ਵੇਖੋ ਹਾਰੂਨ ਦਾ ਢਾਂਗਾ
ਲੇਵੀ ਦੇ ਘਰਾਣੇ ਦਾ ਫੁੱਟ ਪਿਆ ਅਤੇ ਉਸ ਨੂੰ
ਕੂਮਲੀਆਂ ਨਿੱਕਲੀਆਂ ਹੋਈਆਂ ਸਨ ਅਤੇ ਫੁੱਲ
੯ ਨਿੱਕਲੇ ਹੋਏ ਸਨ ਅਤੇ ਬਦਾਮ ਲੱਗੇ ਹੋਏ ਸਨ ੦ ਤਾਂ
ਮੂਸਾ ਸਾਰੇ ਢਾਂਗੇ ਯਹੋਵਾਹ ਦੇ ਅੱਗੋਂ ਬਾਹਰ
ਇਸਰਾਏਲੀਆਂ ਕੋਲ ਲਿਆਇਆ ਅਤੇ ਉਨ੍ਹਾਂ ਨੇ
ਵੇਖੇ ਅਤੇ ਹਰ ਮਨੁੱਖ ਨੇ ਆਪਣਾ ਢਾਂਗਾ ਲਿਆ ੦
੧੦ ਤਾਂ ਯਹੋਵਾਹ ਨੇ ਮੂਸਾ ਨੂੰ ਆਖਿਆ ਕਿ ਹਾਰੂਨ ਦਾ
ਢਾਂਗਾ ਸਾਖੀ ਦੇ ਅੱਗੇ ਆਕੀਆਂ ਲਈ ਨਿਸ਼ਾਨ ਹੋਣ
ਲਈ ਮੋੜ ਕੇ ਰੱਖ ਦੇਹ ਤਾਂ ਜੋ ਤੂੰ ਮੇਰੇ ਵਿਰੁੱਧ ਉਨ੍ਹਾਂ
ਦੀ ਬੁੜ ਬੁੜਾਹਟ ਮੁਕਾ ਦੇਵੇਂ ਅਤੇ ਓਹ ਨਾ ਮਰਨ ੦
੧੧ ਮੂਸਾ ਨੇ ਏਵੇਂ ਹੀ ਕੀਤਾ, ਜਿਵੇਂ ਯਹੋਵਾਹ ਨੇ ਉਹ
੧੨ ਨੂੰ ਹੁਕਮ ਦਿੱਤਾ ਸੀ ਤਿਵੇਂ ਹੀ ਕੀਤਾ ੦ ਉਪਰੰਤ
ਇਸਰਾਏਲੀਆਂ ਨੇ ਮੂਸਾ ਨੂੰ ਆਖਿਆ ਕਿ ਵੇਖ, ਸਾਡੇ
ਪ੍ਰਾਣ ਨਿੱਕਲ ਗਏ ਹਨ। ਅਸੀਂ ਨਾਸ ਹੋ ਗਏ ਹਾਂ!
੧੩ ਅਸੀਂ ਸਾਰੇ ਦੇ ਸਾਰੇ ਨਾਸ ਹੋ ਗਏ ਹਾਂ ੦ ਜੋ ਕੋਈ
ਯਹੋਵਾਹ ਦੇ ਡੇਹਰੇ ਦੇ ਨੇੜੇ ਜਾਂਦਾ ਓਹ ਮਰ ਜਾਂਦਾ
ਹੈ। ਕੀ ਅਸਾਂ ਸਾਰਿਆਂ ਦਾ ਨਾਸ ਹੋ ਜਾਵੇਗਾ?॥

## ਲੇਵੀਆਂ ਦਾ ਵਿਰਸਾ

੧੮ ਫੇਰ ਯਹੋਵਾਹ ਨੇ ਹਾਰੂਨ ਨੂੰ ਆਖਿਆ ਕਿ ਤੂੰ
ਅਤੇ ਤੇਰੇ ਪੁੱਤ੍ਰ ਅਤੇ ਤੇਰੇ ਪਿਤਾ ਦਾ ਘਰਾਣਾ ਤੇਰੇ
ਸੰਗ ਪਵਿੱਤ੍ਰ ਅਸਥਾਨ ਦੀ ਬਦੀ ਨੂੰ ਚੁੱਕੋਗੇ ਅਤੇ ਤੂੰ
ਅਰ ਤੇਰੇ ਸੰਗ ਤੇਰੇ ਪੁੱਤ੍ਰ ਆਪਣੀ ਜਾਜਕਾਈ ਦੀ ਬਦੀ
੨ ਨੂੰ ਚੁੱਕੋਗੇ ੦ ਅਤੇ ਆਪਣੇ ਭਰਾਵਾਂ ਨੂੰ ਵੀ ਜਿਹੜੇ
ਲੇਵੀ ਦੇ ਗੋਤ ਦੇ ਅਤੇ ਤੇਰੇ ਪਿਉ ਦੇ ਗੋਤ ਦੇ ਹਨ
ਆਪਣੇ ਨੇੜੇ ਲਿਆ ਕਿ ਓਹ ਤੇਰੇ ਨਾਲ ਮਿਲ ਕੇ
ਤੇਰੀ ਟਹਿਲ ਸੇਵਾ ਕਰਨ ਪਰ ਤੂੰ ਅਤੇ ਤੇਰੇ ਸੰਗ ਤੇਰੇ
੩ ਪੁੱਤ੍ਰ ਸਾਖੀ ਦੇ ਤੰਬੂ ਦੇ ਅੱਗੇ ਰਹੋ ੦ ਤਾਂ ਜੋ ਓਹ ਤੇਰੀ
ਜੁੰਮੇਵਾਰੀ ਨੂੰ ਅਤੇ ਸਾਰੇ ਤੰਬੂ ਦੀ ਜੁੰਮੇਵਾਰੀ ਨੂੰ ਸਾਂਭਣ
ਪਰੰਤੂ ਪਵਿੱਤ੍ਰ ਅਸਥਾਨ ਦੇ ਭਾਂਡਿਆਂ ਕੋਲ ਅਤੇ
ਜਗਵੇਦੀ ਕੋਲ ਓਹ ਨਾ ਆਉਣ ਕਿ ਓਹ ਮਰ ਨਾ
੪ ਜਾਣ, ਨਾ ਓਹ ਨਾ ਤੁਸੀਂ ੦ ਪਰ ਓਹ ਤੇਰੇ ਸੰਗ
ਮਿਲਾਏ ਜਾਣ ਅਰ ਓਹ ਮੰਡਲੀ ਦੇ ਤੰਬੂ ਦੀ ਜੁੰਮੇਵਾਰੀ
ਸਾਂਭਣ। ਓਹ ਤੰਬੂ ਦੀ ਸਾਰੀ ਟਹਿਲ ਸੇਵਾ ਕਰਨ
੫ ਪਰ ਕੋਈ ਓਪਰਾ ਤੁਹਾਡੇ ਨੇੜੇ ਨਾ ਆਵੇ ੦ ਅਤੇ
ਤੁਸੀਂ ਪਵਿੱਤ੍ਰ ਅਸਥਾਨ ਦੀ ਜੁੰਮੇਵਾਰੀ ਨੂੰ ਅਤੇ
ਜਗਵੇਦੀ ਦੀ ਜੁੰਮੇਵਾਰੀ ਨੂੰ ਸਾਂਭੋ ਤਾਂ ਜੋ ਕ੍ਰੋਧ ਫੇਰ
੬ ਇਸਰਾਏਲੀਆਂ ਦੇ ਉੱਤੇ ਨਾ ਹੋਵੇ ੦ ਅਤੇ ਵੇਖੋ, ਮੈਂ
ਆਪ ਤੁਹਾਡੇ ਲੇਵੀ ਭਰਾਵਾਂ ਨੂੰ ਇਸਰਾਏਲੀਆਂ ਦੇ
ਵਿੱਚੋਂ ਲੈ ਲਿਆ। ਤੁਹਾਡੇ ਲਈ ਉਹ ਇੱਕ ਦਾਤ ਹੈ
ਜਿਹੜੀ ਯਹੋਵਾਹ ਲਈ ਦਿੱਤੀ ਗਈ ਹੈ ਤਾਂ ਜੋ ਓਹ
੭ ਮੰਡਲੀ ਦੇ ਤੰਬੂ ਦੀ ਟਹਿਲ ਸੇਵਾ ਕਰਨ ੦ ਪਰ ਤੂੰ
ਅਤੇ ਤੇਰੇ ਸੰਗ ਤੇਰੇ ਪੁੱਤ੍ਰ ਆਪਣੀ ਜਾਜਕਾਈ ਨੂੰ —
ਜਗਵੇਦੀ ਦਾ ਅਤੇ ਪੜਦੇ ਦੇ ਅੰਦਰਲਾ ਸਭ ਕੁਝ
ਸਾਂਭੋ, ਇਉਂ ਤੁਸੀਂ ਉਪਾਸਨਾ ਕਰੋ। ਮੈਂ ਤੁਹਾਨੂੰ
ਜਾਜਕਾਈ ਇੱਕ ਦਾਨ ਵਾਲੀ ਸੇਵਾ ਵਾਂਙੁ ਦਿੱਤੀ ਹੈ,
ਪਰ ਜਿਹੜਾ ਓਪਰਾ ਨੇੜੇ ਆਵੇ ਉਹ ਮਾਰਿਆ
ਜਾਵੇ ॥

੮ ਫੇਰ ਯਹੋਵਾਹ ਹਾਰੂਨ ਨੂੰ ਬੋਲਿਆ, ਵੇਖ, ਮੈਂ ਆਪ
ਤੈਨੂੰ ਚੁੱਕਣ ਦੀਆਂ ਭੇਟਾਂ ਦੀ ਜੁੰਮੇਵਾਰੀ ਦਿੱਤੀ ਹੈ
ਅਤੇ ਇਸਰਾਏਲੀਆਂ ਦੀਆਂ ਸਾਰੀਆਂ ਪਵਿੱਤ੍ਰ ਚੀਜ਼ਾਂ

ਤੈਨੂੰ ਮਸਹ ਹੋਣ ਦੇ ਕਾਰਨ ਅਤੇ ਤੇਰੇ ਪੁੱਤ੍ਰਾਂ ਨੂੰ ਸਦਾ
੯ ਦੇ ਹੱਕ ਲਈ ਦਿੱਤੀਆਂ ਹਨ 0 ਏਹ ਤੇਰੇ ਲਈ ਅੱਤ
ਪਵਿੱਤ੍ਰ ਚੀਜ਼ਾਂ ਤੋਂ ਹੋਣਗੀਆਂ ਜਿਹੜੀਆਂ ਅੱਗ ਤੋਂ
ਬਚ ਰਹਿਣ । ਉਨ੍ਹਾਂ ਦੇ ਸਾਰੇ ਚੜ੍ਹਾਵੇ ਅਰਥਾਤ ਉਨ੍ਹਾਂ
ਦੀਆਂ ਮੈਦੇ ਦੀਆਂ ਭੇਟਾਂ, ਉਨ੍ਹਾਂ ਦੀਆਂ ਪਾਪ ਦੀਆਂ
ਭੇਟਾਂ, ਅਤੇ ਉਨ੍ਹਾਂ ਦੇ ਅਪਰਾਧ ਦੀਆਂ ਭੇਟਾਂ
ਜਿਹੜੀਆਂ ਉਹ ਮੈਨੂੰ ਮੋੜਦੇ ਹਨ ਤੇਰੇ ਲਈ ਅਤੇ ਤੇਰੇ
੧੦ ਪੁੱਤ੍ਰਾਂ ਲਈ ਅੱਤ ਪਵਿੱਤ੍ਰ ਹੋਣਗੀਆਂ 0 ਤੁਸੀਂ ਉਨ੍ਹਾਂ ਨੂੰ
ਅੱਤ ਪਵਿੱਤ੍ਰ ਅਸਥਾਨ ਵਿੱਚ ਖਾਓ । ਹਰ ਇੱਕ ਨਰ
ਉਨ੍ਹਾਂ ਨੂੰ ਖਾਵੇ । ਉਹ ਤੇਰੇ ਲਈ ਪਵਿੱਤ੍ਰ ਹੋਣਗੀਆਂ 0
੧੧ ਅਤੇ ਤੇਰੇ ਲਈ ਏਹ ਵੀ ਹੈ ਕਿ ਉਨ੍ਹਾਂ ਦੇ ਦਾਨ ਦੀ
ਚੁੱਕਣ ਵਾਲੀ ਭੇਟ ਅਰਥਾਤ ਇਸਰਾਏਲੀਆਂ ਦੀਆਂ
ਸਾਰੀਆਂ ਹਿਲਾਉਣ ਵਾਲੀਆਂ ਭੇਟਾਂ ਮੈਂ ਤੈਨੂੰ ਅਤੇ
ਤੇਰੇ ਸੰਗ ਤੇਰੇ ਪੁੱਤ੍ਰਾਂ ਅਤੇ ਤੇਰੀਆਂ ਧੀਆਂ ਨੂੰ ਸਦਾ
ਦੇ ਹੱਕ ਲਈ ਦਿੱਤੀਆਂ ਹਨ । ਹਰ ਇੱਕ ਜਿਹੜਾ
੧੨ ਤੇਰੇ ਘਰ ਵਿੱਚ ਸ਼ੁੱਧ ਹੋਵੇ ਉਹ ਉਨ੍ਹਾਂ ਨੂੰ ਖਾਵੇ 0 ਸਭ
ਤੋਂ ਚੰਗਾ ਸਾਰਾ ਤੇਲ, ਸਭ ਤੋਂ ਚੰਗਾ ਸਾਰਾ ਦਾਖ ਰਸ
ਅਤੇ ਅੰਨ ਅਤੇ ਉਨ੍ਹਾਂ ਦੇ ਪਹਿਲੇ ਫਲ ਜਿਹੜੇ ਉਹ
੧੩ ਯਹੋਵਾਹ ਲਈ ਦਿੰਦੇ ਹਨ ਮੈਂ ਤੈਨੂੰ ਦਿੱਤੇ 0 ਉਨ੍ਹਾਂ ਦੀ
ਧਰਤੀ ਦੇ ਪਹਿਲੇ ਫਲ ਜਿਹੜੇ ਉਹ ਯਹੋਵਾਹ ਲਈ
ਲਿਆਉਂਦੇ ਹਨ ਉਹ ਤੇਰੇ ਹੋਣਗੇ । ਹਰ ਇੱਕ ਜਿਹੜਾ
ਤੇਰੇ ਘਰ ਵਿੱਚ ਹੈ ਅਤੇ ਸ਼ੁੱਧ ਹੋਵੇ, ਉਹ ਖਾਵੇ 0
੧੪ ਇਸਰਾਏਲੀਆਂ ਵਿੱਚ ਸਾਰੀਆਂ ਅਰਪਣ ਕੀਤੀਆਂ
੧੫ ਹੋਈਆਂ ਚੀਜ਼ਾਂ ਤੇਰੀਆਂ ਹੋਣਗੀਆਂ 0 ਸਾਰਿਆਂ
ਸਰੀਰਾਂ ਵਿੱਚੋਂ ਕੁੱਖ ਦੇ ਖੋਲ੍ਹਣ ਵਾਲੇ ਜਿਹੜੇ ਉਹ
ਯਹੋਵਾਹ ਲਈ ਲਿਆਉਣ ਭਾਵੇਂ ਆਦਮੀ ਦਾ ਭਾਵੇਂ
ਡੰਗਰ ਦਾ, ਉਹ ਵੀ ਤੇਰੇ ਲਈ ਹੋਣਗੇ ਤਾਂ ਵੀ
ਆਦਮੀ ਦੇ ਪਲੋਠੇ ਦੇ ਨਿਸਤਾਰਾ ਦਾ ਮੁੱਲ ਜ਼ਰੂਰ
ਦੇਣਾ ਨਾਲੇ ਅਸ਼ੁੱਧ ਡੰਗਰਾਂ ਦੇ ਪਲੋਠਿਆਂ ਦੇ
੧੬ ਨਿਸਤਾਰਾ ਦਾ ਮੁੱਲ ਦੇਣਾ 0 ਜਿਨ੍ਹਾਂ ਦੇ ਨਿਸਤਾਰੇ ਦਾ
ਮੁੱਲ ਤੈਂ ਦੇਣਾ ਹੋਵੇ ਇੱਕ ਮਹੀਨੇ ਤੋਂ ਉੱਪਰ ਵਾਲੇ ਦਾ
ਤੂੰ ਨਿਸਤਾਰੇ ਦਾ ਮੁੱਲ ਦੇਹ ਅਰਥਾਤ ਆਪਣੇ
ਠਹਿਰਾਏ ਹੋਏ ਲੇਖੇ ਅਨੁਸਾਰ ਚਾਂਦੀ ਦੇ ਪੰਜ ਰੁਪਏ
ਪਵਿੱਤ੍ਰ ਅਸਥਾਨ ਦੇ ਸ਼ੈਕਲ ਅਨੁਸਾਰ ਜਿਹੜਾ ਵੀਹ
੧੭ ਗੀਰਹ ਦਾ ਹੈ 0 ਪਰੰਤੂ ਗਊ ਦੇ ਪਲੋਠੇ, ਭੇਡ ਦੇ
ਪਲੋਠੇ ਅਤੇ ਬੱਕਰੀ ਦੇ ਪਲੋਠੇ ਦਾ ਨਿਸਤਾਰੇ ਦਾ ਮੁੱਲ
ਨਾ ਦੇਣਾ, ਉਹ ਪਵਿੱਤ੍ਰ ਹਨ । ਉਨ੍ਹਾਂ ਦਾ ਲਹੂ ਤੂੰ
ਜਗਵੇਦੀ ਉੱਤੇ ਛਿੜਕੀਂ ਅਤੇ ਉਨ੍ਹਾਂ ਦੀ ਚਰਬੀ
ਯਹੋਵਾਹ ਲਈ ਸੁਗੰਧਤਾ ਕਰਕੇ ਅੱਗ ਦੀ ਭੇਟ ਲਈ
੧੮ ਸਾੜ ਦੇਵੀਂ 0 ਉਨ੍ਹਾਂ ਦਾ ਮਾਸ ਤੇਰਾ ਹੋਵੇਗਾ ਜਿਵੇਂ
ਹਿਲਾਇਆ ਹੋਇਆ ਸੀਨਾ ਅਤੇ ਸੱਜੀ ਰਾਣ ਤੇਰੇ
੧੯ ਹਨ 0 ਸਾਰੀਆਂ ਪਵਿੱਤ੍ਰ ਚੀਜ਼ਾਂ ਦੀਆਂ ਚੁੱਕਣ
ਵਾਲੀਆਂ ਭੇਟਾਂ ਜਿਹੜੀਆਂ ਇਸਰਾਏਲੀ ਯਹੋਵਾਹ
ਲਈ ਚੁੱਕਣ ਮੈਂ ਤੈਨੂੰ ਅਤੇ ਤੇਰੇ ਪੁੱਤ੍ਰਾਂ ਅਤੇ ਤੇਰੀਆਂ
ਧੀਆਂ ਨੂੰ ਤੇਰੇ ਨਾਲ ਸਦਾ ਦੇ ਹੱਕ ਲਈ ਦਿੱਤੀਆਂ
ਹਨ । ਏਹ ਲੂਣ ਦਾ ਸਦਾ ਦਾ ਨੇਮ ਯਹੋਵਾਹ ਅੱਗੇ
੨੦ ਤੇਰੇ ਲਈ ਅਤੇ ਤੇਰੀ ਅੰਸ ਲਈ ਹੋਵੇ 0 ਤਾਂ ਯਹੋਵਾਹ
ਨੇ ਹਾਰੂਨ ਨੂੰ ਆਖਿਆ, ਉਨ੍ਹਾਂ ਦੀ ਧਰਤੀ ਵਿੱਚ ਕੋਈ
ਵਿਰਸਾ ਨਾ ਲਵੀਂ, ਨਾ ਉਨ੍ਹਾਂ ਵਿੱਚ ਤੇਰਾ ਕੋਈ ਹਿੱਸਾ
ਹੋਵੇਗਾ । ਤੇਰਾ ਹਿੱਸਾ ਤੇ ਤੇਰਾ ਵਿਰਸਾ ਇਸਰਾਏਲੀਆਂ
ਵਿੱਚ ਮੈਂ ਹਾਂ ॥
੨੧ ਅਤੇ ਵੇਖੋ, ਲੇਵੀਆਂ ਲਈ ਮੈਂ ਇਸਰਾਏਲੀਆਂ
ਦੇ ਸਾਰਿਆਂ ਦਸਵੰਧਾਂ ਨੂੰ ਉਨ੍ਹਾਂ ਦੇ ਵਿਰਸੇ ਵਿੱਚ
ਉਸ ਟਹਿਲ ਸੇਵਾ ਦੇ ਬਦਲੇ ਜਿਹੜੀ ਉਹ ਮੰਡਲੀ ਦੇ
੨੨ ਤੰਬੂ ਵਿੱਚ ਕਰਦੇ ਹਨ ਦਿੱਤਾ ਹੈ 0 ਅਤੇ ਅੱਗੇ ਨੂੰ
ਇਸਰਾਏਲੀ ਮੰਡਲੀ ਦੇ ਤੰਬੂ ਦੇ ਨੇੜੇ ਨਾ ਆਉਣ ਮਤੇ
੨੩ ਉਹ ਪਾਪ ਚੁੱਕਣ ਅਤੇ ਮਰ ਜਾਣ 0 ਪਰ ਲੇਵੀ
ਮੰਡਲੀ ਦੇ ਤੰਬੂ ਦੀ ਟਹਿਲ ਸੇਵਾ ਕਰਨ ਅਤੇ ਉਹ
ਆਪਣੀ ਬਦੀ ਆਪ ਚੁੱਕਣ । ਏਹ ਤੁਹਾਡੀਆਂ
ਪੀੜ੍ਹੀਆਂ ਤੀਕ ਸਦਾ ਦੀ ਬਿਧੀ ਹੋਵੇ ਪਰ ਇਸਰਾ-
੨੪ ਏਲੀਆਂ ਦੇ ਵਿੱਚ ਉਹ ਵਿਰਸਾ ਨਾ ਪਾਉਣਗੇ 0 ਕਿਉਂ
ਜੋ ਇਸਰਾਏਲੀਆਂ ਦੇ ਦਸਵੰਧ ਨੂੰ ਜਿਹੜਾ ਉਹ
ਯਹੋਵਾਹ ਲਈ ਚੁੱਕਣ ਦੀ ਭੇਟ ਕਰਕੇ ਲਿਆਉਂਦੇ
ਹਨ ਮੈਂ ਲੇਵੀਆਂ ਨੂੰ ਵਿਰਸੇ ਵਿੱਚ ਦਿੱਤਾ ਹੈ । ਏਸ
ਲਈ ਮੈਂ ਉਨ੍ਹਾਂ ਨੂੰ ਆਖਿਆ ਕਿ ਉਹ ਇਸਰਾ-
ਏਲੀਆਂ ਵਿੱਚ ਵਿਰਸਾ ਨਾ ਪਾਉਣਗੇ ॥
੨੫ ੨੬ ਯਹੋਵਾਹ ਮੂਸਾ ਨੂੰ ਬੋਲਿਆ, 0 ਲੇਵੀਆਂ ਨੂੰ
ਆਖ ਕਿ ਜਦ ਤੁਸੀਂ ਇਸਰਾਏਲੀਆਂ ਤੋਂ ਦਸਵੰਧ
ਲੈਂਦੇ ਹੋ ਜਿਹੜਾ ਮੈਂ ਤੁਹਾਨੂੰ ਉਨ੍ਹਾਂ ਵੱਲੋਂ ਤੁਹਾਡੇ
ਵਿਰਸੇ ਵਿੱਚ ਦਿੱਤਾ ਹੈ ਤਾਂ ਤੁਸੀਂ ਯਹੋਵਾਹ ਲਈ
ਉਸ ਤੋਂ ਚੁੱਕਣ ਦੀ ਭੇਟ ਚੜ੍ਹਾਓ ਅਰਥਾਤ ਦਸਵੰਧ
੨੭ ਦਾ ਦਸਵੰਧ 0 ਅਤੇ ਏਹ ਤੁਹਾਡੇ ਲੇਖੇ ਵਿੱਚ ਚੁੱਕਣ

ਦੀ ਭੇਟ ਗਿਣੀ ਜਾਵੇ ਜਿਵੇਂ ਏਹ ਪਿੜ ਦਾ ਅੰਨ
੨੮ ਅਤੇ ਕੋਹਲੂ ਦੇ ਦਾਖ ਰਸ ਦੀ ਭਰਪੂਰੀ ਹੈ ੦ ਇਉਂ
ਤੁਸੀਂ ਵੀ ਯਹੋਵਾਹ ਲਈ ਚੁੱਕਣ ਦੀ ਭੇਟ ਆਪਣਿਆਂ
ਸਾਰਿਆਂ ਦਸਵੰਧਾਂ ਤੋਂ ਜਿਹੜੇ ਤੁਸੀਂ ਇਸਰਾਏਲੀਆਂ
ਤੋਂ ਲੈਂਦੇ ਹੋ ਚੜ੍ਹਾਓਗੇ ਅਤੇ ਤੁਸੀਂ ਉਨ੍ਹਾਂ ਤੋਂ
ਯਹੋਵਾਹ ਦੀ ਚੁੱਕਣ ਦੀ ਭੇਟ ਹਾਰੂਨ ਜਾਜਕ ਨੂੰ
੨੯ ਦਿਓ ੦ ਆਪਣਿਆਂ ਸਾਰਿਆਂ ਦਾਨਾਂ ਤੋਂ ਤੁਸੀਂ
ਯਹੋਵਾਹ ਲਈ ਚੁੱਕਣ ਦੀ ਭੇਟ ਉਸ ਦੀ ਥਿੰਧਿਆਈ
ਤੋਂ ਅਰਥਾਤ ਉਸ ਦੇ ਪਵਿੱਤ੍ਰ ਕੀਤੇ ਹੋਏ ਹਿੱਸੇ ਤੋਂ
੩੦ ਚੜ੍ਹਾਓ ੦ ਅਤੇ ਤੂੰ ਉਨ੍ਹਾਂ ਨੂੰ ਆਖ ਕਿ ਜਦ ਤੁਸੀਂ
ਉਸ ਦੀ ਥਿੰਧਿਆਈ ਚੜ੍ਹਾਉਂਦੇ ਹੋ ਤਾਂ ਉਹ ਲੇਵੀਆਂ
ਦੇ ਲੇਖੇ ਵਿੱਚ ਗਿਣੀ ਜਾਵੇ ਜਿਵੇਂ ਪਿੜ ਦੀ ਵਾਫ਼ਰੀ
੩੧ ਅਤੇ ਕੋਹਲੂ ਦੀ ਵਾਫ਼ਰੀ ਹੈ ੦ ਤਾਂ ਤੁਸੀਂ ਉਹ ਨੂੰ
ਸਾਰਿਆਂ ਥਾਵਾਂ ਵਿੱਚ ਖਾਓ, ਤੁਸੀਂ ਅਤੇ ਤੁਹਾਡੇ
ਘਰਾਣੇ ਕਿਉਂ ਜੋ ਉਹ ਤੁਹਾਡੇ ਲਈ ਮੰਡਲੀ ਦੇ ਤੰਬੂ
ਦੀ ਟਹਿਲ ਸੇਵਾ ਦੇ ਬਦਲੇ ਤੁਹਾਡਾ ਇਨਾਮ ਹੈ ੦
੩੨ ਅਤੇ ਤੁਸੀਂ ਉਸ ਦੇ ਕਾਰਨ ਪਾਪ ਨਹੀਂ ਕਰੋਗੇ ਜਦ
ਤੁਸੀਂ ਉਸ ਦੀ ਥਿੰਧਿਆਈ ਵਿੱਚੋਂ ਚੁੱਕਿਆ, ਅਤੇ
ਤੁਸੀਂ ਇਸਰਾਏਲੀਆਂ ਦੀਆਂ ਪਵਿੱਤ੍ਰ ਚੀਜ਼ਾਂ ਨੂੰ
ਭ੍ਰਿਸ਼ਟ ਨਾ ਕਰੋ ਮਤੇ ਤੁਸੀਂ ਮਰ ਜਾਓ ॥

## ਅਸ਼ੁੱਧਤਾਈ ਦੂਰ ਕਰਨ ਦਾ ਜਲ

੧੯ ਯਹੋਵਾਹ ਮੂਸਾ ਅਤੇ ਹਾਰੂਨ ਨੂੰ ਬੋਲਿਆ, ੦
੨ ਏਹ ਬਿਵਸਥਾ ਦੀ ਬਿਧੀ ਹੈ ਜਿਹ ਦਾ ਯਹੋਵਾਹ ਨੇ
ਹੁਕਮ ਦਿੱਤਾ ਕਿ ਇਸਰਾਏਲੀਆਂ ਨੂੰ ਬੋਲ ਕਿ ਓਹ
ਤੇਰੇ ਕੋਲ ਇੱਕ ਲਾਲ ਨਰੋਈ ਜੁਆਨ ਗਾਂ ਲਿਆ-
ਉਣ ਜਿਹੜੀ ਬੱਜ ਤੋਂ ਰਹਿਤ ਹੋਵੇ ਅਤੇ ਜਿਹ ਦੇ
੩ ਉੱਤੇ ਜੂਲਾ ਨਾ ਰੱਖਿਆ ਗਿਆ ਹੋਵੇ ੦ ਅਤੇ ਤੁਸੀਂ
ਉਹ ਨੂੰ ਅਲਆਜ਼ਾਰ ਜਾਜਕ ਨੂੰ ਦਿਓ ਅਤੇ ਉਹ
ਉਸ ਨੂੰ ਡੇਰੇ ਤੋਂ ਬਾਹਰ ਲੈ ਜਾਵੇ ਅਤੇ ਉਹ ਦੇ
੪ ਸਾਹਮਣੇ ਕੋਈ ਉਸ ਨੂੰ ਕੱਟੇ ੦ ਫੇਰ ਅਲਆਜ਼ਾਰ
ਜਾਜਕ ਉਸ ਦੇ ਲਹੂ ਤੋਂ ਆਪਣੀ ਉਂਗਲੀ ਨਾਲ
ਲੈ ਕੇ ਮੰਡਲੀ ਦੇ ਤੰਬੂ ਦੇ ਅਗਲੇ ਪਾਸੇ ਵੱਲ ਸੱਤ
੫ ਵਾਰ ਉਸ ਲਹੂ ਨੂੰ ਛਿੜਕੇ ੦ ਤਾਂ ਕੋਈ ਉਸ ਗਾਂ ਨੂੰ
ਉਹ ਦੀਆਂ ਅੱਖਾਂ ਦੇ ਸਾਹਮਣੇ ਸਾੜੇ, ਉਸ ਨੂੰ ਚੰਮੜੇ,
੬ ਮਾਸ, ਲਹੂ ਅਤੇ ਗੋਹੇ ਸਣੇ ਸਾੜੇ ੦ ਫੇਰ ਜਾਜਕ
ਦਿਆਰ ਦੀ ਲੱਕੜੀ ਅਤੇ ਜ਼ੂਫ਼ਾ ਅਤੇ ਕਿਰਮਚੀ
ਰੰਗ ਲੈ ਕੇ ਗਾਂ ਦੇ ਸਾੜਨ ਦੀ ਅੱਗ ਵਿੱਚ ਸੁੱਟੇ ੦
੭ ਫੇਰ ਜਾਜਕ ਆਪਣੇ ਕੱਪੜੇ ਧੋਵੇ ਅਤੇ ਅਸ਼ਨਾਨ
ਕਰੇ । ਉਸ ਦੇ ਮਗਰੋਂ ਉਹ ਡੇਰੇ ਵਿੱਚ ਆਵੇ ਪਰ
੮ ਉਹ ਜਾਜਕ ਸੰਝ ਤੀਕ ਅਸ਼ੁੱਧ ਰਹੇਗਾ ੦ ਅਤੇ
ਸਾੜਨ ਵਾਲਾ ਵੀ ਆਪਣੇ ਕੱਪੜੇ ਧੋਵੇ ਅਤੇ
੯ ਅਸ਼ਨਾਨ ਕਰੇ ਅਰ ਸੰਝ ਤੀਕ ਅਸ਼ੁੱਧ ਰਹੇ ੦ ਕੋਈ
ਸ਼ੁੱਧ ਮਨੁੱਖ ਗਾਂ ਦੀ ਸੁਆਹ ਇਕੱਠੀ ਕਰੇ ਅਤੇ ਉਹ ਨੂੰ
ਡੇਰੇ ਤੋਂ ਬਾਹਰ ਸ਼ੁੱਧ ਅਸਥਾਨ ਵਿੱਚ ਰੱਖੇ ਅਤੇ ਉਹ
ਇਸਰਾਏਲੀਆਂ ਦੀ ਮੰਡਲੀ ਲਈ ਅਸ਼ੁੱਧਤਾਈ ਦੂਰ
ਕਰਨ ਦਾ ਜਲ ਕਰਕੇ ਰੱਖੀ ਜਾਵੇ, ਓਹ ਪਾਪ ਦੀ
੧੦ ਭੇਟ ਹੈ ੦ ਅਤੇ ਜਿਹੜਾ ਗਾਂ ਦੀ ਸੁਆਹ ਇਕੱਠੀ
ਕਰਦਾ ਹੈ ਉਹ ਆਪਣੇ ਕੱਪੜੇ ਧੋਵੇ ਅਤੇ ਉਹ ਸੰਝ
ਤੀਕ ਅਸ਼ੁੱਧ ਰਹੇਗਾ । ਇਸਰਾਏਲੀਆਂ ਲਈ ਅਤੇ
ਪਰਦੇਸੀ ਲਈ ਜਿਹੜਾ ਉਨ੍ਹਾਂ ਦੇ ਵਿੱਚ ਟਿਕਦਾ ਹੈ
ਏਹ ਸਦਾ ਦੀ ਬਿਧੀ ਹੋਵੇਗੀ ॥
੧੧ ਜੋ ਕੋਈ ਕਿਸੇ ਆਦਮੀ ਦੀ ਲੋਥ ਨੂੰ ਛੋਹੇ ਉਹ
੧੨ ਸੱਤ ਦਿਨ ਅਸ਼ੁੱਧ ਰਹੇ ੦ ਉਹ ਤੀਜੇ ਦਿਨ ਆਪਣੇ
ਆਪ ਨੂੰ ਉਹ ਦੇ ਨਾਲ ਸ਼ੁੱਧ ਕਰੇ ਤਾਂ ਸੱਤਵੇਂ ਦਿਨ
ਉਹ ਸ਼ੁੱਧ ਹੋਵੇਗਾ ਪਰ ਜੇ ਉਹ ਤੀਜੇ ਦਿਨ ਆਪਣੇ
ਆਪ ਨੂੰ ਸ਼ੁੱਧ ਨਾ ਕਰੇ ਤਾਂ ਸੱਤਵੇਂ ਦਿਨ ਓਹ ਸ਼ੁੱਧ
੧੩ ਨਹੀਂ ਹੋਵੇਗਾ ੦ ਜੋ ਕੋਈ ਕਿਸੇ ਆਦਮੀ ਦੀ ਲੋਥ
ਨੂੰ ਜਿਹੜਾ ਮਰ ਗਿਆ ਹੋਵੇ ਛੋਹੇ ਅਤੇ ਆਪਣੇ
ਆਪ ਨੂੰ ਸ਼ੁੱਧ ਨਾ ਕੀਤਾ ਹੋਵੇ ਉਹ ਯਹੋਵਾਹ ਦੇ
ਡੇਹਰੇ ਨੂੰ ਭ੍ਰਿਸ਼ਟ ਕਰਦਾ ਹੈ ਸੋ ਉਹ ਪ੍ਰਾਣੀ
ਇਸਰਾਏਲ ਵਿੱਚੋਂ ਛੇਕਿਆ ਜਾਵੇ, ਏਸ ਲਈ ਕਿ
ਅਸ਼ੁੱਧਤਾਈ ਦਾ ਜਲ ਉਹ ਦੇ ਉੱਤੇ ਨਹੀਂ ਛਿੜਕਿਆ
ਗਿਆ, ਉਹ ਅਸ਼ੁੱਧ ਹੋਵੇਗਾ । ਉਹ ਅਜੇ ਅਸ਼ੁੱਧ
ਹੈ ॥
੧੪ ਏਹ ਬਿਵਸਥਾ ਹੈ ਜਦ ਕੋਈ ਮਨੁੱਖ ਤੰਬੂ ਵਿੱਚ
ਮਰ ਜਾਵੇ । ਜੋ ਕੋਈ ਤੰਬੂ ਵਿੱਚ ਵੜੇ ਅਤੇ ਜੋ ਕੋਈ
ਤੰਬੂ ਵਿੱਚ ਹੋਵੇ ਸੱਤ ਦਿਨ ਤੀਕ ਅਸ਼ੁੱਧ ਰਹੇਗਾ ੦
੧੫ ਸਾਰੇ ਭਾਂਡੇ ਜਿਨ੍ਹਾਂ ਉੱਤੇ ਕੋਈ ਢੱਕਣ ਨਾ ਬੰਨ੍ਹੇ ਹੋਏ
੧੬ ਹੋਣ ਓਹ ਅਸ਼ੁੱਧ ਹਨ ੦ ਜੋ ਕੋਈ ਰੜ ਵਿੱਚ
ਤੇਗ ਨਾਲ ਵੱਢੇ ਹੋਏ ਨੂੰ ਯਾ ਕਿਸੇ ਲੋਥ ਨੂੰ ਯਾ
ਆਦਮੀ ਦੀ ਹੱਡੀ ਨੂੰ ਯਾ ਕਿਸੇ ਕਬਰ ਨੂੰ ਛੋਹੇ ਉਹ

੧੭ ਸੱਤ ਦਿਨ ਅਸ਼ੁੱਧ ਰਹੇਗਾ ੦ ਅਤੇ ਉਸ ਅਸ਼ੁੱਧ ਲਈ
ਉਹ ਪਾਪ ਦੀ ਭੇਟ ਦੀ ਸਾੜਨ ਦੀ ਸੁਆਹ ਤੋਂ
ਲੈਣ ਅਤੇ ਉਸ ਉੱਤੇ ਵਗਦਾ ਪਾਣੀ ਇੱਕ ਭਾਂਡੇ
੧੮ ਵਿੱਚ ਪਾਇਆ ਜਾਵੇ ੦ ਅਤੇ ਕੋਈ ਸ਼ੁੱਧ ਮਨੁੱਖ
ਜੂਫ਼ਾ ਲੈ ਕੇ ਉਸ ਜਲ ਵਿੱਚ ਡਬੋਵੇ, ਫੇਰ ਉਸ ਤੰਬੂ
ਉੱਤੇ ਅਤੇ ਸਾਰੇ ਭਾਂਡਿਆਂ ਉੱਤੇ ਅਤੇ ਉਨ੍ਹਾਂ
ਪ੍ਰਾਣੀਆਂ ਉੱਤੇ ਜਿਹੜੇ ਉੱਥੇ ਸਨ, ਨਾਲੇ ਉਸ ਉੱਤੇ
ਜਿਹ ਨੇ ਹੱਡੀ ਨੂੰ ਯਾ ਵੱਢੇ ਹੋਏ ਨੂੰ ਯਾ ਲੋਥ ਨੂੰ ਯਾ
੧੯ ਕਬਰ ਨੂੰ ਛੋਹਿਆ ਛਿੜਕੇ ੦ ਅਤੇ ਸ਼ੁੱਧ ਜਨ ਅਸ਼ੁੱਧ
ਉੱਤੇ ਤੀਜੇ ਦਿਨ ਅਤੇ ਸੱਤਵੇਂ ਦਿਨ ਛਿੜਕੇ ਅਤੇ
ਇਉਂ ਸੱਤਵੇਂ ਦਿਨ ਉਹ ਨੂੰ ਸ਼ੁੱਧ ਕਰੇ । ਉਹ ਆਪਣੇ
ਕੱਪੜੇ ਧੋਵੇ ਅਤੇ ਅਸ਼ਨਾਨ ਕਰੇ ਤਾਂ ਉਹ ਸੰਝ ਨੂੰ
੨੦ ਸ਼ੁੱਧ ਹੋਵੇਗਾ ੦ ਪਰ ਜਿਹੜਾ ਮਨੁੱਖ ਅਸ਼ੁੱਧ ਰਹੇ ਅਤੇ
ਆਪਣੇ ਆਪ ਨੂੰ ਸ਼ੁੱਧ ਨਾ ਕਰੇ ਉਹ ਪ੍ਰਾਣੀ ਸਭਾ
ਵਿੱਚੋਂ ਛੇਕਿਆ ਜਾਵੇ ਕਿਉਂ ਜੋ ਉਹ ਨੇ ਯਹੋਵਾਹ
ਦੇ ਪਵਿੱਤ੍ਰ ਅਸਥਾਨ ਨੂੰ ਭਰਿਸ਼ਟ ਕੀਤਾ । ਅਸ਼ੁੱਧਤਾਈ
ਦਾ ਜਲ ਉਹ ਦੇ ਉੱਤੇ ਨਹੀਂ ਛਿੜਕਿਆ ਗਿਆ
੨੧ ਸੋ ਉਹ ਅਸ਼ੁੱਧ ਹੈ ੦ ਅਤੇ ਉਨ੍ਹਾਂ ਲਈ ਏਹ ਸਦਾ
ਦੀ ਬਿਧੀ ਹੋਵੇਗੀ ਅਤੇ ਅਸ਼ੁੱਧਤਾਈ ਦੇ ਜਲ
ਦਾ ਛਿੜਕਣ ਵਾਲਾ ਆਪਣੇ ਕੱਪੜੇ ਧੋਵੇ ਅਤੇ
ਅਸ਼ੁੱਧਤਾਈ ਦੇ ਜਲ ਨੂੰ ਛੋਹਣ ਵਾਲਾ ਸੰਝ ਤੀਕ
੨੨ ਅਸ਼ੁੱਧ ਰਹੇ ੦ ਅਤੇ ਜੋ ਕੁਝ ਅਸ਼ੁੱਧ ਜਨ ਛੋਹੇ ਉਹ
ਅਸ਼ੁੱਧ ਹੋਵੇਗਾ ਅਤੇ ਜਿਹੜਾ ਪ੍ਰਾਣੀ ਉਸ ਚੀਜ਼ ਨੂੰ
ਛੋਹੇ ਉਹ ਸੰਝ ਤੀਕ ਅਸ਼ੁੱਧ ਰਹੇਗਾ ॥

## ੨੦

### ਮੂਸਾ ਅਤੇ ਹਾਰੂਨ ਦਾ ਪਾਪ ਅਤੇ ਉਸ ਦੀ ਸਜ਼ਾ

ਇਸਰਾਏਲੀਆਂ ਦੀ ਸਾਰੀ ਮੰਡਲੀ ਪਹਿਲੇ
ਮਹੀਨੇ ਸੀਨ ਦੀ ਉਜਾੜ ਵਿੱਚ ਆਈ ਅਤੇ ਪਰਜਾ
ਕਾਦੇਸ਼ ਵਿੱਚ ਟਿਕ ਗਈ ਪਰ ਉੱਥੇ ਮਿਰਯਮ ਮਰ
੨ ਗਈ ਅਤੇ ਉੱਥੇ ਦੱਬ ਦਿੱਤੀ ਗਈ ੦ ਉੱਥੇ ਮੰਡਲੀ
ਲਈ ਪਾਣੀ ਨਹੀਂ ਸੀ ਤਾਂ ਉਹ ਮੂਸਾ ਦੇ ਵਿਰੁੱਧ ਅਤੇ
੩ ਹਾਰੂਨ ਦੇ ਵਿਰੁੱਧ ਇਕੱਠੀ ਹੋਈ ੦ ਅਤੇ ਪਰਜਾ ਮੂਸਾ
ਨਾਲ ਝਗੜਨ ਲੱਗੀ ਅਤੇ ਉਨ੍ਹਾਂ ਨੇ ਆਖਿਆ, ਭਲਾ
ਹੁੰਦਾ ਜੇ ਅਸੀਂ ਪ੍ਰਾਣ ਤਿਆਗ ਦਿੰਦੇ ਜਦ ਸਾਡੇ
ਭਰਾਵਾਂ ਨੇ ਯਹੋਵਾਹ ਅੱਗੇ ਪ੍ਰਾਣ ਤਿਆਗੇ ਸਨ ! ੦
੪ ਤੁਸੀਂ ਯਹੋਵਾਹ ਦੀ ਸਭਾ ਨੂੰ ਕਾਹਨੂੰ ਏਸ ਉਜਾੜ
ਵਿੱਚ ਲੈ ਆਏ ਹੋ ਕਿ ਅਸੀਂ ਅਤੇ ਸਾਡੇ ਪਸ਼ੂ ਏਥੇ
੫ ਮਰੀਏ ? ੦ ਤੁਸੀਂ ਕਾਹਨੂੰ ਸਾਨੂੰ ਮਿਸਰ ਤੋਂ ਉਤਾਹਾਂ
ਲਿਆਏ ? ਤੁਸਾਂ ਸਾਨੂੰ ਏਸ ਬੁਰੇ ਥਾਂ ਵਿੱਚ ਲਿਆਂਦਾ
ਜਿੱਥੇ ਨਾ ਬੀ, ਨਾ ਹਜੀਰ, ਨਾ ਦਾਖ ਦੀ ਬੇਲ, ਨਾ
੬ ਅਨਾਰ, ਅਤੇ ਨਾ ਪੀਣ ਲਈ ਪਾਣੀ ਹੈ ੦ ਤਾਂ ਮੂਸਾ
ਅਤੇ ਹਾਰੂਨ ਸਭਾ ਦੇ ਅੱਗੋਂ ਮੰਡਲੀ ਦੇ ਤੰਬੂ ਦੇ
ਦਰਵੱਜੇ ਕੋਲ ਜਾ ਕੇ ਮੂੰਹਾਂ ਭਾਰ ਡਿੱਗੇ ਤਾਂ ਯਹੋਵਾਹ
੭ ਦਾ ਪਰਤਾਪ ਉਨ੍ਹਾਂ ਉੱਤੇ ਪਰਗਟ ਹੋਇਆ ੦ ਯਹੋ-
੮ ਵਾਹ ਮੂਸਾ ਨੂੰ ਬੋਲਿਆ, ੦ ਢਾਂਗਾ ਲੈ ਕੇ ਮੰਡਲੀ ਨੂੰ
ਇਕੱਠਾ ਕਰ, ਤੂੰ ਅਤੇ ਤੇਰਾ ਭਰਾ ਹਾਰੂਨ ਅਤੇ ਤੁਸੀਂ
ਉਨ੍ਹਾਂ ਦੇ ਵੇਖਦਿਆਂ ਪੱਥਰੇਲੀ ਢਿੱਗ ਨੂੰ ਬੋਲੋ ਕਿ ਉਹ
ਆਪਣਾ ਪਾਣੀ ਦੇਵੇ ਅਤੇ ਤੂੰ ਉਨ੍ਹਾਂ ਲਈ ਢਿੱਗ ਤੋਂ
ਪਾਣੀ ਕੱਢੇਂਗਾ । ਇਉਂ ਤੂੰ ਏਸ ਮੰਡਲੀ ਨੂੰ ਅਤੇ
੯ ਉਨ੍ਹਾਂ ਦੇ ਪਸ਼ੂਆਂ ਨੂੰ ਪਿਲਾਵੇਂਗਾ ੦ ਉਪਰੰਤ ਮੂਸਾ ਨੇ
ਯਹੋਵਾਹ ਦੇ ਅੱਗੋਂ ਢਾਂਗਾ ਲਿਆ ਜਿਵੇਂ ਯਹੋਵਾਹ
੧੦ ਨੇ ਹੁਕਮ ਦਿੱਤਾ ਸੀ ੦ ਅਤੇ ਮੂਸਾ ਅਰ ਹਾਰੂਨ
ਨੇ ਸਭਾ ਨੂੰ ਉਸ ਢਿੱਗ ਦੇ ਅੱਗੇ ਇਕੱਠਾ ਕੀਤਾ ਅਤੇ
ਉਸ ਨੇ ਉਨ੍ਹਾਂ ਨੂੰ ਆਖਿਆ, ਸੁਣੋ ਤੁਸੀਂ ਝਗੜਾਲੂਓ,
ਕੀ ਅਸੀਂ ਤੁਹਾਡੇ ਲਈ ਏਸ ਢਿੱਗ ਤੋਂ ਪਾਣੀ
੧੧ ਕੱਢੀਏ ? ੦ ਫੇਰ ਮੂਸਾ ਨੇ ਆਪਣਾ ਹੱਥ ਚੁੱਕ ਕੇ
ਉਸ ਢਿੱਗ ਨੂੰ ਆਪਣੇ ਢਾਂਗੇ ਨਾਲ ਦੋ ਵਾਰ
ਮਾਰਿਆ ਤਾਂ ਬਹੁਤ ਪਾਣੀ ਨਿੱਕਲ ਆਇਆ, ਫੇਰ
੧੨ ਮੰਡਲੀ ਅਤੇ ਉਨ੍ਹਾਂ ਦੇ ਪਸ਼ੂਆਂ ਨੇ ਪੀਤਾ ੦ ਉਪਰੰਤ
ਯਹੋਵਾਹ ਨੇ ਮੂਸਾ ਅਤੇ ਹਾਰੂਨ ਨੂੰ ਆਖਿਆ, ਇਸ
ਲਈ ਕਿ ਤੁਸਾਂ ਮੇਰੀ ਪਰਤੀਤ ਨਾ ਕੀਤੀ ਕਿ
ਇਸਰਾਏਲ ਦੀਆਂ ਅੱਖਾਂ ਵਿੱਚ ਮੈਨੂੰ ਪਵਿੱਤ੍ਰ
ਠਹਿਰਾਉਂਦੇ, ਹੁਣ ਤੁਸੀਂ ਏਸ ਸਭਾ ਨੂੰ ਉਸ ਧਰਤੀ
ਵਿੱਚ ਜਿਹੜੀ ਮੈਂ ਉਨ੍ਹਾਂ ਨੂੰ ਦਿੱਤੀ, ਨਹੀਂ ਲੈ
੧੩ ਜਾਓਗੇ ੦ ਏਹ ਮਰੀਬਾਹ ਦਾ ਪਾਣੀ ਹੈ ਕਿਉਂ ਜੋ
ਇਸਰਾਏਲੀਆਂ ਨੇ ਯਹੋਵਾਹ ਨਾਲ ਝਗੜਾ ਕੀਤਾ ।
ਸੋ ਉਹ ਉਨ੍ਹਾਂ ਦੇ ਵਿੱਚ ਪਵਿੱਤ੍ਰ ਠਹਿਰਾਇਆ
ਗਿਆ ॥
੧੪ ਫੇਰ ਮੂਸਾ ਨੇ ਕਾਦੇਸ਼ ਤੋਂ ਅਦੋਮ ਦੇ ਰਾਜੇ ਕੋਲ
ਹਲਕਾਰੇ ਘੱਲੇ । ਇਉਂ ਇਸਰਾਏਲ ਤੁਹਾਡਾ ਭਰਾ
ਆਖਦਾ ਹੈ ਕਿ ਤੁਸੀਂ ਉਹ ਸਾਰੀ ਕਸ਼ਟਨੀ ਜਾਣਦੇ

੧੫ ਹੈ ਜੋ ਸਾਡੇ ਉੱਤੇ ਆਈ ੦ ਕਿ ਕਿਵੇਂ ਸਾਡੇ ਪਿਉ
ਦਾਦੇ ਮਿਸਰ ਨੂੰ ਗਏ ਅਤੇ ਅਸੀਂ ਮਿਸਰ ਵਿੱਚ
ਬਹੁਤ ਦਿਨਾਂ ਤੀਕ ਵੱਸੇ। ਫੇਰ ਮਿਸਰੀਆਂ ਨੇ ਸਾਡੇ
ਨਾਲ ਅਤੇ ਸਾਡੇ ਪਿਉ ਦਾਦਿਆਂ ਨਾਲ ਬੁਰਾ ਵਰਤਾਉ
੧੬ ਕੀਤਾ ੦ ਜਦ ਅਸਾਂ ਯਹੋਵਾਹ ਅੱਗੇ ਦੁਹਾਈ ਦਿੱਤੀ
ਤਾਂ ਉਸ ਨੇ ਸਾਡੀ ਬੇਨਤੀ ਸੁਣੀ ਅਤੇ ਇੱਕ ਦੂਤ
ਘੱਲ ਕੇ ਸਾਨੂੰ ਮਿਸਰੋਂ ਕੱਢ ਲਿਆਇਆ ਅਤੇ ਵੇਖ,
ਅਸੀਂ ਕਾਦੇਸ਼ ਵਿੱਚ ਇੱਕ ਸ਼ਹਿਰ ਵਿੱਚ ਹਾਂ ਜਿਹੜਾ
੧੭ ਤੁਹਾਡੀ ਸਰਹੱਦ ਉੱਤੇ ਹੈ ੦ ਸਾਨੂੰ ਆਪਣੀ ਧਰਤੀ
ਦੇ ਵਿੱਚ ਦੀ ਲੰਘਣ ਦਿਓ ਅਤੇ ਅਸੀਂ ਖੇਤਾਂ ਅਤੇ
ਦਾਖ ਦੀ ਬਾੜੀ ਦੇ ਵਿੱਚ ਦੀ ਨਹੀਂ ਲੰਘਾਂਗੇ।
ਅਸੀਂ ਖੂਹ ਦਾ ਪਾਣੀ ਨਹੀਂ ਪੀਵਾਂਗੇ। ਅਸੀਂ
ਪਾਤਸ਼ਾਹੀ ਸੜਕੇ ਸੜਕ ਲੰਘਦੇ ਜਾਵਾਂਗੇ ਅਤੇ ਅਸੀਂ
ਸੱਜੇ ਯਾ ਖੱਬੇ ਨਹੀਂ ਮੁੜਾਂਗੇ ਜਦ ਤਾਈਂ ਅਸੀਂ
੧੮ ਤੁਹਾਡੀਆਂ ਹੱਦਾਂ ਤੋਂ ਨਾ ਲੰਘ ਜਾਈਏ ੦ ਪਰ ਅਦੋਮ
ਨੇ ਉਹ ਨੂੰ ਆਖਿਆ, ਤੁਸੀਂ ਮੇਰੇ ਵਿੱਚ ਦੀ ਨਹੀਂ
ਲੰਘੋਗੇ ਮਤੇ ਮੇਰਾ ਤੁਹਾਡਾ ਮੇਲ ਤੇਗ ਨਾਲ ਹੋਵੇ ੦
੧੯ ਤਾਂ ਇਸਰਾਏਲੀਆਂ ਨੇ ਉਹ ਨੂੰ ਆਖਿਆ, ਅਸੀਂ
ਸੜਕੇ ਸੜਕ ਜਾਵਾਂਗੇ ਅਤੇ ਜੇ ਤੁਹਾਡੇ ਪਾਣੀ ਤੋਂ
ਅਸੀਂ ਅਤੇ ਸਾਡਾ ਵੱਗ ਪੀਵਾਂਗੇ ਤਾਂ ਅਸੀਂ ਉਹ ਦਾ
ਮੁੱਲ ਦੇ ਦੇਵਾਂਗੇ। ਹੋਰ ਕੋਈ ਗੱਲ ਨਹੀਂ, ਕੇਵਲ
੨੦ ਅਸੀਂ ਪੈਦਲ ਲੰਘ ਜਾਵਾਂਗੇ ੦ ਪਰ ਉਸ ਆਖਿਆ,
ਤੁਸੀਂ ਨਹੀਂ ਲੰਘਣਾ ਪਾਓਗੇ ਅਤੇ ਅਦੋਮ ਉਹ ਦੇ
ਮਿਲਣ ਲਈ ਬਹੁਤ ਲੋਕਾਂ ਨਾਲ ਅਤੇ ਜ਼ਬਰਦਸਤ
੨੧ ਹੱਥ ਨਾਲ ਨਿੱਕਲਿਆ ੦ ਇਉਂ ਅਦੋਮ ਆਪਣੀਆਂ
ਹੱਦਾਂ ਦੇ ਵਿੱਚ ਦੀ ਇਸਰਾਏਲੀਆਂ ਦੇ ਲੰਘ ਜਾਣ
ਤੋਂ ਇਨਕਾਰੀ ਹੋ ਗਿਆ। ਤਾਂ ਇਸਰਾਏਲ ਨੇ ਉੱਥੋਂ
ਆਪਣਾ ਮੂਹਾਣਾ ਮੋੜ ਲਿਆ॥
੨੨ ਫੇਰ ਉਨ੍ਹਾਂ ਨੇ ਕਾਦੇਸ਼ ਤੋਂ ਕੂਚ ਕੀਤਾ ਅਤੇ
ਇਸਰਾਏਲੀਆਂ ਦੀ ਸਾਰੀ ਮੰਡਲੀ ਹੋਰ ਨਾਮੀ ਪਰਬਤ
੨੩ ਨੂੰ ਆਈ ੦ ਤਾਂ ਯਹੋਵਾਹ ਨੇ ਮੂਸਾ ਅਤੇ ਹਾਰੂਨ ਨੂੰ
ਹੋਰ ਨਾਮੀ ਪਰਬਤ ਉੱਤੇ ਜਿਹੜਾ ਅਦੋਮ ਦੇਸ ਦੀ
੨੪ ਹੱਦ ਉੱਤੇ ਹੈ ਆਖਿਆ, ੦ ਹਾਰੂਨ ਆਪਣੇ ਲੋਕਾਂ
ਵਿੱਚ ਜਾ ਰਲੇਗਾ ਅਤੇ ਉਹ ਉਸ ਧਰਤੀ ਵਿੱਚ ਨਹੀਂ
ਵੜੇਗਾ ਜਿਹੜੀ ਮੈਂ ਇਸਰਾਏਲੀਆਂ ਨੂੰ ਦਿੱਤੀ ਹੈ
ਏਸ ਲਈ ਕਿ ਤੁਸੀਂ ਮੇਰੇ ਹੁਕਮ ਦੇ ਵਿੱਰੁਧ ਮਰੀਬਾਹ
੨੫ ਦੇ ਪਾਣੀ ਉੱਤੇ ਝਗੜਾ ਕੀਤਾ ੦ ਤੂੰ ਹਾਰੂਨ ਅਤੇ ਉਸ
ਦੇ ਪੁੱਤ੍ਰ ਅਲਆਜ਼ਾਰ ਨੂੰ ਲੈ ਕੇ ਹੋਰ ਨਾਮੀ ਪਰਬਤ
੨੬ ਉੱਤੇ ਆ ੦ ਹਾਰੂਨ ਦੇ ਬਸਤ੍ਰ ਉਸ ਉੱਤੋਂ ਲਾਹ ਕੇ
ਉਹ ਦੇ ਪੁੱਤ੍ਰ ਅਲਆਜ਼ਾਰ ਨੂੰ ਪੁਆ। ਹਾਰੂਨ ਆਪਣੇ
੨੭ ਲੋਕਾਂ ਵਿੱਚ ਜਾ ਰਲੇਗਾ ਅਤੇ ਉੱਥੇ ਮਰੇਗਾ ੦ ਤਾਂ
ਮੂਸਾ ਨੇ ਤਿਵੇਂ ਹੀ ਕੀਤਾ ਜਿਵੇਂ ਯਹੋਵਾਹ ਨੇ ਹੁਕਮ
ਦਿੱਤਾ ਸੀ ਅਤੇ ਓਹ ਸਾਰੀ ਮੰਡਲੀ ਦੇ ਵੇਖਦਿਆਂ ਹੋਰ
੨੮ ਨਾਮੀ ਪਰਬਤ ਉੱਤੇ ਚੜ੍ਹ ਗਏ ੦ ਅਤੇ ਮੂਸਾ ਨੇ
ਹਾਰੂਨ ਦੇ ਬਸਤ੍ਰ ਲਾਹ ਕੇ ਉਸ ਦੇ ਪੁੱਤ੍ਰ ਅਲਆਜ਼ਾਰ
ਨੂੰ ਪੁਆਏ ਅਤੇ ਹਾਰੂਨ ਉਸ ਪਹਾੜ ਦੀ ਟੀਸੀ ਉੱਤੇ
ਮਰ ਗਿਆ ਅਤੇ ਮੂਸਾ ਅਰ ਅਲਆਜ਼ਾਰ ਪਹਾੜ
੨੯ ਤੋਂ ਉਤਰੇ ੦ ਜਦ ਸਾਰੀ ਮੰਡਲੀ ਨੇ ਵੇਖਿਆ ਕਿ
ਹਾਰੂਨ ਪ੍ਰਾਣ ਤਿਆਗ ਚੁੱਕਾ ਹੈ ਤਾਂ ਇਸਰਾਏਲ
ਦੇ ਸਾਰੇ ਘਰਾਣੇ ਨੇ ਹਾਰੂਨ ਲਈ ਤੀਹ ਦਿਨ ਸੋਗ
ਕੀਤਾ॥

## ੨੧

### ਪਿੱਤਲ ਦਾ ਸੱਪ ਅਤੇ ਸਫ਼ਰੀ ਲੜਾਈਆਂ

ਅਰਾਦ ਦੇ ਕਨਾਨੀ ਰਾਜਾ ਨੇ ਜਿਹੜਾ ਦੱਖਣ
ਵੱਲ ਰਹਿੰਦਾ ਸੀ ਸੁਣਿਆ ਕਿ ਇਸਰਾਏਲ ਅਥਾਰੀਮ
ਦੇ ਰਾਹ ਥਾਣੀ ਆ ਰਿਹਾ ਹੈ ਤਾਂ ਉਹ ਇਸਰਾਏਲ
ਨਾਲ ਲੜਾਈ ਛੇੜ ਬੈਠਾ ਅਤੇ ਉਨ੍ਹਾਂ ਵਿੱਚੋਂ ਕੁਝ
੨ ਬੰਧਏ ਬਣਾ ਲਏ ੦ ਤਾਂ ਇਸਰਾਏਲ ਨੇ ਯਹੋਵਾਹ ਅੱਗੇ
ਸੁੱਖਣਾ ਸੁੱਖੀ ਅਤੇ ਆਖਿਆ, ਜੇ ਤੂੰ ਇਨ੍ਹਾਂ ਲੋਕਾਂ
ਨੂੰ ਸੱਚ ਮੁੱਚ ਮੇਰੇ ਹੱਥ ਵਿੱਚ ਦੇ ਦੇਵੇਂ ਤਾਂ ਮੈਂ ਉਨ੍ਹਾਂ
ਦੇ ਸ਼ਹਿਰਾਂ ਦਾ ਸੱਤਿਆਨਾਸ* ਕਰ ਦਿਆਂਗਾ ੦
੩ ਤਾਂ ਯਹੋਵਾਹ ਨੇ ਇਸਰਾਏਲ ਦੀ ਬੇਨਤੀ ਸੁਣੀ ਅਰ
ਕਨਾਨੀਆਂ ਨੂੰ ਉਸ ਦੇ ਹਵਾਲੇ ਕਰ ਦਿੱਤਾ ਤਾਂ
ਉਨ੍ਹਾਂ ਨੇ ਓਹਨਾਂ ਦਾ ਅਤੇ ਓਹਨਾਂ ਦੇ ਸ਼ਹਿਰਾਂ ਦਾ
ਸੱਤਿਆਨਾਸ ਕਰ ਦਿੱਤਾ ਅਤੇ ਉਸ ਥਾਂ ਦਾ ਨਾਉਂ
ਹਾਰਮਾਹ ਪੈ ਗਿਆ॥
੪ ਤਾਂ ਉਨ੍ਹਾਂ ਨੇ ਹੋਰ ਨਾਮੀ ਪਰਬਤ ਤੋਂ ਲਾਲ
ਸਮੁੰਦਰ ਥਾਣੀ ਅਦੋਮ ਦੇਸ ਦੇ ਉਦਾਲਿਓਂ ਦੀ
ਕੂਚ ਕੀਤਾ ਪਰ ਪਰਜਾ ਦੀ ਜਾਨ ਰਾਹ ਦੇ ਕਾਰਨ

* ਇਬਰ. ਅਰਪਣ ਕਰਾਂਗਾ।

੫ ਹੁੱਸ ਗਈ ੦ ਸੋ ਪਰਜਾ ਯਹੋਵਾਹ ਦੇ ਵਿਰੁੱਧ ਅਤੇ
ਮੂਸਾ ਦੇ ਵਿਰੁੱਧ ਬੋਲੀ ਭਈ ਤੁਸੀਂ ਕਿਉਂ ਸਾਨੂੰ ਮਿਸਰ
ਤੋਂ ਉਤਾਹਾਂ ਲੈ ਆਏ ਤਾਂ ਜੋ ਅਸੀਂ ਉਜਾੜ ਵਿੱਚ
ਮਰੀਏ ? ਐੱਥੇ ਨਾ ਰੋਟੀ ਹੈ, ਨਾ ਪਾਣੀ ਹੈ। ਸਾਡੀਆਂ
ਜਾਨਾਂ ਏਸ ਨਿਕੰਮੀ ਰੋਟੀ ਤੋਂ ਅੱਕ ਗਈਆਂ ਹਨ ! ੦
੬ ਤਾਂ ਯਹੋਵਾਹ ਨੇ ਪਰਜਾ ਵਿੱਚ ਅਗਨੀ ਸੱਪ ਘੱਲੇ ਅਤੇ
ਉਨ੍ਹਾਂ ਨੇ ਲੋਕਾਂ ਨੂੰ ਡੱਸਿਆ ਤਾਂ ਇਸਰਾਏਲੀਆਂ ਵਿੱਚੋਂ
੭ ਬਹੁਤ ਲੋਕ ਮਰ ਗਏ ੦ ਫੇਰ ਪਰਜਾ ਨੇ ਮੂਸਾ ਕੋਲ
ਆਣ ਕੇ ਆਖਿਆ, ਅਸਾਂ ਪਾਪ ਕੀਤਾ ਜੋ ਅਸੀਂ
ਤੇਰੇ ਵਿਰੁੱਧ ਅਤੇ ਯਹੋਵਾਹ ਦੇ ਵਿਰੁੱਧ ਬੋਲੇ। ਹੁਣ
ਯਹੋਵਾਹ ਅੱਗੇ ਬੇਨਤੀ ਕਰ ਕਿ ਉਹ ਸਾਥੋਂ ਏਹ ਸੱਪ
ਮੋੜ ਲਵੇ। ਸੋ ਮੂਸਾ ਨੇ ਪਰਜਾ ਲਈ ਬੇਨਤੀ ਕੀਤੀ ੦
੮ ਯਹੋਵਾਹ ਨੇ ਮੂਸਾ ਨੂੰ ਆਖਿਆ, ਆਪਣੇ ਲਈ ਇੱਕ
ਅਗਨੀ ਸੱਪ ਬਣਾ ਕੇ ਉਹ ਨੂੰ ਇੱਕ ਡੰਡੇ ਉੱਤੇ ਰੱਖ
ਦੇਹ ਤਾਂ ਐਉਂ ਹੋਵੇਗਾ ਕਿ ਜਿਹੜਾ ਡਸਿਆ ਜਾਵੇ
੯ ਉਹ ਨੂੰ ਵੇਖ ਕੇ ਜੀਉਂਦਾ ਰਹੇਗਾ ੦ ਉਪਰੰਤ ਮੂਸਾ ਨੇ
ਇੱਕ ਪਿੱਤਲ ਦਾ ਸੱਪ ਬਣਾ ਕੇ ਉਹ ਨੂੰ ਡੰਡੇ ਉੱਤੇ
ਰੱਖਿਆ ਤਾਂ ਐਉਂ ਹੋਇਆ ਕਿ ਜਦ ਸੱਪ ਕਿਸੇ
ਮਨੁੱਖ ਨੂੰ ਡਸਦਾ ਸੀ ਤਾਂ ਓਹ ਪਿੱਤਲ ਦੇ ਸੱਪ ਵੱਲ
ਨਿਗਾਹ ਕਰ ਕੇ ਜੀਉਂਦਾ ਰਹਿੰਦਾ ਸੀ ॥
੧੦ ਫੇਰ ਇਸਰਾਏਲ ਨੇ ਕੂਚ ਕਰ ਕੇ ਓਬੋਥ ਵਿੱਚ
੧੧ ਡੇਰੇ ਲਾਏ ੦ ਫੇਰ ਓਬੋਥ ਤੋਂ ਕੂਚ ਕਰ ਕੇ ਈਯੇ-
ਅਬਾਰੀਮ ਦੀ ਉਸ ਉਜਾੜ ਵਿੱਚ ਜਿਹੜੀ ਮੋਆਬ
੧੨ ਦੇ ਸਾਹਮਣੇ ਚੜ੍ਹਦੇ ਪਾਸੇ ਹੈ ਡੇਰੇ ਲਾਏ ੦ ਉੱਥੋਂ
ਕੂਚ ਕਰ ਕੇ ਜ਼ਰਦ ਦੀ ਵਾਦੀ ਵਿੱਚ ਡੇਰੇ ਕੀਤੇ ੦
੧੩ ਫੇਰ ਉੱਥੋਂ ਕੂਚ ਕਰ ਕੇ ਉਨ੍ਹਾਂ ਨੇ ਆਪਣੇ ਡੇਰੇ
ਅਰਨੋਨ ਨਦੀ ਦੇ ਪਾਰ ਲਾਏ ਜਿਹੜੀ ਉਜਾੜ ਵਿੱਚ
ਦੀ ਅਮੋਰੀਆਂ ਦੀ ਸਰਹੱਦ ਤੋਂ ਨਿੱਕਲਦੀ ਹੈ ਕਿਉਂ
ਜੋ ਅਰਨੋਨ ਮੋਆਬ ਦੀ ਹੱਦ ਉੱਤੇ ਮੋਆਬ ਅਤੇ
੧੪ ਅਮੋਰੀਆਂ ਦੇ ਵਿਚਕਾਰ ਹੈ ੦ ਏਸ ਲਈ ਯਹੋਵਾਹ
ਦੇ ਜੰਗ ਨਾਮੇ ਵਿੱਚ ਲਿਖਿਆ ਹੈ,

ਵਾਹੇਬ ਜਿਹੜਾ ਸੂਫ਼ਾਹ ਵਿੱਚ ਹੈ,
ਅਤੇ ਅਰਨੋਨ ਦੀਆਂ ਵਾਦੀਆਂ,
੧੫ ਅਤੇ ਵਾਦੀਆਂ ਦੀ ਢਾਲ,
ਜਿਹੜੀ ਆਰ ਦੀ ਵੱਸੋਂ ਤੀਕ ਫੈਲੀ ਹੋਈ ਹੈ,
ਅਤੇ ਮੋਆਬ ਦੀ ਸਰਹੱਦ ਨਾਲ ਲੱਗਦੀ ਹੈ ॥

੧੬ ਉੱਥੋਂ ਓਹ ਬਏਰ ਨੂੰ ਗਏ ਜਿੱਥੇ ਉਹ ਖੂਹ ਹੈ
ਜਿਹ ਦੇ ਵਿਖੇ ਯਹੋਵਾਹ ਨੇ ਮੂਸਾ ਨੂੰ ਆਖਿਆ ਸੀ
ਕਿ ਪਰਜਾ ਨੂੰ ਇਕੱਠਾ ਕਰ ਅਤੇ ਮੈਂ ਉਨ੍ਹਾਂ ਨੂੰ ਪਾਣੀ
ਦਿਆਂਗਾ ॥
੧੭ ਤਦ ਇਸਰਾਏਲ ਨੇ ਏਹ ਗੀਤ ਗਾਇਆ,—

ਹੇ ਖੂਹ, ਉੱਬਲ ਆ ! ਉਸ ਲਈ ਗਾਓ,
੧੮ ਉਹ ਖੂਹ ਜਿਹ ਨੂੰ ਸਰਦਾਰਾਂ ਨੇ ਪੁੱਟਿਆ,
ਅਤੇ ਲੋਕਾਂ ਦੇ ਪਤਵੰਤਾਂ ਨੇ
ਆਸਾ ਨਾਲ ਅਤੇ ਆਪਣੀਆਂ ਲਾਠੀਆਂ ਨਾਲ
ਖੋਦਿਆ ! ॥

੧੯ ਓਹ ਫੇਰ ਉਜਾੜ ਤੋਂ ਮੱਤਾਨਾਹ ਨੂੰ ਗਏ ਅਤੇ
ਮੱਤਾਨਾਹ ਤੋਂ ਨਹਲੀਏਲ ਨੂੰ ਅਤੇ ਨਹਲੀਏਲ ਤੋਂ
੨੦ ਬਾਮੋਥ ਨੂੰ ੦ ਅਤੇ ਬਾਮੋਥ ਤੋਂ ਉਸ ਵਾਦੀ ਨੂੰ ਜਿਹੜੀ
ਮੋਆਬ ਦੇ ਮਦਾਨ ਵਿੱਚ ਹੈ, ਫੇਰ ਪਿਸਗਾਹ ਦੀ
ਟੀਸੀ ਨੂੰ ਜਿਹੜੀ ਥਲ ਉੱਤੇ ਪਲਮੀ ਹੋਈ ਹੈ ॥
੨੧ ਤਾਂ ਇਸਰਾਏਲ ਨੇ ਅਮੋਰੀਆਂ ਦੇ ਰਾਜੇ ਸੀਹੋਨ
੨੨ ਕੋਲ ਹਲਕਾਰੇ ਘੱਲੇ ੦ ਕਿ ਤੁਸੀਂ ਮੈਨੂੰ ਆਪਣੇ ਦੇਸ
ਵਿੱਚ ਦੀ ਲੰਘ ਜਾਣ ਦਿਓ। ਅਸੀਂ ਖੇਤ੍ਰ ਅਥਵਾ
ਦਾਖ ਦੀ ਬਾੜੀ ਵਿੱਚ ਨਹੀਂ ਵੜਾਂਗੇ, ਨਾ ਅਸੀਂ ਖੂਹ
ਦਾ ਪਾਣੀ ਪੀਵਾਂਗੇ। ਅਸੀਂ ਪਾਤਸ਼ਾਹੀ ਸੜਕ ਥਾਣੀ
ਚੱਲਾਂਗੇ ਜਦ ਤਕ ਤੁਹਾਡੀਆਂ ਹੱਦਾਂ ਤੋਂ ਪਾਰ ਨਾ
੨੩ ਲੰਘ ਜਾਈਏ ੦ ਪਰ ਸੀਹੋਨ ਨੇ ਇਸਰਾਏਲ ਨੂੰ
ਆਪਣੀਆਂ ਹੱਦਾਂ ਦੇ ਵਿੱਚ ਦੀ ਨਾ ਲੰਘਣ ਦਿੱਤਾ
ਪਰ ਸੀਹੋਨ ਨੇ ਆਪਣੇ ਸਾਰੇ ਲੋਕ ਇਕੱਠੇ ਕੀਤੇ ਅਤੇ
ਇਸਰਾਏਲ ਦੇ ਮਿਲਣ ਲਈ ਉਜਾੜ ਵਿੱਚ ਬਾਹਰ
ਜਾ ਕੇ ਯਹਸ ਨੂੰ ਗਿਆ ਅਤੇ ਇਸਰਾਏਲ ਨਾਲ
੨੪ ਲੜਿਆ ੦ ਤਾਂ ਇਸਰਾਏਲ ਨੇ ਉਹ ਨੂੰ ਤੇਗ ਦੀ
ਧਾਰ ਨਾਲ ਮਾਰਿਆ ਅਤੇ ਅਰਨੋਨ ਤੋਂ ਯੱਬੋਕ ਤੀਕ
ਅਰਥਾਤ ਅੰਮੋਨੀਆਂ ਤੀਕ ਉਹ ਦੀ ਧਰਤੀ ਉੱਤੇ
ਕਬਜ਼ਾ ਕਰ ਲਿਆ ਕਿਉਂ ਜੋ ਅੰਮੋਨੀਆਂ ਦੀ ਹੱਦ
੨੫ ਪੱਕੀ ਸੀ ੦ ਅਤੇ ਇਸਰਾਏਲ ਨੇ ਏਹ ਸਾਰੇ ਸ਼ਹਿਰ
ਲੈ ਲਏ ਅਤੇ ਇਸਰਾਏਲ ਹਸ਼ਬੋਨ ਵਿੱਚ ਅਮੋਰੀਆਂ
ਦੇ ਸਾਰੇ ਸ਼ਹਿਰਾਂ ਅਤੇ ਉਸ ਦੇ ਸਾਰੇ ਪਿੰਡਾਂ ਵਿੱਚ
੨੬ ਵੱਸ ਗਿਆ ੦ ਕਿਉਂ ਜੋ ਹਸ਼ਬੋਨ ਅਮੋਰੀਆਂ ਦੇ
ਰਾਜੇ ਸੀਹੋਨ ਦਾ ਸ਼ਹਿਰ ਸੀ ਜਿਸ ਨੇ ਮੋਆਬ ਦੇ
ਅਗਲੇ ਰਾਜੇ ਨਾਲ ਲੜ ਕੇ ਉਸ ਦੇ ਸਾਰੇ ਦੇਸ

ਨੂੰ ਉਸ ਦੇ ਹੱਥੋਂ ਅਰਨੋਨ ਤੀਕ ਲੈ ਲਿਆ ਸੀ ੦
੨੭ ਇਸ ਲਈ ਕਵੀ ਆਖਦੇ ਹਨ ਕਿ

ਹਸ਼ਬੋਨ ਵਿੱਚ ਆਓ,
ਸੀਹੋਨ ਦਾ ਸ਼ਹਿਰ ਬਣਾਇਆ ਅਤੇ ਪੱਕਾ ਕੀਤਾ ਜਾਵੇ,
੨੮ ਕਿਉਂ ਜੋ ਅੱਗ ਹਸ਼ਬੋਨ ਤੋਂ ਨਿੱਕਲੀ,
ਅਤੇ ਸੀਹੋਨ ਦੇ ਨਗਰ ਤੋਂ ਇੱਕ ਭੂਬੂਕਾ,
ਮੋਆਬ ਦੇ ਆਰ ਨੂੰ ਭਸਮ ਕੀਤਾ,
ਨਾਲੇ ਅਰਨੋਨ ਦੀਆਂ ਉਚਿਆਈਆਂ ਦੇ ਮਾਲਕਾਂ ਨੂੰ ।
੨੯ ਹਾਏ ਤੈਨੂੰ, ਹੇ ਮੋਆਬ ! ਹੇ ਕਮੋਸ਼ ਦੇ ਪੂਜਕੋ, ਤੁਸੀਂ ਬਰਬਾਦ ਹੋਏ !
ਉਸ ਨੇ ਆਪਣੇ ਪੁੱਤ੍ਰਾਂ ਨੂੰ ਭਗੌੜਿਆਂ ਵਾਂਙੁ ਛੱਡਿਆ,
ਅਤੇ ਆਪਣੀਆਂ ਧੀਆਂ ਨੂੰ ਸੀਹੋਨ ਅਮੋਰੀਆਂ ਦੇ ਰਾਜੇ ਦੇ ਬੰਧਣ ਵਿੱਚ !
੩੦ ਅਸਾਂ ਉਨ੍ਹਾਂ ਉੱਤੇ ਤੀਰ ਚਲਾਏ,
ਹਸ਼ਬੋਨ ਦੀਬੋਨ ਤੀਕ ਬਰਬਾਦ ਹੋਇਆ,
ਅਤੇ ਅਸਾਂ ਨੋਫ਼ਾਹ ਤੀਕ ਉਜਾੜ ਦਿੱਤਾ,
ਜਿਹੜਾ ਮੇਦਬਾ ਤੀਕ ਫੈਲਿਆ ਹੋਇਆ ਹੈ ॥

੩੧ ਐਉਂ ਇਸਰਾਏਲ ਅਮੋਰੀਆਂ ਦੀ ਧਰਤੀ ਵਿੱਚ
੩੨ ਵੱਸਿਆ ੦ ਫੇਰ ਮੂਸਾ ਨੇ ਯਾਜ਼ੇਰ ਦੀ ਖੋਜ ਕੱਢਣ
ਲਈ ਘੱਲੇ ਅਤੇ ਉਨ੍ਹਾਂ ਨੇ ਉਸ ਦੇ ਪਿੰਡਾਂ ਨੂੰ ਕਾਬੂ
ਕਰ ਲਿਆ ਅਤੇ ਉੱਥੋਂ ਦੇ ਅਮੋਰੀਆਂ ਨੂੰ ਕੱਢ
ਦਿੱਤਾ ॥
੩੩ ਫੇਰ ਮੁੜ ਕੇ ਓਹ ਬਾਸ਼ਾਨ ਦੇ ਰਾਹ ਥਾਣੀ ਉਤਾਹਾਂ
ਗਏ ਅਤੇ ਓਗ ਬਾਸ਼ਾਨ ਦਾ ਰਾਜਾ ਅਤੇ ਉਸ ਦੀ
ਸਾਰੀ ਪਰਜਾ ਉਸ ਦੇ ਮਿਲਣ ਨੂੰ ਬਾਹਰ ਆਈ ਅਤੇ
੩੪ ਅਦਰਈ ਉੱਤੇ ਉਨ੍ਹਾਂ ਦੇ ਨਾਲ ਲੜੇ ੦ ਪਰ ਯਹੋਵਾਹ
ਨੇ ਮੂਸਾ ਨੂੰ ਆਖਿਆ, ਉਸ ਤੋਂ ਨਾ ਡਰ ਕਿਉਂ ਜੋ
ਮੈਂ ਉਸ ਨੂੰ ਅਤੇ ਉਸ ਦੀ ਸਾਰੀ ਰਈਅਤ ਨੂੰ ਅਤੇ
ਉਸ ਦੀ ਧਰਤੀ ਨੂੰ ਤੇਰੇ ਹੱਥ ਵਿੱਚ ਦੇ ਦਿੱਤਾ ਹੈ ।
ਤੂੰ ਉਸ ਦੇ ਨਾਲ ਇਉਂ ਕਰੇਂਗਾ ਜਿਵੇਂ ਤੈਂ ਸੀਹੋਨ
ਅਮੋਰੀਆਂ ਦੇ ਰਾਜੇ ਨਾਲ ਕੀਤਾ ਜੋ ਹਸ਼ਬੋਨ ਵਿੱਚ
੩੫ ਵੱਸਦਾ ਸੀ ੦ ਉਨ੍ਹਾਂ ਨੇ ਉਸ ਨੂੰ ਅਤੇ ਉਸ ਦੇ ਪੁੱਤ੍ਰਾਂ
ਨੂੰ ਅਤੇ ਉਸ ਦੀ ਸਾਰੀ ਰਈਅਤ ਨੂੰ ਇਉਂ ਮਾਰਿਆ
ਕਿ ਉਨ੍ਹਾਂ ਦਾ ਕੱਖ ਵੀ ਨਾ ਰਿਹਾ ਅਤੇ ਉਨ੍ਹਾਂ ਨੇ ਉਸ
ਦੀ ਧਰਤੀ ਉੱਤੇ ਵੀ ਕਬਜ਼ਾ ਕਰ ਲਿਆ ॥

### ਬਿਲਆਮ ਅਤੇ ਉਹ ਦੀ ਗਧੀ

੨੨ ਤਾਂ ਇਸਰਾਏਲੀਆਂ ਨੇ ਕੂਚ ਕਰ ਕੇ ਮੋਆਬ
ਦੇ ਮਦਾਨ ਵਿੱਚ ਯਰਦਨ ਦੇ ਪਾਰ ਯਰੀਹੋ ਕੋਲ ਡੇਰੇ
ਲਾਏ ॥
੨ ਅਤੇ ਬਾਲਾਕ ਸਿੱਪੋਰ ਦੇ ਪੁੱਤ੍ਰ ਨੇ ਸਭ ਕੁਝ
ਵੇਖਿਆ ਜਿਹੜਾ ਇਸਰਾਏਲੀਆਂ ਨੇ ਅਮੋਰੀਆਂ
੩ ਨਾਲ ਕੀਤਾ ੦ ਅਤੇ ਮੋਆਬ ਉਸ ਪਰਜਾ ਦੇ ਅੱਗੋਂ
ਡਾਢਾ ਡਰਿਆ ਕਿਉਂ ਜੋ ਉਹ ਬਹੁਤ ਸੀ ਸੋ ਮੋਆਬ
ਇਸਰਾਏਲੀਆਂ ਦੇ ਕਾਰਨ ਅੱਤ ਬਿਆਕੁਲ ਹੋਇਆ ੦
੪ ਤਾਂ ਮੋਆਬ ਨੇ ਮਿਦਯਾਨ ਦੇ ਬਜ਼ੁਰਗਾਂ ਨੂੰ ਆਖਿਆ
ਕਿ ਹੁਣ ਇਹ ਦਲ ਸਾਡੇ ਆਲੇ ਦੁਆਲੇ ਦਾ ਸਭ
ਕੁਝ ਚੱਟ ਜਾਵੇਗਾ ਜਿਵੇਂ ਬਲਦ ਖੇਤ ਦਾ ਘਾਹ ਚੱਟ
ਜਾਂਦਾ ਹੈ । ਸਿੱਪੋਰ ਦਾ ਪੁੱਤ੍ਰ ਬਾਲਾਕ ਉਸ ਸਮੇਂ
੫ ਮੋਆਬ ਦਾ ਰਾਜਾ ਸੀ ੦ ਉਪਰੰਤ ਉਹ ਨੇ ਹਲਕਾਰੇ
ਬਓਰ ਦੇ ਪੁੱਤ੍ਰ ਬਿਲਆਮ ਕੋਲ ਪਥੋਰ ਨੂੰ ਜਿਹੜਾ ਵੱਡੇ
ਦਰਿਆ ਉੱਤੇ ਹੈ ਆਪਣੀ ਉੱਮਤ ਦੀ ਅੰਸ ਦੇ
ਦੇਸ ਵਿੱਚ ਘੱਲੇ ਕਿ ਉਹ ਉਸ ਨੂੰ ਏਹ ਆਖ ਕੇ ਸੱਦੇ
ਕਿ ਵੇਖ, ਇੱਕ ਉੱਮਤ ਮਿਸਰ ਤੋਂ ਨਿੱਕਲੀ ਹੈ ਅਤੇ
ਵੇਖੋ, ਓਹ ਧਰਤੀ ਦੀ ਪਰਤ ਨੂੰ ਢੱਕ ਲੈਂਦੇ ਹਨ ਅਤੇ
੬ ਓਹ ਮੇਰੇ ਸਾਹਮਣੇ ਆ ਵੱਸੇ ਹਨ ੦ ਹੁਣ ਤੂੰ ਆਣ
ਕੇ ਏਸ ਉੱਮਤ ਨੂੰ ਮੇਰੇ ਲਈ ਸਰਾਪ ਦੇਵੀਂ ਕਿਉਂ ਜੋ
ਓਹ ਮੇਰੇ ਨਾਲੋਂ ਅੱਤ ਬਲਵੰਤ ਹਨ । ਸ਼ਾਇਤ ਮੈਂ
ਫਤਹ ਪਾਵਾਂ ਅਤੇ ਅਸੀਂ ਉਨ੍ਹਾਂ ਨੂੰ ਐਉਂ ਮਾਰੀਏ
ਭਈ ਮੈਂ ਉਨ੍ਹਾਂ ਨੂੰ ਆਪਣੇ ਦੇਸ ਤੋਂ ਕੱਢ ਦਿਆਂ
ਕਿਉਂ ਜੋ ਮੈਂ ਜਾਣਦਾ ਹਾਂ ਕਿ ਜਿਹ ਨੂੰ ਤੂੰ ਬਰਕਤ
ਦੇਵੇਂ ਉਹ ਮੁਬਾਰਕ ਹੈ ਅਤੇ ਜਿਹ ਨੂੰ ਤੂੰ ਸਰਾਪ ਦੇਵੇਂ
ਉਹ ਸਰਾਪੀ ਹੈ ॥
੭ ਤਾਂ ਮੋਆਬ ਦੇ ਬਜ਼ੁਰਗ ਅਰ ਮਿਦਯਾਨ ਦੇ
ਬਜ਼ੁਰਗ ਚੱਲ ਪਏ ਅਤੇ ਉਨ੍ਹਾਂ ਦੇ ਹੱਥਾਂ ਵਿੱਚ ਫਾਲ
ਪਾਉਣ ਦੇ ਇਨਾਮ ਸਨ ਅਤੇ ਓਹ ਬਿਲਆਮ ਕੋਲ
੮ ਆ ਕੇ ਉਹ ਨੂੰ ਬਾਲਾਕ ਦੀਆਂ ਗੱਲਾਂ ਬੋਲੇ ੦ ਤਾਂ
ਉਸ ਉਨ੍ਹਾਂ ਨੂੰ ਆਖਿਆ, ਤੁਸੀਂ ਐਥੇ ਰਾਤ ਟਿਕੋ
ਅਤੇ ਜਿਵੇਂ ਯਹੋਵਾਹ ਮੈਨੂੰ ਬੋਲੇ ਮੈਂ ਤੁਹਾਡੇ ਕੋਲ ਮੁੜ

ਖਬਰ ਲਿਆਵਾਂਗਾ । ਉਪਰੰਤ ਮੋਆਬ ਦੇ ਸਰਦਾਰ
੯ ਬਿਲਆਮ ਨਾਲ ਠਹਿਰੇ ੦ ਪਰਮੇਸ਼ੁਰ ਨੇ ਬਿਲਆਮ
ਕੋਲ ਆਣ ਕੇ ਆਖਿਆ ਕਿ ਏਹ ਮਨੁੱਖ ਤੇਰੇ ਨਾਲ
੧੦ ਕੌਣ ਹਨ ? ੦ ਅੱਗੋਂ ਬਿਲਆਮ ਨੇ ਪਰਮੇਸ਼ੁਰ ਨੂੰ
ਆਖਿਆ, ਸਿੱਪੋਰ ਦੇ ਪੁੱਤ੍ਰ ਬਾਲਾਕ ਮੋਆਬ ਦੇ ਰਾਜੇ
੧੧ ਨੇ ਉਨ੍ਹਾਂ ਨੂੰ ਮੇਰੇ ਕੋਲ ਏਹ ਆਖ ਕੇ ਘੱਲਿਆ ੦ ਕਿ
ਵੇਖ, ਏਹ ਉੱਮਤ ਜਿਹੜੀ ਮਿਸਰ ਤੋਂ ਆ ਰਹੀ ਹੈ
ਉਸ ਨੇ ਧਰਤੀ ਦੀ ਪਰਤ ਨੂੰ ਢੱਕ ਲਿਆ ਹੈ । ਹੁਣ
ਆ ਮੇਰੇ ਲਈ ਉਨ੍ਹਾਂ ਨੂੰ ਬਦ ਦੁਆ ਦੇਹ, ਸ਼ਾਇਤ
ਮੈਂ ਉਨ੍ਹਾਂ ਨਾਲ ਲੜ ਸੱਕਾਂ ਤਾਂ ਜੋ ਉਨ੍ਹਾਂ ਨੂੰ ਕੱਢ
੧੨ ਦਿਆਂ ੦ ਪਰ ਪਰਮੇਸ਼ੁਰ ਨੇ ਬਿਲਆਮ ਨੂੰ ਆਖਿਆ,
ਏਹਨਾਂ ਨਾਲ ਨਾ ਜਾਈਂ ਨਾ ਇਸ ਪਰਜਾ ਨੂੰ ਸਰਾਪ
੧੩ ਦੇਈਂ ਕਿਉਂ ਜੋ ਓਹ ਮੁਬਾਰਕ ਹਨ ੦ ਉਪਰੰਤ
ਬਿਲਆਮ ਨੇ ਸਵੇਰ ਨੂੰ ਉੱਠ ਕੇ ਬਾਲਾਕ ਦੇ ਸਰਦਾਰਾਂ
ਨੂੰ ਆਖਿਆ, ਆਪਣੇ ਦੇਸ ਨੂੰ ਜਾਓ ਕਿਉਂ ਜੋ
ਯਹੋਵਾਹ ਨੇ ਮੈਨੂੰ ਤੁਹਾਡੇ ਨਾਲ ਜਾਣ ਤੋਂ ਵਰਜਿਆ ॥
੧੪ ਤਾਂ ਮੋਆਬ ਦੇ ਸਰਦਾਰ ਉੱਠ ਕੇ ਬਾਲਾਕ ਕੋਲ
ਆਏ ਅਤੇ ਉਨ੍ਹਾਂ ਨੇ ਆਖਿਆ, ਬਿਲਆਮ ਨੇ ਸਾਡੇ
੧੫ ਨਾਲ ਆਉਣ ਤੋਂ ਇਨਕਾਰ ਕੀਤਾ ੦ ਤਦ ਬਾਲਾਕ
ਨੇ ਇੱਕ ਵਾਰ ਹੋਰ ਸਰਦਾਰ ਘੱਲੇ ਜਿਹੜੇ ਏਹਨਾਂ ਤੋਂ
੧੬ ਵਧੀਕ ਅਰ ਪਤਵੰਤੇ ਸਨ ੦ ਓਹ ਬਿਲਆਮ ਕੋਲ
ਆਏ ਅਤੇ ਉਹ ਨੂੰ ਆਖਿਆ, ਸਿੱਪੋਰ ਦਾ ਪੁੱਤ੍ਰ
ਬਾਲਾਕ ਐਉਂ ਆਖਦਾ ਹੈ ਕਿ ਮੇਰੇ ਕੋਲ ਆਉਣ
੧੭ ਤੋਂ ਨਾ ਰੁਕੋ ੦ ਕਿਉਂ ਜੋ ਮੈਂ ਤੁਹਾਨੂੰ ਅੱਤ ਵੱਡੀ
ਪਤ ਦਿਆਂਗਾ ਅਤੇ ਜੋ ਕੁਝ ਤੁਸੀਂ ਮੈਨੂੰ ਆਖੋ ਮੈਂ
ਕਰਾਂਗਾ ਪਰ ਆਓ, ਮੇਰੇ ਲਈ ਇਸ ਉੱਮਤ ਨੂੰ ਬਦ
੧੮ ਦੁਆ ਦਿਓ ੦ ਅੱਗੋਂ ਬਿਲਆਮ ਨੇ ਉੱਤਰ ਦੇ ਕੇ
ਬਾਲਾਕ ਦੇ ਟਹਿਲੂਆਂ ਨੂੰ ਆਖਿਆ, ਜੇ ਬਾਲਾਕ
ਮੈਨੂੰ ਆਪਣੇ ਘਰ ਭਰ ਦੀ ਚਾਂਦੀ ਅਰ ਸੋਨਾ ਵੀ
ਦੇਵੇ ਤਾਂ ਵੀ ਮੈਂ ਯਹੋਵਾਹ ਆਪਣੇ ਪਰਮੇਸ਼ੁਰ ਦੇ
ਹੁਕਮ ਦਾ ਉਲੰਘਣਾ ਨਹੀਂ ਕਰ ਸੱਕਦਾ ਹਾਂ ਕਿ ਮੈਂ
੧੯ ਘੱਟ ਯਾ ਵਧ ਕਰਾਂ ੦ ਹੁਣ ਤੁਸੀਂ ਐਥੇ ਅੱਜ ਦੀ
ਰਾਤ ਵੀ ਠਹਿਰਨਾ ਤਾਂ ਜੋ ਮੈਂ ਜਾਣਾਂ ਕਿ ਯਹੋਵਾਹ
੨੦ ਹੋਰ ਕਿਹੜੀ ਗੱਲ ਮੇਰੇ ਨਾਲ ਬੋਲੇਗਾ ੦ ਪਰਮੇਸ਼ੁਰ
ਬਿਲਆਮ ਕੋਲ ਰਾਤ ਨੂੰ ਆਇਆ ਅਤੇ ਉਹ ਨੂੰ
ਆਖਿਆ, ਜੇ ਏਹ ਮਨੁੱਖ ਤੈਨੂੰ ਸੱਦਣ ਲਈ ਆਏ
ਹਨ ਤਾਂ ਉੱਠ ਕੇ ਉਨ੍ਹਾਂ ਨਾਲ ਤੁਰ ਪਈਂ ਨਿਰੀ ਓਹ
ਗੱਲ ਜਿਹੜੀ ਮੈਂ ਤੈਨੂੰ ਬੋਲਾਂ ਤੂੰ ਕਰੀਂ ॥
੨੧ ਬਿਲਆਮ ਨੇ ਸਵੇਰ ਨੂੰ ਉੱਠ ਕੇ ਆਪਣੀ ਗਧੀ
ਉੱਤੇ ਪਲਾਣਾ ਕੱਸਿਆ ਅਤੇ ਮੋਆਬ ਦੇ ਸਰਦਾਰਾਂ
੨੨ ਨਾਲ ਤੁਰ ਪਿਆ ੦ ਤਾਂ ਪਰਮੇਸ਼ੁਰ ਦਾ ਕ੍ਰੋਧ ਭੜਕ
ਉੱਠਿਆ ਕਿਉਂ ਜੋ ਉਹ ਜਾਂਦਾ ਸੀ ਅਤੇ ਯਹੋਵਾਹ
ਦੇ ਦੂਤ ਨੇ ਆਪਣੇ ਆਪ ਨੂੰ ਰਾਹ ਵਿੱਚ ਉਸ ਦੇ
ਵਿਰੋਧੀ ਹੋਣ ਲਈ ਖੜਾ ਕੀਤਾ । ਉਹ ਆਪਣੀ
ਗਧੀ ਉੱਤੇ ਸਵਾਰ ਹੋਇਆ ਅਤੇ ਉਸ ਦੇ ਦੋ ਨੌਕਰ
੨੩ ਉਸ ਦੇ ਸੰਗ ਸਨ ੦ ਅਤੇ ਗਧੀ ਨੇ ਯਹੋਵਾਹ ਦੇ
ਦੂਤ ਨੂੰ ਰਾਹ ਵਿੱਚ ਖੜਾ ਡਿੱਠਾ ਅਤੇ ਉਹ ਦੀ ਤੇਗ
ਉਹ ਦੇ ਹੱਥ ਵਿੱਚ ਸੂਤੀ ਹੋਈ ਸੀ । ਤਾਂ ਗਧੀ ਰਾਹ
ਤੋਂ ਮੁੜ ਕੇ ਖੇਤ ਵਿੱਚ ਗਈ ਅਤੇ ਬਿਲਆਮ ਨੇ ਗਧੀ
੨੪ ਨੂੰ ਮਾਰਿਆ ਤਾਂ ਜੋ ਉਹ ਨੂੰ ਰਾਹ ਵੱਲ ਮੋੜੇ ੦ ਤਦ
ਯਹੋਵਾਹ ਦਾ ਦੂਤ ਦਾਖ ਦੀ ਬਾੜੀ ਵਿੱਚ ਉਸ ਤੰਗ
ਰਾਹ ਵਿੱਚ ਜਾ ਖਲੋਤਾ ਜਿੱਥੇ ਇੱਕ ਪਾਸੇ ਕੰਧ ਅਤੇ
੨੫ ਦੂਜੇ ਪਾਸੇ ਵੀ ਕੰਧ ਸੀ ੦ ਜਾਂ ਗਧੀ ਨੇ ਯਹੋਵਾਹ ਦੇ
ਦੂਤ ਨੂੰ ਡਿੱਠਾ ਤਾਂ ਉਹ ਆਪਣੇ ਆਪ ਨੂੰ ਦਬਾ ਕੇ ਕੰਧ
ਨਾਲ ਜਾ ਲਗੀ ਅਤੇ ਬਿਲਆਮ ਦੇ ਪੈਰ ਨੂੰ ਕੰਧ
ਨਾਲ ਦਬਾਇਆ ਸੋ ਉਸ ਨੇ ਫੇਰ ਉਹ ਨੂੰ ਮਾਰਿਆ ੦
੨੬ ਯਹੋਵਾਹ ਦਾ ਦੂਤ ਫੇਰ ਇੱਕ ਵਾਰ ਅੱਗੇ ਜਾ ਕੇ ਇੱਕ
ਤੰਗ ਥਾਂ ਵਿੱਚ ਜਾ ਖਲੋਤਾ ਜਿਸ ਤੋਂ ਸੱਜੇ ਖੱਬੇ ਮੁੜਨ
੨੭ ਨੂੰ ਕੋਈ ਰਾਹ ਨਹੀਂ ਸੀ ੦ ਜਦ ਗਧੀ ਨੇ ਯਹੋਵਾਹ
ਦੇ ਦੂਤ ਨੂੰ ਵੇਖਿਆ ਤਾਂ ਬਿਲਆਮ ਦੇ ਹੇਠ ਬੈਠ
ਗਈ ਅਤੇ ਬਿਲਆਮ ਦਾ ਕ੍ਰੋਧ ਭੜਕ ਉੱਠਿਆ,
ਫੇਰ ਉਸ ਆਪਣੀ ਲਾਠੀ ਨਾਲ ਗਧੀ ਨੂੰ ਮਾਰਿਆ ੦
੨੮ ਤਾਂ ਯਹੋਵਾਹ ਨੇ ਗਧੀ ਦੇ ਮੂੰਹ ਨੂੰ ਖੋਲ੍ਹਿਆ ਅਤੇ
ਉਹ ਨੇ ਬਿਲਆਮ ਨੂੰ ਆਖਿਆ, ਮੈਂ ਤੇਰਾ ਕੀ
ਕੀਤਾ ਕਿ ਤੈਂ ਮੈਨੂੰ ਇਨ੍ਹਾਂ ਤਿੰਨਾਂ ਵਾਰੀਆਂ ਵਿੱਚ
੨੯ ਮਾਰਿਆ ? ੦ ਤਾਂ ਬਿਲਆਮ ਨੇ ਗਧੀ ਨੂੰ ਆਖਿਆ,
ਇਸ ਲਈ ਕਿ ਤੈਂ ਮੇਰੇ ਨਾਲ ਮਖ਼ੌਲ ਕੀਤਾ । ਜੇ ਮੇਰੇ
ਹੱਥ ਵਿੱਚ ਤੇਗ ਹੁੰਦੀ ਤਾਂ ਮੈਂ ਹੁਣ ਹੀ ਤੈਨੂੰ ਵੱਢ
੩੦ ਸੁੱਟਦਾ ੦ ਅੱਗੋਂ ਗਧੀ ਨੇ ਬਿਲਆਮ ਨੂੰ ਆਖਿਆ,
ਕੀ ਮੈਂ ਤੇਰੀ ਗਧੀ ਨਹੀਂ ਜਿਹ ਦੇ ਉੱਤੇ ਤੂੰ ਸਾਰੀ
ਉਮਰ ਅੱਜ ਤੀਕ ਸਵਾਰ ਹੁੰਦਾ ਰਿਹਾ ਹੈਂ ? ਕਦੀ ਮੈਂ
ਅੱਗੇ ਵੀ ਤੇਰੇ ਨਾਲ ਐਉਂ ਕੀਤਾ ਸੀ ? ਉਸ ਆਖਿਆ,

੩੧ ਨਹੀਂ ੦ ਤਦ ਯਹੋਵਾਹ ਨੇ ਬਿਲਆਮ ਦੀਆਂ ਅੱਖਾਂ
ਖੋਲ੍ਹੀਆਂ ਅਤੇ ਉਸ ਨੇ ਯਹੋਵਾਹ ਦੇ ਦੂਤ ਨੂੰ ਰਾਹ
ਵਿੱਚ ਖਲੋਤੇ ਵੇਖਿਆ ਅਤੇ ਉਹ ਦੀ ਤੇਗ ਉਹ ਦੇ
ਹੱਥ ਵਿੱਚ ਸੂਤੀ ਹੋਈ ਸੀ ਤਾਂ ਉਸ ਨੇ ਆਪਣਾ ਸਿਰ
੩੨ ਨਿਵਾਇਆ ਅਤੇ ਉਹ ਦੇ ਅੱਗੇ ਝੁਕਿਆ ੦ ਯਹੋਵਾਹ
ਦੇ ਦੂਤ ਨੇ ਉਸ ਨੂੰ ਆਖਿਆ, ਤੂੰ ਕਿਉਂ ਆਪਣੀ
ਗਧੀ ਨੂੰ ਤਿੰਨ ਵਾਰ ਮਾਰਿਆ ਹੈ ? ਵੇਖ, ਮੈਂ ਅੱਜ
ਤੈਨੂੰ ਰੋਕਣ ਲਈ ਨਿੱਕਲਿਆ ਹਾਂ ਕਿਉਂ ਜੋ ਤੇਰਾ ਰਾਹ
੩੩ ਮੇਰੇ ਅੱਗੇ ਉਲਟਾ ਹੈ ੦ ਗਧੀ ਨੇ ਮੈਨੂੰ ਵੇਖਿਆ
ਅਤੇ ਮੈਥੋਂ ਤਿੰਨ ਵਾਰ ਮੁੜੀ । ਜੇ ਉਹ ਮੇਰੀ ਵੱਲੋਂ
ਨਾ ਮੁੜਦੀ ਤਾਂ ਹੁਣ ਮੈਂ ਤੈਨੂੰ ਵੀ ਵੱਢ ਸੁੱਟਦਾ ਪਰ
੩੪ ਉਹ ਨੂੰ ਜੀਉਂਦੀ ਰਹਿਣ ਦਿੰਦਾ ੦ ਤਾਂ ਬਿਲਆਮ
ਨੇ ਯਹੋਵਾਹ ਦੇ ਦੂਤ ਨੂੰ ਆਖਿਆ ਕਿ ਮੈਂ ਪਾਪ ਕੀਤਾ
ਕਿਉਂ ਜੋ ਮੈਂ ਨਹੀਂ ਜਾਣਦਾ ਸਾਂ ਕਿ ਤੂੰ ਰਾਹ ਵਿੱਚ
ਮੇਰੇ ਵਿਰੁੱਧ ਖਲੋਤਾ ਹੈਂ ਅਤੇ ਹੁਣ ਜੇ ਮੈਂ ਤੇਰੀ ਨਿਗਾਹ
ਵਿੱਚ ਬੁਰਿਆਈ ਕੀਤੀ ਤਾਂ ਮੈਂ ਮੁੜ ਜਾਵਾਂਗਾ ੦
੩੫ ਫੇਰ ਯਹੋਵਾਹ ਦੇ ਦੂਤ ਨੇ ਬਿਲਆਮ ਨੂੰ ਆਖਿਆ
ਕਿ ਇਨ੍ਹਾਂ ਮਨੁੱਖਾਂ ਨਾਲ ਜਾਹ ਪਰ ਨਿਰੀ ਉਹ ਗੱਲ
ਜਿਹੜੀ ਮੈਂ ਤੇਰੇ ਨਾਲ ਬੋਲਾਂ ਓਹੋ ਗੱਲ ਤੂੰ ਬੋਲੀਂ ।
ਤਦ ਬਿਲਆਮ ਬਾਲਾਕ ਦੇ ਸਰਦਾਰਾਂ ਨਾਲ ਚੱਲਿਆ
ਗਿਆ ।।

੩੬ ਜਦ ਬਾਲਾਕ ਨੇ ਸੁਣਿਆ ਕਿ ਬਿਲਆਮ ਆ
ਗਿਆ ਹੈ ਤਾਂ ਉਸ ਦੇ ਮਿਲਣ ਲਈ ਮੋਆਬ ਦੇ
ਸ਼ਹਿਰ ਨੂੰ ਬਾਹਰ ਗਿਆ ਜਿਹੜਾ ਅਰਨੋਨ ਦੀਆਂ
੩੭ ਹੱਦਾਂ ਉੱਤੇ ਸਗੋਂ ਐਨ ਸਰਹੱਦ ਉੱਤੇ ਸੀ ੦ ਤਾਂ
ਬਾਲਾਕ ਨੇ ਬਿਲਆਮ ਨੂੰ ਆਖਿਆ, ਕੀ ਮੈਂ ਤੈਨੂੰ
ਵੱਡੀ ਲੋੜ ਲਈ ਨਹੀਂ ਬੁਲਾ ਘੱਲਿਆ ? ਤੂੰ ਕਿਉਂ
ਮੇਰੇ ਕੋਲ ਨਹੀਂ ਆਇਆ ? ਕੀ ਮੈਂ ਤੈਨੂੰ ਸੱਚ ਮੁੱਚ
੩੮ ਵੱਡੀ ਪਤ ਨਹੀਂ ਦੇ ਸੱਕਦਾ ? ੦ ਪਰ ਬਿਲਆਮ
ਨੇ ਬਾਲਾਕ ਨੂੰ ਆਖਿਆ, ਵੇਖ, ਮੈਂ ਤੇਰੇ ਕੋਲ ਆ
ਗਿਆ ਹਾਂ । ਕੀ ਮੈਂ ਆਪਣੀ ਸ਼ਕਤੀ ਨਾਲ ਕੋਈ
ਵਾਕ ਬੋਲ ਸੱਕਦਾ ਹਾਂ ? ਜਿਹੜਾ ਵਾਕ ਪਰਮੇਸ਼ੁਰ
੩੯ ਮੇਰੇ ਮੂੰਹ ਵਿੱਚ ਪਾਵੇ ਉਹੀ ਮੈਂ ਬੋਲਾਂਗਾ ੦ ਫੇਰ
ਬਿਲਆਮ ਬਾਲਾਕ ਨਾਲ ਚੱਲਿਆ ਗਿਆ ਅਤੇ
੪੦ ਓਹ ਕਿਰਯਥ-ਹਸੋਥ ਵਿੱਚ ਆਏ ੦ ਬਾਲਾਕ ਨੇ
ਵੱਗਾਂ ਅਤੇ ਇੱਜੜਾਂ ਦੀਆਂ ਬਲੀਆਂ ਚੜ੍ਹਾਈਆਂ
ਅਤੇ ਉਹ ਨੇ ਬਿਲਆਮ ਅਰ ਉਨ੍ਹਾਂ ਸਰਦਾਰਾਂ ਲਈ
੪੧ ਜਿਹੜੇ ਉਸ ਦੇ ਨਾਲ ਸਨ ਕੁਝ ਘੱਲਿਆ ੦ ਤਾਂ
ਸਵੇਰ ਨੂੰ ਐਉਂ ਹੋਇਆ ਕਿ ਬਾਲਾਕ ਬਿਲਆਮ ਨੂੰ
ਲੈ ਕੇ ਬਆਲ ਦੀਆਂ ਉਚਿਆਈਆਂ ਉੱਤੇ ਉਸ ਨੂੰ
ਲਿਆਇਆ ਜਿੱਥੋਂ ਉਸ ਨੇ ਪਰਜਾ ਦੀਆਂ ਸਰਹੱਦਾਂ
ਤੀਕ ਡਿੱਠਾ ।।

## ੨੩

### ਬਿਲਆਮ ਦਾ ਪਹਿਲਾ ਅਤੇ ਦੂਜਾ ਅਗੰਮ ਵਾਕ

ਫੇਰ ਬਿਲਆਮ ਨੇ ਬਾਲਾਕ ਨੂੰ ਆਖਿਆ, ਏਥੇ
ਮੇਰੇ ਲਈ ਸੱਤ ਜਗਵੇਦੀਆਂ ਬਣਾ ਅਤੇ ਏਥੇ ਮੇਰੇ
ਲਈ ਸੱਤ ਬਲਦ ਅਤੇ ਸੱਤ ਛੱਤ੍ਰੇ ਤਿਆਰ ਕਰ ੦
੨ ਤਾਂ ਜਿਵੇਂ ਬਿਲਆਮ ਬੋਲਿਆ ਸੀ ਤਿਵੇਂ ਬਾਲਾਕ ਨੇ
ਕੀਤਾ ਅਤੇ ਬਾਲਾਕ ਅਤੇ ਬਿਲਆਮ ਨੇ ਹਰ ਜਗਵੇਦੀ
ਉੱਤੇ ਇੱਕ ਇੱਕ ਬਲਦ ਅਤੇ ਇੱਕ ਇੱਕ ਛੱਤ੍ਰਾ
੩ ਚੜ੍ਹਾਇਆ ੦ ਤਾਂ ਬਿਲਆਮ ਨੇ ਬਾਲਾਕ ਨੂੰ
ਆਖਿਆ, ਆਪਣੇ ਚੜ੍ਹਾਵੇ ਕੋਲ ਖਲੋ ਜਾਹ ਅਤੇ ਮੈਂ
ਜਾਵਾਂਗਾ, ਸ਼ਾਇਤ ਯਹੋਵਾਹ ਮੈਨੂੰ ਮਿਲਣ ਆਵੇ ।
ਜਿਹੜੀ ਗੱਲ ਉਹ ਮੈਨੂੰ ਵਿਖਾਵੇਗਾ ਉਹ ਮੈਂ ਤੈਨੂੰ
ਦੱਸਾਂਗਾ । ਤਾਂ ਉਹ ਇੱਕ ਨੰਗੇ ਪਰਬਤ ਉੱਤੇ
੪ ਗਿਆ ੦ ਅਤੇ ਪਰਮੇਸ਼ੁਰ ਬਿਲਆਮ ਨੂੰ ਮਿਲਿਆ
ਅਤੇ ਉਹ ਨੂੰ ਉਸ ਨੇ ਆਖਿਆ, ਮੈਂ ਉਨ੍ਹਾਂ ਸੱਤਾਂ
ਜਗਵੇਦੀਆਂ ਨੂੰ ਸੁਆਰ ਕੇ ਰੱਖਿਆ ਹੈ ਅਤੇ ਹਰ
ਜਗਵੇਦੀ ਉੱਤੇ ਇੱਕ ਇੱਕ ਬਲਦ ਅਤੇ ਇੱਕ
੫ ਇੱਕ ਛੱਤ੍ਰਾ ਚੜ੍ਹਾਇਆ ਹੈ ੦ ਤਾਂ ਯਹੋਵਾਹ ਨੇ ਇੱਕ
ਵਾਕ ਬਿਲਆਮ ਦੇ ਮੂੰਹ ਵਿੱਚ ਪਾਇਆ ਅਤੇ
ਆਖਿਆ, ਬਾਲਾਕ ਕੋਲ ਮੁੜ ਕੇ ਇਉਂ ਇਉਂ
ਬੋਲੀਂ ।।

੬ ਤਾਂ ਉਹ ਉਹ ਦੇ ਕੋਲ ਮੁੜ ਆਇਆ ਅਤੇ ਵੇਖੋ,
ਓਹ ਆਪਣੇ ਚੜ੍ਹਾਵੇ ਕੋਲ ਖਲੋਤਾ ਸੀ ਅਤੇ ਉਹ ਦੇ
ਨਾਲ ਮੋਆਬ ਦੇ ਸਾਰੇ ਸਰਦਾਰ ਸਨ ।

੭ ਉਸ ਨੇ ਆਪਣਾ ਅਗੰਮ ਵਾਕ ਖੋਲ ਕੇ ਆਖਿਆ,
ਅਰਾਮ ਤੋਂ ਬਾਲਾਕ ਮੈਨੂੰ ਲਿਆਇਆ,
ਮੋਆਬ ਦਾ ਰਾਜਾ ਪੂਰਬ ਦੇ ਪਹਾੜ ਤੋਂ,
ਆ, ਮੇਰੇ ਲਈ ਯਾਕੂਬ ਨੂੰ ਸਰਾਪ ਦੇਹ,
ਅਤੇ ਆ, ਇਸਰਾਏਲ ਨੂੰ ਧਿੱਕਾਰ !

੮ ਮੈਂ ਕਿਵੇਂ ਉਹ ਨੂੰ ਫਿਟਕਾਰਾਂ
ਜਿਸ ਨੂੰ ਪਰਮੇਸ਼ਰ ਨੇ ਨਹੀਂ ਫਿਟਕਾਰਿਆ ?
ਅਤੇ ਮੈਂ ਕਿਵੇਂ ਉਹ ਨੂੰ ਧਿੱਕਾਰਾਂ,
ਜਿਹ ਨੂੰ ਯਹੋਵਾਹ ਨੇ ਨਹੀਂ ਧਿੱਕਾਰਿਆ ?
੯ ਚਟਾਨ ਦੀਆਂ ਟੀਸੀਆਂ ਤੋਂ ਮੈਂ ਉਹ ਨੂੰ ਵੇਖਦਾ ਹਾਂ,
ਅਤੇ ਪਰਬਤਾਂ ਤੋਂ ਮੈਂ ਉਸ ਉੱਤੇ ਨਿਗਾਹ ਮਾਰਦਾ ਹਾਂ ।
ਇਹ ਪਰਜਾ ਇਕੱਲੀ ਵੱਸਦੀ ਹੈ,
ਅਤੇ ਕੌਮਾਂ ਦੇ ਵਿੱਚ ਉਹ ਆਪਣੇ ਆਪ ਨੂੰ ਨਹੀਂ ਗਿਣਦੀ ।।
੧੦ ਯਾਕੂਬ ਦੀ ਧੂੜ ਦੇ ਕਿਣਕਿਆਂ ਨੂੰ ਕਿਨ ਗਿਣਿਆ ?
ਯਾ ਕਿਨ ਇਸਰਾਏਲ ਦੀ ਚੌਥਾਈ ਦੀ ਗਿਣਤੀ ਕੀਤੀ ?
ਮੇਰੀ ਜਾਨ ਧਰਮੀਆਂ ਦੀ ਮੌਤ ਮਰੇ,
ਅਤੇ ਮੇਰਾ ਅੰਤ ਉਸ ਵਰਗਾ ਹੋਵੇ ! ।।
੧੧ ਤਾਂ ਬਾਲਾਕ ਨੇ ਬਿਲਆਮ ਨੂੰ ਆਖਿਆ, ਤੈਂ
ਮੇਰੇ ਨਾਲ ਕੀ ਕੀਤਾ ? ਮੈਂ ਤੈਨੂੰ ਆਪਣੇ ਵੈਰੀਆਂ
ਲਈ ਬਦ ਦੁਆ ਕਰਨ ਲਈ ਲਿਆਂਦਾ ਅਤੇ ਵੇਖ,
੧੨ ਤੈਂ ਉਨ੍ਹਾਂ ਨੂੰ ਬਰਕਤ ਹੀ ਬਰਕਤ ਦਿੱਤੀ ! ੦ ਉਸ ਨੇ
ਉੱਤ੍ਰ ਦਿੱਤਾ, ਕੀ ਮੈਂ ਉਸ ਵਾਕ ਨੂੰ ਨਾ ਮੰਨਾਂ ਜਿਹੜਾ
੧੩ ਯਹੋਵਾਹ ਨੇ ਮੇਰੇ ਮੂੰਹ ਵਿੱਚ ਪਾਇਆ ? ੦ ਤਾਂ ਬਾਲਾਕ
ਨੇ ਉਸ ਨੂੰ ਆਖਿਆ, ਤੂੰ ਮੇਰੇ ਨਾਲ ਦੂਜੇ ਥਾਂ ਨੂੰ ਚੱਲ
ਜਿੱਥੋਂ ਤੂੰ ਉਨ੍ਹਾਂ ਨੂੰ ਵੇਖੇਂ । ਤੂੰ ਉਨ੍ਹਾਂ ਦਾ ਬਾਹਰਲਾ
ਹਿੱਸਾ ਹੀ ਵੇਖੇਂ ਪਰ ਉਨ੍ਹਾਂ ਨੂੰ ਸਾਰਾ ਨਾ ਵੇਖੇਂ ਅਤੇ
੧੪ ਉੱਥੋਂ ਉਨ੍ਹਾਂ ਨੂੰ ਮੇਰੇ ਲਈ ਬਦ ਦੁਆ ਦੇਹ ੦ ਫੇਰ
ਉਹ ਉਸ ਨੂੰ ਸੋਫ਼ੀਮ ਦੀ ਰੜ ਵਿੱਚ ਜਿਹੜੀ
ਪਿਸਗਾਹ ਦੀ ਟੀਸੀ ਉੱਤੇ ਹੈ ਲੈ ਗਿਆ ਅਤੇ ਉਹ
ਨੇ ਸੱਤ ਜਗਵੇਦੀਆਂ ਬਣਾ ਕੇ ਹਰ ਜਗਵੇਦੀ ਉੱਤੇ
੧੫ ਇੱਕ ਬਲਦ ਅਤੇ ਇੱਕ ਛੱਤ੍ਰਾ ਚੜ੍ਹਾਇਆ ੦ ਤਾਂ ਉਸ
ਨੇ ਬਾਲਾਕ ਨੂੰ ਆਖਿਆ, ਆਪਣੇ ਚੜ੍ਹਾਵੇ ਕੋਲ ਐਥੇ
ਖਲੋ ਜਾਹ ਜਦ ਤੀਕ ਮੈਂ ਯਹੋਵਾਹ ਨੂੰ ਉੱਥੇ ਨਾ
੧੬ ਮਿਲਾਂ ੦ ਤਾਂ ਯਹੋਵਾਹ ਬਿਲਆਮ ਨੂੰ ਮਿਲਿਆ ਅਤੇ
ਉਸ ਦੇ ਮੂੰਹ ਵਿੱਚ ਇੱਕ ਵਾਕ ਪਾਇਆ ਅਤੇ
ਆਖਿਆ, ਬਾਲਾਕ ਨੂੰ ਮੁੜ ਕੇ ਇਉਂ ਇਉਂ ਬੋਲੀਂ ੦
੧੭ ਤਾਂ ਉਹ ਉਹ ਦੇ ਕੋਲ ਗਿਆ ਅਤੇ ਵੇਖੋ ਉਹ ਆਪਣੇ
ਚੜ੍ਹਾਵੇ ਕੋਲ ਮੋਆਬ ਦੇ ਸਰਦਾਰਾਂ ਨਾਲ ਖਲੋਤਾ ਸੀ,
ਤਾਂ ਬਾਲਾਕ ਨੇ ਉਸ ਨੂੰ ਆਖਿਆ, ਯਹੋਵਾਹ ਦਾ ਵਾਕ
ਕੀ ਹੈ ? ਉਸ ਨੇ ਆਪਣਾ ਅਗੰਮ ਵਾਕ ਖੋਲ੍ਹ ਕੇ
ਆਖਿਆ,
੧੮ ਹੇ ਬਾਲਾਕ, ਉੱਠ ਅਤੇ ਸੁਣ,
ਹੇ ਸਿੱਪੋਰ ਦੇ ਪੁੱਤ੍ਰ, ਮੇਰੀਆਂ ਗੱਲਾਂ ਉੱਤੇ ਕੰਨ ਧਰ ।
੧੯ ਪਰਮੇਸ਼ੁਰ ਇਨਸਾਨ ਨਹੀਂ ਕਿ ਉਹ ਝੂਠ ਬੋਲੇ,
ਨਾ ਆਦਮ ਜਾਇਆ ਕਿ ਉਹ ਪਛਤਾਵੇ ।
ਕੀ ਉਸ ਆਖਿਆ ਹੋਵੇ ਅਤੇ ਨਾ ਕਰੇ ?
ਅਥਵਾ ਉਹ ਬੋਲਿਆ ਅਤੇ ਉਹ ਪੂਰਾ ਨਾ ਹੋਇਆ ?
੨੦ ਵੇਖੋ, ਮੈਨੂੰ ਬਰਕਤ ਦੇਣ ਦੀ ਆਗਿਆ ਹੋਈ ਹੈ,
ਉਸ ਨੇ ਬਰਕਤ ਦਿੱਤੀ,
ਇਸ ਨੂੰ ਮੈਂ ਮੋੜ ਨਹੀਂ ਸੱਕਦਾ ।
੨੧ ਉਸ ਨੇ ਯਾਕੂਬ ਵਿੱਚ ਬੁਰਿਆਈ ਨਹੀਂ ਡਿੱਠੀ,
ਨਾ ਇਸਰਾਏਲ ਵਿੱਚ ਸ਼ਰਾਰਤ ਵੇਖੀ ।
ਯਹੋਵਾਹ ਉਹ ਦਾ ਪਰਮੇਸ਼ੁਰ ਉਹ ਦੇ ਨਾਲ ਹੈ,
ਅਤੇ ਰਾਜੇ ਦੀ ਲਲਕਾਰ ਉਹ ਦੇ ਵਿੱਚ ਹੈ ।
੨੨ ਪਰਮੇਸ਼ੁਰ ਉਹ ਨੂੰ ਮਿਸਰ ਤੋਂ ਲਿਆ ਰਿਹਾ ਹੈ,
ਸਾਨ੍ਹ ਜਿੰਨਾ ਉਹ ਦਾ ਬਲ ਹੈ ।
੨੩ ਯਾਕੂਬ ਉੱਤੇ ਜਾਦੂ ਨਹੀਂ ਚੱਲਦਾ,
ਨਾ ਇਸਰਾਏਲ ਉੱਤੇ ਫਾਲ ।
ਹੁਣ ਯਾਕੂਬ ਅਤੇ ਇਸਰਾਏਲ ਵਿਖੇ ਆਖਿਆ ਜਾਵੇਗਾ,
ਪਰਮੇਸ਼ੁਰ ਨੇ ਕੀ ਕੀਤਾ !
੨੪ ਏਹ ਪਰਜਾ ਸਿੰਘਣੀ ਵਾਂਙੁ ਉੱਠੇਗੀ,
ਅਤੇ ਸਿੰਘ ਵਾਂਙੁ ਆਪਣੇ ਆਪ ਨੂੰ ਖੜਾ ਕਰੇਗੀ,
ਉਹ ਨਹੀਂ ਲੇਟੇਗੀ ਜਦ ਤੀਕ ਸ਼ਿਕਾਰ ਨਾ ਖਾ ਲਵੇ,
ਅਤੇ ਪਾੜੇ ਹੋਏ ਦਾ ਲਹੂ ਨਾ ਪੀ ਲਵੇ ।।
੨੫ ਤਾਂ ਬਾਲਾਕ ਨੇ ਬਿਲਆਮ ਨੂੰ ਆਖਿਆ, ਨਾ ਉਹ
ਨੂੰ ਬਦ ਦੁਆ ਦੇਹ ਅਤੇ ਨਾ ਉਹ ਨੂੰ ਬਰਕਤ ਦੇ
੨੬ ਦੇਹ ! ੦ ਪਰ ਬਿਲਆਮ ਨੇ ਬਾਲਾਕ ਨੂੰ ਉੱਤਰ
ਦਿੱਤਾ, ਕੀ ਮੈਂ ਤੈਨੂੰ ਨਹੀਂ ਦੱਸਿਆ ਕਿ ਜੋ ਕੁਝ

ਯਹੋਵਾਹ ਮੈਨੂੰ ਬੋਲੇ ਮੈਨੂੰ ਉਹੀ ਕਰਨਾ ਪੈਂਦਾ ਹੈ ? ੦
੨੭ ਤਾਂ ਬਾਲਾਕ ਨੇ ਬਿਲਆਮ ਨੂੰ ਆਖਿਆ, ਚੱਲ, ਮੈਂ
ਤੈਨੂੰ ਇੱਕ ਹੋਰ ਥਾਂ ਲੈ ਜਾਵਾਂ । ਸ਼ਾਇਤ ਪਰਮੇਸ਼ੁਰ ਦੀ
ਨਿਗਾਹ ਵਿੱਚ ਚੰਗਾ ਲੱਗੇ ਕਿ ਤੂੰ ਉੱਥੋਂ ਮੇਰੇ ਲਈ
੨੮ ਉਹਨਾਂ ਨੂੰ ਬਦ ਦੁਆ ਦੇਵੇਂ ੦ ਤਾਂ ਬਾਲਾਕ ਬਿਲਆਮ
ਨੂੰ ਪਓਰ ਦੀ ਟੀਸੀ ਉੱਤੇ ਲੈ ਗਿਆ ਜਿਹੜੀ ਥਲ
੨੯ ਉੱਤੇ ਪਲਮੀ ਹੋਈ ਹੈ ੦ ਫੇਰ ਬਿਲਆਮ ਨੇ ਬਾਲਾਕ
ਨੂੰ ਆਖਿਆ, ਏਥੇ ਮੇਰੇ ਲਈ ਸੱਤ ਜਗਵੇਦੀਆਂ ਬਣਾ
ਅਤੇ ਮੇਰੇ ਲਈ ਏਥੇ ਸੱਤ ਬਲਦ ਅਤੇ ਸੱਤ ਛੱਤ੍ਰੇ
੩੦ ਤਿਆਰ ਕਰ ੦ ਤਾਂ ਬਾਲਾਕ ਨੇ ਤਿਵੇਂ ਕੀਤਾ ਜਿਵੇਂ
ਬਿਲਆਮ ਨੇ ਆਖਿਆ ਅਤੇ ਹਰ ਜਗਵੇਦੀ ਉੱਤੇ
ਇੱਕ ਬਲਦ ਅਤੇ ਇੱਕ ਛੱਤ੍ਰਾ ਚੜ੍ਹਾਇਆ ॥

## ੨੪ ਬਿਲਆਮ ਦਾ ਤੀਜਾ ਅਤੇ ਚੌਥਾ ਅਗੰਮ ਵਾਕ

ਜਦ ਬਿਲਆਮ ਨੇ ਵੇਖਿਆ ਕਿ ਯਹੋਵਾਹ ਦੀ
ਨਿਗਾਹ ਵਿੱਚ ਇਸਰਾਏਲ ਨੂੰ ਬਰਕਤ ਦੇਣਾ ਚੰਗਾ
ਹੈ ਤਾਂ ਜਿਵੇਂ ਪਹਿਲਾਂ ਕਦੀ ਕਦਾਈਂ ਜਾਂਦਾ ਸੀ ਉਹ
ਹੁਣ ਜਾਦੂਗਰਾਂ ਨਾਲ ਮਿਲਣ ਲਈ ਨਾ ਗਿਆ ਪਰ
੨ ਉਸ ਨੇ ਆਪਣਾ ਮੂੰਹ ਉਜਾੜ ਵੱਲ ਕੀਤਾ ੦ ਤਦ
ਬਿਲਆਮ ਨੇ ਆਪਣੀਆਂ ਅੱਖਾਂ ਚੁੱਕ ਕੇ ਇਸਰਾਏਲ
ਨੂੰ ਆਪਣੇ ਗੋਤਾਂ ਅਨੁਸਾਰ ਵੱਸੇ ਹੋਏ ਵੇਖਿਆ, ਤਾਂ
੩ ਪਰਮੇਸ਼ੁਰ ਦਾ ਆਤਮਾ ਉਸ ਉੱਤੇ ਆਇਆ ੦ ਤਦ
ਉਸ ਆਪਣਾ ਅਗੰਮ ਵਾਕ ਖੋਲ੍ਹ ਕੇ ਆਖਿਆ,
ਬਓਰ ਦੇ ਪੁੱਤ੍ਰ ਬਿਲਆਮ ਦਾ ਵਾਕ,
ਉਸ ਪੁਰਸ਼ ਦਾ ਵਾਕ ਜਿਹ ਦੀਆਂ ਅੱਖਾਂ
ਖੁਲ੍ਹੀਆਂ ਹਨ ।
੪ ਉਸ ਦਾ ਵਾਕ ਜਿਹੜਾ ਪਰਮੇਸ਼ੁਰ ਦੀਆਂ ਬਾਣੀਆਂ
ਸੁਣਦਾ ਹੈ,
ਜਿਹੜਾ ਸਰਬ ਸ਼ਕਤੀਮਾਨ ਦਾ ਦਰਸ਼ਣ ਪਾਉਂਦਾ
ਹੈ,
ਜਿਹੜਾ ਖੁਲ੍ਹੀਆਂ ਅੱਖਾਂ ਨਾਲ ਡਿੱਗ ਪੈਂਦਾ ਹੈ ॥
੫ ਹੇ ਯਾਕੂਬ, ਤੇਰੇ ਤੰਬੂ ਕੇਡੇ ਚੰਗੇ ਹਨ !
ਹੇ ਇਸਰਾਏਲ, ਤੇਰੇ ਵਾਸ ਵੀ !
੬ ਵਾਦੀਆਂ ਵਾਂਙੁ ਓਹ ਫੈਲੇ ਹੋਏ ਹਨ,
ਨਹਿਰ ਦੇ ਉੱਤੇ ਦੇ ਬਾਗਾਂ ਵਾਂਙੁ ਹਨ,
ਯਹੋਵਾਹ ਦੇ ਲਾਏ ਹੋਏ ਅਗਰ ਦੇ ਬਿਰਛਾਂ ਵਾਂਙੁ,
ਅਤੇ ਪਾਣੀ ਦੇ ਕੰਢੇ ਦੇ ਦਿਆਰ ਵਾਂਙੁ,
੭ ਪਾਣੀ ਉਸ ਦੇ ਕੁਗਾਲਾਂ ਤੋਂ ਵਗੇਗਾ,
ਅਤੇ ਉਸ ਦਾ ਬੀ ਬਹੁਤ ਪਾਣੀਆਂ ਵਿੱਚ
ਹੋਵੇਗਾ,
ਅਤੇ ਉਸ ਦਾ ਰਾਜਾ ਅਗਾਗ ਤੋਂ ਉੱਚਾ ਹੋਵੇਗਾ,
ਉਸ ਦਾ ਰਾਜ ਵਧਦਾ ਜਾਵੇਗਾ ।
੮ ਪਰਮੇਸ਼ੁਰ ਉਸ ਨੂੰ ਮਿਸਰ ਤੋਂ ਲਿਆ ਰਿਹਾ ਹੈ,
ਸਾਨ੍ਹ ਜਿਹਾ ਉਸ ਦਾ ਬਲ ਹੈ,
ਉਹ ਆਪਣੀਆਂ ਵੈਰੀ ਕੌਮਾਂ ਨੂੰ ਖਾ ਜਾਵੇਗਾ,
ਉਨ੍ਹਾਂ ਦੀਆਂ ਹੱਡੀਆਂ ਚੂਰ ਚੂਰ ਕਰੇਗਾ,
ਅਤੇ ਓਹਨਾਂ ਨੂੰ ਆਪਣਿਆਂ ਤੀਰਾਂ ਨਾਲ ਵਿੰਨ੍ਹ
ਦੇਵੇਗਾ ।
੯ ਉਹ ਛੋਹ ਗਿਆ, ਉਹ ਸਿੰਘ ਵਾਂਙੁ ਲੇਟਿਆ,
ਅਤੇ ਸਿੰਘਣੀ ਵਾਂਙੁ,—ਕੌਣ ਉਹ ਨੂੰ ਛੇੜੇਗਾ ?
ਮੁਬਾਰਕ ਉਹ ਜਿਹੜਾ ਤੈਨੂੰ ਬਰਕਤ ਦੇਵੇ,
ਅਤੇ ਸਰਾਪੀ ਉਹ ਜਿਹੜਾ ਤੈਨੂੰ ਸਰਾਪ ਦੇਵੇ ! ॥
੧੦ ਤਾਂ ਬਾਲਾਕ ਦਾ ਕ੍ਰੋਧ ਬਿਲਆਮ ਦੇ ਵਿਰੁੱਧ
ਭੜਕਿਆ ਅਤੇ ਹੱਥ ਉੱਤੇ ਹੱਥ ਮਾਰ ਕੇ ਬਾਲਾਕ ਨੇ
ਬਿਲਆਮ ਨੂੰ ਆਖਿਆ, ਮੈਂ ਤੈਨੂੰ ਆਪਣੇ ਵੈਰੀਆਂ ਨੂੰ
ਬਦ ਦੁਆ ਦੇਣ ਲਈ ਸੱਦਿਆ ਅਤੇ ਵੇਖ, ਤੈਂ ਤਿੰਨ
੧੧ ਵਾਰ ਉਨ੍ਹਾਂ ਨੂੰ ਬਰਕਤਾਂ ਹੀ ਬਰਕਤਾਂ ਦਿੱਤੀਆਂ ੦ ਹੁਣ
ਆਪਣੇ ਥਾਂ ਨੂੰ ਨੱਠ ਜਾਹ ! ਮੈਂ ਤਾਂ ਆਖਿਆ ਸੀ
ਕਿ ਮੈਂ ਤੈਨੂੰ ਵੱਡੀ ਪਤ ਦਿਆਂਗਾ ਪਰ ਵੇਖ, ਯਹੋਵਾਹ
੧੨ ਨੇ ਤੈਨੂੰ ਪਤ ਲੈਣ ਤੋਂ ਮਨਾ ਕੀਤਾ ੦ ਅੱਗੋਂ ਬਿਲਆਮ
ਨੇ ਬਾਲਾਕ ਨੂੰ ਆਖਿਆ, ਭਲਾ, ਮੈਂ ਤੇਰੇ ਹਲਕਾਰਿਆਂ
ਨੂੰ ਜਿਹੜੇ ਤੈਂ ਮੇਰੇ ਕੋਲ ਘੱਲੇ ਸਨ ਨਹੀਂ ਆਖਿਆ
੧੩ ਸੀ ੦ ਕਿ ਜੇ ਬਾਲਾਕ ਮੈਨੂੰ ਆਪਣੇ ਘਰ ਭਰ ਦੀ
ਚਾਂਦੀ ਅਤੇ ਸੋਨਾ ਦੇਵੇ, ਮੈਂ ਯਹੋਵਾਹ ਦੇ ਹੁਕਮ ਦਾ
ਉਲੰਘਣ ਨਹੀਂ ਕਰ ਸੱਕਦਾ ਕਿ ਆਪਣੇ ਹੀ ਮਨ
ਤੋਂ ਭਲਾ ਯਾ ਬੁਰਾ ਕਰਾਂ ? ਜਿਹੜਾ ਵਾਕ ਯਹੋਵਾਹ
੧੪ ਕਹੇ ਮੈਂ ਉਹੀ ਕਹਾਂਗਾ ੦ ਹੁਣ ਵੇਖ, ਮੈਂ ਆਪਣੇ
ਲੋਕਾਂ ਕੋਲ ਜਾਂਦਾ ਹਾਂ । ਆ, ਮੈਂ ਤੈਨੂੰ ਦੱਸਾਂਗਾ ਭਈ
ਏਹ ਲੋਕ ਤੇਰੇ ਲੋਕਾਂ ਨਾਲ ਆਖਰੀ ਦਿਨਾਂ ਵਿੱਚ ਕੀ
੧੫ ਕਰਨਗੇ ੦ ਫੇਰ ਉਸ ਆਪਣਾ ਅਗੰਮ ਵਾਕ ਖੋਲ੍ਹ ਕੇ
ਆਖਿਆ,—

ਬਓਰ ਦੇ ਪੁੱਤ੍ਰ ਬਿਲਆਮ ਦਾ ਵਾਕ,
ਉਸ ਪੁਰਸ਼ ਦਾ ਵਾਕ ਜਿਹ ਦੀਆਂ ਅੱਖਾਂ
ਖੁਲ੍ਹੀਆਂ ਹਨ,
੧੬ ਉਸ ਦਾ ਵਾਕ ਜਿਹੜਾ ਪਰਮੇਸ਼ੁਰ ਦੀਆਂ ਬਾਣੀਆਂ
ਸੁਣਦਾ ਹੈ,
ਅਤੇ ਜਿਹੜਾ ਅੱਤ ਮਹਾਨ ਦਾ ਗਿਆਨ ਜਾਣਦਾ
ਹੈ,
ਜਿਹੜਾ ਸਰਬ ਸ਼ਕਤੀਮਾਨ ਦਾ ਦਰਸ਼ਣ ਪਾਉਂਦਾ
ਹੈ,
ਜਿਹੜਾ ਖੁਲ੍ਹੀਆਂ ਅੱਖਾਂ ਨਾਲ ਡਿੱਗ ਪੈਂਦਾ
ਹੈ ॥
੧੭ ਮੈਂ ਉਹ ਨੂੰ ਵੇਖਦਾ ਹਾਂ ਪਰ ਹੁਣ ਨਹੀਂ,
ਮੈਂ ਉਹ ਨੂੰ ਤੱਕਦਾ ਹਾਂ ਪਰ ਨੇੜਿਓਂ ਨਹੀਂ ।
ਯਾਕੂਬ ਤੋਂ ਇੱਕ ਤਾਰਾ ਚੜ੍ਹੇਗਾ
ਅਤੇ ਇਸਰਾਏਲ ਤੋਂ ਇੱਕ ਆਸਾ ਉੱਠੇਗਾ ।
ਉਹ ਮੋਆਬ ਦੇ ਮੱਥਿਆਂ ਨੂੰ ਵਿੰਨ੍ਹੇਗਾ,
ਅਤੇ ਸਾਰੇ ਫਸਾਦੀਆਂ ਨੂੰ ਉਧੇੜੇਗਾ ।
੧੮ ਅਦੋਮ ਉਹ ਦੀ ਮਿਲਖ ਹੋਵੇਗਾ,
ਅਤੇ ਸੇਈਰ ਵੀ ਉਹ ਦੀ ਮਿਲਖ ਹੋਵੇਗਾ,
ਜਿਹੜੇ ਉਹ ਦੇ ਵੈਰੀ ਹਨ,
ਅਤੇ ਇਸਰਾਏਲ ਸੂਰਬੀਰਤਾ ਕਰਦਾ ਜਾਵੇਗਾ ।
੧੯ ਯਾਕੂਬ ਤੋਂ ਉਹ ਰਾਜ ਕਰੇਗਾ,
ਅਤੇ ਸ਼ਹਿਰ ਦੇ ਬਚਿਆਂ ਹੋਇਆਂ ਨੂੰ ਨਾਸ
ਕਰੇਗਾ ॥
੨੦ ਫੇਰ ਉਸ ਨੇ ਅਮਾਲੇਕ ਨੂੰ ਡਿੱਠਾ ਅਤੇ ਆਪਣਾ
ਅਗੰਮ ਵਾਕ ਖੋਲ੍ਹ ਕੇ ਆਖਿਆ,
ਅਮਾਲੇਕ ਕੌਮਾਂ ਵਿੱਚ ਪਹਿਲੀ ਸੀ,
ਪਰ ਉਸ ਦਾ ਅੰਤ ਤਾਂ ਨਸ਼ਟ ਹੋਣਾ ਹੈ ॥
੨੧ ਫੇਰ ਉਸ ਨੇ ਕੇਨੀਆਂ ਨੂੰ ਡਿੱਠਾ ਅਤੇ ਆਪਣਾ
ਅਗੰਮ ਵਾਕ ਖੋਲ੍ਹ ਕੇ ਆਖਿਆ,
ਤੇਰਾ ਵਸੇਬਾ ਅਸਥਿਰ ਤਾਂ ਹੈ,
ਅਤੇ ਤੇਰਾ ਆਹਲਣਾ ਚਟਾਨ ਵਿੱਚ ਤਾਂ ਹੈ,
੨੨ ਤਾਂ ਵੀ ਕਾਇਨ ਉਜਾੜ ਦਿੱਤਾ ਜਾਵੇਗਾ,
ਜਦ ਤੀਕ ਅੱਸ਼ੂਰ ਤੈਨੂੰ ਬੰਨ੍ਹ ਕੇ ਨਾ ਲੈ ਜਾਵੇ ॥
੨੩ ਉਸ ਨੇ ਫੇਰ ਆਪਣਾ ਅਗੰਮ ਵਾਕ ਖੋਲ੍ਹ ਕੇ
ਆਖਿਆ,—
ਹਾਏ ! ਪਰਮੇਸ਼ੁਰ ਦੀ ਕਰਨੀ ਤੋਂ ਬਿਨਾ ਕੌਣ
ਜੀਉਂਦਾ ਰਹੇਗਾ ?
੨੪ ਕਿੱਤੀਮ ਦੇ ਕੰਢਿਆਂ ਤੋਂ ਬੇੜੇ ਆਉਣਗੇ,
ਅਤੇ ਅੱਸ਼ੂਰ ਨੂੰ ਦੁਖ ਦੇਣਗੇ ਅਤੇ ਏਬਰ ਨੂੰ ਦੁਖ
ਦੇਣਗੇ,
ਪਰ ਉਹ ਵੀ ਨਸ਼ਟ ਹੋ ਜਾਵੇਗਾ ॥
੨੫ ਤਾਂ ਬਿਲਆਮ ਉੱਠ ਕੇ ਚੱਲਾ ਗਿਆ ਅਤੇ
ਆਪਣੇ ਅਸਥਾਨ ਨੂੰ ਮੁੜ ਆਇਆ ਅਤੇ ਬਾਲਾਕ
ਵੀ ਆਪਣੇ ਰਾਹ ਪਿਆ ॥

## ਫ਼ੀਨਹਾਸ ਦੀ ਅਣਖ

੨੫ ਜਦ ਇਸਰਾਏਲ ਸ਼ਿੱਟੀਮ ਵਿੱਚ ਵੱਸਦੇ ਸਨ,
ਤਦ ਲੋਕ ਮੋਆਬ ਦੀਆਂ ਕੁੜੀਆਂ ਨਾਲ ਜ਼ਨਾਹ
੨ ਕਰਨ ਲੱਗ ਪਏ ੦ ਜਦ ਉਨ੍ਹਾਂ ਨੇ ਲੋਕਾਂ ਨੂੰ ਆਪਣੇ
ਦੇਵਤਿਆਂ ਦੀਆਂ ਬਲੀਆਂ ਉੱਤੇ ਬੁਲਾਇਆ ਤਾਂ
ਲੋਕਾਂ ਨੇ ਖਾਧਾ ਅਤੇ ਉਨ੍ਹਾਂ ਦੇ ਦੇਵਤਿਆਂ ਅੱਗੇ
੩ ਮੱਥਾ ਟੇਕਿਆ ੦ ਸੋ ਇਸਰਾਏਲ ਪਓਰ ਦੇ ਬਆਲ
ਦੇਵ ਨਾਲ ਰਲ ਗਿਆ ਤਾਂ ਯਹੋਵਾਹ ਦਾ ਕ੍ਰੋਧ
੪ ਇਸਰਾਏਲ ਉੱਤੇ ਭੜਕਿਆ ੦ ਫੇਰ ਯਹੋਵਾਹ ਨੇ
ਮੂਸਾ ਨੂੰ ਆਖਿਆ, ਲੋਕਾਂ ਦੇ ਸਾਰੇ ਮੁਖੀਆਂ ਨੂੰ ਲੈ
ਕੇ ਯਹੋਵਾਹ ਦੇ ਅੱਗੇ ਧੁੱਪ ਵਿੱਚ ਟੰਗ ਦੇਹ ਤਾਂ ਜੋ
ਯਹੋਵਾਹ ਦੇ ਕ੍ਰੋਧ ਦਾ ਤੱਤ ਇਸਰਾਏਲ ਤੋਂ ਟਲ
੫ ਜਾਵੇ ੦ ਤਾਂ ਮੂਸਾ ਨੇ ਇਸਰਾਏਲ ਦੇ ਨਿਆਉਂਕਾਰਾਂ
ਨੂੰ ਆਖਿਆ, ਹਰ ਇੱਕ ਆਪਣੇ ਮਨੁੱਖਾਂ ਨੂੰ ਜਿਹੜੇ
ਬਆਲ ਪਓਰ ਨਾਲ ਰਲ ਗਏ ਹਨ ਵੱਢ
ਸੁੱਟੇ ! ॥
੬ ਤਾਂ ਵੇਖੋ, ਇੱਕ ਇਸਰਾਏਲੀ ਮਨੁੱਖ ਆਇਆ
ਅਤੇ ਆਪਣੇ ਭਰਾਵਾਂ ਲਈ ਇੱਕ ਮਿਦਯਾਨਣ ਨੂੰ
ਮੂਸਾ ਦੇ ਵੇਖਦਿਆਂ ਅਤੇ ਸਾਰੀ ਇਸਰਾਏਲੀ ਮੰਡਲੀ
ਦੇ ਵੇਖਦਿਆਂ ਤੇ ਜਦ ਓਹ ਮੰਡਲੀ ਦੇ ਤੰਬੂ ਦੇ
੭ ਦਰਵੱਜੇ ਕੋਲ ਰੋ ਰਹੇ ਸਨ ਲੈ ਆਇਆ ੦ ਜਾਂ
ਹਾਰੂਨ ਜਾਜਕ ਦੇ ਪੋਤੇ ਅਲਆਜ਼ਾਰ ਦੇ ਪੁੱਤ੍ਰ
ਫ਼ੀਨਹਾਸ ਨੇ ਵੇਖਿਆ ਤਾਂ ਮੰਡਲੀ ਦੇ ਤੰਬੂ ਵਿੱਚੋਂ
ਉੱਠ ਕੇ ਆਪਣੇ ਹੱਥ ਵਿੱਚ ਇੱਕ ਨੇਜ਼ਾ ਲਿਆ ੦
੮ ਅਤੇ ਉਸ ਇਸਰਾਏਲੀ ਮਨੁੱਖ ਦੇ ਪਿੱਛੇ ਕੁਾਨਣੀ
ਵਿੱਚ ਜਾ ਕੇ ਦੋਹਾਂ ਨੂੰ ਅਰਥਾਤ ਇਸਰਾਏਲੀ ਮਨੁੱਖ

ਅਤੇ ਉਸ ਤੀਵੀਂ ਦੇ ਢਿੱਡ ਨੂੰ ਵਿੰਨ੍ਹ ਸੁੱਟਿਆ ਤਾਂ
੯ ਇਸਰਾਏਲੀਆਂ ਤੋਂ ਬਵਾ ਰੁਕ ਗਈ ੦ ਜਿਹੜੇ ਉਸ
ਬਵਾ ਨਾਲ ਮਰੇ ਓਹ ਚੁੱਵੀ ਹਜ਼ਾਰ ਸਨ ॥
੧੦ ੧੧ ਫੇਰ ਯਹੋਵਾਹ ਮੂਸਾ ਨੂੰ ਬੋਲਿਆ, ੦ ਹਾਰੂਨ ਜਾਜਕ
ਦੇ ਪੋਤੇ ਅਲਆਜ਼ਾਰ ਦੇ ਪੁੱਤ੍ਰ ਫ਼ੀਨਹਾਸ ਨੇ ਮੇਰੇ
ਕ੍ਰੋਧ ਨੂੰ ਇਸਰਾਏਲੀਆਂ ਤੋਂ ਟਾਲ ਦਿੱਤਾ ਹੈ। ਜਦ
ਓਹ ਉਨ੍ਹਾਂ ਵਿੱਚ ਮੇਰੀ ਅਣਖ ਨਾਲ ਅਣਖੀ ਹੋਇਆ
ਤਾਂ ਹੀ ਮੈਂ ਇਸਰਾਏਲੀਆਂ ਦਾ ਆਪਣੀ ਅਣਖ
੧੨ ਨਾਲ ਅੰਤ ਨਹੀਂ ਕੀਤਾ ੦ ਏਸ ਲਈ ਆਖ, ਕਿ
ਵੇਖ, ਮੈਂ ਉਹ ਨੂੰ ਆਪਣੀ ਸ਼ਾਂਤੀ ਦਾ ਨੇਮ ਦਿੰਦਾ
੧੩ ਹਾਂ ੦ ਅਤੇ ਉਹ ਉਸ ਲਈ ਅਤੇ ਉਸ ਦੇ ਪਿੱਛੋਂ
ਉਸ ਦੀ ਅੰਸ ਲਈ ਸਦਾ ਦੀ ਜਾਜਕਾਈ ਦਾ ਨੇਮ
ਹੋਵੇਗਾ ਕਿਉਂ ਜੋ ਉਹ ਆਪਣੇ ਪਰਮੇਸ਼ੁਰ ਲਈ
ਅਣਖੀ ਹੋਇਆ ਅਤੇ ਇਸਰਾਏਲੀਆਂ ਲਈ
੧੪ ਪਰਾਸਚਿੱਤ ਕੀਤਾ ੦ ਉਸ ਇਸਰਾਏਲੀ ਮਨੁੱਖ ਦਾ
ਨਾਉਂ ਜ਼ਿਮਰੀ ਸੀ ਜੋ ਮਿਦਯਾਨੀ ਤੀਵੀਂ ਨਾਲ
ਮਾਰਿਆ ਗਿਆ। ਉਹ ਸ਼ਿਮਓਨੀਆਂ ਵਿੱਚੋਂ ਆਪਣੇ
ਪਿਤਾ ਦੇ ਘਰਾਣੇ ਦਾ ਪਰਧਾਨ ਸਾਲੂ ਦਾ ਪੁੱਤ੍ਰ ਸੀ ੦
੧੫ ਅਤੇ ਉਸ ਮਿਦਯਾਨੀ ਤੀਵੀਂ ਦਾ ਨਾਉਂ ਜਿਹੜੀ ਮਾਰੀ
ਗਈ ਸੂਰ ਦੀ ਧੀ ਕਾਜ਼ਬੀ ਸੀ, ਅਤੇ ਉਹ ਆਪਣੇ
ਪਿਤਾ ਦੇ ਘਰਾਣੇ ਵਿੱਚ ਮਿਦਯਾਨ ਦੇ ਲੋਕਾਂ ਦਾ
ਮੁਖੀਆ ਸੀ ॥
੧੬ ਉਪਰੰਤ ਯਹੋਵਾਹ ਮੂਸਾ ਨੂੰ ਬੋਲਿਆ, ੦
੧੭ ਮਿਦਯਾਨੀਆਂ ਨੂੰ ਸਤਾਓ ਅਤੇ ਉਨ੍ਹਾਂ ਨੂੰ ਮਾਰੋ ੦
੧੮ ਕਿਉਂ ਜੋ ਓਹ ਤੁਹਾਨੂੰ ਆਪਣਿਆਂ ਛਲਾਂ ਨਾਲ
ਸਤਾਉਂਦੇ ਹਨ ਜਿਨ੍ਹਾਂ ਨਾਲ ਉਨ੍ਹਾਂ ਨੇ ਤੁਹਾਨੂੰ ਛਲਿਆ
ਜਿਵੇਂ ਪਓਰ ਦੀ ਗੱਲ ਵਿੱਚ ਅਤੇ ਉਨ੍ਹਾਂ ਦੀ ਭੈਣ
ਮਿਦਯਾਨ ਪਰਧਾਨ ਦੀ ਧੀ ਕਾਜ਼ਬੀ ਦੀ ਗੱਲ ਵਿੱਚ
ਜਿਹੜੀ ਬਵਾ ਦੇ ਦਿਨ ਪਓਰ ਦੀ ਗੱਲ ਦੇ ਕਾਰਨ
ਮਾਰੀ ਗਈ ॥

## ਇਸਰਾਏਲੀਆਂ ਦੀ ਦੂਜੀ ਗਿਣਤੀ

੨੬ ਬਵਾ ਦੇ ਮਗਰੋਂ ਐਉਂ ਹੋਇਆ ਕਿ ਯਹੋਵਾਹ
ਨੇ ਮੂਸਾ ਅਰ ਹਾਰੂਨ ਜਾਜਕ ਦੇ ਪੁੱਤ੍ਰ ਅਲਆਜ਼ਾਰ
੨ ਨੂੰ ਆਖਿਆ, ੦ ਇਸਰਾਏਲੀਆਂ ਦੀ ਸਾਰੀ ਮੰਡਲੀ
ਦੀ ਗਿਣਤੀ ਕਰੋ, ਵੀਹ ਵਰਿਹਾਂ ਅਰ ਉੱਪਰ ਦੇ ਅਤੇ
ਪਿਤਰਾਂ ਦੇ ਘਰਾਣਿਆਂ ਅਨੁਸਾਰ ਸਾਰੇ ਜਿਹੜੇ
੩ ਇਸਰਾਏਲ ਵਿੱਚ ਜੁੱਧ ਕਰਨ ਜੋਗ ਹਨ ੦ ਤਦ ਮੂਸਾ
ਅਰ ਅਲਆਜ਼ਾਰ ਜਾਜਕ ਮੋਆਬ ਦੇ ਮਦਾਨ ਵਿੱਚ
੪ ਯਰਦਨ ਉੱਤੇ ਯਰੀਹੋ ਕੋਲ ਉਨ੍ਹਾਂ ਨੂੰ ਬੋਲੇ, ੦ ਵੀਹ
ਵਰਿਹਾਂ ਅਰ ਉੱਪਰ ਦੇ ਮਨੁੱਖਾਂ ਦੀ ਗਿਣਤੀ ਕਰੋ
ਜਿਵੇਂ ਯਹੋਵਾਹ ਨੇ ਮੂਸਾ ਅਰ ਇਸਰਾਏਲੀਆਂ ਨੂੰ
ਹੁਕਮ ਦਿੱਤਾ ਸੀ ਜਦ ਓਹ ਮਿਸਰ ਦੇਸ ਤੋਂ ਨਿੱਕਲ
ਰਹੇ ਸਨ ॥
੫ ਰਊਬੇਨ ਇਸਰਾਏਲ ਦਾ ਪਲੋਠਾ। ਰਊਬੇਨ ਦੇ
ਪੁੱਤ੍ਰ,—ਹਨੋਕ ਤੋਂ ਹਨੋਕੀਆਂ ਦਾ ਟੱਬਰ, ਪੱਲੂ ਤੋਂ
ਪੱਲੂਆਂ ਦਾ ਟੱਬਰ, ਹਸਰੋਨ ਤੋਂ ਹਸਰੋਨੀਆਂ ਦਾ
੬ ੭ ਟੱਬਰ, ੦ ਕਰਮੀ ਤੋਂ ਕਰਮੀਆਂ ਦਾ ਟੱਬਰ ੦ ਏਹ
ਰਊਬੇਨੀਆਂ ਦੇ ਟੱਬਰ ਹਨ ਅਤੇ ਜਿਹੜੇ ਉਨ੍ਹਾਂ ਵਿੱਚੋਂ
ਗਿਣੇ ਗਏ ਓਹ ਤਿਰਤਾਲੀ ਹਜ਼ਾਰ ਸੱਤ ਸੌ ਤੀਹ
੮ ੯ ਸਨ ੦ ਅਤੇ ਪੱਲੂ ਦਾ ਪੁੱਤ੍ਰ ਅਲੀਆਬ ਸੀ ੦ ਅਤੇ
ਅਲੀਆਬ ਦੇ ਪੁੱਤ੍ਰ ਨਮੂਏਲ ਅਰ ਦਾਥਾਨ ਅਰ
ਅਬੀਰਾਮ ਸਨ। ਏਹ ਓਹ ਦਾਥਾਨ ਅਰ ਅਬੀਰਾਮ
ਹਨ ਜਿਹੜੇ ਮੰਡਲੀ ਦੀ ਚੋਣ ਦੇ ਸਨ ਅਤੇ ਮੂਸਾ ਦੇ
ਵਿਰੁੱਧ ਅਰ ਹਾਰੂਨ ਦੇ ਵਿਰੁੱਧ ਕੋਰਹ ਦੀ ਟੋਲੀ ਨਾਲ
ਤੀਂਘੜ ਰਹੇ ਸਨ ਜਦ ਓਹ ਯਹੋਵਾਹ ਦੇ ਵਿਰੁੱਧ
੧੦ ਤੀਂਘੜਦੇ ਸਨ ੦ ਉਸ ਵੇਲੇ ਧਰਤੀ ਨੇ ਆਪਣਾ
ਮੂੰਹ ਖੋਲ ਕੇ ਉਨ੍ਹਾਂ ਨੂੰ ਕੋਰਹ ਸਣੇ ਭੱਖ ਲਿਆ ਜਦ
ਉਹ ਟੋਲੀ ਮਰ ਗਈ ਅਤੇ ਜਦ ਅੱਗ ਨੇ ਢਾਈ ਸੌ
ਮਨੁੱਖਾਂ ਨੂੰ ਭਸਮ ਕੀਤਾ ਸੋ ਓਹ ਇੱਕ ਨਿਸ਼ਾਨ ਹੋ
੧੧ ਗਏ ੦ ਪਰ ਕੋਰਹ ਦੇ ਪੁੱਤ੍ਰ ਨਹੀਂ ਮਰੇ ॥
੧੨ ਸ਼ਿਮਓਨ ਦੇ ਪੁੱਤ੍ਰ ਆਪਣਿਆਂ ਟੱਬਰਾਂ ਅਨੁ-
ਸਾਰ,—ਨਮੂਏਲ ਤੋਂ ਨਮੂਏਲੀਆਂ ਦਾ ਟੱਬਰ, ਯਮੀਨ
ਤੋਂ ਯਮੀਨੀਆਂ ਦਾ ਟੱਬਰ, ਯਾਕੀਨ ਤੋਂ ਯਾਕੀਨੀਆਂ
੧੩ ਦਾ ਟੱਬਰ, ੦ ਜ਼ਰਹ ਤੋਂ ਜ਼ਰਹੀਆਂ ਦਾ ਟੱਬਰ,
੧੪ ਸ਼ਾਊਲ ਤੋਂ ਸ਼ਾਊਲੀਆਂ ਦਾ ਟੱਬਰ ੦ ਏਹ ਸ਼ਿਮ-
ਓਨੀਆਂ ਦੇ ਟੱਬਰ ਹਨ ਅਤੇ ਓਹ ਬਾਈ ਹਜ਼ਾਰ ਦੋ
ਸੌ ਸਨ ॥
੧੫ ਗਾਦ ਦੇ ਪੁੱਤ੍ਰ ਆਪਣਿਆਂ ਟੱਬਰਾਂ ਅਨੁਸਾਰ,—
ਸਫ਼ੋਨ ਤੋਂ ਸਫ਼ੋਨੀਆਂ ਦਾ ਟੱਬਰ, ਹੱਗੀ ਤੋਂ ਹੱਗੀਆਂ
੧੬ ਦਾ ਟੱਬਰ, ਸੂਨੀ ਤੋਂ ਸੂਨੀਆਂ ਦਾ ਟੱਬਰ ੦ ਆਜ਼ਨੀ
ਤੋਂ ਆਜ਼ਨੀਆਂ ਦਾ ਟੱਬਰ, ਏਰੀ ਤੋਂ ਏਰੀਆਂ ਦਾ

੧੭ ਟੱਬਰ, ੦ ਅਰੋਦ ਤੋਂ ਅਰੋਦੀਆਂ ਦਾ ਟੱਬਰ,
੧੮ ਅਰਏਲੀ ਤੋਂ ਅਰਏਲੀਆਂ ਦਾ ਟੱਬਰ ੦ ਏਹ
ਗਾਦੀਆਂ ਦੇ ਟੱਬਰ ਉਨ੍ਹਾਂ ਦੇ ਗਿਣੇ ਹੋਇਆਂ ਦੇ
ਅਨੁਸਾਰ ਹਨ ਅਤੇ ਚਾਲੀ ਹਜ਼ਾਰ ਪੰਜ ਸੌ ਸਨ ॥
੧੯ ਯਹੂਦਾਹ ਦੇ ਪੁੱਤ੍ਰ ਏਰ ਅਤੇ ਓਨਾਨ ਸਨ ਅਤੇ ਏਰ
ਅਤੇ ਓਨਾਨ ਕਨਾਨ ਦੇਸ ਵਿੱਚ ਮਰ ਗਏ ੦
੨੦ ਯਹੂਦਾਹ ਦੇ ਪੁੱਤ੍ਰ ਆਪਣਿਆਂ ਟੱਬਰਾਂ ਅਨੁਸਾਰ
ਏਹ ਸਨ,—ਸ਼ੇਲਾਹ ਤੋਂ ਸ਼ੇਲਾਹੀਆਂ ਦਾ ਟੱਬਰ,
ਪਰਸ ਤੋਂ ਪਰਸੀਆਂ ਦਾ ਟੱਬਰ, ਜ਼ਰਹ ਤੋਂ ਜ਼ਰਹੀਆਂ
੨੧ ਦਾ ਟੱਬਰ ੦ ਪਰਸ ਦੇ ਪੁੱਤ੍ਰ ਏਹ ਸਨ,—ਹਸਰੋਨ ਤੋਂ
ਹਸਰੋਨੀਆਂ ਦਾ ਟੱਬਰ, ਹਮੂਲ ਤੋਂ ਹਮੂਲੀਆਂ ਦਾ
੨੨ ਟੱਬਰ ੦ ਏਹ ਯਹੂਦਾਹ ਦੇ ਟੱਬਰ ਉਨ੍ਹਾਂ ਦੇ ਗਿਣੇ
ਹੋਇਆਂ ਦੇ ਅਨੁਸਾਰ ਹਨ ਅਤੇ ਓਹ ਛਿਹੱਤਰ ਹਜ਼ਾਰ
ਪੰਜ ਸੌ ਸਨ ॥
੨੩ ਯਿੱਸਾਕਾਰ ਦੇ ਪੁੱਤ੍ਰ ਆਪਣਿਆਂ ਟੱਬਰਾਂ ਅਨੁ-
ਸਾਰ,—ਤੋਲਾ ਤੋਂ ਤੋਲੀਆਂ ਦਾ ਟੱਬਰ, ਪੁੱਵਾਹ ਤੋਂ
੨੪ ਪੂਨੀਆਂ ਦਾ ਟੱਬਰ ੦ ਯਾਸ਼ੂਬ ਤੋਂ ਯਾਸ਼ੂਬੀਆਂ ਦਾ
੨੫ ਟੱਬਰ, ਸ਼ਿਮਰੋਨ ਤੋਂ ਸ਼ਿਮਰੋਨੀਆਂ ਦਾ ਟੱਬਰ ੦ ਏਹ
ਯਿੱਸਾਕਾਰ ਦੇ ਟੱਬਰ ਉਨ੍ਹਾਂ ਦੇ ਗਿਣੇ ਹੋਇਆਂ
ਅਨੁਸਾਰ ਅਤੇ ਓਹ ਚੌਹਟ ਹਜ਼ਾਰ ਤਿੰਨ ਸੌ ਸਨ ॥
੨੬ ਜ਼ਬੂਲੁਨ ਦੇ ਪੁੱਤ੍ਰ ਆਪਣਿਆਂ ਟੱਬਰਾਂ ਅਨੁ-
ਸਾਰ,—ਸਰਦ ਤੋਂ ਸਰਦੀਆਂ ਦਾ ਟੱਬਰ, ਏਲੋਨ ਤੋਂ
ਏਲੋਨੀਆਂ ਦਾ ਟੱਬਰ, ਯਹਲਏਲ ਤੋਂ ਯਹਲਏਲੀਆਂ
੨੭ ਦਾ ਟੱਬਰ ੦ ਏਹ ਜ਼ਬੂਲੁਨੀਆਂ ਦੇ ਟੱਬਰ ਉਨ੍ਹਾਂ ਦੇ
ਗਿਣੇ ਹੋਇਆਂ ਅਨੁਸਾਰ ਹਨ ਅਤੇ ਓਹ ਸੱਠ ਹਜ਼ਾਰ
ਪੰਜ ਸੌ ਸਨ ॥
੨੮ ਯੂਸੁਫ਼ ਦੇ ਪੁੱਤ੍ਰ ਆਪਣਿਆਂ ਟੱਬਰਾਂ ਅਨੁਸਾਰ,
੨੯ ਮਨੱਸ਼ਹ ਅਰ ਅਫ਼ਰਈਮ ੦ ਮਨੱਸ਼ਹ ਦੇ ਪੁੱਤ੍ਰ,—
ਮਾਕੀਰ ਤੋਂ ਮਾਕੀਰੀਆਂ ਦਾ ਟੱਬਰ ਅਤੇ ਮਾਕੀਰ ਤੋਂ
ਗਿਲਆਦ ਜੰਮਿਆ,—ਗਿਲਆਦ ਤੋਂ ਗਿਲਆ-
੩੦ ਦੀਆਂ ਦਾ ਟੱਬਰ ੦ ਏਹ ਗਿਲਆਦ ਦੇ ਪੁੱਤ੍ਰ,—
ਈਅਜ਼ਰ ਤੋਂ ਈਅਜ਼ਰੀਆਂ ਦਾ ਟੱਬਰ, ਹੇਲਕ
੩੧ ਤੋਂ ਹੇਲਕੀਆਂ ਦਾ ਟੱਬਰ ੦ ਅਤੇ ਅਸਰੀਏਲ ਤੋਂ
ਅਸਰੀਏਲੀਆਂ ਦਾ ਟੱਬਰ ਅਤੇ ਸ਼ਕਮ ਤੋਂ ਸ਼ਕਮੀਆਂ
੩੨ ਦਾ ਟੱਬਰ ੦ ਅਤੇ ਸ਼ਮੀਦਾ ਤੋਂ ਸ਼ਮੀਦਾਈਆਂ ਦਾ
੩੩ ਟੱਬਰ ਅਤੇ ਹੇਫ਼ਰ ਤੋਂ ਹੇਫ਼ਰੀਆਂ ਦਾ ਟੱਬਰ ੦ ਅਤੇ
ਸਲਾਫ਼ਹਾਦ ਹੇਫ਼ਰ ਦੇ ਪੁੱਤ੍ਰ ਕੋਲ ਪੁੱਤ੍ਰ ਨਹੀਂ ਪਰ ਧੀਆਂ
ਸਨ ਅਤੇ ਸਲਾਫ਼ਹਾਦ ਦੀਆਂ ਧੀਆਂ ਦੇ ਨਾਉਂ
ਮਹਲਾਹ ਅਰ ਨੋਆਹ ਅਰ ਹਾਗਲਾਹ ਅਰ
੩੪ ਮਿਲਕਾਹ ਅਰ ਤਿਰਸਾਹ ਸਨ ੦ ਏਹ ਮਨੱਸ਼ਹ ਦੇ
ਟੱਬਰ ਹਨ ਅਤੇ ਉਨ੍ਹਾਂ ਦੇ ਗਿਣੇ ਹੋਏ ਬਵੰਜਾ ਹਜ਼ਾਰ
ਸੱਤ ਸੌ ਸਨ ॥
੩੫ ਅਫ਼ਰਈਮ ਦੇ ਪੁੱਤ੍ਰ ਆਪਣਿਆਂ ਟੱਬਰਾਂ ਅਨੁਸਾਰ
ਏਹ ਸਨ,—ਸ਼ੂਥਲਹ ਤੋਂ ਸ਼ੂਥਲਹੀਆਂ ਦਾ ਟੱਬਰ,
ਬਕਰ ਤੋਂ ਬਕਰੀਆਂ ਦਾ ਟੱਬਰ, ਥਹਨ ਤੋਂ ਥਹਨੀਆਂ
੩੬ ਦਾ ਟੱਬਰ ੦ ਅਤੇ ਏਹ ਸ਼ੂਥਲਹ ਦੇ ਪੁੱਤ੍ਰ ਸਨ,—
੩੭ ਏਰਾਨ ਤੋਂ ਏਰਾਨੀਆਂ ਦਾ ਟੱਬਰ ੦ ਏਹ ਅਫ਼ਰਈਮ
ਦੇ ਪੁੱਤ੍ਰਾਂ ਦੇ ਟੱਬਰ ਉਨ੍ਹਾਂ ਦੇ ਗਿਣੇ ਹੋਇਆਂ ਅਨੁਸਾਰ
ਹਨ ਅਤੇ ਓਹ ਬੱਤੀ ਹਜ਼ਾਰ ਪੰਜ ਸੌ ਸਨ । ਏਹ ਯੂਸੁਫ਼
ਦੇ ਪੁੱਤ੍ਰ ਉਨ੍ਹਾਂ ਦੇ ਟੱਬਰਾਂ ਅਨੁਸਾਰ ਹਨ ॥
੩੮ ਬਿਨਯਾਮੀਨ ਦੇ ਪੁੱਤ੍ਰ ਆਪਣਿਆਂ ਟੱਬਰਾਂ
ਅਨੁਸਾਰ,—ਬਲਾ ਤੋਂ ਬਲੀਆਂ ਦਾ ਟੱਬਰ, ਅਸ਼ਬੇਲ
ਤੋਂ ਅਸ਼ਬੇਲੀਆਂ ਦਾ ਟੱਬਰ, ਅਹੀਰਾਮ ਤੋਂ
੩੯ ਅਹੀਰਾਮੀਆਂ ਦਾ ਟੱਬਰ ੦ ਸ਼ਫ਼ੂਫ਼ਾਮ ਤੋਂ ਸ਼ਫ਼ੂ-
ਫ਼ਾਮੀਆਂ ਦਾ ਟੱਬਰ, ਹੂਫ਼ਾਮ ਤੋਂ ਹੂਫ਼ਾਮੀਆਂ ਦਾ
੪੦ ਟੱਬਰ ੦ ਅਤੇ ਬਲਾ ਦੇ ਪੁੱਤ੍ਰ ਅਰਦ ਅਰ ਨਅਮਾਨ
ਸਨ । ਅਰਦ ਤੋਂ ਅਰਦੀਆਂ ਦਾ ਟੱਬਰ, ਨਅਮਾਨ
੪੧ ਤੋਂ ਨਅਮਾਨੀਆਂ ਦਾ ਟੱਬਰ ੦ ਏਹ ਬਿਨਯਾਮੀਨ ਦੇ
ਪੁੱਤ੍ਰ ਉਨ੍ਹਾਂ ਦੇ ਟੱਬਰਾਂ ਅਨੁਸਾਰ ਹਨ ਅਤੇ ਉਨ੍ਹਾਂ ਦੇ
ਗਿਣੇ ਹੋਏ ਪੈਂਤਾਲੀ ਹਜ਼ਾਰ ਛੇ ਸੌ ਸਨ ॥
੪੨ ਦਾਨ ਦੇ ਪੁੱਤ੍ਰ ਆਪਣਿਆਂ ਟੱਬਰਾਂ ਅਨੁਸਾਰ,—
ਸ਼ੂਹਾਮ ਤੋਂ ਸ਼ੂਹਾਮੀਆਂ ਦਾ ਟੱਬਰ, ਏਹ ਦਾਨੀਆਂ ਦੇ
੪੩ ਟੱਬਰ ਉਨ੍ਹਾਂ ਦੇ ਟੱਬਰਾਂ ਅਨੁਸਾਰ ਹਨ ੦ ਸ਼ੂਹਾਮੀਆਂ
ਦੇ ਸਾਰੇ ਟੱਬਰ ਦੇ ਗਿਣੇ ਹੋਇਆਂ ਅਨੁਸਾਰ ਚੌਂਹਟ
ਹਜ਼ਾਰ ਚਾਰ ਸੌ ਸਨ ॥
੪੪ ਆਸ਼ੇਰ ਦੇ ਪੁੱਤ੍ਰ ਆਪਣਿਆਂ ਟੱਬਰਾਂ ਅਨੁ-
ਸਾਰ,—ਯਿਮਨਾਹ ਤੋਂ ਯਿਮਨਾਹੀਆਂ ਦਾ ਟੱਬਰ,
ਯਿਸ਼ਵੀ ਤੋਂ ਯਿਸ਼ਵੀਆਂ ਦਾ ਟੱਬਰ, ਬਰੀਯਾਹ ਤੋਂ
੪੫ ਬਰੀਈਆਂ ਦਾ ਟੱਬਰ ੦ ਬਰੀਯਾਹ ਦੇ ਪੁੱਤ੍ਰ ਤੋਂ,—
ਹੇਬਰ ਤੋਂ ਹੇਬਰੀਆਂ ਦਾ ਟੱਬਰ, ਮਲਕੀਏਲ ਤੋਂ
੪੬ ਮਲਕੀਏਲੀਆਂ ਦਾ ਟੱਬਰ ੦ ਅਤੇ ਆਸ਼ੇਰ ਦੀ ਧੀ
੪੭ ਦਾ ਨਾਉਂ ਸਾਰਹ ਸੀ ੦ ਏਹ ਆਸ਼ੇਰੀਆਂ ਦੇ ਟੱਬਰ

ਉਨ੍ਹਾਂ ਦੇ ਗਿਣੇ ਹੋਇਆਂ ਅਨੁਸਾਰ ਹਨ ਅਤੇ ਓਹ
ਤਿਰਵੰਜ਼ਾ ਹਜ਼ਾਰ ਚਾਰ ਸੌ ਸਨ ॥
੪੮ ਨਫ਼ਤਾਲੀ ਦੇ ਪੁੱਤ੍ਰ ਉਨ੍ਹਾਂ ਦੇ ਟੱਬਰਾਂ ਅਨੁਸਾਰ,—
ਯਹਸਏਲ ਤੋਂ ਯਹਸਏਲੀਆਂ ਦਾ ਟੱਬਰ, ਗੂਨੀ ਤੋਂ
੪੯ ਗੂਨੀਆਂ ਦਾ ਟੱਬਰ ੦ ਯੇਸਰ ਤੋਂ ਯੇਸਰੀਆਂ ਦਾ
੫੦ ਟੱਬਰ, ਸ਼ਿੱਲੇਮ ਤੋਂ ਸ਼ਿੱਲੇਮੀਆਂ ਦਾ ਟੱਬਰ ੦ ਏਹ
ਨਫ਼ਤਾਲੀ ਦੇ ਟੱਬਰ ਉਨ੍ਹਾਂ ਦੇ ਟੱਬਰਾਂ ਅਨੁਸਾਰ ਹਨ
ਅਤੇ ਉਨ੍ਹਾਂ ਦੇ ਗਿਣੇ ਹੋਏ ਪੈਂਤਾਲੀ ਹਜ਼ਾਰ ਚਾਰ ਸੌ
੫੧ ਸਨ ੦ ਏਹ ਇਸਰਾਏਲੀਆਂ ਦੇ ਗਿਣੇ ਹੋਏ ਛੇ ਲੱਖ
ਇੱਕ ਹਜ਼ਾਰ ਸੱਤ ਸੌ ਤੀਹ ਸਨ ॥
੫੨ ੫੩ ਤਦ ਯਹੋਵਾਹ ਮੂਸਾ ਨੂੰ ਬੋਲਿਆ, ੦ ਇਨ੍ਹਾਂ ਦੀ
ਮਿਲਖ ਲਈ ਧਰਤੀ ਇਨ੍ਹਾਂ ਦੇ ਨਾਮਾਂ ਦੇ ਲੇਖੇ
੫੪ ਅਨੁਸਾਰ ਵੰਡੀ ਜਾਵੇ ੦ ਬਹੁਤਿਆਂ ਲਈ ਤੂੰ ਵੱਡੀ
ਮਿਲਖ ਦੇਈਂ ਅਤੇ ਥੋੜ੍ਹਿਆਂ ਲਈ ਛੋਟੀ ਮਿਲਖ
ਦੇਈਂ । ਹਰ ਇੱਕ ਨੂੰ ਆਪਣੀ ਗਿਣਤੀ ਅਨੁਸਾਰ
੫੫ ਮਿਲਖ ਦਿੱਤੀ ਜਾਵੇ ੦ ਤਾਂ ਵੀ ਗੁਣੇ ਪਾ ਕੇ ਧਰਤੀ
ਵੰਡੀ ਜਾਵੇ । ਉਨ੍ਹਾਂ ਦੇ ਪਿਉ ਦਾਦਿਆਂ ਦਿਆਂ ਗੋਤਾਂ
੫੬ ਦੇ ਨਾਮਾਂ ਅਨੁਸਾਰ ਓਹ ਮਿਲਖ ਲੈਣ ੦ ਗੁਣੇ ਪਾਉਣ
ਨਾਲ ਮਿਲਖ ਬਹੁਤਿਆਂ ਅਰ ਥੋੜ੍ਹਿਆਂ ਵਿੱਚ ਵੰਡੀ
ਜਾਵੇ ॥
੫੭ ਏਹ ਲੇਵੀ ਦੇ ਗਿਣੇ ਹੋਏ ਆਪਣਿਆਂ ਟੱਬਰਾਂ
ਅਨਸਾਰ ਹਨ,—ਗੇਰਸ਼ੋਨ ਤੋਂ ਗੇਰਸ਼ੋਨੀਆਂ ਦਾ
ਟੱਬਰ, ਕੁਹਾਥ ਤੋਂ ਕਹਾਥੀਆਂ ਦਾ ਟੱਬਰ, ਮਰਾਰੀ ਤੋਂ
੫੮ ਮਰਾਰੀਆਂ ਦਾ ਟੱਬਰ ੦ ਏਹ ਲੇਵੀ ਦੇ ਟੱਬਰ ਹਨ,—
ਲਿਬਨੀ ਦਾ ਟੱਬਰ, ਹਬਰੋਨੀ ਦਾ ਟੱਬਰ, ਮਹਲੀ ਦਾ
ਟੱਬਰ, ਮੂਸ਼ੀ ਦਾ ਟੱਬਰ, ਕਾਰਹੀ ਦਾ ਟੱਬਰ ਅਤੇ
੫੯ ਕਹਾਥ ਤੋਂ ਅਮਰਾਮ ਜੰਮਿਆ ੦ ਅਤੇ ਅਮਰਾਮ ਦੀ
ਤੀਵੀਂ ਦਾ ਨਾਉਂ ਯੋਕਬਦ ਸੀ ਅਰ ਓਹ ਲੇਵੀ ਦੀ
ਧੀ ਸੀ ਜਿਹੜੀ ਲੇਵੀ ਲਈ ਮਿਸਰ ਵਿੱਚ ਜਨਮੀ ਅਤੇ
ਉਹ ਅਮਰਾਮ ਲਈ ਹਾਰੂਨ ਅਰ ਮਸਾ ਅਰ ਉਨ੍ਹਾਂ
੬੦ ਦੀ ਭੈਣ ਮਿਰਯਮ ਨੂੰ ਜਣੀ ੦ ਅਤੇ ਹਾਰੂਨ ਲਈ
ਨਾਦਾਬ ਅਰ ਅਬੀਹੂ ਅਰ ਅਲਆਜ਼ਾਰ ਅਰ
੬੧ ਈਥਾਮਾਰ ਜੰਮੇ ੦ ਅਤੇ ਨਾਦਾਬ ਅਰ ਅਬੀਹੂ ਮਰ
ਗਏ ਜਦ ਓਹ ਓਪਰੀ ਅੱਗ ਯਹੋਵਾਹ ਦੇ ਸਨਮੁਖ
੬੨ ਲਿਆਏ ੦ ਅਤੇ ਉਨ੍ਹਾਂ ਦੇ ਗਿਣੇ ਹੋਏ ਅਰਥਾਤ ਸਾਰੇ
ਨਰ ਇੱਕ ਮਹੀਨੇ ਦੇ ਅਤੇ ਉੱਪਰ ਦੇ ਤੇਈ ਹਜ਼ਾਰ
ਸਨ । ਓਹ ਇਸਰਾਏਲੀਆਂ ਵਿੱਚ ਏਸ ਲਈ ਨਹੀਂ
ਗਿਣੇ ਗਏ ਕਿ ਉਨ੍ਹਾਂ ਨੂੰ ਇਸਰਾਏਲੀਆਂ ਵਿੱਚ ਕੋਈ
ਮਿਲਖ ਨਹੀਂ ਦਿੱਤੀ ਗਈ ॥
੬੩ ਏਹ ਓਹ ਹਨ ਜਿਹੜੇ ਮੂਸਾ ਅਰ ਅਲਆਜ਼ਾਰ
ਜਾਜਕ ਤੋਂ ਗਿਣੇ ਗਏ, ਜਿਨ੍ਹਾਂ ਨੇ ਇਸਰਾਏਲੀਆਂ ਨੂੰ
ਮੋਆਬ ਦੇ ਮਦਾਨ ਵਿੱਚ ਯਰਦਨ ਉੱਤੇ ਯਰੀਹੋ ਕੋਲ
੬੪ ਗਿਣਿਆ ੦ ਪਰ ਇਨ੍ਹਾਂ ਵਿੱਚ ਉਨ੍ਹਾਂ ਗਿਣਿਆਂ
ਹੋਇਆਂ ਇਸਰਾਏਲੀਆਂ ਵਿੱਚੋਂ ਜਿਨ੍ਹਾਂ ਨੂੰ ਮੂਸਾ ਅਰ
ਹਾਰੂਨ ਨੇ ਸੀਨਈ ਦੀ ਉਜਾੜ ਵਿੱਚ ਗਿਣਿਆ ਸੀ
੬੫ ਇੱਕ ਵੀ ਮਨੁੱਖ ਨਹੀਂ ਸੀ ੦ ਕਿਉਂ ਜੋ ਯਹੋਵਾਹ ਨੇ
ਉਨ੍ਹਾਂ ਦੇ ਵਿਖੇ ਆਖਿਆ ਸੀ ਕਿ ਓਹ ਉਜਾੜ ਵਿੱਚ
ਜ਼ਰੂਰ ਹੀ ਮਰ ਜਾਣਗੇ ਸੋ ਨੂਨ ਦੇ ਪੁੱਤ੍ਰ ਯਹੋਸ਼ੁਆ
ਅਰ ਯਫ਼ੁੰਨਹ ਦੇ ਪੁੱਤ੍ਰ ਕਾਲੇਬ ਨੂੰ ਛੱਡ ਕੇ ਉਨ੍ਹਾਂ ਵਿੱਚੋਂ
ਇੱਕ ਮਨੁਖ ਵੀ ਬਚਿਆ ਨਾ ਰਿਹਾ ॥

## ੨੭

ਧੀਆਂ ਲਈ ਮਿਲਕੱਯਤ ਅਤੇ ਯਹੋਸ਼ੁਆ
ਨੂੰ ਇਖ਼ਤਿਆਰ ਦੇਣਾ

ਯੂਸਫ਼ ਦੇ ਪੁੱਤ੍ਰ ਮਨੱਸ਼ਹ ਦੇ ਟੱਬਰਾਂ ਵਿੱਚੋਂ
ਸਲਾਫ਼ਹਾਦ ਜਿਹੜਾ ਹੇਫ਼ਰ ਦਾ ਪੁੱਤ੍ਰ ਗਿਲਆਦ ਦਾ
ਪੋਤਾ ਮਕੀਰ ਦਾ ਪੜੋਤਾ ਅਤੇ ਮਨੱਸ਼ਹ ਦੀ ਅੰਸ ਤੋਂ
ਸੀ ਉਸ ਦੀਆਂ ਧੀਆਂ ਆਈਆਂ ਜਿਨ੍ਹਾਂ ਦੇ ਨਾਉਂ
ਮਹਲਾਹ, ਨੋਆਹ, ਹਾਗਲਾਹ, ਮਿਲਕਾਹ ਅਤੇ
੨ ਤਿਰਸਾਹ ਸਨ ੦ ਅਤੇ ਮੂਸਾ ਦੇ ਅੱਗੇ, ਅਲਆਜ਼ਾਰ
ਜਾਜਕ ਦੇ ਅੱਗੇ ਅਤੇ ਪਰਧਾਨਾਂ ਅਤੇ ਸਾਰੀ ਮੰਡਲੀ
ਦੇ ਅੱਗੇ ਮੰਡਲੀ ਦੇ ਤੰਬੂ ਦੇ ਦਰਵੱਜੇ ਵਿੱਚ ਖਲੋ ਕੇ
੩ ਆਖਿਆ, ੦ ਸਾਡਾ ਪਿਤਾ ਉਜਾੜ ਵਿੱਚ ਮਰ ਗਿਆ
ਪਰ ਉਹ ਉਸ ਟੋਲੀ ਵਿੱਚੋਂ ਨਹੀਂ ਸੀ ਜਿਹੜੇ ਕੋਰਹ
ਦੀ ਮੰਡਲੀ ਨਾਲ ਰਲ ਕੇ ਯਹੋਵਾਹ ਦੇ ਵਿਰੁੱਧ ਆਕੀ
ਹੋ ਗਏ ਸਨ । ਉਹ ਤਾਂ ਆਪਣੇ ਹੀ ਪਾਪ ਨਾਲ
੪ ਮਰਿਆ ਅਤੇ ਉਸ ਦੇ ਪੁੱਤ੍ਰ ਨਹੀਂ ਸਨ ੦ ਸਾਡੇ ਪਿਤਾ
ਦਾ ਨਾਉਂ ਉਸ ਦੇ ਟੱਬਰ ਵਿੱਚੋਂ ਪੁੱਤ੍ਰ ਨਾ ਹੋਣ ਦੇ
ਕਾਰਨ ਕਿਉਂ ਮਿਟਾਇਆ ਜਾਵੇ ? ਸਾਨੂੰ ਵੀ ਸਾਡੇ
੫ ਪਿਤਾ ਦੇ ਭਰਾਵਾਂ ਨਾਲ ਮਿਲਖ ਦਿਓ ੦ ਤਾਂ ਮੂਸਾ
ਉਨ੍ਹਾਂ ਦੇ ਨਿਆਉਂ ਨੂੰ ਯਹੋਵਾਹ ਅੱਗੇ ਲੈ ਗਿਆ ੦
੬ ੭ ਤਾਂ ਯਹੋਵਾਹ ਮੂਸਾ ਨੂੰ ਬੋਲਿਆ, ੦ ਸਲਾਫ਼ਹਾਦ
ਦੀਆਂ ਧੀਆਂ ਠੀਕ ਬੋਲਦੀਆਂ ਹਨ, ਉਨ੍ਹਾਂ ਨੂੰ ਉਨ੍ਹਾਂ

ਦੇ ਪਿਤਾ ਦੇ ਭਰਾਵਾਂ ਨਾਲ ਜ਼ਰੂਰ ਮਿਲਕੱਯਤ ਦੇਹ
ਅਰਥਾਤ ਉਨ੍ਹਾਂ ਤੀਕ ਉਨ੍ਹਾਂ ਦੇ ਪਿਤਾ ਦੀ ਮਿਲਖ
੮ ਪਹੁੰਚਾ ਦੇਹ ੦ ਤੂੰ ਇਸਰਾਏਲੀਆਂ ਨੂੰ ਬੋਲ ਕਿ ਜੇ
ਕੋਈ ਮਨੁੱਖ ਮਰ ਜਾਵੇ ਅਤੇ ਉਸ ਦਾ ਪੁੱਤ੍ਰ ਨਾ ਹੋਵੇ ਤਾਂ
੯ ਉਸ ਦੀ ਮਿਲਖ ਉਸ ਦੀ ਧੀ ਤੀਕ ਪਹੁੰਚਾਓ ੦ ਜੇ
ਉਸ ਦੀ ਧੀ ਨਾ ਹੋਵੇ ਤਾਂ ਤੁਸੀਂ ਉਸ ਦੀ ਮਿਲਖ ਉਸ
੧੦ ਦੇ ਭਰਾਵਾਂ ਨੂੰ ਦਿਓ ੦ ਜੇ ਉਸ ਦਾ ਭਰਾ ਨਾ ਹੋਵੇ ਤਾਂ
ਤੁਸੀਂ ਉਸ ਦੀ ਮਿਲਖ ਉਸ ਦੇ ਪਿਤਾ ਦੇ ਭਰਾਵਾਂ ਨੂੰ
੧੧ ਦਿਓ ੦ ਅਤੇ ਜੇ ਉਸ ਦੇ ਪਿਤਾ ਦੇ ਭਰਾ ਨਾ ਹੋਣ ਤਾਂ
ਤੁਸੀਂ ਉਸ ਦੀ ਮਿਲਖ ਉਸ ਦੇ ਨੇੜਦਾਰਾਂ ਨੂੰ ਜਿਹੜੇ
ਉਸ ਦੇ ਟੱਬਰ ਦੇ ਹੋਣ ਦਿਓ ਅਤੇ ਓਹ ਆਪਣੇ
ਕਬਜ਼ੇ ਵਿੱਚ ਲੈਣ ਅਤੇ ਏਹ ਇਸਰਾਏਲੀਆਂ ਲਈ
ਨਿਆਉਂ ਦੀ ਬਿਧੀ ਹੋਵੇ ਜਿਵੇਂ ਯਹੋਵਾਹ ਨੇ ਮੂਸਾ ਨੂੰ
ਹੁਕਮ ਦਿੱਤਾ ਸੀ ॥

੧੨ ਤਾਂ ਯਹੋਵਾਹ ਨੇ ਮੂਸਾ ਨੂੰ ਆਖਿਆ ਕਿ ਤੂੰ ਏਸ
ਅਬਾਰੀਮ ਨਾਮੀ ਪਹਾੜ ਉੱਤੇ ਚੜ੍ਹ ਅਤੇ ਉਸ ਧਰਤੀ
ਨੂੰ ਵੇਖ ਜਿਹੜੀ ਮੈਂ ਇਸਰਾਏਲੀਆਂ ਨੂੰ ਦਿੱਤੀ ਹੈ ੦
੧੩ ਜਦ ਤੂੰ ਉਹ ਨੂੰ ਵੇਖ ਲਿਆ ਤਾਂ ਤੂੰ ਵੀ ਆਪਣੇ ਲੋਕਾਂ
ਵਿੱਚ ਜਾ ਰਲੇਂਗਾ ਜਿਵੇਂ ਹਾਰੂਨ ਤੇਰਾ ਭਰਾ ਜਾ
੧੪ ਰਲਿਆ ਹੈ ੦ ਏਸ ਲਈ ਕਿ ਤੁਸਾਂ ਮੇਰੇ ਹੁਕਮ ਨੂੰ
ਸੀਨਈ ਦੀ ਉਜਾੜ ਵਿੱਚ ਰੱਦਿਆ ਜਦ ਮੰਡਲੀ
ਆਕੀ ਹੋ ਗਈ ਅਤੇ ਤੁਸਾਂ ਮੈਨੂੰ ਉਸ ਪਾਣੀ ਵਿਖੇ
ਉਨ੍ਹਾਂ ਦੀਆਂ ਅੱਖਾਂ ਅੱਗੇ ਪਵਿੱਤ੍ਰ ਨਾ ਠਹਿਰਾਇਆ ।
ਉਹ ਮਰੀਬਾਹ ਦਾ ਪਾਣੀ ਸੀਨ ਦੀ ਉਜਾੜ ਵਿੱਚ
ਕਾਦੇਸ਼ ਦੇ ਕੋਲ ਸੀ ॥

੧੫ ੧੬ ਫੇਰ ਮੂਸਾ ਨੇ ਯਹੋਵਾਹ ਨਾਲ ਗੱਲ ਕੀਤੀ ੦ ਕਿ
ਯਹੋਵਾਹ ਜਿਹੜਾ ਸਾਰੇ ਸਰੀਰਾਂ ਦੀਆਂ ਆਤਮਾਂ ਦਾ
ਪਰਮੇਸ਼ੁਰ ਹੈ ਕਿਸੇ ਮਨੁੱਖ ਨੂੰ ਮੰਡਲੀ ਉੱਤੇ ਠਹਿਰਾਵੇ ੦
੧੭ ਜਿਹੜਾ ਉਨ੍ਹਾਂ ਦੇ ਅੱਗੇ ਬਾਹਰ ਜਾਵੇ ਅਤੇ ਜਿਹੜਾ
ਉਨ੍ਹਾਂ ਦੇ ਅੱਗੇ ਅੰਦਰ ਆਵੇ ਅਤੇ ਜਿਹੜਾ ਉਨ੍ਹਾਂ ਨੂੰ
ਬਾਹਰ ਲੈ ਜਾਵੇ ਅਤੇ ਅੰਦਰ ਲੈ ਆਵੇ ਤਾਂ ਜੋ ਯਹੋ-
ਵਾਹ ਦੀ ਮੰਡਲੀ ਉਸ ਇੱਜੜ ਵਾਂਙੁ ਨਾ ਹੋਵੇ ਜਿਨ੍ਹਾਂ
੧੮ ਦਾ ਪਾਲੀ ਨਹੀਂ ੦ ਅੱਗੋਂ ਯਹੋਵਾਹ ਨੇ ਮੂਸਾ ਨੂੰ
ਆਖਿਆ, ਨੂਨ ਦੇ ਪੁੱਤ੍ਰ ਯਹੋਸ਼ੁਆ ਨੂੰ ਆਪਣੇ ਲਈ
ਲੈ । ਉਹ ਇਕ ਮਰਦ ਹੈ ਜਿਹ ਦੇ ਵਿੱਚ ਆਤਮਾ
੧੯ ਹੈ ਅਤੇ ਤੂੰ ਆਪਣਾ ਹੱਥ ਉਸ ਉੱਤੇ ਧਰ ੦ ਫੇਰ ਤੂੰ
ਉਹ ਨੂੰ ਅਲਆਜ਼ਾਰ ਜਾਜਕ ਦੇ ਅੱਗੇ ਅਤੇ ਸਾਰੀ
ਮੰਡਲੀ ਦੇ ਅੱਗੇ ਖੜਾ ਕਰ ਕੇ ਉਨ੍ਹਾਂ ਦੇ ਵੇਖਦਿਆਂ
੨੦ ਤੇ ਉਹ ਨੂੰ ਇਖ਼ਤਿਆਰ ਦੇਹ ੦ ਅਤੇ ਤੂੰ ਉਸ ਉੱਤੇ
ਆਪਣੀ ਪਦਵੀ ਤੋਂ ਦੇਹ ਤਾਂ ਜੋ ਇਸਰਾਏਲ ਦੀ ਸਾਰੀ
੨੧ ਮੰਡਲੀ ਉਸ ਦੀ ਸੁਣੇ ੦ ਅਤੇ ਉਹ ਅਲਆਜ਼ਾਰ
ਜਾਜਕ ਦੇ ਅੱਗੇ ਖੜਾ ਹੋਵੇ ਅਤੇ ਉਹ ਯਹੋਵਾਹ ਦੇ
ਅੱਗੇ ਊਰੀਮ * ਦਾ ਫ਼ੈਸਲਾ ਉਹ ਦੇ ਵਿਖੇ ਪੁੱਛੇ।
ਉਸ ਦੇ ਹੁਕਮ ਉੱਤੇ ਉਹ ਨਾਲੇ ਸਾਰੇ ਇਸਰਾਏਲੀ
ਅਰਥਾਤ ਸਾਰੀ ਮੰਡਲੀ ਬਾਹਰ ਜਾਵੇ ਅਤੇ ਉਸ ਦੇ
੨੨ ਹੁਕਮ ਉੱਤੇ ਅੰਦਰ ਆਵੇ ੦ ਸੋ ਮੂਸਾ ਨੇ ਓਵੇਂ ਹੀ
ਕੀਤਾ ਜਿਵੇਂ ਯਹੋਵਾਹ ਨੇ ਉਹ ਨੂੰ ਹੁਕਮ ਦਿੱਤਾ ਸੀ
ਅਤੇ ਯਹੋਸ਼ੁਆ ਨੂੰ ਲੈ ਕੇ ਅਲਆਜ਼ਾਰ ਜਾਜਕ ਦੇ
ਅੱਗੇ ਅਤੇ ਸਾਰੀ ਮੰਡਲੀ ਦੇ ਅੱਗੇ ਖੜਾ ਕੀਤਾ ੦
੨੩ ਫੇਰ ਉਹ ਨੇ ਆਪਣੇ ਹੱਥ ਉਸ ਉੱਤੇ ਰੱਖੇ ਅਤੇ
ਉਸ ਨੂੰ ਇਖ਼ਤਿਆਰ ਦਿੱਤਾ ਜਿਵੇਂ ਯਹੋਵਾਹ ਮੂਸਾ
ਦੇ ਰਾਹੀਂ ਬੋਲਿਆ ਸੀ ॥

## ੨੮ ਪਰਬਾਂ ਦੀਆਂ ਬਲੀਆਂ

੨ ਯਹੋਵਾਹ ਮੂਸਾ ਨੂੰ ਬੋਲਿਆ, ੦ ਤੂੰ ਇਸਰਾਏਲੀਆਂ
ਨੂੰ ਹੁਕਮ ਦੇ ਕੇ ਉਨ੍ਹਾਂ ਨੂੰ ਆਖ ਭਈ ਮੇਰਾ ਚੜ੍ਹਾਵਾ
ਅਰਥਾਤ ਮੇਰੀ ਪਰਸ਼ਾਦ ਅੱਗ ਦੀ ਭੇਟ ਲਈ
ਜਿਹੜੀ ਮੇਰੇ ਲਈ ਸੁਗੰਧਤਾ ਹੋਵੇ ਚੇਤੇ ਰੱਖੋ ਤਾਂ ਜੋ
ਠਹਿਰਾਏ ਹੋਏ ਸਮੇਂ ਉੱਤੇ ਤੁਸੀਂ ਮੇਰੇ ਲਈ ਚੜ੍ਹਾਇਆ
੩ ਕਰੋ ੦ ਅਤੇ ਤੂੰ ਉਨ੍ਹਾਂ ਨੂੰ ਆਖੀਂ, ਅੱਗ ਦੀ ਭੇਟ ਏਹ
ਹੈ ਜਿਹੜੀ ਤੁਸੀਂ ਯਹੋਵਾਹ ਲਈ ਚੜ੍ਹਾਓ. ਇੱਕ ਸਾਲੇ
ਲੇਲੇ ਬੱਜ ਤੋਂ ਰਹਿਤ ਨਿੱਤ ਦੋ ਦੋ ਸਦਾ ਦੀ ਹੋਮ
੪ ਬਲੀ ਲਈ ੦ ਇੱਕ ਲੇਲਾ ਤੂੰ ਸਵੇਰ ਨੂੰ ਚੜ੍ਹਾ ਅਤੇ
੫ ਦੂਜਾ ਲੇਲਾ ਤੂੰ ਸ਼ਾਮਾਂ ਨੂੰ ਚੜ੍ਹਾ ੦ ਨਾਲੇ ਏਫ਼ਾਹ ਦਾ
ਦਸਵੰਧ ਮੈਦੇ ਦਾ ਮੈਦੇ ਦੀ ਭੇਟ ਲਈ ਖ਼ਾਲਸ ਤੇਲ
ਦੇ ਹੀਨ ਦੀ ਚੌਥਾਈ ਵਿੱਚ ਮਿਲਿਆ ਹੋਇਆ ੦
੬ ਏਹ ਅਖੰਡ ਹੋਮ ਬਲੀ ਹੈ ਜਿਹੜੀ ਸੀਨਈ ਦੇ ਪਹਾੜ
ਉੱਤੇ ਠਹਿਰਾਈ ਗਈ ਕਿ ਉਹ ਯਹੋਵਾਹ ਲਈ
੭ ਸੁਗੰਧਤਾ ਦੀ ਅੱਗ ਦੀ ਬਲੀ ਹੋਵੇ ੦ ਉਹ ਦੇ ਪੀਣ
ਦੀ ਭੇਟ ਹੀਨ ਦੀ ਚੌਥਾਈ ਇੱਕੋ ਲੇਲੇ ਲਈ ਹੋਵੇ
ਅਤੇ ਪਵਿੱਤ੍ਰ ਅਸਥਾਨ ਵਿੱਚ ਤੂੰ ਉਹ ਨੂੰ ਯਹੋਵਾਹ ਲਈ

* ਅਥਵਾ ਜੋਤਾਂ ।

ਤੁੰਦ ਮਧ ਦੇ ਪੀਣ ਦੀ ਭੇਟ ਕਰਕੇ ਡੋਹਲ ਦੇਈਂ ੦
ਅਤੇ ਦੂਜਾ ਲੇਲਾ ਸ਼ਾਮਾਂ ਨੂੰ ਚੜ੍ਹਾਈਂ । ਸਵੇਰ ਦੇ
ਮੈਦੇ ਦੀ ਭੇਟ ਵਾਂਙੁ ਅਤੇ ਉਸ ਦੇ ਪੀਣ ਦੀ ਭੇਟ
ਵਾਂਙੁ ਯਹੋਵਾਹ ਲਈ ਸੁਗੰਧਤਾ ਦੀ ਅੱਗ ਦੀ ਭੇਟ
ਕਰਕੇ ਚੜ੍ਹਾਈਂ ॥

ਅਤੇ ਸਬਤ ਦੇ ਦਿਨ ਤੂੰ ਦੋ ਇੱਕ ਸਾਲੇ ਲੇਲੇ
ਬੱਜ ਤੋਂ ਰਹਿਤ ਤੇਲ ਮਿਲੇ ਹੋਏ ਮੈਦੇ ਦੇ ਦੋ ਦਸਵੰਧ
ਮੈਦੇ ਦੀ ਬਲੀ ਲਈ ਨਾਲੇ ਉਸ ਦੇ ਪੀਣ ਦੀ ਭੇਟ
ਚੜ੍ਹਾਉ ੦ ਏਹੁ ਹਰ ਸਬਤ ਦੀ ਹੋਮ ਦੀ ਬਲੀ ਹੋਵੇ,
ਨਾਲੇ ਅਖੰਡ ਹੋਮ ਦੀ ਬਲੀ ਅਤੇ ਉਸ ਦੇ ਪੀਣ ਦੀ
ਭੇਟ ਹੋਵੇ ॥

ਆਪਣੇ ਮਹੀਨਿਆਂ ਦੇ ਆਦ ਵਿੱਚ ਤੁਸੀਂ ਯਹੋ-
ਵਾਹ ਲਈ ਹੋਮ ਦੀ ਬਲੀ ਲਈ ਦੋ ਵਹਿੜੇ ਅਤੇ ਇੱਕ
ਛੱਤ੍ਰਾ ਅਤੇ ਸੱਤ ਇੱਕ ਸਾਲੇ ਲੇਲੇ ਬੱਜ ਤੋਂ ਰਹਿਤ
ਚੜ੍ਹਾਇਆ ਕਰੋ ੦ ਅਤੇ ਹਰ ਇੱਕ ਵਹਿੜੇ ਦੇ ਮੈਦੇ
ਦੀ ਭੇਟ ਲਈ ਤਿੰਨ ਦਸਵੰਧ ਤੇਲ ਮਿਲੇ ਹੋਏ ਮੈਦੇ
ਦੇ ਹੋਣ ਅਤੇ ਹਰ ਛੱਤ੍ਰੇ ਦੇ ਮੈਦੇ ਦੀ ਭੇਟ ਲਈ ਦੋ
ਦਸਵੰਧ ਤੇਲ ਮਿਲੇ ਹੋਏ ਮੈਦੇ ਦੇ ਹੋਣ ੦ ਹਰ ਲੇਲੇ
ਦੇ ਮੈਦੇ ਦੀ ਭੇਟ ਲਈ ਇੱਕ ਦਸਵੰਧ ਮੈਦੇ ਦਾ ਤੇਲ
ਮਿਲਿਆ ਹੋਇਆ ਹੋਵੇ । ਏਹ ਹੋਮ ਦੀ ਬਲੀ ਯਹੋ-
ਵਾਹ ਲਈ ਸੁਗੰਧਤਾ ਦੀ ਅੱਗ ਦੀ ਭੇਟ ਹੋਵੇਗੀ ੦
ਉਨ੍ਹਾਂ ਦੇ ਪੀਣ ਦੀਆਂ ਭੇਟਾਂ ਹਰ ਵਹਿੜੇ ਲਈ ਅੱਧਾ
ਹੀਨ ਮਧ ਅਤੇ ਹਰ ਛੱਤ੍ਰੇ ਲਈ ਹੀਨ ਦੀ ਤਿਹਾਈ
ਅਤੇ ਹਰ ਲੇਲੇ ਲਈ ਹੀਨ ਦੀ ਚੌਥਾਈ ਹੋਵੇ । ਏਹ
ਸਾਰੇ ਵਰ੍ਹੇ ਦੇ ਹਰ ਮਹੀਨੇ ਦੀ ਹੋਮ ਦੀ ਬਲੀ ਹੋਵੇ ੦
ਅਤੇ ਯਹੋਵਾਹ ਲਈ ਪਾਪ ਦੀ ਬਲੀ ਇੱਕ ਬੱਕਰਾ
ਹੋਵੇ । ਅਖੰਡ ਹੋਮ ਦੀ ਬਲੀ ਦੇ ਨਾਲ ਏਹ ਅਤੇ ਉਸ
ਦੇ ਪੀਣ ਦੀ ਭੇਟ ਚੜ੍ਹਾਈ ਜਾਵੇ ॥

ਅਤੇ ਪਹਿਲੇ ਮਹੀਨੇ ਦੇ ਚੌਧਵੇਂ ਦਿਨ ਯਹੋਵਾਹ
ਦੀ ਪਸਾਹ ਹੋਵੇ ੦ ਅਤੇ ਏਸੇ ਮਹੀਨੇ ਦੇ ਪੰਦਰਵੇਂ
ਦਿਨ ਇੱਕ ਪਰਬ ਹੋਵੇ ਅਤੇ ਸੱਤ ਦਿਨ ਤੀਕ ਪਤੀਰੀ
ਰੋਟੀ ਖਾਧੀ ਜਾਵੇ ੦ ਪਹਿਲੇ ਦਿਨ ਇੱਕ ਪਵਿੱਤ੍ਰ ਸਭਾ
ਹੋਵੇ । ਤੁਸੀਂ ਕੋਈ ਕੰਮ ਧੰਦਾ ਨਾ ਕਰਨਾ ੦ ਪਰ
ਤੁਸੀਂ ਅੱਗ ਦੀ ਭੇਟ ਚੜ੍ਹਾਇਓ ਜਿਹੜੀ ਯਹੋਵਾਹ
ਲਈ ਹੋਮ ਦੀ ਬਲੀ ਹੋਵੇ । ਦੋ ਵਹਿੜੇ, ਇੱਕ ਛੱਤ੍ਰਾ
ਅਤੇ ਸੱਤ ਇੱਕ ਸਾਲੇ ਲੇਲੇ ਏਹ ਤੁਹਾਡੇ ਬੱਜ ਤੋਂ

੨੦ ਰਹਿਤ ਹੋਣ ੦ ਅਤੇ ਉਨ੍ਹਾਂ ਦੇ ਮੈਦੇ ਦੀ ਭੇਟ ਤੇਲ
ਮਿਲੇ ਹੋਏ ਮੈਦੇ ਦੀ ਹੋਵੇ । ਹਰ ਵਹਿੜੇ ਲਈ ਤਿੰਨ
੨੧ ਦਸਵੰਧ, ਹਰ ਛੱਤ੍ਰੇ ਲਈ ਦੋ ਦਸਵੰਧ ਚੜ੍ਹਾਉ ੦ ਤੂੰ
ਸੱਤਾਂ ਲੇਲਿਆਂ ਵਿੱਚੋਂ ਹਰ ਲੇਲੇ ਲਈ ਇੱਕ ਦਸਵੰਧ
੨੨ ਚੜ੍ਹਾ ੦ ਅਤੇ ਇੱਕ ਬੱਕਰਾ ਤੁਹਾਡੇ ਪਰਾਸਚਿਤ ਲਈ
੨੩ ਪਾਪ ਦੀ ਬਲੀ ਹੋਵੇ ੦ ਅਤੇ ਸਵੇਰ ਦੀ ਹੋਮ ਦੀ
ਬਲੀ ਬਿਨਾ ਜਿਹੜੀ ਅਖੰਡ ਹੋਮ ਬਲੀ ਹੈ ਤੁਸੀਂ
੨੪ ਇਨ੍ਹਾਂ ਨੂੰ ਚੜ੍ਹਾਇਓ ੦ ਏਸੇ ਤਰਾਂ ਤੁਸੀਂ ਸੱਤਾਂ ਦਿਨਾਂ
ਤੀਕ ਯਹੋਵਾਹ ਲਈ ਪਰਸ਼ਾਦ ਚੜ੍ਹਾਇਓ ਜਿਹੜਾ
ਸੁਗੰਧਤਾ ਦੀ ਅੱਗ ਦੀ ਭੇਟ ਹੋਵੇ ਅਤੇ ਏਹ ਅਖੰਡ
ਹੋਮ ਬਲੀ ਅਤੇ ਪੀਣ ਦੀ ਭੇਟ ਦੇ ਬਿਨਾ ਚੜ੍ਹਾਇਆ
੨੫ ਜਾਵੇ ੦ ਸੱਤਵੇਂ ਦਿਨ ਤੁਹਾਡੀ ਪਵਿੱਤ੍ਰ ਸਭਾ ਹੋਵੇ ।
ਉਸ ਵਿੱਚ ਤੁਸੀਂ ਕੋਈ ਕੰਮ ਧੰਦਾ ਨਾ ਕਰਨਾ ॥
੨੬ ਪਹਿਲੇ ਫਲਾਂ ਦੇ ਦਿਨ ਜਦ ਤੁਸੀਂ ਆਪਣੇ ਅਠ-
ਵਾਰਿਆਂ ਦੇ ਪਰਬ ਵਿੱਚ ਯਹੋਵਾਹ ਲਈ ਨਵੀਂ ਮੈਦੇ
ਦੀ ਭੇਟ ਚੜ੍ਹਾਉ ਤਾਂ ਤੁਹਾਡੀ ਇੱਕ ਪਵਿੱਤ੍ਰ ਸਭਾ
੨੭ ਹੋਵੇ । ਤੁਸੀਂ ਕੋਈ ਕੰਮ ਧੰਦਾ ਨਾ ਕਰਨਾ ੦ ਤੁਸੀਂ
ਯਹੋਵਾਹ ਲਈ ਸੁਗੰਧਤਾ ਦੀ ਹੋਮ ਦੀ ਬਲੀ ਚੜ੍ਹਾਇਓ
ਅਰਥਾਤ ਦੋ ਵਹਿੜੇ, ਇੱਕ ਛੱਤ੍ਰਾ ਅਤੇ ਸੱਤ ਇੱਕ
੨੮ ਸਾਲੇ ਲੇਲੇ ੦ ਨਾਲੇ ਉਨ੍ਹਾਂ ਦੀ ਤੇਲ ਮਿਲੇ ਹੋਏ ਮੈਦੇ
ਦੀ ਭੇਟ । ਹਰ ਵਹਿੜੇ ਲਈ ਤਿੰਨ ਦਸਵੰਧ ਅਤੇ
੨੯ ਹਰ ਛੱਤ੍ਰੇ ਲਈ ਦੋ ਦਸਵੰਧ ੦ ਉਨ੍ਹਾਂ ਸੱਤਾਂ ਲੇਲਿਆਂ
੩੦ ਵਿੱਚੋਂ ਹਰ ਲੇਲੇ ਲਈ ਇੱਕ ਦਸਵੰਧ ੦ ਨਾਲੇ ਇੱਕ
ਬੱਕਰਾ ਤੁਹਾਡੇ ਪਰਾਸਚਿਤ ਲਈ ਚੜ੍ਹਾਇਆ ਜਾਵੇ ੦
੩੧ ਅਖੰਡ ਹੋਮ ਬਲੀ ਅਤੇ ਉਸ ਦੇ ਮੈਦੇ ਦੀ ਭੇਟ ਤੋਂ
ਬਿਨਾ ਤੁਸੀਂ ਉਨ੍ਹਾਂ ਨੂੰ ਜਿਹੜੇ ਬੱਜ ਤੋਂ ਰਹਿਤ ਹੋਣ
ਅਤੇ ਉਨ੍ਹਾਂ ਦੇ ਪੀਣ ਦੀਆਂ ਭੇਟਾਂ ਚੜ੍ਹਾਇਆ ਕਰੋ ॥

## ਠਹਿਰਾਏ ਹੋਏ ਪਰਬ

੨੯ ਸੱਤਵੇਂ ਮਹੀਨੇ ਦੇ ਪਹਿਲੇ ਦਿਨ ਤੁਹਾਡੀ
ਪਵਿੱਤ੍ਰ ਸਭਾ ਹੋਵੇ । ਤੁਸੀਂ ਕੋਈ ਕੰਮ ਧੰਦਾ ਨਾ ਕਰੋ
ਪਰ ਉਹ ਤੁਹਾਡੇ ਲਈ ਤੁਰ੍ਹੀਆਂ ਵਜਾਉਣ ਦਾ ਦਿਨ
੨ ਹੋਵੇ ੦ ਅਤੇ ਤੁਸੀਂ ਯਹੋਵਾਹ ਲਈ ਸੁਗੰਧਤਾ ਦੀ ਹੋਮ
ਬਲੀ ਚੜ੍ਹਾਉ ਅਰਥਾਤ ਇੱਕ ਵਹਿੜਾ, ਇੱਕ ਛੱਤ੍ਰਾ
੩ ਅਰ ਬੱਜ ਤੋਂ ਰਹਿਤ ਸੱਤ ਇੱਕ ਸਾਲੇ ਲੇਲੇ ੦ ਅਤੇ
ਉਸ ਦੇ ਮੈਦੇ ਦੀ ਭੇਟ ਤੇਲ ਵਿੱਚ ਮਿਲਿਆ ਹੋਇਆ

ਮੈਦਾ ਹੋਵੇ, ਵਹਿੜੇ ਲਈ ਤਿੰਨ ਦਸਵੰਧ, ਛੱਤ੍ਰੇ ਲਈ
੪ ਦੋ ਦਸਵੰਧ ੦ ਅਤੇ ਸੱਤਾਂ ਲੇਲਿਆਂ ਵਿੱਚੋਂ ਹਰ ਲੇਲੇ
੫ ਲਈ ਇੱਕ ਦਸਵੰਧ ੦ ਨਾਲੇ ਤੁਹਾਡੇ ਪਰਾਸਚਿਤ
ਲਈ ਇੱਕ ਬੱਕਰਾ ਪਾਪ ਦੀ ਬਲੀ ਲਈ ਚੜ੍ਹਾਇਆ
੬ ਜਾਵੇ ੦ ਅਤੇ ਏਹ ਇਨ੍ਹਾਂ ਦੇ ਬਿਨਾ ਹੋਣ ਅਰਥਾਤ
ਨਵੇਂ ਚੰਦਰਮਾਂ ਦੀ ਹੋਮ ਬਲੀ ਉਸ ਦੇ ਮੈਦੇ ਦੀ ਭੇਟ
ਸਣੇ ਅਤੇ ਅਖੰਡ ਹੋਮ ਬਲੀ ਉਸ ਦੇ ਮੈਦੇ ਦੀ ਭੇਟ
ਸਣੇ ਅਤੇ ਉਨ੍ਹਾਂ ਦੇ ਪੀਣ ਦੀਆਂ ਭੇਟਾਂ ਸਣੇ ਉਨ੍ਹਾਂ
ਦੀ ਰੀਤ ਅਨੁਸਾਰ, ਏਹ ਯਹੋਵਾਹ ਲਈ ਸੁਗੰਧਤਾ
ਦੀ ਅੱਗ ਦੀ ਭੇਟ ਹੋਵੇ ॥
੭ ਏਸ ਸੱਤਵੇਂ ਮਹੀਨੇ ਦੇ ਦਸਵੇਂ ਦਿਨ ਤੁਹਾਡੀ
ਪਵਿੱਤ੍ਰ ਸਭਾ ਹੋਵੇ ਜਿਹ ਦੇ ਵਿੱਚ ਤੁਸੀਂ ਆਪਣੀਆਂ
ਜਾਨਾਂ ਨੂੰ ਦੁਖ ਦਿਓ ਪਰ ਕੋਈ ਕੰਮ ਧੰਦਾ ਨਾ ਕਰੋ ੦
੮ ਤੁਸੀਂ ਯਹੋਵਾਹ ਲਈ ਸੁਗੰਧਤਾ ਦੀ ਹੋਮ ਬਲੀ
ਚੜ੍ਹਾਓ ਅਰਥਾਤ ਇੱਕ ਵਹਿੜਾ, ਇੱਕ ਛੱਤ੍ਰਾ, ਸੱਤ
ਇੱਕ ਸਾਲੇ ਲੇਲੇ । ਏਹ ਤੁਹਾਡੇ ਚੜ੍ਹਾਵੇ ਬੱਜ ਤੋਂ
੯ ਰਹਿਤ ਹੋਣ ੦ ਅਤੇ ਉਨ੍ਹਾਂ ਦੇ ਮੈਦੇ ਦੀ ਭੇਟ ਤੇਲ
ਵਿੱਚ ਮਿਲਿਆ ਹੋਇਆ ਮੈਦਾ ਹੋਵੇ । ਵਹਿੜੇ ਲਈ
੧੦ ਤਿੰਨ ਦਸਵੰਧ, ਛੱਤ੍ਰੇ ਲਈ ਦੋ ਦਸਵੰਧ ੦ ਅਤੇ
ਉਨ੍ਹਾਂ ਸੱਤਾਂ ਲੇਲਿਆਂ ਵਿੱਚੋਂ ਹਰ ਇੱਕ ਲੇਲੇ ਲਈ
੧੧ ਇੱਕ ਦਸਵੰਧ ਹੋਵੇ ੦ ਅਤੇ ਪਰਾਸਚਿਤ ਲਈ ਪਾਪ
ਦੀ ਬਲੀ ਅਤੇ ਅਖੰਡ ਹੋਮ ਦੀ ਬਲੀ ਅਤੇ ਉਸ ਦੇ
ਮੈਦੇ ਦੀ ਅਰ ਉਨ੍ਹਾਂ ਦੇ ਪੀਣ ਦੀਆਂ ਭੇਟਾਂ ਤੋਂ ਛੁੱਟ
ਇੱਕ ਬੱਕਰਾ ਪਾਪ ਦੀ ਬਲੀ ਲਈ ਚੜ੍ਹਾਇਆ
ਜਾਵੇ ॥
੧੨ ਸੱਤਵੇਂ ਮਹੀਨੇ ਦੇ ਪੰਦਰਵੇਂ ਦਿਨ ਤੁਹਾਡੀ ਪਵਿੱਤ੍ਰ
ਸਭਾ ਹੋਵੇ ਜਿਹ ਦੇ ਵਿੱਚ ਤੁਸੀਂ ਕੋਈ ਕੰਮ ਧੰਦਾ ਨਾ
ਕਰੋ ਪਰ ਯਹੋਵਾਹ ਲਈ ਸੱਤਾਂ ਦਿਨਾਂ ਦਾ ਪਰਬ
੧੩ ਮਨਾਓ ੦ ਅਤੇ ਤੁਸੀਂ ਸੁਗੰਧਤਾ ਦੀ ਅੱਗ ਦੀ ਹੋਮ
ਬਲੀ ਯਹੋਵਾਹ ਲਈ ਚੜ੍ਹਾਓ ਅਰਥਾਤ ਤੇਰਾਂ ਵਹਿੜੇ,
ਦੋ ਛੱਤ੍ਰੇ, ਚੌਦਾਂ ਇੱਕ ਸਾਲੇ ਲੇਲੇ ਜਿਹੜੇ ਬੱਜ ਤੋਂ
੧੪ ਰਹਿਤ ਹੋਣ ੦ ਅਤੇ ਉਨ੍ਹਾਂ ਦੇ ਮੈਦੇ ਦੀ ਭੇਟ ਤੇਲ
ਨਾਲ ਮਿਲੇ ਹੋਏ ਮੈਦੇ ਦੀ ਹੋਵੇ ਅਤੇ ਉਨ੍ਹਾਂ ਤੇਰਾਂ
ਵਹਿੜਿਆਂ ਵਿੱਚੋਂ, ਹਰ ਵਹਿੜੇ ਲਈ ਤਿੰਨ ਦਸਵੰਧ
ਅਤੇ ਉਨ੍ਹਾਂ ਦੋਹਾਂ ਛੱਤ੍ਰਿਆਂ ਵਿੱਚੋਂ ਹਰ ਛੱਤ੍ਰੇ ਲਈ
੧੫ ਦੋ ਦਸਵੰਧ ੦ ਅਤੇ ਉਨ੍ਹਾਂ ਚੌਦਾਂ ਲੇਲਿਆਂ ਵਿੱਚੋਂ ਹਰ
੧੬ ਲੇਲੇ ਲਈ ਇੱਕ ਦਸਵੰਧ ੦ ਅਤੇ ਅਖੰਡ ਹੋਮ ਬਲੀ
ਅਰ ਉਸ ਦੇ ਮੈਦੇ ਅਰ ਪੀਣ ਦੀਆਂ ਭੇਟਾਂ ਤੋਂ ਛੁੱਟ
ਇੱਕ ਬੱਕਰਾ ਪਾਪ ਦੀ ਬਲੀ ਲਈ ਚੜ੍ਹਾਇਆ ਜਾਵੇ ॥
੧੭ ਦੂਜੇ ਦਿਨ ਬਾਰਾਂ ਵਹਿੜੇ, ਦੋ ਛੱਤ੍ਰੇ ਅਤੇ ਚੌਦਾਂ
੧੮ ਇੱਕ ਸਾਲੇ ਲੇਲੇ ਬੱਜ ਤੋਂ ਰਹਿਤ ਚੜ੍ਹਾਓ ੦ ਅਤੇ
ਵਹਿੜਿਆਂ, ਛੱਤ੍ਰਿਆਂ ਅਰ ਲੇਲਿਆਂ ਦੇ ਲਈ ਉਨ੍ਹਾਂ
ਦੇ ਮੈਦੇ ਦੀ ਅਰ ਪੀਣ ਦੀਆਂ ਭੇਟਾਂ ਉਨ੍ਹਾਂ ਦੀ
੧੯ ਗਿਣਤੀ ਅਤੇ ਰੀਤੀ ਅਨੁਸਾਰ ਹੋਣ ੦ ਅਤੇ ਅਖੰਡ
ਹੋਮ ਬਲੀ ਅਰ ਉਸ ਦੇ ਮੈਦੇ ਅਰ ਉਨ੍ਹਾਂ ਦੇ ਪੀਣ
ਦੀਆਂ ਭੇਟਾਂ ਤੋਂ ਛੁੱਟ ਇੱਕ ਬੱਕਰਾ ਪਾਪ ਦੀ ਬਲੀ
ਲਈ ਚੜ੍ਹਾਇਆ ਜਾਵੇ ॥
੨੦ ਤੀਜੇ ਦਿਨ ਗਿਆਰਾਂ ਵਹਿੜੇ, ਦੋ ਛੱਤ੍ਰੇ ਅਤੇ ਚੌਦਾਂ
੨੧ ਇੱਕ ਸਾਲੇ ਲੇਲੇ ਬੱਜ ਤੋਂ ਰਹਿਤ ਚੜ੍ਹਾਓ ੦ ਅਤੇ
ਵਹਿੜਿਆਂ, ਛੱਤ੍ਰਿਆਂ ਅਰ ਲੇਲਿਆਂ ਲਈ ਉਨ੍ਹਾਂ ਦੇ
ਮੈਦੇ ਦੀ ਅਰ ਪੀਣ ਦੀਆਂ ਭੇਟਾਂ ਉਨ੍ਹਾਂ ਦੀ ਗਿਣਤੀ
੨੨ ਅਤੇ ਰੀਤੀ ਅਨੁਸਾਰ ਹੋਣ ੦ ਅਤੇ ਅਖੰਡ ਹੋਮ ਬਲੀ
ਅਤੇ ਉਸ ਦੇ ਮੈਦੇ ਅਰ ਪੀਣ ਦੀਆਂ ਭੇਟਾਂ ਤੋਂ ਛੁੱਟ
ਇੱਕ ਬੱਕਰਾ ਪਾਪ ਦੀ ਬਲੀ ਲਈ ਚੜ੍ਹਾਇਆ ਜਾਵੇ ॥
੨੩ ਚੌਥੇ ਦਿਨ ਦਸ ਵਹਿੜੇ, ਦੋ ਛੱਤ੍ਰੇ ਅਤੇ ਚੌਦਾਂ
੨੪ ਇੱਕ ਸਾਲੇ ਲੇਲੇ ਬੱਜ ਤੋਂ ਰਹਿਤ ਚੜ੍ਹਾਓ ੦ ਅਤੇ
ਵਹਿੜਿਆਂ, ਛੱਤ੍ਰਿਆਂ ਅਰ ਲੇਲਿਆਂ ਲਈ ਉਨ੍ਹਾਂ ਦੇ
ਮੈਦੇ ਦੀ ਅਰ ਪੀਣ ਦੀਆਂ ਭੇਟਾਂ ਉਨ੍ਹਾਂ ਦੀ ਗਿਣਤੀ
੨੫ ਅਤੇ ਰੀਤੀ ਅਨੁਸਾਰ ਹੋਣ ੦ ਅਤੇ ਅਖੰਡ ਹੋਮ ਬਲੀ
ਅਤੇ ਉਸ ਦੇ ਮੈਦੇ ਅਰ ਪੀਣ ਦੀਆਂ ਭੇਟਾਂ ਤੋਂ ਛੁੱਟ
ਇੱਕ ਬੱਕਰਾ ਪਾਪ ਦੀ ਬਲੀ ਲਈ ਚੜ੍ਹਾਇਆ ਜਾਵੇ
੨੬ ਪੰਜਵੇਂ ਦਿਨ ਨੌਂ ਵਹਿੜੇ, ਦੋ ਛੱਤ੍ਰੇ, ਚੌਦ
੨੭ ਇੱਕ ਸਾਲੇ ਲੇਲੇ ਬੱਜ ਤੋਂ ਰਹਿਤ ਚੜ੍ਹਾਓ ੦ ਅ
ਵਹਿੜਿਆਂ, ਛੱਤ੍ਰਿਆਂ ਅਰ ਲੇਲਿਆਂ ਲਈ ਉ
ਦੇ ਮੈਦੇ ਦੀ ਅਰ ਪੀਣ ਦੀਆਂ ਭੇਟਾਂ ਉਨ੍ਹਾਂ ਦ
੨੮ ਗਿਣਤੀ ਅਤੇ ਰੀਤੀ ਅਨੁਸਾਰ ਹੋਣ ੦ ਅਤੇ ਅਖੰ
ਹੋਮ ਬਲੀ ਅਤੇ ਉਸ ਦੇ ਮੈਦੇ ਅਰ ਪੀਣ ਦੀ
ਭੇਟਾਂ ਤੋਂ ਛੁੱਟ ਇੱਕ ਬੱਕਰਾ ਪਾਪ ਦੀ ਬਲੀ ਲ
ਚੜ੍ਹਾਇਆ ਜਾਵੇ ॥
੨੯ ਛੇਵੇਂ ਦਿਨ ਅੱਠ ਵਹਿੜੇ, ਦੋ ਛੱਤ੍ਰੇ, ਚੌਦਾਂ ਇ
੩੦ ਸਾਲੇ ਲੇਲੇ ਬੱਜ ਤੋਂ ਰਹਿਤ ਚੜ੍ਹਾਓ ੦ ਵਹਿੜਿਆਂ
ਛੱਤ੍ਰਿਆਂ ਅਰ ਲੇਲਿਆਂ ਲਈ ਉਨ੍ਹਾਂ ਦੇ ਮੈਦੇ ਦ

ਅਰ ਪੀਣ ਦੀਆਂ ਭੇਟਾਂ ਉਨ੍ਹਾਂ ਦੀ ਗਿਣਤੀ ਅਤੇ
੩੧ ਰੀਤੀ ਅਨੁਸਾਰ ਹੋਣ ੦ ਅਤੇ ਅਖੰਡ ਹੋਮ ਬਲੀ ਅਤੇ
ਉਸ ਦੇ ਮੈਦੇ ਅਰ ਪੀਣ ਦੀਆਂ ਭੇਟਾਂ ਤੋਂ ਛੁੱਟ ਇੱਕ
ਬੱਕਰਾ ਪਾਪ ਦੀ ਬਲੀ ਲਈ ਚੜ੍ਹਾਇਆ ਜਾਵੇ ॥
੩੨ ਸੱਤਵੇਂ ਦਿਨ ਸੱਤ ਵਹਿੜੇ, ਦੋ ਛੱਤ੍ਰੇ, ਚੌਦਾਂ
੩੩ ਇੱਕ ਸਾਲੇ ਲੇਲੇ ਬੱਜ ਤੋਂ ਰਹਿਤ ਚੜ੍ਹਾਓ ੦ ਅਤੇ
ਵਹਿੜਿਆਂ, ਛੱਤ੍ਰਿਆਂ ਅਰ ਲੇਲਿਆਂ ਲਈ ਉਨ੍ਹਾਂ
ਦੇ ਮੈਦੇ ਦੀ ਅਰ ਪੀਣ ਦੀਆਂ ਭੇਟਾਂ ਉਨ੍ਹਾਂ ਦੀ
੩੪ ਗਿਣਤੀ ਅਤੇ ਰੀਤੀ ਅਨੁਸਾਰ ਹੋਣ ੦ ਅਤੇ ਅਖੰਡ
ਹੋਮ ਬਲੀ ਅਤੇ ਉਸ ਦੇ ਮੈਦੇ ਅਰ ਪੀਣ ਦੀਆਂ
ਭੇਟਾਂ ਤੋਂ ਛੁੱਟ ਇੱਕ ਬੱਕਰਾ ਪਾਪ ਦੀ ਬਲੀ ਲਈ
ਚੜ੍ਹਾਇਆ ਜਾਵੇ ॥
੩੫ ਅੱਠਵੇਂ ਦਿਨ ਤੁਹਾਡੀ ਮਹਾਂ ਸਭਾ ਹੋਵੇ ਜਿਹ ਦੇ
੩੬ ਵਿੱਚ ਤੁਸੀਂ ਕੋਈ ਕੰਮ ਧੰਦਾ ਨਾ ਕਰਿਓ ੦ ਪਰ
ਤੁਸੀਂ ਯਹੋਵਾਹ ਲਈ ਸੁਗੰਧਤਾ ਦੀ ਅੱਗ ਦੀ ਹੋਮ
ਬਲੀ ਚੜ੍ਹਾਓ ਅਰਥਾਤ ਇੱਕ ਵਹਿੜਾ, ਇੱਕ ਛੱਤ੍ਰਾ
੩੭ ਅਤੇ ਸੱਤ ਲੇਲੇ ਬੱਜ ਤੋਂ ਰਹਿਤ ੦ ਵਹਿੜਿਆਂ,
ਛੱਤ੍ਰਿਆਂ ਅਰ ਲੇਲਿਆਂ ਲਈ ਉਨ੍ਹਾਂ ਦੇ ਮੈਦੇ ਦੀ
ਅਰ ਪੀਣ ਦੀਆਂ ਭੇਟਾਂ ਉਨ੍ਹਾਂ ਦੀ ਗਿਣਤੀ ਅਤੇ
੩੮ ਰੀਤੀ ਅਨੁਸਾਰ ਹੋਣ ੦ ਅਤੇ ਅਖੰਡ ਹੋਮ ਬਲੀ ਅਤੇ
ਉਸ ਦੇ ਮੈਦੇ ਅਰ ਪੀਣ ਦੀਆਂ ਭੇਟਾਂ ਤੋਂ ਛੁੱਟ ਇੱਕ
ਬੱਕਰਾ ਪਾਪ ਦੀ ਬਲੀ ਲਈ ਚੜ੍ਹਾਇਆ ਜਾਵੇ ॥
੩੯ ਏਹ ਤੁਸੀਂ ਯਹੋਵਾਹ ਲਈ ਆਪਣੇ ਠਹਿਰਾਏ ਹੋਏ
ਪਰਬਾਂ ਵਿੱਚ ਆਪਣੀਆਂ ਸੁੱਖਣਾਂ ਅਰ ਖੁਸ਼ੀ ਦੀਆਂ
ਭੇਟਾਂ ਤੋਂ ਛੁੱਟ ਚੜ੍ਹਾਓ । ਏਹ ਤੁਹਾਡੇ ਹੋਮ ਦੀਆਂ
ਬਲੀਆਂ ਅਤੇ ਤੁਹਾਡੇ ਮੈਦੇ ਦੀਆਂ ਭੇਟਾਂ ਅਰ ਤੁਹਾਡੇ
ਪੀਣ ਦੀਆਂ ਭੇਟਾਂ ਅਰ ਤੁਹਾਡੇ ਸੁਖ ਸਾਂਦ ਦੀਆਂ
੪੦ ਭੇਟਾਂ ਲਈ ਹੋਣ ੦ ਜੋ ਕੁਝ ਯਹੋਵਾਹ ਨੇ ਮੂਸਾ ਨੂੰ
ਹੁਕਮ ਦਿੱਤਾ ਸੀ ਓਹੋ ਉਸ ਨੇ ਇਸਰਾਏਲੀਆਂ ਨੂੰ
ਆਖਿਆ ॥

## ਇਸਤ੍ਰੀਆਂ ਦੀਆਂ ਸੁੱਖਣਾਂ ਦੀਆਂ ਬਿਧੀਆਂ

੩੦ ਮੂਸਾ ਇਸਰਾਏਲੀਆਂ ਦਿਆਂ ਗੋਤਾਂ ਦੇ ਮੁਖੀਆਂ
ਨੂੰ ਬੋਲਿਆ ਕਿ ਏਹ ਹੁਕਮ ਹੈ ਜਿਹੜਾ ਯਹੋਵਾਹ ਨੇ
੨ ਦਿੱਤਾ ਹੈ ੦ ਜਦ ਕੋਈ ਮਨੁੱਖ ਯਹੋਵਾਹ ਲਈ ਸੁੱਖਣਾ
ਸੁੱਖੇ ਅਥਵਾ ਸੌਂਹ ਖਾਵੇ ਅਤੇ ਆਪਣੇ ਜੀਉ ਨੂੰ ਉਸ
ਗੱਲ ਉੱਤੇ ਬੰਨ੍ਹ ਲਵੇ ਤਾਂ ਉਹ ਆਪਣਾ ਬਚਨ ਨਾ
ਤੋੜੇ ਪਰ ਜੋ ਕੁਝ ਉਸ ਦੇ ਮੂੰਹ ਤੋਂ ਨਿੱਕਲਦਾ ਹੈ ਉਹ
੩ ਉਸ ਨੂੰ ਪੂਰਾ ਕਰੇ ੦ ਜੇ ਕੋਈ ਕੰਨਿਆ ਯਹੋਵਾਹ ਲਈ
ਸੁੱਖਣਾ ਸੁੱਖੇ ਅਤੇ ਆਪਣੇ ਆਪ ਨੂੰ ਉਸ ਗੱਲ ਉੱਤੇ
ਬੰਨ੍ਹੇ ਜਦ ਉਹ ਆਪਣੇ ਪਿਤਾ ਦੇ ਘਰ ਵਿੱਚ ਕੁਆਰੀ
੪ ਹੋਵੇ ੦ ਅਤੇ ਉਸ ਦਾ ਪਿਤਾ ਉਸ ਦੀ ਸੁੱਖਣਾ ਅਰ
ਉਸ ਦੇ ਬੰਨ੍ਹਣ ਨੂੰ ਜਿਹ ਦੇ ਨਾਲ ਓਸ ਆਪਣੇ ਜੀਉ
ਨੂੰ ਬੰਨ੍ਹਿਆ ਸੁਣੇ ਅਤੇ ਉਸ ਦਾ ਪਿਤਾ ਚੁੱਪ ਕਰ ਰਹੇ
ਤਾਂ ਉਸ ਦੀਆਂ ਸਾਰੀਆਂ ਸੁੱਖਣਾਂ ਪੱਕੀਆਂ ਰਹਿਣ
ਅਤੇ ਸਾਰੇ ਬਚਨ ਜਿਹ ਦੇ ਨਾਲ ਆਪਣੇ ਜੀਉ ਨੂੰ
੫ ਬੰਨ੍ਹਿਆ ਪੱਕੇ ਰਹਿਣ ੦ ਪਰ ਜੇ ਉਸ ਦਾ ਪਿਤਾ ਸੁਣ
ਕੇ ਉਸੇ ਦਿਨ ਉਸ ਨੂੰ ਵਰਜੇ ਤਾਂ ਉਸ ਦੀਆਂ ਸਾਰੀਆਂ
ਸੁੱਖਣਾਂ ਅਤੇ ਉਸ ਦੇ ਬੰਨ੍ਹਣ ਜਿਨ੍ਹਾਂ ਨਾਲ ਓਸ ਆਪਣੇ
ਜੀਉ ਨੂੰ ਬੰਨ੍ਹਿਆ ਪੱਕੇ ਨਾ ਰਹਿਣ ਅਤੇ ਯਹੋਵਾਹ
ਉਸ ਨੂੰ ਮਾਫ਼ੀ ਦੇਵੇਗਾ ਕਿਉਂ ਜੋ ਉਸ ਦੇ ਪਿਤਾ ਨੇ
ਉਸ ਨੂੰ ਵਰਜਿਆ ॥
੬ ਅਤੇ ਜੇ ਉਹ ਮਨੁੱਖ ਨਾਲ ਵਿਆਹੀ ਹੋਈ ਹੋਵੇ
ਅਤੇ ਉਸ ਦੀਆਂ ਸੁੱਖਣਾਂ ਉਸ ਉੱਤੇ ਹੋਣ ਅਥਵਾ
ਉਹ ਆਪਣੇ ਬੁੱਲ੍ਹਾਂ ਤੋਂ ਬਿਨਾ ਸੋਚੇ ਸਮਝੇ ਅਜੇਹੀ
ਗੱਲ ਕਢੇ ਜਿਸ ਤੋਂ ਉਸ ਦੇ ਜੀਉ ਉੱਤੇ ਬੰਨ੍ਹਣ
੭ ਪਵੇ ੦ ਅਤੇ ਉਸ ਦਾ ਮਨੁੱਖ ਸੁਣੇ ਪਰ ਜਿਸ ਦਿਨ ਉਹ
ਸੁਣੇ ਚੁੱਪ ਕਰ ਰਹੇ ਤਾਂ ਉਸ ਦੀਆਂ ਸੁੱਖਣਾਂ ਪੱਕੀਆਂ
ਰਹਿਣ ਅਤੇ ਓਹ ਬੰਨ੍ਹਣ ਜਿਨ੍ਹਾਂ ਦੇ ਨਾਲ ਉਸ
੮ ਆਪਣੇ ਜੀਉ ਨੂੰ ਬੰਨ੍ਹਿਆ ਪੱਕੇ ਰਹਿਣ ੦ ਪਰ ਜੇ
ਸੁਣਨ ਵਾਲੇ ਦਿਨ ਉਸ ਦਾ ਮਨੁੱਖ ਉਸ ਨੂੰ ਵਰਜੇ ਤਾਂ
ਉਸ ਦੀ ਸੁੱਖਣਾ ਜਿਹੜੀ ਉਸ ਦੇ ਉੱਤੇ ਹੈ ਅਰ
ਉਸ ਦੇ ਬੁੱਲ੍ਹਾਂ ਤੋਂ ਬਿਨਾ ਸੋਚੇ ਸਮਝੇ ਨਿੱਕਲੀ ਹੋਈ
ਗੱਲ ਜਿਹ ਦੇ ਨਾਲ ਓਸ ਆਪਣੇ ਜੀਉ ਨੂੰ ਬੰਨ੍ਹਿਆ
ਟੁੱਟ ਜਾਵੇ ਤਾਂ ਯਹੋਵਾਹ ਉਸ ਨੂੰ ਮਾਫ਼ੀ ਦੇਵੇਗਾ ॥
੯ ਪਰ ਵਿਧਵਾ ਅਥਵਾ ਛੁਟੜ ਦੀ ਸੁੱਖਣਾ ਜੋ ਕੁਝ
ਓਸ ਆਪਣੇ ਜੀਉ ਉੱਤੇ ਬੰਨ੍ਹਿਆ ਹੈ ਉਸ ਉੱਤੇ
੧੦ ਪੱਕੀ ਰਹੇ ੦ ਜੇ ਉਸ ਨੇ ਆਪਣੇ ਮਨੁੱਖ ਦੇ ਘਰ ਵਿੱਚ
ਸੁੱਖਣਾ ਸੁੱਖੀ ਅਥਵਾ ਓਸ ਸੌਂਹ ਨਾਲ ਆਪਣੇ ਜੀਉ
੧੧ ਉੱਤੇ ਕੋਈ ਬੰਨ੍ਹਣ ਬੰਨ੍ਹਿਆ ੦ ਅਤੇ ਉਸ ਦੇ ਮਨੁੱਖ
ਨੇ ਸੁਣਿਆ ਅਤੇ ਚੁੱਪ ਰਹਿ ਕੇ ਉਸ ਨੂੰ ਨਾ ਵਰਜਿਆ

ਤਾਂ ਉਸ ਦੀਆਂ ਸਾਰੀਆਂ ਸੁੱਖਣਾਂ ਪੱਕੀਆਂ ਰਹਿਣ
ਅਤੇ ਹਰ ਬੰਨ੍ਹਣ ਜਿਹ ਦੇ ਨਾਲ ਉਸ ਆਪਣੇ ਜੀਉ
੧੨ ਨੂੰ ਬੰਨ੍ਹਿਆ ਪੱਕਾ ਰਹੇ ○ ਪਰ ਜੇ ਉਸ ਦੇ ਮਨੁੱਖ ਨੇ
ਸੁਣਦੇ ਸਾਰ ਉਨ੍ਹਾਂ ਨੂੰ ਤੋੜ ਦਿੱਤਾ ਹੋਵੇ ਤਦ ਜੋ ਕੁਝ
ਉਸ ਦੇ ਬੁੱਲ੍ਹਾਂ ਤੋਂ ਉਸ ਦੀਆਂ ਸੁੱਖਣਾਂ ਦੇ ਵਿਖੇ ਯਾ
ਜੀਉ ਦੇ ਬੰਨ੍ਹਣ ਦੇ ਵਿਖੇ ਨਿੱਕਲਿਆ ਹੋਵੇ ਉਹ ਪੱਕਾ
ਨਾ ਰਹੇ ਕਿਉਂ ਜੋ ਉਸ ਦੇ ਮਨੁੱਖ ਨੇ ਉਨ੍ਹਾਂ ਨੂੰ ਤੋੜ
ਦਿੱਤਾ ਅਤੇ ਯਹੋਵਾਹ ਉਸ ਨੂੰ ਮਾਫ਼ੀ ਦੇਵੇਗਾ ॥
੧੩ ਹਰ ਸੁੱਖਣਾ ਅਰ ਹਰ ਸੌਂਹ ਜਿਹ ਦੇ ਨਾਲ ਉਸ
ਆਪਣੇ ਜੀਉ ਨੂੰ ਦੁਖ ਦੇਣ ਲਈ ਬੰਨ੍ਹਿਆ ਹੋਵੇ ਉਸ
ਦਾ ਮਨੁੱਖ ਉਸ ਨੂੰ ਪੱਕਾ ਰੱਖੇ ਅਥਵਾ ਉਸ ਦਾ
੧੪ ਮਨੁੱਖ ਉਸ ਨੂੰ ਤੋੜ ਦੇਵੇ ○ ਪਰ ਜੇ ਉਸ ਦਾ ਮਨੁੱਖ
ਨਿੱਤ ਚੁੱਪ ਵੱਟ ਛੱਡੇ ਤਾਂ ਉਹ ਉਸ ਦੀਆਂ ਸਾਰੀਆਂ
ਸੁੱਖਣਾਂ ਪੱਕੀਆਂ ਠਹਿਰਾਉਂਦਾ ਹੈ ਯਾ ਉਸ ਦੇ ਸਾਰੇ
ਬੰਨ੍ਹਣ ਜਿਹੜੇ ਉਸ ਉੱਤੇ ਹੋਣ ਪੱਕੇ ਠਹਿਰਾਉਂਦਾ
ਹੈ ਕਿਉਂ ਜੋ ਉਹ ਚੁੱਪ ਰਿਹਾ ਜਿਸ ਦਿਨ ਉਹ ਨੇ
੧੫ ਸੁਣਿਆ ਸੀ ○ ਪਰ ਜੇ ਉਹ ਨੇ ਉਨ੍ਹਾਂ ਦੇ ਸੁਣਨ ਦੇ
ਮਗਰੋਂ ਉਨ੍ਹਾਂ ਨੂੰ ਤੋੜ ਦਿੱਤਾ ਹੋਵੇ ਤਾਂ ਉਹ ਉਸ ਦੀ
੧੬ ਬੁਰਿਆਈ ਦੀ ਸਜ਼ਾ ਚੁੱਕੇ ○ ਏਹ ਓਹ ਬਿਧੀਆਂ
ਹਨ ਜਿਨ੍ਹਾਂ ਦਾ ਯਹੋਵਾਹ ਨੇ ਮੂਸਾ ਨੂੰ ਹੁਕਮ ਦਿੱਤਾ ਸੀ
ਮਨੁੱਖ ਅਤੇ ਤੀਵੀਂ ਵਿਖੇ, ਪਿਤਾ ਅਤੇ ਧੀ ਵਿਖੇ, ਜਦ
ਉਹ ਆਪਣੇ ਪਿਤਾ ਦੇ ਘਰ ਜੁਆਨੀ ਵਿੱਚ ਹੋਵੇ ॥

## ੩੧ ਮਿਦਯਾਨੀਆਂ ਨਾਲ ਲੜਾਈ

੨ ਯਹੋਵਾਹ ਮੂਸਾ ਨੂੰ ਬੋਲਿਆ ਕਿ ○ ਇਸਰਾਏਲੀਆਂ
ਦਾ ਮਿਦਯਾਨੀਆਂ ਤੋਂ ਬਦਲਾ ਲੈ, ਫੇਰ ਤੂੰ ਆਪਣੇ
੩ ਲੋਕਾਂ ਵਿੱਚ ਜਾ ਰਲੇਂਗਾ ○ ਤਾਂ ਮੂਸਾ ਪਰਜਾ ਨੂੰ
ਬੋਲਿਆ ਕਿ ਆਪਣੇ ਵਿੱਚੋਂ ਮਨੁੱਖਾਂ ਨੂੰ ਸ਼ਸਤ੍ਰ ਧਾਰੀ
ਬਣਾਓ ਤਾਂ ਜੋ ਓਹ ਮਿਦਯਾਨ ਦੇ ਵਿਰੁੱਧ ਚੜ੍ਹਨ ਅਤੇ
ਯਹੋਵਾਹ ਦਾ ਬਦਲਾ ਮਿਦਯਾਨੀਆਂ ਤੋਂ ਲੈਣ ○
੪ ਇਸਰਾਏਲੀਆਂ ਦਿਆਂ ਸਾਰਿਆਂ ਗੋਤਾਂ ਤੋਂ ਤੁਸੀਂ ਇੱਕ
੫ ਇੱਕ ਹਜ਼ਾਰ ਜੁੱਧ ਕਰਨ ਲਈ ਘੱਲੋ ○ ਤਾਂ ਇਸਰਾ-
ਏਲ ਦਿਆਂ ਹਜ਼ਾਰਾਂ ਵਿੱਚੋਂ ਹਰ ਗੋਤ ਤੋਂ ਇੱਕ ਹਜ਼ਾਰ
ਪੁਚਾਏ ਗਏ ਅਰਥਾਤ ਬਾਰਾਂ ਹਜ਼ਾਰ ਜੁੱਧ ਲਈ
੬ ਸ਼ਸਤ੍ਰ ਧਾਰੀ ਸਨ ○ ਉਪਰੰਤ ਮੂਸਾ ਨੇ ਉਨ੍ਹਾਂ ਨੂੰ ਗੋਤਾਂ
ਪਰਤੀ ਹਜ਼ਾਰ ਹਜ਼ਾਰ ਕਰਕੇ ਨਾਲੇ ਅਲਆਜ਼ਾਰ
ਜਾਜਕ ਦੇ ਪੁੱਤ੍ਰ ਫ਼ੀਨਹਾਸ ਨੂੰ ਜੁੱਧ ਲਈ ਘੱਲਿਆ
ਅਤੇ ਪਵਿੱਤ੍ਰ ਅਸਥਾਨ ਦੇ ਭਾਂਡੇ ਨਾਲ ਸਨ ਅਤੇ
ਚੌਕਸ ਕਰਨ ਦੀਆਂ ਤੁਰ੍ਹੀਆਂ ਉਸ ਦੇ ਹੱਥ ਵਿੱਚ
੭ ਸਨ ○ ਸੋ ਓਹ ਮਿਦਯਾਨੀਆਂ ਨਾਲ ਲੜੇ ਜਿਵੇਂ
ਯਹੋਵਾਹ ਨੇ ਮੂਸਾ ਨੂੰ ਹੁਕਮ ਦਿੱਤਾ ਸੀ ਅਤੇ ਉਨ੍ਹਾਂ ਨੇ
੮ ਸਾਰੇ ਨਰਾਂ ਨੂੰ ਵੱਢ ਸੁੱਟਿਆ ○ ਅਤੇ ਉਨ੍ਹਾਂ ਨੇ ਮਿਦਯਾਨ
ਦੇ ਰਾਜਿਆਂ ਨੂੰ ਓਹਨਾਂ ਵੱਢਿਆਂ ਹੋਇਆਂ ਦੇ ਨਾਲ
ਹੀ ਵੱਢ ਸੁੱਟਿਆ ਅਰਥਾਤ ਅੱਵੀ ਅਤੇ ਰਕਮ ਅਤੇ
ਸੂਰ ਅਤੇ ਹੂਰ ਅਤੇ ਰਬਾ,—ਇਨ੍ਹਾਂ ਮਿਦਯਾਨ ਦੇ ਪੰਜਾਂ
ਰਾਜਿਆਂ ਨੂੰ ਨਾਲੇ ਬਓਰ ਦੇ ਪੁੱਤ੍ਰ ਬਿਲਆਮ ਨੂੰ ਤੇਗ
੯ ਨਾਲ ਵੱਢ ਸੁੱਟਿਆ ○ ਅਤੇ ਇਸਰਾਏਲੀਆਂ ਨੇ
ਮਿਦਯਾਨ ਦੀਆਂ ਤੀਵੀਆਂ ਅਤੇ ਉਨ੍ਹਾਂ ਦੇ ਨਿਆ-
ਣਿਆਂ ਨੂੰ ਬੰਧੂਏ ਬਣਾ ਲਿਆ ਅਤੇ ਉਨ੍ਹਾਂ ਦੇ ਸਾਰੇ
ਡੰਗਰ ਅਤੇ ਉਨ੍ਹਾਂ ਦੇ ਸਾਰੇ ਵੱਗ ਅਤੇ ਉਨ੍ਹਾਂ ਦਾ ਸਾਰਾ
੧੦ ਲਕਾ ਤੁਕਾ ਲੁੱਟ ਲਿਆ ○ ਅਤੇ ਉਨ੍ਹਾਂ ਦੇ ਸਾਰੇ
ਸ਼ਹਿਰਾਂ ਨੂੰ ਜਿਨ੍ਹਾਂ ਵਿੱਚ ਓਹ ਵੱਸਦੇ ਸਨ ਅਤੇ ਉਨ੍ਹਾਂ
ਦੀਆਂ ਸਾਰੀਆਂ ਛਾਉਣੀਆਂ ਨੂੰ ਅੱਗ ਨਾਲ ਫੂਕ
੧੧ ਦਿੱਤਾ ○ ਅਤੇ ਉਨ੍ਹਾਂ ਨੇ ਲੁੱਟ ਦਾ ਸਾਰਾ ਮਾਲ ਅਤੇ
੧੨ ਸਾਰੇ ਬੰਧੂਏ ਕੀ ਮਨੁੱਖ ਕੀ ਡੰਗਰ ਲੈ ਲਏ ○ ਅਤੇ
ਓਹ ਮੂਸਾ ਅਤੇ ਅਲਆਜ਼ਾਰ ਜਾਜਕ ਅਤੇ ਇਸਰਾ-
ਏਲੀਆਂ ਦੀ ਮੰਡਲੀ ਕੋਲ ਬੰਧੂਆਂ ਨੂੰ ਅਤੇ ਮਾਲ
ਡੰਗਰ ਨੂੰ ਅਤੇ ਲੁੱਟ ਨੂੰ ਡੇਰੇ ਵਿੱਚ ਮੋਆਬ ਦੇ ਮਦਾਨ
ਵਿੱਚ ਜਿਹੜਾ ਯਰਦਨ ਉੱਤੇ ਯਰੀਹੋ ਕੋਲ ਹੈ ਲੈ
ਆਏ ॥
੧੩ ਤਾਂ ਮੂਸਾ ਅਤੇ ਅਲਆਜ਼ਾਰ ਜਾਜਕ ਅਤੇ ਮੰਡਲੀ
ਦੇ ਸਾਰੇ ਪਰਧਾਨ ਡੇਰੇ ਤੋਂ ਬਾਹਰ ਅੱਗਲਵਾਂਢੀ
੧੪ ਗਏ ○ ਪਰ ਮੂਸਾ ਦਲ ਦੇ ਸੈਨਾਪਤੀਆਂ ਨਾਲ
ਅਰਥਾਤ ਹਜ਼ਾਰਾਂ ਦੇ ਸਰਦਾਰਾਂ ਨਾਲ ਅਤੇ ਸੈਂਕੜਿਆਂ
ਦੇ ਸਰਦਾਰਾਂ ਨਾਲ ਜਿਹੜੇ ਜੁੱਧ ਕਰਨ ਗਏ ਕ੍ਰੋਧਵਾਨ
੧੫ ਹੋਇਆ ○ ਅਤੇ ਮੂਸਾ ਨੇ ਉਨ੍ਹਾਂ ਨੂੰ ਆਖਿਆ, ਕੀ
ਤੁਸਾਂ ਸਾਰੀਆਂ ਨਾਰੀਆਂ ਨੂੰ ਜੀਉਂਦੀਆਂ ਰੱਖਿਆ
੧੬ ਹੈ ? ○ ਵੇਖੋ, ਏਹ ਓਹ ਹਨ ਜਿਨ੍ਹਾਂ ਨੇ ਇਸਰਾ-
ਏਲੀਆਂ ਨੂੰ ਬਿਲਆਮ ਦੀ ਸਲਾਹ ਨਾਲ ਪਓਰ ਦੀ
ਗੱਲ ਵਿੱਚ ਯਹੋਵਾਹ ਦੇ ਵਿਰੁੱਧ ਅਪਰਾਧੀ ਬਣਾਇਆ
੧੭ ਤਾਂ ਬਵਾ ਯਹੋਵਾਹ ਦੀ ਮੰਡਲੀ ਵਿੱਚ ਪਈ ○ ਹੁਣ
ਨਿਆਣਿਆਂ ਵਿੱਚੋਂ ਨਰ ਨਿਆਣੇ ਵੱਢ ਸੁੱਟੋ ਅਤੇ

ਹਰ ਤੀਵੀਂ ਜਿਹ ਨੇ ਮਨੁੱਖ ਨਾਲ ਸੰਗ ਕੀਤਾ ਹੋਵੇ
੧੮ ਵੱਢ ਸੁੱਟੋ ੦ ਪਰ ਸਾਰੀਆਂ ਕੁਆਰੀਆਂ ਨੂੰ ਜਿਨ੍ਹਾਂ ਨੇ
ਕਿਸੇ ਮਨੁੱਖ ਨਾਲ ਸੰਗ ਨਹੀਂ ਕੀਤਾ ਆਪਣੇ ਲਈ
੧੯ ਜੀਉਂਦੀਆਂ ਰੱਖ ੦ ਪਰ ਤੁਸੀਂ ਡੇਰੇ ਤੋਂ ਬਾਹਰ ਸੱਤ
ਦਿਨ ਟਿਕੋ, ਓਹ ਸਾਰੇ ਜਿਨ੍ਹਾਂ ਨੇ ਕਿਸੇ ਪ੍ਰਾਣੀ ਨੂੰ
ਵੱਢਿਆ ਹੋਵੇ ਅਤੇ ਓਹ ਸਾਰੇ ਜਿਨ੍ਹਾਂ ਨੇ ਕਿਸੇ ਵੱਢੇ
ਹੋਏ ਨੂੰ ਛੋਹਿਆ ਹੋਵੇ ਤੁਸੀਂ ਸਾਰੇ ਅਤੇ ਤੁਹਾਡੇ ਬੰਧੂਏ
ਆਪਣੇ ਆਪ ਨੂੰ ਤੀਜੇ ਦਿਨ ਅਤੇ ਸੱਤਵੇਂ ਦਿਨ ਪਵਿੱਤ੍ਰ
੨੦ ਕਰੋ ੦ ਅਤੇ ਸਾਰੇ ਬਸਤ੍ਰ ਅਤੇ ਸਾਰੇ ਚੰਮ ਦਾ ਸਾਮਾਨ
ਅਤੇ ਸਾਰਾ ਪਸ਼ਮੀਨੇ ਦਾ ਕੰਮ ਅਤੇ ਸਾਰੇ ਲੱਕੜੀ ਦੇ
੨੧ ਭਾਂਡੇ ਤੁਸੀਂ ਪਵਿੱਤ੍ਰ ਕਰੋ ੦ ਤਾਂ ਅਲਆਜ਼ਾਰ ਜਾਜਕ
ਨੇ ਉਨ੍ਹਾਂ ਜੋਧਿਆਂ ਨੂੰ ਜਿਹੜੇ ਜੁੱਧ ਵਿੱਚ ਗਏ ਸਨ
ਆਖਿਆ, ਏਹ ਬਿਵਸਥਾ ਦੀ ਬਿਧੀ ਹੈ ਜਿਹ ਦਾ
੨੨ ਯਹੋਵਾਹ ਮੂਸਾ ਨੂੰ ਹੁਕਮ ਦਿੱਤਾ ਸੀ ੦ ਨਿਰਾ ਸੋਨਾ,
ਚਾਂਦੀ, ਪਿੱਤਲ, ਲੋਹਾ, ਜਿਸਤ ਅਤੇ ਸਿੱਕਾ ੦
੨੩ ਅਰਥਾਤ ਹਰ ਇੱਕ ਸ਼ੈ ਜਿਹੜੀ ਅੱਗ ਵਿੱਚ ਪੈ ਸੱਕੇ
ਤੁਸੀਂ ਅੱਗ ਦੇ ਵਿੱਚ ਦੀ ਲੰਘਾਓ ਤਾਂ ਉਹ ਸ਼ੁੱਧ
ਹੋਵੇਗੀ। ਤਾਂ ਵੀ ਓਹ ਅਸ਼ੁੱਧਤਾਈ ਦੇ ਜਲ ਨਾਲ
ਪਵਿੱਤ੍ਰ ਕੀਤੀ ਜਾਵੇ ਅਤੇ ਜੋ ਕੁਝ ਅੱਗ ਵਿੱਚ ਨਾ ਪੈ
੨੪ ਸੱਕੇ ਤੁਸੀਂ ਪਾਣੀ ਦੇ ਵਿੱਚ ਦੀ ਲੰਘਾਓ ੦ ਅਤੇ
ਸੱਤਵੇਂ ਦਿਨ ਤੁਸੀਂ ਆਪਣੇ ਕੱਪੜੇ ਧੋਵੋ ਤਾਂ ਤੁਸੀਂ
ਸ਼ੁੱਧ ਹੋਵੋਗੇ, ਏਸ ਦੇ ਮਗਰੋਂ ਤੁਸੀਂ ਡੇਰੇ ਵਿੱਚ
ਆਓ ॥
੨੫ ੨੬ ਫੇਰ ਯਹੋਵਾਹ ਮੂਸਾ ਨੂੰ ਬੋਲਿਆ, ੦ ਤੂੰ ਅਤੇ
ਅਲਆਜ਼ਾਰ ਜਾਜਕ ਅਤੇ ਮੰਡਲੀ ਦੇ ਪਿਤ੍ਰਾਂ ਦੇ
ਘਰਾਣਿਆਂ ਦੇ ਮੁਖੀਏ ਲੁੱਟ ਦੇ ਮਾਲ ਦਾ ਜਿਹੜਾ
ਫੜਿਆ ਗਿਆ ਲੇਖਾ ਕਰੋ, ਕੀ ਆਦਮੀ ਦਾ ਕੀ
੨੭ ਡੰਗਰ ਦਾ ੦ ਅਤੇ ਤੂੰ ਲੁੱਟ ਨੂੰ ਦੋ ਹਿੱਸਿਆਂ ਵਿੱਚ
ਅਰਥਾਤ ਜੋਧਿਆਂ ਦੇ ਹਿੱਸੇ ਵਿੱਚ ਜਿਹੜੇ ਲੜਾਈ
ਵਿੱਚ ਗਏ ਅਤੇ ਮੰਡਲੀ ਦੇ ਹਿੱਸੇ ਵਿੱਚ ਵੰਡ ੦
੨੮ ਅਤੇ ਤੂੰ ਉਨ੍ਹਾਂ ਜੋਧਿਆਂ ਤੋਂ ਜਿਹੜੇ ਲੜਾਈ ਵਿੱਚ ਗਏ
ਯਹੋਵਾਹ ਲਈ ਕਰ ਲਈਂ ਅਰਥਾਤ ਇੱਕ ਜਾਨ ਪੰਜ
ਸੌ ਵਿੱਚੋਂ ਭਾਵੇਂ ਆਦਮੀਆਂ ਦੀ ਭਾਵੇਂ ਵੱਗ ਦੀ
੨੯ ਭਾਵੇਂ ਗਧਿਆਂ ਦੀ ਭਾਵੇਂ ਇੱਜੜਾਂ ਦੀ ੦ ਉਨ੍ਹਾਂ ਦੇ
ਅੱਧ ਵਿੱਚੋਂ ਲੈ ਕੇ ਅਲਆਜ਼ਾਰ ਜਾਜਕ ਨੂੰ ਯਹੋਵਾਹ
੩੦ ਦੀ ਚੁੱਕਣ ਦੀ ਭੇਟ ਕਰਕੇ ਦੇਈਂ ੦ ਅਤੇ ਇਸਰਾ-
ਏਲੀਆਂ ਦੇ ਅੱਧ ਤੋਂ ਪੰਜਾਹਾਂ ਵਿੱਚੋਂ ਇੱਕ ਲੈ ਭਾਵੇਂ
ਆਦਮੀਆਂ ਦਾ ਭਾਵੇਂ ਵੱਗ ਦਾ ਭਾਵੇਂ ਗਧਿਆਂ ਦਾ
ਭਾਵੇਂ ਇੱਜੜ ਦਾ ਅਰਥਾਤ ਸਾਰੇ ਡੰਗਰਾਂ ਦਾ ਅਤੇ
ਉਨ੍ਹਾਂ ਨੂੰ ਲੇਵੀਆਂ ਨੂੰ ਦੇਈਂ ਜਿਹੜੇ ਯਹੋਵਾਹ ਦੇ
ਡੇਹਰੇ ਦੀ ਜੁੰਮੇਵਾਰੀ ਰੱਖਦੇ ਹਨ ॥
੩੧ ਜੋ ਕੁਝ ਯਹੋਵਾਹ ਨੇ ਮੂਸਾ ਨੂੰ ਹੁਕਮ ਦਿੱਤਾ ਸੀ
ਉਹ ਅਲਆਜ਼ਾਰ ਜਾਜਕ ਨੇ ਅਤੇ ਮੂਸਾ ਨੇ ਕੀਤਾ ੦
੩੨ ਅਤੇ ਮਾਲ ਡੰਗਰ ਤੋਂ ਬਿਨਾ ਜਿਹੜਾ ਜੋਧਿਆਂ ਨੇ
੩੩ ਲੁੱਟਿਆ ਛੇ ਲੱਖ ਪੰਝੱਤਰ ਹਜ਼ਾਰ ਭੇਡਾਂ, ੦ ਬਹੱਤਰ
੩੪ ੩੫ ਹਜ਼ਾਰ ਬਲਦ, ੦ ਇਕਾਹਟ ਹਜ਼ਾਰ ਗਧੇ, ੦ ਅਤੇ
ਇਨਸਾਨਾਂ ਵਿੱਚੋਂ ਓਹ ਕੁਆਰੀਆਂ ਜਿਨ੍ਹਾਂ ਨੇ ਮਨੁੱਖ
ਨਾਲ ਸੰਗ ਨਹੀਂ ਕੀਤਾ ਸੀ ਸਾਰੀਆਂ ਜਣੀਆਂ ਬੱਤੀ
੩੬ ਹਜ਼ਾਰ ਸਨ ੦ ਅਤੇ ਜੋਧਿਆਂ ਦਾ ਅੱਧ ਗਿਣਤੀ
ਅਨੁਸਾਰ ਤਿੰਨ ਲੱਖ ਸੈਂਤੀ ਹਜ਼ਾਰ ਪੰਜ ਸੌ ਭੇਡਾਂ
੩੭ ਸਨ ੦ ਅਤੇ ਯਹੋਵਾਹ ਦੀ ਕਰ ਏਹ ਸੀ,—ਇੱਜੜ
੩੮ ਤੋਂ ਛੇ ਸੌ ਪੰਝੱਤਰ ੦ ਅਤੇ ਬਲਦ ਛੱਤੀ ਹਜ਼ਾਰ ਸਨ
੩੯ ਜਿਨ੍ਹਾਂ ਤੋਂ ਯਹੋਵਾਹ ਦੀ ਕਰ ਬਹੱਤਰ ਸੀ ੦ ਗਧੇ ਤੀਹ
ਹਜ਼ਾਰ ਪੰਜ ਸੌ ਸਨ ਜਿਨ੍ਹਾਂ ਤੋਂ ਯਹੋਵਾਹ ਦੀ ਕਰ
੪੦ ਇਕਾਹਟ ਸੀ ੦ ਅਤੇ ਇਨਸਾਨ ਸੋਲਾਂ ਹਜ਼ਾਰ ਸਨ
੪੧ ਜਿਨ੍ਹਾਂ ਤੋਂ ਯਵੋਵਾਹ ਦੀ ਕਰ ਬੱਤੀ ਪ੍ਰਾਣੀ ਸਨ ੦ ਤਾਂ
ਮੂਸਾ ਨੇ ਉਸ ਕਰ ਨੂੰ ਯਹੋਵਾਹ ਦੀ ਚੁੱਕਣ ਦੀ ਭੇਟ
ਕਰਕੇ ਅਲਆਜ਼ਾਰ ਜਾਜਕ ਨੂੰ ਦਿੱਤਾ ਜਿਵੇਂ ਯਹੋਵਾਹ
੪੨ ਨੇ ਮੂਸਾ ਨੂੰ ਹੁਕਮ ਦਿੱਤਾ ਸੀ ੦ ਅਤੇ ਇਸਰਾਏਲੀਆਂ
ਦੇ ਅੱਧ ਤੋਂ ਜਿਹੜਾ ਮੂਸਾ ਨੇ ਜੁੱਧ ਕਰਨ ਵਾਲਿਆਂ
੪੩ ਤੋਂ ਵੰਡਿਆ ੦ ਅਤੇ ਮੰਡਲੀ ਦਾ ਹਿੱਸਾ ਏਹ ਸੀ,—
੪੪ ਭੇਡਾਂ ਤਿੰਨ ਲੱਖ ਸੈਂਤੀ ਹਜ਼ਾਰ ਪੰਜ ਸੌ, ੦ ਬਲਦ
੪੫ ਛੱਤੀ ਹਜ਼ਾਰ, ੦ ਗਧੇ ਤੀਹ ਹਜ਼ਾਰ ਪੰਜ ਸੌ, ੦
੪੬ ੪੭ ਇਨਸਾਨ ਸੋਲਾਂ ਹਜ਼ਾਰ ੦ ਮੂਸਾ ਨੇ ਇਸਰਾਏਲੀਆਂ
ਦੇ ਅੱਧ ਤੋਂ ਪੰਜਾਹਾਂ ਵਿੱਚੋਂ ਇੱਕ ਭਾਵੇਂ ਆਦਮੀਆਂ
ਵਿੱਚੋਂ ਭਾਵੇਂ ਡੰਗਰਾਂ ਵਿੱਚੋਂ ਲੈ ਕੇ ਓਹ ਲੇਵੀਆਂ ਨੂੰ
ਦਿੱਤੇ ਜਿਹੜੇ ਯਹੋਵਾਹ ਦੇ ਡੇਹਰੇ ਦੀ ਜੁੰਮੇਵਾਰੀ ਰੱਖਦੇ
ਸਨ ਜਿਵੇਂ ਯਹੋਵਾਹ ਨੇ ਮੂਸਾ ਨੂੰ ਹੁਕਮ ਦਿੱਤਾ ਸੀ ॥
੪੮ ਤਾਂ ਸੈਨਾਪਤੀ ਜਿਹੜੇ ਸੈਨਾ ਦੇ ਹਜ਼ਾਰਾਂ ਉੱਤੇ ਸਨ
ਅਰਥਾਤ ਹਜ਼ਾਰਾਂ ਦੇ ਸਰਦਾਰ ਅਤੇ ਸੈਂਕੜਿਆਂ ਦੇ
੪੯ ਸਰਦਾਰ ਮੂਸਾ ਕੋਲ ਆਏ ੦ ਅਤੇ ਉਨ੍ਹਾਂ ਨੇ ਮੂਸਾ ਨੂੰ
ਆਖਿਆ, ਤੁਹਾਡੇ ਦਾਸਾਂ ਨੇ ਜੁੱਧ ਕਰਨ ਵਾਲਿਆਂ ਦਾ

ਲੇਖਾ ਕੀਤਾ ਜਿਹੜੇ ਸਾਡੇ ਹੱਥਾਂ ਵਿੱਚ ਸਨ ਅਤੇ ਸਾਡੇ
੫੦ ਵਿੱਚੋਂ ਇੱਕ ਮਨੁੱਖ ਵੀ ਨਹੀਂ ਘੱਟਿਆ ੦ ਅਸੀਂ
ਯਹੋਵਾਹ ਦਾ ਚੜ੍ਹਾਵਾ ਲਿਆਏ ਹਾਂ, ਜੋ ਕੁਝ ਹਰ
ਇੱਕ ਦੇ ਹੱਥ ਲੱਗਾ ਅਰਥਾਤ ਸੋਨੇ ਦੇ ਗਹਿਣੇ,
ਪਜ਼ੇਬਾਂ, ਕੜੇ, ਛਾਪਾਂ, ਬਾਲੀਆਂ ਬਾਜ਼ੂਬੰਦ, ਤਾਂ ਜੋ
ਅਸੀਂ ਆਪਣੇ ਪ੍ਰਾਣਾਂ ਲਈ ਯਹੋਵਾਹ ਅੱਗੇ
੫੧ ਪਰਾਸਚਿਤ ਕਰੀਏ ੦ ਤਾਂ ਮੂਸਾ ਅਤੇ ਅਲਆਜ਼ਾਰ
ਜਾਜਕ ਨੇ ਉਨ੍ਹਾਂ ਤੋਂ ਏਹ ਸਾਰੇ ਘੜਤ ਦੇ ਸੋਨੇ ਦੇ
੫੨ ਗਹਿਣੇ ਲਏ ੦ ਅਤੇ ਚੁੱਕਣ ਦੀ ਭੇਟ ਦਾ ਸਾਰਾ
ਸੋਨਾ ਜਿਹੜਾ ਉਨ੍ਹਾਂ ਨੇ ਯਹੋਵਾਹ ਲਈ ਚੜ੍ਹਾਇਆ
ਸਵਾ ਕੁ ਪੰਜ ਮਣ * ਪੱਕਾ ਸੀ ਜਿਹੜਾ ਹਜ਼ਾਰਾਂ ਦੇ
ਸਰਦਾਰਾਂ ਅਤੇ ਸੈਂਕੜਿਆਂ ਦੇ ਸਰਦਾਰਾਂ ਤੋਂ
੫੩ ਆਇਆ ੦ ਜੁੱਧ ਕਰਨ ਵਾਲਿਆਂ ਵਿੱਚੋਂ ਹਰ ਇੱਕ
੫੪ ਨੇ ਆਪਣੇ ਲਈ ਲੁੱਟਿਆ ਸੀ ੦ ਤਾਂ ਮੂਸਾ ਅਤੇ
ਅਲਆਜ਼ਾਰ ਜਾਜਕ ਉਹ ਸੋਨਾ ਹਜ਼ਾਰਾਂ ਅਤੇ
ਸੈਂਕੜਿਆਂ ਦੇ ਸਰਦਾਰਾਂ ਤੋਂ ਲੈ ਕੇ ਮੰਡਲੀ ਦੇ ਤੰਬੂ
ਵਿੱਚ ਲਿਆਏ ਤਾਂ ਜੋ ਉਹ ਇਸਰਾਏਲੀਆਂ ਲਈ
ਯਹੋਵਾਹ ਅੱਗੇ ਇੱਕ ਯਾਦਗਾਰੀ ਹੋਵੇ ।।

## ਯਰਦਨ ਦੇ ਪੂਰਬ ਦੀ ਮਿਲਖ

**੩੨** ਰਊਬੇਨੀਆਂ ਅਤੇ ਗਾਦੀਆਂ ਕੋਲ ਬਹੁਤ
ਵੱਡੇ ਵੱਡੇ ਵੱਗ ਸਨ ਅਤੇ ਜਾਂ ਉਨ੍ਹਾਂ ਨੇ ਯਾਜ਼ੇਰ ਦੇ
ਦੇਸ ਨੂੰ ਅਤੇ ਗਿਲਆਦ ਦੇ ਦੇਸ ਨੂੰ ਡਿੱਠਾ ਤਾਂ ਵੇਖੋ,
੨ ਉਹ ਥਾਂ ਵੱਗਾਂ ਵਾਲਾ ਥਾਂ ਸੀ ੦ ਉਪਰੰਤ ਗਾਦੀਆਂ
ਅਤੇ ਰਊਬੇਨੀਆਂ ਨੇ ਮੂਸਾ ਅਤੇ ਅਲਆਜ਼ਾਰ ਜਾਜਕ
ਅਤੇ ਮੰਡਲੀ ਦੇ ਪਰਧਾਨਾਂ ਕੋਲ ਜਾ ਕੇ ਆਖਿਆ, ੦
੩ ਅਟਾਰੋਥ, ਦੀਬੋਨ, ਯਾਜ਼ੇਰ, ਨਿਮਰਾਹ, ਹਸ਼ਬੋਨ,
੪ ਅਲਾਲੇਹ, ਸਬਾਮ, ਨਬੋ ਅਤੇ ਬਓਨ, ੦ ਅਰਥਾਤ
ਜਿਸ ਧਰਤੀ ਨੂੰ ਯਹੋਵਾਹ ਨੇ ਇਸਰਾਏਲ ਦੀ ਮੰਡਲੀ
ਅੱਗੇ ਮਾਰਿਆ ਹੈ ਏਹ ਧਰਤੀ ਵੱਗਾਂ ਵਾਲੀ ਧਰਤੀ ਹੈ
੫ ਅਤੇ ਤੁਹਾਡੇ ਦਾਸਾਂ ਕੋਲ ਵੱਗ ਹਨ ੦ ਨਾਲੇ ਉਨ੍ਹਾਂ ਨੇ
ਆਖਿਆ, ਜੇ ਤੁਹਾਡੀ ਕਿਰਪਾ ਦੀ ਨਿਗਾਹ ਸਾਡੇ ਉੱਤੇ
ਹੋਵੇ ਤਾਂ ਇਹ ਧਰਤੀ ਤੁਹਾਡੇ ਦਾਸਾਂ ਨੂੰ ਮਿਲਖ ਲਈ
ਦਿੱਤੀ ਜਾਵੇ । ਸਾਨੂੰ ਯਰਦਨੋਂ ਪਾਰ ਨਾ ਲੰਘਾਇਓ ੦
੬ ਤਾਂ ਮੂਸਾ ਨੇ ਗਾਦੀਆਂ ਅਤੇ ਰਊਬੇਨੀਆਂ ਨੂੰ ਆਖਿਆ,
ਭਲਾ, ਤੁਹਾਡੇ ਭਰਾ ਤਾਂ ਲੜਾਈ ਵਿੱਚ ਜਾਣ ਅਤੇ
੭ ਤੁਸੀਂ ਏਥੇ ਬੈਠੇ ਰਹੋ ? ੦ ਤੁਸੀਂ ਕਿਉਂ ਇਸਰਾਏਲੀਆ
ਦਾ ਦਿਲ ਤੋੜਦੇ ਹੋ ਕਿ ਓਹ ਉਸ ਧਰਤੀ ਵਿੱਚ ਨ
ਲੰਘਣ ਜਿਹੜੀ ਯਹੋਵਾਹ ਨੇ ਉਨ੍ਹਾਂ ਨੂੰ ਦਿੱਤੀ ਹੈ ? ੦
੮ ਐਉਂ ਤੁਹਾਡੇ ਵੱਡਿਆਂ ਨੇ ਕੀਤਾ ਜਦ ਮੈਂ ਉਨ੍ਹਾਂ ਨੂੰ
ਕਾਦੇਸ਼-ਬਰਨੇਆ ਤੋਂ ਧਰਤੀ ਵੇਖਣ ਨੂੰ ਘੱਲਿਆ ੦
੯ ਜਦ ਓਹ ਅਸ਼ਕੋਲ ਦੀ ਵਾਦੀ ਨੂੰ ਉਤਾਹਾਂ ਗਏ ਅਤੇ
ਉਸ ਧਰਤੀ ਨੂੰ ਵੇਖਿਆ ਤਾਂ ਉਨ੍ਹਾਂ ਨੇ ਇਸਰਾਏਲੀਆਂ
ਦਾ ਦਿਲ ਤੋੜਿਆ ਸੀ ਸੋ ਓਹ ਉਸ ਧਰਤੀ ਵਿੱਚ ਨ
੧੦ ਗਏ ਜਿਹੜੀ ਯਹੋਵਾਹ ਨੇ ਉਨ੍ਹਾਂ ਨੂੰ ਦਿੱਤੀ ਸੀ ੦ ਤੁ
ਉਸ ਦਿਨ ਯਹੋਵਾਹ ਦਾ ਕ੍ਰੋਧ ਭੜਕ ਉੱਠਿਆ ਅਤੇ
੧੧ ਉਸ ਨੇ ਸੌਂਹ ਖਾ ਕੇ ਆਖਿਆ ੦ ਕਿ ਏਹ ਮਨੁੱਖ
ਜਿਹੜੇ ਮਿਸਰੋਂ ਆਏ ਹਨ ਵੀਹ ਵਰਿਹਾਂ ਦੇ ਅਤੇ ਉਸ
ਤੋਂ ਉੱਪਰ ਦੇ ਉਸ ਧਰਤੀ ਨੂੰ ਉੱਕਾ ਹੀ ਨਾ ਵੇਖਣਗੇ
ਜਿਹ ਦੀ ਮੈਂ ਅਬਰਾਹਾਮ, ਇਸਹਾਕ ਅਰ ਯਾਕੂਬ
ਨਾਲ ਸੌਂਹ ਖਾਧੀ ਸੀ ਕਿਉਂ ਜੋ ਓਹ ਮੇਰੇ ਪਿੱਛੇ ਪਿੱਛੇ
੧੨ ਨਾ ਚੱਲੇ ੦ ਯਫੁੰਨਹ ਕਨਿੱਜ਼ੀ ਦੇ ਪੁੱਤ੍ਰ ਕਾਲੇਬ ਅਤੇ
ਨੂਨ ਦੇ ਪੁੱਤ੍ਰ ਯਹੋਸ਼ੁਆ ਤੋਂ ਛੁੱਟ, ਕਿਉਂ ਜੋ ਉਹ
੧੩ ਯਹੋਵਾਹ ਦੇ ਪਿੱਛੇ ਪਿੱਛੇ ਚੱਲੇ ਸਨ ੦ ਤਾਂ ਯਹੋਵਾਹ
ਦਾ ਕ੍ਰੋਧ ਇਸਰਾਏਲ ਉੱਤੇ ਭੜਕ ਉੱਠਿਆ ਅਤੇ
ਉਸ ਉਨ੍ਹਾਂ ਨੂੰ ਚਾਲੀ ਵਰਿਹਾਂ ਤੀਕ ਉਜਾੜ ਵਿੱਚ
ਭੁਆਇਆ ਜਦ ਤੀਕ ਸਾਰੀ ਪੀੜ੍ਹੀ ਜਿਹ ਨੇ ਏਹ
ਬੁਰਿਆਈ ਯਹੋਵਾਹ ਦੀਆਂ ਅੱਖਾਂ ਵਿੱਚ ਕੀਤੀ ਸੀ
੧੪ ਗਲ ਸੜ ਨਾ ਗਈ ੦ ਹੁਣ ਵੇਖੋ, ਤੁਸੀਂ ਆਪਣੇ
ਵੱਡਿਆਂ ਦੇ ਥਾਂ ਉੱਠੇ ਹੋ । ਹਾਂ, ਤੁਸੀਂ ਪਾਪੀ ਮਨੁੱਖ
ਦੇ ਜਣੇ ਹੋਏ ਹੋ । ਤੁਸੀਂ ਯਹੋਵਾਹ ਦੇ ਡਾਢੇ ਕ੍ਰੋਧ ਨੂੰ
੧੫ ਇਸਰਾਏਲ ਉੱਤੇ ਬਹੁਤ ਵਧਾਓਗੇ ੦ ਜੇ ਤੁਸੀਂ ਉਸ
ਦੇ ਪਿੱਛੇ ਚੱਲਣ ਤੋਂ ਹਟ ਜਾਓ ਤਾਂ ਉਹ ਫੇਰ ਦੋਬਾਰ
ਇਨ੍ਹਾਂ ਨੂੰ ਉਜਾੜ ਵਿੱਚ ਛੱਡ ਦੇਵੇਗਾ ਸੋ ਤੁਸੀਂ ਏਸ
ਸਾਰੀ ਪਰਜਾ ਦਾ ਨਾਸ ਕਰ ਦਿਓਗੇ ।।
੧੬ ਤਾਂ ਉਨ੍ਹਾਂ ਨੇ ਨੇੜੇ ਆ ਕੇ ਉਹ ਨੂੰ ਆਖਿਆ,
ਅਸੀਂ ਏੱਥੇ ਆਪਣੇ ਪਸੂਆਂ ਲਈ ਵਾੜੇ ਅਤੇ ਆਪਣੇ
੧੭ ਨਿੱਕੇ ਨਿਆਣਿਆਂ ਲਈ ਸ਼ਹਿਰ ਬਣਾਵਾਂਗੇ ੦ ਪਰ
ਅਸੀਂ ਸ਼ਸਤ੍ਰ ਕੱਸ ਕੇ ਇਸਰਾਏਲੀਆਂ ਦੇ ਅੱਗੇ
ਹੋਵਾਂਗੇ ਜਦ ਤੀਕ ਅਸੀਂ ਉਨ੍ਹਾਂ ਨੂੰ ਉਨ੍ਹਾਂ ਦੇ
ਟਿਕਾਣਿਆਂ ਉੱਤੇ ਨਾ ਪੁਚਾ ਲਈਏ ਅਤੇ ਸਾਡੇ ਨਿੱਕੇ

* ਸੋਲਾ ਹਜ਼ਾਰ ਸੱਤ ਸੌ ਪੰਜਾਹ ਸ਼ਕਲ ।

ਨਿਆਣੇ ਗੜ੍ਹ ਵਾਲੇ ਸ਼ਹਿਰਾਂ ਵਿੱਚ ਏਸ ਧਰਤੀ ਦੇ
੮ ਵਸਣੀਕਾਂ ਦੇ ਕਾਰਨ ਵੱਸਣਗੇ ੦ ਅਤੇ ਅਸੀਂ
ਆਪਣਿਆਂ ਘਰਾਂ ਨੂੰ ਨਹੀਂ ਮੁੜਾਂਗੇ ਜਿੰਨਾ ਚਿਰ
ਇਸਰਾਏਲੀਆਂ ਦਾ ਇੱਕ ਇੱਕ ਮਨੁੱਖ ਆਪਣੀ
੯ ਮਿਲਖ ਦਾ ਮਾਲਕ ਨਾ ਹੋ ਜਾਵੇ ੦ ਕਿਉਂ ਜੋ ਅਸੀਂ
ਉਨ੍ਹਾਂ ਨਾਲ ਯਰਦਨ ਪਾਰ ਅਤੇ ਉਸ ਤੋਂ ਪਰੇ ਮਿਲਖ
ਨਹੀਂ ਲਵਾਂਗੇ ਕਿਉਂ ਜੋ ਸਾਡੀ ਮਿਲਖ ਸਾਨੂੰ ਯਰਦਨ
ਦੇ ਉਰੇ ਪੂਰਬ ਵੱਲ ਮਿਲੀ ਹੈ ॥
੦ ਤਾਂ ਮੂਸਾ ਨੇ ਉਨ੍ਹਾਂ ਨੂੰ ਆਖਿਆ, ਜੇ ਤੁਸੀਂ ਏਹ
ਕੰਮ ਕਰੋ, ਜੇ ਤੁਸੀਂ ਸ਼ਸਤ੍ਰ ਕੱਸ ਕੇ ਯਹੋਵਾਹ ਦੇ ਅੱਗੇ
੧ ਲੜਾਈ ਲਈ ਜਾਓ ੦ ਅਤੇ ਤੁਹਾਡੇ ਵਿੱਚੋਂ ਹਰ ਇੱਕ
ਸ਼ਸਤ੍ਰ ਧਾਰੀ ਹੋ ਕੇ ਯਹੋਵਾਹ ਅੱਗੇ ਯਰਦਨ ਤੋਂ ਪਾਰ
ਲੰਘ ਜਾਵੇ ਜਦ ਤੀਕ ਉਹ ਆਪਣੇ ਵੈਰੀਆਂ ਨੂੰ
੨ ਆਪਣੇ ਅੱਗੋਂ ਨਾ ਕੱਢ ਦੇਵੇ ੦ ਅਤੇ ਧਰਤੀ ਯਹੋਵਾਹ
ਅੱਗੇ ਸਰ ਨਾ ਹੋ ਜਾਵੇ ਤਾਂ ਏਸ ਦੇ ਮਗਰੋਂ ਤੁਸੀਂ ਮੁੜੋ
ਤਾਂ ਹੀ ਤੁਸੀਂ ਯਹੋਵਾਹ ਵੱਲੋਂ ਅਤੇ ਇਸਰਾਏਲੀਆਂ
ਵੱਲੋਂ ਬੇਦੋਸ਼ੇ ਠਹਿਰੋਗੇ ਅਤੇ ਏਹ ਧਰਤੀ ਯਹੋਵਾਹ
੩ ਅੱਗੇ ਤੁਹਾਡੀ ਮਿਲਖ ਹੋਵੇਗੀ ੦ ਪਰ ਜੇ ਤੁਸੀਂ ਏਹ
ਨਾ ਕਰੋ ਤਾਂ ਵੇਖੋ, ਤੁਸਾਂ ਯਹੋਵਾਹ ਦਾ ਪਾਪ ਕੀਤਾ
ਅਤੇ ਜਾਣੋ ਭਈ ਤੁਹਾਡਾ ਪਾਪ ਤੁਹਾਡੇ ਉੱਤੇ ਆ
੪ ਪਵੇਗਾ ੦ ਆਪਣੇ ਨਿੱਕੇ ਨਿਆਣਿਆਂ ਲਈ ਸ਼ਹਿਰ
ਅਤੇ ਆਪਣੇ ਇੱਜੜਾਂ ਲਈ ਵਾੜੇ ਬਣਾਓ, ਜਿਵੇਂ
੫ ਤੁਹਾਡੇ ਮੂੰਹੋਂ ਨਿੱਕਲਿਆ ਹੈ ਤਿਵੇਂ ਕਰੋ ੦ ਗਾਦੀਆਂ
ਅਤੇ ਰਊਬੇਨੀਆਂ ਨੇ ਮੂਸਾ ਨੂੰ ਆਖਿਆ, ਤੁਹਾਡੇ ਦਾਸ
ਤਿਵੇਂ ਹੀ ਕਰਨਗੇ ਜਿਵੇਂ ਸਾਡੇ ਸੁਆਮੀ ਨੇ ਹੁਕਮ
੬ ਦਿੱਤਾ ਹੈ ੦ ਸਾਡੇ ਨਿੱਕੇ ਨਿਆਣੇ, ਸਾਡੀਆਂ ਤੀਵੀਆਂ,
ਸਾਡੇ ਵੱਗ ਅਤੇ ਸਾਡਾ ਸਾਰਾ ਮਾਲ ਡੰਗਰ ਉੱਥੇ
੭ ਗਿਲਆਦ ਦੇ ਸ਼ਹਿਰਾਂ ਵਿੱਚ ਰਹਿਣਗੇ ੦ ਪਰ ਤੁਹਾਡੇ
ਸਾਰੇ ਦਾਸ ਜੁੱਧ ਲਈ ਸ਼ਸਤ੍ਰ ਧਾਰੀ ਹੋਕੇ ਯਹੋਵਾਹ
ਅੱਗੇ ਲੰਘਣਗੇ ਜਿਵੇਂ ਸਾਡੇ ਸੁਆਮੀ ਨੇ ਗੱਲ ਕੀਤੀ
ਹੈ ੦ ਤਾਂ ਮੂਸਾ ਨੇ ਉਨ੍ਹਾਂ ਦੇ ਵਿਖੇ ਅਲਆਜ਼ਾਰ ਜਾਜਕ
ਨੂੰ ਅਤੇ ਨੂਨ ਦੇ ਪੁੱਤ੍ਰ ਯਹੋਸ਼ੁਆ ਨੂੰ ਅਤੇ ਇਸਰਾਏਲ
ਦਿਆਂ ਗੋਤਾਂ ਦੇ ਪਿਤ੍ਰਾਂ ਦੇ ਘਰਾਣਿਆਂ ਦੇ ਮੁਖੀਆਂ
ਨੂੰ ਹੁਕਮ ਦਿੱਤਾ ੦ ਅਤੇ ਮੂਸਾ ਨੇ ਉਨ੍ਹਾਂ ਨੂੰ ਆਖਿਆ,
ਜੇ ਗਾਦੀ ਅਤੇ ਰਊਬੇਨੀ ਤੁਹਾਡੇ ਨਾਲ ਯਰਦਨ ਤੋਂ
ਲੰਘਣ ਓਹ ਸਾਰੇ ਜਿਹੜੇ ਯਹੋਵਾਹ ਅੱਗੇ ਲੜਾਈ
ਲਈ ਸ਼ਸਤ੍ਰ ਧਾਰੀ ਹੋਣ ਅਤੇ ਧਰਤੀ ਤੁਹਾਡੇ ਅੱਗੇ
ਸਰ ਹੋ ਜਾਵੇ ਤਾਂ ਤੁਸੀਂ ਉਨ੍ਹਾਂ ਨੂੰ ਗਿਲਆਦ ਦੀ
੩੦ ਧਰਤੀ ਉਨ੍ਹਾਂ ਦੀ ਮਿਲਖ ਕਰ ਦੇਇਓ ੦ ਪਰ ਜੇ ਓਹ
ਤੁਹਾਡੇ ਨਾਲ ਸ਼ਸਤ੍ਰ ਧਾਰੀ ਹੋਕੇ ਪਾਰ ਨਾ ਲੰਘਣ ਤਾਂ
ਓਹ ਤੁਹਾਡੇ ਵਿੱਚ ਕਨਾਨ ਦੇਸ ਵਿੱਚ ਮਿਲਖ ਲੈਣ ੦
੩੧ ਤਾਂ ਗਾਦੀਆਂ ਅਤੇ ਰਊਬੇਨੀਆਂ ਨੇ ਉੱਤਰ ਦਿੱਤਾ,
ਜਿਵੇਂ ਯਹੋਵਾਹ ਤੁਹਾਡੇ ਦਾਸਾਂ ਨੂੰ ਬੋਲਿਆ ਹੈ ਤਿਵੇਂ
੩੨ ਅਸੀਂ ਕਰਾਂਗੇ ੦ ਅਸੀਂ ਸ਼ਸਤ੍ਰ ਧਾਰੀ ਹੋਕੇ ਯਹੋਵਾਹ
ਅੱਗੇ ਕਨਾਨ ਦੇਸ ਵਿੱਚ ਵੜਾਂਗੇ ਪਰ ਸਾਡੀ ਮਿਲਖ
ਦਾ ਕਬਜ਼ਾ ਯਰਦਨ ਦੇ ਏਸ ਪਾਰ ਰਹੇਗਾ ॥
੩੩ ਤਾਂ ਮੂਸਾ ਨੇ ਗਾਦੀਆਂ ਅਤੇ ਰਊਬੇਨੀਆਂ ਨੂੰ ਅਤੇ
ਯੂਸੁਫ਼ ਦੇ ਪੁੱਤ੍ਰ ਮਨੱਸ਼ਹ ਦੇ ਅੱਧੇ ਗੋਤ ਨੂੰ ਅਮੋਰੀਆਂ
ਦੇ ਰਾਜੇ ਸੀਹੋਨ ਦੇ ਰਾਜ ਨੂੰ ਅਤੇ ਬਾਸ਼ਾਨ ਦੇ ਰਾਜੇ
ਓਗ ਦੇ ਰਾਜ ਨੂੰ ਦੇ ਦਿੱਤਾ ਅਰਥਾਤ ਉਹ ਧਰਤੀ ਉਸ
ਦੇ ਸ਼ਹਿਰਾਂ ਨਾਲ ਉਨ੍ਹਾਂ ਦੀਆਂ ਹੱਦਾਂ ਤੀਕ ਅਰਥਾਤ
੩੪ ਆਲੇ ਦੁਆਲੇ ਦੀ ਧਰਤੀ ਦੇ ਸ਼ਹਿਰ ੦ ਅਤੇ
ਗਾਦੀਆਂ ਨੇ ਏਹ ਗੜ੍ਹ ਵਾਲੇ ਸ਼ਹਿਰ ਆਪਣੇ
ਇੱਜੜਾਂ ਦੇ ਵਾੜਿਆਂ ਸਣੇ ਬਣਾਏ ਅਰਥਾਤ ਦੀਬੋਨ
੩੫ ਅਤੇ ਅਟਾਰੋਥ ਅਤੇ ਅਰੋਏਰ ੦ ਅਤੇ ਅਟਰੋਥ-
੩੬ ਸ਼ੋਫਾਨ ਅਤੇ ਯਾਜ਼ੇਰ ਅਤੇ ਯਾਗਬਹਾਹ ੦ ਅਤੇ ਬੈਤ-
ਨਿਮਰਾਹ ਅਤੇ ਬੈਤ-ਹਾਰਾਨ ਅਤੇ ਏਹ ਗੜ੍ਹਾਂ ਵਾਲੇ
੩੭ ਸ਼ਹਿਰ ਅਤੇ ਭੇਡਾਂ ਦੇ ਵਾੜੇ ਬਣਾਏ ੦ ਪਰ ਰਊਬੇਨੀਆਂ
ਨੇ ਏਹ ਬਣਾਏ,—ਹਸ਼ਬੋਨ ਅਤੇ ਅਲਆਲੇ ਅਤੇ
੩੮ ਕਿਰਯਾਥੈਮ ੦ ਅਤੇ ਨਬੋ ਅਤੇ ਬਆਲ-ਮਓਨ ਜਿਨ੍ਹਾਂ
ਦੇ ਨਾਉਂ ਬਦਲੇ ਗਏ ਅਤੇ ਸ਼ਿਬਮਾਹ ਅਤੇ ਜਿਹੜੇ
ਸ਼ਹਿਰ ਉਨ੍ਹਾਂ ਨੇ ਬਣਾਏ ਉਨ੍ਹਾਂ ਦੇ ਹੋਰ ਨਾਉਂ
੩੯ ਰੱਖੇ ੦ ਮਨੱਸ਼ਹ ਦੇ ਪੁੱਤ੍ਰ ਮਾਕੀਰ ਦੀ ਅੰਸ ਨੇ ਜਾ ਕੇ
ਗਿਲਆਦ ਨੂੰ ਲੈ ਲਿਆ ਅਤੇ ਅਮੋਰੀਆਂ ਨੂੰ ਜਿਹੜੇ
੪੦ ਉਹ ਦੇ ਵਿੱਚ ਸਨ ਕੱਢ ਦਿੱਤਾ ੦ ਤਾਂ ਮੂਸਾ ਨੇ
ਗਿਲਆਦ ਮਨੱਸ਼ਹ ਦੀ ਅੰਸ ਦੇ ਮਾਕੀਰ ਨੂੰ ਦਿੱਤਾ
੪੧ ਅਤੇ ਉਹ ਉਸ ਵਿੱਚ ਵੱਸਿਆ ੦ ਅਤੇ ਮਨੱਸ਼ਹ ਦੀ
ਅੰਸ ਦੇ ਯਾਈਰ ਨੇ ਜਾ ਕੇ ਉਨ੍ਹਾਂ ਦੀਆਂ ਬਸਤੀਆਂ
ਨੂੰ ਲੈ ਲਿਆ ਅਤੇ ਉਨ੍ਹਾਂ ਦੇ ਨਾਉਂ ਹੱਵੋਥ-ਯਾਈਰ
੪੨ ਰੱਖੇ ੦ ਅਤੇ ਨੋਬਹ ਨੇ ਜਾ ਕੇ ਕਨਾਥ ਅਤੇ ਉਸ ਦੇ
ਪਿੰਡਾਂ ਨੂੰ ਲਿਆ ਅਤੇ ਉਸ ਨੂੰ ਆਪਣਾ ਨਾਉਂ ਨੋਬਹ
ਦਿੱਤਾ ॥

# ੩੩

## ਮਿਸਰ ਤੋਂ ਯਰਦਨ ਤੀਕ ਦਾ ਸਫ਼ਰਨਾਮਾ

ਏਹ ਇਸਰਾਏਲੀਆਂ ਦੇ ਸਫ਼ਰ ਹਨ ਜਦ ਉਹ
ਮਿਸਰ ਦੇਸ ਤੋਂ ਆਪਣੀਆਂ ਸੈਨਾਂ ਅਨੁਸਾਰ ਮੂਸਾ ਅਰ
੨ ਹਾਰੂਨ ਦੀ ਅਗਵਾਈ ਨਾਲ ਨਿੱਕਲੇ ੦ ਅਤੇ ਮੂਸਾ ਨੇ
ਉਨ੍ਹਾਂ ਦੇ ਸਫ਼ਰਾਂ ਨੂੰ ਉਨ੍ਹਾਂ ਦੀਆਂ ਮੰਜ਼ਲਾਂ ਅਨੁਸਾਰ
ਯਹੋਵਾਹ ਦੇ ਹੁਕਮ ਨਾਲ ਲਿਖਿਆ ਸੋ ਉਨ੍ਹਾਂ ਦੇ
੩ ਸਫ਼ਰ ਦੀਆਂ ਮੰਜ਼ਲਾਂ ਏਹ ਹਨ — ੦ ਉਨ੍ਹਾਂ ਨੇ
ਰਾਮਸੇਸ ਤੋਂ ਪਹਿਲੇ ਮਹੀਨੇ ਦੇ ਪੰਦਰਵੇਂ ਦਿਨ ਕੂਚ
ਕੀਤਾ। ਪਸਹ ਦੇ ਇੱਕ ਦਿਨ ਪਿੱਛੋਂ ਇਸਰਾਏਲੀ
ਜ਼ਬਰਦਸਤੀ ਨਾਲ ਸਾਰੇ ਮਿਸਰੀਆਂ ਦੇ ਵੇਖਦਿਆਂ
੪ ਤੇ ਨਿੱਕਲ ਗਏ ੦ ਜਦੋਂ ਮਿਸਰੀ ਸਾਰੇ ਪਲੋਠਿਆਂ ਨੂੰ
ਜਿਨ੍ਹਾਂ ਨੂੰ ਯਹੋਵਾਹ ਨੇ ਉਨ੍ਹਾਂ ਦੇ ਵਿੱਚ ਮਾਰਿਆ ਸੀ
ਦੱਬ ਰਹੇ ਸਨ ਅਤੇ ਯਹੋਵਾਹ ਨੇ ਉਨ੍ਹਾਂ ਦੇ ਦੇਵਤਿਆਂ
੫ ਦਾ ਫ਼ੈਸਲਾ ਕਰ ਕੇ ਉਨ੍ਹਾਂ ਨੂੰ ਸਜ਼ਾ ਦਿੱਤੀ ੦ ਤਾਂ
ਇਸਰਾਏਲੀਆਂ ਨੇ ਰਾਮਸੇਸ ਤੋਂ ਕੂਚ ਕਰ ਕੇ ਸੁੱਕੋਥ
੬ ਵਿੱਚ ਆਪਣੇ ਡੇਰੇ ਲਾਏ ੦ ਤਾਂ ਉਨ੍ਹਾਂ ਨੇ ਸੁੱਕੋਥ ਤੋਂ
ਕੂਚ ਕਰ ਕੇ ਏਥਾਮ ਵਿੱਚ ਡੇਰੇ ਲਾਏ ਜਿਹੜਾ ਉਜਾੜ
੭ ਦੀ ਹੱਦ ਉੱਤੇ ਹੈ ੦ ਫੇਰ ਏਥਾਮ ਤੋਂ ਕੂਚ ਕਰ ਕੇ
ਉਹ ਪੀ-ਹਹੀਰੋਥ ਨੂੰ ਮੁੜੇ ਜਿਹੜਾ ਬਆਲਸਫ਼ੋਨ ਦੇ
ਅੱਗੇ ਹੈ ਅਤੇ ਮਿਗਦੋਲ ਦੇ ਅੱਗੇ ਉਨ੍ਹਾਂ ਨੇ ਡੇਰੇ
੮ ਲਾਏ ੦ ਤਾਂ ਹਹੀਰੋਥ ਦੇ ਅੱਗੋਂ ਕੂਚ ਕਰ ਕੇ ਉਹ
ਸਮੁੰਦਰ ਦੇ ਵਿੱਚੋਂ ਦੀ ਲੰਘ ਕੇ ਉਜਾੜ ਵਿੱਚ ਆਏ
ਅਤੇ ਉਨ੍ਹਾਂ ਨੇ ਏਥਾਮ ਦੀ ਉਜਾੜ ਵਿੱਚ ਤਿੰਨ ਦਿਨ
੯ ਦਾ ਸਫ਼ਰ ਕਰ ਕੇ ਮਾਰਾਹ ਵਿੱਚ ਡੇਰੇ ਲਾਏ ੦ ਅਤੇ
ਮਾਰਾਹ ਤੋਂ ਕੂਚ ਕਰ ਕੇ ਉਹ ਏਲੀਮ ਨੂੰ ਆਏ ਜਿੱਥੇ
ਪਾਣੀ ਦੇ ਬਾਰਾਂ ਸੋਤੇ ਅਰ ਸੱਤਰ ਖਜੂਰ ਦੇ ਬਿਰਛ
੧੦ ਸਨ, ਸੋ ਉੱਥੇ ਉਨ੍ਹਾਂ ਨੇ ਡੇਰੇ ਲਾਏ ੦ ਫੇਰ ਉਨ੍ਹਾਂ ਨੇ
ਏਲੀਮ ਤੋਂ ਕੂਚ ਕਰ ਕੇ ਲਾਲ ਸਮੁੰਦਰ ਕੋਲ ਡੇਰੇ
੧੧ ਲਾਏ ੦ ਅਤੇ ਲਾਲ ਸਮੁੰਦਰ ਤੋਂ ਕੂਚ ਕਰ ਕੇ ਸੀਨ
੧੨ ਦੀ ਉਜਾੜ ਵਿੱਚ ਡੇਰੇ ਲਾਏ ੦ ਤਾਂ ਸੀਨ ਦੀ ਉਜਾੜ
੧੩ ਤੋਂ ਕੂਚ ਕਰ ਕੇ ਦਾਫ਼ਕਾਹ ਵਿੱਚ ਡੇਰੇ ਲਾਏ ੦ ਤਾਂ
ਦਾਫ਼ਕਾਹ ਤੋਂ ਕੂਚ ਕਰ ਕੇ ਆਲੂਸ਼ ਵਿੱਚ ਡੇਰੇ
੧੪ ਲਾਏ ੦ ਤਾਂ ਆਲੂਸ਼ ਤੋਂ ਕੂਚ ਕਰ ਕੇ ਰਫ਼ੀਦੀਮ
ਵਿੱਚ ਡੇਰੇ ਲਾਏ ਪਰ ਉੱਥੇ ਲੋਕਾਂ ਦੇ ਪੀਣ ਲਈ
੧੫ ਪਾਣੀ ਨਹੀਂ ਸੀ ੦ ਫੇਰ ਰਫ਼ੀਦੀਮ ਤੋਂ ਕੂਚ ਕਰ ਕੇ
੧੬ ਸੀਨਈ ਦੀ ਉਜਾੜ ਵਿੱਚ ਡੇਰੇ ਲਾਏ ੦ ਅਤੇ ਸੀਨਈ
ਦੀ ਉਜਾੜ ਤੋਂ ਕੂਚ ਕਰ ਕੇ ਕਿਬਰੋਥ-ਹੱਤਅਵਾਹ
੧੭ ਵਿੱਚ ਡੇਰੇ ਲਾਏ ੦ ਤਾਂ ਕਿਬਰੋਥ-ਹੱਤਅਵਾਹ ਤੋਂ ਕੂਚ
੧੮ ਕਰ ਕੇ ਹਸੇਰੋਥ ਵਿੱਚ ਡੇਰੇ ਲਾਏ ੦ ਤਾਂ ਹਸੇਰੋਥ ਤੋਂ
੧੯ ਕੂਚ ਕਰ ਕੇ ਰਿਥਮਾਹ ਵਿੱਚ ਡੇਰੇ ਲਾਏ ੦ ਅਤੇ
ਰਿਥਮਾਹ ਤੋਂ ਕੂਚ ਕਰ ਕੇ ਰਿੰਮੋਨ-ਪਾਰਸ ਵਿੱਚ
੨੦ ਡੇਰੇ ਲਾਏ ੦ ਅਤੇ ਰਿੰਮੋਨ-ਪਾਰਸ ਤੋਂ ਕੂਚ ਕਰ ਕੇ
੨੧ ਲਿਬਨਾਹ ਵਿੱਚ ਡੇਰੇ ਲਾਏ ੦ ਤਾਂ ਲਿਬਨਾਹ ਤੋਂ ਕੂਚ
੨੨ ਕਰ ਕੇ ਰਿੱਸਾਹ ਵਿੱਚ ਡੇਰੇ ਲਾਏ ੦ ਤਾਂ ਰਿੱਸਾਹ ਤੋਂ
੨੩ ਕੂਚ ਕਰ ਕੇ ਕਹੇਲਾਥਾਹ ਵਿੱਚ ਡੇਰੇ ਲਾਏ ੦ ਅਤੇ
ਕਹੇਲਾਥਾਹ ਤੋਂ ਕੂਚ ਕਰ ਕੇ ਸ਼ਾਫ਼ਰ ਪਹਾੜ ਵਿੱਚ
੨੪ ਡੇਰੇ ਲਾਏ ੦ ਤਾਂ ਸ਼ਾਫ਼ਰ ਪਹਾੜ ਤੋਂ ਕੂਚ ਕਰ ਕੇ
੨੫ ਹਰਾਦਾਹ ਵਿੱਚ ਡੇਰੇ ਲਾਏ ੦ ਤਾਂ ਹਰਾਦਾਹ ਤੋਂ ਕੂਚ
੨੬ ਕਰ ਕੇ ਮਕਹੇਲੋਥ ਵਿੱਚ ਡੇਰੇ ਲਾਏ ੦ ਫੇਰ ਮਕਹੇਲੋਥ
੨੭ ਤੋਂ ਕੂਚ ਕਰ ਕੇ ਤਾਹਥ ਵਿੱਚ ਡੇਰੇ ਲਾਏ ੦ ਅਤੇ
ਤਾਹਥ ਤੋਂ ਕੂਚ ਕਰ ਕੇ ਥਾਰਹ ਵਿੱਚ ਡੇਰੇ ਲਾਏ ੦
੨੮ ਅਤੇ ਥਾਰਹ ਤੋਂ ਕੂਚ ਕਰ ਕੇ ਮਿਥਕਾਹ ਵਿੱਚ ਡੇਰੇ
੨੯ ਲਾਏ ੦ ਤਾਂ ਮਿਥਕਾਹ ਤੋਂ ਕੂਚ ਕਰ ਕੇ ਹਸ਼ਮੋਨਾਹ
੩੦ ਵਿੱਚ ਡੇਰੇ ਲਾਏ ੦ ਤਾਂ ਹਸ਼ਮੋਨਾਹ ਤੋਂ ਕੂਚ ਕਰ ਕੇ
੩੧ ਮੋਸੇਰੋਥ ਵਿੱਚ ਡੇਰੇ ਲਾਏ ੦ ਅਤੇ ਮੋਸੇਰੋਥ ਤੋਂ ਕੂਚ
੩੨ ਕਰ ਕੇ ਬਨੇ-ਯਆਕਾਨ ਵਿੱਚ ਡੇਰੇ ਲਾਏ ੦ ਤਾਂ ਬਨੇ-
ਯਆਕਾਨ ਤੋਂ ਕੂਚ ਕਰ ਕੇ ਹੋਰ-ਹਗਿਦਗਾਦ ਵਿੱਚ
੩੩ ਡੇਰੇ ਲਾਏ ੦ ਫੇਰ ਹੋਰ-ਹਗਿਦਗਾਦ ਤੋਂ ਕੂਚ ਕਰ
੩੪ ਕੇ ਯਾਟਬਾਥਾਹ ਵਿੱਚ ਡੇਰੇ ਲਾਏ ੦ ਅਤੇ ਯਾਟਬਾਥਾਹ
੩੫ ਤੋਂ ਕੂਚ ਕਰ ਕੇ ਅਬਰੋਨਾਹ ਵਿੱਚ ਡੇਰੇ ਲਾਏ ੦ ਤਾਂ
ਅਬਰੋਨਾਹ ਤੋਂ ਕੂਚ ਕਰ ਕੇ ਅਸਯੋਨ-ਗਬਰ ਵਿੱਚ
੩੬ ਡੇਰੇ ਲਾਏ ੦ ਤਾਂ ਅਸਯੋਨ-ਗਬਰ ਤੋਂ ਕੂਚ ਕਰ ਕੇ
ਸੀਨ ਦੀ ਉਜਾੜ ਵਿੱਚ ਜਿਹੜੀ ਕਾਦੇਸ਼ ਹੈ ਡੇਰੇ
੩੭ ਲਾਏ ੦ ਅਤੇ ਕਾਦੇਸ਼ ਤੋਂ ਕੂਚ ਕਰ ਕੇ ਹੋਰ ਨਾਮੇ
ਪਹਾੜ ਵਿੱਚ ਅਦੋਮ ਦੇਸ ਦੀ ਹੱਦ ਉੱਤੇ ਡੇਰੇ
੩੮ ਲਾਏ ੦ ਅਤੇ ਹਾਰੂਨ ਜਾਜਕ ਹੋਰ ਪਹਾੜ ਉੱਤੇ
ਯਹੋਵਾਹ ਦੇ ਹੁਕਮ ਨਾਲ ਚੜ੍ਹਿਆ ਅਤੇ ਉੱਥੇ ਉਹ
ਮਰ ਗਿਆ। ਇਸਰਾਏਲੀਆਂ ਦੇ ਮਿਸਰ ਦੇਸ ਤੋਂ
ਨਿੱਕਲਣ ਦੇ ਚਾਲੀਵੇਂ ਵਰਹੇ ਦੇ ਪੰਜਵੇਂ ਮਹੀਨੇ ਦੇ
੩੯ ਪਹਿਲੇ ਦਿਨ ਉਹ ਮਰ ਗਿਆ ੦ ਅਤੇ ਹਾਰੂਨ ਇੱਕ

ਸੌ ਤੇਈ ਵਰਿਹਾਂ ਦਾ ਸੀ ਜਦ ਉਹ ਹੋਰ ਪਹਾੜ ਉੱਤੇ
ਮਰ ਗਿਆ ॥
੪੦ ਕਨਾਨੀਆਂ ਦੇ ਰਾਜਾ ਅਰਾਦ ਨੇ ਜੋ ਕਨਾਨ ਦੇਸ
ਦੇ ਦੱਖਣ ਵੱਲ ਰਹਿੰਦਾ ਸੀ ਇਸਰਾਏਲੀਆਂ ਦੇ
੪੧ ਆਉਣ ਦੀ ਖਬਰ ਸੁਣੀ ੦ ਅਤੇ ਉਨ੍ਹਾਂ ਨੇ ਹੋਰ
ਪਹਾੜ ਤੋਂ ਕੂਚ ਕਰ ਕੇ ਸਲਮੋਨਾਹ ਵਿੱਚ ਡੇਰੇ ਲਾਏ ੦
੪੨ ਤਾਂ ਸਲਮੋਨਾਹ ਤੋਂ ਕੂਚ ਕਰ ਕੇ ਫੂਨੋਨ ਵਿੱਚ ਡੇਰੇ
੪੩ ਲਾਏ ੦ ਤਾਂ ਫੂਨੋਨ ਤੋਂ ਕੂਚ ਕਰ ਕੇ ਓਬੋਥ ਵਿੱਚ
੪੪ ਡੇਰੇ ਲਾਏ ੦ ਅਤੇ ਓਬੋਥ ਤੋਂ ਕੂਚ ਕਰ ਕੇ ਇਯੇ-
ਅਬਾਰੀਮ ਵਿੱਚ ਮੋਆਬ ਦੀ ਸਰਹੱਦ ਉੱਤੇ ਡੇਰੇ
੪੫ ਲਾਏ ੦ ਤਾਂ ਈਯੇ ਤੋਂ ਕੂਚ ਕਰ ਕੇ ਦੀਬੋਨ-ਗਾਦ
੪੬ ਵਿੱਚ ਡੇਰੇ ਲਾਏ ੦ ਅਤੇ ਦੀਬੋਨ-ਗਾਦ ਤੋਂ ਕੂਚ
ਕਰ ਕੇ ਅਲਮੋਨ-ਦਿਬਲਾਤੈਮਾਹ ਵਿੱਚ ਡੇਰੇ ਲਾਏ ੦
੪੭ ਅਤੇ ਅਲਮੋਨ-ਦਿਬਲਾਤੈਮਾਹ ਤੋਂ ਕੂਚ ਕਰ ਕੇ
ਅਬਾਰੀਮ ਦੇ ਪਹਾੜਾਂ ਵਿੱਚ ਨਬੋ ਦੇ ਅੱਗੇ ਡੇਰੇ
੪੮ ਲਾਏ ੦ ਅਬਾਰੀਮ ਦੇ ਪਹਾੜਾਂ ਤੋਂ ਕੂਚ ਕਰ ਕੇ
ਮੋਆਬ ਦੇ ਮਦਾਨ ਵਿੱਚ ਯਰਦਨ ਉੱਤੇ ਯਰੀਹੋ
੪੯ ਕੋਲ ਡੇਰੇ ਲਾਏ ੦ ਅਤੇ ਉਨ੍ਹਾਂ ਨੇ ਯਰਦਨ ਉੱਤੇ
ਬੈਤ-ਯਸ਼ਿਮੋਥ ਤੋਂ ਆਬੇਲ-ਸ਼ਿੱਟੀਮ ਤੀਕ ਮੋਆਬ ਦੇ
ਮਦਾਨ ਵਿੱਚ ਡੇਰੇ ਲਾਏ ॥
੫੦ ਯਹੋਵਾਹ ਮੂਸਾ ਨੂੰ ਮੋਆਬ ਦੇ ਮਦਾਨ ਵਿੱਚ
੫੧ ਯਰਦਨ ਉੱਤੇ ਯਰੀਹੋ ਕੋਲ ਬੋਲਿਆ, ੦ ਇਸਰਾ-
ਏਲੀਆਂ ਨਾਲ ਗੱਲ ਕਰ ਅਤੇ ਉਨ੍ਹਾਂ ਨੂੰ ਆਖ ਕਿ
ਜਦ ਤੁਸੀਂ ਯਰਦਨ ਦੇ ਪਾਰ ਕਨਾਨ ਦੀ ਧਰਤੀ ਵਿੱਚ
੫੨ ਲੰਘੋ ੦ ਤਾਂ ਤੁਸੀਂ ਉਸ ਧਰਤੀ ਦੇ ਸਾਰੇ ਵਸਨੀਕਾਂ ਨੂੰ
ਆਪਣੇ ਅੱਗਿਓਂ ਕੱਢ ਦਿਓ, ਨਾਲੇ ਉਨ੍ਹਾਂ ਦੇ ਸਾਰੇ
ਉੱਕਰੇ ਹੋਏ ਪੱਥਰਾਂ ਨੂੰ ਨਾਸ ਕਰੋ ਅਤੇ ਉਨ੍ਹਾਂ ਦੇ ਢਾਲੇ
ਹੋਏ ਬੁੱਤਾਂ ਨੂੰ ਵੀ ਨਾਸ ਕਰੋ ਅਤੇ ਉਨ੍ਹਾਂ ਦੇ ਸਾਰੇ ਉੱਚੇ
੫੩ ਅਸਥਾਨਾਂ ਨੂੰ ਢਾਹ ਸੱਟੋ ੦ ਅਤੇ ਤੁਸੀਂ ਉਸ ਦੇਸ
ਉੱਤੇ ਕਬਜ਼ਾ ਕਰ ਕੇ ਉਸ ਵਿੱਚ ਵੱਸੋ ਕਿਉਂ ਜੋ ਮੈਂ
ਉਹ ਦੇਸ ਤੁਹਾਨੂੰ ਦਿੱਤਾ ਹੈ ਕਿ ਤੁਸੀਂ ਉਸ ਉੱਤੇ
੫੪ ਕਬਜ਼ਾ ਕਰੋ ੦ ਤੁਸੀਂ ਗੁਣਾ ਪਾ ਕੇ ਉਸ ਦੇਸ ਨੂੰ
ਆਪਣੇ ਟੱਬਰਾਂ ਅਨੁਸਾਰ ਮਿਲਖ ਕਰ ਲਓ।
ਬਹੁਤਿਆਂ ਲਈ ਤੁਸੀਂ ਵੱਡੀ ਮਿਲਖ ਦਿਓ ਅਤੇ
ਥੋੜਿਆਂ ਲਈ ਛੋਟੀ ਮਿਲਖ ਦਿਓ। ਜਿੱਥੇ ਕਿਸੇ ਦਾ
ਗੁਣਾ ਪਵੇ ਉੱਥੇ ਉਸ ਦੀ ਮਿਲਖ ਹੋਵੇ। ਆਪਣੇ
ਪਿਉ ਦਾਦਿਆਂ ਦਿਆਂ ਗੋਤਾਂ ਅਨੁਸਾਰ ਤੁਸੀਂ ਆਪਣੀ
੫੫ ਮਿਲਖ ਲਿਓ ੦ ਪਰ ਜੇ ਤੁਸੀਂ ਉਸ ਦੇਸ ਦੇ ਵਸਨੀਕਾਂ
ਨੂੰ ਆਪਣੇ ਅੱਗੋਂ ਨਾ ਕੱਢੋ ਤਾਂ ਐਉਂ ਹੋਵੇਗਾ ਕਿ
ਓਹ ਜਿਨ੍ਹਾਂ ਨੂੰ ਤੁਸੀਂ ਰਹਿਣ ਦਿਓਗੇ ਤੁਹਾਡੀਆਂ ਅੱਖਾਂ
ਵਿੱਚ ਤਿਣ ਅਰ ਤੁਹਾਡੀਆਂ ਪਸਲੀਆਂ ਵਿੱਚ ਕੰਡੇ
ਹੋਣਗੇ ਅਤੇ ਓਹ ਤੁਹਾਨੂੰ ਉਸ ਦੇਸ ਵਿੱਚ ਜਿੱਥੇ ਤੁਸੀਂ
੫੬ ਵੱਸਦੇ ਹੋ ਦੁਖ ਦੇਣਗੇ ੦ ਤਾਂ ਐਉਂ ਹੋਵੇਗਾ ਕਿ
ਜਿਵੇਂ ਮੈਂ ਉਨ੍ਹਾਂ ਨਾਲ ਕਰਨਾ ਚਾਹਿਆ ਉਹੀ ਤੁਹਾਡੇ
ਨਾਲ ਕਰਾਂਗਾ! ॥

## ੩੪ ਮਿਲਖ ਦੀ ਵੰਡ

੨ ਤਾਂ ਯਹੋਵਾਹ ਮੂਸਾ ਨੂੰ ਬੋਲਿਆ, ੦ ਇਸਰਾ-
ਏਲੀਆਂ ਨੂੰ ਹੁਕਮ ਦੇ ਕੇ ਆਖ ਕਿ ਜਦ ਤੁਸੀਂ
ਕਨਾਨ ਦੇਸ ਵਿੱਚ ਵੜੋ (ਏਹ ਦੇਸ ਉਹ ਹੈ ਜਿਹੜਾ
ਤੁਹਾਡੀ ਮਿਲਖ ਲਈ ਮਿਲੇਗਾ ਅਰਥਾਤ ਕਨਾਨ ਦੇਸ
੩ ਉਹ ਦੀਆਂ ਹੱਦਾਂ ਤੀਕ) ੦ ਤਾਂ ਤੁਹਾਡਾ ਦੱਖਣ ਦਾ
ਪਾਸਾ ਸੀਨ ਦੀ ਉਜਾੜ ਤੋਂ ਅਦੋਮ ਦੇ ਲਾਂਭੇ ਲਾਂਭੇ
ਹੋਵੇ ਅਤੇ ਤੁਹਾਡੇ ਦੱਖਣ ਦੀ ਹੱਦ ਸਲੂਣੇ ਸਮੁੰਦਰ ਦੇ
੪ ਸਿਰ ਤੋਂ ਪੂਰਬ ਵੱਲ ਹੋਵੇ ੦ ਤਾਂ ਤੁਹਾਡੀ ਹੱਦ ਦੱਖਣ
ਅਕਰੱਬੀਮ ਦੀ ਚੜ੍ਹਾਈ ਵੱਲ ਮੁੜੇ, ਫੇਰ ਸੀਨ ਵੱਲ
ਹੁੰਦੀ ਹੋਈ ਉਹ ਦਾ ਫੈਲਾਉ ਦੱਖਣ ਤੋਂ ਕਾਦੇਸ਼-
ਬਰਨੇਆ ਤੀਕ ਹੋਵੇ ਅਤੇ ਹਸਰ-ਅੱਦਾਰ ਤੀਕ ਜਾ ਕੇ
੫ ਅਸਮੋਨ ਤੀਕ ਪਹੁੰਚੇ ੦ ਤਾਂ ਉਹ ਹੱਦ ਅਸਮੋਨ ਤੋਂ
ਮਿਸਰ ਦੀ ਨਦੀ ਤਾਈਂ ਘੁੰਮੇ ਅਤੇ ਉਹ ਦਾ ਫੈਲਾਉ
੬ ਸਮੁੰਦਰ ਤੀਕ ਹੋਵੇ ੦ ਅਤੇ ਤੁਹਾਡੇ ਲਹਿੰਦੇ ਪਾਸੇ ਦੀ
ਹੱਦ ਮਹਾ ਸਮੁੰਦਰ ਹੋਵੇ। ਏਹ ਤੁਹਾਡੇ ਲਹਿੰਦੇ ਪਾਸੇ
੭ ਦੀ ਹੱਦ ਹੋਵੇ ੦ ਏਹ ਤੁਹਾਡੇ ਉੱਤਰ ਵੱਲ ਦੀ ਹੱਦ
ਹੋਵੇ। ਮਹਾ ਸਮੁੰਦਰ ਤੋਂ ਤੁਸੀਂ ਹੋਰ ਨਾਮੇ ਪਰਬਤ
੮ ਤੱਕ ਨਿਸ਼ਾਨ ਲਾਓ ੦ ਹੋਰ ਪਰਬਤ ਤੋਂ ਤੁਸੀਂ ਨਿਸ਼ਾਨ
ਹਮਾਥ ਦੇ ਰਾਹ ਤੱਕ ਲਾਓ ਤਾਂ ਹੱਦ ਸਦਾਦ ਤਾਈਂ
੯ ਪਹੁੰਚੇ ੦ ਫੇਰ ਹੱਦ ਜ਼ਿਫਰੋਨ ਤੀਕ ਜਾਵੇ ਅਤੇ ਓਹ ਦਾ
ਫੈਲਾਉ ਹਸਰ-ਏਨਾਨ ਤੱਕ ਹੋਵੇ। ਏਹ ਤੁਹਾਡੀ ਉੱਤਰ
੧੦ ਦੀ ਹੱਦ ਹੋਵੇ ੦ ਤੁਸੀਂ ਆਪਣੀ ਪੂਰਬੀ ਹੱਦ ਲਈ
੧੧ ਹਸਰ-ਏਨਾਨ ਤੋਂ ਸ਼ਫਾਮ ਤੀਕ ਨਿਸ਼ਾਨ ਲਾਓ ੦ ਅਤੇ
ਹੱਦ ਸ਼ਫਾਮ ਤੋਂ ਰਿਬਲਾਹ ਤੀਕ ਆਯਿਨ ਦੇ ਪੂਰਬ
ਵੱਲੋਂ ਹੇਠਾਂ ਨੂੰ ਜਾਵੇ। ਹੱਦ ਹੇਠਾਂ ਨੂੰ ਜਾਵੇ ਅਤੇ ਪੂਰਬ

੧੨ ਵੱਲ ਕਿਨੱਰਥ ਦੀ ਝੀਲ ਦੇ ਕੰਢੇ ਤੀਕ ਪਹੁੰਚੇ ੦ ਤੇ
ਹੱਦ ਯਰਦਨ ਤੱਕ ਥੱਲੇ ਜਾਵੇ ਅਤੇ ਉਹ ਦਾ ਫੈਲਾਉ
ਸਲੂਣੇ ਸਮੁੰਦਰ ਤੀਕ ਹੋਵੇ । ਏਹ ਤੁਹਾਡੀ ਧਰਤੀ ਦੇ
ਆਲੇ ਦੁਆਲੇ ਦੀਆਂ ਹੱਦਾਂ ਹੋਣ ॥
੧੩ ਫੇਰ ਮੂਸਾ ਨੇ ਇਸਰਾਏਲੀਆਂ ਨੂੰ ਹੁਕਮ ਦੇ ਕੇ
ਆਖਿਆ, ਇਹ ਉਹ ਧਰਤੀ ਹੈ ਜਿਹ ਦੀ ਮਿਲਖ
ਤੁਸੀਂ ਗੁਣੇ ਪਾ ਕੇ ਲਓਗੇ ਜਿਹ ਨੂੰ ਯਹੋਵਾਹ ਨੇ ਹੁਕਮ
ਦਿੱਤਾ ਕਿ ਉਹ ਉਨ੍ਹਾਂ ਨੌਂ ਗੋਤਾਂ ਨੂੰ ਅਤੇ ਉਸ ਅੱਧੇ
੧੪ ਗੋਤ ਨੂੰ ਦਿੱਤੀ ਜਾਵੇ ੦ ਕਿਉਂ ਜੋ ਰਊਬੇਨੀਆਂ ਦੇ
ਗੋਤ ਨੇ ਆਪਣਿਆਂ ਪਿਤ੍ਰਾਂ ਦੇ ਘਰਾਣਿਆਂ ਅਨੁਸਾਰ
ਅਤੇ ਗਾਦੀਆਂ ਨੇ ਆਪਣਿਆਂ ਪਿਤ੍ਰਾਂ ਦੇ ਘਰਾਣਿਆਂ
ਅਨੁਸਾਰ ਅਤੇ ਮਨੱਸ਼ਹ ਦੇ ਅੱਧੇ ਗੋਤ ਨੇ ਆਪਣੀ
੧੫ ਮਿਲਖ ਨੂੰ ਪਾ ਲਿਆ ਹੈ ੦ ਇਨ੍ਹਾਂ ਦੋਹਾਂ ਗੋਤਾਂ ਨੇ ਅਤੇ
ਅੱਧੇ ਗੋਤ ਨੇ ਆਪਣੀ ਮਿਲਖ ਨੂੰ ਯਰਦਨ ਪਾਰ
ਯਰੀਹੋ ਕੋਲ ਪੂਰਬ ਵੱਲ ਚੜ੍ਹਦੇ ਪਾਸੇ ਪਾ ਲਿਆ
ਹੈ ॥
੧੬
੧੭ ਫੇਰ ਯਹੋਵਾਹ ਮੂਸਾ ਨੂੰ ਬੋਲਿਆ, ੦ ਏਹ ਉਨ੍ਹਾਂ
ਮਨੁੱਖਾਂ ਦੇ ਨਾਉਂ ਹਨ ਜੋ ਤੁਹਾਡੇ ਲਈ ਧਰਤੀ ਦੀ
ਮਿਲਖ ਵੰਡਣ । ਅਲਆਜ਼ਾਰ ਜਾਜਕ ਅਰ ਨੂਨ ਦਾ
੧੮ ਪੁੱਤ੍ਰ ਯਹੋਸ਼ੁਆ ੦ ਨਾਲੇ ਤੁਸੀਂ ਹਰ ਗੋਤ ਤੋਂ ਇੱਕ ਇੱਕ
ਪਰਧਾਨ ਧਰਤੀ ਦੀ ਮਿਲਖ ਵੰਡਣ ਲਈ ਲਿਓ ੦
੧੯ ਅਤੇ ਏਹ ਉਨਾਂ ਮਨੁੱਖਾਂ ਦੇ ਨਾਉਂ ਹੋਣ,—ਯਹੂਦਾਹ ਦੇ
੨੦ ਗੋਤ ਲਈ ਯਫ਼ੁੰਨਹ ਦਾ ਪੁੱਤ੍ਰ ਕਾਲੇਬ ੦ ਸ਼ਿਮਓਨੀਆਂ
ਦੇ ਗੋਤ ਲਈ ਅੰਮੀਹੂਦ ਦਾ ਪੁੱਤ੍ਰ ਸ਼ਮੂਏਲ ੦
੨੧ ਬਿਨਯਾਮੀਨ ਦੇ ਗੋਤ ਲਈ ਕਿਸਲੋਨ ਦਾ ਪੁੱਤ੍ਰ
੨੨ ਅਲੀਦਾਦ ੦ ਦਾਨੀਆਂ ਦੇ ਗੋਤ ਲਈ ਇੱਕ ਪਰਧਾਨ
੨੩ ਯਾਗਲੀ ਦਾ ਪੁੱਤ੍ਰ ਬੁੱਕੀ ੦ ਯੂਸੁਫ਼ ਦੇ ਪੁੱਤ੍ਰਾਂ ਵਿੱਚੋਂ
ਮਨੱਸ਼ੀਆਂ ਦੇ ਗੋਤ ਲਈ ਇੱਕ ਪਰਧਾਨ ਏਫ਼ੋਦ ਦਾ
੨੪ ਪੁੱਤ੍ਰ ਹੰਨੀਏਲ ੦ ਅਤੇ ਅਫ਼ਰਈਮੀਆਂ ਦੇ ਗੋਤ ਲਈ
੨੫ ਇੱਕ ਪਰਧਾਨ ਸ਼ਿਫ਼ਟਾਨ ਦਾ ਪੁੱਤ੍ਰ ਕਮੂਏਲ ੦ ਅਤੇ
ਜ਼ਬੂਲੁਨੀਆਂ ਦੇ ਗੋਤ ਲਈ ਇੱਕ ਪਰਧਾਨ ਪਰਨਾਕ
੨੬ ਦਾ ਪੁੱਤ੍ਰ ਅਲੀਸਾਫ਼ਾਨ ੦ ਅਤੇ ਯਿੱਸਾਕਾਰੀਆਂ ਦੇ
ਗੋਤ ਲਈ ਇੱਕ ਪਰਧਾਨ ਅੱਜ਼ਾਨ ਦਾ ਪੁੱਤ੍ਰ
੨੭ ਪਲਟੀਏਲ ੦ ਅਤੇ ਆਸ਼ੇਰੀਆਂ ਦੇ ਗੋਤ ਲਈ ਇੱਕ
੨੮ ਪਰਧਾਨ ਸ਼ਲੋਮੀ ਦਾ ਪੁੱਤ੍ਰ ਅਹੀਹੂਦ ੦ ਅਤੇ ਨਫ਼-
ਤਾਲੀਆਂ ਦੇ ਗੋਤ ਲਈ ਇੱਕ ਪਰਧਾਨ ਅੰਮੀਹੂਦ ਦਾ
੨੯ ਪੁੱਤ੍ਰ ਪਦਹੇਲ ੦ ਏਹ ਓਹ ਹਨ ਜਿਨ੍ਹਾਂ ਨੂੰ ਯਹੋਵਾਹ
ਨੇ ਹੁਕਮ ਦਿੱਤਾ ਸੀ ਕਿ ਓਹ ਇਸਰਾਏਲੀਆਂ ਲਈ
ਕਨਾਨ ਦੇਸ ਦੀ ਮਿਲਖ ਵੰਡ ਦੇਣ ॥

## ਪਨਾਹ ਦੇ ਨਗਰ

੩੫ ਫੇਰ ਯਹੋਵਾਹ ਮੋਆਬ ਦੇ ਮਦਾਨ ਵਿੱਚ
ਯਰਦਨ ਉੱਤੇ ਯਰੀਹੋ ਦੇ ਕੋਲ ਮੂਸਾ ਨੂੰ ਬੋਲਿਆ, ੦
੨ ਇਸਰਾਏਲੀਆਂ ਨੂੰ ਹੁਕਮ ਦੇਹ ਕਿ ਓਹ ਲੇਵੀਆਂ ਨੂੰ
ਆਪਣੇ ਕਬਜ਼ੇ ਦੀ ਮਿਲਖ ਵਿੱਚੋਂ ਰਹਿਣ ਲਈ
ਨਗਰ ਦੇਣ, ਨਾਲੇ ਨਗਰਾਂ ਦੇ ਦੁਆਲੇ ਦੀ ਸ਼ਾਮਲਾਤ
੩ ਲੇਵੀਆਂ ਨੂੰ ਦੇਣ ੦ ਨਗਰ ਉਨ੍ਹਾਂ ਦੇ ਰਹਿਣ ਲਈ
ਅਤੇ ਸ਼ਾਮਲਾਤ ਉਨ੍ਹਾਂ ਦੇ ਪਸੂਆਂ ਲਈ, ਉਨ੍ਹਾਂ ਦੇ ਲਕੇ
ਤੁਕੇ ਲਈ ਅਤੇ ਉਨ੍ਹਾਂ ਦੇ ਮਾਲ ਡੰਗਰ ਲਈ ਹੋਵੇ ੦
੪ ਅਤੇ ਨਗਰਾਂ ਦੀ ਸ਼ਾਮਲਾਤ ਜਿਹੜੀ ਤੁਸੀਂ ਲੇਵੀਆਂ
ਨੂੰ ਦਿਓ ਨਗਰ ਦੀਆਂ ਕੰਧਾਂ ਤੋਂ ਲੈਕੇ ਬਾਹਰ ਵੱਲ
੫ ਆਲੇ ਦੁਆਲੇ ਇੱਕ ਇੱਕ ਹਜ਼ਾਰ ਹੱਥ ਹੋਵੇ ੦ ਤੁਸੀਂ
ਨਗਰ ਤੋਂ ਬਾਹਰ ਪੂਰਬ ਦੇ ਪਾਸੇ ਵੱਲ ਦੋ ਹਜ਼ਾਰ ਹੱਥ
ਮਿਣੋ, ਦੱਖਣ ਦੇ ਪਾਸੇ ਵੱਲ ਦੋ ਹਜ਼ਾਰ ਹੱਥ, ਲਹਿੰਦੇ
ਪਾਸੇ ਵੱਲ ਦੋ ਹਜ਼ਾਰ ਅਤੇ ਉੱਤਰ ਦੇ ਪਾਸੇ ਵੱਲ ਦੋ
ਹਜ਼ਾਰ ਹੱਥ ਅਤੇ ਨਗਰ ਵਿਚਕਾਰ ਹੋਵੇ । ਏਹ ਉਨ੍ਹਾਂ
੬ ਦੇ ਨਗਰਾਂ ਦੀਆਂ ਸ਼ਾਮਲਾਤਾਂ ਹੋਣ ੦ ਜਿਹੜੇ ਨਗਰ
ਤੁਸੀਂ ਲੇਵੀਆਂ ਨੂੰ ਦਿਓਗੇ ਓਹ ਛੇ ਪਨਾਹ ਦੇ ਨਗਰ
ਹੋਣ ਜਿਨ੍ਹਾਂ ਨੂੰ ਤੁਸੀਂ ਖੂਨੀ ਦੇ ਨੱਠ ਜਾਣ ਲਈ
ਠਹਿਰਾਓ ਅਤੇ ਉਨ੍ਹਾਂ ਤੋਂ ਬਿਨਾ ਤੁਸੀਂ ਬਤਾਲੀ ਨਗਰ
੭ ਹੋਰ ਦਿਓ ੦ ਸੋ ਸਾਰੇ ਨਗਰ ਜਿਹੜੇ ਤੁਸੀਂ ਲੇਵੀਆਂ
ਨੂੰ ਦਿਓ ਅਠਤਾਲੀ ਨਗਰ ਹੋਣ । ਨਗਰ ਸ਼ਾਮਲਾਤ
੮ ਸਣੇ ਹੋਣ ੦ ਅਤੇ ਓਹ ਨਗਰ ਜਿਹੜੇ ਤੁਸੀਂ ਇਸਰਾ-
ਏਲੀਆਂ ਦੀ ਮਿਲਖ ਤੋਂ ਦੇਣੇ ਓਹ ਬਹੁਤਿਆਂ ਵਿੱਚੋਂ
ਬਹੁਤੇ ਅਤੇ ਥੋੜਿਆਂ ਵਿੱਚੋਂ ਥੋੜੇ ਦਿਓ । ਹਰ ਇੱਕ
ਆਪਣੀ ਮਿਲਖ ਅਨੁਸਾਰ ਜਿਹੜੀ ਉਹ ਨੂੰ ਮਿਲੀ ਹੈ
ਆਪਣੇ ਨਗਰਾਂ ਵਿੱਚੋਂ ਲੇਵੀਆਂ ਨੂੰ ਦੇਵੇ ॥
੯
੧੦ ਯਹੋਵਾਹ ਮੂਸਾ ਨੂੰ ਬੋਲਿਆ, ੦ ਇਸਰਾਏਲੀਆਂ
ਨਾਲ ਗੱਲ ਕਰ ਅਤੇ ਉਨ੍ਹਾਂ ਨੂੰ ਆਖ, ਜਦ ਤੁਸੀਂ
੧੧ ਕਨਾਨ ਦੇਸ ਨੂੰ ਯਰਦਨ ਪਾਰ ਲੰਘੋ ੦ ਤਾਂ ਤੁਸੀਂ
ਆਪਣੇ ਲਈ ਨਗਰ ਠਹਿਰਾਓ ਜਿਹੜੇ ਤੁਹਾਡੇ ਲਈ
ਪਨਾਹ ਦੇ ਨਗਰ ਹੋਣ ਜਿੱਥੇ ਖੂਨੀ ਨੱਠ ਜਾਵੇ ਜਿਸ

੧੨ ਵਿੱਸਰ ਭੋਲੇ ਕਿਸੇ ਪ੍ਰਾਣੀ ਨੂੰ ਮਾਰਿਆ ਹੋਵੇ ੦ ਅਤੇ
ਏਹ ਨਗਰ ਤੁਹਾਡੇ ਲਈ ਬਦਲਾ ਲੈਣ ਵਾਲੇ ਤੋਂ
ਪਨਾਹ ਲਈ ਹੋਣ ਤਾਂ ਜੋ ਖੂਨੀ ਮਰ ਨਾ ਜਾਵੇ ਜਿੰਨਾ
ਚਿਰ ਉਹ ਮੰਡਲੀ ਦੇ ਅੱਗੇ ਨਿਆਉਂ ਲਈ ਖੜਾ ਨਾ
੧੩ ਕੀਤਾ ਜਾਵੇ ੦ ਅਤੇ ਜਿਹੜੇ ਨਗਰ ਤੁਸੀਂ ਦਿਓ ਓਹ
੧੪ ਤੁਹਾਡੇ ਲਈ ਛੇ ਪਨਾਹ ਦੇ ਨਗਰ ਹੋਣ ੦ ਤਿੰਨ ਨਗਰ
ਯਰਦਨ ਤੋਂ ਪਾਰ ਅਤੇ ਤਿੰਨ ਨਗਰ ਕਨਾਨ ਦੇਸ ਵਿੱਚ
ਠਹਿਰਾਓ ਅਤੇ ਓਹ ਪਨਾਹ ਦੇ ਨਗਰ ਹੋਣ ੦
੧੫ ਇਸਰਾਏਲੀਆਂ ਲਈ, ਪਰਦੇਸੀ ਲਈ ਅਤੇ ਉਸ
ਲਈ ਜਿਹੜਾ ਉਨ੍ਹਾਂ ਵਿੱਚ ਵੱਸਦਾ ਹੋਵੇ ਏਹ ਛੇ ਨਗਰ
ਪਨਾਹ ਲਈ ਹੋਣ ਤਾਂ ਜੋ ਜੇ ਕੋਈ ਕਿਸੇ ਪ੍ਰਾਣੀ ਨੂੰ
੧੬ ਵਿੱਸਰ ਭੋਲੇ ਮਾਰ ਛੱਡੇ ਉਹ ਉੱਥੇ ਨੱਠ ਜਾਵੇ ੦ ਪਰ
ਜੇ ਉਸ ਨੇ ਉਹ ਨੂੰ ਲੋਹੇ ਦੇ ਕਿਸੇ ਹਥਿਆਰ ਨਾਲ
ਮਾਰਿਆ ਹੋਵੇ ਕਿ ਓਹ ਮਰ ਗਿਆ ਹੋਵੇ ਤਾਂ ਓਹ
ਖੂਨੀ ਹੈ ਅਤੇ ਉਹ ਖੂਨੀ ਜ਼ਰੂਰ ਮਾਰਿਆ ਜਾਵੇ ੦
੧੭ ਜਿਸ ਨੇ ਹੱਥ ਵਿੱਚ ਪੱਥਰ ਲੈ ਕੇ ਜਿਸ ਤੋਂ ਕੋਈ
ਮਰ ਸੱਕੇ ਕਿਸੇ ਨੂੰ ਮਾਰਿਆ ਹੋਵੇ ਅਤੇ ਉਹ ਮਰ
ਗਿਆ ਹੋਵੇ ਤਾਂ ਉਹ ਖੂਨੀ ਹੈ। ਉਹ ਖੂਨੀ ਜ਼ਰੂਰ
੧੮ ਮਾਰਿਆ ਜਾਵੇ ੦ ਅਥਵਾ ਜੇ ਉਸ ਨੇ ਲੱਕੜੀ ਦੇ
ਹਥਿਆਰ ਨੂੰ ਹੱਥ ਵਿੱਚ ਲੈ ਕੇ ਜਿਸ ਤੋਂ ਕੋਈ ਮਰ
ਸੱਕੇ ਉਹ ਨੂੰ ਮਾਰਿਆ ਹੋਵੇ ਅਤੇ ਉਹ ਮਰ ਗਿਆ
ਹੋਵੇ ਤਾਂ ਉਹ ਖੂਨੀ ਹੈ। ਉਹ ਖੂਨੀ ਜ਼ਰੂਰ ਮਾਰਿਆ
੧੯ ਜਾਵੇ ੦ ਖੂਨ ਦਾ ਬਦਲਾ ਲੈਣ ਵਾਲਾ ਆਪ ਉਸ
ਖੂਨੀ ਨੂੰ ਮਾਰੇ ਜਦ ਉਹ ਉਸ ਨੂੰ ਲੱਭੇ ਤਾਂ ਉਹ
੨੦ ਉਸ ਨੂੰ ਮਾਰ ਸੁੱਟੇ ੦ ਜੇ ਕੋਈ ਕਿਸੇ ਨੂੰ ਵੈਰ ਨਾਲ
ਧੱਕਾ ਮਾਰੇ ਅਥਵਾ ਘਾਤ ਲਾ ਕੇ ਉਸ ਉੱਤੇ ਕੁਝ
੨੧ ਸੁੱਟਿਆ ਹੋਵੇ ਕਿ ਉਹ ਮਰ ਗਿਆ ਹੋਵੇ ੦ ਅਥਵਾ
ਦੁਸ਼ਮਣੀ ਨਾਲ ਆਪਣੇ ਹੱਥੀਂ ਅਜੇਹਾ ਮਾਰੇ ਕਿ ਉਹ
ਮਰ ਜਾਵੇ ਤਾਂ ਮਾਰਨ ਵਾਲਾ ਜ਼ਰੂਰ ਮਾਰਿਆ ਜਾਵੇ,
ਉਹ ਖੂਨੀ ਹੈ। ਬਦਲਾ ਲੈਣ ਵਾਲਾ ਉਸ ਖੂਨੀ ਨੂੰ
ਮਾਰ ਸੁੱਟੇ ਜਦ ਕਦੀ ਉਹ ਲੱਭੇ ॥

੨੨ ਪਰ ਜੇ ਉਸ ਨੇ ਉਹ ਨੂੰ ਅਚਾਣਕ ਦੁਸ਼ਮਣੀ ਤੋਂ
ਬਿਨਾ ਧੱਕਾ ਮਾਰਿਆ ਹੋਵੇ ਅਥਵਾ ਉਹ ਦੇ ਉੱਤੇ
੨੩ ਘਾਤ ਲਾਉਣ ਤੋਂ ਬਿਨਾ ਕੁਝ ਸੁੱਟਿਆ ਹੋਵੇ ੦ ਅਥਵਾ
ਕਿਸੇ ਪੱਥਰ ਨਾਲ ਜਿਹ ਦੇ ਨਾਲ ਕੋਈ ਮਰ ਸੱਕੇ ਵੇਖੇ
ਬਿਨਾ ਉਹ ਦੇ ਉੱਤੇ ਸੁੱਟਿਆ ਹੋਵੇ ਅਤੇ ਉਹ ਮਰ
ਜਾਵੇ ਅਤੇ ਉਹ ਉਸ ਦਾ ਵੈਰੀ ਨਹੀਂ ਸੀ ਨਾ ਉਹ
੨੪ ਉਸ ਦਾ ਹਰਜਾ ਚਾਹੁੰਦਾ ਸੀ ੦ ਤਾਂ ਮੰਡਲੀ ਮਾਰਨ
ਵਾਲੇ ਅਤੇ ਖੂਨ ਦਾ ਬਦਲਾ ਲੈਣ ਵਾਲੇ ਵਿੱਚ ਇਨ੍ਹਾਂ
੨੫ ਨਿਆਵਾਂ ਅਨੁਸਾਰ ਫ਼ੈਸਲਾ ਕਰੇ ੦ ਅਤੇ ਮੰਡਲੀ ਉਸ
ਖੂਨੀ ਨੂੰ ਬਦਲਾ ਲੈਣ ਵਾਲੇ ਦੇ ਹੱਥੋਂ ਛੁਡਾ ਕੇ ਉਸ
ਨੂੰ ਉਸ ਦੇ ਪਨਾਹ ਦੇ ਨਗਰ ਵਿੱਚ ਮੋੜ ਦੇਵੇ ਜਿੱਥੇ
ਨੂੰ ਉਹ ਨੱਠ ਗਿਆ ਸੀ ਅਤੇ ਉਸ ਵਿੱਚ ਸਰਦਾਰ
ਜਾਜਕ ਦੀ ਮੌਤ ਤੀਕ ਜਿਹੜਾ ਪਵਿੱਤ੍ਰ ਤੇਲ ਨਾਲ
੨੬ ਮਸਹ ਹੋਇਆ ਹੈ ਵੱਸੇ ੦ ਅਤੇ ਜੇ ਕਦੀ ਉਹ ਖੂਨੀ
ਪਨਾਹ ਦੇ ਨਗਰ ਦੀ ਹੱਦ ਤੋਂ ਬਾਹਰ ਜਿੱਥੇ ਨੂੰ ਉਹ
੨੭ ਨੱਠਾ ਸੀ ਜਾਵੇ ੦ ਅਤੇ ਖੂਨ ਦਾ ਬਦਲਾ ਲੈਣ ਵਾਲਾ
ਉਸੇ ਨੂੰ ਪਨਾਹ ਦੇ ਨਗਰ ਦੀ ਹੱਦੋਂ ਬਾਹਰ ਮਿਲੇ
ਅਤੇ ਖੂਨ ਦਾ ਬਦਲਾ ਲੈਣ ਵਾਲਾ ਉਸ ਖੂਨੀ ਨੂੰ ਵੱਢ
੨੮ ਸੁੱਟੇ ਤਾਂ ਉਹ ਖੂਨ ਦਾ ਦੋਸ਼ੀ ਨਾ ਹੋਵੇਗਾ ੦ ਕਿਉਂ
ਜੋ ਉਸ ਨੂੰ ਚਾਹੀਦਾ ਸੀ ਕਿ ਸਰਦਾਰ ਜਾਜਕ ਦੀ
ਮੌਤ ਤੀਕ ਆਪਣੇ ਪਨਾਹ ਦੇ ਨਗਰ ਵਿੱਚ ਰਹਿੰਦਾ,
ਪਰ ਸਰਦਾਰ ਜਾਜਕ ਦੀ ਮੌਤ ਪਿੱਛੋਂ ਉਹ ਖੂਨੀ
੨੯ ਆਪਣੀ ਮਿਲਖ ਦੀ ਧਰਤੀ ਵਿੱਚ ਮੁੜ ਜਾਵੇ ੦ ਅਤੇ
ਏਹ ਤੁਹਾਡੇ ਲਈ ਨਿਆਉਂ ਦੀ ਬਿਧੀ ਪੀੜ੍ਹੀਓਂ ਪੀੜ੍ਹੀ
ਤੁਹਾਡਿਆਂ ਸਾਰਿਆਂ ਰਹਿਣ ਦਿਆਂ ਥਾਵਾਂ ਵਿੱਚ
੩੦ ਹੋਵੇ ੦ ਜੇ ਕੋਈ ਕਿਸੇ ਪ੍ਰਾਣੀ ਨੂੰ ਮਾਰੇ ਉਹ ਖੂਨੀ
ਗਵਾਹਾਂ ਦੀ ਗਵਾਹੀ ਨਾਲ ਮਾਰਿਆ ਜਾਵੇ ਪਰ ਇੱਕੋ
ਹੀ ਗਵਾਹ ਦੀ ਗਵਾਹੀ ਤੋਂ ਕੋਈ ਜਣਾ ਨਾ ਮਾਰਿਆ
੩੧ ਜਾਵੇ ੦ ਤੁਸੀਂ ਕਿਸੇ ਖੂਨੀ ਦੀ ਜਾਨ ਦਾ ਜੁਰਮਾਨਾ
ਨਾ ਲਿਓ ਜੋ ਮੌਤ ਦਾ ਦੋਸ਼ੀ ਹੋਵੇ। ਉਹ ਜ਼ਰੂਰ ਹੀ
੩੨ ਮਾਰਿਆ ਜਾਵੇ ੦ ਤੁਸੀਂ ਕੋਈ ਜੁਰਮਾਨਾ ਉਸ ਲਈ
ਨਾ ਲਿਓ ਜਿਹੜਾ ਆਪਣੇ ਪਨਾਹ ਨਗਰ ਨੂੰ ਨੱਠ
ਗਿਆ ਹੋਵੇ ਅਤੇ ਉਹ ਮੁੜ ਕੇ ਆਪਣੇ ਦੇਸ ਵਿੱਚ
੩੩ ਜਾਜਕ ਦੀ ਮੌਤ ਤੋਂ ਪਹਿਲਾਂ ਆ ਵੱਸੇ ੦ ਤੁਸੀਂ
ਉਸ ਧਰਤੀ ਨੂੰ ਭਰਿਸ਼ਟ ਨਾ ਕਰੋ ਜਿਹ ਦੇ ਵਿੱਚ
ਤੁਸੀਂ ਹੋ, ਕਿਉਂ ਜੋ ਖੂਨ ਧਰਤੀ ਨੂੰ ਭਰਿਸ਼ਟ ਕਰਦਾ
ਹੈ ਅਤੇ ਉਸ ਧਰਤੀ ਲਈ ਕੋਈ ਪਰਾਸਚਿਤ ਨਾ
ਹੋਵੇ ਉਸ ਲਹੂ ਦੇ ਬਦਲੇ ਜਿਹੜਾ ਉਸ ਵਿੱਚ
ਵਹਾਇਆ ਗਿਆ, ਬਿਨਾ ਉਸ ਖੂਨੀ ਦੇ ਲਹੂ ਦੇ ੦
੩੪ ਤੁਸੀਂ ਉਸ ਧਰਤੀ ਨੂੰ ਜਿੱਥੇ ਤੁਸੀਂ ਵੱਸਦੇ ਹੋ ਅਸ਼ੁੱਧ
ਨਾ ਕਰੋ ਅਤੇ ਜਿਹ ਦੇ ਵਿੱਚ ਮੈਂ ਵੱਸਦਾ ਹਾਂ ਕਿਉਂ

ਜੋ ਮੈਂ ਯਹੋਵਾਹ ਇਸਰਾਏਲੀਆਂ ਦੇ ਵਿਚਕਾਰ
ਵੱਸਦਾ ਹਾਂ ॥

### ਧੀਆਂ ਦੀ ਮਿਲਖ ਦਾ ਫ਼ੈਸਲਾ

੩੬ ਪਿੱਤ੍ਰਾਂ ਦੇ ਘਰਾਣਿਆਂ ਦੇ ਮੁਖੀਆਂ ਨੇ ਜਿਹੜੇ
ਯੂਸੁਫ਼ ਦੇ ਪੁੱਤ੍ਰਾਂ ਦੇ ਟੱਬਰ ਵਿੱਚ ਮਨੱਸ਼ੀ ਮਾਕੀਰ ਦੇ
ਪੁੱਤ੍ਰ ਗਿਲਆਦ ਦੇ ਪੁੱਤ੍ਰਾਂ ਦੇ ਟੱਬਰ ਤੋਂ ਸਨ ਨੇੜੇ
ਆਣ ਕੇ ਮੂਸਾ ਦੇ ਅੱਗੇ ਅਰ ਉਨ੍ਹਾਂ ਪਰਧਾਨਾਂ ਦੇ ਅੱਗੇ
ਜਿਹੜੇ ਇਸਰਾਏਲੀਆਂ ਦੇ ਪਿੱਤ੍ਰਾਂ ਦੇ ਘਰਾਣਿਆਂ ਦੇ
੨ ਮੁਖੀਏ ਸਨ ਗੱਲ ਕੀਤੀ ੦ ਅਤੇ ਉਨ੍ਹਾਂ ਨੇ ਆਖਿਆ
ਕਿ ਯਹੋਵਾਹ ਨੇ ਸਾਡੇ ਸੁਆਮੀ ਨੂੰ ਹੁਕਮ ਦਿੱਤਾ ਸੀ
ਕਿ ਮਿਲਖ ਦੀ ਧਰਤੀ ਗੁਣਾ ਪਾ ਕੇ ਇਸਰਾਏਲੀਆਂ
ਨੂੰ ਦਿੱਤੀ ਜਾਵੇ, ਨਾਲੇ ਸਾਡੇ ਸੁਆਮੀ ਨੂੰ ਯਹੋਵਾਹ
ਵੱਲੋਂ ਹੁਕਮ ਮਿਲਿਆ ਸੀ ਕਿ ਸਾਡੇ ਭਰਾ ਸਲਾਫ਼ਹਾਦ
੩ ਦੀ ਮਿਲਖ ਉਸ ਦੀਆਂ ਧੀਆਂ ਨੂੰ ਦਿੱਤੀ ਜਾਵੇ ੦ ਜੇ
ਉਹ ਇਸਰਾਏਲੀਆਂ ਦੇ ਕਿਸੇ ਹੋਰ ਗੋਤ ਦੇ ਮਨੁੱਖਾਂ
ਨਾਲ ਵਿਆਹੀਆਂ ਜਾਣ ਤਾਂ ਉਨ੍ਹਾਂ ਦੀ ਮਿਲਖ ਸਾਡੇ
ਪਿਉ ਦਾਦਿਆਂ ਦੀ ਮਿਲਖ ਤੋਂ ਨਿੱਕਲ ਜਾਵੇਗੀ ਅਤੇ
ਉਹ ਉਸ ਗੋਤ ਨੂੰ ਦਿੱਤੀ ਜਾਵੇਗੀ ਜਿਹ ਦੀਆਂ ਓਹ
ਹੋ ਜਾਣਗੀਆਂ ਅਤੇ ਸਾਡੀ ਮਿਲਖ ਦੇ ਗੁਣੇ ਤੋਂ
੪ ਨਿੱਕਲ ਜਾਵੇਗੀ ੦ ਜਦ ਇਸਰਾਏਲੀਆਂ ਦਾ ਅਨੰਦ
ਹੋਣ ਦਾ ਵਰ੍ਹਾ ਆਵੇਗਾ ਤਾਂ ਉਨ੍ਹਾਂ ਦੀ ਮਿਲਖ ਉਸ
ਗੋਤ ਦੀ ਮਿਲਖ ਨਾਲ ਰਲ ਜਾਵੇਗੀ ਜਿਹ ਦੀਆਂ ਓਹ
ਹੋ ਜਾਣਗੀਆਂ । ਐਉਂ ਉਨ੍ਹਾਂ ਦੀ ਮਿਲਖ ਸਾਡੇ ਪਿਉ
ਦਾਦਿਆਂ ਦੇ ਗੋਤ ਦੀ ਮਿਲਖ ਤੋਂ ਨਿੱਕਲ ਜਾਵੇਗੀ ॥
੫ ਤਾਂ ਮੂਸਾ ਨੇ ਇਸਰਾਏਲੀਆਂ ਨੂੰ ਯਹੋਵਾਹ ਦੇ
ਹੁਕਮ ਨਾਲ ਆਖਿਆ ਕਿ ਯੂਸੁਫ਼ ਦੇ ਪੁੱਤ੍ਰਾਂ ਦਾ ਗੋਤ
੬ ਠੀਕ ਬੋਲਦਾ ਹੈ ੦ ਏਹ ਉਹ ਗੱਲ ਹੈ ਜਿਹ ਦਾ
ਯਹੋਵਾਹ ਨੇ ਸਲਾਫ਼ਹਾਦ ਦੀਆਂ ਧੀਆਂ ਦੇ ਵਿਖੇ
ਹੁਕਮ ਦਿੱਤਾ ਸੀ ਕਿ ਜਿਹੜਾ ਉਨ੍ਹਾਂ ਦੀਆਂ ਅੱਖਾਂ
ਵਿੱਚ ਚੰਗਾ ਦਿੱਸੇ ਓਹ ਉਹ ਦੇ ਨਾਲ ਵਿਆਹ
ਕਰ ਲੈਣ ਪਰ ਕੇਵਲ ਆਪਣੇ ਪਿਉ ਦਾਦਿਆਂ ਦੇ
੭ ਗੋਤ ਦੇ ਟੱਬਰਾਂ ਵਿੱਚ ਵਿਆਹ ਕਰ ਲੈਣ ੦ ਇਉਂ
ਇਸਰਾਏਲੀਆਂ ਦੀ ਮਿਲਖ ਇੱਕ ਗੋਤ ਤੋਂ ਦੂਜੇ ਗੋਤ
ਵਿੱਚ ਨਾ ਚਲੀ ਜਾਵੇ ਤਾਂ ਜੋ ਹਰ ਇਸਰਾਏਲੀ ਆਪਣੇ
ਪਿਉ ਦਾਦਿਆਂ ਦੇ ਗੋਤ ਦੀ ਮਿਲਖ ਵਿੱਚ ਬਣਿਆ
੮ ਰਹੇ ੦ ਅਤੇ ਹਰ ਇੱਕ ਧੀ ਜਿਹੜੀ ਇਸਰਾਏਲੀਆਂ
ਦੇ ਕਿਸੇ ਗੋਤ ਵਿੱਚ ਮਿਲਖ ਲਵੇ ਆਪਣੇ ਪਿਉ
ਦਾਦਿਆਂ ਦੇ ਗੋਤ ਦੇ ਟੱਬਰਾਂ ਵਿੱਚ ਵਿਆਹੀ ਜਾਵੇ
ਤਾਂ ਜੋ ਹਰ ਇਸਰਾਏਲੀ ਆਪਣੇ ਪਿਉ ਦਾਦਿਆਂ ਦੀ
੯ ਮਿਲਖ ਲਵੇ ੦ ਇਉਂ ਕੋਈ ਮਿਲਖ ਇੱਕ ਗੋਤ ਤੋਂ
ਦੂਜੇ ਗੋਤ ਵਿੱਚ ਨਾ ਜਾਵੇਗੀ ਕਿਉਂ ਜੋ ਇਸਰਾ-
ਏਲੀਆਂ ਦੇ ਸਾਰੇ ਗੋਤ ਆਪਣੀਆਂ ਆਪਣੀਆਂ
੧੦ ਮਿਲਖਾਂ ਵਿੱਚ ਬਣੇ ਰਹਿਣ ੦ ਜਿਵੇਂ ਮੂਸਾ ਨੇ ਹੁਕਮ
ਦਿੱਤਾ ਸੀ ਓਵੇਂ ਹੀ ਸਲਾਫ਼ਹਾਦ ਦੀਆਂ ਧੀਆਂ ਨੇ
੧੧ ਕੀਤਾ ੦ ਅਤੇ ਮਹਲਾਹ, ਤਿਰਸਾਹ, ਹਾਗਲਾਹ,
ਮਿਲਕਾਹ, ਅਤੇ ਨੋਆਹ ਸਲਾਫ਼ਹਾਦ ਦੀਆਂ ਧੀਆਂ
ਆਪਣੇ ਚਾਚੇ ਤਾਏ ਦੇ ਪੁੱਤ੍ਰਾਂ ਨਾਲ ਵਿਆਹੀਆਂ
੧੨ ਗਈਆਂ ੦ ਓਹ ਯੂਸੁਫ਼ ਦੇ ਪੁੱਤ੍ਰ ਮਨੱਸ਼ਹ ਦੇ ਪੁੱਤ੍ਰਾਂ
ਦੇ ਟੱਬਰਾਂ ਵਿੱਚ ਵਿਆਹੀਆਂ ਗਈਆਂ । ਇਉਂ ਉਨ੍ਹਾਂ
ਦੀ ਮਿਲਖ ਉਨ੍ਹਾਂ ਦੇ ਪਿਉ ਦਾਦਿਆਂ ਦੇ ਗੋਤ ਵਿੱਚ
ਬਣੀ ਰਹੀ ॥
੧੩ ਏਹ ਓਹ ਹੁਕਮ ਅਤੇ ਫ਼ੈਸਲੇ ਹਨ ਜਿਨ੍ਹਾਂ ਦਾ
ਯਹੋਵਾਹ ਨੇ ਮੂਸਾ ਦੇ ਰਾਹੀਂ ਇਸਰਾਏਲੀਆਂ ਨੂੰ
ਮੋਆਬ ਦੇ ਮਦਾਨ ਵਿੱਚ ਯਰਦਨ ਦੇ ਉੱਤੇ ਯਰੀਹੋ
ਦੇ ਕੋਲ ਹੁਕਮ ਦਿੱਤਾ ਸੀ ॥

# ਬਿਵਸਥਾ ਸਾਰ

ਇਸਰਾਏਲੀਆਂ ਦਾ ਉਜਾੜ ਵਿੱਚ ਸਫ਼ਰ

੧ ਏਹ ਓਹ ਗੱਲਾਂ ਹਨ ਜਿਹੜੀਆਂ ਮੂਸਾ ਸਾਰੇ
ਇਸਰਾਏਲ ਨੂੰ ਯਰਦਨ ਦੇ ਪਾਰਲੀ ਉਜਾੜ ਵਿੱਚ
ਸੂਫ ਦੇ ਅੱਗੇ ਅਰਾਬਾਹ ਵਿੱਚ ਫਾਰਾਨ, ਤੋਫ਼ਲ,
ਲਾਬਾਨ, ਹਸੇਰੋਥ ਅਤੇ ਦੀਜ਼ਾਹਾਬ ਦੇ ਵਿਚਾਲੇ
੨ ਬੋਲਿਆ ੦ ਏਹ ਹੋਰੇਬ ਤੋਂ ਸੇਈਰ ਪਰਬਤ ਦੇ ਰਾਹ
ਥਾਣੀ ਕਾਦੇਸ਼-ਬਰਨੇਆ ਤੀਕ ਗਿਆਰਾਂ ਦਿਨਾਂ ਦਾ
੩ ਸਫ਼ਰ ਹੈ ੦ ਐਉਂ ਹੋਇਆ ਕਿ ਚਾਲੀਵੇਂ ਵਰਹੇ ਦੇ
ਗਿਆਰਵੇਂ ਮਹੀਨੇ ਅਤੇ ਉਸ ਮਹੀਨੇ ਦੀ ਪਹਿਲੀ
ਤਰੀਕ ਨੂੰ ਮੂਸਾ ਨੇ ਇਸਰਾਏਲੀਆਂ ਨਾਲ ਓਹ ਸਾਰੀਆਂ
ਗੱਲਾਂ ਕੀਤੀਆਂ ਜਿਨ੍ਹਾਂ ਦਾ ਯਹੋਵਾਹ ਨੇ ਉਹ ਨੂੰ ਉਨ੍ਹਾਂ
੪ ਲਈ ਹੁਕਮ ਦਿੱਤਾ ਸੀ ੦ ਇਹ ਦੇ ਮਗਰੋਂ ਕਿ ਉਸ ਨੇ
ਅਮੋਰੀਆਂ ਦੇ ਰਾਜੇ ਸੀਹੋਨ ਨੂੰ ਜਿਹੜਾ ਹਸ਼ਬੋਨ ਵਿੱਚ
ਵੱਸਦਾ ਸੀ ਅਤੇ ਬਾਸ਼ਾਨ ਦੇ ਰਾਜੇ ਓਗ ਨੂੰ ਜਿਹੜਾ
ਅਸ਼ਤਾਰੋਥ ਵਿੱਚ ਵੱਸਦਾ ਸੀ ਅਦਰਈ ਵਿੱਚ ਮਾਰ
੫ ਸੁੱਟਿਆ ੦ ਤਾਂ ਯਰਦਨ ਦੇ ਪਾਰ ਮੋਆਬ ਦੇ ਦੇਸ
ਵਿੱਚ ਮੂਸਾ ਇਸ ਬਿਵਸਥਾ ਦਾ ਨਿਰਨਾ ਕਰਨ ਲੱਗਾ ੦
੬ ਕਿ ਯਹੋਵਾਹ ਸਾਡਾ ਪਰਮੇਸ਼ੁਰ ਹੋਰੇਬ ਵਿੱਚ ਸਾਡੇ ਨਾਲ
ਏਹ ਬੋਲਿਆ ਕਿ ਤੁਸੀਂ ਇਸ ਪਹਾੜ ਵਿੱਚ ਢੇਰ ਚਿਰ
੭ ਤੀਕ ਰਹੇ ਹੋ ੦ ਹੁਣ ਤੁਸੀਂ ਮੁੜੋ ਅਤੇ ਕੂਚ ਕਰੋ ਅਤੇ
ਅਮੋਰੀਆਂ ਦੇ ਪਹਾੜੀ ਦੇਸ ਵਿੱਚ ਅਤੇ ਅਰਾਬਾਹ ਦੇ
ਨੇੜੇ ਤੇੜੇ ਦੇ ਥਾਵਾਂ ਵਿੱਚ ਪਹਾੜੀ ਦੇਸ ਵਿੱਚ ਅਤੇ
ਮਦਾਨ ਵਿੱਚ ਦੱਖਣ ਵੱਲ ਅਤੇ ਸਮੁੰਦਰ ਦੇ ਕੰਢੇ
ਉੱਤੇ ਕਨਾਨੀਆਂ ਦੇ ਦੇਸ ਵਿੱਚ ਲਬਾਨੋਨ ਅਤੇ ਵੱਡੇ
ਦਰਿਆ ਤੀਕ ਅਰਥਾਤ ਦਰਿਆ ਫ਼ਰਾਤ ਤੀਕ
੮ ਜਾਓ ੦ ਵੇਖੋ, ਇਸ ਧਰਤੀ ਨੂੰ ਮੈਂ ਤੁਹਾਡੇ ਅੱਗੇ ਰੱਖਿਆ
ਹੈ । ਇਸ ਵਿੱਚ ਜਾਓ ਅਤੇ ਇਸ ਧਰਤੀ ਉੱਤੇ ਕਬਜ਼ਾ
ਕਰੋ ਜਿਹੜੀ ਯਹੋਵਾਹ ਨੇ ਤੁਹਾਡੇ ਪਿਉ ਦਾਦਿਆਂ
ਨਾਲ ਅਰਥਾਤ ਅਬਰਾਹਾਮ, ਇਸਹਾਕ ਅਤੇ ਯਾਕੂਬ
ਨਾਲ ਸੌਂਹ ਖਾਧੀ ਸੀ ਕਿ ਮੈਂ ਤੁਹਾਨੂੰ ਅਤੇ ਉਸ ਦੇ
੯ ਮਗਰੋਂ ਤੁਹਾਡੀ ਅੰਸ ਨੂੰ ਦਿਆਂਗਾ ੦ ਤਾਂ ਉਸ ਵੇਲੇ
ਮੈਂ ਤੁਹਾਨੂੰ ਏਹ ਆਖਿਆ ਸੀ ਕਿ ਮੈਂ ਇਕੱਲਾ ਤੁਹਾਡਾ
੧੦ ਭਾਰ ਨਹੀਂ ਚੁੱਕ ਸੱਕਦਾ ੦ ਯਹੋਵਾਹ ਤੁਹਾਡੇ ਪਰ-
ਮੇਸ਼ੁਰ ਨੇ ਤੁਹਾਨੂੰ ਵਧਾਇਆ ਹੈ ਅਤੇ ਵੇਖੋ, ਅੱਜ ਦੇ
ਦਿਨ ਤੁਸੀਂ ਅਕਾਸ਼ ਦੇ ਤਾਰਿਆਂ ਜਿੰਨੇ ਹੋ ੦
੧੧ ਯਹੋਵਾਹ ਤੁਹਾਡੇ ਪਿਉ ਦਾਦਿਆਂ ਦਾ ਪਰਮੇਸ਼ੁਰ
ਤੁਹਾਨੂੰ ਹਜ਼ਾਰ ਗੁਣਾ ਵਧਾਵੇ ਅਤੇ ਤੁਹਾਨੂੰ ਬਰਕਤ
੧੨ ਦੇਵੇ ਜਿਵੇਂ ਉਸ ਤੁਹਾਨੂੰ ਬਚਨ ਦਿੱਤਾ ਹੈ ੦ ਮੈਂ
ਕਿਵੇਂ ਇਕੱਲਾ ਤੁਹਾਡਾ ਥਕੇਵਾਂ, ਤੁਹਾਡਾ ਭਾਰ ਅਤੇ
੧੩ ਤੁਹਾਡਾ ਰਿਝਣ ਭੁੱਜਣ ਝੱਲੀ ਜਾਵਾਂ ? ੦ ਤੁਸੀਂ
ਬੁੱਧਵਾਨ, ਸਿਆਣੇ ਅਤੇ ਮੰਨੇ ਦੰਨੇ ਮਨੁੱਖ ਆਪਣੇ
ਗੋਤਾਂ ਅਨੁਸਾਰ ਲਓ ਕਿ ਮੈਂ ਉਨ੍ਹਾਂ ਨੂੰ ਤੁਹਾਡੇ ਉੱਤੇ
੧੪ ਸਰਦਾਰ ਠਹਿਰਾਵਾਂ ੦ ਤਾਂ ਤੁਸਾਂ ਮੈਨੂੰ ਉੱਤਰ ਦੇ ਕੇ
ਆਖਿਆ ਸੀ ਕਿ ਏਹ ਗੱਲ ਚੰਗੀ ਹੈ ਜਿਹੜੀ ਤੂੰ
੧੫ ਸਾਡੇ ਕਰਨ ਲਈ ਬੋਲਿਆ ਹੈਂ ੦ ਸੋ ਮੈਂ ਤੁਹਾਡੇ ਗੋਤਾਂ
ਦੇ ਮੁਖੀਆਂ ਨੂੰ ਲਿਆ ਜਿਹੜੇ ਬੁੱਧਵਾਨ ਅਤੇ ਮੰਨੇ
ਦੰਨੇ ਮਨੁੱਖ ਸਨ ਅਰ ਤੁਹਾਡੇ ਉੱਤੇ ਸਰਦਾਰ ਠਹਿਰਾਏ
ਅਰਥਾਤ ਹਜ਼ਾਰਾਂ ਦੇ ਸਰਦਾਰ, ਸੈਂਕੜਿਆਂ ਦੇ
ਸਰਦਾਰ, ਪੰਜਾਹਾਂ ਦੇ ਸਰਦਾਰ ਅਤੇ ਦਸਾਂ ਦੇ
੧੬ ਸਰਦਾਰ, ਨਾਲੇ ਤੁਹਾਡੇ ਗੋਤਾਂ ਦੇ ਹੁੱਦੇਦਾਰ ੦ ਅਤੇ
ਉਸੇ ਵੇਲੇ ਮੈਂ ਤੁਹਾਡੇ ਨਿਆਉਂਕਾਰਾਂ ਨੂੰ ਹੁਕਮ ਦੇ
ਕੇ ਆਖਿਆ ਸੀ ਕਿ ਆਪਣੇ ਭਰਾਵਾਂ ਦੇ ਵਿਚਲੇ
ਝਗੜੇ ਸੁਣੋ ਅਰ ਮਨੁੱਖ ਅਤੇ ਉਸ ਦੇ ਭਰਾ ਦਾ ਅਤੇ
ਉਸ ਦੇ ਪਰਦੇਸੀ ਦਾ ਧਰਮ ਦਾ ਨਿਆਉਂ ਕਰੋ ੦
੧੭ ਨਿਆਉਂ ਕਰਨ ਦੇ ਵੇਲੇ ਕਿਸੇ ਦੀ ਪੱਖ ਪਾਤ ਨਾ
ਕਰਿਓ । ਤੁਸੀਂ ਵੱਡੇ ਛੋਟੇ ਦੀ ਇੱਕੋ ਜਿਹੀ ਸੁਣਿਓ
ਅਤੇ ਤੁਸੀਂ ਮਨੁੱਖ ਦੇ ਮੂੰਹ ਨੂੰ ਵੇਖ ਕੇ ਨਾ ਡਰਿਓ ਕਿਉਂ
ਜੋ ਨਿਆਉਂ ਪਰਮੇਸ਼ੁਰ ਦਾ ਹੈ ਅਤੇ ਜਿਹੜੀ ਗੱਲ
ਤੁਹਾਡੇ ਲਈ ਬਾਹਲੀ ਔਖੀ ਹੋਵੇ ਉਹ ਤੁਸੀਂ ਮੇਰੇ
੧੮ ਕੋਲ ਲਿਆਓ ਅਤੇ ਮੈਂ ਉਹ ਨੂੰ ਸੁਣਾਂਗਾ ੦ ਤਾਂ ਮੈਂ
ਉਸ ਵੇਲੇ ਤੁਹਾਨੂੰ ਸਾਰੀਆਂ ਗੱਲਾਂ ਦਾ ਹੁਕਮ ਜਿਹੜੀਆਂ
ਤੁਹਾਡੇ ਕਰਨ ਦੀਆਂ ਸਨ ਦਿੱਤਾ ਸੀ ॥

੧੯ ਫੇਰ ਹੋਰੇਬ ਤੋਂ ਕੂਚ ਕਰ ਕੇ ਉਸ ਵੱਡੀ ਅਤੇ
ਭਿਆਨਕ ਉਜਾੜ ਵਿੱਚੋਂ ਦੀ ਜਿਹੜੀ ਤੁਸਾਂ

ਅਮੋਰੀਆਂ ਦੇ ਪਹਾੜੀ ਦੇਸ ਦੇ ਕੋਲ ਵੇਖੀ ਸੀ ਅਸੀਂ
ਗਏ ਜਿਵੇਂ ਯਹੋਵਾਹ ਸਾਡੇ ਪਰਮੇਸ਼ੁਰ ਨੇ ਸਾਨੂੰ ਹੁਕਮ
ਦਿੱਤਾ ਸੀ ਅਤੇ ਅਸੀਂ ਕਾਦੇਸ਼-ਬਰਨੇਆ ਵਿੱਚ
੨੦ ਆਏ ੦ ਫੇਰ ਮੈਂ ਤੁਹਾਨੂੰ ਆਖਿਆ ਸੀ ਕਿ ਤੁਸੀਂ
ਅਮੋਰੀਆਂ ਦੇ ਪਹਾੜੀ ਦੇਸ ਕੋਲ ਪੁੱਜੇ ਹੋ ਜਿਹੜਾ
੨੧ ਯਹੋਵਾਹ ਸਾਡਾ ਪਰਮੇਸ਼ੁਰ ਸਾਨੂੰ ਦਿੰਦਾ ਹੈ ੦ ਵੇਖੋ,
ਯਹੋਵਾਹ ਤੁਹਾਡੇ ਪਰਮੇਸ਼ੁਰ ਨੇ ਤੁਹਾਡੇ ਅੱਗੇ ਏਹ
ਧਰਤੀ ਰੱਖੀ ਹੈ । ਚੜ੍ਹ ਜਾਓ ਅਤੇ ਕਬਜ਼ਾ ਕਰੋ ਜਿਵੇਂ
ਯਹੋਵਾਹ ਤੁਹਾਡੇ ਪਿਉ ਦਾਦਿਆਂ ਦਾ ਪਰਮੇਸ਼ੁਰ
ਤੁਹਾਨੂੰ ਬੋਲਿਆ ਹੈ ! ਨਾ ਡਰੋ ਅਤੇ ਨਾ ਘਾਬਰੋ ! ੦
੨੨ ਉਪਰੰਤ ਤੁਸਾਂ ਸਾਰਿਆਂ ਨੇ ਮੇਰੇ ਕੋਲ ਆਣ ਕੇ ਮੈਨੂੰ
ਆਖਿਆ ਸੀ ਕਿ ਅਸੀਂ ਆਪਣੇ ਅੱਗੇ ਮਨੁੱਖਾਂ ਨੂੰ
ਘੱਲੀਏ ਕਿ ਓਹ ਸਾਡੇ ਲਈ ਧਰਤੀ ਦੀ ਭਾਲ ਕਰਨ
ਅਤੇ ਸਾਨੂੰ ਉਸ ਰਾਹ ਦਾ ਜਿਹ ਦੇ ਵਿੱਚ ਅਸਾਂ
ਉਤਾਹਾਂ ਜਾਣਾ ਹੈ ਅਤੇ ਉਨ੍ਹਾਂ ਸ਼ਹਿਰਾਂ ਦਾ ਜਿਨ੍ਹਾਂ ਵਿੱਚ
੨੩ ਅਸਾਂ ਪੁੱਜਣਾ ਹੈ ਪਤਾ ਦੇਣ ੦ ਏਹ ਗੱਲ ਮੈਨੂੰ ਚੰਗੀ
ਲੱਗੀ ਤਾਂ ਮੈਂ ਤੁਹਾਡੇ ਵਿੱਚੋਂ ਬਾਰਾਂ ਮਨੁੱਖ ਹਰ ਗੋਤ
੨੪ ਤੋਂ ਇੱਕ ਇੱਕ ਕਰਕੇ ਲਏ ੦ ਓਹ ਮੁੜ ਕੇ ਪਹਾੜੀ
ਦੇਸ ਉੱਤੇ ਚੜ੍ਹ ਗਏ ਅਤੇ ਅਸ਼ਕੋਲ ਦੀ ਵਾਦੀ ਵਿੱਚ
੨੫ ਪੁੱਜ ਕੇ ਉਹ ਦਾ ਖੋਜ ਕੱਢਿਆ ੦ ਓਹ ਆਪਣੇ ਹੱਥਾਂ
ਵਿੱਚ ਉਸ ਦੇਸ ਦਾ ਫਲ ਲੈ ਕੇ ਸਾਡੇ ਕੋਲ ਲਿਆਏ
ਅਤੇ ਸਾਨੂੰ ਖਬਰ ਦਿੱਤੀ ਅਤੇ ਆਖਿਆ ਕਿ ਉਹ
ਧਰਤੀ ਚੰਗੀ ਹੈ ਜਿਹੜੀ ਯਹੋਵਾਹ ਸਾਨੂੰ ਦਿੰਦਾ ਹੈ ॥
੨੬ ਪਰ ਤੁਸੀਂ ਉਤਾਹਾਂ ਜਾਣਾ ਨਹੀਂ ਚਾਹੁੰਦੇ ਸਾਓ ਸਗੋਂ
ਤੁਸੀਂ ਯਹੋਵਾਹ ਆਪਣੇ ਪਰਮੇਸ਼ੁਰ ਦੇ ਹੁਕਮ ਤੋਂ
੨੭ ਆਕੀ ਹੋ ਗਏ ੦ ਨਾਲੇ ਤੁਸੀਂ ਆਪਣੇ ਤੰਬੂਆਂ
ਵਿੱਚ ਬੁੜ ਬੁੜ ਕਰਨ ਲੱਗ ਪਏ ਅਤੇ ਆਖਿਆ,
ਯਹੋਵਾਹ ਸਾਡੇ ਨਾਲ ਵੈਰ ਕਰਦਾ ਹੈ ਏਸ ਲਈ ਸਾਨੂੰ
ਮਿਸਰ ਦੇਸ ਤੋਂ ਕੱਢ ਲਿਆਂਦਾ ਹੈ ਭਈ ਸਾਨੂੰ
ਅਮੋਰੀਆਂ ਦੇ ਹੱਥਾਂ ਵਿੱਚ ਦੇ ਦੇਵੇ ਜੋ ਸਾਡਾ ਨਾਸ
੨੮ ਕਰ ਸੁੱਟਣ ੦ ਅਸੀਂ ਕਿੱਧਰ ਜਾਂਦੇ ਹਾਂ ? ਸਾਡੇ
ਭਰਾਵਾਂ ਨੇ ਸਾਡੇ ਹਿਰਦੇ ਏਹ ਆਖ ਕੇ ਢਾਲ ਦਿੱਤੇ
ਹਨ ਕਿ ਓਹ ਲੋਕ ਸਾਥੋਂ ਵੱਡੇ ਵੱਡੇ ਅਤੇ ਉੱਚੇ
ਹਨ ! ਸ਼ਹਿਰ ਵੱਡੇ ਅਤੇ ਅਕਾਸ਼ ਤੀਕ ਉੱਚਿਆਂ
ਗੜ੍ਹਾਂ ਵਾਲੇ ਹਨ, ਨਾਲੇ ਅਸਾਂ ਉੱਥੇ ਅਨਾਕੀਆਂ ਨੂੰ
੨੯ ਵੀ ਵੇਖਿਆ ! ੦ ਤਾਂ ਮੈਂ ਤੁਹਾਨੂੰ ਆਖਿਆ ਸੀ ਕਿ
ਨਾ ਉਨ੍ਹਾਂ ਤੋਂ ਧੜਕਿਓ ਅਤੇ ਨਾ ਉਨ੍ਹਾਂ ਤੋਂ ਡੈ
੩੦ ਖਾਇਓ ੦ ਯਹੋਵਾਹ ਤੁਹਾਡਾ ਪਰਮੇਸ਼ੁਰ ਤੁਹਾਡੇ ਅੱਗੇ
ਅੱਗੇ ਜਾਂਦਾ ਹੈ । ਉਹ ਤੁਹਾਡੇ ਲਈ ਲੜੇਗਾ ਜਿਵੇਂ
ਉਸ ਨੇ ਤੁਹਾਡੀਆਂ ਅੱਖਾਂ ਦੇ ਅੱਗੇ ਮਿਸਰ ਵਿੱਚ
੩੧ ਕੀਤਾ ੦ ਨਾਲੇ ਉਜਾੜ ਵਿੱਚ, ਜਿੱਥੇ ਤੁਸਾਂ ਵੇਖਿਆ
ਕਿ ਯਹੋਵਾਹ ਤੁਹਾਡੇ ਪਰਮੇਸ਼ੁਰ ਨੇ ਤੁਹਾਨੂੰ ਚੁੱਕਿਆ
ਜਿਵੇਂ ਮਨੁੱਖ ਆਪਣੇ ਪੁੱਤ੍ਰ ਨੂੰ ਚੁੱਕਦਾ ਹੈ ਤੁਹਾਡੇ ਸਾਰੇ
ਰਾਹ ਵਿੱਚ ਜਿੱਥੇ ਤੁਸੀਂ ਜਾਂਦੇ ਸਾਓ ਜਦ ਤੀਕ ਤੁਸੀਂ
੩੨ ਏਸ ਅਸਥਾਨ ਤੀਕ ਨਾ ਪੁੱਜੇ ੦ ਪਰ ਏਸ ਗੱਲ ਵਿੱਚ
ਤੁਸਾਂ ਯਹੋਵਾਹ ਆਪਣੇ ਪਰਮੇਸ਼ੁਰ ਦੀ ਪਰਤੀਤ ਨਾ
੩੩ ਕੀਤੀ ੦ ਉਹ ਤੁਹਾਡੇ ਅੱਗੇ ਅੱਗੇ ਰਾਹ ਵਿੱਚ ਜਾਂਦਾ
ਸੀ ਤਾਂ ਜੋ ਉਹ ਤੁਹਾਡੇ ਲਈ ਤੁਹਾਡੇ ਡੇਰੇ ਲਾਉਣ ਦਾ
ਥਾਂ ਲੱਭੇ, ਰਾਤ ਨੂੰ ਅੱਗ ਨਾਲ ਅਤੇ ਦਿਨ ਨੂੰ ਬੱਦਲ
ਨਾਲ ਉਹ ਤੁਹਾਨੂੰ ਉਹ ਰਾਹ ਵਿਖਾਉਂਦਾ ਸੀ ਜਿਹ ਦੇ
੩੪ ਵਿੱਚ ਤੁਸਾਂ ਜਾਣਾ ਹੁੰਦਾ ਸੀ ੦ ਯਹੋਵਾਹ ਤੁਹਾਡੀਆਂ
ਗੱਲਾਂ ਦਾ ਰੌਲਾ ਸੁਣ ਕੇ ਕ੍ਰੋਧਵਾਨ ਹੋਇਆ ਅਤੇ ਏਹ
੩੫ ਆਖ ਕੇ ਸੌਂਹ ਖਾਧੀ ੦ ਕਿ ਇਨ੍ਹਾਂ ਮਨੁੱਖਾਂ ਵਿੱਚੋਂ ਇੱਕ
ਵੀ ਜਿਹੜਾ ਏਸ ਬੁਰੀ ਪੀੜ੍ਹੀ ਦਾ ਹੈ ਉਸ ਚੰਗੀ
ਧਰਤੀ ਨੂੰ ਨਾ ਵੇਖੇਗਾ ਜਿਹ ਦੇ ਦੇਣ ਦੀ ਸੌਂਹ ਮੈਂ
੩੬ ਤੁਹਾਡੇ ਪਿਉ ਦਾਦਿਆਂ ਨਾਲ ਖਾਧੀ ਸੀ, ੦ ਯਫ਼ੁੰਨਹ
ਦੇ ਪੁੱਤ੍ਰ ਕਾਲੇਬ ਤੋਂ ਛੁੱਟ । ਉਹ ਉਸ ਨੂੰ ਵੇਖੇਗਾ ਅਤੇ
ਮੈਂ ਉਹ ਧਰਤੀ ਜਿੱਥੇ ਉਹ ਨੇ ਪੈਰ ਧਰੇ ਹਨ ਉਹ ਨੂੰ
ਅਤੇ ਉਹ ਦੇ ਪੁੱਤ੍ਰਾਂ ਨੂੰ ਦਿਆਂਗਾ ਕਿਉਂ ਜੋ ਉਹ
ਯਹੋਵਾਹ ਦੇ ਪਿੱਛੇ ਪੂਰੀ ਰੀਤੀ ਨਾਲ ਤੁਰਿਆ ਹੈ ੦
੩੭ ਯਹੋਵਾਹ ਮੇਰੇ ਨਾਲ ਵੀ ਤੁਹਾਡੇ ਕਾਰਨ ਏਹ ਆਖ
ਕੇ ਗੁੱਸੇ ਹੋਇਆ ਕਿ ਤੂੰ ਵੀ ਉੱਥੇ ਨਹੀਂ ਵੜੇਂਗਾ ੦
੩੮ ਨੂਨ ਦਾ ਪੁੱਤ੍ਰ ਯਹੋਸ਼ੁਆ ਜਿਹੜਾ ਤੇਰੇ ਅੱਗੇ ਖੜਾ ਹੈ
ਉਹ ਉੱਥੇ ਵੜੇਗਾ । ਉਹ ਨੂੰ ਤਕੜਾ ਕਰ ਕਿਉਂ ਜੋ
ਉਹ ਇਸਰਾਏਲ ਨੂੰ ਉਸ ਦੀ ਮਿਲਖ ਦਵਾਵੇਗਾ ੦
੩੯ ਤੁਹਾਡੇ ਨਿਆਣੇ ਜਿਨ੍ਹਾਂ ਨੂੰ ਤੁਸਾਂ ਆਖਿਆ ਸੀ ਕਿ
ਓਹ ਲੁੱਟ ਲਈ ਹੋਣਗੇ ਅਤੇ ਤੁਹਾਡੇ ਪੁੱਤ੍ਰ ਜਿਨ੍ਹਾਂ ਨੂੰ
ਅਜੇ ਭਲੇ ਬੁਰੇ ਦੀ ਸਿਆਣ ਨਹੀਂ ਓਹ ਉਸ ਵਿੱਚ
ਵੜਨਗੇ ਅਤੇ ਮੈਂ ਉਹ ਉਹਨਾਂ ਨੂੰ ਦਿਆਂਗਾ ਅਤੇ
੪੦ ਓਹ ਉਸ ਉੱਤੇ ਕਬਜ਼ਾ ਕਰਨਗੇ ੦ ਪਰ ਤੁਸੀਂ ਮੁੜੋ
ਅਤੇ ਉਜਾੜ ਵਿੱਚ ਲਾਲ ਸਮੁੰਦਰ ਦੇ ਰਾਹ ਥਾਣੀਂ
ਕੂਚ ਕਰੋ ॥

ਫੇਰ ਤੁਸਾਂ ਉੱਤਰ ਦੇ ਕੇ ਮੈਨੂੰ ਆਖਿਆ ਸੀ ਕਿ ਅਸਾਂ ਯਹੋਵਾਹ ਅੱਗੇ ਪਾਪ ਕੀਤਾ। ਅਸੀਂ ਉਤਾਹਾਂ ਜਾ ਕੇ ਲੜਾਂਗੇ ਜਿਵੇਂ ਯਹੋਵਾਹ ਸਾਡੇ ਪਰਮੇਸ਼ੁਰ ਨੇ ਸਾਨੂੰ ਹੁਕਮ ਦਿੱਤਾ ਸੀ ਅਤੇ ਤੁਹਾਡੇ ਵਿੱਚੋਂ ਹਰ ਇੱਕ ਨੇ ਆਪਣੇ ਲੜਾਈ ਦੇ ਸ਼ਸਤ੍ਰ ਬੰਨ੍ਹ ਕੇ ਪਹਾੜੀ ਦੇਸ ਵਿੱਚ ਚੜ੍ਹਨਾ ਇੱਕ ਛੋਟੀ ਜਹੀ ਗੱਲ ਜਾਤੀ ੦ ਪਰ ਯਹੋਵਾਹ ਨੇ ਮੈਨੂੰ ਆਖਿਆ ਕਿ ਉਨ੍ਹਾਂ ਨੂੰ ਆਖ ਕਿ ਉਤਾਹਾਂ ਨਾ ਜਾਓ ਅਤੇ ਨਾ ਲੜੋ ਕਿਉਂ ਜੋ ਮੈਂ ਤੁਹਾਡੇ ਸੰਗ ਨਹੀਂ ਹਾਂ ਮਤੇ ਤੁਸੀਂ ਆਪਣੇ ਵੈਰੀਆਂ ਅੱਗੇ ਮਾਰੇ ਜਾਓ ੦ ਇਉਂ ਮੈਂ ਤੁਹਾਨੂੰ ਬੋਲਿਆ ਸਾਂ ਪਰ ਤੁਸਾਂ ਨਾ ਸੁਣਿਆ ਅਤੇ ਤੁਸੀਂ ਯਹੋਵਾਹ ਦੇ ਹੁਕਮ ਦੇ ਵਿਰੁੱਧ ਆਕੀ ਹੋ ਗਏ ਅਤੇ ਧਿਗਾਣੇ ਪਹਾੜੀ ਦੇਸ ਵਿੱਚ ਚੜ੍ਹ ਗਏ ੦ ਤਾਂ ਅਮੋਰੀਆਂ ਨੇ ਜਿਹੜੇ ਉਸ ਪਹਾੜੀ ਦੇਸ ਵਿੱਚ ਵੱਸਦੇ ਸਨ ਨਿੱਕਲ ਕੇ ਤੁਹਾਡਾ ਸਾਹਮਣਾ ਕੀਤਾ ਅਤੇ ਤੁਹਾਨੂੰ ਨਠਾ ਦਿੱਤਾ ਜਿਵੇਂ ਸ਼ਹਿਤ ਦੀਆਂ ਮੱਖੀਆਂ ਕਰਦੀਆਂ ਹਨ ਅਤੇ ਤੁਹਾਨੂੰ ਸੇਈਰ ਵਿੱਚ ਹਾਰਮਾਹ ਤੀਕ ਮਾਰਿਆ ੦ ਫੇਰ ਤੁਸੀਂ ਮੁੜੇ ਅਤੇ ਯਹੋਵਾਹ ਅੱਗੇ ਰੋਏ ਪਰ ਯਹੋਵਾਹ ਨੇ ਤੁਹਾਡਾ ਰੋਲਾ ਨਾ ਸੁਣਿਆ ਅਤੇ ਨਾ ਆਪਣਾ ਕੰਨ ਤੁਹਾਡੇ ਵੱਲ ਧਰਿਆ ੦ ਸੋ ਜਿੰਨੇ ਦਿਨ ਤੁਸੀਂ ਟਿਕੇ ਕਾਦੇਸ਼ ਵਿੱਚ ਹੀ ਬਹੁਤ ਦਿਨਾਂ ਤੀਕ ਟਿਕੇ ਰਹੇ ॥

## ਨਵੇਂ ਦੇਸ ਦਾ ਕਬਜ਼ਾ

ਫੇਰ ਅਸੀਂ ਮੁੜ ਕੇ ਲਾਲ ਸਮੁੰਦਰ ਦੇ ਰਾਹ ਥਾਣੀ ਉਜਾੜ ਵਿੱਚ ਕੂਚ ਕੀਤਾ ਜਿਵੇਂ ਯਹੋਵਾਹ ਨੇ ਮੇਰੇ ਨਾਲ ਗੱਲ ਕੀਤੀ ਸੀ ਅਤੇ ਅਸਾਂ ਬਹੁਤਿਆਂ ਦਿਨਾਂ ਤੀਕ ਸੇਈਰ ਪਹਾੜ ਦੇ ਆਲੇ ਦੁਆਲੇ ਘੇਰਾ ਪਾ ਰੱਖਿਆ ੦ ਤਾਂ ਯਹੋਵਾਹ ਨੇ ਮੈਨੂੰ ਆਖਿਆ ੦ ਕਿ ਤੁਸਾਂ ਢੇਰ ਚਿਰ ਤੀਕ ਏਸ ਪਹਾੜ ਦੇ ਦੁਆਲੇ ਘੇਰਾ ਪਾਇਆ ਹੈ। ਹੁਣ ਆਪਣਾ ਮੁਹਾਣਾ ਉੱਤਰ ਵੱਲ ਮੋੜ ਲਓ ੦ ਪਰਜਾ ਨੂੰ ਹੁਕਮ ਦੇਹ ਕਿ ਤੁਸੀਂ ਆਪਣੇ ਭਰਾ ਏਸਾਵੀਆਂ ਦੀਆਂ ਹੱਦਾਂ ਵਿੱਚ ਦੀ ਲੰਘਣਾ ਹੈ ਜਿਹੜੇ ਸੇਈਰ ਵਿੱਚ ਵੱਸਦੇ ਹਨ। ਓਹ ਤੁਹਾਥੋਂ ਡਰਨਗੇ ਪਰ ਤੁਸੀਂ ਬਹੁਤ ਚੌਕਸ ਰਹੋ ੦ ਉਨ੍ਹਾਂ ਨੂੰ ਨਾ ਛੇੜਿਓ ਕਿਉਂ ਜੋ ਮੈਂ ਤੁਹਾਨੂੰ ਉਨ੍ਹਾਂ ਦੀ
ਧਰਤੀ ਵਿੱਚੋਂ ਪੈਰ ਧਰਨ ਦੀ ਥਾਂ ਵੀ ਨਹੀਂ
ਦਿਆਂਗਾ। ਮੈਂ ਸੇਈਰ ਪਹਾੜ ਏਸਾਓ ਨੂੰ ਮਿਲਖ
੬ ਲਈ ਦੇ ਦਿੱਤਾ ਹੈ ੦ ਤੁਸੀਂ ਉਨ੍ਹਾਂ ਤੋਂ ਚਾਂਦੀ ਦੇ ਕੇ
ਅੰਨ ਲਿਓ ਤਾਂ ਜੋ ਤੁਸੀਂ ਖਾਓ ਨਾਲੇ ਉਨ੍ਹਾਂ ਤੋਂ ਪਾਣੀ
ਵੀ ਚਾਂਦੀ ਦੇ ਕੇ ਮੁੱਲ ਲੈਣਾ ਤਾਂ ਜੋ ਤੁਸੀਂ ਪੀਓ ੦
੭ ਕਿਉਂ ਜੋ ਯਹੋਵਾਹ ਤੁਹਾਡੇ ਪਰਮੇਸ਼ੁਰ ਨੇ ਤੁਹਾਡੇ ਹੱਥ
ਦੇ ਸਾਰੇ ਕੰਮ ਉੱਤੇ ਬਰਕਤ ਦਿੱਤੀ ਹੈ ਅਤੇ ਏਸ ਵੱਡੀ
ਉਜਾੜ ਵਿੱਚ ਤੁਹਾਡਾ ਤੁਰਨਾ ਫਿਰਨਾ ਜਾਣਦਾ ਹੈ।
ਏਹ ਚਾਲ੍ਹੀ ਵਰਹੇ ਯਹੋਵਾਹ ਤੁਹਾਡਾ ਪਰਮੇਸ਼ੁਰ ਤੁਹਾਡੇ
ਅੰਗ ਸੰਗ ਰਿਹਾ ਹੈ ਅਤੇ ਤੁਹਾਨੂੰ ਕਿਸੇ ਗੱਲੋਂ ਘਾਟਾ
੮ ਨਹੀਂ ਪਿਆ ੦ ਉਪਰੰਤ ਅਸੀਂ ਆਪਣੇ ਏਸਾਵੀਆਂ
ਭਰਾਵਾਂ ਦੇ ਕੋਲੋਂ ਦੀ ਜਿਹੜੇ ਸੇਈਰ ਵਿੱਚ ਵੱਸਦੇ
ਸਨ ਅਰਾਬਾਹ ਦੇ ਰਾਹ ਥਾਣੀ ਏਲਥ ਅਤੇ
ਅਸਯੋਨ-ਗਬਰ ਤੋਂ ਲੰਘੇ। ਫੇਰ ਅਸੀਂ ਮੁੜ ਕੇ
ਮੋਆਬ ਦੀ ਉਜਾੜ ਥਾਣੀ ਗਏ ॥
੯ ਯਹੋਵਾਹ ਨੇ ਮੈਨੂੰ ਆਖਿਆ, ਮੋਆਬ ਨੂੰ ਨਾ
ਸਤਾਈਂ, ਨਾ ਓਹਨਾਂ ਨਾਲ ਲੜਾਈ ਦੀ ਛੇੜ ਛਾੜ
ਕਰੀਂ ਕਿਉਂ ਜੋ ਮੈਂ ਤੈਨੂੰ ਉਸ ਦੀ ਧਰਤੀ ਤੋਂ ਮਿਲਖ
ਨਾ ਦਿਆਂਗਾ। ਮੈਂ ਲੂਤ ਦੀ ਅੰਸ ਨੂੰ ਆਰ ਮਿਲਖ
੧੦ ਕਰਕੇ ਦੇ ਦਿੱਤਾ ਹੈ ੦ ਪਹਿਲਿਆਂ ਸਮਿਆਂ ਵਿੱਚ
ਉੱਥੇ ਏਮੀ ਵੱਸਦੇ ਸਨ, ਏਹ ਲੋਕ ਅਨਾਕੀਆਂ
੧੧ ਵਰਗੇ ਵੱਡੇ ਵੱਡੇ ਅਤੇ ਬਹੁਤੇ ਉਚੇਰੇ ਸਨ ੦ ਏਹ
ਅਨਾਕੀਆਂ ਵਾਂਙੁ ਰਫ਼ਾਈ ਗਿਣੇ ਜਾਂਦੇ ਸਨ ਪਰ
੧੨ ਮੋਆਬੀ ਉਨ੍ਹਾਂ ਨੂੰ ਏਮੀ ਆਖਦੇ ਸਨ ੦ ਹੋਰੀ ਵੀ
ਪਹਿਲਿਆਂ ਸਮਿਆਂ ਵਿੱਚ ਸੇਈਰ ਵਿੱਚ ਵੱਸਦੇ ਸਨ
ਪਰ ਏਸਾਵੀਆਂ ਨੇ ਉਨ੍ਹਾਂ ਨੂੰ ਕੱਢ ਦਿੱਤਾ ਅਤੇ ਆਪਣੇ
ਅੱਗੋਂ ਉਨ੍ਹਾਂ ਨੂੰ ਨਾਸ ਕਰ ਕੇ ਆਪ ਉਨ੍ਹਾਂ ਦੇ ਥਾਂ
ਵੱਸ ਗਏ ਜਿਵੇਂ ਇਸਰਾਏਲ ਨੇ ਆਪਣੀ ਮਿਲਖ ਦੇ
ਦੇਸ ਵਿੱਚ ਕੀਤਾ ਜਿਹੜਾ ਯਹੋਵਾਹ ਨੇ ਉਨ੍ਹਾਂ ਨੂੰ
੧੩ ਦਿੱਤਾ ਸੀ ੦ ਹੁਣ ਉੱਠੋ ਅਤੇ ਜ਼ਾਰਦ ਦੇ ਨਾਲੇ ਦੇ
ਉੱਤੋਂ ਦੀ ਲੰਘੋ ਤਾਂ ਅਸੀਂ ਜ਼ਾਰਦ ਦੇ ਨਾਲੇ ਦੇ
੧੪ ਉੱਤੋਂ ਦੀ ਲੰਘੇ ੦ ਉਹ ਸਮਾ ਜਿਹੜਾ ਕਾਦੇਸ਼-
ਬਰਨੇਆ ਤੋਂ ਤੁਰ ਕੇ ਜ਼ਾਰਦ ਦੇ ਨਾਲੇ ਦੇ ਉੱਤੋਂ ਦੀ
ਸਾਡੇ ਲੰਘਣ ਤੀਕ ਸੀ ਓਹ ਅਠੱਤੀਆਂ ਵਰਿਹਾਂ ਦਾ
ਸੀ ਜਦ ਤੀਕ ਉਸ ਪੀੜ੍ਹੀ ਦੇ ਸਾਰੇ ਜੋਧੇ ਡੇਰਿਆਂ
ਵਿੱਚੋਂ ਮਰ ਮਿਟ ਨਾ ਗਏ ਜਿਵੇਂ ਯਹੋਵਾਹ ਨੇ ਉਨ੍ਹਾਂ

੧੫ ਨਾਲ ਸੌਂਹ ਖਾਧੀ ਸੀ ੦ ਨਾਲੇ ਯਹੋਵਾਹ ਦਾ ਹੱਥ
ਉਨ੍ਹਾਂ ਦੇ ਵਿਰੁੱਧ ਸੀ ਕਿ ਡੇਰੇ ਦੇ ਵਿੱਚੋਂ ਉਨ੍ਹਾਂ ਨੂੰ
ਮਿਟਾ ਦੇਵੇ ਜਦ ਤੀਕ ਸਾਰੇ ਦੇ ਸਾਰੇ ਮਿਟ ਨਾ
੧੬ ਗਏ ੦ ਤਾਂ ਐਉਂ ਹੋਇਆ ਕਿ ਜਦ ਸਾਰੇ ਜੋਧੇ ਉਨ੍ਹਾਂ
੧੭ ਲੋਕਾਂ ਵਿੱਚੋਂ ਮਰ ਖਪ ਗਏ ੦ ਤਦ ਯਹੋਵਾਹ ਮੇਰੇ
੧੮ ਨਾਲ ਬੋਲਿਆ, ੦ ਤੂੰ ਅੱਜ ਮੋਆਬ ਦੀ ਹੱਦ ਵਿੱਚ
੧੯ ਦੀ ਆਰ ਨੂੰ ਲੰਘਣਾ ਹੈ ੦ ਜਦ ਤੂੰ ਅੰਮੋਨੀਆਂ ਦੇ
ਨੇੜੇ ਆਵੇਂ ਤਾਂ ਤੂੰ ਓਹਨਾਂ ਨੂੰ ਨਾ ਸਤਾਈਂ ਅਤੇ ਨਾ
ਛੇੜ ਛਾੜ ਕਰੀਂ ਕਿਉਂ ਜੋ ਮੈਂ ਤੈਨੂੰ ਅੰਮੋਨੀਆਂ ਦੀ
ਧਰਤੀ ਵਿੱਚੋਂ ਮਿਲਖ ਨਾ ਦਿਆਂਗਾ । ਮੈਂ ਉਹ ਲੂਤ
੨੦ ਦੀ ਅੰਸ ਨੂੰ ਮਿਲਖ ਕਰਕੇ ਦਿੱਤੀ ਹੈ ੦ ਉਹ ਵੀ
ਰਫ਼ਾਈਆਂ ਦੀ ਧਰਤੀ ਗਿਣੀ ਗਈ । ਰਫ਼ਾਈ
ਪਿੱਛਲਿਆਂ ਸਮਿਆਂ ਵਿੱਚ ਉੱਥੇ ਵੱਸਦੇ ਸਨ ਪਰ
੨੧ ਅੰਮੋਨੀ ਉਨ੍ਹਾਂ ਨੂੰ ਜ਼ਮ ਜ਼ੁੰਮੀ ਆਖਦੇ ਸਨ ੦ ਏਹ
ਲੋਕ ਅਨਾਕੀਆਂ ਵਾਂਙੁ ਬਹੁਤੇ ਅਤੇ ਵੱਡੇ ਵੱਡੇ ਅਤੇ
ਉੱਚੇਰੇ ਸਨ ਪਰ ਯਹੋਵਾਹ ਨੇ ਓਹਨਾਂ ਨੂੰ ਉਨ੍ਹਾਂ ਦੇ
ਅੱਗੋਂ ਨਾਸ ਕਰ ਕੇ ਕੱਢ ਦਿੱਤਾ ਅਤੇ ਆਪ ਓਹਨਾਂ
੨੨ ਦੇ ਥਾਂ ਵੱਸ ਗਏ ੦ ਜਿਵੇਂ ਉਹ ਨੇ ਏਸਾਵੀਆਂ ਲਈ
ਜਿਹੜੇ ਸੇਈਰ ਵਿੱਚ ਵੱਸਦੇ ਸਨ ਕੀਤਾ ਜਦ ਉਹ ਨੇ
ਹੋਰੀਆਂ ਦਾ ਨਾਸ ਓਹਨਾਂ ਦੇ ਅੱਗੋਂ ਕਰ ਦਿੱਤਾ ਅਤੇ
ਉਨ੍ਹਾਂ ਨੇ ਓਹਨਾਂ ਨੂੰ ਕੱਢ ਦਿੱਤਾ ਅਤੇ ਓਹਨਾਂ ਦੇ ਥਾਂ
੨੩ ਅੱਜ ਦੇ ਦਿਨ ਤੀਕ ਵੱਸਦੇ ਹਨ ੦ ਅਤੇ ਅੱਵੀ ਪਿੰਡਾਂ
ਵਿੱਚ ਅੱਜ਼ਾਹ ਤੀਕ ਵੱਸਦੇ ਸਨ ਅਤੇ ਕਫ਼ਤੋਰੀਆਂ ਨੇ
ਜਿਹੜੇ ਕਫ਼ਤੋਰ ਤੋਂ ਨਿੱਕਲੇ ਸਨ ਓਹਨਾਂ ਦਾ ਨਾਸ਼
੨੪ ਕਰ ਕੇ ਓਹਨਾਂ ਦੇ ਥਾਂ ਵੱਸ ਗਏ ੦ ਉੱਠੋ ਅਤੇ ਕੂਚ
ਕਰ ਕੇ ਅਰਨੋਨ ਦੇ ਨਾਲੇ ਤੋਂ ਪਾਰ ਲੰਘੋ । ਵੇਖੋ, ਮੈਂ
ਤੁਹਾਡੇ ਹੱਥ ਵਿੱਚ ਸੀਹੋਨ, ਅਮੋਰੀ, ਹਸ਼ਬੋਨ ਦੇ ਰਾਜੇ
ਨੂੰ, ਨਾਲੇ ਉਸ ਦੇ ਦੇਸ ਨੂੰ ਦੇ ਦਿੱਤਾ । ਉਹ ਦੇ ਉੱਤੇ
ਕ਼ਬਜ਼ੇ ਦਾ ਅਰੰਭ ਕਰੋ ਅਤੇ ਲੜਾਈ ਦੀ ਛੇੜ
੨੫ ਛਾੜ ਕਰੋ ੦ ਅੱਜ ਦੇ ਦਿਨ ਮੈਂ ਤੇਰਾ ਡੈ ਅਤੇ ਤੇਰਾ
ਡਰ ਸਾਰੇ ਅਕਾਸ਼ ਦੇ ਹੇਠ ਦੇ ਲੋਕਾਂ ਉੱਤੇ ਪਾਉਣਾ
ਸ਼ੁਰੂ ਕਰਦਾ ਹਾਂ । ਜਿਹੜੇ ਤੇਰੀ ਖਬਰ ਸੁਣਨਗੇ ਓਹ
ਕੰਬਣਗੇ ਅਤੇ ਤੇਰੇ ਕਾਰਨ ਤੜਫ਼ ਉੱਠਣਗੇ ॥
੨੬ ਉਪਰੰਤ ਮੈਂ ਹਲਕਾਰੇ ਕ਼ਦੇਮੋਥ ਦੀ ਉਜਾੜ ਤੋਂ
ਹਸ਼ਬੋਨ ਦੇ ਰਾਜੇ ਸੀਹੋਨ ਕੋਲ ਸ਼ਾਂਤੀ ਦੀਆਂ ਗੱਲਾਂ
੨੭ ਦੇ ਕੇ ਘੱਲੇ ੦ ਕਿ ਮੈਨੂੰ ਆਪਣੀ ਧਰਤੀ ਦੇ ਵਿੱਚ
ਦੀ ਲੰਘਣ ਦੇਹ । ਮੈਂ ਸੜਕੇ ਸੜਕੇ ਜਾਵਾਂਗਾ, ਮੈਂ
੨੮ ਸੱਜੇ ਖੱਬੇ ਨਹੀਂ ਮੁੜਾਂਗਾ ੦ ਤੂੰ ਮੈਨੂੰ ਅੰਨ ਚਾਂਦੀ ਦੇ
ਬਦਲੇ ਵੇਚੀਂ ਕਿ ਮੈਂ ਖਾਵਾਂ ਅਤੇ ਪਾਣੀ ਵੀ ਚਾਂਦੀ
ਲੈ ਕੇ ਮੈਨੂੰ ਦੇਵੀਂ ਕਿ ਮੈਂ ਪੀਵਾਂ । ਕੇਵਲ ਮੈਨੂੰ ਪੈਦਲ
੨੯ ਲੰਘਣ ਦੇਹ ੦ ਜਿਵੇਂ ਏਸਾਵੀਆਂ ਨੇ ਜਿਹੜੇ ਸੇਈਰ
ਵਿੱਚ ਵੱਸਦੇ ਸਨ ਅਤੇ ਮੋਆਬੀਆਂ ਨੇ ਜਿਹੜੇ ਆਰ
ਵਿੱਚ ਵੱਸਦੇ ਸਨ ਮੇਰੇ ਨਾਲ ਕੀਤਾ, ਜਦ ਤੀਕ ਮੈਂ
ਯਰਦਨ ਦੇ ਪਾਰ ਉਸ ਧਰਤੀ ਵਿੱਚ ਨਾ ਲੰਘਿਆ
ਜਿਹੜੀ ਯਹੋਵਾਹ ਸਾਡਾ ਪਰਮੇਸ਼ੁਰ ਸਾਨੂੰ ਦਿੰਦਾ ਹੈ ੦
੩੦ ਪਰ ਹਸ਼ਬੋਨ ਦੇ ਰਾਜੇ ਸੀਹੋਨ ਨੇ ਸਾਨੂੰ ਲੰਘਣ ਨਾ
ਦਿੱਤਾ ਕਿਉਂ ਜੋ ਯਹੋਵਾਹ ਤੁਹਾਡੇ ਪਰਮੇਸ਼ੁਰ ਨੇ ਉਸ
ਦੇ ਆਤਮਾ ਨੂੰ ਕਠੋਰ ਅਤੇ ਉਸ ਦੇ ਮਨ ਨੂੰ ਸਖ਼ਤ
ਹੋਣ ਦਿੱਤਾ ਤਾਂ ਜੋ ਉਹ ਉਸ ਨੂੰ ਤੇਰੇ ਹੱਥ ਵਿੱਚ ਦੇ
੩੧ ਦੇਵੇ ਜਿਵੇਂ ਅੱਜ ਦੇ ਦਿਨ ਹੈ ੦ ਯਹੋਵਾਹ ਨੇ ਮੈਨੂੰ
ਆਖਿਆ, ਵੇਖ ਮੈਂ ਸੀਹੋਨ ਅਤੇ ਉਸ ਦੀ ਧਰਤੀ ਨੂੰ
ਤੇਰੇ ਹੱਥ ਵਿੱਚ ਦੇਣ ਲੱਗਾ ਹਾਂ । ਕਬਜ਼ੇ ਦਾ ਅਰੰਭ
ਕਰ ਤਾਂ ਜੋ ਤੂੰ ਉਸ ਦੇ ਦੇਸ ਦੀ ਮਿਲਖ ਲੈ ਲਵੇਂ ੦
੩੨ ਤਾਂ ਸੀਹੋਨ ਅਤੇ ਉਸ ਦੇ ਸਾਰੇ ਲੋਕਾਂ ਨੇ ਨਿੱਕਲ ਕੇ
੩੩ ਯਾਹਸ ਵੱਲ ਸਾਡਾ ਸਾਹਮਣਾ ਕੀਤਾ ੦ ਯਹੋਵਾਹ ਸਾਡੇ
ਪਰਮੇਸ਼ੁਰ ਨੇ ਉਸ ਨੂੰ ਸਾਡੇ ਅੱਗੇ ਲਾ ਦਿੱਤਾ ਅਤੇ
ਅਸਾਂ ਉਸ ਨੂੰ ਅਤੇ ਉਸ ਦੇ ਪੁੱਤ੍ਰਾਂ ਅਤੇ ਉਸ ਦੇ ਸਾਰੇ
੩੪ ਲੋਕਾਂ ਨੂੰ ਮਾਰ ਸੁੱਟਿਆ ੦ ਅਸਾਂ ਉਸ ਵੇਲੇ ਉਸ ਦੇ
ਸਾਰੇ ਸ਼ਹਿਰ ਖੋਹ ਲਏ ਅਤੇ ਉਨ੍ਹਾਂ ਦੇ ਮਨੁੱਖਾਂ ਦਾ,
ਤੀਵੀਆਂ ਅਤੇ ਨਿਆਣਿਆਂ ਸਣੇ ਸੱਤਿਆ ਨਾਸ ਕਰ
੩੫ ਦਿੱਤਾ, ਅਸਾਂ ਇੱਕ ਵੀ ਨਾ ਛੱਡਿਆ ੦ ਕੇਵਲ
ਡੰਗਰ ਸਾਡੀ ਲੁੱਟ ਵਿੱਚ ਆਏ ਨਾਲੇ ਉਨ੍ਹਾਂ ਸ਼ਹਿਰਾਂ
ਦਾ ਲੁੱਟ ਦਾ ਮਾਲ ਜਿਹੜੇ ਅਸਾਂ ਖੋਹੇ ਸਨ ੦
੩੬ ਅਰੋਏਰ ਤੋਂ ਜਿਹੜਾ ਅਰਨੋਨ ਦੇ ਨਾਲੇ ਦੇ ਬੰਨੇ ਉੱਤੇ
ਹੈ ਅਤੇ ਉਸ ਸ਼ਹਿਰ ਤੋਂ ਜਿਹੜਾ ਨਾਲੇ ਦੇ ਕੋਲ ਹੈ
ਗਿਲਆਦ ਤੀਕ ਕੋਈ ਨਗਰ ਅਜਿਹਾ ਨਹੀਂ ਸੀ
ਜਿਹੜਾ ਸਾਡੇ ਲਈ ਬਹੁਤ ਉੱਚਾ ਸੀ । ਯਹੋਵਾਹ
ਸਾਡੇ ਪਰਮੇਸ਼ੁਰ ਨੇ ਸਭ ਕੁਝ ਸਾਡੇ ਅਧੀਨ ਕਰ
੩੭ ਦਿੱਤਾ ੦ ਕੇਵਲ ਤੁਸੀਂ ਅੰਮੋਨੀਆਂ ਦੇ ਦੇਸ ਦੇ ਨੇੜੇ
ਨਾ ਆਏ ਅਰਥਾਤ ਯਬੋਕ ਨਦੀ ਦਾ ਸਾਰਾ ਪਾਸਾ
ਅਤੇ ਪਹਾੜੀ ਸ਼ਹਿਰ ਅਤੇ ਜਿੱਥੋਂ ਯਹੋਵਾਹ ਸਾਡੇ
ਪਰਮੇਸ਼ੁਰ ਨੇ ਸਾਨੂੰ ਵਰਜਿਆ ਸੀ ॥

## ਮੂਸਾ ਉੱਤੇ ਪਾਬੰਦੀ

ਫੇਰ ਮੁੜ ਕੇ ਅਸੀਂ ਬਾਸ਼ਾਨ ਦੇ ਰਾਹ ਥਾਣੀ
ਉਤਾਹਾਂ ਗਏ ਅਤੇ ਬਾਸ਼ਾਨ ਦਾ ਰਾਜਾ ਓਗ
ਨਿੱਕਲਿਆ ਤਾਂ ਉਸ ਨੇ ਅਤੇ ਉਸ ਦੇ ਸਾਰੇ ਲੋਕਾਂ ਨੇ
ਅਦਰਈ ਵਿੱਚ ਸਾਡਾ ਸਾਹਮਣਾ ਕੀਤਾ ੦ ਯਹੋਵਾਹ
ਨੇ ਮੈਨੂੰ ਆਖਿਆ, ਉਸ ਤੋਂ ਨਾ ਡਰ ਕਿਉਂ ਜੋ ਮੈਂ ਉਸ
ਨੂੰ ਅਤੇ ਉਸ ਦੇ ਸਾਰੇ ਲੋਕਾਂ ਨੂੰ ਅਤੇ ਉਸ ਦੇ ਦੇਸ ਨੂੰ
ਤੇਰੇ ਹੱਥ ਵਿੱਚ ਦੇ ਦਿੱਤਾ ਹੈ । ਤੂੰ ਉਸ ਦੇ ਨਾਲ ਇਉਂ
ਕਰੇਂਗਾ ਜਿਵੇਂ ਤੈਂ ਅਮੋਰੀਆਂ ਦੇ ਰਾਜੇ ਸੀਹੋਨ ਨਾਲ
ਜਿਹੜਾ ਹਸ਼ਬੋਨ ਵਿੱਚ ਵੱਸਦਾ ਸੀ ਕੀਤਾ ੦ ਇਉਂ
ਯਹੋਵਾਹ ਸਾਡੇ ਪਰਮੇਸ਼ੁਰ ਨੇ ਓਗ ਬਾਸ਼ਾਨ ਦੇ ਰਾਜੇ
ਨੂੰ ਅਤੇ ਉਸ ਦੇ ਸਾਰੇ ਲੋਕਾਂ ਨੂੰ ਸਾਡੇ ਹੱਥ ਵਿੱਚ
ਦਿੱਤਾ ਅਤੇ ਅਸੀਂ ਉਸ ਨੂੰ ਅਜੇਹਾ ਮਾਰਿਆ ਕਿ ਉਸ
੪ ਦਾ ਕੱਖ ਵੀ ਨਾ ਰਿਹਾ ੦ ਨਾਲੇ ਉਸ ਵੇਲੇ ਅਸਾਂ ਉਸ
ਦੇ ਸਾਰੇ ਸ਼ਹਿਰ ਖੋਹ ਲਏ ਅਤੇ ਇੱਕ ਨਗਰ ਵੀ
ਨਹੀਂ ਸੀ ਜਿਹੜਾ ਅਸਾਂ ਉਨ੍ਹਾਂ ਤੋਂ ਨਾ ਲਿਆ ਹੋਵੇ,
ਅਰਥਾਤ ਅਰਗੋਬ ਦੇ ਸਾਰੇ ਇਲਾਕੇ ਦੇ ਸੱਠ ਸ਼ਹਿਰ
੫ ਜਿਹੜੇ ਬਾਸ਼ਾਨ ਵਿੱਚ ਓਗ ਦੇ ਰਾਜ ਦੇ ਸਨ ੦ ਏਹ
ਸਾਰੇ ਸ਼ਹਿਰ ਗੜ੍ਹਾਂ ਵਾਲੇ ਸਨ । ਓਹਨਾਂ ਦੀਆਂ ਕੰਧਾਂ
ਉੱਚੀਆਂ ਅਤੇ ਓਹਨਾਂ ਦੇ ਫਾਟਕ ਅਰਲਾਂ ਵਾਲੇ
ਸਨ । ਏਹਨਾਂ ਤੋਂ ਛੁੱਟ ਬਹੁਤ ਸਾਰੇ ਪੱਧਰੇ ਪਿੰਡ ਵੀ
੬ ਸਨ ੦ ਅਸਾਂ ਓਹਨਾਂ ਦਾ ਸੱਤਿਆ ਨਾਸ ਕਰ ਦਿੱਤਾ
ਜਿਵੇਂ ਅਸਾਂ ਹਸ਼ਬੋਨ ਦੇ ਰਾਜੇ ਸੀਹੋਨ ਨਾਲ ਕੀਤਾ ।
ਅਸਾਂ ਸਾਰਿਆਂ ਸ਼ਹਿਰਾਂ ਦੇ ਮਨੁੱਖਾਂ ਦਾ, ਤੀਵੀਆਂ
ਅਰ ਨਿਆਣਿਆਂ ਸਣੇ ਸੱਤਿਆ ਨਾਸ ਕੀਤਾ ੦
੭ ਪਰ ਸਾਰੇ ਡੰਗਰ ਅਤੇ ਸ਼ਹਿਰਾਂ ਦਾ ਲੁੱਟ ਦਾ ਮਾਲ
੮ ਅਸਾਂ ਆਪਣੇ ਲਈ ਲੁੱਟ ਲਿਆ ੦ ਅਤੇ ਉਸ ਸਮੇਂ
ਅਸਾਂ ਅਮੋਰੀਆਂ ਦੇ ਦੋਹਾਂ ਰਾਜਿਆਂ ਦੇ ਹੱਥੋਂ
ਜਿਹੜੇ ਯਰਦਨ ਤੋਂ ਪਾਰ ਸਨ ਉਸ ਧਰਤੀ ਨੂੰ ਅਰਨੋਨ
ਦੇ ਨਾਲੇ ਤੋਂ ਹਰਮੋਨ ਦੇ ਪਰਬਤ ਤੀਕ ਲੈ ਲਿਆ ੦
੯ ਸੀਦੋਨੀ ਹਰਮੋਨ ਨੂੰ ਸਿਰਯੋਨ ਪਰ ਅਮੋਰੀ ਉਹ ਨੂੰ
੧੦ ਸਨੀਰ ਆਖਦੇ ਹਨ ੦ ਉਸ ਉੱਚੇ ਮਦਾਨ ਦੇ ਸਾਰੇ
ਸ਼ਹਿਰ ਸਾਰਾ ਗਿਲਆਦ ਸਾਰਾ ਬਾਸ਼ਾਨ ਸਲਕਾਹ
ਅਤੇ ਅਦਰਈ ਤੀਕ ਜਿਹੜੇ ਬਾਸ਼ਾਨ ਵਿੱਚ ਓਗ ਦੇ
੧੧ ਰਾਜ ਦੇ ਸ਼ਹਿਰ ਸਨ ਅਸਾਂ ਲੈ ਲਏ ੦ ਨਿਰਾ ਓਗ
ਬਾਸ਼ਾਨ ਦਾ ਰਾਜਾ ਰਫ਼ਾਈਆਂ ਦੇ ਬਕੀਏ ਵਿੱਚੋਂ ਰਹਿ
ਗਿਆ ਸੀ । ਵੇਖੋ, ਉਸ ਦਾ ਪਲੰਘ ਲੋਹੇ ਦਾ ਸੀ
ਅਤੇ ਨੌਂ ਹੱਥ ਉਸ ਦੀ ਲੰਮਾਈ ਅਤੇ ਚਾਰ ਹੱਥ ਉਸ
ਦੀ ਚੌੜਾਈ ਮਨੁੱਖ ਦੇ ਹੱਥ ਅਨੁਸਾਰ ਸੀ । ਕੀ ਉਹ
੧੨ ਅੰਮੋਨੀਆਂ ਦੇ ਰੱਬਾਹ ਵਿੱਚ ਨਹੀਂ ਹੈ ? ੦ ਇਉਂ
ਅਸਾਂ ਉਸ ਸਮੇਂ ਉਸ ਧਰਤੀ ਉੱਤੇ ਕਬਜ਼ਾ ਕਰ
ਲਿਆ ਅਰੋਏਰ ਤੋਂ ਜਿਹੜਾ ਅਰਨੋਨ ਦੇ ਨਾਲੇ ਉੱਤੇ
ਹੈ ਅਤੇ ਗਿਲਆਦ ਦੇ ਪਹਾੜੀ ਦੇਸ ਦਾ ਅੱਧਾ
ਹਿੱਸਾ ਉਸ ਦੇ ਸ਼ਹਿਰਾਂ ਸਣੇ ਮੈਂ ਰਊਬੇਨੀਆਂ ਅਤੇ
੧੩ ਗਾਦੀਆਂ ਨੂੰ ਦੇ ਦਿੱਤਾ ੦ ਅਤੇ ਗਿਲਆਦ ਦਾ
ਬਕੀਆ ਅਤੇ ਸਾਰਾ ਬਾਸ਼ਾਨ ਜਿਹੜਾ ਓਗ ਦੇ ਰਾਜ
ਦਾ ਸੀ ਮੈਂ ਮਨੱਸ਼ਹ ਦੇ ਅੱਧੇ ਗੋਤ ਨੂੰ ਦਿੱਤਾ
ਅਰਥਾਤ ਸਾਰੇ ਬਾਸ਼ਾਨ ਸਣੇ ਅਰਗੋਬ ਦਾ ਸਾਰਾ
ਇਲਾਕਾ । ਏਹ ਰਫ਼ਾਈਆਂ ਦਾ ਦੇਸ ਅਖਵਾਉਂਦਾ
੧੪ ਸੀ ੦ ਮਨੱਸ਼ੀ ਯਾਈਰ ਨੇ ਅਰਗੋਬ ਦਾ ਸਾਰਾ
ਇਲਾਕਾ ਗਸ਼ੂਰੀਆਂ ਅਰ ਮਆਕਾਤੀਆਂ ਦੀਆਂ
ਹੱਦਾਂ ਤੀਕ ਲੈ ਲਿਆ ਅਤੇ ਉਨ੍ਹਾਂ ਦਾ ਨਾਉਂ ਅਰਥਾਤ
ਬਾਸ਼ਾਨ ਦਾ ਨਾਉਂ ਆਪਣੇ ਨਾਉਂ ਉੱਤੇ ਹੱਵੋਥ-
ਯਾਈਰ ਰੱਖਿਆ ਜਿਹੜਾ ਅੱਜ ਦੇ ਦਿਨ ਤੀਕ ਹੈ ੦
੧੫ ਅਤੇ ਮਕੀਰ ਨੂੰ ਮੈਂ ਗਿਲਆਦ ਦੇ ਦਿੱਤਾ ੦ ਅਤੇ
੧੬ ਰਊਬੇਨੀਆਂ ਅਰ ਗਾਦੀਆਂ ਨੂੰ ਮੈਂ ਗਿਲਆਦ
ਵਿੱਚੋਂ ਅਰਨੋਨ ਦੇ ਨਾਲੇ ਤੀਕ ਅਰਥਾਤ ਨਾਲੇ ਦੇ
ਵਿਚਾਲੇ ਅਰ ਬੰਨੇ ਤੀਕ ਅਤੇ ਯਾਬੋਕ ਦੇ ਨਾਲੇ ਤੀਕ
੧੭ ਜਿਹੜਾ ਅੰਮੋਨੀਆਂ ਦੀ ਹੱਦ ਹੈ ਦਿੱਤਾ ੦ ਨਾਲੇ
ਅਰਾਬਾਹ ਅਰ ਯਰਦਨ ਅਰ ਉਸ ਦਾ ਬੰਨਾ ਕਿੰਨਰਥ
ਤੋਂ ਅਰਾਬਾਹ ਸਮੁੰਦਰ ਤੀਕ ਜਿਹੜਾ ਖਾਰਾ ਸਮੁੰਦਰ
ਹੈ ਅਤੇ ਜਿਹੜਾ ਪਿਸਗਾਹ ਦੀ ਢਾਲ ਹੇਠ ਪੂਰਬ ਵੱਲੋਂ
ਹੈ ॥

੧੮ ਉਸ ਵੇਲੇ ਮੈਂ ਤੁਹਾਨੂੰ ਹੁਕਮ ਦਿੱਤਾ ਸੀ ਕਿ
ਯਹੋਵਾਹ ਤੁਹਾਡੇ ਪਰਮੇਸ਼ੁਰ ਨੇ ਏਹ ਧਰਤੀ ਤੁਹਾਡੀ
ਮਿਲਖ ਕਰਕੇ ਦੇ ਦਿੱਤੀ । ਸ਼ਸਤ੍ਰਧਾਰੀ ਹੋ ਕੇ ਆਪਣੇ
ਇਸਰਾਏਲੀ ਭਰਾਵਾਂ ਦੇ ਅੱਗੇ ਅੱਗੇ ਸਾਰੇ ਸੂਰ ਬੀਰ
੧੯ ਪਾਰ ਲੰਘੋ ੦ ਕੇਵਲ ਤੁਹਾਡੀਆਂ ਤੀਵੀਆਂ, ਨਿਆਣੇ
ਅਰ ਤੁਹਾਡੇ ਵੱਗ—ਕਿਉਂ ਜੋ ਮੈਂ ਜਾਣਦਾ ਹਾਂ ਕਿ
ਤੁਹਾਡੇ ਵੱਡੇ ਵੱਡੇ ਵੱਗ ਹਨ—ਤੁਹਾਡੇ ਸ਼ਹਿਰਾਂ ਵਿੱਚ
੨੦ ਰਹਿਣਗੇ ਜਿਹੜੇ ਮੈਂ ਤੁਹਾਨੂੰ ਦਿੱਤੇ ੦ ਜਦ ਤੀਕ

ਯਹੋਵਾਹ ਤੁਹਾਡੇ ਭਰਾਵਾਂ ਨੂੰ ਅਰਾਮ ਨਾ ਦੇਵੇ ਜਿਵੇਂ
ਤੁਹਾਨੂੰ ਦਿੱਤਾ ਗਿਆ ਹੈ ਅਤੇ ਓਹ ਵੀ ਉਸ ਧਰਤੀ
ਉੱਤੇ ਕਬਜ਼ਾ ਨਾ ਕਰ ਲੈਣ ਜਿਹੜੀ ਯਹੋਵਾਹ ਤੁਹਾਡਾ
ਪਰਮੇਸ਼ੁਰ ਉਨ੍ਹਾਂ ਨੂੰ ਯਰਦਨ ਦੇ ਪਾਰ ਦਿੰਦਾ ਹੈ ਫੇਰ
ਤੁਹਾਡੇ ਵਿੱਚੋਂ ਹਰ ਕੋਈ ਆਪਣੀ ਮਿਲਖ ਉੱਤੇ
੨੧ ਜਿਹੜੀ ਮੈਂ ਤੁਹਾਨੂੰ ਦਿੱਤੀ ਮੁੜੇ ○ ਉਸੇ ਵੇਲੇ ਮੈਂ
ਯਹੋਸ਼ੁਆ ਨੂੰ ਹੁਕਮ ਦਿੱਤਾ ਸੀ ਕਿ ਤੇਰੀਆਂ ਅੱਖਾਂ ਨੇ
ਸਭ ਕੁਝ ਜੋ ਯਹੋਵਾਹ ਤੇਰੇ ਪਰਮੇਸ਼ੁਰ ਨੇ ਏਹਨਾਂ ਦੋਹਾਂ
ਰਾਜਿਆਂ ਨਾਲ ਕੀਤਾ ਵੇਖਿਆ ਐਉਂ ਯਹੋਵਾਹ
ਸਾਰੀਆਂ ਪਾਤਸ਼ਾਹੀਆਂ ਨਾਲ ਕਰੇਗਾ ਜਦ ਤੂੰ ਉੱਪਰ
੨੨ ਪਾਰ ਲੰਘੇਂ ○ ਤੁਸੀਂ ਓਹਨਾਂ ਕੋਲੋਂ ਨਾ ਡਰੋ ਕਿਉਂ ਜੋ
ਯਹੋਵਾਹ ਤੁਹਾਡਾ ਪਰਮੇਸ਼ੁਰ ਹੀ ਤੁਹਾਡੇ ਲਈ ਲੜਦਾ
ਹੈ ॥

੨੩ ਉਸ ਵੇਲੇ ਮੈਂ ਯਹੋਵਾਹ ਦੇ ਅੱਗੇ ਤਰਲੇ ਪਾ ਕੇ
੨੪ ਬੇਨਤੀ ਕੀਤੀ ○ ਕਿ ਹੇ ਪ੍ਰਭੁ ਯਹੋਵਾਹ, ਤੂੰ ਆਪਣੇ
ਦਾਸ ਉੱਤੇ ਆਪਣੀ ਵਡਿਆਈ ਅਰ ਆਪਣੀ
ਸ਼ਕਤੀ ਦਾ ਹੱਥ ਪਰਗਟ ਕਰਨ ਲੱਗਾ ਹੈਂ ਕਿਉਂ ਜੋ
ਅਕਾਸ਼ ਵਿੱਚ ਅਤੇ ਧਰਤੀ ਉੱਤੇ ਕਿਹੜਾ ਦੇਵ ਹੈ
ਜਿਹੜਾ ਤੇਰੇ ਜੇਹੇ ਕਾਰਜ ਅਤੇ ਤੇਰੇ ਜੇਹੇ ਸ਼ਕਤੀ ਵਾਲੇ
੨੫ ਕੰਮ ਕਰ ਸੱਕੇ ? ○ ਮੈਨੂੰ ਪਾਰ ਲੰਘਣ ਦੇਹ ਕਿ ਮੈਂ
ਉਸ ਚੰਗੀ ਧਰਤੀ ਨੂੰ ਜਿਹੜੀ ਯਰਦਨ ਪਾਰ ਹੈ ਅਤੇ
ਉਸ ਚੰਗੇ ਪਹਾੜੀ ਦੇਸ ਅਰ ਲਬਾਨੋਨ ਨੂੰ ਵੇਖਾਂ ○
੨੬ ਪਰ ਯਹੋਵਾਹ ਤੁਹਾਡੇ ਕਾਰਨ ਮੇਰੇ ਨਾਲ ਗੁੱਸੇ ਸੀ
ਅਤੇ ਮੇਰੀ ਨਾ ਸੁਣੀ । ਯਹੋਵਾਹ ਨੇ ਮੈਨੂੰ ਆਖਿਆ,
ਬੱਸ ਕਰ ! ਫੇਰ ਮੇਰੇ ਨਾਲ ਏਹ ਗੱਲ ਕਦੀ ਨਾ
੨੭ ਛੇੜੀਂ ! ○ ਪਿਸਗਾਹ ਦੀ ਟੀਸੀ ਉੱਤੇ ਚੜ੍ਹ ਅਤੇ
ਆਪਣੀਆਂ ਅੱਖਾਂ ਲਹਿੰਦੇ ਵੱਲ, ਉੱਤਰ ਵੱਲ,
ਦੱਖਣ ਵੱਲ ਅਰ ਚੜ੍ਹਦੇ ਵੱਲ ਚੁੱਕ ਅਤੇ ਆਪਣੀ
ਅੱਖੀਂ ਵੇਖ ਕਿਉਂ ਜੋ ਤੂੰ ਏਸ ਯਰਦਨ ਦੇ ਪਾਰ ਨਾ
੨੮ ਲੰਘੇਂਗਾ ○ ਪਰ ਯਹੋਸ਼ੁਆ ਨੂੰ ਹੁਕਮ ਦੇਹ ਅਤੇ ਉਹ
ਨੂੰ ਤਕੜਾ ਕਰ ਅਤੇ ਬਲ ਦੇਹ ਕਿਉਂ ਜੋ ਉਹ ਏਸ
ਪਰਜਾ ਦੇ ਅੱਗੇ ਪਾਰ ਲੰਘੇਗਾ ਅਤੇ ਉਹ ਉਨ੍ਹਾਂ ਨੂੰ
ਉਹ ਧਰਤੀ ਜਿਹੜੀ ਤੂੰ ਵੇਖੇਂਗਾ ਮਿਲਖ ਕਰਕੇ
੨੯ ਦੁਆਵੇਗਾ ○ ਤਾਂ ਅਸੀਂ ਬੇਤ-ਪਓਰ ਅੱਗੇ ਦੂਣ
ਵਿੱਚ ਵੱਸੇ ॥

## ਪਰਮੇਸ਼ੁਰ ਦੀ ਬਿਵਸਥਾ ਦੀ ਪਾਲਨਾ

੪ ਹੇ ਇਸਰਾਏਲ, ਹੁਣ ਉਨ੍ਹਾਂ ਬਿਧੀਆਂ ਅਤੇ ਕਾਨੂੰਨਾਂ
ਨੂੰ ਸੁਣੋ ਜਿਹੜੇ ਮੈਂ ਪੂਰੇ ਕਰਨ ਲਈ ਤੁਹਾਨੂੰ
ਸਿਖਾਉਂਦਾ ਹਾਂ ਤਾਂ ਜੋ ਤੁਸੀਂ ਜੀਓ ਅਤੇ ਜਾ ਕੇ ਉਸ
ਧਰਤੀ ਉੱਤੇ ਕਬਜ਼ਾ ਕਰ ਲਓ ਜਿਹੜੀ ਯਹੋਵਾਹ
ਤੁਹਾਡੇ ਪਿਉ ਦਾਦਿਆਂ ਦਾ ਪਰਮੇਸ਼ੁਰ ਤੁਹਾਨੂੰ ਦਿੰਦਾ
੨ ਹੈ ○ ਜਿਹੜੇ ਹੁਕਮ ਮੈਂ ਤੁਹਾਨੂੰ ਦਿੰਦਾ ਹਾਂ ਨਾ ਓਹਨਾਂ
ਨੂੰ ਵਧਾਓ ਅਤੇ ਨਾ ਓਹਨਾਂ ਨੂੰ ਘਟਾਓ ਤਾਂ ਜੋ ਤੁਸੀਂ
ਯਹੋਵਾਹ ਆਪਣੇ ਪਰਮੇਸ਼ੁਰ ਦੇ ਹੁਕਮਾਂ ਦੀ ਪਾਲਨਾ
੩ ਕਰੋ ਜਿਹੜੇ ਮੈਂ ਤੁਹਾਨੂੰ ਦਿੰਦਾ ਹਾਂ ○ ਜੋ ਕੁਝ
ਯਹੋਵਾਹ ਨੇ ਬਆਲ-ਪਓਰ ਦੇ ਕਾਰਨ ਕੀਤਾ
ਤੁਹਾਡੀਆਂ ਅੱਖਾਂ ਨੇ ਵੇਖਿਆ ਹੈ ਕਿਉਂ ਜੋ ਜਿਹੜੇ
ਮਨੁੱਖ ਬਆਲ-ਪਓਰ ਦੇ ਪਿੱਛੇ ਗਏ ਯਹੋਵਾਹ
ਤੁਹਾਡੇ ਪਰਮੇਸ਼ੁਰ ਨੇ ਉਨ੍ਹਾਂ ਨੂੰ ਤੁਹਾਡੇ ਵਿੱਚੋਂ ਨਾਸ ਕਰ
੪ ਦਿੱਤਾ ਹੈ ○ ਪਰ ਤੁਸੀਂ ਜਿਹੜੇ ਯਹੋਵਾਹ ਆਪਣੇ
ਪਰਮੇਸ਼ੁਰ ਦੇ ਅੰਗ ਸੰਗ ਰਹੇ ਹੋ ਅੱਜ ਤੀਕ ਸਾਰੇ
੫ ਜੀਉਂਦੇ ਹੋ ○ ਵੇਖੋ, ਮੈਂ ਤੁਹਾਨੂੰ ਬਿਧੀਆਂ ਅਤੇ ਕਨੂਨ
ਸਿਖਾਏ ਹਨ ਜਿਵੇਂ ਯਹੋਵਾਹ ਮੇਰੇ ਪਰਮੇਸ਼ੁਰ ਨੇ ਮੈਨੂੰ
ਹੁਕਮ ਦਿੱਤਾ ਸੀ ਕਿ ਤੁਸੀਂ ਉਸ ਧਰਤੀ ਵਿੱਚ ਜਿੱਥੇ
ਤੁਸੀਂ ਕਬਜ਼ਾ ਕਰਨ ਜਾਂਦੇ ਹੋ ਐਉਂ ਐਉਂ ਕਰਿਓ ○
੬ ਤੁਸੀਂ ਓਹਨਾਂ ਨੂੰ ਮੰਨੋ ਅਤੇ ਪੂਰੇ ਕਰੋ ਕਿਉਂ ਜੋ ਏਹ
ਤੁਹਾਡੀ ਬੁੱਧੀ ਅਤੇ ਸਮਝ ਹੈ ਉਨ੍ਹਾਂ ਲੋਕਾਂ ਦੀ ਨਿਗਾਹ
ਵਿੱਚ ਜਿਹੜੇ ਇਨ੍ਹਾਂ ਸਾਰੀਆਂ ਬਿਧੀਆਂ ਨੂੰ ਸੁਣ ਕੇ
ਆਖਣਗੇ ਕਿ ਬੇਸ਼ੱਕ ਏਹ ਵੱਡੀ ਕੌਮ ਬੁੱਧਵਾਨ ਅਤੇ
੭ ਸਮਝਦਾਰ ਲੋਕਾਂ ਦੀ ਹੈ ○ ਕਿਉਂ ਜੋ ਕਿਹੜੀ ਵੱਡੀ
ਕੌਮ ਹੈ ਜਿਹ ਦੇ ਲਈ ਪਰਮੇਸ਼ੁਰ ਐਨਾ ਨੇੜੇ ਹੈ
ਜਿੰਨਾ ਯਹੋਵਾਹ ਸਾਡਾ ਪਰਮੇਸ਼ੁਰ ਸਾਡੇ ਨੇੜੇ ਹੈ ਜਦ
ਕਦੀ ਅਸੀਂ ਉਸ ਦੇ ਅੱਗੇ ਬੇਨਤੀ ਕਰਦੇ ਹਾਂ ? ○
੮ ਅਤੇ ਕਿਹੜੀ ਵੱਡੀ ਕੌਮ ਹੈ ਜਿਹ ਦੇ ਕੋਲ ਬਿਧੀਆਂ
ਅਤੇ ਕਨੂਨ ਐਨੇ ਧਾਰਮਕ ਹਨ ਜਿੰਨੀ ਏਹ ਸਾਰੀ
ਬਿਵਸਥਾ ਜਿਹੜੀ ਮੈਂ ਤੁਹਾਡੇ ਅੱਗੇ ਅੱਜ ਰੱਖਦਾ
੯ ਹਾਂ ? ○ ਕੇਵਲ ਚੌਕਸ ਰਹੋ ਅਤੇ ਆਪਣੇ ਮਨ
ਦੀ ਬਹੁਤ ਰਾਖੀ ਕਰੋ ਮਤੇ ਤੁਸੀਂ ਉਨ੍ਹਾਂ ਗੱਲਾਂ ਨੂੰ ਭੁੱਲ
ਜਾਓ ਜਿਹੜੀਆਂ ਤੁਹਾਡੀਆਂ ਅੱਖਾਂ ਨੇ ਵੇਖੀਆਂ ਹਨ
ਅਤੇ ਉਹ ਤੁਹਾਡੇ ਹਿਰਦੇ ਵਿੱਚੋਂ ਤੁਹਾਡੇ ਜੀਵਨ ਭਰ

ਨਿੱਕਲ ਜਾਣ ਪਰ ਤੁਸੀਂ ਓਹ ਆਪਣੇ ਪੁੱਤ੍ਰਾਂ ਅਤੇ
੧੦ ਪੋਤ੍ਰਿਆਂ ਨੂੰ ਦੱਸਿਓ ੦ ਜਿਸ ਦਿਨ ਤੁਸੀਂ ਯਹੋਵਾਹ
ਆਪਣੇ ਪਰਮੇਸ਼ੁਰ ਦੇ ਅੱਗੇ ਹੋਰੇਬ ਵਿੱਚ ਖੜੇ ਸਾਓ
ਜਦ ਯਹੋਵਾਹ ਨੇ ਮੈਨੂੰ ਆਖਿਆ ਕਿ ਲੋਕਾਂ ਨੂੰ ਮੇਰੇ
ਲਈ ਇਕੱਠੇ ਕਰ ਅਤੇ ਮੈਂ ਲੋਕਾਂ ਨੂੰ ਆਪਣੀਆਂ ਗੱਲਾਂ
ਸੁਣਾਵਾਂਗਾ ਕਿ ਮੈਥੋਂ ਜ਼ਮੀਨ ਉੱਤੇ ਆਪਣੇ ਜੀਵਨ
ਭਰ ਡਰਨਾ ਸਿੱਖਣ ਨਾਲੇ ਆਪਣੇ ਬੱਚਿਆਂ ਨੂੰ ਵੀ
੧੧ ਸਿਖਾਉਣ ੦ ਤਾਂ ਤੁਸੀਂ ਨੇੜੇ ਆਣ ਕੇ ਪਰਬਤ ਦੇ ਹੇਠ
ਖਲੋ ਗਏ ਅਤੇ ਉਹ ਪਹਾੜ ਅਕਾਸ਼ ਦੇ ਵਿਚਾਲੇ ਤੀਕ
ਅੱਗ ਨਾਲ ਬਲਦਾ ਸੀ ਨਾਲੇ ਅਨ੍ਹੇਰਾ, ਬੱਦਲ ਅਤੇ
੧੨ ਕਾਲੀਆਂ ਘਟਾਂ ਸਨ ੦ ਯਹੋਵਾਹ ਅੱਗ ਦੇ ਵਿੱਚੋਂ ਦੀ
ਤੁਹਾਡੇ ਨਾਲ ਬੋਲਿਆ। ਤੁਸਾਂ ਉਸ ਦੇ ਸ਼ਬਦਾਂ ਦੀ
ਅਵਾਜ਼ ਤਾਂ ਸੁਣੀ ਪਰ ਕੋਈ ਸਰੂਪ ਨਾ ਵੇਖਿਆ, ਨਿਰੀ
੧੩ ਅਵਾਜ਼ ਹੀ ਸੁਣੀ ੦ ਉਸ ਨੇ ਆਪਣਾ ਨੇਮ ਤੁਹਾਡੇ
ਉੱਤੇ ਪਰਗਟ ਕੀਤਾ ਜਿਹ ਦੇ ਪੂਰਾ ਕਰਨ ਦਾ ਤੁਹਾਨੂੰ
ਹੁਕਮ ਦਿੱਤਾ ਅਰਥਾਤ ਦਸ ਹੁਕਮ ਅਤੇ ਉਨ੍ਹਾਂ ਨੂੰ
੧੪ ਪੱਥਰ ਦੀਆਂ ਦੋਹਾਂ ਫੱਟੀਆਂ ਉੱਤੇ ਲਿਖਿਆ ੦ ਤਾਂ
ਉਸ ਵੇਲੇ ਯਹੋਵਾਹ ਨੇ ਮੈਨੂੰ ਹੁਕਮ ਦਿੱਤਾ ਸੀ ਕਿ ਮੈਂ
ਤੁਹਾਨੂੰ ਬਿਧੀਆਂ ਅਤੇ ਕਨੂੰਨ ਸਿਖਾਵਾਂ ਤਾਂ ਜੋ ਤੁਸੀਂ
ਉਨ੍ਹਾਂ ਨੂੰ ਉਸ ਧਰਤੀ ਵਿੱਚ ਪੂਰਾ ਕਰੋ ਜਿੱਥੋਂ ਦੀ ਤੁਸੀਂ
੧੫ ਕਬਜ਼ਾ ਕਰਨ ਲਈ ਪਾਰ ਲੰਘਦੇ ਹੋ ੦ ਤੁਸੀਂ
ਆਪਣਿਆਂ ਮਨਾਂ ਦੀ ਬਹੁਤ ਰਾਖੀ ਕਰੋ ਕਿਉਂ ਜੋ ਜਦ
ਯਹੋਵਾਹ ਅੱਗ ਦੇ ਵਿੱਚੋਂ ਦੀ ਹੋਰੇਬ ਵਿੱਚ ਤੁਹਾਡੇ
ਨਾਲ ਬੋਲਿਆ ਤਾਂ ਤੁਸਾਂ ਕੋਈ ਸਰੂਪ ਨਾ ਵੇਖਿਆ ੦
੧੬ ਮਤੇ ਤੁਸੀਂ ਵਿਗੜ ਕੇ ਆਪਣੇ ਲਈ ਕਿਸੇ ਬੁੱਤ ਦੀ,
ਘੜੀ ਹੋਈ ਮੂਰਤ ਬਣਾਓ ਅਰਥਾਤ ਕਿਸੇ ਨਰ ਨਾਰੀ
੧੭ ਦੀ ਸ਼ਕਲ, ੦ ਕਿਸੇ ਡੰਗਰ ਦੀ ਸ਼ਕਲ ਜਿਹੜਾ
ਧਰਤੀ ਉੱਤੇ ਹੈ ਅਥਵਾ ਕਿਸੇ ਪੰਖ ਪੰਖੇਰੂ ਦੀ ਸ਼ਕਲ
੧੮ ਜਿਹੜਾ ਅਕਾਸ਼ ਵਿੱਚ ਉੱਡਦਾ ਹੈ, ੦ ਕਿਸੇ ਜ਼ਮੀਨ
ਉੱਤੇ ਘਿੱਸਰਨ ਵਾਲੇ ਦੀ ਸ਼ਕਲ, ਕਿਸੇ ਮੱਛ ਕੱਛ
ਦੀ ਸ਼ਕਲ ਜਿਹੜੇ ਧਰਤੀ ਦੇ ਹੇਠਲੇ ਪਾਣੀਆਂ ਵਿੱਚ
੧੯ ਹਨ ੦ ਮਤੇ ਤੁਸੀਂ ਆਪਣੀਆਂ ਅੱਖਾਂ ਅਕਾਸ਼ ਵੱਲ
ਚੁੱਕੋ ਅਤੇ ਜਦ ਤੁਸੀਂ ਸੂਰਜ, ਚੰਦ ਅਤੇ ਤਾਰਿਆਂ
ਨੂੰ ਅਰਥਾਤ ਅਕਾਸ਼ ਦੀ ਸਾਰੀ ਸੈਨਾਂ ਨੂੰ ਵੇਖੋ ਤਾਂ
ਪਰੇਰੇ ਜਾ ਕੇ ਉਨ੍ਹਾਂ ਅੱਗੇ ਮੱਥਾ ਟੇਕੋ ਅਤੇ ਉਨ੍ਹਾਂ ਦੀ ਪੂਜਾ
ਕਰੋ ਜਿਨ੍ਹਾਂ ਨੂੰ ਯਹੋਵਾਹ ਤੁਹਾਡੇ ਪਰਮੇਸ਼ੁਰ ਨੇ ਅਕਾਸ਼
੨੦ ਦੇ ਹੇਠ ਦੇ ਸਾਰੇ ਲੋਕਾਂ ਲਈ ਦੇ ਰੱਖਿਆ ਹੈ ੦ ਪਰ
ਤੁਹਾਨੂੰ ਯਹੋਵਾਹ ਨੇ ਲੈ ਕੇ ਮਿਸਰ ਦੀ ਲੋਹੇ ਦੀ ਭੱਠੀ
ਤੋਂ ਕੱਢਿਆ ਤਾਂ ਜੋ ਤੁਸੀਂ ਉਹ ਦੀ ਮਿਲਖ ਦੀ
੨੧ ਪਰਜਾ ਹੋਵੋ ਜਿਵੇਂ ਤੁਸੀਂ ਅੱਜ ਦੇ ਦਿਨ ਹੋ ੦ ਨਾਲੇ
ਯਹੋਵਾਹ ਤੁਹਾਡੇ ਕਾਰਨ ਮੇਰੇ ਨਾਲ ਗੁੱਸੇ ਹੋਇਆ
ਅਤੇ ਉਸ ਨੇ ਸੌਂਹ ਖਾਧੀ ਕਿ ਤੂੰ ਯਰਦਨ ਦੇ ਪਾਰ
ਨਹੀਂ ਜਾਵੇਂਗਾ ਨਾ ਤੂੰ ਉਸ ਚੰਗੀ ਧਰਤੀ ਵਿੱਚ
ਵੜੇਂਗਾ ਜਿਹੜੀ ਯਹੋਵਾਹ ਤੁਹਾਡਾ ਪਰਮੇਸ਼ੁਰ ਤੁਹਾਨੂੰ
੨੨ ਮਿਲਖ ਵਿੱਚ ਦਿੰਦਾ ਹੈ ੦ ਸਗੋਂ ਮੈਂ ਤਾਂ ਏਸ ਧਰਤੀ
ਵਿੱਚ ਮਰਨਾ ਹੈ। ਮੈਂ ਯਰਦਨ ਦੇ ਪਾਰ ਨਹੀਂ
ਲੰਘਣਾ ਪਰ ਤੁਸਾਂ ਲੰਘਣਾ ਹੈ ਅਤੇ ਤੁਸੀਂ ਉਸ ਚੰਗੀ
੨੩ ਧਰਤੀ ਉੱਤੇ ਕਬਜ਼ਾ ਕਰੋਗੇ ੦ ਚੌਕਸ ਰਹੋ ਮਤੇ ਤੁਸੀਂ
ਯਹੋਵਾਹ ਆਪਣੇ ਪਰਮੇਸ਼ੁਰ ਦੇ ਨੇਮ ਨੂੰ ਭੁੱਲ ਜਾਓ
ਜਿਹੜਾ ਉਸ ਨੇ ਤੁਹਾਡੇ ਨਾਲ ਬੰਨ੍ਹਿਆ ਹੈ ਅਤੇ
ਆਪਣੇ ਲਈ ਕਿਸੇ ਚੀਜ਼ ਦੀ ਘੜੀ ਹੋਈ ਮੂਰਤ
ਬਣਾਓ ਜਿਸ ਤੋਂ ਯਹੋਵਾਹ ਤੁਹਾਡੇ ਪਰਮੇਸ਼ੁਰ ਨੇ
੨੪ ਵਰਜਿਆ ਹੈ ੦ ਕਿਉਂ ਜੋ ਯਹੋਵਾਹ ਤੁਹਾਡਾ ਪਰਮੇਸ਼ੁਰ
ਭਸਮ ਕਰਨ ਵਾਲੀ ਅੱਗ ਹੈ। ਉਹ ਇੱਕ ਅਣਖ
ਵਾਲਾ ਪਰਮੇਸ਼ੁਰ ਹੈ ॥

੨੫ ਜਦ ਤੁਹਾਡੇ ਪੁੱਤ੍ਰ ਪੋਤ੍ਰੇ ਹੋਣ ਅਤੇ ਤੁਸੀਂ ਧਰਤੀ
ਉੱਤੇ ਢਿੱਲੇ ਪੈ ਜਾਓ ਅਤੇ ਵਿਗੜ ਕੇ ਆਪਣੇ ਲਈ
ਕਿਸੇ ਚੀਜ਼ ਦੀ ਘੜੀ ਹੋਈ ਮੂਰਤ ਬਣਾਓ ਅਤੇ
ਯਹੋਵਾਹ ਆਪਣੇ ਪਰਮੇਸ਼ੁਰ ਦੀ ਨਿਗਾਹ ਵਿੱਚ
੨੬ ਬੁਰਿਆਈ ਕਰੋ ਕਿ ਉਹ ਕ੍ਰੋਧਵਾਨ ਹੋਵੇ ੦ ਤਾਂ ਮੈਂ
ਅਕਾਸ਼ ਅਤੇ ਧਰਤੀ ਦੀ ਗਵਾਹੀ ਤੁਹਾਡੇ ਵਿਰੁੱਧ
ਅੱਜ ਲੈਂਦਾ ਹਾਂ ਕਿ ਛੇਤੀ ਨਾਲ ਉਸ ਧਰਤੀ ਉੱਤੋਂ
ਤੁਹਾਡਾ ਉੱਕਾ ਹੀ ਨਾਸ ਹੋ ਜਾਵੇਗਾ ਜਿੱਥੇ ਤੁਸੀਂ
ਕਬਜ਼ਾ ਕਰਨ ਨੂੰ ਯਰਦਨੋਂ ਪਾਰ ਜਾਂਦੇ ਹੋ। ਤੁਹਾਨੂੰ
ਉਸ ਉੱਤੇ ਬਹੁਤੇ ਦਿਨਾਂ ਤੀਕ ਰਹਿਣ ਦਾ ਮੌਕਾ ਨਾ
ਮਿਲੇਗਾ ਸਗੋਂ ਤੁਹਾਡਾ ਉੱਕਾ ਹੀ ਸੱਤਿਆ ਨਾਸ ਹੋ
੨੭ ਜਾਵੇਗਾ ੦ ਯਹੋਵਾਹ ਤੁਹਾਨੂੰ ਲੋਕਾਂ ਵਿੱਚ ਖਿਲਾਰ
ਦੇਵੇਗਾ ਅਤੇ ਜਿੱਧਰ ਯਹੋਵਾਹ ਤੁਹਾਨੂੰ ਧੱਕ ਦੇਵੇਗਾ
ਉੱਥੇ ਤੁਸੀਂ ਕੌਮਾਂ ਵਿੱਚ ਥੋੜੇ ਜੇਹੇ ਰਹਿ ਜਾਓਗੇ ੦
੨੮ ਤੁਸੀਂ ਉੱਥੇ ਆਦਮੀ ਦੇ ਹੱਥਾਂ ਦੇ ਬਣਾਏ ਹੋਏ
ਦੇਵਤਿਆਂ ਦੀ ਪੂਜਾ ਕਰੋਗੇ ਅਰਥਾਤ ਲੱਕੜੀ ਅਤੇ
ਪੱਥਰ ਦੇ ਜਿਹੜੇ ਨਾ ਵੇਖਦੇ, ਨਾ ਸੁਣਦੇ, ਨਾ ਖਾਂਦੇ,

੨੯ ਨਾ ਸੁੰਘਦੇ ਹਨ੦ ਫੇਰ ਤੁਸੀਂ ਉੱਥੇ ਯਹੋਵਾਹ ਆਪਣੇ
ਪਰਮੇਸ਼ੁਰ ਦੀ ਭਾਲ ਕਰੋਗੇ ਅਤੇ ਤੁਸੀਂ ਉਹ ਨੂੰ
ਪਾਓਗੇ ਜਦ ਆਪਣੇ ਸਾਰੇ ਹਿਰਦੇ ਨਾਲ ਅਤੇ
੩੦ ਆਪਣੇ ਸਾਰੇ ਮਨ ਨਾਲ ਢੂੰਡ ਕਰੋਗੇ੦ ਜਦ ਤੁਹਾਡੀ
ਬਿਪਤਾ ਵਿੱਚ ਏਹ ਸਾਰੀਆਂ ਗੱਲਾਂ ਤੁਹਾਡੇ ਉੱਤੇ ਆ
ਪੈਣ ਤਾਂ ਆਖਰੀ ਦਿਨਾਂ ਵਿੱਚ ਤੁਸੀਂ ਯਹੋਵਾਹ
ਆਪਣੇ ਪਰਮੇਸ਼ੁਰ ਵੱਲ ਮੁੜੋਗੇ ਅਤੇ ਉਹ ਦੀ
੩੧ ਅਵਾਜ਼ ਸੁਣੋਗੇ੦ ਕਿਉਂ ਜੋ ਯਹੋਵਾਹ ਤੁਹਾਡਾ ਪਰ-
ਮੇਸ਼ੁਰ ਇੱਕ ਦਿਆਲੂ ਪਰਮੇਸ਼ੁਰ ਹੈ, ਉਹ ਨਾ ਤਾਂ
ਤੁਹਾਨੂੰ ਤਿਆਗੇਗਾ, ਨਾ ਤੁਹਾਨੂੰ ਨਾਸ ਕਰੇਗਾ, ਨਾ
ਤੁਹਾਡੇ ਪਿਉ ਦਾਦਿਆਂ ਦੇ ਨੇਮ ਨੂੰ ਜਿਸ ਦੇ ਵਿਖੇ
ਉਸ ਨੇ ਓਹਨਾਂ ਨਾਲ ਸੌਂਹ ਖਾਧੀ ਸੀ ਭੁੱਲੇਗਾ੦
੩੨ ਅਗਲੇ ਦਿਨਾਂ ਦੇ ਵਿਖੇ ਜਿਹੜੇ ਤੁਹਾਥੋਂ ਅੱਗੇ ਸਨ
ਅਰਥਾਤ ਉਸ ਦਿਨ ਤੋਂ ਜਦ ਪਰਮੇਸ਼ੁਰ ਨੇ ਆਦਮੀ
ਨੂੰ ਧਰਤੀ ਉੱਤੇ ਉਤਪਤ ਕੀਤਾ ਅਤੇ ਅਕਾਸ਼ ਦੇ
ਇੱਕ ਸਿਰੇ ਤੋਂ ਦੂਜੇ ਸਿਰੇ ਤੀਕ ਪੁੱਛੋ ਕਿ ਅਜੇਹੀ ਵੱਡੀ
ਗਲ ਕਦੀ ਹੋਈ ਅਥਵਾ ਉਸ ਵਾਂਙੁ ਸੁਣੀ ਗਈ ?੦
੩੩ ਕੀ ਕਿਸੇ ਪਰਜਾ ਨੇ ਪਰਮੇਸ਼ੁਰ ਦੀ ਅਵਾਜ਼ ਅੱਗ ਦੇ
ਵਿੱਚੋਂ ਦੀ ਬੋਲਦੀ ਸੁਣੀ ਜਿਵੇਂ ਤੁਸਾਂ ਸੁਣੀ ਅਤੇ
੩੪ ਜੀਉਂਦੀ ਰਹੀ ?੦ ਅਥਵਾ ਪਰਮੇਸ਼ੁਰ ਨੇ ਕਦੀ
ਪਰੋਜਨ ਕੀਤਾ ਕਿ ਜਾ ਕੇ ਆਪਣੇ ਲਈ ਇੱਕ ਕੌਮ
ਨੂੰ ਦੂਜੀ ਕੌਮ ਦੇ ਵਿੱਚੋਂ ਪਰਤਾਵਿਆਂ, ਨਿਸ਼ਾਨਾਂ,
ਅਚਰਜ ਕੰਮਾਂ, ਲੜਾਈ, ਸ਼ਕਤੀ ਵਾਲੇ ਹੱਥ, ਪਸਾਰੀ
ਹੋਈ ਬਾਂਹ ਅਤੇ ਵੱਡੇ ਵੱਡੇ ਡਰਾਵਿਆਂ ਨਾਲ ਲਿਆ
ਹੋਵੇ ਜਿਵੇਂ ਯਹੋਵਾਹ ਤੁਹਾਡੇ ਪਰਮੇਸ਼ੁਰ ਨੇ ਮਿਸਰ
ਵਿੱਚ ਤੁਹਾਡੇ ਵੇਖਦਿਆਂ ਤੁਹਾਡੇ ਲਈ ਕੀਤਾ ?੦
੩੫ ਹੁਣ ਤੁਸਾਂ ਵੇਖਿਆ ਤਾਂ ਜੋ ਤੁਸੀਂ ਜਾਣੋ ਭਈ ਯਹੋਵਾਹ
ਉਹੀ ਪਰਮੇਸ਼ੁਰ ਹੈ ਜਿਸ ਦੇ ਬਿਨਾ ਹੋਰ ਕੋਈ ਹੈ ਹੀ
੩੬ ਨਹੀਂ੦ ਅਕਾਸ਼ ਤੋਂ ਉਸ ਨੇ ਆਪਣੀ ਅਵਾਜ਼
ਤੁਹਾਨੂੰ ਸੁਣਾਈ ਤਾਂ ਜੋ ਉਹ ਤੁਹਾਨੂੰ ਸਿੱਖਿਆ ਦੇਵੇ
ਅਤੇ ਧਰਤੀ ਉੱਤੇ ਆਪਣੀ ਵੱਡੀ ਅੱਗ ਤੁਹਾਡੇ ਉੱਤੇ
ਪਰਗਟ ਕੀਤੀ ਅਤੇ ਤੁਸਾਂ ਉਸ ਦੇ ਸ਼ਬਦ ਅੱਗ ਦੇ
੩੭ ਵਿੱਚ ਦੀ ਸੁਣੇ੦ ਏਸ ਲਈ ਕਿ ਉਸ ਨੇ ਤੁਹਾਡੇ
ਪਿਉ ਦਾਦਿਆਂ ਨਾਲ ਪ੍ਰੀਤ ਰੱਖੀ ਉਸ ਨੇ ਉਨ੍ਹਾਂ ਦੇ
ਪਿੱਛੋਂ ਉਨ੍ਹਾਂ ਦੀ ਅੰਸ ਨੂੰ ਚੁਣਿਆ ਅਤੇ ਤੁਹਾਨੂੰ
ਮਿਸਰ ਤੋਂ ਆਪਣੀ ਹਜ਼ੂਰੀ ਨਾਲ ਅਤੇ ਆਪਣੀ ਵੱਡੀ
੩੮ ਸ਼ਕਤੀ ਨਾਲ ਕੱਢ ਲਿਆਇਆ੦ ਤਾਂ ਜੋ ਤੁਹਾਡੇ
ਅੱਗੋਂ ਤੁਹਾਥੋਂ ਵੱਡੀਆਂ ਅਤੇ ਬਲਵੰਤ ਕੌਮਾਂ ਨੂੰ ਕੱਢੇ
ਭਈ ਤੁਹਾਨੂੰ ਅੰਦਰ ਲਿਆਵੇ ਅਤੇ ਉਨ੍ਹਾਂ ਦੀ ਧਰਤੀ
ਮਿਲਖ ਵਿੱਚ ਤੁਹਾਨੂੰ ਦੇਵੇ ਜਿਵੇਂ ਅੱਜ ਦੇ ਦਿਨ ਉਹ
੩੯ ਕਰਦਾ ਹੈ੦ ਏਸ ਦਿਨ ਨੂੰ ਜਾਣੋ ਅਤੇ ਆਪਣੇ
ਹਿਰਦਿਆਂ ਵਿੱਚ ਰੱਖੋ ਭਈ ਯਹੋਵਾਹ ਹੀ ਉੱਤੇ
ਅਕਾਸ਼ ਵਿੱਚ ਅਤੇ ਹੇਠਾਂ ਧਰਤੀ ਉੱਤੇ ਪਰਮੇਸ਼ੁਰ
੪੦ ਹੈ। ਹੋਰ ਕੋਈ ਹੈ ਹੀ ਨਹੀਂ੦ ਤੁਸੀਂ ਉਸ ਦੀਆਂ
ਬਿਧੀਆਂ ਦੀ ਅਤੇ ਹੁਕਮਾਂ ਦੀ ਪਾਲਨਾ ਕਰੋ ਜਿਹੜੇ
ਮੈਂ ਅੱਜ ਤੁਹਾਨੂੰ ਦਿੰਦਾ ਹਾਂ ਤਾਂ ਜੋ ਤੁਹਾਡਾ ਅਤੇ
ਤੁਹਾਥੋਂ ਪਿੱਛੋਂ ਤੁਹਾਡੇ ਬੱਚਿਆਂ ਦਾ ਭਲਾ ਹੋਵੇ ਅਤੇ
ਤੁਸੀਂ ਉਸ ਜ਼ਮੀਨ ਉੱਤੇ ਆਪਣੇ ਦਿਨ ਲੰਮੇ ਕਰੋ
ਜਿਹੜੀ ਯਹੋਵਾਹ ਤੁਹਾਡਾ ਪਰਮੇਸ਼ੁਰ ਤੁਹਾਨੂੰ ਸਦਾ
ਲਈ ਦਿੰਦਾ ਹੈ ॥
੪੧ ਤਾਂ ਮੂਸਾ ਨੇ ਯਰਦਨ ਦੇ ਪਾਰ ਚੜ੍ਹਦੇ ਪਾਸੇ ਵੱਲ
੪੨ ਤਿੰਨ ਸ਼ਹਿਰ ਵੱਖਰੇ ਕੀਤੇ੦ ਤਾਂ ਜੋ ਉੱਥੇ ਖ਼ੂਨੀ ਨੱਠ
ਜਾਵੇ ਜਿਹ ਨੇ ਆਪਣੇ ਗੁਆਂਢੀ ਨੂੰ ਵਿੱਸਰ ਭੋਲੇ ਮਾਰ
ਸੁੱਟਿਆ ਹੋਵੇ ਅਤੇ ਉਹ ਦੇ ਨਾਲ ਪਿੱਛਲਿਆਂ ਦਿਨਾਂ
ਵਿੱਚ ਉਸ ਦਾ ਵੈਰ ਨਹੀਂ ਸੀ, ਉਹ ਉਨ੍ਹਾਂ ਸ਼ਹਿਰਾਂ
ਵਿੱਚੋਂ ਇੱਕ ਵਿੱਚ ਨੱਠ ਜਾਵੇ ਅਤੇ ਜੀਉਂਦਾ ਰਹੇ੦
੪੩ ਅਰਥਾਤ ਰਊਬੇਨੀਆਂ ਲਈ ਉਜਾੜ ਵਿੱਚ ਉੱਚੇ
ਮਦਾਨ ਦੇ ਉੱਤੇ ਬਸਰ ਅਤੇ ਗਾਦੀਆਂ ਲਈ
ਗਿਲਆਦ ਵਿੱਚੋਂ ਰਾਮੋਥ ਅਤੇ ਮਨੱਸ਼ੀਆਂ ਲਈ
੪੪ ਬਾਸ਼ਾਨ ਵਿੱਚ ਗੋਲਾਨ੦ ਏਹ ਉਹ ਬਿਵਸਥਾ ਹੈ
੪੫ ਜਿਹੜੀ ਮੂਸਾ ਨੇ ਇਸਰਾਏਲੀਆਂ ਅੱਗੇ ਰੱਖੀ੦ ਅਤੇ
ਏਹ ਓਹ ਸਾਖੀਆਂ, ਬਿਧੀਆਂ, ਅਤੇ ਕਨੂਨ ਹਨ
ਜਿਹੜੇ ਮੂਸਾ ਇਸਰਾਏਲੀਆਂ ਨੂੰ ਜਦ ਓਹ ਮਿਸਰ
੪੬ ਤੋਂ ਨਿੱਕਲੇ, ੦ ਯਰਦਨ ਪਾਰ ਉਸ ਦੂਣ ਵਿੱਚ ਦੱਸੇ
ਜਿਹੜੀ ਬੈਤ-ਪਓਰ ਅੱਗੇ ਸੀਹੋਨ ਅਮੋਰੀਆਂ ਦੇ
ਰਾਜੇ ਦੇ ਦੇਸ ਵਿੱਚ ਸੀ। ਉਹ ਹਸ਼ਬੋਨ ਵਿੱਚ
ਵੱਸਦਾ ਸੀ ਜਿਸ ਨੂੰ ਮੂਸਾ ਅਤੇ ਇਸਰਾਏਲੀਆਂ ਨੇ
੪੭ ਜਦ ਓਹ ਮਿਸਰੋਂ ਨਿੱਕਲੇ ਸਨ ਮਾਰਿਆ੦ ਅਤੇ ਉਨ੍ਹਾਂ
ਨੇ ਉਸ ਦੇ ਦੇਸ ਉੱਤੇ ਕਬਜ਼ਾ ਕਰ ਲਿਆ ਨਾਲੇ
ਬਾਸ਼ਾਨ ਦੇ ਰਾਜੇ ਓਗ ਦੇ ਦੇਸ ਉੱਤੇ ਵੀ। ਏਹ
ਅਮੋਰੀਆਂ ਦੇ ਦੋਨੋਂ ਰਾਜੇ ਸਨ ਅਤੇ ਓਹ ਯਰਦਨ
੪੮ ਪਾਰ ਚੜ੍ਹਦੇ ਪਾਸੇ ਵੱਸਦੇ ਸਨ੦ ਅਰੋਏਰ ਤੋਂ ਜਿਹੜਾ

ਅਰਨੋਨ ਦੇ ਨਾਲੇ ਦੇ ਬੰਨੇ ਉੱਤੇ ਹੈ ਸੀਹੋਨ ਪਰਬਤ
੪੯ ਤੀਕ ਜਿਹੜਾ ਹਰਮੋਨ ਵੀ ਹੈ ੦ ਅਤੇ ਸਾਰਾ ਅਰਾਬਾਹ
ਯਰਦਨ ਤੋਂ ਪਾਰ ਪੂਰਬ ਵੱਲ ਅਰਥਾਤ ਅਰਾਬਾਹ ਦੇ
ਸਮੁੰਦਰ ਤੀਕ ਜਿਹੜਾ ਪਿਸਗਾਹ ਦੀ ਢਾਲ ਹੇਠ ਹੈ
ਉਨ੍ਹਾਂ ਨੇ ਕਬਜ਼ਾ ਕਰ ਲਿਆ ॥

## ਦਸਾਂ ਹੁਕਮਾਂ ਵਿੱਚ ਰਹਿਤ ਨਾਮਾ

੫ ਮੂਸਾ ਨੇ ਸਾਰੇ ਇਸਰਾਏਲ ਨੂੰ ਬੁਲਾ ਕੇ ਆਖਿਆ,
ਹੇ ਇਸਰਾਏਲ, ਏਹਨਾਂ ਬਿਧੀਆਂ ਅਤੇ ਕਨੂਨਾਂ ਨੂੰ
ਸੁਣੋ ਜਿਹੜੇ ਮੈਂ ਅੱਜ ਤੁਹਾਡੇ ਕੰਨਾਂ ਵਿੱਚ ਪਾਉਂਦਾ
ਹਾਂ। ਏਹਨਾਂ ਨੂੰ ਸਿੱਖੋ ਅਤੇ ਏਹਨਾਂ ਨੂੰ ਪੂਰਾ ਕਰਨ
੨ ਲਈ ਮੰਨੋ ੦ ਯਹੋਵਾਹ ਸਾਡੇ ਪਰਮੇਸ਼ੁਰ ਨੇ ਹੋਰੇਬ
੩ ਵਿੱਚ ਸਾਡੇ ਨਾਲ ਨੇਮ ਬੰਨ੍ਹਿਆ ੦ ਯਹੋਵਾਹ ਨੇ ਏਹ
ਨੇਮ ਸਾਡੇ ਪਿਉ ਦਾਦਿਆਂ ਨਾਲ ਨਹੀਂ ਬੰਨ੍ਹਿਆ
ਸਗੋਂ ਸਾਡੇ ਨਾਲ, ਹਾਂ, ਸਾਡੇ ਹੀ ਨਾਲ ਜਿਹੜੇ ਅੱਜ
੪ ਦੇ ਦਿਨ ਸਾਰੇ ਏਥੇ ਜੀਉਂਦੇ ਹਾਂ ੦ ਯਹੋਵਾਹ ਅੱਗ
ਦੇ ਵਿੱਚ ਦੀ ਪਹਾੜ ਉੱਤੋਂ ਤੁਹਾਡੇ ਨਾਲ ਆਹਮੋ
੫ ਸਾਹਮਣੇ ਹੋ ਕੇ ਬੋਲਿਆ ੦ ਉਸ ਵੇਲੇ ਮੈਂ ਯਹੋਵਾਹ
ਦੇ ਅਤੇ ਤੁਹਾਡੇ ਵਿਚਾਲੇ ਖੜਾ ਹੋਇਆ ਤਾਂ ਜੋ ਤੁਹਾਨੂੰ
ਯਹੋਵਾਹ ਦਾ ਬਚਨ ਦੱਸਾਂ ਕਿਉਂ ਜੋ ਤੁਸੀਂ ਅੱਗ ਤੋਂ
ਡਰਦੇ ਸਾਓ ਅਤੇ ਪਹਾੜ ਉੱਤੇ ਨਾ ਚੜ੍ਹੇ ॥
੬ ਉਸ ਆਖਿਆ, ਮੈਂ ਯਹੋਵਾਹ ਤੇਰਾ ਪਰਮੇਸ਼ੁਰ ਹਾਂ
ਜਿਹੜਾ ਤੈਨੂੰ ਮਿਸਰ ਦੇਸ ਤੋਂ ਗੁਲਾਮੀ ਦੇ ਘਰ ਤੋਂ
ਕੱਢ ਲਿਆਇਆ ਹਾਂ ॥
੭ ਮੇਰੇ ਸਨਮੁਖ ਤੇਰੇ ਲਈ ਦੂਜੇ ਦੇਵਤੇ ਨਾ ਹੋਣ ॥
੮ ਤੂੰ ਆਪਣੇ ਲਈ ਉੱਕਰੀ ਹੋਈ ਮੂਰਤ ਨਾ ਬਣਾ,
ਨਾ ਕਿਸੇ ਚੀਜ਼ ਦੀ ਸੂਰਤ ਜਿਹੜੀ ਉੱਪਰ ਅਕਾਸ਼
ਵਿੱਚ ਅਤੇ ਜਿਹੜੀ ਹੇਠਾਂ ਧਰਤੀ ਉੱਤੇ ਅਰ ਜਿਹੜੀ
੯ ਧਰਤੀ ਦੇ ਹੇਠਲੇ ਪਾਣੀਆਂ ਵਿੱਚ ਹੈ ੦ ਨਾ ਤੂੰ ਉਹਨਾਂ
ਦੇ ਅੱਗੇ ਮੱਥਾ ਟੇਕ, ਨਾ ਉਹਨਾਂ ਦੀ ਪੂਜਾ ਕਰ ਕਿਉਂ
ਜੋ ਮੈਂ ਯਹੋਵਾਹ ਤੇਰਾ ਪਰਮੇਸ਼ੁਰ ਅਣਖ ਵਾਲਾ
ਪਰਮੇਸ਼ੁਰ ਹਾਂ ਜਿਹੜਾ ਪਿਉ ਦਾਦਿਆਂ ਦੀ ਬੁਰਿਆਈ
ਨੂੰ ਬੱਚਿਆਂ ਉੱਤੇ ਆਪਣੇ ਵੈਰੀਆਂ ਦੀ ਤੀਜੀ ਅਤੇ
੧੦ ਚੌਥੀ ਪੀੜ੍ਹੀ ਉੱਤੇ ਲਿਆਉਂਦਾ ਹਾਂ ੦ ਪਰ ਹਜ਼ਾਰਾਂ
ਉੱਤੇ ਜਿਹੜੇ ਮੇਰੇ ਨਾਲ ਪ੍ਰੀਤ ਪਾਲਦੇ ਤੇ ਮੇਰੇ ਹੁਕਮਾਂ
ਨੂੰ ਮੰਨਦੇ ਹਨ ਦਯਾ ਕਰਦਾ ਹਾਂ ॥
੧੧ ਤੂੰ ਯਹੋਵਾਹ ਆਪਣੇ ਪਰਮੇਸ਼ੁਰ ਦਾ ਨਾਮ
ਵਿਅਰਥ ਨਾ ਲੈ ਕਿਉਂਕਿ ਜਿਹੜਾ ਉਹ ਦਾ ਨਾਮ
ਵਿਅਰਥ ਲੈਂਦਾ ਹੈ ਯਹੋਵਾਹ ਉਸ ਨੂੰ ਬੇਦੋਸ਼ ਨਾ
ਠਹਿਰਾਵੇਗਾ ॥
੧੨ ਤੂੰ ਸਬਤ ਦੇ ਦਿਨ ਨੂੰ ਪਵਿੱਤ੍ਰ ਜਾਣ ਕੇ ਚੇਤੇ ਰੱਖ
ਜਿਵੇਂ ਯਹੋਵਾਹ ਤੇਰੇ ਪਰਮੇਸ਼ੁਰ ਨੇ ਤੈਨੂੰ ਹੁਕਮ ਦਿੱਤਾ
੧੩ ਸੀ ੦ ਛੇ ਦਿਨ ਤੂੰ ਮਿਹਨਤ ਕਰ ਅਤੇ ਆਪਣਾ ਸਾਰਾ
੧੪ ਕੰਮ ਧੰਦਾ ਕਰ ੦ ਪਰ ਸੱਤਵਾਂ ਦਿਨ ਯਹੋਵਾਹ ਤੇਰੇ
ਪਰਮੇਸ਼ੁਰ ਲਈ ਸਬਤ ਹੈ। ਤੂੰ ਉਸ ਵਿੱਚ ਕੋਈ ਕੰਮ
ਧੰਦਾ ਨਾ ਕਰ, ਨਾ ਤੂੰ, ਨਾ ਤੇਰਾ ਪੁੱਤ੍ਰ, ਨਾ ਤੇਰੀ ਧੀ,
ਨਾ ਤੇਰਾ ਗੋੱਲਾ, ਨਾ ਤੇਰੀ ਗੋੱਲੀ, ਨਾ ਤੇਰਾ ਬਲਦ,
ਨਾ ਤੇਰਾ ਗਧਾ, ਨਾ ਤੇਰਾ ਕੋਈ ਡੰਗਰ, ਨਾ ਤੇਰਾ
ਪਰਦੇਸੀ ਜਿਹੜਾ ਤੇਰੇ ਫਾਟਕਾਂ ਦੇ ਅੰਦਰ ਹੈ ਤਾਂ
ਜੋ ਤੇਰਾ ਗੋੱਲਾ ਅਤੇ ਤੇਰੀ ਗੋੱਲੀ ਤੇਰੇ ਵਾਂਙੁ ਅਰਾਮ
੧੫ ਕਰਨ ੦ ਯਾਦ ਰੱਖ ਕਿ ਤੂੰ ਮਿਸਰ ਦੇਸ ਵਿੱਚ
ਗੁਲਾਮ ਸੈਂ ਅਤੇ ਯਹੋਵਾਹ ਤੇਰੇ ਪਰਮੇਸ਼ੁਰ ਨੇ ਬਲਵੰਤ
ਹੱਥ ਨਾਲ ਅਤੇ ਬਾਂਹ ਲੰਮੀ ਕਰ ਕੇ ਓਥੋਂ ਕੱਢ
ਲਿਆ। ਇਸ ਲਈ ਯਹੋਵਾਹ ਤੇਰਾ ਪਰਮੇਸ਼ੁਰ ਤੈਨੂੰ
ਸਬਤ ਦੇ ਮੰਨਣ ਦਾ ਹੁਕਮ ਦਿੰਦਾ ਹੈ ॥
੧੬ ਤੂੰ ਆਪਣੇ ਪਿਤਾ ਅਤੇ ਮਾਤਾ ਦਾ ਆਦਰ ਕਰ
ਜਿਵੇਂ ਯਹੋਵਾਹ ਤੇਰੇ ਪਰਮੇਸ਼ੁਰ ਨੇ ਤੈਨੂੰ ਹੁਕਮ ਦਿੱਤਾ
ਸੀ ਤਾਂ ਜੋ ਤੇਰੇ ਦਿਨ ਲੰਮੇ ਹੋਣ ਅਤੇ ਉਸ ਭੂਮੀ ਉੱਤੇ
ਜਿਹੜੀ ਯਹੋਵਾਹ ਤੇਰਾ ਪਰਮੇਸ਼ੁਰ ਤੈਨੂੰ ਦਿੰਦਾ ਹੈ ਤੇਰਾ
ਭਲਾ ਹੋਵੇ ॥
੧੭ ਤੂੰ ਖ਼ੂਨ ਨਾ ਕਰ ॥
੧੮ ਤੂੰ ਜ਼ਨਾਹ ਨਾ ਕਰ ॥
੧੯ ਤੂੰ ਚੋਰੀ ਨਾ ਕਰ ॥
੨੦ ਤੂੰ ਆਪਣੇ ਗੁਆਂਢੀ ਉੱਤੇ ਝੂਠੀ ਗਵਾਹੀ ਨਾ
ਦੇਹ ॥
੨੧ ਤੂੰ ਆਪਣੇ ਗੁਆਂਢੀ ਦੀ ਤੀਵੀਂ ਦੀ ਲਾਲਸਾ ਨਾ
ਕਰ। ਤੂੰ ਆਪਣੇ ਗੁਆਂਢੀ ਦੇ ਘਰ ਦੀ ਹਿਰਸ ਨਾ
ਕਰ, ਨਾ ਉਹ ਦੇ ਖੇਤ, ਨਾ ਉਹ ਦੇ ਗੋੱਲੇ, ਨਾ ਉਹ
ਦੀ ਗੋੱਲੀ, ਨਾ ਉਹ ਦੇ ਬਲਦ, ਨਾ ਉਹ ਦੇ ਖੋਤੇ ਅਤੇ
ਨਾ ਆਪਣੇ ਗੁਆਂਢੀ ਦੀ ਕਿਸੇ ਚੀਜ਼ ਦੀ ॥
੨੨ ਏਹ ਸਾਰੀਆਂ ਗੱਲਾਂ ਯਹੋਵਾਹ ਨੇ ਤੁਹਾਡੀ ਸਾਰੀ
ਸਭਾ ਨਾਲ ਪਹਾੜ ਉੱਤੇ ਅੱਗ ਵਿੱਚ ਦੀ ਬੱਦਲ ਤੋਂ

ਅਤੇ ਕਾਲੀਆਂ ਘਟਾਂ ਤੋਂ ਵੱਡੀ ਅਵਾਜ਼ ਨਾਲ
ਕੀਤੀਆਂ ਅਤੇ ਹੋਰ ਨਾ ਬੋਲਿਆ ਪਰ ਉਸ ਨੇ ਉਨ੍ਹਾਂ
ਨੂੰ ਪੱਥਰ ਦੀਆਂ ਦੋਹੁੰ ਪੱਟੀਆਂ ਉੱਤੇ ਲਿਖ ਕੇ ਮੈਨੂੰ
੨੩ ਦਿੱਤਾ ੦ ਤਾਂ ਐਉਂ ਹੋਇਆ ਕਿ ਜਦ ਤੁਸਾਂ ਉਸ
ਅਵਾਜ਼ ਨੂੰ ਉਸ ਅਨ੍ਹੇਰ ਵਿੱਚੋਂ ਸੁਣਿਆ ਜਦ ਪਹਾੜ
ਅੱਗ ਨਾਲ ਬਲ ਰਿਹਾ ਸੀ ਤਾਂ ਤੁਸੀਂ ਮੇਰੇ ਕੋਲ ਆਏ
ਅਰਥਾਤ ਤੁਹਾਡੀਆਂ ਗੋਤਾਂ ਦੇ ਸਾਰੇ ਮੁਖੀਏ ਅਤੇ
੨੪ ਤੁਹਾਡੇ ਬਜ਼ੁਰਗ ੦ ਤਾਂ ਤੁਸਾਂ ਆਖਿਆ, ਵੇਖੋ ਯਹੋਵਾਹ
ਸਾਡੇ ਪਰਮੇਸ਼ੁਰ ਨੇ ਆਪਣੀ ਮਹਿਮਾ ਅਤੇ ਆਪਣੀ
ਵਡਿਆਈ ਸਾਡੇ ਉੱਤੇ ਪਰਗਟ ਕੀਤੀ ਅਤੇ ਅਸਾਂ
ਉਸ ਦੀ ਅਵਾਜ਼ ਨੂੰ ਅੱਗ ਦੇ ਵਿੱਚੋਂ ਦੀ ਸੁਣਿਆ।
ਅੱਜ ਦੇ ਦਿਨ ਅਸਾਂ ਵੇਖਿਆ ਭਈ ਪਰਮੇਸ਼ੁਰ
ਆਦਮੀ ਨਾਲ ਬੋਲਦਾ ਹੈ ਅਤੇ ਉਹ ਜੀਉਂਦਾ
੨੫ ਰਹਿੰਦਾ ਹੈ ੦ ਸੋ ਹੁਣ ਅਸੀਂ ਕਿਉਂ ਮਰੀਏ ? ਕਿਉਂ
ਜੋ ਇਹ ਵੱਡੀ ਅੱਗ ਸਾਨੂੰ ਭਸਮ ਕਰ ਦੇਵੇਗੀ। ਜੇ
ਅਸੀਂ ਫੇਰ ਯਹੋਵਾਹ ਆਪਣੇ ਪਰਮੇਸ਼ੁਰ ਦੀ ਅਵਾਜ਼
੨੬ ਸੁਣੀਏ ਤਾਂ ਅਸੀਂ ਮਰ ਜਾਵਾਂਗੇ ੦ ਸਾਰੇ ਸਰੀਰਾਂ ਵਿੱਚੋਂ
ਕਿਹੜਾ ਹੈ ਜਿਹ ਨੇ ਜੀਉਂਦੇ ਪਰਮੇਸ਼ੁਰ ਦੀ ਅਵਾਜ਼
ਅੱਗ ਵਿੱਚੋਂ ਦੀ ਬੋਲਦੇ ਸੁਣੀ ਹੋਵੇ ਜਿਵੇਂ ਅਸਾਂ
੨੭ ਸੁਣੀ ਅਤੇ ਜੀਉਂਦਾ ਰਿਹਾ ਹੋਵੇ ? ੦ ਤੂੰ ਜਾ ਕੇ ਜੋ
ਕੁਝ ਯਹੋਵਾਹ ਸਾਡਾ ਪਰਮੇਸ਼ੁਰ ਆਖੇ ਸੁਣ ਤਾਂ ਤੂੰ ਜੋ
ਕੁਝ ਯਹੋਵਾਹ ਸਾਡਾ ਪਰਮੇਸ਼ੁਰ ਤੇਰੇ ਨਾਲ ਬੋਲੇ ਸਾਨੂੰ
੨੮ ਦੱਸ ਅਤੇ ਅਸੀਂ ਸੁਣਾਂਗੇ ਅਤੇ ਮੰਨਾਂਗੇ ੦ ਯਹੋਵਾਹ ਨੇ
ਤੁਹਾਡੀਆਂ ਗੱਲਾਂ ਦੀ ਅਵਾਜ਼ ਜਦ ਤੁਸੀਂ ਮੇਰੇ ਨਾਲ
ਬੋਲੇ ਸੁਣੀ ਤਾਂ ਯਹੋਵਾਹ ਨੇ ਮੈਨੂੰ ਆਖਿਆ, ਮੈਂ ਇਸ
ਪਰਜਾ ਦੀਆਂ ਗੱਲਾਂ ਦੀ ਅਵਾਜ਼ ਸੁਣੀ ਜਿਹੜੀਆਂ
ਉਹ ਤੇਰੇ ਨਾਲ ਬੋਲੇ। ਜੋ ਕੁਝ ਉਹ ਬੋਲੇ ਸੋ ਚੰਗਾ
੨੯ ਬੋਲੇ ੦ ਭਲਾ ਹੁੰਦਾ ਜੇ ਉਨ੍ਹਾਂ ਵਿੱਚ ਅਜੇਹਾ ਮਨ ਹੁੰਦਾ
ਕਿ ਉਹ ਮੈਥੋਂ ਡਰਦੇ ਅਤੇ ਸਦਾ ਮੇਰੇ ਸਾਰੇ ਹੁਕਮਾਂ ਨੂੰ
ਮੰਨਦੇ ਤਾਂ ਜੋ ਉਨ੍ਹਾਂ ਦਾ ਅਤੇ ਉਨ੍ਹਾਂ ਦੇ ਬੱਚਿਆਂ ਦਾ
੩੦ ਸਦਾ ਤੀਕ ਭਲਾ ਹੁੰਦਾ ੦ ਜਾ ਕੇ ਉਨ੍ਹਾਂ ਨੂੰ ਆਖ ਕਿ
੩੧ ਆਪਣੇ ਤੰਬੂਆਂ ਨੂੰ ਮੁੜ ਜਾਓ ੦ ਪਰ ਤੂੰ ਇੱਥੇ ਮੇਰੇ
ਕੋਲ ਖਲੋ ਜਾਹ ਅਤੇ ਮੈਂ ਤੈਨੂੰ ਉਹ ਸਾਰਾ ਹੁਕਮਨਾਮਾ,
ਬਿਧੀਆਂ ਅਤੇ ਕਨੂਨ ਦੱਸਾਂਗਾ ਜਿਹੜੇ ਤੂੰ ਉਨ੍ਹਾਂ ਨੂੰ
ਸਿਖਾਲਣੇ ਹਨ ਤਾਂ ਜੋ ਉਹ ਉਸ ਧਰਤੀ ਵਿੱਚ ਜਿਹੜੀ
ਮੈਂ ਉਨ੍ਹਾਂ ਨੂੰ ਕਬਜ਼ਾ ਕਰਨ ਲਈ ਦਿੰਦਾ ਹਾਂ ਉਨ੍ਹਾਂ ਨੂੰ
੩੨ ਪੂਰਾ ਕਰਨ ੦ ਤੁਸੀਂ ਉਨ੍ਹਾਂ ਹੁਕਮਾਂ ਦੀ ਪਾਲਨਾ ਕਰੋ
ਜਿਹੜੇ ਯਹੋਵਾਹ ਤੁਹਾਡੇ ਪਰਮੇਸ਼ੁਰ ਨੇ ਤੁਹਾਨੂੰ ਦਿੱਤੇ
੩੩ ਹਨ। ਤੁਸੀਂ ਸੱਜੇ ਖੱਬੇ ਨਾ ਮੁੜਿਓ ੦ ਉਸ ਸਾਰੇ ਰਾਹ
ਵਿੱਚ ਜਿਹ ਦਾ ਯਹੋਵਾਹ ਤੁਹਾਡੇ ਪਰਮੇਸ਼ੁਰ ਨੇ ਤੁਹਾਨੂੰ
ਹੁਕਮ ਦਿੱਤਾ ਸੀ ਚੱਲੋ ਤਾਂ ਜੋ ਤੁਸੀਂ ਜੀਓ ਤੇ ਤੁਹਾਡਾ
ਭਲਾ ਹੋਵੇ ਅਤੇ ਤੁਹਾਡੇ ਦਿਨ ਉਸ ਧਰਤੀ ਵਿੱਚ
ਜਿਹ ਦਾ ਤੁਸੀਂ ਕਬਜ਼ਾ ਕਰੋਗੇ ਲੰਮੇ ਹੋਣ ॥

## ੬ ਇਸਰਾਏਲ ਦੀ ਅੰਸ ਨੂੰ ਸਿੱਖਿਆ ਦੇਣ ਦਾ ਹੁਕਮ

ਏਹ ਉਹ ਹੁਕਮਨਾਮਾ, ਬਿਧੀਆਂ, ਅਤੇ ਕਨੂਨ ਹਨ
ਜਿਨ੍ਹਾਂ ਦਾ ਤੁਹਾਨੂੰ ਸਿਖਾਲਣ ਦਾ ਹੁਕਮ ਯਹੋਵਾਹ
ਤੁਹਾਡਾ ਪਰਮੇਸ਼ੁਰ ਤੁਹਾਨੂੰ ਦਿੰਦਾ ਹੈ ਤਾਂ ਜੋ ਤੁਸੀਂ
ਏਹਨਾਂ ਨੂੰ ਉਸ ਧਰਤੀ ਵਿੱਚ ਪੂਰਾ ਕਰੋ ਜਿੱਥੇ ਨੂੰ ਤੁਸੀਂ
੨ ਉਹ ਦੇ ਉੱਤੇ ਕਬਜ਼ਾ ਕਰਨ ਲਈ ਲੰਘਦੇ ਹੋ ੦ ਤਾਂ ਜੋ
ਤੁਸੀਂ ਯਹੋਵਾਹ ਆਪਣੇ ਪਰਮੇਸ਼ੁਰ ਤੋਂ ਡਰੋ ਅਤੇ ਉਸ
ਦੀਆਂ ਸਾਰੀਆਂ ਬਿਧੀਆਂ ਅਤੇ ਹੁਕਮਾਂ ਨੂੰ ਜਿਨ੍ਹਾਂ ਦਾ
ਮੈਂ ਤੁਹਾਨੂੰ ਹੁਕਮ ਦਿੰਦਾ ਹਾਂ ਜੀਵਨ ਭਰ ਮੰਨੋ, ਤੁਸੀਂ,
ਤੁਹਾਡੇ ਪੁੱਤ੍ਰ ਅਤੇ ਤੁਹਾਡੇ ਪੋਤ੍ਰੇ ਤਾਂ ਜੋ ਤੁਹਾਡੇ ਦਿਨ
੩ ਲੰਮੇ ਹੋਣ ੦ ਹੇ ਇਸਰਾਏਲ, ਸੁਣੋ ਅਤੇ ਏਵੇਂ ਹੀ
ਕਰਨ ਦਾ ਜਤਨ ਕਰੋ ਤਾਂ ਜੋ ਤੁਹਾਡਾ ਭਲਾ ਹੋਵੇ ਅਤੇ
ਤੁਸੀਂ ਬਹੁਤ ਵਧੋ ਜਿਵੇਂ ਯਹੋਵਾਹ ਤੁਹਾਡੇ ਪਿਉ
ਦਾਦਿਆਂ ਦੇ ਪਰਮੇਸ਼ੁਰ ਨੇ ਤੁਹਾਡੇ ਨਾਲ ਉਸ ਧਰਤੀ
ਵਿੱਚ ਜਿੱਥੇ ਦੁੱਧ ਅਤੇ ਸ਼ਹਿਤ ਵਗਦਾ ਹੈ ਬਚਨ
ਕੀਤਾ ॥
੪ ਹੇ ਇਸਰਾਏਲ, ਸੁਣੋ ! ਯਹੋਵਾਹ ਸਾਡਾ ਪਰ-
੫ ਮੇਸ਼ੁਰ ਇੱਕੋ ਹੀ ਯਹੋਵਾਹ ਹੈ ੦ ਤੁਸੀਂ ਯਹੋਵਾਹ
ਆਪਣੇ ਪਰਮੇਸ਼ੁਰ ਨੂੰ ਆਪਣੇ ਸਾਰੇ ਮਨ, ਆਪਣੀ
ਸਾਰੀ ਜਾਨ ਅਤੇ ਆਪਣੇ ਸਾਰੇ ਜ਼ੋਰ ਨਾਲ ਪਿਆਰ
੬ ਕਰੋ ੦ ਅਤੇ ਏਹ ਗੱਲਾਂ ਜਿਨ੍ਹਾਂ ਦਾ ਮੈਂ ਤੁਹਾਨੂੰ ਅੱਜ
੭ ਹੁਕਮ ਦਿੰਦਾ ਹਾਂ ਤੁਹਾਡੇ ਹਿਰਦੇ ਉੱਤੇ ਹੋਣ ੦ ਤੁਸੀਂ
ਓਹਨਾਂ ਨੂੰ ਆਪਣੇ ਬੱਚਿਆਂ ਨੂੰ ਸਿਖਲਾਓ। ਤੁਸੀਂ
ਆਪਣੇ ਘਰ ਬੈਠਿਆਂ, ਰਾਹ ਤੁਰਦਿਆਂ, ਲੇਟਦਿਆਂ
੮ ਅਰ ਉੱਠਦਿਆਂ ਓਹਨਾਂ ਦਾ ਚਰਚਾ ਕਰੋ ੦ ਤੁਸੀਂ
ਓਹਨਾਂ ਨੂੰ ਨਿਸ਼ਾਨੀਆਂ ਲਈ ਆਪਣੇ ਹੱਥ ਉੱਤੇ ਬੰਨ੍ਹੋ
ਅਤੇ ਓਹ ਤੁਹਾਡਿਆਂ ਨੇਤ੍ਰਾਂ ਦੇ ਵਿਚਕਾਰ ਤਵੀਤ

ਜਿਹੀਆਂ ਹੋਣ O ਤੁਸੀਂ ਉਹਨਾਂ ਨੂੰ ਆਪਣੇ ਘਰ ਦੀਆਂ
ਚੁਗਾਠਾਂ ਉੱਤੇ ਅਤੇ ਆਪਣੇ ਫਾਟਕਾਂ ਉੱਤੇ ਲਿਖਿਓ
ਅਤੇ ਹੋਵੇਗਾ ਕਿ ਜਦ ਯਹੋਵਾਹ ਤੁਹਾਡਾ ਪਰ-
ਮੇਸ਼ੁਰ ਤੁਹਾਨੂੰ ਉਸ ਧਰਤੀ ਵਿੱਚ ਜਿਸ ਦੇ ਤੁਹਾਨੂੰ ਦੇਣ
ਦੀ ਸੌਂਹ ਤੁਹਾਡੇ ਪਿਉ ਦਾਦਿਆਂ ਨਾਲ ਅਰਥਾਤ
ਅਬਰਾਹਾਮ, ਇਸਹਾਕ ਅਤੇ ਯਾਕੂਬ ਨਾਲ ਖਾਧੀ ਸੀ
ਲਿਆਵੇਗਾ, ਨਾਲੇ ਵੱਡੇ ਅਤੇ ਚੰਗੇ ਸ਼ਹਿਰ ਦੇਵੇਗਾ
ਜਿਹੜੇ ਤੁਸਾਂ ਨਹੀਂ ਬਣਾਏ O ਅਤੇ ਚੰਗੀਆਂ ਚੀਜ਼ਾਂ
ਨਾਲ ਭਰੇ ਹੋਏ ਘਰ ਜਿਹੜੇ ਤੁਸਾਂ ਨਹੀਂ ਭਰੇ ਅਤੇ
ਪੁੱਟੇ ਹੋਏ ਹੌਦ ਜਿਹੜੇ ਤੁਸਾਂ ਨਹੀਂ ਪੁੱਟੇ, ਅੰਗੂਰੀ
ਬਾਗ ਅਤੇ ਜ਼ੈਤੂਨ ਦੇ ਬਿਰਛ ਜਿਹੜੇ ਤੁਸਾਂ ਨਹੀਂ ਲਾਏ
ਜਿਨ੍ਹਾਂ ਤੋਂ ਤੁਸੀਂ ਖਾਓਗੇ ਅਤੇ ਰੱਜ ਜਾਓਗੇ O ਤਾਂ
ਤੁਸੀਂ ਚੌਕਸ ਰਹਿਓ, ਮਤੇ ਤੁਸੀਂ ਯਹੋਵਾਹ ਨੂੰ ਵਿੱਸਰ
ਜਾਓ ਜਿਹੜਾ ਤੁਹਾਨੂੰ ਮਿਸਰ ਦੇਸ ਤੋਂ ਗੁਲਾਮੀ ਦੇ
ਘਰ ਤੋਂ ਕੱਢ ਲਿਆਇਆ O ਯਹੋਵਾਹ ਆਪਣੇ
ਪਰਮੇਸ਼ੁਰ ਤੋਂ ਡਰੋ, ਉਸ ਦੀ ਉਪਾਸਨਾ ਕਰੋ ਅਤੇ ਉਸ
ਦੇ ਨਾਮ ਦੀ ਸੌਂਹ ਖਾਓ O ਤੁਸੀਂ ਦੂਜੇ ਦੇਵਤਿਆਂ ਦੇ
ਪਿੱਛੇ ਨਾ ਜਾਇਓ ਅਰਥਾਤ ਉਨਾ ਲੋਕਾਂ ਦੇ ਦੇਵਤਿਆਂ
ਦੇ ਪਿੱਛੇ ਜਿਹੜੇ ਤੁਹਾਡੇ ਆਲੇ ਦੁਆਲੇ ਹਨ O
। ਕਿਉਂ ਜੋ ਯਹੋਵਾਹ ਤੁਹਾਡਾ ਪਰਮੇਸ਼ੁਰ ਜਿਹੜਾ ਤੁਹਾਡੇ
ਵਿੱਚ ਹੈ ਇੱਕ ਅਣਖ ਵਾਲਾ ਪਰਮੇਸ਼ੁਰ ਹੈ ਅਜੇਹਾ
ਨਾ ਹੋਵੇ ਕਿ ਯਹੋਵਾਹ ਤੁਹਾਡੇ ਪਰਮੇਸ਼ੁਰ ਦਾ ਕ੍ਰੋਧ
ਤੁਹਾਡੇ ਉੱਤੇ ਭੜਕੇ ਅਤੇ ਉਹ ਤੁਹਾਨੂੰ ਜ਼ਮੀਨ ਉੱਤੋਂ
ਮਿਟਾ ਦੇਵੇ ॥

੬ ਤੁਸੀਂ ਯਹੋਵਾਹ ਆਪਣੇ ਪਰਮੇਸ਼ੁਰ ਨੂੰ ਨਾ ਪਰਤਾਓ
੭ ਜਿਵੇਂ ਤੁਸਾਂ ਮੱਸਾਹ ਵਿੱਚ ਕੀਤਾ ਸੀ O ਤੁਸੀਂ ਜ਼ਰੂਰ
ਹੀ ਯਹੋਵਾਹ ਆਪਣੇ ਪਰਮੇਸ਼ੁਰ ਦੇ ਹੁਕਮਾਂ, ਉਸ
ਦੀਆਂ ਸਾਖੀਆਂ, ਅਤੇ ਉਸ ਦੀਆਂ ਬਿਧੀਆਂ ਦੀ
ਪਾਲਨਾ ਕਰੋ ਜਿਨ੍ਹਾਂ ਦਾ ਉਸ ਤੁਹਾਨੂੰ ਹੁਕਮ ਦਿੱਤਾ
੮ ਸੀ O ਜਿਹੜਾ ਯਹੋਵਾਹ ਦੀ ਨਿਗਾਹ ਵਿੱਚ ਸਤ ਅਤੇ
ਸ਼ੁੱਧ ਕੰਮ ਹੈ ਉਹੀ ਤੁਸੀਂ ਕਰੋ ਤਾਂ ਜੋ ਤੁਹਾਡਾ ਭਲਾ
ਹੋਵੇ ਅਤੇ ਤੁਸੀਂ ਉਸ ਚੰਗੀ ਧਰਤੀ ਦੇ ਵਿੱਚ ਜਾ ਕੇ
ਉਸ ਉੱਤੇ ਕਬਜ਼ਾ ਕਰੋ ਜਿਸ ਦੀ ਸੌਂਹ ਯਹੋਵਾਹ ਨੇ
੯ ਤੁਹਾਡੇ ਪਿਉ ਦਾਦਿਆਂ ਨਾਲ ਖਾਧੀ ਸੀ O ਅਤੇ ਉਹ
ਤੁਹਾਡੇ ਸਾਰੇ ਵੈਰੀਆਂ ਨੂੰ ਤੁਹਾਡੇ ਅੱਗੋਂ ਕੱਢ ਦੇਵੇਗਾ
ਜਿਵੇਂ ਯਹੋਵਾਹ ਨੇ ਬਚਨ ਕੀਤਾ ਸੀ ॥

੨੦ ਜਦ ਅੱਗੇ ਨੂੰ ਤੁਹਾਡੇ ਪੁੱਤ੍ਰ ਤੁਹਾਥੋਂ ਪੁੱਛਣ ਕਿ ਉਹ
ਸਾਖੀਆਂ, ਬਿਧੀਆਂ ਅਤੇ ਕਨੂਨ ਕਿਹੜੇ ਹਨ ਜਿਨ੍ਹਾਂ
ਦਾ ਯਹੋਵਾਹ ਸਾਡੇ ਪਰਮੇਸ਼ੁਰ ਨੇ ਤੁਹਾਨੂੰ ਹੁਕਮ ਦਿੱਤਾ
੨੧ ਸੀ ? O ਤਾਂ ਤੁਸੀਂ ਆਪਣੇ ਪੁੱਤ੍ਰਾਂ ਨੂੰ ਆਖੋ ਭਈ
ਅਸੀਂ ਮਿਸਰ ਵਿੱਚ ਫ਼ਿਰਊਨ ਦੇ ਗੁਲਾਮ ਸਾਂ ਅਤੇ
ਯਹੋਵਾਹ ਸਾਨੂੰ ਮਿਸਰ ਤੋਂ ਬਲਵੰਤ ਹੱਥ ਨਾਲ ਕੱਢ
੨੨ ਲਿਆਇਆ O ਯਹੋਵਾਹ ਨੇ ਮਿਸਰ ਵਿੱਚ ਫ਼ਿਰਊਨ
ਅਤੇ ਉਸ ਦੇ ਸਾਰੇ ਘਰਾਣੇ ਨਾਲ ਸਾਡੇ ਵੇਖਦਿਆਂ
ਤੇ ਵੱਡੇ ਅਤੇ ਦੁਖ ਦਾਇਕ ਨਿਸ਼ਾਨ ਅਤੇ ਅਚੰਭੇ
੨੩ ਵਿਖਾਲੇ ਸਨ O ਅਤੇ ਸਾਨੂੰ ਉੱਥੋਂ ਕੱਢ ਲਿਆਇਆ
ਤਾਂ ਜੋ ਉਹ ਸਾਨੂੰ ਅੰਦਰ ਲਿਆਵੇ ਅਤੇ ਉਹ ਧਰਤੀ
ਸਾਨੂੰ ਦੇਵੇ ਜਿਹ ਦੀ ਸੌਂਹ ਉਸ ਨੇ ਸਾਡੇ ਪਿਉ
੨੪ ਦਾਦਿਆਂ ਨਾਲ ਖਾਧੀ ਸੀ O ਯਹੋਵਾਹ ਨੇ ਇਹਨਾਂ
ਸਾਰੀਆਂ ਬਿਧੀਆਂ ਦੇ ਪੂਰਾ ਕਰਨ ਦਾ ਸਾਨੂੰ ਹੁਕਮ
ਦਿੱਤਾ ਸੀ ਕਿ ਅਸੀਂ ਯਹੋਵਾਹ ਆਪਣੇ ਪਰਮੇਸ਼ੁਰ ਤੋਂ
ਆਪਣੀ ਭਲਿਆਈ ਦੇ ਕਾਰਨ ਜੀਵਨ ਭਰ ਡਰੀਏ ਤਾਂ
ਜੋ ਉਹ ਸਾਨੂੰ ਜੀਉਂਦਾ ਰੱਖੇ ਜਿਵੇਂ ਅੱਜ ਦੇ ਦਿਨ
੨੫ ਰੱਖਿਆ ਹੈ O ਇਹ ਸਾਡਾ ਧਰਮ ਹੋਵੇਗਾ ਕਿ ਅਸੀਂ
ਇਹਨਾਂ ਸਾਰਿਆਂ ਹੁਕਮਾਂ ਨੂੰ ਜਿਨ੍ਹਾਂ ਦਾ ਉਸ ਨੇ ਹੁਕਮ
ਦਿੱਤਾ ਸੀ ਯਹੋਵਾਹ ਆਪਣੇ ਪਰਮੇਸ਼ੁਰ ਦੇ ਅੱਗੇ
ਚੰਗੀ ਤਰਾਂ ਮੰਨੀਏ ॥

## ਯਹੋਵਾਹ ਦੇ ਹੁਕਮਾਂ ਨੂੰ ਮੰਨਣ ਦਾ ਲਾਭ

੭ ਜਦ ਯਹੋਵਾਹ ਤੁਹਾਡਾ ਪਰਮੇਸ਼ੁਰ ਤੁਹਾਨੂੰ ਉਸ
ਧਰਤੀ ਵਿੱਚ ਜਿੱਥੇ ਤੁਸੀਂ ਕਬਜ਼ਾ ਕਰਨ ਲਈ ਜਾਂਦੇ
ਹੋ ਅੰਦਰ ਲੈ ਜਾਵੇ ਅਤੇ ਤੁਹਾਡੇ ਅੱਗਿਓਂ ਬਹੁਤ
ਸਾਰੀਆਂ ਕੌਮਾਂ ਨੂੰ ਪੁੱਟ ਸੁੱਟੇ ਅਰਥਾਤ ਸੱਤ ਕੌਮਾਂ ਨੂੰ
ਹਿੱਤੀ, ਗਿਰਗਾਸ਼ੀ, ਅਮੋਰੀ, ਕਨਾਨੀ, ਫਰਿੱਜ਼ੀ,
ਹਿੱਵੀ ਅਤੇ ਯਬੂਸੀ ਜਿਹੜੀਆਂ ਤੁਹਾਡੇ ਨਾਲੋਂ ਵਧੀਕ
੨ ਅਤੇ ਬਲਵੰਤ ਹਨ O ਅਤੇ ਜਦ ਯਹੋਵਾਹ ਤੁਹਾਡਾ
ਪਰਮੇਸ਼ੁਰ ਉਹਨਾਂ ਨੂੰ ਤੁਹਾਡੇ ਅੱਗੇ ਲਾ ਦੇਵੇ ਤਾਂ ਤੁਸੀਂ
ਉਹਨਾਂ ਨੂੰ ਮਾਰ ਸੁੱਟਿਓ। ਤੁਸੀਂ ਉਹਨਾਂ ਦਾ ਮੂਲੋਂ
ਮੁੱਢੋਂ ਸੱਤਿਆ ਨਾਸ ਕਰ ਦੇਇਓ, ਨਾ ਤੁਸੀਂ ਉਹਨਾਂ
ਨਾਲ ਨੇਮ ਬੰਨ੍ਹੋ, ਨਾ ਉਹਨਾਂ ਉੱਤੇ ਤਰਸ ਖਾਓ, O
੩ ਨਾ ਉਹਨਾਂ ਨਾਲ ਵਿਆਹ ਕਰੋ, ਨਾ ਕੋਈ ਉਸ ਦੇ
ਪੁੱਤ੍ਰ ਨੂੰ ਆਪਣੀ ਧੀ ਦੇਵੇ, ਨਾ ਕੋਈ ਆਪਣੇ ਪੁੱਤ੍ਰ

੪ ਲਈ ਉਸ ਦੀ ਧੀ ਲਵੇ ੦ ਕਿਉਂ ਜੋ ਉਹ ਤੁਹਾਡੇ
ਪੁੱਤ੍ਰਾਂ ਨੂੰ ਮੇਰੇ ਪਿੱਛੇ ਚੱਲਣ ਤੋਂ ਹਟਾ ਦੇਣਗੀਆਂ ਤਾਂ
ਜੋ ਉਹ ਹੋਰਨਾਂ ਦੇਵਤਿਆਂ ਦੀ ਪੂਜਾ ਕਰਨ ਅਤੇ
ਯਹੋਵਾਹ ਦਾ ਕ੍ਰੋਧ ਤੁਹਾਡੇ ਉੱਤੇ ਭੜਕੇ ਅਤੇ ਉਹ
੫ ਤੁਹਾਨੂੰ ਝੱਟ ਪੱਟ ਨਾਸ ਕਰ ਦੇਵੇ ● ਪਰ ਤੁਸੀਂ ਓਹਨਾਂ
ਨਾਲ ਐਉਂ ਕਰਿਓ, ਓਹਨਾਂ ਦੀਆਂ ਜਗਵੇਦੀਆਂ ਨੂੰ
ਢਾਹ ਸੁੱਟਿਓ, ਓਹਨਾਂ ਦੇ ਥੰਮਾਂ ਨੂੰ ਚੂਰ ਚੂਰ ਕਰ
ਦੇਇਓ, ਓਹਨਾਂ ਦੇ ਟੁੰਡਾਂ ਨੂੰ ਵੱਢ ਸੁੱਟਿਓ ਅਤੇ
ਓਹਨਾਂ ਦੀਆਂ ਉੱਕਰੀਆਂ ਹੋਈਆਂ ਮੂਰਤਾਂ ਨੂੰ ਅੱਗ
੬ ਵਿੱਚ ਸਾੜ ਦਇਓ ੦ ਕਿਉਂ ਜੋ ਤੁਸੀਂ ਯਹੋਵਾਹ
ਆਪਣੇ ਪਰਮੇਸ਼ੁਰ ਲਈ ਇੱਕ ਪਵਿੱਤ੍ਰ ਪਰਜਾ ਹੋ ਅਤੇ
ਯਹੋਵਾਹ ਤੁਹਾਡੇ ਪਰਮੇਸ਼ੁਰ ਨੇ ਤੁਹਾਨੂੰ ਚੁਣ ਲਿਆ
ਕਿ ਤੁਸੀਂ ਸਾਰੀ ਜ਼ਮੀਨ ਦੇ ਉੱਪਰ ਦੇ ਸਾਰੇ ਲੋਕਾਂ
੭ ਵਿੱਚੋਂ ਉਸ ਦੀ ਨਿੱਜੀ ਪਰਜਾ ਹੋਵੋ ੦ ਯਹੋਵਾਹ ਨੇ
ਤੁਹਾਡੇ ਨਾਲ ਏਸ ਕਾਰਨ ਪ੍ਰੀਤ ਕਰ ਕੇ ਨਹੀਂ
ਚੁਣਿਆ ਕਿ ਤੁਸੀਂ ਸਾਰਿਆਂ ਲੋਕਾਂ ਨਾਲੋਂ ਬਹੁਤੇ ਸਾਓ,
ਤੁਸੀਂ ਤਾਂ ਸਾਰਿਆਂ ਲੋਕਾਂ ਵਿੱਚੋਂ ਥੋੜੇ ਜਿਹੇ ਸਾਓ ੦
੮ ਪਰ ਏਸ ਲਈ ਕਿ ਯਹੋਵਾਹ ਨੇ ਤੁਹਾਡੇ ਨਾਲ ਪ੍ਰੇਮ
ਕੀਤਾ ਅਤੇ ਉਸ ਨੇ ਉਸ ਸੌਂਹ ਦੀ ਪਾਲਨਾ ਕੀਤੀ
ਜਿਹੜੀ ਉਸ ਨੇ ਤੁਹਾਡੇ ਪਿਉ ਦਾਦਿਆਂ ਨਾਲ ਖਾਧੀ
ਸੀ ਤਾਂ ਯਹੋਵਾਹ ਤੁਹਾਨੂੰ ਬਲਵੰਤ ਹੱਥ ਨਾਲ ਕੱਢ ਕੇ
ਬਾਹਰ ਲੈ ਆਇਆ ਅਤੇ ਤੁਹਾਨੂੰ ਗੁਲਾਮੀ ਦੇ ਘਰ
ਤੋਂ ਮਿਸਰ ਦੇ ਰਾਜੇ ਫ਼ਿਰਊਨ ਦੇ ਹੱਥੋਂ ਛੁਟਕਾਰਾ
੯ ਦਿੱਤਾ ੦ ਜਾਣ ਲਓ ਕਿ ਯਹੋਵਾਹ ਤੁਹਾਡਾ ਪਰਮੇਸ਼ੁਰ
ਓਹੀ ਪਰਮੇਸ਼ੁਰ ਹੈ ਜਿਹੜਾ ਆਪਣੀ ਗੱਲ ਦਾ ਪੱਕਾ
ਪਰਮੇਸ਼ੁਰ ਹੈ ਅਤੇ ਨੇਮ ਦੀ ਪਾਲਨਾ ਕਰਨ ਵਾਲਾ ਹੈ
ਅਤੇ ਹਜ਼ਾਰਾਂ ਪੀੜ੍ਹੀਆਂ ਤੀਕ ਉਨ੍ਹਾਂ ਉੱਤੇ ਦਯਾਵਾਨ
ਹੈ ਜਿਹੜੇ ਉਸ ਦੇ ਨਾਲ ਪ੍ਰੇਮ ਕਰਦੇ ਅਤੇ ਉਸ ਦੇ
੧੦ ਹੁਕਮਾਂ ਨੂੰ ਮੰਨਦੇ ਹਨ ੦ ਉਹ ਆਪਣੇ ਵੈਰੀਆਂ ਦੇ
ਵੇਖਦਿਆਂ ਤੇ ਓਹਨਾਂ ਦਾ ਨਾਸ ਕਰ ਕੇ ਬਦਲਾ ਦਿੰਦਾ
ਹੈ ਅਤੇ ਉਹ ਆਪਣੇ ਵੈਰੀਆਂ ਵਿਖੇ ਢਿੱਲ ਨਾ
ਲਾਵੇਗਾ ਪਰ ਉਨ੍ਹਾਂ ਦੇ ਵੇਖਦਿਆਂ ਵੇਖਦਿਆਂ ਓਹਨਾਂ
੧੧ ਨੂੰ ਬਦਲਾ ਦੇਵੇਗਾ ੦ ਸੋ ਤੁਸੀਂ ਉਸ ਹੁਕਮਨਾਮੇ,
ਬਿਧੀਆਂ, ਅਤੇ ਕਨੂਨਾਂ ਦੀ ਜਿਹੜੇ ਮੈਂ ਅੱਜ ਤੁਹਾਨੂੰ
ਦੱਸਦਾ ਹਾਂ ਪੂਰਾ ਕਰ ਕੇ ਪਾਲਨਾ ਕਰੋ ॥

੧੨ ਤਾਂ ਐਉਂ ਹੋਵੇਗਾ ਕਿ ਏਸ ਕਾਰਨ ਕਿ ਤੁਸੀਂ
ਏਹਨਾਂ ਕਨੂਨਾਂ ਨੂੰ ਸੁਣਦੇ ਅਤੇ ਪੂਰਾ ਕਰ ਕੇ ਓਹਨਾਂ
ਦੀ ਪਾਲਨਾ ਕਰਦੇ ਹੋ ਤਾਂ ਯਹੋਵਾਹ ਤੁਹਾਡਾ ਪਰ-
ਮੇਸ਼ੁਰ ਉਸ ਨੇਮ ਨੂੰ ਅਤੇ ਉਸ ਦਯਾ ਨੂੰ ਜਿਹੜੀ ਉਸ
ਨੇ ਤੁਹਾਡੇ ਪਿਉ ਦਾਦਿਆਂ ਨਾਲ ਸੌਂਹ ਖਾ ਕੇ ਕੀਤੀ
੧੩ ਸੀ ਕਾਇਮ ਰੱਖੇਗਾ ੦ ਉਹ ਤੁਹਾਡੇ ਨਾਲ ਪ੍ਰੇਮ
ਕਰੇਗਾ, ਤੁਹਾਨੂੰ ਬਰਕਤ ਦੇਵੇਗਾ, ਤੁਹਾਡਾ ਵਾਧਾ
ਕਰੇਗਾ ਅਤੇ ਤੁਹਾਡੀ ਕੁੱਖ ਦੇ ਫਲ, ਤੁਹਾਡੀ ਜ਼ਮੀਨ
ਦੇ ਫਲ, ਤੁਹਾਡੇ ਅੰਨ, ਤੁਹਾਡੀ ਨਵੀਂ ਮੈ, ਤੁਹਾਡੇ
ਤੇਲ ਨੂੰ, ਚੌਣਿਆਂ ਦੇ ਬੱਚਿਆਂ ਨੂੰ ਅਤੇ ਇੱਜੜ ਦੇ
ਲੇਲਿਆਂ ਨੂੰ ਉਸ ਜ਼ਮੀਨ ਉੱਤੇ ਜਿਸ ਦੇ ਦੇਣ ਦੀ
ਸੌਂਹ ਉਸ ਤੁਹਾਡੇ ਪਿਉ ਦਾਦਿਆਂ ਨਾਲ ਖਾਧੀ ਸੀ
੧੪ ਬਰਕਤ ਦੇਵੇਗਾ ੦ ਤੁਸੀਂ ਸਾਰਿਆਂ ਲੋਕਾਂ ਵਿੱਚੋਂ
ਮੁਬਾਰਕ ਹੋਵੋਗੇ। ਤੁਹਾਡੇ ਵਿੱਚੋਂ ਨਾ ਕੋਈ ਨਰ ਨਾ
ਕੋਈ ਨਾਰੀ ਬੇ ਫਲ ਰਹੇਗਾ ਅਤੇ ਨਾ ਤੁਹਾਡੇ ਡੰਗਰਾਂ
੧੫ ਵਿੱਚੋਂ ਕੋਈ ੦ ਯਹੋਵਾਹ ਤੁਹਾਡੀਆਂ ਸਾਰੀਆਂ
ਬਿਮਾਰੀਆਂ ਤੁਹਾਥੋਂ ਦੂਰ ਕਰ ਦੇਵੇਗਾ ਅਤੇ ਮਿਸਰ
ਦੇ ਸਾਰੇ ਬੁਰੇ ਰੋਗ ਜਿਨ੍ਹਾਂ ਨੂੰ ਤੁਸੀਂ ਜਾਣਦੇ ਹੋ ਤੁਹਾਨੂੰ
ਨਾ ਲਾਵੇਗਾ ਸਗੋਂ ਉਹ ਓਹਨਾਂ ਉੱਤੇ ਪਾਵੇਗਾ
੧੬ ਜਿਹੜੇ ਤੁਹਾਡੇ ਵੈਰੀ ਹਨ ੦ ਤੁਸੀਂ ਓਹਨਾਂ ਸਾਰਿਆਂ
ਲੋਕਾਂ ਨੂੰ ਭਸਮ ਕਰ ਸੁੱਟੋਗੇ ਜਿਨ੍ਹਾਂ ਨੂੰ ਯਹੋਵਾਹ
ਤੁਹਾਡਾ ਪਰਮੇਸ਼ੁਰ ਤੁਹਾਨੂੰ ਦਿੰਦਾ ਹੈ, ਨਾ ਤੁਹਾਡੀ
ਅੱਖ ਵਿੱਚ ਓਹਨਾਂ ਉੱਤੇ ਤਰਸ ਆਵੇ, ਨਾ ਤੁਸੀਂ
ਓਹਨਾਂ ਦੇ ਦੇਵਤਿਆਂ ਦੀ ਪੂਜਾ ਕਰੋ ਕਿਉਂ ਜੋ ਉਹ
ਤੁਹਾਡੇ ਲਈ ਇੱਕ ਫਾਹੀ ਹੀ ਹੋਵੇਗਾ ॥

੧੭ ਜੇ ਤੁਸੀਂ ਆਪਣੇ ਮਨਾਂ ਵਿੱਚ ਆਖੋ ਕਿ ਏਹ
ਕੌਮਾਂ ਸਾਡੇ ਨਾਲੋਂ ਬਹੁਤੀਆਂ ਹਨ, ਅਸੀਂ ਓਹਨਾਂ ਨੂੰ
੧੮ ਕਿਵੇਂ ਕਾਬੂ ਕਰ ਸੱਕੀਏ ? ੦ ਤੁਸੀਂ ਓਹਨਾਂ ਤੋਂ ਨਾ
ਡਰੋ। ਤੁਸੀਂ ਅੱਛੀ ਤਰਾਂ ਯਾਦ ਕਰੋ ਜੋ ਕੁਝ ਯਹੋਵਾਹ
ਤੁਹਾਡੇ ਪਰਮੇਸ਼ੁਰ ਨੇ ਫ਼ਿਰਊਨ ਨਾਲ ਅਤੇ ਸਾਰੇ
੧੯ ਮਿਸਰੀਆਂ ਨਾਲ ਕੀਤਾ ਸੀ ੦ ਨਾਲੇ ਉਹ ਵੱਡੇ
ਪਰਤਾਵੇ ਜਿਨਾਂ ਨੂੰ ਤੁਹਾਡੀਆਂ ਅੱਖਾਂ ਨੇ ਵੇਖਿਆ ਅਤੇ
ਉਹ ਨਿਸ਼ਾਨ, ਅਚਰਜ ਕੰਮ, ਬਲਵੰਤ ਹੱਥ ਅਤੇ
ਲੰਮੀ ਬਾਂਹ ਜਿਹ ਦੇ ਨਾਲ ਯਹੋਵਾਹ ਤੁਹਾਡਾ ਪਰਮੇਸ਼ੁਰ
ਤੁਹਾਨੂੰ ਕੱਢ ਲਿਆਇਆ, ਇਉਂ ਯਹੋਵਾਹ ਤੁਹਾਡਾ
ਪਰਮੇਸ਼ੁਰ ਸਾਰਿਆਂ ਲੋਕਾਂ ਨਾਲ ਕਰੇਗਾ ਜਿਨ੍ਹਾਂ ਦੇ

੨੦ ਅੱਗੋਂ ਤੁਸੀਂ ਡਰਦੇ ਹੋ ੦ ਨਾਲੇ ਯਹੋਵਾਹ ਤੁਹਾਡਾ
ਪਰਮੇਸ਼ਰ ਓਹਨਾਂ ਵਿੱਚ ਭੇਹਮ ਘੱਲੇਗਾ ਜਦ ਤੀਕ
ਉਹ ਜਿਹੜੇ ਬਚ ਰਹਿਣਗੇ ਅਤੇ ਓਹ ਜਿਹੜੇ ਤੁਹਾਡੇ
ਅੱਗੋਂ ਆਪ ਨੂੰ ਲੁਕਾਉਣਗੇ ਨਾਸ ਨਾ ਹੋ ਜਾਣ ੦
੨੧ ਤੁਸੀਂ ਓਹਨਾਂ ਦੇ ਅੱਗੋਂ ਡੈ ਨਾ ਖਾਓ ਕਿਉਂ ਜੋ ਯਹੋਵਾਹ
ਤੁਹਾਡਾ ਪਰਮੇਸ਼ਰ ਤੁਹਾਡੇ ਵਿਚਕਾਰ ਹੈ। ਉਹ ਇੱਕ
੨੨ ਵੱਡਾ ਅਤੇ ਭੈ ਦਾਇਕ ਪਰਮੇਸ਼ਰ ਹੈ ੦ ਅਤੇ ਯਹੋਵਾਹ
ਤੁਹਾਡਾ ਪਰਮੇਸ਼ੁਰ ਇਨ੍ਹਾਂ ਕੌਮਾਂ ਨੂੰ ਤੁਹਾਡੇ ਅੱਗੋਂ ਹੌਲੀ
ਹੌਲੀ ਕੱਢੇਗਾ। ਤੁਸੀਂ ਇਨ੍ਹਾਂ ਨੂੰ ਝੱਟ ਪੱਟ ਭਸਮ ਨਾ
ਕਰੋ ਮਤੇ ਜੰਗਲੀ ਜਾਨਵਰ ਤੁਹਾਡੇ ਉੱਤੇ ਵਧੀਕ ਹੋ
੨੩ ਜਾਣ ੦ ਪਰ ਯਹੋਵਾਹ ਤੁਹਾਡਾ ਪਰਮੇਸ਼ੁਰ ਓਹਨਾਂ ਨੂੰ
ਤੁਹਾਡੇ ਅੱਗੇ ਲਾ ਦੇਵੇਗਾ ਅਤੇ ਵੱਡੀ ਘਬਰਾਹਟ
ਨਾਲ ਓਹਨਾਂ ਨੂੰ ਘਬਰਾ ਦੇਵੇਗਾ ਜਦ ਤੀਕ ਓਹਨਾਂ
੨੪ ਦਾ ਸੱਤਿਆ ਨਾਸ ਨਾ ਹੋ ਜਾਵੇ ੦ ਉਹ ਓਹਨਾਂ ਦੇ
ਰਾਜਿਆਂ ਨੂੰ ਤੁਹਾਡੇ ਹੱਥ ਵਿੱਚ ਦੇ ਦੇਵੇਗਾ। ਤੁਸੀਂ
ਓਹਨਾਂ ਦਾ ਨਾਉਂ ਅਕਾਸ਼ ਦੇ ਹੇਠੋਂ ਮਿਟਾ ਦਿਉਗੇ
ਅਤੇ ਕੋਈ ਮਨੁੱਖ ਤੁਹਾਡੇ ਸਾਹਮਣੇ ਠਹਿਰ ਨਾ ਸੱਕੇਗਾ
ਐਥੋਂ ਤੀਕ ਕਿ ਤੁਸੀਂ ਓਹਨਾਂ ਦਾ ਸੱਤਿਆ ਨਾਸ ਕਰ
੨੫ ਸੱਟੋਗੇ ੦ ਤੁਸੀਂ ਓਹਨਾਂ ਦੇ ਦੇਵਤਿਆਂ ਦੀਆਂ
ਉੱਕਰੀਆਂ ਹੋਈਆਂ ਮੂਰਤਾਂ ਨੂੰ ਅੱਗ ਵਿੱਚ ਸਾੜ ਸੁੱਟੋ
ਪਰ ਤੁਸੀਂ ਉਸ ਚਾਂਦੀ ਸੋਨੇ ਦਾ ਜਿਹੜਾ ਓਹਨਾਂ ਦੇ
ਉੱਤੇ ਹੈ ਲੋਭ ਨਾ ਕਰੋ, ਨਾ ਉਹ ਆਪਣੇ ਲਈ ਲਓ
ਮਤੇ ਤੁਸੀਂ ਓਹਨਾਂ ਦੇ ਫੰਦੇ ਵਿੱਚ ਫਸ ਜਾਓ ਕਿਉਂ
ਜੋ ਏਹ ਯਹੋਵਾਹ ਤੁਹਾਡੇ ਪਰਮੇਸ਼ਰ ਦੇ ਅੱਗੇ ਇੱਕ
੨੬ ਘਿਣਾਉਣੀ ਚੀਜ਼ ਹੈ ੦ ਤੁਸੀਂ ਕੋਈ ਘਿਣਾਉਣੀ
ਚੀਜ਼ ਆਪਣੇ ਘਰ ਨੂੰ ਨਾ ਲਿਆਓ ਮਤੇ ਤੁਸੀਂ ਉਸ
ਵਾਂਙੁ ਹਰਾਮ ਹੋ ਜਾਓ। ਤੁਸੀਂ ਉਸ ਤੋਂ ਨਫ਼ਰਤ ਹੀ
ਨਫ਼ਰਤ ਅਤੇ ਘਿਣ ਹੀ ਘਿਣ ਕਰੋ ਕਿਉਂ ਜੋ ਉਹ
ਇੱਕ ਹਰਾਮ ਚੀਜ਼ ਹੈ ॥

## ਇਤਹਾਸਕ ਗੱਲਾਂ ਤੋਂ ਸਿੱਖਿਆ

੮ ਏਹ ਸਾਰਾ ਹੁਕਮਨਾਮਾ ਜਿਹੜਾ ਮੈਂ ਅੱਜ ਤੁਹਾਨੂੰ
ਦਿੰਦਾ ਹਾਂ ਉਸ ਨੂੰ ਪੂਰਾ ਕਰਨ ਦੀ ਪਾਲਨਾ ਕਰੋ ਤਾਂ
ਜੋ ਤੁਸੀਂ ਜੀਉਂਦੇ ਰਹੋ ਅਤੇ ਵਧੋ ਅਤੇ ਤੁਸੀਂ ਜਾ ਕੇ
ਉਸ ਧਰਤੀ ਉੱਤੇ ਕਬਜ਼ਾ ਕਰੋ ਜਿਹ ਦੀ ਸੌਂਹ
ਯਹੋਵਾਹ ਨੇ ਤੁਹਾਡੇ ਪਿਉ ਦਾਦਿਆਂ ਨਾਲ ਖਾਧੀ
੨ ਸੀ ੦ ਤੁਸੀਂ ਉਸ ਸਾਰੇ ਰਸਤੇ ਨੂੰ ਯਾਦ ਰੱਖੋ ਜਿਹ ਦੇ
ਵਿੱਚ ਯਹੋਵਾਹ ਤੁਹਾਡਾ ਪਰਮੇਸ਼ਰ ਤੁਹਾਨੂੰ ਚਾਲੀ
ਵਰਹੇ ਉਜਾੜ ਵਿੱਚ ਲਈ ਫਿਰਦਾ ਰਿਹਾ ਤਾਂ ਜੋ ਉਹ
ਤੁਹਾਨੂੰ ਅਧੀਨ ਕਰੇ ਅਤੇ ਤੁਹਾਨੂੰ ਪਰਖੇ ਅਤੇ ਜਾਣੇ
ਭਈ ਤੁਹਾਡੇ ਮਨ ਵਿੱਚ ਕੀ ਹੈ ਅਰਥਾਤ ਕੀ ਤੁਸੀਂ
ਉਸ ਦੇ ਹੁਕਮਾਂ ਉੱਤੇ ਚੱਲੋਗੇ ਵੀ ਕਿ ਨਹੀਂ ? ੦
੩ ਉਸ ਨੇ ਤੁਹਾਨੂੰ ਅਧੀਨ ਕੀਤਾ ਅਤੇ ਤੁਹਾਨੂੰ ਭੁੱਖੇ ਹੋਣ
ਦਿੱਤਾ ਅਤੇ ਉਹ ਮੰਨ ਜਿਹ ਨੂੰ ਨਾ ਤੁਸੀਂ ਨਾ ਤੁਹਾਡੇ
ਪਿਉ ਦਾਦੇ ਜਾਣਦੇ ਸਨ ਤੁਹਾਨੂੰ ਖਿਲਾਇਆ ਤਾਂ ਜੋ
ਤੁਹਾਨੂੰ ਸਿਖਾਵੇ ਭਈ ਆਦਮੀ ਨਿਰੀ ਰੋਟੀ ਨਾਲ ਹੀ
ਜੀਉਂਦਾ ਨਹੀਂ ਰਹੇਗਾ ਪਰ ਹਰ ਇੱਕ ਵਾਕ ਨਾਲ
ਜਿਹੜਾ ਯਹੋਵਾਹ ਦੇ ਮੂੰਹੋਂ ਨਿੱਕਲਦਾ ਹੈ ਆਦਮੀ
੪ ਜੀਉਂਦਾ ਰਹੇਗਾ ੦ ਇਨਾਂ ਚਾਲੀਆਂ ਵਰਿਹਾਂ ਵਿੱਚ
ਨਾ ਤੁਹਾਡੇ ਉਪਰਲੇ ਬੱਸਤ੍ਰ ਹੰਢੇ, ਨਾ ਤੁਹਾਡੇ ਪੈਰ
੫ ਸੁੱਜੇ ੦ ਤੁਸੀਂ ਆਪਣੇ ਮਨ ਵਿੱਚ ਵਿਚਾਰ ਕਰੋ ਕਿ
ਜਿਵੇਂ ਮਨੁੱਖ ਆਪਣੇ ਪੁੱਤ੍ਰ ਨੂੰ ਤਾੜਦਾ ਹੈ ਤਿਵੇਂ
ਯਹੋਵਾਹ ਤੁਹਾਡਾ ਪਰਮੇਸ਼ਰ ਤੁਹਾਨੂੰ ਤਾੜਦਾ ਰਿਹਾ ੦
੬ ਤੁਸੀਂ ਯਹੋਵਾਹ ਆਪਣੇ ਪਰਮੇਸ਼ੁਰ ਦੇ ਹੁਕਮਾਂ ਦੀ
ਪਾਲਨਾ ਕਰੋ ਤਾਂ ਜੋ ਉਸ ਦਿਆਂ ਰਾਹਾਂ ਉੱਤੇ ਚੱਲੋ
੭ ਅਤੇ ਉਸ ਤੋਂ ਡਰਦੇ ਰਹੋ ੦ ਕਿਉਂ ਜੋ ਯਹੋਵਾਹ
ਤੁਹਾਡਾ ਪਰਮੇਸ਼ੁਰ ਤੁਹਾਨੂੰ ਇੱਕ ਚੰਗੀ ਧਰਤੀ ਵਿੱਚ
ਲਿਆ ਰਿਹਾ ਹੈ, ਇੱਕ ਧਰਤੀ ਜਿੱਥੇ ਪਾਣੀ ਦੇ ਨਾਲੇ,
ਚੁਸ਼ਮੇ, ਅਤੇ ਡੂੰਘੇ ਸੋਤੇ ਹਨ ਜਿਹੜੇ ਦੂਣਾਂ ਅਤੇ
੮ ਪਹਾੜਾਂ ਵਿੱਚ ਵਗਦੇ ਹਨ, ੦ ਇੱਕ ਧਰਤੀ ਜਿੱਥੇ
ਕੁਣਕ, ਜੌਂ, ਅੰਗੂਰ, ਹਜੀਰ ਅਤੇ ਅਨਾਰ ਹੁੰਦੇ
ਹਨ, ਇੱਕ ਧਰਤੀ ਜਿੱਥੇ ਜ਼ੈਤੂਨ ਦਾ ਤੇਲ ਅਤੇ
੯ ਸ਼ਹਿਤ ਹੁੰਦਾ ਹੈ, ੦ ਇੱਕ ਧਰਤੀ ਜਿਹ ਦੇ ਵਿੱਚ
ਤੁਸੀਂ ਤੰਗੀ ਦੀ ਰੋਟੀ ਨਾ ਖਾਓਗੇ ਅਤੇ ਉੱਥੇ ਤੁਹਾਨੂੰ
ਕਿਸੇ ਚੀਜ਼ ਦੀ ਥੁੜ੍ਹ ਨਾ ਹੋਵੇਗੀ, ਇੱਕ ਧਰਤੀ ਜਿਹ
ਦੇ ਪੱਥਰ ਲੋਹੇ ਦੇ ਹਨ ਅਤੇ ਜਿਹ ਦੀਆਂ ਪਹਾੜੀਆਂ
੧੦ ਨੂੰ ਪੁੱਟ ਕੇ ਤੁਸੀਂ ਤਾਂਬਾ ਕੱਢੋਗੇ ੦ ਤੁਸੀਂ ਰੱਜ ਕੇ
ਖਾਓਗੇ ਅਤੇ ਯਹੋਵਾਹ ਆਪਣੇ ਪਰਮੇਸ਼ੁਰ ਨੂੰ ਉਸ
ਚੰਗੀ ਧਰਤੀ ਦੇ ਕਾਰਨ ਜਿਹੜੀ ਉਸ ਤੁਹਾਨੂੰ ਦਿੱਤੀ
੧੧ ਮੁਬਾਰਕ ਆਖੋਗੇ ੦ ਚੌਕਸ ਰਹੋ ਮਤੇ ਤੁਸੀਂ ਯਹੋਵਾਹ
ਆਪਣੇ ਪਰਮੇਸ਼ੁਰ ਨੂੰ ਵਿੱਸਰ ਜਾਓ ਅਤੇ ਉਸ ਦੇ
ਹੁਕਮਾਂ, ਕਨੂੰਨਾਂ ਅਤੇ ਬਿਧੀਆਂ ਨੂੰ ਜਿਨ੍ਹਾਂ ਦਾ ਮੈਂ

੧੨ ਅੱਜ ਤੁਹਾਨੂੰ ਹੁਕਮ ਦਿੰਦਾ ਹਾਂ ਨਾ ਮੰਨੋ ੦ ਅਜੇਹਾ ਨਾ
ਹੋਵੇ ਕਿ ਜਦ ਤੁਸੀਂ ਰੱਜ ਕੇ ਖਾਓ ਅਤੇ ਚੰਗੇ ਘਰ
੧੩ ਬਣਾ ਕੇ ਉਨ੍ਹਾਂ ਵਿੱਚ ਵੱਸ ਜਾਓ ੦ ਜਦ ਤੁਹਾਡੇ ਚੌਣੇ
ਅਤੇ ਤੁਹਾਡੇ ਇੱਜੜ ਵਧ ਜਾਣ ਅਤੇ ਤੁਹਾਡੀ ਚਾਂਦੀ
ਸੋਨਾ ਵਧ ਜਾਵੇ ਸਗੋਂ ਤੁਹਾਡਾ ਸਭ ਕੁਝ ਹੀ ਵਧ
੧੪ ਜਾਵੇ ੦ ਤਦ ਤੁਹਾਡੇ ਮਨ ਵਿੱਚ ਹੰਕਾਰ ਆ ਜਾਵੇ
ਅਤੇ ਤੁਸੀਂ ਯਹੋਵਾਹ ਆਪਣੇ ਪਰਮੇਸ਼ੁਰ ਨੂੰ ਭੁੱਲ ਜਾਓ
ਜਿਹ ਨੇ ਤੁਹਾਨੂੰ ਮਿਸਰ ਦੇਸ ਤੋਂ ਗੁਲਾਮੀ ਦੇ ਘਰ ਤੋਂ
੧੫ ਕੱਢਿਆ ੦ ਅਤੇ ਜਿਹ ਨੇ ਤੁਹਾਨੂੰ ਵੱਡੀ ਅਤੇ ਭਿਆਣਕ
ਉਜਾੜ ਦੇ ਵਿੱਚ ਦੀ ਲਿਆਂਦਾ ਜਿੱਥੇ ਅੱਗਨੀ ਸੱਪ
ਅਤੇ ਬਿੱਛੂ ਸਨ ਅਤੇ ਸੁੱਕੀ ਜ਼ਮੀਨ ਜਿੱਥੇ ਪਾਣੀ
ਨਹੀਂ ਸੀ, ਜਿਹ ਨੇ ਤੁਹਾਡੇ ਲਈ ਪਥਰੈਲੀ ਢਿੱਗ ਤੋਂ
੧੬ ਪਾਣੀ ਕੱਢਿਆ, ੦ ਜਿਹ ਨੇ ਤੁਹਾਨੂੰ ਉਜਾੜ ਵਿੱਚ ਮੰਨ
ਖਿਲਾਇਆ ਜਿਹ ਨੂੰ ਤੁਹਾਡੇ ਪਿਉ ਦਾਦਿਆਂ ਨੇ ਨਾ
ਜਾਤਾ ਤਾਂ ਜੋ ਉਹ ਤੁਹਾਨੂੰ ਅਧੀਨ ਕਰੇ ਅਤੇ ਤੁਹਾਨੂੰ
੧੭ ਪਰਖੇ ਅਤੇ ਅੰਤ ਵਿੱਚ ਤੁਹਾਡਾ ਭਲਾ ਕਰੇ ੦ ਮਤੇ
ਤੁਸੀਂ ਆਪਣੇ ਮਨ ਵਿੱਚ ਆਖੋ ਕਿ ਸਾਡੇ ਬਲ ਅਤੇ
ਸਾਡੇ ਹੱਥਾਂ ਦੀ ਸ਼ਕਤੀ ਨੇ ਏਹ ਧਨ ਕਮਾਇਆ
੧੮ ਹੈ ੦ ਪਰ ਤੁਸੀਂ ਯਹੋਵਾਹ ਆਪਣੇ ਪਰਮੇਸ਼ੁਰ ਨੂੰ ਯਾਦ
ਰੱਖੋ ਕਿਉਂ ਜੋ ਉਹੀ ਤੁਹਾਨੂੰ ਬਲ ਦਿੰਦਾ ਹੈ ਕਿ ਤੁਸੀਂ
ਧਨ ਕਮਾਓ ਤਾਂ ਜੋ ਉਹ ਆਪਣਾ ਨੇਮ ਕਾਇਮ ਰੱਖੇ
ਜਿਹ ਦੀ ਸੌਂਹ ਤੁਹਾਡੇ ਪਿਉ ਦਾਦਿਆਂ ਨਾਲ ਖਾਧੀ
ਸੀ ਜਿਵੇਂ ਅੱਜ ਦੇ ਦਿਨ ਹੈ ॥

੧੯ ਤਾਂ ਐਉਂ ਹੋਵੇਗਾ ਭਈ ਜੇ ਤੁਸੀਂ ਸੱਚ ਮੁੱਚ
ਯਹੋਵਾਹ ਆਪਣੇ ਪਰਮੇਸ਼ੁਰ ਨੂੰ ਵਿੱਸਰ ਜਾਓ ਅਤੇ
ਦੂਜੇ ਦੇਵਤਿਆਂ ਦੇ ਮਗਰ ਚੱਲੋ, ਓਹਨਾਂ ਦੀ ਪੂਜਾ
ਕਰੋ, ਅਤੇ ਓਹਨਾਂ ਅੱਗੇ ਮੱਥਾ ਟੇਕੋ ਤਾਂ ਮੈਂ ਤੁਹਾਡੇ
ਵਿਰੁੱਧ ਅੱਜ ਸਾਖੀ ਦਿੰਦਾ ਹਾਂ ਭਈ ਤੁਸੀਂ ਜ਼ਰੂਰ
੨੦ ਨਾਸ ਹੋ ਜਾਓਗੇ ੦ ਉਨ੍ਹਾਂ ਕੌਮਾਂ ਵਾਂਙੁ ਜਿਹੜੀਆਂ
ਯਹੋਵਾਹ ਤੁਹਾਡੇ ਅੱਗੋਂ ਨਾਸ ਕਰਦਾ ਹੈ ਤਿਵੇਂ ਹੀ
ਤੁਸੀਂ ਨਾਸ ਹੋ ਜਾਓਗੇ ਕਿਉਂ ਜੋ ਤੁਸਾਂ ਯਹੋਵਾਹ
ਆਪਣੇ ਪਰਮੇਸ਼ੁਰ ਦੀ ਅਵਾਜ਼ ਨਾ ਸੁਣੀ ॥

## ਬੁੱਤ ਪੂਜਾ ਉੱਤੇ ਯਹੋਵਾਹ ਦਾ ਕ੍ਰੋਧ

੯ ਹੇ ਇਸਰਾਏਲ, ਸੁਣੋ, ਤੁਸਾਂ ਅੱਜ ਯਰਦਨ ਤੋਂ
ਪਾਰ ਲੰਘਣਾ ਹੈ ਤਾਂ ਜੋ ਤੁਸੀਂ ਅੰਦਰ ਜਾ ਕੇ ਉਨ੍ਹਾਂ
ਕੌਮਾਂ ਉੱਤੇ ਕਬਜ਼ਾ ਕਰੋ ਜਿਹੜੀਆਂ ਤੁਹਾਥੋਂ ਵੱਡੀਆਂ
ਅਤੇ ਬਲਵੰਤ ਹਨ ਅਤੇ ਸ਼ਹਿਰ ਜਿਹੜੇ ਵੱਡੇ ਅਤੇ
੨ ਉਨ੍ਹਾਂ ਦੀਆਂ ਕੰਧਾਂ ਅਕਾਸ਼ ਤੀਕ ਹਨ ੦ ਉਹ ਉੱਮਤ
ਵੱਡੀ ਅਤੇ ਉਚੇਰੀ ਹੈ, ਅਨਾਕੀ ਜਿਨ੍ਹਾਂ ਨੂੰ ਤੁਸੀਂ
ਜਾਣਦੇ ਹੋ ਅਤੇ ਜਿਨ੍ਹਾਂ ਵਿਖੇ ਤੁਸੀਂ ਸੁਣਿਆ ਹੈ ਕਿ
੩ ਅਨਾਕੀਆਂ ਅੱਗੇ ਕੌਣ ਖੜੋ ਸੱਕਦਾ ਹੈ ? ੦ ਤੁਸੀਂ
ਅੱਜ ਜਾਣ ਲਓ ਭਈ ਯਹੋਵਾਹ ਤੁਹਾਡਾ ਪਰਮੇਸ਼ੁਰ
ਤੁਹਾਡੇ ਅੱਗੇ ਅੱਗੇ ਭਸਮ ਕਰਨ ਵਾਲੀ ਅੱਗ ਵਾਂਙੁ
ਲੰਘਣ ਵਾਲਾ ਹੈ। ਉਹ ਓਹਨਾਂ ਦਾ ਨਾਸ ਕਰੇਗਾ
ਅਤੇ ਓਹਨਾਂ ਨੂੰ ਤੁਹਾਡੇ ਅੱਗੇ ਨੀਵਾਂ ਕਰੇਗਾ ਅਤੇ
ਤੁਸੀਂ ਓਹਨਾਂ ਨੂੰ ਕੱਢ ਦਿਓਗੇ ਅਤੇ ਝੱਟ ਪੱਟ ਓਹਨਾਂ
ਦਾ ਨਾਸ ਕਰ ਦਿਓਗੇ ਜਿਵੇਂ ਯਹੋਵਾਹ ਤੁਹਾਨੂੰ
੪ ਬੋਲਿਆ ਸੀ ੦ ਤੁਸੀਂ ਆਪਣੇ ਮਨ ਵਿੱਚ ਨਾ ਆਖੋ
ਜਦ ਯਹੋਵਾਹ ਤੁਹਾਡਾ ਪਰਮੇਸ਼ੁਰ ਓਹਨਾਂ ਨੂੰ ਤੁਹਾਡੇ
ਅੱਗੋਂ ਕੱਢ ਦੇਵੇ ਕਿ ਸਾਡੇ ਧਰਮ ਦੇ ਕਾਰਨ ਯਹੋਵਾਹ
ਸਾਨੂੰ ਏਸ ਧਰਤੀ ਉੱਤੇ ਕਬਜ਼ਾ ਕਰਨ ਲਈ ਅੰਦਰ
ਲਿਆਇਆ ਹੈ। ਨਹੀਂ, ਸਗੋਂ ਓਹਨਾਂ ਕੌਮਾਂ ਦੀ
ਬੁਰਿਆਈ ਦੇ ਕਾਰਨ ਯਹੋਵਾਹ ਓਹਨਾਂ ਨੂੰ ਤੁਹਾਡੇ
੫ ਅੱਗੋਂ ਕੱਢ ਰਿਹਾ ਹੈ ੦ ਨਾ ਤਾਂ ਤੁਸੀਂ ਆਪਣੇ ਧਰਮ
ਦੇ ਕਾਰਨ, ਨਾ ਹੀ ਆਪਣੇ ਮਨ ਦੀ ਸਿਧਿਆਈ ਦੇ
ਕਾਰਨ ਇਨ੍ਹਾਂ ਦੀ ਧਰਤੀ ਉੱਤੇ ਕਬਜ਼ਾ ਕਰਨ ਲਈ
ਅੰਦਰ ਜਾਂਦੇ ਹੋ ਸਗੋਂ ਇਨ੍ਹਾਂ ਕੌਮਾਂ ਦੀ ਬੁਰਿਆਈ
ਦੇ ਕਾਰਨ ਯਹੋਵਾਹ ਤੁਹਾਡਾ ਪਰਮੇਸ਼ੁਰ ਇਨ੍ਹਾਂ ਨੂੰ
ਤੁਹਾਡੇ ਅੱਗੋਂ ਕੱਢਦਾ ਹੈ ਅਤੇ ਏਸ ਲਈ ਵੀ ਕਿ ਉਹ
ਉਸ ਬਚਨ ਨੂੰ ਕਾਇਮ ਰੱਖੇ ਜਿਹੜਾ ਯਹੋਵਾਹ ਨੇ
ਤੁਹਾਡੇ ਪਿਉ ਦਾਦਿਆਂ ਅਬਰਾਹਾਮ, ਇਸਹਾਕ ਅਤੇ
੬ ਯਾਕੂਬ ਨਾਲ ਸੌਂਹ ਖਾ ਕੇ ਕੀਤਾ ਸੀ ੦ ਤੁਸੀਂ ਜਾਣ
ਲਓ ਭਈ ਯਹੋਵਾਹ ਤੁਹਾਡਾ ਪਰਮੇਸ਼ੁਰ ਤੁਹਾਡੇ ਧਰਮ
ਦੇ ਕਾਰਨ ਏਹ ਚੰਗੀ ਧਰਤੀ ਤੁਹਾਨੂੰ ਕਬਜ਼ਾ ਕਰਨ
ਲਈ ਨਹੀਂ ਦਿੰਦਾ ਕਿਉਂ ਜੋ ਤੁਸੀਂ ਹਠੇ ਲੋਕ ਹੋ ॥

੭ ਚੇਤੇ ਰੱਖੋ ਅਤੇ ਵਿੱਸਰ ਨਾ ਜਾਓ ਕਿ ਤੁਸਾਂ ਕਿਵੇਂ
ਯਹੋਵਾਹ ਆਪਣੇ ਪਰਮੇਸ਼ੁਰ ਨੂੰ ਉਜਾੜ ਵਿੱਚ ਗੁੱਸੇ
ਕੀਤਾ। ਜਿਸ ਦਿਨ ਤੋਂ ਤੁਸੀਂ ਮਿਸਰ ਦੇਸ ਤੋਂ ਨਿੱਕਲੇ
ਉਸ ਦਿਨ ਤੀਕ ਕਿ ਤੁਸੀਂ ਏਸ ਅਸਥਾਨ ਤੀਕ ਆਏ
੮ ਤੁਸੀਂ ਯਹੋਵਾਹ ਦੇ ਵਿਰੁੱਧ ਆਕੀ ਰਹੇ ਹੋ ੦ ਅਤੇ
ਹੋਰੇਬ ਵਿੱਚ ਵੀ ਤੁਸਾਂ ਯਹੋਵਾਹ ਨੂੰ ਗੁੱਸੇ ਕੀਤਾ ਅਤੇ

ਯਹੋਵਾਹ ਤੁਹਾਡਾ ਨਾਸ ਕਰਨ ਲਈ ਕ੍ਰੋਧਵਾਨ
੯ ਹੋਇਆ ੦ ਜਦ ਮੈਂ ਪਰਬਤ ਉੱਤੇ ਪੱਥਰ ਦੀਆਂ
ਪੱਟੀਆਂ ਲੈਣ ਨੂੰ ਚੜ੍ਹਿਆ ਅਰਥਾਤ ਉਸ ਨੇਮ ਦੀਆਂ
ਪੱਟੀਆਂ ਜਿਹੜਾ ਯਹੋਵਾਹ ਨੇ ਤੁਹਾਡੇ ਨਾਲ ਬੰਨ੍ਹਿਆ
ਸੀ ਤਦ ਮੈਂ ਪਰਬਤ ਉੱਤੇ ਚਾਲੀ ਦਿਨ ਅਤੇ ਚਾਲੀ
ਰਾਤਾਂ ਰਿਹਾ । ਮੈਂ ਨਾ ਰੋਟੀ ਖਾਧੀ ਨਾ ਪਾਣੀ ਪੀਤਾ ੦
੧੦ ਤਾਂ ਯਹੋਵਾਹ ਨੇ ਮੈਨੂੰ ਦੋਨੋਂ ਪੱਥਰ ਦੀਆਂ ਪੱਟੀਆਂ
ਦਿੱਤੀਆਂ ਜਿਹੜੀਆਂ ਪਰਮੇਸ਼ੁਰ ਦੇ ਹੱਥੀਂ ਲਿਖੀਆਂ
ਹੋਈਆਂ ਸਨ ਅਤੇ ਉਹਨਾਂ ਉੱਤੇ ਸਾਰੀਆਂ ਗੱਲਾਂ
ਅਨੁਸਾਰ ਲਿਖਿਆ ਹੋਇਆ ਸੀ ਜਿਹੜੀਆਂ ਯਹੋ-
ਵਾਹ ਨੇ ਤੁਹਾਡੇ ਨਾਲ ਪਰਬਤ ਉੱਤੇ ਅੱਗ ਦੇ
੧੧ ਵਿੱਚੋਂ ਦੀ ਸਭਾ ਦੇ ਦਿਨ ਕੀਤੀਆਂ ੦ ਤਾਂ ਐਉਂ
ਹੋਇਆ ਕਿ ਚਾਲੀਆਂ ਦਿਨਾਂ ਅਤੇ ਚਾਲੀਆਂ ਰਾਤਾਂ
ਦੇ ਅੰਤ ਵਿੱਚ ਯਹੋਵਾਹ ਨੇ ਉਹ ਦੋਵੇਂ ਪੱਥਰ ਦੀਆਂ
ਪੱਟੀਆਂ ਅਰਥਾਤ ਨੇਮ ਦੀਆਂ ਪੱਟੀਆਂ ਮੈਨੂੰ
੧੨ ਦਿੱਤੀਆਂ ੦ ਤਾਂ ਯਹੋਵਾਹ ਨੇ ਮੈਨੂੰ ਆਖਿਆ, ਉੱਠ
ਅਤੇ ਛੇਤੀ ਨਾਲ ਏਥੋਂ ਉਤਰ ਜਾਹ ਕਿਉਂ ਜੋ ਤੇਰੇ
ਲੋਕ ਜਿਨ੍ਹਾਂ ਨੂੰ ਮਿਸਰ ਤੋਂ ਕੱਢ ਲਿਆਇਆ ਹੈਂ
ਆਪਣੇ ਆਪ ਨੂੰ ਭ੍ਰਿਸ਼ਟ ਕਰ ਬੈਠੇ ਹਨ । ਉਹ
ਛੇਤੀ ਨਾਲ ਉਸ ਰਾਹ ਤੋਂ ਮੁੜ ਗਏ ਹਨ ਜਿਹ ਦਾ ਮੈਂ
ਉਨ੍ਹਾਂ ਨੂੰ ਹੁਕਮ ਦਿੱਤਾ ਸੀ । ਉਨ੍ਹਾਂ ਨੇ ਇੱਕ ਢਾਲੀ
੧੩ ਹੋਈ ਮੂਰਤ ਆਪਣੇ ਲਈ ਬਣਾ ਲਈ ਹੈ ੦ ਨਾਲੇ
ਯਹੋਵਾਹ ਨੇ ਮੈਨੂੰ ਆਖਿਆ ਕਿ ਮੈਂ ਇਸ ਪਰਜਾ ਨੂੰ
ਡਿੱਠਾ ਅਤੇ ਵੇਖ, ਉਹ ਇੱਕ ਹਠੀ ਪਰਜਾ ਹੈ ੦
੧੪ ਮੈਨੂੰ ਛੱਡ ਕਿ ਮੈਂ ਉਨ੍ਹਾਂ ਦਾ ਨਾਸ ਕਰਾਂ ਅਤੇ ਉਨ੍ਹਾਂ
ਦਾ ਨਾਉਂ ਅਕਾਸ਼ ਦੇ ਹੇਠੋਂ ਮਿਟਾ ਦਿਆਂ ਅਤੇ ਮੈਂ
ਤੇਥੋਂ ਇੱਕ ਕੌਮ ਉਨ੍ਹਾਂ ਤੋਂ ਬਲਵੰਤ ਅਤੇ ਵੱਡੀ
ਬਣਾਵਾਂਗਾ ॥

੧੫ ਤਾਂ ਮੈਂ ਪਹਾੜ ਤੋਂ ਹੇਠਾਂ ਨੂੰ ਮੁੜ ਆਇਆ ਅਤੇ
ਉਹ ਪਹਾੜ ਅੱਗ ਨਾਲ ਬਲ ਰਿਹਾ ਸੀ ਅਤੇ ਨੇਮ
ਦੀਆਂ ਦੋਨੋਂ ਪੱਟੀਆਂ ਮੇਰੇ ਦੋਹਾਂ ਹੱਥਾਂ ਵਿੱਚ ਸਨ ੦
੧੬ ਤਾਂ ਮੈਂ ਡਿੱਠਾ ਅਤੇ ਵੇਖੋ, ਤੁਸਾਂ ਯਹੋਵਾਹ ਆਪਣੇ
ਪਰਮੇਸ਼ੁਰ ਅੱਗੇ ਪਾਪ ਕੀਤਾ ਜੋ ਤੁਸਾਂ ਆਪਣੇ ਲਈ
ਇੱਕ ਵੱਛਾ ਢਾਲ ਕੇ ਬਣਾ ਲਿਆ । ਤੁਸੀਂ ਛੇਤੀ ਨਾਲ
ਉਸ ਮਾਰਗ ਤੋਂ ਮੁੜ ਪਏ ਜਿਹ ਦਾ ਯਹੋਵਾਹ ਨੇ
੧੭ ਤੁਹਾਨੂੰ ਹੁਕਮ ਦਿੱਤਾ ਸੀ ੦ ਮੈਂ ਉਹ ਦੋਨੋਂ ਪੱਟੀਆਂ
ਫੜ ਕੇ ਆਪਣੇ ਦੋਹਾਂ ਹੱਥਾਂ ਤੋਂ ਸੁੱਟ ਦਿੱਤੀਆਂ ਅਤੇ
ਮੈਂ ਤੁਹਾਡੇ ਵੇਖਦਿਆਂ ਤੇ ਉਹਨਾਂ ਨੂੰ ਭੰਨ ਸੁੱਟਿਆ ੦
੧੮ ਤਾਂ ਮੈਂ ਅੱਗੇ ਵਾਂਙੁ ਯਹੋਵਾਹ ਦੇ ਅੱਗੇ ਚਾਲੀ ਦਿਨ
ਅਤੇ ਚਾਲੀ ਰਾਤਾਂ ਪਿਆ ਰਿਹਾ । ਨਾ ਮੈਂ ਰੋਟੀ ਖਾਧੀ
ਨਾ ਮੈਂ ਪਾਣੀ ਪੀਤਾ ਤੁਹਾਡੇ ਸਾਰੇ ਪਾਪਾਂ ਦੇ ਕਾਰਨ
ਜਿਹੜੇ ਤੁਸਾਂ ਕੀਤੇ ਜਦ ਤੁਸਾਂ ਯਹੋਵਾਹ ਦੀ ਨਿਗਾਹ
ਵਿੱਚ ਬੁਰਿਆਈ ਕੀਤੀ ਅਤੇ ਸੋ ਉਸ ਨੂੰ ਗੁੱਸਾ
੧੯ ਚੜ੍ਹਾਇਆ ੦ ਮੈਂ ਤਾਂ ਉਸ ਦੇ ਗੁੱਸੇ ਅਤੇ ਗਰਮ ਹੋਣ
ਦੇ ਕਾਰਨ ਡਰਿਆ ਕਿਉਂ ਜੋ ਯਹੋਵਾਹ ਤੁਹਾਡੇ
ਵਿਰੁੱਧ ਅਜੇਹਾ ਗੁੱਸੇ ਹੋਇਆ ਕਿ ਉਹ ਤੁਹਾਡਾ ਨਾਸ
ਕਰਨ ਵਾਲਾ ਹੀ ਸੀ । ਤਾਂ ਯਹੋਵਾਹ ਨੇ ਉਸ ਵੇਲੇ ਵੀ
੨੦ ਮੇਰੀ ਸੁਣ ਲਈ ੦ ਫੇਰ ਯਹੋਵਾਹ ਹਾਰੂਨ ਉੱਤੇ ਬਹੁਤ
ਗੁੱਸੇ ਹੋਇਆ ਭਈ ਉਹ ਨੂੰ ਨਾਸ ਕਰ ਦੇਵੇ ਤਾਂ ਮੈਂ
੨੧ ਉਸ ਵੇਲੇ ਹਾਰੂਨ ਲਈ ਵੀ ਬੇਨਤੀ ਕੀਤੀ ੦ ਮੈਂ
ਤੁਹਾਡੇ ਪਾਪ ਨੂੰ ਅਰਥਾਤ ਉਸ ਵੱਛੇ ਨੂੰ ਜਿਹੜਾ ਤੁਸਾਂ
ਬਣਾਇਆ ਸੀ ਲੈ ਕੇ ਅੱਗ ਵਿੱਚ ਸਾੜ ਸੁੱਟਿਆ
ਅਤੇ ਮੈਂ ਉਸ ਨੂੰ ਕੁੱਟ ਕੇ ਅਤੇ ਪੀਹ ਕੇ ਐਨਾ
ਮਹੀਨ ਕੀਤਾ ਕਿ ਉਹ ਗਰਦ ਜਿਹਾ ਹੋ ਗਿਆ ਤਾਂ ਮੈਂ
ਉਸ ਗਰਦ ਨੂੰ ਚੁੱਕ ਕੇ ਉਸ ਨਾਲੇ ਵਿੱਚ ਸੁੱਟ ਦਿੱਤਾ
ਜਿਹੜਾ ਪਹਾੜ ਤੋਂ ਹੇਠਾਂ ਨੂੰ ਆਉਂਦਾ ਸੀ ੦
੨੨ ਤਬਏਰਾਹ ਮੱਸਾਹ ਅਤੇ ਕਿਬਰੋਥ-ਹੱਤਾਵਾਹ
੨੩ ਵਿੱਚ ਤੁਸਾਂ ਯਹੋਵਾਹ ਨੂੰ ਗੁੱਸਾ ਚੜ੍ਹਾਇਆ ੦ ਜਦ
ਯਹੋਵਾਹ ਨੇ ਤੁਹਾਨੂੰ ਕਾਦੇਸ਼-ਬਰਨੇਆ ਤੋਂ ਘੱਲਿਆ
ਅਤੇ ਆਖਿਆ, ਚੜ੍ਹ ਕੇ ਉਸ ਧਰਤੀ ਉੱਤੇ ਕਬਜ਼ਾ
ਕਰ ਲਓ ਜਿਹੜੀ ਮੈਂ ਤੁਹਾਨੂੰ ਦਿੱਤੀ ਹੈ ਤਾਂ ਤੁਸੀਂ
ਯਹੋਵਾਹ ਆਪਣੇ ਪਰਮੇਸ਼ੁਰ ਦੇ ਹੁਕਮ ਤੋਂ ਆਕੀ ਹੋ
ਗਏ ਅਤੇ ਉਸ ਉੱਤੇ ਪਰਤੀਤ ਨਾ ਕੀਤੀ ਨਾ ਉਸ ਦੀ
੨੪ ਅਵਾਜ਼ ਨੂੰ ਸੁਣਿਆ ੦ ਜਿਸ ਦਿਨ ਤੋਂ ਮੈਂ ਤੁਹਾਨੂੰ
ਜਾਤਾ ਤੁਸੀਂ ਯਹੋਵਾਹ ਦੇ ਵਿਰੁੱਧ ਆਕੀ ਰਹੇ ਹੋ ॥

੨੫ ਤਾਂ ਮੈਂ ਚਾਲੀ ਦਿਨ ਅਤੇ ਚਾਲੀ ਰਾਤਾਂ ਯਹੋਵਾਹ
ਦੇ ਅੱਗੇ ਮੂੰਹ ਪਰਨੇ ਡਿੱਗ ਕੇ ਪਿਆ ਰਿਹਾ ਜਿਵੇਂ
ਅੱਗੇ ਪਿਆ ਰਿਹਾ ਸਾਂ ਕਿਉਂ ਜੋ ਯਹੋਵਾਹ ਨੇ ਤੁਹਾਨੂੰ
੨੬ ਨਾਸ ਕਰਨ ਲਈ ਆਖਿਆ ਸੀ ੦ ਤਾਂ ਮੈਂ ਯਹੋਵਾਹ
ਕੋਲ ਬੇਨਤੀ ਕੀਤੀ ਕਿ ਹੇ ਪ੍ਰਭੁ ਯਹੋਵਾਹ, ਆਪਣੀ
ਪਰਜਾ ਨੂੰ ਅਤੇ ਆਪਣੀ ਮਿਲਖ ਨੂੰ ਨਾਸ ਨਾ ਕਰ
ਜਿਹ ਦਾ ਤੈਂ ਆਪਣੀ ਮਹਾਨਤਾ ਨਾਲ ਨਿਸਤਾਰਾ

ਕੀਤਾ ਹੈ ਅਤੇ ਜਿਸ ਨੂੰ ਤੂੰ ਬਲਵੰਤ ਹੱਥ ਨਾਲ ਮਿਸਰ
੨੭ ਤੋਂ ਬਾਹਰ ਲੈ ਆਇਆ ਹੈਂ ੦ ਆਪਣੇ ਦਾਸਾਂ ਨੂੰ
ਯਾਦ ਕਰ ਅਰਥਾਤ ਅਬਰਾਹਾਮ, ਇਸਹਾਕ ਅਤੇ
ਯਾਕੂਬ ਨੂੰ ਅਤੇ ਏਸ ਪਰਜਾ ਦੀ ਘੇਸ ਅਤੇ ਦੁਸ਼ਟ-
੨੮ ਪੁਣੇ ਅਤੇ ਪਾਪ ਨੂੰ ਨਾ ਵੇਖ ੦ ਮਤੇ ਉਸ ਧਰਤੀ ਦੇ
ਲੋਕ ਜਿੱਥੋਂ ਤੂੰ ਸਾਨੂੰ ਕੱਢ ਲਿਆਇਆ ਹੈਂ ਆਖਣ
ਕਿ ਯਹੋਵਾਹ ਓਹਨਾਂ ਨੂੰ ਉਸ ਧਰਤੀ ਵਿੱਚ ਨਾ ਲਿਆ
ਸੱਕਿਆ ਜਿਹ ਦਾ ਉਸ ਓਹਨਾਂ ਨਾਲ ਬਚਨ ਕੀਤਾ
ਸੀ ਕਿਉਂ ਜੋ ਉਹ ਓਹਨਾਂ ਨਾਲ ਲਾਗ ਰੱਖਦਾ ਹੈ
ਏਸ ਲਈ ਓਹਨਾਂ ਨੂੰ ਕੱਢ ਲਿਆਇਆ ਕਿ ਉਜਾੜ
੨੯ ਵਿੱਚ ਓਹਨਾਂ ਦਾ ਨਾਸ ਕਰੇ ੦ ਓਹ ਤੇਰੀ ਪਰਜਾ
ਅਤੇ ਤੇਰੀ ਮਿਲਖ ਹਨ ਜਿਨ੍ਹਾਂ ਨੂੰ ਤੂੰ ਵੱਡੀ ਸ਼ਕਤੀ ਅਤੇ
ਲੰਮੀ ਬਾਂਹ ਨਾਲ ਕੱਢ ਲਿਆਇਆ ॥

## ਕਿਰਪਾਲੂ ਪਰਮੇਸ਼ੁਰ

੧੦ ਤਾਂ ਉਸ ਵੇਲੇ ਯਹੋਵਾਹ ਨੇ ਮੈਨੂੰ ਆਖਿਆ ਕਿ
ਅੱਗੇ ਵਾਂਙੁ ਪੱਥਰ ਦੀਆਂ ਦੋ ਪੱਟੀਆਂ ਆਪਣੇ ਲਈ
ਘੜ ਕੇ ਬਣਾ ਅਤੇ ਮੇਰੇ ਕੋਲ ਪਹਾੜ ਉੱਤੇ ਚੜ੍ਹ
੨ ਆ ਨਾਲੇ ਲੱਕੜੀ ਦਾ ਇੱਕ ਸੰਦੂਕ ਬਣਾ ੦ ਮੈਂ
ਪੱਟੀਆਂ ਉੱਤੇ ਓਹ ਗੱਲਾਂ ਲਿਖਾਂਗਾ ਜਿਹੜੀਆਂ
ਪਹਿਲੀਆਂ ਪੱਟੀਆਂ ਉੱਤੇ ਸਨ ਜਿਨਾਂ ਨੂੰ ਤੈਂ ਭੰਨ
ਸੁੱਟਿਆ। ਫੇਰ ਉਨ੍ਹਾਂ ਨੂੰ ਸੰਦੂਕ ਵਿੱਚ ਰੱਖ ਲਈਂ ੦
੩ ਤਾਂ ਮੈਂ ਸ਼ਿੱਟੀਮ ਦੀ ਲੱਕੜੀ ਦਾ ਇੱਕ ਸੰਦੂਕ
ਬਣਾਇਆ ਅਤੇ ਮੈਂ ਪੱਥਰ ਦੀਆਂ ਦੋ ਪੱਟੀਆਂ ਅੱਗੇ
ਵਾਂਙੁ ਤੱਛੀਆਂ ਅਤੇ ਏਹ ਦੋਨੋਂ ਪੱਟੀਆਂ ਆਪਣੇ ਹੱਥਾਂ
੪ ਵਿੱਚ ਲੈ ਕੇ ਮੈਂ ਪਹਾੜ ਉੱਤੇ ਚੜ੍ਹ ਗਿਆ ੦ ਤਾਂ ਉਸ
ਨੇ ਉਨ੍ਹਾਂ ਪੱਟੀਆਂ ਉੱਤੇ ਲਿਖਿਆ ਜਿਵੇਂ ਪਹਿਲਾਂ
ਲਿਖਿਆ ਸੀ ਅਰਥਾਤ ਦਸ ਹੁਕਮ ਜਿਹੜੇ ਯਹੋਵਾਹ
ਤੁਹਾਡੇ ਨਾਲ ਪਹਾੜ ਉੱਤੇ ਅੱਗ ਦੇ ਵਿੱਚ ਦੀ ਸਭਾ
ਵਾਲੇ ਦਿਨ ਬੋਲਿਆ ਸੀ। ਫੇਰ ਯਹੋਵਾਹ ਨੇ ਓਹ
੫ ਮੈਨੂੰ ਦੇ ਦਿੱਤੀਆਂ ੦ ਜਦ ਮੈਂ ਪਹਾੜ ਤੋਂ ਮੁੜ
ਉਤਰਿਆ ਤਾਂ ਮੈਂ ਉਨ੍ਹਾਂ ਪੱਟੀਆਂ ਨੂੰ ਉਸ ਸੰਦੂਕ ਵਿੱਚ
ਜਿਹੜਾ ਮੈਂ ਬਣਾਇਆ ਸੀ ਰੱਖ ਦਿੱਤਾ ਅਤੇ ਉਹ
ਉੱਥੇ ਹਨ ਜਿਵੇਂ ਯਹੋਵਾਹ ਨੇ ਮੈਨੂੰ ਹੁਕਮ ਦਿੱਤਾ ਸੀ ॥
੬ ਇਸਰਾਏਲੀਆਂ ਨੇ ਯਆਕਾਨੀਆਂ ਦੇ ਬਏਰੋਥ ਤੋਂ
ਮੋਸੇਰਾਹ ਤੀਕ ਕੂਚ ਕੀਤਾ। ਉੱਥੇ ਹਾਰੂਨ ਮਰ ਗਿਆ
ਅਤੇ ਉੱਥੇ ਉਹ ਦੱਬਿਆ ਗਿਆ ਤਾਂ ਉਸ ਦੇ ਪੁੱਤ੍ਰ
ਅਲਆਜ਼ਾਰ ਨੇ ਉਸ ਦੇ ਥਾਂ ਜਾਜਕਾਈ ਕੀਤੀ ੦
੭ ਉੱਥੋਂ ਉਨ੍ਹਾਂ ਨੇ ਗੁਦਗੋਦਾਹ ਨੂੰ ਕੂਚ ਕੀਤਾ। ਫੇਰ
ਗੁਦਗੋਦਾਹ ਤੋਂ ਯਾਟਬਾਤਾਹ ਨੂੰ ਜਿਹੜਾ ਪਾਣੀ
੮ ਦੀਆਂ ਨਦੀਆਂ ਦਾ ਦੇਸ ਸੀ ੦ ਉਸੇ ਵੇਲੇ ਯਹੋਵਾਹ
ਨੇ ਲੇਵੀ ਦੇ ਗੋਤ ਨੂੰ ਵੱਖਰਾ ਕਰ ਦਿੱਤਾ ਕਿ ਉਹ
ਯਹੋਵਾਹ ਦੇ ਨੇਮ ਦੇ ਸੰਦੂਕ ਨੂੰ ਚੁੱਕੇ ਅਤੇ ਯਹੋਵਾਹ
ਦੇ ਅੱਗੇ ਖੜਾ ਰਿਹਾ ਕਰੇ ਅਤੇ ਉਸ ਦੀ ਉਪਾਸਨਾ
ਕਰੇ ਅਤੇ ਉਸ ਦੇ ਨਾਮ ਉੱਤੇ ਅਸੀਸ ਦੇਵੇ ਜਿਵੇਂ
੯ ਅੱਜ ਤੀਕ ਦਿੰਦੇ ਆਏ ਹਨ ੦ ਏਸ ਲਈ ਲੇਵੀ ਦਾ
ਕੋਈ ਭਾਗ ਅਥਵਾ ਕੋਈ ਮਿਲਖ ਉਸ ਦੇ ਭਰਾਵਾਂ
ਨਾਲ ਨਹੀਂ। ਯਹੋਵਾਹ ਹੀ ਉਸ ਦੀ ਮਿਲਖ ਹੈ ਜਿਵੇਂ
ਯਹੋਵਾਹ ਤੁਹਾਡਾ ਪਰਮੇਸ਼ਰ ਉਸ ਨੂੰ ਬੋਲਿਆ ਸੀ ੦
੧੦ ਮੈਂ ਪਹਾੜ ਉੱਤੇ ਜਿਵੇਂ ਪਹਿਲਾਂ ਚਾਲੀ ਦਿਨ ਅਤੇ
ਚਾਲੀ ਰਾਤਾਂ ਰਿਹਾਂ ਸਾਂ ਫੇਰ ਰਿਹਾ ਤਾਂ ਉਸ ਵੇਲੇ ਵੀ
ਯਹੋਵਾਹ ਨੇ ਮੇਰੀ ਸੁਣ ਲਈ ਤੇ ਯਹੋਵਾਹ ਤੁਹਾਨੂੰ ਨਾਸ
੧੧ ਕਰਨਾ ਨਹੀਂ ਚਾਹੁੰਦਾ ਸੀ ੦ ਯਹੋਵਾਹ ਨੇ ਮੈਨੂੰ
ਆਖਿਆ, ਉੱਠ ਅਤੇ ਪਰਜਾ ਦੇ ਅੱਗੇ ਅੱਗੇ ਕੂਚ
ਕਰ ਅਤੇ ਓਹ ਜਾਕੇ ਉਸ ਧਰਤੀ ਉੱਤੇ ਕਬਜ਼ਾ ਕਰਨ
ਜਿਹ ਦੇ ਦੇਣ ਦੀ ਸੌਂਹ ਮੈਂ ਉਨ੍ਹਾਂ ਦੇ ਪਿਉ ਦਾਦਿਆਂ
ਨਾਲ ਖਾਧੀ ਸੀ ॥
੧੨ ਹੇ ਇਸਰਾਏਲ, ਹੁਣ ਯਹੋਵਾਹ ਤੁਹਾਡਾ ਪਰਮੇਸ਼ਰ
ਤੁਹਾਥੋਂ ਹੋਰ ਕੀ ਚਾਹੁੰਦਾ ਹੈ ਭਈ ਕੇਵਲ ਤੁਸੀਂ
ਯਹੋਵਾਹ ਆਪਣੇ ਪਰਮੇਸ਼ੁਰ ਤੋਂ ਭੈ ਖਾਉ ਅਤੇ ਉਸ
ਦੇ ਸਾਰੇ ਰਾਹਾਂ ਉੱਤੇ ਚੱਲੋ ਅਤੇ ਉਸ ਨਾਲ ਪ੍ਰੇਮ
ਰੱਖੋ ਅਤੇ ਆਪਣੇ ਸਾਰੇ ਮਨ ਨਾਲ ਅਤੇ ਆਪਣੀ
ਸਾਰੀ ਜਾਨ ਨਾਲ ਯਹੋਵਾਹ ਆਪਣੇ ਪਰਮੇਸ਼ੁਰ ਦੀ
੧੩ ਉਪਾਸਨਾ ਕਰੋ ੦ ਤੁਸੀਂ ਯਹੋਵਾਹ ਆਪਣੇ ਪਰਮੇਸ਼ੁਰ
ਦੇ ਹੁਕਮਾਂ ਅਤੇ ਬਿਧੀਆਂ ਨੂੰ ਮੰਨੋ ਜਿਨ੍ਹਾਂ ਦਾ ਮੈਂ
ਅੱਜ ਤੁਹਾਡੀ ਭਲਿਆਈ ਲਈ ਤੁਹਾਨੂੰ ਹੁਕਮ ਦਿੰਦਾ
੧੪ ਹਾਂ ੦ ਵੇਖੋ, ਅਕਾਸ਼ ਯਹੋਵਾਹ ਤੁਹਾਡੇ ਪਰਮੇਸ਼ੁਰ ਦਾ
ਹੈ ਸਗੋਂ ਅਕਾਸ਼ਾਂ ਦੇ ਅਕਾਸ਼, ਨਾਲੇ ਧਰਤੀ ਅਤੇ ਜੋ
੧੫ ਕੁਝ ਉਸ ਵਿੱਚ ਹੈ ੦ ਕੇਵਲ ਤੁਹਾਡੇ ਪਿਉ ਦਾਦਿਆਂ
ਨਾਲ ਪਰਸੰਨ ਹੋ ਕੇ ਯਹੋਵਾਹ ਪ੍ਰੇਮ ਕਰਦਾ ਸੀ ਅਤੇ
ਉਨ੍ਹਾਂ ਦੇ ਪਿੱਛੋਂ ਉਨ੍ਹਾਂ ਦੀ ਅੰਸ ਨੂੰ ਸਾਰੇ ਲੋਕਾਂ ਵਿੱਚੋਂ
੧੬ ਚੁਣਿਆ ਜਿਵੇਂ ਅੱਜ ਦੇ ਦਿਨ ਹੈ ੦ ਆਪਣੇ ਮਨਾਂ

ਦੀਆਂ ਖਲੜੀਆਂ ਦੀ ਸੁੰਨਤ ਕਰਾਓ ਅਤੇ ਅੱਗੇ ਨੂੰ
੧੭ ਹਠੇ ਨਾ ਬਣੋ 0 ਕਿਉਂ ਜੋ ਯਹੋਵਾਹ ਤੁਹਾਡਾ ਪਰ-
ਮੇਸ਼ੁਰ ਪਰਮੇਸ਼ੁਰਾਂ ਦਾ ਪਰਮੇਸ਼ੁਰ ਅਤੇ ਪ੍ਰਭੂਆਂ ਦਾ ਪ੍ਰਭੂ
ਹੈ। ਉਹ ਇੱਕ ਮਹਾਨ ਸ਼ਕਤੀਮਾਨ ਅਤੇ ਭੈ ਦਾਇਕ
ਪਰਮੇਸ਼ੁਰ ਹੈ ਜਿਹੜਾ ਕਿਸੇ ਦਾ ਪੱਖ ਨਹੀਂ ਕਰਦਾ,
੧੮ ਨਾ ਕਿਸੇ ਤੋਂ ਵੱਢੀ ਲੈਂਦਾ ਹੈ 0 ਉਹ ਯਤੀਮ ਅਤੇ
ਵਿਧਵਾ ਦਾ ਨਿਆਉਂ ਕਰਦਾ ਹੈ ਅਤੇ ਪਰਦੇਸੀ ਨਾਲ
੧੯ ਪ੍ਰੇਮ ਰੱਖਦਾ ਹੈ ਕਿ ਉਹ ਨੂੰ ਰੋਟੀ ਕੱਪੜਾ ਦੇਵੇ 0 ਤੁਸੀਂ
ਵੀ ਪਰਦੇਸੀ ਨਾਲ ਪ੍ਰੇਮ ਰੱਖੋ ਕਿਉਂ ਜੋ ਮਿਸਰ ਦੇਸ
੨੦ ਵਿੱਚ ਤੁਸੀਂ ਵੀ ਪਰਦੇਸੀ ਸਾਓ 0 ਯਹੋਵਾਹ ਆਪਣੇ
ਪਰਮੇਸ਼ੁਰ ਦਾ ਭੈ ਖਾਓ, ਉਸ ਦੀ ਉਪਾਸਨਾ ਕਰੋ, ਉਸ
ਦੇ ਨਾਲ ਲੱਗੇ ਰਹੋ ਅਤੇ ਉਸ ਦੇ ਨਾਮ ਉੱਤੇ ਸੌਂਹ
੨੧ ਖਾਓ 0 ਉਹੀ ਤੁਹਾਡੀ ਮਹਿਮਾ ਦੇ ਜੋਗ ਹੈ। ਉਹ
ਤੁਹਾਡਾ ਪਰਮੇਸ਼ੁਰ ਹੈ ਜਿਹ ਨੇ ਤੁਹਾਡੇ ਲਈ ਏਹ ਵੱਡੇ
ਅਤੇ ਭਿਆਣਕ ਕੰਮ ਕੀਤੇ ਜਿਹੜੇ ਤੁਸਾਂ ਆਪਣੀ
੨੨ ਅੱਖੀਂ ਵੇਖੇ 0 ਤੁਹਾਡੇ ਪਿਉ ਦਾਦੇ ਮਿਸਰ ਵਿੱਚ ਸੱਤਰ
ਪ੍ਰਾਣੀਆਂ ਨਾਲ ਗਏ ਅਤੇ ਹੁਣ ਯਹੋਵਾਹ ਤੁਹਾਡੇ
ਪਰਮੇਸ਼ੁਰ ਨੇ ਤੁਹਾਨੂੰ ਅਕਾਸ਼ ਦਿਆਂ ਤਾਰਿਆਂ ਜਿੰਨਾ
ਵਧਾਇਆ ਹੈ ॥

## ੧੧ ਬੱਚਿਆਂ ਨੂੰ ਪਰਮੇਸ਼ੁਰ ਦੀਆਂ ਗੱਲਾਂ ਸਿਖਾਓ

ਤੁਸੀਂ ਯਹੋਵਾਹ ਆਪਣੇ ਪਰਮੇਸ਼ੁਰ ਨਾਲ ਪ੍ਰੇਮ
ਰੱਖੋ ਅਤੇ ਉਸ ਦੀ ਆਗਿਆਂ, ਬਿਧੀਆਂ, ਕਨੂੰਨਾਂ
੨ ਅਤੇ ਹੁਕਮਾਂ ਦੀ ਸਦਾ ਲਈ ਪਾਲਨਾ ਕਰੋ 0 ਅੱਜ
ਤੁਸੀਂ ਜਾਣ ਲਓ ਕਿ ਮੈਂ ਤੁਹਾਡੇ ਪੁੱਤ੍ਰਾਂ ਨਾਲ ਨਹੀ
ਬੋਲਦਾ ਜਿਨ੍ਹਾਂ ਨੇ ਨਹੀਂ ਸਿਆਣਿਆ ਅਤੇ ਨਾ
ਯਹੋਵਾਹ ਤੁਹਾਡੇ ਪਰਮੇਸ਼ੁਰ ਦੀ ਤਾੜ, ਉਸ ਦੀ
ਮਹਾਨਤਾ, ਉਸ ਦਾ ਸ਼ਕਤੀ ਵਾਲਾ ਹੱਥ ਅਤੇ ਉਸ
੩ ਦੀ ਲੰਮੀ ਬਾਂਹ ਨੂੰ ਵੇਖਿਆ 0 ਨਾਲੇ ਉਸ ਦੇ ਨਿਸ਼ਾਨੇ,
ਉਸ ਦੇ ਕੰਮ ਜਿਹੜੇ ਉਸ ਨੇ ਮਿਸਰ ਵਿੱਚ ਮਿਸਰ ਦੇ
੪ ਰਾਜੇ ਫ਼ਿਰਊਨ ਅਤੇ ਉਹ ਦੇ ਦੇਸ ਨਾਲ ਕੀਤੇ 0 ਨਾਲੇ
ਜੋ ਕੁਝ ਉਸ ਨੇ ਮਿਸਰ ਦੀ ਫ਼ੌਜ, ਉਨ੍ਹਾਂ ਦੇ ਘੋੜਿਆਂ
ਅਤੇ ਉਨ੍ਹਾਂ ਦੇ ਰਥਾਂ ਨਾਲ ਕੀਤਾ ਜਦ ਉਸ ਨੇ ਲਾਲ
ਸਮੁੰਦਰ ਦਾ ਪਾਣੀ ਉਨ੍ਹਾਂ ਦੇ ਉੱਤੋਂ ਦੀ ਵਗਾਇਆ
ਜਦ ਓਹ ਤੁਹਾਡੇ ਪਿੱਛੇ ਲੱਗੇ ਆਉਂਦੇ ਸਨ ਅਤੇ
ਯਹੋਵਾਹ ਨੇ ਕਿਵੇਂ ਉਨ੍ਹਾਂ ਦਾ ਨਾਸ ਅੱਜ ਤੀਕ
੫ ਕੀਤਾ 0 ਨਾਲੇ ਜੋ ਕੁਝ ਉਸ ਤੁਹਾਡੇ ਨਾਲ ਉਜਾੜ
ਵਿੱਚ ਕੀਤਾ ਜਦ ਤਕ ਤੁਸੀਂ ਏਸ ਥਾਂ ਤੀਕ ਨਹੀਂ
੬ ਆਏ 0 ਅਤੇ ਜੋ ਕੁਝ ਉਸ ਨੇ ਦਾਥਾਨ ਅਤੇ
ਅਬੀਰਾਮ ਰਊਬੇਨੀ ਅਲੀਆਬ ਦੇ ਪੁੱਤ੍ਰਾਂ ਨਾਲ ਕੀਤਾ
ਜਦ ਧਰਤੀ ਨੇ ਆਪਣਾ ਮੂੰਹ ਖੋਲ੍ਹ ਕੇ ਉਨ੍ਹਾਂ ਨੂੰ, ਉਨ੍ਹਾਂ ਦੇ
ਘਰਾਣਿਆਂ ਨੂੰ, ਉਨ੍ਹਾਂ ਦੇ ਤੰਬੂਆਂ ਅਤੇ ਉਨ੍ਹਾਂ ਦੇ ਸਾਰੇ
ਜੀਅ ਜੰਤਾਂ ਨੂੰ ਜਿਹੜੇ ਉਨ੍ਹਾਂ ਦੀ ਪੈਰਵਈ ਕਰਦੇ ਸਨ
੭ ਸਾਰੇ ਇਸਰਾਏਲੀਆਂ ਦੇ ਵਿੱਚੋਂ ਭੱਖ ਲਿਆ 0 ਪਰੰਤੂ
ਤੁਹਾਡੀਆਂ ਹੀ ਅੱਖਾਂ ਨੇ ਯਹੋਵਾਹ ਦਾ ਸਾਰਾ ਵੱਡਾ
੮ ਕੰਮ ਜੋ ਉਸ ਕੀਤਾ ਵੇਖਿਆ ਹੈ 0 ਏਸ ਲਈ ਤੁਸੀਂ
ਉਹ ਸਾਰਾ ਹੁਕਮਨਾਮਾ ਜਿਹੜਾ ਮੈਂ ਤੁਹਾਨੂੰ ਅੱਜ ਦਿੰਦਾ
ਹਾਂ ਮੰਨੋ ਤਾਂ ਜੋ ਤੁਸੀਂ ਤਕੜੇ ਰਹੋ ਅਤੇ ਜਾ ਕੇ ਉਸ
ਧਰਤੀ ਉੱਤੇ ਕਬਜ਼ਾ ਕਰ ਲਓ ਜਿੱਥੇ ਤੁਸੀਂ ਕਬਜ਼ਾ
੯ ਕਰਨ ਲਈ ਪਾਰ ਲੰਘਣ ਵਾਲੇ ਹੋ 0 ਤਾਂ ਜੋ ਤੁਸੀਂ
ਉਸ ਭੂਮੀ ਉੱਤੇ ਆਪਣੇ ਦਿਨ ਲੰਮੇ ਕਰੋ ਜਿਹ ਦੀ
ਯਹੋਵਾਹ ਨੇ ਤੁਹਾਡੇ ਪਿਉ ਦਾਦਿਆਂ ਨਾਲ ਉਨ੍ਹਾਂ ਨੂੰ
ਅਤੇ ਉਨ੍ਹਾਂ ਦੀ ਅੰਸ ਨੂੰ ਦੇਣ ਦੀ ਸੌਂਹ ਖਾਧੀ ਸੀ
ਜਿਹੜੀ ਧਰਤੀ ਵਿੱਚ ਦੁੱਧ ਅਤੇ ਸ਼ਹਿਤ ਵਗਦਾ
੧੦ ਹੈ 0 ਕਿਉਂ ਜੋ ਉਹ ਧਰਤੀ ਜਿੱਥੇ ਤੁਸੀਂ ਕਬਜ਼ਾ
ਕਰਨ ਲਈ ਜਾਂਦੇ ਹੋ ਮਿਸਰ ਦੇਸ ਵਰਗੀ ਨਹੀਂ
ਜਿੱਥੋਂ ਤੁਸੀਂ ਨਿੱਕਲੇ ਹੋ ਜਿੱਥੇ ਤੁਸੀ ਆਪਣਾ ਬੀ
ਬੀਜਦੇ ਸਾਓ ਅਤੇ ਤੁਸੀਂ ਆਪਣੇ ਪੈਰ ਨਾਲ ਪਾਣੀ
ਦਿੰਦੇ ਸਾਓ ਜਿਵੇਂ ਸਾਗ ਪੱਤ ਦੀ ਕਿਆਰੀ ਨੂੰ 0
੧੧ ਜਿਹੜੀ ਧਰਤੀ ਉੱਤੇ ਕਬਜ਼ਾ ਕਰਨ ਨੂੰ ਤੁਸੀਂ ਪਾਰ
ਲੰਘਦੇ ਹੋ ਪਹਾੜਾਂ ਅਤੇ ਦੂਣਾਂ ਦਾ ਦੇਸ ਹੈ ਅਤੇ ਉਹ
੧੨ ਅਕਾਸ਼ ਦੀ ਵਰਖਾ ਦਾ ਪਾਣੀ ਪੀਂਦੀ ਹੈ 0 ਉਹ
ਇੱਕ ਧਰਤੀ ਹੈ ਜਿਹ ਦਾ ਯਹੋਵਾਹ ਤੁਹਾਡਾ ਪਰਮੇਸ਼ੁਰ
ਧਿਆਨ ਰੱਖਦਾ ਹੈ ਅਤੇ ਯਹੋਵਾਹ ਤੁਹਾਡੇ ਪਰਮੇਸ਼ੁਰ
ਦੀ ਨਿਗਾਹ ਉਸ ਉੱਤੇ ਵਰਹੇ ਦੇ ਅਰੰਭ ਤੋਂ ਵਰਹੇ
ਦੇ ਅੰਤ ਤੀਕ ਲੱਗੀ ਰਹਿੰਦੀ ਹੈ ॥
੧੩ ਐਉਂ ਹੋਵੇਗਾ ਕਿ ਜੇ ਤੁਸੀਂ ਮਨ ਲਾ ਕੇ ਮੇਰੇ ਹੁਕਮਾਂ
ਨੂੰ ਸੁਣੋਗੇ ਜਿਹੜੇ ਮੈਂ ਅੱਜ ਤੁਹਾਨੂੰ ਦਿੰਦਾ ਹਾਂ
ਅਰਥਾਤ ਯਹੋਵਾਹ ਆਪਣੇ ਪਰਮੇਸ਼ੁਰ ਨਾਲ ਪ੍ਰੇਮ
ਰੱਖਣਾ ਅਤੇ ਆਪਣੇ ਸਾਰੇ ਮਨ ਅਤੇ ਆਪਣੀ ਸਾਰੀ
੧੪ ਜਾਨ ਨਾਲ ਉਸ ਦੀ ਉਪਾਸਨਾ ਕਰਨੀ 0 ਤਾਂ ਮੈਂ

ਤੁਹਾਡੀ ਧਰਤੀ ਉੱਤੇ ਵੇਲੇ ਸਿਰ ਵਰਖਾ ਵਰਸਾਵਾਂਗਾ
ਅਰਥਾਤ ਪਹਿਲੀ ਅਤੇ ਆਖਰੀ ਵਰਖਾ ਤਾਂ ਤੁਸੀਂ
ਆਪਣਾ ਅੰਨ, ਨਵੀਂ ਮੈ ਅਤੇ ਤੇਲ ਇਕੱਠਾ ਕਰੋਗੇ ੦
੧੫ ਅਤੇ ਮੈਂ ਤੁਹਾਡੇ ਖੇਤਾਂ ਵਿੱਚ ਤੁਹਾਡੇ ਡੰਗਰਾਂ ਲਈ
੧੬ ਘਾਹ ਦੇਵਾਂਗਾ ਅਤੇ ਤੁਸੀਂ ਰੱਜ ਕੇ ਖਾਓਗੇ ੦ ਚੌਕਸ
ਰਹੋ ਮਤੇ ਤੁਹਾਡੇ ਮਨ ਵਿੱਚ ਭੁਲੇਖਾ ਲੱਗ ਜਾਵੇ ਅਤੇ
ਤੁਸੀਂ ਕੁਰਾਹੇ ਪੈ ਕੇ ਦੂਜੇ ਦੇਵਤਿਆਂ ਦੀ ਪੂਜਾ ਕਰੋ
੧੭ ਅਤੇ ਉਹਨਾਂ ਦੇ ਅੱਗੇ ਮੱਥਾ ਟੇਕੋ ੦ ਤਾਂ ਯਹੋਵਾਹ ਦਾ
ਕ੍ਰੋਧ ਤੁਹਾਡੇ ਉੱਤੇ ਭੜਕ ਉੱਠੇ ਅਤੇ ਉਹ ਅਕਾਸ਼ ਨੂੰ
ਅਜੇਹਾ ਬੰਦ ਕਰੇ ਕਿ ਵਰਖਾ ਨਾ ਹੋਵੇ ਅਤੇ ਜ਼ਮੀਨ
ਆਪਣਾ ਹਾਸਲ ਨਾ ਦੇਵੇ, ਸੋ ਤੁਸੀਂ ਛੇਤੀ ਨਾਲ ਉਸ
ਚੰਗੀ ਧਰਤੀ ਉੱਤੋਂ ਜਿਹੜੀ ਯਹੋਵਾਹ ਤੁਹਾਨੂੰ ਦਿੰਦਾ
੧੮ ਹੈ ਨਾਸ ਹੋ ਜਾਓਗੇ ੦ ਤੁਸੀਂ ਮੇਰੀਆਂ ਇਨ੍ਹਾਂ ਗੱਲਾਂ
ਨੂੰ ਆਪਣਿਆਂ ਦਿਲਾਂ ਅਤੇ ਜਾਨਾਂ ਵਿੱਚ ਰੱਖਣਾ
ਅਤੇ ਉਹਨਾਂ ਨੂੰ ਤੁਸਾਂ ਨਿਸ਼ਾਨ ਲਈ ਆਪਣੇ ਹੱਥ
ਉੱਤੇ ਬੰਨ੍ਹਣਾ ਅਤੇ ਓਹ ਤੁਹਾਡੀਆਂ ਅੱਖਾਂ ਦੇ ਵਿੱਚ-
੧੯ ਕਾਰ ਤਵੀਤ ਵਾਂਙੁ ਹੋਣ ੦ ਤੁਸੀਂ ਆਪਣੇ ਘਰ ਬੈਠੇ,
ਰਾਹ ਚੱਲਦੇ, ਲੰਮੇ ਪਏ ਅਤੇ ਉੱਠਦੇ ਹੋਏ ਇਨ੍ਹਾਂ ਗੱਲਾਂ
ਦਾ ਆਪਣੇ ਬੱਚਿਆਂ ਨਾਲ ਚਰਚਾ ਕਰ ਕੇ ਸਿਖਾਓ ੦
੨੦ ਤੁਸੀਂ ਏਹਨਾਂ ਨੂੰ ਆਪਣੇ ਘਰਾਂ ਦੀਆਂ ਚੁਗਾਠਾਂ ਉੱਤੇ
੨੧ ਅਤੇ ਆਪਣੇ ਫਾਟਕਾਂ ਉੱਤੇ ਲਿਖਿਓ ੦ ਤਾਂ ਜੋ ਜਿਵੇਂ
ਧਰਤੀ ਉੱਤੇ ਅਕਾਸ਼ ਦੇ ਦਿਨ ਹਨ ਤੁਹਾਡੇ ਦਿਨ
ਅਤੇ ਤੁਹਾਡੇ ਬੱਚਿਆਂ ਦੇ ਦਿਨ ਉਸ ਭੂਮੀ ਉੱਤੇ
ਵਧ ਜਾਣ ਜਿਹੜੀ ਯਹੋਵਾਹ ਨੇ ਤੁਹਾਡੇ ਪਿਉ ਦਾਦਿਆਂ
ਨੂੰ ਦੇਣ ਦੀ ਸੌਂਹ ਖਾਧੀ ਸੀ ॥
੨੨ ਜੇ ਤੁਸੀਂ ਉਸ ਸਾਰੇ ਹੁਕਮਨਾਮੇ ਦੀ ਜਿਹੜਾ ਮੈਂ
ਤੁਹਾਨੂੰ ਦਿੰਦਾ ਹਾਂ ਮਨ ਲਾ ਕੇ ਪਾਲਨਾ ਕਰੋਗੇ ਅਤੇ
ਉਸ ਨੂੰ ਪੂਰਾ ਕਰੋਗੇ ਅਰਥਾਤ ਯਹੋਵਾਹ ਆਪਣੇ
ਪਰਮੇਸ਼ੁਰ ਨਾਲ ਪ੍ਰੇਮ ਰੱਖਣਾ ਅਤੇ ਉਸ ਦਿਆਂ
ਸਾਰਿਆਂ ਰਾਹਾਂ ਉੱਤੇ ਚੱਲਣਾ ਅਤੇ ਉਸ ਦੇ ਨਾਲ
੨੩ ਲੱਗੇ ਰਹਿਣਾ ੦ ਤਾਂ ਯਹੋਵਾਹ ਇਨ੍ਹਾਂ ਸਾਰੀਆਂ ਕੌਮਾਂ
ਨੂੰ ਤੁਹਾਡੇ ਅੱਗੋਂ ਕੱਢ ਦੇਵੇਗਾ ਅਤੇ ਤੁਸੀਂ ਕੌਮਾਂ
ਉੱਤੇ ਜਿਹੜੀਆਂ ਤੁਹਾਥੋਂ ਵੱਡੀਆਂ ਅਤੇ ਬਲਵੰਤ ਹਨ
੨੪ ਕਾਬੂ ਪਾ ਲਓਗੇ ੦ ਹਰ ਥਾਂ ਜਿਸ ਨੂੰ ਤੁਹਾਡੇ ਪੈਰਾਂ ਦੇ
ਤਲੇ ਮਿੱਧਣਗੇ ਤੁਹਾਡਾ ਹੋਵੇਗਾ ਅਰਥਾਤ ਉਜਾੜ,
ਲਬਾਨੋਨ ਅਤੇ ਦਰਿਆ ਫ਼ਰਾਤ ਤੋਂ ਪੱਛਮ ਦੇ ਸਮੁੰਦਰ
੨੫ ਤੀਕ ਤੁਹਾਡੀਆਂ ਹੱਦਾਂ ਹੋਣਗੀਆਂ ੦ ਕੋਈ ਮਨੁੱਖ
ਤੁਹਾਡੇ ਅੱਗੇ ਠਹਿਰ ਨਾ ਸੱਕੇਗਾ। ਜਿਵੇਂ ਉਸ ਤੁਹਾਡੇ
ਨਾਲ ਬਚਨ ਕੀਤਾ ਯਹੋਵਾਹ ਤੁਹਾਡਾ ਪਰਮੇਸ਼ੁਰ
ਤੁਹਾਡਾ ਦਬਕਾ ਅਤੇ ਤੁਹਾਡਾ ਡੈ ਸਾਰੀ ਧਰਤੀ ਉੱਤੇ
ਜਿੱਥੋਂ ਦੀ ਤੁਸੀਂ ਤੁਰੋਗੇ ਪਾ ਦੇਵੇਗਾ ॥
੨੬ ਵੇਖੋ, ਮੈਂ ਅੱਜ ਤੁਹਾਡੇ ਅੱਗੇ ਬਰਕਤ ਅਤੇ ਸਰਾਪ
੨੭ ਰੱਖਦਾ ਹਾਂ ੦ ਬਰਕਤ ਜੇ ਤੁਸੀਂ ਯਹੋਵਾਹ ਆਪਣੇ
ਪਰਮੇਸ਼ੁਰ ਦੇ ਹੁਕਮਾਂ ਨੂੰ ਸੁਣੋਗੇ ਜਿਹੜੇ ਮੈਂ ਅੱਜ
੨੮ ਤੁਹਾਨੂੰ ਦਿੰਦਾ ਹਾਂ ੦ ਸਰਾਪ ਜੇ ਤੁਸੀਂ ਯਹੋਵਾਹ
ਆਪਣੇ ਪਰਮੇਸ਼ੁਰ ਦੇ ਹੁਕਮਾਂ ਨੂੰ ਨਾ ਸੁਣੋ ਪਰ ਉਸ
ਮਾਰਗ ਤੋਂ ਕੁਰਾਹੇ ਪੈ ਜਾਓ ਜਿਹ ਦਾ ਮੈਂ ਅੱਜ ਤੁਹਾਨੂੰ
ਹੁਕਮ ਦਿੰਦਾ ਹਾਂ ਅਤੇ ਤੁਸੀਂ ਹੋਰਨਾਂ ਦੇਵਤਿਆਂ ਦੇ
ਪਿੱਛੇ ਲੱਗੋ ਜਿਨ੍ਹਾਂ ਨੂੰ ਤੁਸਾਂ ਨਹੀਂ ਜਾਣਿਆ ॥
੨੯ ਐਉਂ ਹੋਵੇਗਾ ਕਿ ਜਦ ਯਹੋਵਾਹ ਤੁਹਾਡਾ ਪਰਮੇਸ਼ੁਰ
ਤੁਹਾਨੂੰ ਉਸ ਧਰਤੀ ਵਿੱਚ ਲੈ ਆਵੇਗਾ ਜਿੱਥੇ ਤੁਸੀਂ
ਕਬਜ਼ਾ ਕਰਨ ਲਈ ਜਾ ਰਹੇ ਹੋ ਤਾਂ ਤੁਸੀਂ ਬਰਕਤ
ਗਰਿੱਜ਼ੀਮ ਪਹਾੜ ਉੱਤੋਂ ਅਤੇ ਸਰਾਪ ਏਬਾਲ ਪਹਾੜ
੩੦ ਉੱਤੋਂ ਦੇਇਓ ੦ ਕੀ ਏਹ ਯਰਦਨ ਪਾਰ ਉਸ ਰਾਹ
ਦੇ ਪਛਾੜੀ ਨਹੀਂ ਹਨ ਜਿੱਥੇ ਸੂਰਜ ਡੁੱਬਦਾ ਹੈ ਅਤੇ
ਕਨਾਨੀਆਂ ਦੇ ਦੇਸ ਵਿੱਚ ਜਿਹੜੇ ਅਰਾਬਾਹ ਵਿੱਚ
ਗਿਲਗਾਲ ਦੇ ਅੱਗੇ ਮੋਰਹ ਦੇ ਬਲੂਤਾਂ ਕੋਲ ਵੱਸਦੇ
੩੧ ਹਨ ? ੦ ਕਿਉਂ ਜੋ ਤੁਸੀਂ ਯਰਦਨ ਪਾਰ ਲੰਘਣ
ਵਾਲੇ ਹੋ ਤਾਂ ਜੋ ਤੁਸੀਂ ਜਾ ਕੇ ਉਸ ਧਰਤੀ ਉੱਤੇ ਕਬਜ਼ਾ
ਕਰੋ ਜਿਹੜੀ ਯਹੋਵਾਹ ਤੁਹਾਡਾ ਪਰਮੇਸ਼ੁਰ ਤੁਹਾਨੂੰ
ਦਿੰਦਾ ਹੈ। ਤੁਸੀਂ ਉਸ ਉੱਤੇ ਕਬਜ਼ਾ ਕਰੋਗੇ ਅਤੇ
੩੨ ਉਸ ਵਿੱਚ ਵੱਸੋਗੇ ੦ ਤੁਸੀਂ ਸਾਰੀਆਂ ਬਿਧੀਆਂ ਅਤੇ
ਕਨੂਨਾਂ ਨੂੰ ਪੂਰਾ ਕਰਨ ਲਈ ਮੰਨੋ ਜਿਹੜੇ ਮੈਂ ਅੱਜ
ਤੁਹਾਡੇ ਅੱਗੇ ਰੱਖਦਾ ਹਾਂ ॥

## ੧੨

### ਇਸਰਾਏਲੀਆਂ ਦਾ ਕੇਂਦਰੀ ਪਵਿੱਤ੍ਰ ਅਸਥਾਨ

ਏਹ ਓਹ ਬਿਧੀਆਂ ਅਤੇ ਕਨੂਨ ਹਨ ਜਿਨ੍ਹਾਂ ਨੂੰ
ਤੁਸਾਂ ਆਪਣੇ ਸਾਰੇ ਦਿਨ ਜਿੰਨਾ ਚਿਰ ਤੁਸੀਂ ਜੀਉਂਦੇ
ਰਹੋਗੇ ਉਸ ਧਰਤੀ ਵਿੱਚ ਪੂਰਾ ਕਰਨਾ ਹੈ ਜਿਹੜੀ
ਯਹੋਵਾਹ ਤੁਹਾਡੇ ਪਿਉ ਦਾਦਿਆਂ ਦੇ ਪਰਮੇਸ਼ੁਰ ਨੇ
੨ ਤੁਹਾਨੂੰ ਕਬਜ਼ਾ ਕਰਨ ਲਈ ਦਿੱਤੀ ਹੈ ੦ ਉਨ੍ਹਾਂ ਸਾਰੇ

ਅਸਥਾਨਾਂ ਦਾ ਜਿੱਥੇ ਪਰਾਈਆਂ ਕੌਮਾਂ ਜਿਨ੍ਹਾਂ ਨੂੰ ਤੁਸਾਂ
ਕੱਢਣਾ ਹੈ ਆਪਣੇ ਦੇਵਤਿਆਂ ਦੀ ਉੱਚੇ ਪਹਾੜਾਂ
ਉੱਤੇ ਅਤੇ ਟਿੱਲਿਆਂ ਉੱਤੇ ਅਤੇ ਹਰ ਹਰੇ ਰੁੱਖ ਹੇਠ
ਪੂਜਾ ਕਰਦੀਆਂ ਹਨ ਤੁਸਾਂ ਉੱਕਾ ਹੀ ਕੱਖ ਨਾ ਰਹਿਣ
੩ ਦੇਣਾ ੦ ਉਹਨਾਂ ਦੀਆਂ ਜਗਵੇਦੀਆਂ ਨੂੰ ਢਾਹ
ਸੁੱਟਣਾ ਅਤੇ ਉਹਨਾਂ ਦੇ ਥੰਮਾਂ ਨੂੰ ਚੂਰ ਚੂਰ ਕਰ
ਦੇਣਾ ਅਤੇ ਉਹਨਾਂ ਦੇ ਟੁੰਡਾਂ ਨੂੰ ਅੱਗ ਵਿੱਚ ਸਾੜ
ਸੁੱਟਣਾ ਅਤੇ ਉਹਨਾਂ ਦੇ ਦੇਵਤਿਆਂ ਦੀਆਂ ਉੱਕਰੀਆਂ
ਹੋਈਆਂ ਮੂਰਤਾਂ ਨੂੰ ਤੋੜ ਫੋੜ ਸੁੱਟਣਾ ਅਤੇ ਉਹਨਾਂ ਦਾ
੪ ਨਾਉਂ ਉਸ ਥਾਂ ਉੱਤੋਂ ਮਿਟਾ ਦੇਣਾ ੦ ਇਉਂ ਤੁਸੀਂ
੫ ਯਹੋਵਾਹ ਆਪਣੇ ਪਰਮੇਸ਼ੁਰ ਨਾਲ ਨਾ ਕਰਿਓ ੦ ਪਰ
ਉਸ ਅਸਥਾਨ ਨੂੰ ਜਿਹੜਾ ਯਹੋਵਾਹ ਤੁਹਾਡਾ ਪਰਮੇਸ਼ੁਰ
ਤੁਹਾਡਿਆਂ ਸਾਰਿਆਂ ਗੋਤਾਂ ਵਿੱਚੋਂ ਚੁਣੇਗਾ ਕਿ ਉਹ
ਉੱਥੇ ਆਪਣਾ ਨਾਮ ਰੱਖੇ ਅਰਥਾਤ ਉਸ ਦਾ ਡੇਹਰਾ
੬ ਤੁਸੀਂ ਲੱਭਿਓ ਅਤੇ ਉੱਥੇ ਜਾਇਆ ਕਰੋ ੦ ਉੱਥੇ
ਤੁਸੀਂ ਆਪਣੀਆਂ ਹੋਮ ਦੀਆਂ ਭੇਟਾਂ, ਆਪਣੀਆਂ
ਬਲੀਆਂ, ਆਪਣੇ ਦਸਵੰਧ, ਆਪਣੇ ਹੱਥ ਦੀਆਂ
ਚੁੱਕਣ ਦੀਆਂ ਭੇਟਾਂ, ਆਪਣੀਆਂ ਸੁੱਖਣਾਂ, ਆਪਣੀ-
ਆਂ ਖੁਸ਼ੀ ਦੀਆਂ ਭੇਟਾਂ, ਆਪਣੇ ਚੌਣਿਆਂ ਅਤੇ
ਆਪਣੇ ਇੱਜੜਾਂ ਦੇ ਪਲੋਠੇ ਲੈ ਜਾਇਆ ਕਰੋ ੦
੭ ਅਤੇ ਤੁਸੀਂ ਉੱਥੇ ਯਹੋਵਾਹ ਆਪਣੇ ਪਰਮੇਸ਼ੁਰ ਦੇ
ਸਨਮੁਖ ਖਾਇਓ ਅਤੇ ਆਪਣੇ ਹੱਥਾਂ ਦੇ ਹਰ ਕੰਮ
ਉੱਤੇ ਤੁਸੀਂ ਅਤੇ ਤੁਹਾਡੇ ਘਰਾਣੇ ਜਿਨ੍ਹਾਂ ਦੇ ਕਾਰਨ
ਯਹੋਵਾਹ ਤੁਹਾਡੇ ਪਰਮੇਸ਼ੁਰ ਨੇ ਤੁਹਾਨੂੰ ਬਰਕਤ ਦਿੱਤੀ
੮ ਹੈ ਖੁਸ਼ੀ ਮਨਾਇਓ ੦ ਤੁਸੀਂ ਕੋਈ ਅਜੇਹਾ ਕੰਮ ਨਾ
ਕਰਿਓ ਜਿਵੇਂ ਅੱਜ ਅਸੀਂ ਏਥੇ ਕਰਦੇ ਹਾਂ । ਏਥੇ ਹਰ
ਮਨੁੱਖ ਜੋ ਉਸ ਦੀ ਨਿਗਾਹ ਵਿੱਚ ਭਲਾ ਹੈ ਉਹੀ
੯ ਕਰਦਾ ਹੈ ੦ ਕਿਉਂ ਜੋ ਤੁਸੀਂ ਹੁਣ ਤੀਕ ਉਸ ਅਰਾਮ
ਵਿੱਚ ਅਤੇ ਉਸ ਮਿਲਖ ਵਿੱਚ ਨਹੀਂ ਅੱਪੜੇ ਜਿਹੜੀ
ਯਹੋਵਾਹ ਤੁਹਾਡਾ ਪਰਮੇਸ਼ੁਰ ਤੁਹਾਨੂੰ ਦੇਣ ਵਾਲਾ ਹੈ ੦
੧੦ ਜਦ ਤੁਸੀਂ ਯਰਦਨ ਪਾਰ ਲੰਘੋ ਅਤੇ ਉਸ ਧਰਤੀ
ਵਿੱਚ ਵੱਸ ਜਾਓ ਜਿਹੜੀ ਯਹੋਵਾਹ ਤੁਹਾਡਾ ਪਰਮੇਸ਼ੁਰ
ਤੁਹਾਨੂੰ ਮਿਲਖ ਲਈ ਦਿੰਦਾ ਹੈ ਅਤੇ ਉਹ ਤੁਹਾਨੂੰ
ਤੁਹਾਡੇ ਆਲੇ ਦੁਆਲੇ ਦੇ ਸਾਰੇ ਵੈਰੀਆਂ ਤੋਂ ਅਰਾਮ
੧੧ ਦੇਵੇ ਅਤੇ ਤੁਸੀਂ ਅਮਨ ਨਾਲ ਵੱਸ ਜਾਓ ੦ ਤਾਂ ਐਉਂ
ਹੋਵੇਗਾ ਕਿ ਤੁਸੀਂ ਉਸ ਅਸਥਾਨ ਨੂੰ ਜਿਹੜਾ ਯਹੋਵਾਹ
ਤੁਹਾਡਾ ਪਰਮੇਸ਼ੁਰ ਚੁਣੇਗਾ ਭਈ ਆਪਣਾ ਨਾਮ ਉੱਥੇ
ਰੱਖੇ ਤੁਸੀਂ ਜੋ ਕੁਝ ਮੈਂ ਤੁਹਾਨੂੰ ਹੁਕਮ ਦਿੰਦਾ ਹਾਂ
ਲਿਆਇਆ ਕਰਿਓ ਅਰਥਾਤ ਆਪਣੀਆਂ ਹੋਮ
ਦੀਆਂ ਭੇਟਾਂ, ਆਪਣੀਆਂ ਬਲੀਆਂ, ਆਪਣੇ
ਦਸਵੰਧ, ਆਪਣੇ ਹੱਥ ਦੀਆਂ ਚੁੱਕਣ ਦੀਆਂ ਭੇਟਾਂ
ਅਤੇ ਆਪਣੀਆਂ ਸਾਰੀਆਂ ਮਨ ਭਾਉਂਦੀਆਂ ਸੁੱਖਣਾਂ
੧੨ ਜਿਹੜੀਆਂ ਤੁਸਾਂ ਯਹੋਵਾਹ ਲਈ ਸੁੱਖੀਆਂ ਹਨ ੦ ਤੁਸੀਂ
ਯਹੋਵਾਹ ਆਪਣੇ ਪਰਮੇਸ਼ੁਰ ਅੱਗੇ ਅਨੰਦ ਕਰਿਓ,
ਤੁਸੀਂ, ਤੁਹਾਡੇ ਪੁੱਤ੍ਰ, ਤੁਹਾਡੀਆਂ ਧੀਆਂ, ਤੁਹਾਡੇ ਗੋੱਲੇ,
ਤੁਹਾਡੀਆਂ ਗੋੱਲੀਆਂ ਅਤੇ ਉਹ ਲੇਵੀ ਜਿਹੜਾ ਤੁਹਾਡੇ
ਫਾਟਕਾਂ ਦੇ ਅੰਦਰ ਹੈ ਕਿਉਂ ਜੋ ਉਸ ਦਾ ਤੁਹਾਡੇ
ਨਾਲ ਕੋਈ ਭਾਗ ਅਤੇ ਕੋਈ ਮਿਲਖ ਨਹੀਂ ੦
੧੩ ਖ਼ਬਰਦਾਰ ਰਹੋ, ਤੁਸੀਂ ਆਪਣੀਆਂ ਹੋਮ ਦੀਆਂ
ਬਲੀਆਂ ਜਿੱਥੇ ਕਿਤੇ ਤੁਹਾਡੀ ਨਿਗਾਹ ਜਾਵੇ ਨਾ
੧੪ ਚੜ੍ਹਾਇਓ ੦ ਪਰ ਉਸ ਅਸਥਾਨ ਉੱਤੇ ਜਿਹੜਾ
ਯਹੋਵਾਹ ਤੁਹਾਡੇ ਕਿਸੇ ਗੋਤ ਵਿੱਚ ਚੁਣੇ ਉੱਥੇ ਤੁਸੀਂ
ਆਪਣੀਆਂ ਹੋਮ ਦੀਆਂ ਬਲੀਆਂ ਚੜ੍ਹਾਇਓ ਅਤੇ
ਉੱਥੇ ਤੁਸੀਂ ਜੋ ਕੁਝ ਮੈਂ ਤੁਹਾਨੂੰ ਹੁਕਮ ਦਿੰਦਾ ਹਾਂ
੧੫ ਕਰਿਓ ੦ ਤਾਂ ਵੀ ਆਪਣੇ ਮਨ ਦੀ ਪੂਰੀ ਇੱਛਾ
ਅਨੁਸਾਰ ਤੁਸੀਂ ਕੱਟ ਕੇ ਮਾਸ ਆਪਣੇ ਫਾਟਕਾਂ ਦੇ
ਅੰਦਰ ਯਹੋਵਾਹ ਆਪਣੇ ਪਰਮੇਸ਼ੁਰ ਦੀ ਬਰਕਤ
ਅਨੁਸਾਰ ਜਿਹੜੀ ਉਸ ਨੇ ਤੁਹਾਨੂੰ ਦਿੱਤੀ ਖਾਇਓ ।
ਸ਼ੁੱਧ ਅਤੇ ਅਸ਼ੁੱਧ ਉਸ ਨੂੰ ਖਾਣ ਜਿਵੇਂ ਚਿਕਾਰੇ ਅਤੇ
੧੬ ਹਿਰਨ ਨੂੰ ਖਾਂਦੇ ਹਨ ੦ ਕੇਵਲ ਲਹੂ ਤੁਸਾਂ ਨਾ ਖਾਣਾ ।
ਤੁਸੀਂ ਉਸ ਨੂੰ ਪਾਣੀ ਵਾਂਙੁ ਭੂਮੀ ਉੱਤੇ ਡੋਹਲ
੧੭ ਦੇਣਾ ੦ ਪਰ ਤੁਸਾਂ ਆਪਣੇ ਅੰਨ, ਆਪਣੀ ਨਵੀਂ
ਮੈ, ਆਪਣੇ ਤੇਲ ਦਾ ਦਸਵੰਧ, ਆਪਣੇ ਇੱਜੜ ਅਤੇ
ਆਪਣੇ ਚੌਣੇ ਦੇ ਪਲੋਠੇ, ਆਪਣੇ ਫਾਟਕਾਂ ਦੇ ਅੰਦਰ
ਕਦਾ ਚਿਤ ਨਾ ਖਾਣਾ, ਨਾ ਆਪਣੀਆਂ ਸਾਰੀਆਂ
ਸੁੱਖਣਾਂ, ਨਾ ਆਪਣੀਆਂ ਖੁਸ਼ੀ ਦੀਆਂ ਭੇਟਾਂ, ਨਾ ਆਪਣੇ
੧੮ ਹੱਥ ਦੀਆਂ ਚੁੱਕਣ ਦੀਆਂ ਭੇਟਾਂ ੦ ਪਰ ਤੁਸੀਂ
ਯਹੋਵਾਹ ਆਪਣੇ ਪਰਮੇਸ਼ੁਰ ਦੇ ਸਨਮੁਖ ਉਸ
ਅਸਥਾਨ ਵਿੱਚ ਜਿਹੜਾ ਯਹੋਵਾਹ ਤੁਹਾਡਾ ਪਰਮੇਸ਼ੁਰ
ਚੁਣੇਗਾ ਉਨ੍ਹਾਂ ਨੂੰ ਖਾਇਓ, ਤੁਸੀਂ, ਤੁਹਾਡੇ ਪੁੱਤ੍ਰ,
ਤੁਹਾਡੀਆਂ ਧੀਆਂ, ਤੁਹਾਡੇ ਗੋੱਲੇ, ਤੁਹਾਡੀਆਂ
ਗੋੱਲੀਆਂ ਅਤੇ ਉਹ ਲੇਵੀ ਜਿਹੜਾ ਤੁਹਾਡੇ ਫਾਟਕਾਂ

ਦੇ ਅੰਦਰ ਹੈ ਅਤੇ ਤੁਸੀਂ ਯਹੋਵਾਹ ਆਪਣੇ ਪਰ-
ਮੇਸ਼ੁਰ ਦੇ ਸਨਮੁਖ ਆਪਣੇ ਹੱਥਾਂ ਦੇ ਸਾਰੇ ਕੰਮਾਂ ਵਿੱਚ
੧੯ ਅਨੰਦ ਕਰਿਓ ੦ ਖਬਰਦਾਰ ਰਹੋ ਕਿ ਜਦ ਤੀਕ
ਤੁਸੀਂ ਆਪਣੀ ਭੂਮੀ ਉੱਤੇ ਹੋ ਤੁਸੀਂ ਲੇਵੀ ਨੂੰ ਕਦੀ
ਨਾ ਭੁੱਲਿਓ ॥
੨੦ ਜਦ ਯਹੋਵਾਹ ਤੁਹਾਡਾ ਪਰਮੇਸ਼ੁਰ ਤੁਹਾਡੀਆਂ ਹੱਦਾਂ
ਨੂੰ ਵਧਾ ਦੇਵੇਗਾ ਜਿਵੇਂ ਉਸ ਤੁਹਾਡੇ ਨਾਲ ਬਚਨ
ਕੀਤਾ ਅਤੇ ਤੁਸੀਂ ਆਖੋਗੇ ਕਿ ਅਸੀਂ ਮਾਸ ਖਾਈਏ
ਕਿਉਂ ਜੋ ਤੁਹਾਡਾ ਜੀਅ ਮਾਸ ਖਾਣ ਨੂੰ ਲੋਚਦਾ ਹੈ ਤਾਂ
ਤੁਸੀਂ ਆਪਣੇ ਜੀਅ ਦੀ ਪੂਰੀ ਇੱਛਾ ਅਨੁਸਾਰ ਮਾਸ
੨੧ ਖਾਓ ੦ ਜੇ ਉਹ ਅਸਥਾਨ ਜਿਹੜਾ ਯਹੋਵਾਹ ਤੁਹਾਡਾ
ਪਰਮੇਸ਼ੁਰ ਚੁਣੇਗਾ ਕਿ ਉੱਥੇ ਆਪਣਾ ਨਾਮ ਰੱਖੇ
ਤੁਹਾਥੋਂ ਬਹੁਤ ਦੁਰੇਡੇ ਹੋਵੇ ਤਾਂ ਤੁਸੀਂ ਆਪਣੇ ਇੱਜੜ
ਅਤੇ ਆਪਣੇ ਚੌਣੇ ਵਿੱਚੋਂ ਜਿਹੜਾ ਯਹੋਵਾਹ ਨੇ
ਤੁਹਾਨੂੰ ਦਿੱਤਾ ਹੈ ਲੈ ਕੇ ਕੱਟ ਲਿਓ ਜਿਵੇਂ ਮੈਂ ਤੁਹਾਨੂੰ
ਹੁਕਮ ਦਿੱਤਾ ਸੀ ਅਤੇ ਆਪਣੇ ਫਾਟਕਾਂ ਦੇ ਅੰਦਰੇ
ਆਪਣੇ ਮਨ ਦੀ ਪੂਰੀ ਇੱਛਾ ਅਨੁਸਾਰ ਖਾ ਲਿਆ
੨੨ ਕਰਿਓ ੦ ਜਿਵੇਂ ਚਿਕਾਰਾ ਅਤੇ ਹਿਰਨ ਖਾਈਦਾ ਹੈ
ਤਿਵੇਂ ਤੁਸੀਂ ਉਸ ਨੂੰ ਖਾਇਓ, ਅਸ਼ੁੱਧ ਅਤੇ ਸ਼ੁੱਧ ਦੋਨੋਂ
੨੩ ਉਸ ਨੂੰ ਖਾਣ ੦ ਪਰ ਲਹੂ ਕਦਾ ਚਿਤ ਨਾ ਖਾਇਓ
ਕਿਉਂ ਜੋ ਲਹੂ ਹੀ ਜੀਉਣ ਹੈ ਅਤੇ ਤੁਸੀਂ ਜੀਉਣ ਨੂੰ
੨੪ ਮਾਸ ਨਾਲ ਨਾ ਖਾਇਓ ੦ ਤੁਸੀਂ ਉਸ ਨੂੰ ਨਾ ਖਾਇਓ ।
ਤੁਸੀਂ ਉਸ ਨੂੰ ਧਰਤੀ ਉੱਤੇ ਪਾਣੀ ਵਾਂਙੁ ਡੋਹਲ
੨੫ ਦੇਇਓ ੦ ਤੁਸੀਂ ਉਸ ਨੂੰ ਨਾ ਖਾਇਓ ਤਾਂ ਜੋ ਤੁਹਾਡਾ
ਅਤੇ ਤੁਹਾਡੇ ਪਿੱਛੋਂ ਤੁਹਾਡੇ ਬੱਚਿਆਂ ਦਾ ਭਲਾ ਹੋਵੇ
ਜਦ ਤੁਸੀਂ ਯਹੋਵਾਹ ਦੀ ਨਿਗਾਹ ਵਿੱਚ ਠੀਕ ਕੰਮ
੨੬ ਕਰੋ ੦ ਕੇਵਲ ਤੁਹਾਡੀਆਂ ਪਵਿੱਤ੍ਰ ਚੀਜ਼ਾਂ ਜਿਹੜੀਆਂ
ਤੁਹਾਡੇ ਕੋਲ ਹਨ ਅਤੇ ਤੁਹਾਡੀਆਂ ਸੁੱਖਣਾਂ ਤੁਸੀਂ ਲੈ
ਕੇ ਉਸ ਅਸਥਾਨ ਨੂੰ ਜਾਇਓ ਜਿਹੜਾ ਯਹੋਵਾਹ
੨੭ ਚੁਣੇਗਾ ੦ ਤੁਸੀਂ ਆਪਣੀਆਂ ਹੋਮ ਦੀਆਂ ਬਲੀਆਂ
ਮਾਸ ਅਤੇ ਲਹੂ ਸਣੇ ਯਹੋਵਾਹ ਆਪਣੇ ਪਰਮੇਸ਼ੁਰ ਦੀ
ਜਗਵੇਦੀ ਉੱਤੇ ਚੜ੍ਹਾਇਓ ਪਰ ਬਲੀਆਂ ਦਾ ਲਹੂ
ਯਹੋਵਾਹ ਆਪਣੇ ਪਰਮੇਸ਼ੁਰ ਦੀ ਜਗਵੇਦੀ ਉੱਤੇ
੨੮ ਡੋਹਲ ਦੇਣਾ ਤਾਂ ਮਾਸ ਤੁਸੀਂ ਖਾ ਲੈਣਾ ੦ ਇਨ੍ਹਾਂ
ਸਾਰੀਆਂ ਗੱਲਾਂ ਨੂੰ ਜਿਨ੍ਹਾਂ ਦਾ ਮੈਂ ਤੁਹਾਨੂੰ ਹੁਕਮ ਦਿੰਦਾ
ਹਾਂ ਸੁਣੋ ਅਤੇ ਮੰਨੋ ਤਾਂ ਜੋ ਤੁਹਾਡਾ ਅਤੇ ਤੁਹਾਡੇ ਪਿੱਛੋਂ
ਤੁਹਾਡੇ ਬੱਚਿਆਂ ਦਾ ਸਦਾ ਲਈ ਭਲਾ ਹੋਵੇ ਸੋ ਤੁਸੀਂ
ਯਹੋਵਾਹ ਆਪਣੇ ਪਰਮੇਸ਼ੁਰ ਦੀ ਨਿਗਾਹ ਵਿੱਚ ਠੀਕ
ਅਤੇ ਚੰਗਾ ਕੰਮ ਕਰੋ ॥
੨੯ ਜਦ ਯਹੋਵਾਹ ਤੁਹਾਡਾ ਪਰਮੇਸ਼ੁਰ ਪਰਾਈਆਂ ਕੌਮਾਂ
ਨੂੰ ਤੁਹਾਡੇ ਅੱਗੋਂ ਵੱਢ ਸੁੱਟੇ ਜਿੱਥੇ ਤੁਸੀਂ ਉਹਨਾਂ
ਉੱਤੇ ਕਬਜ਼ਾ ਕਰਨ ਲਈ ਜਾਂਦੇ ਹੋ ਅਤੇ ਤੁਸੀਂ
ਉਹਨਾਂ ਉੱਤੇ ਕਾਬੂ ਪਾ ਕੇ ਉਹਨਾਂ ਦੀ ਧਰਤੀ ਵਿੱਚ
੩੦ ਵੱਸ ਜਾਓ ੦ ਤਾਂ ਖਬਰਦਾਰ ਰਹਿਣਾ ਅਤੇ ਉਹਨਾਂ ਦੇ
ਪਿੱਛੇ ਲੱਗ ਕੇ ਫਸ ਨਾ ਜਾਣਾ ਜਦ ਉਹ ਤੁਹਾਡੇ
ਅੱਗੋਂ ਨਾਸ ਕੀਤੇ ਗਏ ਹੋਣ । ਤੁਸੀਂ ਉਹਨਾਂ ਦੇ
ਦੇਵਤਿਆਂ ਦੇ ਵਿਖੇ ਨਾ ਪੁੱਛਣਾ ਕਿ ਏਹ ਪਰਾਈਆਂ
ਕੌਮਾਂ ਕਿਵੇਂ ਆਪਣੇ ਦੇਵਤਿਆਂ ਦੀ ਪੂਜਾ ਕਰਦੀਆਂ
੩੧ ਹਨ ਤਾਂ ਜੋ ਅਸੀਂ ਵੀ ਏਵੇਂ ਹੀ ਕਰੀਏ ੦ ਤੁਸੀਂ
ਯਹੋਵਾਹ ਆਪਣੇ ਪਰਮੇਸ਼ੁਰ ਲਈ ਐਉਂ ਨਾ ਕਰਨਾ
ਕਿਉਂ ਜੋ ਸਾਰੇ ਘਿਣਾਉਣੇ ਕੰਮ ਜਿਨ੍ਹਾਂ ਤੋਂ ਯਹੋਵਾਹ ਨੂੰ
ਨਫ਼ਰਤ ਹੈ ਉਹਨਾਂ ਨੇ ਆਪਣੇ ਦੇਵਤਿਆਂ ਲਈ ਕੀਤੇ
ਹਨ ਕਿਉਂ ਜੋ ਉਹ ਆਪਣੇ ਪੁੱਤ੍ਰਾਂ ਅਤੇ ਆਪਣੀਆਂ
ਧੀਆਂ ਨੂੰ ਆਪਣੇ ਦੇਵਤਿਆਂ ਲਈ ਅੱਗ ਵਿੱਚ
੩੨ ਸਾੜ ਸੁੱਟਦੇ ਹਨ ੦ ਜੋ ਹੁਕਮ ਮੈਂ ਤੁਹਾਨੂੰ ਦਿੰਦਾ ਹਾਂ
ਉਸ ਦੀ ਪਾਲਨਾ ਕਰਿਓ, ਨਾ ਉਸ ਵਿੱਚ ਕੁਝ
ਵਧਾਇਓ, ਨਾ ਉਸ ਵਿੱਚੋਂ ਕੁਝ ਘਟਾਇਓ ॥

### ਝੂਠੇ ਦੇਵਤਿਆਂ ਤੋਂ ਬਚਣਾ

**੧੩** ਜੇ ਤੁਹਾਡੇ ਵਿੱਚ ਕੋਈ ਨਬੀ ਅਥਵਾ ਸੁਫ਼ਨਾ
ਵੇਖਣ ਵਾਲਾ ਉੱਠੇ ਅਤੇ ਉਹ ਤੁਹਾਨੂੰ ਕੋਈ ਨਿਸ਼ਾਨ
੨ ਅਥਵਾ ਅਚਰਜ ਕੰਮ ਵਿਖਾਵੇ ੦ ਅਤੇ ਉਹ ਨਿਸ਼ਾਨ
ਅਥਵਾ ਅਚਰਜ ਕੰਮ ਪੂਰਾ ਹੋ ਜਾਵੇ ਜਿਹ ਦੇ ਵਿਖੇ
ਉਹ ਤੁਹਾਡੇ ਨਾਲ ਬੋਲਿਆ ਕਿ ਅਸੀਂ ਦੂਜੇ
ਦੇਵਤਿਆਂ ਦੇ ਪਿੱਛੇ ਚੱਲੀਏ ਜਿਨ੍ਹਾਂ ਨੂੰ ਤੁਸਾਂ ਨਹੀਂ
੩ ਜਾਤਾ ਸੀ ਅਤੇ ਉਹਨਾਂ ਦੀ ਪੂਜਾ ਕਰੀਏ ੦ ਤਾਂ ਤੁਸੀਂ
ਉਸ ਨਬੀ ਅਥਵਾ ਸੁਫ਼ਨਾ ਵੇਖਣ ਵਾਲੇ ਦੀਆਂ ਗੱਲਾਂ
ਨੂੰ ਨਾ ਸੁਣਿਓ ਕਿਉਂ ਜੋ ਯਹੋਵਾਹ ਤੁਹਾਡਾ ਪਰਮੇਸ਼ੁਰ
ਤੁਹਾਨੂੰ ਪਰਖਦਾ ਹੈ ਕਿ ਉਹ ਜਾਣੇ ਭਈ ਤੁਸੀਂ
ਯਹੋਵਾਹ ਆਪਣੇ ਪਰਮੇਸ਼ੁਰ ਨੂੰ ਆਪਣੇ ਸਾਰੇ ਮਨ
ਅਤੇ ਆਪਣੀ ਸਾਰੀ ਜਾਨ ਨਾਲ ਪ੍ਰੇਮ ਕਰਦੇ ਹੋ ੦
੪ ਤੁਸੀਂ ਯਹੋਵਾਹ ਆਪਣੇ ਪਰਮੇਸ਼ੁਰ ਦੇ ਮਗਰ ਚੱਲਿਓ ।

ਉਸ ਤੋਂ ਡਰਿਓ, ਉਸ ਦੇ ਹੁਕਮਾਂ ਦੀ ਪਾਲਨਾ ਕਰਿਓ,
ਉਸ ਦੀ ਅਵਾਜ਼ ਨੂੰ ਸੁਣਿਓ, ਉਸ ਦੀ ਉਪਾਸਨਾ
੫ ਕਰਿਓ ਅਤੇ ਉਸ ਦੇ ਨਾਲ ਲੱਗੇ ਰਹਿਓ ੦ ਅਤੇ ਉਹ
ਨਬੀ ਅਥਵਾ ਸੁਫ਼ਨਿਆਂ ਦੇ ਵੇਖਣ ਵਾਲਾ ਮਾਰ ਦਿੱਤਾ
ਜਾਵੇ ਕਿਉਂ ਜੋ ਉਸ ਨੇ ਬੋਲ ਕੇ ਤੁਹਾਨੂੰ ਯਹੋਵਾਹ
ਤੁਹਾਡੇ ਪਰਮੇਸ਼ੁਰ ਦੇ ਵਿਰੁੱਧ ਕੁਰਾਹੇ ਪਾਇਆ ਹੈ
ਜਿਹੜਾ ਤੁਹਾਨੂੰ ਮਿਸਰ ਦੇਸ ਤੋਂ ਕੱਢ ਲਿਆਇਆ
ਅਤੇ ਗੁਲਾਮੀ ਦੇ ਘਰ ਤੋਂ ਤੁਹਾਨੂੰ ਛੁਟਕਾਰਾ ਦਿੱਤਾ।
ਉਹ ਤੁਹਾਨੂੰ ਉਸ ਰਾਹ ਤੋਂ ਜਿਹ ਦਾ ਯਹੋਵਾਹ ਤੁਹਾਡੇ
ਪਰਮੇਸ਼ੁਰ ਨੇ ਤੁਹਾਨੂੰ ਚੱਲਣ ਦਾ ਹੁਕਮ ਦਿੱਤਾ ਸੀ
ਕੁਰਾਹੇ ਪਾਇਆ ਚਾਹੁੰਦਾ ਹੈ। ਇਉਂ ਤੁਸੀਂ ਉਸ
ਬੁਰਿਆਈ ਨੂੰ ਆਪਣੇ ਵਿੱਚੋਂ ਕੱਢ ਦੇਈਓ ॥

੬ ਜੇ ਤੁਹਾਡਾ ਸੱਕਾ ਭਰਾ ਯਾ ਤੁਹਾਡਾ ਪੁੱਤ੍ਰ ਯਾ
ਤੁਹਾਡੀ ਧੀ ਯਾ ਤੁਹਾਡੀ ਪਰੀਤਮਾ ਯਾ ਤੁਹਾਡਾ ਜਾਨੀ
ਦੋਸਤ ਤੁਹਾਨੂੰ ਗੁੱਝੇ ਗੁੱਝੇ ਏਹ ਆਖ ਕੇ ਫੁਸਲਾਵੇ
ਭਈ ਅਸੀਂ ਹੋਰਨਾਂ ਦੇਵਤਿਆਂ ਦੇ ਪਿੱਛੇ ਚੱਲੀਏ ਅਤੇ
ਉਹਨਾਂ ਦੀ ਪੂਜਾ ਕਰੀਏ ਜਿਨ੍ਹਾਂ ਨੂੰ ਨਾ ਤੁਸੀਂ ਨਾ ਤੁਹਾਡੇ
੭ ਪਿਉ ਦਾਦੇ ਜਾਣਦੇ ਸਾਓ ੦ ਅਰਥਾਤ ਪਰਾਈਆਂ
ਕੌਮਾਂ ਦੇ ਦੇਵਤਿਆਂ ਤੋਂ ਜਿਹੜੇ ਤੁਹਾਡੇ ਆਲੇ ਦੁਆਲੇ
ਅਤੇ ਦੂਰ ਨੇੜੇ ਧਰਤੀ ਦੇ ਇੱਕ ਸਿਰੇ ਤੋਂ ਧਰਤੀ ਦੇ
੮ ਦੂਜੇ ਸਿਰੇ ਤੀਕ ਹਨ ੦ ਤਾਂ ਤੁਸੀਂ ਹਾਮੀ ਨਾ ਭਰੋ, ਨਾ
ਉਸ ਦੀ ਸੁਣੋ, ਨਾ ਤੁਹਾਡੀਆਂ ਅੱਖਾਂ ਵਿੱਚ ਉਸ ਉੱਤੇ
ਤਰਸ ਆਵੇ, ਨਾ ਉਸ ਨੂੰ ਮਾਫ਼ ਕਰੋ, ਨਾ ਉਸ ਨੂੰ
੯ ਲੁਕਾਓ ੦ ਪਰ ਤੁਸੀਂ ਉਸ ਨੂੰ ਜ਼ਰੂਰ ਹੀ ਮਾਰ ਸੁੱਟੋ,
ਉਸ ਦੇ ਮਾਰਨ ਉੱਤੇ ਤੇਰਾ ਹੱਥ ਪਹਿਲ ਕਰੇ ਅਤੇ
੧੦ ਉਸ ਦੇ ਮਗਰੋਂ ਸਾਰੀ ਪਰਜਾ ਦੇ ਹੱਥ ੦ ਤੁਸੀਂ ਉਸ
ਨੂੰ ਪੱਥਰਾਂ ਨਾਲ ਪਥਰਾਉ ਕਰਿਓ ਕਿ ਉਹ ਮਰ ਜਾਵੇ
ਕਿਉਂ ਜੋ ਉਹ ਤੁਹਾਨੂੰ ਤੁਹਾਡੇ ਯਹੋਵਾਹ ਪਰਮੇਸ਼ੁਰ ਤੋਂ
ਕੁਰਾਹੇ ਪਾਉਣਾ ਚਾਹੁੰਦਾ ਹੈ ਜਿਹੜਾ ਤੁਹਾਨੂੰ ਮਿਸਰ
ਦੇਸ ਤੋਂ ਗੁਲਾਮੀ ਦੇ ਘਰ ਤੋਂ ਕੱਢ ਲਿਆਇਆ ੦
੧੧ ਸਾਰਾ ਇਸਰਾਏਲ ਸੁਣੇ ਅਤੇ ਡਰੇ ਅਤੇ ਫੇਰ ਤੁਹਾਡੇ
ਵਿੱਚ ਅਜੇਹੀ ਬੁਰਿਆਈ ਦਾ ਕੰਮ ਨਾ ਹੋਵੇ ॥

੧੨ ਜੇ ਤੁਸੀਂ ਆਪਣੇ ਕਿਸੇ ਸ਼ਹਿਰ ਦੇ ਵਿਖੇ ਸੁਣੋ
ਜਿਹੜਾ ਯਹੋਵਾਹ ਤੁਹਾਡਾ ਪਰਮੇਸ਼ੁਰ ਤੁਹਾਨੂੰ ਵੱਸਣ
੧੩ ਲਈ ਦਿੰਦਾ ਹੈ ੦ ਕਿ ਤੁਹਾਡੇ ਵਿੱਚੋਂ ਕਈ ਇੱਕ
ਨਖਿੱਧ ਮਨੁੱਖ ਨਿੱਕਲੇ ਹਨ ਅਤੇ ਉਨ੍ਹਾਂ ਨੇ ਸ਼ਹਿਰ ਦੇ
ਵਸਨੀਕਾਂ ਨੂੰ ਏਹ ਆਖ ਕੇ ਕੁਰਾਹੇ ਪਾਇਆ ਕਿ
ਆਓ ਚੱਲੀਏ ਅਤੇ ਦੂਜੇ ਦੇਵਤਿਆਂ ਦੀ ਪੂਜਾ ਕਰੀਏ
੧੪ ਜਿਨ੍ਹਾਂ ਨੂੰ ਤੁਸਾਂ ਨਹੀਂ ਜਾਤਾ ੦ ਤਾਂ ਤੁਸੀਂ ਪੁੱਛੋ ਅਤੇ
ਲੱਭੋ ਅਤੇ ਪੱਕਾ ਪਤਾ ਲਓ ਅਤੇ ਵੇਖੋ, ਜੇ ਏਹ ਗੱਲ
ਸੱਚੀ ਅਤੇ ਪੱਕੀ ਹੈ ਕਿ ਏਹ ਘਿਣਾਉਣਾ ਕੰਮ ਤੁਹਾਡੇ
੧੫ ਵਿੱਚ ਕੀਤਾ ਗਿਆ ਹੈ ੦ ਤਾਂ ਤੁਸੀਂ ਉਸ ਸ਼ਹਿਰ ਦੇ
ਵਸਨੀਕਾਂ ਨੂੰ ਜ਼ਰੂਰ ਤੇਗ ਦੀ ਧਾਰ ਨਾਲ ਵੱਢ ਸੁੱਟਣਾ,
ਉਸ ਨੂੰ, ਉਸ ਦੇ ਵਿੱਚ ਦੀਆਂ ਸਭ ਚੀਜ਼ਾਂ ਨੂੰ, ਉਸ ਦੇ
ਡੰਗਰਾਂ ਨੂੰ ਤੇਗ ਦੀ ਧਾਰ ਨਾਲ ਅਰਪਣ ਕਰ ਦੇਣਾ ੦
੧੬ ਉਸ ਦਾ ਸਾਰਾ ਹੀ ਲੁੱਟ ਦਾ ਮਾਲ ਉਸ ਦੇ ਚੌਂਕ
ਵਿੱਚ ਇੱਕਠਾ ਕਰ ਕੇ ਉਸ ਸ਼ਹਿਰ ਨੂੰ ਅਤੇ ਉਸ ਦੇ
ਸਾਰੇ ਦੇ ਸਾਰੇ ਹੀ ਲੁੱਟ ਦੇ ਮਾਲ ਨੂੰ ਯਹੋਵਾਹ ਆਪਣੇ
ਪਰਮੇਸ਼ੁਰ ਲਈ ਅੱਗ ਨਾਲ ਸਾੜ ਸੁੱਟਿਓ ਤਾਂ ਜੋ ਉਹ
ਸਦਾ ਲਈ ਇੱਕ ਮਿੱਟੀ ਦਾ ਢੇਰ ਬਣ ਜਾਵੇ ਜਿਹੜਾ
੧੭ ਕਦੀ ਨਾ ਉਸਾਰਿਆ ਜਾਵੇ ੦ ਅਤੇ ਉਸ ਹਰਾਮ ਤੋਂ
ਕੋਈ ਚੀਜ਼ ਤੁਹਾਡੇ ਹੱਥ ਨਾ ਲੱਗੇ ਤਾਂ ਜੋ ਯਹੋਵਾਹ
ਆਪਣੇ ਕ੍ਰੋਧ ਦੀ ਸਖ਼ਤੀ ਤੋਂ ਮੁੜੇ ਅਤੇ ਤੁਹਾਡੇ ਉੱਤੇ
ਰਹਮ ਕਰ ਕੇ ਦਯਾਵਾਨ ਹੋਵੇ ਅਤੇ ਤੁਹਾਨੂੰ ਵਧਾਵੇ
ਜਿਵੇਂ ਉਸ ਤੁਹਾਡੇ ਪਿਉ ਦਾਦਿਆਂ ਨਾਲ ਸੌਂਹ ਖਾਧੀ
੧੮ ਸੀ ੦ ਏਹ ਹੋਵੇਗਾ ਜਦ ਤੁਸੀਂ ਯਹੋਵਾਹ ਆਪਣੇ
ਪਰਮੇਸ਼ੁਰ ਦੀ ਅਵਾਜ਼ ਸੁਣੋਗੇ ਅਤੇ ਉਸ ਦੇ ਸਾਰੇ
ਹੁਕਮਾਂ ਦੀ ਪਾਲਨਾ ਕਰੋਗੇ ਜਿਹੜੇ ਮੈਂ ਅੱਜ ਤੁਹਾਨੂੰ
ਦਿੰਦਾ ਹਾਂ ਅਤੇ ਤੁਸੀਂ ਜੋ ਕੁਝ ਯਹੋਵਾਹ ਤੁਹਾਡੇ
ਪਰਮੇਸ਼ੁਰ ਦੀ ਨਿਗਾਹ ਵਿੱਚ ਠੀਕ ਹੈ ਕਰੋਗੇ ॥

## ੧੪ ਖਾਣ ਲਈ ਸ਼ੁੱਧ ਅਤੇ ਅਸ਼ੁੱਧ ਜਾਨਵਰ ਅਤੇ ਦਸਵੰਧ ਦੇਣਾ

ਤੁਸੀਂ ਯਹੋਵਾਹ ਆਪਣੇ ਪਰਮੇਸ਼ੁਰ ਦੇ ਪੁੱਤ੍ਰ ਹੋ।
ਨਾ ਤੁਸੀਂ ਮੁਰਦਿਆਂ ਦੇ ਕਾਰਨ ਆਪਣੇ ਆਪ ਨੂੰ
ਘਾਇਲ ਕਰਿਓ, ਨਾ ਆਪਣੇ ਭਰਵੱਟਿਆਂ ਦਾ ਭੱਦਣ
੨ ਕਰਾਇਓ ੦ ਕਿਉਂ ਜੋ ਤੁਸੀਂ ਯਹੋਵਾਹ ਆਪਣੇ
ਪਰਮੇਸ਼ੁਰ ਦੀ ਇੱਕ ਪਵਿੱਤ੍ਰ ਪਰਜਾ ਹੋ ਅਤੇ ਯਹੋਵਾਹ
ਨੇ ਤੁਹਾਨੂੰ ਚੁਣ ਲਿਆ ਕਿ ਤੁਸੀਂ ਪਿਰਥਵੀ ਦੀਆਂ
ਸਾਰੀਆਂ ਉੱਮਤਾਂ ਵਿੱਚੋਂ ਉਸ ਦੀ ਇੱਕ ਅਣੋਖੀ
੩ ਉੱਮਤ ਹੋਵੋ ੦ ਤੁਸੀਂ ਕਿਸੇ ਘਿਣਾਉਣੀ ਚੀਜ਼ ਨੂੰ ਨਾ
੪ ਖਾਓ ੦ ਜਿਨ੍ਹਾਂ ਜਾਨਵਰਾਂ ਨੂੰ ਤੁਸੀਂ ਖਾ ਸੱਕਦੇ ਹੋ ਓਹ

ਏਹ ਹਨ ਅਰਥਾਤ ਬਲਦ, ਭੇਡ, ਅਤੇ ਬੱਕਰੀ ੦
੫ ਹਰਨ, ਚਿਕਾਰਾ, ਲਾਲ ਹਰਨ, ਬਣ ਬੱਕਰਾ, ਸਾਂਬਰ,
੬ ਜੰਗਲੀ ਸਾਨ ਅਤੇ ਪਹਾੜੀ ਭੇਡ ੦ ਅਤੇ ਪਸੂਆਂ
ਵਿੱਚੋਂ ਹਰ ਇੱਕ ਪਸ ਜਿਹ ਦੇ ਖੁਰ ਪਾਟੇ ਹੋਏ ਅਰਥਾਤ
ਖੁਰਾਂ ਦੇ ਦੋ ਵੱਖ ਵੱਖ ਹਿੱਸੇ ਹੋਣ ਅਤੇ ਉਗਾਲੀ
੭ ਕਰਨ ਵਾਲਾ ਹੋਵੇ ਉਹ ਤੁਸੀਂ ਖਾਇਓ ੦ ਤਾਂ ਵੀ ਤੁਸੀਂ
ਇਨ੍ਹਾਂ ਵਿੱਚੋਂ ਨਾ ਖਾਇਓ ਭਾਵੇਂ ਏਹ ਉਗਾਲੀ ਕਰਦੇ
ਯਾ ਇਨ੍ਹਾਂ ਦੇ ਖੁਰ ਪਾਟੇ ਹੋਏ ਹੋਣ ਅਰਥਾਤ ਊਠ,
ਸਹਿਆ, ਅਤੇ ਪਹਾੜੀ ਸਹਿਆ, ਕਿਉਂ ਜੋ ਏਹ
ਉਗਾਲੀ ਤਾਂ ਕਰਦੇ ਹਨ ਪਰ ਇਨ੍ਹਾਂ ਦੇ ਖੁਰ ਪਾਟੇ
੮ ਹੋਏ ਨਹੀਂ, ਏਹ ਤੁਹਾਡੇ ਲਈ ਅਸ਼ੁੱਧ ਹਨ ੦ ਸੂਰ
ਕਿਉਂ ਜੋ ਏਹ ਦੇ ਖੁਰ ਤਾਂ ਪਾਟੇ ਹੋਏ ਹਨ ਪਰ ਏਹ
ਉਗਾਲੀ ਨਹੀਂ ਕਰਦਾ, ਏਹ ਤੁਹਾਡੇ ਲਈ ਅਸ਼ੁੱਧ
ਹੈ, ਤੁਸੀਂ ਏਹ ਦੇ ਮਾਸ ਵਿੱਚੋਂ ਨਾ ਖਾਣਾ ਨਾ ਏਹ ਦੀ
ਲੋਥ ਨੂੰ ਛੋਹਣਾ ॥
੯ ਏਹਨਾਂ ਸਾਰਿਆਂ ਵਿੱਚੋਂ ਜਿਹੜੇ ਪਾਣੀ ਵਿੱਚ ਹਨ
ਤੁਸੀਂ ਖਾਇਓ ਜਿਹ ਦੇ ਪਰ ਅਤੇ ਚਾਨੇ ਹੋਣ ਤੁਸੀਂ
੧੦ ਖਾਇਓ ੦ ਜਿਹ ਦੇ ਪਰ ਅਤੇ ਚਾਨੇ ਨਾ ਹੋਣ ਉਹ
ਤੁਸੀਂ ਨਾ ਖਾਓ । ਉਹ ਤੁਹਾਡੇ ਲਈ ਅਸ਼ੁੱਧ ਹਨ ॥
੧੧ ੧੨ ਸਾਰੇ ਪਵਿੱਤ੍ਰ ਪੰਛੀ ਤੁਸੀਂ ਖਾਓ ੦ ਪਰ ਏਹ ਉਹ
ਹਨ ਜਿਨ੍ਹਾਂ ਨੂੰ ਤੁਸੀਂ ਨਾ ਖਾਇਓ ਅਰਥਾਤ ਉਕਾਬ, ਹੱਡ
੧੩ ਖੋਰ, ਸਮੁੰਦਰੀ ਉਕਾਬ, ੦ ਇੱਲ, ਲਗੜ ਅਰ ਗਿੱਧ
੧੪ ਉਸ ਦੀ ਜਿਨਸ ਅਨੁਸਾਰ ੦ ਹਰ ਇੱਕ ਪਹਾੜੀ ਕਾਂ
੧੫ ਉਸ ਦੀ ਜਿਨਸ ਅਨੁਸਾਰ ੦ ਸ਼ੁਤਰ ਮੁਰਗ, ਬਿਲ
ਬਤੋਰੀ, ਕਰਲ ਅਤੇ ਬਾਜ਼ ਉਸ ਦੀ ਜਿਨਸ ਅਨੁਸਾਰ ੦
੧੬ ਨਿੱਕਾ ਉੱਲੂ ਅਤੇ ਵੱਡਾ ਉੱਲੂ ਅਤੇ ਕੰਨਾਂ ਵਾਲੇ
੧੭ ੧੮ ਉੱਲੂ ੦ ਹਵਾਸਲ ਗਿਰਝ, ਮਾਹੀ ਗੀਰ ੦ ਲਮ
ਢੀਂਗ ਅਤੇ ਬਗਲਾ ਉਸ ਦੀ ਜਿਨਸ ਅਨੁਸਾਰ,
੧੯ ਚੱਕੀ ਰਾਹ ਅਤੇ ਚੰਮ ਗਿੱਦੜ ੦ ਅਤੇ ਸਾਰੇ ਘਿਸਰਨ
ਵਾਲੇ ਪੰਖੇਰੂ ਉਹ ਤੁਹਾਡੇ ਲਈ ਅਸ਼ੁੱਧ ਹਨ । ਉਹ ਨਾ
੨੦ ਖਾਧੇ ਜਾਣ ੦ ਸਾਰੇ ਸ਼ੁੱਧ ਪੰਖੇਰੂ ਤੁਸੀਂ ਖਾਇਓ ॥
੨੧ ਤੁਸੀਂ ਮੁਰਦਾਰ ਨਾ ਖਾਇਓ । ਤੁਸੀਂ ਉਸ ਨੂੰ
ਉਸ ਪਰਦੇਸੀ ਨੂੰ ਜਿਹੜਾ ਤੁਹਾਡੇ ਫਾਟਕਾਂ ਦੇ ਅੰਦਰ
ਹੈ ਦੇ ਸੱਕਦੇ ਹੋ । ਉਹ ਉਸ ਨੂੰ ਖਾਵੇ ਅਥਵਾ ਉਸ ਨੂੰ
ਕਿਸੇ ਓਪਰੇ ਕੋਲ ਵੇਚ ਸੱਕਦੇ ਹੋ ਕਿਉਂ ਜੋ ਤੁਸੀਂ
ਯਹੋਵਾਹ ਆਪਣੇ ਪਰਮੇਸ਼ੁਰ ਲਈ ਇੱਕ ਪਵਿੱਤ੍ਰ ਪਰਜਾ
ਹੋ । ਤੁਸੀਂ ਮੇਮਨੇ ਨੂੰ ਉਸ ਦੀ ਮਾਂ ਦੇ ਦੁੱਧ ਵਿੱਚ ਨਾ
ਉਬਾਲਿਓ ॥
੨੨ ਤੁਸੀਂ ਜ਼ਰੂਰ ਆਪਣੇ ਬੀ ਦੀ ਸਾਰੀ ਪੈਦਾਵਾਰ
ਦਾ ਜਿਹੜੀ ਖੇਤ ਵਿੱਚੋਂ ਵਰ੍ਹੇ ਦੇ ਵਰ੍ਹੇ ਨਿੱਕਲਦੀ ਹੈ
੨੩ ਦਸਵੰਧ ਦਿਓ ੦ ਤੁਸੀਂ ਯਹੋਵਾਹ ਆਪਣੇ ਪਰਮੇਸ਼ੁਰ
ਦੇ ਸਨਮੁਖ ਉਸ ਅਸਥਾਨ ਵਿੱਚ ਜਿਹੜਾ ਉਹ
ਆਪਣਾ ਨਾਮ ਵਸਾਉਣ ਲਈ ਚੁਣੇ ਆਪਣੇ ਅੰਨ,
ਆਪਣੀ ਨਵੀਂ ਮੈ, ਆਪਣੇ ਤੇਲ ਦੇ ਦਸਵੰਧ ਨੂੰ
ਅਤੇ ਆਪਣੇ ਇੱਜੜ ਤੇ ਆਪਣੇ ਚੌਣੇ ਦੇ ਪਲੋਠਿਆਂ
ਨੂੰ ਖਾਓ ਤਾਂ ਜੋ ਤੁਸੀਂ ਯਹੋਵਾਹ ਆਪਣੇ ਪਰਮੇਸ਼ੁਰ ਦਾ
੨੪ ਭੈ ਸਦਾ ਤੀਕ ਰੱਖਣਾ ਸਿੱਖੋ ੦ ਜੇ ਉਹ ਰਾਹ ਤੁਹਾਡੇ
ਲਈ ਅਜੇਹਾ ਲੰਮਾ ਹੋਵੇ ਕਿ ਤੁਸੀਂ ਉਹ ਨੂੰ ਉੱਥੇ ਲੈ
ਜਾ ਨਾ ਸੱਕੋ ਯਾ ਉਹ ਅਸਥਾਨ ਤੁਹਾਥੋਂ ਦੁਰੇਡਾ ਹੋਵੇ
ਜਿਹੜਾ ਯਹੋਵਾਹ ਤੁਹਾਡਾ ਪਰਮੇਸ਼ੁਰ ਆਪਣਾ ਨਾਮ
ਧਰਨ ਲਈ ਚੁਣੇਗਾ ਜਦ ਯਹੋਵਾਹ ਤੁਹਾਡਾ ਪਰਮੇਸ਼ੁਰ
੨੫ ਤੁਹਾਨੂੰ ਬਰਕਤ ਦੇਵੇ ੦ ਤਦ ਤੁਸੀਂ ਉਹ ਨੂੰ ਚਾਂਦੀ
ਨਾਲ ਬਦਲ ਕੇ ਉਸ ਚਾਂਦੀ ਨੂੰ ਆਪਣੇ ਹੱਥ ਵਿੱਚ
ਬੰਨ੍ਹ ਲਓ ਅਤੇ ਉਸ ਅਸਥਾਨ ਨੂੰ ਜਾਓ ਜਿਹੜਾ
੨੬ ਯਹੋਵਾਹ ਤੁਹਾਡਾ ਪਰਮੇਸ਼ੁਰ ਚੁਣੇਗਾ ੦ ਤੁਸੀਂ ਉਸ
ਚਾਂਦੀ ਨੂੰ ਆਪਣੀ ਜਾਨ ਦੀ ਇੱਛਿਆ ਲਈ ਦਿਓ
ਅਰਥਾਤ ਬਲਦ ਲਈ, ਭੇਡ ਲਈ, ਮੈ ਲਈ, ਸ਼ਰਾਬ
ਲਈ ਯਾ ਜਿਸ ਕਾਸੇ ਨੂੰ ਤੁਹਾਡਾ ਜੀ ਲੋਚੇ ਤੁਸੀਂ
ਉੱਥੇ ਯਹੋਵਾਹ ਆਪਣੇ ਪਰਮੇਸ਼ੁਰ ਦੇ ਸਨਮੁਖ ਖਾਓ ।
ਤੁਸੀਂ ਅਤੇ ਤੁਹਾਡਾ ਘਰਾਣਾ ਉੱਥੇ ਅਨੰਦ ਕਰੋ ੦
੨੭ ਉਹ ਲੇਵੀ ਜਿਹੜਾ ਤੁਹਾਡੇ ਫਾਟਕਾਂ ਦੇ ਅੰਦਰ ਹੈ
ਤੁਸੀਂ ਉਸ ਨੂੰ ਭੁੱਲ ਨਾ ਜਾਇਓ ਕਿਉਂ ਜੋ ਉਸ ਦਾ
ਤੁਹਾਡੇ ਨਾਲ ਕੋਈ ਭਾਗ ਅਤੇ ਮਿਲਖ ਨਹੀਂ ਹੈ ॥
੨੮ ਹਰ ਤਿੰਨਾਂ ਵਰਿਹਾਂ ਦੇ ਅੰਤ ਵਿੱਚ ਤੁਸੀਂ ਆਪਣੀ
ਪੈਦਾਵਾਰ ਦਾ ਸਾਰਾ ਦਸਵੰਧ ਹਰ ਤੀਜੇ ਵਰ੍ਹੇ ਵਿੱਚ
ਲਿਆਓ ਅਤੇ ਆਪਣੇ ਫਾਟਕਾਂ ਦੇ ਅੰਦਰ ਰੱਖੋ ੦
੨੯ ਤਾਂ ਲੇਵੀ ਕਿਉਂ ਜੋ ਉਸ ਦਾ ਤੁਹਾਡੇ ਨਾਲ ਕੋਈ ਭਾਗ
ਅਤੇ ਮਿਲਖ ਨਹੀਂ ਹੈ, ਨਾਲੇ ਪਰਦੇਸੀ, ਯਤੀਮ ਅਤੇ
ਵਿਧਵਾ ਵੀ ਜਿਹੜੇ ਤੁਹਾਡੇ ਫਾਟਕਾਂ ਦੇ ਅੰਦਰ ਹਨ
ਆਣ ਕੇ ਖਾਣ ਅਤੇ ਰੱਜਣ ਤਾਂ ਜੋ ਯਹੋਵਾਹ ਤੁਹਾਡਾ
ਪਰਮੇਸ਼ੁਰ ਤੁਹਾਡੇ ਸਾਰੇ ਹੱਥਾਂ ਦੇ ਕੰਮਾਂ ਉੱਤੇ ਜਿਹੜੇ
ਤੁਸੀਂ ਕਰਦੇ ਹੋ ਤੁਹਾਨੂੰ ਬਰਕਤ ਦੇਵੇ ॥

## ਛੋਟ ਦਾ ਵਰਹਾ

੧੫ ਸੱਤਾਂ ਵਰਿਹਾਂ ਦੇ ਅੰਤ ਵਿੱਚ ਤੁਸੀਂ ਛੋਟ ਛੱਡੋ ੦
੨ ਛੋਟ ਦੀ ਰੀਤ ਏਹ ਹੈ, ਹਰ ਲੈਣਦਾਰ ਆਪਣਾ
ਕਰਜ਼ ਜਿਹੜਾ ਉਸ ਆਪਣੇ ਗੁਆਂਢੀ ਨੂੰ ਕਰਜ਼
ਦਿੱਤਾ ਹੋਵੇ ਛੱਡ ਦੇਵੇ । ਉਹ ਆਪਣੇ ਗੁਆਂਢੀ ਤੋਂ
ਅਤੇ ਆਪਣੇ ਭਰਾ ਤੋਂ ਨਾ ਉਗਰਾਹੇ ਕਿਉਂ ਜੋ
ਯਹੋਵਾਹ ਦੀ ਛੋਟ ਦਾ ਢੰਡੋਰਾ ਫਿਰਾਇਆ ਗਿਆ
੩ ਹੈ ੦ ਓਪਰੇ ਤੋਂ ਤੁਸੀਂ ਉਗਰਾਹ ਲਵੋ ਪਰ ਜੋ ਕੁਝ
ਤੁਹਾਡਾ ਤੁਹਾਡੇ ਭਰਾ ਵੱਲ ਹੈ ਤੁਸੀਂ ਆਪਣੀਂ ਹੱਥੀਂ
੪ ਉਸ ਨੂੰ ਛੱਡ ਦਿਓ ੦ ਤਦ ਤੁਹਾਡੇ ਵਿੱਚ ਕੋਈ
ਕੰਗਾਲ ਨਾ ਰਹੇਗਾ ਕਿਉਂ ਜੋ ਯਹੋਵਾਹ ਤੁਹਾਨੂੰ ਉਸ
ਧਰਤੀ ਵਿੱਚ ਬਰਕਤ ਦੇਵੇਗਾ ਜਿਹੜੀ ਯਹੋਵਾਹ
ਤੁਹਾਡਾ ਪਰਮੇਸ਼ੁਰ ਤੁਹਾਨੂੰ ਕਬਜ਼ਾ ਕਰ ਕੇ ਮਿਲਖ ਲਈ
੫ ਦੇਣ ਵਾਲਾ ਹੈ ੦ ਜੇ ਕੇਵਲ ਤੁਸੀਂ ਮਨ ਲਾ ਕੇ ਯਹੋਵਾਹ
ਆਪਣੇ ਪਰਮੇਸ਼ੁਰ ਦੀ ਅਵਾਜ਼ ਸੁਣੋ ਅਤੇ ਏਸ ਸਾਰੇ
ਹੁਕਮਨਾਮੇ ਨੂੰ ਪੂਰਾ ਕਰਨ ਦੀ ਪਾਲਨਾ ਕਰੋ ਜਿਹੜਾ
੬ ਮੈਂ ਅੱਜ ਤੁਹਾਨੂੰ ਦਿੰਦਾ ਹਾਂ ੦ ਕਿਉਂ ਜੋ ਯਹੋਵਾਹ
ਤੁਹਾਡਾ ਪਰਮੇਸ਼ੁਰ ਜਿਵੇਂ ਉਸ ਤੁਹਾਡੇ ਨਾਲ ਬਚਨ
ਕੀਤਾ ਤੁਹਾਨੂੰ ਬਰਕਤ ਦੇਵੇਗਾ । ਤੁਸੀਂ ਬਹੁਤੀਆਂ ਕੌਮਾਂ
ਨੂੰ ਕਰਜ਼ ਦਿਓਗੇ ਪਰ ਤੁਸੀਂ ਕਰਜ਼ ਨਾ ਲਓਗੇ ।
ਤੁਸੀਂ ਬਹੁਤੀਆਂ ਕੌਮਾਂ ਉੱਤੇ ਰਾਜ ਕਰੋਗੇ ਪਰ ਉਹ
ਤੁਹਾਡੇ ਉੱਤੇ ਰਾਜ ਨਾ ਕਰਨਗੀਆਂ ॥

੭ ਜੇ ਤੁਹਾਡੇ ਕੋਲ ਤੁਹਾਡੇ ਭਰਾਵਾਂ ਵਿੱਚੋਂ ਕੋਈ
ਤੁਹਾਡੇ ਕਿਸੇ ਫਾਟਕ ਦੇ ਅੰਦਰ ਤੁਹਾਡੀ ਉਸ ਧਰਤੀ
ਵਿੱਚ ਜਿਹੜੀ ਯਹੋਵਾਹ ਤੁਹਾਡਾ ਪਰਮੇਸ਼ੁਰ ਤੁਹਾਨੂੰ
ਦੇਣ ਵਾਲਾ ਹੈ ਕੰਗਾਲ ਹੋਵੇ ਤਾਂ ਤੁਸੀਂ ਆਪਣਾ ਮਨ
ਕਠੋਰ ਨਾ ਕਰੋ ਨਾ ਆਪਣਾ ਹੱਥ ਆਪਣੇ ਕੰਗਾਲ
੮ ਭਰਾ ਤੋਂ ਰੋਕੋ ੦ ਪਰ ਤੁਸੀਂ ਆਪਣਾ ਹੱਥ ਉਸ ਲਈ
ਜ਼ਰੂਰ ਖੁਲ੍ਹਾ ਰੱਖੋ ਅਤੇ ਉਸ ਨੂੰ ਉਸ ਦੀ ਲੋੜ ਦੇ
੯ ਅਨੁਸਾਰ ਜ਼ਰੂਰ ਚੋਖਾ ਉਧਾਰ ਦਿਓ ੦ ਖਬਰਦਾਰ ਰਹੋ
ਮਤੇ ਤੁਹਾਡੇ ਮਨ ਵਿੱਚ ਕੋਈ ਨਿਕੰਮੀ ਵਿਚਾਰ ਆ
ਜਾਵੇ ਕਿ ਸੱਤਵਾਂ ਵਰ੍ਹਾ ਅਰਥਾਤ ਛੋਟ ਦਾ ਵਰ੍ਹਾ ਨੇੜੇ
ਹੈ ਅਤੇ ਤੁਹਾਡੀ ਨਿਗਾਹ ਤੁਹਾਡੇ ਕੰਗਾਲ ਭਰਾ ਵੱਲ
ਮੰਦੀ ਹੋ ਜਾਵੇ ਕਿ ਤੁਸੀਂ ਉਸ ਨੂੰ ਨਾ ਦਿਓ ਅਤੇ ਉਹ
ਤੁਹਾਡੇ ਵਿਰੁੱਧ ਯਹੋਵਾਹ ਅੱਗੇ ਫਰਿਆਦ ਕਰੇ ਅਤੇ
੧੦ ਏਹ ਤੁਹਾਡੇ ਲਈ ਪਾਪ ਹੋ ਜਾਵੇ ੦ ਤੁਸੀਂ ਉਸ ਨੂੰ
ਜ਼ਰੂਰ ਦਿਓ ਅਤੇ ਏਹ ਤੁਹਾਡੇ ਮਨ ਨੂੰ ਬੁਰਾ ਨਾ ਲੱਗੇ
ਜਦ ਤੁਸੀਂ ਉਸ ਨੂੰ ਦਿਓ ਕਿਉਂ ਜੋ ਏਸ ਗੱਲ ਦੇ
ਕਾਰਨ ਯਹੋਵਾਹ ਤੁਹਾਡਾ ਪਰਮੇਸ਼ੁਰ ਤੁਹਾਨੂੰ ਤੁਹਾਡੇ
ਸਾਰੇ ਕੰਮਾਂ ਵਿੱਚ ਜੋ ਤੁਹਾਡਾ ਹੱਥ ਸ਼ੁਰੂ ਕਰੇ ਬਰਕਤ
੧੧ ਦੇਵੇਗਾ ੦ ਕੰਗਾਲ ਤਾਂ ਦੇਸ ਵਿੱਚੋਂ ਬੰਦ ਨਾ ਹੋਣਗੇ
ਏਸ ਕਾਰਨ ਮੈਂ ਤੁਹਾਨੂੰ ਹੁਕਮ ਦਿੰਦਾ ਹਾਂ ਕਿ ਤੁਸੀਂ
ਆਪਣੀ ਮੁੱਠ ਆਪਣੇ ਭਰਾ ਵੱਲ ਜਿਹੜਾ ਤੁਹਾਡੇ ਦੇਸ
ਵਿੱਚ ਲੋੜਵੰਦ ਅਤੇ ਕੰਗਾਲ ਹੋਵੇ ਜ਼ਰੂਰ ਖੁਲ੍ਹੀ ਰੱਖੋ ॥

੧੨ ਜੇ ਤੁਹਾਡਾ ਇਬਰਾਨੀ ਭਰਾ ਅਥਵਾ ਕੋਈ
ਇਬਰਾਨਣ ਤੁਹਾਡੇ ਕੋਲ ਵੇਚੀ ਜਾਵੇ ਅਤੇ ਉਹ
ਤੁਹਾਡੀ ਛੇ ਵਰਹੇ ਸੇਵਾ ਕਰੇ ਤਾਂ ਸੱਤਵੇਂ ਵਰਹੇ ਤੁਸੀਂ
੧੩ ਉਸ ਨੂੰ ਆਪਣੀ ਵੱਲੋਂ ਅਜ਼ਾਦ ਕਰ ਦਿਓ ੦ ਜਦ
ਤੁਸੀਂ ਉਸ ਨੂੰ ਆਪਣੀ ਵੱਲੋਂ ਅਜ਼ਾਦ ਛੱਡ ਦਿਓ ਤਾਂ
੧੪ ਉਸ ਨੂੰ ਸੱਖਣਾ ਹੀ ਨਾ ਘੱਲੋ ੦ ਆਪਣੇ ਇੱਜੜ,
ਆਪਣੇ ਖਲਵਾੜੇ ਅਤੇ ਆਪਣੇ ਦਾਖ ਰਸ ਦੇ ਕੋਹਲੂ
ਵਿੱਚੋਂ ਦਿਲ ਖੋਲ੍ਹ ਕੇ ਉਸ ਨੂੰ ਦਿਓ । ਜਿਵੇਂ ਯਹੋਵਾਹ
ਤੁਹਾਡੇ ਪਰਮੇਸ਼ੁਰ ਨੇ ਤੁਹਾਨੂੰ ਬਰਕਤ ਦਿੱਤੀ ਹੈ ਤਿਵੇਂ
੧੫ ਤੁਸੀਂ ਉਸ ਨੂੰ ਦਿਓ ੦ ਚੇਤੇ ਰੱਖੋ, ਤੁਸੀਂ ਮਿਸਰ ਦੇਸ
ਵਿੱਚ ਗੁਲਾਮ ਸਾਓ ਅਤੇ ਯਹੋਵਾਹ ਤੁਹਾਡੇ ਪਰਮੇਸ਼ੁਰ
ਨੇ ਤੁਹਾਨੂੰ ਛੁਟਕਾਰਾ ਦਿੱਤਾ, ਏਸ ਲਈ ਮੈਂ ਅੱਜ
੧੬ ਤੁਹਾਨੂੰ ਏਸ ਗੱਲ ਦਾ ਹੁਕਮ ਦਿੰਦਾ ਹਾਂ ੦ ਤਾਂ ਐਉਂ
ਹੋਵੇਗਾ ਕਿ ਜੇ ਉਹ ਤੁਹਾਨੂੰ ਆਖੇ ਕਿ ਮੈਂ ਤੁਹਾਡੇ
ਕੋਲੋਂ ਨਹੀਂ ਜਾਵਾਂਗਾ ਕਿਉਂ ਜੋ ਉਹ ਤੁਹਾਡੇ ਨਾਲ
ਅਤੇ ਤੁਹਾਡੇ ਘਰਾਣੇ ਨਾਲ ਏਸ ਲਈ ਪ੍ਰੇਮ ਕਰਦਾ ਹੈ
੧੭ ਕਿ ਤੁਹਾਡੇ ਸੰਗ ਉਸ ਦਾ ਭਲਾ ਹੈ ੦ ਤਾਂ ਤੁਸੀਂ ਆਰ
ਲੈ ਕੇ ਉਸ ਦੇ ਕੰਨ ਨੂੰ ਚੁਗਾਠ ਨਾਲ ਵਿੰਨ੍ਹ ਦਿਓ ਤਾਂ
ਉਹ ਸਦਾ ਤੀਕ ਤੁਹਾਡਾ ਗੁਲਾਮ ਰਹੇਗਾ, ਨਾਲੇ ਤੁਸੀਂ
੧੮ ਆਪਣੀ ਗੋੱਲੀ ਨਾਲ ਵੀ ਏਵੇਂ ਹੀ ਕਰੋ ੦ ਤੁਹਾਡੀ
ਨਿਗਾਹ ਵਿੱਚ ਏਹ ਕੰਮ ਔਖਾ ਨਾ ਹੋਵੇ ਜਦ ਤੁਸੀਂ
ਉਸ ਨੂੰ ਆਪਣੀ ਵੱਲੋਂ ਅਜ਼ਾਦ ਛੱਡੋ ਕਿਉਂ ਜੋ ਉਸ
ਨੇ ਛੇਆਂ ਵਰਿਹਾਂ ਤੀਕ ਮਜ਼ਦੂਰ ਦੀ ਦੁਗਣੀ ਮਜ਼ਦੂਰੀ
ਦੇ ਬਰਾਬਰ ਤੁਹਾਡੀ ਸੇਵਾ ਕੀਤੀ । ਯਹੋਵਾਹ ਤੁਹਾਡਾ
ਪਰਮੇਸ਼ੁਰ ਤੁਹਾਨੂੰ ਸਾਰੇ ਕੰਮਾਂ ਵਿੱਚ ਬਰਕਤ ਦੇਵੇਗਾ ॥

੧੯ ਤੁਸੀਂ ਚੌਣੇ ਅਤੇ ਇੱਜੜ ਦੇ ਜੰਮੇ ਹੋਏ ਸਾਰੇ
ਪਲੋਠੇ ਨਰ ਯਹੋਵਾਹ ਆਪਣੇ ਪਰਮੇਸ਼ੁਰ ਲਈ ਪਵਿੱਤ੍ਰ

ਰੱਖੋ ਅਤੇ ਆਪਣੇ ਬਲਦ ਦੇ ਕਿਸੇ ਪਲੋਠੇ ਤੋਂ ਕੋਈ
ਕੰਮ ਨਾ ਲਓ. ਨਾ ਆਪਣੇ ਇੱਜੜ ਦੇ ਕਿਸੇ ਪਲੋਠੇ
੨੦ ਦੀ ਉੱਨ ਕਤਰਨਾ ੦ ਤੁਸੀਂ ਅਤੇ ਤੁਹਾਡਾ ਘਰਾਣਾ
ਉਸ ਨੂੰ ਯਹੋਵਾਹ ਆਪਣੇ ਪਰਮੇਸ਼ੁਰ ਦੇ ਸਨਮੁਖ
ਵਰਹੇ ਦੇ ਵਰਹੇ ਉਸ ਅਸਥਾਨ ਵਿੱਚ ਖਾਇਓ ਜਿਹੜਾ
੨੧ ਯਹੋਵਾਹ ਚੁਣੇਗਾ ੦ ਜੇ ਉਸ ਵਿੱਚ ਕੋਈ ਬੱਜ ਹੋਵੇ
ਅਥਵਾ ਲੰਙਾ ਅਥਵਾ ਅੰਨ੍ਹਾ ਅਰਥਾਤ ਕੋਈ ਭੈੜੀ
ਬੱਜ ਹੋਵੇ ਤਾਂ ਤੁਸੀਂ ਉਸ ਨੂੰ ਯਹੋਵਾਹ ਆਪਣੇ
੨੨ ਪਰਮੇਸ਼ੁਰ ਲਈ ਨਾ ਚੜ੍ਹਾਓ ੦ ਤੁਸੀਂ ਉਸ ਨੂੰ ਆਪਣੇ
ਫਾਟਕਾਂ ਦੇ ਅੰਦਰ ਖਾਓ। ਅਸ਼ੁੱਧ ਅਤੇ ਸ਼ੁੱਧ ਦੋਨੋਂ
੨੩ ਉਸ ਨੂੰ ਖਾਣ ਜਿਵੇਂ ਚਿਕਾਰਾ ਅਤੇ ਹਰਨ ੦ ਕੇਵਲ
ਤੁਸੀਂ ਉਸ ਦਾ ਲਹੂ ਨਾ ਪੀਓ, ਤੁਸੀਂ ਉਸ ਨੂੰ ਪਾਣੀ
ਵਾਂਙੂ ਧਰਤੀ ਉੱਤੇ ਡੋਹਲ ਦਿਓ ॥

## ਪਰਬਾਂ ਦੀ ਮਨਾਉਤਾ

੧੬ ਅਬੀਬ ਦੇ ਮਹੀਨੇ ਨੂੰ ਤੁਸੀਂ ਮਨਾਇਆ ਕਰੋ
ਅਤੇ ਯਹੋਵਾਹ ਆਪਣੇ ਪਰਮੇਸ਼ੁਰ ਲਈ ਪਸਹ ਕਰੋ
ਕਿਉਂ ਜੋ ਅਬੀਬ ਦੇ ਮਹੀਨੇ ਵਿੱਚ ਯਹੋਵਾਹ ਤੁਹਾਡਾ
ਪਰਮੇਸ਼ੁਰ ਤੁਹਾਨੂੰ ਮਿਸਰ ਤੋਂ ਰਾਤ ਦੇ ਵੇਲੇ ਕੱਢ
੨ ਲਿਆਇਆ ੦ ਤੁਸੀਂ ਚੌਣੇ ਅਤੇ ਇੱਜੜ ਤੋਂ ਯਹੋਵਾਹ
ਆਪਣੇ ਪਰਮੇਸ਼ੁਰ ਲਈ ਉਸ ਅਸਥਾਨ ਵਿੱਚ ਪਸਹ
ਚੜ੍ਹਾਓ ਜਿਹੜਾ ਯਹੋਵਾਹ ਆਪਣਾ ਨਾਮ ਵਸਾਉਣ
੩ ਲਈ ਚੁਣੇਗਾ ੦ ਤੁਸੀਂ ਉਹ ਦੇ ਨਾਲ ਖਮੀਰ ਨਾ
ਖਾਇਓ। ਸੱਤ ਦਿਨ ਉਹ ਦੇ ਨਾਲ ਪਤੀਰੀ ਰੋਟੀ
ਜਿਹੜੀ ਦੁਖ ਦੀ ਰੋਟੀ ਹੈ ਖਾਇਓ ਕਿਉਂ ਜੋ ਤੁਸੀਂ
ਮਿਸਰ ਦੇਸ ਤੋਂ ਤੁਰਤ ਫੁਰਤ ਨਿੱਕਲ ਆਏ ਹੋ।
ਪਰੋਜਨ ਏਹ ਹੈ ਭਈ ਤੁਸੀਂ ਜੀਵਨ ਭਰ ਉਸ ਦਿਨ ਨੂੰ
ਚੇਤੇ ਰੱਖੋ ਜਦ ਤੁਸੀਂ ਮਿਸਰ ਦੇਸ ਤੋਂ ਨਿੱਕਲ
੪ ਆਏ ੦ ਸੱਤਾਂ ਦਿਨਾਂ ਤੀਕ ਕੋਈ ਖਮੀਰ ਤੁਹਾਡੀਆਂ
ਸਾਰੀਆਂ ਹੱਦਾਂ ਵਿੱਚ ਨਾ ਵੇਖਿਆ ਜਾਵੇ, ਨਾ ਉਸ
ਮਾਸ ਤੋਂ ਜਿਹੜਾ ਪਹਿਲੇ ਦਿਨ ਸ਼ਾਮਾਂ ਨੂੰ ਤੁਸੀਂ
ਚੜ੍ਹਾਵੋ, ਸਾਰੀ ਰਾਤ ਸਵੇਰ ਤੀਕ ਕੁਝ ਬਾਕੀ ਰਹੇ ੦
੫ ਤੁਸੀਂ ਪਸਹ ਨੂੰ ਆਪਣੇ ਹੋਰ ਕਿਸੇ ਫਾਟਕ ਵਿੱਚ
ਜਿਹੜਾ ਯਹੋਵਾਹ ਤੁਹਾਡਾ ਪਰਮੇਸ਼ੁਰ ਤੁਹਾਨੂੰ ਦਿੰਦਾ ਹੈ
੬ ਚੜ੍ਹਾ ਨਾ ਸੱਕੋਗੇ ੦ ਪਰੰਤੂ ਉਸ ਅਸਥਾਨ ਵਿੱਚ
ਜਿਹੜਾ ਯਹੋਵਾਹ ਤੁਹਾਡਾ ਪਰਮੇਸ਼ੁਰ ਆਪਣਾ ਨਾਮ
ਵਸਾਉਣ ਲਈ ਚੁਣੇਗਾ ਉੱਥੇ ਤੁਸੀਂ ਸ਼ਾਮਾਂ ਨੂੰ ਪਸਹ
ਚੜ੍ਹਾਓ ਜਦ ਸੂਰਜ ਡੁੱਬ ਰਿਹਾ ਹੋਵੇ ਉਸੇ ਰੁੱਤੇ ਜਦ
੭ ਤੁਸੀਂ ਮਿਸਰੋਂ ਨਿੱਕਲੇ ਸਾਓ ੦ ਤੁਸੀਂ ਭੁੰਨ ਕੇ ਉਸ
ਅਸਥਾਨ ਵਿੱਚ ਖਾਓ ਜਿਹੜਾ ਯਹੋਵਾਹ ਤੁਹਾਡਾ
ਪਰਮੇਸ਼ੁਰ ਚੁਣੇਗਾ, ਫੇਰ ਮੁੜ ਕੇ ਸਵੇਰ ਨੂੰ ਤੁਸੀਂ
੮ ਆਪਣੇ ਤੰਬੂਆਂ ਨੂੰ ਚੱਲੇ ਆਓ ੦ ਛੇ ਦਿਨ ਤੁਸੀਂ
ਪਤੀਰੀ ਰੋਟੀ ਖਾਓ ਅਤੇ ਸੱਤਵੇਂ ਦਿਨ ਯਹੋਵਾਹ
ਤੁਹਾਡੇ ਪਰਮੇਸ਼ੁਰ ਦੀ ਮਹਾ ਸਭਾ ਹੋਵੇ, ਉਸ ਵਿੱਚ
ਕੋਈ ਕੰਮ ਧੰਦਾ ਨਾ ਕਰੋ ॥
੯ ਸੱਤ ਹਫ਼ਤੇ ਤੁਸੀਂ ਆਪਣੇ ਲਈ ਗਿਣੋ। ਖੜੀ
ਫ਼ਸਲ ਨੂੰ ਦਾਤੀ ਲਾਉਣ ਦੇ ਵੇਲੇ ਤੋਂ ਤੁਸੀਂ ਸੱਤ
੧੦ ਹਫ਼ਤੇ ਗਿਣਨੇ ਸ਼ੁਰੂ ਕਰੋ ੦ ਤੁਸੀਂ ਯਹੋਵਾਹ ਆਪਣੇ
ਪਰਮੇਸ਼ੁਰ ਲਈ ਹਫ਼ਤਿਆਂ ਦਾ ਪਰਬ ਆਪਣੇ ਹੱਥ
ਦੀ ਖੁਸ਼ੀ ਦੀ ਭੇਟ ਦੇ ਨਜ਼ਰਾਨਿਆਂ ਨਾਲ ਮਨਾਓ।
ਤੁਸੀਂ ਤਿਵੇਂ ਦਿਓ ਜਿਵੇਂ ਯਹੋਵਾਹ ਤੁਹਾਡਾ ਪਰਮੇਸ਼ੁਰ
੧੧ ਤੁਹਾਨੂੰ ਬਰਕਤ ਦਿੰਦਾ ਹੈ ੦ ਤੁਸੀਂ ਯਹੋਵਾਹ ਆਪਣੇ
ਪਰਮੇਸ਼ੁਰ ਦੇ ਸਨਮੁਖ ਉਸ ਅਸਥਾਨ ਵਿੱਚ ਜਿਹੜਾ
ਯਹੋਵਾਹ ਤੁਹਾਡਾ ਪਰਮੇਸ਼ੁਰ ਆਪਣਾ ਨਾਮ ਵਸਾਉਣ
ਲਈ ਚੁਣੇਗਾ ਅਨੰਦ ਕਰੋ, ਤੁਸੀਂ, ਤੁਹਾਡਾ ਪੁੱਤ੍ਰ,
ਤੁਹਾਡੀ ਧੀ, ਤੁਹਾਡਾ ਗੋੱਲਾ. ਤੁਹਾਡੀ ਗੋੱਲੀ, ਨਾਲੇ
ਉਹ ਲੇਵੀ ਜਿਹੜਾ ਤੁਹਾਡੇ ਫਾਟਕਾਂ ਦੇ ਅੰਦਰ ਹੋਵੇ,
ਪਰਦੇਸੀ, ਯਤੀਮ ਅਤੇ ਵਿਧਵਾ ਜਿਹੜੇ ਤੁਹਾਡੇ ਕੋਲ
੧੨ ਹੋਣ ੦ ਤੁਸੀਂ ਚੇਤੇ ਰੱਖੋ ਕਿ ਤੁਸੀਂ ਮਿਸਰ ਵਿੱਚ
ਗੁਲਾਮ ਸਾਓ। ਤੁਸੀਂ ਇਨਾਂ ਬਿਧੀਆਂ ਨੂੰ ਮੰਨੋ ਅਤੇ
ਪੂਰਾ ਕਰੋ ॥
੧੩ ਸੱਤਾਂ ਦਿਨਾਂ ਤੀਕ ਤੁਸੀਂ ਆਪਣੇ ਲਈ ਡੇਰਿਆਂ ਦਾ
ਪਰਬ ਮਨਾਓ ਜਦ ਤੁਸੀਂ ਆਪਣੇ ਪਿੜ ਅਤੇ ਮੈ ਦੇ
੧੪ ਕੋਹਲੂ ਤੋਂ ਮਾਲ ਇਕੱਠਾ ਕਰ ਲਿਆ ਹੋਵੇ ੦ ਉਸ
ਆਪਣੇ ਪਰਬ ਵਿੱਚ ਤੁਸੀਂ ਅਨੰਦ ਕਰੋ. ਤੁਸੀਂ,
ਤੁਹਾਡਾ ਪੁੱਤ੍ਰ, ਤੁਹਾਡੀ ਧੀ, ਤੁਹਾਡਾ ਗੋੱਲਾ. ਤੁਹਾਡੀ
ਗੋੱਲੀ, ਲੇਵੀ, ਪਰਦੇਸੀ. ਯਤੀਮ ਅਤੇ ਵਿਧਵਾ
੧੫ ਜਿਹੜੇ ਤੁਹਾਡੇ ਫਾਟਕਾਂ ਦੇ ਅੰਦਰ ਹੋਣ ੦ ਸੱਤਾਂ
ਦਿਨਾਂ ਤੀਕ ਤੁਸੀਂ ਯਹੋਵਾਹ ਆਪਣੇ ਪਰਮੇਸ਼ੁਰ ਲਈ
ਉਸ ਅਸਥਾਨ ਵਿੱਚ ਜਿਹੜਾ ਯਹੋਵਾਹ ਚੁਣੇਗਾ ਪਰਬ
ਮਨਾਓ ਕਿਉਂ ਜੋ ਯਹੋਵਾਹ ਤੁਹਾਡਾ ਪਰਮੇਸ਼ੁਰ ਤੁਹਾਡੇ
ਸਾਰੇ ਵਾਧੇ ਵਿੱਚ ਅਤੇ ਤੁਹਾਡੇ ਹੱਥ ਦੇ ਸਾਰੇ ਕੰ

ਵਿੱਚ ਤੁਹਾਨੂੰ ਬਰਕਤ ਦੇਵੇਗਾ ਤਾਂ ਤੁਸੀਂ ਪੂਰਾ ਪੂਰਾ
੧੬ ਅਨੰਦ ਕਰੋ ੦ ਵਰ੍ਹੇ ਵਿੱਚ ਤਿੰਨ ਵਾਰ ਤੁਹਾਡੇ ਸਾਰੇ ਨਰ
ਯਹੋਵਾਹ ਤੁਹਾਡੇ ਪਰਮੇਸ਼ੁਰ ਦੇ ਸਨਮੁਖ ਉਸ ਅਸਥਾਨ
ਵਿੱਚ ਜਿਹੜਾ ਉਹ ਚੁਣੇਗਾ ਹਾਜ਼ਰ ਹੋਣ ਅਰਥਾਤ
ਪਤੀਰੀ ਰੋਟੀ ਦੇ ਪਰਬ, ਡੇਰਿਆਂ ਦੇ ਪਰਬ, ਹਫ਼ਤਿਆਂ
ਦੇ ਪਰਬ ਉੱਤੇ ਅਤੇ ਓਹ ਯਹੋਵਾਹ ਦੇ ਸਨਮੁਖ
੧੭ ਸੱਖਣੇ ਹੱਥ ਨਾ ਹਾਜ਼ਰ ਹੋਣ ੦ ਹਰ ਮਨੁੱਖ ਆਪਣੇ
ਵਿਤ ਅਨੁਸਾਰ ਦੇਵੇ ਜਿਵੇਂ ਯਹੋਵਾਹ ਤੁਹਾਡੇ ਪਰਮੇਸ਼ੁਰ
ਦੀ ਦਿੱਤੀ ਹੋਈ ਬਰਕਤ ਹੈ ॥

੧੮ ਤੁਸੀਂ ਆਪਣੇ ਸਾਰੇ ਫਾਟਕਾਂ ਦੇ ਅੰਦਰ ਜਿਹੜੇ
ਯਹੋਵਾਹ ਤੁਹਾਡਾ ਪਰਮੇਸ਼ੁਰ ਤੁਹਾਨੂੰ ਦਿੰਦਾ ਹੈ ਗੋਤਾਂ
ਅਨੁਸਾਰ ਆਪਣੇ ਲਈ ਨਿਆਈ ਅਤੇ ਹੁੱਦੇਦਾਰ
ਠਹਿਰਾਓ । ਓਹ ਪਰਜਾ ਦਾ ਧਰਮ ਨਾਲ ਨਿਆਉਂ
੧੯ ਕਰਨ ੦ ਤੁਸੀਂ ਨਿਆਉਂ ਨੂੰ ਨਾ ਵਿਗਾੜਿਓ । ਤੁਸੀਂ
ਕਿਸੇ ਦਾ ਪੱਖਪਾਤ ਨਾ ਕਰੋ । ਤੁਸੀਂ ਵੱਢੀ ਨਾ ਖਾਓ
ਕਿਉਂ ਜੋ ਵੱਢੀ ਸਿਆਣਿਆਂ ਦੀਆਂ ਅੱਖਾਂ ਨੂੰ ਅੰਨ੍ਹਾ
ਕਰ ਦਿੰਦੀ ਹੈ ਅਤੇ ਧਰਮੀਆਂ ਦੀਆਂ ਗੱਲਾਂ ਉਲੱਦ
੨੦ ਦਿੰਦੀ ਹੈ ੦ ਤੁਸੀਂ ਧਰਮ ਦੇ ਹੀ ਪਿੱਛੇ ਚੱਲੋ ਤਾਂ ਜੋ
ਤੁਸੀਂ ਜੀਉਂਦੇ ਰਹੋ ਅਤੇ ਉਸ ਧਰਤੀ ਉੱਤੇ ਕਬਜ਼ਾ
ਕਰੋ ਜਿਹੜੀ ਯਹੋਵਾਹ ਤੁਹਾਡਾ ਪਰਮੇਸ਼ੁਰ ਤੁਹਾਨੂੰ
ਦਿੰਦਾ ਹੈ ॥

੨੧ ਤੁਸੀਂ ਕਿਸੇ ਰੁੱਖ ਦਾ ਟੁੰਡ* ਆਪਣੇ ਲਈ
ਯਹੋਵਾਹ ਆਪਣੇ ਪਰਮੇਸ਼ੁਰ ਦੀ ਜਗਵੇਦੀ ਦੇ ਕੋਲ
ਜਿਹੜੀ ਤੁਸੀਂ ਆਪਣੇ ਲਈ ਬਣਾਓਗੇ ਨਾ ਲਾਓ ੦
੨੨ ਤੁਸੀਂ ਆਪਣੇ ਲਈ ਕੋਈ ਥੰਮ੍ਹ ਨਾ ਖੜ੍ਹਾ ਕਰੋ ਜਿਸ
ਤੋਂ ਯਹੋਵਾਹ ਤੁਹਾਡਾ ਪਰਮੇਸ਼ੁਰ ਘਿਣ ਕਰਦਾ ਹੈ ॥

## ੧੭ ਝੂਠੀ ਪੂਜਾ, ਕਠਨ ਨਿਆਉਂ ਅਤੇ ਰਾਜਿਆਂ ਵਿਖੇ ਨਸੀਹਤਾਂ

ਤੁਸੀਂ ਯਹੋਵਾਹ ਆਪਣੇ ਪਰਮੇਸ਼ੁਰ ਲਈ ਕੋਈ
ਬਲਦ ਅਥਵਾ ਲੇਲਾ ਜਿਹ ਦੇ ਵਿੱਚ ਕੱਜ ਅਥਵਾ
ਕੋਈ ਬੁਰੀ ਗੱਲ ਹੋਵੇ ਨਾ ਚੜ੍ਹਾਓ ਕਿਉਂ ਜੋ ਉਹ
ਯਹੋਵਾਹ ਤੁਹਾਡੇ ਪਰਮੇਸ਼ੁਰ ਲਈ ਘਿਣਾਉਣਾ ਹੈ ॥
੨ ਜੇ ਤੁਹਾਡੇ ਵਿੱਚ ਤੁਹਾਡੇ ਕਿਸੇ ਫਾਟਕ ਦੇ ਅੰਦਰ
ਜਿਹੜਾ ਯਹੋਵਾਹ ਤੁਹਾਡਾ ਪਰਮੇਸ਼ੁਰ ਤੁਹਾਨੂੰ ਦੇਣ
ਵਾਲਾ ਹੈ ਕੋਈ ਮਨੁੱਖ ਅਥਵਾ ਕੋਈ ਤੀਵੀਂ ਪਾਈ
ਜਾਵੇ ਜਿਹ ਨੇ ਯਹੋਵਾਹ ਤੁਹਾਡੇ ਪਰਮੇਸ਼ੁਰ ਦੀ ਨਿਗਾਹ
ਵਿੱਚ ਉਸ ਦੇ ਨੇਮ ਦੀ ਉਲੰਘਣ ਦੀ ਕੋਈ ਬੁਰਿਆਈ
੩ ਕੀਤੀ ਹੋਵੇ ੦ ਅਤੇ ਚੱਲ ਕੇ ਦੂਜਿਆਂ ਦੇਵਤਿਆਂ ਦੀ
ਪੂਜਾ ਕੀਤੀ ਹੋਵੇ ਅਤੇ ਓਹਨਾਂ ਦੇ ਅੱਗੇ ਅਥਵਾ ਸੂਰਜ,
ਚੰਦ ਅਤੇ ਅਕਾਸ਼ ਦੀ ਸੈਨਾਂ ਅੱਗੇ ਮੱਥਾ ਟੇਕਿਆ ਹੋਵੇ
੪ ਜਿਹ ਦਾ ਮੈਂ ਹੁਕਮ ਨਹੀਂ ਦਿੱਤਾ ਸੀ ੦ ਅਤੇ ਜੋ
ਏਹ ਤੁਹਾਨੂੰ ਦੱਸਿਆ ਜਾਵੇ ਅਰ ਤੁਸੀਂ ਸੁਣ ਕੇ ਚੰਗੀ
ਤਰਾਂ ਪਤਾ ਕੱਢ ਲਿਆ ਹੋਵੇ ਅਤੇ ਵੇਖੋ, ਜੇ ਉਹ ਗੱਲ
ਸੱਚੀ ਅਤੇ ਪੱਕੀ ਹੋਵੇ ਕਿ ਅਜੇਹਾ ਘਿਣਾਉਣਾ ਕੰਮ
੫ ਇਸਰਾਏਲ ਵਿੱਚ ਕੀਤਾ ਗਿਆ ਹੈ ੦ ਤਾਂ ਤੁਸੀਂ ਉਸ
ਮਨੁੱਖ ਅਥਵਾ ਉਸ ਤੀਵੀਂ ਨੂੰ ਜਿਹ ਨੇ ਏਹ ਬੁਰਾ ਕੰਮ
ਕੀਤਾ, ਹਾਂ ਉਸ ਮਨੁੱਖ ਅਥਵਾ ਤੀਵੀਂ ਨੂੰ ਆਪਣੇ
ਫਾਟਕਾਂ ਦੇ ਕੋਲ ਲੈ ਜਾ ਕੇ ਪੱਥਰਾਓ ਕਰੋ ਕਿ ਉਹ
੬ ਮਰ ਜਾਵੇ ੦ ਦੋਹਾਂ ਅਥਵਾ ਤਿੰਨਾਂ ਗਵਾਹਾਂ ਦੀ ਜ਼ਬਾਨੀ
ਮਰਨ ਵਾਲਾ ਮਾਰਿਆ ਜਾਵੇ ਪਰ ਇੱਕੋਈ ਗਵਾਹ ਦੀ
੭ ਜ਼ਬਾਨੀ ਉਹ ਨਾ ਮਾਰਿਆ ਜਾਵੇ ੦ ਗਵਾਹਾਂ ਦਾ ਹੱਥ
ਮਾਰਨ ਲਈ ਉਸ ਉੱਤੇ ਪਹਿਲ ਕਰੇ ਅਤੇ ਉਸ ਦੇ
ਮਗਰੋਂ ਸਾਰੇ ਲੋਕਾਂ ਦੇ ਹੱਥ । ਇਉਂ ਤੁਸੀਂ ਆਪਣੇ
ਵਿੱਚੋਂ ਏਹ ਬੁਰਿਆਈ ਮਿਟਾ ਦਿਓ ॥

੮ ਜੇ ਤੁਹਾਡੇ ਵਿੱਚ ਕੋਈ ਨਿਆਉਂ ਦੀ ਗੱਲ ਬਹੁਤ
ਕਠਨ ਉੱਠੇ ਅਰਥਾਤ ਆਪੋ ਵਿੱਚ ਦਾ ਖ਼ੂਨ, ਆਪੋ
ਵਿੱਚ ਦਾ ਦਾਵਾ, ਆਪੋ ਵਿੱਚ ਦੀ ਮਾਰ ਕੁਟਾਈ
ਜਿਹੜੀਆਂ ਤੁਹਾਡੇ ਫਾਟਕਾਂ ਦੇ ਅੰਦਰ ਝਗੜੇ ਦੀਆਂ
ਗੱਲਾਂ ਹੋਣ ਤਾਂ ਤੁਸੀਂ ਉੱਠ ਕੇ ਉਸ ਅਸਥਾਨ ਨੂੰ
ਜਾਓ ਜਿਹੜਾ ਯਹੋਵਾਹ ਤੁਹਾਡਾ ਪਰਮੇਸ਼ੁਰ ਚੁਣੇਗਾ ੦
੯ ਤੁਸੀਂ ਉਨ੍ਹਾਂ ਲੇਵੀਆਂ, ਜਾਜਕਾਂ ਅਤੇ ਨਿਆਉਕਾਰਾਂ
ਦੇ ਕੋਲੋਂ ਜਿਹੜੇ ਉਨ੍ਹਾਂ ਦਿਨਾਂ ਵਿੱਚ ਹੋਣ ਜਾ ਕੇ ਪੁੱਛ
ਗਿੱਛ ਕਰੋ । ਓਹ ਤੁਹਾਨੂੰ ਉਸ ਗੱਲ ਦਾ ਫ਼ੈਸਲਾ
੧੦ ਦੱਸਣਗੇ ੦ ਫੇਰ ਤੁਸੀਂ ਉਸ ਫ਼ੈਸਲੇ ਦੇ ਅਨੁਸਾਰ
ਕਰੋ ਜਿਹੜਾ ਓਹ ਤੁਹਾਨੂੰ ਉਸ ਅਸਥਾਨ ਤੋਂ ਦੱਸਣਗੇ
ਜਿਹੜਾ ਯਹੋਵਾਹ ਚੁਣੇਗਾ । ਤੁਸੀਂ ਸਭ ਕੁਝ ਜੋ ਓਹ
ਤੁਹਾਨੂੰ ਦੱਸਣ ਪੂਰਨਤਾਈ ਲਈ ਉਸ ਦੀ ਪਾਲਨਾ
੧੧ ਕਰੋ ੦ ਉਸ ਬਿਵਸਥਾ ਦੇ ਅਨੁਸਾਰ ਜਿਹੜਾ ਓਹ
ਤੁਹਾਨੂੰ ਦੱਸਣ, ਉਸ ਨਿਆਉਂ ਦੇ ਅਨੁਸਾਰ ਜਿਹੜਾ
ਓਹ ਤੁਹਾਨੂੰ ਆਖਣ ਤੁਸੀਂ ਕਰੋ । ਉਸ ਫ਼ੈਸਲੇ ਤੋਂ

* ਇਬਰਾਨੀ ਅਸ਼ੇਰਹ ( ਦੇਵੀ ) ।

ਜਿਹੜਾ ਉਹ ਤੁਹਾਨੂੰ ਦੱਸਣ ਸੱਜੇ ਖੱਬੇ ਨਾ ਮੁੜੋ ੦
੧੨ ਜਿਹੜਾ ਮਨੁੱਖ ਹਿੱਕ ਧੱਕਾ ਕਰ ਕੇ ਜਾਜਕ ਦੀ ਜਿਹੜਾ
ਯਹੋਵਾਹ ਤੁਹਾਡੇ ਪਰਮੇਸ਼ੁਰ ਦੀ ਉਪਾਸਨਾ ਲਈ ਖੜ੍ਹਾ
ਹੈ ਅਥਵਾ ਨਿਆਉਂ ਕਾਰ ਦੀ ਨਾ ਸੁਣੇ ਉਹ ਮਨੁੱਖ ਮਾਰ
ਦਿੱਤਾ ਜਾਵੇ ਇਉਂ ਤੁਸੀਂ ਏਸ ਬੁਰਿਆਈ ਨੂੰ ਇਸਰਾ-
੧੩ ਏਲ ਵਿੱਚੋਂ ਉੱਕਾ ਹੀ ਮਿਟਾ ਦਿਉ ੦ ਸਾਰੀ ਪਰਜਾ
ਸੁਣੇਗੀ ਅਤੇ ਡਰੇਗੀ ਤਾਂ ਫੇਰ ਹਿੱਕ ਧੱਕਾ ਨਾ ਕਰੇਗੀ ॥
੧੪ ਜਦ ਤੁਸੀਂ ਉਸ ਦੇਸ ਵਿੱਚ ਆਓ ਅਤੇ ਕਬਜ਼ਾ
ਕਰ ਕੇ ਉਸ ਵਿੱਚ ਵੱਸ ਜਾਓ ਜਿਹੜਾ ਯਹੋਵਾਹ
ਤੁਹਾਡਾ ਪਰਮੇਸ਼ੁਰ ਤੁਹਾਨੂੰ ਦੇਣ ਵਾਲਾ ਹੈ ਅਤੇ
ਆਖਣ ਲੱਗ ਪਓ ਭਈ ਅਸੀਂ ਆਪਣੇ ਉੱਤੇ ਇੱਕ
ਰਾਜਾ ਆਲੇ ਦੁਆਲੇ ਦੀਆਂ ਕੌਮਾਂ ਵਾਂਙੁ ਟਿੱਕ
੧੫ ਲਈਏ ੦ ਤਾਂ ਤੁਸੀਂ ਜ਼ਰੂਰ ਉਸ ਰਾਜੇ ਨੂੰ ਜਿਸ ਨੂੰ
ਯਹੋਵਾਹ ਤੁਹਾਡਾ ਪਰਮੇਸ਼ੁਰ ਚੁਣੇਗਾ ਆਪਣੇ ਉੱਤੇ
ਟਿੱਕ ਲਓ । ਆਪਣੇ ਭਰਾਵਾਂ ਵਿੱਚੋਂ ਆਪਣੇ ਉੱਤੇ
ਰਾਜਾ ਟਿੱਕ ਲਓ । ਤੁਸੀਂ ਆਪਣੇ ਉੱਤੇ ਕੋਈ ਓਪਰਾ
ਜਿਹੜਾ ਤੁਹਾਡਾ ਭਰਾ ਨਹੀਂ ਟਿਕ ਨਹੀਂ ਸੱਕਦੇ ੦
੧੬ ਪਰ ਉਹ ਆਪਣੇ ਲਈ ਬਹੁਤੇ ਘੋੜੇ ਨਾ ਵਧਾਵੇ, ਨਾ
ਹੀ ਉਹ ਪਰਜਾ ਨੂੰ ਘੋੜੇ ਵਧਾਉਣ ਲਈ ਮਿਸਰ ਵਿੱਚ
ਮੋੜੇ ਕਿਉਂ ਜੋ ਯਹੋਵਾਹ ਨੇ ਤਹਾਨੂੰ ਆਖਿਆ ਹੈ ਕਿ
੧੭ ਤੁਸੀਂ ਉਸ ਰਾਹ ਨੂੰ ਫੇਰ ਨਾ ਮੁੜਿਓ ੦ ਨਾ ਉਹ
ਆਪਣੇ ਲਈ ਤੀਵੀਆਂ ਵਧਾਵੇ ਮਤੇ ਉਸ ਦਾ ਮਨ
ਫਿਰ ਜਾਵੇ, ਨਾ ਉਹ ਆਪਣੇ ਲਈ ਚਾਂਦੀ ਸੋਨਾ
੧੮ ਬਹੁਤ ਵਧਾਵੇ ੦ ਐਉਂ ਹੋਵੇ ਕਿ ਜਦ ਉਹ ਆਪਣੀ
ਰਾਜ ਗੱਦੀ ਉੱਤੇ ਬੈਠੇ ਤਾਂ ਉਹ ਆਪਣੇ ਲਈ ਏਸ
ਬਿਵਸਥਾ ਦੀ ਨਕਲ ਉਸ ਪੋਥੀ ਵਿੱਚੋਂ ਜਿਹੜੀ ਲੇਵੀ
੧੯ ਜਾਜਕਾਂ ਦੇ ਕੋਲ ਹੈ ਲਿਖ ਲਵੇ ੦ ਉਹ ਉਸ ਦੇ ਕੋਲ
ਰਹੇਗੀ । ਉਹ ਜੀਵਨ ਦੇ ਸਾਰੇ ਦਿਨ ਉਸ ਨੂੰ ਪੜ੍ਹੇ
ਤਾਂ ਜੋ ਯਹੋਵਾਹ ਆਪਣੇ ਪਰਮੇਸ਼ੁਰ ਦਾ ਡਰ ਰੱਖਣਾ
ਸਿੱਖੇ ਅਤੇ ਏਸ ਬਿਵਸਥਾ ਦੀਆਂ ਸਾਰੀਆਂ ਗੱਲਾਂ
ਦੀ ਪਾਲਨਾ ਕਰੇ ਅਤੇ ਇਨ੍ਹਾਂ ਬਿਧੀਆਂ ਨੂੰ ਪੂਰਾ
੨੦ ਕਰੇ ੦ ਤਾਂ ਜੋ ਉਸ ਦਾ ਮਨ ਉਸ ਦੇ ਭਰਾਵਾਂ ਉੱਤੇ
ਹੰਕਾਰ ਵਿੱਚ ਨਾ ਆ ਜਾਵੇ, ਨਾਲੇ ਉਹ ਏਸ ਹੁਕਮ-
ਨਾਮੇ ਤੋਂ ਸੱਜੇ ਖੱਬੇ ਨਾ ਮੁੜੇ ਏਸ ਲਈ ਕਿ ਉਹ ਅਤੇ
ਉਸ ਦੇ ਪੁੱਤ੍ਰ ਇਸਰਾਏਲ ਦੇ ਵਿਚਕਾਰ ਆਪਣੇ ਰਾਜ
ਵਿੱਚ ਆਪਣੇ ਦਿਨ ਲੰਮੇ ਕਰਨ ॥

## ੧੮ ਜਾਦੂਗਰੀ ਦੀ ਮਨਾਹੀ ਅਤੇ ਝੂਠੇ ਅਰ ਸੱਚੇ ਨਬੀ ਦੀ ਪਛਾਣ

ਲੇਵੀ ਜਾਜਕਾਂ ਅਰਥਾਤ ਲੇਵੀ ਦੀ ਸਾਰੀ ਗੋਤ
ਦਾ ਕੋਈ ਭਾਗ ਯਾ ਮਿਲਖ ਇਸਰਾਏਲ ਨਾਲ ਨਾ
ਹੋਵੇਗੀ । ਓਹ ਯਹੋਵਾਹ ਦੀਆਂ ਅੱਗ ਦੀਆਂ ਭੇਟਾਂ
੨ ਅਤੇ ਉਹ ਦੀ ਮਿਲਖ ਖਾਣਗੇ ੦ ਪਰ ਉਨ੍ਹਾਂ ਦੀ
ਆਪਣੇ ਭਰਾਵਾਂ ਨਾਲ ਕੋਈ ਮਿਲਖ ਨਹੀਂ । ਯਹੋਵਾਹ
ਹੀ ਉਨ੍ਹਾਂ ਦੀ ਮਿਲਖ ਹੈ ਜਿਵੇਂ ਉਹ ਉਨ੍ਹਾਂ ਨਾਲ
੩ ਬੋਲਿਆ ਸੀ ੦ ਪਰਜਾ ਵੱਲੋਂ ਜਾਜਕਾਂ ਦਾ ਏਹ ਹੱਕ
ਹੋਵੇਗਾ ਜਿਹੜੇ ਬਲੀ ਚੜ੍ਹਾਉਂਦੇ ਹਨ ਭਾਵੇਂ ਬਲਦ
ਭਾਵੇਂ ਲੇਲਾ ਓਹ ਜਾਜਕ ਨੂੰ ਮੋਢਾ, ਦੋਵੇਂ ਗੱਲ੍ਹੀਆਂ
੪ ਅਤੇ ਓਜੜੀ ਦੇਣ ੦ ਆਪਣੇ ਅੰਨ, ਨਵੀਂ ਮੈ, ਤੇਲ
ਦੀ ਪਹਿਲੀ ਪੈਦਾਵਾਰ ਅਤੇ ਆਪਣੇ ਇੱਜੜ ਦੀ
੫ ਪਹਿਲੀ ਮੋਨੀ ਦੀ ਉੱਨ ਉਸ ਨੂੰ ਦਿਓ ੦ ਕਿਉਂ ਜੋ
ਯਹੋਵਾਹ ਤੁਹਾਡੇ ਪਰਮੇਸ਼ੁਰ ਨੇ ਉਹ ਨੂੰ ਤੁਹਾਡੀਆਂ
ਸਾਰੀਆਂ ਗੋਤਾਂ ਵਿੱਚੋਂ ਚੁਣ ਲਿਆ ਹੈ ਕਿ ਉਹ ਅਤੇ
ਉਹ ਦੇ ਪੁੱਤ੍ਰ ਯਹੋਵਾਹ ਦੇ ਨਾਮ ਦੀ ਉਪਾਸਨਾ ਲਈ
ਸਦਾ ਤੀਕ ਖੜੇ ਰਿਹਾ ਕਰਨ ॥
੬ ਜੇ ਕੋਈ ਲੇਵੀ ਤੁਹਾਡੇ ਕਿਸੇ ਫਾਟਕ ਤੋਂ ਸਾਰੇ
ਇਸਰਾਏਲ ਦੇ ਵਿੱਚੋਂ ਜਿੱਥੇ ਉਹ ਰਹਿੰਦਾ ਹੈ ਆਵੇ
ਅਤੇ ਆਪਣੇ ਜੀਅ ਦੀ ਸਾਰੀ ਇੱਛਿਆ ਨਾਲ ਉਸ
ਅਸਥਾਨ ਨੂੰ ਜਾਵੇ ਜਿਹੜਾ ਯਹੋਵਾਹ ਚੁਣੇਗਾ ੦
੭ ਤਦ ਉਹ ਯਹੋਵਾਹ ਆਪਣੇ ਪਰਮੇਸ਼ੁਰ ਦੇ ਨਾਮ ਦੀ
ਉਪਾਸਨਾ ਕਰੇਗਾ ਜਿਵੇਂ ਉਸ ਦੇ ਸਾਰੇ ਲੇਵੀ ਭਰਾ
ਕਰਦੇ ਹਨ ਜਿਹੜੇ ਉੱਥੇ ਯਹੋਵਾਹ ਦੇ ਅੱਗੇ ਖੜੇ
੮ ਰਹਿੰਦੇ ਹਨ ੦ ਜੋ ਕੁਝ ਉਸ ਦੇ ਪਿਉ ਦਾਦਿਆਂ
ਦੀ ਮਿਲਖ ਦੀ ਬਿੱਕਰੀ ਤੋਂ ਹੋਵੇ ਉਸ ਤੋਂ ਬਿਨਾ ਓਹ
੯ ਇੱਕੋ ਜਿਹਾ ਹਿੱਸਾ ਖਾਣ ੦ ਜਦ ਤੁਸੀਂ ਉਸ ਦੇਸ
ਵਿੱਚ ਆਓ ਜਿਹੜਾ ਯਹੋਵਾਹ ਤੁਹਾਡਾ ਪਰਮੇਸ਼ੁਰ
ਤੁਹਾਨੂੰ ਦੇਣ ਵਾਲਾ ਹੈ ਤਾਂ ਤੁਸੀਂ ਇਨ੍ਹਾਂ ਕੌਮਾਂ ਦੇ
੧੦ ਘਿਣਾਉਣੇ ਕੰਮਾਂ ਵਾਂਙੁ ਕਰਨਾ ਨਾ ਸਿੱਖਿਓ ੦ ਤੁਹਾਡੇ
ਵਿੱਚ ਕੋਈ ਨਾ ਪਾਇਆ ਜਾਵੇ ਜਿਹੜਾ ਆਪਣੇ ਪੁੱਤ੍ਰ
ਯਾ ਆਪਣੀ ਧੀ ਨੂੰ ਅੱਗ ਦੇ ਵਿੱਚ ਦੀ ਲੰਘਾਵੇ
ਯਾ ਕੋਈ ਫਾਲ ਪਾਉਣ ਵਾਲਾ, ਮਹੂਰਤ ਵੇਖਣ ਵਾਲਾ,
੧੧ ਮੰਤਰੀ ਯਾ ਜਾਦੂਗਰ ੦ ਝਾੜਾ ਫੂਕੀ ਕਰਨ ਵਾਲਾ,

ਜਿੰਨਾਂ ਤੋਂ ਪੁੱਛਾਂ ਲੈਣ ਵਾਲਾ, ਦਿਓਆਂ ਦਾ ਯਾਰ ਯਾ
੧੨ ਭੂਤਨਿਆਂ ਦਾ ਕੱਢਣ ਵਾਲਾ ੦ ਕਿਉਂ ਜੋ ਜਿਹੜਾ
ਏਹ ਕੰਮ ਕਰੇ ਉਹ ਯਹੋਵਾਹ ਅੱਗੇ ਘਿਣਾਉਣਾ ਹੈ
ਅਤੇ ਇਨ੍ਹਾਂ ਘਿਣਾਉਣੇ ਕੰਮਾਂ ਦੇ ਕਾਰਨ ਯਹੋਵਾਹ
ਤੁਹਾਡਾ ਪਰਮੇਸ਼ੁਰ ਓਹਨਾਂ ਨੂੰ ਤੁਹਾਡੇ ਅੱਗੋਂ ਕੱਢਣ
੧੩ ਵਾਲਾ ਹੈ ੦ ਤੁਸੀਂ ਯਹੋਵਾਹ ਆਪਣੇ ਪਰਮੇਸ਼ੁਰ ਦੇ
੧੪ ਅੱਗੇ ਸੰਪੂਰਨ ਹੋਵੇ ੦ ਕਿਉਂ ਜੋ ਏਹ ਕੌਮਾਂ ਜਿਨ੍ਹਾਂ ਨੂੰ
ਤੁਸੀਂ ਕੱਢਣ ਲੱਗੇ ਹੋ ਮਹੂਰਤ ਵੇਖਣ ਵਾਲਿਆਂ ਦੀ
ਅਤੇ ਫਾਲ ਪਾਉਣ ਵਾਲਿਆਂ ਦੀ ਸੁਣਦੀਆਂ ਹਨ
ਪਰ ਯਹੋਵਾਹ ਤੁਹਾਡਾ ਪਰਮੇਸ਼ੁਰ ਤੁਹਾਨੂੰ ਇਉਂ ਕਰਨ
੧੫ ਨਹੀਂ ਦਿੰਦਾ ੦ ਤੁਹਾਡੇ ਵਿੱਚੋਂ ਅਰਥਾਤ ਤੁਹਾਡੇ
ਭਰਾਵਾਂ ਵਿੱਚੋਂ ਯਹੋਵਾਹ ਤੁਹਾਡਾ ਪਰਮੇਸ਼ੁਰ ਮੇਰੇ
ਵਰਗਾ ਤੁਹਾਡੇ ਲਈ ਇੱਕ ਨਬੀ ਖੜਾ ਕਰੇਗਾ, ਤੁਸੀਂ
੧੬ ਉਸ ਦੀ ਸੁਣਿਓ ੦ ਉਸ ਸਾਰੇ ਦੇ ਅਨੁਸਾਰ ਜਿਹੜਾ
ਤੁਸਾਂ ਯਹੋਵਾਹ ਆਪਣੇ ਪਰਮੇਸ਼ੁਰ ਤੋਂ ਹੋਰੇਬ ਉੱਤੇ
ਸਭਾ ਦੇ ਦਿਨ ਏਹ ਆਖ ਕੇ ਮੰਗਿਆ ਕਿ ਅਸੀਂ ਫੇਰ
ਯਹੋਵਾਹ ਆਪਣੇ ਪਰਮੇਸ਼ੁਰ ਦੀ ਅਵਾਜ਼ ਨਾ ਸੁਣੀਏ
ਨਾ ਫੇਰ ਏਹ ਵੱਡੀ ਅੱਗ ਵੇਖੀਏ ਤਾਂ ਜੋ ਅਸੀਂ ਮਰ
੧੭ ਨਾ ਜਾਈਏ ੦ ਤਾਂ ਯਹੋਵਾਹ ਨੇ ਮੈਨੂੰ ਆਖਿਆ ਕਿ
੧੮ ਜੋ ਕੁਝ ਓਹ ਬੋਲੇ ਹਨ ਸੋ ਠੀਕ ਹੈ ੦ ਮੈਂ ਉਨ੍ਹਾਂ ਲਈ
ਉਨ੍ਹਾਂ ਦੇ ਭਰਾਵਾਂ ਵਿੱਚੋਂ ਤੇਰੇ ਵਰਗਾ ਇੱਕ ਨਬੀ ਖੜਾ
ਕਰਾਂਗਾ ਅਤੇ ਮੈਂ ਆਪਣੇ ਸ਼ਬਦ ਉਸ ਦੇ ਮੂੰਹ ਵਿੱਚ
ਪਾਵਾਂਗਾ ਅਤੇ ਉਹ ਏਹ ਸਾਰੇ ਹੁਕਮ ਜਿਹੜੇ ਮੈਂ
੧੯ ਉਹ ਨੂੰ ਦਿਆਂਗਾ ਉਨ੍ਹਾਂ ਨੂੰ ਦੱਸੇਗਾ ੦ ਤਾਂ ਐਉਂ
ਹੋਵੇਗਾ ਕਿ ਜਿਹੜਾ ਮਨੁੱਖ ਮੇਰੇ ਸ਼ਬਦ ਨਾ ਸੁਣੇਗਾ
ਜੋ ਉਹ ਮੇਰੇ ਨਾਮ ਉੱਤੇ ਬੋਲੇਗਾ ਮੈਂ ਉਸ ਤੋਂ ਉਸ
੨੦ ਦਾ ਲੇਖਾ ਲਵਾਂਗਾ ੦ ਪਰ ਉਹ ਨਬੀ ਜਿਹੜਾ ਹਿੱਕ
ਧੱਕੇ ਨਾਲ ਮੇਰੇ ਨਾਮ ਉੱਤੇ ਬਚਨ ਬੋਲੇ ਜਿਹ ਦਾ ਮੈਂ
ਬੋਲਣ ਦਾ ਹੁਕਮ ਨਹੀਂ ਦਿੱਤਾ ਅਥਵਾ ਜਿਹੜਾ ਦੂਜੇ
ਦੇਵਤਿਆਂ ਦੇ ਨਾਉਂ ਉੱਤੇ ਬੋਲੇਗਾ ਉਹ ਨਬੀ
੨੧ ਮਾਰਿਆ ਜਾਵੇ ੦ ਜੇ ਤੁਸੀਂ ਆਪਣੇ ਮਨ ਵਿੱਚ ਆਖੋ
ਭਈ ਅਸੀਂ ਉਸ ਬਚਨ ਨੂੰ ਜਿਹੜਾ ਯਹੋਵਾਹ ਨਹੀਂ
੨੨ ਬੋਲਿਆ ਕਿਵੇਂ ਜਾਣੀਏ ? ੦ ਜਦ ਉਹ ਨਬੀ ਯਹੋਵਾਹ
ਦੇ ਨਾਮ ਉੱਤੇ ਬੋਲੇ ਅਤੇ ਉਹ ਗੱਲ ਪੂਰੀ ਨਾ ਹੋਵੇ,
ਨਾ ਹੀ ਉਹ ਬੀਤੇ ਤਾਂ ਏਹ ਉਹ ਗੱਲ ਹੈ ਜਿਹੜੀ
ਯਹੋਵਾਹ ਨਹੀਂ ਬੋਲਿਆ । ਉਹ ਨਬੀ ਹਿੱਕ ਧੱਕੇ
ਨਾਲ ਉਹ ਗੱਲ ਬੋਲਿਆ, ਤੁਸੀਂ ਉਸ ਤੋਂ ਨਾ
ਡਰੋ ॥

## ਪਨਾਹ ਨਗਰ ਅਤੇ ਝੂਠੇ ਗਵਾਹ

੧੯ ਜਦ ਯਹੋਵਾਹ ਤੁਹਾਡਾ ਪਰਮੇਸ਼ੁਰ ਉਨ੍ਹਾਂ ਕੌਮਾਂ
ਨੂੰ ਵੱਢ ਸੁੱਟੇ ਜਿਨ੍ਹਾਂ ਦਾ ਦੇਸ ਯਹੋਵਾਹ ਤੁਹਾਡਾ
ਪਰਮੇਸ਼ੁਰ ਤੁਹਾਨੂੰ ਦੇਣ ਵਾਲਾ ਹੈ ਅਤੇ ਉਨਾਂ ਉੱਤੇ
ਤੁਸੀਂ ਕਬਜ਼ਾ ਕਰ ਕੇ ਓਹਨਾਂ ਦੇ ਸ਼ਹਿਰਾਂ ਅਤੇ ਘਰਾਂ
੨ ਵਿੱਚ ਵੱਸਣ ਲੱਗ ਪਵੋ ੦ ਤਾਂ ਤੁਸੀਂ ਤਿੰਨ ਸ਼ਹਿਰ
ਆਪਣੇ ਲਈ ਉਸ ਦੇਸ ਵਿੱਚੋਂ ਜਿਹੜਾ ਯਹੋਵਾਹ
ਤੁਹਾਡਾ ਪਰਮੇਸ਼ੁਰ ਤੁਹਾਨੂੰ ਕਬਜ਼ਾ ਕਰਨ ਲਈ ਦੇਣ
੩ ਵਾਲਾ ਹੈ ਵੱਖਰੇ ਰੱਖਿਓ ੦ ਤੁਸੀਂ ਆਪਣੇ ਰਾਹ ਠੀਕ
ਕਰ ਲਿਓ ਅਤੇ ਆਪਣੇ ਦੇਸ ਦੀਆਂ ਹੱਦਾਂ ਨੂੰ
ਜਿਹੜਾ ਯਹੋਵਾਹ ਤੁਹਾਡਾ ਪਰਮੇਸ਼ੁਰ ਤੁਹਾਨੂੰ ਮਿਲਖ
ਵਿੱਚ ਦਿੰਦਾ ਹੈ ਤਿੰਨੀਂ ਥਾਂਈਂ ਵੰਡ ਲਿਓ ਤਾਂ ਜੋ ਹਰ
੪ ਖ਼ੂਨੀ ਉੱਥੇ ਨੱਠ ਜਾਵੇ ੦ ਏਹ ਉਸ ਖ਼ੂਨੀ ਦੀ ਗੱਲ
ਹੈ ਜੋ ਉੱਥੇ ਨੱਠ ਕੇ ਜੀਵੇ ਜਿਹੜਾ ਆਪਣੇ ਗੁਆਂਢੀ
ਨੂੰ ਵਿੱਸਰ ਭੋਲੇ ਮਾਰ ਸੁੱਟੇ ਅਤੇ ਉਸ ਦਾ ਉਹ ਦੇ
੫ ਨਾਲ ਪਹਿਲਾਂ ਕੋਈ ਵੈਰ ਨਹੀਂ ਸੀ ੦ ਜਿਵੇਂ ਕੋਈ
ਮਨੁੱਖ ਆਪਣੇ ਗੁਆਂਢੀ ਨਾਲ ਬਣ ਵਿੱਚੋਂ ਲੱਕੜੀ
ਵੱਢਣ ਜਾਵੇ ਅਤੇ ਜਦ ਉਸ ਦਾ ਹੱਥ ਰੁੱਖ ਦੇ ਵੱਢਣ
ਲਈ ਕੁਹਾੜੀ ਦਾ ਇੱਕ ਟੱਕ ਮਾਰੇ ਅਤੇ ਫਲ ਦਸਤੇ
ਤੋਂ ਘਸ ਕੇ ਨਿੱਕਲ ਜਾਵੇ ਅਤੇ ਉਸ ਦੇ ਗੁਆਂਢੀ
ਉੱਤੇ ਇਉਂ ਪਵੇ ਕਿ ਉਹ ਮਰ ਜਾਵੇ ਤਾਂ ਉਹ ਇਨ੍ਹਾਂ
ਸ਼ਹਿਰਾਂ ਵਿੱਚੋਂ ਇੱਕ ਨੂੰ ਨੱਠ ਜਾਵੇ ਅਤੇ ਜੀਉਂਦਾ
੬ ਰਹੇ ੦ ਐਉਂ ਨਾ ਹੋਵੇ ਭਈ ਖ਼ੂਨ ਦਾ ਬਦਲਾ ਲੈਣ
ਵਾਲਾ ਜਦ ਉਸ ਦਾ ਮਨ ਜਲ ਰਿਹਾ ਹੈ ਖ਼ੂਨੀ ਦੇ
ਮਗਰ ਪੈ ਕੇ ਏਸ ਲਈ ਕਿ ਉਹ ਰਾਹ ਬਹੁਤ ਲੰਮਾ
ਹੈ ਉਸ ਨੂੰ ਫੜ ਲਵੇ ਅਤੇ ਜਾਨ ਤੋਂ ਮਾਰ ਦੇਵੇ ਪਰ
ਉਹ ਮਰਨ ਜੋਗ ਨਹੀਂ ਸੀ ਕਿਉਂ ਜੋ ਉਸ ਦਾ ਉਹ
੭ ਦੇ ਨਾਲ ਪਹਿਲਾਂ ਕੋਈ ਵੈਰ ਨਹੀਂ ਸੀ ੦ ਏਸ ਲਈ
ਮੈਂ ਤੁਹਾਨੂੰ ਹੁਕਮ ਦਿੰਦਾ ਹਾਂ ਕਿ ਆਪਣੇ ਲਈ ਤਿੰਨ
੮ ਸ਼ਹਿਰ ਵੱਖਰੇ ਰੱਖ ਲਓ ੦ ਜਦ ਯਹੋਵਾਹ ਤੁਹਾਡਾ
ਪਰਮੇਸ਼ੁਰ ਤੁਹਾਡੀਆਂ ਹੱਦਾਂ ਨੂੰ ਵਧਾ ਦੇਵੇ ਜਿਵੇਂ ਉਸ
ਤੁਹਾਡੇ ਪਿਉ ਦਾਦਿਆਂ ਨਾਲ ਸੌਂਹ ਖਾਧੀ ਅਤੇ ਉਹ
ਤੁਹਾਨੂੰ ਉਹ ਸਾਰਾ ਦੇਸ ਦੇ ਦੇਵੇ ਜਿਹ ਦੇ ਦੇਣ ਦਾ

ਬਚਨ ਉਸ ਤੁਹਾਡੇ ਪਿਉ ਦਾਦਿਆਂ ਨਾਲ ਕੀਤਾ
੯ ਸੀ ੦ ਤਦ ਤੁਸੀਂ ਏਹ ਸਾਰਾ ਹੁਕਮਨਾਮਾ ਜਿਹੜਾ
ਮੈਂ ਅੱਜ ਤੁਹਾਨੂੰ ਦਿੰਦਾ ਹਾਂ ਪੂਰਾ ਕਰਨ ਲਈ ਏਸ
ਦੀ ਪਾਲਨਾ ਕਰੋ ਅਰਥਾਤ ਤੁਸੀਂ ਯਹੋਵਾਹ ਆਪਣੇ
ਪਰਮੇਸ਼ੁਰ ਨਾਲ ਪ੍ਰੇਮ ਰੱਖੋ ਅਤੇ ਉਸ ਦਿਆਂ ਰਾਹਾਂ
ਉੱਤੇ ਸਦਾ ਤੀਕ ਚੱਲੋ ਤਾਂ ਮੈਂ ਤੁਹਾਨੂੰ ਤਿੰਨ ਸ਼ਹਿਰ
੧੦ ਹੋਰ ਇਨ੍ਹਾਂ ਤਿੰਨਾਂ ਦੇ ਨਾਲ ਦਿਆਂਗਾ ੦ ਤਾਂ ਜੋ
ਬੇਦੋਸ਼ੇ ਦਾ ਖ਼ੂਨ ਤੁਹਾਡੇ ਦੇਸ ਵਿੱਚ ਜਿਹੜਾ ਯਹੋਵਾਹ
ਤੁਹਾਡਾ ਪਰਮੇਸ਼ੁਰ ਤੁਹਾਨੂੰ ਮਿਲਖ ਲਈ ਦਿੰਦਾ ਹੈ
ਵਹਾਇਆ ਨਾ ਜਾਵੇ ਅਤੇ ਇਉਂ ਤੁਹਾਡੇ ਉੱਤੇ ਖ਼ੂਨ
ਆਵੇ ॥
੧੧ ਪਰ ਜੇ ਕੋਈ ਮਨੁੱਖ ਆਪਣੇ ਗੁਆਂਢੀ ਨਾਲ ਵੈਰ
ਰੱਖਦਾ ਹੋਇਆ ਉਸ ਦੀ ਘਾਤ ਵਿੱਚ ਲੱਗੇ ਅਤੇ
ਉਸ ਉੱਤੇ ਉੱਠ ਕੇ ਉਸ ਦੀ ਜਾਨ ਨੂੰ ਇਉਂ ਮਾਰੇ ਕਿ
ਉਹ ਮਰ ਜਾਵੇ ਅਤੇ ਉਹ ਇਨ੍ਹਾਂ ਸ਼ਹਿਰਾਂ ਵਿੱਚੋਂ ਇੱਕ
੧੨ ਨੂੰ ਨੱਠ ਜਾਵੇ ੦ ਤਾਂ ਉਸ ਦੇ ਸ਼ਹਿਰ ਦੇ ਬਜ਼ੁਰਗ
ਉਹ ਨੂੰ ਫੜ ਕੇ ਉੱਥੋਂ ਮੋੜ ਲੈ ਆਉਣ ਅਤੇ ਉਹ ਨੂੰ
ਲਹੂ ਦਾ ਬਦਲਾ ਲੈਣ ਵਾਲੇ ਦੇ ਹੱਥ ਵਿੱਚ ਦੇਣ
੧੩ ਭਈ ਉਹ ਮਾਰਿਆ ਜਾਵੇ ੦ ਤੁਹਾਡੀ ਅੱਖ ਉਹ ਦੇ
ਉੱਤੇ ਤਰਸ ਨਾ ਖਾਵੇ ਪਰ ਤੁਸੀਂ ਉਸ ਨਿਰਦੋਸ਼ ਦੇ
ਖ਼ੂਨ ਨੂੰ ਇਸਰਾਏਲ ਵਿੱਚੋਂ ਮਿਟਾ ਦਿਓ ਤਾਂ ਜੋ ਤੁਹਾਡਾ
ਭਲਾ ਹੋਵੇ ॥
੧੪ ਤੁਸੀਂ ਆਪਣੇ ਗੁਆਂਢੀ ਦੀਆਂ ਹੱਦਾਂ ਨਾ
ਸਰਕਾਓ ਜਿਹੜੀਆਂ ਉਨ੍ਹਾਂ ਨੇ ਪਹਿਲਾਂ ਤੇਰੀ ਮਿਲਖ
ਵਿੱਚ ਬੰਨ੍ਹੀਆਂ ਹੋਈਆਂ ਹਨ ਜਿਹੜੀ ਤੁਸੀਂ ਉਸ
ਧਰਤੀ ਵਿੱਚ ਲਓਗੇ ਜੋ ਯਹੋਵਾਹ ਤੁਹਾਡਾ ਪਰਮੇਸ਼ੁਰ
ਤੁਹਾਨੂੰ ਕਬਜ਼ਾ ਕਰਨ ਲਈ ਦੇਣ ਵਾਲਾ ਹੈ ॥
੧੫ ਇੱਕੋ ਹੀ ਗਵਾਹ ਕਿਸੇ ਮਨੁੱਖ ਉੱਤੇ ਉਸ ਦੀ
ਕਿਸੇ ਬੁਰਿਆਈ ਅਥਵਾ ਉਸ ਦੇ ਕਿਸੇ ਵੀ ਪਾਪ ਦੇ
ਕਾਰਨ ਜਿਹੜਾ ਉਸ ਨੇ ਕੀਤਾ ਹੋਵੇ ਨਾ ਉੱਠੇ। ਦੋ
ਯਾ ਤਿੰਨ ਗਵਾਹਾਂ ਦੀ ਜ਼ਬਾਨੀ ਗੱਲ ਪੱਕੀ ਸਮਝੀ
੧੬ ਜਾਵੇ ੦ ਜੇ ਕੋਈ ਜ਼ਾਲਮ ਗਵਾਹ ਕਿਸੇ ਮਨੁੱਖ ਉੱਤੇ
ਉੱਠੇ ਤਾਂ ਜੋ ਉਸ ਦੇ ਵਿਰੁੱਧ ਬੇਈਮਾਨ ਹੋਣ ਦੀ
੧੭ ਗਵਾਹੀ ਦੇਵੇ ੦ ਤਾਂ ਦੋਨੋਂ ਮਨੁੱਖ ਜਿਨ੍ਹਾਂ ਦੇ ਵਿੱਚ
ਝਗੜਾ ਹੈ ਯਹੋਵਾਹ ਦੇ ਸਨਮੁਖ ਖੜੇ ਕੀਤੇ ਜਾਣ
ਅਰਥਾਤ ਉਨ੍ਹਾਂ ਦਿਨਾਂ ਦੇ ਜਾਜਕਾਂ ਅਤੇ ਨਿਆਈਆਂ
੧੮ ਦੇ ਅੱਗੇ ੦ ਤਾਂ ਓਹ ਨਿਆਈ ਚੰਗੀ ਤਰਾਂ ਪੁੱਛ ਗਿੱਛ
ਕਰਨ ਅਤੇ ਵੇਖੋ, ਜੇ ਉਹ ਗਵਾਹ ਝੂਠਾ ਗਵਾਹ ਹੋਵੇ
ਅਤੇ ਆਪਣੇ ਭਰਾ ਦੇ ਵਿਰੁੱਧ ਝੂਠੀ ਗਵਾਹੀ ਦਿੱਤੀ
੧੯ ਹੋਵੇ ੦ ਤਾਂ ਤੁਸੀਂ ਉਸ ਨਾਲ ਓਵੇਂ ਹੀ ਕਰਨਾ ਜਿਵੇਂ
ਉਸ ਆਪਣੇ ਭਰਾ ਨਾਲ ਕਰਨ ਦਾ ਪਰੋਜਨ ਕੀਤਾ
ਸੀ, ਇਉਂ ਤੁਸੀਂ ਆਪਣੇ ਵਿੱਚੋਂ ਏਹ ਬੁਰਿਆਈ
੨੦ ਮਿਟਾ ਸੁੱਟਿਓ ੦ ਤਾਂ ਬਾਕੀ ਦੇ ਲੋਕ ਸੁਣਨਗੇ ਅਤੇ
ਡਰਨਗੇ ਅਤੇ ਫੇਰ ਅਜੇਹੀ ਬੁਰਿਆਈ ਤੁਹਾਡੇ ਵਿੱਚ
੨੧ ਨਾ ਕਰਨਗੇ ੦ ਤੁਹਾਡੀਆਂ ਅੱਖਾਂ ਉਸ ਉੱਤੇ ਤਰਸ ਨਾ
ਖਾਣ। ਜਾਨ ਦੇ ਵੱਟੇ ਜਾਨ, ਅੱਖ ਦੇ ਵੱਟੇ ਅੱਖ,
ਦੰਦ ਦੇ ਵੱਟੇ ਦੰਦ, ਹੱਥ ਦੇ ਵੱਟੇ ਹੱਥ ਅਤੇ ਪੈਰ
ਦੇ ਵੱਟੇ ਪੈਰ॥

## ਜੁੱਧ ਕਰਨ ਦਾ ਢੰਗ

**੨੦** ਜਦ ਤੁਸੀਂ ਆਪਣੇ ਵੈਰੀਆਂ ਨਾਲ ਜੁੱਧ ਕਰਨ
ਲਈ ਨਿੱਕਲੋ ਤਾਂ ਘੋੜੇ, ਰਥ ਅਤੇ ਆਪਣੇ ਤੋਂ ਬਹੁਤ
ਸਾਰੇ ਲੋਕਾਂ ਨੂੰ ਵੇਖ ਕੇ ਉਨ੍ਹਾਂ ਤੋਂ ਡਰ ਨਾ ਜਾਓ ਕਿਉਂ
ਜੋ ਯਹੋਵਾਹ ਤੁਹਾਡਾ ਪਰਮੇਸ਼ੁਰ ਤੁਹਾਡੇ ਸੰਗ ਹੈ
ਜਿਹੜਾ ਤੁਹਾਨੂੰ ਮਿਸਰ ਦੇਸ ਤੋਂ ਉਤਾਹਾਂ ਲਿਆ-
੨ ਇਆ ੦ ਤਾਂ ਐਉਂ ਹੋਵੇਗਾ ਕਿ ਜਦ ਤੁਸੀਂ ਜੁੱਧ ਦੇ
ਨੇੜੇ ਜਾਓ ਤਾਂ ਜਾਜਕ ਲੋਕਾਂ ਦੇ ਕੋਲ ਜਾ ਕੇ ਉਨ੍ਹਾਂ ਨਾਲ
੩ ਗੱਲ ਕਰੇ ੦ ਅਤੇ ਉਹ ਉਨ੍ਹਾਂ ਨੂੰ ਆਖੇ ਕਿ ਸੁਣੋ ਹੇ
ਇਸਰਾਏਲ, ਤੁਸੀਂ ਅੱਜ ਦੇ ਦਿਨ ਆਪਣੇ ਵੈਰੀਆਂ
ਨਾਲ ਜੁੱਧ ਕਰਨ ਲਈ ਨੇੜੇ ਆਏ ਹੋ। ਤੁਹਾਡਾ ਮਨ
ਢਿੱਲਾ ਨਾ ਪੈ ਜਾਵੇ, ਨਾ ਤੁਸੀਂ ਡਰੋ ਨਾ ਘਬਰਾਓ ਅਤੇ
੪ ਨਾ ਉਨ੍ਹਾਂ ਦੇ ਅੱਗੋਂ ਕੰਬੋ ੦ ਕਿਉਂ ਜੋ ਯਹੋਵਾਹ
ਤੁਹਾਡਾ ਪਰਮੇਸ਼ੁਰ ਤੁਹਾਡੇ ਨਾਲ ਜਾਂਦਾ ਹੈ ਕਿ ਉਹ
ਤੁਹਾਡੇ ਲਈ ਤੁਹਾਡੇ ਵੈਰੀਆਂ ਨਾਲ ਤੁਹਾਨੂੰ ਬਚਾਉਣ
੫ ਲਈ ਜੁੱਧ ਕਰੇ ੦ ਫੇਰ ਹੁੱਦੇਦਾਰ ਲੋਕਾਂ ਨੂੰ ਬੋਲਣ,
ਕਿਹੜਾ ਉਹ ਮਨੁੱਖ ਹੈ ਜਿਸ ਨੇ ਨਵਾਂ ਘਰ ਬਣਾਇਆ
ਹੋਵੇ ਪਰ ਉਸ ਦੀ ਚੱਠ ਨਾ ਕੀਤੀ ਹੋਵੇ ? ਉਹ
ਆਪਣੇ ਘਰ ਨੂੰ ਮੁੜ ਜਾਵੇ ਮਤੇ ਉਹ ਜੁੱਧ ਵਿੱਚ ਮਰ
੬ ਜਾਵੇ ਅਤੇ ਦੂਜਾ ਮਨੁੱਖ ਉਸ ਦੀ ਚੱਠ ਕਰੇ ੦ ਅਤੇ
ਕਿਹੜਾ ਮਨੁੱਖ ਹੈ ਜਿਸ ਨੇ ਅੰਗੂਰੀ ਬਾਗ ਲਾਇਆ
ਹੋਵੇ ਪਰ ਉਸ ਦਾ ਫਲ ਨਾ ਵਰਤਿਆ ਹੋਵੇ ? ਉਹ
ਵੀ ਆਪਣੇ ਘਰ ਨੂੰ ਮੁੜ ਜਾਵੇ ਮਤੇ ਉਹ ਜੁੱਧ ਵਿੱਚ

ਮਰ ਜਾਵੇ ਅਤੇ ਦੂਜਾ ਮਨੁੱਖ ਉਸ ਦਾ ਫਲ ਵਰਤੇ ੦
੭ ਅਤੇ ਕਿਹੜਾ ਮਨੁੱਖ ਹੈ ਜਿਸ ਨੇ ਕਿਸੇ ਤੀਵੀਂ ਨਾਲ
ਕੁੜਮਾਈ ਕੀਤੀ ਹੋਵੇ ਪਰ ਉਸ ਨੂੰ ਲਿਆਂਦਾ ਨਾ ਹੋਵੇ ?
ਉਹ ਵੀ ਆਪਣੇ ਘਰ ਨੂੰ ਮੁੜ ਜਾਵੇ ਮਤੇ ਉਹ
ਜੁੱਧ ਵਿੱਚ ਮਰ ਜਾਵੇ ਅਤੇ ਦੂਜਾ ਮਨੁੱਖ ਉਸ ਨੂੰ ਲੈ
੮ ਆਵੇ ੦ ਫੇਰ ਹੁੱਦੇਦਾਰ ਲੋਕਾਂ ਨੂੰ ਹੋਰ ਬੋਲਣ, ਕਿਹੜਾ
ਮਨੁੱਖ ਡਰਦਾ ਅਤੇ ਆਪਣੇ ਮਨ ਵਿੱਚ ਢਿੱਲਾ ਹੈ ?
ਉਹ ਵੀ ਆਪਣੇ ਘਰ ਨੂੰ ਮੁੜ ਜਾਵੇ ਮਤੇ ਉਸ ਦੇ
ਭਰਾਵਾਂ ਦੇ ਦਿਲ ਉਸ ਦੇ ਦਿਲ ਵਾਂਙੁ ਢਲ ਜਾਣ ੦
੯ ਤਾਂ ਐਉਂ ਹੋਵੇਗਾ ਕਿ ਜਦ ਹੁੱਦੇਦਾਰ ਲੋਕਾਂ ਨਾਲ
ਬੋਲ ਚੁੱਕਣ ਤਾਂ ਓਹ ਸੈਨਾ ਲਈ ਲੋਕਾਂ ਉੱਤੇ
ਸਰਦਾਰ ਠਹਿਰਾਉਣ ॥
੧੦ ਜਦ ਤੁਸੀਂ ਕਿਸੇ ਸ਼ਹਿਰ ਉੱਤੇ ਜੁੱਧ ਕਰਨ ਲਈ
ਨੇੜੇ ਜਾਓ ਤਾਂ ਤੁਸੀਂ ਉਸ ਨੂੰ ਸੁਲਾਹ ਲਈ ਹੋਕਾ
੧੧ ਦਿਓ ੦ ਜੇ ਕਰ ਉਹ ਤੁਹਾਨੂੰ ਸੁਲਾਹ ਦਾ ਉੱਤਰ
ਦੇਵੇ ਅਤੇ ਤੁਹਾਡੇ ਲਈ ਫਾਟਕ ਖੋਲ੍ਹ ਦੇਵੇ ਤਾਂ ਐਉਂ
ਹੋਵੇਗਾ ਕਿ ਉੱਥੇ ਦੇ ਸਾਰੇ ਲੋਕ ਤੁਹਾਡੇ ਬੇਗਾਰੀ ਹੋ
੧੨ ਕੇ ਤੁਹਾਡੀ ਟਹਿਲ ਸੇਵਾ ਕਰਨ ੦ ਜੇ ਉਹ ਤੁਹਾਡੇ
ਨਾਲ ਸੁਲਾਹ ਨਾ ਕਰੇ ਪਰ ਤੁਹਾਡੇ ਨਾਲ ਜੁੱਧ ਕਰੇ ਤਾਂ
੧੩ ਤੁਸੀਂ ਉਸ ਦੇ ਦੁਆਲੇ ਘੇਰਾ ਪਾ ਲਓ ੦ ਜਦ
ਯਹੋਵਾਹ ਤੁਹਾਡਾ ਪਰਮੇਸ਼ੁਰ ਉਸ ਨੂੰ ਤੁਹਾਡੇ ਹੱਥਾਂ
ਵਿੱਚ ਦੇ ਦੇਵੇ ਤਾਂ ਤੁਸੀਂ ਉਸ ਦੇ ਸਾਰੇ ਨਰ ਤੇਗ ਦੀ
੧੪ ਧਾਰ ਨਾਲ ਵੱਢ ਸੁੱਟੋ ੦ ਪਰ ਤੀਵੀਆਂ, ਨਿਆਣੇ,
ਡੰਗਰ ਅਤੇ ਉਸ ਸ਼ਹਿਰ ਦਾ ਸਭ ਕੁਝ ਅਰਥਾਤ
ਸਾਰਾ ਲੁੱਟ ਦਾ ਮਾਲ ਤੁਸੀਂ ਆਪਣੇ ਲਈ ਲੁੱਟ ਲਓ
ਅਤੇ ਆਪਣੇ ਵੈਰੀਆਂ ਦੀ ਲੁੱਟ ਤੋਂ ਜਿਹੜੀ
ਯਹੋਵਾਹ ਤੁਹਾਡੇ ਪਰਮੇਸ਼ੁਰ ਨੇ ਤੁਹਾਨੂੰ ਦਿੱਤੀ ਹੈ ਤੁਸੀਂ
੧੫ ਖਾਓ ੦ ਏਦਾਂ ਹੀ ਤੁਸੀਂ ਸਾਰਿਆਂ ਸ਼ਹਿਰਾਂ ਨਾਲ ਕਰੋ
ਜਿਹੜੇ ਤੁਹਾਥੋਂ ਬਹੁਤ ਦੁਰੇਡੇ ਹਨ ਪਰ ਓਹ ਇਨ੍ਹਾਂ
੧੬ ਕੌਮਾਂ ਦੇ ਸ਼ਹਿਰ ਨਹੀਂ ਹਨ ੦ ਸਗੋਂ ਤੁਸੀਂ ਇਨ੍ਹਾਂ
ਲੋਕਾਂ ਦੇ ਸ਼ਹਿਰਾਂ ਵਿੱਚੋਂ ਜਿਹੜੇ ਯਹੋਵਾਹ ਤੁਹਾਡਾ
ਪਰਮੇਸ਼ੁਰ ਤੁਹਾਨੂੰ ਮਿਲਖ ਵਿੱਚ ਦਿੰਦਾ ਹੈ ਕੋਈ ਪ੍ਰਾਣੀ
੧੭ ਜੀਉਂਦਾ ਨਾ ਰਹਿਣ ਦਿਓ ੦ ਪਰ ਜਿਵੇਂ ਯਹੋਵਾਹ
ਤੁਹਾਡੇ ਪਰਮੇਸ਼ੁਰ ਨੇ ਤੁਹਾਨੂੰ ਹੁਕਮ ਦਿੱਤਾ ਸੀ ਹਿੱਤੀਆਂ,
ਅਮੋਰੀਆਂ, ਕਨਾਨੀਆਂ, ਫਰਿੱਜ਼ੀਆਂ, ਹਿੱਵੀਆਂ ਅਤੇ
੧੮ ਯਬੂਸੀਆਂ ਦਾ ਸੱਤਿਆ ਨਾਸ ਕਰ ਦਿਓ ੦ ਤਾਂ ਜੋ
ਓਹ ਤੁਹਾਨੂੰ ਆਪਣੇ ਜਿਹੇ ਘਿਣਾਉਣੇ ਕੰਮ ਕਰਨਾ ਨਾ
ਸਿਖਾਉਣ ਜਿਹੜੇ ਉਨ੍ਹਾਂ ਨੇ ਆਪਣੇ ਦੇਵਤਿਆਂ ਲਈ
ਕੀਤੇ ਹਨ ਅਤੇ ਇਉਂ ਤੁਸੀਂ ਯਹੋਵਾਹ ਆਪਣੇ
ਪਰਮੇਸ਼ੁਰ ਦਾ ਪਾਪ ਕਰੋ ॥
੧੯ ਜਦ ਤੁਸੀਂ ਕਿਸੇ ਸ਼ਹਿਰ ਨੂੰ ਢੇਰ ਚਿਰ ਤੀਕ ਉਸ
ਦੇ ਫੜਨ ਨੂੰ ਜੁੱਧ ਕਰ ਕੇ ਘੇਰ ਛੱਡੋ ਤਾਂ ਤੁਸੀਂ ਉਸ
ਦੇ ਬਿਰਛਾਂ ਨੂੰ ਕੁਹਾੜੀ ਦੇ ਟੱਕਾਂ ਨਾਲ ਨਾਸ ਨਾ ਕਰੋ
ਕਿਉਂ ਜੋ ਤੁਸੀਂ ਉਨ੍ਹਾਂ ਤੋਂ ਖਾਓਗੇ, ਇਸ ਲਈ ਤੁਸੀਂ
ਉਨ੍ਹਾਂ ਨੂੰ ਵੱਢ ਨਾ ਸੁੱਟੋ। ਭਲਾ, ਖੇਤ ਦਾ ਬਿਰਛ
ਆਦਮੀ ਜਿਹਾ ਹੈ ਕਿ ਉਹ ਤੁਹਾਡੇ ਅੱਗੋਂ ਘੇਰਿਆ
੨੦ ਜਾਵੇ ? ੦ ਕੇਵਲ ਓਹ ਬਿਰਛ ਜਿਹੜੇ ਤੁਸੀਂ ਜਾਣਦੇ
ਹੋ ਕਿ ਫਲ ਦਾਰ ਨਹੀਂ ਓਹਨਾਂ ਨੂੰ ਤੁਸੀਂ ਨਾਸ ਕਰ
ਦਿਓ ਅਤੇ ਵੱਢ ਸੁੱਟੋ, ਇਉਂ ਤੁਸੀਂ ਉਸ ਸ਼ਹਿਰ ਦੇ
ਵਿਰੁੱਧ ਜਿਹੜਾ ਤੁਹਾਡੇ ਨਾਲ ਜੁੱਧ ਕਰਦਾ ਹੈ ਘੇਰੇ
ਵਾਲੀ ਕੰਧ ਬਣਾਓ ਜਦ ਤੀਕ ਉਹ ਜਿੱਤਿਆ ਨਾ
ਜਾਵੇ ॥

# ੨੧

ਅਣਜਾਤੇ ਖ਼ੂਨ ਦੀ ਮਾਫ਼ੀ।
ਆਕੀ ਪੁੱਤ੍ਰ

ਜੇ ਕੋਈ ਲੋਥ ਉਸ ਜ਼ਮੀਨ ਉੱਤੇ ਜਿਹੜੀ ਯਹੋਵਾਹ
ਤੁਹਾਡਾ ਪਰਮੇਸ਼ੁਰ ਤੁਹਾਨੂੰ ਕਬਜ਼ਾ ਕਰਨ ਨੂੰ ਦਿੰਦਾ ਹੈ
ਖੇਤ ਵਿੱਚ ਪਈ ਲੱਭੇ ਅਤੇ ਏਹ ਪਤਾ ਨਾ ਲੱਗੇ ਕਿ
੨ ਉਹ ਨੂੰ ਕਿਸ ਨੇ ਮਾਰਿਆ ਹੈ ੦ ਤਾਂ ਤੁਹਾਡੇ ਬਜ਼ੁਰਗ
ਅਤੇ ਤੁਹਾਡੇ ਨਿਆਈ ਬਾਹਰ ਜਾ ਕੇ ਉਨ੍ਹਾਂ ਸ਼ਹਿਰਾਂ
ਤੀਕ ਜਿਹੜੇ ਲੋਥ ਦੇ ਆਲੇ ਦੁਆਲੇ ਹਨ ਨਾਪਣ ੦
੩ ਤਾਂ ਐਉਂ ਹੋਵੇਗਾ ਕਿ ਜਿਹੜਾ ਸ਼ਹਿਰ ਲੋਥ ਦੇ ਨੇੜੇ
ਹੋਵੇ ਉਸ ਸ਼ਹਿਰ ਦੇ ਬਜ਼ੁਰਗ ਚੌਣੇ ਤੋਂ ਇੱਕ ਵੱਛੀ
ਲੈਣ ਜਿਹੜੀ ਕੰਮ ਵਿੱਚ ਨਾ ਲਿਆਂਦੀ ਗਈ ਹੋਵੇ
੪ ਅਤੇ ਜੂਲੇ ਹੇਠ ਕੁਝ ਖਿੱਚਿਆ ਨਾ ਹੋਵੇ ੦ ਤਾਂ ਉਸ
ਸ਼ਹਿਰ ਦੇ ਬਜ਼ੁਰਗ ਉਸ ਵੱਛੀ ਨੂੰ ਵਗਦੇ ਪਾਣੀ ਦੀ
ਵਾਦੀ ਵਿੱਚ ਜਿਹੜੀ ਨਾ ਵਾਹੀ ਨਾ ਬੀਜੀ ਗਈ ਹੋਵੇ
ਲੈ ਜਾਣ ਅਤੇ ਉਸ ਵੱਛੀ ਦੀ ਧੌਣ ਉਸ ਵਾਦੀ ਵਿੱਚ
੫ ਭੰਨ ਸੁੱਟਣ ੦ ਫੇਰ ਲੇਵੀ ਜਾਜਕ ਨੇੜੇ ਆਉਣ
ਕਿਉਂ ਜੋ ਉਨ੍ਹਾਂ ਨੂੰ ਯਹੋਵਾਹ ਤੁਹਾਡੇ ਪਰਮੇਸ਼ੁਰ ਨੇ
ਉਪਾਸਨਾ ਕਰਨ ਲਈ ਅਤੇ ਯਹੋਵਾਹ ਦੇ ਨਾਮ ਉੱਤੇ
ਬਰਕਤ ਦੇਣ ਲਈ ਚੁਣ ਲਿਆ ਹੈ ਅਤੇ ਉਨ੍ਹਾਂ ਦੇ

ਆਖਣ ਅਨੁਸਾਰ ਹਰ ਝਗੜਾ ਅਤੇ ਹਰ ਚੋਟ ਦਾ
੬ ਫ਼ੈਸਲਾ ਕੀਤਾ ਜਾਵੇ ੦ ਉਸ ਸ਼ਹਿਰ ਦੇ ਸਾਰੇ ਬਜ਼ੁਰਗ
ਜਿਹੜੇ ਲੋਥ ਦੇ ਨੇੜੇ ਤੇੜੇ ਦੇ ਹਨ ਆਪਣੇ ਹੱਥ ਉਸ
ਵੱਛੀ ਉੱਤੇ ਧੋਣ ਜਿਹ ਦੀ ਧੌਣ ਉਸ ਵਾਦੀ ਵਿੱਚ
੭ ਭੰਨੀ ਗਈ ਹੈ ੦ ਅਤੇ ਉੱਤਰ ਦੇ ਕੇ ਆਖਣ, ਸਾਡੀਂ
ਹੱਥੀਂ ਏਹ ਲਹੂ ਨਹੀਂ ਵਹਾਇਆ, ਨਾ ਸਾਡੀਆਂ
੮ ਅੱਖਾਂ ਨੇ ਉਸ ਨੂੰ ਵੇਖਿਆ ੦ ਹੇ ਯਹੋਵਾਹ, ਆਪਣੀ
ਪਰਜਾ ਇਸਰਾਏਲ ਨੂੰ ਮਾਫ਼ੀ ਦੇਹ ਜਿਹ ਨੂੰ ਤੈਂ
ਛੁਡਾਇਆ ਹੈ ਅਤੇ ਬੇਦੋਸ਼ੇ ਦਾ ਖ਼ੂਨ ਆਪਣੀ ਪਰਜਾ
ਇਸਰਾਏਲ ਵਿੱਚ ਰਹਿਣ ਨਾ ਦੇਵੀਂ ਤਾਂ ਉਹ ਖ਼ੂਨ
੯ ਉਨ੍ਹਾਂ ਨੂੰ ਮਾਫ਼ ਕੀਤਾ ਜਾਵੇਗਾ ੦ ਇਉਂ ਤੁਸੀਂ ਬੇਦੋਸ਼ੇ
ਦਾ ਖ਼ੂਨ ਆਪਣੇ ਵਿੱਚੋਂ ਕੱਢ ਸੱਕੋਗੇ ਜਦ ਤੁਸੀਂ
ਯਹੋਵਾਹ ਦੀ ਨਿਗਾਹ ਵਿੱਚ ਧਰਮ ਦੇ ਕੰਮ ਕਰੋਗੇ ॥
੧੦ ਜਦ ਤੁਸੀਂ ਆਪਣੇ ਵੈਰੀਆਂ ਨਾਲ ਜੁੱਧ ਕਰਨ
ਲਈ ਨਿੱਕਲੋ ਅਤੇ ਯਹੋਵਾਹ ਤੁਹਾਡਾ ਪਰਮੇਸ਼ੁਰ ਉਹਨਾਂ
ਨੂੰ ਤੁਹਾਡੇ ਹੱਥ ਵਿੱਚ ਦੇ ਦੇਵੇ ਅਤੇ ਤੁਸੀਂ ਉਹਨਾਂ ਨੂੰ
੧੧ ਬੰਧੂਆ ਬਣਾ ਕੇ ਲੈ ਆਓ ੦ ਅਤੇ ਤੂੰ ਉਹਨਾਂ
ਬੰਧੂਆਂ ਵਿੱਚ ਕੋਈ ਰੂਪ ਵੰਤੀ ਤੀਵੀਂ ਵੇਖ ਕੇ ਉਹ ਨੂੰ
੧੨ ਲੋਚੇਂ ਕਿ ਉਹ ਨੂੰ ਆਪਣੀ ਤੀਵੀਂ ਬਣਾਵੇਂ ੦ ਤਾਂ ਤੂੰ
ਉਸ ਨੂੰ ਆਪਣੇ ਘਰ ਵਿੱਚ ਲੈ ਆਵੀਂ ਅਤੇ ਉਹ
ਆਪਣਾ ਸਿਰ ਮੁਨਾਵੇ ਅਤੇ ਆਪਣੇ ਨੌਂਹ ਲਹਾਵੇ ੦
੧੩ ਉਹ ਆਪਣੇ ਬੰਧੂਆਂ ਵਾਲੇ ਲੀੜੇ ਲਾਹ ਸੁੱਟੇ ਅਤੇ
ਤੇਰੇ ਘਰ ਵਿੱਚ ਰਹਿ ਕੇ ਆਪਣੇ ਮਾਤਾ ਪਿਤਾ ਲਈ
ਇੱਕ ਮਹੀਨਾ ਸੋਗ ਕਰੇ। ਇਸ ਦੇ ਮਗਰੋਂ ਤੂੰ ਉਸ ਦੇ
ਕੋਲ ਅੰਦਰ ਜਾਵੀਂ। ਤੂੰ ਉਸ ਦਾ ਮਾਲਕ ਅਤੇ ਉਹ
੧੪ ਤੇਰੀ ਤੀਵੀਂ ਹੋਵੇ ੦ ਤਾਂ ਐਉਂ ਹੋਵੇਗਾ ਕਿ ਜੇ ਤੂੰ ਉਸ
ਦੇ ਨਾਲ ਖੁਸ਼ ਨਾ ਹੋਵੇਂ ਤਾਂ ਤੂੰ ਉਸ ਨੂੰ ਜਿੱਥੇ ਉਹ
ਚਾਹੇ ਜਾਣ ਦੇਵੀਂ ਪਰ ਉਸ ਨੂੰ ਚਾਂਦੀ ਲੈ ਕੇ
ਕਦਾਚਿਤ ਨਾ ਵੇਚੀਂ ਅਤੇ ਨਾ ਉਹ ਦੇ ਨਾਲ
ਗੋੱਲੀਆਂ ਵਾਲਾ ਵਰਤਾਓ ਕਰੀਂ ਕਿਉਂ ਜੋ ਤੂੰ ਉਸ
ਦੀ ਪਤ ਲੈ ਲਈ ਹੈ ॥
੧੫ ਜੇ ਕਿਸੇ ਮਨੁੱਖ ਕੋਲ ਦੋ ਤੀਵੀਆਂ ਹੋਣ ਇੱਕ
ਪਿਆਰੀ ਅਤੇ ਦੂਜੀ ਘਿਣਾਉਣੀ ਅਤੇ ਪਿਆਰੀ ਅਰ
ਘਿਣਾਉਣੀ ਦੋਵੇਂ ਪੁੱਤ੍ਰ ਜਣਨ ਅਤੇ ਜੇਠਾ ਘਿਣਾਉਣੀ
੧੬ ਦਾ ਹੋਵੇ ੦ ਤਾਂ ਐਉਂ ਹੋਵੇ ਕਿ ਜਿਸ ਵੇਲੇ ਉਹ
ਆਪਣੇ ਪੁੱਤ੍ਰਾਂ ਨੂੰ ਆਪਣੀ ਸਾਰੀ ਮਿਲਖ ਵੰਡੇ ਤਾਂ
ਪਿਆਰੀ ਦੇ ਪੁੱਤ੍ਰ ਨੂੰ ਜੇਠੇ ਦਾ ਹੱਕ ਘਿਣਾਉਣੀ ਦੇ
ਪੁੱਤ੍ਰ ਤੋਂ ਅੱਗੇ ਜਿਹੜਾ ਸੱਚ ਮੁੱਚ ਜੇਠਾ ਹੈ ਨਾ ਦੇਵੇ ੦
੧੭ ਪਰ ਜੇਠੇ ਨੂੰ ਜਿਹੜਾ ਘਿਣਾਉਣੀ ਦਾ ਪੁੱਤ੍ਰ ਹੈ ਉਹ
ਸਿਆਣੇ ਅਤੇ ਉਹ ਨੂੰ ਜੋ ਕੁਝ ਉਸ ਦਾ ਹੈ ਦੁਗਣਾ
ਹਿੱਸਾ ਦੇਵੇ ਕਿਉਂ ਜੋ ਉਹ ਉਸ ਦੀ ਸ਼ਕਤੀ ਦਾ ਮੁੱਢ
ਹੈ, ਜੇਠੇ ਹੋਣ ਦਾ ਹੱਕ ਉਸ ਦਾ ਹੈ ॥
੧੮ ਜੇ ਕਿਸੇ ਮਨੁੱਖ ਦੇ ਕੋਲ ਕੱਬਾ ਅਤੇ ਆਕੀ ਪੁੱਤ੍ਰ
ਹੋਵੇ ਜਿਹੜਾ ਆਪਣੇ ਪਿਤਾ ਅਤੇ ਮਾਤਾ ਦੀ ਨਾ ਮੰਨੇ
ਅਤੇ ਜਦ ਓਹ ਉਸ ਨੂੰ ਝਿੜਕਣ ਅਤੇ ਉਹ ਉਨ੍ਹਾਂ
੧੯ ਦੀ ਨਾ ਸੁਣੇ ੦ ਤਾਂ ਉਸ ਦਾ ਪਿਤਾ ਅਤੇ ਮਾਤਾ ਉਸ
ਨੂੰ ਫੜ ਕੇ ਉਸ ਦੇ ਸ਼ਹਿਰ ਦੇ ਬਜ਼ੁਰਗਾਂ ਕੋਲ ਉਸ ਦੇ
੨੦ ਥਾਂ ਦੇ ਫਾਟਕ ਉੱਤੇ ਲੈ ਜਾਣ ੦ ਅਤੇ ਓਹ ਉਸ ਦੇ
ਸ਼ਹਿਰ ਦੇ ਬਜ਼ੁਰਗਾਂ ਨੂੰ ਆਖਣ ਭਈ ਏਹ ਸਾਡਾ ਪੁੱਤ੍ਰ
ਕੱਬਾ ਅਤੇ ਆਕੀ ਹੈ ਅਤੇ ਸਾਡੇ ਕਹੇਕਾਰ ਨਹੀਂ।
੨੧ ਉਹ ਪੇਟੂ ਅਤੇ ਸ਼ਰਾਬੀ ਹੈ ੦ ਤਾਂ ਉਸ ਦੇ ਸ਼ਹਿਰ ਦੇ
ਸਾਰੇ ਮਨੁੱਖ ਉਸ ਨੂੰ ਇਉਂ ਵੱਟੇ ਮਾਰਨ ਕਿ ਉਹ ਮਰ
ਜਾਵੇ। ਇਉਂ ਤੁਸੀਂ ਏਹ ਬੁਰਿਆਈ ਆਪਣੇ ਵਿੱਚੋਂ
ਕੱਢ ਦਿਓ ਤਾਂ ਸਾਰੇ ਇਸਰਾਏਲੀ ਸੁਣ ਕੇ ਡਰਨਗੇ ॥
੨੨ ਜੇ ਕਿਸੇ ਮਨੁੱਖ ਉੱਤੇ ਅਜਿਹਾ ਪਾਪ ਆ ਜਾਵੇ ਜੋ
ਮੌਤ ਜੋਗ ਹੋਵੇ ਅਤੇ ਉਹ ਮਾਰਿਆ ਜਾਵੇ ਅਤੇ ਤੁਸੀਂ
੨੩ ਉਹ ਨੂੰ ਰੁੱਖ ਉੱਤੇ ਟੰਗ ਦਿਓ ੦ ਤਾਂ ਤੁਸੀਂ ਸਾਰੀ
ਰਾਤ ਉਸ ਦੀ ਲੋਥ ਰੁੱਖ ਉੱਤੇ ਟੰਗੀ ਹੋਈ ਨਾ ਰਹਿਣ
ਦਿਓ ਪਰ ਤੁਸੀਂ ਉਹ ਨੂੰ ਉਸੇ ਦਿਨ ਦੱਬ ਦਿਓ
ਕਿਉਂ ਜੋ ਜਿਹੜਾ ਟੰਗਿਆ ਜਾਵੇ ਉਹ ਪਰਮੇਸ਼ੁਰ ਦਾ
ਸਰਾਪੀ * ਹੈ। ਤੁਸੀਂ ਆਪਣੀ ਜ਼ਮੀਨ ਨੂੰ ਜਿਹੜੀ
ਯਹੋਵਾਹ ਤੁਹਾਡਾ ਪਰਮੇਸ਼ੁਰ ਤੁਹਾਨੂੰ ਮਿਲਖ ਵਿੱਚ ਦੇਣ
ਵਾਲਾ ਹੈ ਭ੍ਰਿਸ਼ਟ ਨਾ ਕਰੋ ॥

## ੨੨ ਜਤ ਸਤ ਲਈ ਨਾਨਾ ਪਰਕਾਰ ਦੀਆਂ ਨਸੀਹਤਾਂ

ਤੂੰ ਆਪਣੇ ਭਰਾ ਦਾ ਬਲਦ ਅਥਵਾ ਲੇਲਾ
ਗੁਆਚਿਆ ਹੋਇਆ ਵੇਖ ਕੇ ਆਪਣੀ ਅੱਖ ਉਨ੍ਹਾਂ
ਤੋਂ ਨਾ ਚੁਰਾ। ਤੂੰ ਉਨ੍ਹਾਂ ਨੂੰ ਆਪਣੇ ਭਰਾ ਕੋਲ ਮੋੜ
੨ ਲੈ ਆਵੀਂ ੦ ਜੇ ਤੇਰਾ ਭਰਾ ਤੇਰੇ ਨੇੜੇ ਨਾ ਰਹਿੰਦਾ

* ਇਬਰਾਨੀ ਵਿੱਚ ਪਰਮੇਸ਼ੁਰ ਦਾ ਸਰਾਪ ਹੈ।

ਹੋਵੇ ਅਥਵਾ ਤੂੰ ਉਸ ਨੂੰ ਜਾਣਦਾ ਨਾ ਹੋਵੇਂ ਤਾਂ ਤੂੰ ਉਸ
ਨੂੰ ਆਪਣੇ ਘਰ ਲੈ ਜਾਹ ਅਤੇ ਉਹ ਤੇਰੇ ਕੋਲ ਰਹੇ
ਜਦ ਤੀਕ ਤੇਰਾ ਭਰਾ ਉਹ ਨੂੰ ਨਾ ਭਾਲੇ, ਫੇਰ ਤੂੰ ਉਸ
੩ ਨੂੰ ਮੋੜ ਦੇਵੀਂ ੦ ਇਉਂ ਤੂੰ ਉਸ ਦੇ ਗਧੇ ਨਾਲ ਕਰ
ਅਤੇ ਇਉਂ ਉਸ ਦੇ ਲੀੜੇ ਨਾਲ ਕਰ ਸਗੋਂ ਇਉਂ
ਆਪਣੇ ਭਰਾ ਦੀ ਹਰ ਗੁਆਚੀ ਹੋਈ ਚੀਜ਼ ਨਾਲ
ਕਰ ਜਿਹੜੀ ਉਸ ਤੋਂ ਗੁਆਚੀ ਅਤੇ ਤੈਨੂੰ ਲੱਭੀ
ਹੋਵੇ । ਤੂੰ ਆਪਣੀ ਅੱਖ ਉਸ ਤੋਂ ਨਹੀਂ ਚੁਰਾ
੪ ਸੱਕਦਾ ੦ ਤੂੰ ਆਪਣੇ ਭਰਾ ਦਾ ਗਧਾ ਅਥਵਾ ਬਲਦ
ਰਾਹ ਵਿੱਚ ਡਿੱਗਿਆ ਹੋਇਆ ਵੇਖ ਕੇ ਆਪਣੀ ਅੱਖ
ਉਨ੍ਹਾਂ ਤੋਂ ਨਾ ਚੁਰਾ । ਤੂੰ ਜ਼ਰੂਰ ਉਹ ਦੇ ਨਾਲ ਹੋ ਕੇ
ਉਹ ਨੂੰ ਚੁੱਕ ॥

੫ ਜ਼ਨਾਨੀ ਉੱਤੇ ਮਰਦ ਦਾ ਭੇਸ ਨਾ ਹੋਵੇ ਨਾ ਮਰਦ
ਜ਼ਨਾਨੀ ਦਾ ਬਸਤ੍ਰ ਪਾਵੇ ਕਿਉਂ ਜੋ ਹਰ ਇੱਕ ਜਿਹੜਾ
ਏਹ ਕੰਮ ਕਰੇ ਉਹ ਯਹੋਵਾਹ ਤੇਰੇ ਪਰਮੇਸ਼ੁਰ ਦੇ ਅੱਗੇ
ਘਿਣਾਉਣਾ ਹੈ ॥

੬ ਜੇ ਕਿਸੇ ਪੰਛੀ ਦਾ ਆਹਲਣਾ ਰਾਹ ਵਿੱਚ ਕਿਸੇ
ਰੁੱਖ ਉੱਤੇ ਅਥਵਾ ਧਰਤੀ ਉੱਤੇ ਬੋਟਾਂ ਅਥਵਾ
ਆਂਡਿਆਂ ਨਾਲ ਤੈਨੂੰ ਪਿਆ ਹੋਇਆ ਲੱਭੇ ਅਤੇ ਮਾਂ
ਬੋਟਾਂ ਅਥਵਾ ਆਂਡਿਆਂ ਉੱਤੇ ਬੈਠੀ ਹੋਈ ਹੋਵੇ ਤਾਂ ਤੂੰ
੭ ਮਾਂ ਨੂੰ ਬੱਚਿਆਂ ਨਾਲ ਨਾ ਫੜ ੦ ਤੂੰ ਮਾਂ ਨੂੰ ਜ਼ਰੂਰ ਛੱਡ
ਦੇਹ ਪਰ ਬੱਚਿਆਂ ਨੂੰ ਆਪਣੇ ਲਈ ਲੈ ਲੈ ਤਾਂ ਜੋ
ਤੇਰਾ ਭਲਾ ਹੋਵੇ ਅਤੇ ਤੂੰ ਆਪਣੇ ਦਿਨ ਲੰਮੇ ਕਰੇਂ ॥

੮ ਜਦ ਤੂੰ ਕੋਈ ਨਵਾਂ ਘਰ ਬਣਾਵੇਂ ਤਾਂ ਤੂੰ ਆਪਣੀ
ਛੱਤ ਉੱਤੇ ਬਨੇਰਾ ਬਣਾਵੀਂ ਤਾਂ ਜੋ ਤੂੰ ਆਪਣੇ ਘਰ
ਉੱਤੇ ਜੇ ਕੋਈ ਉੱਥੋਂ ਡਿੱਗ ਪਵੇ ਖ਼ੂਨ ਨਾ ਲਿਆਵੇਂ ॥

੯ ਤੂੰ ਆਪਣੇ ਅੰਗੂਰੀ ਬਾਗ ਵਿੱਚ ਦੋ ਪਰਕਾਰ ਦੇ
ਬੀ ਨਾ ਬੀਜੀਂ ਮਤੇ ਉਹ ਬੀ ਜਿਹੜਾ ਤੂੰ ਬੀਜਿਆ ਹੈ
ਅਰਥਾਤ ਸਾਰੀ ਪੈਦਾਵਾਰ ਅਤੇ ਬਾਗ ਦਾ ਵਾਧਾ
੧੦ ਜ਼ਬਤ ਹੋ ਜਾਵੇ ੦ ਤੂੰ ਬਲਦ ਅਤੇ ਗਧੇ ਨੂੰ ਇਕੱਠਾ ਨਾ
੧੧ ਵਾਹੀਂ ੦ ਤੂੰ ਕਤਾਨ ਅਤੇ ਉੱਨ ਦਾ ਮਿਲਿਆ
੧੨ ਹੋਇਆ ਲੀੜਾ ਨਾ ਪਾ ੦ ਤੂੰ ਆਪਣੇ ਲਈ ਉਸ
ਲੀੜੇ ਦੇ ਚੌਹੀਂ ਪਾਸੀਂ ਜਿਸ ਨਾਲ ਤੂੰ ਆਪ ਨੂੰ
ਕੱਜਦਾ ਹੈਂ ਝਾਲਰ ਬਣਾਈਂ ॥

੧੩ ਜੇ ਕੋਈ ਮਨੁੱਖ ਕਿਸੇ ਤੀਵੀਂ ਨੂੰ ਲੈ ਕੇ ਉਸ ਦੇ ਕੋਲ
ਜਾਵੇ ਪਰ ਫੇਰ ਉਸ ਤੋਂ ਘਿਣ ਕਰਨ ਲੱਗ ਪਵੇ ੦
੧੪ ਅਤੇ ਉਸ ਉੱਤੇ ਬੇਸ਼ਰਮੀ ਦੀਆਂ ਗੱਲਾਂ ਲਾਵੇ ਅਤੇ
ਇਹ ਆਖ ਕੇ ਉਸ ਨੂੰ ਬਦਨਾਮ ਕਰੇ ਕਿ ਮੈਂ ਏਸ
ਤੀਵੀਂ ਨੂੰ ਲਿਆ ਪਰ ਜਦ ਮੈਂ ਉਸ ਦੇ ਕੋਲ ਗਿਆ
ਤਾਂ ਮੈਂ ਉਸ ਵਿੱਚ ਕੁਆਰਪਣੇ ਦੇ ਨਿਸ਼ਾਨ ਨਹੀਂ
੧੫ ਪਾਏ ੦ ਤਾਂ ਉਸ ਛੋਕਰੀ ਦੇ ਮਾਪੇ ਉਸ ਛੋਕਰੀ ਦੇ
ਕੁਆਰਪੁਣੇ ਦੇ ਨਿਸ਼ਾਨ ਲੈ ਕੇ ਉਸ ਸ਼ਹਿਰ ਦੇ ਬਜ਼ੁਰਗਾਂ
੧੬ ਕੋਲ ਫਾਟਕ ਉੱਤੇ ਲੈ ਜਾਣ ੦ ਅਤੇ ਉਸ ਛੋਕਰੀ
ਦਾ ਪਿਉ ਬਜ਼ੁਰਗਾਂ ਨੂੰ ਆਖੇ, ਮੈਂ ਆਪਣੀ ਧੀ ਏਸ
ਮਨੁੱਖ ਨਾਲ ਵਿਆਹ ਦਿੱਤੀ ਪਰ ਉਹ ਉਸ ਤੋਂ ਘਿਣ
੧੭ ਕਰਦਾ ਹੈ ੦ ਅਤੇ ਵੇਖੋ, ਓਹ ਨੇ ਉਸ ਉੱਤੇ ਏਹ ਆਖ
ਕੇ ਬੇਸ਼ਰਮੀ ਦੀਆਂ ਊਜਾਂ ਲਾਈਆਂ ਹਨ ਕਿ ਮੈਂ ਤੇਰੀ
ਧੀ ਵਿੱਚ ਕੁਆਰਪੁਣੇ ਦੇ ਨਿਸ਼ਾਨ ਨਹੀਂ ਪਾਏ ਪਰ
ਏਹ ਮੇਰੀ ਧੀ ਦੇ ਕੁਆਰਪਣੇ ਦੇ ਨਿਸ਼ਾਨ ਹਨ ਤਾਂ
ਉਹ ਲੀੜਾ ਸ਼ਹਿਰ ਦੇ ਬਜ਼ੁਰਗਾਂ ਦੇ ਅੱਗੇ ਵਿਛਾ
੧੮ ਦੇਵੇ ੦ ਤਾਂ ਉਸ ਸ਼ਹਿਰ ਦੇ ਬਜ਼ੁਰਗ ਉਸ ਮਨੁੱਖ ਨੂੰ ਲੈ
੧੯ ਕੇ ਉਸ ਨੂੰ ਝਿੜਕਣ ੦ ਅਤੇ ਓਹ ਉਸ ਉੱਤੇ ਇੱਕ ਸੌ
ਰੁਪਏ ਚਾਂਦੀ ਦਾ ਜੁਰਮਾਨਾ ਲਾਉਣ ਅਤੇ ਓਹ ਉਸ
ਛੋਕਰੀ ਦੇ ਪਿਉ ਨੂੰ ਦੇ ਦੇਣ ਕਿਉਂ ਜੋ ਉਸ ਨੇ
ਇਸਰਾਏਲ ਦੀ ਇੱਕ ਕੁਆਰੀ ਉੱਤੇ ਬਦਨਾਮੀ
ਲਾਈ ਅਤੇ ਉਹ ਉਸ ਦੀ ਤੀਵੀਂ ਬਣੀ ਰਹੇ । ਉਹ
ਆਪਣੇ ਜੀਵਨ ਭਰ ਉਸ ਨੂੰ ਛੱਡ ਨਹੀਂ ਸੱਕੇਗਾ ੦
੨੦ ਪਰ ਜੇ ਏਹ ਗੱਲ ਸੱਚੀ ਹੋਵੇ ਅਤੇ ਕੁਆਰਪਣੇ ਦੇ
੨੧ ਨਿਸ਼ਾਨ ਛੋਕਰੀ ਵਿੱਚ ਨਾ ਪਾਏ ਗਏ ਹੋਣ ੦ ਤਾਂ ਓਹ
ਉਸ ਛੋਕਰੀ ਨੂੰ ਉਸ ਦੇ ਪਿਉ ਦੇ ਘਰ ਦੇ ਦਰਵੱਜੇ ਉੱਤੇ
ਲੈ ਜਾਣ ਅਤੇ ਉਸ ਦੇ ਸ਼ਹਿਰ ਦੇ ਮਨੁੱਖ ਉਸ ਨੂੰ ਵੱਟੇ
ਮਾਰ ਕੇ ਮਾਰ ਸੁੱਟਣ ਕਿਉਂ ਜੋ ਉਸ ਨੇ ਇਸਰਾਏਲ
ਵਿੱਚ ਮੂਰਖਤਾਈ ਕੀਤੀ ਜਦ ਉਸ ਨੇ ਆਪਣੇ ਪਿਉ
ਦੇ ਘਰ ਵਿੱਚ ਜ਼ਨਾਹ ਕੀਤਾ । ਇਉਂ ਤੁਸੀਂ ਏਹ
ਬੁਰਿਆਈ ਆਪਣੇ ਵਿੱਚੋਂ ਕੱਢ ਦਿਓ ॥

੨੨ ਜੇ ਕੋਈ ਮਨੁੱਖ ਕਿਸੇ ਵਿਆਹੀ ਹੋਈ ਤੀਵੀਂ ਨਾਲ
ਸੰਗ ਕਰਦਾ ਹੋਇਆ ਪਾਇਆ ਜਾਵੇ ਤਾਂ ਓਹ ਦੋਨੋਂ
ਮਾਰ ਸੁੱਟੇ ਜਾਣ ਅਰਥਾਤ ਉਹ ਮਨੁੱਖ ਜਿਹੜਾ ਉਸ
ਤੀਵੀਂ ਨਾਲ ਪਿਆ ਹੋਇਆ ਪਾਇਆ ਜਾਵੇ ਅਤੇ
ਉਹ ਤੀਵੀਂ । ਇਉਂ ਤੁਸੀਂ ਏਹ ਬੁਰਿਆਈ ਇਸਰਾ-
੨੩ ਏਲ ਵਿੱਚੋਂ ਕੱਢ ਦਿਓ ੦ ਜੇ ਕਿਸੇ ਕੁਆਰੀ ਛੋਕਰੀ
ਦੀ ਕਿਸੇ ਮਨੁੱਖ ਨਾਲ ਕੁੜਮਾਈ ਹੋਈ ਹੋਈ ਹੋਵੇ ਅਤੇ

ਕੋਈ ਹੋਰ ਮਨੁੱਖ ਉਸ ਨੂੰ ਸ਼ਹਿਰ ਵਿੱਚ ਪਾ ਕੇ ਉਸ
੨੪ ਨਾਲ ਸੰਗ ਕਰੇ ੦ ਤਾਂ ਤੁਸੀਂ ਉਨ੍ਹਾਂ ਦੋਹਾਂ ਨੂੰ ਉਸ
ਸ਼ਹਿਰ ਦੇ ਫਾਟਕ ਕੋਲ ਲੈ ਜਾਓ ਅਤੇ ਉਨ੍ਹਾਂ ਨੂੰ
ਵੱਟਿਆਂ ਨਾਲ ਅਜੇਹਾ ਮਾਰੋ ਕਿ ਉਹ ਮਰ ਜਾਣ,
ਉਸ ਛੋਕਰੀ ਨੂੰ ਇਸ ਕਾਰਨ ਕਿ ਸ਼ਹਿਰ ਵਿੱਚ ਹੁੰਦਿਆਂ
ਹੋ ਉਸ ਚੀਕ ਨਹੀਂ ਮਾਰੀਆਂ ਅਤੇ ਉਸ ਮਨੁੱਖ ਨੂੰ ਇਸ
ਕਾਰਨ ਕਿ ਉਸ ਨੇ ਆਪਣੇ ਗੁਆਂਢੀ ਦੀ ਤੀਵੀਂ ਦੀ
ਬੇਪਤੀ ਕੀਤੀ। ਇਉਂ ਤੁਸੀਂ ਇਸ ਬੁਰਿਆਈ ਨੂੰ
ਆਪਣੇ ਵਿੱਚੋਂ ਕੱਢ ਦਿਓ ॥
੨੫ ਪਰ ਜੇ ਉਹ ਮਨੁੱਖ ਉਸ ਕੁੜਮਾਈ ਕੀਤੀ ਵਾਲੀ
ਛੋਕਰੀ ਨੂੰ ਖੇਤ ਵਿੱਚ ਪਾਵੇ ਅਤੇ ਉਹ ਮਨੁੱਖ ਉਸ ਨਾਲ
ਧੱਕੇ ਧੱਕੀ ਸੰਗ ਕਰੇ ਤਾਂ ਨਿਰਾ ਉਹ ਮਨੁੱਖ ਜਿਸ ਨੇ
੨੬ ਉਸ ਦੇ ਨਾਲ ਸੰਗ ਕੀਤਾ ਮਾਰਿਆ ਜਾਵੇ ੦ ਪਰ ਉਸ
ਛੋਕਰੀ ਨੂੰ ਕੁਝ ਨਾ ਕਰੋ। ਉਸ ਛੋਕਰੀ ਦਾ ਇਹ ਪਾਪ
ਮੌਤ ਜੋਗ ਨਹੀਂ ਸੀ। ਜਿਵੇਂ ਮਨੁੱਖ ਆਪਣੇ ਗੁਆਂਢੀ
ਉੱਤੇ ਚੜ੍ਹ ਕੇ ਉਸ ਨੂੰ ਜਾਨ ਤੋਂ ਮਾਰ ਦੇਵੇ ਤਿਵੇਂ ਹੀ
੨੭ ਇਹ ਗੱਲ ਹੈ ੦ ਕਿਉਂ ਜੋ ਖੇਤ ਵਿੱਚੋਂ ਉਹ ਨੇ ਉਸ
ਨੂੰ ਪਾਇਆ। ਉਸ ਕੁੜਮਾਈ ਕੀਤੀ ਹੋਈ ਛੋਕਰੀ ਨੇ
ਚੀਕਾਂ ਮਾਰੀਆਂ ਪਰ ਉਸ ਦਾ ਛੁਡਾਉਣ ਵਾਲਾ ਕੋਈ
ਨਹੀਂ ਸੀ ॥
੨੮ ਜੇ ਕੋਈ ਮਨੁੱਖ ਕਿਸੇ ਕੁਆਰੀ ਨੂੰ ਪਾਵੇ ਜਿਹ ਦੀ
ਕੁੜਮਾਈ ਅਜੇ ਨਹੀਂ ਹੋਈ ਅਤੇ ਫੜ ਕੇ ਉਸ ਨਾਲ
੨੯ ਸੰਗ ਕਰੇ ਅਤੇ ਉਹ ਫੜੇ ਜਾਣ ੦ ਤਾਂ ਉਹ ਮਨੁੱਖ
ਜਿਸ ਨੇ ਉਸ ਦੇ ਨਾਲ ਸੰਗ ਕੀਤਾ ਉਸ ਛੋਕਰੀ ਦੇ
ਪਿਉ ਨੂੰ ਚਾਂਦੀ ਦੇ ਪੰਜਾਹ ਰੁਪਏ ਦੇਵੇ, ਫੇਰ ਉਹ
ਉਹ ਦੀ ਤੀਵੀਂ ਹੋਵੇਗੀ ਇਸ ਲਈ ਕਿ ਉਹ ਨੇ ਉਸ
ਦੀ ਬੇਪਤੀ ਕੀਤੀ। ਉਹ ਉਸ ਨੂੰ ਆਪਣੇ ਜੀਵਨ ਭਰ
ਛੱਡ ਨਹੀਂ ਸੱਕੇਗਾ ॥
੩੦ ਕੋਈ ਮਨੁੱਖ ਆਪਣੇ ਪਿਉ ਦੀ ਤੀਵੀਂ ਨਾ ਲਵੇ,
ਨਾ ਉਹ ਆਪਣੇ ਪਿਉ ਦੇ ਨੰਗੇਜ ਦਾ ਕੱਪੜਾ ਖੋਲ੍ਹੇ ॥

## ਯਹੋਵਾਹ ਦੀ ਸਭਾ ਦੀ ਪਵਿੱਤ੍ਰਤਾਈ ਦੀ ਪਾਲਨਾ

੨੩

ਜਿਹ ਦੇ ਨਲ ਮਿੱਧੇ ਹੋਏ ਹੋਣ ਅਥਵਾ ਇੰਦਰੀ
ਕੱਟੀ ਹੋਈ ਹੋਵੇ ਉਹ ਯਹੋਵਾਹ ਦੀ ਸਭਾ ਵਿੱਚ ਨਾ
੨ ਵੜੇ ੦ ਹਰਾਮ ਦੀ ਨਸਲ ਯਹੋਵਾਹ ਦੀ ਸਭਾ ਵਿੱਚ
ਨਾ ਵੜੇ। ਉਹ ਦਸਵੀਂ ਪੀੜ੍ਹੀ ਤੀਕ ਵੀ ਯਹੋਵਾਹ ਦੀ
੩ ਸਭਾ ਵਿੱਚ ਨਾ ਵੜੇ ੦ ਕੋਈ ਅੰਮੋਨੀ, ਕੋਈ ਮੋਆਬੀ
ਯਹੋਵਾਹ ਦੀ ਸਭਾ ਵਿੱਚ ਨਾ ਵੜੇ ਸਗੋਂ ਉਨ੍ਹਾਂ ਵਿੱਚੋਂ
ਕੋਈ ਵੀ ਦਸਵੀਂ ਪੀੜ੍ਹੀ ਤੀਕ ਸਦਾ ਲਈ ਯਹੋਵਾਹ
੪ ਦੀ ਸਭਾ ਵਿੱਚ ਨਾ ਵੜੇ ੦ ਇਸ ਗੱਲ ਦਾ ਕਾਰਨ
ਇਹ ਹੈ ਕਿ ਜਦ ਤੁਸੀਂ ਮਿਸਰ ਵਿੱਚੋਂ ਨਿੱਕਲੇ ਸਾਓ
ਤਾਂ ਉਹ ਰੋਟੀ ਪਾਣੀ ਲੈ ਕੇ ਰਾਹ ਉੱਤੇ ਤੁਹਾਡੇ
ਅਗਲਵਾਂਢੀ ਨਾ ਨਿੱਕਲੇ ਸਗੋਂ ਤੁਹਾਡੇ ਵਿਰੁੱਧ ਉਨ੍ਹਾਂ
ਨੇ ਬਓਰ ਦੇ ਪੁੱਤ੍ਰ ਬਿਲਆਮ ਨੂੰ ਭਾੜੇ ਉੱਤੇ ਮਸੋਪੋਤਾ-
ਮੀਆ ਦੇ ਫ਼ਤੋਰ ਵਿੱਚੋਂ ਸੱਦਿਆ ਕਿ ਉਹ ਤੁਹਾਨੂੰ
੫ ਸਰਾਪ ਦੇਵੇ ੦ ਪਰ ਯਹੋਵਾਹ ਤੁਹਾਡੇ ਪਰਮੇਸ਼ੁਰ ਨੇ
ਬਿਲਆਮ ਦੀ ਸੁਣਨੀ ਨਾ ਚਾਹੀ ਸਗੋਂ ਯਹੋਵਾਹ
ਤੁਹਾਡੇ ਪਰਮੇਸ਼ੁਰ ਨੇ ਤੁਹਾਡੇ ਲਈ ਸਰਾਪ ਨੂੰ ਬਰਕਤ
ਵਿੱਚ ਬਦਲ ਦਿੱਤਾ ਕਿਉਂ ਜੋ ਯਹੋਵਾਹ ਤੁਹਾਡੇ
੬ ਪਰਮੇਸ਼ੁਰ ਨੂੰ ਤੁਹਾਡੇ ਨਾਲ ਪ੍ਰੇਮ ਸੀ ੦ ਤੁਸੀਂ ਸਦਾ
ਤੀਕ ਆਪਣੇ ਜੀਵਨ ਭਰ ਉਨ੍ਹਾਂ ਦੀ ਸੁਖ ਸਾਂਦ ਅਤੇ
ਉਨ੍ਹਾਂ ਦੀ ਭਲਿਆਈ ਨਾ ਭਾਲੋ ॥
੭ ਤੁਸੀਂ ਕਿਸੇ ਅਦੋਮੀ ਤੋਂ ਘਿਣ ਨਾ ਕਰੋ ਕਿਉਂ ਜੋ
ਉਹ ਤੁਹਾਡਾ ਭਰਾ ਹੈ। ਤੁਸੀਂ ਕਿਸੇ ਮਿਸਰੀ ਤੋਂ ਘਿਣ
ਨਾ ਕਰੋ ਕਿਉਂ ਜੋ ਤੁਸੀਂ ਉਸ ਦੇ ਦੇਸ ਵਿੱਚ ਪਰਦੇਸੀ
੮ ਸਾਓ ੦ ਉਨ੍ਹਾਂ ਦੇ ਪੁੱਤ੍ਰ ਜਿਹੜੇ ਉਨ੍ਹਾਂ ਤੋਂ ਜੰਮਣ ਤੀਜੀ
੯ ਪੀੜ੍ਹੀ ਵਿੱਚ ਯਹੋਵਾਹ ਦੀ ਸਭਾ ਵਿੱਚ ਵੜਨ ੦ ਜਦ
ਤੁਸੀਂ ਆਪਣੇ ਵੈਰੀਆਂ ਦੇ ਵਿਰੁੱਧ ਛਾਉਣੀ ਵਿੱਚ ਨਿੱਕਲੋ
ਤਾਂ ਤੁਸੀਂ ਹਰ ਬੁਰੀ ਗੱਲ ਤੋਂ ਆਪ ਨੂੰ ਬਚਾ ਰੱਖੋ ੦
੧੦ ਜੇ ਤੁਹਾਡੇ ਵਿੱਚ ਕੋਈ ਮਨੁੱਖ ਹੋਵੇ ਜਿਹੜਾ ਅਣਜਾਣੇ
ਤੇ ਗਾਤ ਨੂੰ ਅਸ਼ੁੱਧ ਹੋ ਗਿਆ ਹੋਵੇ ਉਹ ਛਾਉਣੀ ਵਿੱਚੋਂ
ਇੱਕ ਪਾਸੇ ਨੂੰ ਚੱਲਿਆ ਜਾਵੇ, ਉਹ ਛਾਉਣੀ ਵਿੱਚ ਨਾ
੧੧ ਵੜੇ ੦ ਤਾਂ ਐਉਂ ਹੋਵੇਗਾ ਕਿ ਸੰਝ ਦੇ ਵੇਲੇ ਉਹ
ਪਾਣੀ ਨਾਲ ਨਹਾਵੇ ਅਤੇ ਜਦ ਸੂਰਜ ਡੁੱਬ ਗਿਆ
੧੨ ਹੋਵੇ ਤਦ ਉਹ ਛਾਉਣੀ ਵਿੱਚ ਵੜੇ ੦ ਤੁਹਾਡੇ ਲਈ
ਛਾਉਣੀ ਤੋਂ ਬਾਹਰ ਇੱਕ ਪਾਸੇ ਵੱਲ ਥਾਂ ਹੋਵੇ ਜਿੱਥੇ
੧੩ ਤੁਸੀਂ ਸੁਚੇਤੇ ਜਾਓ ੦ ਤੁਹਾਡੇ ਸੰਦਾਂ ਵਿੱਚ ਤੁਹਾਡੇ ਕੋਲ
ਇੱਕ ਰੰਬੀ ਹੋਵੇ ਅਤੇ ਐਉਂ ਹੋਵੇ ਕਿ ਜਦ ਤੁਸੀਂ
ਬਾਹਰ ਸੁਚੇਤੇ ਬੈਠੋ ਤਾਂ ਤੁਸੀਂ ਉਸ ਦੇ ਨਾਲ ਪੁੱਟੋ।
ਅਤੇ ਜੋ ਕੁੱਝ ਤੁਹਾਡੇ ਵਿੱਚੋਂ ਨਿੱਕਲਿਆ ਹੋਵੇ ਮੁੜ
੧੪ ਕਿ ਉਸ ਨੂੰ ਕੱਜ ਦਿਓ ੦ ਕਿਉਂ ਜੋ ਯਹੋਵਾਹ ਤੁਹਾਡਾ

ਪਰਮੇਸ਼ਰ ਤੁਹਾਡੀ ਛੌਣੀ ਦੇ ਵਿੱਚ ਫਿਰਦਾ ਹੈ ਤਾਂ ਜੋ
ਉਹ ਤੁਹਾਨੂੰ ਛਡਾਵੇ ਅਤੇ ਤੁਹਾਡੇ ਵੈਰੀਆਂ ਨੂੰ ਤੁਹਾਡੇ
ਅੱਗੇ ਲਾ ਦੇਵੇ ਤਾਂ ਜੋ ਤੁਹਾਡੀ ਛੌਣੀ ਪਵਿੱਤ੍ਰ ਹੋਵੇ
ਮਤੇ ਉਹ ਤੁਹਾਡੇ ਵਿੱਚ ਕੋਈ ਬੇਸ਼ਰਮੀ ਦੀ ਗੱਲ ਵੇਖ
ਕੇ ਮੁੜ ਜਾਵੇ ।।
੧੫ ਤੂੰ ਕੋਈ ਗੋੱਲਾ ਜਿਹੜਾ ਤੇਰੇ ਕੋਲ ਆਪਣੇ
ਸੁਆਮੀ ਤੋਂ ਨੱਠ ਕੇ ਆ ਜਾਵੇ ਉਸ ਦੇ ਸੁਆਮੀ ਨੂੰ
੧੬ ਨਾ ਮੋੜੀਂ ੦ ਉਹ ਤੇਰੇ ਵਿੱਚ ਤੇਰੇ ਸੰਗ ਉਸ ਥਾਂ
ਜਿਹੜਾ ਤੇਰੇ ਫਾਟਕਾਂ ਦੇ ਅੰਦਰ ਉਸ ਨੂੰ ਚੰਗਾ ਲੱਗੇ
ਟਿਕ ਜਾਵੇ । ਤੂੰ ਉਸ ਨੂੰ ਦੁਖ ਨਾ ਦੇਵੀਂ ।।
੧੭ ਇਸਰਾਏਲ ਦੀਆਂ ਧੀਆਂ ਵਿੱਚੋਂ ਕੋਈ ਦੇਵ-
ਦਾਸੀ ਨਾ ਹੋਵੇ ਅਤੇ ਨਾ ਇਸਰਾਏਲ ਦੇ ਪੁੱਤ੍ਰਾਂ ਵਿੱਚੋਂ
੧੮ ਕੋਈ ਸਾਂਡੂ ਹੋਵੇ ੦ ਤੂੰ ਕੰਜਰੀ ਦੀ ਖਰਚੀ ਅਤੇ ਕੁੱਤੇ
ਦੀ ਕਮਾਈ ਕਿਸੇ ਸੁੱਖਨਾ ਲਈ ਯਹੋਵਾਹ ਆਪਣੇ
ਪਰਮੇਸ਼ੁਰ ਦੇ ਘਰ ਵਿੱਚ ਨਾ ਲੈ ਜਾਵੀਂ ਕਿਉਂ ਜੋ ਏਹ
ਦੋਵੇਂ ਯਹੋਵਾਹ ਤੇਰੇ ਪਰਮੇਸ਼ੁਰ ਲਈ ਇੱਕੋ ਜਿਹੇ
ਘਿਣਾਉਣੇ ਹਨ ।।
੧੯ ਤੂੰ ਆਪਣੇ ਭਰਾ ਨੂੰ ਬਿਆਜ ਉੱਤੇ ਨਾ ਦੇਵੀਂ,
ਨਾ ਚਾਂਦੀ ਦਾ ਬਿਆਜ, ਨਾ ਅੰਨ ਦਾ ਬਿਆਜ, ਨਾ
ਕਿਸੇ ਚੀਜ਼ ਦਾ ਬਿਆਜ ਜਿਹੜੀ ਬਿਆਜ ਉੱਤੇ
੨੦ ਦਿੱਤੀ ਜਾਂਦੀ ਹੈ ੦ ਤੂੰ ਓਪਰੇ ਨੂੰ ਬਿਆਜ ਉੱਤੇ ਦੇ
ਸੱਕਦਾ ਹੈਂ ਪਰ ਆਪਣੇ ਭਰਾ ਨੂੰ ਬਿਆਜ ਉੱਤੇ ਨਾ
ਦੇਵੀਂ ਤਾਂ ਜੋ ਯਹੋਵਾਹ ਤੇਰਾ ਪਰਮੇਸ਼ੁਰ ਤੇਰੇ ਹੱਥ ਦੇ
ਸਾਰੇ ਕੰਮਾਂ ਵਿੱਚ ਉਸ ਧਰਤੀ ਉੱਤੇ ਜਿੱਥੇ ਤੂੰ ਕਬਜ਼ਾ
੨੧ ਕਰਨ ਲਈ ਜਾਂਦਾ ਹੈਂ ਤੈਨੂੰ ਬਰਕਤ ਦੇਵੇ ੦ ਜਦ ਤੂੰ
ਯਹੋਵਾਹ ਆਪਣੇ ਪਰਮੇਸ਼ੁਰ ਦੀ ਸੁੱਖਣਾ ਸੁੱਖੇਂ ਤਾਂ
ਉਸ ਦੇ ਪੂਰਾ ਕਰਨ ਵਿੱਚ ਢਿੱਲ ਨਾ ਪੈਣ ਦੇਵੀਂ ਕਿਉਂ
ਜੋ ਯਹੋਵਾਹ ਤੇਰਾ ਪਰਮੇਸ਼ੁਰ ਤੈਥੋਂ ਜ਼ਰੂਰ ਪੂਰਾ ਪੂਰਾ
ਲਵੇਗਾ ਅਤੇ ਉਹ ਢਿੱਲ ਤੇਰੇ ਲਈ ਪਾਪ ਹੋਵੇਗੀ ੦
੨੨ ਪਰ ਜੇ ਤੂੰ ਸੁੱਖਣਾ ਨਾ ਸੁੱਖੇਂ ਤਾਂ ਉਹ ਤੇਰੇ ਲਈ ਪਾਪ
੨੩ ਨਹੀਂ ਹੋਵੇਗੀ ੦ ਜੋ ਕੁਝ ਤੇਰੇ ਬੁੱਲ੍ਹਾਂ ਤੋਂ ਨਿੱਕਲੇ ਤੂੰ
ਉਸ ਨੂੰ ਪੂਰਾ ਕਰੀਂ ਜਿਵੇਂ ਤੋਂ ਯਹੋਵਾਹ ਆਪਣੇ
ਪਰਮੇਸ਼ੁਰ ਦੀ ਖੁਸ਼ੀ ਦੀ ਭੇਟ ਸੁੱਖੀ ਅਤੇ ਜਿਵੇਂ
੨੪ ਆਪਣੇ ਮੂੰਹ ਤੋਂ ਬਚਨ ਕੀਤਿਆ ੦ ਜਦ ਤੂੰ ਆਪਣੇ
ਗੁਆਂਢੀ ਦੇ ਅੰਗੂਰੀ ਬਾਗ ਵਿੱਚ ਜਾਵੇਂ ਤਾਂ ਤੂੰ
ਆਪਣੀ ਇੱਛਾ ਅਨੁਸਾਰ ਅੰਗੂਰ ਖਾਈਂ ਪਰ ਤੂੰ
੨੫ ਆਪਣੇ ਭਾਂਡੇ ਵਿੱਚ ਨਾ ਪਾਈਂ ੦ ਜਦ ਤੂੰ ਆਪਣੇ
ਗੁਆਂਢੀ ਦੀ ਖੜੀ ਫ਼ਸਲ ਵਿੱਚ ਜਾਵੇਂ ਤਾਂ ਤੂੰ ਆਪਣੇ
ਹੱਥ ਨਾਲ ਸਿੱਟੇ ਤੋੜੀਂ ਪਰ ਦਾਤੀ ਆਪਣੇ ਗੁਆਂਢੀ
ਦੀ ਖੜੀ ਫ਼ਸਲ ਵਿੱਚ ਨਾ ਚਲਾਈਂ ।।

ਨਾਨਾ ਪਰਕਾਰ ਦੀਆਂ ਨਸੀਹਤਾਂ

੨੪ ਜਦ ਕੋਈ ਮਨੁੱਖ ਤੀਵੀਂ ਲੈ ਕੇ ਵਿਆਹੇ
ਅਤੇ ਐਉਂ ਹੋਵੇ ਕਿ ਉਹ ਉਸ ਦੀ ਨਿਗਾਹ ਵਿੱਚ
ਦਯਾ ਦੀ ਭਾਗੀ ਨਾ ਹੋਵੇ ਏਸ ਲਈ ਭਈ ਉਸ ਨੇ
ਉਹ ਦੇ ਵਿੱਚ ਕੋਈ ਬੇਸ਼ਰਮੀ ਦੀ ਗੱਲ ਵੇਖੀ ਤਾਂ ਉਹ
ਤਿਆਗ ਪੱਤ੍ਰ ਲਿਖ ਕੇ ਉਹ ਦੇ ਹੱਥ ਦੇ ਦੇਵੇ, ਇਉਂ
੨ ਉਹ ਉਹ ਨੂੰ ਆਪਣੇ ਘਰੋਂ ਕੱਢ ਦੇਵੇ ੦ ਜਦ ਉਹ
ਉਸ ਦੇ ਘਰ ਤੋਂ ਨਿੱਕਲੀ ਤਾਂ ਉਹ ਜਾ ਕੇ ਕਿਸੇ ਹੋਰ
੩ ਮਨੁੱਖ ਦੀ ਤੀਵੀਂ ਹੋ ਸੱਕਦੀ ਹੈ ੦ ਜੇ ਦੂਜਾ ਮਨੁੱਖ
ਉਸ ਤੋਂ ਘਿਣ ਕਰੇ ਅਤੇ ਉਹ ਦੇ ਲਈ ਤਿਆਗ ਪੱਤ੍ਰ
ਲਿਖ ਕੇ ਉਹ ਦੇ ਹੱਥ ਦੇ ਦੇਵੇ ਅਤੇ ਉਹ ਨੂੰ ਆਪਣੇ
ਘਰੋਂ ਕੱਢ ਦੇਵੇ ਅਥਵਾ ਜੇ ਦੂਜਾ ਮਨੁੱਖ ਜਿਸ ਉਹ ਨੂੰ
੪ ਵਿਆਹਿਆ ਸੀ ਮਰ ਜਾਵੇ ੦ ਤਾਂ ਉਹ ਦਾ ਪਹਿਲਾ
ਮਾਲਕ ਜਿਸ ਨੇ ਉਹ ਨੂੰ ਕੱਢ ਦਿੱਤਾ ਸੀ ਉਹ ਨੂੰ
ਆਪਣੀ ਤੀਵੀਂ ਬਣਾਉਣ ਲਈ ਜਦ ਕਿ ਉਹ
ਭ੍ਰਿਸ਼ਟ ਹੋ ਚੁੱਕੀ ਹੈ ਫੇਰ ਨਹੀਂ ਲੈ ਸੱਕਦਾ ਕਿਉਂ
ਜੋ ਏਹ ਯਹੋਵਾਹ ਦੇ ਸਨਮੁਖ ਇੱਕ ਘਿਣਾਉਣਾ ਕੰਮ
ਹੈ । ਇਉਂ ਤੁਸੀਂ ਉਸ ਧਰਤੀ ਤੋਂ ਜਿਹੜੀ ਯਹੋਵਾਹ
ਤੁਹਾਡਾ ਪਰਮੇਸ਼ੁਰ ਤੁਹਾਨੂੰ ਮਿਲਖ ਵਿੱਚ ਦਿੰਦਾ ਹੈ
ਪਾਪ ਨਾ ਕਰਾਓ ।।
੫ ਜਦ ਕੋਈ ਮਨੁੱਖ ਨਵੀਂ ਤੀਵੀਂ ਵਿਆਹੇ ਤਾਂ ਉਹ
ਸੈਨਾ ਨਾਲ ਬਾਹਰ ਨਾ ਜਾਵੇ, ਨਾ ਉਸ ਉੱਤੇ ਕਿਸੇ
ਗੱਲ ਦੀ ਜੁੰਮੇਵਾਰੀ ਹੋਵੇ । ਉਹ ਆਪਣੇ ਘਰ ਵਿੱਚ
ਇੱਕ ਵਰਹਾ ਵੇਹਲਾ ਰਹੇ ਅਤੇ ਆਪਣੀ ਤੀਵੀਂ ਨੂੰ
ਜਿਹੜੀ ਉਸ ਨੇ ਵਿਆਹੀ ਖੁਸ਼ ਕਰੇ ।।
੬ ਕੋਈ ਮਨੁੱਖ ਕਿਸੇ ਦੀ ਚੱਕੀ ਅਥਵਾ ਉਸ ਦੇ ਪੁੜ
ਗਿਰਵੀ ਨਾ ਰੱਖੇ ਕਿਉਂ ਜੋ ਉਹ ਉਸ ਦੀ ਜਾਨ ਨੂੰ
੭ ਗਿਰਵੀ ਰੱਖਦਾ ਹੈ ੦ ਜੇ ਕੋਈ ਮਨੁੱਖ ਆਪਣੇ
ਇਸਰਾਏਲੀ ਭਰਾਵਾਂ ਵਿੱਚੋਂ ਕਿਸੇ ਜਣੇ ਨੂੰ ਚੁਰਾਉਂਦਾ
ਪਾਇਆ ਜਾਵੇ ਅਤੇ ਉਹ ਦੇ ਨਾਲ ਗੁਲਾਮਾਂ ਵਰਗਾ
ਵਰਤਾਓ ਕਰ ਕੇ ਉਹ ਨੂੰ ਵੇਚੇ ਤਾਂ ਉਹ ਚੋਰ ਮਾਰਿਆ

ਜਾਵੇ । ਇਉਂ ਤੁਸੀਂ ਏਹ ਬੁਰਿਆਈ ਆਪਣੇ ਵਿੱਚੋਂ
ਕੱਢ ਸੁੱਟਿਓ ॥
੮ ਕੋੜ੍ਹ ਦੀ ਬਵਾ ਵਿੱਚ ਚੌਕਸ ਰਹੋ ਅਤੇ ਤੁਸੀਂ ਪੂਰੀ
ਤਰਾਂ ਸਭ ਕੁਝ ਕਰੋ ਜਿਵੇਂ ਲੇਵੀ ਜਾਜਕ ਤੁਹਾਨੂੰ
ਦੱਸਣ । ਜਿਵੇਂ ਮੈਂ ਉਨ੍ਹਾਂ ਨੂੰ ਹੁਕਮ ਦਿੱਤਾ ਸੀ ਤਿਵੇਂ ਹੀ
੯ ਤੁਸੀਂ ਪੂਰਾ ਕਰ ਕੇ ਮੰਨਿਓ ○ ਯਾਦ ਰੱਖੋ ਜੋ ਕੁਝ ਯਹੋ-
ਵਾਹ ਤੁਹਾਡੇ ਪਰਮੇਸ਼ੁਰ ਨੇ ਮਿਰਯਮ ਨਾਲ ਕੀਤਾ ਜਦ
ਤੁਸੀਂ ਮਿਸਰ ਤੋਂ ਨਿੱਕਲਦੇ ਹੋਏ ਰਾਹ ਵਿੱਚ ਸਾਓ ॥
੧੦ ਜਦ ਤੂੰ ਆਪਣੇ ਗੁਆਂਢੀ ਨੂੰ ਕੋਈ ਚੀਜ਼ ਉਧਾਰ
ਦੇਵੇਂ ਤਾਂ ਤੂੰ ਉਸ ਦੇ ਘਰ ਵਿੱਚ ਗਿਰਵੀ ਚੀਜ਼ ਲੈਣ
੧੧ ਲਈ ਨਾ ਵੜੀਂ ○ ਤੂੰ ਬਾਹਰ ਹੀ ਖੜਾ ਰਹੁ ਅਤੇ ਉਹ
ਮਨੁੱਖ ਜਿਸ ਨੂੰ ਤੂੰ ਉਧਾਰ ਦਿੱਤਾ ਹੈ ਆਪਣੀ ਗਿਰਵੀ
੧੨ ਚੀਜ਼ ਤੇਰੇ ਕੋਲ ਬਾਹਰ ਲੈ ਆਵੇ ○ ਜੇ ਉਹ ਮਨੁੱਖ
ਕੰਗਾਲ ਹੋਵੇ ਤਾਂ ਤੂੰ ਉਸ ਗਿਰਵੀ ਚੀਜ਼ ਵਿੱਚ ਸੌਂ ਨਾ
੧੩ ਜਾਵੀਂ ○ ਜਦ ਸੂਰਜ ਡੁੱਬ ਜਾਵੇ ਤੂੰ ਜ਼ਰੂਰ ਉਹ
ਗਿਰਵੀ ਚੀਜ਼ ਉਸ ਨੂੰ ਮੋੜ ਦੇਈਂ ਤਾਂ ਜੋ ਉਹ ਆਪਣੇ
ਲੀੜੇ ਵਿੱਚ ਸੌਂਵੇ ਅਤੇ ਤੈਨੂੰ ਅਸੀਸ ਦੇਵੇ ਅਤੇ ਏਹ
ਯਹੋਵਾਹ ਤੇਰੇ ਪਰਮੇਸ਼ੁਰ ਦੇ ਸਨਮੁਖ ਤੇਰੇ ਲਈ ਧਰਮ
੧੪ ਗਿਣਿਆ ਜਾਵੇ ○ ਤੂੰ ਮਜ਼ਦੂਰ ਉੱਤੇ ਧੱਕਾ ਨਾ
ਕਰ ਜਿਹੜਾ ਕੰਗਾਲ ਅਤੇ ਮੁਤਾਜ ਹੈ ਭਾਵੇਂ ਉਹ ਤੇਰੇ
ਭਰਾਵਾਂ ਵਿੱਚੋਂ ਭਾਵੇਂ ਪਰਦੇਸੀਆਂ ਵਿੱਚੋਂ ਹੋਵੇ ਜਿਹੜੇ
੧੫ ਤੇਰੇ ਦੇਸ ਵਿੱਚ ਤੇਰੇ ਫਾਟਕਾਂ ਦੇ ਅੰਦਰ ਹਨ ○ ਤੂੰ ਉਸ
ਦੇ ਦਿਨ ਵਿੱਚ ਉਸ ਦੀ ਮਜ਼ਦੂਰੀ ਦੇ ਦੇਵੀਂ ਅਤੇ
ਉਸ ਉੱਤੇ ਸੂਰਜ ਨਾ ਡੁੱਬੇ ਕਿਉਂ ਜੋ ਉਹ ਕੰਗਾਲ
ਹੈ ਅਤੇ ਉਸ ਦਾ ਦਿਲ ਉਸ ਦੇ ਵਿੱਚ ਹੈ ਮਤੇ ਉਹ
ਯਹੋਵਾਹ ਅੱਗੇ ਤੇਰੇ ਵਿਰੁੱਧ ਦੁਹਾਈ ਦੇਵੇ ਅਤੇ ਇਹ
ਤੇਰੇ ਲਈ ਪਾਪ ਠਹਿਰੇ ॥
੧੬ ਪਿਉ ਪੁੱਤ੍ਰਾਂ ਦੇ ਕਾਰਨ ਮਾਰੇ ਨਾ ਜਾਣ, ਨਾ ਪੁੱਤ੍ਰ
ਪਿਉਵਾਂ ਦੇ ਕਾਰਨ ਮਾਰੇ ਜਾਣ । ਹਰ ਮਨੁੱਖ ਆਪਣੇ ਹੀ
ਪਾਪ ਲਈ ਮਾਰਿਆ ਜਾਵੇ ॥
੧੭ ਤੂੰ ਪਰਦੇਸੀ ਅਤੇ ਯਤੀਮ ਦਾ ਨਿਆਉਂ ਨਾ
ਵਿਗਾੜੀਂ, ਨਾ ਕਿਸੇ ਵਿਧਵਾ ਦਾ ਲੀੜਾ ਗਿਰਵੀ
੧੮ ਰੱਖੀ ○ ਤੂੰ ਚੇਤੇ ਰੱਖ ਕਿ ਤੂੰ ਮਿਸਰ ਵਿੱਚ ਗੁਲਾਮ ਸੈਂ
ਅਤੇ ਯਹੋਵਾਹ ਤੇਰੇ ਪਰਮੇਸ਼ੁਰ ਨੇ ਤੈਨੂੰ ਉੱਥੋਂ ਛੁਟਕਾਰਾ
ਦਿੱਤਾ, ਏਸ ਲਈ ਮੈਂ ਤੈਨੂੰ ਹੁਕਮ ਦਿੰਦਾ ਹਾਂ ਕਿ ਤੂੰ
ਏਹ ਕੰਮ ਕਰੀਂ ॥

੧੯ ਜਦ ਤੂੰ ਆਪਣੀ ਪੈਲੀ ਵਿੱਚੋਂ ਫਸਲ ਵੱਢੇਂ
ਅਤੇ ਤੂੰ ਕੋਈ ਉੱਥੇ ਲਾਂਗਾ ਭੁੱਲ ਜਾਵੇਂ ਤਾਂ ਤੂੰ ਉਸ
ਦੇ ਲੈਣ ਨੂੰ ਨਾ ਮੁੜੀਂ । ਉਹ ਪਰਦੇਸੀ, ਯਤੀਮ ਅਤੇ
ਵਿਧਵਾ ਲਈ ਹੋਵੇਗਾ ਤਾਂ ਜੋ ਯਹੋਵਾਹ ਤੇਰਾ ਪਰਮੇਸ਼ੁਰ
ਤੇਰੇ ਹੱਥ ਦੇ ਸਾਰੇ ਕੰਮਾਂ ਵਿੱਚ ਤੈਨੂੰ ਬਰਕਤ ਦੇਵੇ ॥
੨੦ ਜਦ ਤੂੰ ਆਪਣੇ ਜ਼ੈਤੂਨ ਦੇ ਬਿਰਛ ਨੂੰ ਝਾੜੇਂ ਤਾਂ ਤੂੰ
ਮਗਰੋਂ ਉਸ ਦੀਆਂ ਟਹਿਣੀਆਂ ਨੂੰ ਨਾ ਝਾੜੀਂ ਸਗੋਂ
ਉਹ ਪਰਦੇਸੀ, ਯਤੀਮ ਅਤੇ ਵਿਧਵਾ ਲਈ ਰਹਿਣ
੨੧ ਦੇਵੀਂ ○ ਜਦ ਤੂੰ ਆਪਣੇ ਬਾਗ ਦੇ ਅੰਗੂਰ ਇਕੱਠੇ
ਕਰੇਂ ਤਾਂ ਮਗਰੋਂ ਉਸ ਦੇ ਸਾਰੇ ਗੁੱਛੇ ਨਾ ਤੋੜੀਂ । ਓਹ
ਪਰਦੇਸੀ, ਯਤੀਮ ਅਤੇ ਵਿਧਵਾ ਲਈ ਰਹਿਣ
੨੨ ਦੇਵੀਂ ○ ਚੇਤੇ ਰੱਖੀਂ ਕਿ ਤੂੰ ਮਿਸਰ ਦੇਸ ਵਿੱਚ
ਗੁਲਾਮ ਸੈਂ ਏਸ ਲਈ ਮੈਂ ਤੈਨੂੰ ਹੁਕਮ ਦਿੰਦਾ ਹਾਂ
ਭਈ ਤੂੰ ਏਹ ਕੰਮ ਕਰੀਂ ॥

੨੫ ਜੇ ਮਨੁੱਖਾਂ ਵਿੱਚ ਝਗੜਾ ਹੋ ਜਾਵੇ ਅਤੇ ਓਹ
ਨਿਆਉਂ ਲਈ ਆਉਣ ਅਤੇ ਨਿਆਈ ਉਨ੍ਹਾਂ ਦਾ
ਨਿਆਉਂ ਕਰਨ ਤਾਂ ਓਹ ਧਰਮੀ ਨੂੰ ਧਰਮੀ ਅਤੇ
੨ ਬੁਰਿਆਰ ਨੂੰ ਬੁਰਿਆਰ ਠਹਿਰਾਉਣ ○ ਐਉਂ ਹੋਵੇਗਾ
ਕਿ ਜੇ ਉਹ ਬੁਰਾ ਮਨੁੱਖ ਕੁੱਟਣ ਜੋਗ ਹੋਵੇ ਤਾਂ
ਨਿਆਈ ਉਸ ਨੂੰ ਲੰਮਾ ਪਾ ਲਵੇ ਅਤੇ ਆਪਣੇ
ਸਾਹਮਣੇ ਉਹ ਦੀ ਬੁਰਿਆਈ ਦੇ ਅਨੁਸਾਰ ਗਿਣਤੀ
੩ ਨਾਲ ਕੁਟਵਾਏ ○ ਉਹ ਉਸ ਨੂੰ ਚਾਲੀ ਕੋਟਲੇ ਮਾਰੇ
ਪਰ ਏਸ ਤੋਂ ਵੱਧ ਨਾ ਮਾਰੇ ਮਤੇ ਜੇ ਉਹ ਉਸ ਨੂੰ ਇਹਨਾਂ
ਤੋਂ ਉੱਤੇ ਬਹੁਤ ਕੋਟਲੇ ਮਾਰੇ ਤਾਂ ਤੇਰਾ ਭਰਾ ਤੇਰੀ
ਨਿਗਾਹ ਵਿੱਚ ਤੁੱਛ ਜਾਤਾ ਜਾਵੇ ॥
੪ ਤੂੰ ਗਾਹੁੰਦੇ ਬਲਦ ਦੇ ਮੂੰਹ ਨੂੰ ਛਿੱਕਲੀ ਨਾ
ਚੜ੍ਹਾਈਂ ॥
੫ ਜੇ ਭਰਾ ਇਕੱਠੇ ਰਹਿੰਦੇ ਹੋਣ ਅਤੇ ਉਨ੍ਹਾਂ ਵਿੱਚੋਂ
ਇੱਕ ਮਰ ਜਾਵੇ ਅਤੇ ਉਸ ਦਾ ਕੋਈ ਪੁੱਤ੍ਰ ਨਾ ਹੋਵੇ ਤਾਂ
ਮਰਨ ਵਾਲੇ ਦੀ ਤੀਵੀਂ ਬਾਹਰ ਕਿਸੇ ਓਪਰੇ ਮਨੁੱਖ
ਨਾਲ ਨਾ ਵਿਆਹੀ ਜਾਵੇ । ਉਸ ਦੇ ਮਨੁੱਖ ਦਾ ਭਰਾ
ਉਸ ਦੇ ਕੋਲ ਜਾਵੇ ਅਤੇ ਆਪਣੀ ਤੀਵੀਂ ਹੋਣ ਲਈ
ਉਸ ਨੂੰ ਲੈ ਕੇ ਪਤੀ ਦੇ ਭਰਾ ਦਾ ਹੱਕ ਉਸ ਦੇ ਨਾਲ
੬ ਪੂਰਾ ਕਰੇ ○ ਤਾਂ ਐਉਂ ਹੋਵੇਗਾ ਕਿ ਜੇਠਾ ਜਿਹੜਾ ਉਹ
ਜਣੇਗੀ ਉਹ ਦੇ ਮਰ ਹੋਏ ਭਰਾ ਦੇ ਨਾਉਂ ਉੱਤੇ

ਠਹਿਰਗਾਇਆ ਜਾਵੇ ਤਾਂ ਜੋ ਉਹ ਦਾ ਨਾਉਂ ਇਸਰਾਏਲ
੭ ਵਿੱਚੋਂ ਮਿਟ ਨਾ ਜਾਵੇ ੦ ਪਰ ਜੇ ਉਹ ਮਨੁੱਖ ਆਪਣੇ
ਭਰਾ ਦੀ ਤੀਵੀਂ ਨੂੰ ਲੈਣਾ ਨਾ ਚਾਹੇ ਤਾਂ ਉਹ ਦੇ ਭਰਾ
ਦੀ ਤੀਵੀਂ ਬਜ਼ੁਰਗਾਂ ਕੋਲ ਫਾਟਕ ਉੱਤੇ ਜਾ ਕੇ
ਆਖੇ, ਮੇਰੇ ਪਤੀ ਦਾ ਭਰਾ ਆਪਣੇ ਭਰਾ ਦਾ ਨਾਉਂ
ਇਸਰਾਏਲ ਵਿੱਚ ਕਾਇਮ ਰੱਖਣ ਤੋਂ ਮੁੱਕਰਦਾ ਹੈ।
ਉਹ ਮੇਰੇ ਪਤੀ ਦੇ ਭਰਾ ਦਾ ਹੱਕ ਮੇਰੇ ਨਾਲ ਪੂਰਾ
੮ ਨਹੀਂ ਕਰਦਾ ੦ ਤਾਂ ਉਹ ਦੇ ਸ਼ਹਿਰ ਦੇ ਬਜ਼ੁਰਗ ਉਹ
ਨੂੰ ਸੱਦ ਕੇ ਉਹ ਦੇ ਨਾਲ ਗੱਲ ਕਰਨ ਅਤੇ ਜੇ ਉਹ
ਖੜਾ ਹੋ ਕੇ ਆਖੇ, ਮੈਂ ਉਸ ਨੂੰ ਲੈਣਾ ਨਹੀਂ ਚਾਹੁੰਦਾ ੦
੯ ਤਦ ਉਹ ਦੇ ਭਰਾ ਦੀ ਤੀਵੀਂ ਬਜ਼ੁਰਗਾਂ ਦੇ ਵੇਖਦਿਆਂ
ਤੇ ਨੇੜੇ ਆਵੇ ਅਤੇ ਉਹ ਦੀ ਜੁੱਤੀ ਉਹ ਦੇ ਪੈਰਾਂ ਤੋਂ
ਲਾਹ ਲਵੇ ਅਤੇ ਉਹ ਦੇ ਮੂੰਹ ਉੱਤੇ ਥੁੱਕੇ ਤਦ ਉਹ
ਉੱਤਰ ਦੇ ਕੇ ਆਖ, ਇਉਂ ਉਸ ਮਨੁੱਖ ਨਾਲ ਕੀਤਾ
ਜਾਵੇਗਾ ਜਿਹੜਾ ਆਪਣੇ ਭਰਾ ਦਾ ਘਰਾਣਾ ਨਹੀਂ
੧੦ ਬਣਾਉਂਦਾ ੦ ਫੇਰ ਉਹ ਦਾ ਨਾਉਂ ਇਸਰਾਏਲ ਵਿੱਚ
ਇਉਂ ਸੱਦਿਆ ਜਾਵ ਕਿ "ਜੁੱਤੀ ਲੱਥੇ ਦਾ
ਘਰਾਣਾ" ॥

੧੧ ਜੇ ਮਨੁੱਖ ਆਪੋ ਵਿੱਚ ਲੜ ਪੈਣ ਅਤੇ ਇੱਕ ਦੀ
ਤੀਵੀਂ ਨੇੜੇ ਆਵੇ ਤਾਂ ਜੋ ਆਪਣੇ ਮਨੁੱਖ ਨੂੰ ਮਾਰਨ
ਵਾਲੇ ਦੇ ਹੱਥੋਂ ਛੁਡਾਵੇ ਅਤੇ ਆਪਣਾ ਹੱਥ ਵਧਾ ਕੇ
੧੨ ਉਸ ਦੇ ਚੋਂਡਿਆਂ ਤੋਂ ਫੜ ਲਵੇ ੦ ਤਾਂ ਤੂੰ ਉਸ ਦਾ
ਹੱਥ ਵੱਢ ਸੁੱਟੀਂ। ਤੇਰੀ ਅੱਖ ਉਸ ਉੱਤੇ ਤਰਸ ਨਾ
ਖਾਵੇ ॥

੧੩ ਤੇਰੇ ਥੈਲੇ ਵਿੱਚ ਦੋ ਪਰਕਾਰ ਦੇ ਵੱਟੇ ਨਾ ਹੋਣ,
੧੪ ਇੱਕ ਵੱਡਾ, ਇੱਕ ਛੋਟਾ ੦ ਤੇਰੇ ਘਰ ਵਿੱਚ ਦੋ ਪਰਕਾਰ
੧੫ ਦੇ ਨਾਪ ਨਾ ਹੋਣ, ਇੱਕ ਵੱਡਾ, ਇੱਕ ਛੋਟਾ ੦ ਪੂਰਾ
ਅਤੇ ਠੀਕ ਵੱਟਾ ਤੇਰੇ ਕੋਲ ਹੋਵੇ ਅਤੇ ਨਾਪ ਵੀ ਪੂਰਾ
ਅਤੇ ਠੀਕ ਤੇਰੇ ਕੋਲ ਹੋਵੇ ਤਾਂ ਜੋ ਤੇਰੇ ਦਿਨ ਉਸ
ਜ਼ਮੀਨ ਉੱਤੇ ਜਿਹੜੀ ਯਹੋਵਾਹ ਤੇਰਾ ਪਰਮੇਸ਼ੁਰ ਤੈਨੂੰ
੧੬ ਦੇਣ ਵਾਲਾ ਹੈ ਲੰਮੇ ਹੋਣ ੦ ਕਿਉਂ ਜੋ ਯਹੋਵਾਹ ਤੇਰੇ
ਪਰਮੇਸ਼ੁਰ ਨੂੰ ਸਾਰੇ ਜਿਹੜੇ ਏਹ ਕੰਮ ਕਰਦੇ ਹਨ
ਅਰਥਾਤ ਸਾਰੇ ਜਿਹੜੇ ਬੁਰਿਆਈ ਕਰਦੇ ਹਨ
ਘਿਣਾਉਣੇ ਲੱਗਦੇ ਹਨ ॥

੧੭ ਯਾਦ ਰੱਖੋ ਜੋ ਅਮਾਲੇਕੀਆਂ ਨੇ ਤੁਹਾਡੇ ਨਾਲ ਕੀਤਾ
ਜਦ ਤੁਸੀਂ ਰਾਹ ਵਿੱਚ ਸਾਓ ਅਤੇ ਮਿਸਰ ਤੋਂ ਨਿੱਕਲ
੧੮ ਆਏ ਸਾਓ ੦ ਉਹ ਕਿਵੇਂ ਤੁਹਾਨੂੰ ਰਾਹ ਵਿੱਚ ਮਿਲੇ
ਅਤੇ ਤੁਹਾਡੇ ਪਛਾੜੀ ਦਿਆਂ ਨੂੰ ਮਾਰਿਆ, ਉਨ੍ਹਾਂ
ਸਾਰਿਆਂ ਨੂੰ ਜਿਹੜੇ ਹੱਸੇ ਹੋਏ ਸਨ ਜਦ ਤੁਸੀਂ ਥੱਕੇ
ਮਾਂਦੇ ਸਾਓ ਅਤੇ ਉਹ ਪਰਮੇਸ਼ੁਰ ਤੋਂ ਨਾ ਡਰੇ ੦
੧੯ ਤਾਂ ਐਉਂ ਹੋਵੇਗਾ ਕਿ ਜਦ ਯਹੋਵਾਹ ਤੁਹਾਡਾ
ਪਰਮੇਸ਼ੁਰ ਤੁਹਾਡੇ ਆਲੇ ਦੁਆਲੇ ਦੇ ਸਾਰੇ ਵੈਰੀਆਂ ਤੋਂ
ਉਸ ਦੇਸ ਵਿੱਚ ਜਿਹੜਾ ਯਹੋਵਾਹ ਤੁਹਾਡਾ ਪਰਮੇਸ਼ੁਰ
ਤੁਹਾਨੂੰ ਮਿਲਖ ਦੇ ਕਬਜ਼ੇ ਲਈ ਦਿੰਦਾ ਹੈ ਅਰਾਮ
ਦੇਵੇ ਤਾਂ ਤੁਸੀਂ ਅਮਾਲੇਕੀਆਂ ਦਾ ਨਾਮ ਨਿਸ਼ਾਨ
ਅਕਾਸ਼ ਦੇ ਹੇਠੋਂ ਮਿਟਾ ਦਿਓ। ਤੁਸੀਂ ਭੁੱਲ ਨਾ
ਜਾਓ ॥

## ਛੇਕੜਲੀਆਂ ਨਸੀਹਤਾਂ

੨੬ ਤਾਂ ਐਉਂ ਹੋਵੇਗਾ ਕਿ ਜਦ ਤੁਸੀਂ ਉਸ ਧਰਤੀ
ਵਿੱਚ ਆਓ ਜਿਹੜੀ ਯਹੋਵਾਹ ਤੁਹਾਡਾ ਪਰਮੇਸ਼ੁਰ
ਤੁਹਾਨੂੰ ਮਿਲਖ ਲਈ ਦਿੰਦਾ ਹੈ ਅਤੇ ਉਸ ਉੱਤੇ
੨ ਕਬਜ਼ਾ ਕਰ ਕੇ ਉਸ ਵਿੱਚ ਵੱਸ ਜਾਓ ੦ ਤਾਂ ਤੂੰ ਉਸ
ਜ਼ਮੀਨ ਦੇ ਸਾਰੇ ਪਹਿਲੇ ਫਲਾਂ ਵਿੱਚੋਂ ਜਿਹੜੇ ਤੂੰ ਉਸ
ਦੇਸ ਤੋਂ ਲੈ ਆਵੇਂਗਾ ਜਿਹੜੀ ਯਹੋਵਾਹ ਤੇਰਾ
ਪਰਮੇਸ਼ੁਰ ਤੈਨੂੰ ਦੇਣ ਵਾਲਾ ਹੈ ਕੁਝ ਲੈ ਕੇ ਟੋਕਰੀ
ਵਿੱਚ ਰੱਖੀਂ ਤੇ ਉਸ ਅਸਥਾਨ ਨੂੰ ਜਾਵੀਂ ਜਿਹੜਾ
ਯਹੋਵਾਹ ਤੇਰਾ ਪਰਮੇਸ਼ੁਰ ਆਪਣਾ ਨਾਮ ਵਸਾਉਣ
੩ ਲਈ ਚੁਣੇਗਾ ੦ ਅਤੇ ਉਸ ਜਾਜਕ ਕੋਲ ਜਾ ਕੇ
ਜਿਹੜਾ ਉਨ੍ਹਾਂ ਦਿਨਾਂ ਦਾ ਹੋਵੇ ਆਖੀਂ, ਮੈਂ ਅੱਜ ਦੇ
ਦਿਨ ਏਹ ਗੱਲ ਯਹੋਵਾਹ ਤੇਰੇ ਪਰਮੇਸ਼ੁਰ ਦੇ ਅੱਗੇ
ਉੱਘੀ ਕਰਦਾ ਹਾਂ ਭਈ ਮੈਂ ਉਸ ਧਰਤੀ ਵਿੱਚ
ਆਇਆ ਹਾਂ ਜਿਹ ਦੀ ਯਹੋਵਾਹ ਨੇ ਸਾਡੇ ਪਿਉ
ਦਾਦਿਆਂ ਨਾਲ ਸਾਨੂੰ ਦੇਣ ਦੀ ਸੌਂਹ ਖਾਧੀ ਸੀ ੦
੪ ਤਾਂ ਜਾਜਕ ਉਸ ਟੋਕਰੀ ਨੂੰ ਤੇਰੇ ਹੱਥੋਂ ਲੈ ਕੇ ਯਹੋਵਾਹ
੫ ਤੇਰੇ ਪਰਮੇਸ਼ੁਰ ਦੀ ਜਗਵੇਦੀ ਦੇ ਅੱਗੇ ਰੱਖੇ ੦ ਫੇਰ
ਤੂੰ ਉੱਤਰ ਦੇ ਕੇ ਯਹੋਵਾਹ ਆਪਣੇ ਪਰਮੇਸ਼ੁਰ ਦੇ
ਸਨਮੁਖ ਆਖੀਂ, ਮੇਰਾ ਪਿਤਾ ਨਾਸ ਹੋਣ ਵਾਲਾ ਅਰਾਮੀ
ਸੀ ਅਤੇ ਭਾਵੇਂ ਉਹ ਥੋੜੇ ਜੇਹੇ ਹੀ ਸਨ ਅਤੇ ਉਹ
ਮਿਸਰ ਵਿੱਚ ਜਾ ਕੇ ਉੱਥੇ ਟਿਕਿਆ ਤਾਂ ਉੱਥੇ ਉਹ
ਇੱਕ ਵੱਡੀ ਬਲਵੰਤ ਅਤੇ ਬਹੁਤ ਸਾਰੀ ਕੌਮ ਹੋ
੬ ਗਿਆ ੦ ਤਾਂ ਮਿਸਰੀ ਸਾਡੇ ਨਾਲ ਬੁਰਾ ਵਰਤਾਓ ਕਰਨ

ਅਤੇ ਸਾਨੂੰ ਦੁਖ ਦੇਣ ਲੱਗ ਪਏ ਅਤੇ ਸਾਡੇ ਉੱਤੇ
੭ ਕਰੜੀ ਟਹਿਲ ਸੇਵਾ ਲਾਈ ੦ ਅਤੇ ਅਸਾਂ ਯਹੋਵਾਹ
ਆਪਣੇ ਪਿਉ ਦਾਦਿਆਂ ਦੇ ਪਰਮੇਸ਼ੁਰ ਅੱਗੇ ਦੁਹਾਈ
ਦਿੱਤੀ ਤਾਂ ਯਹੋਵਾਹ ਨੇ ਸਾਡੀ ਸੁਣੀ ਅਤੇ ਸਾਡੇ ਕਸ਼ਟ,
ਸਾਡੇ ਦੁਖ ਅਤੇ ਸਾਡੇ ਉੱਤੇ ਦਾ ਦਬਕਾ ਵੇਖਿਆ ੦
੮ ਤਾਂ ਯਹੋਵਾਹ ਬਲਵੰਤ ਹੱਥ ਨਾਲ, ਪਸਾਰੀ ਹੋਈ ਬਾਂਹ
ਨਾਲ, ਵੱਡੇ ਡਰਾਵਿਆਂ, ਨਿਸ਼ਾਨਾਂ ਅਤੇ ਅਚਰਜ
੯ ਕੰਮਾਂ ਨਾਲ ਸਾਨੂੰ ਕੱਢ ਲਿਆਇਆ ੦ ਅਤੇ ਸਾਨੂੰ
ਏਸ ਅਸਥਾਨ ਵਿੱਚ ਲਿਆਂਦਾ ਅਤੇ ਸਾਨੂੰ ਏਹ
ਧਰਤੀ ਦਿੱਤੀ ਜਿਹ ਦੇ ਵਿੱਚ ਦੁੱਧ ਅਤੇ ਸ਼ਹਿਤ
੧੦ ਵਗਦਾ ਹੈ ੦ ਹੁਣ ਵੇਖ, ਮੈਂ ਉਸ ਧਰਤੀ ਦੇ ਪਹਿਲੇ
ਫਲ ਲਿਆਇਆ ਹਾਂ ਜਿਹੜੀ, ਹੇ ਯਹੋਵਾਹ, ਤੈਂ
ਮੈਨੂੰ ਦਿੱਤੀ । ਤਾਂ ਤੂੰ ਉਹ ਯਹੋਵਾਹ ਆਪਣੇ ਪਰਮੇਸ਼ੁਰ
ਦੇ ਅੱਗੇ ਰੱਖ ਕੇ ਯਹੋਵਾਹ ਆਪਣੇ ਪਰਮੇਸ਼ੁਰ ਨੂੰ
੧੧ ਮੱਥਾ ਟੇਕੀਂ ੦ ਇਉਂ ਤੂੰ ਉਸ ਸਾਰੀ ਭਲਿਆਈ ਲਈ
ਜਿਹੜੀ ਯਹੋਵਾਹ ਤੇਰੇ ਪਰਮੇਸ਼ੁਰ ਨੇ ਤੈਨੂੰ ਅਤੇ ਤੇਰੇ
ਘਰਾਣੇ ਨੂੰ ਦਿੱਤੀ ਅਨੰਦ ਕਰੀਂ, ਤੂੰ, ਨਾਲੇ ਲੇਵੀ ਅਤੇ
ਪਰਦੇਸੀ ਜਿਹੜਾ ਤੇਰੇ ਨਾਲ ਹੋਵੇ ॥
੧੨ ਜਦ ਤੂੰ ਸਾਰੇ ਵਾਧੇ ਦਾ ਦਸਵੰਧ ਤੀਜੇ ਵਰਹੇ
ਵਿੱਚ ਜਿਹੜਾ ਦਸਵੰਧ ਦਾ ਵਰਹਾ ਹੈ ਵੰਡ ਚੁੱਕਿਆ
ਅਤੇ ਤੂੰ ਉਹ ਨੂੰ ਲੇਵੀ, ਪਰਦੇਸੀ, ਯਤੀਮ ਅਤੇ
ਵਿਧਵਾ ਨੂੰ ਦਿੱਤਾ ਤਾਂ ਜੋ ਉਹ ਤੇਰੇ ਫਾਟਕਾਂ ਦੇ
੧੩ ਅੰਦਰ ਖਾ ਕੇ ਰੱਜ ਜਾਣ ੦ ਫੇਰ ਤੂੰ ਯਹੋਵਾਹ
ਆਪਣੇ ਪਰਮੇਸ਼ੁਰ ਦੇ ਅੱਗੇ ਆਖੀਂ ਕਿ ਮੈਂ ਆਪਣੇ
ਘਰ ਤੋਂ ਪਵਿੱਤ੍ਰ ਚੀਜ਼ਾਂ ਲੈ ਕੇ ਲੇਵੀ, ਪਰਦੇਸੀ,
ਯਤੀਮ ਅਤੇ ਵਿਧਵਾ ਨੂੰ ਤੇਰੀ ਸਾਰੀ ਦਿੱਤੀ ਹੋਈ
ਆਗਿਆ ਅਨੁਸਾਰ ਦੇ ਦਿੱਤੀਆਂ ਹਨ । ਮੈਂ ਤੇਰੇ
ਹੁਕਮਾਂ ਦਾ ਉਲੰਘਣ ਨਹੀਂ ਕੀਤਾ, ਨਾ ਹੀ ਉਨ੍ਹਾਂ ਨੂੰ
੧੪ ਭੁਲਾਇਆ ਹਾਂ ੦ ਮੈਂ ਆਪਣੇ ਸੋਗ ਵਿੱਚ ਉਨ੍ਹਾਂ ਤੋਂ
ਨਹੀਂ ਖਾਧਾ, ਨਾ ਜਦ ਮੈਂ ਅਸ਼ੁੱਧ ਸਾਂ ਉਨ੍ਹਾਂ ਵਿੱਚੋਂ
ਕੁਝ ਕੱਢਿਆ, ਨਾ ਮੈਂ ਉਨ੍ਹਾਂ ਵਿੱਚੋਂ ਮੁਰਦਿਆਂ ਲਈ
ਕੁਝ ਦਿੱਤਾ । ਮੈਂ ਯਹੋਵਾਹ ਆਪਣੇ ਪਰਮੇਸ਼ੁਰ ਦੀ
ਅਵਾਜ਼ ਸੁਣੀ, ਮੈਂ ਸਭ ਕੁਝ ਤਿਵੇਂ ਹੀ ਕੀਤਾ ਜਿਵੇਂ
੧੫ ਤੂੰ ਮੈਨੂੰ ਹੁਕਮ ਦਿੱਤਾ ਸੀ ੦ ਅਕਾਸ਼ ਵਿੱਚੋਂ ਆਪਣੇ
ਪਵਿੱਤ੍ਰ ਨਿਵਾਸ ਤੋਂ ਹੇਠਾਂ ਨਿਗਾਹ ਮਾਰ ਅਤੇ ਆਪਣੀ
ਪਰਜਾ ਇਸਰਾਏਲ ਨੂੰ ਬਰਕਤ ਦੇਹ, ਨਾਲੇ ਉਸ
ਜ਼ਮੀਨ ਨੂੰ ਜਿਹੜੀ ਤੂੰ ਸਾਨੂੰ ਦਿੱਤੀ ਹੈ ਜਿਵੇਂ ਤੂੰ ਸਾਡੇ
ਪਿਉ ਦਾਦਿਆਂ ਨਾਲ ਸੌਂਹ ਖਾਧੀ ਸੀ । ਉਹ ਇੱਕ
ਧਰਤੀ ਹੈ ਜਿਹ ਦੇ ਵਿੱਚ ਦੁੱਧ ਅਤੇ ਸ਼ਹਿਤ ਵਗਦਾ
ਹੈ ॥
੧੬ ਅੱਜ ਦੇ ਦਿਨ ਯਹੋਵਾਹ ਤੁਹਾਡਾ ਪਰਮੇਸ਼ੁਰ
ਤੁਹਾਨੂੰ ਹੁਕਮ ਦਿੰਦਾ ਹੈ ਕਿ ਏਹਨਾਂ ਬਿਧੀਆਂ ਅਤੇ
ਕਨੂਨਾਂ ਨੂੰ ਆਪਣੇ ਸਾਰੇ ਮਨ ਨਾਲ, ਆਪਣੀ ਸਾਰੀ
੧੭ ਜਾਨ ਨਾਲ ਪੂਰਾ ਕਰ ਕੇ ਪਾਲਨਾ ਕਰੋ ੦ ਅੱਜ ਤੁਸਾਂ
ਯਹੋਵਾਹ ਨੂੰ ਆਪਣਾ ਪਰਮੇਸ਼ੁਰ ਕਰ ਕੇ ਮੰਨਿਆ ਹੈ
ਕਿ ਤੁਸੀਂ ਉਸ ਦੇ ਸਾਰੇ ਮਾਰਗਾਂ ਉੱਤੇ ਚੱਲੋਗੇ ਅਤੇ
ਉਸ ਦੀਆਂ ਸਾਰੀਆਂ ਬਿਧੀਆਂ, ਹੁਕਮਾਂ ਅਤੇ
ਕਨੂਨਾਂ ਦੀ ਪਾਲਨਾ ਕਰੋਗੇ ਅਤੇ ਉਸ ਦੀ ਅਵਾਜ਼ ਨੂੰ
੧੮ ਸੁਣੋਗੇ ੦ ਉਪਰੰਤ ਯਹੋਵਾਹ ਨੇ ਅੱਜ ਆਪਣੇ ਬਚਨ
ਅਨੁਸਾਰ ਤੁਹਾਨੂੰ ਆਪਣੀ ਅਣੋਖੀ ਪਰਜਾ ਕਰ ਕੇ
ਮੰਨਿਆ ਹੈ ਕਿ ਤੁਸੀਂ ਉਸ ਦੇ ਸਾਰੇ ਹੁਕਮਾਂ ਦੀ
੧੯ ਪਾਲਨਾ ਕਰੋ ੦ ਤਾਂ ਜੋ ਉਹ ਤੁਹਾਨੂੰ ਸਾਰੀਆਂ ਕੌਮਾਂ
ਨਾਲੋਂ ਜਿਨ੍ਹਾਂ ਨੂੰ ਉਸ ਨੇ ਬਣਾਇਆ ਸੀ ਉਸਤਤ,
ਨਾਉਂ ਅਤੇ ਪਤ ਵਿੱਚ ਉੱਚਾ ਕਰੇ ਅਤੇ ਜਿਵੇਂ ਉਸ
ਨੇ ਬਚਨ ਕੀਤਾ ਸੀ ਤੁਸੀਂ ਯਹੋਵਾਹ ਆਪਣੇ
ਪਰਮੇਸ਼ੁਰ ਦੀ ਪਵਿੱਤ੍ਰ ਪਰਜਾ ਹੋਵੋ ॥

### ਏਬਾਲ ਦੇ ਪਹਾੜ ਤੋਂ ਸਰਾਪ

੨੭ ਮੂਸਾ ਅਤੇ ਇਸਰਾਏਲ ਦੇ ਬਜ਼ੁਰਗਾਂ ਨੇ ਪਰਜਾ
ਨੂੰ ਹੁਕਮ ਦੇ ਕੇ ਆਖਿਆ ਕਿ ਸਾਰੇ ਹੁਕਮਾਂ ਦੀ
ਜਿਹੜੇ ਮੈਂ ਅੱਜ ਤੁਹਾਨੂੰ ਦਿੰਦਾ ਹਾਂ ਪਾਲਨਾ ਕਰੋ ੦
੨ ਅਤੇ ਐਉਂ ਹੋਵੇਗਾ ਕਿ ਜਦ ਤੁਸੀਂ ਯਰਦਨ ਤੋਂ ਪਾਰ
ਉਸ ਧਰਤੀ ਵਿੱਚ ਜਿਹੜੀ ਯਹੋਵਾਹ ਤੁਹਾਡਾ ਪਰਮੇਸ਼ੁਰ
ਤੁਹਾਨੂੰ ਦਿੰਦਾ ਹੈ ਲੰਘੋ ਤਦ ਤੁਸੀਂ ਆਪਣੇ ਲਈ ਵੱਡੇ
ਵੱਡੇ ਪੱਥਰ ਖੜੇ ਕਰੋ ਅਤੇ ਓਹਨਾਂ ਉੱਤੇ ਲਿਪਾਈ
੩ ਕਰੋ ੦ ਜਦ ਤੁਸੀਂ ਪਾਰ ਲੰਘ ਜਾਓ ਤੁਸੀਂ ਓਹਨਾਂ
ਉੱਤੇ ਏਸ ਬਿਵਸਥਾ ਦੀਆਂ ਸਾਰੀਆਂ ਗੱਲਾਂ ਲਿਖੋ
ਤਾਂ ਜੋ ਤੁਸੀਂ ਉਸ ਧਰਤੀ ਵਿੱਚ ਜਿਹੜੀ ਯਹੋਵਾਹ
ਤੁਹਾਡਾ ਪਰਮੇਸ਼ੁਰ ਤੁਹਾਨੂੰ ਦਿੰਦਾ ਹੈ ਵੜੋ ਜਿੱਥੇ ਦੁੱਧ
ਅਤੇ ਸ਼ਹਿਤ ਵਗਦਾ ਹੈ ਜਿਵੇਂ ਯਹੋਵਾਹ ਤੁਹਾਡੇ ਪਿਉ
ਦਾਦਿਆਂ ਦੇ ਪਰਮੇਸ਼ੁਰ ਨੇ ਤੁਹਾਡੇ ਨਾਲ ਬਚਨ ਕੀਤਾ
੪ ਹੈ ੦ ਤਾਂ ਐਉਂ ਹੋਵੇਗਾ ਕਿ ਜਦ ਤੁਸੀਂ ਯਰਦਨ ਤੋਂ

ਪਾਰ ਲੰਘੋ ਤਾਂ ਤੁਸੀਂ ਏਹਨਾਂ ਪੱਥਰਾਂ ਨੂੰ ਜਿਨਾਂ ਦਾ ਮੈਂ
ਤੁਹਾਨੂੰ ਅੱਜ ਹੁਕਮ ਦਿੰਦਾ ਹਾਂ ਏਬਾਲ ਪਹਾੜ ਉੱਤੇ
ਖੜਾ ਕਰ ਕੇ ਉਹਨਾਂ ਉੱਤੇ ਲਿਪਾਈ ਕਰ ਦੇਣੀ ੦
੫ ਤੁਸੀਂ ਉੱਥੇ ਯਹੋਵਾਹ ਆਪਣੇ ਪਰਮੇਸ਼ੁਰ ਲਈ ਇੱਕ
ਜਗਵੇਦੀ ਬਣਾਓ ਅਰਥਾਤ ਪੱਥਰਾਂ ਦੀ ਇੱਕ ਜਗ-
ਵੇਦੀ। ਤੁਸੀਂ ਉਹਨਾਂ ਉੱਤੇ ਲੋਹੇ ਦਾ ਕੋਈ ਸੰਦ ਨਾ
੬ ਲਾਓ ੦ ਤੁਸੀਂ ਯਹੋਵਾਹ ਆਪਣੇ ਪਰਮੇਸ਼ੁਰ ਦੀ
ਜਗਵੇਦੀ ਅਣਘੜਤ ਪੱਥਰਾਂ ਦੀ ਬਣਾਓ ਅਤੇ ਤੁਸੀਂ
ਉਸ ਉੱਤੇ ਯਹੋਵਾਹ ਆਪਣੇ ਪਰਮੇਸ਼ੁਰ ਲਈ ਹੋਮ
੭ ਦੀਆਂ ਭੇਟਾਂ ਚੜ੍ਹਾਓ ੦ ਨਾਲੇ ਤੁਸੀਂ ਸੁਖ ਸਾਂਦ
ਦੀਆਂ ਬਲੀਆਂ ਚੜ੍ਹਾ ਕੇ ਉੱਥੇ ਖਾਓ ਅਤੇ
ਯਹੋਵਾਹ ਆਪਣੇ ਪਰਮੇਸ਼ੁਰ ਦੇ ਸਨਮੁਖ ਅਨੰਦ
੮ ਕਰੋ ੦ ਤੁਸੀਂ ਉਹਨਾਂ ਪੱਥਰਾਂ ਉੱਤੇ ਏਸ ਬਿਵਸਥਾ
ਦੀਆਂ ਸਾਰੀਆਂ ਗੱਲਾਂ ਸਾਫ਼ ਸਾਫ਼ ਲਿਖੋ ॥
੯ ਤਾਂ ਮੂਸਾ ਅਤੇ ਲੇਵੀ ਜਾਜਕ ਸਾਰੇ ਇਸਰਾਏਲ
ਨਾਲ ਬੋਲੇ, ਹੇ ਇਸਰਾਏਲ, ਚੁੱਪ ਸਾਧ ਕੇ ਸੁਣੋ !
ਅੱਜ ਦੇ ਦਿਨ ਤੁਸੀਂ ਯਹੋਵਾਹ ਆਪਣੇ ਪਰਮੇਸ਼ੁਰ
੧੦ ਦੀ ਪਰਜਾ ਹੋ ਗਏ ਹੋ ੦ ਤੁਸੀਂ ਯਹੋਵਾਹ ਆਪਣੇ
ਪਰਮੇਸ਼ੁਰ ਦੀ ਅਵਾਜ਼ ਨੂੰ ਸੁਣੋ ਅਤੇ ਉਸ ਦੇ ਹੁਕਮਾਂ
ਅਤੇ ਬਿਧੀਆਂ ਨੂੰ ਜਿਹੜੀਆਂ ਮੈਂ ਅੱਜ ਤੁਹਾਨੂੰ ਦਿੰਦਾ
ਹਾਂ ਪੂਰੀਆਂ ਕਰੋ ॥
੧੧ ਮੂਸਾ ਨੇ ਉਸੇ ਦਿਨ ਪਰਜਾ ਨੂੰ ਹੁਕਮ ਦਿੱਤਾ ੦
੧੨ ਕਿ ਜਦ ਤੁਸੀਂ ਯਰਦਨ ਪਾਰ ਲੰਘ ਗਏ ਹੋਵੋ ਏਹ
ਗਰਿੱਜ਼ੀਮ ਪਹਾੜ ਉੱਤੇ ਖੜ੍ਹੇ ਹੋ ਕੇ ਪਰਜਾ ਨੂੰ
ਅਸੀਸ ਦੇਣ ਅਰਥਾਤ ਸ਼ਿਮਓਨ, ਲੇਵੀ, ਯਹੂਦਾਹ,
੧੩ ਯਿੱਸਾਕਾਰ, ਯੂਸੁਫ਼ ਅਤੇ ਬਿਨਯਾਮੀਨ ੦ ਅਤੇ ਏਹ
ਏਬਾਲ ਪਹਾੜ ਉੱਤੇ ਸਰਾਪ ਲਈ ਖੜੇ ਹੋਣ-ਰਊ-
ਬੇਨ, ਗਾਦ, ਆਸ਼ੇਰ ਜ਼ਬੂਲੁਨ, ਦਾਨ ਅਤੇ
੧੪ ਨਫ਼ਤਾਲੀ ੦ ਅਤੇ ਲੇਵੀ ਉੱਤਰ ਦੇ ਕੇ ਇਸਰਾਏਲ
ਦੇ ਸਾਰੇ ਮਨੁੱਖਾਂ ਨੂੰ ਉੱਚੀ ਅਵਾਜ਼ ਨਾਲ ਆਖਣ,—
੧੫ ਸਰਾਪੀ ਹੋਵੇ ਉਹ ਮਨੁੱਖ ਜਿਹੜਾ ਘੜੀ ਹੋਈ
ਯਾ ਢਾਲੀ ਹੋਈ ਮੂਰਤ ਜਿਹੜੀ ਯਹੋਵਾਹ ਅੱਗੇ
ਘਿਣਾਉਣੀ ਅਤੇ ਜਿਹੜੀ ਕਾਰੀਗਰ ਦੇ ਹੱਥ ਦਾ
ਕੰਮ ਹੋਵੇ ਬਣਾਵੇ ਅਤੇ ਉਹਨਾਂ ਨੂੰ ਕਿਸੇ ਓਹਲੇ
ਥਾਂ ਖੜਾ ਕਰੇ ਤਾਂ ਪਰਜਾ ਉੱਤਰ ਦੇ ਕੇ ਆਖੇ,
ਆਮੀਨ ॥
੧੬ ਸਰਾਪੀ ਹੋਵੇ ਉਹ ਜਿਹੜਾ ਆਪਣੇ ਪਿਤਾ ਯਾ
ਆਪਣੀ ਮਾਤਾ ਨੂੰ ਤੁੱਛ ਜਾਣੇ ਤਾਂ ਸਾਰੀ ਪਰਜਾ
ਆਖੇ, ਆਮੀਨ ॥
੧੭ ਸਰਾਪੀ ਹੋਵੇ ਉਹ ਜਿਹੜਾ ਆਪਣੇ ਗੁਆਂਢੀ
ਦੀਆਂ ਹੱਦਾਂ ਨੂੰ ਸਰਕਾਵੇ ਤਾਂ ਸਾਰੀ ਪਰਜਾ ਆਖੇ,
ਆਮੀਨ ॥
੧੮ ਸਰਾਪੀ ਹੋਵੇ ਉਹ ਜਿਹੜਾ ਅੰਨ੍ਹੇ ਨੂੰ ਕੁਰਾਹੇ ਪਾਵੇ
ਤਾਂ ਸਾਰੀ ਪਰਜਾ ਆਖੇ, ਆਮੀਨ ॥
੧੯ ਸਰਾਪੀ ਹੋਵੇ ਉਹ ਜਿਹੜਾ ਪਰਦੇਸੀ, ਯਤੀਮ ਅਤੇ
ਵਿਧਵਾ ਦਾ ਨਿਆਉਂ ਵਿਗਾੜੇ ਤਾਂ ਸਾਰੀ ਪਰਜਾ
ਆਖੇ, ਆਮੀਨ ॥
੨੦ ਸਰਾਪੀ ਹੋਵੇ ਉਹ ਜਿਹੜਾ ਆਪਣੇ ਪਿਉ ਦੀ
ਤੀਵੀਂ ਨਾਲ ਕੁਕਰਮ ਕਰੇ ਕਿਉਂ ਜੋ ਉਸ ਨੇ ਆਪਣੇ
ਪਿਉ ਦਾ ਨੰਗੇਜ਼ ਖੋਲ੍ਹਿਆ ਹੈ ਤਾਂ ਸਾਰੀ ਪਰਜਾ
ਆਖੇ, ਆਮੀਨ ॥
੨੧ ਸਰਾਪੀ ਹੋਵੇ ਉਹ ਜਿਹੜਾ ਕਿਸੇ ਪਸੂ ਨਾਲ
ਕੁਕਰਮ ਕਰੇ ਤਾਂ ਸਾਰੀ ਪਰਜਾ ਆਖੇ, ਆਮੀਨ ॥
੨੨ ਸਰਾਪੀ ਹੋਵੇ ਉਹ ਜਿਹੜਾ ਆਪਣੀ ਭੈਣ ਨਾਲ
ਕੁਕਰਮ ਕਰੇ ਜਿਹੜੀ ਉਹ ਦੇ ਪਿਉ ਦੀ ਧੀ ਯਾ ਉਹ
ਦੀ ਮਾਂ ਦੀ ਧੀ ਹੈ ਤਾਂ ਸਾਰੀ ਪਰਜਾ ਆਖੇ, ਆਮੀਨ ॥
੨੩ ਸਰਾਪੀ ਹੋਵੇ ਉਹ ਜਿਹੜਾ ਆਪਣੀ ਸੱਸ ਨਾਲ
ਕੁਕਰਮ ਕਰੇ ਤਾਂ ਸਾਰੀ ਪਰਜਾ ਆਖੇ, ਆਮੀਨ ॥
੨੪ ਸਰਾਪੀ ਹੋਵੇ ਉਹ ਜਿਹੜਾ ਆਪਣੇ ਗੁਆਂਢੀ ਨੂੰ
ਲੁਕ ਕੇ ਮਾਰੇ ਤਾਂ ਸਾਰੀ ਪਰਜਾ ਆਖੇ, ਆਮੀਨ ॥
੨੫ ਸਰਾਪੀ ਹੋਵੇ ਉਹ ਜਿਹੜਾ ਵੱਢੀ ਖਾ ਕੇ ਬੇਦੋਸ਼ੇ
ਪ੍ਰਾਣੀ ਦਾ ਖ਼ੂਨ ਕਰੇ ਤਾਂ ਸਾਰੀ ਪਰਜਾ ਆਖੇ,
ਆਮੀਨ ॥
੨੬ ਸਰਾਪੀ ਹੋਵੇ ਉਹ ਜਿਹੜਾ ਏਸ ਬਿਵਸਥਾ ਦੀਆਂ
ਗੱਲਾਂ ਨੂੰ ਮੰਨ ਕੇ ਪੂਰਾ ਨਾ ਕਰੇ ਤਾਂ ਸਾਰੀ ਪਰਜਾ
ਆਖੇ, ਆਮੀਨ ॥

## ੨੮ ਪਰਮੇਸ਼ੁਰ ਦੇ ਮੰਨਣ ਦੀਆਂ ਬਰਕਤਾਂ ਅਤੇ ਪਰਮੇਸ਼ੁਰ ਤੋਂ ਬੇਮੁਖ ਹੋਣ ਦੇ ਸਰਾਪ

ਤਾਂ ਐਉਂ ਹੋਵੇਗਾ ਕਿ ਜੇ ਤੁਸੀਂ ਯਹੋਵਾਹ ਆਪਣੇ
ਪਰਮੇਸ਼ੁਰ ਦੀ ਅਵਾਜ਼ ਮਨ ਲਾ ਕੇ ਸੁਣੋ ਅਤੇ ਉਸ ਦੇ
ਸਾਰੇ ਹੁਕਮਾਂ ਦੀ ਪਾਲਨਾ ਕਰ ਕੇ ਪੂਰਾ ਕਰੋ ਜਿਨ੍ਹਾਂ ਦਾ

ਮੈਂ ਅੱਜ ਤੁਹਾਨੂੰ ਹੁਕਮ ਦਿੰਦਾ ਹਾਂ ਤਾਂ ਯਹੋਵਾਹ
ਤੁਹਾਡਾ ਪਰਮੇਸ਼ੁਰ ਤੁਹਾਨੂੰ ਧਰਤੀ ਦੀਆਂ ਸਾਰੀਆਂ
੨ ਕੌਮਾਂ ਉੱਤੇ ਉੱਚਾ ਕਰੇਗਾ 0 ਜੇ ਤੁਸੀਂ ਯਹੋਵਾਹ
ਆਪਣੇ ਪਰਮੇਸ਼ੁਰ ਦੀ ਅਵਾਜ਼ ਸੁਣੋ ਤਾਂ ਏਹ
ਸਾਰੀਆਂ ਅਸੀਸਾਂ ਤੁਹਾਡੇ ਉੱਤੇ ਆਉਣਗੀਆਂ ਸਗੋਂ
੩ ਤੁਹਾਡੇ ਪਿੱਛੇ ਪੈ ਕੇ ਤੁਹਾਨੂੰ ਮਿਲਣਗੀਆਂ 0 ਮੁਬਾਰਕ
ਹੋਵੋਗੇ ਤੁਸੀਂ ਸ਼ਹਿਰ ਵਿੱਚ ਅਤੇ ਮੁਬਾਰਕ ਹੋਵੋਗੇ
੪ ਤੁਸੀਂ ਖੇਤ ਵਿੱਚ 0 ਮੁਬਾਰਕ ਹੋਵੇਗਾ ਤੁਹਾਡੇ ਸਰੀਰ
ਦਾ ਫਲ, ਤੁਹਾਡੀ ਜ਼ਮੀਨ ਦਾ ਫਲ, ਤੁਹਾਡੇ ਡੰਗਰ
ਦਾ ਫਲ, ਤੁਹਾਡੇ ਚੌਣੇ ਦਾ ਵਾਧਾ ਅਤੇ ਤੁਹਾਡੇ
੫ ਇੱਜੜ ਦੇ ਬੱਚੇ 0 ਮੁਬਾਰਕ ਹੋਵੇਗੀ ਤੁਹਾਡੀ ਖਾਰੀ
੬ ਅਤੇ ਤੁਹਾਡਾ ਪਰਾਤੜਾ 0 ਮੁਬਾਰਕ ਹੋਵੋਗੇ ਤੁਸੀਂ
ਆਪਣੇ ਅੰਦਰ ਆਉਣ ਵਿੱਚ ਅਤੇ ਮੁਬਾਰਕ
੭ ਹੋਵੋਗੇ ਤੁਸੀਂ ਆਪਣੇ ਬਾਹਰ ਜਾਣ ਵਿੱਚ 0 ਯਹੋਵਾਹ
ਤੁਹਾਡਿਆਂ ਵੈਰੀਆਂ ਨੂੰ ਜਿਹੜੇ ਤੁਹਾਡੇ ਵਿਰੁੱਧ ਉੱਠਦੇ
ਹਨ ਤੁਹਾਡੇ ਅੱਗੋਂ ਮਰਵਾ ਸੁੱਟੇਗਾ। ਇੱਕ ਰਾਹ
ਥਾਣੀ ਓਹ ਆਉਣਗੇ ਪਰ ਸੱਤੀਂ ਰਾਹੀਂ ਹੋ ਕੇ
੮ ਤੁਹਾਡੇ ਅੱਗੋਂ ਨੱਠਣਗੇ 0 ਯਹੋਵਾਹ ਤੁਹਾਡੇ ਲਈ
ਅਸੀਸ ਦੀ ਆਗਿਆ ਤੁਹਾਡੇ ਮੋਦੀ ਖਾਨਿਆਂ ਵਿੱਚ
ਅਤੇ ਤੁਹਾਡੇ ਹੱਥਾਂ ਦੇ ਸਾਰੇ ਕੰਮਾਂ ਵਿੱਚ ਦੇਵੇਗਾ ਅਤੇ
ਉਹ ਤੁਹਾਨੂੰ ਉਸ ਦੇਸ ਵਿੱਚ ਅਸੀਸ ਦੇਵੇਗਾ ਜਿਹੜਾ
੯ ਯਹੋਵਾਹ ਤੁਹਾਡਾ ਪਰਮੇਸ਼ੁਰ ਤੁਹਾਨੂੰ ਦਿੰਦਾ ਹੈ 0 ਤਾਂ
ਜਿਵੇਂ ਉਸ ਨੇ ਤੁਹਾਡੇ ਨਾਲ ਸੌਂਹ ਖਾਧੀ ਯਹੋਵਾਹ
ਤੁਹਾਨੂੰ ਆਪਣੇ ਲਈ ਇੱਕ ਪਵਿੱਤ੍ਰ ਪਰਜਾ ਕਰਕੇ
ਕਾਇਮ ਕਰੇਗਾ ਜੇ ਤੁਸੀਂ ਯਹੋਵਾਹ ਆਪਣੇ ਪਰਮੇਸ਼ੁਰ
ਦੇ ਹੁਕਮਾਂ ਦੀ ਪਾਲਨਾ ਕਰੋ ਅਤੇ ਉਸ ਦੇ ਮਾਰਗਾਂ
੧੦ ਉੱਤੇ ਚੱਲੋ 0 ਤਾਂ ਧਰਤੀ ਦੇ ਸਾਰੇ ਲੋਕ ਵੇਖਣਗੇ
ਕਿ ਤੁਸੀਂ ਯਹੋਵਾਹ ਦੇ ਨਾਮ ਉੱਤੇ ਪੁਕਾਰੇ ਜਾਂਦੇ ਹੋ
੧੧ ਅਤੇ ਓਹ ਤੁਹਾਥੋਂ ਡਰਨਗੇ 0 ਯਹੋਵਾਹ ਤੁਹਾਡੇ
ਪਦਾਰਥਾਂ ਨੂੰ ਵਧਾਵੇਗਾ ਅਰਥਾਤ ਤੁਹਾਡੇ ਸਰੀਰਾਂ ਦਾ
ਫਲ, ਤੁਹਾਡੇ ਚੌਣੇ ਦਾ ਫਲ, ਤੁਹਾਡੀ ਜ਼ਮੀਨ ਦਾ
ਫਲ ਉਸ ਭੂਮੀ ਉੱਤੇ ਜਿਹ ਦੇ ਤੁਹਾਨੂੰ ਦੇਣ ਦੀ ਸੌਂਹ
ਯਹੋਵਾਹ ਨੇ ਤੁਹਾਡੇ ਪਿਉ ਦਾਦਿਆਂ ਨਾਲ ਖਾਧੀ
੧੨ ਸੀ 0 ਯਹੋਵਾਹ ਤੁਹਾਡੇ ਲਈ ਆਪਣਾ ਚੰਗਾ
ਅਕਾਸ਼ ਰੂਪੀ ਭੰਡਾਰ ਖੋਲ੍ਹੇਗਾ ਕਿ ਵੇਲੇ ਸਿਰ ਤੁਹਾਡੀ
ਧਰਤੀ ਉੱਤੇ ਮੀਂਹ ਪਾਵੇ ਅਤੇ ਤੁਹਾਡੇ ਹੱਥਾਂ ਦੇ ਸਾਰੇ
ਕੰਮਾਂ ਉੱਤੇ ਬਰਕਤ ਦੇਵੇ। ਤੁਸੀਂ ਬਹੁਤੀਆਂ ਕੌਮਾਂ ਨੂੰ
ਕਰਜ਼ ਦਿਓਗੇ ਪਰ ਤੁਸੀਂ ਆਪ ਕਰਜ਼ ਨਹੀਂ
੧੩ ਲਓਗੇ 0 ਯਹੋਵਾਹ ਤੁਹਾਨੂੰ ਸਿਰ ਠਹਿਰਾਵੇਗਾ ਪਰ
ਪੂਛ ਨਹੀਂ ਅਤੇ ਤੁਸੀਂ ਉੱਤੇ ਹੀ ਰਹੋਗੇ ਪਰ ਹੇਠਾਂ
ਨਹੀਂ ਜੇ ਤੁਸੀਂ ਯਹੋਵਾਹ ਆਪਣੇ ਪਰਮੇਸ਼ੁਰ ਦੇ
ਹੁਕਮਾਂ ਨੂੰ ਸੁਣੋ ਜਿਹੜੇ ਅੱਜ ਮੈਂ ਤੁਹਾਨੂੰ ਪਾਲਨਾ
੧੪ ਕਰਨ ਲਈ ਦਿੰਦਾ ਹਾਂ 0 ਅਤੇ ਤੁਸੀਂ ਉਨ੍ਹਾਂ ਗੱਲਾਂ
ਤੋਂ ਜਿਨ੍ਹਾਂ ਦਾ ਮੈਂ ਤੁਹਾਨੂੰ ਅੱਜ ਹੁਕਮ ਦਿੰਦਾ ਹਾਂ ਸੱਜੇ
ਖੱਬੇ ਨਾ ਮੁੜੋ ਭਈ ਤੁਸੀਂ ਦੂਜੇ ਦੇਵਤਿਆਂ ਦੇ ਪਿੱਛੇ
ਜਾ ਕੇ ਓਹਨਾਂ ਦੀ ਪੂਜਾ ਕਰੋ ॥
੧੫ ਪਰ ਐਉਂ ਹੋਵੇਗਾ ਕਿ ਜੇ ਤੁਸੀਂ ਯਹੋਵਾਹ ਆਪਣੇ
ਪਰਮੇਸ਼ੁਰ ਦੀ ਅਵਾਜ਼ ਨਾ ਸੁਣੋ ਭਈ ਉਸ ਦੇ ਸਾਰੇ
ਹੁਕਮਾਂ ਅਤੇ ਬਿਧੀਆਂ ਦੀ ਪਾਲਨਾ ਕਰੋ ਜਿਹੜੇ ਮੈਂ
ਅੱਜ ਤੁਹਾਨੂੰ ਦਿੰਦਾ ਹਾਂ ਤਾਂ ਏਹ ਸਾਰੇ ਸਰਾਪ ਤੁਹਾਡੇ
ਉੱਤੇ ਆਉਣਗੇ ਅਤੇ ਤੁਹਾਨੂੰ ਜਾ ਫੜਨਗੇ 0
੧੬ ਸਰਾਪੀ ਹੋਵੋਗੇ ਤੁਸੀਂ ਸ਼ਹਿਰ ਵਿੱਚ ਅਤੇ ਸਰਾਪੀ
੧੭ ਹੋਵੋਗੇ ਤੁਸੀਂ ਖੇਤ ਵਿੱਚ 0 ਸਰਾਪੀ ਹੋਵੇਗੀ ਤੁਹਾਡੀ
੧੮ ਖਾਰੀ ਅਤੇ ਤੁਹਾਡਾ ਪਰਾਤੜਾ 0 ਸਰਾਪੀ ਹੋਵੇਗਾ
ਤੁਹਾਡੇ ਸਰੀਰ ਦਾ ਫਲ, ਤੁਹਾਡੀ ਜ਼ਮੀਨ ਦਾ ਫਲ,
ਤੁਹਾਡੇ ਚੌਣੇ ਦਾ ਵਾਧਾ ਅਤੇ ਤੁਹਾਡੇ ਇੱਜੜ ਦੇ
੧੯ ਬੱਚੇ 0 ਸਰਾਪੀ ਹੋਵੋਗੇ ਤੁਸੀਂ ਆਪਣੇ ਅੰਦਰ
ਆਉਣ ਵਿੱਚ ਅਤੇ ਸਰਾਪੀ ਹੋਵੋਗੇ ਤੁਸੀਂ ਆਪਣੇ
੨੦ ਬਾਹਰ ਜਾਣ ਵਿੱਚ 0 ਯਹੋਵਾਹ ਤੁਹਾਡੇ ਹੱਥਾਂ ਦੇ ਸਾਰੇ
ਕੰਮਾਂ ਉੱਤੇ ਤੁਹਾਡੀਆਂ ਕਰਤੂਤਾਂ ਦੀ ਬੁਰਿਆਈ ਦੇ
ਕਾਰਨ ਜਿਨ੍ਹਾਂ ਨਾਲ ਤੁਸਾਂ ਮੈਨੂੰ ਤਿਆਗ ਦਿੱਤਾ
ਤੁਹਾਡੇ ਉੱਤੇ ਸਰਾਪ, ਘਬਰਾਹਟ ਅਤੇ ਝਿੜਕ
ਪਾਵੇਗਾ ਜਦ ਤੀਕ ਤੁਸੀਂ ਬਰਬਾਦ ਹੋ ਕੇ ਛੇਤੀ ਨਾਸ
੨੧ ਨਾ ਹੋ ਜਾਓ 0 ਯਹੋਵਾਹ ਤੁਹਾਡੇ ਉੱਤੇ ਬਵਾ ਪਾਵੇਗਾ
ਜਦ ਤੀਕ ਉਹ ਤੁਹਾਨੂੰ ਉਸ ਜ਼ਮੀਨ ਉੱਤੋਂ ਮਿਟਾ ਨਾ
ਦੇਵੇ ਜਿੱਥੇ ਤੁਸੀਂ ਕਬਜ਼ਾ ਕਰਨ ਲਈ ਜਾਂਦੇ ਹੋ 0
੨੨ ਯਹੋਵਾਹ ਤੁਹਾਨੂੰ ਤਪਦਿੱਕ, ਤਾਪ, ਸੋਜ, ਮੋਹੁਰਕਾਤਪ,
ਤੇਗ, ਝੋਕੜੇ ਅਤੇ ਉੱਲੀ ਨਾਲ ਮਾਰੇਗਾ। ਓਹ
ਤੁਹਾਡੇ ਪਿੱਛੇ ਲੱਗੀਆਂ ਰਹਿਣਗੀਆਂ ਜਦ ਤੀਕ
੨੩ ਤੁਸੀਂ ਨਾਸ ਨਾ ਹੋ ਜਾਓ 0 ਅਤੇ ਤੁਹਾਡਾ ਅਕਾਸ਼
ਜਿਹੜਾ ਤੁਹਾਡੇ ਸਿਰ ਉੱਤੇ ਹੈ ਪਿੱਤਲ ਦਾ ਹੋ ਜਾਵੇਗਾ
ਅਤੇ ਧਰਤੀ ਜਿਹੜੀ ਤੁਹਾਡੇ ਹੇਠ ਹੈ ਲੋਹੇ ਦੀ ਹੋ

੨੪ ਜਾਵੇਗੀ ੦ ਯਹੋਵਾਹ ਤੁਹਾਡੀ ਧਰਤੀ ਦੀ ਵਰਖਾ
ਨੂੰ ਘੱਟਾ ਅਤੇ ਧੂੜ ਬਣਾ ਦੇਵੇਗਾ । ਉਹ ਅਕਾਸ਼ ਤੋਂ
ਏਹ ਤੁਹਾਡੇ ਉੱਤੇ ਪਾਵੇਗਾ ਜਦ ਤੀਕ ਤੁਸੀਂ ਮਿਟ ਨਾ
੨੫ ਜਾਓ ੦ ਯਹੋਵਾਹ ਤੁਹਾਨੂੰ ਤੁਹਾਡੇ ਵੈਰੀਆਂ ਦੇ ਅੱਗੋਂ
ਮਰਵਾ ਸੁੱਟੇਗਾ । ਤੁਸੀਂ ਇੱਕ ਰਾਹ ਥਾਣੀ ਉਨ੍ਹਾਂ ਦੇ
ਵਿਰੁੱਧ ਜਾਓਗੇ ਪਰ ਸੱਤੀਂ ਰਾਹੀਂ ਹੋ ਕੇ ਉਨ੍ਹਾਂ ਦੇ
ਅੱਗੋਂ ਨੱਠੋਗੇ ਅਤੇ ਤੁਸੀਂ ਧਰਤੀ ਦੀਆਂ ਸਾਰੀਆਂ
ਪਾਤਸ਼ਾਹੀਆਂ ਲਈ ਇੱਕ ਡਰਾਉਣਾ ਨਮੂਨਾ ਹੋਵੋਗੇ ੦
੨੬ ਤੁਹਾਡੀਆਂ ਲੋਥਾਂ ਅਕਾਸ਼ ਦੇ ਸਾਰੇ ਪੰਛੀਆਂ ਅਤੇ
ਧਰਤੀ ਦੇ ਸਾਰੇ ਦਰਿੰਦਿਆਂ ਦਾ ਖਾਜਾ ਹੋਣਗੀਆਂ
ਅਤੇ ਉਨ੍ਹਾਂ ਨੂੰ ਕੋਈ ਹਟਾਉਣ ਵਾਲਾ ਵੀ ਨਾ
੨੭ ਹੋਵੇਗਾ ੦ ਯਹੋਵਾਹ ਤੁਹਾਨੂੰ ਮਿਸਰੀ ਫੋੜਿਆਂ
ਬਵਾਸੀਰ, ਦੱਦਰੀ ਅਤੇ ਖਰਕ ਨਾਲ ਮਾਰੇਗਾ ਜਿਨ੍ਹਾਂ
੨੮ ਤੋਂ ਤੁਸੀਂ ਚੰਗੇ ਨਹੀਂ ਹੋ ਸੱਕੋਗੇ ੦ ਯਹੋਵਾਹ ਤੁਹਾਨੂੰ
ਸ਼ੁਦਾ, ਅੰਨ੍ਹਪੁਣੇ ਅਤੇ ਮਨ ਦੀ ਘਬਰਾਹਟ ਨਾਲ
੨੯ ਮਾਰੇਗਾ ੦ ਜਿਵੇਂ ਅੰਨ੍ਹਾ ਅਨ੍ਹੇਰ ਵਿੱਚ ਟੋਹੰਦਾ ਫਿਰਦਾ
ਹੈ ਤੁਸੀਂ ਦੁਪਹਿਰ ਨੂੰ ਟੋਹੰਦੇ ਫਿਰੋਗੇ । ਤੁਸੀਂ
ਆਪਣਿਆਂ ਰਾਹਾਂ ਵਿੱਚ ਸਫਲ ਨਹੀਂ ਹੋਵੋਗੇ ।
ਤੁਸੀਂ ਸਦਾ ਲਈ ਦੱਬੇ ਅਤੇ ਲੁੱਟ ਹੁੰਦੇ ਰਹੋਗੇ ਪਰ
੩੦ ਤੁਹਾਨੂੰ ਕੋਈ ਬਚਾਉਣ ਵਾਲਾ ਨਾ ਹੋਵੇਗਾ ੦ ਤੁਸੀਂ
ਕਿਸੇ ਤੀਵੀਂ ਨਾਲ ਕੁੜਮਾਈ ਕਰੋਗੇ ਪਰ ਦੂਜਾ ਮਨੁੱਖ
ਉਹ ਦੇ ਨਾਲ ਲੇਟੇਗਾ । ਘਰ ਤੁਸੀਂ ਬਣਾਓਗੇ ਪਰ
ਉਸ ਵਿੱਚ ਵੱਸੋਗੇ ਨਾ । ਅੰਗੂਰੀ ਬਾਗ ਤੁਸੀਂ
ਲਾਓਗੇ ਪਰ ਤੁਸੀਂ ਉਸ ਦਾ ਫਲ ਨਾ ਖਾਓਗੇ ੦
੩੧ ਤੁਹਾਡਾ ਬਲਦ ਤੁਹਾਡੀਆਂ ਅੱਖਾਂ ਦੇ ਸਾਹਮਣੇ
ਮਾਰਿਆ ਜਾਵੇਗਾ ਪਰ ਤੁਸੀਂ ਉਸ ਦਾ ਮਾਸ ਨਾ
ਖਾਓਗੇ । ਤੁਹਾਡਾ ਗਧਾ ਤੁਹਾਡੇ ਅੱਗੋਂ ਚੁਰਾਇਆ
ਜਾਵੇਗਾ ਪਰ ਫੇਰ ਮੁੜ ਤੁਹਾਨੂੰ ਲੱਭੇਗਾ ਨਾ ।
ਤੁਹਾਡਾ ਇੱਜੜ ਤੁਹਾਡੇ ਵੈਰੀਆਂ ਨੂੰ ਦਿੱਤਾ ਜਾਵੇਗਾ
ਪਰ ਤੁਹਾਡਾ ਕੋਈ ਬਚਾਉਣ ਵਾਲਾ ਨਾ ਹੋਵੇਗਾ ੦
੩੨ ਤੁਹਾਡੇ ਪੁੱਤ੍ਰ ਧੀਆਂ ਦੂਜੇ ਲੋਕਾਂ ਨੂੰ ਦਿੱਤੇ ਜਾਣਗੇ ਅਤੇ
ਤੁਹਾਡੀਆਂ ਅੱਖਾਂ ਓਹਨਾਂ ਉੱਤੇ ਸਾਰਾ ਦਿਨ ਵੇਖ ਵੇਖ
ਅਤੇ ਲੋਚ ਲੋਚ ਤਰਸ ਜਾਣਗੀਆਂ ਪਰ ਤੁਹਾਡੇ
੩੩ ਹੱਥਾਂ ਵਿੱਚ ਕੋਈ ਜ਼ੋਰ ਨਹੀਂ ਹੋਵੇਗਾ ੦ ਤੁਹਾਡੀ
ਜ਼ਮੀਨ ਦਾ ਫਲ ਅਤੇ ਤੁਹਾਡੀ ਸਾਰੀ ਕਮਾਈ ਓਹ
ਲੋਕ ਜਿਨ੍ਹਾਂ ਨੂੰ ਤੁਸੀਂ ਜਾਣਦੇ ਨਹੀਂ ਖਾਣਗੇ । ਤੁਸੀਂ
੩੪ ਸਦਾ ਲਈ ਦੱਬੇ ਅਤੇ ਪੀਹ ਹੁੰਦੇ ਰਹੋਗੇ ੦ ਤੁਸੀਂ
ਆਪਣੀਆਂ ਅੱਖਾਂ ਨਾਲ ਵੇਖ ਵੇਖ ਕੇ ਸ਼ੁਦਾਈ ਹੋ
੩੫ ਜਾਓਗੇ ੦ ਯਹੋਵਾਹ ਤੁਹਾਨੂੰ ਬਹੁਤ ਬੁਰੇ ਫੋੜਿਆਂ
ਨਾਲ ਜਿਨ੍ਹਾਂ ਤੋਂ ਤੁਸੀਂ ਚੰਗੇ ਨਾ ਹੋ ਸੱਕੋਗੇ ਤੁਹਾਡੇ
ਗੋਡਿਆਂ ਅਤੇ ਲੱਤਾਂ ਉੱਤੇ ਤੁਹਾਡੇ ਪੈਰ ਦੇ ਤਲੇ ਤੋਂ
੩੬ ਸਿਰ ਦੀ ਚੋਟੀ ਤੀਕ ਮਾਰੇਗਾ ੦ ਯਹੋਵਾਹ ਤੁਹਾਨੂੰ
ਅਤੇ ਤੁਹਾਡੇ ਰਾਜੇ ਨੂੰ ਜਿਹ ਨੂੰ ਤੁਸੀਂ ਆਪਣੇ ਉੱਤੇ
ਠਹਿਰਾਓਗੇ ਇੱਕ ਕੌਮ ਕੋਲ ਪੁਚਾਵੇਗਾ ਜਿਹ ਨੂੰ ਨਾ
ਤੁਸੀਂ, ਨਾ ਤੁਹਾਡੇ ਪਿਉ ਦਾਦੇ ਜਾਣਦੇ ਸਾਓ । ਉੱਥੇ
ਤੁਸੀਂ ਦੂਜੇ ਦੇਵਤਿਆਂ ਦੀ ਪੂਜਾ ਕਰੋਗੇ ਅਰਥਾਤ
੩੭ ਲੱਕੜੀ ਅਤੇ ਪੱਥਰ ਦੇ ੦ ਅਤੇ ਤੁਸੀਂ ਉਨ੍ਹਾਂ
ਸਾਰੀਆਂ ਕੌਮਾਂ ਵਿੱਚ ਜਿੱਥੇ ਜਿੱਥੇ ਯਹੋਵਾਹ ਤੁਹਾਨੂੰ
ਧੱਕ ਦੇਵੇਗਾ ਇੱਕ ਭਿਆਣਕ ਨਮੂਨਾ, ਕਹਾਉਤ ਅਤੇ
੩੮ ਮਖੌਲ ਹੋਵੋਗੇ ੦ ਤੁਸੀਂ ਖੇਤ ਵਿੱਚ ਬੀ ਤਾਂ ਬਹੁਤ ਲੈ
ਜਾਵੋਗੇ ਪਰ ਇਕੱਠਾ ਥੋੜਾ ਕਰੋਗੇ ਕਿਉਂ ਜੋ ਸਲਾ
੩੯ ਉਹ ਨੂੰ ਭੱਖ ਲਵੇਗੀ ੦ ਤੁਸੀਂ ਅੰਗੂਰੀ ਬਾਗ ਲਾ ਕੇ
ਉਹ ਨੂੰ ਪਾਲੋਗੇ ਪਰ ਨਾ ਤਾਂ ਤੁਸੀਂ ਮਧ ਪੀਓਗੇ, ਨਾ
ਗੁੱਛੇ ਇਕੱਠੇ ਕਰੋਗੇ ਕਿਉਂ ਜੋ ਕੀੜਾ ਉਨ੍ਹਾਂ ਨੂੰ ਖਾ
੪੦ ਜਾਵੇਗਾ ੦ ਤੁਹਾਡੀਆਂ ਸਾਰੀਆਂ ਹੱਦਾਂ ਵਿੱਚ ਜ਼ੈਤੂਨ
ਦੇ ਬਿਰਛ ਹੋਣਗੇ ਪਰ ਤੁਸੀਂ ਆਪ ਨੂੰ ਤੇਲ ਨਾ
ਮਲੋਗੇ ਕਿਉਂ ਜੋ ਉਹ ਦਾ ਫਲ ਝੜ ਜਾਵੇਗਾ ੦
੪੧ ਪੁੱਤ੍ਰ ਧੀਆਂ ਤੁਸੀਂ ਜਣੋਗੇ ਪਰ ਓਹ ਤੁਹਾਡੇ ਨਾ
ਹੋਣਗੇ ਕਿਉਂ ਜੋ ਓਹ ਅਸੀਰੀ ਵਿੱਚ ਜਾਣਗੇ ੦
੪੨ ਤੁਹਾਡੇ ਸਾਰੇ ਬਿਰਛਾਂ ਦਾ ਅਤੇ ਤੁਹਾਡੀ ਜ਼ਮੀਨ ਦਾ
੪੩ ਫਲ ਟਿੱਡਾ ਖਾ ਜਾਵੇਗਾ ੦ ਉਹ ਪਰਦੇਸੀ ਜਿਹੜਾ
ਤੁਹਾਡੇ ਵਿੱਚ ਹੈ ਤੁਹਾਥੋਂ ਉੱਚਾ ਹੀ ਉੱਚਾ ਹੁੰਦਾ
ਜਾਵੇਗਾ ਪਰ ਤੁਸੀਂ ਹੇਠਾਂ ਹੀ ਹੇਠਾਂ ਜਾਓਗੇ ੦
੪੪ ਉਹ ਤੁਹਾਨੂੰ ਕਰਜ਼ ਦੇਵੇਗਾ ਪਰ ਤੁਸੀਂ ਉਹ ਨੂੰ ਕਰਜ਼
ਨਾ ਦੇਓਗੇ । ਉਹ ਸਿਰ ਹੋਵੇਗਾ ਅਤੇ ਤੁਸੀਂ ਪੂਛ
੪੫ ਹੋਵੋਗੇ ੦ ਤੁਹਾਡੇ ਉੱਤੇ ਏਹ ਸਾਰੇ ਸਰਾਪ ਆਉਣਗੇ
ਸਗੋਂ ਓਹ ਤੁਹਾਡੇ ਪਿੱਛੇ ਪੈ ਕੇ ਤੁਹਾਨੂੰ ਆ ਪੈਣਗੇ
ਜਦ ਤੀਕ ਤੁਸੀਂ ਮਿਟ ਨਾ ਜਾਓ ਕਿਉਂ ਜੋ ਤੁਸਾਂ
ਯਹੋਵਾਹ ਆਪਣੇ ਪਰਮੇਸ਼ੁਰ ਦੀ ਅਵਾਜ਼ ਨਾ ਸੁਣੀ
ਕਿ ਤੁਸੀਂ ਉਸ ਦੇ ਦਿੱਤੇ ਹੋਏ ਹੁਕਮਾਂ ਅਤੇ ਬਿਧੀਆਂ
੪੬ ਦੀ ਪਾਲਨਾ ਕਰੋ ੦ ਅਤੇ ਓਹ ਤੁਹਾਡੇ ਉੱਤੇ ਨਾਲੇ
ਤੁਹਾਡੀ ਅੰਸ ਉੱਤੇ ਸਦਾ ਤੀਕ ਨਿਸ਼ਾਨ ਅਤੇ

੪੭ ਅਚਰਜ ਲਈ ਹੋਣਗੇ ੦ ਏਸ ਲਈ ਭਈ ਤੁਸਾਂ
ਯਹੋਵਾਹ ਆਪਣੇ ਪਰਮੇਸ਼ੁਰ ਦੀ ਉਪਾਸਨਾ ਅਨੰਦ-
ਤਾਈ ਅਤੇ ਮਨ ਦੀ ਖੁਸ਼ੀ ਨਾਲ ਸਾਰੀਆਂ ਚੀਜ਼ਾਂ ਦੇ
੪੮ ਵਾਫ਼ਰ ਹੁੰਦਿਆਂ ਵੀ ਨਹੀਂ ਕੀਤੀ ੦ ਤੁਸੀਂ ਆਪਣੇ
ਵੈਰੀਆਂ ਦੀ ਜਿਨ੍ਹਾਂ ਨੂੰ ਯਹੋਵਾਹ ਤੁਹਾਡੇ ਵਿਰੁੱਧ
ਘੱਲੇਗਾ ਭੁੱਖ, ਤਿਹ, ਨੰਗਪਣ ਅਤੇ ਇਨਾਂ ਸਾਰੀਆਂ
ਚੀਜ਼ਾਂ ਦੀ ਥੁੜ ਵਿੱਚ ਟਹਿਲ ਸੇਵਾ ਕਰੋਗੇ ਅਤੇ ਉਹ
ਲੋਹੇ ਦਾ ਜੂਲਾ ਤੁਹਾਡੀ ਧੌਣ ਉੱਤੇ ਰੱਖਣਗੇ ਜਦ
੪੯ ਤੀਕ ਤੁਹਾਨੂੰ ਮਿਟਾ ਨਾ ਦੇਣ ੦ ਯਹੋਵਾਹ ਤੁਹਾਡੇ
ਵਿਰੁੱਧ ਦੂਰੋਂ ਅਰਥਾਤ ਧਰਤੀ ਦੇ ਕੰਢੇ ਤੋਂ ਜਿਵੇਂ
ਉਕਾਬ ਉੱਡਦਾ ਹੈ ਇੱਕ ਕੌਮ ਨੂੰ ਲੈ ਆਵੇਗਾ, ਉਹ
੫੦ ਕੌਮ ਜਿਹ ਦੀ ਬੋਲੀ ਤੁਸੀਂ ਨਹੀਂ ਸਮਝੋਗੇ ੦ ਇੱਕ
ਕੌਮ ਜਿਹ ਦਾ ਮੂੰਹ ਗੁੱਸੇ ਵਾਲਾ ਹੋਵੇਗਾ ਜਿਹੜੀ ਨਾ
ਬੁੱਢਿਆਂ ਦਾ ਆਦਰ ਕਰੇਗੀ ਨਾ ਜੁਆਨਾਂ ਉੱਤੇ
੫੧ ਦਯਾ ਕਰੇਗੀ ੦ ਜਦ ਤੀਕ ਉਹ ਤੁਹਾਨੂੰ ਮਿਟਾ ਨਾ
ਦੇਵੇ ਉਹ ਤੁਹਾਡੇ ਡੰਗਰਾਂ ਦਾ ਫਲ ਅਤੇ ਤੁਹਾਡੀ
ਜ਼ਮੀਨ ਦਾ ਫਲ ਖਾਵੇਗੀ। ਉਹ ਤੁਹਾਡੇ ਲਈ ਅੰਨ,
ਨਵੀਂ ਮੈ, ਤੇਲ ਅਤੇ ਤੁਹਾਡੇ ਚੌਣੇ ਦਾ ਵਾਧਾ, ਤੁਹਾਡੇ
ਇੱਜੜ ਦੇ ਬੱਚੇ ਨਾ ਛੱਡੇਗੀ ਜਦ ਤੀਕ ਤੁਹਾਨੂੰ ਨਾਸ
੫੨ ਨਾ ਕਰ ਦੇਵੇ ੦ ਅਤੇ ਉਹ ਤੁਹਾਨੂੰ ਤੁਹਾਡੇ ਸਾਰੇ
ਫਾਟਕਾਂ ਵਿੱਚ ਘੇਰ ਲਵੇਗੀ ਜਦ ਤੀਕ ਤੁਹਾਡੀਆਂ
ਉੱਚੀਆਂ ਅਤੇ ਗੜ੍ਹਾਂ ਵਾਲੀਆਂ ਕੰਧਾਂ ਜਿਨਾਂ ਉੱਤੇ
ਤੁਸੀਂ ਆਪਣੇ ਦੇਸ ਵਿੱਚ ਨਿਰਚਾ ਕੀਤੀ ਬੈਠੇ ਸਾਓ
ਨਾ ਢਾਹੀਆਂ ਜਾਣ। ਇਉਂ ਉਹ ਤੁਹਾਨੂੰ ਤੁਹਾਡੇ
ਸਾਰੇ ਫਾਟਕਾਂ ਵਿੱਚ ਤੁਹਾਡੇ ਸਾਰੇ ਦੇਸ ਦੇ ਅੰਦਰ
ਜਿਹੜਾ ਯਹੋਵਾਹ ਤੁਹਾਡੇ ਪਰਮੇਸ਼ੁਰ ਨੇ ਤੁਹਾਨੂੰ ਦਿੱਤਾ
੫੩ ਹੈ ਘੇਰ ਲਵੇਗੀ ੦ ਉਸ ਘੇਰੇ ਅਤੇ ਉਸ ਬਿਪਤਾ
ਵਿੱਚ ਜਿਹ ਦੇ ਨਾਲ ਤੁਹਾਡੇ ਵੈਰੀ ਤੁਹਾਨੂੰ ਤੰਗ ਕਰਨਗੇ
ਤੁਸੀਂ ਆਪਣੇ ਸਰੀਰ ਦਾ ਫਲ ਅਰਥਾਤ ਆਪਣੇ
ਪੁੱਤ੍ਰ ਧੀਆਂ ਦਾ ਮਾਸ ਜਿਹੜੇ ਯਹੋਵਾਹ ਤੁਹਾਡੇ
੫੪ ਪਰਮੇਸ਼ੁਰ ਨੇ ਤੁਹਾਨੂੰ ਦਿੱਤੇ ਖਾਓਗੇ ੦ ਤੁਹਾਡੇ ਵਿੱਚ
ਜਿਹੜਾ ਮਨੁੱਖ ਬਹੁਤ ਲਾਡਲਾ ਅਤੇ ਨਾਜ਼ਕ ਹੋਵੇਗਾ
ਉਸ ਦੀ ਅੱਖ ਆਪਣੇ ਭਰਾ ਅਤੇ ਆਪਣੀ ਪਰੀਤਮਾ
ਅਤੇ ਆਪਣੇ ਪੁੱਤ੍ਰਾਂ ਦੇ ਬਕੀਏ ਵੱਲ ਜਿਹੜੇ ਬਾਕੀ
੫੫ ਹੋਣਗੇ ਭੈੜੀ ਹੋਵੇਗੀ ੦ ਸੋ ਉਹ ਉਨ੍ਹਾਂ ਵਿੱਚੋਂ ਕਿਸੇ
ਨੂੰ ਆਪਣੇ ਪੁੱਤ੍ਰਾਂ ਦੇ ਮਾਸ ਵਿੱਚੋਂ ਜਿਹੜਾ ਉਹ ਖਾਂਦਾ
ਹੋਵੇਗਾ ਕੁਝ ਨਹੀਂ ਦੇਵੇਗਾ ਕਿਉਂ ਜੋ ਉਸ ਘੇਰੇ ਅਤੇ
ਉਸ ਬਿਪਤਾ ਵਿੱਚ ਜਿਹ ਦੇ ਵਿੱਚ ਤੁਹਾਡੇ ਵੈਰੀ ਤੁਹਾਡੇ
ਸਾਰੇ ਫਾਟਕਾਂ ਦੇ ਅੰਦਰ ਤੁਹਾਨੂੰ ਤੰਗ ਕਰਨਗੇ ਉਸ
੫੬ ਦੇ ਲਈ ਹੋਰ ਕੁਝ ਬਾਕੀ ਨਹੀਂ ਰਿਹਾ ੦ ਤੁਹਾਡੇ
ਵਿੱਚੋਂ ਉਹ ਲਾਡਲੀ ਅਤੇ ਨਾਜ਼ਕ ਤੀਵੀਂ ਜਿਸ ਨੇ
ਕਦੀ ਆਪਣਾ ਪੱਬ ਧਰਤੀ ਉੱਤੇ ਨਜ਼ਾਕਤ ਅਤੇ
ਲਾਡਪੁਣੇ ਦੇ ਕਾਰਨ ਰੱਖਣ ਦਾ ਹੌਸਲਾ ਨਹੀਂ ਕੀਤਾ
ਉਸ ਦੀ ਅੱਖ ਆਪਣੇ ਬਾਲਮ ਅਤੇ ਆਪਣੇ ਪੁੱਤ੍ਰ ਧੀ
੫੭ ਵੱਲ ਭੈੜੀ ਹੋਵੇਗੀ ੦ ਨਾਲੇ ਆਪਣੀ ਆਓਲ ਵੱਲ
ਜਿਹੜੀ ਉਹ ਦੀਆਂ ਲੱਤਾਂ ਦੇ ਵਿੱਚੋਂ ਦੀ ਨਿੱਕਲੀ
ਹੈ ਅਤੇ ਓਹਨਾਂ ਬੱਚਿਆਂ ਵੱਲ ਜਿਹੜੇ ਉਹ ਜਣੇਗੀ
ਕਿਉਂ ਜੋ ਉਸ ਘੇਰੇ ਅਤੇ ਬਿਪਤਾ ਵਿੱਚ ਜਿਹ ਦੇ ਨਾਲ
ਤੁਹਾਡੇ ਵੈਰੀ ਤੁਹਾਡੇ ਫਾਟਕਾਂ ਦੇ ਅੰਦਰ ਤੁਹਾਨੂੰ ਤੰਗ
ਕਰਨਗੇ ਉਹ ਸਾਰੀਆਂ ਚੀਜ਼ਾਂ ਦੀ ਥੁੜੋਂ ਦੇ ਕਾਰਨ
੫੮ ਚੁੱਪ ਕੀਤੇ ਓਹਨਾਂ ਨੂੰ ਖਾ ਜਾਵੇਗੀ ੦ ਜੇ ਤੁਸੀਂ ਏਸ
ਬਿਵਸਥਾ ਦੀਆਂ ਸਾਰੀਆਂ ਗੱਲਾਂ ਨੂੰ ਜਿਹੜੀਆਂ ਏਸ
ਪੋਥੀ ਵਿੱਚ ਲਿਖੀਆਂ ਹੋਈਆਂ ਹਨ ਪੂਰੇ ਕਰਨ ਦੀ
ਪਾਲਨਾ ਨਾ ਕਰੋ ਭਈ ਤੁਸੀਂ ਏਸ ਪਰਤਾਪ ਵਾਲੇ ਅਤੇ
ਭੈ ਦਾਇਕ ਨਾਮ ਤੋਂ ਅਰਥਾਤ ਯਹੋਵਾਹ ਆਪਣੇ
੫੯ ਪਰਮੇਸ਼ੁਰ ਤੋਂ ਡਰੋ ੦ ਤਾਂ ਯਹੋਵਾਹ ਤੁਹਾਡੀਆਂ ਬਵੀਂ
ਅਤੇ ਤੁਹਾਡੀ ਅੰਸ ਦੀਆਂ ਬਵਾਂ ਅਣੋਖੀਆਂ
ਬਣਾਵੇਗਾ। ਉਹ ਬਵਾਂ ਵੱਡੀਆਂ ਅਤੇ ਬਹੁਤੇ ਚਿਰ
ਤੀਕ ਰਹਿਣਗੀਆਂ ਅਤੇ ਰੋਗ ਬੁਰੇ ਅਤੇ ਬਹੁਤੇ ਚਿਰ
੬੦ ਤੀਕ ਰਹਿਣ ਵਾਲੇ ਹੋਣਗੇ ੦ ਉਹ ਤੁਹਾਡੇ ਉੱਤੇ ਸਾਰੇ
ਮਿਸਰੀ ਰੋਗ ਜਿਨ੍ਹਾਂ ਤੋਂ ਤੁਸੀਂ ਡਰਦੇ ਸਾਓ ਮੁੜ
੬੧ ਲਿਆਵੇਗਾ। ਓਹ ਤੁਹਾਨੂੰ ਲੱਗੇ ਰਹਿਣਗੇ ੦ ਨਾਲੇ
ਹਰ ਇੱਕ ਬਿਮਾਰੀ ਅਤੇ ਹਰ ਬਿਪਤਾ ਜਿਹੜੀ ਏਸ
ਬਿਵਸਥਾ ਦੀ ਪੋਥੀ ਵਿੱਚ ਲਿਖੀ ਨਹੀਂ ਗਈ
ਯਹੋਵਾਹ ਤੁਹਾਡੇ ਉੱਤੇ ਲਿਆਵੇਗਾ ਜਦ ਤੀਕ ਤੁਸੀਂ
੬੨ ਮਿਟ ਨਾ ਜਾਓ ੦ ਅਤੇ ਤੁਸੀਂ ਗਿਣਤੀ ਵਿੱਚ ਥੋੜੇ
ਜੇਹੇ ਬਾਕੀ ਰਹਿ ਜਾਓਗੇ ਭਾਵੇਂ ਤੁਸੀਂ ਅਕਾਸ਼ ਦੇ
ਤਾਰਿਆਂ ਜਿੰਨੇ ਸਾਓ ਕਿਉਂ ਜੋ ਤੁਸਾਂ ਯਹੋਵਾਹ
੬੩ ਆਪਣੇ ਪਰਮੇਸ਼ੁਰ ਦੀ ਅਵਾਜ਼ ਨਾ ਸੁਣੀ ੦ ਐਉਂ
ਹੋਵੇਗਾ ਕਿ ਜਿਵੇਂ ਯਹੋਵਾਹ ਤੁਹਾਡੇ ਉੱਤੇ ਤੁਹਾਡੀ
ਭਲਿਆਈ ਅਤੇ ਤੁਹਾਡੇ ਵਾਧੇ ਲਈ ਖੁਸ਼ ਹੁੰਦਾ ਸੀ
ਹੁਣ ਤਿਵੇਂ ਹੀ ਯਹੋਵਾਹ ਤੁਹਾਡੇ ਉੱਤੇ ਤੁਹਾਡੇ ਨਾਸ

ਕਰਨ ਅਤੇ ਤੁਹਾਡੇ ਮਿਟਾਉਣ ਲਈ ਖੁਸ਼ ਹੋਵੇਗਾ
ਅਤੇ ਤੁਸੀਂ ਉਸ ਧਰਤੀ ਉੱਤੋਂ ਜਿੱਥੇ ਤੁਸੀਂ ਕਬਜ਼ਾ
੬੪ ਕਰਨ ਨੂੰ ਜਾਂਦੇ ਹੋ ਉਖੇੜੇ ਜਾਓਗੇ ○ ਯਹੋਵਾਹ ਤੁਹਾਨੂੰ
ਸਾਰਿਆਂ ਲੋਕਾਂ ਵਿੱਚ ਧਰਤੀ ਦੇ ਇੱਕ ਪਾਸੇ ਤੋਂ
ਧਰਤੀ ਦੇ ਦੂਜੇ ਪਾਸੇ ਤੀਕ ਖਿਲਾਰ ਦੇਵੇਗਾ ਅਤੇ
ਉੱਥੇ ਤੁਸੀਂ ਹੋਰਨਾਂ ਦੇਵਤਿਆਂ ਦੀ ਪੂਜਾ ਕਰੋਗੇ
ਜਿਨ੍ਹਾਂ ਨੂੰ ਨਾ ਤੁਸਾਂ ਨਾ ਤੁਹਾਡੇ ਪਿਉ ਦਾਦਿਆਂ
ਨੇ ਜਾਤਾ ਸੀ ਅਰਥਾਤ ਲੱਕੜੀ ਅਤੇ ਪੱਥਰ ਦੇ ○
੬੫ ਇਨ੍ਹਾਂ ਕੌਮਾਂ ਵਿੱਚ ਤੁਸੀਂ ਸੁਖ ਨਾ ਪਾਵੋਗੇ ਨਾ ਤੁਹਾਡੇ
ਪੈਰ ਦੇ ਤਲੇ ਨੂੰ ਅਰਾਮ ਹੋਵੇਗਾ ਸਗੋਂ ਯਹੋਵਾਹ ਉੱਥੇ
ਕੰਬਣ ਵਾਲੇ ਦਿਲ ਅਤੇ ਅੱਖਾਂ ਦੀ ਧੁੰਦ ਅਤੇ ਮਨ
੬੬ ਦੀ ਕਲਪਣਾ ਤੁਹਾਨੂੰ ਦੇਵੇਗਾ ○ ਤੁਹਾਡਾ ਜੀਉਣ
ਤੁਹਾਡੇ ਅੱਗੇ ਦੁਬਧਾ ਵਿੱਚ ਅਟਕਿਆ ਰਹੇਗਾ ਅਤੇ
ਤੁਸੀਂ ਦਿਨ ਰਾਤ ਡਰਦੇ ਰਹੋਗੇ। ਤੁਸੀਂ ਆਪਣੇ
੬੭ ਜੀਉਣ ਦੀ ਆਸ ਲਾਹ ਬੈਠੋਗੇ ○ ਤੁਹਾਡੇ ਦਿਲ ਦੇ
ਡਰ ਦੇ ਕਾਰਨ ਜਿਹੜਾ ਤੁਸੀਂ ਡਰਦੇ ਰਹੋਗੇ ਅਤੇ
ਤੁਹਾਡੀਆਂ ਅੱਖਾਂ ਦੇ ਵੇਖਣ ਦੇ ਕਾਰਨ ਜਿਹੜਾ ਤੁਸੀਂ
ਵੇਖੋਗੇ ਤੁਸੀਂ ਸਵੇਰ ਨੂੰ ਆਖੋਗੇ ਕਦੋਂ ਸੰਝ ਹੋਵੇਗੀ ?
ਅਤੇ ਸੰਝ ਨੂੰ ਤੁਸੀਂ ਆਖੋਗੇ, ਕਦੋਂ ਸਵੇਰ
੬੮ ਹੋਵੇਗੀ ? ○ ਫੇਰ ਯਹੋਵਾਹ ਤੁਹਾਨੂੰ ਬੇੜਿਆਂ ਨਾਲ
ਮਿਸਰ ਨੂੰ ਲੈ ਜਾਵੇਗਾ ਉਸੇ ਰਾਹ ਥਾਣੀ ਜਿੱਥੋਂ ਮੈਂ
ਤੁਹਾਨੂੰ ਆਖਿਆ ਸੀ ਭਈ ਤੁਸੀਂ ਉਹ ਨੂੰ ਫੇਰ ਕਦੀ
ਨਹੀਂ ਵੇਖੋਗੇ ਅਤੇ ਉੱਥੇ ਤੁਸੀਂ ਆਪਣੇ ਆਪ ਨੂੰ
ਆਪਣੇ ਵੈਰੀਆਂ ਦੇ ਕੋਲ ਗੋੱਲੇ ਗੋੱਲੀਆਂ ਕਰਕੇ
ਵੇਚੋਗੇ ਪਰ ਕੋਈ ਗਾਹਕ ਨਹੀਂ ਹੋਵੇਗਾ ॥

## ਮੋਆਬ ਦਾ ਨੇਮ

੨੯ ਏਹ ਉਸ ਨੇਮ ਦੀਆਂ ਗੱਲਾਂ ਹਨ ਜਿਹੜਾ
ਯਹੋਵਾਹ ਨੇ ਮੂਸਾ ਨੂੰ ਇਸਰਾਏਲੀਆਂ ਨਾਲ ਮੋਆਬ
ਦੇਸ ਵਿੱਚ ਬੰਨ੍ਹਣ ਦਾ ਹੁਕਮ ਦਿੱਤਾ ਸੀ। ਏਹ ਉਸ
ਤੋਂ ਜਿਹੜਾ ਉਹ ਨੇ ਹੋਰੇਬ ਵਿੱਚ ਉਨ੍ਹਾਂ ਨਾਲ ਬੰਨ੍ਹਿਆ
ਸੀ ਵੱਖਰਾ ਹੈ ॥
੨ ਮੂਸਾ ਨੇ ਸਾਰੇ ਇਸਰਾਏਲੀਆਂ ਨੂੰ ਸੱਦ ਕੇ
ਆਖਿਆ, ਜੋ ਕੁਝ ਯਹੋਵਾਹ ਨੇ ਮਿਸਰ ਵਿੱਚ ਤੁਹਾਡੇ
ਵੇਖਦਿਆਂ ਤੇ ਫ਼ਿਰਊਨ, ਉਸ ਦੇ ਸਾਰੇ ਟਹਿਲੂਆਂ
ਅਤੇ ਉਸ ਦੇ ਦੇਸ ਨਾਲ ਕੀਤਾ ਸੀ ਉਹ ਤੁਸਾਂ
੩ ਵੇਖਿਆ ਸੀ ○ ਅਰਥਾਤ ਉਹ ਵੱਡੇ ਪਰਤਾਵੇ ਜਿਹੜੇ
ਤੁਹਾਡੀਆਂ ਅੱਖਾਂ ਨੇ ਵੇਖੇ, ਨਿਸ਼ਾਨ ਅਤੇ ਉਹ ਵੱਡੇ
੪ ਵੱਡੇ ਅਚਰਜ ਕੰਮ ○ ਪਰ ਯਹੋਵਾਹ ਨੇ ਅੱਜ ਤੀਕ
ਨਾ ਤਾਂ ਸਮਝਣ ਵਾਲਾ ਦਿਲ, ਨਾ ਵੇਖਣ ਵਾਲੀਆਂ
੫ ਅੱਖਾਂ, ਨਾ ਸੁਣਨ ਵਾਲੇ ਕੰਨ ਤੁਹਾਨੂੰ ਦਿੱਤੇ ○ ਮੈਂ
ਤੁਹਾਨੂੰ ਚਾਲੀ ਵਰਹੇ ਉਜਾੜ ਵਿੱਚ ਲਈ ਫਿਰਦਾ
ਰਿਹਾ, ਨਾ ਤੁਹਾਡੇ ਉੱਤੋਂ ਤੁਹਾਡੇ ਕੱਪੜੇ ਪੁਰਾਣੇ, ਨਾ
ਤੁਹਾਡੇ ਪੈਰਾਂ ਵਿੱਚ ਤੁਹਾਡੀਆਂ ਜੁੱਤੀਆਂ ਹੀ
੬ ਹੰਢੀਆਂ ○ ਰੋਟੀ ਤੁਸਾਂ ਨਾ ਖਾਧੀ, ਨਾ ਮੈ, ਨਾ ਸ਼ਰਾਬ
ਤੁਸਾਂ ਪੀਤੀ ਤਾਂ ਜੋ ਤੁਸੀਂ ਜਾਣ ਕਿ ਮੈਂ ਯਹੋਵਾਹ
੭ ਤੁਹਾਡਾ ਪਰਮੇਸ਼ੁਰ ਹਾਂ ○ ਜਦ ਤੁਸੀਂ ਏਸ ਥਾਂ ਉੱਤੇ
ਆਏ ਤਦ ਹਸ਼ਬੋਨ ਦਾ ਰਾਜਾ ਸੀਹੋਨ ਅਤੇ ਬਾਸ਼ਾਨ
ਦਾ ਰਾਜਾ ਓਗ ਸਾਡੇ ਨਾਲ ਜੁੱਧ ਕਰਨ ਨੂੰ ਨਿੱਕਲੇ ਤਾਂ
੮ ਅਸਾਂ ਉਨ੍ਹਾਂ ਨੂੰ ਮਾਰਿਆ ○ ਅਤੇ ਉਨ੍ਹਾਂ ਦਾ ਦੇਸ ਲੈ
ਕੇ ਅਸਾਂ ਰਊਬੇਨੀਆਂ, ਗਾਦੀਆਂ ਅਤੇ ਮਨੱਸ਼ਹ ਦੇ
੯ ਅੱਧੇ ਗੋਤ ਨੂੰ ਮਿਲਖ ਵਿੱਚ ਦੇ ਦਿੱਤਾ ○ ਏਸ ਨੇਮ
ਦੀਆਂ ਗੱਲਾਂ ਨੂੰ ਪੂਰਾ ਕਰ ਕੇ ਪਾਲਨਾ ਕਰੋ ਤਾਂ ਜੋ
ਤੁਸੀਂ ਆਪਣੇ ਸਭ ਕੰਮਾਂ ਵਿੱਚ ਸੁਫਲ ਹੋਵੋ ॥
੧੦ ਅੱਜ ਤੁਸੀਂ ਸਾਰੇ ਯਹੋਵਾਹ ਆਪਣੇ ਪਰਮੇਸ਼ੁਰ ਦੇ
ਸਨਮੁਖ ਖੜੇ ਹੋ, ਤੁਹਾਡੇ ਮਖੀਏ, ਤੁਹਾਡੇ ਗੋਤ, ਤੁਹਾਡੇ
ਬਜ਼ੁਰਗ, ਤੁਹਾਡੇ ਹੁੱਦੇਦਾਰ, ਸਗੋਂ ਇਸਰਾਏਲ ਦੇ
੧੧ ਸਾਰੇ ਮਨੁੱਖ ○ ਤੁਹਾਡੇ ਨਿਆਣੇ, ਤੁਹਾਡੀਆਂ ਤੀਵੀਆਂ,
ਤੁਹਾਡੇ ਪਰਦੇਸੀ ਜਿਹੜੇ ਤੁਹਾਡੇ ਡੇਰਿਆਂ ਵਿੱਚ ਹਨ
੧੨ ਲੱਕੜ ਹਾਰੇ ਤੋਂ ਲੈ ਕੇ ਪਾਣੀ ਭਰਨ ਵਾਲੇ ਤੀਕ ○ ਤਾਂ
ਜੋ ਤੁਸੀ ਯਹੋਵਾਹ ਆਪਣੇ ਪਰਮੇਸ਼ੁਰ ਦੇ ਸੌਂਹ ਵਾਲੇ
ਨੇਮ ਵਿੱਚ ਜਿਹੜਾ ਯਹੋਵਾਹ ਤੁਹਾਡਾ ਪਰਮੇਸ਼ੁਰ ਅੱਜ
੧੩ ਦੇ ਦਿਨ ਤੁਹਾਡੇ ਨਾਲ ਬੰਨ੍ਹਦਾ ਹੈ ਮਿਲ ਜਾਓ ○ ਭਈ
ਉਹ ਤੁਹਾਨੂੰ ਅੱਜ ਦੇ ਦਿਨ ਆਪਣੀ ਪਰਜਾ ਕਰਕੇ
ਕਾਇਮ ਕਰੇ ਅਤੇ ਉਹ ਤੁਹਾਡੇ ਲਈ ਪਰਮੇਸ਼ੁਰ ਹੋਵੇ
ਜਿਵੇਂ ਉਸ ਤੁਹਾਡੇ ਨਾਲ ਬਚਨ ਕੀਤਾ ਸੀ ਅਤੇ ਜਿਵੇਂ
ਉਸ ਤੁਹਾਡੇ ਪਿਉ ਦਾਦਿਆਂ ਅਰਥਾਤ ਅਬਰਾਹਾਮ,
੧੪ ਇਸਹਾਕ ਅਤੇ ਯਾਕੂਬ ਨਾਲ ਸੌਂਹ ਖਾਧੀ ਸੀ ○ ਨਾ
ਕੇਵਲ ਤੁਹਾਡੇ ਨਾਲ ਮੈਂ ਇਹ ਸੌਂਹ ਅਤੇ ਨੇਮ ਬੰਨ੍ਹ
੧੫ ਰਿਹਾ ਹਾਂ ○ ਸਗੋਂ ਉਸ ਨਾਲ ਵੀ ਜਿਹੜਾ ਅੱਜ ਏਥੇ
ਸਾਡੇ ਨਾਲ ਯਹੋਵਾਹ ਸਾਡੇ ਪਰਮੇਸ਼ੁਰ ਦੇ ਸਨਮੁਖ
ਖਲੋਤਾ ਹੈ ਅਤੇ ਉਸ ਨਾਲ ਵੀ ਜਿਹੜਾ ਅੱਜ ਏਥੇ

੧੬ ਸਾਡੇ ਨਾਲ ਨਹੀਂ ਹੈ ੦ ਕਿਉਂ ਜੋ ਤੁਸੀਂ ਜਾਣਦੇ ਹੋ
ਕਿ ਕਿਵੇਂ ਅਸੀਂ ਮਿਸਰ ਦੇਸ ਵਿੱਚ ਵੱਸੇ ਅਤੇ ਕਿਵੇਂ
ਅਸੀਂ ਉਨ੍ਹਾਂ ਕੌਮਾਂ ਦੇ ਵਿੱਚ ਦੀ ਹੋ ਕੇ ਆਏ ਜਿਨ੍ਹਾਂ
੧੭ ਦੇ ਵਿੱਚੋਂ ਦੀ ਤੁਸੀਂ ਲੰਘੇ ੦ ਤੁਸਾਂ ਉਹਨਾਂ ਦੀਆਂ
ਘਿਣਾਉਣੀਆਂ ਚੀਜ਼ਾਂ ਅਤੇ ਉਹਨਾਂ ਦੀਆਂ ਮੂਰਤਾਂ
ਵੇਖੀਆਂ ਅਰਥਾਤ ਲੱਕੜੀ, ਪੱਥਰ, ਚਾਂਦੀ ਅਤੇ ਸੋਨੇ
ਦੀਆਂ ਚੀਜ਼ਾਂ ਜਿਹੜੀਆਂ ਉਹਨਾਂ ਦੇ ਕੋਲ ਸਨ ੦
੧੮ ਕਿਤੇ ਐਉਂ ਨਾ ਹੋਵੇ ਕਿ ਤੁਹਾਡੇ ਵਿੱਚ ਕੋਈ ਮਨੁੱਖ
ਯਾ ਤੀਵੀਂ ਯਾ ਟੱਬਰ ਯਾ ਕੋਈ ਗੋਤ ਜਿਹ ਦਾ ਮਨ
ਅੱਜ ਯਹੋਵਾਹ ਤੁਹਾਡੇ ਪਰਮੇਸ਼ੁਰ ਤੋਂ ਫਿਰ ਜਾਵੇ ਅਤੇ
ਉਹ ਜਾ ਕੇ ਉਨ੍ਹਾਂ ਕੌਮਾਂ ਦੇ ਦੇਵਤਿਆਂ ਦੀ ਪੂਜਾ ਕਰੇ
ਅਤੇ ਕਿਤੇ ਐਉਂ ਵੀ ਨਾ ਹੋਵੇ ਕਿ ਤੁਹਾਡੇ ਵਿੱਚ ਕੋਈ
੧੯ ਕੁੜੱਤਣ ਅਤੇ ਅੱਕ ਦੀ ਜੜ੍ਹ ਫੁੱਟ ਨਿੱਕਲੇ ੦ ਤਾਂ
ਐਉਂ ਹੋਵੇਗਾ ਕਿ ਜਦ ਕੋਈ ਮਨੁੱਖ ਏਸ ਸਰਾਪ
ਦੀਆਂ ਗੱਲਾਂ ਸੁਣ ਕੇ ਆਪਣੇ ਮਨ ਵਿੱਚ ਆਪਣੇ
ਆਪ ਨੂੰ ਏਹ ਆਖ ਕੇ ਅਸੀਸ ਦੇਵੇ ਕਿ ਮੈਂ ਸ਼ਾਂਤੀ
ਪਾਵਾਂਗਾ ਭਾਵੇਂ ਮੈਂ ਆਪਣੇ ਮਨ ਦੀ ਜ਼ਿੱਦ ਵਿੱਚ
ਚੱਲਾਂ ਤਾਂ ਜੋ ਖੁਸ਼ਕੀ ਤਰੀ ਨਾਲ ਮਿਟ ਜਾਵੇ ੦
੨੦ ਯਹੋਵਾਹ ਉਸ ਨੂੰ ਮਾਫ਼ ਕਰਨਾ ਨਾ ਚਾਹੇਗਾ ਪਰ
ਯਹੋਵਾਹ ਦਾ ਕ੍ਰੋਧ ਅਤੇ ਉਸ ਦੀ ਅਣਖ ਉਸ ਮਨੁੱਖ
ਉੱਤੇ ਸੁਲਗੇਗੀ ਅਤੇ ਸਾਰਾ ਸਰਾਪ ਜਿਹੜਾ ਏਸ
ਪੋਥੀ ਵਿੱਚ ਲਿਖਿਆ ਹੈ ਉਸ ਉੱਤੇ ਆ ਪਵੇਗਾ ਅਤੇ
ਯਹੋਵਾਹ ਉਸ ਦਾ ਨਾਉਂ ਅਕਾਸ਼ ਦੇ ਹੇਠੋਂ ਮਿਟਾ
੨੧ ਦੇਵੇਗਾ ੦ ਯਹੋਵਾਹ ਉਹ ਨੂੰ ਇਸਰਾਏਲ ਦਿਆਂ
ਸਾਰਿਆਂ ਗੋਤਾਂ ਵਿੱਚੋਂ ਏਸ ਨੇਮ ਦੇ ਸਾਰੇ ਸਰਾਪਾਂ
ਅਨੁਸਾਰ ਜਿਹੜੇ ਏਸ ਬਿਵਸਥਾ ਦੀ ਪੋਥੀ ਵਿੱਚ ਲਿਖੇ
੨੨ ਹੋਏ ਹਨ ਬੁਰਿਆਈ ਲਈ ਵੱਖਰਾ ਕਰੇਗਾ ੦ ਜਦ ਉਹ
ਉਸ ਦੇਸ ਦੀਆਂ ਬਵਾਂ ਅਤੇ ਓਹ ਬਿਮਾਰੀਆਂ ਜਿਨ੍ਹਾਂ
ਨਾਲ ਯਹੋਵਾਹ ਨੇ ਉਸ ਨੂੰ ਬਿਮਾਰ ਕੀਤਾ ਵੇਖਣਗੇ
ਤਦ ਆਉਣ ਵਾਲੀ ਪੀੜ੍ਹੀ ਅਰਥਾਤ ਤੁਹਾਡੇ ਬੱਚੇ
ਜਿਹੜੇ ਤੁਹਾਡੇ ਪਿੱਛੋਂ ਉੱਠਣਗੇ ਅਤੇ ਓਪਰਾ ਜਿਹੜਾ
੨੩ ਦੂਰ ਦੇਸ ਤੋਂ ਆਵੇਗਾ ਆਖਣਗੇ ੦ ਕਿ ਕਿਵੇਂ ਉਹ
ਸਾਰੀ ਧਰਤੀ ਗੰਧਕ ਤੇ ਲੂਣ ਹੋ ਗਈ ਅਤੇ ਸੜ
ਗਈ ਹੈ ! ਨਾ ਤਾਂ ਉਸ ਵਿੱਚ ਕੁਝ ਬੀਜਿਆ ਜਾਂਦਾ
ਹੈ, ਨਾ ਹੀ ਕੁਝ ਉੱਗਦਾ ਹੈ, ਨਾ ਹੀ ਉਸ ਵਿੱਚੋਂ ਘਾਹ
ਨਿੱਕਲਦਾ ਹੈ। ਉਹ ਸਦੂਮ, ਅਮੂਰਾਹ, ਅਦਮਾਹ
ਅਤੇ ਸਬੋਈਮ ਦੇ ਪਲਟਾਓ ਵਾਂਙੁ ਹਨ ਜਿਨ੍ਹਾਂ ਨੂੰ
ਯਹੋਵਾਹ ਨੇ ਆਪਣੇ ਕ੍ਰੋਧ ਅਤੇ ਗੁੱਸੇ ਨਾਲ ਪਲਟਾ
੨੪ ਦਿੱਤਾ ਸੀ ੦ ਤਾਂ ਸਾਰੀਆਂ ਕੌਮਾਂ ਵੀ ਆਖਣਗੀਆਂ
ਕਿ ਯਹੋਵਾਹ ਨੇ ਏਸ ਧਰਤੀ ਨਾਲ ਇਉਂ ਕਿਉਂ ਕੀਤਾ
੨੫ ਅਤੇ ਐਨਾ ਵੱਡਾ ਕ੍ਰੋਧ ਦਾ ਤੱਤ ਕਿਉਂ ਹੈ ? ੦ ਤਾਂ
ਓਹ ਆਖਣਗੇ, ਏਸ ਲਈ ਕਿ ਉਨ੍ਹਾਂ ਨੇ ਆਪਣੇ
ਪਿਉ ਦਾਦਿਆਂ ਦੇ ਪਰਮੇਸ਼ੁਰ ਯਹੋਵਾਹ ਦੇ ਨੇਮ ਨੂੰ
ਤਿਆਗ ਦਿੱਤਾ ਜਿਹੜਾ ਉਸ ਉਨ੍ਹਾਂ ਨਾਲ ਬੰਨ੍ਹਿਆ
ਸੀ ਜਦ ਉਹ ਉਨ੍ਹਾਂ ਨੂੰ ਮਿਸਰ ਦੇਸ ਤੋਂ ਬਾਹਰ
੨੬ ਲਿਆਇਆ ੦ ਉਨ੍ਹਾਂ ਨੇ ਜਾ ਕੇ ਦੂਜੇ ਦੇਵਤਿਆਂ ਦੀ
ਪੂਜਾ ਕੀਤੀ ਅਤੇ ਉਹਨਾਂ ਦੇ ਅੱਗੇ ਮੱਥਾ ਟੇਕਿਆ,
ਓਹ ਦੇਵਤੇ ਜਿਨ੍ਹਾਂ ਨੂੰ ਓਹ ਜਾਣਦੇ ਵੀ ਨਹੀਂ ਸਨ,
੨੭ ਨਾ ਉਸ ਨੇ ਉਨ੍ਹਾਂ ਲਈ ਠਹਿਰਾਏ ੦ ਏਸ ਕਾਰਨ
ਯਹੋਵਾਹ ਦਾ ਕ੍ਰੋਧ ਏਸ ਦੇਸ ਦੇ ਉੱਤੇ ਭੜਕਿਆ
ਕਿ ਉਹ ਸਾਰੇ ਸਰਾਪ ਜਿਹੜੇ ਏਸ ਪੋਥੀ ਵਿੱਚ ਲਿੱਖੇ
੨੮ ਹੋਏ ਹਨ ਏਸ ਉੱਤੇ ਪਾਵੇ ੦ ਯਹੋਵਾਹ ਨੇ ਕ੍ਰੋਧ, ਗੁੱਸੇ
ਅਤੇ ਵੱਡੇ ਤੈਸ਼ ਵਿੱਚ ਉਨ੍ਹਾਂ ਨੂੰ ਉਨ੍ਹਾਂ ਦੀ ਭੂਮੀ ਵਿੱਚੋਂ
ਉਖਾੜ ਕੇ ਦੂਜੇ ਦੇਸ ਵਿੱਚ ਸੁੱਟ ਦਿੱਤਾ ਜਿਵੇਂ ਅੱਜ
੨੯ ਦੇ ਦਿਨ ਹੈ ੦ ਗੁਪਤ ਗੱਲਾਂ ਤਾਂ ਯਹੋਵਾਹ ਸਾਡੇ
ਪਰਮੇਸ਼ੁਰ ਦੀਆਂ ਹਨ ਪਰ ਜਿਹੜੀਆਂ ਪਰਗਟ ਹਨ
ਓਹ ਸਦਾ ਤੀਕ ਸਾਡੇ ਲਈ ਅਤੇ ਸਾਡੇ ਪੁੱਤ੍ਰਾਂ ਲਈ
ਹਨ ਤਾਂ ਜੋ ਏਸ ਬਿਵਸਥਾ ਦੀਆਂ ਗੱਲਾਂ ਪੂਰੀਆਂ
ਕਰਦੇ ਰਹੀਏ ॥

## ਪਰਜਾ ਦਾ ਆਖਰੀ ਹਾਲ

**੩੦** ਤਾਂ ਐਉਂ ਹੋਵੇਗਾ ਕਿ ਜਦ ਏਹ ਸਾਰੀਆਂ
ਗੱਲਾਂ ਤੁਹਾਡੇ ਉੱਤੇ ਆਉਣਗੀਆਂ ਅਰਥਾਤ ਬਰਕਤ
ਅਤੇ ਸਰਾਪ ਜਿਨ੍ਹਾਂ ਨੂੰ ਮੈਂ ਤੁਹਾਡੇ ਅੱਗੇ ਰੱਖਿਆ ਹੈ
ਅਤੇ ਜਦ ਤੁਸੀਂ ਉਨ੍ਹਾਂ ਸਾਰੀਆਂ ਕੌਮਾਂ ਵਿੱਚ ਜਿਨ੍ਹਾਂ
ਵਿੱਚ ਯਹੋਵਾਹ ਤੁਹਾਡੇ ਪਰਮੇਸ਼ੁਰ ਨੇ ਤੁਹਾਨੂੰ ਹਿੱਕ
੨ ਦਿੱਤਾ ਹੈ ਆਪਣੇ ਮਨ ਵਿੱਚ ਯਾਦ ਕਰੋਗੇ ੦ ਅਤੇ
ਜਦ ਤੁਸੀਂ ਯਹੋਵਾਹ ਆਪਣੇ ਪਰਮੇਸ਼ੁਰ ਵੱਲ ਮੁੜੋਗੇ
ਅਤੇ ਉਸ ਦੀ ਅਵਾਜ਼ ਉਸ ਸਾਰੇ ਹੁਕਮ ਦੇ ਅਨੁਸਾਰ
ਜੋ ਮੈਂ ਤੁਹਾਨੂੰ ਅੱਜ ਦਿੰਦਾ ਹਾਂ ਤੁਸੀਂ ਅਤੇ ਤੁਹਾਡੀ
ਅੰਸ ਆਪਣੇ ਸਾਰੇ ਮਨ ਅਤੇ ਆਪਣੀ ਸਾਰੀ ਜਾਨ
੩ ਨਾਲ ਸੁਣੋਗੇ ੦ ਤਾਂ ਯਹੋਵਾਹ ਤੁਹਾਡਾ ਪਰਮੇਸ਼ੁਰ

ਤੁਹਾਡੀ ਅਸੀਰੀ ਨੂੰ ਪਲਟ ਕੇ ਤੁਹਾਡੇ ਉੱਤੇ ਤਰਸ
ਖਾਵੇਗਾ ਅਤੇ ਸਾਰਿਆਂ ਲੋਕਾਂ ਵਿੱਚੋਂ ਜਿੱਥੇ ਯਹੋਵਾਹ
ਤੁਹਾਡੇ ਪਰਮੇਸ਼ੁਰ ਨੇ ਤੁਹਾਨੂੰ ਖਿਲਾਰਿਆ ਹੈ ਮੁੜ
੪ ਤੁਹਾਨੂੰ ਇਕੱਠਾ ਕਰੇਗਾ ੦ ਜੇ ਤੁਹਾਡਾ ਕੋਈ ਹੱਕਿਆ
ਹੋਇਆ ਅਕਾਸ਼ ਦੇ ਸਿਰੇ ਉੱਤੇ ਹੋਵੇ ਉੱਥੋਂ ਯਹੋਵਾਹ
ਤੁਹਾਡਾ ਪਰਮੇਸ਼ੁਰ ਤੁਹਾਨੂੰ ਇਕੱਠਾ ਕਰੇਗਾ ਅਤੇ
੫ ਉੱਥੋਂ ਤਹਾਨੂੰ ਲੈ ਆਵੇਗਾ ੦ ਅਤੇ ਯਹੋਵਾਹ ਤੁਹਾਡਾ
ਪਰਮੇਸ਼ੁਰ ਤੁਹਾਨੂੰ ਉਸ ਧਰਤੀ ਵਿੱਚ ਲੈ ਆਵੇਗਾ ਜਿਸ
ਉੱਤੇ ਤੁਹਾਡੇ ਪਿਉ ਦਾਦਿਆਂ ਨੇ ਕਬਜ਼ਾ ਕੀਤਾ ਅਤੇ
ਤੁਸੀਂ ਵੀ ਕਬਜ਼ਾ ਕਰੋਗੇ ਅਤੇ ਉਹ ਤੁਹਾਡੇ ਨਾਲ
ਭਲਿਆਈ ਕਰੇਗਾ ਅਤੇ ਉਹ ਤੁਹਾਨੂੰ ਤੁਹਾਡੇ ਪਿਉ
੬ ਦਾਦਿਆਂ ਨਾਲੋਂ ਵਧਾਵੇਗਾ ੦ ਅਤੇ ਯਹੋਵਾਹ ਤੁਹਾਡਾ
ਪਰਮੇਸ਼ੁਰ ਤੁਹਾਡੇ ਦਿਲ ਦੀ ਸੁੰਨਤ ਕਰੇਗਾ ਅਤੇ
ਤੁਹਾਡੀ ਅੰਸ ਦੇ ਦਿਲ ਦੀ ਵੀ ਤਾਂ ਜੋ ਤੁਸੀਂ ਯਹੋਵਾਹ
ਆਪਣੇ ਪਰਮੇਸ਼ੁਰ ਨਾਲ ਆਪਣੇ ਸਾਰੇ ਦਿਲ ਤੇ
ਆਪਣੀ ਸਾਰੀ ਜਾਨ ਨਾਲ ਪ੍ਰੇਮ ਰੱਖੋ ਤਾਂ ਜੋ ਤੁਸੀਂ
੭ ਜੀਉਂਦੇ ਰਹੋ ੦ ਅਤੇ ਯਹੋਵਾਹ ਤੁਹਾਡਾ ਪਰਮੇਸ਼ੁਰ
ਏਹ ਸਾਰੇ ਸਰਾਪ ਤੁਹਾਡੇ ਵੈਰੀਆਂ ਅਤੇ ਤੁਹਾਥੋਂ ਘਿਣ
ਕਰਨ ਵਾਲਿਆਂ ਉੱਤੇ ਜਿਨ੍ਹਾਂ ਨੇ ਤੁਹਾਨੂੰ ਦੁਖ ਦਿੱਤਾ
੮ ਪਾਵੇਗਾ ੦ ਅਤੇ ਤੁਸੀਂ ਮੁੜੋਗੇ ਅਤੇ ਯਹੋਵਾਹ ਦੀ
ਅਵਾਜ਼ ਨੂੰ ਸੁਣੋਗੇ ਅਤੇ ਉਸ ਦੇ ਸਾਰੇ ਹੁਕਮਾਂ ਨੂੰ
ਪੂਰਾ ਕਰੋਗੇ ਜਿਨ੍ਹਾਂ ਦਾ ਮੈਂ ਅੱਜ ਤੁਹਾਨੂੰ ਹੁਕਮ ਦਿੰਦਾ
੯ ਹਾਂ ੦ ਤਾਂ ਯਹੋਵਾਹ ਤੁਹਾਡਾ ਪਰਮੇਸ਼ੁਰ ਤੁਹਾਡੇ ਹੱਥਾਂ
ਦੇ ਸਾਰੇ ਕੰਮਾਂ ਵਿੱਚ ਭਲਿਆਈ ਲਈ ਤੁਹਾਨੂੰ
ਵਧਾਵੇਗਾ ਅਰਥਾਤ ਤੁਹਾਡੇ ਸਰੀਰ ਦੇ ਫਲ, ਤੁਹਾਡੇ
ਡੰਗਰ ਦੇ ਫਲ, ਤੁਹਾਡੀ ਜ਼ਮੀਨ ਦੇ ਫਲ ਵਿੱਚ
ਕਿਉਂ ਜੋ ਯਹੋਵਾਹ ਤੁਹਾਡੇ ਉੱਤੇ ਭਲਿਆਈ ਲਈ
ਖੁਸ਼ ਹੋਵੇਗਾ ਜਿਵੇਂ ਉਹ ਤੁਹਾਡੇ ਪਿਉ ਦਾਦਿਆਂ ਉੱਤੇ
੧੦ ਖੁਸ਼ ਸੀ ੦ ਗੱਲ ਏਹ ਹੈ ਕਿ ਤੁਸੀਂ ਯਹੋਵਾਹ ਆਪਣੇ
ਪਰਮੇਸ਼ੁਰ ਦੀ ਅਵਾਜ਼ ਨੂੰ ਸੁਣ ਕੇ ਉਸ ਦੇ ਹੁਕਮਾਂ
ਅਤੇ ਬਿਧੀਆਂ ਦੀ ਪਾਲਨਾ ਕਰੋ ਜਿਹੜੀਆਂ ਬਿਵਸਥਾ
ਦੀ ਏਸ ਪੋਥੀ ਵਿੱਚ ਲਿਖੀਆਂ ਹੋਈਆਂ ਹਨ ਅਤੇ
ਤੁਸੀਂ ਆਪਣੇ ਸਾਰੇ ਮਨ ਤੇ ਆਪਣੀ ਸਾਰੀ ਜਾਨ ਨਾਲ
ਯਹੋਵਾਹ ਆਪਣੇ ਪਰਮੇਸ਼ੁਰ ਵੱਲ ਮੁੜੋ ॥
੧੧ ਏਹ ਹੁਕਮ ਜਿਹੜਾ ਮੈਂ ਅੱਜ ਤੁਹਾਨੂੰ ਦਿੰਦਾ ਹਾਂ
ਤੁਹਾਡੇ ਲਈ ਬਹੁਤਾ ਔਖਾ ਤਾਂ ਨਹੀਂ, ਨਾ ਹੀ ਤੁਹਾਥੋਂ
੧੨ ਦੂਰ ਹੈ ੦ ਉਹ ਅਕਾਸ਼ ਉੱਤੇ ਤਾਂ ਹੈ ਨਹੀਂ ਕਿ ਤੁਸੀਂ
ਆਖੋ, ਭਲਾ, ਅਕਾਸ਼ ਉੱਤੇ ਸਾਡੇ ਲਈ ਕੌਣ ਚੜ੍ਹੇ
ਅਤੇ ਉਸ ਨੂੰ ਸਾਡੇ ਕੋਲ ਲਿਆਵੇ ਅਤੇ ਸਾਨੂੰ ਸੁਣਾਵੇ
੧੩ ਤਾਂ ਜੋ ਉਸ ਨੂੰ ਪੂਰਾ ਕਰੀਏ ? ੦ ਨਾ ਹੀ ਉਹ ਸਮੁੰਦਰ
ਪਾਰ ਹੈ ਕਿ ਤੁਸੀਂ ਆਖੋ, ਸਾਡੇ ਲਈ ਕੌਣ ਸਮੁੰਦਰ
ਤੋਂ ਪਾਰ ਜਾਵੇ ਅਤੇ ਉਸ ਨੂੰ ਸਾਡੇ ਲਈ ਲਿਆਵੇ
ਅਤੇ ਸਾਨੂੰ ਸੁਣਾਵੇ ਤਾਂ ਜੋ ਉਸ ਨੂੰ ਪੂਰਾ ਕਰੀਏ ? ੦
੧੪ ਪਰ ਉਹ ਬਾਣੀ ਬਹੁਤ ਨੇੜੇ ਹੈ ਸਗੋਂ ਤੁਹਾਡੇ ਮੂੰਹ
ਵਿੱਚ ਅਤੇ ਤੁਹਾਡੇ ਮਨ ਵਿੱਚ ਹੈ ਤਾਂ ਜੋ ਤੁਸੀਂ ਉਸ
ਨੂੰ ਪੂਰਾ ਕਰੋ ॥
੧੫ ਵੇਖੋ, ਮੈਂ ਅੱਜ ਤੁਹਾਡੇ ਸਾਹਮਣੇ ਜੀਵਨ ਅਤੇ
ਭਲਿਆਈ, ਮੌਤ ਅਤੇ ਬੁਰਿਆਈ ਰੱਖ ਦਿੱਤੀ ਹੈ ੦
੧੬ ਅਰਥਾਤ ਮੈਂ ਤੁਹਾਨੂੰ ਅੱਜ ਹੁਕਮ ਦਿੰਦਾ ਹਾਂ ਕਿ
ਯਹੋਵਾਹ ਆਪਣੇ ਪਰਮੇਸ਼ੁਰ ਨਾਲ ਪ੍ਰੇਮ ਰੱਖੋ, ਉਸ
ਦੇ ਮਾਰਗਾਂ ਉੱਤੇ ਚੱਲੋ ਅਤੇ ਉਸ ਦੇ ਹੁਕਮਾਂ,
ਬਿਧੀਆਂ ਅਤੇ ਕਨੂੰਨਾਂ ਦੀ ਪਾਲਨਾ ਕਰੋ ਤਾਂ ਜੋ ਤੁਸੀਂ
ਜੀਉਂਦੇ ਰਹੋ ਅਤੇ ਵਧੋ ਅਤੇ ਯਹੋਵਾਹ ਤੁਹਾਡਾ
ਪਰਮੇਸ਼ੁਰ ਤੁਹਾਨੂੰ ਉਸ ਧਰਤੀ ਵਿੱਚ ਜਿੱਥੇ ਤੁਸੀਂ
੧੭ ਕਬਜ਼ਾ ਕਰਨ ਲਈ ਜਾਂਦੇ ਹੋ ਬਰਕਤ ਦੇਵੇ ੦ ਜੇ
ਤੁਹਾਡਾ ਮਨ ਫਿਰ ਜਾਵੇ ਅਤੇ ਤੁਸੀਂ ਨਾ ਸੁਣੋ ਪਰ
ਤੁਸੀਂ ਛਿੱਕ ਪਾਸੇ ਵੱਲ ਧੱਕੇ ਜਾ ਕੇ ਦੂਜੇ ਦੇਵਤਿਆਂ
ਦੇ ਅੱਗੇ ਮੱਥਾ ਟੇਕਦੇ ਫਿਰੋ ਅਤੇ ਉਹਨਾਂ ਦੀ ਪੂਜਾ
੧੮ ਕਰੋ ੦ ਤਾਂ ਮੈਂ ਤੁਹਾਨੂੰ ਅੱਜ ਦੱਸ ਛੱਡਦਾ ਹਾਂ ਭਈ
ਤੁਸੀਂ ਜ਼ਰੂਰ ਹੀ ਨਾਸ ਹੋ ਜਾਓਗੇ । ਤੁਸੀਂ ਆਪਣੇ
ਦਿਨ ਉਸ ਧਰਤੀ ਉੱਤੇ ਲੰਮੇ ਨਾ ਕਰੋਗੇ ਜਿੱਥੇ ਤੁਸੀਂ
ਯਰਦਨੋਂ ਪਾਰ ਲੰਘ ਕੇ ਕਬਜ਼ਾ ਕਰਨ ਲਈ ਜਾਂਦੇ
੧੯ ਹੋ ੦ ਮੈਂ ਅੱਜ ਤੁਹਾਡੇ ਵਿਰੁੱਧ ਅਕਾਸ਼ ਅਤੇ ਧਰਤੀ
ਨੂੰ ਗਵਾਹ ਬਣਾਉਂਦਾ ਹਾਂ ਭਈ ਮੈਂ ਤੁਹਾਡੇ ਅੱਗੇ
ਜੀਵਨ ਅਤੇ ਮੌਤ, ਬਰਕਤ ਅਤੇ ਸਰਾਪ ਰੱਖਿਆ ਹੈ ।
ਏਸ ਲਈ ਜੀਵਨ ਨੂੰ ਚੁਣੋ ਤਾਂ ਜੋ ਤੁਸੀਂ ਅਤੇ ਤੁਹਾਡੀ
੨੦ ਅੰਸ ਜੀਉਂਦੇ ਰਹੋ ੦ ਤੁਸੀਂ ਯਹੋਵਾਹ ਆਪਣੇ ਪਰਮੇ-
ਸ਼ੁਰ ਨਾਲ ਪ੍ਰੇਮ ਰੱਖੋ, ਉਸ ਦੀ ਅਵਾਜ਼ ਨੂੰ ਸੁਣੋ ਅਤੇ
ਉਸ ਦੇ ਅੰਗ ਸੰਗ ਲੱਗੇ ਰਹੋ ਕਿਉਂ ਜੋ ਉਹ ਤੁਹਾਡਾ
ਜੀਵਨ ਅਤੇ ਤੁਹਾਡੇ ਦਿਨਾਂ ਦੀ ਲਮਾਨ ਹੈ ਤਾਂ ਜੋ ਤੁਸੀਂ
ਉਸ ਜ਼ਮੀਨ ਵਿੱਚ ਵੱਸਿਆ ਕਰੋ ਜਿਹੜੀ ਯਹੋਵਾਹ
ਨੇ ਤੁਹਾਡੇ ਪਿਉ ਦਾਦਿਆਂ ਅਰਥਾਤ ਅਬਰਾਹਾਮ,

ਇਸਹਾਕ ਅਤੇ ਯਾਕੂਬ ਨੂੰ ਦੇਣ ਲਈ ਸੌਂਹ ਖਾਧੀ
ਸੀ ॥

### ਯਹੋਸ਼ੁਆ ਦੀ ਥਾਪਣਾ

੩੧ ਮੂਸਾ ਨੇ ਜਾ ਕੇ ਸਾਰੇ ਇਸਰਾਏਲ ਨਾਲ ਏਹ
੨ ਗੱਲਾਂ ਕੀਤੀਆਂ ੦ ਅਤੇ ਉਸ ਨੇ ਉਨ੍ਹਾਂ ਨੂੰ ਆਖਿਆ,
ਮੈਂ ਅੱਜ ਇੱਕ ਸੌ ਵੀਹ ਵਰਿਹਾਂ ਦਾ ਹਾਂ । ਮੈਂ ਹੁਣ ਹੋਰ
ਅੰਦਰ ਬਾਹਰ ਆ ਜਾ ਨਹੀਂ ਸੱਕਦਾ ਅਤੇ ਯਹੋਵਾਹ
ਨੇ ਮੈਨੂੰ ਆਖਿਆ ਹੈ ਕਿ ਤੂੰ ਏਸ ਯਰਦਨੋਂ ਪਾਰ ਨਹੀਂ
੩ ਲੰਘੇਂਗਾ ੦ ਯਹੋਵਾਹ ਤੁਹਾਡਾ ਪਰਮੇਸ਼ੁਰ ਤੁਹਾਡੇ ਅੱਗੇ
ਲੰਘ ਕੇ ਇਨ੍ਹਾਂ ਕੌਮਾਂ ਨੂੰ ਤੁਹਾਡੇ ਅੱਗੋਂ ਮਿਟਾ ਦੇਵੇਗਾ,
ਤੁਸੀਂ ਉਹਨਾਂ ਉੱਤੇ ਕਬਜ਼ਾ ਕਰੋਗੇ । ਯਹੋਸ਼ੁਆ
ਤੁਹਾਡੇ ਅੱਗੇ ਅੱਗੇ ਲੰਘੇਗਾ ਜਿਵੇਂ ਯਹੋਵਾਹ ਬੋਲਿਆ
੪ ਹੈ ੦ ਯਹੋਵਾਹ ਉਹਨਾਂ ਨਾਲ ਤਿਵੇਂ ਕਰੇਗਾ ਜਿਵੇਂ ਉਸ
ਨੇ ਅਮੋਰੀਆਂ ਦੇ ਰਾਜਿਆਂ ਸੀਹੋਨ ਅਤੇ ਓਗ ਨਾਲ
ਅਤੇ ਉਹਨਾਂ ਦੇ ਦੇਸ ਨਾਲ ਕੀਤਾ ਜਿਨ੍ਹਾਂ ਨੂੰ ਉਸ ਨੇ
੫ ਮਿਟਾ ਸੁੱਟਿਆ ੦ ਯਹੋਵਾਹ ਉਹਨਾਂ ਨੂੰ ਤੁਹਾਡੇ ਅੱਗੋਂ
ਹਰਾ ਦੇਵੇਗਾ ਅਤੇ ਤੁਸੀਂ ਉਹਨਾਂ ਨਾਲ ਉਸ ਸਾਰੇ
ਹੁਕਮ ਅਨੁਸਾਰ ਕਰਿਓ ਜਿਹੜਾ ਮੈਂ ਤੁਹਾਨੂੰ ਦਿੱਤਾ
੬ ਸੀ ੦ ਤਕੜੇ ਹੋਵੋ, ਹੌਸਲਾ ਰੱਖੋ, ਡਰੋ ਨਾ ਅਤੇ ਨਾ ਹੀ
ਉਹਨਾਂ ਤੋਂ ਕੰਬੋ ਕਿਉਂ ਜੋ ਯਹੋਵਾਹ ਤੁਹਾਡਾ ਪਰਮੇਸ਼ੁਰ
ਹੀ ਤੁਹਾਡੇ ਨਾਲ ਨਾਲ ਜਾਂਦਾ ਹੈ । ਉਹ ਨਾ ਤਾਂ ਤੁਹਾਨੂੰ
੭ ਛੱਡੇਗਾ ਨਾ ਤੁਹਾਨੂੰ ਤਿਆਗੇਗਾ ੦ ਤਾਂ ਮੂਸਾ ਨੇ ਸਾਰੇ
ਇਸਰਾਏਲ ਦੇ ਵੇਖਦਿਆਂ ਤੇ ਯਹੋਸ਼ੁਆ ਨੂੰ ਸੱਦ ਕੇ
ਆਖਿਆ, ਤਕੜਾ ਹੋ ਅਤੇ ਹੌਸਲਾ ਰੱਖ ਕਿਉਂ ਜੋ ਤੂੰ
ਏਸ ਪਰਜਾ ਨਾਲ ਉਸ ਦੇਸ ਵਿੱਚ ਜਾਵੇਂਗਾ ਜਿਹ ਦੇ
ਦੇਣ ਦੀ ਯਹੋਵਾਹ ਨੇ ਉਨ੍ਹਾਂ ਦੇ ਪਿਉ ਦਾਦਿਆਂ ਨਾਲ
ਸੌਂਹ ਖਾਧੀ ਸੀ ਅਤੇ ਤੂੰ ਉਨ੍ਹਾਂ ਨੂੰ ਉਹ ਮਿਲਖ
੮ ਦਵਾਵੇਂਗਾ ੦ ਯਹੋਵਾਹ ਉਹ ਹੈ ਜਿਹੜਾ ਤੁਹਾਡੇ
ਅੱਗੇ ਅੱਗੇ ਜਾਂਦਾ ਹੈ । ਉਹ ਤੇਰੇ ਨਾਲ ਹੋਵੇਗਾ ।
ਉਹ ਤੈਨੂੰ ਨਾ ਛੱਡੇਗਾ ਅਤੇ ਨਾ ਤੈਨੂੰ ਤਿਆਗੇਗਾ ।
ਨਾ ਡਰੀਂ ਅਤੇ ਨਾ ਉਦਰੀਂ ॥
੯ ਉਪਰੰਤ ਮੂਸਾ ਨੇ ਏਸ ਬਿਵਸਥਾ ਨੂੰ ਲਿਖ ਕੇ ਲੇਵੀ
ਜਾਜਕਾਂ ਨੂੰ ਜਿਹੜੇ ਯਹੋਵਾਹ ਦੇ ਨੇਮ ਦਾ ਸੰਦੂਕ
ਚੁੱਕਦੇ ਸਨ ਅਤੇ ਇਸਰਾਏਲ ਦੇ ਸਾਰੇ ਬਜ਼ੁਰਗਾਂ ਨੂੰ
੧੦ ਦਿੱਤਾ ੦ ਅਤੇ ਮੂਸਾ ਨੇ ਏਹ ਆਖ ਕੇ ਉਨ੍ਹਾਂ ਨੂੰ
ਹੁਕਮ ਦਿੱਤਾ ਕਿ ਸੱਤਾਂ ਵਰਿਹਾਂ ਦੇ ਅੰਤ ਵਿੱਚ
ਛੁਟਕਾਰੇ ਦੇ ਠਹਿਰਾਏ ਹੋਏ ਸਮੇਂ ਉੱਤੇ ਡੇਰਿਆਂ ਦੇ
੧੧ ਪਰਬ ਉੱਤੇ ੦ ਜਦ ਸਾਰਾ ਇਸਰਾਏਲ ਆ ਕੇ
ਯਹੋਵਾਹ ਤੁਹਾਡੇ ਪਰਮੇਸ਼ੁਰ ਦੇ ਸਨਮੁਖ ਉਸ ਅਸਥਾਨ
ਉੱਤੇ ਹਾਜ਼ਰ ਹੋਵੇ ਜਿਹੜਾ ਉਹ ਚੁਣੇਗਾ ਤਦ ਤੁਸੀਂ
ਸਾਰੇ ਇਸਰਾਏਲ ਦੇ ਸੁਣਦਿਆਂ ਤੇ ਉਨ੍ਹਾਂ ਦੇ ਅੱਗੇ
੧੨ ਏਸ ਬਿਵਸਥਾ ਨੂੰ ਪੜ੍ਹੋ ੦ ਪਰਜਾ ਨੂੰ ਇਕੱਠਾ ਕਰੋ,
ਮਨੁੱਖਾਂ, ਤੀਵੀਆਂ ਅਤੇ ਨਿਆਣਿਆਂ ਨੂੰ ਅਤੇ
ਆਪਣੇ ਪਰਦੇਸੀ ਨੂੰ ਜਿਹੜਾ ਤੁਹਾਡੇ ਫਾਟਕਾਂ ਦੇ
ਅੰਦਰ ਹੈ ਤਾਂ ਜੋ ਉਹ ਸੁਣਨ ਅਤੇ ਸਿੱਖਣ ਅਤੇ
ਯਹੋਵਾਹ ਤੁਹਾਡੇ ਪਰਮੇਸ਼ੁਰ ਤੋਂ ਡਰਨ ਅਤੇ ਏਸ
ਬਿਵਸਥਾ ਦੀਆਂ ਸਾਰੀਆਂ ਗੱਲਾਂ ਦੀ ਪਾਲਨਾ
੧੩ ਕਰਨ ੦ ਅਤੇ ਉਨ੍ਹਾਂ ਦੇ ਨਿਆਣੇ ਬੱਚੇ ਸੁਣਨ ਅਤੇ
ਯਹੋਵਾਹ ਤੁਹਾਡੇ ਪਰਮੇਸ਼ੁਰ ਤੋਂ ਡਰਨਾ ਸਿੱਖਣ ਜਿੰਨਾ
ਚਿਰ ਤੁਸੀਂ ਉਸ ਭੂਮੀ ਉੱਤੇ ਜੀਉਂਦੇ ਰਹੋ ਜਿੱਥੇ
ਤੁਸੀਂ ਕਬਜ਼ਾ ਕਰਨ ਲਈ ਯਰਦਨੋਂ ਪਾਰ ਲੰਘ
ਰਹੇ ਹੋ ॥
੧੪ ਤਾਂ ਯਹੋਵਾਹ ਨੇ ਮੂਸਾ ਨੂੰ ਆਖਿਆ, ਵੇਖ, ਤੇਰੀ
ਮੌਤ ਦੇ ਦਿਨ ਨੇੜੇ ਆ ਗਏ ਹਨ । ਯਹੋਸ਼ੁਆ ਨੂੰ
ਸੱਦ ਅਤੇ ਤੁਸੀਂ ਮੰਡਲੀ ਦੇ ਤੰਬੂ ਵਿੱਚ ਹਾਜ਼ਰ ਹੋਵੋ
ਤਾਂ ਜੋ ਮੈਂ ਉਹ ਨੂੰ ਹੁਕਮ ਦੇਵਾਂ । ਸੋ ਮੂਸਾ ਅਤੇ
ਯਹੋਸ਼ੁਆ ਨੇ ਆਪਣੇ ਆਪ ਨੂੰ ਮੰਡਲੀ ਦੇ ਤੰਬੂ
੧੫ ਵਿੱਚ ਹਾਜ਼ਰ ਕੀਤਾ ੦ ਤਾਂ ਯਹੋਵਾਹ ਨੇ ਤੰਬੂ ਵਿੱਚ
ਬੱਦਲ ਦੇ ਥੰਮ੍ਹ ਥਾਣੀ ਦਰਸ਼ਣ ਦਿੱਤਾ ਅਤੇ ਉਹ
ਬੱਦਲ ਦਾ ਥੰਮ੍ਹ ਤੰਬੂ ਦੇ ਦਰਵੱਜੇ ਉੱਤੇ ਖਲੋ
੧੬ ਗਿਆ ੦ ਤਾਂ ਯਹੋਵਾਹ ਨੇ ਮੂਸਾ ਨੂੰ ਆਖਿਆ, ਵੇਖ,
ਤੂੰ ਆਪਣੇ ਪਿਉ ਦਾਦਿਆਂ ਨਾਲ ਸੌਂ ਜਾਣ ਵਾਲਾ
ਹੈਂ ਅਤੇ ਏਹ ਪਰਜਾ ਉੱਠ ਕੇ ਧਰਤੀ ਦੇ ਓਪਰੇ
ਦੇਵਤਿਆਂ ਨਾਲ ਜਿਨ੍ਹਾਂ ਵਿੱਚ ਏਹ ਜਾਂਦੀ ਹੈ ਹਰਾਮ-
ਕਾਰੀ ਕਰੇਗੀ ਅਤੇ ਮੈਨੂੰ ਤਿਆਗ ਕੇ ਮੇਰੇ ਨੇਮ ਨੂੰ
ਜਿਹੜਾ ਮੈਂ ਉਨ੍ਹਾਂ ਨਾਲ ਬੰਨ੍ਹਿਆ ਸੀ ਭੰਗ ਕਰੇਗੀ ੦
੧੭ ਤਾਂ ਮੇਰਾ ਕ੍ਰੋਧ ਉਸ ਦਿਨ ਉਨ੍ਹਾਂ ਉੱਤੇ ਭੜਕ
ਉੱਠੇਗਾ । ਮੈਂ ਉਨ੍ਹਾਂ ਨੂੰ ਤਿਆਗ ਦਿਆਂਗਾ ਅਤੇ
ਆਪਣਾ ਮੂੰਹ ਉਨ੍ਹਾਂ ਤੋਂ ਲੁਕਾ ਲਵਾਂਗਾ ਅਤੇ ਉਹ
ਭੱਖ ਲਏ ਜਾਣਗੇ ਨਾਲੇ ਉਨ੍ਹਾਂ ਉੱਤੇ ਬਹੁਤ ਸਾਰੀਆਂ
ਬੁਰਿਆਈਆਂ ਅਤੇ ਬਿਪਤਾਂ ਆ ਪੈਣਗੀਆਂ ਸੋ

ਓਹ ਉਸ ਦਿਨ ਆਖਣਗੇ, ਕੀ ਇਨ੍ਹਾਂ ਬੁਰਿਆਈਆਂ
ਦੇ ਸਾਡੇ ਉੱਤੇ ਆਉਣ ਦਾ ਕਾਰਨ ਏਹ ਨਹੀਂ ਭਈ
੧੮ ਸਾਡਾ ਪਰਮੇਸ਼ੁਰ ਸਾਡੇ ਸੰਗ ਨਹੀਂ ਹੈ ? o ਤਾਂ ਮੈਂ ਵੀ
ਉਸ ਦਿਨ ਆਪਣਾ ਮੂੰਹ ਉਸ ਸਾਰੀ ਬੁਰਿਆਈ ਦੇ
ਕਾਰਨ ਜਿਹੜੀ ਉਨ੍ਹਾਂ ਨੇ ਕੀਤੀ ਲੁਕਾ ਲਵਾਂਗਾ ਕਿਉਂ
੧੯ ਜੋ ਓਹ ਦੂਜੇ ਦੇਵਤਿਆਂ ਦੀ ਵੱਲ ਮੁੜ ਗਏ o ਹੁਣ
ਤੁਸੀਂ ਆਪਣੇ ਲਈ ਏਹ ਗੀਤ ਲਿਖ ਲਓ ਅਤੇ
ਇਸਰਾਏਲੀਆਂ ਨੂੰ ਸਿਖਾ ਕੇ ਕੰਠ ਕਰਾਓ ਤਾਂ ਜੋ
ਏਹ ਗੀਤ ਮੇਰੇ ਲਈ ਇਸਰਾਏਲੀਆਂ ਦੇ ਵਿਰੁੱਧ
੨੦ ਗਵਾਹ ਹੋਵੇਗਾ o ਜਦ ਮੈਂ ਉਨ੍ਹਾਂ ਨੂੰ ਉਸ ਭੂਮੀ ਵਿੱਚ
ਲੈ ਆਇਆ ਹੋਵਾਂਗਾ ਜਿਹ ਦੀ ਮੈਂ ਉਨ੍ਹਾਂ ਦੇ ਪਿਉ
ਦਾਦਿਆਂ ਨਾਲ ਸੌਂਹ ਖਾਧੀ ਸੀ ਜਿੱਥੇ ਦੁੱਧ ਅਤੇ
ਸ਼ਹਿਤ ਵਗਦਾ ਹੈ ਅਤੇ ਓਹ ਖਾ ਖਾ ਕੇ ਰੱਜ ਜਾਣਗੇ
ਅਤੇ ਮੋਟੇ ਹੋ ਗਏ ਹੋਣਗੇ ਤਾਂ ਓਹ ਦੂਜੇ ਦੇਵਤਿਆਂ
ਵੱਲ ਫਿਰ ਕੇ ਓਹਨਾਂ ਦੀ ਪੂਜਾ ਕਰਨਗੇ ਅਤੇ ਮੈਨੂੰ
ਛੱਡ ਜਾਣਗੇ ਅਤੇ ਮੇਰਾ ਨੇਮ ਭੰਗ ਕਰ ਸੁੱਟਣਗੇ o
੨੧ ਤਾਂ ਐਉਂ ਹੋਵੇਗਾ ਕਿ ਜਦ ਬਹੁਤ ਸਾਰੀਆਂ ਬੁਰਿਆ-
ਈਆਂ ਤੇ ਬਿਪਤਾਂ ਉਨ੍ਹਾਂ ਉੱਤੇ ਆ ਪੈਣਗੀਆਂ ਤਾਂ
ਏਹ ਗੀਤ ਉਨ੍ਹਾਂ ਅੱਗੇ ਸਾਖੀ ਲਈ ਗਵਾਹ ਹੋਵੇਗਾ
ਕਿਉਂ ਜੋ ਉਨ੍ਹਾਂ ਦੀ ਅੰਸ ਦੇ ਮੂੰਹ ਤੋਂ ਉਹ ਭੁੱਲ ਨਾ
ਜਾਵੇਗਾ । ਏਸ ਤੋਂ ਅੱਗੇ ਕਿ ਮੈਂ ਉਨ੍ਹਾਂ ਨੂੰ ਉਸ ਦੇਸ
ਵਿੱਚ ਪੁਚਾਇਆ ਜਿਹ ਦੀ ਮੈਂ ਸੌਂਹ ਖਾਧੀ ਸੀ ਮੈਂ
ਤਾਂ ਉਨ੍ਹਾਂ ਦਾ ਪ੍ਰੋਜਨ ਜਾਣਦਾ ਹਾਂ ਜਿਹੜਾ ਓਹ
੨੨ ਅੱਜ ਘੜਦੇ ਹਨ o ਉਪਰੰਤ ਮੂਸਾ ਨੇ ਏਹ ਗੀਤ
ਉਸੇ ਦਿਨ ਲਿਖਿਆ ਅਤੇ ਇਸਰਾਏਲੀਆਂ ਨੂੰ
੨੩ ਸਿਖਾਇਆ o ਅਤੇ ਨੂਨ ਦੇ ਪੁੱਤ੍ਰ ਯਹੋਸ਼ੁਆ ਨੂੰ ਏਹ
ਆਖ ਕੇ ਹੁਕਮ ਦਿੱਤਾ ਭਈ ਤਕੜਾ ਹੋ ਅਤੇ ਹੌਸਲਾ
ਰੱਖ ਕਿਉਂ ਜੋ ਤੂੰ ਇਸਰਾਏਲੀਆਂ ਨੂੰ ਉਸ ਦੇਸ
ਵਿੱਚ ਲੈ ਜਾਵੇਂਗਾ ਜਿਹ ਦੀ ਮੈਂ ਉਨ੍ਹਾਂ ਨਾਲ ਸੌਂਹ
ਖਾਧੀ ਸੀ ਅਤੇ ਮੈਂ ਤੇਰੇ ਨਾਲ ਹੋਵਾਂਗਾ ॥
੨੪ ਤਾਂ ਐਉਂ ਹੋਇਆ ਕਿ ਜਦ ਮੂਸਾ ਏਸ ਬਿਵਸਥਾ
ਦੀਆਂ ਸਾਰੀਆਂ ਗੱਲਾਂ ਨੂੰ ਪੋਥੀ ਵਿੱਚ ਲਿਖ
੨੫ ਚੁੱਕਿਆ o ਤਾਂ ਮੂਸਾ ਨੇ ਲੇਵੀਆਂ ਨੂੰ ਜਿਹੜੇ ਯਹੋਵਾਹ
ਦੇ ਨੇਮ ਦੇ ਸੰਦੂਕ ਨੂੰ ਚੁੱਕਦੇ ਸਨ ਹੁਕਮ ਦਿੱਤਾ o
੨੬ ਕਿ ਏਸ ਬਿਵਸਥਾ ਦੀ ਪੋਥੀ ਨੂੰ ਲੈ ਕੇ ਓਹ ਨੂੰ ਯਹੋਵਾਹ
ਆਪਣੇ ਪਰਮੇਸ਼ੁਰ ਦੇ ਨੇਮ ਦੇ ਸੰਦੂਕ ਦੇ ਇੱਕ ਪਾਸੇ
ਰੱਖ ਦਿਓ ਤਾਂ ਜੋ ਉਹ ਉੱਥੇ ਤੁਹਾਡੇ ਵਿਰੁੱਧ ਸਾਖੀ
੨੭ ਹੋਵੇ o ਕਿਉਂ ਜੋ ਮੈਂ ਤੁਹਾਡੇ ਆਕੀਪੁਣੇ ਅਤੇ
ਤੁਹਾਡੀ ਧੌਣ ਦੇ ਪੱਠੇ ਨੂੰ ਜਾਣਦਾ ਹਾਂ । ਵੇਖੋ ਜਦ
ਮੇਰੇ ਅੱਜ ਤੁਹਾਡੇ ਵਿੱਚ ਜੀਉਂਦਿਆਂ ਜਾਗਦਿਆਂ
ਤੇ ਤੁਸੀਂ ਯਹੋਵਾਹ ਦੇ ਵਿਰੁੱਧ ਆਕੀ ਹੋਏ ਰਹੇ ਹੋ ਤਾਂ
ਮੇਰੀ ਮੌਤ ਦੇ ਪਿੱਛੋਂ ਕਿੰਨਾ ਵਧੀਕ ਨਾ ਹੋਵੋਗੇ ? o
੨੮ ਮੇਰੇ ਅੱਗੇ ਆਪਣੇ ਗੋਤਾਂ ਦੇ ਸਾਰੇ ਬਜ਼ੁਰਗਾਂ ਅਤੇ
ਹੁੱਦੇਦਾਰਾਂ ਨੂੰ ਇਕੱਠੇ ਕਰੋ ਤਾਂ ਜੋ ਮੈਂ ਏਹ ਗੱਲਾਂ ਉਨ੍ਹਾਂ
ਦੇ ਕੰਨਾਂ ਵਿੱਚ ਪਾਵਾਂ ਅਤੇ ਅਕਾਸ਼ ਅਤੇ ਧਰਤੀ ਨੂੰ
੨੯ ਉਨ੍ਹਾਂ ਦੇ ਵਿਰੁੱਧ ਗਵਾਹ ਬਣਾਵਾਂ o ਕਿਉਂ ਜੋ ਮੈਂ
ਜਾਣਦਾ ਹਾਂ ਕਿ ਮੇਰੀ ਮੌਤ ਦੇ ਪਿੱਛੋਂ ਤੁਸੀਂ ਆਪਣੇ
ਆਪ ਨੂੰ ਉੱਕਾ ਹੀ ਵਿਗਾੜ ਲਓਗੇ ਅਤੇ ਉਸ
ਮਾਰਗ ਤੋਂ ਫਿਰ ਜਾਓਗੇ ਜਿਹ ਦਾ ਮੈਂ ਤੁਹਾਨੂੰ ਹੁਕਮ
ਦਿੱਤਾ ਸੀ ਅਤੇ ਆਖਰੀ ਦਿਨਾਂ ਵਿੱਚ ਬੁਰਿਆਈ
ਤੁਹਾਡੇ ਉੱਤੇ ਆ ਪਵੇਗੀ ਕਿਉਂ ਜੋ ਤੁਸੀਂ ਉਹ
ਕਰੋਗੇ ਜਿਹੜਾ ਯਹੋਵਾਹ ਦੀ ਨਿਗਾਹ ਵਿੱਚ ਬੁਰਾ ਹੈ
ਅਤੇ ਤੁਸੀਂ ਆਪਣੇ ਹੱਥਾਂ ਦੇ ਕੰਮਾਂ ਨਾਲ ਉਹ ਨੂੰ
ਕ੍ਰੋਧਵਾਨ ਬਣਾਓਗੇ ॥
੩੦ ਤਾਂ ਮੂਸਾ ਨੇ ਇਸਰਾਏਲ ਦੀ ਸਾਰੀ ਸਭਾ ਦੇ
ਕੰਨਾਂ ਵਿੱਚ ਏਸ ਗੀਤ ਦੀਆਂ ਤੁਕਾਂ ਅੰਤ ਤੀਕ
ਪਾਈਆਂ ॥

### ਮੂਸਾ ਦਾ ਆਖਰੀ ਗੀਤ

**੩੨** ਹੇ ਅਕਾਸ਼, ਕੰਨ ਲਾ ਅਤੇ ਮੈਂ ਬੋਲਾਂਗਾ,
ਹੇ ਧਰਤੀ, ਮੇਰੇ ਮੂੰਹ ਦੀ ਬਾਣੀ ਸੁਣ ।
੨ ਮੇਰਾ ਉਪਦੇਸ਼ ਮੀਂਹ ਵਾਂਙੁ ਵਰਹੇਗਾ,
ਮੇਰਾ ਬੋਲ ਤ੍ਰੇਲ ਵਾਂਙੁ ਪਵੇਗਾ,
ਜਿਵੇਂ ਕੂਲੇ ਕੂਲੇ ਘਾਹ ਉੱਤੇ ਫੁਹਾਰ,
ਅਤੇ ਸਾਗ ਪੱਤ ਉੱਤੇ ਝੜੀਆਂ ।
੩ ਮੈਂ ਤਾਂ ਯਹੋਵਾਹ ਦੇ ਨਾਮ ਦਾ ਪਰਚਾਰ ਕਰਾਂਗਾ,
ਸਾਡੇ ਪਰਮੇਸ਼ੁਰ ਦੀ ਮਹਾਨਤਾ ਨੂੰ ਮੰਨੋ ।
੪ ਉਹ ਚਟਾਨ ਹੈ, ਉਸ ਦੀ ਕਰਨੀ ਪੂਰੀ ਹੈ,
ਕਿਉਂ ਜੋ ਉਸ ਦੇ ਸਾਰੇ ਮਾਰਗ ਨਿਆਉਂ ਦੇ ਹਨ ।
ਉਹ ਸੱਚਿਆਈ ਦਾ ਪਰਮੇਸ਼ੁਰ ਹੈ, ਉਸ ਵਿੱਚ
ਬੁਰਿਆਈ ਹੈ ਨਹੀਂ,
ਉਹ ਧਰਮੀ ਅਤੇ ਸੱਚਿਆਰ ਹੈ ।

੫ ਉਹ ਵਿਗੜ ਗਏ ਹਨ, ਉਹ ਉਸ ਦੇ ਪੁੱਤ੍ਰ ਨਹੀਂ
ਸਗੋਂ ਕਲੰਕੀ ਹਨ,
ਇੱਕ ਪੀੜ੍ਹੀ ਟੇਢੀ ਅਤੇ ਵੱਟੀ ਘੁੱਟੀ ਹੋਈ ਹੈ।
੬ ਕੀ ਤੁਸੀਂ ਯਹੋਵਾਹ ਨੂੰ ਇਉਂ ਬਦਲਾ ਦਿੰਦੇ ਹੋ,
ਹੇ ਮੂੜ੍ਹ ਅਤੇ ਮੱਤ ਹੀਣ ਪਰਜਾ ?
ਕੀ ਉਹ ਤੇਰਾ ਪਿਤਾ ਨਹੀਂ ਜਿਸ ਤੈਨੂੰ ਮੁੱਲ ਲਿਆ,
ਜਿਸ ਨੇ ਤੈਨੂੰ ਬਣਾਇਆ ਅਤੇ ਕਾਇਮ ਕੀਤਾ ?
੭ ਪੁਰਾਣਿਆਂ ਦਿਨਾਂ ਨੂੰ ਯਾਦ ਕਰ,
ਪੀੜ੍ਹੀਆਂ ਦੀਆਂ ਪੀੜ੍ਹੀਆਂ ਦੇ ਦਿਨਾਂ ਉੱਤੇ
ਵਿਚਾਰ ਕਰ,
ਆਪਣੇ ਪਿਉ ਤੋਂ ਪੁੱਛ, ਉਹ ਤੈਨੂੰ ਦੱਸੇਗਾ,
ਆਪਣੇ ਬਜ਼ੁਰਗਾਂ ਤੋਂ, ਉਹ ਤੈਨੂੰ ਆਖਣਗੇ ।।
੮ ਜਦ ਅੱਤ ਮਹਾਨ ਨੇ ਕੌਮਾਂ ਨੂੰ ਮਿਲਖ ਵੰਡੀ,
ਜਦ ਉਸ ਆਦਮ ਦੇ ਪੁੱਤ੍ਰਾਂ ਨੂੰ ਵੱਖ ਕੀਤਾ,
ਤਾਂ ਉਸ ਨੇ ਉੱਮਤਾਂ ਦੀਆਂ ਹੱਦਾਂ ਬੰਨ੍ਹੀਆਂ,
ਇਸਰਾਏਲੀਆਂ ਦੀ ਗਿਣਤੀ ਦੇ ਅਨੁਸਾਰ,
੯ ਕਿਉਂ ਜੋ ਯਹੋਵਾਹ ਦਾ ਹਿੱਸਾ ਉਸ ਦੀ ਪਰਜਾ ਹੈ,
ਯਾਕੂਬ ਉਸ ਦੀ ਮਿਲਖ ਦਾ ਗਣਾ ਹੈ।
੧੦ ਉਸ ਨੇ ਉਹ ਨੂੰ ਉਜਾੜ ਧਰਤੀ ਵਿੱਚੋਂ ਲੱਭਿਆ,
ਅਤੇ ਸੁੰਨਸਾਨ ਬਣ ਵਿੱਚੋਂ ।
ਉਸ ਨੇ ਉਹ ਨੂੰ ਘੇਰੇ ਵਿੱਚ ਲੈ ਲਿਆ ਅਤੇ
ਉਹ ਦੀ ਖਬਰ ਲਈ,
ਅੱਖ ਦੀ ਕਾਕੀ ਵਾਂਙੁ ਉਸ ਨੇ ਉਹ ਦੀ ਰਾਖੀ
ਕੀਤੀ ।
੧੧ ਜਿਵੇਂ ਉਕਾਬ ਆਪਣੇ ਆਹਲਣੇ ਨੂੰ ਹਿਲਾਉਂਦਾ,
ਆਪਣੇ ਬੱਚਿਆਂ ਉੱਤੇ ਫੜ ਫੜਾਉਂਦਾ ਹੈ,
ਆਪਣੇ ਪਰ ਫੈਲਾ ਕੇ ਉਨ੍ਹਾਂ ਨੂੰ ਲੈਂਦਾ ਹੈ,
ਆਪਣੇ ਖੰਭਾਂ ਉੱਤੇ ਉਨ੍ਹਾਂ ਨੂੰ ਚੁੱਕਦਾ ਹੈ,
੧੨ ਤਿਵੇਂ ਯਹੋਵਾਹ ਹੀ ਨੇ ਉਸ ਦੀ ਅਗਵਾਈ ਕੀਤੀ,
ਅਤੇ ਉਸ ਨਾਲ ਕੋਈ ਓਪਰਾ ਦੇਵਤਾ ਨਹੀਂ ਸੀ ।
੧੩ ਉਸ ਨੇ ਉਹ ਨੂੰ ਧਰਤੀ ਦੀਆਂ ਉੱਚਿਆਈਆਂ
ਉੱਤੇ ਸਵਾਰ ਕੀਤਾ,
ਸੋ ਉਸ ਨੇ ਖੇਤ ਦੀ ਪੈਦਾਵਾਰ ਖਾਧੀ,
ਅਤੇ ਉਸ ਨੇ ਪੱਥਰ ਵਿੱਚੋਂ ਸ਼ਹਿਤ ਚੁਸਾਇਆ,
ਅਤੇ ਤੇਲ ਚਕਮਕ ਦੀ ਚਟਾਨ ਤੋਂ ।
੧੪ ਚੌਣੇ ਦਾ ਮੱਖਣ ਅਤੇ ਇੱਜੜ ਦਾ ਦੁੱਧ,
ਲੇਲਿਆਂ ਦੀ ਚਰਬੀ ਨਾਲ,
ਅਤੇ ਬਾਸ਼ਾਨ ਦੀ ਨਸਲ ਦੇ ਮੇਢੇ ਅਤੇ ਬੱਕਰੇ,
ਕਣਕ ਦੇ ਨਸ਼ਾਸ਼ਤੇ ਨਾਲ,
ਅਤੇ ਅੰਗੂਰੀ ਲਹੂ ਦੀ ਮਧ ਤੈਂ ਪੀਤੀ ।
੧੫ ਯਸ਼ੁਰੂਨ ਮੋਟਾ ਹੋ ਗਿਆ ਅਤੇ ਦੁਲੱਤੀ ਮਾਰੀ,
ਤੂੰ ਵੀ ਮੋਟਾ ਹੋ ਗਿਆ, ਤੂੰ ਮੋਟਾ ਹੋ ਗਿਆ, ਤੂੰ
ਚਰਬਾ ਗਿਆ ।
ਤਦ ਉਸ ਨੇ ਪਰਮੇਸ਼ੁਰ ਨੂੰ ਜਿਸ ਉਸ ਨੂੰ
ਬਣਾਇਆ ਤਿਆਗ ਦਿੱਤਾ,
ਅਤੇ ਆਪਣੀ ਮੁਕਤੀ ਦੀ ਚਟਾਨ ਨੂੰ ਹਲਕਾ
ਜਾਤਾ ।
੧੬ ਉਨ੍ਹਾਂ ਨੇ ਉਸ ਨੂੰ ਓਪਰੇ ਦੇਵਤਿਆਂ ਨਾਲ ਅਣਖੀ
ਬਣਾਇਆ,
ਘਿਣਾਉਣੇ ਕੰਮਾਂ ਨਾਲ ਉਸ ਨੂੰ ਗੁੱਸਾ
ਦੁਆਇਆ ।
੧੭ ਉਨ੍ਹਾਂ ਨੇ ਭ੍ਰਿਸ਼ਟ ਆਤਮਾਂ ਅੱਗੇ ਜਿਹੜੇ ਦੇਵ
ਨਹੀਂ ਸਨ ਬਲੀਆਂ ਚੜ੍ਹਾਈਆਂ,
ਦੇਵ ਜਿਨ੍ਹਾਂ ਨੂੰ ਉਨ੍ਹਾਂ ਨੇ ਨਾ ਜਾਤਾ,
ਨਵੇਂ ਨਵੇਂ ਦੇਵ ਜਿਹੜੇ ਹੁਣੇ ਨਿੱਕਲੇ ਹਨ,
ਜਿਨ੍ਹਾਂ ਤੋਂ ਤੁਹਾਡੇ ਪਿਉ ਦਾਦੇ ਨਹੀਂ ਡਰੇ ।
੧੮ ਉਸ ਚਟਾਨ ਨੂੰ ਜਿਸ ਤੈਨੂੰ ਪੈਦਾ ਕੀਤਾ ਤੂੰ
ਵਿਸਾਰ ਦਿੱਤਾ,
ਉਸ ਪਰਮੇਸ਼ੁਰ ਨੂੰ ਜਿਸ ਤੈਨੂੰ ਜਨਮ ਦਿੱਤਾ ਤੂੰ
ਭੁੱਲ ਗਿਆ ।
੧੯ ਯਹੋਵਾਹ ਨੇ ਵੇਖਿਆ ਅਤੇ ਉਨ੍ਹਾਂ ਤੋਂ ਘਿਣ ਕੀਤੀ,
ਆਪਣੇ ਪੁੱਤ੍ਰਾਂ ਧੀਆਂ ਦੀ ਛੇੜ ਛਾੜ ਦੇ ਕਾਰਨ ।
੨੦ ਤਾਂ ਉਸ ਆਖਿਆ, ਮੈਂ ਆਪਣਾ ਮੂੰਹ ਉਨ੍ਹਾਂ
ਤੋਂ ਲੁਕਾ ਲਵਾਂਗਾ,
ਮੈਂ ਵੇਖਾਂਗਾ ਭਈ ਉਨ੍ਹਾਂ ਦਾ ਅੰਤ ਕੀ ਹੁੰਦਾ ਹੈ,
ਕਿਉਂ ਜੋ ਏਹ ਇੱਕ ਆਕੀ ਪੀੜ੍ਹੀ ਹੈ,
ਓਹ ਪੁੱਤ੍ਰ ਹਨ ਜਿਨ੍ਹਾਂ ਵਿੱਚ ਈਮਾਨ ਨਹੀਂ ਹੈ ।
੨੧ ਇਨ੍ਹਾਂ ਨੇ ਮੈਨੂੰ ਉਸ ਤੋਂ ਅਣਖੀ ਕੀਤਾ ਜਿਹੜਾ
ਪਰਮੇਸ਼ੁਰ ਹੈ ਹੀ ਨਹੀਂ,
ਉਨ੍ਹਾਂ ਨੇ ਮੈਨੂੰ ਆਪਣੀਆਂ ਫੋਕੀਆਂ ਗੱਲਾਂ ਨਾਲ
ਗੁੱਸੇ ਕੀਤਾ,

ਤਾਂ ਮੈਂ ਉਨ੍ਹਾਂ ਨੂੰ ਓਹਨਾਂ ਤੋਂ ਅਣਖੀ ਕਰਾਂਗਾ
ਜੋ ਉੱਮਤ ਹੀ ਨਹੀਂ,
ਮੈਂ ਇੱਕ ਮੂਰਖ ਕੌਮ ਦੇ ਰਾਹੀਂ ਉਨ੍ਹਾਂ ਨੂੰ ਗੁੱਸੇ ਕਰਾਂਗਾ,
੨੨ ਕਿਉਂ ਜੋ ਮੇਰੇ ਕ੍ਰੋਧ ਵਿੱਚੋਂ ਅੱਗ ਭੜਕ ਉੱਠੀ ਹੈ,
ਅਤੇ ਸਭ ਤੋਂ ਹੇਠਲੇ ਪਤਾਲ ਤੀਕ ਬਲਦੀ ਜਾਂਦੀ ਹੈ,
ਅਤੇ ਧਰਤੀ ਨੂੰ ਉਸ ਦੀ ਪੈਦਾਵਾਰ ਸਣੇ ਭਸਮ ਕਰਦੀ ਜਾਂਦੀ ਹੈ,
ਸਗੋਂ ਪਹਾੜ ਦੀਆਂ ਨੀਆਂ ਨੂੰ ਅੱਗ ਲਾਉਂਦੀ ਹੈ।
੨੩ ਮੈਂ ਉਨ੍ਹਾਂ ਉੱਤੇ ਬੁਰਿਆਈਆਂ ਦੇ ਢੇਰ ਲਾਂਵਾਂਗਾ,
ਮੈਂ ਆਪਣੇ ਤੀਰਾਂ ਨੂੰ ਉਨ੍ਹਾਂ ਉੱਤੇ ਮੁਕਾ ਦਿਆਂਗਾ।
੨੪ ਉਹ ਭੁੱਖ ਨਾਲ ਢਲ ਜਾਣਗੇ,
ਤੱਤੇ ਤਾਉ ਅਤੇ ਕੌੜੀ ਬਵਾ ਨਾਲ ਓਹ ਭਸਮ ਹੋ ਜਾਣਗੇ,
ਅਤੇ ਮੈਂ ਉਨ੍ਹਾਂ ਉੱਤੇ ਦਰਿੰਦਿਆਂ ਦੇ ਦੰਦ ਚਲਾਵਾਂਗਾ,
ਧੂੜ ਉੱਤੇ ਘਿੱਸਰਨ ਵਾਲਿਆਂ ਦੇ ਜ਼ਹਿਰ ਨਾਲ।
੨੫ ਬਾਹਰੋਂ ਤੇਗ ਖੋਹ ਲਵੇਗੀ,
ਅਤੇ ਕੋਠੀਆਂ ਵਿੱਚ ਹਰਾਸ ਹੋਵੇਗਾ।
ਜਵਾਨ ਅਤੇ ਕੁਆਰੀ ਦਾ ਵੀ,
ਦੁੱਧ ਚੁੰਘਦੇ ਬੱਚੇ ਨਾਲੇ ਧੌਲਿਆਂ ਵਾਲੇ ਮਨੁੱਖ ਦਾ ਵੀ ਨਾਸ ਹੋ ਜਾਵੇਗਾ।
੨੬ ਮੈਂ ਆਖਿਆ, ਮੈਂ ਉਨ੍ਹਾਂ ਨੂੰ ਦੂਰ ਦੂਰ ਤੀਕ ਖਿਲਾਰ ਦਿੰਦਾ,
ਮੈਂ ਮਨੁੱਖਾਂ ਵਿੱਚੋਂ ਉਨ੍ਹਾਂ ਦੀ ਯਾਦ ਮਿਟਾ ਦਿੰਦਾ,
੨੭ ਜੇ ਏਹ ਨਾ ਹੁੰਦਾ ਕਿ ਮੈਂ ਵੈਰੀ ਦੀ ਛੇੜ ਛਾੜ ਤੋਂ ਡਰਦਾ,
ਮਤੇ ਉਨ੍ਹਾਂ ਦੇ ਵੈਰੀ ਉਲਟਾ ਸਮਝਣ,
ਅਤੇ ਓਹ ਆਖਣ ਭਈ ਸਾਡਾ ਹੱਥ ਉੱਚਾ ਰਿਹਾ,
ਅਤੇ ਯਹੋਵਾਹ ਨੇ ਏਹ ਸਭ ਕੁਝ ਨਹੀਂ ਕੀਤਾ।
੨੮ ਏਹ ਤਾਂ ਇੱਕ ਮੱਤ ਹੀਣ ਕੌਮ ਹੈ,
ਏਹਨਾਂ ਵਿੱਚ ਕੋਈ ਸਮਝ ਨਹੀਂ।
੨੯ ਭਲਾ ਹੁੰਦਾ ਕਿ ਓਹ ਬੁੱਧਵਾਨ ਹੁੰਦੇ ਅਤੇ ਏਸ ਗੱਲ ਨੂੰ ਸਮਝ ਲੈਂਦੇ,
ਅਤੇ ਓਹ ਆਪਣੇ ਅੰਤ ਨੂੰ ਵਿਚਾਰ ਲੈਂਦੇ,
੩੦ ਕਿਵੇਂ ਇੱਕ ਜਣਾ ਹਜ਼ਾਰ ਦੇ ਪਿੱਛੇ ਪਵੇ,
ਅਤੇ ਦੋ ਜਣੇ ਇੱਕ ਮਹੈਣ ਨੂੰ ਨਠਾਉਣ,
ਜੇ ਉਨ੍ਹਾਂ ਦੀ ਚਟਾਨ ਹੀ ਉਹਨਾਂ ਨੂੰ ਨਾ ਵੇਚ ਦਿੰਦੀ,
ਅਤੇ ਯਹੋਵਾਹ ਉਹਨਾਂ ਨੂੰ ਨਾ ਫੜਾ ਦਿੰਦਾ?
੩੧ ਓਹਨਾਂ ਦੀ ਚਟਾਨ ਤਾਂ ਸਾਡੀ ਚਟਾਨ ਵਰਗੀ ਨਹੀਂ,
ਭਾਵੇਂ ਸਾਡੇ ਵੈਰੀ ਹੀ ਨਿਆਉਂ ਕਰਨ।
੩੨ ਓਹਨਾਂ ਦੀ ਦਾਖ ਬੇਲ ਤਾਂ ਸਦੂਮ ਦੀ ਦਾਖ ਬੇਲ ਤੋਂ ਹੈ,
ਅਤੇ ਅਮੂਰਾਹ ਦੇ ਖੇਤ੍ਰਾਂ ਤੋਂ।
ਉਸ ਦੇ ਅੰਗੂਰ ਪਿੱਤ ਦੇ ਅੰਗੂਰ ਹਨ,
ਉਸ ਦੇ ਗੁੱਛੇ ਕੌੜੇ ਹਨ।
੩੩ ਓਹਨਾਂ ਦੀ ਮਧ ਨਾਗਾਂ ਦਾ ਜ਼ਹਿਰ ਹੈ,
ਅਤੇ ਸੱਪਾਂ ਦੀ ਤਿੱਖੀ ਵਿੱਸ॥
੩੪ ਕੀ ਏਹ ਮੇਰੇ ਕੋਲ ਇਕੱਠੇ ਨਹੀਂ,
ਅਤੇ ਮੋਹਰ ਲਾ ਕੇ ਮੇਰੇ ਭੰਡਾਰ ਵਿੱਚ ਨਹੀਂ?
੩੫ ਬਦਲਾ ਦੇਣਾ ਅਤੇ ਬਦਲਾ ਲੈਣਾ ਮੇਰਾ ਕੰਮ ਹੈ,
ਉਸ ਵੇਲੇ ਜਦ ਓਹਨਾਂ ਦਾ ਪੈਰ ਤਿਲਕੇ,
ਕਿਉਂ ਜੋ ਓਹਨਾਂ ਦੀ ਬਿਪਤਾ ਦਾ ਦਿਨ ਨੇੜੇ ਹੈ,
ਅਤੇ ਓਹਨਾਂ ਉੱਤੇ ਆਉਣ ਵਾਲੀਆਂ ਗੱਲਾਂ ਛੇਤੀ ਆ ਰਹੀਆਂ ਹਨ।
੩੬ ਯਹੋਵਾਹ ਤਾਂ ਆਪਣੀ ਪਰਜਾ ਦਾ ਨਿਆਉਂ ਕਰੇਗਾ,
ਅਤੇ ਆਪਣੇ ਦਾਸਾਂ ਉੱਤੇ ਤਰਸ ਖਾਵੇਗਾ,
ਜਦ ਉਹ ਵੇਖੇਗਾ ਕਿ ਉਨ੍ਹਾਂ ਦਾ ਬਲ ਜਾਂਦਾ ਰਿਹਾ,
ਨਾ ਕੋਈ ਬੰਧੂਆ ਰਿਹਾ, ਨਾ ਕੋਈ ਖੁਲਾ।
੩੭ ਤਾਂ ਉਹ ਆਖੇਗਾ, ਉਨ੍ਹਾਂ ਦੇ ਦੇਵਤੇ ਕਿੱਥੇ ਹਨ?
ਅਤੇ ਉਹ ਚਟਾਨ ਜਿਹ ਦੀ ਓਹ ਪਨਾਹ ਲੈਂਦੇ ਸਨ?
੩੮ ਜਿਹੜੇ ਉਨ੍ਹਾਂ ਦੀਆਂ ਬਲੀਆਂ ਦੀ ਚਰਬੀ ਖਾਂਦੇ ਸਨ,
ਅਤੇ ਉਨ੍ਹਾਂ ਦੇ ਪੀਣ ਦੀਆਂ ਭੇਟਾਂ ਦੀ ਮਧ ਪੀਂਦੇ ਸਨ?
ਓਹ ਉੱਠਣ ਅਤੇ ਤੁਹਾਡੀ ਸਹਾਇਤਾ ਕਰਨ,
ਓਹ ਤੁਹਾਡੇ ਉੱਤੇ ਦੀ ਓਟ ਹੋਣ!

੩੯ ਹੁਣ ਵੇਖੋ ਕਿ ਮੈਂ, ਉਹੀ ਮੈਂ ਹਾਂ,
ਅਤੇ ਮੇਰੇ ਬਿਨਾ ਹੋਰ ਕੋਈ ਪਰਮੇਸ਼ਰ ਹੈ ਨਹੀਂ।
ਮੈਂ ਹੀ ਮਾਰਦਾ ਹਾਂ ਅਤੇ ਮੈਂ ਹੀ ਜੀਉਂਦਾ ਕਰਦਾ
ਹਾਂ,
ਮੈਂ ਹੀ ਜ਼ਖਮੀ ਕਰਦਾ ਅਤੇ ਮੈਂ ਹੀ ਚੰਗਾ ਕਰਦਾ
ਹਾਂ,
ਅਤੇ ਕੋਈ ਨਹੀਂ ਜਿਹੜਾ ਮੇਰੇ ਹੱਥੋਂ ਛੁਡਾ ਸੱਕੇ,
੪੦ ਕਿਉਂ ਜੋ ਮੈਂ ਆਪਣਾ ਹੱਥ ਅਕਾਸ਼ ਵੱਲ ਚੁੱਕਦਾ
ਹਾਂ,
ਅਤੇ ਮੈਂ ਕਹਿੰਦਾ ਹਾਂ ਭਈ ਮੈਂ ਸਦੀਪ ਕਾਲ
ਜੀਉਂਦਾ ਹਾਂ।
੪੧ ਜੇ ਮੈਂ ਆਪਣੀ ਚਮਕਦੀ ਹੋਈ ਤੇਗ ਤੇਜ਼ ਕਰਾਂ,
ਅਤੇ ਮੈਂ ਨਿਆਉਂ ਨੂੰ ਆਪਣੇ ਹੱਥ ਵਿੱਚ ਲਵਾਂ,
ਤਾਂ ਮੈਂ ਆਪਣੇ ਵੈਰੀਆਂ ਤੋਂ ਬਦਲਾ ਲਵਾਂਗਾ,
ਅਤੇ ਘਿਣ ਕਰਨ ਵਾਲਿਆਂ ਤੋਂ ਵੀ ਵੱਟਾ
ਲਵਾਂਗਾ।
੪੨ ਮੈਂ ਆਪਣੇ ਤੀਰਾਂ ਨੂੰ ਲਹੂ ਨਾਲ ਮਸਤਾਨੇ ਕਰਾਂਗਾ,
ਅਤੇ ਮੇਰੀ ਤੇਗ ਮਾਸ ਖਾਵੇਗੀ,
ਵੱਢਿਆਂ ਹੋਇਆਂ ਅਤੇ ਬੰਧੂਆਂ ਦੇ ਲਹੂ ਨਾਲ,
ਵੈਰੀਆਂ ਦੇ ਆਗੂਆਂ ਦੇ ਸਿਰਾਂ ਤੋਂ ॥
੪੩ ਹੇ ਕੌਮੋਂ, ਉਸ ਦੀ ਪਰਜਾ ਦੇ ਨਾਲ ਜੈ ਕਾਰਾ
ਗਜਾਓ,
ਕਿਉਂ ਜੋ ਉਹ ਆਪਣੇ ਦਾਸਾਂ ਦੇ ਲਹੂ ਦਾ ਬਦਲਾ
ਲਵੇਗਾ,
ਅਤੇ ਆਪਣੇ ਵੈਰੀਆਂ ਨੂੰ ਵੱਟਾ ਦੇਵੇਗਾ,
ਅਤੇ ਆਪਣੀ ਪਰਜਾ ਅਤੇ ਆਪਣੀ ਭੂਮੀ ਨੂੰ
ਢੱਕ ਲਵੇਗਾ ॥
੪੪ ਤਾਂ ਮੂਸਾ ਅਤੇ ਨੂਨ ਦੇ ਪੁੱਤ੍ਰ ਯਹੋਸ਼ੁਆ ਨੇ ਏਸ
ਗੀਤ ਦੀਆਂ ਸਾਰੀਆਂ ਗੱਲਾਂ ਪਰਜਾ ਦੇ ਕੰਨਾਂ ਵਿੱਚ
੪੫ ਪਾਈਆਂ ○ ਅਤੇ ਜਦ ਮੂਸਾ ਏਹ ਸਾਰੀਆਂ ਗੱਲਾਂ
੪੬ ਸਾਰੇ ਇਸਰਾਏਲ ਨੂੰ ਬੋਲ ਚੁੱਕਿਆ ○ ਤਾਂ ਉਸ ਉਨ੍ਹਾਂ
ਨੂੰ ਆਖਿਆ, ਆਪਣੇ ਮਨ ਇਨ੍ਹਾਂ ਸਾਰੀਆਂ ਗੱਲਾਂ
ਉੱਤੇ ਲਾਓ ਜਿਨ੍ਹਾਂ ਦੀ ਮੈਂ ਅੱਜ ਤੁਹਾਨੂੰ ਸਾਖੀ ਦਿੰਦਾ
ਹਾਂ। ਤੁਸੀਂ ਆਪਣੇ ਪੁੱਤ੍ਰਾਂ ਨੂੰ ਇਸ ਬਿਵਸਥਾ ਦੀਆਂ
ਸਾਰੀਆਂ ਗੱਲਾਂ ਦੀ ਪਾਲਨਾ ਕਰਨ ਦਾ ਹੁਕਮ ਦਿਓ ○
੪੭ ਕਿਉਂ ਜੋ ਉਹ ਤੁਹਾਡੇ ਲਈ ਕੋਈ ਛੋਕੀ ਜਿਹੀ ਗੱਲ
ਨਹੀਂ ਹੈ ਸਗੋਂ ਉਹੀ ਤੁਹਾਡਾ ਜੀਵਨ ਹੈ ਅਤੇ ਏਸ
ਗੱਲ ਦੇ ਕਾਰਨ ਤੁਸੀਂ ਆਪਣੇ ਦਿਨ ਉਸ ਭੂਮੀ ਉੱਤੇ
ਜਿੱਥੇ ਤੁਸੀਂ ਯਰਦਨੋਂ ਪਾਰ ਕਬਜ਼ਾ ਕਰਨ ਲਈ ਜਾ
ਰਹੇ ਹੋ ਲੰਮੇ ਕਰੋਗੇ ॥
੪੮ ਤਾਂ ਉਸੇ ਦਿਨ ਯਹੋਵਾਹ ਨੇ ਮੂਸਾ ਨਾਲ ਏਹ ਗੱਲ
੪੯ ਕੀਤੀ ○ ਕਿ ਤੂੰ ਏਸ ਅਬਾਰੀਮ ਦੇ ਪਹਾੜ ਉੱਤੇ ਨਬੋ
ਦੀ ਚੋਟੀ ਤੇ ਚੜ੍ਹ ਜਿਹੜਾ ਮੋਆਬ ਦੇ ਦੇਸ ਵਿੱਚ
ਯਰੀਹੋ ਦੇ ਅੱਗੇ ਹੈ ਅਤੇ ਕਨਾਨ ਦੇਸ ਨੂੰ ਵੇਖ ਜਿਹੜਾ
ਮੈਂ ਮਿਲਖ ਲਈ ਇਸਰਾਏਲੀਆਂ ਨੂੰ ਦੇਣ ਵਾਲਾ
੫੦ ਹਾਂ ○ ਅਤੇ ਉਸ ਪਹਾੜ ਵਿੱਚ ਜਿੱਥੇ ਤੂੰ ਚੜ੍ਹ ਰਿਹਾ ਹੈਂ
ਮਰ ਜਾਹ ਅਤੇ ਆਪਣੇ ਲੋਕਾਂ ਵਿੱਚ ਜਾ ਮਿਲ ਜਿਵੇਂ
ਤੇਰਾ ਭਰਾ ਹਾਰੂਨ ਹੋਰ ਦੇ ਪਹਾੜ ਉੱਤੇ ਮਰ ਕੇ ਆਪਣੇ
੫੧ ਲੋਕਾਂ ਵਿੱਚ ਜਾ ਮਿਲਿਆ ਹੈ ○ ਏਸ ਕਾਰਨ ਕਿ ਤੁਸਾਂ
ਸੀਨ ਦੀ ਉਜਾੜ ਵਿੱਚ ਕਾਦੇਸ਼ ਕੋਲ ਮਰੀਬਾਹ ਦੇ
ਪਾਣੀਆਂ ਉੱਤੇ ਮੇਰਾ ਉਲੰਘਣ ਕੀਤਾ ਅਰਥਾਤ ਤੁਸਾਂ
ਇਸਰਾਏਲੀਆਂ ਦੇ ਵਿੱਚ ਮੈਨੂੰ ਪਵਿੱਤ੍ਰ ਨਾ ਠਹਿਰਾ-
੫੨ ਇਆ ○ ਏਸ ਲਈ ਤੂੰ ਉਸ ਦੇਸ ਨੂੰ ਆਪਣੇ ਸਾਹਮਣੇ
ਵੇਖੇਂਗਾ ਪਰ ਉੱਥੇ ਉਸ ਦੇਸ ਵਿੱਚ ਜਿਹੜਾ ਮੈਂ
ਇਸਰਾਏਲੀਆਂ ਨੂੰ ਦੇਣ ਵਾਲਾ ਹਾਂ ਵੜੇਂਗਾ ਨਾ ॥

## ਮੂਸਾ ਦੀ ਛੇਕੜਲੀ ਅਸੀਸ

**੩੩** ਏਹ ਉਹ ਅਸੀਸ ਹੈ ਜਿਹੜੀ ਮੂਸਾ ਪਰਮੇਸ਼ਰ
ਦੇ ਜਨ ਨੇ ਆਪਣੀ ਮੌਤ ਤੋਂ ਅੱਗੋਂ ਇਸਰਾਏਲੀਆਂ
੨ ਨੂੰ ਦਿੱਤੀ ○ ਉਸ ਆਖਿਆ,
ਯਹੋਵਾਹ ਸੀਨਈ ਤੋਂ ਆਇਆ,
ਅਤੇ ਸੇਈਰ ਤੋਂ ਉਨ੍ਹਾਂ ਉੱਤੇ ਚੜ੍ਹਿਆ,
ਪਾਰਾਨ ਦੇ ਪਹਾੜ ਤੋਂ ਚਮਕਿਆ,
ਅਤੇ ਸੰਤ ਜਨਾਂ ਦੇ ਮਹੈਣ ਦੇ ਵਿੱਚੋਂ ਆਇਆ,
ਉਸ ਦੇ ਸੱਜੇ ਹੱਥ ਵਿੱਚ ਉਨ੍ਹਾਂ ਲਈ ਅਗਨੀ ਦਾ
ਹੁਕਮਨਾਮਾ ਸੀ।
੩ ਸੱਚ ਮੁੱਚ ਉਹ ਲੋਕਾਂ ਨਾਲ ਪ੍ਰੀਤ ਪਾਲਦਾ ਹੈ,
ਉਸ ਦੇ ਸਾਰੇ ਸੰਤ ਜਨ ਤੇਰੇ ਹੱਥ ਵਿੱਚ ਹਨ,
ਅਤੇ ਉਹ ਤੇਰੇ ਪੈਰਾਂ ਵਿੱਚ ਬੈਠੇ ਹਨ,
ਤੇਰੀਆਂ ਗੱਲਾਂ ਤੋਂ ਹਰ ਇੱਕ ਲਾਭ ਉਠਾਉਂਦਾ ਹੈ।
੪ ਮੂਸਾ ਨੇ ਬਿਵਸਥਾ ਦਾ ਹੁਕਮਨਾਮਾ ਸਾਨੂੰ ਦਿੱਤਾ,
ਉਹ ਯਾਕੂਬ ਦੀ ਸਭਾ ਦੀ ਮਿਲਖ ਸੀ।

੫ ਉਹ ਯਸ਼ੁਰੂਨ ਵਿੱਚ ਰਾਜਾ ਸੀ,
ਜਦ ਲੋਕਾਂ ਦੇ ਮੁਖੀਏ ਇਕੱਠੇ ਹੋਏ,
ਅਤੇ ਇਸਰਾਏਲ ਦੇ ਗੋਤ੍ਰ ਜਮਾ ਹੋਏ ॥
੬ ਰਊਬੇਨ ਜੀਉਂਦਾ ਰਹੇ, ਮਰੇ ਨਾ,
ਪਰ ਉਸ ਦੇ ਮਨੁੱਖ ਗਿਣਤੀ ਵਿੱਚ ਥੋੜੇ ਜਿਹੇ
ਹੋਣ ।
੭ ਯਹੂਦਾਹ ਲਈ ਉਸ ਆਖਿਆ,
ਹੇ ਯਹੋਵਾਹ, ਯਹੂਦਾਹ ਦੀ ਅਵਾਜ਼ ਨੂੰ ਸੁਣ,
ਅਤੇ ਉਹ ਨੂੰ ਉਹ ਦੇ ਲੋਕਾਂ ਵਿੱਚ ਲਿਆ ।
ਉਹ ਆਪਣੀਂ ਹੱਥੀਂ ਆਪਣੇ ਲਈ ਲੜੇ,
ਅਤੇ ਤੂੰ ਉਹ ਦੇ ਵੈਰੀਆਂ ਦੇ ਵਿਰੁੱਧ ਉਹ ਦਾ
ਸਹਾਇਕ ਹੋ ॥
੮ ਲੇਵੀ ਲਈ ਉਸ ਆਖਿਆ,
ਤੇਰੇ ਤੁੰਮੀਮ ਅਤੇ ਊਰੀਮ ਤੇਰੇ ਉਸ ਧਰਮੀ ਮਨੁੱਖ
ਕੋਲ ਹਨ,
ਜਿਹ ਨੂੰ ਤੈਂ ਮੱਸਾਹ ਉੱਤੇ ਪਰਖਿਆ,
ਅਤੇ ਮਰੀਬਾਹ ਦੇ ਪਾਣੀ ਉੱਤੇ ਉਸ ਨਾਲ
ਮੁਕਾਬਲਾ ਕੀਤਾ,
੯ ਜਿਸ ਆਪਣੇ ਪਿਤਾ ਅਤੇ ਮਾਤਾ ਵਿਖੇ ਆਖਿਆ
ਸੀ,
ਕਿ ਮੈਂ ਉਨ੍ਹਾਂ ਨੂੰ ਵੇਖਿਆ ਨਹੀਂ,
ਨਾ ਹੀ ਆਪਣੇ ਭਰਾਵਾਂ ਨੂੰ ਮੰਨਿਆ,
ਨਾ ਆਪਣੇ ਪੁੱਤ੍ਰਾਂ ਨੂੰ ਜਾਤਾ,
ਕਿਉਂ ਜੋ ਉਨ੍ਹਾਂ ਨੇ ਤੇਰਾ ਆਖਾ ਮੰਨਿਆ,
ਅਤੇ ਤੇਰੇ ਨੇਮ ਦੀ ਪਾਲਨਾ ਕਰਦੇ ਹਨ ।
੧੦ ਉਹ ਯਾਕੂਬ ਨੂੰ ਤੇਰੇ ਕਨੂਨ ਸਿਖਾਲਣਗੇ,
ਅਤੇ ਇਸਰਾਏਲ ਨੂੰ ਤੇਰੀ ਬਿਵਸਥਾ ।
ਉਹ ਤੇਰੇ ਅੱਗੇ ਧੂਪ, ਧੁਖਾਉਣਗੇ,
ਅਤੇ ਪੂਰੀ ਹੋਮ ਬਲੀ ਤੇਰੀ ਜਗਵੇਦੀ ਉੱਤੇ ।
੧੧ ਹੇ ਯਹੋਵਾਹ, ਉਸ ਦੇ ਮਾਲ ਉੱਤੇ ਬਰਕਤ
ਦੇਹ,
ਅਤੇ ਉਸ ਦੇ ਹੱਥ ਦੇ ਕੰਮਾਂ ਨੂੰ ਕਬੂਲ ਕਰ ।
ਉਸ ਦੇ ਵਿਰੁੱਧ ਉੱਠਣ ਵਾਲਿਆਂ ਦਾ ਲੱਕ ਤੋੜ
ਸੁੱਟ,
ਅਤੇ ਉਸ ਤੋਂ ਘਿਣ ਕਰਨ ਵਾਲਿਆਂ ਦਾ ਵੀ ਕਿ
ਫੇਰ ਨਾ ਉੱਠਣ ।
੧੨ ਬਿਨਯਾਮੀਨ ਲਈ ਉਸ ਆਖਿਆ,
ਯਹੋਵਾਹ ਦਾ ਪ੍ਰੇਮੀ ਉਸ ਦੇ ਕੋਲ ਸ਼ਾਂਤੀ ਨਾਲ
ਵੱਸੇਗਾ ।
ਉਹ ਸਾਰਾ ਦਿਨ ਉਸ ਨੂੰ ਕੱਜ ਛੱਡੇਗਾ,
ਅਤੇ ਉਸ ਦੇ ਘਨੇੜੇ ਉੱਤੇ ਉਹ ਵੱਸਦਾ ਰਹੇਗਾ ॥
੧੩ ਯੂਸੁਫ਼ ਲਈ ਉਸ ਆਖਿਆ,
ਯਹੋਵਾਹ ਵੱਲੋਂ ਉਸ ਦੀ ਧਰਤੀ ਮੁਬਾਰਕ ਹੋਵੇ,
ਅਕਾਸ਼ ਦੇ ਪਦਾਰਥਾਂ ਅਤੇ ਤ੍ਰੇਲ ਤੋਂ,
ਅਤੇ ਹੇਠਲੀ ਪਈ ਹੋਈ ਡੂੰਘਿਆਈ ਤੋਂ,
੧੪ ਅਤੇ ਸੂਰਜ ਦੇ ਫਲਾਂ ਦੇ ਪਦਾਰਥਾਂ ਤੋਂ,
ਚੰਦ ਦੇ ਉਗਾਏ ਹੋਏ ਪਦਾਰਥਾਂ ਤੋਂ,
੧੫ ਅਤੇ ਆਦੀ ਪਹਾੜਾਂ ਦੀਆਂ ਉੱਤਮ ਚੀਜ਼ਾਂ ਤੋਂ,
ਅਤੇ ਸਨਾਤਨ ਉੱਚਿਆਈਆਂ ਦੇ ਪਦਾਰਥਾਂ ਤੋਂ,
੧੬ ਧਰਤੀ ਅਤੇ ਉਸ ਦੀ ਭਰਪੂਰੀ ਦੇ ਪਦਾਰਥਾਂ ਤੋਂ,
ਕੰਡਿਆਂ ਵਾਲੀ ਝਾੜੀ ਵਿੱਚ ਵੱਸਣ ਵਾਲੇ ਦੀ
ਪਰਸੰਨਤਾ ਤੋਂ,
ਉਹ ਯੂਸੁਫ਼ ਦੇ ਸਿਰ ਉੱਤੇ ਆਉਣ,
ਅਤੇ ਉਸ ਦੇ ਸਿਰ ਦੀ ਚੋਟੀ ਉੱਤੇ ਜਿਹੜਾ
ਆਪਣੇ ਭਰਾਵਾਂ ਵਿੱਚੋਂ ਸੰਕਲਪ ਹੋਇਆ
ਸੀ ।
੧੭ ਉਸ ਦੇ ਬਲਦ ਦੇ ਪਲੋਠੇ ਦੀ ਸ਼ਾਨ ਉਸ ਦੀ ਹੈ,
ਉਸ ਦੇ ਸਿੰਙ ਜੰਗਲੀ ਸਾਨ੍ਹ ਦੇ ਸਿੰਙ ਹਨ,
ਉਨ੍ਹਾਂ ਨਾਲ ਉਹ ਸਾਰੇ ਲੋਕਾਂ ਨੂੰ ਧਰਤੀ ਦੀਆਂ
ਹੱਦਾਂ ਤੀਕ ਧੱਕੇਗਾ ।
ਏਹ ਇਫ਼ਰਾਈਮ ਦੇ ਮਹੈਣ ਹਨ,
ਅਤੇ ਮਨੱਸ਼ਹ ਦੇ ਹਜ਼ਾਰਾਂ ॥
੧੮ ਜ਼ਬੂਲੁਨ ਲਈ ਉਸ ਆਖਿਆ,
ਹੇ ਜ਼ਬੂਲੁਨ, ਆਪਣੇ ਬਾਹਰ ਜਾਣ ਉੱਤੇ,
ਅਤੇ ਹੇ ਯਿੱਸਾਕਾਰ, ਆਪਣੇ ਤੰਬੂਆਂ ਵਿੱਚ
ਖੁਸ਼ ਹੋ ।
੧੯ ਉਹ ਲੋਕਾਂ ਨੂੰ ਪਹਾੜ ਉੱਤੇ ਸੱਦਣਗੇ,
ਉੱਥੇ ਉਹ ਧਰਮ ਦੀਆਂ ਬਲੀਆਂ ਚੜ੍ਹਾਉਣਗੇ,
ਕਿਉਂ ਜੋ ਉਹ ਸਮੁੰਦਰਾਂ ਦੀ ਵਾਫ਼ਰੀ ਚੂਪਣਗੇ,
ਰੇਤਾਂ ਵਿੱਚ ਲੁਕੇ ਹੋਏ ਖ਼ਜ਼ਾਨੇ ॥
੨੦ ਗਾਦ ਲਈ ਉਸ ਆਖਿਆ,
ਮੁਬਾਰਕ ਉਹ ਜਿਹੜਾ ਗਾਦ ਨੂੰ ਵਧਾਵੇ,

ਉਹ ਸ਼ੇਰਨੀ ਵਾਂਙੁ ਵੱਸਦਾ ਹੈ,
ਉਹ ਬਾਂਹ ਨੂੰ ਸਗੋਂ ਸਿਰ ਦੀ ਖੋਪਰੀ ਨੂੰ ਤੋੜ
ਸੁੱਟਦਾ ਹੈ।
੨੧ ਉਸ ਨੇ ਪਹਿਲਾ ਹਿੱਸਾ ਆਪਣੇ ਲਈ ਭਾਲਿਆ,
ਕਿਉਂ ਜੋ ਉੱਥੇ ਹਾਕਮ ਦਾ ਹਿੱਸਾ ਰੱਖਿਆ
ਹੋਇਆ ਹੈ।
ਉਸ ਨੇ ਲੋਕਾਂ ਦੇ ਮੁਖੀਆਂ ਨੂੰ ਲਿਆ ਕੇ
ਯਹੋਵਾਹ ਦਾ ਧਰਮ ਪੂਰਾ ਕੀਤਾ,
ਨਾਲੇ ਉਸ ਦੇ ਨਿਆਉਂ ਨੂੰ ਇਸਰਾਏਲ ਨਾਲ ॥
੨੨ ਦਾਨ ਲਈ ਉਸ ਆਖਿਆ,
ਦਾਨ ਸ਼ੇਰ ਦਾ ਬੱਚਾ ਹੈ,
ਉਹ ਬਾਸ਼ਾਨ ਤੋਂ ਕੁੱਦਦਾ ਹੈ ॥
੨੩ ਨਫ਼ਤਾਲੀ ਲਈ ਉਸ ਆਖਿਆ,
ਹੇ ਨਫ਼ਤਾਲੀ ਦਯਾ ਨਾਲ ਤ੍ਰਿਪਤ,
ਅਤੇ ਯਹੋਵਾਹ ਦੀ ਬਰਕਤ ਨਾਲ ਭਰਪੂਰ,
ਲਹਿੰਦੇ ਉੱਤੇ ਅਤੇ ਦੱਖਣ ਉੱਤੇ ਕਬਜ਼ਾ
ਕਰ ਲੈ ॥
੨੪ ਆਸ਼ੇਰ ਲਈ ਉਸ ਆਖਿਆ,
ਹੇ ਆਸ਼ੇਰ, ਪੁੱਤ੍ਰਾਂ ਨਾਲ ਮੁਬਾਰਕ ਹੋ,
ਉਹ ਆਪਣੇ ਭਰਾਵਾਂ ਨੂੰ ਭਾਵੇ,
ਅਤੇ ਆਪਣਾ ਪੈਰ ਤੇਲ ਵਿੱਚ ਡਬੋਏ।
੨੫ ਤੇਰੇ ਅਰਲ ਲੋਹੇ ਅਤੇ ਪਿੱਤਲ ਦੇ ਹੋਣ,
ਜਿਵੇਂ ਤੇਰੇ ਦਿਨ ਤਿਵੇਂ ਤੇਰਾ ਬਲ ਹੋਵੇ ॥
੨੬ ਹੇ ਯਸ਼ੁਰੂਨ, ਪਰਮੇਸ਼ਰ ਵਰਗਾ ਕੋਈ ਨਹੀਂ,
ਜਿਹੜਾ ਅਕਾਸ਼ ਉੱਤੇ ਤੇਰੀ ਸਹਾਇਤਾ ਲਈ
ਸਵਾਰ ਹੈ,
ਅਤੇ ਆਪਣੇ ਪਰਤਾਪ ਵਿੱਚ ਬੱਦਲਾਂ ਉੱਤੇ।
੨੭ ਅਨਾਦੀ ਪਰਮੇਸ਼ੁਰ ਤੇਰਾ ਧਾਮ ਹੈ,
ਅਤੇ ਹੇਠਾਂ ਸਨਾਤਨ ਭੁਜਾਂ ਹਨ।
ਉਸ ਨੇ ਵੈਰੀ ਨੂੰ ਤੇਰੇ ਅੱਗੋਂ ਧੱਕ ਦਿੱਤਾ,
ਅਤੇ ਉਸ ਆਖਿਆ, ਨਾਸ ਕਰ ਦੇਹ ॥
੨੮ ਤਾਂ ਇਸਰਾਏਲ ਸੁਖ ਨਾਲ ਵੱਸੇਗਾ,
ਯਾਕੂਬ ਦਾ ਸੋਤਾ ਇਕੱਲਾ ਹੈ,
ਉਸ ਧਰਤੀ ਉੱਤੇ ਜਿੱਥੇ ਅੰਨ ਅਤੇ ਨਵੀਂ
ਮੈ ਹੈ,
ਹਾਂ, ਉਸ ਦਾ ਅਕਾਸ਼ ਤ੍ਰੇਲ ਪਾਉਂਦਾ ਹੈ ॥
੨੯ ਹੇ ਇਸਰਾਏਲ, ਤੂੰ ਧੰਨ ਹੈਂ, ਤੇਰੇ ਵਰਗਾ
ਕੌਣ ਹੈ?
ਯਹੋਵਾਹ ਦੀ ਬਚਾਈ ਹੋਈ ਪਰਜਾ,
ਤੇਰੀ ਸਹਾਇਤਾ ਦੀ ਢਾਲ,
ਅਤੇ ਤੇਰੇ ਪਰਤਾਪ ਦੀ ਤੇਗ,
ਤੇਰੇ ਵੈਰੀ ਤੈਥੋਂ ਝਿਜਕਣਗੇ,
ਪਰ ਤੂੰ ਉਹਨਾਂ ਦੇ ਉੱਚੇ ਅਸਥਾਨਾਂ ਉੱਤੇ
ਮਿੱਧਦਾ ਫਿਰੇਂਗਾ ॥

## ਮੂਸਾ ਦੀ ਮੌਤ

**੩੪** ਮੂਸਾ ਮੋਆਬ ਦੇ ਮਦਾਨ ਤੋਂ ਨਬੋ ਪਹਾੜ
ਨੂੰ ਪਿਸਗਾਹ ਦੀ ਚੋਟੀ ਉੱਤੇ ਜਿਹੜਾ ਯਰੀਹੋ
ਦੇ ਅੱਗੇ ਹੈ ਚੜ੍ਹ ਗਿਆ ਅਤੇ ਯਹੋਵਾਹ ਨੇ ਉਸ ਨੂੰ
ਗਿਲਆਦ ਦੀ ਸਾਰੀ ਧਰਤੀ ਦਾਨ ਤੀਕ ਵਿਖਾਈ ○
੨ ਨਾਲੇ ਸਾਰਾ ਨਫ਼ਤਾਲੀ, ਅਫ਼ਰਾਈਮ ਅਤੇ ਮਨੱਸ਼ਹ ਦੇ
ਦੇਸ ਅਤੇ ਯਹੂਦਾਹ ਦਾ ਸਾਰਾ ਦੇਸ ਪਿੱਛਲੇ ਸਮੁੰਦਰ
੩ ਤੀਕੁ ○ ਨਾਲੇ ਦੱਖਣ ਯਰੀਹੋ ਦੀ ਦੂਣ ਦਾ ਮਦਾਨ
ਜਿਹੜਾ ਖਜੂਰਾਂ ਦੇ ਬਿਰਛਾਂ ਦਾ ਸ਼ਹਿਰ ਹੈ ਸੋਆਰ
੪ ਤੀਕੁ ○ ਤਾਂ ਯਹੋਵਾਹ ਨੇ ਉਸ ਨੂੰ ਆਖਿਆ, ਏਹ ਉਹ
ਦੇਸ ਹੈ ਜਿਹਦੀ ਸੌਂਹ ਮੈਂ ਅਬਰਾਹਾਮ, ਇਸਹਾਕ ਅਤੇ
ਯਾਕੂਬ ਨਾਲ ਖਾਧੀ ਸੀ ਕਿ ਮੈਂ ਏਹ ਤੇਰੀ ਅੰਸ
ਨੂੰ ਦਿਆਂਗਾ। ਮੈਂ ਤੈਨੂੰ ਤੇਰੀਆਂ ਅੱਖੀਂ ਏਹ ਵਿਖਾਇਆ
੫ ਪਰ ਤੂੰ ਉੱਥੇ ਨਹੀਂ ਲੰਘੇਂਗਾ ○ ਸੋ ਮੂਸਾ ਯਹੋਵਾਹ
ਦਾ ਦਾਸ ਉੱਥੇ ਮੋਆਬ ਦੇ ਦੇਸ ਵਿੱਚ ਯਹੋਵਾਹ ਦੇ
੬ ਆਖਣ ਅਨੁਸਾਰ ਮਰ ਗਿਆ ○ ਅਤੇ ਉਹ ਨੇ ਉਸ ਨੂੰ
ਮੋਆਬ ਦੇਸ ਦੀ ਦੂਣ ਵਿੱਚ ਬੈਤ-ਪਓਰ ਅੱਗੇ
ਦਫ਼ਨਾਇਆ ਅਤੇ ਕੋਈ ਮਨੁੱਖ ਉਸ ਦੀ ਕਬਰ
੭ ਨੂੰ ਅੱਜ ਦੇ ਦਿਨ ਤੀਕ ਨਹੀਂ ਜਾਣਦਾ ○ ਮੂਸਾ ਇੱਕ
ਸੌ ਵੀਹ ਵਰਿਹਾਂ ਦਾ ਸੀ ਜਦ ਉਹ ਚਲਾਣਾ
ਕਰ ਗਿਆ, ਨਾ ਤਾਂ ਉਸ ਦੀ ਅੱਖ ਧੁੰਦਲੀ ਹੋਈ, ਨਾ
੮ ਹੀ ਉਸ ਦੀ ਸ਼ਕਤੀ ਘਟੀ ○ ਇਸਰਾਏਲ ਮੂਸਾ ਲਈ
ਮੋਆਬ ਦੇ ਮਦਾਨ ਵਿੱਚ ਤੀਹ ਦਿਨ ਸੋਗ ਕਰਦੇ
ਰਹੇ, ਇਉਂ ਮੂਸਾ ਦੇ ਸੋਗ ਅਤੇ ਸਿਆਪੇ ਦੇ ਦਿਨ
੯ ਪੂਰੇ ਹੋਏ ○ ਨੂਨ ਦਾ ਪੁੱਤ੍ਰ ਯਹੋਸ਼ੁਆ ਬੁੱਧੀ ਦੇ
ਆਤਮਾ ਨਾਲ ਭਰਪੂਰ ਸੀ ਕਿਉਂ ਜੋ ਮੂਸਾ ਨੇ ਆਪਣੇ
ਹੱਥ ਉਸ ਉੱਤੇ ਰੱਖੇ ਸਨ। ਉਪਰੰਤ ਇਸਰਾਏਲੀ

ਉਸ ਦੀ ਸੁਣਦੇ ਸਨ ਅਤੇ ਓਵੇਂ ਹੀ ਕਰਦੇ ਸਨ
ਜਿਵੇਂ ਯਹੋਵਾਹ ਨੇ ਮੂਸਾ ਨੂੰ ਹੁਕਮ ਦਿੱਤਾ ਸੀ ॥
੧੦ ਤਾਂ ਇਸਰਾਏਲ ਵਿੱਚ ਫੇਰ ਕੋਈ ਨਬੀ ਮੂਸਾ
ਵਰਗਾ ਨਹੀਂ ਉੱਠਿਆ ਜਿਹ ਨੂੰ ਯਹੋਵਾਹ ਮੂੰਹ
੧੧ ਦਰ ਮੂੰਹ ਜਾਣਦਾ ਸੀ ੦ ਇਨਾਂ ਸਾਰਿਆਂ ਨਿਸ਼ਾਨਾਂ,
ਅਚਰਜ ਕੰਮਾਂ ਵਿਖੇ ਜਿਹੜੇ ਯਹੋਵਾਹ ਨੇ ਉਹ ਨੂੰ
ਮਿਸਰ ਦੇਸ ਵਿੱਚ ਫ਼ਿਰਊਨ, ਉਸ ਦੇ ਸਾਰੇ
ਟਹਿਲੂਆਂ ਅਤੇ ਉਸ ਦੇ ਸਾਰੇ ਦੇਸ ਲਈ ਵਿਖਾਲਣ
੧੨ ਨੂੰ ਘੱਲਿਆ ੦ ਅਤੇ ਉਸ ਸਾਰੇ ਬਲਵੰਤ ਹੱਥ ਅਤੇ
ਉਸ ਸਾਰੇ ਵੱਡੇ ਭੈ ਦੇ ਵਿਖੇ ਜਿਹੜਾ ਮੂਸਾ ਨੇ ਸਾਰੇ
ਇਸਰਾਏਲੀਆਂ ਦੇ ਵੇਖਦਿਆਂ ਤੇ ਵਿਖਾਇਆ ॥

ਮੂਸਾ ਦੀ ਮੌਤ-120

# ਯਹੋਸ਼ੁਆ 6

ਯਹੋਸ਼ੁਆ ਉੱਤੇ ਜ਼ੁੰਮੇਵਾਰੀ

੧ ਯਹੋਵਾਹ ਦੇ ਦਾਸ ਮੂਸਾ ਦੇ ਮਰਨ ਦੇ ਪਿੱਛੋਂ
ਐਉਂ ਹੋਇਆ ਕਿ ਯਹੋਵਾਹ ਨੇ ਮੂਸਾ ਦੇ ਸੇਵਕ ਨੂਨ
੨ ਦੇ ਪੁੱਤ੍ਰ ਯਹੋਸ਼ੁਆ ਨੂੰ ਆਖਿਆ ੦ ਕਿ ਮੇਰਾ ਦਾਸ
ਮੂਸਾ ਮਰ ਗਿਆ ਹੈ । ਹੁਣ ਤੂੰ ਉੱਠ ਅਤੇ ਇਸ
ਯਰਦਨ ਦੇ ਪਾਰ ਲੰਘ, ਤੂੰ ਅਤੇ ਏਹ ਸਾਰੇ ਲੋਕ ਉਸ
ਦੇਸ ਨੂੰ ਜਾਓ ਜਿਹੜਾ ਮੈਂ ਉਨਾਂ ਨੂੰ ਅਰਥਾਤ
੩ ਇਸਰਾਏਲੀਆਂ ਨੂੰ ਦਿੰਦਾ ਹਾਂ ੦ ਸਾਰਾ ਥਾਂ ਜਿੱਥੇ ਤੇਰੇ
ਪੈਰ ਦੀ ਤਲੀ ਰੱਖੀ ਜਾਵੇ ਉਹ ਸਭ ਮੈਂ ਤੁਹਾਨੂੰ
ਦਿੱਤਾ, ਜਿਵੇਂ ਮੈਂ ਮੂਸਾ ਨਾਲ ਬਚਨ ਕੀਤਾ ਸੀ ੦
੪ ਉਜਾੜ ਅਤੇ ਇਸ ਲਬਾਨੋਨ ਤੋਂ ਲੈ ਕੇ ਵੱਡੀ ਨਦੀ
ਤੀਕ ਜੋ ਫ਼ਰਾਤ ਦੀ ਨਦੀ ਹੈ, ਹਿੱਤੀਆਂ ਦਾ ਸਾਰਾ
ਦੇਸ ਸੂਰਜ ਦੇ ਲਹਿਣ ਦੇ ਪਾਸੇ ਵੱਡੇ ਸਮੁੰਦਰ ਤੀਕ
੫ ਤੁਹਾਡੀ ਹੱਦ ਹੋਵੇਗੀ ੦ ਤੇਰੀ ਸਾਰੀ ਅਵਸਥਾ ਵਿੱਚ
ਕੋਈ ਮਨੁੱਖ ਤੇਰੇ ਸਾਹਮਣੇ ਨਾ ਆਕੜੇਗਾ । ਜਿਵੇਂ ਮੈਂ
ਮੂਸਾ ਦੇ ਸੰਗ ਰਿਹਾ ਤਿਵੇਂ ਤੇਰੇ ਸੰਗ ਵੀ ਰਹਾਂਗਾ ।
ਮੈਂ ਤੈਨੂੰ ਨਹੀਂ ਛੱਡਾਂਗਾ ਅਤੇ ਨਾ ਤੈਨੂੰ ਤਿਆਗਾਂਗਾ ੦
੬ ਤਕੜਾ ਹੋ ਅਤੇ ਹੌਸਲਾ ਰੱਖ ਕਿਉਂ ਜੋ ਏਹ ਦੇਸ ਜਿਹ
ਦੀ ਮੈਂ ਇਨਾਂ ਦੇ ਪਿਉ ਦਾਦਿਆਂ ਨੂੰ ਦੇਣ ਦੀ ਸੌਂਹ
ਖਾਧੀ ਹੈ ਤੂੰ ਇਨਾਂ ਲੋਕਾਂ ਨੂੰ ਮਿਲਖ ਲਈ
੭ ਦੁਆਵੇਂਗਾ ੦ ਤੂੰ ਨਿਰਾ ਤਕੜਾ ਹੋ ਅਤੇ ਵੱਡਾ
ਹੌਸਲਾ ਰੱਖ ਤਾਂ ਜੋ ਤੂੰ ਉਸ ਸਾਰੀ ਬਿਵਸਥਾ ਅਨੁਸਾਰ
ਜਿਸ ਦਾ ਮੇਰੇ ਦਾਸ ਮੂਸਾ ਨੇ ਤੈਨੂੰ ਹੁਕਮ ਦਿੱਤਾ ਹੈ
ਪਾਲਨਾ ਕਰ ਕੇ ਪੂਰਾ ਕਰੇਂ, ਉਸ ਤੋਂ ਸੱਜੇ ਅਥਵਾ
ਖੱਬੇ ਨਾ ਮੁੜੇਂ ਤਾਂ ਜੋ ਤੂੰ ਜਿੱਥੇ ਜਾਵੇਂ ਤੇਰਾ ਬੋਲ ਬਾਲਾ
੮ ਹੋਵੇ ੦ ਏਹ ਬਿਵਸਥਾ ਦੀ ਪੋਥੀ ਤੇਰੇ ਮੂੰਹ ਤੋਂ ਕਦੀ
ਵੱਖਰੀ ਨਾ ਹੋਵੇ ਸਗੋਂ ਤੂੰ ਦਿਨ ਰਾਤ ਉਸ ਉੱਤੇ
ਧਿਆਨ ਰੱਖ ਤਾਂ ਜੋ ਤੂੰ ਉਸ ਸਾਰੇ ਦੇ ਅਨੁਸਾਰ ਜੋ ਉਸ
ਵਿੱਚ ਲਿਖਿਆ ਹੈ ਚੱਲੇਂ ਤੇ ਉਸ ਨੂੰ ਪੂਰਾ ਕਰੇਂ ਤਾਂ
ਤੂੰ ਆਪਣੇ ਮਾਰਗ ਨੂੰ ਸੁਫਲ ਬਣਾਵੇਂਗਾ ਅਤੇ ਤੇਰਾ
੯ ਬੋਲ ਬਾਲਾ ਹੋਵੇਗਾ ੦ ਕੀ ਮੈਂ ਤੈਨੂੰ ਹੁਕਮ ਨਹੀਂ ਦਿੱਤਾ
ਭਈ ਤਕੜਾ ਹੋ ਅਤੇ ਹੌਸਲਾ ਰੱਖ ? ਨਾ ਕੰਬ ਅਤੇ
ਨਾ ਘਾਬਰ ਕਿਉਂ ਜੋ ਯਹੋਵਾਹ ਤੇਰਾ ਪਰਮੇਸ਼ੁਰ ਜਿੱਥੇ
ਤੂੰ ਜਾਵੇਂ ਤੇਰੇ ਸੰਗ ਹੈ ॥
੧੦ ਤਾਂ ਯਹੋਸ਼ੁਆ ਨੇ ਲੋਕਾਂ ਦੇ ਹੁੱਦੇਦਾਰਾਂ ਨੂੰ ਹੁਕਮ
੧੧ ਦਿੱਤਾ ੦ ਕਿ ਡੇਰਿਆਂ ਦੇ ਵਿੱਚੋਂ ਦੀ ਲੰਘੋ ਅਤੇ
ਲੋਕਾਂ ਨੂੰ ਏਹ ਹੁਕਮ ਦਿਓ ਭਈ ਤੁਸੀਂ ਆਪਣੇ ਲਈ
ਰਸਤ ਤਿਆਰ ਕਰੋ ਕਿਉਂ ਜੋ ਤਿੰਨਾਂ ਦਿਨਾਂ ਦੇ ਪਿੱਛੋਂ
ਤੁਸੀਂ ਇਸ ਯਰਦਨ ਤੋਂ ਪਾਰ ਲੰਘੋਗੇ ਤਾਂ ਜੋ ਜਾ ਕੇ
ਉਸ ਦੇਸ ਉੱਤੇ ਕਬਜ਼ਾ ਕਰੋ ਜਿਹੜਾ ਯਹੋਵਾਹ ਤੁਹਾਡਾ
ਪਰਮੇਸ਼ੁਰ ਤੁਹਾਨੂੰ ਕਬਜ਼ਾ ਕਰਨ ਲਈ ਦੇਣ ਵਾਲਾ
੧੨ ਹੈ ੦ ਤਾਂ ਰਊਬੇਨੀਆਂ ਅਤੇ ਗਾਦੀਆਂ ਅਤੇ ਮਨੱਸ਼ਹ
ਦੇ ਅੱਧੇ ਗੋਤ ਨੂੰ ਯਹੋਸ਼ੁਆ ਨੇ ਆਖਿਆ ੦
੧੩ ਯਹੋਵਾਹ ਦੇ ਦਾਸ ਮੂਸਾ ਦੀ ਗੱਲ ਨੂੰ ਚੇਤੇ ਰੱਖੋ ਜਿਹ
ਦਾ ਉਸ ਤੁਹਾਨੂੰ ਹੁਕਮ ਦਿੱਤਾ ਸੀ ਭਈ ਯਹੋਵਾਹ
ਤੁਹਾਡਾ ਪਰਮੇਸ਼ੁਰ ਤੁਹਾਨੂੰ ਸੁਖ ਵੀ ਅਤੇ ਏਹ ਦੇਸ ਵੀ

੧੪ ਦੇਵੇਗਾ ○ ਤੁਹਾਡੀਆਂ ਤੀਵੀਆਂ, ਤੁਹਾਡੇ ਬਾਲ ਅਤੇ
ਤੁਹਾਡੇ ਵੱਗ ਏਸ ਧਰਤੀ ਵਿੱਚ ਵੱਸਣਗੇ ਜਿਹੜੀ
ਯਰਦਨ ਦੇ ਪਾਰ ਮੂਸਾ ਨੇ ਤੁਹਾਨੂੰ ਦਿੱਤੀ ਹੈ ਪਰ ਤੁਸੀਂ
ਸਾਰੇ ਜਿੰਨੇ ਸੂਰ ਬੀਰ ਹੋ ਸ਼ਸਤਰ ਬੰਨ੍ਹ ਕੇ ਆਪਣਿਆਂ
ਭਰਾਵਾਂ ਦੇ ਅੱਗੇ ਪਾਰ ਲੰਘੋ ਅਤੇ ਉਨ੍ਹਾਂ ਦੀ ਸਹਾਇਤਾ
੧੫ ਕਰੋ ○ ਜਦ ਤੀਕ ਯਹੋਵਾਹ ਤੁਹਾਡੇ ਭਰਾਵਾਂ ਨੂੰ ਸੁਖ
ਨਾ ਦੇਵੇ ਜਿਵੇਂ ਉਸ ਤੁਹਾਨੂੰ ਦਿੱਤਾ ਹੈ ਅਤੇ ਉਹ ਵੀ
ਉਸ ਦੇਸ ਨੂੰ ਜਿਹੜਾ ਯਹੋਵਾਹ ਤੁਹਾਡਾ ਪਰਮੇਸ਼ੁਰ ਉਨ੍ਹਾਂ
ਨੂੰ ਦੇਣ ਵਾਲਾ ਹੈ ਕਬਜ਼ਾ ਨਾ ਕਰ ਲੈਣ ਤਦ ਤੁਸੀਂ
ਏਸ ਉਸ ਵੱਲ ਜਿਹੜਾ ਤੁਹਾਡੀ ਵਿਰਾਸਤ ਹੈ ਮੁੜਿਓ
ਜਿਹੜਾ ਯਹੋਵਾਹ ਦੇ ਦਾਸ ਮੂਸਾ ਨੇ ਤੁਹਾਨੂੰ ਯਰਦਨ
ਦੇ ਪਾਰ ਸੂਰਜ ਦੇ ਚੜ੍ਹਦੇ ਪਾਸੇ ਵੱਲ ਦਿੱਤਾ ਸੀ ਅਤੇ
੧੬ ਤੁਸੀਂ ਉਸ ਉੱਤੇ ਕਬਜ਼ਾ ਕਰ ਲਿਓ ○ ਤਾਂ ਉਨ੍ਹਾਂ ਨੇ
ਯਹੋਸ਼ੁਆ ਨੂੰ ਉੱਤਰ ਦਿੱਤਾ ਕਿ ਜਿਵੇਂ ਤੈਂ ਸਾਨੂੰ
ਆਗਿਆ ਦਿੱਤੀ ਓਵੇਂ ਹੀ ਅਸੀਂ ਕਰਾਂਗੇ ਅਤੇ
ਜਿੱਥੇ ਤੂੰ ਸਾਨੂੰ ਘੱਲੇਂਗਾ ਅਸੀਂ ਉੱਥੇ ਹੀ
੧੭ ਜਾਵਾਂਗੇ ○ ਜਿਵੇਂ ਅਸਾਂ ਮੂਸਾ ਦੀਆਂ ਸਾਰੀਆਂ ਗੱਲਾਂ
ਸੁਣੀਆਂ ਓਵੇਂ ਹੀ ਅਸੀਂ ਤੇਰੀਆਂ ਗੱਲਾਂ ਨੂੰ ਵੀ
ਸੁਣਾਂਗੇ । ਜਿਵੇਂ ਯਹੋਵਾਹ ਤੇਰਾ ਪਰਮੇਸ਼ੁਰ ਮੂਸਾ ਦੇ
੧੮ ਅੰਗ ਸੰਗ ਸੀ ਓਵੇਂ ਤੇਰੇ ਅੰਗ ਸੰਗ ਵੀ ਰਹੇ ○ ਅਤੇ
ਜੋ ਕੋਈ ਮਨੁੱਖ ਤੇਰੇ ਆਖੇ ਤੋਂ ਆਕੀ ਹੋਵੇ ਅਤੇ
ਸਾਰੀਆਂ ਗੱਲਾਂ ਵਿੱਚੋਂ ਕਿਸੇ ਇੱਕ ਗੱਲ ਨੂੰ ਨਾ ਸੁਣੇ
ਜਿਹ ਦੀ ਤੂੰ ਉਸ ਨੂੰ ਆਗਿਆ ਦੇਵੇਂ ਉਹ ਮਾਰਿਆ
ਜਾਵੇ । ਤੂੰ ਨਿਰਾ ਤਕੜਾ ਹੋ ਅਤੇ ਹੌਸਲਾ ਰੱਖ ॥

## ਰਾਹਾਬ ਅਤੇ ਖੋਜੀ

੨ ਤਦ ਨੂਨ ਦੇ ਪੁੱਤ੍ਰ ਯਹੋਸ਼ੁਆ ਨੇ ਸ਼ਿੱਟੀਮ ਤੋਂ ਦੋ
ਮਨੁੱਖਾਂ ਨੂੰ ਚੁੱਪ ਚਾਪ ਭੇਤ ਲੈਣ ਲਈ ਘੱਲਿਆ ਅਤੇ
ਉਨ੍ਹਾਂ ਨੂੰ ਆਖਿਆ, ਜਾ ਕੇ ਉਸ ਦੇਸ ਨੂੰ ਅਰਥਾਤ
ਯਰੀਹੋ ਨੂੰ ਵੇਖੋ ਤਾਂ ਉਹ ਗਏ ਅਤੇ ਇੱਕ ਬੇਸਵਾ ਦੇ
ਘਰ ਵਿੱਚ ਜਿਹ ਦਾ ਨਾਉਂ ਰਾਹਾਬ ਸੀ ਵੜ ਕੇ ਉੱਥੇ
੨ ਟਿਕੇ ○ ਤਾਂ ਯਰੀਹੋ ਦੇ ਰਾਜੇ ਨੂੰ ਆਖਿਆ ਗਿਆ
ਕਿ ਵੇਖੋ, ਅੱਜ ਦੀ ਰਾਤ ਇਸਰਾਏਲੀਆਂ ਵਿੱਚੋਂ
ਮਨੁੱਖ ਐਥੇ ਦੇਸ ਦੀ ਖੋਜ ਲਈ ਆਏ ਹੋਏ ਹਨ ○
੩ ਤਦ ਯਰੀਹੋ ਦੇ ਰਾਜੇ ਨੇ ਰਾਹਾਬ ਨੂੰ ਕਹਾ ਘੱਲਿਆ
ਭਈ ਓਹਨਾਂ ਮਨੁੱਖਾਂ ਨੂੰ ਲਿਆ ਜਿਹੜੇ ਤੇਰੇ ਕੋਲ ਆਏ
ਹਨ ਅਤੇ ਤੇਰੇ ਘਰ ਵਿੱਚ ਹਨ ਕਿਉਂ ਜੋ ਉਹ ਸਾਰੇ
੪ ਦੇਸ ਨੂੰ ਖੋਜਣ ਆਏ ਹਨ ○ ਤਾਂ ਉਸ ਤੀਵੀਂ ਨੇ
ਓਹਨਾਂ ਦੋਹਾਂ ਮਨੁੱਖਾਂ ਨੂੰ ਲੈ ਕੇ ਲੁਕਾ ਦਿੱਤਾ ਅਤੇ
ਇਉਂ ਆਖਿਆ ਭਈ ਉਹ ਮਨੁੱਖ ਮੇਰੇ ਕੋਲ ਆਏ ਤਾਂ
ਸਨ ਪਰ ਮੈਨੂੰ ਪਤਾ ਨਹੀਂ ਕਿ ਉਹ ਕਿੱਥੋਂ ਦੇ ਸਨ ○
੫ ਅਤੇ ਐਉਂ ਹੋਇਆ ਕਿ ਜਦ ਫਾਟਕਾਂ ਦੇ ਬੰਦ
ਕਰਨ ਦੇ ਵੇਲੇ ਅਨ੍ਹੇਰਾ ਸੀ ਤਾਂ ਉਹ ਮਨੁੱਖ ਕਿੱਧਰੇ
ਨਿੱਕਲ ਗਏ ਅਤੇ ਇਹ ਮੈਨੂੰ ਪਤਾ ਨਹੀਂ ਕਿ ਉਹ
ਮਨੁੱਖ ਕਿੱਥੇ ਚੱਲੇ ਗਏ ਹਨ । ਛੇਤੀ ਨਾਲ ਓਹਨਾਂ ਦਾ
ਪਿੱਛਾ ਕਰੋ ਕਿਉਂ ਜੋ ਤੁਸੀਂ ਓਹਨਾਂ ਨੂੰ ਜਾ ਟੱਕਰੋਗੇ ○
੬ ਪਰ ਉਹ ਓਹਨਾਂ ਨੂੰ ਛੱਤ ਉੱਤੇ ਲੈ ਗਈ ਅਤੇ ਸਣ
ਦਿਆਂ ਗਰਨਿਆਂ ਦੇ ਹੇਠ ਜਿਹੜੇ ਛੱਤ ਉੱਤੇ ਚਿਣ
੭ ਕੇ ਰੱਖੇ ਹੋਏ ਸਨ ਲੁਕਾ ਦਿੱਤਾ ○ ਮਨੁੱਖ ਓਹਨਾਂ ਦੇ
ਪਿੱਛੇ ਯਰਦਨ ਦੇ ਰਾਹ ਪੱਤਣ ਤੀਕ ਗਏ ਅਤੇ ਜਿਸ
ਵੇਲੇ ਓਹਨਾਂ ਦਾ ਪਿੱਛਾ ਕਰਨ ਵਾਲੇ ਬਾਹਰ ਨਿੱਕਲ
੮ ਗਏ ਤਾਂ ਉਨ੍ਹਾਂ ਨੇ ਫਾਟਕ ਬੰਦ ਕਰ ਲਿਆ ○ ਓਹਨਾਂ
ਦੇ ਲੰਮੇ ਪੈਣ ਤੋਂ ਪਹਿਲਾਂ ਉਹ ਓਹਨਾਂ ਕੋਲ ਛੱਤ
੯ ਉੱਤੇ ਚੜ੍ਹ ਗਈ ○ ਅਤੇ ਓਹਨਾਂ ਨੂੰ ਆਖਿਆ ਭਈ
ਮੈਂ ਤਾਂ ਜਾਣਦੀ ਹਾਂ ਕਿ ਯਹੋਵਾਹ ਨੇ ਏਹ ਦੇਸ
ਤੁਹਾਨੂੰ ਦੇ ਦਿੱਤਾ ਹੈ ਅਤੇ ਤੁਹਾਡਾ ਭੈ ਅਸਾਂ ਲੋਕਾਂ
ਉੱਤੇ ਆ ਪਿਆ ਹੈ ਅਤੇ ਏਸ ਦੇਸ ਦੇ ਸਾਰੇ
੧੦ ਵਸਨੀਕ ਤੁਹਾਡੇ ਅੱਗੋਂ ਢਲੇ ਜਾਂਦੇ ਹਨ ○ ਕਿਉਂ ਜੋ
ਅਸਾਂ ਸੁਣਿਆ ਹੈ ਕਿ ਜਿਸ ਵੇਲੇ ਤੁਸੀਂ ਮਿਸਰ
ਵਿੱਚੋਂ ਨਿੱਕਲੇ ਤਾਂ ਯਹੋਵਾਹ ਨੇ ਤੁਹਾਡੇ ਅੱਗੋਂ ਲਾਲ
ਸਮੁੰਦਰ ਦੇ ਪਾਣੀ ਨੂੰ ਕਿਵੇਂ ਸੁਕਾ ਦਿੱਤਾ ਅਤੇ ਤੁਸਾਂ
ਅਮੋਰੀਆਂ ਦੇ ਦੋਹਾਂ ਰਾਜਿਆਂ ਨਾਲ ਅਰਥਾਤ
ਸੀਹੋਨ ਅਤੇ ਓਗ ਨਾਲ ਜਿਹੜੇ ਯਰਦਨ ਦੇ ਉਸ
ਪਾਸੇ ਸਨ ਕਿਵੇਂ ਕੀਤਾ ਜਿਨ੍ਹਾਂ ਦਾ ਤੁਸਾਂ ਮੂਲੋਂ ਮੁੱਢੋਂ
੧੧ ਨਾਸ ਕਰ ਸੁੱਟਿਆ ○ ਅਤੇ ਜਦ ਅਸਾਂ ਸੁਣਿਆ ਤਾਂ
ਸਾਡੇ ਮਨ ਪਾਣੀਓਂ ਪਾਣੀ ਹੋ ਗਏ ਅਤੇ ਤੁਹਾਡੇ
ਕਾਰਨ ਕਿਸੇ ਮਨੁੱਖ ਵਿੱਚ ਹਿੰਮਤ ਨਹੀਂ ਰਹੀ ਕਿਉਂ
ਜੋ ਯਹੋਵਾਹ ਤੁਹਾਡਾ ਪਰਮੇਸ਼ੁਰ ਉੱਪਰਲੇ ਸੁਰਗ ਵਿੱਚ
੧੨ ਅਤੇ ਹੇਠਲੀ ਧਰਤੀ ਉੱਤੇ ਉਹੋ ਪਰਮੇਸ਼ੁਰ ਹੈ ○ ਸੋ
ਹੁਣ ਤੁਸੀਂ ਮੇਰੇ ਨਾਲ ਯਹੋਵਾਹ ਦੀ ਸੌਂਹ ਖਾਓ ਏਸ
ਲਈ ਭਈ ਜਿਹੀ ਤੁਹਾਡੇ ਉੱਤੇ ਮੈਂ ਦਯਾ ਕੀਤੀ ਹੈ
ਤਿਹੀ ਤੁਸੀਂ ਮੇਰੇ ਪਿਤਾ ਦੇ ਘਰਾਣੇ ਉੱਤੇ ਦਯਾ

੧੩ ਕਰੋਗੇ ਅਤੇ ਇੱਕ ਪੱਕਾ ਨਿਸ਼ਾਨ ਮੈਨੂੰ ਦਿਓ ੦ ਕਿ
ਮੇਰੇ ਪਿਤਾ, ਮੇਰੀ ਮਾਤਾ, ਮੇਰੇ ਭਰਾਵਾਂ, ਮੇਰੀਆਂ
ਭੈਣਾਂ ਨੂੰ ਅਤੇ ਜੋ ਕੁਝ ਉਨ੍ਹਾਂ ਦਾ ਹੈ ਜੀਉਂਦਾ ਰੱਖੋਗੇ
੧੪ ਅਤੇ ਸਾਡੀਆਂ ਜਾਨਾਂ ਨੂੰ ਮੌਤ ਤੋਂ ਛੁਡਾਓਗੇ ੦ ਤਾਂ
ਓਹਨਾਂ ਮਨੁੱਖਾਂ ਨੇ ਉਹ ਨੂੰ ਆਖਿਆ, ਜੇ ਕਰ ਤੁਸੀਂ
ਸਾਡੀ ਏਹ ਗੱਲ ਨਾ ਦੱਸੋ ਤਾਂ ਤੁਹਾਡੀ ਮੌਤ ਦੇ ਵੱਟੇ
ਸਾਡੀ ਜਾਨ ਹੈ ਅਤੇ ਐਉਂ ਹੋਵੇਗਾ ਕਿ ਜਿਸ ਵੇਲੇ
ਯਹੋਵਾਹ ਏਹ ਦੇਸ ਸਾਨੂੰ ਦੇ ਦੇਵੇ ਤਾਂ ਅਸੀਂ ਤੁਹਾਡੇ
੧੫ ਨਾਲ ਦਯਾ ਅਤੇ ਸਚਿਆਈ ਨਾਲ ਵਰਤਾਂਗੇ ੦ ਉਹ
ਨੇ ਓਹਨਾਂ ਨੂੰ ਰੱਸੇ ਨਾਲ ਬਾਰੀ ਦੇ ਵਿੱਚ ਦੀ ਉਤਾਰ
ਦਿੱਤਾ ਕਿਉਂ ਜੋ ਉਹ ਦਾ ਘਰ ਧੂੜਕੋਟ ਦੇ ਨਾਲ
ਲੱਗਦਾ ਸੀ ਅਤੇ ਉਹ ਉੱਸੇ ਧੂੜਕੋਟ ਵਿੱਚ ਰਹਿੰਦੀ
੧੬ ਸੀ ੦ ਉਸ ਓਹਨਾਂ ਨੂੰ ਆਖਿਆ, ਪਹਾੜ ਵੱਲ ਚੱਲੇ
ਜਾਓ ਮਤੇ ਪਿੱਛਾ ਕਰਨ ਵਾਲੇ ਤੁਹਾਨੂੰ ਮਿਲ ਪੈਣ ।
ਸੋ ਤੁਸੀਂ ਤਿੰਨਾਂ ਦਿਨਾਂ ਤੀਕ ਆਪਣੇ ਆਪ ਨੂੰ ਲੁਕਾ
ਛੱਡੋ ਜਦ ਤੀਕ ਪਿੱਛਾ ਕਰਨ ਵਾਲੇ ਨਾ ਮੁੜਨ ਉਸ
੧੭ ਦੇ ਪਿੱਛੋਂ ਤੁਸੀਂ ਆਪਣੇ ਰਾਹ ਪੈ ਜਾਇਓ ੦ ਤਾਂ
ਓਹਨਾਂ ਮਨੁੱਖਾਂ ਨੇ ਉਹ ਨੂੰ ਆਖਿਆ, ਇਸ ਸੌਂਹ
ਤੋਂ ਜਿਹੜੀ ਤੂੰ ਸਾਨੂੰ ਖੁਆਈ ਹੈ ਅਸੀਂ ਬਰੀ
੧੮ ਹੋਵਾਂਗੇ ੦ ਵੇਖ ਜਦ ਅਸੀਂ ਇਸ ਦੇਸ ਵਿੱਚ ਆਵਾਂਗੇ
ਤਾਂ ਏਹ ਕਿਰਮਚੀ ਸੂਤ ਦੀ ਡੋਰੀ ਇਸ ਬਾਰੀ ਨਾਲ
ਬੰਨ੍ਹੀਂ ਜਿਹ ਦੇ ਵਿੱਚੋਂ ਦੀ ਤੂੰ ਸਾਨੂੰ ਉਤਾਰਿਆ ਹੈ
ਅਤੇ ਆਪਣੇ ਪਿਤਾ, ਆਪਣੀ ਮਾਤਾ, ਆਪਣਿਆਂ
ਭਰਾਵਾਂ ਅਤੇ ਆਪਣੇ ਪਿਤਾ ਦੇ ਸਾਰੇ ਘਰਾਣੇ ਨੂੰ
੧੯ ਆਪਣੇ ਕੋਲ ਘਰ ਵਿੱਚ ਇਕੱਠਾ ਕਰੀਂ ੦ ਤਾਂ ਐਉਂ
ਹੋਵੇਗਾ ਕਿ ਜੋ ਕੋਈ ਤੇਰੇ ਘਰ ਦੇ ਬੂਹੇ ਵਿੱਚੋਂ ਗਲੀ
ਵਿੱਚ ਨਿੱਕਲ ਕੇ ਆ ਜਾਵੇਗਾ ਉਸ ਦਾ ਖ਼ੂਨ ਉਸ ਦੇ
ਸਿਰ ਉੱਤੇ ਹੋਵੇਗਾ ਅਤੇ ਅਸੀਂ ਬੇਦੋਸ਼ੀ ਹੋਵਾਂਗੇ
ਅਤੇ ਜੇ ਕੋਈ ਤੇਰੇ ਕੋਲ ਘਰ ਵਿੱਚ ਹੋਵੇਗਾ ਉਸ ਦੇ
ਉੱਤੇ ਜੇ ਕਿਸੇ ਦਾ ਹੱਥ ਉੱਠੇਗਾ ਤਾਂ ਉਸ ਦਾ ਖ਼ੂਨ
੨੦ ਸਾਡੇ ਸਿਰ ਉੱਤੇ ਹੋਵੇਗਾ ੦ ਜੇ ਕਰ ਤੂੰ ਸਾਡੀ ਏਹ
ਗੱਲ ਦੱਸ ਦੇਵੇਂਗੀ ਤਾਂ ਉਸ ਸੌਂਹ ਤੋਂ ਜਿਹੜੀ
੨੧ ਤੂੰ ਸਾਨੂੰ ਖੁਆਈ ਹੈ ਅਸੀਂ ਬਰੀ ਹੋਵਾਂਗੇ ੦ ਉਸ
ਆਖਿਆ, ਤੁਹਾਡੀ ਗੱਲ ਅਨੁਸਾਰ ਹੋਵੇ । ਸੋ ਉਹ ਨੇ
ਓਹਨਾਂ ਨੂੰ ਤੋਰ ਦਿੱਤਾ ਤਾਂ ਓਹ ਤੁਰ ਗਏ ਅਤੇ ਉਹ ਨੇ
ਕਿਰਮਚੀ ਸੂਤ ਦੀ ਡੋਰੀ ਬਾਰੀ ਨਾਲ ਬੰਨ੍ਹ ਦਿੱਤੀ ੦
੨੨ ਤਾਂ ਓਹ ਤੁਰ ਕੇ ਪਹਾੜ ਵੱਲ ਗਏ ਅਤੇ ਉੱਥੇ ਤਿੰਨਾਂ
ਦਿਨਾਂ ਤੀਕ ਰਹੇ ਜਦ ਤੀਕ ਓਹਨਾਂ ਦਾ ਪਿੱਛਾ ਕਰਨ
ਵਾਲੇ ਨਾ ਮੁੜੇ ਅਤੇ ਪਿੱਛਾ ਕਰਨ ਵਾਲਿਆਂ ਨੇ ਓਹਨਾਂ
ਨੂੰ ਉਸ ਸਾਰੇ ਰਾਹ ਵਿੱਚ ਭਾਲਿਆ ਪਰ ਓਹ ਨਾ ਲੱਭੇ ॥
੨੩ ਤਾਂ ਓਹ ਦੋਵੇਂ ਮਨੁੱਖ ਮੁੜੇ ਅਤੇ ਪਹਾੜੋਂ ਉਤਰੇ
ਅਤੇ ਪਾਰ ਲੰਘ ਕੇ ਨੂਨ ਦੇ ਪੁੱਤ੍ਰ ਯਹੋਸ਼ੁਆ ਕੋਲ
ਆਏ ਤਾਂ ਸਾਰੀਆਂ ਗੱਲਾਂ ਜੋ ਓਹਨਾਂ ਨਾਲ ਹੋਈਆਂ
੨੪ ਸਨ ਉਹ ਨੂੰ ਦੱਸੀਆਂ ੦ ਅਤੇ ਓਹਨਾਂ ਨੇ ਯਹੋਸ਼ੁਆ
ਨੂੰ ਆਖਿਆ, ਸੱਚ ਮੁੱਚ ਯਹੋਵਾਹ ਨੇ ਏਹ ਸਾਰਾ ਦੇਸ
ਸਾਡੇ ਹੱਥ ਵਿੱਚ ਦੇ ਦਿੱਤਾ ਹੈ ਕਿਉਂ ਜੋ ਇਸ ਦੇਸ ਦੇ
ਸਾਰੇ ਵਸਨੀਕ ਸਾਡੇ ਅੱਗੋਂ ਢਲ ਤੁਰੇ ਹਨ ॥

## ਯਰਦਨ ਲੰਘਣਾ

੩ ਯਹੋਸ਼ੁਆ ਤੜਕੇ ਉੱਠਿਆ ਤਾਂ ਉਹ ਅਤੇ ਸਾਰੇ
ਇਸਰਾਏਲੀ ਸ਼ਿੱਟੀਮ ਤੋਂ ਕੂਚ ਕਰ ਕੇ ਯਰਦਨ ਕੋਲ
ਆਏ ਅਤੇ ਓਹ ਪਾਰ ਲੰਘਣ ਤੋਂ ਪਹਿਲਾਂ ਉੱਥੇ ਟਿਕ
੨ ਗਏ ੦ ਤਾਂ ਐਉਂ ਹੋਇਆ ਕਿ ਤਿੰਨਾਂ ਦਿਨਾਂ ਦੇ ਪਿੱਛੋਂ
੩ ਹੁੱਦੇਦਾਰ ਡੇਰੇ ਦੇ ਵਿੱਚਕਾਰ ਦੀ ਲੰਘੇ ੦ ਉਨ੍ਹਾਂ ਨੇ
ਲੋਕਾਂ ਨੂੰ ਹੁਕਮ ਦਿੱਤਾ ਕਿ ਜਿਸ ਵੇਲੇ ਤੁਸੀਂ ਲੇਵੀ
ਜਾਜਕਾਂ ਨੂੰ ਯਹੋਵਾਹ ਆਪਣੇ ਪਰਮੇਸ਼ੁਰ ਦੇ ਨੇਮ ਦਾ
ਸੰਦੂਕ ਚੁੱਕਿਆ ਹੋਇਆ ਵੇਖੋ ਤਾਂ ਤੁਸੀਂ ਆਪਣੇ
ਅਸਥਾਨ ਤੋਂ ਕੂਚ ਕਰ ਕੇ ਉਹ ਦੇ ਮਗਰ ਮਗਰ
੪ ਚੱਲਿਓ ੦ ਪਰ ਤੁਹਾਡੇ ਅਤੇ ਉਹ ਦੇ ਵਿੱਚਕਾਰ
ਮਿਣਤੀ ਦੇ ਦੋ ਕੁ ਹਜ਼ਾਰ ਹੱਥ ਦੀ ਵਿੱਥ ਹੋਵੇ ਅਤੇ
ਉਹ ਦੇ ਨੇੜੇ ਨਾ ਢੁੱਕਿਓ ਤਾਂ ਜੋ ਤੁਸੀਂ ਉਸ ਰਾਹ ਨੂੰ
ਜਿੱਥੋਂ ਦੀ ਤੁਸਾਂ ਤੁਰਨਾ ਹੈ ਜਾਣੋ ਇਸ ਲਈ ਭਈ
ਤੁਸੀਂ ਅੱਜ ਤੋਂ ਪਹਿਲਾਂ ਉਸ ਰਾਹ ਥਾਣੀ ਕਦੀ ਨਹੀਂ
੫ ਲੰਘੇ ੦ ਯਹੋਸ਼ੁਆ ਨੇ ਲੋਕਾਂ ਨੂੰ ਆਖਿਆ ਭਈ
ਆਪਣੇ ਆਪ ਨੂੰ ਪਵਿੱਤਰ ਕਰੋ ਕਿਉਂ ਜੋ ਭਲਕੇ
੬ ਯਹੋਵਾਹ ਤੁਹਾਡੇ ਵਿੱਚ ਅਚੰਭਾ ਵਿਖਾਲੇਗਾ ੦ ਫੇਰ
ਯਹੋਸ਼ੁਆ ਨੇ ਜਾਜਕਾਂ ਨੂੰ ਆਖਿਆ ਕਿ ਤੁਸੀਂ ਨੇਮ ਦੇ
ਸੰਦੂਕ ਨੂੰ ਚੁੱਕ ਕੇ ਲੋਕਾਂ ਦੇ ਅੱਗੇ ਅੱਗੇ ਪਾਰ ਲੰਘੋ
ਤਾਂ ਉਨ੍ਹਾਂ ਨੇ ਨੇਮ ਦੇ ਸੰਦੂਕ ਨੂੰ ਚੁੱਕਿਆ ਅਤੇ ਲੋਕਾਂ
ਦੇ ਅੱਗੇ ਅੱਗੇ ਤੁਰੇ ॥
੭ ਤਦ ਯਹੋਵਾਹ ਨੇ ਯਹੋਸ਼ੁਆ ਨੂੰ ਆਖਿਆ, ਅੱਜ
ਦੇ ਦਿਨ ਮੈਂ ਸਾਰੇ ਇਸਰਾਏਲ ਦੇ ਵੇਖਦਿਆਂ ਤੈਨੂੰ

ਵਡਿਆਈ ਦੇਣ ਦਾ ਅਰੰਭ ਕਰਾਂਗਾ ਏਸ ਲਈ ਭਈ
ਓਹ ਜਾਣਨ ਕਿ ਜਿਵੇਂ ਮੈਂ ਮੂਸਾ ਦੇ ਸੰਗ ਸੀ ਤਿਵੇਂ
੮ ਮੈਂ ਤੇਰੇ ਸੰਗ ਵੀ ਰਹਾਂਗਾ ੦ ਅਤੇ ਤੂੰ ਉਹਨਾਂ ਜਾਜਕਾਂ
ਨੂੰ ਜਿਹੜੇ ਨੇਮ ਦੇ ਸੰਦੂਕ ਨੂੰ ਚੁੱਕਦੇ ਹਨ ਹੁਕਮ ਦੇਹ
ਭਈ ਜਦ ਤੁਸੀਂ ਯਰਦਨ ਦੇ ਪਾਣੀ ਦੇ ਕੰਢੇ ਉੱਤੇ
ਅੱਪੜੋ ਤਾਂ ਤੁਸਾਂ ਯਰਦਨ ਦੇ ਵਿੱਚ ਖਲੋ ਜਾਣਾ ੦
੯ ਸੋ ਯਹੋਸ਼ੁਆ ਨੇ ਇਸਰਾਏਲੀਆਂ ਨੂੰ ਆਖਿਆ, ਉਰੇ
ਆਓ ਅਤੇ ਯਹੋਵਾਹ ਆਪਣੇ ਪਰਮੇਸ਼ੁਰ ਦੀਆਂ
੧੦ ਗੱਲਾਂ ਸੁਣੋ ੦ ਤਾਂ ਯਹੋਸ਼ੁਆ ਨੇ ਆਖਿਆ ਕਿ ਹੁਣ
ਤੁਸੀਂ ਏਸ ਤੋਂ ਜਾਣੋਗੇ ਭਈ ਜੀਉਂਦਾ ਪਰਮੇਸ਼ੁਰ
ਤੁਹਾਡੇ ਵਿੱਚਕਾਰ ਹੈ ਅਤੇ ਉਹ ਕਨਾਨੀਆਂ,
ਹਿੱਤੀਆਂ, ਹਿੱਵੀਆਂ, ਫਰਿੱਜ਼ੀਆਂ, ਗਿਰਗਾਸੀਆਂ,
ਅਮੋਰੀਆਂ ਅਤੇ ਯਬੂਸੀਆਂ ਨੂੰ ਤੁਹਾਡੇ ਅੱਗੋਂ ਜ਼ਰੂਰ
੧੧ ਧੱਕ ਦੇਵੇਗਾ ੦ ਵੇਖੋ, ਸਾਰੀ ਧਰਤੀ ਦੇ ਪ੍ਰਭੂ ਦੇ ਨੇਮ
ਦਾ ਸੰਦੂਕ ਤੁਹਾਡੇ ਅੱਗੇ ਯਰਦਨ ਦੇ ਵਿੱਚੋਂ ਦੀ
੧੨ ਲੰਘਦਾ ਹੈ ੦ ਹੁਣ ਤੁਸੀਂ ਬਾਰਾਂ ਜਣੇ ਇਸਰਾਏਲ
ਦਿਆਂ ਗੋਤਾਂ ਵਿੱਚੋਂ ਇੱਕ ਇੱਕ ਗੋਤ ਪਿੱਛੇ ਇੱਕ
੧੩ ਇੱਕ ਮਨੁੱਖ ਆਪਣੇ ਲਈ ਲਓ ੦ ਅਤੇ ਐਉਂ
ਹੋਵੇਗਾ ਕਿ ਜਿਸ ਵੇਲੇ ਜਾਜਕਾਂ ਦੇ ਪੈਰਾਂ ਦੀਆਂ
ਤਲੀਆਂ ਜਿਹੜੇ ਯਹੋਵਾਹ ਸਾਰੀ ਧਰਤੀ ਦੇ ਪ੍ਰਭੂ ਦਾ
ਸੰਦੂਕ ਚੁੱਕਦੇ ਹਨ ਯਰਦਨ ਦਿਆਂ ਪਾਣੀਆਂ ਵਿੱਚ
ਧਰੀਆਂ ਜਾਣ ਤਾਂ ਯਰਦਨ ਦੇ ਪਾਣੀ ਉਨ੍ਹਾਂ ਪਾਣੀਆਂ
ਤੋਂ ਜਿਹੜੇ ਉੱਤੋਂ ਵਗਦੇ ਹਨ ਵੱਖਰੇ ਵੱਖਰੇ ਹੋ ਜਾਣਗੇ
ਅਤੇ ਉਹ ਇੱਕ ਢੇਰ ਹੋ ਕੇ ਖਲੋ ਜਾਣਗੇ ॥
੧੪ ਤਾਂ ਐਉਂ ਹੋਇਆ ਕਿ ਜਦ ਲੋਕਾਂ ਨੇ ਆਪਣਿਆਂ
ਤੰਬੂਆਂ ਤੋਂ ਕੂਚ ਕੀਤਾ ਭਈ ਯਰਦਨ ਦੇ ਪਾਰ
ਲੰਘਣ ਅਤੇ ਜਾਜਕਾਂ ਨੇ ਲੋਕਾਂ ਦੇ ਅੱਗੇ ਅੱਗੇ ਨੇਮ
੧੫ ਦੇ ਸੰਦੂਕ ਨੂੰ ਚੁੱਕਿਆ ਹੋਇਆ ਸੀ ੦ ਅਤੇ ਜਦ
ਨੇਮ ਦੇ ਸੰਦੂਕ ਨੂੰ ਚੁੱਕਣ ਵਾਲੇ ਯਰਦਨ ਤੀਕ
ਅੱਪੜੇ ਅਤੇ ਜਿਹੜੇ ਸੰਦੂਕ ਨੂੰ ਚੁੱਕੀ ਜਾਂਦੇ ਸਨ
ਉਹਨਾਂ ਜਾਜਕਾਂ ਦੇ ਪੈਰ ਕੰਢੇ ਦੇ ਪਾਣੀ ਵਿੱਚ ਡੁੱਬੇ
ਕਿਉਂ ਜੋ ਯਰਦਨ ਦਾ ਦਰਿਆ ਫ਼ਸਲ ਵੱਢਣ ਦੇ
ਸਾਰੇ ਸਮੇਂ ਵਿੱਚ ਆਪਣਿਆਂ ਸਾਰਿਆਂ ਕੰਢਿਆਂ
੧੬ ਉੱਤੇ ਚੜ੍ਹ ਜਾਂਦਾ ਸੀ ੦ ਤਾਂ ਉੱਤੋਂ ਵਗਣ ਵਾਲੇ
ਪਾਣੀ ਆਦਾਮ ਸ਼ਹਿਰ ਦੇ ਕੋਲ ਜਿਹੜਾ ਸਾਰਥਾਨ
ਦੇ ਲਾਗੇ ਹੈ ਬਹੁਤ ਦੂਰੋਂ ਠਹਿਰ ਗਏ ਅਤੇ ਇੱਕ
ਢੇਰ ਹੋ ਕੇ ਖਲੋ ਗਏ ਅਤੇ ਉਹ ਪਾਣੀ ਜਿਹੜੇ
ਅਰਾਬਾਹ ਦੇ ਸਮੁੰਦਰ ਅਰਥਾਤ ਖਾਰੇ ਸਮੁੰਦਰ ਵੱਲ
ਵਹਿੰਦੇ ਸਨ ਉੱਕੇ ਹੀ ਅੱਡ ਹੋ ਗਏ ਤਾਂ ਲੋਕ
੧੭ ਯਰੀਹੋ ਦੇ ਸਾਹਮਣੇ ਹੀ ਪਾਰ ਲੰਘੇ ੦ ਅਤੇ ਉਹ
ਜਾਜਕ ਜਿਹੜੇ ਯਹੋਵਾਹ ਦੇ ਨੇਮ ਦੇ ਸੰਦੂਕ ਨੂੰ
ਚੁੱਕਦੇ ਸਨ ਯਰਦਨ ਦੇ ਵਿੱਚਕਾਰ ਸੁੱਕੀ ਧਰਤੀ
ਉੱਤੇ ਪੱਕੇ ਪੈਰੀਂ ਖਲੋ ਗਏ ਅਤੇ ਸਾਰੇ ਇਸਰਾਏਲੀ
ਸੁੱਕੀ ਧਰਤੀ ਉੱਤੋਂ ਦੀ ਲੰਘ ਗਏ ਜਦ ਤੀਕ ਸਾਰੀ
ਕੌਮ ਯਰਦਨ ਦੇ ਪਾਰ ਲੰਘ ਨਾ ਚੁੱਕੀ ॥

### ਯਾਦਗੀਰੀ ਦੇ ਪੱਥਰ

੪ ਤਾਂ ਐਉਂ ਹੋਇਆ ਕਿ ਜਦ ਸਾਰੀ ਕੌਮ ਯਰਦਨ
ਦੇ ਪਾਰ ਲੰਘ ਚੁੱਕੀ ਤਾਂ ਯਹੋਵਾਹ ਨੇ ਯਹੋਸ਼ੁਆ ਨੂੰ
੨ ਆਖਿਆ ੦ ਕਿ ਲੋਕਾਂ ਵਿੱਚੋਂ ਆਪਣੇ ਲਈ ਬਾਰਾਂ
ਮਨੁੱਖ ਲੈ ਲਓ, ਇੱਕ ਇੱਕ ਗੋਤ ਦਾ ਇੱਕ ਇੱਕ
੩ ਮਨੁੱਖ ੦ ਅਤੇ ਉਹਨਾਂ ਨੂੰ ਹੁਕਮ ਦਿਓ ਕਿ ਤੁਸੀਂ
ਯਰਦਨ ਦੇ ਵਿੱਚਕਾਰੋਂ ਉੱਥੋਂ ਜਿੱਥੇ ਜਾਜਕ ਪੱਕੇ
ਪੈਰੀਂ ਖਲੋਤੇ ਰਹੇ ਸਨ ਆਪਣੇ ਲਈ ਬਾਰਾਂ ਪੱਥਰ
ਚੁੱਕ ਲਓ ਅਤੇ ਉਨ੍ਹਾਂ ਨੂੰ ਆਪਣੇ ਨਾਲ ਲੈ ਜਾ ਕੇ
ਉਸ ਪੜਾਉ ਵਿੱਚ ਰੱਖੋ ਜਿੱਥੇ ਅੱਜ ਦੀ ਰਾਤ ਵਸੇਬਾ
੪ ਕਰਨਾ ਹੈ ੦ ਤਾਂ ਯਹੋਸ਼ੁਆ ਨੇ ਉਹਨਾਂ ਬਾਰਾਂ ਮਨੁੱਖਾਂ
ਨੂੰ ਸੱਦਿਆ ਜਿਨ੍ਹਾਂ ਨੂੰ ਉਸ ਨੇ ਇਸਰਾਏਲੀਆਂ ਵਿੱਚੋਂ
ਇੱਕ ਇੱਕ ਮਨੁੱਖ ਹਰ ਇੱਕ ਗੋਤ ਪਿੱਛੇ ਤਿਆਰ
੫ ਕੀਤਾ ਸੀ ੦ ਤਾਂ ਯਹੋਸ਼ੁਆ ਨੇ ਉਹਨਾਂ ਨੂੰ ਆਖਿਆ,
ਯਹੋਵਾਹ ਆਪਣੇ ਪਰਮੇਸ਼ੁਰ ਦੇ ਸੰਦੂਕ ਦੇ ਅੱਗੇ
ਯਰਦਨ ਦੇ ਵਿੱਚ ਦੀ ਲੰਘ ਜਾਓ ਅਤੇ ਤੁਹਾਡੇ ਵਿੱਚੋਂ
ਹਰ ਮਨੁੱਖ ਇਸਰਾਏਲੀਆਂ ਦਿਆਂ ਗੋਤਾਂ ਦੀ ਗਿਣਤੀ
ਅਨੁਸਾਰ ਇੱਕ ਇੱਕ ਪੱਥਰ ਆਪਣੇ ਮੋਢਿਆਂ ਉੱਤੇ
੬ ਚੁੱਕ ਲਵੇ ੦ ਏਸ ਲਈ ਭਈ ਤੁਹਾਡੇ ਵਿੱਚ ਇੱਕ
ਨਿਸ਼ਾਨੀ ਹੋਵੇ ਜਦ ਤੁਹਾਡੀ ਸੰਤਾਨ ਆਉਣ ਵਾਲੇ
ਸਮੇਂ ਪੁੱਛੇ ਭਈ ਏਹਨਾਂ ਪੱਥਰਾਂ ਦਾ ਕੀ ਮਤਲਬ
੭ ਹੈ ? ੦ ਤਾਂ ਤੁਸੀਂ ਉਨ੍ਹਾਂ ਨੂੰ ਆਖਣਾ ਕਿ ਯਹੋਵਾਹ
ਦੇ ਨੇਮ ਦੇ ਸੰਦੂਕ ਅੱਗੇ ਯਰਦਨ ਦੇ ਪਾਣੀ ਵੱਖੋ
ਵੱਖ ਹੋ ਗਏ ਸਨ ! ਜਦ ਉਹ ਯਰਦਨ ਤੋਂ ਪਾਰ
ਲੰਘਿਆ ਤਾਂ ਯਰਦਨ ਦੇ ਪਾਣੀ ਵੱਖੋ ਵੱਖ ਹੋ ਗਏ.
ਸੋ ਏਹ ਪੱਥਰ ਸਦਾ ਲਈ ਇਸਰਾਏਲੀਆਂ ਲਈ

੮ ਯਾਦਗੀਰੀ ਲਈ ਹੋਣਗੇ ○ ਉਪਰੰਤ ਜਿਵੇਂ ਯਹੋਸ਼ੁਆ
ਨੇ ਹੁਕਮ ਦਿੱਤਾ ਤਿਵੇਂ ਹੀ ਇਸਰਾਏਲੀਆਂ ਨੇ ਕੀਤਾ
ਅਤੇ ਜਿਵੇਂ ਯਹੋਵਾਹ ਯਹੋਸ਼ੁਆ ਨਾਲ ਬੋਲਿਆ ਸੀ
ਉਨ੍ਹਾਂ ਨੇ ਇਸਰਾਏਲੀਆਂ ਦੇ ਗੋਤਾਂ ਦੀ ਗਿਣਤੀ
ਅਨੁਸਾਰ ਯਰਦਨ ਦੇ ਵਿੱਚੋਂ ਬਾਰਾਂ ਪੱਥਰ ਚੁੱਕ ਲਏ
ਅਤੇ ਉਨ੍ਹਾਂ ਨੂੰ ਆਪਣੇ ਨਾਲ ਪੜਾਉ ਵਿੱਚ ਲੈ ਗਏ
੯ ਅਤੇ ਉਨ੍ਹਾਂ ਨੂੰ ਉੱਥੇ ਰੱਖ ਦਿੱਤਾ ○ ਤਾਂ ਯਹੋਸ਼ੁਆ
ਨੇ ਯਰਦਨ ਦੇ ਵਿੱਚ ਜਿੱਥੇ ਜਾਜਕਾਂ ਦੇ ਪੈਰ ਟਿਕੇ
ਸਨ ਜਿਹੜੇ ਨੇਮ ਦੇ ਸੰਦੂਕ ਨੂੰ ਚੁੱਕਦੇ ਸਨ ਬਾਰਾਂ
ਪੱਥਰ ਖੜੇ ਕੀਤੇ ਅਤੇ ਓਹ ਅੱਜ ਦੇ ਦਿਨ ਤੀਕ
੧੦ ਉੱਥੇ ਹਨ ○ ਕਿਉਂ ਜੋ ਓਹ ਜਾਜਕ ਜਿਹੜੇ ਸੰਦੂਕ
ਨੂੰ ਚੁੱਕੀ ਜਾਂਦੇ ਸਨ ਯਰਦਨ ਦੇ ਵਿੱਚਕਾਰ ਖੜੇ ਰਹੇ
ਜਦ ਤੀਕ ਸਭ ਕੁਝ ਪੂਰਾ ਨਾ ਹੋ ਗਿਆ ਜਿਵੇਂ
ਯਹੋਵਾਹ ਨੇ ਯਹੋਸ਼ੁਆ ਨੂੰ ਲੋਕਾਂ ਨਾਲ ਬੋਲਣ ਦਾ
ਹੁਕਮ ਦਿੱਤਾ ਸੀ ਅਰਥਾਤ ਉਨ੍ਹਾਂ ਸਾਰਿਆਂ ਹੁਕਮਾਂ
ਅਨੁਸਾਰ ਜਿਹੜੇ ਮੂਸਾ ਨੇ ਯਹੋਸ਼ੁਆ ਨੂੰ ਦਿੱਤੇ ਸਨ
੧੧ ਤਾਂ ਲੋਕਾਂ ਛੇਤੀ ਕੀਤੀ ਅਤੇ ਪਾਰ ਲੰਘ ਗਏ ○ ਤਾਂ
ਐਉਂ ਹੋਇਆ ਕਿ ਜਦ ਸਾਰੇ ਲੋਕ ਪਾਰ ਲੰਘ ਚੁੱਕੇ
ਤਦ ਯਹੋਵਾਹ ਦਾ ਸੰਦੂਕ ਅਤੇ ਜਾਜਕ ਲੋਕਾਂ ਦੇ
੧੨ ਸਾਹਮਣੇ ਪਾਰ ਲੰਘੇ ○ ਫੇਰ ਰਊਬੇਨੀ, ਗਾਦੀ ਅਤੇ
ਮਨੱਸ਼ਹ ਦਾ ਅੱਧਾ ਗੋਤ ਇਸਰਾਏਲੀਆਂ ਦੇ ਅੱਗੋਂ
ਦੀ ਸ਼ਸਤਰ ਧਾਰੀ ਹੋ ਕੇ ਮੂਸਾ ਦੇ ਆਖਣ ਅਨੁਸਾਰ
੧੩ ਪਾਰ ਲੰਘੇ ○ ਤਾਂ ਚਾਲੀ ਕ ਹਜ਼ਾਰ ਯਹੋਵਾਹ ਦੇ
ਸਨਮੁਖ ਜੁੱਧ ਲਈ ਸ਼ਸਤਰ ਧਾਰੀ ਹੋ ਕੇ ਯਰੀਹੋ ਦੇ
ਮਦਾਨ ਵਿੱਚ ਲੜਾਈ ਲਈ ਪਾਰ ਲੰਘੇ ॥
੧੪ ਉਸ ਦਿਨ ਯਹੋਵਾਹ ਨੇ ਸਾਰੇ ਇਸਰਾਏਲੀਆਂ ਦੀ
ਨਿਗਾਹ ਵਿੱਚ ਯਹੋਸ਼ੁਆ ਨੂੰ ਵਡਿਆਈ ਦਿੱਤੀ ਤਾਂ
ਜਿਵੇਂ ਓਹ ਮੂਸਾ ਕੋਲੋਂ ਉਸ ਦੀ ਸਾਰੀ ਅਵਸਥਾ
ਤੀਕ ਡਰਦੇ ਰਹੇ ਸਨ ਤਿਵੇਂ ਉਸ ਦੇ ਕੋਲੋਂ ਵੀ
ਡਰਦੇ ਸਨ ॥
੧੫ ਤਾਂ ਯਹੋਵਾਹ ਨੇ ਯਹੋਸ਼ੁਆ ਨੂੰ ਆਖਿਆ ○
੧੬ ਕਿ ਉਨ੍ਹਾਂ ਜਾਜਕਾਂ ਨੂੰ ਜਿਹੜੇ ਸਾਖੀ ਦੇ ਸੰਦੂਕ ਨੂੰ
ਚੁੱਕਦੇ ਹਨ ਹੁਕਮ ਦੇਹ ਭਈ ਓਹ ਯਰਦਨ ਤੋਂ
੧੭ ਉਤਾਹਾਂ ਆਉਣ ○ ਉਪਰੰਤ ਯਹੋਸ਼ੁਆ ਨੇ ਜਾਜਕਾਂ
ਨੂੰ ਹੁਕਮ ਦਿੱਤਾ ਕਿ ਯਰਦਨ ਤੋਂ ਉਤਾਹਾਂ ਆਓ ○
੧੮ ਤਾਂ ਐਉਂ ਹੋਇਆ ਕਿ ਜਦ ਓਹ ਜਾਜਕ ਜਿਹੜੇ
ਯਹੋਵਾਹ ਦੇ ਨੇਮ ਦੇ ਸੰਦੂਕ ਨੂੰ ਚੁੱਕੀ ਜਾਂਦੇ ਸਨ
ਯਰਦਨ ਵਿੱਚੋਂ ਉਤਾਹਾਂ ਆਏ ਅਤੇ ਜਦ ਉਨ੍ਹਾਂ
ਜਾਜਕਾਂ ਦਿਆਂ ਪੈਰਾਂ ਦੀਆਂ ਤਲੀਆਂ ਸੁੱਕੀ ਧਰਤੀ
ਉੱਤੇ ਟਿਕੀਆਂ ਤਾਂ ਯਰਦਨ ਦੇ ਪਾਣੀ ਆਪਣੇ ਥਾਂ
ਉੱਤੇ ਮੁੜ ਆਏ ਅਤੇ ਅੱਗੇ ਵਾਂਙੁ ਆਪਣਿਆਂ
ਸਾਰਿਆਂ ਕੰਢਿਆਂ ਉੱਤੇ ਚੜ੍ਹ ਗਏ ॥
੧੯ ਤਾਂ ਲੋਕ ਪਹਿਲੇ ਮਹੀਨੇ ਦੀ ਦਸਵੀਂ ਤਰੀਕ ਨੂੰ
ਯਰਦਨ ਤੋਂ ਉੱਤੇ ਆਏ ਅਤੇ ਯਰੀਹੋ ਦੀ ਚੜ੍ਹਦੀ
੨੦ ਹੱਦ ਉੱਤੇ ਗਿਲਗਾਲ ਵਿੱਚ ਡੇਰੇ ਲਾਏ ○ ਤਾਂ
ਯਹੋਸ਼ੁਆ ਨੇ ਉਨ੍ਹਾਂ ਬਾਰਾਂ ਪੱਥਰਾਂ ਨੂੰ ਜਿਨ੍ਹਾਂ ਨੂੰ
ਯਰਦਨ ਵਿੱਚੋਂ ਚੁੱਕ ਲਿਆਏ ਸਨ ਗਿਲਗਾਲ ਵਿੱਚ
੨੧ ਖੜਾ ਕੀਤਾ ○ ਤਾਂ ਉਸ ਨੇ ਇਸਰਾਏਲੀਆਂ ਨੂੰ
ਆਖਿਆ ਕਿ ਜਦ ਤੁਹਾਡੇ ਬਾਲਕ ਆਉਣ ਵਾਲੇ
ਸਮੇਂ ਆਪਣਿਆਂ ਪੇਵਾਂ ਕੋਲੋਂ ਪੁੱਛਣ ਕਿ ਏਹ ਪੱਥਰ
੨੨ ਕੇਹੇ ਹਨ ○ ਤਦ ਤੁਸੀਂ ਆਪਣੇ ਬਾਲਕਾਂ ਨੂੰ ਇਉਂ
ਸਮਝਾਇਓ ਕਿ ਇਸਰਾਏਲ ਏਸ ਯਰਦਨ ਤੋਂ ਸੁੱਕੀ
੨੩ ਭੂਮੀ ਉੱਤੇ ਪਾਰ ਲੰਘਿਆ ਸੀ ○ ਕਿਉਂ ਜੋ ਯਹੋਵਾਹ
ਤੁਹਾਡੇ ਪਰਮੇਸ਼ੁਰ ਨੇ ਤੁਹਾਡੇ ਅੱਗੋਂ ਯਰਦਨ ਦਿਆਂ
ਪਾਣੀਆਂ ਨੂੰ ਸੁਕਾ ਦਿੱਤਾ ਜਦ ਤੀਕ ਤੁਸੀਂ ਪਾਰ ਨਾ
ਲੰਘ ਚੁੱਕੇ ਜਿਵੇਂ ਯਹੋਵਾਹ ਤੁਹਾਡੇ ਪਰਮੇਸ਼ੁਰ ਨੇ
ਲਾਲ ਸਮੁੰਦਰ ਨੂੰ ਕੀਤਾ ਸੀ ਜਿਹ ਨੂੰ ਸਾਡੇ ਸਾਹਮਣੇ
ਸੁਕਾ ਦਿੱਤਾ ਸੀ ਜਦ ਤੀਕ ਅਸੀਂ ਪਾਰ ਨਾ ਲੰਘੇ ○
੨੪ ਏਸ ਲਈ ਭਈ ਧਰਤੀ ਦੇ ਸਾਰੇ ਲੋਕ ਯਹੋਵਾਹ ਦੇ
ਹੱਥ ਨੂੰ ਜਾਣਨ ਕਿ ਉਹ ਬਲਵੰਤ ਹੈ ਤਾਂ ਜੋ ਤੁਸੀਂ
ਯਹੋਵਾਹ ਆਪਣੇ ਪਰਮੇਸ਼ੁਰ ਤੋਂ ਸਦਾ ਤੀਕ ਡਰਦੇ
ਰਿਹਾ ਕਰੋ ॥

## ਸੁੰਨਤ ਅਤੇ ਪਸਾਹ

੫ ਤਾਂ ਐਉਂ ਹੋਇਆ ਕਿ ਜਦ ਅਮੋਰੀਆਂ ਦੇ ਸਾਰੇ
ਰਾਜਿਆਂ ਨੇ ਜਿਹੜੇ ਯਰਦਨ ਦੇ ਪਾਰ ਲਹਿੰਦੇ ਪਾਸੇ
ਸਨ ਅਤੇ ਕਨਾਨੀਆਂ ਦੇ ਸਾਰੇ ਰਾਜਿਆਂ ਨੇ ਜਿਹੜੇ
ਸਮੁੰਦਰ ਦੇ ਨੇੜੇ ਸਨ ਸੁਣਿਆ ਕਿ ਯਹੋਵਾਹ ਨੇ
ਇਸਰਾਏਲੀਆਂ ਦੇ ਅੱਗੋਂ ਯਰਦਨ ਦਿਆਂ ਪਾਣੀਆਂ
ਨੂੰ ਸੁਕਾ ਦਿੱਤਾ ਜਦ ਤੀਕ ਓਹ ਪਾਰ ਨਾ ਲੰਘੇ ਤਾਂ
ਉਨ੍ਹਾਂ ਦੇ ਮਨ ਪਾਣੀਓਂ ਪਾਣੀ ਹੋ ਗਏ ਅਤੇ ਉਨ੍ਹਾਂ ਵਿੱਚ
ਇਸਰਾਏਲੀਆਂ ਦੇ ਕਾਰਨ ਹਿੰਮਤ ਨਾ ਰਹੀ ॥

੨ ਉਸ ਵੇਲੇ ਯਹੋਵਾਹ ਨੇ ਯਹੋਸ਼ੁਆ ਨੂੰ ਆਖਿਆ,
ਤੂੰ ਆਪਣੇ ਲਈ ਚਕਮਕ ਪੱਥਰਾਂ ਦੀਆਂ ਛੁਰੀਆਂ
ਬਣਾ ਅਤੇ ਦੂਜੀ ਵਾਰ ਇਸਰਾਏਲੀਆਂ ਦੀ ਸੁੰਨਤ
੩ ਕਰਾ ੦ ਤਾਂ ਯਹੋਸ਼ੁਆ ਨੇ ਚਕਮਕ ਪੱਥਰਾਂ ਦੀਆਂ
ਛੁਰੀਆਂ ਬਣਾਈਆਂ ਅਤੇ ਖਲੜੀਆਂ ਦੇ ਟਿੱਬੇ ਕੋਲ
੪ ਇਸਰਾਏਲੀਆਂ ਦੀ ਸੁੰਨਤ ਕਰਾਈ ੦ ਅਤੇ ਯਹੋਸ਼ੁਆ
ਨੇ ਜੋ ਸੁੰਨਤ ਕਰਾਈ ਉਸ ਦਾ ਕਾਰਨ ਏਹ ਸੀ ਕਿ ਓਹ
ਸਾਰੇ ਲੋਕ ਜਿਹੜੇ ਮਿਸਰ ਤੋਂ ਨਿੱਕਲੇ ਸਨ ਅਰਥਾਤ
ਉਹ ਨਰ ਜਿਹੜੇ ਸਾਰੇ ਜੋਧੇ ਸਨ ਓਹ ਸਾਰੇ ਮਿਸਰੋਂ
ਨਿੱਕਲਣ ਦੇ ਰਾਹ ਵਿੱਚ ਉਜਾੜ ਦੇ ਵਿੱਚਕਾਰ ਮਰ
੫ ਗਏ ਸਨ ੦ ਸਾਰੇ ਲੋਕਾਂ ਦੀ ਜਿਹੜੇ ਨਿੱਕਲੇ ਸਨ
ਸੁੰਨਤ ਹੋ ਚੁੱਕੀ ਸੀ ਪਰ ਜਿੰਨੇ ਲੋਕ ਮਿਸਰ ਤੋਂ
ਨਿੱਕਲਣ ਦੇ ਪਿੱਛੋਂ ਉਜਾੜ ਦੇ ਰਾਹ ਵਿੱਚ ਜੰਮੇ ਉਨ੍ਹਾਂ
੬ ਦੀ ਸੁੰਨਤ ਨਹੀਂ ਹੋਈ ਸੀ ੦ ਕਿਉਂ ਜੋ ਇਸਰਾਏਲੀ
ਚਾਲੀ ਵਰਿਹਾਂ ਤੀਕ ਉਜਾੜ ਵਿੱਚ ਫਿਰਦੇ ਰਹੇ ਜਦ
ਤੀਕ ਸਾਰੀ ਕੌਮ ਦੇ ਜੋਧੇ ਜਿਹੜੇ ਮਿਸਰੋਂ ਨਿੱਕਲੇ ਸਨ
ਨਾਸ ਨਾ ਹੋ ਗਏ ਏਸ ਲਈ ਭਈ ਓਹਨਾਂ ਨੇ ਯਹੋਵਾਹ
ਦੀ ਅਵਾਜ਼ ਨੂੰ ਨਾ ਸੁਣਿਆ ਜਿਨ੍ਹਾਂ ਨਾਲ ਯਹੋਵਾਹ ਨੇ
ਸੌਂਹ ਖਾਧੀ ਸੀ ਕਿ ਉਹ ਓਹਨਾਂ ਨੂੰ ਉਹ ਧਰਤੀ
ਵਿਖਾਵੇਗਾ ਵੀ ਨਹੀਂ ਜਿਹ ਦੀ ਯਹੋਵਾਹ ਨੇ ਓਹਨਾਂ
ਦੇ ਪਿਉ ਦਾਦਿਆਂ ਨਾਲ ਸਾਨੂੰ ਦੇਣ ਦੀ ਸੌਂਹ ਖਾਧੀ
ਸੀ ਅਰਥਾਤ ਇੱਕ ਧਰਤੀ ਜਿਹ ਦੇ ਵਿੱਚ ਦੁੱਧ ਅਤੇ
੭ ਸ਼ਹਿਤ ਵਗਦਾ ਹੈ ੦ ਜਿਹੜੇ ਬਾਲ ਓਹਨਾਂ ਦੇ ਥਾਂ
ਉੱਠੇ ਯਹੋਸ਼ੁਆ ਨੇ ਉਨ੍ਹਾਂ ਦੀ ਸੁੰਨਤ ਕਰਾਈ ਕਿਉਂ ਜੋ
ਓਹ ਅਸੁੰਨਤੀ ਸਨ ਏਸ ਲਈ ਕਿ ਰਾਹ ਦੇ ਵਿੱਚ
੮ ਓਹਨਾਂ ਨੇ ਉਨ੍ਹਾਂ ਦੀ ਸੁੰਨਤ ਨਹੀਂ ਕਰਾਈ ਸੀ ੦ ਅਤੇ
ਐਉਂ ਹੋਇਆ ਕਿ ਜਦ ਸਾਰੀ ਕੌਮ ਦੀ ਸੁੰਨਤ ਕਰ
ਚੁੱਕੇ ਤਾਂ ਜਦ ਤੀਕ ਓਹ ਚੰਗੇ ਨਾ ਹੋਏ ਓਹ ਆਪੋ
੯ ਆਪਣੇ ਥਾਂ ਡੇਰੇ ਵਿੱਚ ਰਹੇ ੦ ਫੇਰ ਯਹੋਵਾਹ ਨੇ
ਯਹੋਸ਼ੁਆ ਨੂੰ ਆਖਿਆ ਕਿ ਅੱਜ ਦੇ ਦਿਨ ਮੈਂ ਤੁਹਾਡੇ
ਉੱਤੋਂ ਮਿਸਰ ਦੀ ਦੂਸ਼ਨਾ ਰੇੜ੍ਹ ਦਿੱਤੀ ਹੈ ਤਾਂ ਹੀ ਉਹ
ਥਾਂ ਅੱਜ ਦੇ ਦਿਨ ਤੀਕ ਗਿਲਗਾਲ ਅਖਵਾਉਂਦਾ
ਹੈ ॥

੧੦ ਫੇਰ ਇਸਰਾਏਲੀਆਂ ਨੇ ਗਿਲਗਾਲ ਵਿੱਚ ਡੇਰੇ
ਕੀਤੇ ਅਤੇ ਉਨ੍ਹਾਂ ਨੇ ਯਰੀਹੋ ਦੇ ਮਦਾਨ ਵਿੱਚ ਉਸ
ਮਹੀਨੇ ਦੀ ਚੌਧਵੀਂ ਤ੍ਰੀਕ ਨੂੰ ਸ਼ਾਮਾਂ ਦੇ ਵੇਲੇ ਪਸਾਹ
੧੧ ਦਾ ਪਰਬ ਮਨਾਇਆ ੦ ਅਤੇ ਪਸਾਹ ਦੇ ਇੱਕ ਦਿਨ
ਪਿੱਛੋਂ ਉਨ੍ਹਾਂ ਨੇ ਉਸ ਦੇਸ ਦੀ ਪੈਦਾਵਾਰ ਤੋਂ ਭੁੱਜੇ ਹੋਏ
੧੨ ਦਾਣੇ ਅਤੇ ਪਤੀਰੀ ਰੋਟੀ ਉੱਸੇ ਦਿਨ ਖਾਧੀ ੦ ਅਤੇ
ਜਦ ਉਨ੍ਹਾਂ ਨੇ ਉਸ ਦੇਸ ਦੀ ਪੈਦਾਵਾਰ ਤੋਂ ਖਾਧਾ ਤਾਂ
ਅਗਲੇ ਦਿਨ ਮੰਨ ਬੰਦ ਹੋ ਗਿਆ । ਫੇਰ ਇਸਰਾ-
ਏਲੀਆਂ ਨੂੰ ਮੰਨ ਕਦੀ ਨਾ ਮਿਲਿਆ ਪਰ ਉਨ੍ਹਾਂ ਉਸ
੧੩ ਵਰਹੇ ਕਨਾਨ ਦੇਸ ਦੀ ਉਤਪਤ ਤੋਂ ਖਾਧਾ ੦ ਅਤੇ
ਐਉਂ ਹੋਇਆ ਕਿ ਜਦ ਯਹੋਸ਼ੁਆ ਯਰੀਹੋ ਦੇ ਕੋਲ
ਸੀ ਅਤੇ ਉਸ ਆਪਣੀਆਂ ਅੱਖੀਆਂ ਉਤਾਹਾਂ ਚੁੱਕ
ਕੇ ਡਿੱਠਾ ਤਾਂ ਵੇਖ, ਇੱਕ ਮਨੁੱਖ ਹੱਥ ਵਿੱਚ ਖੰਡਾ ਸੂਤੀ
ਉਹ ਦੇ ਸਾਹਮਣੇ ਖੜਾ ਸੀ ਤਾਂ ਯਹੋਸ਼ੁਆ ਉਸ ਦੇ
ਕੋਲ ਗਿਆ ਅਤੇ ਉਸ ਨੂੰ ਆਖਿਆ ਕਿ ਤੂੰ ਸਾਡੀ
੧੪ ਵੱਲ ਹੈਂ ਯਾ ਸਾਡੇ ਵੈਰੀਆਂ ਵੱਲ ? ੦ ਉਸ ਆਖਿਆ,
ਨਹੀਂ ਸਗੋਂ ਮੈਂ ਤਾਂ ਏਸ ਵੇਲੇ ਯਹੋਵਾਹ ਦਾ ਸੈਨਾ ਪਤੀ
ਬਣ ਕੇ ਆਇਆ ਹਾਂ ਤਾਂ ਯਹੋਸ਼ੁਆ ਧਰਤੀ ਉੱਤੇ
ਮੂੰਹ ਪਰਨੇ ਡਿੱਗਿਆ ਅਤੇ ਮੱਥਾ ਟੇਕਿਆ ਅਰ ਉਸ
ਨੂੰ ਆਖਿਆ, ਮੇਰਾ ਪ੍ਰਭੁ ਆਪਣੇ ਦਾਸ ਨੂੰ ਕੀ
੧੫ ਆਖਦਾ ਹੈ ? ੦ ਯਹੋਵਾਹ ਦੇ ਸੈਨਾ ਪਤੀ ਨੇ ਯਹੋਸ਼ੁਆ
ਨੂੰ ਆਖਿਆ ਕਿ ਤੂੰ ਆਪਣੇ ਪੈਰੋਂ ਆਪਣੀ ਜੁੱਤੀ
ਲਾਹ ਕਿਉਂ ਜੋ ਜਿੱਥੇ ਤੂੰ ਖੜਾ ਹੈਂ ਉਹ ਥਾਂ ਪਵਿੱਤਰ
ਹੈ ਤਾਂ ਯਹੋਸ਼ੁਆ ਨੇ ਓਵੇਂ ਹੀ ਕੀਤਾ ॥

### ਯਰੀਹੋ ਉੱਤੇ ਫਤਹ

੬ ਯਰੀਹੋ ਇਸਰਾਏਲੀਆਂ ਦੇ ਕਾਰਨ ਵੱਡੀ ਪਕਿ-
ਆਈ ਨਾਲ ਬੰਦ ਕੀਤਾ ਹੋਇਆ ਸੀ, ਨਾ ਤਾਂ ਕੋਈ
ਅੰਦਰ ਆ ਸੱਕਦਾ ਸੀ, ਨਾ ਕੋਈ ਬਾਹਰ ਜਾ ਸੱਕਦਾ
੨ ਸੀ ੦ ਤਾਂ ਯਹੋਵਾਹ ਨੇ ਯਹੋਸ਼ੁਆ ਨੂੰ ਆਖਿਆ ਕਿ
ਵੇਖ ਮੈਂ ਯਰੀਹੋ, ਉਸ ਦੇ ਰਾਜੇ ਅਤੇ ਉਸ ਦੇ ਸੂਰ-
੩ ਬੀਰਾਂ ਨੂੰ ਤੇਰੇ ਹੱਥ ਵਿੱਚ ਦੇ ਦਿੱਤਾ ਹੈ ੦ ਸੋ ਤੁਸੀਂ
ਸਾਰੇ ਜੋਧੇ ਸ਼ਹਿਰ ਨੂੰ ਘੇਰ ਲਓ ਅਤੇ ਇੱਕ ਵੇਰ
ਸ਼ਹਿਰ ਦੇ ਦੁਆਲੇ ਫਿਰੋ ਅਤੇ ਛੇਆਂ ਦਿਨਾਂ ਤੀਕ
੪ ਤੁਸਾਂ ਏਵੇਂ ਹੀ ਕਰਨਾ ੦ ਸੱਤ ਜਾਜਕ ਸੰਦੂਕ ਦੇ
ਅੱਗੇ ਮੇਢੇ ਦਿਆਂ ਸਿੰਙਾਂ ਦੀਆਂ ਸੱਤ ਤੁਰ੍ਹੀਆਂ ਲੈ
ਜਾਣ ਅਤੇ ਤੁਸੀਂ ਸੱਤਵੇਂ ਦਿਨ ਸੱਤ ਵੇਰੀ ਸ਼ਹਿਰ ਦੇ
ਦੁਆਲੇ ਫਿਰਿਓ ਅਤੇ ਜਾਜਕ ਤੁਰ੍ਹੀਆਂ ਵਜਾਉਣ ੦
੫ ਤਾਂ ਐਉਂ ਹੋਵੇਗਾ ਕਿ ਜਦ ਉਹ ਚਿਰ ਤੀਕ ਮੇਢੇ ਦੇ

ਸਿੰਙਾਂ ਦੀਆਂ ਤੁਰੀਆਂ ਵਜਾਉਣ ਅਤੇ ਜਦ ਤੁਸੀਂ
ਤੁਰੀ ਦੀ ਅਵਾਜ਼ ਸੁਣੋ ਤਾਂ ਸਾਰੇ ਲੋਕ ਵੱਡੇ ਜ਼ੋਰ
ਨਾਲ ਜੈ ਕਾਰਾ ਗਜਾਉਣ ਤਾਂ ਸ਼ਹਿਰ ਦਾ ਧੂੜਕੋਟ
ਮੁੱਢ ਤੀਕ ਢਹਿ ਪਵੇਗਾ ਅਤੇ ਪਰਜਾ ਵਿੱਚੋਂ ਹਰ
ਮਨੁੱਖ ਆਪਣੇ ਸਾਹਮਣੇ ਸਿੱਧਾ ਉਤਾਹਾਂ ਜਾਵੇਗਾ ।।
੬ ਤਾਂ ਨੂਨ ਦੇ ਪੁੱਤ੍ਰ ਯਹੋਸ਼ੁਆ ਨੇ ਜਾਜਕਾਂ ਨੂੰ
ਬੁਲਾਇਆ ਅਤੇ ਉਨ੍ਹਾਂ ਨੂੰ ਆਖਿਆ, ਤੁਸੀਂ ਨੇਮ ਦੇ
ਸੰਦੂਕ ਨੂੰ ਚੁੱਕ ਲਓ ਅਤੇ ਸੱਤ ਜਾਜਕ ਮੇਢੇ ਦਿਆਂ
ਸਿੰਙਾਂ ਦੀਆਂ ਸੱਤ ਤੁਰੀਆਂ ਯਹੋਵਾਹ ਦੇ ਸੰਦੂਕ ਦੇ
੭ ਅੱਗੇ ਚੁੱਕ ਲੈਣ ੦ ਫੇਰ ਉਸ ਨੇ ਉਨ੍ਹਾਂ ਲੋਕਾਂ ਨੂੰ
ਆਖਿਆ, ਲੰਘੋ ਅਤੇ ਸ਼ਹਿਰ ਨੂੰ ਘੇਰ ਲਓ ਅਰ
ਸ਼ਸਤਰ ਧਾਰੀ ਯਹੋਵਾਹ ਦੇ ਸੰਦੂਕ ਦੇ ਅੱਗੇ ਲੰਘਣ ।।
੮ ਅਤੇ ਐਉਂ ਹੋਇਆ ਕਿ ਜਦ ਯਹੋਸ਼ੁਆ ਨੇ ਲੋਕਾਂ
ਨੂੰ ਆਖਿਆ ਤਾਂ ਸੱਤ ਜਾਜਕ ਮੇਢੇ ਦਿਆਂ ਸਿੰਙਾਂ
ਦੀਆਂ ਸੱਤ ਤੁਰੀਆਂ ਲੈ ਕੇ ਯਹੋਵਾਹ ਦੇ ਅੱਗੋਂ ਦੀ
ਲੰਘੇ ਅਤੇ ਉਨ੍ਹਾਂ ਨੇ ਤੁਰੀਆਂ ਵਜਾਈਆਂ ਤਾਂ ਯਹੋਵਾਹ
ਦੇ ਨੇਮ ਦਾ ਸੰਦੂਕ ਉਨ੍ਹਾਂ ਦੇ ਮਗਰ ਆਉਂਦਾ ਸੀ ੦
੯ ਅਤੇ ਸ਼ਸਤਰ ਧਾਰੀ ਜਾਜਕਾਂ ਦੇ ਜਿਹੜੇ ਤੁਰੀਆਂ
ਵਜਾਉਂਦੇ ਸਨ ਅੱਗੇ ਅੱਗੇ ਤੁਰੇ ਜਾਂਦੇ ਸਨ ਅਤੇ
ਪਿਛਲੇ ਸੰਦੂਕ ਦੇ ਮਗਰ ਮਗਰ ਤੁਰੇ ਆਉਂਦੇ ਸਨ
੧੦ ਜਦ ਉਹ ਜਾਂਦੇ ਜਾਂਦੇ ਤੁਰੀਆਂ ਵਜਾਉਂਦੇ ਸਨ ੦ ਤਾਂ
ਯਹੋਸ਼ੁਆ ਨੇ ਲੋਕਾਂ ਨੂੰ ਹੁਕਮ ਦਿੱਤਾ ਕਿ ਤੁਸਾਂ ਜੈ ਕਾਰਾ
ਨਾ ਗਜਾਉਣਾ ਅਤੇ ਨਾ ਹੀ ਤਹਾਡੀ ਅਵਾਜ਼ ਸੁਣਾਈ
ਦੇਵੇ ਅਤੇ ਤੁਹਾਡੇ ਮੂੰਹੋਂ ਕੋਈ ਗੱਲ ਨਾ ਨਿੱਕਲੇ ਜਿਸ
ਦਿਨ ਤੀਕ ਕਿ ਮੈਂ ਤੁਹਾਨੂੰ ਜੈ ਕਾਰਾ ਗਜਾਉਣ ਨੂੰ ਨਾ
੧੧ ਆਖਾਂ, ਤਦ ਤੁਸੀਂ ਜੈ ਕਾਰਾ ਗਜਾਇਓ ੦ ਉਪਰੰਤ
ਯਹੋਵਾਹ ਦਾ ਸੰਦੂਕ ਸ਼ਹਿਰ ਦੇ ਦੁਆਲੇ ਇੱਕ ਵੇਰ
ਭੌਂ ਆਇਆ ਤਾਂ ਉਹ ਡੇਰੇ ਵਿੱਚ ਮੁੜ ਆਏ ਅਤੇ
ਡੇਰੇ ਵਿੱਚ ਰਾਤ ਰਹੇ ।।
੧੨ ਤਾਂ ਯਹੋਸ਼ੁਆ ਤੜਕੇ ਉੱਠਿਆ ਅਤੇ ਜਾਜਕਾਂ ਨੇ
੧੩ ਯਹੋਵਾਹ ਦਾ ਸੰਦੂਕ ਚੁੱਕ ਲਿਆ ੦ ਅਤੇ ਸੱਤ
ਜਾਜਕ ਮੇਢੇ ਦੇ ਸਿੰਙਾਂ ਦੀਆਂ ਸੱਤ ਤੁਰੀਆਂ ਲਈ
ਯਹੋਵਾਹ ਦੇ ਸੰਦੂਕ ਦੇ ਅੱਗੇ ਅੱਗੇ ਤੁਰੇ ਜਾਂਦੇ ਸਨ
ਅਤੇ ਤੁਰੀਆਂ ਵਜਾਉਂਦੇ ਜਾਂਦੇ ਸਨ ਅਤੇ ਸ਼ਸਤਰ
ਧਾਰੀ ਉਨ੍ਹਾਂ ਦੇ ਅੱਗੇ ਤੁਰੇ ਜਾਂਦੇ ਸਨ । ਪਿੱਛਲੇ
ਯਹੋਵਾਹ ਦੇ ਸੰਦੂਕ ਦੇ ਮਗਰ ਮਗਰ ਤੁਰੇ ਜਾਂਦੇ ਸਨ
੧੪ ਅਤੇ ਉਹ ਤੁਰੀਆਂ ਵਜਾਉਂਦੇ ਜਾਂਦੇ ਸਨ ੦ ਉਹ ਦੂਜੇ
ਦਿਨ ਫੇਰ ਇੱਕ ਵੇਰੀ ਸ਼ਹਿਰ ਦੇ ਦੁਆਲੇ ਫਿਰੇ ਅਤੇ
ਡੇਰੇ ਵਿੱਚ ਮੁੜ ਆਏ । ਇਉਂ ਉਨ੍ਹਾਂ ਨੇ ਛੇ ਦਿਨ
੧੫ ਤੀਕ ਕੀਤਾ ੦ ਅਤੇ ਐਉਂ ਹੋਇਆ ਕਿ ਸੱਤਵੇਂ ਦਿਨ
ਉਹ ਤੜਕੇ ਹੀ ਦਿਨ ਚੜ੍ਹਨ ਦੇ ਵੇਲੇ ਉੱਠੇ ਅਤੇ
ਓਵੇਂ ਹੀ ਸ਼ਹਿਰ ਦੇ ਦੁਆਲੇ ਸੱਤ ਵੇਰ ਫਿਰੇ । ਨਿਰਾ
ਉੱਸੇ ਦਿਨ ਉਹ ਸ਼ਹਿਰ ਦੇ ਦੁਆਲੇ ਸੱਤ ਵੇਰ
੧੬ ਫਿਰੇ ੦ ਤਾਂ ਸੱਤਵੀਂ ਵਾਰ ਐਉਂ ਹੋਇਆ ਕਿ ਜਦ
ਜਾਜਕਾਂ ਨੇ ਤੁਰੀਆਂ ਵਜਾਈਆਂ ਤਾਂ ਯਹੋਸ਼ੁਆ ਨੇ
ਲੋਕਾਂ ਨੂੰ ਆਖਿਆ, ਜੈ ਕਾਰਾ ਗਜਾਓ ! ਕਿਉਂ
ਜੋ ਯਹੋਵਾਹ ਨੇ ਏਹ ਸ਼ਹਿਰ ਤੁਹਾਨੂੰ ਦੇ ਦਿੱਤਾ ਹੈ ! ੦
੧੭ ਏਹ ਸ਼ਹਿਰ ਅਤੇ ਜੋ ਕੁਝ ਉਸ ਦੇ ਵਿੱਚ ਹੈ ਯਹੋਵਾਹ
ਲਈ ਅਰਪਣ ਕੀਤਾ ਜਾਵੇਗਾ ਪਰ ਨਿਰੀ ਰਾਹਾਬ
ਬੇਸਵਾ ਅਤੇ ਜੋ ਕੋਈ ਉਸ ਦੇ ਘਰ ਵਿੱਚ ਹਨ
ਜੀਉਂਦੇ ਰਹਿਣਗੇ ਕਿਉਂ ਜੋ ਉਸ ਓਹਨਾਂ ਹਲਕਾ-
ਰਿਆਂ ਨੂੰ ਲੁਕਾਇਆ ਸੀ ਜਿਨ੍ਹਾਂ ਨੂੰ ਅਸਾਂ ਘੱਲਿਆ
੧੮ ਸੀ ੦ ਪਰ ਤੁਸੀਂ ਵੱਡੇ ਜਤਨ ਨਾਲ ਆਪਣੇ ਆਪ ਨੂੰ
ਮਨਸੀਆਂ ਹੋਈਆਂ ਚੀਜ਼ਾਂ ਤੋਂ ਬਚਾ ਰੱਖਿਓ ਮਤੇ ਤੁਸੀਂ
ਅਰਪਣ ਕੀਤੇ ਹੋਏ ਵਿੱਚੋਂ ਲਓ ਅਤੇ ਇਉਂ ਤੁਸੀਂ
ਇਸਰਾਏਲ ਦੇ ਡੇਰੇ ਨੂੰ ਸਰਾਪੀ ਬਣਾਓ ਅਤੇ ਉਸ ਨੂੰ
੧੯ ਦੁਖ ਦਿਓ ੦ ਸਾਰੀ ਚਾਂਦੀ, ਸੋਨਾ, ਪਿੱਤ੍ਲ ਅਤੇ ਲੋਹੇ
ਦੇ ਸਾਰੇ ਭਾਂਡੇ ਯਹੋਵਾਹ ਲਈ ਪਵਿੱਤਰ ਹਨ ਸੋ ਉਹ
੨੦ ਯਹੋਵਾਹ ਦੇ ਖ਼ਜ਼ਾਨੇ ਵਿੱਚ ਪਾਏ ਜਾਣਗੇ ੦ ਲੋਕਾਂ ਨੇ
ਜੈ ਕਾਰਾ ਗਜਾਇਆ ਅਤੇ ਜਾਜਕਾਂ ਨੇ ਤੁਰੀਆਂ
ਵਜਾਈਆਂ ਤਾਂ ਐਉਂ ਹੋਇਆ ਕਿ ਜਦ ਲੋਕਾਂ ਨੇ
ਤੁਰੀਆਂ ਦੀ ਅਵਾਜ਼ ਸੁਣੀ ਅਤੇ ਲੋਕ ਗੱਜ ਕੇ ਜੈ
ਕਾਰਾ ਬੋਲੇ ਤਾਂ ਧੂੜਕੋਟ ਮੁੱਢ ਤੀਕ ਢੇਹ ਗਿਆ
ਐਥੋਂ ਤੀਕ ਕਿ ਲੋਕਾਂ ਵਿੱਚੋਂ ਹਰ ਮਨੁੱਖ ਆਪਣੇ
ਸਾਹਮਣੇ ਸਿੱਧਾ ਸ਼ਹਿਰ ਵਿੱਚ ਜਾ ਵੜਿਆ ਸੋ ਸ਼ਹਿਰ
੨੧ ਨੂੰ ਲੈ ਲਿਆ ੦ ਅਤੇ ਉਨ੍ਹਾਂ ਨੇ ਓਹਨਾਂ ਸਭਨਾਂ ਨੂੰ
ਜਿਹੜੇ ਸ਼ਹਿਰ ਵਿੱਚ ਸਨ ਕੀ ਮਨੁੱਖ ਕੀ ਤੀਵੀਂ, ਕੀ
ਜੁਆਨ ਕੀ ਬੁੱਢਾ, ਕੀ ਬਲਦ ਕੀ ਭੇਡ ਕੀ ਖੋਤਾ,
ਤੇਗ ਦੀ ਧਾਰ ਨਾਲ ਅਰਪਣ ਕਰ ਲਿਆ ।।
੨੨ ਪਰ ਯਹੋਸ਼ੁਆ ਨੇ ਉਨ੍ਹਾਂ ਦੋਹਾਂ ਮਨੁੱਖਾਂ ਨੂੰ ਜਿਹੜੇ
ਉਸ ਦੇਸ ਦਾ ਖੋਜ ਕੱਢਣ ਗਏ ਸਨ ਆਖਿਆ ਕਿ
ਉਸ ਬੇਸਵਾ ਦੇ ਘਰ ਜਾਓ ਅਤੇ ਉਸ ਤੀਵੀਂ ਨੂੰ ਅਰ

ਜੋ ਕੁਝ ਉਸ ਦਾ ਹੈ ਬਾਹਰ ਲੈ ਆਉ ਜਿਵੇਂ ਤੁਸਾਂ ਉਸ
੨੩ ਨਾਲ ਸੌਂਹ ਖਾਧੀ ਸੀ ੦ ਤਾਂ ਉਹ ਜੁਆਨ ਖੋਜੀ ਅੰਦਰ
ਗਏ ਅਤੇ ਰਾਹਾਬ ਨੂੰ ਉਸ ਦੇ ਪਿਤਾ, ਮਾਤਾ ਅਤੇ
ਭਰਾਵਾਂ ਨੂੰ ਅਤੇ ਉਸ ਦੇ ਨਿੱਕੜ ਸੁੱਕੜ ਨੂੰ ਬਾਹਰ ਲੈ
ਆਏ, ਨਾਲੇ ਉਸ ਦਾ ਸਾਰਾ ਟੱਬਰ ਵੀ ਬਾਹਰ ਲੈ
ਆਂਦਾ ਅਤੇ ਉਸ ਨੂੰ ਇਸਰਾਏਲੀਆਂ ਦੇ ਡੇਰੇ ਦੇ
੨੪ ਬਾਹਰ ਰੱਖਿਆ ੦ ਫੇਰ ਉਨ੍ਹਾਂ ਨੇ ਉਸ ਸ਼ਹਿਰ ਨੂੰ ਅਤੇ
ਜੋ ਕੁਝ ਉਸ ਵਿੱਚ ਸੀ ਸਾੜ ਸੁੱਟਿਆ ਪਰ ਚਾਂਦੀ,
ਸੋਨਾ, ਪਿੱਤਲ ਅਤੇ ਲੋਹੇ ਦੇ ਭਾਂਡੇ ਯਹੋਵਾਹ ਦੇ ਘਰ
੨੫ ਦੇ ਖ਼ਜ਼ਾਨੇ ਵਿੱਚ ਰੱਖ ਦਿੱਤੇ ੦ ਤਾਂ ਯਹੋਸ਼ੁਆ ਨੇ
ਰਾਹਾਬ ਬੇਸਵਾ ਦੀ ਅਤੇ ਉਸ ਦੇ ਪਿਉ ਦੇ ਟੱਬਰ ਦੀ
ਓਹਨਾਂ ਸਭਨਾਂ ਸਣੇ ਜਿਹੜੇ ਉਸ ਦੇ ਸਨ ਜਾਨ ਬਚਾ
ਦਿੱਤੀ ਅਤੇ ਉਸ ਦੀ ਵੱਸੋਂ ਅੱਜ ਤੀਕ ਇਸਰਾਏਲ
ਦੇ ਵਿੱਚ ਹੈ ਇਸ ਲਈ ਕਿ ਜਿਨ੍ਹਾਂ ਹਲਕਾਰਿਆਂ ਨੂੰ
ਯਹੋਸ਼ੁਆ ਨੇ ਯਰੀਹੋ ਦੀ ਖੋਜ ਕੱਢਣ ਨੂੰ ਘੱਲਿਆ
੨੬ ਸੀ ਉਸ ਨੇ ਲੁਕਾਇਆ ਸੀ ੦ ਤਾਂ ਯਹੋਸ਼ੁਆ ਨੇ ਉਸ
ਵੇਲੇ ਸੌਂਹ ਖਾਧੀ ਸੀ ਭਈ ਜੋ ਮਨੁੱਖ ਉੱਠ ਕੇ ਏਸ
ਸ਼ਹਿਰ ਯਰੀਹੋ ਨੂੰ ਫੇਰ ਬਣਾਵੇ ਉਹ ਯਹੋਵਾਹ ਦੇ
ਅੱਗੇ ਸਰਾਪੀ ਹੋਵੇ । ਉਹ ਆਪਣੇ ਪਲੋਠੇ ਉੱਤੇ ਉਹ
ਦੀ ਨਿਉਂ ਰੱਖੇਗਾ ਅਤੇ ਆਪਣੇ ਛੋਟੇ ਪੁੱਤ੍ਰ ਉੱਤੇ ਉਹ
੨੭ ਦਾ ਬੂਹਾ ਲਾਵੇਗਾ ! ੦ ਪਰ ਯਹੋਵਾਹ ਯਹੋਸ਼ੁਆ
ਦੇ ਅੰਗ ਸੰਗ ਸੀ ਅਤੇ ਉਸ ਦੀ ਧੁੰਮ ਸਾਰੇ ਦੇਸ
ਵਿੱਚ ਪੈ ਗਈ ॥

## ਆਕਾਨ ਦਾ ਪਾਪ

੭ ਪਰ ਇਸਰਾਏਲੀਆਂ ਨੇ ਮਣਸੀ ਹੋਈ ਚੀਜ਼ ਵਿਖੇ
ਅਪਰਾਧ ਕੀਤਾ ਕਿਉਂ ਜੋ ਜ਼ਰਹ ਦੇ ਪੜਪੋਤੇ ਜ਼ਬਦੀ
ਦੇ ਪੋਤੇ ਅਤੇ ਕਰਮੀ ਦੇ ਪੁੱਤ੍ਰ ਆਕਾਨ ਨੇ ਜਿਹੜਾ
ਯਹੂਦਾਹ ਦੇ ਗੋਤ ਦਾ ਸੀ ਉਸ ਮਣਸੀ ਹੋਈ ਚੀਜ਼
ਵਿੱਚੋਂ ਕੁਝ ਲਿਆ ਅਤੇ ਯਹੋਵਾਹ ਦਾ ਕ੍ਰੋਧ
੨ ਇਸਰਾਏਲੀਆਂ ਉੱਤੇ ਭੜਕਾਇਆ ੦ ਤਾਂ ਯਹੋਸ਼ੁਆ
ਨੇ ਯਰੀਹੋ ਤੋਂ ਅਈ ਨੂੰ ਜਿਹੜੀ ਬੈਤ-ਆਵਨ ਦੇ ਕੋਲ
ਬੈਤ-ਏਲ ਦੇ ਚੜ੍ਹਦੀ ਵੱਲ ਹੈ ਮਨੁੱਖ ਘੱਲੇ ਅਤੇ
ਓਹਨਾਂ ਨੂੰ ਆਖਿਆ, ਉਤਾਹਾਂ ਜਾ ਕੇ ਉਸ ਦੇਸ ਦਾ
ਖੋਜ ਕੱਢ ਲਿਆਓ । ਉਪਰੰਤ ਓਹ ਮਨੁੱਖ ਗਏ ਅਤੇ
੩ ਅਈ ਦਾ ਖੋਜ ਕੱਢਿਆ ੦ ਤਾਂ ਓਹਨਾਂ ਨੇ ਯਹੋਸ਼ੁਆ
ਕੋਲ ਮੁੜ ਆਣ ਕੇ ਉਹ ਨੂੰ ਆਖਿਆ, ਸਾਰੇ ਲੋਕ
ਉਤਾਹਾਂ ਨਾ ਜਾਣ ਪਰ ਕੇਵਲ ਦੋ ਤਿੰਨ ਹਜ਼ਾਰ ਮਨੁੱਖ
ਉਤਾਹਾਂ ਜਾ ਕੇ ਅਈ ਨੂੰ ਮਾਰ ਲੈਣ । ਸਾਰਿਆਂ ਲੋਕਾਂ
ਨੂੰ ਘੱਲਣ ਦੀ ਖੇਚਲ ਨਾ ਕਰੋ ਕਿਉਂ ਜੋ ਓਹ ਥੋੜੇ
੪ ਜੇਹੇ ਹਨ ੦ ਸੋ ਲੋਕਾਂ ਵਿੱਚੋਂ ਤਿੰਨ ਕੁ ਹਜ਼ਾਰ ਉੱਪਰ
ਉਤਾਹਾਂ ਗਏ ਅਤੇ ਅਈ ਦੇ ਮਨੁੱਖਾਂ ਦੇ ਅੱਗੋਂ ਨੱਠ
੫ ਆਏ ੦ ਅਤੇ ਅਈ ਵਾਲਿਆਂ ਨੇ ਉਨ੍ਹਾਂ ਵਿੱਚੋਂ
ਛੱਤੀਕ ਮਨੁੱਖ ਮਾਰ ਮੁਕਾਏ ਅਤੇ ਫਾਟਕ ਦੇ ਅੱਗੇ
ਲੈ ਕੇ ਸਬਾਰੀਮ ਤੀਕ ਉਨ੍ਹਾਂ ਦੇ ਪਿੱਛੇ ਆਏ ਅਤੇ
ਉਨ੍ਹਾਂ ਨੂੰ ਹਠਾੜ ਵਿੱਚ ਮਾਰਿਆ ਤਾਂ ਲੋਕਾਂ ਦੇ ਮਨ
ਢਲ ਗਏ ਅਤੇ ਪਾਣੀਓਂ ਪਾਣੀ ਹੋ ਗਏ ॥
੬ ਤਾਂ ਯਹੋਸ਼ੁਆ ਨੇ ਆਪਣੇ ਕੱਪੜੇ ਪਾੜੇ ਅਤੇ
ਯਹੋਵਾਹ ਦੇ ਸੰਦੂਕ ਦੇ ਅੱਗੇ ਸ਼ਾਮਾਂ ਤੀਕ ਮੂੰਹ ਪਰਨੇ
ਧਰਤੀ ਉੱਤੇ ਪਿਆ ਰਿਹਾ, ਉਹ ਅਤੇ ਇਸਰਾਏਲ
ਦੇ ਬਜ਼ੁਰਗ ਵੀ ਅਤੇ ਉਨ੍ਹਾਂ ਆਪਣਿਆਂ ਸਿਰਾਂ ਵਿੱਚ
੭ ਧੂੜ ਪਾ ਲਈ ੦ ਤਾਂ ਯਹੋਸ਼ੁਆ ਨੇ ਆਖਿਆ, ਹਾਏ
ਪ੍ਰਭੁ ਯਹੋਵਾਹ, ਕੀ ਤੂੰ ਏਹਨਾਂ ਲੋਕਾਂ ਨੂੰ ਇਸ ਕਾਰਨ
ਯਰਦਨ ਤੋਂ ਪਾਰ ਲਿਆਇਆ ਹੈਂ ਕਿ ਅਮੋਰੀਆਂ
ਦੇ ਹੱਥ ਵਿੱਚ ਸਾਨੂੰ ਦੇ ਕੇ ਸਾਡਾ ਸੱਤਿਆ ਨਾਸ
ਕਰਾਏਂ ? ਚੰਗਾ ਹੀ ਹੁੰਦਾ ਜੇ ਅਸੀਂ ਸੰਤੋਖ ਕਰਦੇ
੮ ਅਤੇ ਯਰਦਨ ਦੇ ਉਸ ਪਾਸੇ ਹੀ ਵੱਸੇ ਰਹਿੰਦੇ ੦ ਹੇ
ਪ੍ਰਭੁ, ਮੈਂ ਹੁਣ ਕੀ ਆਖਾਂ ਜਦ ਇਸਰਾਏਲ ਨੇ
ਆਪਣੇ ਵੈਰੀਆਂ ਦੇ ਅੱਗੋਂ ਪਿੱਠ ਭੁਆਂ ਲਈ
੯ ਹੈ ? ੦ ਕਨਾਨੀ ਅਤੇ ਸਾਰੇ ਏਸ ਦੇਸ ਦੇ ਵਸਨੀਕ
ਸੁਣਨਗੇ ਅਤੇ ਓਹ ਸਾਨੂੰ ਘੇਰ ਲੈਣਗੇ ਅਤੇ ਓਹ
ਸਾਡਾ ਨਾਉਂ ਧਰਤੀ ਉੱਤੋਂ ਮਿਟਾ ਦੇਣਗੇ ਤਾਂ ਤੂੰ
ਆਪਣੇ ਵੱਡੇ ਨਾਮ ਲਈ ਕੀ ਕਰੇਂਗਾ ? ॥
੧੦ ਤਾਂ ਯਹੋਵਾਹ ਨੇ ਯਹੋਸ਼ੁਆ ਨੂੰ ਆਖਿਆ, ਤੂੰ ਉੱਠ
੧੧ ਖਲੋ ! ਕਿਉਂ ਮੂੰਹ ਪਰਨੇ ਪਿਆ ਹੈਂ ? ੦ ਇਸਰਾਏਲ
ਨੇ ਪਾਪ ਕੀਤਾ ਹੈ । ਹਾਂ, ਉਨ੍ਹਾਂ ਨੇ ਮੇਰੇ ਨੇਮ ਦਾ ਜਿਹ
ਦਾ ਉਨ੍ਹਾਂ ਨੂੰ ਹੁਕਮ ਦਿੱਤਾ ਸੀ ਉਲੰਘਣ ਕੀਤਾ ਹੈ
ਹਾਂ, ਉਨ੍ਹਾਂ ਨੇ ਮਣਸੀਆਂ ਹੋਈਆਂ ਚੀਜ਼ਾਂ ਵਿੱਚੋਂ ਕੁਝ
ਲੈ ਲਈਆਂ ਹਨ ਅਤੇ ਚੁਰਾ ਲਈਆਂ ਹਨ ਅਤੇ ਧੋਖਾ
ਵੀ ਕੀਤਾ ਹੈ ਅਤੇ ਆਪਣੇ ਨਿੱਕ ਸੁੱਕ ਵਿੱਚ ਰਲਾ
੧੨ ਲਈਆਂ ਹਨ ੦ ਏਸੇ ਲਈ ਇਸਰਾਏਲੀ ਆਪਣੇ
ਵੈਰੀਆਂ ਦੇ ਅੱਗੇ ਖਲੋ ਨਾ ਸੱਕੇ ਸਗੋਂ ਵੈਰੀਆਂ ਦੇ

ਅੱਗੋਂ ਪਿੱਠ ਭੁਆਈ ਕਿਉ ਜੋ ਓਹ ਸਰਾਪੇ ਗਏ
ਸਨ । ਸੋ ਹੁਣ ਮੈਂ ਅੱਗੇ ਨੂੰ ਤੁਹਾਡੇ ਨਾਲ ਨਾ ਹੋਵਾਂਗਾ
ਜਦ ਤੀਕ ਤੁਸੀਂ ਉਸ ਮਣਸੀ ਹੋਈ ਚੀਜ਼ ਨੂੰ
੧੩ ਆਪਣੇ ਵਿੱਚੋਂ ਨਾਸ ਨਾ ਕਰ ਸੁੱਟੋ ੦ ਉੱਠ ਅਤੇ
ਲੋਕਾਂ ਨੂੰ ਪਵਿੱਤਰ ਕਰ ਅਤੇ ਤੂੰ ਆਖ ਕਿ ਆਪਣੇ
ਆਪ ਨੂੰ ਭਲਕੇ ਲਈ ਪਵਿੱਤਰ ਕਰੋ ਕਿਉਂ ਜੋ
ਯਹੋਵਾਹ ਇਸਰਾਏਲ ਦਾ ਪਰਮੇਸ਼ੁਰ ਇਉਂ ਆਖਦਾ
ਹੈ ਕਿ ਹੇ ਇਸਰਾਏਲ ਤੁਹਾਡੇ ਵਿੱਚ ਮਣਸੀ ਹੋਈ
ਚੀਜ਼ ਹੈ । ਤੁਸੀਂ ਆਪਣੇ ਵੈਰੀਆਂ ਦੇ ਸਾਹਮਣੇ ਖਲੋ
ਨਾ ਸੱਕੋਗੇ ਜਦ ਤੀਕ ਤੁਸੀਂ ਉਸ ਮਣਸੀ ਹੋਈ ਚੀਜ਼
੧੪ ਨੂੰ ਆਪਣੇ ਵਿੱਚੋਂ ਕੱਢ ਨਾ ਦਿਓ ੦ ਸੋ ਤੁਸੀਂ
ਸਵੇਰ ਦੇ ਵੇਲੇ ਆਪ ਆਪਣੇ ਗੋਤਾਂ ਅਨੁਸਾਰ ਨੇੜੇ
ਕੀਤੇ ਜਾਓਗੇ ਅਤੇ ਇਉਂ ਹੋਵੇਗਾ ਕਿ ਉਹ ਗੋਤ ਜਿਹ
ਨੂੰ ਯਹੋਵਾਹ ਫੜੇਗਾ ਆਪਣੀਆਂ ਮੂੰਹੀਆਂ ਅਨੁਸਾਰ
ਨੇੜੇ ਆਵੇ ਅਤੇ ਜਿਸ ਮੂੰਹੀਂ ਨੂੰ ਯਹੋਵਾਹ ਫੜੇਗਾ
ਉਹ ਆਪਣੇ ਘਰਾਣਿਆਂ ਅਨੁਸਾਰ ਨੇੜੇ ਆਵੇ ਅਤੇ
ਜਿਸ ਘਰਾਣੇ ਨੂੰ ਯਹੋਵਾਹ ਫੜੇਗਾ ਉਹ ਮਨੁੱਖ ਮਨੁੱਖ
੧੫ ਕਰਕੇ ਨੇੜੇ ਆਵੇ ੦ ਅਤੇ ਐਉਂ ਹੋਵੇਗਾ ਕਿ ਜੋ
ਮਣਸੀ ਹੋਈ ਚੀਜ਼ ਨਾਲ ਫੜਿਆ ਜਾਵੇ ਉਹ
ਆਪਣੇ ਸਰਬੰਸ ਸਮੇਤ ਅੱਗ ਵਿੱਚ ਸਾੜਿਆ
ਜਾਵੇਗਾ ਕਿਉਂ ਜੋ ਉਸ ਨੇ ਯਹੋਵਾਹ ਦੇ ਨੇਮ ਦਾ
ਉਲੰਘਣ ਕੀਤਾ ਅਤੇ ਇਸਰਾਏਲ ਵਿੱਚ ਮੂਰਖਤਾਈ
ਕੀਤੀ ਹੈ ॥

੧੬ ਤਾਂ ਯਹੋਸ਼ੁਆ ਸਵੇਰ ਦੇ ਵੇਲੇ ਉੱਠਿਆ ਅਤੇ
ਇਸਰਾਏਲ ਨੂੰ ਗੋਤਾਂ ਅਨੁਸਾਰ ਨੇੜੇ ਲਿਆਇਆ ਤਾਂ
੧੭ ਯਹੂਦਾਹ ਦਾ ਗੋਤ ਫੜਿਆ ਗਿਆ ੦ ਅਤੇ
ਯਹੂਦਾਹ ਦੀਆਂ ਮੂੰਹੀਆਂ ਨੂੰ ਨੇੜੇ ਆਂਦਾ ਤਾਂ
ਜ਼ਰਾਹੀਆਂ ਦੀ ਮੂੰਹੀਂ ਫੜੀ ਗਈ । ਜ਼ਰਾਹੀ ਦੀ
ਮੂੰਹੀਂ ਦੇ ਮਨੁੱਖ ਮਨੁੱਖ ਕਰਕੇ ਨੇੜੇ ਲਿਆਇਆ ਤਾਂ
੧੮ ਜ਼ਬਦੀ ਫੜਿਆ ਗਿਆ ੦ ਤਾਂ ਉਸ ਦੇ ਘਰਾਣੇ ਦਾ
ਮਨੁੱਖ ਮਨੁੱਖ ਕਰਕੇ ਨੇੜੇ ਲਿਆਇਆ ਤਾਂ ਯਹੂਦਾਹ
ਦੇ ਗੋਤ ਦਾ ਜ਼ਰਹ ਦਾ ਪੜਪੋਤਾ ਜ਼ਬਦੀ ਦਾ ਪੋਤਾ
ਅਤੇ ਕਰਮੀ ਦਾ ਪੁੱਤ੍ਰ ਆਕਾਨ ਫੜਿਆ ਗਿਆ ੦
੧੯ ਤਾਂ ਯਹੋਸ਼ੁਆ ਨੇ ਅਕਾਨ ਨੂੰ ਆਖਿਆ, ਹੇ ਮੇਰੇ ਪੁੱਤ੍ਰ,
ਯਹੋਵਾਹ ਇਸਰਾਏਲ ਦੇ ਪਰਮੇਸ਼ੁਰ ਦੀ ਮਹਿਮਾ ਕਰ
ਅਤੇ ਉਸ ਨੂੰ ਵਡਿਆਈ ਦੇਹ ਅਤੇ ਤੂੰ ਹੁਣ ਮੈਨੂੰ ਦੱਸ
੨੦ ਭਈ ਤੈਂ ਕੀ ਕੀਤਾ ਹੈ ਅਤੇ ਮੈਥੋਂ ਲੁਕਾ ਨਾ ੦ ਤਾਂ
ਆਕਾਨ ਨੇ ਯਹੋਸ਼ੁਆ ਨੂੰ ਉੱਤਰ ਦਿੱਤਾ ਕਿ ਮੈਂ ਸੱਚ
ਮੁੱਚ ਯਹੋਵਾਹ ਇਸਰਾਏਲ ਦੇ ਪਰਮੇਸ਼ੁਰ ਦਾ ਪਾਪ
੨੧ ਕੀਤਾ ਹੈ ਅਤੇ ਮੈਂ ਐਉਂ ਐਉਂ ਕੀਤਾ ਹੈ ੦ ਮੈਂ ਲੁੱਟ
ਵਿੱਚ ਇੱਕ ਸ਼ਿਨਆਰ ਦੇਸ ਦਾ ਸੋਹਣਾ ਚੋਗਾ ਡਿੱਠਾ
ਅਤੇ ਦੋ ਸੌ ਰਪਏ ਚਾਂਦੀ ਅਤੇ ਪੰਜਾਹ ਤੋਲਾ ਤੋਲ
ਵਿੱਚ ਸੋਨੇ ਦੀ ਇੱਕ ਇੱਟ ਤਾਂ ਮੈਨੂੰ ਲੋਭ ਆ ਗਿਆ
ਅਤੇ ਮੈਂ ਉਹਨਾਂ ਨੂੰ ਚੁੱਕ ਲਿਆ ਅਤੇ ਵੇਖ ਓਹ ਤੰਬੂ
ਦੇ ਵਿੱਚਕਾਰ ਧਰਤੀ ਵਿੱਚ ਦੱਬੇ ਹੋਏ ਹਨ ਅਤੇ
੨੨ ਚਾਂਦੀ ਉਸ ਦੇ ਹੇਠ ਹੈ ੦ ਤਾਂ ਯਹੋਸ਼ੁਆ ਨੇ ਹਲਕਾਰੇ
ਘੱਲੇ । ਓਹ ਤੰਬੂ ਵੱਲ ਭੱਜ ਕੇ ਗਏ ਅਤੇ ਵੇਖੋ ਉਹ
ਤੰਬੂ ਵਿੱਚ ਦੱਬਿਆ ਹੋਇਆ ਸੀ ਅਤੇ ਚਾਂਦੀ ਉਹ
੨੩ ਦੇ ਹੇਠ ਸੀ ੦ ਓਹ ਉਹਨਾਂ ਨੂੰ ਤੰਬੂ ਵਿੱਚੋਂ ਕੱਢ ਕੇ
ਯਹੋਸ਼ੁਆ ਅਤੇ ਸਾਰੇ ਇਸਰਾਏਲੀਆਂ ਦੇ ਸਾਹਮਣੇ
ਲੈ ਆਏ ਅਤੇ ਉਹਨਾਂ ਨੂੰ ਯਹੋਵਾਹ ਦੇ ਸਨਮੁਖ ਰੱਖ
੨੪ ਦਿੱਤਾ ੦ ਤਾਂ ਯਹੋਸ਼ੁਆ ਨੇ ਸਾਰੇ ਇਸਰਾਏਲ ਸਣੇ
ਜ਼ਰਹ ਦੇ ਪੁੱਤ੍ਰ ਆਕਾਨ ਨੂੰ ਅਤੇ ਚਾਂਦੀ, ਚੋਗਾ ਅਤੇ
ਸੋਨੇ ਦੀ ਇੱਟ ਨੂੰ ਅਤੇ ਉਹ ਦੇ ਪੁੱਤ੍ਰਾਂ ਧੀਆਂ, ਉਹ ਦੇ
ਬੂਲਦ, ਖੋਤੇ, ਉਹ ਦੀਆਂ ਭੇਡਾਂ, ਉਹ ਦਾ ਤੰਬੂ ਅਤੇ
ਉਹ ਦਾ ਸਾਰਾ ਮਾਲ ਲੈ ਲਿਆ ਅਤੇ ਆਕੋਰ ਦੀ
੨੫ ਖੱਡ ਵਿੱਚ ਉਤਾਹਾਂ ਲੈ ਆਏ ੦ ਤਾਂ ਯਹੋਸ਼ੁਆ ਨੇ
ਆਖਿਆ, ਤੂੰ ਸਾਨੂੰ ਕਿਉਂ ਦੁਖ ਦਿੱਤਾ ? ਯਹੋਵਾਹ
ਅੱਜ ਦੇ ਦਿਨ ਤੈਨੂੰ ਦੁਖ ਦੇਵੇਗਾ ਤਾਂ ਸਾਰੇ
ਇਸਰਾਏਲੀਆਂ ਨੇ ਉਹ ਨੂੰ ਪੱਥਰਾਓ ਕੀਤਾ ਅਤੇ
ਪੱਥਰਾਓ ਦੇ ਪਿੱਛੋਂ ਉਹ ਨੂੰ ਅੱਗ ਵਿੱਚ ਸਾੜ
੨੬ ਸੁੱਟਿਆ ੦ ਅਤੇ ਉਨ੍ਹਾਂ ਨੇ ਉਹ ਦੇ ਉੱਤੇ ਪੱਥਰਾਂ ਦਾ
ਇੱਕ ਵੱਡਾ ਢੇਰ ਲਾ ਦਿੱਤਾ ਜਿਹੜਾ ਅੱਜ ਦੇ ਦਿਨ
ਤੀਕ ਹੈ ਤਾਂ ਯਹੋਵਾਹ ਨੇ ਆਪਣੇ ਕ੍ਰੋਧ ਦੀ ਗਰਮੀ
ਨੂੰ ਉਨ੍ਹਾਂ ਉੱਤੋਂ ਛੇਰਿਆ । ਇਸ ਲਈ ਉਸ ਥਾਂ ਦਾ
ਨਾਉਂ ਅੱਜ ਤੀਕ ਆਕੋਰ ਦੀ ਖੱਡ ਹੈ ॥

## ਅਈ ਉੱਤੇ ਫਤਹ

੮ ਯਹੋਵਾਹ ਨੇ ਯਹੋਸ਼ੁਆ ਨੂੰ ਆਖਿਆ, ਨਾ ਡਰ
ਅਤੇ ਨਾ ਘਾਬਰ । ਸਾਰੇ ਜੋਧਿਆਂ ਨੂੰ ਆਪਣੇ ਨਾਲ
ਲੈ ਅਤੇ ਉੱਠ ਕੇ ਅਈ ਉੱਤੇ ਚੜ੍ਹਾਈ ਕਰ । ਵੇਖ,
ਮੈਂ ਅਈ ਦੇ ਰਾਜੇ ਨੂੰ, ਉਹ ਦੇ ਲੋਕਾਂ ਨੂੰ, ਉਸ ਦੇ

ਸ਼ਹਿਰ ਨੂੰ ਅਤੇ ਉਹ ਦੇ ਦੇਸ ਨੂੰ ਤੇਰੇ ਹੱਥ ਵਿੱਚ ਦੇ
੨ ਦਿੱਤਾ ਹੈ ੦ ਤੂੰ ਅਈ ਨਾਲ ਅਤੇ ਉਹ ਦੇ ਰਾਜੇ ਨਾਲ
ਉਹੀ ਕਰੀਂ ਜੋ ਤੂੰ ਯਰੀਹੋ ਅਤੇ ਉਸ ਦੇ ਰਾਜੇ ਨਾਲ
ਕੀਤਾ ਸੀ। ਨਿਰੀ ਉੱਥੇ ਦੀ ਲੁੱਟ ਅਤੇ ਡੰਗਰ ਤੁਸੀਂ
ਆਪਣੇ ਲਈ ਖੋਹ ਲਿਓ ਅਤੇ ਸ਼ਹਿਰ ਦੇ ਪਿੱਛੇ
ਘਾਤ ਲਾ ਲਿਓ ॥
੩ ਤਾਂ ਯਹੋਸ਼ੁਆ ਅਤੇ ਸਾਰੇ ਜੋਧੇ ਅਈ ਉੱਤੇ
ਚੜ੍ਹਾਈ ਕਰਨ ਲਈ ਉੱਠੇ। ਯਹੋਸ਼ੁਆ ਨੇ ਤੀਹ
ਹਜ਼ਾਰ ਸੂਰ ਬੀਰ ਚੁਣ ਲਏ ਅਤੇ ਰਾਤ ਨੂੰ ਉਨ੍ਹਾਂ ਨੂੰ
੪ ਘੱਲਿਆ ੦ ਅਤੇ ਉਨ੍ਹਾਂ ਨੂੰ ਹੁਕਮ ਦਿੱਤਾ ਕਿ ਵੇਖੋ
ਤੁਸਾਂ ਸ਼ਹਿਰ ਦੀ ਘਾਤ ਵਿੱਚ ਸ਼ਹਿਰ ਦੇ ਪਿੱਛੇ ਬੈਠ
ਜਾਣਾ। ਸ਼ਹਿਰ ਤੋਂ ਬਹੁਤ ਦੂਰ ਨਾ ਜਾਣਾ ਅਤੇ ਤੁਸਾਂ
੫ ਸਾਰਿਆਂ ਨੇ ਤਿਆਰ ਰਹਿਣਾ ੦ ਮੈਂ ਅਤੇ ਮੇਰੇ ਨਾਲ
ਦੇ ਸਾਰੇ ਲੋਕ ਸ਼ਹਿਰ ਦੇ ਕੋਲ ਆਵਾਂਗੇ ਅਤੇ
ਐਉਂ ਹੋਵੇਗਾ ਕਿ ਜਦ ਓਹ ਸਾਡਾ ਸਾਹਮਣਾ ਕਰਨ
ਨੂੰ ਨਿੱਕਲਣ ਤਾਂ ਅਸੀਂ ਉਨ੍ਹਾਂ ਦੇ ਅੱਗੋਂ ਪਹਿਲਾਂ ਵਾਂਙੁ
੬ ਨੱਸਾਂਗੇ ੦ ਤਾਂ ਓਹ ਸਾਡੇ ਪਿੱਛੇ ਆਉਣਗੇ ਐਥੋਂ
ਤੀਕ ਕਿ ਅਸੀਂ ਉਨ੍ਹਾਂ ਨੂੰ ਸ਼ਹਿਰੋਂ ਦੂਰ ਖਿੱਚ ਲੈ
ਜਾਵਾਂਗੇ ਕਿਉਂ ਜੋ ਓਹ ਆਖਣਗੇ ਕਿ ਏਹ ਸਾਡੇ
ਅੱਗੋਂ ਪਹਿਲਾਂ ਵਾਂਙੁ ਨੱਸਦੇ ਹਨ। ਇਉਂ ਅਸੀਂ
੭ ਉਨ੍ਹਾਂ ਦੇ ਅੱਗੋਂ ਨੱਸਾਂਗੇ ੦ ਤਦ ਤੁਸਾਂ ਘਾਤ ਵਿੱਚੋਂ
ਨਿੱਕਲ ਕੇ ਸ਼ਹਿਰ ਉੱਤੇ ਕਬਜ਼ਾ ਕਰ ਲੈਣਾ ਕਿਉਂ ਜੋ
ਯਹੋਵਾਹ ਤੁਹਾਡਾ ਪਰਮੇਸ਼ੁਰ ਉਹ ਨੂੰ ਤੁਹਾਡੇ ਹੱਥ ਵਿੱਚ
੮ ਕਰ ਦੇਵੇਗਾ ੦ ਅਤੇ ਐਉਂ ਹੋਵੇਗਾ ਕਿ ਜਦ ਸ਼ਹਿਰ
ਕਾਬੂ ਵਿੱਚ ਆ ਜਾਵੇ ਤਾਂ ਸ਼ਹਿਰ ਵਿੱਚ ਅੱਗ ਲਾ
ਦੇਣੀ ਅਤੇ ਯਹੋਵਾਹ ਦੀ ਆਗਿਆ ਅਨੁਸਾਰ
ਕਰਿਓ। ਵੇਖੋ ਮੈਂ ਤੁਹਾਨੂੰ ਹੁਕਮ ਦੇ ਦਿੱਤਾ ਹੈ! ੦
੯ ਯਹੋਸ਼ੁਆ ਨੇ ਉਨ੍ਹਾਂ ਨੂੰ ਘੱਲਿਆ ਤਾਂ ਓਹ ਘਾਤ
ਵਿੱਚ ਗਏ ਅਤੇ ਬੈਤ-ਏਲ ਅਤੇ ਅਈ ਦੇ ਵਿੱਚਕਾਰ
ਅਈ ਦੇ ਲਹਿੰਦੇ ਪਾਸੇ ਜਾ ਬੈਠੇ ਪਰ ਯਹੋਸ਼ੁਆ ਉਸ
ਰਾਤ ਲੋਕਾਂ ਦੇ ਵਿੱਚ ਰਿਹਾ ॥
੧੦ ਤਾਂ ਯਹੋਸ਼ੁਆ ਨੇ ਸਵੇਰ ਦੇ ਵੇਲੇ ਉੱਠ ਕੇ ਲੋਕਾਂ
ਦੀ ਗਿਣਤੀ ਕੀਤੀ ਅਤੇ ਉਹ ਇਸਰਾਏਲ ਦੇ
ਬਜ਼ੁਰਗਾਂ ਸਣੇ ਲੋਕਾਂ ਦੇ ਅੱਗੇ ਅਈ ਵੱਲ
੧੧ ਚੜ੍ਹਿਆ ੦ ਅਤੇ ਸਾਰੇ ਜੋਧੇ ਜਿਹੜੇ ਉਸ ਦੇ ਨਾਲ
ਸਨ ਉਤਾਹਾਂ ਗਏ ਅਤੇ ਨੇੜੇ ਅੱਪੜੇ ਅਤੇ ਸ਼ਹਿਰ ਦੇ
ਸਾਹਮਣੇ ਆ ਕੇ ਅਈ ਦੇ ਉੱਤਰ ਵੱਲ ਡੇਰੇ ਲਾਏ।
ਉਸ ਦੇ ਵਿੱਚ ਅਤੇ ਅਈ ਦੇ ਵਿੱਚ ਇੱਕ ਖੱਡ ਸੀ ੦
੧੨ ਤਾਂ ਉਸ ਨੇ ਪੰਜ ਕੁ ਹਜ਼ਾਰ ਮਨੁੱਖ ਲਏ ਅਤੇ ਉਨ੍ਹਾਂ ਨੂੰ
ਬੈਤ-ਏਲ ਅਰ ਅਈ ਦੇ ਵਿੱਚਕਾਰ ਸ਼ਹਿਰੋਂ ਲਹਿੰਦੀ
੧੩ ਵੱਲ ਘਾਤ ਵਿੱਚ ਬਿਠਾਇਆ ੦ ਸੋ ਉਨ੍ਹਾਂ ਨੇ ਲੋਕਾਂ ਨੂੰ
ਅਰਥਾਤ ਸਾਰੇ ਦਲ ਨੂੰ ਜਿਹੜੇ ਸ਼ਹਿਰੋਂ ਉੱਤਰ ਵੱਲ
ਸਨ ਅਤੇ ਘਾਤ ਵਾਲਿਆਂ ਨੂੰ ਸ਼ਹਿਰੋਂ ਲਹਿੰਦੀ ਵੱਲ
ਬਿਠਾਇਆ ਤਾਂ ਯਹੋਸ਼ੁਆ ਉਸ ਰਾਤ ਖੱਡ ਵਿੱਚ
ਗਿਆ ॥
੧੪ ਅਤੇ ਐਉਂ ਹੋਇਆ ਕਿ ਜਦ ਅਈ ਦੇ ਰਾਜੇ ਨੇ
ਏਹ ਡਿੱਠਾ ਤਾਂ ਉਨ੍ਹਾਂ ਨੇ ਛੇਤੀ ਕੀਤੀ ਅਤੇ ਸਵੇਰੇ
ਹੀ ਉੱਠੇ ਅਤੇ ਸ਼ਹਿਰ ਦੇ ਮਨੁੱਖ ਅਰਥਾਤ ਉਹ ਅਤੇ
ਉਸ ਦੇ ਸਾਰੇ ਲੋਕ ਮਿਥੇ ਹੋਏ ਸਮੇਂ ਉੱਤੇ ਅਰਾਬਾਹ
ਦੇ ਅੱਗੇ ਇਸਰਾਏਲ ਦੇ ਵਿਰੁੱਧ ਲੜਨ ਲਈ ਬਾਹਰ
ਨਿੱਕਲੇ ਪਰ ਉਸ ਨੇ ਏਹ ਨਾ ਜਾਣਿਆ ਕਿ ਸ਼ਹਿਰ
੧੫ ਦੇ ਪਿੱਛੇ ਉਸ ਦੇ ਵਿਰੁੱਧ ਘਾਤ ਵਾਲੇ ਹਨ ੦ ਤਾਂ
ਯਹੋਸ਼ੁਆ ਅਤੇ ਸਾਰਾ ਇਸਰਾਏਲ ਉਨ੍ਹਾਂ ਦੇ ਅੱਗੋਂ
ਉਜਾੜ ਵੱਲ ਇਉਂ ਨੱਸਿਆ ਜਿਵੇਂ ਉਨ੍ਹਾਂ ਅੱਗੋਂ ਮਾਰੇ
੧੬ ਕੁੱਟੇ ਹੋਏ ਹੁੰਦੇ ਹਨ ੦ ਤਾਂ ਸਾਰੇ ਲੋਕ ਜਿਹੜੇ ਸ਼ਹਿਰ
ਵਿੱਚ ਸਨ ਉਨ੍ਹਾਂ ਦਾ ਪਿੱਛਾ ਕਰਨ ਲਈ ਇੱਕਠੇ ਸੱਦੇ
ਗਏ ਸੋ ਉਨ੍ਹਾਂ ਨੇ ਯਹੋਸ਼ੁਆ ਦਾ ਅਜੇਹਾ ਪਿੱਛਾ ਕੀਤਾ
੧੭ ਕਿ ਓਹ ਸ਼ਹਿਰੋਂ ਦੂਰ ਖਿੱਚੇ ਗਏ ੦ ਉਪਰੰਤ ਅਈ
ਤੇਅਮ ਬੈਤ-ਏਲ ਵਿੱਚ ਕੋਈ ਮਨੁੱਖ ਬਾਕੀ ਨਾ ਰਿਹਾ
ਜਿਹੜਾ ਇਸਰਾਏਲ ਦਾ ਪਿੱਛਾ ਕਰਨ ਨੂੰ ਨਾ ਨਿੱਕਲਿਆ
ਹੋਵੇ ਅਤੇ ਓਹ ਸ਼ਹਿਰ ਨੂੰ ਖੁਲ੍ਹਾ ਛੱਡ ਕੇ ਇਸਰਾਏਲ
੧੮ ਦੇ ਪਿੱਛੇ ਭੱਜ ਪਏ ੦ ਤਾਂ ਯਹੋਵਾਹ ਨੇ ਯਹੋਸ਼ੁਆ ਨੂੰ
ਆਖਿਆ, ਬਰਛੇ ਨੂੰ ਜਿਹੜਾ ਤੇਰੇ ਹੱਥ ਵਿੱਚ ਹੈ ਅਈ
ਵੱਲ ਲੰਮਾ ਕਰ ਕਿਉਂ ਜੋ ਮੈਂ ਉਸ ਨੂੰ ਤੇਰੇ ਹੱਥ ਦੇ
ਦਿਆਂਗਾ ਤਾਂ ਯਹੋਸ਼ੁਆ ਨੇ ਬਰਛੇ ਨੂੰ ਜਿਹੜਾ ਉਹ
ਦੇ ਹੱਥ ਵਿੱਚ ਸੀ ਸ਼ਹਿਰ ਵੱਲ ਲੰਮਾ ਕੀਤਾ। ਜਦ
੧੯ ਉਹ ਨੇ ਆਪਣੇ ਹੱਥ ਲੰਮਾ ਕੀਤਾ ੦ ਤਾਂ ਘਾਤ ਵਾਲੇ
ਆਪਣੇ ਥਾਂ ਤੋਂ ਛੇਤੀ ਨਾਲ ਉੱਠ ਕੇ ਨੱਠੇ ਅਤੇ
ਸ਼ਹਿਰ ਵਿੱਚ ਜਾ ਵੜੇ ਅਤੇ ਉਹ ਨੂੰ ਲੈ ਲਿਆ ਫੇਰ
੨੦ ਉਨ੍ਹਾਂ ਛੇਤੀ ਨਾਲ ਸ਼ਹਿਰ ਨੂੰ ਅੱਗ ਲਾ ਦਿੱਤੀ ੦ ਜਦ
ਅਈ ਦੇ ਮਨੁੱਖਾਂ ਨੇ ਪਿੱਛੇ ਮੂੰਹ ਕਰ ਕੇ ਡਿੱਠਾ ਤਾਂ
ਵੇਖੋ ਸ਼ਹਿਰ ਦਾ ਧੂੰਆਂ ਅਕਾਸ਼ ਤੀਕ ਉੱਠ ਰਿਹਾ ਸੀ

ਸੋ ਉਨ੍ਹਾਂ ਵਿੱਚ ਏਧਰ ਓਧਰ ਭੱਜਣ ਦੀ ਸ਼ਕਤੀ ਨਾ
ਰਹੀ ਅਤੇ ਉਹ ਲੋਕ ਜਿਹੜੇ ਉਜਾੜ ਵੱਲ ਭੱਜੇ ਜਾਂਦੇ
ਸਨ ਪਿੱਛਾ ਕਰਨ ਵਾਲਿਆਂ ਦੇ ਉੱਤੇ ਉਲਟ ਪਏ ੦
੨੧ ਜਦ ਯਹੋਸ਼ੁਆ ਅਤੇ ਸਾਰੇ ਇਸਰਾਏਲ ਨੇ ਡਿੱਠਾ ਕਿ
ਘਾਤ ਵਾਲਿਆਂ ਨੇ ਸ਼ਹਿਰ ਨੂੰ ਲੈ ਲਿਆ ਹੈ ਅਤੇ
ਸ਼ਹਿਰ ਤੋਂ ਧੂੰਆਂ ਉੱਠ ਰਿਹਾ ਹੈ ਤਾਂ ਉਨ੍ਹਾਂ ਨੇ ਮੁੜ ਕੇ
੨੨ ਅਈ ਦੇ ਮਨੁੱਖਾਂ ਨੂੰ ਮਾਰ ਸੁੱਟਿਆ ੦ ਅਤੇ ਏਹ
ਸਾਹਮਣਾ ਕਰਨ ਲਈ ਸ਼ਹਿਰ ਤੋਂ ਬਾਹਰ ਆਏ ਸੋ
ਉਹ ਇਸਰਾਏਲ ਦੇ ਵਿੱਚਕਾਰ ਹੋ ਗਏ ਅਰਥਾਤ
ਕੁਝ ਇਸਰਾਏਲੀ ਏਧਰ ਅਤੇ ਕੁਝ ਓਧਰ ਹੋ ਗਏ ਤਾਂ
ਉਨ੍ਹਾਂ ਨੇ ਓਹਨਾਂ ਨੂੰ ਇੱਥੋਂ ਤੀਕ ਮਾਰਿਆ ਕਿ ਓਹਨਾਂ
ਵਿੱਚੋਂ ਨਾ ਕਿਸੇ ਨੂੰ ਰਹਿਣ ਦਿੱਤਾ ਅਤੇ ਨਾ ਕਿਸੇ ਨੂੰ
੨੩ ਭੱਜਣ ਦਿੱਤਾ ੦ ਤਾਂ ਉਨ੍ਹਾਂ ਨੇ ਅਈ ਦੇ ਰਾਜੇ ਨੂੰ
ਜੀਉਂਦਾ ਫੜ ਕੇ ਯਹੋਸ਼ੁਆ ਕੋਲ ਲੈ ਆਂਦਾ ॥
੨੪ ਤਾਂ ਐਉਂ ਹੋਇਆ ਕਿ ਜਦ ਇਸਰਾਏਲ ਰੜ ਦੀ
ਉਸ ਉਜਾੜ ਵਿੱਚ ਜਿੱਥੋਂ ਉਨ੍ਹਾਂ ਦਾ ਪਿੱਛਾ ਕੀਤਾ
ਸੀ ਅਈ ਦੇ ਸਾਰੇ ਵਸਨੀਕਾਂ ਨੂੰ ਵੱਢ ਚੁੱਕੇ ਅਤੇ ਜਦ
ਉਹ ਸਾਰੇ ਤੇਗ ਦੀ ਧਾਰ ਨਾਲ ਵੱਢੇ ਗਏ ਏਥੋਂ ਤੀਕ ਕਿ
ਉਹ ਮੂਲੋਂ ਹੀ ਮੁੱਕ ਗਏ ਤਾਂ ਸਾਰੇ ਇਸਰਾਏਲੀ ਅਈ
ਨੂੰ ਮੁੜੇ ਅਤੇ ਉਨ੍ਹਾਂ ਨੇ ਤੇਗ ਦੀ ਧਾਰ ਨਾਲ ਉਹ ਨੂੰ ਵੱਢ
੨੫ ਸੁੱਟਿਆ ੦ ਇਉਂ ਉਸ ਦਿਨ ਦੇ ਸਾਰੇ ਮਾਰੇ ਹੋਏ
ਮਨੁੱਖ ਅਤੇ ਤੀਵੀਆਂ ਬਾਰਾਂ ਹਜ਼ਾਰ ਸਨ ਅਰਥਾਤ
੨੬ ਅਈ ਦੇ ਸਾਰੇ ਲੋਕ ੦ ਕਿਉਂ ਜੋ ਯਹੋਸ਼ੁਆ ਨੇ
ਆਪਣਾ ਹੱਥ ਜਿਹ ਦੇ ਵਿੱਚ ਬਰਛਾ ਫੜਿਆ ਹੋਇਆ
ਸੀ ਪਿੱਛੇ ਨਾ ਹਟਾਇਆ ਜਦ ਤੀਕ ਕਿ ਉਸ ਨੇ
ਅਈ ਦੇ ਸਾਰੇ ਵਸਨੀਕਾਂ ਦਾ ਸੱਤਿਆ ਨਾਸ ਨਾ ਕਰ
੨੭ ਲਿਆ ੦ ਇਸਰਾਏਲ ਨੇ ਉਸ ਸ਼ਹਿਰ ਦੇ ਕੇਵਲ
ਪਸੂ ਅਤੇ ਲੁੱਟ ਦਾ ਮਾਲ ਆਪਣੇ ਲਈ ਖੋਹ ਲਿਆ
ਜਿਵੇਂ ਯਹੋਵਾਹ ਨੇ ਯਹੋਸ਼ੁਆ ਨੂੰ ਹੁਕਮ ਦੇ ਕੇ ਗੱਲ
੨੮ ਆਖੀ ਸੀ ੦ ਸੋ ਯਹੋਸ਼ੁਆ ਨੇ ਅਈ ਨੂੰ ਸਾੜ ਸੁੱਟਿਆ
ਅਤੇ ਸਦਾ ਲਈ ਇੱਕ ਥੇਹ ਬਣਾ ਦਿੱਤਾ, ਉਹ ਅੱਜ ਦੇ
੨੯ ਦਿਨ ਤੀਕ ਉਜਾੜ ਹੈ ੦ ਫੇਰ ਅਈ ਦੇ ਰਾਜੇ ਨੂੰ ਸ਼ਾਮਾਂ
ਤੀਕ ਰੁੱਖ ਉੱਤੇ ਟੰਗ ਦਿੱਤਾ ਅਤੇ ਜਦ ਸੂਰਜ ਡੁੱਬ
ਗਿਆ ਤਾਂ ਯਹੋਸ਼ੁਆ ਨੇ ਹੁਕਮ ਦਿੱਤਾ ਸੋ ਉਨ੍ਹਾਂ ਨੇ ਉਹ
ਦੀ ਲੋਥ ਨੂੰ ਰੁੱਖ ਉੱਤੋਂ ਉਤਾਰਿਆ ਅਤੇ ਸ਼ਹਿਰ ਦੇ
ਫਾਟਕ ਦੇ ਸਾਹਮਣੇ ਲਿਆ ਸੁੱਟਿਆ ਅਤੇ ਉਸ ਉੱਤੇ
ਪੱਥਰਾਂ ਦਾ ਇੱਕ ਵੱਡਾ ਢੇਰ ਲਾ ਦਿੱਤਾ ਜਿਹੜਾ ਅੱਜ
ਦੇ ਦਿਨ ਤੀਕ ਹੈ ॥
੩੦ ਫੇਰ ਯਹੋਸ਼ੁਆ ਨੇ ਇਸਰਾਏਲ ਦੇ ਪਰਮੇਸ਼ੁਰ
ਯਹੋਵਾਹ ਲਈ ਇੱਕ ਜਗਵੇਦੀ ਏਬਾਲ ਪਹਾੜ ਵਿੱਚ
੩੧ ਬਣਾਈ ੦ ਜਿਵੇਂ ਮੂਸਾ ਯਹੋਵਾਹ ਦੇ ਦਾਸ ਨੇ
ਇਸਰਾਏਲੀਆਂ ਨੂੰ ਹੁਕਮ ਦਿੱਤਾ ਸੀ ਅਤੇ ਜਿਵੇਂ ਮੂਸਾ
ਦੀ ਬਿਵਸਥਾ ਦੀ ਪੋਥੀ ਵਿੱਚ ਲਿਖਿਆ ਹੈ ਉਹ
ਜਗਵੇਦੀ ਅਣਘੜੇ ਪੱਥਰਾਂ ਦੀ ਬਣਾਈ ਹੋਈ ਸੀ
ਜਿਸ ਉੱਤੇ ਕਿਸੇ ਨੇ ਸੰਦ ਨਹੀਂ ਲਾਇਆ ਸੀ ਅਤੇ
ਉਸ ਉੱਤੇ ਉਨ੍ਹਾਂ ਨੇ ਯਹੋਵਾਹ ਲਈ ਹੋਮ ਦੀਆਂ ਭੇਟਾਂ
ਚੜ੍ਹਾਈਆਂ ਅਤੇ ਸੁਖ ਸਾਂਦ ਦੇ ਬਲੀਦਾਨ ਕੀਤੇ ੦
੩੨ ਉਸ ਨੇ ਉਨ੍ਹਾਂ ਪੱਥਰਾਂ ਉੱਤੇ ਮੂਸਾ ਦੀ ਬਿਵਸਥਾ ਦਾ
ਇੱਕ ਉਤਾਰ ਲਿਖਿਆ ਜਿਹ ਨੂੰ ਇਸਰਾਏਲੀਆਂ ਦੇ
੩੩ ਸਾਹਮਣੇ ਲਿਖਿਆ ਸੀ ੦ ਅਤੇ ਸਾਰਾ ਇਸਰਾਏਲ
ਅਤੇ ਉਨ੍ਹਾਂ ਦੇ ਬਜ਼ੁਰਗ ਅਤੇ ਹੁੱਦੇਦਾਰ ਅਤੇ ਉਨ੍ਹਾਂ
ਦੇ ਨਿਆਉਂਕਾਰ ਸੰਦੂਕ ਦੇ ਏਸ ਪਾਸੇ ਅਤੇ ਉਸ ਪਾਸੇ
ਲੇਵੀ ਜਾਜਕਾਂ ਦੇ ਸਾਹਮਣੇ ਜਿਹੜੇ ਯਹੋਵਾਹ ਦੇ ਨੇਮ
ਦਾ ਸੰਦੂਕ ਚੁੱਕਦੇ ਸਨ ਖਲੋਤੇ ਸਨ, ਨਾਲੇ ਪਰਦੇਸੀ
ਨਾਲੇ ਘਰ ਜੰਮ, ਉਨ੍ਹਾਂ ਦਾ ਅੱਧ ਗਰਿੱਜ਼ੀਮ ਪਹਾੜ
ਦੇ ਸਾਹਮਣੇ ਅਤੇ ਅੱਧ ਏਬਾਲ ਪਹਾੜ ਦੇ ਸਾਹਮਣੇ
ਸੀ ਜਿਵੇਂ ਯਹੋਵਾਹ ਦੇ ਦਾਸ ਮੂਸਾ ਨੇ ਇਸਰਾਏਲ ਦੀ
ਪਰਜਾ ਨੂੰ ਬਰਕਤ ਦੇਣ ਦਾ ਹੁਕਮ ਪਹਿਲਾਂ ਦਿੱਤਾ
੩੪ ਸੀ ੦ ਫੇਰ ਉਸ ਨੇ ਬਿਵਸਥਾ ਦੀਆਂ ਸਾਰੀਆਂ ਗੱਲਾਂ
ਪੜ੍ਹ ਕੇ ਬਰਕਤਾਂ ਅਤੇ ਸਰਾਪ ਦੋਵੇਂ ਸੁਣਾਏ ਜਿਵੇਂ
੩੫ ਬਿਵਸਥਾ ਦੀ ਪੋਥੀ ਵਿੱਚ ਲਿਖੇ ਹੋਏ ਸਨ ੦ ਜੋ ਕੁਝ
ਮੂਸਾ ਨੇ ਹੁਕਮ ਦਿੱਤਾ ਸੀ ਉਹ ਦੀ ਇੱਕ ਗੱਲ ਵੀ
ਅਜੇਹੀ ਨਹੀਂ ਸੀ ਜਿਹ ਨੂੰ ਯਹੋਸ਼ੁਆ ਨੇ ਇਸਰਾ-
ਏਲੀਆਂ ਦੀ ਸਾਰੀ ਸਭਾ ਨਾਲੇ ਤੀਵੀਆਂ ਅਤੇ
ਨਿਆਣਿਆਂ ਅਤੇ ਉਨ੍ਹਾਂ ਪਰਦੇਸੀਆਂ ਦੇ ਸਾਹਮਣੇ
ਜਿਹੜੇ ਉਨ੍ਹਾਂ ਵਿੱਚ ਵੱਸਦੇ ਸਨ ਨਾ ਸੁਣਾਇਆ
ਹੋਵੇ ॥

### ਗਿਬਓਨੀਆਂ ਦਾ ਛਲ

੯ ਤਾਂ ਐਉਂ ਹੋਇਆ ਕਿ ਜਦ ਹਿੱਤੀਆਂ, ਅਮੋਰੀਆਂ,
ਕਨਾਨੀਆਂ, ਫਰਿੱਜ਼ੀਆਂ, ਹਿੱਵੀਆਂ ਅਤੇ ਯਬੂਸੀਆਂ
ਦੇ ਸਾਰੇ ਰਾਜਿਆਂ ਨੇ ਸੁਣਿਆ ਜਿਹੜੇ ਯਰਦਨ ਤੋਂ

ਪਾਰ ਪਹਾੜ ਵਿੱਚ ਅਤੇ ਹਠਾੜ ਉੱਤੇ ਅਤੇ ਵੱਡੇ
ਸਮੁੰਦਰ ਦੇ ਸਾਰੇ ਕੰਢਿਆਂ ਉੱਤੇ ਲਬਾਨੋਨ ਦੇ ਸਾਹਮਣੇ
੨ ਸਨ ੦ ਤਾਂ ਉਨ੍ਹਾਂ ਨੇ ਇੱਕ ਮਨ ਹੋ ਕੇ ਆਪਣੇ ਆਪ
ਨੂੰ ਯਹੋਸ਼ੁਆ ਅਤੇ ਇਸਰਾਏਲ ਦੇ ਨਾਲ ਜੁੱਧ ਕਰਨ
ਲਈ ਇਕੱਠਾ ਕੀਤਾ ॥
੩ ਗਿਬਓਨ ਦੇ ਵਸਨੀਕਾਂ ਨੇ ਸੁਣਿਆ ਜੋ ਕੁਝ
ਯਹੋਸ਼ੁਆ ਨੇ ਯਰੀਹੋ ਅਤੇ ਅਈ ਨਾਲ ਕੀਤਾ ਸੀ ੦
੪ ਤਾਂ ਓਹਨਾਂ ਨੇ ਵੀ ਇੱਕ ਛਲ ਕੀਤਾ ਅਤੇ ਓਹ ਆ ਕੇ
ਆਪਣੇ ਆਪ ਨੂੰ ਹਲਕਾਰੇ ਬਣਾ ਬੈਠੇ ਅਤੇ ਓਹਨਾਂ
ਨੇ ਹੰਢੀਆਂ ਹੋਈਆਂ ਗੂਣਾਂ ਆਪਣੇ ਖੋਤਿਆਂ ਲਈ
ਲਈਆਂ ਅਤੇ ਪੁਰਾਣੀਆਂ ਪਾਟੀਆਂ ਹੋਈਆਂ ਗੰਢ
ਲੱਗੀਆਂ ਹੋਈਆਂ ਮਧ ਦੀਆਂ ਮਸ਼ਕਾਂ ਲੈ
੫ ਲਈਆਂ ੦ ਅਤੇ ਪੁਰਾਣੇ ਪਾਟੇ ਝੀਟੇ ਛਿੱਤੁ ਆਪਣੇ
ਪੈਰੀਂ ਪਾ ਲਏ ਅਤੇ ਹੰਢੇ ਹੋਏ ਲੀੜੇ ਆਪਣੇ ਉੱਤੇ
ਲੈ ਲਏ ਅਤੇ ਓਹਨਾਂ ਦੀ ਰਸਤ ਦੀ ਸਾਰੀ ਰੋਟੀ
੬ ਸੁੱਕੀ ਹੋਈ ਅਤੇ ਉੱਲੀ ਲਗੀ ਹੋਈ ਸੀ ੦ ਓਹ
ਯਹੋਸ਼ੁਆ ਦੇ ਕੋਲ ਗਿਲਗਾਲ ਦੇ ਡੇਰੇ ਵਿੱਚ ਆਏ
ਤਾਂ ਓਹਨਾਂ ਨੇ ਉਸ ਨੂੰ ਅਤੇ ਇਸਰਾਏਲ ਦੇ ਮਨੁੱਖਾਂ
ਨੂੰ ਆਖਿਆ ਭਈ ਅਸੀਂ ਦੂਰ ਦੇਸ ਤੋਂ ਆਏ ਹਾਂ
੭ ਹੁਣ ਤੁਸੀਂ ਸਾਡੇ ਨਾਲ ਨੇਮ ਬੰਨ੍ਹੋ ੦ ਤਾਂ ਇਸਰਾਏਲ
ਦੇ ਮਨੁੱਖਾਂ ਨੇ ਓਹਨਾਂ ਹਿੱਵੀਆਂ ਨੂੰ ਆਖਿਆ,
ਸ਼ਾਇਤ ਤੁਸੀਂ ਸਾਡੇ ਵਿੱਚ ਹੀ ਵੱਸਦੇ ਹੋ ਤਾਂ ਅਸੀਂ
੮ ਤੁਹਾਡੇ ਨਾਲ ਨੇਮ ਕਿਵੇਂ ਬੰਨ੍ਹ ਲਈਏ ? ੦ ਫੇਰ ਓਹਨਾਂ
ਨੇ ਯਹੋਸ਼ੁਆ ਨੂੰ ਆਖਿਆ, ਅਸੀਂ ਤਾਂ ਤੁਹਾਡੇ ਦਾਸ
ਹਾਂ ਤਾਂ ਯਹੋਸ਼ੁਆ ਨੇ ਓਹਨਾਂ ਨੂੰ ਆਖਿਆ, ਤੁਸੀਂ
੯ ਕੌਣ ਹੋ ਅਤੇ ਕਿੱਥੋਂ ਆਏ ਹੋ ? ੦ ਓਹਨਾਂ ਨੇ
ਆਖਿਆ, ਤੁਹਾਡੇ ਦਾਸ ਇੱਕ ਬਹੁਤ ਦੂਰ ਦੇਸ ਤੋਂ
ਤੁਹਾਡੇ ਪਰਮੇਸ਼ੁਰ ਦੇ ਨਾਮ ਦੇ ਕਾਰਨ ਆਏ ਹਨ ਕਿਉਂ
ਜੋ ਅਸਾਂ ਉਹ ਦੀ ਧੁੰਮ ਸੁਣੀ ਹੈ ਨਾਲੇ ਜੋ ਕੁਝ ਉਹ
੧੦ ਨੇ ਮਿਸਰ ਵਿੱਚ ਕੀਤਾ ੦ ਅਤੇ ਜੋ ਕੁਝ ਅਮੋਰੀਆਂ
ਦੇ ਦੋਹਾਂ ਰਾਜਿਆਂ ਨਾਲ ਜਿਹੜੇ ਯਰਦਨ ਦੇ ਪਾਰ ਸਨ
ਕੀਤਾ ਅਰਥਾਤ ਸੀਹੋਨ ਹਸ਼ਬੋਨ ਦੇ ਰਾਜੇ ਅਤੇ ਓਗ
ਬਾਸ਼ਾਨ ਦੇ ਰਾਜੇ ਨਾਲ ਜਿਹੜੇ ਅਸ਼ਤਾਰੋਥ ਵਿੱਚ
੧੧ ਸਨ ੦ ਤਦ ਸਾਡੇ ਬਜ਼ੁਰਗਾਂ ਅਤੇ ਸਾਡੇ ਦੇਸ ਦੇ ਸਾਰੇ
ਵਸਨੀਕਾਂ ਨੇ ਸਾਨੂੰ ਆਖਿਆ ਕਿ ਆਪਣੇ ਹੱਥ ਵਿੱਚ
ਰਾਹ ਦੀ ਰਸਤ ਲੈ ਕੇ ਉਨ੍ਹਾਂ ਦੇ ਮਿਲਣ ਲਈ ਜਾਓ
ਅਤੇ ਉਨ੍ਹਾਂ ਨੂੰ ਆਖੋ ਭਈ ਅਸੀਂ ਤੁਹਾਡੇ ਦਾਸ ਹਾਂ ਸੋ
੧੨ ਹੁਣ ਸਾਡੇ ਨਾਲ ਇੱਕ ਨੇਮ ਬੰਨ੍ਹੋ ੦ ਏਹ ਸਾਡੀ ਰੋਟੀ
ਅਸਾਂ ਆਪਣੇ ਸੀਧੇ ਲਈ ਆਪਣਿਆਂ ਘਰਾਂ ਤੋਂ
ਗਰਮ ਗਰਮ ਲਈ ਸੀ ਜਿਸ ਦਿਨ ਅਸੀਂ ਤੁਹਾਡੇ
ਕੋਲ ਆਉਣ ਲਈ ਨਿੱਕਲੇ, ਪਰ ਹੁਣ ਵੇਖੋ ਉਹ
੧੩ ਸੁੱਕੀ ਅਤੇ ਉੱਲੀ ਲੱਗੀ ਹੋਈ ਹੈ ੦ ਅਤੇ ਏਹ ਮਧ
ਦੀਆਂ ਮਸ਼ਕਾਂ ਜਿਹੜੀਆਂ ਅਸਾਂ ਭਰੀਆਂ ਨਵੀਆਂ
ਸਨ ਪਰ ਹੁਣ ਵੇਖੋ ਓਹ ਪਾਟ ਗਈਆਂ ਹਨ ਅਤੇ
ਸਾਡੇ ਲੀੜੇ ਅਤੇ ਛਿੱਤੁ ਏਸ ਵੱਡੇ ਲੰਮੇ ਪੈਂਡੇ ਨਾਲ
੧੪ ਹੰਢ ਗਏ ਹਨ ੦ ਤਾਂ ਉਨ੍ਹਾਂ ਮਨੁੱਖਾਂ ਨੇ ਓਹਨਾਂ ਦੀ
ਰਸਤ ਤੋਂ ਲਿਆ ਪਰ ਉਨ੍ਹਾਂ ਨੇ ਯਹੋਵਾਹ ਦੀ ਸਲਾਹ
੧੫ ਨਾ ਲਈ ੦ ਉਪਰੰਤ ਯਹੋਸ਼ੁਆ ਨੇ ਓਹਨਾਂ ਨਾਲ
ਸਲਾਹ ਕਰ ਲਈ ਅਤੇ ਓਹਨਾਂ ਨਾਲ ਜੀਵਨ ਦਾ ਨੇਮ
ਬੰਨ੍ਹਿਆ ਅਤੇ ਮੰਡਲੀ ਦੇ ਪਰਧਾਨਾਂ ਨੇ ਓਹਨਾਂ ਨਾਲ
੧੬ ਸੌਂਹ ਖਾਧੀ ੦ ਤਾਂ ਐਉਂ ਹੋਇਆ ਕਿ ਉਨ੍ਹਾਂ ਦੇ ਨੇਮ
ਬੰਨ੍ਹਣ ਦੇ ਤਿੰਨ੍ਹ ਦਿਨ ਮਗਰੋਂ ਉਨ੍ਹਾਂ ਨੇ ਸੁਣਿਆ ਕਿ
ਓਹ ਉਨ੍ਹਾਂ ਦੇ ਗੁਆਂਢੀ ਹਨ ਅਤੇ ਉਨ੍ਹਾਂ ਦੇ ਵਿੱਚ ਹੀ
ਵੱਸਦੇ ਹਨ ॥
੧੭ ਤਾਂ ਇਸਰਾਏਲੀਆਂ ਨੇ ਕੂਚ ਕੀਤਾ ਅਤੇ ਤੀਜੇ
ਦਿਨ ਓਹਨਾਂ ਦੇ ਸ਼ਹਿਰਾਂ ਵਿੱਚ ਆ ਗਏ ਅਤੇ
ਓਹਨਾਂ ਦੇ ਸ਼ਹਿਰ ਗਿਬਓਨ, ਕਫ਼ੀਰਾਹ, ਬਏਰੋਥ
੧੮ ਅਤੇ ਕਿਰਯਥ-ਯਾਰੀਮ ਸਨ ੦ ਇਸਰਾਏਲੀਆਂ ਨੇ
ਓਹਨਾਂ ਨੂੰ ਮਾਰਿਆ ਨਾ, ਇਸ ਲਈ ਕਿ ਸਭਾ ਦੇ
ਪਰਧਾਨਾਂ ਨੇ ਓਹਨਾਂ ਨਾਲ ਇਸਰਾਏਲ ਦੇ ਪਰਮੇਸ਼ੁਰ
ਯਹੋਵਾਹ ਦੀ ਸੌਂਹ ਖਾਧੀ ਸੀ ਅਤੇ ਸਾਰੀ ਸਭਾ
ਪਰਧਾਨਾਂ ਦੇ ਵਿਰੁੱਧ ਬੁੜ ਬੁੜਾਉਣ ਲੱਗ ਪਈ ੦
੧੯ ਪਰ ਸਾਰਿਆਂ ਪਰਧਾਨਾਂ ਨੇ ਸਾਰੀ ਸਭਾ ਨੂੰ ਆਖਿਆ
ਕਿ ਅਸਾਂ ਓਹਨਾਂ ਨਾਲ ਇਸਰਾਏਲ ਦੇ ਪਰਮੇਸ਼ੁਰ
ਯਹੋਵਾਹ ਦੀ ਸੌਂਹ ਖਾਧੀ ਹੈ ਏਸ ਲਈ ਅਸੀਂ
੨੦ ਓਹਨਾਂ ਨੂੰ ਹੱਥ ਨਹੀਂ ਲਾ ਸੱਕਦੇ ੦ ਅਸੀਂ ਓਹਨਾਂ
ਲਈ ਏਹ ਕਰਾਂਗੇ ਕਿ ਅਸੀਂ ਓਹਨਾਂ ਨੂੰ ਜੀਉਂਦੇ
ਰਹਿਣ ਦੇਈਏ ਮਤੇ ਸਾਡੇ ਉੱਤੇ ਏਸ ਸੌਂਹ ਦੇ ਕਾਰਨ
ਕ੍ਰੋਧ ਆ ਪਵੇ ਜਿਹੜੀ ਅਸਾਂ ਓਹਨਾਂ ਨਾਲ ਖਾਧੀ
੨੧ ਹੈ ੦ ਤਾਂ ਪਰਧਾਨਾਂ ਨੇ ਉਨ੍ਹਾਂ ਨੂੰ ਆਖਿਆ, ਓਹਨਾਂ ਨੂੰ
ਜੀਉਂਦੇ ਰਹਿਣ ਦਿਓ ਤਾਂ ਜੋ ਓਹ ਸਾਰੀ ਸਭਾ ਲਈ
ਲੱਕੜਾਂ ਪਾੜਨ ਅਤੇ ਪਾਣੀ ਭਰਨ ਵਾਲੇ ਹੋਣ ਜਿਵੇਂ

੨੨ ਪ੍ਰਧਾਨਾਂ ਨੇ ਓਹਨਾਂ ਨਾਲ ਗੱਲ ਕੀਤੀ ਸੀ ○ ਤਾਂ
ਯਹੋਸ਼ੁਆ ਨੇ ਓਹਨਾਂ ਨੂੰ ਬੁਲਾ ਕੇ ਆਖਿਆ ਕਿ ਤੁਸਾਂ
ਸਾਨੂੰ ਏਹ ਆਖ ਕੇ ਧੋਖਾ ਦਿੱਤਾ ਕਿ ਅਸੀਂ ਤੁਹਾਥੋਂ
ਬਹੁਤ ਦੂਰ ਦੇਸ ਦੇ ਹਾਂ ਜਦ ਕਿ ਤੁਸੀਂ ਸਾਡੇ ਵਿੱਚ ਹੀ
੨੩ ਵੱਸਦੇ ਹੋ ○ ਹੁਣ ਤੁਸੀਂ ਸਰਾਪੀ ਹੋ ਅਤੇ ਤੁਹਾਡੇ
ਵਿੱਚੋਂ ਕੋਈ ਵੀ ਅਜੇਹਾ ਨਾ ਰਹੇਗਾ ਜਿਹੜਾ ਗੁਲਾਮ
ਅਰਥਾਤ ਮੇਰੇ ਪਰਮੇਸ਼ੁਰ ਦੇ ਘਰ ਲਈ ਲੱਕੜਾਂ ਪਾੜਨ
੨੪ ਅਤੇ ਪਾਣੀ ਭਰਨ ਵਾਲਾ ਨਾ ਹੋਵੇ ○ ਓਹਨਾਂ ਨੇ
ਯਹੋਸ਼ੁਆ ਨੂੰ ਉੱਤਰ ਦੇ ਕੇ ਆਖਿਆ ਕਿ ਤੁਹਾਡੇ
ਗੁਲਾਮਾਂ ਨੂੰ ਸੱਚ ਮੁੱਚ ਦੱਸਿਆ ਗਿਆ ਸੀ ਕਿ
ਯਹੋਵਾਹ ਤੁਹਾਡੇ ਪਰਮੇਸ਼ੁਰ ਨੇ ਮੂਸਾ ਆਪਣੇ ਦਾਸ ਨੂੰ
ਏਹ ਸਾਰਾ ਦੇਸ ਤੁਹਾਨੂੰ ਦੇਣ ਦਾ ਅਤੇ ਏਸ ਦੇਸ ਦੇ
ਸਾਰੇ ਵਾਸੀਆਂ ਨੂੰ ਨਾਸ ਕਰਨ ਦਾ ਹੁਕਮ ਦਿੱਤਾ ਸੀ
ਸੋ ਅਸੀਂ ਤੁਹਾਡੇ ਅੱਗੋਂ ਆਪਣੀਆਂ ਜਾਨਾਂ ਲਈ
੨੫ ਬਹੁਤ ਡਰੇ ਤਾਂ ਅਸਾਂ ਏਹ ਕੰਮ ਕੀਤਾ ○ ਹੁਣ ਵੇਖੋ
ਅਸੀਂ ਤੁਹਾਡੇ ਹੱਥ ਵਿੱਚ ਹਾਂ, ਜੋ ਵਰਤਾਵਾ ਤੁਹਾਡੀ
ਨਿਗਾਹ ਵਿੱਚ ਚੰਗਾ ਅਤੇ ਠੀਕ ਹੈ ਸੋ ਸਾਡੇ ਨਾਲ
ਕਰੋ ॥

੨੬ ਤਾਂ ਉਸ ਨੇ ਓਹਨਾਂ ਨਾਲ ਓਹੋ ਕੀਤਾ ਅਤੇ
ਇਸਰਾਏਲੀਆਂ ਦੇ ਹੱਥੋਂ ਓਹਨਾਂ ਨੂੰ ਬਚਾ ਦਿੱਤਾ ਸੋ
੨੭ ਉਨ੍ਹਾਂ ਨੇ ਓਹਨਾਂ ਨੂੰ ਨਾ ਵੱਢਿਆ ○ ਤਾਂ ਯਹੋਸ਼ੁਆ ਨੇ
ਉੱਸੇ ਦਿਨ ਉਨ੍ਹਾਂ ਨੂੰ ਲੱਕੜਾ ਪਾੜਨ ਅਤੇ ਪਾਣੀ
ਭਰਨ ਵਾਲੇ ਸਭਾ ਲਈ ਅਤੇ ਯਹੋਵਾਹ ਦੀ ਜਗਵੇਦੀ
ਲਈ ਉੱਸੇ ਥਾਂ ਉੱਤੇ ਜਿਹੜਾ ਉਹ ਚੁਣੇ ਅੱਜ ਤੀਕ
ਹੀ ਠਹਿਰਾਇਆ ॥

## ਕਨਾਨ ਦੇ ਦੱਖਣ ਦੇਸ ਉੱਤੇ ਫਤਹ

੧੦ ਐਉਂ ਹੋਇਆ ਜਦ ਯਰੂਸ਼ਲਮ ਦੇ ਰਾਜੇ
ਅਦੋਨੀ ਸਦਕ ਨੇ ਸੁਣਿਆ ਕਿ ਯਹੋਸ਼ੁਆ ਨੇ ਕਿਵੇਂ
ਅਈ ਨੂੰ ਲੈ ਲਿਆ ਅਤੇ ਉਹ ਦਾ ਸੱਤਿਆ ਨਾਸ
ਕਰ ਸੁੱਟਿਆ ਹੈ ਅਤੇ ਜਿਵੇਂ ਉਸ ਨੇ ਯਰੀਹੋ ਅਤੇ
ਉਸ ਦੇ ਰਾਜੇ ਨਾਲ ਕੀਤਾ ਓਵੇਂ ਉਸ ਨੇ ਅਈ ਅਤੇ
ਉਹ ਦੇ ਰਾਜੇ ਨਾਲ ਵੀ ਕੀਤਾ ਅਤੇ ਕਿਵੇਂ ਗਿਬਓਨ
ਦੇ ਵਾਸੀਆਂ ਨੇ ਇਸਰਾਏਲ ਨਾਲ ਸੁਲਾਹ ਕਰ ਲਈ
੨ ਅਤੇ ਉਨ੍ਹਾਂ ਦੇ ਵਿੱਚ ਰਹਿੰਦੇ ਸਨ ○ ਤਾਂ ਓਹ ਬਹੁਤ
ਡਰੇ ਕਿਉਂ ਜੋ ਗਿਬਓਨ ਇੱਕ ਵੱਡਾ ਸ਼ਹਿਰ ਸੀ ਅਤੇ
ਪਾਤਸ਼ਾਹੀ ਸ਼ਹਿਰਾਂ ਵਿੱਚੋਂ ਉਹ ਇੱਕ ਵਰਗਾ ਸੀ
ਸਗੋਂ ਉਹ ਅਈ ਨਾਲੋਂ ਵੱਡਾ ਸੀ ਅਤੇ ਉਹ ਦੇ ਸਾਰੇ
੩ ਮਨੁੱਖ ਸੂਰਮੇ ਸਨ ○ ਤਾਂ ਯਰੂਸ਼ਲਮ ਦੇ ਰਾਜੇ ਅਦੋਨੀ
ਸਦਕ ਨੇ ਹਬਰੋਨ ਦੇ ਰਾਜੇ ਹੋਹਾਮ ਨੂੰ ਅਤੇ ਯਰਮੂਥ
ਦੇ ਰਾਜੇ ਫਿਰਾਮ ਨੂੰ ਅਤੇ ਲਾਕੀਸ਼ ਦੇ ਰਾਜੇ ਯਾਫੀਆ
ਨੂੰ ਅਤੇ ਅਗਲੋਨ ਦੇ ਰਾਜੇ ਦਬੀਰ ਨੂੰ ਸੱਦ ਘੱਲਿਆ
੪ ਕਿ ○ ਮੇਰੇ ਕੋਲ ਚੜ੍ਹ ਆਓ ਅਤੇ ਮੇਰੀ ਸਹਾਇਤਾ
ਕਰੋ ਤਾਂ ਜੋ ਅਸੀਂ ਗਿਬਓਨ ਨੂੰ ਮਾਰ ਦੇਈਏ ਕਿਉਂ
ਜੋ ਉਹ ਨੇ ਯਹੋਸ਼ੁਆ ਅਤੇ ਇਸਰਾਏਲੀਆਂ ਨਾਲ
੫ ਸੁਲਾਹ ਕਰ ਲਈ ਹੈ ○ ਤਾਂ ਅਮੋਰੀਆਂ ਦੇ ਪੰਜਾਂ
ਰਾਜਿਆਂ ਅਰਥਾਤ ਯਰੂਸ਼ਲਮ ਦੇ ਰਾਜੇ, ਹਬਰੋਨ ਦੇ
ਰਾਜੇ, ਯਰਮੂਥ ਦੇ ਰਾਜੇ, ਲਾਕੀਸ਼ ਦੇ ਰਾਜੇ ਅਤੇ
ਅਗਲੋਨ ਦੇ ਰਾਜੇ ਇਕੱਠੇ ਹੋਏ ਅਤੇ ਓਹ ਅਤੇ ਓਹਨਾਂ
ਦੇ ਸਾਰੇ ਦਲ ਚੜ੍ਹੇ ਅਤੇ ਗਿਬਓਨ ਦੇ ਸਾਹਮਣੇ ਡੇਰੇ
ਲਾ ਕੇ ਉਹ ਦੇ ਵਿਰੁੱਧ ਜੁੱਧ ਕੀਤਾ ॥

੬ ਤਾਂ ਗਿਬਓਨ ਦੇ ਮਨੁੱਖਾਂ ਨੇ ਯਹੋਸ਼ੁਆ ਕੋਲ
ਜਿਹੜਾ ਗਿਲਗਾਲ ਦੇ ਡੇਰੇ ਵਿੱਚ ਸੀ ਕਹਾ ਘੱਲਿਆ
ਕਿ ਆਪਣਾ ਹੱਥ ਆਪਣੇ ਦਾਸਾਂ ਤੋਂ ਢਿੱਲਾ ਨਾ
ਕਰਨਾ। ਛੇਤੀ ਨਾਲ ਸਾਡੇ ਕੋਲ ਆਓ ਅਤੇ ਸਾਨੂੰ
ਬਚਾਓ ਅਤੇ ਸਾਡੀ ਸਹਾਇਤਾ ਕਰੋ ਕਿਉਂ ਜੋ ਅਮੋਰੀਆਂ
ਦੇ ਸਾਰੇ ਰਾਜੇ ਜਿਹੜੇ ਪਹਾੜ ਉੱਤੇ ਵੱਸਦੇ ਹਨ
੭ ਸਾਡੇ ਵਿਰੁੱਧ ਇਕੱਠੇ ਹੋਏ ਹਨ ○ ਤਾਂ ਯਹੋਸ਼ੁਆ ਨਾਲੇ
੮ ਸਾਰੇ ਜੋਧੇ ਅਤੇ ਸਾਰੇ ਸੂਰ ਬੀਰ ਗਿਲਗਾਲ ਤੋਂ ਚੜ੍ਹੇ ○
ਤਾਂ ਯਹੋਵਾਹ ਨੇ ਯਹੋਸ਼ੁਆ ਨੂੰ ਆਖਿਆ, ਤੂੰ ਓਹਨਾਂ ਤੋਂ
ਨਾ ਡਰ ਕਿਉਂ ਜੋ ਮੈਂ ਓਹਨਾਂ ਨੂੰ ਤੇਰੇ ਹੱਥ ਵਿੱਚ ਦੇ
ਦਿੱਤਾ ਹੈ। ਓਹਨਾਂ ਵਿੱਚੋਂ ਕੋਈ ਵੀ ਤੇਰੇ ਅੱਗੇ ਖਲੋ
੯ ਨਾ ਸੱਕੇਗਾ ○ ਤਾਂ ਯਹੋਸ਼ੁਆ ਗਿਲਗਾਲ ਤੋਂ ਸਾਰੀ
ਰਾਤ ਤੁਰ ਕੇ ਓਹਨਾਂ ਉੱਤੇ ਅਚਾਣਕ ਆ ਪਿਆ ○
੧੦ ਯਹੋਵਾਹ ਨੇ ਇਸਰਾਏਲ ਦੇ ਅੱਗੇ ਓਹਨਾਂ ਨੂੰ ਘਬਰਾ
ਦਿੱਤਾ ਅਤੇ ਉਹ ਨੇ ਓਹਨਾਂ ਨੂੰ ਗਿਬਓਨ ਵਿੱਚ ਵੱਡੀ
ਮਾਰ ਨਾਲ ਮਾਰ ਸੁੱਟਿਆ ਅਤੇ ਉਹ ਨੇ ਬੈਤ-ਹੋਰੋਨ
ਦੀ ਚੜ੍ਹਾਈ ਦੇ ਰਾਹ ਵਿੱਚ ਓਹਨਾਂ ਦਾ ਪਿੱਛਾ ਕੀਤਾ
ਅਤੇ ਓਹਨਾਂ ਨੂੰ ਅਜ਼ੇਕਾਹ ਅਤੇ ਮੱਕੇਦਾਹ ਤੀਕ
੧੧ ਮਾਰਦਾ ਗਿਆ ○ ਤਾਂ ਐਉਂ ਹੋਇਆ ਕਿ ਜਦ ਓਹ
ਇਸਰਾਏਲ ਦੇ ਅੱਗੋਂ ਨੱਠੇ ਜਾਂਦੇ ਸਨ ਤਾਂ ਬੈਤ-ਹੋਰੋਨ
ਦੀ ਚੜ੍ਹਾਈ ਕੋਲ ਯਹੋਵਾਹ ਨੇ ਓਹਨਾਂ ਉੱਤੇ ਅਕਾਸ਼ੋਂ

ਵੱਡੇ ਵੱਡੇ ਪੱਥਰ ਅਜ਼ੇਕਾਹ ਤੀਕ ਇਉਂ ਸੁੱਟੇ ਕਿ
ਉਹ ਮਰ ਗਏ । ਜਿਹੜੇ ਗੜਿਆਂ ਨਾਲ ਮਰੇ ਉਹ
ਓਹਨਾਂ ਤੋਂ ਵੱਧ ਸਨ ਜਿਹੜੇ ਇਸਰਾਏਲ ਦੀ ਤੇਗ
ਨਾਲ ਵੱਢੇ ਗਏ ॥
੧੨ ਤਦ ਯਹੋਸ਼ੁਆ ਨੇ ਯਹੋਵਾਹ ਨਾਲ ਉਸ ਦਿਨ ਜਦ
ਯਹੋਵਾਹ ਨੇ ਅਮੋਰੀਆਂ ਨੂੰ ਇਸਰਾਏਲੀਆਂ ਨੂੰ ਦੇ
ਦਿੱਤਾ ਗੱਲ ਕੀਤੀ ਅਤੇ ਇਸਰਾਏਲੀਆਂ ਦੇ ਵੇਖ-
ਦਿਆਂ ਆਖਿਆ,

"ਹੇ ਸੂਰਜ, ਗਿਬਓਨ ਉੱਤੇ,
ਅਤੇ ਹੇ ਚੰਦਰਮਾ, ਅੱਯਾਲੋਨ ਦੀ ਖੱਡ ਵਿੱਚ
ਠਹਿਰਿਆ ਰਹੁ !"
੧੩ ਤਾਂ ਸੂਰਜ ਠਹਿਰ ਗਿਆ ਅਤੇ ਚੰਦਰਮਾ ਖੜਾ
ਰਿਹਾ,
ਜਦ ਤੀਕ ਕੌਮ ਨੇ ਆਪਣੇ ਵੈਰੀਆਂ ਤੋਂ ਵੱਟਾ ਨਾ
ਲਿਆ ॥

ਕੀ ਏਹ ਯਾਸ਼ਰ ਦੀ ਪੋਥੀ ਵਿੱਚ ਲਿਖਿਆ
ਹੋਇਆ ਨਹੀਂ ? ਸੋ ਸੂਰਜ ਅਕਾਸ਼ ਦੇ ਵਿੱਚਕਾਰ
ਖੜਾ ਰਿਹਾ ਅਤੇ ਸਾਰੀ ਕੁ ਦਿਹਾੜੀ ਡੁੱਬਣ ਦੀ ਛੇਤੀ
੧੪ ਨਾ ਕੀਤੀ ੦ ਇਸ ਤੋਂ ਅੱਗੇ ਅਥਵਾ ਪਿੱਛੇ ਅਜੇਹਾ
ਦਿਨ ਕਦੀ ਨਹੀਂ ਹੋਇਆ ਕਿ ਯਹੋਵਾਹ ਨੇ ਮਨੁੱਖ
ਦੀ ਅਵਾਜ਼ ਸੁਣੀ ਹੋਵੇ ਕਿਉਂ ਜੋ ਯਹੋਵਾਹ ਇਸਰਾਏਲ
ਲਈ ਲੜਿਆ ॥
੧੫ ਯਹੋਸ਼ੁਆ ਅਤੇ ਸਾਰਾ ਇਸਰਾਏਲ ਉਹ ਦੇ ਨਾਲ
੧੬ ਗਿਲਗਾਲ ਦੇ ਡੇਰੇ ਨੂੰ ਮੁੜੇ ੦ ਪਰ ਏਹ ਪੰਜੇ ਰਾਜੇ
ਨੱਸ ਗਏ ਅਤੇ ਮੱਕੇਦਾਹ ਦੀ ਗੁਫ਼ਾ ਵਿੱਚ ਜਾ ਲੁਕੇ ੦
੧੭ ਤਾਂ ਯਹੋਸ਼ੁਆ ਨੂੰ ਦੱਸਿਆ ਗਿਆ ਕਿ ਓਹ ਪੰਜੇ ਰਾਜੇ
ਲੱਭ ਪਏ ਹਨ ਅਤੇ ਮੱਕੇਦਾਹ ਦੀ ਗੁਫ਼ਾ ਵਿੱਚ ਲੁਕੇ
੧੮ ਹੋਏ ਹਨ ੦ ਤਾਂ ਯਹੋਸ਼ੁਆ ਨੇ ਆਖਿਆ ਕਿ ਗੁਫ਼ਾ ਦੇ
ਮੂੰਹ ਉੱਤੇ ਵੱਡੇ ਵੱਡੇ ਪੱਥਰ ਰੇੜ੍ਹ ਦਿਓ ਅਤੇ ਉਨ੍ਹਾਂ
੧੯ ਦੀ ਰਾਖੀ ਲਈ ਮਨੁੱਖ ਉਹ ਦੇ ਕੋਲ ਰੱਖ ਦਿਓ ੦ ਪਰ
ਤੁਸੀਂ ਨਾ ਖਲੋਇਓ, ਆਪਣੇ ਵੈਰੀਆਂ ਦਾ ਪਿੱਛਾ ਕਰੋ
ਅਤੇ ਓਹਨਾਂ ਦੇ ਪਛਾੜੀ ਦਿਆਂ ਨੂੰ ਮਾਰੋ । ਓਹਨਾਂ ਨੂੰ
ਆਪਣੇ ਸ਼ਹਿਰਾਂ ਵਿੱਚ ਵੜਨ ਨਾ ਦਿਓ ਕਿਉਂ ਜੋ
ਯਹੋਵਾਹ ਤੁਹਾਡੇ ਪਰਮੇਸ਼ੁਰ ਨੇ ਓਹਨਾਂ ਨੂੰ ਤੁਹਾਡੇ ਹੱਥ
੨੦ ਵਿੱਚ ਦੇ ਦਿੱਤਾ ਹੈ ੦ ਤਾਂ ਐਉਂ ਹੋਇਆ ਕਿ
ਜਦ ਯਹੋਸ਼ੁਆ ਅਤੇ ਇਸਰਾਏਲੀਆਂ ਨੇ ਓਹਨਾਂ ਨੂੰ
ਅੱਤ ਵੱਡੀ ਮਾਰ ਨਾਲ ਮਾਰ ਕੇ ਮੁਕਾ ਦਿੱਤਾ ਤਾਂ
ਓਹਨਾਂ ਦਾ ਬਕੀਆ ਜਿਹੜਾ ਬਚ ਰਿਹਾ ਉਨ੍ਹਾਂ ਗੜ੍ਹਾਂ
੨੧ ਵਾਲੇ ਸ਼ਹਿਰਾਂ ਵਿੱਚ ਜਾ ਵੜਿਆ ੦ ਤਾਂ ਸਾਰੇ ਲੋਕ
ਯਹੋਸ਼ੁਆ ਕੋਲ ਮੱਕੇਦਾਹ ਦੇ ਡੇਰੇ ਨੂੰ ਸੁਲਾਹ ਨਾਲ
ਮੁੜ ਪਏ ਅਤੇ ਕਿਸੇ ਨੇ ਆਪਣਾ ਮੂੰਹ ਕਿਸੇ
੨੨ ਇਸਰਾਏਲੀ ਦੇ ਵਿਰੁੱਧ ਨਾ ਖੋਲ੍ਹਿਆ ੦ ਫੇਰ
ਯਹੋਸ਼ੁਆ ਨੇ ਆਖਿਆ, ਗੁਫ਼ਾ ਦੇ ਮੂੰਹ ਨੂੰ ਖੋਲ੍ਹੋ ਅਤੇ
ਗੁਫ਼ਾ ਵਿੱਚੋਂ ਏਹ ਪੰਜੇ ਰਾਜੇ ਮੇਰੇ ਕੋਲ ਲੈ ਆਓ ੦
੨੩ ਤਾਂ ਉਨ੍ਹਾਂ ਨੇ ਓਵੇਂ ਹੀ ਕੀਤਾ ਅਤੇ ਗੁਫ਼ਾ ਵਿੱਚੋਂ ਏਹ
ਪੰਜੇ ਰਾਜੇ ਉਹ ਦੇ ਕੋਲ ਲੈ ਆਏ ਅਰਥਾਤ
ਯਰੂਸ਼ਲਮ ਦਾ ਰਾਜਾ, ਹਬਰੋਨ ਦਾ ਰਾਜਾ, ਯਰਮੂਥ
ਦਾ ਰਾਜਾ, ਲਾਕੀਸ਼ ਦਾ ਰਾਜਾ ਅਤੇ ਅਗਲੋਨ ਦਾ
੨੪ ਰਾਜਾ ੦ ਫੇਰ ਐਉਂ ਹੋਇਆ ਕਿ ਜਦ ਓਹ ਓਹਨਾਂ
ਰਾਜਿਆਂ ਨੂੰ ਯਹੋਸ਼ੁਆ ਦੇ ਕੋਲ ਲੈ ਆਏ ਤਾਂ
ਯਹੋਸ਼ੁਆ ਨੇ ਇਸਰਾਏਲ ਦੇ ਸਾਰੇ ਮਨੁੱਖਾਂ ਨੂੰ ਸੱਦਿਆ
ਅਤੇ ਜੋਧਿਆਂ ਦੇ ਸਰਦਾਰਾਂ ਨੂੰ ਜਿਹੜੇ ਉਹ ਦੇ ਨਾਲ
ਜਾਂਦੇ ਸਨ ਆਖਿਆ, ਨੇੜੇ ਆ ਕੇ ਆਪਣੇ ਪੈਰ
ਏਹਨਾਂ ਰਾਜਿਆਂ ਦੀਆਂ ਧੌਣਾਂ ਉੱਤੇ ਰੱਖੋ ਸੋ ਉਨ੍ਹਾਂ ਨੇ
ਨੇੜੇ ਆ ਕੇ ਆਪਣੇ ਪੈਰ ਓਹਨਾਂ ਦੀਆਂ ਧੌਣਾਂ ਉੱਤੇ
੨੫ ਰੱਖੇ ੦ ਤਾਂ ਯਹੋਸ਼ੁਆ ਨੇ ਉਨ੍ਹਾਂ ਨੂੰ ਆਖਿਆ, ਨਾ ਡਰੋ
ਅਤੇ ਨਾ ਘਾਬਰੋ । ਤਕੜੇ ਹੋਵੋ ਅਤੇ ਹੌਸਲਾ ਰੱਖੋ ਕਿਉਂ
ਜੋ ਯਹੋਵਾਹ ਤੁਹਾਡੇ ਸਾਰੇ ਵੈਰੀਆਂ ਨਾਲ ਜਿਨ੍ਹਾਂ ਦੇ
੨੬ ਵਿਰੁੱਧ ਤੁਸੀਂ ਲੜਦੇ ਹੋ ਏਵੇਂ ਹੀ ਕਰੇਗਾ ੦ ਛੇਕੜੇ
ਯਹੋਸ਼ੁਆ ਨੇ ਓਹਨਾਂ ਨੂੰ ਜਾਨੋਂ ਮਾਰ ਸੁੱਟਿਆ ਅਤੇ
ਓਹਨਾਂ ਨੂੰ ਪੰਜਾਂ ਰੁੱਖਾਂ ਉੱਤੇ ਟੰਗ ਦਿੱਤਾ ਅਤੇ ਓਹ
੨੭ ਸ਼ਾਮਾਂ ਤੀਕ ਉਨ੍ਹਾਂ ਰੁੱਖਾਂ ਉੱਤੇ ਟੰਗੇ ਰਹੇ ੦ ਤਾਂ ਐਉਂ
ਹੋਇਆ ਕਿ ਜਦ ਸੂਰਜ ਡੁੱਬਣ ਲੱਗਾ ਤਦ ਯਹੋਸ਼ੁਆ
ਨੇ ਹੁਕਮ ਦਿੱਤਾ ਸੋ ਉਨ੍ਹਾਂ ਨੇ ਓਹਨਾਂ ਨੂੰ ਰੁੱਖਾਂ ਉੱਤੋਂ
ਲਾਹ ਲਿਆ ਅਤੇ ਉਸ ਗੁਫ਼ਾ ਵਿੱਚ ਜਿੱਥੇ ਓਹ ਲੁਕੇ
ਸਨ ਸੁੱਟ ਦਿੱਤਾ ਅਤੇ ਉਸ ਗੁਫ਼ਾ ਦੇ ਮੂੰਹ ਉੱਤੇ ਵੱਡੇ
ਵੱਡੇ ਪੱਥਰ ਰੱਖ ਦਿੱਤੇ ਜਿਹੜੇ ਅੱਜ ਦੇ ਦਿਨ ਤੀਕ
ਵੀ ਹਨ ॥
੨੮ ਯਹੋਸ਼ੁਆ ਨੇ ਉੱਸੇ ਦਿਨ ਮੱਕੇਦਾਹ ਨੂੰ ਲੈ ਲਿਆ
ਅਤੇ ਉਹ ਨੂੰ ਅਰ ਉਹ ਦੇ ਰਾਜੇ ਨੂੰ ਤੇਗ ਦੀ ਧਾਰ
ਨਾਲ ਵੱਢ ਸੁੱਟਿਆ । ਉਸ ਨੇ ਓਹਨਾਂ ਦਾ ਅਤੇ ਉਹ
ਦੇ ਸਾਰੇ ਪ੍ਰਾਣੀਆਂ ਦਾ ਸੱਤਿਆ ਨਾਸ ਕਰ ਦਿੱਤਾ ।

ਉਸ ਨੇ ਕਿਸੇ ਨੂੰ ਬਾਕੀ ਨਾ ਛੱਡਿਆ ਅਤੇ ਉਸ
ਨੇ ਮੱਕੇਦਾਹ ਦੇ ਰਾਜੇ ਨਾਲ ਤਿਵੇਂ ਹੀ ਕੀਤਾ ਜਿਵੇਂ
ਯਰੀਹੋ ਦੇ ਰਾਜੇ ਨਾਲ ਕੀਤਾ ਸੀ ॥
੨੯ ਫੇਰ ਯਹੋਸ਼ੁਆ ਅਤੇ ਸਾਰਾ ਇਸਰਾਏਲ ਉਹ ਦੇ
ਨਾਲ ਮੱਕੇਦਾਹ ਤੋਂ ਲਿਬਨਾਹ ਨੂੰ ਲੰਘੇ ਅਤੇ
੩੦ ਲਿਬਨਾਹ ਨਾਲ ਜੁੱਧ ਕੀਤਾ ੦ ਅਤੇ ਯਹੋਵਾਹ ਨੇ ਉਸ
ਨੂੰ ਵੀ ਅਤੇ ਉਸ ਦੇ ਰਾਜੇ ਨੂੰ ਵੀ ਇਸਰਾਏਲ ਦੇ ਹੱਥ
ਵਿੱਚ ਦੇ ਦਿੱਤਾ ਅਤੇ ਉਹ ਨੇ ਉਸ ਦੇ ਸਾਰੇ ਪ੍ਰਾਣੀਆਂ
ਨੂੰ ਤੇਗ ਦੀ ਧਾਰ ਨਾਲ ਵੱਢ ਸੁੱਟਿਆ । ਉਹ ਨੇ ਕਿਸੇ
ਨੂੰ ਉਸ ਦੇ ਵਿੱਚ ਬਾਕੀ ਨਾ ਛੱਡਿਆ ਅਤੇ ਉਸ ਦੇ
ਰਾਜੇ ਨਾਲ ਓਵੇਂ ਹੀ ਕੀਤਾ ਜਿਵੇਂ ਯਰੀਹੋ ਦੇ ਰਾਜੇ
੩੧ ਨਾਲ ਕੀਤਾ ਸੀ ੦ ਤਾਂ ਯਹੋਸ਼ੁਆ ਅਤੇ ਉਹ ਦੇ ਨਾਲ
ਸਾਰਾ ਇਸਰਾਏਲ ਲਿਬਨਾਹ ਤੋਂ ਲਾਕੀਸ਼ ਨੂੰ ਲੰਘੇ ਅਤੇ
ਉਸ ਦੇ ਸਾਹਮਣੇ ਡੇਰੇ ਲਾ ਕੇ ਉਸ ਦੇ ਨਾਲ ਜੁੱਧ
੩੨ ਕੀਤਾ ੦ ਤਾਂ ਯਹੋਵਾਹ ਨੇ ਲਾਕੀਸ਼ ਨੂੰ ਇਸਰਾਏਲ ਦੇ
ਹੱਥ ਵਿੱਚ ਦੇ ਦਿੱਤਾ ਅਤੇ ਉਹ ਨੇ ਦੂਜੇ ਦਿਨ ਉਸ ਨੂੰ
ਲੈ ਲਿਆ ਅਤੇ ਉਸ ਨੂੰ ਅਤੇ ਉਸ ਦੇ ਪ੍ਰਾਣੀਆਂ ਨੂੰ
ਤੇਗ ਦੀ ਧਾਰ ਨਾਲ ਵੱਢ ਸੁੱਟਿਆ ਜਿਵੇਂ ਉਹ
ਨੇ ਲਿਬਨਾਹ ਨਾਲ ਕੀਤਾ ਸੀ ॥
੩੩ ਤਦ ਗਜ਼ਰ ਦਾ ਰਾਜਾ ਹੋਰਾਮ ਉਤਾਹਾਂ ਲਾਕੀਸ਼ ਦੀ
ਸਹਾਇਤਾ ਲਈ ਆਇਆ ਅਤੇ ਯਹੋਸ਼ੁਆ ਨੇ ਉਹ
ਨੂੰ ਅਤੇ ਉਹ ਦੇ ਲੋਕਾਂ ਨੂੰ ਇਉਂ ਮਾਰਿਆ ਕਿ ਕੋਈ
੩੪ ਬਾਕੀ ਨਾ ਰਿਹਾ ੦ ਤਾਂ ਯਹੋਸ਼ੁਆ ਅਤੇ ਸਾਰਾ
ਇਸਰਾਏਲ ਉਸ ਦੇ ਨਾਲ ਲਾਕੀਸ਼ ਤੋ ਅਗਲੋਨ ਨੂੰ
ਲੰਘੇ ਅਤੇ ਉਹ ਦੇ ਸਾਹਮਣੇ ਡੇਰੇ ਲਾ ਕੇ ਉਹ ਦੇ ਨਾਲ
੩੫ ਜੁੱਧ ਕੀਤਾ ੦ ਅਤੇ ਉਸੇ ਦਿਨ ਉਹ ਨੂੰ ਲੈ ਲਿਆ
ਅਤੇ ਉਹ ਨੂੰ ਤੇਗ ਦੀ ਧਾਰ ਨਾਲ ਵੱਢ ਸੁੱਟਿਆ ਅਤੇ
ਉਸੇ ਦਿਨ ਉਹ ਦੇ ਪ੍ਰਾਣੀਆਂ ਦਾ ਸੱਤਿਆ ਨਾਸ
ਕਰ ਸੁੱਟਿਆ ਜਿਵੇਂ ਉਸ ਲਾਕੀਸ਼ ਨਾਲ ਕੀਤਾ
੩੬ ਸੀ ੦ ਫੇਰ ਯਹੋਸ਼ੁਆ ਅਤੇ ਉਸ ਦੇ ਨਾਲ ਸਾਰਾ
ਇਸਰਾਏਲ ਅਗਲੋਨ ਤੋਂ ਹਬਰੋਨ ਨੂੰ ਉਤਾਹਾਂ ਗਏ
੩੭ ਅਤੇ ਉਹ ਦੇ ਨਾਲ ਜੁੱਧ ਕੀਤਾ ੦ ਅਤੇ ਉਹ ਨੂੰ ਲੈ
ਲਿਆ ਤਾਂ ਉਹ ਨੂੰ ਅਤੇ ਉਹ ਦੇ ਰਾਜੇ ਨੂੰ ਉਹ ਦੇ
ਸਾਰੇ ਸ਼ਹਿਰਾਂ ਨੂੰ ਉਹ ਦੇ ਸਾਰੇ ਪ੍ਰਾਣੀਆਂ ਨੂੰ ਤੇਗ ਦੀ
ਧਾਰ ਨਾਲ ਵੱਢ ਸੁੱਟਿਆ ਅਤੇ ਕਿਸੇ ਨੂੰ ਬਾਕੀ ਨਾ
ਛੱਡਿਆ ਜਿਵੇਂ ਉਸ ਅਗਲੋਨ ਨਾਲ ਕੀਤਾ ਸੀ ਸਗੋਂ
ਉਹ ਦਾ ਅਤੇ ਉਹ ਦੇ ਸਾਰੇ ਪ੍ਰਾਣੀਆਂ ਦਾ ਸੱਤਿਆ
੩੮ ਨਾਸ ਕਰ ਸੁੱਟਿਆ ੦ ਤਾਂ ਯਹੋਸ਼ੁਆ ਅਤੇ ਸਾਰੇ
ਇਸਰਾਏਲ ਨੇ ਉਸ ਦੇ ਨਾਲ ਦਬਿਰ ਨੂੰ ਮੁੜ ਕੇ ਉਸ
੩੯ ਨਾਲ ਜੁੱਧ ਕੀਤਾ ੦ ਉਸ ਨੇ ਉਹ ਨੂੰ ਅਤੇ ਉਹ ਦੇ
ਰਾਜੇ ਨੂੰ ਅਤੇ ਉਹ ਦੇ ਸਾਰੇ ਸ਼ਹਿਰਾਂ ਨੂੰ ਲੈ ਲਿਆ
ਅਤੇ ਓਹਨਾਂ ਨੂੰ ਤੇਗ ਦੀ ਧਾਰ ਨਾਲ ਵੱਢ ਸੁੱਟਿਆ
ਅਤੇ ਉਹ ਦੇ ਸਾਰੇ ਪ੍ਰਾਣੀਆਂ ਦਾ ਸੱਤਿਆ ਨਾਸ
ਕਰ ਦਿੱਤਾ, ਕਿਸੇ ਨੂੰ ਬਾਕੀ ਨਾ ਛੱਡਿਆ । ਜਿਵੇਂ
ਉਸ ਨੇ ਹਬਰੋਨ ਅਤੇ ਲਿਬਨਾਹ ਅਤੇ ਓਹਨਾਂ ਦੇ
ਰਾਜਿਆਂ ਨਾਲ ਕੀਤਾ ਸੀ ਓਵੇਂ ਉਸ ਨੇ ਦਬਿਰ ਅਤੇ
ਉਹ ਦੇ ਰਾਜੇ ਨਾਲ ਕੀਤਾ ॥
੪੦ ਇਉਂ ਯਹੋਸ਼ੁਆ ਨੇ ਸਾਰੇ ਦੇਸ ਨੂੰ ਅਰਥਾਤ
ਪਹਾੜੀ ਦੇਸ, ਦੱਖਣ, ਬੇਟ, ਢਾਲਾਂ ਅਤੇ ਓਹਨਾਂ ਦੇ
ਸਾਰੇ ਰਾਜਿਆਂ ਨੂੰ ਮਾਰ ਲਿਆ ਅਤੇ ਕਿਸੇ ਨੂੰ ਬਾਕੀ
ਨਾ ਛੱਡਿਆ ਸਗੋਂ ਉਹ ਦੇ ਸਾਰੇ ਪ੍ਰਾਣੀਆਂ ਦਾ
ਸੱਤਿਆ ਨਾਸ ਕਰ ਸੁੱਟਿਆ ਜਿਵੇਂ ਯਹੋਵਾਹ
ਇਸਰਾਏਲ ਦੇ ਪਰਮੇਸ਼ੁਰ ਨੇ ਹੁਕਮ ਦਿੱਤਾ ਸੀ ੦
੪੧ ਯਹੋਸ਼ੁਆ ਨੇ ਓਹਨਾਂ ਨੂੰ ਕਾਦੇਸ਼ ਬਰਨੇਆ ਤੋਂ ਅੱਜ਼ਾਹ
ਤੀਕ ਅਤੇ ਗੋਸ਼ਨ ਦੇ ਸਾਰੇ ਦੇਸ ਨੂੰ ਗਿਬਓਨ ਤੀਕ
੪੨ ਮਾਰ ਲਿਆ ੦ ਅਤੇ ਯਹੋਸ਼ੁਆ ਨੇ ਓਹਨਾਂ ਸਾਰੇ
ਰਾਜਿਆਂ ਨੂੰ ਅਤੇ ਉਨ੍ਹਾਂ ਦੇ ਸਾਰੇ ਦੇਸਾਂ ਨੂੰ ਇਕੋ ਹੀ
ਸਮੇਂ ਵਿੱਚ ਇਸ ਕਾਰਨ ਲੈ ਲਿਆ ਕਿ ਯਹੋਵਾਹ
ਇਸਰਾਏਲ ਦਾ ਪਰਮੇਸ਼ੁਰ ਇਸਰਾਏਲ ਲਈ
੪੩ ਲੜਿਆ ੦ ਫੇਰ ਯਹੋਸ਼ੁਆ ਅਤੇ ਸਾਰਾ ਇਸਰਾਏਲ
ਉਸ ਦੇ ਨਾਲ ਗਿਲਗਾਲ ਦੇ ਡੇਰੇ ਨੂੰ ਮੁੜੇ ॥

## ਕਨਾਨ ਦੇ ਉੱਤਰ ਦੇਸ ਉੱਤੇ ਫਤਹ

੧੧ ਤਾਂ ਐਉਂ ਹੋਇਆ ਕਿ ਜਦ ਹਾਸੋਰ ਦੇ ਰਾਜੇ
ਯਾਬੀਨ ਨੇ ਏਹ ਸੁਣਿਆ ਤਾਂ ਉਸ ਨੇ ਮਾਦੋਨ ਦੇ ਰਾਜੇ
ਯੋਬਾਬ ਅਤੇ ਸ਼ਿਮਰੋਨ ਦੇ ਰਾਜੇ ਅਤੇ ਅਕਸ਼ਾਫ ਦੇ
੨ ਰਾਜੇ ਨੂੰ ਸੱਦ ਘੱਲਿਆ ੦ ਨਾਲੇ ਉਨ੍ਹਾਂ ਰਾਜਿਆਂ ਨੂੰ
ਜਿਹੜੇ ਉੱਤਰ ਵੱਲ ਪਹਾੜੀ ਦੇਸ ਵਿੱਚ ਅਤੇ
ਕਿੰਨਰੋਥ ਦੇ ਦੱਖਣ ਵੱਲ ਮਦਾਨ ਵਿੱਚ ਅਤੇ ਬੇਟ
ਵਿੱਚ ਅਤੇ ਲਹਿੰਦੇ ਵੱਲ ਦੋਰ ਦੀਆਂ ਉਚਿਆਈਆਂ
੩ ਵਿੱਚ ਸਨ ੦ ਨਾਲੇ ਕਨਾਨੀਆਂ ਨੂੰ ਜਿਹੜੇ ਚੜ੍ਹਦੇ ਅਤੇ
ਲਹਿੰਦੇ ਵੱਲ ਸਨ ਅਤੇ ਅਮੋਰੀਆਂ ਨੂੰ ਅਤੇ ਹਿੱਤੀਆਂ ਨੂੰ

ਅਤੇ ਫਰਿੱਜ਼ੀਆਂ ਨੂੰ ਅਤੇ ਯਬੂਸੀਆਂ ਨੂੰ ਜਿਹੜੇ ਪਹਾੜ
ਵਿੱਚ ਸਨ ਅਤੇ ਹਿੱਵੀਆਂ ਨੂੰ ਜਿਹੜੇ ਹਰਮੋਨ ਦੇ ਹੇਠ
੪ ਮਿਸਫਾਹ ਦੇ ਦੇਸ ਵਿੱਚ ਸਨ ੦ ਅਤੇ ਓਹ ਅਤੇ ਉਨ੍ਹਾਂ
ਦੀਆਂ ਸਾਰੀਆਂ ਸੈਨਾਂ ਬਾਹਰ ਨਿੱਕਲੀਆਂ। ਓਹ
ਢੇਰ ਸਾਰੇ ਲੋਕ ਗਿਣਤੀ ਵਿੱਚ ਸਮੁੰਦਰ ਦੇ ਕੰਢੇ ਦੀ
ਰੇਤ ਵਾਂਙੁ ਸਨ ਨਾਲੇ ਘੋੜੇ ਅਤੇ ਰਥ ਵੀ ਬਹੁਤ ਹੀ
੫ ਸਨ ੦ ਤਾਂ ਏਹ ਸਾਰੇ ਰਾਜੇ ਇਕੱਠੇ ਹੋਏ ਅਤੇ ਆ ਕੇ
ਓਹਨਾਂ ਨੇ ਮੇਰੋਮ ਦਿਆਂ ਪਾਣੀਆਂ ਕੋਲ ਡੇਰੇ ਲਾਏ
੬ ਤਾਂ ਜੋ ਇਸਰਾਏਲ ਨਾਲ ਜੁੱਧ ਕਰਨ ੦ ਉਪਰੰਤ
ਯਹੋਵਾਹ ਨੇ ਯਹੋਸ਼ੁਆ ਨੂੰ ਆਖਿਆ, ਓਹਨਾਂ ਦੇ
ਅੱਗੋਂ ਨਾ ਡਰ ਕਿਉਂ ਜੋ ਭਲਕੇ ਏਸੇ ਵੇਲੇ ਮੈਂ ਏਹਨਾਂ
ਸਾਰਿਆਂ ਨੂੰ ਵਢਾ ਕੇ ਇਸਰਾਏਲ ਦੇ ਅੱਗੇ ਲਾ
ਦਿਆਂਗਾ। ਤੂੰ ਓਹਨਾਂ ਦੇ ਘੋੜਿਆਂ ਦੀਆਂ ਸੜ੍ਹਾਂ
ਵੱਢੇਂਗਾ ਅਤੇ ਓਹਨਾਂ ਦੇ ਰਥਾਂ ਨੂੰ ਅੱਗ ਨਾਲ
ਸਾੜੇਂਗਾ ॥
੭ ਸੋ ਯਹੋਸ਼ੁਆ ਅਤੇ ਉਹ ਦੇ ਨਾਲ ਸਾਰੇ ਜੋਧੇ
ਓਹਨਾਂ ਦੇ ਵਿਰੁੱਧ ਮੇਰੋਮ ਦੇ ਪਾਣੀਆਂ ਕੋਲ ਅਚਾਣਕ
੮ ਓਹਨਾਂ ਉੱਤੇ ਆਣ ਪਏ ੦ ਅਤੇ ਯਹੋਵਾਹ ਨੇ ਓਹਨਾਂ
ਨੂੰ ਇਸਰਾਏਲ ਦੇ ਹੱਥ ਵਿੱਚ ਦੇ ਦਿੱਤਾ ਸੋ ਉਨ੍ਹਾਂ ਨੇ
ਓਹਨਾਂ ਨੂੰ ਮਾਰਿਆ ਅਤੇ ਵੱਡੇ ਸੀਦੋਨ ਤੀਕ ਅਤੇ
ਮਿਸਰਫੋਥ-ਮਇਮ ਅਤੇ ਮਿਸਫਾਹ ਦੀ ਦੂਣ ਤੀਕ
ਚੜ੍ਹਦੇ ਪਾਸੇ ਓਹਨਾਂ ਦਾ ਪਿੱਛਾ ਕੀਤਾ ਅਤੇ ਓਹਨਾਂ
ਨੂੰ ਇਉਂ ਮਾਰਿਆ ਕਿ ਓਹਨਾਂ ਵਿੱਚੋਂ ਕਿਸੇ ਨੂੰ
੯ ਬਾਕੀ ਨਾ ਛੱਡਿਆ ੦ ਅਤੇ ਯਹੋਸ਼ੁਆ ਨੇ ਓਹਨਾਂ
ਨਾਲ ਇਉਂ ਕੀਤਾ ਜਿਵੇਂ ਯਹੋਵਾਹ ਨੇ ਉਹ ਨੂੰ
ਆਖਿਆ ਸੀ। ਉਸ ਓਹਨਾਂ ਦਿਆਂ ਘੋੜਿਆਂ ਦੀਆਂ
ਸੜ੍ਹਾਂ ਵੱਢ ਸੁੱਟੀਆਂ ਅਤੇ ਓਹਨਾਂ ਦੇ ਰਥਾਂ ਨੂੰ ਅੱਗ
ਨਾਲ ਸਾੜ ਦਿੱਤਾ ॥
੧੦ ਤਾਂ ਏਸੇ ਸਮੇਂ ਯਹੋਸ਼ੁਆ ਮੁੜ ਆਇਆ ਅਤੇ
ਹਾਸੋਰ ਨੂੰ ਲੈ ਲਿਆ ਅਤੇ ਉਸ ਦੇ ਰਾਜੇ ਨੂੰ ਤੇਗ
ਨਾਲ ਵੱਢ ਸੁੱਟਿਆ ਕਿਉਂ ਜੋ ਹਾਸੋਰ ਪਹਿਲੇ ਸਮਿਆਂ
ਵਿੱਚ ਏਹਨਾਂ ਸਾਰਿਆਂ ਰਾਜਿਆਂ ਦੀ ਰਾਜਧਾਨੀ
੧੧ ਸੀ ੦ ਉਨ੍ਹਾਂ ਨੇ ਸਾਰੇ ਪ੍ਰਾਣੀਆਂ ਨੂੰ ਜਿਹੜੇ ਉਸ ਦੇ
ਵਿੱਚ ਸਨ ਤੇਗ ਦੀ ਧਾਰ ਨਾਲ ਵੱਢ ਕੇ ਓਹਨਾਂ ਦਾ
ਸੱਤਿਆ ਨਾਸ ਕਰ ਸੁੱਟਿਆ। ਕੋਈ ਸਾਹ ਲੈਣ
ਵਾਲਾ ਬਾਕੀ ਨਾ ਛੱਡਿਆ ਗਿਆ ਅਤੇ ਉਸ ਨੇ
੧੨ ਹਾਸੋਰ ਨੂੰ ਅੱਗ ਨਾਲ ਸਾੜ ਸੁੱਟਿਆ ੦ ਅਤੇ
ਯਹੋਸ਼ੁਆ ਨੇ ਏਹਨਾਂ ਰਾਜਿਆਂ ਦੇ ਸਾਰੇ ਸ਼ਹਿਰ ਅਤੇ
ਓਹਨਾਂ ਦੇ ਸਾਰੇ ਰਾਜੇ ਫੜ ਲਏ ਅਤੇ ਓਹਨਾਂ ਨੂੰ
ਤੇਗ ਦੀ ਧਾਰ ਨਾਲ ਵੱਢ ਕੇ ਸੱਤਿਆ ਨਾਸ ਕਰ
ਸੁੱਟਿਆ ਜਿਵੇਂ ਯਹੋਵਾਹ ਦੇ ਦਾਸ ਮੂਸਾ ਨੇ ਹੁਕਮ
੧੩ ਦਿੱਤਾ ਸੀ ੦ ਇਕੱਲੇ ਹਾਸੋਰ ਤੋਂ ਛੁੱਟ ਜਿਹ ਨੂੰ
ਯਹੋਸ਼ੁਆ ਨੇ ਸਾੜ ਦਿੱਤਾ ਸੀ ਬਾਕੀ ਦੇ ਸਾਰੇ ਸ਼ਹਿਰਾਂ
ਨੂੰ ਜਿਹੜੇ ਆਪੋ ਆਪਣੇ ਥੇਹਾਂ ਉੱਤੇ ਵੱਸੇ ਹੋਏ ਸਨ
੧੪ ਇਸਰਾਏਲ ਨੇ ਨਾ ਸਾੜਿਆ ੦ ਅਤੇ ਏਹਨਾਂ ਸ਼ਹਿਰਾਂ
ਦੀ ਸਾਰੀ ਲੁੱਟ ਅਤੇ ਡੰਗਰ ਇਸਰਾਏਲੀਆਂ ਨੇ
ਆਪਣੇ ਲਈ ਖੋਹ ਲਏ ਪਰ ਸਾਰੇ ਆਦਮੀਆਂ ਨੂੰ
ਤੇਗ ਦੀ ਧਾਰ ਨਾਲ ਵੱਢ ਸੁੱਟਿਆ ਜਦ ਤੀਕ
ਓਹਨਾਂ ਦਾ ਨਾਸ ਨਾ ਕਰ ਲਿਆ। ਕੋਈ ਸਾਹ ਲੈਣ
੧੫ ਵਾਲਾ ਬਾਕੀ ਨਾ ਛੱਡਿਆ ੦ ਜਿਵੇਂ ਯਹੋਵਾਹ ਨੇ
ਆਪਣੇ ਦਾਸ ਮੂਸਾ ਨੂੰ ਹੁਕਮ ਦਿੱਤਾ ਸੀ ਓਵੇਂ ਹੀ
ਮੂਸਾ ਨੇ ਯਹੋਸ਼ੁਆ ਨੂੰ ਹੁਕਮ ਦਿੱਤਾ ਸੀ ਅਤੇ ਓਵੇਂ
ਹੀ ਯਹੋਸ਼ੁਆ ਨੇ ਕੀਤਾ। ਜੋ ਕੁਝ ਯਹੋਵਾਹ ਨੇ ਮੂਸਾ
ਨੂੰ ਹੁਕਮ ਦਿੱਤਾ ਸੀ ਉਸ ਨੇ ਕੋਈ ਗੱਲ ਬਾਕੀ
ਨਾ ਛੱਡੀ ॥
੧੬ ਇਉਂ ਯਹੋਸ਼ੁਆ ਨੇ ਏਹ ਸਾਰਾ ਦੇਸ ਲੈ ਲਿਆ
ਅਰਥਾਤ ਏਹ ਪਹਾੜੀ ਦੇਸ, ਸਾਰਾ ਦੱਖਣ, ਗੋਸ਼ਨ
ਦਾ ਸਾਰਾ ਦੇਸ, ਬੇਟ, ਮਦਾਨ, ਇਸਰਾਏਲ ਦਾ
੧੭ ਪਹਾੜੀ ਦੇਸ ਅਤੇ ਉਸ ਦਾ ਬੇਟ ੦ ਹਾਲਾਕ ਨਾਮੇ
ਪਹਾੜ ਤੋਂ ਜਿਹੜਾ ਸੇਈਰ ਵੱਲ ਚੜ੍ਹਦਾ ਹੈ ਬਆਲ-
ਗਾਦ ਤੀਕ ਜਿਹੜਾ ਲਬਾਨੋਨ ਦੀ ਦੂਣ ਵਿੱਚ
ਹਰਮੋਨ ਪਰਬਤ ਦੇ ਹੇਠ ਹੈ ਅਤੇ ਉਨ੍ਹਾਂ ਦੇ ਸਾਰੇ
ਰਾਜਿਆਂ ਨੂੰ ਫੜ ਲਿਆ ਅਤੇ ਜਾਨੋਂ ਮਾਰ ਦਿੱਤਾ ੦
੧੮ ਯਹੋਸ਼ੁਆ ਢੇਰ ਚਿਰ ਤੀਕ ਏਹਨਾਂ ਸਾਰਿਆਂ ਰਾਜਿਆਂ
੧੯ ਨਾਲ ਜੁੱਧ ਕਰਦਾ ਰਿਹਾ ੦ ਹਿੱਵੀਆਂ ਤੋਂ ਛੁੱਟ ਜਿਹੜੇ
ਗਿਬਓਨ ਦੇ ਵਸਨੀਕ ਸਨ ਕੋਈ ਸ਼ਹਿਰ ਨਹੀਂ ਸੀ
ਜਿਹ ਨੇ ਇਸਰਾਏਲੀਆਂ ਦੇ ਨਾਲ ਸੁਲਾਹ ਕੀਤੀ ਹੋਵੇ
ਸਗੋਂ ਉਨ੍ਹਾਂ ਨੇ ਸਾਰਿਆਂ ਨੂੰ ਜੁੱਧ ਨਾਲ ਲੈ ਲਿਆ ੦
੨੦ ਕਿਉਂ ਜੋ ਏਹ ਯਹੋਵਾਹ ਵੱਲੋਂ ਹੋਇਆ ਕਿ ਓਹਨਾਂ
ਦੇ ਮਨ ਕਠੋਰ ਹੋ ਗਏ ਅਤੇ ਓਹਨਾਂ ਨੇ ਇਸਰਾਏਲ
ਨਾਲ ਜੁੱਧ ਕੀਤਾ ਤਾਂ ਜੋ ਉਹ ਓਹਨਾਂ ਦਾ ਸੱਤਿਆ
ਨਾਸ ਕਰੇ ਅਰ ਓਹਨਾਂ ਉੱਤੇ ਕੋਈ ਦਯਾ ਨਾ ਹੋਵੇ

ਪਰ ਜਿਵੇਂ ਯਹੋਵਾਹ ਨੇ ਮੂਸਾ ਨੂੰ ਹੁਕਮ ਦਿੱਤਾ ਸੀ ਉਹ
ਉਹਨਾਂ ਦਾ ਨਾਸ ਕਰੇ ॥
੨੧ ਫੇਰ ਉਸੇ ਸਮੇਂ ਯਹੋਸ਼ੁਆ ਨੇ ਆਣ ਕੇ ਅਨਾਕੀਆਂ
ਨੂੰ ਪਹਾੜੀ ਦੇਸ ਵਿੱਚੋਂ ਵੱਢ ਸੁੱਟਿਆ ਅਰਥਾਤ
ਹਬਰੋਨ, ਦਬਿਰ, ਅਨਾਬ ਅਤੇ ਯਹੂਦਾਹ ਦੇ ਸਾਰੇ
ਪਹਾੜੀ ਦੇਸ ਅਤੇ ਇਸਰਾਏਲ ਦੇ ਸਾਰੇ ਪਹਾੜੀ ਦੇਸ
ਤੋਂ ਯਹੋਸ਼ੁਆ ਨੇ ਉਹਨਾਂ ਦਾ ਨਾਲੇ ਉਹਨਾਂ ਦੇ
੨੨ ਸ਼ਹਿਰਾਂ ਦਾ ਸੱਤਿਆ ਨਾਸ ਕਰ ਸੁੱਟਿਆ ੦ ਇਸਰਾ-
ਏਲੀਆਂ ਦੇ ਦੇਸ ਵਿੱਚ ਕੋਈ ਅਨਾਕੀ ਬਾਕੀ ਨਾ
ਰਿਹਾ, ਕੇਵਲ ਅੱਜ਼ਾਹ, ਗਥ ਅਤੇ ਅਸ਼ਦੋਦ ਵਿੱਚ
੨੩ ਕੁਝ ਬਾਕੀ ਰਹਿ ਗਏ ੦ ਸੋ ਯਹੋਸ਼ੁਆ ਨੇ ਏਹ ਸਾਰਾ
ਦੇਸ ਲੈ ਲਿਆ ਜਿਵੇਂ ਹੀ ਯਹੋਵਾਹ ਮੂਸਾ ਨਾਲ
ਬੋਲਿਆ ਸੀ ਅਤੇ ਯਹੋਸ਼ੁਆ ਨੇ ਉਹ ਨੂੰ ਇਸਰਾਏਲ
ਲਈ ਉਨ੍ਹਾਂ ਦੇ ਗੋਤਾਂ ਦੇ ਹਿੱਸਿਆਂ ਅਨੁਸਾਰ ਮਿਲਖ
ਵਿੱਚ ਦੇ ਦਿੱਤਾ । ਸੋ ਉਸ ਦੇਸ ਨੂੰ ਜੁੱਧ ਤੋਂ ਅਰਾਮ
ਮਿਲਿਆ ॥

## ਵੱਢੇ ਹੋਏ ਰਾਜੇ

੧੨ ਏਹ ਉਸ ਦੇਸ ਦੇ ਰਾਜੇ ਹਨ ਜਿਨ੍ਹਾਂ ਨੂੰ
ਇਸਰਾਏਲੀਆਂ ਨੇ ਮਾਰਿਆ ਅਤੇ ਜਿਨ੍ਹਾਂ ਦੇ ਦੇਸ ਉੱਤੇ
ਯਰਦਨ ਦੇ ਪਾਰ ਸੂਰਜ ਦੇ ਚੜ੍ਹਦੇ ਪਾਸੇ ਕਬਜ਼ਾ ਕਰ
ਲਿਆ ਅਰਥਾਤ ਅਰਨੋਨ ਦੀ ਵਾਦੀ ਤੋਂ ਹਰਮੋਨ ਦੇ
ਪਰਬਤ ਤੀਕ ਅਤੇ ਸਾਰਾ ਮਦਾਨ ਚੜ੍ਹਦੇ ਪਾਸੇ
੨ ਵੱਲ ੦ ਸੀਹੋਨ ਅਮੋਰੀਆਂ ਦਾ ਰਾਜਾ ਜਿਹੜਾ
ਹਸ਼ਬੋਨ ਵਿੱਚ ਵੱਸਦਾ ਸੀ ਅਤੇ ਅਰੋਏਰ ਤੋਂ ਰਾਜ
ਕਰਦਾ ਸੀ ਜਿਹੜਾ ਅਰਨੋਨ ਦੀ ਵਾਦੀ ਦੇ ਕੰਢੇ ਉੱਤੇ
ਹੈ ਅਤੇ ਉਸ ਵਾਦੀ ਵਿੱਚ ਹੈ ਅਤੇ ਗਿਲਆਦ ਦੇ
ਅੱਧ ਯਬੋਕ ਨਦੀ ਤੀਕ ਜਿਹੜੀ ਅੰਮੋਨੀਆਂ ਦੀ ਹੱਦ
੩ ਹੈ ੦ ਅਤੇ ਉਹ ਮਦਾਨ ਕਿੰਨਰੋਥ ਦੇ ਸਮੁੰਦਰ ਤੀਕ
ਚੜ੍ਹਦੇ ਪਾਸੇ ਵੱਲ ਅਤੇ ਅਰਾਬਾਹ ਦੇ ਸਮੁੰਦਰ ਤੀਕ
ਜਿਹੜਾ ਖਾਰਾ ਸਮੁੰਦਰ ਹੈ ਪੂਰਬ ਵੱਲ ਬੈਤ-ਯਸ਼ਿਮੋਨ
ਦੇ ਰਾਹ ਉੱਤੇ ਅਤੇ ਦੱਖਣ ਵਿੱਚ ਪਿਸਗਾਹ ਦੀਆਂ
੪ ਢਾਲਾਂ ਹੇਠ ੦ ਅਤੇ ਬਾਸ਼ਾਨ ਦੇ ਰਾਜੇ ਓਗ ਦੀ ਹੱਦ
ਜਿਹੜਾ ਰਫ਼ਾਈਆਂ ਦੇ ਬਕੀਏ ਦਾ ਸੀ, ਉਹ
ਅਸ਼ਤਾਰੋਥ ਅਰ ਅਦਰਈ ਵਿੱਚ ਵੱਸਦਾ ਸੀ ੦
੫ ਅਤੇ ਹਰਮੋਨ ਪਰਬਤ ਉੱਤੇ ਅਤੇ ਸਲਕਾਹ ਵਿੱਚ
ਅਤੇ ਸਾਰੇ ਬਾਸ਼ਾਨ ਵਿੱਚ ਗਸ਼ੂਰੀਆਂ ਅਰ ਮਆਕਾ-
ਤੀਆਂ ਦੀ ਹੱਦ ਤੀਕ ਰਾਜ ਕਰਦਾ ਸੀ ਨਾਲੇ
ਗਿਲਆਦ ਦਾ ਅੱਧ ਜਿਹੜਾ ਹਸ਼ਬੋਨ ਦੇ ਰਾਜੇ
੬ ਸੀਹੋਨ ਦੀ ਹੱਦ ਹੈ, ੦ ਯਹੋਵਾਹ ਦੇ ਦਾਸ ਮੂਸਾ ਅਤੇ
ਇਸਰਾਏਲੀਆਂ ਨੇ ਉਹਨਾਂ ਨੂੰ ਮਾਰਿਆ ਅਤੇ ਯਹੋਵਾਹ
ਦੇ ਦਾਸ ਮੂਸਾ ਨੇ ਉਹ ਨੂੰ ਰਊਬੇਨੀਆਂ, ਗਾਦੀਆਂ ਅਤੇ
ਮਨੱਸ਼ਹ ਦੇ ਅੱਧੇ ਗੋਤ ਨੂੰ ਕਬਜ਼ਾ ਕਰਨ ਲਈ ਦਿੱਤਾ ॥
੭ ਏਹ ਉਸ ਦੇਸ ਦੇ ਰਾਜੇ ਹਨ ਜਿਨ੍ਹਾਂ ਨੂੰ ਯਹੋਸ਼ੁਆ
ਅਤੇ ਇਸਰਾਏਲੀਆਂ ਨੇ ਯਰਦਨ ਪਾਰ ਲਹਿੰਦੇ ਪਾਸੇ
ਬਆਲ ਗਾਦ ਤੋਂ ਜਿਹੜਾ ਲਬਾਨੋਨ ਦੀ ਦੂਣ ਵਿੱਚ
ਹੈ, ਹਾਲਾਕ ਪਰਬਤ ਤੀਕ ਜਿਹੜਾ ਸੇਈਰ ਵੱਲ
ਚੜ੍ਹਦਾ ਹੈ ਮਾਰਿਆ । ਯਹੋਸ਼ੁਆ ਨੇ ਉਹ ਨੂੰ
ਇਸਰਾਏਲ ਦਿਆਂ ਗੋਤਾਂ ਨੂੰ ਉਨ੍ਹਾਂ ਦਿਆਂ ਹਿੱਸਿਆਂ
੮ ਅਨੁਸਾਰ ਕਬਜ਼ਾ ਕਰਨ ਲਈ ਦੇ ਦਿੱਤਾ ੦ ਪਹਾੜ
ਵਿੱਚ, ਬੇਟ ਵਿੱਚ, ਮਦਾਨ ਵਿੱਚ, ਢਾਲਾਂ ਵਿੱਚ,
ਉਜਾੜ ਵਿੱਚ ਅਤੇ ਦੱਖਣ ਵਿੱਚ, ਹਿੱਤੀ, ਅਮੋਰੀ,
੯ ਕਨਾਨੀ, ਫ਼ਰਿੱਜ਼ੀ, ਹਿੱਵੀ ਅਤੇ ਯਬੂਸੀ ੦ ਯਰੀਹੋ ਦਾ
ਰਾਜਾ ਇੱਕ, ਅਈ ਦਾ ਜਿਹੜਾ ਬੈਤ-ਏਲ ਕੋਲ ਹੈ
੧੦ ਰਾਜਾ ਇੱਕ, ੦ ਯਰੂਸ਼ਲਮ ਦਾ ਰਾਜਾ ਇੱਕ, ਹਬਰੋਨ
੧੧ ਦਾ ਰਾਜਾ ਇੱਕ ੦ ਯਰਮੂਥ ਦਾ ਰਾਜਾ ਇੱਕ, ਲਾਕੀਸ਼
੧੨ ਦਾ ਰਾਜਾ ਇੱਕ ੦ ਅਗਲੋਨ ਦਾ ਰਾਜਾ ਇੱਕ, ਗਜ਼ਰ
੧੩ ਦਾ ਰਾਜਾ ਇੱਕ ੦ ਦਬਿਰ ਦਾ ਰਾਜਾ ਇੱਕ, ਗਦਰ
੧੪ ਦਾ ਰਾਜਾ ਇੱਕ ੦ ਹਾਰਮਾਹ ਦਾ ਰਾਜਾ ਇੱਕ,
੧੫ ਅਰਾਦ ਦਾ ਰਾਜਾ ਇੱਕ ੦ ਲਿਬਨਾਹ ਦਾ ਰਾਜਾ
੧੬ ਇੱਕ, ਅਦੁੱਲਾਮ ਦਾ ਰਾਜਾ ਇੱਕ ੦ ਮੱਕੇਦਾਹ ਦਾ
੧੭ ਰਾਜਾ ਇੱਕ, ਬੈਤ-ਏਲ ਦਾ ਰਾਜਾ ਇੱਕ ੦ ਤੱਪੂਆਹ
੧੮ ਦਾ ਰਾਜਾ ਇੱਕ, ਹੇਫ਼ਰ ਦਾ ਰਾਜਾ ਇੱਕ ੦ ਅਫ਼ੇਕ
੧੯ ਦਾ ਰਾਜਾ ਇੱਕ, ਲੱਸ਼ਾਰੋਨ ਦਾ ਰਾਜਾ ਇੱਕ ੦ ਮਾਦੋਨ
੨੦ ਦਾ ਰਾਜਾ ਇੱਕ, ਹਾਸੋਰ ਦਾ ਰਾਜਾ ਇੱਕ ੦ ਸ਼ਿਮਰੋਨ
ਮਰੋਨ ਦਾ ਰਾਜਾ ਇੱਕ, ਅਕਸਾਫ਼ ਦਾ ਰਾਜਾ ਇੱਕ ੦
੨੧ ਤਆਨਾਕ ਦਾ ਰਾਜਾ ਇੱਕ, ਮਗਿੱਦੋ ਦਾ ਰਾਜਾ
੨੨ ਇੱਕ ੦ ਕਦਸ਼ ਦਾ ਰਾਜਾ ਇੱਕ, ਕਰਮਲ ਵਿੱਚ
੨੩ ਯਾਕਨਆਮ ਦਾ ਰਾਜਾ ਇੱਕ ੦ ਦੋਰ ਦੀ ਉਚਿਆਈ
ਵਿੱਚ ਦੋਰ ਦਾ ਰਾਜਾ ਇੱਕ, ਗਿਲਗਾਲ ਵਿੱਚ
੨੪ ਗੋਯਿਮ ਦਾ ਰਾਜਾ ਇੱਕ ੦ ਤਿਰਸਾਹ ਦਾ ਰਾਜਾ
ਇੱਕ । ਸਾਰੇ ਰਾਜੇ ਇਕੱਤੀ ਹਨ ॥

## ਧਰਤੀ ਦਾ ਬਕੀਆ ਅਤੇ ਵੰਡ

੧੩ ਯਹੋਸ਼ੁਆ ਬੁੱਢਾ ਅਤੇ ਵੱਡੀ ਉਮਰ ਦਾ ਸੀ ਤਾਂ
ਯਹੋਵਾਹ ਨੇ ਉਹ ਨੂੰ ਆਖਿਆ, ਤੂੰ ਬੁੱਢਾ ਅਤੇ ਵੱਡੀ
ਉਮਰ ਦਾ ਹੋ ਗਿਆ ਹੈਂ ਅਤੇ ਬਹੁਤ ਸਾਰੀ ਧਰਤੀ
੨ ਕਬਜ਼ਾ ਕਰਨ ਲਈ ਅਜੇ ਬਾਕੀ ਹੈ ○ ਬਾਕੀ ਦੀ
ਧਰਤੀ ਏਹ ਹੈ, ਫਲਿਸਤੀਆਂ ਦੇ ਸਾਰੇ ਹਲਕੇ ਅਤੇ
੩ ਗਸ਼ੂਰੀਆਂ ਦੇ ਸਾਰੇ ○ ਸੀਹੋਰ ਤੋਂ ਜਿਹੜਾ ਮਿਸਰ ਦੇ
ਅੱਗੇ ਹੈ ਅਕਰੋਨ ਦੀ ਹੱਦ ਤੀਕ ਉੱਤਰ ਵੱਲ
ਜਿਹੜਾ ਕਨਾਨੀਆਂ ਦਾ ਗਿਣੀਦਾ ਹੈ, ਫਲਿਸਤੀਆਂ
ਦੇ ਪੰਜ ਸਰਦਾਰ ਅਰਥਾਤ ਅੱਜ਼ੀਆਂ, ਅਸ਼ਦੋਦੀਆਂ,
ਅਸਕਲੋਨੀਆਂ, ਗਿੱਤੀਆਂ ਅਤੇ ਅਕਰੋਨੀਆਂ ਦੇ,
੪ ਨਾਲੇ ਅੱਵੀਆਂ ਦੇ ○ ਦੱਖਣ ਵੱਲ ਕਨਾਨੀਆਂ ਦਾ
ਸਾਰਾ ਦੇਸ ਅਤੇ ਮਆਰਾਹ ਜਿਹੜਾ ਸੀਦੋਨੀਆਂ ਦਾ
ਹੈ, ਅਫ਼ੇਕਾਹ ਤੀਕ ਅਮੋਰੀਆਂ ਦੀ ਹੱਦ ਤੀਕ ○
੫ ਅਤੇ ਗਿਬਲੀਆਂ ਦਾ ਦੇਸ ਅਤੇ ਸਾਰਾ ਲਬਾਨੋਨ
ਸੂਰਜ ਦੇ ਚੜ੍ਹਦੀ ਵੱਲ ਬਆਲ-ਗਾਦ ਤੋਂ ਜਿਹੜਾ
ਹਰਮੋਨ ਦੇ ਪਰਬਤ ਹੇਠ ਹੈ ਹਮਾਥ ਦੇ ਰਾਹ ਤੀਕ ○
੬ ਪਹਾੜ ਦੇ ਸਾਰੇ ਵਸਨੀਕ ਲਬਾਨੋਨ ਤੋਂ ਮਿਸਰਫ਼ੋਥ-
ਮਾਇਮ ਤੀਕ ਅਰਥਾਤ ਸਾਰੇ ਸੀਦੋਨੀ। ਮੈਂ ਉਨ੍ਹਾਂ ਨੂੰ
ਇਸਰਾਏਲੀਆਂ ਦੇ ਅੱਗੋਂ ਕੱਢ ਦਿਆਂਗਾ। ਕੇਵਲ
ਤੂੰ ਉਹ ਨੂੰ ਇਸਰਾਏਲ ਲਈ ਮਿਲਖ ਵਿੱਚ ਅਲਾਟ
੭ ਕਰ ਦੇਹ ਜਿਵੇਂ ਮੈਂ ਤੈਨੂੰ ਹੁਕਮ ਦਿੱਤਾ ਸੀ ○ ਹੁਣ ਏਸ
ਧਰਤੀ ਨੂੰ ਓਹਨਾਂ ਨੌਂਆਂ ਗੋਤਾਂ ਅਤੇ ਮਨੱਸ਼ਹ ਦੇ
੮ ਅੱਧੇ ਗੋਤ ਲਈ ਮਿਲਖ ਵਿੱਚ ਵੰਡ ਦੇਈਂ ○ ਉਹ ਦੇ
ਨਾਲ ਰਊਬੇਨੀਆਂ ਅਤੇ ਗਾਦੀਆਂ ਨੇ ਆਪਣੀ
ਮਿਲਖ ਜਿਹੜੀ ਮੂਸਾ ਨੇ ਓਹਨਾਂ ਨੂੰ ਯਰਦਨੋਂ ਪਾਰ
ਚੜ੍ਹਦੀ ਵੱਲ ਦਿੱਤੀ ਸੀ ਲੈ ਲਈ ਹੈ ਜਿਵੇਂ ਯਹੋਵਾਹ
੯ ਦੇ ਦਾਸ ਮੂਸਾ ਨੇ ਉਨ੍ਹਾਂ ਨੂੰ ਦਿੱਤੀ ਸੀ ○ ਅਰੋਏਰ ਤੋਂ
ਜਿਹੜਾ ਅਰਨੋਨ ਦੀ ਵਾਦੀ ਦੇ ਕੰਢੇ ਉੱਤੇ ਹੈ ਅਤੇ
ਉਹ ਸ਼ਹਿਰ ਜਿਹੜਾ ਵਾਦੀ ਦੇ ਵਿੱਚਕਾਰ ਹੈ ਅਤੇ
੧੦ ਮੇਦਬਾ ਦਾ ਸਾਰਾ ਮਦਾਨ ਦੀਬੋਨ ਤੀਕ ○ ਅਤੇ
ਅਮੋਰੀਆਂ ਦੇ ਰਾਜੇ ਸੀਹੋਨ ਦੇ ਸਾਰੇ ਸ਼ਹਿਰ ਜਿਹੜਾ
ਹਸ਼ਬੋਨ ਵਿੱਚ ਰਾਜ ਕਰਦਾ ਸੀ ਅੰਮੋਨੀਆਂ ਦੀ ਹੱਦ
੧੧ ਤੀਕ ○ ਅਤੇ ਗਿਲਆਦ ਅਤੇ ਗਸ਼ੂਰੀਆਂ ਅਤੇ
ਮਆਕਾਥੀਆਂ ਦੀ ਹੱਦ ਅਤੇ ਸਾਰਾ ਹਰਮੋਨ ਪਰਬਤ
੧੨ ਅਤੇ ਸਾਰਾ ਬਾਸ਼ਾਨ ਸਲਕਾਹ ਤੀਕ ○ ਬਾਸ਼ਾਨ ਵਿ
ਓਗ ਦਾ ਸਾਰਾ ਰਾਜ ਜਿਹੜਾ ਅਸ਼ਤਾਰੋਥ ਅ
ਅਦਰਈ ਵਿੱਚ ਰਾਜ ਕਰਦਾ ਸੀ। ਉਹ ਰਫਾਈਮ
ਦੇ ਬਕੀਏ ਤੋਂ ਰਹਿ ਗਿਆ ਸੀ ਕਿਉਂ ਜੋ ਮੂਸਾ
੧੩ ਉਨ੍ਹਾਂ ਨੂੰ ਮਾਰ ਕੇ ਕੱਢ ਦਿੱਤਾ ਸੀ ○ ਤਾਂ
ਇਸਰਾਏਲੀਆਂ ਨੇ ਗਸ਼ੂਰੀਆਂ ਅਤੇ ਮਆਕਾਥੀਆਂ
ਨੂੰ ਨਾ ਕੱਢਿਆ ਪਰ ਗਸ਼ੂਰੀ ਅਤੇ ਮਆਕਾਥੀ ਅੱ
ਦੇ ਦਿਨ ਤੀਕ ਇਸਰਾਏਲ ਦੇ ਵਿੱਚ ਰਹਿੰਦੇ ਹਨ
੧੪ ਕੇਵਲ ਲੇਵੀਆਂ ਦੇ ਗੋਤ ਨੂੰ ਉਸ ਨੇ ਮਿਲਖ ਨ
ਦਿੱਤੀ। ਇਸਰਾਏਲ ਦੇ ਪਰਮੇਸ਼ੁਰ ਯਹੋਵਾਹ ਦੀਆਂ
ਅੱਗ ਦੀਆਂ ਭੇਟਾਂ ਉਹ ਦੀ ਮਿਲਖ ਹਨ ਜਿਵੇਂ ਉ
ਓਹਨਾਂ ਨੂੰ ਬੋਲਿਆ ਸੀ॥
੧੫ ਮੂਸਾ ਨੇ ਰਊਬੇਨੀਆਂ ਦੇ ਗੋਤ ਨੂੰ ਉਨ੍ਹਾਂ
੧੬ ਘਰਾਣਿਆਂ ਅਨੁਸਾਰ ਵੰਡ ਦਿੱਤਾ ○ ਅਤੇ ਉਨ੍ਹਾਂ ਦ
ਹੱਦ ਅਰੋਏਰ ਤੋਂ ਜਿਹੜਾ ਅਰਨੋਨ ਦੀ ਵਾਦੀ ਦੇ ਕੰ
ਉੱਤੇ ਹੈ ਅਤੇ ਉਹ ਸ਼ਹਿਰ ਜਿਹੜਾ ਵਾਦੀ
ਵਿੱਚਕਾਰ ਹੈ ਅਤੇ ਮੇਦਬਾ ਤੀਕ ਸਾਰਾ ਮਦਾਨ
੧੭ ਹਸ਼ਬੋਨ ਅਤੇ ਉਹ ਦੇ ਸਾਰੇ ਸ਼ਹਿਰ ਜਿਹੜੇ ਉਸ
ਮਦਾਨ ਵਿੱਚ ਹਨ ਅਰਥਾਤ ਦੀਬੋਨ ਅਤੇ ਬਾਮੋਥ
੧੮ ਬਆਲ ਅਤੇ ਬੈਤ-ਬਆਲ ਮਓਨ ○ ਅਤੇ ਯਹਸਾ
੧੯ ਅਤੇ ਕਦੇਮੋਥ ਅਤੇ ਮੇਫਾਅਥ ○ ਅਤੇ ਕਿਰਯਾਥੈਮ
ਅਤੇ ਸਿਬਮਾਹ ਅਤੇ ਸਰਥ-ਸ਼ਹਰ ਜਿਹੜਾ ਪਹਾੜ ਦ
੨੦ ਖੱਡ ਵਿੱਚ ਹੈ ○ ਅਤੇ ਬੈਤ ਪਓਰ ਅਤੇ ਪਿਸਗਾਹ
੨੧ ਦੀਆਂ ਢਾਲੂ ਅਤੇ ਬੈਤ ਯਸ਼ੀਮੋਥ ○ ਅਤੇ ਉਸ
ਮਦਾਨ ਦੇ ਸਾਰੇ ਸ਼ਹਿਰ ਅਤੇ ਅਮੋਰੀਆਂ ਦੇ ਰਾ
ਸੀਹੋਨ ਦਾ ਸਾਰਾ ਰਾਜ ਜਿਹੜਾ ਹਸ਼ਬੋਨ ਵਿੱਚ ਰਾ
ਕਰਦਾ ਸੀ ਅਤੇ ਜਿਹ ਨੂੰ ਮੂਸਾ ਨੇ ਮਿਦਯਾਨ, ਅੱ
ਰਕਮ, ਸੂਰ, ਹੂਰ ਅਤੇ ਰਬਾ ਦਿਆਂ ਪਰਧਾਨਾਂ ਸ
ਜਿਹੜੇ ਸੀਹੋਨ ਦੇ ਸ਼ਜ਼ਾਦੇ ਸਨ ਅਤੇ ਜਿਹੜੇ ਉਸ ਦੇ
੨੨ ਵਿੱਚ ਵੱਸਦੇ ਸਨ ਮਾਰਿਆ ਸੀ ○ ਉਸ ਫਾਲ ਪੱ
ਵਾਲੇ ਬਓਰ ਦੇ ਪੁੱਤ੍ਰ ਬਿਲਆਮ ਨੂੰ ਵੀ ਇਸਰਾਏਲੀਆਂ
ਨੇ ਤੇਗ ਨਾਲ ਓਹਨਾਂ ਦੇ ਵੱਢੇ ਹੋਇਆਂ ਦੇ ਵਿੱ
੨੩ ਵੱਢਿਆ ○ ਰਊਬੇਨੀਆਂ ਦੀ ਹੱਦ ਯਰਦਨ ਅਰ ਉ
ਦੀ ਹੱਦ ਸੀ। ਰਊਬੇਨੀਆਂ ਦੀ ਮਿਲਖ ਉ
ਘਰਾਣਿਆਂ ਅਨੁਸਾਰ ਸ਼ਹਿਰਾਂ ਅਤੇ ਉਨ੍ਹਾਂ ਦੇ ਪਿੰ
ਸਣੇ ਸੀ॥

੨੪ ਮੂਸਾ ਨੇ ਗਾਦ ਦੇ ਗੋਤ ਨੂੰ ਅਰਥਾਤ ਗਾਦੀਆਂ
ਨੂੰ ਉਨ੍ਹਾਂ ਦੇ ਘਰਾਣਿਆਂ ਅਨੁਸਾਰ ਮਿਲਖ ਦੇ
੨੫ ਦਿੱਤੀ ○ ਅਤੇ ਉਨ੍ਹਾਂ ਦੀ ਹੱਦ ਯਜ਼ੇਰ ਸੀ ਅਤੇ
ਗਿਲਆਦ ਦੇ ਸਾਰੇ ਸ਼ਹਿਰ ਅਤੇ ਅੰਮੋਨੀਆਂ ਦਾ
ਅੱਧਾ ਦੇਸ ਅਰੋਏਰ ਤੀਕ ਜਿਹੜਾ ਰੱਬਾਹ ਦੇ ਅੱਗੇ
੨੬ ਹੈ ○ ਅਤੇ ਹਸ਼ਬੋਨ ਤੋਂ ਰਾਮਥ ਮਿਸਪਹ ਅਤੇ
ਬਟੋਨੀਮ ਤੀਕ ਅਤੇ ਮਹਨਇਮ ਤੋਂ ਦਬਿਰ ਦੀ
੨੭ ਹੱਦ ਤੀਕ ○ ਅਤੇ ਖੱਡ ਵਿੱਚ ਬੈਤ ਹਾਰਾਮ ਅਤੇ ਬੈਤ
ਨਿਮਰਾਹ ਅਤੇ ਸੁੱਕੋਥ ਅਤੇ ਸਾਫੋਨ ਅਰਥਾਤ
ਹਸ਼ਬੋਨ ਦੇ ਰਾਜੇ ਸੀਹੋਨ ਦਾ ਬਾਕੀ ਰਾਜ ਜਿਹ ਦੀ
ਹੱਦ ਯਰਦਨ ਸੀ ਕਿੰਨਰਥ ਸਮੁੰਦਰ ਦੇ ਸਿਰੇ ਤੀਕ
੨੮ ਯਰਦਨ ਪਾਰ ਪੂਰਬ ਵੱਲ ○ ਏਹ ਗਾਦੀਆਂ ਦੀ
ਮਿਲਖ ਉਨ੍ਹਾਂ ਦੇ ਘਰਾਣਿਆਂ, ਸ਼ਹਿਰਾਂ ਅਤੇ ਉਨ੍ਹਾਂ ਦੇ
ਪਿੰਡਾਂ ਸਣੇ ਸੀ ॥

੨੯ ਮੂਸਾ ਨੇ ਮਨੱਸ਼ਹ ਦੇ ਅੱਧੇ ਗੋਤ ਨੂੰ ਵੀ ਮਿਲਖ
ਦੇ ਦਿੱਤੀ ਅਤੇ ਉਹ ਮਨੱਸ਼ੀਆਂ ਦੇ ਅੱਧੇ ਗੋਤ ਲਈ
੩੦ ਉਨ੍ਹਾਂ ਦੇ ਘਰਾਣਿਆਂ ਅਨੁਸਾਰ ਸੀ ○ ਅਤੇ ਉਨ੍ਹਾਂ ਦੀ
ਹੱਦ ਮਹਨਇਮ ਤੋਂ ਸੀ ਅਰਥਾਤ ਸਾਰਾ ਬਾਸ਼ਾਨ,
ਬਾਸ਼ਾਨ ਦੇ ਰਾਜੇ ਓਗ ਦਾ ਸਾਰਾ ਰਾਜ ਅਤੇ ਯਾਈਰ
ਦੇ ਸਾਰੇ ਨਗਰ ਜਿਹੜੇ ਬਾਸ਼ਾਨ ਵਿੱਚ ਸਨ ਸੱਠ
੩੧ ਸ਼ਹਿਰ ਸਨ ○ ਅਤੇ ਗਿਲਆਦ ਦਾ ਅੱਧ ਅਤੇ
ਅਸ਼ਤਾਰੋਥ ਅਤੇ ਅਦਰਈ ਬਾਸ਼ਾਨ ਵਿੱਚ ਓਗ ਦੇ
ਰਾਜੇ ਦੇ ਸ਼ਹਿਰ ਮਨੱਸ਼ਹ ਦੇ ਪੁੱਤ੍ਰ ਮਾਕੀਰ ਦੇ ਪੁੱਤ੍ਰਾਂ
ਲਈ ਸਨ ਅਰਥਾਤ ਮਾਕੀਰ ਦੇ ਪੁੱਤ੍ਰਾਂ ਦੇ ਅੱਧ ਲਈ
੩੨ ਉਨ੍ਹਾਂ ਦੇ ਘਰਾਣਿਆਂ ਅਨੁਸਾਰ ○ ਏਹ ਓਹ ਮਿਲਖਾਂ
ਹਨ ਜਿਹੜੀਆਂ ਮੂਸਾ ਨੇ ਮੋਆਬ ਦੇ ਮਦਾਨਾਂ ਵਿੱਚ
ਯਰਦਨ ਪਾਰ ਯਰੀਹੋ ਕੋਲ ਪੂਰਬ ਵੱਲ ਵੰਡੀਆਂ ○
੩੩ ਪਰ ਲੇਵੀ ਦੇ ਗੋਤ ਨੂੰ ਮੂਸਾ ਨੇ ਕੋਈ ਮਿਲਖ ਨਾ
ਦਿੱਤੀ। ਇਸਰਾਏਲ ਦਾ ਪਰਮੇਸ਼ੁਰ ਯਹੋਵਾਹ ਹੀ
ਓਹਨਾਂ ਦੀ ਮਿਲਖ ਹੈ ਜਿਵੇਂ ਓਹ ਓਹਨਾਂ ਨੂੰ ਬੋਲਿਆ
ਸੀ ॥

## ਕਾਲੇਬ ਦੀ ਮਿਲਖ

੧੪ ਏਹ ਇਸਰਾਏਲੀਆਂ ਦੀਆਂ ਮਿਲਖਾਂ ਕਨਾਨ
ਦੇਸ ਵਿੱਚ ਹਨ ਜਿਹੜੀਆਂ ਅਲਆਜ਼ਾਰ ਜਾਜਕ,
ਨੂਨ ਦੇ ਪੁੱਤ੍ਰ ਯਹੋਸ਼ੁਆ ਅਤੇ ਗੋਤਾਂ ਦੇ ਘਰਾਣਿਆਂ
ਦੇ ਮੁਖੀਆਂ ਨੇ ਇਸਰਾਏਲੀਆਂ ਨੂੰ ਮਿਲਖ ਵਿੱਚ
੨ ਵੰਡੀਆਂ ○ ਅਤੇ ਗੁਣਿਆਂ ਨਾਲ ਉਨ੍ਹਾਂ ਨੂੰ ਮਿਲਖ
ਦਿੱਤੀ ਜਿਵੇਂ ਯਹੋਵਾਹ ਨੇ ਮੂਸਾ ਦੇ ਰਾਹੀਂ ਸਾਢੇ ਆਂ
੩ ਨੌਵਾਂ ਗੋਤਾਂ ਨੂੰ ਹੁਕਮ ਦਿੱਤਾ ਸੀ ○ ਕਿਉਂ ਜੋ ਮੂਸਾ ਨੇ
ਯਰਦਨ ਦੇ ਪਾਰ ਢਾਈਆਂ ਗੋਤਾਂ ਨੂੰ ਮਿਲਖ ਦਿੱਤੀ
ਪਰ ਉਸ ਨੇ ਲੇਵੀਆਂ ਨੂੰ ਉਨ੍ਹਾਂ ਦੇ ਵਿੱਚ ਮਿਲਖ ਨਾ
੪ ਦਿੱਤੀ ○ ਯੂਸੁਫ਼ ਦੀ ਅੰਸ ਦੇ ਦੋ ਗੋਤ ਸਨ ਅਰਥਾਤ
ਮਨੱਸ਼ਹ ਅਤੇ ਅਫ਼ਰਾਈਮ ਅਤੇ ਉਨ੍ਹਾਂ ਨੇ ਲੇਵੀਆਂ ਨੂੰ
ਦੇਸ ਵਿੱਚ ਕੋਈ ਹਿੱਸਾ ਨਹੀਂ ਦਿੱਤਾ ਕੇਵਲ ਵੱਸਣ ਦੇ
ਸ਼ਹਿਰ ਅਤੇ ਉਨ੍ਹਾਂ ਦੇ ਪਸੂਆਂ ਅਤੇ ਮਾਲ ਲਈ
੫ ਸ਼ਾਮਲਾਤ ਦਿੱਤੀ ○ ਜਿਵੇਂ ਯਹੋਵਾਹ ਨੇ ਮੂਸਾ ਨੂੰ
ਹੁਕਮ ਦਿੱਤਾ ਸੀ ਓਵੇਂ ਇਸਰਾਏਲੀਆਂ ਨੇ ਕੀਤਾ ਅਤੇ
ਦੇਸ ਨੂੰ ਵੰਡ ਲਿਆ ॥

੬ ਤਦ ਯਹੂਦੀ ਗਿਲਗਾਲ ਵਿੱਚ ਯਹੋਸ਼ੁਆ ਕੋਲ
ਆਏ ਅਤੇ ਯਫ਼ੁੰਨਾਹ ਕਨਿੱਜ਼ੀ ਦੇ ਪੁੱਤ੍ਰ ਕਾਲੇਬ ਨੇ
ਉਹ ਨੂੰ ਆਖਿਆ ਕਿ ਤੂੰ ਉਸ ਗੱਲ ਨੂੰ ਜਾਣਦਾ ਹੈਂ
ਜਿਹੜੀ ਯਹੋਵਾਹ ਨੇ ਪਰਮੇਸ਼ੁਰ ਦੇ ਬੰਦੇ ਮੂਸਾ ਨੂੰ
ਕਾਦੇਸ਼ ਬਰਨੇਆ ਵਿੱਚ ਮੇਰੇ ਵਿਖੇ ਅਤੇ ਤੇਰੇ ਵਿਖੇ
੭ ਕੀਤੀ ਸੀ ○ ਮੈਂ ਚਾਲੀਆਂ ਵਰਿਹਾਂ ਦਾ ਸਾਂ ਜਦ
ਯਹੋਵਾਹ ਦੇ ਦਾਸ ਮੂਸਾ ਨੇ ਮੈਨੂੰ ਕਾਦੇਸ਼ ਬਰਨੇਆ ਤੋਂ
ਉਸ ਦੇਸ ਦਾ ਖੋਜ ਕੱਢਣ ਲਈ ਘੱਲਿਆ ਅਤੇ ਜਿਵੇਂ
ਮੇਰੇ ਮਨ ਵਿੱਚ ਆਇਆ ਮੈਂ ਉਹ ਖਬਰ ਉਹ ਨੂੰ
੮ ਦਿੱਤੀ ○ ਤਦ ਵੀ ਮੇਰੇ ਭਰਾਵਾਂ ਨੇ ਜਿਹੜੇ ਮੇਰੇ ਨਾਲ
ਉਤਾਹਾਂ ਗਏ ਲੋਕਾਂ ਦੇ ਦਿਲਾਂ ਨੂੰ ਪਾਣੀਓਂ ਪਾਣੀ
ਕਰ ਦਿੱਤਾ ਪਰ ਮੈਂ ਆਪਣੇ ਪਰਮੇਸ਼ੁਰ ਯਹੋਵਾਹ ਦੇ
੯ ਪਿੱਛੇ ਲੱਗਾ ਰਿਹਾ ○ ਤਾਂ ਮੂਸਾ ਨੇ ਉੱਸੇ ਦਿਨ ਏਹ
ਸੌਂਹ ਖਾਧੀ ਭਈ ਜ਼ਰੂਰ ਏਹ ਧਰਤੀ ਜਿੱਥੋਂ ਦੀ ਤੇਰੇ
ਪੈਰ ਲੰਘ ਗਏ ਹਨ ਤੇਰੇ ਲਈ ਤੇਰੇ ਪੁੱਤ੍ਰਾਂ ਲਈ ਏਸ
ਕਾਰਨ ਸਦਾ ਦੀ ਮਿਲਖ ਹੋਵੇਗੀ ਕਿ ਤੂੰ ਯਹੋਵਾਹ
੧੦ ਮੇਰੇ ਪਰਮੇਸ਼ੁਰ ਦੇ ਪਿੱਛੇ ਲੱਗਾ ਰਿਹਾ ਹੈਂ ○ ਹੁਣ ਵੇਖ
ਯਹੋਵਾਹ ਨੇ ਮੈਨੂੰ ਏਹ ਪੰਤਾਲੀ ਵਰਹੇ ਜੀਉਂਦਾ
ਰੱਖਿਆ ਹੈ ਜਿਵੇਂ ਉਹ ਬੋਲਿਆ ਸੀ ਅਰਥਾਤ ਉਸ
ਵੇਲੇ ਤੋਂ ਜਦ ਯਹੋਵਾਹ ਨੇ ਮੂਸਾ ਨਾਲ ਏਹ ਗੱਲ
ਕੀਤੀ ਅਤੇ ਇਸਰਾਏਲ ਉਜਾੜ ਦੇ ਵਿੱਚ ਦੀ
ਤੁਰਿਆ ਜਾ ਰਿਹਾ ਸੀ। ਹੁਣ ਵੇਖ ਮੈਂ ਅੱਜ
੧੧ ਪਚਾਸੀਆਂ ਵਰਿਹਾਂ ਦਾ ਹਾਂ ○ ਮੈਂ ਅੱਜੇ ਤੀਕ ਇੰਨਾ

ਬਲਵੰਤ ਹਾਂ ਜਿੰਨਾ ਉਸ ਦਿਨ ਸਾਂ ਜਦ ਮੂਸਾ ਨੇ ਮੈਨੂੰ
ਘੱਲਿਆ ਸੀ। ਜਿਵੇਂ ਮੇਰਾ ਬਲ ਉਸ ਵੇਲੇ ਸੀ ਓਵੇਂ
ਮੇਰਾ ਬਲ ਲੜਾਈ ਕਰਨ ਲਈ ਅਤੇ ਆਉਣ ਜਾਣ
੧੨ ਲਈ ਹੁਣ ਵੀ ਹੈ ੦ ਹੁਣ ਮੈਨੂੰ ਏਹ ਪਹਾੜੀ ਦੇਸ ਦੇਹ
ਜਿਹ ਦਾ ਯਹੋਵਾਹ ਨੇ ਉਸ ਦਿਨ ਬਚਨ ਕੀਤਾ ਸੀ
ਕਿਉਂ ਜੋ ਤੈਂ ਉਸੇ ਦਿਨ ਸੁਣਿਆ ਕਿ ਅਨਾਕੀ
ਉੱਥੇ ਸਨ ਅਤੇ ਸ਼ਹਿਰ ਵੱਡੇ ਅਤੇ ਗੜ੍ਹਾਂ ਵਾਲੇ ਸਨ।
ਸ਼ਾਇਤ ਯਹੋਵਾਹ ਮੇਰੇ ਨਾਲ ਰਹੇ ਅਤੇ ਮੈਂ ਓਹਨਾਂ ਨੂੰ
ਕੱਢ ਸੱਕਾਂ ਜਿਵੇਂ ਯਹੋਵਾਹ ਨੇ ਬਚਨ ਕੀਤਾ ਸੀ ੦
੧੩ ਤਾਂ ਯਹੋਸ਼ੁਆ ਨੇ ਉਸ ਨੂੰ ਬਰਕਤ ਦਿੱਤੀ ਅਤੇ
ਯਫੁੰਨਾਹ ਦੇ ਪੁੱਤ੍ਰ ਕਾਲੇਬ ਨੂੰ ਹਬਰੋਨ ਮਿਲਖ ਵਿੱਚ
੧੪ ਦਿੱਤਾ ੦ ਏਸ ਕਾਰਨ ਅੱਜ ਦੇ ਦਿਨ ਹਬਰੋਨ
ਯਫੁੰਨਾਹ ਕਨਿੱਜ਼ੀ ਦੇ ਪੁੱਤ੍ਰ ਕਾਲੇਬ ਦੀ ਮਿਲਖ
ਹੈ ਕਿਉਂ ਜੋ ਉਹ ਇਸਰਾਏਲ ਦੇ ਪਰਮੇਸ਼ੁਰ ਯਹੋਵਾਹ
੧੫ ਦੇ ਮਗਰ ਮਗਰ ਤੁਰਦਾ ਰਿਹਾ ੦ ਅਤੇ ਹਬਰੋਨ ਦਾ
ਨਾਉਂ ਏਸ ਤੋਂ ਅੱਗੇ ਕਿਰਯਥ-ਅਰਬਾ ਸੀ, ਉਹ
ਅਰਬਾ ਅਨਾਕੀਆਂ ਵਿੱਚ ਸਭ ਤੋਂ ਵੱਡਾ ਆਦਮੀ
ਸੀ। ਫੇਰ ਦੇਸ ਨੂੰ ਲੜਾਈ ਤੋਂ ਅਰਾਮ ਮਿਲਿਆ ॥

### ਯਹੂਦਾ ਦੀਆਂ ਹੱਦਾਂ

**੧੫** ਯਹੂਦੀਆਂ ਦੇ ਗੋਤ ਦਾ ਗੁਣਾ ਉਨ੍ਹਾਂ ਦੇ
ਘਰਾਣਿਆਂ ਅਨੁਸਾਰ ਅਦੋਮ ਦੀ ਹੱਦ ਤੀਕ ਸੀ
ਅਰਥਾਤ ਦੱਖਣ ਵੱਲ ਸੀਨ ਦੀ ਉਜਾੜ ਤੀਕ
੨ ਜਿਹੜੀ ਦੱਖਣ ਦੇ ਸਿਰੇ ਉੱਤੇ ਹੀ ਹੈ ੦ ਅਤੇ ਉਨ੍ਹਾਂ
ਦੀ ਦੱਖਣੀ ਹੱਦ ਖਾਰੇ ਸਮੁੰਦਰ ਦੇ ਸਿਰੇ ਤੋਂ ਸੀ
ਅਰਥਾਤ ਉਸ ਖਾੜੀ ਤੋਂ ਜਿਹੜੀ ਦੱਖਣ ਵੱਲ
੩ ਮੁੜਦੀ ਹੈ ੦ ਅਤੇ ਉਹ ਦੱਖਣ ਵੱਲ ਅਕਰਾਬੀਮ
ਦੀ ਚੜ੍ਹਾਈ ਤੀਕ ਅੱਪੜਦੀ ਸੀ ਅਤੇ ਸੀਨ ਵੱਲ
ਜਾਂਦੀ ਸੀ ਅਤੇ ਕਾਦੇਸ਼ ਬਰਨੇਆ ਦੇ ਦੱਖਣ ਤੋਂ
ਉਤਾਹਾਂ ਜਾ ਕੇ ਹੁਸ਼ਰੋਨ ਕੋਲੋਂ ਦੀ ਲੰਘ ਕੇ ਅੱਦਾਰ
ਵੱਲ ਚੜ੍ਹਦੀ ਸੀ ਅਤੇ ਕਰਕਾ ਵੱਲ ਮੁੜਦੀ ਸੀ ੦
੪ ਤਾਂ ਅਸਮੋਨ ਤੀਕ ਅੱਪੜ ਕੇ ਮਿਸਰ ਦੀ ਨਦੀ ਦੇ
ਕੋਲ ਦੀ ਜਾ ਕੇ ਉਸ ਦੀ ਹੱਦ ਦਾ ਫੈਲਾਉ ਸਮੁੰਦਰ
ਤੀਕ ਸੀ। ਏਹ ਤੁਹਾਡੀ ਦੱਖਣੀ ਹੱਦ ਰਹੇਗੀ ੦
੫ ਅਤੇ ਪੂਰਬੀ ਹੱਦ ਖਾਰੇ ਸਮੁੰਦਰ ਯਰਦਨ ਦੇ ਸਿਰੇ
ਤੀਕ ਸੀ ਅਤੇ ਉੱਤਰ ਦੇ ਪਾਸੇ ਦੀ ਹੱਦ ਯਰਦਨ ਦੇ
੬ ਸਿਰੇ ਦੀ ਸਮੁੰਦਰ ਦੀ ਖਾੜੀ ਤੋਂ ਸੀ ੦ ਤਾਂ ਉਹ ਹੱਦ
ਬੈਤ ਹਗਲਾਹ ਤੀਕ ਚੜ੍ਹ ਕੇ ਬੈਤ ਅਰਬਾਹ ਦੇ
ਉੱਤਰ ਦੇ ਪਾਸੇ ਦੀ ਲੰਘੀ ਅਤੇ ਉਹ ਹੱਦ ਰਊਬੇਨ
੭ ਦੇ ਪੁੱਤ੍ਰ ਬੋਹਨ ਦੇ ਪੱਥਰ ਤੀਕ ਚੜ੍ਹੀ ੦ ਫੇਰ ਉਹ ਹੱਦ
ਆਕੋਰ ਦੀ ਖੱਡ ਤੋਂ ਦਬਿਰ ਤੀਕ ਚੜ੍ਹ ਗਈ ਅਤੇ
ਉੱਤਰ ਵੱਲ ਗਿਲਗਾਲ ਨੂੰ ਮੁੜੀ ਜਿਹੜਾ ਅਦੁੰਮੀਮ
ਦੀ ਚੜ੍ਹਾਈ ਦੇ ਸਾਹਮਣੇ ਹੈ ਜੋ ਨਦੀ ਦੇ ਦੱਖਣ ਵੱਲ
ਹੈ ਅਤੇ ਉਹ ਹੱਦ ਏਨ-ਸ਼ਮਸ਼ ਦੇ ਪਾਣੀਆਂ ਤੀਕ
ਲੰਘੀ ਅਤੇ ਉਸ ਦਾ ਫੈਲਾਉ ਏਨ ਰੋਗੇਲ ਤੀਕ ਸੀ ੦
੮ ਤਾਂ ਫੇਰ ਉਹ ਹੱਦ ਬਨ ਹਿੰਨੋਮ ਦੀ ਵਾਦੀ ਥਾਣੀ
ਯਬੂਸੀਆਂ ਦੀ ਚੜ੍ਹਾਈ ਤੀਕ ਦੱਖਣ ਵੱਲ ਚੜ੍ਹ ਗਈ
ਅਤੇ ਉਹ ਯਰੂਸ਼ਲਮ ਹੈ ਤਾਂ ਉਹ ਹੱਦ ਉਸ ਪਹਾੜ
ਦੀ ਟੀਸੀ ਤੀਕ ਚੜ੍ਹੀ ਜਿਹੜੀ ਲਹਿੰਦੇ ਵੱਲ ਹਿੰਨੋਮ
ਦੀ ਵਾਦੀ ਦੇ ਸਾਹਮਣੇ ਹੈ ਅਤੇ ਜੋ ਰਫ਼ਾਈਮ ਦੀ
੯ ਖੱਡ ਦੇ ਸਿਰੇ ਉੱਤੇ ਉੱਤਰ ਵੱਲ ਨੂੰ ਹੈ ੦ ਤਾਂ ਉਹ
ਹੱਦ ਪਹਾੜ ਦੀ ਟੀਸੀ ਤੋਂ ਨਫਤੋਆ ਦੇ ਸੋਤੇ ਦੇ
ਪਾਣੀਆਂ ਤੀਕ ਜਾ ਅੱਪੜੀ ਅਤੇ ਅਫਰੋਨ ਪਰਬਤ
ਦੇ ਸ਼ਹਿਰਾਂ ਤੀਕ ਗਈ ਫੇਰ ਉਹ ਹੱਦ ਬਆਲਾਹ
੧੦ ਤੀਕ ਜਿਹੜਾ ਕਿਰਯਥ ਯਾਰੀਮ ਹੈ ਅੱਪੜੀ ੦ ਤਾਂ
ਉਹ ਹੱਦ ਬਆਲਾਹ ਤੋਂ ਲਹਿੰਦੇ ਵੱਲ ਸੇਈਰ
ਪਰਬਤ ਤੀਕ ਮੁੜੀ ਅਤੇ ਯਾਰੀਮ ਪਰਬਤ ਦੀ
ਉਚਿਆਈ ਤੀਕ ਉੱਤਰ ਵੱਲ ਲੰਘੀ ਜਿਹੜਾ
ਕਸਾਲੋਨ ਹੈ। ਫੇਰ ਬੈਤ-ਸ਼ਮਸ਼ ਨੂੰ ਉਤਰ ਕੇ ਤਿਮਨਾਹ
੧੧ ਦੇ ਕੋਲੋਂ ਦੀ ਲੰਘੀ ੦ ਫੇਰ ਉਹ ਹੱਦ ਅਕਰੋਨ ਦੀ
ਉਚਿਆਈ ਤੀਕ ਉੱਤਰ ਵੱਲ ਗਈ, ਅਤੇ ਉਹ ਹੱਦ
ਸਿਕਰੋਨ ਤੀਕ ਅੱਪੜੀ ਤਾਂ ਬਆਲਾਹ ਪਰਬਤ ਥਾਣੀ
ਲੰਘ ਕੇ ਯਬਨੇਲ ਕੋਲ ਜਾ ਨਿੱਕਲੀ। ਉਸ ਹੱਦ ਦਾ
੧੨ ਫੈਲਾਉ ਸਮੁੰਦਰ ਤੀਕ ਸੀ ੦ ਲਹਿੰਦੀ ਹੱਦ ਵੱਡੇ
ਸਮੁੰਦਰ ਦੇ ਕੰਢੇ ਤੀਕ ਸੀ। ਏਹ ਯਹੂਦੀਆਂ ਦੇ
ਆਲੇ ਦੁਆਲੇ ਦੀ ਹੱਦ ਉਨ੍ਹਾਂ ਦੇ ਘਰਾਣਿਆਂ
ਅਨੁਸਾਰ ਹੈ ॥
੧੩ ਯਫੁੰਨਾਹ ਦੇ ਪੁੱਤ੍ਰ ਕਾਲੇਬ ਨੂੰ ਉਸ ਨੇ ਯਹੂਦੀਆਂ
ਦੇ ਵਿੱਚ ਯਹੋਵਾਹ ਦੇ ਹੁਕਮ ਅਨੁਸਾਰ ਜੋ ਉਹ
ਨੇ ਯਹੋਸ਼ੁਆ ਨੂੰ ਦਿੱਤਾ ਸੀ ਹਿੱਸਾ ਦਿੱਤਾ ਅਰਥਾਤ
ਕਿਰਯਥ-ਅਰਬਾ ਜਿਹੜਾ ਹਬਰੋਨ ਹੈ ਅਤੇ ਅਰਬਾ
੧੪ ਅਨਾਕ ਦਾ ਪਿਤਾ ਸੀ ੦ ਤਾਂ ਕਾਲੇਬ ਨੇ ਉੱਥੋਂ

ਅਨਾਕ ਦੇ ਤੇਹਾਂ ਪੁੱਤ੍ਰਾਂ ਨੂੰ ਕੱਢ ਦਿੱਤਾ ਅਰਥਾਤ ਸੇਸੈ,
੧੪ ਅਹੀਮਾਨ ਅਤੇ ਤਲਮੈ ਅਨਾਕ ਦੀ ਅੰਸ ਨੂੰ ○ ਉੱਥੋਂ
੧੫ ਉਹ ਨੇ ਦਬਿਰ ਦੇ ਵਸਨੀਕਾਂ ਦੇ ਉੱਤੇ ਚੜ੍ਹਾਈ ਕੀਤੀ
ਅਤੇ ਦਬਿਰ ਦਾ ਨਾਉਂ ਪਹਿਲਾਂ ਕਿਰਯਥ ਸੇਫ਼ਰ
੧੬ ਸੀ ○ ਤਾਂ ਕਾਲੇਬ ਨੇ ਆਖਿਆ, ਜੋ ਕੋਈ ਕਿਰਯਥ
ਸੇਫ਼ਰ ਨੂੰ ਮਾਰ ਕੇ ਲੈ ਲਵੇ ਤਾਂ ਮੈਂ ਉਸ ਨੂੰ ਆਪਣੀ
੧੭ ਧੀ ਅਕਸਾਹ ਵਿਆਹ ਦਿਆਂਗਾ ○ ਕਾਲੇਬ ਦੇ ਭਰਾ
ਕਨਜ਼ ਦੇ ਪੁੱਤ੍ਰ ਆਥਨੀਏਲ ਨੇ ਉਸ ਨੂੰ ਲੈ ਲਿਆ ਸੋ
ਉਹ ਨੇ ਅਕਸਾਹ ਆਪਣੀ ਧੀ ਉਸ ਨੂੰ ਵਿਆਹ
੧੮ ਦਿੱਤੀ ○ ਫੇਰ ਐਉਂ ਹੋਇਆ ਜਦ ਉਹ ਉੱਥੇ ਆਈ
ਤਾਂ ਉਸ ਨੇ ਉਹ ਨੂੰ ਚੁੱਕਿਆ ਕਿ ਕਿ ਉਹ ਉਹ ਦੇ
ਪਿਤਾ ਤੋਂ ਇੱਕ ਪੈਲੀ ਮੰਗੇ। ਜਦ ਉਹ ਆਪਣੇ ਖੋਤੇ
ਤੋਂ ਉਤਰੀ ਤਾਂ ਕਾਲੇਬ ਨੇ ਉਹ ਨੂੰ ਆਖਿਆ, ਤੂੰ ਕੀ
੧੯ ਮੰਗਦੀ ਹੈਂ ? ○ ਤਾਂ ਉਸ ਆਖਿਆ, ਮੈਨੂੰ ਬਰਕਤ
ਦੇਹ ਕਿਉਂ ਜੋ ਤੂੰ ਮੈਨੂੰ ਦੱਖਣੀ ਦੇਸ ਦਾਨ ਦਿੱਤਾ।
ਹੁਣ ਮੈਨੂੰ ਪਾਣੀ ਦੇ ਸੋਤੇ ਵੀ ਦੇਹ। ਉਪਰੰਤ ਉਸ ਨੇ
ਉਹ ਨੂੰ ਉੱਪਰਲੇ ਸੋਤੇ ਅਤੇ ਹੇਠਲੇ ਸੋਤੇ ਦੇ ਦਿੱਤੇ ॥
੨੦ ਇਹ ਯਹੂਦੀਆਂ ਦੇ ਗੋਤ ਦੀ ਮਿਲਖ ਉਨ੍ਹਾਂ ਦੇ
੨੧ ਘਰਾਣਿਆਂ ਦੇ ਅਨੁਸਾਰ ਹੈ ○ ਅਤੇ ਯਹੂਦੀਆਂ ਦੇ
ਗੋਤ ਦੇ ਸਿਰੇ ਵਾਲੇ ਸ਼ਹਿਰ ਅਦੋਮ ਦੀ ਹੱਦ ਦੇ
ਕੋਲ ਦੱਖਣ ਵੱਲ ਏਹ ਹਨ-ਕਬਸਏਲ ਅਤੇ ਏਦਰ
੨੨ ਅਤੇ ਯਾਗੂਰ ○ ਅਤੇ ਕੀਨਾਹ ਅਤੇ ਦੀਮੋਨਾਹ ਅਤੇ
੨੩ ਅਦਾਦਾਹ ○ ਅਤੇ ਕਦਸ਼ ਅਤੇ ਹਾਸੋਰ ਅਤੇ
੨੪ ਯਿਥਨਾਨ ○ ਜ਼ੀਫ਼ ਅਤੇ ਤਲਮ ਅਤੇ ਬਆਲੋਥ ○
੨੫ ਅਤੇ ਹਾਸੋਰ ਹੱਦਤਾਹ ਅਤੇ ਕਰੀਯੋਥ ਹਸਰੋਨ ਜਿਹੜਾ
੨੬ ਹਾਸੋਰ ਹੈ ○ ਅਮਾਮ ਅਤੇ ਸ਼ਮਾ ਅਤੇ ਮੋਲਾਦਾਹ ○
੨੭ ਅਤੇ ਹਸਰ ਗੱਦਾਹ ਅਤੇ ਹਸ਼ਮੋਨ ਅਤੇ ਬੈਤ
੨੮ ਪਾਲਟ ○ ਅਤੇ ਹਸਰ-ਸੂਆਲ ਅਤੇ ਬਏਰ-ਸ਼ਬਾ ਅਤੇ
੨੯ ਬਿਜ਼ਯੋਥਯਾਹ ○ ਬਆਲਾਹ ਅਤੇ ਇੱਯੀਮ ਅਤੇ
੩੦ ਆਸਮ ○ ਅਤੇ ਅਲਤੋਲਦ ਅਤੇ ਕਸੀਲ ਅਤੇ
੩੧ ਹਾਰਮਾਹ ○ ਅਤੇ ਸ਼ਿਕਲਾਗ ਅਤੇ ਮਦਮੰਨਾਹ ਅਤੇ
੩੨ ਸਨਸੰਨਾਹ ○ ਅਤੇ ਲਬਾਓਥ ਅਤੇ ਸ਼ਿਲਹੀਮ ਅਤੇ
ਅਯਿਨ ਅਤੇ ਰਿੰਮੋਨ। ਸਾਰੇ ਸ਼ਹਿਰ ਉਨੱਤੀ ਉਨ੍ਹਾਂ ਦੇ
ਪਿੰਡਾਂ ਸਣੇ ਹਨ ॥
੩੩ ਮਦਾਨ ਵਿੱਚ ਅਸ਼ਤਾਓਲ ਅਤੇ ਸਾਰਾਹ ਅਤੇ
੩੪ ਅਸਨਾਹ ○ ਅਤੇ ਜ਼ਾਨੋਅਹ ਅਤੇ ਏਨ ਗੱਨੀਮ,
੩੫ ਤੱਪੂਅਹ ਅਤੇ ਏਨਾਮ ○ ਯਰਮੂਥ ਅਤੇ ਅੱਦੁਲਾਮ,
੩੬ ਸੋਕੋਹ ਅਤੇ ਅਜ਼ੇਕਾਹ ○ ਅਤੇ ਸ਼ਅਰਯਿਮ ਅਤੇ
ਅਦੀਥਯਿਮ ਅਤੇ ਗਦੇਰਾਹ ਅਤੇ ਗਦੇਰੋਥਯਿਮ।
ਚੌਦਾਂ ਸ਼ਹਿਰ ਅਤੇ ਉਨ੍ਹਾਂ ਦੇ ਪਿੰਡ ॥
੩੭ ਸਨਾਨ ਅਤੇ ਹਦਾਸ਼ਾਹ ਅਤੇ ਮਿਗਦਲ ਗਾਦ ○
੩੮ ਅਤੇ ਦਿਲਾਨ ਅਤੇ ਮਿਸਪਹ ਅਤੇ ਯਾਕਥਏਲ ○
੩੯
੪੦ ਲਾਕੀਸ਼ ਅਤੇ ਬਾਸਕਥ ਅਤੇ ਅਗਲੋਨ ○ ਅਤੇ
੪੧ ਕੱਬੋਨ ਲਹਮਾਸ ਅਤੇ ਕਿਥਲੀਸ਼ ○ ਅਤੇ ਗਦੇਰੋਥ,
ਬੈਤ ਦਾਗੋਨ ਅਤੇ ਨਅਮਾਹ ਅਤੇ ਮੱਕੇਦਾਹ। ਸੋਲਾਂ
ਸ਼ਹਿਰ ਅਤੇ ਉਨ੍ਹਾਂ ਦੇ ਪਿੰਡ ॥
੪੨
੪੩ ਲਿਬਨਾਹ ਅਤੇ ਅਥਰ ਅਤੇ ਆਸ਼ਾਨ ○ ਅਤੇ
੪੪ ਯਿਫ਼ਤਾਹ ਅਤੇ ਅਸ਼ਨਾਹ ਅਤੇ ਨਸੀਬ ○ ਅਤੇ
ਕਈਲਾਹ ਅਤੇ ਅਕਜ਼ੀਬ ਅਤੇ ਮਾਰੇਸ਼ਾਹ। ਨੌਂ
ਸ਼ਹਿਰ ਅਤੇ ਉਨ੍ਹਾਂ ਦੇ ਪਿੰਡ ॥
੪੫ ਅਕਰੋਨ ਅਤੇ ਉਹ ਦੀਆਂ ਬਸਤੀਆਂ ਅਤੇ
੪੬ ਪਿੰਡ ○ ਅਕਰੋਨ ਤੋਂ ਸਮੁੰਦਰ ਤੀਕ ਸਾਰੇ ਜਿਹੜੇ
ਅਸ਼ਦੋਦ ਦੇ ਲਾਗੇ ਸਨ ਨਾਲੇ ਉਨ੍ਹਾਂ ਦੇ ਪਿੰਡ ○
੪੭ ਅਸ਼ਦੋਦ ਅਤੇ ਉਹ ਦੀਆਂ ਬਸਤੀਆਂ ਅਤੇ ਪਿੰਡ।
ਅੱਜ਼ਾਹ ਅਤੇ ਉਹ ਦੀਆਂ ਬਸਤੀਆਂ ਅਤੇ ਪਿੰਡ
ਮਿਸਰ ਦੀ ਨਦੀ ਅਤੇ ਵੱਡੇ ਸਮੁੰਦਰ ਦੇ ਕੰਢੇ ਤੀਕ ○
੪੮ ਅਤੇ ਪਹਾੜੀ ਦੇਸ ਵਿੱਚ ਸ਼ਾਮੀਰ ਅਤੇ ਯੱਤੀਰ ਅਤੇ
੪੯ ਸੋਕੋਹ ○ ਅਤੇ ਦੰਨਾਹ ਅਤੇ ਕਿਰਯਥ ਸੰਨਾਹ ਜਿਹੜਾ
੫੦ ਦਬਿਰ ਹੈ ○ ਅਤੇ ਅਨਾਬ ਅਤੇ ਅਸ਼ਤਮੋਹ ਅਤੇ
੫੧ ਅਨੀਮ ○ ਅਤੇ ਗੋਸ਼ਨ ਅਤੇ ਹੋਲੋਨ ਅਤੇ ਗਿਲੋਹ
ਗਿਆਰਾਂ ਸ਼ਹਿਰ ਅਤੇ ਉਨ੍ਹਾਂ ਦੇ ਪਿੰਡ ॥
੫੨
੫੩ ਅਰਾਬ ਅਤੇ ਦੂਮਾਹ ਅਸ਼ਾਨ ○ ਅਤੇ ਯਾਨੀਮ
੫੪ ਅਤੇ ਬੈਤ ਤੱਪੂਅਹ ਅਤੇ ਅਫ਼ੇਕਾਹ ○ ਅਤੇ ਹੁਮਤਾਹ
ਅਤੇ ਕਿਰਯਥ-ਅਰਬਾ ਜਿਹੜਾ ਹਬਰੋਨ ਹੈ ਅਤੇ
ਸੀਓਰ। ਨੌਂ ਸ਼ਹਿਰ ਅਤੇ ਉਨ੍ਹਾਂ ਦੇ ਪਿੰਡ ॥
੫੫ ਮਾਓਨ ਕਰਮਲ ਅਤੇ ਜ਼ੀਫ਼ ਅਤੇ ਯੂਟਾਹ ○
੫੬ ਅਤੇ ਯਿਜ਼ਰਏਲ ਅਤੇ ਯਾਕਦਾਮ ਅਤੇ ਜ਼ਾਨੋਅਹ ○
੫੭ ਕਯਿਨ ਗਿਬਆਹ ਅਤੇ ਤਿਮਨਾਹ। ਦਸ ਸ਼ਹਿਰ ਅਤੇ
ਉਨ੍ਹਾਂ ਦੇ ਪਿੰਡ ॥
੫੮
੫੯ ਹਲਹੂਲ ਬੈਤ ਸੂਰ ਅਤੇ ਗਦੋਰ ○ ਅਤੇ ਮਅਰਾਥ
ਅਤੇ ਬੈਤ ਅਨੋਥ ਅਤੇ ਅਲਤਕੋਨ। ਛੇ ਸ਼ਹਿਰ ਅਤੇ
ਉਨ੍ਹਾਂ ਦੇ ਪਿੰਡ ॥

੬੦ ਕਿਰਯਥ-ਬਆਲ ਜਿਹੜਾ ਕਿਰਯਥ-ਯਾਰੀਮ ਹੈ
ਅਤੇ ਰੱਬਾਹ । ਦੋ ਸ਼ਹਿਰ ਅਤੇ ਉਨ੍ਹਾਂ ਦੇ ਪਿੰਡ ॥
੬੧ ਉਜਾੜ ਵਿੱਚ ਬੈਤ ਅਗਬਾਹ ਮਿੱਦੀਨ ਅਤੇ
੬੨ ਸਕਾਕਾਹ ੦ ਅਤੇ ਨਿਬਸ਼ਾਨ ਅਤੇ ਲੂਣ ਦਾ ਸ਼ਹਿਰ
ਅਤੇ ਏਨ ਗੱਦੀ । ਛੇ ਸ਼ਹਿਰ ਅਤੇ ਉਨ੍ਹਾਂ ਦੇ ਪਿੰਡ ॥
੬੩ ਪਰ ਜਿਹੜੇ ਯਰੂਸ਼ਲਮ ਵਿੱਚ ਯਬੂਸੀ ਵੱਸਦੇ ਸਨ
ਯਹੂਦੀ ਉਨ੍ਹਾਂ ਨੂੰ ਨਾ ਕੱਢ ਸੱਕੇ ਅਤੇ ਯਬੂਸੀ
ਯਹੂਦੀਆਂ ਨਾਲ ਯਰੂਸ਼ਲਮ ਵਿੱਚ ਅੱਜ ਦੇ ਦਿਨ
ਤੀਕ ਵੱਸਦੇ ਹਨ ॥

### ਅਫ਼ਰਾਈਮ ਦੀਆਂ ਹੱਦਾਂ

੧੬ ਯੂਸੁਫ਼ ਦੀ ਅੰਸ ਦਾ ਗੁਣਾ ਇਉਂ ਪਿਆ ਕਿ
ਉਹ ਯਰਦਨ ਤੋਂ ਯਰੀਹੋ ਕੋਲ ਅਰਥਾਤ ਯਰੀਹੋ ਦੇ
ਪਾਣੀਆਂ ਕੋਲੋਂ ਪੂਰਬ ਵੱਲ ਉਜਾੜ ਦੇ ਵਿੱਚ ਦੀ
ਯਰੀਹੋ ਤੋਂ ਬੈਤ-ਏਲ ਦੀ ਪਹਾੜੀ ਤੀਕ ਚੜ੍ਹਦਾ ਹੈ ੦
੨ ਫੇਰ ਬੈਤ-ਏਲ ਤੋਂ ਲੂਜ਼ ਨੂੰ ਗਈ ਅਤੇ ਅਰਕੀਆਂ ਦੀ
੩ ਹੱਦ ਲੰਘ ਕੇ ਅਟਾਰੋਥ ਨੂੰ ਗਈ ੦ ਫੇਰ ਲਹਿੰਦੇ ਵੱਲ
ਯਫਲੇਤੀਆਂ ਦੀ ਹੱਦ ਕੋਲੋਂ ਹੇਠਲੇ ਬੈਤ ਹੋਰੋਨ ਦੀ
ਹੱਦ ਅਤੇ ਗਜ਼ਰ ਤੀਕ ਉਤਰੀ ਅਤੇ ਉਸ ਦਾ ਫੈਲਾਉ
੪ ਸਮੁੰਦਰ ਤੀਕ ਸੀ ੦ ਉਪਰੰਤ ਯੂਸੁਫ਼ ਦੀ ਅੰਸ ਨੇ
ਅਰਥਾਤ ਮਨੱਸ਼ਹ ਅਤੇ ਅਫ਼ਰਾਈਮ ਨੇ ਆਪਣੀ ਇਹ
ਮਿਲਖ ਲੈ ਲਈ ॥
੫ ਅਫ਼ਰਾਈਮ ਦੀ ਅੰਸ ਦੀ ਹੱਦ ਉਨ੍ਹਾਂ ਦੇ
ਘਰਾਣਿਆਂ ਅਨੁਸਾਰ ਏਹ ਸੀ । ਉਨ੍ਹਾਂ ਦੀ ਮਿਲਖ ਦੀ
ਹੱਦ ਚੜ੍ਹਦੇ ਪਾਸੇ ਅਟਰੋਥ ਅੱਦਾਰ ਤੋਂ ਉੱਪਰਲੇ ਬੈਤ-
੬ ਹੋਰੋਨ ਤੀਕ ਸੀ ੦ ਅਤੇ ਉਹ ਹੱਦ ਸਮੁੰਦਰ ਵੱਲ
ਮਿਕਮਥਾਥ ਦੇ ਉੱਤਰ ਨੂੰ ਗਈ ਅਤੇ ਪੂਰਬ ਵੱਲ
ਤਅਨਥ ਸ਼ੀਲੋਹ ਨੂੰ ਮੁੜੀ ਅਤੇ ਯਾਨੋਹਾਹ ਦੀ ਪੂਰਬ
੭ ਵੱਲ ਉਹ ਦੇ ਨਾਲ ਨਾਲ ਦੀ ਲੰਘੀ ੦ ਅਤੇ ਯਾਨੋਹਾਹ
ਤੋਂ ਅਟਾਰੋਥ ਅਤੇ ਨਆਰਾਥ ਵੱਲ ਉਤਰੀ ਅਤੇ
੮ ਯਰੀਹੋ ਨੂੰ ਅਪੜ ਕੇ ਯਰਦਨ ਨੂੰ ਗਈ ੦ ਅਤੇ ਉਹ
ਹੱਦ ਲਹਿੰਦੀ ਵੱਲ ਤੱਪੂਆਹ ਤੋਂ ਕਾਨਾਹ ਦੀ ਵਾਦੀ
ਨੂੰ ਗਈ ਅਤੇ ਉਸ ਦਾ ਫੈਲਾਉ ਸਮੁੰਦਰ ਤੀਕ ਸੀ ।
ਅਫ਼ਰਾਈਮ ਦੀ ਅੰਸ ਦੇ ਗੋਤ ਦੀ ਮਿਲਖ ਉਨ੍ਹਾਂ ਦੇ
੯ ਘਰਾਣਿਆਂ ਅਨੁਸਾਰ ਏਹ ਸੀ ੦ ਅਫ਼ਰਾਈਮ ਦੀ
ਅੰਸ ਲਈ ਮਨੱਸ਼ਹ ਦੀ ਅੰਸ ਦੀ ਮਿਲਖ ਵਿੱਚ
ਵੱਖੋ ਵੱਖ ਸ਼ਹਿਰ ਸਨ ਅਰਥਾਤ ਸਾਰੇ ਸ਼ਹਿਰ ਅਤੇ
੧੦ ਉਨ੍ਹਾਂ ਦੇ ਪਿੰਡ ੦ ਅਤੇ ਉਨ੍ਹਾਂ ਨੇ ਕਨਾਨੀਆਂ ਨੂੰ ਜਿਹੜੇ
ਗਜ਼ਰ ਵਿੱਚ ਵੱਸਦੇ ਸਨ ਨਾ ਕੱਢਿਆ ਪਰ ਓਹ ਕਨਾਨੀ
ਅੱਜ ਦੇ ਦਿਨ ਤੀਕ ਅਫ਼ਰਾਈਮੀਆਂ ਦੇ ਵਿੱਚ ਵੱਸਦੇ
ਹਨ ਅਤੇ ਓਹ ਵੇਗਾਰ ਲਈ ਟਹਿਲੂਏ ਹਨ ॥

### ਮਨੱਸ਼ਹ ਦੀਆਂ ਹੱਦਾਂ

੧੭ ਮਨੱਸ਼ਹ ਦੇ ਗੋਤ ਦਾ ਗੁਣਾ ਏਹ ਸੀ, ਇਸ
ਲਈ ਜੋ ਉਹ ਯੂਸੁਫ਼ ਦਾ ਪਲੋਠਾ ਸੀ, ਮਾਕੀਰ ਨੂੰ
ਜਿਹੜਾ ਮਨੱਸ਼ਹ ਦਾ ਪਲੋਠਾ ਅਤੇ ਗਿਲਆਦ ਦਾ
ਪਿਤਾ ਸੀ ਜੋਧਾ ਹੋਣ ਕਰ ਕੇ ਗਿਲਆਦ ਅਤੇ ਬਾਸ਼ਾਨ
੨ ਮਿਲੇ ੦ ਅਤੇ ਮਨੱਸ਼ਹ ਦੀ ਬਾਕੀ ਅੰਸ ਦਾ ਵੀ ਇੱਕ
ਗੁਣਾ ਉਨ੍ਹਾਂ ਦੇ ਘਰਾਣਿਆਂ ਅਨੁਸਾਰ ਸੀ ਅਰਥਾਤ
ਅਬੀ ਅਜ਼ਰ ਦੀ ਅੰਸ, ਹੇਲਕ ਦੀ ਅੰਸ, ਅਸਰੀਏਲ
ਦੀ ਅੰਸ, ਸ਼ਕਮ ਦੀ ਅੰਸ, ਹੇਫਰ ਦੀ ਅੰਸ ਅਤੇ
ਸ਼ਮੀਦਾ ਦੀ ਅੰਸ ਲਈ । ਏਹ ਯੂਸੁਫ਼ ਦੇ ਪੁੱਤ੍ਰ
ਮਨੱਸ਼ਹ ਦੇ ਪੁਰਖ ਉਨ੍ਹਾਂ ਦੇ ਘਰਾਣਿਆਂ ਅਨੁਸਾਰ
੩ ਸਨ ੦ ਪਰ ਸਲਾਫਹਾਦ ਦੇ ਜਿਹ ਦਾ ਪਿਉ ਹੇਫਰ,
ਦਾਦਾ ਗਿਲਆਦ, ਪੜਦਾਦਾ ਮਾਕਾਰ ਅਤੇ ਨਕੜ
ਦਾਦਾ ਮਨੱਸ਼ਹ ਸੀ ਪੁੱਤ੍ਰ ਨਹੀਂ ਸਨ ਪਰ ਧੀਆਂ
ਹੈਸਨ ਅਤੇ ਉਸ ਦੀਆਂ ਧੀਆਂ ਦੇ ਨਾਂ ਏਹ ਸਨ—
ਮਹਲਾਹ, ਨੋਆਹ, ਹਾਗਲਾਹ, ਮਿਲਕਾਹ ਅਤੇ
੪ ਤਿਰਸਾਹ ੦ ਅਤੇ ਓਹਨਾਂ ਨੇ ਅਲਆਜ਼ਾਰ ਜਾਜਕ ਦੇ
ਸਾਹਮਣੇ, ਨੂਨ ਦੇ ਪੁੱਤ੍ਰ ਯਹੋਸ਼ੁਆ ਦੇ ਸਾਹਮਣੇ ਅਤੇ
ਪਰਧਾਨਾਂ ਦੇ ਸਾਹਮਣੇ ਆਣ ਕੇ ਆਖਿਆ ਕਿ
ਯਹੋਵਾਹ ਨੇ ਮੂਸਾ ਨੂੰ ਹੁਕਮ ਦਿੱਤਾ ਸੀ ਕਿ ਸਾਨੂੰ ਸਾਡੇ
ਭਰਾਵਾਂ ਦੇ ਵਿੱਚ ਮਿਲਖ ਮਿਲੇ ਸੋ ਉਸ ਓਹਨਾਂ ਨੂੰ
ਯਹੋਵਾਹ ਦੇ ਹੁਕਮ ਅਨੁਸਾਰ ਓਹਨਾਂ ਦੇ ਚਾਚਿਆਂ
੫ ਤਾਇਆਂ ਦੇ ਵਿੱਚ ਮਿਲਖ ਦਿੱਤੀ ੦ ਅਤੇ ਮਨੱਸ਼ਹ ਨੂੰ
ਦਸ ਹਿੱਸੇ ਗਿਲਆਦ ਅਤੇ ਬਾਸ਼ਾਨ ਤੋਂ ਛੁੱਟ ਜਿਹੜੇ
੬ ਯਰਦਨ ਤੋਂ ਪਾਰ ਸਨ ਮਿਲੇ ੦ ਕਿਉਂ ਜੋ ਮਨੱਸ਼ਹ
ਦੀਆਂ ਧੀਆਂ ਨੇ ਉਹ ਦੇ ਪੁੱਤ੍ਰਾਂ ਦੇ ਵਿੱਚ ਮਿਲਖ ਲਈ
ਅਤੇ ਗਿਲਆਦ ਦਾ ਦੇਸ ਮਨੱਸ਼ਹ ਦੇ ਬਾਕੀ ਪੁੱਤ੍ਰਾਂ
ਦਾ ਸੀ ॥
੭ ਮਨੱਸ਼ਹ ਦੀ ਹੱਦ ਆਸ਼ੇਰ ਤੋਂ ਮਿਕਮਥਾਥ ਤੀਕ
ਸੀ ਜਿਹੜਾ ਸ਼ਕਮ ਦੇ ਸਾਹਮਣੇ ਸੀ ਤਾਂ ਓਹ ਹੱਦ

ਸੱਜੇ ਪਾਸਿਓਂ ਏਨ ਤੱਪੂਆਹ ਦੇ ਵਸਨੀਕਾਂ ਤੀਕ
੮ ਲੰਘੀ ੦ ਤੱਪੂਆਹ ਦਾ ਦੇਸ ਮਨੱਸ਼ਹ ਦਾ ਸੀ ਪਰ
ਤੱਪੂਆਹ ਮਨੱਸ਼ਹ ਦੀ ਹੱਦ ਕੋਲ ਅਫ਼ਰਾਈਮੀਆਂ
੯ ਦਾ ਸੀ ੦ ਫੇਰ ਉਹ ਹੱਦ ਕਾਨਾਹ ਦੀ ਵਾਦੀ ਨੂੰ
ਉਤਰੀ ਅਤੇ ਵਾਦੀ ਦੇ ਦੱਖਣ ਵੱਲ ਉਤਰੀ।
ਅਫ਼ਰਾਈਮ ਦੇ ਏਹ ਸ਼ਹਿਰ ਮਨੱਸ਼ਹ ਦੇ ਸ਼ਹਿਰਾਂ
ਵਿੱਚ ਸਨ ਅਤੇ ਮਨੱਸ਼ਹ ਦੀ ਹੱਦ ਵਾਦੀ ਦੇ ਉੱਤਰ
ਵੱਲ ਸੀ ਅਤੇ ਉਸ ਦਾ ਫੈਲਾਓ ਸਮੁੰਦਰ ਤੀਕ ਸੀ ੦
੧੦ ਤਾਂ ਦੱਖਣ ਅਫ਼ਰਾਈਮ ਲਈ ਸੀ ਅਤੇ ਉੱਤਰ
ਮਨੱਸ਼ਹ ਲਈ ਸੀ ਅਤੇ ਉਸ ਦੀ ਹੱਦ ਸਮੁੰਦਰ ਸੀ
ਅਤੇ ਓਹ ਉੱਤਰ ਵੱਲ ਆਸ਼ੇਰ ਨਾਲ ਅਤੇ ਪੂਰਬ
੧੧ ਵੱਲ ਯਿੱਸਾਕਾਰ ਨਾਲ ਜਾ ਮਿਲੀਆਂ ੦ ਅਤੇ ਮਨੱਸ਼ਹ
ਲਈ ਯਿੱਸਾਕਾਰ ਵਿੱਚ ਅਤੇ ਆਸ਼ੇਰ ਵਿੱਚ ਏਹ
ਸੀ, ਬੇਤਸ਼ਾਨ ਅਤੇ ਉਸ ਦੀਆਂ ਬਸਤੀਆਂ ਅਤੇ
ਯਿਬਲਆਮ ਅਤੇ ਉਸ ਦੀਆਂ ਬਸਤੀਆਂ, ਦੋਰ ਦੇ
ਵਾਸੀ ਅਤੇ ਉਸ ਦੀਆਂ ਬਸਤੀਆਂ, ਏਨ ਦੋਰ ਦੇ
ਵਾਸੀ ਅਤੇ ਉਸ ਦੀਆਂ ਬਸਤੀਆਂ, ਤਆਨਾਕ ਦੇ
ਵਾਸੀ ਅਤੇ ਉਸ ਦੀਆਂ ਬਸਤੀਆਂ, ਮਗਿੱਦੋ ਦੇ
ਵਾਸੀ ਅਤੇ ਉਸ ਦੀਆਂ ਬਸਤੀਆਂ ਅਰਥਾਤ ਤਿੰਨੇ
੧੨ ਉਚਿਆਈਆਂ ੦ ਪਰ ਮਨੱਸ਼ੀ ਉਨ੍ਹਾਂ ਸ਼ਹਿਰਾਂ ਦੇ
ਵਾਸੀਆਂ ਨੂੰ ਕੱਢ ਨਾ ਸੱਕੇ ਅਤੇ ਕਨਾਨੀ ਉਸ ਦੇਸ
੧੩ ਵਿੱਚ ਪੱਕੇ ਪੈਰੀਂ ਵੱਸੇ ਰਹੇ ੦ ਐਉਂ ਹੋਇਆ ਜਦ
ਇਸਰਾਏਲੀ ਤਕੜੇ ਹੋ ਗਏ ਤਾਂ ਓਹ ਕਨਾਨੀਆਂ ਤੋਂ
ਵਗਾਰ ਲੈਣ ਲੱਗ ਪਏ ਪਰ ਓਹਨਾਂ ਨੂੰ ਮੂਲੋਂ
ਨਾ ਕੱਢਿਆ ॥

੧੪ ਤਾਂ ਯੂਸੁਫ਼ ਦੇ ਪੁੱਤ੍ਰਾਂ ਨੇ ਯਹੋਸ਼ੁਆ ਨਾਲ ਗੱਲ
ਕੀਤੀ ਕਿ ਤੁਸਾਂ ਸਾਨੂੰ ਕਿਉਂ ਮਿਲਖ ਵਿੱਚ ਇੱਕੋ ਹੀ
ਗੁਣਾ ਅਤੇ ਇੱਕੋ ਹੀ ਹਿੱਸਾ ਦਿੱਤਾ ? ਅਸੀਂ ਤਾਂ ਢੇਰ
ਸਾਰੇ ਲੋਕ ਹਾਂ ਕਿਉਂ ਜੋ ਯਹੋਵਾਹ ਨੇ ਸਾਨੂੰ ਅੱਜ
੧੫ ਤਾਈਂ ਬਰਕਤ ਦਿੱਤੀ ਹੈ ੦ ਤਾਂ ਯਹੋਸ਼ੁਆ ਨੇ ਓਹਨਾਂ
ਨੂੰ ਆਖਿਆ, ਜੇ ਤੁਹਾਡੇ ਲੋਕ ਢੇਰ ਸਾਰੇ ਹਨ ਤਾਂ
ਤੁਸੀਂ ਲੱਕੜੀਆਂ ਦੇ ਬਣ ਨੂੰ ਚੜ੍ਹ ਜਾਓ ਅਤੇ ਓਥੇ
ਤੁਸੀਂ ਫਰਿੱਜ਼ੀਆਂ ਅਤੇ ਰਫਾਈਆਂ ਦੀ ਧਰਤੀ ਵਿੱਚ
ਬਣ ਨੂੰ ਵੱਢ ਕੇ ਥਾਂ ਬਣਾਓ ਕਿਉਂ ਜੋ ਤੁਹਾਡੇ ਲਈ
੧੬ ਅਫ਼ਰਾਈਮ ਦਾ ਪਹਾੜ ਭੀੜਾ ਹੈ ੦ ਤਾਂ ਯੂਸੁਫ਼ ਦੇ
ਪੁੱਤ੍ਰਾਂ ਨੇ ਆਖਿਆ ਕਿ ਏਹ ਪਹਾੜ ਸਾਡੇ ਵੱਸਣ
ਜੋਗ ਨਹੀਂ ਅਤੇ ਸਾਰੇ ਕਨਾਨੀਆਂ ਕੋਲ ਜਿਹੜੇ ਦੂਣ
ਦੀ ਧਰਤੀ ਵਿੱਚ ਵੱਸਦੇ ਹਨ ਲੋਹੇ ਦੇ ਰਥ ਹਨ,
ਨਾਲੇ ਓਹਨਾਂ ਕੋਲ ਜਿਹੜੇ ਬੈਤ ਸ਼ਆਨ ਅਤੇ ਉਸ
ਦੀਆਂ ਬਸਤੀਆਂ ਵਿੱਚ ਹਨ ਨਾਲੇ ਓਹਨਾਂ ਕੋਲ
੧੭ ਜਿਹੜੇ ਯਿਜ਼ਰਏਲ ਦੀ ਦੂਣ ਵਿੱਚ ਹਨ ੦ ਤਾਂ
ਯਹੋਸ਼ੁਆ ਨੇ ਯੂਸੁਫ਼ ਦੇ ਘਰਾਣੇ ਨੂੰ ਅਰਥਾਤ
ਅਫ਼ਰਾਈਮ ਅਤੇ ਮਨੱਸ਼ਹ ਨੂੰ ਆਖਿਆ ਕਿ ਤੁਸੀਂ
ਢੇਰ ਸਾਰੇ ਲੋਕ ਹੋ ਅਤੇ ਵੱਡੇ ਬਲਵੰਤ ਹੋ। ਤੁਹਾਡੇ
੧੮ ਲਈ ਇੱਕੋ ਹੀ ਗੁਣਾ ਨਹੀਂ ਹੋਵੇਗਾ ੦ ਪਰ ਪਹਾੜ
ਤੁਹਾਡਾ ਹੋਵੇਗਾ ਭਾਵੇਂ ਉਹ ਲੱਕੜੀ ਦਾ ਬਣ ਹੈ
ਅਤੇ ਤੁਸੀਂ ਉਹ ਨੂੰ ਵੱਢੋਗੇ ਅਤੇ ਉਹ ਦਾ ਫੈਲਾਓ
ਤੁਹਾਡਾ ਹੋਵੇਗਾ ਕਿਉਂ ਜੋ ਤੁਸੀਂ ਕਨਾਨੀਆਂ ਨੂੰ ਕੱਢ
ਦਿਓਗੇ ਭਾਵੇਂ ਓਹਨਾਂ ਦੇ ਰਥ ਲੋਹੇ ਦੇ ਹਨ ਅਤੇ
ਓਹ ਤਕੜੇ ਵੀ ਹਨ ॥

## ਸੱਤ ਗੋਤਾਂ ਦਾ ਗੁਣਾ

੧੮ ਤਾਂ ਇਸਰਾਏਲੀਆਂ ਦੀ ਸਾਰੀ ਮੰਡਲੀ ਸ਼ੀਲੋਹ
ਵਿੱਚ ਇਕੱਠੀ ਹੋਈ ਅਤੇ ਉੱਥੇ ਮੰਡਲੀ ਦੇ ਤੰਬੂ ਨੂੰ
ਖੜਾ ਕੀਤਾ ਅਤੇ ਉਹ ਦੇਸ ਉਨ੍ਹਾਂ ਦੇ ਅੱਗੇ ਅਧੀਨ
੨ ਹੋ ਗਿਆ ੦ ਅਤੇ ਇਸਰਾਏਲੀਆਂ ਵਿੱਚ ਸੱਤ ਗੋਤਾਂ
ਬਾਕੀ ਰਹਿੰਦੀਆਂ ਸਨ ਜਿਨ੍ਹਾਂ ਨੂੰ ਮਿਲਖ ਨਹੀਂ
੩ ਵੰਡੀ ਗਈ ੦ ਸੋ ਯਹੋਸ਼ੁਆ ਨੇ ਇਸਰਾਏਲੀਆਂ ਨੂੰ
ਆਖਿਆ, ਤੁਸੀਂ ਉਸ ਦੇਸ ਨੂੰ ਜਾ ਕੇ ਕਬਜ਼ਾ ਕਰਨ
ਵਿੱਚ ਜਿਹੜਾ ਤੁਹਾਡਿਆਂ ਪਿਉ ਦਾਦਿਆਂ ਦੇ
ਪਰਮੇਸ਼ੁਰ ਯਹੋਵਾਹ ਨੇ ਤੁਹਾਨੂੰ ਦੇ ਦਿੱਤਾ ਹੈ ਕਦ
੪ ਤੀਕ ਘੌਲ ਕਰੋਗੇ ? ੦ ਆਪਣੇ ਲਈ ਹਰ ਗੋਤ੍ਰ ਤੋਂ
ਤਿੰਨ ਮਨੁੱਖ ਠਹਿਰਾਓ। ਫੇਰ ਮੈਂ ਓਹਨਾਂ ਨੂੰ ਘੱਲਾਂਗਾ
ਅਤੇ ਓਹ ਉੱਠ ਕੇ ਉਸ ਦੇਸ ਵਿੱਚ ਫਿਰਨ ਅਤੇ
ਆਪਣੀ ਮਿਲਖ ਅਨੁਸਾਰ ਉਹ ਨੂੰ ਦੱਸਣ, ਫੇਰ ਓਹ
੫ ਮੇਰੇ ਕੋਲ ਆਉਣ ੦ ਅਤੇ ਓਹ ਉਹ ਨੂੰ ਸੱਤਾਂ
ਹਿੱਸਿਆਂ ਵਿੱਚ ਵੰਡਣ। ਯਹੂਦਾਹ ਆਪਣੀ ਹੱਦ
ਕੋਲ ਦੱਖਣ ਵਿੱਚ ਖੜਾ ਰਹੇ ਅਤੇ ਯੂਸੁਫ਼ ਦਾ
ਘਰਾਣਾ ਆਪਣੀ ਹੱਦ ਕੋਲ ਉੱਤਰ ਵੱਲ ਖੜਾ
੬ ਰਹੇ ੦ ਤਾਂ ਤੁਸੀਂ ਉਸ ਦੇਸ ਨੂੰ ਸੱਤਾਂ ਹਿੱਸਿਆਂ ਵਿੱਚ
ਲਿਖ ਕੇ ਉਨ੍ਹਾਂ ਨੂੰ ਐਥੇ ਮੇਰੇ ਕੋਲ ਲਿਆਓ ਅਤੇ ਮੈਂ
ਤੁਹਾਡੇ ਲਈ ਯਹੋਵਾਹ ਸਾਡੇ ਪਰਮੇਸ਼ੁਰ ਦੇ ਅੱਗੇ

੭ ਐਥੇ ਗੁਣਾ ਪਾਵਾਂਗਾ ੦ ਪਰ ਲੇਵੀਆਂ ਲਈ ਤੁਹਾਡੇ
ਵਿੱਚ ਕੋਈ ਹਿੱਸਾ ਨਹੀਂ ਹੈ ਕਿਉਂ ਜੋ ਯਹੋਵਾਹ ਦੀ
ਜਾਜਕਾਈ ਉਨ੍ਹਾਂ ਦੀ ਮਿਲਖ ਹੈ ਅਤੇ ਗਾਦ ਅਤੇ
ਰਊਬੇਨ ਅਤੇ ਮਨੱਸ਼ਹ ਦੇ ਅੱਧੇ ਗੋਤ ਨੇ ਆਪਣੀ
ਮਿਲਖ ਨੂੰ ਯਰਦਨ ਪਾਰ ਪੂਰਬ ਵੱਲ ਲੈ ਲਿਆ ਹੈ
ਜਿਹ ਨੂੰ ਯਹੋਵਾਹ ਦੇ ਦਾਸ ਮੂਸਾ ਨੇ ਉਨ੍ਹਾਂ ਨੂੰ ਦਿੱਤਾ
੮ ਸੀ ੦ ਤਾਂ ਓਹ ਮਨੁੱਖ ਉੱਠ ਕੇ ਤੁਰ ਪਏ ਅਤੇ
ਯਹੋਸ਼ੁਆ ਨੇ ਉਨ੍ਹਾਂ ਜਾਣ ਵਾਲਿਆਂ ਨੂੰ ਦੇਸ ਦੇ
ਦੱਸਣ ਦਾ ਹੁਕਮ ਦਿੱਤਾ ਕਿ ਜਾਓ ਅਤੇ ਉਸ ਦੇਸ
ਵਿੱਚ ਫਿਰੋ ਅਤੇ ਉਹ ਨੂੰ ਦੱਸੋ, ਫੇਰ ਮੇਰੇ ਕੋਲ ਮੁੜ
ਆਓ ਅਤੇ ਮੈਂ ਤੁਹਾਡੇ ਲਈ ਐਥੇ ਸ਼ੀਲੋਹ ਵਿੱਚ
੯ ਯਹੋਵਾਹ ਦੇ ਅੱਗੇ ਗੁਣਾ ਪਾਵਾਂਗਾ ੦ ਉਪਰੰਤ ਓਹ
ਮਨੁੱਖ ਜਾ ਕੇ ਉਸ ਦੇਸ ਵਿੱਚੋਂ ਦੀ ਲੰਘੇ ਅਤੇ ਉਨ੍ਹਾਂ
ਨੇ ਸ਼ਹਿਰਾਂ ਅਨੁਸਾਰ ਸੱਤਾਂ ਹਿੱਸਿਆਂ ਵਿੱਚ ਕਰ ਕੇ
ਇੱਕ ਪੋਥੀ ਵਿੱਚ ਲਿਖਿਆ ਤਾਂ ਓਹ ਯਹੋਸ਼ੁਆ ਕੋਲ
੧੦ ਸ਼ੀਲੋਹ ਦੇ ਡੇਰੇ ਵਿੱਚ ਮੁੜ ਆਏ ੦ ਤਾਂ ਯਹੋਸ਼ੁਆ ਨੇ
ਉਨ੍ਹਾਂ ਲਈ ਸ਼ੀਲੋਹ ਵਿੱਚ ਯਹੋਵਾਹ ਦੇ ਅੱਗੇ ਗੁਣਾ
ਪਾਇਆ ਸੋ ਯਹੋਸ਼ੁਆ ਨੇ ਉੱਥੇ ਉਸ ਦੇਸ ਨੂੰ
ਇਸਰਾਏਲੀਆਂ ਲਈ ਉਨ੍ਹਾਂ ਦਿਆਂ ਹਿੱਸਿਆਂ ਅਨੁਸਾਰ
ਵੰਡ ਦਿੱਤਾ ॥

੧੧ ਤਾਂ ਬਿਨਯਾਮੀਨੀਆਂ ਦੇ ਗੋਤ ਦਾ ਗੁਣਾ ਉਨ੍ਹਾਂ ਦੇ
ਘਰਾਣਿਆਂ ਅਨੁਸਾਰ ਪਿਆ ਅਤੇ ਉਨ੍ਹਾਂ ਦੇ ਗੁਣੇ
ਦੀ ਹੱਦ ਯਹੂਦੀਆਂ ਅਤੇ ਯੂਸੁਫ਼ ਦੀ ਅੰਸ ਦੇ
੧੨ ਵਿਚਕਾਰ ਨਿੱਕਲੀ ੦ ਅਤੇ ਉੱਤਰ ਪਾਸੇ ਉਨ੍ਹਾਂ ਦੀ
ਹੱਦ ਯਰਦਨ ਤੋਂ ਸੀ ਅਤੇ ਉਹ ਹੱਦ ਉੱਤਰ ਵੱਲ
ਯਰੀਹੋ ਦੀ ਉਚਿਆਈ ਨੂੰ ਚੜ੍ਹ ਕੇ ਲਹਿੰਦੇ ਪਾਸੇ
ਪਹਾੜੀ ਦੇਸ ਥਾਣੀ ਚੜ੍ਹੀ ਅਤੇ ਉਹ ਦਾ ਫੈਲਾਓ
੧੩ ਬੈਤ ਆਵਨ ਦੀ ਉਜਾੜ ਤੀਕ ਸੀ ੦ ਉੱਥੋਂ ਉਹ
ਹੱਦ ਲੂਜ਼ ਵੱਲ ਲੂਜ਼ ਦੀ ਚੜ੍ਹਾਈ ਤੀਕ ਦੱਖਣ ਵੱਲ
ਗਈ ਜਿਹੜਾ ਬੈਤ-ਏਲ ਹੈ, ਫੇਰ ਉਹ ਹੱਦ ਅਤਾਰੋਥ
ਅੱਦਾਰ ਨੂੰ ਉਸ ਪਹਾੜ ਦੇ ਉੱਤੋਂ ਦੀ ਉਤਰੀ ਜਿਹੜਾ
੧੪ ਹੇਠਲੇ ਬੈਤ ਹੋਰੋਨ ਦੇ ਦੱਖਣ ਦੀ ਵੱਲ ਹੈ ੦ ਤਾਂ
ਉਹ ਹੱਦ ਹੇਠਾਂ ਜਾ ਕੇ ਲਹਿੰਦੇ ਪਾਸੇ ਉਸ ਪਹਾੜ ਤੋਂ
ਦੱਖਣ ਵੱਲ ਮੁੜੀ ਜਿਹੜਾ ਬੈਤ ਹੋਰੋਨ ਦੇ ਅੱਗੇ
ਦੱਖਣ ਵੱਲ ਹੈ ਅਤੇ ਉਹ ਦਾ ਫੈਲਾਓ ਕਿਰਯਥ
ਬਆਲ ਤੀਕ ਸੀ ਜਿਹੜਾ ਕਿਰਯਥ-ਯਾਰੀਮ ਵੀ ਹੈ
ਜਿਹੜਾ ਯਹੂਦੀਆਂ ਦਾ ਸ਼ਹਿਰ ਹੈ । ਏਹ ਲਹਿੰਦਾ
੧੫ ਪਾਸਾ ਸੀ ੦ ਦੱਖਣ ਦਾ ਪਾਸਾ ਕਿਰਯਥ-ਯਾਰੀਮ ਦੀ
ਸਰਹੱਦ ਤੋਂ ਸੀ ਅਤੇ ਉਹ ਹੱਦ ਲਹਿੰਦੀ ਵੱਲ ਜਾ
ਕੇ ਨਫ਼ਤੋਅਹ ਦੇ ਪਾਣੀਆਂ ਦੇ ਸੋਤੇ ਤੀਕ ਅੱਪੜੀ ੦
੧੬ ਫੇਰ ਉਹ ਹੱਦ ਉਸ ਪਹਾੜ ਦੇ ਸਿਰੇ ਤੀਕ ਜਿਹੜਾ
ਬਨ—ਹਿੰਨੋਮ ਦੀ ਵਾਦੀ ਦੇ ਅੱਗੇ ਹੈ ਅਤੇ ਜਿਹੜਾ
ਉੱਤਰ ਵੱਲ ਰਫ਼ਾਈਮ ਦੀ ਖੱਡ ਵਿੱਚ ਹੈ ਉਤਰੀ
ਅਤੇ ਉਹ ਹਿੰਨੋਮ ਦੀ ਵਾਦੀ ਥਾਣੀ ਯਬੂਸੀਆਂ ਦੀ
ਚੜ੍ਹਾਈ ਤੀਕ ਦੱਖਣ ਵੱਲ ਉਤਰੀ ਤਾਂ ਏਨ ਰੋਗੇਲ ਨੂੰ
੧੭ ਉਤਰੀ ੦ ਫੇਰ ਉਹ ਉੱਤਰ ਵੱਲ ਜਾ ਕੇ ਏਨ ਸ਼ਮਸ਼
ਕੋਲ ਨਿੱਕਲੀ ਅਤੇ ਗਲੀਲੋਥ ਤੀਕ ਨਿੱਕਲੀ ਜਿਹੜਾ
ਅੱਦੁਮੀਮ ਦੀ ਚੜ੍ਹਾਈ ਦੇ ਸਾਹਮਣੇ ਹੈ ਅਤੇ ਰਊਬੇਨ
੧੮ ਦੇ ਪੁੱਤ੍ਰ ਬੋਹਨ ਦੇ ਪੱਥਰ ਤੀਕ ਉਤਰੀ ੦ ਉਹ
ਅਰਾਬਾਹ ਦੇ ਅੱਗੇ ਚੜ੍ਹਾਈ ਤੀਕ ਉੱਤਰ ਵੱਲ
੧੯ ਲੰਘੀ ਤਾਂ ਅਰਾਬਾਹ ਨੂੰ ਉਤਰੀ ੦ ਫੇਰ ਉਹ ਹੱਦ
ਬੈਤ ਹਾਗਲਾਹ ਦੀ ਚੜ੍ਹਾਈ ਤੀਕ ਉੱਤਰ ਵੱਲ
ਅੱਪੜੀ ਅਤੇ ਉਸ ਹੱਦ ਦਾ ਫੈਲਾਓ ਖਾਰੇ ਸਮੁੰਦਰ
ਦੀ ਉੱਤਰ ਵੱਲ ਦੀ ਖਾੜੀ ਤੀਕ ਅਰਥਾਤ ਯਰਦਨ
ਦੇ ਦੱਖਣੀ ਸਿਰੇ ਤੀਕ ਸੀ । ਏਹ ਦੱਖਣ ਦੀ ਹੱਦ
੨੦ ਸੀ ੦ ਚੜ੍ਹਦੇ ਪਾਸੇ ਉਹ ਦੀ ਹੱਦ ਯਰਦਨ ਸੀ ।
ਏਹ ਬਿਨਯਾਮੀਨੀਆਂ ਦੀ ਮਿਲਖ ਦੀਆਂ ਆਲੇ
ਦੁਆਲੇ ਦੀਆਂ ਹੱਦਾਂ ਉਨ੍ਹਾਂ ਦੇ ਘਰਾਣਿਆਂ ਅਨੁਸਾਰ
ਸਨ ॥

੨੧ ਬਿਨਯਾਮੀਨੀਆਂ ਦੇ ਗੋਤ ਦੇ ਸ਼ਹਿਰ ਉਨ੍ਹਾਂ ਦੇ
ਘਰਾਣਿਆਂ ਅਨੁਸਾਰ ਏਹ ਸਨ, ਯਰੀਹੋ ਅਤੇ ਬੈਤ
੨੨ ਹਾਗਲਾਹ ਅਤੇ ਏਮਕ ਕਸੀਸ ੦ ਅਤੇ ਬੈਤ ਅਰਾਬਾਹ
੨੩ ਅਤੇ ਸਮਾਰਯਿਮ ਅਤੇ ਬੈਤ-ਏਲ ੦ ਅਤੇ ਅੱਵੀਮ
੨੪ ਅਤੇ ਪਾਰਾਹ ਅਤੇ ਆਫਰਾਹ ੦ ਅਤੇ ਕਫਰਅੱਮੋਨੀ
ਅਤੇ ਆਫਨੀ ਅਤੇ ਗਾਬਾ । ਬਾਰਾਂ ਸ਼ਹਿਰ ਅਤੇ
੨੫ ਉਨ੍ਹਾਂ ਦੇ ਪਿੰਡ ੦ ਗਿਬਓਨ ਅਤੇ ਰਾਮਾਹ ਅਤੇ
੨੬ ਬਏਰੋਥ ੦ ਅਤੇ ਮਿਸਪਾਹ ਅਤੇ ਕਫੀਰਾਹ ਅਤੇ
੨੭ ਮੋਸਾਹ ੦ ਅਤੇ ਰਕਮ ਅਤੇ ਯਿਰਪਏਲ ਅਤੇ
੨੮ ਤਰਲਾਹ ੦ ਅਤੇ ਸੇਲਾ ਅਲਫ ਅਤੇ ਯਬੂਸੀ ਜਿਹੜਾ
ਯਰੂਸ਼ਲਮ ਹੈ ਅਤੇ ਗਿਬਥ ਕਿਰਯਥ । ਚੌਦਾਂ ਸ਼ਹਿਰ
ਅਤੇ ਉਨ੍ਹਾਂ ਦੇ ਪਿੰਡ । ਏਹ ਬਿਨਯਾਮੀਨੀਆਂ ਦੀ
ਮਿਲਖ ਉਨ੍ਹਾਂ ਦੇ ਘਰਾਣਿਆਂ ਅਨੁਸਾਰ ਸੀ ॥

## ਬਾਕੀ ਗੁਣੇ

੧੯ ਦੂਜਾ ਗੁਣਾ ਸ਼ਿਮਓਨ ਲਈ ਅਰਥਾਤ
ਸ਼ਿਮਓਨੀਆਂ ਦੇ ਗੋਤ ਲਈ ਉਨ੍ਹਾਂ ਦੇ ਘਰਾਣਿਆਂ
ਅਨੁਸਾਰ ਨਿੱਕਲਿਆ ਅਤੇ ਉਨ੍ਹਾਂ ਦੀ ਮਿਲਖ
੨ ਯਹੂਦੀਆਂ ਦੀ ਮਿਲਖ ਦੇ ਵਿੱਚ ਸੀ ੦ ਅਤੇ ਉਨ੍ਹਾਂ
ਦੀ ਮਿਲਖ ਏਹ ਸੀ, ਬਏਰ ਸ਼ਬਾ ਅਤੇ ਸ਼ਬਾ ਅਤੇ
੩ ਮੋਲਾਦਾਹ ੦ ਅਤੇ ਹਸਰ ਸੂਆਲ ਅਤੇ ਬਾਲਾਹ
੪ ਅਤੇ ਆਸਮ ੦ ਅਲਤੋਲਦ ਅਤੇ ਬਥੂਲ ਅਤੇ
੫ ਹਾਰਮਾਹ ੦ ਸਿਕਲਾਗ ਅਤੇ ਬੈਤ ਮਰਕਾਬੋਥ ਅਤੇ
੬ ਹਸਰ ਸੂਸਾਹ ੦ ਬੈਤ ਲਬਾਓਥ ਅਤੇ ਸਾਰੂਹਨ, ਏਹ
੭ ਤੇਰਾਂ ਸ਼ਹਿਰ ਅਤੇ ਉਨ੍ਹਾਂ ਦੇ ਪਿੰਡ ੦ ਐਨ ਰਿੰਮੋਨ ਅਤੇ
ਅਥਰ ਅਤੇ ਆਸ਼ਾਨ, ਏਹ ਚਾਰੇ ਸ਼ਹਿਰ ਅਤੇ ਉਨ੍ਹਾਂ
੮ ਦੇ ਪਿੰਡ ੦ ਨਾਲੇ ਸਾਰੇ ਪਿੰਡ ਜਿਹੜੇ ਇਨ੍ਹਾਂ ਸ਼ਹਿਰਾਂ
ਦੇ ਆਲੇ ਦੁਆਲੇ ਸਨ ਬਆਲਥ-ਬਏਰ ਦੱਖਣੀ
ਰਾਮਥ ਤੀਕ । ਏਹ ਸ਼ਿਮਓਨੀਆਂ ਦੇ ਗੋਤ ਦੀ ਉਨ੍ਹਾਂ
੯ ਦੇ ਘਰਾਣਿਆਂ ਅਨੁਸਾਰ ਮਿਲਖ ਸੀ ੦ ਯਹੂਦੀਆਂ
ਦੇ ਹਿੱਸੇ ਵਿੱਚੋਂ ਸ਼ਿਮਓਨੀਆਂ ਦੀ ਮਿਲਖ ਸੀ ਕਿਉਂ
ਜੋ ਯਹੂਦੀਆਂ ਦੀ ਵੰਡ ਉਨ੍ਹਾਂ ਲਈ ਵੱਧ ਸੀ ਏਸੇ
ਕਾਰਨ ਸ਼ਿਮਓਨੀਆਂ ਨੇ ਆਪਣੇ ਲਈ ਮਿਲਖ ਉਨ੍ਹਾਂ
ਦੀ ਮਿਲਖ ਦੇ ਵਿੱਚੋਂ ਲਈ ॥
੧੦ ਤੀਜਾ ਗੁਣਾ ਜ਼ਬੂਲੁਨੀਆਂ ਦਾ ਉਨ੍ਹਾਂ ਦੇ ਘਰਾਣਿਆਂ
ਅਨੁਸਾਰ ਨਿੱਕਲਿਆ ਅਤੇ ਉਨ੍ਹਾਂ ਦੀ ਮਿਲਖ ਦੀ
੧੧ ਹੱਦ ਸਰੀਦ ਤੀਕ ਸੀ ੦ ਅਤੇ ਉਨ੍ਹਾਂ ਦੀ ਹੱਦ ਲਹਿੰਦੇ
ਵੱਲ ਮਰਾਲਾਹ ਨੂੰ ਚੜ੍ਹੀ ਅਤੇ ਦੱਬਾਸ਼ਥ ਨੂੰ ਢੁੱਕ ਕੇ
ਉਸ ਵਾਦੀ ਨੂੰ ਜਾ ਢੁੱਕੀ ਜਿਹੜੀ ਯਾਕਨੁਆਮ ਦੇ
੧੨ ਸਾਹਮਣੇ ਹੈ ੦ ਅਤੇ ਸਾਰੀਦ ਤੋਂ ਪੂਰਬ ਨੂੰ ਸੂਰਜ ਦੇ
ਚੜ੍ਹਦੀ ਵੱਲ ਕਿਸਲਥ ਤਾਬੋਰ ਦੀ ਹੱਦ ਨੂੰ ਮੁੜੀ
ਅਤੇ ਉੱਥੋਂ ਦਾਬਰਥ ਨੂੰ ਜਾ ਕੇ ਯਾਫੀਆ ਨੂੰ
੧੩ ਚੜ੍ਹੀ ੦ ਅਤੇ ਉੱਥੋਂ ਲੰਘ ਕੇ ਅੱਗੇ ਨੂੰ ਚੜ੍ਹਦੀ
ਵੱਲ ਗਿੱਤਾ ਹੇਫਰ ਅਤੇ ਇੱਤਾਕਾਸੀਨ ਵੱਲ ਗਈ
ਅਤੇ ਰਿੰਮੋਨ ਜਿਹੜਾ ਨੇਆਹ ਤੀਕ ਅੱਪੜਦਾ ਹੈ
੧੪ ਗਈ ੦ ਅਤੇ ਉਹ ਹੱਦ ਉਹ ਦੇ ਉੱਤਰ ਵੱਲੋਂ
ਹਨਾਥੋਨ ਕੋਲੋਂ ਮੁੜੀ ਅਤੇ ਉਹ ਦਾ ਫੈਲਾਓ ਯਿੱਫਤਹ-
੧੫ ਏਲ ਦੀ ਵਾਦੀ ਤੀਕ ਸੀ ੦ ਅਤੇ ਕੱਟਾਥ ਅਤੇ
ਨਹਲਾਲ ਅਤੇ ਸ਼ਿਮਰੋਨ ਯਿਦਲਾਹ ਅਤੇ ਬੈਤਲਹਮ,
੧੬ ਬਾਰਾਂ ਸ਼ਹਿਰ ਅਤੇ ਉਨ੍ਹਾਂ ਦੇ ਪਿੰਡ ੦ ਏਹ ਜ਼ਬੂਲੁਨੀਆਂ
ਦੀ ਮਿਲਖ ਉਨ੍ਹਾਂ ਦੇ ਘਰਾਣਿਆਂ ਅਨੁਸਾਰ ਸੀ, ਏਹ
ਸ਼ਹਿਰ ਅਤੇ ਉਨ੍ਹਾਂ ਦੇ ਪਿੰਡ ॥
੧੭ ਚੌਥਾ ਗੁਣਾ ਯਿੱਸਾਕਾਰ ਲਈ ਨਿੱਕਲਿਆ
ਅਰਥਾਤ ਯਿੱਸਾਕਾਰੀਆਂ ਲਈ ਉਨ੍ਹਾਂ ਦੇ ਘਰਾਣਿਆਂ
੧੮ ਅਨੁਸਾਰ ੦ ਅਤੇ ਉਨ੍ਹਾਂ ਦੀ ਹੱਦ ਯਿਜ਼ਰਾਏਲ ਅਤੇ
੧੯ ਕਸੂਲੋਥ ਅਤੇ ਸ਼ੂਨੇਮ ਤੀਕ ਸੀ ੦ ਹਫਾਰਇਮ ਅਤੇ
੨੦ ਸ਼ੀਓਨ ਅਤੇ ਅਨਾਹਰਾਥ ੦ ਰੱਬੀਥ ਅਤੇ ਕਿਸ਼ਯੋਨ
੨੧ ਅਤੇ ਆਬਸ ੦ ਅਤੇ ਰਮਥ ਅਤੇ ਏਨ-ਗੱਨੀਮ ਅਤੇ
੨੨ ਏਨ-ਹੱਦਦ ਅਤੇ ਬੈਤ-ਪੱਸੇਸ ਤਾਈਂ ਸੀ ੦ ਤਾਂ ਉਹ
ਹੱਦ ਤਾਬੋਰ ਅਤੇ ਸ਼ਾਹਸੀਮਾਹ ਅਤੇ ਬੈਤ ਸ਼ਮਸ਼ ਨੂੰ
ਜਾ ਢੁੱਕੀ ਅਤੇ ਉਹ ਦੀਆਂ ਹੱਦਾਂ ਦਾ ਫੈਲਾਓ
ਯਰਦਨ ਤੀਕ ਸੀ, ਸੋਲਾਂ ਸ਼ਹਿਰ ਅਤੇ ਉਨ੍ਹਾਂ ਦੇ
੨੩ ਪਿੰਡ ੦ ਉਹ ਯਿੱਸਾਕਾਰੀਆਂ ਦੇ ਗੋਤ ਦੀ ਉਨ੍ਹਾਂ ਦੇ
ਘਰਾਣਿਆਂ ਅਨੁਸਾਰ ਮਿਲਖ ਸੀ ਅਤੇ ਉਨ੍ਹਾਂ ਦੇ
ਸ਼ਹਿਰ ਤੇ ਪਿੰਡ ਏਹ ਸਨ ॥
੨੪ ਪੰਜਵਾਂ ਗੁਣਾ ਆਸ਼ੇਰੀਆਂ ਦੇ ਗੋਤ ਦਾ ਉਨ੍ਹਾਂ ਦੇ
੨੫ ਘਰਾਣਿਆਂ ਅਨੁਸਾਰ ਨਿੱਕਲਿਆ ੦ ਅਤੇ ਉਨ੍ਹਾਂ ਦੀ
ਹੱਦ ਏਹ ਸੀ,—ਹਲਕਥ ਅਤੇ ਹਲੀ ਅਤੇ ਬਟਨ
੨੬ ਅਤੇ ਅਕਸ਼ਾਫ ੦ ਅਤੇ ਅਲਮੱਲਕ ਅਤੇ ਅਮਾਦ
ਅਤੇ ਮਿਸ਼ਾਲ ਅਤੇ ਲਹਿੰਦੀ ਵੱਲ ਕਰਮਲ ਨੂੰ ਅਤੇ
੨੭ ਸ਼ੀਹੋਰ ਲਿਬਨਾਥ ਨੂੰ ਜਾ ਢੁੱਕੀ ੦ ਤਾਂ ਸੂਰਜ ਦੇ
ਚੜ੍ਹਦੇ ਪਾਸੇ ਉਹ ਬੈਤ ਦਾਗੋਨ ਨੂੰ ਮੁੜ ਕੇ ਜ਼ਬੂਲੁਨ
ਨੂੰ ਅਤੇ ਯਿੱਫਤਾਏਲ ਦੀ ਵਾਦੀ ਨੂੰ ਉੱਤਰ ਵੱਲ ਬੈਤ
ਏਮਕ ਅਤੇ ਨਈਏਲ ਤੀਕ ਜਾ ਢੁੱਕੀ, ਫੇਰ ਉਹ
੨੮ ਖੱਬੇ ਪਾਸੇ ਕਬੂਲ ਨੂੰ ਨਿੱਕਲੀ ੦ ਨਾਲੇ ਅਬਰੋਨ ਅਤੇ
ਰਹੋਬ ਅਤੇ ਹੰਮੋਨ ਅਤੇ ਕਾਨਾਹ ਨੂੰ ਵੱਡੇ ਸੀਦੋਨ
੨੯ ਤੀਕ ੦ ਤਾਂ ਉਹ ਹੱਦ ਰਾਮਾਹ ਅਤੇ ਮਿਬਸਰ-ਸੋਰ ਦੇ
ਸ਼ਹਿਰ ਨੂੰ ਮੁੜੀ ਅਤੇ ਉਹ ਹੱਦ ਹੋਸਾਹ ਨੂੰ ਮੁੜੀ
ਅਤੇ ਉਹ ਦਾ ਫੈਲਾਓ ਸਮੁੰਦਰ ਕੋਲ ਹੇਬਲ ਤੋਂ
੩੦ ਅਕਜ਼ੀਬ ਤੀਕ ਸੀ ੦ ਨਾਲੇ ਉੱਮਾਹ ਅਤੇ ਅਫੇਕ ਅਤੇ
੩੧ ਰਹੋਬ, ਬਾਈ ਸ਼ਹਿਰ ਅਤੇ ਉਨ੍ਹਾਂ ਦੇ ਪਿੰਡ ੦ ਏਹ
ਆਸ਼ੇਰੀਆਂ ਦੇ ਗੋਤ ਦੀ ਮਿਲਖ ਉਨ੍ਹਾਂ ਦੇ ਘਰਾਣਿਆਂ
ਅਨੁਸਾਰ ਸੀ ਏਹ ਸ਼ਹਿਰ ਅਤੇ ਉਨ੍ਹਾਂ ਦੇ ਪਿੰਡ ॥
੩੨ ਛੇਵਾਂ ਗੁਣਾ ਨਫ਼ਤਾਲੀਆਂ ਦੇ ਲਈ ਨਿੱਕਲਿਆ
ਅਰਥਾਤ ਨਫ਼ਤਾਲੀਆਂ ਦੇ ਲਈ ਉਨ੍ਹਾਂ ਦੀਆਂ ਗੋਤਾਂ

੩੩ ਅਨੁਸਾਰ ੦ ਉਨ੍ਹਾਂ ਦੀ ਹੱਦ ਹਲਫ ਤੋਂ ਸਆਨੰਨੀਮ
ਦੇ ਬਲੂਤ ਤੋਂ ਅਤੇ ਅਦਾਮੀ ਨਕਬ ਅਰ ਯਬਨ-
ਏਲ ਤੋਂ ਲੱਕੂਮ ਤੀਕ ਅਤੇ ਉਸ ਦਾ ਫੈਲਾਓ ਯਰਦਨ
੩੪ ਤੀਕ ਸੀ ੦ ਤਾਂ ਉਹ ਹੱਦ ਲਹਿੰਦੀ ਵੱਲ ਅਜ਼ਨੋਥ
ਤਾਬੋਰ ਨੂੰ ਮੁੜੀ ਅਤੇ ਉੱਥੋਂ ਹੁੱਕੋਕ ਨੂੰ ਜਾ ਨਿੱਕਲੀ
ਅਤੇ ਦੱਖਣ ਵੱਲ ਜ਼ਬੂਲੁਨ ਨੂੰ ਜਾ ਢੁੱਕੀ ਅਤੇ
ਲਹਿੰਦੀ ਵੱਲ ਅਸ਼ੇਰ ਨੂੰ ਅਤੇ ਸੂਰਜ ਦੇ ਚੜ੍ਹਦੇ
੩੫ ਪਾਸੇ ਯਰਦਨ ਕੋਲ ਯਹੂਦਾਹ ਨੂੰ ਜਾ ਢੁੱਕੀ ੦ ਅਤੇ
ਗੜ੍ਹ ਵਾਲੇ ਸ਼ਹਿਰ ਏਹ ਸਨ, ਸਿੱਦੀਮ, ਸੇਰ ਅਤੇ
੩੬ ਹੰਮਥ, ਰੱਕਥ ਅਤੇ ਕਿੰਨਾਰਥ ੦ ਅਤੇ ਅਦਾਮਾਹ
੩੭ ਅਤੇ ਰਾਮਾਹ ਅਤੇ ਹਾਸੋਰ ੦ ਅਤੇ ਕਦਸ਼ ਅਤੇ
੩੮ ਅਦਰਈ ਅਤੇ ਏਨ ਹਾਸੋਰ ੦ ਅਤੇ ਯਿਰੋਨ ਅਤੇ
ਮਿਗਦਲ-ਏਲ, ਹਾਰੇਮ ਅਤੇ ਬੈਤ ਅਨਾਥ ਅਤੇ ਬੈਤ
੩੯ ਸ਼ਮਸ਼, ਉੱਨੀ ਸ਼ਹਿਰ ਅਤੇ ਉਨ੍ਹਾਂ ਦੇ ਪਿੰਡ ੦ ਏਹ
ਨਫ਼ਤਾਲੀਆਂ ਦੇ ਗੋਤ ਦੀ ਮਿਲਖ ਉਨ੍ਹਾਂ ਦੇ ਘਰਾਣਿਆਂ
ਅਨੁਸਾਰ ਸੀ ਅਰਥਾਤ ਏਹ ਸ਼ਹਿਰ ਅਰ ਉਨ੍ਹਾਂ
ਦੇ ਪਿੰਡ ॥
੪੦ ਸੱਤਵਾਂ ਗੁਣਾ ਦਾਨੀਆਂ ਦੇ ਗੋਤ ਲਈ ਉਨ੍ਹਾਂ ਦੇ
੪੧ ਘਰਾਣਿਆਂ ਅਨੁਸਾਰ ਨਿੱਕਲਿਆ ੦ ਅਤੇ ਉਨ੍ਹਾਂ ਦੀ
ਮਿਲਖ ਦੀ ਹੱਦ ਏਹ ਸੀ,—ਸਾਰਾਹ ਅਤੇ ਅਸ਼ਤਾਓਲ
੪੨ ਅਤੇ ਇਰ ਸ਼ਮਸ਼ ੦ ਅਤੇ ਸ਼ਆਲੱਬੀਨ ਅਤੇ
੪੩ ਅਯਾਲੋਨ ਅਤੇ ਯਿਥਲਾਹ ੦ ਅਤੇ ਏਲੋਨ ਅਤੇ
੪੪ ਤਿਮਨਾਥਾਹ ਅਤੇ ਅਕਰੋਨ ੦ ਅਤੇ ਅਲਤਕੇਹ ਅਤੇ
੪੫ ਗਿਬਥੋਨ ਅਤੇ ਬਆਲਾਥ ੦ ਅਤੇ ਯਿਹੁਦ ਅਤੇ
੪੬ ਬਨੇ-ਬਰਕ ਅਤੇ ਗਾਥ-ਰਿੰਮੋਨ ੦ ਅਤੇ ਮੇ-ਯਰਕੋਨ
ਅਤੇ ਰੱਕੋਨ ਨਾਲੇ ਯਾਫ਼ੋ ਦੇ ਸਾਹਮਣੇ ਦੀ ਹੱਦ ੦
੪੭ ਅਤੇ ਦਾਨੀਆਂ ਦੀ ਹੱਦ ਉਨ੍ਹਾਂ ਤੋਂ ਪਾਰ ਏਸ ਲਈ
ਨਿੱਕਲੀ ਕਿ ਦਾਨੀਆਂ ਨੇ ਚੜ੍ਹਾਈ ਕਰ ਕੇ ਲਸ਼ਮ ਨਾਲ
ਜੁੱਧ ਕੀਤਾ ਅਤੇ ਉਹ ਨੂੰ ਲੈ ਕੇ ਤੇਗ ਦੀ ਧਾਰ ਨਾਲ
ਵੱਢਿਆ ਅਤੇ ਉਸ ਉੱਤੇ ਕਬਜ਼ਾ ਕਰ ਕੇ ਉਸ ਵਿੱਚ
ਵਾਸਾ ਕੀਤਾ ਅਤੇ ਲਸ਼ਮ ਨੂੰ ਦਾਨ ਆਪਣੇ ਪਿਤਾ ਦਾਨ
੪੮ ਦੇ ਨਾਉਂ ਉੱਤੇ ਆਖਿਆ ੦ ਏਹ ਦਾਨੀਆਂ ਦੇ ਗੋਤ
ਦੀ ਮਿਲਖ ਉਨ੍ਹਾਂ ਦੇ ਘਰਾਣਿਆਂ ਅਨੁਸਾਰ ਸੀ
ਅਰਥਾਤ ਏਹ ਸ਼ਹਿਰ ਅਤੇ ਉਨ੍ਹਾਂ ਦੇ ਪਿੰਡ ॥
੪੯ ਤਾਂ ਓਹ ਉਸ ਦੇਸ ਨੂੰ ਉਹ ਦੀਆਂ ਹੱਦਾਂ
ਅਨੁਸਾਰ ਵੰਡ ਚੁੱਕੇ ਅਤੇ ਇਸਰਾਏਲੀਆਂ ਨੇ ਨੂਨ ਦੇ
ਪੁੱਤ੍ਰ ਯਹੋਸ਼ੁਆ ਨੂੰ ਆਪਣੇ ਵਿੱਚ ਮਿਲਖ ਦਿੱਤੀ ੦
੫੦ ਯਹੋਵਾਹ ਦੇ ਹੁਕਮ ਅਨੁਸਾਰ ਉਨ੍ਹਾਂ ਨੇ ਉਹ ਨੂੰ ਉਹ
ਸ਼ਹਿਰ ਜਿਹ ਨੂੰ ਉਹ ਮੰਗਦਾ ਸੀ ਅਰਥਾਤ ਤਿਮਨਥ-
ਸਰਹ ਅਫ਼ਰਾਈਮ ਦੇ ਪਹਾੜ ਵਿੱਚ ਦਿੱਤਾ ਅਤੇ ਉਹ
ਨੇ ਉਸ ਸ਼ਹਿਰ ਨੂੰ ਬਣਾ ਕੇ ਉੱਥੇ ਵਾਸ ਕੀਤਾ ॥
੫੧ ਏਹ ਓਹ ਮਿਲਖਾਂ ਹਨ ਜਿਹੜੀਆਂ ਅਲਆਜ਼ਾਰ
ਜਾਜਕ ਅਤੇ ਨੂਨ ਦੇ ਪੁੱਤ੍ਰ ਯਹੋਸ਼ੁਆ ਅਤੇ ਇਸਰਾਏ-
ਲੀਆਂ ਦਿਆਂ ਗੋਤਾਂ ਦੇ ਪਰਧਾਨਾਂ ਨੇ ਸ਼ੀਲੋਹ ਵਿੱਚ
ਮੰਡਲੀ ਦੇ ਤੰਬੂ ਦੇ ਦਰਵੱਜੇ ਕੋਲ ਯਹੋਵਾਹ ਦੇ
ਅੱਗੇ ਗੁਣਾ ਪਾ ਕੇ ਵੰਡ ਦਿੱਤੀਆਂ । ਸੋ ਓਹ ਉਸ
ਦੇਸ ਨੂੰ ਵੰਡ ਚੁੱਕੇ ॥

## ੨੦ ਪਨਾਹ ਨਗਰ

੨ ਯਹੋਵਾਹ ਯਹੋਸ਼ੁਆ ਨੂੰ ਬੋਲਿਆ ੦ ਕਿ ਤੂੰ
ਇਸਰਾਏਲੀਆਂ ਨਾਲ ਗੱਲ ਕਰ ਭਈ ਤੁਸੀਂ ਆਪਣੇ
ਲਈ ਪਨਾਹ ਨਗਰ ਠਹਿਰਾਓ ਜਿਹ ਦੇ ਲਈ ਮੈਂ
੩ ਮੂਸਾ ਦੇ ਰਾਹੀਂ ਤੁਹਾਨੂੰ ਆਖਿਆ ਸੀ ੦ ਜਿੱਥੇ ਉਹ
ਖ਼ੂਨੀ ਨੱਠ ਜਾਵੇ ਜਿਸ ਅਣਜਾਣੇ ਅਥਵਾ ਵਿੱਸਰ ਭੁੱਲੇ
ਕਿਸੇ ਪ੍ਰਾਣੀ ਨੂੰ ਮਾਰ ਸੁੱਟਿਆ ਹੋਵੇ ਅਤੇ ਓਹ ਤੁਹਾਡੇ
ਲਈ ਖ਼ੂਨ ਦਾ ਬਦਲਾ ਲੈਣ ਵਾਲੇ ਤੋਂ ਪਨਾਹ ਲਈ
੪ ਹੋਣਗੇ ੦ ਅਤੇ ਉਹ ਏਹਨਾਂ ਨਗਰਾਂ ਵਿੱਚੋਂ ਇੱਕ ਨੂੰ
ਨੱਠ ਜਾਵੇ ਅਤੇ ਨਗਰ ਦੀ ਡਿਉੜ੍ਹੀ ਦੇ ਫਾਟਕ ਉੱਤੇ
ਜਾ ਖਲੋਵੇ ਅਤੇ ਉਸ ਨਗਰ ਦੇ ਬਜ਼ੁਰਗਾਂ ਦੇ ਕੰਨਾਂ
ਵਿੱਚ ਆਪਣੀ ਗੱਲ ਕਰੇ ਅਤੇ ਓਹ ਉਹ ਨੂੰ ਨਗਰ
ਵਿੱਚ ਆਪਣੇ ਕੋਲ ਲੈ ਜਾਣ ਅਤੇ ਓਹ ਉਹ ਨੂੰ ਥਾਂ
੫ ਦੇਣ ਕਿ ਉਹ ਉਨ੍ਹਾਂ ਦੇ ਵਿੱਚ ਵੱਸ ਜਾਵੇ ੦ ਜੇ ਖ਼ੂਨ
ਦਾ ਬਦਲਾ ਲੈਣ ਵਾਲਾ ਉਹ ਦਾ ਪਿੱਛਾ ਕਰੇ ਤਾਂ
ਓਹ ਖ਼ੂਨੀ ਨੂੰ ਉਸ ਦੇ ਹਥਾਂ ਵਿੱਚ ਨਾ ਦੇਣ ਕਿਉਂ ਜੋ
ਉਸ ਆਪਣੇ ਗੁਆਂਢੀ ਨੂੰ ਵਿੱਸਰ ਭੋਲੇ ਮਾਰਿਆ ਸੀ
ਅਤੇ ਉਹ ਪਹਿਲਾਂ ਤੋਂ ਉਸ ਦਾ ਵੈਰੀ ਨਹੀਂ ਸੀ ੦
੬ ਤਾਂ ਉਹ ਉਸ ਨਗਰ ਵਿੱਚ ਵੱਸਿਆ ਰਹੇ ਜਦ ਤੀਕ ਕਿ
ਉਹ ਨਿਆਉਂ ਲਈ ਮੰਡਲੀ ਦੇ ਅੱਗੇ ਨਾ ਖਲੋਵੇ
ਅਤੇ ਜਦ ਤੀਕ ਸਰਦਾਰ ਜਾਜਕ ਦੀ ਮੌਤ ਨਾ ਹੋ
ਜਾਵੇ ਜਿਹੜਾ ਉਨ੍ਹਾਂ ਦਿਨਾਂ ਦਾ ਹੋਵੇ ਤਾਂ ਉਹ ਖ਼ੂਨੀ ਮੁੜ
ਕੇ ਆਪਣੇ ਸ਼ਹਿਰ ਅਤੇ ਆਪਣੇ ਘਰ ਨੂੰ ਅਰਥਾਤ
ਉਸ ਸ਼ਹਿਰ ਨੂੰ ਜਿੱਥੋਂ ਉਹ ਨੱਸਿਆ ਸੀ ਜਾਵੇ ॥

੭ ਅਤੇ ਉਨ੍ਹਾਂ ਨੇ ਨਫ਼ਤਾਲੀ ਦੇ ਪਹਾੜ ਉੱਤੇ ਗਲੀਲ
ਵਿੱਚ ਕਦਸ਼ ਨੂੰ ਅਤੇ ਅਫ਼ਰਾਈਮ ਦੇ ਪਹਾੜ ਵਿੱਚ
ਸ਼ਕਮ ਨੂੰ ਅਤੇ ਯਹੂਦਾਹ ਦੇ ਪਹਾੜ ਵਿੱਚ ਕਿਰਯਥ
੮ ਅਰਬਾ ਨੂੰ ਜਿਹੜਾ ਹਬਰੋਨ ਹੈ ਵੱਖਰਾ ਕੀਤਾ ੦ ਅਤੇ
ਯਰਦਨ ਦੇ ਪਾਰ ਯਰੀਹੋ ਦੀ ਚੜ੍ਹਦੀ ਵੱਲ ਉਨ੍ਹਾਂ ਨੇ
ਬਸਰ ਨੂੰ ਜਿਹੜਾ ਰਊਬੇਨ ਦੇ ਗੋਤ ਦੇ ਮਦਾਨ ਦੀ
ਉਜਾੜ ਵਿੱਚ ਹੈ ਠਹਿਰਾਇਆ ਅਤੇ ਰਾਮੋਥ ਨੂੰ
ਜਿਹੜਾ ਗਿਲਆਦ ਵਿੱਚ ਗਾਦ ਦੇ ਗੋਤ ਵਿੱਚ ਸੀ
ਅਤੇ ਬਾਸ਼ਾਨ ਵਿੱਚ ਗੋਲਨ ਨੂੰ ਜਿਹੜਾ ਮਨੱਸ਼ਹ ਦੇ
੯ ਗੋਤ ਵਿੱਚ ਸੀ ੦ ਏਹ ਨਗਰ ਸਾਰੇ ਇਸਰਾਏਲੀਆਂ
ਲਈ ਅਤੇ ਪਰਦੇਸੀਆਂ ਲਈ ਜਿਹੜੇ ਉਨ੍ਹਾਂ ਦੇ ਵਿੱਚ
ਵੱਸਦੇ ਸਨ ਠਹਿਰਾਏ ਗਏ ਜਿੱਥੇ ਹਰ ਇੱਕ ਨੱਸ ਜਾਵੇ
ਜਿਹੜਾ ਕਿਸੇ ਪ੍ਰਾਣੀ ਨੂੰ ਅਣਜਾਣੇ ਮਾਰ ਦੇਵੇ ਤਾਂ ਜੋ
ਉਹ ਖ਼ੂਨ ਦਾ ਬਦਲਾ ਲੈਣ ਵਾਲੇ ਦੇ ਹੱਥੋਂ ਮਾਰਿਆ
ਨਾ ਜਾਵੇ ਜਦ ਤੀਕ ਕਿ ਉਹ ਮੰਡਲੀ ਦੇ ਅੱਗੇ ਨਾ
ਖੜਾ ਕੀਤਾ ਜਾਵੇ ॥

### ਲੇਵੀਆਂ ਦੇ ਸ਼ਹਿਰ

੨੧ ਤਾਂ ਲੇਵੀਆਂ ਦੇ ਘਰਾਣਿਆਂ ਦੇ ਮੁਖੀਏ
ਅਲਆਜ਼ਾਰ ਜਾਜਕ ਅਤੇ ਨੂਨ ਦੇ ਪੁੱਤ੍ਰ ਯਹੋਸ਼ੁਆ
ਅਤੇ ਇਸਰਾਏਲੀਆਂ ਦਿਆਂ ਗੋਤਾਂ ਦੇ ਸਰਦਾਰਾਂ
੨ ਕੋਲ ਆਏ ੦ ਅਤੇ ਉਨ੍ਹਾਂ ਨੇ ਓਹਨਾਂ ਨਾਲ ਸ਼ੀਲੋਹ
ਵਿੱਚ ਕਨਾਨ ਦੇ ਦੇਸ ਵਿੱਚ ਇਹ ਗੱਲ ਕੀਤੀ ਕਿ
ਯਹੋਵਾਹ ਨੇ ਮੂਸਾ ਦੇ ਰਾਹੀਂ ਹੁਕਮ ਦਿੱਤਾ ਸੀ ਕਿ
ਸਾਨੂੰ ਵੱਸਣ ਲਈ ਸ਼ਹਿਰ ਅਤੇ ਉਨ੍ਹਾਂ ਦੀਆਂ
੩ ਸ਼ਾਮਲਾਤਾਂ ਸਾਡੇ ਡੰਗਰਾਂ ਲਈ ਦਿੱਤੀਆਂ ਜਾਣ ੦ ਤਾਂ
ਇਸਰਾਏਲੀਆਂ ਨੇ ਲੇਵੀਆਂ ਨੂੰ ਆਪਣੀ ਮਿਲਖ
ਵਿੱਚੋਂ ਯਹੋਵਾਹ ਦੇ ਹੁਕਮ ਅਨੁਸਾਰ ਏਹ ਸ਼ਹਿਰ ਅਤੇ
ਉਨ੍ਹਾਂ ਦੀਆਂ ਸ਼ਾਮਲਾਤਾਂ ਦਿੱਤੀਆਂ ॥
੪ ਕਹਾਥੀਆਂ ਦਿਆਂ ਘਰਾਣਿਆਂ ਦਾ ਗੁਣਾ
ਨਿੱਕਲਿਆ ਅਤੇ ਹਾਰੂਨ ਜਾਜਕ ਦੇ ਪੁੱਤ੍ਰਾਂ ਲਈ
ਜਿਹੜੇ ਲੇਵੀ ਸਨ ਯਹੂਦਾਹ ਦੇ ਗੋਤ ਵਿੱਚੋਂ ਅਤੇ
ਸ਼ਿਮਓਨੀਆਂ ਦੇ ਗੋਤ ਵਿੱਚੋਂ ਅਤੇ ਬਿਨਯਾਮੀਨ ਦੇ
ਗੋਤ ਵਿੱਚੋਂ ਗੁਣੇ ਨਾਲ ਤੇਰਾਂ ਸ਼ਹਿਰ ਮਿਲੇ ॥
੫ ਬਾਕੀ ਕਹਾਥੀਆਂ ਲਈ ਅਫ਼ਰਾਈਮ ਦੇ ਗੋਤ ਦੇ
ਘਰਾਣਿਆਂ ਵਿੱਚੋਂ ਅਤੇ ਦਾਨ ਦੇ ਗੋਤ ਵਿੱਚੋਂ ਅਤੇ
ਮਨੱਸ਼ਹ ਦੇ ਅੱਧੇ ਗੋਤ ਵਿੱਚੋਂ ਗੁਣੇ ਨਾਲ ਦਸ
ਸ਼ਹਿਰ ਮਿਲੇ ॥
੬ ਗੇਰਸ਼ੋਨੀਆਂ ਲਈ ਯਿੱਸਾਕਾਰ ਦੇ ਗੋਤ ਦੇ
ਘਰਾਣਿਆਂ ਵਿੱਚੋਂ ਅਤੇ ਆਸ਼ੇਰ ਦੇ ਗੋਤ ਵਿੱਚੋਂ ਅਤੇ
ਨਫ਼ਤਾਲੀ ਦੇ ਗੋਤ ਵਿੱਚੋਂ ਅਤੇ ਮਨੱਸ਼ਹ ਦੇ ਅੱਧੇ
ਗੋਤ ਵਿੱਚੋਂ ਬਾਸ਼ਾਨ ਵਿੱਚ ਗੁਣੇ ਨਾਲ ਤੇਰਾਂ ਸ਼ਹਿਰ
ਮਿਲੇ ॥
੭ ਮਰਾਰੀਆਂ ਲਈ ਉਨ੍ਹਾਂ ਦੇ ਘਰਾਣਿਆਂ ਅਨੁਸਾਰ
ਰਊਬੇਨ ਦੇ ਗੋਤ ਵਿੱਚੋਂ ਅਤੇ ਗਾਦ ਦੇ ਗੋਤ ਵਿੱਚੋਂ
ਅਤੇ ਜ਼ਬੂਲੁਨ ਦੇ ਗੋਤ ਵਿੱਚੋਂ ਬਾਰਾਂ ਸ਼ਹਿਰ ਮਿਲੇ ॥
੮ ਸੋ ਇਸਰਾਏਲੀਆਂ ਨੇ ਲੇਵੀਆਂ ਨੂੰ ਏਹ ਸ਼ਹਿਰ
ਅਤੇ ਉਨ੍ਹਾਂ ਦੀਆਂ ਸ਼ਾਮਲਾਤਾਂ ਗੁਣੇ ਨਾਲ ਦਿੱਤੀਆਂ
ਜਿਵੇਂ ਯਹੋਵਾਹ ਨੇ ਮੂਸਾ ਦੇ ਰਾਹੀਂ ਹੁਕਮ ਦਿੱਤਾ
੯ ਸੀ ੦ ਅਤੇ ਉਨ੍ਹਾਂ ਨੇ ਯਹੂਦੀਆਂ ਦੇ ਗੋਤ ਵਿੱਚੋਂ ਅਤੇ
ਸ਼ਿਮਓਨੀਆਂ ਦੇ ਗੋਤ ਵਿੱਚੋਂ ਏਹ ਸ਼ਹਿਰ ਦਿੱਤੇ ਜਿਨ੍ਹਾਂ
੧੦ ਦੇ ਨਾਉਂ ਦੱਸੇ ਗਏ ੦ ਅਤੇ ਓਹ ਹਾਰੂਨ ਦੀ ਅੰਸ
ਲਈ ਸਨ ਜੋ ਕਹਾਥੀਆਂ ਦਿਆਂ ਘਰਾਣਿਆਂ ਤੋਂ
ਅਤੇ ਲੇਵੀਆਂ ਤੋਂ ਸਨ ਕਿਉਂ ਜੋ ਪਹਿਲਾ ਗੁਣਾ
੧੧ ਉਨ੍ਹਾਂ ਦਾ ਹੋਇਆ ੦ ਉਪਰੰਤ ਉਨ੍ਹਾਂ ਨੇ ਓਹਨਾਂ ਨੂੰ
ਕਿਰਯਥ ਅਰਬਾ ਜਿਹੜਾ ਅਨੋਕ ਦਾ ਪਿਤਾ ਹੈ ਅਤੇ
ਯਹੂਦਾਹ ਦੇ ਪਹਾੜ ਵਿੱਚ ਹਬਰੋਨ ਵੀ ਹੈ ਅਤੇ ਉਹ
੧੨ ਦੇ ਆਲੇ ਦੁਆਲੇ ਦੀ ਸ਼ਾਮਲਾਤ ਦਿੱਤੀ ੦ ਪਰ
ਸ਼ਹਿਰ ਦੀਆਂ ਪੈਲੀਆਂ ਅਤੇ ਉਸ ਦੇ ਪਿੰਡ ਉਨ੍ਹਾਂ ਨੇ
ਯਫ਼ੁੰਨਾਹ ਦੇ ਪੁੱਤ੍ਰ ਕਾਲੇਬ ਨੂੰ ਜਗੀਰ ਵਿੱਚ ਦਿੱਤੇ ੦
੧੩ ਅਤੇ ਹਾਰੂਨ ਜਾਜਕ ਦੀ ਅੰਸ ਨੂੰ ਉਨ੍ਹਾਂ ਨੇ ਹਬਰੋਨ
ਜਿਹੜਾ ਖ਼ੂਨੀਆਂ ਲਈ ਪਨਾਹ ਨਗਰ ਸੀ ਉਹ ਦੀ
ਸ਼ਾਮਲਾਤ ਸਣੇ ਦਿੱਤਾ ਨਾਲੇ ਲਿਬਨਾਹ ਉਹ ਦੀ
੧੪ ਸ਼ਾਮਲਾਤ ਸਣੇ ੦ ਅਤੇ ਯੱਤਿਰ ਉਹ ਦੀ ਸ਼ਾਮਲਾਤ
ਸਣੇ ਅਤੇ ਅਸ਼ਤਮੋਆ ਉਹ ਦੀ ਸ਼ਾਮਲਾਤ ਸਣੇ ੦
੧੫ ਅਤੇ ਹੋਲੋਨ ਉਹ ਦੀ ਸ਼ਾਮਲਾਤ ਸਣੇ ਅਤੇ ਦਬਿਰ
੧੬ ਉਹ ਦੀ ਸ਼ਾਮਲਾਤ ਸਣੇ ੦ ਅਤੇ ਆਇਨ ਉਹ ਦੀ
ਸ਼ਾਮਲਾਤ ਸਣੇ ਅਤੇ ਯੁੱਤਾਹ ਉਹ ਦੀ ਸ਼ਾਮਲਾਤ ਸਣੇ
ਅਤੇ ਬੈਤ ਸ਼ਮਸ਼ ਉਹ ਦੀ ਸ਼ਾਮਲਾਤ ਸਣੇ ਅਰਥਾਤ
੧੭ ਨੌਂ ਸ਼ਹਿਰ ਇਨ੍ਹਾਂ ਦੋਹਾਂ ਗੋਤਾਂ ਵਿੱਚੋਂ ੦ ਅਤੇ
ਬਿਨਯਾਮੀਨ ਦੇ ਗੋਤ ਵਿੱਚੋਂ ਗਿਬਓਨ ਉਹ ਦੀ
ਸ਼ਾਮਲਾਤ ਸਣੇ ਅਤੇ ਗਬਾ ਉਹ ਦੀ ਸ਼ਾਮਲਾਤ

੧੮ ਸਣੇ ੦ ਅਨਾਥੋਥ ਉਹ ਦੀ ਸ਼ਾਮਲਾਤ ਸਣੇ ਅਤੇ
ਅਲਮੋਨ ਉਹ ਦੀ ਸ਼ਾਮਲਾਤ ਸਣੇ ਅਰਥਾਤ ਚਾਰ
੧੯ ਸ਼ਹਿਰ ੦ ਸੋ ਹਾਰੂਨ ਦੀ ਅੰਸ ਦੇ ਜਿਹੜੇ ਜਾਜਕ
ਸਨ ਸਾਰੇ ਸ਼ਹਿਰ ਤੇਰਾਂ ਸ਼ਹਿਰ ਉਨ੍ਹਾਂ ਦੀਆਂ
ਸ਼ਾਮਲਾਤ ਨਾਲ ਸਨ ॥

੨੦ ਕਹਾਥੀਆਂ ਦਿਆਂ ਘਰਾਣਿਆਂ ਲਈ ਜਿਹੜੇ
ਲੇਵੀ ਸਨ ਅਰਥਾਤ ਬਾਕੀ ਕਹਾਥੀਆਂ ਲਈ ਉਨ੍ਹਾਂ
ਦੇ ਗੁਣੇ ਦੇ ਸ਼ਹਿਰ ਅਫ਼ਰਾਈਮ ਦੇ ਗੋਤ ਵਿੱਚੋਂ
੨੧ ਸਨ ੦ ਉਨ੍ਹਾਂ ਨੇ ਓਹਨਾਂ ਨੂੰ ਸ਼ਕਮ ਜਿਹੜਾ ਖ਼ੂਨੀਆਂ
ਲਈ ਪਨਾਹ ਨਗਰ ਸੀ ਉਹ ਦੀ ਸ਼ਾਮਲਾਤ ਸਣੇ
ਅਫ਼ਰਾਈਮ ਦੇ ਪਹਾੜ ਵਿੱਚ ਦਿੱਤਾ ਅਤੇ ਗਜ਼ਰ ਉਹ
੨੨ ਦੀ ਸ਼ਾਮਲਾਤ ਸਣੇ ੦ ਅਤੇ ਕਿਬਸੈਮ ਉਹ ਦੀ
ਸ਼ਾਮਲਾਤ ਸਣੇ ਅਤੇ ਬੈਤ ਹੋਰੋਨ ਉਹ ਦੀ ਸ਼ਾਮਲਾਤ
੨੩ ਸਣੇ ਅਰਥਾਤ ਚਾਰ ਸ਼ਹਿਰ ੦ ਅਤੇ ਦਾਨ ਦੇ ਗੋਤ
ਵਿੱਚੋਂ ਅਲਤਕੇ ਉਹ ਦੀ ਸ਼ਾਮਲਾਤ ਸਣੇ, ਗਿਬਥੋਨ
੨੪ ਉਹ ਦੀ ਸ਼ਾਮਲਾਤ ਸਣੇ, ੦ ਅੱਯਾਲੋਨ ਉਹ ਦੀ
ਸ਼ਾਮਲਾਤ ਸਣੇ ਅਤੇ ਗਥ-ਰਿੰਮੋਨ ਉਹ ਦੀ ਸ਼ਾਮਲਾਤ
੨੫ ਸਣੇ ਅਰਥਾਤ ਚਾਰ ਸ਼ਹਿਰ ੦ ਅਤੇ ਮਨੱਸ਼ਹ ਦੇ ਅੱਧੇ
ਗੋਤ ਵਿੱਚੋਂ ਤਾਨਾਕ ਉਹ ਦੀ ਸ਼ਾਮਲਾਤ ਸਣੇ ਅਤੇ
ਗਥ-ਰਿੰਮੋਨ ਉਹ ਦੀ ਸ਼ਾਮਲਾਤ ਸਣੇ ਅਰਥਾਤ ਦੋ
੨੬ ਸ਼ਹਿਰ ੦ ਬਾਕੀ ਕਹਾਥੀਆਂ ਦੇ ਘਰਾਣਿਆਂ ਲਈ
ਸਾਰੇ ਸ਼ਹਿਰ ਦਸ ਉਨ੍ਹਾਂ ਦੀਆਂ ਸ਼ਾਮਲਾਤਾਂ ਨਾਲ
ਸਨ ॥

੨੭ ਗੇਰਸ਼ੋਨੀਆਂ ਲਈ ਜਿਹੜੇ ਲੇਵੀਆਂ ਦਿਆਂ
ਘਰਾਣਿਆਂ ਵਿੱਚੋਂ ਸਨ ਮਨੱਸ਼ਹ ਦੇ ਅੱਧੇ ਗੋਤ
ਵਿੱਚੋਂ ਗੋਲਨ ਬਾਸ਼ਾਨ ਵਿੱਚ ਜਿਹੜਾ ਖ਼ੂਨੀਆਂ ਲਈ
ਪਨਾਹ ਨਗਰ ਸੀ ਉਹ ਦੀ ਸ਼ਾਮਲਾਤ ਸਣੇ ਅਤੇ
ਬਅਸ਼ਤਰਾਹ ਉਹ ਦੀ ਸ਼ਾਮਲਾਤ ਸਣੇ ਅਰਥਾਤ ਦੋ
੨੮ ਸ਼ਹਿਰ ੦ ਅਤੇ ਯਿੱਸਾਕਾਰ ਦੇ ਗੋਤ ਵਿੱਚੋਂ ਕਿਸ਼ਯੋਨ
ਉਹ ਦੀ ਸ਼ਾਮਲਾਤ ਸਣੇ, ਦਾਬਰਥ ਉਹ ਦੀ
੨੯ ਸ਼ਾਮਲਾਤ ਸਣੇ, ੦ ਯਰਮੂਥ ਉਹ ਦੀ ਸ਼ਾਮਲਾਤ ਸਣੇ
ਅਤੇ ਏਨ ਗੱਨੀਮ ਉਹ ਦੀ ਸ਼ਾਮਲਾਤ ਸਣੇ ਅਰਥਾਤ
੩੦ ਚਾਰ ਸ਼ਹਿਰ ੦ ਅਤੇ ਆਸ਼ੇਰ ਦੇ ਗੋਤ ਵਿੱਚੋਂ
ਮਿਸ਼ਾਲ ਉਹ ਦੀ ਸ਼ਾਮਲਾਤ ਸਣੇ, ਅਬਦੋਨ ਉਹ ਦੀ
੩੧ ਸ਼ਾਮਲਾਤ ਸਣੇ, ੦ ਹਲਕਾਥ ਉਹ ਦੀ ਸ਼ਾਮਲਾਤ
ਸਣੇ ਅਤੇ ਰਹੋਬ ਉਹ ਦੀ ਸ਼ਾਮਲਾਤ ਸਣੇ ਅਰਥਾਤ
੩੨ ਚਾਰ ਸ਼ਹਿਰ ੦ ਅਤੇ ਨਫ਼ਤਾਲੀ ਦੇ ਗੋਤ ਵਿੱਚੋਂ
ਕਦਸ਼ ਜਿਹੜਾ ਖ਼ੂਨੀਆਂ ਲਈ ਪਨਾਹ ਨਗਰ ਸੀ
ਗਲੀਲ ਵਿੱਚ ਉਹ ਦੀ ਸ਼ਾਮਲਾਤ ਸਣੇ ਅਤੇ ਹੰਮੋਥ
ਦੋਰ ਉਹ ਦੀ ਸ਼ਾਮਲਾਤ ਸਣੇ ਅਤੇ ਕਰਤਾਨ ਉਹ ਦੀ
੩੩ ਸ਼ਾਮਲਾਤ ਸਣੇ ਅਰਥਾਤ ਤਿੰਨ ਸ਼ਹਿਰ ੦ ਗੇਰਸ਼ੋ-
ਨੀਆਂ ਦੇ ਸਾਰੇ ਸ਼ਹਿਰ ਉਨ੍ਹਾਂ ਦੇ ਘਰਾਣਿਆਂ
ਅਨੁਸਾਰ ਤੇਰਾਂ ਸ਼ਹਿਰ ਉਨ੍ਹਾਂ ਦੀਆਂ ਸ਼ਾਮਲਾਤ ਨਾਲ
ਸਨ ॥

੩੪ ਮਰਾਰੀਆਂ ਦੇ ਘਰਾਣਿਆਂ ਲਈ ਜਿਹੜੇ ਬਾਕੀ ਦੇ
ਲੇਵੀ ਸਨ ਜ਼ਬੂਲੁਨ ਦੇ ਗੋਤ ਵਿੱਚੋਂ ਯਾਕਨਆਮ ਉਹ
ਦੀ ਸ਼ਾਮਲਾਤ ਸਣੇ, ਕਰਤਾਹ ਉਹ ਦੀ ਸ਼ਾਮਲਾਤ
੩੫ ਸਣੇ, ੦ ਦਿਮਨਾਹ ਉਹ ਦੀ ਸ਼ਾਮਲਾਤ ਸਣੇ ਅਤੇ
ਨਹਲਾਲ ਉਹ ਦੀ ਸ਼ਾਮਲਾਤ ਸਣੇ ਅਰਥਾਤ ਚਾਰ
੩੬ ਸ਼ਹਿਰ ੦ ਅਤੇ ਰਊਬੇਨ ਦੇ ਗੋਤ ਵਿੱਚੋਂ ਬਸਰ ਉਹ
ਦੀ ਸ਼ਾਮਲਾਤ ਸਣੇ ਅਤੇ ਯਾਹਸਾਹ ਉਹ ਦੀ
੩੭ ਸ਼ਾਮਲਾਤ ਸਣੇ ੦ ਕਦੇਮੋਥ ਉਹ ਦੀ ਸ਼ਾਮਲਾਤ ਸਣੇ
ਅਤੇ ਮੇਫਅਥ ਉਹ ਦੀ ਸ਼ਾਮਲਾਤ ਸਣੇ ਅਰਥਾਤ
੩੮ ਚਾਰ ਸ਼ਹਿਰ ੦ ਅਤੇ ਗਾਦ ਦੇ ਗੋਤ ਵਿੱਚੋਂ ਰਾਮੋਥ
ਗਿਲਆਦ ਵਿੱਚ ਜਿਹੜਾ ਖ਼ੂਨੀਆਂ ਲਈ ਪਨਾਹ
ਨਗਰ ਸੀ ਉਹ ਦੀ ਸ਼ਾਮਲਾਤ ਸਣੇ ਅਤੇ ਮਹਨਇਮ
੩੯ ਉਹ ਦੀ ਸ਼ਾਮਲਾਤ ਸਣੇ, ੦ ਹਸ਼ਬੋਨ ਉਹ ਦੀ
ਸ਼ਾਮਲਾਤ ਸਣੇ ਅਤੇ ਯਆਜ਼ੇਰ ਉਹ ਦੀ ਸ਼ਾਮਲਾਤ
੪੦ ਸਣੇ ਅਰਥਾਤ ਸਾਰੇ ਸ਼ਹਿਰ ਚਾਰ ਸਨ ੦ ਏਹ ਸਾਰੇ
ਸ਼ਹਿਰ ਮਰਾਰੀਆਂ ਦੇ ਉਨ੍ਹਾਂ ਦੇ ਘਰਾਣਿਆਂ ਅਨੁਸਾਰ
ਸਨ ਜਿਹੜੇ ਲੇਵੀਆਂ ਦੇ ਬਾਕੀ ਘਰਾਣਿਆਂ ਵਿੱਚੋਂ
ਸਨ ਅਤੇ ਉਨ੍ਹਾਂ ਦੇ ਗੁਣੇ ਦੇ ਬਾਰਾਂ ਸ਼ਹਿਰ ਸਨ ੦
੪੧ ਲੇਵੀਆਂ ਦੇ ਸਾਰੇ ਸ਼ਹਿਰ ਜਿਹੜੇ ਇਸਰਾਏਲੀਆਂ
ਦੀ ਮਿਲਖ ਵਿੱਚ ਸਨ ਅੱਠਤਾਲੀ ਸ਼ਹਿਰ ਉਨ੍ਹਾਂ ਦੀਆਂ
੪੨ ਸ਼ਾਮਲਾਤਾਂ ਨਾਲ ਸਨ ੦ ਇਨ੍ਹਾਂ ਸਾਰੇ ਸ਼ਹਿਰਾਂ ਵਿੱਚੋਂ
ਹਰ ਇੱਕ ਸ਼ਹਿਰ ਦੀ ਸ਼ਾਮਲਾਤ ਆਲੇ ਦੁਆਲੇ ਹੁੰਦੀ
ਸੀ । ਇਉਂ ਇਨ੍ਹਾਂ ਸਾਰੇ ਸ਼ਹਿਰਾਂ ਨਾਲ ਵੀ ਸੀ ॥

੪੩ ਸੋ ਯਹੋਵਾਹ ਨੇ ਇਸਰਾਏਲ ਨੂੰ ਉਹ ਸਾਰਾ ਦੇਸ
ਦਿੱਤਾ ਜਿਹ ਦੇ ਦੇਣ ਦੀ ਸੌਂਹ ਉਨ੍ਹਾਂ ਦੇ ਪਿਉ
ਦਾਦਿਆਂ ਨਾਲ ਖਾਧੀ ਸੀ ਅਤੇ ਉਨ੍ਹਾਂ ਨੇ ਉਸ ਉੱਤੇ
੪੪ ਕਬਜ਼ਾ ਕੀਤਾ ਅਤੇ ਉਸ ਵਿੱਚ ਵਾਸ ਕੀਤਾ ੦ ਅਤੇ
ਯਹੋਵਾਹ ਨੇ ਉਨ੍ਹਾਂ ਨੂੰ ਆਲਿਓਂ ਦੁਆਲਿਓਂ ਸੁਖ

ਦਿੱਤਾ ਜਿਵੇਂ ਉਸ ਉਨ੍ਹਾਂ ਦੇ ਪਿਉ ਦਾਦਿਆਂ ਨਾਲ ਸੌਂਹ
ਖਾਧੀ ਸੀ ਅਤੇ ਉਨ੍ਹਾਂ ਦੇ ਵੈਰੀਆਂ ਵਿੱਚੋਂ ਕੋਈ
ਮਨੁੱਖ ਉਨ੍ਹਾਂ ਦੇ ਅੱਗੇ ਨਾ ਖੜਾ ਰਿਹਾ । ਯਹੋਵਾਹ ਨੇ
ਉਨ੍ਹਾਂ ਦੇ ਸਾਰੇ ਵੈਰੀਆਂ ਨੂੰ ਉਨ੍ਹਾਂ ਦੇ ਹੱਥ ਵਿੱਚ ਦੇ
੪੫ ਦਿੱਤਾ ੦ ਉਨ੍ਹਾਂ ਸਾਰਿਆਂ ਚੰਗਿਆਂ ਬਚਨਾਂ ਵਿੱਚੋਂ
ਜਿਹੜੇ ਯਹੋਵਾਹ ਨੇ ਇਸਰਾਏਲ ਦੇ ਘਰਾਣੇ ਨਾਲ
ਕੀਤੇ ਇੱਕ ਬਚਨ ਵੀ ਰਹਿ ਨਾ ਗਿਆ, ਸਾਰੇ ਪੂਰੇ
ਹੋਏ ॥

## ੨੨ ਢਾਈਆਂ ਗੋਤਾਂ ਦਾ ਮੁੜਨਾ ਅਤੇ ਸਾਖੀ ਦੀ ਜਗਵੇਦੀ

ਤਦ ਯਹੋਸ਼ੁਆ ਨੇ ਰਊਬੇਨੀਆਂ, ਗਾਦੀਆਂ ਅਤੇ
੨ ਮਨੱਸ਼ਹ ਦੇ ਅੱਧੇ ਗੋਤ ਨੂੰ ਸੱਦਿਆ ੦ ਅਤੇ ਉਨ੍ਹਾਂ ਨੂੰ
ਆਖਿਆ ਕਿ ਤੁਸੀਂ ਉਸ ਸਾਰੇ ਦੀ ਪਾਲਨਾ ਕੀਤੀ
ਜਿਹੜਾ ਹੁਕਮ ਤੁਹਾਨੂੰ ਯਹੋਵਾਹ ਦੇ ਦਾਸ ਮੂਸਾ ਨੇ
ਦਿੱਤਾ ਸੀ ਅਤੇ ਤੁਸਾਂ ਮੇਰੇ ਸਾਰੇ ਬੋਲਾਂ ਨੂੰ ਮੰਨਿਆਂ
੩ ਜਿਨ੍ਹਾਂ ਦਾ ਮੈਂ ਤੁਹਾਨੂੰ ਹੁਕਮ ਦਿੱਤਾ ਸੀ ੦ ਤੁਸਾਂ ਢੇਰ
ਸਾਰੇ ਦਿਨਾਂ ਤੋਂ ਅੱਜ ਦੇ ਦਿਨ ਤੀਕ ਆਪਣੇ ਭਰਾਵਾਂ
ਨੂੰ ਨਹੀਂ ਵਿਸਾਰਿਆ ਅਤੇ ਯਹੋਵਾਹ ਆਪਣੇ
ਪਰਮੇਸ਼ੁਰ ਦੇ ਹੁਕਮਾਂ ਦੀ ਜ਼ੁੰਮੇਵਾਰੀ ਦੀ ਪਾਲਨਾ
੪ ਕੀਤੀ ੦ ਅਤੇ ਹੁਣ ਯਹੋਵਾਹ ਤੁਹਾਡੇ ਪਰਮੇਸ਼ੁਰ ਨੇ
ਤੁਹਾਡੇ ਭਰਾਵਾਂ ਨੂੰ ਸੁਖ ਦਿੱਤਾ ਹੈ ਜਿਵੇਂ ਉਸ ਉਨ੍ਹਾਂ
ਨਾਲ ਬਚਨ ਕੀਤਾ ਸੀ । ਹੁਣ ਤੁਸੀਂ ਮੁੜ ਜਾਓ
ਅਤੇ ਆਪਣੇ ਤੰਬੂਆਂ ਵਿੱਚ ਆਪਣੀ ਮਿਲਖ ਦੇ
ਦੇਸ ਨੂੰ ਜਿਹੜੀ ਯਹੋਵਾਹ ਦੇ ਦਾਸ ਮੂਸਾ ਨੇ ਤੁਹਾਨੂੰ
੫ ਯਰਦਨ ਦੇ ਪਾਰ ਦਿੱਤੀ ਸੀ ਜਾਓ ੦ ਕੇਵਲ ਤੁਸੀਂ
ਉਸ ਹੁਕਮਨਾਮੇ ਦੀ ਅਤੇ ਬਿਵਸਥਾ ਦੀ ਬੜੇ ਉੱਦਮ
ਨਾਲ ਪੂਰਾ ਕਰਨ ਦੀ ਪਾਲਨਾ ਕਰਿਓ ਜਿਨ੍ਹਾਂ ਦਾ
ਯਹੋਵਾਹ ਦੇ ਦਾਸ ਮੂਸਾ ਨੇ ਤੁਹਾਨੂੰ ਹੁਕਮ ਦਿੱਤਾ
ਸੀ ਅਤੇ ਯਹੋਵਾਹ ਆਪਣੇ ਪਰਮੇਸ਼ੁਰ ਨਾਲ ਪਿਆਰ
ਕਰੋ ਅਤੇ ਉਸ ਦਿਆਂ ਸਾਰਿਆਂ ਰਾਹਾਂ ਉੱਤੇ ਚੱਲੋ
ਅਤੇ ਉਸ ਦੇ ਹੁਕਮਾਂ ਦੀ ਪਾਲਨਾ ਕਰੋ ਅਤੇ ਉਹ ਨੂੰ
ਚਿੰਬੜੇ ਰਹੋ ਅਤੇ ਆਪਣੇ ਸਾਰੇ ਮਨ ਨਾਲ, ਆਪਣੀ
੬ ਸਾਰੀ ਜਾਨ ਨਾਲ ਉਸ ਦੀ ਉਪਾਸਨਾ ਕਰੋ ੦ ਤੂੰ
ਯਹੋਸ਼ੁਆ ਨੇ ਉਨ੍ਹਾਂ ਨੂੰ ਬਰਕਤ ਦਿੱਤੀ ਅਤੇ ਉਨ੍ਹਾਂ ਨੂੰ
ਵਿਦਿਆ ਕੀਤਾ, ਫੇਰ ਉਹ ਆਪਣੇ ਤੰਬੂਆਂ ਨੂੰ ਤੁਰ
੭ ਗਏ ੦ ਮਨੱਸ਼ਹ ਦੇ ਅੱਧੇ ਗੋਤ ਨੂੰ ਮੂਸਾ ਨੇ ਬਾਸ਼ਾਨ
ਵਿੱਚ ਮਿਲਖ ਦਿੱਤੀ ਅਤੇ ਉਸ ਦੇ ਦੂਜੇ ਅੱਧ ਨੂੰ
ਯਹੋਸ਼ੁਆ ਨੇ ਉਸ ਦੇ ਭਰਾਵਾਂ ਦੇ ਨਾਲ ਯਰਦਨ ਪਾਰ
ਲਹਿੰਦੀ ਵੱਲ ਮਿਲਖ ਦਿੱਤੀ ਤਾਂ ਫੇਰ ਜਦ ਯਹੋਸ਼ੁਆ
ਨੇ ਉਨ੍ਹਾਂ ਨੂੰ ਉਨ੍ਹਾਂ ਦੇ ਤੰਬੂਆਂ ਨੂੰ ਘੱਲਿਆ ਤਾਂ ਉਨ੍ਹਾਂ
੮ ਨੂੰ ਬਰਕਤ ਦਿੱਤੀ ੦ ਅਤੇ ਉਹ ਨੇ ਉਨ੍ਹਾਂ ਨੂੰ ਆਖਿਆ
ਕਿ ਵੱਡੇ ਧਨ ਨਾਲ ਅਤੇ ਬਹੁਤ ਵੱਡੇ ਚੌਣੇ ਨਾਲ
ਅਤੇ ਚਾਂਦੀ, ਸੋਨੇ, ਪਿੱਤਲ, ਲੋਹੇ ਅਤੇ ਬਸਤਰਾਂ ਦੇ
ਵੱਡੇ ਢੇਰ ਨਾਲ ਆਪਣੇ ਤੰਬੂਆਂ ਨੂੰ ਮੁੜ ਜਾਓ ਅਤੇ
ਆਪਣੇ ਵੈਰੀਆਂ ਦੀ ਲੁੱਟ ਨੂੰ ਆਪਣੇ ਭਰਾਵਾਂ ਨਾਲ
ਵੰਡ ਲਓ ॥

੯ ਰਊਬੇਨੀ, ਗਾਦੀ ਅਤੇ ਮਨੱਸ਼ਹ ਦਾ ਅੱਧਾ ਗੋਤ
ਇਸਰਾਏਲੀਆਂ ਦੇ ਵਿੱਚੋਂ ਸ਼ੀਲੋਹ ਤੋਂ ਮੁੜ ਤੁਰਿਆ
ਜਿਹੜਾ ਕਨਾਨ ਦੇਸ਼ ਵਿੱਚ ਹੈ ਭਈ ਉਹ ਗਿਲਆਦ
ਦੇ ਦੇਸ ਨੂੰ ਆਪਣੀ ਜਗੀਰ ਵਿੱਚ ਜਾਣ ਜਿੱਥੇ ਉਨ੍ਹਾਂ
ਨੂੰ ਮੂਸਾ ਦੇ ਰਾਹੀਂ ਯਹੋਵਾਹ ਦੇ ਹੁਕਮ ਅਨੁਸਾਰ
੧੦ ਕਬਜ਼ਾ ਦਿੱਤਾ ਗਿਆ ਸੀ ੦ ਅਤੇ ਜਦ ਉਹ ਯਰਦਨ
ਦੇ ਇਲਾਕਿਆਂ ਵਿੱਚ ਆਏ ਜਿਹੜੇ ਕਨਾਨ ਦੇਸ
ਵਿੱਚ ਹਨ ਤਾਂ ਰਊਬੇਨੀਆਂ, ਗਾਦੀਆਂ ਅਤੇ ਮਨੱਸ਼ਹ
ਦੇ ਅੱਧੇ ਗੋਤ ਨੇ ਉਥੇ ਇੱਕ ਜਗਵੇਦੀ ਬਣਾਈ
ਅਰਥਾਤ ਯਰਦਨ ਦੇ ਉੱਤੇ ਇੱਕ ਜਗਵੇਦੀ ਜਿਹੜੀ
੧੧ ਵੇਖਣ ਵਿੱਚ ਵੱਡੀ ਸਾਰੀ ਲੱਗੇ ੦ ਤਾਂ ਇਸਰਾਏਲੀਆਂ
ਨੇ ਸੁਣਿਆ ਕਿ ਵੇਖੋ ਰਊਬੇਨੀਆਂ, ਗਾਦੀਆਂ ਅਤੇ
ਮਨੱਸ਼ਹ ਦੇ ਅੱਧੇ ਗੋਤ ਨੇ ਕਨਾਨ ਦੇਸ ਦੇ ਸਾਹਮਣੇ
ਯਰਦਨ ਦੇ ਇਲਾਕਿਆਂ ਵਿੱਚ ਇੱਕ ਜਗਵੇਦੀ
ਇਸਰਾਏਲੀਆਂ ਦੇ ਪਾਸੇ ਵੱਲ ਬਣਾ ਲਈ ਹੈ ੦
੧੨ ਅਤੇ ਜਦ ਇਸਰਾਏਲੀਆਂ ਨੇ ਇਹ ਸੁਣਿਆਂ ਤਾਂ
ਇਸਰਾਏਲੀਆਂ ਦੀ ਸਾਰੀ ਮੰਡਲੀ ਸ਼ੀਲੋਹ ਵਿੱਚ
ਇਕੱਠੀ ਹੋਈ ਕਿ ਉਨ੍ਹਾਂ ਨਾਲ ਜੁੱਧ ਕਰਨ ਲਈ
੧੩ ਚੜ੍ਹਾਈ ਕਰਨ ੦ ਤਾਂ ਇਸਰਾਏਲੀਆਂ ਨੇ ਰਊਬੇਨੀਆਂ,
ਗਾਦੀਆਂ ਅਤੇ ਮਨੱਸ਼ਹ ਦੇ ਅੱਧੇ ਗੋਤ ਕੋਲ
ਅਲਆਜ਼ਾਰ ਜਾਜਕ ਦੇ ਪੁੱਤ੍ਰ ਫ਼ੀਨਹਾਸ ਨੂੰ
੧੪ ਗਿਲਆਦ ਦੇ ਦੇਸ ਵਿੱਚ ਘੱਲਿਆ ੦ ਅਤੇ ਦਸ
ਪਰਧਾਨ ਉਸ ਦੇ ਨਾਲ ਇਸਰਾਏਲ ਦੇ ਪਿਉ
ਦਾਦਿਆਂ ਦੇ ਘਰਾਣਿਆਂ ਦਿਆਂ ਕੁਲ ਗੋਤਾਂ ਦਾ
ਇੱਕ ਇੱਕ ਪਰਧਾਨ ਅਤੇ ਹਰ ਮਨੁੱਖ ਆਪਣੇ ਪਿਉ

ਦਾਦਿਆਂ ਦੇ ਘਰਾਣੇ ਦਾ ਅਤੇ ਇਸਰਾਏਲ ਦੇ
੧੫ ਹਜ਼ਾਰਾਂ ਦਾ ਸਰਦਾਰ ਸੀ ੦ ਅਤੇ ਓਹਨਾਂ ਰਊਬੇਨੀਆਂ,
ਗਾਦੀਆਂ, ਅਤੇ ਮਨੱਸ਼ਹ ਦੇ ਅੱਧੇ ਗੋਤ ਕੋਲ
ਗਿਲਆਦ ਨੂੰ ਜਾ ਕੇ ਓਹਨਾਂ ਨਾਲ ਗੱਲ ਕੀਤੀ ੦
੧੬ ਕਿ ਯਹੋਵਾਹ ਦੀ ਸਾਰੀ ਮੰਡਲੀ ਇਉਂ ਆਖਦੀ
ਹੈ, ਏਹ ਕੀ ਬੇਈਮਾਨੀ ਹੈ ਜਿਹੜੀ ਤੁਸਾਂ ਇਸਰਾਏਲ
ਦੇ ਪਰਮੇਸ਼ੁਰ ਦੇ ਵਿਰੁੱਧ ਕੀਤੀ ਹੈ ਕਿ ਤੁਸੀਂ ਅੱਜ ਦੇ
ਦਿਨ ਯਹੋਵਾਹ ਦੇ ਪਿੱਛੇ ਚੱਲਣ ਤੋਂ ਮੁੜ ਗਏ ਹੋ
ਅਤੇ ਆਪਣੇ ਲਈ ਇੱਕ ਜਗਵੇਦੀ ਬਣਾ ਲਈ ਹੈ
ਕਿ ਤੁਸੀਂ ਅੱਜ ਦੇ ਦਿਨ ਯਹੋਵਾਹ ਤੋਂ ਆਕੀ ਹੋ
੧੭ ਜਾਓ ? ੦ ਕੀ ਸਾਡੇ ਲਈ ਪਓਰ ਦੀ ਬੁਰਿਆਈ
ਛੋਟੀ ਹੈ ਜਿਸ ਤੋਂ ਅਸਾਂ ਆਪਣੇ ਆਪ ਨੂੰ ਅਜੇ ਪਾਕ
ਨਹੀਂ ਕੀਤਾ ਭਾਵੇਂ ਯਹੋਵਾਹ ਦੀ ਮੰਡਲੀ ਵਿੱਚ ਬਵਾ
੧੮ ਪੈ ਗਈ ਸੀ ? ੦ ਕੀ ਤੁਸੀਂ ਅੱਜ ਦੇ ਦਿਨ ਯਹੋਵਾਹ
ਦੇ ਪਿੱਛੇ ਤੁਰਨ ਤੋਂ ਮੁੱਕਰਦੇ ਹੋ ? ਤਾਂ ਐਉਂ ਹੋਵੇਗਾ
ਕਿ ਜੇ ਤੁਸੀਂ ਅੱਜ ਦੇ ਦਿਨ ਯਹੋਵਾਹ ਤੋਂ ਆਕੀ
ਹੋਵੋਗੇ ਤਾਂ ਭਲਕੇ ਉਹ ਇਸਰਾਏਲ ਦੀ ਸਾਰੀ ਮੰਡਲੀ
੧੯ ਉੱਤੇ ਗੁੱਸੇ ਹੋ ਜਾਵੇਗਾ ੦ ਤਾਂ ਵੀ ਜੇ ਤੁਹਾਡੀ
ਆਪਣੀ ਜਗੀਰ ਦੀ ਧਰਤੀ ਅੱਸ਼ੁਧ ਹੋ ਗਈ ਹੋਵੇ
ਤਾਂ ਤੁਸੀਂ ਯਹੋਵਾਹ ਦੀ ਮਿਲਖ ਦੇ ਦੇਸ ਨੂੰ ਲੰਘੋ
ਜਿੱਥੇ ਯਹੋਵਾਹ ਦਾ ਡੇਹਰਾ ਟਿਕਿਆ ਹੋਇਆ ਹੈ
ਅਤੇ ਸਾਡੇ ਵਿੱਚ ਮਿਲਖ ਲੈ ਲਓ ਪਰ ਨਾ ਯਹੋਵਾਹ
ਤੋਂ ਆਕੀ ਹੋਵੋ ਅਤੇ ਨਾ ਸਾਥੋਂ ਆਕੀ ਹੋਵੋ ਕਿ
ਯਹੋਵਾਹ ਸਾਡੇ ਪਰਮੇਸ਼ੁਰ ਦੀ ਜਗਵੇਦੀ ਦੇ ਬਿਨਾ
੨੦ ਕੋਈ ਹੋਰ ਆਪਣੇ ਲਈ ਜਗਵੇਦੀ ਬਣਾ ਲਓ ੦ ਕੀ
ਜ਼ਰਹ ਦੇ ਪੁੱਤ੍ਰ ਆਕਾਨ ਨੇ ਮਣਸੀਆਂ ਹੋਈਆਂ
ਚੀਜ਼ਾਂ ਵਿੱਚ ਬੇਈਮਾਨੀ ਨਹੀਂ ਕੀਤੀ ਸੀ ਕਿ
ਇਸਰਾਏਲ ਦੀ ਸਾਰੀ ਮੰਡਲੀ ਉੱਤੇ ਕ੍ਰੋਧ ਆ
ਪਿਆ ? ਅਤੇ ਉਹ ਮਨੁੱਖ ਇਕੱਲਾ ਹੀ ਆਪਣੀ
ਬੁਰਿਆਈ ਵਿੱਚ ਨਾਸ ਨਹੀਂ ਹੋਇਆ ਸੀ ! ॥
੨੧ ਤਾਂ ਰਊਬੇਨੀਆਂ, ਗਾਦੀਆਂ ਅਤੇ ਮਨੱਸ਼ਹ ਦੇ
ਅੱਧੇ ਗੋਤ ਨੇ ਇਸਰਾਏਲ ਦੇ ਹਜ਼ਾਰਾਂ ਦੇ ਸਰਦਾਰਾਂ
੨੨ ਨੂੰ ਉੱਤਰ ਦੇ ਕੇ ਇਹ ਗੱਲ ਕੀਤੀ ੦ ਯਹੋਵਾਹ
ਸਮਰਥ ਪਰਮੇਸ਼ੁਰ, ਹਾਂ, ਯਹੋਵਾਹ ਸਮਰਥ ਪਰਮੇਸ਼ੁਰ,
ਉਹੀ ਜਾਣਦਾ ਹੈ ਅਤੇ ਇਸਰਾਏਲ ਵੀ ਜਾਣੇਗਾ ਕਿ
ਜੇ ਕਦੀ ਆਕੀ ਹੋਣ ਵਿੱਚ ਅਥਵਾ ਯਹੋਵਾਹ ਦੇ
ਵਿਰੁੱਧ ਬੇਈਮਾਨੀ ਕਰਨ ਵਿੱਚ ਕੁਝ ਹੋਇਆ ਹੋਵੇ ਤਾਂ
੨੩ ਅੱਜ ਦੇ ਦਿਨ ਸਾਨੂੰ ਨਾ ਛੱਡੋ ੦ ਕਿ ਜੇ ਅਸਾਂ
ਆਪਣੇ ਲਈ ਏਹ ਜਗਵੇਦੀ ਬਣਾਈ ਹੋਵੇ ਕਿ
ਯਹੋਵਾਹ ਦੇ ਪਿੱਛੇ ਤੁਰਨ ਤੋਂ ਮੁੜ ਜਾਈਏ ਅਤੇ ਜੇ
ਉਹ ਦੇ ਉੱਤੇ ਹੋਮ ਦੀਆਂ ਬਲੀਆਂ ਅਥਵਾ ਮੈਦੇ
ਦੀਆਂ ਭੇਟਾਂ ਚੜ੍ਹਾਈਏ ਅਥਵਾ ਸੁਖ ਸਾਂਦ ਦੀਆਂ
ਬਲੀਆਂ ਦੇਈਏ ਤਾਂ ਯਹੋਵਾਹ ਹੀ ਲੇਖਾ ਲਵੇ ੦
੨੪ ਅਥਵਾ ਅਸਾਂ ਏਸ ਗੱਲ ਦੇ ਡਰ ਨਾਲ ਏਹ ਨਹੀਂ
ਕੀਤਾ ਕਿ ਆਉਣ ਵਾਲਿਆਂ ਸਮਿਆਂ ਵਿੱਚ ਤੁਹਾਡੇ
ਪੁੱਤ੍ਰ ਸਾਡੇ ਪੁੱਤ੍ਰਾਂ ਨੂੰ ਆਖਣਗੇ ਕਿ ਤੁਹਾਨੂੰ ਅਤੇ
ਇਸਰਾਏਲ ਦੇ ਪਰਮੇਸ਼ੁਰ ਯਹੋਵਾਹ ਨੂੰ ਕੀ ਕੰਮ
੨੫ ਹੈ ? ੦ ਹੇ ਰਊਬੇਨੀਓ ਅਤੇ ਗਾਦੀਓ, ਯਹੋਵਾਹ ਨੇ
ਸਾਡੇ ਵਿੱਚ ਅਤੇ ਤੁਹਾਡੇ ਵਿੱਚ ਯਰਦਨ ਹੱਦ
ਠਹਿਰਾਈ ਹੈ ਸੋ ਤੁਹਾਡੇ ਲਈ ਯਹੋਵਾਹ ਵਿੱਚ ਕੋਈ
ਹਿੱਸਾ ਨਹੀਂ । ਸ਼ਾਇਤ ਤੁਹਾਡੇ ਪੁੱਤ੍ਰ ਸਾਡੇ ਪੁੱਤ੍ਰਾਂ ਨੂੰ
੨੬ ਯਹੋਵਾਹ ਦਾ ਡਰ ਮੰਨਣ ਤੋਂ ਮੁਕਰਾ ਦੇਣ ੦ ਏਸ
ਲਈ ਅਸਾਂ ਆਖਿਆ ਕਿ ਅਸੀਂ ਆਪਣੇ ਲਈ
ਇੱਕ ਜਗਵੇਦੀ ਬਣਾਈਏ, ਉਹ ਤਾਂ ਨਾ ਹੋਮ ਦੀਆਂ
੨੭ ਭੇਟਾਂ ਅਤੇ ਨਾ ਬਲੀਆਂ ਲਈ ਹੈ ੦ ਸਗੋਂ ਉਹ ਸਾਡੇ
ਵਿੱਚ ਅਤੇ ਤੁਹਾਡੇ ਵਿੱਚ ਅਤੇ ਸਾਡੀਆਂ ਆਉਣ
ਵਾਲੀਆਂ ਪੀੜ੍ਹੀਆਂ ਵਿੱਚ ਇੱਕ ਗਵਾਹੀ ਹੋਵੇਗੀ ਕਿ
ਅਸੀਂ ਯਹੋਵਾਹ ਦੀ ਉਪਾਸਨਾ ਉਸ ਦੇ ਅੱਗੇ
ਆਪਣੀਆਂ ਹੋਮ ਦੀਆਂ ਭੇਟਾਂ ਨਾਲ ਅਤੇ ਬਲੀਆਂ
ਨਾਲ ਅਤੇ ਸੁਖ ਸਾਂਦ ਦੀਆਂ ਭੇਟਾਂ ਨਾਲ ਚੜ੍ਹਾਈਏ
ਤਾਂ ਜੋ ਤੁਹਾਡੇ ਪੁੱਤ੍ਰ ਆਉਣ ਵਾਲਿਆਂ ਸਮਿਆਂ ਵਿੱਚ
ਸਾਡੇ ਪੁੱਤ੍ਰਾਂ ਨੂੰ ਨਾ ਆਖਣ ਕਿ ਤੁਹਾਡੇ ਲਈ ਯਹੋਵਾਹ
੨੮ ਵਿੱਚ ਕੋਈ ਹਿੱਸਾ ਨਹੀਂ ੦ ਤਾਂ ਅਸਾਂ ਆਖਿਆ ਕਿ
ਐਉਂ ਹੋਵੇਗਾ ਕਿ ਜਦ ਓਹ ਸਾਨੂੰ ਯਾ ਸਾਡੀਆਂ
ਆਉਣ ਵਾਲੀਆਂ ਪੀੜ੍ਹੀਆਂ ਨੂੰ ਇਉਂ ਆਖਣਗੇ ਤਾਂ
ਅਸੀਂ ਆਖਾਂਗੇ, ਯਹੋਵਾਹ ਦੀ ਜਗਵੇਦੀ ਦਾ ਨਮੂਨਾ
ਵੇਖੋ ਜਿਹੜੀ ਸਾਡੇ ਪਿਉ ਦਾਦਿਆਂ ਨੇ ਨਾ ਤਾਂ ਹੋਮ
ਦੀਆਂ ਭੇਟਾਂ ਲਈ ਨਾ ਬਲੀਆਂ ਲਈ ਬਣਾਈ ਸੀ
ਸਗੋਂ ਉਹ ਤੁਹਾਡੇ ਅਤੇ ਸਾਡੇ ਵਿੱਚਕਾਰ ਇੱਕ ਸਾਖੀ
੨੯ ਹੈ ੦ ਏਹ ਸਾਥੋਂ ਦੂਰ ਹੋਵੇ ਜੇ ਅਸੀਂ ਯਹੋਵਾਹ ਦੇ
ਵਿਰੁੱਧ ਆਕੀ ਹੋ ਕੇ ਅੱਜ ਦੇ ਦਿਨ ਯਹੋਵਾਹ ਦੇ
ਪਿੱਛੇ ਚੱਲਣ ਤੋਂ ਮੁੜ ਜਾਈਏ ਅਤੇ ਇੱਕ ਜਗਵੇਦੀ

ਹੋਮ ਦੀਆਂ ਅਤੇ ਮੈਦੇ ਦੀਆਂ ਭੇਟਾਂ ਲਈ ਅਤੇ
ਬਲੀਆਂ ਲਈ ਬਣਾ ਲਈਏ ਯਹੋਵਾਹ ਸਾਡੇ ਪਰਮੇਸ਼ੁਰ
ਦੀ ਜਗਵੇਦੀ ਤੋਂ ਬਿਨਾ ਜਿਹੜੀ ਉਸ ਦੇ ਡੇਹਰੇ ਦੇ
ਸਾਹਮਣੇ ਹੈ ॥

੩੦ ਜਦ ਫ਼ੀਨਹਾਸ ਜਾਜਕ ਅਤੇ ਮੰਡਲੀ ਦੇ ਪਰਧਾਨਾਂ
ਅਤੇ ਇਸਰਾਏਲ ਦੇ ਹਜ਼ਾਰਾਂ ਦੇ ਸਰਦਾਰਾਂ ਨੇ ਜਿਹੜੇ
ਉਸ ਦੇ ਨਾਲ ਸਨ ਏਹ ਗੱਲਾਂ ਸੁਣੀਆਂ ਜਿਹੜੀਆਂ
ਰਊਬੇਨੀਆਂ, ਗਾਦੀਆਂ ਅਤੇ ਮਨੱਸ਼ੀਆਂ ਨੇ ਕੀਤੀਆਂ
੩੧ ਸਨ ਤਾਂ ਉਨ੍ਹਾਂ ਨੂੰ ਏਹ ਚੰਗਾ ਲੱਗਾ ੦ ਅਤੇ
ਅਲਆਜ਼ਾਰ ਜਾਜਕ ਦੇ ਪੁੱਤ੍ਰ ਫ਼ੀਨਹਾਸ ਨੇ ਰਊਬੇ-
ਨੀਆਂ, ਗਾਦੀਆਂ ਅਤੇ ਮਨੱਸ਼ੀਆਂ ਨੂੰ ਆਖਿਆ ਭਈ
ਅਸੀਂ ਜਾਣਦੇ ਹਾਂ ਭਈ ਅੱਜ ਦੇ ਦਿਨ ਯਹੋਵਾਹ
ਸਾਡੇ ਵਿੱਚ ਹੈ ਕਿਉਂ ਜੋ ਤੁਸਾਂ ਏਹ ਬੇਈਮਾਨੀ
ਯਹੋਵਾਹ ਦੇ ਵਿਰੁੱਧ ਨਹੀਂ ਕੀਤੀ। ਹੁਣ ਤੁਸਾਂ
ਇਸਰਾਏਲੀਆਂ ਨੂੰ ਯਹੋਵਾਹ ਦੇ ਹੱਥੋਂ ਛੁਡਾ ਲਿਆ
ਹੈ ॥

੩੨ ਅਲਆਜ਼ਾਰ ਜਾਜਕ ਦਾ ਪੁੱਤ੍ਰ ਫ਼ੀਨਹਾਸ ਅਤੇ
ਓਹ ਪਰਧਾਨ ਰਊਬੇਨੀਆਂ ਅਤੇ ਗਾਦੀਆਂ ਤੋਂ
ਗਿਲਆਦ ਦੇ ਦੇਸ ਵਿੱਚੋਂ ਕਨਾਨ ਦੇਸ ਨੂੰ
ਇਸਰਾਏਲੀਆਂ ਕੋਲ ਮੁੜ ਆਏ ਅਤੇ ਉਨ੍ਹਾਂ ਨੂੰ ਏਹ
੩੩ ਖਬਰ ਦਿੱਤੀ ੦ ਤਾਂ ਏਹ ਗੱਲ ਇਸਰਾਏਲੀਆਂ ਨੂੰ
ਚੰਗੀ ਲੱਗੀ ਅਤੇ ਇਸਰਾਏਲੀਆਂ ਨੇ ਪਰਮੇਸ਼ੁਰ ਨੂੰ
ਮੁਬਾਰਕ ਆਖਿਆ ਅਤੇ ਫੇਰ ਉਨ੍ਹਾਂ ਉੱਤੇ ਜੁੱਧ
ਲਈ ਚੜ੍ਹਾਈ ਕਰਨ ਦੀਆਂ ਅਤੇ ਉਸ ਦੇਸ ਨੂੰ
ਜਿੱਥੇ ਰਊਬੇਨੀ ਅਤੇ ਗਾਦੀ ਵੱਸਦੇ ਸਨ ਨਾਸ ਕਰਨ
੩੪ ਦੀਆਂ ਗੱਲਾਂ ਛੱਡ ਦਿੱਤੀਆਂ ੦ ਤਾਂ ਰਊਬੇਨੀਆਂ
ਅਤੇ ਗਾਦੀਆਂ ਨੇ ਉਸ ਜਗਵੇਦੀ ਨੂੰ "ਸਾਖੀ"
ਆਖਿਆ ਕਿਉਂ ਜੋ ਸਾਡੇ ਵਿੱਚ ਏਹ ਸਾਖੀ ਹੈ ਭਈ
ਯਹੋਵਾਹ ਹੀ ਪਰਮੇਸ਼ੁਰ ਹੈ ॥

## ਯਹੋਸ਼ੁਆ ਦਾ ਆਖਰੀ ਉਪਦੇਸ਼

੨੩ ਐਉਂ ਹੋਇਆ ਜਦ ਯਹੋਵਾਹ ਨੇ ਢੇਰ ਸਾਰੇ
ਦਿਨਾਂ ਦੇ ਪਿੱਛੋਂ ਇਸਰਾਏਲ ਨੂੰ ਉਨ੍ਹਾਂ ਦੇ ਆਲੇ
ਦੁਆਲੇ ਦੇ ਵੈਰੀਆਂ ਤੋਂ ਸੁਖ ਦਿੱਤਾ ਅਤੇ ਯਹੋਸ਼ੁਆ
੨ ਬੁੱਢਾ ਅਤੇ ਵੱਡੀ ਉਮਰ ਦਾ ਹੋ ਗਿਆ ੦ ਤਾਂ
ਯਹੋਸ਼ੁਆ ਨੇ ਇਸਰਾਏਲ ਦੇ ਸਾਰੇ ਬਜ਼ੁਰਗਾਂ,
ਸਰਦਾਰਾਂ, ਨਿਆਉਂਕਾਰਾਂ ਅਤੇ ਹੁੱਦੇਦਾਰਾਂ ਨੂੰ ਸੱਦ ਕੇ
ਆਖਿਆ, ਮੈਂ ਬੁੱਢਾ ਅਤੇ ਵੱਡੀ ਉਮਰ ਦਾ ਹੋ ਗਿਆ
੩ ਹਾਂ ੦ ਜੋ ਕੁਝ ਯਹੋਵਾਹ ਤੁਹਾਡੇ ਪਰਮੇਸ਼ੁਰ ਨੇ ਇਨ੍ਹਾਂ
ਸਾਰੀਆਂ ਕੌਮਾਂ ਨਾਲ ਤੁਹਾਡੇ ਕਾਰਨ ਕੀਤਾ ਤੁਸਾਂ ਵੇਖ
ਲਿਆ ਹੈ ਕਿਉਂ ਜੋ ਯਹੋਵਾਹ ਤੁਹਾਡਾ ਪਰਮੇਸ਼ੁਰ ਹੀ
੪ ਤੁਹਾਡੇ ਲਈ ਲੜਿਆ ਹੈ ੦ ਵੇਖੋ, ਮੈਂ ਤੁਹਾਡੇ ਲਈ
ਇਨ੍ਹਾਂ ਬਾਕੀ ਦੀਆਂ ਕੌਮਾਂ ਨੂੰ ਤੁਹਾਡੀਆਂ ਗੋਤਾਂ
ਅਨੁਸਾਰ ਮਿਲਖ ਵਿੱਚ ਵੰਡ ਦਿੱਤਾ ਹੈ ਅਰਥਾਤ
ਯਰਦਨ ਤੋਂ ਵੱਡੇ ਸਮੁੰਦਰ ਤੀਕ ਸੂਰਜ ਦੇ ਲਹਿੰਦੇ
ਪਾਸੇ ਵੱਲ ਨੂੰ ਸਾਰੀਆਂ ਕੌਮਾਂ ਸਣੇ ਜਿਹੜੀਆਂ ਮੈਂ
੫ ਵੱਢ ਛੱਡੀਆਂ ਸਨ ੦ ਯਹੋਵਾਹ ਤੁਹਾਡਾ ਪਰਮੇਸ਼ੁਰ ਹੀ
ਓਹਨਾਂ ਨੂੰ ਤੁਹਾਡੇ ਅੱਗੋਂ ਧੱਕ ਦੇਵੇਗਾ ਅਤੇ ਓਹਨਾਂ
ਨੂੰ ਤੁਹਾਡੇ ਅੱਗੋਂ ਕੱਢ ਦੇਵੇਗਾ ਤਾਂ ਤੁਸੀਂ ਓਹਨਾਂ ਦੇ
ਦੇਸ ਉੱਤੇ ਕਬਜ਼ਾ ਕਰ ਲਓਗੇ ਜਿਵੇਂ ਯਹੋਵਾਹ
ਤੁਹਾਡੇ ਪਰਮੇਸ਼ੁਰ ਨੇ ਤੁਹਾਡੇ ਨਾਲ ਬਚਨ ਕੀਤਾ ਸੀ ੦
੬ ਸੋ ਬਹੁਤ ਤਕੜੇ ਹੋਵੋ ਅਤੇ ਮੂਸਾ ਦੀ ਬਿਵਸਥਾ ਦੀ
ਪੋਥੀ ਦੀ ਸਾਰੀ ਲਿਖਤ ਨੂੰ ਪੂਰਾ ਕਰ ਕੇ ਪਾਲਨਾ ਕਰੋ
ਤਾਂ ਜੋ ਤੁਸੀਂ ਉਸ ਤੋਂ ਸੱਜੇ ਖੱਬੇ ਨਾ ਮੁੜ ਸੱਕੋ ੦
੭ ਇਸ ਲਈ ਕਿ ਤੁਸੀਂ ਇਨ੍ਹਾਂ ਕੌਮਾਂ ਦੇ ਵਿੱਚ ਨਾ ਵੜੋ
ਜਿਹੜੀਆਂ ਤੁਹਾਡੇ ਵਿੱਚ ਬਾਕੀ ਰਹਿ ਗਈਆਂ ਹਨ
ਅਤੇ ਤੁਸੀਂ ਓਹਨਾਂ ਦੇ ਦੇਵਤਿਆਂ ਦਾ ਨਾਉਂ ਵੀ ਨਾ
ਉਚਰੋ, ਨਾ ਓਹਨਾਂ ਦੀ ਸੌਂਹ ਖਵਾਓ, ਨਾ ਓਹਨਾਂ ਦੀ
ਉਪਾਸਨਾ ਕਰੋ ਅਤੇ ਨਾ ਓਹਨਾਂ ਦੇ ਅੱਗੇ ਮੱਥਾ
੮ ਟੇਕੋ ੦ ਸਗੋਂ ਯਹੋਵਾਹ ਆਪਣੇ ਪਰਮੇਸ਼ੁਰ ਨਾਲ
ਚਿੰਬੜੇ ਰਹੋ ਜਿਵੇਂ ਅੱਜ ਦੇ ਦਿਨ ਤੀਕ ਤੁਸਾਂ ਕੀਤਾ ੦
੯ ਯਹੋਵਾਹ ਨੇ ਤੁਹਾਡੇ ਅੱਗੋਂ ਵੱਡੀਆਂ ਅਤੇ ਬਲਵੰਤ
ਕੌਮਾਂ ਨੂੰ ਕੱਢ ਛੱਡਿਆ ਹੈ ਪਰ ਤੁਹਾਡੇ ਵਿਖੇ ਏਹ ਹੈ
ਕਿ ਅੱਜ ਦੇ ਦਿਨ ਤੀਕ ਤੁਹਾਡੇ ਅੱਗੇ ਕੋਈ ਮਨੁੱਖ
੧੦ ਖਲੋ ਨਹੀਂ ਸੱਕਿਆ ੦ ਤੁਹਾਡੇ ਵਿੱਚੋਂ ਇੱਕ ਮਨੁੱਖ
ਹਜ਼ਾਰ ਨੂੰ ਨਠਾ ਦੇਵੇਗਾ ਕਿਉਂ ਜੋ ਯਹੋਵਾਹ ਤੁਹਾਡਾ
ਪਰਮੇਸ਼ੁਰ ਹੀ ਤੁਹਾਡੇ ਲਈ ਲੜਦਾ ਹੈ ਜਿਵੇਂ ਉਸ
੧੧ ਤੁਹਾਡੇ ਨਾਲ ਬਚਨ ਕੀਤਾ ਸੀ ੦ ਤੁਸੀਂ ਆਪਣੀਆਂ
ਜਾਨਾਂ ਲਈ ਬਹੁਤ ਸੁਚੇਤ ਰਹੋ ਅਤੇ ਯਹੋਵਾਹ
ਆਪਣੇ ਪਰਮੇਸ਼ੁਰ ਨਾਲ ਪਿਆਰ ਕਰੋ ॥

੧੨ ਜੇ ਤੁਸੀਂ ਕਿਸੇ ਤਰਾਂ ਫਿਰ ਜਾਓ ਅਤੇ ਏਹਨਾਂ
ਕੌਮਾਂ ਦੇ ਬਕੀਏ ਨਾਲ ਜਿਹੜੀਆਂ ਤੁਹਾਡੇ ਵਿੱਚ ਰਹਿ

ਗਈਆਂ ਹਨ ਚਿੰਬੜੋ ਅਤੇ ਓਹਨਾਂ ਨਾਲ ਵਿਆਹ
ਸ਼ਾਦੀ ਕਰੋ ਅਤੇ ਓਹਨਾਂ ਦੇ ਵਿੱਚ ਵੜੋ ਅਤੇ ਓਹ
੧੩ ਤੁਹਾਡੇ ਵਿੱਚ ਵੜਨ ੦ ਤਾਂ ਤੁਸੀਂ ਜ਼ਰੂਰ ਜਾਣ ਰੱਖੋ
ਭਈ ਯਹੋਵਾਹ ਤੁਹਾਡਾ ਪਰਮੇਸ਼ੁਰ ਏਹਨਾਂ ਕੌਮਾਂ ਨੂੰ
ਤੁਹਾਡੇ ਅੱਗੋਂ ਫੇਰ ਨਹੀਂ ਕੱਢੇਗਾ ਸਗੋਂ ਓਹ ਤੁਹਾਡੇ
ਲਈ ਫਾਹੀ ਅਤੇ ਜਾਲ ਅਤੇ ਤੁਹਾਡੀਆਂ ਵੱਖੀਆਂ
ਵਿੱਚ ਕੋਰੜੇ ਅਤੇ ਤੁਹਾਡੀਆਂ ਅੱਖਾਂ ਵਿੱਚ ਕੰਡੇ
ਹੋਣਗੇ ਜਦ ਤੀਕ ਏਸ ਚੰਗੀ ਜ਼ਮੀਨ ਤੋਂ ਜਿਹੜੀ
ਯਹੋਵਾਹ ਤੁਹਾਡੇ ਪਰਮੇਸ਼ੁਰ ਨੇ ਤੁਹਾਨੂੰ ਦਿੱਤੀ ਤੁਸੀਂ
ਨਾਸ ਨਾ ਹੋ ਜਾਓ ॥
੧੪ ਵੇਖੋ ਮੈਂ ਅੱਜ ਸਾਰੇ ਸੰਸਾਰ ਦੇ ਰਾਹ ਉੱਤੇ ਜਾਣ
ਵਾਲਾ ਹਾਂ ਅਤੇ ਤੁਸੀਂ ਆਪਣੇ ਸਾਰੇ ਮਨਾਂ ਵਿੱਚ ਅਤੇ
ਆਪਣੀਆਂ ਸਾਰੀਆਂ ਜਾਨਾਂ ਵਿੱਚ ਜਾਣਦੇ ਹੋ ਭਈ
ਏਹਨਾਂ ਸਾਰਿਆਂ ਚੰਗਿਆਂ ਬਚਨਾਂ ਵਿੱਚ ਇੱਕ ਬਚਨ
ਵੀ ਨਾ ਰਹਿ ਗਿਆ ਜਿਹੜਾ ਯਹੋਵਾਹ ਤੁਹਾਡਾ
ਪਰਮੇਸ਼ੁਰ ਤੁਹਾਡੇ ਵਿਖੇ ਬੋਲਿਆ । ਓਹ ਸਾਰੇ ਤੁਹਾਡੇ
ਲਈ ਪੂਰੇ ਹੋਏ । ਓਹਨਾਂ ਵਿੱਚੋਂ ਇੱਕ ਬਚਨ ਵੀ ਨਾ
੧੫ ਰਿਹਾ ੦ ਤਾਂ ਐਉਂ ਹੋਵੇਗਾ ਕਿ ਜਿਵੇਂ ਸਾਰੀਆਂ
ਚੰਗੀਆਂ ਗੱਲਾਂ ਤੁਹਾਡੇ ਉੱਤੇ ਆਈਆਂ ਹਨ
ਜਿਹੜੀਆਂ ਯਹੋਵਾਹ ਤੁਹਾਡਾ ਪਰਮੇਸ਼ੁਰ ਤੁਹਾਡੇ ਵਿਖੇ
ਬੋਲਿਆ ਸੀ ਓਵੇਂ ਯਹੋਵਾਹ ਤੁਹਾਡੇ ਉੱਤੇ ਸਾਰੀਆਂ
ਬੁਰੀਆਂ ਗੱਲਾਂ ਵੀ ਲਿਆਵੇਗਾ ਜਦ ਤੀਕ ਕਿ ਓਹ
ਏਸ ਚੰਗੀ ਜ਼ਮੀਨ ਉੱਤੋਂ ਜਿਹੜੀ ਯਹੋਵਾਹ ਤੁਹਾਡੇ
ਪਰਮੇਸ਼ੁਰ ਨੇ ਤੁਹਾਨੂੰ ਦਿੱਤੀ ਹੈ ਤੁਹਾਡਾ ਨਾਸ ਨਾ ਕਰ
੧੬ ਦੇਵੇ ੦ ਜਦ ਤੁਸੀਂ ਯਹੋਵਾਹ ਆਪਣੇ ਪਰਮੇਸ਼ੁਰ ਦੇ
ਨੇਮ ਦੀ ਉਲੰਘਣਾ ਕਰੋਗੇ ਜਿਹ ਦਾ ਉਸ ਨੇ ਤੁਹਾਨੂੰ
ਹੁਕਮ ਦਿੱਤਾ ਸੀ ਅਤੇ ਤੁਸੀਂ ਜਾ ਕੇ ਦੂਜੇ ਦੇਵਤਿਆਂ ਦੀ
ਉਪਾਸਨਾ ਕਰੋਗੇ ਅਤੇ ਓਹਨਾਂ ਦੇ ਅੱਗੇ ਮੱਥਾ ਟੇਕੋਗੇ
ਤਾਂ ਯਹੋਵਾਹ ਦਾ ਕ੍ਰੋਧ ਤੁਹਾਡੇ ਉੱਤੇ ਭੜਕ ਉੱਠੇਗਾ
ਅਤੇ ਤੁਸੀਂ ਛੇਤੀ ਨਾਲ ਏਸ ਚੰਗੀ ਧਰਤੀ ਦੇ ਉੱਤੋਂ
ਜਿਹੜੀ ਉਸ ਨੇ ਤੁਹਾਨੂੰ ਦਿੱਤੀ ਹੈ ਨਾਸ ਹੋ ਜਾਓਗੇ ॥

## ੨੪

### ਯਹੋਸ਼ੁਆ ਦਾ ਆਖ਼ਰੀ ਫ਼ੈਸਲਾ ਅਤੇ ਮੌਤ

ਤਾਂ ਯਹੋਸ਼ੁਆ ਨੇ ਇਸਰਾਏਲ ਦਿਆਂ ਸਾਰਿਆਂ
ਗੋਤਾਂ ਨੂੰ ਸ਼ਕਮ ਵਿੱਚ ਇਕੱਠਾ ਕੀਤਾ ਅਤੇ ਇਸਰਾਏਲ
ਦਿਆਂ ਬਜ਼ੁਰਗਾਂ, ਸਰਦਾਰਾਂ, ਨਿਆਉਂਕਾਰਾਂ ਅਤੇ
ਹੁੱਦੇਦਾਰਾਂ ਨੂੰ ਸੱਦਿਆ ਅਤੇ ਓਹ ਆਪਣੇ ਆਪ
੨ ਪਰਮੇਸ਼ੁਰ ਦੇ ਅੱਗੇ ਹਾਜ਼ਰ ਹੋ ਗਏ ੦ ਤਾਂ ਯਹੋਸ਼ੁਆ
ਨੇ ਸਾਰੀ ਪਰਜਾ ਨੂੰ ਆਖਿਆ, ਯਹੋਵਾਹ ਇਸਰਾਏਲ
ਦਾ ਪਰਮੇਸ਼ੁਰ ਇਉਂ ਆਖਦਾ ਹੈ ਕਿ ਅਗਲਿਆਂ
ਸਮਿਆਂ ਵਿੱਚ ਤੁਹਾਡੇ ਪਿਉ ਦਾਦੇ ਦਰਿਆ ਦੇ ਪਾਰ
ਵੱਸਦੇ ਸਨ ਖਾਸ ਕਰਕੇ ਤਰਹ, ਅਬਰਾਹਾਮ ਅਤੇ
ਨਾਹੋਰ ਦਾ ਪਿਤਾ ਅਤੇ ਓਹ ਦੂਜੇ ਦੇਵਤਿਆਂ ਦੀ
੩ ਉਪਾਸਨਾ ਕਰਦੇ ਸਨ ੦ ਪਰ ਮੈਂ ਤੁਹਾਡੇ ਪਿਤਾ
ਅਬਰਾਹਾਮ ਨੂੰ ਦਰਿਆ ਦੇ ਪਾਰੋਂ ਕਨਾਨ ਦੇ ਦੇਸ
ਵਿੱਚੋਂ ਦੀ ਲੈ ਆਇਆ ਅਤੇ ਮੈਂ ਉਸ ਦੀ ਅੰਸ ਨੂੰ
੪ ਵਧਾਇਆ ਅਤੇ ਉਸ ਨੂੰ ਇਸਹਾਕ ਦਿੱਤਾ ੦ ਅਤੇ
ਇਸਹਾਕ ਨੂੰ ਮੈਂ ਯਾਕੂਬ ਅਤੇ ਏਸਾਓ ਦਿੱਤੇ ਅਤੇ
ਏਸਾਓ ਨੂੰ ਮੈਂ ਸੇਈਰ ਪਰਬਤ ਕਬਜ਼ਾ ਕਰਨ ਨੂੰ ਦਿੱਤਾ
ਪਰ ਯਾਕੂਬ ਅਤੇ ਉਹ ਦੀ ਅੰਸ ਮਿਸਰ ਵਿੱਚ ਉਤਰ
੫ ਗਈ ੦ ਫੇਰ ਮੈਂ ਮੂਸਾ ਅਤੇ ਹਾਰੂਨ ਨੂੰ ਘੱਲਿਆ
ਅਤੇ ਮਿਸਰ ਨੂੰ ਮੈਂ ਬਵਾਂ ਨਾਲ ਮਾਰਿਆ ਜਿਵੇਂ ਮੈਂ
ਉਸ ਵਿੱਚ ਕੀਤਾ ਅਤੇ ਪਿੱਛੋਂ ਮੈਂ ਤੁਹਾਨੂੰ ਕੱਢ
੬ ਲਿਆਇਆ ੦ ਅਤੇ ਮੈਂ ਤੁਹਾਡੇ ਪਿਉ ਦਾਦਿਆਂ ਨੂੰ
ਮਿਸਰ ਤੋਂ ਕੱਢਿਆ ਅਤੇ ਤੁਸੀਂ ਸਮੁੰਦਰ ਤੀਕ ਆਏ
ਤਾਂ ਮਿਸਰੀਆਂ ਨੇ ਤੁਹਾਡੇ ਪਿਉ ਦਾਦਿਆਂ ਦਾ ਰਥਾਂ
ਅਤੇ ਘੋੜ ਸਵਾਰਾਂ ਨਾਲ ਲਾਲ ਸਮੁੰਦਰ ਤੀਕ ਪਿੱਛਾ
੭ ਕੀਤਾ ੦ ਜਦ ਉਨ੍ਹਾਂ ਨੇ ਯਹੋਵਾਹ ਅੱਗੇ ਤਰਲਾ ਪਾਇਆ
ਤਾਂ ਉਸ ਨੇ ਤੁਹਾਡੇ ਵਿੱਚ ਅਤੇ ਮਿਸਰੀਆਂ ਵਿੱਚ
ਅਨ੍ਹੇਰ ਘੁੱਪ ਕਰ ਦਿੱਤਾ ਅਤੇ ਓਹਨਾਂ ਉੱਤੇ ਸਮੁੰਦਰ
ਨੂੰ ਛੱਡ ਦਿੱਤਾ ਜਿਸ ਓਹਨਾਂ ਨੂੰ ਢਕ ਲਿਆ ਅਤੇ ਜੋ
ਕੁਝ ਮੈਂ ਮਿਸਰ ਵਿੱਚ ਕੀਤਾ ਤੁਸਾਂ ਆਪਣੀਂ ਅੱਖੀਂ
ਵੇਖਿਆ ਤਾਂ ਤੁਸੀਂ ਢੇਰ ਸਾਰੇ ਦਿਨਾਂ ਤੀਕ ਉਜਾੜ
੮ ਵਿੱਚ ਰਹੇ ੦ ਫੇਰ ਮੈਂ ਤੁਹਾਨੂੰ ਅਮੋਰੀਆਂ ਦੇ ਦੇਸ
ਵਿੱਚ ਜਿਹੜੇ ਯਰਦਨ ਪਾਰ ਵੱਸਦੇ ਸਨ ਲੈ ਆਇਆ
ਅਤੇ ਓਹ ਤੁਹਾਡੇ ਨਾਲ ਲੜੇ ਪਰ ਮੈਂ ਓਹਨਾਂ ਨੂੰ
ਤੁਹਾਡੇ ਹੱਥ ਵਿੱਚ ਦੇ ਦਿੱਤਾ ਅਤੇ ਤੁਸਾਂ ਓਹਨਾਂ ਦੇ
ਦੇਸ ਉੱਤੇ ਕਬਜ਼ਾ ਕਰ ਲਿਆ ਪਰ ਮੈਂ ਓਹਨਾਂ ਦਾ
੯ ਤੁਹਾਡੇ ਅੱਗੋਂ ਨਾਸ ਕਰ ਸੁੱਟਿਆ ੦ ਤਾਂ ਫੇਰ ਮੋਆਬ
ਦੇ ਰਾਜੇ ਸਿੱਪੋਰ ਦਾ ਪੁੱਤ੍ਰ ਬਾਲਾਕ ਉੱਠ ਕੇ ਇਸਰਾਏਲ
ਨਾਲ ਲੜਿਆ ਅਤੇ ਉਸ ਨੇ ਬਓਰ ਦੇ ਪੁੱਤ੍ਰ

ਬਿਲਆਮ ਨੂੰ ਤੁਹਾਨੂੰ ਸਰਾਪ ਦੇਣ ਲਈ ਸੱਦ
੧੦ ਘੱਲਿਆ ੦ ਪਰ ਮੈਂ ਬਿਲਆਮ ਦੀ ਸੁਣਨੀ ਨਾ
ਚਾਹੀ ਤਾਂ ਉਸ ਨੇ ਤੁਹਾਨੂੰ ਬਰਕਤ ਦਿੱਤੀ ਸੋ ਮੈਂ ਤੁਹਾਨੂੰ
੧੧ ਉਸ ਦੇ ਹੱਥੋਂ ਛੁਡਾ ਲਿਆ ੦ ਤਾਂ ਤੁਸੀਂ ਯਰਦਨ ਦੇ
ਪਾਰ ਜਾ ਕੇ ਯਰੀਹੋ ਕੋਲ ਆਏ ਅਤੇ ਯਰੀਹੋ ਦੇ
ਵਾਸੀ ਅਰਥਾਤ ਅਮੋਰੀ, ਫਰਿੱਜ਼ੀ, ਕਨਾਨੀ, ਹਿੱਤੀ,
ਗਿਰਗਾਸੀ, ਹਿੱਵੀ ਅਤੇ ਯਬੂਸੀ ਤੁਹਾਡੇ ਨਾਲ ਲੜੇ
ਪਰ ਮੈਂ ਓਹਨਾਂ ਨੂੰ ਤੁਹਾਡੇ ਹੱਥ ਵਿੱਚ ਦੇ ਦਿੱਤਾ ੦
੧੨ ਤਾਂ ਮੈਂ ਤੁਹਾਡੇ ਅੱਗੇ ਡੇਹਮੂ ਘੱਲਿਆ ਅਤੇ ਉਸ ਨੇ
ਅਮੋਰੀਆਂ ਦੇ ਦੋਹਾਂ ਰਾਜਿਆਂ ਨੂੰ ਤੁਹਾਡੇ ਅੱਗੋਂ ਕੱਢ
ਦਿੱਤਾ, ਨਾ ਤੁਹਾਡੀ ਤੇਗ ਨਾਲ, ਨਾ ਤੁਹਾਡੇ ਧਣੁਖ
੧੩ ਨਾਲ ਏਹ ਹੋਇਆ ੦ ਅਤੇ ਮੈਂ ਤੁਹਾਨੂੰ ਇੱਕ ਦੇਸ
ਦਿੱਤਾ ਜਿਹ ਦੇ ਉੱਤੇ ਤੁਸਾਂ ਮਿਹਨਤ ਨਹੀਂ ਕੀਤੀ
ਅਤੇ ਸ਼ਹਿਰ ਜਿਹੜੇ ਤੁਸਾਂ ਨਹੀਂ ਉਸਾਰੇ ਪਰ ਤੁਸੀਂ
ਉਨ੍ਹਾਂ ਦੇ ਵਿੱਚ ਵੱਸ ਗਏ । ਅੰਗੂਰੀ ਬਾਗਾਂ ਅਤੇ
ਜ਼ੈਤੂਨੀ ਬਾਗਾਂ ਤੋਂ ਤੁਸੀਂ ਖਾਂਦੇ ਰਹੇ ਹੋ ਜਿਹੜੇ ਤੁਸਾਂ
੧੪ ਨਹੀਂ ਲਾਏ ੦ ਹੁਣ ਯਹੋਵਾਹ ਤੋਂ ਡਰੋ ਅਤੇ ਉਸ ਦੀ
ਉਪਾਸਨਾ ਸਿਧਿਆਈ ਅਤੇ ਸਚਿਆਈ ਨਾਲ ਕਰੋ
ਅਤੇ ਓਹਨਾਂ ਦੇਵਤਿਆਂ ਨੂੰ ਜਿਨ੍ਹਾਂ ਦੀ ਉਪਾਸਨਾ
ਤੁਹਾਡੇ ਪਿਉ ਦਾਦੇ ਦਰਿਆ ਪਾਰ ਅਤੇ ਮਿਸਰ ਵਿੱਚ
ਕਰਦੇ ਸਨ ਕੱਢ ਦਿਓ ਅਤੇ ਯਹੋਵਾਹ ਹੀ ਦੀ
੧੫ ਉਪਾਸਨਾ ਕਰੋ ੦ ਅਤੇ ਜੇ ਤੁਹਾਡੀ ਨਿਗਾਹ ਵਿੱਚ
ਯਹੋਵਾਹ ਦੀ ਉਪਾਸਨਾ ਬੁਰੀ ਹੈ ਤਾਂ ਅੱਜ ਤੁਸੀਂ ਉਸ
ਨੂੰ ਚੁਣ ਲਓ ਜਿਹ ਦੀ ਉਪਾਸਨਾ ਤੁਸੀਂ ਕਰੋਗੇ ਭਾਵੇਂ
ਓਹ ਦੇਵਤੇ ਜਿਨ੍ਹਾਂ ਦੀ ਤੁਹਾਡੇ ਪਿਉ ਦਾਦੇ ਜਦ ਓਹ
ਦਰਿਆ ਪਾਰ ਸਨ ਉਪਾਸਨਾ ਕਰਦੇ ਸਨ, ਭਾਵੇਂ
ਅਮੋਰੀਆਂ ਦੇ ਦੇਵਤਿਆਂ ਦੀ ਜਿਨ੍ਹਾਂ ਦੇ ਦੇਸ ਵਿੱਚ
ਤੁਸੀਂ ਵੱਸਦੇ ਹੋ ਪਰ ਮੈਂ ਅਤੇ ਮੇਰਾ ਘਰਾਣਾ ਤਾਂ
੧੬ ਯਹੋਵਾਹ ਹੀ ਦੀ ਉਪਾਸਨਾ ਕਰਾਂਗੇ ੦ ਤਾਂ ਪਰਜਾ ਨੇ
ਉੱਤਰ ਦਿੱਤਾ ਕਿ ਏਹ ਸਾਥੋਂ ਦੂਰ ਰਹੇ ਜੋ ਅਸੀਂ
ਯਹੋਵਾਹ ਨੂੰ ਛੱਡ ਕੇ ਦੂਜੇ ਦੇਵਤਿਆਂ ਦੀ ਉਪਾਸਨਾ
੧੭ ਕਰੀਏ ! ੦ ਕਿਉਂ ਜੋ ਯਹੋਵਾਹ ਸਾਡਾ ਪਰਮੇਸ਼ੁਰ ਹੀ
ਸਾਨੂੰ ਅਤੇ ਸਾਡੇ ਪਿਉ ਦਾਦਿਆਂ ਨੂੰ ਮਿਸਰ ਦੇਸ ਤੋਂ
ਗੁਲਾਮੀ ਦੇ ਘਰੋਂ ਉਤਾਹਾਂ ਲੈ ਆਇਆ ਅਤੇ ਸਾਡੇ
ਵੇਖਦਿਆਂ ਏਹ ਵੱਡੇ ਨਿਸ਼ਾਨ ਵਿਖਾਏ ਅਤੇ ਉਸ
ਸਾਰੇ ਰਾਹ ਵਿੱਚ ਜਿੱਥੋਂ ਦੀ ਅਸੀਂ ਲੰਘੇ ਅਤੇ ਸਾਰੇ
ਲੋਕਾਂ ਵਿੱਚ ਜਿਨ੍ਹਾਂ ਦੇ ਵਿੱਚ ਦੀ ਅਸੀਂ ਆਏ ਸਾਨੂੰ
੧੮ ਬਚਾ ਕੇ ਰੱਖਿਆ ੦ ਅਤੇ ਯਹੋਵਾਹ ਨੇ ਸਾਰੇ ਲੋਕਾਂ
ਨੂੰ ਖਾਸ ਕਰਕੇ ਅਮੋਰੀਆਂ ਨੂੰ ਜਿਹੜੇ ਉਸ ਦੇਸ ਵਿੱਚ
ਵੱਸਦੇ ਸਨ ਸਾਡੇ ਅੱਗੋਂ ਕੱਢ ਦਿੱਤਾ । ਅਸੀਂ ਤਾਂ
ਯਹੋਵਾਹ ਹੀ ਦੀ ਉਪਾਸਨਾ ਕਰਾਂਗੇ ਕਿਉਂ ਜੋ ਉਹ
ਸਾਡਾ ਪਰਮੇਸ਼ੁਰ ਹੈ ! ॥
੧੯ ਤਦ ਯਹੋਸ਼ੁਆ ਨੇ ਪਰਜਾ ਨੂੰ ਆਖਿਆ, ਤੁਸੀਂ
ਯਹੋਵਾਹ ਦੀ ਉਪਾਸਨਾ ਨਹੀਂ ਕਰ ਸੱਕਦੇ ਕਿਉਂ ਜੋ
ਉਹ ਪਵਿੱਤਰ ਪਰਮੇਸ਼ੁਰ ਹੈ ਅਤੇ ਉਹ ਅਣਖੀ
ਪਰਮੇਸ਼ੁਰ ਵੀ ਹੈ । ਉਹ ਤੁਹਾਡੀਆਂ ਉਲੰਘਣਾਂ ਅਤੇ
੨੦ ਪਾਪਾਂ ਨੂੰ ਨਹੀਂ ਮਾਫ਼ ਕਰੇਗਾ ੦ ਜੇ ਤੁਸੀਂ ਯਹੋਵਾਹ ਨੂੰ
ਤਿਆਗ ਕੇ ਓਪਰੇ ਦੇਵਤਿਆਂ ਦੀ ਉਪਾਸਨਾ ਕਰੋਗੇ
ਤਾਂ ਉਹ ਮੁੜ ਕੇ ਤੁਹਾਡੇ ਨਾਲ ਬੁਰਿਆਈ ਕਰੇਗਾ
ਅਤੇ ਤੁਹਾਨੂੰ ਮੁਕਾ ਦੇਵੇਗਾ ਏਸ ਦੇ ਪਿੱਛੋਂ ਕਿ ਉਹ ਨੇ
੨੧ ਤੁਹਾਡੇ ਨਾਲ ਭਲਿਆਈ ਕੀਤੀ ੦ ਤਾਂ ਲੋਕਾਂ ਨੇ
ਯਹੋਸ਼ੁਆ ਨੂੰ ਆਖਿਆ; ਨਹੀਂ, ਅਸੀਂ ਯਹੋਵਾਹ ਹੀ
੨੨ ਦੀ ਉਪਾਸਨਾ ਕਰਾਂਗੇ ! ੦ ਫੇਰ ਯਹੋਸ਼ੁਆ ਨੇ ਪਰਜਾ
ਨੂੰ ਆਖਿਆ, ਤੁਸੀਂ ਆਪ ਆਪਣੇ ਲਈ ਗਵਾਹ
ਬਣਦੇ ਹੋ ਕਿ ਤੁਸਾਂ ਯਹੋਵਾਹ ਨੂੰ ਆਪਣੇ ਲਈ
ਚੁਣਿਆ ਭਈ ਉਸ ਦੀ ਉਪਾਸਨਾ ਕਰੋਗੇ ਤਾਂ ਪਰਜਾ
੨੩ ਨੇ ਆਖਿਆ, ਅਸੀਂ ਗਵਾਹ ਹਾਂ ੦ ਹੁਣ ਓਹਨਾਂ
ਓਪਰੇ ਦੇਵਤਿਆਂ ਨੂੰ ਜਿਹੜੇ ਤੁਹਾਡੇ ਵਿੱਚ ਹਨ ਕੱਢ
ਦਿਓ ਅਤੇ ਇਸਰਾਏਲ ਦੇ ਪਰਮੇਸ਼ੁਰ ਯਹੋਵਾਹ
੨੪ ਨਾਲ ਆਪਣਾ ਮਨ ਲਾ ਲਓ ੦ ਪਰਜਾ ਨੇ ਯਹੋਸ਼ੁਆ
ਨੂੰ ਆਖਿਆ, ਅਸੀਂ ਆਪਣੇ ਪਰਮੇਸ਼ੁਰ ਯਹੋਵਾਹ ਦੀ
ਉਪਾਸਨਾ ਕਰਾਂਗੇ ਅਤੇ ਉਸ ਦੀ ਅਵਾਜ਼ ਨੂੰ
ਸੁਣਾਂਗੇ ! ॥
੨੫ ਉਪਰੰਤ ਉਸੇ ਦਿਨ ਯਹੋਸ਼ੁਆ ਨੇ ਪਰਜਾ ਨਾਲ
ਇੱਕ ਨੇਮ ਬੰਨ੍ਹਿਆ ਅਤੇ ਸ਼ਕਮ ਵਿੱਚ ਇੱਕ ਬਿਧੀ
੨੬ ਅਤੇ ਇੱਕ ਕਨੂਨ ਠਹਿਰਾਇਆ ੦ ਅਤੇ ਯਹੋਸ਼ੁਆ ਨੇ
ਏਹਨਾਂ ਗੱਲਾਂ ਨੂੰ ਪਰਮੇਸ਼ੁਰ ਦੀ ਬਿਵਸਥਾ ਦੀ ਪੋਥੀ
ਵਿੱਚ ਲਿਖ ਲਿਆ ਅਤੇ ਇੱਕ ਵੱਡਾ ਪੱਥਰ ਲੈ ਕੇ
ਉੱਥੇ ਬਲੂਤ ਦੇ ਹੇਠ ਜਿਹੜਾ ਯਹੋਵਾਹ ਦੇ ਪਵਿੱਤਰ
੨੭ ਅਸਥਾਨ ਦੇ ਵਿੱਚ ਸੀ ਖੜਾ ਕਰ ਦਿੱਤਾ ੦ ਤਾਂ
ਯਹੋਸ਼ੁਆ ਨੇ ਸਾਰੀ ਪਰਜਾ ਨੂੰ ਆਖਿਆ, ਵੇਖੋ, ਏਹ
ਪੱਥਰ ਸਾਡੇ ਵਿੱਚ ਇੱਕ ਗਵਾਹ ਹੈ ਕਿਉਂ ਜੋ ਏਸ ਨੇ

ਯਹੋਵਾਹ ਦੀਆਂ ਸਾਰੀਆਂ ਗੱਲਾਂ ਸੁਣੀਆਂ ਹਨ
ਜਿਹੜੀਆਂ ਉਸ ਨੇ ਸਾਡੇ ਨਾਲ ਕੀਤੀਆਂ ਅਤੇ
ਏਹ ਤੁਹਾਡੇ ਉੱਤੇ ਗਵਾਹੀ ਲਈ ਹੋਵੇਗਾ ਮਤੇ
੨੮ ਤੁਸੀਂ ਆਪਣੇ ਪਰਮੇਸ਼ੁਰ ਤੋਂ ਮੁੱਕਰ ਜਾਓ ○ ਫੇਰ
ਯਹੋਸ਼ੁਆ ਨੇ ਸਾਰੀ ਪਰਜਾ ਨੂੰ ਉਨ੍ਹਾਂ ਦੀ ਮਿਲਖ ਨੂੰ
ਘੱਲਿਆ ॥
੨੯ ਤਾਂ ਐਉਂ ਹੋਇਆ ਕਿ ਇਨ੍ਹਾਂ ਗੱਲਾਂ ਦੇ ਪਿੱਛੋਂ
ਨੂਨ ਦਾ ਪੁੱਤ੍ਰ ਯਹੋਸ਼ੁਆ ਯਹੋਵਾਹ ਦਾ ਦਾਸ ਚਲਾਣਾ
ਕਰ ਗਿਆ । ਉਹ ਇੱਕ ਸੌ ਦਸਾਂ ਵਰਿਹਾਂ ਦਾ ਸੀ ○
੩੦ ਤਾਂ ਉਨ੍ਹਾਂ ਨੇ ਉਸ ਨੂੰ ਉਸ ਦੀ ਮਿਲਖ ਦੀ ਹੱਦ ਉੱਤੇ
ਤਿਮਨਥ ਸਰਹ ਵਿੱਚ ਅਫ਼ਰਾਈਮ ਦੇ ਪਹਾੜੀ ਦੇਸ
ਵਿੱਚ ਗਾਆਸ਼ ਨਾਮੀ ਪਰਬਤ ਦੇ ਉੱਤਰ ਵੱਲ
੩੧ ਦਫ਼ਨਾ ਦਿੱਤਾ ○ ਇਸਰਾਏਲ ਨੇ ਯਹੋਸ਼ੁਆ ਦੇ ਸਾਰੇ
ਦਿਨਾਂ ਵਿੱਚ ਯਹੋਵਾਹ ਦੀ ਉਪਾਸਨਾ ਕੀਤੀ ਅਤੇ
ਉਨ੍ਹਾਂ ਬਜ਼ੁਰਗਾਂ ਦੇ ਸਾਰੇ ਦਿਨਾਂ ਵਿੱਚ ਵੀ ਜਿਹੜੇ
ਯਹੋਸ਼ੁਆ ਦੇ ਪਿੱਛੋਂ ਜੀਉਂਦੇ ਰਹੇ ਅਤੇ ਯਹੋਵਾਹ ਦਾ
ਸਾਰਾ ਕੰਮ ਜਾਣਦੇ ਸਨ ਜਿਹੜਾ ਉਸ ਨੇ ਇਸਰਾਏਲ
ਲਈ ਕੀਤਾ ॥
੩੨ ਯੂਸੁਫ਼ ਦੀਆਂ ਹੱਡੀਆਂ ਜਿਹੜੀਆਂ ਇਸਰਾਏਲੀ
ਮਿਸਰ ਤੋਂ ਲਿਆਏ ਸਨ ਸ਼ਕਮ ਵਿੱਚ ਉਸ ਪੈਲੀ ਦੇ
ਹਿੱਸੇ ਵਿੱਚ ਜਿਹੜਾ ਯਾਕੂਬ ਨੇ ਸ਼ਕਮ ਦੇ ਪਿਤਾ
ਹਮੋਰ ਦੇ ਪੁੱਤ੍ਰਾਂ ਤੋਂ ਇੱਕ ਸੌ ਰੁਪਏ ਨੂੰ ਮੁੱਲ ਲਿਆ
ਸੀ ਦਫ਼ਨਾ ਦਿੱਤਾ, ਸੋ ਉਹ ਯੂਸੁਫ਼ ਦੀ ਅੰਸ ਦੀ
ਮਿਲਖ ਵਿੱਚ ਆ ਗਈਆਂ ॥
੩੩ ਹਾਰੂਨ ਦਾ ਪੁੱਤ੍ਰ ਅਲਆਜ਼ਾਰ ਵੀ ਚਲਾਣਾ ਕਰ
ਗਿਆ ਅਤੇ ਉਸ ਨੂੰ ਉਸ ਦੇ ਪੁੱਤ੍ਰ ਫ਼ੀਨਹਾਸ ਦੇ ਟਿੱਬੇ
ਉੱਤੇ ਜਿਹੜਾ ਅਫ਼ਰਾਈਮ ਦੇ ਪਹਾੜੀ ਦੇਸ ਵਿੱਚ ਉਹ
ਨੂੰ ਦਿੱਤਾ ਗਿਆ ਸੀ ਦਫ਼ਨਾ ਦਿੱਤਾ ॥

# ਨਿਆਈਆਂ ਦੀ ਪੋਥੀ

### ਕਨਾਨ ਦੇ ਸ਼ਹਿਰਾਂ ਨੂੰ ਫ਼ਤਹ ਕਰਨਾ

**੧** ਯਹੋਸ਼ੁਆ ਦੇ ਮਰਨ ਦੇ ਮਗਰੋਂ ਅਜਿਹਾ ਹੋਇਆ,
ਜੋ ਇਸਰਾਏਲੀਆਂ ਨੇ ਯਹੋਵਾਹ ਕੋਲੋਂ ਪੁੱਛਿਆ, ਭਲਾ,
ਕਨਾਨੀਆਂ ਨਾਲ ਜੁੱਧ ਕਰਨ ਨੂੰ ਸਾਡੇ ਲਈ ਪਹਿਲੇ
੨ ਕੌਣ ਚੜ੍ਹੇਗਾ ? ○ ਯਹੋਵਾਹ ਨੇ ਆਖਿਆ, ਯਹੂਦਾਹ
ਚੜ੍ਹੇਗਾ, ਅਤੇ ਵੇਖੋ, ਮੈਂ ਇਹ ਦੇਸ ਉਸੇ ਦੇ ਹੱਥ
੩ ਕਰ ਦਿੱਤਾ ਹੈ ○ ਤਦ ਯਹੂਦਾਹ ਨੇ ਆਪਣੇ ਭਰਾ
ਸ਼ਿਮਓਨ ਨੂੰ ਆਖਿਆ, ਮੇਰੇ ਗੁਣੇ ਦੀ ਵੰਡ ਵਿੱਚ
ਮੇਰੇ ਨਾਲ ਚੜ੍ਹ ਜੋ ਅਸੀਂ ਕਨਾਨੀਆਂ ਨਾਲ ਲੜਾਈ
ਕਰੀਏ ਅਤੇ ਇਸੇ ਤਰਾਂ ਮੈਂ ਭੀ ਤੇਰੇ ਗੁਣੇ ਦੀ ਵੰਡ
ਵਿੱਚ ਤੇਰੇ ਨਾਲ ਚੜ੍ਹਾਂਗਾ ਸੋ ਸ਼ਿਮਓਨ ਉਸ ਦੇ ਨਾਲ
੪ ਗਿਆ ○ ਤਦ ਯਹੂਦਾਹ ਚੜ੍ਹਿਆ ਅਤੇ ਯਹੋਵਾਹ ਨੇ
ਕਨਾਨੀਆਂ ਅਤੇ ਫ਼ਰਿੱਜ਼ੀਆਂ ਨੂੰ ਉਨ੍ਹਾਂ ਦੇ ਹੱਥੀਂ ਕਰ
ਦਿੱਤਾ ਅਤੇ ਉਨ੍ਹਾਂ ਨੇ ਬਜ਼ਕ ਵਿੱਚ ਦਸ ਹਜ਼ਾਰ ਮਨੁੱਖ
੫ ਵੱਢੇ ○ ਉਨ੍ਹਾਂ ਨੇ ਅਦੋਨੀ ਬਜ਼ਕ ਨੂੰ ਬਜ਼ਕ ਵਿੱਚ
ਲੱਭਾ ਅਤੇ ਉਸ ਨਾਲ ਲੜੇ ਅਤੇ ਕਨਾਨੀਆਂ ਅਰ
੬ ਫ਼ਰਿੱਜ਼ੀਆਂ ਨੂੰ ਮਾਰਿਆ ○ ਪਰ ਅਦੋਨੀ ਬਜ਼ਕ
ਭੱਜ ਗਿਆ ਅਰ ਉਨ੍ਹਾਂ ਨੇ ਉਸ ਦਾ ਪਿੱਛਾ ਕੀਤਾ ਅਰ
ਉਸ ਨੂੰ ਫੜ ਕੇ ਉਸ ਦੇ ਹੱਥਾਂ ਨਾਲੇ ਪੈਰਾਂ ਦੇ ਅੰਗੂਠੇ
੭ ਵੱਢ ਸੁੱਟੇ ○ ਤਦ ਅਦੋਨੀ ਬਜ਼ਕ ਨੇ ਆਖਿਆ,
ਹੱਥਾਂ ਪੈਰਾਂ ਦੇ ਅੰਗੂਠੇ ਵੱਢੇ ਹੋਏ ਸੱਤਰ ਪਾਤਸ਼ਾਹ
ਮੇਰੀ ਮੇਜ਼ ਦੇ ਹੇਠੋਂ ਗਿਰਾਹੀਆਂ ਚੁਗ ਚੁਗ ਖਾਂਦੇ
ਸਨ, ਸੋ ਜਿਹਾ ਮੈਂ ਕੀਤਾ ਸੀ ਪਰਮੇਸ਼ੁਰ ਨੇ ਮੈਨੂੰ ਤਿਹਾ
ਹੀ ਵੱਟਾ ਦਿੱਤਾ । ਫੇਰ ਓਹ ਉਸ ਨੂੰ ਯਰੂਸ਼ਲਮ ਵਿੱਚ
ਲੈ ਆਏ ਅਤੇ ਉਹ ਉੱਥੇ ਹੀ ਮਰ ਗਿਆ ○
੮ ਯਹੂਦੀਆਂ ਨੇ ਯਰੂਸ਼ਲਮ ਨਾਲ ਲੜਾਈ ਕੀਤੀ ਅਤੇ
ਉਹ ਨੂੰ ਜਿੱਤ ਲਿਆ ਅਰ ਉਹ ਨੂੰ ਤਲਵਾਰ ਦੀ ਧਾਰ
ਨਾਲ ਮਾਰ ਕੇ ਸ਼ਹਿਰ ਨੂੰ ਅੱਗ ਨਾਲ ਫੂਕ ਸੁੱਟਿਆ ।
੯ ਇਸ ਦੇ ਪਿੱਛੋਂ ਯਹੂਦੀ ਲਹਿ ਕੇ ਉਹਨਾਂ
ਕਨਾਨੀਆਂ ਨਾਲ ਲੜੇ ਜੋ ਪਹਾੜ ਵਿੱਚ ਅਤੇ ਦੱਖਣ

੧੦ ਦੇ ਦੇਸ ਅਤੇ ਬੇਟ ਵਿੱਚ ਵੱਸਦੇ ਸਨ ○ ਅਤੇ
ਯਹੂਦਾਹ ਉਹਨਾਂ ਕਨਾਨੀਆਂ ਦਾ ਜੋ ਹਬਰੋਨ ਵਿੱਚ
ਰਹਿੰਦੇ ਸਨ ਸਾਹਮਣਾ ਕਰਨ ਨੂੰ ਗਿਆ । ਉਸ
ਹਬਰੋਨ ਦਾ ਨਾਉਂ ਪਹਿਲੇ ਕਿਰਯਥ-ਅਰਬਾ ਸੀ ।
ਉੱਥੋਂ ਉਨ੍ਹਾਂ ਨੇ ਸ਼ੇਸ਼ਈ, ਅਹੀਮਾਨ ਅਤੇ ਤਲਮਈ ਨੂੰ
੧੧ ਮਾਰਿਆ ○ ਅਤੇ ਉਹ ਉੱਥੋਂ ਤੁਰ ਕੇ ਦਬੀਰੀਆਂ
ਉੱਤੇ ਚੜ੍ਹਿਆ । ਦਬੀਰ ਦਾ ਨਾਉਂ ਪਹਿਲੇ
੧੨ ਕਿਰਯਥ-ਸੇਫ਼ਰ ਸੀ ○ ਤਦ ਕਾਲੇਬ ਨੇ ਆਖਿਆ,
ਜਿਹੜਾ ਕਿਰਯਥ-ਸੇਫ਼ਰ ਨੂੰ ਮਾਰ ਕੇ ਲੈ ਲਵੇ ਤਾਂ ਮੈਂ
ਉਸ ਨੂੰ ਆਪਣੀ ਧੀ ਅਕਸਾਹ ਵਿਆਹ ਦਿਆਂਗਾ ○
੧੩ ਤਦ ਕਾਲੇਬ ਦੇ ਨਿੱਕੇ ਭਰਾ ਕਨਜ ਦੇ ਪੁੱਤ੍ਰ
ਆਥਨੀਏਲ ਨੇ ਉਸ ਨੂੰ ਜਿੱਤ ਲਿਆ ਅਤੇ ਉਹ ਨੇ
ਆਪਣੀ ਧੀ ਅਕਸਾਹ ਉਸ ਨੂੰ ਵਿਆਹ ਦਿੱਤੀ ○
੧੪ ਅਤੇ ਅਜਿਹਾ ਹੋਇਆ ਭਈ ਜਿਸ ਵੇਲੇ ਉਹ ਉਸ ਦੇ
ਕੋਲ ਆਈ ਤਾਂ ਉਹ ਨੇ ਉਸ ਨੂੰ ਚੁੱਕਿਆ ਜੋ ਉਹ
ਆਪਣੇ ਪਿਉ ਕੋਲੋਂ ਇੱਕ ਪੈਲੀ ਮੰਗੇ । ਫੇਰ ਉਹ
ਛੇਤੀ ਨਾਲ ਆਪਣੇ ਖੋਤੇ ਤੋਂ ਉਤਰੀ, ਤਦ ਕਾਲੇਬ ਨੇ
੧੫ ਉਸ ਨੂੰ ਆਖਿਆ, ਤੂੰ ਕੀ ਮੰਗਦੀ ਹੈਂ ? ○ ਉਸ ਨੇ
ਆਖਿਆ, ਮੈਨੂੰ ਅਸੀਸ ਦੇਹ, ਤੈਂ ਜੋ ਮੈਨੂੰ ਦੱਖਣ ਦਾ
ਇੱਕ ਦੇਸ ਦਾਨ ਦਿੱਤਾ ਹੈ, ਮੈਨੂੰ ਪਾਣੀ ਦੇ ਸੁੰਬ ਭੀ
ਦੇਹ, ਤਾਂ ਕਾਲੇਬ ਨੇ ਉਤਲੇ ਸੁੰਬ ਅਤੇ ਹੇਠਲੇ ਸੁੰਬ
ਉਸ ਨੂੰ ਦਿੱਤੇ ॥
੧੬ ਮੂਸਾ ਦੇ ਸਹੁਰੇ ਕੇਨੀ ਦੀ ਸੰਤਾਨ ਖਜੂਰਾਂ ਦੇ ਸ਼ਹਿਰ
ਤੋਂ ਯਹੂਦੀਆਂ ਦੇ ਨਾਲ ਯਹੂਦਾਹ ਦੀ ਉਜਾੜ ਨੂੰ ਜੋ
ਅਰਾਦ ਦੇ ਦੱਖਣ ਵੱਲ ਹੈ ਉਤਾਹਾਂ ਆਈ ਅਤੇ
੧੭ ਉਨ੍ਹਾਂ ਲੋਕਾਂ ਦੇ ਵਿੱਚਕਾਰ ਜਾ ਵੱਸੀ ○ ਯਹੂਦਾਹ
ਆਪਣੇ ਭਰਾ ਸ਼ਿਮਓਨ ਦੇ ਨਾਲ ਗਿਆ ਅਤੇ
ਉਹਨਾਂ ਨੇ ਉਨ੍ਹਾਂ ਕਨਾਨੀਆਂ ਨੂੰ ਜਾ ਮਾਰਿਆ ਜੋ
ਸਫ਼ਾਥ ਵਿੱਚ ਰਹਿੰਦੇ ਸਨ, ਅਤੇ ਉਹ ਦਾ ਨਾਸ ਕਰ
ਸੁੱਟਿਆ ਸੋ ਉਸ ਸ਼ਹਿਰ ਦਾ ਨਾਉਂ ਹਾਰਮਾਹ
੧੮ ਸਦਵਾਇਆ ○ ਅਤੇ ਯਹੂਦਾਹ ਨੇ ਅੱਜ਼ਾਹ ਅਰ ਉਸ
ਦੇ ਉਦਾਲੇ ਅਤੇ ਅਸਕਲੋਨ ਅਰ ਉਸ ਦੇ ਉਦਾਲੇ
ਅਤੇ ਅਕਰੋਨ ਅਰ ਉਸ ਦੇ ਉਦਾਲੇ ਨੂੰ ਲੈ ਲਿਆ ○
੧੯ ਅਤੇ ਯਹੋਵਾਹ ਯਹੂਦਾਹ ਦੇ ਅੰਗ ਸੰਗ ਸੀ ਅਤੇ ਉਸ
ਨੇ ਪਹਾੜੀਆਂ ਨੂੰ ਕੱਢ ਦਿੱਤਾ ਪਰ ਦੂਣ ਦੇ ਵਾਸੀਆਂ
ਨੂੰ ਨਾ ਕੱਢ ਸੱਕਿਆ, ਕਿਉਂ ਜੋ ਉਨ੍ਹਾਂ ਦੇ ਕੋਲ ਲੋਹੇ
੨੦ ਦੇ ਰਥ ਸਨ ○ ਤਦ ਉਨ੍ਹਾਂ ਨੇ ਮੂਸਾ ਦੇ ਆਖਣ
ਅਨੁਸਾਰ ਕਾਲੇਬ ਨੂੰ ਹਬਰੋਨ ਦੇ ਦਿੱਤਾ ਅਤੇ ਉਸ ਨੇ
ਅਨਾਕ ਦਿਆਂ ਤਿਨਾਂ ਪੁੱਤ੍ਰਾਂ ਨੂੰ ਉੱਥੋਂ ਕੱਢ ਦਿੱਤਾ ○
੨੧ ਅਤੇ ਬਿਨਯਾਮੀਨੀਆਂ ਨੇ ਉਨ੍ਹਾਂ ਯਬੂਸੀਆਂ ਨੂੰ ਜੋ
ਯਰੂਸ਼ਲਮ ਵਿੱਚ ਵੱਸਦੇ ਸਨ ਕੱਢ ਨਾ ਦਿੱਤਾ, ਸੋ
ਯਬੂਸੀ ਬਿਨਯਾਮੀਨੀਆਂ ਦੇ ਨਾਲ ਅੱਜ ਦੇ ਦਿਨ
ਤੋੜੀ ਯਰੂਸ਼ਲਮ ਵਿੱਚ ਵੱਸਦੇ ਹਨ ॥
੨੨ ਯੂਸੁਫ਼ ਦਾ ਟੱਬਰ ਬੈਤੇਲ ਉੱਤੇ ਚੜ੍ਹ ਆਇਆ,
੨੩ ਅਤੇ ਯਹੋਵਾਹ ਉਨ੍ਹਾਂ ਦੇ ਅੰਗ ਸੰਗ ਸੀ ○ ਅਤੇ
ਯੂਸੁਫ਼ ਦੇ ਟੱਬਰ ਨੇ ਬੈਤੇਲ ਦੇ ਖੋਜ ਕੱਢਣ ਲਈ ਲੋਕ
ਘੱਲੇ, ਅਤੇ ਉਸ ਸ਼ਹਿਰ ਦਾ ਨਾਉਂ ਪਹਿਲੇ ਲੂਜ਼
੨੪ ਸੀ ○ ਉਪਰੰਤ ਖੋਜੀਆਂ ਨੇ ਇੱਕ ਮਨੁੱਖ ਨੂੰ ਸ਼ਹਿਰ
ਵਿੱਚੋਂ ਨਿੱਕਲਦਿਆਂ ਡਿੱਠਾ ਤਾਂ ਉਸ ਨੂੰ ਆਖਿਆ
ਭਈ ਸ਼ਹਿਰ ਵਿੱਚ ਵੜਨ ਦਾ ਰਾਹ ਸਾਨੂੰ ਵਿਖਾਈ ਤਾਂ
੨੫ ਅਸੀਂ ਭੀ ਤੇਰੇ ਨਾਲ ਭਲਿਆਈ ਕਰਾਂਗੇ ○ ਸੋ ਉਸ
ਨੇ ਸ਼ਹਿਰ ਵਿੱਚ ਵੜਨ ਦਾ ਰਾਹ ਉਹਨਾਂ ਨੂੰ ਵਿਖਾਇਆ
ਅਤੇ ਉਹਨਾਂ ਨੇ ਸ਼ਹਿਰ ਨੂੰ ਤਲਵਾਰ ਦੀ ਧਾਰ ਨਾਲ
ਵੱਢਿਆ ਪਰ ਉਸ ਮਨੁੱਖ ਨੂੰ ਉਸ ਦੇ ਸਾਰੇ ਟੱਬਰ ਸਣੇ
੨੬ ਜੀਉਂਦਾ ਛੱਡਿਆ ○ ਅਤੇ ਉਸ ਮਨੁੱਖ ਨੇ ਹਿੱਤੀਆਂ
ਦੇ ਦੇਸ ਵਿੱਚ ਜਾ ਕੇ ਉੱਥੇ ਇੱਕ ਸ਼ਹਿਰ ਬਣਾਇਆ
ਅਤੇ ਉਸ ਦਾ ਨਾਉਂ ਲੂਜ਼ ਰੱਖਿਆ ਸੋ ਅੱਜ ਤੋੜੀ ਉਸ
ਦਾ ਉਹੋ ਨਾਉਂ ਹੈ ॥
੨੭ ਮਨੱਸ਼ਹ ਨੇ ਬੈਤਸ਼ਾਨ ਅਤੇ ਉਸ ਦਿਆਂ ਪਿੰਡਾਂ ਨੂੰ
ਅਤੇ ਤਾਨਾਕ ਅਰ ਉਸ ਦਿਆਂ ਪਿੰਡਾਂ ਨੂੰ ਅਤੇ ਦੋਰ
ਅਰ ਉਸ ਦਿਆਂ ਪਿੰਡਾਂ ਦੇ ਵਾਸੀਆਂ ਨੂੰ ਅਤੇ
ਯਿਬਲਾਮ ਅਰ ਉਸ ਦਿਆਂ ਪਿੰਡਾਂ ਦੇ ਵਾਸੀਆਂ ਨੂੰ
ਅਤੇ ਮਗਿੱਦੋ ਅਰ ਉਸ ਦਿਆਂ ਪਿੰਡਾਂ ਦੇ ਵਾਸੀਆਂ
ਨੂੰ ਕੱਢ ਨਾ ਦਿੱਤਾ, ਪਰ ਕਨਾਨੀ ਉਸ ਦੇਸ ਵਿੱਚ
੨੮ ਵੱਸੇ ਹੀ ਰਹੇ ○ ਅਤੇ ਜਾਂ ਇਸਰਾਏਲੀ ਤਕੜੇ ਹੋਏ ਤਾਂ
ਓਹ ਕਨਾਨੀਆਂ ਤੋਂ ਬਗਾਰ ਦਾ ਕੰਮ ਕਰਾਉਂਦੇ ਰਹੇ
ਪਰ ਉਨ੍ਹਾਂ ਨੂੰ ਮੂਲੋਂ ਕੱਢ ਨਾ ਦਿੱਤਾ ॥
੨੯ ਇਫ਼ਰਾਈਮ ਨੇ ਭੀ ਉਨ੍ਹਾਂ ਕਨਾਨੀਆਂ ਨੂੰ ਜੋ ਗਜ਼ਰ
ਵਿੱਚ ਵੱਸਦੇ ਸਨ ਨਾ ਕੱਢਿਆ ਸੋ ਕਨਾਨੀ ਗਜ਼ਰ
ਦਿਆਂ ਵਾਸੀਆਂ ਦੇ ਵਿੱਚਕਾਰ ਵੱਸਦੇ ਰਹੇ ॥

੩੦ ਜ਼ਬੂਲੁਨ ਨੇ ਭੀ ਕਟਰੋਨ ਅਤੇ ਨਹਲੋਲ ਦਿਆਂ
ਲੋਕਾਂ ਨੂੰ ਨਾ ਕੱਢਿਆ ਸੋ ਕਨਾਨੀ ਉਨ੍ਹਾਂ ਵਿੱਚ ਵੱਸਦੇ
ਰਹੇ ਅਤੇ ਬਗਾਰ ਦਿੰਦੇ ਰਹੇ ॥
੩੧ ਆਸ਼ੇਰ ਨੇ ਭੀ ਅੱਕੋ, ਸੀਦੋਨ, ਅਹਲਾਬ,
ਅਕਜ਼ੀਬ, ਹਲਬਾਹ, ਅਫ਼ੀਕ ਅਤੇ ਰਹੋਬ ਦੇ
੩੨ ਵਾਸੀਆਂ ਨੂੰ ਕੱਢ ਨਾ ਦਿੱਤਾ ੦ ਸਗੋਂ ਆਸ਼ੇਰੀ ਉਨ੍ਹਾਂ
ਕਨਾਨੀਆਂ ਦੇ ਵਿੱਚਕਾਰ ਜੋ ਉਸ ਦੇਸ ਦੇ ਵਾਸੀ ਸਨ
ਵੱਸਦੇ ਰਹੇ ਕਿਉਂ ਜੋ ਉਨ੍ਹਾਂ ਨੇ ਓਹਨਾਂ ਨੂੰ ਕੱਢ ਨਾ
ਦਿੱਤਾ ॥
੩੩ ਨਫ਼ਤਾਲੀ ਨੇ ਭੀ ਬੈਤ-ਸ਼ਮਸ਼ ਅਤੇ ਬੈਤ-ਅਨਾਥ
ਦਿਆਂ ਵਾਸੀਆਂ ਨੂੰ ਨਾ ਕੱਢਿਆ ਸਗੋਂ ਓਹ ਉਨ੍ਹਾਂ
ਕਨਾਨੀਆਂ ਦੇ ਵਿੱਚ ਜੋ ਉੱਥੇ ਰਹਿੰਦੇ ਸਨ ਜਾ ਵੱਸੇ,
ਪਰ ਬੈਤ-ਸ਼ਮਸ਼ ਅਤੇ ਬੈਤ-ਅਨਾਥ ਦੇ ਵਾਸੀ ਉਨ੍ਹਾਂ ਨੂੰ
ਬਗਾਰ ਦਿੰਦੇ ਰਹੇ ॥
੩੪ ਅਮੋਰੀਆਂ ਨੇ ਦਾਨੀਆਂ ਨੂੰ ਪਹਾੜ ਵਿੱਚ ਧੱਕ
ਦਿੱਤਾ, ਅਜਿਹਾ ਜੋ ਉਨ੍ਹਾਂ ਨੇ ਓਹਨਾਂ ਨੂੰ ਦੂਣ ਵਿੱਚ
ਨਾ ਲਹਿਣ ਦਿੱਤਾ ॥
੩੫ ਪਰ ਅਮੋਰੀ ਹਰਸ ਦੇ ਪਹਾੜ ਉੱਤੇ ਅੱਯਾਲੋਨ
ਵਿੱਚ ਅਤੇ ਸਾਲਬੀਮ ਵਿੱਚ ਵੱਸਦੇ ਹੀ ਰਹੇ, ਪਰ
ਯੂਸੁਫ਼ ਦੇ ਘਰਾਣੇ ਦਾ ਹੱਥ ਅਜਿਹਾ ਤਕੜਾ ਹੋਇਆ
੩੬ ਜੋ ਉਨ੍ਹਾਂ ਕੋਲੋਂ ਬਗਾਰ ਲੈਂਦੇ ਰਹੇ ੦ ਅਤੇ ਅਮੋਰੀਆਂ
ਦਾ ਬੰਨਾ ਅਕਰੱਬੀਮ ਦੀ ਚੜ੍ਹਾਈ ਦੇ ਪੱਥਰ ਤੋਂ ਲੈ
ਕੇ ਉਤਲੀ ਵੱਲ ਸੀ ॥

ਇਸਰਾਏਲੀਆਂ ਦਾ ਅਪਰਾਧ ਅਤੇ ਪਰਤਾਵਾ

੨ ਤਦ ਯਹੋਵਾਹ ਦਾ ਦੂਤ ਗਿਲਗਾਲ ਤੋਂ ਬੋਕੀਮ
ਨੂੰ ਆਇਆ, ਅਤੇ ਉਸ ਨੇ ਆਖਿਆ, ਮੈਂ ਤੁਹਾਨੂੰ
ਮਿਸਰੋਂ ਕੱਢ ਲਿਆਇਆ ਹਾਂ ਅਤੇ ਤੁਹਾਨੂੰ ਇਸ ਦੇਸ
ਵਿੱਚ ਜਿਹ ਦੇ ਲਈ ਮੈਂ ਤੁਹਾਡੇ ਪਿਉ ਦਾਦਿਆਂ
ਨਾਲ ਸੌਂਹ ਖਾਧੀ ਸੀ ਲੈ ਆਇਆ ਅਤੇ ਮੈਂ
ਆਖਿਆ ਜੋ ਮੈਂ ਤੁਹਾਡੇ ਨਾਲ ਆਪਣਾ ਨੇਮ ਕਦੀ
੨ ਨਾ ਭੰਨਾਂਗਾ ੦ ਸੋ ਤੁਸੀਂ ਇਸ ਦੇਸ ਦੇ ਵਾਸੀਆਂ ਨਾਲ
ਨੇਮ ਨਾ ਬੰਨ੍ਹੋ ਸਗੋਂ ਤੁਸੀਂ ਓਹਨਾਂ ਦੀਆਂ ਜੱਗ-
ਵੇਦੀਆਂ ਨੂੰ ਢਾਹ ਸੁੱਟੋ, ਪਰ ਤੁਸਾਂ ਮੇਰੀ ਆਗਿਆ
੩ ਨਾ ਮੰਨੀ, ਤੁਸਾਂ ਇਉਂ ਕਾਹਨੂੰ ਕੀਤਾ ? ੦ ਇਸ ਲਈ
ਮੈਂ ਵੀ ਆਖਿਆ ਜੋ ਮੈਂ ਓਹਨਾਂ ਨੂੰ ਤੁਹਾਡੇ ਅੱਗੋਂ ਨਾ
ਕੱਢਾਂਗਾ, ਸਗੋਂ ਓਹ ਤੁਹਾਡੀਆਂ ਵੱਖੀਆਂ ਵਿੱਚ ਕੰਡੇ
ਜਿਹੇ ਅਤੇ ਓਹਨਾਂ ਦੇ ਦਿਓਤੇ ਤੁਹਾਡੇ ਲਈ ਫਾਹੀ
੪ ਹੋਣਗੇ ੦ ਅਤੇ ਅਜਿਹਾ ਹੋਇਆ ਭਈ ਜਦੋਂ
ਯਹੋਵਾਹ ਦੇ ਦੂਤ ਨੇ ਸਾਰੇ ਇਸਰਾਏਲੀਆਂ ਨੂੰ ਏਹ
ਗੱਲਾਂ ਸੁਣਾਈਆਂ ਤਾਂ ਓਹ ਲੋਕ ਉੱਚੀ ਦੇ ਕੇ ਰੋਣ
੫ ਲੱਗੇ ੦ ਉਨ੍ਹਾਂ ਨੇ ਉਸ ਥਾਂ ਦਾ ਨਾਉਂ ਬੋਕੀਮ*
ਰੱਖਿਆ, ਉੱਥੇ ਉਨ੍ਹਾਂ ਨੇ ਯਹੋਵਾਹ ਦੇ ਲਈ ਬਲੀਆਂ
ਚੜ੍ਹਾਈਆਂ ॥
੬ ਜਿਸ ਵੇਲੇ ਯਹੋਸ਼ੁਆ ਨੇ ਲੋਕਾਂ ਨੂੰ ਵਿਦਿਆ
ਕੀਤਾ ਤਾਂ ਇਸਰਾਏਲੀਆਂ ਵਿੱਚੋਂ ਸਭ ਮਨੁੱਖ ਆਪੋ
ਆਪਣੀ ਪੱਤੀ ਵਿੱਚ ਗਏ ਭਈ ਉਸ ਦੇਸ ਨੂੰ ਆਪਣੇ
੭ ਵੱਸ ਵਿੱਚ ਕਰਨ ੦ ਅਤੇ ਓਹ ਲੋਕ ਯਹੋਸ਼ੁਆ ਦੇ
ਜੀਉਂਦੇ ਜੀਅ ਅਤੇ ਜਦ ਤੀਕ ਓਹ ਬਜ਼ੁਰਗ ਜੀਉਂਦੇ
ਰਹੇ ਜਿਹੜੇ ਯਹੋਸ਼ੁਆ ਦੇ ਪਿੱਛੋਂ ਜੀਉਂਦੇ ਸਨ ਜਿਨ੍ਹਾਂ
ਨੇ ਯਹੋਵਾਹ ਦੇ ਸਾਰੇ ਵੱਡੇ ਕੰਮ ਡਿੱਠੇ ਜੋ ਉਸ ਨੇ
ਇਸਰਾਏਲ ਦੇ ਲਈ ਕੀਤੇ ਤਦ ਤੀਕ ਯਹੋਵਾਹ ਦੀ
੮ ਉਪਾਸਨਾ ਕਰਦੇ ਰਹੇ ੦ ਅਤੇ ਨੂਨ ਦਾ ਪੁੱਤ੍ਰ ਯਹੋਵਾਹ
ਦਾ ਦਾਸ ਯਹੋਸ਼ੁਆ ਇੱਕ ਸੌ ਦਸਾਂ ਵਰਿਹਾਂ ਦਾ ਹੋ ਕੇ
੯ ਮਰ ਗਿਆ ੦ ਅਤੇ ਉਨ੍ਹਾਂ ਨੇ ਉਸ ਦੀ ਪੱਤੀ ਦੀ
ਧਰਤੀ ਤਿਮਨਥ-ਹਰਸ ਵਿੱਚ ਇਫ਼ਰਾਈਮ ਦੇ ਪਹਾੜ
ਦੇ ਉੱਤੇ ਜੋ ਗਾਸ਼ ਦੇ ਪਹਾੜ ਦੇ ਉੱਤਰ ਵੱਲ ਹੈ
੧੦ ਉਸ ਨੂੰ ਦੱਬ ਦਿੱਤਾ ੦ ਗੱਲ ਕਾਹਦੀ ਉਸ ਪੀੜ੍ਹੀ
ਦੇ ਸਾਰੇ ਲੋਕ ਆਪਣੇ ਪਿਤ੍ਰਾਂ ਨਾਲ ਜਾ ਰਲੇ ਅਤੇ
ਉਨ੍ਹਾਂ ਦੇ ਪਿੱਛੋਂ ਇੱਕ ਹੋਰ ਪੀੜ੍ਹੀ ਉੱਠੀ, ਜਿਸ ਨੇ
ਨਾ ਯਹੋਵਾਹ ਨੂੰ ਨਾ ਉਸ ਕੰਮ ਨੂੰ ਜੋ ਉਸ ਨੇ
ਇਸਰਾਏਲ ਦੇ ਲਈ ਕੀਤਾ ਸੀ ਜਾਤਾ ॥
੧੧ ਤਦ ਇਸਰਾਏਲੀਆਂ ਨੇ ਯਹੋਵਾਹ ਦੇ ਅੱਗੇ
ਬੁਰਿਆਈ ਕੀਤੀ ਅਤੇ ਬਆਲਾਂ ਦੀ ਪੂਜਾ ਕਰਨ
੧੨ ਲੱਗੇ ੦ ਉਨ੍ਹਾਂ ਨੇ ਯਹੋਵਾਹ ਆਪਣੇ ਪਿਉ ਦਾਦਿਆਂ
ਦੇ ਪਰਮੇਸ਼ੁਰ ਨੂੰ ਜੋ ਉਨ੍ਹਾਂ ਨੂੰ ਮਿਸਰ ਦੇਸ ਵਿੱਚੋਂ ਕੱਢ
ਲਿਆਇਆ ਸੀ ਛੱਡ ਦਿੱਤਾ ਅਤੇ ਓਪਰਿਆਂ
ਦਿਓਤਿਆਂ ਦੀ ਉਨ੍ਹਾਂ ਲੋਕਾਂ ਦਿਆਂ ਦਿਓਤਿਆਂ ਦੇ
ਵਿੱਚੋਂ ਜੋ ਉਨ੍ਹਾਂ ਦੇ ਆਲੇ ਦੁਆਲੇ ਸਨ, ਪੂਜਾ ਕੀਤੀ,
ਅਤੇ ਉਨ੍ਹਾਂ ਦੇ ਅੱਗੇ ਮੱਥਾ ਟੇਕਿਆ, ਅਤੇ ਯਹੋਵਾਹ

* ਅਰਥਾਤ ਰੋਂਦੂ

੧੩ ਦਾ ਕ੍ਰੋਧ ਉਕਸਾਇਆ ੦ ਸੋ ਉਨ੍ਹਾਂ ਨੇ ਯਹੋਵਾਹ ਨੂੰ
ਛੱਡ ਦਿੱਤਾ, ਅਰ ਬਆਲ ਅਤੇ ਅਸ਼ਤਾਰੋਥ ਦੀ ਪੂਜਾ
ਕੀਤੀ ।।
੧੪ ਤਦ ਯਹੋਵਾਹ ਦਾ ਕ੍ਰੋਧ ਇਸਰਾਏਲ ਉੱਤੇ
ਭੜਕਿਆ ਅਤੇ ਉਹ ਨੇ ਉਨ੍ਹਾਂ ਨੂੰ ਲੁਟੇਰਿਆਂ ਦੇ ਹੱਥ
ਵਿੱਚ ਦੇ ਦਿੱਤਾ ਜਿਨ੍ਹਾਂ ਨੇ ਉਨ੍ਹਾਂ ਨੂੰ ਲੁੱਟ ਲੀਤਾ ਅਤੇ
ਉਨ੍ਹਾਂ ਦੇ ਵੈਰੀਆਂ ਦੇ ਹੱਥ ਜੋ ਚੁਫੇਰੇ ਸਨ ਉਨ੍ਹਾਂ ਨੂੰ
ਵੇਚ ਦਿੱਤਾ ਜੋ ਫੇਰ ਆਪਣੇ ਵੈਰੀਆਂ ਅੱਗੇ ਨਾ ਖਲੋ
੧੫ ਸੱਕੇ ੦ ਅਤੇ ਜਿੱਥੇ ਕਿਤੇ ਓਹ ਬਾਹਰ ਨਿੱਕਲੇ, ਯਹੋਵਾਹ
ਦਾ ਹੱਥ ਉਨ੍ਹਾਂ ਉੱਤੇ ਬੁਰਿਆਈ ਦੇ ਲਈ ਸੀ ਜਿੱਕਰ
ਯਹੋਵਾਹ ਨੇ ਆਖਿਆ ਸੀ ਅਤੇ ਜਿੱਕਰ ਯਹੋਵਾਹ ਨੇ
ਉਨ੍ਹਾਂ ਨਾਲ ਸੌਂਹ ਖਾਧੀ ਸੀ ਸੋ ਉਹ ਬਹੁਤ ਔਖੇ ਹੋਏ ।।
੧੬ ਤਦ ਯਹੋਵਾਹ ਨੇ ਨਿਆਈਆਂ ਨੂੰ ਠਹਿਰਾਇਆ
ਜਿਨ੍ਹਾਂ ਨੇ ਲੁਟੇਰਿਆਂ ਦੇ ਹੱਥੋਂ ਉਨ੍ਹਾਂ ਨੂੰ ਛੁਡਾ ਦਿੱਤਾ ੦
੧੭ ਪਰ ਉਨ੍ਹਾਂ ਨੇ ਆਪਣੇ ਨਿਆਈਆਂ ਨੂੰ ਭੀ ਨਾ
ਮੰਨਿਆ ਸਗੋਂ ਓਪਰਿਆਂ ਦਿਓਤਿਆਂ ਦੇ ਮਗਰ ਲੱਗ
ਕੇ ਅਪਰਾਧੀ ਹੋਏ ਅਤੇ ਉਨ੍ਹਾਂ ਨੂੰ ਮੱਥਾ ਟੇਕਿਆ ਅਤੇ
ਓਹ ਉਸ ਰਾਹੋਂ ਛੇਤੀ ਨਾਲ ਮੁੜ ਗਏ ਜਿਸ ਦੇ ਵਿੱਚ
ਉਨ੍ਹਾਂ ਦੇ ਪਿਉ ਦਾਦੇ ਯਹੋਵਾਹ ਦੀ ਆਗਿਆਕਾਰੀ
ਕਰਦੇ ਹੋਏ ਤੁਰਦੇ ਸਨ ਅਤੇ ਉਨ੍ਹਾਂ ਵਾਂਙੁ ਨਾ ਵਰਤੇ ੦
੧੮ ਜਦ ਯਹੋਵਾਹ ਨੇ ਉਨ੍ਹਾਂ ਦੇ ਲਈ ਨਿਆਈਆਂ ਨੂੰ
ਠਹਿਰਾਇਆ ਤਾਂ ਯਹੋਵਾਹ ਉਨ੍ਹਾਂ ਨਿਆਈਆਂ ਦੇ
ਸੰਗ ਸੀ ਅਤੇ ਜਦ ਤੀਕ ਨਿਆਈ ਜੀਉਂਦਾ ਸੀ
ਉਨ੍ਹਾਂ ਦੇ ਵੈਰੀਆਂ ਦੇ ਹੱਥੋਂ ਉਨ੍ਹਾਂ ਨੂੰ ਛੁਡਾਉਂਦਾ ਰਿਹਾ
ਇਸ ਲਈ ਜੋ ਯਹੋਵਾਹ ਨੇ ਉਨ੍ਹਾਂ ਦੀ ਦੁਹਾਈ ਤੋਂ ਜੋ
ਓਹ ਆਪਣੇ ਦੁਖਦਾਈ ਅਤੇ ਲੁਟੇਰਿਆਂ ਦੇ ਕਾਰਨ
੧੯ ਦਿੰਦੇ ਸਨ ਰੰਜ ਕੀਤਾ ੦ ਅਤੇ ਅਜਿਹਾ ਹੋਇਆ ਕਿ
ਜਦ ਉਹ ਨਿਆਈ ਮਰ ਗਿਆ ਤਾਂ ਓਹ ਫੇਰ ਬੇਮੁਖ
ਹੋਏ, ਅਤੇ ਓਹ ਆਪਣਿਆਂ ਪਿਉ ਦਾਦਿਆਂ ਨਾਲੋਂ
ਆਪ ਵਧੀਕ ਅਪਰਾਧੀ ਬਣੇ ਇਸ ਲਈ ਜੋ ਓਹ
ਓਪਰਿਆਂ ਦਿਓਤਿਆਂ ਦੀ ਪੂਜਾ ਕਰਨ ਲਈ ਉਨ੍ਹਾਂ
ਦੇ ਮਗਰ ਲੱਗੇ ਅਤੇ ਉਨ੍ਹਾਂ ਦੇ ਅੱਗੇ ਮੱਥੇ ਟੇਕੇ ਅਰ
ਓਹ ਆਪੋ ਆਪਣੇ ਕੰਮਾਂ ਅਰ ਆਪੋ ਆਪਣੇ ਕੁਰਾਹ
ਤੋਂ ਮੁੜਦੇ ਨਹੀਂ ਸਨ ।।
੨੦ ਤਾਂ ਯਹੋਵਾਹ ਦਾ ਕ੍ਰੋਧ ਇਸਰਾਏਲ ਉੱਤੇ ਫੇਰ
ਭੜਕਿਆ ਅਤੇ ਉਸ ਨੇ ਆਖਿਆ, ਇਸ ਲਈ ਜੋ
ਇਸ ਕੌਮ ਨੇ ਮੇਰੇ ਉਸ ਨੇਮ ਨੂੰ ਜੋ ਮੈਂ ਉਨ੍ਹਾਂ ਦੇ ਪਿਉ
ਦਾਦਿਆਂ ਨਾਲ ਬੰਨ੍ਹਿਆ ਸੀ ਤੋੜ ਸੁੱਟਿਆ ਅਤੇ
੨੧ ਮੇਰੀ ਆਗਿਆ ਨਾ ਸੁਣੀ ੦ ਤਾਂ ਮੈਂ ਭੀ ਹੁਣ ਉਨ੍ਹਾਂ
ਲੋਕਾਂ ਵਿੱਚੋਂ ਜਿਨ੍ਹਾਂ ਨੂੰ ਯਹੋਸ਼ੁਆ ਛੱਡ ਕੇ ਮਰ ਗਿਆ
੨੨ ਸੀ ਕਿਸੇ ਨੂੰ ਭੀ ਉਨ੍ਹਾਂ ਦੇ ਅੱਗੋਂ ਨਾ ਕੱਢਾਂਗਾ ੦ ਭਈ
ਮੈਂ ਉਨ੍ਹਾਂ ਲੋਕਾਂ ਦੇ ਰਾਹੀਂ ਇਸਰਾਏਲ ਦਾ ਪਰਤਾਵਾ
ਲਵਾਂ ਜੋ ਯਹੋਵਾਹ ਦੇ ਰਾਹ ਉੱਤੇ ਤੁਰਨ ਲਈ ਜਿੱਕਰ
ਉਨ੍ਹਾਂ ਦੇ ਪਿਉ ਦਾਦੇ ਰਾਜ਼ੀ ਹੁੰਦੇ ਸਨ ਓਹ ਰਾਜ਼ੀ
੨੩ ਹੋਣਗੇ ਯਾ ਨਹੀਂ ੦ ਸੋ ਯਹੋਵਾਹ ਨੇ ਉਨ੍ਹਾਂ ਲੋਕਾਂ ਨੂੰ
ਰਹਿਣ ਦਿੱਤਾ ਅਤੇ ਉਨ੍ਹਾਂ ਨੂੰ ਛੇਤੀ ਨਾਲ ਨਾ ਕੱਢਿਆ
ਅਤੇ ਯਹੋਸ਼ੁਆ ਦੇ ਹੱਥ ਵਿੱਚ ਭੀ ਉਨ੍ਹਾਂ ਨੂੰ ਨਾ ਦਿੱਤਾ ।।

## ਆਥਨੀਏਲ, ਏਹੂਦ ਖੱਬਾ ਤੇ ਸ਼ਮਗਰ

੩ ਏਹ ਓਹ ਕੌਮਾਂ ਹਨ ਜਿਨ੍ਹਾਂ ਨੂੰ ਯਹੋਵਾਹ ਨੇ ਰਹਿਣ
ਦਿੱਤਾ ਜੋ ਇਸਰਾਏਲ ਦਾ ਅਰਥਾਤ ਉਨ੍ਹਾਂ ਦਾ ਜਿਨ੍ਹਾਂ
ਨੇ ਕਨਾਨ ਦੀਆਂ ਸਾਰੀਆਂ ਲੜਾਈਆਂ ਨੂੰ ਨਹੀਂ
ਜਾਣਿਆ ਸੀ ਉਨ੍ਹਾਂ ਦੇ ਰਾਹੀਂ ਪਰਤਾਵਾ ਲਵੇ ੦
੨ ਨਿਰਾ ਇਸੇ ਲਈ ਜੋ ਇਸਰਾਏਲੀਆਂ ਦੀਆਂ
ਪੀੜ੍ਹੀਆਂ ਨੂੰ ਜਿਨ੍ਹਾਂ ਨੂੰ ਅੱਗੇ ਲੜਾਈ ਦਾ ਵੱਲ ਨਹੀਂ
੩ ਆਉਂਦਾ ਸੀ ਉਹ ਸਿਖਾਵੇ ੦ ਅਰਥਾਤ ਫਲਿਸਤੀਆਂ
ਦੇ ਪੰਜ ਸਰਦਾਰ ਅਤੇ ਸਾਰੇ ਕਨਾਨੀ ਅਰ ਸੀਦੋਨੀ
ਅਰ ਹਿੱਵੀ ਜਿਹੜੇ ਲਬਾਨੋਨ ਦੇ ਪਹਾੜ ਵਿੱਚ
ਬਆਲ-ਹਰਮੋਨ ਦੇ ਪਹਾੜੋਂ ਲੈ ਕੇ ਹਮਾਥ ਦੇ ਲਾਂਘੇ
੪ ਤੋੜੀ ਵੱਸਦੇ ਸਨ ੦ ਏਹ ਇਸ ਲਈ ਰਹੇ ਜੋ ਉਨ੍ਹਾਂ ਦੇ
ਰਾਹੀਂ ਇਸਰਾਏਲ ਦਾ ਪਰਤਾਵਾ ਲਿਆ ਜਾਵੇ ਅਤੇ
ਮਲੂਮ ਹੋਵੇ ਜੋ ਓਹ ਯਹੋਵਾਹ ਦੀਆਂ ਆਗਿਆਂ ਨੂੰ
ਜੋ ਉਹ ਨੇ ਮੂਸਾ ਦੇ ਰਾਹੀਂ ਉਨ੍ਹਾਂ ਦੇ ਪਿਉ ਦਾਦਿਆਂ
ਨੂੰ ਆਖੀਆਂ ਸਨ ਸੁਣਨਗੇ ਯਾ ਨਹੀਂ ।।
੫ ਸੋ ਇਸਰਾਏਲੀ ਕਨਾਨੀਆਂ, ਹਿੱਤੀਆਂ, ਅਮੋ-
ਰੀਆਂ, ਫਰਿੱਜ਼ੀਆਂ, ਹਿੱਵੀਆਂ ਅਤੇ ਯਬੂਸੀਆਂ ਦੇ
੬ ਵਿੱਚਕਾਰ ਵੱਸਦੇ ਸਨ ੦ ਅਰ ਉਨ੍ਹਾਂ ਨੇ ਓਹਨਾਂ
ਦੀਆਂ ਧੀਆਂ ਨਾਲ ਆਪ ਵਿਆਹ ਕੀਤੇ, ਅਰ
ਆਪਣੀਆਂ ਧੀਆਂ ਓਹਨਾਂ ਦੇ ਪੁੱਤ੍ਰਾਂ ਨੂੰ ਦਿੱਤੀਆਂ
ਅਤੇ ਓਹਨਾਂ ਦੇ ਦਿਓਤਿਆਂ ਦੀ ਪੂਜਾ ਕੀਤੀ ।।
੭ ਸੋ ਇਸਰਾਏਲੀਆਂ ਨੇ ਯਹੋਵਾਹ ਦੇ ਅੱਗੇ
ਬੁਰਿਆਈ ਕੀਤੀ ਅਤੇ ਯਹੋਵਾਹ ਆਪਣੇ ਪਰਮੇਸ਼ੁਰ ਨੂੰ

ਵਿਸਾਰਿਆ ਅਤੇ ਬਆਲਾਂ ਤੇ ਅਸੇਰਾਹ ਦੇਵੀ ਦੀ
ਪੂਜਾ ਕੀਤੀ ॥
੮ ਇਸ ਲਈ ਯਹੋਵਾਹ ਦਾ ਕ੍ਰੋਧ ਇਸਰਾਏਲ ਉੱਤੇ
ਭੜਕਿਆ, ਅਤੇ ਉਸ ਨੇ ਉਨ੍ਹਾਂ ਨੂੰ ਮੇਸੋਪੋਤਾਮੀਆ
ਦੇ ਪਾਤਸ਼ਾਹ ਕੂਸ਼ਨ-ਰਿਸ਼ਾਤੈਮ ਦੇ ਹੱਥ ਵੇਚ ਦਿੱਤਾ ਸੋ
ਉਹ ਕੂਸ਼ਨ-ਰਿਸ਼ਾਤੈਮ ਦੀ ਟਹਿਲ ਅੱਠ ਵਰਹੇ ਕਰਦੇ
੯ ਰਹੇ ੦ ਜਦ ਇਸਰਾਏਲੀਆਂ ਨੇ ਯਹੋਵਾਹ ਅੱਗੇ
ਬੇਨਤੀ ਕੀਤੀ ਤਦ ਯਹੋਵਾਹ ਨੇ ਇੱਕ ਬਚਾਉਣ ਵਾਲਾ
ਆਥਨੀਏਲ ਅਰਥਾਤ ਕਾਲੇਬ ਦੇ ਨਿੱਕੇ ਭਰਾ ਕਨਜ਼
ਦੇ ਪੁੱਤ੍ਰ ਆਥਨੀਏਲ ਨੂੰ ਜਿਹ ਨੇ ਉਨ੍ਹਾਂ ਨੂੰ ਬਚਾਇਆ
੧੦ ਠਹਿਰਾਇਆ ੦ ਅਤੇ ਯਹੋਵਾਹ ਦਾ ਆਤਮਾ ਉਸ ਦੇ
ਉੱਤੇ ਆਇਆ ਅਰ ਉਹ ਇਸਰਾਏਲ ਦਾ ਨਿਆਈ
ਬਣਿਆ ਅਰ ਲੜਾਈ ਕਰਨ ਨੂੰ ਨਿੱਕਲਿਆ ਅਤੇ
ਯਹੋਵਾਹ ਨੇ ਅਰਾਮ ਦੇ ਪਾਤਸ਼ਾਹ ਕੂਸ਼ਨ-ਰਿਸ਼ਾਤੈਮ
ਨੂੰ ਉਹ ਦੇ ਹੱਥ ਵਿੱਚ ਕਰ ਦਿੱਤਾ ਅਤੇ ਉਸ ਦਾ ਹੱਥ
੧੧ ਕੂਸ਼ਨ-ਰਿਸ਼ਾਤੈਮ ਦੇ ਉੱਤੇ ਬਲਵਾਨ ਹੋਇਆ ੦ ਅਤੇ
ਚਾਲੀਆਂ ਵਰਿਹਾਂ ਤੀਕਰ ਉਹ ਦੇਸ ਸੁਖੀ ਰਿਹਾ, ਤਾਂ
ਕਨਜ਼ ਦਾ ਪੁੱਤ੍ਰ ਆਥਨੀਏਲ ਮਰ ਗਿਆ ॥
੧੨ ਇਸਰਾਏਲੀਆਂ ਨੇ ਫੇਰ ਯਹੋਵਾਹ ਦੇ ਅੱਗੇ
ਬੁਰਿਆਈ ਕੀਤੀ ਤਾਂ ਯਹੋਵਾਹ ਨੇ ਮੋਆਬ ਦੇ ਰਾਜਾ
ਅਗਲੋਨ ਨੂੰ ਇਸਰਾਏਲ ਦੇ ਉੱਤੇ ਪਰਬਲ ਕੀਤਾ
ਇਸ ਲਈ ਜੋ ਉਨ੍ਹਾਂ ਨੇ ਯਹੋਵਾਹ ਦੀ ਨਿਗਾਹ ਵਿੱਚ
੧੩ ਬੁਰਿਆਈ ਕੀਤੀ ਸੀ ੦ ਅਤੇ ਉਸ ਨੇ ਅੰਮੋਨੀਆਂ ਤੇ
ਅਮਾਲੇਕੀਆਂ ਨੂੰ ਆਪਣੇ ਨਾਲ ਰਲਾਇਆ ਅਤੇ
ਇਸਰਾਏਲ ਨੂੰ ਜਾ ਮਾਰਿਆ ਅਤੇ ਖਜੂਰਾਂ ਦਾ ਸ਼ਹਿਰ
੧੪ ਲੈ ਲਿਆ ੦ ਸੋ ਇਸਰਾਏਲੀ ਅਠਾਰਾਂ ਵਰਿਹਾਂ ਤੀਕ
ਮੋਆਬ ਦੇ ਰਾਜਾ ਅਗਲੋਨ ਦੀ ਟਹਿਲ ਕਰਦੇ
੧੫ ਰਹੇ ੦ ਫੇਰ ਇਸਰਾਏਲੀਆਂ ਨੇ ਯਹੋਵਾਹ ਦੇ ਅੱਗੇ
ਦੁਹਾਈ ਦਿੱਤੀ ਅਤੇ ਯਹੋਵਾਹ ਨੇ ਉਨ੍ਹਾਂ ਦੇ ਲਈ ਇੱਕ
ਬਚਾਉਣ ਵਾਲੇ ਨੂੰ ਅਰਥਾਤ ਇੱਕ ਬਿਨਯਾਮੀਨੀ
ਗੇਰਾ ਦੇ ਪੁੱਤ੍ਰ ਏਹੂਦ ਨੂੰ ਜੋ ਖੱਬਾ ਸੀ ਉਠਾਇਆ ਅਤੇ
ਇਸਰਾਏਲੀਆਂ ਨੇ ਉਸ ਦੇ ਹਥੀਂ ਮੋਆਬ ਦੇ ਰਾਜਾ
੧੬ ਅਗਲੋਨ ਕੋਲ ਨਜ਼ਰਾਨਾ ਘੱਲਿਆ ੦ ਪਰ ਏਹੂਦ ਨੇ
ਆਪਣੇ ਲਈ ਇੱਕ ਹੱਥ ਲੰਮੀ ਦੁਧਾਰੀ ਕਟਾਰ
ਬਣਵਾਈ ਅਤੇ ਉਹ ਨੂੰ ਲੀੜੇ ਹੇਠ ਸੱਜੇ ਪੱਟ ਨਾਲ
੧੭ ਬੰਨ੍ਹਿਆ ੦ ਅਤੇ ਉਹ ਨਜ਼ਰਾਨਾ ਮੋਆਬ ਦੇ ਰਾਜਾ
ਕੋਲ ਲਿਆਇਆ ਅਤੇ ਅਗਲੋਨ ਇੱਕ ਵੱਡਾ
੧੮ ਘੋਗੜ ਮਨੁੱਖ ਸੀ ੦ ਅਤੇ ਅਜਿਹਾ ਹੋਇਆ ਜਾਂ ਉਹ
ਨਜ਼ਰਾਨਾ ਦੇ ਚੁੱਕਾ ਤਾਂ ਜਿਹੜੇ ਨਜ਼ਰਾਨਾ ਚੁੱਕ
ਲਿਆਏ ਸਨ ਉਨ੍ਹਾਂ ਲੋਕਾਂ ਨੂੰ ਉਸ ਨੇ ਵਿਦਿਆ
੧੯ ਕੀਤਾ ੦ ਪਰ ਉਹ ਆਪ ਪੱਥਰ ਦੀ ਖਾਣ ਕੋਲੋਂ ਜੋ
ਗਿਲਗਾਲ ਵਿੱਚ ਹੈ ਮੁੜ ਆਇਆ ਅਤੇ ਆਖਿਆ,
ਹੇ ਮਹਾਰਾਜ, ਤੇਰੇ ਲਈ ਇੱਕ ਗੁੱਝਾ ਸੰਦੇਸਾ ਮੇਰੇ
ਕੋਲ ਹੈ । ਉਹ ਬੋਲਿਆ, ਸਾਰੇ ਚੁੱਪ ਕਰ ਰਹੋ ਤਾਂ
ਜਿਹੜੇ ਉਹ ਦੇ ਦੁਆਲੇ ਖਲੋਤੇ ਸਨ ਸਭ ਬਾਹਰ
੨੦ ਨਿੱਕਲ ਗਏ ੦ ਤਾਂ ਏਹੂਦ ਉਹ ਦੇ ਕੋਲ ਆਇਆ,
ਉਸ ਵੇਲੇ ਉਹ ਵਾ ਖੋਰੀ ਚੁਬਾਰੇ ਵਿੱਚ ਜੋ ਨਿਰਾ ਉਹ
ਦੇ ਲਈ ਸੀ ਬੈਠਾ ਹੋਇਆ ਸੀ ਤਾਂ ਏਹੂਦ ਨੇ
ਆਖਿਆ, ਤੇਰੇ ਲਈ ਮੇਰੇ ਕੋਲ ਪਰਮੇਸ਼ੁਰ ਦੀ ਵੱਲੋਂ
ਇੱਕ ਸੰਦੇਸਾ ਹੈ ਤਾਂ ਉਹ ਚੌਂਕੀ ਉੱਤੋਂ ਉੱਠ
੨੧ ਖਲੋਤਾ ੦ ਤਾਂ ਏਹੂਦ ਨੇ ਆਪਣਾ ਖੱਬਾ ਹੱਥ ਲੰਮਾ
ਕੀਤਾ ਅਤੇ ਸੱਜੇ ਪੱਟ ਉੱਤੋਂ ਕਟਾਰ ਫੜ ਕੇ ਉਹ ਦੀ
੨੨ ਤੋਂਦ ਦੇ ਵਿੱਚ ਘਸੋੜ ਦਿੱਤੀ ੦ ਅਤੇ ਫਲ ਦੇ ਸਣੇ
ਮੁੱਠ ਭੀ ਵਿੱਚ ਧਸ ਗਈ ਅਤੇ ਕਟਾਰ ਚਰਬੀ ਦੇ
ਵਿੱਚ ਜਾ ਖੁੱਭੀ ਕਿਉਂ ਜੋ ਉਸ ਨੇ ਉਹ ਦੀ ਤੋਂਦ
ਵਿੱਚੋਂ ਉਹ ਨੂੰ ਨਹੀਂ ਕੱਢਿਆ ਅਤੇ ਬਿਸ਼ਟਾ ਨਿੱਕਲ
੨੩ ਪਿਆ ੦ ਤਦ ਏਹੂਦ ਨੇ ਬਾਹਰ ਸੁਫੇ ਵਿੱਚ ਆ ਕੇ
ਚੁਬਾਰੇ ਦਾ ਬੂਹਾ ਆਪਣੇ ਮਗਰੋਂ ਭੇੜਿਆ ਅਰ
੨੪ ਜੰਦਰਾ ਮਾਰ ਦਿੱਤਾ ੦ ਜਦ ਉਹ ਨਿੱਕਲ ਗਿਆ ਤਾਂ
ਉਹ ਦੇ ਟਹਿਲੂਏ ਆਏ ਅਤੇ ਜਾਂ ਉਨ੍ਹਾਂ ਨੇ ਡਿੱਠਾ,
ਵੇਖੋ, ਚੁਬਾਰੇ ਦੇ ਬੂਹੇ ਵੱਜੇ ਹੋਏ ਸਨ ਤਾਂ ਓਹ ਬੋਲੇ,
੨੫ ਉਹ ਵਾ ਖੋਰੇ ਚੁਬਾਰੇ ਵਿੱਚ ਸੁਚੇਤੇ ਬੈਠਾ ਹੋਊ ੦ ਅਤੇ
ਓਹ ਇੱਥੋਂ ਤੀਕਰ ਉਹ ਨੂੰ ਉਡੀਕਦੇ ਰਹੇ ਜੋ
ਲੱਜਿਆਵਾਨ ਹੋਏ ਅਤੇ ਜਦੋਂ ਡਿੱਠਾ ਜੋ ਚੁਬਾਰੇ ਦਾ
ਬੂਹਾ ਨਹੀਂ ਖੁੱਲ੍ਹਦਾ, ਤਾਂ ਉਨ੍ਹਾਂ ਨੇ ਕੁੰਜੀ ਲਾ ਕੇ ਆਪ
ਬੂਹਾ ਖੋਲ੍ਹਿਆ ਅਤੇ ਵੇਖੋ, ਉਨ੍ਹਾਂ ਦਾ ਸੁਆਮੀ ਧਰਤੀ
੨੬ ਉੱਤੇ ਮੋਇਆ ਪਿਆ ਸੀ ! ੦ ਉਨ੍ਹਾਂ ਦੇ ਉਡੀਕਣ
ਦੇ ਚਿਰ ਵਿੱਚ ਏਹੂਦ ਭੱਜ ਗਿਆ ਅਤੇ ਪੱਥਰ ਦੀ
ਖਾਣ ਤੋਂ ਲੰਘ ਗਿਆ ਅਤੇ ਸਈਰਾਹ ਦੇ ਵਿੱਚ ਜਾ
੨੭ ਕੇ ਬਚ ਗਿਆ ੦ ਤਾਂ ਅਜਿਹਾ ਹੋਇਆ ਕਿ ਜਦੋਂ
ਉੱਥੇ ਅੱਪੜਿਆ ਤਾਂ ਉਹ ਨੇ ਇਫ਼ਰਾਈਮ ਦੇ ਪਹਾੜ
ਉੱਤੇ ਤੁਰ੍ਹੀ ਵਜਾਈ ਤਾਂ ਇਸਰਾਏਲੀ ਉਸ ਦੇ ਨਾਲ

ਪਹਾੜੋਂ ਉਤਰ ਆਏ ਅਤੇ ਉਹ ਉਨ੍ਹਾਂ ਦੇ ਅੱਗੇ
੨੮ ਅੱਗੇ ਹੋਇਆ ੦ ਉਸ ਨੇ ਉਨ੍ਹਾਂ ਨੂੰ ਆਖਿਆ, ਮੇਰੇ
ਮਗਰ ਮਗਰ ਤੁਰੋ ਕਿਉਂ ਜੋ ਯਹੋਵਾਹ ਨੇ ਤੁਹਾਡੇ
ਮੋਆਬੀ ਵੈਰੀਆਂ ਨੂੰ ਤੁਹਾਡੇ ਹੱਥ ਕਰ ਦਿੱਤਾ ਹੈ, ਸੋ
ਓਹ ਉਸ ਦੇ ਪਿੱਛੇ ਲੱਥੇ ਅਤੇ ਯਰਦਨ ਦਿਆਂ
ਪੱਤਣਾਂ ਨੂੰ ਜੋ ਮੋਆਬ ਦੀ ਵੱਲ ਸਨ, ਮੱਲ ਲਿਆ
੨੯ ਅਤੇ ਇੱਕ ਨੂੰ ਭੀ ਪਾਰ ਨਾ ਲੰਘਣ ਦਿੱਤਾ ੦ ਉਸ
ਵੇਲੇ ਮੋਆਬ ਦੇ ਦਸ ਕੁ ਹਜ਼ਾਰ ਮਨੁੱਖ ਉਨ੍ਹਾਂ ਨੇ ਵੱਢ
ਸੁੱਟੇ ਜੋ ਸਾਰੇ ਮੋਟੇ ਅਤੇ ਤਕੜੇ ਜਣੇ ਸਨ ਅਰ ਉਨ੍ਹਾਂ
੩੦ ਵਿੱਚੋਂ ਇੱਕ ਭੀ ਨਾ ਬਚਿਆ ੦ ਸੋ ਉਸ ਦਿਨ
ਇਸਰਾਏਲ ਦੇ ਹੱਥ ਵਿੱਚ ਮੋਆਬ ਆਇਆ ਅਤੇ
ਅੱਸੀਆਂ ਵਰਿਹਾਂ ਤੋੜੀਂ ਉਹ ਦੇਸ ਸੁਖ ਭੋਗਦਾ
ਰਿਹਾ ।।
੩੧ ਉਹ ਦੇ ਪਿੱਛੋਂ ਅਨਾਥ ਦਾ ਪੁੱਤ੍ਰ ਸ਼ਮਗਰ
ਉੱਠਿਆ ਅਤੇ ਉਸ ਨੇ ਫਲਿਸਤੀਆਂ ਵਿੱਚੋਂ ਛੀ ਸੌ
ਮਨੁੱਖਾਂ ਨੂੰ ਬਲਦ ਦੀ ਪਰਾਇਣ ਨਾਲ ਮਾਰਿਆ ਸੋ ਉਸ
ਨੇ ਭੀ ਇਸਰਾਏਲ ਨੂੰ ਬਚਾਇਆ ।।

### ਸੀਸਰਾ ਦੀ ਬੁਰੀ ਮੌਤ

੪ ਏਹੂਦ ਦੇ ਮਰਨ ਦੇ ਮਗਰੋਂ ਇਸਰਾਏਲ ਨੇ
੨ ਯਹੋਵਾਹ ਦੇ ਅੱਗੇ ਫੇਰ ਬੁਰਿਆਈ ਕੀਤੀ ੦ ਸੋ
ਯਹੋਵਾਹ ਨੇ ਉਨ੍ਹਾਂ ਨੂੰ ਕਨਾਨ ਦੇ ਰਾਜਾ ਯਾਬੀਨ ਦੇ
ਹੱਥ ਵਿੱਚ ਵੇਚ ਦਿੱਤਾ ਜੋ ਹਸੋਰ ਵਿੱਚ ਰਾਜ ਕਰਦਾ
ਸੀ ਅਤੇ ਉਸ ਦੇ ਸੈਨਾਪਤੀ ਦਾ ਨਾਉਂ ਸੀਸਰਾ ਸੀ ਜੋ
੩ ਓਪਰੀਆਂ ਕੌਮਾਂ ਦੇ ਹਰੋਸ਼ਥ ਵਿੱਚ ਵੱਸਦਾ ਸੀ ੦ ਤਾਂ
ਇਸਰਾਏਲੀਆਂ ਨੇ ਯਹੋਵਾਹ ਦੇ ਅੱਗੇ ਦੁਹਾਈ
ਦਿੱਤੀ, ਕਿਉਂ ਜੋ ਉਸ ਦੇ ਕੋਲ ਨੌਂ ਸੌ ਰਥ ਲੋਹੇ ਦੇ
ਸਨ ਅਤੇ ਉਸ ਨੇ ਵੀਹਾਂ ਵਰਿਹਾਂ ਤੀਕਰ ਇਸਰਾਏਲੀਆਂ
ਨੂੰ ਡਾਢਾ ਦੁਖ ਦਿੱਤਾ ।।
੪ ਉਸ ਵੇਲੇ ਲੱਪੀਦੋਥ ਦੀ ਪਤਨੀ ਦਬੋਰਾਹ ਨਬੀਆ
ਇਸਰਾਏਲੀਆਂ ਦਾ ਨਿਆਉਂ ਕਰਦੀ ਹੁੰਦੀ ਸੀ ੦
੫ ਉਹ ਇਫ਼ਰਾਈਮ ਦੇ ਪਹਾੜ ਵਿੱਚ ਰਾਮਾਹ ਅਤੇ
ਬੈਤੇਲ ਦੇ ਵਿੱਚਕਾਰ ਦਬੋਰਾਹ ਦੀ ਖਜੂਰ ਦੇ ਹੇਠ
ਰਹਿੰਦੀ ਸੀ ਅਤੇ ਇਸਰਾਏਲੀ ਉਸ ਦੇ ਕੋਲ
੬ ਨਿਆਉਂ ਦੇ ਲਈ ਆਉਂਦੇ ਸਨ ੦ ਤਦ ਉਹ ਨੇ
ਕਦਸ਼ ਨਫ਼ਤਾਲੀ ਤੋਂ ਅਬੀਨੋਅਮ ਦੇ ਪੁੱਤ੍ਰ ਬਾਰਾਕ ਨੂੰ
ਸੱਦ ਘੱਲਿਆ ਅਤੇ ਉਸ ਨੂੰ ਆਖਿਆ, ਭਲਾ,
ਯਹੋਵਾਹ ਇਸਰਾਏਲ ਦੇ ਪਰਮੇਸ਼ੁਰ ਨੇ ਆਗਿਆ
ਨਹੀਂ ਦਿੱਤੀ ਭਈ ਜਾਹ ਅਤੇ ਤਾਬੋਰ ਦੇ ਪਹਾੜ ਵੱਲ
ਲੋਕਾਂ ਨੂੰ ਪਰੇਰ ਅਤੇ ਨਫ਼ਤਾਲੀਆਂ ਤੇ ਜ਼ਬੂਲਨੀਆਂ
ਵਿੱਚੋਂ ਦਸ ਹਜ਼ਾਰ ਜਆਨ ਅਪਣੇ ਨਾਲ ਲੈ ? ੦
੭ ਅਰ ਮੈਂ ਕੀਸ਼ੋਨ ਦੀ ਨਦੀ ਕੋਲ ਯਾਬੀਨ ਦੇ ਸੈਨਾਪਤੀ
ਸੀਸਰਾ ਅਤੇ ਉਸ ਦਿਆਂ ਰਥਾਂ ਨੂੰ ਅਤੇ ਉਸ ਦੀ ਭੀੜ
ਭਾੜ ਨੂੰ ਤੇਰੇ ਕੋਲ ਖਿੱਚ ਲਿਆਵਾਂਗਾ ਅਤੇ ਤੇਰੇ
੮ ਹੱਥਾਂ ਵਿੱਚ ਉਹ ਨੂੰ ਕਰ ਦਿਆਂਗਾ ੦ ਬਾਰਾਕ ਨੇ
ਉਹ ਨੂੰ ਆਖਿਆ, ਜੇ ਤੂੰ ਮੇਰੇ ਨਾਲ ਚੱਲੇਂਗੀ ਤਾਂ ਮੈਂ
ਜਾਵਾਂਗਾ ਪਰ ਜੇ ਤੂੰ ਮੇਰੇ ਨਾਲ ਨਾ ਚੱਲੇਂ ਤਾਂ ਮੈਂ ਭੀ
੯ ਨਹੀਂ ਜਾਂਦਾ ੦ ਉਹ ਬੋਲੀ, ਜ਼ਰੂਰ ਮੈਂ ਤੇਰੇ ਨਾਲ ਤੁਰਾਂਗੀ
ਪਰ ਇਸ ਪੈਂਡੇ ਵਿੱਚ ਜੋ ਤੂੰ ਕਰਦਾ ਹੈਂ ਤੇਰਾ ਆਦਰ
ਭਾਉ ਕੁਝ ਨਾ ਹੋਵੇਗਾ ਕਿਉਂ ਜੋ ਯਹੋਵਾਹ ਸੀਸਰਾ
ਨੂੰ ਇੱਕ ਤੀਵੀਂ ਦੇ ਹੱਥ ਵੇਚ ਦੇਵੇਗਾ । ਸੋ ਦਬੋਰਾਹ
ਉੱਠੀ ਅਰ ਬਾਰਾਕ ਦੇ ਨਾਲ ਕੇਦਸ਼ ਨੂੰ ਗਈ ।।
੧੦ ਬਾਰਾਕ ਨੇ ਜ਼ਬੂਲਨ ਅਰ ਨਫ਼ਤਾਲੀ ਨੂੰ ਕੇਦਸ਼
ਵਿੱਚ ਇਕੱਠੇ ਸੱਦ ਲਿਆ ਅਤੇ ਉਹ ਆਪਣੇ ਨਾਲ
ਦਸ ਹਜ਼ਾਰ ਮਨੁੱਖ ਲੈ ਕੇ ਚੜ੍ਹਿਆ ਅਰ ਦਬੋਰਾਹ
੧੧ ਭੀ ਉਸ ਦੇ ਨਾਲ ਚੜ੍ਹੀ ੦ ਹਬਰ ਕੇਨੀ ਨੇ ਜੋ ਮੂਸਾ
ਦੇ ਸਹੁਰੇ ਹੋਬਾਬ ਦੀ ਸੰਤਾਨ ਵਿੱਚੋਂ ਸੀ ਆਪਣੇ
ਆਪ ਨੂੰ ਕੇਨੀਆਂ ਤੋਂ ਅੱਡ ਕੀਤਾ ਅਤੇ ਸਅਨਇਮ
ਦੇ ਬਲੂਤ ਤੱਕ ਜੋ ਕੇਦਸ਼ ਦੇ ਲਾਗੇ ਹੈ ਆਪਣਾ ਤੰਬੂ
੧੨ ਲਾਇਆ ਸੀ ੦ ਤਦ ਸੀਸਰਾ ਨੂੰ ਖਬਰ ਹੋਈ ਜੋ
ਅਬੀਨੋਅਮ ਦਾ ਪੁੱਤ੍ਰ ਬਾਰਾਕ ਤਾਬੋਰ ਦੇ ਪਹਾੜ
੧੩ ਉੱਤੇ ਚੜ੍ਹਿਆ ਹੈ ੦ ਸੀਸਰਾ ਨੇ ਆਪਣੇ ਸਾਰੇ ਰਥ
ਜੋ ਲੋਹੇ ਦੇ ਨੌ ਸੌ ਰਥ ਸਨ ਅਤੇ ਆਪਣੇ ਨਾਲ ਦੇ
ਸਾਰੇ ਲੋਕ ਓਪਰੀਆਂ ਕੌਮਾਂ ਦੇ ਹਰੋਸ਼ਥ ਤੋਂ ਕੀਸ਼ੋਨ
੧੪ ਦੀ ਨਦੀ ਤੋੜੀ ਇਕੱਠੇ ਕੀਤੇ ੦ ਤਦ ਦਬੋਰਾਹ ਨੇ
ਬਾਰਾਕ ਨੂੰ ਆਖਿਆ ਭਈ ਉੱਠ, ਕਿਉਂ ਜੋ ਇਹ
ਉਹ ਦਿਨ ਹੈ ਜਿਸ ਦੇ ਵਿੱਚ ਯਹੋਵਾਹ ਨੇ ਸੀਸਰਾ ਨੂੰ
ਤੇਰੇ ਵੱਸ ਕਰ ਦਿੱਤਾ ਹੈ ! ਭਲਾ, ਯਹੋਵਾਹ ਤੇਰੇ
ਮੋਹਰੇ ਨਹੀਂ ਨਿੱਕਲਿਆ ? ਤਾਂ ਬਾਰਾਕ ਤਾਬੋਰ ਦੇ
ਪਹਾੜੋਂ ਲੱਥਾ ਅਰ ਦਸ ਹਜ਼ਾਰ ਮਨੁੱਖ ਉਸ ਦੇ
੧੫ ਮਗਰ ਲੱਗੇ ੦ ਤਾਂ ਯਹੋਵਾਹ ਨੇ ਸੀਸਰਾ ਨੂੰ ਅਤੇ ਉਹ
ਦੇ ਸਾਰਿਆਂ ਰਥਾਂ ਨੂੰ ਅਤੇ ਉਹ ਦੀ ਸਾਰੀ ਫੌਜ ਨੂੰ

ਬਾਰਾਕ ਦੇ ਅੱਗੇ ਤਲਵਾਰ ਦੀ ਧਾਰ ਨਾਲ ਹਰਾ
ਦਿੱਤਾ ਜੋ ਸੀਸਰਾ ਰਥੋਂ ਹੇਠਾਂ ਉਤਰ ਕੇ ਪੈਦਲ ਨੱਠਾ ੦
੧੬ ਅਤੇ ਬਾਰਾਕ ਨੇ ਫੌਜ ਅਤੇ ਰਥਾਂ ਦਾ ਪਿੱਛਾ ਉਪਰੀਆਂ
ਕੌਮਾਂ ਦੇ ਹਰੋਸ਼ਥ ਤੋੜੀ ਕੀਤਾ ਅਤੇ ਸੀਸਰਾ ਦੀ
ਸਾਰੀ ਫੌਜ ਤਲਵਾਰ ਨਾਲ ਐਉਂ ਵੱਢੀ ਕਿ ਇੱਕ
੧੭ ਭੀ ਨਾ ਬਚਿਆ ੦ ਅਤੇ ਸੀਸਰਾ ਪੈਦਲ ਭੱਜ ਕੇ
ਹਬਰ ਕੇਨੀ ਦੀ ਵਹੁਟੀ ਯਾਏਲ ਦੇ ਤੰਬੂ ਵੱਲ
ਗਿਆ, ਕਿਉਂ ਜੋ ਹਾਸੋਰ ਦੇ ਰਾਜਾ ਯਾਬੀਨ ਅਤੇ
ਹਬਰ ਕੇਨੀ ਦੇ ਟੱਬਰ ਵਿੱਚ ਮੇਲ ਸੀ ॥
੧੮ ਤਦ ਯਾਏਲ ਸੀਸਰਾ ਦੇ ਮਿਲਣ ਨੂੰ ਨਿੱਕਲੀ
ਅਤੇ ਉਹ ਨੂੰ ਬੋਲੀ, ਆਓ ਮਹਾਰਾਜ, ਮੇਰੇ ਘਰ ਆਓ
ਅਰ ਡਰੋ ਨਾ। ਜਦ ਉਹ ਤੰਬੂ ਵਿੱਚ ਉਸ ਦੇ ਕੋਲ
ਗਿਆ ਤਾਂ ਉਸ ਨੇ ਭੂਰੇ ਨਾਲ ਉਹ ਨੂੰ ਢੱਕ ਲਿਆ ੦
੧੯ ਤਾਂ ਉਹ ਨੇ ਉਸ ਨੂੰ ਆਖਿਆ, ਮੈਨੂੰ ਥੋੜਾ ਜਿਹਾ
ਪਾਣੀ ਪਿਵਾ ਲੈ ਕਿਉਂ ਜੋ ਮੈਨੂੰ ਤੇਹ ਲੱਗੀ ਹੈ ਸੋ ਉਸ
ਨੇ ਇੱਕ ਦੁੱਧ ਦੀ ਕਾੜ੍ਹਨੀ ਖੋਲ੍ਹ ਕੇ ਪਿਆਈ ਅਰ
੨੦ ਉਹ ਨੂੰ ਢੱਕ ਦਿੱਤਾ ੦ ਫੇਰ ਉਹ ਨੇ ਉਸ ਨੂੰ
ਆਖਿਆ, ਤੰਬੂ ਦੇ ਬੂਹੇ ਉੱਤੇ ਖਲੋ ਜਾ ਅਤੇ
ਅਜਿਹਾ ਹੋਵੇ ਕਿ ਜਾਂ ਕੋਈ ਆਵੇ ਅਰ ਤੈਥੋਂ ਪੁੱਛੇ
ਭਈ ਐਥੇ ਕੋਈ ਮਨੁੱਖ ਹੈ ? ਤਾਂ ਤੂੰ ਆਖੀਂ, ਨਹੀਂ ੦
੨੧ ਤਦ ਹਬਰ ਦੀ ਵਹੁਟੀ ਯਾਏਲ ਨੇ ਤੰਬੂ ਦੀ ਇੱਕ
ਕਿੱਲੀ ਚੁੱਕੀ ਅਤੇ ਇੱਕ ਮੁੰਗਲੀ ਹੱਥ ਵਿੱਚ ਲੈ ਲਈ
ਅਤੇ ਮਲਕੜੇ ਉਹ ਦੇ ਕੋਲ ਜਾ ਕੇ ਉਹ ਦੀ
ਪੁੜਪੁੜੀ ਵਿੱਚ ਕਿੱਲੀ ਨੂੰ ਵਾੜ ਕੇ ਅਜਿਹਾ ਠੋਕਿਆ
ਜੋ ਉਹ ਧਰਤੀ ਦੇ ਵਿੱਚ ਜਾ ਖੁੱਭੀ ਇਸ ਲਈ ਜੋ ਉਹ
ਥਕਾਵਟ ਤੋਂ ਘੂਕ ਸੁੱਤਾ ਪਿਆ ਸੀ, ਸੋ ਉਹ ਮਰ
੨੨ ਗਿਆ ੦ ਅਤੇ ਵੇਖੋ, ਜਾਂ ਬਾਰਾਕ ਸੀਸਰਾ ਦੇ ਮਗਰ
ਤੁਰਿਆ ਤਾਂ ਯਾਏਲ ਉਹ ਦੇ ਮਿਲਣ ਨੂੰ ਨਿੱਕਲੀ ਅਤੇ
ਉਹ ਨੂੰ ਆਖਿਆ, ਆ ਅਤੇ ਤੈਨੂੰ ਮੈਂ ਉਹ ਮਨੁੱਖ
ਵਿਖਾਵਾਂਗੀ ਜਿਹ ਨੂੰ ਤੂੰ ਭਾਲਦਾ ਹੈਂ ਅਤੇ ਜਦ ਉਹ
ਉਸ ਦੇ ਕੋਲ ਗਿਆ ਤਾਂ ਵੇਖੋ, ਸੀਸਰਾ ਮੋਇਆ ਪਿਆ
੨੩ ਸੀ ਅਤੇ ਕਿੱਲੀ ਉਸ ਦੀ ਪੁੜਪੁੜੀ ਵਿੱਚ ਸੀ ੦ ਸੋ
ਉਸ ਦਿਨ ਪਰਮੇਸ਼ੁਰ ਨੇ ਕਨਾਨ ਦੇ ਰਾਜਾ ਯਾਬੀਨ ਨੂੰ
੨੪ ਇਸਰਾਏਲੀਆਂ ਦੇ ਅੱਗੇ ਹਰਾ ਦਿੱਤਾ ੦ ਅਤੇ
ਇਸਰਾਏਲੀਆਂ ਦਾ ਹੱਥ ਬਹੁਤ ਤਕੜਾ ਹੋਇਆ
ਅਤੇ ਕਨਾਨ ਦੇ ਰਾਜਾ ਯਾਬੀਨ ਉੱਤੇ ਸਮਰਥ ਹੋਇਆ
ਇੱਥੋਂ ਤੋੜੀ ਜੋ ਉਨ੍ਹਾਂ ਨੇ ਕਨਾਨ ਦੇ ਰਾਜਾ ਯਾਬੀਨ ਨੂੰ
ਨਾਸ ਕਰ ਸੁੱਟਿਆ ॥

## ਦਬੋਰਾਹ ਦਾ ਗੀਤ

੫ ਉਸੇ ਦਿਨ ਦਬੋਰਾਹ ਤੇ ਅਬੀਨੋਅਮ ਦੇ ਪੁੱਤ੍ਰ
ਬਾਰਾਕ ਨੇ ਇਉਂ ਗਾਇਆ,—

੨ ਇਸਰਾਏਲ ਦੇ ਸਰਦਾਰਾਂ ਦੀ ਸਰਦਾਰੀ ਲਈ,
ਅਤੇ ਲੋਕਾਂ ਦੇ ਆਪੇ ਹੀ ਭਰਤੀ ਹੋਣ ਲਈ
ਯਹੋਵਾਹ ਨੂੰ ਧੰਨ ਆਖੋ ! ॥
੩ ਹੇ ਰਾਜਿਓ, ਸੁਣੋ ਅਤੇ ਹੇ ਰਾਜ ਪੁੱਤ੍ਰੋ, ਕੰਨ ਲਾਓ!
ਮੈਂ, ਹਾਂ, ਮੈਂ ਯਹੋਵਾਹ ਲਈ ਗਾਵਾਂਗੀ,
ਮੈਂ ਯਹੋਵਾਹ ਇਸਰਾਏਲ ਦੇ ਪਰਮੇਸ਼ੁਰ ਦੀ
ਉਸਤਤ ਕਰਾਂਗੀ।
੪ ਹੇ ਯਹੋਵਾਹ, ਜਦ ਤੂੰ ਸੇਈਰ ਤੋਂ ਨਿੱਕਲਿਆ,
ਜਦ ਤੂੰ ਅਦੋਮ ਦੀ ਭੂਮੀ ਤੋਂ ਤੁਰਿਆ,
ਤਾਂ ਧਰਤੀ ਵੀ ਕੰਬ ਉੱਠੀ,
ਅਕਾਸ਼ ਵੀ ਚੋ ਪਏ,
ਘਟਾਂ ਤੋਂ ਵੀ ਕਣੀਆਂ ਵਰ੍ਹੀਆਂ।
੫ ਪਹਾੜ ਯਹੋਵਾਹ ਦੇ ਅੱਗਿਓਂ ਢਲ ਗਏ,
ਏਹ ਸੀਨਈ ਵੀ ਯਹੋਵਾਹ ਇਸਰਾਏਲ ਦੇ
ਪਰਮੇਸ਼ੁਰ ਦੇ ਅੱਗਿਓਂ ॥
੬ ਅਨਾਥ ਦੇ ਪੁੱਤ੍ਰ ਸ਼ਮਗਰ ਦੇ ਦਿਨਾਂ ਵਿੱਚ,
ਯਾਏਲ ਦੇ ਦਿਨਾਂ ਵਿੱਚ ਸੜਕਾਂ ਵੇਹਲੀਆਂ
ਰਹਿੰਦੀਆਂ ਸਨ,
ਅਤੇ ਰਾਹੀ ਪੈਹਿਆਂ ਦੇ ਰਾਹ ਤੁਰਦੇ ਸਨ।
੭ ਇਸਰਾਏਲ ਵਿੱਚ ਆਗੂ ਮੁੱਕ ਗਏ,
ਓਹ ਉੱਕਾ ਹੀ ਮੁੱਕ ਗਏ,
ਜਦ ਤੀਕ ਮੈਂ, ਦਬੋਰਾਹ, ਨਾ ਉੱਠੀ,
ਜਦ ਤੀਕ ਮੈਂ ਇਸਰਾਏਲ ਵਿੱਚ ਮਾਤਾ ਬਣ ਕੇ
ਨਾ ਉੱਠੀ !
੮ ਉਨ੍ਹਾਂ ਨੇ ਨਵੇਂ ਦਿਓਤੇ ਚੁਣੇ,
ਤਦ ਫਾਟਕਾਂ ਕੋਲ ਲੜਾਈ ਹੋਈ।
ਭਲਾ, ਇਸਰਾਏਲ ਦਿਆਂ ਚਾਲੀ ਹਜ਼ਾਰਾਂ ਵਿੱਚੋਂ
ਇੱਕ ਢਾਲ ਯਾ ਇੱਕ ਬਰਛੀ ਵੀ ਦਿੱਸੀ ?
੯ ਮੇਰਾ ਮਨ ਇਸਰਾਏਲ ਦੇ ਹਾਕਮਾਂ ਵੱਲ ਲੱਗਾ
ਹੋਇਆ ਹੈ,

ਜਿਨ੍ਹਾਂ ਨੇ ਆਪੇ ਆਪ ਨੂੰ ਲੋਕਾਂ ਵਿੱਚ ਖੁਸ਼ੀ ਨਾਲ
ਪੇਸ਼ ਕੀਤਾ ।
ਯਹੋਵਾਹ ਨੂੰ ਧੰਨ ਆਖੋ ! ॥
੧੦ ਹੇ ਬੱਗੀਆਂ ਖੋਤਿਆਂ ਉੱਤੇ ਚੜ੍ਹਨ ਵਾਲਿਓ !
ਹੇ ਨਫ਼ੀਸ ਗਲੀਚਿਆਂ ਉੱਤੇ ਬੈਠਣ ਵਾਲਿਓ !
ਹੇ ਰਾਹ ਦੇ ਤੁਰਨ ਵਾਲਿਓ, ਤੁਸੀਂ ਏਹ ਦਾ
ਚਰਚਾ ਕਰੋ !
੧੧ ਬਾਉਲੀਆਂ ਉੱਤੇ ਤੀਰ-ਬਾਜ਼ਾਂ ਦੀ ਆਵਾਜ਼ ਤੋਂ
ਦੂਰ,
ਉੱਥੇ ਓਹ ਯਹੋਵਾਹ ਦੇ ਧਰਮੀ ਕੰਮਾਂ ਨੂੰ
ਸੁਣਾਉਣਗੇ,—
ਇਸਰਾਏਲ ਵਿੱਚ ਉਹ ਦੇ ਧਰਮੀ ਕੰਮਾਂ ਨੂੰ ।
ਤਦ ਯਹੋਵਾਹ ਦੇ ਲੋਕ ਫਾਟਕਾਂ ਕੋਲ ਗਏ ॥
੧੨ ਜਾਗ ਜਾਗ, ਹੇ ਦਬੋਰਾਹ,
ਜਾਗ ਜਾਗ ਤੇ ਗੀਤ ਗਾ !
ਉੱਠ, ਹੇ ਬਾਰਾਕ ਅਬੀਨੋਅਮ ਦੇ ਪੁੱਤ੍ਰ !
ਅਤੇ ਆਪਣੇ ਬੰਧੂਆਂ ਨੂੰ ਬੰਨ੍ਹ ।
੧੩ ਤਦ ਮੁਖੀਆਂ ਦੇ ਬਕੀਏ ਨੇ ਪਰਜਾ ਦੇ ਉੱਤੇ
ਰਾਜ ਕੀਤਾ,
ਯਹੋਵਾਹ ਨੇ ਮੈਨੂੰ ਬਲਵਾਨਾਂ ਉੱਤੇ ਰਾਜ ਦਿੱਤਾ।
੧੪ ਇਫ਼ਰਾਈਮ ਵਿੱਚੋਂ ਓਹ ਆਏ ਜਿਨ੍ਹਾਂ ਦੀ ਜੜ੍ਹ
ਅਮਾਲੇਕ ਵਿੱਚ ਸੀ,
ਤੇਰੇ ਪਿੱਛੇ, ਹੇ ਬਿਨਯਾਮੀਨ, ਤੇਰੇ ਲੋਕਾਂ ਵਿੱਚ ।
ਮਾਕੀਰ ਵਿੱਚੋਂ ਹਾਕਮ ਉਤਰ ਆਏ,
ਅਤੇ ਜ਼ਬੂਲੁਨ ਵਿੱਚੋਂ ਓਹ ਜਿਹੜੇ ਸੈਨਾਪਤੀ ਦਾ
ਡੰਡਾ ਵਰਤਦੇ ਹਨ ।
੧੫ ਅਤੇ ਯਿੱਸਾਕਾਰ ਦੇ ਸਰਦਾਰ ਦਬੋਰਾਹ ਦੇ ਨਾਲ
ਸਨ,
ਯਿੱਸਾਕਾਰ ਤੇ ਬਾਰਾਕ ਵੀ ।
ਉਹ ਖੱਡ ਵਿੱਚ ਪੈਦਲ ਘੱਲਿਆ ਗਿਆ ।
ਰਊਬੇਨ ਦੇ ਜਥਿਆਂ ਵਿੱਚ ਵੱਡੀਆਂ ਵੱਡੀਆਂ
ਚਿਤਮਣੀਆਂ ਹੋਈਆਂ ।
੧੬ ਤੂੰ ਕਿਉਂ ਵਾੜਿਆਂ ਦੇ ਵਿੱਚ ਰਿਹਾ ?
ਇੱਜੜਾਂ ਦੇ ਮਿਆਂਕਣੇ ਨੂੰ ਸੁਣਨ ਲਈ ?
ਰਊਬੇਨ ਦੇ ਜਥਿਆਂ ਲਈ ਵੱਡੀਆਂ ਵੱਡੀਆਂ
ਚਿਤਮਣੀਆਂ ਹੋਈਆਂ ।
੧੭ ਗਿਲਆਦ ਯਰਦਨ ਪਾਰ ਵੱਸਿਆ,
ਅਤੇ ਦਾਨ ਕਿਉਂ ਜਹਾਜ਼ਾਂ ਵਿੱਚ ਰਿਹਾ ?
ਆਸ਼ੇਰ ਸਮੁੰਦਰ ਦੇ ਕੰਢੇ ਉੱਤੇ ਵੱਸਿਆ,
ਅਤੇ ਆਪਣੇ ਘਾਟਾਂ ਵਿੱਚ ਬੈਠਾ ਰਿਹਾ ।
੧੮ ਜ਼ਬੂਲੁਨ ਅਤੇ ਨਫ਼ਤਾਲੀ ਓਹ ਲੋਕ ਸਨ
ਜਿਨ੍ਹਾਂ ਨੇ ਰੜੇ ਦਿਆਂ ਉੱਚਿਆਂ ਥਾਵਾਂ ਉੱਤੇ
ਆਪਣਿਆਂ ਪ੍ਰਾਣਾਂ ਨੂੰ ਤੁੱਛ ਜਾਣਿਆ ॥
੧੯ ਰਾਜੇ ਆਣ ਕੇ ਲੜੇ,
ਤਦ ਕਨਾਨ ਦੇ ਰਾਜੇ ਲੜੇ,
ਤਆਨਾਕ ਵਿੱਚ ਮਗਿੱਦੋ ਦੇ ਪਾਣੀਆਂ ਕੋਲ,—
ਉਨ੍ਹਾਂ ਨੇ ਚਾਂਦੀ ਦੀ ਲੁੱਟ ਨਾ ਲੁੱਟੀ ।
੨੦ ਓਹ ਅਕਾਸ਼ੋਂ ਲੜੇ,
ਤਾਰੇ ਆਪਣੀਆਂ ਦੌੜਾਂ ਵਿੱਚ ਸੀਸਰਾ ਨਾਲ
ਲੜੇ ।
੨੧ ਕੀਸ਼ੋਨ ਦੀ ਨਦੀ ਉਨ੍ਹਾਂ ਨੂੰ ਰੋੜ੍ਹ ਕੇ ਲੈ ਗਈ—
ਉਹ ਪੁਰਾਣੀ ਨਦੀ, ਕੀਸ਼ੋਨ ਦੀ ਨਦੀ ।
ਹੇ ਮੇਰੀ ਜਾਨ, ਤੂੰ ਬਲ ਨਾਲ ਅੱਗੇ ਚੱਲ ! ॥
੨੨ ਤਦ ਘੋੜਿਆਂ ਦੇ ਖੁਰ ਟਾਪਾਂ ਮਾਰਦੇ ਸਨ,
ਬਲਵਾਨਾਂ ਦੇ ਕੁੱਦ ਕੁੱਦਣ ਤੋਂ ।
੨੩ ਮੇਰੋਜ਼ ਨੂੰ ਸਰਾਪ ਦਿਓ, ਯਹੋਵਾਹ ਦੇ ਦੂਤ ਨੇ
ਆਖਿਆ,
ਉਹ ਦੇ ਵਸਨੀਕਾਂ ਨੂੰ ਕਰੜਾ ਸਰਾਪ ਦਿਓ !
ਕਿਉਂ ਜੋ ਓਹ ਯਹੋਵਾਹ ਦੀ ਸਹਾਇਤਾ ਨੂੰ ਨਾ
ਆਏ,
ਯਹੋਵਾਹ ਦੀ ਸਹਾਇਤਾ ਨੂੰ ਸੂਰਬੀਰਾਂ ਦੇ ਵਿਰੁੱਧ ॥
੨੪ ਹਬਰ ਕੇਨੀ ਦੀ ਤੀਵੀਂ ਯਾਏਲ ਸਭਨਾਂ ਤੀਵੀਆਂ
ਨਾਲੋਂ ਮੁਬਾਰਕ ਹੋਵੇ,
ਉਸ ਤੰਬੂ ਦੀਆਂ ਤੀਵੀਆਂ ਨਾਲੋਂ ਮੁਬਾਰਕ !
੨੫ ਉਹ ਨੇ ਪਾਣੀ ਮੰਗਿਆ, ਉਸ ਨੇ ਦੁੱਧ ਦਿੱਤਾ,
ਉਹ ਧਨੀਆਂ ਦੇ ਥਾਲ ਵਿੱਚ ਦਹੀਂ ਲਿਆਈ ।
੨੬ ਉਸ ਨੇ ਆਪਣਾ ਹੱਥ ਕਿੱਲੀ ਉੱਤੇ ਲਾਇਆ,
ਅਤੇ ਆਪਣਾ ਸੱਜਾ ਹੱਥ ਕਾਰੀਗਰ ਦੀ ਮੁੰਗਲੀ
ਉੱਤੇ
ਅਤੇ ਸੀਸਰਾ ਨੂੰ ਠੋਕਿਆ, ਉਹ ਦੇ ਸਿਰ ਨੂੰ ਭੰਨ
ਸੁੱਟਿਆ,
ਉਹ ਦੀ ਪੁੜਪੁੜੀ ਨੂੰ ਦੁਸਾਰ ਪਾਰ ਵਿੰਨ੍ਹ ਦਿੱਤਾ !

੨੭ ਉਸ ਦੇ ਪੈਰਾਂ ਵਿੱਚ ਉਹ ਨਿਵਿਆ, ਉਹ ਡਿੱਗਿਆ,
ਉਹ ਲੰਮਾ ਪਿਆ ।
ਉਸ ਦੇ ਪੈਰਾਂ ਵਿੱਚ ਉਹ ਨਿਵਿਆ, ਉਹ ਡਿੱਗ
ਪਿਆ,
ਜਿੱਥੇ ਉਹ ਨਿਵਿਆ ਉੱਥੇ ਹੀ ਉਹ ਮੁਰਦਾ
ਡਿੱਗਿਆ ॥
੨੮ ਸੀਸਰਾ ਦੀ ਮਾਤਾ ਬਾਰੀ ਵਿੱਚੋਂ ਝਾਕ ਮਾਰ ਕੇ
ਝਰੋਖੇ ਵਿੱਚੋਂ ਵਿਲਲਾਈ,
ਉਹ ਦੇ ਰਥ ਦੇ ਆਉਣ ਵਿੱਚ ਇੱਡਾ ਚਿਰ
ਕਿਉਂ ਲੱਗਾ ?
ਉਹ ਦੇ ਰਥਾਂ ਦੇ ਪਹੀਏ ਢਿੱਲ ਕਿਉਂ ਲਾਉਂਦੇ
ਹਨ ?
੨੯ ਉਹ ਦੀਆਂ ਸਿਆਣੀਆਂ ਸਰਦਾਰਨੀਆਂ ਨੇ ਉਹ
ਨੂੰ ਉੱਤਰ ਦਿੱਤਾ,
ਸਗੋਂ ਉਸ ਨੇ ਆਪਣੇ ਆਪ ਨੂੰ ਉੱਤਰ ਦਿੱਤਾ,
੩੦ ਭਲਾ, ਓਹ ਨਹੀਂ ਲੁੱਟ ਪਾ ਪਾ ਕੇ ਉਹ ਨੂੰ ਵੰਡਦੇ
ਹਨ,
ਇੱਕ ਇੱਕ ਵੀਰ ਨੂੰ ਇੱਕ ਦੋ ਕੁੜੀਆਂ,
ਅਤੇ ਸੀਸਰਾ ਨੂੰ ਰੰਗ ਬਰੰਗੇ ਬਸਤਰ ਦੀ ਲੁੱਟ ?
ਰੰਗ ਬਰੰਗੇ ਕੱਢਿਆਂ ਹੋਇਆਂ ਬਸਤਰਾਂ ਦੀ
ਲੁੱਟ ?
ਲੁੱਟੇ ਹੋਇਆਂ ਦੀਆਂ ਧੌਣਾਂ ਦਾ ਦੋ ਪਾਸਾ
ਕੱਢਿਆ ਹੋਇਆ ਰੰਗ ਬਰੰਗਾ ਬਸਤਰ ? ॥
੩੧ ਇਸੇ ਤਰਾਂ, ਹੇ ਯਹੋਵਾਹ, ਤੇਰੇ ਸਾਰੇ ਵੈਰੀ ਨਾਸ ਹੋ
ਜਾਣ !
ਪਰ ਉਹ ਦੇ ਪ੍ਰੇਮੀ ਸੂਰਜ ਵਾਂਗਰ ਹੋਣ,
ਜਦ ਉਹ ਆਪਣੇ ਬਲ ਨਾਲ ਚੜ੍ਹਦਾ ਹੈ ॥
ਅਤੇ ਦੇਸ ਨੂੰ ਚਾਲੀ ਵਰਹੇ ਸੁਖ ਰਿਹਾ ॥

## ਗਿਦਾਊਨ ਦਾ ਸੱਦਾ

੬ ਇਸਰਾਏਲੀਆਂ ਨੇ ਯਹੋਵਾਹ ਅੱਗੇ ਬੁਰਿਆਈ
ਕੀਤੀ ਤਦ ਯਹੋਵਾਹ ਨੇ ਉਨ੍ਹਾਂ ਨੂੰ ਸੱਤਾਂ ਵਰਿਹਾਂ ਤੋੜੀ
ਮਿਦਯਾਨੀਆਂ ਦੇ ਹੱਥ ਵਿੱਚ ਕਰ ਦਿੱਤਾ ੦
੨ ਮਿਦਯਾਨੀਆਂ ਦਾ ਹੱਥ ਇਸਰਾਏਲੀਆਂ ਉੱਤੇ ਤਕੜਾ
ਹੋਇਆ ਅਤੇ ਮਿਦਯਾਨੀਆਂ ਦੇ ਕਾਰਨ ਇਸਰਾ-
ਏਲੀਆਂ ਨੇ ਆਪਣੇ ਲਈ ਪਹਾੜਾਂ ਵਿੱਚ ਘੁਰੇ ਅਤੇ
੩ ਗੁਫਾਂ ਅਰ ਕੋਟ ਬਣਾਏ ੦ ਅਤੇ ਅਜਿਹਾ ਹੁੰਦਾ ਸੀ
ਭਈ ਜਿਸ ਵੇਲੇ ਇਸਰਾਏਲੀ ਕੁਝ ਬੀਜਦੇ ਸਨ ਤਾਂ
ਮਿਦਯਾਨੀ ਅਤੇ ਅਮਾਲੇਕੀ ਅਤੇ ਪੂਰਬੀ ਲੋਕ ਉਨ੍ਹਾਂ
੪ ਉੱਤੇ ਚੜ੍ਹ ਆਉਂਦੇ ਸਨ ੦ ਅਤੇ ਉਨ੍ਹਾਂ ਦੇ ਸਾਹਮਣੇ
ਤੰਬੂ ਲਾ ਕੇ ਪੈਲੀਆਂ ਦਾ ਫਲ ਅੱਜ਼ਾਹ ਦੇ ਅੱਪੜਨ
ਤੋੜੀ ਉਜਾੜ ਦਿੰਦੇ ਸਨ ਅਤੇ ਇਸਰਾਏਲ ਦੇ ਵਿੱਚ
ਅਹਾਰ ਨਹੀਂ ਰਹਿਣ ਦਿੰਦੇ ਸਨ, ਨਾ ਭੇਡ ਨਾ
੫ ਬਲਦ ਨਾ ਖੋਤਾ ੦ ਕਿਉਂ ਜੋ ਆਪਣੇ ਡੰਗਰ ਅਤੇ
ਆਪਣਿਆਂ ਤੰਬੂਆਂ ਸਣੇ ਟਿੱਡੀ ਦੇ ਦਲ ਵਾਂਙੁ
ਆਉਂਦੇ ਸਨ ਅਤੇ ਓਹ ਅਰ ਉਨ੍ਹਾਂ ਦੇ ਊਠ
ਅਣਗਿਣਤ ਸਨ ਅਤੇ ਉਸ ਦੇਸ ਵਿੱਚ ਵੜ ਕੇ ਉਹ
੬ ਨੂੰ ਉਜਾੜਦੇ ਸਨ ੦ ਸੋ ਮਿਦਯਾਨੀਆਂ ਦੇ ਕਾਰਨ
ਇਸਰਾਏਲੀ ਅੱਤ ਨਿਰਧਨ ਹੋ ਗਏ ਅਤੇ ਇਸਰਾ-
ਏਲੀਆਂ ਨੇ ਯਹੋਵਾਹ ਦੇ ਅੱਗੇ ਦੁਹਾਈ ਦਿੱਤੀ ॥
੭ ਅਜਿਹਾ ਹੋਇਆ ਜਾਂ ਇਸਰਾਏਲੀਆਂ ਨੇ
ਮਿਦਯਾਨੀਆਂ ਦੇ ਕਾਰਨ ਯਹੋਵਾਹ ਅੱਗੇ ਦੁਹਾਈ
੮ ਦਿੱਤੀ ੦ ਤਾਂ ਯਹੋਵਾਹ ਨੇ ਇਸਰਾਏਲੀਆਂ ਕੋਲ ਇੱਕ
ਨਬੀ ਘੱਲਿਆ ਜਿਸ ਨੇ ਉਨ੍ਹਾਂ ਨੂੰ ਆਖਿਆ, ਯਹੋਵਾਹ
ਇਸਰਾਏਲ ਦਾ ਪਰਮੇਸ਼ੁਰ ਇਉਂ ਆਖਦਾ ਹੈ, ਮੈਂ
ਤੁਹਾਨੂੰ ਮਿਸਰ ਤੋਂ ਉਤਾਹਾਂ ਲਿਆਇਆ ਅਤੇ ਮੈਂ
ਤੁਹਾਨੂੰ ਗੁਲਾਮੀ ਦੇ ਘਰ ਵਿੱਚੋਂ ਕੱਢ ਲਿਆਇਆ ੦
੯ ਅਤੇ ਮਿਸਰੀਆਂ ਦੇ ਹੱਥੋਂ ਅਰ ਉਨ੍ਹਾਂ ਸਭਨਾਂ ਦੇ ਹੱਥੋਂ
ਜਿਹੜੇ ਤੁਹਾਨੂੰ ਦੁਖ ਦਿੰਦੇ ਸਨ ਮੈਂ ਛੁਡਾਇਆ ਅਤੇ
ਤੁਹਾਡੇ ਅੱਗੋਂ ਉਨ੍ਹਾਂ ਨੂੰ ਕੱਢ ਦਿੱਤਾ ਅਰ ਉਨ੍ਹਾਂ ਦਾ
੧੦ ਦੇਸ ਤੁਹਾਨੂੰ ਦਿੱਤਾ ੦ ਅਤੇ ਮੈਂ ਤੁਹਾਨੂੰ ਆਖਿਆ,
ਯਹੋਵਾਹ ਤੁਹਾਡਾ ਪਰਮੇਸ਼ੁਰ ਮੈਂ ਹਾਂ, ਸੋ ਤੁਸੀਂ
ਅਮੋਰੀਆਂ ਦੇ ਦਿਓਤਿਆਂ ਕੋਲੋਂ ਜਿਨ੍ਹਾਂ ਦੇ ਦੇਸ ਵਿੱਚ
ਤੁਸੀਂ ਵੱਸਦੇ ਹੋ ਨਾ ਡਰੋ ਪਰ ਤੁਸੀਂ ਮੇਰੇ ਬਚਨ ਦੇ
ਸਰੋਤੇ ਨਾ ਬਣੇ ॥
੧੧ ਫੇਰ ਯਹੋਵਾਹ ਦਾ ਦੂਤ ਆਇਆ ਅਤੇ ਆਫ਼ਰਾਹ
ਵਿੱਚ ਬਲੂਤ ਦੇ ਇੱਕ ਬਿਰਛ ਹੇਠ ਬੈਠਾ ਜਿਹੜਾ
ਯੋਆਸ਼ ਅਬੀ-ਅਜਰੀ ਦਾ ਸੀ । ਉਸ ਵੇਲੇ ਉਸ ਦਾ
ਪੁੱਤ੍ਰ ਗਿਦਾਊਨ ਇੱਕ ਚੁਬੱਚੇ ਵਿੱਚ ਕਣਕ ਨੂੰ ਛੱਟ
ਰਿਹਾ ਸੀ ਇਸ ਕਰਕੇ ਜੋ ਮਿਦਯਾਨੀਆਂ ਦੇ ਹੱਥੋਂ
੧੨ ਲੁਕਾਵੇ ੦ ਸੋ ਯਹੋਵਾਹ ਦੇ ਦੂਤ ਨੇ ਉਹ ਨੂੰ ਦਰਸ਼ਨ
ਦਿੱਤਾ ਅਤੇ ਉਹ ਨੂੰ ਆਖਿਆ, ਹੇ ਤਕੜੇ ਸੂਰਬੀਰ,

੧੩ ਯਹੋਵਾਹ ਤੇਰੇ ਨਾਲ ਹੈ ੦ ਗਿਦਾਊਨ ਨੇ ਉਸ ਨੂੰ
ਆਖਿਆ, ਹੇ ਪ੍ਰਭੂ, ਜੇ ਯਹੋਵਾਹ ਸਾਡੇ ਨਾਲ ਹੁੰਦਾ
ਤਾਂ ਇਹ ਸਾਰੀ ਬਿਪਤਾ ਸਾਡੇ ਉੱਤੇ ਕਾਹਨੂੰ ਪੈਂਦੀ ?
ਅਤੇ ਉਹ ਸਾਰੇ ਅਚਰਜ ਕੰਮ ਕਿੱਥੇ ਹਨ ਜਿਹੜੇ
ਸਾਡੇ ਪਿਉ ਦਾਦੇ ਸਾਨੂੰ ਬਾਤਾਂ ਪਾ ਕੇ ਇਉਂ ਸੁਣਾਉਂਦੇ
ਸਨ ਜੋ ਭਲਾ, ਯਹੋਵਾਹ ਸਾਨੂੰ ਮਿਸਰ ਤੋਂ ਨਹੀਂ ਕੱਢ
ਲਿਆਇਆ ? ਪਰ ਹੁਣ ਯਹੋਵਾਹ ਨੇ ਸਾਨੂੰ ਤਿਆਗ
ਦਿੱਤਾ ਅਤੇ ਸਾਨੂੰ ਮਿਦਯਾਨੀਆਂ ਦੇ ਹੱਥ ਕਰ
੧੪ ਦਿੱਤਾ ੦ ਤਦ ਯਹੋਵਾਹ ਨੇ ਉਸ ਦੀ ਵੱਲ ਵੇਖ ਕੇ
ਆਖਿਆ, ਤੂੰ ਆਪਣੇ ਇਸੇ ਬਲ ਨਾਲ ਜਾਹ ਅਤੇ ਤੂੰ
ਇਸਰਾਏਲ ਨੂੰ ਮਿਦਯਾਨੀਆਂ ਦੇ ਹੱਥੋਂ ਛੁਡਾ ! ਭਲਾ,
੧੫ ਮੈਂ ਤੈਨੂੰ ਘੱਲਿਆ ਨਹੀਂ ? ੦ ਉਹ ਨੇ ਉਸ ਨੂੰ
ਆਖਿਆ, ਹੇ ਪ੍ਰਭੂ, ਮੈਂ ਇਸਰਾਏਲ ਨੂੰ ਕਿੱਕਰ
ਬਚਾਵਾਂ ? ਵੇਖ, ਮੇਰਾ ਟੱਬਰ ਮਨੱਸ਼ਹ ਵਿੱਚ ਸਾਰਿਆਂ
ਨਾਲੋਂ ਕੰਗਾਲ ਹੈ ਅਤੇ ਆਪਣੇ ਪਿਉ ਦੇ ਟੱਬਰ
੧੬ ਵਿੱਚੋਂ ਮੈਂ ਸਭ ਤੋਂ ਨਿੱਕਾ ਹਾਂ ੦ ਤਾਂ ਯਹੋਵਾਹ ਨੇ ਉਹ
ਨੂੰ ਆਖਿਆ, ਮੈਂ ਜ਼ਰੂਰ ਤੇਰੇ ਨਾਲ ਹੋਵਾਂਗਾ ਅਤੇ ਤੂੰ
ਮਿਦਯਾਨੀਆਂ ਨੂੰ ਇੱਕੋ ਮਨੁੱਖ ਵਾਂਗਰ ਵੱਢ
੧੭ ਸੁੱਟੇਂਗਾ ੦ ਤਾਂ ਉਹ ਨੇ ਉਸ ਨੂੰ ਆਖਿਆ, ਜੇ ਕਦੀ
ਮੈਂ ਤੇਰੇ ਅੱਗੇ ਹੁਣ ਕਿਰਪਾ ਪਾਈ ਹੈ ਤਾਂ ਕੋਈ
ਨਿਸ਼ਾਨੀ ਮੈਨੂੰ ਵਿਖਾ ਜੋ ਮੈਂ ਜਾਣਾਂ ਭਈ ਤੂੰ ਹੀ ਹੈਂ
੧੮ ਜਿਹੜਾ ਮੇਰੇ ਨਾਲ ਬੋਲਦਾ ਹੈਂ ੦ ਮੈਂ ਤੇਰੇ ਅੱਗੇ
ਬੇਨਤੀ ਕਰਨਾ ਭਈ ਜਦ ਤੀਕ ਮੈਂ ਤੇਰੇ ਕੋਲ ਮੁੜ ਨਾ
ਆਵਾਂ ਅਤੇ ਆਪਣੀ ਭੇਟਾ ਨਾ ਲਿਆਵਾਂ ਅਤੇ ਤੇਰੇ
ਅੱਗੇ ਉਹ ਨੂੰ ਅਰਪਣ ਨਾ ਕਰਾਂ ਤਦ ਤੋੜੀ ਤੂੰ ਇੱਥੋਂ
ਪੈਰ ਨਾ ਚੁੱਕੀਂ । ਸੋ ਉਸ ਨੇ ਆਖਿਆ, ਜਦ ਤੀਕ
ਤੂੰ ਨਾ ਮੁੜੇਂਗਾ ਤਦ ਤੀਕ ਮੈਂ ਇੱਥੇ ਰਹਾਂਗਾ ॥

੧੯ ਤਦ ਗਿਦਾਊਨ ਗਿਆ ਅਤੇ ਉਹ ਨੇ ਇੱਕ
ਪਠੋਰਾ ਅਤੇ ਇੱਕ ਏਫ਼ਾਹ ਆਟੇ ਦੀਆਂ ਪਤੀਰੀਆਂ
ਰੋਟੀਆਂ ਪਕਾਈਆਂ ਅਤੇ ਮਾਸ ਨੂੰ ਉਹ ਨੇ ਟੋਕਰੀ
ਵਿੱਚ ਧਰਿਆ ਅਤੇ ਤਰੀਰ ਇੱਕ ਦੇਗਚੇ ਵਿੱਚ ਪਾ ਕੇ
ਉਸ ਦੇ ਲਈ ਬਲੂਤ ਦੇ ਬਿਰਛ ਹੇਠ ਲਿਆ ਰੱਖੀ ੦
੨੦ ਤਦ ਯਹੋਵਾਹ ਦੇ ਦੂਤ ਨੇ ਉਹ ਨੂੰ ਕਿਹਾ, ਇਸ ਮਾਸ
ਅਤੇ ਪਤੀਰੀਆਂ ਰੋਟੀਆਂ ਨੂੰ ਚੁੱਕ ਕੇ ਉਸ ਪੱਥਰ
ਉੱਤੇ ਰੱਖ ਦੇਹ ਅਰ ਤਰੀਰ ਉਸ ਦੇ ਉੱਤੇ ਡੋਹਲ
ਦੇਹ ਸੋ ਉਹ ਨੇ ਉੱਸੇ ਤਰਾਂ ਕੀਤਾ ॥

੨੧ ਤਾਂ ਯਹੋਵਾਹ ਦੇ ਦੂਤ ਨੇ ਉਸ ਛਿਟੀ ਦੇ ਸਿਰੇ
ਨਾਲ ਜਿਹੜੀ ਉਸ ਦੇ ਹੱਥ ਵਿੱਚ ਸੀ ਮਾਸ ਅਤੇ
ਪਤੀਰੀਆਂ ਰੋਟਿਆਂ ਨੂੰ ਛੋਹਿਆ ਅਤੇ ਉਸ ਪੱਥਰ
ਵਿੱਚੋਂ ਅੱਗ ਨਿੱਕਲੀ ਅਤੇ ਮਾਸ ਅਰ ਪਤੀਰੀਆਂ
ਰੋਟੀਆਂ ਨੂੰ ਖਾ ਗਈ, ਤਦ ਯਹੋਵਾਹ ਦਾ ਦੂਤ ਉਹ
੨੨ ਦੇ ਨੇਤਰਾਂ ਤੋਂ ਅਲੋਪ ਹੋ ਗਿਆ ੦ ਜਾਂ ਗਿਦਾਊਨ ਨੇ
ਡਿੱਠਾ ਜੋ ਉਹ ਯਹੋਵਾਹ ਦਾ ਦੂਤ ਸੀ ਤਾਂ ਗਿਦਾਊਨ
ਨੇ ਆਖਿਆ, ਹਾਇ ਹਾਇ ! ਹੇ ਪ੍ਰਭੂ ਯਹੋਵਾਹ, ਕਿਉਂ
ਜੋ ਮੈਂ ਯਹੋਵਾਹ ਦੇ ਦੂਤ ਨੂੰ ਆਹਮੋ ਸਾਹਮਣੇ
੨੩ ਡਿੱਠਾ ! ੦ ਤਦ ਯਹੋਵਾਹ ਨੇ ਉਹ ਨੂੰ ਆਖਿਆ, ਤੈਨੂੰ
੨੪ ਸੁਖ ਹੋਵੇ । ਡਰ ਨਾ, ਤੂੰ ਮਰੇਂਗਾ ਨਹੀਂ ੦ ਤਦ
ਗਿਦਾਊਨ ਨੇ ਉੱਥੇ ਯਹੋਵਾਹ ਦੇ ਲਈ ਜਗਵੇਦੀ
ਬਣਾਈ ਅਰ ਉਸ ਦਾ ਨਾਉਂ ਯਹੋਵਾਹ ਸ਼ਲੋਮ
ਧਰਿਆ ਸੋ ਉਹ ਅਬੀ-ਅਜ਼ਰੀਆਂ ਦੇ ਆਫ਼ਰਾਹ
ਵਿੱਚ ਅੱਜ ਦੇ ਦਿਨ ਤੋੜੀ ਹੈ ॥

੨੫ ਤਾਂ ਅਜਿਹਾ ਹੋਇਆ ਜੋ ਉਸੇ ਰਾਤ ਯਹੋਵਾਹ ਨੇ
ਉਹ ਨੂੰ ਆਖਿਆ, ਆਪਣੇ ਪਿਉ ਦਾ ਬਲਦ ਲੈ
ਅਰਥਾਤ ਉਹ ਦੂਜਾ ਬਲਦ ਜਿਹੜਾ ਸੱਤਾਂ ਵਰਿਹਾਂ ਦਾ
ਹੈ ਅਤੇ ਬਆਲ ਦੀ ਜਗਵੇਦੀ ਜੋ ਤੇਰੇ ਪਿਉ ਦੀ ਹੈ
ਢਾਹ ਸੁੱਟ ਅਤੇ ਉਸ ਦੇ ਕੋਲ ਦਾ ਟੁੰਡ ਵੱਢ ਸੁੱਟ ੦
੨੬ ਅਤੇ ਯਹੋਵਾਹ ਆਪਣੇ ਪਰਮੇਸ਼ੁਰ ਦੇ ਲਈ ਇਸ
ਪੱਥਰ ਦੇ ਉੱਤੇ ਅੱਛੀ ਤਰਾਂ ਨਾਲ ਇੱਕ ਜਗਵੇਦੀ
ਬਣਾ ਅਤੇ ਉਸ ਦੂਜੇ ਬਲਦ ਨੂੰ ਲੈ ਕੇ ਉਸ ਦੇ ਕੋਲ
ਦੇ ਟੁੰਡ ਦੀ ਲੱਕੜ ਨਾਲ ਜਿਹ ਨੂੰ ਤੂੰ ਵੱਢ ਸੁੱਟੇਂਗਾ
੨੭ ਹੋਮ ਚੜ੍ਹਾ ੦ ਤਾਂ ਗਿਦਾਊਨ ਨੇ ਆਪਣੇ ਟਹਿਲੂਆਂ
ਵਿੱਚੋਂ ਦਸ ਜਣੇ ਲਏ ਅਤੇ ਜਿਹਾ ਯਹੋਵਾਹ ਨੇ ਉਹ
ਨੂੰ ਆਖਿਆ ਸੀ ਤਿਹਾ ਹੀ ਕੀਤਾ ਅਤੇ ਇਸ ਕਰਕੇ
ਜੋ ਉਹ ਇਹ ਕੰਮ ਦਿਨੇ ਕਰਨ ਵਿੱਚ ਆਪਣੇ ਪਿਉ
ਦੇ ਘਰਾਣੇ ਅਰ ਸ਼ਹਿਰ ਦੇ ਵਾਸੀਆਂ ਤੋਂ ਡਰਦਾ ਸੀ
ਸੋ ਰਾਤੀਂ ਕੀਤਾ ॥

੨੮ ਜਦ ਸ਼ਹਿਰ ਦੇ ਲੋਕ ਤੜਕੇ ਉੱਠੇ ਤਾਂ ਵੇਖੋ,
ਬਆਲ ਦੀ ਜਗਵੇਦੀ ਢੱਠੀ ਪਈ ਸੀ ਅਤੇ ਉਸ ਦੇ
ਕੋਲ ਦਾ ਟੁੰਡ ਵੱਢਿਆ ਪਿਆ ਸੀ ਅਤੇ ਉਸ
ਜਗਵੇਦੀ ਉੱਤੇ ਜੋ ਬਣਾਈ ਗਈ ਸੀ ਦੂਜਾ ਬਲਦ
੨੯ ਚੜ੍ਹਾਇਆ ਹੋਇਆ ਸੀ ੦ ਤਾਂ ਉਨ੍ਹਾਂ ਨੇ ਆਪੋ ਵਿੱਚ
ਆਖਿਆ ਭਈ ਇਹ ਕੰਮ ਕਿਸ ਨੇ ਕੀਤਾ ਹੈ ? ਜਾਂ

ਉਨ੍ਹਾਂ ਨੇ ਭਾਲ ਢੂੰਡ ਅਤੇ ਪੁੱਛ ਕੀਤੀ ਤਾਂ ਲੋਕਾਂ ਨੇ
ਆਖਿਆ, ਯੋਆਸ਼ ਦੇ ਪੁੱਤ੍ਰ ਗਿਦਾਊਨ ਨੇ ਇਹ ਕੰਮ
੩੦ ਕੀਤਾ ਹੈ ੦ ਤਾਂ ਸ਼ਹਿਰ ਦਿਆਂ ਲੋਕਾਂ ਨੇ ਯੋਆਸ਼ ਨੂੰ
ਆਖਿਆ, ਆਪਣੇ ਪੁੱਤ੍ਰ ਨੂੰ ਕੱਢ ਲਿਆ ਜੋ ਮਾਰਿਆ
ਜਾਏ ਕਿਉਂ ਜੋ ਉਹ ਨੇ ਬਆਲ ਦੀ ਜਗਵੇਦੀ ਢਾਹੀ
ਅਤੇ ਉਸ ਦੇ ਕੋਲ ਦੇ ਟੁੰਡ ਨੂੰ ਵੱਢ ਸੁੱਟਿਆ ਹੈ ੦
੩੧ ਤਾਂ ਯੋਆਸ਼ ਨੇ ਉਨ੍ਹਾਂ ਸਭਨਾਂ ਲੋਕਾਂ ਨੂੰ ਜੋ ਉਸ ਦੇ
ਸਾਹਮਣੇ ਖਲੋਤੇ ਸਨ ਆਖਿਆ, ਭਲਾ, ਤੁਸੀਂ ਬਆਲ
ਦੇ ਲਈ ਝਗੜਾ ਚੁੱਕਦੇ ਹੋ ਅਤੇ ਤੁਸੀਂ ਉਹ ਨੂੰ
ਬਚਾਉਣਾ ਚਾਹੁੰਦੇ ਹੋ ? ਜਿਹੜਾ ਉਹ ਦੇ ਲਈ
ਝਗੜਾ ਚੁੱਕੇ ਸੋ ਅੱਜ ਭਲਕ ਵੱਢਿਆ ਜਾਵੇ । ਜੇ
ਉਹ ਦਿਉਤਾ ਹੈ ਤਾਂ ਆਪਣੇ ਲਈ ਆਪ ਹੀ ਝਗੜਾ
ਚੁੱਕੇ, ਇਸ ਕਰਕੇ ਜੋ ਉਹ ਦੀ ਜਗਵੇਦੀ ਕਿਸੇ ਨੇ
੩੨ ਢਾਹ ਸੁੱਟੀ ਹੈ ੦ ਇਸ ਲਈ ਉਸ ਨੇ ਉਸ ਦਿਨ ਤੋਂ
ਉਹ ਦਾ ਨਾਉਂ ਯਰੁੱਬਆਲ ਧਰਿਆ ਅਤੇ ਆਖਿਆ,
ਭਲਾ, ਉਹ ਦੇ ਨਾਲ ਬਆਲ ਆਪ ਹੀ ਝਗੜਾ
ਕਰੇ ਕਿਉਂ ਜੋ ਉਸ ਦੀ ਜਗਵੇਦੀ ਉਹ ਨੇ ਢਾਹ
ਸੁੱਟੀ ਹੈ ॥

੩੩ ਤਦ ਸਾਰੇ ਮਿਦਯਾਨੀ ਅਤੇ ਅਮਾਲੇਕੀ ਅਤੇ
ਪੂਰਬੀ ਲੋਕ ਇਕੱਠੇ ਹੋਏ ਅਤੇ ਪਾਰ ਲੰਘ ਕੇ
ਯਿਜ਼ਰਏਲ ਦੀ ਦੂਣ ਵਿੱਚ ਆ ਤੰਬੂ ਲਾਏ ੦
੩੪ ਯਹੋਵਾਹ ਦਾ ਆਤਮਾ ਗਿਦਾਊਨ ਉੱਤੇ ਆਇਆ
ਸੋ ਉਹ ਨੇ ਤੁਰ੍ਹੀ ਵਜਾਈ ਅਤੇ ਅਬੀ-ਅਜ਼ਰ ਦੇ ਲੋਕ
੩੫ ਉਹ ਦੇ ਮਗਰ ਲੱਗੇ ੦ ਫੇਰ ਉਹ ਨੇ ਸਾਰੇ ਮਨੱਸ਼ਹ
ਵਿੱਚ ਹਲਕਾਰੇ ਘੱਲੇ ਸੋ ਓਹ ਭੀ ਉਹ ਦੇ ਮਗਰ
ਇਕੱਠੇ ਹੋਏ ਅਤੇ ਉਹ ਨੇ ਆਸ਼ੇਰ ਅਤੇ ਜ਼ਬੂਲੁਨ
ਅਤੇ ਨਫ਼ਤਾਲੀ ਦੇ ਕੋਲ ਭੀ ਹਲਕਾਰੇ ਘੱਲੇ, ਸੋ ਉਹ
ਭੀ ਉਨ੍ਹਾਂ ਨੂੰ ਮਿਲਣ ਲਈ ਚੜ੍ਹ ਆਏ ॥

੩੬ ਤਦ ਗਿਦਾਊਨ ਨੇ ਪਰਮੇਸ਼ੁਰ ਨੂੰ ਆਖਿਆ, ਜੇ
ਤੂੰ ਚਾਹੁੰਦਾ ਹੈਂ ਜੋ ਇਸਰਾਏਲ ਦਾ ਛੁਟਕਾਰਾ ਮੇਰੇ
੩੭ ਹੱਥੀਂ ਕੀਤਾ ਜਾਵੇ, ਜਿਹਾ ਕੁ ਤੈਂ ਆਖਿਆ ਹੈ ੦ ਤਾਂ
ਵੇਖ, ਮੈਂ ਇੱਕ ਉੱਨ ਦਾ ਛੰਬਾ ਪਿੜ ਦੇ ਵਿੱਚ ਰੱਖ
ਦਿੰਦਾ ਹਾਂ, ਸੋ ਜੇ ਕਰ ਤ੍ਰੇਲ ਨਿਰੀ ਉੱਨ ਦੇ ਛੰਬੇ
ਉੱਤੇ ਹੀ ਪਵੇ ਅਰ ਆਲੇ ਦੁਆਲੇ ਦੀ ਧਰਤੀ ਸਭ
ਸੁੱਕੀ ਰਹੇ ਤਾਂ ਮੈਂ ਸੱਚ ਮੁੱਚ ਜਾਣਾਂਗਾ ਕਿ ਜਿੱਕਰ ਤੈਂ
ਆਖਿਆ ਹੈ, ਤਿਹਾ ਹੀ ਇਸਰਾਏਲ ਨੂੰ ਤੂੰ ਮੇਰੇ ਹੱਥੀਂ
੩੮ ਛੁਟਕਾਰਾ ਦੇਵੇਂਗਾ ੦ ਤਾਂ ਅਜਿਹਾ ਹੀ ਹੋਇਆ ਜੋ
ਉਹ ਪਰਭਾਤ ਦੇ ਵੇਲੇ ਉੱਠਿਆ ਅਤੇ ਉਸ ਉੱਨ ਦੇ
ਛੰਬੇ ਨੂੰ ਘੁੱਟ ਕੇ ਨਪੀੜਿਆ ਤਾਂ ਉਸ ਛੰਬੇ ਵਿੱਚੋਂ
ਤ੍ਰੇਲ ਦੇ ਪਾਣੀ ਦਾ ਇੱਕ ਕਟੋਰਾ ਭਰਿਆ ਗਿਆ ੦
੩੯ ਤਦ ਗਿਦਾਊਨ ਨੇ ਪਰਮੇਸ਼ੁਰ ਨੂੰ ਆਖਿਆ, ਮੇਰੇ
ਉੱਤੇ ਤੇਰਾ ਕ੍ਰੋਧ ਨਾ ਜਾਗੇ ਕਿਉਂ ਜੋ ਮੈਂ ਇੱਕੋ ਹੀ
ਵਾਰ ਹੋਰ ਆਖਨਾ, ਮੈਂ ਤੇਰੇ ਅੱਗੇ ਅਰਦਾਸ ਕਰਨਾ
ਜੋ ਇੱਕ ਹੁਣ ਦੀ ਵਾਰੀ ਹੋਰ ਇਸ ਉੱਨ ਦੇ ਛੰਬੇ
ਨਾਲ ਤੇਰਾ ਪਰਤਾਵਾ ਲਵਾਂ, ਸੋ ਹੁਣ ਨਿਰਾ ਉੱਨ ਦਾ
ਛੰਬਾ ਸੁੱਕਾ ਰਹੇ ਅਤੇ ਦੁਆਲੇ ਦੀ ਸਾਰੀ ਧਰਤੀ
੪੦ ਉੱਤੇ ਤ੍ਰੇਲ ਪਵੇ ੦ ਸੋ ਪਰਮੇਸ਼ੁਰ ਨੇ ਉਸ ਰਾਤ
ਅਜਿਹਾ ਹੀ ਕੀਤਾ ਕਿਉਂ ਜੋ ਨਿਰਾ ਉੱਨ ਦਾ ਛੰਬਾ
ਸੁੱਕਾ ਰਿਹਾ ਅਤੇ ਹੋਰ ਸਾਰੀ ਧਰਤੀ ਉੱਤੇ ਤ੍ਰੇਲ ਪਈ
ਸੀ ॥

## ਗਿਦਾਊਨ ਤਿੰਨ ਸੌ ਨਾਲ ਫਤਹ ਪਾਉਂਦਾ

੭ ਤਦ ਯਰੁੱਬਆਲ ਜੋ ਗਿਦਾਊਨ ਹੈ ਸਾਰਿਆਂ ਲੋਕਾਂ
ਸਣੇ ਜੋ ਉਹ ਦੇ ਨਾਲ ਸਨ ਪਰਭਾਤ ਵੇਲੇ ਉੱਠਿਆ
ਅਤੇ ਹਰੋਦ ਦੇ ਸੋਤੇ ਕੋਲ ਤੰਬੂ ਲਾਏ ਅਤੇ
ਮਿਦਯਾਨੀਆਂ ਦੀ ਛੌਣੀ ਉਨ੍ਹਾਂ ਦੇ ਉੱਤਰ ਵੱਲ ਮੋਰੀਹ
੨ ਪਹਾੜ ਦੇ ਕੋਲ ਦੂਣ ਵਿੱਚ ਸੀ ੦ ਤਾਂ ਯਹੋਵਾਹ ਨੇ
ਗਿਦਾਊਨ ਨੂੰ ਆਖਿਆ, ਮਿਦਯਾਨੀਆਂ ਨੂੰ ਤੇਰੇ ਵੱਸ
ਵਿੱਚ ਕਰਨ ਲਈ ਲੋਕ ਤੇਰੇ ਨਾਲ ਬਹੁਤ ਵੱਧ ਹਨ।
ਅਜਿਹਾ ਨਾ ਹੋਵੇ ਜੋ ਇਸਰਾਏਲ ਮੇਰੇ ਸਾਹਮਣੇ
ਆਕੜ ਕੇ ਆਖੇ ਭਈ ਮੇਰੇ ਹੀ ਹੱਥ ਨੇ ਮੈਨੂੰ
੩ ਬਚਾਇਆ ੦ ਸੋ ਤੂੰ ਹੁਣ ਲੋਕਾਂ ਨੂੰ ਸੁਣਾ ਕੇ ਢੰਡੋਰਾ
ਫੇਰ ਅਤੇ ਆਖ ਭਈ ਜਿਹੜਾ ਘਾਬਰਦਾ ਹੈ ਅਤੇ
ਡਰਦਾ ਹੈ ਸੋ ਮੁੜ ਜਾਏ ਅਤੇ ਗਿਲਆਦ ਪਹਾੜ ਤੋਂ
ਛੇਤੀ ਵਿਦਿਆ ਹੋਵੇ, ਸੋ ਲੋਕਾਂ ਵਿੱਚੋਂ ਬਾਈ ਹਜ਼ਾਰ
੪ ਮਨੁੱਖ ਮੁੜ ਗਏ ਅਤੇ ਦਸ ਹਜ਼ਾਰ ਪਿੱਛੇ ਰਹੇ ੦ ਤਦ
ਯਹੋਵਾਹ ਨੇ ਗਿਦਾਊਨ ਨੂੰ ਆਖਿਆ, ਅਜੇ ਭੀ
ਲੋਕ ਵਧੀਕ ਹਨ ਸੋ ਉਨ੍ਹਾਂ ਨੂੰ ਪਾਣੀ ਦੇ ਕੋਲ ਹੇਠਾਂ
ਲੈ ਆ ਅਤੇ ਮੈਂ ਤੇਰੇ ਲਈ ਉੱਥੇ ਉਨ੍ਹਾਂ ਦਾ ਪਰਤਾਵਾ
ਲਵਾਂਗਾ ਅਤੇ ਅਜਿਹਾ ਹੋਵੇਗਾ ਕਿ ਜਿਹ ਦੇ ਲਈ
ਮੈਂ ਤੈਨੂੰ ਆਖਾਂ ਭਈ ਇਹ ਤੇਰੇ ਨਾਲ ਜਾਵੇ ਅਤੇ ਉਹ
ਸੱਭੇ ਜਿਨ੍ਹਾਂ ਦੇ ਲਈ ਮੈਂ ਆਖਾਂ ਭਈ ਇਹ ਤੇਰੇ

੫ ਨਾਲ ਨਾ ਜਾਣ ਸੋ ਉਹ ਤੇਰੇ ਨਾਲ ਨਾ ਜਾਣ ੦ ਸੋ
ਉਹ ਲੋਕਾਂ ਨੂੰ ਹੇਠਾਂ ਪਾਣੀ ਕੋਲ ਲੈ ਆਇਆ ਅਤੇ
ਯਹੋਵਾਹ ਨੇ ਗਿਦਾਊਨ ਨੂੰ ਆਖਿਆ, ਜਿਹੜਾ ਮਨੁੱਖ
ਕੁੱਤੇ ਵਾਂਙੁ ਲੱਕ ਲੱਕ ਕਰ ਕੇ ਪਾਣੀ ਪੀਵੇ ਤਾਂ
ਅਜਿਹਾ ਤੂੰ ਵੱਖਰਾ ਰੱਖ ਅਰ ਤਿਹਾ ਹੀ ਜੋ ਆਪਣੇ
੬ ਗੋਡੇ ਨਿਵਾ ਕੇ ਪਾਣੀ ਪੀਵੇ ੦ ਸੋ ਉਹ ਜਿਨ੍ਹਾਂ ਨੇ
ਆਪਣਾ ਹੱਥ ਮੂੰਹ ਨੂੰ ਲਾ ਕੇ ਲੱਕ ਲੱਕ ਕਰ ਕੇ
ਪਾਣੀ ਪੀਤਾ ਉਹ ਗਿਣਤੀ ਵਿੱਚ ਤਿੰਨ ਸੌ ਮਨੁੱਖ ਸਨ
ਪਰ ਰਹਿੰਦੇ ਸਭਨਾਂ ਲੋਕਾਂ ਨੇ ਪਾਣੀ ਪੀਣ ਲਈ ਗੋਡੇ
੭ ਨਿਵਾਏ ੦ ਤਾਂ ਯਹੋਵਾਹ ਨੇ ਗਿਦਾਊਨ ਨੂੰ ਆਖਿਆ,
ਮੈਂ ਇਨ੍ਹਾਂ ਤਿੰਨ ਸੌ ਮਨੁੱਖਾਂ ਨਾਲ ਜਿਨ੍ਹਾਂ ਨੇ ਲੱਕ ਲੱਕ
ਕਰ ਕੇ ਪਾਣੀ ਪੀਤਾ ਹੈ ਤੁਹਾਨੂੰ ਬਚਾਵਾਂਗਾ ਅਤੇ
ਮਿਦਯਾਨੀਆਂ ਨੂੰ ਤੇਰੇ ਹੱਥ ਵਿੱਚ ਕਰ ਦਿਆਂਗਾ
ਅਤੇ ਰਹਿੰਦੇ ਸਭਨਾਂ ਲੋਕਾਂ ਨੂੰ ਆਪੋ ਆਪਣੀਂ ਘਰੀਂ
੮ ਮੁੜਨ ਦੇਹ ੦ ਤਦ ਉਨ੍ਹਾਂ ਲੋਕਾਂ ਨੇ ਆਪਣੀ ਰਸਤ
ਅਰ ਆਪਣੀਆਂ ਤੁਰੀਆਂ ਚੁੱਕ ਲਈਆਂ ਅਤੇ
ਰਹਿੰਦੇ ਸੱਭੇ ਇਸਰਾਏਲ ਵਿੱਚੋਂ ਆਪੋ ਆਪਣੇ ਤੰਬੂ
ਵੱਲ ਉਹ ਨੇ ਘੱਲੇ । ਪਰ ਉਨ੍ਹਾਂ ਤਿੰਨ ਸੌਆਂ ਨੂੰ ਉਹ
ਨੇ ਆਪਣੇ ਕੋਲ ਰੱਖਿਆ ਅਤੇ ਮਿਦਯਾਨੀਆਂ ਦੀ
ਛੌਣੀ ਉਸ ਦੇ ਹੇਠ ਦੂਣ ਵਿੱਚ ਸੀ ॥
੯ ਤਾਂ ਅਜਿਹਾ ਹੋਇਆ ਜੋ ਉਸ ਰਾਤ ਯਹੋਵਾਹ ਨੇ
ਉਹ ਨੂੰ ਆਖਿਆ, ਉੱਠ ਅਤੇ ਉਸ ਦਲ ਦੇ ਕੋਲ
ਜਾਹ ਕਿਉਂ ਜੋ ਮੈਂ ਉਸ ਨੂੰ ਤੇਰੇ ਅਧੀਨ ਕਰ ਦਿੱਤਾ
੧੦ ਹੈ ੦ ਜੋ ਤੂੰ ਇਕੱਲਾ ਲਹਿਣ ਤੋਂ ਡਰਦਾ ਹੈਂ ਤਾਂ ਤੂੰ
ਆਪਣੇ ਟਹਿਲੂਏ ਫੂਰਾਹ ਦੇ ਨਾਲ ਦਲ ਵੱਲ ਲਹਿ
੧੧ ਜਾਹ ੦ ਤੂੰ ਸੁਣ ਲਵੇਂਗਾ ਜੋ ਉਹ ਕੀ ਆਖਦੇ ਹਨ,
ਇਹ ਦੇ ਪਿੱਛੋਂ ਤੇਰੇ ਹੱਥਾਂ ਵਿੱਚ ਜ਼ੋਰ ਆਵੇਗਾ ਅਤੇ
ਤੂੰ ਉਸ ਪੜਾਉ ਦੇ ਕੋਲ ਲਹਿ ਸੱਕੇਂਗਾ । ਸੋ ਉਹ
ਆਪਣੇ ਟਹਿਲੂਏ ਫੂਰਾਹ ਨੂੰ ਨਾਲ ਲੈ ਕੇ ਉਨ੍ਹਾਂ
ਸਿਪਾਹੀਆਂ ਤੀਕਰ ਗਿਆ ਜਿਹੜੇ ਪੜਾਉ ਦੇ ਬੰਨੇ
੧੨ ਉੱਤੇ ਸਨ ੦ ਮਿਦਯਾਨੀ ਅਰ ਅਮਾਲੇਕੀ ਅਤੇ ਪੂਰਬੀ
ਲੋਕ ਦੂਣ ਦੇ ਵਿੱਚ ਟਿੱਡੀਆਂ ਵਾਂਗਰ ਢੇਰ ਸਾਰੇ
ਪਏ ਸਨ ਅਤੇ ਉਨ੍ਹਾਂ ਦੇ ਊਠ ਸਮੁੰਦਰ ਦੇ ਕੰਢੇ ਦੀ
੧੩ ਰੇਤ ਵਰਗੇ ਅਣਗਿਣਤ ਸਨ ੦ ਜਦ ਗਿਦਾਊਨ
ਅੱਪੜਿਆ ਤਾਂ ਵੇਖੋ, ਉੱਥੇ ਇੱਕ ਮਨੁੱਖ ਸੀ ਜੋ
ਆਪਣੇ ਨਾਲ ਦੇ ਨੂੰ ਇੱਕ ਸੁਫਨਾ ਸੁਣਾਉਂਦਾ ਪਿਆ
ਸੀ ਅਤੇ ਉਹ ਨੇ ਆਖਿਆ, ਵੇਖੋ, ਮੈਂ ਇੱਕ ਸੁਫਨਾ
ਡਿੱਠਾ ਹੈ ਭਈ ਜਵਾਂ ਦਾ ਇੱਕ ਫੁਲਕਾ ਮਿਦਯਾਨੀ
ਡੇਰੇ ਵਿੱਚ ਰੁੜ੍ਹ ਆਇਆ ਅਤੇ ਇੱਕ ਤੰਬੂ ਨਾਲ ਆ
ਲੱਗਾ ਅਰ ਉਸ ਤੰਬੂ ਨੂੰ ਅਜਿਹਾ ਮਾਰਿਆ ਜੋ ਉਹ
ਡਿੱਗ ਪਿਆ ਅਤੇ ਮੂਧਾ ਕਰ ਸੁੱਟਿਆ ਅਜਿਹਾ ਜੋ
੧੪ ਉਹ ਤੰਬੂ ਵਿਛ ਗਿਆ ੦ ਤਾਂ ਉਹ ਦੇ ਨਾਲ ਦੇ ਨੇ
ਉੱਤਰ ਦੇ ਕੇ ਆਖਿਆ, ਯੋਆਸ਼ ਦੇ ਪੁੱਤ੍ਰ ਗਿਦਾਊਨ
ਇਸਰਾਏਲੀ ਮਨੁੱਖ ਦੀ ਤਲਵਾਰ ਖੁਣੋਂ ਹੋਰ ਇਹ ਦਾ
ਕੋਈ ਅਰਥ ਨਹੀਂ, ਪਰਮੇਸ਼ੁਰ ਨੇ ਮਿਦਯਾਨ ਅਤੇ
ਸਾਰੀ ਫੌਜ ਉਹ ਦੇ ਹੱਥ ਕਰ ਦਿੱਤੀ ॥
੧੫ ਅਜਿਹਾ ਹੋਇਆ ਭਈ ਜਿਸ ਵੇਲੇ ਗਿਦਾਊਨ ਨੇ
ਇਹ ਸੁਫਨਾ ਤੇ ਉਸ ਦਾ ਅਰਥ ਸੁਣਿਆ ਤਾਂ ਮੱਥਾ
ਟੇਕਿਆ ਅਰ ਇਸਰਾਏਲੀ ਫੌਜ ਨੂੰ ਮੁੜ ਆਇਆ
ਅਰ ਬੋਲਿਆ, ਉੱਠੋ, ਕਿਉਂ ਜੋ ਯਹੋਵਾਹ ਨੇ
ਮਿਦਯਾਨੀ ਫੌਜ ਨੂੰ ਤੁਹਾਡੇ ਹੱਥਾਂ ਵਿੱਚ ਕਰ ਦਿੱਤਾ ! ੦
੧੬ ਤਦ ਉਹ ਨੇ ਤਿੰਨ ਸੌ ਮਨੁੱਖਾਂ ਦੀਆਂ ਤਿੰਨ ਟੋਲੀਆਂ
ਕੀਤੀਆਂ ਅਤੇ ਇੱਕ ਇੱਕ ਦੇ ਹੱਥ ਵਿੱਚ ਇੱਕ ਇੱਕ
ਤੁਰੀ ਅਰ ਸੱਖਣਾ ਘੜਾ ਦਿੱਤਾ ਅਰ ਇੱਕ ਇੱਕ
੧੭ ਮਸ਼ਾਲ ਘੜਿਆਂ ਦੇ ਵਿੱਚ ਰੱਖੀ ੦ ਅਤੇ ਉਨ੍ਹਾਂ ਨੂੰ
ਆਖਿਆ, ਮੇਰੇ ਵੱਲ ਵੇਖ ਕੇ ਮੇਰੇ ਵਾਂਙੁ ਕੰਮ ਕਰਨਾ
ਅਤੇ ਸੁਚੇਤ ਰਹੋ । ਜਦ ਮੈਂ ਪੜਾਉ ਦੇ ਬੰਨੇ ਉੱਤੇ
ਜਾ ਪੁੱਜਾਂ ਤਾਂ ਜੋ ਕੁਝ ਮੈਂ ਕਰਾਂ ਸੋ ਤੁਸੀਂ ਭੀ ਕਰਨਾ ੦
੧੮ ਜਦ ਮੈਂ ਅਤੇ ਉਹ ਸੱਭੇ ਜੋ ਮੇਰੇ ਨਾਲ ਦੇ ਹਨ
ਤੁਰੀਆਂ ਵਜਾਈਏ ਤਾਂ ਤੁਸਾਂ ਸਭਨਾਂ ਨੇ ਭੀ ਪੜਾਉ ਦੇ
ਸਭਨੀਂ ਬੰਨੀਂ ਤੁਰੀਆਂ ਵਜਾਉਣੀਆਂ ਅਤੇ ਇਹ ਜੈ
ਕਾਰਾ ਬੁਲਾਓ, "ਯਹੋਵਾਹ ਅਤੇ ਗਿਦਾਊਨ ਦੀ
ਜੈ !" ॥
੧੯ ਉਪਰੰਤ ਗਿਦਾਊਨ ਅਤੇ ਉਹ ਸੌ ਮਨੁੱਖ ਜੋ ਉਹ
ਦੇ ਨਾਲ ਸਨ ਦੂਜੇ ਪਹਿਰੇ ਦੇ ਵੇਲੇ ਪੜਾਉ ਦੇ ਕੰਢੇ
ਉੱਤੇ ਆਏ । ਉਸ ਵੇਲੇ ਪਹਿਰੇ ਅਜੇ ਹੁਣੇ ਬਦਲੇ
ਸਨ, ਤਾਂ ਉਨ੍ਹਾਂ ਨੇ ਤੁਰੀਆਂ ਵਜਾਈਆਂ ਅਤੇ ਉਨ੍ਹਾਂ
ਘੜਿਆਂ ਨੂੰ ਜੋ ਉਨ੍ਹਾਂ ਦੇ ਹੱਥ ਵਿੱਚ ਸਨ ਭੰਨ
੨੦ ਸੁੱਟਿਆ ੦ ਅਤੇ ਉਨ੍ਹਾਂ ਤਿੰਨਾਂ ਟੋਲੀਆਂ ਨੇ ਤੁਰੀਆਂ
ਵਜਾਈਆਂ ਅਤੇ ਘੜੇ ਭੰਨ ਸੁੱਟੇ ਅਤੇ ਮਸ਼ਾਲਾਂ
ਨੂੰ ਆਪਣੇ ਖੱਬਿਆਂ ਹੱਥਾਂ ਵਿੱਚ ਫੜ ਲੀਤਾ
ਅਤੇ ਤੁਰੀਆਂ ਵਜਾਉਣ ਲਈ ਆਪਣੇ ਸੱਜੇ ਹੱਥ

ਵਿੱਚ ਅਤੇ ਜੈ ਕਾਰਾ ਬੁਲਾਇਆ, ਪਰਮੇਸ਼ੁਰ ਦੀ
੨੧ ਅਤੇ ਗਿਦਾਊਨ ਦੀ ਤੇਗ ! ੦ ਅਤੇ ਉਨ੍ਹਾਂ ਵਿੱਚੋਂ
ਸਭ ਕੋਈ ਮਨੁੱਖ ਆਪੋ ਆਪਣੇ ਥਾਂ ਸਿਰ ਛੌਣੀ ਦੇ
ਚੁਫੇਰੇ ਖਲੋਤਾ ਸੀ ਤਦ ਸਾਰੀ ਫੌਜ ਦੌੜੀ ਅਤੇ ਡਾਡਾਂ
੨੨ ਮਾਰਦੀ ਭੱਜ ਨਿੱਕਲੀ ੦ ਉਨ੍ਹਾਂ ਨੇ ਓਹ ਤਿੰਨ ਸੌ
ਤੁਰ੍ਹੀਆਂ ਵਜਾਈਆਂ ਅਤੇ ਯਹੋਵਾਹ ਨੇ ਸਭਨਾਂ ਦੀ
ਤਲਵਾਰ ਉਨ੍ਹਾਂ ਦੇ ਨਾਲ ਦਿਆਂ ਅਤੇ ਸਾਰੀ ਫੌਜ
ਉੱਤੇ ਚਲਵਾਈ ਅਤੇ ਫੌਜ ਬੈਤ ਸ਼ਿੱਟਾਹ ਨੂੰ ਸਰੇਰਾਹ
ਦੀ ਵੱਲ ਅਬੇਲ ਮਹੋਲਾਹ ਤੀਕ ਜੋ ਟੱਬਾਥ ਕੋਲ ਹੈ
੨੩ ਭੱਜ ਗਈ ੦ ਤਦ ਇਸਰਾਏਲੀ ਲੋਕ ਨਫ਼ਤਾਲੀ ਅਤੇ
ਆਸ਼ੇਰ ਅਰ ਸਾਰੇ ਮਨੱਸ਼ਹ ਦੇ ਇਕੱਠੇ ਹੋ ਕੇ ਨਿੱਕਲੇ
ਅਤੇ ਮਿਦਯਾਨੀਆਂ ਦੇ ਮਗਰ ਪਏ ॥
੨੪ ਤਾਂ ਗਿਦਾਊਨ ਨੇ ਇਫ਼ਰਾਈਮ ਦੇ ਸਾਰੇ ਪਹਾੜ
ਵਿੱਚ ਹਲਕਾਰੇ ਘੱਲੇ ਅਤੇ ਆਖਿਆ, ਮਿਦਯਾਨੀਆਂ
ਦਾ ਸਾਹਮਣਾ ਕਰਨ ਨੂੰ ਲਹਿ ਆਓ ਅਤੇ ਉਨ੍ਹਾਂ
ਦੇ ਆਉਣ ਤੋਂ ਪਹਿਲਾਂ ਪਾਣੀਆਂ ਨੂੰ ਬੈਤ ਬਾਰਾਹ
ਤੋੜੀ ਅਤੇ ਯਰਦਨ ਨੂੰ ਮੱਲ ਲਓ। ਤਦ ਸਾਰੇ
ਇਫ਼ਰਾਈਮੀਆਂ ਨੇ ਇਕੱਠੇ ਹੋ ਕੇ ਪਾਣੀਆਂ ਨੂੰ ਬੈਤ
੨੫ ਬਾਰਾਹ ਅਤੇ ਯਰਦਨ ਤੋੜੀ ਮੱਲ ਲਿਆ ੦ ਅਤੇ ਉਨ੍ਹਾਂ
ਨੇ ਮਿਦਯਾਨ ਦਿਆਂ ਦੋਹਾਂ ਸਰਦਾਰਾਂ ਨੂੰ ਓਰੇਬ ਅਤੇ
ਜ਼ਏਬ ਨੂੰ ਫੜਿਆ ਅਤੇ ਓਰੇਬ ਦੇ ਪੱਥਰ ਉੱਤੇ
ਓਰੇਬ ਨੂੰ ਅਤੇ ਜ਼ਏਬ ਦੇ ਵੇਲਣੇ ਕੋਲ ਜ਼ਏਬ ਨੂੰ ਵੱਢ
ਸੁੱਟਿਆ ਅਤੇ ਮਿਦਯਾਨ ਦੇ ਮਗਰ ਪਏ ਅਤੇ ਓਰੇਬ
ਅਰ ਜ਼ਏਬ ਦੇ ਸਿਰ ਯਰਦਨ ਦੇ ਪਾਰ ਗਿਦਾਊਨ
ਕੋਲ ਲੈ ਆਏ ॥

## ਗਿਦਾਊਨ ਦੀਆਂ ਲੜਾਈਆਂ ਤੇ ਮੌਤ

੮ ਇਫ਼ਰਾਈਮ ਦਿਆਂ ਲੋਕਾਂ ਨੇ ਉਹ ਨੂੰ ਆਖਿਆ,
ਤੈਂ ਸਾਡੇ ਨਾਲ ਇਹ ਕੀ ਕੀਤਾ ਜਿਸ ਵੇਲੇ ਤੂੰ
ਮਿਦਯਾਨੀਆਂ ਨਾਲ ਲੜਨ ਲਈ ਗਿਆ ਤਾਂ ਸਾਨੂੰ
ਨਾ ਸੱਦਿਆ ? ਅਤੇ ਉਨ੍ਹਾਂ ਨੇ ਉਹ ਦੇ ਨਾਲ ਡਾਢਾ
੨ ਝਗੜਾ ਕੀਤਾ ੦ ਤਾਂ ਉਹ ਨੇ ਉਨ੍ਹਾਂ ਨੂੰ ਆਖਿਆ,
ਹੁਣ ਮੈਂ ਤੁਹਾਡੇ ਸਮਾਨ ਕੀ ਕੀਤਾ ਹੈ ? ਭਲਾ,
ਇਫ਼ਰਾਈਮ ਦੇ ਦਾਖਾਂ ਦੀ ਰਹਿੰਦ ਖੂੰਧ ਅਬੀ ਅਜ਼ਰ
ਦੇ ਦਾਖਾਂ ਦੀ ਫਸਲ ਨਾਲੋਂ ਚੰਗੀ ਨਹੀਂ ? ੦
੩ ਪਰਮੇਸ਼ੁਰ ਨੇ ਮਿਦਯਾਨ ਦੇ ਸਰਦਾਰ ਓਰੇਬ ਅਤੇ
ਜ਼ਏਬ ਨੂੰ ਤੁਹਾਡੇ ਵੱਸ ਕਰ ਦਿੱਤਾ, ਹੋਰ ਤੁਹਾਡੇ ਸਮਾਨ
ਕੰਮ ਕਰਨ ਦੀ ਮੇਰੀ ਕੀ ਸਮਰੱਥਾ ਸੀ ? ਜਦ ਉਹ
ਨੇ ਇਹ ਆਖਿਆ ਤਾਂ ਉਨ੍ਹਾਂ ਦਾ ਕ੍ਰੋਧ ਉਸ ਤੋਂ ਘਟ
ਗਿਆ ॥
੪ ਗਿਦਾਊਨ ਯਰਦਨ ਕੋਲ ਆਇਆ ਅਤੇ ਉਹ
ਤਿੰਨ ਸੌ ਆਪਣੇ ਨਾਲ ਦਿਆਂ ਸਣੇ ਪਾਰ ਲੰਘਿਆ,
ਓਹ ਹੁੱਸੇ ਹੋਏ ਤਾਂ ਸਨ ਪਰ ਮਗਰ ਲੱਗੀ ਗਏ। ਤਦ
ਉਹ ਨੇ ਸੁੱਕੋਥ ਦਿਆਂ ਲੋਕਾਂ ਨੂੰ ਆਖਿਆ ਭਈ
ਜਿਹੜੇ ਮੇਰੇ ਨਾਲ ਹਨ ਇਨ੍ਹਾਂ ਲੋਕਾਂ ਨੂੰ ਰੋਟੀਆਂ
੫ ਦਿਓ ੦ ਕਿਉਂ ਜੋ ਇਹ ਹੁੱਸੇ ਹੋਏ ਹਨ ਅਤੇ ਮੈਂ
ਮਿਦਯਾਨ ਦਿਆਂ ਦੋਹਾਂ ਰਾਜਿਆਂ ਜ਼ਬਾਹ ਅਤੇ
ਸਲਮੁੰਨਾ ਦੇ ਮਗਰ ਪਿਆ ਹੋਇਆ ਹਾਂ ॥
੬ ਤਾਂ ਸੁੱਕੋਥ ਦਿਆਂ ਸਰਦਾਰਾਂ ਨੇ ਆਖਿਆ, ਭਲਾ,
ਜ਼ਬਾਹ ਅਤੇ ਸਲਮੁੰਨਾ ਦੇ ਹੱਥ ਅਜੇ ਤੇਰੇ ਹੱਥੀਂ ਵਿੱਚ
ਆ ਗਏ ਹਨ ਜੋ ਅਸੀਂ ਤੇਰੀ ਫੌਜ ਨੂੰ ਰੋਟੀਆਂ
੭ ਦੇਈਏ ? ੦ ਗਿਦਾਊਨ ਬੋਲਿਆ, ਹੱਛਾ ਜਿਸ ਵੇਲੇ
ਯਹੋਵਾਹ ਜ਼ਬਾਹ ਅਤੇ ਸਲਮੁੰਨਾ ਨੂੰ ਮੇਰੇ ਹੱਥਾਂ ਹੇਠ
ਕਰ ਦੇਵੇਗਾ ਤਾਂ ਮੈਂ ਤੁਹਾਡੇ ਮਾਸ ਨੂੰ ਕਰੀਰ ਅਤੇ
ਮਲਿਹਾਂ ਨਾਲ ਛਿੱਲਾਂਗਾ ! ॥
੮ ਉੱਥੋਂ ਪਨੂਏਲ ਨੂੰ ਗਿਆ ਅਤੇ ਉੱਥੋਂ ਦਿਆਂ
ਲੋਕਾਂ ਤੋਂ ਇਸੇ ਤਰਾਂ ਮੰਗਿਆ, ਸੋ ਪਨੂਏਲ ਦਿਆਂ
ਲੋਕਾਂ ਨੇ ਭੀ ਓਹੋ ਉੱਤਰ ਦਿੱਤਾ ਜੋ ਸੁੱਕੋਥੀਆਂ ਨੇ
੯ ਦਿੱਤਾ ਸੀ ੦ ਸੋ ਪਨੂਏਲ ਦੇ ਵਾਸੀਆਂ ਨੂੰ ਭੀ ਉਹ
ਨੇ ਆਖਿਆ ਭਈ ਜਦ ਮੈਂ ਸੁਖ ਸਾਂਦ ਨਾਲ ਮੁੜਾਂਗਾ
ਤਾਂ ਮੈਂ ਇਸ ਬੁਰਜ ਨੂੰ ਢਾਹਵਾਂਗਾ ! ॥
੧੦ ਜ਼ਬਾਹ ਅਰ ਸਲਮੁੰਨਾ ਆਪਣੀ ਫੌਜ ਸਣੇ ਜੋ
ਪੂਰਬ ਦੇ ਲੋਕਾਂ ਵਿੱਚੋਂ ਪੰਦਰਾਂ ਕੁ ਹਜ਼ਾਰ ਰਹਿੰਦੇ
ਸਨ ਕਰਕੋਰ ਦੇ ਵਿੱਚ ਸਨ ਕਿਉਂ ਜੋ ਇੱਕ ਲੱਖ ਵੀਹ
ਹਜ਼ਾਰ ਹਥਿਆਰ ਬੰਦ ਵੱਢੇ ਗਏ ਸਨ ॥
੧੧ ਤਦ ਗਿਦਾਊਨ ਉਨ੍ਹਾਂ ਦੇ ਰਾਹ ਥਾਣੀ ਗਿਆ ਜੋ
ਨੋਬਹ ਅਤੇ ਯਾਗਬਹਾਹ ਦੇ ਚੜ੍ਹਦੇ ਰੁਖ ਤੰਬੂਆਂ ਦੇ
ਵਿੱਚ ਰਹਿੰਦੇ ਸਨ ਅਤੇ ਉਸ ਦਲ ਨੂੰ ਮਾਰਿਆ ਕਿਉਂ
੧੨ ਜੋ ਉਹ ਦਲ ਨਚਿੰਤ ਸੀ ੦ ਅਤੇ ਜ਼ਬਾਹ ਅਤੇ
ਸਲਮੁੰਨਾ ਭੱਜੇ ਅਰ ਉਹ ਉਨ੍ਹਾਂ ਦੇ ਮਗਰ ਪਿਆ ਅਤੇ
ਉਨ੍ਹਾਂ ਮਿਦਯਾਨੀ ਰਾਜਿਆਂ ਜ਼ਬਾਹ ਅਤੇ ਸਲਮੁੰਨਾ ਨੂੰ
ਫੜਿਆ ਅਰ ਸਾਰੀ ਫੌਜ ਨੂੰ ਹਰਾ ਦਿੱਤਾ ॥

੧੩ ਯੋਆਸ਼ ਦਾ ਪੁੱਤ੍ਰ ਗਿਦਾਊਨ ਹਰਸ ਦੀ ਚੜ੍ਹਾਈ
੧੪ ਤੋਂ ਲੜਾਈਓਂ ਮੁੜ ਗਿਆ ੦ ਅਤੇ ਸੁੱਕੋਥੀਆਂ
ਵਿੱਚੋਂ ਇੱਕ ਗਭਰੂ ਨੂੰ ਫੜ ਕੇ ਉਸ ਕੋਲੋਂ ਪੁੱਛਿਆ
ਤਾਂ ਉਸ ਨੇ ਉਹ ਨੂੰ ਸਤੱਤ੍ਰਾਂ ਮਨੁੱਖਾਂ ਦਾ ਥਹੁ
ਦੱਸਿਆ। ਏਹ ਸੱਭੇ ਸੁੱਕੋਥ ਦੇ ਸਰਦਾਰ ਅਤੇ
੧੫ ਬਜ਼ੁਰਗ ਸਨ ੦ ਤਦ ਉਹ ਸੁੱਕੋਥੀਆਂ ਕੋਲ ਆਇਆ
ਅਤੇ ਬੋਲਿਆ, ਵੇਖੋ, ਜ਼ਬਾਹ ਅਤੇ ਸਲਮੁੰਨਾ ਜਿਨ੍ਹਾਂ
ਦੇ ਲਈ ਤੁਸਾਂ ਮੈਨੂੰ ਉਲਾਂਭਾ ਦਿੱਤਾ ਸੀ ਅਤੇ ਮੈਨੂੰ
ਆਖਦੇ ਸਾਓ, ਭਲਾ, ਜ਼ਬਾਹ ਅਤੇ ਸਲਮੁੰਨਾ ਅਜੇ
ਤੇਰੇ ਹੱਥ ਵਿੱਚ ਆ ਗਏ ਹਨ, ਜੋ ਅਸੀਂ ਤੇਰਿਆਂ
੧੬ ਥੱਕਿਆਂ ਹੋਇਆਂ ਜੁਆਨਾਂ ਨੂੰ ਰੋਟੀ ਦੇਈਏ ? ੦ ਤਾਂ
ਉਹ ਨੇ ਸ਼ਹਿਰ ਦੇ ਬਜ਼ੁਰਗਾਂ ਨੂੰ ਫੜਿਆ ਅਤੇ
ਕਰੀਰਾਂ ਅਤੇ ਮਲ੍ਹਿਆਂ ਨਾਲ ਸੁੱਕੋਥ ਦਿਆਂ ਲੋਕਾਂ
੧੭ ਨੂੰ ਸੁਧਾਰਿਆ ੦ ਅਤੇ ਪਨੂਏਲ ਦਾ ਬੁਰਜ ਢਾਹ
ਦਿੱਤਾ ਅਤੇ ਸ਼ਹਿਰੀਆਂ ਨੂੰ ਵੱਢ ਸੁੱਟਿਆ ॥
੧੮ ਫੇਰ ਉਹ ਨੇ ਜ਼ਬਾਹ ਅਤੇ ਸਲਮੁੰਨਾ ਨੂੰ ਆਖਿਆ
ਭਈ ਜਿਨ੍ਹਾਂ ਨੂੰ ਤੁਸਾਂ ਤਬੋਰ ਵਿੱਚ ਵੱਢਿਆ ਸੀ, ਓਹ
ਲੋਕ ਕਿਹੋ ਜੇਹੇ ਸਨ ? ਓਹ ਬੋਲੇ, ਅਜੇਹੇ ਸਨ ਜੇਹਾ
੧੯ ਤੂੰ ਹੈਂ। ਸੱਭੇ ਰਾਜ ਪੁੱਤ੍ਰਾਂ ਦੀ ਡੌਲ ਦੇ ਸਨ ੦ ਤਾਂ
ਉਹ ਨੇ ਆਖਿਆ, ਓਹ ਮੇਰੇ ਸਕੇ ਭਰਾ, ਮੇਰੀ ਮਾਂ
ਦੇ ਪੁੱਤ੍ਰ ਸਨ, ਸੋ ਜੀਉਂਦੇ ਯਹੋਵਾਹ ਦੀ ਸੌਂਹ, ਜੇ
ਕਦੀ ਤੁਸੀਂ ਉਨ੍ਹਾਂ ਨੂੰ ਜੀਉਂਦਿਆਂ ਛੱਡਦੇ ਤਾਂ ਮੈਂ
੨੦ ਤੁਹਾਨੂੰ ਨਾ ਵੱਢਦਾ ! ੦ ਫੇਰ ਉਹ ਨੇ ਆਪਣੇ ਜੇਠੇ
ਪੁੱਤ੍ਰ ਯਥਰ ਨੂੰ ਆਖਿਆ, ਉੱਠ, ਇਨ੍ਹਾਂ ਨੂੰ ਵੱਢ ਸੁੱਟ !
ਪਰ ਉਸ ਜੁਆਨ ਨੇ ਡਰ ਦੇ ਮਾਰੇ ਆਪਣੀ ਤਲਵਾਰ
੨੧ ਨਾ ਧੂਈ ਕਿਉਂ ਜੋ ਉਹ ਅਜੇ ਛੋਕਰਾ ਹੀ ਸੀ ੦ ਤਾਂ
ਜ਼ਬਾਹ ਅਰ ਸਲਮੁੰਨਾ ਨੇ ਆਖਿਆ, ਤੂੰ ਆਪ ਉੱਠ
ਅਤੇ ਸਾਡੇ ਉੱਤੇ ਹੱਲਾ ਕਰ ਕੇ ਆਣ ਪਓ ਕਿਉਂ
ਜੋ ਜਿਹਾ ਮਨੁੱਖ ਤਿਹਾ ਹੀ ਉਸ ਦਾ ਜ਼ੋਰ ! ਸੋ
ਗਿਦਾਊਨ ਨੇ ਉੱਠ ਕੇ ਜ਼ਬਾਹ ਅਤੇ ਸਲਮੁੰਨਾ ਨੂੰ
ਵੱਢ ਸੁੱਟਿਆ ਅਤੇ ਓਹ ਹੈਂਕਲਾਂ ਜੋ ਉਨ੍ਹਾਂ ਦੇ ਊਠਾਂ
ਦੇ ਗਲਾਂ ਵਿੱਚ ਸਨ ਸੋ ਉਨ੍ਹਾਂ ਨੇ ਲਾਹ ਲਈਆਂ ॥
੨੨ ਤਦ ਇਸਰਾਏਲ ਦੇ ਮਨੁੱਖਾਂ ਨੇ ਗਿਦਾਊਨ ਨੂੰ
ਆਖਿਆ, ਸਾਡੇ ਉੱਤੇ ਤੂੰ ਰਾਜ ਕਰ, ਤੂੰ ਅਤੇ ਤੇਰਾ
ਪੁੱਤ੍ਰ ਅਤੇ ਤੇਰਾ ਪੋਤ੍ਰਾ ਭੀ ਕਿਉਂ ਜੋ ਤੂੰ ਹੀ ਸਾਨੂੰ
੨੩ ਮਿਦਯਾਨ ਦੇ ਹੱਥੋਂ ਛੁਡਾਇਆ ਹੈ ੦ ਤਦ ਗਿਦਾਊਨ
ਨੇ ਉਨ੍ਹਾਂ ਨੂੰ ਆਖਿਆ, ਨਾ ਮੈਂ ਤੁਹਾਡੇ ਉੱਤੇ ਰਾਜ
ਕਰਾਂਗਾ ਅਤੇ ਨਾ ਮੇਰਾ ਪੁੱਤ੍ਰ ਤੁਹਾਡੇ ਉੱਤੇ ਰਾਜ
ਕਰੇਗਾ, ਸਗੋਂ ਯਹੋਵਾਹ ਤੁਹਾਡੇ ਉੱਤੇ ਰਾਜ ਕਰੇਗਾ ॥
੨੪ ਤਾਂ ਗਿਦਾਊਨ ਨੇ ਉਨ੍ਹਾਂ ਨੂੰ ਆਖਿਆ, ਮੈਂ ਇੱਕ
ਗੱਲ ਤੁਹਾਥੋਂ ਮੰਗਣਾ ਹਾਂ ਭਈ ਤੁਸੀਂ ਸਾਰੇ ਮਨੁੱਖ
ਆਪਣੀ ਲੁੱਟ ਦੇ ਵਿੱਚੋਂ ਵਾਲੇ ਮੈਨੂੰ ਦੇ ਦਿਓ ਕਿਉਂ
ਜੋ ਉਨ੍ਹਾਂ ਦੇ ਵਾਲੇ ਸੋਨੇ ਦੇ ਸਨ ਇਸ ਲਈ ਜੋ ਓਹ
੨੫ ਇਸਮਾਏਲੀ ਸਨ ੦ ਉਨ੍ਹਾਂ ਨੇ ਉੱਤਰ ਦਿੱਤਾ, ਅਸੀਂ
ਦੇਣ ਵਿੱਚ ਰਾਜ਼ੀ ਹਾਂ ਸੋ ਉਨ੍ਹਾਂ ਨੇ ਇੱਕ ਚਾਦਰ ਵਿਛਾ
ਕੇ ਆਪਣੀ ਲੁੱਟ ਦੇ ਧਨ ਵਿੱਚੋਂ ਸਾਰਿਆਂ ਨੇ ਉਹ ਦੇ
੨੬ ਉੱਤੇ ਵਾਲੇ ਸੁੱਟ ਦਿੱਤੇ ੦ ਸੋ ਓਹ ਸੋਨੇ ਦੇ ਵਾਲੇ ਜੋ
ਉਹ ਨੇ ਮੰਗੇ ਸਨ ਤੋਲ ਵਿੱਚ ਵੀਹ ਕੁ ਸੇਰ ਸਨ,
ਗਹਿਣੇ ਅਤੇ ਕੰਠੇ ਅਤੇ ਕਿਰਮਚੀ ਲੀੜਿਆਂ ਤੋਂ ਬਿਨਾ
ਜੋ ਮਿਦਯਾਨੀ ਹੰਢਾਉਂਦੇ ਸਨ ਅਤੇ ਉਨ੍ਹਾਂ ਗਹਿਣਿਆਂ
੨੭ ਤੋਂ ਬਿਨਾ ਜੋ ਉਨ੍ਹਾਂ ਦੇ ਊਠਾਂ ਦੇ ਗਲਾਂ ਵਿੱਚ ਸਨ ੦ ਸੋ
ਗਿਦਾਊਨ ਨੇ ਉਨ੍ਹਾਂ ਦਾ ਇੱਕ ਏਫ਼ੋਦ ਬਣਾ ਕੇ
ਆਪਣੇ ਸ਼ਹਿਰ ਆਫ਼ਰਾਹ ਵਿੱਚ ਉਸ ਨੂੰ ਰੱਖਿਆ
ਅਤੇ ਉੱਥੇ ਸਾਰੇ ਇਸਰਾਏਲੀ ਉਸ ਦੇ ਮਗਰ ਲੱਗ
ਕੇ ਜ਼ਨਾਕਾਰ ਹੋਏ ਅਤੇ ਇਹ ਗੱਲ ਗਿਦਾਊਨ ਅਰ
ਉਹ ਦੇ ਟੱਬਰ ਦੇ ਲਈ ਇੱਕ ਫਾਹੀ ਹੋ ਗਈ ॥
੨੮ ਇਸ ਤਰਾਂ ਨਾਲ ਇਸਰਾਏਲੀਆਂ ਅੱਗੇ ਮਿਦਯਾਨੀ
ਅਜੇਹੇ ਹਾਰੇ ਜੋ ਫੇਰ ਸਿਰ ਨਾ ਚੁੱਕ ਸੱਕੇ ਅਤੇ
ਗਿਦਾਊਨ ਦੇ ਦਿਨਾਂ ਵਿੱਚ ਚਾਲੀ ਵਰਹੇ ਦੇਸ ਸੁਖੀ
ਰਿਹਾ ॥
੨੯ ਯੋਆਸ਼ ਦਾ ਪੁੱਤ੍ਰ ਯਰੁੱਬਆਲ ਆਪਣੇ ਘਰ ਜਾ
੩੦ ਕੇ ਉੱਥੇ ਹੀ ਰਿਹਾ ੦ ਅਤੇ ਗਿਦਾਊਨ ਦੇ ਸੱਤਰ ਪੁੱਤ੍ਰ
ਸਨ ਜੋ ਉਹ ਦੀ ਬਿੰਦ ਤੋਂ ਉਤਪਤ ਹੋਏ ਕਿਉਂ ਜੋ ਉਹ
੩੧ ਦੀਆਂ ਢੇਰ ਸਾਰੀਆਂ ਤੀਵੀਆਂ ਸਨ ੦ ਅਤੇ ਉਹ
ਦੀ ਇੱਕ ਸੁਰੀਤ ਜੋ ਸ਼ਕਮ ਵਿੱਚ ਸੀ ਇੱਕ ਪੁੱਤ੍ਰ ਉਸ
ਤੋਂ ਜਣੀ ਅਤੇ ਉਸ ਨੇ ਉਹ ਦਾ ਨਾਉਂ ਅਬੀਮਲਕ
੩੨ ਧਰਿਆ ੦ ਅਤੇ ਯੋਆਸ਼ ਦਾ ਪੁੱਤ੍ਰ ਗਿਦਾਊਨ ਵੱਡਾ
ਬੁੱਢਾ ਹੋ ਕੇ ਮਰ ਗਿਆ ਅਤੇ ਆਪਣੇ ਪਿਉ ਯੋਆਸ਼
ਦੇ ਮਕਬਰੇ ਵਿੱਚ ਅਬੀ ਅਜ਼ਰੀਆਂ ਦੇ ਆਫ਼ਰਾਹ
੩੩ ਵਿੱਚ ਦੱਬਿਆ ਗਿਆ ੦ ਅਤੇ ਅਜੇਹਾ ਹੋਇਆ ਜੋ
ਗਿਦਾਊਨ ਦੇ ਮਰਨ ਦੇ ਮਗਰੋਂ ਹੀ ਇਸਰਾਏਲੀ ਮੁੜ
ਗਏ ਅਤੇ ਬਆਲਾਂ ਦੇ ਮਗਰ ਲੱਗ ਕੇ ਜ਼ਨਾਕਾਰ

ਹੋਏ ਅਤੇ ਬਆਲ ਬਰੀਤ ਨੂੰ ਆਪਣਾ ਦਿਓਤਾ ਥਾਪ
੩੪ ਲਿਆ ੦ ਐਉਂ ਇਸਰਾਏਲੀਆਂ ਨੇ ਯਹੋਵਾਹ ਆਪਣੇ
ਪਰਮੇਸ਼ੁਰ ਨੂੰ ਨਾ ਚੇਤੇ ਕੀਤਾ ਜਿਸ ਨੇ ਉਨ੍ਹਾਂ ਨੂੰ ਚੁਫੇਰਿਓਂ
੩੫ ਉਨ੍ਹਾਂ ਦੇ ਵੈਰੀਆਂ ਦੇ ਹੱਥੋਂ ਛੁਡਾਇਆ ਸੀ ੦ ਨਾ
ਉਨ੍ਹਾਂ ਨੇ ਯਰੁੱਬਆਲ ਅਰਥਾਤ ਗਿਦਾਊਨ ਦੇ ਘਰ
ਉੱਤੇ ਉਨ੍ਹਾਂ ਸਭਨਾਂ ਭਲਿਆਈਆਂ ਦੇ ਬਦਲੇ ਜੋ ਉਹ
ਨੇ ਇਸਰਾਏਲੀਆਂ ਨਾਲ ਕੀਤੀਆਂ ਸਨ ਦਯਾ ਕੀਤੀ ॥

## ਅਬੀਮਲਕ ਦੀ ਵਾਰਤਾ

੯ ਤਦ ਯਰੁੱਬਆਲ ਦਾ ਪੁੱਤ੍ਰ ਅਬੀਮਲਕ ਸ਼ਕਮ
ਵਿੱਚ ਆਪਣਿਆਂ ਮਾਮਿਆਂ ਦੇ ਕੋਲ ਜਾ ਕੇ ਉਨ੍ਹਾਂ ਨੂੰ
ਅਤੇ ਆਪਣੇ ਸਾਰੇ ਨਾਨਕੇ ਟੱਬਰ ਨੂੰ ਆਖਣ ਲੱਗਾ ੦
੨ ਜੋ ਸ਼ਕਮ ਦਿਆਂ ਸਾਰਿਆਂ ਵਾਸੀਆਂ ਦੇ ਕੰਨਾਂ ਵਿੱਚ
ਇਹ ਗੱਲ ਪਾਓ, ਭਲਾ, ਤੁਹਾਡੇ ਲਈ ਇਹ ਚੰਗਾ
ਹੈ ਜੋ ਸੱਤਰ ਮਨੁੱਖ ਜਿਹੜੇ ਯਰੁੱਬਆਲ ਦੇ ਪੁੱਤ੍ਰ ਹਨ
ਸੱਭੇ ਤੁਹਾਡੇ ਉੱਤੇ ਰਾਜ ਕਰਨ ਯਾ ਇਹ ਕਿ ਨਿਰਾ
ਇੱਕੋ ਹੀ ਰਾਜ ਕਰੇ ? ਨਾਲੇ ਚੇਤੇ ਰੱਖੋ ਜੋ ਮੈਂ ਭੀ
੩ ਤੁਹਾਡੀ ਹੱਡੀ ਅਤੇ ਤੁਹਾਡਾ ਮਾਸ ਹਾਂ ੦ ਉਹ ਦੇ
ਮਾਮਿਆਂ ਨੇ ਉਹ ਦੇ ਲਈ ਸ਼ਕਮ ਦਿਆਂ ਸਾਰਿਆਂ
ਲੋਕਾਂ ਦੇ ਕੰਨੀਂ ਇਹ ਗੱਲਾਂ ਪਾ ਦਿੱਤੀਆਂ । ਉਨ੍ਹਾਂ ਦੇ
ਮਨ ਅਬੀਮਲਕ ਦੇ ਮਗਰ ਤੁਰਨ ਵੱਲ ਰਾਜ਼ੀ ਹੋਏ
੪ ਕਿਉਂ ਜੋ ਓਹ ਬੋਲੇ, ਇਹ ਸਾਡਾ ਭਰਾ ਹੈ ੦ ਉਨ੍ਹਾਂ ਨੇ
ਬਆਲ ਬਰੀਥ ਦੇ ਘਰ ਵਿੱਚ ਸੱਤਰ ਤੋਲੇ ਚਾਂਦੀ ਕੱਢ
ਕੇ ਉਹ ਨੂੰ ਦਿੱਤੀ ਸੋ ਉਹ ਦੇ ਨਾਲ ਅਬੀਮਲਕ ਨੇ
ਗੁੰਡੇ ਅਤੇ ਲੁੱਚੇ ਲੋਕ ਟਹਿਲੂਏ ਰੱਖੇ ਅਤੇ ਓਹ ਉਸ
੫ ਦੇ ਮਗਰ ਹੋਏ ੦ ਉਹ ਨੇ ਆਫ਼ਰਾਹ ਵਿੱਚ ਆਪਣੇ
ਪਿਉ ਦੇ ਘਰ ਜਾ ਕੇ ਆਪਣਿਆਂ ਭਰਾਵਾਂ
ਯਰੁੱਬਆਲ ਦਿਆਂ ਪੁੱਤ੍ਰਾਂ ਨੂੰ ਜੋ ਸੱਤਰ ਜਣੇ ਸਨ ਇੱਕੋ
ਪੱਥਰ ਉੱਤੇ ਵੱਢ ਸੁੱਟਿਆ ਪਰ ਯਰੁੱਬਆਲ ਦਾ
ਨਿੱਕਾ ਪੁੱਤ੍ਰ ਯੋਥਾਮ ਲੁੱਕ ਜੋ ਗਿਆ ਸੀ ਸੋ ਬਚ
੬ ਰਿਹਾ ੦ ਤਦ ਸ਼ਕਮ ਦੇ ਸਾਰੇ ਲੋਕ ਅਤੇ ਮਿੱਲੋ ਦਾ
ਸਾਰਾ ਟੱਬਰ ਇਕੱਠਾ ਹੋਇਆ ਅਤੇ ਬਲੂਤ ਦੇ ਥੰਮ੍ਹ
ਦੇ ਕੋਲ ਜਿਹੜਾ ਸ਼ਕਮ ਵਿੱਚ ਸੀ ਜਾ ਕੇ ਉਨ੍ਹਾਂ ਨੇ
ਅਬੀਮਲਕ ਨੂੰ ਪਾਤਸ਼ਾਹ ਬਣਾਇਆ ॥
੭ ਜਦ ਇਹ ਦੀ ਖਬਰ ਯੋਥਾਮ ਨੂੰ ਹੋਈ ਤਾਂ ਉਹ ਜਾ
ਕੇ ਗਰਿੱਜ਼ੀਮ ਪਹਾੜ ਦੀ ਟੀਸੀ ਉੱਤੇ ਚੜ੍ਹ ਖਲੋਤਾ
ਅਤੇ ਉੱਚੀ ਅਵਾਜ਼ ਕੱਢ ਕੇ ਬੋਲਿਆ ਅਤੇ ਉਨ੍ਹਾਂ ਨੂੰ
ਆਖਣ ਲੱਗਾ, ਹੇ ਸ਼ਕਮ ਦਿਓ ਲੋਕੋ, ਮੇਰੀ ਸੁਣੋ
੮ ਭਈ ਪਰਮੇਸ਼ੁਰ ਤੁਹਾਡੀ ਭੀ ਸੁਣੇ ੦ ਇੱਕ ਵਾਰ
ਬਿਰਛ ਆਪਣੇ ਉੱਤੇ ਰਾਜਾ ਮਸਹ ਕਰਨ ਲਈ
ਨਿੱਕਲੇ, ਸੋ ਉਨ੍ਹਾਂ ਨੇ ਕਊ ਦੇ ਬਿਰਛ ਨੂੰ ਜਾ ਕੇ
੯ ਆਖਿਆ, ਤੂੰ ਸਾਡਾ ਰਾਜਾ ਬਣ ੦ ਤਦ ਕਊ
ਬਿਰਛ ਨੇ ਉਨ੍ਹਾਂ ਨੂੰ ਆਖਿਆ, ਭਲਾ, ਮੈਂ ਆਪਣੀ
ਚਿਕਨਿਆਈ ਨੂੰ ਜਿਹ ਦੇ ਨਾਲ ਪਰਮੇਸ਼ੁਰ ਅਤੇ ਮਨੁੱਖ
ਦਾ ਆਦਰ ਕਰੀਦਾ ਹੈ ਛੱਡ ਦਿਆਂ ਅਤੇ ਜਾ ਕੇ
੧੦ ਬਿਰਛਾਂ ਉੱਤੇ ਝੂਲਦਾ ਫਿਰਾਂ ? ੦ ਤਾਂ ਬਿਰਛਾਂ ਨੇ
ਹੰਜੀਰ ਦੇ ਬਿਰਛ ਨੂੰ ਆਖਿਆ, ਆ, ਤੂੰ ਸਾਡਾ ਰਾਜਾ
੧੧ ਬਣ ੦ ਪਰ ਹੰਜੀਰ ਨੇ ਉਨ੍ਹਾਂ ਨੂੰ ਆਖਿਆ, ਭਲਾ, ਮੈਂ
ਆਪਣੀ ਮਿਠਾਸ ਅਤੇ ਆਪਣਾ ਚੰਗਾ ਫਲ ਛੱਡ
੧੨ ਦਿਆਂ ਅਤੇ ਬਿਰਛਾਂ ਉੱਤੇ ਝੂਲਦਾ ਫਿਰਾਂ ? ੦ ਤਦ
ਬਿਰਛਾਂ ਨੇ ਦਾਖ ਨੂੰ ਆਖਿਆ, ਚੱਲ ਤੂੰ ਸਾਡਾ ਰਾਜਾ
੧੩ ਬਣ ੦ ਅਤੇ ਦਾਖ ਨੇ ਉਨ੍ਹਾਂ ਨੂੰ ਆਖਿਆ, ਭਲਾ, ਮੈਂ
ਆਪਣੇ ਰਸ ਨੂੰ ਜਿਹ ਦੇ ਨਾਲ ਪਰਮੇਸ਼ੁਰ ਤੇ ਮਨੁੱਖ
ਰਾਜ਼ੀ ਹੁੰਦੇ ਹਨ ਛੱਡਾਂ ਅਤੇ ਬਿਰਛਾਂ ਉੱਤੇ ਜਾ ਝੂਲਦੀ
੧੪ ਫਿਰਾਂ ? ੦ ਤਦ ਉਨ੍ਹਾਂ ਸਭਨਾਂ ਬਿਰਛਾਂ ਨੇ ਕਰੀਰ
ਨੂੰ ਆਖਿਆ, ਭਈ ਚੱਲ ਤੂੰ ਸਾਡਾ ਰਾਜਾ ਬਣ ! ੦
੧੫ ਅਤੇ ਕਰੀਰ ਨੇ ਬਿਰਛਾਂ ਨੂੰ ਆਖਿਆ, ਜੇ ਤੁਸੀਂ ਸੱਚ
ਮੁੱਚ ਮੈਨੂੰ ਮਸਹ ਕਰ ਕੇ ਆਪਣਾ ਰਾਜਾ ਬਣਾਉਂਦੇ
ਹੋ ਤਾਂ ਆਓ ਮੇਰੇ ਪਰਛਾਂਵੇ ਦੇ ਹੇਠ ਆਸਰਾ ਲਓ
ਅਤੇ ਜੇ ਨਹੀਂ ਤਾਂ ਕਰੀਰ ਦੇ ਵਿੱਚੋਂ ਇੱਕ ਅੱਗ
ਨਿੱਕਲ ਕੇ ਲਬਾਨੋਨ ਦਿਆਂ ਦਿਆਰਾਂ ਨੂੰ ਭੁੱਖ
੧੬ ਲਵੇ ! ੦ ਸੋ ਹੁਣ ਜੇ ਕਦੀ ਤੁਸਾਂ ਸਚਿਆਈ ਅਤੇ
ਭਲਮਣਸਊ ਨਾਲ ਅਬੀਮਲਕ ਨੂੰ ਆਪਣਾ ਰਾਜਾ
ਬਣਾਇਆ ਅਤੇ ਜੇ ਕਦੀ ਤੁਸਾਂ ਯਰੁੱਬਆਲ ਨਾਲ
ਅਤੇ ਉਹ ਦੇ ਟੱਬਰ ਨਾਲ ਚੰਗਾ ਵਰਤਾਉ ਕੀਤਾ ਅਤੇ
ਜੇ ਕਦੀ ਉਹ ਨੂੰ ਉਸ ਦਯਾ ਦੇ ਸਮਾਨ ਜੋ ਉਹ
ਦਿਆਂ ਹੱਥਾਂ ਨੇ ਕੀਤੀ ਤੁਸਾਂ ਇਹ ਵੱਟਾ ਦਿੱਤਾ ਹੈ ੦
੧੭ ਕਿਉਂ ਜੋ ਮੇਰਾ ਪਿਉ ਤੁਹਾਡੇ ਲਈ ਲੜਿਆ ਅਤੇ
ਆਪਣੀ ਜਿੰਦ ਨੂੰ ਤਲੀ ਉੱਤੇ ਰੱਖ ਕੇ ਤੁਹਾਨੂੰ
੧੮ ਮਿਦਯਾਨ ਦੇ ਹੱਥੋਂ ਛੁਡਾਇਆ ੦ ਅਤੇ ਅੱਜ ਤੁਸਾਂ
ਮੇਰੇ ਪਿਉ ਦੇ ਟੱਬਰ ਉੱਤੇ ਹੱਥ ਚਲਾ ਕੇ ਉਹ ਦੇ
ਸੱਤਰ ਪੁੱਤ੍ਰ ਇੱਕੋ ਪੱਥਰ ਉੱਤੇ ਵੱਢ ਸੁੱਟੇ ਅਤੇ ਉਸ

ਦੀ ਟਹਿਲਣ ਦੇ ਪੁੱਤ੍ਰ ਅਬੀਮਲਕ ਨੂੰ ਸ਼ਕਮ ਦੇ
ਲੋਕਾਂ ਉੱਤੇ ਪਾਤਸ਼ਾਹ ਬਣਾਇਆ ਇਸ ਲਈ ਜੋ ਉਹ
੧੯ ਤੁਹਾਡਾ ਭਰਾ ਹੈ ੦ ਸੋ ਜੇ ਤੁਸਾਂ ਸਚਿਆਈ ਅਤੇ
ਭਲਮਣਸਊ ਤੋਂ ਯਰੁੱਬਆਲ ਅਤੇ ਉਹ ਦੇ ਘਰ ਨਾਲ
ਅੱਜ ਵਰਤਿਆ ਤਾਂ ਤੁਸੀਂ ਅਬੀਮਲਕ ਨਾਲ ਅਨੰਦ
੨੦ ਰਹੋ ਅਤੇ ਉਹ ਤੁਹਾਡੇ ਨਾਲ ਅਨੰਦ ਰਹੇ ੦ ਜੇ ਨਹੀਂ
ਤਾਂ ਅਬੀਮਲਕ ਤੋਂ ਇੱਕ ਅੱਗ ਨਿੱਕਲੇ ਅਤੇ ਸ਼ਕਮ
ਦਿਆਂ ਲੋਕਾਂ ਨੂੰ ਅਤੇ ਮਿੱਲੋ ਦੀ ਸੰਤਾਨ ਨੂੰ ਖਾ
ਜਾਵੇ ! ਅਤੇ ਸ਼ਕਮ ਦਿਆਂ ਲੋਕਾਂ ਅਤੇ ਮਿੱਲੋ ਦੀ
ਸੰਤਾਨ ਵੱਲੋਂ ਭੀ ਇੱਕ ਅੱਗ ਨਿੱਕਲੇ ਅਤੇ
੨੧ ਅਬੀਮਲਕ ਨੂੰ ਖਾ ਜਾਵੇ ! ੦ ਤਾਂ ਯੋਥਾਮ ਉੱਥੋਂ ਭੱਜ
ਕੇ ਨੱਠਾ ਅਰ ਆਪਣੇ ਭਾਈ ਅਬੀਮਲਕ ਦੇ ਡਰ ਦੇ
ਮਾਰੇ ਬਏਰ ਨੂੰ ਗਿਆ ਅਤੇ ਉੱਥੇ ਰਿਹਾ ॥
੨੨ ਅਬੀਮਲਕ ਨੇ ਇਸਰਾਏਲੀਆਂ ਵਿੱਚ ਤ੍ਰਿੰਨ ਵਰਹੇ
੨੩ ਸਰਦਾਰੀ ਕੀਤੀ ੦ ਅਰ ਪਰਮੇਸ਼ੁਰ ਨੇ ਅਬੀਮਲਕ
ਅਤੇ ਸ਼ਕਮ ਦਿਆਂ ਲੋਕਾਂ ਦੇ ਵਿੱਚਕਾਰ ਇੱਕ ਦੁਸ਼ਟ
ਆਤਮਾ ਘੱਲਿਆ ਅਤੇ ਸ਼ਕਮ ਦੇ ਵਾਸੀ ਅਬੀਮਲਕ
੨੪ ਨਾਲ ਛਲ ਕਰਨ ਲੱਗੇ ੦ ਭਈ ਉਹ ਅਨ੍ਹੇਰ ਜਿਹੜਾ
ਯਰੁੱਬਆਲ ਦਿਆਂ ਸੱਤਰਾਂ ਪੁੱਤ੍ਰਾਂ ਨਾਲ ਹੋਇਆ ਸੀ
ਮੁੜ ਕੇ ਉਨ੍ਹਾਂ ਦਾ ਖ਼ੂਨ ਉਨ੍ਹਾਂ ਦੇ ਭਰਾ ਅਬੀਮਲਕ ਦੇ
ਸਿਰ ਉੱਤੇ ਆ ਪਵੇ ਜਿਸ ਨੇ ਉਨ੍ਹਾਂ ਨੂੰ ਵੱਢ ਸੁੱਟਿਆ
ਅਤੇ ਸ਼ਕਮ ਦੇ ਵਾਸੀਆਂ ਦੇ ਸਿਰ ਉੱਤੇ ਭੀ ਜਿਨ੍ਹਾਂ ਨੇ
ਉਹ ਦੇ ਭਰਾਵਾਂ ਦੇ ਵੱਢਣ ਵਿੱਚ ਉਪਰਾਲਾ ਕੀਤਾ ੦
੨੫ ਅਤੇ ਸ਼ਕਮ ਦਿਆਂ ਲੋਕਾਂ ਨੇ ਪਹਾੜ ਦੀਆਂ ਟੀਸੀਆਂ
ਉੱਤੇ ਉਸ ਦੇ ਫੜਨ ਲਈ ਛਹਿ ਲਾਉਣ ਵਾਲੇ
ਬਿਠਾਏ ਅਤੇ ਉਨ੍ਹਾਂ ਨੇ ਉਸ ਰਾਹ ਦੇ ਸਭਨਾਂ ਲੰਘਣ
ਵਾਲਿਆਂ ਨੂੰ ਲੁੱਟ ਲਿਆ ਅਤੇ ਅਬੀਮਲਕ ਨੂੰ ਖਬਰ
੨੬ ਹੋਈ ੦ ਤਦ ਅਬਦ ਦਾ ਪੁੱਤ੍ਰ ਗਆਲ ਆਪਣੇ
ਭਰਾਵਾਂ ਸਣੇ ਆਇਆ ਅਤੇ ਸ਼ਕਮ ਦੀ ਵੱਲ
ਤੁਰਿਆ ਅਤੇ ਸ਼ਕਮ ਦੇ ਲੋਕਾਂ ਨੇ ਉਸ ਦੇ ਉੱਤੇ
੨੭ ਆਸਰਾ ਕੀਤਾ ੦ ਸੋ ਉਸ ਪੈਲੀ ਵਿੱਚ ਨਿੱਕਲ ਕੇ
ਆਪਣੀਆਂ ਦਾਖਾਂ ਦੇ ਬਾਗਾਂ ਦਾ ਫਲ ਤੋੜਿਆ
ਅਤੇ ਦਾਖਾਂ ਨੂੰ ਨਪੀੜ ਕੇ ਅਨੰਦ ਕੀਤਾ ਅਤੇ
ਆਪਣੇ ਠਾਕਰ ਦੁਵਾਰੇ ਵਿੱਚ ਜਾ ਕੇ ਖਾਧਾ ਅਤੇ
੨੮ ਪੀਤਾ ਅਤੇ ਅਬੀਮਲਕ ਨੂੰ ਸਰਾਪ ਦਿੱਤਾ ੦ ਤਦ
ਅਬਦ ਦੇ ਪੁੱਤ੍ਰ ਗਆਲ ਨੇ ਆਖਿਆ, ਅਬੀਮਲਕ
ਹੈ ਕੌਣ ਅਤੇ ਸ਼ਕਮ ਕੌਣ ਹੈ, ਜੋ ਅਸੀਂ ਉਹ ਦੀ
ਟਹਿਲ ਕਰੀਏ ? ਭਲਾ, ਉਹ ਯਰੁੱਬਆਲ ਦਾ ਪੁੱਤ੍ਰ
ਨਹੀਂ ਅਤੇ ਜ਼ਬੂਲ ਉਸ ਦਾ ਹਾਕਮ ਨਹੀਂ ? ਤੁਸੀਂ
ਸ਼ਕਮ ਦੇ ਪਿਉ ਹਮੋਰ ਦਿਆਂ ਲੋਕਾਂ ਦੀ ਟਹਿਲ
ਕਰੋ । ਉਸ ਦੀ ਟਹਿਲ ਅਸੀਂ ਕਾਹਨੂੰ ਕਰੀਏ ? ੦
੨੯ ਹਾਏ ਹਾਏ ! ਜੇ ਕਦੀ ਏਹ ਲੋਕ ਮੇਰੇ ਵੱਸ ਵਿੱਚ
ਹੁੰਦੇ ! ਤਾਂ ਮੈਂ ਅਬੀਮਲਕ ਨੂੰ ਇੱਕ ਪਾਸੇ ਕਰ ਦਿੰਦਾ
ਅਤੇ ਉਸ ਨੇ ਅਬੀਮਲਕ ਨੂੰ ਆਖਿਆ, ਤੂੰ ਆਪਣੀ
ਫੌਜ ਨੂੰ ਵਧਾ ਅਤੇ ਨਿੱਕਲ ਆ ! ॥
੩੦ ਜਦ ਜ਼ਬੂਲ ਨੇ ਜੋ ਸ਼ਹਿਰ ਦਾ ਸਰਦਾਰ ਸੀ
ਅਬਦ ਦੇ ਪੁੱਤ੍ਰ ਗਆਲ ਦੀਆਂ ਏਹ ਗੱਲਾਂ ਸੁਣੀਆਂ
੩੧ ਤਾਂ ਉਹ ਦਾ ਕ੍ਰੋਧ ਜਾਗ ਪਿਆ ੦ ਅਤੇ ਉਸ ਨੇ ਛਲ
ਨਾਲ ਅਬੀਮਲਕ ਕੋਲ ਹਲਕਾਰੇ ਘੱਲ ਕੇ ਆਖਿਆ,
ਵੇਖ, ਅਬਦ ਦਾ ਪੁੱਤ੍ਰ ਗਆਲ ਆਪਣਿਆਂ ਭਰਾਵਾਂ
ਸਣੇ ਸ਼ਕਮ ਵਿੱਚ ਆਇਆ ਹੈ ਅਤੇ ਵੇਖ, ਓਹ ਤੇਰੇ
੩੨ ਵਿਰੁੱਧ ਸ਼ਹਿਰ ਨੂੰ ਚੁੱਕਦੇ ਹਨ ੦ ਹੁਣ ਤੂੰ ਆਪਣਿਆਂ
ਲੋਕਾਂ ਸਣੇ ਰਾਤ ਨੂੰ ਉੱਠ ਅਤੇ ਰੜੇ ਵਿੱਚ ਛਹਿ ਲਾ
੩੩ ਕੇ ਬੈਠ ੦ ਅਤੇ ਸਵੇਰੇ ਸੂਰਜ ਚੜ੍ਹਦੇ ਹੀ ਤੂੰ ਪਰਭਾਤੇ
ਹੀ ਉੱਠ ਕੇ ਸ਼ਹਿਰ ਉੱਤੇ ਹੱਲਾ ਕਰ ਅਰ ਵੇਖ, ਜਦ
ਉਹ ਆਪਣਿਆਂ ਲੋਕਾਂ ਸਣੇ ਤੇਰਾ ਸਾਹਮਣਾ ਕਰਨ
ਨੂੰ ਨਿੱਕਲੇ ਤਾਂ ਜੋ ਕੁਝ ਤੇਰੇ ਹੱਥੋਂ ਹੋ ਸੱਕੇ ਤੂੰ ਉਨ੍ਹਾਂ
ਨਾਲ ਕਰੀਂ ! ॥
੩੪ ਤਾਂ ਅਬੀਮਲਕ ਆਪਣਿਆਂ ਸਾਰਿਆਂ ਲੋਕਾਂ ਸਣੇ
ਰਾਤ ਨੂੰ ਉੱਠਿਆ ਅਰ ਚਾਰ ਟੋਲੀਆਂ ਬਣ ਕੇ ਸ਼ਕਮ
੩੫ ਦੇ ਸਾਹਮਣੇ ਛਹਿ ਵਿੱਚ ਬੈਠਾ ੦ ਅਤੇ ਅਬਦ ਦਾ
ਪੁੱਤ੍ਰ ਗਆਲ ਬਾਹਰ ਨਿੱਕਲ ਕੇ ਸ਼ਹਿਰ ਦੇ ਬੂਹੇ ਦੇ
ਲਾਂਘੇ ਉੱਤੇ ਖਲੋਤਾ ਰਿਹਾ । ਤਦ ਅਬੀਮਲਕ ਆਪਣੇ
੩੬ ਲੋਕਾਂ ਸਣੇ ਛਹਿ ਵਿੱਚੋਂ ਨਿੱਕਲਿਆ ੦ ਅਤੇ ਜਾਂ
ਗਆਲ ਨੇ ਲੋਕਾਂ ਨੂੰ ਡਿੱਠਾ ਤਾਂ ਉਹ ਨੇ ਜ਼ਬੂਲ ਨੂੰ
ਆਖਿਆ, ਪਹਾੜਾਂ ਦੀਆਂ ਟੀਸੀਆਂ ਉੱਤੋਂ ਲੋਕ
ਲਹਿੰਦੇ ਹਨ ! ਜ਼ਬੂਲ ਨੇ ਉਹ ਨੂੰ ਆਖਿਆ, ਏਹ
ਪਹਾੜ ਦੇ ਪਰਛਾਵੇਂ ਹਨ ਜਿਹੜੇ ਤੁਹਾਨੂੰ ਮਨੁੱਖਾਂ ਵਾਂਙੁ
੩੭ ਦਿੱਸਦੇ ਹਨ ੦ ਤਦ ਗਆਲ ਨੇ ਫੇਰ ਆਖਿਆ,
ਵੇਖ, ਰੜੇ ਦੇ ਵਿੱਚੋਂ ਦੀ ਲੋਕ ਹੇਠਾਹਾਂ ਨੂੰ ਉਤਰੇ
ਆਉਂਦੇ ਹਨ ਅਤੇ ਇੱਕ ਟੋਲੀ ਮਾਓਨਨੀਮ ਦੇ
੩੮ ਬਲੂਤ ਦੇ ਬਿਰਛ ਵੱਲੋਂ ਆਉਂਦੀ ਹੈ ! ੦ ਤਾਂ ਜ਼ਬੂਲ

ਨੇ ਉਹ ਨੂੰ ਆਖਿਆ, ਹੁਣ ਉਹ ਮੂੰਹ ਤੇਰਾ ਕਿੱਥੇ ਹੈ
ਜਿਹ ਦੇ ਨਾਲ ਤੂੰ ਆਖਿਆ ਭਈ ਅਬੀਮਲਕ ਹੈ
ਕੌਣ ਜੋ ਅਸੀਂ ਉਹ ਦੀ ਟਹਿਲ ਕਰੀਏ ? ਭਲਾ,
ਏਹ ਓਹ ਲੋਕ ਨਹੀਂ ਜਿਨ੍ਹਾਂ ਨੂੰ ਤੁਸਾਂ ਤੁੱਛ ਜਾਣਿਆ ?
ਸੋ ਹੁਣ ਬਾਹਰ ਜਾ ਕੇ ਉਨ੍ਹਾਂ ਨਾਲ ਲੜਾਈ ਕਰ ! ੦
੩੯ ਤਦ ਗਾਅਲ ਸ਼ਕਮ ਦਿਆਂ ਲੋਕਾਂ ਦੇ ਮੋਹਰੇ ਬਾਹਰ
੪੦ ਨਿੱਕਲ ਕੇ ਅਬੀਮਲਕ ਨਾਲ ਲੜਿਆ ੦ ਅਬੀਮਲਕ
ਨੇ ਉਹ ਦਾ ਪਿੱਛਾ ਕੀਤਾ ਅਤੇ ਉਹ ਉਸ ਦੇ ਅੱਗੋਂ
ਨੱਠਾ ਅਤੇ ਰਾਹ ਵਿੱਚ ਸ਼ਹਿਰ ਦੇ ਬੂਹੇ ਤੋੜੀ ਢੇਰ
੪੧ ਸਾਰੇ ਫੱਟੇ ਗਏ ਅਤੇ ਡਿੱਗੇ ੦ ਅਤੇ ਅਬੀਮਲਕ
ਅਰੂਮਾਹ ਦੇ ਵਿੱਚ ਜਾ ਰਿਹਾ ਅਤੇ ਜ਼ਬੂਲ ਨੇ ਗਾਅਲ
ਨੂੰ ਅਤੇ ਉਹ ਦਿਆਂ ਭਰਾਵਾਂ ਨੂੰ ਕੱਢ ਦਿੱਤਾ ਭਈ
੪੨ ਸ਼ਕਮ ਵਿੱਚ ਨਾ ਰਹਿਣ ੦ ਅਗਲੇ ਭਲਕ ਅਜੇਹਾ
ਹੋਇਆ ਜੋ ਲੋਕ ਰੜੇ ਵਿੱਚ ਨਿੱਕਲ ਗਏ ਅਤੇ
੪੩ ਅਬੀਮਲਕ ਨੂੰ ਖਬਰ ਹੋਈ ੦ ਸੋ ਉਹ ਨੇ ਲੋਕਾਂ ਨੂੰ
ਲੈ ਕੇ ਉਨ੍ਹਾਂ ਦੀਆਂ ਤਿੰਨ ਟੋਲੀਆਂ ਬਣਾਈਆਂ ਅਤੇ
ਰੜੇ ਤੇ ਛਹਿ ਲਾ ਕੇ ਬੈਠਾ ਅਤੇ ਓਨ ਵੇਖ ਕੇ ਡਿੱਠਾ
ਭਈ ਲੋਕ ਸ਼ਹਿਰੋਂ ਨਿੱਕਲ ਆਏ ਅਤੇ ਉਹ ਉਨ੍ਹਾਂ
ਦਾ ਸਾਹਮਣਾ ਕਰਨ ਨੂੰ ਉੱਠਿਆ ਅਤੇ ਉਨ੍ਹਾਂ ਨੂੰ ਮਾਰ
੪੪ ਲਿਆ ੦ ਅਤੇ ਅਬੀਮਲਕ ਉਨ੍ਹਾਂ ਟੋਲੀਆਂ ਸਣੇ ਜੋ
ਉਸ ਦੇ ਨਾਲ ਸਨ ਅੱਗੇ ਨੱਠ ਕੇ ਸ਼ਹਿਰ ਦੇ ਬੂਹੇ ਦੇ
ਲਾਂਘੇ ਉੱਤੇ ਖਲੋਤਾ ਅਤੇ ਉਨ੍ਹਾਂ ਦੋਹਾਂ ਟੋਲੀਆਂ ਸਣੇ
ਉਨ੍ਹਾਂ ਸਭਨਾਂ ਉੱਤੇ ਜਿਹੜੇ ਰੜੇ ਵਿੱਚ ਸਨ ਆਣ ਪਿਆ
੪੫ ਅਤੇ ਉਨ੍ਹਾਂ ਨੂੰ ਵੱਢ ਸੁੱਟਿਆ ੦ ਅਬੀਮਲਕ ਸਾਰਾ
ਦਿਨ ਸ਼ਹਿਰ ਨਾਲ ਲੜਦਾ ਰਿਹਾ ਅਤੇ ਸ਼ਹਿਰ ਨੂੰ
ਜਿੱਤ ਕੇ ਸ਼ਹਿਰ ਦਿਆਂ ਲੋਕਾਂ ਨੂੰ ਵੱਢ ਸੁੱਟਿਆ ਅਤੇ
ਸ਼ਹਿਰ ਨੂੰ ਢਾਹ ਦਿੱਤਾ ਅਤੇ ਉਹ ਦੇ ਉੱਤੇ ਲੂਣ
ਖਿੰਡਾਇਆ ॥

੪੬ ਜਦ ਸ਼ਕਮ ਦੇ ਬੁਰਜ ਦੇ ਸਭਨਾਂ ਲੋਕਾਂ ਨੇ ਇਹ
ਸੁਣਿਆ ਤਾਂ ਓਹ ਏਲਬਰੀਥ ਦਿਓਤੇ ਦੇ ਮੰਦਰ ਦੇ
੪੭ ਗੜ੍ਹ ਵਿੱਚ ਜਾ ਵੜੇ ੦ ਇਹ ਖਬਰ ਅਬੀਮਲਕ ਨੂੰ
ਹੋਈ ਜੋ ਸ਼ਕਮ ਦੇ ਬੁਰਜ ਦੇ ਸਭ ਲੋਕ ਇਕੱਠੇ ਹੋਏ
੪੮ ਹਨ ੦ ਤਦ ਅਬੀਮਲਕ ਆਪਣੇ ਸਾਰੇ ਨਾਲ ਦਿਆਂ
ਲੋਕਾਂ ਸਣੇ ਸਲਮੋਨ ਦੇ ਪਹਾੜ ਉੱਤੇ ਚੜ੍ਹਿਆ ਅਤੇ
ਅਬੀਮਲਕ ਨੇ ਆਪਣੇ ਹੱਥ ਵਿੱਚ ਕੁਹਾੜਾ ਫੜ ਕੇ
ਬਿਰਛਾਂ ਵਿੱਚੋਂ ਇੱਕ ਟਾਹਣੀ ਵੱਢੀ ਅਤੇ ਉਹ ਨੂੰ
ਚੁੱਕ ਕੇ ਅਪਣੇ ਮੋਢੇ ਉੱਤੇ ਰੱਖਿਆ ਅਤੇ ਆਪਣੇ
ਨਾਲ ਦਿਆਂ ਲੋਕਾਂ ਨੂੰ ਆਖਿਆ ਭਈ ਜੋ ਕੁਝ
ਤੁਸੀਂ ਮੈਨੂੰ ਕਰਦਿਆਂ ਵੇਖਿਆ ਤੁਸੀ ਭੀ ਛੇਤੀ ਨਾਲ
੪੯ ਤੇਹਾ ਹੀ ਕਰੋ ! ੦ ਤਦ ਉਨ੍ਹਾਂ ਸਭਨਾਂ ਨੇ ਇੱਕ ਇੱਕ
ਟਾਹਣੀ ਵੱਢ ਲਈ ਅਤੇ ਅਬੀਮਲਕ ਦੇ ਮਗਰ ਲੱਗ
ਤੁਰੇ ਅਤੇ ਉਨ੍ਹਾਂ ਨੂੰ ਗੜ੍ਹ ਦੇ ਕੋਲ ਸੁੱਟ ਕੇ ਅੱਗ ਲਾ
ਦਿੱਤੀ ਸੋ ਸ਼ਕਮ ਦੇ ਬੁਰਜ ਵਿੱਚ ਜਿੰਨੇ ਲੋਕ ਸਨ
ਸਭ ਮਰ ਗਏ। ਸਾਰੇ ਪੁਰਖ ਤੀਵੀਆਂ ਇੱਕ ਹਜ਼ਾਰ
ਸਨ ॥

੫੦ ਫੇਰ ਅਬੀਮਲਕ ਤੇਬੇਸ ਨੂੰ ਗਿਆ ਅਤੇ ਤੇਬੇਸ
੫੧ ਦੇ ਸਾਹਮਣੇ ਤੰਬੂ ਲਾ ਕੇ ਉਹ ਨੂੰ ਜਿੱਤ ਲਿਆ ੦ ਪਰ
ਉੱਥੇ ਸ਼ਹਿਰ ਦੇ ਵਿਚ ਇੱਕ ਵੱਡਾ ਪੱਕਾ ਬੁਰਜ ਸੀ
ਸੋ ਸਾਰੇ ਮਨੁੱਖ ਅਤੇ ਤੀਵੀਆਂ ਅਤੇ ਸ਼ਹਿਰ ਦੇ ਵਾਸੀ
ਭੀ ਸੱਭੇ ਭੱਜ ਕੇ ਉਹ ਦੇ ਵਿੱਚ ਜਾ ਵੜੇ ਅਤੇ ਬੂਹਾ
੫੨ ਮਾਰ ਕੇ ਬੁਰਜ ਦੀ ਛੱਤ ਉੱਤੇ ਜਾ ਚੜ੍ਹੇ ੦ ਤਦ
ਅਬੀਮਲਕ ਬੁਰਜ ਦੇ ਕੋਲ ਆਇਆ ਅਤੇ ਉਸ ਦੇ
ਨਾਲ ਲੜਿਆ ਅਤੇ ਉਸ ਦੇ ਸਾੜਨ ਲਈ ਬੁਰਜ ਦੇ
੫੩ ਬੂਹੇ ਦੇ ਨੇੜੇ ਆ ਢੁੱਕਾ ੦ ਤਦ ਕਿਸੇ ਤੀਵੀਂ ਨੇ
ਚੱਕੀ ਦਾ ਉਪਰਲਾ ਪੁੜ ਅਬੀਮਲਕ ਦੇ ਸਿਰ ਉੱਤੇ
੫੪ ਡੇਗ ਦਿੱਤਾ ਅਤੇ ਉਹ ਦਾ ਸਿਰ ਫੇਹ ਦਿੱਤਾ ੦ ਤਦ
ਉਸ ਨੇ ਝੱਟ ਆਪਣੇ ਸ਼ਸਤ੍ਰ ਚੁੱਕਣ ਵਾਲੇ ਜੁਆਨ
ਨੂੰ ਸੱਦ ਕੇ ਆਖਿਆ, ਤਲਵਾਰ ਧੂਹ ਕੇ ਮੈਨੂੰ ਵੱਢ
ਸੁੱਟ ਭਈ ਮੇਰੇ ਉੱਤੇ ਕੋਈ ਇਹ ਨਾ ਆਖੇ ਜੋ ਉਹ
ਨੂੰ ਇੱਕ ਤੀਵੀਂ ਨੇ ਮਾਰ ਸੁੱਟਿਆ ! ਅਤੇ ਉਸ ਜੁਆਨ
੫੫ ਨੇ ਉਹ ਨੂੰ ਵਿੰਨ੍ਹ ਦਿੱਤਾ ਸੋ ਉਹ ਮਰ ਗਿਆ ੦ ਜਾਂ
ਇਸਰਾਏਲੀਆਂ ਨੇ ਡਿੱਠਾ ਜੋ ਅਬੀਮਲਕ ਪੂਰਾ ਹੋ
ਗਿਆ ਹੈ ਤਾਂ ਸੱਭੇ ਆਪੋ ਆਪਣੇ ਘਰ ਨੂੰ ਚੱਲੇ
ਗਏ ॥

੫੬ ਇਉਂ ਪਰਮੇਸ਼ੁਰ ਨੇ ਅਬੀਮਲਕ ਦੇ ਉਸ ਅਨ੍ਹੇਰ
ਨੂੰ ਜੋ ਉਹ ਨੇ ਆਪਣਿਆਂ ਸੱਤਰ ਭਰਾਵਾਂ ਨੂੰ ਵੱਢ ਕੇ
ਆਪਣੇ ਪਿਉ ਦੇ ਨਾਲ ਕੀਤਾ ਸੀ ਉਹ ਦੇ ਉੱਤੇ
੫੭ ਹੋਇਆ ੦ ਅਤੇ ਸ਼ਕਮ ਦੇ ਲੋਕਾਂ ਦੀ ਸਾਰੀ
ਬੁਰਿਆਈ ਉਨ੍ਹਾਂ ਦਿਆਂ ਸਿਰਾਂ ਉੱਤੇ ਪਰਮੇਸ਼ੁਰ ਨੇ
ਪਾਈ ਅਤੇ ਉਨ੍ਹਾਂ ਉੱਤੇ ਯਰੁੱਬਆਲ ਦੇ ਪੁੱਤ੍ਰ ਯੋਥਾਮ
ਦਾ ਸਰਾਪ ਆ ਪਿਆ ॥

## ਇਸਰਾਏਲੀਆਂ ਦਾ ਫਿਰਨਾ ਤੇ ਤੋਬਾ

੧੦ ਅਬੀਮਲਕ ਦੇ ਪਿੱਛੋਂ ਦੋਦੋ ਦੇ ਪੋਤ੍ਰੇ ਪੂਆਹ
ਦਾ ਪੁੱਤ੍ਰ ਤੋਲਾ ਜੋ ਯਿੱਸਾਕਾਰ ਦੇ ਗੋਤ ਵਿੱਚੋਂ ਸੀ ਸੋ
ਇਸਰਾਏਲ ਦੇ ਬਚਾਓ ਲਈ ਉੱਠਿਆ ਅਤੇ ਉਹ
ਇਫ਼ਰਾਈਮ ਪਹਾੜ ਦੇ ਵਿੱਚਕਾਰ ਸ਼ਾਮੀਰ ਦੇ ਵਿੱਚ
੨ ਰਹਿੰਦਾ ਸੀ ੦ ਉਹ ਤੇਈ ਵਰਹੇ ਇਸਰਾਏਲ ਦਾ
ਨਿਆਉਂ ਕਰ ਕੇ ਮਰ ਗਿਆ ਅਤੇ ਸ਼ਾਮੀਰ ਵਿੱਚ
ਦੱਬਿਆ ਗਿਆ ॥
੩ ਉਹ ਦੇ ਪਿੱਛੋਂ ਇੱਕ ਗਿਲਆਦੀ ਯਾਈਰ
ਉੱਠਿਆ ਅਤੇ ਉਹ ਨੇ ਬਾਈ ਵਰਹੇ ਇਸਰਾਏਲ
੪ ਦਾ ਨਿਆਉਂ ਕੀਤਾ ੦ ਉਹ ਦੇ ਤੀਹ ਪੁੱਤ੍ਰ ਸਨ ਜੋ
ਤੀਹਾਂ ਖੋਤੀਆਂ ਦਿਆਂ ਬੱਚਿਆਂ ਉੱਤੇ ਚੜ੍ਹਦੇ ਸਨ
ਅਤੇ ਉਨ੍ਹਾਂ ਦੇ ਤੀਹ ਨਗਰ ਸਨ ਜਿਨ੍ਹਾਂ ਦੇ ਨਾਉਂ ਅੱਜ
ਦੇ ਦਿਨ ਤੋੜੀ ਯਾਈਰ ਦੀਆਂ ਵਸਤੀਆਂ ਹਨ ਜੋ
੫ ਗਿਲਆਦ ਦੇਸ ਵਿੱਚ ਹਨ ੦ ਅਤੇ ਯਾਈਰ ਮਰ
ਗਿਆ ਅਰ ਕਾਮੋਨ ਵਿੱਚ ਦੱਬਿਆ ਗਿਆ ॥
੬ ਤਦ ਇਸਰਾਏਲੀ ਯਹੋਵਾਹ ਅੱਗੇ ਫੇਰ ਬੁਰਿਆਈ
ਕਰਨ ਲੱਗੇ ਅਰ ਉਨ੍ਹਾਂ ਨੇ ਬਆਲਾਂ ਅਰ ਅਸ਼ਤਾਰੋਥਾਂ
ਅਰਾਮ ਦਿਆਂ ਦਿਓਤਿਆਂ ਅਤੇ ਸੈਦਾ ਦਿਆਂ
ਦਿਓਤਿਆਂ, ਮੋਆਬ ਦਿਆਂ ਦਿਓਤਿਆਂ, ਅੰਮੋਨੀਆਂ
ਦੇ ਦਿਓਤਿਆਂ ਅਤੇ ਫ਼ਲਿਸਤੀਆਂ ਦੇ ਦਿਓਤਿਆਂ
ਦੀ ਪੂਜਾ ਕੀਤੀ ਅਰ ਯਹੋਵਾਹ ਨੂੰ ਛੱਡ ਦਿੱਤਾ ਅਤੇ
੭ ਉਸ ਦੀ ਭਗਤੀ ਨਾ ਕੀਤੀ ੦ ਤਦ ਯਹੋਵਾਹ ਦਾ ਕ੍ਰੋਧ
ਇਸਰਾਏਲ ਉੱਤੇ ਬਲ ਉੱਠਿਆ ਅਤੇ ਉਸ ਨੇ ਉਨ੍ਹਾਂ
ਨੂੰ ਫ਼ਲਿਸਤੀਆਂ ਦੇ ਹੱਥ ਵਿੱਚ ਅਤੇ ਅੰਮੋਨੀਆਂ ਦੇ
੮ ਹੱਥ ਵਿੱਚ ਵੇਚ ਦਿੱਤਾ ੦ ਉਨ੍ਹਾਂ ਨੇ ਉੱਸੇ ਵਰਹੇ
ਇਸਰਾਏਲੀਆਂ ਨੂੰ ਦੁਖ ਦਿੱਤਾ ਸੱਗੋਂ ਸਾਰੇ ਇਸਰਾ-
ਏਲੀਆਂ ਨੂੰ ਜੋ ਯਰਦਨ ਪਾਰ ਅਮੋਰੀਆਂ ਦੇ ਦੇਸ
ਵਿੱਚ ਜੋ ਗਿਲਆਦ ਵਿੱਚ ਹੈ ਸਨ ਅਠਾਰਾਂ ਵਰਿਹਾਂ
੯ ਤੋੜੀ ਡਾਢਾ ਦੁਖ ਦਿੱਤਾ ੦ ਅਤੇ ਅੰਮੋਨੀਆਂ ਨੇ
ਯਰਦਨ ਦੇ ਪਾਰ ਲੰਘ ਕੇ ਯਹੂਦਾਹ ਅਤੇ ਬਿਨਯਾਮੀਨ
ਅਤੇ ਇਫ਼ਰਾਈਮ ਦੇ ਗੋਤਾਂ ਨਾਲ ਅਜੇਹੀ ਲੜਾਈ
ਕੀਤੀ ਜੋ ਇਸਰਾਏਲੀ ਡਾਢੇ ਔਖੇ ਹੋਏ ॥
੧੦ ਤਦ ਇਸਰਾਏਲੀਆਂ ਨੇ ਯਹੋਵਾਹ ਅੱਗੇ ਚਿੱਲਾ
ਕੇ ਆਖਿਆ, ਅਸਾਂ ਤੇਰਾ ਪਾਪ ਕੀਤਾ ਜੋ ਆਪਣੇ
ਪਰਮੇਸ਼ੁਰ ਨੂੰ ਛੱਡ ਕੇ ਬਆਲਾਂ ਦੀ ਪੂਜਾ ਕੀਤੀ ! ੦
੧੧ ਅਤੇ ਯਹੋਵਾਹ ਨੇ ਇਸਰਾਏਲੀਆਂ ਨੂੰ ਆਖਿਆ,
ਭਲਾ, ਮੈਂ ਤੁਹਾਨੂੰ ਮਿਸਰੀਆਂ, ਅਮੋਰੀਆਂ, ਅੰਮੋਨੀਆਂ
ਅਤੇ ਫਲਿੱਸਤੀਆਂ ਦੇ ਹੱਥੋਂ ਨਹੀਂ ਛੁਡਾਇਆ ? ੦
੧੨ ਸੀਦੋਨੀਆਂ, ਅਮਾਲੇਕੀਆਂ ਅਤੇ ਮਾਓਨੀਆਂ ਨੇ ਵੀ
ਤੁਹਾਨੂੰ ਔਖਿਆਂ ਕੀਤਾ ਅਰ ਤੁਸਾਂ ਮੇਰੇ ਅੱਗੇ ਦੁਹਾਈ
ਦਿੱਤੀ ਸੋ ਮੈਂ ਉਨ੍ਹਾਂ ਦੇ ਹੱਥੋਂ ਭੀ ਤੁਹਾਨੂੰ ਛੁਡਾਇਆ ੦
੧੩ ਤਾਂ ਵੀ ਤੁਸਾਂ ਮੈਨੂੰ ਛੱਡ ਕੇ ਓਪਰਿਆਂ ਦਿਓਤਿਆਂ ਦੀ
ਪੂਜਾ ਕੀਤੀ ਸੋ ਹੁਣ ਮੈਂ ਤੁਹਾਡਾ ਹੋਰ ਛੁਟਕਾਰਾ ਨਹੀਂ
੧੪ ਕਰਾਂਗਾ ੦ ਤੁਸੀਂ ਜਾਓ ਅਤੇ ਉਨ੍ਹਾਂ ਦਿਓਤਿਆਂ
ਅੱਗੇ ਚਿੱਲਾਓ ਜਿਨ੍ਹਾਂ ਨੂੰ ਤੁਸਾਂ ਮੰਨ ਲਿਆ ਹੈ ਜੋ
ਉਹ ਤੁਹਾਨੂੰ ਤੁਹਾਡੇ ਔਖ ਦੇ ਵੇਲੇ ਛੁਡਾਉਣ ! ੦
੧੫ ਫੇਰ ਇਸਰਾਏਲੀਆਂ ਨੇ ਯਹੋਵਾਹ ਨੂੰ ਆਖਿਆ,
ਅਸਾਂ ਪਾਪ ਤਾਂ ਕੀਤਾ ਹੈ ਪਰ ਜਿਹੜਾ ਤੇਰੇ ਵੇਖਣ
ਵਿੱਚ ਚੰਗਾ ਦਿੱਸੇ ਓਹੋ ਸਾਡੇ ਨਾਲ ਕਰ । ਹੁਣ
੧੬ ਸਾਡਾ ਛੁਟਕਾਰਾ ਕਰ ! ੦ ਤਾਂ ਉਨ੍ਹਾਂ ਨੇ ਓਪਰਿਆਂ
ਦਿਓਤਿਆਂ ਨੂੰ ਆਪਣੇ ਵਿੱਚੋਂ ਕੱਢ ਦਿੱਤਾ ਅਤੇ
ਪ੍ਰਭੁ ਦੀ ਭਗਤੀ ਕੀਤੀ ਤਾਂ ਉਹ ਦਾ ਜੀ ਇਸਰਾਏਲ
੧੭ ਦੇ ਦੁਖ ਨਾਲ ਦੁਖੀ ਹੋਇਆ ੦ ਉਸ ਵੇਲੇ ਅੰਮੋਨੀ
ਇਕੱਠੇ ਹੋਏ ਅਤੇ ਉਨ੍ਹਾਂ ਗਿਲਆਦ ਵਿੱਚ ਤੰਬੂ ਲਾਏ
ਅਤੇ ਇਸਰਾਏਲੀਆਂ ਨੇ ਭੀ ਰਲ ਕੇ ਮਿਸਫਾਹ
੧੮ ਵਿੱਚ ਤੰਬੂ ਲਾਏ ੦ ਤਾਂ ਗਿਲਆਦ ਦਿਆਂ ਲੋਕਾਂ
ਅਤੇ ਸਰਦਾਰਾਂ ਨੇ ਆਪੋ ਵਿੱਚ ਆਖਿਆ, ਉਹ
ਕਿਹੜਾ ਮਨੁੱਖ ਹੈ ਜੋ ਅੰਮੋਨੀਆਂ ਨਾਲ ਲੜਾਈ
ਛੇੜੇਗਾ ? ਓਹੋ ਸਾਰੇ ਗਿਲਆਦ ਦੇ ਵਾਸੀਆਂ ਦਾ
ਪਰਮੁਖ ਬਣੇਗਾ ॥

## ਯਿਫ਼ਤਾਹ ਦੀ ਸੁੱਖਣਾ

੧੧ ਗਿਲਆਦ ਵਿੱਚ ਯਿਫਤਾਹ ਨਾਮੇ ਇੱਕ
ਮਨੁੱਖ ਵੱਡਾ ਸੂਰਮਾ ਸੀ । ਉਹ ਇੱਕ ਕੰਜਰੀ ਦਾ
ਜਣਿਆ ਹੋਇਆ ਸੀ ਅਤੇ ਯਿਫਤਾਹ ਦਾ ਪਿਉ
੨ ਗਿਲਆਦ ਸੀ ੦ ਅਤੇ ਗਿਲਆਦ ਦੀ ਤੀਵੀਂ ਉਸ
ਤੋਂ ਪੁੱਤ੍ਰ ਜਣੀ ਅਤੇ ਜਾਂ ਉਸ ਤੀਵੀਂ ਦੇ ਪੁੱਤ੍ਰ ਵੱਡੇ
ਹੋਏ ਤਾਂ ਉਨ੍ਹਾਂ ਨੇ ਯਿਫਤਾਹ ਨੂੰ ਛੇਕ ਕੇ ਉਹ ਨੂੰ
ਆਖਿਆ, ਸਾਡੇ ਪਿਉ ਦੇ ਘਰ ਵਿੱਚ ਤੇਰੀ ਪੱਤੀ
ਨਹੀਂ, ਤੂੰ ਓਪਰੀ ਤੀਵੀਂ ਦਾ ਜਣਿਆ ਹੋਇਆ ਜੋ

੩ ਹੈਂ ੦ ਤਦ ਯਿਫ਼ਤਾਹ ਆਪਣੇ ਭਰਾਵਾਂ ਦੇ ਕੋਲੋਂ
ਭੱਜ ਕੇ ਤੋਬ ਦੇ ਦੇਸ ਵਿੱਚ ਜਾ ਵੱਸਿਆ ਅਤੇ
ਯਿਫ਼ਤਾਹ ਦੇ ਕੋਲ ਲੁੱਚੇ ਲੋਕ ਇਕੱਠੇ ਹੋਏ ਅਤੇ
ਓਹ ਉਹ ਦੇ ਨਾਲ ਤੁਰਦੇ ਫਿਰਦੇ ਸਨ ॥
੪ ਅਜੇਹਾ ਹੋਇਆ ਜੋ ਕੁਝ ਚਿਰ ਪਿੱਛੋਂ ਅੰਮੋਨੀ
੫ ਇਸਰਾਏਲੀਆਂ ਨਾਲ ਲੜਨ ਲੱਗੇ ੦ ਅਤੇ ਇਉਂ
ਹੋਇਆ ਭਈ ਜਾਂ ਅੰਮੋਨੀ ਇਸਰਾਏਲ ਨਾਲ ਲੜਨ
ਲੱਗੇ ਤਾਂ ਤੋਬ ਦੇਸ ਵਿੱਚੋਂ ਯਿਫ਼ਤਾਹ ਨੂੰ ਮੋੜ ਲੈ
੬ ਆਉਣ ਨੂੰ ਗਿਲਆਦ ਦੇ ਬਜ਼ੁਰਗ ਗਏ ੦ ਸੋ
ਉਨ੍ਹਾਂ ਨੇ ਯਿਫ਼ਤਾਹ ਨੂੰ ਆਖਿਆ, ਆ, ਸਾਡਾ ਆਗੂ
ਬਣ ਜੋ ਅਸੀਂ ਅੰਮੋਨੀਆਂ ਦੇ ਨਾਲ ਲੜੀਏ ੦
੭ ਯਿਫ਼ਤਾਹ ਨੇ ਗਿਲਆਦ ਦੇ ਬਜ਼ੁਰਗਾਂ ਨੂੰ ਆਖਿਆ,
ਭਲਾ, ਤੁਸਾਂ ਮੇਰੇ ਨਾਲ ਵੈਰ ਨਹੀਂ ਕੀਤਾ ਅਤੇ ਮੇਰੇ
ਪਿਉ ਦੇ ਘਰ ਵਿੱਚੋਂ ਮੈਨੂੰ ਨਹੀਂ ਕੱਢ ਦਿੱਤਾ ? ਸੋ
ਹੁਣ ਬਿਪਤਾ ਦੇ ਵੇਲੇ ਤੁਸੀਂ ਮੇਰੇ ਕੋਲ ਕਿਉਂ ਆਏ
੮ ਹੋ ? ੦ ਗਿਲਆਦ ਦੇ ਬਜ਼ੁਰਗਾਂ ਨੇ ਯਿਫ਼ਤਾਹ ਨੂੰ
ਆਖਿਆ, ਅਸੀਂ ਤੇਰੇ ਕੋਲ ਹੁਣ ਫੇਰ ਇਸ ਲਈ
ਆਏ ਹਾਂ ਜੋ ਤੂੰ ਸਾਡੇ ਨਾਲ ਚੱਲੇਂ ਅਤੇ ਅੰਮੋਨੀਆਂ
ਨਾਲ ਲੜਾਈ ਕਰੇਂ ਅਤੇ ਸਾਡਾ ਅਰ ਸਾਰੇ ਗਿਲਆਦ
੯ ਦੇ ਵਾਸੀਆਂ ਦਾ ਪਰਮੁਖ ਬਣੇਂ ੦ ਯਿਫ਼ਤਾਹ ਨੇ
ਗਿਲਆਦ ਦੇ ਬਜ਼ੁਰਗਾਂ ਨੂੰ ਆਖਿਆ ਭਈ ਜੇ
ਅੰਮੋਨੀਆਂ ਨਾਲ ਲੜਾਈ ਕਰਨ ਨੂੰ ਤੁਸੀਂ ਫੇਰ ਮੈਨੂੰ
ਆਪਣੇ ਨਾਲ ਲੈ ਚੱਲਦੇ ਹੋ ਤਦ ਜੇ ਕਦੀ ਯਹੋਵਾਹ
ਉਨ੍ਹਾਂ ਨੂੰ ਮੇਰੇ ਅੱਗੇ ਹਰਾ ਦੇਵੇ ਤਾਂ ਭਲਾ, ਮੈਂ ਤੁਹਾਡਾ
੧੦ ਪਰਮੁਖ ਬਣ ਜਾਵਾਂਗਾ ? ੦ ਗਿਲਆਦ ਦੇ ਬਜ਼ੁਰਗਾਂ
ਨੇ ਯਿਫ਼ਤਾਹ ਨੂੰ ਉੱਤਰ ਦਿੱਤਾ, ਯਹੋਵਾਹ ਸਾਡੇ ਵਿੱਚ
ਗਵਾਹ ਹੋਵੇ, ਅਸੀਂ ਨਿਸੰਗ ਤੇਰੇ ਆਖਣ ਅਨੁਸਾਰ
੧੧ ਵਰਤਾਂਗੇ ੦ ਤਦ ਯਿਫ਼ਤਾਹ ਗਿਲਆਦ ਦੇ ਬਜ਼ੁਰਗਾਂ
ਨਾਲ ਤੁਰਿਆ ਅਤੇ ਉਹ ਨੂੰ ਲੋਕਾਂ ਨੇ ਆਪਣਾ
ਪਰਮੁਖ ਅਤੇ ਆਗੂ ਬਣਾਇਆ ਅਤੇ ਯਿਫ਼ਤਾਹ ਨੇ
ਮਿਸਫਾਹ ਵਿੱਚ ਯਹੋਵਾਹ ਦੇ ਅੱਗੇ ਆਪਣੀਆਂ
ਸਾਰੀਆਂ ਗੱਲਾਂ ਕਹਿ ਸੁਣਾਈਆਂ ॥
੧੨ ਤਾਂ ਯਿਫ਼ਤਾਹ ਨੇ ਅੰਮੋਨੀਆਂ ਦੇ ਰਾਜਾ ਕੋਲ
ਹਲਕਾਰੇ ਘੱਲ ਕੇ ਆਖਿਆ, ਮੇਰੇ ਨਾਲ ਤੇਰਾ ਕੀ
ਕੰਮ ਹੈ ਜੋ ਤੂੰ ਮੇਰੇ ਉੱਤੇ ਮੇਰੇ ਦੇਸ ਨਾਲ ਲੜਾਈ
੧੩ ਕਰਨ ਨੂੰ ਚੜ੍ਹ ਆਇਆ ਹੈਂ ? ੦ ਅੰਮੋਨੀਆਂ ਦੇ
ਰਾਜਾ ਨੇ ਯਿਫ਼ਤਾਹ ਦੇ ਹਲਕਾਰਿਆਂ ਨੂੰ ਉੱਤਰ
ਦਿੱਤਾ, ਇਸ ਲਈ ਭਈ ਜਿਸ ਵੇਲੇ ਇਸਰਾਏਲੀ
ਮਿਸਰ ਤੋਂ ਨਿੱਕਲ ਆਏ ਸਨ ਤਾਂ ਉਨ੍ਹਾਂ ਨੇ ਮੇਰਾ ਦੇਸ
ਅਰਨੋਨ ਤੋਂ ਲੈ ਕੇ ਯਬੋਕ ਅਤੇ ਯਰਦਨ ਤੀਕਰ ਖੋਹ
ਲਿਆ ਸੀ ਸੋ ਹੁਣ ਉਹ ਦੇਸ ਤੂੰ ਸੁਲਾਹ ਸਫ਼ਾਈ
੧੪ ਨਾਲ ਮੋੜ ਦੇਹ ੦ ਤਦ ਯਿਫ਼ਤਾਹ ਨੇ ਹਲਕਾਰਿਆਂ
ਨੂੰ ਅੰਮੋਨੀਆਂ ਦੇ ਰਾਜਾ ਕੋਲ ਫੇਰ ਘੱਲਿਆ ੦
੧੫ ਅਤੇ ਉਹ ਨੂੰ ਆਖਿਆ, ਯਿਫ਼ਤਾਹ ਇਹ ਆਖਦਾ ਹੈ
ਜੋ ਇਸਰਾਏਲ ਨੇ ਮੋਆਬ ਦਾ ਦੇਸ ਅਤੇ ਅੰਮੋਨੀਆਂ
੧੬ ਦਾ ਦੇਸ ਨਹੀਂ ਸੀ ਖੋਹ ਲਿਆ ੦ ਪਰ ਜਿਸ ਵੇਲੇ
ਇਸਰਾਏਲੀ ਮਿਸਰ ਤੋਂ ਨਿੱਕਲ ਆਏ ਸਨ ਅਤੇ
ਲਾਲ ਸਮੁੰਦਰ ਤੋੜੀ ਉਜਾੜ ਵਿੱਚ ਕਾਦੇਸ਼ ਤੀਕਰ
੧੭ ਤੁਰੇ ਆਏ ੦ ਉਸ ਵੇਲੇ ਇਸਰਾਏਲੀਆਂ ਨੇ ਅਦੋਮ ਦੇ
ਰਾਜਾ ਦੀ ਵੱਲ ਹਲਕਾਰੇ ਘੱਲੇ ਜੋ ਸਾਨੂੰ ਆਪਣੇ
ਦੇਸ ਵਿੱਚੋਂ ਦੀ ਲੰਘਣ ਦੇਹ ਪਰ ਅਦੋਮ ਦੇ ਰਾਜਾ
ਨੇ ਉਨ੍ਹਾਂ ਦੀ ਨਾ ਸੁਣੀ ਅਤੇ ਇਸੇ ਤਰਾਂ ਉਨ੍ਹਾਂ ਨੇ
ਮੋਆਬ ਦੇ ਰਾਜਾ ਨੂੰ ਕਹਾ ਘੱਲਿਆ ਅਤੇ ਓਹ ਨੇ
ਭੀ ਨਾ ਮੰਨਿਆ ਸੋ ਇਸਰਾਏਲੀ ਕਾਦੇਸ਼ ਵਿੱਚ
੧੮ ਠਹਿਰੇ ੦ ਤਦ ਓਹ ਉਜਾੜ ਵਿੱਚੋਂ ਦੀ ਤੁਰ ਪਏ
ਅਤੇ ਅਦੋਮ ਦੇ ਦੇਸ ਅਤੇ ਮੋਆਬ ਦੇ ਦੇਸ ਦੇ
ਦੁਆਲੇ ਭੌਂ ਕੇ ਮੋਆਬ ਦੇ ਦੇਸ ਦੀ ਚੜ੍ਹਦੀ ਵੱਲੋਂ
ਆ ਨਿੱਕਲੇ ਅਤੇ ਅਰਨੋਨ ਦੇ ਪਰਲੇ ਪਾਸੇ ਤੰਬੂ ਲਾਏ
ਪਰ ਮੋਆਬ ਦੇ ਬੰਨੇ ਵਿੱਚ ਨਾ ਮੁੜੇ ਕਿਉਂ ਜੋ
੧੯ ਅਰਨੋਨ ਮੋਆਬ ਦਾ ਬੰਨਾ ਸੀ ੦ ਤਦ ਇਸਰਾਏਲ ਨੇ
ਅਮੋਰੀਆਂ ਦੇ ਰਾਜਾ ਸੀਹੋਨ ਦੇ ਕੋਲ ਜੋ ਹਸ਼ਬੋਨ
ਦਾ ਰਾਜਾ ਸੀ ਹਲਕਾਰੇ ਘੱਲੇ ਅਤੇ ਇਸਰਾਏਲ ਨੇ
ਉਸ ਨੂੰ ਆਖਿਆ, ਸਾਡੀ ਇਹ ਬੇਨਤੀ ਹੈ ਜੋ
ਆਪਣੇ ਦੇਸ ਵਿੱਚੋਂ ਦੀ ਸਾਨੂੰ ਆਪਣੇ ਥਾਂ ਵੱਲ
੨੦ ਲੰਘਣ ਦਿਓ ੦ ਪਰ ਸੀਹੋਨ ਨੇ ਇਸਰਾਏਲ ਉੱਤੇ
ਪਰਤੀਤ ਨਾ ਕੀਤੀ ਜੋ ਉਨ੍ਹਾਂ ਨੂੰ ਆਪਣੇ ਬੰਨੇ ਉੱਤੋਂ
ਦੀ ਲੰਘਣ ਦੇਵੇ ਸਗੋਂ ਸੀਹੋਨ ਨੇ ਆਪਣੇ ਸਾਰੇ ਲੋਕ
ਇਕੱਠੇ ਕਰ ਲਏ ਅਤੇ ਯਹਾਸ ਵਿੱਚ ਤੰਬੂ ਲਾ ਕੇ
੨੧ ਇਸਰਾਏਲ ਨਾਲ ਲੜਿਆ ੦ ਅਤੇ ਯਹੋਵਾਹ ਇਸਰਾ-
ਏਲ ਦੇ ਪਰਮੇਸ਼ੁਰ ਨੇ ਸੀਹੋਨ ਨੂੰ ਉਸ ਦੀ ਸਾਰੀ ਫ਼ੌਜ
ਸਣੇ ਇਸਰਾਏਲ ਦੇ ਹੱਥਾਂ ਵਿੱਚ ਕਰ ਦਿੱਤਾ ਅਤੇ
ਉਨ੍ਹਾਂ ਨੇ ਓਹਨਾਂ ਨੂੰ ਮਾਰ ਲਿਆ । ਸੋ ਇਸੇ ਤਰਾਂ

ਇਸਰਾਏਲੀਆਂ ਨੇ ਉਸ ਦੇਸ ਦੇ ਵਾਸੀ ਅਮੋਰੀਆਂ
੨੨ ਦੇ ਸਾਰੇ ਦੇਸ ਨੂੰ ਮੱਲ ਲਿਆ ੦ ਅਤੇ ਉਨ੍ਹਾਂ ਨੇ
ਅਰਨੋਨ ਤੋਂ ਲੈ ਕੇ ਯਬੋਕ ਤੋੜੀ ਅਤੇ ਉਜਾੜੋਂ ਲੈ ਕੇ
ਯਰਦਨ ਤੋੜੀ ਅਮੋਰੀਆਂ ਦੇ ਸਾਰਿਆਂ ਬੰਨਿਆਂ ਨੂੰ
੨੩ ਮੱਲ ਲਿਆ ੦ ਸੋ ਹੁਣ ਯਹੋਵਾਹ ਇਸਰਾਏਲ ਦੇ
ਪਰਮੇਸ਼ੁਰ ਨੇ ਅਮੋਰੀਆਂ ਨੂੰ ਆਪਣੀ ਪਰਜਾ ਇਸਰਾ-
ਏਲ ਦੇ ਅੱਗੇ ਪੱਤੀ ਤੋਂ ਕੱਢ ਦਿੱਤਾ ਤਾਂ ਭਲਾ, ਤੂੰ
੨੪ ਉਹ ਦਾ ਪੱਤੇਦਾਰ ਬਣੇਂਗਾ ? ੦ ਜੋ ਤੇਰਾ ਦਿਓਤਾ
ਕਮੋਸ਼ ਤੈਨੂੰ ਪੱਤੀ ਵਿੱਚ ਦਿੰਦਾ ਹੈ ਭਲਾ, ਉਹ ਨੂੰ ਤੂੰ
ਕਬਜ਼ੇ ਵਿੱਚ ਲੈਂਦਾ ਨਹੀਂ ? ਸੋ ਅਸੀਂ ਭੀ ਉਨ੍ਹਾਂ
ਸਭਨਾਂ ਨੂੰ ਜਿਹੜੇ ਯਹੋਵਾਹ ਸਾਡਾ ਪਰਮੇਸ਼ੁਰ ਸਾਡੇ
ਅੱਗੋਂ ਕੱਢ ਦੇਵੇਗਾ ਜਿੱਤ ਕੇ ਕਬਜ਼ਾ ਕਰਾਂਗੇ ੦
੨੫ ਹੁਣ ਭਲਾ, ਮੋਆਬ ਦੇ ਰਾਜਾ ਬਾਲਾਕ ਨਾਲੋਂ ਜੋ
ਸਿੱਪੋਰ ਦਾ ਪੁੱਤ੍ਰ ਸੀ ਤੂੰ ਕੁਝ ਚੰਗਾ ਹੈਂ ? ਉਸ ਨੇ
ਇਸਰਾਏਲੀਆਂ ਨਾਲ ਕਦੀ ਝਗੜਾ ਕੀਤਾ ਯਾ ਕਦੀ
੨੬ ਉਨ੍ਹਾਂ ਦਾ ਸਾਹਮਣਾ ਕੀਤਾ ਸੀ ? ੦ ਜਿਸ ਵੇਲੇ
ਇਸਰਾਏਲੀ ਹਸ਼ਬੋਨ ਅਤੇ ਉਸ ਦਿਆਂ ਪਿੰਡਾਂ ਵਿੱਚ
ਅਤੇ ਅਰੋਏਰ ਅਤੇ ਉਸ ਦਿਆਂ ਪਿੰਡਾਂ ਵਿੱਚ ਅਤੇ
ਉਨ੍ਹਾਂ ਸਭਨਾਂ ਪਿੰਡਾਂ ਵਿੱਚ ਜਿਹੜੇ ਅਰਨੋਨ ਦਿਆਂ
ਦੋਹਾਂ ਕੰਢਿਆਂ ਲਾਗੇ ਹਨ ਤ੍ਰਿੰਨ ਸੌ ਵਰਹੇ ਵੱਸਿਆ,
ਭਲਾ, ਤੁਸਾਂ ਓਹਨਾਂ ਨੂੰ ਓਨੇ ਚਿਰ ਵਿੱਚ ਕਿਉਂ ਨਾ
੨੭ ਮੋੜ ਲਿਆ ? ੦ ਗੱਲ ਕਾਹਦੀ, ਮੈਂ ਤਾਂ ਤੇਰਾ ਪਾਪ
ਨਹੀਂ ਕੀਤਾ ਸਗੋਂ ਤੂੰ ਮੇਰੇ ਨਾਲ ਬੁਰਿਆਈ ਕਰਦਾ
ਹੈਂ ਜੋ ਮੇਰੇ ਨਾਲ ਲੜਨ ਆਉਂਦਾ ਹੈਂ ਸੋ ਯਹੋਵਾਹ
ਹੀ ਜੋ ਨਿਆਈ ਹੈ ਇਸਰਾਏਲੀਆਂ ਅਤੇ ਅੰਮੋਨੀਆਂ
੨੮ ਦੇ ਵਿੱਚਕਾਰ ਅੱਜ ਦੇ ਦਿਨ ਨਿਆਉਂ ਕਰੇ ! ੦ ਪਰ
ਅੰਮੋਨੀਆਂ ਦੇ ਰਾਜਾ ਨੇ ਉਨ੍ਹਾਂ ਗੱਲਾਂ ਨੂੰ ਜੋ ਯਿਫ਼ਤਾਹ
ਨੇ ਉਸ ਨੂੰ ਆਖ ਘੱਲੀਆਂ ਸਨ ਨਾ ਸੁਣਿਆ ॥
੨੯ ਤਦ ਯਹੋਵਾਹ ਦਾ ਆਤਮਾ ਯਿਫ਼ਤਾਹ ਉੱਤੇ
ਆਇਆ ਅਤੇ ਉਹ ਗਿਲਆਦ ਅਤੇ ਮਨੱਸ਼ਹ ਤੋਂ
ਲੰਘ ਕੇ ਗਿਲਆਦ ਦੇ ਮਿਸਪੇਹ ਨੂੰ ਅਪੜ ਪਿਆ,
ਅਤੇ ਗਿਲਆਦ ਦੇ ਮਿਸਪੇਹ ਤੋਂ ਅੰਮੋਨੀਆਂ ਵੱਲ
੩੦ ਲੰਘਣ ਲੱਗਾ ੦ ਅਤੇ ਯਿਫ਼ਤਾਹ ਨੇ ਯਹੋਵਾਹ ਦੀ
ਸੁੱਖਣਾ ਸੁੱਖ ਕੇ ਆਖਿਆ ਭਈ ਜੇ ਤੂੰ ਸੱਚ ਮੁੱਚ
੩੧ ਅੰਮੋਨੀਆਂ ਨੂੰ ਮੇਰੇ ਹੱਥ ਸੌਂਪ ਦੇਵੇਂ ੦ ਤਾਂ ਅਜੇਹਾ
ਹੋਵੇਗਾ ਕਿ ਜਿਸ ਵੇਲੇ ਮੈਂ ਅੰਮੋਨੀਆਂ ਵੱਲੋਂ ਸੁਖ
ਸਾਂਦ ਨਾਲ ਮੁੜਾਂਗਾ ਤਾਂ ਜੋ ਕੋਈ ਮੇਰੇ ਘਰ ਦੇ ਬੂਹੇ
ਤੋਂ ਮੇਰੇ ਮਿਲਣ ਨੂੰ ਪਹਿਲੋਂ ਨਿੱਕਲੇਗਾ ਸੋ ਉਹ
ਯਹੋਵਾਹ ਦਾ ਹੋਵੇਗਾ ਅਤੇ ਮੈਂ ਉਹ ਨੂੰ ਹੋਮ ਦੀ ਬਲੀ
ਚੜ੍ਹਾਵਾਂਗਾ ॥
੩੨ ਤਦ ਯਿਫ਼ਤਾਹ ਅੰਮੋਨੀਆਂ ਨਾਲ ਲੜਾਈ ਕਰਨ
ਨੂੰ ਪਾਰ ਲੰਘਿਆ ਅਤੇ ਯਹੋਵਾਹ ਨੇ ਉਨ੍ਹਾਂ ਨੂੰ ਉਹ ਦੇ
੩੩ ਹੱਥ ਸੌਂਪ ਦਿੱਤਾ ੦ ਅਤੇ ਉਹ ਨੇ ਅਰੋਏਰ ਤੋਂ ਲੈ ਕੇ
ਮਿੰਨੀਥ ਦੇ ਅੱਪੜਨ ਤੋੜੀ ਜੋ ਵੀਹ ਸ਼ਹਿਰ ਹਨ ਅਤੇ
ਦਾਖਾਂ ਦੇ ਬਾਗਾਂ ਤੋੜੀ ਬਹੁਤ ਵੱਡੀ ਵਾਢ ਨਾਲ ਉਨ੍ਹਾਂ
ਨੂੰ ਵੱਢਿਆ । ਇਸ ਤਰਾਂ ਅੰਮੋਨੀ ਇਸਰਾਏਲੀਆਂ
ਕੋਲੋਂ ਹਾਰ ਗਏ ॥
੩੪ ਯਿਫ਼ਤਾਹ ਮਿਸਫ਼ਾਹ ਨੂੰ ਆਪਣੇ ਘਰ ਆਇਆ
ਅਤੇ ਵੇਖੋ, ਉਹ ਦੀ ਧੀ ਡੱਫ ਵਜਾਉਂਦੀ ਅਤੇ
ਨੱਚਦੀ ਹੋਈ ਉਹ ਦੇ ਮਿਲਣ ਨੂੰ ਨਿੱਕਲੀ ਅਤੇ ਉਹ
ਉਸ ਦੀ ਇਕਲੋਤੀ ਸੀ, ਉਸ ਤੋਂ ਬਿਨਾ ਹੋਰ ਪੁੱਤ੍ਰ ਧੀ
੩੫ ਉਹ ਦੇ ਕੋਈ ਨਹੀਂ ਸੀ ੦ ਤਾਂ ਅਜੇਹਾ ਹੋਇਆ ਭਈ
ਜਾਂ ਉਹ ਨੇ ਉਸ ਨੂੰ ਡਿੱਠਾ ਤਾਂ ਉਹ ਨੇ ਆਪਣੇ ਲੀੜੇ
ਪਾੜ ਕੇ ਆਖਿਆ, ਹਾਏ ! ਹਾਏ ਮੇਰੀਏ ਧੀਏ ! ਤੈਂ
ਮੈਨੂੰ ਬਹੁਤ ਨੀਵਾਂ ਕੀਤਾ ਸਗੋਂ ਤੂੰ ਉਨ੍ਹਾਂ ਵਿੱਚੋਂ ਹੈਂ ਜੋ
ਮੈਨੂੰ ਦੁਖ ਦਿੰਦੇ ਹਨ ਕਿਉਂ ਜੋ ਮੈਂ ਯਹੋਵਾਹ ਨੂੰ ਬਚਨ
੩੬ ਦਿੱਤਾ ਹੈ ਅਤੇ ਟਾਲ ਨਹੀਂ ਸੱਕਦਾ ੦ ਉਸ ਨੇ ਉਹ
ਨੂੰ ਆਖਿਆ, ਹੇ ਮੇਰੇ ਪਿਉ, ਜੋ ਤੈਂ ਯਹੋਵਾਹ
ਨੂੰ ਬਦਨ ਦਿੱਤਾ ਹੈ ਸੋ ਜੋ ਕੁਝ ਤੈਂ ਮੂੰਹੋਂ ਕੱਢਿਆ
ਹੈ ਸੋ ਮੇਰੇ ਨਾਲ ਕਰ ਕਿਉਂ ਜੋ ਯਹੋਵਾਹ ਨੇ ਤੇਰੇ ਵੈਰੀ
੩੭ ਅੰਮੋਨੀਆਂ ਤੋਂ ਤੇਰਾ ਬਦਲਾ ਲਿਆ ਹੈ ੦ ਫੇਰ ਉਸ
ਨੇ ਆਪਣੇ ਪਿਉ ਨੂੰ ਆਖਿਆ, ਮੇਰੇ ਲਈ ਇੰਨਾ
ਕਰ । ਦੋ ਮਹੀਨੇ ਮੈਨੂੰ ਛੱਡ ਦੇਹ ਜੋ ਮੈਂ ਪਹਾੜਾਂ
ਵਿੱਚ ਫਿਰਾਂ ਅਤੇ ਮੈਂ ਆਪਣੀਆਂ ਸਹੇਲੀਆਂ ਨਾਲ
੩੮ ਆਪਣੇ ਕੁਆਰਪਣੇ ਦਾ ਸੋਗ ਕਰਾਂ ੦ ਉਹ ਬੋਲਿਆ,
ਜਾਹ ਅਤੇ ਉਹ ਨੇ ਉਸ ਨੂੰ ਦੋਂਹ ਮਹੀਨਿਆਂ ਦੀ
ਵਿਹਲ ਦਿੱਤੀ ਅਤੇ ਉਹ ਆਪਣੀਆਂ ਸਹੇਲੀਆਂ ਨੂੰ
ਨਾਲ ਲੈ ਕੇ ਗਈ ਅਤੇ ਪਹਾੜਾਂ ਉੱਤੇ ਆਪਣੇ
੩੯ ਕੁਆਰਪੁਣੇ ਤੇ ਰੋਈ ਪਿੱਟੀ ੦ ਅਜੇਹਾ ਹੋਇਆ ਕਿ
ਦੋਂਹ ਮਹੀਨਿਆਂ ਪਿੱਛੋਂ ਉਹ ਆਪਣੇ ਪਿਉ ਕੋਲ
ਆਈ ਅਤੇ ਉਹ ਨੇ ਉਸ ਦੇ ਨਾਲ ਉਸ ਸੁੱਖਣਾ
ਅਨੁਸਾਰ ਜੋ ਉਸ ਸੁੱਖੀ ਸੀ ਕੀਤਾ ਅਤੇ ਉਹ ਪੁਰਖ

ਤੋਂ ਅਣਜਾਣ ਰਹੀ, ਉਪਰੰਤ ਇਸਰਾਏਲੀਆਂ ਵਿੱਚ
੪੦ ਇਹ ਮਰਜਾਦਾ ਠਹਿਰੀ ੦ ਜੋ ਵਰਹੇ ਦੇ ਵਰਹੇ
ਇਸਰਾਏਲ ਦੀਆਂ ਧੀਆਂ ਵਰਹੇ ਵਿੱਚ ਚਾਰ ਦਿਨ
ਤੋੜੀ ਯਿਫ਼ਤਾਹ ਗਿਲਆਦੀ ਦੀ ਧੀ ਦਾ ਸੋਗ ਕਰਨ
ਜਾਂਦੀਆਂ ਸਨ ।।

## ਸ਼ਿੱਬੋਲਥ ਅਤੇ ਸਿੱਬੋਲਥ

**੧੨** ਇਫ਼ਰਾਈਮ ਦੇ ਲੋਕ ਇਕੱਠੇ ਹੋ ਕੇ ਉੱਤਰ
ਵੱਲ ਗਏ ਅਤੇ ਯਿਫ਼ਤਾਹ ਨੂੰ ਆਖਿਆ, ਤੂੰ ਜੋ
ਅੰਮੋਨੀਆਂ ਨਾਲ ਲੜਾਈ ਕਰਨ ਨੂੰ ਪਾਰ ਲੰਘਿਆ
ਤਾਂ ਸਾਨੂੰ ਕਿਉਂ ਨਹੀਂ ਸੱਦਿਆ ਜੋ ਅਸੀਂ ਭੀ ਤੇਰੇ
ਨਾਲ ਜਾਂਦੇ ਸੋ ਹੁਣ ਅਸੀਂ ਤੇਰੇ ਘਰ ਨੂੰ ਤੇਰੇ ਸਣੇ
੨ ਫੂਕ ਸੁੱਟਾਂਗੇ ੦ ਤਾਂ ਯਿਫ਼ਤਾਹ ਨੇ ਉਨ੍ਹਾਂ ਨੂੰ ਉੱਤਰ
ਦਿੱਤਾ, ਮੇਰਾ ਅਤੇ ਮੇਰਿਆਂ ਲੋਕਾਂ ਦਾ ਅੰਮੋਨੀਆਂ
ਨਾਲ ਵੱਡਾ ਝਗੜਾ ਹੋ ਰਿਹਾ ਅਤੇ ਜਦ ਮੈਂ ਤੁਹਾਨੂੰ
ਸੱਦਿਆ ਤਾਂ ਤੁਸਾਂ ਉਨ੍ਹਾਂ ਦੇ ਹੱਥੋਂ ਮੈਨੂੰ ਨਾ
੩ ਛੁਡਾਇਆ ੦ ਜਦ ਮੈਂ ਇਹ ਡਿੱਠਾ ਜੋ ਤੁਹਾਡੇ ਵੱਲੋਂ
ਬਚਾਓ ਨਹੀਂ ਹੁੰਦਾ ਤਾਂ ਮੈਂ ਆਪਣੀ ਜਿੰਦ ਤਲੀ ਉੱਤੇ
ਰੱਖੀ ਅਤੇ ਪਾਰ ਲੰਘ ਕੇ ਅੰਮੋਨੀਆਂ ਦਾ ਸਾਹਮਣਾ
ਕੀਤਾ ਅਤੇ ਯਹੋਵਾਹ ਨੇ ਉਨ੍ਹਾਂ ਨੂੰ ਮੇਰੇ ਹੱਥ ਸੌਂਪ
ਦਿੱਤਾ ਸੋ ਤੁਸੀਂ ਅੱਜ ਦੇ ਦਿਨ ਕਿਸ ਲਈ ਮੇਰੇ
੪ ਉੱਤੇ ਚੜ੍ਹ ਆਏ ਹੋ ਜੋ ਮੇਰੇ ਨਾਲ ਲੜੋ ? ੦ ਤਦ
ਯਿਫ਼ਤਾਹ ਨੇ ਸਭਨਾਂ ਗਿਲਆਦੀਆਂ ਨੂੰ ਇਕੱਠੇ ਕਰ
ਕੇ ਇਫ਼ਰਾਈਮੀਆਂ ਨਾਲ ਲੜਾਈ ਕੀਤੀ ਅਤੇ
ਗਿਲਆਦੀਆਂ ਨੇ ਇਫ਼ਰਾਈਮੀਆਂ ਨੂੰ ਮਾਰ ਲਿਆ
ਇਸ ਲਈ ਜੋ ਓਹ ਆਖਦੇ ਸਨ, ਤੁਸੀਂ ਗਿਲਆਦੀ
ਇਫ਼ਰਾਈਮ ਦੇ ਭਗੌੜੇ ਹੋ ਜੋ ਇਫ਼ਰਾਈਮੀਆਂ ਅਤੇ
੫ ਮਨੱਸ਼ੀਆਂ ਦੇ ਵਿੱਚਕਾਰ ਰਹਿੰਦੇ ਹੋ ! ੦ ਅਤੇ
ਗਿਲਆਦੀਆਂ ਨੇ ਯਰਦਨ ਦਿਆਂ ਪਤਣਾਂ ਨੂੰ ਜੋ
ਇਫ਼ਰਾਈਮੀਆਂ ਦੇ ਸਾਹਮਣੇ ਸਨ ਮੱਲ ਲਿਆ ਅਤੇ
ਅਜੇਹਾ ਹੋਇਆ ਕਿ ਜਾਂ ਕੋਈ ਇਫ਼ਰਾਈਮੀ ਭੱਜਾ
ਹੋਇਆ ਆਣ ਕੇ ਬੋਲਿਆ, ਮੈਨੂੰ ਪਾਰ ਲੰਘਣ
ਦਿਓ, ਤਾਂ ਗਿਲਆਦੀਆਂ ਨੇ ਉਹ ਨੂੰ ਪੁੱਛਿਆ, ਤੂੰ
ਇਫ਼ਰਾਈਮੀ ਹੈਂ ? ਜੇ ਉਹ ਨੇ ਆਖਿਆ, ਨਹੀਂ ੦
੬ ਤਾਂ ਉਨ੍ਹਾਂ ਨੇ ਉਸ ਨੂੰ ਆਖਿਆ, ਭਲਾ, ਕਹੁ ਤਾਂ
"ਸ਼ਿੱਬੋਲਥ" ਅਤੇ ਉਹ ਨੇ ਆਖਿਆ
"ਸਿੱਬੋਲਥ" ਇਸ ਲਈ ਜੋ ਇਹ ਗੱਲ ਉਹ ਦੀ
ਜੀਭ ਉੱਤੇ ਠੀਕ ਨਹੀਂ ਚੜ੍ਹਦੀ ਸੀ ਤਾਂ ਉਨ੍ਹਾਂ ਨੇ ਉਸ
ਨੂੰ ਫੜ ਕੇ ਯਰਦਨ ਦਿਆਂ ਪਤਣਾਂ ਕੋਲ ਵੱਢ
ਸੁੱਟਿਆ । ਸੋ ਉਸ ਵੇਲੇ ਬਤਾਲੀ ਹਜ਼ਾਰ ਇਫ਼ਰਾਈਮੀ
੭ ਵੱਢੇ ਗਏ ੦ ਯਿਫ਼ਤਾਹ ਨੇ ਛਿਆਂ ਵਰਿਹਾਂ ਤੋੜੀ
ਇਸਰਾਏਲ ਦਾ ਨਿਆਉਂ ਕੀਤਾ । ਇਹ ਦੇ ਪਿੱਛੋਂ
ਯਿਫ਼ਤਾਹ ਗਿਲਆਦੀ ਮਰ ਗਿਆ ਅਤੇ ਗਿਲਆਦ
ਦੇ ਕਿਸੇ ਸ਼ਹਿਰ ਵਿੱਚ ਦੱਬਿਆ ਗਿਆ ।।
੮ ਉਹ ਦੇ ਪਿੱਛੋਂ ਇਬਸਾਨ ਬੈਤਲਹਮੀ ਇਸਰਾਏਲ
੯ ਦਾ ਨਿਆਈ ਬਣਿਆ ੦ ਉਹ ਦੇ ਤੀਹ ਪੁੱਤ੍ਰ
ਅਤੇ ਤੀਹ ਧੀਆਂ ਸਨ ਸੋ ਤੀਹੇ ਧੀਆਂ ਉਹ ਨੇ
ਪਰਦੇਸ ਵਿਆਹੀਆਂ ਅਤੇ ਆਪਣਿਆਂ ਤੀਹਾਂ ਪੁੱਤ੍ਰਾਂ
ਦੇ ਲਈ ਪਰਦੇਸੋਂ ਤੀਹ ਨੂੰਹਾਂ ਲੈ ਆਇਆ ਅਤੇ
ਸੱਤਾਂ ਵਰਿਹਾਂ ਤੋੜੀ ਉਹ ਇਸਰਾਏਲੀਆਂ ਦਾ ਨਿਆਈ
੧੦ ਬਣਿਆ ਰਿਹਾ ੦ ਤਦ ਇਬਸਾਨ ਮਰ ਗਿਆ ਅਤੇ
ਬੈਤਲਹਮ ਵਿੱਚ ਦੱਬਿਆ ਗਿਆ ।।
੧੧ ਉਹ ਦੇ ਪਿੱਛੋਂ ਜ਼ਬੂਲੁਨੀ ਏਲੋਨ ਇਸਰਾਏਲੀਆਂ
ਦਾ ਨਿਆਈ ਹੋਇਆ ਅਤੇ ਉਹ ਦਸਾਂ ਵਰਿਹਾਂ ਤੋੜੀ
੧੨ ਇਸਰਾਏਲੀਆਂ ਦਾ ਨਿਆਈ ਬਣਿਆ ਰਿਹਾ ੦ ਅਤੇ
ਜ਼ਬੂਲੁਨੀ ਏਲੋਨ ਮਰ ਗਿਆ ਅਤੇ ਜ਼ਬੂਲੁਨ ਦੇ ਦੇਸ
ਵਿੱਚ ਅੱਯਾਲੋਨ ਵਿੱਚ ਦੱਬਿਆ ਗਿਆ ।।
੧੩ ਉਹ ਦੇ ਪਿੱਛੋਂ ਹਿੱਲੇਲ ਫਿਰਾਤੋਨੀ ਦਾ ਪੁੱਤ੍ਰ
੧੪ ਅਬਦੋਨ ਇਸਰਾਏਲ ਦਾ ਨਿਆਈ ਬਣਿਆ ੦ ਉਹ
ਦੇ ਚਾਲੀ ਪੁੱਤ੍ਰ ਅਤੇ ਤੀਹ ਪੋਤ੍ਰੇ ਸਨ ਜਿਹੜੇ ਸੱਤਰ
ਖੋਤੀਆਂ ਦੇ ਬੱਚਿਆਂ ਉੱਤੇ ਚੜ੍ਹਦੇ ਸਨ । ਉਹ ਨੇ
ਅੱਠ ਵਰਹੇ ਇਸਰਾਏਲੀਆਂ ਉੱਤੇ ਨਿਆਉਂ ਕੀਤਾ ੦
੧੫ ਤਾਂ ਹਿੱਲੇਲ ਫਿਰਾਤੋਨੀ ਦਾ ਪੁੱਤ੍ਰ ਅਬਦੋਨ ਮਰ
ਗਿਆ ਅਤੇ ਅਮਾਲੇਕ ਦੇ ਪਹਾੜ ਵਿੱਚ ਇਫ਼ਰਾਈਮ
ਦੇ ਦੇਸ ਵਿੱਚ ਫਿਰਾਤੋਨ ਦੇ ਵਿੱਚ ਦੱਬਿਆ
ਗਿਆ ।।

## ਸਮਸੂਨ ਦਾ ਨਿਆਰਾ ਕੀਤਾ ਜਾਣਾ

**੧੩** ਇਸਰਾਏਲੀਆਂ ਨੇ ਯਹੋਵਾਹ ਦੀ ਨਿਗਾਹ
ਵਿੱਚ ਫੇਰ ਬਦੀ ਕੀਤੀ ਅਤੇ ਯਹੋਵਾਹ ਨੇ ਉਨ੍ਹਾਂ ਨੂੰ
ਚਾਲੀਹਾਂ ਵਰਿਹਾਂ ਤੋੜੀ ਫਲਿਸਤੀਆਂ ਦੇ ਹੱਥ ਸੌਂਪ
ਦਿੱਤਾ ।।

੨ ਦਾਨ ਦੇ ਟੱਬਰ ਵਿੱਚੋਂ ਇੱਕ ਜਣਾ ਮਾਨੋਆਹ
ਨਾਮੇ ਸਾਰਾਹ ਦਾ ਸੀ। ਉਹ ਦੀ ਪਤਨੀ ਬਾਂਝ ਸੀ
੩ ਅਤੇ ਉਹ ਕੋਈ ਬਾਲ ਨਾ ਜਣੀ ੦ ਯਹੋਵਾਹ ਦੇ ਦੂਤ
ਨੇ ਉਸ ਤੀਵੀਂ ਨੂੰ ਦਰਸ਼ਨ ਦੇ ਕੇ ਆਖਿਆ, ਵੇਖ,
ਤੂੰ ਬਾਂਝ ਹੈਂ ਅਤੇ ਜਣਦੀ ਨਹੀਂ ਪਰ ਤੂੰ ਗਰਭਣੀ
੪ ਹੋਵੇਂਗੀ ਅਤੇ ਪੁੱਤ੍ਰ ਜਣੇਂਗੀ ੦ ਸੋ ਹੁਣ ਧਿਆਨ ਰੱਖੀਂ
ਅਤੇ ਦਾਖ ਰਸ ਯਾ ਕੋਈ ਅਮਲ ਵਾਲੀ ਚੀਜ਼ ਨਾ
੫ ਪੀਵੀਂ ਅਤੇ ਅਸ਼ੁੱਧ ਵਸਤਾਂ ਨਾ ਖਾਵੀਂ ੦ ਕਿਉਂ ਜੋ
ਵੇਖ, ਤੂੰ ਗਰਭਣੀ ਹੋਵੇਂਗੀ ਅਤੇ ਪੁੱਤ੍ਰ ਜਣੇਂਗੀ। ਉਹ
ਦੇ ਸਿਰ ਉੱਤੇ ਉਸਤਰਾ ਕਦੇ ਨਾ ਲੱਗੇ ਇਸ ਲਈ
ਜੋ ਉਹ ਮੁੰਡਾ ਗਰਭ ਤੋਂ ਹੀ ਪਰਮੇਸ਼ੁਰ ਦਾ ਨਜ਼ੀਰ
ਹੋਵੇਗਾ ਅਤੇ ਉਹ ਫਲਿਸਤੀਆਂ ਦੇ ਹੱਥੋਂ ਇਸਰਾਏ-
ਲੀਆਂ ਦਾ ਬਚਾਓ ਕਰਨ ਲੱਗੇਗਾ ॥
੬ ਤਦ ਉਸ ਤੀਵੀਂ ਨੇ ਆਪਣੇ ਪਤੀ ਨੂੰ ਆਣ
ਆਖਿਆ ਜੋ ਇੱਕ ਪਰਮੇਸ਼ੁਰ ਦਾ ਬੰਦਾ ਮੇਰੇ ਕੋਲ
ਆਇਆ। ਉਹ ਦੀ ਸ਼ਕਲ ਪਰਮੇਸ਼ੁਰ ਦੇ ਦੂਤ ਦੀ
ਸ਼ਕਲ ਵਰਗੀ ਡਾਢੀ ਡਰਾਉਣੀ ਸੀ ਅਤੇ ਮੈਂ ਉਸ ਨੂੰ
ਨਹੀਂ ਪੁੱਛਿਆ ਜੋ ਤੂੰ ਕਿੱਥੋਂ ਦਾ ਹੈਂ ਅਤੇ ਉਸ ਨੇ ਭੀ
੭ ਮੈਨੂੰ ਆਪਣਾ ਨਾਉਂ ਨਹੀਂ ਦੱਸਿਆ ੦ ਪਰ ਉਸ ਨੇ
ਮੈਨੂੰ ਆਖਿਆ, ਵੇਖ, ਤੂੰ ਗਰਭਣੀ ਹੋਵੇਂਗੀ ਅਤੇ
ਪੁੱਤ੍ਰ ਜਣੇਂਗੀ ਸੋ ਹੁਣ ਤੂੰ ਦਾਖ ਰਸ ਯਾ ਕੋਈ ਅਮਲ
ਵਾਲੀ ਚੀਜ਼ ਨਾ ਪੀਵੀਂ ਅਤੇ ਨਾ ਕੋਈ ਅਸ਼ੁੱਧ ਵਸਤ
ਖਾਵੀਂ ਕਿਉਂ ਜੋ ਉਹ ਮੁੰਡਾ ਢਿੱਡ ਤੋਂ ਹੀ ਮਰਨ ਦੇ
ਦਿਨ ਤੋੜੀ ਪਰਮੇਸ਼ੁਰ ਦਾ ਨਜ਼ੀਰ ਹੋਵੇਗਾ ॥
੮ ਤਦ ਮਾਨੋਆਹ ਨੇ ਯਹੋਵਾਹ ਅੱਗੇ ਬੇਨਤੀ ਕਰ ਕੇ
ਆਖਿਆ, ਹੇ ਪ੍ਰਭੁ, ਅਜਿਹਾ ਕਰ ਜੋ ਉਹ ਪਰਮੇਸ਼ੁਰ
ਦਾ ਬੰਦਾ ਜਿਹ ਨੂੰ ਤੈਂ ਘੱਲਿਆ ਸੀ ਅਸਾਂ ਲੋਕਾਂ ਕੋਲ
ਫੇਰ ਆਵੇ ਅਤੇ ਸਾਨੂੰ ਸਿਖਾਵੇ ਕਿ ਜਿਹੜਾ ਮੁੰਡਾ
ਜੰਮੇਗਾ ਉਸ ਨਾਲ ਅਸੀਂ ਕਿੱਕਰ ਕਰੀਏ ੦
੯ ਪਰਮੇਸ਼ੁਰ ਨੇ ਮਾਨੋਆਹ ਦੀ ਅਵਾਜ਼ ਸੁਣੀ ਅਤੇ
ਪਰਮੇਸ਼ੁਰ ਦਾ ਦੂਤ ਉਸ ਤੀਵੀਂ ਕੋਲ ਪੈਲੀ ਵਿੱਚ
ਬੈਠਿਆਂ ਹੋਇਆਂ ਫੇਰ ਆਇਆ ਪਰ ਉਸ ਵੇਲੇ ਉਸ
੧੦ ਦਾ ਪਤੀ ਮਾਨੋਆਹ ਉਸ ਦੇ ਕੋਲ ਨਹੀਂ ਸੀ ੦ ਸੋ ਉਸ
ਤੀਵੀਂ ਨੇ ਛੇਤੀ ਨਾਲ ਭੱਜ ਕੇ ਆਪਣੇ ਪਤੀ ਨੂੰ ਜਾ
ਦੱਸਿਆ ਅਤੇ ਉਹ ਨੂੰ ਆਖਿਆ, ਵੇਖ, ਓਹੋ
ਮਨੁੱਖ ਜੋ ਉਸ ਦਿਨ ਮੇਰੇ ਕੋਲ ਆਇਆ ਸੀ ਸੋ ਹੁਣ
੧੧ ਫੇਰ ਮੈਨੂੰ ਦਿਸ ਪਿਆ ੦ ਤਾਂ ਮਾਨੋਆਹ ਉੱਠ ਕੇ
ਆਪਣੀ ਪਤਨੀ ਦੇ ਮਗਰ ਤੁਰਿਆ ਅਤੇ ਉਸ ਮਨੁੱਖ
ਕੋਲ ਆਇਆ ਅਤੇ ਉਸ ਨੂੰ ਆਖਣ ਲੱਗਾ, ਕੀ ਤੂੰ
ਓਹੋ ਮਨੁੱਖ ਹੈਂ ਜਿਸ ਨੇ ਏਸ ਤੀਵੀਂ ਨਾਲ ਗੱਲਾਂ
੧੨ ਕੀਤੀਆਂ ? ਉਸ ਨੇ ਆਖਿਆ, ਮੈਂ ਓਹੋ ਹਾਂ ੦ ਤਦ
ਮਾਨੋਆਹ ਨੇ ਆਖਿਆ, ਜਿੱਕਰ ਤੈਂ ਆਖਿਆ ਹੈ
ਉੱਕਰ ਹੀ ਹੋਵੇ ਪਰ ਉਹ ਮੁੰਡਾ ਕਿਹਾ ਹੋਵੇਗਾ ਅਤੇ
੧੩ ਕੀ ਕੰਮ ਕਰੇਗਾ ? ੦ ਯਹੋਵਾਹ ਦੇ ਦੂਤ ਨੇ ਮਾਨੋਆਹ
ਨੂੰ ਆਖਿਆ, ਉਨ੍ਹਾਂ ਸਭਨਾਂ ਵਸਤਾਂ ਤੋਂ ਜੋ ਮੈਂ
੧੪ ਆਖੀਆਂ ਹਨ ਇਹ ਤੀਵੀਂ ਸੰਗ ਕੇ ਰਹੇ ੦ ਕੋਈ
ਅਜਿਹੀ ਵਸਤ ਜੋ ਦਾਖ ਦੀ ਹੋਵੇ ਸੋ ਇਹ ਨਾ ਖਾਵੇ
ਅਤੇ ਦਾਖ ਰਸ ਯਾ ਕੋਈ ਅਮਲ ਨਾ ਪੀਵੇ ਅਤੇ
ਅਸ਼ੁੱਧ ਵਸਤ ਨਾ ਖਾਵੇ, ਇਨ੍ਹਾਂ ਸਭਨਾਂ ਆਗਿਆਂ
ਦਾ ਚੇਤਾ ਰੱਖੇ ਜੋ ਮੈਂ ਉਸ ਨੂੰ ਆਖੀਆਂ ਹਨ ॥
੧੫ ਤਾਂ ਮਾਨੋਆਹ ਨੇ ਯਹੋਵਾਹ ਦੇ ਦੂਤ ਨੂੰ ਆਖਿਆ,
ਅਸੀਂ ਤੈਨੂੰ ਅਟਕਾ ਛੱਡੀਏ ਭਈ ਅਸੀਂ ਤੇਰੇ ਲਈ
੧੬ ਇੱਕ ਪਠੋਰਾ ਤਿਆਰ ਕਰੀਏ ੦ ਤਾਂ ਯਹੋਵਾਹ ਦੇ ਦੂਤ
ਨੇ ਮਾਨੋਆਹ ਨੂੰ ਉੱਤਰ ਦਿੱਤਾ, ਭਾਵੇਂ ਤੂੰ ਮੈਨੂੰ
ਅਟਕਾ ਭੀ ਛੱਡੇਂ ਤਾਂ ਭੀ ਮੈਂ ਤੇਰੀ ਰੋਟੀ ਨਹੀਂ ਖਾਣੀ
ਪਰ ਜੇ ਤੂੰ ਹੋਮ ਦੀ ਬਲੀ ਚੜ੍ਹਾਉਣੀ ਚਾਹੁੰਦਾ ਹੈਂ ਤਾਂ
ਤੈਨੂੰ ਯਹੋਵਾਹ ਦੇ ਅੱਗੇ ਚੜ੍ਹਾਉਣੀ ਲੋੜੀਦੀ ਹੈ,
ਕਿਉਂ ਜੋ ਮਾਨੋਆਹ ਨੂੰ ਇਹ ਖਬਰ ਨਹੀਂ ਸੀ ਜੋ ਉਹ
੧੭ ਯਹੋਵਾਹ ਦਾ ਦੂਤ ਹੈ ੦ ਫੇਰ ਮਾਨੋਆਹ ਨੇ ਯਹੋਵਾਹ
ਦੇ ਦੂਤ ਨੂੰ ਆਖਿਆ, ਆਪਣਾ ਨਾਉਂ ਦੱਸ ਭਈ
ਜਿਸ ਵੇਲੇ ਤੇਰਾ ਆਖਿਆ ਪੂਰਾ ਹੋਵੇ ਤਾਂ ਅਸੀਂ ਤੇਰਾ
੧੮ ਆਦਰ ਭਾਉ ਕਰੀਏ ੦ ਤਾਂ ਯਹੋਵਾਹ ਦੇ ਦੂਤ ਨੇ
ਉਸ ਨੂੰ ਕਿਹਾ, ਤੂੰ ਮੇਰਾ ਨਾਉਂ ਕਿਉਂ ਪੁੱਛਦਾ ਹੈਂ ? ਮੇਰਾ
੧੯ ਨਾਉਂ ਤਾਂ ਅਚਰਜ ਹੈ ੦ ਤਦ ਮਾਨੋਆਹ ਨੇ ਇੱਕ
ਪਠੋਰਾ ਮੈਦੇ ਦੀ ਭੇਟ ਸਣੇ ਲੈ ਕੇ ਪੱਥਰ ਉੱਤੇ
ਯਹੋਵਾਹ ਦੇ ਅੱਗੇ ਚੜ੍ਹਾਇਆ ਅਤੇ ਦੂਤ ਨੇ
ਅਚਰਜ ਕੰਮ ਕੀਤੇ ਅਰ ਮਾਨੋਆਹ ਅਰ ਉਸ ਦੀ
੨੦ ਪਤਨੀ ਦੋਵੇਂ ਪਏ ਵੇਖਦੇ ਸਨ ੦ ਅਤੇ ਅਜੇਹਾ
ਹੋਇਆ ਭਈ ਜਾਂ ਜਗਵੇਦੀ ਉੱਤੋਂ ਅਕਾਸ਼ ਦੀ ਵੱਲ
ਲਾਟ ਉੱਠੀ ਤਾਂ ਯਹੋਵਾਹ ਦਾ ਦੂਤ ਜਗਵੇਦੀ ਦੀ
ਲਾਟ ਦੇ ਵਿੱਚਕਾਰ ਅਕਾਸ਼ ਨੂੰ ਚਲਿਆ ਗਿਆ
ਅਤੇ ਮਾਨੋਆਹ ਅਰ ਉਸ ਦੀ ਪਤਨੀ ਨੇ ਉਸ ਗੱਲ ਨੂੰ

੨੧ ਡਿੱਠਾ ਅਤੇ ਮੂੰਹ ਪਰਨੇ ਭੁੰਞੇ ਡਿੱਗ ਪਏ ੦ ਅਤੇ
ਯਹੋਵਾਹ ਦਾ ਦੂਤ ਮਾਨੋਆਹ ਅਰ ਉਸ ਦੀ ਪਤਨੀ
ਨੂੰ ਫੇਰ ਵਿਖਾਈ ਨਾ ਦਿੱਤਾ । ਤਦ ਮਾਨੋਆਹ ਨੇ ਜਾਤਾ
੨੨ ਜੋ ਉਹ ਯਹੋਵਾਹ ਦਾ ਦੂਤ ਸੀ ੦ ਤਦ ਮਾਨੋਆਹ ਨੇ
ਆਪਣੀ ਪਤਨੀ ਨੂੰ ਆਖਿਆ, ਹੁਣ ਅਸੀਂ ਜ਼ਰੂਰ ਮਰ
ਜਾਵਾਂਗੇ ਕਿਉਂ ਜੋ ਅਸਾਂ ਪਰਮੇਸ਼ੁਰ ਨੂੰ ਡਿੱਠਾ ਹੈ ! ੦
੨੩ ਉਹ ਦੀ ਪਤਨੀ ਨੇ ਉਹ ਨੂੰ ਆਖਿਆ, ਜੇ ਯਹੋਵਾਹ
ਨੇ ਸਾਨੂੰ ਮਾਰਨਾ ਹੁੰਦਾ ਤਾਂ ਹੋਮ ਦੀ ਬਲੀ ਅਤੇ ਮੈਦੇ
ਦੀ ਭੇਟ ਸਾਡੇ ਹੱਥੋਂ ਨਾ ਲੈਂਦਾ, ਨਾ ਹੀ ਸਾਨੂੰ ਇਹ
ਸਭ ਕੁਝ ਦੱਸਦਾ ਅਤੇ ਨਾ ਸਾਨੂੰ ਇਸ ਵੇਲੇ ਇਹੋ
ਜੇਹੀਆਂ ਗੱਲਾਂ ਆਖਦਾ ॥
੨੪ ਉਹ ਤੀਵੀਂ ਪੁੱਤ੍ਰ ਜਣੀ ਅਤੇ ਉਹ ਦਾ ਨਾਉਂ
ਸਮਸੂਨ* ਰੱਖਿਆ ਅਰ ਉਹ ਮੁੰਡਾ ਵਧਿਆ ਅਤੇ
੨੫ ਯਹੋਵਾਹ ਨੇ ਉਹ ਨੂੰ ਅਸੀਸ ਦਿੱਤੀ ੦ ਅਤੇ ਯਹੋਵਾਹ
ਦਾ ਆਤਮਾ ਮਹਨੇਹ-ਦਾਨ ਵਿੱਚ ਸਾਰਾਹ ਅਤੇ
ਅਸ਼ਤਾਓਲ ਦੇ ਵਿੱਚਕਾਰ ਉਹ ਨੂੰ ਉਕਸਾਉਣ ਲੱਗਾ ॥

## ਸਮਸੂਨ ਦੀ ਬੁਝਾਰਤ

੧੪ ਸਮਸੂਨ ਤਿਮਨਾਥ ਵੱਲ ਉਤਰ ਗਿਆ ਅਤੇ
ਤਿਮਨਾਥ ਵਿੱਚ ਫਲਿਸਤੀਆਂ ਦੀਆਂ ਧੀਆਂ ਵਿੱਚੋਂ
੨ ਉਹ ਨੇ ਇੱਕ ਤੀਵੀਂ ਡਿੱਠੀ ੦ ਅਤੇ ਉਹ ਨੇ ਉਤਾਹਾਂ
ਜਾ ਕੇ ਆਪਣੇ ਪਿਤਾ ਅਤੇ ਆਪਣੀ ਮਾਤਾ ਨੂੰ
ਦੱਸਿਆ ਜੋ ਫਲਿਸਤੀਆਂ ਦੀਆਂ ਧੀਆਂ ਵਿੱਚੋਂ
ਤਿਮਨਾਥ ਵਿੱਚ ਮੈਂ ਇੱਕ ਤੀਵੀਂ ਡਿੱਠੀ ਹੈ, ਸੋ ਉਹ
੩ ਨੂੰ ਲੈ ਆਓ ਜੋ ਮੇਰੀ ਵਹੁਟੀ ਬਣੇ ੦ ਤਦ ਉਹ ਦੇ
ਪਿਤਾ ਅਰ ਉਹ ਦੀ ਮਾਤਾ ਨੇ ਆਖਿਆ, ਭੁਲਾ, ਤੇਰੇ
ਭਾਈ ਚਾਰੇ ਦੀਆਂ ਧੀਆਂ ਵਿੱਚ ਅਤੇ ਮੇਰੇ ਸਾਰੇ ਲੋਕਾਂ
ਵਿੱਚ ਕੋਈ ਤੀਵੀਂ ਨਹੀਂ ਜੋ ਅਸੁੰਨਤੀ ਫਲਿਸਤੀਆਂ
ਵਿੱਚੋਂ ਤੂੰ ਵਹੁਟੀ ਲੈਣ ਲਈ ਗਿਆ ਹੈਂ ? ਸਮਸੂਨ
ਨੇ ਆਪਣੇ ਪਿਤਾ ਨੂੰ ਆਖਿਆ, ਮੈਨੂੰ ਇਹੋ ਲੈ ਦਿਓ
ਕਿਉਂ ਜੋ ਮੇਰੀਆਂ ਅੱਖਾਂ ਵਿੱਚ ਓਹੋ ਜਚਦੀ ਹੈ ੦
੪ ਪਰ ਉਹ ਦੇ ਮਾਪੇ ਨਾ ਸਮਝੇ ਜੋ ਇਹ ਯਹੋਵਾਹ ਦੀ
ਵੱਲੋਂ ਹੈਸੀ ਜੋ ਫਲਿਸਤੀਆਂ ਨਾਲ ਲੜਾਈ ਕਰਨ
ਦਾ ਇੱਕ ਪੱਜ ਲੱਭਦਾ ਸੀ । ਉਸ ਵੇਲੇ ਫਲਿਸਤੀ
ਇਸਰਾਏਲ ਉੱਤੇ ਰਾਜ ਕਰਦੇ ਸਨ ॥

੫ ਤਦ ਸਮਸੂਨ ਅਤੇ ਉਹ ਦੇ ਮਾਪੇ ਤਿਮਨਾਥ ਵੱਲ
ਉਤਰੇ ਅਤੇ ਤਿਮਨਾਥ ਦੇ ਦਾਖ ਦੇ ਬਾਗਾਂ ਵਿੱਚ
ਅੱਪੜੇ ਤਾਂ ਵੇਖੋ, ਇੱਕ ਜੁਆਨ ਬਬਰ ਸ਼ੇਰ ਉਹ ਦੇ
੬ ਸਾਹਮਣੇ ਆ ਗੱਜਿਆ ੦ ਤ੍ਰਾਂ ਯਹੋਵਾਹ ਦਾ ਆਤਮਾ
ਸਮਸੂਨ ਉੱਤੇ ਜ਼ੋਰ ਨਾਲ ਆਇਆ ਅਤੇ ਭਾਵੇਂ ਉਹ ਦੇ
ਹੱਥ ਵਿੱਚ ਕੁਝ ਭੀ ਨਹੀਂ ਸੀ ਪਰ ਉਹ ਨੇ ਉਸ ਨੂੰ ਇਉਂ
ਪਾੜਿਆ ਜਿੱਕਰ ਪਠੋਰੇ ਨੂੰ ਪਾੜਦੇ ਹਨ ਅਤੇ ਇਹ
ਗੱਲ ਜੋ ਉਹ ਨੇ ਕੀਤੀ ਆਪਣੇ ਪਿਤਾ ਯਾ ਆਪਣੀ
੭ ਮਾਤਾ ਨੂੰ ਨਾ ਦੱਸੀ ੦ ਫੇਰ ਉਹ ਲਹਿ ਗਿਆ ਅਤੇ
ਉਸ ਤੀਵੀਂ ਨਾਲ ਗੱਲਾਂ ਕੀਤੀਆਂ ਅਤੇ ਉਹ ਸਮਸੂਨ
ਦੀਆਂ ਅੱਖਾਂ ਵਿੱਚ ਜਚ ਗਈ ॥
੮ ਕੁਝ ਚਿਰ ਪਿੱਛੋਂ ਉਹ ਮੁਕਲਾਵੇ ਲਈ ਗਿਆ
ਅਤੇ ਰਾਹ ਤੋਂ ਲਾਂਭੇ ਹੋ ਕੇ ਬਬਰ ਸ਼ੇਰ ਦੀ ਲੋਥ
ਵੇਖਣ ਗਿਆ ਅਤੇ ਵੇਖੋ, ਉੱਥੇ ਬਬਰ ਸ਼ੇਰ ਦੀ ਲੋਥ
ਵਿੱਚ ਸ਼ਹਿਤ ਦੀਆਂ ਮੱਖੀਆਂ ਦਾ ਝੁੰਡ ਅਤੇ ਸ਼ਹਿਤ
੯ ਭੀ ਸੀ ੦ ਅਤੇ ਉਹ ਨੂੰ ਹੱਥ ਵਿੱਚ ਫੜ ਕੇ ਖਾਂਦਾ
ਖਾਂਦਾ ਤੁਰ ਪਿਆ ਅਤੇ ਆਪਣੇ ਮਾਪਿਆਂ ਕੋਲ
ਆਇਆ ਅਰ ਉਨ੍ਹਾਂ ਨੂੰ ਭੀ ਕੁਝ ਦਿੱਤਾ ਅਤੇ ਉਨ੍ਹਾਂ
ਨੇ ਭੀ ਖਾਧਾ ਪਰ ਉਨ੍ਹਾਂ ਨੂੰ ਇਹ ਨਾ ਦੱਸਿਆ ਜੋ ਮੈਂ
ਇਹ ਸ਼ਹਿਤ ਬਬਰ ਸ਼ੇਰ ਦੀ ਲੋਥ ਵਿੱਚੋਂ ਕੱਢਿਆ ਹੈ ॥
੧੦ ਫੇਰ ਉਹ ਦਾ ਪਿਤਾ ਉਸ ਤੀਵੀਂ ਦੇ ਘਰ ਲਹਿ
ਗਿਆ ਅਤੇ ਉੱਥੇ ਸਮਸੂਨ ਨੇ ਦਾਉਤ ਦਿੱਤੀ ਕਿਉਂ
੧੧ ਜੋ ਜੁਆਨਾਂ ਦੀ ਇਹੋ ਰੀਤ ਸੀ ੦ ਅਤੇ ਅਜੇਹਾ
ਹੋਇਆ ਕਿ ਜਦ ਉੱਥੋਂ ਦਿਆਂ ਲੋਕਾਂ ਨੇ ਉਹ
ਨੂੰ ਡਿੱਠਾ ਤਾਂ ਤੀਹ ਜਾਂਞੀ ਲਿਆਏ ਜੋ ਉਹ ਦੇ ਨਾਲ
ਰਹਿਣ ॥
੧੨ ਸਮਸੂਨ ਨੇ ਉਨ੍ਹਾਂ ਨੂੰ ਆਖਿਆ, ਮੈਂ ਤੁਹਾਡੇ ਅੱਗੇ
ਇੱਕ ਬੁਝਾਰਤ ਪਾਉਣਾ ਸੋ ਜੇ ਕਦੀ ਤੁਸੀਂ ਦਾਉਤ
ਦਿਆਂ ਸੱਤਾਂ ਦਿਨਾਂ ਵਿੱਚ ਉਹ ਨੂੰ ਬੁੱਝ ਲਓ ਅਤੇ
ਮੈਨੂੰ ਦੱਸੋ ਤਾਂ ਮੈਂ ਤੀਹ ਝਗਲੇ ਅਰ ਤੀਹ ਜੋੜੇ
੧੩ ਬਸਤਰ ਤੁਹਾਨੂੰ ਦਿਆਂਗਾ ੦ ਅਤੇ ਜੇ ਤੁਸੀਂ ਨਾ ਦੱਸ
ਸੱਕੋ ਤਾਂ ਤੀਹ ਝਗਲੇ ਅਰ ਤੀਹ ਜੋੜੇ ਬਸਤਰ ਤੁਸਾਂ
ਮੈਨੂੰ ਦੇ ਦੇਣੇ । ਓਹ ਬੋਲੇ, ਆਪਣੀ ਬੁਝਾਰਤ ਪਾ ਤਾਂ
੧੪ ਜੋ ਅਸੀਂ ਸੁਣੀਏ ੦ ਤਾਂ ਉਹ ਨੇ ਆਖਿਆ,—
ਖਾਣ ਵਾਲੇ ਵਿੱਚੋਂ ਭੋਜਨ ਨਿੱਕਲਿਆ,
ਅਤੇ ਤਕੜੇ ਵਿੱਚੋਂ ਮਿਠਾਸ ॥

* ਇਬਰ, ਸ਼ਿਮਸ਼ੋਨ ।

ਅਤੇ ਓਹ ਤਿੰਨਾਂ ਦਿਨਾਂ ਵਿੱਚ ਇਸ ਬੁਝਾਰਤ ਨੂੰ ਨਾ
੧੫ ਬੁਝ ਸੱਕੇ ੦ ਸੱਤਵੇਂ ਦਿਨ ਉਨ੍ਹਾਂ ਨੇ ਸਮਸੂਨ ਦੀ
ਵਹੁਟੀ ਨੂੰ ਆਖਿਆ, ਸਾਡੇ ਲਈ ਆਪਣੇ ਭਰਤੇ ਨੂੰ
ਫੁਲਾਉਣੀਆਂ ਦੇਹ ਜੋ ਉਹ ਸਾਥੋਂ ਬੁਝਾਰਤ ਬੁਝਾਵੇ,
ਨਹੀਂ ਤਾਂ ਅਸੀਂ ਤੈਨੂੰ ਅਤੇ ਤੇਰੇ ਪਿਉ ਦੇ ਘਰ ਨੂੰ ਅੱਗ
ਨਾਲ ਸਾੜ ਸੁੱਟਾਂਗੇ। ਭਲਾ, ਇਸੇ ਵਾਸਤੇ ਹੀ ਤੁਸਾਂ
ਸਾਨੂੰ ਸੱਦਿਆ ਸੀ ਕਿ ਜੋ ਕੁਝ ਸਾਡਾ ਹੈ ਸੋ ਤੁਸੀਂ
੧੬ ਆਪਣਾ ਕਰ ਲਓ ? ੦ ਤਦ ਸਮਸੂਨ ਦੀ ਵਹੁਟੀ
ਉਹ ਦੇ ਅੱਗੇ ਰੋ ਕੇ ਬੋਲੀ, ਤੂੰ ਮੇਰੇ ਨਾਲ ਵੈਰ ਹੀ
ਰੱਖਦਾ ਹੈਂ ਅਤੇ ਮੈਨੂੰ ਪਿਆਰ ਨਹੀਂ ਕਰਦਾ। ਤੈਂ ਮੇਰੇ
ਲੋਕਾਂ ਦੇ ਪਰਵਾਰ ਅੱਗੇ ਇੱਕ ਬੁਝਾਰਤ ਪਾਈ ਅਰ
ਮੈਨੂੰ ਨਾ ਦੱਸੀ। ਉਹ ਨੇ ਉਸ ਨੂੰ ਆਖਿਆ, ਵੇਖ, ਮੈਂ
ਆਪਣੇ ਪਿਉ ਅਤੇ ਆਪਣੀ ਮਾਂ ਨੂੰ ਭੀ ਨਹੀਂ ਦੱਸੀ
੧੭ ਸੋ ਭਲਾ, ਮੈਂ ਤੈਨੂੰ ਦੱਸਾਂ ? ੦ ਸੋ ਉਹ ਉਹ ਦੇ ਅੱਗੇ
ਦਾਉਤ ਦਿਆਂ ਉਨ੍ਹਾਂ ਸੱਤਾਂ ਦਿਨਾਂ ਤੋੜੀ ਰੋਂਦੀ ਰਹੀ
ਅਤੇ ਸੱਤਵੇਂ ਦਿਨ ਅਜੇਹਾ ਹੋਇਆ ਜੋ ਉਹ ਨੇ ਉਸ
ਨੂੰ ਦੱਸ ਦਿੱਤੀ ਕਿਉਂ ਜੋ ਉਸ ਨੇ ਉਹ ਨੂੰ ਵੱਡਾ ਔਖਾ
ਕੀਤਾ ਸੀ। ਸੋ ਉਸ ਨੇ ਆਪਣੇ ਪਰਵਾਰ ਦੇ ਲੋਕਾਂ ਨੂੰ
੧੮ ਦੱਸ ਦਿੱਤੀ ੦ ਅਤੇ ਉਸ ਸ਼ਹਿਰ ਦਿਆਂ ਲੋਕਾਂ ਨੇ
ਸੱਤਵੇਂ ਦਿਨ ਸੂਰਜ ਲਹਿਣ ਤੋਂ ਪਹਿਲਾਂ ਉਹ ਨੂੰ
ਆਖਿਆ,—

ਸ਼ਹਿਤ ਨਾਲੋਂ ਮਿੱਠਾ ਕੀ ਹੈ,
ਅਤੇ ਬਬਰ ਸ਼ੇਰ ਨਾਲੋਂ ਤਕੜਾ ਕੌਣ ? ॥

ਤਾਂ ਉਹ ਨੇ ਉਨ੍ਹਾਂ ਨੂੰ ਆਖਿਆ,—

ਜੇ ਕਦੀ ਤੁਸੀਂ ਮੇਰੀ ਵੱਛੀ ਨੂੰ ਹਲ ਅੱਗੇ ਨਾ
ਜੋਂਦੇ,
ਤਾਂ ਮੇਰੀ ਬੁਝਾਰਤ ਕਦੀ ਨਾ ਬੁੱਝਦੇ ! ॥

੧੯ ਫੇਰ ਯਹੋਵਾਹ ਦਾ ਆਤਮਾ ਡਾਢੇ ਜ਼ੋਰ ਨਾਲ ਉਹ
ਦੇ ਉੱਤੇ ਆਇਆ ਅਤੇ ਉਹ ਅਸ਼ਕਲੋਨ ਨੂੰ ਲਹਿ
ਗਿਆ ਅਤੇ ਉਨ੍ਹਾਂ ਦੇ ਤੀਹ ਮਨੁੱਖ ਵੱਢੇ ਅਤੇ ਉਨ੍ਹਾਂ
ਦੇ ਬਸਤਰ ਲਾਹ ਕੇ ਓਹੋ ਕੱਪੜੇ ਬੁਝਾਰਤ ਬੁੱਝਣ
ਵਾਲਿਆਂ ਨੂੰ ਦਿੱਤੇ ਸੋ ਉਹ ਦਾ ਕ੍ਰੋਧ ਜਾਗਿਆ
ਅਤੇ ਉਹ ਆਪਣੇ ਪਿਤਾ ਦੇ ਘਰ ਨੂੰ ਉਤਾਹਾਂ
੨੦ ਤੁਰ ਗਿਆ ੦ ਪਰ ਸਮਸੂਨ ਦੀ ਵਹੁਟੀ ਉਹ ਦੇ
ਇੱਕ ਮਿੱਤ੍ਰ ਨੂੰ ਦਿੱਤੀ ਗਈ ਜੋ ਉਹ ਦਾ ਸਾਥੀ
ਸੀ ॥

## ਸਮਸੂਨ ਦਾ ਅਚਰਜ ਹਥਿਆਰ

੧੫ ਪਰ ਕੁਝ ਚਿਰ ਪਿੱਛੋਂ ਕਣਕ ਦੀਆਂ
ਵਾਢੀਆਂ ਦੇ ਸਮੇਂ ਇਉਂ ਹੋਇਆ ਜੋ ਸਮਸੂਨ ਇੱਕ
ਪਠੋਰਾ ਲੈ ਕੇ ਆਪਣੀ ਤੀਵੀਂ ਨੂੰ ਮਿਲਣ ਗਿਆ
ਅਤੇ ਆਖਿਆ, ਮੈਂ ਆਪਣੀ ਵਹੁਟੀ ਕੋਲ ਕੋਠੜੀ
ਵਿੱਚ ਜਾਵਾਂਗਾ ਪਰ ਉਹ ਦੇ ਸਹੁਰੇ ਨੇ ਉਹ ਨੂੰ
੨ ਅੰਦਰ ਨਾ ਜਾਣ ਦਿੱਤਾ ੦ ਅਤੇ ਉਹ ਦੇ ਸਹੁਰੇ ਨੇ
ਆਖਿਆ, ਮੈਂ ਸੱਚ ਮੁੱਚ ਜਾਣਿਆ ਜੋ ਤੈਂ ਉਹ ਦੇ
ਨਾਲ ਡਾਢਾ ਵੈਰ ਕੀਤਾ ਸੀ, ਇਸ ਲਈ ਉਹ ਮੈਂ
ਤੇਰੇ ਮਿੱਤ੍ਰ ਨੂੰ ਦੇ ਦਿੱਤੀ, ਭਲਾ, ਉਸ ਦੀ ਨਿੱਕੀ ਭੈਣ
ਉਸ ਨਾਲੋਂ ਸੋਹਣੀ ਨਹੀਂ ? ਸੋ ਉਹ ਦੇ ਥਾਂ ਇਹ ਨੂੰ
ਲੈ ਲੈ ॥
੩ ਸਮਸੂਨ ਨੇ ਉਨ੍ਹਾਂ ਨੂੰ ਆਖਿਆ, ਇਸ ਵੇਲੇ
ਫਲਿਸਤੀਆਂ ਦੇ ਸਨਮੁਖ ਮੈਂ ਨਿਰਦੋਸ਼ ਠਹਿਰਾਂਗਾ
ਜਿਸ ਵੇਲੇ ਮੈਂ ਉਨ੍ਹਾਂ ਨਾਲ ਬੁਰਿਆਈ ਕਰਾਂਗਾ ੦
੪ ਅਤੇ ਸਮਸੂਨ ਨੇ ਤਿੰਨ ਸੌ ਲੂੰਬੜੀਆਂ ਨੂੰ ਜਾ ਫੜਿਆ
ਅਤੇ ਦੋਂਹ ਦੋਂਹ ਦੀ ਪੂਛ ਨਾਲ ਪੂਛ ਅੜਾਈ ਅਤੇ
੫ ਦੋਂਹਾਂ ਪੂਛਾਂ ਵਿੱਚ ਮਸ਼ਾਲਾਂ ਬੰਨ੍ਹੀਆਂ ੦ ਤਾਂ ਮਸ਼ਾਲਾਂ
ਬਾਲ ਕੇ ਫਲਿਸਤੀਆਂ ਦੀਆਂ ਖਲੋਤੀਆਂ ਪੈਲੀਆਂ
ਵਿੱਚ ਲੂੰਬੜੀਆਂ ਛੱਡ ਦਿੱਤੀਆਂ ਸੋ ਉਹ ਨੇ ਪੂਲਿਆਂ
ਤੋਂ ਲੈ ਕੇ ਪੱਕੀਆਂ ਪੈਲੀਆਂ ਤੀਕ ਅਤੇ ਕਊਆਂ
ਦੇ ਬਾਗ ਭੀ ਸਾੜ ਦਿੱਤੇ ॥
੬ ਤਦ ਫਲਿਸਤੀਆਂ ਨੇ ਆਖਿਆ, ਇਹ ਕਿਸ ਨੇ
ਕੀਤਾ ਹੈ ? ਓਹ ਬੋਲੇ, ਤਿਮਨਾਥੀ ਦੇ ਜਵਾਈ
ਸਮਸੂਨ ਨੇ, ਇਸ ਲਈ ਜੋ ਉਸ ਨੇ ਉਹ ਦੀ ਵਹੁਟੀ
ਖੋਹ ਕੇ ਉਹ ਦੇ ਮਿੱਤ੍ਰ ਨੂੰ ਦੇ ਦਿੱਤੀ। ਤਦ ਫਲਿਸਤੀ
ਚੜ੍ਹ ਆਏ ਅਤੇ ਉਸ ਤੀਵੀਂ ਨੂੰ ਅਰ ਉਸ ਦੇ ਪਿਉ
ਨੂੰ ਅੱਗ ਨਾਲ ਫੂਕ ਸੁੱਟਿਆ ॥
੭ ਸਮਸੂਨ ਨੇ ਉਨ੍ਹਾਂ ਨੂੰ ਆਖਿਆ, ਜੇ ਤੁਸੀਂ ਇਹੋ
ਜਿਹਾ ਵਰਤਾਵਾ ਕਰੋ ਤਾਂ ਮੈਂ ਜ਼ਰੂਰ ਤੁਹਾਥੋਂ ਵੱਟਾ
੮ ਲਵਾਂਗਾ ਤਾਂ ਸ਼ਾਂਤ ਕਰਾਂਗਾ ੦ ਫੇਰ ਉਹ ਨੇ ਉਨ੍ਹਾਂ ਨੂੰ
ਦਬਾ ਕੇ ਵੱਡੀ ਵਾਢ ਕੀਤੀ ਅਤੇ ਉੱਥੋਂ ਲਹਿ ਕੇ
ਏਟਾਮ ਪੱਥਰ ਦੀ ਇੱਕ ਗੁਫਾ ਵਿੱਚ ਜਾ ਰਿਹਾ ॥
੯ ਤਾਂ ਫਲਿਸਤੀ ਚੜ੍ਹੇ ਅਤੇ ਯਹੂਦਾਹ ਦੇ ਦੇਸ ਦੇ
ਵਿੱਚਕਾਰ ਤੰਬੂ ਲਾਏ ਅਤੇ ਲਹੀ ਵਿੱਚ ਖਿੰਡ ਗਏ ੦

੧੦ ਅਤੇ ਯਹੂਦਾਹ ਦਿਆਂ ਲੋਕਾਂ ਨੇ ਉਨ੍ਹਾਂ ਨੂੰ ਆਖਿਆ,
ਤੁਸੀਂ ਕਾਹ ਨੂੰ ਸਾਡੇ ਉੱਤੇ ਚੜ੍ਹ ਆਏ ਹੋ ? ਉਨ੍ਹਾਂ
ਆਖਿਆ, ਅਸੀਂ ਸਮਸੂਨ ਨੂੰ ਬੰਨ੍ਹਣ ਆਏ ਹਾਂ ਕਿ
ਜਿਹੀ ਉਹ ਨੇ ਸਾਡੇ ਨਾਲ ਕੀਤੀ ਤਿਹੀ ਅਸੀਂ ਉਹ
੧੧ ਦੇ ਨਾਲ ਕਰੀਏ ੦ ਤਦ ਯਹੂਦਾਹ ਦੇ ਤਿੰਨ ਹਜ਼ਾਰ
ਜੁਆਨਾਂ ਨੇ ਏਟਾਮ ਪੱਥਰ ਦੀ ਉਸ ਗੁਫਾ ਉੱਤੇ ਜਾ
ਕੇ ਸਮਸੂਨ ਨੂੰ ਆਖਿਆ, ਤੈਨੂੰ ਖਬਰ ਨਹੀਂ ਜੋ ਸਾਡੇ
ਉੱਤੇ ਫਲਿਸਤੀ ਰਾਜ ਕਰਦੇ ਹਨ ਸੋ ਤੂੰ ਸਾਡੇ ਨਾਲ
ਇਹ ਕੀ ਕੀਤੀ ? ਉਹ ਨੇ ਉਨ੍ਹਾਂ ਨੂੰ ਆਖਿਆ, ਜੇਹੀ
ਉਨ੍ਹਾਂ ਨੇ ਮੇਰੇ ਨਾਲ ਕੀਤੀ ਤੇਹੀ ਮੈਂ ਉਨ੍ਹਾਂ ਨਾਲ
੧੨ ਕੀਤੀ ੦ ਅਤੇ ਉਨ੍ਹਾਂ ਨੇ ਉਹ ਨੂੰ ਆਖਿਆ, ਅਸੀਂ
ਇਸ ਲਈ ਆਏ ਹਾਂ ਜੋ ਤੈਨੂੰ ਬੰਨ੍ਹ ਕੇ ਫਲਿਸਤੀਆਂ
ਦੇ ਹੱਥ ਸੌਂਪ ਦੇਵੀਏ ਤਾਂ ਸਮਸੂਨ ਨੇ ਉਨ੍ਹਾਂ ਨੂੰ
ਆਖਿਆ, ਮੇਰੇ ਨਾਲ ਸੌਂਹ ਖਾਓ ਭਈ ਅਸੀਂ ਆਪ
੧੩ ਤੇਰੇ ਉੱਤੇ ਹੱਲਾ ਨਾ ਕਰਾਂਗੇ ੦ ਤਾਂ ਉਨ੍ਹਾਂ ਨੇ ਉਹ ਨੂੰ
ਉੱਤਰ ਦੇ ਕੇ ਆਖਿਆ, ਨਹੀਂ ਪਰ ਅਸੀਂ ਤੈਨੂੰ
ਘੁੱਟ ਕੇ ਬੰਨ੍ਹਾਂਗੇ ਅਤੇ ਉਨ੍ਹਾਂ ਦੇ ਹੱਥ ਤੈਨੂੰ ਸੌਂਪ
ਦੇਵਾਂਗੇ ਪਰ ਤੈਨੂੰ ਮੂਲੋਂ ਜਾਨੋਂ ਨਾ ਮਾਰਾਂਗੇ । ਫੇਰ
ਉਨ੍ਹਾਂ ਨੇ ਉਹ ਨੂੰ ਦੋਂਹ ਨਵਿਆਂ ਰੱਸਿਆਂ ਨਾਲ
ਕੜ੍ਹਿਆ ਅਤੇ ਪਹਾੜ ਉੱਤੋਂ ਉਹ ਨੂੰ ਲਾਹ ਲਿਆਏ ॥
੧੪ ਜਦ ਉਹ ਲਹੀ ਵਿੱਚ ਅੱਪੜਿਆ ਤਾਂ ਫਲਿਸਤੀ
ਹਾਕਾਂ ਮਾਰ ਕੇ ਉਹ ਨੂੰ ਮਿਲੇ । ਉਸ ਵੇਲੇ ਯਹੋਵਾਹ
ਦਾ ਆਤਮਾ ਡਾਢੇ ਜ਼ੋਰ ਨਾਲ ਉਹ ਦੇ ਉੱਤੇ
ਆਇਆ ਅਤੇ ਓਹ ਰੱਸੇ ਜਿਨ੍ਹਾਂ ਨਾਲ ਉਹ ਦੀਆਂ
ਬਾਹਾਂ ਬੰਨ੍ਹੀਆਂ ਸਨ ਅਜੇਹੇ ਹੋ ਗਏ ਜੇਹੇ ਅੱਗ ਨਾਲ
ਸੜੇ ਹੋਏ ਸਨ ਅਤੇ ਉਹ ਦੇ ਹੱਥਾਂ ਦੇ ਬੰਧਨ ਖੁੱਲ੍ਹ
੧੫ ਗਏ ੦ ਉਸ ਵੇਲੇ ਉਹ ਨੂੰ ਇੱਕ ਖੋਤੇ ਦੇ ਜਬਾੜੇ ਦੀ
ਨਵੀਂ ਹੱਡੀ ਲੱਭ ਪਈ ਅਤੇ ਆਪਣਾ ਹੱਥ ਲੰਮਾ
ਕਰ ਕੇ ਉਸ ਨੂੰ ਫੜ ਲਿਆ ਅਤੇ ਉਸ ਨਾਲ ਇੱਕ
੧੬ ਹਜ਼ਾਰ ਮਨੁੱਖ ਮਾਰ ਸੁੱਟੇ ੦ ਸਮਸੂਨ ਨੇ ਆਖਿਆ,—

ਇੱਕ ਖੋਤੇ ਦੇ ਜਬਾੜੇ ਦੀ ਹੱਡੀ ਨਾਲ ਤਾਂ
ਢੇਰਾਂ ਦੇ ਢੇਰ ਲੱਗ ਗਏ !
ਮੈਂ ਇੱਕ ਖੋਤੇ ਦੇ ਜਬਾੜੇ ਦੀ ਹੱਡੀ ਨਾਲ
ਇੱਕ ਹਜ਼ਾਰ ਮਨੁੱਖ ਮਾਰ ਸੁੱਟੇ ! ॥

੧੭ ਤਾਂ ਅਜਿਹਾ ਹੋਇਆ ਕਿ ਜਦ ਇਹ ਗੱਲ ਆਖ
ਚੁੱਕਾ ਤਾਂ ਉਹ ਨੇ ਜਬਾੜੇ ਦੀ ਹੱਡੀ ਆਪਣੇ ਹੱਥੋਂ
ਸੁੱਟ ਦਿੱਤੀ ਅਤੇ ਉਸ ਥਾਂ ਦਾ ਨਾਉਂ ਰਾਮਥ-ਲਹੀ
ਰੱਖਿਆ ॥
੧੮ ਉਹ ਡਾਢਾ ਤਿਹਾਇਆ ਹੋਇਆ ਅਤੇ ਯਹੋਵਾਹ
ਅੱਗੇ ਬੇਨਤੀ ਕਰ ਕੇ ਆਖਿਆ, ਤੈਂ ਆਪਣੇ ਸੇਵਕ
ਦੇ ਹੱਥੀਂ ਇੱਕ ਵੱਡਾ ਬਚਾਓ ਬਖਸ਼ਿਆ ਅਤੇ ਹੁਣ
ਭਲਾ, ਮੈਂ ਤੇਹ ਨਾਲ ਮਰ ਕੇ ਅਸੁੰਨਤੀਆਂ ਦੇ ਹੱਥਾਂ
੧੯ ਵਿੱਚ ਪਵਾਂ ? ੦ ਤਦ ਪਰਮੇਸ਼ੁਰ ਨੇ ਲਹੀ ਵਿੱਚ ਇੱਕ
ਟੋਆ ਪੁੱਟਿਆ ਅਰ ਉੱਥੋਂ ਪਾਣੀ ਨਿੱਕਲਿਆ
ਅਤੇ ਜਾਂ ਉਹ ਨੇ ਪੀਤਾ ਤਾਂ ਉਹ ਦੀ ਜਾਨ ਵਿੱਚ ਫੇਰ
ਜਾਨ ਆਈ ਇਸ ਲਈ ਉਸ ਥਾਂ ਦਾ ਨਾਉਂ
ਏਨਹੱਕੋਰੇ ਧਰਿਆ ਗਿਆ ਸੀ ਜੋ ਅੱਜ ਤੋੜੀ ਲਹੀ
੨੦ ਵਿੱਚ ਹੈ ੦ ਅਤੇ ਉਹ ਨੇ ਫਲਿਸਤੀਆਂ ਦੇ ਸਮੇਂ
ਇਸਰਾਏਲੀਆਂ ਉੱਤੇ ਵੀਹਾਂ ਵਰਿਹਾਂ ਤੋੜੀ ਨਿਆਉਂ
ਕੀਤਾ ॥

## ਸਮਸੂਨ ਤੇ ਦਲੀਲਾਹ

੧੬ ਫੇਰ ਸਮਸੂਨ ਅੱਜ਼ਾਹ ਨੂੰ ਗਿਆ ਅਤੇ ਉੱਥੇ
ਇੱਕ ਕੰਜਰੀ ਡਿੱਠੀ ਤੇ ਉਹ ਦੇ ਕੋਲ ਅੰਦਰ ਵੜ
੨ ਗਿਆ ੦ ਅਤੇ ਅੱਜ਼ਾਹ ਦਿਆਂ ਲੋਕਾਂ ਨੂੰ ਖਬਰ
ਹੋਈ ਜੋ ਸਮਸੂਨ ਇੱਥੇ ਆਇਆ ਹੈ ਅਤੇ ਉਨ੍ਹਾਂ ਨੇ
ਉਹ ਨੂੰ ਘੇਰ ਲਿਆ ਅਤੇ ਸਾਰੀ ਰਾਤ ਸ਼ਹਿਰ ਦੇ
ਫਾਟਕ ਉੱਤੇ ਉਹ ਦੀ ਛਹਿ ਵਿੱਚ ਲੱਗੇ ਰਹੇ । ਓਹ
ਸਾਰੀ ਰਾਤ ਏਹ ਆਖ ਕੇ ਚੁੱਪ ਚੁਪਾਤੇ ਰਹੇ ਭਈ
ਪਰਭਾਤ ਦੇ ਲੋਆਲੇ ਵਿੱਚ ਉਹ ਨੂੰ ਮਾਰ ਲਵਾਂਗੇ ੦
੩ ਸਮਸੂਨ ਅਧੀ ਰਾਤ ਤੋੜੀ ਪਿਆ ਰਿਹਾ ਅਤੇ ਅੱਧੀ
ਰਾਤ ਉੱਠ ਕੇ ਡੇਉੜ੍ਹੀ ਦੇ ਬੂਹਿਆਂ ਨੂੰ ਅਤੇ ਦੋਹਾਂ
ਬਾਹੀਆਂ ਨੂੰ ਹੋੜੇ ਸਣੇ ਲਾਹ ਕੇ ਅਤੇ ਉਨ੍ਹਾਂ ਨੂੰ ਮੋਢੇ
ਉੱਤੇ ਚੁੱਕ ਕੇ ਉਸ ਪਹਾੜ ਦੀ ਟੀਸੀ ਉੱਤੇ ਜੋ
ਹਬਰੋਨ ਦੇ ਸਾਹਮਣੇ ਹੈ ਅੱਪੜਾ ਦਿੱਤਾ ! ॥
੪ ਕੁਝ ਚਿਰ ਪਿੱਛੋਂ ਅਜਿਹਾ ਹੋਇਆ ਜੋ ਉਹ ਨੇ
ਸੋਰੇਕ ਦੀ ਦੂਣ ਵਿੱਚ ਇੱਕ ਤੀਵੀਂ ਨਾਲ ਪ੍ਰੀਤ ਲਾਈ
੫ ਜਿਹ ਦਾ ਨਾਉਂ ਦਲੀਲਾਹ ਸੀ ੦ ਅਤੇ ਫਲਿਸਤੀਆਂ
ਦੇ ਸਰਦਾਰ ਉਸ ਤੀਵੀਂ ਕੋਲ ਚੜ੍ਹ ਆਏ ਅਤੇ ਉਸ
ਨੂੰ ਆਖਿਆ, ਤੂੰ ਉਹ ਨੂੰ ਫੁਲਾਹੁਣੀਆਂ ਦੇ ਕੇ
ਮਲੂਮ ਕਰ ਜੋ ਇਹ ਡਾਢੀ ਸ਼ਕਤੀ ਉਹ ਦੀ ਕਿੱਥੋਂ
ਹੈ ਅਤੇ ਅਸੀਂ ਉਹ ਨੂੰ ਕਿੱਕਰ ਵੱਸ ਕਰੀਏ ਜੋ ਉਹ

ਨੂੰ ਬੰਨ੍ਹ ਕੇ ਆਧੀਨ ਕਰ ਲਈਏ, ਤਾਂ ਸਾਡੇ ਸਭਨਾਂ
ਵਿੱਚੋਂ ਇੱਕ ਇੱਕ ਜਣਾ ਤੈਨੂੰ ਗਿਆਰਾਂ ਗਿਆਰਾਂ ਸੌ
ਰੁਪਿਆ ਦੇਵੇਗਾ ॥

੬ ਤਦ ਦਲੀਲਾਹ ਨੇ ਸਮਸੂਨ ਨੂੰ ਆਖਿਆ, ਮੈਨੂੰ
ਇਹ ਦੱਸ ਤਾਂ ਜੋ ਤੇਰੀ ਇਹ ਭਾਰੀ ਸ਼ਕਤੀ ਕਿਸ
ਕਰਕੇ ਹੈ ਅਤੇ ਤੈਨੂੰ ਕੋਈ ਕਿੱਕਰ ਬੰਨ੍ਹੇ ਜੋ ਉਹ ਤੈਨੂੰ
੭ ਆਧੀਨ ਕਰ ਲਵੇ ? ੦ ਸਮਸੂਨ ਨੇ ਉਸ ਨੂੰ ਆਖਿਆ,
ਜੇ ਕਦੀ ਓਹ ਮੈਨੂੰ ਸੱਤ ਹਰੀਆਂ ਛੰਮਕਾਂ ਨਾਲ
ਬੰਨ੍ਹਣ ਜੋ ਸੁੱਕ ਨਾ ਗਈਆਂ ਹੋਣ ਤਾਂ ਮੈਂ ਨਿਰਬਲ ਹੋ
ਜਾਵਾਂਗਾ ਅਤੇ ਹੋਰਨਾਂ ਮਨੁੱਖਾਂ ਵਰਗਾ ਹੀ ਹੋ
੮ ਜਾਵਾਂਗਾ ੦ ਤਾਂ ਫਲਿਸਤੀਆਂ ਦੇ ਸਰਦਾਰ ਸੱਤ
ਹਰੀਆਂ ਛੰਮਕਾਂ ਜੋ ਅਜੇ ਸੁੱਕੀਆਂ ਨਹੀਂ ਸਨ ਉਸ
ਤੀਵੀਂ ਕੋਲ ਲੈ ਆਏ ਅਤੇ ਉਸ ਨੇ ਉਨ੍ਹਾਂ ਨਾਲ ਉਹ
੯ ਨੂੰ ਬੰਨ੍ਹਿਆਂ ੦ ਛਹਿ ਲਾਉਣ ਵਾਲੇ ਉਸ ਦੇ ਕੋਲ
ਕੋਠੜੀ ਅੰਦਰ ਸਨ ਅਤੇ ਤੀਵੀਂ ਨੇ ਉਹ ਨੂੰ
ਆਖਿਆ, ਹੇ ਸਮਸੂਨ, ਫਲਿਸਤੀ ਤੇਰੇ ਉੱਤੇ ਚੜ੍ਹ
ਆਏ ! ਤਾਂ ਉਹ ਨੇ ਛੰਮਕਾਂ ਨੂੰ ਇਉਂ ਤੋੜਿਆ
ਜਿੱਕਰ ਸਣ ਦੀ ਲਟ ਜਿਹ ਦੇ ਵਿੱਚੋਂ ਅੱਗ ਦੇ
ਸਾੜਨ ਦੀ ਮੁਸ਼ਕ ਆਵੇ ਸੋ ਉਹ ਦੀ ਸ਼ਕਤੀ ਦਾ
੧੦ ਪਤਾ ਨਾ ਲੱਗਾ ੦ ਤਦ ਦਲੀਲਾਹ ਨੇ ਸਮਸੂਨ ਨੂੰ
ਆਖਿਆ, ਵੇਖ, ਤੂੰ ਮੇਰੇ ਨਾਲ ਮਖੌਲ ਕੀਤਾ ਅਤੇ
ਮੈਨੂੰ ਝੂਠ ਆਖਿਆ, ਹੁਣ ਮੈਨੂੰ ਦੱਸ ਜੋ ਤੂੰ ਕਿੱਕਰ
੧੧ ਬੰਨ੍ਹਿਆ ਜਾਵੇਂ ੦ ਉਹ ਨੇ ਉਸ ਨੂੰ ਆਖਿਆ, ਜੇ
ਕਦੀ ਓਹ ਮੈਨੂੰ ਨਵੀਆਂ ਲੱਜਾਂ ਨਾਲ ਜੋ ਕਦੀ
ਵਰਤਣ ਵਿੱਚ ਨਾ ਆਈਆਂ ਹੋਣ ਘੁੱਟ ਕੇ ਬੰਨ੍ਹਣ ਤਾਂ
ਮੈਂ ਨਿਰਬਲ ਹੋਵਾਂਗਾ ਅਤੇ ਕਿਸੇ ਹੋਰ ਮਨੁੱਖ ਵਰਗਾ
੧੨ ਹੋ ਜਾਵਾਂਗਾ ੦ ਤਦ ਦਲੀਲਾਹ ਨੇ ਕੋਰੀਆਂ ਲੱਜਾਂ ਲੈ
ਆਂਦੀਆਂ ਅਤੇ ਉਨ੍ਹਾਂ ਨਾਲ ਉਹ ਨੂੰ ਬੰਨ੍ਹਿਆ ਅਤੇ
ਉਹ ਨੂੰ ਆਖਿਆ, ਹੇ ਸਮਸੂਨ, ਫਲਿਸਤੀ ਤੇਰੇ ਉੱਤੇ
ਚੜ੍ਹ ਆਏ ! ਅਤੇ ਛਹਿ ਲਾਉਣ ਵਾਲੇ ਕੋਠੜੀ
ਵਿੱਚ ਲੁਕੇ ਹੋਏ ਸਨ, ਸੋ ਉਹ ਨੇ ਆਪਣੀਆਂ ਬਾਹਾਂ
੧੩ ਉੱਤੋਂ ਉਨ੍ਹਾਂ ਨੂੰ ਧਾਗੇ ਵਾਂਙੁ ਤੋੜ ਸੁੱਟਿਆ ੦ ਫੇਰ
ਦਲੀਲਾਹ ਨੇ ਸਮਸੂਨ ਨੂੰ ਆਖਿਆ, ਐਤਕੀ ਭੀ ਤੈਂ
ਮੇਰੇ ਨਾਲ ਮਖੌਲ ਹੀ ਕੀਤਾ ਅਤੇ ਮੇਰੇ ਨਾਲ ਝੂਠ
ਬੋਲਿਆ, ਪਰ ਮੈਨੂੰ ਦੱਸ ਜੋ ਤੂੰ ਕਿੱਕਰ ਬੰਨ੍ਹਿਆ
ਜਾਵੇਂ ? ਉਹ ਨੇ ਉਸ ਨੂੰ ਆਖਿਆ, ਜੇ ਤੂੰ ਮੇਰੀਆਂ
੧੪ ਸੱਤ ਲਟਾਂ ਤਾਣੇ ਦੇ ਵਿੱਚ ਉਣ ਦੇਵੇਂ ਤਾਂ ੦ ਤਦ ਉਸ
ਨੇ ਕਿੱਲੀ ਨਾਲ ਉਹ ਨੂੰ ਕੱਸ ਕੇ ਆਖਿਆ, ਹੇ ਸਮਸੂਨ,
ਫਲਿਸਤੀ ਤੇਰੇ ਉੱਤੇ ਚੜ੍ਹ ਆਏ ! ਤਾਂ ਉਹ ਨੇ ਨੀਂਦਰ
ਤੋਂ ਜਾਗ ਕੇ ਕਿੱਲੀ ਨੂੰ ਤਾਣੇ ਸਣੇ ਪੁੱਟ ਸੁੱਟਿਆ ॥

੧੫ ਤਦ ਉਸ ਨੇ ਉਹ ਨੂੰ ਆਖਿਆ, ਕਿਸ ਤਰਾਂ ਤੂੰ
ਆਖਦਾ ਹੈਂ ਜੋ ਮੇਰਾ ਤੇਰੇ ਨਾਲ ਪਿਆਰ ਹੈ, ਭਾਵੇਂ
ਤੇਰਾ ਮਨ ਮੇਰੇ ਨਾਲ ਨਹੀਂ ਲੱਗਾ ? ਤੈਂ ਏਹ ਤਿੰਨ
ਵਾਰ ਮੇਰੇ ਨਾਲ ਮਖੌਲ ਕੀਤਾ ਅਤੇ ਮੈਨੂੰ ਨਾ ਦੱਸਿਆ
੧੬ ਸੋ ਤੇਰਾ ਜ਼ੋਰ ਕਿਹ ਦੇ ਵਿੱਚ ਹੈ ੦ ਅਤੇ ਅਜਿਹਾ
ਹੋਇਆ ਕਿ ਜਦ ਉਸ ਨੇ ਗੱਲਾਂ ਨਾਲ ਦਿਨੋਂ ਦਿਨ
ਉਹ ਨੂੰ ਔਖ ਦਿੱਤਾ ਅਤੇ ਵੱਡਾ ਹਠ ਬੰਨ੍ਹਿਆ ਅਜਿਹਾ
੧੭ ਜੋ ਉਹ ਦੇ ਪ੍ਰਾਣ ਮੌਤ ਮੰਗਦੇ ਸਨ ੦ ਤਦ ਉਹ ਨੇ
ਆਪਣੇ ਸਾਰੇ ਮਨ ਦੀ ਉਸ ਨੂੰ ਆਖ ਦਿੱਤੀ ਅਤੇ
ਉਸ ਨੂੰ ਦੱਸਿਆ ਭਈ ਮੇਰੇ ਸਿਰ ਉੱਤੇ ਉਸਤਰਾ
ਨਹੀਂ ਫਿਰਿਆ, ਇਸ ਕਰਕੇ ਜੋ ਮੈਂ ਆਪਣੀ ਮਾਂ
ਦੇ ਢਿੱਡ ਤੋਂ ਹੀ ਪਰਮੇਸ਼ੁਰ ਲਈ ਨਿਆਰਾ ਕੀਤਾ
ਗਿਆ ਹਾਂ । ਸੋ ਜੇ ਕਦੀ ਮੇਰਾ ਸਿਰ ਮੁੰਨਿਆ ਜਾਵੇ
ਤਾਂ ਮੇਰਾ ਜ਼ੋਰ ਮੈਥੋਂ ਜਾਂਦਾ ਰਹੇਗਾ ਅਤੇ ਮੈਂ ਨਿਰਬਲ
ਹੋ ਜਾਵਾਂਗਾ ਅਤੇ ਹੋਰਨਾਂ ਮਨੁੱਖਾਂ ਵਰਗਾ ਹੋ ਜਾਵਾਂਗਾ ੦
੧੮ ਜਦ ਦਲੀਲਾਹ ਨੇ ਵੇਖਿਆ ਜੋ ਹੁਣ ਉਹ ਨੇ
ਆਪਣੇ ਮਨ ਦਾ ਸਾਰਾ ਭੇਤ ਖੋਲ੍ਹ ਦਿੱਤਾ ਹੈ ਤਾਂ ਉਸ
ਨੇ ਫਲਿਸਤੀਆਂ ਦੇ ਸਰਦਾਰਾਂ ਨੂੰ ਆਖ ਘੱਲਿਆ ਜੋ
ਐਤਕੀ ਦੀ ਵਾਰੀ ਚੜ੍ਹ ਆਓ ਕਿਉਂਕਿ ਜੋ ਕੁਝ
ਉਹ ਦੇ ਮਨ ਵਿੱਚ ਸੀ ਸਭ ਉਹ ਨੇ ਮੇਰੇ ਅੱਗੇ
ਪਰਗਟ ਕੀਤਾ ਹੈ, ਸੋ ਫਲਿਸਤੀਆਂ ਦੇ ਸਰਦਾਰ
ਉਹ ਦੇ ਕੋਲ ਆਏ ਅਤੇ ਰੋਕੜ ਆਪਣੇ ਹੱਥ ਵਿੱਚ
੧੯ ਲੈ ਆਏ ੦ ਤਾਂ ਉਸ ਨੇ ਆਪਣਿਆਂ ਗੋਡਿਆਂ
ਉੱਤੇ ਉਹ ਨੂੰ ਸੁਲਾ ਛੱਡਿਆ ਅਤੇ ਇੱਕ ਮਨੁੱਖ ਸੱਦ
ਕੇ ਸੱਤ ਲਟਾਂ ਜੋ ਉਹ ਦੇ ਸਿਰ ਉੱਤੇ ਸਨ ਮੁਨਾ
ਸੁੱਟੀਆਂ ਅਤੇ ਉਹ ਨੂੰ ਛੇੜਨ ਲੱਗੀ ਅਤੇ ਉਹ ਦਾ
੨੦ ਜ਼ੋਰ ਉਸ ਕੋਲੋਂ ਜਾਂਦਾ ਰਿਹਾ ੦ ਤਾਂ ਉਹ ਬੋਲੀ, ਹੇ
ਸਮਸੂਨ, ਫਲਿਸਤੀ ਤੇਰੇ ਉੱਤੇ ਚੜ੍ਹ ਆਏ ਹਨ !
ਉਹ ਨੀਂਦਰ ਤੋਂ ਜਾਗਿਆ ਅਰ ਉਹ ਨੇ ਆਖਿਆ,
ਅੱਗੇ ਵਾਂਙੁ ਮੈਂ ਬਾਹਰ ਨਿੱਕਲ ਕੇ ਆਪਣੇ ਆਪ ਨੂੰ
ਅਕੜਾਵਾਂਗਾ ਪਰ ਉਹ ਨੂੰ ਖਬਰ ਨਹੀਂ ਸੀ ਜੋ
ਯਹੋਵਾਹ ਉਸ ਕੋਲੋਂ ਅੱਡ ਹੋ ਗਿਆ ਹੈ ॥

੨੧ ਤਦ ਫਲਿਸਤੀਆਂ ਨੇ ਉਹ ਨੂੰ ਫੜ੍ਹਿਆ ਅਤੇ ਉਹ
ਦੀਆਂ ਅੱਖੀਆਂ ਕੱਢ ਸੁੱਟੀਆਂ ਅਤੇ ਉਹ ਨੂੰ ਅੱਜ਼ਾਹ
ਵਿੱਚ ਲਾਹ ਲਿਆਏ ਅਤੇ ਪਿੱਤਲ ਦੀ ਬੇੜੀ ਨਾਲ
ਉਹ ਨੂੰ ਬੰਨ੍ਹਿਆ ਅਤੇ ਉਹ ਕੈਦਖ਼ਾਨੇ ਵਿੱਚ ਚੱਕੀ
੨੨ ਪੀਂਹਦਾ ਹੁੰਦਾ ਸੀ ੦ ਗੱਲ ਕਾਹਦੀ, ਉਹ ਦੇ ਸਿਰ
ਮੁਨਾਉਣ ਦੇ ਪਿੱਛੋਂ ਫੇਰ ਉਹ ਦੇ ਵਾਲ ਉੱਗਣ
੨੩ ਲੱਗੇ ੦ ਅਤੇ ਫਲਿਸਤੀਆਂ ਦੇ ਸਰਦਾਰ ਇਕੱਠੇ ਹੋਏ
ਜੋ ਆਪਣੇ ਦਿਉਤੇ ਦਾਗੋਨ ਦੇ ਅੱਗੇ ਵੱਡੀਆਂ ਭੇਟਾਂ
ਚੜ੍ਹਾਉਣ ਅਤੇ ਅਨੰਦ ਕਰਨ ਕਿਉਂ ਜੋ ਉਨ੍ਹਾਂ ਨੇ
ਆਖਿਆ ਭਈ ਸਾਡੇ ਦਿਓਤੇ ਨੇ ਸਾਡੇ ਵੈਰੀ ਸਮਸੂਨ
੨੪ ਨੂੰ ਸਾਡੇ ਹੱਥ ਸੌਂਪ ਦਿੱਤਾ ਹੈ ੦ ਜਦ ਲੋਕਾਂ ਨੇ ਉਹ ਨੂੰ
ਡਿੱਠਾ ਤਾਂ ਆਪਣੇ ਦਿਓਤੇ ਦੀ ਉਸਤਤ ਕਰ ਕੇ ਬੋਲੇ
ਜੋ ਸਾਡੇ ਦੇਵਤੇ ਨੇ ਸਾਡੇ ਵੈਰੀ ਨੂੰ ਜਿਹ ਨੇ ਸਾਡਾ ਦੇਸ
ਉਜਾੜ ਕਰ ਦਿੱਤਾ ਸੀ ਅਤੇ ਸਾਡੇ ਵਿੱਚੋਂ ਢੇਰ
ਸਾਰਿਆਂ ਦਾ ਨਾਸ ਕਰ ਸੁੱਟਿਆ ਸੀ ਸਾਡੇ ਹੱਥ ਸੌਂਪ
੨੫ ਦਿੱਤਾ ਹੈ ੦ ਤਾਂ ਅਜਿਹਾ ਹੋਇਆ ਕਿ ਜਦ ਉਨ੍ਹਾਂ ਦੇ
ਜੀ ਅਨੰਦ ਸਨ ਤਾਂ ਉਨ੍ਹਾਂ ਨੇ ਆਖਿਆ, ਸਮਸੂਨ ਨੂੰ
ਸੱਦੋ ਜੋ ਸਾਡੇ ਅੱਗੇ ਖੇਲ ਕਰੇ ਸੋ ਉਨ੍ਹਾਂ ਨੇ ਸਮਸੂਨ ਨੂੰ
ਕੈਦਖ਼ਾਨੇ ਵਿੱਚੋਂ ਸਦਵਾਇਆ ਅਤੇ ਉਹ ਨੇ ਉਨ੍ਹਾਂ ਦੇ
ਅੱਗੇ ਖੇਲ ਕੀਤਾ ਅਤੇ ਉਨ੍ਹਾਂ ਨੇ ਦੋਂਹ ਥੰਮ੍ਹਾਂ ਦੇ
੨੬ ਵਿੱਚਕਾਰ ਉਹ ਨੂੰ ਖਲ੍ਹਿਆਰਿਆ ੦ ਤਦ ਸਮਸੂਨ
ਨੇ ਉਸ ਮੁੰਡੇ ਨੂੰ ਜਿਹ ਨੇ ਉਹ ਦਾ ਹੱਥ ਫੜਿਆ
ਹੋਇਆ ਸੀ ਆਖਿਆ, ਜਿਨ੍ਹਾਂ ਉੱਤੇ ਇਹ ਘਰ
ਟਿਕਿਆ ਹੋਇਆ ਹੈ ਉਨ੍ਹਾਂ ਥੰਮ੍ਹਾਂ ਨੂੰ ਮੈਨੂੰ ਹੱਥ ਪਾ
੨੭ ਲੈਣ ਦੇਹ ਜੋ ਮੈਂ ਢਾਸਣਾ ਲਾਵਾਂ ੦ ਉਹ ਘਰ
ਮਨੁੱਖਾਂ ਅਤੇ ਤੀਵੀਆਂ ਨਾਲ ਭਰਿਆ ਹੋਇਆ ਸੀ
ਅਤੇ ਫਲਿਸਤੀਆਂ ਦੇ ਸਾਰੇ ਸਰਦਾਰ ਉੱਥੇ ਸਨ ਅਤੇ
ਤਿੰਨ ਕੁ ਹਜ਼ਾਰ ਇਸਤ੍ਰੀਆਂ ਪੁਰਖ ਛੱਤ ਉੱਤੇ ਸਨ
ਜਿਹੜੇ ਸਮਸੂਨ ਨੂੰ ਖੇਲ ਕਰਦਿਆਂ ਵੇਖਦੇ ਪਏ ਸਨ ੦
੨੮ ਤਦ ਸਮਸੂਨ ਨੇ ਯਹੋਵਾਹ ਅੱਗੇ ਬੇਨਤੀ ਕਰ ਕੇ
ਆਖਿਆ, ਹੇ ਪ੍ਰਭੁ ਯਹੋਵਾਹ, ਮੈਂ ਤੇਰੇ ਅੱਗੇ ਤਰਲੇ
ਕਰਦਾ ਹਾਂ ਜੋ ਮੈਨੂੰ ਚੇਤੇ ਕਰ ਅਤੇ ਐਤਕੀ ਦੀ ਵਾਰੀ
ਮੈਨੂੰ ਜ਼ੋਰ ਦੇਹ, ਹੇ ਪਰਮੇਸ਼ੁਰ, ਜੋ ਫਲਿਸਤੀਆਂ ਤੋਂ ਮੈਂ
ਇੱਕੋ ਵਾਰ ਆਪਣੀਆਂ ਦੋਂਹ ਅੱਖਾਂ ਦਾ ਵੱਟਾ
੨੯ ਲੈ ਲਵਾਂ ! ੦ ਤਾਂ ਸਮਸੂਨ ਨੇ ਵਿੱਚਕਾਰਲੇ ਦੋਹਾਂ ਥੰਮ੍ਹਾਂ
ਨੂੰ ਜਿਨ੍ਹਾਂ ਉੱਤੇ ਉਹ ਘਰ ਟਿਕਿਆ ਹੋਇਆ ਸੀ
ਢਾਸਣਾ ਲਾ ਕੇ ਇੱਕ ਨੂੰ ਸੱਜੇ ਹੱਥ ਨਾਲ ਅਤੇ ਦੂਜੇ
੩੦ ਨੂੰ ਖੱਬੇ ਹੱਥ ਨਾਲ ਫੜਿਆ ੦ ਸਮਸੂਨ ਬੋਲਿਆ,
ਮੇਰੇ ਪ੍ਰਾਣ ਭੀ ਫਲਿਸਤੀਆਂ ਦੇ ਨਾਲ ਹੀ ਜਾਣ ਸੋ
ਆਪਣਾ ਸਾਰਾ ਜ਼ੋਰ ਲਾ ਕੇ ਨਿਵਿਆ ਅਤੇ ਉਹ ਘਰ
ਉਨ੍ਹਾਂ ਸਰਦਾਰਾਂ ਅਤੇ ਉਨ੍ਹਾਂ ਸਭਨਾਂ ਲੋਕਾਂ ਦੇ ਉੱਤੇ ਜੋ
ਉਹ ਦੇ ਵਿੱਚ ਸਨ ਡਿੱਗ ਪਿਆ ਸੋ ਓਹ ਮੁਰਦੇ
ਜਿਨ੍ਹਾਂ ਨੂੰ ਉਹ ਨੇ ਆਪਣੇ ਮਰਨ ਦੇ ਵੇਲੇ ਮਾਰਿਆ
ਉਨ੍ਹਾਂ ਨਾਲੋਂ ਜਿਨ੍ਹਾਂ ਨੂੰ ਆਪਣੇ ਜੀਉਂਦਿਆਂ
੩੧ ਵੱਢਿਆ ਸੀ ਵਧੀਕ ਸਨ ੦ ਤਦ ਉਹ ਦੇ ਭਰਾ ਅਤੇ
ਉਹ ਦੇ ਪਿਤਾ ਦਾ ਸਾਰਾ ਟੱਬਰ ਉਤਰ ਆਇਆ
ਅਤੇ ਉਹ ਨੂੰ ਚੁੱਕ ਕੇ ਲੈ ਗਏ ਅਤੇ ਸਾਰਾਹ ਅਤੇ
ਅਸ਼ਤਾਓਲ ਦੇ ਵਿੱਚਕਾਰ ਉਹ ਦੇ ਪਿਤਾ ਮਾਨੋਆਹ
ਦੇ ਮਕਬਰੇ ਵਿੱਚ ਉਹ ਨੂੰ ਦੱਬਿਆ। ਉਹ ਨੇ
ਵੀਹ ਵਰਿਹਾਂ ਤੋੜੀ ਇਸਰਾਏਲ ਦਾ ਨਿਆਉਂ
ਕੀਤਾ ॥

ਮੀਕਾਹ ਦਾ ਠਾਕਰ ਦੁਆਰਾ

੧੭ ਇਫ਼ਰਾਈਮ ਦੇ ਪਹਾੜ ਵਿੱਚ ਮੀਕਾਹ ਨਾਮੇ
੨ ਇੱਕ ਮਨੁੱਖ ਸੀ ੦ ਅਤੇ ਉਹ ਨੇ ਆਪਣੀ ਮਾਂ ਨੂੰ
ਆਖਿਆ, ਓਹ ਯਾਰਾਂ ਸੌ ਰੁਪਏ ਜੋ ਤੇਥੋਂ ਖੜੇ ਗਏ
ਸਨ ਜਿਨ੍ਹਾਂ ਪਿੱਛੇ ਤੂੰ ਧ੍ਰਿਕਾਰਾਂ ਦਿੱਤੀਆਂ ਅਤੇ ਮੇਰੇ
ਕੰਨੀਂ ਭੀ ਸੁਣਾਈ ਦਿੱਤੀਆਂ, ਵੇਖ ਉਹ ਚਾਂਦੀ ਮੇਰੇ
ਕੋਲ ਹੈ। ਮੈਂ ਹੀ ਉਹ ਲੈ ਲਈ ਸੀ। ਉਹ ਦੀ ਮਾਂ
ਬੋਲੀ, ਹੇ ਮੇਰੇ ਪੁੱਤ੍ਰ ਯਹੋਵਾਹ ਤੈਨੂੰ ਅਸੀਸ ਦੇਵੇ ੦
੩ ਅਤੇ ਉਹ ਨੇ ਉਹ ਯਾਰਾਂ ਸੌ ਰੁਪਿਆ ਆਪਣੀ ਮਾਂ ਨੂੰ
ਮੋੜ ਦਿੱਤਾ ਤਾਂ ਉਹ ਦੀ ਮਾਂ ਨੇ ਆਖਿਆ, ਇਹ
ਚਾਂਦੀ ਮੈਂ ਆਪਣੇ ਹੱਥੀਂ ਯਹੋਵਾਹ ਦੇ ਲਈ ਜ਼ਰੂਰ
ਚੜ੍ਹਤ ਕੀਤੀ ਸੀ ਭਈ ਮੈਂ ਆਪਣੇ ਪੁੱਤ੍ਰ ਨੂੰ ਦੇਵਾਂ ਭਈ
ਉਹ ਇੱਕ ਉੱਕਰੀ ਹੋਈ ਅਰ ਇੱਕ ਢਾਲਵੀਂ ਮੂਰਤ
੪ ਬਣਾਵੇ ਸੋ ਹੁਣ ਮੈਂ ਤੈਨੂੰ ਮੋੜ ਦਿੰਦੀ ਹਾਂ ੦ ਜਾਂ ਉਹ
ਨੇ ਓਹ ਰੁਪਏ ਆਪਣੀ ਮਾਂ ਨੂੰ ਮੋੜ ਦਿੱਤੇ ਤਾਂ ਉਹ
ਦੀ ਮਾਂ ਨੇ ਦੋ ਸੌ ਰੁਪਿਆ ਲੈ ਕੇ ਢਾਲਣ ਵਾਲੇ ਨੂੰ
ਦਿੱਤਾ ਅਤੇ ਉਸ ਨੇ ਉਨ੍ਹਾਂ ਨਾਲ ਇੱਕ ਉੱਕਰੀ ਹੋਈ
ਅਤੇ ਇੱਕ ਢਾਲੀ ਹੋਈ ਮੂਰਤ ਬਣਾਈ ਸੋ ਉਹ
੫ ਮੀਕਾਹ ਦੇ ਘਰ ਰਹੀ ੦ ਅਤੇ ਉਸ ਮਨੁੱਖ ਮੀਕਾਹ
ਦਾ ਇੱਕ ਠਾਕਰ ਦੁਆਰਾ ਬਣਿਆ ਅਤੇ ਉਹ ਨੇ

ਇੱਕ ਏਫ਼ੋਦ ਅਤੇ ਤਿਰਾਫ਼ੀਮ * ਨੂੰ ਬਣਾਇਆ ਅਤੇ
ਆਪਣਿਆਂ ਪੁੱਤ੍ਰਾਂ ਵਿੱਚੋਂ ਇੱਕ ਨੂੰ ਥਾਪਿਆ ਸੋ ਉਹ
੬ ਉਸ ਦੇ ਲਈ ਪਰੋਹਤ ਹੋਇਆ ੦ ਉਸ ਵੇਲੇ
ਇਸਰਾਏਲ ਵਿੱਚ ਪਾਤਸ਼ਾਹ ਕੋਈ ਨਹੀਂ ਸੀ। ਸੱਭੇ
ਮਨੁੱਖ ਜੋ ਕੁਝ ਉਨ੍ਹਾਂ ਨੂੰ ਚੰਗਾ ਲੱਗੇ ਓਹੋ ਕਰਦੇ
ਸਨ ॥

੭ ਯਹੂਦਾਹ ਦੇ ਟੱਬਰ ਦਾ ਬੈਤਲਹਮ-ਯਹੂਦਾਹ ਵਿੱਚ
ਇੱਕ ਜੁਆਨ ਲੇਵੀ ਸੀ ਜੋ ਉੱਥੇ ਆ ਵੱਸਿਆ ੦
੮ ਇਹ ਮਨੁੱਖ ਬੈਤਲਹਮ-ਯਹੂਦਾਹ ਤੋਂ ਇਸ ਲਈ
ਨਿੱਕਲਿਆ ਸੀ ਭਈ ਜਿੱਥੇ ਟਿਕਾਣਾ ਲੱਭੇ ਜਾ ਰਹੇ
ਸੋ ਉਹ ਤੁਰਦਿਆਂ ਤੁਰਦਿਆਂ ਇਫ਼ਰਾਈਮ ਦੇ ਪਹਾੜ
੯ ਮੀਕਾਹ ਦੇ ਘਰ ਅੱਪੜ ਪਿਆ ੦ ਮੀਕਾਹ ਨੇ ਉਹ ਨੂੰ
ਆਖਿਆ, ਤੂੰ ਕਿੱਥੋਂ ਆਇਆ ਹੈਂ ? ਉਸ ਨੇ ਉਹ
ਨੂੰ ਆਖਿਆ, ਮੈਂ ਬੈਤਲਹਮ-ਯਹੂਦਾਹ ਦਾ ਲੇਵੀ ਹਾਂ
ਅਤੇ ਇਸ ਲਈ ਤੁਰਿਆ ਹਾਂ ਕਿ ਜਿੱਥੇ ਕਿਤੇ
੧੦ ਟਿਕਾਣਾ ਲੱਭੇ ਉੱਥੇ ਜਾ ਰਹਾਂ ੦ ਮੀਕਾਹ ਨੇ ਉਸ ਨੂੰ
ਆਖਿਆ, ਮੇਰੇ ਕੋਲ ਰਹੁ ਅਤੇ ਮੇਰਾ ਪਿਉ ਅਤੇ
ਪਰੋਹਤ ਬਣ ਅਤੇ ਮੈਂ ਤੈਨੂੰ ਦਸ ਰੁਪਏ ਵਰਹਾ ਅਤੇ
ਇੱਕ ਜੋੜਾ ਲੀੜਿਆਂ ਦਾ ਅਤੇ ਰੋਟੀ ਭੀ ਦਿਆਂਗਾ,
੧੧ ਸੋ ਉਹ ਲੇਵੀ ਅੰਦਰ ਗਿਆ ੦ ਇਹ ਲੇਵੀ ਉਸ
ਮਨੁੱਖ ਦੇ ਕੋਲ ਰਹਿਣ ਵਿੱਚ ਰਾਜ਼ੀ ਹੋਇਆ ਅਤੇ
ਉਹ ਜੁਆਨ ਇੱਕ ਉਹ ਦੇ ਪੁੱਤ੍ਰਾਂ ਵਰਗਾ ਹੋਇਆ ੦
੧੨ ਤਾਂ ਮੀਕਾਹ ਨੇ ਉਸ ਲੇਵੀ ਨੂੰ ਥਾਪਿਆ ਸੋ ਉਹ
ਜੁਆਨ ਉਹ ਦਾ ਪਰੋਹਤ ਬਣਿਆ ਅਤੇ ਮੀਕਾਹ ਦੇ
੧੩ ਘਰ ਵਿੱਚ ਰਿਹਾ ੦ ਤਦ ਮੀਕਾਹ ਨੇ ਆਖਿਆ, ਹੁਣ
ਮੈਂ ਜਾਣਦਾ ਹਾਂ ਜੋ ਯਹੋਵਾਹ ਮੇਰਾ ਭਲਾ ਕਰੇਗਾ
ਇਸ ਲਈ ਜੋ ਇੱਕ ਲੇਵੀ ਮੇਰਾ ਪਰੋਹਤ ਹੈ ॥

## ਮੀਕਾਹ ਦਾ ਬੁੱਤ

੧੮ ਉਨ੍ਹੀਂ ਦਿਨੀਂ ਇਸਰਾਏਲ ਦਾ ਪਾਤਸ਼ਾਹ ਕੋਈ
ਨਹੀਂ ਸੀ ਅਤੇ ਉਨ੍ਹੀਂ ਦਿਨੀਂ ਦਾਨ ਦਾ ਗੋਤ ਆਪਣੇ
ਵੱਸਣ ਨੂੰ ਕੋਈ ਪੱਤੀ ਢੂੰਡਦਾ ਸੀ ਇਸ ਲਈ ਜੋ ਉਨ੍ਹਾਂ
ਨੂੰ ਉਸ ਦਿਨ ਤੋੜੀ ਇਸਰਾਏਲ ਦਿਆਂ ਗੋਤਾਂ ਵਿੱਚ
੨ ਪੂਰੀ ਪੱਤੀ ਨਹੀਂ ਮਿਲੀ ਸੀ ੦ ਸੋ ਦਾਨੀਆਂ ਨੇ
ਆਪਣੇ ਟੱਬਰ ਦੇ ਪੰਜ ਸੂਰਮੇ ਆਪਣੇ ਬੰਨਿਓਂ
ਸਾਰਾਹ ਅਤੇ ਅਸ਼ਤਾਓਲ ਵਿੱਚੋਂ ਘੱਲੇ ਤਾਂ ਜੋ ਉਹ
ਉਸ ਦੇਸ ਦਾ ਖੋਜ ਕੱਢਣ ਅਤੇ ਉਸ ਦੀ ਸੂਹ ਲੈਣ।
ਉਨ੍ਹਾਂ ਨੂੰ ਆਖਿਆ ਭਈ ਜਾਓ ਅਤੇ ਦੇਸ ਦੀ ਸੂਹ
ਲਓ। ਜਦ ਉਹ ਇਫ਼ਰਾਈਮ ਦੇ ਪਹਾੜ ਮੀਕਾਹ ਦੇ
੩ ਘਰ ਆਏ ਤਾਂ ਉੱਥੇ ਉਤਰ ਪਏ ੦ ਜਦ ਮੀਕਾਹ ਦੇ
ਘਰ ਕੋਲ ਅੱਪੜੇ ਤਾਂ ਉਨ੍ਹਾਂ ਨੇ ਉਸ ਲੇਵੀ ਜੁਆਨ
ਦੀ ਅਵਾਜ਼ ਪਛਾਣੀ ਅਤੇ ਉਧਰ ਮੁੜ ਕੇ ਉਸ ਨੂੰ
ਆਖਿਆ, ਇੱਥੇ ਤੈਨੂੰ ਕੌਣ ਲਿਆਇਆ ? ਅਤੇ ਤੂੰ
ਇੱਥੇ ਕੀ ਕਰਦਾ ਹੈਂ ? ਅਤੇ ਇੱਥੇ ਤੇਰਾ ਕੀ
੪ ਵਿਉਹਾਰ ਹੈ ? ੦ ਉਸ ਨੇ ਉਨ੍ਹਾਂ ਨੂੰ ਆਖਿਆ,
ਮੀਕਾਹ ਨੇ ਮੇਰੇ ਨਾਲ ਇਸ ਤਰਾਂ ਦਾ ਵਿਉਹਾਰ ਕੀਤਾ
ਹੈ ਅਤੇ ਮੈਨੂੰ ਤਲਬ ਉੱਤੇ ਰੱਖਿਆ ਅਤੇ ਮੈਂ ਉਹ ਦਾ
੫ ਪਰੋਹਤ ਬਣਿਆ ਹਾਂ ੦ ਉਨ੍ਹਾਂ ਨੇ ਉਸ ਨੂੰ ਆਖਿਆ,
ਪਰਮੇਸ਼ੁਰ ਕੋਲੋਂ ਸਲਾਹ ਲਓ ਜੋ ਅਸੀਂ ਜਾਣੀਏ ਭਈ
ਇਸ ਰਾਹ ਜਿਸ ਦੇ ਵਿੱਚ ਅਸੀਂ ਤੁਰਦੇ ਹਾਂ ਸਾਡੇ
੬ ਲਈ ਸਫਲ ਹੋਵੇਗਾ ਕਿ ਨਹੀਂ ੦ ਤਾਂ ਉਸ ਪਰੋਹਤ ਨੇ
ਉਨ੍ਹਾਂ ਨੂੰ ਆਖਿਆ, ਸੁਖ ਸਾਂਦ ਨਾਲ ਜਾਓ ਕਿਉਂ ਜੋ
ਜਿਹ ਦੇ ਵਿੱਚ ਤੁਸੀਂ ਤੁਰੇ ਹੋ ਤੁਹਾਡਾ ਇਹੋ ਪੈਂਡਾ
ਯਹੋਵਾਹ ਦੇ ਸਾਹਮਣੇ ਹੈ ॥

੭ ਸੋ ਪੰਜੇ ਜਣੇ ਜਾ ਨਿੱਕਲੇ ਅਤੇ ਲਾਇਸ਼ ਵਿੱਚ
ਆਏ। ਉੱਥੋਂ ਦਿਆਂ ਲੋਕਾਂ ਨੂੰ ਉਨ੍ਹਾਂ ਨੇ ਡਿੱਠਾ ਜੋ
ਨਿਚਿੰਤ ਸੈਦੋਨੀਆਂ ਵਾਂਙੁ ਸੁਖ ਸਾਂਦ ਨਾਲ ਰਹਿੰਦੇ
ਹਨ ਅਤੇ ਉਸ ਦੇਸ ਵਿੱਚ ਹਾਕਮ ਕੋਈ ਨਹੀਂ ਸੀ ਜੋ
ਉਨ੍ਹਾਂ ਨੂੰ ਕਿਸੇ ਗੱਲ ਵਿੱਚ ਔਖ ਦੇਵੇ ਅਤੇ ਸੈਦੋਨੀਆਂ
ਤੋਂ ਉਹ ਦੂਰ ਸਨ ਅਤੇ ਕਿਸੇ ਆਦਮੀ ਨਾਲ ਉਨ੍ਹਾਂ
੮ ਦਾ ਕੁਝ ਕੰਮ ਨਹੀਂ ਸੀ ੦ ਸੋ ਓਹ ਸਾਰਾਹ ਤੇ
ਅਸ਼ਤਾਓਲ ਵਿੱਚ ਆਪਣੇ ਭਰਾਵਾਂ ਕੋਲ ਮੁੜ ਆਏ
ਅਤੇ ਉਨ੍ਹਾਂ ਦੇ ਭਰਾਵਾਂ ਨੇ ਉਨ੍ਹਾਂ ਨੂੰ ਪੁੱਛਿਆ ਜੋ ਤੁਸੀਂ
੯ ਕੀ ਆਖਦੇ ਹੋ ? ੦ ਓਹ ਬੋਲੇ, ਉੱਠੋ ਜੋ ਅਸੀਂ
ਉਨ੍ਹਾਂ ਉੱਤੇ ਚੜ੍ਹਾਈ ਕਰੀਏ ਕਿਉਂ ਜੋ ਅਸੀਂ ਉਹ
ਦੇਸ ਡਿੱਠਾ ਹੈ ਅਤੇ ਵੇਖੋ, ਉਹ ਡਾਢਾ ਚੰਗਾ ਹੈ ਅਤੇ
ਤੁਸੀਂ ਐਵੇਂ ਬੈਠੇ ਹੋ ? ਹੁਣ ਤੁਸੀਂ ਤੁਰਨ ਵਿੱਚ ਅਤੇ
੧੦ ਉਸ ਦੇਸ ਦੇ ਜਿੱਤਣ ਵਿੱਚ ਢਿੱਲ ਨਾ ਲਾਓ ੦ ਜਿਸ
ਵੇਲੇ ਤੁਰੋਗੇ ਤਾਂ ਇੱਕ ਨਿਚਿੰਤ ਲੋਕਾਂ ਵਿੱਚ ਅਤੇ
ਮੋਕਲੇ ਦੇਸ ਵਿੱਚ ਵੜੋਗੇ ਕਿਉਂ ਜੋ ਪਰਮੇਸ਼ੁਰ ਨੇ ਉਹ
ਨੂੰ ਤੁਹਾਡੇ ਹੱਥ ਸੌਂਪ ਦਿੱਤਾ ਹੈ। ਉਹ ਇੱਕ ਅਜਿਹਾ

* ਘਰੇਲੂ ਬੁੱਤ

ਦੇਸ ਹੈ ਜਿਸ ਦੇ ਵਿੱਚ ਸੰਸਾਰ ਦੀਆਂ ਸਾਰੀਆਂ
ਵਸਤਾਂ ਵਿੱਚੋਂ ਕਿਸੇ ਦਾ ਘਾਟਾ ਨਹੀਂ ॥
੧੧ ਤਦ ਦਾਨੀਆਂ ਦੇ ਟੱਬਰ ਵਿੱਚੋਂ ਸਾਰਾਹ ਅਤੇ
ਅਸ਼ਤਾਓਲ ਦੇ ਛੇ ਸੌ ਮਨੁੱਖ ਸ਼ਸਤ੍ਰ ਬੰਨ੍ਹੇ ਉੱਥੋਂ ਤੁਰ
੧੨ ਪਏ ੦ ਓਹ ਚੜ੍ਹੇ ਅਤੇ ਯਹੂਦਾਹ ਦੇ ਦੇਸ ਦੇ
ਕਿਰਯਥ-ਯਾਰੀਮ ਵਿੱਚ ਅੱਪੜ ਕੇ ਤੰਬੂ ਲਾਏ।
ਇਸ ਲਈ ਅੱਜ ਦੇ ਦਿਨ ਤੀਕਰ ਉਸ ਥਾਂ ਨੂੰ ਓਹ
ਮਹਾਨੇਹ-ਦਾਨ ਆਖਦੇ ਹਨ। ਵੇਖੋ, ਇਹ ਕਿਰਯਥ-
ਯਾਰੀਮ ਦੇ ਮਗਰੋਂ ਹੈ ॥
੧੩ ਉੱਥੋਂ ਲੰਘ ਕੇ ਇਫ਼ਰਾਈਮ ਦੇ ਪਹਾੜ ਵਿੱਚ
ਅੱਪੜ ਪਏ ਅਤੇ ਮੀਕਾਹ ਦੇ ਘਰ ਵਿੱਚ ਆਏ ॥
੧੪ ਤਦ ਉਨ੍ਹਾਂ ਪੰਜਾਂ ਮਨੁੱਖਾਂ ਨੇ ਜਿਹੜੇ ਲਾਇਸ਼ ਦੇ
ਦੇਸ ਵਿੱਚ ਖੋਜ ਕੱਢਣ ਲਈ ਗਏ ਸਨ ਆਪਣਿਆਂ
ਭਰਾਵਾਂ ਨੂੰ ਆਖਿਆ, ਤੁਹਾਨੂੰ ਖਬਰ ਹੈ ਜੋ ਇਨ੍ਹਾਂ
ਘਰਾਂ ਵਿੱਚ ਇੱਕ ਏਫ਼ੋਦ ਅਤੇ ਤਰਾਫ਼ੀਮ ਅਤੇ
ਉੱਕਰੀ ਹੋਈ ਅਤੇ ਇੱਕ ਢਲੀ ਹੋਈ ਮੂਰਤ ਹੈ ? ਸੋ
ਹੁਣ ਵਿਚਾਰੋ ਜੋ ਤੁਹਾਨੂੰ ਕੀ ਕਰਨਾ ਚਾਹੀਦਾ ਹੈ ੦
੧੫ ਤਦ ਓਹ ਉਸ ਦੀ ਵੱਲ ਗਏ ਅਤੇ ਉਸ ਲੇਵੀ
੧੬ ਜੁਆਨ ਦੀ ਸੁਖ ਸਾਂਦ ਪੁੱਛੀ ੦ ਸੋ ਓਹ ਛੇ ਸੌ ਦਾਨੀ
ਸ਼ਸਤ੍ਰ ਬੰਨ੍ਹ ਜੁਆਨ ਲਾਂਘੇ ਦੇ ਫਾਟਕ ਪੁਰ ਖਲੋਤੇ
੧੭ ਰਹੇ ੦ ਅਤੇ ਉਨ੍ਹਾਂ ਪੰਜਾਂ ਨੇ ਜੋ ਦੇਸ ਦੇ ਖੋਜ ਕੱਢਣ
ਲਈ ਨਿੱਕਲੇ ਸਨ ਘਰ ਦੇ ਵਿੱਚ ਵੜ ਕੇ ਉੱਕਰੀ
ਹੋਈ ਅਤੇ ਢਾਲੀ ਹੋਈ ਮੂਰਤ ਅਤੇ ਏਫ਼ੋਦ ਅਤੇ
ਤਰਾਫ਼ੀਮ ਲੈ ਲਿਆ ਅਤੇ ਪਰੋਹਤ ਉਸ ਛੇ ਸੌ ਮਨੁੱਖਾਂ
ਨਾਲ ਜੋ ਸ਼ਸਤ੍ਰ ਬੰਨ੍ਹ ਸਨ ਲਾਂਘੇ ਦੇ ਫਾਟਕ ਉੱਤੇ
੧੮ ਖਲੋਤਾ ਸੀ ੦ ਸੋ ਜਾਂ ਉਨ੍ਹਾਂ ਨੇ ਮੀਕਾਹ ਦੇ ਘਰ ਵਿੱਚ
ਵੜ ਕੇ ਉੱਕਰੀ ਹੋਈ ਮੂਰਤ, ਏਫ਼ੋਦ, ਤਰਾਫ਼ੀਮ ਅਤੇ
ਢਾਲੀ ਹੋਈ ਮੂਰਤ ਚੁੱਕ ਲਈ ਤਾਂ ਪਰੋਹਤ ਨੇ ਉਨ੍ਹਾਂ
੧੯ ਨੂੰ ਆਖਿਆ, ਤੁਸੀਂ ਕੀ ਕਰਦੇ ਹੋ ? ੦ ਤਦ ਉਨ੍ਹਾਂ
ਨੇ ਉਸ ਨੂੰ ਆਖਿਆ, ਚੁੱਪ ਕਰ ! ਆਪਣੇ ਮੂੰਹ
ਅੱਗੇ ਹੱਥ ਦੇਹ ਅਤੇ ਸਾਡੇ ਨਾਲ ਤੁਰ ਕੇ ਸਾਡਾ ਪਿਉ
ਅਤੇ ਪਰੋਹਤ ਬਣ। ਭਲਾ, ਤੈਨੂੰ ਇੱਕ ਮਨੁੱਖ ਦੇ ਘਰ
ਪਰੋਹਤ ਹੋਣਾ ਚੰਗਾ ਹੈ ਯਾ ਇੱਕ ਗੋਤ ਇਸਰਾਏਲੀਆਂ
੨੦ ਦੇ ਇੱਕ ਟੱਬਰ ਦਾ ਪਰੋਹਤ ਹੋਣਾ ? ੦ ਤਾਂ ਪਰੋਹਤ
ਦਾ ਮਨ ਅਨੰਦ ਹੋ ਗਿਆ ਅਤੇ ਉਹ ਏਫ਼ੋਦ,
ਤਰਾਫ਼ੀਮ ਅਤੇ ਉਕੱਰੀ ਹੋਈ ਮੂਰਤ ਨੂੰ ਲੈ ਕੇ ਲੋਕਾਂ
੨੧ ਦੇ ਵਿੱਚਕਾਰ ਆਇਆ ੦ ਉਪਰੰਤ ਓਹ ਮੁੜੇ ਅਤੇ
ਤੁਰ ਪਏ ਅਤੇ ਬਾਲਕਾਂ, ਡੰਗਰਾਂ ਅਤੇ ਸਾਰੇ ਨਿੱਕ
ਸੁੱਕ ਨੂੰ ਅੱਗੇ ਕਰਕੇ ਲੰਘ ਨਿੱਕਲੇ ॥
੨੨ ਜਦ ਓਹ ਮੀਕਾਹ ਦੇ ਘਰ ਤੋਂ ਕੁਝ ਹੀ ਦੂਰ
ਗਏ ਤਾਂ ਮੀਕਾਹ ਦੇ ਘਰ ਦੇ ਆਲੇ ਦੁਆਲੇ
ਦੇ ਵਾਸੀ ਇਕੱਠੇ ਹੋ ਕੇ ਦਾਨੀਆਂ ਕੋਲ ਜਾ
੨੩ ਅੱਪੜੇ ੦ ਅਤੇ ਦਾਨੀਆਂ ਨੂੰ ਉਨ੍ਹਾਂ ਨੇ ਜਾ ਵੰਗਾਰਿਆ
ਤਾਂ ਉਨ੍ਹਾਂ ਨੇ ਆਪਣੇ ਮੂੰਹ ਮੋੜੇ ਅਰ ਮੀਕਾਹ ਨੂੰ
ਆਖਿਆ, ਤੈਨੂੰ ਕੀ ਹੋਇਆ ਜੋ ਇੱਡੀ ਟੋਲੀ ਨਾਲ
੨੪ ਆਉਂਦਾ ਹੈ ? ੦ ਉਹ ਨੇ ਆਖਿਆ ਕਿ ਤੁਸੀਂ
ਮੇਰਿਆਂ ਦਿਓਤਿਆਂ ਨੂੰ ਜਿਨ੍ਹਾਂ ਨੂੰ ਮੈਂ ਬਣਾਇਆ ਸੀ
ਅਤੇ ਮੇਰੇ ਪਰੋਹਤ ਨੂੰ ਲੈ ਕੇ ਤੁਰ ਪਏ ਤਾਂ ਹੁਣ ਪਿੱਛੇ
ਮੇਰਾ ਕੀ ਰਹਿ ਗਿਆ ? ਅਤੇ ਫੇਰ ਤੁਸੀਂ ਆਖਦੇ ਹੋ
੨੫ ਜੋ ਤੈਨੂੰ ਕੀ ਹੋਇਆ ? ੦ ਤਦ ਦਾਨੀਆਂ ਨੇ ਉਹ ਨੂੰ
ਆਖਿਆ, ਤੇਰੀ ਆਵਾਜ਼ ਸਾਡੇ ਵਿੱਚ ਨਾ ਸੁਣਾਈ
ਦੇਵੇ ਮਤੇ ਕੌੜੇ ਮਨੁੱਖ ਤੇਰੇ ਉੱਤੇ ਉੱਠ ਪੈਣ ਸੋ ਤੂੰ
ਆਪਣੀ ਅਤੇ ਆਪਣੇ ਟੱਬਰ ਦੀ ਜਿੰਦ ਦੇ ਨਾਸ ਦਾ
੨੬ ਕਾਰਨ ਬਣ ਜਾਵੇਂ ! ੦ ਤਾਂ ਦਾਨੀ ਆਪਣੇ ਰਾਹ ਤੁਰ
ਪਏ ਅਤੇ ਜਦ ਮੀਕਾਹ ਨੇ ਡਿੱਠਾ ਭਈ ਓਹ ਮੇਰੇ
ਨਾਲੋਂ ਤਕੜੇ ਹਨ ਤਾਂ ਮੂੰਹ ਭੁਆ ਕੇ ਘਰ ਨੂੰ ਮੁੜ
੨੭ ਆਇਆ ੦ ਅਤੇ ਓਹਨਾਂ ਨੇ ਮੀਕਾਹ ਦੀਆਂ
ਬਣਾਈਆਂ ਹੋਈਆਂ ਵਸਤਾਂ ਪਰੋਹਤ ਸਣੇ ਲੈ ਲਈਆਂ
ਅਤੇ ਲਾਇਸ਼ ਵਿੱਚ ਉਨ੍ਹਾਂ ਲੋਕਾਂ ਕੋਲ ਅੱਪੜ ਪਏ
ਜੋ ਸੁਖੀ ਅਤੇ ਨਿਚਿੰਤ ਸਨ ਅਤੇ ਉਨ੍ਹਾਂ ਨੂੰ ਤਲਵਾਰ
ਦੀ ਧਾਰ ਨਾਲ ਵੱਢਿਆ ਅਤੇ ਸ਼ਹਿਰ ਨੂੰ ਸਾੜ
੨੮ ਸੁੱਟਿਆ ੦ ਅਤੇ ਉਨ੍ਹਾਂ ਦਾ ਸਹਾਇਕ ਕੋਈ ਨਹੀਂ
ਸੀ ਕਿਉਂ ਜੋ ਉਹ ਸੈਦੋਨ ਤੋਂ ਦੂਰ ਸੀ ਅਤੇ ਕਿਸੇ
ਨਾਲ ਵਿਉਹਾਰ ਨਹੀਂ ਕਰਦੇ ਸਨ ਅਤੇ ਉਹ
ਬੈਤਰਹੋਬ ਦੀ ਦੂਣ ਵਿੱਚ ਸੀ ਅਤੇ ਉਨ੍ਹਾਂ ਨੇ ਉਹ
ਸ਼ਹਿਰ ਫੇਰ ਬਣਾਇਆ ਅਤੇ ਉਸ ਵਿੱਚ ਵੱਸੇ ੦
੨੯ ਅਤੇ ਉਸ ਸ਼ਹਿਰ ਦਾ ਨਾਉਂ ਦਾਨ ਰੱਖਿਆ ਆਪਣੇ
ਪਿਉ ਦਾਨ ਦੇ ਨਾਉਂ ਉੱਤੇ ਜੋ ਇਸਰਾਏਲ ਤੋਂ
ਜੰਮਿਆ ਸੀ ਪਰ ਪਹਿਲਾਂ ਉਸ ਸ਼ਹਿਰ ਦਾ ਨਾਉਂ
ਲਾਇਸ਼ ਸੀ ॥

੩੦ ਦਾਨੀਆਂ ਨੇ ਉਸ ਉੱਕਰੀ ਹੋਈ ਮੂਰਤ ਨੂੰ
ਟਿਕਾਇਆ ਅਤੇ ਮਨੱਸ਼ਹ* ਦੇ ਪੁੱਤ੍ਰ ਗੇਰਸ਼ੋਮ ਅਤੇ
ਉਹ ਦੇ ਪੋਤ੍ਰੇ ਯੋਨਾਥਾਨ ਅਤੇ ਉਹ ਦੇ ਪੁੱਤ੍ਰ ਉਸ ਦੇਸ
ਦੀ ਅਸੀਰੀ ਦੇ ਦਿਹਾੜੇ ਤੋੜੀ ਦਾਨੀਆਂ ਦੇ ਪਰੋਹਤ
੩੧ ਬਣੇ ਰਹੇ ੦ ਉਨ੍ਹਾਂ ਸਭਨਾਂ ਦਿਨਾਂ ਵਿੱਚ ਜਿਨ੍ਹਾਂ ਵਿੱਚ
ਪਰਮੇਸ਼ੁਰ ਦਾ ਘਰ ਸ਼ੀਲੋਹ ਵਿੱਚ ਰਿਹਾ ਉਨ੍ਹਾਂ ਮੀਕਾਹ
ਦੀ ਉੱਕਰੀ ਹੋਈ ਮੂਰਤ ਆਪਣੇ ਲਈ ਖੜੀ ਕਰ
ਰੱਖੀ ॥

## ਗਿੱਬੀਆਂ ਦਾ ਕੁਕਰਮ

੧੯ ਉਨ੍ਹੀਂ ਦਿਨੀਂ ਇਸਰਾਏਲੀਆਂ ਦਾ ਪਾਤਸ਼ਾਹ
ਕੋਈ ਨਹੀਂ ਸੀ ਅਤੇ ਅਜਿਹਾ ਹੋਇਆ ਜੋ ਇੱਕ
ਲੇਵੀ ਮਨੁੱਖ ਨੇ ਜਿਹੜਾ ਇਫ਼ਰਾਈਮ ਦੇ ਪਹਾੜ ਦੇ
ਪਰੇ ਰਹਿੰਦਾ ਸੀ ਬੈਤਲਹਮ-ਯਹੂਦਾਹ ਤੋਂ ਆਪਣੇ
੨ ਲਈ ਇੱਕ ਸੁਰੀਤ ਨੂੰ ਲੈ ਲਿਆ ੦ ਉਹ ਦੀ ਸੁਰੀਤ
ਉਹ ਦੇ ਨਾਲ ਕੁਕਰਮ ਕਰ ਕੇ ਉਹ ਦੇ ਕੋਲੋਂ
ਬੈਤਲਹਮ-ਯਹੂਦਾਹ ਵਿੱਚ ਆਪਣੇ ਪਿਉਕੇ ਜਾ ਕੇ
੩ ਚਾਰ ਮਹੀਨੇ ਉੱਥੇ ਰਹੀ ੦ ਅਤੇ ਉਹ ਦਾ ਭਰਤਾ
ਉੱਠਿਆ ਅਤੇ ਉਹ ਦੇ ਮਗਰ ਗਿਆ ਜੋ ਉਹ ਨੂੰ
ਮਿੱਠੀਆਂ ਗੱਲਾਂ ਕਰ ਕੇ ਮੋੜ ਲਿਆਵੇ ਅਤੇ ਉਹ ਦੇ
ਨਾਲ ਇੱਕ ਟਹਿਲੂਆ ਅਰ ਦੋ ਖੋਤੇ ਸਨ ਸੋ ਉਹ
ਉਸ ਨੂੰ ਆਪਣੇ ਪਿਉਕੇ ਘਰ ਲੈ ਗਈ ਅਤੇ ਜਦੋਂ
ਛੋਕਰੀ ਦੇ ਪਿਉ ਨੇ ਉਹ ਨੂੰ ਡਿੱਠਾ ਤਾਂ ਉਹ ਦੇ
੪ ਮਿਲਣ ਨਾਲ ਅਨੰਦ ਹੋ ਗਿਆ ੦ ਸੋ ਉਹ ਦੇ ਸਹੁਰੇ
ਅਰਥਾਤ ਛੋਕਰੀ ਦੇ ਪਿਉ ਨੇ ਉਹ ਨੂੰ ਅਟਕਾ
ਛੱਡਿਆ ਅਤੇ ਉਹ ਤਿੰਨ ਦਿਨ ਉਸ ਦੇ ਨਾਲ ਰਿਹਾ
ਅਤੇ ਉਨ੍ਹਾਂ ਨੇ ਖਾਧਾ ਪੀਤਾ ਅਰ ਉੱਥੇ ਟਿਕੇ ਰਹੇ ॥
੫ ਚੌਥੇ ਦਿਨ ਜਦ ਪਰਭਾਤੇ ਉੱਠੇ ਤਾਂ ਅਜਿਹਾ
ਹੋਇਆ ਜੋ ਉਹ ਵਿਦਿਆ ਹੋਣ ਲਈ ਉੱਠ ਖਲੋਤਾ
ਤਾਂ ਛੋਕਰੀ ਦੇ ਪਿਉ ਨੇ ਆਪਣੇ ਜੁਆਈ ਨੂੰ
ਆਖਿਆ, ਗਿਰਾਹੀਕੁ ਰੋਟੀ ਖਾ ਕੇ ਅਨੰਦ ਹੋ ਲੈ,
੬ ਫੇਰ ਆਪਣੇ ਰਾਹ ਪੈ ਜਾਹ ੦ ਸੋ ਓਹ ਦੋਵੇਂ ਬੈਠ
ਗਏ ਅਤੇ ਉਨ੍ਹਾਂ ਰਲ ਕੇ ਖਾਧਾ ਪੀਤਾ ਅਤੇ ਛੋਕਰੀ ਦੇ
ਪਿਉ ਨੇ ਉਸ ਮਨੁੱਖ ਨੂੰ ਆਖਿਆ ਸੀ ਭਈ ਰਾਜ਼ੀ
ਰਹੁ ਅਤੇ ਸਾਰੀ ਰਾਤ ਟਿਕੋ ਅਰ ਆਪਣੇ ਮਨ ਨੂੰ
੭ ਅਨੰਦ ਕਰੋ ੦ ਫੇਰ ਉਹ ਮਨੁੱਖ ਵਿਦਿਆ ਹੋਣ ਨੂੰ
ਉੱਠ ਖੜੋਤਾ ਅਤੇ ਉਹ ਦਾ ਸਹੁਰਾ ਉਸ ਨਾਲ ਹਠ
ਬੰਨ੍ਹ ਬੈਠਾ ਤਾਂ ਫੇਰ ਉਹ ਨੇ ਰਾਤ ਉੱਥੇ ਹੀ ਕੱਟੀ ੦
੮ ਅਤੇ ਪੰਜਵੇਂ ਦਿਨ ਤੜਕੇ ਹੀ ਉੱਠਿਆ ਜੋ ਵਿਦਿਆ
ਹੋਵਾਂ ਤਾਂ ਛੋਕਰੀ ਦੇ ਪਿਉ ਨੇ ਉਹ ਨੂੰ ਆਖਿਆ, ਮੈਂ
ਤੇਰੇ ਅੱਗੇ ਬੇਨਤੀ ਕਰਨਾ ਹਾਂ ਜੋ ਤੂੰ ਆਪਣੇ ਮਨ ਨੂੰ
ਅਨੰਦ ਕਰ ਅਤੇ ਦਿਨ ਢਲਦੇ ਤੋੜੀ ਠਹਿਰ ਜਾਵੀਂ
੯ ਅਤੇ ਦੋਹਾਂ ਨੇ ਇਕੱਠਿਆਂ ਖਾਧਾ ੦ ਜਦ ਉਹ ਮਨੁੱਖ
ਅਤੇ ਉਹ ਦੀ ਸੁਰੀਤ ਅਰ ਉਹ ਦਾ ਟਹਿਲੂਆ ਸਾਰੇ
ਉੱਠੇ ਜੋ ਵਿਦਿਆ ਹੋਈਏ ਤਾਂ ਛੋਕਰੀ ਦੇ ਪਿਉ ਉਹ
ਦੇ ਸਹੁਰੇ ਨੇ ਉਹ ਨੂੰ ਆਖਿਆ, ਵੇਖ, ਤਿਕਾਲਾਂ
ਹੁੰਦੀਆਂ ਜਾਂਦੀਆਂ ਹਨ ਅਤੇ ਮੈਂ ਤੁਹਾਡੇ ਤਰਲੇ
ਕਰਨਾ ਜੋ ਰਾਤ ਤੁਸੀਂ ਇੱਥੇ ਰਹੋ। ਵੇਖੋ, ਦਿਨ
ਲਹਿੰਦਾ ਜਾਂਦਾ ਹੈ। ਰਹਿ ਪਓ ਭਈ ਤੇਰਾ ਮਨ
ਅਨੰਦ ਹੋਵੇ ਅਤੇ ਮੁਨ੍ਹੇਰੇ ਹੀ ਉੱਠ ਕੇ ਆਪਣੇ ਰਾਹ
ਤੁਰ ਪਓ ਜੋ ਤੂੰ ਆਪਣੇ ਡੇਰੇ ਵਲ ਵਿਦਿਆ ਹੋਵੇਂ ੦
੧੦ ਪਰ ਉਸ ਰਾਤ ਰਹਿਣ ਵਿੱਚ ਉਹ ਮਨੁੱਖ ਰਾਜ਼ੀ ਨਾ
ਹੋਇਆ ਸੋ ਵਿਦਾ ਹੋ ਕੇ ਉੱਠ ਤੁਰਿਆ ਅਤੇ ਯਬੂਸ
ਦੇ ਲਾਗੇ ਅੱਪੜ ਪਿਆ ਜਿਹ ਨੂੰ ਯਰੂਸ਼ਲਮ ਆਖਦੇ
ਹਨ ਅਤੇ ਉਹ ਦੇ ਨਾਲ ਦੋਵੇਂ ਖੋਤੇ ਕਾਠੀ ਪਈ ਅਤੇ
੧੧ ਸੁਰੀਤ ਵੀ ਉਹ ਦੇ ਨਾਲ ਸੀ ੦ ਜਦ ਓਹ ਯਬੂਸ ਦੇ
ਨੇੜੇ ਅੱਪੜੇ ਤਾਂ ਦਿਨ ਬਹੁਤ ਹੀ ਲਹਿ ਗਿਆ ਸੀ।
ਤਾਂ ਟਹਿਲੂਏ ਨੇ ਆਪਣੇ ਸੁਆਮੀ ਨੂੰ ਆਖਿਆ,
ਆਓ ਜੀ, ਅਸੀਂ ਯਬੂਸੀਆਂ ਦੇ ਇਸ ਸ਼ਹਿਰ ਵਿੱਚ
੧੨ ਵੜ ਕੇ ਇੱਥੇ ਰਹੀਏ ੦ ਪਰ ਉਸ ਦੇ ਸੁਆਮੀ ਨੇ ਉਸ
ਨੂੰ ਆਖਿਆ, ਪਰਾਏ ਸ਼ਹਿਰ ਵਿੱਚ ਜੋ ਇਸਰਾਏਲੀਆਂ
ਦਾ ਨਹੀਂ ਅਸੀਂ ਨਹੀਂ ਵੜਦੇ ਪਰ ਅਸੀਂ
੧੩ ਗਿਬਆਹ ਵੱਲ ਲੰਘ ਜਾਵਾਂਗੇ ੦ ਅਤੇ ਆਪਣੇ
ਟਹਿਲੂਏ ਨੂੰ ਆਖਿਆ, ਤੁਰ, ਇਨ੍ਹਾਂ ਥਾਵਾਂ ਵਿੱਚੋਂ
ਕਿਸੇ ਇੱਕ ਵੱਲ ਚੱਲੀਏ ਯਾ ਗਿਬਆਹ ਨੂੰ ਯਾ
੧੪ ਰਾਮਾਹ ਨੂੰ ਜੋ ਉੱਥੇ ਰਾਤ ਰਹੀਏ ੦ ਸੋ ਓਹ ਉੱਥੋਂ
ਲੰਘ ਕੇ ਪੈਂਡਾ ਕਰਦੇ ਰਹੇ ਅਤੇ ਜਦ ਬਿਨਯਾਮੀਨ
ਦੇ ਗਿਬਆਹ ਦੇ ਨੇੜੇ ਆਏ ਤਾਂ ਸੂਰਜ ਲਹਿ
੧੫ ਗਿਆ ੦ ਸੋ ਓਹ ਉੱਥੋਂ ਭੌਂ ਪਏ ਜੋ ਗਿਬਆਹ
ਵਿੱਚ ਵੜ ਕੇ ਉੱਥੇ ਰਹੀਏ ਅਤੇ ਜਾਂ ਉਹ ਵੜ ਗਿਆ
ਤਾਂ ਸ਼ਹਿਰ ਦੇ ਇੱਕ ਚੌਂਕ ਵਿੱਚ ਬੈਠ ਗਿਆ ਕਿਉਂ

* ਅਥਵਾ ਮੂਸਾ।

ਜੋ ਉੱਥੇ ਅਜਿਹਾ ਕੋਈ ਨਹੀਂ ਸੀ ਜੋ ਉਨ੍ਹਾਂ ਨੂੰ ਰਾਤ
ਟਿਕਾਉਣ ਲਈ ਆਪਣੇ ਘਰ ਲੈ ਜਾਂਦਾ ॥
੧੬ ਤਾਂ ਵੇਖੋ, ਸੰਧਿਆ ਵੇਲੇ ਇੱਕ ਬੁੱਢਾ ਪੈਲੀ ਵਿੱਚੋਂ
ਕੰਮ ਧੰਧਾ ਮੁਕਾ ਕੇ ਉੱਥੇ ਆ ਨਿੱਕਲਿਆ, ਇਹ ਵੀ
ਇਫ਼ਰਾਈਮ ਦੇ ਪਹਾੜ ਦਾ ਸੀ ਜੋ ਗਿਬਆਹ ਵਿੱਚ
ਆ ਵੱਸਿਆ ਸੀ ਪਰ ਉੱਥੋਂ ਦੇ ਵਾਸੀ ਬਿਨਯਾਮੀਨੀ
੧੭ ਸਨ ੦ ਉਹ ਨੇ ਅੱਖਾਂ ਚੁੱਕ ਕੇ ਡਿੱਠਾ ਭਈ ਇੱਕ
ਰਾਹੀ ਸ਼ਹਿਰ ਦੇ ਚੌਂਕ ਵਿੱਚ ਹੈ ਸੋ ਉਸ ਬੁੱਢੇ ਨੇ
ਆਖਿਆ, ਤੂੰ ਆਇਆ ਕਿੱਥੋਂ ਹੈਂ ਅਤੇ ਜਾਣਾ
੧੮ ਕਿੱਥੇ ਹੈ ? ੦ ਉਹ ਨੇ ਉਸ ਨੂੰ ਆਖਿਆ, ਅਸੀਂ
ਬੈਤਲਹਮ-ਯਹੂਦਾਹ ਤੋਂ ਆਏ ਅਤੇ ਇਫ਼ਰਾਈਮ ਦੇ
ਪਹਾੜ ਦੇ ਪਰਲੇ ਪਾਸੇ ਜਾਣਾ ਹੈ। ਮੈਂ ਉੱਥੋਂ ਦਾ
ਹਾਂ। ਮੈਂ ਬੈਤਲਹਮ-ਯਹੂਦਾਹ ਨੂੰ ਗਿਆ ਸਾਂ ਅਤੇ
ਹੁਣ ਯਹੋਵਾਹ ਦੇ ਘਰ ਵੱਲ ਜਾਂਦਾ ਹਾਂ। ਇੱਥੇ
ਅਜਿਹਾ ਮਨੁੱਖ ਕੋਈ ਨਹੀਂ ਜੋ ਸਾਨੂੰ ਆਪਣੇ ਘਰ
੧੯ ਉਤਾਰੇ ੦ ਭਾਵੇਂ ਸਾਡਿਆਂ ਖੋਤਿਆਂ ਦਾ ਤਾਂ ਦਾਣਾ
ਪੱਠਾ ਸਾਡੇ ਕੋਲ ਹੈ ਅਤੇ ਮੇਰੇ ਅਰ ਤੇਰੀ ਟਹਿਲਣ
ਦੇ ਅਤੇ ਇਸ ਜੁਆਨ ਦੇ ਲਈ ਜੋ ਤੇਰੇ ਸੇਵਕਾਂ ਦੇ
ਨਾਲ ਹੈ ਰੋਟੀ ਅਤੇ ਦਾਖ ਰਸ ਭੀ ਹੈ, ਕਿਸੇ ਵਸਤ
੨੦ ਦਾ ਘਾਟਾ ਨਹੀਂ ਹੈ ੦ ਉਸ ਬੁੱਢੇ ਨੇ ਆਖਿਆ, ਤੈਨੂੰ
ਸੁਖ ਸਾਂਦ ਹੋਵੇ। ਤੇਰੀ ਸਾਰੀ ਲੋੜ ਸਾਡੇ ਸਿਰ ਤੋਂ ਹੋਵੇ
੨੧ ਪਰ ਤੂੰ ਚੌਂਕ ਵਿੱਚ ਕਦਾ ਚਿੱਤ ਨਾ ਰਹੁ ੦ ਸੋ ਉਹ
ਉਸ ਨੂੰ ਆਪਣੇ ਘਰ ਲੈ ਗਿਆ ਅਤੇ ਉਹ ਦੇ
ਖੋਤਿਆਂ ਨੂੰ ਪੱਠੇ ਪਾਏ ਅਤੇ ਉਨ੍ਹਾਂ ਨੇ ਆਪਣੇ ਪੈਰ
ਧੋਤੇ ਅਤੇ ਖਾਧਾ ਪੀਤਾ ॥
੨੨ ਜਿਸ ਵੇਲੇ ਓਹ ਆਪਣੇ ਮਨ ਅਨੰਦ ਕਰ ਰਹੇ
ਸਨ ਤਾਂ ਵੇਖੋ, ਉਸ ਸ਼ਹਿਰ ਦਿਆਂ ਲੋਕਾਂ ਵਿੱਚੋਂ ਜੋ
ਬਲਿਆਲ ਵੰਸੀ ਸਨ ਕਈ ਉਸ ਘਰ ਦੇ ਦੁਆਲੇ
ਆਣ ਪਏ ਅਤੇ ਬੂਹਾ ਖੜਕਾ ਕੇ ਉਸ ਘਰ ਵਾਲੇ
ਅਰਥਾਤ ਬੁੱਢੇ ਨੂੰ ਆਖਣ ਲੱਗੇ ਕਿ ਜਿਹੜਾ ਤੇਰੇ
ਘਰ ਆਇਆ ਹੈ ਉਸ ਮਨੁੱਖ ਨੂੰ ਕੱਢ ਲਿਆ ਜੋ
੨੩ ਅਸੀਂ ਉਹ ਨੂੰ ਜਾਣੀਏ ੦ ਉਸ ਮਨੁੱਖ ਨੇ ਅਰਥਾਤ
ਘਰ ਵਾਲੇ ਨੇ ਬਾਹਰ ਨਿੱਕਲ ਕੇ ਉਨ੍ਹਾਂ ਨੂੰ ਆਖਿਆ,
ਨਹੀਂ ਮੇਰੇ ਭਰਾਓ, ਅਜੇਹੀ ਬਦੀ ਨਾ ਕਰਨਾ ਕਿਉਂ
ਜੋ ਇਹ ਮਨੁੱਖ ਸਾਡੇ ਘਰ ਆਇਆ ਹੈ, ਇਸ ਲਈ
੨੪ ਇਹ ਮੂਰਖਤਾਈ ਨਾ ਕਰੋ ੦ ਵੇਖੋ, ਇੱਥੇ ਮੇਰੀ
ਕੁਆਰੀ ਧੀ ਅਤੇ ਉਸ ਦੀ ਸੁਰੀਤ ਹਨ। ਮੈਂ ਉਨ੍ਹਾਂ ਨੂੰ
ਕੱਢ ਲਿਆਉਣਾ। ਤੁਸੀਂ ਉਨ੍ਹਾਂ ਦੀ ਬੇਪਤੀ ਕਰੋ ਅਤੇ
ਜੋ ਤੁਹਾਨੂੰ ਚੰਗਾ ਦਿੱਸੇ ਓਹੋ ਉਨ੍ਹਾਂ ਨਾਲ ਕਰੋ ਪਰ
੨੫ ਇਸ ਮਨੁੱਖ ਨਾਲ ਅਜੇਹੀ ਮੂਰਖਤਾਈ ਨਾ ਕਰੋ ੦ ਪਰ
ਓਹ ਲੋਕ ਉਹ ਦੀ ਗੱਲ ਨਹੀਂ ਮੰਨਦੇ ਸਨ ਸੋ ਉਸ
ਮਨੁੱਖ ਆਪਣੀ ਸੁਰੀਤ ਨੂੰ ਫੜ ਕੇ ਉਨ੍ਹਾਂ ਕੋਲ ਬਾਹਰ
ਕੱਢ ਲਿਆਇਆ ਅਤੇ ਉਨ੍ਹਾਂ ਨੇ ਉਸ ਦੇ ਨਾਲ
ਸੰਗ ਕੀਤਾ ਅਤੇ ਸਾਰੀ ਰਾਤ ਸਵੇਰ ਤੋੜੀ ਉਸ
ਨੂੰ ਛੇੜਦੇ ਰਹੇ ਅਤੇ ਜਦ ਪਹੁ ਫੁਟੀ ਤਾਂ ਉਸ ਨੂੰ ਛੱਡ
੨੬ ਗਏ ੦ ਅਤੇ ਉਹ ਤੀਵੀਂ ਮੂੰਹ ਨ੍ਹੇਰੇ ਹੀ ਆਣ ਕੇ ਜਿੱਥੇ
ਉਸ ਦਾ ਭਰਤਾ ਸੀ ਉਸ ਮਨੁੱਖ ਦੇ ਘਰ ਦੇ ਬੂਹੇ
ਉੱਤੇ ਡਿੱਗ ਪਈ ਜਦ ਤੀਕਰ ਦਿਨ ਨਾ ਚੜ੍ਹਿਆ ੦
੨੭ ਉਸ ਦੇ ਭਰਤਾ ਨੇ ਸਵੇਰੇ ਉੱਠ ਕੇ ਘਰ ਦੇ ਬੂਹੇ ਖੋਲ੍ਹੇ
ਅਤੇ ਤੁਰਨ ਨੂੰ ਬਾਹਰ ਨਿੱਕਲਿਆ ਤਾਂ ਵੇਖੋ, ਉਹ
ਤੀਵੀਂ ਜਿਹੜੀ ਉਹ ਦੀ ਸੁਰੀਤ ਸੀ ਘਰ ਦੇ ਬੂਹੇ ਉੱਤੇ
ਪਈ ਸੀ ਅਤੇ ਉਸ ਦੇ ਹੱਥ ਸਰਦਲ ਨਾਲ ਲੱਗੇ
੨੮ ਹੋਏ ਸਨ ੦ ਉਹ ਨੇ ਆਖਿਆ, ਉੱਠ ਤੁਰੀਏ ਪਰ
ਉੱਤਰ ਕੁਝ ਨਾ ਮਿਲਿਆ। ਤਦ ਉਹ ਨੇ ਆਪਣੇ
ਖੋਤੇ ਉੱਤੇ ਉਸ ਨੂੰ ਧਰ ਲਿਆ ਅਤੇ ਉੱਠ ਕੇ ਆਪਣੇ
੨੯ ਘਰ ਵੱਲ ਤੁਰ ਪਿਆ ੦ ਅਤੇ ਘਰ ਅੱਪੜ ਕੇ ਉਹ ਨੇ
ਛੁਰੀ ਲਈ ਅਤੇ ਆਪਣੀ ਸੁਰੀਤ ਨੂੰ ਅੰਗਾਂ ਤੋਂ ਅੰਗ
ਬਾਰਾਂ ਟੋਟੇ ਕੀਤੇ ਅਤੇ ਇਸਰਾਏਲ ਦਿਆਂ ਸਾਰਿਆਂ
੩੦ ਬੰਨਿਆਂ ਵਿੱਚ ਭੇਜੇ ੦ ਤਾਂ ਅਜਿਹਾ ਹੋਇਆ ਕਿ
ਜਿਸ ਕਿਸੇ ਨੇ ਇਹ ਡਿੱਠਾ ਉਹ ਬੋਲਿਆ, ਜਦੋਂ ਤੋਂ
ਇਸਰਾਏਲੀ ਮਿਸਰੋਂ ਨਿੱਕਲ ਆਏ ਅੱਜ ਦੇ ਦਿਨ
ਤੀਕਰ ਅਜਿਹਾ ਕੰਮ ਨਹੀਂ ਹੋਇਆ, ਨਾ ਕਿਸੇ ਨੇ
ਡਿੱਠਾ ! ਇਸ ਵੱਲ ਧਿਆਨ ਕਰੋ ਅਤੇ ਸਲਾਹ ਕਰ
ਕੇ ਬੋਲੋ ॥

## ਬਿਨਯਾਮੀਨੀਆਂ ਨਾਲ ਲੜਾਈ

੨੦ ਤਦ ਸਾਰੇ ਇਸਰਾਏਲੀ ਨਿੱਕਲ ਕੇ ਦਾਨ ਤੋਂ
ਲੈ ਕੇ ਬਏਰਸਬਾ ਤੋੜੀ ਗਿਲਆਦ ਦੇ ਦੇਸ ਸਣੇ
ਸਾਰੀ ਮੰਡਲੀ ਇੱਕ ਮਨੁੱਖ ਵਾਂਙੁ ਯਹੋਵਾਹ ਦੇ ਸਨਮੁਖ
੨ ਮਿਸਪਾਹ ਵਿੱਚ ਇੱਕਠੀ ਹੋਈ ੦ ਅਤੇ ਸਭਨਾਂ ਲੋਕਾਂ
ਦੇ ਅਰਥਾਤ ਇਸਰਾਏਲ ਦੇ ਸਾਰਿਆਂ ਗੋਤਾਂ ਦੇ
ਸਰਦਾਰਾਂ ਦੇ ਜੋ ਪਰਮੇਸ਼ੁਰ ਦੇ ਲੋਕਾਂ ਦੀ ਸਭਾ ਵਿੱਚ

ਆਏ ਚਾਰ ਲੱਖ ਤਲਵਾਰ ਧਾਰੀ ਪਿਆਦੇ ਸਨ ०
੩ ਅਤੇ ਬਿਨਯਾਮੀਨੀਆਂ ਨੇ ਸੁਣਿਆ ਜੋ ਇਸਰਾਏਲੀ
ਮਿਸਫਾਹ ਵਿੱਚ ਇਕੱਠੇ ਹੋਏ ਹਨ ਅਤੇ ਇਸਰਾਏਲੀਆਂ
ਨੇ ਆਖਿਆ, ਦੱਸੋ ਜੋ ਇਹ ਬੁਰੀ ਕਿੱਕਰ ਹੋਈ ? ०
੪ ਤਾਂ ਉਸ ਲੇਵੀ ਨੇ ਜੋ ਉਸ ਵੱਢੀ ਹੋਈ ਤੀਵੀਂ ਦਾ
ਭਰਤਾ ਸੀ ਉੱਤਰ ਦੇ ਕੇ ਆਖਿਆ, ਮੈਂ ਆਪਣੀ
ਗੋੱਲੀ ਸਣੇ ਬਿਨਯਾਮੀਨ ਦੇ ਗਿਬਆਹ ਵਿੱਚ ਰਾਤ
੫ ਟਿਕਣ ਲਈ ਆਇਆ ਸਾਂ ० ਅਤੇ ਗਿਬਆਹ ਦੇ
ਲੋਕ ਮੇਰੇ ਉੱਤੇ ਆ ਪਏ ਅਤੇ ਰਾਤ ਨੂੰ ਘਰ ਦੇ
ਉਦਾਲੇ ਮੇਰੀ ਛਹਿ ਵਿੱਚ ਬੈਠੇ ਅਤੇ ਮੈਨੂੰ ਮਾਰਿਆ
ਚਾਹੁੰਦੇ ਸਨ ਅਤੇ ਮੇਰੀ ਸੁਰੀਤ ਨਾਲ ਅਜੇਹਾ ਅਨ੍ਹੇਰ
੬ ਮਾਰਿਆ ਜੋ ਉਹ ਮਰ ਗਈ ० ਸੋ ਮੈਂ ਆਪਣੀ
ਸੁਰੀਤ ਨੂੰ ਲੈ ਕੇ ਟੋਟੇ ਟੋਟੇ ਕਰ ਕੇ ਉਹ ਨੂੰ ਇਸਰਾ-
ਏਲ ਦੀ ਪੱਤੀ ਦੇ ਸਾਰੇ ਦੇਸ ਵਿੱਚ ਘੱਲਿਆ ਕਿਉਂ
ਜੋ ਇਸਰਾਏਲ ਦੇ ਵਿੱਚਕਾਰ ਉਨ੍ਹਾਂ ਨੇ ਲੁੱਚਪੁਣਾ ਅਤੇ
੭ ਮੂਰਖਤਾਈ ਕੀਤੀ ० ਵੇਖੋ, ਸਭ ਇਸਰਾਏਲੀਓ, ਇੱਥੇ
ਤੁਸੀਂ ਸਲਾਹ ਤੇ ਮੱਤ ਦੱਸੋ ॥

੮ ਤਦ ਸਾਰੇ ਲੋਕ ਇੱਕ ਮਨੁੱਖ ਵਾਕਰ ਉੱਠੇ ਅਤੇ
ਬੋਲੇ, ਜੋ ਸਾਡੇ ਵਿੱਚੋਂ ਆਪਣੇ ਤੰਬੂ ਵਲ ਕੋਈ ਨਾ
ਜਾਵੇਗਾ ਅਤੇ ਸਾਡੇ ਵਿੱਚੋਂ ਆਪਣੇ ਘਰ ਵੱਲ ਕੋਈ
੯ ਨਾ ਮੁੜੇਗਾ ० ਪਰ ਹੁਣ ਅਸੀਂ ਗਿਬਆਹ ਨਾਲ
ਗੱਲ ਕਰਾਂਗੇ ਜੋ ਅਸੀਂ ਗੁਣੇ ਪਾ ਕੇ ਉਹ ਦੇ ਉੱਤੇ
੧੦ ਚੜ੍ਹਾਈ ਕਰਾਂਗੇ ० ਅਤੇ ਅਸੀਂ ਇਸਰਾਏਲ ਦਿਆਂ
ਸਭਨਾਂ ਗੋਤਾਂ ਵਿੱਚੋਂ ਸੌ ਵਿੱਚੋਂ ਦਸ ਅਤੇ ਹਜ਼ਾਰ
ਵਿੱਚੋਂ ਸੌ ਅਤੇ ਦਸ ਹਜ਼ਾਰ ਵਿੱਚੋਂ ਇੱਕ ਹਜ਼ਾਰ
ਮਨੁੱਖ ਲੋਕਾਂ ਦੀ ਰਸਤ ਲਿਆਉਣ ਲਈ ਵਖਰੇ
ਕਰਾਂਗੇ ਤਾਂ ਜਿਸ ਵੇਲੇ ਲੋਕ ਬਿਨਯਾਮੀਨ ਦੇ
ਗਿਬਆਹ ਵਿੱਚ ਆਉਣ ਤਾਂ ਉਨ੍ਹਾਂ ਨਾਲ ਉਸੇ
ਮੂਰਖਤਾਈ ਦੇ ਅਨੁਸਾਰ ਕਰਨ ਜਿਹੜੀ ਉਨ੍ਹਾਂ
੧੧ ਇਸਰਾਏਲ ਵਿੱਚ ਕੀਤੀ ਹੈ ० ਸੋ ਸਾਰੇ ਇਸਰਾਏਲੀ
ਇੱਕ ਮਨੁੱਖ ਵਾਂਙੁ ਜੁੜ ਕੇ ਉਸ ਸ਼ਹਿਰ ਦੇ ਵਿਰੁੱਧ
ਇਕੱਠੇ ਹੋਏ ॥

੧੨ ਇਸਰਾਏਲ ਦਿਆਂ ਗੋਤਾਂ ਨੇ ਬਿਨਯਾਮੀਨ ਦੇ
ਸਾਰੇ ਗੋਤ ਵਿੱਚ ਮਨੁੱਖ ਘੱਲ ਕੇ ਇਉਂ ਆਖਿਆ
ਭਈ ਇਹ ਕੀ ਬਦੀ ਹੈ ਜੋ ਤੁਹਾਡੇ ਵਿੱਚਕਾਰ ਹੋਈ
੧੩ ਹੈ ? ० ਹੁਣ ਉਨ੍ਹਾਂ ਮਨੁੱਖਾਂ ਨੂੰ ਅਰਥਾਤ ਬਲਿਆਲ
ਵੰਸੀਆਂ ਨੂੰ ਜੋ ਗਿਬਆਹ ਵਿੱਚ ਹਨ ਸਾਡੇ ਹੱਥ ਸੌਂਪ
ਦਿਓ ਜੋ ਅਸੀਂ ਉਨ੍ਹਾਂ ਨੂੰ ਵੱਢ ਸੁੱਟੀਏ ਅਤੇ
ਇਸਰਾਏਲ ਵਿੱਚੋਂ ਕਲੰਕ ਹਟਾ ਦੇਈਏ ਪਰ
ਬਿਨਯਾਮੀਨੀਆਂ ਨੇ ਆਪਣੇ ਇਸਰਾਏਲੀ ਭਰਾਵਾਂ
੧੪ ਦਾ ਆਖਿਆ ਨਾ ਮੰਨਿਆ ० ਸਗੋਂ ਬਿਨਯਾਮੀਨੀ
ਸ਼ਹਿਰਾਂ ਵਿੱਚੋਂ ਗਿਬਆਹ ਵਿੱਚ ਆ ਇਕੱਠੇ ਹੋਏ
ਜੋ ਇਸਰਾਏਲੀਆਂ ਨਾਲ ਲੜਨ ਲਈ ਨਿੱਕਲਣ ०
੧੫ ਅਤੇ ਬਿਨਯਾਮੀਨੀ ਜੋ ਉਸ ਵੇਲੇ ਸ਼ਹਿਰਾਂ ਵਿੱਚੋਂ
ਇਕੱਠੇ ਹੋਏ ਗਿਣੇ ਗਏ ਸੋ ਗਿਬਆਹ ਦੇ ਵਾਸੀ
ਸੱਤ ਸੌ ਚੁਣੇ ਹੋਏ ਜੁਆਨਾਂ ਤੋਂ ਬਿਨਾ ਛੱਬੀ ਹਜ਼ਾਰ
੧੬ ਤਲਵਾਰ ਧਾਰੀ ਸੂਰਮੇ ਸਨ ० ਇਨ੍ਹਾਂ ਸਭਨਾਂ ਲੋਕਾਂ
ਵਿੱਚੋਂ ਸੱਤ ਸੌ ਚੁਣੇ ਹੋਏ ਜੁਆਨ ਖੱਬੇ ਸਨ, ਸੱਭੇ
ਪੱਥਰ ਦੇ ਨਾਲ ਵਾਲ ਬਿੰਨ੍ਹੀ ਕੰਡੀ ਦਾ ਨਸ਼ਾਨਾ
੧੭ ਫੁੰਡਦੇ ਸਨ ਅਤੇ ਉੱਕਦੇ ਨਹੀਂ ਸਨ ० ਅਤੇ
ਇਸਰਾਏਲ ਦੇ ਲੋਕ ਬਿਨਯਾਮੀਨੋਂ ਬਾਝ ਚਾਰ ਲੱਖ
ਤਲਵਾਰ ਧਾਰੀ ਸਨ ਅਤੇ ਇਹ ਸਭ ਜੋਧੇ ਸਨ ॥

੧੮ ਇਸਰਾਏਲੀ ਉੱਠ ਕੇ ਬੈਤੇਲ ਨੂੰ ਚੜ੍ਹ ਗਏ ਅਤੇ
ਪਰਮੇਸ਼ੁਰ ਤੋਂ ਸਲਾਹ ਪੁੱਛੀ ਭਈ ਸਾਡੇ ਵਿੱਚੋਂ
ਬਿਨਯਾਮੀਨੀਆਂ ਨਾਲ ਲੜਾਈ ਕਰਨ ਨੂੰ ਪਹਿਲੇ
ਕੌਣ ਚੜ੍ਹੇ ? ਯਹੋਵਾਹ ਨੇ ਆਖਿਆ, ਪਹਿਲੇ
੧੯ ਯਹੂਦਾਹ ० ਸੋ ਇਸਰਾਏਲੀਆਂ ਨੇ ਸਵੇਰੇ ਉੱਠ ਕੇ
੨੦ ਗਿਬਆਹ ਦੇ ਸਾਹਮਣੇ ਤੰਬੂ ਲਾਏ ० ਅਤੇ
ਇਸਰਾਏਲ ਦੇ ਮਨੁੱਖ ਬਿਨਯਾਮੀਨ ਨਾਲ ਲੜਨ ਨੂੰ
ਨਿੱਕਲੇ ਅਤੇ ਇਸਰਾਏਲ ਦੇ ਮਨੁੱਖ ਗਿਬਆਹ ਵਿੱਚ
ਉਨ੍ਹਾਂ ਦੇ ਸਾਹਮਣੇ ਪਾਲ ਬੰਨ੍ਹ ਕੇ ਲੜਾਈ ਦੇ ਲਈ
੨੧ ਆ ਖਲੋਤੇ ० ਤਦ ਬਿਨਯਾਮੀਨੀਆਂ ਨੇ ਗਿਬਆਹ
ਤੋਂ ਨਿੱਕਲ ਕੇ ਉਸ ਦਿਨ ਬਾਈ ਹਜ਼ਾਰ ਇਸਰਾ-
੨੨ ਏਲੀਆਂ ਨੂੰ ਵੱਢ ਕੇ ਖੇਹ ਵਿੱਚ ਰਲਾ ਦਿੱਤਾ ० ਅਤੇ
ਲੋਕਾਂ ਨੇ ਅਰਥਾਤ ਇਸਰਾਏਲੀ ਮਨੁੱਖਾਂ ਨੇ ਆਪਣੇ
ਆਪ ਨੂੰ ਤਕੜਾ ਕਰ ਕੇ ਅਗਲੇ ਭਲਕ ਉਸੇ ਥਾਂ
ਵਿੱਚ ਜਿੱਥੇ ਪਹਿਲੇ ਦਿਨ ਪਾਲ ਬੰਨ੍ਹੀ ਸੀ ਫੇਰ ਪਾਲ
੨੩ ਬੰਨ੍ਹੀ ० ਪਰ ਇਸਰਾਏਲੀ ਉੱਤੇ ਗਏ ਅਤੇ ਤਿਕਾਲਾਂ
ਤੋੜੀ ਯਹੋਵਾਹ ਦੇ ਅੱਗੇ ਰੋਏ ਅਤੇ ਯਹੋਵਾਹ ਤੋਂ
ਸਲਾਹ ਪੁੱਛੀ ਭਈ ਅਸੀਂ ਆਪਣੇ ਭਰਾ ਬਿਨਯਾਮੀਨ
ਦੇ ਪਰਵਾਰ ਨਾਲ ਲੜਨ ਨੂੰ ਫੇਰ ਚੜ੍ਹੀਏ ਕਿ ਨਾ ?
ਯਹੋਵਾਹ ਨੇ ਆਖਿਆ, ਉਹ ਦੇ ਉੱਤੇ ਚੜ੍ਹਾਈ

੨੪ ਕਰੋ ੦ ਸੋ ਇਸਰਾਏਲੀ ਅਗਲੇ ਭਲਕ ਬਿਨਯਾ-
੨੫ ਮੀਨੀਆਂ ਨਾਲ ਲੜਨ ਲਈ ਨੇੜੇ ਆਏ ੦ ਅਤੇ ਉਸ
ਅਗਲੇ ਭਲਕ ਬਿਨਯਾਮੀਨ ਨੇ ਗਿਬਆਹ ਤੋਂ
ਨਿੱਕਲ ਕੇ ਇਸਰਾਏਲੀਆਂ ਦੇ ਅਠਾਰਾਂ ਹਜ਼ਾਰ
ਮਨੁੱਖ ਵੱਢ ਕੇ ਧੂੜ ਕੁਰ ਦਿੱਤੇ । ਏਹ ਸੱਭੇ ਤਲਵਾਰ
ਧਾਰੀ ਮਨੁੱਖ ਸਨ ॥
੨੬ ਤਦ ਇਸਰਾਏਲੀ ਅਤੇ ਸਾਰੇ ਲੋਕ ਉੱਠੇ ਅਤੇ
ਬੈਤੇਲ ਵਿੱਚ ਆਣ ਕੇ ਰੋਏ ਅਰ ਉੱਥੇ ਯਹੋਵਾਹ ਦੇ
ਸਨਮੁਖ ਬੈਠੇ ਅਰ ਉਸ ਦਿਨ ਸਭਨਾਂ ਨੇ ਸੰਧਿਆ
ਤੋੜੀ ਵਰਤ ਰੱਖਿਆ ਅਤੇ ਹੋਮ ਦੀਆਂ ਅਤੇ ਸੁਖ ਸਾਂਦ
ਦੀਆਂ ਭੇਟਾਂ ਯਹੋਵਾਹ ਦੇ ਅਗੇ ਚੜ੍ਹਾਈਆਂ ੦
੨੭ ਅਤੇ ਇਸਰਾਏਲੀਆਂ ਨੇ ਯਹੋਵਾਹ ਕੋਲੋਂ ਪੁੱਛਿਆ
ਕਿਉਂ ਜੋ ਪਰਮੇਸ਼ੁਰ ਦੇ ਨੇਮ ਦਾ ਸੰਦੂਕ ਉਨ੍ਹੀਂ ਦਿਨੀਂ
੨੮ ਉੱਥੇ ਹੀ ਸੀ ੦ ਅਤੇ ਹਾਰੂਨ ਦਾ ਪੁੱਤ੍ਰ ਅਲਆਜ਼ਾਰ
ਦਾ ਪੁਤ੍ਰ ਫੀਨਿਹਾਸ ਉਨ੍ਹਾਂ ਦਿਨਾਂ ਵਿੱਚ ਉਹ ਦੇ ਅੱਗੇ
ਖਲੋਂਦਾ ਹੁੰਦਾ ਸੀ । ਤਦ ਉਸ ਨੇ ਇੱਕ ਪ੍ਰਸ਼ਨ
ਪੁੱਛਿਆ, ਮੈਂ ਆਪਣੇ ਭਰਾ ਬਿਨਯਾਮੀਨ ਦੇ ਨਾਲ
ਫੇਰ ਲੜਾਈ ਕਰਨ ਨੂੰ ਜਾਵਾਂ ਯਾ ਹਟ ਜਾਵਾਂ ? ਅਤੇ
ਯਹੋਵਾਰ ਨੇ ਆਖਿਆ, ਜਾਹ ਕਿਉਂ ਜੋ ਭਲਕੇ ਮੈਂ
੨੯ ਉਨ੍ਹਾਂ ਨੂੰ ਤੇਰੇ ਹੱਥ ਸੌਂਪ ਦਿਆਂਗਾ ੦ ਸੋ ਇਸਰਾ-
ਏਲੀਆਂ ਨੇ ਗਿਬਆਹ ਦੇ ਉਦਾਲੇ ਛਹਿ ਵਿੱਚ
੩੦ ਬੈਠਣ ਵਾਲਿਆਂ ਨੂੰ ਬਿਠਾਲਿਆ ੦ ਅਤੇ ਇਸਰਾ-
ਏਲੀਆਂ ਨੇ ਤੀਜੇ ਦਿਨ ਫੇਰ ਬਿਨਯਾਮੀਨੀਆਂ ਉੱਤੇ
ਚੜ੍ਹਾਈ ਕੀਤੀ ਅਤੇ ਅੱਗੇ ਅੱਗੇ ਵਾਂਙੁ ਗਿਬਆਹ ਦੇ
੩੧ ਸਾਹਮਣੇ ਫੇਰ ਪਾਲ ਬੰਨ੍ਹੀ ੦ ਅਤੇ ਬਿਨਯਾਮੀਨੀ ਲੋਕਾਂ
ਦਾ ਸਾਹਮਣਾ ਕਰਨ ਲਈ ਨਿੱਕਲੇ ਅਤੇ ਸ਼ਹਿਰੋਂ ਦੂਰ
ਤੀਕਰ ਖਿੱਚੇ ਗਏ ਅਤੇ ਉਨ੍ਹਾਂ ਸੜਕਾਂ ਤੋਂ ਜਿਨ੍ਹਾਂ
ਵਿੱਚੋਂ ਇੱਕ ਸੜਕ ਬੈਤੇਲ ਵੱਲ ਅਤੇ ਦੂਜੀ ਰੜੇ
ਵਿੱਚ ਗਿਬਆਹ ਵੱਲ ਜਾਂਦੀ ਸੀ ਅੱਗੇ ਵਾਕਰ
ਲੋਕਾਂ ਨੂੰ ਮਾਰਨਾ ਅਰ ਵੱਢਣਾ ਅਰੰਭ ਕੀਤਾ ਅਤੇ
੩੨ ਇਸਰਾਏਲ ਦੇ ਤੀਹ ਕੁ ਮਨੁੱਖ ਵੱਢ ਸੁੱਟੇ ੦ ਤਾਂ
ਬਿਨਯਾਮੀਨੀਆਂ ਨੇ ਆਖਿਆ, ਜੋ ਅੱਗੇ ਵਾਂਙੁ ਹੀ ਓਹ
ਸਾਡੇ ਕੋਲੋਂ ਹਾਰ ਗਏ ਹਨ ਅਤੇ ਇਸਰਾਏਲੀਆਂ
ਨੇ ਆਖਿਆ, ਆਓ ਭੱਜੀਏ ਅਤੇ ਉਨ੍ਹਾਂ ਨੂੰ ਸ਼ਹਿਰ
੩੩ ਵਿੱਚੋਂ ਸੜਕਾਂ ਉੱਤੇ ਖਿੱਚ ਲਿਆਈਏ ੦ ਤਦ ਸਾਰੇ
ਇਸਰਾਏਲ ਦੇ ਮਨੁੱਖ ਇੱਕ ਇੱਕ ਆਪਣੇ ਥਾਂ ਤੋਂ
ਉੱਠ ਖਲੋਤਾ ਅਤੇ ਬਆਲ ਤਾਮਾਰ ਵਿੱਚ ਪਾਲ
ਬੰਨ੍ਹੀ । ਉਸ ਵੇਲੇ ਓਹ ਇਸਰਾਏਲੀ ਜੋ ਛਹਿ ਵਿੱਚ
ਬੈਠੇ ਸਨ ਆਪਣਿਆਂ ਥਾਵਾਂ ਤੋਂ ਗਿਬਆਹ ਦੇ ਰੜੇ
੩੪ ਵਿੱਚ ਕਾਹਲੀ ਨਾਲ ਨਿੱਕਲ ਆਏ ੦ ਅਤੇ ਸਾਰੇ
ਇਸਰਾਏਲ ਦੇ ਚੁਣੇ ਹੋਏ ਦਸ ਹਜ਼ਾਰ ਜੁਆਨ
ਗਿਬਆਹ ਉੱਤੇ ਆਣ ਪਏ ਅਤੇ ਡਾਢੀ ਲੜਾਈ
ਮੱਚੀ ਪਰ ਉਨ੍ਹਾਂ ਨੇ ਨਾ ਜਾਤਾ ਭਈ ਸਾਡੇ ਉੱਤੇ ਬਿੱਜ
੩੫ ਆ ਪਹੁੰਚੀ ਹੈ ੦ ਤਦ ਯਹੋਵਾਹ ਨੇ ਬਿਨਯਾਮੀਨ
ਨੂੰ ਇਸਰਾਏਲ ਦੇ ਅੱਗੇ ਮਾਰਿਆ ਅਤੇ ਇਸਰਾ-
ਏਲੀਆਂ ਨੇ ਉਸ ਦਿਨ ਪੰਝੀ ਹਜ਼ਾਰ ਤੇ ਇੱਕ ਸੌ
ਬਿਨਯਾਮੀਨੀਆਂ ਨੂੰ ਵੱਢਿਆ । ਇਹ ਸੱਭੇ ਤਲਵਾਰ
੩੬ ਧਾਰੀ ਸਨ ੦ ਬਿਨਯਾਮੀਨੀਆਂ ਨੇ ਡਿੱਠਾ ਜੋ ਅਸੀਂ
ਹਾਰ ਗਏ ਹਾਂ ਕਿਉਂ ਜੋ ਇਸਰਾਏਲ ਦੇ ਮਨੁੱਖ
ਬਿਨਯਾਮੀਨੀਆਂ ਦੇ ਅੱਗੋਂ ਨੱਠੇ ਇਸ ਲਈ ਜੋ ਉਨ੍ਹਾਂ
ਨੇ ਛਹਿ ਬਹਿਣ ਵਾਲਿਆਂ ਉੱਤੇ ਪਰਤੀਤ ਰੱਖੀ ਸੀ
ਜਿਨ੍ਹਾਂ ਨੂੰ ਗਿਬਆਹ ਦੇ ਉਦਾਲੇ ਬਿਠਾਇਆ ਸੀ ੦
੩੭ ਤਦ ਛਹਿ ਵਾਲੇ ਛੇਤੀ ਨਾਲ ਗਿਬਆਹ ਉੱਤੇ ਆਣ
ਪਏ ਅਤੇ ਛਹਿ ਵਾਲੇ ਆਪਣੇ ਆਪ ਨੂੰ ਖਿਲਾਰ ਕੇ
ਸਾਰੇ ਸ਼ਹਿਰ ਨੂੰ ਤਲਵਾਰ ਦੀ ਧਾਰ ਨਾਲ ਮਾਰਿਆ ੦
੩੮ ਪਰ ਇਸਰਾਏਲ ਦਿਆਂ ਲੋਕਾਂ ਵਿੱਚ ਅਤੇ ਛਹਿ
ਵਾਲਿਆਂ ਵਿੱਚ ਇਹ ਨਿਸ਼ਾਨੀ ਠਹਿਰਾਈ ਹੋਈ ਸੀ ਜੋ
ਏਹ ਇੱਕ ਧੂੰਏਂ ਦਾ ਵੱਡਾ ਬੱਦਲ ਸ਼ਹਿਰੋਂ ਉਤਾਹਾਂ ਨੂੰ
੩੯ ਕੱਢਣ ੦ ਜਾਂ ਇਸਰਾਏਲ ਦੇ ਲੋਕ ਲੜਨ ਤੋਂ ਹਟ
ਗਏ ਤਾਂ ਬਿਨਯਾਮੀਨੀ ਮਾਰਨ ਲੱਗੇ ਅਤੇ ਉਨ੍ਹਾਂ ਵਿੱਚੋਂ
ਤੀਹ ਕੁ ਮਨੁੱਖ ਵੱਢ ਸੁੱਟੇ ਕਿਉਂ ਜੋ ਉਨ੍ਹਾਂ ਨੇ ਆਖਿਆ
ਭਈ ਨਿਸੰਗ ਓਹ ਸਾਡੇ ਸਾਹਮਣਿਓਂ ਹਾਰੇ ਜਾਂਦੇ ਹਨ
੪੦ ਜਿੱਕਰ ਪਹਿਲੀ ਲੜਾਈ ਵਿੱਚ ਹਾਰੇ ਸਨ ੦ ਪਰ ਜਿਸ
ਵੇਲੇ ਧੂੰਏਂ ਦਾ ਬੱਦਲ ਇੱਕਸਾਰ ਸ਼ਹਿਰੋਂ ਉੱਠਿਆ
ਤਾਂ ਬਿਨਯਾਮੀਨੀਆਂ ਨੇ ਆਪਣੇ ਪਿੱਛੇ ਡਿੱਠਾ ਅਤੇ
ਵੇਖੋ, ਸ਼ਹਿਰੋਂ ਅਕਾਸ਼ ਤੋੜੀਂ ਧੂੰਆਂ ਰੌਲੀ ਉੱਠ ਰਹੀ
੪੧ ਸੀ ੦ ਇਸਰਾਏਲ ਦੇ ਮਨੁੱਖ ਮੁੜੇ ਅਰ ਬਿਨਯਾਮੀਨ
ਦੇ ਲੋਕ ਘਬਰਾ ਗਏ ਕਿਉਂ ਜੋ ਉਨ੍ਹਾਂ ਨੇ ਡਿੱਠਾ ਭਈ
੪੨ ਬਿੱਜ ਆਣ ਪਈ ! ੦ ਸੋ ਇਸਰਾਏਲ ਦੇ ਮਨੁੱਖਾਂ ਦੇ
ਸਾਹਮਣਿਓਂ ਆਪਣੀ ਪਿੱਠ ਭੁਆਂ ਕੇ ਉਜਾੜ ਵੱਲ
ਤੁਰ ਗਏ ਪਰ ਲੜਾਈ ਉਨ੍ਹਾਂ ਉੱਤੇ ਜਾ ਪਈ ਅਤੇ
ਉਨ੍ਹਾਂ ਲੋਕਾਂ ਨੇ ਜਿਹੜੇ ਹੋਰਨਾਂ ਸ਼ਹਿਰਾਂ ਤੋਂ ਆਏ ਸਨ

੪੩ ਉਨ੍ਹਾਂ ਨੂੰ ਭੀ ਵਿੱਚੇ ਵੱਢ ਸੁੱਟਿਆ ੦ ਉਨ੍ਹਾਂ ਨੇ
ਬਿਨਯਾਮੀਨੀਆਂ ਨੂੰ ਘੇਰਿਆ ਅਤੇ ਉਨ੍ਹਾਂ ਦਾ ਪਿੱਛਾ
ਕੀਤਾ ਅਤੇ ਗਿਬਆਹ ਦੇ ਚੜ੍ਹਦੇ ਬੰਨੇ ਪੜਾਓ ਪੁਰ
੪੪ ਉਨ੍ਹਾਂ ਨੂੰ ਲਿਤਾੜ ਸੁੱਟਿਆ ੦ ਸੋ ਬਿਨਯਾਮੀਨੀਆਂ ਦੇ
ਅਠਾਰਾਂ ਹਜ਼ਾਰ ਡਿੱਗ ਪਏ । ਇਹ ਸੱਭੇ ਸੂਰਮੇ ਮਨੁੱਖ
੪੫ ਸਨ ੦ ਓਹ ਮੁੜ ਕੇ ਉਜਾੜ ਵਿੱਚ ਰਿੰਮੋਨ ਦੀ
ਪਹਾੜੀ ਵੱਲ ਨੱਠ ਗਏ ਅਤੇ ਸੜਕਾਂ ਵਿੱਚੋਂ ਚੁਣ ਕੇ
ਪੰਜ ਹਜ਼ਾਰ ਮਾਰ ਸੁੱਟੇ ਅਤੇ ਗਿਦੋਮ ਤੋੜੀ ਉਨ੍ਹਾਂ ਦਾ
ਵੱਡਾ ਤਕੜਾ ਪਿੱਛਾ ਕੀਤਾ ਅਤੇ ਉਨ੍ਹਾਂ ਵਿੱਚੋਂ ਦੋ
੪੬ ਹਜ਼ਾਰ ਹੋਰ ਮਾਰੇ ੦ ਸੋ ਸਭ ਬਿਨਯਾਮੀਨੀ ਜੋ ਉਸ
ਦਿਨ ਡਿੱਗ ਪਏ ਪੰਝੀ ਹਜ਼ਾਰ ਤਲਵਾਰ ਧਾਰੀ
੪੭ ਜੁਆਨ ਸਨ ਅਤੇ ਏਹ ਸਾਰੇ ਸੂਰਮੇ ਸਨ ੦ ਪਰ ਛੇ ਸੌ
ਮਨੁੱਖ ਉਜਾੜ ਵੱਲ ਮੁੜ ਕੇ ਰਿੰਮੋਨ ਦੀ ਪਹਾੜੀ ਨੂੰ
ਭੱਜ ਗਏ ਅਤੇ ਰਿੰਮੋਨ ਦੀ ਪਹਾੜੀ ਵਿੱਚ ਚਾਰ ਮਹੀਨੇ
੪੮ ਰਹੇ ੦ ਤਦ ਇਸਰਾਏਲ ਦੇ ਮਨੁੱਖ ਬਿਨਯਾਮੀਨੀਆਂ
ਉੱਤੇ ਮੁੜੇ ਅਤੇ ਉਨ੍ਹਾਂ ਨੂੰ ਤਲਵਾਰ ਦੀ ਧਾਰ ਨਾਲ
ਮਾਰਿਆ, ਨਾਲੇ ਸਾਰੇ ਸ਼ਹਿਰ ਨੂੰ ਅਤੇ ਪਸੂਆਂ ਨੂੰ
ਅਤੇ ਉਨ੍ਹਾਂ ਸਭਨਾਂ ਨੂੰ ਜੋ ਉਨ੍ਹਾਂ ਨੂੰ ਲੱਭੇ ਅਤੇ ਜੋ ਜੋ
ਸ਼ਹਿਰ ਉਨ੍ਹਾਂ ਨੂੰ ਲੱਭਾ ਉਸ ਨੂੰ ਸਾੜ ਸੁੱਟਿਆ ॥

## ਬਿਨਯਾਮੀਨੀਆਂ ਨਾਲ ਮੇਲ

੨੧ ਇਸਰਾਏਲ ਦਿਆਂ ਲੋਕਾਂ ਨੇ ਮਿਸਫਾਹ ਵਿੱਚ
ਸੌਂਹ ਖਾਧੀ ਸੀ ਭਈ ਸਾਡੇ ਵਿੱਚੋਂ ਕੋਈ ਆਪਣੀ ਧੀ
ਬਿਨਯਾਮੀਨ ਵਿੱਚ ਵਿਆਹੁਣ ਲਈ ਨਾ ਦੇਵੇਗਾ ੦
੨ ਲੋਕ ਬੈਤੇਲ ਵਿੱਚ ਆਏ ਅਤੇ ਸੰਧਿਆ ਤੋੜੀ ਉੱਥੇ
ਪਰਮੇਸ਼ੁਰ ਦੇ ਅੱਗੇ ਬੈਠੇ ਰਹੇ ਅਤੇ ਉੱਚੀ ਅਵਾਜ਼
੩ ਨਾਲ ਡਾਢੇ ਰੋਏ ੦ ਅਤੇ ਬੋਲੇ, ਹੇ ਯਹੋਵਾਹ
ਇਸਰਾਏਲ ਦੇ ਪਰਮੇਸ਼ੁਰ, ਇਸਰਾਏਲ ਉੱਤੇ ਏਹ ਕੀ
ਅਨਰਥ ਆਇਆ ਜੋ ਇਸਰਾਏਲ ਵਿੱਚੋਂ ਅੱਜ ਇੱਕ
੪ ਗੋਤ ਘਟ ਗਿਆ ? ੦ ਤਾਂ ਅਜਿਹਾ ਹੋਇਆ ਜੋ
ਅਗਲੇ ਭਲਕ ਲੋਕਾਂ ਨੇ ਸਵੇਰੇ ਉੱਠ ਕੇ ਉੱਥੇ ਇੱਕ
ਜਗਵੇਦੀ ਬਣਾਈ ਅਤੇ ਹੋਮ ਦੀਆਂ ਅਤੇ ਸੁਖ ਸਾਂਦ
੫ ਦੀਆਂ ਭੇਟਾਂ ਚੜ੍ਹਾਈਆਂ ੦ ਅਤੇ ਇਸਰਾਏਲੀਆਂ ਨੇ
ਆਖਿਆ, ਜੋ ਇਸਰਾਏਲ ਦੇ ਸਾਰਿਆਂ ਗੋਤਾਂ ਵਿੱਚੋਂ
ਕਿਹੜਾ ਹੈ ਜੋ ਯਹੋਵਾਹ ਦੇ ਸਨਮੁਖ ਸਭਾ ਦੇ ਨਾਲ
ਹੀ ਨਹੀਂ ਚੜ੍ਹ ਆਇਆ ਕਿਉਂ ਜੋ ਉਨ੍ਹਾਂ ਨੇ ਭਾਰੀ
ਸੌਂਹ ਖਾਧੀ ਸੀ ਭਈ ਜਿਹੜਾ ਕੋਈ ਯਹੋਵਾਹ ਦੇ
ਸਨਮੁਖ ਮਿਸਫਾਹ ਵਿੱਚ ਨਾ ਆਵੇਗਾ ਸੋ ਨਿਸੰਗ
੬ ਵੱਢਿਆ ਜਾਵੇਗਾ ੦ ਸੋ ਇਸਰਾਏਲ ਆਪਣੇ ਭਰਾ
ਬਿਨਯਾਮੀਨ ਦੇ ਕਾਰਨ ਪਛਤਾਏ ਅਤੇ ਬੋਲੇ ਜੋ ਅੱਜ
ਇਸਰਾਏਲੀਆਂ ਦਾ ਇੱਕ ਗੋਤ ਨਸ਼ਟ ਹੋ ਗਿਆ ੦
੭ ਅਤੇ ਜਿਹੜੇ ਬਚੇ ਰਹੇ ਹਨ ਉਨ੍ਹਾਂ ਨੂੰ ਅਸੀਂ ਕਿੱਥੋਂ
ਵਹੁਟੀਆਂ ਦੇਈਏ ਕਿਉਂ ਜੋ ਅਸਾਂ ਤਾਂ ਯਹੋਵਾਹ ਦੀ
ਸੌਂਹ ਖਾਧੀ ਹੈ ਜੋ ਅਸੀਂ ਆਪਣੀਆਂ ਧੀਆਂ ਉਨ੍ਹਾਂ ਨੂੰ
ਵਿਆਹੁਣ ਲਈ ਨਹੀਂ ਦੇਣੀਆਂ ॥
੮ ਤਾਂ ਉਨ੍ਹਾਂ ਨੇ ਆਖਿਆ, ਇਸਰਾਏਲੀਆਂ ਵਿੱਚੋਂ
ਕਿਹੜਾ ਗੋਤ ਹੈ ਜੋ ਮਿਸਫਾਹ ਵਿੱਚ ਯਹੋਵਾਹ ਦੇ
ਸਨਮੁਖ ਨਹੀਂ ਚੜ੍ਹ ਆਇਆ ? ਤਾਂ ਵੇਖੋ, ਸਭਾ
ਵਿੱਚ ਇਕੱਠੇ ਹੋਣ ਲਈ ਯਾਬੇਸ਼-ਗਿਲਆਦ ਦੇ
ਵਾਸੀਆਂ ਵਿੱਚੋਂ ਉੱਥੇ ਕੋਈ ਨਹੀਂ ਆਇਆ ਸੀ ੦
੯ ਕਿਉਂ ਜੋ ਜਿਸ ਵੇਲੇ ਲੋਕਾਂ ਦੀ ਗਿਣਤੀ ਕੀਤੀ ਗਈ
ਸੀ ਤਾਂ ਵੇਖੋ, ਯਾਬੇਸ਼-ਗਿਲਆਦ ਦੇ ਵਾਸਿਆਂ ਵਿੱਚੋਂ
੧੦ ਕੋਈ ਨਾ ਲੱਭਾ ੦ ਤਦ ਸਭਾ ਨੇ ਬਾਰਾਂ ਹਜ਼ਾਰ ਸੂਰਮੇ
ਮਨੁੱਖ ਤੋਰ ਕੇ ਉਨ੍ਹਾਂ ਨੂੰ ਆਗਿਆ ਦਿੱਤੀ ਜੋ ਯਾਬੇਸ਼-
ਗਿਲਆਦ ਦੇ ਵਾਸੀਆਂ ਨੂੰ ਤੀਵੀਆਂ ਅਤੇ ਬਾਲਕਾਂ
ਸਣੇ ਤਲਵਾਰ ਦੀ ਧਾਰ ਨਾਲ ਜਾ ਕੇ ਵੱਢ ਸੁੱਟੋ ੦
੧੧ ਅਤੇ ਇਹ ਕੰਮ ਕਰਨਾ ਜੋ ਸਾਰਿਆਂ ਪੁਰਸ਼ਾਂ ਅਤੇ
ਉਨ੍ਹਾਂ ਤੀਵੀਆਂ ਨੂੰ ਜਿਨ੍ਹਾਂ ਮਨੁੱਖਾਂ ਨਾਲ ਸੰਗ ਕੀਤਾ
੧੨ ਹੋਇਆ ਹੋਵੇ ਨਾਸ ਕਰ ਦੇਣਾ ੦ ਸੋ ਉਨ੍ਹਾਂ ਨੇ ਯਾਬੇਸ਼-
ਗਿਲਆਦ ਦੇ ਵਾਸੀਆਂ ਵਿੱਚੋਂ ਚਾਰ ਸੌ ਕੁਆਰੀਆਂ
ਲੱਭੀਆਂ ਜਿਹੜੀਆਂ ਮਨੁੱਖਾਂ ਤੋਂ ਅਣਜਾਣ ਸਨ ਜਿਨ੍ਹਾਂ
ਨੇ ਕਿਸੇ ਨਾਲ ਸੰਗ ਨਹੀਂ ਕੀਤਾ ਸੀ । ਓਹ ਉਨ੍ਹਾਂ ਨੂੰ
ਕਨਾਨ ਦੇ ਦੇਸ ਵਿੱਚ ਸ਼ੀਲੋਹ ਦੇ ਡੇਰੇ ਵਿੱਚ ਲੈ
੧੩ ਆਏ ੦ ਤਦ ਸਾਰੀ ਸਭਾ ਨੇ ਬਿਨਯਾਮੀਨੀਆਂ ਨੂੰ ਜੋ
ਰਿੰਮੋਨ ਦੀ ਪਹਾੜੀ ਵਿੱਚ ਸਨ ਆਖ ਘੱਲਿਆ ਅਤੇ
੧੪ ਸੁਖ ਸਾਂਦ ਦਾ ਸੁਨੇਹਾ ਉਨ੍ਹਾਂ ਨੂੰ ਦਿੱਤਾ ੦ ਸੋ ਉਸ
ਵੇਲੇ ਬਿਨਯਾਮੀਨੀ ਮੁੜ ਆਏ ਅਤੇ ਉਨ੍ਹਾਂ ਨੇ
ਯਾਬੇਸ਼-ਗਿਲਆਦ ਦੀਆਂ ਕੁੜੀਆਂ ਜਿਹੜੀਆਂ
ਬਚੀਆਂ ਸਨ ਉਨ੍ਹਾਂ ਨੂੰ ਦੇ ਦਿੱਤੀਆਂ ਪਰ ਉਨ੍ਹਾਂ ਲਈ
੧੫ ਪੂਰੀਆਂ ਨਾ ਹੋਈਆਂ ੦ ਲੋਕ ਬਿਨਯਾਮੀਨ ਦੇ ਲਈ
ਬਹੁਤ ਪਛਤਾਏ ਇਸ ਲਈ ਜੋ ਯਹੋਵਾਹ ਨੇ
ਇਸਰਾਏਲ ਦੇ ਗੋਤਾਂ ਵਿੱਚ ਤੇੜ ਪਾ ਦਿੱਤੀ ਸੀ ॥

੧੬ ਤਦ ਸਭਾ ਦੇ ਬਜ਼ੁਰਗ ਬੋਲੇ, ਜਿਹੜੇ ਵੱਧ ਰਹੇ
ਹਨ ਉਨ੍ਹਾਂ ਦੇ ਲਈ ਵਹੁਟੀਆਂ ਦਾ ਕੀ ਕਰੀਏ ?
ਕਿਉਂ ਜੋ ਬਿਨਯਾਮੀਨੀਆਂ ਦੀਆਂ ਸਾਰੀਆਂ ਤੀਵੀਆਂ
੧੭ ਮਾਰੀਆਂ ਗਈਆਂ ੦ ਤਦ ਉਨ੍ਹਾਂ ਨੇ ਆਖਿਆ, ਇਹ
ਲੋੜੀਦਾ ਹੈ ਭਈ ਜਿਹੜੇ ਬਿਨਯਾਮੀਨ ਦੇ ਵਿੱਚੋਂ ਵੱਧ
ਰਹੇ ਹਨ ਉਨ੍ਹਾਂ ਦੇ ਲਈ ਪੱਤੀ ਰਹੇ ਇਸ ਕਰਕੇ ਜੋ
ਇਸਰਾਏਲੀਆਂ ਦਾ ਇੱਕ ਗੋਤ ਮੇਸਿਆ ਨਾ ਜਾਵੇ ੦
੧੮ ਤਦ ਭੀ ਅਸੀਂ ਤਾਂ ਉਨ੍ਹਾਂ ਨੂੰ ਵਹੁਟੀਆਂ ਦੇ ਲਈ
ਆਪਣੀਆਂ ਧੀਆਂ ਨਹੀਂ ਦੇ ਸੱਕਦੇ ਕਿਉਂ ਜੋ
ਇਸਰਾਏਲੀਆਂ ਨੇ ਸੌਂਹ ਖਾਧੀ ਹੈ ਭਈ ਜਿਹੜਾ
੧੯ ਬਿਨਯਾਮੀਨੀ ਨੂੰ ਵਹੁਟੀ ਦੇਵੇ ਸੋ ਸਰਾਪੀ ਹੋਵੇ ੦ ਤਦ
ਉਨ੍ਹਾਂ ਨੇ ਆਖਿਆ, ਵੇਖੋ, ਸ਼ੀਲੋਹ ਵਿੱਚ ਯਹੋਵਾਹ ਦੇ
ਲਈ ਵਰਹੇ ਦਾ ਪਰਬ ਹੈ ਉਸ ਥਾਂ ਦੇ ਕੋਲ ਜੋ
ਬੈਤੇਲ ਦੇ ਉੱਤਰ ਅਤੇ ਉਸ ਸੜਕ ਦੇ ਚੜ੍ਹਦੇ
ਜਿਹੜੀ ਬੈਤੇਲੋਂ ਸ਼ਕਮ ਨੂੰ ਲਬੋਨਾਹ ਦੇ ਦੱਖਣ ਵੱਲ
੨੦ ਲੰਘ ਕੇ ਜਾਂਦੀ ਹੈ ੦ ਤਦ ਉਨ੍ਹਾਂ ਨੇ ਬਿਨਯਾਮੀਨੀਆਂ
ਨੂੰ ਆਗਿਆ ਦਿੱਤੀ ਭਈ ਜਾਓ ਅਤੇ ਦਾਖ ਦੇ ਬਾਗਾਂ
੨੧ ਦੇ ਵਿੱਚਕਾਰ ਛਹਿ ਵਿੱਚ ਬੈਠੋ ੦ ਅਤੇ ਧਿਆਨ ਰੱਖੋ,
ਵੇਖੋ, ਜੇ ਕਰ ਸ਼ੀਲੋਹ ਦੀਆਂ ਧੀਆਂ ਨੱਚਣ ਨੂੰ ਬਾਹਰ
ਨਿੱਕਲਣ ਤਾਂ ਤੁਸੀਂ ਦਾਖ ਦੇ ਬਾਗਾਂ ਵਿੱਚੋਂ ਨਿੱਕਲ
ਕੇ ਸ਼ੀਲੋਹ ਦੀਆਂ ਧੀਆਂ ਵਿੱਚੋਂ ਇੱਕ ਇੱਕ ਵਹੁਟੀ
ਆਪਣੇ ਲਈ ਫੜ ਲਓ ਅਤੇ ਬਿਨਯਾਮੀਨ ਦੇ ਦੇਸ
੨੨ ਨੂੰ ਤੁਰ ਜਾਓ ੦ ਤਾਂ ਅਜਿਹਾ ਹੋਵੇਗਾ ਕਿ ਜਿਸ ਵੇਲੇ
ਉਨ੍ਹਾਂ ਦੇ ਪਿਉ ਯਾ ਭਰਾ ਸਾਡੇ ਕੋਲ ਆਣ ਕੇ
ਪੁਕਾਰਨਗੇ ਤਾਂ ਅਸੀਂ ਉਨ੍ਹਾਂ ਨੂੰ ਆਖਾਂਗੇ ਭਈ ਸਾਡੇ
ਲਈ ਓਹਨਾਂ ਨੂੰ ਬਖਸ਼ ਦਿਓ ਕਿਉਂ ਜੋ ਅਸਾਂ
ਲੜਾਈ ਵਿੱਚ ਕਿਸੇ ਮਨੁੱਖ ਦੇ ਲਈ ਵਹੁਟੀ ਨਾ
ਫੜੀ, ਨਾ ਤੁਸਾਂ ਆਪੇ ਉਨ੍ਹਾਂ ਨੂੰ ਓਹ ਕੁੜੀਆਂ
੨੩ ਦਿੱਤੀਆਂ ਜੋ ਤੁਸੀਂ ਅਪਰਾਧੀ ਹੁੰਦੇ ੦ ਗੱਲ ਕਾਹਦੀ,
ਬਿਨਯਾਮੀਨੀਆਂ ਨੇ ਅਜਿਹਾ ਹੀ ਕੀਤਾ । ਆਪਣੀ
ਗਿਣਤੀ ਦੇ ਅਨੁਸਾਰ ਨੱਚਣ ਵਾਲੀਆਂ ਵਿੱਚੋਂ
ਆਪਣੇ ਲਈ ਇੱਕ ਇੱਕ ਵਹੁਟੀ ਫੜ ਲਈ ਅਤੇ ਲੈ
ਕੇ ਆਪਣੀ ਪੱਤੀ ਵਲ ਮੁੜ ਪਏ ਅਤੇ ਆਪਣਿਆਂ
ਸ਼ਹਿਰਾਂ ਨੂੰ ਆ ਸੁਧਾਰਿਆ ਅਰ ਉਨ੍ਹਾਂ ਵਿੱਚ ਵੱਸੇ ੦
੨੪ ਅਤੇ ਇਸਰਾਏਲੀ ਉਸੇ ਵੇਲੇ ਉੱਥੋਂ ਤੁਰ ਗਏ ੦
ਸੱਭੇ ਆਪੋ ਆਪਣੇ ਗੋਤ ਅਤੇ ਆਪੋ ਆਪਣੇ ਟੱਬਰ
ਵਿੱਚ ਅਤੇ ਓਹ ਸੱਭੇ ਉੱਥੋਂ ਆਪੋ ਆਪਣੀ ਪੱਤੀ
੨੫ ਵਲ ਗਏ ੦ ਅਤੇ ਉਨ੍ਹੀਂ ਦਿਨੀਂ ਇਸਰਾਏਲ ਦਾ
ਪਾਤਸ਼ਾਹ ਕੋਈ ਨਹੀਂ ਸੀ । ਜੋ ਕਿਸੇ ਨੂੰ ਚੰਗਾ
ਦਿੱਸਦਾ ਸੀ ਸੋ ਕਰਦਾ ਸੀ ॥

---

# ਰੂਥ ੪

## ਰੂਥ ਦੀ ਵਫ਼ਾਦਾਰੀ

੧ ਨਿਆਈਆਂ ਦੇ ਰਾਜ ਦੇ ਸਮੇਂ ਵਿੱਚ ਅਜਿਹਾ
ਹੋਇਆ ਜੋ ਉਸ ਦੇਸ ਵਿੱਚ ਕਾਲ ਪੈ ਗਿਆ ਅਤੇ
ਬੈਤਲਹਮ ਯਹੂਦਾਹ ਦਾ ਇੱਕ ਮਨੁੱਖ ਆਪਣੀ ਤੀਵੀਂ
ਅਤੇ ਦੋਹਾਂ ਪੁੱਤ੍ਰਾਂ ਸਣੇ ਮੋਆਬ ਦੇ ਦੇਸ ਵਿੱਚ ਵੱਸਣ
੨ ਨੂੰ ਚੱਲਿਆ ੦ ਉਸ ਮਨੁੱਖ ਦਾ ਨਾਉਂ ਅਲੀਮਲਕ
ਅਤੇ ਉਹ ਦੀ ਤੀਵੀਂ ਦਾ ਨਾਉਂ ਨਾਓਮੀ ਸੀ ਅਰ
ਉਹ ਦੇ ਪੁੱਤ੍ਰਾਂ ਦੇ ਨਾਉਂ ਮਹਿਲੋਨ ਅਤੇ ਕਿਲਯੋਨ
ਸਨ । ਇਹ ਬੈਤਲਹਮ-ਯਹੂਦਾਹ ਦੇ ਇਫ਼ਰਾਥੀ ਸਨ
ਸੋ ਓਹ ਮੋਆਬ ਦੇ ਦੇਸ ਵਿੱਚ ਆਣ ਕੇ ਉੱਥੇ
੩ ਰਹੇ ੦ ਨਾਓਮੀ ਦਾ ਪਤੀ ਅਲੀਮਲਕ ਮਰ ਗਿਆ
ਅਤੇ ਉਹ ਅਰ ਉਸ ਦੇ ਦੋਵੇਂ ਪੁੱਤ੍ਰ ਰਹਿ ਗਏ ੦
੪ ਉਨ੍ਹਾਂ ਦੁਹਾਂ ਨੇ ਮੋਆਬ ਦੀਆਂ ਤੀਵੀਆਂ ਵਿੱਚੋਂ
ਵਹੁਟੀਆਂ ਵਿਆਹੀਆਂ । ਇੱਕ ਦਾ ਨਾਉਂ ਆਰਪਾਹ
ਅਤੇ ਦੂਜੀ ਦਾ ਨਾਉਂ ਰੂਥ ਸੀ ਅਤੇ ਓਹ ਦਸਕੁ
੫ ਵਰਹੇ ਉੱਥੇ ਰਹੇ ੦ ਇਹ ਦੇ ਪਿੱਛੋਂ ਮਹਿਲੋਨ ਅਤੇ
ਕਿਲਯੋਨ ਦੋਵੇਂ ਮਰ ਗਏ ਸੋ ਉਹ ਤੀਵੀਂ ਆਪਣੇ
ਦੋਹਾਂ ਪੁੱਤ੍ਰਾਂ ਅਤੇ ਪਤੀ ਕੋਲੋਂ ਇਕੱਲੀ ਛੱਡੀ ਗਈ ॥

੬ ਤਦ ਉਹ ਆਪਣੀਆਂ ਦੋਹਾਂ ਨੂੰਹਾਂ ਸਣੇ ਮੋਆਬ
ਦੇ ਦੇਸੋਂ ਮੁੜ ਜਾਣ ਲਈ ਉੱਠੀ ਕਿਉਂ ਜੋ ਉਹ ਨੇ
ਮੋਆਬ ਦੇ ਦੇਸ ਵਿੱਚ ਇਹ ਗੱਲ ਸੁਣੀ ਭਈ
ਯਹੋਵਾਹ ਨੇ ਆਪਣੇ ਲੋਕਾਂ ਦਾ ਧਿਆਨ ਕੀਤਾ ਹੈ
੭ ਅਤੇ ਉਨ੍ਹਾਂ ਨੂੰ ਰੋਟੀ ਦਿੱਤੀ ਹੈ ੦ ਸੋ ਉਸ ਥਾਂ ਤੋਂ ਜਿੱਥੇ
ਉਹ ਹੈਸੀ ਆਪਣੀਆਂ ਦੋਹਾਂ ਨੂੰਹਾਂ ਸਣੇ ਤੁਰ ਪਈ
ਅਤੇ ਯਹੂਦਾਹ ਦੇ ਦੇਸ ਨੂੰ ਮੁੜ ਜਾਣ ਲਈ ਪੈਂਡਾ
੮ ਕੀਤਾ ੦ ਨਾਓਮੀ ਨੇ ਆਪਣੀਆਂ ਦੋਹਾਂ ਨੂੰਹਾਂ ਨੂੰ
ਆਖਿਆ, ਤੁਸੀਂ ਦੋਵੇਂ ਆਪੋ ਆਪਣੇ ਮਾਪਿਆਂ ਦੇ
ਜਾਓ। ਜੇਹੀ ਤੁਸਾਂ ਮੇਰੇ ਮਿਰਤਕਾਂ ਨਾਲ ਅਤੇ ਮੇਰੇ ਨਾਲ
ਦਯਾ ਕੀਤਾ ਹੈ ਤੇਹੀ ਯਹੋਵਾਹ ਤੁਹਾਡੇ ਉੱਤੇ ਦਯਾ
੯ ਕਰੇ ੦ ਯਹੋਵਾਹ ਅਜਿਹਾ ਕਰੇ ਜੋ ਤੁਸੀਂ ਆਪੋ ਆਪਣੇ
ਪਤੀਆਂ ਦੇ ਘਰ ਵਿੱਚ ਸੁਖ ਪਾਓ। ਤਦ ਉਸ ਨੇ
ਉਨ੍ਹਾਂ ਨੂੰ ਚੁੰਮਿਆ ਅਤੇ ਓਹ ਉੱਚੀ ਆਵਾਜ਼ ਨਾਲ
੧੦ ਰੋਈਆਂ ੦ ਫੇਰ ਉਨ੍ਹਾਂ ਨੇ ਉਹ ਨੂੰ ਆਖਿਆ, ਸੱਚ
ਮੁੱਚ ਅਸੀਂ ਤੇਰੇ ਨਾਲ ਤੇਰਿਆਂ ਲੋਕਾਂ ਦੇ ਵਿੱਚ
੧੧ ਜਾਵਾਂਗੀਆਂ ੦ ਅੱਗੋਂ ਨਾਓਮੀ ਨੇ ਆਖਿਆ, ਹੇ
ਮੇਰੀਓ ਧੀਓ, ਮੁੜ ਜਾਓ। ਮੇਰੇ ਨਾਲ ਕਾਹਨੂੰ
ਤੁਰਦੀਆਂ ਹੋ ? ਭਲਾ, ਮੇਰੀ ਕੁੱਖ ਵਿੱਚ ਕੋਈ ਹੋਰ
੧੨ ਪੁੱਤ੍ਰ ਹਨ ਜੋ ਤੁਹਾਡੇ ਪਤੀ ਬਣਨ ? ੦ ਹੇ ਮੇਰੀਓ
ਧੀਓ, ਮੁੜ ਜਾਓ, ਤੁਰ ਜਾਓ ਕਿਉਂ ਜੋ ਮੈਂ ਵੱਡੀ
ਬੁੱਢੀ ਹਾਂ ਅਤੇ ਪਤੀ ਕਰਨ ਜੋਗ ਨਹੀਂ ਜੋ ਮੈਂ ਕਹਾਂ
ਭਈ ਮੈਨੂੰ ਆਸਾ ਹੈ ਜੋ ਅੱਜ ਦੀ ਰਾਤ੍ਰੀਂ ਮੇਰਾ ਪਤੀ
੧੩ ਹੁੰਦਾ ਅਤੇ ਮੈਂ ਮੁੰਡੇ ਜਣਦੀ ੦ ਸੋ ਜਦ ਤੀਕਰ ਓਹ
ਵੱਡੇ ਹੁੰਦੇ ਭਲਾ, ਤਦ ਤੀਕਰ ਤੁਸੀਂ ਠਹਿਰਦੀਆਂ
ਅਤੇ ਉਨ੍ਹਾਂ ਦੀ ਆਸ ਉੱਤੇ ਪਤੀ ਨਾ ਕਰਦੀਆਂ ?
ਨਹੀਂ ਮੇਰੀਓ ਧੀਓ, ਮੈਂ ਤੁਹਾਡੇ ਕਾਰਨ ਵੱਡੀ ਉਦਾਸ
ਹਾਂ ਕਿਉਂ ਜੋ ਯਹੋਵਾਹ ਦਾ ਹੱਥ ਮੇਰੇ ਵਿਰੁੱਧ
੧੪ ਪਸਰਿਆ ਹੈ ੦ ਤਦ ਓਹ ਫੇਰ ਉੱਚੀ ਆਵਾਜ਼
ਕੱਢ ਕੇ ਰੋਈਆਂ ਅਤੇ ਆਰਪਾਹ ਨੇ ਆਪਣੀ ਸੱਸ
ਨੂੰ ਚੁੰਮਿਆ ਪਰ ਰੂਥ ਉਹ ਦੇ ਨਾਲ ਲੱਗੀ ਰਹੀ ੦
੧੫ ਤਦ ਉਹ ਬੋਲੀ, ਵੇਖ, ਤੇਰੀ ਜਿਠਾਣੀ ਆਪਣੇ ਟੱਬਰ
ਅਤੇ ਦੇਵਤਿਆਂ ਵੱਲ ਮੁੜ ਗਈ ਹੈ। ਤੂੰ ਵੀ
੧੬ ਆਪਣੀ ਜਿਠਾਣੀ ਦੇ ਮਗਰ ਮੁੜ ਜਾਹ ੦ ਪਰ ਰੂਥ
ਬੋਲੀ, ਮੇਰੇ ਅੱਗੇ ਤਰਲੇ ਨਾ ਪਾ ਜੋ ਮੈਂ ਤੈਨੂੰ
ਇਕੱਲਿਆਂ ਛੱਡਾਂ ਅਤੇ ਮਗਰੋਂ ਮੁੜਾਂ ਕਿਉਂ ਜੋ ਜਿੱਥੇ
ਤੂੰ ਜਾਵੇਂਗੀ ਉੱਥੇ ਹੀ ਮੈਂ ਜਾਵਾਂਗੀ ਅਤੇ ਜਿੱਥੇ ਤੂੰ
ਰਹੇਂਗੀ ਉੱਥੇ ਹੀ ਮੈਂ ਰਹਾਂਗੀ। ਤੇਰੇ ਲੋਕ ਸੋ ਮੇਰੇ
ਲੋਕ ਅਤੇ ਤੇਰਾ ਪਰਮੇਸ਼ੁਰ ਸੋ ਮੇਰਾ ਪਰਮੇਸ਼ੁਰ
੧੭ ਹੋਵੇਗਾ ੦ ਜਿੱਥੇ ਤੂੰ ਮਰੇਂਗੀ ਉੱਥੇ ਮੈਂ ਮਰਾਂਗੀ
ਅਤੇ ਉੱਥੇ ਹੀ ਮੈਂ ਦੱਬੀ ਜਾਵਾਂਗੀ। ਯਹੋਵਾਹ ਮੇਰੇ
ਨਾਲ ਅਜਿਹਾ ਹੀ ਕਰੇ ਅਤੇ ਇਹ ਦੇ ਨਾਲੋਂ ਭੀ
ਵਧੀਕ ਜੇ ਕਦੀ ਮੌਤ ਤੋਂ ਛੁੱਟ ਕੋਈ ਹੋਰ ਕਾਰਨ ਮੈਨੂੰ
੧੮ ਤੈਥੋਂ ਵੱਖਰੀ ਕਰੇ ੦ ਜਦ ਉਹ ਨੇ ਡਿੱਠਾ ਜੋ ਉਹ ਦਾ
ਮਨ ਉਸ ਦੇ ਨਾਲ ਜਾਣ ਨੂੰ ਬੱਝ ਗਿਆ ਹੈ ਤਾਂ ਉਹ
ਆਖਣੋਂ ਹਟ ਗਈ ॥
੧੯ ਸੋ ਓਹ ਦੋਵੇਂ ਤੁਰ ਪਈਆਂ ਐਥੋਂ ਤੋੜੀ ਜੋ
ਬੈਤਲਹਮ ਵਿੱਚ ਆਈਆਂ। ਜਦ ਓਹ ਬੈਤਲਹਮ
ਵਿੱਚ ਆ ਵੜੀਆਂ ਤਾਂ ਸਾਰੇ ਸ਼ਹਿਰ ਵਿੱਚ ਰੌਲਾ
ਪੈ ਗਿਆ ਅਤੇ ਤੀਵੀਆਂ ਬੋਲੀਆਂ, ਕੀ ਏਹ ਨਾਓਮੀ
੨੦ ਹੈ ? ੦ ਉਸ ਨੇ ਉਨ੍ਹਾਂ ਨੂੰ ਆਖਿਆ, ਮੈਨੂੰ ਨਾਓਮੀ ਨਾ
ਆਖੋ। ਮੈਨੂੰ ਮਾਰਾ ਆਖੋ ਕਿਉਂ ਜੋ ਸਰਬ ਸ਼ਕਤੀਮਾਨ
ਨੇ ਮੇਰੇ ਨਾਲ ਡਾਢੀ ਕੁੜੱਤਣ ਦਾ ਕੰਮ ਕੀਤਾ ਹੈ ੦
੨੧ ਮੈਂ ਭਰੀ ਪੱਲੀਂ ਨਿੱਕਲੀ ਸੀ ਪਰ ਯਹੋਵਾਹ ਮੈਨੂੰ
ਸੱਖਣੀ ਮੋੜ ਲਿਆਇਆ ਹੈ। ਫੇਰ ਤੁਸੀਂ ਮੈਨੂੰ
ਨਾਓਮੀ ਕਿਉਂ ਆਖਦੀਆਂ ਹੋ ? ਤੁਸੀਂ ਵੇਖਦੇ ਹੋ ਜੋ
ਯਹੋਵਾਹ ਮੇਰਾ ਵਿਰੋਧੀ ਬਣਿਆ ਅਤੇ ਸਰਬ
੨੨ ਸ਼ਕਤੀਮਾਨ ਨੇ ਮੈਨੂੰ ਦੁਖ ਦਿੱਤਾ ੦ ਗੱਲ ਕਾਹਦੀ,
ਨਾਓਮੀ ਅਤੇ ਉਹ ਦੇ ਨਾਲ ਦੀ ਮੋਆਬਣ ਰੂਥ ਉਸ
ਦੀ ਨੂੰਹ ਮੋਆਬ ਦੇ ਦੇਸੋਂ ਮੁੜ ਆਈਆਂ ਅਤੇ ਜਵਾਂ
ਦੀ ਵਾਢੀ ਦੇ ਦਿਨਾਂ ਵਿੱਚ ਬੈਤਲਹਮ ਨੂੰ ਪਹੁੰਚੀਆਂ ॥

## ਰੂਥ ਤੇ ਬੋਅਜ਼ ਦਾ ਟਾਕਰਾ

੨ ਨਾਓਮੀ ਦੇ ਪਤੀ ਦਾ ਇੱਕ ਸਾਕ ਸੀ ਜੋ
ਅਲੀਮਲਕ ਦੇ ਟੱਬਰ ਵਿੱਚ ਵੱਡਾ ਧਨੀ ਸੀ ਅਤੇ
੨ ਉਹ ਦਾ ਨਾਉਂ ਬੋਅਜ਼ ਸੀ ੦ ਸੋ ਮੋਆਬਣ ਰੂਥ ਨੇ
ਨਾਓਮੀ ਨੂੰ ਆਖਿਆ, ਮੈਨੂੰ ਪਰਵਾਨਗੀ ਦੇਵੇਂ ਤਾਂ ਮੈਂ
ਪੈਲੀਆਂ ਵਿੱਚ ਜਾਵਾਂ ਅਤੇ ਜਿਹ ਦੀ ਨਿਗਾਹ ਵਿੱਚ
ਮੈਂ ਕਿਰਪਾ ਪਾਵਾਂ ਉਹ ਦੇ ਮਗਰ ਸਿਲਾ ਚੁਗ
੩ ਲਵਾਂ। ਉਹ ਉਸ ਨੂੰ ਬੋਲੀ, ਜਾਹ ਮੇਰੀਏ ਧੀਏ ੦ ਸੋ
ਉਹ ਗਈ ਅਤੇ ਪੈਲੀ ਵਿੱਚ ਵੜ ਕੇ ਵਾਢਿਆਂ ਦੇ
ਮਗਰ ਸਿਲਾ ਚੁਗਣ ਲੱਗੀ ਅਤੇ ਸੰਜੋਗ ਨਾਲ ਉਹ

ਅਲੀਮਲਕ ਦੇ ਸਾਕ ਬੋਅਜ਼ ਦੀ ਪੈਲੀ ਵਿੱਚ
ਜਾ ਵੜੀ ॥
੪ ਤਾਂ ਵੇਖੋ, ਜੋ ਬੋਅਜ਼ ਬੈਤਲਹਮ ਤੋਂ ਆਇਆ
ਅਤੇ ਵਾਢਿਆਂ ਨੂੰ ਆਖਿਆ, ਯਹੋਵਾਹ ਤੁਹਾਡੇ ਨਾਲ
ਹੋਵੇ ਅਤੇ ਉਨ੍ਹਾਂ ਨੇ ਉੱਤਰ ਦਿੱਤਾ, ਯਹੋਵਾਹ ਤੁਹਾਨੂੰ
੫ ਅਸੀਸ ਦੇਵੇ ੦ ਫੇਰ ਬੋਅਜ਼ ਨੇ ਆਪਣੇ ਟਹਿਲੂਏ ਨੂੰ
ਜੋ ਵਾਢਿਆਂ ਦੇ ਉੱਤੇ ਮੁਕੱਰਰ ਸੀ ਪੁੱਛਿਆ ਭਈ
੬ ਇਹ ਕਿਹ ਦੀ ਛੋਕਰੀ ਹੈ ? ੦ ਟਹਿਲੂਏ ਨੇ ਜੋ
ਵਾਢਿਆਂ ਦੇ ਉੱਤੇ ਮੁਕੱਰਰ ਸੀ ਉੱਤਰ ਦੇ ਕੇ
ਆਖਿਆ, ਇਹ ਮੋਆਬਣ ਛੋਕਰੀ ਹੈ ਜੋ ਨਾਓਮੀ ਦੇ
੭ ਨਾਲ ਮੋਆਬ ਤੋਂ ਮੁੜ ਆਈ ਹੈ ੦ ਅਤੇ ਉਹ
ਬੋਲੀ, ਮੈਨੂੰ ਵਾਢਿਆਂ ਦੇ ਪਿੱਛੇ ਭਰੀਆਂ ਦੇ
ਵਿੱਚਕਾਰ ਸਿਲਾ ਚੁਗਣ ਅਤੇ ਇਕੱਠਾ ਕਰਨ ਦਿਓ
ਸੋ ਉਹ ਆਈ ਅਤੇ ਸਵੇਰ ਤੋਂ ਹੁਣ ਤੋੜੀ ਲੱਗੀ
ਰਹੀ ਅਤੇ ਰਤਾਕੁ ਵਿਸਰਾਮ ਕਰਨ ਲਈ ਘਰ ਵਿੱਚ
੮ ਠਹਿਰੀ ੦ ਤਾਂ ਬੋਅਜ਼ ਨੇ ਰੂਥ ਨੂੰ ਆਖਿਆ, ਹੇ
ਮੇਰੀਏ ਧੀਏ, ਤੂੰ ਮੇਰੀ ਗੱਲ ਨਹੀਂ ਸੁਣਦੀ ? ਤੂੰ ਹੋਰ
ਕਿਸੇ ਪੈਲੀ ਵਿੱਚ ਸਿਲਾ ਚੁਗਣ ਨਾ ਜਾਹ ਅਤੇ
ਇੱਥੋਂ ਨਾ ਨਿੱਕਲ ਸਗੋਂ ਇਸੇ ਤਰਾਂ ਮੇਰੀਆਂ
੯ ਛੋਕਰੀਆਂ ਦੇ ਨਾਲ ਨਾਲ ਰਹੁ ੦ ਇਸੇ ਪੈਲੀ ਵੱਲ
ਜਿਹ ਨੂੰ ਓਹ ਵੱਢਦੇ ਹਨ ਧਿਆਨ ਰੱਖ ਅਤੇ ਉਨ੍ਹਾਂ ਦੇ
ਮਗਰ ਮਗਰ ਤੁਰੀ ਜਾਹ । ਭਲਾ, ਮੈਂ ਇਨ੍ਹਾਂ ਜੁਆਨਾਂ
ਨੂੰ ਆਗਿਆ ਨਹੀਂ ਦਿੱਤੀ ਜੋ ਓਹ ਤੈਨੂੰ ਨਾ ਛੇੜਨ
ਅਤੇ ਜਾਂ ਤੈਨੂੰ ਤੇਹ ਲੱਗੇ ਤਾਂ ਘੜਿਆਂ ਵਿੱਚੋਂ ਜਾ ਕੇ
੧੦ ਪੀ ਜੋ ਮੇਰੇ ਜੁਆਨਾਂ ਨੇ ਭਰੇ ਹਨ ੦ ਤਦ ਉਹ ਨੇ
ਮੂੰਹ ਦੇ ਭਾਰ ਧਰਤੀ ਉੱਤੇ ਨਿਉਂ ਕੇ ਮੱਥਾ ਟੇਕਿਆ
ਅਤੇ ਆਖਿਆ, ਮੈਂ ਕਿਉਂ ਤੇਰੀ ਨਿਗਾਹ ਵਿੱਚ
ਕਿਰਪਾ ਪਾਈ ਜੋ ਤੈਂ ਮੇਰੀ ਵੱਲ ਧਿਆਨ ਕੀਤਾ ?
੧੧ ਮੈਂ ਤਾਂ ਓਪਰੀ ਤੀਵੀਂ ਹਾਂ ੦ ਤਦ ਬੋਅਜ਼ ਨੇ ਉੱਤਰ
ਦੇ ਕੇ ਉਹ ਨੂੰ ਆਖਿਆ, ਮੈਨੂੰ ਉਸ ਸਾਰੀ ਗੱਲ ਦੀ
ਖ਼ਬਰ ਹੈ ਜੋ ਤੈਂ ਆਪਣੇ ਪਤੀ ਦੇ ਮਰਨ ਦੇ ਮਗਰੋਂ
ਆਪਣੀ ਸੱਸ ਦੇ ਨਾਲ ਕੀਤੀ ਅਤੇ ਕਿੱਕਰ ਤੈਂ
ਆਪਣੇ ਪਿਉ ਅਤੇ ਆਪਣੀ ਮਾਂ ਅਤੇ ਆਪਣੀ
ਜੰਮਣ ਭੂਮੀ ਨੂੰ ਛੱਡਿਆ ਅਤੇ ਇਨ੍ਹਾਂ ਲੋਕਾਂ ਵਿੱਚ
ਆਈ ਜਿਨ੍ਹਾਂ ਨੂੰ ਤੂੰ ਅੱਗੇ ਨਹੀਂ ਜਾਣਦੀ ਸੀ ੦
੧੨ ਯਹੋਵਾਹ ਤੇਰੇ ਕੰਮ ਦਾ ਵੱਟਾ ਦੇਵੇ ਸਗੋਂ ਯਹੋਵਾਹ
ਇਸਰਾਏਲ ਦੇ ਪਰਮੇਸ਼ੁਰ ਵੱਲੋਂ ਜਿਹ ਦੇ ਖੰਭਾਂ ਹੇਠ
ਪਰਤੀਤ ਕਰ ਕੇ ਤੂੰ ਆਈ ਹੈਂ ਤੈਨੂੰ ਪੂਰਾ ਵੱਟਾ ਦਿੱਤਾ
੧੩ ਜਾਵੇ ੦ ਤਦ ਉਹ ਬੋਲੀ, ਹੇ ਮੇਰੇ ਮਾਲਕ, ਤੁਹਾਡੀ
ਦਯਾ ਦੀ ਨਿਗਾਹ ਮੇਰੇ ਉੱਤੇ ਹੋਵੇ । ਤੁਸਾਂ ਤਾਂ ਮੈਨੂੰ
ਧੀਰਜ ਦਿੱਤੀ ਹੈ ਅਤੇ ਤੁਸਾਂ ਆਪਣੀ ਟਹਿਲਣ
ਨਾਲ ਹਿਤ ਦੀਆਂ ਗੱਲਾਂ ਕੀਤੀਆਂ ਹਨ ਭਾਵੇਂ ਮੈਂ
ਤੇਰੀਆਂ ਟਹਿਲਣਾਂ ਵਿੱਚੋਂ ਇੱਕ ਵਰਗੀ ਵੀ ਨਹੀਂ ੦
੧੪ ਫੇਰ ਬੋਅਜ਼ ਨੇ ਉਹ ਨੂੰ ਆਖਿਆ ਜੋ ਰੋਟੀ ਵੇਲੇ
ਐਥੇ ਆ ਅਤੇ ਰੋਟੀ ਖਾਹ ਅਤੇ ਆਪਣੀ ਬੁਰਕੀ
ਸਿਰਕੇ ਵਿੱਚ ਡਬੋ । ਤਾਂ ਉਹ ਵਾਢਿਆਂ ਦੇ ਕੋਲ
ਬੈਠ ਗਈ ਅਤੇ ਉਸ ਨੇ ਭੁੰਨੇ ਹੋਏ ਦਾਣੇ ਉਹ ਦੇ
ਅੱਗੇ ਧਰੇ ਸੋ ਉਹ ਨੇ ਖਾਧੇ ਅਤੇ ਰੱਜ ਗਈ ਅਤੇ
੧੫ ਕੁਝ ਛੱਡ ਦਿੱਤੇ ੦ ਜਾਂ ਉਹ ਸਿਲਾ ਚੁਗਣ ਉੱਠੀ ਤਾਂ
ਬੋਅਜ਼ ਨੇ ਆਪਣੇ ਜੁਆਨਾਂ ਨੂੰ ਹੁਕਮ ਦਿੱਤਾ ਕਿ ਉਹ
ਨੂੰ ਭਰੀਆਂ ਦੇ ਵਿੱਚ ਚੁਗਣ ਦੇਣ ਅਤੇ ਹਟਾਉਣ
੧੬ ਨਾ ੦ ਅਤੇ ਰੁੱਗਾਂ ਵਿੱਚੋਂ ਜਾਣ ਬੁੱਝ ਕੇ ਭੀ ਉਹ ਦੇ
ਲਈ ਕੁਝ ਡੇਗੀ ਜਾਓ ਅਤੇ ਛੱਡੀ ਜਾਓ ਜੋ ਉਹ
੧੭ ਚੁਗੇ ਅਤੇ ਉਹ ਨੂੰ ਕੋਈ ਝਿੜਕੇ ਨਾ ੦ ਸੋ ਉਹ
ਸੰਧਿਆ ਤੋੜੀ ਪੈਲੀ ਵਿੱਚ ਚੁਗਦੀ ਰਹੀ ਅਤੇ ਜੋ
ਕੁਝ ਉਹ ਨੇ ਚੁਗਿਆ ਸੀ ਉਸ ਨੂੰ ਕੁੱਟਿਆ ਅਤੇ
ਉਹ ਬੱਤੀਕੁ ਸੇਰ * ਜੌਂ ਹੋਏ ॥
੧੮ ਸੋ ਉਨ੍ਹਾਂ ਨੂੰ ਚੁੱਕ ਕੇ ਉਹ ਸ਼ਹਿਰ ਵਿੱਚ ਗਈ
ਅਤੇ ਜੋ ਕੁਝ ਉਹ ਨੇ ਚੁਗਿਆ ਸੀ ਸਭ ਉਹ ਦੀ
ਸੱਸ ਨੇ ਡਿੱਠਾ ਅਤੇ ਉਹ ਨੇ ਉਹ ਵੀ ਜੋ ਰੱਜ ਕੇ
੧੯ ਛੱਡਿਆ ਸੀ ਸੋ ਆਪਣੀ ਸੱਸ ਨੂੰ ਦਿੱਤਾ ੦ ਫੇਰ ਉਹ
ਦੀ ਸੱਸ ਨੇ ਉਹ ਨੂੰ ਪੁੱਛਿਆ, ਤੈਂ ਅੱਜ ਕਿੱਥੋਂ ਸਿਲਾ
ਚੁਗਿਆ ਅਤੇ ਕਿਥੇ ਕੰਮ ਧੰਦਾ ਕੀਤਾ ? ਧੰਨ ਉਹ
ਹੈ ਜਿਹ ਨੇ ਤੇਰੀ ਖ਼ਬਰ ਲਈ ਹੈ, ਤਾਂ ਉਹ ਨੇ
ਆਪਣੀ ਸੱਸ ਨੂੰ ਉਹ ਜਿਹ ਦੇ ਕੋਲ ਕੰਮ ਧੰਦਾ
ਕੀਤਾ ਸੀ ਦੱਸ ਕੇ ਆਖਿਆ, ਉਸ ਮਨੁੱਖ ਦਾ ਨਾਉਂ
ਬੋਅਜ਼ ਹੈ ਜਿਹ ਦੇ ਕੋਲ ਮੈਂ ਅੱਜ ਕੰਮ ਧੰਦਾ
੨੦ ਕਰਦੀ ਰਹੀ ੦ ਤਾਂ ਨਾਓਮੀ ਨੇ ਆਪਣੀ ਨੂੰਹ ਨੂੰ
ਆਖਿਆ, ਉਹ ਯਹੋਵਾਹ ਵੱਲੋਂ ਮੁਬਾਰਕ ਹੋਵੇ ਜਿਸ
ਨੇ ਜੀਉਂਦਿਆਂ ਅਤੇ ਮੋਇਆਂ ਨੂੰ ਆਪਣੀ ਕਿਰਪਾ

* ਅਥਵਾ, ਇੱਕ ਏਫਾਹ ।

ਘਣੋਂ ਖਾਲੀ ਨਹੀਂ ਰੱਖਿਆ ਅਤੇ ਨਾਓਮੀ ਨੇ ਉਹ ਨੂੰ
ਆਖਿਆ, ਇਹ ਮਨੁੱਖ ਸਾਡਾ ਨੇੜਦਾਰ ਹੈ ਅਰਥਾਤ
੨੧ ਛੁਡਾਉਣ ਵਾਲਿਆਂ ਵਿੱਚੋਂ ਹੈ ॰ ਮੋਆਬਣ ਰੂਥ
ਬੋਲੀ, ਉਹ ਨੇ ਮੈਨੂੰ ਇਹ ਭੀ ਆਖਿਆ ਭਈ ਜਦ
ਤੋੜੀ ਮੇਰੀਆਂ ਵਾਢੀਆਂ ਨਾ ਹੋ ਚੁੱਕਣ ਤੂੰ ਮੇਰਿਆਂ
੨੨ ਜੁਆਨਾਂ ਦੇ ਨਾਲ ਨਾਲ ਰਿਹਾ ਕਰ ॰ ਨਾਓਮੀ ਨੇ
ਆਪਣੀ ਨੂੰਹ ਰੂਥ ਨੂੰ ਆਖਿਆ, ਹੇ ਮੇਰੀਏ ਧੀਏ,
ਚੰਗੀ ਗੱਲ ਹੈ ਜੋ ਤੂੰ ਉਹ ਦੀਆਂ ਛੋਕਰੀਆਂ ਨਾਲ
ਜਾਇਆ ਕਰੇਂ ਅਤੇ ਓਹ ਤੈਨੂੰ ਕਿਸੇ ਹੋਰ ਪੈਲੀ ਵਿੱਚ
੨੩ ਨਾ ਲੱਭਣ ॰ ਸੋ ਜਦ ਤੋੜੀ ਜਵਾਂ ਦੀ ਅਤੇ ਕਣਕ ਦੀ
ਵਾਢੀ ਹੁੰਦੀ ਰਹੀ ਉਹ ਬੋਅਜ਼ ਦੀਆਂ ਛੋਕਰੀਆਂ
ਨਾਲ ਜਾਂਦੀ ਰਹੀ ਅਤੇ ਆਪਣੀ ਸੱਸ ਦੇ ਕੋਲ ਵੱਸੀ
ਰਹੀ ॥

### ਬੋਅਜ਼ ਅੱਗੇ ਰੂਥ ਦੀ ਬੇਨਤੀ

੩ ਤਦ ਉਹ ਦੀ ਸੱਸ ਨਾਓਮੀ ਨੇ ਉਹ ਨੂੰ ਆਖਿਆ,
ਮੇਰੀਏ ਧੀਏ, ਕੀ ਮੈਂ ਤੇਰਾ ਸੁਖ ਨਾ ਮੰਗਾਂ ਜਿਹ ਦੇ
੨ ਵਿੱਚ ਤੇਰਾ ਭਲਾ ਹੋਵੇ ? ॰ ਭਲਾ, ਹੁਣ ਬੋਅਜ਼
ਸਾਡਿਆਂ ਨੇੜਦਾਰਾਂ ਵਿੱਚੋਂ ਨਹੀਂ ਜਿਹ ਦੀਆਂ
ਛੋਕਰੀਆਂ ਨਾਲ ਤੂੰ ਰਹੀ ਸੈਂ ? ਵੇਖ, ਉਹ ਅੱਜ
੩ ਰਾਤੀਂ ਪਿੜ ਵਿੱਚ ਜੌਂ ਛੱਟੇਗਾ ॰ ਸੋ ਤੂੰ ਅਸ਼ਨਾਨ
ਕਰ ਅਤੇ ਤੇਲ ਲਾ ਅਤੇ ਆਪਣੇ ਲੀੜੇ ਪਾ ਕੇ ਪਿੜ
ਵੱਲ ਉਤਰ ਜਾਹ ਅਤੇ ਜਦ ਤੋੜੀ ਉਹ ਖਾ ਪੀ ਨਾ
ਚੁੱਕੇ ਤਦ ਤੋੜੀ ਆਪਣਾ ਆਪ ਉਸ ਮਨੁੱਖ ਨੂੰ ਨਾ
੪ ਜਣਾ ॰ ਐਉਂ ਹੋਵੇਗਾ ਜਦ ਉਹ ਲੇਟ ਜਾਵੇ ਤਾਂ
ਉਸ ਥਾਂ ਦਾ ਜਿੱਥੇ ਉਹ ਲੇਟੇਗਾ ਤੂੰ ਧਿਆਨ ਰੱਖ ।
ਤਦ ਤੂੰ ਅੰਦਰ ਜਾਹ ਅਤੇ ਉਹ ਦੇ ਪੈਰਾਂ ਵੱਲੋਂ
ਕੱਪੜਾ ਚੁੱਕ ਕੇ ਉੱਥੇ ਹੀ ਲੰਮੀ ਪੈ ਜਾਹ ਅਤੇ ਉਹ
ਸਭ ਕੁਝ ਜੋ ਤੂੰ ਕਰਨਾ ਹੈ ਤੈਨੂੰ ਆਪੇ ਹੀ ਦੱਸੇਗਾ ॰
੫ ਉਹ ਨੇ ਆਪਣੀ ਸੱਸ ਨੂੰ ਆਖਿਆ, ਜੋ ਕੁਝ ਤੂੰ ਮੈਨੂੰ
ਆਖਦੀ ਹੈਂ ਮੈਂ ਸਭ ਕਰਾਂਗੀ ॥
੬ ਉਪਰੰਤ ਉਹ ਪਿੜ ਵੱਲ ਲਹਿ ਗਈ ਅਤੇ ਜੋ
ਕੁਝ ਉਹ ਦੀ ਸੱਸ ਨੇ ਆਗਿਆ ਦਿੱਤੀ ਸੀ ਸੋ ਸਭ
੭ ਉਹ ਨੇ ਕੀਤਾ ॰ ਜਦ ਬੋਅਜ਼ ਖਾ ਪੀ ਚੁੱਕਾ ਅਤੇ
ਉਸ ਦਾ ਮਨ ਅਨੰਦ ਹੋਇਆ ਤਾਂ ਬੋਹਲ ਦੇ ਇੱਕ
ਪਾਸੇ ਵੱਲ ਜਾ ਲੰਮਾ ਪਿਆ ਤਦ ਉਹ ਮਲਕੜੇ
ਆਈ ਅਤੇ ਉਹ ਦੇ ਪੈਰਾਂ ਵੱਲੋਂ ਕੱਪੜਾ ਚੁੱਕ ਕੇ
ਉੱਥੇ ਪੈ ਗਈ ॥
੮ ਤਾਂ ਅਜਿਹਾ ਹੋਇਆ ਜੋ ਅੱਧੀ ਰਾਤ ਨੂੰ ਉਹ
ਮਨੁੱਖ ਡਰ ਗਿਆ ਅਤੇ ਪਾਸਾ ਮੋੜ ਕੇ ਵੇਖਿਆ ਜੋ
ਇੱਕ ਜ਼ਨਾਨੀ ਉਹ ਦੇ ਪੈਰਾਂ ਕੋਲ ਪਈ ਹੋਈ ਹੈ ॰
੯ ਤਦ ਉਹ ਨੇ ਪੁੱਛਿਆ, ਤੂੰ ਕੌਣ ਹੈਂ ? ਉਹ ਬੋਲੀ,
ਮੈਂ ਤੁਹਾਡੀ ਟਹਿਲਣ ਰੂਥ ਹਾਂ ਸੋ ਤੁਸੀਂ ਆਪਣੀ
ਟਹਿਲਣ ਉੱਤੇ ਆਪਣੀ ਚੱਦਰ ਦਾ ਪੱਲਾ ਪਾ
ਦਿਓ ਕਿਉਂ ਜੋ ਤੁਸੀਂ ਛੁਡਾਉਣ ਵਾਲਿਆਂ ਵਿੱਚੋਂ
੧੦ ਹੋ ॰ ਉਹ ਬੋਲਿਆ, ਹੇ ਬੀਬੀ, ਯਹੋਵਾਹ ਤੈਨੂੰ
ਅਸੀਸ ਦੇਵੇ ਕਿਉਂ ਜੋ ਤੈਂ ਅੱਗੇ ਨਾਲੋਂ ਅੰਤ ਵਿੱਚ
ਵਧੀਕ ਕਿਰਪਾ ਕਰ ਵਿਖਾਈ ਇਸ ਲਈ ਜੋ ਤੂੰ
ਗਭਰੂਆਂ ਦੇ ਮਗਰ ਨਾ ਲੱਗੀ ਭਾਵੇਂ ਧਨੀ ਭਾਵੇਂ
੧੧ ਨਿਰਧਨ ਹੁੰਦੇ ॰ ਹੁਣ ਹੇ ਬੀਬੀ, ਨਾ ਡਰ । ਸਭ ਕੁਝ
ਜੋ ਤੂੰ ਮੰਗਦੀ ਹੈਂ ਮੈਂ ਤੇਰੇ ਨਾਲ ਕਰਾਂਗਾ ਕਿਉਂ ਜੋ
ਮੇਰੇ ਲੋਕਾਂ ਦੀ ਸਾਰੀ ਪਰਿਹਾ ਜਾਣਦੀ ਹੈ ਜੋ ਤੂੰ
੧੨ ਸਤਵੰਤੀ ਇਸਤ੍ਰੀ ਹੈਂ ॰ ਅਤੇ ਇਹ ਗੱਲ ਭੀ ਸੱਚ ਹੈ
ਜੋ ਮੈਂ ਛੁਡਾਉਣ ਵਾਲਾ ਹਾਂ ਪਰ ਇੱਕ ਹੋਰ ਛੁਡਾਉਣ
੧੩ ਵਾਲਾ ਹੈ ਜੋ ਮੇਰੇ ਨਾਲੋਂ ਵੀ ਨੇੜੇ ਹੈ ॰ ਅੱਜ ਦੀ
ਰਾਤ ਠਹਿਰ ਜਾ ਅਤੇ ਸਵੇਰ ਨੂੰ ਐਉਂ ਹੋਵੇਗਾ ਕਿ ਜੇ
ਉਹ ਤੇਰੇ ਲਈ ਛੁਡਾਵੇ ਤਾਂ ਚੰਗਾ, ਉਹ ਛੁਡਾਵੇ, ਪਰ
ਜੇ ਉਹ ਛੁਡਾਉਣਾ ਨਾ ਮੰਨੇ ਤਾਂ ਮੈਂ ਛੁਡਾਵਾਂਗਾ, ਮੈਂ
ਜੀਉਂਦੇ ਯਹੋਵਾਹ ਦੀ ਸੌਂਹ ਖਾਂਦਾ ਹਾਂ । ਤੂੰ ਸਵੇਰ
ਤੀਕ ਪਈ ਰਹੁ ॥
੧੪ ਸੋ ਉਹ ਸਵੇਰ ਤੀਕਰ ਉਹ ਦੇ ਪੈਰਾਂ ਕੋਲ ਪਈ
ਰਹੀ ਅਤੇ ਮੁਨ੍ਹੇਰੇ ਜਿਸ ਵੇਲੇ ਇੱਕ ਦੂਜੇ ਨੂੰ ਸਿਆਣ
ਨਾ ਸੱਕੇ ਉਹ ਉੱਠ ਖਲੋਤੀ ਤਾਂ ਉਸ ਨੇ ਆਖਿਆ,
ਇਸ ਗੱਲ ਦੀ ਖਬਰ ਨਾ ਹੋਵੇ ਜੋ ਪਿੜ ਵਿੱਚ ਕੋਈ
੧੫ ਤੀਵੀਂ ਆਈ ਸੀ ॰ ਫੇਰ ਉਸ ਨੇ ਆਖਿਆ,
ਆਪਣੇ ਉਪਰਲੀ ਚੱਦਰ ਫੜ ਛੱਡ ਤਦ ਜਿਸ ਵੇਲੇ
ਉਹ ਉਸ ਨੂੰ ਫੜਦੀ ਸੀ ਉਸ ਨੇ ਛੇ ਟੋਪੇ ਜਵਾਂ ਦੇ
ਮਿਣੇ ਅਤੇ ਉਹ ਨੂੰ ਦੇ ਦਿੱਤੇ ਸੋ ਉਹ ਸ਼ਹਿਰ ਨੂੰ
੧੬ ਗਈ ॰ ਜਾਂ ਉਹ ਆਪਣੀ ਸੱਸ ਕੋਲ ਆਈ ਤਾਂ ਉਸ
ਨੇ ਆਖਿਆ, ਹੇ ਮੇਰੀਏ ਧੀਏ, ਤੇਰੇ ਨਾਲ ਕੀ
ਬੀਤੀ ? ਤਾਂ ਉਹ ਨੇ ਉਹ ਸਭ ਕੁਝ ਦੱਸ ਦਿੱਤਾ ਜੋ
੧੭ ਉਸ ਮਨੁੱਖ ਨੇ ਉਹ ਦੇ ਲਈ ਕੀਤਾ ਸੀ ॰ ਅਤੇ

ਆਖਿਆ, ਮੈਨੂੰ ਤਾਂ ਉਸ ਨੇ ਇਹ ਛੇ ਟੋਪੇ ਜਵਾਂ ਦੇ ਦੇ
ਦਿੱਤੇ ਹਨ ਕਿਉਂ ਜੋ ਉਸ ਨੇ ਮੈਨੂੰ ਆਖਿਆ, ਤੂੰ
੧੮ ਆਪਣੀ ਸੱਸ ਕੋਲ ਸੱਖਣੇ ਹੱਥੀਂ ਨਾ ਜਾਈਂ ੦ ਤਾਂ
ਉਹ ਦੀ ਸੱਸ ਨੇ ਆਖਿਆ, ਮੇਰੀਏ ਧੀਏ, ਬੈਠੀ ਰਹੁ
ਜਦ ਤੋੜੀ ਤੂੰ ਜਾਣ ਨਾ ਲਵੇਂ ਕਿ ਏਹ ਗੱਲ ਕਿਵੇਂ
ਚੱਲਦੀ ਹੈ ਕਿਉਂ ਜੋ ਜਦ ਤੋੜੀ ਅੱਜ ਇਸ ਕੰਮ ਨੂੰ
ਪੂਰਾ ਨਾ ਕਰ ਲਵੇ ਤਦ ਤੋੜੀ ਉਸ ਮਨੁੱਖ ਨੂੰ ਸ਼ਾਂਤ
ਨਹੀਂ ਆਉਣੀ ॥

## ਰੂਥ ਅਤੇ ਬੋਅਜ਼ ਦਾ ਵਿਆਹ

੪ ਤਦ ਬੋਅਜ਼ ਡੇਉੜ੍ਹੀ ਉੱਤੇ ਗਿਆ ਅਤੇ ਉੱਥੇ
ਜਾ ਬੈਠਾ ਤਾਂ ਵੇਖੋ, ਉਹ ਛੁਡਾਉਣ ਵਾਲਾ ਜਿਹ ਦੀ
ਗੱਲ ਬੋਅਜ਼ ਨੇ ਕੀਤੀ ਸੀ ਕੋਲੋਂ ਦੀ ਲੰਘ ਰਿਹਾ ਸੀ
ਸੋ ਉਹ ਨੂੰ ਉਸ ਨੇ ਆਖਿਆ, ਓਏ ਫਲਾਣਿਆ,
ਉਰੇ ਆ ਅਤੇ ਇੱਕ ਪਾਸੇ ਬੈਠ ਤਾਂ ਉਹ ਮੁੜ ਕੇ ਇੱਕ
੨ ਪਾਸੇ ਬੈਠ ਗਿਆ ੦ ਉਹ ਨੇ ਸ਼ਹਿਰ ਦਿਆਂ
ਬਜ਼ੁਰਗਾਂ ਵਿੱਚੋਂ ਦਸਾਂ ਮਨੁੱਖਾਂ ਨੂੰ ਸੱਦਿਆ ਅਤੇ
੩ ਆਖਿਆ, ਐਥੇ ਬੈਠੋ। ਸੋ ਉਹ ਬੈਠ ਗਏ ੦ ਤਦ
ਉਹ ਨੇ ਉਸ ਛੁਡਾਉਣ ਵਾਲੇ ਨੂੰ ਆਖਿਆ, ਨਾਓਮੀ
ਜਿਹੜੀ ਮੋਆਬ ਦੇ ਦੇਸੋਂ ਮੁੜ ਆਈ ਹੈ ਸੋ ਇੱਕ
ਟੋਟਾ ਪੈਲੀ ਦਾ ਵੇਚਦੀ ਹੈ ਜੋ ਸਾਡੇ ਭਰਾ ਅਲੀਮਲਕ
੪ ਦਾ ਸੀ ੦ ਸੋ ਮੈਂ ਆਖਿਆ ਭਈ ਤੇਰੇ ਕੰਨੀਂ ਕੱਢ
ਲਵਾਂ ਜੋ ਤੂੰ ਹੁਣ ਇਨ੍ਹਾਂ ਲੋਕਾਂ ਦੇ ਮੂੰਹ ਤੇ ਜੋ ਬੈਠੇ ਹਨ
ਅਤੇ ਮੇਰੀ ਕੁਲ ਦੇ ਬਜ਼ੁਰਗਾਂ ਦੇ ਸਾਹਮਣੇ ਉਹ ਨੂੰ
ਮੁੱਲ ਲੈ ਅਤੇ ਜੇ ਤੂੰ ਉਹ ਨੂੰ ਛੁਡਾਉਣਾ ਹੈ ਤਾਂ ਛੁਡਾ
ਲੈ ਪਰ ਜੇ ਨਹੀਂ ਤਾਂ ਮੈਨੂੰ ਦੱਸ ਜੋ ਮੈਨੂੰ ਭੀ ਖਬਰ
ਹੋਵੇ ਕਿਉਂ ਜੋ ਤੇਰੇ ਬਿਨਾ ਹੋਰ ਕੋਈ ਨਹੀਂ ਛੁਡਾ
ਸੱਕਦਾ ਅਤੇ ਮੈਂ ਤੇਰੇ ਪਿੱਛੋਂ ਹਾਂ। ਉਹ ਬੋਲਿਆ,
੫ ਮੈਂ ਛੁਡਾਵਾਂਗਾ ੦ ਤਦ ਬੋਅਜ਼ ਨੇ ਆਖਿਆ, ਜਿਸ
ਦਿਨ ਤੂੰ ਉਹ ਪੈਲੀ ਨਾਓਮੀ ਦੇ ਹੱਥੋਂ ਮੁੱਲ ਲਵੇਂ ਤਾਂ
ਉੱਸੇ ਦਿਨ ਤੈਨੂੰ ਉਸ ਮੋਏ ਹੋਏ ਦੀ ਤੀਵੀਂ
ਮੋਆਬਣ ਰੂਥ ਤੋਂ ਵੀ ਮੁੱਲ ਲੈਣੀ ਪਵੇਗੀ ਜੋ ਉਸ
ਮੋਏ ਹੋਏ ਦਾ ਨਾਉਂ ਉਹ ਦੀ ਪੱਤੀ ਵਿੱਚ ਬਣਿਆ
ਰਹੇ ॥
੬ ਤਦ ਉਸ ਛੁਡਾਉਣ ਵਾਲੇ ਨੇ ਆਖਿਆ, ਮੈਂ
ਆਪਣੇ ਲਈ ਤਾਂ ਉਹ ਨੂੰ ਨਹੀਂ ਛੁਡਾ ਸੱਕਦਾ
ਅਜੇਹਾ ਨਾ ਹੋਵੇ ਜੋ ਮੈਂ ਆਪਣੀ ਪੱਤੀ ਵਿਗਾੜ
ਬੈਠਾਂ ਸੋ ਮੇਰੇ ਛੁਡਾਉਣ ਦਾ ਹੱਕ ਤੂੰ ਹੀ ਲੈ ਲੈ ਕਿਉਂ
੭ ਜੋ ਮੈਂ ਆਪ ਨਹੀਂ ਛੁਡਾ ਸੱਕਦਾ ੦ ਪਹਿਲੇ ਸਮੇਂ
ਇਸਰਾਏਲ ਵਿੱਚ ਛੁਡਾਉਣ ਅਤੇ ਵਟਾਉਣ ਦੇ ਵੇਲੇ
ਸਭਨਾਂ ਗੱਲਾਂ ਦੇ ਪੱਕਾ ਕਰਨ ਦੀ ਇਹ ਰੀਤੀ ਹੁੰਦੀ
ਸੀ ਜੋ ਇੱਕ ਜਣਾ ਆਪਣੀ ਜੁੱਤੀ ਲਾਹ ਕੇ ਆਪਣੇ
ਗੁਆਂਢੀ ਨੂੰ ਦੇ ਦਿੰਦਾ ਸੀ, ਇਹ ਇਸਰਾਏਲ ਵਿੱਚ
੮ ਸਬੂਤ ਦੇਣ ਦੀ ਮਰਜਾਦਾ ਸੀ ੦ ਸੋ ਉਸ ਛੁਡਾਉਣ
ਵਾਲੇ ਨੇ ਬੋਅਜ਼ ਨੂੰ ਆਖਿਆ, ਤੂੰ ਆਪ ਹੀ ਲੈ ਲੈ
ਸੋ ਉਸ ਨੇ ਆਪਣੀ ਜੁੱਤੀ ਲਾਹੀ ॥
੯ ਤਾਂ ਬੋਅਜ਼ ਨੇ ਬਜ਼ੁਰਗਾਂ ਅਤੇ ਸਾਰਿਆਂ ਲੋਕਾਂ ਨੂੰ
ਆਖਿਆ, ਤੁਸੀਂ ਅੱਜ ਦੇ ਦਿਨ ਗਵਾਹ ਹੋਏ ਜੋ ਮੈਂ
ਅਲੀਮਲਕ ਅਤੇ ਕਿਲਓਨ ਅਤੇ ਮਹਿਲੋਨ ਦਾ ਸਭ
੧੦ ਕੁਝ ਨਾਓਮੀ ਦੇ ਹੱਥੋਂ ਮੁੱਲ ਲੈ ਲਿਆ ੦ ਨਾਲੇ ਮੈਂ
ਮਹਿਲੋਨ ਦੀ ਤੀਵੀਂ ਮੋਆਬਣ ਰੂਥ ਨੂੰ ਵੀ ਮੁੱਲ ਲੈ
ਲਿਆ ਤਾਂ ਜੋ ਉਹ ਮੇਰੀ ਪਤਨੀ ਬਣੇ ਇਸ ਕਰਕੇ ਜੋ
ਉਸ ਮੋਏ ਹੋਏ ਦਾ ਨਾਉਂ ਉਹ ਦੀ ਪੱਤੀ ਵਿੱਚ
ਬਣਿਆ ਰਹੇ ਜੋ ਉਸ ਮੋਏ ਹੋਏ ਦਾ ਨਾਉਂ ਉਹ ਦੇ
ਭਰਾਵਾਂ ਅਤੇ ਉਹ ਦੇ ਥਾਵਾਂ ਦੇ ਫਾਟਕਾਂ ਤੋਂ ਮਿਟ
੧੧ ਨਾ ਜਾਵੇ। ਤੁਸੀਂ ਅੱਜ ਦੇ ਦਿਨ ਗਵਾਹ ਹੋ ੦ ਤਦ
ਸਾਰਿਆਂ ਲੋਕਾਂ ਨੇ ਜੋ ਡੇਉੜ੍ਹੀ ਉੱਤੇ ਸਨ ਅਤੇ ਉਨ੍ਹਾਂ
ਬਜ਼ੁਰਗਾਂ ਨੇ ਆਖਿਆ, ਅਸੀਂ ਗਵਾਹ ਹਾਂ।
ਯਹੋਵਾਹ ਉਸ ਤੀਵੀਂ ਨੂੰ ਜੋ ਤੇਰੇ ਘਰ ਵਿੱਚ ਆਈ
ਹੈ ਰਾਖੇਲ ਅਤੇ ਲਿਆਹ ਵਰਗੀ ਕਰੇ ਜਿਨ੍ਹਾਂ ਦੋਹਾਂ
ਨੇ ਇਸਰਾਏਲ ਦਾ ਘਰ ਬਣਾਇਆ। ਤੂੰ ਇਫ਼ਰਾਥਾਹ
ਵਿੱਚ ਸਰਮਗਤੀ ਕਰੇਂ ਅਤੇ ਬੈਤਲਹਮ ਵਿੱਚ ਤੇਰਾ
੧੨ ਨਾਉਂ ਉਜਾਗਰ ਹੋਵੇ ੦ ਤੇਰਾ ਟੱਬਰ ਜੋ ਯਹੋਵਾਹ ਤੈਨੂੰ
ਇਸ ਛੋਕਰੀ ਕੋਲੋਂ ਦੇਵੇਗਾ ਫਾਰਸ ਦੇ ਟੱਬਰ ਵਰਗਾ
ਹੋਵੇ ਜਿਹ ਨੂੰ ਤਾਮਾਰ ਯਹੂਦਾਹ ਦੇ ਲਈ ਜਣੀ ॥
੧੩ ਤਦ ਬੋਅਜ਼ ਨੇ ਰੂਥ ਨੂੰ ਲਿਆ ਅਤੇ ਉਹ ਉਸ
ਦੀ ਪਤਨੀ ਹੋ ਗਈ ਅਤੇ ਜਦ ਉਸ ਨੇ ਉਹ ਦੇ
ਨਾਲ ਸੰਗ ਕੀਤਾ ਤਾਂ ਯਹੋਵਾਹ ਨੇ ਉਹ ਨੂੰ ਗਰਭ ਦੀ
੧੪ ਬਖਸ਼ੀਸ਼ ਦਿੱਤੀ ਅਤੇ ਉਹ ਪੁੱਤ੍ਰ ਜਣੀ ੦ ਤਾਂ
ਤੀਵੀਆਂ ਨੇ ਨਾਓਮੀ ਨੂੰ ਆਖਿਆ, ਮੁਬਾਰਕ
ਯਹੋਵਾਹ ਹੈ ਜਿਸ ਨੇ ਅੱਜ ਦੇ ਦਿਨ ਤੈਨੂੰ ਛੁਡਾਉਣ
ਵਾਲੇ ਖੁਣੋਂ ਨਾ ਛੱਡਿਆ ਜੋ ਉਸ ਦਾ ਨਾਉਂ

੧੫ ਇਸਰਾਏਲ ਵਿੱਚ ਉਜਾਗਰ ਹੋਵੇ! ੦ ਅਤੇ ਉਹ
ਤੇਰੇ ਪ੍ਰਾਣਾਂ ਨੂੰ ਨਰੋਇਆਂ ਕਰੇਗਾ ਅਤੇ ਤੇਰੇ ਬੁਢੇਪੇ
ਦਾ ਪਾਲਣਹਾਰਾ ਹੋਵੇਗਾ ਕਿਉਂ ਜੋ ਤੇਰੀ ਨੂੰਹ ਜੋ ਤੈਨੂੰ
ਚਾਹੁੰਦੀ ਹੈ ਅਤੇ ਤੇਰੀ ਲਈ ਸੱਤਾਂ ਪੁੱਤ੍ਰਾਂ ਨਾਲੋਂ ਚੰਗੀ
੧੬ ਹੈ ਉਹ ਨੂੰ ਜਣੀ ੦ ਤਾਂ ਨਾਓਮੀ ਨੇ ਉਸ ਬਾਲ ਨੂੰ
ਚੁੱਕ ਕੇ ਆਪਣੀ ਛਾਤੀ ਨਾਲ ਲਗਾ ਲਿਆ ਅਤੇ
੧੭ ਉਹ ਦੀ ਦਾਈ ਬਣੀ ੦ ਤਦ ਉਹ ਦੀਆਂ ਗੁਆਂਢਣਾਂ
ਨੇ ਉਹ ਦਾ ਨਾਉਂ ਧਰ ਕੇ ਆਖਿਆ, ਨਾਓਮੀ ਦੇ
ਲਈ ਪੁੱਤ੍ਰ ਜੰਮਿਆ ਅਤੇ ਉਨ੍ਹਾਂ ਨੇ ਉਸ ਦਾ ਨਾਉਂ
ਓਬੇਦ ਧਰਿਆ। ਉਹ ਯੱਸੀ ਦਾ ਪਿਤਾ ਸੀ ਅਤੇ
੧੮ ਦਾਊਦ ਦਾ ਬਾਬਾ ਸੀ ੦ ਸੋ ਫਾਰਸ ਦੀ ਕੁਲਪੱਤ੍ਰੀ
੧੯ ਇਹ ਹੈ, ਫਾਰਸ ਤੋਂ ਹਸਰੋਨ ਜੰਮਿਆ ੦ ਅਤੇ
ਹਸਰੋਨ ਤੋਂ ਰਾਮ ਜੰਮਿਆ ਅਤੇ ਰਾਮ ਤੋਂ ਅੰਮੀਨਾਦਾਬ
੨੦ ਜੰਮਿਆ ੦ ਅਤੇ ਅੰਮੀਨਾਦਾਬ ਤੋਂ ਨਹਸ਼ੋਨ ਜੰਮਿਆ
੨੧ ਅਤੇ ਨਹਸ਼ੋਨ ਤੋਂ ਸਲਮੋਨ ਜੰਮਿਆ ੦ ਅਤੇ ਸਲਮੋਨ
ਤੋਂ ਬੋਅਜ਼ ਜੰਮਿਆ ਅਤੇ ਬੋਅਜ਼ ਤੋਂ ਓਬੇਦ
੨੨ ਜੰਮਿਆ ੦ ਅਤੇ ਓਬੇਦ ਤੋਂ ਯੱਸੀ ਜੰਮਿਆ ਅਤੇ
ਯੱਸੀ ਤੋਂ ਦਾਊਦ ਜੰਮਿਆ ॥

---

# ੧ ਸਮੂਏਲ

## ਸਮੂਏਲ ਦਾ ਜਨਮ

੧ ਇਫ਼ਰਾਈਮ ਦੇ ਪਹਾੜ ਵਿੱਚ ਰਾਮਾਤੈਮ ਸੋਫ਼ੀਮ
ਦਾ ਇੱਕ ਮਨੁੱਖ ਸੀ ਅਤੇ ਉਹ ਦਾ ਨਾਉਂ ਅਲਕਾਨਾਹ
ਯਰੋਹਾਮ ਦਾ ਪੁੱਤ੍ਰ ਸੀ ਜੋ ਅਲੀਹੂ ਦਾ ਪੁੱਤ੍ਰ ਜੋ ਤੋਹੂ
੨ ਦਾ ਪੁੱਤ੍ਰ ਜੋ ਸੂਫ਼ ਇਫ਼ਰਾਥੀ ਦਾ ਪੁੱਤ੍ਰ ਸੀ ੦
ਉਹ ਦੀਆਂ ਦੋ ਇਸਤ੍ਰੀਆਂ ਸਨ। ਇੱਕ ਦਾ ਨਾਉਂ
ਹੰਨਾਹ ਅਤੇ ਦੂਜੀ ਦਾ ਪਨਿੰਨਾਹ। ਪਨਿੰਨਾਹ ਦੇ
ਬਾਲਕ ਹੋ ਸਨ ਪਰ ਹੰਨਾਹ ਦੇ ਬਾਲਕ ਨਹੀਂ ਸਨ ੦
੩ ਇਹ ਮਨੁੱਖ ਵਰਹੇ ਦੇ ਵਰਹੇ ਆਪਣੇ ਸ਼ਹਿਰੋਂ ਸ਼ੀਲੋਹ
ਵਿੱਚ ਸੈਨਾਂ ਦੇ ਯਹੋਵਾਹ ਦੇ ਅੱਗੇ ਮੱਥਾ ਟੇਕਣ ਅਤੇ
ਭੇਟ ਚੜ੍ਹਾਉਣ ਜਾਂਦਾ ਹੁੰਦਾ ਸੀ ਅਤੇ ਏਲੀ ਦੇ ਦੋ ਪੁੱਤ੍ਰ
ਹਾਫ਼ਨੀ ਅਤੇ ਫੀਨਹਾਸ ਯਹੋਵਾਹ ਦੇ ਜਾਜਕ ਸਨ ॥
੪ ਅਜਿਹਾ ਹੋਇਆ ਜਾਂ ਅਲਕਾਨਾਹ ਬਲੀ
ਚੜ੍ਹਾਉਂਦਾ ਹੁੰਦਾ ਸੀ ਤਾਂ ਆਪਣੀ ਇਸਤ੍ਰੀ ਪਨਿੰਨਾਹ
ਨੂੰ ਅਤੇ ਉਹ ਦੇ ਪੁੱਤ੍ਰਾਂ ਅਤੇ ਉਹ ਦੀਆਂ ਧੀਆਂ ਨੂੰ
੫ ਵੰਡ ਦਿੰਦਾ ਸੀ ੦ ਪਰ ਹੰਨਾਹ ਨੂੰ ਦੂਹਰੀ ਵੰਡ
ਦਿੰਦਾ ਸੀ ਏਸ ਲਈ ਜੋ ਹੰਨਾਹ ਨਾਲ ਉਸ ਦਾ
ਪਿਆਰ ਸੀ ਪਰ ਯਹੋਵਾਹ ਨੇ ਉਹ ਦੀ ਕੁੱਖ ਬੰਦ ਕਰ
੬ ਛੱਡੀ ਸੀ ੦ ਅਤੇ ਉਹ ਦੀ ਸੌਂਕਣ ਉਹ ਨੂੰ ਅਕਾਉਣ
ਲਈ ਬਹੁਤ ਛੇੜਦੀ ਸੀ ਏਸ ਲਈ ਜੋ ਯਹੋਵਾਹ ਨੇ
੭ ਉਹ ਦੀ ਕੁੱਖ ਬੰਦ ਕਰ ਛੱਡੀ ਸੀ ੦ ਅਤੇ ਵਰਹੇ ਦੇ
ਵਰਹੇ ਜਾਂ ਉਹ ਯਹੋਵਾਹ ਦੇ ਘਰ ਜਾਂਦਾ ਸੀ ਤਾਂ ਇਸੇ
ਤਰਾਂ ਉਹ ਨੂੰ ਛੇੜਦੀ ਹੁੰਦੀ ਸੀ ਸੋ ਉਹ ਰੋਇਆ ਕਰੇ
੮ ਅਤੇ ਕੁਝ ਨਾ ਖਾਵੇ ੦ ਸੋ ਅਜਿਹਾ ਹੋਇਆ ਜੋ ਉਹ ਦੇ
ਪਤੀ ਅਲਕਾਨਾਹ ਨੇ ਉਹ ਨੂੰ ਆਖਿਆ, ਹੇ ਹੰਨਾਹ,
ਤੂੰ ਕਿਉਂ ਰੋਂਦੀ ਹੈਂ ਅਤੇ ਖਾਂਦੀ ਕਿਉਂ ਨਹੀਂ ਅਤੇ
ਤੇਰਾ ਮਨ ਕਿਉਂ ਕੁੜ੍ਹਦਾ ਰਹਿੰਦਾ ਹੈ? ਭਲਾ, ਤੈਨੂੰ
ਦਸਾਂ ਪੁੱਤ੍ਰਾਂ ਨਾਲੋਂ ਮੈਂ ਚੰਗਾ ਨਹੀਂ? ॥
੯ ਗੱਲ ਕਾਹਦੀ, ਜਾਂ ਉਹ ਸ਼ੀਲੋਹ ਵਿੱਚ ਖਾ ਪੀ
ਚੁੱਕੇ ਤਾਂ ਹੰਨਾਹ ਉੱਠੀ ਅਤੇ ਉਸ ਵੇਲੇ ਏਲੀ ਜਾਜਕ
ਯਹੋਵਾਹ ਦੀ ਹੈਕਲ ਦੀ ਇੱਕ ਚੁਗਾਠ ਕੋਲ ਗੱਦੀ
੧੦ ਉੱਤੇ ਬੈਠਾ ਹੋਇਆ ਸੀ ੦ ਅਤੇ ਉਹ ਦਾ ਮਨ ਬਹੁਤ
ਉਦਾਸ ਹੋਇਆ ਸੋ ਉਹ ਨੇ ਯਹੋਵਾਹ ਦੇ ਅੱਗੇ
੧੧ ਬੇਨਤੀ ਕੀਤੀ ਅਤੇ ਭੁੱਬਾਂ ਮਾਰ ਮਾਰ ਰੋਈ ੦ ਅਰ ਉਹ
ਨੇ ਸੁੱਖਣਾ ਸੁੱਖੀ ਅਤੇ ਆਖਿਆ, ਹੇ ਸੈਨਾਂ ਦੇ
ਯਹੋਵਾਹ, ਜੇ ਤੂੰ ਆਪਣੀ ਟਹਿਲਣ ਦੇ ਦੁਖ ਵੱਲ
ਧਿਆਨ ਕਰੇਂ ਅਤੇ ਮੈਨੂੰ ਚੇਤੇ ਕਰੇਂ ਅਤੇ ਆਪਣੀ
ਟਹਿਲਣ ਨੂੰ ਨਾ ਭੁਲਾਵੇਂ ਅਤੇ ਆਪਣੀ ਟਹਿਲਣ
ਨੂੰ ਪੁੱਤ੍ਰ ਦੇਵੇਂ ਤਾਂ ਮੈਂ ਉਹ ਯਹੋਵਾਹ ਨੂੰ ਜਿੰਨਾ ਚਿਰ
ਉਹ ਜੀਉਂਦਾ ਰਹੇ ਦੇ ਦਿਆਂਗੀ ਅਤੇ ਉਹ ਦੇ ਸਿਰ

੧੨ ਉੱਤੇ ਉਸਤਰਾ ਕਦੀ ਨਾ ਫਿਰੇਗਾ ੦ ਤਾਂ ਅਜਿਹਾ
ਹੋਇਆ ਕਿ ਜਾਂ ਉਹ ਯਹੋਵਾਹ ਦੇ ਅੱਗੇ ਬੇਨਤੀ
ਕਰਦੀ ਪਈ ਸੀ ਤਾਂ ਏਲੀ ਨੇ ਉਹ ਦੇ ਮੂੰਹ ਵੱਲ
੧੩ ਧਿਆਨ ਕੀਤਾ ੦ ਪਰ ਹੰਨਾਹ ਆਪਣੇ ਮਨ ਵਿੱਚ
ਹੀ ਪਈ ਆਖਦੀ ਸੀ ਨਿਰੇ ਉਹ ਦੇ ਬੁੱਲ੍ਹ ਹੀ ਪਏ
ਹਿੱਲਦੇ ਸਨ ਪਰ ਉਹ ਦੀ ਅਵਾਜ਼ ਨਾ ਸੁਣਾਈ ਦਿੰਦੀ
ਸੀ ਸੋ ਏਲੀ ਨੇ ਜਾਤਾ ਭਈ ਉਹ ਅਮਲ ਵਿੱਚ ਹੈ ੦
੧੪ ਸੋ ਏਲੀ ਨੇ ਉਹ ਨੂੰ ਆਖਿਆ, ਕਿੰਨਾ ਚਿਰ ਤੂੰ ਅਮਲ
ਵਿੱਚ ਰਹੇਂਗੀ ? ਤੂੰ ਆਪਣੀ ਖੁਮਾਰੀ ਨੂੰ ਛੱਡ ! ੦
੧੫ ਤਦ ਹੰਨਾਹ ਨੇ ਉੱਤਰ ਦਿੱਤਾ ਅਤੇ ਆਖਿਆ, ਨਹੀਂ
ਸੁਆਮੀ ਜੀ, ਮੈਂ ਤਾਂ ਉਦਾਸ ਮਨ ਤੀਵੀਂ ਹਾਂ। ਮੈਂ
ਮੈ ਯਾ ਕੋਈ ਹੋਰ ਅਮਲ ਨਹੀਂ ਪੀਤਾ ਪਰ ਯਹੋਵਾਹ
੧੬ ਦੇ ਅੱਗੇ ਆਪਣੇ ਮਨ ਨੂੰ ਡੋਹਲ ਦਿੱਤਾ ਹੈ ੦ ਤੂੰ
ਆਪਣੀ ਟਹਿਲਣ ਨੂੰ ਸ਼ਤਾਨ ਦੀ ਧੀ ਨਾ ਜਾਣ।
ਮੈਂ ਤਾਂ ਆਪਣੀਆਂ ਚਿੰਤਾਂ ਅਤੇ ਦੁੱਖਾਂ ਦੇ ਵਾਧੇ ਹੋਣ
੧੭ ਕਰਕੇ ਹੁਣ ਤੋੜੀ ਬੋਲਦੀ ਰਹੀ ਹਾਂ ੦ ਤਦ ਏਲੀ ਨੇ
ਉੱਤਰ ਦਿੱਤਾ ਅਤੇ ਆਖਿਆ, ਸੁਖ ਸਾਂਦ ਨਾਲ ਜਾਹ
ਅਤੇ ਇਸਰਾਏਲ ਦਾ ਪਰਮੇਸ਼ੁਰ ਤੇਰੀ ਅਰਜੋਈ ਪੂਰੀ
੧੮ ਕਰੇ ਜੋ ਤੈਂ ਉਸ ਤੋਂ ਮੰਗੀ ਹੈ ੦ ਉਹ ਨੇ ਆਖਿਆ,
ਤੇਰੀ ਦਯਾ ਤੇਰੀ ਟਹਿਲਣ ਉੱਤੇ ਹੋਵੇ। ਤਦ ਉਸ
ਤੀਵੀਂ ਨੇ ਜਾ ਕੇ ਰੋਟੀ ਖਾਧੀ ਅਤੇ ਫੇਰ ਉਹ ਦਾ ਮੂੰਹ
ਉਦਾਸ ਨਾ ਰਿਹਾ ॥
੧੯ ਉਹ ਸਵੇਰੇ ਹੀ ਉੱਠੇ ਅਤੇ ਯਹੋਵਾਹ ਦੇ ਅੱਗੇ
ਮੱਥਾ ਟੇਕਿਆ ਅਤੇ ਮੁੜ ਕੇ ਰਾਮਾਹ ਵਿੱਚ ਆਪਣੇ
ਘਰ ਆਏ। ਤਾਂ ਅਲਕਾਨਾਹ ਨੇ ਆਪਣੀ ਪਤਨੀ
ਹੰਨਾਹ ਨਾਲ ਸੰਗ ਕੀਤਾ ਸੋ ਯਹੋਵਾਹ ਨੇ ਉਹ ਨੂੰ ਚੇਤੇ
੨੦ ਕੀਤਾ ੦ ਅਤੇ ਅਜਿਹਾ ਹੋਇਆ ਜੋ ਹੰਨਾਹ ਨੂੰ
ਗਰਭ ਹੋਣ ਦੇ ਪਿੱਛੋਂ ਜਾਂ ਦਿਨ ਪੂਰੇ ਹੋਏ ਤਾਂ ਪੁੱਤ੍ਰ
ਜਣੀ ਅਤੇ ਉਹ ਦਾ ਨਾਉਂ ਸਮੂਏਲ ਧਰਿਆ ਕਿਉਂ
ਜੋ ਉਹ ਨੇ ਆਖਿਆ ਭਈ ਮੈਂ ਉਹ ਨੂੰ ਯਹੋਵਾਹ ਕੋਲੋਂ
੨੧ ਮੰਗ ਕੇ ਲਿਆ ਹੈ ੦ ਅਤੇ ਉਹ ਮਨੁੱਖ ਅਲਕਾਨਾਹ
ਆਪਣੇ ਸਾਰੇ ਟੱਬਰ ਸਣੇ ਉਸ ਵਰਹੇ ਦੀ ਭੇਟ ਅਤੇ
ਸੁੱਖਣਾ ਯਹੋਵਾਹ ਦੇ ਅੱਗੇ ਚੜ੍ਹਾਉਣ ਨੂੰ ਗਿਆ ੦
੨੨ ਪਰ ਹੰਨਾਹ ਨਾ ਗਈ ਕਿਉਂ ਜੋ ਉਹ ਨੇ ਆਪਣੇ ਪਤੀ
ਨੂੰ ਆਖਿਆ, ਜਿੰਨਾ ਚਿਰ ਮੁੰਡੇ ਦਾ ਦੁੱਧ ਨਾ
ਛੁਡਾਇਆ ਜਾਵੇ ਮੈਂ ਇੱਥੇ ਹੀ ਰਹਾਂਗੀ ਅਤੇ ਫੇਰ
ਉਹ ਨੂੰ ਲੈ ਕੇ ਜਾਵਾਂਗੀ ਜੋ ਉਹ ਯਹੋਵਾਹ ਦੇ
ਸਾਹਮਣੇ ਆ ਜਾਵੇ ਤਾਂ ਫੇਰ ਸਦਾ ਉੱਥੇ ਹੀ ਰਹੇ ੦
੨੩ ਸੋ ਉਹ ਦੇ ਪਤੀ ਅਲਕਾਨਾਹ ਨੇ ਉਹ ਨੂੰ ਆਖਿਆ,
ਜੋ ਤੈਨੂੰ ਚੰਗਾ ਲੱਗੇ ਉਹੋ ਕਰ। ਜਦ ਤੋੜੀ ਤੂੰ ਉਸ
ਦਾ ਦੁੱਧ ਨਾ ਛੁਡਾਵੇਂ ਠਹਿਰੀ ਰਹੁ। ਨਿਰਾ ਯਹੋਵਾਹ
ਆਪਣੇ ਬਚਨ ਨੂੰ ਪੂਰਾ ਰੱਖੇ। ਸੋ ਉਹ ਤੀਵੀਂ ਠਹਿਰੀ
ਰਹੀ ਅਤੇ ਆਪਣੇ ਪੁੱਤ੍ਰ ਨੂੰ ਦੁੱਧ ਚੁੰਘਾਉਂਦੀ ਰਹੀ
ਸੀ ਜਦ ਤੋੜੀ ਉਸ ਦਾ ਦੁੱਧ ਨਾ ਛੁਡਾਇਆ ॥
੨੪ ਜਾਂ ਉਹ ਨੇ ਉਸ ਦਾ ਦੁੱਧ ਛੁਡਾਇਆ ਤਾਂ ਉਸ ਨੂੰ
ਆਪਣੇ ਨਾਲ ਲੈ ਤੁਰੀ ਅਤੇ ਤਿੰਨ ਵੱਛੇ, ਇੱਕ ਏਫ਼ਾਹ
ਆਟੇ ਦਾ ਅਤੇ ਇੱਕ ਮਸ਼ਕ ਦਾਖ ਰਸ ਦੀ ਆਪਣੇ
ਨਾਲ ਲਈ ਅਤੇ ਉਸ ਮੁੰਡੇ ਨੂੰ ਸ਼ੀਲੋਹ ਵਿੱਚ
ਯਹੋਵਾਹ ਦੇ ਘਰ ਲੈ ਆਈ ਹਾਲੇ ਉਹ ਮੁੰਡਾ
੨੫ ਨਿਆਣਾ ਹੀ ਸੀ ੦ ਤਦ ਉਨ੍ਹਾਂ ਨੇ ਇੱਕ ਵੱਛੇ
ਨੂੰ ਬਲੀ ਚੜ੍ਹਾਇਆ ਅਤੇ ਮੁੰਡੇ ਨੂੰ ਏਲੀ ਕੋਲ
੨੬ ਲੈ ਆਏ ੦ ਅਤੇ ਉਹ ਬੋਲੀ, ਹੇ ਮੇਰੇ ਸੁਆਮੀ,
ਤੇਰੀ ਜਿੰਦ ਦੀ ਸੌਂਹ, ਹੇ ਸੁਆਮੀ, ਮੈਂ ਉਹੋ ਤੀਵੀਂ
ਹਾਂ ਜਿਹ ਨੇ ਤੇਰੇ ਕੋਲ ਐਥੇ ਖੜੋ ਕੇ ਯਹੋਵਾਹ ਦੇ ਅੱਗੇ
੨੭ ਬੇਨਤੀ ਕੀਤੀ ਸੀ ੦ ਮੈਂ ਏਸ ਮੁੰਡੇ ਦੇ ਲਈ ਬੇਨਤੀ
ਕੀਤੀ ਸੀ ਸੋ ਯਹੋਵਾਹ ਨੇ ਮੇਰੀ ਅਰਜੋਈ ਜੋ ਮੈਂ ਉਸ
੨੮ ਕੋਲੋਂ ਮੰਗੀ ਸੀ ਪੂਰੀ ਕੀਤੀ ੦ ਏਸ ਲਈ ਮੈਂ ਵੀ ਏਹ
ਯਹੋਵਾਹ ਨੂੰ ਦੇ ਦਿੱਤਾ ਹੈ। ਜਿੰਨਾ ਚਿਰ ਉਹ
ਜੀਉਂਦਾ ਹੈ ਯਹੋਵਾਹ ਦਾ ਦਿੱਤਾ ਹੋਇਆ ਰਹੇ ਅਤੇ
ਉਸ ਨੇ ਯਹੋਵਾਹ ਨੂੰ ਉੱਥੇ ਮੱਥਾ ਟੇਕਿਆ ॥

## ਹੰਨਾਹ ਦਾ ਗੀਤ

**੨** ਹੰਨਾਹ ਨੇ ਬੇਨਤੀ ਕਰ ਕੇ ਆਖਿਆ, ਮੇਰਾ ਮਨ
ਯਹੋਵਾਹ ਤੋਂ ਅਨੰਦ ਹੈ ॥
ਮੇਰਾ ਮਨ ਯਹੋਵਾਹ ਵਿੱਚ ਬਾਗੋ ਬਾਗ ਹੈ,
ਯਹੋਵਾਹ ਕੋਲੋਂ ਮੇਰਾ ਸਿੰਙ ਉੱਚਾ ਹੋ ਗਿਆ।
ਮੇਰਾ ਮੂੰਹ ਮੇਰੇ ਵੈਰੀਆਂ ਦੇ ਸਾਹਮਣੇ ਖੁਲ੍ਹਿਆ
ਗਿਆ,
ਕਿਉਂ ਜੋ ਮੈਂ ਤੇਰੀ ਮੁਕਤੀ ਤੋਂ ਅਨੰਦ ਹੋਈ।
੨ ਯਹੋਵਾਹ ਜਿਹਾ ਪਵਿੱਤਰ ਕੋਈ ਨਹੀਂ,
ਤੇਰੇ ਬਿਨਾ ਕੋਈ ਨਹੀਂ,
ਕੋਈ ਚਟਾਨ ਸਾਡੇ ਪਰਮੇਸ਼ੁਰ ਜਿਹੀ ਨਹੀਂ।

੩ ਐਡੇ ਹੰਕਾਰ ਦੀਆਂ ਗੱਲਾਂ ਹੋਰ ਨਾ ਆਖ,
ਅਤੇ ਆਕੜ ਦੀ ਗੱਲ ਤੇਰੇ ਮੂੰਹੋਂ ਨਾ ਨਿੱਕਲੇ,
ਯਹੋਵਾਹ ਤਾਂ ਗਿਆਨ ਦਾ ਪਰਮੇਸ਼ੁਰ ਹੈ,
ਅਤੇ ਕਰਨੀਆਂ ਉਸ ਤੋਂ ਤੋਲੀਆਂ ਜਾਂਦੀਆਂ ਹਨ।
੪ ਬਲਵਾਨਾਂ ਦੇ ਧਣੁਖ ਟੁੱਟ ਗਏ,
ਅਤੇ ਓਹ ਜੋ ਠੇਡੇ ਖਾਂਦੇ ਸਨ ਉਨ੍ਹਾਂ ਦੇ ਲੱਕ ਬਲ ਨਾਲ ਕੱਸੇ ਗਏ।
੫ ਓਹ ਜੋ ਰੱਜੇ ਹੋਏ ਸਨ ਆਪ ਹੀ ਰੋਟੀ ਦੇ ਮਜੂਰ ਹੋ ਗਏ,
ਅਤੇ ਓਹ ਜੋ ਭੁੱਖੇ ਸਨ ਉਨ੍ਹਾਂ ਦੀ ਭੁੱਖ ਮਿਟ ਗਈ,—
ਐਥੋਂ ਤੋੜੀਂ ਜੋ ਸੰਢ ਨੂੰ ਸੱਤ ਜੰਮੇ,
ਅਤੇ ਜਿਹ ਦੇ ਢੇਰ ਸਾਰੇ ਬਾਲ ਬੱਚੇ ਸਨ ਉਹ ਲਿੱਸੀ ਪੈ ਗਈ।
੬ ਯਹੋਵਾਹ ਮਾਰਦਾ ਹੈ ਅਤੇ ਜਿਵਾਉਂਦਾ ਹੈ,
ਉਹੋ ਪਤਾਲ ਵਿੱਚ ਲਾਹੁੰਦਾ ਹੈ ਅਤੇ ਉਹੋ ਹੀ ਚੁੱਕਦਾ ਹੈ।
੭ ਯਹੋਵਾਹ ਕੰਗਾਲ ਕਰਦਾ ਹੈ ਅਤੇ ਧਨਵਾਨ ਕਰਦਾ ਹੈ,
ਹੇਠ ਡੇਗਦਾ ਹੈ ਅਤੇ ਉਤਾਹਾਂ ਕਰਦਾ ਹੈ।
੮ ਗਰੀਬ ਨੂੰ ਉਹ ਖ਼ਾਕ ਵਿੱਚੋਂ ਚੁੱਕਦਾ ਹੈ,
ਅਤੇ ਕੰਗਾਲ ਨੂੰ ਗੁਹੀਰੇ ਵਿੱਚੋਂ ਕੱਢਦਾ ਹੈ,
ਜੋ ਉਹ ਨੂੰ ਪਤਵੰਤਾਂ ਵਿੱਚ ਬਿਠਾਵੇ,
ਅਤੇ ਪਰਤਾਪ ਦੀ ਗੱਦੀ ਦਾ ਵਾਰਸ ਬਣਾਵੇ।
ਧਰਤੀ ਦੇ ਥੰਮ੍ਹ ਤਾਂ ਯਹੋਵਾਹ ਦੇ ਹੀ ਹਨ,
ਅਤੇ ਉਸ ਨੇ ਸੰਸਾਰ ਦੀ ਨੀਉਂ ਉਨ੍ਹਾਂ ਉੱਤੇ ਧਰੀ ਹੈ।
੯ ਉਹ ਆਪਣੇ ਸੰਤਾਂ ਦੇ ਪੈਰਾਂ ਦੀ ਰਾਖੀ ਕਰੇਗਾ,
ਪਰ ਦੁਸ਼ਟ ਚੁੱਪ ਚੁਪਾਤੇ ਅਨ੍ਹੇਰੇ ਵਿੱਚ ਪਏ ਰਹਿਣਗੇ,
ਕਿਉਂ ਜੋ ਬਲ ਨਾਲ ਕੋਈ ਨਹੀਂ ਜਿੱਤਦਾ।
੧੦ ਯਹੋਵਾਹ ਦੇ ਵਿਰੋਧੀ ਟੋਟੇ ਟੋਟੇ ਕੀਤੇ ਜਾਣਗੇ,
ਉਹ ਸੁਰਗ ਵੱਲੋਂ ਉਨਾਂ ਉੱਤੇ ਗੱਜੇਗਾ,
ਯਹੋਵਾਹ ਧਰਤੀ ਦੀਆਂ ਹੱਦਾਂ ਦਾ ਨਿਆਉਂ ਕਰੇਗਾ,
ਉਹ ਆਪਣੇ ਪਾਤਸ਼ਾਹ ਨੂੰ ਜ਼ੋਰ ਦੇਵੇਗਾ,
ਅਤੇ ਆਪਣੇ ਮਸੀਹ ਦੇ ਸਿੰਙ ਨੂੰ ਉੱਚਾ ਕਰੇਗਾ!॥

੧੧ ਤਾਂ ਅਲਕਾਨਾਹ ਰਾਮਾਹ ਵੱਲ ਆਪਣੇ ਘਰ
ਗਿਆ ਅਤੇ ਉਹ ਮੁੰਡਾ ਏਲੀ ਜਾਜਕ ਦੇ ਅੱਗੇ
ਯਹੋਵਾਹ ਦੀ ਸੇਵਾ ਕਰਦਾ ਰਿਹਾ॥
੧੨ ਹੁਣ ਏਲੀ ਦੇ ਪੁੱਤ੍ਰ ਸ਼ਤਾਨੀ ਪੁੱਤ੍ਰ ਸਨ। ਉਨ੍ਹਾਂ ਨੇ
੧੩ ਯਹੋਵਾਹ ਨੂੰ ਨਾ ਸਿਆਤਾ ੦ ਅਤੇ ਜਾਜਕਾਂ ਦੀ ਰੀਤ
ਲੋਕਾਂ ਨਾਲ ਇਹ ਸੀ ਭਈ ਜਾਂ ਕੋਈ ਮਨੁੱਖ ਭੇਟ
ਚੜ੍ਹਾਉਂਦਾ ਸੀ ਤਾਂ ਜਾਜਕ ਦਾ ਟਹਿਲੂਆ ਮਾਸ
ਰਿੰਨ੍ਹਣ ਦੇ ਵੇਲੇ ਇੱਕ ਤ੍ਰਿਸੂਲ ਹੱਥ ਦੇ ਵਿੱਚ ਲੈ ਕੇ
੧੪ ਆਉਂਦਾ ਸੀ ੦ ਅਤੇ ਉਹ ਨੂੰ ਮਾਸ ਵਿੱਚ ਜੋ ਕੜਾਹੇ
ਯਾ ਦੇਕਚੇ ਯਾ ਵੱਲਟੋਹੀ ਯਾ ਸਗਲੇ ਵਿੱਚ ਹੋਵੇ
ਖੋਭਦਾ ਸੀ ਅਤੇ ਜਿੰਨਾਂ ਤ੍ਰਿਸੂਲ ਨਾਲ ਨਿੱਕਲੇ ਸੋ ਸਾਰਾ
ਜਾਜਕ ਆਪ ਲੈਂਦਾ ਸੀ ਅਤੇ ਉਹ ਸ਼ੀਲੋਹ ਵਿੱਚ
ਸਭਨਾਂ ਇਸਰਾਏਲੀਆਂ ਨਾਲ ਜੋ ਉੱਥੇ ਜਾਂਦੇ ਸਨ
੧੫ ਅਜਿਹਾ ਹੀ ਕਰਦੇ ਸਨ ੦ ਅਤੇ ਅਜਿਹਾ ਵੀ ਹੁੰਦਾ
ਸੀ ਜੋ ਉਨ੍ਹਾਂ ਦੀ ਚਰਬੀ ਸੜਨ ਤੋਂ ਪਹਿਲਾਂ ਜਾਜਕ
ਦਾ ਟਹਿਲੂਆ ਆਉਂਦਾ ਸੀ ਅਤੇ ਜਿਸ ਨੇ ਭੇਟ
ਚੜ੍ਹਾਈ ਹੋਵੇ ਉਸ ਮਨੁੱਖ ਨੂੰ ਆਖਦਾ ਸੀ ਭਈ ਜਾਜਕ
ਨੂੰ ਭੁੰਨਣ ਲਈ ਮਾਸ ਦੇਹ ਕਿਉਂ ਜੋ ਉਹ ਤੈਥੋਂ
ਰਿੱਝਿਆ ਹੋਇਆ ਮਾਸ ਨਹੀਂ ਸਗੋਂ ਕੱਚਾ ਲੈਂਦਾ
੧੬ ਹੈ ੦ ਅਤੇ ਜੇ ਕਦੀ ਉਹ ਨੂੰ ਕੋਈ ਆਖੇ ਭਈ ਅਜੇ
ਉਸ ਚਰਬੀ ਨੂੰ ਸਾੜ ਲੈਣ ਦੇਹ ਤਾਂ ਫੇਰ ਜਿੰਨਾ ਤੇਰਾ
ਜੀ ਕਰੇ ਲੈ ਜਾਈਂ ਤਾਂ ਉਹ ਉਸ ਨੂੰ ਅੱਗੋਂ ਆਖਦਾ,
ਨਹੀਂ, ਤੂੰ ਹੁਣੇ ਮੈਨੂੰ ਦੇਹ! ਨਹੀਂ ਤਾਂ ਮੈਂ ਖੋਹ
੧੭ ਲਵਾਂਗਾ! ੦ ਸੋ ਇਸ ਕਰਕੇ ਉਨ੍ਹਾਂ ਜੁਆਨਾਂ ਦਾ
ਪਾਪ ਯਹੋਵਾਹ ਦੇ ਅੱਗੇ ਬਹੁਤ ਵੱਡਾ ਸੀ ਕਿਉਂ ਜੋ
ਲੋਕ ਯਹੋਵਾਹ ਦੀ ਭੇਟ ਨੂੰ ਤੁੱਛ ਜਾਣਦੇ ਸਨ॥
੧੮ ਪਰ ਸਮੂਏਲ ਜੋ ਮੁੰਡਾ ਸੀ ਸੂਤਰ ਦਾ ਏਫ਼ੋਦ
ਪਹਿਨ ਕੇ ਯਹੋਵਾਹ ਦੇ ਅੱਗੇ ਸੇਵਾ ਕਰਦਾ ਹੁੰਦਾ
੧੯ ਸੀ ੦ ਅਤੇ ਉਹ ਦੀ ਮਾਤਾ ਉਹ ਦੇ ਲਈ ਇੱਕ ਨਿੱਕਾ
ਜਿਹਾ ਝੱਗਾ ਬਣਾ ਕੇ ਵਰਹੇ ਦੇ ਵਰਹੇ ਲਿਆਉਂਦੀ
ਹੁੰਦੀ ਸੀ ਜਦ ਉਹ ਆਪਣੇ ਪਤੀ ਦੇ ਨਾਲ ਵਰ੍ਹੇ ਦੀ
ਭੇਟ ਚੜ੍ਹਾਉਣ ਆਉਂਦੀ ਸੀ॥

੨੦ ਸੋ ਏਲੀ ਨੇ ਅਲਕਾਨਾਹ ਅਤੇ ਉਹ ਦੀ ਪਤਨੀ
ਨੂੰ ਅਸੀਸ ਦੇ ਕੇ ਆਖਿਆ, ਯਹੋਵਾਹ ਤੈਨੂੰ ਇਸ
ਤੀਵੀਂ ਤੋਂ ਉਸ ਅਰਜੋਈ ਦੇ ਬਦਲੇ ਜੋ ਯਹੋਵਾਹ
ਤੋਂ ਮੰਗੀ ਗਈ ਸੀ ਅੰਸ ਦੇਵੇ । ਸੋ ਓਹ ਆਪਣੇ ਘਰ
੨੧ ਗਏ ੦ ਫੇਰ ਹੰਨਾਹ ਉੱਤੇ ਯਹੋਵਾਹ ਨੇ ਧਿਆਨ
ਕੀਤਾ ਅਤੇ ਉਹ ਗਰਭਣੀ ਹੋਈ ਅਤੇ ਉਹ ਨੂੰ
ਤਿੰਨ ਪੁੱਤ੍ਰ ਅਤੇ ਦੋ ਧੀਆਂ ਜੰਮੀਆਂ ਅਤੇ ਉਹ
ਮੁੰਡਾ ਸਮੂਏਲ ਯਹੋਵਾਹ ਦੇ ਅੱਗੇ ਵੱਡਾ ਹੁੰਦਾ
ਗਿਆ ॥

੨੨ ਏਲੀ ਵੱਡਾ ਬੁੱਢਾ ਹੋ ਗਿਆ ਅਤੇ ਉਸ ਨੇ ਉਹ
ਸਭ ਕੁਝ ਸੁਣਿਆ ਜੋ ਉਸ ਦੇ ਪੁੱਤ੍ਰ ਸਾਰੇ ਇਸਰਾ-
ਏਲ ਨਾਲ ਕੀ ਕੀ ਕਰਦੇ ਸਨ ਅਤੇ ਕਿੱਕੁਰ ਉਨ੍ਹਾਂ
ਤੀਵੀਆਂ ਨਾਲ ਜੋ ਮੰਡਲੀ ਦੇ ਡੇਰੇ ਦੇ ਬੂਹੇ ਕੋਲ
ਸੇਵਾ ਕਰਦੀਆਂ ਇਕੱਠੀਆਂ ਹੁੰਦੀਆਂ ਸਨ ਸੰਗ
੨੩ ਕਰਦੇ ਸਨ ੦ ਅਤੇ ਉਹ ਨੇ ਉਨ੍ਹਾਂ ਨੂੰ ਆਖਿਆ ਭਈ
ਅਜੇਹੇ ਕੰਮ ਤੁਸੀਂ ਕਿਉਂ ਕਰਦੇ ਹੋ ? ਕਿਉਂ ਜੋ ਮੈਂ
੨੪ ਤੁਹਾਡੀ ਬਦੀ ਸਭਨਾਂ ਲੋਕਾਂ ਕੋਲੋਂ ਸੁਣਦਾ ਹਾਂ ੦ ਨਾ
ਮੇਰਿਓ ਪੁੱਤ੍ਰੋ । ਕਿਉਂ ਜੋ ਇਹ ਚੰਗੀ ਖਬਰ ਨਹੀਂ
ਜਿਹੜੀ ਮੈਂ ਸੁਣਦਾ ਹਾਂ ਕਿ ਤੁਸੀਂ ਯਹੋਵਾਹ ਦੀ
੨੫ ਪਰਜਾ ਦੇ ਉਲੰਘਣ ਦੇ ਕਾਰਨ ਬਣਦੇ ਹੋ ੦ ਜੇ
ਕਦੀ ਇੱਕ ਮਨੁੱਖ ਦੂਜੇ ਮਨੁੱਖ ਦਾ ਪਾਪ ਕਰੇ ਤਾਂ
ਪਰਮੇਸ਼ੁਰ ਉਹ ਦਾ ਨਿਆਉਂ ਕਰੇਗਾ ਪਰ ਜੇ ਕਦੀ
ਮਨੁੱਖ ਯਹੋਵਾਹ ਦਾ ਪਾਪ ਕਰੇ ਤਾਂ ਉਹ ਦੀ ਸਫ਼ਾਰਸ਼
ਕੌਣ ਕਰੇਗਾ ? ਤਾਂ ਵੀ ਉਨ੍ਹਾਂ ਨੇ ਆਪਣੇ ਪਿਉ ਦਾ
ਆਖਿਆ ਨਾ ਮੰਨਿਆ ਕਿਉਂ ਜੋ ਯਹੋਵਾਹ ਉਨ੍ਹਾਂ ਨੂੰ
੨੬ ਮਾਰਨਾ ਚਾਹੁੰਦਾ ਸੀ ੦ ਅਤੇ ਉਹ ਮੁੰਡਾ ਸਮੂਏਲ
ਵਧਦਾ ਗਿਆ ਅਤੇ ਯਹੋਵਾਹ ਅਰ ਮਨੁੱਖਾਂ ਦੇ ਅੱਗੇ
ਮੰਨਿਆ ਪਰਮੰਨਿਆ ਸੀ ॥

੨੭ ਤਦ ਇੱਕ ਪਰਮੇਸ਼ੁਰ ਦੇ ਮਰਦ ਨੇ ਏਲੀ ਕੋਲ ਆ
ਕੇ ਉਹ ਨੂੰ ਆਖਿਆ, ਯਹੋਵਾਰ ਇਉਂ ਆਖਦਾ ਹੈ,
ਭਲਾ, ਮੈਂ ਤੇਰੇ ਪਿਉ ਦੇ ਘਰਾਣੇ ਉੱਤੇ ਜਾਂ ਉਹ
ਮਿਸਰ ਵਿੱਚ ਫਿਰਊਨ ਦੇ ਘਰਾਣੇ ਦੀ ਗੁਲਾਮੀ ਵਿੱਚ
੨੮ ਸੀ ਪਰਗਟ ਨਹੀਂ ਹੋਇਆ ? ੦ ਕੀ ਮੈਂ ਉਸ ਨੂੰ
ਇਸਰਾਏਲ ਦੇ ਸਾਰਿਆਂ ਗੋਤਾਂ ਵਿੱਚੋਂ ਨਹੀਂ ਚੁਣ
ਲਿਆ ਭਈ ਉਹ ਮੇਰਾ ਜਾਜਕ ਬਣੇ ਅਤੇ ਮੇਰੀ ਜਗ-
ਵੇਦੀ ਉੱਤੇ ਭੇਟ ਚੜ੍ਹਾਵੇ, ਧੂਪ ਧੁਖਾਵੇ, ਮੇਰੇ ਅੱਗੇ
ਏਫੋਦ ਪਹਿਨੇ ਅਤੇ ਮੈਂ ਸਾਰੀਆਂ ਭੇਟਾਂ ਜੋ ਇਸਰਾਏਲੀ
ਅੱਗ ਨਾਲ ਚੜ੍ਹਾਉਂਦੇ ਹਨ ਤੇਰੇ ਪਿਉ ਦੇ ਟੱਬਰ ਨੂੰ ਨਹੀਂ
੨੯ ਦਿੱਤੀਆਂ ? ੦ ਫੇਰ ਤੁਸੀਂ ਕਾਹ ਨੂੰ ਮੇਰੀ ਉਸ ਬਲੀ
ਅਤੇ ਮੇਰੀ ਭੇਟ ਨੂੰ ਜੋ ਮੇਰੀ ਆਗਿਆ ਨਾਲ ਮੇਰੇ ਘਰ
ਵਿੱਚ ਚੜ੍ਹਾਈ ਜਾਂਦੀ ਹੈ ਲੱਤ ਮਾਰਦੇ ਹੋ ਅਤੇ ਤੂੰ
ਕਿਉਂ ਆਪਣੇ ਪੁੱਤ੍ਰਾਂ ਦਾ ਮੇਰੇ ਨਾਲੋਂ ਵਧੀਕ ਆਦਰ
ਕਰਦਾ ਹੈਂ ਜੋ ਤੁਸੀਂ ਮੇਰੀ ਪਰਜਾ ਇਸਰਾਏਲ ਦੀਆਂ
ਚੰਗੀਆਂ ਚੰਗੀਆਂ ਭੇਟਾਂ ਨੂੰ ਖਾ ਕੇ ਮੋਟੇ ਬਣੋ ? ੦
੩੦ ਸੋ ਯਹੋਵਾਹ ਇਸਰਾਏਲ ਦੇ ਪਰਮੇਸ਼ੁਰ ਦਾ ਵਾਕ ਹੈ
ਕਿ ਮੈਂ ਆਖਿਆ ਤਾਂ ਸਹੀ ਭਈ ਤੇਰਾ ਟੱਬਰ ਅਤੇ
ਤੇਰੇ ਪਿਉ ਦਾ ਟੱਬਰ ਸਦਾ ਮੇਰੇ ਅੱਗੇ ਤੁਰੇ ਪਰ ਹੁਣ
ਯਹੋਵਾਹ ਦਾ ਵਾਕ ਹੈ ਕਿ ਇਹ ਮੈਥੋਂ ਦੂਰ ਹੋਵੇ ਕਿਉਂ
ਜੋ ਓਹ ਜਿਹੜੇ ਮੇਰਾ ਆਦਰ ਕਰਦੇ ਹਨ ਮੈਂ ਵੀ
ਉਨ੍ਹਾਂ ਦਾ ਆਦਰ ਕਰਾਂਗਾ ਪਰ ਉਹ ਜੋ ਮੇਰੀ
ਨਿੰਦਿਆ ਕਰਦੇ ਹਨ ਸੋ ਤੁੱਛ ਸਮਝੇ ਜਾਣਗੇ ੦
੩੧ ਵੇਖ, ਓਹ ਦਿਨ ਆਉਂਦੇ ਹਨ ਜੋ ਮੈਂ ਤੇਰੀ ਬਾਂਹ ਅਤੇ
ਤੇਰੇ ਪਿਉ ਦੇ ਟੱਬਰ ਦੀ ਬਾਂਹ ਅਜੇਹੀ ਵੱਢ
ਸੁੱਟਾਂਗਾ ਜੋ ਤੇਰੇ ਘਰ ਵਿੱਚ ਕੋਈ ਬੁੱਢਾ ਨਾ
੩੨ ਹੋਵੇਗਾ ੦ ਅਤੇ ਉਸ ਸਾਰੀ ਭਲਿਆਈ ਦੇ ਵਿੱਚ ਜੋ
ਉਹ ਇਸਰਾਏਲ ਨਾਲ ਕਰੇਗਾ ਤੂੰ ਘਰ ਵਿੱਚ ਦੁਖ
ਵੇਖੇਂਗਾ ਅਤੇ ਤੇਰੀ ਸੰਤਾਨ ਵਿੱਚ ਕਦੀ ਕੋਈ ਬੁੱਢਾ
੩੩ ਨਾ ਹੋਵੇਗਾ ੦ ਅਤੇ ਤੇਰਾ ਉਹ ਮਨੁੱਖ ਜਿਸ ਨੂੰ ਮੈਂ
ਆਪਣੀ ਜਗਵੇਦੀ ਤੋਂ ਨਾ ਵੱਢਾਂਗਾ ਉਹੋ ਤੇਰੀਆਂ
ਅੱਖੀਆਂ ਕੱਢਣ ਵਾਲਾ ਬਣੇਗਾ ਅਤੇ ਤੇਰੇ ਮਨ ਦਾ
ਦੁਖਦਾਈ ਬਣੇਗਾ ਅਤੇ ਤੇਰੇ ਘਰ ਦਾ ਸਾਰਾ ਵਾਧਾ
੩੪ ਜੁਆਨੀ ਵਿੱਚ ਹੀ ਮਰ ਖਪ ਜਾਵੇਗਾ ੦ ਅਤੇ ਜੋ ਤੇਰੇ
ਦੋਹਾਂ ਪੁੱਤ੍ਰਾਂ ਹਾਫ਼ਨੀ ਅਤੇ ਫ਼ੀਨਹਾਸ ਉੱਤੇ ਬੀਤੇਗਾ ਸੋ
ਤੇਰੇ ਲਈ ਏਹ ਇੱਕ ਨਿਸ਼ਾਨੀ ਹੋਵੇਗੀ, ਉਹ ਦੋਵੇਂ ਦੇ
੩੫ ਦੋਵੇਂ ਇੱਕ ਦਿਨ ਮਰ ਜਾਣਗੇ ੦ ਅਤੇ ਮੈਂ ਆਪਣੇ
ਲਈ ਇੱਕ ਧਰਮੀ ਜਾਜਕ ਖਲਿਆਰਾਂਗਾ ਜੋ ਮੇਰੇ ਮਨ
ਤੇ ਜੀਅ ਅਨੁਸਾਰ ਕਰੇਗਾ ਅਤੇ ਮੈਂ ਉਹ ਦੇ ਲਈ ਇੱਕ
ਪੱਕਾ ਘਰ ਬਣਾਵਾਂਗਾ ਅਤੇ ਉਹ ਸਦਾ ਮੇਰੇ ਮਸਹ
੩੬ ਕੀਤੇ ਹੋਏ ਦੇ ਅੱਗੇ ਅੱਗੇ ਤੁਰੇਗਾ ੦ ਅਤੇ ਅਜਿਹਾ
ਹੋਵੇਗਾ ਭਈ ਜਿਹੜਾ ਮਨੁੱਖ ਤੇਰੇ ਘਰ ਵਿੱਚ ਬਚ
ਰਹੇਗਾ, ਇੱਕ ਟੋਟੇ ਚਾਂਦੀ ਅਤੇ ਇੱਕ ਟੁਕੜੇ ਰੋਟੀ
ਦੇ ਲਈ ਉਹ ਦੇ ਅੱਗੇ ਮੱਥੇ ਟੇਕੇਗਾ ਅਤੇ

ਆਖੇਗਾ, ਜਾਜਕਾਈ ਦਾ ਕੋਈ ਕੰਮ ਮੈਨੂੰ ਦੇਹ ਜੋ
ਮੈਂ ਇੱਕ ਛੱਪਾ ਰੋਟੀ ਖਾਇਆ ਕਰਾਂ ॥

## ਸਮੂਏਲ ਦਾ ਬੁਲਾਇਆ ਜਾਣਾ

੩ ਉਹ ਮੁੰਡਾ ਸਮੂਏਲ ਏਲੀ ਦੇ ਸਾਹਮਣੇ ਯਹੋਵਾਹ
ਦੀ ਟਹਿਲ ਕਰਦਾ ਸੀ ਅਤੇ ਉਨ੍ਹਾਂ ਦਿਨਾਂ ਵਿੱਚ
ਯਹੋਵਾਹ ਦੀ ਬਾਣੀ ਵੱਡੀ ਦੁਰਲੱਭ ਸੀ ਕਿਉਂ ਜੋ
੨ ਦਰਸ਼ਣ ਘੱਟ ਹੁੰਦਾ ਸੀ ੦ ਅਤੇ ਉਸ ਵੇਲੇ ਅਜਿਹਾ
ਹੋਇਆ ਜਾਂ ਏਲੀ ਆਪਣੇ ਥਾਂ ਲੰਮਾ ਪਿਆ ਸੀ
ਅਤੇ ਉਹ ਦੀਆਂ ਅੱਖੀਆਂ ਅਜਿਹੀਆਂ ਚੁੰਨ੍ਹੀਆਂ
ਹੋਣ ਲਗੀਆਂ ਜੋ ਉਹ ਵੇਖ ਨਹੀਂ ਸੱਕਦਾ ਸੀ ੦
੩ ਅਤੇ ਪਰਮੇਸ਼ੁਰ ਦਾ ਦੀਵਾ ਜੋ ਯਹੋਵਾਹ ਦੀ ਹੈਕਲ
ਵਿੱਚ ਜਿੱਥੇ ਪਰਮੇਸ਼ੁਰ ਦਾ ਸੰਦੂਕ ਸੀ ਅਜੇ ਨਹੀਂ
ਬੁੱਝਿਆ ਸੀ ਅਤੇ ਸਮੂਏਲ ਲੰਮਾ ਪਿਆ ਹੋਇਆ
੪ ਸੀ ੦ ਤਾਂ ਯਹੋਵਾਹ ਨੇ ਸਮੂਏਲ ਨੂੰ ਸੱਦਿਆ ਅਤੇ ਉਹ
੫ ਬੋਲਿਆ, ਮੈਂ ਹਾਜ਼ਰ ਹਾਂ ੦ ਅਤੇ ਭੱਜ ਕੇ ਏਲੀ ਕੋਲ
ਗਿਆ ਅਤੇ ਆਖਿਆ, ਤੈਂ ਜੋ ਮੈਨੂੰ ਸੱਦਿਆ ਸੋ ਮੈਂ
ਹਾਜ਼ਰ ਹਾਂ । ਪਰ ਉਹ ਬੋਲਿਆ, ਮੈਂ ਤਾਂ ਨਹੀਂ
ਸੱਦਿਆ । ਫੇਰ ਲੰਮਾ ਪੈ ਰਹੁ । ਸੋ ਉਹ ਜਾ ਕੇ ਲੰਮਾ
੬ ਪਿਆ ੦ ਯਹੋਵਾਹ ਨੇ ਸਮੂਏਲ ਨੂੰ ਫੇਰ ਸੱਦਿਆ
ਅਤੇ ਸਮੂਏਲ ਉੱਠ ਕੇ ਏਲੀ ਕੋਲ ਗਿਆ ਅਤੇ
ਆਖਿਆ, ਮੈਂ ਹਾਜ਼ਰ ਹਾਂ, ਤੈਂ ਜੋ ਮੈਨੂੰ ਸੱਦਿਆ ।
ਉਸ ਨੇ ਆਖਿਆ, ਹੇ ਮੇਰੇ ਪੁੱਤ੍ਰ, ਮੈਂ ਤਾਂ ਨਹੀਂ
੭ ਸੱਦਿਆ । ਫੇਰ ਲੰਮਾ ਪੈ ਰਹੁ ੦ ਪਰ ਸਮੂਏਲ ਨੇ
ਅਜੇ ਯਹੋਵਾਹ ਨੂੰ ਨਹੀਂ ਸਿਆਤਾ ਸੀ ਅਤੇ ਨਾ ਹੀ
ਯਹੋਵਾਹ ਦੀ ਬਾਣੀ ਉਸ ਦੇ ਉੱਤੇ ਪਰਗਟ ਹੋਈ
੮ ਸੀ ੦ ਫੇਰ ਯਹੋਵਾਹ ਨੇ ਤੀਜੀ ਵੇਰ ਸਮੂਏਲ ਨੂੰ
ਸੱਦਿਆ ਅਤੇ ਉਹ ਉੱਠ ਕੇ ਏਲੀ ਕੋਲ ਗਿਆ ਅਰ
ਆਖਿਆ, ਮੈਂ ਹਾਜ਼ਰ ਹਾਂ, ਤੈਂ ਜੋ ਮੈਨੂੰ ਸੱਦਿਆ ਹੈ ।
ਤਦ ਏਲੀ ਨੇ ਜਾਤਾ ਜੋ ਯਹੋਵਾਹ ਨੇ ਮੁੰਡੇ ਨੂੰ ਸੱਦਿਆ
੯ ਹੋਣਾ ਹੈ ੦ ਤਦ ਏਲੀ ਨੇ ਸਮੂਏਲ ਨੂੰ ਆਖਿਆ,
ਜਾਹ ਲੰਮਾ ਪੈ ਰਹੁ ਅਤੇ ਅਜਿਹਾ ਹੋਵੇਗਾ ਭਈ ਜਾਂ
ਉਹ ਤੈਨੂੰ ਸੱਦੇ ਤਾਂ ਤੂੰ ਆਖੀਂ, ਹੇ ਯਹੋਵਾਹ ਫ਼ਰਮਾ,
ਤੇਰਾ ਦਾਸ ਸੁਣਦਾ ਹੈ । ਸੋ ਸਮੂਏਲ ਆਪਣੇ ਥਾਂ ਜਾ
੧੦ ਲੰਮਾ ਪਿਆ ੦ ਤਦ ਯਹੋਵਾਹ ਆ ਖਲੋਤਾ ਅਤੇ ਅੱਗੇ
ਵਾਂਙੁ ਸੱਦਿਆ, "ਸਮੂਏਲ, ਸਮੂਏਲ !" ਤਦ
ਸਮੂਏਲ ਬੋਲਿਆ, ਫ਼ਰਮਾ ਕਿਉਂ ਜੋ ਤੇਰਾ ਦਾਸ
ਸੁਣਦਾ ਹੈ ॥

੧੧ ਤਾਂ ਯਹੋਵਾਹ ਨੇ ਸਮੂਏਲ ਨੂੰ ਆਖਿਆ, ਵੇਖ, ਮੈਂ
ਇਸਰਾਏਲ ਦੇ ਵਿੱਚ ਇੱਕ ਅਜਿਹਾ ਕੰਮ ਕਰਾਂਗਾ
ਜਿਸ ਦੇ ਸੁਣਨ ਵਾਲਿਆਂ ਦੇ ਦੋਵੇਂ ਕੰਨ ਸਾਂ ਸਾਂ ਪਏ
੧੨ ਕਰਨਗੇ ੦ ਸੋ ਉਸ ਦਿਨ ਮੈਂ ਏਲੀ ਉੱਤੇ ਸਭ ਕੁਝ
ਆਦ ਤੋਂ ਅੰਤ ਤੀਕ ਲਿਆਵਾਂਗਾ ਜੋ ਮੈਂ ਉਹ ਦੇ
੧੩ ਟੱਬਰ ਦੇ ਲਈ ਆਖਿਆ ਸੀ ੦ ਕਿਉਂ ਜੋ ਮੈਂ ਉਹ
ਨੂੰ ਆਖਿਆ ਭਈ ਮੈਂ ਉਸ ਬੁਰਿਆਈ ਦੇ ਕਾਰਨ
ਜਿਹ ਨੂੰ ਉਹ ਨੇ ਜਾਣ ਵੀ ਲਿਆ ਹੈ ਸਦੀਪਕ ਤੋੜੀ
ਉਹ ਦੇ ਘਰ ਤੋਂ ਬਦਲਾ ਲਵਾਂਗਾ ਕਿਉਂ ਜੋ ਉਹ ਦੇ
ਪੁੱਤ੍ਰਾਂ ਨੇ ਆਪਣੇ ਆਪ ਨੂੰ ਨੀਚ ਕੀਤਾ ਹੈ ਅਤੇ ਉਹ
੧੪ ਨੇ ਉਨ੍ਹਾਂ ਨੂੰ ਨਹੀਂ ਵਰਜਿਆ ੦ ਏਸੇ ਕਰਕੇ ਏਲੀ ਦੇ
ਟੱਬਰ ਲਈ ਮੈਂ ਸੌਂਹ ਖਾਧੀ ਹੈ ਜੋ ਏਲੀ ਦੇ ਟੱਬਰ ਦੀ
ਬੁਰਿਆਈ ਕਿਸੇ ਬਲੀ ਯਾ ਭੇਟ ਦੇ ਨਾਲ ਸਦਾ
ਤੀਕ ਨਾ ਮਿਟੇ ॥

੧੫ ਸਮੂਏਲ ਸਵੇਰ ਤੋੜੀ ਸੁੱਤਾ ਰਿਹਾ ਫੇਰ ਉਸ ਨੇ
ਯਹੋਵਾਹ ਦੇ ਘਰ ਦੇ ਬੂਹੇ ਖੋਲ੍ਹ ਦਿੱਤੇ ਅਤੇ ਸਮੂਏਲ
੧੬ ਏਲੀ ਨੂੰ ਉਸ ਰੋਇਆ ਦੱਸਣ ਤੋਂ ਡਰਦਾ ਸੀ ੦ ਤਦ
ਏਲੀ ਨੇ ਸਮੂਏਲ ਨੂੰ ਸੱਦ ਕੇ ਆਖਿਆ, ਹੇ ਮੇਰੇ
ਪੁੱਤ੍ਰ ਸਮੂਏਲ ! ਉਹ ਬੋਲਿਆ, ਮੈਂ ਹਾਜ਼ਰ ਹਾਂ ੦
੧੭ ਤਦ ਉਹ ਨੇ ਪੁੱਛਿਆ, ਉਹ ਕੀ ਗੱਲ ਸੀ ਜੋ ਤੈਨੂੰ ਉਸ
ਨੇ ਆਖੀ ਹੈ ? ਮੈਥੋਂ ਨਾ ਲੁਕਾਵੀਂ । ਜੇ ਕਦੀ ਉਨ੍ਹਾਂ
ਗੱਲਾਂ ਵਿੱਚੋਂ ਜੋ ਉਸ ਨੇ ਤੈਨੂੰ ਆਖੀਆਂ ਹਨ ਤੂੰ ਕੁਝ
ਵੀ ਲੁਕਾਵੇਂ ਤਾਂ ਪਰਮੇਸ਼ੁਰ ਤੇਰੇ ਨਾਲ ਵੀ ਤੇਹਾ ਹੀ ਕਰੇ
੧੮ ਅਤੇ ਉਸ ਨਾਲੋਂ ਵੀ ਵਧੀਕ ! ੦ ਤਦ ਸਮੂਏਲ ਨੇ
ਉਹ ਨੂੰ ਸਾਰਾ ਬਚਨ ਦੱਸ ਦਿੱਤਾ ਅਤੇ ਉਸ ਕੋਲੋਂ
ਕੁਝ ਨਾ ਲੁਕਾਇਆ । ਉਹ ਬੋਲਿਆ, ਉਹ ਯਹੋਵਾਹ
ਹੀ ਹੈ । ਜੋ ਚਾਹੇ ਸੋ ਕਰੇ ॥

੧੯ ਸਮੂਏਲ ਵਧਦਾ ਗਿਆ ਅਤੇ ਯਹੋਵਾਹ ਉਹ ਦੇ
ਸੰਗ ਸੀ ਅਤੇ ਉਸ ਨੇ ਉਹ ਦੀ ਕੋਈ ਗੱਲ ਧਰਤੀ
੨੦ ਉੱਤੇ ਅਕਾਰਥੀ ਨਾ ਡਿੱਗਣ ਦਿੱਤੀ ੦ ਅਤੇ ਦਾਨ ਤੋਂ
ਲੈ ਕੇ ਬਏਰਸ਼ਬਾ ਤੋੜੀ ਸਾਰਾ ਇਸਰਾਏਲ ਜਾਣ
ਗਿਆ ਜੋ ਸਮੂਏਲ ਯਹੋਵਾਹ ਦਾ ਨਬੀ ਠਹਿਰਾਇਆ
੨੧ ਗਿਆ ਸੀ ੦ ਅਤੇ ਯਹੋਵਾਹ ਸ਼ੀਲੋਹ ਵਿੱਚ ਫੇਰ
ਪਰਗਟ ਹੋਇਆ ਕਿਉਂ ਜੋ ਯਹੋਵਾਹ ਨੇ ਆਪਣੇ ਆਪ

ਨੂੰ ਸ਼ੀਲੋਹ ਵਿੱਚ ਸਮੂਏਲ ਉੱਤੇ ਆਪਣੇ ਬਚਨ ਨਾਲ
ਪਰਗਟ ਕੀਤਾ ॥

## ਸੰਦੂਕ ਦਾ ਲੁੱਟਿਆ ਜਾਣਾ

੪ ਸਮੂਏਲ ਦੀ ਗੱਲ ਸਾਰੇ ਇਸਰਾਏਲ ਨੂੰ ਅੱਪੜ
ਪਈ ਅਤੇ ਇਸਰਾਏਲ ਫਲਿਸਤੀਆਂ ਨਾਲ ਲੜਨ ਨੂੰ
ਨਿੱਕਲੇ ਅਤੇ ਅਬਨ-ਅਜ਼ਰ ਦੇ ਲਾਗੇ ਤੰਬੂ ਲਾਏ ਅਤੇ
੨ ਫਲਿਸਤੀਆਂ ਨੇ ਅਫੇਕ ਵਿੱਚ ਤੰਬੂ ਲਾਏ ੦ ਤਾਂ
ਫਲਿਸਤੀਆਂ ਨੇ ਇਸਰਾਏਲ ਦਾ ਸਾਹਮਣਾ ਕਰਨ ਨੂੰ
ਆਪਣੀ ਪਾਲ ਬੰਨ੍ਹੀ ਅਤੇ ਜਾਂ ਲੜਾਈ ਖਿੱਲਰ ਗਈ
ਤਾਂ ਇਸਰਾਏਲ ਫਲਿਸਤੀਆਂ ਅੱਗੇ ਹਾਰ ਗਏ ਅਤੇ
ਉਨ੍ਹਾਂ ਨੇ ਓਹਨਾਂ ਦੀ ਫੌਜ ਵਿੱਚੋਂ ਜੋ ਮਦਾਨ ਵਿੱਚ ਸੀ
ਚਾਰਕ ਹਜ਼ਾਰ ਮਨੁੱਖ ਵੱਢ ਸੁੱਟੇ ॥
੩ ਜਾਂ ਲੋਕ ਡੇਰੇ ਵਿੱਚ ਮੁੜ ਆਏ ਸਨ ਤਾਂ
ਇਸਰਾਏਲ ਦੇ ਬਜ਼ੁਰਗਾਂ ਨੇ ਆਖਿਆ, ਭਈ ਯਹੋਵਾਹ
ਨੇ ਸਾਨੂੰ ਫਲਿਸਤੀਆਂ ਦੇ ਅੱਗੇ ਅੱਜ ਹਾਰ ਕਿਉਂ
ਦਿੱਤੀ ? ਆਓ, ਅਸੀਂ ਪਰਮੇਸ਼ੁਰ ਦੇ ਨੇਮ ਦਾ
ਸੰਦੂਕ ਸ਼ੀਲੋਹ ਤੋਂ ਆਪਣੇ ਕੋਲ ਲੈ ਆਈਏ ਭਈ
ਉਹ ਸਾਡੇ ਵਿਚਕਾਰ ਹੋ ਕੇ ਸਾਡੇ ਵੈਰੀਆਂ ਦੇ ਹੱਥੋਂ
੪ ਸਾਨੂੰ ਛੁਡਾਵੇ ੦ ਸੋ ਓਹਨਾਂ ਨੇ ਸ਼ੀਲੋਹ ਵਿੱਚ ਲੋਕ ਘੱਲੇ
ਜੋ ਸੈਨਾਂ ਦੇ ਯਹੋਵਾਹ ਦੇ ਨੇਮ ਦੇ ਸੰਦੂਕ ਨੂੰ ਜੋ ਦੋਹੀਂ
ਕਰੂਬੀਆਂ ਦੇ ਵਿਚਕਾਰ ਟਿਕਦਾ ਹੈ ਉੱਥੋਂ ਲੈ
ਆਉਣ ਅਤੇ ਏਲੀ ਦੇ ਦੋਵੇਂ ਪੁੱਤ੍ਰ ਹਾਫ਼ਨੀ ਅਤੇ
ਫ਼ੀਨਹਾਸ ਪਰਮੇਸ਼ੁਰ ਦੇ ਨੇਮ ਦੇ ਸੰਦੂਕ ਕੋਲ ਉੱਥੇ
੫ ਸਨ ੦ ਅਤੇ ਜਿਸ ਵੇਲੇ ਯਹੋਵਾਹ ਦੇ ਨੇਮ ਦਾ ਸੰਦੂਕ
ਡੇਰੇ ਵਿੱਚ ਆ ਪੁੱਜਾ ਤਾਂ ਸਾਰੇ ਇਸਰਾਏਲ ਨੇ ਵੱਡੀ
ਅਵਾਜ਼ ਨਾਲ ਜੈਕਾਰਾ ਬੁਲਾਇਆ ਅਜੇਹਾ ਜੋ ਧਰਤੀ
੬ ਕੰਬ ਉੱਠੀ ੦ ਅਤੇ ਜਾਂ ਫਲਿਸਤੀਆਂ ਨੇ ਜੈਕਾਰੇ
ਦੀ ਅਵਾਜ਼ ਸੁਣੀ ਤਾਂ ਬੋਲੇ ਭਈ ਇਨ੍ਹਾਂ ਇਬਰਾਨੀਆਂ
ਦੇ ਡੇਰੇ ਵਿੱਚ ਏਹ ਜੈਕਾਰੇ ਦੀ ਕੇਹੀ ਅਵਾਜ਼ ਹੈ ?
ਫੇਰ ਉਨ੍ਹਾਂ ਨੇ ਜਾਤਾ ਕਿ ਯਹੋਵਾਹ ਦੇ ਨੇਮ ਦਾ ਸੰਦੂਕ
੭ ਡੇਰੇ ਵਿੱਚ ਅੱਪੜ ਪਿਆ ਹੈ ੦ ਤਾਂ ਫਲਿਸਤੀ ਡਰ
ਗਏ ਕਿਉਂ ਜੋ ਉਨ੍ਹਾਂ ਨੇ ਆਖਿਆ, ਪਰਮੇਸ਼ੁਰ ਡੇਰੇ
ਵਿੱਚ ਆਇਆ ਹੈ ! ਅਤੇ ਬੋਲੇ, ਹਾਇ ਸਾਨੂੰ !
ਕਿਉਂ ਜੋ ਅੱਜ ਕੱਲ ਅਜਿਹੀ ਗੱਲ ਕਦੀ ਨਹੀਂ
੮ ਹੋਈ ੦ ਹਾਇ ਸਾਨੂੰ ! ਅਜਿਹੇ ਬਲਵੰਤ ਦੇਵਾਂ ਦੇ
ਹੱਥੋਂ ਸਾਨੂੰ ਕੌਣ ਬਚਾਵੇਗਾ ? ਏਹ ਓਹ ਦੇਓ ਹਨ
ਜਿਨ੍ਹਾਂ ਨੇ ਮਿਸਰੀਆਂ ਨੂੰ ਉਜਾੜ ਵਿੱਚ ਸਭ ਪਰਕਾਰ
੯ ਦੀਆਂ ਬਵਾਂ ਨਾਲ ਮਾਰਿਆ ੦ ਹੇ ਫਲਿਸਤੀਓ,
ਤੁਸੀਂ ਤਕੜੇ ਹੋਵੋ ਅਤੇ ਮਰਦ ਬਣੋ ਜੋ ਤੁਸੀਂ
ਇਬਰਾਨੀਆਂ ਦੇ ਗੁਲਾਮ ਨਾ ਬਣੋ ਜਿੱਕੁਰ ਓਹ
ਤੁਹਾਡੇ ਗੁਲਾਮ ਬਣੇ ਸਨ ਸਗੋਂ ਮਰਦ ਬਣੋ ਅਤੇ
ਲੜੋ ! ॥
੧੦ ਸੋ ਫਲਿਸਤੀ ਲੜੇ ਅਤੇ ਇਸਰਾਏਲ ਹਾਰ ਗਿਆ
ਅਤੇ ਆਪੋ ਆਪਣੇ ਤੰਬੂਆਂ ਵੱਲ ਨੱਠੇ ਅਤੇ ਉੱਥੇ
ਡਾਢੀ ਵਾਢ ਹੋਈ ਕਿਉਂ ਜੋ ਤੀਹ ਹਜ਼ਾਰ ਇਸਰਾਏਲੀ
੧੧ ਪਿਆਦੇ ਮਾਰੇ ਗਏ ੦ ਅਤੇ ਪਰਮੇਸ਼ੁਰ ਦਾ ਸੰਦੂਕ
ਲੁੱਟਿਆ ਗਿਆ ਅਤੇ ਏਲੀ ਦੇ ਦੋਵੇਂ ਪੁੱਤ੍ਰ ਹਾਫ਼ਨੀ
ਅਤੇ ਫੀਨਹਾਸ ਵੱਢੇ ਗਏ ॥
੧੨ ਤਦ ਬਿਨਯਾਮੀਨ ਦਾ ਇੱਕ ਮਨੁੱਖ ਫੌਜ ਦੇ ਵਿੱਚੋਂ
ਨੱਠਾ ਅਤੇ ਲੀੜੇ ਪਾੜੇ ਹੋਏ ਅਰ ਸਿਰ ਵਿੱਚ ਮਿੱਟੀ
ਪਾਈ ਹੋਈ ਉਸੇ ਦਿਨ ਸ਼ੀਲੋਹ ਵਿੱਚ ਅੱਪੜਿਆ ੦
੧੩ ਅਤੇ ਜਾਂ ਉਹ ਆਇਆ ਤਾਂ ਵੇਖੋ, ਏਲੀ ਸੜਕੋਂ ਲਾਂਭੇ
ਇੱਕ ਚੌਂਕੀ ਉੱਤੇ ਬੈਠ ਕੇ ਰਾਹ ਪਿਆ ਵੇਖਦਾ ਸੀ
ਕਿਉਂ ਜੋ ਉਹ ਦਾ ਮਨ ਪਰਮੇਸ਼ੁਰ ਦੇ ਸੰਦੂਕ ਦੇ
ਕਾਰਨ ਪਿਆ ਕੰਬਦਾ ਸੀ ਅਤੇ ਜਿਸ ਵੇਲੇ ਉਸ
ਮਨੁੱਖ ਨੇ ਸ਼ਹਿਰ ਵਿੱਚ ਆ ਕੇ ਸੁਨੇਹਾ ਦਿੱਤਾ ਤਾਂ ਸਾਰਾ
੧੪ ਸ਼ਹਿਰ ਰੋਣ ਪਿੱਟਣ ਲੱਗਾ ੦ ਅਤੇ ਜਾਂ ਸਿਆਪੇ ਦੀ
ਅਵਾਜ਼ ਏਲੀ ਨੇ ਸੁਣੀ ਤਾਂ ਉਹ ਨੇ ਆਖਿਆ, ਇਹ
ਕੇਹਾ ਰੌਲਾ ਪੈ ਗਿਆ ? ਅਤੇ ਉਸ ਮਨੁੱਖ ਨੇ ਛੇਤੀ
੧੫ ਨਾਲ ਏਲੀ ਨੂੰ ਆਣ ਖਬਰ ਦਿੱਤੀ ੦ ਅਤੇ ਏਲੀ
ਅਠਾਨਵਿਆਂ ਵਰਿਹਾਂ ਦਾ ਬੁੱਢਾ ਸੀ ਅਤੇ ਉਹ
ਦੀਆਂ ਅੱਖੀਆਂ ਚੁੰਨ੍ਹੀਆਂ ਹੋ ਗਈਆਂ ਸਨ ਅਰ
੧੬ ਉਹ ਨੂੰ ਦਿਸਦਾ ਕੁਝ ਨਹੀਂ ਸੀ ੦ ਸੋ ਉਸ ਮਨੁੱਖ ਨੇ
ਏਲੀ ਨੂੰ ਆਖਿਆ, ਮੈਂ ਫੌਜ ਤੋਂ ਆਇਆ ਹਾਂ ਅਤੇ
ਮੈਂ ਅੱਜ ਫੌਜ ਦੇ ਵਿੱਚੋਂ ਭੁੱਜਾ ਹਾਂ। ਉਹ ਬੋਲਿਆ,
੧੭ ਹੇ ਮੇਰੇ ਪੁੱਤ੍ਰ, ਕੀ ਖਬਰ ਹੈ ? ੦ ਉਸ ਹਲਕਾਰੇ ਨੇ
ਉੱਤਰ ਦੇ ਕੇ ਆਖਿਆ, ਇਸਰਾਏਲ ਨੇ ਫਲਿਸਤੀਆਂ
ਦੇ ਅੱਗੋਂ ਭਾਜ ਖਾਧੀ ਅਤੇ ਲੋਕਾਂ ਵਿੱਚ ਵੱਡੀ ਵਾਢ
ਹੋਈ ਅਤੇ ਤੇਰੇ ਦੋਵੇਂ ਪੁੱਤ੍ਰ ਹਾਫ਼ਨੀ ਅਤੇ ਫ਼ੀਨਹਾਸ
ਮਰ ਗਏ ਅਤੇ ਪਰਮੇਸ਼ੁਰ ਦਾ ਸੰਦੂਕ ਖੁੱਸ ਗਿਆ ੦
੧੮ ਤਾਂ ਅਜਿਹਾ ਹੋਇਆ ਭਈ ਜਿਸ ਵੇਲੇ ਉਹ ਨੇ

ਪਰਮੇਸ਼ੁਰ ਦੇ ਸੰਦੂਕ ਦੀ ਗੱਲ ਸੁਣਾਈ ਤਾਂ ਉਹ
ਚੌਂਕੀ ਉੱਤੋਂ ਪਿੱਠ ਪਰਨੇ ਬੂਹੇ ਦੇ ਕੋਲ ਡਿੱਗ ਪਿਆ
ਅਤੇ ਉਹ ਦੀ ਧੌਣ ਟੁੱਟ ਗਈ ਅਤੇ ਉਹ ਮਰ ਗਿਆ
ਕਿਉਂ ਜੋ ਉਹ ਬੁੱਢਾ ਅਤੇ ਭਾਰਾ ਵੀ ਸੀ ਅਤੇ ਉਹ
ਚਾਲੀ ਵਰਹੇ ਇਸਰਾਏਲ ਦਾ ਨਿਆਉਂ ਕਰਦਾ
ਰਿਹਾ ।।
੧੯ ਉਸ ਦੀ ਨੂੰਹ ਫ਼ੀਨਹਾਸ ਦੀ ਵਹੁਟੀ ਗਰਭਣੀ ਸੀ
ਅਰ ਉਹ ਦੇ ਜਣਨ ਦਾ ਵੇਲਾ ਨੇੜੇ ਸੀ ਅਤੇ ਜਦ
ਉਹ ਨੇ ਏਹ ਗੱਲਾਂ ਸੁਣੀਆਂ ਭਈ ਪਰਮੇਸ਼ੁਰ ਦਾ
ਸੰਦੂਕ ਖੁੱਸ ਗਿਆ ਹੈ ਅਤੇ ਤੇਰਾ ਸਹੁਰਾ ਅਰ ਭਰਤਾ
ਮਰ ਗਏ ਹਨ ਤਾਂ ਉਹ ਨਿਵੀਂ ਅਤੇ ਜਣੀ ਕਿਉਂ ਜੋ
੨੦ ਜਣਨ ਦੀ ਪੀੜ ਆਣ ਲੱਗੀ ੦ ਅਤੇ ਉਹ ਦੇ ਮਰਨ
ਦੇ ਵੇਲੇ ਉਨ੍ਹਾਂ ਤੀਵੀਆਂ ਨੇ ਜੋ ਉੱਥੇ ਸਨ ਉਹ ਨੂੰ
ਆਖਿਆ, ਓਦਰ ਨਾ ਕਿਉਂ ਜੋ ਤੈਂ ਪੁੱਤ੍ਰ ਜਣਿਆ ਹੈ
ਪਰ ਉਹ ਨੇ ਉੱਤਰ ਨਾ ਦਿੱਤਾ ਸਗੋਂ ਧਿਆਨ ਵੀ ਨਾ
੨੧ ਕੀਤਾ ੦ ਅਤੇ ਉਹ ਨੇ ਉਸ ਮੁੰਡੇ ਦਾ ਨਾਉਂ ਈਕਾ-
ਬੋਦ ਧਰਿਆ ਅਤੇ ਬੋਲੀ, ਇਸਰਾਏਲ ਤੋਂ ਪਰਤਾਪ
ਜਾਂਦਾ ਰਿਹਾ, ਪਰਮੇਸ਼ੁਰ ਦਾ ਸੰਦੂਕ ਖੁੱਸ ਜੋ ਗਿਆ
ਅਤੇ ਉਹ ਦੇ ਸਹੁਰੇ ਅਰ ਭਰਤੇ ਦੇ ਕਾਰਨ ਵੀ ੦
੨੨ ਅਤੇ ਉਹ ਬੋਲੀ, ਪਰਤਾਪ ਇਸਰਾਏਲ ਤੋਂ ਜਾਂਦਾ
ਰਿਹਾ ਕਿਉਂ ਜੋ ਪਰਮੇਸ਼ੁਰ ਦਾ ਸੰਦੂਕ ਖੋਹਿਆ
ਗਿਆ ।।

## ਸੰਦੂਕ ਦੇ ਖੁੱਸਣ ਦਾ ਅਸਰ

੫ ਫਲਿਸਤੀਆਂ ਨੇ ਪਰਮੇਸ਼ੁਰ ਦਾ ਸੰਦੂਕ ਲੈ ਕੇ ਉਸ
ਨੂੰ ਅਬਨ-ਅਜ਼ਰ ਤੋਂ ਅਸ਼ਦੋਦ ਤੋੜੀ ਅੱਪੜਾ
੨ ਦਿੱਤਾ ੦ ਅਤੇ ਜਦ ਫਲਿਸਤੀਆਂ ਨੇ ਪਰਮੇਸ਼ੁਰ ਦੇ
ਸੰਦੂਕ ਨੂੰ ਫੜ ਲਿਆ ਤਾਂ ਓਹ ਉਸ ਨੂੰ ਦਾਗੋਨ ਦੇ
ਘਰ ਵਿੱਚ ਲਿਆਏ ਅਤੇ ਦਾਗੋਨ ਕੋਲ ਰੱਖਿਆ ।।
੩ ਜਦ ਸਵੇਰ ਨੂੰ ਅਸ਼ਦੋਦੀ ਉੱਠੇ ਤਾਂ ਵੇਖੋ,
ਦਾਗੋਨ ਯਹੋਵਾਹ ਦੇ ਸੰਦੂਕ ਅੱਗੇ ਮੂੰਹ ਪਰਨੇ ਧਰਤੀ
ਉੱਤੇ ਡਿੱਗਾ ਪਿਆ ਸੀ ! ਤਦ ਉਨ੍ਹਾਂ ਨੇ ਦਾਗੋਨ ਨੂੰ
ਚੁੱਕ ਕੇ ਉਹ ਦੇ ਥਾਂ ਉੱਤੇ ਉਹ ਨੂੰ ਫੇਰ ਖਲ੍ਹਿਆ-
੪ ਰਿਆ ੦ ਅਗਲੇ ਭਲਕ ਓਹ ਫੇਰ ਮੂਨ੍ਹੇਰੇ ਹੀ ਉੱਠੇ
ਤਾਂ ਵੇਖੋ, ਦਾਗੋਨ ਯਹੋਵਾਹ ਦੇ ਸੰਦੂਕ ਅੱਗੇ ਮੂੰਹ
ਪਰਨੇ ਧਰਤੀ ਉੱਤੇ ਡਿੱਗਾ ਪਿਆ ਸੀ ਅਤੇ ਦਾਗੋਨ
ਦਾ ਸਿਰ ਅਤੇ ਉਹ ਦੇ ਦੋਹਾਂ ਹੱਥਾਂ ਦੀਆਂ ਤਲੀਆਂ
ਸਰਦਲ ਉੱਤੇ ਵੱਢੀਆਂ ਪਈਆਂ ਸਨ ! ਨਿਰਾ ਪੂਰਾ
੫ ਉਹ ਦਾ ਧੜ ਰਹਿ ਗਿਆ ! ੦ ਏਸ ਲਈ
ਅਸ਼ਦੋਦ ਵਿੱਚ ਦਾਗੋਨ ਦੇ ਪੁਜਾਰੀ ਅਤੇ ਸੱਭੇ ਜੋ
ਦਾਗੋਨ ਦੇ ਮੰਦਰ ਵਿੱਚ ਆਉਂਦੇ ਹਨ ਅੱਜ ਤੋੜੀ
੬ ਦਾਗੋਨ ਦੀ ਸਰਦਲ ਉੱਤੇ ਪੈਰ ਨਹੀਂ ਧਰਦੇ ੦ ਪਰ
ਯਹੋਵਾਹ ਦਾ ਹੱਥ ਅਸ਼ਦੋਦੀਆਂ ਉੱਤੇ ਭਾਰਾ ਪੈ
ਗਿਆ ਸੀ ਅਤੇ ਉਸ ਨੇ ਉਨ੍ਹਾਂ ਦਾ ਨਾਸ ਕੀਤਾ ਅਤੇ
ਅਸ਼ਦੋਦ ਨੂੰ ਉਹ ਦੇ ਉਦਾਲੇ ਦਿਆਂ ਲੋਕਾਂ ਸਣੇ
੭ ਮਵੇਸੀਆਂ ਨਾਲ ਮਾਰਿਆ ੦ ਜਦ ਅਸ਼ਦੋਦੀਆਂ ਨੇ
ਡਿੱਠਾ ਜੋ ਇਹ ਗੱਲ ਹੋਈ ਹੈ ਤਾਂ ਉਨ੍ਹਾਂ ਨੇ ਆਖਿਆ,
ਭਈ ਇਸਰਾਏਲ ਦੇ ਪਰਮੇਸ਼ੁਰ ਦਾ ਸੰਦੂਕ ਸਾਡੇ ਕੋਲ
ਨਾ ਰਹੇ ਕਿਉਂ ਜੋ ਉਹ ਦਾ ਹੱਥ ਸਾਡੇ ਉੱਤੇ ਅਤੇ
੮ ਸਾਡੇ ਦੇਵਤੇ ਦਾਗੋਨ ਉੱਤੇ ਭਾਰਾ ਹੈ ੦ ਸੋ ਉਨ੍ਹਾਂ ਨੇ
ਫਲਿਸਤੀਆਂ ਦੇ ਸਭਨਾਂ ਸਰਦਾਰਾਂ ਨੂੰ ਸੱਦ ਕੇ
ਆਪਣੇ ਕੋਲ ਇਕੱਠਿਆਂ ਕੀਤਾ ਅਤੇ ਆਖਿਆ,
ਅਸੀਂ ਇਸਰਾਏਲ ਦੇ ਪਰਮੇਸ਼ੁਰ ਦੇ ਸੰਦੂਕ ਨੂੰ ਕੀ
ਕਰੀਏ ? ਤਦ ਉਨ੍ਹਾਂ ਨੇ ਉੱਤਰ ਦਿੱਤਾ ਕਿ ਇਹ
ਲੋੜੀਦਾ ਹੈ ਜੋ ਇਸਰਾਏਲ ਦੇ ਪਰਮੇਸ਼ੁਰ ਦੇ ਸੰਦੂਕ
ਨੂੰ ਗਥ ਵਿੱਚ ਲੈ ਜਾਣ ਸੋ ਓਹ ਇਸਰਾਏਲ ਦੇ
੯ ਪਰਮੇਸ਼ੁਰ ਦੇ ਸੰਦੂਕ ਨੂੰ ਉੱਥੇ ਲੈ ਗਏ ੦ ਜਦ ਓਹ
ਉਸ ਨੂੰ ਉੱਥੇ ਲੈ ਗਏ ਸਨ ਤਾਂ ਅਜਿਹਾ ਹੋਇਆ ਜੋ
ਯਹੋਵਾਹ ਦਾ ਹੱਥ ਉਸ ਸ਼ਹਿਰ ਦੇ ਨਾਸ ਕਰਨ ਨੂੰ
ਉਹ ਦੇ ਉੱਤੇ ਵੀ ਪਸਰ ਗਿਆ ਅਤੇ ਉਹ ਨੇ ਉਸ
ਸ਼ਹਿਰ ਦਿਆਂ ਲੋਕਾਂ ਨੂੰ ਨਿੱਕਿਆਂ ਤੋਂ ਲੈ ਕੇ ਵੱਡਿਆਂ
ਤੋੜੀ ਮਾਰਿਆ ਅਤੇ ਉਨ੍ਹਾਂ ਦੀਆਂ ਗੁਦਾਂ ਵਿੱਚ
ਮਵੇਸ਼ੀਆਂ ਨਿੱਕਲੀਆਂ ।।
੧੦ ਤਦ ਉਨ੍ਹਾਂ ਨੇ ਪਰਮੇਸ਼ੁਰ ਦਾ ਸੰਦੂਕ ਅਕਰੋਨ ਨੂੰ
ਭੇਜਿਆ ਪਰ ਜਿਸ ਵੇਲੇ ਪਰਮੇਸ਼ੁਰ ਦਾ ਸੰਦੂਕ
ਅਕਰੋਨ ਵਿੱਚ ਅੱਪੜਿਆ ਤਾਂ ਅਜਿਹਾ ਹੋਇਆ ਜੋ
ਅਕਰੋਨੀ ਚੀਕ ਉੱਠੇ ਭਈ ਓਹ ਇਸਰਾਏਲ ਦੇ
ਪਰਮੇਸ਼ੁਰ ਦੇ ਸੰਦੂਕ ਨੂੰ ਸਾਡੇ ਵਿੱਚ ਏਸ ਲਈ
ਲਿਆਏ ਹਨ ਜੋ ਸਾਡਾ ਅਤੇ ਸਾਡਿਆਂ ਲੋਕਾਂ ਦਾ
੧੧ ਨਾਸ ਕਰਨ ੦ ਸੋ ਉਨ੍ਹਾਂ ਨੇ ਫਲਿਸਤੀਆਂ ਦਿਆਂ
ਸਰਦਾਰਾਂ ਨੂੰ ਸੱਦ ਕੇ ਇਕੱਠਿਆਂ ਕੀਤਾ ਅਤੇ
ਆਖਿਆ, ਕਿ ਇਸਰਾਏਲ ਦੇ ਪਰਮੇਸ਼ੁਰ ਦੇ ਸੰਦੂਕ

ਨੂੰ ਮੋੜ ਭੇਜੋ ਭਈ ਉਹ ਆਪਣੇ ਥਾਂ ਜਾਵੇ ਜੋ ਸਾਡਾ
ਅਤੇ ਸਾਡਿਆਂ ਲੋਕਾਂ ਦਾ ਨਾਸ ਨਾ ਕਰੇ ਕਿਉਂ ਜੋ
ਉੱਥੇ ਸਾਰੇ ਸ਼ਹਿਰ ਵਿੱਚ ਮੌਤ ਦੀ ਵੱਡੀ ਧੁੰਮ ਪੈ
ਗਈ ਸੀ ਅਤੇ ਉੱਥੇ ਪਰਮੇਸ਼ੁਰ ਦਾ ਹੱਥ ਅੱਤ
੧੨ ਭਾਰਾ ਸੀ ੦ ਅਤੇ ਓਹ ਲੋਕ ਜੋ ਮੋਏ ਨਹੀਂ ਸਨ ਸੋ
ਮਵੇਸ਼ੀਆਂ ਨਾਲ ਮਾਂਦੇ ਸਨ ਅਤੇ ਸ਼ਹਿਰ ਦੀ ਦੁਹਾਈ
ਅਕਾਸ਼ ਤੋੜੀ ਜਾ ਪੁੱਜੀ ॥

## ਸੰਦੂਕ ਦਾ ਮੁੜ ਆਉਣਾ

੬ ਸੋ ਯਹੋਵਾਹ ਦਾ ਸੰਦੂਕ ਸੱਤਾਂ ਮਹੀਨਿਆਂ ਤੋੜੀ
੨ ਫਲਿਸਤੀਆਂ ਦੇ ਦੇਸ ਵਿੱਚ ਰਿਹਾ ੦ ਤਦ ਫਲਿਸ-
ਤੀਆਂ ਨੇ ਪੁਜਾਰੀਆਂ ਅਤੇ ਜੋਤਸ਼ੀਆਂ ਨੂੰ ਸੱਦਿਆ
ਅਤੇ ਆਖਿਆ, ਕਿ ਯਹੋਵਾਹ ਦੇ ਇਸ ਸੰਦੂਕ ਨੂੰ
ਅਸੀਂ ਕੀ ਕਰੀਏ ? ਸਾਨੂੰ ਦੱਸੋ ਜੋ ਕਿੱਕੁਰ ਉਹ ਨੂੰ
੩ ਉਹ ਦੇ ਥਾਂ ਵਿਚ ਅੱਪੜਾਈਏ ੦ ਓਹ ਬੋਲੇ, ਜੇ
ਤੁਸੀਂ ਇਸਰਾਏਲ ਦੇ ਪਰਮੇਸ਼ੁਰ ਦੇ ਸੰਦੂਕ ਨੂੰ ਮੋੜ
ਭੇਜਦੇ ਹੋ ਤਾਂ ਸੱਖਣਾ ਨਾ ਘੱਲੋ ਸਗੋਂ ਇੱਕ ਦੋਸ਼ ਦੀ
ਭੇਟ ਉਹ ਦੇ ਨਾਲ ਜ਼ਰੂਰ ਭੇਜਣੀ ਤਾਂ ਤੁਸੀਂ ਨਿਰੋਏ
ਹੋ ਜਾਓਗੇ ਅਤੇ ਤੁਸੀਂ ਜਾਣ ਲਓਗੇ ਜੋ ਉਹ ਤੁਹਾਥੋਂ
੪ ਕਿਸ ਲਈ ਨਹੀਂ ਹੱਥ ਚੁੱਕਦਾ ੦ ਤਦ ਉਨ੍ਹਾਂ ਨੇ
ਪੁੱਛਿਆ, ਅਸੀਂ ਦੋਸ ਦੀ ਭੇਟ ਕਿਹੋ ਜਿਹੀ
ਭੇਜੀਏ ? ਓਹ ਬੋਲੇ, ਫਲਿਸਤੀ ਸਰਦਾਰਾਂ ਦੀ
ਗਿਣਤੀ ਅਨੁਸਾਰ ਪੰਜ ਸੁਨਹਿਰੀ ਮਵੇਸ਼ੀਆਂ ਅਤੇ
ਪੰਜ ਸੁਨਹਿਰੀ ਚੂਹੀਆਂ ਕਿਉਂ ਜੋ ਤੁਸਾਂ ਸਭਨਾਂ ਉੱਤੇ
ਅਤੇ ਤੁਹਾਡੇ ਸਰਦਾਰਾਂ ਉੱਤੇ ਇੱਕੋ ਜੇਹੀ ਬਵਾ ਹੈ ੦
੫ ਸੋ ਤੁਸੀਂ ਆਪਣੀਆਂ ਮਵੇਸ਼ੀਆਂ ਦੀਆਂ ਮੂਰਤਾਂ
ਅਤੇ ਉਨ੍ਹਾਂ ਚੂਹੀਆਂ ਦੀਆਂ ਮੂਰਤਾਂ ਜੋ ਦੇਸ ਨੂੰ
ਵਿਗਾੜਦੀਆਂ ਹਨ ਬਣਾਓ ਅਤੇ ਇਸਰਾਏਲ ਦੇ
ਪਰਮੇਸ਼ੁਰ ਦੀ ਮਹਿਮਾ ਕਰੋ ; ਕੀ ਜਾਣੀਏ ਜੋ ਉਹ
ਤੁਹਾਥੋਂ ਅਤੇ ਤੁਹਾਡੇ ਦੇਵਤਿਆਂ ਅਤੇ ਤੁਹਾਡੇ ਦੇਸ
੬ ਉੱਤੋਂ ਆਪਣਾ ਹੱਥ ਚੁੱਕ ਲਵੇ ੦ ਤੁਸੀਂ ਆਪਣੇ
ਮਨ ਨੂੰ ਕਰੜਾ ਕਿਉਂ ਕਰਦੇ ਹੋ ਜਿੱਕੁਰ ਮਿਸਰੀਆਂ
ਨੇ ਅਤੇ ਫ਼ਿਰਊਨ ਨੇ ਆਪਣੇ ਮਨਾਂ ਨੂੰ ਕਰੜਾ
ਕੀਤਾ ? ਜਿਸ ਵੇਲੇ ਉਨ੍ਹਾਂ ਨੂੰ ਉਸ ਨੇ ਅਚਰਜ
ਸ਼ਕਤੀਆਂ ਦੱਸੀਆਂ । ਭਲਾ, ਓਹਨਾਂ ਨੇ ਉਨ੍ਹਾਂ ਲੋਕਾਂ
ਨੂੰ ਜਾਣ ਨਹੀਂ ਦਿੱਤਾ ਅਤੇ ਓਹ ਚੱਲੇ ਨਾ ਗਏ ? ੦
੭ ਹੁਣ ਤੁਸੀਂ ਇੱਕ ਨਵੀਂ ਗੱਡੀ ਬਣਾਓ ਅਤੇ ਦੋ
ਲਵੇਰੀਆਂ ਗਊਆਂ ਲਓ ਜੋ ਜੂਲੇ ਹੇਠ ਨਾ ਆਈਆਂ
ਹੋਣ ਅਤੇ ਉਨ੍ਹਾਂ ਗਊਆਂ ਨੂੰ ਗੱਡੀ ਹੇਠ ਜੋਤ ਲਓ
ਅਤੇ ਉਨ੍ਹਾਂ ਦੀਆਂ ਵੱਛੀਆਂ ਨੂੰ ਪਿੱਛੇ ਘਰ ਰਹਿਣ
੮ ਦਿਓ ੦ ਅਤੇ ਯਹੋਵਾਹ ਦਾ ਸੰਦੂਕ ਲੈ ਕੇ ਉਸ ਗੱਡੀ
ਦੇ ਉੱਤੇ ਰੱਖੋ ਅਤੇ ਸੋਨੇ ਦੀਆਂ ਵਸਤਾਂ ਜੋ ਦੋਸ਼ ਦੀ
ਭੇਟ ਲਈ ਉਹ ਦੇ ਕੋਲ ਭੇਜਦੇ ਹੋ ਇੱਕ ਸੰਦੂਕੜੀ
ਵਿੱਚ ਪਾ ਕੇ ਉਹ ਦੇ ਇੱਕ ਪਾਸੇ ਧਰ ਦਿਓ ਅਤੇ
੯ ਉਹ ਨੂੰ ਵਿਦਿਆ ਕਰ ਦਿਓ ਜੋ ਤੁਰ ਜਾਵੇ ੦ ਅਤੇ
ਵੇਖੋ, ਜੇ ਉਹ ਆਪਣੇ ਬੰਨੇ ਦੇ ਰਾਹ ਬੈਤਸ਼ਮਸ਼ ਵੱਲ
ਚੜ੍ਹੇ ਤਾਂ ਇਹ ਵੱਡੀ ਬਿਪਤਾ ਉਸੇ ਨੇ ਸਾਡੇ ਉੱਤੇ
ਪਾਈ ਹੈ ਅਤੇ ਜੇ ਨਾ ਜਾਵੇ ਤਾਂ ਅਸੀਂ ਜਾਣਾਂਗੇ
ਭਈ ਸਾਡੇ ਉੱਤੇ ਉਹ ਦਾ ਹੱਥ ਨਹੀਂ ਚੱਲਿਆ
ਸਗੋਂ ਇਹ ਗੱਲ ਜੋ ਸਾਡੇ ਉੱਤੇ ਹੋਈ ਹੈ ਸੋ ਐਵੇਂ
ਹੀ ਹੋਈ ਹੈ ॥
੧੦ ਸੋ ਲੋਕਾਂ ਨੇ ਅਜਿਹਾ ਹੀ ਕੀਤਾ ਜੋ ਦੋ ਲਵੇਰੀਆਂ
ਗਊਆਂ ਲਈਆਂ ਅਤੇ ਉਨ੍ਹਾਂ ਨੂੰ ਗੱਡੀ ਅੱਗੇ
ਜੋਇਆ ਅਤੇ ਉਨ੍ਹਾਂ ਦੀਆਂ ਵੱਛੀਆਂ ਨੂੰ ਘਰ ਵਿੱਚ
੧੧ ਬੰਨ੍ਹਿਆ ੦ ਅਤੇ ਯਹੋਵਾਹ ਦਾ ਸੰਦੂਕ ਅਰ ਸੋਨੇ
ਦੀਆਂ ਚੂਹੀਆਂ ਅਤੇ ਆਪਣੀਆਂ ਮਵੇਸ਼ੀਆਂ ਦੀਆਂ
੧੨ ਮੂਰਤਾਂ ਦੀ ਸੰਦੂਕੜੀ ਨੂੰ ਗੱਡੀ ਵਿੱਚ ਧਰਿਆ ੦ ਤਾਂ
ਉਹ ਗਊਆਂ ਸਿੱਧੀਆਂ ਬੈਤਸ਼ਮਸ਼ ਦੇ ਰਾਹ ਵੱਲ ਤੁਰ
ਪਈਆਂ ਅਤੇ ਉਸ ਸੜਕ ਉੱਤੇ ਤੁਰੀਆਂ ਅਤੇ
ਤੁਰਦੀਆਂ ਤੁਰਦੀਆਂ ਅੜਾਉਂਦੀਆਂ ਜਾਂਦੀਆਂ
ਸਨ ਅਤੇ ਸੱਜੇ ਖੱਬੇ ਪਾਸੇ ਨਾ ਭੁਵੀਆਂ ਅਤੇ
ਫਲਿਸਤੀ ਸਰਦਾਰ ਉਨ੍ਹਾਂ ਦੇ ਪਿੱਛੇ ਬੈਤਸ਼ਮਸ਼ ਦੇ
੧੩ ਬੰਨੇ ਤੋੜੀ ਗਏ ੦ ਅਤੇ ਬੈਤਸ਼ਮਸ਼ ਦੇ ਲੋਕ ਨਿਵਾਣ
ਵਿੱਚ ਕਣਕ ਦੀਆਂ ਵਾਢੀਆਂ ਕਰਦੇ ਸਨ । ਜਦ
ਉਨ੍ਹਾਂ ਨੇ ਅੱਖੀਆਂ ਚੁੱਕੀਆਂ ਤਾਂ ਸੰਦੂਕ ਨੂੰ ਡਿੱਠਾ
੧੪ ਅਤੇ ਵੇਖਦਿਆਂ ਸਾਰ ਅਨੰਦ ਹੋ ਗਏ ੦ ਅਤੇ
ਗੱਡੀ ਬੈਤਸ਼ਮਸ਼ੀ ਯਹੋਸ਼ੁਆ ਦੀ ਪੈਲੀ ਵਿੱਚ ਆਈ
ਅਤੇ ਜਿੱਥੇ ਇੱਕ ਵੱਡਾ ਪੱਥਰ ਸੀ ਉੱਥੇ ਖਲੋ ਗਈ ।
ਸੋ ਉਨ੍ਹਾਂ ਨੇ ਗੱਡੀ ਦੀਆਂ ਲੱਕੜੀਆਂ ਨੂੰ ਚੀਰਿਆ
ਅਤੇ ਗਊਆਂ ਨੂੰ ਹੋਮ ਦੀ ਬਲੀ ਕਰਕੇ ਯਹੋਵਾਹ
੧੫ ਲਈ ਚੜ੍ਹਾਇਆ ੦ ਅਤੇ ਲੇਵੀਆਂ ਨੇ ਯਹੋਵਾਹ ਦੇ
ਸੰਦੂਕ ਨੂੰ ਉਸ ਸੰਦੂਕੜੀ ਸਣੇ ਜੋ ਉਸ ਦੇ ਨਾਲ ਸੀ

ਅਤੇ ਜਿਸ ਦੇ ਵਿੱਚ ਸੋਨੇ ਦੀਆਂ ਵਸਤਾਂ ਸਨ
ਟਿਕਾਇਆ ਅਤੇ ਉਹ ਨੂੰ ਉਸ ਵੱਡੇ ਪੱਥਰ
ਉੱਤੇ ਧਰਿਆ ਅਤੇ ਬੈਤਸ਼ਮਸ਼ ਦਿਆਂ ਲੋਕਾਂ ਨੇ
ਉਸੇ ਦਿਨ ਯਹੋਵਾਹ ਦੇ ਲਈ ਹੋਮ ਦੀਆਂ ਬਲੀਆਂ
ਚੜ੍ਹਾਈਆਂ ਅਤੇ ਹੋਰ ਬਲੀਆਂ ਭੀ ਦਿੱਤੀਆਂ ੦
ਜਦ ਉਨ੍ਹਾਂ ਪੰਜਾਂ ਫਲਿਸਤੀ ਸਰਦਾਰਾਂ ਨੇ ਏਹ ਡਿੱਠਾ
ਤਾਂ ਓਹ ਉਸੇ ਦਿਨ ਅਕਰੋਨ ਨੂੰ ਮੁੜ ਗਏ ੦ ਅਤੇ
ਏਹ ਸੋਨੇ ਦੀਆਂ ਮਵੇਸ਼ੀਆਂ ਜੋ ਫਲਿਸਤੀਆਂ ਨੇ
ਦੋਸ਼ ਦੀ ਭੇਟ ਲਈ ਯਹੋਵਾਹ ਨੂੰ ਚੜ੍ਹਾਈਆਂ ਉਨ੍ਹਾਂ
ਵਿੱਚੋਂ ਇੱਕ ਅਸ਼ਦੋਦ ਵੱਲੋਂ ਸੀ, ਇੱਕ ਅੱਜ਼ਾਹ
ਦੀ, ਇੱਕ ਅਸ਼ਕਲੋਨ ਦੀ, ਇੱਕ ਗਥ ਦੀ ਅਤੇ
ਇੱਕ ਅਕਰੋਨ ਦੀ ੦ ਅਤੇ ਏਹ ਸੋਨੇ ਦੀਆਂ
ਚੂਹੀਆਂ ਫਲਿਸਤੀਆਂ ਦੇ ਪੰਜਾਂ ਸਰਦਾਰਾਂ ਦੇ ਸ਼ਹਿਰਾਂ
ਦੀ ਗਿਣਤੀ ਅਨੁਸਾਰ ਸਨ ਭਾਵੇਂ ਗੜ੍ਹ ਵਾਲੇ ਸ਼ਹਿਰਾਂ
ਦੇ ਭਾਵੇਂ ਬਾਹਰਲੇ ਪਿੰਡਾਂ ਦੇ ਜਿੰਨੇ ਅਬੇਲ ਦੇ ਵੱਡੇ
ਪੱਥਰ ਤੋੜੀ ਸਨ ਜਿਹ ਦੇ ਉੱਤੇ ਉਨ੍ਹਾਂ ਨੇ ਯਹੋਵਾਹ
ਦੇ ਸੰਦੂਕ ਨੂੰ ਰੱਖਿਆ ਸੀ। ਉਹ ਅੱਜ ਦੇ ਦਿਨ
ਤੋੜੀ ਬੈਤਸ਼ਮਸ਼ੀ ਯਹੋਸ਼ੁਆ ਦੀ ਪੈਲੀ ਵਿੱਚ ਹੈ ॥

ਉਹ ਨੇ ਬੈਤਸ਼ਮਸ਼ ਦਿਆਂ ਲੋਕਾਂ ਨੂੰ ਏਸ ਲਈ
ਮਾਰਿਆ ਜੋ ਉਨ੍ਹਾਂ ਨੇ ਯਹੋਵਾਹ ਦੇ ਸੰਦੂਕ ਦੇ ਵਿੱਚ
ਵੇਖਿਆ ਸੋ ਉਸ ਨੇ ਪੰਜਾਹ ਹਜ਼ਾਰ ਅਤੇ ਸੱਤਰ
ਮਨੁੱਖ ਉਨ੍ਹਾਂ ਵਿੱਚੋਂ ਮਾਰ ਸੁੱਟੇ ਅਤੇ ਉੱਥੋਂ ਦੇ ਲੋਕ
ਦੁਖੀ ਹੋਏ ਇਸ ਲਈ ਜੋ ਯਹੋਵਾਹ ਨੇ ਲੋਕਾਂ ਨੂੰ ਵੱਡੀ
ਮਾਰ ਨਾਲ ਮਾਰਿਆ ੦ ਸੋ ਬੈਤਸ਼ਮਸ਼ ਦੇ ਲੋਕ
ਬੋਲੇ, ਭਲਾ, ਕਿਸੇ ਦੀ ਮਜਾਲ ਹੈ ਜੋ ਕੋਈ ਇਸ
ਪਵਿੱਤ੍ਰ ਯਹੋਵਾਹ ਪਰਮੇਸ਼ੁਰ ਦੇ ਅੱਗੇ ਖਲੋਵੇ ਅਤੇ
ਉਹ ਸਾਡੇ ਕੋਲੋਂ ਕਿਹ ਦੀ ਵੱਲ ਜਾਵੇ ? ॥

ਤਦ ਉਨ੍ਹਾਂ ਨੇ ਕਿਰਯਥ-ਯਾਰੀਮ ਦੇ ਲੋਕਾਂ ਵੱਲ
ਹਲਕਾਰੇ ਘੱਲੇ ਅਤੇ ਆਖਿਆ, ਫਲਿਸਤੀ ਯਹੋਵਾਹ
ਦੇ ਸੰਦੂਕ ਨੂੰ ਮੋੜ ਲਿਆਏ ਹਨ ਸੋ ਤੁਸੀਂ ਆਓ
ਅਤੇ ਆਪਣੀ ਵੱਲ ਲੈ ਜਾਓ ॥

## ਫਲਿਸਤੀਆਂ ਦੀ ਹਾਰ

ਤਦ ਕਿਰਯਥ-ਯਾਰੀਮ ਦੇ ਲੋਕ ਆਏ ਅਤੇ
ਯਹੋਵਾਹ ਦੇ ਸੰਦੂਕ ਨੂੰ ਲੈ ਜਾ ਕੇ ਅਬੀਨਾਦਾਬ ਦੇ
ਘਰ ਵਿੱਚ ਧਰਿਆ ਜੋ ਟੀਸੀ ਦੇ ਉੱਤੇ ਹੈ ਅਤੇ ਉਹ
ਦੇ ਪੁੱਤ੍ਰ ਅਲਆਜ਼ਾਰ ਨੂੰ ਪਵਿੱਤ੍ਰ ਕੀਤਾ ਜੋ ਉਹ
੨ ਯਹੋਵਾਹ ਦੇ ਸੰਦੂਕ ਦੀ ਵੇਖ ਭਾਲ ਕਰੇ ੦ ਅਤੇ
ਅਜਿਹਾ ਹੋਇਆ ਜੋ ਉਸ ਵੇਲੇ ਤੋਂ ਜਦ ਸੰਦੂਕ
ਕਿਰਯਥ-ਯਾਰੀਮ ਵਿੱਚ ਰਿਹਾ ਢੇਰ ਚਿਰ ਬੀਤ ਗਿਆ
ਕਿਉਂ ਜੋ ਉਸ ਨੂੰ ਵੀਹ ਵਰਹੇ ਹੋ ਗਏ ਅਤੇ
ਇਸਰਾਏਲ ਦੇ ਸਾਰੇ ਟੱਬਰ ਨੇ ਵਿਰਲਾਪ ਨਾਲ
ਯਹੋਵਾਹ ਦੀ ਤਾਂਘ ਕੀਤੀ ॥

੩ ਸਮੂਏਲ ਨੇ ਇਸਰਾਏਲ ਦੇ ਸਾਰੇ ਟੱਬਰ ਨੂੰ ਸੱਦ
ਕੇ ਆਖਿਆ, ਜੇ ਕਦੀ ਤੁਸੀਂ ਆਪਣੇ ਸਾਰਿਆਂ
ਮਨਾਂ ਨਾਲ ਯਹੋਵਾਹ ਦੀ ਵੱਲ ਮੁੜੋ ਤਾਂ ਉਨ੍ਹਾਂ
ਓਪਰਿਆਂ ਦੇਵਤਿਆਂ ਅਤੇ ਅਸ਼ਤਾਰੋਥ ਨੂੰ ਆਪਣੇ
ਵਿਚਕਾਰੋਂ ਕੱਢ ਸੁੱਟੋ ਅਤੇ ਯਹੋਵਾਹ ਦੀ ਵੱਲ
ਆਪਣੇ ਮਨਾਂ ਨੂੰ ਸੁਧਾਰੋ ਅਤੇ ਉਸੇ ਇੱਕ ਦੀ ਸੇਵਾ
ਕਰੋ ਤਾਂ ਉਹ ਫਲਿਸਤੀਆਂ ਦੇ ਹੱਥੋਂ ਤੁਹਾਡਾ
੪ ਛੁਟਕਾਰਾ ਕਰੇਗਾ ੦ ਤਦ ਇਸਰਾਏਲੀਆਂ ਨੇ ਬਆ-
ਲੀਮ ਤੇ ਅਸ਼ਤਾਰੋਥ ਨੂੰ ਕੱਢ ਸੁੱਟਿਆ ਅਤੇ ਨਿਰੀ
੫ ਯਹੋਵਾਹ ਦੀ ਹੀ ਸੇਵਾ ਕੀਤੀ ੦ ਫੇਰ ਸਮੂਏਲ ਨੇ
ਆਖਿਆ, ਮਿਸਫਾਹ ਵਿੱਚ ਸਾਰੇ ਇਸਰਾਏਲ ਨੂੰ
ਇਕੱਠਿਆਂ ਕਰੋ ਤਾਂ ਤੁਹਾਡੇ ਲਈ ਮੈਂ ਯਹੋਵਾਹ ਅੱਗੇ
੬ ਬੇਨਤੀ ਕਰਾਂਗਾ ੦ ਸੋ ਓਹ ਸਭੇ ਮਿਸਫਾਹ ਵਿੱਚ
ਇਕੱਠੇ ਹੋਏ ਅਤੇ ਪਾਣੀ ਭਰ ਕੇ ਯਹੋਵਾਹ ਦੇ ਅੱਗੇ
ਡੋਲ੍ਹ ਦਿੱਤਾ ਅਤੇ ਉਸ ਦਿਨ ਵਰਤ ਰੱਖਿਆ ਅਤੇ
ਉੱਥੇ ਬੋਲੇ, ਅਸਾਂ ਯਹੋਵਾਹ ਦਾ ਪਾਪ ਕੀਤਾ ਹੈ !
ਅਤੇ ਸਮੂਏਲ ਨੇ ਮਿਸਫਾਹ ਵਿੱਚ ਇਸਰਾਏਲੀਆਂ
੭ ਦਾ ਨਿਆਉਂ ਕੀਤਾ ੦ ਜਦ ਫਲਿਸਤੀਆਂ ਨੇ ਸੁਣਿਆ
ਕਿ ਇਸਰਾਏਲੀ ਮਿਸਫਾਹ ਵਿੱਚ ਇਕੱਠੇ ਹੋਏ ਹਨ
ਤਾਂ ਉਨ੍ਹਾਂ ਦੇ ਸਰਦਾਰਾਂ ਨੇ ਇਸਰਾਏਲ ਉੱਤੇ ਚੜ੍ਹਾਈ
ਕੀਤੀ ਸੋ ਇਸਰਾਏਲੀ ਇਹ ਸੁਣ ਕੇ ਫਲਿਸਤੀਆਂ
੮ ਕੋਲੋਂ ਡਰ ਗਏ ੦ ਅਤੇ ਇਸਰਾਏਲੀਆਂ ਨੇ ਸਮੂਏਲ
ਨੂੰ ਆਖਿਆ, ਚੁੱਪ ਨਾ ਹੋ ਪਰ ਯਹੋਵਾਹ ਸਾਡੇ
ਪਰਮੇਸ਼ੁਰ ਅੱਗੇ ਤਰਲਾ ਕਰ ਭਈ ਉਹ ਸਾਨੂੰ
ਫਲਿਸਤੀਆਂ ਦੇ ਹੱਥੋਂ ਬਚਾਵੇ ॥

੯ ਸਮੂਏਲ ਨੇ ਇੱਕ ਮੇਢੇ ਦਾ ਦੁੱਧ ਚੁੰਘਦਾ ਬੱਚਾ
ਲੈ ਕੇ ਉਹ ਨੂੰ ਪੂਰੀ ਹੋਮ ਦੀ ਬਲੀ ਕਰ ਕੇ ਯਹੋਵਾਹ
ਦੇ ਅੱਗੇ ਚੜ੍ਹਾਇਆ ਅਤੇ ਸਮੂਏਲ ਨੇ ਇਸਰਾਏਲ
ਦੇ ਲਈ ਯਹੋਵਾਹ ਦੇ ਅੱਗੇ ਤਰਲੇ ਕੀਤੇ ਤਾਂ

੧੦ ਯਹੋਵਾਹ ਨੇ ਉਹ ਦੀ ਸੁਣ ਲਈ ੦ ਜਿਸ ਵੇਲੇ
ਸਮੂਏਲ ਉਸ ਹੋਮ ਦੀ ਬਲੀ ਨੂੰ ਚੜ੍ਹਾਉਂਦਾ
ਪਿਆ ਸੀ ਤਾਂ ਫਲਿਸਤੀ ਇਸਰਾਏਲ ਦੇ ਸਾਹਮਣੇ
ਲੜਨ ਲਈ ਨੇੜੇ ਆਏ ਤਦ ਯਹੋਵਾਹ ਫਲਿਸਤੀਆਂ
ਦੇ ਉੱਤੇ ਉਸੇ ਦਿਨ ਵੱਡੀ ਗੜ੍ਹਕ ਨਾਲ ਗੱਜਿਆ
ਅਤੇ ਉਨ੍ਹਾਂ ਨੂੰ ਘਾਬਰਾ ਦਿੱਤਾ ਅਤੇ ਓਹ ਇਸਰਾਏਲ
੧੧ ਅੱਗੇ ਮਾਰੇ ਗਏ ੦ ਅਤੇ ਇਸਰਾਏਲ ਦਿਆਂ ਲੋਕਾਂ
ਨੇ ਮਿਸਫਾਹ ਤੋਂ ਨਿੱਕਲ ਕੇ ਫਲਿਸਤੀਆਂ ਦਾ ਪਿੱਛਾ
ਕੀਤਾ ਅਤੇ ਬੈਤ-ਕਰ ਦੇ ਹੇਠ ਤੋੜੀ ਉਨ੍ਹਾਂ ਨੂੰ ਮਾਰਦੇ
੧੨ ਤੁਰੇ ਗਏ ੦ ਤਦ ਸਮੂਏਲ ਨੇ ਇੱਕ ਪੱਥਰ ਲੈ ਕੇ ਉਹ
ਨੂੰ ਮਿਸਫਾਹ ਅਤੇ ਸ਼ੇਨ ਦੇ ਵਿਚਕਾਰ ਖਲ੍ਹਿਆਰਿਆ
ਅਤੇ ਉਹ ਦਾ ਨਾਉਂ ਅਬਨ-ਅਜ਼ਰ ਧਰਿਆ ਅਤੇ
ਬੋਲਿਆ ਜੋ ਇੱਥੋਂ ਤੋੜੀ ਯਹੋਵਾਹ ਨੇ ਸਾਡੀ
ਸਹਾਇਤਾ ਕੀਤੀ ॥

੧੩ ਸੋ ਫਲਿਸਤੀ ਹਾਰ ਗਏ ਅਤੇ ਇਸਰਾਏਲ
ਦੀਆਂ ਹੱਦਾਂ ਵਿੱਚ ਫੇਰ ਕਦੀ ਨਾ ਆਏ ਅਤੇ
ਯਹੋਵਾਹ ਦਾ ਹੱਥ ਸਮੂਏਲ ਦੇ ਜੀਉਂਦਿਆਂ ਤੋੜੀ
੧੪ ਫਲਿਸਤੀਆਂ ਦੇ ਵਿਰੁੱਧ ਰਿਹਾ ੦ ਅਤੇ ਓਹ ਸ਼ਹਿਰ
ਜੋ ਫਲਿਸਤੀਆਂ ਨੇ ਇਸਰਾਏਲ ਤੋਂ ਖੋਹ ਲਏ ਸਨ
ਅਕਰੋਨੋਂ ਲੈ ਕੇ ਗਥ ਤੋੜੀ ਫੇਰ ਇਸਰਾਏਲ ਦੇ ਹੱਥ
ਵਿੱਚ ਆ ਗਏ ਅਤੇ ਉਨ੍ਹਾਂ ਦੇ ਉਦਾਲੇ ਵੀ
ਇਸਰਾਏਲ ਨੇ ਫਲਿਸਤੀਆਂ ਦੇ ਹੱਥੋਂ ਛੁਡਾਏ ਅਤੇ
ਇਸਰਾਏਲ ਅਰ ਅਮੋਰੀਆਂ ਵਿੱਚ ਮੇਲ ਹੋਇਆ ੦
੧੫ ਜਦ ਤੋੜੀ ਸਮੂਏਲ ਜੀਉਂਦਾ ਰਿਹਾ ਇਸਰਾਏਲ ਦਾ
੧੬ ਨਿਆਉਂ ਕਰਦਾ ਰਿਹਾ ੦ ਅਤੇ ਵਰਹੇ ਦੇ ਵਰਹੇ
ਬੈਤੇਲ ਅਤੇ ਗਿਲਗਾਲ ਅਤੇ ਮਿਸਫਾਹ ਵਿੱਚ ਫੇਰਾ
ਕਰਦਾ ਸੀ ਅਤੇ ਉਨ੍ਹਾਂ ਸਾਰਿਆਂ ਥਾਵਾਂ ਵਿੱਚ
੧੭ ਇਸਰਾਏਲ ਦਾ ਨਿਆਉਂ ਕਰਦਾ ਸੀ ੦ ਫੇਰ ਰਾਮਾਹ
ਵਿੱਚ ਮੁੜ ਆਉਂਦਾ ਸੀ ਕਿਉਂ ਜੋ ਉੱਥੇ ਉਹ ਦਾ
ਘਰ ਸੀ ਅਤੇ ਉੱਥੇ ਇਸਰਾਏਲ ਦਾ ਨਿਆਉਂ
ਕਰਦਾ ਸੀ ਅਤੇ ਉੱਥੇ ਉਹ ਨੇ ਯਹੋਵਾਹ ਦੇ ਲਈ
ਇੱਕ ਜਗਵੇਦੀ ਬਣਾਈ ॥

## ਪਾਤਸ਼ਾਹ ਲਈ ਮੰਗ

੮ ਤਾਂ ਅਜਿਹਾ ਹੋਇਆ ਕਿ ਜਦ ਸਮੂਏਲ ਬੁੱਢਾ
ਹੋ ਗਿਆ ਤਾਂ ਉਸ ਨੇ ਆਪਣੇ ਪੁੱਤ੍ਰਾਂ ਨੂੰ ਇਸਰਾਏਲ
੨ ਉੱਤੇ ਨਿਆਉਂ ਕਰਨ ਲਈ ਠਹਿਰਾਇਆ ੦ ਅਤੇ
ਉਸ ਦੇ ਜੇਠੇ ਦਾ ਨਾਉਂ ਯੋਏਲ ਸੀ ਅਤੇ ਉਸ ਦੇ
ਦੂਜੇ ਪੁੱਤ੍ਰ ਦਾ ਨਾਉਂ ਅਬਿੱਯਾਹ। ਏਹ ਦੋਵੇਂ
੩ ਬਏਰਸ਼ਬਾ ਵਿੱਚ ਨਿਆਉਂਕਾਰ ਸਨ ੦ ਪਰ ਉਸ ਦੇ
ਪੁੱਤ੍ਰ ਉਸ ਦੇ ਰਾਹ ਉੱਤੇ ਨਾ ਚੱਲੇ ਸਗੋਂ ਖੱਟੀ ਦੇ
ਮਗਰ ਲੱਗਦੇ ਅਤੇ ਵੱਢੀ ਲੈਂਦੇ ਅਤੇ ਨਿਆਉਂ
੪ ਵਿੱਚ ਪੱਖ ਕਰਦੇ ਸਨ ੦ ਤਦ ਸਾਰੇ ਇਸਰਾਏਲੀ
ਬਜ਼ੁਰਗ ਇਕੱਠੇ ਹੋਏ ਅਤੇ ਰਾਮਾਹ ਵਿੱਚ ਸਮੂਏਲ
੫ ਕੋਲ ਆਏ ੦ ਅਤੇ ਉਸ ਨੂੰ ਬੋਲੇ, ਵੇਖ, ਤੂੰ ਬੁੱਢਾ
ਹੋ ਗਿਆ ਹੈਂ ਅਤੇ ਤੇਰੇ ਪੁੱਤ੍ਰ ਤੇਰੇ ਰਾਹ ਉੱਤੇ ਨਹੀਂ
ਚੱਲਦੇ। ਸੋ ਹੁਣ ਤੂੰ ਸਾਡਾ ਨਿਆਉਂ ਕਰਨ ਲਈ
ਜਿੱਕੁਰ ਸਭਨਾਂ ਲੋਕਾਂ ਵਿੱਚ ਹੈ ਕਿਸੇ ਨੂੰ ਸਾਡਾ
ਪਾਤਸ਼ਾਹ ਠਹਿਰਾ ਦੇਹ ॥

੬ ਪਰ ਉਹ ਗੱਲ ਜੋ ਉਨ੍ਹਾਂ ਨੇ ਆਖੀ ਭਈ ਸਾਡੇ
ਲਈ ਇੱਕ ਪਾਤਸ਼ਾਹ ਠਹਿਰਾ ਦੇਹ ਜੋ ਸਾਡਾ ਨਿਆਉਂ
ਕਰੇ ਸਮੂਏਲ ਨੂੰ ਮਾੜੀ ਲੱਗੀ ਅਤੇ ਸਮੂਏਲ ਨੇ
੭ ਯਹੋਵਾਹ ਅੱਗੇ ਬੇਨਤੀ ਕੀਤੀ ੦ ਤਾਂ ਯਹੋਵਾਹ ਨੇ
ਸਮੂਏਲ ਨੂੰ ਆਖਿਆ, ਲੋਕਾਂ ਦੀ ਅਵਾਜ਼ ਵੱਲ ਅਤੇ
ਉਨ੍ਹਾਂ ਸਭਨਾਂ ਗੱਲਾਂ ਵੱਲ ਜੋ ਓਹ ਤੈਨੂੰ ਆਖਣ ਕੰਨ
ਲਾ ਕਿਉਂ ਜੋ ਉਨ੍ਹਾਂ ਨੇ ਤੈਨੂੰ ਨਹੀਂ ਤਿਆਗ ਦਿੱਤਾ
ਸਗੋਂ ਮੈਨੂੰ ਤਿਆਗ ਦਿੱਤਾ ਹੈ ਜੋ ਮੈਂ ਉਨ੍ਹਾਂ ਉੱਤੇ
੮ ਰਾਜ ਨਾ ਕਰਾਂ ੦ ਜਦ ਦਾ ਮੈਂ ਉਨ੍ਹਾਂ ਨੂੰ ਮਿਸਰੋਂ ਕੱਢ
ਲਿਆਇਆ ਉਸ ਦਿਨ ਤੋਂ ਅੱਜ ਤੋੜੀ ਉਨ੍ਹਾਂ ਸਭਨਾਂ
ਕੰਮਾਂ ਦੇ ਅਨੁਸਾਰ ਜੋ ਉਨ੍ਹਾਂ ਨੇ ਕੀਤੇ ਜਿਵੇਂ ਉਨ੍ਹਾਂ ਨੇ
ਮੈਨੂੰ ਤਿਆਗ ਦਿੱਤਾ ਅਤੇ ਹੋਰਨਾਂ ਦੇਵਤਿਆਂ ਦੀ
ਸੇਵਾ ਕੀਤੀ ਅਜਿਹਾ ਹੀ ਓਹ ਤੇਰੇ ਨਾਲ ਕਰਦੇ
੯ ਹਨ ੦ ਸੋ ਉਨ੍ਹਾਂ ਦੀ ਗੱਲ ਤੂੰ ਸੁਣ। ਤੂੰ ਵੀ ਉਨ੍ਹਾਂ
ਉੱਤੇ ਉਗਾਹੀ ਦੇ ਕੇ ਉਨ੍ਹਾਂ ਨੂੰ ਚੰਗੀ ਤਰਾਂ ਦੱਸ
ਦੇਹ ਭਈ ਜਿਹੜਾ ਪਾਤਸ਼ਾਹ ਉਨ੍ਹਾਂ ਉੱਤੇ ਰਾਜ
ਕਰੇਗਾ ਉਹ ਦੀ ਡੌਲ ਚਾਲ ਕੇਹੋ ਜਿਹੀ ਹੋਵੇਗੀ ॥

੧੦ ਸਮੂਏਲ ਨੇ ਉਨ੍ਹਾਂ ਲੋਕਾਂ ਨੂੰ ਜੋ ਉਸ ਦੇ ਕੋਲੋਂ
ਪਾਤਸ਼ਾਹ ਮੰਗਦੇ ਸਨ ਯਹੋਵਾਹ ਦੀਆਂ ਸਾਰੀਆਂ
੧੧ ਗੱਲਾਂ ਦੱਸੀਆਂ ੦ ਅਤੇ ਉਸ ਨੇ ਆਖਿਆ, ਜਿਹੜਾ
ਤੁਹਾਡੇ ਉੱਤੇ ਰਾਜ ਕਰੇਗਾ ਉਸ ਪਾਤਸ਼ਾਹ ਦਾ ਇਹ
ਵਰਤਾਉ ਹੋਵੇਗਾ,— ਉਹ ਤੁਹਾਡੇ ਪੁੱਤ੍ਰਾਂ ਨੂੰ ਲੈ ਕੇ
ਆਪਣੇ ਲਈ ਅਤੇ ਆਪਣਿਆਂ ਰਥਾਂ ਦੇ ਲਈ

ਅਤੇ ਆਪਣੇ ਘੋੜ ਚੜ੍ਹਿਆਂ ਦੇ ਲਈ ਟਹਿਲੂਏ
ਰੱਖੇਗਾ ਅਤੇ ਓਹ ਉਸ ਦੇ ਰਥਾਂ ਦੇ ਅੱਗੇ ਭੱਜਣਗੇ ੦
੧੨ ਅਤੇ ਆਪਣੇ ਲਈ ਹਜ਼ਾਰਾਂ ਉੱਤੇ ਸਰਦਾਰ ਅਤੇ
ਪੰਜਾਹਾਂ ਉੱਤੇ ਸਰਦਾਰ ਬਣਾਵੇਗਾ ਅਤੇ ਓਹਨਾਂ
ਕੋਲੋਂ ਹਲ ਵਗਾਵੇਗਾ ਅਤੇ ਵਾਢੀ ਕਰਾਵੇਗਾ ਅਤੇ
ਆਪਣੇ ਲਈ ਲੜਾਈ ਦੇ ਹਥਿਆਰ ਅਤੇ ਰਥਾਂ ਦਾ
੧੩ ਵਲੇਵਾਂ ਬਣਵਾਵੇਗਾ ੦ ਅਤੇ ਤੁਹਾਡੀਆਂ ਧੀਆਂ ਨੂੰ
ਲਵੇਗਾ ਜੋ ਉਹ ਗਾਂਧਣਾਂ ਅਤੇ ਲਾਂਗਰਨਾਂ ਅਰ
੧੪ ਰਸੋਇਣਾਂ ਬਣਨ ੦ ਅਤੇ ਤੁਹਾਡੀਆਂ ਪੈਲੀਆਂ ਅਤੇ
ਤੁਹਾਡੇ ਦਾਖਾਂ ਦੇ ਬਾਗਾਂ ਅਤੇ ਤੁਹਾਡੇ ਜ਼ੈਤੂਨ ਦਿਆਂ
ਬਾਗਾਂ ਨੂੰ ਜੋ ਚੰਗੇ ਚੰਗੇ ਹੋਣਗੇ ਲੈ ਲਵੇਗਾ ਅਤੇ
੧੫ ਆਪਣਿਆਂ ਟਹਿਲੂਆਂ ਨੂੰ ਦੇ ਦੇਵੇਗਾ ੦ ਅਤੇ
ਤੁਹਾਡੇ ਬੀ ਅਤੇ ਦਾਖ ਦਿਆਂ ਬਾਗਾਂ ਦਾ ਦਸਵੰਧ
ਲੈ ਕੇ ਆਪਣੇ ਖੁਸਰਿਆਂ ਅਤੇ ਆਪਣਿਆਂ
੧੬ ਟਹਿਲੂਆਂ ਨੂੰ ਦੇ ਦੇਵੇਗਾ ੦ ਅਤੇ ਤੁਹਾਡੇ ਟਹਿਲੂਏ
ਅਤੇ ਟਹਿਲਣਾਂ ਅਤੇ ਤੁਹਾਡੇ ਸੋਹਣੇ ਜੁਆਨਾਂ ਨੂੰ
ਅਤੇ ਤੁਹਾਡੇ ਖੋਤਿਆਂ ਨੂੰ ਲੈ ਕੇ ਆਪਣੇ ਕੰਮ ਵਿੱਚ
੧੭ ਲਾਵੇਗਾ ੦ ਅਤੇ ਤੁਹਾਡੀਆਂ ਭੇਡਾਂ ਬੱਕਰੀਆਂ ਦਾ
ਦਸਵੰਧ ਵੀ ਲਵੇਗਾ ਸੋ ਤੁਸੀਂ ਉਸ ਦੇ ਗੁਲਾਮ
੧੮ ਬਣੋਗੇ ੦ ਅਤੇ ਤੁਸੀਂ ਉਸ ਪਾਤਸ਼ਾਹ ਦੇ ਕਾਰਨ
ਜਿਹ ਨੂੰ ਤੁਸਾਂ ਆਪਣੇ ਲਈ ਚੁਣਿਆ ਹੈ ਉਸ ਦਿਨ
ਦੁਹਾਈਆਂ ਦਿਓਗੇ ਪਰ ਉਸ ਦਿਨ ਯਹੋਵਾਹ
ਤੁਹਾਡੀ ਨਾ ਸੁਣੇਗਾ ! ॥
੧੯ ਤਾਂ ਵੀ ਲੋਕਾਂ ਨੇ ਸਮੂਏਲ ਦੀ ਗੱਲ ਨਾ ਮੰਨੀ
ਅਤੇ ਆਖਿਆ, ਨਹੀਂ ਸਗੋਂ ਸਾਨੂੰ ਆਪਣੇ ਉੱਤੇ
੨੦ ਪਾਤਸ਼ਾਹ ਲੋੜੀਦਾ ਹੈ ੦ ਜੋ ਅਸੀਂ ਵੀ ਹੋਰ ਸਭਨਾਂ
ਕੌਮਾਂ ਵਰਗੇ ਹੋਈਏ ਅਤੇ ਸਾਡਾ ਪਾਤਸ਼ਾਹ ਸਾਡਾ
ਨਿਆਉਂ ਕਰੇ ਅਤੇ ਸਾਡੇ ਅੱਗੇ ਅੱਗੇ ਤੁਰੇ ਅਤੇ
੨੧ ਸਾਡੇ ਲਈ ਲੜਾਈ ਕਰੇ ੦ ਤਾਂ ਸਮੂਏਲ ਨੇ ਲੋਕਾਂ
ਦੀਆਂ ਸਾਰੀਆਂ ਗੱਲਾਂ ਸੁਣੀਆਂ ਅਤੇ ਉਨ੍ਹਾਂ ਨੂੰ
੨੨ ਯਹੋਵਾਹ ਦੇ ਕੰਨਾਂ ਵਿੱਚ ਸੁਣਾਇਆ ੦ ਯਹੋਵਾਹ ਨੇ
ਸਮੂਏਲ ਨੂੰ ਆਖਿਆ, ਤੂੰ ਓਹਨਾਂ ਦੀ ਗੱਲ ਸੁਣ
ਅਤੇ ਓਹਨਾਂ ਲਈ ਇੱਕ ਪਾਤਸ਼ਾਹ ਬਣਾ । ਤਦ
ਸਮੂਏਲ ਨੇ ਇਸਰਾਏਲ ਦਿਆਂ ਲੋਕਾਂ ਨੂੰ ਆਖਿਆ,
ਕਿ ਤੁਸੀਂ ਸਭ ਆਪੋ ਆਪਣੇ ਸ਼ਹਿਰਾਂ ਨੂੰ ਜਾਓ ॥

## ਸ਼ਾਊਲ ਅਤੇ ਸਮੂਏਲ ਦਾ ਮੇਲ

੯ ਬਿਨਯਾਮੀਨ ਦੇ ਗੋਤ ਦਾ ਇੱਕ ਮਨੁੱਖ ਸੀ
ਜਿਹ ਦਾ ਨਾਉਂ ਕੀਸ਼ ਜੋ ਅਬੀਏਲ ਦਾ ਪੁੱਤ੍ਰ ਜੋ ਸਰੂਰ
ਦਾ ਪੁੱਤ੍ਰ ਜੋ ਬਕੋਰਥ ਦਾ ਪੁੱਤ੍ਰ ਜੋ ਅਫ਼ਿਆਹ ਦਾ
ਪੁੱਤ੍ਰ ਸੀ ਅਤੇ ਇਹ ਬਿਨਯਾਮੀਨੀ ਵੱਡਾ ਤਕੜਾ
੨ ਸੂਰਮਾ ਸੀ ੦ ਉਹ ਦਾ ਇੱਕ ਸ਼ਾਊਲ ਨਾਮੇ ਪੁੱਤ੍ਰ
ਸੋਹਣਾ ਅਤੇ ਡਾਢਾ ਚੰਗਾ ਜੁਆਨ ਸੀ ਅਤੇ
ਇਸਰਾਏਲੀਆਂ ਵਿੱਚ ਉਸ ਨਾਲੋਂ ਵਧੀਕ ਸੋਹਣਾ
ਹੋਰ ਕੋਈ ਮਨੁੱਖ ਨਹੀਂ ਸੀ । ਉਹ ਸਾਰਿਆਂ ਮਨੁੱਖਾਂ
ਵਿੱਚ ਮੋਢਿਓਂ ਲੈ ਕੇ ਉਤਾਹਾਂ ਸਭਨਾਂ ਨਾਲੋਂ ਉੱਚਾ
੩ ਸੀ ੦ ਉਸ ਸ਼ਾਊਲ ਦੇ ਪਿਉ ਕੀਸ਼ ਦੀਆਂ ਖੋਤੀਆਂ
ਗੁਆਚ ਗਈਆਂ ਸੋ ਕੀਸ਼ ਨੇ ਆਪਣੇ ਪੁੱਤ੍ਰ ਸ਼ਾਊਲ
ਨੂੰ ਆਖਿਆ, ਟਹਿਲੂਆਂ ਵਿੱਚੋਂ ਇੱਕ ਨੂੰ ਆਪਣੇ
੪ ਨਾਲ ਲੈ ਕੇ ਖੋਤੀਆਂ ਨੂੰ ਜਾ ਭਾਲ ੦ ਸੋ ਉਹ
ਅਫ਼ਰਾਈਮ ਦੇ ਪਹਾੜ ਵੱਲ ਦੀ ਲੰਘਿਆ ਅਤੇ
ਸ਼ਲੀਸ਼ਾਹ ਦੇ ਦੇਸ ਵਿੱਚੋਂ ਹੋ ਕੇ ਨਿੱਕਲ ਗਿਆ
ਪਰ ਓਹ ਨਾ ਲੱਭੀਆਂ ਤਦ ਓਹ ਸ਼ਾਲੀਮ ਦੇ ਦੇਸ
ਵਿੱਚ ਗਏ ਅਤੇ ਓਹ ਉੱਥੇ ਵੀ ਨਾ ਸਨ । ਫੇਰ
ਓਹ ਬਿਨਯਾਮੀਨੀਆਂ ਦੇ ਦੇਸ ਵਿੱਚ ਦੀ ਆਏ ਤਾਂ
੫ ਉੱਥੇ ਵੀ ਓਹਨਾਂ ਨੂੰ ਨਾਂ ਟੱਕਰੀਆਂ ੦ ਜਦ ਉਹ
ਸੂਫ਼ ਦੇ ਦੇਸ ਵਿੱਚ ਆਏ ਤਦ ਸ਼ਾਊਲ ਨੇ ਆਪਣੇ
ਨਾਲ ਦੇ ਟਹਿਲੂਏ ਨੂੰ ਆਖਿਆ, ਅਸੀਂ ਮੁੜ
ਜਾਈਏ ਅਜਿਹਾ ਨਾ ਹੋਵੇ ਜੋ ਮੇਰਾ ਪਿਉ ਖੋਤੀਆਂ
ਦੀ ਚਿੰਤਾ ਛੱਡ ਕੇ ਸਾਡੇ ਲਈ ਚਿੰਤਾ ਕਰੇ ੦
੬ ਟਹਿਲੂਏ ਨੇ ਉਹ ਨੂੰ ਆਖਿਆ, ਵੇਖ, ਇਸ ਸ਼ਹਿਰ
ਦੇ ਵਿੱਚ ਇੱਕ ਪਰਮੇਸ਼ੁਰ ਦਾ ਮਰਦ ਹੈ ਅਤੇ ਉਹ
ਪਤ ਵਾਲਾ ਮਰਦ ਹੈ ਅਤੇ ਜੇਹਾ ਉਹ ਆਖੇ ਸਭ
ਕੁਝ ਤੇਹਾ ਹੀ ਹੁੰਦਾ ਹੈ । ਚੱਲੋ ਉਸ ਕੋਲ ਚੱਲੀਏ ।
ਕੀ ਜਾਣੀਏ ਜੋ ਉਹ ਜਿਸ ਦੇ ਵਿੱਚ ਜਾਣਾ ਚੰਗਾ ਹੈ
੭ ਉਹ ਰਾਹ ਸਾਨੂੰ ਦੱਸੇ ? ੦ ਸ਼ਾਊਲ ਨੇ ਆਪਣੇ
ਟਹਿਲੂਏ ਨੂੰ ਆਖਿਆ, ਜੋ ਅਸੀਂ ਉੱਥੇ ਜਾਈਏ ਤਾਂ
ਅਸੀਂ ਉਸ ਮਰਦ ਲਈ ਕੀ ਲੈ ਜਾਈਏ ? ਰੋਟੀਆਂ
ਤਾਂ ਸਾਡੇ ਡਾਂਡਿਆਂ ਵਿੱਚੋਂ ਮੁੱਕ ਗਈਆਂ ਹਨ ਅਤੇ
ਉਸ ਪਰਮੇਸ਼ੁਰ ਦੇ ਮਰਦ ਲਈ ਸਾਡੇ ਕੋਲ ਕੋਈ
੮ ਸੁਗਾਤ ਨਹੀਂ ਹੈ । ਸਾਡੇ ਕੋਲ ਹੈ ਕੀ ? ੦ ਟਹਿਲੂਏ

ਨੇ ਸ਼ਾਊਲ ਨੂੰ ਫੇਰ ਉੱਤਰ ਦਿੱਤਾ ਅਤੇ ਆਖਿਆ,
ਵੇਖ, ਇੱਕ ਚੁਆਨੀ ਮੇਰੇ ਕੋਲ ਹੈਗੀ ਸੋ ਮੈਂ ਉਸ
ਪਰਮੇਸ਼ੁਰ ਦੇ ਮਰਦ ਨੂੰ ਦਿਆਂਗਾ ਭਈ ਉਹ ਸਾਨੂੰ
੯ ਸਾਡਾ ਰਾਹ ਦੱਸੇ ੦ ਪਿੱਛਲੇ ਸਮੇਂ ਇਸਰਾਏਲ ਵਿੱਚ
ਜਦ ਕੋਈ ਮਨੁੱਖ ਪਰਮੇਸ਼ੁਰ ਕੋਲ ਮਤਾ ਕਰਨ ਜਾਂਦਾ
ਸੀ ਤਾਂ ਇਉਂ ਆਖਦਾ ਸੀ ਕਿ ਆਓ ਅਸੀਂ ਦਰਸ਼ੀ
ਕੋਲ ਜਾਈਏ ਕਿਉਂ ਜੋ ਉਹ ਜਿਹੜਾ ਹੁਣ ਨਬੀ
ਸਦਾਉਂਦਾ ਹੈ ਪਿੱਛੇ ਉਹ ਨੂੰ ਦਰਸ਼ੀ ਆਖਦੇ ਸਨ ੦
੧੦ ਤਦ ਸ਼ਾਊਲ ਨੇ ਆਪਣੇ ਟਹਿਲੂਏ ਨੂੰ ਆਖਿਆ,
ਚੰਗੀ ਗੱਲ ਹੈ। ਚੱਲ ਚੱਲੀਏ। ਸੋ ਓਹ ਸ਼ਹਿਰ ਨੂੰ
ਆਏ ਜਿੱਥੇ ਉਹ ਪਰਮੇਸ਼ੁਰ ਦਾ ਮਰਦ ਸੀ ॥
੧੧ ਸ਼ਹਿਰ ਵੱਲ ਟਿੱਲੇ ਉੱਤੇ ਚੜ੍ਹਦਿਆਂ ਓਹਨਾਂ ਨੂੰ
ਕਈ ਛੋਕਰੀਆਂ ਮਿਲ ਪਈਆਂ ਜੋ ਪਾਣੀ ਭਰਨ
ਚੱਲੀਆਂ ਸਨ ਅਤੇ ਓਹਨਾਂ ਨੇ ਉਨ੍ਹਾਂ ਨੂੰ ਪੁੱਛਿਆ,
੧੨ ਏਥੇ ਦਰਸ਼ੀ ਹੈ ? ੦ ਉਨ੍ਹਾਂ ਨੇ ਓਹਨਾਂ ਨੂੰ ਉੱਤਰ ਦੇ
ਕੇ ਆਖਿਆ, ਆਹੋ, ਹੈ, ਵੇਖੋ, ਉਹ ਤੁਹਾਡੇ ਸਾਹਮਣੇ
ਹੈ। ਛੇਤੀ ਜਾਓ ਕਿਉਂ ਜੋ ਉਹ ਅੱਜੋ ਸ਼ਹਿਰ ਵਿੱਚ
ਆਇਆ ਹੈ ਏਸ ਲਈ ਜੋ ਅੱਜ ਦੇ ਦਿਨ ਲੋਕ
੧੩ ਉੱਚੇ ਥਾਂ ਵਿੱਚ ਬਲੀ ਚੜ੍ਹਾਉਂਦੇ ਹਨ ੦ ਜਦ ਤੁਸੀਂ
ਸ਼ਹਿਰ ਵਿੱਚ ਵੜੋਗੇ ਤਾਂ ਤੁਸੀਂ ਉਹ ਨੂੰ ਉੱਚੇ ਥਾਂ
ਵਿੱਚ ਰੋਟੀ ਖਾਣ ਲਈ ਜਾਣ ਤੋਂ ਅੱਗੋਂ ਤੁਰਤ ਮਿਲ
ਪਓ ਕਿਉਂ ਜੋ ਜਦ ਤੋੜੀ ਉਹ ਨਾ ਜਾਵੇ ਲੋਕ ਖਾਂਦੇ
ਨਹੀਂ ਏਸ ਲਈ ਜੋ ਉਹ ਬਲੀ ਨੂੰ ਅਸੀਸ ਦਿੰਦਾ ਹੈ
ਤਾਂ ਉਹ ਦੇ ਪਿੱਛੋਂ ਪਰਾਹੁਣੇ ਖਾਂਦੇ ਹਨ। ਸੋ ਹੁਣ
ਤੁਸੀਂ ਚੜ੍ਹੋ ਕਿਉਂ ਜੋ ਅੱਜ ਹੀ ਤੁਸੀਂ ਉਹ ਨੂੰ
੧੪ ਮਿਲੋਗੇ ੦ ਸੋ ਓਹ ਸ਼ਹਿਰ ਨੂੰ ਚੜ੍ਹ ਗਏ ਅਤੇ ਜਦ
ਸ਼ਹਿਰ ਵਿੱਚ ਵੜੇ ਤਾਂ ਵੇਖੋ, ਸਮੂਏਲ ਉੱਚੇ ਥਾਂ ਨੂੰ
ਜਾਣ ਲਈ ਓਹਨਾਂ ਦੇ ਸਾਹਮਣੇ ਬਾਹਰ ਨਿੱਕਲਿਆ ॥
੧੫ ਯਹੋਵਾਹ ਨੇ ਸ਼ਾਊਲ ਦੇ ਆਉਣ ਤੋਂ ਇੱਕ ਦਿਨ
ਪਹਿਲਾਂ ਹੀ ਸਮੂਏਲ ਦੇ ਕੰਨ ਖੋਲ੍ਹ ਕੇ ਆਖ ਦਿੱਤਾ
੧੬ ਸੀ ੦ ਜੋ ਭਲਕੇ ਐਸੇ ਵੇਲੇ ਇੱਕ ਮਨੁੱਖ ਨੂੰ
ਬਿਨਯਾਮੀਨ ਦੇ ਦੇਸੋਂ ਮੈਂ ਤੇਰੇ ਕੋਲ ਘੱਲਾਂਗਾ, ਸੋ ਤੂੰ
ਉਹ ਨੂੰ ਮਸਹ ਕਰੀਂ ਜੋ ਉਹ ਮੇਰੀ ਪਰਜਾ ਇਸਰਾਏਲ
ਦਾ ਪਰਧਾਨ ਬਣੇ ਅਤੇ ਮੇਰੀ ਪਰਜਾ ਨੂੰ ਫਲਿਸਤੀਆਂ
ਦੇ ਹੱਥੋਂ ਛੁਡਾਵੇ ਕਿਉਂ ਜੋ ਮੈਂ ਆਪਣੀ ਪਰਜਾ ਵੱਲ
ਧਿਆਨ ਕੀਤਾ ਹੈ ਏਸ ਲਈ ਜੋ ਉਨ੍ਹਾਂ ਦੀ ਦੁਹਾਈ
੧੭ ਮੇਰੇ ਤੋੜੀ ਪੁੱਜ ਪਈ ਹੈ ੦ ਸੋ ਜਦ ਸਮੂਏਲ ਨੇ
ਸ਼ਾਊਲ ਨੂੰ ਡਿੱਠਾ ਉਸੇ ਵੇਲੇ ਯਹੋਵਾਹ ਨੇ ਉਹ ਨੂੰ
ਆਖਿਆ, ਵੇਖ ਇਹੋ ਉਹ ਮਨੁੱਖ ਹੈ ਜਿਹ ਦੇ ਲਈ
ਮੈਂ ਤੈਨੂੰ ਕਿਹਾ ਸੀ। ਇਹੋ ਮੇਰੀ ਪਰਜਾ ਉੱਤੇ ਰਾਜ
੧੮ ਕਰੇਗਾ ੦ ਸੋ ਸ਼ਾਊਲ ਡਿਉੜ੍ਹੀ ਵਿੱਚ ਸਮੂਏਲ ਕੋਲ
ਅੱਪੜਿਆ ਅਤੇ ਉਹ ਨੂੰ ਆਖਿਆ, ਜੀ ਮੈਨੂੰ ਦੱਸੋ
੧੯ ਜੋ ਦਰਸ਼ੀ ਦਾ ਘਰ ਕਿੱਥੇ ਹੈ ? ੦ ਸਮੂਏਲ ਨੇ
ਸ਼ਾਊਲ ਨੂੰ ਉੱਤਰ ਦਿੱਤਾ, ਦਰਸ਼ੀ ਤਾਂ ਮੈਂ ਹੀ ਹਾਂ।
ਮੇਰੇ ਅੱਗੇ ਅੱਗੇ ਉੱਚੇ ਥਾਂ ਵੱਲ ਚੜ੍ਹ ਕਿਉਂ ਜੋ ਤੁਸੀਂ
ਅੱਜ ਮੇਰੇ ਨਾਲ ਖਾਓ ਅਤੇ ਸਵੇਰੇ ਮੈਂ ਤੈਨੂੰ ਵਿਦਿਆ
ਕਰਾਂਗਾ ਅਤੇ ਜੋ ਕੁਝ ਤੇਰੇ ਮਨ ਵਿੱਚ ਹੈ ਸੋ ਸਭ
੨੦ ਤੈਨੂੰ ਦੱਸਾਂਗਾ ੦ ਅਤੇ ਤੇਰੀਆਂ ਖੋਤੀਆਂ ਜਿਨ੍ਹਾਂ ਨੂੰ
ਗਵਾਚਿਆਂ ਤਿੰਨ ਦਿਨ ਹੋ ਪਏ ਹਨ ਉਨ੍ਹਾਂ ਦੀ ਚਿੰਤਾ
ਨਾ ਕਰ ਕਿਉਂ ਜੋ ਓਹ ਲੱਭ ਪਈਆਂ ਹਨ ਅਤੇ
ਇਸਰਾਏਲ ਕਿਸ ਦੇ ਮੂੰਹ ਵੱਲ ਵੇਖਦਾ ਹੈ ? ਭਲਾ,
ਤੇਰੇ ਅਤੇ ਤੇਰੇ ਪਿਉ ਦੇ ਸਾਰੇ ਟੱਬਰ ਵੱਲ ਨਹੀਂ ? ੦
੨੧ ਸੋ ਸ਼ਾਊਲ ਨੇ ਉੱਤਰ ਦਿੱਤਾ, ਭਲਾ, ਮੈਂ ਬਿਨਯਾਮੀਨੀ
ਨਹੀਂ ਜੋ ਇਸਰਾਏਲ ਦੇ ਸਭਨਾਂ ਗੋਤਾਂ ਵਿੱਚੋਂ ਛੋਟੇ
ਗੋਤ ਦਾ ਹਾਂ ਅਤੇ ਮੇਰਾ ਟੱਬਰ ਬਿਨਯਾਮੀਨ ਦੇ ਗੋਤ
ਦੇ ਸਾਰਿਆਂ ਟੱਬਰਾਂ ਵਿੱਚ ਸਭਨਾਂ ਨਾਲੋਂ ਬਹੁਤ ਛੋਟਾ
ਨਹੀਂ ? ਫੇਰ ਕੀ ਕਾਰਨ ਜੋ ਤੁਸੀਂ ਮੈਨੂੰ ਇਉਂ ਆਖਦੇ
੨੨ ਹੋ ? ੦ ਤਦ ਸਮੂਏਲ ਨੇ ਸ਼ਾਊਲ ਨੂੰ ਅਤੇ ਉਹ ਦੇ
ਟਹਿਲੂਏ ਨੂੰ ਲੈ ਕੇ ਚੁਬਾਰੇ ਵਿੱਚ ਲੈ ਆਂਦਾ ਅਤੇ
ਓਹਨਾਂ ਨੂੰ ਪਰਾਹੁਣਿਆਂ ਦੇ ਵਿੱਚ ਜੋ ਤੀਹਕੁ ਜਣੇ ਸਨ
੨੩ ਉੱਚੇ ਥਾਂ ਵਿੱਚ ਬਿਠਾਇਆ ੦ ਸਮੂਏਲ ਨੇ ਲਾਂਗਰੀ ਨੂੰ
ਆਖਿਆ, ਉਹ ਟੁਕੜਾ ਜੋ ਮੈਂ ਤੈਨੂੰ ਆਖਿਆ ਸੀ, ਰੱਖ
੨੪ ਛੱਡੀਂ, ਸੋ ਲੈ ਆ ੦ ਲਾਂਗਰੀ ਨੇ ਇੱਕ ਮੋਢਾ ਉਸ
ਸਭ ਦੇ ਸਣੇ ਜੋ ਉਹ ਦੇ ਉੱਤੇ ਸੀ ਚੁੱਕ ਕੇ ਸ਼ਾਊਲ ਦੇ
ਅੱਗੇ ਲਿਆ ਧਰਿਆ ਅਤੇ ਸਮੂਏਲ ਨੇ ਆਖਿਆ,
ਵੇਖ, ਏਹ ਜੋ ਰੱਖਿਆ ਹੋਇਆ ਹੈ ਸੋ ਆਪਣੇ ਅੱਗੇ
ਧਰ ਕੇ ਖਾਹ ਏਸ ਲਈ ਕਿ ਉਹ ਠਹਿਰਾਏ ਹੋਏ ਸਮੇਂ
ਦਾ ਤੇਰੇ ਲਈ ਰੱਖਿਆ ਪਿਆ ਹੈ ਕਿਉਂ ਜੋ ਮੈਂ
ਆਖਿਆ, ਮੈਂ ਲੋਕਾਂ ਦਾ ਨਿਉਂਦਾ ਕੀਤਾ ਹੈ। ਸੋ
ਸ਼ਾਊਲ ਨੇ ਉਸ ਦਿਨ ਸਮੂਏਲ ਨਾਲ ਭੋਜਨ ਖਾਧਾ ॥
੨੫ ਜਦ ਓਹ ਉੱਚੇ ਥਾਉਂ ਸ਼ਹਿਰ ਨੂੰ ਲੱਥੇ ਤਾਂ ਉਸ
ਨੇ ਘਰ ਦੀ ਛੱਤ ਉੱਤੇ ਸ਼ਾਊਲ ਨਾਲ ਗੱਲਾਂ

੨੬ ਕੀਤੀਆਂ ○ ਅਤੇ ਓਹ ਸਵੇਰੇ ਹੀ ਉੱਠੇ ਅਰ
ਅਜਿਹਾ ਹੋਇਆ ਜਾਂ ਦਿਨ ਚੜ੍ਹਨ ਲੱਗਾ ਤਾਂ ਸਮੂਏਲ
ਨੇ ਸ਼ਾਊਲ ਨੂੰ ਘਰ ਦੀ ਛੱਤ ਉੱਤੇ ਫੇਰ ਸੱਦਿਆ
ਅਤੇ ਆਖਿਆ, ਉੱਠ ਜੋ ਮੈਂ ਤੈਨੂੰ ਤੋਰਾਂ । ਸੋ ਸ਼ਾਊਲ
ਉੱਠਿਆ ਅਤੇ ਓਹ ਦੋਵੇਂ ਉਹ ਅਰ ਸਮੂਏਲ ਬਾਹਰ
੨੭ ਚੱਲੇ ਗਏ ○ ਅਤੇ ਜਦ ਓਹ ਸ਼ਹਿਰ ਦੇ ਲਾਂਘੇ ਵੱਲ
ਲਹਿੰਦੇ ਪਏ ਸਨ ਤਾਂ ਸਮੂਏਲ ਨੇ ਸ਼ਾਊਲ ਨੂੰ
ਆਖਿਆ, ਆਪਣੇ ਟਹਿਲੂਏ ਨੂੰ ਆਗਿਆ ਦੇਹ ਜੋ
ਸਾਥੋਂ ਅੱਗੇ ਅੱਗੇ ਹੋ ਤੁਰੇ, ਸੋ ਉਹ ਅੱਗੇ ਹੋ ਗਿਆ,
ਪਰ ਤੂੰ ਹੁਣ ਖਲੋ ਜਾਹ ਭਈ ਮੈਂ ਪਰਮੇਸ਼ੁਰ ਦਾ
ਬਚਨ ਤੈਨੂੰ ਸੁਣਾਵਾਂ ॥

## ਸ਼ਾਊਲ ਦਾ ਪਾਤਸ਼ਾਹ ਹੋਣ ਲਈ ਚੁਣਿਆ ਜਾਣਾ

੧੦ ਫੇਰ ਸਮੂਏਲ ਨੇ ਇੱਕ ਤੇਲ ਦੀ ਕੁੱਪੀ ਲੈ ਕੇ ਉਹ
ਦੇ ਸਿਰ ਉੱਤੇ ਡੋਹਲ ਦਿੱਤੀ ਅਰ ਉਹ ਨੂੰ ਚੁੰਮ ਕੇ
ਆਖਿਆ, ਭਲਾ, ਯਹੋਵਾਹ ਨੇ ਤੈਨੂੰ ਇਸ ਕਰਕੇ
ਨਹੀਂ ਮਸਹ ਕੀਤਾ ਜੋ ਤੂੰ ਉਹ ਦੀ ਮਿਰਾਸ ਦਾ
੨ ਪਰਧਾਨ ਬਣੇਂ ? ○ ਅੱਜ ਜਾਂ ਤੂੰ ਮੇਰੇ ਕੋਲੋਂ ਵਿਦਿਆ
ਹੋਵੇਂਗਾ ਤਾਂ ਬਿਨਯਾਮੀਨ ਦੀ ਹੱਦ ਵਿੱਚ ਰਾਖੇਲ ਦੀ
ਸਮਾਧ ਸਲਸਹ ਕੋਲ ਤੈਨੂੰ ਦੋ ਜਣੇ ਮਿਲਣਗੇ ਤੇ ਓਹ
ਤੈਨੂੰ ਆਖਣਗੇ ਭਈ ਜਿਨ੍ਹਾਂ ਨੂੰ ਤੂੰ ਭਾਲਣ ਗਿਆ ਸੈਂ
ਓਹ ਖੋਤੀਆਂ ਲੱਭ ਪਈਆਂ ਹਨ । ਵੇਖ, ਹੁਣ ਤੇਰਾ
ਪਿਉ ਖੋਤੀਆਂ ਵੱਲੋਂ ਨਿਚਿੰਤ ਹੋ ਕੇ ਤੁਹਾਡੇ ਲਈ
ਚਿੰਤਾ ਕਰਦਾ ਹੈ ਅਤੇ ਆਖਦਾ ਹੈ, ਮੈਂ ਆਪਣੇ
੩ ਪੁੱਤ੍ਰ ਪਿੱਛੇ ਕੀ ਕਰਾਂ ? ○ ਤਦ ਤੂੰ ਉੱਥੋਂ ਲੰਘੇਂਗਾ
ਅਤੇ ਤਬੋਰ ਦੇ ਬਲੂਤ ਹੇਠ ਅੱਪੜੇਂਗਾ ਤਾਂ ਉੱਥੋਂ
ਤਿੰਨ ਜਣੇ ਜੋ ਪਰਮੇਸ਼ੁਰ ਦੇ ਅੱਗੇ ਬੈਤੇਲ ਵਿੱਚ ਤੁਰੇ
ਜਾਂਦੇ ਹੋਣਗੇ ਤੈਨੂੰ ਮਿਲਣਗੇ । ਇੱਕ ਤਾਂ ਤਿੰਨ ਪਠੋਰੇ
ਚੁੱਕੀ ਜਾਂਦਾ ਅਤੇ ਦੂਜਾ ਤਿੰਨ ਰੋਟੀਆਂ ਅਤੇ ਤੀਜਾ
੪ ਇੱਕ ਦਾਖ ਰਸ ਦੀ ਮਸ਼ਕ ○ ਓਹ ਤੈਨੂੰ ਸੁਖ ਸਾਂਦ
ਪੁੱਛਣਗੇ ਅਤੇ ਤੈਨੂੰ ਦੋ ਰੋਟੀਆਂ ਦੇਣਗੇ ਸੋ ਤੂੰ ਉਨ੍ਹਾਂ
੫ ਦੇ ਹੱਥੋਂ ਲੈ ਲਵੀਂ ○ ਅਤੇ ਇਹ ਦੇ ਪਿੱਛੋਂ ਤੂੰ
ਪਰਮੇਸ਼ੁਰ ਦੇ ਪਰਬਤ * ਦੇ ਨੇੜੇ ਜਿੱਥੇ ਫਲਿਸਤੀਆਂ
ਦੀ ਚੌਂਕੀ ਹੈ ਅੱਪੜੇਂਗਾ ਅਤੇ ਅਜਿਹਾ ਹੋਵੇਗਾ ਜਾਂ
ਤੂੰ ਉੱਥੇ ਸ਼ਹਿਰ ਵਿੱਚ ਵੜੇਂ ਤਾਂ ਇੱਕ ਟੋਲੀ ਤੈਨੂੰ
ਨਬੀਆਂ ਦੀ ਮਿਲੇਗੀ ਜੋ ਉੱਥੇ ਉੱਚੇ ਥਾਓਂ
ਲਹਿੰਦੀ ਹੋਵੇਗੀ ਅਤੇ ਓਹ ਰਬਾਬ, ਖੰਜਰੀ, ਬੰਸਰੀ
ਤੇ ਬੀਨ ਆਪਣੇ ਅੱਗੇ ਲਈ ਆਉਂਦੇ ਹੋਣਗੇ
੬ ਅਤੇ ਓਹ ਅਗੰਮ ਵਾਚਣਗੇ ○ ਤਦ ਯਹੋਵਾਹ ਦਾ
ਆਤਮਾ ਤੇਰੇ ਉੱਤੇ ਆਵੇਗਾ ਅਤੇ ਤੂੰ ਵੀ ਉਨ੍ਹਾਂ ਦੇ
ਨਾਲ ਅਗੰਮ ਵਾਚੇਂਗਾ ਸਗੋਂ ਤੂੰ ਹੋਰ ਡੌਲ ਦਾ
੭ ਮਨੁੱਖ ਬਣ ਜਾਵੇਂਗਾ ○ ਅਤੇ ਅਜਿਹਾ ਹੋਵੇਗਾ ਜਾਂ
ਏਹ ਨਿਸ਼ਾਨੀਆਂ ਤੇਰੇ ਉੱਤੇ ਪਰਗਟ ਹੋਣ ਤਾਂ ਫੇਰ
ਜਿਹਾ ਤੇਰੇ ਹੱਥ ਆਵੇ ਤੇਹਾ ਵਰਤ ਕਿਉਂ ਜੋ
੮ ਪਰਮੇਸ਼ੁਰ ਤੇਰੇ ਸੰਗ ਹੈ ○ ਅਤੇ ਅਜਿਹਾ ਵੀ ਹੋਵੇਗਾ
ਜੋ ਤੂੰ ਮੇਰੇ ਨਾਲੋਂ ਪਹਿਲਾਂ ਗਿਲਗਾਲ ਵੱਲ ਲਹਿ
ਜਾਵੇਂਗਾ ਅਤੇ ਵੇਖ, ਮੈਂ ਤੇਰੇ ਕੋਲ ਆਵਾਂਗਾ ਜੋ ਹੋਮ
ਦੀਆਂ ਬਲੀਆਂ ਅਤੇ ਸੁਖ ਸਾਂਦ ਦੀਆਂ ਬਲੀਆਂ
ਚੜ੍ਹਾਵਾਂ । ਸੋ ਤੂੰ ਸੱਤਾਂ ਦਿਨਾਂ ਤੋੜੀ ਉੱਥੇ ਰਹੁ ਜਦ
ਤੋੜੀ ਮੈਂ ਤੇਰੇ ਕੋਲ ਨਾ ਅੱਪੜਾਂ ਅਤੇ ਦੱਸਾਂ ਜੋ ਤੈਨੂੰ
ਕੀ ਕਰਨਾ ਹੋਵੇਗਾ ॥
੯ ਅਜਿਹਾ ਹੋਇਆ ਜਾਂ ਉਹ ਨੇ ਸਮੂਏਲ ਕੋਲੋਂ
ਵਿਦਿਆ ਹੋ ਕੇ ਪਿੱਠ ਭੁਆਈ ਤਾਂ ਉਸੇ ਵੇਲੇ
ਪਰਮੇਸ਼ੁਰ ਨੇ ਉਹ ਨੂੰ ਦੂਜੀ ਡੌਲ ਦਾ ਮਨ ਦਿੱਤਾ
ਅਤੇ ਓਹ ਸਭ ਨਿਸ਼ਾਨੀਆਂ ਉਸੇ ਦਿਨ ਹੋ ਗਈਆਂ ○
੧੦ ਜਾਂ ਓਹ ਉਸ ਪਰਬਤ ਨੂੰ ਆਏ ਤਾਂ ਵੇਖੋ, ਉਹ ਨੂੰ
ਇੱਕ ਨਬੀਆਂ ਦੀ ਟੋਲੀ ਮਿਲ ਪਈ ਅਤੇ ਪਰਮੇਸ਼ੁਰ
ਦਾ ਆਤਮਾ ਉਹ ਦੇ ਉੱਤੇ ਜੋਰ ਨਾਲ ਆਇਆ
ਅਤੇ ਉਹ ਨੇ ਵੀ ਉਨ੍ਹਾਂ ਨਾਲ ਅਗੰਮ ਵਾਚਿਆ ○
੧੧ ਅਤੇ ਅਜਿਹਾ ਹੋਇਆ ਜਾਂ ਉਹ ਦੇ ਅਗਲੇ ਜਾਣੂ
ਪਛਾਣੂਆਂ ਨੇ ਉਹ ਨੂੰ ਨਬੀਆਂ ਦੇ ਵਿਚਕਾਰ ਅਗੰਮ
ਵਾਚਦਿਆਂ ਡਿੱਠਾ ਤਾਂ ਇੱਕ ਦੂਜੇ ਨੂੰ ਆਖਣ ਲੱਗੇ.
ਕੀਸ਼ ਦੇ ਪੁੱਤ੍ਰ ਨੂੰ ਕੀ ਹੋਇਆ ? ਭਲਾ, ਸ਼ਾਊਲ ਵੀ
੧੨ ਨਬੀਆਂ ਦੇ ਵਿੱਚ ਹੈ ? ○ ਉਨ੍ਹਾਂ ਵਿੱਚੋਂ ਇੱਕ ਨੇ
ਉੱਤਰ ਦੇ ਕੇ ਆਖਿਆ, ਭਲਾ, ਓਹਨਾਂ ਦਾ ਪਿਉ
ਕੌਣ ਹੈ ? ਤਦੋਂ ਦੀ ਇਹ ਕਹਾਉਤ ਵੱਜ ਗਈ.
੧੩ "ਭਲਾ, ਸ਼ਾਊਲ ਵੀ ਨਬੀਆਂ ਵਿੱਚ ਹੈ ?" ○ ਸੋ
ਜਦ ਉਹ ਅਗੰਮ ਵਾਚ ਚੁੱਕਿਆ ਤਾਂ ਉੱਚੇ ਥਾਂ ਨੂੰ
ਆਇਆ ॥

* ਅਥਵਾ, ਗਿਬਆਹ

੧੪ ਉੱਥੇ ਸ਼ਾਊਲ ਦੇ ਚਾਚੇ ਨੇ ਉਹ ਨੂੰ ਅਰ ਉਹ ਦੇ
ਟਹਿਲੂਏ ਨੂੰ ਆਖਿਆ, ਤੁਸੀਂ ਕਿੱਥੇ ਗਏ ਸਾਓ ?
ਉਹ ਨੇ ਆਖਿਆ, ਖੋਤੀਆਂ ਲੱਭਣ ਅਤੇ ਜਾਂ ਅਸਾਂ
ਡਿੱਠਾ ਜੋ ਕਿਤੇ ਨਹੀਂ ਹਨ ਤਾਂ ਸਮੂਏਲ ਕੋਲ ਆਏ ੦
੧੫ ਫੇਰ ਸ਼ਾਊਲ ਦਾ ਚਾਚਾ ਬੋਲਿਆ, ਮੈਨੂੰ ਦੱਸ,
੧੬ ਸਮੂਏਲ ਨੇ ਤੈਨੂੰ ਕੀ ਆਖਿਆ ? ੦ ਸ਼ਾਊਲ ਨੇ
ਆਪਣੇ ਚਾਚੇ ਨੂੰ ਕਿਹਾ, ਉਸ ਨੇ ਸਾਨੂੰ ਸਿੱਧਾ ਆਖ
ਦਿੱਤਾ ਭਈ ਖੋਤੀਆਂ ਲੱਭ ਪਈਆਂ ਹਨ ਪਰ ਜਿਹੜੀ
ਉਹ ਨੂੰ ਸਮੂਏਲ ਨੇ ਰਾਜ ਦੀ ਗੱਲ ਆਖੀ ਸੀ ਉਹ
ਨਾ ਦੱਸੀ ॥

੧੭ ਇਹ ਦੇ ਪਿੱਛੋਂ ਸਮੂਏਲ ਨੇ ਮਿਸਫਾਹ ਵਿੱਚ
ਲੋਕਾਂ ਨੂੰ ਸੱਦ ਕੇ ਯਹੋਵਾਹ ਦੇ ਸਾਹਮਣੇ ਇਕੱਠਿਆਂ
੧੮ ਕੀਤਾ ੦ ਅਤੇ ਇਸਰਾਏਲੀਆਂ ਨੂੰ ਆਖਿਆ ਜੋ
ਯਹੋਵਾਹ ਇਸਰਾਏਲ ਦਾ ਪਰਮੇਸ਼ੁਰ ਇਉਂ ਆਖਦਾ
ਹੈ ਕਿ ਮੈਂ ਇਸਰਾਏਲ ਨੂੰ ਮਿਸਰ ਵਿੱਚੋਂ ਕੱਢ
ਲਿਆਇਆ ਅਤੇ ਤੁਹਾਨੂੰ ਮਿਸਰੀਆਂ ਦੇ ਹੱਥੋਂ ਅਤੇ
ਸਭਨਾਂ ਰਜਵਾੜਿਆਂ ਦੇ ਹੱਥੋਂ ਜਿਹੜੇ ਤੁਹਾਡੇ ਉੱਤੇ
੧੯ ਅਨ੍ਹੇਰ ਕਰਦੇ ਸਨ ਛੁਡਾ ਦਿੱਤਾ ੦ ਪਰ ਅੱਜ ਤੁਸਾਂ
ਆਪਣੇ ਪਰਮੇਸ਼ੁਰ ਨੂੰ ਤਜ ਦਿੱਤਾ ਜਿਸ ਨੇ ਤੁਹਾਡੀਆਂ
ਸਾਰੀਆਂ ਬੁਰਿਆਈਆਂ ਅਤੇ ਤੁਹਾਡੇ ਦੁਖਾਂ ਤੋਂ
ਤੁਹਾਡਾ ਛੁਟਕਾਰਾ ਕੀਤਾ ਅਤੇ ਤੁਸਾਂ ਉਹ ਨੂੰ
ਆਖਿਆ, ਰਾਂ, ਸਾਡੇ ਲਈ ਇੱਕ ਪਾਤਸ਼ਾਹ ਠਹਿਰਾਓ
ਸੋ ਹੁਣ ਇੱਕ ਇੱਕ ਗੋਤ ਪਿੱਛੇ ਹਜ਼ਾਰਾਂ ਹਜ਼ਾਰ ਤੁਸੀਂ
ਆਪਣੇ ਆਪ ਨੂੰ ਯਹੋਵਾਹ ਦੇ ਅੱਗੇ ਹਾਜ਼ਰ ਕਰੋ ੦
੨੦ ਜਾਂ ਸਮੂਏਲ ਨੇ ਇਸਰਾਏਲ ਦਿਆਂ ਸਾਰਿਆਂ ਗੋਤਾਂ
ਨੂੰ ਇਕੱਠਿਆਂ ਕੀਤਾ ਤਾਂ ਬਿਨਯਾਮੀਨ ਦੇ ਗੋਤ ਦੇ
੨੧ ਨਾਉਂ ਉੱਤੇ ਗੁਣਾ ਨਿੱਕਲਿਆ ੦ ਅਤੇ ਜਾਂ ਉਹ ਨੇ
ਬਿਨਯਾਮੀਨ ਦੇ ਗੋਤ ਨੂੰ ਉਸ ਦੇ ਟੱਬਰਾਂ ਦੇ ਅਨੁਸਾਰ
ਨੇੜੇ ਸੱਦਿਆ ਤਾਂ ਮਟਰੀ ਦੇ ਟੱਬਰ ਦਾ ਨਾਉਂ
ਨਿੱਕਲਿਆ ਅਤੇ ਫੇਰ ਕੀਸ਼ ਦੇ ਪੁੱਤ੍ਰ ਸ਼ਾਊਲ ਦਾ
ਨਾਉਂ ਨਿੱਕਲਿਆ ਅਰ ਜਾਂ ਉਨ੍ਹਾਂ ਨੇ ਉਹ ਨੂੰ
੨੨ ਭਾਲਿਆ ਤਾਂ ਉਹ ਨਾਂ ਲੱਭਾ ੦ ਸੋ ਉਨ੍ਹਾਂ ਨੇ ਫੇਰ
ਯਹੋਵਾਹ ਕੋਲੋਂ ਪੁੱਛਿਆ, ਕੋਈ ਹੋਰ ਮਨੁੱਖ ਐਥੇ
ਆਵੇਗਾ ਕਿ ਨਹੀਂ ? ਯਹੋਵਾਹ ਨੇ ਆਖਿਆ, ਵੇਖੋ,
੨੩ ਉਹ ਨਿੱਕ ਸੁੱਕ ਵਿੱਚ ਲੁਕ ਰਿਹਾ ਹੈ ੦ ਤਦ ਓਹ ਭੱਜ
ਕੇ ਉੱਥੋਂ ਉਹ ਨੂੰ ਲੈ ਆਏ ਅਤੇ ਜਦ ਉਹ ਲੋਕਾਂ
ਦੇ ਵਿੱਚਕਾਰ ਖਲੋਤਾ ਤਾਂ ਮੋਢਿਓਂ ਉੱਤੇ ਸਭਨਾਂ
੨੪ ਨਾਲੋਂ ਵੱਧ ਲੰਮਾ ਸੀ ੦ ਤਾਂ ਸਮੂਏਲ ਨੇ ਲੋਕਾਂ ਨੂੰ
ਆਖਿਆ, ਜਿਹ ਨੂੰ ਯਹੋਵਾਹ ਨੇ ਚੁਣਿਆ ਹੈ ਉਹ
ਨੂੰ ਤੁਸੀਂ ਵੇਖੋ ਜੋ ਸਾਰਿਆਂ ਲੋਕਾਂ ਵਿੱਚ ਇਹ ਦੇ
ਵਰਗਾ ਕੋਈ ਇੱਕ ਵੀ ਨਹੀਂ । ਤਦ ਸਭਨਾਂ ਲੋਕਾਂ ਨੇ
ਜੈਕਾਰਾ ਬੁਲਾ ਕੇ ਆਖਿਆ, ਪਾਤਸ਼ਾਹ ਜੀਉਂਦਾ
੨੫ ਰਹੇ ! ੦ ਫੇਰ ਸਮੂਏਲ ਨੇ ਲੋਕਾਂ ਨੂੰ ਰਾਜ ਦੇ ਵੱਲ੍ਹ
ਦੱਸੇ ਅਤੇ ਪੋਥੀ ਵਿੱਚ ਲਿਖ ਕੇ ਯਹੋਵਾਹ ਦੇ
ਸਾਹਮਣੇ ਧਰੇ । ਇਹ ਦੇ ਪਿੱਛੋਂ ਸਮੂਏਲ ਨੇ ਸਭਨਾਂ
ਲੋਕਾਂ ਨੂੰ ਵਿਦਿਆ ਕੀਤਾ ਭਈ ਹਰ ਕੋਈ ਆਪੋ
ਆਪਣੇ ਘਰੀਂ ਜਾਵੇ ॥

੨੬ ਸ਼ਾਊਲ ਵੀ ਗਿਬਆਹ ਨੂੰ ਆਪਣੇ ਘਰ ਗਿਆ
ਅਤੇ ਲੋਕਾਂ ਦੀ ਇੱਕ ਟੋਲੀ ਜਿਨ੍ਹਾਂ ਦੇ ਮਨਾਂ ਨੂੰ
ਪਰਮੇਸ਼ੁਰ ਨੇ ਉਕਸਾਇਆ ਸੀ ਉਹ ਦੇ ਨਾਲ ਗਈ ੦
੨੭ ਪਰ ਸ਼ਤਾਨ ਵੰਸੀ ਬੋਲੇ, ਇਹ ਮਨੁੱਖ ਸਾਨੂੰ ਕਿੱਕੁਰ
ਬਚਾਵੇਗਾ ? ਅਤੇ ਉਹ ਦੀ ਨਿੰਦਿਆ ਕੀਤੀ ਅਤੇ
ਉਹ ਦੇ ਲਈ ਨਜ਼ਰਾਨਾ ਨਾ ਲਿਆਏ ਪਰ ਉਹ
ਬੋਲਿਆਂ ਵਾਂਙੁ ਸੀ ॥

## ਅੰਮੋਨੀਆਂ ਉੱਤੇ ਫਤਹ

੧੧ ਤਦ ਅੰਮੋਨੀ ਨਾਹਾਸ਼ ਚੜ੍ਹ ਆਇਆ ਅਤੇ
ਯਾਬੇਸ਼-ਗਿਲਆਦ ਦੇ ਸਾਹਮਣੇ ਡੇਰੇ ਲਾਏ । ਤਦ
ਯਾਬੇਸ਼ ਦੇ ਸਭਨਾਂ ਲੋਕਾਂ ਨੇ ਨਾਹਾਸ਼ ਨੂੰ ਆਖਿਆ,
ਸਾਡੇ ਨਾਲ ਨੇਮ ਕਰੋ ਤਾਂ ਅਸੀਂ ਤੁਹਾਡੀ ਟਹਿਲ
੨ ਕਰਾਂਗੇ ੦ ਤਾਂ ਅੰਮੋਨੀ ਨਾਹਾਸ਼ ਨੇ ਉਨ੍ਹਾਂ ਨੂੰ ਉੱਤਰ
ਦਿੱਤਾ ਕਿ ਏਸ ਗੱਲ ਉੱਤੇ ਮੈਂ ਤੁਹਾਡੇ ਨਾਲ ਨੇਮ
ਕਰਾਂਗਾ ਜੋ ਮੈਂ ਤੁਹਾਡੇ ਸਭਨਾਂ ਦੀਆਂ ਸੱਜੀਆਂ
ਅੱਖਾਂ ਕੱਢ ਸੁੱਟਾਂ ਅਤੇ ਇਹ ਇਉਂ ਮੈਂ ਬੇਪਤੀ ਸਾਰੇ
੩ ਇਸਰਾਏਲ ਉੱਤੇ ਧਰਾਂਗਾ ! ੦ ਤਦ ਯਾਬੇਸ਼ ਦਿਆਂ
ਬਜ਼ੁਰਗਾਂ ਨੇ ਉਹ ਨੂੰ ਆਖਿਆ, ਸਾਨੂੰ ਸੱਤਾਂ ਦਿਨਾਂ
ਤੋੜੀ ਵੇਹਲ ਦਿਓ ਭਈ ਅਸੀਂ ਇਸਰਾਏਲ ਦੇ
ਸਾਰਿਆਂ ਬੰਨਿਆਂ ਵਿੱਚ ਹਲਕਾਰੇ ਘੱਲੀਏ ਅਤੇ ਜੇ
ਸਾਨੂੰ ਕੋਈ ਬਚਾਉਣ ਵਾਲਾ ਨਾ ਮਿਲਿਆ ਤਾਂ ਅਸੀਂ
ਤੁਹਾਡੇ ਕੋਲ ਆਵਾਂਗੇ ॥

੪ ਤਦ ਸ਼ਾਊਲ ਦੇ ਗਿਬਆਹ ਵਿੱਚ ਹਲਕਾਰੇ ਆਏ
ਅਤੇ ਉਨ੍ਹਾਂ ਨੇ ਲੋਕਾਂ ਦੇ ਕੰਨੀਂ ਇਹ ਸੁਨੇਹਾ

ਸੁਣਾਇਆ । ਤਦ ਸਭ ਲੋਕ ਚਿਚਲਾ ਕੇ ਰੋਏ ੦
੫ ਅਤੇ ਵੇਖੋ, ਸ਼ਾਊਲ ਪੈਲੀ ਤੋਂ ਬਲਦਾਂ ਦੇ ਮਗਰ
ਲੱਗਾ ਆਉਂਦਾ ਸੀ ਅਤੇ ਸ਼ਾਊਲ ਨੇ ਆਖਿਆ, ਕੀ
ਹੋਇਆ ਹੈ ਜੋ ਲੋਕ ਰੋਂਦੇ ਹਨ ? ਉਨ੍ਹਾਂ ਨੇ ਯਾਬੇਸ਼
੬ ਦਿਆਂ ਲੋਕਾਂ ਦਾ ਸੁਨੇਹਾ ਆਖ ਸੁਣਾਇਆ ੦ ਜਿਸ
ਵੇਲੇ ਸ਼ਾਊਲ ਨੇ ਇਹ ਖਬਰ ਸੁਣੀ ਉਸੇ ਵੇਲੇ ਉਹ ਦੇ
ਉੱਤੇ ਪਰਮੇਸ਼ੁਰ ਦਾ ਆਤਮਾ ਜ਼ੋਰ ਨਾਲ ਆਇਆ,
੭ ਅਤੇ ਉਹ ਦਾ ਕ੍ਰੋਧ ਬਹੁਤ ਜਾਗਿਆ ੦ ਅਤੇ ਉਹ ਨੇ
ਇੱਕ ਢੱਗਿਆਂ ਦੀ ਜੋਗ ਲੈ ਲਈ ਅਤੇ ਉਨ੍ਹਾਂ
ਨੂੰ ਚੀਰ ਕੇ ਟੋਟੇ ਟੋਟੇ ਕੀਤਾ ਅਤੇ ਉਨ੍ਹਾਂ ਨੂੰ
ਹਲਕਾਰਿਆਂ ਦੇ ਹੱਥ ਇਸਰਾਏਲ ਦੀਆਂ ਸਭਨਾਂ
ਹੱਦਾਂ ਵਿੱਚ ਘੱਲ ਦਿੱਤਾ ਅਤੇ ਇਹ ਆਖਿਆ, ਜੋ
ਕੋਈ ਸ਼ਾਊਲ ਅਤੇ ਸਮੂਏਲ ਦੇ ਮਗਰ ਨਾ ਆਵੇਗਾ
ਉਹ ਦੇ ਬਲਦਾਂ ਨਾਲ ਅਜਿਹਾ ਹੀ ਕੀਤਾ
ਜਾਵੇਗਾ । ਤਦ ਯਹੋਵਾਹ ਦਾ ਡਰ ਲੋਕਾਂ ਉੱਤੇ ਆਣ
੮ ਪਿਆ ਅਤੇ ਉਹ ਇੱਕ ਦਿਲ ਹੋ ਕੇ ਆਏ ੦ ਅਤੇ
ਉਹ ਨੇ ਓਹਨਾਂ ਨੂੰ ਬਜ਼ਕ ਵਿੱਚ ਗਿਣਿਆ ਸੋ
ਇਸਰਾਏਲੀ ਤਿੰਨ ਲੱਖ ਸਨ ਅਤੇ ਯਹੂਦਾਹ ਦੇ
੯ ਮਨੁੱਖ ਤੀਹ ਹਜ਼ਾਰ ੦ ਸੋ ਓਹਨਾਂ ਨੇ ਉਨ੍ਹਾਂ ਹਲਕਾ-
ਰਿਆਂ ਨੂੰ ਜੋ ਆਏ ਸਨ ਆਖਿਆ ਕਿ ਤੁਸੀਂ
ਯਾਬੇਸ਼-ਗਿਲਆਦ ਦਿਆਂ ਮਨੁੱਖਾਂ ਨੂੰ ਐਉਂ ਆਖੋ ਜੋ
ਭਲਕੇ ਜਿਸ ਵੇਲੇ ਧੁੱਪ ਤੇਜ ਹੋਵੇਗੀ ਤਾਂ ਤੁਹਾਨੂੰ
ਛੁਟਕਾਰਾ ਮਿਲੇਗਾ । ਸੋ ਹਲਕਾਰਿਆਂ ਨੇ ਯਾਬੇਸ਼
ਦਿਆਂ ਲੋਕਾਂ ਨੂੰ ਸੁਨੇਹਾ ਆਣ ਦਿੱਤਾ ਅਤੇ ਓਹ
੧੦ ਅਨੰਦ ਹੋਏ ੦ ਤਦ ਯਾਬੇਸ਼ ਦਿਆਂ ਮਨੁੱਖਾਂ ਨੇ ਉਨ੍ਹਾਂ
ਨੂੰ ਆਖਿਆ, ਭਲਕੇ ਅਸੀਂ ਤੁਹਾਡੇ ਕੋਲ ਨਿੱਕਲ
ਆਵਾਂਗੇ ਅਤੇ ਜੋ ਤੁਸੀਂ ਚੰਗਾ ਜਾਣੋ ਸੋ ਸਭ ਕੁਝ
੧੧ ਸਾਡੇ ਨਾਲ ਕਰੋ ੦ ਅਤੇ ਸਵੇਰ ਨੂੰ ਸ਼ਾਊਲ ਨੇ ਲੋਕਾਂ
ਦੀਆਂ ਤਿੰਨ ਟੋਲੀਆਂ ਕੀਤੀਆਂ ਅਤੇ ਪਹਿਲੇ
ਪਹਿਰ ਡੇਰੇ ਦੇ ਵਿੱਚ ਆ ਵੜਿਆ ਅਤੇ ਅੰਮੋਨੀਆਂ
ਨੂੰ ਮਾਰਦਾ ਪਿਆ ਸੀ ਐਥੋਂ ਤੋੜੀ ਜੋ ਦਿਨ ਢੇਰ ਚੜ੍ਹ
ਆਇਆ ਅਤੇ ਅਜਿਹਾ ਹੋਇਆ ਭਈ ਜਿਹੜੇ ਬਚ
ਗਏ ਸੋ ਅਜਿਹੇ ਖਿੰਡੇ ਜੋ ਦੋ ਵੀ ਇਕੱਠੇ ਨਾ
ਰਹੇ ॥

੧੨ ਤਦ ਲੋਕਾਂ ਨੇ ਸਮੂਏਲ ਨੂੰ ਆਖਿਆ, ਉਹ ਕੌਣ
ਹੈ ਜਿਸ ਨੇ ਆਖਿਆ, ਭਲਾ, ਸ਼ਾਊਲ ਸਾਡਾ ਪਾਤਸ਼ਾਹ
ਬਣੇਗਾ ? ਉਨ੍ਹਾਂ ਲੋਕਾਂ ਨੂੰ ਲੈ ਆਓ ਭਈ ਅਸੀਂ
੧੩ ਉਨ੍ਹਾਂ ਨੂੰ ਵੱਢ ਸੁੱਟੀਏ ! ੦ ਸ਼ਾਊਲ ਨੇ ਆਖਿਆ,
ਅੱਜ ਦੇ ਦਿਨ ਕੋਈ ਨਾ ਮਾਰਿਆ ਜਾਏ ਕਿਉਂ
ਜੋ ਅੱਜ ਦੇ ਦਿਨ ਯਹੋਵਾਹ ਨੇ ਇਸਰਾਏਲ ਦਾ
੧੪ ਛੁਟਕਾਰਾ ਕੀਤਾ ਹੈ ੦ ਤਦ ਸਮੂਏਲ ਨੇ ਪਰਜਾ
ਨੂੰ ਆਖਿਆ, ਆਓ, ਗਿਲਗਾਲ ਨੂੰ ਚੱਲੀਏ ਭਈ
ਉੱਥੇ ਰਾਜ ਨੂੰ ਦੂਜੀ ਵੇਰ ਫੇਰ ਠਹਿਰਾਈਏ ੦
੧੫ ਸੋ ਸਾਰੀ ਪਰਜਾ ਗਿਲਗਾਲ ਨੂੰ ਗਈ ਅਤੇ
ਗਿਲਗਾਲ ਵਿੱਚ ਯਹੋਵਾਹ ਦੇ ਸਾਹਮਣੇ ਉਨ੍ਹਾਂ ਨੇ
ਸ਼ਾਊਲ ਨੂੰ ਪਾਤਸ਼ਾਹ ਠਹਿਰਾਇਆ ਅਤੇ ਉਨ੍ਹਾਂ
ਨੇ ਉੱਥੇ ਯਹੋਵਾਹ ਦੇ ਅੱਗੇ ਸੁਖ ਸਾਂਦ ਦੀਆਂ
ਬਲੀਆਂ ਚੜ੍ਹਾਈਆਂ ਅਤੇ ਉੱਥੇ ਸ਼ਾਊਲ ਨੇ ਅਰ
ਸਾਰੇ ਇਸਰਾਏਲੀ ਮਨੁੱਖਾਂ ਨੇ ਵੱਡੀ ਖੁਸ਼ੀ ਮਨਾਈ ॥

## ਸਮੂਏਲ ਦੀ ਨਸੀਹਤ

੧੨ ਤਦ ਸਮੂਏਲ ਨੇ ਸਾਰੇ ਇਸਰਾਏਲ ਨੂੰ ਆਖਿਆ,
ਵੇਖੋ, ਜੋ ਕੁਝ ਤੁਸਾਂ ਮੈਨੂੰ ਕਿਹਾ ਸੋ ਮੈਂ ਤੁਹਾਡੀ
ਅਵਾਜ਼ ਨੂੰ ਸੁਣ ਲਿਆ ਹੈ ਅਤੇ ਇੱਕ ਨੂੰ ਤੁਹਾਡੇ ਉੱਤੇ
੨ ਪਾਤਸ਼ਾਹ ਠਹਿਰਾ ਦਿੱਤਾ ਹੈ ੦ ਅਤੇ ਹੁਣ ਵੇਖੋ, ਇਹ
ਪਾਤਸ਼ਾਹ ਤੁਹਾਡੇ ਅੱਗੇ ਅੱਗੇ ਤੁਰਦਾ ਹੈ ਅਤੇ
ਮੈਂ ਹੁਣ ਬੁੱਢਾ ਹਾਂ ਅਤੇ ਮੇਰਾ ਸਿਰ ਚਿੱਟਾ ਹੋ ਗਿਆ
ਹੈ ਅਤੇ ਵੇਖੋ, ਮੇਰੇ ਪੁੱਤ੍ਰ ਤੁਹਾਡੇ ਨਾਲ ਹਨ ਅਤੇ ਮੈਂ
ਨਿਆਣਪੁਣੇ ਤੋਂ ਅੱਜ ਤੋੜੀ ਤੁਹਾਡੇ ਅੱਗੇ ਅੱਗੇ
੩ ਚੱਲਦਾ ਰਿਹਾ ੦ ਵੇਖੋ, ਮੈਂ ਹਾਜ਼ਰ ਹਾਂ, ਸੋ ਆਓ,
ਯਹੋਵਾਹ ਦੇ ਅਤੇ ਉਸ ਦੇ ਮਸਹ ਕੀਤੇ ਹੋਏ ਦੇ ਅੱਗੇ
ਮੇਰੇ ਉੱਤੇ ਗੁਵਾਹੀ ਭਰੋ । ਮੈਂ ਕਿਸ ਦਾ ਬਲਦ ਲੈ
ਲਿਆ ਯਾ ਕਿਸ ਦਾ ਖੋਤਾ ਖੋਹ ਲਿਆ ? ਮੈਂ ਕਿਸ
ਨਾਲ ਕੁਧਰਮ ਕੀਤਾ ਯਾ ਕਿਸ ਉੱਤੇ ਅਨ੍ਹੇਰ
ਮਾਰਿਆ ? ਅਤੇ ਕਿਸ ਦੇ ਕੋਲੋਂ ਮੈਂ ਵੱਢੀ ਲਈ ਹੈ
ਤਾਂ ਮੈਂ ਅੰਨ੍ਹਾ ਹੋ ਜਾਵਾਂ ? ਮੈਂ ਤੁਹਾਨੂੰ ਮੋੜ
੪ ਦਿਆਂਗਾ ੦ ਤਾਂ ਉਨ੍ਹਾਂ ਨੇ ਆਖਿਆ, ਤੈਂ ਸਾਡੇ ਨਾਲ
ਕੋਈ ਕੁਧਰਮ ਨਹੀਂ ਕੀਤਾ, ਨਾ ਸਾਡੇ ਉੱਤੇ ਕੁਝ
ਅਨ੍ਹੇਰ ਮਾਰਿਆ ਹੈ ਅਤੇ ਨਾ ਹੀ ਤੈਂ ਕਿਸੇ ਦੇ ਹੱਥੋਂ ਕੁਝ
੫ ਲਿਆ ਹੈ ੦ ਤਦ ਉਸ ਨੇ ਉਨ੍ਹਾਂ ਨੂੰ ਆਖਿਆ,
ਯਹੋਵਾਹ ਤੁਹਾਡੇ ਉੱਤੇ ਗਵਾਹ ਅਤੇ ਉਹ ਦਾ ਮਸਹ
ਕੀਤਾ ਹੋਇਆ ਅੱਜ ਦੇ ਦਿਨ ਗਵਾਹ ਹੈ ਜੋ ਤੁਸਾਂ

ਮੇਰੇ ਹੱਥ ਵਿੱਚੋਂ ਕੁਝ ਨਹੀਂ ਲੱਭਾ। ਓਹ ਬੋਲੇ,
ਗਵਾਹ ਹੈ ॥
੬ ਫੇਰ ਸਮੂਏਲ ਨੇ ਲੋਕਾਂ ਨੂੰ ਆਖਿਆ, ਹਾਂ, ਉਹ
ਯਹੋਵਾਹ ਹੈ ਜਿਸ ਨੇ ਮੂਸਾ ਅਤੇ ਹਾਰੂਨ ਨੂੰ ਠਹਿਰ-
ਇਆ ਅਤੇ ਤੁਹਾਡੇ ਪਿਉ ਦਾਦਿਆਂ ਨੂੰ ਮਿਸਰ ਦੇ
੭ ਦੇਸ ਵਿੱਚੋਂ ਕੱਢ ਲਿਆਂਦਾ ੦ ਹੁਣ ਚੁੱਪ ਕਰਕੇ ਖੜੇ
ਜਾਓ ਕਿਉਂ ਜੋ ਮੈਂ ਯਹੋਵਾਹ ਦੇ ਸਾਹਮਣੇ ਉਨ੍ਹਾਂ
ਸਭਨਾਂ ਭਲਿਆਈਆਂ ਦੇ ਕਾਰਨ ਜੋ ਯਹੋਵਾਹ ਨੇ
ਤੁਹਾਡੇ ਅਤੇ ਤੁਹਾਡੇ ਪਿਉ ਦਾਦਿਆਂ ਉੱਤੇ ਕੀਤੀਆਂ
੮ ਤੁਹਾਡੇ ਨਾਲ ਗੱਲ ਨਿਤਾਰਾਂ ੦ ਜਿਸ ਵੇਲੇ ਯਾਕੂਬ
ਮਿਸਰ ਵਿੱਚ ਆਇਆ ਅਤੇ ਤੁਹਾਡੇ ਪਿਉ ਦਾਦਿਆਂ
ਨੇ ਯਹੋਵਾਹ ਦੇ ਅੱਗੇ ਦੁਹਾਈ ਦਿੱਤੀ ਤਾਂ ਯਹੋਵਾਹ ਨੇ
ਮੂਸਾ ਅਤੇ ਹਾਰੂਨ ਨੂੰ ਘੱਲਿਆ ਅਤੇ ਉਹ ਤੁਹਾਡੇ
ਪਿਉ ਦਾਦਿਆਂ ਨੂੰ ਮਿਸਰ ਵਿੱਚੋਂ ਕੱਢ ਲਿਆਏ ਅਤੇ
੯ ਓਹਨਾਂ ਨੂੰ ਇੱਥੇ ਵਸਾਇਆ ੦ ਫੇਰ ਜਾਂ ਓਹਨਾਂ ਨੇ
ਯਹੋਵਾਹ ਆਪਣੇ ਪਰਮੇਸ਼ੁਰ ਨੂੰ ਵਿਸਾਰ ਦਿੱਤਾ ਤਾਂ ਉਸ
ਨੇ ਓਹਨਾਂ ਨੂੰ ਹਸੋਰ ਦੇ ਸੈਨਾਪਤੀ ਸੀਸਰਾ ਦੇ ਹੱਥ ਅਤੇ
ਫਲਿਸਤੀਆਂ ਦੇ ਹੱਥ ਅਤੇ ਮੋਆਬ ਦੇ ਪਾਤਸ਼ਾਹ ਦੇ
ਹੱਥ ਵੇਚ ਦਿੱਤਾ ਅਤੇ ਉਹ ਓਹਨਾਂ ਨਾਲ ਲੜੇ ੦
੧੦ ਫੇਰ ਓਹਨਾਂ ਨੇ ਯਹੋਵਾਹ ਅੱਗੇ ਦੁਹਾਈ ਦੇ ਕੇ
ਆਖਿਆ, ਅਸਾਂ ਪਾਪ ਕੀਤਾ ਕਿਉਂ ਜੋ ਅਸਾਂ
ਯਹੋਵਾਹ ਨੂੰ ਛੱਡਿਆ ਅਤੇ ਬਆਲੀਮ ਤੇ ਅਸ਼ਤਾਰੋਥ
ਦੀ ਪੂਜਾ ਕੀਤੀ। ਪਰ ਜੋ ਹੁਣ ਤੂੰ ਸਾਨੂੰ ਸਾਡੇ
ਵੈਰੀਆਂ ਦੇ ਹੱਥੋਂ ਛੁਡਾਵੇਂ ਤਾਂ ਅਸੀਂ ਤੇਰੀ ਹੀ
੧੧ ਭਗਤੀ ਕਰਾਂਗੇ ੦ ਫੇਰ ਯਹੋਵਾਹ ਨੇ ਯਰੁੱਬਆਲ
ਅਤੇ ਬਦਾਨ ਅਤੇ ਯਿਫ਼ਤਾਹ ਅਤੇ ਸਮੂਏਲ ਨੂੰ
ਘੱਲਿਆ ਅਤੇ ਤੁਹਾਨੂੰ ਤੁਹਾਡੇ ਵੈਰੀਆਂ ਦੇ ਹੱਥੋਂ ਜੋ
ਤੁਹਾਡੇ ਚੁਫੇਰੇ ਸਨ ਛੁਟਕਾਰਾ ਦਿੱਤਾ ਅਤੇ ਤੁਸੀਂ ਸੁਖ
੧੨ ਨਾਲ ਵੱਸ ਗਏ ੦ ਜਾਂ ਤੁਸਾਂ ਡਿੱਠਾ ਜੋ ਅੰਮੋਨੀਆਂ ਦਾ
ਪਾਤਸ਼ਾਹ ਨਾਹਾਸ਼ ਤੁਹਾਡੇ ਉੱਤੇ ਚੜ੍ਹ ਆਇਆ
ਸੀ ਤਾਂ ਤੁਸਾਂ ਮੈਨੂੰ ਆਖਿਆ ਕਿ ਹਾਂ, ਸਾਨੂੰ ਇੱਕ
ਪਾਤਸ਼ਾਹ ਲੋੜੀਦਾ ਹੈ ਜੋ ਸਾਡੇ ਉੱਤੇ ਰਾਜ ਕਰੇ ਭਾਵੇਂ
ਯਹੋਵਾਹ ਤੁਹਾਡਾ ਪਰਮੇਸ਼ੁਰ ਤੁਹਾਡਾ ਪਾਤਸ਼ਾਹ ਸੀ ੦
੧੩ ਹੁਣ ਵੇਖੋ, ਇਹ ਤੁਹਾਡਾ ਪਾਤਸ਼ਾਹ ਹੈ ਜਿਸ ਨੂੰ ਤੁਸਾਂ
ਚੁਣ ਲਿਆ ਅਤੇ ਜਿਸ ਨੂੰ ਤੁਸਾਂ ਮੰਗਿਆ ਅਤੇ ਵੇਖੋ,
ਯਹੋਵਾਹ ਨੇ ਤੁਹਾਡੇ ਉੱਤੇ ਪਾਤਸ਼ਾਹ ਠਹਿਰਾ ਦਿੱਤਾ
੧੪ ਹੈ ੦ ਜੇ ਤੁਸੀਂ ਯਹੋਵਾਹ ਕੋਲੋਂ ਡਰਦੇ ਰਹੋਗੇ ਅਤੇ
ਉਹ ਦੀ ਉਪਾਸਨਾ ਕਰੋਗੇ ਅਤੇ ਉਹ ਦਾ ਬਚਨ
ਮੰਨੋਗੇ ਅਤੇ ਯਹੋਵਾਹ ਦੀਆਂ ਆਗਿਆਂ ਦੇ
ਵਿਰੁੱਧ ਨਾ ਕਰੋਗੇ ਤਾਂ ਤੁਸੀਂ ਅਤੇ ਜਿਹੜਾ ਪਾਤਸ਼ਾਹ
ਤੁਹਾਡੇ ਉੱਤੇ ਰਾਜ ਕਰਦਾ ਹੈ ਯਹੋਵਾਹ ਆਪਣੇ
੧੫ ਪਰਮੇਸ਼ੁਰ ਦੇ ਮਗਰ ਚੱਲਦੇ ਜਾਓਗੇ ੦ ਪਰ ਜੇ ਤੁਸੀਂ
ਯਹੋਵਾਹ ਦਾ ਬਚਨ ਨਾ ਮੰਨੋਗੇ ਅਤੇ ਯਹੋਵਾਹ
ਦੀਆਂ ਆਗਿਆਂ ਦੇ ਵਿਰੁੱਧ ਕਰੋਗੇ ਤਾਂ ਯਹੋਵਾਹ ਦਾ
ਹੱਥ ਤੁਹਾਡੇ ਵਿਰੁਧ ਹੋਵੇਗਾ ਜਿਵੇਂ ਤੁਹਾਡੇ ਪਿਉ
ਦਾਦਿਆਂ ਦੇ ਵਿਰੁਧ ਹੁੰਦਾ ਸੀ ॥
੧੬ ਸੋ ਹੁਣ ਤੁਸੀਂ ਖੜੇ ਜਾਓ ਅਤੇ ਏਹ ਵੱਡੀ ਗੱਲ
ਜੋ ਯਹੋਵਾਹ ਤੁਹਾਡੀਆਂ ਅੱਖੀਆਂ ਦੇ ਅੱਗੇ ਕਰੇਗਾ
੧੭ ਵੇਖੋ ੦ ਭਲਾ, ਅੱਜ ਕਣਕ ਵੱਢਣ ਦਾ ਸਮਾ ਨਹੀਂ ?
ਮੈਂ ਯਹੋਵਾਹ ਕੋਲ ਪੁਕਾਰਾਂਗਾ ਜੋ ਉਹ ਗੱਜ
ਅਤੇ ਮੀਂਹ ਘੱਲੇ ਏਸ ਕਰਕੇ ਜੋ ਤੁਸੀਂ ਜਾਣੋ
ਅਤੇ ਵੇਖੋ, ਜੋ ਤੁਸਾਂ ਯਹੋਵਾਹ ਕੋਲੋਂ ਪਾਤਸ਼ਾਹ ਮੰਗਣ
੧੮ ਦਾ ਇੱਕ ਵੱਡਾ ਪਾਪ ਕੀਤਾ ਹੈ ੦ ਉਪਰੰਤ ਸਮੂਏਲ ਨੇ
ਯਹੋਵਾਹ ਨੂੰ ਪੁਕਾਰਿਆ ਅਤੇ ਯਹੋਵਾਹ ਨੇ ਉਸੇ ਵੇਲੇ
ਗੱਜ ਅਤੇ ਮੀਂਹ ਨੂੰ ਘੱਲਿਆ। ਤਦ ਸਭ ਲੋਕ
ਯਹੋਵਾਹ ਕੋਲੋਂ ਅਤੇ ਸਮੂਏਲ ਕੋਲੋਂ ਵੱਡੇ ਡਹਿਲ
੧੯ ਗਏ ੦ ਤਦ ਸਭਨਾਂ ਲੋਕਾਂ ਨੇ ਸਮੂਏਲ ਨੂੰ ਆਖਿਆ,
ਆਪਣੇ ਦਾਸਾਂ ਦੇ ਲਈ ਯਹੋਵਾਹ ਆਪਣੇ ਪਰਮੇਸ਼ੁਰ
ਅੱਗੇ ਬੇਨਤੀ ਕਰ ਜੋ ਅਸੀਂ ਮਰ ਨਾ ਜਾਈਏ ਕਿਉਂ
ਜੋ ਅਸਾਂ ਆਪਣੇ ਸਾਰੇ ਪਾਪਾਂ ਉੱਤੇ ਏਹ ਬਦੀ
ਵਧੀਕ ਕੀਤੀ ਜੋ ਆਪਣੇ ਲਈ ਇੱਕ ਪਾਤਸ਼ਾਹ
ਮੰਗਿਆ ! ॥
੨੦ ਤਦ ਸਮੂਏਲ ਨੇ ਲੋਕਾਂ ਨੂੰ ਆਖਿਆ, ਡਰੋ
ਨਹੀਂ ! ਏਹ ਸਭ ਬਦੀ ਤੁਸਾਂ ਕੀਤੀ ਤਾਂ ਸਹੀ ਪਰ
ਯਹੋਵਾਹ ਦੇ ਮਗਰੋਂ ਲਾਂਭੇ ਨਾ ਹਟੋ ਸਗੋਂ ਆਪਣੇ
ਸਾਰੇ ਮਨਾਂ ਨਾਲ ਯਹੋਵਾਹ ਦੀ ਉਪਾਸਨਾ ਕਰੋ ੦
੨੧ ਅਤੇ ਤੁਸੀਂ ਵਿਅਰਥ ਦੇ ਮਗਰ ਲੱਗ ਕੇ ਲਾਂਭੇ ਨਾ
ਹਟੋ ਜਿਸ ਦੇ ਵਿੱਚੋਂ ਕੁਝ ਲਾਭ ਯਾ ਛੁਟਕਾਰਾ ਨਹੀਂ
੨੨ ਹੁੰਦਾ ਉਹ ਸਭ ਵਿਅਰਥ ਜੋ ਹੈ ੦ ਕਿਉਂ ਜੋ
ਯਹੋਵਾਹ ਆਪਣੇ ਵੱਡੇ ਨਾਮ ਦੇ ਲਈ ਆਪਣੀ
ਪਰਜਾ ਦਾ ਤਿਆਗ ਨਾ ਕਰੇਗਾ ਏਸ ਲਈ ਜੋ
ਯਹੋਵਾਹ ਦੀ ਇੱਛਿਆ ਹੋਈ ਜੋ ਤੁਹਾਨੂੰ ਆਪਣੀ

੨੩ ਪਰਜਾ ਬਣਾਵੇ ੦ ਅਤੇ ਮੈਥੋਂ ਅਜਿਹਾ ਨਾ ਹੋਵੇ
ਜੋ ਮੈਂ ਤੁਹਾਡੇ ਲਈ ਬੇਨਤੀ ਕਰਨੀ ਛੱਡ ਕੇ ਯਹੋਵਾਹ
ਦਾ ਪਾਪੀ ਬਣਾਂ ਸਗੋਂ ਮੈਂ ਤੁਹਾਨੂੰ ਉਹ ਰਾਹ ਦੱਸਾਂਗਾ
੨੪ ਜੋ ਚੰਗਾ ਅਤੇ ਸਿੱਧਾ ਹੈ ੦ ਸੋ ਨਿਰਾ ਤੁਸੀਂ ਐਨਾ
ਕਰੋ ਜੋ ਯਹੋਵਾਹ ਕੋਲੋਂ ਡਰੋ ਅਤੇ ਆਪਣੇ ਸਾਰੇ ਮਨ
ਨਾਲ ਉਸ ਦੀ ਸੱਚੀ ਭਗਤੀ ਕਰੋ ਅਤੇ ਧਿਆਨ ਕਰੋ
ਜੋ ਤੁਹਾਡੇ ਲਈ ਉਹ ਨੇ ਕੇਡੇ ਵੱਡੇ ਕੰਮ ਕੀਤੇ ਹਨ ੦
੨੫ ਪਰ ਜੇ ਕਦੀ ਤੁਸੀਂ ਅੱਗੇ ਨੂੰ ਵੀ ਬਦੀ ਕਰੋਗੇ
ਤਾਂ ਤੁਸੀਂ ਅਤੇ ਤੁਹਾਡਾ ਪਾਤਸ਼ਾਹ ਦੋਵੇਂ ਹੂੰਝੇ
ਜਾਓਗੇ ! ॥

## ਸ਼ਾਊਲ ਦੀ ਗ਼ਲਤੀ

੧੩ ਸ਼ਾਊਲ ਤੀਹ * ਵਰਿਹਾਂ ਦਾ ਸੀ ਜਦ ਉਹ ਰਾਜ
ਕਰਨ ਲੱਗਾ ਅਤੇ ਜਾਂ ਉਸ ਨੇ ਇਸਰਾਏਲ ਉੱਤੇ ਦੋ
੨ ਵਰਹੇ ਰਾਜ ਕਰ ਲਿਆ ੦ ਤਾਂ ਸ਼ਾਊਲ ਨੇ ਇਸਰਾਏਲ
ਦੇ ਤਿੰਨ ਹਜ਼ਾਰ ਮਨੁੱਖ ਆਪਣੇ ਲਈ ਚੁਣ ਲਏ । ਦੋ
ਹਜ਼ਾਰ ਮਿਕਮਾਸ਼ ਵਿੱਚ ਅਤੇ ਬੈਤੇਲ ਦੇ ਪਹਾੜ ਵਿੱਚ
ਸ਼ਾਊਲ ਨਾਲ ਰਹੇ ਅਤੇ ਇੱਕ ਹਜ਼ਾਰ ਬਿਨਯਾਮੀਨ
ਦੇ ਗਿਬਆਹ ਵਿੱਚ ਯੋਨਾਥਾਨ ਦੇ ਨਾਲ ਰਹੇ ਅਤੇ ਉਹ
ਨੇ ਬਾਕੀ ਦਿਆਂ ਸਭਨਾਂ ਨੂੰ ਆਪੋ ਆਪਣੇ ਡੇਰੇ ਵੱਲ
੩ ਵਿਦਿਆ ਕੀਤਾ ੦ ਯੋਨਾਥਾਨ ਨੇ ਫਲਿਸਤੀਆਂ
ਦੇ ਪਾਹਰੂਆਂ ਨੂੰ ਜੋ ਗਿਬਆਹ ਵਿੱਚ ਸਨ ਮਾਰਿਆ
ਅਤੇ ਇਹ ਗੱਲ ਫਲਿਸਤੀਆਂ ਨੇ ਸੁਣੀ ਅਤੇ ਸ਼ਾਊਲ
ਨੇ ਤੁਰ੍ਹੀ ਫੂਕਵਾ ਕੇ ਸਾਰੇ ਦੇਸ ਵਿੱਚ ਇਹ ਡੌਂਡੀ
੪ ਸੁਣਾਈ ਜੋ ਇਬਰਾਨੀ ਸੁਣ ਲੈਣ ! ੦ ਅਤੇ ਇਹ
ਗੱਲ ਸਾਰੇ ਇਸਰਾਏਲ ਨੇ ਸੁਣੀ ਜੋ ਸ਼ਾਊਲ ਨੇ
ਫਲਿਸਤੀਆਂ ਦੀ ਇੱਕ ਚੌਂਕੀ ਦੇ ਸਿਪਾਹੀ ਮਾਰ ਸੁੱਟੇ
ਅਤੇ ਇਸਰਾਏਲੀ ਵੀ ਫਲਿਸਤੀਆਂ ਦੀ ਨਿਗਾਹ
ਵਿੱਚ ਘਿਣਾਉਣੇ ਹੋ ਗਏ ਅਤੇ ਸ਼ਾਊਲ ਕੋਲ
ਗਿਲਗਾਲ ਵਿੱਚ ਇਕੱਠੇ ਹੋਏ ॥
੫ ਫਲਿਸਤੀ ਵੀ ਇਸਰਾਏਲ ਨਾਲ ਲੜਨ ਨੂੰ
ਇਕੱਠੇ ਹੋਏ । ਉਨ੍ਹਾਂ ਦੇ ਤੀਹ ਹਜ਼ਾਰ ਰਥ ਅਤੇ ਛੇ
ਹਜ਼ਾਰ ਘੋੜ ਚੜ੍ਹੇ ਸਨ ਅਤੇ ਢੇਰ ਸਾਰੇ ਲੋਕ ਜਿਵੇਂ
ਸਮੁੰਦਰ ਦੇ ਕੰਢੇ ਦੀ ਰੇਤ ਹੈ । ਸੋ ਉਹ ਚੜ੍ਹ ਆਏ
ਅਤੇ ਬੈਤ-ਆਵਨ ਦੀ ਚੜ੍ਹਦੀ ਵੱਲ ਮਿਕਮਾਸ਼ ਵਿੱਚ
੬ ਡੇਰੇ ਲਾਏ ੦ ਜਾਂ ਇਸਰਾਏਲੀਆਂ ਨੇ ਡਿੱਠਾ ਜੋ ਅਸੀਂ
ਭੀੜ ਵਿੱਚ ਫਾਥੇ ਹਾਂ ਕਿਉਂ ਜੋ ਲੋਕ ਔਖੇ ਸਨ ਤਾਂ
ਕੰਦਰਾਂ, ਝਾੜੀਆਂ, ਪੱਥਰਾਂ, ਗੜ੍ਹਾਂ ਅਤੇ ਟੋਇਆਂ
੭ ਵਿੱਚ ਜਾ ਲੁੱਕੇ ੦ ਅਤੇ ਕਈ ਇਬਰਾਨੀ ਯਰਦਨੋਂ
ਪਾਰ ਗਾਦ ਅਤੇ ਗਿਲਆਦ ਦੇ ਦੇਸ ਨੂੰ ਚੱਲੇ ਗਏ
ਪਰ ਸ਼ਾਊਲ ਗਿਲਗਾਲ ਵਿੱਚ ਹੀ ਰਿਹਾ ਅਤੇ ਓਹ
ਸਭ ਲੋਕ ਜੋ ਉਸ ਦੇ ਮਗਰ ਸਨ ਸੋ ਕੰਬਦੇ
ਪਏ ਸਨ ॥
੮ ਓਹ ਉੱਥੇ ਸਮੂਏਲ ਦੇ ਠਹਿਰਾਏ ਹੋਏ ਵੇਲੇ ਦੇ
ਅਨੁਸਾਰ ਸੱਤਾਂ ਦਿਨਾਂ ਤੋੜੀ ਠਹਿਰੇ ਰਹੇ ਪਰ ਸਮੂਏਲ
ਗਿਲਗਾਲ ਵਿੱਚ ਨਾ ਆਇਆ ਅਰ ਸਾਰੇ ਲੋਕ ਉਹ
੯ ਦੇ ਕੋਲੋਂ ਖਿੰਡ ਗਏ ੦ ਤਦ ਸ਼ਾਊਲ ਨੇ ਆਖਿਆ,
ਹੋਮ ਦੀ ਬਲੀ ਅਤੇ ਸੁਖ ਸਾਂਦ ਦੀ ਭੇਟ ਮੇਰੇ ਕੋਲ ਲੈ
੧੦ ਆਓ ਅਤੇ ਉਹ ਨੇ ਹੋਮ ਦੀ ਬਲੀ ਚੜ੍ਹਾਈ ੦ ਅਤੇ
ਅਜਿਹਾ ਹੋਇਆ ਜੋ ਜਿਸ ਵੇਲੇ ਉਹ ਹੋਮ ਦੀ ਬਲੀ
ਚੜ੍ਹਾ ਚੁੱਕਾ ਤਾਂ ਵੇਖੋ, ਸਮੂਏਲ ਵੀ ਅੱਪੜ ਪਿਆ ਅਤੇ
ਸ਼ਾਊਲ ਉਸ ਦੇ ਮਿਲਣ ਨੂੰ ਉਸ ਦੀ ਸੁਖ਼ਸਾਂਦ
ਪੁੱਛਣ ਨਿੱਕਲਿਆ ॥
੧੧ ਤਾਂ ਸਮੂਏਲ ਨੇ ਪੁੱਛਿਆ, ਤੁਸਾਂ ਕੀ ਕੀਤਾ ?
ਸ਼ਾਊਲ ਬੋਲਿਆ, ਮੈਂ ਜੋ ਡਿੱਠਾ ਭਈ ਲੋਕ ਮੇਰੇ
ਕੋਲੋਂ ਖਿੰਡ ਗਏ ਹਨ ਅਤੇ ਤੂੰ ਠਹਿਰਾਏ ਹੋਏ ਦਿਨਾਂ
ਵਿੱਚ ਨਾ ਆਇਆ ਅਤੇ ਫਲਿਸਤੀ ਮਿਕਮਾਸ਼ ਵਿੱਚ
੧੨ ਇਕੱਠੇ ਹੋਏ ੦ ਤਾਂ ਮੈਂ ਆਖਿਆ ਜੋ ਫਲਿਸਤੀ ਮੇਰੇ
ਉੱਤੇ ਗਿਲਗਾਲ ਵਿੱਚ ਆਣ ਪੈਣਗੇ ਅਤੇ ਮੈਂ ਹੁਣ
ਤੀਕੁਰ ਯਹੋਵਾਹ ਦੀ ਕਿਰਪਾ ਦੀ ਬੇਨਤੀ ਨਹੀਂ ਕੀਤੀ
ਏਸ ਲਈ ਮੈਂ ਬੇ ਵਸ ਹੋ ਕੇ ਹੋਮ ਦੀ ਬਲੀ
੧੩ ਚੜ੍ਹਾਈ ੦ ਤਾਂ ਸਮੂਏਲ ਨੇ ਸ਼ਾਊਲ ਨੂੰ ਆਖਿਆ, ਤੈਂ
ਮੂਰਖਤਾਈ ਕੀਤੀ ਹੈ ਕਿਉਂ ਜੋ ਤੈਂ ਯਹੋਵਾਹ
ਆਪਣੇ ਪਰਮੇਸ਼ੁਰ ਦੀ ਆਗਿਆ ਦੀ ਰਾਖੀ ਨਹੀਂ
ਕੀਤੀ ਜੋ ਉਸ ਨੇ ਤੈਨੂੰ ਦਿੱਤੀ ਸੀ, ਨਹੀਂ ਤਾਂ ਯਹੋਵਾਹ
ਹੁਣ ਤੋਂ ਸਦੀਪਕ ਤੋੜੀ ਤੇਰਾ ਰਾਜ ਇਸਰਾਏਲ ਵਿੱਚ
੧੪ ਠਹਿਰਾ ਦਿੰਦਾ ੦ ਪਰ ਹੁਣ ਤਾਂ ਤੇਰਾ ਰਾਜ ਨਾ
ਠਹਿਰੇਗਾ ਕਿਉਂ ਜੋ ਯਹੋਵਾਹ ਨੇ ਇੱਕ ਆਪਣੇ ਮਨ
ਦੇ ਅਨੁਸਾਰੀ ਮਨੁੱਖ ਨੂੰ ਭਾਲਿਆ ਅਤੇ ਯਹੋਵਾਹ ਨੇ
ਆਪਣੇ ਲੋਕਾਂ ਦੇ ਪਰਧਾਨ ਬਣਨ ਲਈ ਉਹ ਨੂੰ
ਆਗਿਆ ਕੀਤੀ ਕਿਉਂ ਜੋ ਤੈਂ ਯਹੋਵਾਹ ਦੀ

* ਤੀਹ ਮੂਲ ਵਿੱਚ ਨਹੀਂ ਹੈ

ਆਗਿਆ ਨੂੰ ਜੋ ਉਸ ਨੇ ਤੈਨੂੰ ਦਿੱਤੀ ਸੀ ਨਹੀਂ
੧੫ ਮੰਨਿਆ ੦ ਤਾਂ ਸਮੂਏਲ ਉੱਠਿਆ ਅਰ ਗਿਲਗਾਲ
ਤੋਂ ਬਿਨਯਮੀਨ ਦੇ ਸ਼ਹਿਰ ਗਿਬਆਹ ਨੂੰ ਚੜ੍ਹ
ਗਿਆ । ਤਦ ਸ਼ਾਊਲ ਨੇ ਉਨ੍ਹਾਂ ਲੋਕਾਂ ਨੂੰ ਜੋ ਉਹ ਦੇ
ਕੋਲ ਸਨ ਗਿਣਿਆ ਅਤੇ ਓਹ ਮਨੁੱਖ ਛੇਕੁ ਸੌ ਸਨ ੦
੧੬ ਅਤੇ ਸ਼ਾਊਲ ਅਤੇ ਉਹ ਦਾ ਪੁੱਤ੍ਰ ਯੋਨਾਥਾਨ ਅਤੇ
ਉਨ੍ਹਾਂ ਦੇ ਨਾਲ ਦੇ ਲੋਕ ਬਿਨਯਮੀਨ ਦੇ ਗਿਬਆਹ
ਵਿੱਚ ਆ ਰਹੇ ਅਤੇ ਫਲਿਸਤੀ ਮਿਕਮਾਸ਼ ਵਿੱਚ ਡੇਰੇ
੧੭ ਲਾਈ ਬੈਠੇ ਸਨ । ੦ ਲੁਟੇਰੇ ਫਲਿਸਤੀਆਂ ਦੇ ਦਲ
ਤੋਂ ਤਿੰਨ ਟੋਲੀਆਂ ਹੋ ਕੇ ਨਿੱਕਲੇ । ਇੱਕ ਟੋਲੀ
ਤਾਂ ਸ਼ੂਆਲ ਦੇ ਦੇਸ ਨੂੰ ਓਫਰਾਹ ਦੇ ਰਾਹ ਵੱਲ
੧੮ ਗਈ ੦ ਦੂਜੀ ਟੋਲੀ ਬੈਤ-ਹੋਰੋਨ ਦੇ ਰਾਹ ਆਈ ਅਤੇ
ਤੀਜੀ ਟੋਲੀ ਉਸ ਬੰਨੇ ਦੇ ਰਾਹ ਤੁਰੀ ਜਿਹੜਾ
ਸਬੋਈਮ ਦੀ ਖੱਡ ਦੇ ਉੱਤੇ ਉਜਾੜ ਦੇ ਪਾਸੇ ਸੀ ॥
੧੯ ਉਸ ਵੇਲੇ ਇਸਰਾਏਲ ਦੇ ਸਾਰੇ ਦੇਸ ਵਿੱਚ ਇੱਕ
ਲੁਹਾਰ ਵੀ ਨਹੀਂ ਲੱਭਦਾ ਸੀ ਕਿਉਂ ਜੋ ਫਲਿਸਤੀਆਂ
ਨੇ ਆਖਿਆ ਸੀ ਕਿ ਅਜਿਹਾ ਨਾ ਹੋਵੇ ਜੋ ਇਬਰਾਨੀ
ਲੋਕ ਤਲਵਾਰਾਂ ਅਤੇ ਬਰਛੇ ਆਪਨੇ ਲਈ ਬਣਾਉਣ ੦
੨੦ ਸਗੋਂ ਸਾਰੇ ਇਸਰਾਏਲੀ ਫਲਿਸਤੀਆਂ ਦੇ ਕੋਲ ਸੱਭੇ
ਆਪੋ ਆਪਨੇ ਹਲ ਫਾਲੇ ਅਤੇ ਆਪਨੀ ਕਹੀ ਅਤੇ
ਆਪਨਾ ਕੁਹਾੜਾ ਅਤੇ ਆਪਨੀ ਦਾਤੀ ਤ੍ਰਿੱਖੇ
੨੧ ਕਰਾਉਣ ਲਈ ਲਹਿ ਜਾਂਦੇ ਸਨ ੦ ਪਰ ਦਾਤੀਆਂ,
ਹਲ ਫਾਲਾਂ, ਤ੍ਰੰਗੁਲੀਆਂ ਅਤੇ ਕੁਹਾੜਿਆਂ ਦੇ ਲਈ
ਅਤੇ ਪਰਾਇਣ ਦੀਆਂ ਆਰਾਂ ਨੂੰ ਤਿੱਖੀਆਂ ਕਰਨ
੨੨ ਲਈ ਉਨ੍ਹਾਂ ਕੋਲ ਰੇਤੀਆਂ ਤਾਂ ਸਨ ੦ ਸੋ ਅਜਿਹਾ
ਹੋਇਆ ਜੋ ਲੜਾਈ ਦੇ ਦਿਨ ਉਨ੍ਹਾਂ ਲੋਕਾਂ ਦੇ ਵਿੱਚੋਂ
ਜੋ ਸ਼ਾਊਲ ਅਤੇ ਯੋਨਾਥਾਨ ਦੇ ਨਾਲ ਸਨ ਕਿਸੇ
ਦੇ ਹੱਥ ਵਿੱਚ ਇੱਕ ਤਲਵਾਰ ਅਤੇ ਇੱਕ ਬਰਛੀ ਵੀ
ਨਹੀਂ ਸੀ ਪਰ ਓਹ ਸ਼ਾਊਲ ਅਤੇ ਉਹ ਦੇ ਪੁੱਤ੍ਰ
੨੩ ਯੋਨਾਥਾਨ ਦੇ ਕੋਲ ਸਨ ੦ ਤਦ ਫਲਿਸਤੀਆਂ ਦੀ
ਚੌਂਕੀ ਮਿਕਮਾਸ਼ ਦੇ ਦਰੇ ਤੋੜੀ ਅੱਪੜ ਪਈ ॥

## ਫਲਿਸਤੀਆਂ ਉੱਤੇ ਯੋਨਾਥਾਨ ਦੀ ਫਤਹ

੧੪

ਇੱਕ ਦਿਨ ਅਜਿਹਾ ਹੋਇਆ ਜੋ ਸ਼ਾਊਲ ਦੇ ਪੁੱਤ੍ਰ
ਯੋਨਾਥਾਨ ਨੇ ਉਸ ਜੁਆਨ ਨੂੰ ਜੋ ਉਹ ਦੇ ਸ਼ਸਤ੍ਰ
ਚੁੱਕਦਾ ਸੀ ਆਖਿਆ, ਆਓ, ਅਸੀਂ ਫਲਿਸਤੀਆਂ
ਦੀ ਚੌਂਕੀ ਵੱਲ ਪਾਰ ਲੰਘੀਏ ਪਰ ਉਸ ਨੇ ਆਪਣੇ
੨ ਪਿਉ ਨੂੰ ਨਾ ਦੱਸਿਆ ੦ ਅਤੇ ਸ਼ਾਊਲ ਗਿਬਆਹ ਦੇ
ਲਾਂਘੇ ਵਿੱਚ ਇੱਕ ਅਨਾਰ ਦੇ ਬਿਰਛ ਹੇਠ ਠਹਿਰਿਆ
ਜੋ ਮਿਗਰੋਨ ਵਿੱਚ ਸੀ ਅਤੇ ਛੇਕ ਸੌ ਮਨੁੱਖ ਉਸ ਦੇ
੩ ਨਾਲ ਸਨ ੦ ਅਤੇ ਅਹੀਯਾਹ ਅਹਿਟੂਬ ਦਾ ਪੁੱਤ੍ਰ ਜੋ
ਈਕਾਬੋਦ ਦਾ ਭਰਾ ਸੀ ਫੀਨਹਾਸ ਦਾ ਪੋਤ੍ਰਾ
ਅਤੇ ਏਲੀ ਦਾ ਪੜ ਪੋਤ੍ਰਾ ਸੀ ਸ਼ੀਲੋਹ ਵਿੱਚ ਏਫੋਦ
ਪਹਿਨੇ ਹੋਏ ਯਹੋਵਾਹ ਦਾ ਜਾਜਕ ਸੀ ਅਤੇ ਲੋਕਾਂ ਨੂੰ
ਖਬਰ ਨਾ ਹੋਈ ਜੋ ਯੋਨਾਥਾਨ ਚੱਲਿਆ ਗਿਆ ਹੈ ॥
੪ ਉਸ ਦਰੇ ਵਿੱਚ ਜਿੱਥੋਂ ਯੋਨਾਥਾਨ ਚਾਹੁੰਦਾ ਸੀ
ਭਈ ਫਲਿਸਤੀਆਂ ਦੀ ਚੌਂਕੀ ਉੱਤੇ ਜਾ ਪਈਏ ਇੱਕ
ਪਾਸੇ ਵੱਡਾ ਤਿੱਖਾ ਪਹਾੜ ਸੀ ਅਤੇ ਦੂਏ ਪਾਸੇ ਵੀ
ਇੱਕ ਵੱਡਾ ਤਿੱਖਾ ਪਹਾੜ ਸੀ । ਇੱਕ ਦਾ ਨਾਉਂ
੫ ਬੋਸੇਸ ਅਤੇ ਦੂਜੇ ਦਾ ਨਾਉਂ ਸਨਹ ਸੀ ੦ ਇੱਕ ਦਾ
ਮੂੰਹ ਮਿਕਮਾਸ਼ ਦੇ ਸਾਹਮਣੇ ਉੱਤਰ ਵੱਲ ਸੀ ਅਤੇ
ਦੂਏ ਦਾ ਮੂੰਹ ਦੱਖਣ ਵੱਲ ਗਬਾ ਦੇ ਸਾਹਮਣੇ
੬ ਸੀ ੦ ਤਦ ਯੋਨਾਥਾਨ ਨੇ ਉਸ ਜੁਆਨ ਨੂੰ ਜੋ ਉਹ ਦੇ
ਸ਼ਸਤ੍ਰ ਚੁੱਕਦਾ ਸੀ ਆਖਿਆ, ਚੱਲ ਅਸੀਂ ਉੱਥੇ
ਉਨ੍ਹਾਂ ਅਸੁੰਨਤੀਆਂ ਦੀ ਚੌਂਕੀ ਵੱਲ ਚੱਲੀਏ । ਕੀ
ਜਾਣੀਏ ਜੋ ਯਹੋਵਾਹ ਸਾਡੇ ਲਈ ਕੰਮ ਸੁਆਰੇ ਕਿਉਂ
ਜੋ ਯਹੋਵਾਹ ਅੱਗੇ ਕੁਝ ਔਖ ਨਹੀਂ ਜੋ ਬਹੁਤਿਆਂ
੭ ਨਾਲ ਛੁਟਕਾਰਾ ਕਰੇ ਯਾ ਥੋੜ੍ਹਿਆਂ ਨਾਲ ੦ ਉਹ ਦੇ
ਸ਼ਸਤ੍ਰ ਚੁੱਕਣ ਵਾਲੇ ਨੇ ਉਹ ਨੂੰ ਆਖਿਆ, ਜੋ
ਤੁਹਾਡੇ ਮਨ ਵਿੱਚ ਹੈ ਸੋ ਕਰੋ । ਤੁਰੋ ਅਤੇ ਵੇਖੋ, ਮੈਂ
ਤਾਂ ਤੁਹਾਡੇ ਮਨ ਦੇ ਅਨੁਸਾਰ ਤੁਹਾਡੇ ਨਾਲ ਹੀ ਹਾਂ ੦
੮ ਤਦ ਯੋਨਾਥਾਨ ਬੋਲਿਆ, ਵੇਖ, ਅਸੀਂ ਉਨ੍ਹਾਂ ਲੋਕਾਂ
ਕੋਲ ਪਾਰ ਲੰਘ ਕੇ ਉਨ੍ਹਾਂ ਕੋਲ ਆਪ ਨੂੰ ਪਰਗਟ
੯ ਕਰਾਂਗੇ ੦ ਅਤੇ ਜੇ ਓਹ ਸਾਨੂੰ ਇਹ ਆਖਣ, ਜਦ
ਤੋੜੀ ਅਸੀਂ ਤੁਹਾਡੇ ਕੋਲ ਨਾ ਆਈਏ ਠਹਿਰ ਜਾਓ
ਤਾਂ ਅਸੀਂ ਆਪਣੇ ਥਾਂ ਖਲੋਤੇ ਰਹਾਂਗੇ ਅਰ ਉਨ੍ਹਾਂ
੧੦ ਕੋਲ ਨਾ ਚੜ੍ਹਾਂਗੇ ੦ ਪਰ ਜੇ ਓਹ ਐਉਂ ਆਖਣ,
ਸਾਡੇ ਕੋਲ ਚੜ੍ਹ ਆਓ ਤਾਂ ਅਸੀਂ ਚੜ੍ਹਾਂਗੇ ਕਿਉਂ ਜੋ
ਯਹੋਵਾਹ ਨੇ ਉਨ੍ਹਾਂ ਨੂੰ ਸਾਡੇ ਹੱਥ ਸੌਂਪ ਦਿੱਤਾ ਅਤੇ
੧੧ ਇਹ ਸਾਡੇ ਲਈ ਇੱਕ ਨਿਸ਼ਾਨੀ ਹੋਵੇਗੀ ੦ ਤਦ
ਓਹਨਾਂ ਦੋਹਾਂ ਨੇ ਫਲਿਸਤੀਆਂ ਦੀ ਚੌਂਕੀ ਅੱਗੇ

ਆਪਣੇ ਆਪ ਨੂੰ ਪਰਗਟ ਕੀਤਾ ਅਤੇ ਫਲਿਸਤੀ
ਬੋਲੇ, ਵੇਖੋ, ਇਬਰਾਨੀ ਉਨ੍ਹਾਂ ਖੁੱਡਾਂ ਵਿੱਚੋਂ ਨਿੱਕਲੇ
੧੨ ਆਉਂਦੇ ਹਨ ਜਿੱਥੇ ਓਹ ਲੁੱਕੇ ਸਨ ! ੦ ਅਤੇ ਚੌਂਕੀ
ਦੇ ਮਨੁੱਖਾਂ ਨੇ ਯੋਨਾਥਾਨ ਅਤੇ ਉਹ ਦੇ ਸ਼ਸਤ੍ਰ ਚੁੱਕਣ
ਵਾਲੇ ਨੂੰ ਆਖਿਆ, ਸਾਡੇ ਕੋਲ ਚੜ੍ਹ ਆਓ ਤਾਂ
ਅਸੀਂ ਤੁਹਾਨੂੰ ਇੱਕ ਗੱਲ ਦੱਸਾਂਗੇ, ਸੋ ਯੋਨਾਥਾਨ ਨੇ
ਆਪਣੇ ਸ਼ਸਤ੍ਰ ਚੁੱਕਣ ਵਾਲੇ ਨੂੰ ਆਖਿਆ, ਹੁਣ
ਮੇਰੇ ਮਗਰ ਚੜ੍ਹ ਆ ਕਿਉਂ ਜੋ ਯਹੋਵਾਹ ਨੇ ਉਨ੍ਹਾਂ ਨੂੰ
੧੩ ਇਸਰਾਏਲ ਦੇ ਵੱਸ ਪਾ ਦਿੱਤਾ ਹੈ ੦ ਅਤੇ ਯੋਨਾਥਾਨ
ਆਪਣੇ ਹੱਥਾਂ ਅਤੇ ਪੈਰਾਂ ਦੇ ਭਾਰ ਚੜ੍ਹ ਗਿਆ
ਅਤੇ ਉਹ ਦਾ ਸ਼ਸਤ੍ਰ ਚੁੱਕਣ ਵਾਲਾ ਉਹ ਦੇ ਮਗਰ
ਹੋਇਆ ਅਤੇ ਓਹ ਯੋਨਾਥਾਨ ਦੇ ਅੱਗੇ ਡਿੱਗਦੇ
ਜਾਂਦੇ ਸਨ ਅਤੇ ਉਹ ਦਾ ਸ਼ਸਤ੍ਰ ਚੁੱਕਣ ਵਾਲਾ ਭੀ ਉਹ
੧੪ ਦੇ ਮਗਰ ਮਗਰ ਵੱਢੀ ਜਾਂਦਾ ਸੀ ੦ ਸੋ ਇਹ ਪਹਿਲੀ
ਵਾਢ ਜੋ ਯੋਨਾਥਾਨ ਤੇ ਉਹ ਦੇ ਸ਼ਸਤ੍ਰ ਚੁੱਕਣ ਵਾਲੇ
ਨੇ ਕੀਤੀ ਵੀਹਕੁ ਮਨੁੱਖਾਂ ਦੀ ਸੀ ਅਤੇ ਅੱਧੀਕ ਬ੍ਹਿਘਾ
੧੫ ਪੈਲੀ ਵਿੱਚ ਹੋਈ ੦ ਤਦ ਡੇਰੇ ਅਤੇ ਰੜੇ ਅਤੇ
ਸਾਰਿਆਂ ਲੋਕਾਂ ਵਿੱਚ ਕੰਬਣੀ ਛਿੜ ਪਈ ਅਤੇ ਉਹ
ਚੌਂਕੀ ਅਤੇ ਲੁਟੇਰੇ ਵੀ ਕੰਬੇ ਅਤੇ ਧਰਤੀ ਵਿੱਚ
ਭੂੰਚਾਲ ਆਇਆ ਅਤੇ ਇਹ ਜਾਣੋ ਪਰਮੇਸ਼ੁਰ ਵੱਲੋਂ
ਕੰਬਣੀ ਸੀ ॥

੧੬ ਸ਼ਾਊਲ ਦੇ ਪਾਹਰੂਆਂ ਨੇ ਜੋ ਬਿਨਯਾਮੀਨ ਦੇ
ਗਿਬਆਹ ਵਿੱਚ ਸਨ ਡਿੱਠਾ ਤਾਂ ਵੇਖੋ, ਉਸ ਦਲ ਦੇ
ਲੋਕ ਢਲੇ ਜਾਂਦੇ ਸਨ ਅਤੇ ਓਹ ਐਧਰ ਉੱਧਰ ਤੁਰੇ
੧੭ ਜਾਂਦੇ ਸਨ ੦ ਤਦ ਸ਼ਾਊਲ ਨੇ ਆਪਣੇ ਨਾਲ ਦੇ
ਲੋਕਾਂ ਨੂੰ ਆਖਿਆ, ਗਿਣੋਂ ਅਤੇ ਲੱਭੋ ਜੋ ਸਾਡੇ
ਵਿੱਚੋਂ ਕੌਣ ਗਿਆ ਹੈ। ਜਦ ਉਨ੍ਹਾਂ ਨੇ ਗਿਣਿਆ
ਤਾਂ ਵੇਖੋ, ਯੋਨਾਥਾਨ ਅਰ ਉਹ ਦੇ ਸ਼ਸਤ੍ਰ ਚੁੱਕਣ
੧੮ ਵਾਲੇ ਨੂੰ ਨਾ ਲੱਭਾ ੦ ਉਸ ਵੇਲੇ ਸ਼ਾਊਲ ਨੇ ਅਹੀਯਾਹ
ਨੂੰ ਆਖਿਆ, ਪਰਮੇਸ਼ੁਰ ਦਾ ਸੰਦੂਕ ਐਥੇ ਲੈ ਆਓ
ਕਿਉਂ ਜੋ ਉਸ ਦਿਨ ਪਰਮੇਸ਼ੁਰ ਦਾ ਸੰਦੂਕ ਇਸਰਾ-
੧੯ ਏਲੀਆਂ ਦੇ ਵਿਚਕਾਰ ਹੈ ਸੀ। ੦ ਤਾਂ ਅਜਿਹਾ
ਹੋਇਆ ਭਈ ਜਿਸ ਵੇਲੇ ਸ਼ਾਊਲ ਜਾਜਕ ਦੇ ਨਾਲ
ਗੱਲ ਕਰਦਾ ਸੀ ਤਾਂ ਫਲਿਸਤੀਆਂ ਦੇ ਡੇਰੇ ਵਿੱਚ ਜੋ
ਰੌਲਾ ਪਿਆ ਸੋ ਵਧਦਾ ਜਾਂਦਾ ਸੀ ਅਤੇ ਸ਼ਾਊਲ ਨੇ
ਜਾਜਕ ਨੂੰ ਆਖਿਆ, ਆਪਣਾ ਹੱਥ ਹਟਾ ਲੈ ੦
੨੦ ਅਤੇ ਸ਼ਾਊਲ ਅਰ ਸਾਰੇ ਲੋਕ ਜੋ ਉਹ ਦੇ ਨਾਲ ਸਨ
ਇਕੱਠੇ ਹੋਏ ਅਤੇ ਲੜਾਈ ਨੂੰ ਆਏ ਅਤੇ ਵੇਖੋ, ਸਭ
ਕਿਸੇ ਦੀ ਤਲਵਾਰ ਆਪਣੇ ਨਾਲ ਦੇ ਉੱਤੇ ਚੱਲੀ
੨੧ ਅਤੇ ਵੱਡੀ ਹਲ ਚਲੀ ਪੈ ਗਈ ੦ ਓਹ ਇਬਰਾਨੀ
ਜੋ ਪਹਿਲਾਂ ਫਲਿਸਤੀਆਂ ਦੇ ਨਾਲ ਸਨ ਅਤੇ ਜੋ
ਚੁਫੇਰਿਓਂ ਇਕੱਠੇ ਹੋਕੇ ਉਹ ਦੇ ਨਾਲ ਡੇਰੇ ਵਿੱਚ
ਆਏ ਸਨ ਸੋ ਮੁੜ ਕੇ ਉਨ੍ਹਾਂ ਹੀ ਇਸਰਾਏਲੀਆਂ
ਵਿੱਚ ਜੋ ਸ਼ਾਊਲ ਅਤੇ ਯੋਨਾਥਾਨ ਦੇ ਸੰਗ ਸਨ ਰਲ
੨੨ ਗਏ ੦ ਅਤੇ ਉਨ੍ਹਾਂ ਸਭਨਾਂ ਇਸਰਾਏਲੀ ਮਨੁੱਖਾਂ ਨੇ
ਵੀ ਜੋ ਅਫ਼ਰਾਈਮ ਦੇ ਪਹਾੜ ਵਿੱਚ ਲੁਕ ਰਹੇ ਸਨ
ਜਦ ਇਹ ਸੁਣਿਆ ਭਈ ਫਲਿਸਤੀ ਭੱਜ ਗਏ ਉਸੇ
ਵੇਲੇ ਨਿੱਕਲ ਕੇ ਓਹਨਾਂ ਨੇ ਵੀ ਲੜਾਈ ਵਿੱਚ ਉਨ੍ਹਾਂ
੨੩ ਦਾ ਪਿੱਛਾ ਕੀਤਾ ੦ ਸੋ ਯਹੋਵਾਹ ਨੇ ਉਸ ਦਿਨ
ਇਸਰਾਏਲ ਨੂੰ ਛੁਟਕਾਰਾ ਦਿੱਤਾ ਅਤੇ ਲੜਾਈ ਬੈਤ-
ਆਵਨ ਦੇ ਪਰਲੇ ਪਾਸੇ ਤੋੜੀ ਅੱਪੜ ਪਈ ॥

੨੪ ਇਸਰਾਏਲੀ ਮਨੁੱਖ ਉਸ ਦਿਨ ਬਹੁਤ ਔਖੇ ਸਨ
ਕਿਉਂ ਜੋ ਸ਼ਾਊਲ ਨੇ ਲੋਕਾਂ ਨੂੰ ਸੌਂਹ ਚੁਕਾ ਕੇ ਇਉਂ
ਆਖਿਆ ਸੀ ਕਿ ਜਿਹੜਾ ਅੱਜ ਤਕਾਲਾਂ ਤੋੜੀਂ ਭੋਜਨ
ਚੱਖੇ ਉਹ ਦੇ ਉੱਤੇ ਸਰਾਪ ਹੋਊ ਏਸ ਕਰਕੇ ਜੋ ਮੈਂ
ਆਪਣੇ ਵੈਰੀਆਂ ਤੋਂ ਬਦਲਾ ਲਵਾਂ ਸੋ ਓਹਨਾਂ ਲੋਕਾਂ
੨੫ ਵਿੱਚੋਂ ਕਿਸੇ ਨੇ ਭੋਜਨ ਨਹੀਂ ਚੱਖਿਆ ਸੀ ੦ ਸਭ
ਲੋਕ ਇੱਕ ਬਣ ਵਿੱਚ ਜਾ ਪੁੱਜੇ ਅਤੇ ਉੱਥੇ ਭੋਏਂ
੨੬ ਉੱਤੇ ਸ਼ਹਿਤ ਹੈ ਸੀ ੦ ਅਤੇ ਜਿਸ ਵੇਲੇ ਏਹ ਲੋਕ
ਉਸ ਬਣ ਵਿੱਚ ਅੱਪੜੇ ਤਾਂ ਵੇਖੋ, ਉੱਥੇ ਸ਼ਹਿਤ
ਚੋਂਦਾ ਹੈ ਪਰ ਕਿਸੇ ਨੇ ਆਪਣੇ ਮੂੰਹ ਵੱਲ ਹੱਥ ਨਾ
੨੭ ਚੁੱਕਿਆ ਕਿਉਂ ਜੋ ਲੋਕ ਉਸ ਸੌਂਹ ਤੋਂ ਡਰੇ ੦ ਪਰ
ਜਿਸ ਵੇਲੇ ਉਹ ਦੇ ਪਿਉ ਨੇ ਲੋਕਾਂ ਕੋਲੋਂ ਸੌਂਹ
ਚੁਕਾਈ ਸੀ ਉਸ ਵੇਲੇ ਯੋਨਾਥਾਨ ਨੇ ਨਹੀਂ ਸੁਣਿਆ
ਸੀ ਅਤੇ ਉਹ ਨੇ ਆਪਣੀ ਹੱਥਲੀ ਸੋਟੀ ਦੇ ਸਿਰੇ ਨੂੰ
ਸ਼ਹਿਤ ਦੇ ਛੱਤੇ ਵਿੱਚ ਵਾੜਿਆ ਅਤੇ ਹੱਥ ਮੂੰਹ
ਵੱਲ ਕੀਤਾ ਅਤੇ ਉਹ ਦੀਆਂ ਅੱਖੀਆਂ ਉੱਘੜ
੨੮ ਆਈਆਂ ੦ ਤਦ ਓਹਨਾਂ ਲੋਕਾਂ ਵਿੱਚੋਂ ਇੱਕ ਨੇ
ਉਹ ਨੂੰ ਆਖਿਆ, ਤੁਹਾਡੇ ਪਿਉ ਨੇ ਲੋਕਾਂ ਕੋਲੋਂ ਸੌਂਹ
ਚੁਕਾ ਕੇ ਆਖਿਆ ਸੀ ਭਈ ਜਿਹੜਾ ਮਨੁੱਖ ਅੱਜ
ਦੇ ਦਿਨ ਭੋਜਨ ਖਾਵੇ ਉਹ ਦੇ ਉੱਤੇ ਸਰਾਪ ਹੋਵੇ
੨੯ ਅਤੇ ਉਸ ਵੇਲੇ ਲੋਕ ਥੱਕੇ ਹੋਏ ਸਨ ੦ ਤਾਂ ਯੋਨਾਥਾਨ

ਬੋਲਿਆ, ਮੇਰੇ ਪਿਉ ਨੇ ਦੇਸ ਨੂੰ ਦੁਖ ਦਿੱਤਾ । ਵੇਖੋ,
ਮੈਂ ਰਤਾਕੁ ਸ਼ਹਿਤ ਚੱਖਿਆ ਤਾਂ ਮੇਰੀਆਂ ਅੱਖੀਆਂ
੩੦ ਉੱਘੜ ਆਈਆਂ ਹਨ ੦ ਜੇ ਕਦੀ ਸਾਰੇ ਲੋਕ
ਵੈਰੀਆਂ ਦੀ ਲੁੱਟ ਵਿੱਚੋਂ ਜੋ ਓਹਨਾਂ ਨੇ ਪਾਈ ਸੀ
ਰੱਜ ਕੇ ਖਾਂਦੇ ਤਾਂ ਕਿਹੋ ਜੇਹਾ ਵਧੀਕ ਚੰਗਾ ਹੁੰਦਾ ।
ਭਲਾ, ਅਜਿਹਾ ਨਹੀਂ ਹੁੰਦਾ ਜੋ ਇਸ ਵੇਲੇ ਫਲਿਸਤੀਆਂ
੩੧ ਦੀ ਇਸ ਨਾਲੋਂ ਵੀ ਹੋਰ ਵਧੀਕ ਵਾਢ ਹੁੰਦੀ ? ੦ ਸੋ
ਓਹਨਾਂ ਨੇ ਉਸ ਦਿਨ ਮਿਕਮਾਸ਼ ਤੋਂ ਲੈ ਕੇ ਅਯਾਲੋਨ
ਤੋੜੀ ਫਲਿਸਤੀਆਂ ਨੂੰ ਮਾਰਿਆ ਸੋ ਲੋਕ ਬਹੁਤ ਥੱਕ
੩੨ ਪਏ ਸਨ ੦ ਅਤੇ ਲੋਕ ਲੁੱਟ ਉੱਤੇ ਆਣ ਪਏ ਅਤੇ
ਭੇਡਾਂ ਅਤੇ ਬਲਦਾਂ ਨੂੰ ਫੜ ਕੇ ਅਤੇ ਉਨ੍ਹਾਂ ਨੂੰ ਧਰਤੀ
ਉੱਤੇ ਵੱਢ ਕੇ ਲਹੂ ਸਣੇ ਖਾ ਗਏ ॥

੩੩ ਤਦ ਸ਼ਾਊਲ ਨੂੰ ਖਬਰ ਹੋਈ ਜੋ ਵੇਖੋ, ਲੋਕ
ਯਹੋਵਾਹ ਦਾ ਪਾਪ ਕਰਦੇ ਹਨ ਜੋ ਲਹੂ ਸਣੇ ਖਾਂਦੇ
ਜਾਂਦੇ ਹਨ । ਉਹ ਬੋਲਿਆ, ਤੁਸਾਂ ਦੋਸ਼ ਕੀਤਾ ਸੋ
ਮੇਰੇ ਸਾਹਮਣੇ ਇੱਕ ਵੱਡਾ ਪੱਥਰ ਰੇੜ੍ਹ ਲਿਆਓ ੦
੩੪ ਫੇਰ ਸ਼ਾਊਲ ਨੇ ਆਖਿਆ, ਲੋਕਾਂ ਦੇ ਵਿੱਚ ਖਿੰਡ
ਜਾਓ ਅਤੇ ਓਹਨਾਂ ਨੂੰ ਆਖੋ ਭਈ ਸਭ ਕੋਈ ਮਨੁੱਖ
ਆਪੋ ਆਪਣੇ ਬਲਦ ਅਤੇ ਆਪੋ ਆਪਣੀ ਭੇਡ ਮੇਰੇ
ਕੋਲ ਲੈ ਆਵੇ ਅਤੇ ਐਥੇ ਵੱਢ ਕੇ ਖਾਵੇ ਪਰ ਲਹੂ
ਸਣੇ ਖਾ ਕੇ ਯਹੋਵਾਹ ਦਾ ਪਾਪ ਨਾ ਕਰੇ । ਗੱਲ
ਕਾਹਦੀ, ਉਸ ਰਾਤ ਲੋਕਾਂ ਵਿੱਚੋਂ ਹਰੇਕ ਮਨੁੱਖ ਆਪੋ
ਆਪਣਾ ਬਲਦ ਉੱਥੇ ਹੀ ਲੈ ਆਇਆ ਅਤੇ ਉੱਥੇ
੩੫ ਹੀ ਵੱਢਿਆ ੦ ਅਤੇ ਸ਼ਾਊਲ ਨੇ ਯਹੋਵਾਹ ਦੇ ਲਈ
ਇੱਕ ਜਗਵੇਦੀ ਬਣਾਈ । ਇਹ ਪਹਿਲੀ ਜਗਵੇਦੀ
ਹੈ ਜੋ ਉਹ ਨੇ ਯਹੋਵਾਹ ਦੇ ਲਈ ਬਣਾਈ ॥

੩੬ ਫੇਰ ਸ਼ਾਊਲ ਨੇ ਆਖਿਆ, ਆਓ ਰਾਤ ਨੂੰ
ਫਲਿਸਤੀਆਂ ਦਾ ਪਿੱਛਾ ਕਰੀਏ ਅਤੇ ਪਰਭਾਤ
ਹੁੰਦਿਆਂ ਤੋੜੀ ਉਨ੍ਹਾਂ ਨੂੰ ਲੁੱਟੀਏ ਅਤੇ ਉਨ੍ਹਾਂ ਵਿੱਚੋਂ
ਇੱਕ ਮਨੁੱਖ ਨੂੰ ਵੀ ਨਾ ਛੱਡੀਏ ਅਤੇ ਓਹ ਬੋਲੇ, ਜੋ
ਕੁਝ ਤੁਹਾਨੂੰ ਭਾਵੇ ਸੋ ਕਰੋ । ਤਦ ਜਾਜਕ ਬੋਲਿਆ,
੩੭ ਆਓ, ਐਥੇ ਪਰਮੇਸ਼ੁਰ ਦੇ ਨੇੜੇ ਹੋਈਏ ੦ ਉਪਰੰਤ
ਸ਼ਾਊਲ ਨੇ ਪਰਮੇਸ਼ੁਰ ਤੋਂ ਸਲਾਹ ਪੁੱਛੀ ਜੋ ਮੈਂ
ਫਲਿਸਤੀਆਂ ਦਾ ਪਿੱਛਾ ਕਰਨ ਨੂੰ ਲਹਾਂ ਤਾਂ ਤੂੰ ਉਨ੍ਹਾਂ
ਨੂੰ ਇਸਰਾਏਲ ਦੇ ਹੱਥ ਵਿੱਚ ਸੌਂਪੇਂਗਾ ? ਪਰ ਉਸ
੩੮ ਨੇ ਉਸ ਦਿਨ ਉਹ ਨੂੰ ਕੁਝ ਉੱਤਰ ਨਾ ਦਿੱਤਾ ੦ ਤਦ
ਸ਼ਾਊਲ ਨੇ ਆਖਿਆ, ਲੋਕਾਂ ਦੇ ਸਾਰੇ ਸਰਦਾਰ ਐਥੇ
ਨੇੜੇ ਆਉਣ ਅਤੇ ਲੱਭਣ ਅਰ ਵੇਖਣ ਜੋ ਅੱਜ ਦੇ
੩੯ ਦਿਨ ਕਿੱਕੁਰ ਪਾਪ ਹੋਇਆ ਹੈ ੦ ਕਿਉਂ ਜੋ ਜੀਉਂਦੇ
ਯਹੋਵਾਹ ਦੀ ਸੌਂਹ, ਜੋ ਇਸਰਾਏਲ ਦਾ ਛੁਟਕਾਰਾ
ਕਰਦਾ ਹੈ ਜੇ ਮੇਰੇ ਪੁੱਤ੍ਰ ਯੋਨਾਥਾਨ ਤੋਂ ਵੀ ਹੋਵੇ ਤਾਂ ਉਹ
ਜ਼ਰੂਰ ਮਰ ਜਾਵੇ ਅਤੇ ਸਾਰਿਆਂ ਲੋਕਾਂ ਵਿੱਚੋਂ ਕਿਸੇ
੪੦ ਮਨੁੱਖ ਨੇ ਉਸ ਦਾ ਉੱਤਰ ਨਾ ਦਿੱਤਾ ੦ ਤਦ ਉਸ ਨੇ
ਸਾਰੇ ਇਸਰਾਏਲ ਨੂੰ ਆਖਿਆ, ਤੁਸੀਂ ਸਾਰੇ ਇੱਕ ਪਾਸੇ
ਹੋਵੋ ਅਤੇ ਮੈਂ ਅਰ ਮੇਰਾ ਪੁੱਤ੍ਰ ਯੋਨਾਥਾਨ ਦੂਜੇ ਪਾਸੇ
ਹੋਈਏ । ਤਦ ਲੋਕ ਸ਼ਾਊਲ ਨੂੰ ਬੋਲੇ, ਜੋ ਤੁਹਾਨੂੰ
੪੧ ਚੰਗਾ ਦਿੱਸੇ ਸੋ ਕਰੋ ੦ ਸ਼ਾਊਲ ਨੇ ਯਹੋਵਾਹ
ਇਸਰਾਏਲ ਦੇ ਪਰਮੇਸ਼ੁਰ ਨੂੰ ਆਖਿਆ, ਸੱਚਾ
ਗੁਣਾ ਪਾ । ਤਦ ਸ਼ਾਊਲ ਅਤੇ ਯੋਨਾਥਾਨ ਫੜੇ ਗਏ
੪੨ ਪਰ ਲੋਕ ਬਚ ਗਏ ੦ ਤਦ ਸ਼ਾਊਲ ਨੇ ਆਖਿਆ,
ਮੇਰੇ ਅਤੇ ਮੇਰੇ ਪੁੱਤ੍ਰ ਯੋਨਾਥਾਨ ਦੇ ਨਾਉਂ ਉੱਤੇ ਵੀ
ਗੁਣਾ ਪਾ । ਤਦ ਯੋਨਾਥਾਨ ਫੜਿਆ ਗਿਆ ੦
੪੩ ਤਾਂ ਸ਼ਾਊਲ ਨੇ ਯੋਨਾਥਾਨ ਨੂੰ ਆਖਿਆ, ਮੈਨੂੰ ਦੱਸ, ਤੈਂ
ਕੀ ਕੀਤਾ ਹੈ ? ਯੋਨਾਥਾਨ ਨੇ ਉਸ ਨੂੰ ਦੱਸਿਆ ਅਤੇ
ਆਖਿਆ, ਮੈਂ ਤਾਂ ਨਿਰੀ ਆਪਣੀ ਸੋਟੀ ਦੀ ਚੁੰਭੜ
ਨਾਲ ਰਤੀਕੁ ਸ਼ਹਿਤ ਚੱਖਿਆ ਸੀ ਅਤੇ ਵੇਖੋ, ਮੈਨੂੰ
੪੪ ਹੁਣ ਮਰਨਾ ਪਿਆ ੦ ਸ਼ਾਊਲ ਨੇ ਆਖਿਆ,
ਪਰਮੇਸ਼ੁਰ ਮੇਰੇ ਨਾਲ ਅਜਿਹਾ ਹੀ ਕਰੇ ਅਤੇ ਇਸ ਤੋਂ
ਵੀ ਵਧੀਕ ਪਰ ਹੇ ਯੋਨਾਥਾਨ, ਤੈਨੂੰ ਅਵੱਸ਼ ਮਰਨਾ
੪੫ ਪਵੇਗਾ ੦ ਤਦ ਲੋਕਾਂ ਨੇ ਸ਼ਾਊਲ ਨੂੰ ਆਖਿਆ, ਭਲਾ,
ਯੋਨਾਥਾਨ ਮਰ ਜਾਊ ਜਿਸ ਨੇ ਇਸਰਾਏਲ ਦੇ ਲਈ
ਅਜਿਹਾ ਵੱਡਾ ਛੁਟਕਾਰਾ ਕੀਤਾ ਹੈ ? ਪਰਮੇਸ਼ੁਰ ਨਾ
ਕਰੇ ! ਜੀਉਂਦੇ ਪਰਮੇਸ਼ੁਰ ਦੀ ਸੌਂਹ, ਉਹ ਦਾ ਇੱਕ
ਵਾਲ ਵੀ ਧਰਤੀ ਉੱਤੇ ਨਾ ਡਿੱਗੇਗਾ ਕਿਉਂ ਜੋ ਉਹ
ਨੇ ਅੱਜ ਪਰਮੇਸ਼ੁਰ ਦੇ ਨਾਲ ਕੰਮ ਕੀਤਾ ਹੈ । ਸੋ ਲੋਕਾਂ
ਨੇ ਯੋਨਾਥਾਨ ਨੂੰ ਬਚਾਇਆ ਜੋ ਉਹ ਮਾਰਿਆ ਨਾ
੪੬ ਗਿਆ ੦ ਫੇਰ ਸ਼ਾਊਲ ਫਲਿਸਤੀਆਂ ਦਾ ਪਿੱਛਾ
ਕਰਨ ਤੋਂ ਹਟ ਕੇ ਉਤਾਹਾਂ ਮੁੜ ਗਿਆ ਅਤੇ
ਫਲਿਸਤੀ ਆਪਣੇ ਥਾਂ ਨੂੰ ਗਏ ॥

੪੭ ਸੋ ਸ਼ਾਊਲ ਨੇ ਇਸਰਾਏਲ ਦੇ ਉੱਤੇ ਰਾਜ ਕੀਤਾ
ਅਤੇ ਆਪਣੇ ਵੈਰੀਆਂ ਨਾਲ ਚੁਫੇਰਿਓਂ ਮੋਆਬ ਦੇ
ਅਤੇ ਅੰਮੋਨੀਆਂ ਦੇ ਨਾਲ ਅਤੇ ਅਦੋਮ ਦੇ ਅਤੇ

ਸੋਬਾਹ ਦੇ ਰਾਜਿਆਂ ਨਾਲ ਅਤੇ ਫਲਿਸਤੀਆਂ ਨਾਲ
ਲੜਾਈ ਕੀਤੀ ਅਤੇ ਜਿਸ ਜਿਸ ਪਾਸੇ ਉਹ ਮੂੰਹ
ਕਰਦਾ ਸੀ ਉਸੇ ਪਾਸੇ ਉਨ੍ਹਾਂ ਨੂੰ ਦੁੱਖ ਦਿੰਦਾ ਸੀ ੦
੪੮ ਫੇਰ ਉਸ ਨੇ ਬਹਾਦਰੀ ਕਰ ਕੇ ਅਮਾਲੇਕੀਆਂ ਨੂੰ
ਮਾਰਿਆ ਅਤੇ ਇਸਰਾਏਲੀਆਂ ਨੂੰ ਉਨ੍ਹਾਂ ਦੇ ਲੁਟੇਰਿਆਂ
੪੯ ਦੇ ਹੱਥੋਂ ਛੁਡਾਇਆ ੦ ਸ਼ਾਊਲ ਦੇ ਪੁੱਤ੍ਰਾਂ ਦੇ
ਨਾਉਂ ਏਹ ਹਨ, ਯੋਨਾਥਾਨ ਅਤੇ ਯਿਸ਼ਵੀ ਅਤੇ
ਮਲਕੀਸ਼ੂਆ ਅਤੇ ਉਹ ਦੀਆਂ ਦੋਹਾਂ ਧੀਆਂ ਦੇ ਨਾਉਂ
ਏਹ ਸਨ, ਵੱਡੀ ਦਾ ਨਾਉਂ ਮੇਰਬ ਅਤੇ ਨਿੱਕੀ ਦਾ
੫੦ ਨਾਉਂ ਮੀਕਲ ੦ ਅਤੇ ਸ਼ਾਊਲ ਦੀ ਪਤਨੀ ਦਾ ਨਾਉਂ
ਅਹੀਨੋਆਮ ਸੀ ਜੋ ਅਹੀਮਆਸ ਦੀ ਧੀ ਸੀ ਅਤੇ
ਉਹ ਦੇ ਸੈਨਾਪਤੀ ਦਾ ਨਾਉਂ ਅਬਨੇਰ ਸੀ ਜੋ
੫੧ ਸ਼ਾਊਲ ਦੇ ਚਾਚੇ ਨੇਰ ਦਾ ਪੁੱਤ੍ਰ ਸੀ ੦ ਸ਼ਾਊਲ
ਦੇ ਪਿਤਾ ਦਾ ਨਾਉਂ ਕੀਸ਼ ਸੀ ਅਤੇ ਅਬਨੇਰ ਦਾ
੫੨ ਪਿਤਾ ਨੇਰ ਅਬੀਏਲ ਦਾ ਪੁੱਤ੍ਰ ਸੀ ੦ ਸ਼ਾਊਲ ਦੀ
ਸਾਰੀ ਉਮਰ ਵਿੱਚ ਫਲਿਸਤੀਆਂ ਨਾਲ ਡਾਢੀ
ਲੜਾਈ ਹੁੰਦੀ ਰਹੀ ਅਤੇ ਜਦ ਸ਼ਾਊਲ ਕਿਸੇ ਤਕੜੇ
ਮਨੁੱਖ ਯਾ ਸੂਰਬੀਰ ਮਨੁੱਖ ਨੂੰ ਵੇਖਦਾ ਸੀ ਤਾਂ ਉਹ ਨੂੰ
ਆਪਣੇ ਕੋਲ ਰੱਖ ਲੈਂਦਾ ਸੀ ॥

## ਸ਼ਾਊਲ ਦਾ ਰੱਦਿਆ ਜਾਣਾ

੧੫ ਸਮੂਏਲ ਨੇ ਸ਼ਾਊਲ ਨੂੰ ਆਖਿਆ, ਮੈਨੂੰ
ਯਹੋਵਾਹ ਨੇ ਘੱਲਿਆ ਹੈ ਭਈ ਮੈਂ ਤੈਨੂੰ ਮਸਹ ਕਰਾਂ
ਇਸ ਕਰਕੇ ਜੋ ਤੂੰ ਉਹ ਦੀ ਪਰਜਾ ਇਸਰਾਏਲ ਦਾ
ਪਾਤਸ਼ਾਹ ਬਣੇਂ ਸੋ ਹੁਣ ਯਹੋਵਾਹ ਦਾ ਬਚਨ ਸੁਣ ੦
੨ ਸੈਨਾਂ ਦਾ ਯਹੋਵਾਹ ਇਉਂ ਆਖਦਾ ਹੈ, ਮੈਨੂੰ ਚੇਤਾ ਹੈ
ਜੋ ਕੁਝ ਅਮਾਲੇਕ ਨੇ ਇਸਰਾਏਲ ਨਾਲ ਕੀਤਾ ਜਿਸ
ਵੇਲੇ ਉਹ ਮਿਸਰੋਂ ਨਿੱਕਲ ਆਏ ਤਾਂ ਉਹ ਕਿੱਕੁਰ
ਉਹਨਾਂ ਦੇ ਰਾਹ ਵਿੱਚ ਵਿਰੋਧੀ ਬਣ ਕੇ ਆਇਆ ੦
੩ ਸੋ ਹੁਣ ਤੂੰ ਜਾਹ ਅਤੇ ਅਮਾਲੇਕ ਨੂੰ ਮਾਰ ਅਤੇ ਸਭ
ਕੁਝ ਜੋ ਉਨ੍ਹਾਂ ਦਾ ਹੈ ਮੂਲੋਂ ਨਾਸ * ਕਰ ਅਰ ਉਨ੍ਹਾਂ
ਉੱਤੇ ਤਰਸ ਨਾ ਖਾ ਸਗੋਂ ਪੁਰਸ਼ ਅਤੇ ਇਸਤ੍ਰੀ,
ਕੁੱਛੜਲੇ ਬਾਲ ਅਤੇ ਦੁੱਧ ਚੁੰਘਦੇ ਵੀ ਅਤੇ ਬਲਦ
੪ ਭੇਡ ਅਤੇ ਊਠ ਖੋਤੇ ਤੋੜੀ ਸਭਨਾਂ ਨੂੰ ਵੱਢ ਸੁੱਟ ੦ ਸੋ
ਸ਼ਾਊਲ ਨੇ ਲੋਕਾਂ ਨੂੰ ਇਕੱਠਿਆਂ ਕੀਤਾ ਅਤੇ ਤਲਾਇਮ
ਵਿੱਚ ਉਹਨਾਂ ਨੂੰ ਗਿਣ ਲਿਆ । ਉਹ ਦੋ ਲੱਖ
੫ ਪਿਆਦੇ ਅਤੇ ਯਹੂਦਾਹ ਦੇ ਦਸ ਹਜ਼ਾਰ ਸਨ ੦ ਅਤੇ
ਸ਼ਾਊਲ ਅਮਾਲੇਕ ਦੇ ਇੱਕ ਨਗਰ ਕੋਲ ਆਇਆ
ਅਤੇ ਦੂਣ ਦੇ ਵਿੱਚ ਛਹਿ ਲਾ ਕੇ ਬੈਠਾ ॥
੬ ਸ਼ਾਊਲ ਨੇ ਕੇਨੀਆਂ ਨੂੰ ਆਖਿਆ, ਤੁਸੀਂ ਜਾਓ
ਤੁਰੋ । ਅਮਾਲੇਕੀਆਂ ਦੇ ਵਿੱਚਕਾਰੋਂ ਨਿੱਕਲ ਜਾਓ
ਅਜਿਹਾ ਨਾ ਹੋਵੇ ਜੋ ਮੈਂ ਉਨ੍ਹਾਂ ਸਣੇ ਤੁਹਾਡਾ ਵੀ ਨਾਸ
ਕਰ ਦੇਵਾਂ ਏਸ ਲਈ ਜੋ ਤੁਸਾਂ ਸਾਰੇ ਇਸਰਾਏਲੀਆਂ
ਉੱਤੇ ਕਿਰਪਾ ਕੀਤੀ ਸੀ ਜਿਸ ਵੇਲੇ ਓਹ ਮਿਸਰੋਂ
ਨਿੱਕਲ ਆਏ ਸਨ । ਸੋ ਕੇਨੀ ਅਮਾਲੇਕੀਆਂ ਵਿੱਚੋਂ
੭ ਨਿੱਕਲ ਗਏ ੦ ਅਤੇ ਸ਼ਾਊਲ ਨੇ ਅਮਾਲੇਕੀਆਂ
ਨੂੰ ਹਵੀਲਾਹ ਤੋਂ ਲੈ ਕੇ ਸੂਰ ਦੇ ਲਾਂਘੇ ਤੋੜੀ ਜੋ
੮ ਮਿਸਰ ਦੇ ਅੱਗੇ ਹੈ ਮਾਰਿਆ ੦ ਅਤੇ ਅਮਾਲੇਕੀਆਂ
ਦੇ ਰਾਜਾ ਅਗਾਗ ਨੂੰ ਜੀਉਂਦਾ ਫੜ ਲਿਆ ਅਤੇ
ਸਭਨਾਂ ਲੋਕਾਂ ਨੂੰ ਤਲਵਾਰ ਦੀ ਧਾਰ ਨਾਲ ਨਾਸ ਕਰ
੯ ਦਿੱਤਾ ੦ ਪਰ ਸ਼ਾਊਲ ਅਤੇ ਲੋਕਾਂ ਨੇ ਅਗਾਗ
ਨੂੰ ਅਤੇ ਚੰਗੀਆਂ ਭੇਡਾਂ ਅਤੇ ਬਲਦਾਂ ਅਤੇ ਮੋਟੇ ਮੋਟੇ
ਵੱਛਿਆਂ ਅਤੇ ਮੇਢਿਆਂ ਦਿਆਂ ਬੱਚਿਆਂ ਨੂੰ ਅਤੇ
ਸਭ ਕੁਝ ਜੋ ਚੰਗਾ ਸੀ ਬਚਾ ਰੱਖਿਆ ਅਤੇ ਉਨ੍ਹਾਂ
ਦਾ ਨਾਸ ਕਰਨ ਵਿੱਚ ਰਾਜ਼ੀ ਨਾ ਹੋਇਆ ਪਰ ਸਾਰੀਆਂ
ਵਸਤਾਂ ਜੋ ਮਾੜੀਆਂ ਅਤੇ ਨਿਕੰਮੀਆਂ ਸਨ ਉਨ੍ਹਾਂ ਦਾ
ਸੱਤਿਆਨਾਸ ਕਰ ਦਿੱਤਾ ॥
੧੦ ਤਦ ਯਹੋਵਾਹ ਦਾ ਬਚਨ ਸਮੂਏਲ ਨੂੰ ਅੱਪੜ
੧੧ ਪਿਆ ੦ ਕਿ ਮੈਂ ਗਰੰਜ ਹਾਂ ਜੋ ਮੈਂ ਸ਼ਾਊਲ ਨੂੰ
ਪਾਤਸ਼ਾਹ ਠਹਿਰਾਇਆ ਕਿਉਂ ਜੋ ਉਹ ਮੇਰੇ ਮਗਰ
ਤੁਰਨ ਤੋਂ ਭੌਂ ਗਿਆ ਹੈ ਅਤੇ ਉਸ ਨੇ ਮੇਰੇ ਹੁਕਮਾਂ ਨੂੰ
ਪੂਰਾ ਨਾ ਕੀਤਾ । ਸੋ ਸਮੂਏਲ ਗੁੱਸੇ ਹੋਇਆ ਅਤੇ
ਸਾਰੀ ਰਾਤ ਯਹੋਵਾਹ ਅੱਗੇ ਤਰਲੇ ਕਰਦਾ ਰਿਹਾ ੦
੧੨ ਜਦ ਸਮੂਏਲ ਸ਼ਾਊਲ ਦੇ ਮਿਲਣ ਨੂੰ ਤੜਕੇ ਹੀ
ਉੱਠਿਆ ਤਾਂ ਸਮੂਏਲ ਨੂੰ ਖ਼ਬਰ ਹੋਈ ਜੋ ਸ਼ਾਊਲ
ਕਰਮਲ ਨੂੰ ਆਇਆ ਹੈ ਅਤੇ ਵੇਖੋ, ਆਪਣੇ ਲਈ
ਉਸ ਨੇ ਇੱਕ ਯਾਦਗਾਰ ਕਾਇਮ ਕੀਤੀ ਤਾਂ ਭੌਂ ਗਿਆ
ਅਰ ਲੰਘ ਕੇ ਗਿਲਗਾਲ ਵੱਲ ਲਹਿ ਗਿਆ ੦
੧੩ ਫੇਰ ਸਮੂਏਲ ਸ਼ਾਊਲ ਕੋਲ ਗਿਆ ਅਤੇ ਸ਼ਾਊਲ ਨੇ
ਉਹ ਨੂੰ ਆਖਿਆ, ਹੇ ਯਹੋਵਾਹ ਦੇ ਮੁਬਾਰਕ, ਮੈਂ
੧੪ ਯਹੋਵਾਹ ਦੀ ਆਗਿਆ ਅਨੁਸਾਰ ਕੰਮ ਕੀਤਾ ੦ ਤਾਂ

* ਅਰਪਣ ।

ਸਮੂਏਲ ਨੇ ਆਖਿਆ, ਫੇਰ ਭੇਡਾਂ ਦੀ ਮੈਂ ਮੈਂ ਅਤੇ
ਬਲਦਾਂ ਦਾ ਅੜਾਉਣਾ ਕੇਹਾ ਹੈ ਜੋ ਮੈਂ ਸੁਣਦਾ
੧੫ ਹਾਂ ? ੦ ਤਾਂ ਸ਼ਾਊਲ ਨੇ ਆਖਿਆ ਕਿ ਓਹ ਇਨ੍ਹਾਂ ਨੂੰ
ਅਮਾਲੇਕੀਆਂ ਵੱਲੋਂ ਲਿਆਏ ਹਨ ਅਤੇ ਲੋਕਾਂ ਨੇ
ਚੰਗੀਆਂ ਚੰਗੀਆਂ ਭੇਡਾਂ ਅਤੇ ਬਲਦਾਂ ਨੂੰ
ਜੀਉਂਦਿਆਂ ਰੱਖਿਆ ਭਈ ਉਨ੍ਹਾਂ ਨੂੰ ਯਹੋਵਾਹ
ਤੇਰੇ ਪਰਮੇਸ਼ੁਰ ਦੇ ਅੱਗੇ ਬਲੀ ਚੜ੍ਹਾਉਣ ਅਤੇ ਰਹਿੰਦੇ
੧੬ ਸਭਨਾਂ ਨੂੰ ਅਸਾਂ ਮੂਲੋਂ ਹੀ ਨਾਸ ਕਰ ਸੁੱਟਿਆ ੦ ਤਦ
ਸਮੂਏਲ ਨੇ ਸ਼ਾਊਲ ਨੂੰ ਆਖਿਆ, ਠਹਿਰ ਜਾਹ ਅਤੇ
ਅੱਜ ਰਾਤੀਂ ਜਿਹੜਾ ਯਹੋਵਾਹ ਨੇ ਮੈਨੂੰ ਆਖਿਆ ਹੈ
ਉਹ ਮੈਂ ਤੈਨੂੰ ਦੱਸਾਂਗਾ ਤਾਂ ਉਹ ਉਸ ਨੂੰ ਬੋਲਿਆ,
੧੭ ਦੱਸੋ ਜੀ ੦ ਸਮੂਏਲ ਨੇ ਆਖਿਆ, ਜਿਸ ਵੇਲੇ
ਤੂੰ ਆਪਣੀ ਨਜ਼ਰ ਵਿੱਚ ਤੁੱਛ ਸੈਂ ਤਾਂ ਭਲਾ,
ਇਸਰਾਏਲ ਦੇ ਗੋਤਾਂ ਦਾ ਤੂੰ ਪਰਧਾਨ ਨਹੀਂ
ਠਹਿਰਾਇਆ ਗਿਆ ? ਅਤੇ ਯਹੋਵਾਹ ਨੇ ਇਸਰਾ-
ਏਲ ਦਾ ਪਾਤਸ਼ਾਹ ਬਣਨ ਲਈ ਤੈਨੂੰ ਮਸਹ ਕੀਤਾ ੦
੧੮ ਯਹੋਵਾਹ ਨੇ ਤੈਨੂੰ ਪੈਂਡੇ ਵਿੱਚ ਘੱਲਿਆ ਅਤੇ
ਆਖਿਆ, ਜਾਹ ਅਤੇ ਉਨ੍ਹਾਂ ਪਾਪੀ ਅਮਾਲੇਕੀਆਂ ਨੂੰ
ਨਾਸ ਕਰ ਅਤੇ ਜਦ ਤੋੜੀ ਉਹ ਨਸ਼ਟ ਨਾ ਹੋ ਜਾਣ
੧੯ ਉਨ੍ਹਾਂ ਨਾਲ ਲੜਾਈ ਕਰ ੦ ਫੇਰ ਤੂੰ ਯਹੋਵਾਹ ਦੀ ਗੱਲ
ਕਿਉਂ ਨਾ ਮੰਨੀ ਅਤੇ ਲੁੱਟ ਉੱਤੇ ਕਿਉਂ ਆ ਡਿੱਗਾ
੨੦ ਅਤੇ ਯਹੋਵਾਹ ਦੇ ਸਨਮੁਖ ਬਦੀ ਕੀਤੀ ? ੦ ਸ਼ਾਊਲ
ਨੇ ਸਮੂਏਲ ਨੂੰ ਆਖਿਆ, ਮੈਂ ਤਾਂ ਯਹੋਵਾਹ ਦੀ
ਆਗਿਆ ਮੰਨੀ ਹੈ ਅਤੇ ਜਿਸ ਦੇ ਵਿੱਚ ਯਹੋਵਾਹ ਨੇ
ਮੈਨੂੰ ਘੱਲਿਆ ਉਸ ਰਾਹ ਤੁਰਿਆ ਹਾਂ ਅਤੇ ਅਮਾਲੇਕ
ਦੇ ਪਾਤਸ਼ਾਹ ਅਗਾਗ ਨੂੰ ਲੈ ਆਇਆ ਹਾਂ
ਅਤੇ ਅਮਾਲੇਕੀਆਂ ਨੂੰ ਮੂਲੋਂ ਨਾਸ ਕੀਤਾ ੦ ਪਰ
੨੧ ਲੋਕ ਲੁੱਟ ਦੇ ਵਿੱਚੋਂ ਭੇਡਾਂ ਅਤੇ ਬਲਦ ਅਰਥਾਤ
ਚੰਗੀਆਂ ਚੰਗੀਆਂ ਵਸਤਾਂ ਜਿਨ੍ਹਾਂ ਨੂੰ ਨਾਸ ਕੀਤਾ
ਲੋੜੀਦਾ ਸੀ ਸੋ ਗਿਲਗਾਲ ਦੇ ਵਿੱਚ ਯਹੋਵਾਹ ਤੇਰੇ
ਪਰਮੇਸ਼ੁਰ ਦੇ ਅੱਗੇ ਭੇਟ ਚੜ੍ਹਾਉਣ ਲਈ ਲੈ ਆਏ
੨੨ ਹਨ ੦ ਸਮੂਏਲ ਬੋਲਿਆ,—

ਭਲਾ, ਯਹੋਵਾਹ ਹੋਮ ਦੀਆਂ ਭੇਟਾਂ ਅਤੇ ਬਲੀਆਂ
ਨਾਲ ਪਰਸੰਨ ਹੁੰਦਾ ਹੈ,
ਯਾ ਇਸ ਗੱਲ ਉੱਤੇ ਜੋ ਉਹ ਦੀ ਅਵਾਜ਼ ਸੁਣੀ
ਜਾਵੇ ?
ਵੇਖ, ਮੰਨਣਾ ਭੇਟਾਂ ਚੜ੍ਹਾਉਣ ਨਾਲੋਂ,
ਅਤੇ ਸਰੋਤਾ ਬਣਨਾ ਛੱਤਰਿਆਂ ਦੀ ਚਰਬੀ
ਨਾਲੋਂ ਚੰਗਾ ਹੈ,
੨੩ ਕਿਉਂ ਜੋ ਬਗਾਵਤ ਅਤੇ ਜਾਦੂਗਰੀ ਦਾ ਪਾਪ
ਇੱਕੋ ਜਿਹਾ ਹੈ,
ਅਤੇ ਖਚਰਊ ਅਤੇ ਬਦੀ ਅਤੇ ਮੂਰਤੀ ਪੂਜਾ
ਇੱਕੋ ਜਿਹੀ ਹੈ ।
ਸੋ ਜਿਹਾ ਤੈਂ ਯਹੋਵਾਹ ਦੇ ਬਚਨ ਨੂੰ ਰੱਦਿਆ
ਹੈ,
ਤਿਹਾ ਹੀ ਉਸ ਨੇ ਪਾਤਸ਼ਾਹ ਰਹਿਣ ਤੋਂ ਤੈਨੂੰ
ਰੱਦਿਆ ਹੈ ॥

੨੪ ਸ਼ਾਊਲ ਨੇ ਸਮੂਏਲ ਨੂੰ ਆਖਿਆ, ਮੈਂ ਪਾਪ
ਕੀਤਾ ਕਿਉਂ ਜੋ ਮੈਂ ਯਹੋਵਾਹ ਦੀ ਆਗਿਆ ਨੂੰ ਅਤੇ
ਤੇਰੀਆਂ ਗੱਲਾਂ ਨੂੰ ਮੋੜ ਦਿੱਤਾ ਮੈਂ ਲੋਕਾਂ ਤੋਂ ਜੋ
੨੫ ਡਰਿਆ ਅਤੇ ਉਹਨਾਂ ਦੀ ਗੱਲ ਸੁਣੀ ੦ ਸੋ ਹੁਣ
ਦਯਾ ਕਰ ਕੇ ਮੇਰਾ ਪਾਪ ਖਿਮਾ ਕਰ ਅਤੇ ਮੇਰੇ ਨਾਲ
ਮੁੜ ਚੱਲ ਜੋ ਮੈਂ ਯਹੋਵਾਹ ਦੇ ਅੱਗੇ ਮੱਥਾ ਟੇਕਾਂ ੦
੨੬ ਤਾਂ ਸਮੂਏਲ ਨੇ ਸ਼ਾਊਲ ਨੂੰ ਆਖਿਆ, ਮੈਂ ਤੇਰੇ ਨਾਲ
ਨਹੀਂ ਜਾਂਦਾ ਕਿਉਂ ਜੋ ਤੈਂ ਯਹੋਵਾਹ ਦੇ ਬਚਨ
ਨੂੰ ਰੱਦਿਆ ਅਤੇ ਯਹੋਵਾਹ ਨੇ ਇਸਰਾਏਲ ਉੱਤੇ
੨੭ ਪਾਤਸ਼ਾਹ ਰਹਿਣ ਤੋਂ ਤੈਨੂੰ ਰੱਦਿਆ ਹੈ ੦ ਜਾਂ
ਸਮੂਏਲ ਵਿਦਿਆ ਹੋਣ ਨੂੰ ਮੁੜਿਆ ਤਾਂ ਉਹ ਨੇ ਉਸ
ਦੀ ਚੱਦਰ ਦਾ ਪੱਲਾ ਫੜ ਲਿਆ ਅਤੇ ਉਹ ਪਾਟ
੨੮ ਗਿਆ ੦ ਤਦ ਸਮੂਏਲ ਨੇ ਉਹ ਨੂੰ ਆਖਿਆ,
ਯਹੋਵਾਹ ਨੇ ਤੇਰਾ ਰਾਜ ਜੋ ਤੂੰ ਇਸਰਾਏਲ ਉੱਤੇ
ਕਰਦਾ ਸੈਂ ਅੱਜ ਤੇਰੇ ਨਾਲੋਂ ਪਾੜ ਲਿਆ ਹੈ ਅਤੇ
ਤੇਰੇ ਇੱਕ ਗੁਆਂਢੀ ਨੂੰ ਦੇ ਦਿੱਤਾ ਜੋ ਤੈਥੋਂ ਚੰਗਾ
੨੯ ਹੈ ੦ ਨਾਲੇ ਇਸਰਾਏਲ ਦਾ ਸ਼ਕਤੀਮਾਨ ਝੂਠ ਨਹੀਂ
ਬੋਲਦਾ ਅਤੇ ਨਹੀਂ ਪਛਤਾਉਂਦਾ ਕਿਉਂ ਜੋ ਉਹ
੩੦ ਮਨੁੱਖ ਨਹੀਂ ਜੋ ਪਛਤਾਵੇ ੦ ਤਦ ਉਹ ਨੇ ਆਖਿਆ,
ਮੈਂ ਪਾਪ ਕੀਤਾ ਪਰ ਮੇਰੇ ਲੋਕਾਂ ਦੇ ਬਜ਼ੁਰਗਾਂ ਅਤੇ
ਇਸਰਾਏਲ ਦੇ ਅੱਗੇ ਮੇਰਾ ਆਦਰ ਕਰ ਅਤੇ ਮੇਰੇ
ਨਾਲ ਮੁੜ ਚੱਲ ਜੋ ਮੈਂ ਯਹੋਵਾਹ ਤੇਰੇ ਪਰਮੇਸ਼ੁਰ ਦੇ
੩੧ ਅੱਗੇ ਮੱਥਾ ਟੇਕਾਂ ੦ ਤਦ ਸਮੂਏਲ ਸ਼ਾਊਲ ਦੇ
ਮਗਰ ਮੁੜਿਆ ਅਤੇ ਸ਼ਾਊਲ ਨੇ ਯਹੋਵਾਹ ਦੇ
ਅੱਗੇ ਮੱਥਾ ਟੇਕਿਆ ॥

੩੨ ਤਦ ਸਮੂਏਲ ਨੇ ਆਖਿਆ, ਅਮਾਲੇਕੀਆਂ
ਦੇ ਪਾਤਸ਼ਾਹ ਅਗਾਗ ਨੂੰ ਐਥੇ ਮੇਰੇ ਕੋਲ ਲੈ ਆਓ
ਅਤੇ ਅਗਾਗ ਨਿਚਿੰਤ ਹੋ ਕੇ ਉਹ ਦੇ ਕੋਲ ਆਇਆ
ਅਤੇ ਅਗਾਗ ਨੇ ਆਖਿਆ, ਜ਼ਰੂਰ ਮੌਤ ਦੀ
੩੩ ਕੁੜੱਤਣ ਲੰਘ ਗਈ ਹੋਵੇਗੀ ੦ ਪਰ ਸਮੂਏਲ ਨੇ
ਆਖਿਆ, ਜਿਵੇਂ ਤੇਰੀ ਤਲਵਾਰ ਨੇ ਤੀਵੀਆਂ ਨੂੰ
ਔਤਰਿਆਂ ਕੀਤਾ ਤਿਵੇਂ ਹੀ ਤੇਰੀ ਮਾਂ ਤੀਵੀਆਂ
ਵਿੱਚੋਂ ਔਤਰੀ ਹੋਵੇਗੀ ਅਤੇ ਸਮੂਏਲ ਨੇ ਗਿਲਗਾਲ
ਵਿੱਚ ਯਹੋਵਾਹ ਦੇ ਅੱਗੇ ਅਗਾਗ ਨੂੰ ਟੋਟੇ ਟੋਟੇ
ਕੀਤਾ ॥
੩੪ ਤਾਂ ਸਮੂਏਲ ਰਾਮਾਹ ਨੂੰ ਗਿਆ ਅਤੇ ਸ਼ਾਊਲ
ਆਪਣੇ ਘਰ ਨੂੰ ਸ਼ਾਊਲੀ ਗਿਬਆਹ ਵੱਲ ਚੜ੍ਹ
੩੫ ਗਿਆ ੦ ਅਤੇ ਸਮੂਏਲ ਆਪਣੀ ਮੌਤ ਤੋੜੀ ਸ਼ਾਊਲ
ਨੂੰ ਨਾ ਵੇਖਣ ਗਿਆ ਤਾਂ ਵੀ ਸਮੂਏਲ ਸ਼ਾਊਲ ਉੱਤੋਂ
ਉਦਾਸ ਹੁੰਦਾ ਰਿਹਾ ਅਤੇ ਯਹੋਵਾਹ ਨੇ ਵੀ ਸ਼ਾਊਲ ਨੂੰ
ਇਸਰਾਏਲ ਦਾ ਪਾਤਸ਼ਾਹ ਬਣਾਉਣ ਵਿੱਚ ਅਫ਼ਸੋਸ
ਕੀਤਾ ॥

## ਦਾਊਦ ਦਾ ਮਸਹ ਕੀਤਾ ਜਾਣਾ

੧੬ ਯਹੋਵਾਹ ਨੇ ਸਮੂਏਲ ਨੂੰ ਆਖਿਆ, ਕਦ
ਤੋੜੀ ਤੂੰ ਸ਼ਾਊਲ ਉੱਤੇ ਸੋਗ ਕਰਦਾ ਰਹੇਂਗਾ ਭਾਵੇਂ
ਮੈਂ ਉਹ ਨੂੰ ਇਸਰਾਏਲ ਦੇ ਰਾਜ ਉੱਤੋਂ ਰੱਦਿਆ ?
ਤੂੰ ਆਪਣੇ ਸਿੰਙ ਵਿੱਚ ਤੇਲ ਭਰ ਅਤੇ ਜਾਹ ।
ਮੈਂ ਤੈਨੂੰ ਬੈਤਲਹਮੀ ਯੱਸੀ ਦੇ ਕੋਲ ਘੱਲਦਾ ਹਾਂ
ਕਿਉਂ ਜੋ ਉਹ ਦੇ ਪੁੱਤ੍ਰਾਂ ਵਿੱਚੋਂ ਇੱਕ ਨੂੰ ਮੈਂ ਆਪਣੇ
੨ ਲਈ ਪਾਤਸ਼ਾਹ ਠਹਿਰਾਇਆ ਹੈ ੦ ਅਤੇ ਸਮੂਏਲ
ਬੋਲਿਆ, ਮੈਂ ਕਿੱਕੁਰ ਜਾਵਾਂ ? ਜੇ ਕਦੀ ਸ਼ਾਊਲ
ਸੁਣੇਗਾ ਤਾਂ ਮੈਨੂੰ ਮਾਰ ਸੁੱਟੇਗਾ । ਯਹੋਵਾਹ ਨੇ
ਆਖਿਆ, ਇੱਕ ਵੱਛੀ ਆਪਣੇ ਨਾਲ ਲੈ ਜਾਹ ਅਤੇ
ਐਉਂ ਆਖ ਕਿ ਮੈਂ ਯਹੋਵਾਹ ਦੇ ਅੱਗੇ ਭੇਟ
੩ ਚੜ੍ਹਾਉਣ ਆਇਆ ਹਾਂ ੦ ਜਦ ਤੂੰ ਬਲੀ ਚੜ੍ਹਾਵੇਂ
ਤਾਂ ਯੱਸੀ ਨੂੰ ਸੱਦਾ ਦੇਹ ਅਤੇ ਫੇਰ ਜੋ ਤੈਨੂੰ ਕਰਨਾ
ਹੈ ਸੋ ਮੈਂ ਤੈਨੂੰ ਦੱਸਾਂਗਾ ਅਤੇ ਜਿਹ ਦਾ ਨਾਉਂ ਮੈਂ ਤੈਨੂੰ
੪ ਦੱਸਾਂ ਉਸ ਨੂੰ ਮੇਰੇ ਲਈ ਮਸਹ ਕਰ ੦ ਜਿਹੜਾ
ਯਹੋਵਾਹ ਨੇ ਆਖਿਆ ਸੀ ਸਮੂਏਲ ਨੇ ਉਹੋ ਕੀਤਾ
ਅਤੇ ਬੈਤਲਹਮ ਵਿੱਚ ਆਇਆ । ਤਦ ਸ਼ਹਿਰ ਦੇ
ਬਜ਼ੁਰਗ ਉਹ ਦੇ ਆਉਣ ਤੋਂ ਕੰਬ ਕੇ ਬੋਲੇ, ਤੂੰ
੫ ਸੁਲਾਹ ਨਾਲ ਆਇਆ ਹੈਂ ? ੦ ਉਹ ਬੋਲਿਆ,
ਆਹੋ ਸੁਲਾਹ ਨਾਲ । ਮੈਂ ਯਹੋਵਾਹ ਦੇ ਅੱਗੇ ਭੇਟ
ਚੜ੍ਹਾਉਣ ਆਇਆ ਹਾਂ । ਤੁਸੀਂ ਆਪਣੇ ਆਪ ਨੂੰ
ਪਵਿੱਤ੍ਰ ਕਰੋ ਅਤੇ ਮੇਰੇ ਨਾਲ ਭੇਟ ਚੜ੍ਹਾਉਣ ਲਈ
ਆਓ ਅਤੇ ਉਸ ਨੇ ਯੱਸੀ ਨੂੰ ਉਹ ਦੇ ਪੁੱਤ੍ਰਾਂ ਸਣੇ
ਪਵਿੱਤ੍ਰ ਕੀਤਾ ਅਤੇ ਉਨ੍ਹਾਂ ਨੂੰ ਭੇਟ ਚੜ੍ਹਾਉਣ ਲਈ
ਸੱਦਿਆ ॥
੬ ਅਜਿਹਾ ਹੋਇਆ ਜਾਂ ਓਹ ਆਏ ਤਾਂ ਉਸ ਨੇ
ਅਲੀਆਬ ਨੂੰ ਵੇਖਿਆ ਅਤੇ ਬੋਲਿਆ, ਠੀਕ
੭ ਯਹੋਵਾਹ ਦੇ ਅੱਗੇ ਏਹ ਉਹ ਦਾ ਮਸੀਹ ਹੈ ੦ ਪਰ
ਯਹੋਵਾਹ ਨੇ ਸਮੂਏਲ ਨੂੰ ਆਖਿਆ, ਉਹ ਦੇ ਮੂੰਹ
ਉੱਤੇ ਅਤੇ ਉਹ ਦੀ ਲੰਮਾਣ ਵੱਲ ਨਾ ਵੇਖ ਕਿਉਂ ਜੋ
ਉਹ ਨੂੰ ਮੈਂ ਨਹੀਂ ਮੰਨਿਆ ਯਹੋਵਾਹ ਜੋ ਮਨੁੱਖ ਵਾਂਙੁ
ਨਹੀਂ ਵੇਖਦਾ । ਮਨੁੱਖ ਤਾਂ ਬਾਹਰਲਾ ਰੂਪ ਵੇਖਦਾ ਹੈ
੮ ਪਰ ਯਹੋਵਾਹ ਰਿਦੇ ਨੂੰ ਵੇਖਦਾ ਹੈ ੦ ਤਦ ਯੱਸੀ ਨੇ
ਅਬੀਨਾਦਾਬ ਨੂੰ ਸੱਦਿਆ ਅਤੇ ਉਹ ਨੂੰ ਸਮੂਏਲ ਦੇ
ਅੱਗੇ ਕੀਤਾ । ਉਹ ਬੋਲਿਆ, ਇਹ ਨੂੰ ਵੀ ਯਹੋਵਾਹ
੯ ਨੇ ਨਹੀਂ ਚੁਣਿਆ ੦ ਫੇਰ ਯੱਸੀ ਨੇ ਸ਼ਿਮਾਹ ਨੂੰ ਅੱਗੇ
ਕੀਤਾ ਪਰ ਉਹ ਬੋਲਿਆ, ਇਹ ਨੂੰ ਵੀ ਯਹੋਵਾਹ ਨੇ
੧੦ ਨਹੀਂ ਚੁਣਿਆ ੦ ਗੱਲ ਕਾਹਦੀ, ਯੱਸੀ ਨੇ ਆਪਣੇ
ਸੱਤਾਂ ਹੀ ਪੁੱਤ੍ਰਾਂ ਨੂੰ ਸਮੂਏਲ ਦੇ ਅੱਗੇ ਕਰ ਦਿੱਤਾ ਸੋ
ਸਮੂਏਲ ਨੇ ਯੱਸੀ ਨੂੰ ਆਖਿਆ, ਯਹੋਵਾਹ ਨੇ ਏਹਨਾਂ
੧੧ ਨੂੰ ਨਹੀਂ ਚੁਣਿਆ ੦ ਸਮੂਏਲ ਨੇ ਯੱਸੀ ਨੂੰ ਆਖਿਆ,
ਤੇਰੇ ਸੱਭੇ ਪੁੱਤ੍ਰ ਇਹੋ ਹੀ ਹਨ ? ਉਹ ਬੋਲਿਆ,
ਸਭਨਾਂ ਨਾਲੋਂ ਨਿੱਕਾ ਅਜੇ ਰਹਿੰਦਾ ਹੈ । ਉਹ ਇੱਜੜ
ਨੂੰ ਚਰਾਉਂਦਾ ਹੈ । ਤਾਂ ਸਮੂਏਲ ਨੇ ਯੱਸੀ ਨੂੰ
ਆਖਿਆ, ਉਹ ਨੂੰ ਸੱਦ ਘੱਲ ਕਿਉਂ ਜੋ ਜਦ ਤੋੜੀ
੧੨ ਉਹ ਇੱਥੇ ਨਾ ਆਵੇਗਾ ਅਸੀਂ ਨਹੀਂ ਬੈਠਣਾ ੦ ਸੋ
ਉਸ ਨੇ ਸੱਦ ਭੇਜਿਆ ਅਤੇ ਉਹ ਨੂੰ ਅੰਦਰ ਲੈ
ਆਇਆ । ਉਹ ਲਾਲ ਰੰਗ ਅਤੇ ਸੁੰਦਰ ਅੱਖੀਆਂ
ਅਤੇ ਵੇਖਣ ਵਿੱਚ ਚੰਗਾ ਸੀ ਅਤੇ ਯਹੋਵਾਹ ਨੇ
ਆਖਿਆ, ਉੱਠ ਅਤੇ ਇਹ ਨੂੰ ਮਸਹ ਕਰ ਕਿਉਂ ਜੋ
੧੩ ਇਹੋ ਹੀ ਹੈ ੦ ਤਦ ਸਮੂਏਲ ਨੇ ਤੇਲ ਦਾ ਸਿੰਙ ਲੈ ਕੇ
ਉਹ ਦੇ ਭਰਾਵਾਂ ਦੇ ਵਿੱਚ ਉਹ ਨੂੰ ਮਸਹ ਕੀਤਾ ਅਤੇ
ਉਸ ਦਿਨ ਤੋਂ ਯਹੋਵਾਹ ਦਾ ਆਤਮਾ ਸਦਾ ਦਾਊਦ

ਉੱਤੇ ਆਉਂਦਾ ਰਿਹਾ ਅਤੇ ਸਮੂਏਲ ਉੱਠ ਕੇ
ਰਾਮਾਹ ਨੂੰ ਵਿਦਿਆ ਹੋਇਆ ।।
੧੪ ਪਰ ਸ਼ਾਊਲ ਉੱਤੋਂ ਯਹੋਵਾਹ ਦਾ ਆਤਮਾ ਅੱਡ
ਹੋ ਗਿਆ ਅਤੇ ਯਹੋਵਾਹ ਵੱਲੋਂ ਇੱਕ ਦੁਸ਼ਟ
੧੫ ਆਤਮਾ ਉਹ ਨੂੰ ਅਕਾਉਣ ਲੱਗਾ ੦ ਤਦ ਸ਼ਾਊਲ
ਦੇ ਟਹਿਲੂਆਂ ਨੇ ਉਹ ਨੂੰ ਆਖਿਆ, ਵੇਖੋ, ਹੁਣ
ਪਰਮੇਸ਼ੁਰ ਵੱਲੋਂ ਇੱਕ ਦੁਸ਼ਟ ਆਤਮਾ ਤੁਹਾਨੂੰ
੧੬ ਅਕਾਉਂਦਾ ਹੈ ੦ ਸਾਡਾ ਸੁਆਮੀ ਹੁਣ ਆਪਣੇ
ਚਾਕਰਾਂ ਨੂੰ ਜੋ ਤੁਹਾਡੇ ਸਾਹਮਣੇ ਹਨ ਆਗਿਆ ਕਰੇ ਜੋ
ਉਹ ਇੱਕ ਅਜਿਹਾ ਮਨੁੱਖ ਲੱਭਣ ਜਿਹੜਾ ਬਰਬਤ
ਵਜਾਉਣ ਵਿੱਚ ਚਤਰ ਹੋਵੇ ਅਤੇ ਐਉਂ ਹੋਵੇਗਾ ਭਈ
ਜਿਸ ਵੇਲੇ ਪਰਮੇਸ਼ੁਰ ਵੱਲੋਂ ਇਹ ਦੁਸ਼ਟ ਆਤਮਾ
ਤੁਹਾਡੇ ਉੱਤੇ ਚੜ੍ਹੇ ਤਾਂ ਉਹ ਆਪਣੇ ਹੱਥ ਨਾਲ
੧੭ ਵਜਾਵੇਗਾ ਤਾਂ ਤੁਸੀਂ ਚੰਗੇ ਹੋ ਜਾਓਗੇ ੦ ਸ਼ਾਊਲ ਨੇ
ਆਪਣੇ ਚਾਕਰਾਂ ਨੂੰ ਆਖਿਆ, ਅੱਛਾ, ਮੇਰੇ ਲਈ
ਕੋਈ ਰੱਖੋ ਜੋ ਵਜਾਉਣ ਵਿੱਚ ਚਤਰ ਹੋਵੇ ਅਤੇ ਮੇਰੇ
੧੮ ਕੋਲ ਲੈ ਆਓ ੦ ਸੋ ਉਸ ਵੇਲੇ ਉਹ ਦੇ ਚਾਕਰਾਂ
ਵਿੱਚੋਂ ਇੱਕ ਨੇ ਇਉਂ ਆਖਿਆ, ਵੇਖ, ਮੈਂ
ਬੈਤਲਹਮੀ ਯੱਸੀ ਦਾ ਇੱਕ ਪੁੱਤ੍ਰ ਡਿੱਠਾ ਹੈ ਜੋ
ਵਜਾਉਣ ਵਿੱਚ ਚਤਰ ਹੈ, ਨਾਲੇ ਡਾਢਾ ਸੂਰਬੀਰ ਹੈ,
ਜੋਧਾ ਵੀ ਹੈ, ਗੱਲਾਂ ਵਿੱਚ ਵੱਡਾ ਸਿਆਣਾ ਹੈ,
ਸੋਹਣਾ ਹੈ ਅਤੇ ਯਹੋਵਾਹ ਉਹ ਦੇ ਨਾਲ ਹੈ ।।
੧੯ ਸੋ ਸ਼ਾਊਲ ਨੇ ਹਲਕਾਰਿਆਂ ਦੇ ਹੱਥ ਯੱਸੀ
ਨੂੰ ਐਉਂ ਸੱਦ ਘੱਲਿਆ ਭਈ ਆਪਣੇ ਪੁੱਤ੍ਰ ਦਾਊਦ
ਨੂੰ ਜੋ ਇੱਜੜ ਦੇ ਨਾਲ ਹੈ ਮੇਰੇ ਕੋਲ ਘੱਲ ਦੇਹ ੦
੨੦ ਉਪਰੰਤ ਯੱਸੀ ਨੇ ਇੱਕ ਖੋਤਾ ਜਿਹ ਦੇ ਉੱਤੇ ਰੋਟੀਆਂ
ਲੱਦੀਆਂ ਸਨ ਅਤੇ ਇੱਕ ਮਸ਼ਕ ਮੈ ਦੀ ਅਤੇ ਇੱਕ
ਪਠੋਰਾ ਲੈ ਕੇ ਆਪਣੇ ਪੁੱਤ੍ਰ ਦਾਊਦ ਦੇ ਹੱਥੀਂ ਸ਼ਾਊਲ
੨੧ ਕੋਲ ਘੱਲਿਆ ੦ ਦਾਊਦ ਸ਼ਾਊਲ ਕੋਲ ਆਇਆ
ਅਤੇ ਉਸ ਦੇ ਸਾਹਮਣੇ ਆ ਖਲੋਤਾ ਅਤੇ ਉਸ
ਨੇ ਉਹ ਦੇ ਨਾਲ ਵੱਡਾ ਪਿਆਰ ਕੀਤਾ ਅਤੇ ਉਹ
੨੨ ਉਸ ਦੇ ਸ਼ਸਤ੍ਰ ਚੁੱਕਣ ਵਾਲਾ ਬਣਿਆ ੦ ਅਤੇ
ਸ਼ਾਊਲ ਨੇ ਯੱਸੀ ਨੂੰ ਆਖ ਘਲਿਆ ਕਿ ਦਾਊਦ ਨੂੰ
ਮੇਰੇ ਅੱਗੇ ਰਹਿਣ ਦੇਹ ਕਿਉਂ ਜੋ ਉਹ ਮੇਰੀਂ ਅੱਖੀਂ
੨੩ ਚੜ੍ਹ ਗਿਆ ਹੈ ੦ ਤਾਂ ਐਉਂ ਹੋਇਆ ਭਈ ਜਿਸ
ਵੇਲੇ ਉਹ ਦੁਸ਼ਟ ਆਤਮਾ ਪਰਮੇਸ਼ੁਰ ਵੱਲੋਂ ਸ਼ਾਊਲ
ਉੱਤੇ ਚੜ੍ਹਦਾ ਸੀ ਤਾਂ ਦਾਊਦ ਬਰਬਤ ਲੈ ਕੇ ਆਪਣੇ
ਹੱਥ ਨਾਲ ਵਜਾਉਂਦਾ ਸੀ ਅਤੇ ਸ਼ਾਊਲ ਨੂੰ ਤਾਜ਼ਗੀ
ਆਉਂਦੀ ਸੀ ਅਤੇ ਉਹ ਚੰਗਾ ਹੁੰਦਾ ਸੀ ਤਾਂ ਉਹ
ਦੁਸ਼ਟ ਆਤਮਾ ਉਹ ਦੇ ਉੱਤੋਂ ਹਟ ਜਾਂਦਾ ਸੀ ।।

### ਦਾਊਦ ਅਤੇ ਗੋਲਿਅਥ

੧੭ ਹੁਣ ਫਲਿਸਤੀਆਂ ਨੇ ਲੜਾਈ ਦੇ ਲਈ
ਆਪਣੇ ਦਲਾਂ ਨੂੰ ਇਕੱਠਾ ਕੀਤਾ ਅਤੇ ਯਹੂਦਾਹ ਦੇ
ਸ਼ਹਿਰ ਸੋਕੋਹ ਵਿੱਚ ਇਕੱਠੇ ਹੋਏ ਅਤੇ ਸੋਕੋਹ ਅਤੇ
ਅਜ਼ੇਕਾਹ ਦੇ ਵਿੱਚਕਾਰ ਅਫ਼ਸਦੰਮੀਮ ਵਿੱਚ ਡੇਰੇ
੨ ਲਾਏ ੦ ਸ਼ਾਊਲ ਅਤੇ ਇਸਰਾਏਲ ਦੇ ਲੋਕਾਂ ਨੇ ਵੀ
ਇਕੱਠੇ ਹੋ ਕੇ ਏਲਾਹ ਦੀ ਦੂਣ ਵਿੱਚ ਡੇਰੇ ਲਾਏ
ਅਤੇ ਲੜਾਈ ਦੇ ਲਈ ਫਲਿਸਤੀਆਂ ਦੇ ਸਾਹਮਣੇ
੩ ਪਾਲਾਂ ਬੰਨ੍ਹੀਆਂ ੦ ਇੱਕ ਪਾਸੇ ਦੇ ਪਹਾੜ ਉੱਤੇ
ਫਲਿਸਤੀ ਖਲੋਤੇ ਸਨ ਅਤੇ ਦੂਜੇ ਪਾਸੇ ਦੇ ਪਹਾੜ
ਉੱਤੇ ਇਸਰਾਏਲੀ ਖਲੋਤੇ ਸਨ ਅਤੇ ਉਨ੍ਹਾਂ ਦੋਹਾਂ ਦੇ
ਵਿਚਾਲੇ ਇੱਕ ਖੱਡ ਸੀ ।।
੪ ਉਸ ਵੇਲੇ ਫਲਿਸਤੀਆਂ ਦੇ ਡੇਰੇ ਵਿੱਚੋਂ ਗਾਥੀ
ਗੋਲਿਅਥ ਨਾਮੇ ਇੱਕ ਸੂਰਮਾ ਮਨੁੱਖ ਨਿੱਕਲਿਆ।
ਉਹ ਦਾ ਕੱਦ ਛੇ ਹੱਥ ਅਤੇ ਇੱਕ ਗਿੱਠ ਉੱਚਾ
੫ ਸੀ ੦ ਅਤੇ ਉਹ ਦੇ ਸਿਰ ਉੱਤੇ ਇੱਕ ਪਿੱਤਲ ਦਾ ਟੋਪ
ਸੀ ਅਤੇ ਇੱਕ ਸੰਜੋ ਉਹ ਨੇ ਪਹਿਨੀ ਹੋਈ ਸੀ ਜੋ ਤੋਲ
੬ ਵਿੱਚ ਡੂਢ ਮਣ ਪਿੱਤਲ ਦੀ ਸੀ ੦ ਅਤੇ ਉਹ ਦੀਆਂ
ਦੋਹਾਂ ਲੱਤਾਂ ਉੱਤੇ ਪਿੱਤਲ ਦੇ ਕਵਚ ਸਨ ਅਤੇ ਉਹ
ਦੇ ਦੋਹਾਂ ਮੋਢਿਆਂ ਦੇ ਵਿਚਕਾਰ ਪਿੱਤਲ ਦੀ ਬਰਛੀ
੭ ਸੀ ੦ ਅਤੇ ਉਹ ਦੇ ਬਰਛੇ ਦਾ ਡੰਡਾ ਜੁਲਾਹੇ
ਦੀ ਤੁਰ ਵਰਗਾ ਸੀ ਅਤੇ ਉਹ ਦੇ ਬਰਛੇ ਦਾ ਫਲ
ਸਾਢੇ ਸੱਤ ਸੇਰ ਲੋਹੇ ਦਾ ਸੀ ਅਤੇ ਇੱਕ ਮਨੁੱਖ ਢਾਲ
੮ ਚੁੱਕ ਕੇ ਉਹ ਦੇ ਅੱਗੇ ਤੁਰਦਾ ਸੀ ੦ ਸੋ ਉਹ
ਨਿੱਕਲ ਕੇ ਖਲੋਤਾ ਅਤੇ ਇਸਰਾਏਲ ਦੇ ਦਲਾਂ ਵੱਲ
ਉਹ ਨੇ ਪੁਕਾਰ ਕੇ ਆਖਿਆ, ਤੁਸਾਂ ਲੜਾਈ ਦੇ ਲਈ
ਕਾਹ ਨੂੰ ਪਾਲ ਬੰਨ੍ਹੀ ਹੈ ? ਭਲਾ, ਮੈਂ ਫਲਿਸਤੀ ਨਹੀਂ
ਅਤੇ ਤੁਸੀਂ ਸ਼ਾਊਲ ਦੇ ਟਹਿਲੂਏ ਨਹੀਂ ? ਸੋ ਤੁਸੀਂ
ਆਪਣੇ ਲਈ ਕਿਸੇ ਮਨੁੱਖ ਨੂੰ ਚੁਣੋ ਅਤੇ ਉਹ ਮੇਰੇ
੯ ਕੋਲ ਲਹਿ ਆਵੇ ੦ ਜੇ ਕਦੀ ਉਹ ਮੇਰੇ ਨਾਲ ਲੜਨ
ਜੋਗਾ ਹੋਵੇ ਅਤੇ ਮੈਨੂੰ ਮਾਰ ਲਵੇ ਤਾਂ ਅਸੀਂ ਤੁਹਾਡੇ

ਗੁਲਾਮ ਬਣਾਂਗੇ ਪਰ ਜੇ ਕਦੀ ਉਸ ਦੇ ਉੱਤੇ ਮੈਂ
ਤਕੜਾ ਹੋਵਾਂ ਅਤੇ ਉਹ ਨੂੰ ਮਾਰ ਲਵਾਂ ਤਾਂ ਤੁਸੀਂ ਸਾਡੇ
੧੦ ਗੁਲਾਮ ਹੋਵੋਗੇ ਅਤੇ ਸਾਡੀ ਗੁਲਾਮੀ ਕਰੋਗੇ ੦ ਫੇਰ
ਉਹ ਫਲਿਸਤੀ ਬੋਲਿਆ, ਅੱਜ ਮੈਂ ਇਸਰਾਏਲ ਦੇ
ਦਲਾਂ ਨੂੰ ਸ਼ਰਮਿੰਦਾ ਕਰਨਾ ਹਾਂ । ਮੇਰੇ ਲਈ ਕੋਈ
ਮਨੁੱਖ ਠਹਿਰਾ ਲਓ ਜੋ ਅਸੀਂ ਆਪੋ ਵਿੱਚ ਜੁੱਧ
੧੧ ਕਰੀਏ ੦ ਜਿਸ ਵੇਲੇ ਸ਼ਾਊਲ ਅਤੇ ਸਾਰੇ ਇਸਰਾਏਲ
ਨੇ ਉਸ ਫਲਿਸਤੀ ਦੀਆਂ ਗੱਲਾਂ ਸੁਣੀਆਂ ਤਾਂ ਓਹ
ਘਾਬਰੇ ਅਤੇ ਬਹੁਤ ਡਰ ਗਏ ॥

੧੨ ਦਾਊਦ ਯੱਸੀ ਨਾਮੇ ਬੈਤਲਹਮ ਯਹੂਦਾਹ ਦੇ
ਅਫਰਾਥੀ ਮਨੁੱਖ ਦਾ ਪੁੱਤ੍ਰ ਸੀ ਜਿਸ ਦੇ ਅੱਠ ਪੁੱਤ੍ਰ
ਸਨ ਅਤੇ ਉਹ ਆਪ ਸ਼ਾਊਲ ਦੇ ਵੇਲੇ ਲੋਕਾਂ ਵਿੱਚ
੧੩ ਬੁੱਢਾ ਹੋਇਆ ਹੋਇਆ ਸੀ ੦ ਯੱਸੀ ਦੇ ਤਿੰਨ ਵੱਡੇ
ਪੁੱਤ੍ਰ ਲੜਾਈ ਦੇ ਵਿੱਚ ਸ਼ਾਊਲ ਦੇ ਮਗਰ ਜਾ ਲੱਗੇ
ਅਤੇ ਉਨ੍ਹਾਂ ਤਿੰਨਾਂ ਵਿੱਚੋਂ ਜੋ ਲੜਨ ਗਏ ਸਨ ਜੇਠੇ ਦਾ
ਨਾਉਂ ਅਲੀਆਬ ਸੀ ਅਤੇ ਦੂਜੇ ਦਾ ਨਾਉਂ
ਅਬੀਨਾਦਾਬ ਅਤੇ ਤੀਜੇ ਦਾ ਨਾਉਂ ਸ਼ੰਮਾਹ ਸੀ ੦
੧੪ ਦਾਊਦ ਸਭਨਾਂ ਨਾਲੋਂ ਨਿੱਕਾ ਸੀ ਅਤੇ ਉਹ ਦੇ ਤਿੰਨ
੧੫ ਵੱਡੇ ਪੁੱਤ੍ਰ ਸ਼ਾਊਲ ਦੇ ਮਗਰ ਲੱਗੇ ੦ ਪਰ ਦਾਊਦ
ਸ਼ਾਊਲ ਕੋਲੋਂ ਵੱਖਰਾ ਹੋ ਕੇ ਆਪਣੇ ਪਿਉ ਦੇ
ਇੱਜੜ ਨੂੰ ਬੈਤਲਹਮ ਵਿੱਚ ਚਰਾਉਣ ਗਿਆ ਸੀ ੦
੧੬ ਸੋ ਉਹ ਫਲਿਸਤੀ ਨਿੱਤ ਸਵੇਰੇ ਅਤੇ ਤਕਾਲਾਂ ਨੂੰ ਨੇੜੇ
ਆਉਂਦਾ ਸੀ । ਚਾਲੀਆਂ ਦਿਨਾਂ ਤੋੜੀ ਉਹ ਆਪਣੇ
੧੭ ਆਪ ਨੂੰ ਅੱਗੇ ਕਰਦਾ ਰਿਹਾ ੦ ਫੇਰ ਯੱਸੀ ਨੇ
ਆਪਣੇ ਪੁੱਤ੍ਰ ਦਾਊਦ ਨੂੰ ਆਖਿਆ, ਇਹ ਪੰਜ ਸੇਰ
ਭੁੰਨੇ ਹੋਏ ਦਾਣੇ ਅਤੇ ਏਹ ਦਸ ਰੋਟੀਆਂ ਲੈ ਕੇ
ਆਪਣੇ ਭਰਾਵਾਂ ਕੋਲ ਡੇਰਿਆਂ ਵੱਲ ਤੁਰ ਜਾਹ ੦
੧੮ ਅਤੇ ਏਹ ਦਸ ਚੱਕੀਆਂ ਪਨੀਰ ਦੀਆਂ ਉਨ੍ਹਾਂ ਦੇ
ਸੂਬੇਦਾਰ ਦੇ ਲਈ ਲੈ ਜਾਹ ਅਤੇ ਆਪਣੇ ਭਰਾਵਾਂ
ਦੀ ਡੌਲ ਚਾਲ ਵੇਖ ਅਤੇ ਉਨ੍ਹਾਂ ਦੀ ਕੁਝ ਨਿਸ਼ਾਨੀ
੧੯ ਲੈ ਆ ੦ ਉਸ ਵੇਲੇ ਸ਼ਾਊਲ ਅਤੇ ਓਹ ਅਤੇ
ਇਸਰਾਏਲ ਦੇ ਸਭ ਲੋਕ ਏਲਾਹ ਦੀ ਦੂਣ ਵਿੱਚ
ਫਲਿਸਤੀਆਂ ਦੇ ਨਾਲ ਲੜਦੇ ਪਏ ਸਨ ॥

੨੦ ਦਾਊਦ ਨੇ ਪਰਭਾਤ ਦੇ ਵੇਲੇ ਉੱਠ ਕੇ ਭੇਡਾਂ ਨੂੰ
ਰਾਖੇ ਦੇ ਕੋਲ ਛੱਡਿਆ ਅਤੇ ਜਿੱਕੁਰ ਯੱਸੀ ਨੇ ਉਹ
ਨੂੰ ਆਖਿਆ ਸੀ ਵਸਤਾਂ ਲੈ ਕੇ ਤੁਰ ਪਿਆ ਅਤੇ
ਜਿਸ ਵੇਲੇ ਦਲ ਲੜਨ ਲਈ ਨਿੱਕਲਦਾ ਅਤੇ
ਲੜਾਈ ਦੇ ਲਈ ਵੰਗਾਰਦਾ ਸੀ ਮੋਰਚੇ ਵਿੱਚ ਅੱਪੜ
੨੧ ਪਿਆ ੦ ਅਤੇ ਇਸਰਾਏਲ ਅਰ ਫਲਿਸਤੀਆਂ ਨੇ
ਆਪੋ ਆਪਣੇ ਦਲ ਦੀਆਂ ਆਹਮੋ ਸਾਹਮਣੇ ਪਾਲਾਂ
੨੨ ਬੰਨ੍ਹੀਆਂ ਸਨ ੦ ਸੋ ਦਾਊਦ ਨੇ ਆਪਣੀਆਂ ਵਸਤਾਂ
ਉਹ ਦੇ ਕੋਲ ਧਰੀਆਂ ਜੋ ਪਾਹਰੂ ਰਾਖੀ ਕਰਦਾ ਸੀ,
ਅਤੇ ਆਪ ਦਲ ਵੱਲ ਦੌੜ ਗਿਆ ਅਤੇ ਆ ਕੇ
੨੩ ਆਪਣੇ ਭਰਾਵਾਂ ਦੀ ਖਬਰ ਸੁਰਤ ਪੁੱਛੀ ੦ ਉਹ ਉਨ੍ਹਾਂ
ਨਾਲ ਅਜੇ ਗੱਲਾਂ ਕਰਦਾ ਹੀ ਸੀ ਜੋ ਵੇਖੋ, ਉਹ
ਬਲਵਾਨ ਗਾਥੀ ਫਲਿਸਤੀ ਗੋਲਿਅਥ ਨਾਮੇ ਫਲਿਸਤੀ
ਪਾਲਾਂ ਵਿੱਚੋਂ ਨਿੱਕਲਿਆ ਅਤੇ ਉਸ ਨੇ ਅੱਗੇ ਵਾਂਙੁ
ਫੇਰ ਗੱਲਾਂ ਕੀਤੀਆਂ ਅਤੇ ਦਾਊਦ ਨੇ ਸੁਣੀਆਂ ੦
੨੪ ਇਸਰਾਏਲ ਦੇ ਸਭ ਲੋਕ ਉਸ ਮਨੁੱਖ ਨੂੰ ਵੇਖ ਕੇ ਉਸ
੨੫ ਦੇ ਅੱਗੋਂ ਭੱਜੇ ਅਤੇ ਬਹੁਤ ਡਰ ਗਏ ੦ ਤਦ
ਇਸਰਾਏਲ ਦੇ ਲੋਕਾਂ ਨੇ ਆਖਿਆ, ਤੁਸਾਂ ਇਸ
ਮਨੁੱਖ ਨੂੰ ਡਿੱਠਾ ਜੋ ਨਿੱਕਲਿਆ ਹੈ । ਸੱਚ ਮੁੱਚ ਇਹ
ਤਾਂ ਇਸਰਾਏਲ ਨੂੰ ਲੱਜਿਆਵਾਨ ਹੀ ਕਰਨ ਆਇਆ
ਹੈ ਅਤੇ ਅਜਿਹਾ ਹੋਵੇਗਾ ਭਈ ਜਿਹੜਾ ਉਸ ਨੂੰ
ਮਾਰੇਗਾ ਤਾਂ ਪਾਤਸ਼ਾਹ ਉਹ ਨੂੰ ਵੱਡੇ ਧਨ ਨਾਲ
ਧਨਵਾਨ ਕਰੇਗਾ ਅਤੇ ਆਪਣੀ ਧੀ ਉਹ ਨੂੰ ਦੇਵੇਗਾ
ਅਤੇ ਉਹ ਦੇ ਪਿਉ ਦੇ ਟੱਬਰ ਨੂੰ ਇਸਰਾਏਲ ਵਿੱਚ
੨੬ ਅਜ਼ਾਦ ਕਰੇਗਾ ੦ ਤਾਂ ਦਾਊਦ ਨੇ ਆਪਣੇ ਦੁਆਲੇ
ਦੇ ਲੋਕਾਂ ਕੋਲੋਂ ਪੁੱਛਿਆ ਕਿ ਜਿਹੜਾ ਮਨੁੱਖ ਇਸ
ਫਲਿਸਤੀ ਨੂੰ ਮਾਰੇ ਅਤੇ ਇਸ ਕਲੰਕ ਨੂੰ ਇਸਰਾਏਲ
ਉੱਤੋਂ ਹਟਾਵੇ ਤਾਂ ਉਹ ਨੂੰ ਕੀ ਮਿਲੇਗਾ ਕਿਉਂ ਜੋ
ਇਹ ਅਸੁੰਨਤੀ ਫਲਿਸਤੀ ਹੈ ਕੌਣ ਜੋ ਜੀਉਂਦੇ
ਪਰਮੇਸ਼ੁਰ ਦੇ ਦਲਾਂ ਨੂੰ ਲੱਜਿਆਵਾਨ ਕਰੇ ? ੦
੨੭ ਲੋਕਾਂ ਨੇ ਇਸ ਤਰਾਂ ਦਾ ਉੱਤਰ ਦਿੱਤਾ ਭਈ ਜਿਹੜਾ
ਉਸ ਨੂੰ ਮਾਰੇ ਉਸ ਮਨੁੱਖ ਨੂੰ ਏਹ ਏਹ ਮਿਲੇਗਾ ॥

੨੮ ਉਸੇ ਵੇਲੇ ਉਹ ਦੇ ਵੱਡੇ ਭਰਾ ਅਲੀਆਬ ਨੇ
ਉਹ ਦੀਆਂ ਗੱਲਾਂ ਸੁਣੀਆਂ ਜੋ ਉਹ ਲੋਕਾਂ ਨਾਲ
ਕਰ ਰਿਹਾ ਸੀ ਅਤੇ ਅਲੀਆਬ ਦਾ ਕ੍ਰੋਧ ਦਾਊਦ
ਉੱਤੇ ਜਾਗਿਆ ਅਤੇ ਉਹ ਬੋਲਿਆ, ਤੂੰ ਕਾਹਨੂੰ
ਐਥੇ ਲਹਿ ਆਇਆ ਹੈਂ ਅਤੇ ਉੱਥੇ ਉਜਾੜ ਵਿੱਚ
ਉਨ੍ਹਾਂ ਥੋੜੀਆਂ ਜੇਹੀਆਂ ਭੇਡਾਂ ਨੂੰ ਤੂੰ ਕਿਸ ਕੋਲ
ਛੱਡ ਆਇਆ ਹੈਂ ? ਮੈਂ ਤੇਰੀ ਦੌੜ ਅਤੇ ਤੇਰੇ ਮਨ

ਦੀ ਬੁਰਿਆਈ ਨੂੰ ਜਾਣਦਾ ਹਾਂ। ਤੂੰ ਲੜਾਈ ਦੇ
੨੯ ਵੇਖਣ ਨੂੰ ਹੀ ਲਥਿ ਆਇਆ ਹੈਂ ੦ ਦਾਊਦ
ਬੋਲਿਆ, ਮੈਂ ਹੁਣ ਕੀ ਕੀਤਾ ਹੈ ? ਭਲਾ, ਕੋਈ
ਕਾਰਨ ਨਹੀਂ ? ॥
੩੦ ਉਹ ਉਸ ਕੋਲੋਂ ਮੁੜ ਕੇ ਦੂਜੇ ਦੀ ਵੱਲ ਗਿਆ
ਅਤੇ ਉਹੋ ਗੱਲਾਂ ਫੇਰ ਕੀਤੀਆਂ। ਸੋ ਲੋਕਾਂ ਨੇ ਉਹ
੩੧ ਨੂੰ ਪਹਿਲੇ ਵਰਗਾ ਹੀ ਉੱਤਰ ਦਿੱਤਾ ੦ ਅਤੇ ਜਾਂ
ਓਹ ਗੱਲਾਂ ਜੋ ਦਾਊਦ ਨੇ ਆਖੀਆਂ ਸਨ ਸੁਣੀਆਂ
ਗਈਆਂ ਤਾਂ ਓਹਨਾਂ ਨੇ ਸ਼ਾਊਲ ਕੋਲ ਉਨ੍ਹਾਂ ਦੀ
ਖਬਰ ਦਿੱਤੀ ਅਤੇ ਉਸ ਨੇ ਉਹ ਨੂੰ ਸੱਦ ਘੱਲਿਆ ॥
੩੨ ਤਾਂ ਦਾਊਦ ਨੇ ਸ਼ਾਊਲ ਨੂੰ ਆਖਿਆ, ਉਸ ਮਨੁੱਖ
ਕਰਕੇ ਕਿਸੇ ਦਾ ਮਨ ਨਾ ਘਾਬਰੇ। ਤੁਹਾਡਾ ਦਾਸ
੩੩ ਜਾਵੇਗਾ ਅਤੇ ਉਸ ਫਲਿਸਤੀ ਨਾਲ ਲੜੇਗਾ ੦ ਤਦ
ਸ਼ਾਊਲ ਨੇ ਦਾਊਦ ਨੂੰ ਆਖਿਆ, ਤੂੰ ਉਸ ਫਲਿਸਤੀ
ਦਾ ਸਾਹਮਣਾ ਕਰਨ ਅਤੇ ਉਹ ਦੇ ਨਾਲ ਲੜਨ
ਜੋਗਾ ਨਹੀਂ ਹੈਂ ਕਿਉਂ ਜੋ ਤੂੰ ਮੁੰਡਾ ਹੀ ਹੈਂ ਅਤੇ ਉਹ
੩੪ ਨਿਆਣਪੁਣੇ ਤੋਂ ਹੀ ਜੋਧਾ ਹੈ ੦ ਤਦ ਦਾਊਦ ਨੇ
ਸ਼ਾਊਲ ਨੂੰ ਉੱਤਰ ਦਿੱਤਾ, ਤੁਹਾਡਾ ਦਾਸ ਆਪਣੇ
ਪਿਉ ਦੀਆਂ ਭੇਡਾਂ ਦੀ ਰਾਖੀ ਕਰਦਾ ਸੀ ਅਤੇ ਜਾਂ
ਇੱਕ ਸ਼ੇਰ ਅਤੇ ਇੱਕ ਰਿੱਛ ਆਇਆ ਅਤੇ ਇੱਜੜ
੩੫ ਵਿੱਚੋਂ ਇੱਕ ਬੱਚਾ ਲੈ ਗਿਆ ੦ ਤਾਂ ਮੈਂ ਉਹ ਦੇ
ਮਗਰ ਨਿੱਕਲਿਆ ਅਤੇ ਉਸ ਨੂੰ ਮਾਰਿਆ ਅਰ ਉਸ
ਦੇ ਮੂੰਹ ਵਿੱਚੋਂ ਉਹ ਨੂੰ ਛੁਡਾਇਆ ਅਤੇ ਜਾਂ ਉਹ
ਮੇਰੇ ਉੱਤੇ ਆਣ ਪਿਆ ਤਾਂ ਮੈਂ ਉਸ ਨੂੰ ਬਗਾਛੋਂ
ਫੜ ਕੇ ਮਾਰਿਆ ਅਤੇ ਉਸ ਨੂੰ ਜਿੰਦੋਂ ਮੁਕਾਇਆ ੦
੩੬ ਤੁਹਾਡੇ ਦਾਸ ਨੇ ਸ਼ੇਰ ਅਤੇ ਰਿੱਛ ਦੋਹਾਂ ਨੂੰ ਜਿੰਦੋਂ
ਮੁਕਾਇਆ ਸੋ ਇਹ ਅਸੁੰਨਤੀ ਫਲਿਸਤੀ ਉਨ੍ਹਾਂ
ਵਿੱਚੋਂ ਇੱਕ ਵਰਗਾ ਹੋਵੇਗਾ ਜੋ ਜੀਉਂਦੇ ਪਰਮੇਸ਼ੁਰ
੩੭ ਦੇ ਦਲਾਂ ਨੂੰ ਲੱਜਿਆਵਾਨ ਕਰ ਰਿਹਾ ਹੈ ! ੦ ਫੇਰ
ਦਾਊਦ ਨੇ ਇਹ ਵੀ ਆਖਿਆ, ਜਿਸ ਯਹੋਵਾਹ ਨੇ
ਮੈਨੂੰ ਸ਼ੇਰ ਦੇ ਪੰਜੇ ਅਤੇ ਰਿੱਛ ਦੇ ਪੰਜੇ ਤੋਂ ਛੁਡਾਇਆ
ਹੈ ਉਹੋ ਹੀ ਮੈਨੂੰ ਉਸ ਫਲਿਸਤੀ ਦੇ ਹੱਥੋਂ ਛੁਡਾਵੇਗਾ।
ਤਦ ਸ਼ਾਊਲ ਨੇ ਦਾਊਦ ਨੂੰ ਆਖਿਆ, ਜਾਹ ਫੇਰ
ਅਤੇ ਯਹੋਵਾਹ ਤੇਰੇ ਨਾਲ ਹੋਵੇ ॥
੩੮ ਤਾਂ ਸ਼ਾਊਲ ਨੇ ਆਪਣੇ ਹਥਿਆਰ ਦਾਊਦ ਨੂੰ
ਪਹਿਨਾਏ ਅਤੇ ਇੱਕ ਪਿੱਤਲ ਦਾ ਟੋਪ ਉਹ ਦੇ ਸਿਰ
ਉੱਤੇ ਧਰਿਆ ਅਤੇ ਸੰਜੋ ਵੀ ਉਹ ਨੂੰ ਪਹਿਨਾਈ ੦
੩੯ ਅਤੇ ਦਾਊਦ ਨੇ ਆਪਣੀ ਤਲਵਾਰ ਸੰਜੋ ਉੱਤੇ ਬੰਨ੍ਹੀ
ਅਤੇ ਤੁਰਨ ਦਾ ਉੱਦਮ ਕੀਤਾ ਕਿਉਂ ਜੋ ਉਹ ਨੇ
ਇਨ੍ਹਾਂ ਨੂੰ ਜਾਚਿਆ ਨਹੀਂ ਸੀ। ਤਦ ਦਾਊਦ ਨੇ
ਸ਼ਾਊਲ ਨੂੰ ਆਖਿਆ, ਇਨ੍ਹਾਂ ਨਾਲ ਤਾਂ ਮੈਥੋਂ ਨਹੀਂ
ਤੁਰਿਆ ਜਾਂਦਾ ਕਿਉਂ ਜੋ ਮੈਂ ਉਨ੍ਹਾਂ ਨੂੰ ਪਰਖਿਆ
ਨਹੀਂ। ਸੋ ਦਾਊਦ ਨੇ ਓਹ ਸਭ ਆਪਣੇ ਉੱਤੋਂ ਲਾਹ
੪੦ ਦਿੱਤੇ ੦ ਅਤੇ ਉਹ ਨੇ ਆਪਣੀ ਡਾਂਗ ਹੱਥ ਵਿੱਚ
ਫੜ ਲਈ ਅਤੇ ਉਹ ਨੇ ਉਸ ਖੱਡ ਤੋਂ ਪੰਜ ਚੀਕਣੇ
ਪੱਥਰ ਚੁਣ ਲਏ ਅਤੇ ਉਨ੍ਹਾਂ ਨੂੰ ਆਜੜੀ ਦੇ ਝੋਲੇ
ਵਿੱਚ ਜੋ ਉਹ ਦੇ ਕੋਲ ਸੀ ਅਰਥਾਤ ਗੁਥਲੀ ਵਿੱਚ
ਧਰ ਲਿਆ ਅਤੇ ਉਹ ਦਾ ਗੋਪੀਆ ਉਹ ਦੇ ਹੱਥ
ਵਿੱਚ ਸੀ ਸੋ ਉਹ ਉਸ ਫਲਿਸਤੀ ਦੇ ਨੇੜੇ ਜਾਣ
੪੧ ਲੱਗਾ ੦ ਤਾਂ ਫਲਿਸਤੀ ਤੁਰਿਆ ਅਰ ਦਾਊਦ ਦੇ
ਨੇੜੇ ਆਉਣ ਲੱਗਾ ਅਰ ਉਸ ਦੀ ਢਾਲ ਚੁੱਕਣ
੪੨ ਵਾਲਾ ਉਸ ਦੇ ਅੱਗੇ ਸੀ ੦ ਜਾਂ ਫਲਿਸਤੀ ਨੇ ਆਲੇ
ਦੁਆਲੇ ਵੇਖ ਕੇ ਦਾਊਦ ਨੂੰ ਡਿੱਠਾ ਤਾਂ ਉਹ ਨੂੰ ਤੁੱਛ
ਜਾਣਿਆ ਕਿਉਂ ਜੋ ਉਹ ਮੁੰਡਾ ਹੀ ਸੀ। ਉਹ ਲੌਲੇ
੪੩ ਰੰਗ ਅਤੇ ਸੋਹਣੇ ਰੂਪ ਦਾ ਸੀ ੦ ਸੋ ਫਲਿਸਤੀ ਨੇ
ਦਾਊਦ ਨੂੰ ਆਖਿਆ, ਭਲਾ, ਮੈਂ ਕੋਈ ਕੁੱਤਾ ਹਾਂ ਜੋ
ਤੂੰ ਡਾਂਗ ਲੈ ਕੇ ਮੇਰੇ ਕੋਲ ਆਇਆ ਹੈਂ ? ਅਤੇ
ਫਲਿਸਤੀ ਨੇ ਆਪਣੇ ਦੇਵਤਿਆਂ ਦੇ ਨਾਉਂ ਲੈ ਕੇ
੪੪ ਦਾਊਦ ਨੂੰ ਗਾਲ੍ਹਾਂ ਕੱਢੀਆਂ ੦ ਤਦ ਫਲਿਸਤੀ ਨੇ
ਦਾਊਦ ਨੂੰ ਆਖਿਆ, ਮੇਰੇ ਕੋਲ ਆ ਜੋ ਮੈਂ ਤੇਰਾ
ਮਾਸ ਪੌਣ ਦੇ ਪੰਛੀਆਂ ਅਤੇ ਜੰਗਲੀ ਦਰਿੰਦਿਆਂ ਨੂੰ
੪੫ ਵੰਡਾਂ ! ੦ ਪਰ ਦਾਊਦ ਨੇ ਫਲਿਸਤੀ ਨੂੰ ਆਖਿਆ,
ਤੂੰ ਤਲਵਾਰ ਅਤੇ ਬਰਛਾ ਅਤੇ ਢਾਲ ਲੈ ਕੇ ਮੇਰੇ ਕੋਲ
ਆਉਂਦਾ ਹੈਂ ਪਰ ਮੈਂ ਸੈਨਾਂ ਦੇ ਯਹੋਵਾਹ ਦੇ ਨਾਮ
ਉੱਤੇ ਜੋ ਇਸਰਾਏਲ ਦੇ ਦਲਾਂ ਦਾ ਪਰਮੇਸ਼ੁਰ ਹੈ
ਜਿਸ ਨੂੰ ਤੈਂ ਲੱਜਿਆਵਾਨ ਕੀਤਾ ਤੇਰੇ ਕੋਲ ਆਉਂਦਾ
੪੬ ਹਾਂ ! ੦ ਅਤੇ ਅੱਜ ਹੀ ਯਹੋਵਾਹ ਮੇਰੇ ਹੱਥ ਵਿੱਚ
ਤੈਨੂੰ ਕਰ ਦੇਵੇਗਾ ਅਤੇ ਮੈਂ ਤੈਨੂੰ ਮਾਰ ਸੁੱਟਾਂਗਾ ਅਤੇ
ਤੇਰਾ ਸਿਰ ਤੈਥੋਂ ਵੱਖਰਾ ਕਰ ਦਿਆਂਗਾ ਅਤੇ ਅੱਜ
ਹੀ ਫਲਿਸਤੀਆਂ ਦੇ ਦਲਾਂ ਦੀਆਂ ਲੋਥਾਂ ਪੌਣ ਦੇ
ਪੰਛੀਆਂ ਅਤੇ ਧਰਤੀ ਦੇ ਦਰਿੰਦਿਆਂ ਨੂੰ ਦੇਵਾਂਗਾ
ਭਈ ਸਾਰਾ ਸੰਸਾਰ ਜਾਣੇ ਜੋ ਇਸਰਾਏਲ ਵਿੱਚ ਇੱਕ

੪੭ ਪਰਮੇਸ਼ੁਰ ਹੈ ੦ ਅਤੇ ਇਸ ਸਾਰੇ ਕਟਕ ਨੂੰ ਵੀ ਖਬਰ
ਹੋਵੇਗੀ ਜੋ ਯਹੋਵਾਹ ਤਲਵਾਰ ਅਤੇ ਬਰਛੀ ਨਾਲ
ਨਹੀਂ ਬਚਾਉਂਦਾ ਕਿਉਂ ਜੋ ਜੁੱਧ ਦਾ ਸੁਆਮੀ
ਯਹੋਵਾਹ ਹੈ ਅਤੇ ਉਹੋ ਹੀ ਤੁਹਾਨੂੰ ਸਾਡੇ ਹੱਥ ਵਿੱਚ
੪੮ ਦੇਵੇਗਾ ।੦ ਅਤੇ ਅਜਿਹਾ ਹੋਇਆ ਜਾਂ ਫਲਿਸਤੀ
ਉੱਠਿਆ ਅਤੇ ਅੱਗੇ ਵੱਧ ਕੇ ਦਾਊਦ ਨਾਲ ਲੜਨ
ਨੂੰ ਨੇੜੇ ਢੁਕਾ ਤਾਂ ਦਾਊਦ ਨੇ ਛੇਤੀ ਕੀਤੀ ਅਤੇ ਦਲ
੪੯ ਦੀ ਵੱਲ ਫਲਿਸਤੀ ਨਾਲ ਲੜਨ ਨੂੰ ਨੱਠਾ ੦ ਅਤੇ
ਦਾਊਦ ਨੇ ਆਪਣੀ ਗੁਥਲੀ ਵਿੱਚ ਹਥ ਪਾ ਕੇ ਉਹ
ਦੇ ਵਿੱਚੋਂ ਇੱਕ ਪੱਥਰ ਕੱਢਿਆ ਅਤੇ ਗੋਪੀਏ ਵਿੱਚ
ਧਰ ਕੇ ਫਲਿਸਤੀ ਦੇ ਮੱਥੇ ਨੂੰ ਅਜਿਹਾ ਮਾਰਿਆ ਜੋ
ਉਹ ਪੱਥਰ ਉਸ ਦੇ ਮੱਥੇ ਵਿੱਚ ਖੁੱਭ ਗਿਆ ਅਤੇ
੫੦ ਉਹ ਮੂੰਹ ਪਰਨੇ ਧਰਤੀ ਉੱਤੇ ਡਿੱਗ ਪਿਆ ।੦ ਸੋ
ਦਾਊਦ ਨੇ ਇੱਕ ਗੋਪੀਏ ਅਰ ਇੱਕ ਪੱਥਰ ਨਾਲ
ਫਲਿਸਤੀ ਨੂੰ ਜਿੱਤ ਲਿਆ ਅਤੇ ਉਸ ਫਲਿਸਤੀ ਨੂੰ
ਮਾਰਿਆ ਅਤੇ ਵੱਢ ਸੁੱਟਿਆ ਅਤੇ ਦਾਊਦ ਦੇ ਹੱਥ
੫੧ ਵਿੱਚ ਤਲਵਾਰ ਨਹੀਂ ਸੀ ੦ ਇਸ ਕਰਕੇ ਦਾਊਦ ਭੱਜ
ਕੇ ਫਲਿਸਤੀ ਦੇ ਉੱਤੇ ਚੜ੍ਹ ਖਲੋਤਾ ਅਤੇ ਉਸ ਦੀ
ਤਲਵਾਰ ਫੜ ਕੇ ਮਿਆਨੋਂ ਖਿੱਚ ਲਈ ਅਤੇ ਉਸ ਨੂੰ
ਜਿੰਦੋਂ ਮੁਕਾ ਕੇ ਉਸ ਦਾ ਸਿਰ ਉਸ ਨਾਲ ਵੱਢ
ਸੁੱਟਿਆ ਅਤੇ ਜਾਂ ਫਲਿਸਤੀਆਂ ਨੇ ਆਪਣਾ
ਬਲਵਾਨ ਮੋਇਆ ਪਿਆ ਡਿੱਠਾ ਤਾਂ ਓਹ ਭੱਜ ਗਏ ੦
੫੨ ਤਾਂ ਇਸਰਾਏਲ ਅਰ ਯਹੂਦਾਹ ਦੇ ਲੋਕ ਉੱਠੇ ਅਤੇ
ਦੂਣ ਤੋੜੀ ਅਤੇ ਅਕਰੋਨ ਦੇ ਫਾਟਕਾਂ ਤੋੜੀ ਵੰਗਾਰ
ਕੇ ਫਲਿਸਤੀਆਂ ਦੇ ਮਗਰ ਪਏ ਅਤੇ ਜਿਹੜੇ
ਫਲਿਸਤੀਆਂ ਵਿੱਚੋਂ ਫੱਟੇ ਗਏ ਸੋ ਸਆਰੈਮ ਦੇ
ਰਾਹ ਵਿੱਚ ਗਥ ਅਤੇ ਅਕਰੋਨ ਤੋੜੀ ਡਿੱਗਦੇ ਗਏ ੦
੫੩ ਤਦ ਇਸਰਾਏਲੀ ਫਲਿਸਤੀਆਂ ਦੇ ਮਗਰੋਂ ਮੁੜ
ਆਏ ਅਤੇ ਉਨ੍ਹਾਂ ਦੇ ਡੇਰਿਆਂ ਨੂੰ ਲੁੱਟ ਲਿਆ ੦
੫੪ ਅਤੇ ਦਾਊਦ ਉਸ ਫਲਿਸਤੀ ਦਾ ਸਿਰ ਲੈ ਕੇ
ਯਰੂਸ਼ਲਮ ਵਿੱਚ ਆਇਆ ਪਰ ਉਸ ਦੇ ਸ਼ਸਤ੍ਰਾਂ ਨੂੰ
ਉਹ ਨੇ ਆਪਣੇ ਡੇਰੇ ਵਿੱਚ ਰੱਖਿਆ ॥
੫੫ ਜਿਸ ਵੇਲੇ ਸ਼ਾਊਲ ਨੇ ਦਾਊਦ ਨੂੰ ਫਲਿਸਤੀ
ਨਾਲ ਲੜਨ ਲਈ ਜਾਂਦਿਆਂ ਡਿੱਠਾ ਤਾਂ ਉਸ ਨੇ
ਸੈਨਾਪਤੀ ਅਬਨੇਰ ਕੋਲੋਂ ਪੁੱਛਿਆ, ਅਬਨੇਰ ਇਹ
ਮੁੰਡਾ ਕਿਹ ਦਾ ਪੁੱਤ੍ਰ ਹੈ ? ਅਬਨੇਰ ਬੋਲਿਆ, ਹੇ
ਮਹਾਰਾਜ, ਤੇਰੀ ਜਿੰਦ ਦੀ ਸੌਂਹ ਮੈਨੂੰ ਤਾਂ ਖਬਰ
੫੬ ਨਹੀਂ ੦ ਤਦ ਪਾਤਸ਼ਾਹ ਨੇ ਆਖਿਆ, ਤੂੰ ਭਾਲ ਕਰ
੫੭ ਜੋ ਮੁੰਡਾ ਕਿਹ ਦਾ ਪੁੱਤ੍ਰ ਹੈ ੦ ਸੋ ਜਾਂ ਦਾਊਦ ਉਸ
ਫਲਿਸਤੀ ਨੂੰ ਵੱਢ ਕੇ ਮੁੜਿਆ ਤਾਂ ਅਬਨੇਰ ਨੇ ਉਹ
ਨੂੰ ਫੜ ਲਿਆ ਅਤੇ ਸ਼ਾਊਲ ਕੋਲ ਲੈ ਗਿਆ ਅਤੇ
੫੮ ਫਲਿਸਤੀ ਦਾ ਸਿਰ ਉਹ ਦੇ ਹੱਥ ਵਿੱਚ ਸੀ ੦ ਤਦ
ਸ਼ਾਊਲ ਨੇ ਉਹ ਨੂੰ ਪੁੱਛਿਆ, ਤੂੰ ਕਿਹ ਦਾ ਪੁੱਤ੍ਰ ਹੈਂ ?
ਦਾਊਦ ਨੇ ਉੱਤਰ ਦਿੱਤਾ, ਮੈਂ ਤੁਹਾਡੇ ਦਾਸ
ਬੈਤਲਹਮੀ ਯੱਸੀ ਦਾ ਪੁੱਤ੍ਰ ਹਾਂ ॥

### ਦਾਊਦ ਨਾਲ ਸ਼ਾਊਲ ਦਾ ਵੈਰ

੧੮ ਅਜਿਹਾ ਹੋਇਆ ਜਾਂ ਉਹ ਨੇ ਸ਼ਾਊਲ ਨਾਲ
ਗੱਲ ਕਰ ਲਈ ਤਾਂ ਯੋਨਾਥਾਨ ਦਾ ਜੀਅ ਦਾਊਦ ਦੇ
ਜੀਅ ਨਾਲ ਰਲ ਗਿਆ ਅਤੇ ਯੋਨਾਥਾਨ ਨੇ ਉਹ ਨੂੰ
੨ ਆਪਣਾ ਜਾਨੀ ਮਿੱਤਰ ਬਣਾਇਆ ੦ ਸ਼ਾਊਲ ਨੇ
ਉਸ ਦਿਨ ਤੋਂ ਉਹ ਨੂੰ ਆਪਣੇ ਕੋਲ ਰੱਖਿਆ ਅਤੇ
ਫੇਰ ਉਹ ਨੂੰ ਉਹ ਦੇ ਪਿਉ ਦੇ ਘਰ ਨਾ ਮੁੜਨ
੩ ਦਿੱਤਾ ੦ ਅਤੇ ਯੋਨਾਥਾਨ ਅਰ ਦਾਊਦ ਨੇ ਆਪੋ
ਵਿੱਚ ਨੇਮ ਕੀਤਾ ਕਿਉਂ ਜੋ ਉਹ ਉਸ ਨੂੰ ਆਪਣੇ
੪ ਪ੍ਰਾਣਾਂ ਦੇ ਸਮਾਨ ਪਿਆਰਾ ਜਾਣਦਾ ਸੀ ੦ ਤਦ
ਯੋਨਾਥਾਨ ਨੇ ਆਪਣਾ ਚੋਗਾ ਲਾਹ ਕੇ ਆਪਣੀ
ਤਲਵਾਰ, ਧਣਖ ਅਤੇ ਪਟਕੇ ਤੀਕੁਰ ਆਪਣੇ ਕੱਪੜੇ
ਵੀ ਦਾਊਦ ਨੂੰ ਦੇ ਦਿੱਤੇ ॥
੫ ਜਿੱਥੇ ਕਿਤੇ ਸ਼ਾਊਲ ਉਹ ਨੂੰ ਘੱਲਦਾ ਸੀ ਉੱਥੇ
ਦਾਊਦ ਜਾਂਦਾ ਸੀ ਅਤੇ ਸਫਲ ਹੁੰਦਾ ਸੀ ਅਜਿਹਾ
ਜੋ ਸ਼ਾਊਲ ਨੇ ਉਹ ਨੂੰ ਜੋਧਿਆਂ ਉੱਤੇ ਸਰਦਾਰ
ਬਣਾਇਆ ਅਤੇ ਉਹ ਸਭਨਾਂ ਲੋਕਾਂ ਦੇ ਸਾਹਮਣੇ
ਅਤੇ ਸ਼ਾਊਲ ਦੇ ਟਹਿਲੂਆਂ ਦੇ ਸਾਹਮਣੇ ਵੀ
੬ ਮੰਨਿਆ ਪਰਮੰਨਿਆ ਹੋਇਆ ਸੀ ੦ ਅਤੇ ਅਜਿਹਾ
ਹੋਇਆ ਜਾਂ ਓਹ ਆਉਂਦੇ ਸਨ ਜਿਸ ਵੇਲੇ ਦਾਊਦ
ਫਲਿਸਤੀ ਨੂੰ ਮਾਰ ਕੇ ਮੁੜਿਆ ਤਾਂ ਇਸਰਾਏਲ ਦੇ
ਸਾਰਿਆਂ ਸ਼ਹਿਰਾਂ ਤੋਂ ਤੀਵੀਆਂ ਗਾਉਂਦੀਆਂ
ਨੱਚਦੀਆਂ ਅਨੰਦ ਨਾਲ ਡੱਫਾਂ ਅਤੇ ਰਿਕਾਰੇ
ਵਜਾਉਂਦੀਆਂ ਹੋਈਆਂ ਸ਼ਾਊਲ ਪਾਤਸ਼ਾਹ ਦੇ
੭ ਮਿਲਣ ਨੂੰ ਨਿੱਕਲੀਆਂ ੦ ਅਤੇ ਉਨ੍ਹਾਂ ਤੀਵੀਆਂ ਨੇ

ਵਜਾਉਂਦਿਆਂ ਵਜਾਉਂਦਿਆਂ ਵਾਰੋ ਵਾਰੀ ਗਾ ਕੇ
ਆਖਿਆ,—

ਸ਼ਾਊਲ ਨੇ ਆਪਣੇ ਹਜ਼ਾਰਾਂ ਨੂੰ ਮਾਰਿਆ,
ਅਤੇ ਦਾਊਦ ਨੇ ਆਪਣੇ ਲੱਖਾਂ ਨੂੰ !

੮ ਤਾਂ ਸ਼ਾਊਲ ਨੂੰ ਵੱਡਾ ਕ੍ਰੋਧ ਆਇਆ ਅਰ ਇਹ
ਗੱਲ ਉਸ ਨੂੰ ਮਾੜੀ ਲੱਗੀ ਅਤੇ ਉਹ ਬੋਲਿਆ,
ਉਨ੍ਹਾਂ ਨੇ ਦਾਊਦ ਦੇ ਲਈ ਲੱਖਾਂ ਠਹਿਰਾਏ ਅਤੇ ਮੇਰੇ
ਲਈ ਨਿਰੇ ਹਜ਼ਾਰਾਂ ! ਬੱਸ, ਹੁਣ ਰਾਜ ਤੋਂ ਬਿਨਾ ਹੋਰ
੯ ਉਹ ਨੂੰ ਕੀ ਮਿਲਣਾ ਬਾਕੀ ਹੈ ? ੦ ਉਸ ਦਿਨ ਤੋਂ
ਅੱਗੇ ਨੂੰ ਦਾਊਦ ਸ਼ਾਊਲ ਦੀ ਅੱਖ ਵਿੱਚ ਰੜਕਣ
ਲੱਗਾ ॥

੧੦ ਅਗਲੇ ਭਲਕ ਅਜਿਹਾ ਹੋਇਆ ਜੋ ਪਰਮੇਸ਼ੁਰ
ਵੱਲੋਂ ਉਹ ਦੁਸ਼ਟ ਆਤਮਾ ਸ਼ਾਊਲ ਉੱਤੇ ਆਇਆ।
ਤਦ ਉਹ ਘਰ ਵਿੱਚ ਅਗੰਮ ਵਾਚਣ ਲੱਗ ਪਿਆ
ਅਤੇ ਦਾਊਦ ਨੇ ਉਹ ਦੇ ਸਾਹਮਣੇ ਪਹਿਲਾਂ ਵਾਂਙੁ ਹੱਥ
ਨਾਲ ਵਜਾਇਆ। ਉਸ ਵੇਲੇ ਸ਼ਾਊਲ ਦੇ ਹੱਥ ਵਿੱਚ
੧੧ ਇੱਕ ਸਾਂਗ ਸੀ ੦ ਤਦ ਸ਼ਾਊਲ ਨੇ ਸਾਂਗ ਸੁੱਟ ਕੇ
ਆਖਿਆ, ਦਾਊਦ ਨੂੰ ਮੈਂ ਕੰਧ ਨਾਲ ਵਿੰਨ੍ਹਾਂਗਾ ਪਰ
ਦਾਊਦ ਉਹ ਦੇ ਸਾਹਮਣਿਓਂ ਦੋ ਵਾਰੀਂ ਬਚ
ਨਿੱਕਲਿਆ ॥

੧੨ ਸ਼ਾਊਲ ਦਾਊਦ ਕੋਲੋਂ ਡਰਦਾ ਸੀ ਕਿਉਂ ਜੋ
ਯਹੋਵਾਹ ਉਹ ਦੇ ਨਾਲ ਸੀ ਅਤੇ ਸ਼ਾਊਲ ਕੋਲੋਂ
੧੩ ਵੱਖਰਾ ਹੋ ਗਿਆ ੦ ਏਸ ਲਈ ਸ਼ਾਊਲ ਨੇ ਉਹ ਨੂੰ
ਆਪਣੇ ਕੋਲੋਂ ਵੱਖਰਾ ਕੀਤਾ ਅਤੇ ਉਹ ਨੂੰ ਹਜ਼ਾਰਾਂ
ਦਾ ਆਪਣਾ ਸਰਦਾਰ ਬਣਾਇਆ ਅਤੇ ਉਹ ਲੋਕਾਂ
੧੪ ਦੇ ਸਾਹਮਣੇ ਆਉਂਦਾ ਜਾਂਦਾ ਸੀ ੦ ਦਾਊਦ ਆਪਣੇ
ਸਾਰੇ ਰਾਹਾਂ ਵਿੱਚ ਸਫ਼ਲ ਹੁੰਦਾ ਸੀ ਅਤੇ ਯਹੋਵਾਹ
੧੫ ਉਹ ਦੇ ਨਾਲ ਸੀ ੦ ਸੋ ਜਾਂ ਸ਼ਾਊਲ ਨੇ ਡਿੱਠਾ ਜੋ
ਉਹ ਵੱਡੀ ਸਫ਼ਲਤਾ ਨਾਲ ਚੱਲਦਾ ਹੈ ਤਾਂ ਉਸ ਕੋਲੋਂ
੧੬ ਡਰਨ ਲੱਗਾ ੦ ਪਰ ਸਾਰਾ ਇਸਰਾਏਲ ਅਤੇ ਯਹੂਦਾਹ
ਦਾਊਦ ਨਾਲ ਪਿਆਰ ਕਰਦਾ ਸੀ ਕਿਉਂ ਜੋ ਉਹ
ਓਹਨਾਂ ਦੇ ਅੱਗੇ ਆਉਂਦਾ ਜਾਂਦਾ ਹੁੰਦਾ ਸੀ ॥

੧੭ ਤਦ ਸ਼ਾਊਲ ਨੇ ਦਾਊਦ ਨੂੰ ਆਖਿਆ, ਵੇਖ
ਮੇਰੀ ਵੱਡੀ ਧੀ ਮੇਰਬ ਹੈ। ਉਹ ਮੈਂ ਤੈਨੂੰ ਵਿਆਹ ਦਿੰਦਾ
ਹਾਂ। ਨਿਰਾ ਤੂੰ ਮੇਰੇ ਲਈ ਸੂਰ ਬੀਰ ਬਣ ਕੇ ਯਹੋਵਾਹ
ਦੇ ਲਈ ਲੜਾਈ ਕਰ ਕਿਉਂ ਜੋ ਸ਼ਾਊਲ ਨੇ ਮਨ ਵਿੱਚ
ਆਖਿਆ, ਭਈ ਉਹ ਦੇ ਉੱਤੇ ਮੇਰਾ ਹੱਥ ਨਾ ਚੱਲੇ
ਸਗੋਂ ਉਹ ਦੇ ਉੱਤੇ ਫ਼ਲਿਸਤੀਆਂ ਦਾ ਹੱਥ ਚ
੧੮ ਚੱਲੇ ੦ ਪਰ ਦਾਊਦ ਨੇ ਸ਼ਾਊਲ ਨੂੰ ਆਖਿਆ, ਮੈਂ
ਹਾਂ ਕੌਣ ਅਤੇ ਮੇਰੀ ਜਿੰਦ ਕੀ ਹੈ ਅਤੇ ਇਸਰਾਏਲ
ਵਿੱਚ ਮੇਰੇ ਪਿਉ ਦਾ ਟੱਬਰ ਕਿਹੜਾ ਹੈ ਜੋ ਮੈਂ
੧੯ ਪਾਤਸ਼ਾਹ ਦਾ ਜਵਾਈ ਬਣਾਂ ? ੦ ਪਰ ਅਜਿਹਾ
ਹੋਇਆ ਜਾਂ ਉਹ ਵੇਲਾ ਆਇਆ ਜੋ ਸ਼ਾਊਲ ਦੀ
ਧੀ ਮੇਰਬ ਦਾਊਦ ਨਾਲ ਵਿਆਹੀ ਜਾਵੇ ਤਾਂ ਉਹ
ਮਹੋਲਾਥੀ ਅਦਰੀਏਲ ਨਾਲ ਵਿਆਹੀ ਗਈ ੦
੨੦ ਅਤੇ ਸ਼ਾਊਲ ਦੀ ਧੀ ਮੀਕਲ ਨੇ ਦਾਊਦ ਨਾਲ ਪ੍ਰੀਤ
ਲਾਈ ਸੋ ਉਨ੍ਹਾਂ ਨੇ ਸ਼ਾਊਲ ਨੂੰ ਖਬਰ ਦਿੱਤੀ ਅਤੇ
੨੧ ਇਸ ਗੱਲ ਕਰਕੇ ਉਹ ਰਾਜ਼ੀ ਹੋਇਆ ੦ ਤਦ
ਸ਼ਾਊਲ ਨੇ ਆਖਿਆ, ਮੈਂ ਉਹ ਨੂੰ ਉਸ ਨਾਲ
ਵਿਆਹਵਾਂਗਾ ਜੋ ਉਹ ਦੇ ਲਈ ਫਾਹੀ ਹੋਵੇ ਅਤੇ
ਫ਼ਲਿਸਤੀਆਂ ਦਾ ਹੱਥ ਉਹ ਦੇ ਉੱਤੇ ਆਣ ਪਵੇ ਸੋ
ਸ਼ਾਊਲ ਨੇ ਦਾਊਦ ਨੂੰ ਆਖਿਆ, ਭਈ ਇਸ ਦੂਜੇ
ਨਾਲ ਤੂੰ ਅੱਜ ਹੀ ਮੇਰਾ ਜਵਾਈ ਬਣ ਜਾਵੇਂਗਾ ॥

੨੨ ਸ਼ਾਊਲ ਨੇ ਆਪਣੇ ਟਹਿਲੂਆਂ ਨੂੰ ਆਖਿਆ ਕਿ
ਦਾਊਦ ਨਾਲ ਹੌਲੀ ਜੇਹੇ ਗੱਲ ਕਰੋ ਅਤੇ ਆਖੋ,
ਵੇਖ, ਪਾਤਸ਼ਾਹ ਤੇਰੇ ਨਾਲ ਰਾਜ਼ੀ ਹੈ ਅਤੇ ਤੂੰ ਉਹ ਦੇ
ਸਾਰੇ ਟਹਿਲੂਆਂ ਦਾ ਪਿਆਰਾ ਹੈਂ। ਹੁਣ ਤੂੰ
੨੩ ਪਾਤਸ਼ਾਹ ਦਾ ਜਵਾਈ ਬਣ ੦ ਉਪਰੰਤ ਸ਼ਾਊਲ
ਦੇ ਟਹਿਲੂਆਂ ਨੇ ਏਹ ਗੱਲਾਂ ਦਾਊਦ ਦੇ ਕੰਨਾਂ ਵਿੱਚ
ਕਹਿ ਸੁਣਾਈਆਂ ਅਤੇ ਦਾਊਦ ਬੋਲਿਆ, ਭਲਾ,
ਇਹ ਤੁਹਾਨੂੰ ਕੋਈ ਛੋਟੀ ਜਿਹੀ ਗੱਲ ਦਿੱਸਦੀ ਹੈ
ਜੋ ਮੈਂ ਪਾਤਸ਼ਾਹ ਦਾ ਜਵਾਈ ਬਣਾਂ ਕਿਉਂ ਜੋ ਮੈਂ
੨੪ ਕੰਗਾਲ ਅਤੇ ਤੁੱਛ ਮਨੁੱਖ ਹਾਂ ? ੦ ਤਾਂ ਸ਼ਾਊਲ
ਦੇ ਟਹਿਲੂਆਂ ਨੇ ਉਹ ਨੂੰ ਖਬਰ ਦਿੱਤੀ ਭਈ ਦਾਊਦ
੨੫ ਇਉਂ ਆਖਦਾ ਹੈ ੦ ਤਦ ਸ਼ਾਊਲ ਨੇ ਆਖਿਆ,
ਤੁਸੀਂ ਦਾਊਦ ਨੂੰ ਆਖੋ ਭਈ ਪਾਤਸ਼ਾਹ ਕਿਸੇ
ਤਰ੍ਹਾਂ ਦੀ ਵਰੀ ਨਹੀਂ ਮੰਗਦਾ ਸਗੋਂ ਫ਼ਲਿਸਤੀਆਂ
ਦੀਆਂ ਸੌ ਖਲੜੀਆਂ ਏਸ ਲਈ ਜੋ ਪਾਤਸ਼ਾਹ
ਦੇ ਵੈਰੀਆਂ ਤੋਂ ਬਦਲਾ ਲਿਆ ਜਾਵੇ। ਪਰ ਸ਼ਾਊਲ
ਇਹ ਚਾਹੁੰਦਾ ਸੀ ਜੋ ਫ਼ਲਿਸਤੀਆਂ ਦੇ ਹੱਥੀਂ ਦਾਊਦ
੨੬ ਨੂੰ ਮਰਵਾ ਸੁੱਟਾਂ ੦ ਜਾਂ ਉਹ ਦੇ ਟਹਿਲੂਆਂ ਨੇ
ਏਹ ਗੱਲਾਂ ਦਾਊਦ ਨੂੰ ਆਖੀਆਂ, ਤਾਂ ਦਾਊਦ ਨੂੰ ਇਹ

ਗੱਲ ਚੰਗੀ ਲੱਗੀ ਜੋ ਪਾਤਸ਼ਾਹ ਦਾ ਜਵਾਈ ਬਣਾਂ ।
੨੭ ਦਿਨ ਅਜੇ ਪੂਰੇ ਨਹੀਂ ਹੋਏ ਸਨ ੦ ਕਿ ਦਾਊਦ
ਉੱਠਿਆ ਅਤੇ ਆਪਣੇ ਲੋਕਾਂ ਨੂੰ ਨਾਲ ਲੈ ਕੇ
ਤੁਰਿਆ ਅਤੇ ਦੋ ਸੌ ਫਲਿਸਤੀ ਮਾਰੇ ਅਤੇ ਦਾਊਦ
ਉਨ੍ਹਾਂ ਦੀਆਂ ਖਲੜੀਆਂ ਲੈ ਆਇਆ ਅਤੇ ਉਨ੍ਹਾਂ ਨੇ
ਉਹ ਸਾਰਾ ਲੇਖਾ ਪੂਰਾ ਕਰਕੇ ਪਾਤਸ਼ਾਹ ਦੇ ਅੱਗੇ ਧਰ
ਦਿੱਤੀਆਂ ਜੋ ਉਹ ਪਾਤਸ਼ਾਹ ਦਾ ਜਵਾਈ ਬਣੇ
ਤਾਂ ਸ਼ਾਊਲ ਨੇ ਆਪਣੀ ਧੀ ਮੀਕਲ ਉਹ ਨੂੰ ਵਿਆਹ
ਦਿੱਤੀ ॥
੨੮ ਇਹ ਵੇਖ ਕੇ ਸ਼ਾਊਲ ਨੇ ਜਾਤਾ ਭਈ ਯਹੋਵਾਹ
ਦਾਊਦ ਦੇ ਸੰਗ ਹੈ ਅਤੇ ਸ਼ਾਊਲ ਦੀ ਧੀ ਮੀਕਲ
੨੯ ਉਹ ਦੇ ਨਾਲ ਪ੍ਰੀਤ ਕਰਦੀ ਸੀ ੦ ਤਾਂ ਸ਼ਾਊਲ
ਦਾਊਦ ਕੋਲੋਂ ਵਧੀਕ ਡਰ ਗਿਆ ਅਤੇ ਸ਼ਾਊਲ
੩੦ ਦਾਊਦ ਦਾ ਸਦਾ ਦਾ ਵੈਰੀ ਬਣ ਗਿਆ ੦ ਤਦ
ਫਲਿਸਤੀਆਂ ਦੇ ਸਰਦਾਰ ਬਾਹਰ ਨਿੱਕਲ ਤੁਰੇ ਅਤੇ
ਜਾਂ ਓਹ ਨਿੱਕਲ ਤੁਰੇ ਤਾਂ ਸ਼ਾਊਲ ਦੇ ਟਹਿਲੂਆਂ
ਨਾਲੋਂ ਦਾਊਦ ਨੂੰ ਵਧੀਕ ਸਫਲਤਾ ਹੋਈ ਸੋ ਉਹ ਦਾ
ਨਾਉਂ ਬਹੁਤ ਆਦਰ ਪਾ ਗਿਆ ॥

### ਮੀਕਲ ਦੀ ਚਤਰਾਈ

੧੯ ਤਦ ਸ਼ਾਊਲ ਨੇ ਆਪਣੇ ਪੁੱਤ੍ਰ ਯੋਨਾਥਾਨ ਅਤੇ
ਆਪਣੇ ਸਾਰਿਆਂ ਟਹਿਲੂਆਂ ਨੂੰ ਆਖਿਆ ਭਈ
ਦਾਊਦ ਨੂੰ ਮਾਰ ਸੁੱਟੋ ਪਰ ਸ਼ਾਊਲ ਦੇ ਪੁੱਤ੍ਰ ਯੋਨਾਥਾਨ
੨ ਨੇ ਦਾਊਦ ਨਾਲ ਵੱਡਾ ਸਨੇਹ ਕੀਤਾ ੦ ਸੋ ਯੋਨਾਥਾਨ
ਨੇ ਦਾਊਦ ਨੂੰ ਆਖਿਆ, ਮੇਰਾ ਪਿਉ ਤੈਨੂੰ ਮਾਰਿਆ
ਚਾਹੁੰਦਾ ਹੈ ਸੋ ਹੁਣ ਪਰਭਾਤ ਤੀਕਰ ਤੂੰ ਚੁਕੰਨਾ ਰਹੁ
ਤੇ ਕਿਸੇ ਓਹਲੇ ਵਿੱਚ ਲੁਕ ਕੇ ਆਪ ਨੂੰ ਛਿਪਾ ੦
੩ ਅਤੇ ਮੈਂ ਬਾਹਰ ਜਾ ਕੇ ਉਸ ਰੜੇ ਵਿੱਚ ਜਿੱਥੇ
ਤੂੰ ਹੋਵੇਂਗਾ ਆਪਣੇ ਪਿਉ ਦੇ ਕੋਲ ਖਲੋਵਾਂਗਾ ਅਤੇ
ਆਪਣੇ ਪਿਉ ਨਾਲ ਤੇਰੇ ਵਿਖੇ ਗੱਲ ਕਰਾਂਗਾ ਅਤੇ
ਜੋ ਕੁਝ ਮੈਂ ਵੇਖਾਂਗਾ ਸੋ ਤੈਨੂੰ ਦੱਸਾਂਗਾ ॥
੪ ਸੋ ਯੋਨਾਥਾਨ ਨੇ ਆਪਣੇ ਪਿਉ ਸ਼ਾਊਲ ਕੋਲ
ਦਾਊਦ ਦੀ ਵਡਿਆਈ ਕੀਤੀ ਅਤੇ ਆਖਿਆ,
ਪਾਤਸ਼ਾਹ ਆਪਣੇ ਦਾਸ ਦਾਊਦ ਨਾਲ ਪਾਪ ਨਾ
ਕਰੇ । ਉਸ ਨੇ ਤੇਰਾ ਕੁਝ ਪਾਪ ਨਹੀਂ ਕੀਤਾ ਸਗੋਂ
੫ ਉਸ ਦੇ ਕੰਮ ਤੇਰੇ ਲਈ ਬਹੁਤ ਚੰਗੇ ਹਨ ੦ ਕਿਉਂ
ਜੋ ਉਸ ਨੇ ਆਪਣੀ ਜਿੰਦ ਆਪਣੀ ਤਲੀ ਉੱਤੇ ਧਰੀ
ਅਤੇ ਉਸ ਫਲਿਸਤੀ ਨੂੰ ਵੱਢਿਆ ਅਤੇ ਯਹੋਵਾਹ ਨੇ
ਇਸਰਾਏਲ ਨੂੰ ਵੱਡੀ ਫਤਹ ਬਖ਼ਸ਼ੀ ਅਤੇ ਤੈਂ ਡਿੱਠਾ
ਅਤੇ ਪਰਸੰਨ ਹੋਇਆ । ਫੇਰ ਤੂੰ ਕਾਹਨੂੰ ਬੇਦੋਸ਼ੇ ਦੇ
ਲਹੂ ਦਾ ਪਾਪ ਕਰਨਾ ਚਾਹੁੰਦਾ ਹੈਂ ਅਤੇ ਕਾਰਨ
ਤੋਂ ਬਿਨਾ ਦਾਊਦ ਦੇ ਮਾਰਨ ਨੂੰ ਲੋਚਦਾ ਹੈਂ ? ੦
੬ ਸ਼ਾਊਲ ਨੇ ਯੋਨਾਥਾਨ ਦੀ ਗੱਲ ਸੁਣੀ ਅਤੇ ਸ਼ਾਊਲ
ਨੇ ਸੌਂਹ ਖਾ ਕੇ ਆਖਿਆ ਭਈ ਜੀਉਂਦੇ ਯਹੋਵਾਹ ਦੀ
੭ ਸੌਂਹ, ਉਹ ਨਾ ਮਾਰਿਆ ਜਾਵੇਗਾ ੦ ਤਾਂ ਯੋਨਾਥਾਨ
ਨੇ ਦਾਊਦ ਨੂੰ ਸੱਦ ਕੇ ਸਾਰੀਆਂ ਗੱਲਾਂ ਉਸ ਨੂੰ
ਦੱਸੀਆਂ ਅਤੇ ਦਾਊਦ ਨੂੰ ਸ਼ਾਊਲ ਕੋਲ ਲੈ ਆਇਆ
ਅਤੇ ਉਹ ਅੱਗੇ ਵਾਂਙੁ ਉਹ ਦੇ ਕੋਲ ਰਹਿਣ ਲੱਗਾ ॥
੮ ਫੇਰ ਲੜਾਈ ਹੋਈ ਅਤੇ ਦਾਊਦ ਨਿੱਕਲਿਆ
ਅਰ ਫਲਿਸਤੀਆਂ ਨਾਲ ਲੜਿਆ ਅਤੇ ਵੱਡੀ ਵਾਢ
ਕਰ ਕੇ ਉਨ੍ਹਾਂ ਨੂੰ ਐਉਂ ਮਾਰਿਆ ਕਿ ਓਹ ਉਸ
੯ ਦੇ ਅੱਗੋਂ ਨੱਸ ਗਏ ੦ ਯਹੋਵਾਹ ਵੱਲੋਂ ਉਹ ਦੁਸ਼ਟ
ਆਤਮਾ ਸ਼ਾਊਲ ਉੱਤੇ ਚੜ੍ਹਿਆ । ਉਹ ਆਪਣੇ ਘਰ
ਵਿੱਚ ਇੱਕ ਸਾਂਗ ਆਪਣੇ ਹੱਥ ਵਿੱਚ ਫੜ ਕੇ ਬੈਠਾ
ਹੋਇਆ ਸੀ ਅਤੇ ਦਾਊਦ ਹੱਥ ਨਾਲ ਵਜਾ ਰਿਹਾ
੧੦ ਸੀ ੦ ਸ਼ਾਊਲ ਨੇ ਚਾਹਿਆ ਭਈ ਦਾਊਦ ਨੂੰ ਕੰਧ
ਨਾਲ ਵਿੰਨ੍ਹਾਂ ਪਰ ਦਾਊਦ ਸ਼ਾਊਲ ਦੇ ਅੱਗੋਂ ਖਿਸਕ
ਗਿਆ ਅਤੇ ਸਾਂਗ ਕੰਧ ਦੇ ਵਿੱਚ ਜਾ ਖੁੱਭੀ ਸੋ
੧੧ ਦਾਊਦ ਉਸ ਰਾਤ ਭੱਜ ਕੇ ਬਚ ਗਿਆ ੦ ਸ਼ਾਊਲ
ਨੇ ਉਸ ਦੀ ਰਾਖੀ ਕਰਨ ਅਤੇ ਸਵੇਰੇ ਉਸ ਨੂੰ ਮਾਰ
ਸੁੱਟਣ ਲਈ ਦਾਊਦ ਦੇ ਘਰ ਹਲਕਾਰੇ ਘੱਲੇ ਅਤੇ
ਦਾਊਦ ਦੀ ਵਹੁਟੀ ਮੀਕਲ ਨੇ ਉਸ ਨੂੰ ਖਬਰ ਦੇ ਕੇ
ਆਖਿਆ, ਜੇ ਤੂੰ ਅੱਜ ਰਾਤ ਨੂੰ ਆਪਣੀ ਜਾਨ ਨਾ
ਬਚਾਵੇਂ ਤਾਂ ਭਲਕੇ ਮਾਰਿਆ ਜਾਵੇਂਗਾ ॥
੧੨ ਮੀਕਲ ਨੇ ਦਾਊਦ ਨੂੰ ਬਾਰੀ ਵਿੱਚੋਂ ਹੇਠਾਂ ਲਾਹ
ਦਿੱਤਾ ਸੋ ਉਹ ਗਿਆ ਅਤੇ ਭੱਜ ਕੇ ਬਚ ਗਿਆ ੦
੧੩ ਤਦ ਮੀਕਲ ਨੇ ਇੱਕ ਘਰੇਲੂ ਬੁੱਤ ਲੈ ਕੇ ਮੰਜੇ ਉੱਤੇ
ਲੰਮਾਂ ਪਾ ਛੱਡਿਆ ਅਤੇ ਬੱਕਰਿਆਂ ਦੇ ਚੰਮ ਦਾ
ਸਿਰਹਾਣਾ ਬਣਾ ਕੇ ਉਹ ਦੀ ਸਿਰਹਾਂਦੀ ਧਰਿਆ ਅਤੇ
੧੪ ਕੱਪੜਾ ਉੱਤੇ ਤਾਣ ਦਿੱਤਾ ੦ ਅਤੇ ਜਾਂ ਸ਼ਾਊਲ
ਨੇ ਦਾਊਦ ਦੇ ਫੜਨ ਨੂੰ ਹਲਕਾਰੇ ਘੱਲੇ ਤਾਂ ਉਹ
੧੫ ਬੋਲੀ, ਉਹ ਤਾਂ ਮਾਂਦਾ ਹੈ ੦ ਅਤੇ ਸ਼ਾਊਲ ਨੇ ਦਾਊਦ

ਦੇ ਵੇਖਣ ਲਈ ਹਲਕਾਰਿਆਂ ਨੂੰ ਫੇਰ ਘੱਲਿਆ ਅਤੇ
ਆਖਿਆ, ਉਹ ਨੂੰ ਮੰਜੇ ਸਣੇ ਮੇਰੇ ਕੋਲ ਚੁੱਕ
੧੬ ਲਿਆਓ ਜੋ ਮੈਂ ਉਹ ਨੂੰ ਮਾਰ ਸੁੱਟਾਂ ੦ ਜਾਂ ਹਲਕਾਰੇ
ਅੰਦਰ ਆਏ ਤਾਂ ਵੇਖੋ, ਮੰਜੇ ਉੱਤੇ ਉਹ ਬੁੱਤ
ਲੰਮਾ ਪਿਆ ਹੋਇਆ ਹੈ ਅਤੇ ਉਹ ਦੀ ਸਿਰਹਾਂਦੀ
ਬੱਕਰਿਆਂ ਦੀ ਖੱਲ ਦਾ ਸਿਰਹਾਣਾ ਧਰਿਆ ਹੋਇਆ
੧੭ ਹੈ ੦ ਤਦ ਸ਼ਾਊਲ ਨੇ ਮੀਕਲ ਨੂੰ ਆਖਿਆ, ਤੈਂ ਮੇਰੇ
ਨਾਲ ਇਹ ਠੱਗੀ ਕਾਹਨੂੰ ਕੀਤੀ ਜੋ ਮੇਰੇ ਵੈਰੀ ਨੂੰ ਤੋਰ
ਦਿੱਤਾ ਅਤੇ ਉਹ ਬਚ ਗਿਆ ? ਸੋ ਮੀਕਲ ਨੇ
ਸ਼ਾਊਲ ਨੂੰ ਉੱਤਰ ਦਿੱਤਾ, ਉਸ ਨੇ ਮੈਨੂੰ ਆਖਿਆ,
ਮੈਨੂੰ ਜਾਣ ਦੇਹ । ਮੈਂ ਤੈਨੂੰ ਕਿਉਂ ਮਾਰ ਸੁੱਟਾਂ ? ॥
੧੮ ਦਾਊਦ ਭੱਜ ਕੇ ਬਚ ਰਿਹਾ ਅਤੇ ਰਾਮਾਹ ਵਿੱਚ
ਸਮੂਏਲ ਕੋਲ ਆਇਆ ਅਤੇ ਜੋ ਕੁਝ ਸ਼ਾਊਲ
ਨੇ ਉਸ ਨਾਲ ਕੀਤਾ ਸੀ ਸੋ ਸਭ ਉਹ ਨੂੰ ਦੱਸ ਦਿੱਤਾ ।
ਤਦ ਉਹ ਅਤੇ ਸਮੂਏਲ ਨਾਯੋਥ ਵਿੱਚ ਜਾ ਰਹੇ ੦
੧੯ ਅਤੇ ਸ਼ਾਊਲ ਨੂੰ ਖਬਰ ਹੋਈ ਜੋ ਦਾਊਦ ਰਾਮਾਹ ਦੇ
੨੦ ਨਾਯੋਥ ਵਿੱਚ ਹੈ ੦ ਤਾਂ ਸ਼ਾਊਲ ਨੇ ਦਾਊਦ ਦੇ
ਫੜਨ ਲਈ ਹਲਕਾਰੇ ਘੱਲੇ ਅਰ ਉਨ੍ਹਾਂ ਨੇ ਜਾਂ ਡਿੱਠਾ
ਭਈ ਇੱਕ ਨਬੀਆਂ ਦੀ ਟੋਲੀ ਹੈ ਅਤੇ ਓਹ ਅਗੰਮ
ਵਾਚ ਰਹੇ ਹਨ ਅਤੇ ਸਮੂਏਲ ਉਨ੍ਹਾਂ ਦਾ ਆਗੂ ਬਣ
ਕੇ ਖਲੋਤਾ ਹੋਇਆ ਹੈ ਤਾਂ ਪਰਮੇਸ਼ੁਰ ਦਾ ਆਤਮਾ
ਸ਼ਾਊਲ ਦੇ ਹਲਕਾਰਿਆਂ ਉੱਤੇ ਆਇਆ ਅਤੇ ਓਹ
੨੧ ਵੀ ਅਗੰਮ ਵਾਚਣ ਲੱਗ ਪਏ ੦ ਜਾਂ ਸ਼ਾਊਲ ਨੂੰ
ਇਹ ਖਬਰ ਅੱਪੜ ਪਈ ਤਾਂ ਉਸ ਨੇ ਹੋਰ ਹਲਕਾਰੇ
ਘੱਲੇ ਅਤੇ ਓਹ ਵੀ ਅਗੰਮ ਵਾਚਣ ਲੱਗ ਪਏ
ਤਾਂ ਸ਼ਾਊਲ ਨੇ ਤੀਜੀ ਵਾਰ ਫੇਰ ਹੋਰ ਹਲਕਾਰੇ ਘੱਲੇ
੨੨ ਅਤੇ ਓਹ ਵੀ ਅਗੰਮ ਵਾਚਣ ਲੱਗ ਪਏ ੦ ਤਦ
ਉਹ ਆਪ ਰਾਮਾਹ ਨੂੰ ਗਿਆ ਅਤੇ ਉਸ ਵੱਡੇ ਖੂਹ
ਕੋਲ ਜੋ ਸੇਕੂ ਵਿੱਚ ਹੈ ਅੱਪੜ ਪਿਆ ਅਤੇ ਉਸ ਨੇ
ਪੁੱਛਿਆ, ਸਮੂਏਲ ਅਤੇ ਦਾਊਦ ਕਿੱਥੇ ਹਨ ? ਇੱਕ
ਨੇ ਆਖਿਆ, ਵੇਖ, ਓਹ ਤਾਂ ਰਾਮਾਹ ਦੇ ਨਾਯੋਥ
੨੩ ਵਿੱਚ ਹਨ ੦ ਤਦ ਉਹ ਰਾਮਾਹ ਦੇ ਨਾਯੋਥ ਵੱਲ
ਤੁਰਿਆ ਅਤੇ ਪਰਮੇਸ਼ੁਰ ਦਾ ਆਤਮਾ ਉਹ ਦੇ ਉੱਤੇ
ਵੀ ਆਇਆ ਅਤੇ ਉਹ ਤੁਰਦਿਆਂ ਤੁਰਦਿਆਂ
ਅਗੰਮ ਵਾਚੀ ਗਿਆ ਐਥੋਂ ਤੋੜੀ ਜੋ ਰਾਮਾਹ ਦੇ
੨੪ ਨਾਯੋਥ ਵਿੱਚ ਅੱਪੜ ਪਿਆ ੦ ਅਤੇ ਉਸ ਨੇ ਵੀ
ਆਪਣੇ ਲੀੜੇ ਲਾਹ ਸੁੱਟੇ ਅਤੇ ਸਮੂਏਲ ਦੇ ਅੱਗੇ
ਉੱਸੇ ਤਰਾਂ ਅਗੰਮ ਵਾਚਿਆ ਅਤੇ ਉਸ ਸਾਰੇ ਦਿਨ
ਅਤੇ ਸਾਰੀ ਰਾਤ ਵਿੱਚ ਨੰਗਾ ਪਿਆ ਰਿਹਾ । ਸੋ ਇਹ
ਕਹਾਉਤ ਚੱਲ ਪਈ "ਭਲਾ, ਸ਼ਾਊਲ ਵੀ ਨਬੀਆਂ
ਵਿੱਚ ਹੈ ?" ॥

## ਦਾਊਦ ਅਤੇ ਯੋਨਾਥਾਨ ਦਾ ਨੇਮ

੨੦ ਤਦ ਦਾਊਦ ਰਾਮਾਹ ਦੇ ਨਾਯੋਥ ਵਿੱਚੋਂ ਭੱਜ
ਗਿਆ ਅਤੇ ਯੋਨਾਥਾਨ ਕੋਲ ਆ ਕੇ ਬੋਲਿਆ, ਮੈਂ
ਕੀ ਕੀਤਾ ? ਮੇਰੀ ਕੀ ਬਦੀ ਹੈ ? ਮੈਂ ਤੇਰੇ ਪਿਉ ਦੇ
ਅੱਗੇ ਕੀ ਪਾਪ ਕੀਤਾ ਹੈ ਜੋ ਉਹ ਮੈਨੂੰ ਮਾਰਿਆ
੨ ਚਾਹੁੰਦਾ ਹੈ ? ੦ ਤਾਂ ਉਸ ਨੇ ਉਹ ਨੂੰ ਆਖਿਆ,
ਪਰਮੇਸ਼ੁਰ ਨਾ ਕਰੇ ! ਤੂੰ ਨਾ ਮਾਰਿਆ ਜਾਵੇਂਗਾ ।
ਵੇਖ, ਮੇਰਾ ਪਿਉ ਮੇਰੇ ਕੰਨਾਂ ਵਿੱਚ ਪਾਏ ਬਿਨਾ ਕੋਈ
ਨਿੱਕਾ ਵੱਡਾ ਕੰਮ ਨਾ ਕਰੇਗਾ ਅਤੇ ਇਹ ਗੱਲ ਮੇਰਾ
ਪਿਉ ਮੈਥੋਂ ਕਿੱਕੁਰ ਲੁਕਾਵੇਗਾ ? ਅਜਿਹਾ ਨਾ
੩ ਹੋਵੇਗਾ ੦ ਤਦ ਦਾਊਦ ਨੇ ਸੌਂਹ ਖਾ ਕੇ ਆਖਿਆ,
ਤੇਰਾ ਪਿਉ ਚੰਗੀ ਤਰਾਂ ਜਾਣਦਾ ਹੈ ਜੋ ਮੇਰੇ ਉੱਤੇ
ਤੇਰੀ ਦਯਾ ਦੀ ਨਿਗਾਹ ਹੈ ਅਤੇ ਉਸ ਨੇ ਆਖਿਆ,
ਭਈ ਯੋਨਾਥਾਨ ਇਹ ਨਾ ਜਾਣੇ ਅਤੇ ਉਹ ਗਰੰਜ
ਹੋਵੇ ਪਰ ਜੀਉਂਦੇ ਪਰਮੇਸ਼ੁਰ ਅਤੇ ਤੇਰੀ ਜਿੰਦ ਦੀ
ਸੌਂਹ, ਮੇਰੇ ਅਤੇ ਮੌਤ ਦੇ ਵਿੱਚ ਨਿਰੀ ਇੱਕ ਹੀ
੪ ਕਦਮ ਦੀ ਵਿੱਥ ਹੈ ੦ ਤਦ ਯੋਨਾਥਾਨ ਨੇ ਦਾਊਦ ਨੂੰ
ਆਖਿਆ, ਜੋ ਕੁਝ ਤੇਰਾ ਜੀ ਚਾਹੇ ਉਹੋ ਮੈਂ ਤੇਰੇ
੫ ਲਈ ਕਰਾਂਗਾ ੦ ਦਾਊਦ ਨੇ ਯੋਨਾਥਾਨ ਨੂੰ ਆਖਿਆ,
ਵੇਖ, ਭਲਕੇ ਨਵਾਂ ਚੰਦ ਹੈ ਅਤੇ ਮੈਨੂੰ ਲੋੜੀਦਾ ਹੈ ਜੋ
ਉਸ ਦਿਨ ਮੈਂ ਪਾਤਸ਼ਾਹ ਨਾਲ ਖਾਣ ਬੈਠਾਂ ਸੋ ਤੂੰ ਮੈਨੂੰ
ਪਰਵਾਨਗੀ ਦੇਹ ਜੋ ਮੈਂ ਤੀਜੇ ਦਿਨ ਦੀ ਸੰਧਿਆ
੬ ਤੋੜੀ ਰੜੇ ਵਿੱਚ ਲੁਕਿਆ ਰਹਾਂ ੦ ਜੇ ਕਦੀ ਤੇਰਾ
ਪਿਉ ਮੈਨੂੰ ਉੱਥੇ ਨਾ ਵੇਖੇ ਤਾਂ ਉਹ ਨੂੰ ਆਖੀਂ ਜੋ
ਦਾਊਦ ਨੇ ਮੇਰੇ ਕੋਲੋਂ ਛੇਤੀ ਹੀ ਆਪਣੇ ਸ਼ਹਿਰ
ਬੈਤਲਹਮ ਨੂੰ ਨੱਠ ਜਾਣ ਲਈ ਤਰਲੇ ਪਾ ਕੇ ਛੁੱਟੀ
ਮੰਗੀ ਹੈ ਕਿਉਂ ਜੋ ਉੱਥੇ ਸਾਰੇ ਟੱਬਰ ਦੇ ਲਈ
੭ ਵਰਹੇ ਦੀ ਬਲੀ ਹੈ ੦ ਸੋ ਜੇ ਕਦੀ ਉਹ ਇਉਂ ਬੋਲੇ,
"ਖਰੀ ਗੱਲ" ਤਾਂ ਤੇਰੇ ਦਾਸ ਦੀ ਸੁਖ ਹੈ ਪਰ ਜੇ
ਉਹ ਨੂੰ ਕ੍ਰੋਧ ਜਾਗੇ ਤਾਂ ਸੱਚ ਮੰਨ ਲੈ ਜੋ ਉਹ ਦੀ

੮ ਖੋਟੀ ਨੀਤ ਹੈ ੦ ਫੇਰ ਤੈਨੂੰ ਆਪਣੇ ਦਾਸ ਉੱਤੇ
ਕਿਰਪਾ ਕਰਨ ਦੀ ਲੋੜ ਪਏਗੀ ਕਿਉਂ ਜੋ ਤੂੰ ਆਪਣੇ
ਦਾਸ ਨੂੰ ਯਹੋਵਾਹ ਦੇ ਨੇਮ ਵਿੱਚ ਆਪਣੇ ਨਾਲ
ਰਲਾਇਆ। ਤਦ ਵੀ ਜੇ ਕਦੀ ਮੇਰੇ ਵਿੱਚ ਖੋਟ ਹੋਵੇ
ਤਾਂ ਤੂੰ ਆਪ ਹੀ ਮੈਨੂੰ ਮਾਰ ਸੁੱਟ ਪਰ ਤੂੰ ਆਪਣੇ
੯ ਪਿਉ ਕੋਲ ਮੈਨੂੰ ਕਾਹਨੂੰ ਲੈ ਜਾਵੇਂ ? ੦ ਤਦ
ਯੋਨਾਥਾਨ ਬੋਲਿਆ, ਇਹ ਗੱਲ ਤੇਰੇ ਉੱਤੋਂ ਟਲ
ਜਾਵੇ ਜੇ ਕਦੀ ਮੈਨੂੰ ਖਬਰ ਹੁੰਦੀ ਜੋ ਮੇਰੇ ਪਿਉ ਦੀ
ਨੀਤ ਤੇਰੇ ਨਾਲ ਖੋਟੀ ਹੈ ਤਾਂ ਭਲਾ, ਮੈਂ ਤੈਨੂੰ ਖਬਰ
੧੦ ਨਾ ਕਰਦਾ ? ੦ ਫੇਰ ਦਾਊਦ ਨੇ ਯੋਨਾਥਾਨ ਨੂੰ
ਆਖਿਆ, ਮੈਨੂੰ ਕੌਣ ਖਬਰ ਦੇਵੇ ? ਕੀ ਜਾਣੀਏ,
ਤੇਰਾ ਪਿਉ ਤੈਨੂੰ ਅੱਗੋਂ ਕਰੜਾ ਉੱਤਰ ਸੁਣਾਵੇ ॥
੧੧ ਤਦ ਯੋਨਾਥਾਨ ਨੇ ਦਾਊਦ ਨੂੰ ਆਖਿਆ, ਅਸੀਂ
ਰੜੇ ਵਿੱਚ ਚੱਲੀਏ ਸੋ ਓਹ ਦੋਵੇਂ ਰੜੇ ਵਿੱਚ ਗਏ ੦
੧੨ ਤਾਂ ਯੋਨਾਥਾਨ ਨੇ ਦਾਊਦ ਨੂੰ ਆਖਿਆ, ਹੇ ਯਹੋਵਾਹ
ਇਸਰਾਏਲ ਦੇ ਪਰਮੇਸ਼ੁਰ, ਜਿਸ ਵੇਲੇ ਮੈਂ ਭਲਕੇ ਯਾ
ਪਰਸੋਂ ਆਪਣੇ ਪਿਉ ਨੂੰ ਨਿਤਾਰਾਂ ਅਤੇ ਵੇਖ, ਜੇ ਉਹ
ਦੀ ਨੀਤ ਦਾਊਦ ਦੇ ਭਲੇ ਵਿੱਚ ਹੋਵੇ ਅਤੇ ਤੇਰੇ
੧੩ ਕੋਲ ਖਬਰ ਨਾ ਘੱਲਾਂ ਅਤੇ ਤੈਨੂੰ ਨਾ ਦੱਸਾਂ ੦ ਤਾਂ
ਯਹੋਵਾਹ ਯੋਨਾਥਾਨ ਨਾਲ ਵੀ ਤੇਹਾ ਹੀ ਕਰੇ ਸਗੋਂ
ਉਸ ਨਾਲੋਂ ਵੀ ਵਧੀਕ ਅਤੇ ਜੇ ਕਦੀ ਮੇਰੇ ਪਿਉ ਦੀ
ਨੀਤ ਤੇਰੇ ਵੱਲ ਮਾੜੀ ਹੋਵੇ ਤਦ ਵੀ ਮੈਂ ਤੈਨੂੰ ਦੱਸਾਂਗਾ
ਅਤੇ ਵਿਦਿਆ ਕਰ ਦਿਆਂਗਾ ਭਈ ਤੂੰ ਸੁਖ ਨਾਲ
ਤੁਰਿਆ ਜਾਵੇਂ ਅਤੇ ਯਹੋਵਾਹ ਤੇਰੇ ਨਾਲ ਹੋਵੇ
੧੪ ਜਿੱਕੁਰ ਮੇਰੇ ਪਿਉ ਦੇ ਨਾਲ ਸੀ ੦ ਅਤੇ ਤੂੰ ਨਿਰਾ
ਇਹੋ ਨਾ ਕਰ ਜੋ ਮੇਰੇ ਜੀਉਂਦੇ ਜੀ ਮੇਰੇ ਉੱਤੇ
ਯਹੋਵਾਹ ਦੀ ਕਿਰਪਾ ਕਰੇ ਜੋ ਮੈਂ ਮਰ ਨਾ ਜਾਵਾਂ ੦
੧੫ ਸਗੋਂ ਜਿਸ ਵੇਲੇ ਯਹੋਵਾਹ ਤੇਰੇ ਸਾਰੇ ਵੈਰੀਆਂ ਨੂੰ
ਧਰਤੀ ਉੱਤੋਂ ਨਾਸ ਕਰ ਦੇਵੇ ਤਾਂ ਸਦੀਪਕ ਦੇ ਲਈ
ਮੇਰੀ ਸੰਤਾਨ ਉੱਤੋਂ ਵੀ ਆਪਣੀ ਕਿਰਪਾ ਨਾ
੧੬ ਹਟਾਵੀਂ ੦ ਸੋ ਯੋਨਾਥਾਨ ਨੇ ਦਾਊਦ ਦੀ ਸੰਤਾਨ ਦਾ
ਨੇਮ ਕੀਤਾ ਅਤੇ ਆਖਿਆ, ਭਈ ਯਹੋਵਾਹ ਦਾਊਦ
੧੭ ਦੇ ਵੈਰੀਆਂ ਕੋਲੋਂ ਬਦਲਾ ਲਵੇ ੦ ਯੋਨਾਥਾਨ ਨੇ
ਦਾਊਦ ਕੋਲੋਂ ਦੋ ਵਾਰੀ ਸੌਂਹ ਚੁੱਕਾਈ ਏਸ ਲਈ ਜੋ
ਉਸ ਨਾਲ ਉਹ ਦਾ ਵੱਡਾ ਪਿਆਰ ਸੀ ਕਿਉਂ ਜੋ ਉਹ
ਉਸ ਨਾਲ ਆਪਣੇ ਪ੍ਰਾਣਾਂ ਦੇ ਸਮਾਨ ਪ੍ਰੀਤ ਰੱਖਦਾ
੧੮ ਸੀ ੦ ਤਦ ਯੋਨਾਥਾਨ ਨੇ ਦਾਊਦ ਨੂੰ ਆਖਿਆ
ਭਲਕੇ ਨਵਾਂ ਚੰਦ ਹੋਵੇਗਾ ਅਤੇ ਤੇਰਾ ਥਾਂ ਵੇਹਲ
੧੯ ਰਹਿਣ ਕਰਕੇ ਤੂੰ ਚੇਤੇ ਆਵੇਂਗਾ ੦ ਸੋ ਜਾਂ ਤੂੰ ਤਿੰਨ
ਦਿਨਾਂ ਤੋੜੀ ਨਾ ਆਵੇਂਗਾ ਤਾਂ ਤੂੰ ਛੇਤੀ ਲਹਿ ਕੇ ਉਸ ਥ
ਜਾਹ ਜਿੱਥੇ ਤੂੰ ਉਸ ਨੇਮ ਦੇ ਦਿਨ ਲੁਕਿਆ ਰਿਹ
੨੦ ਸੈਂ ਅਤੇ ਅੱਜਲ ਪੱਥਰ ਦੇ ਕੋਲ ਰਹੁ ੦ ਮੈਂ ਆ ਕੇ
ਉਸ ਵੱਲ ਤਿੰਨ ਤੀਰ ਮਾਰਾਂਗਾ ਜੋ ਜਾਣੀਦਾ ਨਿਸ਼ਾਨਾ
੨੧ ਫੁੰਡਦਾ ਹਾਂ ੦ ਅਤੇ ਵੇਖ, ਉਸ ਵੇਲੇ ਮੈਂ ਇੱਕ ਮੁੰਡੇ
ਨੂੰ ਘੱਲਾਂਗਾ ਜੋ ਤੀਰ ਲੱਭ ਕੇ ਲੈ ਆਵੇ। ਉਸ ਵੇਲੇ
ਜੇ ਮੈਂ ਮੁੰਡੇ ਨੂੰ ਆਖਾਂ, ਵੇਖ, ਤੀਰ ਤੇਰੇ ਇਸ ਪਾਸੇ
ਹਨ ਲੱਭ ਕੇ ਲਿਆ ਤਾਂ ਤੂੰ ਨਿੱਕਲ ਆਵੀਂ ਕਿਉਂ
ਜੋ ਤੇਰੇ ਲਈ ਸੁਖ ਹੈ ਅਤੇ ਜੀਉਂਦੇ ਪਰਮੇਸ਼ੁਰ ਦੀ
੨੨ ਸੌਂਹ, ਔਖ ਨਹੀਂ ੦ ਪਰ ਜੇ ਮੈਂ ਮੁੰਡੇ ਨੂੰ ਇਉਂ
ਆਖਾਂ, ਵੇਖ, ਤੀਰ ਤੈਥੋਂ ਪਰੇ ਹਨ ਤਾਂ ਤੂੰ ਨਿੱਕਲ
ਜਾਹ ਕਿਉਂ ਜੋ ਯਹੋਵਾਹ ਨੇ ਤੈਨੂੰ ਵਿਦਿਆ ਕੀਤਾ
੨੩ ਹੈ ੦ ਉਸ ਗੱਲ ਦੇ ਉੱਤੇ ਜਿਹੜੀ ਮੈਂ ਅਤੇ ਤੂੰ ਕੀਤੀ
ਹੈ ਵੇਖ, ਯਹੋਵਾਹ ਤੇਰੇ ਅਤੇ ਮੇਰੇ ਵਿਚਕਾਰ ਸਦਾ
ਹੋਵੇ ॥
੨੪ ਸੋ ਦਾਊਦ ਰੜੇ ਦੇ ਵਿੱਚ ਲੁਕਿਆ ਅਤੇ ਜਾਂ
ਨਵਾਂ ਚੰਦ ਹੋਇਆ ਪਾਤਸ਼ਾਹ ਰੋਟੀ ਖਾਣ ਲਈ
੨੫ ਬੈਠਾ ੦ ਅਤੇ ਪਾਤਸ਼ਾਹ ਆਪਣੀ ਰੀਤ ਅਨੁਸਾਰ
ਉਸ ਚੌਂਕੀ ਉੱਤੇ ਬੈਠਾ ਜੋ ਕੰਧ ਦੇ ਲਾਗੇ ਸੀ ਅਤੇ
ਯੋਨਾਥਾਨ ਉੱਠਿਆ ਅਤੇ ਅਬਨੇਰ ਸ਼ਾਊਲ ਦੇ ਇੱਕ
ਪਾਸੇ ਵੱਲ ਬੈਠਾ ਪਰ ਦਾਊਦ ਦਾ ਥਾਂ ਵੇਹਲਾ ਸੀ ੦
੨੬ ਉਸ ਦਿਨ ਸ਼ਾਊਲ ਨੇ ਕੁਝ ਨਾ ਆਖਿਆ, ਕਿਉਂ ਜੋ
ਉਸ ਨੇ ਵਿਚਾਰਿਆ ਭਈ ਉਹ ਨੂੰ ਕੁਝ ਬਣੀ ਹੋਈ
ਹੋਊ। ਅਪਵਿੱਤ੍ਰ ਹੋਣਾ ਹੈ, ਜ਼ਰੂਰ ਅਪਵਿੱਤ੍ਰ ਹੋਣਾ
੨੭ ਹੈ ੦ ਪਰ ਅਗਲੇ ਭਲਕ ਜੋ ਮਹੀਨੇ ਦਾ ਦੂਜਾ ਦਿਨ
ਸੀ ਤਾਂ ਅਜਿਹਾ ਹੋਇਆ ਜੋ ਦਾਊਦ ਦਾ ਥਾਂ ਫੇਰ
ਵੇਹਲਾ ਰਿਹਾ। ਤਦ ਸ਼ਾਊਲ ਨੇ ਆਪਣੇ ਪੁੱਤ੍ਰ
ਯੋਨਾਥਾਨ ਨੂੰ ਆਖਿਆ, ਇਹ ਕੀ ਕਾਰਨ ਜੋ ਯੱਸੀ
ਦਾ ਪੁੱਤ੍ਰ ਨਾ ਕੱਲ ਖਾਣ ਆਇਆ ਸੀ ਨਾ ਅੱਜ ? ੦
੨੮ ਤਦ ਯੋਨਾਥਾਨ ਨੇ ਸ਼ਾਊਲ ਨੂੰ ਉੱਤਰ ਦਿੱਤਾ ਜੋ
ਦਾਊਦ ਨੇ ਤਰਲੇ ਕਰ ਕੇ ਬੈਤਲਹਮ ਨੂੰ ਜਾਣ ਦੀ
੨੯ ਛੁੱਟੀ ਮੈਥੋਂ ਮੰਗੀ ਹੈ ੦ ਅਤੇ ਉਸ ਨੇ ਆਖਿਆ, ਮੈਨੂੰ
ਛੁੱਟੀ ਦੇਹ ਕਿਉਂ ਜੋ ਸ਼ਹਿਰ ਵਿੱਚ ਸਾਡੇ ਟੱਬਰ ਦੀ

ਇੱਕ ਬਲੀ ਹੈ ਅਤੇ ਮੇਰੇ ਭਰਾ ਨੇ ਮੈਨੂੰ ਉੱਥੇ ਜਾਣ
ਦੀ ਆਗਿਆ ਕੀਤਾ ਹੈ ਅਤੇ ਹੁਣ ਜੇ ਕਦੀ ਮੈਂ
ਤੁਹਾਡੇ ਵੇਖਣ ਵਿੱਚ ਕਿਰਪਾ ਜੋਗ ਹਾਂ ਤਾਂ ਮੈਨੂੰ ਛੁੱਟੀ
ਦੇਹੋ ਭਈ ਮੈਂ ਆਪਣਿਆਂ ਭਰਾਵਾਂ ਨੂੰ ਜਾ ਮਿਲਾਂ ।
ਏਸ ਕਰਕੇ ਉਹ ਪਾਤਸ਼ਾਹ ਦੀ ਪੰਗਤ ਵਿੱਚ ਨਹੀਂ
੩੦ ਆਇਆ ੦ ਤਦ ਸ਼ਾਊਲ ਦਾ ਕ੍ਰੋਧ ਯੋਨਾਥਾਨ ਉੱਤੇ
ਜਾਗਿਆ ਅਤੇ ਉਸ ਨੇ ਉਹ ਨੂੰ ਆਖਿਆ, ਹੇ
ਕੁਚਲਣੀ ਅਤੇ ਆਪ ਹੁਦਰੀ ਦੇ ਪੁੱਤ੍ਰ ! ਭਲਾ, ਮੈਨੂੰ
ਖਬਰ ਨਹੀਂ ਜੋ ਤੂੰ ਆਪਣੀ ਲੱਜ ਅਤੇ ਆਪਣੀ ਮਾਂ
ਦੇ ਨੰਗੇਜ ਦੀ ਲੱਜ ਲਈ ਯੱਸੀ ਦੇ ਪੁੱਤ੍ਰ ਨੂੰ ਚੁਣ
੩੧ ਲਿਆ ਹੈ ? ੦ ਜਦ ਤੋੜੀ ਇਹ ਯੱਸੀ ਦਾ ਪੁੱਤ੍ਰ
ਧਰਤੀ ਉੱਤੇ ਜੀਉਂਦਾ ਹੈ ਤਦ ਤੋੜੀ ਨਾ ਤੂੰ ਪੱਕਾ
ਹੋਵੇਂਗਾ ਨਾ ਤੇਰਾ ਰਾਜ । ਹੁਣੇ ਮਨੁੱਖ ਘੱਲ ਅਤੇ ਉਹ
ਨੂੰ ਮੇਰੇ ਕੋਲ ਲਿਆ ਕਿਉਂ ਜੋ ਉਹ ਅਵੱਸ਼ ਮਾਰਿਆ
੩੨ ਜਾਵੇਗਾ ੦ ਤਾਂ ਯੋਨਾਥਾਨ ਨੇ ਆਪਣੇ ਪਿਉ ਸ਼ਾਊਲ
ਨੂੰ ਉੱਤਰ ਦਿੱਤਾ, ਉਹ ਕਿਉਂ ਮਾਰਿਆ ਜਾਵੇ ? ਉਸ
੩੩ ਨੇ ਕੀ ਕੀਤਾ ਹੈ ? ੦ ਤਦ ਸ਼ਾਊਲ ਨੇ ਉਸ ਦੇ
ਮਾਰਨ ਲਈ ਸਾਂਗ ਚਲਾਈ । ਤਦ ਯੋਨਾਥਾਨ ਨੂੰ
ਖਬਰ ਹੋਈ ਜੋ ਉਹ ਦੇ ਪਿਉ ਨੇ ਦਾਊਦ ਦੇ ਮਾਰਨ
੩੪ ਦੀ ਪੂਰੀ ਨੀਤ ਧਾਰੀ ਹੈ ੦ ਸੋ ਯੋਨਾਥਾਨ ਵੱਡੇ ਕ੍ਰੋਧ
ਨਾਲ ਪੰਗਤ ਵਿੱਚੋਂ ਉੱਠ ਗਿਆ ਅਤੇ ਮਹੀਨੇ ਦੇ
ਦੂਜੇ ਦਿਨ ਕੁਝ ਭੋਜਨ ਨਾ ਖਾਧਾ ਕਿਉਂ ਜੋ ਉਹ
ਦਾਊਦ ਦੇ ਕਾਰਨ ਵੱਡਾ ਦੁਖੀ ਹੋਇਆ ਕਿ ਉਹ ਦੇ
ਪਿਉ ਨੇ ਉਹ ਨੂੰ ਵੱਡਾ ਖੱਜਲ ਕੀਤਾ ॥
੩੫ ਉਪਰੰਤ ਸਵੇਰ ਨੂੰ ਯੋਨਾਥਾਨ ਉਸੇ ਵੇਲੇ ਜੋ ਦਾਊਦ
ਨਾਲ ਠਹਿਰਾਇਆ ਹੋਇਆ ਸੀ ਰੜੇ ਵੱਲ ਗਿਆ
੩੬ ਅਤੇ ਇੱਕ ਨਿੱਕਾ ਮੁੰਡਾ ਉਹ ਦੇ ਨਾਲ ਸੀ ੦ ਉਹ ਨੇ
ਆਪਣੇ ਮੁੰਡੇ ਨੂੰ ਆਗਿਆ ਕੀਤੀ ਭਈ ਇਹ ਤੀਰ
ਜੋ ਮੈਂ ਚਲਾਉਂਦਾ ਹਾਂ ਭੱਜ ਕੇ ਲੱਭ ਲਿਆ ਅਤੇ
ਜਿਸ ਵੇਲੇ ਉਹ ਭੱਜਾ ਤਾਂ ਉਸ ਨੇ ਅਜਿਹਾ ਤੀਰ
੩੭ ਮਾਰਿਆ ਜੋ ਉਸ ਮੁੰਡੇ ਤੋਂ ਪਰੇ ਜਾ ਡਿੱਗਾ ੦ ਅਤੇ
ਜਾਂ ਉਹ ਮੁੰਡਾ ਉਸ ਤੀਰ ਕੋਲ ਜੋ ਯੋਨਾਥਾਨ ਨੇ
ਮਾਰਿਆ ਸੀ ਅੱਪੜ ਪਿਆ ਤਾਂ ਯੋਨਾਥਾਨ ਨੇ ਮੁੰਡੇ ਨੂੰ
ਗੱਜ ਕੇ ਆਖਿਆ, ਭਲਾ, ਤੀਰ ਤੈਥੋਂ ਪਰੇ ਨਹੀਂ ? ੦
੩੮ ਨਾਲੇ ਯੋਨਾਥਾਨ ਨੇ ਮੁੰਡੇ ਦੇ ਮਗਰੋਂ ਗੱਜ ਕੇ
ਆਖਿਆ, ਕਾਹਲੀ ਕਰ, ਛੇਤੀ ਹੋ ਢਿੱਲ ਨਾ ਲਾ !
ਸੋ ਯੋਨਾਥਾਨ ਦਾ ਮੁੰਡਾ ਤੀਰਾਂ ਨੂੰ ਇਕੱਠਿਆਂ ਕਰ ਕੇ
੩੯ ਆਪਣੇ ਮਾਲਕ ਕੋਲ ਲੈ ਆਇਆ ੦ ਪਰ ਉਸ
ਮੁੰਡੇ ਨੇ ਕੁਝ ਨਾ ਸਮਝਿਆ, ਨਿਰਾ ਦਾਊਦ ਅਤੇ
੪੦ ਯੋਨਾਥਾਨ ਨੇ ਹੀ ਇਸ ਗੱਲ ਨੂੰ ਜਾਤਾ ੦ ਫੇਰ
ਯੋਨਾਥਾਨ ਨੇ ਆਪਣੇ ਹਥਿਆਰ ਉਸ ਮੁੰਡੇ ਨੂੰ ਦੇ ਕੇ
ਆਖਿਆ, ਜਾਹ ਸ਼ਹਿਰ ਵੱਲ ਲੈ ਜਾਹ ॥
੪੧ ਜਾਂ ਉਹ ਮੁੰਡਾ ਚੱਲਿਆ ਗਿਆ ਤਾਂ ਦਾਊਦ
ਦੱਖਣ ਵੱਲੋਂ ਨਿੱਕਲਿਆ ਅਤੇ ਧਰਤੀ ਉੱਤੇ ਮੂੰਹ ਦੇ
ਭਾਰ ਡਿੱਗ ਪਿਆ ਅਤੇ ਤਿੰਨ ਵਾਰੀਂ ਡੰਡੌਤ ਕੀਤੀ
ਅਤੇ ਓਹਨਾਂ ਨੇ ਆਪੋ ਵਿੱਚ ਇੱਕ ਦੂਜੇ ਨੂੰ ਚੁੰਮਿਆ
ਅਤੇ ਰਲ ਮਿਲ ਕੇ ਰੋਏ ਪਰ ਦਾਊਦ ਵਧੀਕ
੪੨ ਰੋਇਆ ੦ ਯੋਨਾਥਾਨ ਨੇ ਦਾਊਦ ਨੂੰ ਆਖਿਆ, ਉਸ
ਨੇਮ ਦੇ ਕਾਰਨ ਜੋ ਅਸਾਂ ਦੋਹਾਂ ਨੇ ਯਹੋਵਾਹ ਦੇ ਨਾਮ
ਦੀ ਸੌਂਹ ਚੁੱਕ ਕੇ ਕੀਤਾ ਕਿ ਮੇਰੇ ਤੇਰੇ ਵਿੱਚ ਅਤੇ
ਮੇਰੀ ਤੇਰੀ ਸੰਤਾਨ ਦੇ ਵਿੱਚ ਸਦਾ ਦੇ ਲਈ ਯਹੋਵਾਹ
ਰਹੇ, ਤੂੰ ਸੁਖ ਨਾਲ ਜਾ । ਸੋ ਉਹ ਉੱਠ ਕੇ ਵਿਦਿਆ
ਹੋਇਆ ਅਤੇ ਯੋਨਾਥਾਨ ਸ਼ਹਿਰ ਨੂੰ ਗਿਆ ॥

## ਦਾਊਦ ਅਤੇ ਨੋਬ ਦਾ ਜਾਜਕ

੨੧ ਦਾਊਦ ਨੋਬ ਵਿੱਚ ਅਹੀਮਲਕ ਜਾਜਕ ਦੇ
ਕੋਲ ਆਇਆ ਅਤੇ ਅਹੀਮਲਕ ਦਾਊਦ ਦੇ
ਮਿਲਣ ਤੋਂ ਡਰਿਆ ਅਤੇ ਉਸ ਨੇ ਆਖਿਆ, ਤੂੰ
ਇਕੱਲਾ ਕਿਉਂ ਹੈਂ ਅਤੇ ਤੇਰੇ ਨਾਲ ਕੋਈ ਮਨੁੱਖ ਹੈ
੨ ਨਹੀਂ ? ੦ ਸੋ ਦਾਊਦ ਨੇ ਅਹੀਮਲਕ ਜਾਜਕ ਨੂੰ
ਆਖਿਆ, ਕਿ ਪਾਤਸ਼ਾਹ ਨੇ ਮੈਨੂੰ ਇੱਕ ਕੰਮ ਕਰਨ
ਦੀ ਆਗਿਆ ਦਿੱਤੀ ਹੈ ਅਤੇ ਮੈਨੂੰ ਆਖਿਆ ਹੈ,
ਇਹ ਕੰਮ ਜਿਸ ਕਰਕੇ ਮੈਂ ਤੈਨੂੰ ਘੱਲਿਆ ਹੈ ਕਿਸੇ
ਮਨੁੱਖ ਉੱਤੇ ਨਾ ਪਰਗਟ ਹੋਵੇ ਅਤੇ ਆਪਣੇ ਜੁਆਨਾਂ
੩ ਨੂੰ ਮੈਂ ਫਲਾਣੇ ਫਲਾਣੇ ਥਾਂ ਬਿਠਾ ਦਿੱਤਾ ਹੈ ੦ ਪਰ
ਹੁਣ ਤੇਰੇ ਹੱਥ ਵਿੱਚ ਕੀ ਹੈ ? ਪੰਜ ਰੋਟੀਆਂ ਯਾ ਜੋ
੪ ਜੋ ਕੁਝ ਹੈ ਸੋ ਮੇਰੇ ਹੱਥ ਵਿੱਚ ਦੇਹ ੦ ਜਾਜਕ ਨੇ
ਦਾਊਦ ਨੂੰ ਉੱਤਰ ਦੇ ਕੇ ਆਖਿਆ, ਮੇਰੇ ਹੱਥ ਵਿੱਚ
ਆਮ ਰੋਟੀਆਂ ਨਹੀਂ ਪਰ ਪਵਿੱਤ੍ਰ ਰੋਟੀਆਂ ਹਨ ਜੇ
ਕਦੀ ਜੁਆਨਾਂ ਨੇ ਸੱਚ ਮੁੱਚ ਆਪਣੇ ਆਪ ਨੂੰ
੫ ਤੀਵੀਆਂ ਕੋਲੋਂ ਵੱਖਰਾ ਰੱਖਿਆ ਹੋਵੇ ੦ ਤਦ ਦਾਊਦ
ਨੇ ਜਾਜਕ ਨੂੰ ਉੱਤਰ ਦੇ ਕੇ ਆਖਿਆ, ਸੱਚ ਮੁੱਚ

ਇਨ੍ਹਾਂ ਤਿੰਨਾਂ ਦਿਨਾਂ ਵਿੱਚ ਜਦ ਦੇ ਅਸੀਂ ਨਿੱਕਲੇ ਹਾਂ
ਤੀਵੀਆਂ ਕੋਲੋਂ ਵੱਖਰੇ ਰਹੇ ਹਾਂ ਅਤੇ ਜੁਆਨਾਂ ਦੇ
ਭਾਂਡੇ ਸ਼ੁੱਧ ਹਨ ਅਤੇ ਉਹ ਪੈਂਡਾ ਮਮੂਲੀ ਜਿਹਾ ਸੀ ਸੋ
ਉਨ੍ਹਾਂ ਦੇ ਭਾਂਡੇ ਅੱਜ ਕਿੰਨੇ ਵਧੀਕ ਸ਼ੁੱਧ ਹੋਣਗੇ ੦
੬ ਸੋ ਜਾਜਕ ਨੇ ਪਵਿੱਤ੍ਰ ਰੋਟੀ ਉਸ ਨੂੰ ਦਿੱਤੀ ਕਿਉਂ ਜੋ
ਉੱਥੇ ਹਜ਼ੂਰੀ ਦੀ ਰੋਟੀ ਖੁਣੋਂ ਜਿਹੜੀ ਯਹੋਵਾਹ ਦੇ
ਅੱਗੋਂ ਚੁੱਕੀ ਗਈ ਸੀ ਭਈ ਉਹ ਦੇ ਥਾਂ ਬਦਲਣੇ
ਦੇ ਦਿਨ ਵਿੱਚ ਤੱਤੀ ਰੋਟੀ ਰੱਖੀ ਜਾਵੇ ਹੋਰ ਰੋਟੀ
੭ ਨਹੀਂ ਸੀ ੦ ਉਸ ਦਿਨ ਉੱਥੇ ਸ਼ਾਊਲ ਦੇ ਟਹਿਲੂਆਂ
ਵਿੱਚੋਂ ਇੱਕ ਮਨੁੱਖ ਯਹੋਵਾਹ ਦੇ ਅੱਗੇ ਅਟਕਾਇਆ
ਹੋਇਆ ਸੀ। ਉਹ ਦਾ ਨਾਉਂ ਅਦੋਮੀ ਦੋਏਗ ਸੀ,
ਉਹ ਸ਼ਾਊਲ ਦੇ ਵਾਗੀਆਂ ਦਾ ਚੌਧਰੀ ਸੀ ॥
੮ ਫੇਰ ਦਾਊਦ ਨੇ ਅਹੀਮਲਕ ਨੂੰ ਪੁੱਛਿਆ, ਐਥੇ
ਤੇਰੇ ਕੋਲ ਕੋਈ ਬਰਛੀ ਯਾ ਤਲਵਾਰ ਤਾਂ ਨਹੀਂ ?
ਕਿਉਂ ਜੋ ਮੈਂ ਆਪਣੀ ਤਲਵਾਰ ਅਤੇ ਆਪਣੇ
ਹਥਿਆਰ ਨਾਲ ਨਹੀਂ ਲਿਆਇਆ ਪਾਤਸ਼ਾਹ
੯ ਦੇ ਕੰਮ ਦੀ ਛੇਤੀ ਲੋੜ ਜੋ ਸੀ ੦ ਸੋ ਜਾਜਕ ਨੇ
ਆਖਿਆ, ਫਲਿਸਤੀ ਗੋਲਿਅਥ ਦੀ ਤਲਵਾਰ ਜਿਹ
ਨੂੰ ਤੂੰ ਏਲਾਹ ਦੀ ਖੱਡ ਵਿੱਚ ਮਾਰਿਆ ਸੀ ਵੇਖ ਉਹ
ਇੱਕ ਲੀੜੇ ਦੇ ਵਿੱਚ ਵਲ੍ਹੇਟੀ ਹੋਈ ਏਫ਼ੋਦ ਦੇ ਪਿੱਛੇ
ਹੈ। ਜੇ ਤੈਨੂੰ ਉਹ ਦੀ ਲੋੜ ਹੈ ਤਾਂ ਲੈ ਲੈ ਕਿਉਂ ਜੋ
ਉਹ ਦੇ ਬਿਨਾ ਹੋਰ ਐਥੇ ਕੋਈ ਨਹੀਂ। ਤਦ ਦਾਊਦ
ਬੋਲਿਆ, ਉਸ ਜੇਹੀ ਤਾਂ ਹੋਰ ਕੋਈ ਹੈ ਹੀ ਨਹੀਂ।
ਉਹੋ ਮੈਨੂੰ ਦੇਹ ॥
੧੦ ਤਾਂ ਦਾਊਦ ਉੱਠਿਆ ਅਤੇ ਸ਼ਾਊਲ ਦੇ ਡਰ ਨਾਲ
ਉਸੇ ਦਿਨ ਭੱਜ ਗਿਆ ਅਤੇ ਗਥ ਦੇ ਰਾਜਾ
੧੧ ਆਕੀਸ਼ ਦੇ ਕੋਲ ਚੱਲਿਆ ਗਿਆ ੦ ਆਕੀਸ਼ ਦੇ
ਟਹਿਲੂਆਂ ਨੇ ਉਹ ਨੂੰ ਆਖਿਆ, ਭਲਾ, ਇਹ ਉਹ
ਦਾਊਦ ਨਹੀਂ ਜੋ ਉਸ ਦੇਸ ਦਾ ਪਾਤਸ਼ਾਹ ਹੈ ?
ਅਤੇ ਉਹ ਨਹੀਂ ਜਿਸ ਦੇ ਲਈ ਓਹ ਨੱਚਦੀਆਂ
ਹੋਈਆਂ ਆਪੋ ਵਿੱਚ ਗਾਉਂਦੀਆਂ ਸਨ,—
ਸ਼ਾਊਲ ਨੇ ਆਪਣੇ ਹਜ਼ਾਰਾਂ ਨੂੰ ਮਾਰਿਆ,
ਪਰ ਦਾਊਦ ਨੇ ਆਪਣੇ ਲੱਖਾਂ ਨੂੰ ?
੧੨ ਏਹ ਗੱਲਾਂ ਦਾਊਦ ਨੇ ਆਪਣੇ ਮਨ ਵਿੱਚ ਰੱਖੀਆਂ
ਅਤੇ ਗਥ ਦੇ ਰਾਜਾ ਆਕੀਸ਼ ਵੱਲੋਂ ਬਹੁਤ ਡਰਿਆ ੦
੧੩ ਤਦ ਉਹ ਨੇ ਉਸ ਦੇ ਅੱਗੇ ਆਪਣੀ ਭੌਲ ਚਾਲ
ਵਟਾ ਲਈ ਅਤੇ ਉਨ੍ਹਾਂ ਦੇ ਵੱਸ ਵਿੱਚ ਹੋਣ ਕਰਕੇ
ਆਪ ਨੂੰ ਕਮਲਾ ਬਣਾਇਆ ਅਤੇ ਡਿਉੜ੍ਹੀ ਦੇ
ਬੂਹਿਆਂ ਉੱਤੇ ਵਿਅਰਥ ਗੱਲਾਂ ਲਿਖਣ ਲੱਗਾ ਅਤੇ
ਲਾਲਾਂ ਆਪਣੀ ਦਾਹੜੀ ਉੱਤੇ ਵਗਾਈਆਂ ੦
੧੪ ਤਦ ਆਕੀਸ਼ ਨੇ ਆਪਣੇ ਟਹਿਲੂਆਂ ਨੂੰ ਆਖਿਆ,
ਲਓ, ਵੇਖੋ, ਇਹ ਮਨੁੱਖ ਤਾਂ ਪਾਗਲਾਂ ਜਿਹਾ ਹੈ !
ਤੁਸੀਂ ਇਹ ਨੂੰ ਮੇਰੇ ਕੋਲ ਕਾਹ ਨੂੰ ਲਿਆਏ ਹੋ ? ੦
੧੫ ਭਲਾ, ਮੈਨੂੰ ਪਾਗਲਾਂ ਦੀ ਥੁੜ੍ਹੋਂ ਹੈ ਜੋ ਤੁਸੀਂ ਮੇਰੇ
ਸਾਹਮਣੇ ਪਾਗਲਪੁਣਾ ਖਿਲਾਰਨ ਲਈ ਉਹ ਨੂੰ ਮੇਰੇ
ਕੋਲ ਲੈ ਆਏ ? ਭਲਾ, ਅਜਿਹਾ ਮਨੁੱਖ ਮੇਰੇ ਘਰ
ਵਿੱਚ ਵੜ ਜਾਵੇ ? ॥

## ਨੋਬ ਦੇ ਜਾਜਕਾਂ ਦਾ ਕਤਲ

੨੨ ਤਾਂ ਦਾਊਦ ਉੱਥੋਂ ਨਿੱਕਲ ਕੇ ਅਦੁੱਲਾਮ
ਦੀ ਖੁੰਧਰ ਵਿੱਚ ਭੱਜ ਆਇਆ ਅਤੇ ਉਹ ਦੇ ਭਰਾ
ਅਤੇ ਉਹ ਦੇ ਪਿਉ ਦਾ ਸਾਰਾ ਟੱਬਰ ਇਹ ਸੁਣ ਕੇ
੨ ਉਹ ਦੇ ਕੋਲ ਉੱਥੇ ਆ ਗਏ ੦ ਅਤੇ ਸਭ ਦੁਖੀਏ
ਅਤੇ ਕਰਜਾਈ ਅਤੇ ਸਭ ਜੋ ਦਿਲ ਜਲੇ ਸਨ ਉਹ ਦੇ
ਕੋਲ ਆ ਰਲੇ ਅਰ ਉਹ ਉਨ੍ਹਾਂ ਦਾ ਸਰਦਾਰ ਬਣਿਆ
ਅਰ ਚਾਰਕੁ ਸੌ ਮਨੁੱਖ ਉਹ ਦੇ ਨਾਲ ਹੋ ਗਏ ॥
੩ ਉੱਥੋਂ ਦਾਊਦ ਮੋਆਬ ਦੇ ਮਿਸਫ਼ੇਹ ਨੂੰ ਗਿਆ
ਅਤੇ ਮੋਆਬ ਦੇ ਰਾਜੇ ਨੂੰ ਆਖਿਆ, ਪਰਵਾਨਗੀ
ਦੇਹ ਜੋ ਮੇਰੀ ਮਾਂ ਅਤੇ ਪਿਉ ਨਿੱਕਲ ਆਉਣ ਅਤੇ
ਤੁਹਾਡੇ ਕੋਲ ਰਹਿਣ ਜਦ ਤੀਕੁਰ ਮੈਂ ਨਾ ਜਾਣਾਂ
੪ ਜੋ ਪਰਮੇਸ਼ੁਰ ਮੇਰੇ ਨਾਲ ਕੀ ਕਰੇਗਾ ੦ ਸੋ ਉਹ ਉਨ੍ਹਾਂ
ਨੂੰ ਮੋਆਬ ਦੇ ਰਾਜੇ ਕੋਲ ਲੈ ਆਇਆ ਅਤੇ
ਜਦ ਤੋੜੀ ਦਾਊਦ ਨੇ ਆਪਣੇ ਆਪ ਨੂੰ ਕੋਟ ਵਿੱਚ
ਲੁਕਾ ਛੱਡਿਆ ਓਹ ਉਸ ਦੇ ਨਾਲ ਸਨ ॥
੫ ਤਦ ਗਾਦ ਨਬੀ ਨੇ ਦਾਊਦ ਨੂੰ ਆਖਿਆ, ਕੋਟ
ਵਿੱਚ ਨਾ ਲੁਕਿਆ ਰਹੁ। ਤੁਰ ਅਤੇ ਯਹੂਦਾਹ ਦੇ
ਦੇਸ ਵੱਲ ਨਿੱਕਲ ਜਾਹ। ਸੋ ਦਾਊਦ ਤੁਰਿਆ ਅਤੇ
ਹਾਰਥ ਦੇ ਬਨ ਵਿੱਚ ਆ ਵੜਿਆ ॥
੬ ਤਦ ਸ਼ਾਊਲ ਨੇ ਸੁਣਿਆ ਭਈ ਦਾਊਦ ਪਰਗਟ
ਹੋਇਆ ਹੈ ਅਤੇ ਓਹ ਲੋਕ ਵੀ ਜੋ ਉਹ ਦੇ ਨਾਲ ਸਨ
ਕਿਉਂ ਜੋ ਸ਼ਾਊਲ ਉਸ ਵੇਲੇ ਰਾਮਾਹ ਦੇ ਗਿਬਆਹ
ਵਿੱਚ ਇੱਕ ਝਾਊ ਦੇ ਬਿਰਛ ਹੇਠ ਆਪਣੀ ਬਰਛੀ

ਹੱਥ ਵਿੱਚ ਫੜੀ ਬੈਠਾ ਸੀ ਅਤੇ ਉਸ ਦੇ ਆਲੇ
੭ ਦੁਆਲੇ ਉਸ ਦੇ ਟਹਿਲੂਏ ਖਲੋਤੇ ਸਨ ੦ ਤਦ
ਸ਼ਾਊਲ ਨੇ ਆਪਣੇ ਟਹਿਲੂਆਂ ਨੂੰ ਜੋ ਉਸ ਦੇ ਆਲੇ
ਦੁਆਲੇ ਖਲੋਤੇ ਸਨ ਆਖਿਆ, ਸੁਣੋ ਹੇ ਬਿਨਯਾ-
ਮੀਨੀਓ ! ਭਲਾ, ਯੱਸੀ ਦਾ ਪੁੱਤ੍ਰ ਤੁਹਾਡੇ ਵਿੱਚੋਂ ਹਰੇਕ
੮ ਨੂੰ ਪੈਲੀ ਅਤੇ ਦਾਖਾਂ ਦਾ ਬਾਗ਼ ਦੇਵੇਗਾ ? ੦ ਅਤੇ
ਤੁਹਾਨੂੰ ਸਭਨਾਂ ਨੂੰ ਸੈਂਕੜਿਆਂ ਅਤੇ ਹਜ਼ਾਰਾਂ ਦੇ
ਸਰਦਾਰ ਬਣਾਵੇਗਾ ਜੋ ਤੁਸਾਂ ਸਭਨਾਂ ਨੇ ਮੇਰੇ ਵਿਰੋਧੀ
ਬਣਨ ਦਾ ਏਕਾ ਕੀਤਾ ਹੈ ਅਤੇ ਅਜਿਹਾ ਹੋਰ ਕੋਈ
ਨਹੀਂ ਜੋ ਮੈਨੂੰ ਦੱਸੇ ਭਈ ਮੇਰੇ ਪੁੱਤ੍ਰ ਨੇ ਯੱਸੀ ਦੇ ਪੁੱਤ੍ਰ
ਨਾਲ ਨੇਮ ਕੀਤਾ ਹੈ ਅਤੇ ਤੁਹਾਡੇ ਵਿੱਚੋਂ ਵੀ ਅਜਿਹਾ
ਕੋਈ ਨਹੀਂ ਜੋ ਮੇਰੇ ਲਈ ਉਦਾਸ ਹੋਵੇ ਅਤੇ ਮੈਨੂੰ ਦੱਸੇ
ਜੋ ਮੇਰੇ ਵਿਰੁੱਧ ਛਹਿ ਲਾ ਕੇ ਬੈਠਣ ਨੂੰ ਜਿਵੇਂ ਅੱਜ ਦੇ
ਦਿਨ ਹੈ ਮੇਰੇ ਪੁੱਤ੍ਰ ਨੇ ਮੇਰੇ ਟਹਿਲੂਏ ਨੂੰ ਚੁੱਕਿਆ ਹੈ ? ॥
੯ ਤਦ ਦੋਏਗ ਅਦੋਮੀ ਨੇ ਜੋ ਸ਼ਾਊਲ ਦੇ ਟਹਿਲੂਆਂ
ਕੋਲ ਖੜਾ ਸੀ ਉੱਤਰ ਦੇ ਕੇ ਆਖਿਆ, ਮੈਂ ਯੱਸੀ ਦੇ
ਪੁੱਤ੍ਰ ਨੂੰ ਨੋਬ ਵਿੱਚ ਅਹੀਟੂਬ ਦੇ ਪੁੱਤ੍ਰ ਅਹੀਮਲਕ
੧੦ ਜਾਜਕ ਕੋਲ ਆਉਂਦਾ ਡਿੱਠਾ ੦ ਉਹ ਦੇ ਲਈ ਉਸ
ਨੇ ਯਹੋਵਾਹ ਕੋਲੋਂ ਪੁੱਛਿਆ ਅਤੇ ਉਹ ਨੂੰ ਰਾਹ ਦੀ
ਰਸਤ ਦਿੱਤੀ ਅਤੇ ਫਲਿਸਤੀ ਗੋਲਿਅਥ ਦੀ ਤਲਵਾਰ
੧੧ ਉਹ ਨੂੰ ਦਿੱਤੀ ੦ ਤਦ ਪਾਤਸ਼ਾਹ ਨੇ ਅਹੀਟੂਬ ਦੇ
ਪੁੱਤ੍ਰ ਅਹੀਮਲਕ ਜਾਜਕ ਨੂੰ ਅਤੇ ਉਹ ਦੇ ਪਿਉ ਦੇ
ਸਾਰੇ ਟੱਬਰ ਨੂੰ ਅਤੇ ਉਨ੍ਹਾਂ ਜਾਜਕਾਂ ਨੂੰ ਜੋ ਨੋਬ ਵਿੱਚ
ਸਨ ਸੱਦ ਘੱਲਿਆ ਅਤੇ ਓਹ ਸਭ ਪਾਤਸ਼ਾਹ ਕੋਲ
੧੨ ਆਏ ੦ ਤਾਂ ਸ਼ਾਊਲ ਨੇ ਆਖਿਆ, ਹੇ ਅਹੀਟੂਬ ਦੇ
ਪੁੱਤ੍ਰ ਤੂੰ ਸੁਣ ! ਉਹ ਬੋਲਿਆ, ਹੇ ਸੁਆਮੀ, ਮੈਂ
੧੩ ਹਾਜ਼ਰ ਹਾਂ ੦ ਸ਼ਾਊਲ ਨੇ ਆਖਿਆ, ਤੂੰ ਅਤੇ ਯੱਸੀ
ਦੇ ਪੁੱਤ੍ਰ ਨੇ ਮੇਰੇ ਵਿਰੁੱਧ ਕਿਉਂ ਏਕਾ ਕੀਤਾ ਹੈ ? ਤੂੰ ਜੋ
ਉਹ ਨੂੰ ਰੋਟੀ ਅਤੇ ਤਲਵਾਰ ਦਿੱਤੀ ਅਤੇ ਯਹੋਵਾਹ
ਕੋਲੋਂ ਪੁੱਛਿਆ ਭਈ ਉਹ ਮੇਰੇ ਵਿਰੁੱਧ ਉੱਠੇ ਅਤੇ
੧੪ ਛਹਿ ਲਾ ਕੇ ਬੈਠੇ ਜਿਵੇਂ ਅੱਜ ਦੇ ਦਿਨ ਹੈ ੦ ਤਦ
ਅਹੀਮਲਕ ਨੇ ਪਾਤਸ਼ਾਹ ਨੂੰ ਉੱਤਰ ਦੇ ਕੇ ਆਖਿਆ,
ਤੁਹਾਡੇ ਸਾਰਿਆਂ ਟਹਿਲੂਆਂ ਵਿੱਚੋਂ ਦਾਊਦ ਦੇ
ਸਮਾਨ ਧਰਮੀ ਕੌਣ ਹੈ ਜੋ ਪਾਤਸ਼ਾਹ ਦਾ ਜਵਾਈ ਅਤੇ
ਤੁਹਾਡੇ ਦਰਬਾਰ ਵਿੱਚ ਜਾਂਦਾ ਹੁੰਦਾ ਹੈ ਅਤੇ ਤੁਹਾਡੇ
੧੫ ਘਰ ਵਿੱਚ ਪਤ ਵਾਲਾ ਹੈ ? ੦ ਭਲਾ, ਮੈਂ ਉਸੇ ਵੇਲੇ
ਉਹ ਦੇ ਲਈ ਪਰਮੇਸ਼ੁਰ ਕੋਲੋਂ ਪੁੱਛਿਆ ? ਇਹ
ਗੱਲ ਮੈਥੋਂ ਦੂਰ ਹੋਵੇ । ਪਾਤਸ਼ਾਹ ਆਪਣੇ ਟਹਿਲੂਏ
ਦਾ ਅਤੇ ਮੇਰੇ ਪਿਉ ਦੇ ਸਾਰੇ ਟੱਬਰ ਦਾ ਕੁਝ ਦੋਸ਼
ਨਾ ਗਿਣੇ ਕਿਉਂ ਜੋ ਤੁਹਾਡਾ ਟਹਿਲੂਆ ਇਨ੍ਹਾਂ ਗੱਲਾਂ
ਵਿੱਚੋਂ ਕੁਝ ਥੋੜਾ ਬਹੁਤਾ ਵੀ ਨਹੀਂ ਜਾਣਦਾ ਸੀ ੦
੧੬ ਤਦ ਪਾਤਸ਼ਾਹ ਬੋਲਿਆ, ਅਹੀਮਲਕ, ਤੂੰ ਜ਼ਰੂਰ
ਮਾਰਿਆ ਜਾਵੇਗਾ, ਤੂੰ ਅਤੇ ਤੇਰੇ ਪਿਉ ਦਾ ਸਾਰਾ
ਟੱਬਰ ! ॥
੧੭ ਫੇਰ ਪਾਤਸ਼ਾਹ ਨੇ ਉਨ੍ਹਾਂ ਸਿਪਾਹੀਆਂ ਨੂੰ ਜੋ ਉਹ ਦੇ
ਕੋਲ ਖਲੋਤੇ ਸਨ ਆਗਿਆ ਕੀਤੀ, ਤੁਸੀਂ ਮੁੜੋ ਅਤੇ
ਯਹੋਵਾਹ ਦੇ ਜਾਜਕਾਂ ਨੂੰ ਮਾਰ ਸੁੱਟੋ ਕਿਉਂ ਜੋ ਇਹ
ਦਾਊਦ ਨਾਲ ਰਲੇ ਹੋਏ ਹਨ ਅਤੇ ਉਨ੍ਹਾਂ ਨੇ ਜਾਣ
ਲਿਆ ਸੀ ਭਈ ਇਹ ਭੱਜਿਆ ਹੋਇਆ ਹੈ ਅਤੇ
ਮੈਨੂੰ ਖਬਰ ਨਾ ਕੀਤੀ । ਪਰ ਪਾਤਸ਼ਾਹ ਦੇ ਟਹਿਲੂਆਂ
ਨੇ ਯਹੋਵਾਹ ਦੇ ਜਾਜਕਾਂ ਉੱਤੇ ਹੱਥ ਨਾ ਚੁੱਕਿਆ ੦
੧੮ ਤਦ ਪਾਤਸ਼ਾਹ ਨੇ ਦੋਏਗ ਨੂੰ ਆਖਿਆ, ਤੂੰ ਮੁੜ ਅਤੇ
ਜਾਜਕਾਂ ਉੱਤੇ ਹੱਲਾ ਕਰ ! ਸੋ ਅਦੋਮੀ ਦੋਏਗ ਨੇ
ਮੁੜ ਕੇ ਜਾਜਕਾਂ ਉੱਤੇ ਹੱਲਾ ਕੀਤਾ ਅਤੇ ਉਸ ਦਿਨ
ਉਸ ਨੇ ਪਚਾਸੀਆਂ ਜਣਿਆਂ ਨੂੰ ਜਿਨ੍ਹਾਂ ਨੇ ਕਤਾਨ ਦੇ
੧੯ ਏਫ਼ੋਦ ਪਾਏ ਹੋਏ ਸਨ ਵੱਢ ਸੁੱਟਿਆ ੦ ਅਤੇ ਜਾਜਕਾਂ
ਦੇ ਸ਼ਹਿਰ ਨੂੰ ਉਸ ਨੇ ਤਲਵਾਰ ਦੀ ਧਾਰ ਨਾਲ
ਮਾਰਿਆ ਅਤੇ ਉਹ ਦੇ ਮਨੁੱਖ, ਤੀਵੀਆਂ, ਬਾਲਕਾਂ,
ਦੁੱਧ ਚੁੰਘਦੇ ਬੱਚਿਆਂ ਅਤੇ ਬਲਦਾਂ, ਖੋਤਿਆਂ ਅਤੇ
੨੦ ਭੇਡਾਂ ਨੂੰ ਤਲਵਾਰ ਦੀ ਧਾਰ ਨਾਲ ਵੱਢਿਆ ੦ ਅਤੇ
ਅਹੀਟੂਬ ਦੇ ਪੁੱਤ੍ਰ ਅਹੀਮਲਕ ਦੇ ਪੁੱਤ੍ਰਾਂ ਵਿੱਚੋਂ ਇੱਕ
ਜਣਾ ਜਿਹ ਦਾ ਨਾਉਂ ਅਬਯਾਥਾਰ ਸੀ ਬਚ
ਨਿੱਕਲਿਆ ਅਤੇ ਦਾਊਦ ਵੱਲ ਭੱਜ ਗਿਆ ੦
੨੧ ਅਬਯਾਥਾਰ ਨੇ ਦਾਊਦ ਨੂੰ ਖਬਰ ਦਿੱਤੀ ਜੋ ਸ਼ਾਊਲ
੨੨ ਨੇ ਯਹੋਵਾਹ ਦੇ ਜਾਜਕਾਂ ਨੂੰ ਵੱਢ ਸੁੱਟਿਆ ੦ ਦਾਊਦ
ਨੇ ਅਬਯਾਥਾਰ ਨੂੰ ਆਖਿਆ, ਮੈਂ ਤਾਂ ਉਸੇ ਦਿਨ ਜਾਣ
ਗਿਆ ਸਾਂ ਜਾਂ ਅਦੋਮੀ ਦੋਏਗ ਉੱਥੇ ਸੀ ਭਈ ਇਹ
ਜ਼ਰੂਰ ਸ਼ਾਊਲ ਨੂੰ ਖਬਰ ਦੱਸੇਗਾ । ਤੇਰੇ ਪਿਉ ਦੇ
ਸਾਰੇ ਟੱਬਰ ਦੇ ਵੱਢ ਸੁੱਟਣ ਦਾ ਮੁੱਢ ਮੈਂ ਹੀ ਹਾਂ ੦
੨੩ ਸੋ ਤੂੰ ਮੇਰੇ ਨਾਲ ਰਹੁ ਅਤੇ ਡਰ ਨਾ ਕਿਉਂ ਜੋ ਜਿਹੜਾ
ਤੇਰੀ ਜਿੰਦ ਨੂੰ ਭਾਲਦਾ ਹੈ ਸੋ ਮੇਰੀ ਜਿੰਦ ਨੂੰ ਵੀ
ਭਾਲਦਾ ਹੈ ਪਰ ਤੂੰ ਮੇਰੇ ਨਾਲ ਸਲਾਮਤ ਰਹੇਂਗਾ ।

### ਸ਼ਾਊਲ ਦਾਊਦ ਦਾ ਪਿੱਛਾ ਕਰਦਾ ਹੈ

੨੩ ਤਦ ਉਨ੍ਹਾਂ ਨੇ ਦਾਊਦ ਨੂੰ ਖਬਰ ਦੇ ਕੇ
ਆਖਿਆ, ਵੇਖ ਫਲਿਸਤੀ ਕਈਲਾਹ ਨਾਲ ਲੜਦੇ
੨ ਹਨ ਅਤੇ ਖਲਵਾੜਿਆਂ ਨੂੰ ਲੁੱਟਦੇ ਹਨ ੦ ਤਦ
ਦਾਊਦ ਨੇ ਯਹੋਵਾਹ ਕੋਲੋਂ ਪੁੱਛਿਆ, ਮੈਂ ਜਾਵਾਂ ਅਤੇ
ਉਨ੍ਹਾਂ ਫਲਿਸਤੀਆਂ ਨੂੰ ਮਾਰਾਂ ? ਯਹੋਵਾਹ ਨੇ ਦਾਊਦ
ਨੂੰ ਆਖਿਆ, ਜਾਹ ਫਲਿਸਤੀਆਂ ਨੂੰ ਮਾਰ ਅਤੇ
੩ ਕਈਲਾਹ ਨੂੰ ਬਚਾ ੦ ਪਰ ਦਾਊਦ ਦੇ ਲੋਕਾਂ ਨੇ ਉਹ
ਨੂੰ ਆਖਿਆ, ਵੇਖੋ, ਅਸੀਂ ਤਾਂ ਐਥੇ ਯਹੂਦਾਹ ਵਿੱਚ
ਪਏ ਡਰਦੇ ਹਾਂ । ਫੇਰ ਜੇ ਅਸੀਂ ਕਈਲਾਹ ਵਿੱਚ
ਜਾ ਕੇ ਫਲਿਸਤੀਆਂ ਦੇ ਦਲ ਦਾ ਸਾਹਮਣਾ ਕਰੀਏ
੪ ਤਾਂ ਕਿੰਨਾ ਵਧੀਕ ਨਾ ਡਰਾਂਗੇ ? ੦ ਤਾਂ ਦਾਊਦ ਨੇ
ਯਹੋਵਾਹ ਕੋਲੋਂ ਫੇਰ ਪੁੱਛਿਆ ਸੋ ਯਹੋਵਾਹ ਨੇ ਉੱਤਰ
ਦਿੱਤਾ ਭਈ ਉੱਠ ਕਈਲਾਹ ਵੱਲ ਲਹਿ ਜਾਹ ਕਿਉਂ
ਜੋ ਮੈਂ ਫਲਿਸਤੀਆਂ ਨੂੰ ਤੇਰੇ ਹੱਥ ਵਿੱਚ ਕਰ
੫ ਦਿਆਂਗਾ ੦ ਸੋ ਦਾਊਦ ਅਤੇ ਉਹ ਦੇ ਮਨੁੱਖ
ਕਈਲਾਹ ਗਏ ਅਤੇ ਫਲਿਸਤੀਆਂ ਨਾਲ ਲੜੇ ਅਤੇ
ਉਨ੍ਹਾਂ ਦੇ ਡੰਗਰ ਲੈ ਆਏ ਅਤੇ ਉਨ੍ਹਾਂ ਵਿੱਚੋਂ
ਕਈਆਂ ਨੂੰ ਵੱਢ ਸੁੱਟਿਆ ਸੋ ਦਾਊਦ ਨੇ ਕਈਲੀਆਂ
੬ ਨੂੰ ਬਚਾਇਆ ੦ ਅਤੇ ਅਜਿਹਾ ਹੋਇਆ ਭਈ ਜਿਸ
ਵੇਲੇ ਅਹੀਮਲਕ ਦਾ ਪੁੱਤ੍ਰ ਅਬਯਾਥਾਰ ਭੱਜ ਕੇ
ਕਈਲਾਹ ਵਿੱਚ ਦਾਊਦ ਕੋਲ ਗਿਆ ਤਾਂ ਉਹ
ਦੇ ਹੱਥ ਵਿੱਚ ਇੱਕ ਏਫ਼ੋਦ ਸੀ ।।
੭ ਸੋ ਸ਼ਾਊਲ ਨੂੰ ਖਬਰ ਹੋਈ ਭਈ ਦਾਊਦ
ਕਈਲਾਹ ਵਿੱਚ ਅੱਪੜ ਪਿਆ ਹੈ ਅਤੇ ਸ਼ਾਊਲ
ਬੋਲਿਆ, ਪਰਮੇਸ਼ੁਰ ਨੇ ਉਹ ਨੂੰ ਮੇਰੇ ਹੱਥ ਵਿੱਚ ਕਰ
ਦਿੱਤਾ ਕਿਉਂ ਜੋ ਉਹ ਅਜਿਹੇ ਸ਼ਹਿਰ ਵਿੱਚ ਜਿਸ ਦੇ
ਬੂਹੇ ਅਤੇ ਹੋੜੇ ਹਨ ਵੜ ਕੇ ਫਸ ਗਿਆ ਹੈ ੦
੮ ਸ਼ਾਊਲ ਨੇ ਆਪਣੇ ਸਾਰੇ ਲੋਕਾਂ ਨੂੰ ਇਕੱਠਿਆਂ ਕੀਤਾ
ਭਈ ਓਹ ਜੁੱਧ ਕਰ ਕੇ ਅਤੇ ਕਈਲਾਹ ਵਿੱਚ ਜਾ ਕੇ
ਦਾਊਦ ਨੂੰ ਅਤੇ ਉਹ ਦੇ ਕਟਕ ਨੂੰ ਘੇਰਨ ।।
੯ ਦਾਊਦ ਨੂੰ ਖਬਰ ਹੋਈ ਜੋ ਸ਼ਾਊਲ ਮੇਰੇ ਨਾਲ
ਅੰਦਰੇ ਅੰਦਰ ਖੋਟੀ ਨੀਤ ਬੰਨ੍ਹਦਾ ਹੈ ਤਾਂ ਉਸ ਨੇ
ਅਬਯਾਥਾਰ ਜਾਜਕ ਨੂੰ ਆਖਿਆ, ਏਫ਼ੋਦ ਐਥੇ ਲੈ
੧੦ ਆ ੦ ਤਾਂ ਦਾਊਦ ਨੇ ਆਖਿਆ, ਹੇ ਯਹੋਵਾਹ
ਇਸਰਾਏਲ ਦੇ ਪਰਮੇਸ਼ੁਰ, ਤੇਰੇ ਦਾਸ ਨੇ ਜ਼ਰੂਰ
ਸੁਣਿਆ ਹੈ ਭਈ ਸ਼ਾਊਲ ਦਾ ਇਹ ਮਤਾ ਹੈ ਜੋ
ਕਈਲਾਹ ਵਿੱਚ ਆ ਕੇ ਮੇਰੇ ਕਾਰਨ ਸ਼ਹਿਰ ਦਾ ਹੀ
੧੧ ਨਾਸ ਕਰ ਦੇਵੇ ੦ ਭਲਾ, ਕਈਲਾਹ ਦੇ ਲੋਕ ਮੈਨੂੰ
ਉਹ ਦੇ ਹੱਥ ਦੇ ਦੇਣਗੇ ਅਤੇ ਜਿਵੇਂ ਤੇਰੇ ਦਾਸ ਨੇ
ਸੁਣਿਆ ਹੈ ਸ਼ਾਊਲ ਲਹਿ ਆਵੇਗਾ ? ਹੇ ਯਹੋਵਾਹ
ਇਸਰਾਏਲ ਦੇ ਪਰਮੇਸ਼ੁਰ, ਮੈਂ ਤੇਰੇ ਤਰਲੇ ਕਰਨਾ ਹਾਂ,
ਤੂੰ ਆਪਣੇ ਦਾਸ ਨੂੰ ਦੱਸ । ਯਹੋਵਾਹ ਨੇ ਆਖਿਆ,
੧੨ ਉਹ ਲਹਿ ਆਵੇਗਾ ੦ ਤਦ ਦਾਊਦ ਨੇ ਆਖਿਆ,
ਭਲਾ, ਕਈਲਾਹ ਦੇ ਲੋਕ ਮੈਨੂੰ ਅਤੇ ਮੇਰੇ ਲੋਕਾਂ ਨੂੰ
ਸ਼ਾਊਲ ਦੇ ਹੱਥ ਦੇ ਦੇਣਗੇ ਯਾ ਨਹੀਂ ? ਯਹੋਵਾਹ
ਨੇ ਆਖਿਆ, ਓਹ ਦੇ ਦੇਣਗੇ ।।
੧੩ ਤਦ ਦਾਊਦ ਆਪਣਿਆਂ ਮਨੁੱਖਾਂ ਸਣੇ ਜੋ ਛੇਕ ਸੌ
ਮਨੁੱਖ ਸਨ ਉੱਠਿਆ ਅਤੇ ਕਈਲਾਹ ਵਿੱਚੋਂ ਨਿੱਕਲ
ਗਿਆ ਅਤੇ ਜਿੱਥੇ ਕਿਤੇ ਉਨ੍ਹਾਂ ਨੂੰ ਰਾਹ ਲੱਭਾ ਉੱਧਰ
ਹੀ ਤੁਰ ਗਏ । ਅਤੇ ਸ਼ਾਊਲ ਨੂੰ ਖਬਰ ਹੋਈ ਜੋ
ਦਾਊਦ ਕਈਲਾਹ ਵਿੱਚੋਂ ਨਿੱਕਲ ਗਿਆ ਹੈ ਤਾਂ
੧੪ ਉਹ ਜਾਣੋਂ ਹਟ ਗਿਆ ੦ ਦਾਊਦ ਉਜਾੜ ਦੇ ਵਿੱਚ
ਪੱਕਿਆਂ ਥਾਂਵਾਂ ਦੇ ਵਿੱਚ ਜਾ ਰਿਹਾ ਅਤੇ ਪਹਾੜੀ
ਦੇਸ ਦੇ ਜ਼ੀਫ਼ ਦੀ ਉਜਾੜ ਵਿੱਚ ਜਾ ਟਿਕਿਆ ਅਤੇ
ਸ਼ਾਊਲ ਦਿਨੋਂ ਦਿਨ ਉਹ ਦੀ ਭਾਲ ਕਰਦਾ ਸੀ
ਪਰ ਪਰਮੇਸ਼ੁਰ ਨੇ ਉਹ ਨੂੰ ਉਸ ਦੇ ਹੱਥ ਵਿੱਚ ਨਾ
੧੫ ਦਿੱਤਾ ੦ ਜਾਂ ਦਾਊਦ ਜਾਣ ਗਿਆ ਜੋ ਸ਼ਾਊਲ ਮੇਰੀ
ਜਿੰਦ ਲੈਣ ਲਈ ਨਿੱਕਲਿਆ ਹੈ ਉਸ ਵੇਲੇ ਦਾਊਦ
ਜ਼ੀਫ਼ ਦੀ ਉਜਾੜ ਦੇ ਇੱਕ ਬਣ ਵਿੱਚ ਸੀ ।।
੧੬ ਸ਼ਾਊਲ ਦਾ ਪੁੱਤ੍ਰ ਯੋਨਾਥਾਨ ਉੱਠਿਆ ਅਤੇ
ਦਾਊਦ ਦੇ ਕੋਲ ਬਣ ਵਿੱਚ ਜਾ ਕੇ ਉਹ ਦਾ ਹੱਥ
੧੭ ਪਰਮੇਸ਼ੁਰ ਵਿੱਚ ਤਕੜਾ ਕੀਤਾ ੦ ਅਤੇ ਉਹ ਨੂੰ
ਆਖਿਆ, ਤੂੰ ਡਰ ਨਹੀਂ ਕਿਉਂ ਜੋ ਮੇਰੇ ਪਿਉ ਸ਼ਾਊਲ
ਦਾ ਹੱਥ ਤੇਰੇ ਕੋਲ ਨਾ ਅੱਪੜੇਗਾ ਅਤੇ ਤੂੰ
ਇਸਰਾਏਲ ਦਾ ਪਾਤਸ਼ਾਹ ਹੋਵੇਂਗਾ ਅਤੇ ਮੈਂ ਤੈਥੋਂ
ਦੂਜੇ ਦਰਜੇ ਤੇ ਹੋਵਾਂਗਾ ਅਤੇ ਇਹ ਗੱਲ ਮੇਰਾ ਪਿਉ
੧੮ ਸ਼ਾਊਲ ਵੀ ਜਾਣਦਾ ਹੈ ੦ ਸੋ ਉਨ੍ਹਾਂ ਦੋਹਾਂ ਨੇ
ਯਹੋਵਾਹ ਦੇ ਅੱਗੇ ਨੇਮ ਕੀਤਾ ਅਤੇ ਦਾਊਦ ਬਣ
ਵਿੱਚ ਠਹਿਰਿਆ ਰਿਹਾ ਅਤੇ ਯੋਨਾਥਾਨ ਆਪਣੇ
ਘਰ ਗਿਆ ।।

੧੯ ਤਦ ਜ਼ੀਫੀ ਸ਼ਾਊਲ ਕੋਲ ਗਿਬਆਹ ਵਿੱਚ ਚੜ੍ਹ
ਆਏ ਅਤੇ ਬੋਲੇ, ਭਲਾ, ਦਾਊਦ ਸਾਡੇ ਵਿੱਚਕਾਰ
ਬਣ ਦਿਆਂ ਪੱਕਿਆਂ ਥਾਵਾਂ ਵਿੱਚ ਹਕੀਲਾਹ ਦੇ
ਪਹਾੜ ਉੱਤੇ ਜੋ ਯਸ਼ੀਮੋਨ ਦੇ ਦੱਖਣ ਵੱਲ ਹੈ
੨੦ ਲੁਕਿਆ ਹੋਇਆ ਨਹੀਂ ਰਹਿੰਦਾ ? ੦ ਸੋ ਹੇ ਪਾਤਸ਼ਾਹ,
ਹੁਣ ਜਿੱਕੁਰ ਤੁਹਾਡਾ ਜੀਅ ਲਹਿ ਆਉਣ ਨੂੰ ਚਾਹੁੰਦਾ
ਹੈ ਸੋ ਲਹਿ ਆਓ ਅਤੇ ਇਹ ਸਾਡਾ ਜ਼ੁੰਮਾ ਰਿਹਾ ਜੋ
ਅਸੀਂ ਉਹ ਨੂੰ ਪਾਤਸ਼ਾਹ ਦੇ ਹੱਥ ਦੇ ਦਿਆਂਗੇ ੦
੨੧ ਤਦ ਸ਼ਾਊਲ ਬੋਲਿਆ, ਯਹੋਵਾਹ ਵੱਲੋਂ ਤੁਸੀਂ ਧੰਨ
ਹੋਵੋ ਕਿਉਂ ਜੋ ਤੁਸਾਂ ਮੇਰੇ ਉੱਤੇ ਦਯਾ ਕੀਤੀ ਹੈ ੦
੨੨ ਹੁਣ ਤੁਰੋ ਅਤੇ ਹੋਰ ਤਿਆਰੀ ਕਰੋ ਅਤੇ ਲੱਭੋ ਅਤੇ
ਵੇਖੋ ਜੋ ਉਹ ਦਾ ਟਿਕਾਣਾ ਕਿੱਥੇ ਹੈ ਅਤੇ ਉੱਥੇ
ਉਹ ਨੂੰ ਕਿਸ ਨੇ ਡਿੱਠਾ ਹੈ ਕਿਉਂ ਜੋ ਮੈਨੂੰ ਖਬਰ ਹੈ
੨੩ ਭਈ ਉਹ ਵੱਡੀ ਚਤਰਾਈ ਨਾਲ ਚੱਲਦਾ ਹੈ ੦ ਸੋ
ਤੁਸੀਂ ਵੇਖੋ ਅਤੇ ਉਨ੍ਹਾਂ ਟਿਕਾਣਿਆਂ ਨੂੰ ਭਾਲੋ ਜਿੱਥੇ
ਉਹ ਲੁਕਿਆ ਰਹਿੰਦਾ ਹੈ ਅਤੇ ਚੰਗੀ ਤਰਾਂ ਖਬਰ ਲੈ
ਕੇ ਮੇਰੇ ਕੋਲ ਮੁੜ ਆਓ । ਫੇਰ ਮੈਂ ਤੁਹਾਡੇ ਨਾਲ
ਜਾਵਾਂਗਾ ਅਤੇ ਅਜਿਹਾ ਹੋਵੇਗਾ ਭਈ ਜੇ ਉਹ ਇਸ
ਦੇਸ ਵਿੱਚ ਕਿਤੇ ਹੋਵੇ ਤਾਂ ਮੈਂ ਉਹ ਨੂੰ ਯਹੂਦਾਹ ਦੇ
੨੪ ਹਜ਼ਾਰਾਂ ਵਿੱਚੋਂ ਲੱਭ ਲਵਾਂਗਾ ੦ ਸੋ ਓਹ ਉੱਠੇ ਅਤੇ
ਸ਼ਾਊਲ ਦੇ ਅੱਗੇ ਜ਼ੀਫ ਨੂੰ ਗਏ । ਉਸ ਵੇਲੇ ਦਾਊਦ
ਆਪਣਿਆਂ ਲੋਕਾਂ ਸਣੇ ਮਾਓਨ ਦੀ ਉਜਾੜ ਵਿੱਚ
ਯਸ਼ੀਮੋਨ ਦੇ ਦੱਖਣ ਵੱਲ ਇੱਕ ਮਦਾਨ ਵਿੱਚ ਸੀ ੦
੨੫ ਸ਼ਾਊਲ ਅਤੇ ਉਹ ਦੇ ਲੋਕ ਵੀ ਉਸ ਨੂੰ ਲੱਭਣ ਤੁਰੇ
ਅਤੇ ਦਾਊਦ ਨੂੰ ਵੀ ਖਬਰ ਹੋ ਗਈ ਸੋ ਉਹ ਉਸ
ਪੱਥਰ ਕੋਲ ਲਹਿ ਗਿਆ ਅਤੇ ਮਾਓਨ ਦੀ ਉਜਾੜ
ਵਿੱਚ ਠਹਿਰਿਆ ਰਿਹਾ ਅਤੇ ਇਹ ਸੁਣ ਕੇ ਸ਼ਾਊਲ
ਵੀ ਮਾਓਨ ਦੀ ਉਜਾੜ ਵਿੱਚ ਦਾਊਦ ਦੇ ਮਗਰ
੨੬ ਲੱਗਾ ੦ ਸੋ ਸ਼ਾਊਲ ਪਹਾੜ ਦੇ ਇਸ ਪਾਸੇ ਵੱਲ
ਜਾਂਦਾ ਸੀ ਅਤੇ ਦਾਊਦ ਆਪਣੇ ਲੋਕਾਂ ਸਣੇ ਪਹਾੜ ਦੇ
ਉਸ ਪਾਸੇ ਵੱਲ ਅਤੇ ਦਾਊਦ ਨੇ ਸ਼ਾਊਲ ਦੇ ਡਰ ਨਾਲ
ਨਿੱਕਲਣ ਵਿੱਚ ਵੱਡੀ ਛੇਤੀ ਕੀਤੀ ਕਿਉਂ ਜੋ ਸ਼ਾਊਲ
ਅਤੇ ਉਹ ਦੇ ਲੋਕਾਂ ਨੇ ਦਾਊਦ ਅਤੇ ਉਸ ਦਿਆਂ ਲੋਕਾਂ
ਨੂੰ ਫੜਨ ਦੇ ਲਈ ਚੁਫੇਰਿਓਂ ਘੇਰ ਲਿਆ ਸੀ ॥
੨੭ ਉਸ ਵੇਲੇ ਇੱਕ ਹਲਕਾਰਾ ਸ਼ਾਊਲ ਕੋਲ ਆ ਕੇ
ਬੋਲਿਆ, ਸ਼ਤਾਬੀ ਤੁਰੇ ਆਓ ਕਿਉਂ ਜੋ ਫਲਿਸਤੀਆਂ
੨੮ ਨੇ ਦੇਸ ਉੱਤੇ ਹੱਲਾ ਕੀਤਾ ਹੈ ੦ ਸੋ ਸ਼ਾਊਲ ਦਾਊਦ
ਦੇ ਮਗਰ ਲੱਗਣੋਂ ਹਟਿਆ ਅਤੇ ਫਲਿਸਤੀਆਂ ਦੇ
ਵਿਰੁੱਧ ਹੋਇਆ । ਇਸ ਲਈ ਉਨ੍ਹਾਂ ਨੇ ਉਸ ਥਾਂ ਦਾ
ਨਾਉਂ "ਰਿਹਾਈ ਦੀ ਚਟਾਨ" ਰੱਖਿਆ ॥
੨੯ ਦਾਊਦ ਉੱਥੋਂ ਨਿੱਕਲ ਕੇ ਏਨ-ਗਦੀ ਦੇ ਵਿੱਚ
ਪੱਕਿਆਂ ਥਾਵਾਂ ਦੇ ਵਿੱਚਕਾਰ ਆ ਰਿਹਾ ॥

## ੨੪ ਦਾਊਦ ਸ਼ਾਊਲ ਨੂੰ ਜਾਣ ਬੁੱਝ ਕੇ ਬਚਾਉਂਦਾ ਹੈ

ਅਜਿਹਾ ਹੋਇਆ ਜਾਂ ਸ਼ਾਊਲ ਫਲਿਸਤੀਆਂ ਦਾ
ਪਿੱਛਾ ਕਰਨ ਤੋਂ ਮੁੜ ਪਿਆ ਤਾਂ ਲੋਕਾਂ ਨੇ ਉਹ ਨੂੰ
ਖਬਰ ਦਿੱਤੀ ਕਿ ਵੇਖੋ, ਦਾਊਦ ਏਨ-ਗਦੀ ਦੀ
੨ ਉਜਾੜ ਵਿੱਚ ਹੈ ੦ ਤਦ ਸ਼ਾਊਲ ਸਾਰੇ ਇਸਰਾਏਲ
ਵਿੱਚੋਂ ਤਿੰਨ ਹਜ਼ਾਰ ਚੁਣਵੇਂ ਮਨੁੱਖ ਕੱਢ ਕੇ ਜੰਗਲੀ
ਬੱਕਰੀਆਂ ਦੇ ਟੇਕਰੇ ਵੱਲ ਦਾਊਦ ਅਤੇ ਉਹ ਦੇ
੩ ਮਨੁੱਖਾਂ ਨੂੰ ਭਾਲਣ ਤੁਰਿਆ ੦ ਤਦ ਉਹ ਭੇਡਾਂ
ਦੇ ਵਾੜਿਆਂ ਨੂੰ ਅੱਪੜ ਪਿਆ ਜੋ ਪਹੇ ਦੇ ਕੋਲ
ਸਨ । ਉੱਥੇ ਇੱਕ ਖੁੰਧਰ ਸੀ ਸੋ ਸ਼ਾਊਲ ਸੁਚੇਤੇ
ਫਿਰਨ ਲਈ ਉਸ ਖੁੰਧਰ ਵਿੱਚ ਵੜ ਗਿਆ ਅਤੇ
ਉਸ ਵੇਲੇ ਦਾਊਦ ਆਪਣਿਆਂ ਮਨੁੱਖਾਂ ਸਣੇ ਉਸੇ
ਖੁੰਧਰ ਦੀਆਂ ਨੁੱਕਰਾਂ ਵਿੱਚ ਬੈਠਾ ਹੋਇਆ ਸੀ ੦
੪ ਦਾਊਦ ਦੇ ਮਨੁੱਖਾਂ ਨੇ ਉਹ ਨੂੰ ਆਖਿਆ, ਵੇਖੋ, ਉਹ
ਦਿਨ ਆਇਆ ਹੈ ਜੋ ਯਹੋਵਾਹ ਨੇ ਤੁਹਾਨੂੰ ਆਖਿਆ
ਸੀ ਕਿ ਵੇਖ, ਮੈਂ ਤੇਰੇ ਵੈਰੀ ਨੂੰ ਭਈ ਜੋ ਤੈਨੂੰ ਭਾਵੇ ਸੋ
ਉਹ ਦੇ ਨਾਲ ਕਰਨ ਲਈ ਤੇਰੇ ਹੱਥ ਵਿੱਚ ਕਰ
ਦਿਆਂਗਾ । ਤਦ ਦਾਊਦ ਨੇ ਮਲਕੜੇ ਉੱਠ ਕੇ
੫ ਸ਼ਾਊਲ ਦੀ ਚੱਦਰ ਦਾ ਪੱਲਾ ਕੱਟ ਲਿਆ ੦ ਇਹ
ਦੇ ਪਿੱਛੋਂ ਅਜਿਹਾ ਹੋਇਆ ਜੋ ਦਾਊਦ ਦਾ ਮਨ
ਵਿਆਕੁਲ ਹੋ ਗਿਆ, ਉਸ ਨੇ ਉਹ ਦੀ ਚੱਦਰ ਦਾ
੬ ਪੱਲਾ ਜੋ ਕੱਟਿਆ ਸੀ ੦ ਅਤੇ ਉਸ ਨੇ ਆਪਣੇ ਲੋਕਾਂ
ਨੂੰ ਆਖਿਆ, ਯਹੋਵਾਹ ਨਾ ਕਰੇ ਭਈ ਮੈਂ ਆਪਣੇ
ਸੁਆਮੀ ਨਾਲ ਜੋ ਯਹੋਵਾਹ ਵੱਲੋਂ ਮਸਹ ਹੋਇਆ ਹੈ
ਅਜਿਹਾ ਕੰਮ ਕਰਾਂ ਜੋ ਆਪਣਾ ਹੱਥ ਉਹ ਦੇ ਵਿਰੁੱਧ
ਚਲਾਵਾਂ ਕਿਉਂ ਜੋ ਉਹ ਪਰਮੇਸ਼ੁਰ ਦਾ ਮਸਹ ਕੀਤਾ
੭ ਹੋਇਆ ਹੈ ੦ ਸੋ ਦਾਊਦ ਨੇ ਆਪਣੇ ਮਨੁੱਖਾਂ ਨੂੰ ਏ
ਗੱਲਾਂ ਸੁਣਾ ਕੇ ਰੋਕਿਆ ਅਤੇ ਉਨ੍ਹਾਂ ਨੂੰ ਸ਼ਾਊਲ

ਉੱਤੇ ਹੱਥ ਨਾ ਚਲਾਉਣ ਦਿੱਤਾ ਅਤੇ ਸ਼ਾਊਲ
ਖੁੰਧਰ ਵਿੱਚੋਂ ਉੱਠ ਨਿੱਕਲ ਕੇ ਆਪਣੇ ਰਾਹ ਤੁਰਿਆ ੦
੮ ਇਸ ਦੇ ਪਿੱਛੋਂ ਦਾਊਦ ਵੀ ਉੱਠ ਕੇ ਉਸ ਖੁੰਧਰ
ਵਿੱਚੋਂ ਨਿੱਕਲਿਆ ਅਤੇ ਸ਼ਾਊਲ ਦੇ ਪਿੱਛੇ ਹਾਕਾਂ
ਮਾਰ ਕੇ ਆਖਿਆ, ਹੇ ਮੇਰੇ ਮਹਾਰਾਜ ਪਾਤਸ਼ਾਹ !
ਅਤੇ ਸ਼ਾਊਲ ਨੇ ਪਿਛਾਂਹ ਭੌਂ ਕੇ ਜਾਂ ਡਿੱਠਾ ਤਾਂ
ਦਾਊਦ ਨੇ ਮੂੰਹ ਪਰਨੇ ਧਰਤੀ ਉੱਤੇ ਡਿੱਗ ਕੇ ਮੱਥਾ
੯ ਟੇਕਿਆ ੦ ਅਤੇ ਦਾਊਦ ਨੇ ਸ਼ਾਊਲ ਨੂੰ ਆਖਿਆ,
ਤੂੰ ਉਨ੍ਹਾਂ ਆਦਮੀਆਂ ਦੀਆਂ ਗੱਲਾਂ ਉੱਤੇ ਕਾਹ ਨੂੰ
ਕੰਨ ਲਾਉਂਦਾ ਹੈਂ ਜਿਹੜੇ ਆਖਦੇ ਹਨ ਭਈ ਵੇਖੋ,
੧੦ ਦਾਊਦ ਤੁਹਾਡੀ ਬੁਰਿਆਈ ਚਾਹੁੰਦਾ ਹੈ ? ੦ ਵੇਖ,
ਅੱਜ ਤੂੰ ਆਪਣੀਆਂ ਅੱਖੀਆਂ ਨਾਲ ਡਿੱਠਾ ਜੋ
ਯਹੋਵਾਹ ਨੇ ਅੱਜ ਹੀ ਕਿੱਕੁਰ ਤੈਨੂੰ ਖੁੰਧਰ ਦੇ ਅੰਦਰ
ਮੇਰੇ ਵੱਸ ਵਿੱਚ ਕਰ ਦਿੱਤਾ ਸੀ ਅਤੇ ਕਈਆਂ ਨੇ ਮੈਨੂੰ
ਆਖਿਆ ਵੀ, ਉਹ ਨੂੰ ਮਾਰ ਲੈ, ਪਰ ਮੇਰੀਆਂ
ਅੱਖੀਆਂ ਨੇ ਤੇਰੇ ਉੱਤੇ ਤਰਸ ਖਾਧਾ ਅਤੇ ਮੈਂ
ਆਖਿਆ ਕਿ ਮੈਂ ਆਪਣੇ ਸੁਆਮੀ ਉੱਤੇ ਹੱਥ ਨਾ
ਚਲਾਵਾਂਗਾ ਕਿਉਂ ਜੋ ਉਹ ਯਹੋਵਾਹ ਦਾ ਮਸਹ
੧੧ ਕੀਤਾ ਹੋਇਆ ਹੈ ੦ ਹੇ ਮੇਰੇ ਪਿਤਾ, ਵੇਖ, ਹਾਂ ਇਹ
ਵੀ ਵੇਖ, ਤੇਰੀ ਚੱਦਰ ਦਾ ਪੱਲਾ ਮੇਰੇ ਹੱਥ ਵਿੱਚ ਹੈ
ਮੈਂ ਜੋ ਤੇਰੀ ਚੱਦਰ ਦਾ ਪੱਲਾ ਕੱਟ ਲਿਆ ਪਰ ਤੈਨੂੰ
ਨਾ ਮਾਰਿਆ । ਸੋ ਹੁਣ ਤੂੰ ਐਥੋਂ ਹੀ ਲੱਭ ਅਤੇ ਵੇਖ
ਜੋ ਨਾ ਮੇਰੇ ਹੱਥ ਵਿੱਚ ਖੋਟ ਹੈ ਅਤੇ ਨਾ ਹੀ ਦੋਸ਼ ਹੈ
ਅਤੇ ਮੈਂ ਤੇਰਾ ਕੋਈ ਪਾਪ ਨਹੀਂ ਕੀਤਾ ਤਾਂ ਵੀ ਤੂੰ
ਮੇਰੀ ਜਿੰਦ ਦੇ ਲੈਣ ਨੂੰ ਛਹਿ ਵਿੱਚ ਲੱਗਾ ਰਹਿੰਦਾ
੧੨ ਹੈਂ ੦ ਮੇਰਾ ਤੇਰਾ ਨਿਆਉਂ ਯਹੋਵਾਹ ਕਰੇ ਅਤੇ
ਯਹੋਵਾਹ ਤੈਥੋਂ ਬਦਲਾ ਲਵੇ ਪਰ ਮੇਰਾ ਹੱਥ ਤੇਰੇ
੧੩ ਉੱਤੇ ਨਾ ਚੱਲੇਗਾ ੦ ਜਿਵੇਂ ਪੁਰਾਣਿਆਂ ਦੀ ਅਖਾਉਤ
ਵਿੱਚ ਕਿਹਾ ਹੈ ਭਈ ਬੁਰਿਆਂ ਤੋਂ ਬੁਰਿਆਈ ਹੀ
ਹੁੰਦੀ ਹੈ ਪਰ ਮੇਰਾ ਹੱਥ ਤੇਰੇ ਉੱਤੇ ਨਾ ਚੱਲੇਗਾ ੦
੧੪ ਇਸਰਾਏਲ ਦਾ ਪਾਤਸ਼ਾਹ ਕਿਹ ਦੇ ਮਗਰ ਨਿੱਕਲਿਆ
ਹੈ ਅਤੇ ਤੂੰ ਕਿਹ ਦਾ ਪਿੱਛਾ ਕਰਨ ਲਈ ਆਇਆ
ਹੈਂ ? ਭਲਾ, ਮੋਏ ਹੋਏ ਕੁੱਤੇ ਦਾ ਯਾ ਇੱਕ ਪਿਸੂ
੧੫ ਦਾ ! ੦ ਫੇਰ ਯਹੋਵਾਹ ਹੀ ਨਿਆਈ ਬਣੇ ਅਤੇ ਮੇਰੇ
ਤੇਰੇ ਵਿੱਚ ਨਿਤਾਰਾ ਕਰੇ ਅਤੇ ਵੇਖੇ ਅਤੇ ਮੇਰੇ ਝਗੜੇ
ਨੂੰ ਨਿਬੇੜੇ ਅਤੇ ਮੈਨੂੰ ਤੇਰੇ ਹੱਥੋਂ ਛੁਡਾਵੇ ॥

੧੬ ਅਜਿਹਾ ਹੋਇਆ ਜਾਂ ਦਾਊਦ ਨੇ ਏਹ ਗੱਲਾਂ
ਸ਼ਾਊਲ ਨੂੰ ਆਖ ਦਿੱਤੀਆਂ ਤਾਂ ਸ਼ਾਊਲ ਬੋਲਿਆ, ਹੇ
ਮੇਰੇ ਪੁੱਤ੍ਰ ਦਾਊਦ, ਇਹ ਤੇਰੀ ਅਵਾਜ਼ ਹੈ ? ਅਤੇ
੧੭ ਸ਼ਾਊਲ ਉੱਚੀ ਅਵਾਜ਼ ਕੱਢ ਕੇ ਰੋਇਆ ੦ ਤਾਂ ਉਸ
ਨੇ ਦਾਊਦ ਨੂੰ ਆਖਿਆ, ਤੂੰ ਮੈਥੋਂ ਵਧੀਕ ਧਰਮੀ ਹੈਂ
ਕਿਉਂ ਜੋ ਮੈਂ ਤੇਰੇ ਨਾਲ ਬੁਰਿਆਈ ਕੀਤੀ ਪਰ
ਤੂੰ ਉਹ ਦੇ ਵੱਟੇ ਮੇਰੇ ਨਾਲ ਭਲਿਆਈ ਕੀਤੀ ਹੈ ੦
੧੮ ਅਤੇ ਅੱਜ ਤੂੰ ਜਣਾਇਆ ਜੋ ਤੂੰ ਮੇਰੇ ਨਾਲ ਭਲਿਆਈ
ਕੀਤੀ ਕਿਉਂ ਜੋ ਯਹੋਵਾਹ ਨੇ ਮੈਨੂੰ ਤੇਰੇ ਹੱਥ ਵਿੱਚ ਕਰ
੧੯ ਦਿੱਤਾ ਪਰ ਤੂੰ ਮੈਨੂੰ ਨਾ ਮਾਰਿਆ ੦ ਜੇ ਕਦੀ ਕੋਈ
ਮਨੁੱਖ ਤਾਂ ਆਪਣੇ ਵੈਰੀ ਨੂੰ ਟੱਕਰ ਜਾਵੇ ਤਾਂ ਭਲਾ,
ਉਹ ਨੂੰ ਸੁਖ ਸਾਂਦ ਨਾਲ ਛੱਡ ਦਿੰਦਾ ਹੈ ? ਸੋ
ਯਹੋਵਾਹ ਉਸ ਭਲਿਆਈ ਦੇ ਥਾਂ ਜੋ ਤੈਂ ਅੱਜ ਮੇਰੇ
ਨਾਲ ਕੀਤੀ ਹੈ ਤੇਰੇ ਨਾਲ ਵੀ ਭਲਿਆਈ ਕਰੇ ੦
੨੦ ਵੇਖ, ਹੁਣ ਮੈਂ ਚੰਗੀ ਤਰਾਂ ਜਾਣਦਾ ਹਾਂ ਜੋ ਸੱਚ ਮੁੱਚ
ਤੂੰ ਪਾਤਸ਼ਾਹ ਬਣੇਂਗਾ ਅਤੇ ਇਸਰਾਏਲ ਦਾ ਰਾਜ
੨੧ ਤੇਰੇ ਹੱਥ ਵਿੱਚ ਟਿਕ ਜਾਵੇਗਾ ੦ ਸੋ ਤੂੰ ਮੇਰੇ ਨਾਲ
ਯਹੋਵਾਹ ਦੀ ਸੌਂਹ ਖਾ ਕੇ ਇਉਂ ਆਖ ਜੋ ਮੈਂ ਤੇਰੇ
ਪਿੱਛੇ ਤੇਰੀ ਸੰਤਾਨ ਦਾ ਨਾਸ ਨਾ ਕਰਾਂਗਾ ਅਤੇ ਤੇਰੇ
ਪਿਤਾ ਦੇ ਟੱਬਰ ਵਿੱਚੋਂ ਤੇਰੇ ਨਾਉਂ ਨੂੰ ਨਾ
੨੨ ਮਿਟਾਵਾਂਗਾ ੦ ਸੋ ਦਾਊਦ ਨੇ ਸ਼ਾਊਲ ਨਾਲ ਸੌਂਹ
ਖਾਧੀ ਅਤੇ ਸ਼ਾਊਲ ਘਰ ਨੂੰ ਚੱਲਿਆ ਗਿਆ ਪਰ
ਦਾਊਦ ਅਤੇ ਉਹ ਦੇ ਲੋਕ ਕੋਟ ਵਿੱਚ ਜਾ ਬੈਠੇ ॥

## ਦਾਊਦ ਤੇ ਅਬੀਗੈਲ

**੨੫** ਸਮੂਏਲ ਮਰ ਗਿਆ ਅਤੇ ਸਾਰੇ ਇਸਰਾਏ-
ਲੀਆਂ ਨੇ ਇਕੱਠਿਆਂ ਹੋ ਕੇ ਉਹ ਦਾ ਸੋਗ ਕੀਤਾ
ਅਤੇ ਰਾਮਾਹ ਵਿੱਚ ਉਹ ਦੇ ਹੀ ਘਰ ਉਹ ਨੂੰ ਦੱਬਿਆ
ਅਤੇ ਦਾਊਦ ਉੱਠ ਕੇ ਪਾਰਾਨ ਦੀ ਉਜਾੜ ਵੱਲ ਲਹਿ
੨ ਗਿਆ ੦ ਉੱਥੇ ਮਾਓਨ ਵਿੱਚ ਇੱਕ ਮਨੁੱਖ ਸੀ ਜਿਹ
ਦਾ ਕਾਰੋ ਬਾਰ ਕਰਮਲ ਵਿੱਚ ਸੀ। ਇਹ ਬਹੁਤ
ਵੱਡਾ ਮਨੁੱਖ ਸੀ ਅਤੇ ਤਿੰਨ ਹਜ਼ਾਰ ਭੇਡ ਅਰ ਇੱਕ
ਹਜ਼ਾਰ ਬੱਕਰੀ ਉਹ ਦੇ ਕੋਲ ਸੀ ਅਤੇ ਉਹ ਕਰਮਲ
ਵਿੱਚ ਆਪਣੀਆਂ ਭੇਡਾਂ ਦੀ ਉੱਨ ਕਤਰ ਰਿਹਾ ਸੀ ੦
੩ ਉਸ ਮਨੁੱਖ ਦਾ ਨਾਉਂ ਨਾਬਾਲ ਅਤੇ ਉਹ ਦੀ ਤੀਵੀਂ
ਦਾ ਨਾਉਂ ਅਬੀਗੈਲ ਸੀ। ਇਹ ਤੀਵੀਂ ਵੱਡੀ

ਸਿਆਣੀ ਅਤੇ ਰੂਪਵੰਤ ਸੀ ਪਰ ਉਹ ਮਨੁੱਖ ਵੱਡਾ ਬੋਲ
ਵਿਗਾੜ ਅਤੇ ਖੋਟਾ ਸੀ ਅਤੇ ਉਹ ਕਾਲੇਬ ਦੀ ਸੰਤਾਨ
ਵਿੱਚੋਂ ਸੀ ॥
੪ ਦਾਊਦ ਨੇ ਉਜਾੜ ਵਿੱਚ ਸੁਣਿਆ ਕਿ ਨਾਬਾਲ
ਆਪਣੀਆਂ ਭੇਡਾਂ ਦੀ ਉੱਨ ਕਤਰ ਰਿਹਾ ਹੈ ੦
੫ ਸੋ ਦਾਊਦ ਨੇ ਦਸ ਜੁਆਨ ਘੱਲੇ ਅਤੇ ਦਾਊਦ
ਨੇ ਉਨ੍ਹਾਂ ਜੁਆਨਾਂ ਨੂੰ ਆਖਿਆ, ਤੁਸੀਂ ਨਾਬਾਲ ਕੋਲ
ਕਰਮਲ ਨੂੰ ਤੁਰ ਜਾਓ ਅਤੇ ਮੇਰਾ ਨਾਉਂ ਲੈ ਕੇ ਉਹ
੬ ਦੀ ਸੁਖ ਸਾਂਦ ਪੁੱਛੋ ੦ ਅਤੇ ਉਸ ਭਾਗਵਾਨ ਮਨੁੱਖ ਨੂੰ
ਇਉਂ ਆਖੋ, ਤੇਰੀ ਸਲਾਮਤੀ, ਤੇਰੇ ਘਰ ਦੀ
ਸਲਾਮਤੀ ਅਤੇ ਉਨ੍ਹਾਂ ਸਭਨਾਂ ਦੀ ਜੋ ਤੇਰੇ ਨਾਲ ਹਨ
੭ ਸਲਾਮਤੀ ਹੋਵੇ ੦ ਮੈਂ ਹੁਣ ਸੁਣਿਆ ਹੈ ਜੋ ਤੇਰੇ ਕੋਲ
ਉੱਨ ਕਤਰਨ ਵਾਲੇ ਹਨ ਅਤੇ ਜਾਂ ਤੇਰੇ ਆਜੜੀ
ਸਾਡੇ ਨਾਲ ਸਨ ਅਸਾਂ ਉਨ੍ਹਾਂ ਨੂੰ ਕੁਝ ਔਖ ਨਹੀਂ
ਦਿੱਤਾ ਅਤੇ ਜਿੰਨਾ ਚਿਰ ਓਹ ਕਰਮਲ ਵਿੱਚ ਸਨ
੮ ਉਨ੍ਹਾਂ ਦਾ ਕੁਝ ਨਹੀਂ ਗੁਆਚਿਆ ੦ ਤੂੰ ਆਪਣੇ
ਜੁਆਨਾਂ ਕੋਲੋਂ ਪੁੱਛ । ਓਹ ਜ਼ਰੂਰ ਤੈਨੂੰ ਦੱਸਣਗੇ
ਸੋ ਸਾਡੇ ਏਹ ਜੁਆਨ ਤੁਹਾਡੀ ਨਿਗਾਹ ਵਿੱਚ ਦਯਾ
ਜੋਗ ਹੋਣ ਕਿਉਂ ਜੋ ਅਸੀਂ ਭਲੇ ਦਿਨ ਆਏ ਹਾਂ ।
ਜੋ ਕੁਝ ਤੇਰੇ ਹੱਥ ਆਵੇ ਆਪਣੇ ਟਹਿਲੂਆਂ ਨੂੰ ਅਤੇ
੯ ਆਪਣੇ ਪੁੱਤ੍ਰ ਦਾਊਦ ਨੂੰ ਬਖ਼ਸ਼ ਦੇਹ ੦ ਸੋ ਦਾਊਦ
ਦੇ ਜੁਆਨਾਂ ਨੇ ਦਾਊਦ ਦਾ ਨਾਉਂ ਲੈ ਕੇ ਉਨ੍ਹਾਂ
ਸਾਰੀਆਂ ਗੱਲਾਂ ਦੇ ਅਨੁਸਾਰ ਨਾਬਾਲ ਨੂੰ ਆਣ
੧੦ ਆਖਿਆ, ਤਾਂ ਚੁੱਪ ਕਰ ਰਹੇ ੦ ਸੋ ਨਾਬਾਲ ਨੇ
ਦਾਊਦ ਦੇ ਟਹਿਲੂਆਂ ਨੂੰ ਉੱਤਰ ਦੇ ਕੇ ਆਖਿਆ,
ਭਲਾ, ਦਾਊਦ ਹੈ ਕੌਣ ਅਤੇ ਯੱਸੀ ਦਾ ਪੁੱਤ੍ਰ ਕੌਣ ?
ਅੱਜ ਕੱਲ ਬਥੇਰੇ ਨੌਕਰ ਅਜਿਹੇ ਹਨ ਜੋ ਆਪਣੇ
੧੧ ਮਾਲਕਾਂ ਨੂੰ ਛੱਡ ਕੇ ਨੱਠ ਜਾਂਦੇ ਹਨ ੦ ਭਲਾ,
ਮੈਂ ਆਪਣੀ ਰੋਟੀ ਅਤੇ ਪਾਣੀ ਅਰ ਮਾਸ ਜੋ ਮੈਂ
ਆਪਣੇ ਕਤਰਨ ਵਾਲਿਆਂ ਲਈ ਵੱਢਿਆ ਹੈ ਉਨ੍ਹਾਂ
ਲੋਕਾਂ ਨੂੰ ਲਿਆ ਦਿਆਂ ਜਿਨ੍ਹਾਂ ਨੂੰ ਮੈਂ ਜਾਣਦਾ
੧੨ ਵੀ ਨਹੀਂ ਜੋ ਕਿੱਥੋਂ ਦੇ ਹਨ ? ੦ ਦਾਊਦ ਦੇ
ਜੁਆਨ ਹਟ ਕੇ ਤੁਰ ਪਏ ਅਤੇ ਮੁੜ ਆਏ ਅਤੇ
ਉਨ੍ਹਾਂ ਸਭਨਾਂ ਗੱਲਾਂ ਦੇ ਅਨੁਸਾਰ ਉਹ ਨੂੰ ਸੁਨੇਹਾ ਆ
੧੩ ਦਿੱਤਾ ੦ ਤਾਂ ਦਾਊਦ ਨੇ ਆਪਣੇ ਲੋਕਾਂ ਨੂੰ ਆਖਿਆ,
ਸੱਭੋ ਆਪੋ ਆਪਣੀਆਂ ਤਲਵਾਰਾਂ ਬੰਨ੍ਹੋ । ਸੋ ਸਭਨਾਂ
ਨੇ ਆਪੋ ਆਪਣੀ ਤਲਵਾਰ ਬੰਨ੍ਹ ਲਈ ਅਤੇ ਦਾਊਦ
ਨੇ ਵੀ ਆਪਣੀ ਤਲਵਾਰ ਬੰਨ੍ਹੀ ਅਤੇ ਚਾਰਕੁ ਸੌ
ਜੁਆਨ ਦਾਊਦ ਦੇ ਨਾਲ ਤੁਰ ਪਏ ਅਤੇ ਦੋ ਸੌ
੧੪ ਨਿੱਕ ਸੁੱਕ ਕੋਲ ਠਹਿਰੇ ੦ ਪਰ ਉਨ੍ਹਾਂ ਜੁਆਨਾਂ ਵਿੱਚੋਂ
ਇੱਕ ਨੇ ਨਾਬਾਲ ਦੀ ਤੀਵੀਂ ਅਬੀਗੈਲ ਨੂੰ ਆਖਿਆ,
ਵੇਖੋ, ਦਾਊਦ ਨੇ ਉਜਾੜ ਵਿੱਚੋਂ ਸਾਡੇ ਮਾਲਕ ਕੋਲ
ਸੁਖ ਸਾਂਦ ਪੁੱਛਣ ਲਈ ਹਲਕਾਰੇ ਘੱਲੇ ਪਰ ਉਸ
੧੫ ਨੇ ਉਨ੍ਹਾਂ ਨੂੰ ਝਿੜਕਿਆ ੦ ਪਰ ਉਨ੍ਹਾਂ ਲੋਕਾਂ ਨੇ ਸਾਡੇ
ਨਾਲ ਵੱਡੀ ਭਲਿਆਈ ਕੀਤੀ ਅਤੇ ਸਾਨੂੰ ਕੁਝ
ਔਖ ਨਹੀਂ ਹੋਇਆ ਅਤੇ ਜਿੰਨਾ ਚਿਰ ਅਸੀਂ ਉਨ੍ਹਾਂ
ਵਿੱਚ ਰਲੇ ਰਹੇ ਅਤੇ ਰੜਿਆਂ ਵਿੱਚ ਸਾਂ ਉੱਨਾ ਚਿਰ
੧੬ ਸਾਡਾ ਕੁਝ ਨਹੀਂ ਗੁਆਚਿਆ ੦ ਸਗੋਂ ਜਿੰਨਾ ਚਿਰ
ਅਸੀਂ ਉਨ੍ਹਾਂ ਦੇ ਨਾਲ ਭੇਡਾਂ ਬਕਰੀਆਂ ਚਰਾਉਂਦੇ
ਰਹੇ ਤਾਂ ਰਾਤ ਨੂੰ ਵੀ ਅਤੇ ਦਿਨ ਨੂੰ ਵੀ ਅਸੀਂ ਕੰਧ
੧੭ ਵਰਗੀ ਓਟ ਵਿੱਚ ਸਾਂ ੦ ਸੋ ਹੁਣ ਸਮਝੋ ਅਤੇ
ਵਿਚਾਰੋ ਜੋ ਤੁਸੀਂ ਕਿ ਕਰੋਗੇ ਕਿਉਂ ਜੋ ਸਾਡੇ ਮਾਲਕ
ਉੱਤੇ ਅਤੇ ਉਹ ਦੇ ਸਾਰੇ ਟੱਬਰ ਉੱਤੇ ਬਦੀ
ਪੈਣ ਵਾਲੀ ਹੈ । ਉਹ ਤਾਂ ਅਜਿਹਾ ਸ਼ਤਾਨ ਦਾ ਪੁੱਤ੍ਰ
ਹੈ ਜੋ ਉਹ ਦੇ ਅੱਗੇ ਕੋਈ ਗੱਲ ਨਹੀਂ ਕਰ ਸੱਕਦਾ ॥
੧੮ ਤਦ ਅਬੀਗੈਲ ਕਾਹਲੀ ਨਾਲ ਉੱਠੀ ਅਤੇ ਦੋ
ਸੌ ਰੋਟੀਆਂ ਅਤੇ ਦੋ ਮਸ਼ਕਾਂ ਮੈ ਦੀਆਂ ਅਤੇ ਪੰਜ
ਭੇਡਾਂ ਰਿੰਨ੍ਹੀਆਂ ਹੋਈਆਂ ਅਤੇ ਪੰਜ ਟੋਪੇ ਭੁੰਨੇ ਹੋਏ
ਦਾਣੇ ਅਤੇ ਇੱਕ ਸੌ ਗੁੱਛਾ ਸੌਗੀ ਦਾ ਅਤੇ ਦੋ
ਸੌ ਪਿੰਨੀ ਹਜੀਰਾਂ ਦੀ ਲੈ ਕੇ ਖੋਤਿਆਂ ਉੱਤੇ ਲੱਦ
੧੯ ਲਿਆ ੦ ਅਤੇ ਆਪਣੇ ਟਹਿਲੂਆਂ ਨੂੰ ਆਖਿਆ,
ਮੇਰੇ ਅੱਗੇ ਤੁਰੋ । ਵੇਖੋ, ਮੈਂ ਤੁਹਾਡੇ ਮਗਰ ਮਗਰ
ਆਉਂਦੀ ਹਾਂ ਪਰ ਉਸ ਨੇ ਆਪਣੇ ਭਰਤੇ ਨਾਬਾਲ ਨੂੰ
੨੦ ਨਾ ਦੱਸਿਆ ੦ ਅਜਿਹਾ ਹੋਇਆ ਜਿਸ ਵੇਲੇ ਉਹ
ਖੋਤੇ ਉੱਤੇ ਚੜ੍ਹ ਕੇ ਪਹਾੜ ਦੇ ਰਾਹ ਵੱਲੋਂ ਲਹਿ
ਗਈ ਉਸ ਵੇਲੇ ਦਾਊਦ ਵੀ ਆਪਣਿਆਂ ਲੋਕਾਂ ਸਣੇ
ਉਹ ਦੇ ਸਾਹਮਣੇ ਲਹਿੰਦਾ ਆਇਆ ਅਤੇ ਉਹ ਉਸ
੨੧ ਨੂੰ ਮਿਲ ਪਈ ੦ ਦਾਊਦ ਨੇ ਆਖਿਆ ਸੀ ਕਿ
ਜੋ ਕੁਝ ਮਾਲ ਇਹ ਦਾ ਉਜਾੜ ਵਿੱਚ ਹੈ ਸੋ
ਸੋ ਮੈਂ ਵਿਅਰਥ ਹੀ ਉਹ ਦੀ ਅਜਿਹੀ ਰਾਖੀ ਕਰਦਾ
ਰਿਹਾ ਜੋ ਉਹ ਦੇ ਸਾਰੇ ਮਾਲ ਵਿੱਚੋਂ ਰਤਾ ਵੀ
ਨਾ ਗੁਆਚਿਆ ਅਤੇ ਉਸ ਨੇ ਭਲਿਆਈ ਦੇ ਬ

੨੨ ਮੇਰੇ ਨਾਲ ਬੁਰਿਆਈ ਕੀਤੀ ੦ ਸੋ ਜੇ ਕਦੀ ਮੈਂ
ਸਵੇਰੇ ਪਰਭਾਤ ਤੀਕਰ ਉਹ ਦੇ ਸਾਰੇ ਮਨੁੱਖਾਂ ਵਿੱਚੋਂ
ਇੱਕ ਨੂੰ ਵੀ ਜੋ ਕੰਧ ਦੇ ਨਾਲ ਮੂਤ੍ਰੇ ਛੱਡ ਦੇਵਾਂ
ਤਾਂ ਪਰਮੇਸ਼ੁਰ ਦਾਊਦ ਦੇ ਵੈਰੀਆਂ ਨਾਲ ਵੀ ਅਜਿਹਾ
੨੩ ਹੀ ਕਰੇ ਸਗੋਂ ਉਸ ਨਾਲੋਂ ਵੀ ਵਧੀਕ ੦ ਜਾਂ
ਅਬੀਗੈਲ ਨੇ ਦਾਊਦ ਨੂੰ ਡਿੱਠਾ ਤਾਂ ਛੇਤੀ ਕੀਤੀ ਅਤੇ
ਖੋਤੇ ਉੱਤੋਂ ਹੇਠਾਂਹ ਲਹਿ ਕੇ ਦਾਊਦ ਦੇ ਅੱਗੇ ਮੂੰਹ
ਪਰਨੇ ਡਿੱਗ ਪਈ ਅਤੇ ਧਰਤੀ ਤੇ ਮੱਥਾ ਟੇਕਿਆ ੦
੨੪ ਅਤੇ ਉਹ ਦੇ ਪੈਰਾਂ ਉੱਤੇ ਡਿੱਗ ਕੇ ਬੋਲਣ ਲੱਗੀ,
ਮੇਰੇ ਉੱਤੇ, ਹੇ ਮੇਰੇ ਮਹਾਰਾਜ, ਇਹ ਦੋਸ਼ ਮੇਰੇ ਉੱਤੇ
ਰੱਖ ਅਤੇ ਆਪਣੀ ਟਹਿਲਣ ਨੂੰ ਤੁਹਾਡੇ ਕੰਨ ਵਿੱਚ
ਇੱਕ ਗੱਲ ਆਖਣ ਦੀ ਪਰਵਾਨਗੀ ਦਿਓ ਅਤੇ
੨੫ ਆਪਣੀ ਟਹਿਲਣ ਦੀ ਬੇਨਤੀ ਸੁਣ ਲਓ ੦ ਮੈਂ
ਤੁਹਾਡੇ ਤਰਲੇ ਕਰਦੀ ਹਾਂ ਜੋ ਮੇਰਾ ਮਹਾਰਾਜ ਇਸ ਬੁਰੇ
ਮਨੁੱਖ ਵੱਲ ਅਰਥਾਤ ਉਸ ਨਾਬਾਲ * ਵੱਲ ਧਿਆਨ
ਨਾ ਕਰੇ ਕਿਉਂ ਜੋ ਜੇਹਾ ਉਹ ਦਾ ਨਾਉਂ ਹੈ ਤੇਹਾ ਹੀ
ਉਹ ਹੈ। ਉਹ ਦਾ ਨਾਉਂ ਨਾਬਾਲ ਹੈ ਅਤੇ
ਮੂਰਖਤਾਈ ਉਹ ਦੇ ਨਾਲ ਹੈ ਅਤੇ ਮੈਂ ਜੋ ਤੁਹਾਡੀ
ਟਹਿਲਣ ਹਾਂ ਸੋ ਮੇਰੇ ੍ਹਾਰਾਜ ਦੇ ਜੁਆਨਾਂ ਨੂੰ ਜਿਨ੍ਹਾਂ
੨੬ ਨੂੰ ਤੁਸਾਂ ਘੱਲਿਆ ਸੀ ਡਿੱਠਾ ਨਹੀਂ ਸੀ ੦ ਸੋ ਹੁਣ ਹੇ
ਮੇਰੇ ਮਹਾਰਾਜ, ਜੀਉਂਦੇ ਪਰਮੇਸ਼ੁਰ ਦੀ ਸੌਂਹ, ਅਤੇ
ਤੇਰੀ ਜਿੰਦ ਦੀ ਸੌਂਹ, ਕਿਉਂ ਜੋ ਯਹੋਵਾਹ ਨੇ ਤੁਹਾਨੂੰ
ਲਹੂ ਵਗਾਉਣੋਂ ਅਤੇ ਆਪਣੇ ਹੱਥ ਨਾਲ ਬਦਲੇ
ਲੈਣੋਂ ਹਟਾਇਆ ਸੋ ਤੁਹਾਡੇ ਵੈਰੀ ਅਤੇ ਓਹ ਜੋ ਮੇਰੇ
ਮਹਾਰਾਜ ਦੀ ਬੁਰਿਆਈ ਲੋਚਦੇ ਹਨ ਨਾਬਾਲ
੨੭ ਵਰਗੇ ਹੋਣ ! ੦ ਹੁਣ ਇਹ ਭੇਟ ਜੋ ਤੁਹਾਡੀ ਟਹਿਲਣ
ਮੇਰੇ ਮਹਾਰਾਜ ਦੇ ਸਾਹਮਣੇ ਲਿਆਈ ਹੈ ਸੋ ਉਨ੍ਹਾਂ
ਜੁਆਨਾਂ ਨੂੰ ਜੋ ਮੇਰੇ ਮਹਾਰਾਜ ਦੇ ਮਗਰ ਲੱਗਦੇ ਹਨ
੨੮ ਦਿੱਤੀ ਜਾਵੇ ੦ ਦਯਾ ਕਰ ਕੇ ਆਪਣੀ ਟਹਿਲਣ
ਦਾ ਦੋਸ਼ ਖਿਮਾ ਕਰੋ ਕਿਉਂ ਜੋ ਯਹੋਵਾਹ ਮੇਰੇ ਮਹਾਰਾਜ
ਦਾ ਇੱਕ ਪੱਕਾ ਘਰ ਜ਼ਰੂਰ ਬਣਾਵੇਗਾ ਏਸ ਲਈ ਜੋ
ਮੇਰਾ ਮਹਾਰਾਜ ਯਹੋਵਾਹ ਦੀਆਂ ਲੜਾਈਆਂ ਲੜਦਾ ਹੈ
ਅਤੇ ਤੁਹਾਡੀ ਸਾਰੀ ਅਵਸਥਾ ਵਿੱਚ ਤੁਹਾਥੋਂ ਕੋਈ
੨੯ ਬੁਰਿਆਈ ਨਹੀਂ ਲੱਭੀ ੦ ਤਾਂ ਵੀ ਤੁਹਾਡੇ ਮਗਰ
ਲੱਗਣ ਅਤੇ ਤੁਹਾਡੀ ਜਿੰਦ ਨੂੰ ਲੱਭਣ ਵਾਸਤੇ ਇੱਕ
ਜਣਾ ਉੱਠਿਆ ਹੈ ਪਰ ਮੇਰੇ ਮਹਾਰਾਜ ਦੀ ਜਿੰਦ
ਯਹੋਵਾਹ ਤੁਹਾਡੇ ਪਰਮੇਸ਼ੁਰ ਦੇ ਕੋਲ ਜੀਉਣ ਦੀ
ਗੱਠੜੀ ਵਿੱਚ ਬੰਨ੍ਹੀ ਰਹੇਗੀ ਪਰ ਤੁਹਾਡੇ ਵੈਰੀਆਂ ਦੇ
ਪ੍ਰਾਣਾਂ ਨੂੰ ਉਹ ਅਜਿਹਾ ਚਲਾਵੇਗਾ ਜਿਹਾ ਕਿਸੇ
੩੦ ਗੋਪੀਏ ਵਿੱਚੋਂ ੦ ਅਤੇ ਅਜਿਹਾ ਹੋਵੇਗਾ, ਜਿਸ ਵੇਲੇ
ਯਹੋਵਾਹ ਆਪਣੇ ਆਖਣ ਦੇ ਅਨੁਸਾਰ ਸਾਰੀਆਂ
ਭਲਿਆਈਆਂ ਮੇਰੇ ਮਹਾਰਾਜ ਨਾਲ ਕਰ ਛੱਡੇ ਅਤੇ
੩੧ ਤੁਹਾਨੂੰ ਇਸਰਾਏਲ ਦਾ ਪਰਧਾਨ ਠਹਿਰਾਵੇ ੦ ਤਾਂ ਇਹ
ਗੱਲ ਤੁਹਾਨੂੰ ਔਖ ਦਾ ਕਾਰਨ ਨਾ ਹੋਵੇਗੀ ਅਤੇ ਮੇਰੇ
ਮਹਾਰਾਜ ਦੇ ਮਨ ਵਿੱਚ ਕਲੇਸ਼ ਨਾ ਹੋਵੇਗਾ ਜੋ
ਮੈਂ ਵਿਅਰਥ ਲਹੂ ਵਗਾਇਆ ਯਾ ਮੇਰੇ ਮਹਾਰਾਜ ਨੇ
ਆਪਣਾ ਬਦਲਾ ਲਿਆ ਪਰ ਜਿਸ ਵੇਲੇ ਯਹੋਵਾਹ
ਮੇਰੇ ਮਹਾਰਾਜ ਉੱਤੇ ਕਿਰਪਾ ਕਰੇ ਤਦ ਤੁਸੀਂ
ਆਪਣੀ ਟਹਿਲਣ ਨੂੰ ਚੇਤੇ ਕਰੋ ॥
੩੨ ਦਾਊਦ ਨੇ ਅਬੀਗੈਲ ਨੂੰ ਆਖਿਆ, ਮੁਬਾਰਕ ਹੈ
ਯਹੋਵਾਹ ਇਸਰਾਏਲ ਦਾ ਪਰਮੇਸ਼ੁਰ ਜਿਸ ਨੇ ਤੈਨੂੰ
੩੩ ਅੱਜ ਮੇਰੇ ਮਿਲਣ ਨੂੰ ਘੱਲਿਆ ਹੈ ੦ ਅਤੇ ਮੁਬਾਰਕ
ਤੇਰੀ ਮੱਤ ਅਤੇ ਮੁਬਾਰਕ ਤੂੰ ਹੈਂ ਕਿਉਂ ਜੋ ਅੱਜ
ਦੇ ਦਿਨ ਤੂੰ ਮੈਨੂੰ ਲਹੂ ਵਗਾਉਣੋਂ ਅਤੇ ਆਪਣੇ ਹੱਥ
੩੪ ਦੇ ਬਦਲਾ ਲੈਣ ਤੋਂ ਹਟਾਇਆ ੦ ਕਿਉਂ ਜੋ ਸੱਚੀ
ਮੁੱਚੀ ਜੀਉਂਦੇ ਯਹੋਵਾਹ ਇਸਰਾਏਲ ਦੇ ਪਰਮੇਸ਼ੁਰ ਦੀ
ਸੌਂਹ, ਜਿਸ ਨੇ ਮੈਨੂੰ ਤੁਹਾਡੇ ਨਾਲ ਬੁਰਿਆਈ ਕਰਨ
ਤੋਂ ਹਟਾਇਆ ਜੇ ਕਦੀ ਤੂੰ ਛੇਤੀ ਨਾ ਕਰਦੀ ਅਤੇ
ਮੇਰੇ ਮਿਲਣ ਨੂੰ ਨਾ ਆਉਂਦੀ ਤਾਂ ਸਵੇਰੇ ਪਰਭਾਤ
ਤੀਕਰ ਨਾਬਾਲ ਦਾ ਇੱਕ ਵੀ ਨਰ ਨਾ ਛੱਡਦਾ ! ੦
੩੫ ਅਤੇ ਦਾਊਦ ਨੇ ਉਹ ਦੇ ਹੱਥੋਂ ਜੋ ਕੁਝ ਉਹ ਉਸ
ਦੇ ਕੋਲ ਲੈ ਆਈ ਸੀ ਲੈ ਲਿਆ ਅਤੇ ਉਹ ਨੂੰ
ਆਖਿਆ, ਆਪਣੇ ਘਰ ਸੁਖ ਸਾਂਦ ਨਾਲ ਜਾਹ।
ਵੇਖ, ਮੈਂ ਤੇਰੀ ਗੱਲ ਸੁਣ ਲਈ ਹੈ ਅਤੇ ਤੇਰ੍ਹੀ ਅਰਜ਼
ਨੂੰ ਮੰਨ ਲਿਆ ॥
੩੬ ਤਦ ਅਬੀਗੈਲ ਨਾਬਾਲ ਕੋਲ ਆਈ ਅਤੇ ਵੇਖੋ,
ਉਹ ਆਪਣੇ ਘਰ ਵਿੱਚ ਜੱਗ ਕਰਦਾ ਸੀ ਜੇਹਾ
ਕੋਈ ਪਾਤਸ਼ਾਹ ਜੱਗ ਕਰੇ ਅਤੇ ਨਾਬਲ ਦਾ ਜੀਅ ਉਹ
ਦੇ ਵਿੱਚ ਵੱਡਾ ਅਨੰਦ ਸੀ ਬਹੁਤ ਜੋ ਪੀਤੀ ਸੀ ਸੋ
ਉਸ ਨੇ ਪਰਭਾਤ ਤੀਕ ਉਹ ਨੂੰ ਥੋੜਾ ਬਹੁਤ ਕੁਝ ਨਾ

* ਮੂਰਖ।

੩੭ ਆਖਿਆ ੦ ਅਤੇ ਅਜਿਹਾ ਹੋਇਆ ਜੋ ਪਰਭਾਤ ਨੂੰ
ਜਿਸ ਵੇਲੇ ਨਾਬਾਲ ਦਾ ਨਸ਼ਾ ਉਤਰ ਗਿਆ ਤਾਂ ਉਹ
ਦੀ ਤੀਵੀਂ ਨੇ ਉਹ ਨੂੰ ਸਾਰੀ ਗੱਲ ਦੱਸੀ ਤਾਂ ਉਹ ਦਾ
ਮਨ ਉਹ ਦੇ ਵਿੱਚ ਮਰ ਗਿਆ ਅਤੇ ਉਹ ਪੱਥਰ
੩੮ ਵਰਗਾ ਹੋ ਗਿਆ ੦ ਤਾਂ ਅਜਿਹਾ ਹੋਇਆ ਜੋ ਦਸਾਂ
ਦਿਨਾਂ ਪਿੱਛੋਂ ਯਹੋਵਾਹ ਨੇ ਨਾਬਾਲ ਨੂੰ ਅਜਿਹਾ
ਮਾਰਿਆ ਜੋ ਉਹ ਮਰ ਗਿਆ ॥

੩੯ ਦਾਊਦ ਨੇ ਸੁਣਿਆ ਜੋ ਨਾਬਾਲ ਮਰ ਗਿਆ ਹੈ
ਤਾਂ ਆਖਿਆ, ਮੁਬਾਰਕ ਹੈ ਯਹੋਵਾਹ ਜਿਸ ਨੇ ਨਾਬਾਲ
ਦੇ ਹੱਥੋਂ ਮੇਰੀ ਨਿੰਦਿਆ ਦਾ ਵੱਟਾ ਲਿਆ ਅਤੇ
ਆਪਣੇ ਟਹਿਲੂਏ ਨੂੰ ਬੁਰਿਆਈਓਂ ਬਚਾਇਆ
ਕਿਉਂ ਜੋ ਯਹੋਵਾਹ ਨੇ ਨਾਬਾਲ ਦੇ ਖੋਟ ਨੂੰ ਉਸੇ
ਦੇ ਸਿਰ ਉੱਤੇ ਪਾਇਆ । ਤਾਂ ਦਾਊਦ ਨੇ ਟਹਿਲੂਏ
ਘੱਲੇ ਅਤੇ ਅਬੀਗੈਲ ਨਾਲ ਉਸ ਨੂੰ ਆਪਣੀ
੪੦ ਪਤਨੀ ਬਣਾਉਣ ਲਈ ਗੱਲਾਂ ਕੀਤੀਆਂ ੦ ਅਤੇ ਜਾਂ
ਦਾਊਦ ਦੇ ਟਹਿਲੂਏ ਅਬੀਗੈਲ ਕੋਲ ਕਰਮਲ ਵਿੱਚ
ਆਏ ਤਾਂ ਉਨ੍ਹਾਂ ਨੇ ਉਸ ਨੂੰ ਆਖਿਆ, ਦਾਊਦ
ਨੇ ਸਾਨੂੰ ਤੁਹਾਡੇ ਕੋਲ ਘੱਲਿਆ ਹੈ ਜੋ ਅਸੀਂ ਤੁਹਾਨੂੰ
੪੧ ਉਹ ਦੀ ਪਤਨੀ ਬਣਨ ਲਈ ਲੈ ਜਾਈਏ ੦ ਤਾਂ ਉਹ
ਉੱਠੀ ਅਤੇ ਧਰਤੀ ਉੱਤੇ ਮੂੰਹ ਪਰਨੇ ਡਿੱਗ ਪਈ ਅਤੇ
ਬੋਲੀ, ਵੇਖੋ ਤੁਹਾਡੀ ਟਹਿਲਣ ਆਪਣੇ ਮਹਾਰਾਜ ਦੇ
ਟਹਿਲੂਆਂ ਦੇ ਪੈਰ ਧੋਣ ਵਾਲੀ ਸੇਵਕਣੀ ਠਹਿਰੇ ੦
੪੨ ਅਤੇ ਅਬੀਗੈਲ ਨੇ ਛੇਤੀ ਕੀਤੀ ਅਤੇ ਉੱਠ ਕੇ ਖੋਤੇ
ਉੱਤੇ ਚੜ੍ਹ ਬੈਠੀ ਅਤੇ ਆਪਣੀਆਂ ਪੰਜ ਸਹੇਲੀਆਂ
ਜੋ ਉਹ ਦੇ ਨਾਲ ਸਨ ਲੈ ਲਈਆਂ ਅਤੇ ਦਾਊਦ ਦੇ
ਹਲਕਾਰਿਆਂ ਦੇ ਨਾਲ ਤੁਰ ਪਈ ਅਤੇ ਉਹ ਦੀ
੪੩ ਪਤਨੀ ਬਣੀ ੦ ਅਤੇ ਦਾਊਦ ਨੇ ਯਿਜ਼ਰਏਲ ਵਿੱਚੋਂ
ਅਹੀਨੋਅਮ ਨੂੰ ਵੀ ਪਤਨੀ ਬਣਾਇਆ ਸੋ ਉਹ ਦੋਵੇਂ
ਉਹ ਦੀਆਂ ਪਤਨੀਆਂ ਬਣ ਗਈਆਂ ॥

੪੪ ਪਰ ਸ਼ਾਊਲ ਨੇ ਆਪਣੀ ਧੀ ਮੀਕਲ ਜੋ ਦਾਊਦ
ਦੀ ਪਤਨੀ ਸੀ ਲਇਸ਼ ਦੇ ਪੁੱਤ੍ਰ ਗੱਲੀਮੀ ਫ਼ਲਟੀ ਨੂੰ ਦੇ
ਦਿੱਤੀ ਸੀ ॥

## ੨੬

ਦਾਊਦ ਸ਼ਾਊਲ ਨੂੰ ਫੇਰ ਬਚਾਉਂਦਾ ਹੈ

ਜ਼ੀਫੀ ਲੋਕ ਗਿਬਆਹ ਨੂੰ ਸ਼ਾਊਲ ਕੋਲ
ਆਣ ਕੇ ਬੋਲੇ, ਭਲਾ, ਦਾਊਦ ਹਕੀਲਾਹ ਦੇ ਪਹਾੜ
ਵਿੱਚ ਜੋ ਯਸ਼ੀਮੋਨ ਦੇ ਸਾਹਮਣੇ ਹੈ ਲੁਕਿਆ ਨਹੀਂ
੨ ਰਹਿੰਦਾ ? ੦ ਸੋ ਸ਼ਾਊਲ ਉੱਠਿਆ ਅਤੇ ਤਿੰਨ ਹਜ਼ਾਰ
ਚੁਣਵੇਂ ਇਸਰਾਏਲੀ ਜੁਆਨ ਆਪਣੇ ਨਾਲ ਲੈ ਕੇ
ਜ਼ੀਫ ਦੀ ਉਜਾੜ ਵਿੱਚ ਦਾਊਦ ਨੂੰ ਭਾਲਣ
੩ ਉਤਰਿਆ ੦ ਅਤੇ ਸ਼ਾਊਲ ਨੇ ਹਕੀਲਾਹ ਦੇ ਪਹਾੜ
ਵਿੱਚ ਜੋ ਯਸ਼ੀਮੋਨ ਦੇ ਸਾਹਮਣੇ ਹੈ ਰਾਹ ਉੱਤੇ ਡੇਰੇ
ਲਾਏ ਪਰ ਦਾਊਦ ਉਜਾੜ ਦੇ ਵਿੱਚ ਠਹਿਰਿਆ ਸੋ
ਉਸ ਨੇ ਡਿੱਠਾ ਜੋ ਸ਼ਾਊਲ ਮੇਰੇ ਮਗਰੇ ਮਗਰ ਉਜਾੜ
੪ ਵਿੱਚ ਤੁਰਿਆ ਆਉਂਦਾ ਹੈ ੦ ਤਾਂ ਦਾਊਦ ਨੇ
ਸੇਲੂਆਂ ਨੂੰ ਘੱਲਿਆ ਅਤੇ ਜਾਤਾ ਜੋ ਸ਼ਾਊਲ ਸੱਚ
ਮੁੱਚ ਆਇਆ ਹੈ ॥

੫ ਤਦ ਦਾਊਦ ਉੱਠ ਕੇ ਸ਼ਾਊਲ ਦੇ ਡੇਰਿਆਂ ਕੋਲ
ਆਇਆ ਅਤੇ ਦਾਊਦ ਨੇ ਉਸ ਥਾਂ ਨੂੰ ਜਿੱਥੇ
ਸ਼ਾਊਲ ਲੰਮਾ ਪਿਆ ਹੋਇਆ ਸੀ ਅਤੇ ਨੇਰ ਦਾ
ਪੁੱਤ੍ਰ ਅਬੀਨੇਰ ਵੀ ਜੋ ਉਹ ਦਾ ਸੈਨਾਪਤੀ ਸੀ ਡਿੱਠਾ
ਅਤੇ ਸ਼ਾਊਲ ਗੱਡੀਆਂ ਦੇ ਥਾਂ ਵਿੱਚ ਸੁੱਤਾ ਪਿਆ ਸੀ
ਅਤੇ ਲੋਕਾਂ ਨੇ ਉਹ ਦੇ ਆਲੇ ਦੁਆਲੇ ਡੇਰੇ ਲਾਏ
੬ ਹੋਏ ਸਨ ੦ ਤਦ ਦਾਊਦ ਨੇ ਹਿੱਤੀ ਅਹੀਮਲਕ ਅਤੇ
ਸਰੂਯਾਹ ਦੇ ਪੁੱਤ੍ਰ ਅਬੀਸ਼ਈ ਨੂੰ ਜੋ ਯੋਆਬ ਦਾ ਭਰਾ
ਸੀ ਉੱਤਰ ਦੇ ਕੇ ਆਖਿਆ, ਸ਼ਾਊਲ ਦੇ ਡੇਰਿਆਂ
ਵੱਲ ਮੇਰੇ ਨਾਲ ਕੌਣ ਉਤਰੇਗਾ ? ਅਬੀਸ਼ਈ ਬੋਲਿਆ,
੭ ਤੁਹਾਡੇ ਨਾਲ ਮੈਂ ਉਤਰਾਂਗਾ ੦ ਸੋ ਦਾਊਦ ਅਤੇ
ਅਬੀਸ਼ਈ ਰਾਤ ਨੂੰ ਉਨ੍ਹਾਂ ਲੋਕਾਂ ਵਿੱਚ ਜਾ ਪਏ ਅਤੇ
ਵੇਖੋ, ਉਸ ਵੇਲੇ ਸ਼ਾਊਲ ਗੱਡੀਆਂ ਦੇ ਥਾਂ ਵਿੱਚ ਸੁੱਤਾ
ਪਿਆ ਸੀ ਅਤੇ ਉਹ ਦੀ ਬਰਛੀ ਉਹ ਦੀ ਸਿਰਹਾਂਦੀ
ਧਰਤੀ ਵਿੱਚ ਗੱਡੀ ਹੋਈ ਸੀ ਅਤੇ ਅਬੀਨੇਰ ਅਤੇ
੮ ਸਿਪਾਹੀ ਉਹ ਦੇ ਉਦਾਲੇ ਪਏ ਹੋਏ ਸਨ ੦ ਤਦ
ਅਬੀਸ਼ਈ ਨੇ ਦਾਊਦ ਨੂੰ ਆਖਿਆ, ਪਰਮੇਸ਼ੁਰ ਨੇ
ਅੱਜ ਤੁਹਾਡੇ ਵੈਰੀ ਨੂੰ ਤੁਹਾਡੇ ਹੱਥ ਕਰ ਦਿੱਤਾ । ਜੇ
ਹੁਣ ਆਗਿਆ ਕਰੋ ਤਾਂ ਮੈਂ ਉਹ ਨੂੰ ਬਰਛੀ ਦਾ
ਇੱਕੋ ਵਾਰ ਮਾਰ ਕੇ ਧਰਤੀ ਨਾਲ ਵਿੰਨ੍ਹਾਂ ਅਤੇ ਮੈਂ
੯ ਉਹ ਨੂੰ ਦੂਜੀ ਵਾਰ ਨਾ ਮਾਰਾਂਗਾ ! ੦ ਪਰ ਦਾਊਦ ਨੇ
ਅਬੀਸ਼ਈ ਨੂੰ ਆਖਿਆ, ਉਹ ਨੂੰ ਨਾ ਮਾਰ ਕਿਉਂ ਜੋ
ਯਹੋਵਾਹ ਦੇ ਮਸਹ ਹੋਏ ਉੱਤੇ ਕਿਹੜਾ ਹੈ ਜੋ ਹੱਥ
੧੦ ਚੁੱਕੇ ਅਤੇ ਬੇਦੋਸ਼ਾ ਠਹਿਰੇ ? ੦ ਦਾਊਦ ਨੇ ਇਹ ਵੀ
ਆਖਿਆ, ਜੀਉਂਦੇ ਯਹੋਵਾਹ ਦੀ ਸੌਂਹ, ਜਾਂ ਤਾਂ ਉਹ

ਨੂੰ ਯਹੋਵਾਹ ਆਪ ਮਾਰੇਗਾ ਯਾ ਉਹ ਦੇ ਮਰਨ ਦਾ
ਦਿਨ ਆਵੇਗਾ ਜਾਂ ਉਹ ਲੜਾਈ ਵਿੱਚ ਜਾ ਕੇ
੧੧ ਮਾਰਿਆ ਜਾਵੇਗਾ ੦ ਪਰ ਯਹੋਵਾਹ ਨਾ ਕਰੇ ਜੋ ਮੈਂ
ਯਹੋਵਾਹ ਦੇ ਮਸਹ ਹੋਏ ਉੱਤੇ ਹੱਥ ਚਲਾਵਾਂ ਪਰ ਤੂੰ
ਉਹ ਦੀ ਸਿਰਹਾਂਦੀਓਂ ਇਹ ਬਰਛੀ ਅਤੇ ਪਾਣੀ ਦੀ
੧੨ ਗੜਵੀ ਨੂੰ ਚੁੱਕ ਲੈ ਅਤੇ ਅਸੀਂ ਤੁਰ ਪਈਏ ੦ ਸੋ
ਦਾਊਦ ਨੇ ਬਰਛੀ ਅਤੇ ਪਾਣੀ ਦੀ ਗੜਵੀ ਨੂੰ
ਸ਼ਾਊਲ ਦੀ ਸਿਰਹਾਂਦੀਓਂ ਲੈ ਲਿਆ ਅਤੇ ਓਹ ਤੁਰ
ਗਏ ਅਤੇ ਕਿਸੇ ਮਨੁੱਖ ਨੇ ਵੀ ਇਹ ਨਾ ਡਿੱਠਾ ਅਤੇ
ਨਾ ਹੀ ਜਾਤਾ ਅਤੇ ਕੋਈ ਨਾ ਜਾਗਿਆ ਕਿਉਂ ਜੋ
ਓਹ ਸਭ ਸੁੱਤੇ ਪਏ ਸਨ ਏਸ ਕਰਕੇ ਜੋ ਯਹੋਵਾਹ
ਵੱਲੋਂ ਉਨ੍ਹਾਂ ਉੱਤੇ ਘੂਕ ਨੀਂਦ੍ਰ ਆਈ ਹੋਈ ਸੀ ੦
੧੩ ਫੇਰ ਦਾਊਦ ਪਰਲੇ ਪਾਸੇ ਲੰਘ ਕੇ ਦੂਰ ਇੱਕ ਪਹਾੜ
ਦੀ ਟੀਸੀ ਉੱਤੇ ਜਾ ਖਲੋਤਾ ਅਤੇ ਉਨ੍ਹਾਂ ਦੇ
੧੪ ਵਿੱਚਕਾਰ ਵੱਡੀ ਵਿੱਥ ਸੀ ੦ ਦਾਊਦ ਨੇ ਲੋਕਾਂ ਵੱਲ
ਅਤੇ ਨੇਰ ਦੇ ਪੁੱਤ੍ਰ ਅਬੀਨੇਰ ਵੱਲ ਹਾਕਾਂ ਮਾਰ ਕੇ
ਆਖਿਆ, ਹੇ ਅਬੀਨੇਰ ਉੱਤਰ ਨਹੀਂ ਦਿੰਦਾ ? ਤਦ
ਅਬੀਨੇਰ ਨੇ ਉੱਤਰ ਦੇ ਕੇ ਆਖਿਆ, ਤੂੰ ਕੌਣ ਹੈਂ ਜੋ
੧੫ ਪਾਤਸ਼ਾਹ ਨੂੰ ਹਾਕਾਂ ਮਾਰਦਾ ਹੈਂ ? ੦ ਤਦ ਦਾਊਦ
ਨੇ ਅਬੀਨੇਰ ਨੂੰ ਆਖਿਆ, ਭਲਾ, ਤੂੰ ਵੱਡਾ ਸੂਰਮਾ
ਨਹੀਂ ਅਤੇ ਇਸਰਾਏਲ ਵਿੱਚ ਤੇਰੇ ਸਮਾਨ ਕੌਣ ਹੈ ?
ਫੇਰ ਕੀ ਹੋਇਆ ਜੋ ਤੂੰ ਆਪਣੇ ਸੁਆਮੀ ਪਾਤਸ਼ਾਹ
ਦੀ ਰਾਖੀ ਨਹੀਂ ਕੀਤੀ ? ਕਿਉਂ ਜੋ ਇਨ੍ਹਾਂ ਲੋਕਾਂ
ਵਿੱਚੋਂ ਇੱਕ ਜਣਾ ਤੇਰੇ ਮਾਲਕ ਪਾਤਸ਼ਾਹ ਦੇ ਵੱਢਣ
੧੬ ਨੂੰ ਵੜ ਗਿਆ ਸੀ ੦ ਸੋ ਇਹ ਕੰਮ ਤਾਂ ਤੈਂ ਕੁਝ
ਚੰਗਾ ਨਹੀਂ ਕੀਤਾ । ਜੀਉਂਦੇ ਯਹੋਵਾਹ ਦੀ ਸੌਂਹ,
ਤੁਸੀਂ ਵੱਢਣ ਜੋਗੇ ਹੋ ਕਿਉਂ ਜੋ ਤੁਸਾਂ ਆਪਣੇ
ਮਾਲਕ ਦੀ ਜੋ ਯਹੋਵਾਹ ਦਾ ਮਸਹ ਹੋਇਆ ਹੈ
ਰਾਖੀ ਨਹੀਂ ਕੀਤੀ ਅਤੇ ਹੁਣ ਵੇਖੋ, ਪਾਤਸ਼ਾਹ ਦੀ
ਬਰਛੀ ਅਤੇ ਪਾਣੀ ਦੀ ਗੜਵੀ ਜੋ ਉਹ ਦੇ ਸਿਰਹਾਣੇ
੧੭ ਕੋਲ ਸੀ ਕਿੱਥੇ ਹੈ ? ੦ ਤਦ ਸ਼ਾਊਲ ਨੇ ਦਾਊਦ
ਦੀ ਅਵਾਜ਼ ਸਿਆਣ ਕੇ ਆਖਿਆ, ਹੇ ਮੇਰੇ ਪੁੱਤ੍ਰ
ਦਾਊਦ, ਇਹ ਤੇਰੀ ਅਵਾਜ਼ ਹੈ ? ਦਾਊਦ ਬੋਲਿਆ,
ਜੀ, ਮੇਰੇ ਮਹਾਰਾਜ ਅਤੇ ਪਾਤਸ਼ਾਹ, ਇਹ ਮੇਰੀ ਹੀ
੧੮ ਅਵਾਜ਼ ਹੈ ੦ ਤਾਂ ਉਸ ਨੇ ਆਖਿਆ, ਮੇਰਾ ਮਹਾਰਾਜ
ਆਪਣੇ ਟਹਿਲੂਏ ਦੇ ਮਗਰ ਇਸ ਤਰਾਂ ਕਾਹਨੂੰ
ਲੱਗਾ ਹੋਇਆ ਹੈ ? ਮੈਂ ਕੀ ਕੀਤਾ ਹੈ ਅਤੇ ਮੇਰੇ
੧੯ ਹੱਥ ਵਿੱਚ ਕੀ ਖੋਟ ਹੈ ? ੦ ਸੋ ਹੁਣ ਹੇ ਮਹਾਰਾਜ
ਪਾਤਸ਼ਾਹ, ਆਪਣੇ ਟਹਿਲੂਏ ਦੀਆਂ ਸੁਣੇ । ਜੇ ਕਦੀ
ਯਹੋਵਾਹ ਨੇ ਮੇਰੇ ਵਿਰੁੱਧ ਤੈਨੂੰ ਉਕਸਾਇਆ ਹੋਵੇ ਤਾਂ
ਉਹ ਭੇਟ ਮੰਨ ਲਵੇ ਅਤੇ ਜੇ ਕਦੀ ਆਦਮ ਜਾਇਆਂ
ਨੇ ਅਜਿਹਾ ਕੀਤਾ ਹੋਵੇ ਤਾਂ ਯਹੋਵਾਹ ਦੇ ਅੱਗੋਂ ਉਨ੍ਹਾਂ
ਉੱਤੇ ਸਰਾਪ ਹੋਵੇ ਕਿਉਂ ਜੋ ਅੱਜ ਉਨ੍ਹਾਂ ਨੇ ਯਹੋਵਾਹ
ਦੀ ਦਿੱਤੀ ਹੋਈ ਮਿਲਖ ਵਿੱਚ ਰਹਿਣ ਤੋਂ ਮੈਨੂੰ ਧੱਕ
ਦਿੱਤਾ ਅਤੇ ਮੈਨੂੰ ਆਖਦੇ ਹਨ, ਜਾਹ, ਹੋਰਨਾਂ
੨੦ ਦੇਵਤਿਆਂ ਦੀ ਪੂਜਾ ਕਰ ੦ ਸੋ ਹੁਣ ਯਹੋਵਾਹ
ਦੇ ਸਾਹਮਣੇ ਮੇਰਾ ਲਹੂ ਧਰਤੀ ਉੱਤੇ ਨਾ ਵਹੇ ਕਿਉਂ
ਜੋ ਇਸਰਾਏਲ ਦਾ ਪਾਤਸ਼ਾਹ ਇੱਕ ਪਿੱਸੂ ਲੱਭਣ ਨੂੰ
ਨਿੱਕਲਿਆ ਹੈ ਜਿਵੇਂ ਕੋਈ ਪਹਾੜਾਂ ਉੱਤੇ ਤਿੱਤਰ ਦਾ
ਸ਼ਿਕਾਰ ਖੇਡਦਾ ਹੈ ॥

੨੧ ਤਦ ਸ਼ਾਊਲ ਨੇ ਆਖਿਆ, ਮੈਂ ਪਾਪ ਕੀਤਾ, ਹੇ
ਮੇਰੇ ਪੁੱਤ੍ਰ ਦਾਊਦ ਮੁੜ ਆ ਕਿਉਂ ਜੋ ਮੈਂ ਤੈਨੂੰ ਫੇਰ
ਨਾ ਦੁਖਾਵਾਂਗਾ, ਅੱਜ ਜੋ ਮੇਰੀ ਜਿੰਦ ਤੇਰੀ ਨਿਗਾਹ
ਵਿੱਚ ਦੁਰਲੱਭ ਹੋਈ । ਵੇਖ, ਮੈਂ ਮੂਰਖ ਬਣਿਆ
੨੨ ਅਤੇ ਡਾਢੀ ਭੁੱਲ ਕੀਤੀ ! ੦ ਦਾਊਦ ਨੇ ਉੱਤਰ ਦੇ
ਕੇ ਆਖਿਆ, ਵੇਖ, ਪਾਤਸ਼ਾਹ ਦੀ ਬਰਛੀ ਹੈ ਸੋ
ਜੁਆਨਾਂ ਵਿੱਚੋਂ ਕੋਈ ਆਣ ਕੇ ਉਹ ਨੂੰ ਲੈ ਜਾਵੇ ੦
੨੩ ਅਤੇ ਯਹੋਵਾਹ ਸਭਨਾਂ ਮਨੁੱਖਾਂ ਨੂੰ ਆਪੋ ਆਪਣੀ ਨੀਤ
ਅਤੇ ਭਲਮਾਣਸੀ ਦੇ ਅਨੁਸਾਰ ਫਲ ਦੇਵੇ ਕਿਉਂ
ਜੋ ਯਹੋਵਾਹ ਨੇ ਤੈਨੂੰ ਅੱਜ ਮੇਰੇ ਹੱਥ ਵਿੱਚ ਸੌਂਪ ਦਿੱਤਾ
ਪਰ ਮੈਂ ਨਹੀਂ ਚਾਹਿਆ ਜੋ ਯਹੋਵਾਹ ਦੇ ਮਸਹ ਹੋਏ
੨੪ ਉੱਤੇ ਹੱਥ ਚਲਾਵਾਂ ੦ ਵੇਖ, ਜਿਵੇਂ ਤੇਰੀ ਜਿੰਦ
ਮੇਰੀਆਂ ਅੱਖੀਆਂ ਵਿੱਚ ਅੱਜ ਦੁਰਲੱਭ ਦਿੱਸੀ ਹੈ
ਤੇਹੀ ਹੀ ਮੇਰੀ ਜਿੰਦ ਯਹੋਵਾਹ ਦੀ ਨਿਗਾਹ ਵਿੱਚ
ਦੁਰਲੱਭ ਹੋਵੇ ਅਤੇ ਉਹ ਮੈਨੂੰ ਸਾਰਿਆਂ ਦੁਖਾਂ ਵਿੱਚੋਂ
੨੫ ਛੁਟਕਾਰਾ ਦੇਵੇ ੦ ਤਦ ਸ਼ਾਊਲ ਨੇ ਦਾਊਦ ਨੂੰ
ਆਖਿਆ, ਮੁਬਾਰਕ ਹੈਂ ਤੂੰ, ਹੇ ਮੇਰੇ ਪੁੱਤ੍ਰ ਦਾਊਦ !
ਤੂੰ ਵੱਡੇ ਵੱਡੇ ਕੰਮ ਕਰੇਂਗਾ ਅਤੇ ਤੂੰ ਭਾਗਵਾਨ ਵੀ
ਹੋਵੇਂਗਾ । ਸੋ ਦਾਊਦ ਆਪਣੇ ਹੀ ਰਾਹ ਤੁਰ ਗਿਆ
ਅਤੇ ਸ਼ਾਊਲ ਆਪਣੇ ਥਾਂ ਨੂੰ ਮੁੜ ਪਿਆ ॥

## ਫਲਿਸਤੀਆਂ ਦੇ ਵਿੱਚ ਦਾਊਦ ਦਾ ਵਾਸ

੨੭ ਦਾਊਦ ਨੇ ਆਪਣੇ ਮਨ ਵਿੱਚ ਆਖਿਆ ਭਈ
ਹੁਣ ਮੈਂ ਕਿਸੇ ਦਿਨ ਸ਼ਾਊਲ ਦੇ ਹੱਥ ਨਾਲ ਨਸ਼ਟ ਹੋ
ਜਾਵਾਂਗਾ । ਫੇਰ ਮੇਰੇ ਲਈ ਇਹ ਦੇ ਨਾਲੋਂ ਹੋਰ ਕੋਈ
ਚੰਗੀ ਸਲਾਹ ਨਹੀਂ ਜੋ ਮੈਂ ਕਾਹਲੀ ਨਾਲ ਭੱਜ ਕੇ
ਫਲਿਸਤੀਆਂ ਦੇ ਦੇਸ ਵਿੱਚ ਜਾ ਵੱਸਾਂ ਅਤੇ ਸ਼ਾਊਲ
ਇਸਰਾਏਲ ਦੇ ਬੰਨਿਆਂ ਵਿੱਚੋਂ ਮੇਰੇ ਲੱਭਣ ਤੋਂ
ਨਿਰਾਸ ਹੋ ਜਾਵੇਗਾ ਤਾਂ ਉਹ ਦੇ ਹੱਥੋਂ ਮੈਂ ਛੁੱਟ
੨ ਜਾਵਾਂਗਾ ੦ ਤਦ ਦਾਊਦ ਉੱਠਿਆ ਅਤੇ ਆਪਣੇ
ਨਾਲ ਦੇ ਛੇ ਸੌ ਜੁਆਨਾਂ ਨੂੰ ਲੈ ਕੇ ਗਥ ਦੇ ਰਾਜਾ
ਮਾਓਕ ਦੇ ਪੁੱਤ੍ਰ ਆਕੀਸ਼ ਵੱਲ ਲੰਘ ਗਿਆ ੦
੩ ਆਕੀਸ਼ ਦੇ ਨਾਲ ਦਾਊਦ ਗਥ ਵਿੱਚ ਰਿਹਾ
ਅਰਥਾਤ ਉਹ ਅਤੇ ਉਹ ਦੇ ਲੋਕ ਜਿਨ੍ਹਾਂ ਵਿੱਚੋਂ
ਸਭ ਕੋਈ ਆਪੋ ਆਪਣੇ ਟੱਬਰ ਸਣੇ ਸੀ ਅਤੇ
ਦਾਊਦ ਆਪਣੀਆਂ ਦੋਹਾਂ ਪਤਨੀਆਂ ਦੇ ਨਾਲ
ਅਰਥਾਤ ਅਹੀਨੋਅਮ ਯਿਜ਼ਰਾਏਲਣ ਅਤੇ ਕਰਮੇਲਣੀ
੪ ਅਬੀਗੈਲ ਜੋ ਨਾਬਾਲ ਦੀ ਤੀਵੀਂ ਸੀ ੦ ਅਤੇ
ਸ਼ਾਊਲ ਨੂੰ ਖਬਰ ਹੋਈ ਜੋ ਦਾਊਦ ਗਥ ਨੂੰ ਭੱਜ
ਗਿਆ ਸੋ ਉਹ ਉਸ ਦੇ ਲੱਭਣ ਲਈ ਫੇਰ ਨਾ
ਨਿੱਕਲਿਆ ॥

੫ ਦਾਊਦ ਨੇ ਆਕੀਸ਼ ਨੂੰ ਆਖਿਆ, ਜੇ ਤੇਰੀ
ਨਿਗਾਹ ਵਿੱਚ ਮੈਂ ਦਯਾ ਜੋਗ ਹਾਂ ਤਾਂ ਓਹ ਮੈਨੂੰ ਦੇਸ
ਦੇ ਕਿਸੇ ਸ਼ਹਿਰ ਵਿੱਚ ਵਸੌਣ ਜੋਗਾ ਥਾਂ ਦੇ ਦੇਣ
ਕਿਉਂ ਜੋ ਤੇਰਾ ਟਹਿਲੂਆ ਰਾਜਧਾਨੀ ਵਿੱਚ ਤੇਰੇ
੬ ਕੋਲ ਕਾਹਨੂੰ ਰਹੇ ? ੦ ਤਦ ਆਕੀਸ਼ ਨੇ ਉਸ
ਦਿਨ ਉਹ ਨੂੰ ਸਿਕਲਗ ਸ਼ਹਿਰ ਦੇ ਦਿੱਤਾ ਸੋ
ਸਿਕਲਗ ਅੱਜ ਤੋੜੀ ਯਹੂਦਾਹ ਦੇ ਪਾਤਸ਼ਾਹਾਂ ਦਾ
੭ ਹੈ ੦ ਜਿੰਨਾ ਚਿਰ ਦਾਊਦ ਫਲਿਸਤੀਆਂ ਦੇ ਦੇਸ
ਵਿੱਚ ਰਿਹਾ ਸੋ ਪੂਰਾ ਇੱਕ ਵਰਹਾ ਅਤੇ ਚਾਰ ਮਹੀਨੇ
ਸਨ ॥

੮ ਦਾਊਦ ਅਰ ਉਹ ਦੇ ਮਨੁੱਖਾਂ ਨੇ ਚੜ੍ਹ ਕੇ
ਗਸ਼ੂਰੀਆਂ ਅਤੇ ਗਜ਼ਰੀਆਂ ਅਤੇ ਅਮਾਲੇਕੀਆਂ ਦੇ
ਉੱਤੇ ਹੱਲਾ ਕੀਤਾ ਅਤੇ ਓਹ ਸ਼ੂਰ ਦੇ ਰਾਹੋਂ ਲੈ ਕੇ
ਮਿਸਰ ਦੇ ਬੰਨੇ ਤੋੜੀ ਉਸ ਦੇਸ ਵਿੱਚ ਪਹਿਲੇ ਸਮੇਂ
੯ ਤੋਂ ਵੱਸਦੇ ਸਨ ੦ ਅਤੇ ਦਾਊਦ ਨੇ ਉਸ ਦੇਸ਼ ਨੂੰ
ਜਿੱਤ ਲਿਆ ਅਤੇ ਤ੍ਰੀਮਤ ਪੁਰਸ਼ ਕਿਸੇ ਨੂੰ ਜੀਉਂਦ
ਨਾ ਛੱਡਿਆ ਅਤੇ ਉਨ੍ਹਾਂ ਦੇ ਇੱਜੜ, ਵੱਗ, ਖੋਤੇ,
ਊਠ ਅਤੇ ਲੀੜੇ ਲੁੱਟ ਲਏ ਅਤੇ ਆਕੀਸ਼ ਕੋਲ ਮੁੜ
੧੦ ਆਇਆ ੦ ਤਾਂ ਆਕੀਸ਼ ਨੇ ਪੁੱਛਿਆ, ਅੱਜ ਤੁਹਾਡ
ਰਾਹ ਕਿੱਧਰ ਸੀ ? ਦਾਊਦ ਨੇ ਆਖਿਆ, ਯਹੂਦਾਹ
ਦੇ ਦੱਖਣ ਵੱਲ ਅਤੇ ਯਰਾਹਮਿਏਲੀਆਂ ਦੇ ਦੱਖਣ
੧੧ ਵੱਲ ਅਤੇ ਕੇਨੀਆਂ ਦੇ ਦੱਖਣ ਵੱਲ ੦ ਅਤੇ ਦਾਊਦ
ਕਿਸੇ ਇੱਕ ਪੁਰਸ਼ ਯਾ ਤ੍ਰੀਮਤ ਨੂੰ ਵੀ ਗਥ ਵਿੱਚ
ਨਾ ਲਿਆਇਆ ਜੋ ਕਿਤੇ ਇਹ ਸਾਡੇ ਵਿਰੁੱਧ ਗ
ਖਬਰ ਜਾ ਦੇਣ ਭਈ ਦਾਊਦ ਨੇ ਅਜਿਹਾ ਕੰਮ
ਕੀਤਾ ਹੈ । ਜਦ ਤੋੜੀ ਉਹ ਫਲਿਸਤੀਆਂ ਦੇ ਦੇਸ
ਵਿੱਚ ਰਿਹਾ ਉਸ ਦੀ ਇਹੋ ਮਰਜਾਦਾ ਰਹੀ ੦
੧੨ ਆਕੀਸ਼ ਨੇ ਦਾਊਦ ਦੀ ਗੱਲ ਉੱਤੇ ਪਰਤੀਤ ਕੀਤੀ
ਅਤੇ ਆਖਿਆ, ਭਈ ਉਸ ਨੇ ਆਪਣੇ ਲੋਕ
ਇਸਰਾਏਲ ਨਾਲ ਅਜਿਹਾ ਕੰਮ ਕੀਤਾ ਹੈ ਜੋ ਓਹ
ਉਸ ਤੋਂ ਬਹੁਤ ਨਫ਼ਰਤ ਕਰਦੇ ਹੋਣਗੇ ਏਸ ਲਈ ਉਹ
ਸਦਾ ਮੇਰਾ ਟਹਿਲੂਆ ਰਹੇਗਾ ॥

## ਸ਼ਾਊਲ ਅਤੇ ਜਾਦੂਗਰਨੀ

੨੮ ਉਨ੍ਹੀਂ ਦਿਨੀਂ ਅਜਿਹਾ ਹੋਇਆ ਜੋ ਫਲਿਸਤੀਆਂ
ਨੇ ਇਸਰਾਏਲ ਨਾਲ ਲੜਨ ਲਈ ਆਪਣੇ ਦਲਾਂ ਨੂੰ
ਇਕੱਠਿਆਂ ਕੀਤਾ । ਤਦ ਆਕੀਸ਼ ਨੇ ਦਾਊਦ ਨੂੰ
ਆਖਿਆ, ਤੂੰ ਸੱਚ ਜਾਣ ਜੋ ਤੈਨੂੰ ਅਤੇ ਤੇਰਿਆਂ
ਲੋਕਾਂ ਨੂੰ ਮੇਰੇ ਨਾਲ ਲੜਾਈ ਵਿੱਚ ਜਾਣਾ ਪਵੇਗਾ ੦
੨ ਸੋ ਦਾਊਦ ਨੇ ਆਕੀਸ਼ ਨੂੰ ਆਖਿਆ, ਤੈਨੂੰ ਜ਼ਰੂਰ
ਮਲੂਮ ਹੋ ਜਾਵੇਗਾ ਜੋ ਤੇਰੇ ਟਹਿਲੂਏ ਕੋਲੋਂ ਕਿਨਾਕੁ
ਕੰਮ ਹੋਵੇਗਾ ਅਤੇ ਆਕੀਸ਼ ਨੇ ਦਾਊਦ ਨੂੰ ਆਖਿਆ,
ਤਾਂ ਸਦਾ ਦੇ ਲਈ ਮੈਂ ਤੈਨੂੰ ਆਪਣੇ ਸਿਰ ਦਾ ਰਾਖਾ
ਬਣਾਵਾਂਗਾ ॥ [redacted]
੩ ਸਮੂਏਲ ਮਰ ਗਿਆ ਸੀ ਅਤੇ ਸਾਰੇ ਇਸਰਾਏਲ
ਨੇ ਉਹ ਦਾ ਸੋਗ ਕੀਤਾ ਸੀ ਅਤੇ ਉਸੇ ਦੇ ਸ਼ਹਿਰ
ਵਿੱਚ ਜੋ ਰਾਮਾਹ ਸੀ ਉਹ ਨੂੰ ਦੱਬ ਦਿੱਤਾ ਅਤੇ
ਸ਼ਾਊਲ ਨੇ ਉਨ੍ਹਾਂ ਲੋਕਾਂ ਨੂੰ ਜਿਨ੍ਹਾਂ ਦੇ ਭੂਤ ਮਿੱਤ੍ਰ ਸਨ
ਅਤੇ ਦਿਓਯਾਰਾਂ ਨੂੰ ਦੇਸ ਵਿੱਚੋਂ ਕੱਢ ਦਿੱਤਾ ਸੀ ੦
੪ ਸੋ ਫਲਿਸਤੀ ਇਕੱਠੇ ਹੋ ਕੇ ਆਏ ਅਤੇ ਸ਼ੂਨੇਮ ਵਿੱਚ

ਆ ਡੇਰੇ ਲਾਏ ਅਤੇ ਸ਼ਾਊਲ ਨੇ ਵੀ ਸਾਰੇ ਇਸਰਾਏਲ
ਨੂੰ ਇਕੱਠਿਆਂ ਕੀਤਾ ਅਤੇ ਉਨ੍ਹਾਂ ਨੇ ਗਿਲਬੋਆ ਵਿੱਚ
੫ ਡੇਰੇ ਲਾਏ ੦ ਜਾਂ ਸ਼ਾਊਲ ਨੇ ਫਲਿਸਤੀਆਂ ਦਾ ਦਲ
ਡਿੱਠਾ ਤਾਂ ਡਰ ਗਿਆ ਅਤੇ ਉਹ ਦਾ ਮਨ ਡਾਢਾ
੬ ਕੰਬਿਆ ੦ ਅਤੇ ਜਿਸ ਵੇਲੇ ਸ਼ਾਊਲ ਨੇ ਯਹੋਵਾਹ
ਕੋਲੋਂ ਸਲਾਹ ਪੁੱਛੀ ਤਾਂ ਯਹੋਵਾਹ ਨੇ ਉਹ ਨੂੰ ਨਾ
ਸੁਫ਼ਨਿਆਂ ਦੇ ਨਾ ਊਰੀਮ ਦੇ ਅਤੇ ਨਾ ਨਬੀਆਂ ਦੇ
ਰਾਹੀਂ ਕੁਝ ਉੱਤਰ ਦਿੱਤਾ ॥
੭ ਤਦ ਸ਼ਾਊਲ ਨੇ ਆਪਣੇ ਟਹਿਲੂਆਂ ਨੂੰ ਆਖਿਆ,
ਮੇਰੇ ਲਈ ਕੋਈ ਅਜਿਹੀ ਤੀਵੀਂ ਭਾਲੋ ਜਿਸ ਦੇ
ਭੂਤ ਮਿੱਤ੍ਰ ਹੋਣ ਜੋ ਮੈਂ ਉਸ ਦੇ ਕੋਲ ਜਾਵਾਂ ਅਤੇ ਉਸ
ਕੋਲੋਂ ਪੁੱਛਾਂ। ਸੋ ਉਹ ਦੇ ਟਹਿਲੂਆਂ ਨੇ ਉਹ ਨੂੰ
ਆਖਿਆ, ਵੇਖੋ, ਏਨਦੋਰ ਵਿੱਚ ਇੱਕ ਤੀਵੀਂ ਹੈ
੮ ਜਿਸ ਦਾ ਭੂਤ ਮਿੱਤ੍ਰ ਹੈ ੦ ਸੋ ਸ਼ਾਊਲ ਨੇ ਆਪਣਾ
ਭੇਸ ਵਟਾ ਕੇ ਹੋਰ ਲੀੜੇ ਪਾ ਲਏ ਅਤੇ ਗਿਆ ਅਰ
ਦੋ ਜਣੇ ਉਹ ਦੇ ਨਾਲ ਸਨ ਅਤੇ ਰਾਤ ਨੂੰ ਉਸ
ਤੀਵੀਂ ਕੋਲ ਅੱਪੜਿਆ ਅਤੇ ਉਸ ਨੂੰ ਆਖਿਆ,
ਦਯਾ ਕਰ ਕੇ ਆਪਣੇ ਭੂਤ ਮਿੱਤ੍ਰ ਕੋਲੋਂ ਮੇਰੇ ਲਈ
ਸਲਾਹ ਪੁੱਛ ਅਤੇ ਜਿਹ ਦਾ ਨਾਉਂ ਮੈਂ ਤੈਨੂੰ ਦੱਸਾਂ
੯ ਉਹ ਨੂੰ ਮੇਰੇ ਲਈ ਉਤਾਹਾਂ ਲਿਆ ੦ ਤਦ ਉਸ
ਤੀਵੀਂ ਨੇ ਉਹ ਨੂੰ ਆਖਿਆ, ਵੇਖ, ਤੂੰ ਜਾਣਦਾ ਹੈਂ
ਭਈ ਸ਼ਾਊਲ ਨੇ ਕੀ ਕੀਤਾ, ਕਿੱਕੁਰ ਉਹ ਨੇ ਉਨ੍ਹਾਂ ਨੂੰ
ਜਿਨ੍ਹਾਂ ਦੇ ਭੂਤ ਮਿੱਤ੍ਰ ਸਨ ਅਤੇ ਦਿਓਯਾਰਾਂ ਨੂੰ ਦੇਸ
ਵਿੱਚੋਂ ਮੁਕਾ ਸੁੱਟਿਆ। ਫੇਰ ਤੂੰ ਮੇਰੀ ਜਿੰਦ ਕਾਹਨੂੰ
੧੦ ਫਾਹੁੰਦਾ ਹੈਂ ਜੋ ਮੈਨੂੰ ਮਰਵਾ ਸੁੱਟੇਂ ? ੦ ਤਦ
ਸ਼ਾਊਲ ਨੇ ਯਹੋਵਾਹ ਦੀ ਸੌਂਹ ਚੁੱਕ ਕੇ ਆਖਿਆ,
ਭਈ ਜੀਉਂਦੇ ਯਹੋਵਾਹ ਦੀ ਸੌਂਹ, ਇਸ ਗੱਲ ਦਾ
੧੧ ਤੈਨੂੰ ਕੁਝ ਡੰਡ ਨਾ ਮਿਲੇਗਾ ੦ ਤਦ ਉਹ ਤੀਵੀਂ
ਬੋਲੀ, ਮੈਂ ਤੇਰੇ ਲਈ ਕਿਸ ਨੂੰ ਮੰਗਾਵਾਂ ? ਉਹ
੧੨ ਬੋਲਿਆ, ਮੇਰੇ ਲਈ ਸਮੂਏਲ ਨੂੰ ਮੰਗਵਾ ੦ ਜਿਸ
ਵੇਲੇ ਉਸ ਤੀਵੀਂ ਨੇ ਸਮੂਏਲ ਨੂੰ ਡਿੱਠਾ ਤਾਂ ਉੱਚੀ
ਅਵਾਜ਼ ਨਾਲ ਚਿਚਲਾਈ ਅਤੇ ਉਸ ਤੀਵੀਂ ਨੇ
ਸ਼ਾਊਲ ਨੂੰ ਆਖਿਆ, ਤੁਸਾਂ ਮੇਰੇ ਨਾਲ ਛਲ ਕਾਹਨੂੰ
੧੩ ਕੀਤਾ ਕਿਉਂ ਜੋ ਸ਼ਾਊਲ ਤਾਂ ਤੁਸੀਂ ਹੀ ਹੋ ! ੦ ਤਦ
ਪਾਤਸ਼ਾਹ ਨੇ ਉਸ ਨੂੰ ਆਖਿਆ, ਘਾਬਰ ਨਾ। ਤੈਂ
ਕੀ ਡਿੱਠਾ ਹੈ ? ਉਸ ਤੀਵੀਂ ਨੇ ਸ਼ਾਊਲ ਨੂੰ ਆਖਿਆ,
ਮੈਂ ਇੱਕ ਦਿਓਤੇ ਨੂੰ ਧਰਤੀ ਵਿੱਚੋਂ ਚੜ੍ਹਦਾ ਵੇਖਦੀ
੧੪ ਹਾਂ ੦ ਤਦ ਉਹ ਨੇ ਉਸ ਨੂੰ ਆਖਿਆ, ਉਹ ਦੀ
ਸ਼ਕਲ ਦੱਸ ! ਉਹ ਬੋਲੀ, ਇੱਕ ਬੁੱਢਾ ਮਨੁੱਖ ਉਤਾਹਾਂ
ਆਉਂਦਾ ਹੈ ਅਤੇ ਚੱਦਰ ਨਾਲ ਢੱਕਿਆ ਹੋਇਆ
ਹੈ। ਤਦ ਸ਼ਾਊਲ ਨੇ ਜਾਤਾ ਜੋ ਉਹੋ ਸਮੂਏਲ ਹੈ
ਅਤੇ ਉਹ ਨੇ ਮੂੰਹ ਪਰਨੇ ਧਰਤੀ ਉੱਤੇ ਝੁੱਕ ਕੇ
ਮੱਥਾ ਟੇਕਿਆ।
੧੫ ਤਦ ਸਮੂਏਲ ਨੇ ਸ਼ਾਊਲ ਨੂੰ ਆਖਿਆ, ਤੂੰ ਮੇਰੇ
ਸੁਖ ਵਿੱਚ ਕਾਹਨੂੰ ਭੰਗ ਪਾਇਆ ਜੋ ਮੈਨੂੰ ਸੱਦਿਆ ?
ਸ਼ਾਊਲ ਬੋਲਿਆ, ਮੈਂ ਬਹੁਤ ਦੁਖ ਵਿੱਚ ਪਿਆ
ਹੋਇਆ ਹਾਂ ਕਿਉਂ ਜੋ ਫਲਿਸਤੀ ਮੇਰੇ ਨਾਲ ਲੜਦੇ
ਹਨ ਅਤੇ ਪਰਮੇਸ਼ੁਰ ਨੇ ਮੈਨੂੰ ਤਿਆਗ ਦਿੱਤਾ ਹੈ
ਅਤੇ ਕੁਝ ਉੱਤਰ ਨਹੀਂ ਦਿੰਦਾ ਨਾ ਨਬੀਆਂ ਦੇ
ਰਾਹੀਂ ਨਾ ਹੀ ਸੁਫ਼ਨਿਆਂ ਦੇ। ਇਸ ਲਈ ਮੈਂ ਤੈਨੂੰ
ਸੱਦਿਆ ਹੈ ਜੋ ਤੂੰ ਮੈਨੂੰ ਦੱਸੇਂ ਭਈ ਮੈਂ ਕੀ ਕਰਾਂ ੦
੧੬ ਤਦ ਸਮੂਏਲ ਨੇ ਆਖਿਆ, ਜਦ ਯਹੋਵਾਹ ਨੇ ਤੈਨੂੰ
ਛੱਡ ਦਿੱਤਾ ਅਤੇ ਤੇਰਾ ਵੈਰੀ ਬਣਿਆ ਹੈ ਤਾਂ ਫੇਰ
੧੭ ਮੈਨੂੰ ਕਾਹਨੂੰ ਪੁੱਛਦਾ ਹੈਂ ? ੦ ਯਹੋਵਾਹ ਨੇ ਤਾਂ
ਆਪਣੀ ਵੱਲੋਂ ਉਹੋ ਹੀ ਕੀਤਾ ਜੋ ਉਸ ਨੇ ਮੇਰੇ ਰਾਹੀਂ
ਆਖਿਆ ਸੀ ਭਈ ਯਹੋਵਾਹ ਨੇ ਤੇਰੇ ਹੱਥੋਂ ਰਾਜ
ਖੋਹ ਲਿਆ ਅਤੇ ਤੇਰੇ ਗੁਆਂਢੀ ਦਾਊਦ ਨੂੰ ਦੇ
੧੮ ਦਿੱਤਾ ੦ ਏਸ ਲਈ ਜੋ ਤੂੰ ਯਹੋਵਾਹ ਦਾ ਬਚਨ ਨਾ
ਮੰਨਿਆ ਅਤੇ ਤੂੰ ਅਮਾਲੇਕ ਦੇ ਨਾਲ ਉਹ ਦੇ ਕ੍ਰੋਧ
ਦੀ ਅੱਗ ਅਨੁਸਾਰ ਕੰਮ ਨਾ ਕੀਤਾ ਇਸੇ ਕਰਕੇ
੧੯ ਅੱਜ ਯਹੋਵਾਹ ਨੇ ਤੇਰੇ ਨਾਲ ਇਹ ਕੀਤਾ ੦ ਨਾਲੇ
ਯਹੋਵਾਹ ਤੇਰੇ ਸਣੇ ਇਸਰਾਏਲ ਨੂੰ ਫਲਿਸਤੀਆਂ ਦੇ
ਹੱਥ ਵਿੱਚ ਕਰ ਦੇਵੇਗਾ ਅਤੇ ਭਲਕੇ ਤੂੰ ਅਤੇ ਤੇਰੇ
ਪੁੱਤ੍ਰ ਮੇਰੇ ਕੋਲ ਹੋਵੋਗੇ ਅਤੇ ਇਸਰਾਏਲੀ ਦਲ ਨੂੰ ਵੀ
ਯਹੋਵਾਹ ਫ਼ਲਿਸਤੀਆਂ ਦੇ ਹੱਥ ਵਿੱਚ ਕਰ ਦੇਵੇਗਾ ੦
੨੦ ਤਦ ਸ਼ਾਊਲ ਉਸੇ ਵੇਲੇ ਧਰਤੀ ਉੱਤੇ ਲੰਮਾ ਹੋ ਕੇ
ਡਿੱਗ ਪਿਆ ਅਤੇ ਸਮੂਏਲ ਦੀਆਂ ਗੱਲਾਂ ਨਾਲ
ਡਾਢਾ ਡਰ ਗਿਆ ਅਤੇ ਉਹ ਦੇ ਵਿੱਚ ਕੁਝ ਸਾਥ
ਸਤ ਨਾ ਰਿਹਾ ਕਿਉਂ ਜੋ ਉਹ ਨੇ ਸਾਰਾ ਦਿਨ ਅਤੇ
ਸਾਰੀ ਰਾਤ ਰੋਟੀ ਨਹੀਂ ਖਾਧੀ ਸੀ ॥
੨੧ ਤਦ ਉਹ ਤੀਵੀਂ ਸ਼ਾਊਲ ਕੋਲ ਆਈ ਅਤੇ ਜਾਂ
ਡਿੱਠਾ ਜੋ ਉਹ ਅੱਤ ਘਾਬਰ ਗਿਆ ਹੈ ਤਾਂ ਉਸ ਨੇ





ਉਹ ਨੂੰ ਆਖਿਆ, ਵੇਖੋ, ਤੁਹਾਡੀ ਟਹਿਲਣ ਨੇ ਤੁਹਾਡੀ
ਅਵਾਜ਼ ਸੁਣੀ ਅਤੇ ਮੈਂ ਆਪਣੀ ਜਿੰਦ ਆਪਣੇ ਹੱਥ
ਦੀ ਤਲੀ ਉੱਤੇ ਧਰੀ ਅਤੇ ਜੋ ਗੱਲਾਂ ਤੁਸਾਂ ਮੈਨੂੰ
੨੨ ਆਖੀਆਂ ਸਨ ਸੋ ਮੰਨ ਲਈਆਂ ੦ ਸੋ ਹੁਣ ਮੈਂ
ਤੁਹਾਡੇ ਅੱਗੇ ਬੇਨਤੀ ਕਰਦੀ ਹਾਂ ਜੋ ਤੁਸੀਂ ਵੀ
ਆਪਣੀ ਟਹਿਲਣ ਦੀ ਗੱਲ ਸੁਣੋ ਅਤੇ ਪਰਵਾਨਗੀ
ਦਿਓ ਜੋ ਮੈਂ ਇੱਕ ਚੱਪਾ ਰੋਟੀ ਤੁਹਾਡੇ ਕੋਲ ਲੈ
ਆਵਾਂ। ਤੁਸੀਂ ਉਹ ਨੂੰ ਖਾਓ ਭਈ ਜਿਸ ਵੇਲੇ ਤੁਸੀਂ
੨੩ ਆਪਣੇ ਰਾਹ ਵਿੱਚ ਤੁਰੋ ਤਾਂ ਜ਼ੋਰ ਹੋਵੇ ੦ ਪਰ ਉਹ ਨੇ
ਨਾ ਮੰਨਿਆ ਅਤੇ ਆਖਿਆ, ਮੈਂ ਨਹੀਂ ਖਾਂਦਾ ਪਰ
ਉਹ ਦੇ ਟਹਿਲੂਆਂ ਨੇ ਉਸ ਤੀਵੀਂ ਨਾਲ ਰਲ ਕੇ
ਉਹ ਨੂੰ ਵੱਡੀ ਖਿੱਚ ਕੀਤੀ ਤਾਂ ਉਹ ਨੇ ਉਨ੍ਹਾਂ ਦਾ
ਆਖਿਆ ਮੰਨਿਆ ਅਤੇ ਧਰਤੀ ਉੱਤੋਂ ਉੱਠ ਕੇ ਮੰਜੇ
੨੪ ਉੱਤੇ ਹੋ ਬੈਠਾ ੦ ਅਤੇ ਉਸ ਤੀਵੀਂ ਦੇ ਘਰ ਵਿੱਚ
ਇੱਕ ਮੋਟਾ ਵੱਛਾ ਸੀ ਸੋ ਉਸ ਨੇ ਉਹ ਨੂੰ ਛੇਤੀ ਨਾਲ
ਕੱਟਿਆ ਅਤੇ ਆਟਾ ਲੈ ਕੇ ਗੁੰਨ੍ਹਿਆ ਅਤੇ ਪਤੀਰੀਆਂ
੨੫ ਰੋਟੀਆਂ ਪਕਾਈਆਂ ੦ ਅਤੇ ਸ਼ਾਊਲ ਅਰ ਉਹ ਦੇ
ਟਹਿਲੂਆਂ ਦੇ ਅੱਗੇ ਲਿਆ ਧਰੀਆਂ ਅਤੇ ਉਨ੍ਹਾਂ ਨੇ
ਖਾਧਾ ਤਦ ਓਹ ਉੱਠੇ ਅਤੇ ਉਸੇ ਰਾਤ ਉੱਥੋਂ
ਤੁਰ ਪਏ ॥

## ਦਾਊਦ ਅਤੇ ਫਲਿਸਤੀ ਸਰਦਾਰ

੨੯ ਸੋ ਫਲਿਸਤੀਆਂ ਦੇ ਸਾਰੇ ਦਲ ਅਫੇਕ ਵਿੱਚ
ਇਕੱਠੇ ਹੋਏ ਸਨ ਅਤੇ ਇਸਰਾਏਲੀਆਂ ਨੇ ਇੱਕ ਸੁੰਬ
ਦੇ ਨੇੜੇ ਜੋ ਯਿਜ਼ਰਾਏਲ ਵਿੱਚ ਹੈ ਆ ਡੇਰੇ ਲਾਏ ੦
੨ ਅਤੇ ਫਲਿਸਤੀਆਂ ਦੇ ਸਰਦਾਰ ਸੈਂਕੜਿਆਂ ਤੇ
ਹਜ਼ਾਰਾਂ ਦੇ ਨਾਲ ਅੱਗੇ ਅੱਗੇ ਜਾਂਦੇ ਸਨ ਪਰ
ਦਾਊਦ ਆਪਣਿਆਂ ਮਨੁੱਖਾਂ ਸਣੇ ਪਿੱਛੇ ਪਿੱਛੇ
੩ ਆਕੀਸ਼ ਨਾਲ ਆਉਂਦਾ ਸੀ ੦ ਤਦ ਫਲਿਸਤੀ
ਸਰਦਾਰਾਂ ਨੇ ਆਖਿਆ, ਇਨ੍ਹਾਂ ਇਬਰਾਨੀਆਂ ਦਾ
ਇੱਥੇ ਕੀ ਕੰਮ ? ਆਕੀਸ਼ ਨੇ ਫਲਿਸਤੀ ਸਰਦਾਰਾਂ
ਨੂੰ ਆਖਿਆ, ਭਲਾ, ਇਹ ਦਾਊਦ ਇਸਰਾਏਲ
ਦੇ ਪਾਤਸ਼ਾਹ ਸ਼ਾਊਲ ਦਾ ਟਹਿਲੂਆ ਨਹੀਂ ਜੋ ਐੱਨੇ
ਦਿਨਾਂ ਅਤੇ ਐੱਨੇ ਵਰਿਹਾਂ ਦਾ ਮੇਰੇ ਨਾਲ ਹੈ ਅਤੇ
ਜਦ ਦਾ ਉਹ ਮੇਰੇ ਕੋਲ ਆ ਪਿਆ ਹੈ ਮੈਂ ਉਹ ਦੇ
੪ ਵਿੱਚ ਕੋਈ ਖੋਟ ਨਹੀਂ ਡਿੱਠਾ ? ੦ ਤਦ ਫਲਿਸਤੀਆਂ
ਦੇ ਸਰਦਾਰ ਉਹ ਦੇ ਨਾਲ ਗੁੱਸੇ ਹੋਏ ਅਤੇ ਫਲਿਸਤੀ
ਸਰਦਾਰਾਂ ਨੇ ਉਹ ਨੂੰ ਆਖਿਆ ਭਈ ਇਸ ਮਨੁੱਖ ਨੂੰ
ਐੱਥੋਂ ਮੋੜ ਦਿਓ ਜੋ ਉਹ ਆਪਣੇ ਥਾਂ ਵੱਲ ਜੋ
ਤੁਸੀਂ ਉਹ ਦੇ ਲਈ ਠਹਿਰਾਇਆ ਹੈ ਮੁੜ ਜਾਵੇ ਪਰ
ਸਾਡੇ ਨਾਲ ਰਲ ਕੇ ਲੜਾਈ ਵਿੱਚ ਨਾ ਜਾਵੇ।
ਕੀ ਜਾਣੀਏ ਜੋ ਉਹ ਲੜਾਈ ਵੇਲੇ ਸਾਡੇ ਨਾਲ ਵੈਰ
ਕਰੇ ਕਿਉਂ ਜੋ ਉਹ ਆਪਣੇ ਮਾਲਕ ਨਾਲ ਕਿਵੇਂ ਮੇਲ
ਕਰੇਗਾ ? ਭਲਾ, ਇਨ੍ਹਾਂ ਲੋਕਾਂ ਦੇ ਸਿਰਾਂ ਨਾਲ
੫ ਨਹੀਂ ? ੦ ਭਲਾ, ਇਹ ਉਹ ਦਾਊਦ ਨਹੀਂ ਜਿਸ
ਦੇ ਲਈ ਓਹ ਨੱਚਦੀਆਂ ਹੋਈਆਂ ਗਾਉਂਦੀਆਂ
ਸਨ,—

ਸ਼ਾਊਲ ਨੇ ਆਪਣੇ ਹਜ਼ਾਰਾਂ ਨੂੰ ਮਾਰਿਆ,
ਅਤੇ ਦਾਊਦ ਨੇ ਆਪਣੇ ਲੱਖਾਂ ਨੂੰ ? ॥

੬ ਤਦ ਆਕੀਸ਼ ਨੇ ਦਾਊਦ ਨੂੰ ਸੱਦ ਕੇ ਆਖਿਆ,
ਜੀਉਂਦੇ ਯਹੋਵਾਹ ਦੀ ਸੌਂਹ, ਸੱਚ ਮੁੱਚ ਤੂੰ ਸਿੱਧਾ ਹੀ
ਹੈਂ ਅਤੇ ਮੇਰੇ ਨਾਲ ਦਲ ਵਿੱਚ ਤੇਰਾ ਆਉਣਾ ਜਾਣਾ
ਮੈਨੂੰ ਚੰਗਾ ਦਿੱਸਿਆ ਕਿਉਂ ਜੋ ਜਿਸ ਦਿਨ ਦਾ
ਤੂੰ ਮੇਰੇ ਕੋਲ ਆਇਆ ਹੈਂ ਅੱਜ ਤੋੜੀ ਮੈਂ ਤੇਰੇ ਵਿੱਚ
ਕੋਈ ਔਗੁਣ ਨਹੀਂ ਲੱਭਾ ਪਰ ਸਰਦਾਰ ਤੇਰੇ ਉੱਤੇ
੭ ਰਾਜ਼ੀ ਨਹੀਂ ੦ ਸੋ ਹੁਣ ਤੂੰ ਮੁੜ ਅਤੇ ਸੁਖ ਨਾਲ
ਚੱਲਿਆ ਜਾਹ ਜੋ ਫਲਿਸਤੀ ਸਰਦਾਰਾਂ ਨੂੰ ਗੁੱਸੇ ਨਾ
ਕਰੇਂ ॥
੮ ਤਦ ਦਾਊਦ ਨੇ ਆਕੀਸ਼ ਨੂੰ ਆਖਿਆ, ਮੈਂ ਕੀ
ਕੀਤਾ ਹੈ ਅਤੇ ਜਿਸ ਸਮੇਂ ਦਾ ਮੈਂ ਤੇਰੇ ਕੋਲ
ਆ ਰਿਹਾ ਹਾਂ ਤਦ ਦਾ ਅੱਜ ਤੋੜੀ ਤੈਂ ਮੇਰੇ ਵਿੱਚ ਕੀ
ਡਿੱਠਾ ਹੈ ਜੋ ਮੈਂ ਆਪਣੇ ਸੁਆਮੀ ਪਾਤਸ਼ਾਹ ਦੇ
੯ ਵੈਰੀਆਂ ਨਾਲ ਲੜਨ ਲਈ ਨਾ ਜਾਵਾਂ ? ੦ ਤਦ
ਆਕੀਸ਼ ਨੇ ਦਾਊਦ ਨੂੰ ਉੱਤਰ ਦਿੱਤਾ, ਇਹ ਤਾਂ ਮੈਂ
ਜਾਣਦਾ ਹਾਂ ਅਤੇ ਤੂੰ ਮੇਰੇ ਵੇਖਣ ਵਿੱਚ ਪਰਮੇਸ਼ੁਰ ਦੇ
ਦੂਤ ਵਰਗਾ ਚੰਗਾ ਹੈਂ ਪਰ ਫਲਿਸਤੀ ਸਰਦਾਰਾਂ ਨੇ
ਆਖਿਆ, ਜੋ ਉਹ ਸਾਡੇ ਨਾਲ ਲੜਾਈ ਵਿੱਚ
੧੦ ਨਾ ਜਾਏ ੦ ਸੋ ਹੁਣ ਤੂੰ ਸਵੇਰੇ ਆਪਣੇ ਮਾਲਕ
ਦੇ ਟਹਿਲੂਆਂ ਸਣੇ ਜੋ ਐੱਥੇ ਤੇਰੇ ਨਾਲ ਆਏ ਹਨ
ਉੱਠ ਕੇ ਛੇਤੀ ਸਵੇਰੇ ਪਹੁ ਫੁੱਟਦਿਆਂ ਸਾਰ ਵਿਦਿਆ
੧੧ ਹੋ ਜਾਈਂ ੦ ਸੋ ਦਾਊਦ ਆਪਣਿਆਂ ਮਨੁੱਖਾਂ ਸਣੇ
ਸਵੇਰੇ ਤੜਕੇ ਹੀ ਉੱਠਿਆ ਜੋ ਪਰਭਾਤ ਨੂੰ ਉੱਥੋਂ ਤੁਰ

ਕੇ ਫਲਿਸਤੀਆਂ ਦੇ ਦੇਸ ਵਿੱਚ ਮੁੜ ਜਾਵੇ ਅਤੇ
ਫਲਿਸਤੀ ਯਿਸ਼ਰਾਏਲ ਵੱਲ ਚੜ੍ਹੇ ॥

### ਅਮਾਲੇਕੀ ਲੁਟੇਰਿਆਂ ਦੀ ਹਾਰ

੩੦ ਅਜਿਹਾ ਹੋਇਆ ਜਾਂ ਦਾਊਦ ਅਤੇ ਉਹ ਦੇ
ਮਨੁੱਖ ਤੀਜੇ ਦਿਨ ਸਿਕਲਗ ਵਿੱਚ ਅੱਪੜੇ ਤਾਂ
ਅਮਾਲੇਕੀਆਂ ਨੇ ਦੱਖਣ ਵੱਲੋਂ ਸਿਕਲਗ ਉੱਤੇ
ਚੜ੍ਹਾਈ ਕੀਤੀ ਹੋਈ ਸੀ ਅਤੇ ਸਿਕਲਗ ਨੂੰ ਮਾਰਿਆ
ਅਤੇ ਉਹ ਨੂੰ ਅੱਗ ਨਾਲ ਸਾੜ ਸੁੱਟਿਆ ਸੀ ੦
੨ ਅਤੇ ਜਿਹੜੀਆਂ ਉਹ ਦੇ ਵਿੱਚ ਤੀਵੀਆਂ ਸਨ ਓਹਨਾਂ
ਨੂੰ ਨਿੱਕੇ ਵੱਡੇ ਸਣੇ ਬੰਧੂਆ ਬਣਾ ਲਿਆ ਪਰ ਕਿਸੇ
ਨੂੰ ਵੱਢਿਆ ਨਹੀਂ ਸੀ ਸਗੋਂ ਓਹਨਾਂ ਨੂੰ ਨਾਲ ਲੈ ਕੇ
ਆਪਣੇ ਰਾਹ ਤੁਰ ਗਏ ॥
੩ ਸੋ ਜਦ ਦਾਊਦ ਅਤੇ ਉਹ ਦੇ ਮਨੁੱਖ ਸ਼ਹਿਰ
ਵੱਲ ਵੜੇ ਤਾਂ ਵੇਖੋ, ਉਹ ਅੱਗ ਨਾਲ ਸੜਿਆ ਪਿਆ
ਹੈ ਅਤੇ ਉਨ੍ਹਾਂ ਦੀਆਂ ਤੀਵੀਆਂ ਅਤੇ ਉਨ੍ਹਾਂ ਦੇ ਪੁੱਤ੍ਰ
ਅਤੇ ਉਨ੍ਹਾਂ ਦੀਆਂ ਧੀਆਂ ਸਾਰੇ ਬੰਧੂਏ ਹੋ ਗਏ
੪ ਸਨ ੦ ਤਦ ਦਾਊਦ ਅਤੇ ਉਹ ਦੇ ਨਾਲ ਦੇ
ਲੋਕ ਉੱਚੀ ਅਵਾਜ਼ ਨਾਲ ਅਜਿਹੇ ਰੋਏ ਜੋ ਹੋਰ ਰੋਣ
੫ ਦਾ ਉਨ੍ਹਾਂ ਵਿੱਚ ਜ਼ੋਰ ਨਾ ਰਿਹਾ ੦ ਦਾਊਦ ਦੀਆਂ
ਦੋਵੇਂ ਪਤਨੀਆਂ ਯਿਜ਼ਰਾਏਲੀ ਅਹੀਨੋਅਮ ਅਤੇ
ਅਬੀਗੈਲ ਵੀ ਜੋ ਅੱਗੇ ਕਰਮਲੀ ਨਾਬਾਲ ਦੀ
੬ ਤੀਵੀਂ ਸੀ ਬੰਧੂਨਾਂ ਬਣ ਗਈਆਂ ਸਨ ੦ ਦਾਊਦ
ਵੱਡਾ ਔਖਾ ਹੋਇਆ ਕਿਉਂ ਜੋ ਲੋਕ ਉਹ ਨੂੰ ਵੱਟੇ
ਮਾਰਨ ਦਾ ਉਪਾਓ ਕਰਦੇ ਸਨ ਏਸ ਲਈ ਜੋ ਸੱਭੇ
ਆਪੋ ਆਪਣੇ ਪੁੱਤ੍ਰਾਂ ਧੀਆਂ ਵੱਲੋਂ ਬਹੁਤ ਦੁਖੀ ਸਨ
ਪਰ ਦਾਊਦ ਨੇ ਯਹੋਵਾਹ ਆਪਣੇ ਪਰਮੇਸ਼ੁਰ ਵੱਲ
੭ ਆਪਣੇ ਮਨ ਨੂੰ ਤਕੜਾ ਕੀਤਾ ੦ ਅਤੇ ਦਾਊਦ
ਨੇ ਅਹੀਮਲਕ ਦੇ ਪੁੱਤ੍ਰ ਅਬਯਾਥਾਰ ਜਾਜਕ ਨੂੰ
ਆਖਿਆ, ਮੈਂ ਤੇਰੇ ਅੱਗੇ ਬੇਨਤੀ ਕਰਨਾ ਜੋ ਐੱਥੇ
ਮੇਰੇ ਕੋਲ ਏਫੋਦ ਲੈ ਆ । ਸੋ ਅਬਯਾਥਾਰ ਉੱਥੇ
੮ ਦਾਊਦ ਕੋਲ ਏਫੋਦ ਲੈ ਆਇਆ ੦ ਤਾਂ ਦਾਊਦ ਨੇ
ਯਹੋਵਾਹ ਕੋਲੋਂ ਗੱਲ ਪੁੱਛੀ ਅਤੇ ਆਖਿਆ, ਮੈਂ ਉਸ
ਦਲ ਦੇ ਮਗਰ ਪਵਾਂ ਕਿ ਨਾ ? ਕੀ ਮੈਂ ਉਨ੍ਹਾਂ ਕੋਲ
ਅੱਪੜਾਂਗਾ ਯਾ ਨਹੀਂ ? ਉਸ ਨੇ ਉੱਤਰ ਦਿੱਤਾ,
ਮਗਰ ਪੈ ਕਿਉਂ ਜੋ ਜ਼ਰੂਰ ਤੂੰ ਉਨ੍ਹਾਂ ਕੋਲ ਅੱਪੜੇਂਗਾ
ਅਤੇ ਨਿਸ਼ੰਗ ਤੂੰ ਉਨ੍ਹਾਂ ਕੋਲੋਂ ਸਭ ਕੁਝ ਛੁਡਾ
੯ ਲਵੇਂਗਾ ੦ ਸੋ ਦਾਊਦ ਤੁਰਿਆ ਉਹ ਅਤੇ ਉਹ ਦੇ
ਨਾਲ ਦੇ ਛੇ ਸੌ ਮਨੁੱਖ ਅਤੇ ਬਸੋਰ ਦੇ ਨਾਲੇ ਤੀਕੀ ਆਏ
ਅਤੇ ਓਹ ਜੋ ਪਿੱਛੇ ਛੱਡੇ ਗਏ ਸੋ ਉੱਥੇ ਹੀ ਰਹੇ ੦
੧੦ ਪਰ ਦਾਊਦ ਮਗਰ ਲੱਗਾ ਰਿਹਾ ਉਹ ਅਤੇ ਚਾਰ ਸੌ
ਮਨੁੱਖ ਕਿਉਂ ਜੋ ਦੋ ਸੌ ਪਿੱਛੇ ਰਹਿ ਗਏ ਸਨ ਜੋ
ਅਜਿਹੇ ਥੱਕ ਗਏ ਸਨ ਭਈ ਬਸੋਰ ਦੇ ਨਾਲੇ ਦੇ ਪਾਰ
ਨਾ ਲੰਘ ਸੱਕੇ ॥
੧੧ ਤਾਂ ਉਨ੍ਹਾਂ ਨੇ ਰੜੇ ਵਿੱਚ ਇੱਕ ਮਿਸਰੀ ਲੱਭਾ
ਸੋ ਉਹ ਨੂੰ ਦਾਊਦ ਕੋਲ ਲੈ ਆਏ ਅਤੇ ਉਹ ਨੂੰ ਰੋਟੀ
ਦਿੱਤੀ ਅਰ ਉਹ ਨੇ ਖਾਧੀ ਅਤੇ ਉਹ ਨੂੰ ਪਾਣੀ ਵੀ
੧੨ ਪਿਲਾਇਆ ੦ ਨਾਲੇ ਉਨ੍ਹਾਂ ਨੇ ਇੱਕ ਹਜੀਰ ਦੀ
ਪਿੰਨੀ ਦਾ ਟੋਟਾ ਅਤੇ ਦੋ ਗੁੱਛੇ ਸੌਗੀ ਦੇ ਉਹ
ਨੂੰ ਦਿੱਤੇ ਅਤੇ ਜਦ ਉਹ ਨੇ ਖਾਧੇ ਤਾਂ ਉਹ ਦੇ ਵਿੱਚ
ਪ੍ਰਾਣ ਪਏ ਕਿਉਂ ਜੋ ਉਹ ਨੇ ਤਿੰਨ ਦਿਨ ਅਤੇ ਤਿੰਨ
ਰਾਤਾਂ ਨਾ ਰੋਟੀ ਖਾਧੀ ਸੀ, ਨਾ ਹੀ ਪਾਣੀ ਪੀਤਾ
੧੩ ਸੀ ੦ ਤਦ ਦਾਊਦ ਨੇ ਉਹ ਨੂੰ ਪੁੱਛਿਆ, ਤੂੰ ਕਿਹਦਾ
ਹੈਂ ਅਤੇ ਤੂੰ ਕਿਹੜੇ ਥਾਂਓਂ ਹੈਂ ? ਉਹ ਬੋਲਿਆ, ਜੀ
ਮੈਂ ਇੱਕ ਮਿਸਰੀ ਜੁਆਨ ਹਾਂ ਅਤੇ ਇੱਕ ਅਮਾਲੇਕੀ
ਦਾ ਟਹਿਲੂਆ ਹਾਂ ਅਤੇ ਮੇਰਾ ਮਾਲਕ ਮੈਨੂੰ ਛੱਡ
ਗਿਆ ਹੈ ਕਿਉਂ ਜੋ ਤਿੰਨ ਦਿਨ ਹੋਏ ਹਨ ਤਾਂ ਮੈਂ
੧੪ ਮਾਂਦਾ ਪੈ ਗਿਆ ਸਾਂ ੦ ਅਸਾਂ ਕਰੇਤੀਆਂ ਦੇ ਦੱਖਣ
ਅਤੇ ਯਹੂਦਾਹ ਦੇ ਦੇਸ ਉੱਤੇ ਅਤੇ ਕਾਲੇਬ ਦੇ ਦੱਖਣ
ਉੱਤੇ ਵੀ ਲੁੱਟ ਮਾਰ ਕੀਤੀ ਸੀ ਅਤੇ ਸਿਕਲਗ
੧੫ ਨੂੰ ਅਸਾਂ ਅੱਗ ਨਾਲ ਸਾੜ ਸੁੱਟਿਆ ੦ ਤਦ ਦਾਊਦ
ਨੇ ਉਹ ਨੂੰ ਆਖਿਆ, ਭਲਾ, ਤੂੰ ਮੈਨੂੰ ਉਸ ਕਟਕ ਦੇ
ਕੋਲ ਅੱਪੜਾ ਸੱਕਦਾ ਹੈਂ ? ਉਹ ਬੋਲਿਆ, ਮੇਰੇ ਨਾਲ
ਪਰਮੇਸ਼ੁਰ ਦੀ ਸੌਂਹ ਚੁਕ ਜੋ ਤੂੰ ਮੈਨੂੰ ਜਿੰਦੋਂ ਨਾ
ਮਾਰੇਂਗਾ ਅਤੇ ਨਾ ਮੇਰੇ ਮਾਲਕ ਦੇ ਹੱਥ ਮੈਨੂੰ ਸੌਂਪੇਂਗਾ
ਤਾਂ ਮੈਂ ਉਸ ਕਟਕ ਕੋਲ ਤੈਨੂੰ ਅਪੜਾਵਾਂਗਾ ॥
੧੬ ਜਦ ਉਹ ਉਸ ਨੂੰ ਉੱਥੇ ਲੈ ਗਿਆ ਤਾਂ ਵੇਖੋ, ਉਹ
ਸਾਰੀ ਧਰਤੀ ਉੱਤੇ ਖਿੰਡੇ ਹੋਏ ਸਨ ਅਤੇ ਉਸ ਢੇਰ
ਸਾਰੀ ਲੁੱਟ ਦੇ ਕਾਰਨ ਜੋ ਉਨ੍ਹਾਂ ਨੇ ਫਲਿਸਤੀਆਂ ਦੇ
ਦੇਸ ਅਤੇ ਯਹੂਦਾਹ ਦੇ ਦੇਸ ਵਿੱਚੋਂ ਲੁੱਟੀ ਸੀ ਖਾਂਦੇ
੧੭ ਪੀਂਦੇ ਅਤੇ ਨੱਚਦੇ ਸਨ ੦ ਦਾਊਦ ਨੇ ਤਰਕਾਲਾਂ ਤੋਂ
ਲੈ ਕੇ ਦੂਜੇ ਦਿਨ ਦੀਆਂ ਤਰਕਾਲਾਂ ਤੀਕੀ ਉਨ੍ਹਾਂ

ਨੂੰ ਵੱਢ ਸੁੱਟਿਆ ਅਤੇ ਉਨ੍ਹਾਂ ਵਿੱਚੋਂ ਇੱਕ ਵੀ
ਨਾਂ ਬਚਿਆ ਨਿਰੇ ਚਾਰ ਸੌ ਜੁਆਨ ਊਠਾਂ ਉੱਤੇ ਚੜ੍ਹ
੧੮ ਕੇ ਭੱਜ ਨਿੱਕਲੇ ੦ ਅਤੇ ਜੋ ਕੁਝ ਅਮਾਲੇਕੀ ਲੈ ਗਏ
ਸਨ ਦਾਊਦ ਨੇ ਸਭ ਛੁਡਾ ਲਿਆ ਅਤੇ ਦਾਊਦ ਨੇ
ਆਪਣੀਆਂ ਦੋਹਾਂ ਪਤਨੀਆਂ ਨੂੰ ਵੀ ਛੁਡਾਇਆ ੦
੧੯ ਉਨ੍ਹਾਂ ਦੀ ਕਿਸੇ ਵਸਤ ਦਾ ਘਾਟਾ ਨਾ ਹੋਇਆ,
ਨਾ ਨਿੱਕੀ ਨਾ ਵੱਡੀ, ਨਾ ਧੀ ਨਾ ਪੁੱਤ੍ਰ, ਨਾ ਲੁੱਟ ਨਾ ਕੋਈ
ਵਸਤ ਜੋ ਉਨ੍ਹਾਂ ਆਪਣੇ ਲਈ ਲੁੱਟੀ ਸੀ। ਦਾਊਦ ਨੇ
੨੦ ਸਭ ਨੂੰ ਮੋੜ ਲਿਆ ੦ ਅਤੇ ਦਾਊਦ ਨੇ ਸਾਰੇ ਇੱਜੜ
ਅਤੇ ਵੱਗ ਲੈ ਲਏ ਅਤੇ ਉਨ੍ਹਾਂ ਨੂੰ ਰਹਿੰਦੇ ਡੰਗਰਾਂ ਦੇ
ਅੱਗੇ ਹੱਕ ਦਿੱਤਾ ਅਤੇ ਆਖਦੇ ਸਨ ਜੋ ਇਹ ਦਾਊਦ
ਦੀ ਲੁੱਟ ਹੈ ॥
੨੧ ਦਾਊਦ ਉਨ੍ਹਾਂ ਦੋ ਸੌ ਮਨੁੱਖਾਂ ਕੋਲ ਜੋ ਥੱਕ ਕੇ
ਦਾਊਦ ਦੇ ਨਾਲ ਨਹੀਂ ਜਾ ਸੱਕੇ ਜਿਹੜੇ ਉਨ੍ਹਾਂ
ਨੇ ਬਸੋਰ ਦੇ ਨਾਲੇ ਕੋਲ ਹੀ ਰਹਿਣ ਦਿੱਤੇ ਸਨ
ਮੁੜ ਆਇਆ ਅਤੇ ਉਹ ਦਾਊਦ ਦੇ ਅਤੇ ਉਹ ਦੇ
ਨਾਲ ਦੇ ਲੋਕਾਂ ਦੇ ਮਿਲਣ ਨੂੰ ਨਿੱਕਲੇ ਅਤੇ ਜਾਂ
ਦਾਊਦ ਉਨ੍ਹਾਂ ਲੋਕਾਂ ਦੇ ਨੇੜੇ ਆਇਆ ਤਾਂ ਉਸ ਨੇ
੨੨ ਉਨ੍ਹਾਂ ਦੀ ਸੁਖ ਸਾਂਦ ਪੁੱਛੀ ੦ ਉਸ ਵੇਲੇ ਜਿਹੜੇ
ਦਾਊਦ ਦੇ ਨਾਲ ਗਏ ਸਨ ਓਹਨਾਂ ਵਿੱਚੋਂ ਸਭਨਾਂ
ਕੁਲੱਛਣਿਆਂ ਅਤੇ ਸ਼ਤਾਨੀ ਲੋਕਾਂ ਨੇ ਆਖਿਆ, ਏਹ
ਜੋ ਸਾਡੇ ਨਾਲ ਨਹੀਂ ਗਏ ਏਸ ਕਰਕੇ ਅਸੀਂ
ਉਸ ਲੁੱਟ ਵਿੱਚੋਂ ਜੋ ਅਸਾਂ ਛੁਡਾਈ ਹੈ ਨਿਰਾ ਉਨ੍ਹਾਂ
ਦੀਆਂ ਵਹੁਟੀਆਂ ਅਤੇ ਪੁੱਤ੍ਰਾਂ ਧੀਆਂ ਤੋਂ ਬਿਨਾ
ਜੋ ਓਹ ਲੈ ਕੇ ਤੁਰ ਜਾਣ ਹੋਰ ਕੁਝ ਨਾ ਦਿਆਂਗੇ ੦
੨੩ ਤਾਂ ਦਾਊਦ ਬੋਲਿਆ, ਹੇ ਮੇਰਿਓ ਭਰਾਓ, ਜੋ
ਪਰਮੇਸ਼ੁਰ ਨੇ ਸਾਨੂੰ ਦਿੱਤਾ ਹੈ ਉਸ ਲੁੱਟ ਨਾਲ ਅਜਿਹਾ
ਨਹੀਂ ਕਰਨਾ ਚਾਹੀਦਾ ਕਿਉਂ ਜੋ ਉਸੇ ਨੇ ਸਾਨੂੰ
ਬਚਾਇਆ ਅਤੇ ਜਿਸ ਨੇ ਸਾਨੂੰ ਲੁੱਟਿਆ ਸੀ ਉਹ
੨੪ ਕਟਕ ਸਾਡੇ ਹੱਥ ਵਿੱਚ ਕਰ ਦਿੱਤਾ ੦ ਇਸ ਗੱਲ
ਵਿੱਚ ਭਲਾ, ਤੁਹਾਡੀ ਕੌਣ ਸੁਣੇਗਾ ? ਕਿਉਂ ਜੋ ਜਿਵੇਂ
ਜਿਹੜਾ ਕੋਈ ਲੜਾਈ ਵਿੱਚ ਜਾਂਦਾ ਹੈ, ਜੇਹੀ ਵੰਡ
ਉਹ ਨੂੰ ਮਿਲਦੀ ਹੈ ਤੇਹਾ ਹੀ ਜਿਹੜਾ ਕੋਈ ਡੇਰੇ ਵਿੱਚ
ਰਹੇ ਮਿਲੇਗੀ। ਦੋਹਾਂ ਦੀ ਇੱਕੋ ਜੇਹੀ ਵੰਡ ਹੋਵੇਗੀ ੦
੨੫ ਸੋ ਉਸ ਦਿਨ ਤੋਂ ਉਸ ਨੇ ਇਸਰਾਏਲ ਦੇ ਲਈ ਇਹ
ਬਿਧੀ ਅਤੇ ਹੁਕਮ ਠਹਿਰਾ ਦਿੱਤਾ ਜੋ ਅੱਜ ਤੋੜੀ ਹੈ ॥

੨੬ ਜਦ ਦਾਊਦ ਸਿਕਲਗ ਵਿੱਚ ਆਇਆ ਤਾਂ
ਉਸ ਨੇ ਲੁੱਟ ਵਿੱਚੋਂ ਯਹੂਦਾਹ ਦੇ ਬਜ਼ੁਰਗਾਂ ਅਤੇ
ਆਪਣੇ ਮਿੱਤ੍ਰਾਂ ਦੇ ਲਈ ਕੁਝ ਘੱਲਿਆ ਅਤੇ
ਆਖਿਆ, ਵੇਖੋ, ਯਹੋਵਾਹ ਦੇ ਵੈਰੀਆਂ ਦੇ ਮਾਲ ਦੀ
ਲੁੱਟ ਵਿੱਚੋਂ ਇਹ ਤੁਹਾਡੇ ਲਈ ਇੱਕ ਸੁਗਾਤ ਹੈ ੦
੨੭ ਅਤੇ ਜਿਹੜੇ ਬੈਤੇਲ ਵਿੱਚ ਸਨ ਉਨ੍ਹਾਂ ਕੋਲ ਘੱਲਿਆ
ਅਤੇ ਉਨ੍ਹਾਂ ਕੋਲ ਜੋ ਦੱਖਣੀ ਰਾਮੋਥ ਵਿੱਚ ਸਨ ਅਤੇ
੨੮ ਉਨ੍ਹਾਂ ਕੋਲ ਜੋ ਯੱਤੀਰ ਵਿੱਚ ਸਨ ੦ ਅਤੇ ਉਨ੍ਹਾਂ ਕੋਲ
ਜੋ ਅਰੋਏਰ ਵਿੱਚ ਸਨ ਅਤੇ ਉਨ੍ਹਾਂ ਕੋਲ ਜੋ ਸਿਫਮੋਥ
ਵਿੱਚ ਸਨ ਅਤੇ ਉਨ੍ਹਾਂ ਕੋਲ ਜੋ ਇਸ਼ਤਿਮੋਆ ਵਿੱਚ
੨੯ ਸਨ ੦ ਅਤੇ ਉਨ੍ਹਾਂ ਕੋਲ ਜੋ ਰਾਕਾਲ ਵਿੱਚ ਸਨ ਅਤੇ
ਉਨ੍ਹਾਂ ਕੋਲ ਜੋ ਯਰਹਮਿਏਲੀਆਂ ਦੇ ਸ਼ਹਿਰਾਂ ਵਿੱਚ
ਅਤੇ ਉਨ੍ਹਾਂ ਕੋਲ ਜੋ ਕੇਨੀਆਂ ਦੇ ਸ਼ਹਿਰਾਂ ਵਿੱਚ
੩੦ ਸਨ ੦ ਨਾਲੇ ਉਨ੍ਹਾਂ ਕੋਲ ਜੋ ਹਾਰਮਾਹ ਵਿੱਚ ਸਨ ਅਤੇ
ਉਨ੍ਹਾਂ ਕੋਲ ਜੋ ਕੋਰਾਸ਼ਾਨ ਵਿੱਚ ਸਨ ਅਤੇ ਉਨ੍ਹਾਂ ਕੋਲ
੩੧ ਜੋ ਅਤਾਕ ਵਿੱਚ ਸਨ ੦ ਅਤੇ ਉਨ੍ਹਾਂ ਕੋਲ ਜੋ ਹਬਰੋਨ
ਵਿੱਚ ਸਨ ਅਤੇ ਉਨ੍ਹਾਂ ਸਭਨਾਂ ਥਾਵਾਂ ਵਿੱਚ ਜਿੱਥੇ
ਜਿੱਥੇ ਦਾਊਦ ਅਤੇ ਉਹ ਦੇ ਲੋਕ ਭੌਂਦੇ ਰਹੇ
ਸਨ ਘੱਲਿਆ ॥

## ਸ਼ਾਊਲ ਅਤੇ ਉਹ ਦੇ ਪੁੱਤ੍ਰਾਂ ਦੀ ਮੌਤ

੩੧ ਫੇਰ ਫਲਿਸਤੀਆਂ ਨੇ ਇਸਰਾਏਲ ਨਾਲ
ਲੜਾਈ ਕੀਤੀ ਅਤੇ ਇਸਰਾਏਲੀ ਮਨੁੱਖ ਫਲਿਸ-
ਤੀਆਂ ਦੇ ਅੱਗੋਂ ਨੱਠੇ ਅਤੇ ਗਿਲਬੋਆ ਦੇ ਪਹਾੜ
੨ ਵਿੱਚ ਫੱਟੜ ਹੋ ਕੇ ਡਿੱਗ ਪਏ ੦ ਅਤੇ ਫਲਿਸਤੀਆਂ
ਨੇ ਸ਼ਾਊਲ ਅਤੇ ਉਹ ਦੇ ਪੁੱਤ੍ਰਾਂ ਦਾ ਡਾਢਾ ਪਿੱਛਾ
ਕੀਤਾ ਅਤੇ ਯੋਨਾਥਾਨ ਅਤੇ ਅਬੀਨਾਦਾਬ ਅਤੇ
ਮਲਕਿਸ਼ੂਆ ਸ਼ਾਊਲ ਦੇ ਪੁੱਤ੍ਰਾਂ ਨੂੰ ਵੱਢ ਸੁੱਟਿਆ ੦
੩ ਅਤੇ ਸ਼ਾਊਲ ਉੱਤੇ ਵੱਡੀ ਲੜਾਈ ਵਧ ਗਈ ਅਤੇ
ਤੀਰੰਦਾਜ਼ਾਂ ਨੇ ਉਹ ਨੂੰ ਲੱਭਾ ਅਤੇ ਤੀਰੰਦਾਜ਼ਾਂ ਦੇ
੪ ਹੱਥੋਂ ਉਹ ਵੱਡਾ ਫੱਟਿਆ ਗਿਆ ੦ ਤਦ ਸ਼ਾਊਲ
ਨੇ ਆਪਣੇ ਸ਼ਸਤ੍ਰ ਚੁੱਕਣ ਵਾਲੇ ਨੂੰ ਆਖਿਆ,
ਆਪਣੀ ਤਲਵਾਰ ਧੂ ਕੇ ਉਹ ਦੇ ਨਾਲ ਮੈਨੂੰ ਵਿੰਨ੍ਹ
ਅਜਿਹਾ ਨਾ ਹੋਵੇ ਜੋ ਏਹ ਅਸੁੰਨਤੀ ਆਉਣ ਅਤੇ
ਮੈਨੂੰ ਵਿੰਨ੍ਹਣ ਅਤੇ ਮੇਰੇ ਨਾਲ ਮਖੌਲ ਕਰਨ। ਪਰ
ਇਹ ਗੱਲ ਉਹ ਦੇ ਸ਼ਸਤ੍ਰ ਚੁੱਕਣ ਵਾਲੇ ਨੇ ਨਾ ਮੰਨੀ

ਕਿਉਂ ਜੋ ਉਹ ਬਹੁਤ ਘਾਬਰ ਗਿਆ । ਤਦ ਸ਼ਾਊਲ
੫ ਤਲਵਾਰ ਫੜ ਕੇ ਉਹ ਦੇ ਉੱਤੇ ਡਿੱਗ ਪਿਆ ○ ਅਤੇ
ਜਾਂ ਉਹ ਦੇ ਸ਼ਸਤ੍ਰ ਚੁੱਕਣ ਵਾਲੇ ਨੇ ਡਿੱਠਾ ਜੋ ਸ਼ਾਊਲ
ਮਰ ਗਿਆ ਹੈ ਤਾਂ ਉਹ ਵੀ ਆਪਣੀ ਤਲਵਾਰ ਉੱਤੇ
ਡਿੱਗ ਪਿਆ ਅਤੇ ਉਹ ਦੇ ਨਾਲ ਹੀ ਮਰ ਗਿਆ ○
੬ ਸੋ ਸ਼ਾਊਲ ਅਤੇ ਉਹ ਦੇ ਤਿੰਨੇ ਪੁੱਤ੍ਰ ਅਤੇ ਉਹ ਦਾ
ਸ਼ਸਤ੍ਰ ਚੁੱਕਣ ਵਾਲਾ ਅਤੇ ਉਹ ਦਾ ਸਾਰਾ ਘਰਾਣਾ
ਉਸ ਦਿਹਾੜੇ ਇਕੱਠੇ ਹੀ ਮਰ ਮਿਟੇ ॥
੭ ਜਾਂ ਉਨ੍ਹਾਂ ਇਸਰਾਏਲੀ ਮਨੁੱਖਾਂ ਨੇ ਜੋ ਉਸ ਵਾਦੀ
ਦੇ ਦੂਜੀ ਵੱਲ ਸਨ ਅਤੇ ਉਨ੍ਹਾਂ ਨੇ ਜੋ ਯਰਦਨੋਂ ਪਾਰ
ਸਨ ਇਹ ਡਿੱਠਾ ਜੋ ਇਸਰਾਏਲ ਦੇ ਲੋਕ ਨੱਠੇ ਅਤੇ
ਸ਼ਾਊਲ ਅਰ ਉਹ ਦੇ ਪੁੱਤ੍ਰ ਮੋਏ ਪਏ ਹਨ ਤਾਂ ਓਹ
ਵੀ ਸ਼ਹਿਰਾਂ ਨੂੰ ਛੱਡ ਕੇ ਭੱਜ ਗਏ ਅਤੇ ਫਲਿਸਤੀ
੮ ਉਨ੍ਹਾਂ ਵਿੱਚ ਆਣ ਵੱਸੇ ○ ਅਗਲੇ ਭਲਕ ਅਜਿਹਾ
ਹੋਇਆ ਭਈ ਜਿਸ ਵੇਲੇ ਫਲਿਸਤੀ ਉਨ੍ਹਾਂ ਲੋਥਾਂ ਦੇ
ਸ਼ਸਤ੍ਰ ਬਸਤ੍ਰ ਲਹੁਣ ਆਏ ਤਾਂ ਉਨ੍ਹਾਂ ਨੂੰ ਸ਼ਾਊਲ ਅਤੇ
ਉਹ ਦੇ ਤਿੰਨੇ ਪੁੱਤ੍ਰ ਗਿਲਬੋਆ ਪਹਾੜ ਵਿੱਚ ਡਿੱਗੇ
੯ ਲੱਭੇ ○ ਸੋ ਉਨ੍ਹਾਂ ਨੇ ਉਸ ਦਾ ਸਿਰ ਵੱਢ ਸੁੱਟਿਆ
ਅਤੇ ਉਹ ਦੇ ਸ਼ਸਤ੍ਰ ਲਾਹ ਕੇ ਫਲਿਸਤੀਆਂ ਦੇ
ਦੇਸ ਵਿੱਚ ਘੱਲ ਦਿੱਤੇ ਜੋ ਉਨ੍ਹਾਂ ਦੇਵਤਿਆਂ ਦੇ
ਮੰਦਰਾਂ ਵਿੱਚ ਅਤੇ ਲੋਕਾਂ ਵਿੱਚ ਉਸ ਦੀ ਡੌਂਡੀ
੧੦ ਫੇਰਨ ○ ਸੋ ਉਨ੍ਹਾਂ ਨੇ ਉਹ ਦੇ ਸ਼ਸਤ੍ਰਾਂ ਨੂੰ ਅਸ਼ਤਾਰੋਥ
ਦੇਵੀ ਦੇ ਮੰਦਰ ਵਿੱਚ ਰੱਖਿਆ ਅਤੇ ਉਹ ਦੀ ਲੋਥ
ਨੂੰ ਬੈਤ-ਸ਼ਾਨ ਦੀ ਕੰਧ ਉੱਤੇ ਟੰਗ ਦਿੱਤਾ ॥
੧੧ ਜਾਂ ਯਾਬੇਸ਼ ਗਿਲਆਦ ਦੇ ਵਾਸੀਆਂ ਨੇ ਸੁਣਿਆ
੧੨ ਜੋ ਫਲਿਸਤੀਆਂ ਨੇ ਸ਼ਾਊਲ ਨਾਲ ਐਉਂ ਕੀਤਾ ○ ਤਾਂ
ਉਨ੍ਹਾਂ ਵਿੱਚੋਂ ਸਭ ਸੂਰਮੇ ਉੱਠੇ ਅਤੇ ਸਾਰੀ ਰਾਤ
ਤੁਰੇ ਗਏ ਅਤੇ ਬੈਤ-ਸ਼ਾਨ ਦੀ ਕੰਧ ਉੱਤੋਂ ਉਹ
ਦੇ ਪੁੱਤ੍ਰਾਂ ਦੀਆਂ ਲੋਥਾਂ ਸਣੇ ਉਹ ਦੀ ਲੋਥ ਲਾਹ
ਕੇ ਯਾਬੇਸ਼ ਵਿੱਚ ਮੁੜ ਆਏ ਅਤੇ ਉੱਥੇ ਉਨ੍ਹਾਂ ਨੂੰ
੧੩ ਸਾੜ ਦਿੱਤਾ ○ ਤਾਂ ਉਨ੍ਹਾਂ ਦੀਆਂ ਹੱਡੀਆਂ ਨੂੰ ਲਿਆ
ਅਤੇ ਉਨ੍ਹਾਂ ਨੂੰ ਯਾਬੇਸ਼ ਵਿੱਚ ਬਲੂਤ ਦੇ ਬਿਰਛ
ਦੇ ਹੇਠ ਦੱਬ ਦਿੱਤਾ ਅਤੇ ਸੱਤ ਦਿਨ ਤੋੜੀ ਵਰਤ
ਰੱਖਿਆ ॥

# ਸਮੂਏਲ ਦੀ ਦੂਜੀ ਪੋਥੀ

### ਸ਼ਾਊਲ ਅਤੇ ਯੋਨਾਥਾਨ ਦੀ ਮੌਤ ਦੀ ਵਾਰ

੧ ਸ਼ਾਊਲ ਦੇ ਮਰਨ ਦੇ ਮਗਰੋਂ ਐਉਂ ਹੋਇਆ ਜਾਂ
ਦਾਊਦ ਅਮਾਲੇਕੀਆਂ ਨੂੰ ਵੱਢ ਕੇ ਮੁੜਿਆ ਅਤੇ
੨ ਦਾਊਦ ਸਿਕਲਗ ਵਿੱਚ ਦੋ ਦਿਨ ਰਿਹਾ ਸੀ ○ ਤਾਂ
ਤੀਜੇ ਦਿਨ ਅਜੇਹਾ ਹੋਇਆ ਜੋ ਵੇਖੋ, ਇੱਕ ਜਣਾ
ਸ਼ਾਊਲ ਦਿਆਂ ਡੇਰਿਆਂ ਵੱਲੋਂ ਲੀੜੇ ਪਾੜੇ ਹੋਏ ਅਤੇ
ਸਿਰ ਉੱਤੇ ਖੇਹ ਪਾਈ ਹੋਈ ਆਇਆ ਅਤੇ ਅਜੇਹਾ
ਹੋਇਆ ਭਈ ਜਿਸ ਵੇਲੇ ਦਾਊਦ ਦੇ ਕੋਲ
ਅੱਪੜਿਆ ਤਾਂ ਧਰਤੀ ਉੱਤੇ ਡਿੱਗਾ ਅਤੇ ਡੰਡੌਤ
੩ ਕੀਤੀ ○ ਦਾਊਦ ਨੇ ਉਸ ਨੂੰ ਆਖਿਆ, ਤੂੰ ਕਿੱਥੋਂ
ਆਉਂਦਾ ਹੈ ? ਉਸ ਨੇ ਉਹ ਨੂੰ ਆਖਿਆ, ਮੈਂ
ਇਸਰਾਏਲ ਦਿਆਂ ਡੇਰਿਆਂ ਵਿੱਚੋਂ ਬਚ ਨਿੱਕਲਿਆ
੪ ਹਾਂ ○ ਤਦ ਦਾਊਦ ਨੇ ਉਸ ਨੂੰ ਪੁੱਛਿਆ, ਕੀ ਗੱਲ
ਹੋਈ ? ਮੈਨੂੰ ਦੱਸ ਤਾਂ ਸਹੀ ! ਉਸ ਨੇ ਆਖਿਆ,
ਲੋਕ ਲੜਾਈ ਵਿੱਚੋਂ ਨੱਠ ਗਏ ਅਤੇ ਕਈ ਡਿੱਗ
ਪਏ ਅਤੇ ਮਰ ਭੀ ਗਏ ਅਤੇ ਸ਼ਾਊਲ ਅਰ ਉਹ ਦਾ
੫ ਪੁੱਤ੍ਰ ਯੋਨਾਥਾਨ ਵੀ ਮਰ ਗਏ ○ ਤਦ ਦਾਊਦ ਨੇ ਉਸ
ਗਭਰੂ ਨੂੰ ਜਿਸ ਨੇ ਉਹ ਨੂੰ ਇਹ ਦੱਸਿਆ ਸੀ
ਆਖਿਆ, ਤੂੰ ਕਿੱਕਰ ਜਾਣਦਾ ਹੈਂ ਜੋ ਸ਼ਾਊਲ ਅਰ
੬ ਉਹ ਦਾ ਪੁੱਤ੍ਰ ਯੋਨਾਥਾਨ ਮਰ ਗਏ ਹਨ ? ○ ਉਸ
ਜੁਆਨ ਨੇ ਜੋ ਉਹ ਨੂੰ ਦੱਸਦਾ ਸੀ ਆਖਿਆ,
ਸੰਜੋਗ ਨਾਲ ਮੈਂ ਗਿਲਬੋਆ ਦੇ ਪਹਾੜ ਵਿੱਚ ਸਾਂ
ਅਤੇ ਵੇਖੋ, ਉਸ ਵੇਲੇ ਸ਼ਾਊਲ ਆਪਣੀ ਬਰਛੀ ਉੱਤੇ
ਢਾਸਣਾ ਲਾਈ ਪਿਆ ਸੀ ਅਤੇ ਵੇਖੋ, ਰਥ ਅਤੇ

ਘੋੜਚੜ੍ਹੇ ਵੱਡੇ ਜ਼ੋਰ ਨਾਲ ਉਹ ਦੇ ਮਗਰ ਲੱਗੇ ਹੋਏ
੭ ਸਨ ੦ ਅਤੇ ਉਹ ਨੇ ਆਪਣੇ ਮਗਰ ਵੇਖ ਕੇ ਜਾਂ ਮੈਨੂੰ
ਡਿੱਠਾ ਤਾਂ ਮੈਨੂੰ ਸੱਦਿਆ । ਮੈਂ ਆਖਿਆ, ਜੀ ਮੈਂ
੮ ਹਾਜ਼ਰ ਹਾਂ ! ੦ ਸੋ ਉਸ ਨੇ ਮੈਨੂੰ ਆਖਿਆ, ਤੂੰ ਕੌਣ
ਹੈਂ ? ਮੈਂ ਉਸ ਨੂੰ ਆਖਿਆ, ਮੈਂ ਅਮਾਲੇਕੀ ਹਾਂ ੦
੯ ਫੇਰ ਉਸ ਨੇ ਮੈਨੂੰ ਆਖਿਆ, ਮੇਰੇ ਕੋਲ ਖਲੋ ਕੇ ਮੈਨੂੰ
ਵੱਢ ਸੁੱਟ ਕਿਉਂ ਜੋ ਮੈਂ ਵੱਡੀ ਪੀੜ ਵਿੱਚ ਹਾਂ ਅਤੇ
੧੦ ਪ੍ਰਾਣ ਅਜੇ ਤੀਕ ਵੀ ਮੇਰੇ ਵਿੱਚ ਹਨ ੦ ਤਦ ਮੈਂ
ਉਸ ਦੇ ਉੱਤੇ ਖਲੋ ਕੇ ਉਸ ਨੂੰ ਵੱਢ ਸੁੱਟਿਆ ਕਿਉਂ
ਜੋ ਮੈਂ ਜਾਣਦਾ ਸਾਂ ਭਈ ਹੁਣ ਜਿਹੜਾ ਇਹ ਡਿੱਗਾ
ਹੈ ਸੋ ਬਚੇਗਾ ਨਹੀਂ ਅਤੇ ਮੈਂ ਉਹ ਦੇ ਸਿਰ ਦਾ
ਮੁਕਟ ਅਤੇ ਉਹ ਦਾ ਕੰਙਣ ਜੋ ਉਸ ਦੀ ਬਾਂਹ
ਵਿੱਚ ਸੀ ਲਾਹ ਲਿਆ ਸੋ ਮੈਂ ਉਨ੍ਹਾਂ ਨੂੰ ਆਪਣੇ
੧੧ ਮਹਾਰਾਜ ਕੋਲ ਲੈ ਆਇਆ ਹਾਂ ੦ ਤਦ ਦਾਊਦ ਨੇ
ਆਪਣੇ ਲੀੜੇ ਫੜ ਕੇ ਪਾੜੇ ਅਤੇ ਸਾਰਿਆਂ ਲੋਕਾਂ
ਨੇ ਵੀ ਜੋ ਉਹ ਦੇ ਨਾਲ ਸਨ ਅਜੇਹਾ ਹੀ ਕੀਤਾ ੦
੧੨ ਅਤੇ ਓਹ ਰੋਏ ਪਿੱਟੇ ਅਤੇ ਉਨ੍ਹਾਂ ਨੇ ਸ਼ਾਊਲ ਅਰ
ਉਸ ਦੇ ਪੁੱਤ੍ਰ ਯੋਨਾਥਾਨ ਅਤੇ ਯਹੋਵਾਹ ਦਿਆਂ ਲੋਕਾਂ
ਅਰ ਇਸਰਾਏਲ ਦੇ ਘਰਾਣੇ ਦੇ ਲਈ ਜੋ ਤਲਵਾਰ
ਨਾਲ ਮਾਰੇ ਗਏ ਸਨ ਸੰਧਿਆ ਤੋੜੀ ਵਰਤ ਰੱਖਿਆ ॥
੧੩ ਫੇਰ ਦਾਊਦ ਨੇ ਉਸ ਜੁਆਨ ਨੂੰ ਜੋ ਏਹ ਖਬਰ
ਲਿਆਇਆ ਸੀ ਪੁੱਛਿਆ, ਤੂੰ ਕਿੱਥੋਂ ਦਾ ਹੈਂ ?
ਉਸ ਨੇ ਆਖਿਆ, ਜੀ ਮੈਂ ਪਰਦੇਸੀ ਦਾ ਪੁੱਤ੍ਰ ਅਤੇ
੧੪ ਅਮਾਲੇਕੀ ਹਾਂ ੦ ਸੋ ਦਾਊਦ ਨੇ ਉਸ ਨੂੰ ਆਖਿਆ,
ਭਲਾ, ਤੂੰ ਯਹੋਵਾਹ ਦੇ ਮਸਹ ਹੋਏ ਉੱਤੇ ਉਸ ਦੇ
ਨਾਸ ਕਰਨ ਲਈ ਹੱਥ ਚਲਾਉਣ ਤੋਂ ਨਾ ਡਰਿਆ ? ੦
੧੫ ਫੇਰ ਦਾਊਦ ਨੇ ਇੱਕ ਜੁਆਨ ਨੂੰ ਸੱਦ ਕੇ ਆਖਿਆ,
ਉਸ ਦੇ ਕੋਲ ਜਾ ਕੇ ਉਸ ਉੱਤੇ ਜਾ ਪਓ ! ਸੋ ਉਹ
ਨੇ ਉਸ ਨੂੰ ਅਜਿਹਾ ਮਾਰਿਆ ਜੋ ਉਹ ਮਰ ਗਿਆ ੦
੧੬ ਅਤੇ ਦਾਊਦ ਨੇ ਉਸ ਨੂੰ ਆਖਿਆ, ਤੇਰਾ ਖ਼ੂਨ ਤੇਰੇ
ਹੀ ਸਿਰ ਉੱਤੇ ਹੋਵੇ ਕਿਉਂ ਜੋ ਤੈਂ ਆਪਣੇ ਮੂੰਹੋਂ
ਆਪਣੀ ਗੁਵਾਹੀ ਦਿੱਤੀ ਅਤੇ ਆਖਿਆ ਭਈ ਮੈਂ
ਯਹੋਵਾਹ ਦੇ ਮਸਹ ਹੋਏ ਨੂੰ ਜਿੰਦੋਂ ਮਾਰਿਆ ! ॥
੧੭ ਦਾਊਦ ਨੇ ਸ਼ਾਊਲ ਅਤੇ ਉਸ ਦੇ ਪੁੱਤ੍ਰ ਯੋਨਾਥਾਨ
੧੮ ਉੱਤੇ ਇਹ ਵੈਣ ਪਾ ਕੇ ਸਿਆਪਾ ਕੀਤਾ ੦ ਅਤੇ
ਉਹ ਨੇ ਉਨ੍ਹਾਂ ਯਹੂਦੀਆਂ ਨੂੰ ਕਮਾਣ ਦਾ ਗੀਤ
ਸਿਖਾਉਣ ਦੀ ਆਗਿਆ ਦਿੱਤੀ । ਵੇਖ, ਉਹ ਯਾਸ਼ਰ
ਦੀ ਪੋਥੀ ਵਿੱਚ ਲਿਖਿਆ ਹੋਇਆ ਹੈ ॥

੧੯ ਹੇ ਇਸਰਾਏਲ, ਤੇਰਾ ਸੁਹੱਪਣ ਤੇਰਿਆਂ ਉੱਚਿਆਂ
ਥਾਵਾਂ ਉੱਤੇ ਮਾਰਿਆ ਗਿਆ ।
ਹਾਏ ਸੂਰਬੀਰ ਕਿੱਕਰ ਡਿੱਗ ਪਏ !
੨੦ ਗਥ ਵਿੱਚ ਖਬਰ ਨਾ ਦੱਸੋ,
ਅਸ਼ਕਲੋਨ ਦੀਆਂ ਗਲੀਆਂ ਵਿੱਚ ਨਾ ਢੌਂਡੀ ਫੇਰੋ,
ਅਜਿਹਾ ਨਾ ਹੋਵੇ ਜੋ ਫਲਿਸਤੀਆਂ ਦੀਆਂ ਧੀਆਂ
ਅਨੰਦ ਹੋਣ,
ਅਜਿਹਾ ਨਾ ਹੋਵੇ ਜੋ ਅਸੁੰਨਤੀਆਂ ਦੀਆਂ ਧੀਆਂ
ਖੁਸ਼ੀ ਮਨਾਉਣ ॥
੨੧ ਹੇ ਗਿਲਬੋਆ ਦੇ ਪਹਾੜੋ, ਤੁਹਾਡੇ ਉੱਤੇ ਨਾ ਤ੍ਰੇਲ
ਨਾ ਮੀਂਹ ਪਵੇ,
ਨਾ ਚੁੱਕਣ ਦੀਆਂ ਭੇਟਾਂ ਦੀਆਂ ਪੈਲੀਆਂ ਹੋਣ,
ਕਿਉਂ ਜੋ ਉੱਥੇ ਸੂਰਮਿਆਂ ਦੀ ਢਾਲ ਪਲੀਤ੍ਰ ਹੋ
ਗਈ—
ਹਾਂ, ਸ਼ਾਊਲ ਦੀ ਢਾਲ ਭਈ ਜਾਣੋ ਉਹ ਤੇਲ
ਨਾਲ ਮਸੂਹ ਹੀ ਨਹੀਂ ਕੀਤੀ ਗਈ ਸੀ ! ॥
੨੨ ਵੱਢਿਆਂ ਹੋਇਆਂ ਦੇ ਲਹੂ ਤੋਂ-ਅਤੇ ਸੂਰਮਿਆਂ
ਦੀ ਚਰਬੀ ਤੋਂ,
ਯੋਨਾਥਾਨ ਦੀ ਕਮਾਣ ਨਾ ਭੌਂ ਗਈ,
ਨਾ ਸ਼ਾਊਲ ਦੀ ਤਲਵਾਰ ਸੱਖਣੀ ਮੁੜੀ ॥
੨੩ ਸ਼ਾਊਲ ਅਤੇ ਯੋਨਾਥਾਨ ਆਪਣਿਆਂ ਜੀਵਨਾਂ
ਵਿੱਚ ਪਿਆਰੇ ਅਰ ਮਨ ਭਾਉਂਦੇ ਸਨ,
ਅਤੇ ਓਹ ਆਪਣੇ ਮਰਨ ਵਿੱਚ ਵੀ ਵੱਖਰੇ ਨਾ ਹੋਏ।
ਓਹ ਉਕਾਬਾਂ ਨਾਲੋਂ ਵੀ ਕਾਹਲੇ ਸਨ,
ਅਤੇ ਬਬਰ ਸ਼ੇਰ ਨਾਲੋਂ ਤਕੜੇ ਸਨ ॥
੨੪ ਹੇ ਇਸਰਾਏਲ ਦੀਓ ਧੀਓ, ਸ਼ਾਊਲ ਲਈ ਰੋਵੋ,
ਜਿਸ ਨੇ ਤੁਹਾਨੂੰ ਕਿਰਮਚੀ ਲੀੜੇ,
ਹੋਰਨਾਂ ਰਸੀਲੀਆਂ ਵਸਤਾਂ ਨਾਲ ਪਹਿਨਾਏ,
ਜਿਸ ਨੇ ਤੁਹਾਡਿਆਂ ਕੱਪੜਿਆਂ ਨੂੰ ਸੋਨੇ ਦੇ
ਗਹਿਣਿਆਂ ਨਾਲ ਸਜਾਇਆ ॥
੨੫ ਹਾਏ ! ਓਹ ਸੂਰਮੇ ਕਿੱਕਰ ਲੜਾਈ ਦੇ ਵਿੱਚ
ਡਿੱਗ ਪਏ !
ਹੇ ਯੋਨਾਥਾਨ, ਤੂੰ ਆਪਣੇ ਉੱਚੇ ਥਾਵਾਂ ਵਿੱਚ
ਮਾਰਿਆ ਗਿਆ !

੨੬ ਹੇ ਮੇਰੇ ਭਰਾ ਯੋਨਾਥਾਨ, ਮੈਂ ਤੇਰੇ ਕਾਰਨ ਵੱਡਾ
ਦੁਖੀ ਹਾਂ !
ਤੂੰ ਮੈਨੂੰ ਅੱਤ ਪਿਆਰਾ ਸੈਂ :
ਮੇਰੀ ਵੱਲ ਤੇਰੀ ਅਚਰਜ ਪ੍ਰੀਤ ਸੀ,
ਤੀਵੀਆਂ ਦੀ ਪ੍ਰੀਤ ਨਾਲੋਂ ਵੀ ਵਧੀਕ ! ॥
੨੭ ਹਾਏ ! ਉਹ ਸੂਰਮੇ ਕਿੱਕਰ ਡਿੱਗ ਪਏ,
ਅਤੇ ਜੁੱਧ ਦੇ ਸ਼ਸਤ੍ਰ ਨਸ਼ਟ ਹੋ ਗਏ ! ॥

## ਦਾਊਦ ਤੇ ਸ਼ਾਊਲ ਦੇ ਘਰਾਣਿਆਂ ਵਿੱਚ ਲੜਾਈ

੨ ਇਹ ਦੇ ਪਿੱਛੋਂ ਅਜਿਹਾ ਹੋਇਆ ਜੋ ਦਾਊਦ ਨੇ
ਯਹੋਵਾਹ ਕੋਲੋਂ ਪੁੱਛਿਆ ਭਈ ਮੈਂ ਯਹੂਦਾਹ ਦੇ
ਨਗਰਾਂ ਵਿੱਚੋਂ ਕਿਸੇ ਉੱਤੇ ਚੜ੍ਹ ਜਾਵਾਂ ? ਯਹੋਵਾਹ
ਨੇ ਉਹ ਨੂੰ ਆਖਿਆ, ਚੜ੍ਹ ਜਾ ! ਜਦ ਦਾਊਦ ਨੇ
ਆਖਿਆ, ਕਿੱਥੇ ਜਾਵਾਂ ? ਉਸ ਨੇ ਆਖਿਆ,
੨ ਹਬਰੋਨ ਵੱਲ ○ ਸੋ ਦਾਊਦ ਉੱਥੇ ਚੜ੍ਹ ਗਿਆ ਅਤੇ
ਉਹ ਦੇ ਨਾਲ ਉਹ ਦੀਆਂ ਦੋਵੇਂ ਪਤਨੀਆਂ ਅਰਥਾਤ
ਯਿਜ਼ਰਏਲਣ ਅਹੀਨੋਅਮ ਅਤੇ ਕਰਮਲੀ ਨਾਬਾਲ ਦੀ
੩ ਤੀਵੀਂ ਅਬੀਗੈਲ ਵੀ ਸਨ ○ ਦਾਊਦ ਆਪਣੇ ਲੋਕਾਂ
ਨੂੰ ਜੋ ਉਹ ਦੇ ਨਾਲ ਸਨ ਸਭਨਾਂ ਨੂੰ ਉਨ੍ਹਾਂ ਦੇ ਟੱਬਰਾਂ
ਸਣੇ ਉਤਾਹਾਂ ਲੈ ਆਇਆ ਸੋ ਓਹ ਹਬਰੋਨ ਦਿਆਂ
੪ ਪਿੰਡਾਂ ਵਿੱਚ ਆਣ ਵੱਸੇ ○ ਤਦ ਯਹੂਦਾਹ ਦੇ ਲੋਕ
ਆਏ ਅਤੇ ਉੱਥੇ ਉਨ੍ਹਾਂ ਨੇ ਦਾਊਦ ਨੂੰ ਮਸਹ ਕੀਤਾ
ਜੋ ਉਹ ਯਹੂਦਾਹ ਦੇ ਘਰਾਣੇ ਦਾ ਪਾਤਸ਼ਾਹ ਬਣੇ
ਅਤੇ ਲੋਕਾਂ ਨੇ ਏਹ ਆਖ ਕੇ ਦਾਊਦ ਨੂੰ ਖਬਰ
ਦਿੱਤੀ ਭਈ ਜਿਨ੍ਹਾਂ ਨੇ ਸ਼ਾਊਲ ਨੂੰ ਦੱਬਿਆ ਸੀ ਸੋ
ਯਾਬੇਸ਼ ਗਿਲਆਦ ਦੇ ਲੋਕ ਹਨ ॥
੫ ਸੋ ਦਾਊਦ ਨੇ ਯਾਬੇਸ਼ ਗਿਲਆਦ ਦਿਆਂ ਲੋਕਾਂ
ਕੋਲ ਹਲਕਾਰੇ ਘੱਲ ਕੇ ਉਨ੍ਹਾਂ ਨੂੰ ਆਖਿਆ ਭਈ
ਯਹੋਵਾਹ ਵੱਲੋਂ ਤੁਸੀਂ ਮੁਬਾਰਕ ਹੋਵੋ ਕਿਉਂ ਜੋ ਤੁਸਾਂ
ਆਪਣੇ ਮਾਲਕ ਸ਼ਾਊਲ ਉੱਤੇ ਐਡੀ ਦਯਾ ਕੀਤੀ ਜੋ
੬ ਉਹ ਨੂੰ ਦੱਬ ਦਿੱਤਾ ○ ਹੁਣ ਯਹੋਵਾਹ ਤੁਹਾਡੇ ਉੱਤੇ
ਕਿਰਪਾ ਅਤੇ ਸਚਿਆਈ ਕਰਦਾ ਰਹੇ ਅਤੇ ਮੈਂ ਵੀ
ਤੁਹਾਨੂੰ ਉਸ ਭਲਿਆਈ ਦਾ ਵੱਟਾ ਦਿਆਂਗਾ ਇਸ
੭ ਲਈ ਜੋ ਤੁਸਾਂ ਇਹ ਕੰਮ ਕੀਤਾ ○ ਸੋ ਹੁਣ ਤੁਹਾਡੀਆਂ
ਬਾਹਾਂ ਤਕੜੀਆਂ ਹੋਣ ਅਤੇ ਤੁਸੀਂ ਵਰਿਆਮਗੀ
ਕਰੋ ਕਿਉਂ ਜੋ ਤੁਹਾਡਾ ਮਾਲਕ ਸ਼ਾਊਲ ਮਰ ਗਿਆ
ਹੈ ਅਤੇ ਯਹੂਦਾਹ ਦੇ ਘਰਾਣੇ ਨੇ ਮੈਨੂੰ ਮਸਹ ਕੀਤਾ
ਜੋ ਮੈਂ ਤਿਨ੍ਹਾਂ ਦਾ ਪਾਤਸ਼ਾਹ ਬਣਾਂ ॥
੮ ਪਰ ਨੇਰ ਦੇ ਪੁੱਤ੍ਰ ਅਬਨੇਰ ਨੇ ਜਿਹੜਾ ਸ਼ਾਊਲ
ਦਾ ਸੈਨਾਪਤੀ ਸੀ ਸ਼ਾਊਲ ਦੇ ਪੁੱਤ੍ਰ ਈਸ਼ਬੋਸ਼ਥ ਨੂੰ ਲੈ
੯ ਕੇ ਉਹ ਨੂੰ ਮਹਨਾਇਮ ਵਿੱਚ ਅਪੜਾ ਦਿੱਤਾ ○ ਅਤੇ
ਉਹ ਨੂੰ ਗਿੱਲਆਦ, ਅਸ਼ੂਰੀਆਂ, ਯਿਜ਼ਰਏਲ,
ਅਫ਼ਰਾਈਮ, ਬਿਨਯਾਮੀਨ ਅਤੇ ਸਾਰੇ ਇਸਰਾਏਲ
੧੦ ਦਾ ਪਾਤਸ਼ਾਹ ਬਣਾ ਦਿੱਤਾ ○ ਅਤੇ ਸ਼ਾਊਲ ਦੇ ਪੁੱਤ੍ਰ
ਈਸ਼ਬੋਸ਼ਥ ਦੀ ਉਮਰ ਚਾਲੀਹਾਂ ਵਰਿਹਾਂ ਦੀ ਸੀ
ਜਿਸ ਵੇਲੇ ਉਹ ਇਸਰਾਏਲ ਦਾ ਪਾਤਸ਼ਾਹ ਬਣਿਆ
ਅਤੇ ਉਸ ਨੇ ਦੋ ਵਰ੍ਹੇ ਰਾਜ ਕੀਤਾ ਪਰ ਯਹੂਦਾਹ
੧੧ ਦਾ ਘਰਾਣਾ ਦਾਊਦ ਦੇ ਮਗਰ ਲੱਗਾ ○ ਅਤੇ ਉਹ
ਚਿਰ ਜਿਸ ਵਿੱਚ ਦਾਊਦ ਨੇ ਹਬਰੋਨ ਵਿੱਚ ਯਹੂਦਾਹ
ਦੇ ਘਰਾਣੇ ਉੱਤੇ ਰਾਜ ਕੀਤਾ ਸੋ ਸੱਤ ਵਰਹੇ ਅਤੇ ਛੇ
ਮਹੀਨੇ ਸੀ ॥
੧੨ ਨੇਰ ਦੇ ਪੁੱਤ੍ਰ ਅਬਨੇਰ ਅਤੇ ਸ਼ਾਊਲ ਦੇ ਪੁੱਤ੍ਰ
ਈਸ਼ਬੋਸ਼ਥ ਦੇ ਟਹਿਲੂਏ ਮਹਨਾਇਮ ਵਿੱਚੋਂ ਤੁਰ ਕੇ
੧੩ ਗਿਬਓਨ ਵਿੱਚ ਆਏ ○ ਅਤੇ ਸਰੂਯਾਹ ਦਾ ਪੁੱਤ੍ਰ
ਯੋਆਬ ਅਤੇ ਦਾਊਦ ਦੇ ਟਹਿਲੂਏ ਨਿੱਕਲੇ ਅਤੇ
ਗਿਬਓਨ ਦੇ ਤਲਾ ਕੋਲ ਉਨ੍ਹਾਂ ਨੂੰ ਮਿਲੇ ਅਤੇ ਦੋਵੇਂ
ਬੈਠ ਗਏ ਇੱਕ ਤਾਂ ਤਲਾ ਦੇ ਉਰਲੇ ਬੰਨੇ ਅਤੇ ਦੂਜਾ
੧੪ ਤਲਾ ਦੇ ਪਰਲੇ ਬੰਨੇ ○ ਤਦ ਅਬਨੇਰ ਨੇ ਯੋਆਬ ਨੂੰ
ਆਖਿਆ, ਕਿ ਆਖੇਂ ਤਾਂ ਜੁਆਨ ਉੱਠਣ ਅਤੇ ਸਾਡੇ
ਅੱਗੇ ਕੋਈ ਖੇਡ ਵਿਖਾਉਣ । ਸੋ ਯੋਆਬ ਬੋਲਿਆ,
੧੫ ਉੱਠਣ ○ ਤਦ ਸ਼ਾਊਲ ਦੇ ਪੁੱਤ੍ਰ ਈਸ਼ਬੋਸ਼ਥ ਵੱਲੋਂ
ਬਿਨਯਾਮੀਨ ਦੇ ਗਿਣਤੀ ਦੇ ਬਾਰਾਂ ਜੁਆਨ ਉੱਠੇ ਅਤੇ
ਪਰਲੇ ਪਾਸੇ ਗਏ ਅਤੇ ਦਾਊਦ ਦੇ ਟਹਿਲੂਆਂ ਵੱਲੋਂ
੧੬ ਵੀ ਬਾਰਾਂ ਜੁਆਨ ਨਿੱਕਲੇ ○ ਅਤੇ ਇੱਕ ਇੱਕ
ਨੇ ਆਪੋ ਆਪਣੇ ਗੁਆਂਢੀ ਨੂੰ ਸਿਰੋਂ ਫੜ ਕੇ
ਆਪਣੀ ਤਲਵਾਰ ਆਪਣੇ ਗੁਆਂਢੀ ਦੀ ਵੱਖੀ ਵਿੱਚ
ਧਸਾ ਦਿੱਤੀ ਸੋ ਉਹ ਇਕੱਠੇ ਹੀ ਡਿੱਗ ਪਏ ! ਇਸ
ਲਈ ਉਸ ਥਾਂ ਦਾ ਨਾਉਂ ਹਲਕਤ ਹੱਸਰੀਮ ਰੱਖਿਆ
੧੭ ਜੋ ਗਿਬਓਨ ਵਿੱਚ ਹੈ ○ ਅਤੇ ਉਸ ਦਿਹਾੜੇ ਵੱਡੀ
ਤਕੜੀ ਲੜਾਈ ਮੱਚੀ ਅਤੇ ਅਬਨੇਰ ਅਰ ਇਸਰਾਏਲ
ਦੇ ਲੋਕ ਦਾਊਦ ਦੇ ਟਹਿਲੂਆਂ ਅੱਗੋਂ ਹਾਰ ਗਏ ॥

੧੮ ਉੱਥੇ ਸਰੂਯਾਹ ਦੇ ਤਿੰਨ ਪੁੱਤ੍ਰ ਯੋਆਬ ਅਤੇ
ਅਬੀਸ਼ਈ ਅਤੇ ਅਸਾਹੇਲ ਵੀ ਸਨ ਅਤੇ ਅਸਾਹੇਲ
ਉਜਾੜ ਦੇ ਹਿਰਨ ਵਰਗੇ ਪੈਰਾਂ ਦਾ ਕਾਹਲਾ ਸੀ ੦
੧੯ ਅਤੇ ਅਸਾਹੇਲ ਨੇ ਅਬਨੇਰ ਦਾ ਪਿੱਛਾ ਕੀਤਾ ਅਤੇ
ਅਬਨੇਰ ਦਾ ਪਿੱਛਾ ਕਰਨ ਨੂੰ ਜਾਂਦੀ ਵਾਰ ਉਹ ਸੱਜੇ
੨੦ ਯਾ ਖੱਬੇ ਹੱਥ ਨੂੰ ਨਾ ਭਵਿਆ ੦ ਤਦ ਅਬਨੇਰ
ਨੇ ਆਪਣੇ ਮਗਰ ਵੇਖ ਕੇ ਉਹ ਨੂੰ ਆਖਿਆ, ਤੂੰ ਹੀ
੨੧ ਅਸਾਹੇਲ ਹੈਂ ? ਉਹ ਬੋਲਿਆ, ਆਹੋ ! ੦ ਤਾਂ
ਅਬਨੇਰ ਨੇ ਉਹ ਨੂੰ ਆਖਿਆ, ਸੱਜੇ ਯਾ ਖੱਬੇ ਹੱਥ
ਨੂੰ ਮੁੜ ਕੇ ਜੁਆਨਾਂ ਵਿੱਚੋਂ ਕਿਸੇ ਨੂੰ ਫੜ ਲੈ ਅਤੇ
ਉਹ ਦੇ ਸ਼ਸਤ੍ਰ ਲੁਟ ਲੈ ਪਰ ਅਸਾਹੇਲ ਨੇ ਨਾ
ਚਾਹਿਆ ਜੋ ਉਹ ਦਾ ਪਿੱਛਾ ਕਰਨ ਤੋਂ ਕਿਸੇ ਹੋਰ
੨੨ ਦੀ ਵਲ ਜਾਵਾਂ ੦ ਅਬਨੇਰ ਨੇ ਅਸਾਹੇਲ ਨੂੰ ਫੇਰ
ਆਖਿਆ, ਮੇਰੇ ਮਗਰ ਲੱਗਣੋਂ ਹਟ ਜਾਹ !
ਮੈਂ ਤੈਨੂੰ ਵੱਢ ਕੇ ਧਰਤੀ ਉੱਤੇ ਕਾਹਨੂੰ ਸੁੱਟਾਂ ?
ਫੇਰ ਮੈਂ ਤੇਰੇ ਭਰਾ ਯੋਆਬ ਨੂੰ ਕਿੱਕਣ ਮੂੰਹ
੨੩ ਵਿਖਾਵਾਂਗਾ ? ੦ ਪਰ ਉਸ ਨੇ ਕਿਸੇ ਹੋਰ ਪਾਸੇ ਮੁੜਨ
ਤੋਂ ਨਾਂਹ ਕੀਤੀ। ਤਦ ਅਬਨੇਰ ਨੇ ਬਰਛੀ ਦੇ ਪੁੱਠੇ
ਸਿਰੇ ਨਾਲ ਉਹ ਦੀ ਪੰਜਵੀਂ ਪਸਲੀ ਦੇ ਹੇਠ ਉਹ ਨੂੰ
ਅਜੇਹਾ ਮਾਰਿਆ ਜੋ ਉਸ ਦੀ ਪਿੱਠ ਵਿੱਚੋਂ ਦੀ ਪਾਰ
ਨਿਕਲ ਗਈ ਸੋ ਉਹ ਉੱਥੇ ਡਿੱਗ ਪਿਆ ਅਤੇ ਉਸੇ
ਥਾਂ ਮਰ ਗਿਆ ਅਤੇ ਅਜੇਹਾ ਹੋਇਆ ਭਈ ਜਿਹੜਾ
ਕੋਈ ਉੱਥੇ ਜਿੱਥੇ ਅਸਾਹੇਲ ਮੋਇਆ ਪਿਆ ਸੀ
੨੪ ਆਉਂਦਾ ਸੀ ਤਾਂ ਉੱਥੇ ਹੀ ਖਲੋਤਾ ਰਹਿੰਦਾ ਸੀ ੦ ਤਦ
ਯੋਆਬ ਅਤੇ ਅਬੀਸ਼ਈ ਭੀ ਅਬਨੇਰ ਦੇ ਪਿੱਛੇ ਲੱਗ
ਪਏ ਅਤੇ ਜਾਂ ਉਹ ਅੰਮਾਹ ਦੇ ਪਹਾੜ ਤੋੜੀ ਜੋ
ਗਿਬਓਨ ਦੀ ਉਜਾੜ ਦੇ ਰਾਹ ਵਿੱਚ ਗੀਯਾਹ ਦੇ
੨੫ ਸਾਹਮਣੇ ਹੈ ਅੱਪੜੇ ਤਾਂ ਸੂਰਜ ਡੁੱਬ ਗਿਆ ੦ ਅਤੇ
ਬਿਨਯਾਮੀਨੀ ਅਬਨੇਰ ਦੇ ਮਗਰ ਹੋ ਕੇ ਇਕੱਠੇ ਹੋਏ
ਅਤੇ ਇੱਕ ਟੋਲੀ ਬਣ ਕੇ ਇੱਕ ਪਹਾੜ ਦੀ ਟੀਸੀ
੨੬ ਉੱਤੇ ਖਲੋ ਗਏ ੦ ਤਦ ਅਬਨੇਰ ਨੇ ਯੋਆਬ ਨੂੰ ਸੱਦ
ਕੇ ਆਖਿਆ, ਭਲਾ, ਤਲਵਾਰ ਓੜਕ ਤੋੜੀ ਨਾਸ
ਕਰਦੀ ਰਹੇਗੀ ? ਭਲਾ, ਤੂੰ ਨਹੀਂ ਜਾਣਦਾ ਜੋ ਉਹ
ਦਾ ਛੇਕੜ ਕੌੜਾ ਹੋਵੇਗਾ ਅਤੇ ਕਦ ਤੋੜੀ ਤੂੰ ਲੋਕਾਂ ਨੂੰ
ਆਪੋ ਆਪਣੇ ਭਰਾਵਾਂ ਦਾ ਪਿੱਛਾ ਕਰਨ ਤੋਂ ਨਾ
੨੭ ਮੋੜੇਂਗਾ ? ੦ ਤਦ ਯੋਆਬ ਨੇ ਆਖਿਆ, ਜੀਉਂਦੇ
ਪਰਮੇਸ਼ੁਰ ਦੀ ਸੌਂਹ ਜੇ ਕਦੀ ਤੂੰ ਏਹ ਗੱਲ ਨਾ
ਆਖਦਾ ਤਾਂ ਲੋਕਾਂ ਵਿੱਚੋਂ ਸੱਭੇ ਆਪੋ ਆਪਣੇ
ਭਰਾਵਾਂ ਦਾ ਪਿੱਛਾ ਛੱਡ ਕੇ ਸਵੇਰੇ ਹੀ ਮੁੜ ਜਾਂਦੇ ੦
੨੮ ਸੋ ਯੋਆਬ ਨੇ ਤੁਰ੍ਹੀ ਵਜਾਈ ਅਤੇ ਸਭ ਲੋਕ ਖਲੋ ਗਏ
ਅਤੇ ਫੇਰ ਇਸਰਾਏਲ ਦੇ ਮਗਰ ਨਾ ਲੱਗੇ ਅਤੇ
੨੯ ਲੜਾਈ ਵੀ ਹੋਰ ਨਾ ਕੀਤੀ ੦ ਅਤੇ ਅਬਨੇਰ ਅਰ
ਉਹ ਦੇ ਲੋਕ ਉਸ ਸਾਰੀ ਰਾਤ ਰੜੇ ਵਿੱਚ ਤੁਰੇ ਗਏ
ਅਤੇ ਯਰਦਨ ਦੇ ਪਾਰ ਹੋਏ ਅਤੇ ਸਾਰੇ ਬਿਤਰੋਨ
ਵਿੱਚ ਦੀ ਗਏ ਅਤੇ ਮਹਨਾਇਮ ਵਿੱਚ ਫੇਰ ਆ
੩੦ ਗਏ ੦ ਯੋਆਬ ਅਬਨੇਰ ਦਾ ਪਿੱਛਾ ਕਰਨ ਤੋਂ ਮੁੜ
ਗਿਆ ਅਤੇ ਜਾਂ ਉਸ ਨੇ ਸਾਰੇ ਲੋਕਾਂ ਨੂੰ ਇਕੱਠਾ
ਕੀਤਾ ਤਾਂ ਦਾਊਦ ਦੇ ਟਹਿਲੂਆਂ ਵਿੱਚੋਂ ਅਸਾਹੇਲ
੩੧ ਖੁਣੋਂ ਉੱਨੀ ਮਨੁੱਖ ਨਾ ਲੱਭੇ ੦ ਪਰ ਦਾਊਦ ਦੇ
ਟਹਿਲੂਆਂ ਨੇ ਬਿਨਯਾਮੀਨ ਵਿੱਚੋਂ ਅਤੇ ਅਬਨੇਰ ਦੇ
ਟਹਿਲੂਆਂ ਵਿੱਚੋਂ ਲੋਕਾਂ ਨੂੰ ਅਜੇਹਾ ਮਾਰਿਆ
ਜੋ ਤਿੰਨ ਸੌ ਸੱਠ ਮਨੁੱਖ ਮਰ ਗਏ ॥
੩੨ ਸੋ ਉਨ੍ਹਾਂ ਨੇ ਅਸਾਹੇਲ ਨੂੰ ਚੁੱਕ ਲਿਆ ਅਤੇ ਉਹ
ਦੇ ਪਿਉ ਦੀ ਸਮਾਧ ਵਿੱਚ ਜੋ ਬੈਤਲਹਮ ਵਿੱਚ
ਸੀ ਉਹ ਨੂੰ ਦੱਬ ਦਿੱਤਾ ਅਤੇ ਯੋਆਬ ਅਰ ਉਹ ਦੇ
ਮਨੁੱਖ ਸਾਰੀ ਰਾਤ ਤੁਰ ਕੇ ਪਹੁ ਫੁਟਦਿਆਂ ਸਾਰ
ਹਬਰੋਨ ਵਿੱਚ ਆ ਗਏ ॥

## ਅਬਨੇਰ ਦੀ ਹੱਤਿਆ

੩ ਸੋ ਸ਼ਾਊਲ ਦੇ ਘਰਾਣੇ ਅਤੇ ਦਾਊਦ ਦੇ ਘਰਾਣੇ
ਵਿੱਚ ਚਿਰ ਤੋੜੀ ਜੁੱਧ ਹੁੰਦਾ ਰਿਹਾ ਪਰ ਦਾਊਦ
ਦਿਨੋਂ ਦਿਨ ਤਕੜਾ ਹੁੰਦਾ ਗਿਆ ਪਰ ਸ਼ਾਊਲ ਦਾ
ਘਰਾਣਾ ਮਾੜਾ ਹੁੰਦਾ ਗਿਆ ॥
੨ ਫੇਰ ਹਬਰੋਨ ਵਿੱਚ ਦਾਊਦ ਨੂੰ ਪੁੱਤ੍ਰ ਜਣੇ ਸੋ ਉਹ
ਦੇ ਪਲੌਠੇ ਪੁੱਤ੍ਰ ਦਾ ਨਾਉਂ ਜੋ ਯਿਜ਼ਰੇਲਣ ਅਹੀਨੋਅਮ
੩ ਦੇ ਢਿੱਡੋਂ ਸੀ ਅਮਨੋਨ ਸੀ ੦ ਅਤੇ ਦੂਜੇ ਦਾ ਨਾਉਂ
ਜੋ ਕਰਮਲੀ ਨਾਬਾਲ ਦੀ ਤੀਵੀਂ ਅਬੀਗੈਲ ਦੇ
ਢਿੱਡੋਂ ਹੋਇਆ ਕਿਲਆਬ ਸੀ ਅਤੇ ਤੀਜੇ ਦਾ
ਜੋ ਗਸ਼ੂਰ ਦੇ ਰਾਜੇ ਤਲਮਈ ਦੀ ਧੀ ਮਆਕਾਹ
੪ ਦੇ ਢਿੱਡੋਂ ਸੀ ਅਬਸ਼ਾਲੋਮ ਸੀ ੦ ਅਤੇ ਚੌਥੇ ਦਾ
ਨਾਉਂ ਅਦੋਨਿੱਯਾਹ ਹੱਗੀਥ ਦਾ ਪੁੱਤ੍ਰ ਅਤੇ ਪੰਜਵੇਂ
੫ ਦਾ ਨਾਉਂ ਸ਼ਫਟਯਾਹ ਅਬੀਟਾਲ ਦਾ ਪੁੱਤ੍ਰ ੦ ਅਤੇ

ਛੇਵਾਂ ਯਿਤਰਆਮ ਸੀ, ਉਹ ਅਗਲਾਹ ਦੇ ਢਿੱਡੋਂ
ਸੀ ਜੋ ਦਾਊਦ ਦੀ ਪਤਨੀ ਸੀ। ਏਹ ਦਾਊਦ
ਤੋਂ ਹਬਰੋਨ ਵਿੱਚ ਜੰਮੇ ॥
੬ ਜਾਂ ਸ਼ਾਊਲ ਦੇ ਘਰਾਣੇ ਅਤੇ ਦਾਊਦ ਦੇ ਘਰਾਣੇ
ਵਿੱਚ ਲੜਾਈ ਹੋ ਰਹੀ ਸੀ ਤਾਂ ਅਜਿਹਾ ਹੋਇਆ ਜੋ
ਅਬਨੇਰ ਨੇ ਸ਼ਾਊਲ ਦੇ ਘਰਾਣੇ ਵਿੱਚ ਆਪਣੇ
੭ ਆਪ ਨੂੰ ਤਕੜਿਆਂ ਕੀਤਾ ੦ ਅਤੇ ਸ਼ਾਊਲ ਦੀ ਇੱਕ
ਸੁਰੇਤ ਰਿਜ਼ਪਾਹ ਨਾਮੇ ਅੱਯਾਹ ਦੀ ਧੀ ਸੀ ਤਾਂ
ਈਸ਼ਬੋਸ਼ਥ ਨੇ ਅਬਨੇਰ ਨੂੰ ਆਖਿਆ, ਤੂੰ ਮੇਰੇ ਪਿਉ
੮ ਦੀ ਸੁਰੇਤ ਨਾਲ ਕਿਉਂ ਸੰਗ ਕੀਤਾ ? ੦ ਸੋ ਅਬਨੇਰ
ਈਸ਼ਬੋਸ਼ਥ ਦੀ ਇਸ ਗੱਲ ਦੇ ਕਾਰਨ ਵੱਡਾ ਗੁੱਸੇ
ਹੋਇਆ ਅਤੇ ਆਖਿਆ, ਭਲਾ, ਮੈਂ ਕੁੱਤੇ ਦਾ ਸਿਰ
ਹਾਂ ਜੋ ਯਹੂਦਾਹ ਨਾਲ ਵਿਰੋਧ ਕਰ ਕੇ ਅੱਜ ਦੇ ਦਿਨ
ਤੋੜੀ ਤੇਰੇ ਪਿਉ ਸ਼ਾਊਲ ਦੇ ਘਰਾਣੇ ਉੱਤੇ ਅਤੇ ਉਹ
ਦੇ ਭਰਾਵਾਂ ਉੱਤੇ ਅਤੇ ਉਹ ਦੇ ਮਿੱਤ੍ਰਾਂ ਉੱਤੇ ਕਿਰਪਾ
ਕਰਦਾ ਹਾਂ ਅਤੇ ਮੈਂ ਤੈਨੂੰ ਦਾਊਦ ਦੇ ਹੱਥ ਨਹੀਂ
ਸੌਂਪਿਆ ਜੋ ਤੂੰ ਅੱਜ ਇਸ ਤੀਵੀਂ ਦੇ ਕਾਰਨ ਮੇਰੇ
੯ ਉੱਤੇ ਊਜ ਲਾਵੇਂ ? ੦ ਪਰਮੇਸ਼ੁਰ ਅਬਨੇਰ ਨਾਲ
ਅਜਿਹਾ ਹੀ ਕਰੇ ਸਗੋਂ ਇਸ ਨਾਲੋਂ ਵੀ ਵਧੀਕ
ਜੇ ਕਦੀ ਮੈਂ ਜਿੱਕਰ ਯਹੋਵਾਹ ਨੇ ਦਾਊਦ ਨਾਲ ਸੌਂਹ
੧੦ ਖਾਧੀ ਹੈ ਉੱਸੇ ਤਰਾਂ ਨਾਲ ਕੰਮ ਨਾ ਕਰਾਂ ੦ ਭਈ
ਰਾਜ ਨੂੰ ਸ਼ਾਊਲ ਦੇ ਘਰਾਣੇ ਤੋਂ ਵੱਖਰਾ ਕਰ ਦੇਵਾਂ
ਅਤੇ ਦਾਊਦ ਦੀ ਗੱਦੀ ਨੂੰ ਇਸਰਾਏਲ ਉੱਤੇ ਅਤੇ
ਯਹੂਦਾਹ ਉੱਤੇ ਦਾਨ ਤੋਂ ਲੈ ਕੇ ਬਏਰਸ਼ਬਾ ਤੋੜੀ
੧੧ ਟਿਕਾ ਦਿਆਂ ! ੦ ਤਦ ਉਹ ਅਬਨੇਰ ਦੇ ਸਾਹਮਣੇ
ਫੇਰ ਕੁਝ ਉੱਤਰ ਨਾ ਦੇ ਸੱਕਿਆ ਕਿਉਂ ਜੋ ਉਸ
ਕੋਲੋਂ ਉਹ ਡਰ ਗਿਆ ਸੀ ॥
੧੨ ਇਸੇ ਕਰਕੇ ਅਬਨੇਰ ਨੇ ਦਾਊਦ ਕੋਲ ਹਲਕਾਰੇ
ਘੱਲੇ ਅਤੇ ਆਖਿਆ, ਭਈ ਦੇਸ ਕਿਹ ਦਾ ਹੈ ?
ਤੁਸੀਂ ਮੇਰੇ ਨਾਲ ਆਪਣਾ ਨੇਮ ਕਰੋ ਅਤੇ ਵੇਖੋ, ਮੇਰਾ
ਹੱਥ ਤੁਹਾਡੇ ਨਾਲ ਹੋਵੇਗਾ ਜੋ ਸਾਰੇ ਇਸਰਾਏਲ
੧੩ ਨੂੰ ਤੁਹਾਡੀ ਵੱਲ ਕਰ ਦੇਵਾਂ ੦ ਤਦ ਉਹ ਬੋਲਿਆ,
ਸਤ ਬਚਨ, ਮੈਂ ਤੇਰੇ ਨਾਲ ਨੇਮ ਕਰਾਂਗਾ ਪਰ ਤੈਥੋਂ
ਮੈਂ ਇੱਕ ਗੱਲ ਮੰਗਦਾ ਹਾਂ ਅਤੇ ਇਸ ਤੋਂ ਬਿਨਾ ਤੂੰ
ਮੇਰਾ ਮੂੰਹ ਨਾ ਵੇਖੇਂਗਾ ਭਈ ਜਿਸ ਵੇਲੇ ਤੂੰ ਮੇਰਾ ਮੂੰਹ
ਵੇਖਣ ਨੂੰ ਆਵੇਂ ਤਾਂ ਸ਼ਾਊਲ ਦੀ ਧੀ ਮੀਕਲ
੧੪ ਨੂੰ ਆਪਣੇ ਨਾਲ ਲੈ ਆਵੀਂ ੦ ਅਤੇ ਦਾਊਦ ਨੇ
ਸ਼ਾਊਲ ਦੇ ਪੁੱਤ੍ਰ ਈਸ਼ਬੋਸ਼ਥ ਨੂੰ ਹਲਕਾਰਿਆਂ
ਦੇ ਰਾਹੀਂ ਸੁਨੇਹਾ ਘੱਲਿਆ ਭਈ ਮੇਰੀ ਪਤਨੀ ਮੀਕਲ
ਨੂੰ ਜੋ ਮੈਂ ਫਲਿਸਤੀਆਂ ਦੀ ਸੌ ਖਲੜੀ ਦੇ ਕੇ
੧੫ ਵਿਆਹੀ ਸੀ ਮੇਰੇ ਹੱਥ ਸੌਂਪ ਦੇਹ ੦ ਸੋ ਈਸ਼ਬੋਸ਼ਥ
ਨੇ ਲੋਕ ਘੱਲੇ ਅਤੇ ਉਸ ਤੀਵੀਂ ਨੂੰ ਉਸ ਦੇ ਪਤੀ
ਲਾਵਿਸ਼ ਦੇ ਪੁੱਤ੍ਰ ਫਲਟੀਏਲ ਕੋਲੋਂ ਖੋਹ ਲਿਆ ੦
੧੬ ਅਤੇ ਉਸ ਦਾ ਪਤੀ ਉਸ ਤੀਵੀਂ ਦੇ ਨਾਲ ਉਸ
ਦੇ ਮਗਰੇ ਮਗਰ ਬਹੁਰੀਮ ਤੋੜੀ ਰੋਂਦਾ ਤੁਰਿਆ
ਆਇਆ। ਤਦ ਅਬਨੇਰ ਨੇ ਉਹ ਨੂੰ ਆਖਿਆ,
ਜਾਹ, ਮੁੜ ਜਾਹ ! ਤਦ ਉਹ ਮੁੜ ਗਿਆ ॥
੧੭ ਤਾਂ ਅਬਨੇਰ ਨੇ ਇਸਰਾਏਲ ਦੇ ਬਜ਼ੁਰਗਾਂ ਨਾਲ
ਗੱਲਾਂ ਬਾਤਾਂ ਕਰ ਕੇ ਆਖਿਆ, ਤੁਸੀਂ ਤਾਂ ਅੱਗੇ ਹੀ
ਚਾਹੁੰਦੇ ਸਾਓ ਭਈ ਦਾਊਦ ਸਾਡਾ ਪਾਤਸ਼ਾਹ ਬਣੇ ੦
੧੮ ਸੋ ਹੁਣ ਤੁਸੀਂ ਕਮਾਓ ਕਿਉਂ ਜੋ ਯਹੋਵਾਹ ਨੇ ਦਾਊਦ
ਦੇ ਲਈ ਆਖਿਆ ਜੋ ਮੈਂ ਆਪਣੇ ਦਾਸ ਦਾਊਦ
ਦੇ ਰਾਹੀਂ ਆਪਣੀ ਪਰਜਾ ਇਸਰਾਏਲ ਨੂੰ ਫਲਿਸ-
ਤੀਆਂ ਦੇ ਹੱਥੋਂ ਅਤੇ ਉਸ ਦੇ ਸਾਰੇ ਵੈਰੀਆਂ
੧੯ ਦੇ ਹੱਥੋਂ ਛੁਟਕਾਰਾ ਦਿਆਂਗਾ ੦ ਤਾਂ ਅਬਨੇਰ ਨੇ
ਬਿਨਯਾਮੀਨ ਦੇ ਕੰਨਾਂ ਵਿੱਚ ਭੀ ਗੱਲ ਸੁਣਾਈ ਤਾਂ
ਫੇਰ ਅਬਨੇਰ ਹਬਰੋਨ ਨੂੰ ਗਿਆ ਇਸ ਕਰਕੇ ਜੋ ਸਭ
ਕੁਝ ਜਿਹੜਾ ਇਸਰਾਏਲ ਨੂੰ ਅਤੇ ਬਿਨਯਾਮੀਨ
ਦੇ ਸਾਰੇ ਘਰਾਣੇ ਨੂੰ ਚੰਗਾ ਦਿੱਸਿਆ ਸੀ ਸੋ ਦਾਊਦ
੨੦ ਦੇ ਕੰਨਾਂ ਵਿੱਚ ਸੁਣਾਵੇ ੦ ਸੋ ਅਬਨੇਰ ਹਬਰੋਨ ਵਿੱਚ
ਦਾਊਦ ਕੋਲ ਆਇਆ ਅਤੇ ਵੀਹ ਮਨੁੱਖ ਉਹ
ਦੇ ਨਾਲ ਸਨ। ਤਦ ਦਾਊਦ ਨੇ ਅਬਨੇਰ ਦੀ ਅਰ
੨੧ ਉਹ ਦੇ ਨਾਲ ਦੇ ਲੋਕਾਂ ਦੀ ਦਾਉਤ ਕੀਤੀ ੦ ਅਤੇ
ਅਬਨੇਰ ਨੇ ਦਾਊਦ ਨੂੰ ਆਖਿਆ, ਹੁਣ ਮੈਂ ਉੱਠ ਕੇ
ਜਾਵਾਂਗਾ ਅਤੇ ਸਾਰੇ ਇਸਰਾਏਲ ਨੂੰ ਆਪਣੇ ਮਹਾਰਾਜ
ਪਾਤਸ਼ਾਹ ਦੇ ਕੋਲ ਇਕੱਠਿਆਂ ਕਰਾਂਗਾ ਜੋ ਓਹ
ਤੁਹਾਡੇ ਨਾਲ ਨੇਮ ਕਰਨ ਅਤੇ ਜਿੱਥੇ ਤੁਹਾਡਾ ਜੀਅ ਕਰੇ
ਉੱਥੇ ਹੀ ਤੁਸੀਂ ਰਾਜ ਕਰੋ। ਸੋ ਦਾਊਦ ਨੇ ਅਬਨੇਰ
ਨੂੰ ਵਿਦਾ ਕੀਤਾ ਅਤੇ ਉਹ ਸੁਖ ਸਾਂਦ ਨਾਲ ਚੱਲਿਆ
ਗਿਆ ॥
੨੨ ਵੇਖੋ, ਉਸ ਵੇਲੇ ਦਾਊਦ ਦੇ ਟਹਿਲੂਏ ਅਤੇ
ਯੋਆਬ ਕਿਸੇ ਟੋਲੀ ਦਾ ਪਿੱਛਾ ਕਰ ਕੇ ਫੇਰ ਸਾਰੀ

ਲੁੱਟ ਆਪਣੇ ਨਾਲ ਲੈ ਕੇ ਆਏ ਅਤੇ ਉਸ ਵੇਲੇ
ਅਬਨੇਰ ਹਬਰੋਨ ਵਿੱਚ ਦਾਊਦ ਦੇ ਕੋਲ ਨਹੀਂ ਸੀ
ਕਿਉਂ ਜੋ ਉਸ ਨੇ ਉਹ ਨੂੰ ਤੋਰ ਦਿੱਤਾ ਸੀ ਅਤੇ ਉਹ
੨੩ ਸੁਖ ਸਾਂਦ ਨਾਲ ਚੱਲਿਆ ਗਿਆ ਸੀ ੦ ਜਾਂ ਯੋਆਬ
ਅਤੇ ਦਲ ਦੇ ਸਭ ਲੋਕ ਜੋ ਉਹ ਦੇ ਨਾਲ ਸਨ
ਆਏ ਤਾਂ ਉਨ੍ਹਾਂ ਨੇ ਯੋਆਬ ਨੂੰ ਆਖਿਆ, ਨੇਰ ਦਾ
ਪੁੱਤ੍ਰ ਅਬਨੇਰ ਪਾਤਸ਼ਾਹ ਕੋਲ ਆਇਆ ਸੀ ਅਤੇ
ਉਸ ਨੇ ਉਹ ਨੂੰ ਤੋਰ ਦਿੱਤਾ ਅਰ ਉਹ ਸੁਖ ਸਾਂਦ
੨੪ ਨਾਲ ਚੱਲਿਆ ਗਿਆ ੦ ਸੋ ਯੋਆਬ ਪਾਤਸ਼ਾਹ ਦੇ
ਕੋਲ ਆ ਕੇ ਬੋਲਿਆ, ਏਹ ਤੈਂ ਕੀ ਕੀਤਾ ? ਵੇਖ,
ਅਬਨੇਰ ਤੇਰੇ ਕੋਲ ਆਇਆ ਸੋ ਤੈਂ ਉਹ ਨੂੰ ਕਾਹਨੂੰ
੨੫ ਵਿਦਿਆ ਕੀਤਾ ਜੋ ਚੱਲਿਆ ਗਿਆ ? ੦ ਤੂੰ ਨੇਰ
ਦੇ ਪੁੱਤ੍ਰ ਅਬਨੇਰ ਨੂੰ ਜਾਣਦਾ ਹੈਂ ਜੋ ਤੇਰੇ ਨਾਲ ਛਲ
ਕਰਨ ਨੂੰ ਅਤੇ ਤੇਰਾ ਆਉਣਾ ਜਾਣਾ ਲੱਭਣ ਨੂੰ
ਅਤੇ ਜੋ ਕੁਝ ਤੂੰ ਕਰਦਾ ਹੈਂ ਸੋ ਸਭ ਜਾਣ ਲੈਣ ਨੂੰ
੨੬ ਤੇਰੇ ਕੋਲ ਆਇਆ ਸੀ ੦ ਫੇਰ ਜਦ ਯੋਆਬ
ਦਾਊਦ ਕੋਲੋਂ ਨਿੱਕਲ ਆਇਆ ਤਾਂ ਉਹ ਨੇ ਅਬਨੇਰ
ਦੇ ਮਗਰ ਹਲਕਾਰੇ ਘੱਲੇ ਅਤੇ ਓਹ ਉਸ ਨੂੰ ਸਿਰਾਹ
ਦੇ ਖੂਹ ਕੋਲੋਂ ਮੋੜ ਲਿਆਏ ਪਰ ਇਹ ਖਬਰ
੨੭ ਦਾਊਦ ਨੂੰ ਨਹੀਂ ਸੀ ੦ ਸੋ ਜਾਂ ਅਬਨੇਰ ਹਬਰੋਨ
ਵਿੱਚ ਮੁੜ ਆਇਆ ਤਾਂ ਯੋਆਬ ਉਸ ਦੇ ਨਾਲ
ਹੌਲੀ ਜਿਹਾ ਇੱਕ ਗੱਲ ਕਰਨ ਲਈ ਉਹ ਨੂੰ
ਡਿਉੜ੍ਹੀ ਦੀ ਨੁੱਕਰ ਵਿੱਚ ਇਕਲਵੰਜੇ ਲੈ ਗਿਆ
ਅਤੇ ਉੱਥੇ ਉਸ ਦੀ ਪੰਜਵੀਂ ਪਸਲੀ ਦੇ ਹੇਠ
ਆਪਣੇ ਭਰਾ ਅਸਾਹੇਲ ਦੇ ਖ਼ੂਨ ਦੇ ਵੱਟੇ ਅਜੇਹਾ
ਮਾਰਿਆ ਜੋ ਉਹ ਮਰ ਗਿਆ ॥
੨੮ ਇਹ ਦੇ ਪਿੱਛੋਂ ਜਾਂ ਦਾਊਦ ਨੇ ਸੁਣਿਆ ਤਾਂ ਉਹ
ਬੋਲਿਆ, ਮੈਂ ਆਪਣੇ ਰਾਜ ਸਣੇ ਯਹੋਵਾਹ ਦੇ ਅੱਗੇ
ਨੇਰ ਦੇ ਪੁੱਤ੍ਰ ਅਬਨੇਰ ਦੇ ਖ਼ੂਨ ਤੋਂ ਬਿਦੋਸ਼ਾ ਹਾਂ ੦
੨੯ ਉਹ ਯੋਆਬ ਦੇ ਸਿਰ ਅਤੇ ਉਹ ਦੇ ਪਿਉ ਦੇ ਸਾਰੇ
ਘਰਾਣੇ ਦੇ ਉੱਤੇ ਰਹੇ ਅਤੇ ਯੋਆਬ ਦੇ ਘਰ ਵਿੱਚ
ਕੋਈ ਨਾ ਕੋਈ ਅਜਿਹਾ ਰਹੇ ਜਿਹ ਦਾ ਲਹੂ ਵਗੇ ਯਾ
ਕੋੜ੍ਹਾ ਹੋਵੇ ਯਾ ਲਾਠੀ ਫੜ ਕੇ ਤੁਰੇ ਯਾ ਤਲਵਾਰ
੩੦ ਨਾਲ ਡਿੱਗੇ ਯਾ ਰੋਟੀ ਦੇ ਅਧੀਨ ਹੋਵੇ ! ੦ ਸੋ
ਯੋਆਬ ਅਤੇ ਉਹ ਦੇ ਭਰਾ ਅਬੀਸ਼ਈ ਨੇ ਅਬਨੇਰ
ਨੂੰ ਮਾਰ ਸੁੱਟਿਆ ਇਸ ਲਈ ਜੋ ਉਸ ਨੇ ਉਨ੍ਹਾਂ ਦੇ
ਭਰਾ ਅਸਾਹੇਲ ਨੂੰ ਗਿਬਓਨ ਵਿੱਚ ਲੜਾਈ ਦੇ ਵਿੱਚ
ਵੱਢ ਸੁੱਟਿਆ ਸੀ ॥
੩੧ ਦਾਊਦ ਨੇ ਯੋਆਬ ਅਤੇ ਸਭਨਾਂ ਲੋਕਾਂ ਨੂੰ ਜੋ
ਉਹ ਦੇ ਨਾਲ ਸਨ ਆਖਿਆ ਭਈ ਆਪਣੇ ਲੀੜੇ
ਪਾੜੋ ਅਤੇ ਤੱਪੜ ਪਹਿਨ ਲਓ ਅਤੇ ਅਬਨੇਰ ਦੇ
ਅੱਗੇ ਤੁਰ ਕੇ ਰੋਵੋ ਅਤੇ ਦਾਊਦ ਪਾਤਸ਼ਾਹ ਆਪ
੩੨ ਅਰਥੀ ਦੇ ਮਗਰ ਮਗਰ ਤੁਰਿਆ ੦ ਸੋ ਉਨ੍ਹਾਂ ਨੇ
ਅਬਨੇਰ ਨੂੰ ਹਬਰੋਨ ਵਿੱਚ ਦੱਬ ਦਿੱਤਾ ਅਤੇ ਪਾਤਸ਼ਾਹ
ਉੱਚੀ ਆਵਾਜ਼ ਨਾਲ ਅਬਨੇਰ ਦੀ ਕਬਰ ਉੱਤੇ
੩੩ ਰੋਇਆ ਅਰ ਲੋਕ ਵੀ ਸਭ ਰੋਏ ੦ ਪਾਤਸ਼ਾਹ ਨੇ
ਅਬਨੇਰ ਲਈ ਉਲ੍ਹਾਹਣੀਆਂ ਨਾਲ ਸਿਆਪਾ ਕੀਤਾ
ਅਤੇ ਆਖਿਆ,—

ਹਾਏ ਅਬਨੇਰ ! ਕੀ ਤੂੰ ਇੱਕ ਮੂਰਖ ਦੀ ਮੌਤ
ਮੋਇਓਂ ?
੩੪ ਤੇਰੇ ਹੱਥ ਬੰਨ੍ਹੇ ਹੋਏ ਨਹੀਂ ਸਨ, ਨਾ ਤੇਰੇ ਪੈਰੀਂ
ਬੇੜੀਆਂ ਸਨ,
ਸਗੋਂ ਤੂੰ ਤਾਂ ਇਉਂ ਡਿੱਗਿਆ ਜਿਵੇਂ ਕੋਈ
ਅਪਰਾਧੀ ਅੱਗੇ ਡਿੱਗ ਪਵੇ ! ॥

ਤਾਂ ਉਹ ਦੇ ਉੱਤੇ ਸਭ ਲੋਕ ਹੋਰ ਰੋਏ ॥
੩੫ ਤਾਂ ਸਭ ਲੋਕ ਉੱਥੋਂ ਆਏ ਅਤੇ ਦਾਊਦ ਨੂੰ
ਕੁਝ ਖੁਆਉਣ ਲੱਗੇ ਜਾਂ ਦਿਨ ਕੁਝ ਹੈਸੀ। ਤਦ
ਦਾਊਦ ਨੇ ਸੌਂਹ ਖਾ ਕੇ ਆਖਿਆ, ਜੇ ਕਦੀ ਮੈਂ
ਸੂਰਜ ਡੁੱਬਣ ਤੋਂ ਪਹਿਲਾਂ ਰੋਟੀ ਯਾ ਹੋਰ ਕੁਝ ਚੱਖਾਂ
ਤਾਂ ਪਰਮੇਸ਼ੁਰ ਮੇਰੇ ਨਾਲ ਵੀ ਅਜਿਹਾ ਹੀ ਕਰੇ ਸਗੋਂ
੩੬ ਇਸ ਨਾਲੋਂ ਵੀ ਵਧੀਕ ! ੦ ਸਭਨਾਂ ਲੋਕਾਂ ਨੇ ਇਸ
ਗੱਲ ਉੱਤੇ ਧਿਆਨ ਕੀਤਾ ਅਤੇ ਏਹ ਉਨ੍ਹਾਂ ਨੂੰ ਚੰਗੀ
ਲੱਗੀ ਕਿਉਂਕਿ ਜੋ ਕੁਝ ਪਾਤਸ਼ਾਹ ਕਰਦਾ ਸੀ ਸੋ
੩੭ ਸਭ ਲੋਕ ਉਸ ਤੇ ਰਾਜ਼ੀ ਹੁੰਦੇ ਸਨ ੦ ਅਤੇ ਸਭਨਾਂ
ਲੋਕਾਂ ਨੇ ਅਰ ਸਾਰੇ ਇਸਰਾਏਲ ਨੇ ਉਸ ਦਿਹਾੜੇ ਠੀਕ
ਜਾਣ ਲਿਆ ਭਈ ਨੇਰ ਦਾ ਪੁੱਤ੍ਰ ਅਬਨੇਰ ਪਾਤਸ਼ਾਹ
੩੮ ਦੀ ਮਰਜ਼ੀ ਵਿੱਚ ਨਹੀਂ ਮੋਇਆ ੦ ਅਤੇ ਪਾਤਸ਼ਾਹ
ਨੇ ਆਪਣੇ ਟਹਿਲੂਆਂ ਨੂੰ ਆਖਿਆ, ਭਲਾ, ਤੁਸੀਂ
ਨਹੀਂ ਜਾਣਦੇ ਜੋ ਅੱਜ ਦੇ ਦਿਨ ਇੱਕ ਸਰਦਾਰ ਸਗੋਂ
ਇੱਕ ਮਹਾਂ ਪੁਰਸ਼ ਇਸਰਾਏਲ ਦੇ ਵਿੱਚੋਂ ਲਾਹ ਦਿੱਤਾ
੩੯ ਗਿਆ ਹੈ ? ੦ ਅਤੇ ਅੱਜ ਦੇ ਦਿਨ ਮੈਂ ਹੀਣਾ ਹਾਂ
ਭਾਵੇਂ ਮੈਂ ਮਸਹ ਕੀਤਾ ਹੋਇਆ ਪਾਤਸ਼ਾਹ ਹੀ ਹਾਂ

ਅਤੇ ਏਹ ਲੋਕ ਸਰੂਯਾਹ ਦੇ ਪੁੱਤ੍ਰ ਮੇਰੇ ਨਾਲ
ਜ਼ੋਰਾਵਰੀ ਕਰਦੇ ਹਨ ਪਰ ਯਹੋਵਾਹ ਬੁਰਿਆਰ ਨੂੰ
ਉਹ ਦੀ ਬੁਰਿਆਈ ਦਾ ਪੂਰਾ ਵੱਟਾ ਲਾਵੇਗਾ ॥

## ਈਸ਼ਬੋਸ਼ਥ ਦੀ ਮੌਤ

੪ ਜਾਂ ਸ਼ਾਊਲ ਦੇ ਪੁੱਤ੍ਰ ਨੇ ਸੁਣਿਆ ਕਿ ਅਬਨੇਰ
ਹਬਰੋਨ ਵਿੱਚ ਮਰ ਗਿਆ ਤਾਂ ਉਹ ਦੇ ਹੱਥ ਢਿੱਲੇ ਪੈ
੨ ਗਏ ਅਤੇ ਸਾਰੇ ਇਸਰਾਏਲੀ ਦੁਖੀ ਹੋਏ ○ ਸ਼ਾਊਲ
ਦੇ ਪੁੱਤ੍ਰ ਦੇ ਦੋ ਮਨੁੱਖ ਸਨ ਜੋ ਜਥਿਆਂ ਦੇ ਸਰਦਾਰ
ਸਨ, ਇੱਕ ਦਾ ਨਾਉਂ ਬਆਨਾਹ ਅਤੇ ਦੂਜੇ ਦਾ
ਨਾਉਂ ਰੇਕਾਬ ਸੀ। ਏਹ ਦੋਵੇਂ ਬਿਨਯਾਮੀਨ ਦੇ ਵੰਸ
ਵਿੱਚੋਂ ਬਏਰੋਥੀ ਰਿੰਮੋਨ ਦੇ ਪੁੱਤ੍ਰ ਸਨ ਕਿਉਂ ਜੋ ਬੇਰੋਥੀ
ਭੀ ਬਿਨਯਾਮੀਨ ਵਿੱਚ ਹੀ ਗਿਣਿਆ ਜਾਂਦਾ ਸੀ ○
੩ ਅਤੇ ਬੇਰੋਥੀ ਗਿੱਤਾਯਿਮ ਨੂੰ ਭੱਜ ਗਏ ਸਨ ਸੋ ਅੱਜ
੪ ਤੀਕ ਓਹ ਉੱਥੋਂ ਦੇ ਪਰਦੇਸੀ ਹਨ ○ ਅਤੇ ਸ਼ਾਊਲ
ਦੇ ਪੁੱਤ੍ਰ ਯੋਨਾਥਾਨ ਦਾ ਇੱਕ ਪੁੱਤ੍ਰ ਦੁਹਾਂ ਪੈਰਾਂ ਤੋਂ
ਲੰਙਾ ਸੀ ਸੋ ਜਿਸ ਵੇਲੇ ਸ਼ਾਊਲ ਅਤੇ ਯੋਨਾਥਾਨ ਦੀ
ਖਬਰ ਯਿਜ਼ਰਏਲ ਤੋਂ ਆਈ ਤਾਂ ਉਹ ਪੰਜਾਂ ਵਰਿਹਾਂ
ਦਾ ਸੀ ਸੋ ਉਹ ਦੀ ਦਾਈ ਉਹ ਨੂੰ ਲੈ ਕੇ ਭੱਜ
ਨਿੱਕਲੀ ਸੀ ਅਤੇ ਭੱਜਣ ਦੇ ਵੇਲੇ ਉਸ ਨੇ ਕਾਹਲੀ
ਕੀਤੀ ਤਾਂ ਅਜੇਹਾ ਹੋਇਆ ਜੋ ਉਹ ਡਿੱਗ ਪਿਆ
ਅਤੇ ਲੰਙਾ ਹੋ ਗਿਆ ਅਤੇ ਉਹ ਦਾ ਨਾਉਂ
੫ ਮਫ਼ੀਬੋਸ਼ਥ ਸੀ ○ ਅਤੇ ਰਿੰਮੋਨ ਬੇਰੋਥੀ ਦੇ ਪੁੱਤ੍ਰ
ਰੇਕਾਬ ਅਤੇ ਬਆਨਾਹ ਆਏ ਅਤੇ ਦਿਨ ਦੀ ਧੁੱਪ
ਦੇ ਵੇਲੇ ਈਸ਼ਬੋਸ਼ਥ ਦੇ ਘਰ ਵਿੱਚ ਜਾ ਵੜੇ। ਉਹ
ਦੁਪਹਿਰ ਨੂੰ ਆਪਣੇ ਮੰਜੇ ਉੱਤੇ ਲੰਮਾ ਪਿਆ ਸੀ ○
੬ ਸੋ ਓਹ ਉੱਥੇ ਘਰ ਵਿੱਚ ਠੀਕ ਇਉਂ ਆ ਵੜੇ
ਜਿਵੇਂ ਕਣਕ ਕੱਢਣ ਆਏ ਹਨ ਅਤੇ ਉਹ ਦੀ
ਪੰਜਵੀਂ ਪਸਲੀ ਹੇਠ ਉਹ ਨੂੰ ਮਾਰਿਆ ਅਤੇ ਰੇਕਾਬ
੭ ਅਤੇ ਉਹ ਦਾ ਭਰਾ ਬਆਨਾਹ ਭੱਜ ਨਿੱਕਲੇ ○ ਕਿਉਂ
ਜੋ ਜਿਸ ਵੇਲੇ ਓਹ ਘਰ ਦੇ ਵਿੱਚ ਆਏ ਤਾਂ ਉਹ
ਆਪਣੀ ਕੋਠੜੀ ਵਿੱਚ ਮੰਜੇ ਉੱਤੇ ਸੁੱਤਾ ਪਿਆ ਸੀ।
ਸੋ ਉਨ੍ਹਾਂ ਨੇ ਉਸ ਨੂੰ ਮਾਰ ਕੇ ਵੱਢ ਸੁੱਟਿਆ ਅਤੇ ਉਹ
ਦਾ ਸਿਰ ਲਾਹ ਲਿਆ ਅਤੇ ਉਸ ਸਿਰ ਨੂੰ ਲੈ ਕੇ
੮ ਸਾਰੀ ਰਾਤ ਮਦਾਨ ਦੇ ਰਾਹ ਭੱਜੇ ਗਏ ○ ਅਤੇ
ਈਸ਼ਬੋਸ਼ਥ ਦਾ ਸਿਰ ਹਬਰੋਨ ਵਿੱਚ ਦਾਊਦ ਦੇ ਕੋਲ
ਲੈ ਆਏ ਅਤੇ ਪਾਤਸ਼ਾਹ ਨੂੰ ਆਖਿਆ, ਇਹ
ਤੁਹਾਡਾ ਵੈਰੀ ਸ਼ਾਊਲ ਜੋ ਤੁਹਾਡੀ ਜਿੰਦ ਨੂੰ ਭਾਲਦਾ
ਸੀ ਉਹ ਦੇ ਪੁੱਤ੍ਰ ਈਸ਼ਬੋਸ਼ਥ ਦਾ ਸਿਰ ਹੈ ਸੋ ਯਹੋਵਾਹ
ਨੇ ਅੱਜ ਦੇ ਦਿਨ ਮੇਰੇ ਮਹਾਰਾਜ ਪਾਤਸ਼ਾਹ ਦਾ
ਬਦਲਾ ਸ਼ਾਊਲ ਅਰ ਉਹ ਦੀ ਅੰਸ ਤੋਂ ਲੈ ਲਿਆ ॥
੯ ਤਦ ਦਾਊਦ ਨੇ ਰੇਕਾਬ ਅਤੇ ਉਹ ਦੇ ਭਰਾ
ਬਆਨਾਹ ਨੂੰ ਜੋ ਬੇਰੋਥੀ ਰਿੰਮੋਨ ਦੇ ਪੁੱਤ੍ਰ ਸਨ ਉੱਤਰ
ਦੇ ਕੇ ਆਖਿਆ ਭਈ ਜੀਉਂਦੇ ਯਹੋਵਾਹ ਦੀ ਸੌਂਹ
ਜਿਸ ਨੇ ਮੇਰੀ ਜਿੰਦ ਨੂੰ ਸਭਨਾਂ ਦੁਖਾਂ ਵਿੱਚੋਂ ਛੁਟਕਾਰਾ
੧੦ ਦਿੱਤਾ ○ ਜਿਸ ਵੇਲੇ ਇੱਕ ਜਣੇ ਨੇ ਮੈਨੂੰ ਆਖਿਆ
ਭਈ ਵੇਖੋ, ਸ਼ਾਊਲ ਮਰ ਗਿਆ ਹੈ ਅਤੇ ਉਸ ਨੇ
ਸਮਝਿਆ ਜੋ ਮੈਂ ਏਹ ਨੂੰ ਚੰਗੀ ਖਬਰ ਦਿੰਦਾ ਹਾਂ ਤਾਂ
ਮੈਂ ਉਹ ਨੂੰ ਫੜਿਆ ਅਤੇ ਸਿਕਲਗ ਵਿੱਚ ਉਹ ਨੂੰ
ਵੱਢ ਸੁੱਟਿਆ। ਇਹੋ ਇਨਾਮ ਮੈਂ ਉਹ ਦੀ ਖਬਰ ਦੇ
੧੧ ਬਦਲੇ ਦਿੱਤਾ ○ ਫੇਰ ਕਿੰਨਾ ਕੁ ਵੱਧ ਦਿੱਤਾ ਲੋੜੀਦਾ
ਹੈ ਜਾਂ ਦੁਸ਼ਟਾਂ ਨੇ ਇੱਕ ਧਰਮੀ ਮਨੁੱਖ ਨੂੰ ਉਹ ਦੇ
ਘਰ ਦੇ ਵਿੱਚ ਉਹ ਦੇ ਮੰਜੇ ਉੱਤੇ ਉਹ ਨੂੰ ਵੱਢ
ਸੁੱਟਿਆ! ਤਾਂ ਭਲਾ, ਮੈਂ ਉਹ ਦੇ ਖ਼ੂਨ ਦਾ ਬਦਲਾ
ਤੁਹਾਡੇ ਹੱਥੋਂ ਨਾ ਲਵਾਂਗਾ ਅਤੇ ਤੁਹਾਨੂੰ ਧਰਤੀ ਉੱਤੋਂ
੧੨ ਨਾਸ ਨਾ ਕਰਾਂਗਾ? ○ ਤਦ ਦਾਊਦ ਨੇ ਆਪਣੇ
ਜੁਆਨਾਂ ਨੂੰ ਆਗਿਆ ਦਿੱਤੀ ਤਾਂ ਉਨ੍ਹਾਂ ਨੇ ਓਹਨਾਂ ਨੂੰ
ਮਾਰਿਆ ਅਤੇ ਓਹਨਾਂ ਦੇ ਹੱਥ ਪੈਰ ਵੱਢ ਕੇ ਹਬਰੋਨ
ਦੀ ਬਾਉਲੀ ਉੱਤੇ ਲਮਕਾ ਛੱਡੇ ਅਤੇ ਈਸ਼ਬੋਸ਼ਥ ਦੇ
ਸਿਰ ਨੂੰ ਲੈ ਕੇ ਉਨ੍ਹਾਂ ਨੇ ਹਬਰੋਨ ਦੇ ਵਿਚਕਾਰ
ਅਬਨੇਰ ਦੀ ਕਬਰ ਵਿੱਚ ਉਹ ਨੂੰ ਦੱਬ ਦਿੱਤਾ ॥

## ਦਾਊਦ ਸਾਰੇ ਇਸਰਾਏਲ ਦਾ ਪਾਤਸ਼ਾਹ ਬਣ ਜਾਂਦਾ ਹੈ

੫ ਇਹ ਦੇ ਪਿੱਛੋਂ ਇਸਰਾਏਲ ਦੇ ਸਾਰੇ ਗੋਤ
ਹਬਰੋਨ ਦੇ ਵਿੱਚ ਦਾਊਦ ਕੋਲ ਆਏ ਅਤੇ ਉਹ ਨੂੰ
ਆਖਿਆ ਕਿ ਵੇਖੋ, ਅਸੀਂ ਤੁਹਾਡੀ ਹੀ ਹੱਡੀ ਤੇ
੨ ਬੋਟੀ ਹਾਂ ○ ਅਤੇ ਪਿੱਛਲੇ ਸਮੇਂ ਵਿੱਚ ਵੀ ਜਿਸ ਵੇਲੇ
ਸਾਡਾ ਪਾਤਸ਼ਾਹ ਸ਼ਾਊਲ ਸੀ ਤਾਂ ਤੁਸੀਂ ਹੀ ਇਸਰਾਏਲ
ਨੂੰ ਬਾਹਰ ਲੈ ਜਾਂਦੇ ਅਤੇ ਫੇਰ ਮੋੜ ਲਿਆਉਂਦੇ
ਸਾਓ ਅਤੇ ਯਹੋਵਾਹ ਨੇ ਤੁਹਾਨੂੰ ਆਖਿਆ ਹੈ ਜੋ ਤੂੰ
ਮੇਰੀ ਪਰਜਾ ਇਸਰਾਏਲ ਨੂੰ ਚੁਗਾਵੇਂਗਾ ਅਤੇ ਤੂੰ ਹੀ

੩ ਇਸਰਾਏਲ ਉੱਤੇ ਪਰਧਾਨ ਹੋਵੇਂਗਾ ੦ ਗੱਲ ਕਾਹਦੀ,
ਇਸਰਾਏਲ ਦੇ ਸਾਰੇ ਬਜ਼ੁਰਗ ਹਬਰੋਨ ਵਿੱਚ ਪਾਤਸ਼ਾਹ
ਕੋਲ ਆਏ ਅਤੇ ਦਾਊਦ ਪਾਤਸ਼ਾਹ ਨੇ ਹਬਰੋਨ ਵਿੱਚ
ਉਨ੍ਹਾਂ ਦੇ ਨਾਲ ਯਹੋਵਾਹ ਦੇ ਅੱਗੇ ਨੇਮ ਕੀਤਾ ਅਤੇ
ਉਨ੍ਹਾਂ ਨੇ ਦਾਊਦ ਨੂੰ ਮਸਹ ਕਰ ਕੇ ਇਸਰਾਏਲ ਦਾ
ਪਾਤਸ਼ਾਹ ਬਣਾ ਦਿੱਤਾ ॥
੪ ਜਿਸ ਵੇਲੇ ਦਾਊਦ ਰਾਜ ਕਰਨ ਲੱਗਾ ਤਦ ਤੀਹਾਂ
ਵਰਿਹਾਂ ਦਾ ਸੀ ਅਤੇ ਉਸ ਨੇ ਚਾਲੀ ਵਰਹੇ ਰਾਜ
੫ ਕੀਤਾ ੦ ਉਸ ਨੇ ਸੱਤ ਵਰਹੇ ਛੇ ਮਹੀਨੇ ਯਹੂਦਾਹ ਉੱਤੇ
ਹਬਰੋਨ ਵਿੱਚ, ਅਤੇ ਸਾਰੇ ਇਸਰਾਏਲ ਅਰ ਯਹੂਦਾਹ
ਉੱਤੇ ਯਰੂਸ਼ਲਮ ਵਿੱਚ ਤੇਤੀ ਵਰਹੇ ਰਾਜ ਕੀਤਾ ॥
੬ ਫੇਰ ਪਾਤਸ਼ਾਹ ਆਪਣਿਆਂ ਮਨੁੱਖਾਂ ਸਣੇ ਯਰੂਸ਼ਲਮ
ਨੂੰ ਯਬੂਸੀਆਂ ਦੇ ਕੋਲ ਗਿਆ ਜੋ ਉਸ ਦੇਸ ਦੇ
ਵਾਸੀ ਸਨ। ਉਨ੍ਹਾਂ ਨੇ ਦਾਊਦ ਨੂੰ ਆਖਿਆ ਸੀ ਭਈ
ਤੂੰ ਏਥੇ ਨਾ ਵੜੇਂਗਾ ਪਰੰਤੂ ਅੰਨ੍ਹੇ ਅਤੇ ਲੰਙੇ ਤੈਨੂੰ
ਰੋਕਣਗੇ ਅਤੇ ਉਨ੍ਹਾਂ ਨੇ ਸਮਝਿਆ ਭਈ ਦਾਊਦ
੭ ਐਥੇ ਨਹੀਂ ਵੜ ਸੱਕੇਗਾ ੦ ਪਰ ਦਾਊਦ ਨੇ ਸੀਯੋਨ
ਦਾ ਕੋਟ ਲੈ ਲਿਆ ਅਤੇ ਉਹੋ ਦਾਊਦ ਦਾ ਸ਼ਹਿਰ
੮ ਬਣਿਆ ੦ ਅਤੇ ਉਸ ਦਿਨ ਦਾਊਦ ਨੇ ਆਖਿਆ
ਸੀ ਭਈ ਜਿਹੜਾ ਕੋਈ ਯਬੂਸੀਆਂ ਅਤੇ ਲੰਙਿਆਂ
ਅਤੇ ਅੰਨ੍ਹਿਆਂ ਨੂੰ ਜੋ ਦਾਊਦ ਦੇ ਪ੍ਰਾਣਾਂ ਦੇ ਵੈਰੀ ਹਨ
ਮਾਰਨਾ ਚਾਹੇ ਉਹ ਪਰਨਾਲੇ ਵਿੱਚੋਂ ਦੀ ਲੰਘੇ।
ਇਸੇ ਲਈ ਇਹ ਕਹਾਉਤ ਤੁਰ ਪਈ ਕਿ ਅੰਨ੍ਹਿਆਂ
ਅਤੇ ਲੰਙਿਆਂ ਦੇ ਹੁੰਦਿਆਂ ਉਹ ਭਵਨ ਵਿੱਚ ਨਹੀਂ
੯ ਵੜੇਗਾ ੦ ਤਾਂ ਦਾਊਦ ਕੋਟ ਵਿੱਚ ਰਿਹਾ ਅਤੇ ਉਸ
ਨੇ ਉਹ ਦਾ ਨਾਉਂ ਦਾਊਦ ਦਾ ਸ਼ਹਿਰ ਧਰਿਆ ਅਤੇ
ਦਾਊਦ ਨੇ ਮਿੱਲੋ ਦੇ ਆਲੇ ਦੁਆਲੇ ਅਰ ਉਹ ਦੇ
੧੦ ਅੰਦਰ ਮਕਾਨ ਬਣਾਏ ੦ ਦਾਊਦ ਵੱਧਦਾ ਗਿਆ ਅਰ
ਯਹੋਵਾਹ ਸੈਨਾਂ ਦਾ ਪਰਮੇਸ਼ੁਰ ਉਸ ਦੇ ਅੰਗ ਸੰਗ ਸੀ॥
੧੧ ਤਦ ਸੂਰ ਦੇ ਪਾਤਸ਼ਾਹ ਹੀਰਾਮ ਨੇ ਹਲਕਾਰੇ ਅਤੇ
ਦਿਆਰ ਦੀ ਲੱਕੜ ਅਤੇ ਤਖਾਣ ਅਤੇ ਪੱਥਰ ਘੜਨ
ਵਾਲੇ ਦਾਊਦ ਕੋਲ ਘੱਲੇ ਅਰ ਉਨ੍ਹਾਂ ਨੇ ਦਾਊਦ ਦੇ
੧੨ ਲਈ ਮਹਿਲ ਬਣਾਇਆ ੦ ਤਾਂ ਦਾਊਦ ਠੀਕ ਜਾਣਦਾ
ਸੀ ਜੋ ਯਹੋਵਾਹ ਨੇ ਮੈਨੂੰ ਇਸਰਾਏਲ ਦਾ ਪਾਤਸ਼ਾਹ
ਬਣਾ ਦਿੱਤਾ ਹੈ ਅਤੇ ਉਸ ਨੇ ਮੇਰੇ ਰਾਜ ਨੂੰ ਆਪਣੀ
ਪਰਜਾ ਇਸਰਾਏਲ ਦੇ ਲਈ ਹੀ ਵਧਾਇਆ ਸੀ ॥
੧੩ ਸੋ ਦਾਊਦ ਨੇ ਹਬਰੋਨ ਤੋਂ ਆ ਕੇ ਯਰੂਸ਼ਲ[illegible]
ਵਿੱਚ ਹੋਰ ਸੁਰੀਤਾਂ ਅਤੇ ਇਸਤ੍ਰੀਆਂ ਵਿਆਹੀਆਂ
੧੪ ਅਤੇ ਦਾਊਦ ਤੋਂ ਪੁੱਤ੍ਰ ਧੀਆਂ ਵੀ ਹੋਰ ਜੰਮੇ ੦ ਅਤੇ
ਉਨ੍ਹਾਂ ਪੁੱਤ੍ਰਾਂ ਦੇ ਨਾਉਂ ਜੋ ਯਰੂਸ਼ਲਮ ਵਿੱਚ ਜੰਮੇ ਏ[illegible]
ਸਨ,—ਸ਼ਮੂਆਹ, ਸ਼ੋਬਾਬ, ਨਾਥਾਨ ਅਰ ਸੁਲੇਮਾਨ ੦
੧੫ ਯਿਬਹਾਰ, ਅਲੀਸ਼ੂਆ, ਨਫ਼ਗ ਅਤੇ ਯਾਫ਼ੀਆ ੦
੧੬ ਅਲੀਸ਼ਾਮਾ, ਅਲਯਾਦਾ ਅਤੇ ਅਲੀਫ਼ਾਲਟ ॥
੧੭ ਜਾਂ ਫਲਿਸਤੀਆਂ ਨੇ ਸੁਣਿਆ ਜੋ ਉਨ੍ਹਾਂ ਦਾਊਦ
ਨੂੰ ਮਸਹ ਕਰ ਕੇ ਇਸਰਾਏਲ ਦਾ ਪਾਤਸ਼ਾਹ ਬਣਾਇਆ
ਹੈ ਤਦ ਸਾਰਿਆਂ ਫਲਿਸਤੀਆਂ ਨੇ ਦਾਊਦ ਦੇ
ਲੱਭਣ ਲਈ ਚੜ੍ਹਾਈ ਕੀਤੀ ਅਤੇ ਦਾਊਦ ਨੇ
੧੮ ਸੁਣਿਆ ਸੋ ਉਹ ਕੋਟ ਵਿੱਚ ਲਹਿ ਗਿਆ ੦ ਅਤੇ
ਫਲਿਸਤੀ ਆਏ ਅਰ ਰਫ਼ਾਈਆਂ ਦੀ ਦੂਣ ਵਿੱਚ
੧੯ ਖਿੰਡ ਗਏ ੦ ਤਦ ਦਾਊਦ ਨੇ ਯਹੋਵਾਹ ਕੋਲੋਂ ਮਤਾ
ਪੁੱਛਿਆ, ਭਲਾ, ਮੈਂ ਫਲਿਸਤੀਆਂ ਉੱਤੇ ਚੜ੍ਹਾਈ
ਕਰਾਂ ? ਕੀ ਤੂੰ ਉਨ੍ਹਾਂ ਨੂੰ ਮੇਰੇ ਹੱਥ ਸੌਂਪ ਦੇਵੇਂਗਾ ?
ਯਹੋਵਾਹ ਨੇ ਦਾਊਦ ਨੂੰ ਆਖਿਆ, ਚੜ੍ਹਾਈ ਕ[illegible]
ਕਿਉਂ ਜੋ ਨਿਸੰਗ ਮੈਂ ਫਲਿਸਤੀਆਂ ਨੂੰ ਤੇਰੇ ਹੱਥ
੨੦ ਸੌਂਪਾਂਗਾ ੦ ਸੋ ਦਾਊਦ ਬਆਲ ਪਰਾਸੀਮ ਵਿੱਚ
ਆਇਆ ਅਤੇ ਉੱਥੇ ਦਾਊਦ ਨੇ ਉਨ੍ਹਾਂ ਨੂੰ ਮਾਰਿਆ
ਅਤੇ ਆਖਿਆ, ਯਹੋਵਾਹ ਨੇ ਮੇਰੇ ਸਾਹਮਣੇ ਮੇਰੇ
ਵੈਰੀਆਂ ਤੇ ਇਉਂ ਢਾਹਿ ਪਿਆ ਜਿਵੇਂ ਮੋਘੇ ਵਿੱਚੋਂ ਪਾਣੀ
ਰੋੜ ਲੈ ਜਾਂਦਾ ਹੈ ! ਇਸ ਲਈ ਉਸ ਨੇ ਉਸ ਥਾਉਂ
੨੧ ਦਾ ਨਾਉਂ ਬਆਲ ਪਰਾਸੀਮ ਧਰਿਆ ੦ ਉਨ੍ਹਾਂ ਨੇ
ਆਪਣੀਆਂ ਮੂਰਤਾਂ ਨੂੰ ਉੱਥੇ ਛੱਡਿਆ ਸੋ ਦਾਊਦ
ਅਤੇ ਉਸ ਦੇ ਲੋਕਾਂ ਨੇ ਉਨ੍ਹਾਂ ਨੂੰ ਚੁੱਕ ਲਿਆ ॥
੨੨ ਫਲਿਸਤੀ ਫੇਰ ਚੜ੍ਹੇ ਅਤੇ ਰਫ਼ਾਈਆਂ ਦੀ ਦੂਣ
੨੩ ਵਿੱਚ ਖਿੰਡ ਗਏ ੦ ਸੋ ਦਾਊਦ ਨੇ ਯਹੋਵਾਹ ਕੋਲੋਂ
ਫੇਰ ਸਲਾਹ ਪੁੱਛੀ ਅਤੇ ਉਸ ਨੇ ਆਖਿਆ, ਤੂੰ
ਚੜ੍ਹਾਈ ਨਾ ਕਰ ਪਰ ਮਗਰ ਹੋ ਕੇ ਉਨ੍ਹਾਂ ਨੂੰ ਘੇਰਾ ਪਾ
ਅਤੇ ਤੂਤਾਂ ਦੇ ਬਿਰਛਾਂ ਦੇ ਸਾਹਮਣੇ ਹੋ ਕੇ ਉਨ੍ਹਾਂ ਉੱਤੇ
੨੪ ਹੱਲਾ ਕਰ ੦ ਅਤੇ ਅਜਿਹਾ ਹੋਵੇ ਭਈ ਜਿਸ ਵੇਲੇ ਤੂੰ
ਤੂਤਾਂ ਦੇ ਬਿਰਛਾਂ ਦੀਆਂ ਉਤਲੀਆਂ ਟਾਹਣੀਆਂ
ਵਿੱਚ ਤੁਰਨ ਦਾ ਖੜਕਾ ਸੁਣੇਂ ਤਾਂ ਸੁਚੇਤ ਹੋ ਕਿਉਂ ਜੋ
ਉਸ ਵੇਲੇ ਯਹੋਵਾਹ ਤੇਰੇ ਅੱਗੇ ਅੱਗੇ ਤੁਰ [illegible]
੨੫ ਫਲਿਸਤੀਆਂ ਦੇ ਦਲ ਨੂੰ ਮਾਰੇਗਾ ੦ ਸੋ ਜਿਵੇਂ

ਯਹੋਵਾਹ ਨੇ ਉਹ ਨੂੰ ਹੁਕਮ ਦਿੱਤਾ ਸੀ ਦਾਊਦ
ਨੇ ਤਿਵੇਂ ਹੀ ਕੀਤਾ ਅਤੇ ਫਲਿਸਤੀਆਂ ਨੂੰ ਗੱਬਾਹ
ਤੋਂ ਲੈ ਕੇ ਗਜ਼ਰ ਵਿੱਚ ਅੱਪੜਨ ਤੀਕ ਮਾਰਿਆ ॥

## ਯਹੋਵਾਹ ਦੇ ਸੰਦੂਕ ਦਾ ਯਰੂਸ਼ਲਮ ਵਿੱਚ ਲਿਆਂਦਾ ਜਾਣਾ

੬ ਫੇਰ ਦਾਊਦ ਨੇ ਇਸਰਾਏਲ ਦੇ ਸਾਰੇ ਚੁਣੇ ਹੋਏ
੨ ਤੀਹ ਹਜ਼ਾਰ ਜੁਆਨਾਂ ਨੂੰ ਇਕੱਠਿਆਂ ਕੀਤਾ ੦ ਤਾਂ
ਦਾਊਦ ਉੱਠਿਆ ਅਤੇ ਆਪਣੇ ਨਾਲ ਦੇ ਸਾਰਿਆਂ
ਲੋਕਾਂ ਨੂੰ ਲੈ ਕੇ ਬਆਲੇ ਯਹੂਦਾਹ ਤੋਂ ਤੁਰਿਆ ਇਸ
ਲਈ ਜੋ ਪਰਮੇਸ਼ੁਰ ਦੇ ਸੰਦੂਕ ਨੂੰ ਜਿਹੜਾ ਉਸ ਨਾਮ
ਤੋਂ ਅਰਥਾਤ ਸੈਨਾਂ ਦੇ ਯਹੋਵਾਹ ਦੇ ਨਾਮ ਤੋਂ ਸਦਾ-
ਉਂਦਾ ਹੈ ਜੋ ਕਰੂਬੀਆਂ ਦੇ ਉੱਤੇ ਬਿਰਾਜਮਾਨ ਹੈ ਉੱਥੋਂ
੩ ਚੁੱਕ ਕੇ ਲੈ ਆਵੇ ੦ ਸੋ ਉਨ੍ਹਾਂ ਨੇ ਪਰਮੇਸ਼ੁਰ ਦੇ
ਸੰਦੂਕ ਨੂੰ ਨਵੀਂ ਗੱਡੀ ਦੇ ਉੱਤੇ ਰੱਖਿਆ ਅਤੇ ਉਹ
ਨੂੰ ਅਬੀਨਾਦਾਬ ਦੇ ਘਰ ਤੋਂ ਜੋ ਗਿਬਆਹ ਵਿੱਚ ਸੀ
ਚੁੱਕ ਲਿਆਏ ਅਤੇ ਅਬੀਨਾਦਾਬ ਦੇ ਪੁੱਤ੍ਰਾਂ ਊਜ਼ਾਹ
੪ ਅਤੇ ਅਹਯੋ ਨੇ ਉਸ ਨਵੀਂ ਗੱਡੀ ਨੂੰ ਹੱਕਿਆ ੦ ਅਤੇ
ਓਹ ਉਸ ਨੂੰ ਅਬੀਨਾਦਾਬ ਦੇ ਘਰ ਤੋਂ ਜੋ ਗਿਬਆਹ
ਵਿੱਚ ਸੀ ਚੁੱਕ ਲਿਆਏ ਅਤੇ ਪਰਮੇਸ਼ੁਰ ਦੇ ਸੰਦੂਕ
ਦੇ ਨਾਲ ਨਾਲ ਗਏ ਪਰ ਅਹਯੋ ਸੰਦੂਕ ਦੇ ਅੱਗੇ
੫ ਅੱਗੇ ਤੁਰਿਆ ੦ ਅਤੇ ਦਾਊਦ ਅਰ ਇਸਰਾਏਲ ਦਾ
ਸਾਰਾ ਘਰਾਣਾ ਚੀਲ ਦੀ ਲੱਕੜ ਦੇ ਸਭਨਾਂ ਤਰਾਂ ਦੇ
ਵਾਜੇ ਅਰਥਾਤ ਬੀਨ, ਮਧੰਮ, ਖੰਜਰੀਆਂ, ਚਿੱਮਟਾ ਅਤੇ
ਛੈਣੇ ਲੈ ਕੇ ਯਹੋਵਾਹ ਦੇ ਅੱਗੇ ਅੱਗੇ ਵਜਾਉਂਦੇ
ਤੁਰੇ ॥

੬ ਜਾਂ ਓਹ ਨਾਕੋਨ ਦੇ ਪਿੜ ਕੋਲ ਅੱਪੜੇ ਤਾਂ ਊਜ਼ਾਹ
ਨੇ ਹੱਥ ਲੰਮਾ ਕਰ ਕੇ ਪਰਮੇਸ਼ੁਰ ਦੇ ਸੰਦੂਕ ਨੂੰ ਫੜ ਕੇ
੭ ਸੰਭਾਲਿਆ ੦ ਕਿਉਂ ਜੋ ਬਲਦ ਪੌਂਖੜ ਪਏ ਸਨ, ਤਦ
ਯਹੋਵਾਹ ਦਾ ਕ੍ਰੋਧ ਊਜ਼ਾਹ ਦੇ ਉੱਤੇ ਭੜਕਿਆ ਅਤੇ
ਪਰਮੇਸ਼ੁਰ ਨੇ ਉਹ ਦੇ ਦੋਸ਼ ਦੇ ਕਾਰਨ ਉਹ ਨੂੰ
ਮਾਰਿਆ ਅਤੇ ਉਹ ਯਹੋਵਾਹ ਦੇ ਸੰਦੂਕ ਦੇ ਕੋਲ ਹੀ
੮ ਮਰ ਗਿਆ ੦ ਦਾਊਦ ਉਦਾਸ ਹੋ ਗਿਆ ਇਸ
ਕਰਕੇ ਜੋ ਯਹੋਵਾਹ ਊਜ਼ਾਹ ਉੱਤੇ ਆਣ ਪਿਆ ਅਤੇ
ਉਹ ਨੇ ਉਸ ਥਾਂ ਦਾ ਨਾਉਂ ਪਰਸ-ਊਜ਼ਾਹ ਰੱਖਿਆ
੯ ਸੋ ਅੱਜ ਤੋੜੀ ਹੈ ੦ ਅਤੇ ਦਾਊਦ ਉਸ ਦਿਹਾੜੇ
ਯਹੋਵਾਹ ਕੋਲੋਂ ਡਰਿਆ ਅਤੇ ਆਖਿਆ ਭਈ
ਯਹੋਵਾਹ ਦਾ ਸੰਦੂਕ ਮੇਰੇ ਕੋਲ ਕਿੱਕਨ ਆਵੇਗਾ ? ੦
੧੦ ਸੋ ਦਾਊਦ ਦਾ ਜੀਅ ਨਾ ਕੀਤਾ ਜੋ ਯਹੋਵਾਹ ਦੇ ਸੰਦੂਕ
ਨੂੰ ਆਪਣੇ ਸ਼ਹਿਰ ਵਿੱਚ ਲੈ ਜਾ ਕੇ ਆਪਣੇ ਕੋਲ ਰੱਖੇ
ਤਾਂ ਦਾਊਦ ਉਹ ਨੂੰ ਇੱਕ ਪਾਸੇ ਓਬੇਦ-ਅਦੋਮ ਗਿੱਤੀ
੧੧ ਦੇ ਘਰ ਵਿੱਚ ਲੈ ਗਿਆ ੦ ਅਤੇ ਯਹੋਵਾਹ ਦਾ
ਸੰਦੂਕ ਓਬੇਦ-ਅਦੋਮ ਗਿੱਤੀ ਦੇ ਘਰ ਵਿੱਚ ਤਿੰਨ
ਮਹੀਨੇ ਪਿਆ ਰਿਹਾ ਅਤੇ ਯਹੋਵਾਹ ਨੇ ਓਬੇਦ-ਅਦੋਮ
ਨੂੰ ਅਤੇ ਉਸ ਦੇ ਸਾਰੇ ਘਰਾਣੇ ਨੂੰ ਬਰਕਤ ਦਿੱਤੀ ॥

੧੨ ਦਾਊਦ ਪਾਤਸ਼ਾਹ ਨੂੰ ਲੋਕਾਂ ਨੇ ਏਹ ਖਬਰ ਦਿੱਤੀ
ਭਈ ਓਬੇਦ-ਅਦੋਮ ਦੇ ਘਰ ਨੂੰ ਅਤੇ ਉਸ ਦੀਆਂ
ਸਾਰੀਆਂ ਵਸਤਾਂ ਨੂੰ ਪਰਮੇਸ਼ੁਰ ਦੇ ਸੰਦੂਕ ਦੇ ਕਾਰਨ
ਯਹੋਵਾਹ ਨੇ ਬਰਕਤ ਦਿੱਤੀ ਹੈ । ਤਦ ਦਾਊਦ ਗਿਆ
ਅਤੇ ਪਰਮੇਸ਼ੁਰ ਦੇ ਸੰਦੂਕ ਨੂੰ ਓਬੇਦ-ਅਦੋਮ ਦੇ ਘਰੋਂ
ਦਾਊਦ ਦੇ ਸ਼ਹਿਰ ਵਿੱਚ ਨਿਹਾਲ ਹੋ ਕੇ ਚੜ੍ਹਾ
੧੩ ਲਿਆਇਆ ੦ ਅਤੇ ਅਜਿਹਾ ਹੋਇਆ ਜਾਂ ਯਹੋਵਾਹ
ਦੇ ਸੰਦੂਕ ਦੇ ਚੁੱਕਣ ਵਾਲੇ ਛੇ ਕਰਮਾਂ ਤੁਰੇ ਤਾਂ ਉਹ
ਨੇ ਬਲਦ ਅਤੇ ਮੋਟਾ ਪਸੂ ਭੇਟ ਕਰ ਕੇ ਚੜ੍ਹਾਇਆ ੦
੧੪ ਅਤੇ ਦਾਊਦ ਯਹੋਵਾਹ ਦੇ ਅੱਗੇ ਆਪਣੇ ਸਾਰੇ ਜ਼ੋਰ
ਨਾਲ ਲੁੱਡੀ ਪਾਉਂਦਾ ਜਾਂਦਾ ਸੀ ਅਤੇ ਦਾਊਦ ਨੇ
ਕਤਾਨ ਦਾ ਏਫ਼ੋਦ ਪਹਿਨਿਆ ਹੋਇਆ ਸੀ ੦
੧੫ ਸੋ ਦਾਊਦ ਅਤੇ ਇਸਰਾਏਲ ਦਾ ਸਾਰਾ ਘਰਾਣਾ
ਯਹੋਵਾਹ ਦੇ ਸੰਦੂਕ ਨੂੰ ਜੈ ਕਾਰ ਬੁਲਾਉਂਦੇ ਅਤੇ
੧੬ ਤੁਰ੍ਹੀਆਂ ਵਜਾਉਂਦੇ ਚੁੱਕ ਕੇ ਲੈ ਆਏ ੦ ਜਾਂ ਯਹੋਵਾਹ
ਦਾ ਸੰਦੂਕ ਦਾਊਦ ਦੇ ਸ਼ਹਿਰ ਵਿੱਚ ਵੜਿਆ
ਤਾਂ ਸ਼ਾਊਲ ਦੀ ਧੀ ਮੀਕਲ ਨੇ ਬਾਰੀ ਵਿੱਚੋਂ ਦੀ ਝਾਤੀ
ਮਾਰ ਕੇ ਦਾਊਦ ਪਾਤਸ਼ਾਹ ਨੂੰ ਯਹੋਵਾਹ ਦੇ ਅੱਗੇ
ਟਪੂਸੀਆਂ ਮਾਰਦਿਆਂ ਅਤੇ ਲੁੱਡੀ ਪਾਉਂਦਿਆਂ ਡਿੱਠਾ
ਸੋ ਉਸ ਨੇ ਆਪਣੇ ਮਨ ਵਿੱਚ ਉਹ ਨੂੰ ਤੁੱਛ ਜਾਤਾ ੦
੧੭ ਇਸ ਤਰਾਂ ਓਹ ਯਹੋਵਾਹ ਦੇ ਸੰਦੂਕ ਨੂੰ ਅੰਦਰ
ਲੈ ਆਏ ਅਤੇ ਉਹ ਨੂੰ ਉਹ ਦੇ ਠੀਕ ਥਾਂ ਵਿੱਚ ਉਸ
ਤੰਬੂ ਦੇ ਵਿਚਕਾਰ ਜੋ ਦਾਊਦ ਨੇ ਉਹ ਦੇ ਲਈ
ਲਾਇਆ ਸੀ ਧਰ ਦਿੱਤਾ ਅਤੇ ਦਾਊਦ ਨੇ ਹੋਮ
ਦੀਆਂ ਬਲੀਆਂ ਅਤੇ ਸੁਖ ਸਾਂਦ ਦੀਆਂ ਭੇਟਾਂ
੧੮ ਯਹੋਵਾਹ ਦੇ ਅੱਗੇ ਚੜ੍ਹਾਈਆਂ ੦ ਅਤੇ ਜਾਂ ਦਾਊਦ
ਹੋਮ ਦੀਆਂ ਬਲੀਆਂ ਅਤੇ ਸੁਖ ਸਾਂਦ ਦੀਆਂ ਭੇਟਾਂ

ਚੜ੍ਹਾ ਚੁੱਕਾ ਤਾਂ ਉਸ ਨੇ ਸੈਨਾਂ ਦੇ ਯਹੋਵਾਹ ਦਾ ਨਾਉਂ
੧੯ ਲੈ ਕੇ ਲੋਕਾਂ ਨੂੰ ਅਸੀਸ ਦਿੱਤੀ ੦ ਅਤੇ ਉਸ ਨੇ
ਸਾਰਿਆਂ ਲੋਕਾਂ ਨੂੰ ਸਗੋਂ ਇਸਰਾਏਲ ਦੇ ਸਾਰੇ ਮਹੈਣ
ਨੂੰ ਭਾਵੇਂ ਪੁਰਸ਼ ਹੋਵੇ ਭਾਵੇਂ ਇਸਤ੍ਰੀ ਸਾਰਿਆਂ ਨੂੰ ਇੱਕ
ਇੱਕ ਰੋਟੀ ਤੇ ਇੱਕ ਇੱਕ ਤਰ ਬੋਟੀ ਅਤੇ ਇੱਕ
ਇੱਕ ਦਾਖ ਦਾ ਕੁਲਚਾ ਦਿੱਤਾ ਤਾਂ ਸਭ ਲੋਕ ਆਪੋ
ਆਪਣੇ ਘਰਾਂ ਨੂੰ ਵਿਦਿਆ ਹੋਏ ॥
੨੦ ਤਦ ਦਾਊਦ ਆਪਣੇ ਘਰਾਣੇ ਨੂੰ ਅਸੀਸ ਦੇਣ
ਲਈ ਮੁੜਿਆ । ਉਸ ਵੇਲੇ ਸ਼ਾਊਲ ਦੀ ਧੀ ਮੀਕਲ
ਦਾਊਦ ਦੇ ਮਿਲਣ ਨੂੰ ਨਿੱਕਲੀ ਅਤੇ ਬੋਲੀ, ਇਸਰਾ-
ਏਲ ਦਾ ਪਾਤਸ਼ਾਹ ਅੱਜ ਕੇਡਾਕੁ ਪਰਤਾਪਵਾਨ
ਬਣਿਆ ਜਿਸ ਨੇ ਅੱਜ ਆਪਣੇ ਨੌਕਰਾਂ ਦੀਆਂ
ਟਹਿਲਣਾਂ ਦੀਆਂ ਅੱਖੀਆਂ ਦੇ ਸਾਹਮਣੇ ਆਪਣੇ
ਆਪ ਨੂੰ ਨੰਗਾ ਕੀਤਾ ਜਿੱਕਰ ਕੋਈ ਲੁੱਚਾ ਆਪ ਨੂੰ
੨੧ ਨਿਲੱਜ ਬਣਾ ਕੇ ਨੰਗਾ ਕਰਦਾ ਹੈ । ੦ ਅੱਗੋਂ
ਦਾਊਦ ਨੇ ਮੀਕਲ ਨੂੰ ਆਖਿਆ, ਏਹ ਯਹੋਵਾਹ ਦੇ
ਅੱਗੇ ਸੀ ਜਿਸ ਨੇ ਤੇਰੇ ਪਿਉ ਅਤੇ ਉਹ ਦੇ ਸਾਰੇ
ਘਰਾਣੇ ਦੇ ਅੱਗੇ ਮੈਨੂੰ ਚੁਣ ਲਿਆ ਅਤੇ ਯਹੋਵਾਹ
ਦੀ ਪਰਜਾ ਇਸਰਾਏਲ ਦਾ ਪਰਧਾਨ ਬਣਾ ਦਿੱਤਾ ਸੋ
੨੨ ਮੈਂ ਯਹੋਵਾਹ ਦੇ ਅੱਗੇ ਨੱਚਾਂਗਾ ੦ ਸਗੋਂ ਮੈਂ ਇਸ
ਨਾਲੋਂ ਭੀ ਨੀਚ ਬਣਾਂਗਾ ਅਤੇ ਆਪਣੇ ਆਪ ਨੂੰ
ਆਪਣੀ ਨਜ਼ਰ ਵਿੱਚ ਤੁੱਛ ਜਾਣਾਂਗਾ ਅਤੇ ਜਿਹੜੀਆਂ
ਟਹਿਲਣਾਂ ਦੀ ਗੱਲ ਤੈਂ ਕੀਤੀ ਹੈ ਉਨ੍ਹਾਂ ਦੇ ਅੱਗੇ
੨੩ ਮੈਂ ਪਤ ਵਾਲਾ ਬਣਾਂਗਾ ੦ ਸੋ ਮੀਕਲ ਸ਼ਾਊਲ ਦੀ
ਧੀ ਨੂੰ ਮਰਨ ਤੋੜੀ ਕੋਈ ਬੱਚਾ ਨਾ ਜੰਮਿਆ ॥

## ਦਾਊਦ ਦੀ ਬੇਨਤੀ

੭ ਅਜਿਹਾ ਹੋਇਆ ਜਿਸ ਵੇਲੇ ਪਾਤਸ਼ਾਹ ਘਰ
ਵਿੱਚ ਬੈਠਾ ਸੀ ਅਤੇ ਯਹੋਵਾਹ ਨੇ ਉਸ ਦੇ ਚੁਫੇਰੇ ਦੇ
੨ ਵੈਰੀਆਂ ਤੋਂ ਉਹ ਨੂੰ ਸੁਖ ਦਿੱਤਾ ੦ ਤਦ ਪਾਤਸ਼ਾਹ ਨੇ
ਨਾਥਾਨ ਨਬੀ ਨੂੰ ਆਖਿਆ, ਵੇਖ, ਜੋ ਮੈਂ ਦਿਆਰ
ਦੀਆਂ ਲੱਕੜੀਆਂ ਦੇ ਮਹਿਲ ਵਿੱਚ ਰਹਿੰਦਾ ਹਾਂ ਪਰ
ਪਰਮੇਸ਼ੁਰ ਦਾ ਸੰਦੂਕ ਪੜਦਿਆਂ ਦੇ ਵਿਚਕਾਰ
੩ ਰਹਿੰਦਾ ਹੈ ੦ ਤਦ ਨਾਥਾਨ ਨੇ ਪਾਤਸ਼ਾਹ ਨੂੰ ਆਖਿਆ,
ਜਾਹ, ਜੋ ਕੁਝ ਤੇਰੇ ਮਨ ਵਿੱਚ ਹੈ ਸਭ ਕਰ ਕਿਉਂ ਜੋ
ਯਹੋਵਾਹ ਤੇਰੇ ਨਾਲ ਹੈ ॥

੪ ਉਸੇ ਰਾਤ ਅਜਿਹਾ ਹੋਇਆ ਜੋ ਯਹੋਵਾਹ ਦ
ਬਚਨ ਨਾਥਾਨ ਨੂੰ ਆਇਆ ਕਿ ਜਾ ਕੇ ਮੇਰੇ ਦਾ
ਦਾਊਦ ਨੂੰ ਆਖ, ਯਹੋਵਾਹ ਇਉਂ ਫ਼ਰਮਾਉਂਦ
੫ ਹੈ ੦ ਭਲਾ, ਤੂੰ ਮੇਰੇ ਰਹਿਣ ਲਈ ਇੱਕ ਭਵਨ
੬ ਬਣਾਵੇਂਗਾ ? ੦ ਜਦ ਦਾ ਮੈਂ ਇਸਰਾਏਲ ਨੂੰ ਮਿਸਰ
ਕੱਢ ਲਿਆਇਆ ਹਾਂ ਅੱਜ ਤੋੜੀ ਮੈਂ ਕਿਸੇ ਭਵਨ
ਵਿੱਚ ਨਹੀਂ ਰਿਹਾ ਸਗੋਂ ਤੰਬੂ ਵਿੱਚ ਯਾ ਡੇਹਰੇ ਵਿੱ
੭ ਫਿਰਦਾ ਰਿਹਾ ੦ ਅਤੇ ਜਿੱਥੇ ਜਿੱਥੇ ਮੈਂ ਸਾਰੇ
ਇਸਰਾਏਲੀਆਂ ਦੇ ਨਾਲ ਫਿਰਦਾ ਰਿਹਾ ਹਾਂ ਤ
ਭਲਾ, ਮੈਂ ਕਿਸੇ ਇਸਰਾਏਲੀ ਗੋਤ ਨੂੰ ਜਿਹ ਨੂੰ
ਮੈਂ ਆਪਣੀ ਇਸਰਾਏਲੀ ਪਰਜਾ ਦੇ ਚਰਾਉਣ ਦੀ
ਆਗਿਆ ਕੀਤੀ ਕਦੀ ਆਖਿਆ ਹੈ ਭਈ ਤੁਸੀਂ ਮੇਰੇ
ਲਈ ਦਿਆਰ ਦਾ ਭਵਨ ਕਿਉਂ ਨਹੀਂ ਬਣਾ-
੮ ਉਂਦੇ ? ੦ ਸੋ ਹੁਣ ਤੂੰ ਮੇਰੇ ਦਾਸ ਦਾਊਦ ਨੂੰ ਆਖ
ਭਈ ਸੈਨਾਂ ਦਾ ਯਹੋਵਾਹ ਏਹ ਆਖਦਾ ਹੈ, ਮੈਂ ਤੈਨੂੰ
ਵਲਗਣਾਂ ਵਿੱਚੋਂ ਜਿੱਥੇ ਤੂੰ ਭੇਡਾਂ ਚਰਾਉਂਦਾ ਹੁੰਦਾ ਸੈਂ
ਕੱਢ ਕੇ ਆਪਣੀ ਪਰਜਾ ਇਸਰਾਏਲ ਦੇ ਉੱਤੇ
੯ ਪਰਧਾਨ ਬਣਾ ਦਿੱਤਾ ੦ ਅਤੇ ਜਿੱਥੇ ਜਿੱਥੇ ਤੂੰ ਗਿਆਂ
ਮੈਂ ਤੇਰੇ ਨਾਲ ਰਿਹਾ ਅਤੇ ਤੇਰੇ ਸਾਰਿਆਂ ਵੈਰੀਆਂ ਨੂੰ
ਤੇਰੇ ਅੱਗੋਂ ਮਿਟਾ ਦਿੱਤਾ ਅਤੇ ਮੈਂ ਉਨ੍ਹਾਂ ਲੋਕਾਂ ਵਰਗਾ
ਜਿਨ੍ਹਾਂ ਦਾ ਨਾਉਂ ਜਗਤ ਵਿੱਚ ਵੱਡਾ ਹੈ ਤੇਰਾ ਨਾਉਂ
੧੦ ਵੱਡਾ ਕੀਤਾ ੦ ਨਾਲੇ ਮੈਂ ਆਪਣੀ ਪਰਜਾ ਇਸਰਾਏਲ
ਦੇ ਲਈ ਇੱਕ ਥਾਂ ਠਹਿਰਾ ਦਿਆਂਗਾ ਅਤੇ ਉੱਥੇ
ਉਨ੍ਹਾਂ ਨੂੰ ਲਗਾਵਾਂਗਾ ਜੋ ਉਹ ਆਪਣੇ ਠੀਕ ਥਾਂ
ਵਿੱਚ ਵੱਸਣ ਅਤੇ ਫੇਰ ਨਾ ਡੋਲਣ ਅਤੇ ਅਪਰਾਧੀਆਂ
ਦੇ ਪੁੱਤ੍ਰ ਅੱਗੇ ਵਾਂਗਰ ਉਨ੍ਹਾਂ ਨੂੰ ਫੇਰ ਨਾ ਦੁਖ
੧੧ ਦੇਣਗੇ ੦ ਨਾ ਉਸ ਦਿਨ ਵਾਂਙੁ ਜਿਸ ਵਿੱਚ ਮੈਂ
ਨਿਆਈਆਂ ਨੂੰ ਹੁਕਮ ਦਿੱਤਾ ਸੀ ਕਿ ਮੇਰੀ ਪਰਜਾ
ਇਸਰਾਏਲ ਉੱਤੇ ਹੋਵੇ ਅਤੇ ਤੇਰੇ ਸਾਰੇ ਵੈਰੀਆਂ ਤੋਂ
ਤੈਨੂੰ ਸੁਖ ਦਿੱਤਾ । ਫੇਰ ਯਹੋਵਾਹ ਤੈਨੂੰ ਦੱਸਦਾ ਹੈ ਜੋ
੧੨ ਯਹੋਵਾਹ ਤੇਰੇ ਲਈ ਘਰ ਵੀ ਬਣਾਵੇਗਾ ੦ ਅਤੇ ਜਦ
ਤੇਰੇ ਦਿਨ ਪੂਰੇ ਹੋਣਗੇ ਅਤੇ ਤੂੰ ਆਪਣੇ ਪਿਉ
ਦਾਦਿਆਂ ਦੇ ਨਾਲ ਸੌਂ ਰਹੇਂਗਾ ਤਾਂ ਮੈਂ ਤੇਰੇ ਪਿੱਛੋਂ
ਤੇਰੀ ਸੰਤਾਨ ਨੂੰ ਜੋ ਤੇਰੇ ਤੁਖਮ ਤੋਂ ਹੋਵੇਗੀ ਖੜਿਆਂ ਕਰਾਂਗਾ
੧੩ ਅਤੇ ਉਹ ਦੇ ਰਾਜ ਨੂੰ ਪੱਕਾ ਕਰਾਂਗਾ ੦ ਉਹ ਮੇਰੇ
ਨਾਮ ਦਾ ਇੱਕ ਭਵਨ ਬਣਾਵੇਗਾ ਅਤੇ ਮੈਂ ਉਸ ਦੇ

ਰਾਜ ਦੀ ਗੱਦੀ ਨੂੰ ਸਦੀਪਕ ਤੋੜੀ ਟਿਕਾਈ
੧੪ ਰੱਖਾਂਗਾ ੦ ਅਤੇ ਮੈਂ ਉਹ ਦਾ ਪਿਤਾ ਬਣਾਂਗਾ ਅਰ
ਉਹ ਮੇਰਾ ਪੁੱਤ੍ਰ ਹੋਵੇਗਾ ਸੋ ਜੇ ਕਦੀ ਉਹ ਦੋਸ਼
ਕਰੇਗਾ ਤਾਂ ਮੈਂ ਉਹ ਨੂੰ ਮਨੁੱਖਾਂ ਦੇ ਬੈਂਤ ਅਤੇ ਆਦਮ
੧੫ ਦੀ ਸੰਤਾਨ ਦੇ ਕੋਟੜਿਆਂ ਨਾਲ ਸੁਆਰਾਂਗਾ ੦ ਪਰ
ਮੇਰੀ ਦਯਾ ਉਸ ਤੋਂ ਵੱਖਰੀ ਨਾ ਹੋਵੇਗੀ ਜਿੱਕਰ
ਸ਼ਾਊਲ ਤੋਂ ਮੈਂ ਉਹ ਵੱਖਰੀ ਕੀਤੀ ਜਿਸ ਨੂੰ ਮੈਂ ਤੇਰੇ
੧੬ ਅੱਗੋਂ ਨਾਸ ਕੀਤਾ ੦ ਸਗੋਂ ਤੇਰਾ ਟੱਬਰ ਅਤੇ ਤੇਰਾ
ਰਾਜ ਸਦੀਪਕ ਤੋੜੀ ਤੇਰੇ ਅੱਗੇ ਪੱਕਾ ਰਹੇਗਾ । ਤੇਰੀ
੧੭ ਰਾਜ ਗੱਦੀ ਸਦਾ ਅਟੱਲ ਰਹੇਗੀ ੦ ਸੋ ਨਾਥਾਨ ਨੇ
ਏਨ੍ਹਾਂ ਸਾਰੀਆਂ ਗੱਲਾਂ ਅਤੇ ਇਸ ਸਾਰੀ ਦਰਿਸ਼ਟ
ਅਨੁਸਾਰ ਦਾਊਦ ਨੂੰ ਆਖਿਆ ।।
੧੮ ਤਦ ਦਾਊਦ ਪਾਤਸ਼ਾਹ ਅੰਦਰ ਗਿਆ ਅਤੇ
ਯਹੋਵਾਹ ਦੇ ਅੱਗੇ ਬੈਠ ਕੇ ਆਖਿਆ, ਹੇ ਪ੍ਰਭੁ
ਯਹੋਵਾਹ, ਮੈਂ ਕੌਣ ਹਾਂ ਅਤੇ ਮੇਰਾ ਘਰ ਕੀ ਹੈ ਜੋ ਤੈਂ
੧੯ ਮੈਨੂੰ ਐਥੋਂ ਤੋੜੀ ਅਪੜਾ ਦਿੱਤਾ ? ੦ ਅਤੇ ਏਹ ਵੀ,
ਹੇ ਪ੍ਰਭੁ ਯਹੋਵਾਹ, ਅਜੇ ਤੇਰੀ ਨਿਗਾਹ ਵਿੱਚ ਕੁਝ
ਹੋਇਆ ਹੀ ਨਹੀਂ ਜੋ ਤੈਂ ਆਪਣੇ ਦਾਸ ਦੇ ਘਰ ਦੇ
ਲਈ ਬਹੁਤ ਦੂਰ ਦੀ ਖਬਰ ਅਗੇਤਰੀ ਦੱਸੀ ਅਤੇ ਹੇ
ਪ੍ਰਭੁ ਯਹੋਵਾਹ, ਭਲਾ, ਏਹ ਮਨੁੱਖ ਦਾ ਅਧਕਾਰ
੨੦ ਹੈ ! ੦ ਅਤੇ ਦਾਊਦ ਦੀ ਕੀ ਮਜਾਲ ਹੈ ਜੋ ਤੈਨੂੰ ਕੁਝ
ਹੋਰ ਆਖੇ ? ਹੇ ਪ੍ਰਭੁ ਯਹੋਵਾਹ, ਤੂੰ ਤਾਂ ਆਪਣੇ ਦਾਸ
੨੧ ਨੂੰ ਜਾਣਦਾ ਹੈਂ ੦ ਆਪਣੇ ਬਚਨ ਦੇ ਲਈ ਅਤੇ
ਆਪਣੇ ਮਨ ਦੇ ਅਨੁਸਾਰ ਏਹ ਸਾਰੇ ਵੱਡੇ ਕੰਮ
੨੨ ਆਪਣੇ ਦਾਸ ਨੂੰ ਜਣਾਉਣ ਲਈ ਤੈਂ ਕੀਤੇ ੦ ਸੋ ਤੂੰ
ਹੇ ਯਹੋਵਾਹ ਪਰਮੇਸ਼ੁਰ, ਵੱਡਾ ਹੈਂ ਕਿਉਂ ਜੋ ਕੋਈ ਤੇਰੇ
ਸਮਾਨ ਨਹੀਂ ਅਤੇ ਜਿੱਥੋਂ ਤੋੜੀ ਅਸੀਂ ਆਪਣੇ ਕੰਨੀਂ
ਸੁਣਿਆ ਹੈ ਤੈਥੋਂ ਬਾਝ ਹੋਰ ਕੋਈ ਪਰਮੇਸ਼ੁਰ ਨਹੀਂ ੦
੨੩ ਅਤੇ ਇਸ ਸੰਸਾਰ ਵਿੱਚ ਤੇਰੀ ਪਰਜਾ ਇਸਰਾਏਲ ਦੇ
ਸਮਾਨ ਕਿਹੜੀ ਕੌਮ ਹੈ ਜਿਹ ਦੇ ਬਚਾਉਣ ਨੂੰ
ਪਰਮੇਸ਼ੁਰ ਆਪ ਗਿਆ ਕਿ ਉਹ ਨੂੰ ਆਪਣੀ ਪਰਜਾ
ਬਣਾਵੇ, ਨਾਲੇ ਆਪਣੇ ਲਈ ਇੱਕ ਨਾਮ ਬਣਾਵੇ ਅਤੇ
ਤੁਹਾਡੇ ਲਈ ਅਤੇ ਤੇਰੇ ਦੇਸ ਦੇ ਲਈ ਵੱਡੀਆਂ
ਤੇ ਡਰਾਉਣੀਆਂ ਸ਼ਕਤੀਆਂ ਆਪਣੀ ਪਰਜਾ ਦੇ ਅੱਗੇ
ਵਿਖਾਵੇ ਜਿਹ ਨੂੰ ਤੂੰ ਮਿਸਰ ਤੋਂ, ਕੌਮਾਂ ਤੋਂ ਅਤੇ ਉਨ੍ਹਾਂ
ਦਿਆਂ ਦੇਵਤਿਆਂ ਤੋਂ ਆਪਣੇ ਲਈ ਛੁਟਕਾਰਾ
੨੪ ਦਿੱਤਾ ? ੦ ਤੈਂ ਆਪਣੇ ਲਈ ਆਪਣੀ ਪਰਜਾ
ਇਸਰਾਏਲ ਨੂੰ ਕਾਇਮ ਕੀਤਾ ਜੋ ਸਦੀਪਕ ਤੋੜੀ ਉਹ
ਤੇਰੀ ਪਰਜਾ ਹੋਵੇ ਅਤੇ ਹੇ ਯਹੋਵਾਹ, ਤੂੰ ਆਪ ਉਨ੍ਹਾਂ
੨੫ ਦਾ ਪਰਮੇਸ਼ੁਰ ਬਣਿਆ ੦ ਹੁਣ ਤੂੰ ਹੇ ਯਹੋਵਾਹ
ਪਰਮੇਸ਼ੁਰ, ਉਸ ਗੱਲ ਨੂੰ ਜੋ ਤੂੰ ਆਪਣੇ ਦਾਸ ਲਈ
ਅਤੇ ਉਹ ਦੇ ਟੱਬਰ ਲਈ ਬੋਲਿਆ ਹੈਂ ਸਦੀਪਕ
ਤੋੜੀ ਅਟੱਲ ਕਰ ਅਤੇ ਜੇਹਾ ਤੂੰ ਬੋਲਿਆ ਹੈ ਤੇਹਾ
੨੬ ਹੀ ਕਰ ੦ ਅਤੇ ਏਹ ਆਖ ਕੇ ਤੇਰੇ ਨਾਮ ਦੀ
ਸਦੀਪਕ ਤੋੜੀ ਵਡਿਆਈ ਹੋਵੇ ਕਿ ਸੈਨਾਂ ਦਾ
ਯਹੋਵਾਹ ਇਸਰਾਏਲ ਉੱਤੇ ਪਰਮੇਸ਼ੁਰ ਹੈ ਅਤੇ ਤੇਰੇ
ਦਾਸ ਦਾਊਦ ਦਾ ਘਰਾਣਾ ਤੇਰੇ ਸਾਹਮਣੇ ਅਟੱਲ
੨੭ ਰਹੇ ੦ ਕਿਉਂ ਜੋ ਤੈਂ, ਹੇ ਸੈਨਾਂ ਦੇ ਯਹੋਵਾਹ ਇਸਰਾ-
ਏਲ ਦੇ ਪਰਮੇਸ਼ੁਰ, ਆਪਣੇ ਦਾਸ ਦੇ ਕੰਨ ਖੋਲ੍ਹ
ਦਿੱਤੇ ਅਤੇ ਆਖਿਆ ਭਈ ਮੈਂ ਤੇਰੇ ਲਈ ਘਰ
ਬਣਾਵਾਂਗਾ ਸੋ ਤੇਰੇ ਦਾਸ ਨੇ ਆਪਣੇ ਮਨ ਵਿੱਚ ਏਹ
ਠਹਿਰਾਇਆ ਹੈ ਜੋ ਤੇਰੇ ਅੱਗੇ ਏਹ ਬੇਨਤੀ ਕਰੇ ੦
੨੮ ਅਤੇ ਹੇ ਯਹੋਵਾਹ ਪ੍ਰਭੁ, ਤੂੰ ਓਹੋ ਪਰਮੇਸ਼ੁਰ ਹੈਂ ਅਤੇ
ਤੇਰੇ ਬਚਨ ਸੱਚੇ ਹਨ ਅਤੇ ਤੈਂ ਆਪਣੇ ਦਾਸ ਨਾਲ
੨੯ ਉਸ ਭਲਿਆਈ ਦਾ ਬਚਨ ਕੀਤਾ ਹੈ ੦ ਸੋ ਹੁਣ ਤੂੰ
ਆਪਣੇ ਦਾਸ ਦੇ ਘਰ ਨੂੰ ਬਰਕਤ ਦੇਣੀ ਮੰਨ ਲੈ ਜੋ
ਉਹ ਤੇਰੇ ਅੱਗੇ ਸਦੀਪਕ ਤੋੜੀ ਅਟੱਲ ਰਹੇ ਕਿਉਂ ਜੋ
ਤੈਂ ਹੀ, ਹੇ ਯਹੋਵਾਹ ਪ੍ਰਭੁ, ਏਹ ਆਖਿਆ ਹੈ ਅਤੇ
ਤੇਰੀ ਹੀ ਬਰਕਤ ਨਾਲ ਤੇਰੇ ਦਾਸ ਦਾ ਘਰਾਣਾ
ਸਦੀਪਕ ਤੋੜੀ ਮੁਬਾਰਕ ਹੋਵੇ ।।

## ਦਾਊਦ ਦੀ ਫ਼ਤਹ

੮ ਏਹ ਦੇ ਪਿੱਛੋਂ ਐਉਂ ਹੋਇਆ ਕਿ ਦਾਊਦ ਨੇ
ਫਲਿਸਤੀਆਂ ਨੂੰ ਮਾਰਿਆ ਅਤੇ ਉਨ੍ਹਾਂ ਨੂੰ ਜਿੱਤ ਲਿਆ
ਅਤੇ ਦਾਊਦ ਨੇ ਰਾਜਧਾਨੀ ਫਲਿਸਤੀਆਂ ਦੇ ਹੱਥ
੨ ਵਿੱਚੋਂ ਖੋਹ ਲਈ ੦ ਅਤੇ ਉਸ ਨੇ ਮੋਆਬ ਨੂੰ
ਮਾਰਿਆ ਅਤੇ ਉਨ੍ਹਾਂ ਨੂੰ ਧਰਤੀ ਉੱਤੇ ਡੇਗ ਕੇ ਜਰੀਬ
ਨਾਲ ਮਿਣਿਆ ਅਰਥਾਤ ਦੋਂਹ ਜਰੀਬਾਂ ਨਾਲ ਉਨ੍ਹਾਂ
ਨੂੰ ਮਿਣਿਆ ਜਿਨ੍ਹਾਂ ਦਾ ਨਾਸ ਕੀਤਾ ਅਤੇ ਇੱਕ ਪੂਰੀ
ਜਰੀਬ ਨਾਲ ਉਨ੍ਹਾਂ ਨੂੰ ਮਿਣਿਆ ਜੋ ਜੀਉਂਦੇ ਛੱਡੇ ਸੋ
ਮੋਆਬੀ ਦਾਊਦ ਦੇ ਟਹਿਲੂਏ ਬਣੇ ਅਤੇ ਨਜ਼ਰ
ਲਿਆਏ ।।

੩ ਦਾਊਦ ਨੇ ਸੋਬਾਹ ਦੇ ਰਾਜਾ ਰਹੋਬ ਦੇ ਪੁੱਤ੍ਰ
ਹਦਦਅਜ਼ਰ ਨੂੰ ਵੀ ਜਦ ਉਹ ਦਰਿਆ ਉੱਤੇ
ਆਪਣੇ ਦੇਸ ਨੂੰ ਛੁਡਾਉਣ ਨਿੱਕਲਿਆ ਸੀ ਮਾਰਿਆ ੦
੪ ਅਤੇ ਦਾਊਦ ਨੇ ਉਸ ਦੇ ਇੱਕ ਹਜ਼ਾਰ ਅਤੇ ਸੱਤ
ਸੌ ਘੋੜ ਚੜ੍ਹੇ ਅਤੇ ਵੀਹ ਹਜ਼ਾਰ ਪਿਆਦੇ ਫੜ ਲਏ
ਅਤੇ ਦਾਊਦ ਨੇ ਰਥਾਂ ਦੇ ਸਭਨਾਂ ਘੋੜਿਆਂ ਦੀਆਂ
ਸੜ੍ਹਾਂ ਵੱਢ ਸੁੱਟੀਆਂ ਪਰ ਉਨ੍ਹਾਂ ਵਿੱਚੋਂ ਸੌ ਰਥਾਂ ਦੇ
੫ ਲਈ ਘੋੜੇ ਰੱਖ ਲਏ ੦ ਅਤੇ ਜਦ ਦੰਮਿਸਕ ਦੇ
ਅਰਾਮੀ ਸੋਬਾਹ ਦੇ ਰਾਜਾ ਹਦਦਅਜ਼ਰ ਦੀ ਸਹਾਇਤਾ
ਕਰਨ ਨੂੰ ਆਏ ਤਾਂ ਦਾਊਦ ਨੇ ਅਰਾਮੀਆਂ ਦੇ ਬਾਈ
੬ ਹਜ਼ਾਰ ਮਨੁੱਖ ਵੱਢ ਸੁੱਟੇ ੦ ਤਾਂ ਦਾਊਦ ਨੇ ਦੰਮਿਸਕੀ
ਅਰਾਮੀਆਂ ਦੇ ਵਿਚਕਾਰ ਚੌਂਕੀਆਂ ਬਹਾਲ ਦਿੱਤੀਆਂ
ਸੋ ਅਰਾਮੀ ਵੀ ਦਾਊਦ ਦੇ ਟਹਿਲੂਏ ਬਣੇ ਅਤੇ
ਨਜ਼ਰਾਂ ਲਿਆਏ । ਜਿੱਥੇ ਕਿਤੇ ਦਾਊਦ ਜਾਂਦਾ ਸੀ
੭ ਯਹੋਵਾਹ ਉਹ ਨੂੰ ਫਤਹ ਬਖਸ਼ਦਾ ਸੀ ੦ ਅਤੇ ਦਾਊਦ
ਨੇ ਹਦਦਅਜ਼ਰ ਦੇ ਟਹਿਲੂਆਂ ਦੀਆਂ ਸੁਨਹਿਰੀ
ਢਾਲਾਂ ਖੋਹ ਲਈਆਂ ਅਰ ਉਨ੍ਹਾਂ ਨੂੰ ਯਰੂਸ਼ਲਮ ਵਿੱਚ
੮ ਲੈ ਆਇਆ ੦ ਅਤੇ ਬਟਹ ਅਤੇ ਬੇਰੋਤਈ ਤੋਂ ਜੋ
ਹਦਦਅਜ਼ਰ ਦਿਆਂ ਸ਼ਹਿਰਾਂ ਵਿੱਚੋਂ ਸਨ ਦਾਊਦ
ਪਾਤਸ਼ਾਹ ਢੇਰ ਸਾਰਾ ਪਿੱਤਲ ਲੈ ਆਇਆ ॥
੯ ਜਾਂ ਹਮਾਥ ਦੇ ਰਾਜਾ ਤੋਈ ਨੇ ਸੁਣਿਆ ਜੋ ਦਾਊਦ
ਨੇ ਹਦਦਅਜ਼ਰ ਦੀ ਸਾਰੀ ਫੌਜ ਨੂੰ ਮਾਰਿਆ ਹੈ ੦
੧੦ ਤਾਂ ਤੋਈ ਨੇ ਆਪਣੇ ਪੁੱਤ੍ਰ ਯੋਰਾਮ ਨੂੰ ਦਾਊਦ
ਪਾਤਸ਼ਾਹ ਕੋਲ ਘੱਲਿਆ ਜੋ ਉਸ ਦੀ ਸੁਖ ਸਾਂਦ ਪੁੱਛੇ
ਅਤੇ ਵਧਾਈ ਦੇਵੇ ਕਿਉਂ ਜੋ ਉਸ ਨੇ ਹਦਦਅਜ਼ਰ
ਨਾਲ ਲੜਾਈ ਕਰ ਕੇ ਉਹ ਨੂੰ ਮਾਰ ਲਿਆ ਸੀ ਅਤੇ
ਇਸ ਕਰਕੇ ਵੀ ਜੋ ਹਦਦਅਜ਼ਰ ਤੋਈ ਨਾਲ
ਲੜਾਈ ਕਰਦਾ ਰਹਿੰਦਾ ਸੀ ਸੋ ਯੋਰਾਮ ਚਾਂਦੀ ਦੇ
ਭਾਂਡੇ, ਸੋਨੇ ਦੇ ਭਾਂਡੇ ਅਤੇ ਪਿੱਤਲ ਦੇ ਭਾਂਡੇ ਆਪਣੇ
੧੧ ਨਾਲ ਲੈ ਆਇਆ ੦ ਤਾਂ ਦਾਊਦ ਪਾਤਸ਼ਾਹ ਨੇ
ਸਭਨਾਂ ਜਿੱਤੀਆਂ ਹੋਈਆਂ ਕੌਮਾਂ ਦੀ ਚਾਂਦੀ ਅਤੇ
ਸੋਨੇ ਸਣੇ ਇਨ੍ਹਾਂ ਨੂੰ ਵੀ ਯਹੋਵਾਹ ਲਈ ਪਵਿੱਤਰ ਠਹਿਰਾ-
੧੨ ਇਆ ਸੀ ੦ ਅਰਥਾਤ ਅਰਾਮੀਆਂ, ਮੋਆਬੀਆਂ,
ਅੰਮੋਨੀਆਂ, ਫਲਿਸਤੀਆਂ, ਅਮਾਲੇਕੀਆਂ ਅਤੇ
ਸੋਬਾਹ ਦੇ ਰਾਜਾ ਰਹੋਬ ਦੇ ਪੁੱਤ੍ਰ ਹਦਦਅਜ਼ਰ ਦੀ
੧੩ ਲੁੱਟ ਵਿੱਚੋਂ ੦ ਦਾਊਦ ਅਠਾਰਾਂ ਹਜ਼ਾਰ ਅਰਾਮੀ
ਮਨੁੱਖ ਲੂਣ ਦੀ ਖੱਡ ਵਿੱਚ ਮਾਰ ਕੇ ਮੁੜ ਆਇਆ
ਅਤੇ ਵੱਡਾ ਨਾਉਂ ਪਾਇਆ ॥
੧੪ ਉਸ ਨੇ ਅਦੋਮ ਵਿੱਚ ਚੌਂਕੀਆਂ ਬਿਠਾਈਆਂ
ਸਗੋਂ ਸਾਰੇ ਅਦੋਮ ਵਿੱਚ ਚੌਂਕੀਆਂ ਬਿਠਾਈਆਂ ਅਤੇ
ਸਾਰੇ ਅਦੋਮੀ ਵੀ ਦਾਊਦ ਦੇ ਟਹਿਲੂਏ ਬਣੇ ਅਤੇ
ਜਿੱਥੇ ਕਿਤੇ ਦਾਊਦ ਗਿਆ ਯਹੋਵਾਹ ਦਾਊਦ ਨੂੰ
੧੫ ਫਤਹ ਬਖਸ਼ਦਾ ਰਿਹਾ ੦ ਦਾਊਦ ਨੇ ਸਾਰੇ ਇਸਰਾਏਲ
ਉੱਤੇ ਰਾਜ ਕੀਤਾ ਅਤੇ ਦਾਊਦ ਆਪਣੀ ਸਾਰੀ
ਪਰਜਾ ਦੇ ਉੱਤੇ ਧਰਮ ਦਾ ਨਿਆਉਂ ਕਰਦਾ ਸੀ ੦
੧੬ ਅਤੇ ਸਰੂਯਾਹ ਦਾ ਪੁੱਤ੍ਰ ਯੋਆਬ ਸੈਨਾ ਉੱਤੇ ਸੀ ਅਤੇ
ਅਹੀਲੂਦ ਦਾ ਪੁੱਤ੍ਰ ਯਹੋਸ਼ਾਫਾਟ ਇਤਹਾਸ ਦਾ
੧੭ ਲਿਖਾਰੀ ਸੀ ੦ ਅਹੀਟੂਬ ਦਾ ਪੁੱਤ੍ਰ ਸਾਦੋਕ ਅਤੇ
ਅਬਯਾਥਾਰ ਦਾ ਪੁੱਤ੍ਰ ਅਹੀਮਲਕ ਜਾਜਕ ਸਨ ਅਤੇ
ਸਰਾਯਾਹ ਲਿਖਾਰੀ ਸੀ ਅਤੇ ਯਹੋਯਾਦਾ ਦਾ ਪੁੱਤ੍ਰ
ਬਨਾਯਾਹ ਕਰੇਤੀਆਂ ਅਤੇ ਫਲੇਤੀਆਂ ਉੱਤੇ ਸੀ
੧੮ ਅਤੇ ਦਾਊਦ ਦੇ ਪੁੱਤ੍ਰ ਦਿਵਾਨ* ਸਨ ॥

## ਮਫ਼ੀਬੋਸ਼ਥ ਉੱਤੇ ਦਯਾ

੯ ਫੇਰ ਦਾਊਦ ਨੇ ਆਖਿਆ, ਕੀ ਸ਼ਾਊਲ ਦੇ
ਘਰਾਣੇ ਵਿੱਚੋਂ ਅਜੇ ਕੋਈ ਰਹਿੰਦਾ ਹੈ ਜੋ ਮੈਂ
ਯੋਨਾਥਾਨ ਦੇ ਕਾਰਨ ਉਸ ਉੱਤੇ ਦਯਾ ਕਰਾਂ ? ੦
੨ ਸ਼ਾਊਲ ਦੇ ਘਰਾਣੇ ਦਾ ਇੱਕ ਸੀਬਾ ਨਾਮੇ ਟਹਿਲੂਆ
ਸੀ ਸੋ ਜਾਂ ਉਨ੍ਹਾਂ ਨੇ ਉਸ ਨੂੰ ਦਾਊਦ ਕੋਲ ਸੱਦਿਆ
ਤਾਂ ਪਾਤਸ਼ਾਹ ਨੇ ਉਸ ਨੂੰ ਆਖਿਆ, ਤੂੰ ਸੀਬਾ ਹੈਂ?
ਉਹ ਬੋਲਿਆ, ਜੀ ਤੁਹਾਡਾ ਸੇਵਕ ਮੈਂ ਉਹੋ ਹੀ ਹਾਂ ੦
੩ ਤਦ ਪਾਤਸ਼ਾਹ ਨੇ ਉਹ ਨੂੰ ਆਖਿਆ, ਸ਼ਾਊਲ ਦੇ
ਘਰਾਣੇ ਵਿੱਚੋਂ ਕੋਈ ਰਹਿੰਦਾ ਹੈ ਜੋ ਮੈਂ ਉਹ ਦੇ ਨਾਲ
ਪਰਮੇਸ਼ੁਰ ਜੇਹੀ ਦਯਾ ਕਰਾਂ ? ਸੀਬਾ ਨੇ ਪਾਤਸ਼ਾਹ ਨੂੰ
ਆਖਿਆ, ਅਜੇ ਯੋਨਾਥਾਨ ਦਾ ਇੱਕ ਪੁੱਤ੍ਰ ਹੈ ਜੋ
੪ ਪੈਰੋਂ ਲੰਙਾ ਹੈ ੦ ਤਦ ਪਾਤਸ਼ਾਹ ਨੇ ਉਹ ਨੂੰ ਪੁੱਛਿਆ,
ਉਹ ਕਿੱਥੇ ਹੈ ? ਸੀਬਾ ਨੇ ਪਾਤਸ਼ਾਹ ਨੂੰ ਆਖਿਆ,
ਵੇਖੋ ਲੋਦਬਾਰ ਵਿੱਚ ਅੰਮੀਏਲ ਦੇ ਪੁੱਤ੍ਰ ਮਾਕੀਰ ਦੇ
੫ ਘਰ ਵਿੱਚ ਹੈ ੦ ਸੋ ਦਾਊਦ ਪਾਤਸ਼ਾਹ ਨੇ ਮਨੁੱਖ
ਘੱਲੇ ਅਤੇ ਲੋਦਬਾਰ ਤੋਂ ਅੰਮੀਏਲ ਦੇ ਪੁੱਤ੍ਰ ਮਾਕੀਰ
੬ ਦੇ ਘਰੋਂ ਉਹ ਨੂੰ ਮੰਗਵਾ ਲਿਆ ੦ ਅਤੇ ਜਾਂ ਸ਼ਾਊਲ

* ਅਥਵਾ, ਜਾਜਕ ।

ਦਾ ਪੋਤਰਾ ਯੋਨਾਥਾਨ ਦਾ ਪੁੱਤ੍ਰ ਮਫ਼ੀਬੋਸ਼ਥ ਦਾਊਦ
ਕੋਲ ਅੱਪੜਿਆ ਤਾਂ ਉਸ ਨੇ ਮੂੰਹ ਪਰਨੇ ਡਿੱਗ ਕੇ
ਮੱਥਾ ਟੇਕਿਆ। ਤਦ ਦਾਊਦ ਨੇ ਆਖਿਆ,
ਮਫ਼ੀਬੋਸ਼ਥ ! ਉਸ ਨੇ ਆਖਿਆ, ਵੇਖੋ, ਤੁਹਾਡਾ ਸੇਵਕ
੭ ਹਾਜ਼ਰ ਹੈ ! ੦ ਸੋ ਦਾਊਦ ਨੇ ਉਹ ਨੂੰ ਆਖਿਆ,
ਡਰ ਨਾ ਕਿਉਂ ਜੋ ਮੈਂ ਤੇਰੇ ਪਿਉ ਯੋਨਾਥਾਨ ਦੇ ਕਾਰਨ
ਤੇਰੇ ਨਾਲ ਭਲਿਆਈ ਕਰਾਂਗਾ ਅਤੇ ਤੇਰੇ ਬਾਬੇ
ਸ਼ਾਊਲ ਦੀ ਸਾਰੀ ਪੈਲੀ ਤੈਨੂੰ ਮੋੜ ਦਿਆਂਗਾ ਅਤੇ
੮ ਤੂੰ ਮੇਰੇ ਲੰਗਰ ਵਿੱਚੋਂ ਸਦਾ ਰੋਟੀ ਖਾਵੇਂਗਾ ੦ ਤਦ
ਉਸ ਨੇ ਮੱਥਾ ਟੇਕਿਆ ਅਤੇ ਬੋਲਿਆ, ਤੁਹਾਡਾ
ਸੇਵਕ ਹੈ ਹੀ ਕੀ ਜੋ ਤੁਸੀਂ ਮੇਰੇ ਉੱਤੇ ਜੋ ਮੋਏ ਕੁੱਤੇ
ਵਰਗਾ ਹਾਂ ਧਿਆਨ ਕਰੋ ?।।
੯ ਤਦ ਪਾਤਸ਼ਾਹ ਨੇ ਸ਼ਾਊਲ ਦੇ ਟਹਿਲੂਏ ਸੀਬਾ ਨੂੰ
ਸੱਦਿਆ ਅਤੇ ਉਹ ਨੂੰ ਆਖਿਆ, ਮੈਂ ਸਭ ਕੁਝ ਜੋ
ਸ਼ਾਊਲ ਅਤੇ ਉਸ ਦੇ ਘਰਾਣੇ ਦਾ ਸੀ ਸੋ ਤੇਰੇ ਮਾਲਕ
੧੦ ਦੇ ਪੁੱਤ੍ਰ ਨੂੰ ਬਖਸ਼ ਦਿੱਤਾ ਹੈ ੦ ਸੋ ਤੂੰ ਆਪਣੇ ਪੁੱਤ੍ਰਾਂ
ਅਤੇ ਟਹਿਲੂਆਂ ਸਣੇ ਉਹ ਦੇ ਲਈ ਜ਼ਮੀਨ ਵਾਹ
ਅਤੇ ਉਸ ਦੀ ਪੈਦਾਵਾਰ ਲਿਆਇਆ ਕਰ ਜੋ ਤੇਰੇ
ਮਾਲਕ ਦੇ ਪੁੱਤ੍ਰ ਦੇ ਲਈ ਖਾਣ ਲਈ ਰੋਟੀ ਹੋਵੇ ਪਰ
ਮਫ਼ੀਬੋਸ਼ਥ ਜੋ ਤੇਰੇ ਮਾਲਕ ਦਾ ਪੁੱਤ੍ਰ ਹੈ ਸੋ ਸਦਾ ਮੇਰੇ
ਲੰਗਰ ਵਿੱਚ ਰੋਟੀ ਖਾਵੇਗਾ ਅਤੇ ਉਸ ਸੀਬਾ ਦੇ
੧੧ ਪੰਦਰਾਂ ਪੁੱਤ੍ਰ ਅਤੇ ਵੀਹ ਟਹਿਲੂਏ ਸਨ ੦ ਸੀਬਾ ਨੇ
ਪਾਤਸ਼ਾਹ ਨੂੰ ਆਖਿਆ, ਸਭ ਕੁਝ ਜੋ ਮੇਰੇ ਮਹਾਰਾਜ
ਪਾਤਸ਼ਾਹ ਨੇ ਆਪਣੇ ਸੇਵਕ ਨੂੰ ਆਖਿਆ ਹੈ ਸੋ
ਤੁਹਾਡਾ ਸੇਵਕ ਕਰੇਗਾ ਪਰ ਮਫ਼ੀਬੋਸ਼ਥ ਦੇ ਲਈ
ਪਾਤਸ਼ਾਹ ਨੇ ਆਖਿਆ ਜੋ ਉਹ ਰਾਜ ਪੁੱਤ੍ਰਾਂ ਵਾਂਙੁ ਮੇਰੇ
੧੨ ਲੰਗਰ ਵਿੱਚੋਂ ਰੋਟੀ ਖਾਵੇਗਾ ੦ ਅਤੇ ਮਫ਼ੀਬੋਸ਼ਥ ਦਾ
ਮੀਕਾ ਨਾਮੇ ਇੱਕ ਨਿੱਕਾ ਜਿਹਾ ਪੁੱਤ੍ਰ ਸੀ ਅਤੇ ਹੋਰ ਜਿੰਨੇ
ਸੀਬਾ ਦੇ ਘਰ ਵਿੱਚ ਰਹਿੰਦੇ ਸਨ ਸੋ ਸਭ ਮਫ਼ੀਬੋਸ਼ਥ
੧੩ ਦੇ ਟਹਿਲੂਏ ਸਨ ੦ ਸੋ ਮਫ਼ੀਬੋਸ਼ਥ ਯਰੂਸ਼ਲਮ ਵਿੱਚ
ਰਿਹਾ ਕਿਉਂ ਜੋ ਸਦਾ ਪਾਤਸ਼ਾਹ ਦੇ ਲੰਗਰ ਵਿੱਚੋਂ
ਰੋਟੀ ਖਾਂਦਾ ਹੁੰਦਾ ਸੀ ਅਤੇ ਦੋਹਾਂ ਪੈਰਾਂ ਤੋਂ ਲੰਗਾ ਸੀ ।।

## ਅੰਮੋਨੀਆਂ ਨਾਲ ਦਾਊਦ ਦੀ ਲੜਾਈ

**10** ਇਹ ਦੇ ਪਿੱਛੋਂ ਅਜਿਹਾ ਹੋਇਆ ਜੋ
ਅੰਮੋਨੀਆਂ ਦਾ ਰਾਜਾ ਮਰ ਗਿਆ ਅਤੇ ਉਸ ਦੇ ਪੁੱਤ੍ਰ
੨ ਹਾਨੂਨ ਨੇ ਉਸ ਦੇ ਥਾਂ ਰਾਜ ਕੀਤਾ ੦ ਤਦ ਦਾਊਦ
ਨੇ ਆਖਿਆ, ਮੈਂ ਨਾਹਾਸ਼ ਦੇ ਪੁੱਤ੍ਰ ਹਾਨੂਨ ਦੇ ਨਾਲ
ਭਲਿਆਈ ਕਰਾਂਗਾ ਜਿਵੇਂ ਉਹ ਦੇ ਪਿਉ ਨੇ ਮੇਰੇ
ਨਾਲ ਭਲਿਆਈ ਕੀਤੀ ਸੋ ਦਾਊਦ ਨੇ ਉਹ ਦੇ ਪਿਉ
ਦੇ ਵਿਖੇ ਉਹ ਦੇ ਕੋਲ ਮੁਕਾਣ ਦੇਣ ਲਈ ਆਪਣੇ
ਟਹਿਲੂਏ ਘੱਲੇ ਅਤੇ ਦਾਊਦ ਦੇ ਟਹਿਲੂਏ ਅੰਮੋਨੀਆਂ
੩ ਦੇ ਦੇਸ ਵਿੱਚ ਗਏ ੦ ਪਰ ਅੰਮੋਨੀਆਂ ਦੇ ਸਰਦਾਰਾਂ
ਨੇ ਆਪਣੇ ਮਾਲਕ ਹਾਨੂਨ ਨੂੰ ਆਖਿਆ, ਭਲਾ, ਤੈਨੂੰ
ਏਹ ਧਿਆਨ ਹੈ ਜੋ ਦਾਊਦ ਤੇਰੇ ਪਿਉ ਦਾ ਆਦਰ
ਕਰਦਾ ਹੈ ਜੋ ਉਸ ਮੁਕਾਣ ਦੇਣ ਲਈ ਤੇਰੇ ਕੋਲ ਲੋਕ
ਘੱਲੇ ਹਨ ? ਭੂਲਾ, ਦਾਊਦ ਨੇ ਆਪਣੇ ਟਹਿਲੂਏ ਤੇਰੇ
ਕੋਲ ਇਸ ਲਈ ਨਹੀਂ ਘੱਲੇ ਜੋ ਸ਼ਹਿਰ ਦਾ ਹਾਲ ਵੇਖ
ਲੈਣ ਅਤੇ ਉਹ ਦਾ ਭੇਤ ਲੈਣ ਜੋ ਸ਼ਹਿਰ ਨੂੰ ਨਾਸ
੪ ਕਰਨ ? ੦ ਤਦ ਹਾਨੂਨ ਨੇ ਦਾਊਦ ਦੇ ਟਹਿਲੂਆਂ ਨੂੰ
ਫੜ ਲਿਆ ਅਤੇ ਸਭਨਾਂ ਦੀ ਅੱਧੀ ਅੱਧੀ ਦਾੜ੍ਹੀ
ਮੁਨਵਾ ਸੁੱਟੀ ਅਤੇ ਉਨ੍ਹਾਂ ਦੇ ਲੀੜੇ ਅੱਧ ਵਿਚਕਾਰੋਂ
ਲੱਕ ਤੋੜੀ ਕਤਰ ਸੁੱਟੇ ਅਤੇ ਉਨ੍ਹਾਂ ਨੂੰ ਤੋਰ ਦਿੱਤਾ ੦
੫ ਤਦ ਦਾਊਦ ਨੂੰ ਖਬਰ ਆਈ ਤਾਂ ਉਸ ਨੇ ਉਨ੍ਹਾਂ ਦੇ
ਮਿਲਣ ਲਈ ਲੋਕ ਘੱਲੇ ਕਿਉਂ ਜੋ ਓਹ ਮਨੁੱਖ ਬਹੁਤ
ਲੱਜਿਆਵਾਨ ਹੋਏ ਸੋ ਪਾਤਸ਼ਾਹ ਨੇ ਆਖਿਆ, ਜਦ
ਤੋੜੀ ਤੁਹਾਡੀਆਂ ਦਾੜ੍ਹੀਆਂ ਨਾ ਵਧਣ ਯਰੀਹੋ
ਦੇ ਵਿੱਚ ਰਹੋ, ਇਹ ਦੇ ਪਿੱਛੋਂ ਆ ਜਾਓ ।।
੬ ਅੰਮੋਨੀਆਂ ਨੇ ਜਾਂ ਡਿੱਠਾ ਭਈ ਅਸੀਂ ਦਾਊਦ
ਅੱਗੇ ਭੈੜੇ ਠਹਿਰੇ ਹਾਂ ਤਾਂ ਅੰਮੋਨੀਆਂ ਨੇ ਲੋਕ ਘੱਲੇ
ਅਤੇ ਬੈਤ-ਰਹੋਬ ਦੇ ਅਰਾਮੀਆਂ ਅਤੇ ਸੋਬਾ ਦੇ
ਅਰਾਮੀਆਂ ਤੋਂ ਵੀਹ ਹਜ਼ਾਰ ਪਿਆਦੇ ਲਏ ਅਤੇ
ਮਆਕਾਹ ਦੇ ਰਾਜਾ ਤੋਂ ਹਜ਼ਾਰ ਮਨੁੱਖ ਅਤੇ ਟੋਬ ਦੇ
੭ ਮਨੁੱਖਾਂ ਤੋਂ ਬਾਰਾਂ ਹਜ਼ਾਰ ਮਜੂਰ ਰੱਖੇ ੦ ਇਹ ਸੁਣ ਕੇ
ਦਾਊਦ ਨੇ ਯੋਆਬ ਅਤੇ ਸੂਰਮਿਆਂ ਦੀ ਸਾਰੀ ਸੈਨਾ
੮ ਨੂੰ ਭੇਜਿਆ ੦ ਤਦ ਅੰਮੋਨੀ ਨਿੱਕਲੇ ਅਤੇ ਸ਼ਹਿਰ ਦੀ
ਡਿਉੜ੍ਹੀ ਦੇ ਲਾਂਘੇ ਕੋਲ ਲੜਾਈ ਦੇ ਲਈ ਪਾਲ
ਬੰਨ੍ਹੀ। ਅਤੇ ਸੋਬਾ ਅਤੇ ਰਹੋਬ ਦੇ ਅਰਾਮੀ ਅਤੇ ਟੋਬ
ਅਤੇ ਮਆਕਾਹ ਦੇ ਮਨੁੱਖ ਰੜੇ ਵਿੱਚ ਵੱਖਰੇ ਰਹੇ ੦
੯ ਯੋਆਬ ਨੇ ਜਾਂ ਡਿੱਠਾ ਭਈ ਲੜਾਈ ਦਾ ਸਾਹਮਣਾ
ਦੋਹੀਂ ਪਾਸੀਂ ਅੱਗੋਂ ਤੇ ਪਿੱਛੋਂ ਹੈ ਤਾਂ ਉਸ ਨੇ
ਇਸਰਾਏਲ ਵਿੱਚੋਂ ਚੰਗੇ ਚੰਗੇ ਮਨੁੱਖ ਚੁਣ ਲਏ ਅਤੇ

੧੦ ਅਰਾਮੀਆਂ ਦੇ ਸਾਹਮਣੇ ਪਾਲ ਬੰਨ੍ਹੀ ੦ ਅਤੇ ਰਹਿੰਦੇ
ਲੋਕਾਂ ਨੂੰ ਅੰਮੋਨੀਆਂ ਦੇ ਸਾਹਮਣੇ ਪਾਲ ਬੰਨ੍ਹਣ ਲਈ
੧੧ ਆਪਣੇ ਭਰਾ ਅਬੀਸ਼ਈ ਦੇ ਹੱਥ ਸੌਂਪ ਦਿੱਤਾ ੦ ਅਤੇ
ਆਖਿਆ, ਜੇ ਕਰ ਕਦੀ ਅਰਾਮੀ ਮੇਰੇ ਉੱਤੇ ਜ਼ੋਰ
ਪਾਉਣ ਤਾਂ ਤੂੰ ਮੇਰੀ ਸਹਾਇਤਾ ਕਰੀਂ ਅਤੇ ਜੇ
ਅੰਮੋਨੀ ਤੇਰੇ ਉੱਤੇ ਜ਼ੋਰ ਪਾਉਣ ਤਾਂ ਮੈਂ ਆ ਕੇ ਤੇਰੀ
੧੨ ਸਹਾਇਤਾ ਕਰਾਂਗਾ ੦ ਸੋ ਤਕੜੇ ਰਹੀਏ ਅਤੇ ਆਪਣੇ
ਲੋਕਾਂ ਦੇ ਲਈ ਅਤੇ ਆਪਣੇ ਪਰਮੇਸ਼ੁਰ ਦੇ ਸ਼ਹਿਰਾਂ
ਦੇ ਲਈ ਵਰਿਆਮਗੀ ਕਰੀਏ ਅਤੇ ਜੋ ਯਹੋਵਾਹ ਨੂੰ
੧੩ ਭਾਵੇ ਸੋ ਕਰੇ ੦ ਫੇਰ ਯੋਆਬ ਅਤੇ ਉਹ ਲੋਕ ਜੋ ਉਸ
ਦੇ ਨਾਲ ਸਨ ਅਰਾਮੀਆਂ ਦੇ ਉੱਤੇ ਹੱਲਾ ਕਰਨ ਨੂੰ
ਅੱਗੇ ਵਧੇ ਅਰ ਓਹ ਉਨ੍ਹਾਂ ਦੇ ਅੱਗੋਂ ਨੱਠ ਗਏ ੦
੧੪ ਅਤੇ ਅੰਮੋਨੀ ਵੀ ਇਹ ਵੇਖ ਕੇ ਜੋ ਅਰਾਮੀ ਨੱਠ ਗਏ
ਹਨ ਤਾਂ ਓਹ ਵੀ ਅਬੀਸ਼ਈ ਦੇ ਅੱਗੋਂ ਨੱਠ ਗਏ ਫੇਰ
ਸ਼ਹਿਰ ਵਿੱਚ ਜਾ ਵੜੇ ਤਾਂ ਯੋਆਬ ਅੰਮੋਨੀਆਂ ਨਾਲ
ਲੜਨ ਤੋਂ ਮੁੜ ਕੇ ਯਰੂਸ਼ਲਮ ਵਿੱਚ ਆਇਆ ॥
੧੫ ਜਾਂ ਅਰਾਮੀਆਂ ਨੇ ਡਿੱਠਾ ਜੋ ਅਸੀਂ ਇਸਰਾਏਲ
ਦੇ ਅੱਗੋਂ ਹਾਰ ਗਏ ਹਾਂ ਤਾਂ ਉਨ੍ਹਾਂ ਨੇ ਆਪਣੇ ਆਪ
੧੬ ਨੂੰ ਇਕੱਠਾ ਕੀਤਾ ੦ ਅਤੇ ਹਦਦਅਜ਼ਰ ਨੇ ਲੋਕ ਘੱਲੇ
ਅਤੇ ਅਰਾਮੀਆਂ ਨੂੰ ਜੋ ਦਰਿਆ ਦੇ ਪਾਰ ਸਨ
ਲੈ ਆਇਆ ਅਤੇ ਓਹ ਹੇਲਾਮ ਵਿੱਚ ਆਏ ਅਤੇ
ਸੋਬਕ ਜੋ ਹਦਦਅਜ਼ਰ ਦੀ ਫ਼ੌਜ ਦਾ ਸਰਦਾਰ
੧੭. ਸੀ ਉਨ੍ਹਾਂ ਦੇ ਮੋਹਰੇ ਤੁਰਿਆ ੦ ਇਹ ਸੁਣ ਕੇ ਦਾਊਦ
ਨੇ ਸਾਰੇ ਇਸਰਾਏਲੀਆਂ ਨੂੰ ਇਕੱਠਿਆਂ ਕੀਤਾ ਅਤੇ
ਯਰਦਨੋਂ ਪਾਰ ਲੰਘ ਕੇ ਹੇਲਾਮ ਤੇੜੀ ਆਇਆ।
ਤਾਂ ਅਰਾਮੀਆਂ ਨੇ ਦਾਊਦ ਦੇ ਸਾਹਮਣੇ ਪਾਲ ਬੰਨ੍ਹੀ
੧੮ ਅਰ ਉਸ ਨਾਲ ਲੜੇ ੦ ਅਤੇ ਅਰਾਮੀ ਇਸਰਾਏਲ
ਦੇ ਅੱਗੋਂ ਭੱਜ ਗਏ ਅਤੇ ਦਾਊਦ ਨੇ ਅਰਾਮੀਆਂ ਦੇ
ਸੱਤ ਸੌ ਰਥ ਅਤੇ ਚਾਲੀ ਹਜ਼ਾਰ ਘੋੜ ਚੜ੍ਹੇ ਵੱਢ ਸੁੱਟੇ
ਅਤੇ ਉਨ੍ਹਾਂ ਦੇ ਸੈਨਾਪਤੀ ਸੋਬਕ ਨੂੰ ਮਾਰ ਲਿਆ
੧੯ ਸੋ ਉਹ ਉੱਥੇ ਹੀ ਮਰ ਗਿਆ ੦ ਜਾਂ ਉਨ੍ਹਾਂ ਰਾਜਿਆਂ
ਨੇ ਜੋ ਹਦਦਅਜ਼ਰ ਦੇ ਅਧੀਨ ਸਨ ਡਿੱਠਾ ਭਈ ਓਹ
ਇਸਰਾਏਲ ਅੱਗੇ ਹਾਰ ਗਏ ਹਨ ਤਾਂ ਉਨ੍ਹਾਂ ਨੇ
ਇਸਰਾਏਲੀਆਂ ਨਾਲ ਮੇਲ ਕੀਤਾ ਅਤੇ ਉਨ੍ਹਾਂ ਦੀ
ਟਹਿਲ ਕੀਤੀ। ਗੱਲ ਕਾਹਦੀ, ਅਰਾਮੀ ਅੰਮੋਨੀਆਂ
ਦੀ ਫੇਰ ਸਹਾਇਤਾ ਕਰਨ ਤੋਂ ਡਰੇ ॥

## ਦਾਊਦ ਅਤੇ ਬਥ-ਸ਼ਬਾ

੧੧ ਜਾਂ ਆਉਂਦੇ ਵਰਹੇ ਦੇ ਓਹ ਦਿਨ ਆ ਗਏ
ਜਿਹ ਦੇ ਵਿੱਚ ਪਾਤਸ਼ਾਹ ਲੋਕ ਲੜਾਈ ਨੂੰ ਚੜ੍ਹਦੇ
ਹਨ ਤਾਂ ਦਾਊਦ ਨੇ ਯੋਆਬ ਅਤੇ ਉਹ ਦੇ ਨਾਲ
ਆਪਣੇ ਟਹਿਲੂਆਂ ਅਤੇ ਸਾਰੇ ਇਸਰਾਏਲ ਨੂੰ
ਘੱਲਿਆ ਅਤੇ ਉਨ੍ਹਾਂ ਨੇ ਅੰਮੋਨੀਆਂ ਨੂੰ ਤਬਾਹ ਕਰ
ਸੁੱਟਿਆ ਅਤੇ ਰੱਬਾਹ ਨੂੰ ਘੇਰਾ ਜਾ ਪਾਇਆ ਪਰ
ਦਾਊਦ ਯਰੂਸ਼ਲਮ ਵਿੱਚ ਹੀ ਰਿਹਾ ॥
੨ ਇੱਕ ਦਿਨ ਸੰਧਿਆ ਵੇਲੇ ਅਜੇਹਾ ਹੋਇਆ
ਜੋ ਦਾਊਦ ਆਪਣੇ ਮੰਜੇ ਉੱਤੋਂ ਉੱਠ ਕੇ ਸ਼ਾਹੀ
ਮਹਿਲ ਦੀ ਛੱਤ ਉੱਤੇ ਫਿਰਨ ਲੱਗਾ ਅਤੇ ਉੱਥੋਂ
ਉਸ ਨੇ ਇੱਕ ਤੀਵੀਂ ਨੂੰ ਡਿੱਠਾ ਜੋ ਨਹਾਉਂਦੀ ਪਈ ਸੀ
ਅਤੇ ਉਹ ਤੀਵੀਂ ਵੇਖਣ ਵਿੱਚ ਡਾਢੀ ਸੋਹਣੀ ਸੀ ੦
੩ ਤਦ ਦਾਊਦ ਨੇ ਉਸ ਤੀਵੀਂ ਦਾ ਪਤਾ ਕਰਨ ਲਈ
ਲੋਕ ਘੱਲੇ। ਉਨ੍ਹਾਂ ਨੇ ਆਖਿਆ, ਭਲਾ, ਇਹ
ਅਲੀਆਮ ਦੀ ਧੀ ਬਥ-ਸ਼ਬਾ ਹਿੱਤੀ ਊਰਿੱਯਾਹ ਦੀ
੪ ਤੀਵੀਂ ਨਹੀਂ ? ੦ ਦਾਊਦ ਨੇ ਮਨੁੱਖ ਘੱਲ ਕੇ ਉਸ
ਤੀਵੀਂ ਨੂੰ ਸੱਦ ਲਿਆ ਸੋ ਉਹ ਉਸ ਦੇ ਕੋਲ ਆਈ
ਅਤੇ ਉਸ ਨੇ ਉਹ ਦੇ ਨਾਲ ਸੰਗ ਕੀਤਾ ਕਿਉਂ
ਜੋ ਉਹ ਆਪਣੀ ਅਸ਼ੁੱਧਤਾਈ ਤੋਂ ਪਾਕ ਹੋਈ ਸੀ ਤਾਂ
੫ ਉਹ ਆਪਣੇ ਘਰ ਨੂੰ ਚੱਲੀ ਗਈ ੦ ਅਤੇ ਉਹ
ਤੀਵੀਂ ਗਰਭਣੀ ਹੋ ਗਈ ਸੋ ਉਸ ਨੇ ਦਾਊਦ ਕੋਲ
ਸੁਨੇਹਾ ਘੱਲਿਆ ਜੋ ਮੈਂ ਗਰਭਣੀ ਹਾਂ ॥
੬ ਦਾਊਦ ਨੇ ਯੋਆਬ ਨੂੰ ਆਖ ਘੱਲਿਆ ਭਈ
ਹਿੱਤੀ ਊਰਿੱਯਾਹ ਨੂੰ ਮੇਰੇ ਕੋਲ ਘੱਲ ਦੇਹ ਸੋ ਯੋਆਬ
੭ ਨੇ ਊਰਿੱਯਾਹ ਨੂੰ ਦਾਊਦ ਕੋਲ ਘੱਲਿਆ ੦ ਜਾਂ
ਊਰਿੱਯਾਹ ਆਇਆ ਤਾਂ ਦਾਊਦ ਨੇ ਪੁੱਛਿਆ ਭਈ
ਯੋਆਬ ਦੀ ਕੀ ਭੌਲ ਚਾਲ ਹੈ ਅਤੇ ਲੋਕਾਂ ਦੀ ਕੀ
੮ ਖ਼ਬਰ ਹੈ ਅਤੇ ਲੜਾਈ ਦਾ ਕੀ ਹਾਲ ਹੈ ? ੦ ਫੇਰ
ਦਾਊਦ ਨੇ ਊਰਿੱਯਾਹ ਨੂੰ ਆਖਿਆ, ਜਾਹ ਆਪਣੇ
ਘਰ ਅਤੇ ਪੈਰ ਧੋ। ਊਰਿੱਯਾਹ ਜਦ ਪਾਤਸ਼ਾਹ ਦੇ
ਮਹਿਲ ਤੋਂ ਨਿੱਕਲਿਆ ਤਾਂ ਪਾਤਸ਼ਾਹ ਵੱਲੋਂ [illegible]
੯ ਉਹ ਦੇ ਮਗਰ [illegible] ਘੱਲਿਆ ਗਿਆ ੦
ਊਰਿੱਯਾਹ ਪਾਤਸ਼ਾਹ ਦੇ ਮਹਿਲ ਦੇ ਬੂਹੇ ਉੱਤੇ
ਆਪਣੇ ਮਾਲਕ ਦੇ ਸਭਨਾਂ ਟਹਿਲੂਆਂ ਨਾਲ ਸੌਂ

੧੦ ਰਿਹਾ ਅਰ ਆਪਣੇ ਘਰ ਨਾ ਗਿਆ O ਜਦ ਉਨ੍ਹਾਂ
ਨੇ ਦਾਊਦ ਨੂੰ ਖਬਰ ਦਿੱਤੀ ਭਈ ਊਰਿੱਯਾਹ ਆਪਣੇ
ਘਰ ਨਹੀਂ ਗਿਆ ਤਾਂ ਦਾਊਦ ਨੇ ਊਰਿੱਯਾਹ ਨੂੰ
ਆਖਿਆ, ਭਲਾ, ਤੂੰ ਪੈਂਡਾ ਕਰ ਕੇ ਨਹੀਂ ਆਇਆ ?
੧੧ ਫਿਰ ਤੂੰ ਆਪਣੇ ਘਰ ਕਿਉਂ ਨਹੀਂ ਗਿਆ ? O ਤਦ
ਊਰਿੱਯਾਹ ਨੇ ਦਾਊਦ ਨੂੰ ਆਖਿਆ, ਕਿ ਸੰਦੂਕ ਅਤੇ
ਇਸਰਾਏਲ ਅਤੇ ਯਹੂਦਾਹ ਤੰਬੂਆਂ ਵਿੱਚ ਰਹਿੰਦੇ ਹਨ
ਅਤੇ ਮੇਰਾ ਮਾਲਕ ਯੋਆਬ ਅਤੇ ਮੇਰੇ ਮਾਹਰਾਜ
ਦੇ ਟਹਿਲੂਏ ਖੁਲ੍ਹੇ ਰੜੇ ਵਿੱਚ ਪਏ ਹੋਏ ਹਨ, ਫੇਰ ਮੈਂ
ਕਿੱਕਰ ਆਪਣੇ ਘਰ ਵਿੱਚ ਜਾ ਕੇ ਖਾਵਾਂ ਪੀਵਾਂ ਅਤੇ
ਆਪਣੀ ਤੀਵੀਂ ਨਾਲ ਸੌਂ ਰਹਾਂ ? ਤੇਰੀ ਜਿੰਦ ਅਤੇ
ਤੇਰੇ ਪ੍ਰਾਣਾਂ ਦੀ ਸੌਂਹ ਇਹ ਗੱਲ ਮੈਂ ਕਦੀ ਨਾ
੧੨ ਕਰਾਂਗਾ ! O ਫੇਰ ਦਾਊਦ ਨੇ ਊਰਿੱਯਾਹ ਨੂੰ ਆਖਿਆ,
ਅੱਜ ਵੀ ਐਥੇ ਰਹੁ ਅਤੇ ਭਲਕੇ ਮੈਂ ਤੈਨੂੰ ਵਿਦਿਆ
ਕਰਾਂਗਾ । ਸੋ ਊਰਿੱਯਾਹ ਉਸ ਦਿਨ ਅਤੇ ਦੂਜੇ ਦਿਨ
੧੩ ਵੀ ਯਰੂਸ਼ਲਮ ਵਿੱਚ ਹੀ ਰਹਿ ਪਿਆ O ਤਦ ਦਾਊਦ
ਨੇ ਉਹ ਨੂੰ ਸੱਦਿਆ ਤਾਂ ਉਹ ਨੇ ਉਸ ਦੇ ਅੱਗੇ ਖਾਧਾ
ਅਤੇ ਪੀਤਾ ਅਤੇ ਉਸ ਨੇ ਉਹ ਨੂੰ ਮਸਤ ਕੀਤਾ ਅਤੇ
ਉਹ ਸੰਧਿਆ ਨੂੰ ਬਾਹਰ ਜਾ ਕੇ ਆਪਣੇ ਮਾਲਕ ਦੇ
ਟਹਿਲੂਆਂ ਦੇ ਨਾਲ ਮੰਜੇ ਉੱਤੇ ਸੌਂ ਰਿਹਾ ਪਰ
ਆਪਣੇ ਘਰ ਨਾ ਗਿਆ ॥
੧੪ ਸਵੇਰ ਨੂੰ ਦਾਊਦ ਨੇ ਯੋਆਬ ਦੇ ਲਈ ਚਿੱਠੀ
ਲਿਖੀ ਅਤੇ ਊਰਿੱਯਾਹ ਦੇ ਹੱਥੀਂ ਉਹ ਨੂੰ ਘੱਲੀ O
੧੫ ਅਤੇ ਉਸ ਨੇ ਚਿੱਠੀ ਵਿੱਚ ਏਹ ਲਿਖਿਆ ਭਈ
ਊਰਿੱਯਾਹ ਨੂੰ ਡਾਢੀ ਲੜਾਈ ਦੇ ਵੇਲੇ ਮੋਹਰੇ ਕਰੋ ਅਤੇ
ਉਹ ਦੇ ਕੋਲੋਂ ਮੁੜ ਆਓ ਜੋ ਉਹ ਵੱਢਿਆ ਜਾਵੇ
੧੬ ਅਤੇ ਮਰ ਜਾਵੇ O ਅਤੇ ਅਜੇਹਾ ਹੋਇਆ ਜਾਂ
ਯੋਆਬ ਉਸ ਸ਼ਹਿਰ ਦੇ ਉਦਾਲੇ ਤਕਾਉਣ ਲਈ
ਗਿਆ ਤਾਂ ਉਸ ਨੇ ਊਰਿੱਯਾਹ ਨੂੰ ਅਜੇਹੇ ਥਾਂ
ਵਿੱਚ ਠਹਿਰਾ ਦਿੱਤਾ ਜਿੱਥੇ ਉਸ ਜਾਤਾ ਭਈ ਐਥੇ
੧੭ ਸੂਰਮੇ ਹਨ O ਤਾਂ ਉਸ ਸ਼ਹਿਰ ਦੇ ਲੋਕ ਨਿੱਕਲੇ ਅਤੇ
ਯੋਆਬ ਦੇ ਨਾਲ ਲੜੇ ਅਤੇ ਉੱਥੇ ਦਾਊਦ ਦੇ
ਟਹਿਲੂਆਂ ਵਿੱਚੋਂ ਕਈ ਡਿੱਗ ਪਏ ਅਤੇ ਹਿੱਤੀ
੧੮ ਊਰਿੱਯਾਹ ਵੀ ਮਾਰਿਆ ਗਿਆ O ਤਦ ਯੋਆਬ ਨੇ
ਮਨੁੱਖ ਘੱਲਿਆ ਅਤੇ ਲੜਾਈ ਦੀ ਸਾਰੀ ਖਬਰ
੧੯ ਦਾਊਦ ਨੂੰ ਸੁਣਾਈ O ਅਤੇ ਹਲਕਾਰੇ ਨੂੰ ਇਉਂ
ਸਮਝਾ ਕੇ ਆਖਿਆ, ਜਦ ਤੂੰ ਪਾਤਸ਼ਾਹ ਨੂੰ ਲੜਾਈ
੨੦ ਦੀ ਗੱਲ ਆਖ ਚੁੱਕੇਂ O ਤਾਂ ਜੇ ਕਦੇ ਅਜੇਹਾ ਹੋਵੇ
ਜੋ ਪਾਤਸ਼ਾਹ ਦਾ ਕ੍ਰੋਧ ਜਾਗੇ ਅਤੇ ਉਹ ਤੈਨੂੰ ਆਖੇ
ਭਈ ਜਦ ਤੁਸੀਂ ਲੜਨ ਨੂੰ ਚੜ੍ਹੇ ਤਾਂ ਸ਼ਹਿਰ ਦੇ ਐਡੇ
ਨੇੜੇ ਕਾਹ ਨੂੰ ਢੁੱਕੇ ? ਭਲਾ, ਤੁਸੀਂ ਨਹੀਂ ਜਾਣਦੇ
ਸਾਓ ਜੋ ਓਹ ਕੰਧ ਉੱਤੋਂ ਤੀਰ ਮਾਰਨਗੇ ? O
੨੧ ਯਰੁਬਸ਼ਥ ਦੇ ਪੁੱਤ੍ਰ ਅਬੀਮਲਕ ਨੂੰ ਕਿਸ ਨੇ
ਮਾਰਿਆ ? ਭਲਾ, ਇੱਕ ਤੀਵੀਂ ਨੇ ਚੱਕੀ ਦਾ ਪੁੜ
ਨਾ ਉਹ ਦੇ ਉੱਤੇ ਕੱਢ ਮਾਰਿਆ ਜੋ ਉਹ ਤੇਬੇਸ
ਵਿੱਚ ਮਰ ਗਿਆ ? ਸੋ ਤੁਸੀਂ ਸ਼ਹਿਰ ਦੀ ਕੰਧ ਹੇਠ
ਕਾਹਨੂੰ ਗਏ ਸਾਓ ? ਤਦ ਆਖਣਾ, ਜੀ ਤੇਰਾ
ਟਹਿਲੂਆ ਹਿੱਤੀ ਊਰਿੱਯਾਹ ਵੀ ਮਾਰਿਆ ਗਿਆ ॥
੨੨ ਸੋ ਹਲਕਾਰਾ ਤੁਰ ਪਿਆ ਅਤੇ ਆਇਆ ਅਤੇ ਜੋ
ਕੁਝ ਯੋਆਬ ਨੇ ਆਖਿਆ ਸੀ ਸੋ ਦਾਊਦ ਨੂੰ ਆਣ
੨੩ ਦੱਸਿਆ O ਅਤੇ ਹਲਕਾਰੇ ਨੇ ਦਾਊਦ ਨੂੰ ਆਖਿਆ
ਭਈ ਸੱਚ ਮੁੱਚ ਲੋਕਾਂ ਨੇ ਸਾਡੇ ਉੱਤੇ ਵੱਡਾ ਜ਼ੋਰ
ਪਾਇਆ ਅਤੇ ਓਹ ਰੜੇ ਵਿੱਚ ਸਾਡੇ ਕੋਲ ਨਿੱਕਲ
ਆਏ ਸੋ ਅਸੀਂ ਉਨ੍ਹਾਂ ਦੇ ਮਗਰ ਲੱਗੇ ਲੱਗੇ ਡਿਉੜ੍ਹੀ
੨੪ ਦੇ ਫਾਟਕ ਤੋੜੀ ਤੁਰੇ ਗਏ O ਤਦ ਤੀਰ ਅੰਦਾਜ਼ਾਂ ਨੇ
ਕੰਧ ਉੱਤੋਂ ਤੁਹਾਡੇ ਟਹਿਲੂਆਂ ਦਾ ਨਿਸ਼ਾਨਾ ਫੁੰਡਿਆ ।
ਪਾਤਸ਼ਾਹ ਦੇ ਕਈ ਟਹਿਲੂਏ ਮਰ ਗਏ ਅਤੇ ਤੁਹਾਡਾ
੨੫ ਟਹਿਲੂਆ ਹਿੱਤੀ ਊਰਿੱਯਾਹ ਵੀ ਮਰ ਗਿਆ O ਸੋ
ਦਾਊਦ ਨੇ ਹਲਕਾਰੇ ਨੂੰ ਆਖਿਆ, ਕਿ ਯੋਆਬ ਨੂੰ
ਜਾ ਕੇ ਐਉਂ ਆਖ ਜੋ ਇਹ ਗੱਲ ਤੈਨੂੰ ਮਾੜੀ ਨਾ
ਲੱਗੇ ਕਿਉਂ ਜੋ ਤਲਵਾਰ ਜੇਹਾ ਇੱਕ ਨੂੰ ਵੱਢਦੀ ਹੈ
ਤੇਹਾ ਦੂਜੇ ਨੂੰ ਵੀ ਵੱਢਦੀ ਹੈ । ਤੂੰ ਸ਼ਹਿਰ ਦੇ ਸਾਹਮਣੇ
ਵੱਡੀ ਲੜਾਈ ਕਰ ਅਤੇ ਉਹ ਨੂੰ ਢਾਹ ਦੇਹ । ਸੋ ਤੂੰ
ਉਹ ਨੂੰ ਧੀਰਜ ਦੇਈਂ ॥
੨੬ ਤਾਂ ਊਰਿੱਯਾਹ ਦੀ ਪਤਨੀ ਆਪਣੇ ਪਤੀ ਊਰਿੱਯਾਹ
੨੭ ਦਾ ਮਰਨਾ ਸੁਣ ਕੇ ਸੋਗ ਵਿੱਚ ਬੈਠੀ O ਅਤੇ ਜਦ
ਸੋਗ ਦੇ ਦਿਨ ਲੰਘ ਗਏ ਤਾਂ ਦਾਊਦ ਨੇ ਉਸ ਨੂੰ
ਆਪਣੇ ਮਹਿਲ ਸਦਾਇਆ ਅਤੇ ਉਸ ਦੀ ਪਤਨੀ
ਬਣੀ ਅਤੇ ਉਹ ਉਸ ਦੇ ਲਈ ਪੁੱਤ੍ਰ ਜਣੀ ਪਰ ਉਹ
ਕੰਮ ਜੋ ਦਾਊਦ ਨੇ ਕੀਤਾ ਸੋ ਯਹੋਵਾਹ ਨੂੰ ਬੁਰਾ ਲੱਗਾ ॥

## ਨਾਥਾਨ ਦਾ ਦਾਊਦ ਨੂੰ ਝਿੜਕਣਾ

੧੨ ਯਹੋਵਾਹ ਨੇ ਨਾਥਾਨ ਨੂੰ ਦਾਊਦ ਦੇ ਕੋਲ
ਘੱਲਿਆ। ਉਸ ਨੇ ਉਹ ਦੇ ਕੋਲ ਆ ਕੇ ਉਹ ਨੂੰ
ਆਖਿਆ, ਇੱਕ ਸ਼ਹਿਰ ਵਿੱਚ ਦੋ ਜਣੇ ਸਨ, ਇੱਕ
੨ ਤਾਂ ਧਨਵਾਨ ਅਤੇ ਦੂਜਾ ਕੰਗਾਲ ੦ ਉਸ ਧਨਵਾਨ
੩ ਕੋਲ ਢੇਰ ਸਾਰੇ ਇੱਜੜ ਅਤੇ ਵੱਗ ਸਨ ੦ ਪਰ ਉਸ
ਕੰਗਾਲ ਕੋਲ ਭੇਡਾਂ ਦੀ ਇੱਕ ਲੇਲੀ ਖੁਣੋਂ ਹੋਰ ਕੁਝ
ਨਹੀਂ ਸੀ। ਉਸ ਨੂੰ ਉਹ ਨੇ ਮੁੱਲ ਲਿਆ ਸੀ ਅਤੇ
ਪਾਲਿਆ ਸੀ ਅਤੇ ਉਹ ਉਸ ਦੇ ਅਤੇ ਉਸ ਦੇ
ਬਾਲਕਾਂ ਦੇ ਕੋਲ ਵਧੀ। ਉਹ ਉੱਸੇ ਦੀ ਰੋਟੀ ਵਿੱਚੋਂ
ਖਾਂਦੀ, ਉੱਸੇ ਦੇ ਕਟੋਰੇ ਵਿੱਚੋਂ ਪੀਂਦੀ, ਉੱਸੇ ਦੀ
ਝੋਲੀ ਵਿੱਚ ਸੌਂਦੀ ਅਤੇ ਉਸ ਦੀ ਧੀ ਦੇ ਥਾਂ ਸੀ ੦
੪ ਇੱਕ ਰਾਹੀ ਉਸ ਧਨਵਾਨ ਕੋਲ ਆਇਆ ਸੋ ਉਸ ਨੇ
ਆਪਣੇ ਇੱਜੜ ਅਤੇ ਆਪਣੇ ਵੱਗ ਨੂੰ ਬਚਾ ਰੱਖਿਆ
ਅਤੇ ਉਸ ਰਾਹੀ ਦੇ ਲਈ ਜੋ ਉਸ ਕੋਲ ਆਇਆ
ਸੀ ਉਸ ਨੇ ਤਿਆਰੀ ਨਾ ਕੀਤੀ ਸਗੋਂ ਉਸ ਕੰਗਾਲ
ਦੀ ਲੇਲੀ ਖੋਹ ਲਈ ਅਤੇ ਉਸ ਪਰਾਹੁਣੇ ਦੇ ਲਈ
੫ ਤਿਆਰ ਕੀਤੀ ੦ ਤਦ ਉਸ ਮਨੁੱਖ ਉੱਤੇ ਦਾਊਦ
ਦਾ ਕ੍ਰੋਧ ਜਾਗਿਆ ਅਤੇ ਉਸ ਨੇ ਨਾਥਾਨ ਨੂੰ
ਆਖਿਆ, ਜੀਉਂਦੇ ਯਹੋਵਾਹ ਦੀ ਸੌਂਹ, ਜਿਸ ਮਨੁੱਖ
੬ ਨੇ ਇਹ ਕੰਮ ਕੀਤਾ ਸੋ ਵੱਢਣ ਜੋਗਾ ਹੈ ! ੦ ਸੋ ਉਹ
ਮਨੁੱਖ ਚੌਗੁਣੀ ਲੇਲੀ ਦੀ ਕੀਮਤ ਉਹ ਨੂੰ ਮੋੜ ਕੇ
ਦੇਵੇ ਕਿਉਂ ਜੋ ਉਸ ਨੇ ਅਜੇਹਾ ਕੰਮ ਕੀਤਾ ਅਤੇ
ਕੁਝ ਦਯਾ ਨਾ ਕੀਤੀ ॥
੭ ਤਦ ਨਾਥਾਨ ਨੇ ਦਾਊਦ ਨੂੰ ਆਖਿਆ, ਉਹ
ਮਨੁੱਖ ਤੂੰ ਹੀ ਤਾਂ ਹੈਂ ! ਯਹੋਵਾਹ ਇਸਰਾਏਲ ਦੇ
ਪਰਮੇਸ਼ੁਰ ਨੇ ਇਉਂ ਆਖਿਆ ਹੈ, ਮੈਂ ਤੈਨੂੰ ਮਸਹ
ਕੀਤਾ ਜੋ ਤੂੰ ਇਸਰਾਏਲ ਉੱਤੇ ਰਾਜ ਕਰੇਂ ਅਤੇ ਮੈਂ
੮ ਤੈਨੂੰ ਸ਼ਾਊਲ ਦੇ ਹੱਥੋਂ ਛੁਡਾਇਆ ੦ ਮੈਂ ਤੇਰੇ ਮਾਲਕ
ਦਾ ਘਰ ਤੈਨੂੰ ਦਿੱਤਾ, ਤੇਰੇ ਮਾਲਕ ਦੀਆਂ ਰਾਣੀਆਂ
ਨੂੰ ਵੀ ਤੇਰੀ ਬੁੱਕਲ ਵਿੱਚ ਦੇ ਦਿੱਤਾ, ਇਸਰਾਏਲ
ਅਤੇ ਯਹੂਦਾਹ ਦੇ ਘਰਾਣੇ ਵੀ ਤੈਨੂੰ ਦੇ ਦਿੱਤੇ ਅਤੇ
ਜੇ ਕਦੀ ਏਹ ਸਭ ਕੁਝ ਥੋੜਾ ਸੀ ਤਾਂ ਮੈਂ ਤੈਨੂੰ ਹੋਰ
੯ ਹੋਰ ਵਸਤਾਂ ਵੀ ਦਿੰਦਾ ੦ ਸੋ ਤੈਂ ਯਹੋਵਾਹ ਦੀ
ਆਗਿਆ ਨੂੰ ਤੁੱਛ ਜਾਣ ਕੇ ਉਸ ਦੇ ਅੱਗੇ ਕਾਹਨੂੰ
ਬੁਰਿਆਈ ਕੀਤੀ ਕਿਉਂ ਜੋ ਤੈਂ ਹਿੱਤੀ ਊਰਿੱਯਾਹ ਨੂੰ
ਤਲਵਾਰ ਨਾਲ ਵੱਢਵਾਇਆ ਅਤੇ ਉਸ ਦੀ ਪਤਨੀ
ਨੂੰ ਲੈ ਕੇ ਆਪਣੀ ਪਤਨੀ ਬਣਾਇਆ ਅਰ ਉਸ ਨੂੰ
ਅੰਮੋਨੀਆਂ ਦੀ ਤਲਵਾਰ ਨਾਲ ਵੱਢਾ ਸੁੱਟਿਆ ? ੦
੧੦ ਸੋ ਹੁਣ ਤੇਰੇ ਘਰ ਉੱਤੋਂ ਤਲਵਾਰ ਕਦੀ ਨਾ ਹਟੇਗੀ
ਕਿਉਂ ਜੋ ਤੈਂ ਮੈਨੂੰ ਤੁੱਛ ਜਾਣਿਆ ਅਤੇ ਹਿੱਤੀ
ਊਰਿੱਯਾਹ ਦੀ ਪਤਨੀ ਨੂੰ ਲੈ ਕੇ ਆਪਣੀ ਪਤਨੀ
੧੧ ਬਣਾਇਆ ੦ ਯਹੋਵਾਹ ਐਉਂ ਆਖਦਾ ਹੈ ਭਈ
ਵੇਖ ਮੈਂ ਇੱਕ ਬਦੀ ਨੂੰ ਤੇਰੇ ਆਪਣੇ ਘਰ ਵਿੱਚੋਂ ਹੀ
ਤੇਰੇ ਉੱਤੇ ਪਾਵਾਂਗਾ ਅਤੇ ਮੈਂ ਤੇਰੀਆਂ ਪਤਨੀਆਂ ਨੂੰ
ਲੈ ਕੇ ਤੇਰੀਆਂ ਅੱਖੀਆਂ ਦੇ ਸਾਹਮਣੇ ਤੇਰੇ ਗੁਆਂਢੀ
ਨੂੰ ਦਿਆਂਗਾ ਅਤੇ ਉਹ ਇਸ ਸੂਰਜ ਦੇ ਸਾਹਮਣੇ
੧੨ ਤੇਰੀਆਂ ਪਤਨੀਆਂ ਦੇ ਨਾਲ ਸੰਗ ਕਰੇਗਾ ੦ ਕਿਉਂ
ਜੋ ਤੈਂ ਇਹ ਗੱਲ ਲੁਕ ਕੇ ਕੀਤੀ ਪਰ ਮੈਂ ਸਾਰੇ
ਇਸਰਾਏਲ ਦੇ ਸਾਹਮਣੇ ਖੁਲ੍ਹ ਮਖੁਲ੍ਹਾ ਏਹ ਕਰਾਂਗਾ ੦
੧੩ ਤਦ ਦਾਊਦ ਨੇ ਨਾਥਾਨ ਨੂੰ ਆਖਿਆ, ਮੈਂ ਯਹੋਵਾਹ
ਦਾ ਪਾਪ ਕੀਤਾ ਅਤੇ ਨਾਥਾਨ ਨੇ ਦਾਊਦ ਨੂੰ
ਆਖਿਆ, ਯਹੋਵਾਹ ਨੇ ਵੀ ਤੇਰਾ ਪਾਪ ਬਖਸ਼ਿਆ ਸੋ
੧੪ ਤੂੰ ਨਾ ਮਰੇਂਗਾ ੦ ਪਰ ਇਸ ਕਰਕੇ ਜੋ ਤੇਰੇ ਇਸ ਕੰਮ
ਕਰਨ ਤੋਂ ਯਹੋਵਾਹ ਦੇ ਵੈਰੀਆਂ ਲਈ ਨਿੰਦਿਆ
ਕਰਨ ਦਾ ਵੱਡਾ ਵੇਲਾ ਲੱਭਾ ਸੋ ਏਹ ਮੁੰਡਾ ਵੀ ਜੋ ਤੇਰੇ
ਲਈ ਜੰਮੇਗਾ ਜ਼ਰੂਰ ਮਰ ਜਾਵੇਗਾ, ਤਾਂ ਨਾਥਾਨ
ਆਪਣੇ ਘਰ ਚਲਾ ਗਿਆ ॥
੧੫ ਯਹੋਵਾਹ ਨੇ ਉਸ ਮੁੰਡੇ ਨੂੰ ਜੋ ਊਰਿੱਯਾਹ ਦੀ
ਪਤਨੀ ਤੋਂ ਦਾਊਦ ਲਈ ਜੰਮਿਆ ਸੀ ਅਜਿਹਾ
੧੬ ਮਾਰਿਆ ਜੋ ਉਹ ਬਹੁਤ ਮਾਂਦਾ ਪੈ ਗਿਆ ੦ ਸੋ
ਦਾਊਦ ਨੇ ਉਸ ਮੁੰਡੇ ਦੇ ਲਈ ਪਰਮੇਸ਼ੁਰ ਕੋਲ ਜਾ ਕੇ
੧੭ ਬੇਨਤੀ ਕੀਤੀ ਤੇ ਦਾਊਦ ਵਰਤ ਰੱਖਿਆ ਤੇ ਜਾ ਕੇ ਸਾਰੀ
ਰਾਤ ਭੋਂ ਤੇ ਪਿਆ ਰਿਹਾ ੦ ਉਹ ਦੇ ਘਰ ਦੇ ਬਜ਼ੁਰਗ ਉੱਠ
ਕੇ ਉਹ ਦੇ ਕੋਲ ਆਏ ਜੋ ਉਹ ਨੂੰ ਧਰਤੀ ਉੱਤੋਂ
ਉਠਾਉਣ ਪਰ ਉਹ ਨੇ ਨਾ ਮੰਨਿਆ ਅਤੇ ਉਨ੍ਹਾਂ ਦੇ ਨਾਲ
੧੮ ਰੋਟੀ ਨਾ ਖਾਧੀ ੦ ਤਾਂ ਅਜੇਹਾ ਹੋਇਆ ਜੋ ਸੱਤਵੇਂ ਦਿਨ
ਉਹ ਮੁੰਡਾ ਮਰ ਗਿਆ। ਦਾਊਦ ਦੇ ਟਹਿਲੂਏ ਡਰ ਦੇ
ਮਾਰੇ ਆਖ ਨਾ ਸੱਕੇ ਜੋ ਮੁੰਡਾ ਮਰ ਗਿਆ ਹੈ ਕਿਉਂ
ਜੋ ਉਨ੍ਹਾਂ ਨੇ ਆਖਿਆ, ਵੇਖ, ਜਦ ਉਹ ਮੁੰਡਾ ਅਜੇ
ਜੀਉਂਦਾ ਸੀ ਤਾਂ ਅਸਾਂ ਉਹ ਨੂੰ ਆਖਿਆ ਅਤੇ ਉਹ

ਨੇ ਸਾਡੀ ਗੱਲ ਨਾ ਮੰਨੀ ਅਤੇ ਜੇ ਕਰ ਹੁਣ ਅਸੀਂ
ਉਹ ਨੂੰ ਆਖੀਏ ਕਿ ਮੁੰਡਾ ਮਰ ਗਿਆ ਹੈ ਤਾਂ ਉਹ
੧੯ ਆਪਣੀ ਜਿੰਦ ਨੂੰ ਕਿਵੇਂ ਕਸ਼ਟ ਦੇਵੇਗਾ ! ੦ ਪਰ
ਜਦ ਦਾਊਦ ਨੇ ਡਿੱਠਾ ਜੋ ਟਹਿਲੂਏ ਆਪੋ ਵਿੱਚ
ਘੁਸਰ ਮੁਸਰ ਕਰਦੇ ਪਏ ਹਨ ਤਾਂ ਦਾਊਦ ਨੇ ਜਾਤਾ
ਜੋ ਮੁੰਡਾ ਮਰ ਗਿਆ ਹੈ ਸੋ ਦਾਊਦ ਨੇ ਆਪਣੇ
ਟਹਿਲੂਆਂ ਨੂੰ ਆਖਿਆ, ਕੀ ਮੁੰਡਾ ਮਰ ਗਿਆ ?
੨੦ ਉਨ੍ਹਾਂ ਨੇ ਆਖਿਆ, ਜੀ, ਮਰ ਗਿਆ ੦ ਤਦ ਦਾਊਦ
ਧਰਤੀ ਤੋਂ ਉੱਠਿਆ, ਨਹਾਤਾ, ਸੁਗੰਧਤਾ ਲਾਈ,
ਲੀੜੇ ਬਦਲੇ ਅਤੇ ਯਹੋਵਾਹ ਦੇ ਘਰ ਵਿੱਚ ਆ ਕੇ
ਮੱਥਾ ਟੇਕਿਆ ਫੇਰ ਆਪਣੇ ਘਰ ਵਿੱਚ ਗਿਆ ਅਤੇ
ਰੋਟੀ ਮੰਗੀ ਅਤੇ ਉਨ੍ਹਾਂ ਨੇ ਉਹ ਦੇ ਅੱਗੇ ਰੋਟੀ ਪਰੋਸੀ
੨੧ ਸੋ ਉਹ ਨੇ ਖਾਧੀ ੦ ਤਦ ਉਹ ਦੇ ਟਹਿਲੂਆਂ ਨੇ
ਉਹ ਨੂੰ ਆਖਿਆ, ਇਹ ਕੀ ਗੱਲ ਹੈ ਜੋ ਤੁਸਾਂ
ਕੀਤੀ ? ਤੁਸਾਂ ਉਸ ਮੁੰਡੇ ਦੇ ਲਈ ਜਾਂ ਉਹ ਜੀਉਂਦਾ
ਸੀ ਤਾਂ ਵਰਤ ਰੱਖਿਆ ਅਤੇ ਰੋਇਆ ਪਰ ਜਾਂ ਉਹ
੨੨ ਮਰ ਗਿਆ ਤਾਂ ਤੁਸਾਂ ਉੱਠ ਕੇ ਰੋਟੀ ਖਾਧੀ ੦ ਉਹ ਨੇ
ਆਖਿਆ, ਜਦ ਤੋੜੀ ਉਹ ਮੁੰਡਾ ਜੀਉਂਦਾ ਸੀ ਤਾਂ ਮੈਂ
ਵਰਤ ਰੱਖਿਆ ਅਤੇ ਰੋਂਦਾ ਰਿਹਾ ਕਿਉਂ ਜੋ ਮੈਂ
ਆਖਿਆ, ਕੀ ਜਾਣੀਏ ਜੋ ਯਹੋਵਾਹ ਦਯਾ ਨਾ
੨੩ ਕਰੇਗਾ ਜੋ ਏਹ ਮੁੰਡਾ ਜੀਵੇ ? ੦ ਪਰ ਹੁਣ ਤਾਂ ਉਹ
ਮਰ ਗਿਆ । ਫੇਰ ਮੈਂ ਕਾਹਨੂੰ ਵਰਤ ਰੱਖਾਂ ? ਭਲਾ,
ਮੈਂ ਉਹ ਨੂੰ ਫੇਰ ਆਪਣੇ ਕੋਲ ਲਿਆ ਸੱਕਦਾ ਹਾਂ ?
ਮੈਂ ਤਾਂ ਉਹ ਦੇ ਕੋਲ ਜਾਵਾਂਗਾ ਪਰ ਉਹ ਨੇ ਮੇਰੇ ਕੋਲ
ਨਹੀਂ ਮੁੜ ਆਉਣਾ ॥
੨੪ ਦਾਊਦ ਨੇ ਆਪਣੀ ਪਤਨੀ ਬਥ-ਸ਼ਬਾ ਨੂੰ ਧੀਰਜ
ਦਿੱਤੀ ਅਰ ਉਹ ਦੇ ਕੋਲ ਜਾ ਕੇ ਉਹ ਦੇ ਨਾਲ ਸੰਗ
ਕੀਤਾ ਅਤੇ ਉਹ ਇੱਕ ਪੁੱਤ੍ਰ ਜਣੀ ਅਰ ਉਸ ਦਾ
ਨਾਉਂ ਸੁਲੇਮਾਨ ਧਰਿਆ । ਉਹ ਯਹੋਵਾਹ ਦਾ ਪਿਆਰਾ
੨੫ ਹੋਇਆ ੦ ਅਤੇ ਉਹ ਨੇ ਨਾਥਾਨ ਨਬੀ ਦੇ ਰਾਹੀਂ
ਆਖ ਘੱਲਿਆ ਅਤੇ ਉਸ ਦਾ ਨਾਉਂ ਯਹੋਵਾਹ ਦੇ
ਕਾਰਨ ਯਦੀਦਯਾਹ* ਧਰਿਆ ॥
੨੬ ਯੋਆਬ ਅੰਮੋਨੀਆਂ ਦੇ ਰੱਬਾਹ ਨਾਲ ਲੜਿਆ
੨੭ ਅਤੇ ਉਸ ਨੇ ਉਹ ਰਾਜਧਾਨੀ ਲੈ ਲਈ ੦ ਫੇਰ
ਯੋਆਬ ਨੇ ਹਲਕਾਰਿਆਂ ਦੇ ਰਾਹੀਂ ਦਾਊਦ ਨੂੰ ਆਖ
ਘੱਲਿਆ, ਮੈਂ ਰੱਬਾਹ ਨਾਲ ਲੜਿਆ ਹਾਂ ਅਤੇ
੨੮ ਮੈਂ ਪਾਣੀਆਂ ਦੇ ਸ਼ਹਿਰ ਨੂੰ ਲੈ ਲਿਆ ੦ ਸੋ ਹੁਣ
ਤੁਸੀਂ ਰਹਿੰਦੇ ਲੋਕਾਂ ਨੂੰ ਇਕੱਠਾ ਕਰ ਕੇ ਉਸ ਸ਼ਹਿਰ
ਉੱਤੇ ਡੇਰਾ ਲਾਓ ਅਤੇ ਉਹ ਨੂੰ ਜਿੱਤ ਲਓ, ਅਜੇਹਾ
ਨਾ ਹੋਵੇ ਜੋ ਮੈਂ ਉਸ ਸ਼ਹਿਰ ਨੂੰ ਜਿੱਤ ਲਵਾਂ ਅਤੇ ਉਹ
੨੯ ਮੇਰੇ ਨਾਉਂ ਤੋਂ ਸੱਦਿਆ ਜਾਵੇ ੦ ਤਦ ਦਾਊਦ
ਨੇ ਸਾਰੇ ਲੋਕਾਂ ਨੂੰ ਇਕੱਠਿਆਂ ਕੀਤਾ ਅਤੇ ਰੱਬਾਹ
ਉੱਤੇ ਚੜ੍ਹਿਆ ਅਰ ਉਹ ਦੇ ਸਾਹਮਣੇ ਲੜਿਆ ਅਤੇ
੩੦ ਉਹ ਨੂੰ ਜਿੱਤ ਲਿਆ ੦ ਉਹ ਨੇ ਉਨ੍ਹਾਂ ਦੇ ਰਾਜੇ
ਦਾ ਮੁਕਟ ਉਸ ਦੇ ਸਿਰ ਤੋਂ ਲੈ ਲਿਆ ਉਨ੍ਹਾਂ ਬਹੁਮੁੱਲੇ
ਪਥਰਾਂ ਸਣੇ ਜੋ ਉਸ ਦਾ ਸੋਨਾ ਤੋਲ ਵਿੱਚ ਇੱਕ ਤੋੜਾ
ਸੀ ਸੋ ਉਹ ਦਾਊਦ ਦੇ ਸਿਰ ਉੱਤੇ ਰੱਖਿਆ ਗਿਆ
ਅਤੇ ਉਹ ਨੇ ਉਸ ਸ਼ਹਿਰ ਵਿੱਚੋਂ ਢੇਰ ਸਾਰੀ ਲੁੱਟ
੩੧ ਕੱਢੀ ੦ ਤਾਂ ਉਹ ਨੇ ਉਨ੍ਹਾਂ ਨੂੰ ਜੋ ਉਹ ਦੇ ਵਿੱਚ ਸਨ
ਬਾਹਰ ਕੱਢ ਕੇ ਆਰਿਆਂ, ਲੋਹੇ ਦੇ ਸੁਹਾਗਿਆਂ, ਲੋਹੇ
ਦੇ ਕੁਲਹਾੜਿਆਂ ਨਾਲ ਉਨ੍ਹਾਂ ਤੋਂ ਕੰਮ ਲਿਆ ਅਤੇ
ਉਨ੍ਹਾਂ ਨੂੰ ਆਵਿਆਂ ਦੇ ਵਿੱਚ ਘੱਲਿਆ ਅਤੇ ਉਹ ਨੇ
ਅੰਮੋਨੀਆ ਦੇ ਸਾਰੇ ਸ਼ਹਿਰਾਂ ਨਾਲ ਏਹੋ ਹੀ ਕੀਤਾ ਤਾਂ
ਦਾਊਦ ਅਤੇ ਸਭ ਲੋਕ ਯਰੂਸ਼ਲਮ ਨੂੰ ਮੁੜੇ ॥

### ਅਮਨੋਨ ਅਤੇ ਤਾਮਾਰ

੧੩ ਇਸ ਦੇ ਪਿੱਛੋਂ ਅਜਿਹਾ ਹੋਇਆ ਜੋ ਦਾਊਦ
ਦੇ ਪੁੱਤ੍ਰ ਅਬਸ਼ਾਲੋਮ ਦੀ ਤਾਮਾਰ ਨਾਮੇ ਇੱਕ ਭੈਣ
ਸੋਹਣੀ ਸੀ । ਉਹ ਦੇ ਨਾਲ ਦਾਊਦ ਦੇ ਪੁੱਤ੍ਰ ਅਮਨੋਨ
੨ ਨੇ ਪਰੀਤ ਲਾ ਲਾਈ ੦ ਅਤੇ ਅਮਨੋਨ ਅਜਿਹਾ ਲੱਟੂ
ਹੋਇਆ ਜੋ ਆਪਣੀ ਭੈਣ ਤਾਮਾਰ ਦੇ ਕਾਰਨ ਬਿਮਾਰ
ਪੈ ਗਿਆ ਕਿਉਂ ਜੋ ਉਹ ਕੁਆਰੀ ਸੀ ਸੋ ਅਮਨੋਨ ਨੇ
ਉਹ ਦੇ ਨਾਲ ਕੁਝ ਕਰਨਾ ਆਪਣੇ ਲਈ ਔਖਾ
੩ ਸਮਝਿਆ ੦ ਅਤੇ ਦਾਊਦ ਦੇ ਭਰਾ ਸਿਮਆਹ ਦਾ
ਪੁੱਤ੍ਰ ਯੋਨਾਦਾਬ ਅਮਨੋਨ ਦਾ ਮਿੱਤ੍ਰ ਸੀ ਅਤੇ ਇਹ
੪ ਯੋਨਾਦਾਬ ਵੱਡਾ ਚਾਤਰ ਮਨੁੱਖ ਸੀ ੦ ਸੋ ਉਸ ਨੇ ਉਹ
ਨੂੰ ਆਖਿਆ, ਤੂੰ ਪਾਤਸ਼ਾਹ ਦਾ ਪੁੱਤ੍ਰ ਹੋ ਕੇ ਦਿਨੋਂ
ਦਿਨ ਲਿੱਸਾ ਕਿਉਂ ਹੁੰਦਾ ਜਾਂਦਾ ਹੈਂ ? ਭਲਾ, ਤੂੰ
ਮੈਨੂੰ ਨਾ ਦੱਸੇਂਗਾ ? ਤਦ ਅਮਨੋਨ ਨੇ ਉਸ ਨੂੰ
ਆਖਿਆ ਕਿ ਮੇਰੀ ਆਪਣੇ ਭਰਾ ਅਬਸ਼ਾਲੋਮ ਦੀ

* ਯਹੋਵਾਹ ਦਾ ਪਿਆਰਾ ।

੫ ਭੈਣ ਤਾਮਾਰ ਨਾਲ ਪਰੀਤ ਲੱਗ ਗਈ ਹੈ ੦ ਸੋ
ਯੋਨਾਦਾਬ ਨੇ ਉਹ ਨੂੰ ਆਖਿਆ, ਤੂੰ ਮੰਜੇ ਉੱਤੇ
ਪੈ ਰਹੁ ਅਤੇ ਆਪਣੇ ਆਪ ਨੂੰ ਰੋਗੀ ਬਣਾ ਅਤੇ ਜਦ
ਤੇਰਾ ਪਿਉ ਤੈਨੂੰ ਵੇਖਣ ਆਵੇ ਤਾਂ ਤੂੰ ਉਹ ਨੂੰ ਆਖੀਂ
ਜੋ ਮੇਰੀ ਭੈਣ ਤਾਮਾਰ ਨੂੰ ਪਰਵਾਨਗੀ ਦਿਓ ਜੋ ਉਹ
ਆਵੇ ਅਤੇ ਮੈਨੂੰ ਰੋਟੀ ਖੁਵਾਵੇ ਅਤੇ ਮੇਰੇ ਸਾਹਮਣੇ
ਭੋਜਨ ਪਕਾਵੇ ਜੋ ਮੈਂ ਵੇਖਾਂ ਅਤੇ ਉਹ ਦੇ ਹੱਥੋਂ
ਖਾਵਾਂ ॥
੬ ਤਦ ਅਮਨੋਨ ਲੰਮਾ ਪੈ ਰਿਹਾ ਅਤੇ ਆਪਣੇ ਆਪ
ਨੂੰ ਬਿਮਾਰ ਬਣਾਇਆ ਅਤੇ ਜਦ ਪਾਤਸ਼ਾਹ ਉਸ ਦੇ
ਵੇਖਣ ਨੂੰ ਆਇਆ ਤਾਂ ਅਮਨੋਨ ਨੇ ਪਾਤਸ਼ਾਹ ਨੂੰ
ਆਖਿਆ, ਮੇਰੀ ਭੈਣ ਤਾਮਾਰ ਨੂੰ ਆਉਣ ਦਿਓ
ਜੋ ਉਹ ਮੇਰੇ ਸਾਹਮਣੇ ਇੱਕ ਦੋ ਪੂਰੀਆਂ ਤਲੇ ਭਈ
੭ ਮੈਂ ਉਸ ਦੇ ਹੱਥੋਂ ਖਾਵਾਂ ੦ ਤਦ ਦਾਊਦ ਨੇ ਤਾਮਾਰ
ਦੇ ਘਰ ਆਖ ਘੱਲਿਆ, ਤੂੰ ਹੁਣ ਆਪਣੇ ਭਰਾ
ਅਮਨੋਨ ਦੇ ਘਰ ਜਾਹ ਅਤੇ ਉਹ ਦੇ ਲਈ ਭੋਜਨ
੮ ਪਕਾ ੦ ਸੋ ਤਾਮਾਰ ਆਪਣੇ ਭਰਾ ਅਮਨੋਨ ਦੇ ਘਰ
ਆਈ ਅਤੇ ਉਹ ਮੰਜੇ ਉੱਤੇ ਪਿਆ ਹੋਇਆ ਸੀ।
ਉਸ ਨੇ ਆਟਾ ਲੈ ਕੇ ਗੁੰਨ੍ਹਿਆ ਅਤੇ ਉਹ ਦੇ
੯ ਸਾਹਮਣੇ ਪੂਰੀਆਂ ਤਲੀਆਂ ੦ ਉਸ ਨੇ ਥਾਲੀ ਲੈ ਕੇ
ਉਨ੍ਹਾਂ ਨੂੰ ਉਹ ਦੇ ਸਾਹਮਣੇ ਧਰ ਦਿੱਤਾ ਪਰ ਉਹ
ਨੇ ਖਾਣ ਤੋਂ ਨਾਂਹ ਕੀਤੀ। ਤਦ ਅਮਨੋਨ ਨੇ
ਆਖਿਆ, ਸੱਭੇ ਜਣੇ ਮੇਰੇ ਕੋਲੋਂ ਬਾਹਰ ਨਿੱਕਲ
ਜਾਣ ਸੋ ਸਭ ਉਹ ਦੇ ਕੋਲੋਂ ਬਾਹਰ ਨਿੱਕਲ ਗਏ ੦
੧੦ ਤਦ ਅਮਨੋਨ ਨੇ ਤਾਮਾਰ ਨੂੰ ਆਖਿਆ, ਕੋਠੜੀ
ਦੇ ਅੰਦਰ ਭੋਜਨ ਲੈ ਆ ਜੋ ਮੈਂ ਤੇਰੇ ਹੱਥੋਂ ਖਾਵਾਂ।
ਸੋ ਤਾਮਾਰ ਨੇ ਓਹ ਪੂਰੀਆਂ ਜੋ ਉਸ ਨੇ ਤਲੀਆਂ ਸਨ
ਲਈਆਂ ਅਤੇ ਕੋਠੜੀ ਦੇ ਵਿੱਚ ਆਪਣੇ ਭਰਾ
੧੧ ਅਮਨੋਨ ਦੇ ਕੋਲ ਲੈ ਆਈ ੦ ਜਦ ਉਹ ਭੋਜਨ ਉਹ
ਦੇ ਖੁਵਾਉਣ ਲਈ ਉਹ ਦੇ ਸਾਹਮਣੇ ਲੈ ਆਈ ਤਾਂ
ਉਹ ਨੇ ਉਸ ਨੂੰ ਫੜ ਲਿਆ ਅਰ ਉਸ ਨੂੰ ਆਖਿਆ,
੧੨ ਕੁੜੇ, ਮੇਰੇ ਨਾਲ ਭੋਗ ਕਰ ! ੦ ਉਹ ਬੋਲੀ, ਨਹੀਂ
ਮੇਰੇ ਭਈਆ, ਮੇਰੇ ਨਾਲ ਜ਼ਬਰਦਸਤੀ ਨਾ ਕਰ
ਕਿਉਂ ਜੋ ਇਸਰਾਏਲ ਵਿੱਚ ਅਜੇਹਾ ਕੰਮ ਕਰਨਾ ਜੋਗ
੧੩ ਨਹੀਂ ! ਤੂੰ ਅਜੇਹੀ ਮੂਰਖਤਾਈ ਨਾ ਕਰ ! ੦ ਮੈਂ
ਆਪਣਾ ਕਲੰਕ ਕਿੱਥੇ ਲਾਹਵਾਂਗੀ ਅਤੇ ਤੂੰ ਇਸਰਾ-
ਏਲ ਦੇ ਘੱਟਿਆਂ ਵਿੱਚੋਂ ਇੱਕ ਘੱਟਾ ਹੋਵੇਂਗਾ ! ਤੂੰ
ਹੁਣ ਪਾਤਸ਼ਾਹ ਨੂੰ ਬੋਲ। ਉਹ ਮੈਨੂੰ ਤੈਥੋਂ ਨਾਂਹ
੧੪ ਨਾ ਕਰੇਗਾ ੦ ਪਰ ਉਹ ਨੇ ਉਸ ਦੀ ਗੱਲ ਨਾ ਮੰਨੀ
ਅਤੇ ਉਸ ਦੇ ਨਾਲੋਂ ਤਕੜਾ ਹੋਣ ਦੇ ਕਾਰਨ ਉਸ ਦੇ
ਨਾਲ ਜ਼ਬਰਦਸਤੀ ਕੀਤੀ ਅਤੇ ਸੰਗ ਕੀਤਾ ॥
੧੫ ਫੇਰ ਅਮਨੋਨ ਨੇ ਉਸ ਦੇ ਨਾਲ ਭਾਰਾ ਵੈਰ ਕੀਤਾ
ਅਜਿਹਾ ਜੋ ਉਹ ਵੈਰ ਉਸ ਨਾਲੋਂ ਵੀ ਜਿਹੜੀ ਉਸ
ਦੇ ਨਾਲ ਪਰੀਤ ਲਾਈ ਸੀ ਵਧੀਕ ਸੀ ਅਤੇ
ਅਮਨੋਨ ਨੇ ਉਸ ਨੂੰ ਆਖਿਆ, ਉੱਠ, ਚੱਲੀ
੧੬ ਜਾਹ ! ੦ ਤਾਂ ਉਸ ਨੇ ਉਹ ਨੂੰ ਆਖਿਆ, ਕੋਈ
ਕਾਰਨ ਨਹੀਂ ਅਤੇ ਇਹ ਬੁਰਿਆਈ ਜੋ ਤੈਂ ਮੈਨੂੰ ਕੱਢ
ਦਿੱਤਾ ਸੋ ਉਸ ਕਲੰਕ ਨਾਲੋਂ ਜੋ ਤੈਂ ਮੇਰੇ ਨਾਲ ਮੂੰਹ
ਕਾਲਾ ਕੀਤਾ ਵਧੀਕ ਮਾੜਾ ਹੈ ! ਪਰ ਉਹ ਨੇ ਉਸ
੧੭ ਦੀ ਗੱਲ ਨਾ ਸੁਣੀ ੦ ਤਦ ਅਮਨੋਨ ਨੇ ਆਪਣੇ
ਜੁਆਨ ਟਹਿਲੂਏ ਨੂੰ ਜੋ ਉਹ ਦੀ ਟਹਿਲ ਕਰਦਾ ਸੀ
ਸੱਦ ਕੇ ਆਖਿਆ, ਏਹ ਨੂੰ ਮੇਰੇ ਘਰੋਂ ਹੁਣੇ ਬਾਹਰ
੧੮ ਕੱਢ ਕੇ ਉਸ ਦੇ ਮਗਰੋਂ ਬੂਹਾ ਮਾਰ ਲੈ ! ੦ ਉਸ ਦੇ
ਉੱਤੇ ਰੰਗ ਬਰੰਗੀ ਕੁੜਤੀ ਪਾਈ ਹੋਈ ਸੀ ਕਿਉਂ ਜੋ
ਪਾਤਸ਼ਾਹਾਂ ਦੀਆਂ ਕੁਆਰੀਆਂ ਧੀਆਂ ਏਹੋ ਜੇਹੇ ਹੀ
ਲੀੜੇ ਪਹਿਨਦੀਆਂ ਸਨ। ਗੱਲ ਕਾਹਦੀ, ਉਹ
ਦੇ ਟਹਿਲੂਏ ਨੇ ਉਸ ਨੂੰ ਬਾਹਰ ਕੱਢ ਦਿੱਤਾ ਅਤੇ ਉਸ
ਦੇ ਪਿੱਛੋਂ ਬੂਹਾ ਮਾਰ ਲਿਆ ॥
੧੯ ਤਾਮਾਰ ਨੇ ਸਿਰ ਉੱਤੇ ਸੁਆਹ ਪਾਈ ਅਤੇ ਉਹ
ਰੰਗ ਬਰੰਗੀ ਕੁੜਤੀ ਜੋ ਪਹਿਨੀ ਹੋਈ ਸੀ ਪਾੜ ਸੁੱਟੀ
ਅਤੇ ਸਿਰ ਉੱਤੇ ਹੱਥ ਧਰ ਕੇ ਚੀਕਾਂ ਮਾਰਦੀ ਹੋਈ
੨੦ ਤੁਰੀ ਜਾਂਦੀ ਸੀ ੦ ਅਤੇ ਉਸ ਦੇ ਭਰਾ ਅਬਸ਼ਾਲੋਮ
ਨੇ ਉਸ ਨੂੰ ਆਖਿਆ, ਕੀ ਤੇਰਾ ਭਰਾ ਅਮਨੋਨ ਤੇਰੇ
ਨਾਲ ਲੱਗਾ ? ਪਰ ਹੇ ਮੇਰੀ ਭੈਣ, ਹੁਣ ਚੁੱਪ ਕਰ
ਰਹੁ ਉਹ ਤੇਰਾ ਭਰਾ ਜੋ ਹੈ ਅਤੇ ਇਸ ਗੱਲ
ਲਈ ਮਨ ਵਿੱਚ ਫ਼ਿਕਰ ਨਾ ਕਰ। ਤਦ ਤਾਮਾਰ
ਆਪਣੇ ਭਰਾ ਅਬਸ਼ਾਲੋਮ ਦੇ ਘਰ ਵਿੱਚ ਉਦਾਸ ਹੋ
੨੧ ਕੇ ਬੈਠੀ ਰਹੀ ੦ ਜਾਂ ਦਾਊਦ ਪਾਤਸ਼ਾਹ ਨੇ ਏਹ
ਸਾਰੀਆਂ ਗੱਲਾਂ ਸੁਣੀਆਂ ਤਾਂ ਉਹ ਦਾ ਕ੍ਰੋਧ ਬਹੁਤ
੨੨ ਜਾਗਿਆ ੦ ਅਤੇ ਅਬਸ਼ਾਲੋਮ ਨੇ ਆਪਣੇ ਭਰਾ
ਅਮਨੋਨ ਨੂੰ ਕੁਝ ਚੰਗਾ ਮੰਦਾ ਨਾ ਆਖਿਆ, ਕਿਉਂ
ਜੋ ਅਬਸ਼ਾਲੋਮ ਅਮਨੋਨ ਨਾਲ ਵੈਰ ਰੱਖਦਾ ਸੀ ਇਸ

ਕਰਕੇ ਜੋ ਉਸ ਨੇ ਉਹ ਦੀ ਭੈਣ ਤਾਮਾਰ ਨਾਲ
ਜ਼ਬਰਦਸਤੀ ਕੀਤੀ ਸੀ ੦ ਅਤੇ ਅਜੇਹਾ ਹੋਇਆ ਜੋ
੨੩ ਪੂਰੇ ਦੋਂਹ ਵਰਿਹਾਂ ਪਿੱਛੋਂ ਅਬਸ਼ਾਲੋਮ ਦੇ ਉੱਨ
ਕਤਰਨ ਵਾਲੇ ਬਆਲ-ਹਸੋਰ ਵਿੱਚ ਜੋ ਇਫ਼ਰਾਈਮ
ਦੇ ਕੋਲ ਹੈ ਉੱਥੇ ਸਨ ਅਤੇ ਅਬਸ਼ਾਲੋਮ ਨੇ ਪਾਤਸ਼ਾਹ
੨੪ ਦੇ ਸਭਨਾਂ ਪੁੱਤ੍ਰਾਂ ਨੂੰ ਬੁਲਾਇਆ ੦ ਅਤੇ ਅਬਸ਼ਾਲੋਮ
ਪਾਤਸ਼ਾਹ ਕੋਲ ਆਇਆ ਅਤੇ ਆਖਿਆ, ਵੇਖੋ,
ਤੇਰੇ ਸੇਵਕ ਦੇ ਉੱਨ ਕਤਰਨ ਵਾਲੇ ਹਨ ਸੋ ਹੁਣ ਮੈਂ
ਬੇਨਤੀ ਕਰਨਾ ਜੋ ਪਾਤਸ਼ਾਹ ਅਤੇ ਉਹ ਦੇ ਟਹਿਲੂਏ
੨੫ ਤੇਰੇ ਸੇਵਕ ਦੇ ਨਾਲ ਚੱਲਣ ੦ ਤਦ ਪਾਤਸ਼ਾਹ
ਨੇ ਅਬਸ਼ਾਲੋਮ ਨੂੰ ਆਖਿਆ, ਨਾ ਪੁੱਤ੍ਰ ਅਸੀਂ ਸੱਭੇ
ਤਾਂ ਇਸ ਵੇਲੇ ਨਾ ਜਾਈਏ ਅਜੇਹਾ ਨਾ ਹੋਵੇ ਜੋ ਤੈਨੂੰ
ਭਾਰੂ ਹੋ ਜਾਈਏ ਅਤੇ ਉਸ ਨੇ ਉਕਿਹ ਕੀਤੀ ਪਰ ਉਹ
ਨੇ ਜਾਣ ਵੱਲੋਂ ਤਾਂ ਨਾਂਹ ਕੀਤੀ ਪਰ ਉਹ ਨੂੰ ਅਸੀਸ
੨੬ ਦਿੱਤੀ ੦ ਤਦ ਅਬਸ਼ਾਲੋਮ ਨੇ ਆਖਿਆ, ਜੋ ਕਦੀ
ਐਉਂ ਨਹੀਂ ਹੁੰਦਾ ਤਾਂ ਮੇਰੇ ਭਰਾ ਅਮਨੋਨ ਨੂੰ ਸਾਡੇ
ਨਾਲ ਕਰ ਦਿਓ । ਤਾਂ ਪਾਤਸ਼ਾਹ ਨੇ ਉਹ ਨੂੰ ਆਖਿਆ,
੨੭ ਉਹ ਕਿਉਂ ਤੇਰੇ ਨਾਲ ਜਾਵੇ ? ੦ ਤਦ ਅਬਸ਼ਾਲੋਮ
ਨੇ ਉਹ ਨੂੰ ਅਕਾਇਆ, ਤਾਂ ਉਸ ਨੇ ਅਮਨੋਨ ਨੂੰ ਅਤੇ
ਸਾਰੇ ਰਾਜ ਪੁੱਤ੍ਰਾਂ ਨੂੰ ਉਹ ਦੇ ਨਾਲ ਜਾਣ ਦਿੱਤਾ ॥
੨੮ ਅਬਸ਼ਾਲੋਮ ਨੇ ਆਪਣੇ ਜੁਆਨਾਂ ਨੂੰ ਹੁਕਮ ਦੇ
ਛੱਡਿਆ ਸੀ ਭਈ ਸੁਚੇਤ ਰਹੋ । ਜਦ ਅਮਨੋਨ ਦਾ
ਦਿਲ ਸ਼ਰਾਬ ਪੀ ਕੇ ਮਸਤ ਹੋਵੇ ਅਤੇ ਮੈਂ ਤੁਹਾਨੂੰ
ਆਖਾਂ ਭਈ ਅਮਨੋਨ ਨੂੰ ਮਾਰ ਲਓ ! ਤਾਂ ਤੁਸਾਂ ਉਹ
ਨੂੰ ਮਾਰ ਸੁੱਟਣਾ । ਕੁਝ ਡਰਨਾ ਨਾ ! ਭਲਾ, ਮੈਂ
ਤੁਹਾਨੂੰ ਆਗਿਆ ਨਹੀਂ ਦਿੱਤੀ ? ਸੋ ਤਕੜੇ ਹੋਵੋ,
੯ ਵਰਿਆਮ ਬਣੋ ! ੦ ਉਪਰੰਤ ਅਬਸ਼ਾਲੋਮ ਦੇ ਜੁਆਨਾਂ
ਨੇ ਜੇਹਾ ਅਬਸ਼ਾਲੋਮ ਨੇ ਆਖਿਆ ਸੀ ਤੇਹਾ ਹੀ
ਅਮਨੋਨ ਨਾਲ ਕੀਤਾ । ਤਦ ਸਾਰੇ ਰਾਜ-ਪੁੱਤ੍ਰ ਉੱਠੇ
ਅਤੇ ਸੱਭੇ ਮਨੁੱਖ ਆਪੋ ਆਪਣੀਆਂ ਖੱਚਰਾਂ ਉੱਤੇ
ਚੜ੍ਹ ਕੇ ਭੱਜ ਗਏ ॥
੦ ਤਾਂ ਅਜਿਹਾ ਹੋਇਆ ਜੋ ਅਜੇ ਓਹ ਰਾਹ ਵਿੱਚ
ਹੀ ਹੈਸਨ ਜੋ ਦਾਊਦ ਨੂੰ ਖਬਰ ਹੋਈ ਭਈ ਅਬਸ਼ਾਲੋਮ
ਨੇ ਸਾਰੇ ਰਾਜ-ਪੁੱਤ੍ਰਾਂ ਨੂੰ ਵੱਢ ਸੁੱਟਿਆ ਅਤੇ ਉਨ੍ਹਾਂ
੧ ਵਿੱਚੋਂ ਇੱਕ ਵੀ ਨਹੀਂ ਬਚਿਆ ! ੦ ਤਦ ਪਾਤਸ਼ਾਹ
ਉੱਠਿਆ ਅਤੇ ਆਪਣੇ ਲੀੜੇ ਪਾੜ ਸੁੱਟੇ ਅਤੇ ਭੋਂ

ਉੱਤੇ ਲੰਮਾ ਪੈ ਗਿਆ ਤਾਂ ਉਹ ਦੇ ਸਾਰੇ ਟਹਿਲੂਏ ਵੀ
੩੨ ਲੀੜੇ ਪਾੜ ਕੇ ਉਹ ਦੇ ਅੱਗੇ ਹੋ ਖਲੋਤੇ ੦ ਤਦ
ਦਾਊਦ ਦੇ ਭਰਾ ਸ਼ਿਮਆਹ ਦਾ ਪੁੱਤ੍ਰ ਯੋਨਾਦਾਬ
ਇਉਂ ਆਖ ਕੇ ਬੋਲਿਆ, ਮੇਰਾ ਮਹਾਰਾਜ ਏਹ
ਧਿਆਨ ਨਾ ਕਰੇ ਜੋ ਉਨ੍ਹਾਂ ਨੇ ਸਭਨਾਂ ਜੁਆਨਾਂ ਨੂੰ ਜੋ
ਪਾਤਸ਼ਾਹ ਦੇ ਪੁੱਤ੍ਰ ਸਨ ਮਾਰ ਸੁੱਟਿਆ ਸਗੋਂ ਅਮਨੋਨ
ਹੀ ਇਕੱਲਾ ਮਾਰਿਆ ਗਿਆ ਇਸ ਕਰਕੇ ਜੋ
ਅਬਸ਼ਾਲੋਮ ਨੇ ਜਿਸ ਦਿਹਾੜੇ ਤੋਂ ਅਮਨੋਨ ਨੇ ਉਹ
ਦੀ ਭੈਣ ਤਾਮਾਰ ਨਾਲ ਜ਼ਬਰਦਸਤੀ ਕੀਤੀ ਸੀ
੩੩ ਇਹ ਗੱਲ ਮਿੱਥ ਛੱਡੀ ਸੀ ੦ ਸੋ ਮੇਰਾ ਮਹਾਰਾਜ
ਪਾਤਸ਼ਾਹ ਮਨ ਵਿੱਚ ਇਹ ਨਾ ਸਮਝੇ ਭਈ ਸਾਰੇ
ਰਾਜ-ਪੁੱਤ੍ਰ ਮਾਰੇ ਗਏ ਕਿਉਂ ਜੋ ਅਮਨੋਨ ਹੀ ਇਕੱਲਾ
੩੪ ਵੱਢਿਆ ਗਿਆ ਹੈ ੦ ਅਬਸ਼ਾਲੋਮ ਨੱਠ ਗਿਆ
ਅਤੇ ਉਸ ਜੁਆਨ ਰਾਖੇ ਨੇ ਜਾਂ ਆਪਣੀਆਂ ਅੱਖੀਆਂ
ਉਤਾਹਾਂ ਚੁੱਕੀਆਂ ਤਾਂ ਕੀ ਵੇਖੇ ਜੋ ਢੇਰ ਸਾਰੇ ਲੋਕ
ਪਹਾੜ ਦੇ ਰਾਹ ਵੱਲੋਂ ਉਹ ਦੇ ਮਗਰ ਆਉਂਦੇ
੩੫ ਹਨ ੦ ਤਦ ਯੋਨਾਦਾਬ ਨੇ ਪਾਤਸ਼ਾਹ ਨੂੰ ਆਖਿਆ,
ਵੇਖੋ ਰਾਜ-ਪੁੱਤ੍ਰ ਆ ਗਏ ਅਤੇ ਜੇਹਾ ਤੁਹਾਡੇ ਸੇਵਕ ਨੇ
੩੬ ਆਖਿਆ ਸੀ ਤੇਹਾ ਹੀ ਹੋਇਆ ੦ ਅਤੇ ਅਜਿਹਾ
ਹੋਇਆ ਕਿ ਜਦ ਉਹ ਗੱਲ ਆਖ ਚੁੱਕਾ ਤਾਂ ਰਾਜ-
ਪੁੱਤ੍ਰ ਆਣ ਪੁੱਜੇ ਅਤੇ ਚੀਕਾਂ ਮਾਰ ਮਾਰ ਰੋਏ ਅਤੇ
ਪਾਤਸ਼ਾਹ ਵੀ ਆਪਣੇ ਸਾਰਿਆਂ ਟਹਿਲੂਆਂ ਸਣੇ
੩੭ ਬਹੁਤ ਭੁੱਬਾਂ ਮਾਰ ਮਾਰ ਰੋਇਆ ੦ ਪਰ ਅਬਸ਼ਾਲੋਮ
ਨੱਠ ਕੇ ਗਸ਼ੂਰ ਦੇ ਰਾਜਾ ਅਮੀਹੂਰ ਦੇ ਪੁੱਤ੍ਰ ਤਲਮੀ
ਕੋਲ ਗਿਆ ਅਤੇ ਦਾਊਦ ਰੋਜ਼ ਦਿਹਾੜੀ ਆਪਣੇ
੩੮ ਪੁੱਤ੍ਰ ਦੇ ਲਈ ਸੋਗ ਕਰਦਾ ਸੀ ੦ ਅਬਸ਼ਾਲੋਮ ਨੱਠ
ਕੇ ਗਸ਼ੂਰ ਵਿੱਚ ਆਇਆ ਅਰ ਤਿੰਨ ਵਰਹੇ
੩੯ ਉੱਥੇ ਰਿਹਾ ੦ ਅਤੇ ਦਾਊਦ ਪਾਤਸ਼ਾਹ ਦਾ ਜੀਅ
ਅਬਸ਼ਾਲੋਮ ਦੇ ਕੋਲ ਜਾਣ ਨੂੰ ਵੱਡਾ ਲੋਚਦਾ ਸੀ
ਕਿਉਂ ਜੋ ਅਮਨੋਨ ਦੀ ਵੱਲੋਂ ਉਹ ਨੂੰ ਧੀਰਜ ਆ ਗਈ
ਸੀ, ਉਹ ਮਰ ਹੀ ਜੋ ਚੁੱਕਾ ਸੀ ॥

### ਅਬਸ਼ਾਲੋਮ ਦੀ ਮਾਫ਼ੀ

**੧੪** ਸਰੂਯਾਹ ਦੇ ਪੁੱਤ੍ਰ ਯੋਆਬ ਨੇ ਜਦ ਜਾਤਾ ਭਈ
੨ ਪਾਤਸ਼ਾਹ ਦਾ ਦਿਲ ਅਬਸ਼ਾਲੋਮ ਵੱਲ ਹੈ ੦ ਤਾਂ
ਯੋਆਬ ਨੇ ਤਕੋਆਹ ਵਿੱਚ ਮਨੁੱਖ ਘੱਲ ਕੇ ਉੱਥੋਂ

ਇੱਕ ਸਿਆਣੀ ਤੀਵੀਂ ਸਦਾਈ ਅਤੇ ਉਹ ਨੂੰ
ਆਖਿਆ, ਜੋ ਸੋਗ ਦਾ ਝਗਾਵਾ ਪਹਿਨ ਕੇ ਸੋਗੀ ਦਾ
ਸਾਂਗ ਬਣਾ ਅਤੇ ਤੇਲ ਆਪਣੇ ਉੱਤੇ ਨਾ ਮਲ ਸਗੋਂ
ਅਜਿਹੀ ਬਣ ਜੋ ਜਾਣੀਦਾ ਇਹ ਨੂੰ ਚਰੋਕਣਾ ਹੀ
੩ ਕਿਸੇ ਮੋਏ ਹੋਏ ਦਾ ਸੋਗ ਹੈ ੦ ਅਤੇ ਪਾਤਸ਼ਾਹ ਕੋਲ
ਜਾ ਕੇ ਉਸ ਨਾਲ ਏਹ ਗੱਲ ਕਰ। ਤਾਂ ਯੋਆਬ ਨੇ
ਉਹ ਦੇ ਮੂੰਹ ਵਿੱਚ ਗੱਲਾਂ ਪਾ ਦਿੱਤੀਆਂ ॥
੪ ਜਦ ਉਹ ਤਕੋਆਹ ਦੀ ਬੁੱਢੀ ਪਾਤਸ਼ਾਹ ਕੋਲ
ਆਈ ਤਾਂ ਮੂੰਹ ਪਰਨੇ ਧਰਤੀ ਉੱਤੇ ਡਿੱਗੀ ਅਤੇ
ਮੱਥਾ ਟੇਕਿਆ ਅਤੇ ਬੋਲੀ, ਹੇ ਪਾਤਸ਼ਾਹ, ਮੇਰੀ
੫ ਦੁਹਾਈ! ੦ ਤਦ ਪਾਤਸ਼ਾਹ ਨੇ ਉਹ ਨੂੰ ਆਖਿਆ,
ਤੈਨੂੰ ਕੀ ਹੋਇਆ? ਉਹ ਬੋਲੀ, ਮੈਂ ਸੱਚ ਮੁੱਚ ਰੰਡੀ
ਤੀਵੀਂ ਹਾਂ ਅਤੇ ਮੇਰਾ ਪਤੀ ਮਰ ਗਿਆ ਹੈ ੦
੬ ਤੁਹਾਡੀ ਗੋੱਲੀ ਦੇ ਦੋ ਪੁੱਤ੍ਰ ਸਨ ਸੋ ਦੋਂਵੇਂ ਪੈਲੀ ਵਿੱਚ
ਹੱਥੋਂ ਪਾਈ ਹੋ ਪਏ ਅਤੇ ਉੱਥੇ ਸੀ ਕੋਈ ਨਹੀਂ ਜੋ
ਉਨ੍ਹਾਂ ਨੂੰ ਅੱਡ ਕਰੇ ਸੋ ਇੱਕ ਨੇ ਦੂਜੇ ਨੂੰ ਮਾਰਿਆ
੭ ਅਤੇ ਵੱਢ ਸੁੱਟਿਆ ੦ ਹੁਣ ਵੇਖੋ, ਸਾਰਾ ਘਰਾਣਾ
ਤੁਹਾਡੀ ਗੋੱਲੀ ਦਾ ਵਿਰੋਧੀ ਹੋ ਗਿਆ ਹੈ ਅਤੇ ਓਹ
ਆਖਦੇ ਹਨ ਭਈ ਜਿਸ ਨੇ ਆਪਣੇ ਭਰਾ ਨੂੰ ਵੱਢ
ਸੁੱਟਿਆ ਹੈ ਉਹ ਨੂੰ ਸਾਡੇ ਹੱਥ ਸੌਂਪ ਦੇਹ ਜੋ ਅਸੀਂ
ਉਹ ਦੇ ਮਾਰੇ ਹੋਏ ਭਰਾ ਦੇ ਬਦਲੇ ਉਹ ਨੂੰ ਵੱਢ
ਸੁੱਟੀਏ ਸੋ ਅਸੀਂ ਪੱਤੀਦਾਰ ਨੂੰ ਵੀ ਮਾਰ ਸੁੱਟਾਂਗੇ!
ਇਉਂ ਓਹ ਮੇਰੇ ਰਹਿੰਦੇ ਅੰਗਾਰੇ ਨੂੰ ਵੀ ਬੁਝਾਉਣਾ
ਚਾਹੁੰਦੇ ਹਨ ਅਤੇ ਮੇਰੇ ਪਤੀ ਦਾ ਨਾਉਂ ਅਤੇ ਬਕੀਏ
੮ ਨੂੰ ਧਰਤੀ ਉੱਤੇ ਨਹੀਂ ਛੱਡਦੇ ੦ ਸੋ ਪਾਤਸ਼ਾਹ ਨੇ ਉਸ
ਬੁੱਢੀ ਨੂੰ ਆਖਿਆ, ਤੂੰ ਆਪਣੇ ਘਰ ਜਾਹ ਅਤੇ ਮੈਂ
੯ ਤੇਰੇ ਲਈ ਆਗਿਆ ਦਿਆਂਗਾ ੦ ਤਾਂ ਉਸ ਤਕੋਆਹ
ਦੀ ਬੁੱਢੀ ਨੇ ਪਾਤਸ਼ਾਹ ਨੂੰ ਆਖਿਆ, ਹੇ ਮੇਰੇ
ਮਾਹਰਾਜ ਪਾਤਸ਼ਾਹ, ਸਾਰਾ ਦੋਸ਼ ਮੇਰੇ ਉੱਤੇ ਅਤੇ ਮੇਰੇ
ਪਿਉ ਦੇ ਘਰਾਣੇ ਉੱਤੇ ਹੋਵੇ ਅਤੇ ਪਾਤਸ਼ਾਹ ਅਰ
੧੦ ਉਹ ਦਾ ਸਿੰਘਾਸਣ ਬਿਦੋਸ਼ਾ ਹੋਵੇ ੦ ਤਦ ਪਾਤਸ਼ਾਹ
ਨੇ ਆਖਿਆ, ਜਿਹੜਾ ਕੋਈ ਤੈਨੂੰ ਕੁਝ ਬੋਲੇ ਉਸ ਨੂੰ
ਮੇਰੇ ਕੋਲ ਲੈ ਆ ਜੋ ਫੇਰ ਤੈਨੂੰ ਛੋਹ ਵੀ ਨਾ ਸੱਕੇ ੦
੧੧ ਤਦ ਉਸ ਨੇ ਆਖਿਆ, ਮੈਂ ਬੇਨਤੀ ਕਰਦੀ ਹਾਂ, ਹੇ
ਪਾਤਸ਼ਾਹ, ਯਹੋਵਾਹ ਆਪਣੇ ਪਰਮੇਸ਼ੁਰ ਵੱਲ ਧਿਆਨ
ਲਾ ਕੇ ਖ਼ੂਨ ਦੇ ਵੱਟੇ ਲੈਣ ਵਾਲਿਆਂ ਨੂੰ ਅਟਕਾ
ਦਿਓ ਅਜਿਹਾ ਨਾ ਹੋਵੇ ਜੋ ਮੇਰੇ ਪੁੱਤ੍ਰ ਨੂੰ ਮਾਰ ਲੈਣ।
ਤਦ ਉਸ ਆਖਿਆ, ਜੀਉਂਦੇ ਯਹੋਵਾਹ ਦੀ ਸੌਂਹ,
ਤੇਰੇ ਪੁੱਤ੍ਰ ਦਾ ਇੱਕ ਵਾਲ ਵੀ ਧਰਤੀ ਉੱਤੇ ਨਾ
੧੨ ਡਿੱਗੇਗਾ ੦ ਤਦ ਉਸ ਤੀਵੀਂ ਨੇ ਆਖਿਆ, ਆਪਣੀ
ਗੋੱਲੀ ਨੂੰ ਪਰਵਾਨਗੀ ਦੇਹ ਜੋ ਆਪਣੇ ਮਾਹਰਾਜ
੧੩ ਪਾਤ੍ਰਸ਼ਾਹ ਅੱਗੇ ਇੱਕ ਗੱਲ ਹੋਰ ਬੋਲੇ ੦ ਉਸ
ਆਖਿਆ, ਬੋਲ, ਤਦ ਉਸ ਤੀਵੀਂ ਨੇ ਆਖਿਆ,
ਤੁਸਾਂ ਪਰਮੇਸ਼ੁਰ ਦੇ ਲੋਕਾਂ ਦੇ ਵਿਰੁੱਧ ਵਿੱਚ ਐਉਂ
ਕਾਹਨੂੰ ਧਿਆਨ ਕੀਤਾ ਹੈ ਕਿਉਂ ਜੋ ਪਾਤਸ਼ਾਹ ਇਹ
ਆਖਦਿਆਂ ਸਾਰ ਹੀ ਦੋਸ਼ੀ ਬਣਿਆ ਇਸ ਲਈ ਜੋ
ਪਾਤਸ਼ਾਹ ਆਪਣੇ ਕੱਢੇ ਹੋਏ ਨੂੰ ਫੇਰ ਨਹੀਂ ਸੱਦਦਾ ੦
੧੪ ਅਸਾਂ ਸਭਨਾਂ ਨੇ ਮਰਨਾ ਹੀ ਹੈ ਅਤੇ ਪਾਣੀ ਵਰਗੇ ਹਾਂ
ਜੋ ਧਰਤੀ ਉੱਤੇ ਡੋਲ੍ਹਿਆ ਜਾਂਦਾ ਹੈ-ਜੋ ਫੇਰ
ਸੰਮ੍ਹਾਲਿਆ ਨਹੀਂ ਜਾਂਦਾ। ਪਰਮੇਸ਼ੁਰ ਕਿਸੇ ਦੀ ਜਾਨ
ਨਹੀਂ ਲੈਂਦਾ ਪਰ ਉਪਾਓ ਕਰਦਾ ਹੈ ਜੋ ਉਹ ਦੇ ਕੱਢੇ
੧੫ ਹੋਏ ਉਸ ਕੋਲੋਂ ਮੂਲੋਂ ਨਾ ਕੱਢੇ ਜਾਣ ੦ ਸੋ ਹੁਣ ਮੈਂ
ਆਪਣੇ ਮਾਹਰ੍ਾਜ ਪਾਤਸ਼ਾਹ ਅੱਗੇ ਏਹ ਆਖਣ
ਆਈ ਹਾਂ ਇਸ ਕਰਕੇ ਜੋ ਲੋਕਾਂ ਨੇ ਮੈਨੂੰ ਡਰਾਇਆ
ਤਦ ਤੁਹਾਡੀ ਗੋੱਲੀ ਨੇ ਆਖਿਆ ਭਈ ਮੈਂ ਆਪ
ਪਾਤਸ਼ਾਹ ਅੱਗੇ ਬੇਨਤੀ ਕਰਾਂਗੀ। ਕੀ ਜਾਣੀਏ ਜੋ
ਪਾਤਸ਼ਾਹ ਆਪਣੀ ਟਹਿਲਣ ਦੀ ਬੇਨਤੀ ਅਨੁਸਾਰ
੧੬ ਕਰੇ? ੦ ਕਿਉਂ ਜੋ ਪਾਤਸ਼ਾਹ ਅਵਸ਼ ਸੁਣ ਕੇ
ਆਪਣੀ ਟਹਿਲਣ ਨੂੰ ਉਸ ਮਨੁੱਖ ਦੇ ਹੱਥੋਂ ਜੋ ਮੈਨੂੰ
ਅਤੇ ਮੇਰੇ ਪੁੱਤ੍ਰ ਨੂੰ ਪਰਮੇਸ਼ੁਰ ਦੀ ਦਿੱਤੀ ਹੋਈ ਪੱਤੀ
ਵਿੱਚੋਂ ਕੱਢ ਕੇ ਵੱਢਿਆ ਚਾਹੁੰਦਾ ਹੈ ਛੁਡਾਵੇਗਾ ੦
੧੭ ਤਦ ਤੁਹਾਡੀ ਗੋੱਲੀ ਨੇ ਆਖਿਆ, ਮੇਰੇ ਮਾਹਰਾਜ
ਪਾਤਸ਼ਾਹ ਦੀ ਗੱਲ ਸੁਖਦਾਇਕ ਹੋਵੇਗੀ ਕਿਉਂ ਜੋ
ਮੇਰਾ ਪਾਤਸ਼ਾਹ ਭਲਿਆਈ ਅਤੇ ਬੁਰਿਆਈ ਦੇ
ਸਿਆਣਨ ਵਿੱਚ ਪਰਮੇਸ਼ੁਰ ਦੇ ਦੂਤ ਵਰਗਾ ਹੈ, ਸੋ
ਯਹੋਵਾਹ ਤੁਹਾਡਾ ਪਰਮੇਸ਼ੁਰ ਤੁਹਾਡੇ ਨਾਲ ਹੋਵੇ! ੦
੧੮ ਤਦ ਪਾਤਸ਼ਾਹ ਨੇ ਉਸ ਤੀਵੀਂ ਨੂੰ ਮੁੜ ਆਖਿਆ,
ਜਿਹੜੀ ਗੱਲ ਮੈਂ ਤੈਥੋਂ ਪੁੱਛਣਾ ਹਾਂ ਸੋ ਤੂੰ ਮੈਥੋਂ ਨਾ
ਲੁਕਾਵੀਂ। ਤਦ ਉਹ ਤੀਵੀਂ ਬੋਲੀ, ਸ੍ਰੀ ਮਾਹਰਾਜ
੧੯ ਪਾਤਸ਼ਾਹ, ਦੱਸੋ ੦ ਸੋ ਪਾਤਸ਼ਾਹ ਨੇ ਆਖਿਆ,
ਭਲਾ, ਇਸ ਸਾਰੇ ਕੰਮ ਵਿੱਚ ਯੋਆਬ ਦਾ ਹੱਥ ਤੇਰੇ
ਨਾਲ ਨਹੀਂ? ਉਸ ਤੀਵੀਂ ਨੇ ਉੱਤਰ ਦੇ ਕੇ ਆਖਿਆ,

ਤੁਹਾਡੀ ਜਿੰਦ ਦੀ ਸੌਂਹ ਹੇ ਮੇਰੇ ਮਹਾਰਾਜ ਪਾਤਸ਼ਾਹ
ਕਿਸੇ ਨੂੰ ਉਨ੍ਹਾਂ ਗੱਲਾਂ ਤੋਂ ਜੋ ਮੇਰੇ ਮਹਾਰਾਜ ਪਾਤਸ਼ਾਹ
ਨੇ ਆਖੀਆਂ ਸੱਜੇ ਯਾ ਖੱਬੇ ਵੱਲ ਮੁੜਨਾ ਅਣਹੋਣਾ
ਹੈ। ਤੁਹਾਡੇ ਟਹਿਲੂਏ ਯੋਆਬ ਨੇ ਹੀ ਮੈਨੂੰ ਆਗਿਆ
ਕੀਤੀ ਅਤੇ ਉਸ ਨੇ ਹੀ ਏਹ ਸਭ ਗੱਲਾਂ ਤੁਹਾਡੀ
੨੦ ਟਹਿਲਣ ਦੇ ਮੂੰਹ ਵਿੱਚ ਪਾ ਦਿੱਤੀਆਂ ੦ ਅਤੇ ਤੁਹਾਡੇ
ਟਹਿਲੂਏ ਯੋਆਬ ਨੇ ਏਹ ਸਾਰੀ ਗੱਲ ਇਸ ਕਰਕੇ
ਕੀਤੀ ਹੈ ਜੋ ਉਹ ਏਸ ਕੰਮ ਦਾ ਰੰਗ ਬਦਲ ਦੇਵੇ
ਅਤੇ ਜੋ ਕੁਝ ਧਰਤੀ ਉੱਤੇ ਹੁੰਦਾ ਹੈ ਉਹ ਦੇ ਜਾਣਨ
ਨੂੰ ਮੇਰਾ ਮਹਾਰਾਜ ਪਰਮੇਸ਼ੁਰ ਦੇ ਦੂਤ ਦੀ ਬੁੱਧ
ਅਨੁਸਾਰ ਬੁੱਧਵਾਨ ਹੈ ! ॥
੨੧ ਤਦ ਪਾਤਸ਼ਾਹ ਨੇ ਯੋਆਬ ਨੂੰ ਆਖਿਆ, ਵੇਖ,
ਮੈਂ ਏਹ ਕੰਮ ਕਰਦਾ ਹਾਂ ! ਤੂੰ ਜਾਹ ਅਤੇ ਉਸ ਜੁਆਨ
੨੨ ਅਬਸ਼ਾਲੋਮ ਨੂੰ ਮੋੜ ਲਿਆ ੦ ਤਦ ਯੋਆਬ ਧਰਤੀ
ਉੱਤੇ ਮੂੰਹ ਪਰਨੇ ਡਿੱਗਾ ਅਤੇ ਮੱਥਾ ਟੇਕ ਕੇ ਪਾਤਸ਼ਾਹ
ਨੂੰ ਧੰਨ ਆਖਿਆ। ਤਾਂ ਯੋਆਬ ਬੋਲਿਆ, ਅੱਜ
ਤੁਹਾਡਾ ਸੇਵਕ ਜਾਣਦਾ ਹੈ ਭਈ ਤੁਹਾਡੀ ਵੱਲੋਂ ਹੇ
ਮੇਰੇ ਮਹਾਰਾਜ ਪਾਤਸ਼ਾਹ, ਮੇਰੇ ਉੱਤੇ ਕਿਰਪਾ ਦੀ
ਦ੍ਰਿਸ਼ਟ ਹੈ ਇਸ ਲਈ ਜੋ ਪਾਤਸ਼ਾਹ ਨੇ ਆਪਣੇ
੨੩ ਟਹਿਲੂਏ ਦੀ ਬੇਨਤੀ ਮੰਨ ਲਈ ੦ ਫੇਰ ਯੋਆਬ
ਉੱਠਿਆ ਅਤੇ ਗਸ਼ੂਰ ਨੂੰ ਜਾ ਕੇ ਅਬਸ਼ਾਲੋਮ ਨੂੰ
੨੪ ਯਰੂਸ਼ਲਮ ਵਿੱਚ ਲੈ ਆਇਆ ੦ ਤਦ ਪਾਤਸ਼ਾਹ ਨੇ
ਆਖਿਆ, ਉਹ ਆਪਣੇ ਘਰ ਮੁੜ ਜਾਏ ਅਤੇ ਮੇਰਾ
ਮੂੰਹ ਨਾ ਵੇਖੇ ! ਸੋ ਅਬਸ਼ਾਲੋਮ ਆਪਣੇ ਘਰ ਗਿਆ
ਅਤੇ ਪਾਤਸ਼ਾਹ ਦਾ ਮੂੰਹ ਨਾ ਡਿੱਠਾ ॥
੨੫ ਸਾਰੇ ਇਸਰਾਏਲ ਵਿੱਚ ਕੋਈ ਮਨੁੱਖ ਵੀ ਅਬਸ਼ਾਲੋਮ
ਦੇ ਸਮਾਨ ਸੁਹੱਪਣ ਵਿੱਚ ਉਸਤਤ ਜੋਗ ਨਹੀਂ
ਸੀ ਕਿਉਂ ਜੋ ਉਹ ਦੇ ਪੈਰਾਂ ਦੀ ਤਲੀ ਤੋਂ ਲੈ ਕੇ ਸਿਰ
ਦੀ ਚੋਟੀ ਤੀਕੁਰ ਉਹ ਦੇ ਵਿੱਚ ਕੋਈ ਕਾਣ ਨਹੀਂ
੨੬ ਸੀ ੦ ਜਦ ਉਹ ਆਪਣੇ ਸਿਰ ਦੇ ਵਾਲ ਮੁੰਨਦਾ ਸੀ
ਕਿਉਂ ਜੋ ਵਰਹੇ ਦੇ ਛੇਕੜ ਉਹ ਮੁੰਨਦਾ ਹੁੰਦਾ ਸੀ ਉਹ
ਵਾਲ ਬਹੁਤ ਭਾਰੇ ਜੋ ਸਨ ਇਸ ਕਰਕੇ ਉਨ੍ਹਾਂ ਨੂੰ
ਮੁੰਨਦਾ ਸੀ ਅਤੇ ਆਪਣੇ ਸਿਰ ਦੇ ਵਾਲ ਢਾਈ*
੨੭ ਸੇਰ ਪਾਤਸ਼ਾਹੀ ਤੋਲ ਦੇ ਅਨੁਸਾਰ ਤੋਲਦਾ ਸੀ ੦ ਸੋ
ਅਬਸ਼ਾਲੋਮ ਦੇ ਤਿੰਨ ਪੁੱਤ੍ਰ ਜੰਮੇ ਅਤੇ ਇੱਕ ਧੀ ਤਾਮਾਰ
ਨਾਮੇ ਸੀ। ਉਹ ਵੱਡੀ ਸੋਹਣੀ ਜਨਾਨੀ ਸੀ ੦
੨੮ ਅਤੇ ਅਬਸ਼ਾਲੋਮ ਪੂਰੇ ਦੋ ਵਰਹੇ ਯਰੂਸ਼ਲਮ ਵਿੱਚ
੨੯ ਰਿਹਾ ਪਰ ਪਾਤਸ਼ਾਹ ਦਾ ਮੂੰਹ ਨਾ ਡਿੱਠਾ ੦ ਸੋ
ਅਬਸ਼ਾਲੋਮ ਨੇ ਯੋਆਬ ਨੂੰ ਪਾਤਸ਼ਾਹ ਕੋਲ ਘੱਲਣ
ਲਈ ਸੱਦਿਆ ਪਰ ਉਹ ਦੇ ਕੋਲ ਆਉਣ ਨੂੰ ਉਸ
ਦਾ ਜੀਅ ਨਹੀਂ ਕਰਦਾ ਸੀ ਅਤੇ ਫੇਰ ਉਸ ਨੇ ਦੂਜੀ
੩੦ ਵੇਰ ਸੱਦਿਆ ਪਰ ਉਹ ਨਾ ਆਇਆ ੦ ਤਦ ਉਸ
ਨੇ ਆਪਣੇ ਟਹਿਲੂਆਂ ਨੂੰ ਆਖਿਆ, ਵੇਖੋ, ਯੋਆਬ
ਦੀ ਪੈਲੀ ਮੇਰੀ ਪੈਲੀ ਦੇ ਲਾਗੇ ਹੈ ਅਤੇ ਉੱਥੇ ਉਹ
ਦੇ ਜੌਂ ਹਨ ਸੋ ਉਨ੍ਹਾਂ ਨੂੰ ਜਾ ਕੇ ਅੱਗ ਨਾਲ ਸਾੜ
ਸੁੱਟੋ ! ਸੋ ਅਬਸ਼ਾਲੋਮ ਦੇ ਟਹਿਲੂਆਂ ਨੇ ਪੈਲੀ
੩੧ ਨੂੰ ਅੱਗ ਲਾਈ ੦ ਤਦ ਯੋਆਬ ਉੱਠਿਆ ਅਤੇ
ਅਬਸ਼ਾਲੋਮ ਦੇ ਘਰ ਆਇਆ ਅਤੇ ਉਹ ਨੂੰ
ਆਖਿਆ, ਤੇਰੇ ਟਹਿਲੂਆਂ ਨੇ ਮੇਰੀ ਪੈਲੀ ਕਿਉਂ
੩੨ ਸਾੜ ਸੁੱਟੀ ? ੦ ਤਾਂ ਅਬਸ਼ਾਲੋਮ ਨੇ ਯੋਆਬ ਨੂੰ
ਆਖਿਆ, ਵੇਖ, ਮੈਂ ਤੈਨੂੰ ਸੱਦਾ ਘੱਲਿਆ ਭਈ ਐਥੇ
ਆ ਜੋ ਮੈਂ ਤੈਨੂੰ ਏਹ ਸੁਨੇਹਾ ਦੇ ਕੇ ਪਾਤਸ਼ਾਹ ਕੋਲ
ਘੱਲਾਂ ਭਈ ਮੈਂ ਗਸ਼ੂਰ ਤੋਂ ਐਥੇ ਕਿਉਂ ਆਇਆ ?
ਮੇਰੇ ਲਈ ਤਾਂ ਉੱਥੇ ਰਹਿਣਾ ਹੀ ਚੰਗਾ ਸੀ ਸੋ ਹੁਣ
ਪਾਤਸ਼ਾਹ ਦਾ ਦਰਸ਼ਣ ਮੈਨੂੰ ਕਰਾਈਂ ਅਤੇ ਜੇ
ਮੇਰੇ ਵਿੱਚ ਕੋਈ ਦੋਸ਼ ਹੋਵੇ ਤਾਂ ਉਹ ਮੈਨੂੰ ਮਾਰ
੩੩ ਸੁੱਟੇ ੦ ਤਦ ਯੋਆਬ ਨੇ ਪਾਤਸ਼ਾਹ ਕੋਲ ਜਾ ਕੇ ਉਸ
ਨੂੰ ਏਹ ਗੱਲ ਆਖੀ ਅਤੇ ਜਾਂ ਉਸ ਨੇ ਅਬਸ਼ਾਲੋਮ ਨੂੰ
ਸੱਦਿਆ ਤਾਂ ਉਹ ਪਾਤਸ਼ਾਹ ਕੋਲ ਆਇਆ ਅਤੇ
ਪਾਤਸ਼ਾਹ ਦੇ ਅੱਗੇ ਮੂੰਹ ਪਰਨੇ ਡਿੱਗ ਪਿਆ ਅਤੇ
ਪਾਤਸ਼ਾਹ ਨੇ ਅਬਸ਼ਾਲੋਮ ਨੂੰ ਚੁੰਮਿਆ ॥

### ਅਬਸ਼ਾਲੋਮ ਦੀਆਂ ਲੂਤੀਆਂ

੧੫ ਏਹ ਦੇ ਪਿੱਛੋਂ ਅਜਿਹਾ ਹੋਇਆ ਜੋ
ਅਬਸ਼ਾਲੋਮ ਨੇ ਆਪਣੇ ਲਈ ਰਥ ਅਤੇ ਘੋੜੇ ਅਤੇ
ਆਪਣੇ ਅੱਗੇ ਦੌੜਨ ਵਾਲੇ ਪੰਜਾਹ ਮਨੁੱਖ ਤਿਆਰ
੨ ਕਰ ਛੱਡੇ ੦ ਅਤੇ ਅਬਸ਼ਾਲੋਮ ਪਰਭਾਤੇ ਹੀ ਉੱਠ ਕੇ
ਡਿਉੜ੍ਹੀ ਦੇ ਲਾਂਘੇ ਕੋਲ ਖਲੋਂਦਾ ਹੁੰਦਾ ਸੀ ਅਤੇ
ਅਜਿਹਾ ਹੋਇਆ ਕਿ ਜਾਂ ਕੋਈ ਫਰਿਆਦੀ ਪਾਤਸ਼ਾਹ
ਕੋਲ ਆਉਂਦਾ ਸੀ ਤਾਂ ਅਬਸ਼ਾਲੋਮ ਉਹ ਨੂੰ ਸੱਦ ਕੇ

* ਅਥਵਾ, ਦੋ ਸੌ ਸ਼ਕਲ।

ਆਖਦਾ ਸੀ, ਤੂੰ ਕਿਹੜੇ ਸ਼ਹਿਰ ਦਾ ਹੈਂ ? ਜੇ ਉਸ
ਨੇ ਆਖਿਆ, ਭਈ ਤੇਰਾ ਟਹਿਲੂਆ ਇਸਰਾਏਲ ਦੇ
੩ ਫਲਾਣੇ ਗੋਤ ਵਿੱਚੋਂ ਹੈ ੦ ਤਾਂ ਅਬਸ਼ਾਲੋਮ ਉਹ ਨੂੰ
ਆਖਦਾ ਹੁੰਦਾ ਸੀ, ਵੇਖ, ਤੇਰੀਆਂ ਗੱਲਾਂ ਚੰਗੀਆਂ
ਅਤੇ ਸੱਚੀਆਂ ਹਨ ਪਰ ਪਾਤਸ਼ਾਹ ਤੋਂ ਲੈ ਕੇ ਅਜਿਹਾ
੪ ਕੋਈ ਨਹੀਂ ਜੋ ਤੇਰੀ ਸੁਣੇ ੦ ਨਾਲੇ ਅਬਸ਼ਾਲੋਮ
ਆਖਦਾ ਹੁੰਦਾ ਸੀ, ਜੇ ਕਦੀ ਦੇਸ ਵਿੱਚ ਮੈਂ
ਨਿਆਈ ਹੁੰਦਾ ਤਾਂ ਜੋ ਕੋਈ ਫਰਿਆਦੀ ਮੇਰੇ ਕੋਲ
ਆਉਂਦਾ ਤਾਂ ਅਵੱਸ਼ ਮੈਂ ਉਹ ਦਾ ਨਿਆਉਂ
੫ ਕਰਦਾ ! ੦ ਅਤੇ ਇਉਂ ਹੁੰਦਾ ਸੀ ਜਾਂ ਕੋਈ
ਅਬਸ਼ਾਲੋਮ ਦੇ ਕੋਲ ਮੱਥਾ ਟੇਕਣ ਲਈ ਆਉਂਦਾ
ਸੀ ਤਾਂ ਉਹ ਆਪਣਾ ਹੱਥ ਪਸਾਰ ਕੇ ਅਤੇ ਉਹ
੬ ਨੂੰ ਗਲੇ ਲਾ ਕੇ ਉਹ ਨੂੰ ਚੁੰਮ ਲੈਂਦਾ ਸੀ ੦ ਸੋ
ਅਬਸ਼ਾਲੋਮ ਨੇ ਸਾਰੇ ਇਸਰਾਏਲ ਨਾਲ ਜੋ ਪਾਤਸ਼ਾਹ
ਕੋਲ ਪੁਕਾਰ ਕਰਨ ਲਈ ਆਉਂਦੇ ਸਨ ਇਸੇ ਤਰਾਂ ਹੀ
ਕੀਤਾ । ਐਉਂ ਅਬਸ਼ਾਲੋਮ ਨੇ ਇਸਰਾਏਲ ਦੇ
ਮਨੁੱਖਾਂ ਦੇ ਮਨ ਮੋਹ ਲਏ ॥

੭ ਚਾਰ* ਵਰਿਹਾਂ ਪਿੱਛੋਂ ਅਜਿਹਾ ਹੋਇਆ ਜੋ
ਅਬਸ਼ਾਲੋਮ ਨੇ ਪਾਤਸ਼ਾਹ ਨੂੰ ਆਖਿਆ, ਮੈਨੂੰ
ਪਰਵਾਨਗੀ ਦਿਓ ਭਈ ਮੈਂ ਜਾਵਾਂ ਅਤੇ ਮੈਂ ਆਪਣੀ
ਸੁੱਖਣਾ ਨੂੰ ਜੋ ਯਹੋਵਾਹ ਦੇ ਅੱਗੇ ਸੁੱਖੀ ਹੈ ਹਬਰੋਨ
੮ ਵਿੱਚ ਪੂਰੀ ਕਰਾਂ ੦ ਕਿਉਂ ਜੋ ਤੁਹਾਡੇ ਦਾਸ ਨੇ ਜਦ
ਅਰਾਮੀ ਗਸ਼ੂਰ ਵਿੱਚ ਸੀ ਤਾਂ ਏਹ ਸੁੱਖਣਾ ਸੁੱਖੀ ਸੀ
ਭਈ ਜੇ ਕਦੀ ਯਹੋਵਾਹ ਮੈਨੂੰ ਸੱਚ ਮੁੱਚ ਯਰੂਸ਼ਲਮ
ਵਿੱਚ ਮੋੜ ਲਿਆਵੇ ਤਾਂ ਮੈਂ ਯਹੋਵਾਹ ਦੀ ਉਪਾਸਨਾ
੯ ਕਰਾਂਗਾ ੦ ਤਦ ਪਾਤਸ਼ਾਹ ਨੇ ਉਹ ਨੂੰ ਆਖਿਆ, ਸੁਖ
ਨਾਲ ਜਾਹ, ਸੋ ਉਹ ਉੱਠਿਆ ਅਤੇ ਹਬਰੋਨ ਨੂੰ ਤੁਰ
ਪਿਆ ॥

੧੦ ਅਬਸ਼ਾਲੋਮ ਨੇ ਇਸਰਾਏਲ ਦੇ ਸਾਰੇ ਗੋਤਾਂ ਵਿੱਚ
ਭੇਤੀ ਇਉਂ ਅਖਵਾ ਕੇ ਘੱਲੇ ਭਈ ਜਿਸ ਵੇਲੇ ਤੁਸੀਂ
ਤੁਰ੍ਹੀ ਦੀ ਅਵਾਜ਼ ਸੁਣੋ ਤਾਂ ਤੁਸੀਂ ਆਖਣਾ,
ਅਬਸ਼ਾਲੋਮ ਹਬਰੋਨ ਵਿੱਚ ਪਾਤਸ਼ਾਹ ਹੈ ! ੦
੧੧ ਅਬਸ਼ਾਲੋਮ ਦੇ ਨਾਲ ਯਰੂਸ਼ਲਮ ਤੋਂ ਦੋ ਸੌ ਮਨੁੱਖ ਤੁਰੇ
ਜੋ ਸੱਦੇ ਗਏ ਸਨ । ਓਹ ਆਪਣੇ ਸਹਿਜ ਸੁਭਾ ਤੁਰੇ
ਜਾਂਦੇ ਸਨ ਤੇ ਉਨ੍ਹਾਂ ਨੂੰ ਕਿਸੇ ਗੱਲ ਦੀ ਖਬਰ ਨਾ
੧੨ ਹੋਈ ੦ ਅਬਸ਼ਾਲੋਮ ਨੇ ਦਾਊਦ ਦੇ ਮੰਤ੍ਰੀ ਗੀਲੋਨੀ
ਅਹੀਥੋਫ਼ਲ ਨੂੰ ਉਹ ਦੇ ਸ਼ਹਿਰ ਗਿਲੋਹ ਤੋਂ ਜਿਸ ਵੇਲੇ
ਉਹ ਬਲੀ ਚੜ੍ਹਾਉਂਦਾ ਸੀ ਸੱਦ ਲਿਆ ਅਤੇ ਗੋਸ਼ਟ
ਵੱਧਦੀ ਜਾਂਦੀ ਸੀ ਕਿਉਂ ਜੋ ਲੋਕ ਅਬਸ਼ਾਲੋਮ ਕੋਲ
ਹੁੰਦੇ ਹੁੰਦੇ ਜੁੜਦੇ ਜਾਂਦੇ ਸਨ ॥

੧੩ ਤਦ ਇੱਕ ਸੂਹੇ ਨੇ ਦਾਊਦ ਨੂੰ ਆਣ ਦੱਸਿਆ
ਭਈ ਇਸਰਾਏਲ ਦੇ ਮਨੁੱਖਾਂ ਦੇ ਮਨ ਅਬਸ਼ਾਲੋਮ ਦੇ
੧੪ ਮਗਰ ਲੱਗੇ ਹੋਏ ਹਨ ੦ ਸੋ ਦਾਊਦ ਨੇ ਆਪਣੇ ਨਾਲ
ਦੇ ਸਾਰੇ ਟਹਿਲੂਆਂ ਨੂੰ ਜੋ ਯਰੂਸ਼ਲਮ ਵਿੱਚ ਸਨ
ਆਖਿਆ, ਉੱਠੋ, ਭੱਜ ਚੱਲੀਏ, ਨਹੀਂ ਤਾਂ ਅਬਸ਼ਾਲੋਮ
ਦੇ ਹੱਥੋਂ ਅਸੀਂ ਨਾ ਬਚਾਂਗੇ ! ਛੇਤੀ ਤੁਰੋ, ਅਜਿਹਾ
ਨਾ ਹੋਵੇ ਜੋ ਅਚਣਚੇਤ ਹੀ ਸਾਨੂੰ ਫੜ ਲਵੇ ਅਤੇ ਸਾਡੇ
ਉੱਤੇ ਬਦੀ ਲਿਆਵੇ ਅਤੇ ਤਲਵਾਰ ਦੀ ਧਾਰ ਨਾਲ
੧੫ ਸ਼ਹਿਰ ਨੂੰ ਨਾਸ ਕਰੇ ! ੦ ਪਾਤਸ਼ਾਹ ਦਿਆਂ ਟਹਿਲੂਆਂ
ਨੇ ਪਾਤਸ਼ਾਹ ਨੂੰ ਆਖਿਆ, ਵੇਖੋ, ਤੁਹਾਡੇ ਟਹਿਲੂਏ ਜੋ
ਕੁਝ ਮਹਾਰਾਜ ਪਾਤਸ਼ਾਹ ਆਖੇ ਓਹੋ ਹੀ ਕਰਨ
੧੬ ਨੂੰ ਤਿਆਰ ਹਨ ੦ ਤਦ ਪਾਤਸ਼ਾਹ ਨਿੱਕਲਿਆ ਅਤੇ
ਉਹ ਦਾ ਸਾਰਾ ਟੱਬਰ ਉਹ ਦੇ ਮਗਰ ਲੱਗਾ ਅਤੇ
ਪਾਤਸ਼ਾਹ ਨੇ ਦਸ ਤੀਵੀਆਂ ਜਿਹੜੀਆਂ ਸੁਰੀਤਾਂ ਸਨ
੧੭ ਪਿੱਛੇ ਛੱਡੀਆਂ ਜੋ ਓਹ ਘਰ ਦੀ ਰਾਖੀ ਕਰਨ ੦ ਤਾਂ
ਪਾਤਸ਼ਾਹ ਨਿੱਕਲਿਆ ਅਤੇ ਸਭ ਲੋਕ ਉਹ ਦੇ ਮਗਰ
੧੮ ਲੱਗੇ ਅਤੇ ਬੈਤ ਮਰਹਾਕ ਵਿੱਚ ਜਾ ਠਹਿਰੇ ੦ ਅਤੇ
ਉਹ ਦੇ ਸਾਰੇ ਟਹਿਲੂਏ ਉਹ ਦੇ ਨਾਲ ਪਾਰ ਲੰਘਦੇ
ਜਾਂਦੇ ਸਨ ਅਤੇ ਸਭ ਕਰੇਤੀ ਅਤੇ ਫਲੇਤੀ ਅਤੇ
ਸਾਰੇ ਗਿੱਤੀ ਛੇ ਸੌ ਜੁਆਨ ਜੋ ਗਥ ਤੋਂ ਉਹ ਦੇ ਨਾਲ
ਆਏ ਸਨ ਪਾਤਸ਼ਾਹ ਦੇ ਅੱਗੇ ਅੱਗੇ ਪਾਰ ਲੰਘ
ਗਏ ॥

੧੯ ਤਦ ਪਾਤਸ਼ਾਹ ਨੇ ਗਿੱਤੀ ਇੱਤਈ ਨੂੰ ਆਖਿਆ,
ਤੂੰ ਸਾਡੇ ਨਾਲ ਕਿਉਂ ਆਇਆ ਹੈਂ ? ਤੂੰ ਮੁੜ
ਜਾਹ ਅਤੇ ਪਾਤਸ਼ਾਹ ਨਾਲ ਰਹੁ ਕਿਉਂ ਜੋ ਤੂੰ ਓਪਰਾ
ਹੈਂ ਅਤੇ ਆਪਣੇ ਦੇਸੋਂ ਕੱਢਿਆ ਹੋਇਆ ਵੀ
੨੦ ਹੈਂ ੦ ਆਪਣੇ ਥਾਂ ਮੁੜ ਜਾਹ ! ਕੱਲ ਹੀ ਤਾਂ
ਤੂੰ ਆਇਆ ਹੈਂ ਅਤੇ ਭਲਾ, ਅੱਜ ਹੀ ਮੈਂ ਤੈਨੂੰ
ਆਪਣੇ ਨਾਲ ਐਧਰ ਉੱਧਰ ਭੁਆਵਾਂ ਕਿਉਂ ਜੋ ਮੈਂ
ਜਾਣ ਦਾ ਕੋਈ ਥਹੁ ਨਹੀਂ ? ਸੋ ਤੂੰ ਮੁੜ ਜਾਹ ਅਤੇ

* ਇਬਰ.,ਚਾਲੀਆਂ ।

ਆਪਣੇ ਭਰਾਵਾਂ ਨੂੰ ਭੀ ਲੈ ਜਾਹ ਅਤੇ ਦਯਾ ਅਰ
੨੧ ਸਚਿਆਈ ਤੇਰੇ ਨਾਲ ਹੋਵੇ ○ ਤਦ ਇੱਤਈ ਨੇ
ਪਾਤਸ਼ਾਹ ਨੂੰ ਉੱਤਰ ਦੇ ਕੇ ਆਖਿਆ, -ਜੀਉਂਦੇ
ਯਹੋਵਾਹ ਅਤੇ ਮੇਰੇ ਮਹਾਰਾਜ ਪਤਸ਼ਾਹ ਦੀ ਜਿੰਦ ਦੀ
ਸੌਂਹ, ਜਿੱਥੇ ਕਿਤੇ ਮੇਰਾ ਮਹਾਰਾਜ ਪਾਤਸ਼ਾਹ ਭਾਵੇਂ
ਮੋਇਆ ਹੋਵੇ ਭਾਵੇਂ ਜੀਉਂਦਾ ਉੱਥੇ ਤੁਹਾਡਾ
੨੨ ਟਹਿਲੂਆ ਵੀ ਅਵੱਸ਼ ਹੋਵੇਗਾ ○ ਤਾਂ ਦਾਊਦ ਨੇ
ਇੱਤਈ ਨੂੰ ਆਖਿਆ, ਚੱਲ ਪਾਰ ਲੰਘ, ਅਤੇ ਇੱਤਈ
ਗਿੱਤੀ ਅਰ ਉਸ ਦੇ ਸਾਰੇ ਲੋਕ ਅਤੇ ਸਭ ਨਿਆਣੇ
ਨੀਂਗਰ ਜੋ ਉਸ ਦੇ ਨਾਲ ਸਨ ਪਾਰ ਲੰਘ ਗਏ ○
੨੩ ਅਤੇ ਸਾਰਾ ਦੇਸ ਭੁੱਬਾਂ ਮਾਰ ਮਾਰ ਰੋਇਆ ਅਤੇ ਸਭ
ਲੋਕ ਪਾਰ ਹੋ ਗਏ। ਪਾਤਸ਼ਾਹ ਆਪ ਕਿਦਰੋਨ ਨਦੀ
ਦੇ ਪਾਰ ਗਿਆ ਅਤੇ ਸਭ ਲੋਕ ਪਾਰ ਲੰਘ ਕੇ
ਉਜਾੜ ਦੇ ਰਾਹ ਪਏ ॥
੨੪ ਵੇਖੋ, ਸਾਦੋਕ ਵੀ ਅਤੇ ਸਾਰੇ ਲੇਵੀ ਪਰਮੇਸ਼ੁਰ ਦੇ
ਨੇਮ ਦਾ ਸੰਦੂਕ ਚੁੱਕੇ ਹੋਏ ਉਹ ਦੇ ਨਾਲ ਸਨ
ਸੋ ਉਨ੍ਹਾਂ ਨੇ ਪਰਮੇਸ਼ੁਰ ਦੇ ਨੇਮ ਦੇ ਸੰਦੂਕ ਨੂੰ ਰੱਖ
ਦਿੱਤਾ ਅਤੇ ਅਬਯਾਥਾਰ ਉਤਾਹਾਂ ਚੜ੍ਹ ਗਿਆ ਐੱਥੋਂ
ਤੋੜੀ ਜੋ ਸਭ ਲੋਕ ਸ਼ਹਿਰ ਵਿੱਚੋਂ ਨਿੱਕਲ ਆਏ ○
੨੫ ਤਦ ਪਾਤਸ਼ਾਹ ਨੇ ਸਾਦੋਕ ਨੂੰ ਆਖਿਆ, ਪਰਮੇਸ਼ੁਰ
ਦਾ ਸੰਦੂਕ ਸ਼ਹਿਰ ਨੂੰ ਮੋੜ ਲੈ ਜਾਓ। ਜੇ ਕਰ ਯਹੋਵਾਹ
ਵੱਲੋਂ ਮੇਰੇ ਉੱਤੇ ਕਿਰਪਾ ਦੀ ਨਿਗਾਹ ਹੋਈ ਤਾਂ ਉਹ
ਮੈਨੂੰ ਮੋੜ ਲਿਆਵੇਗਾ ਅਤੇ ਉਸ ਦੇ ਅਰ ਉਹ ਦੇ
੨੬ ਅਸਥਾਨ ਦੇ ਦਰਸ਼ਨ ਮੈਨੂੰ ਫੇਰ ਕਰਾਵੇਗਾ ○ ਪਰ ਜੇ
ਉਹ ਇਉਂ ਆਖੇ ਭਈ ਮੈਂ ਹੁਣ ਤੇਰੇ ਨਾਲ ਰਾਜ਼ੀ
ਨਹੀਂ ਤਾਂ ਮੈਂ ਹਾਜ਼ਰ ਹਾਂ। ਜੋ ਉਹ ਦੀ ਨਿਗਾਹ ਵਿੱਚ
੨੭ ਚੰਗਾ ਹੈ ਸੋ ਮੇਰੇ ਨਾਲ ਕਰੇ ○ ਪਾਤਸ਼ਾਹ ਨੇ ਸਾਦੋਕ
ਜਾਜਕ ਨੂੰ ਫੇਰ ਆਖਿਆ, ਭਲਾ, ਤੂੰ ਦਰਸ਼ੀ ਨਹੀਂ ?
ਸ਼ਹਿਰ ਨੂੰ ਸੁਖ ਨਾਲ ਮੁੜ ਜਾਹ ਨਾਲੇ ਤੇਰੇ ਦੋਵੇਂ ਪੁੱਤ੍ਰ
ਅਹੀਮਅਸ ਜੋ ਤੇਰਾ ਪੁੱਤ੍ਰ ਹੈ ਅਤੇ ਯੋਨਾਥਾਨ ਜੋ
੨੮ ਅਬਯਾਥਾਰ ਦਾ ਪੁੱਤ੍ਰ ਹੈ ○ ਵੇਖੋ, ਮੈਂ ਉਸ ਉਜਾੜ
ਦੇ ਪੱਤਣ ਕੋਲ ਠਹਿਰਾਂਗਾ ਜਦ ਤੋੜੀ ਤੁਹਾਡੇ ਵੱਲੋਂ
ਕੋਈ ਸੁਨੇਹਾ ਯਾ ਖਬਰ ਦੇਣ ਲਈ ਮੈਨੂੰ ਨਾ ਆਵੇ ○
੨੯ ਸੋ ਸਾਦੋਕ ਅਤੇ ਅਬਯਾਥਾਰ ਪਰਮੇਸ਼ੁਰ ਦਾ ਸੰਦੂਕ
ਯਰੂਸ਼ਲਮ ਵਿੱਚ ਮੋੜ ਲਿਆਏ ਅਤੇ ਉੱਥੇ ਹੀ
ਰਹੇ ॥

੩੦ ਦਾਊਦ ਜ਼ੈਤੂਨ ਦੇ ਪਹਾੜ ਦੀ ਚੜ੍ਹਾਈ ਦੇ ਰਾਹ
ਗਿਆ ਅਤੇ ਚੜ੍ਹਦੀ ਵੇਰ ਰੋਂਦਾ ਸੀ ਅਤੇ ਸਿਰ
ਢਕਿਆ ਹੋਇਆ ਅਰ ਪੈਰੋਂ ਨੰਗਾ ਸੀ। ਉਸ
ਦੇ ਨਾਲ ਦੇ ਸਭਨਾਂ ਲੋਕਾਂ ਨੇ ਆਪਣੇ ਸਿਰ ਢਕ ਲਏ
ਅਤੇ ਚੜ੍ਹਦੇ ਜਾਂਦੇ ਸਨ ਅਤੇ ਚੜ੍ਹਦੀ ਵੇਰੀ ਰੋਂਦੇ
ਸਨ ॥
੩੧ ਸੋ ਕਿਸੇ ਨੇ ਦਾਊਦ ਨੂੰ ਦੱਸਿਆ, ਅਹੀਥੋਫ਼ਲ ਵੀ
ਆਕੀਆਂ ਦੇ ਵਿੱਚ ਰਲ ਕੇ ਅਬਸ਼ਾਲੋਮ ਦੇ ਨਾਲ
ਹੈ। ਤਦ ਦਾਊਦ ਨੇ ਆਖਿਆ, ਹੇ ਯਹੋਵਾਹ, ਮੈਂ
ਤੇਰੇ ਅੱਗੇ ਬੇਨਤੀ ਕਰਦਾ ਹਾਂ ਜੋ ਅਹੀਥੋਫ਼ਲ ਦੀ
੩੨ ਸਲਾਹ ਨੂੰ ਮੂਰਖਤਾਈ ਨਾਲ ਉਲੱਟਾ ਦੇਹ ○ ਅਤੇ
ਅਜਿਹਾ ਹੋਇਆ ਭਈ ਜਾਂ ਦਾਊਦ ਜਿੱਥੇ ਉਸ ਨੇ
ਪਰਮੇਸ਼ੁਰ ਅੱਗੇ ਮੱਥਾ ਟੇਕਿਆ ਸੀ ਉਸ ਪਹਾੜ ਦੀ
ਟੀਸੀ ਉੱਤੇ ਅੱਪੜਿਆ ਤਾਂ ਵੇਖੋ ਹੂਸ਼ਈ ਅਰਕੀ
ਆਪਣੇ ਕੱਪੜੇ ਪਾੜੇ ਹੋਏ ਅਤੇ ਆਪਣੇ ਸਿਰ ਉੱਤੇ
ਮਿੱਟੀ ਪਾਏ ਹੋਏ ਉਹ ਦੇ ਮਿਲਣ ਨੂੰ ਆਇਆ ○
੩੩ ਤਦ ਦਾਊਦ ਨੇ ਉਹ ਨੂੰ ਆਖਿਆ, ਜੇ ਕਰ ਤੂੰ ਮੇਰੇ
੩੪ ਨਾਲ ਚੱਲੇਂਗਾ ਤਾਂ ਮੈਨੂੰ ਭਾਰੂ ਹੋਵੇਂਗਾ ○ ਪਰ ਜੇ ਤੂੰ
ਸ਼ਹਿਰ ਵਿੱਚ ਮੁੜ ਜਾਵੇਂ ਅਤੇ ਅਬਸ਼ਾਲੋਮ ਨੂੰ ਆਖੇਂ,
ਹੇ ਪਾਤਸ਼ਾਹ, ਮੈਂ ਤੁਹਾਡਾ ਟਹਿਲੂਆ ਹਾਂ। ਜਿੱਕਰ
ਮੈਂ ਤੁਹਾਡੇ ਪਿਤਾ ਦਾ ਟਹਿਲੂਆ ਸਾਂ ਤੁਹਾਡਾ ਵੀ
ਟਹਿਲੂਆ ਹਾਂ ਤਦ ਤੂੰ ਮੇਰੇ ਲਈ ਅਹੀਥੋਫ਼ਲ ਦੀ
੩੫ ਸਲਾਹ ਨੂੰ ਜਿੱਤ ਸੱਕਦਾ ਹੈਂ ○ ਭਲਾ, ਤੇਰੇ ਨਾਲ
ਸਾਦੋਕ ਅਤੇ ਅਬਯਾਥਾਰ ਦੋਵੇਂ ਜਾਜਕ ਨਹੀਂ ਹਨ ?
ਸੋ ਅਜਿਹਾ ਹੋਵੇ ਭਈ ਜੋ ਕੁਝ ਤੂੰ ਪਾਤਸ਼ਾਹ ਦੇ ਘਰ
ਵਿੱਚ ਸੁਣੇਂ ਸੋ ਸਾਦੋਕ ਅਤੇ ਅਬਯਾਥਾਰ ਜਾਜਕਾਂ ਨੂੰ
੩੬ ਕਹਿ ਦੇਵੀਂ ○ ਵੇਖੋ, ਉਨ੍ਹਾਂ ਦੇ ਨਾਲ ਉਨ੍ਹਾਂ ਦੇ ਦੋ ਪੁੱਤ੍ਰ
ਵੀ ਹਨ ਅਹੀਮਅਸ ਸਾਦੋਕ ਦਾ ਅਤੇ ਯੋਨਾਥਾਨ
ਅਬਯਾਥਾਰ ਦਾ, ਫੇਰ ਜੋ ਕੁਝ ਤੁਸੀਂ ਸੁਣੋ ਸੋ ਉਨ੍ਹਾਂ
ਦੇ ਰਾਹੀਂ ਮੈਨੂੰ ਅਖਵਾ ਘੱਲਣਾ। ਸੋ ਹੂਸ਼ਈ ਦਾਊਦ
ਦਾ ਮਿੱਤ੍ਰ ਸ਼ਹਿਰ ਨੂੰ ਆਇਆ ਅਤੇ ਅਬਸ਼ਾਲੋਮ ਵੀ
ਸ਼ਹਿਰ ਵਿੱਚ ਆ ਪੁੱਜਾ ॥

## ਦਾਊਦ ਉੱਤੇ ਸ਼ਿਮਈ ਦਾ ਸਰਾਪ

੧੬ ਜਾਂ ਦਾਊਦ ਪਹਾੜ ਦੀ ਟੀਸੀ ਤੋਂ ਕੁਝ ਅੱਗੇ
ਲੰਘਿਆ ਤਾਂ ਮਫ਼ੀਬੋਸ਼ਥ ਦਾ ਜੁਆਨ ਸੀਬਾ ਦੋ ਖੋਤੇ

ਕੱਸੇ ਹੋਏ ਜਿਨ੍ਹਾਂ ਉੱਤੇ ਦੋ ਸੌ ਰੋਟੀਆਂ ਅਤੇ ਸੌ ਗੁੱਛਾ
ਦਾਖਾਂ ਦਾ ਅਤੇ ਸੌ ਫਲ ਹਾੜ੍ਹ ਅਤੇ ਇੱਕ ਮਸ਼ਕ ਮੈ
ਦੀ ਲੱਦੀ ਹੋਈ ਸੀ ਉਹ ਦੇ ਮਿਲਣ ਨੂੰ ਆਇਆ ੦
੨ ਅਤੇ ਪਾਤਸ਼ਾਹ ਨੇ ਸੀਬਾ ਨੂੰ ਆਖਿਆ, ਇਨ੍ਹਾਂ ਤੋਂ
ਤੇਰਾ ਕੀ ਪਰੋਜਨ ਹੈ ? ਸੀਬਾ ਨੇ ਆਖਿਆ, ਏਹ
ਖੋਤੇ ਪਾਤਸ਼ਾਹ ਦੇ ਘਰਾਣੇ ਦੇ ਚੜ੍ਹਨ ਲਈ ਅਤੇ
ਰੋਟੀਆਂ ਅਤੇ ਹਾੜ੍ਹ ਫਲ ਜੁਆਨਾਂ ਦੇ ਖਾਣ ਲਈ
ਹੋਣ ਅਤੇ ਇਹ ਮੈ ਓਹ ਜੋ ਉਜਾੜ ਵਿੱਚ ਹੁੱਸ ਜਾਣ
੩ ਸੋ ਪੀ ਲੈਣ ੦ ਸੋ ਪਾਤਸ਼ਾਹ ਨੇ ਆਖਿਆ, ਤੇਰੇ
ਮਾਲਕ ਦਾ ਪੁੱਤ੍ਰ ਕਿੱਥੇ ਹੈ ? ਸੀਬਾ ਨੇ ਪਾਤਸ਼ਾਹ ਨੂੰ
ਆਖਿਆ, ਵੇਖੋ, ਉਹ ਯਰੂਸ਼ਲਮ ਵਿੱਚ ਰਹਿੰਦਾ ਹੈ
ਕਿਉਂ ਜੋ ਉਸ ਨੇ ਆਖਿਆ ਹੈ ਭਈ ਇਸਰਾਏਲ ਦਾ
ਘਰਾਣਾ ਅੱਜੋ ਹੀ ਮੇਰੇ ਪਿਤਾ ਦਾ ਰਾਜ ਮੈਨੂੰ ਮੋੜ
੪ ਦੇਵੇਗਾ ੦ ਤ੍ਰਦ ਪਾਤਸ਼ਾਹ ਨੇ ਸੀਬਾ ਨੂੰ ਆਖਿਆ,
ਵੇਖ, ਜੋ ਕੁਝ ਮਫ਼ੀਬੋਸ਼ਥ ਦਾ ਹੈ ਸੋ ਸਭ ਤੇਰਾ
ਹੋਇਆ। ਤਦ ਸੀਬਾ ਨੇ ਆਖਿਆ, ਤੁਹਾਡੇ ਪੈਰੀਂ
ਪੈਂਦਾ ਹਾਂ ਜੋ ਮੈਂ ਆਪਣੇ ਮਾਹਰਾਜ ਪਾਤਸ਼ਾਹ ਦੀ
ਨਿਗਾਹ ਵਿੱਚ ਕਿਰਪਾ ਜੋਗ ਹੋਵਾਂ ॥
੫ ਫੇਰ ਉੱਥੋਂ ਦਾਊਦ ਪਾਤਸ਼ਾਹ ਬਹੁਰੀਮ ਵਿੱਚ
ਆਇਆ ਤਾਂ ਵੇਖੋ, ਉੱਥੋਂ ਸ਼ਾਊਲ ਦੇ ਘਰਾਣੇ ਦੀ
ਕੁਲ ਵਿੱਚੋਂ ਇੱਕ ਜਣਾ ਗੇਰਾ ਦਾ ਪੁੱਤ੍ਰ ਸ਼ਿਮਈ ਨਾਮੇ
ਨਿੱਕਲਿਆ ਅਤੇ ਸਰਾਪ ਦਿੰਦਾ ਤੁਰਿਆ ਜਾਂਦਾ
੬ ਸੀ ੦ ਅਤੇ ਉਸ ਨੇ ਦਾਊਦ ਉੱਤੇ ਅਤੇ ਦਾਊਦ
ਪਾਤਸ਼ਾਹ ਦੇ ਸਾਰਿਆਂ ਟਹਿਲੂਆਂ ਉੱਤੇ ਵੱਟੇ ਮਾਰੇ
ਅਤੇ ਉਸ ਵੇਲੇ ਸਾਰੇ ਸੂਰਮੇ ਅਤੇ ਸਭ ਲੋਕ ਉਹ ਦੇ
੭ ਸੱਜੇ ਖੱਬੇ ਹੱਥ ਸਨ ੦ ਅਤੇ ਸ਼ਿਮਈ ਸਰਾਪ ਦਿੰਦਾ
ਹੋਇਆ ਇਹ ਆਖਦਾ ਸੀ, ਨਿੱਕਲ ਆ, ਤੂੰ ਨਿੱਕਲ
ਆ, ਹੇ ਖ਼ੂਨੀ ਮਨੁੱਖ ! ਹੇ ਸ਼ਤਾਨ ਦੇ ਮਨੁੱਖ ! ੦
੮ ਕਿਉਂ ਜੋ ਯਹੋਵਾਹ ਨੇ ਸ਼ਾਊਲ ਦੇ ਘਰਾਣੇ ਦੇ ਸਾਰੇ
ਖ਼ੂਨ ਨੂੰ ਜਿਸ ਦੇ ਥਾਂ ਤੂੰ ਪਾਤਸ਼ਾਹ ਬਣਿਆ ਤੇਰੇ ਉੱਤੇ
ਮੋੜ ਦਿੱਤਾ ਅਤੇ ਯਹੋਵਾਹ ਨੇ ਤੇਰਾ ਰਾਜ ਤੇਰੇ ਪੁੱਤ੍ਰ
ਅਬਸ਼ਾਲੋਮ ਦੇ ਹੱਥ ਦਿੱਤਾ ਅਤੇ ਵੇਖ, ਤੂੰ ਆਪਣੀ
ਬੁਰਿਆਈ ਵਿੱਚ ਫਸਿਆ ਹੋਇਆ ਹੈਂ ਕਿਉਂ ਜੋ ਤੂੰ
ਖ਼ੂਨੀ ਮਨੁੱਖ ਹੈਂ ! ॥
੯ ਤਦ ਸਰੂਯਾਹ ਦੇ ਪੁੱਤ੍ਰ ਅਬੀਸ਼ਈ ਨੇ ਪਾਤਸ਼ਾਹ ਨੂੰ
ਆਖਿਆ, ਏਹ ਮੋਇਆ ਹੋਇਆ ਕੁੱਤਾ ਕਾਹਨੂੰ ਮੇਰੇ
ਮਾਹਰਾਜ ਪਾਤਸ਼ਾਹ ਨੂੰ ਸਰਾਪ ਦੇਵੇ ? ਆਗਿਆ
੧੦ ਹੋਵੇ ਤਾਂ ਜਾ ਕੇ ਉਹ ਦਾ ਸਿਰ ਉਡਾਵਾਂ ! ੦ ਪਾਤਸ਼ਾਹ
ਨੇ ਆਖਿਆ, ਹੇ ਸਰੂਯਾਹ ਦੇ ਪੁੱਤ੍ਰੋ, ਤੁਹਾਡੇ ਨਾਲ
ਮੇਰਾ ਕੀ ਕੰਮ ਹੈ ? ਉਹ ਨੂੰ ਸਰਾਪ ਦੇਣ ਦਿਓ ਕਿਉਂ
ਜੋ ਯਹੋਵਾਹ ਨੇ ਉਹ ਨੂੰ ਆਖਿਆ ਹੈ ਭਈ ਦਾਊਦ
ਨੂੰ ਸਰਾਪ ਦੇਹ। ਫੇਰ ਕੌਣ ਆਖ ਸੱਕਦਾ ਹੈ ਜੋ ਤੈਂ
੧੧ ਅਜੇਹਾ ਕਿਉਂ ਕੀਤਾ ? ੦ ਦਾਊਦ ਨੇ ਅਬੀਸ਼ਈ
ਅਤੇ ਆਪਣੇ ਸਾਰੇ ਟਹਿਲੂਆਂ ਨੂੰ ਆਖਿਆ, ਵੇਖੋ,
ਮੇਰਾ ਪੁੱਤ੍ਰ ਹੀ ਜੋ ਮੇਰੇ ਤੁਖਮੋਂ ਜੰਮਿਆ ਸੀ ਮੇਰੀ ਜਿੰਦ
ਨੂੰ ਭਾਲਦਾ ਹੈ ਤਾਂ ਫੇਰ ਹੁਣ ਇਹ ਬਿਨਯਾਮੀਨੀ
ਭਲਾ, ਕੁਝ ਹੋਰ ਨਾ ਕਰੇਗਾ ? ਉਹ ਨੂੰ ਜਾਣ ਦਿਓ
ਅਤੇ ਸਰਾਪ ਦੇਣ ਦਿਓ ਕਿਉਂ ਜੋ ਯਹੋਵਾਹ ਨੇ ਉਹ
੧੨ ਨੂੰ ਹੁਕਮ ਦਿੱਤਾ ਹੈ ੦ ਕੀ ਜਾਣੀਏ ਜੋ ਯਹੋਵਾਹ ਮੇਰੀ
ਬਦੀ ਵੱਲ ਵੇਖੇ ਅਤੇ ਯਹੋਵਾਹ ਅੱਜ ਦੇ ਦਿਨ ਉਹ
ਦੇ ਸਰਾਪ ਦੇ ਵੱਟੇ ਮੇਰੇ ਨਾਲ ਭਲਿਆਈ ਕਰੇ ? ੦
੧੩ ਜਿਸ ਵੇਲੇ ਦਾਊਦ ਅਤੇ ਉਸ ਦੇ ਲੋਕ ਰਾਹ ਦੇ ਵਿੱਚ
ਤੁਰੇ ਜਾਂਦੇ ਸਨ ਤਾਂ ਸ਼ਿਮਈ ਪਹਾੜ ਦੇ ਬੰਨੇ ਉੱਤੇ
ਉਸ ਦੇ ਨਾਲ ਨਾਲ ਲੰਘਦਾ ਸੀ, ਸਰਾਪ ਦਿੰਦਾ
ਜਾਂਦਾ ਸੀ, ਉਸ ਦੀ ਵੱਲ ਵੱਟੇ ਮਾਰਦਾ ਅਤੇ ਘੱਟਾ
੧੪ ਸੁੱਟਦਾ ਸੀ ੦ ਪਾਤਸ਼ਾਹ ਅਤੇ ਉਹ ਦੇ ਨਾਲ ਦੇ ਸਭ
ਥੱਕੇ ਹੋਏ ਆਏ ਅਤੇ ਉੱਥੇ ਸਾਹ ਲਿਆ ੦
੧੫ ਅਬਸ਼ਾਲੋਮ ਅਤੇ ਉਹ ਦੇ ਸਾਰੇ ਲੋਕ ਅਰਥਾਤ
ਇਸਰਾਏਲ ਦੇ ਮਨੁੱਖ ਯਰੂਸ਼ਲਮ ਵਿੱਚ ਆਏ ਅਤੇ
੧੬ ਅਹੀਥੋਫ਼ਲ ਉਸ ਦੇ ਨਾਲ ਸੀ ੦ ਤਾਂ ਅਜਿਹਾ ਹੋਇਆ
ਜਾਂ ਦਾਊਦ ਦਾ ਮਿੱਤ੍ਰ ਹੂਸ਼ਈ ਅਰਕੀ ਅਬਸ਼ਾਲੋਮ
ਕੋਲ ਆਇਆ ਤਾਂ ਹੂਸ਼ਈ ਨੇ ਅਬਸ਼ਾਲੋਮ ਨੂੰ
ਆਖਿਆ, ਪਾਤਸ਼ਾਹ ਜੀਉਂਦਾ ਰਹੇ, ਪਾਤਸ਼ਾਹ
੧੭ ਜੀਉਂਦਾ ਰਹੇ ! ੦ ਅਬਸ਼ਾਲੋਮ ਨੇ ਹੂਸ਼ਈ ਨੂੰ
ਆਖਿਆ, ਭਲਾ, ਤੈਂ ਆਪਣੇ ਮਿੱਤ੍ਰ ਉੱਤੇ ਏਹੋ
ਕਿਰਪਾ ਕੀਤੀ ? ਤੂੰ ਆਪਣੇ ਮਿੱਤ੍ਰ ਨਾਲ ਕਿਉਂ ਨਹੀਂ
੧੮ ਗਿਆ ? ੦ ਤਦ ਹੂਸ਼ਈ ਨੇ ਅਬਸ਼ਾਲੋਮ ਨੂੰ
ਆਖਿਆ, ਐਉਂ ਨਹੀਂ ਸਗੋਂ ਜਿਹ ਨੂੰ ਯਹੋਵਾਹ ਅਤੇ
ਏਹ ਲੋਕ ਅਤੇ ਇਸਰਾਏਲ ਦੇ ਸਾਰੇ ਮਨੁੱਖ ਚੁਣ
ਲੈਣ ਮੈਂ ਉੱਸੇ ਦਾ ਹੋਵਾਂਗਾ ਅਤੇ ਉਸ ਦੇ ਨਾਲ
੧੯ ਰਹਾਂਗਾ ੦ ਫੇਰ ਮੈਂ ਕਿਹਦੀ ਟਹਿਲ ਕਰਾਂ ? ਭਲਾ,
ਉਹ ਦੇ ਪੁੱਤ੍ਰ ਦੀ ਨਹੀਂ ? ਜੇਹੀ ਮੈਂ ਤੁਹਾਡੇ ਪਿਤਾ ਦੇ

ਅੱਗੇ ਟਹਿਲ ਕੀਤੀ ਤੇਹੀ ਹੀ ਤੁਹਾਡੇ ਅੱਗੇ ਵੀ
ਕਰਾਂਗਾ ॥
ਤਦ ਅਬਸ਼ਾਲੋਮ ਨੇ ਅਹੀਥੋਫ਼ਲ ਨੂੰ ਆਖਿਆ,
੦ ਤੁਸੀਂ ਆਪੋ ਵਿੱਚ ਸਲਾਹ ਕਰੋ ਜੋ ਅਸੀਂ ਕੀ
੧ ਕਰੀਏ ੦ ਸੋ ਅਹੀਥੋਫ਼ਲ ਨੇ ਅਬਸ਼ਾਲੋਮ ਨੂੰ ਆਖਿਆ,
ਜਿਨ੍ਹਾਂ ਨੂੰ ਉਹ ਘਰ ਦੀ ਰਾਖੀ ਕਰਨ ਲਈ ਛੱਡ
ਗਿਆ ਹੈ ਆਪਣੇ ਪਿਤਾ ਦੀਆਂ ਉਨ੍ਹਾਂ ਸੁਰੀਤਾਂ ਦੇ
ਨਾਲ ਭੋਗ ਕਰੋ ਕਿਉਂ ਜੋ ਜਿਸ ਵੇਲੇ ਸਾਰੇ
ਇਸਰਾਏਲੀ ਸੁਣਨਗੇ ਭਈ ਤੁਹਾਡੇ ਪਿਤਾ ਦੀ ਤੁਹਾਡੇ
ਨਾਲ ਘਿਣ ਹੈ ਤਾਂ ਜੋ ਤੁਹਾਡੇ ਨਾਲ ਹਨ ਉਨ੍ਹਾਂ ਸਭਨਾਂ
੨ ਦੇ ਹੱਥ ਤਕੜੇ ਹੋਣਗੇ ੦ ਸੋ ਉਨ੍ਹਾਂ ਨੇ ਹਵੇਲੀ ਦੀ
ਛੱਤ ਉੱਤੇ ਅਬਸ਼ਾਲੋਮ ਦੇ ਲਈ ਤੰਬੂ ਲਾਇਆ ਅਤੇ
ਅਬਸ਼ਾਲੋਮ ਨੇ ਸਾਰੇ ਇਸਰਾਏਲ ਦੇ ਵੇਖਦਿਆਂ ਤੇ
ਆਪਣੇ ਪਿਤਾ ਦੀਆਂ ਸੁਰੀਤਾਂ ਦੇ ਨਾਲ ਸੰਗ ਕੀਤਾ ੦
੩ ਅਤੇ ਅਹੀਥੋਫ਼ਲ ਦੀ ਸਲਾਹ ਜੋ ਉਨ੍ਹਾਂ ਦਿਨਾਂ ਵਿੱਚ
ਉਹ ਦਿੰਦਾ ਸੀ ਅਜੇਹੀ ਹੁੰਦੀ ਸੀ ਭਈ ਜਾਣੀਦਾ
ਪਰਮੇਸ਼ੁਰ ਦੀ ਬਾਣੀ ਦੇ ਰਾਹੀਂ ਉਹ ਨੇ ਪਾਈ ਸੀ ਸੋ
ਅਹੀਥੋਫ਼ਲ ਦੀ ਸਲਾਹ ਦਾਊਦ ਅਤੇ ਅਬਸ਼ਾਲੋਮ
ਦੇ ਨਾਲ ਐਹੋ ਜਿਹੀ ਸੀ ॥

## ਹੂਸ਼ਈ ਦੀ ਸਲਾਹ

੧੭ ਅਹੀਥੋਫ਼ਲ ਨੇ ਅਬਸ਼ਾਲੋਮ ਨੂੰ ਇਹ ਵੀ
ਆਖਿਆ, ਮੈਨੂੰ ਪਰਵਾਨਗੀ ਦਿਓ ਜੋ ਮੈਂ ਹੁਣ ਬਾਰਾਂ
ਹਜ਼ਾਰ ਮਨੁੱਖ ਚੁਣ ਲਵਾਂ ਅਤੇ ਇਸੇ ਰਾਤ ਉੱਠ ਕੇ
੨ ਦਾਊਦ ਦਾ ਪਿੱਛਾ ਕਰਾਂ ੦ ਅਤੇ ਜਿਸ ਵੇਲੇ ਉਹ
ਥੱਕਿਆ ਹੋਇਆ ਹੋਵੇ ਅਤੇ ਉਹ ਦੇ ਹੱਥ ਢਿੱਲੇ
ਹੋਣ ਤਾਂ ਮੈਂ ਉਹ ਦੇ ਉੱਤੇ ਜਾ ਪਵਾਂਗਾ ਅਤੇ ਉਹ ਨੂੰ
ਡਰਾਵਾਂਗਾ ਜੋ ਉਹ ਦੇ ਨਾਲ ਦੇ ਸਾਰੇ ਭੱਜ ਜਾਣਗੇ ਅਤੇ
੩ ਮੈਂ ਨਿਰਾ ਪਾਤਸ਼ਾਹ ਨੂੰ ਹੀ ਮਾਰ ਲਵਾਂਗਾ ੦ ਅਤੇ
ਸਭਨਾਂ ਲੋਕਾਂ ਨੂੰ ਮੈਂ ਤੁਹਾਡੇ ਵੱਲ ਮੋੜ ਲਿਆਵਾਂਗਾ
ਕਿਉਂ ਜੋ ਉਹ ਮਨੁੱਖ ਜਿਹ ਨੂੰ ਤੁਸੀਂ ਭਾਲਦੇ ਹੋ ਅਤੇ
ਸਭਨਾਂ ਲੋਕਾਂ ਦਾ ਮੋੜਨਾ ਇੱਕੋ ਜੇਹਾ ਹੈ ਸੋ ਸੱਭੇ ਲੋਕ
੪ ਸੁਖ ਸਾਂਦ ਨਾਲ ਰਹਿਣਗੇ ੦ ਸੋ ਇਹ ਗੱਲ ਅਬਸ਼ਾਲੋਮ
ਅਤੇ ਸਾਰੇ ਇਸਰਾਏਲੀ ਬਜ਼ੁਰਗਾਂ ਨੂੰ ਚੰਗੀ ਲੱਗੀ ॥
੫ ਉਸ ਵੇਲੇ ਅਬਸ਼ਾਲੋਮ ਨੇ ਆਖਿਆ, ਭਈ
ਹੂਸ਼ਈ ਅਰਕੀ ਨੂੰ ਵੀ ਸੱਦ ਲਓ ਜੋ ਉਹ ਦੇ ਮੂੰਹੋਂ
੬ ਵੀ ਅਸੀਂ ਕੁਝ ਸੁਣੀਏ ੦ ਸੋ ਹੂਸ਼ਈ ਅਬਸ਼ਾਲੋਮ
ਦੇ ਸਾਹਮਣੇ ਆਇਆ ਅਤੇ ਅਬਸ਼ਾਲੋਮ ਨੇ ਉਹ ਨੂੰ
ਐਉਂ ਆਖਿਆ, ਕਿ ਅਹੀਥੋਫ਼ਲ ਐਉਂ ਆਖਦਾ ਹੈ
੭ ਸੋ ਅਸੀਂ ਐਉਂ ਕਰੀਏ ਯਾ ਨਾ ? ੦ ਤੂੰ ਬੋਲ। ਤਦ
ਹੂਸ਼ਈ ਨੇ ਅਬਸ਼ਾਲੋਮ ਨੂੰ ਆਖਿਆ, ਇਹ ਸਲਾਹ
ਜੋ ਅਹੀਥੋਫ਼ਲ ਨੇ ਦੱਸੀ ਹੈ ਸੋ ਇਸ ਵੇਲੇ ਚੰਗੀ
੮ ਨਹੀਂ ੦ ਨਾਲੇ ਹੂਸ਼ਈ ਨੇ ਆਖਿਆ ਕਿ ਤੁਸੀਂ
ਆਪਣੇ ਪਿਤਾ ਅਤੇ ਉਹ ਦੇ ਮਨੁੱਖਾਂ ਨੂੰ ਜਾਣਦੇ ਹੋ ਜੋ
ਓਹ ਕਿੱਡੇ ਕੁ ਸੂਰਮੇ ਹਨ ਅਤੇ ਓਹ ਆਪਣੇ ਜੀਆਂ
ਵਿੱਚ ਉਸ ਰਿੱਛਣੀ ਵਾਂਙੁ ਜਿਹ ਦੇ ਬੱਚੇ ਉਜਾੜ
ਵਿੱਚ ਖੁੱਸ ਗਏ ਹੋਣ ਕੌੜੇ ਹੋਏ ਹੋਏ ਹਨ। ਤੁਹਾਡਾ
ਪਿਤਾ ਜੋਧਾ ਮਨੁੱਖ ਹੈ ਅਰ ਉਹ ਲੋਕਾਂ ਦੇ ਨਾਲ ਨਾ
੯ ਰਹੇਗਾ ੦ ਵੇਖੋ, ਜੋ ਉਹ ਹੁਣ ਕਿਸੇ ਖੋਹ ਵਿੱਚ ਯਾ
ਕਿਸੇ ਹੋਰ ਥਾਂ ਵਿੱਚ ਲੁਕਿਆ ਹੋਇਆ ਹੈ ਅਤੇ ਜੇ
ਕਰ ਪਹਿਲੇ ਪਹਿਲ ਹੀ ਲੋਕਾਂ ਵਿੱਚੋਂ ਕੋਈ ਹਾਰ
ਜਾਣ ਤਾਂ ਸਭਨਾਂ ਵਿੱਚ ਏਹੋ ਹੀ ਸੁਣਿਆ ਜਾਵੇਗਾ
ਭਈ ਅਬਸ਼ਾਲੋਮ ਦੇ ਲੋਕਾਂ ਵਿੱਚ ਵਾਢ ਪੈ ਗਈ ੦
੧੦ ਅਤੇ ਉਸ ਵੇਲੇ ਉਹ ਵੀ ਜੋ ਸੂਰਮਾ ਹੈ ਅਤੇ ਜਿਸ ਦਾ
ਮਨ ਸ਼ੇਰ ਦੇ ਮਨ ਵਰਗਾ ਹੈ ਸੋ ਵੀ ਮੂਲੋਂ ਢਲ
ਜਾਵੇਗਾ ਕਿਉਂ ਜੋ ਸਾਰਾ ਇਸਰਾਏਲ ਜਾਣਦਾ ਹੈ ਜੋ
ਤੁਹਾਡਾ ਪਿਤਾ ਸੂਰਮਾ ਅਤੇ ਉਹ ਦੇ ਨਾਲ ਦੇ ਵੀ
੧੧ ਸਾਰੇ ਸੂਰਮੇ ਹਨ ੦ ਸੋ ਮੈਂ ਇਹ ਸਲਾਹ ਦਿੰਦਾ ਹਾਂ
ਭਈ ਸਾਰਾ ਇਸਰਾਏਲ ਦਾਨ ਤੋਂ ਲੈ ਕੇ ਬਏਰਸ਼ਬਾ
ਤੋੜੀ ਐਨੇ ਲੋਕ ਤੁਹਾਡੇ ਨਾਲ ਇਕੱਠੇ ਹੋਣ ਜਿੱਨੀ
ਸਮੁੰਦਰ ਦੇ ਕੰਢੇ ਉੱਤੇ ਰੇਤ ਹੁੰਦੀ ਹੈ ਅਤੇ ਤੁਸੀਂ
੧੨ ਆਪ ਲੜਾਈ ਉੱਤੇ ਚੜ੍ਹੋ ੦ ਤਾਂ ਉਸ ਵੇਲੇ ਅਸੀਂ
ਜਿੱਥੇ ਕਿਤੇ ਉਹ ਹੋਵੇ ਉਹ ਨੂੰ ਟੱਕਰਾਂਗੇ ਅਤੇ ਤ੍ਰੇਲ
ਵਾਕਰ ਜੋ ਭੋਂ ਉੱਤੇ ਡਿੱਗਦੀ ਹੈ ਉਹ ਦੇ ਉੱਤੇ ਜਾ
ਪਵਾਂਗੇ। ਤਦ ਉਹ ਅਰ ਸਭ ਲੋਕ ਜੋ ਉਸ ਦੇ ਨਾਲ
੧੩ ਹਨ ਸਭਨਾਂ ਵਿੱਚੋਂ ਇੱਕ ਵੀ ਜੀਉਂਦਾ ਨਾ ਰਹੇਗਾ ੦ ਜੇ
ਉਹ ਕਿਸੇ ਸ਼ਹਿਰ ਵਿੱਚ ਵੜ ਗਿਆ ਹੋਵੇ ਤਾਂ ਸਾਰੇ
ਇਸਰਾਏਲੀ ਰੱਸੀਆਂ ਲੈ ਕੇ ਉਸ ਸ਼ਹਿਰ ਨੂੰ ਚੜ੍ਹ
ਜਾਣਗੇ ਅਤੇ ਅਸੀਂ ਉਹ ਨੂੰ ਨਦੀ ਵਿੱਚ ਐਥੋਂ
ਖਿੱਚ ਲਵਾਂਗੇ ਜੋ ਉੱਥੋਂ ਇੱਕ ਰੋੜਾ ਵੀ ਨਾ ਲੱਭੂ ੦
੧੪ ਤਦ ਅਬਸ਼ਾਲੋਮ ਅਤੇ ਸਾਰੇ ਇਸਰਾਏਲ ਦੇ ਮਨੁੱਖਾਂ
ਆਖਿਆ, ਏਹ ਸਲਾਹ ਜੋ ਹੂਸ਼ਈ ਅਰਕੀ ਨੇ ਦਿੱਤੀ

ਹੈ ਸੋ ਅਹੀਥੋਫ਼ਲ ਦੀ ਸਲਾਹ ਨਾਲੋਂ ਚੰਗੀ ਹੈ ਕਿਉਂ
ਜੋ ਯਹੋਵਾਹ ਨੇ ਅਹੀਥੋਫ਼ਲ ਦੀ ਚੰਗੀ ਸਲਾਹ
ਉਲਟਾਉਣ ਲਈ ਅੱਗੇ ਹੀ ਠਹਿਰਾ ਦਿੱਤਾ ਸੀ ਕਿ
ਯਹੋਵਾਹ ਅਬਸ਼ਾਲੋਮ ਉੱਤੇ ਬੁਰਿਆਈ ਪਾਵੇ ॥
੧੫ ਤਦ ਹੂਸ਼ਈ ਨੇ ਸਾਦੋਕ ਅਤੇ ਅਬਯਾਥਾਰ
ਜਾਜਕਾਂ ਨੂੰ ਆਖਿਆ, ਭਈ ਅਹੀਥੋਫ਼ਲ ਨੇ
ਅਬਸ਼ਾਲੋਮ ਨੂੰ ਅਤੇ ਇਸਰਾਏਲ ਦੇ ਬਜ਼ੁਰਗਾਂ ਨੂੰ
ਐਉਂ ਸਲਾਹ ਦਿੱਤੀ ਹੈ ਅਤੇ ਮੈਂ ਐਉਂ ਐਉਂ ਸਲਾਹ
੧੬ ਦਿੱਤੀ ੦ ਸੋ ਹੁਣ ਛੇਤੀ ਹੀ ਕਿਸੇ ਨੂੰ ਘੱਲ ਕੇ ਦਾਊਦ
ਨੂੰ ਆਖੋ ਭਈ ਅੱਜ ਦੀ ਰਾਤ ਉਜਾੜ ਦੇ ਪੱਤਣ
ਕੋਲ ਨਾ ਰਹੋ ਪਰ ਸ਼ਤਾਬੀ ਪਾਰ ਲੰਘ ਜਾਓ ਅਜਿਹਾ
ਨਾ ਹੋਵੇ ਜੋ ਪਾਤਸ਼ਾਹ ਅਤੇ ਉਹ ਦੇ ਨਾਲ ਦੇ ਸਭ
੧੭ ਲੋਕ ਨਿਗਲੇ ਜਾਣ ੦ ਉਸ ਵੇਲੇ ਯੋਨਾਥਾਨ ਅਤੇ
ਅਹੀਮਅਸ ਏਨ-ਰੋਗੇਲ ਵਿੱਚ ਰਹਿੰਦੇ ਸਨ ਭਈ
ਉਨ੍ਹਾਂ ਦਾ ਆਉਣਾ ਜਾਣਾ ਸ਼ਹਿਰ ਵਿੱਚ ਜਾਣਿਆ
ਨਾ ਜਾਵੇ ਅਤੇ ਇੱਕ ਗੋਲੀ ਨੇ ਉਨ੍ਹਾਂ ਨੂੰ ਜਾ ਦੱਸਿਆ
ਸੋ ਓਹ ਗਏ ਅਤੇ ਦਾਊਦ ਪਾਤਸ਼ਾਹ ਨੂੰ ਖ਼ਬਰ ਜਾ
੧੮ ਦੱਸੀ ੦ ਤਾਂ ਵੀ ਇੱਕ ਜੁਆਨ ਨੇ ਉਨ੍ਹਾਂ ਨੂੰ ਵੇਖ ਕੇ
ਅਬਸ਼ਾਲੋਮ ਨੂੰ ਜਾ ਆਖਿਆ ਪਰ ਓਹ ਦੋਵੇਂ
ਕਾਹਲੀ ਨਾਲ ਨਿੱਕਲ ਗਏ ਅਤੇ ਬਹੁਰੀਮ ਵਿੱਚ
ਇੱਕ ਜਣੇ ਦੇ ਘਰ ਆਣ ਵੜੇ। ਉਸ ਦੇ ਵਿਹੜੇ
ਵਿੱਚ ਇੱਕ ਖੂਹ ਸੀ, ਉਹ ਦੇ ਵਿੱਚ ਲਹਿ ਗਏ ੦
੧੯ ਅਤੇ ਤੀਵੀਂ ਨੇ ਇੱਕ ਕੱਪੜਾ ਲੈ ਕੇ ਖੂਹ ਦੇ ਮੂੰਹ
ਉੱਤੇ ਪਾ ਦਿੱਤਾ ਅਤੇ ਉਸ ਉੱਤੇ ਦਲੀ ਹੋਈ
ਕਣਕ ਪਾ ਦਿੱਤੀ ਸੋ ਉਹ ਗੱਲ ਪਰਗਟ ਨਾ ਹੋਈ ੦
੨੦ ਜਾਂ ਅਬਸ਼ਾਲੋਮ ਦੇ ਟਹਿਲੂਏ ਉਸ ਘਰ ਵਿੱਚ ਉਸ
ਤੀਵੀਂ ਕੋਲ ਆਏ ਅਤੇ ਪੁੱਛਿਆ ਭਈ ਅਹੀਮਅਸ
ਅਤੇ ਯੋਨਾਥਾਨ ਕਿੱਥੇ ਹਨ ? ਤਾਂ ਉਸ ਤੀਵੀਂ ਨੇ
ਉਨ੍ਹਾਂ ਨੂੰ ਆਖਿਆ, ਓਹ ਤਾਂ ਨਦੀਓਂ ਪਾਰ ਲੰਘ
ਗਏ ਹੋਣਗੇ ਅਤੇ ਜਾਂ ਉਨ੍ਹਾਂ ਨੇ ਓਹਨਾਂ ਨੂੰ ਭਾਲਿਆ
੨੧ ਅਰ ਨਾ ਲੱਭੇ ਤਾਂ ਯਰੂਸ਼ਲਮ ਨੂੰ ਮੁੜ ਆਏ ੦ ਅਤੇ
ਅਜਿਹਾ ਹੋਇਆ ਭਈ ਜਾਂ ਓਹ ਮੁੜ ਗਏ ਤਾਂ ਓਹ
ਖੂਹ ਵਿੱਚੋਂ ਨਿੱਕਲ ਕੇ ਤੁਰ ਪਏ ਅਤੇ ਦਾਊਦ
ਪਾਤਸ਼ਾਹ ਨੂੰ ਖਬਰ ਜਾ ਦੱਸੀ ਅਤੇ ਓਹਨਾਂ ਨੇ ਦਾਊਦ
ਨੂੰ ਆਖਿਆ, ਉੱਠੋ, ਛੇਤੀ ਪਾਰ ਲੰਘੋ ਕਿਉਂ ਜੋ
ਅਹੀਥੋਫ਼ਲ ਨੇ ਤੁਹਾਡੇ ਉੱਤੇ ਇਸ ਤਰਾਂ ਸਲਾਹ
੨੨ ਦਿੱਤੀ ਹੈ ੦ ਤਾਂ ਦਾਊਦ ਅਰ ਉਸ ਦੇ ਨਾਲ ਦੇ
ਸਾਰੇ ਲੋਕ ਉੱਠੇ ਅਤੇ ਯਰਦਨੋਂ ਪਾਰ ਲੰਘ ਗਏ।
ਪਹੁ ਫੁਟਦਿਆਂ ਤੋੜੀ ਉਨ੍ਹਾਂ ਵਿੱਚੋਂ ਇੱਕ ਵੀ ਨਹੀਂ
ਰਿਹਾ ਸੀ ਜੋ ਯਰਦਨੋਂ ਪਾਰ ਨਾ ਲੰਘਿਆ ਹੋਵੇ ॥
੨੩ ਜਾਂ ਅਹੀਥੋਫ਼ਲ ਨੇ ਡਿੱਠਾ ਭਈ ਮੇਰੀ ਸਲਾਹ ਨੂੰ
ਨਹੀਂ ਵਰਤਿਆ ਤਾਂ ਉਸ ਨੇ ਆਪਣੇ ਖੋਤੇ ਉੱਤੇ
ਕਾਠੀ ਪਾਈ ਅਰ ਉੱਤੇ ਚੜ੍ਹ ਕੇ ਆਪਣੇ ਸ਼ਹਿਰ
ਵਿੱਚ ਘਰ ਨੂੰ ਗਿਆ ਅਤੇ ਆਪਣੇ ਘਰਾਣੇ ਨੂੰ
ਸੁਧਾਰ ਕੇ ਆਪਣੇ ਆਪ ਨੂੰ ਫਾਹੇ ਦੇ ਦਿੱਤਾ ਅਤੇ
ਮਰ ਗਿਆ ਅਤੇ ਆਪਣੇ ਪਿਉ ਦੀ ਸਮਾਧ ਵਿੱਚ
੨੪ ਦੱਬਿਆ ਗਿਆ ੦ ਦਾਊਦ ਮਹਨ੍ਹਇਮ ਵਿੱਚ
ਆਇਆ ਅਤੇ ਅਬਸ਼ਾਲੋਮ ਯਰਦਨੋਂ ਪਾਰ ਲੰਘ
ਗਿਆ ਉਹ ਅਰ ਇਸਰਾਏਲ ਦੇ ਸਾਰੇ ਲੋਕ ਉਹ ਦੇ
ਨਾਲ ॥
੨੫ ਅਬਸ਼ਾਲੋਮ ਨੇ ਯੋਆਬ ਦੇ ਥਾਂ ਅਮਾਸਾ ਨੂੰ ਸੈਨਾ
ਪਤੀ ਬਣਾਇਆ। ਇਹ ਅਮਾਸਾ ਇੱਕ ਯਿਥਰਾ ਨਾਮੇ
ਇਸਰਾਏਲੀ ਮਨੁੱਖ ਦਾ ਪੁੱਤ੍ਰ ਸੀ ਉਸ ਨੇ ਨਾਹਸ਼ ਦੀ
ਧੀ ਯੋਆਬ ਦੀ ਮਾਂ ਸਰੂਯਾਹ ਦੀ ਭੈਣ ਅਬੀਗੈਲ
੨੬ ਨਾਲ ਭੋਗ ਕੀਤਾ ਸੀ ੦ ਸੋ ਇਸਰਾਏਲ ਅਤੇ
ਅਬਸ਼ਾਲੋਮ ਨੇ ਗਿਲਆਦ ਦੇ ਦੇਸ ਵਿੱਚ ਤੰਬੂ
ਲਾਏ ॥
੨੭ ਜਾਂ ਦਾਊਦ ਮਹਨਇਮ ਵਿੱਚ ਅੱਪੜਿਆ ਤਾਂ
ਅਜਿਹਾ ਹੋਇਆ ਜੋ ਨਾਹਸ਼ ਦਾ ਪੁੱਤ੍ਰ ਸ਼ੋਬੀ
ਅੰਮੋਨੀਆਂ ਦੇ ਰੱਬਾਹ ਤੋਂ ਅਤੇ ਅੰਮੀਏਲ ਦਾ ਪੁੱਤ੍ਰ
ਮਾਕੀਰ ਲੋ-ਦੇਬਾਰ ਤੋਂ ਅਤੇ ਬਰਜ਼ਿੱਲਈ ਗਿਲਆਦੀ
੨੮ ਰੋਗਲੀਮ ਤੋਂ ੦ ਮੰਜੇ, ਭਾਂਡੇ, ਮਿੱਟੀ ਦੇ ਭਾਂਡੇ,
ਕਣਕ, ਜੌਂ, ਆਟਾ, ਭੁੰਨੇ ਹੋਏ ਅਨਾਜ, ਰਵਾਂਹ ਦੀਆਂ
੨੯ ਫਲੀਆਂ, ਮਸਰ, ਭੁੰਨੇ ਹੋਏ ਛੋਲੇ, ੦ ਸ਼ਹਿਤ, ਮੱਖਣ,
ਭੇਡਾਂ ਅਤੇ ਗਊ ਦਾ ਪਨੀਰ ਦਾਊਦ ਦੇ ਅਰ ਉਹ ਦੇ
ਨਾਲ ਦੇ ਲੋਕਾਂ ਦੇ ਖਾਣ ਲਈ ਲੈ ਆਏ ਕਿਉਂ
ਜੋ ਉਨ੍ਹਾਂ ਨੇ ਆਖਿਆ ਭਈ ਓਹ ਲੋਕ ਉਜਾੜ
ਦੇ ਵਿੱਚ ਭੁੱਖੇ, ਥੱਕੇ ਹੋਏ ਅਤੇ ਤਿਹਾਏ ਹਨ ॥

## ਅਬਸ਼ਾਲੋਮ ਦੀ ਕਾਹਰੀ ਦੀ ਮੌਤ

੧੮ ਦਾਊਦ ਨੇ ਉਨ੍ਹਾਂ ਲੋਕਾਂ ਦਾ ਜੋ ਉਸ ਦੇ ਨਾਲ
ਇਕੱਠੇ ਸਨ ਲੇਖਾ ਕੀਤਾ ਅਤੇ ਉਨ੍ਹਾਂ ਦੇ ਹਜ਼ਾਰ

ਉੱਤੇ ਸਰਦਾਰ ਅਤੇ ਸੈਂਕੜਿਆਂ ਉੱਤੇ ਸਰਦਾਰ
੨ ਥਾਪ ਦਿੱਤੇ ੦ ਦਾਊਦ ਨੇ ਲੋਕਾਂ ਦੀ ਇੱਕ ਤਿਹਾਈ
ਯੋਆਬ ਦੇ ਹੱਥ ਵਿੱਚ ਅਤੇ ਇੱਕ ਤਿਹਾਈ ਯੋਆਬ
ਦੇ ਭਰਾ ਸਰੂਯਾਹ ਦੇ ਪੁੱਤ੍ਰ ਅਬੀਸ਼ਈ ਦੇ ਹੱਥ ਵਿੱਚ
ਅਤੇ ਇੱਕ ਤਿਹਾਈ ਗਿੱਤੀ ਇੱਤਈ ਦੇ ਹੱਥ ਕਰ
ਕੇ ਉਨ੍ਹਾਂ ਨੂੰ ਬਾਹਰ ਘੱਲਿਆ । ਤਾਂ ਪਾਤਸ਼ਾਹ ਨੇ ਲੋਕਾਂ
ਨੂੰ ਆਖਿਆ, ਮੈਂ ਵੀ ਜ਼ਰੂਰ ਤੁਹਾਡੇ ਨਾਲ ਚੱਲਾਂਗਾ ੦
੩ ਪਰ ਲੋਕਾਂ ਨੇ ਆਖਿਆ, ਤੁਸੀਂ ਨਾ ਚੱਲੋ ਕਿਉਂ ਜੋ
ਜੇ ਕਰ ਸਾਨੂੰ ਨੱਠਣਾ ਪਵੇ ਤਾਂ ਉਨ੍ਹਾਂ ਨੂੰ ਸਾਡੀ ਕੋਈ
ਲੋੜ ਨਹੀਂ ਅਤੇ ਜੇ ਕਦੀ ਅਸੀਂ ਅੱਧੇ ਮਾਰੇ
ਵੀ ਜਾਈਏ ਤਾਂ ਵੀ ਉਨ੍ਹਾਂ ਨੂੰ ਸਾਡੀ ਲੋੜ ਨਹੀਂ ਪਰ
ਹੁਣ ਤੁਸੀਂ ਸਾਡੇ ਦਸ ਹਜ਼ਾਰ ਵਰਗੇ ਹੋ । ਸੋ ਹੁਣ
ਚੰਗੀ ਗੱਲ ਏਹ ਹੈ ਜੋ ਤੁਸੀਂ ਸ਼ਹਿਰ ਵਿੱਚ ਰਹਿ ਕੇ
੪ ਉੱਥੋਂ ਸਾਡੀ ਸਹਾਇਤਾ ਕਰੋ ੦ ਤਦ ਪਾਤਸ਼ਾਹ
ਨੇ ਉਨ੍ਹਾਂ ਨੂੰ ਆਖਿਆ, ਜੋ ਗੱਲ ਤੁਹਾਡੀ ਨਿਗਾਹ
ਵਿੱਚ ਚੰਗੀ ਲੱਗੇ ਮੈਂ ਉਹੋ ਹੀ ਕਰਾਂਗਾ ਸੋ ਪਾਤਸ਼ਾਹ
ਸ਼ਹਿਰ ਦੇ ਲਾਂਘੇ ਦੇ ਬੂਹੇ ਉੱਤੇ ਹੋ ਖਲੋਤਾ ਅਤੇ ਸਾਰੇ
ਲੋਕ ਸੌ ਸੌ ਅਤੇ ਹਜ਼ਾਰ ਹਜ਼ਾਰ ਬਣ ਕੇ ਨਿੱਕਲ
੫ ਪਏ ੦ ਉਸ ਵੇਲੇ ਪਾਤਸ਼ਾਹ ਨੇ ਯੋਆਬ ਅਤੇ
ਅਬੀਸ਼ਈ ਅਤੇ ਇੱਤਈ ਨੂੰ ਹੁਕਮ ਦਿੱਤਾ ਭਈ
ਮੇਰੇ ਕਾਰਨ ਉਸ ਜੁਆਨ ਅਬਸ਼ਾਲੋਮ ਨਾਲ ਨਰਮ
ਵਰਤਾਉ ਕਰਨਾ ਅਤੇ ਜਿਸ ਵੇਲੇ ਪਾਤਸ਼ਾਹ ਨੇ ਸਭਨਾਂ
ਸਰਦਾਰਾਂ ਨੂੰ ਅਬਸ਼ਾਲੋਮ ਦੇ ਲਈ ਆਗਿਆ ਦਿੱਤੀ
ਤਾਂ ਸਾਰਿਆਂ ਲੋਕਾਂ ਨੇ ਸੁਣੀ ॥

੬ ਲੋਕ ਰੜੇ ਦੇ ਵਿੱਚ ਨਿੱਕਲ ਕੇ ਇਸਰਾਏਲ
ਦੇ ਸਾਹਮਣੇ ਹੋਏ ਅਤੇ ਅਫ਼ਰਾਈਮ ਦੇ ਬਣ ਵਿੱਚ
੭ ਲੜਾਈ ਜੁੜੀ ੦ ਅਤੇ ਇਸਰਾਏਲ ਦੇ ਲੋਕ ਦਾਊਦ
ਦੇ ਟਹਿਲੂਆਂ ਦੇ ਅੱਗੇ ਮਾਰੇ ਗਏ ਅਤੇ ਉਸ ਦਿਨ
੮ ਵੀਹ ਹਜ਼ਾਰ ਮਨੁੱਖਾਂ ਦੀ ਡਾਢੀ ਵਾਢ ਹੋਈ ੦ ਕਿਉਂ
ਜੋ ਉਸ ਦਿਨ ਲੜਾਈ ਸਾਰੇ ਦੇਸ ਵਿੱਚ ਖਿੰਡ ਗਈ
ਸੋ ਜਿਹੜੇ ਬਣ ਦੇ ਕਾਰਨ ਨਾਸ ਹੋਏ ਉਨ੍ਹਾਂ ਨਾਲੋਂ
ਜਿਹੜੇ ਤਲਵਾਰ ਨਾਲ ਮੋਏ ਸੋ ਬਹੁਤ ਵਧੀਕ ਸਨ ॥

੯ ਉਸ ਵੇਲੇ ਅਬਸ਼ਾਲੋਮ ਦਾਊਦ ਦੇ ਟਹਿਲੂਆਂ ਨੂੰ
ਟੱਕਰ ਗਿਆ । ਅਬਸ਼ਾਲੋਮ ਇੱਕ ਖੱਚਰ ਉੱਤੇ
ਚੜ੍ਹਿਆ ਹੋਇਆ ਸੀ ਅਤੇ ਉਹ ਖੱਚਰ ਇੱਕ ਵੱਡੇ
ਬਲੂਤ ਦੇ ਬਿਰਛ ਦੇ ਮੋਟੇ ਟਾਹਣੇ ਹੇਠੋਂ ਲੰਘੀ । ਤਦ
ਉਹ ਦਾ ਸਿਰ ਬਲੂਤ ਵਿੱਚ ਅੜ ਗਿਆ ਅਤੇ ਉਹ
ਅਕਾਸ਼ ਅਤੇ ਧਰਤੀ ਦੇ ਵਿਚਕਾਰ ਲਮਕਦਾ ਰਹਿ
ਗਿਆ ਅਰ ਖੱਚਰ ਉਹ ਦੇ ਹੇਠੋਂ ਨਿੱਕਲ ਕੇ ਚੱਲੀ
੧੦ ਗਈ ੦ ਸੋ ਇੱਕ ਜਣੇ ਨੇ ਵੇਖ ਕੇ ਯੋਆਬ ਨੂੰ
ਜਾ ਖਬਰ ਦੱਸੀ ਭਈ ਵੇਖ, ਮੈਂ ਅਬਸ਼ਾਲੋਮ ਨੂੰ ਬਲੂਤ
੧੧ ਦੇ ਬਿਰਛ ਨਾਲ ਫਸਿਆ ਹੋਇਆ ਡਿੱਠਾ ! ੦ ਤਦ
ਯੋਆਬ ਨੇ ਉਸ ਨੂੰ ਜਿਸ ਨੇ ਉਹ ਨੂੰ ਖਬਰ ਦੱਸੀ ਸੀ
ਆਖਿਆ, ਵਾਹ ! ਤੈਂ ਉਹ ਨੂੰ ਡਿੱਠਾ ਅਤੇ ਉਹ ਨੂੰ
ਮਾਰ ਕੇ ਧਰਤੀ ਦੇ ਉੱਤੇ ਕਿਉਂ ਨਾ ਸੁੱਟ ਪਾਇਆ ?
ਤਾਂ ਮੈਂ ਤੈਨੂੰ ਦਸ ਟੁਕੜੇ ਚਾਂਦੀ ਅਤੇ ਇੱਕ ਪੇਟੀ
੧੨ ਬਖਸ਼ ਦਿੰਦਾ ੦ ਉਸ ਮਨੁੱਖ ਨੇ ਯੋਆਬ ਨੂੰ ਆਖਿਆ,
ਭਾਵੇਂ ਤੂੰ ਹਜ਼ਾਰ ਟੁਕੜੇ ਚਾਂਦੀ ਮੇਰੇ ਹੱਥ ਵਿੱਚ ਤੋਲ
ਕੇ ਦਿੰਦਾ ਤਾਂ ਵੀ ਮੈਂ ਪਾਤਸ਼ਾਹ ਦੇ ਪੁੱਤ੍ਰ ਉੱਤੇ ਹੱਥ
ਨਾ ਚੁੱਕਦਾ ਕਿਉਂ ਜੋ ਪਾਤਸ਼ਾਹ ਨੇ ਅਸਾਂ ਲੋਕਾਂ
ਦੇ ਸੁਣਦਿਆਂ ਤੈਨੂੰ ਅਤੇ ਅਬੀਸ਼ਈ ਅਤੇ ਇਤਈ ਨੂੰ
ਤਕੀਦ ਨਾਲ ਆਖਿਆ ਸੀ ਭਈ ਧਿਆਨ ਰੱਖਣਾ ਜੋ
੧੩ ਅਬਸ਼ਾਲੋਮ ਜੁਆਨ ਨੂੰ ਕੋਈ ਨਾ ਛੂਹੇ ੦ ਸੋ ਜੇ
ਮੈਂ ਐਉਂ ਕਰਦਾ ਤਾਂ ਆਪਣੇ ਪ੍ਰਾਣਾਂ ਨਾਲ ਛਲ
ਕਰਦਾ ਕਿਉਂ ਜੋ ਪਾਤਸ਼ਾਹ ਕੋਲੋਂ ਕੋਈ ਗੱਲ ਲੁਕੀ
ਹੋਈ ਨਹੀਂ ਸਗੋਂ ਤੂੰ ਵੀ ਮੇਰੇ ਨਾਲ ਵੈਰ ਕਰਦਾ ੦
੧੪ ਤਦ ਯੋਆਬ ਨੇ ਆਖਿਆ, ਮੈਂ ਤੇਰੇ ਨਾਲ ਹੁਣ ਚਿਰ
ਨਹੀਂ ਲਾਉਂਦਾ ਸੋ ਉਸ ਨੇ ਤਿੰਨ ਤੀਰ ਹੱਥ ਵਿੱਚ
ਲਏ ਅਤੇ ਅਬਸ਼ਾਲੋਮ ਦੇ ਦਿਲ ਵਿੱਚ ਜਦ ਉਹ
ਅਜੇ ਬਲੂਤ ਦੇ ਬਿਰਛ ਦੇ ਵਿਚਕਾਰ ਜੀਉਂਦਾ ਹੀ ਸੀ
੧੫ ਧਸਾ ਦਿੱਤੇ ੦ ਅਤੇ ਦਸਾਂ ਜੁਆਨਾਂ ਨੇ ਜੋ ਯੋਆਬ ਦੇ
ਸ਼ਸਤ੍ਰ ਚੁੱਕਣ ਵਾਲੇ ਸਨ ਅਬਸ਼ਾਲੋਮ ਨੂੰ ਘੇਰ ਕੇ ਉਹ
੧੬ ਨੂੰ ਮਾਰਿਆ ਅਤੇ ਵੱਢ ਸੁੱਟਿਆ ੦ ਤਦ ਯੋਆਬ ਨੇ
ਤੁਰੀ ਵਜਾਈ ਅਤੇ ਲੋਕ ਇਸਰਾਏਲ ਦਾ ਪਿੱਛਾ ਕਰਨ
ਤੋਂ ਮੁੜੇ ਕਿਉਂ ਜੋ ਯੋਆਬ ਨੇ ਲੋਕਾਂ ਨੂੰ ਰੋਕਿਆ ੦
੧੭ ਅਤੇ ਉਨ੍ਹਾਂ ਨੇ ਅਬਸ਼ਾਲੋਮ ਨੂੰ ਲੈ ਕੇ ਬਣ ਦੇ ਵਿਖੇ
ਇੱਕ ਵੱਡੇ ਸਾਰੇ ਟੋਏ ਦੇ ਵਿੱਚ ਸੁੱਟ ਦਿੱਤਾ ਅਤੇ ਉਹ
ਦੇ ਉੱਤੇ ਵੱਟਿਆਂ ਦਾ ਇੱਕ ਵੱਡਾ ਢੇਰ ਲਾਇਆ
ਅਤੇ ਸਾਰਾ ਇਸਰਾਏਲ ਭੱਜ ਕੇ ਆਪੋ ਆਪਣੇ ਡੇਰੇ
ਵੱਲ ਗਿਆ ॥

੧੮ ਅਬਸ਼ਾਲੋਮ ਨੇ ਆਪਣੇ ਜੀਉਂਦੇ ਜੀਅ ਧਰਤੀ ਲੈ
ਕੇ ਆਪਣੇ ਲਈ ਪਾਤਸ਼ਾਹੀ ਖੱਡ ਵਿੱਚ ਇੱਕ ਥੰਮ੍ਹ

ਬੁਲਾਇਆ ਸੀ ਕਿਉਂ ਜੋ ਉਸ ਨੇ ਆਖਿਆ, ਭਈ
ਮੇਰੇ ਕੋਈ ਪੁੱਤ੍ਰ ਨਹੀਂ ਹੈ ਜਿਸ ਨਾਲ ਮੇਰੇ ਨਾਉਂ ਦਾ
ਚੇਤਾ ਰਹੇ ਅਤੇ ਉਸ ਨੇ ਆਪਣਾ ਨਾਉਂ ਉਸ ਥੰਮ੍ਹ
ਉੱਤੇ ਰੱਖਿਆ ਸੀ ਅਤੇ ਅੱਜ ਦੇ ਦਿਨ ਤੋੜੀ ਉਹ
ਅਬਸ਼ਾਲੋਮ ਦੀ ਮਟੀ ਸਦਾਉਂਦੀ ਹੈ ॥
੧੯ ਤਦ ਸਾਦੋਕ ਦੇ ਪੁੱਤ੍ਰ ਅਹੀਮਅਸ ਨੇ ਆਖਿਆ,
ਮੈਨੂੰ ਹੁਣ ਦੌੜਨ ਦੇਹ ਜੋ ਮੈਂ ਪਾਤਸ਼ਾਹ ਨੂੰ ਖਬਰ ਜਾ
ਦੱਸਾਂ ਜੋ ਯਹੋਵਾਹ ਨੇ ਉਹ ਦੇ ਵੈਰੀਆਂ ਤੋਂ ਉਹ ਦਾ
੨੦ ਬਦਲਾ ਲਿਆ ੦ ਯੋਆਬ ਨੇ ਉਸ ਨੂੰ ਆਖਿਆ,
ਅੱਜ ਨਾ ਤੂੰ ਖਬਰ ਦੱਸ। ਫੇਰ ਸਹੀ ਕਿਸੇ ਹੋਰ ਦਿਨ
ਤੈਨੂੰ ਖਬਰ ਦੱਸਣ ਦੀ ਆਗਿਆ ਹੋਵੇਗੀ ਪਰ ਅੱਜ
ਤੂੰ ਕੋਈ ਖਬਰ ਨਾ ਦੇਵੀਂ ਕਿਉਂ ਜੋ ਪਾਤਸ਼ਾਹ ਦਾ
੨੧ ਪੁੱਤ੍ਰ ਮਰ ਗਿਆ ਹੈ ੦ ਤਦ ਯੋਆਬ ਨੇ ਕੂਸ਼ੀ ਨੂੰ
ਆਖਿਆ, ਤੂੰ ਜਾਹ ਅਤੇ ਜੋ ਕੁਝ ਤੈਂ ਡਿੱਠਾ ਹੈ
ਸੋ ਪਾਤਸ਼ਾਹ ਨੂੰ ਆਖ! ਤਦ ਕੂਸ਼ੀ ਨੇ ਯੋਆਬ
੨੨ ਨੂੰ ਮੱਥਾ ਟੇਕਿਆ ਅਤੇ ਦੌੜ ਪਿਆ ੦ ਫੇਰ ਸਾਦੋਕ
ਦੇ ਪੁੱਤ੍ਰ ਅਹੀਮਅਸ ਨੇ ਦੂਜੀ ਵੇਰੀ ਯੋਆਬ ਨੂੰ
ਆਖਿਆ, ਜਰਾ ਮੈਨੂੰ ਵੀ ਪਰਵਾਨਗੀ ਦੇਹ ਜੋ ਕੂਸ਼ੀ
ਦੇ ਪਿੱਛੇ ਭੱਜਾਂ ਸੋ ਯੋਆਬ ਬੋਲਿਆ ਬੀਬਾ ਜੀ, ਤੈਨੂੰ
ਕੀ ਲੋੜ ਹੈ ਭੱਜਣ ਦੀ ਕਿਉਂ ਜੋ ਤੇਰੇ ਲਾਭ ਦੀ
੨੩ ਖਬਰ ਨਹੀਂ? ੦ ਫੇਰ ਉਸ ਨੇ ਆਖਿਆ, ਤਾਂ ਵੀ
ਮੈਨੂੰ ਭੱਜਣ ਦੇਹ ਤਾਂ ਉਹ ਨੇ ਆਖਿਆ, ਨੱਠ! ਅਤੇ
ਅਹੀਮਅਸ ਮਦਾਨ ਦੇ ਰਾਹ ਗਿਆ ਅਰ ਕੂਸ਼ੀ
੨੪ ਕੋਲੋਂ ਅੱਗੇ ਵੱਧ ਗਿਆ ੦ ਅਤੇ ਉਸ ਵੇਲੇ ਦਾਊਦ
ਦੋਹਾਂ ਡਿਉੜ੍ਹੀਆਂ ਦੇ ਵਿਚਕਾਰ ਬੈਠਾ ਸੀ ਅਤੇ ਰਾਖਾ
ਡਿਉੜ੍ਹੀ ਦੀ ਛੱਤ ਦੇ ਬੰਨੇ ਉੱਤੇ ਚੜ੍ਹਿਆ ਹੋਇਆ
ਸੀ ਸੋ ਉਸ ਨੇ ਅੱਖਾਂ ਚੁੱਕ ਕੇ ਡਿੱਠਾ ਅਤੇ
ਵੇਖੋ, ਇੱਕ ਜਣਾ ਇਕੱਲਾ ਨੱਠਿਆ ਆਉਂਦਾ ਸੀ ੦
੨੫ ਰਾਖੇ ਨੇ ਹਾਕਾਂ ਮਾਰ ਕੇ ਪਾਤਸ਼ਾਹ ਨੂੰ ਖਬਰ ਕੀਤੀ
ਸੋ ਪਾਤਸ਼ਾਹ ਨੇ ਆਖਿਆ, ਜੇ ਉਹ ਇਕੱਲਾ ਹੈ ਤਾਂ
ਉਹ ਦੇ ਮੂੰਹ ਵਿੱਚ ਕੋਈ ਖਬਰ ਹੋਵੇਗੀ। ਉਹ
੨੬ ਤੁਰਦਾ ਤੁਰਦਾ ਨੇੜੇ ਢੁੱਕਦਾ ਆਉਂਦਾ ਸੀ ੦ ਤਦ
ਰਾਖੇ ਨੇ ਇੱਕ ਹੋਰ ਮਨੁੱਖ ਨੂੰ ਨੱਠੇ ਆਉਂਦਿਆਂ ਡਿੱਠਾ
ਅਤੇ ਰਾਖੇ ਨੇ ਡਿਉੜ੍ਹੀ ਵਾਲੇ ਨੂੰ ਸੱਦ ਕੇ ਕਿਹਾ, ਵੇਖ
ਇੱਕ ਜਣਾ ਹੋਰ ਇਕੱਲਾ ਨੱਠਾ ਆਉਂਦਾ ਹੈ। ਤਦ
ਪਾਤਸ਼ਾਹ ਨੇ ਆਖਿਆ, ਉਹ ਵੀ ਖਬਰ ਲਿਆਉਂਦਾ
੨੭ ਹੋਵੇਗਾ ੦ ਤਦ ਰਾਖੇ ਨੇ ਆਖਿਆ, ਅਗਲੇ ਦਾ
ਭੱਜਣਾ ਸਾਦੋਕ ਦੇ ਪੁੱਤ੍ਰ ਅਹੀਮਅਸ ਦੇ ਭੱਜਣ
ਵਰਗਾ ਮੈਨੂੰ ਦਿੱਸਦਾ ਹੈ। ਤਦ ਪਾਤਸ਼ਾਹ ਨੇ
ਆਖਿਆ, ਉਹ ਭਲਾ ਮਨੁੱਖ ਹੈ ਅਤੇ ਭਲੀ ਖਬਰ
੨੮ ਲਿਆਉਂਦਾ ਹੋਵੇਗਾ ੦ ਅਹੀਮਅਸ ਨੇ ਹਾਕਾਂ ਮਾਰ
ਕੇ ਪਾਤਸ਼ਾਹ ਨੂੰ ਆਖਿਆ, ਸਭ ਸੁਖ ਹੈ ਅਤੇ
ਪਾਤਸ਼ਾਹ ਦੇ ਅੱਗੇ ਮੂੰਹ ਪਰਨੇ ਡਿੱਗ ਪਿਆ ਅਤੇ
ਮੱਥਾ ਟੇਕ ਕੇ ਆਖਿਆ, ਯਹੋਵਾਹ ਤੁਹਾਡਾ ਪਰਮੇਸ਼ੁਰ
ਧੰਨ ਹੋਵੇ ਜਿਸ ਨੇ ਉਨ੍ਹਾਂ ਮਨੁੱਖਾਂ ਨੂੰ ਜਿਨ੍ਹਾਂ ਨੇ ਮੇਰੇ
ਮਹਾਰਾਜ ਪਾਤਸ਼ਾਹ ਉੱਤੇ ਹੱਥ ਚੁੱਕਿਆ ਸੀ ਸੌਂਪ
੨੯ ਦਿੱਤਾ ਹੈ ੦ ਤਾਂ ਪਾਤਸ਼ਾਹ ਨੇ ਆਖਿਆ, ਅਬਸ਼ਾਲੋਮ
ਜੁਆਨ ਸੁਖ ਨਾਲ ਹੈ? ਅਹੀਮਅਸ ਨੇ ਉੱਤਰ
ਦਿੱਤਾ, ਜਿਸ ਵੇਲੇ ਯੋਆਬ ਨੇ ਪਾਤਸ਼ਾਹ ਦੇ ਟਹਿਲੂਏ
ਨੂੰ ਅਤੇ ਤੁਹਾਡੇ ਟਹਿਲੂਏ ਨੂੰ ਘੱਲਿਆ ਉਸ ਵੇਲੇ ਮੈਂ
ਇੱਕ ਵੱਡੀ ਭੀੜ ਡਿੱਠੀ ਪਰ ਮੈਨੂੰ ਖਬਰ ਨਹੀਂ ਸੀ ਜੋ
੩੦ ਕੀ ਹੋਇਆ ਹੈ ੦ ਤਦ ਪਾਤਸ਼ਾਹ ਨੇ ਆਖਿਆ,
ਲਾਂਭੇ ਹੋ ਕੇ ਐਥੇ ਖਲੋ ਜਾਹ, ਅਤੇ ਉਹ ਲਾਂਭੇ ਹੋ ਕੇ
੩੧ ਖਲੋ ਗਿਆ ੦ ਤਾਂ ਵੇਖੋ, ਉਹ ਕੂਸ਼ੀ ਆਇਆ ਅਤੇ
ਉਸ ਕੂਸ਼ੀ ਨੇ ਆਖਿਆ, ਮੇਰੇ ਮਹਾਰਾਜ ਪਾਤਸ਼ਾਹ,
ਮੈਂ ਚੰਗੀ ਖਬਰ ਲਿਆਇਆ ਹਾਂ ਭਈ ਯਹੋਵਾਹ ਨੇ
ਅੱਜ ਦੇ ਦਿਨ ਉਨ੍ਹਾਂ ਸਭਨਾਂ ਤੋਂ ਜੋ ਤੁਹਾਡੇ ਵਿਰੋਧ
੩੨ ਉੱਠੇ ਸਨ ਤੁਹਾਡਾ ਬਦਲਾ ਲਿਆ ੦ ਜਦ ਪਾਤਸ਼ਾਹ
ਨੇ ਉਸ ਕੂਸ਼ੀ ਨੂੰ ਪੁੱਛਿਆ ਭਈ ਅਬਸ਼ਾਲੋਮ ਜੁਆਨ
ਸੁਖ ਨਾਲ ਹੈ? ਤਾਂ ਉਸ ਕੂਸ਼ੀ ਨੇ ਉੱਤਰ ਦੇ ਕੇ
ਆਖਿਆ, ਮੇਰੇ ਮਹਾਰਾਜ ਪਾਤਸ਼ਾਹ ਦੇ ਵੈਰੀ
ਅਤੇ ਓਹ ਸੱਭੇ ਜੋ ਪਾਤਸ਼ਾਹ ਦੇ ਵਿਰੋਧ ਵਿੱਚ
ਤੁਹਾਡੇ ਉੱਤੇ ਔਖ ਦੇਣ ਨੂੰ ਉੱਠਦੇ ਹਨ ਸੋ ਉਸੇ
ਜੁਆਨ ਵਰਗੇ ਹੋ ਜਾਣ! ॥
੩੩ ਤਦ ਪਾਤਸ਼ਾਹ ਕੰਬ ਉੱਠਿਆ ਅਤੇ ਉਸ ਚੁਬਾਰੇ
ਵਿੱਚ ਜੋ ਡਿਉੜ੍ਹੀ ਦੇ ਉੱਤੇ ਸੀ ਰੋਂਦਾ ਰੋਂਦਾ ਚੜ੍ਹ
ਗਿਆ ਅਤੇ ਚੜ੍ਹਦੀ ਵੇਰ ਇਉਂ ਆਖਦਾ ਜਾਂਦਾ ਸੀ,
ਹਾਏ ਮੇਰੇ ਪੁੱਤ੍ਰ ਅਬਸ਼ਾਲੋਮ! ਹੇ ਮੇਰੇ ਪੁੱਤ੍ਰ, ਮੇਰੇ ਪੁੱਤ੍ਰ
ਅਬਸ਼ਾਲੋਮ! ਚੰਗਾ ਹੁੰਦਾ ਜੇ ਕਦੀ ਮੈਂ ਤੇਰੇ ਥਾਂ
ਮਰਦਾ! ਹੇ ਅਬਸ਼ਾਲੋਮ, ਮੇਰੇ ਪੁੱਤ੍ਰ, ਮੇਰੇ ਪੁੱਤ੍ਰ! ॥

## ਦਾਊਦ ਦਾ ਯਰੂਸ਼ਲਮ ਨੂੰ ਮੁੜਨਾ

੧੯ ਯੋਆਬ ਨੂੰ ਖਬਰ ਹੋਈ ਜੋ ਵੇਖ ਪਾਤਸ਼ਾਹ
੨ ਅਬਸ਼ਾਲੋਮ ਦੇ ਲਈ ਰੋਂਦਾ ਪਿੱਟਦਾ ਹੈ ੦ ਅਤੇ ਉਸ
ਦਿਨ ਦੀ ਫਤਹ ਸਭਨਾਂ ਲੋਕਾਂ ਦੇ ਲਈ ਰੋਣ ਦਾ
ਕਾਰਨ ਹੋਈ ਕਿਉਂ ਜੋ ਲੋਕਾਂ ਨੇ ਉਸ ਦਿਨ ਖਬਰ
ਸੁਣੀ ਭਈ ਪਾਤਸ਼ਾਹ ਆਪਣੇ ਪੁੱਤ੍ਰ ਪਿੱਛੇ ਦੁਖੀ
੩ ਹੋਇਆ ਹੈ ੦ ਅਤੇ ਲੋਕ ਉਸ ਦਿਨ ਚੋਰੀ ਛੱਪੇ
ਸ਼ਹਿਰ ਵਿੱਚ ਆ ਵੜੇ ਜਿਵੇਂ ਲੋਕ ਲੜਾਈਓਂ ਭਾਜ
੪ ਖਾ ਕੇ ਸੰਗਦੇ ਮਾਰੇ ਆਉਣ ੦ ਪਾਤਸ਼ਾਹ ਨੇ
ਆਪਣਾ ਮੂੰਹ ਢਕਿਆ ਅਤੇ ਪਾਤਸ਼ਾਹ ਉੱਚੀ
ਅਵਾਜ਼ ਨਾਲ ਪੁਕਾਰਿਆ, ਹਾਏ ਮੇਰੇ ਪੁੱਤ੍ਰ ਅਬਸ਼ਾ-
ਲੋਮ! ਹਾਏ ਅਬਸ਼ਾਲੋਮ ਮੇਰੇ ਪੁੱਤ੍ਰ, ਮੇਰੇ ਪੁੱਤ੍ਰ! ੦
੫ ਤਦ ਯੋਆਬ ਘਰ ਵਿੱਚ ਪਾਤਸ਼ਾਹ ਕੋਲ ਆਇਆ
ਅਤੇ ਆਖਿਆ, ਅੱਜ ਦੇ ਦਿਨ ਤੂੰ ਆਪਣੇ ਸਾਰੇ
ਟਹਿਲੂਆਂ ਦੇ ਮੂੰਹ ਅੱਗੇ ਸ਼ਰਮਿੰਦਗੀ ਦਾ ਕਾਰਨ
ਬਣਿਆ ਜਿਨ੍ਹਾਂ ਨੇ ਤੇਰੀ ਜਿੰਦ, ਤੇਰੇ ਪੁੱਤ੍ਰ ਧੀਆਂ,
ਤੇਰੀਆਂ ਰਾਣੀਆਂ, ਤੇਰੀਆਂ ਸੁਰੀਤਾਂ ਦੀਆਂ ਜਿੰਦਾਂ
੬ ਬਚਾ ਦਿੱਤੀਆਂ ੦ ਤੂੰ ਤਾਂ ਆਪਣੇ ਵੈਰੀਆਂ ਨਾਲ
ਪ੍ਰੀਤ ਕਰਦਾ ਹੈਂ ਅਤੇ ਆਪਣੇ ਮਿੱਤ੍ਰਾਂ ਨਾਲ ਵੈਰ
ਰੱਖਦਾ ਹੈਂ ਕਿਉਂ ਜੋ ਅੱਜ ਦੇ ਦਿਨ ਤੈਂ ਏਹ
ਜਣਾਇਆ ਭਈ ਨਾ ਤਾਂ ਤੈਨੂੰ ਸਰਦਾਰਾਂ ਦੀ ਲੋੜ ਹੈ,
ਨਾ ਟਹਿਲੂਆਂ ਦੀ ਕਿਉਂ ਜੋ ਅੱਜ ਮੈਨੂੰ ਏਹ ਦਿੱਸਦਾ
ਹੈ ਭਈ ਜੇ ਕਦੀ ਅਬਸ਼ਾਲੋਮ ਜੀਉਂਦਾ ਰਹਿੰਦਾ
ਅਤੇ ਅਸੀਂ ਸੱਭੇ ਅੱਜ ਮਰ ਜਾਂਦੇ ਤਾਂ ਤੇਰੀ ਨਿਗਾਹ
੭ ਵਿੱਚ ਬਹੁਤ ਚੰਗਾ ਹੁੰਦਾ! ੦ ਸੋ ਹੁਣ ਉੱਠ ਅਤੇ
ਬਾਹਰ ਨਿੱਕਲ ਅਤੇ ਆਪਣੇ ਟਹਿਲੂਆਂ ਨੂੰ ਧੀਰਜ
ਦੇਹ ਕਿਉਂ ਜੋ ਮੈਂ ਯਹੋਵਾਹ ਦੀ ਸੌਂਹ ਖਾਂਦਾ ਹਾਂ
ਭਈ ਜੇ ਬਾਹਰ ਨਾ ਨਿੱਕਲੇਂਗਾ ਤਾਂ ਰਾਤ ਤੋੜੀ ਇੱਕ
ਵੀ ਤੇਰੇ ਨਾਲ ਨਾ ਰਹੇਗਾ ਅਤੇ ਏਹ ਤੇਰੇ ਲਈ ਉਨ੍ਹਾਂ
ਸਭਨਾਂ ਬੁਰਿਆਈਆਂ ਨਾਲੋਂ ਜੋ ਜੁਆਨਪੁਣੇ ਦੇ ਮੁੱਢੋਂ
ਲੈ ਕੇ ਅੱਜ ਤੋੜੀ ਤੇਰੇ ਉੱਤੇ ਆਈਆਂ ਵਧੀਕ ਬੁਰੀ
੮ ਹੋਵੇਗੀ! ੦ ਸੋ ਪਾਤਸ਼ਾਹ ਉੱਠਿਆ ਅਤੇ ਫਾਟਕ
ਵਿੱਚ ਆਣ ਬੈਠਾ ਅਤੇ ਸਭਨਾਂ ਲੋਕਾਂ ਨੂੰ ਖਬਰ
ਹੋਈ, ਵੇਖੋ, ਪਾਤਸ਼ਾਹ ਫਾਟਕ ਵਿੱਚ ਬੈਠਾ ਹੈ
ਤਾਂ ਸਭ ਲੋਕ ਪਾਤਸ਼ਾਹ ਕੋਲ ਆ ਜੁੜੇ ਕਿਉਂ ਜੋ
ਸਭ ਇਸਰਾਏਲੀ ਆਪੋ ਆਪਣੇ ਤੰਬੂਆਂ ਨੂੰ ਨੱਠ
ਗਏ ਸਨ ॥
੯ ਇਸਰਾਏਲ ਦੇ ਸਾਰਿਆਂ ਗੋਤਾਂ ਦੇ ਸਭ ਲੋਕ
ਆਪੋ ਵਿੱਚ ਝਗੜਦੇ ਸਨ ਅਤੇ ਆਖਦੇ ਸਨ ਭਈ
ਪਾਤਸ਼ਾਹ ਨੇ ਸਾਡੇ ਵੈਰੀਆਂ ਦੇ ਹੱਥੋਂ ਸਾਨੂੰ ਛੁਡਾਇਆ
ਅਤੇ ਫਲਿਸਤੀਆਂ ਦੇ ਹੱਥੋਂ ਸਾਨੂੰ ਬਚਾਇਆ ਸੀ
ਅਤੇ ਹੁਣ ਉਹ ਅਬਸ਼ਾਲੋਮ ਦੇ ਸਾਹਮਣੇ ਦੇਸੋਂ ਭੱਜ
੧੦ ਗਿਆ ਹੈ ੦ ਅਤੇ ਅਬਸ਼ਾਲੋਮ ਜਿਹ ਨੂੰ ਅਸਾਂ
ਆਪਣੇ ਉੱਤੇ ਮਸਹ ਕੀਤਾ ਸੋ ਲੜਾਈ ਵਿੱਚ
ਮਾਰਿਆ ਗਿਆ ਸੋ ਹੁਣ ਤੁਸੀਂ ਪਾਤਸ਼ਾਹ ਦੇ ਮੋੜ
ਲਿਆਉਣ ਲਈ ਕਿਉਂ ਚੁੱਪ ਹੋ? ॥
੧੧ ਤਦ ਦਾਊਦ ਪਾਤਸ਼ਾਹ ਨੇ ਸਾਦੋਕ ਅਤੇ
ਅਬਯਾਥਾਰ ਜਾਜਕਾਂ ਨੂੰ ਆਖ ਘੱਲਿਆ ਜੋ ਯਹੂਦਾਹ
ਦੇ ਬਜ਼ੁਰਗਾਂ ਨੂੰ ਆਖੋ ਕਿ ਤੁਸੀਂ ਪਾਤਸ਼ਾਹ ਨੂੰ ਮਹਿਲ
ਵੱਲ ਮੋੜ ਲਿਆਉਣ ਵਿੱਚ ਕਿਉਂ ਸਭਨਾਂ ਨਾਲੋਂ
ਢੇਕੜ ਰਹਿ ਗਏ ਹੋ? ਭਾਵੇਂ ਹੀ ਸਾਰੇ ਇਸਰਾਏਲ
ਦੀਆਂ ਗੱਲਾਂ ਪਾਤਸ਼ਾਹ ਨੂੰ ਘਰ ਵਿੱਚ ਅੱਪੜ ਪਈਆਂ
੧੨ ਹਨ? ੦ ਤੁਸੀਂ ਮੇਰੇ ਭਰਾ ਹੋ ਅਤੇ ਤੁਸੀਂ ਮੇਰੀਆਂ
ਹੱਡੀਆਂ ਅਤੇ ਮਾਸ ਹੋ। ਫੇਰ ਤੁਸੀਂ ਪਾਤਸ਼ਾਹ ਨੂੰ
ਮੋੜ ਲਿਆਉਣ ਵਿੱਚ ਪਿੱਛੇ ਕਿਉਂ ਰਹਿ ਗਏ
੧੩ ਹੋ? ੦ ਅਮਾਸਾ ਨੂੰ ਆਖੋ, ਭਲਾ, ਤੂੰ ਮੇਰੀ ਹੱਡੀ
ਅਤੇ ਮੇਰਾ ਮਾਸ ਨਹੀਂ? ਸੋ ਜੇ ਕਰ ਮੈਂ ਤੈਨੂੰ
ਯੋਆਬ ਦੇ ਥਾਂ ਆਪਣੇ ਅੱਗੇ ਸਦਾ ਲਈ ਸੈਨਾਪਤੀ
ਨਾ ਬਣਾਵਾਂ ਤਾਂ ਪਰਮੇਸ਼ੁਰ ਮੇਰੇ ਨਾਲ ਅਜੇਹਾ ਹੀ
੧੪ ਕਰੇ ਸਗੋਂ ਇਹ ਦੇ ਨਾਲੋਂ ਵੀ ਵਧੀਕ! ੦ ਉਸ ਨੇ
ਸਾਰੇ ਯਹੂਦਾਹ ਦੇ ਮਨੁੱਖਾਂ ਦਾ ਮਨ ਇਉਂ ਮੋੜਿਆ
ਜਿੱਕਰ ਕਿਸੇ ਇੱਕ ਮਨੁੱਖ ਦਾ ਮਨ ਮੋੜੀਦਾ ਹੈ ਸੋ
ਉਨ੍ਹਾਂ ਨੇ ਪਾਤਸ਼ਾਹ ਨੂੰ ਸੁਨੇਹਾ ਘੱਲਿਆ ਭਈ ਆਪਣੇ
੧੫ ਸਾਰਿਆਂ ਟਹਿਲੂਆਂ ਸਣੇ ਮੁੜ ਆਓ ੦ ਸੋ ਪਾਤਸ਼ਾਹ
ਮੁੜਿਆ ਅਤੇ ਯਰਦਨ ਤੋੜੀ ਆਇਆ ਅਤੇ
ਯਹੂਦਾਹ ਪਾਤਸ਼ਾਹ ਦੇ ਮਿਲਣ ਨੂੰ ਅਤੇ ਉਹ ਨੂੰ
ਯਰਦਨ ਦੇ ਪਾਰ ਲਿਆਉਣ ਨੂੰ ਗਿਲਗਾਲ ਤੋੜੀ
੧੬ ਆਇਆ ੦ ਅਤੇ ਗੇਰਾ ਦਾ ਪੁੱਤ੍ਰ ਸ਼ਿਮਈ ਬਿਨਯਾਮੀਨੀ
ਬਹੁਰੀਮ ਤੋਂ ਕਾਹਲੀ ਨਾਲ ਤੁਰਿਆ ਅਤੇ ਯਹੂਦਾਹ
ਦੇ ਮਨੁੱਖਾਂ ਨਾਲ ਰਲ ਕੇ ਦਾਊਦ ਪਾਤਸ਼ਾਹ ਦੇ
੧੭ ਮਿਲਣ ਨੂੰ ਹਠਾੜ ਨੂੰ ਆਇਆ ੦ ਉਹ ਦੇ ਨਾਲ

ਰਬਾਰ ਬਿਨਯਮੀਨੀ ਜੁਆਨ ਸਨ ਅਤੇ ਸੀਬਾ
ਸ਼ਾਊਲ ਦੇ ਘਰ ਦਾ ਟਹਿਲੂਆ ਆਪਣੇ ਪੰਦਰਾਂ
ਪੁੱਤ੍ਰਾਂ ਅਤੇ ਵੀਹਾਂ ਟਹਿਲੂਆਂ ਸਣੇ ਆਇਆ ਅਤੇ
ਫੇਰ ਪਾਤਸ਼ਾਹ ਦੇ ਸਾਹਮਣੇ ਯਰਦਨੋਂ ਪਾਰ ਲੰਘੇ ੦
੧੮ ਪਾਤਸ਼ਾਹ ਦੇ ਘਰਾਣੇ ਨੂੰ ਲੈ ਆਉਣ ਲਈ ਅਤੇ ਹੋਰ
ਕੰਮ ਜੋ ਉਹ ਨੂੰ ਚੰਗਾ ਦਿਸੇ ਕਰਨ ਨੂੰ ਪੱਤਣ ਦੀ
ਇੱਕ ਬੇੜੀ ਪਾਰ ਗਈ ਅਤੇ ਗੇਰਾ ਦਾ ਪੁੱਤ੍ਰ ਸ਼ਿਮਈ
ਪਾਤਸ਼ਾਹ ਦੇ ਅੱਗੇ ਉਸ ਦੇ ਯਰਦਨੋਂ ਪਾਰ
੧੯ ਲੰਘਦਿਆਂ ਸਾਰ ਮੂੰਹ ਪਰਨੇ ਡਿੱਗ ਪਿਆ ੦ ਅਤੇ
ਪਾਤਸ਼ਾਹ ਨੂੰ ਆਖਿਆ, ਹੇ ਮੇਰੇ ਮਾਹਰਾਜ, ਮੇਰੇ
ਉੱਤੇ ਦੋਸ਼ ਨਾ ਲਾਓ ਅਤੇ ਜਿਹੜਾ ਤੁਹਾਡੇ ਸੇਵਕ ਨੇ
ਜਿਸ ਦਿਨ ਮੇਰਾ ਮਾਹਰਾਜ ਪਾਤਸ਼ਾਹ ਯਰੂਸ਼ਲਮ ਤੋਂ
ਨਿੱਕਲਿਆ ਹਠ ਨਾਲ ਆਖਿਆ ਸੀ ਚੇਤੇ ਨਾ ਕਰੋ
੨੦ ਅਰ ਪਾਤਸ਼ਾਹ ਆਪਣੇ ਮਨ ਵਿੱਚ ਨਾ ਰੱਖੇ ੦ ਕਿਉਂ
ਜੋ ਤੁਹਾਡਾ ਸੇਵਕ ਜਾਣਦਾ ਹੈ ਜੋ ਮੈਂ ਪਾਪ ਕੀਤਾ
ਹੈ। ਵੇਖੋ, ਅੱਜ ਦੇ ਦਿਨ ਮੈਂ ਆਪਣੇ ਮਾਹਰਾਜ
ਪਾਤਸ਼ਾਹ ਦੇ ਮਿਲਣ ਨੂੰ ਯੂਸੁਫ਼ ਦੇ ਸਾਰੇ ਘਰਾਣੇ ਤੋਂ
੨੧ ਪਹਿਲਾ ਨਿੱਕਲਿਆ ਹਾਂ ੦ ਫੇਰ ਸਰੂਯਾਹ ਦੇ ਪੁੱਤ੍ਰ
ਅਬੀਸ਼ਈ ਨੇ ਆਖਿਆ, ਭਲਾ, ਸ਼ਿਮਈ ਨਾ
ਮਾਰਿਆ ਜਾਵੇਗਾ ਜਿਸ ਨੇ ਯਹੋਵਾਹ ਦੇ ਮਸਹ ਕੀਤੇ
੨੨ ਨੂੰ ਸਰਾਪ ਦਿੱਤਾ ? ੦ ਪਰ ਦਾਊਦ ਨੇ ਆਖਿਆ, ਹੇ
ਸਰੂਯਾਹ ਦੇ ਪੁੱਤ੍ਰੋ, ਮੈਨੂੰ ਤੁਹਾਡੇ ਨਾਲ ਕੀ ਕੰਮ ਹੈ ਜੋ
ਤੁਸੀਂ ਅੱਜ ਮੇਰੇ ਵਿਰੋਧੀ ਬਣ ਜਾਓ ? ਭਲਾ,
ਇਸਰਾਏਲ ਵਿੱਚੋਂ ਕੋਈ ਮਨੁੱਖ ਅੱਜ ਦੇ ਦਿਨ
ਵੱਢਿਆ ਜਾਵੇ ? ਭਲਾ, ਮੈਂ ਏਹ ਨਹੀਂ ਜਾਣਦਾ ਜੋ
ਅੱਜ ਦੇ ਦਿਨ ਮੈਂ ਇਸਰਾਏਲ ਦਾ ਪਾਤਸ਼ਾਹ
੨੩ ਬਣਿਆ ਹਾਂ ? ੦ ਤਦ ਪਾਤਸ਼ਾਹ ਨੇ ਸ਼ਿਮਈ ਨੂੰ
ਆਖਿਆ, ਤੂੰ ਨਾ ਮਾਰਿਆ ਜਾਵੇਂਗਾ, ਅਤੇ ਪਾਤਸ਼ਾਹ
ਨੇ ਉਹ ਦੇ ਨਾਲ ਸੌਂਹ ਖਾਧੀ ॥

੨੪ ਸ਼ਾਊਲ ਦਾ ਪੁੱਤ੍ਰ ਮਫ਼ੀਬੋਸ਼ਥ ਪਾਤਸ਼ਾਹ ਦੇ
ਮਿਲਣ ਨੂੰ ਲਹਿ ਗਿਆ ਅਤੇ ਜਿਸ ਦਿਨ ਦਾ
ਪਾਤਸ਼ਾਹ ਨਿੱਕਲਿਆ ਸੀ ਉਸ ਨੇ ਉਸ ਦਿਨ ਤੋੜੀ
ਜਦ ਉਹ ਸੁਖ ਨਾਲ ਮੁੜ ਆਇਆ ਨਾ ਤਾਂ ਆਪਣੇ
ਪੈਰ ਧੋਤੇ ਸਨ ਨਾ ਆਪਣੀ ਦਾਹੜੀ ਸੁਵਾਰੀ ਸੀ ਅਤੇ
੨੫ ਨਾ ਹੀ ਆਪਣੇ ਲੀੜੇ ਧੁਵਾਏ ਸਨ ੦ ਅਤੇ ਅਜਿਹਾ
ਹੋਇਆ ਜਾਂ ਉਹ ਪਾਤਸ਼ਾਹ ਦੇ ਮਿਲਣ ਨੂੰ ਯਰੂਸ਼ਲਮ
ਵਿੱਚ ਆਇਆ ਤਾਂ ਪਾਤਸ਼ਾਹ ਨੇ ਉਹ ਨੂੰ ਆਖਿਆ,
ਮਫ਼ੀਬੋਸ਼ਥ ਤੂੰ ਸਾਡੇ ਨਾਲ ਕਿਉਂ ਨਾ ਗਿਆ ? ੦
੨੬ ਉਸ ਨੇ ਉੱਤਰ ਦਿੱਤਾ, ਹੇ ਮੇਰੇ ਮਾਹਰਾਜ, ਹੇ
ਪਾਤਸ਼ਾਹ, ਮੇਰੇ ਟਹਿਲੂਏ ਨੇ ਮੇਰੇ ਨਾਲ ਛਲ ਕੀਤਾ।
ਤੁਹਾਡੇ ਸੇਵਕ ਨੇ ਆਖਿਆ ਸੀ ਭਈ ਮੈਂ ਆਪਣੇ
ਲਈ ਖੋਤੇ ਉੱਤੇ ਕਾਠੀ ਪਾਵਾਂ ਜੋ ਮੈਂ ਚੜ੍ਹ ਕੇ
ਪਾਤਸ਼ਾਹ ਕੋਲ ਜਾਵਾਂ, ਤੁਹਾਡਾ ਸੇਵਕ ਲੰਙਾ ਜੋ ਹੈ ੦
੨੭ ਪਰ ਉਸ ਨੇ ਮੇਰੇ ਮਾਹਰਾਜ ਪਾਤਸ਼ਾਹ ਦੇ ਅੱਗੇ ਮੇਰੇ
ਉੱਤੇ ਜੋ ਤੁਹਾਡਾ ਸੇਵਕ ਹਾਂ ਚੁਗਲੀ ਕੀਤੀ ਪਰ ਮੇਰਾ
ਮਾਹਰਾਜ ਪਾਤਸ਼ਾਹ ਤਾਂ ਪਰਮੇਸ਼ੁਰ ਦੇ ਦੂਤ ਵਰਗਾ ਹੈ
੨੮ ਸੋ ਜੋ ਤੁਹਾਨੂੰ ਚੰਗਾ ਦਿੱਸੇ ਸੋ ਕਰੋ ੦ ਕਿਉਂ ਜੋ ਮੇਰੇ
ਪਿਉ ਦਾ ਸਾਰਾ ਘਰਾਣਾ ਮੇਰੇ ਮਾਹਰਾਜ ਪਾਤਸ਼ਾਹ ਦੇ
ਅੱਗੇ ਮੁਰਦਿਆਂ ਵਰਗਾ ਸੀ ਪਰ ਤੁਸਾਂ ਆਪਣੇ
ਸੇਵਕ ਨੂੰ ਉਨ੍ਹਾਂ ਨਾਲ ਬਿਠਾਇਆ ਜੋ ਤੁਹਾਡੇ ਲੰਗਰ
ਵਿੱਚ ਰੋਟੀ ਖਾਂਦੇ ਹਨ। ਫੇਰ ਪਾਤਸ਼ਾਹ ਦੇ ਅੱਗੇ
ਹੋਰ ਦੁਹਾਈ ਕਰਨ ਨੂੰ ਮੇਰਾ ਕੀ ਅਧਕਾਰ ਹੈ ? ੦
੨੯ ਜਦ ਪਾਤਸ਼ਾਹ ਨੇ ਉਹ ਨੂੰ ਆਖਿਆ, ਤੂੰ ਆਪਣੀਆਂ
ਗੱਲਾਂ ਕਿਉਂ ਕਰਦਾ ਜਾਂਦਾ ਹੈਂ ? ਮੈਂ ਤਾਂ ਆਖ
ਛੱਡਿਆ ਹੈ ਭਈ ਤੂੰ ਅਤੇ ਸੀਬਾ ਪੈਲੀ ਨੂੰ ਵੰਡ
੩੦ ਲਓ ੦ ਤਾਂ ਮਫ਼ੀਬੋਸ਼ਥ ਨੇ ਪਾਤਸ਼ਾਹ ਨੂੰ ਆਖਿਆ,
ਜੀ ਹਾਂ, ਸਗੋਂ ਓਹ ਸੱਭੋ ਲੈ ਲਵੇ ਮੇਰਾ ਮਾਹਰਾਜ
ਪਾਤਸ਼ਾਹ ਜੋ ਸੁਖ ਨਾਲ ਫੇਰ ਘਰ ਵਿੱਚ ਆਇਆ
ਹੈ ॥

੩੧ ਬਰਜ਼ਿੱਲਈ ਗਿਲਆਦੀ ਰੋਗਲੀਮ ਤੋਂ ਲਹਿ ਕੇ
ਉਹ ਨੂੰ ਯਰਦਨੋਂ ਪਾਰ ਪਹੁੰਚਾਉਣ ਲਈ ਪਾਤਸ਼ਾਹ
੩੨ ਦੇ ਨਾਲ ਯਰਦਨੋਂ ਪਾਰ ਗਿਆ ੦ ਅਤੇ ਏਹ
ਬਰਜ਼ਿੱਲਈ ਵੱਡਾ ਬੁੱਢਾ ਅਸੀਹਾਂ ਵਰਿਹਾਂ ਦਾ ਸੀ
ਅਤੇ ਉਸ ਨੇ ਪਾਤਸ਼ਾਹ ਨੂੰ ਜਾਂ ਉਹ ਮਹਨਇਮ ਵਿੱਚ
ਪਿਆ ਸੀ ਤਾਂ ਰਸਤ ਅਪੜਾਈ ਸੀ ਕਿਉਂ ਜੋ ਉਹ
੩੩ 'ਬਹੁਤ ਵੱਡਾ ਮਨੁੱਖ ਸੀ ੦ ਸੋ ਪਾਤਸ਼ਾਹ ਨੇ ਬਰਜ਼ਿੱਲਈ
ਨੂੰ ਆਖਿਆ, ਤੂੰ ਮੇਰੇ ਨਾਲ ਪਾਰ ਚੱਲ ਕਿਉਂ ਜੋ
ਯਰੂਸ਼ਲਮ ਵਿੱਚ ਮੈਂ ਆਪਣੇ ਨਾਲ ਤੇਰੀ ਪਾਲਣਾ
੩੪ ਕਰਾਂਗਾ ੦ ਬਰਜ਼ਿੱਲਈ ਨੇ ਪਾਤਸ਼ਾਹ ਨੂੰ ਉੱਤਰ
ਦਿੱਤਾ, ਹੁਣ ਮੇਰਾ ਜੀਉਣਾ ਕਿੰਨਾ ਕੁ ਚਿਰ ਹੈ ਜੋ
ਪਾਤਸ਼ਾਹ ਨਾਲ ਯਰੂਸ਼ਲਮ ਨੂੰ ਚੜ੍ਹ ਜਾਵਾਂ ? ੦
੩੫ ਕਿਉਂ ਜੋ ਅੱਜ ਦੇ ਦਿਨ ਮੈਂ ਅਸੀਹਾਂ ਵਰਿਹਾਂ ਦਾ

ਹੈ ਬੁੱਢਾ ਹਾਂ। ਭਲਾ, ਮੈਂ ਚੰਗਾ ਮੰਦਾ ਸਿਆਣ
ਸੱਕਦਾ ਹਾਂ ? ਭਲਾ, ਤੁਹਾਡਾ ਸੇਵਕ ਜੋ ਕੁਝ ਖਾਂਦਾ
ਪੀਂਦਾ ਹੈ ਉਸ ਦਾ ਸੁਆਦ ਵੀ ਚੱਖ ਸੱਕਦਾ ਹੈ ?
ਅਤੇ ਭਲਾ, ਮੈਂ ਗਾਉਣ ਵਾਲੇ ਅਤੇ ਗਾਉਣ
ਵਾਲੀਆਂ ਦਾ ਗਾਉਣਾ ਸੁਣ ਸੱਕਦਾ ਹਾਂ ? ਫੇਰ
ਤੁਹਾਡਾ ਸੇਵਕ ਆਪਣੇ ਮਹਾਰਾਜ ਪਾਤਸ਼ਾਹ ਉੱਤੇ
੩੬ ਕਾਹ ਨੂੰ ਭਾਰੂ ਹੋਵੇ ? 0 ਤੁਹਾਡਾ ਸੇਵਕ ਥੋੜੀ ਦੂਰ
ਤੋੜੀ ਯਰਦਨ ਦੇ ਪਾਰ ਪਾਤਸ਼ਾਹ ਨਾਲ ਜਾਵੇਗਾ
ਅਤੇ ਕੀ ਲੋੜ ਹੈ ਜੋ ਪਾਤਸ਼ਾਹ ਮੈਨੂੰ ਐਡਾ ਵਟਾਂਦਰਾ
੩੭ ਕਰ ਕੇ ਵੱਟਾ ਲਾਹਵੇ ? 0 ਆਪਣੇ ਸੇਵਕ ਨੂੰ ਮੁੜਨ
ਦੀ ਆਗਿਆ ਦਿਓ ਜੋ ਮੈਂ ਆਪਣੇ ਸ਼ਹਿਰ ਵਿੱਚ
ਆਪਣੇ ਪਿਉ ਅਤੇ ਆਪਣੀ ਮਾਂ ਦੀ ਕਬਰ ਦੇ ਕੋਲ
ਮਰ ਜਾਵਾਂ ਪਰ ਵੇਖੋ, ਤੁਹਾਡਾ ਸੇਵਕ ਕਿਮਹਾਮ ਹੈਗਾ,
ਉਹ ਮੇਰੇ ਮਹਾਰਾਜ ਪਾਤਸ਼ਾਹ ਦੇ ਨਾਲ ਪਾਰ ਜਾਵੇ
ਅਤੇ ਜੋ ਕੁਝ ਤੁਹਾਨੂੰ ਚੰਗਾ ਦਿੱਸੇ ਸੋ ਉਹ ਦੇ ਨਾਲ
੩੮ ਕਰੋ 0 ਤਦ ਪਾਤਸ਼ਾਹ ਨੇ ਉੱਤਰ ਦਿੱਤਾ, ਕਿਮਹਾਮ
ਮੇਰੇ ਨਾਲ ਪਾਰ ਚੱਲੇਗਾ ਅਤੇ ਜੋ ਕੁਝ ਤੈਨੂੰ ਚੰਗਾ
ਲੱਗੇ ਸੋ ਮੈਂ ਉਸ ਦੇ ਨਾਲ ਕਰਾਂਗਾ ਅਤੇ ਜੋ ਕੁਝ ਤੂੰ
੩੯ ਮੈਥੋਂ ਮੰਗੇਂਗਾ ਸੋ ਮੈਂ ਤੇਰੇ ਲਈ ਕਰਾਂਗਾ 0 ਫੇਰ
ਸਭ ਲੋਕ ਯਰਦਨ ਦੇ ਪਾਰ ਲੰਘ ਗਏ ਅਤੇ ਜਾਂ
ਪਾਤਸ਼ਾਹ ਪਾਰ ਆਇਆ ਤਾਂ ਪਾਤਸ਼ਾਹ ਨੇ ਬਰਜ਼ਿੱਲਈ
ਨੂੰ ਚੁੰਮਿਆ ਅਤੇ ਉਹ ਨੂੰ ਅਸੀਸ ਦਿੱਤੀ ਅਰ ਉਹ
੪੦ ਆਪਣੇ ਥਾਂ ਨੂੰ ਮੁੜ ਗਿਆ 0 ਤਦ ਪਾਤਸ਼ਾਹ
ਗਿਲਗਾਲ ਨੂੰ ਤੁਰਿਆ ਅਤੇ ਕਿਮਹਾਮ ਉਸ ਦੇ
ਨਾਲ ਪਾਰ ਤੁਰਿਆ ਅਤੇ ਯਹੂਦਾਹ ਦੇ ਸਭ ਲੋਕ
ਅਤੇ ਇਸਰਾਏਲ ਦੇ ਲੋਕਾਂ ਵਿੱਚੋਂ ਵੀ ਅੱਧੇ
ਪਾਤਸ਼ਾਹ ਦੇ ਨਾਲ ਗਏ ॥

੪੧ ਤਾਂ ਵੇਖੋ, ਇਸਰਾਏਲ ਦੇ ਸਭ ਲੋਕ ਪਾਤਸ਼ਾਹ ਕੋਲ
ਆਏ ਅਤੇ ਪਾਤਸ਼ਾਹ ਨੂੰ ਆਖਿਆ, ਸਾਡੇ ਹੀ ਭਰਾ
ਯਹੂਦਾਹ ਦੇ ਮਨੁੱਖ ਤੁਹਾਨੂੰ ਕਾਹ ਨੂੰ ਚੁਰਾ ਲਿਆਏ ?
ਅਤੇ ਜਾ ਕੇ ਪਾਤਸ਼ਾਹ ਨੂੰ ਅਰ ਉਹ ਦੇ ਘਰਾਣੇ ਨੂੰ
ਅਤੇ ਦਾਊਦ ਦੇ ਨਾਲ ਦੇ ਸਭਨਾਂ ਲੋਕਾਂ ਨੂੰ ਯਰਦਨੋਂ
੪੨ ਪਾਰ ਲੈ ਆਏ ? 0 ਤਦ ਸਾਰੇ ਯਹੂਦਾਹ ਦੇ ਮਨੁੱਖਾਂ
ਨੇ ਇਸਰਾਏਲ ਦੇ ਮਨੁੱਖਾਂ ਨੂੰ ਉੱਤਰ ਦਿੱਤਾ, ਇਸ
ਲਈ ਜੋ ਪਾਤਸ਼ਾਹ ਸਾਡੇ ਨੇੜੇ ਦਾ ਸਾਕ ਹੈ ਸੋ ਇਸ
ਗੱਲ ਵਿੱਚ ਤੁਸੀਂ ਕਾਹ ਨੂੰ ਗੁੱਸੇ ਹੁੰਦੇ ਹੋ ? ਭਲਾ,
ਅਸਾਂ ਪਾਤਸ਼ਾਹ ਦਾ ਕੁਝ ਖਾ ਲਿਆ ਹੈ ? ਯਾ
੪੩ ਪਾਤਸ਼ਾਹ ਨੇ ਸਾਨੂੰ ਕੁਝ ਬਖਸ਼ ਦਿੱਤਾ ਹੈ ? 0 ਫੇਰ
ਇਸਰਾਏਲ ਦੇ ਮਨੁੱਖਾਂ ਨੇ ਯਹੂਦਾਹ ਦੇ ਮਨੁੱਖਾਂ ਨੂੰ
ਉੱਤਰ ਦੇ ਕੇ ਆਖਿਆ, ਪਾਤਸ਼ਾਹ ਵਿੱਚ ਸਾਡੀਆਂ
ਦਸ ਪਤੀਆਂ ਹਨ ਅਤੇ ਤੁਹਾਡੇ ਨਾਲੋਂ ਸਾਡਾ ਅਧਕਾਰ
ਦਾਊਦ ਉੱਤੇ ਵਧੀਕ ਹੈ । ਫੇਰ ਤੁਸੀਂ ਸਾਨੂੰ ਕਿਉਂ
ਤੁੱਛ ਜਾਣਦੇ ਹੋ ਜੋ ਤੁਸਾਂ ਪਾਤਸ਼ਾਹ ਦੇ ਮੋੜ
ਲਿਆਉਣ ਵਿੱਚ ਪਹਿਲੇ ਸਾਥੋਂ ਸਲਾਹ ਨਾ ਪੁੱਛੀ ?
ਅਤੇ ਯਹੂਦਾਹ ਦੇ ਮਨੁੱਖਾਂ ਦੀਆਂ ਗੱਲਾਂ ਇਸਰਾਏਲ
ਦੇ ਮਨੁੱਖਾਂ ਦੀਆਂ ਗੱਲਾਂ ਨਾਲੋਂ ਤੱਤੀਆਂ ਸਨ ॥

## ਸ਼ਬਾ ਦੀ ਬਗਾਵਤ

੨੦ ਸੁਤੇ ਹੀ ਉੱਥੇ ਇੱਕ ਸ਼ਬਾ ਨਾਮੇ ਬਿਨਯਾਮੀਨੀ
ਵਾਹਿਯਾਤ ਜਿਹਾ ਮਨੁੱਖ ਬਿਕਰੀ ਦਾ ਪੁੱਤ੍ਰ ਸੀ । ਉਸ
ਨੇ ਤੁਰ੍ਹੀ ਵਜਾ ਕੇ ਆਖਿਆ, ਨਾ ਸਾਡੀ ਪੱਤੀ ਦਾਊਦ
ਦੇ ਨਾਲ ਲੱਗਦੀ ਹੈ, ਨਾ ਸਾਡੀ ਵੰਡ ਯੱਸੀ ਦੇ ਪੁੱਤ੍ਰ
ਨਾਲ ਲੱਗਦੀ ਹੈ । ਹੇ ਇਸਰਾਏਲ, ਆਪੋ ਆਪਣੇ
੨ ਤੰਬੂ ਨੂੰ ਤੁਰੋ ! 0 ਸੋ ਸਾਰੇ ਇਸਰਾਏਲੀ ਮਨੁੱਖ
ਦਾਊਦ ਦਾ ਪਿਛਾ ਛੱਡ ਕੇ ਬਿਕਰੀ ਦੇ ਪੁੱਤ੍ਰ ਸ਼ਬਾ ਦੇ
ਮਗਰ ਲੱਗ ਪਏ ਪਰ ਯਹੂਦਾਹ ਦੇ ਲੋਕ ਯਰਦਨ ਤੋਂ
ਲੈ ਕੇ ਯਰੂਸ਼ਲਮ ਤੋੜੀ ਆਪਣੇ ਪਾਤਸ਼ਾਹ ਦੇ ਨਾਲ
ਲੱਗੇ ਰਹੇ ॥

੩ ਦਾਊਦ ਯਰੂਸ਼ਲਮ ਨੂੰ ਆਪਣੇ ਮਹਿਲ ਵਿੱਚ
ਆਇਆ ਅਤੇ ਪਾਤਸ਼ਾਹ ਨੇ ਉਨ੍ਹਾਂ ਆਪਣੀਆਂ ਦਸ
ਸੁਰੀਤਾਂ ਨੂੰ ਜਿਨ੍ਹਾਂ ਨੂੰ ਉਹ ਆਪਣੇ ਮਹਿਲ ਦੀ ਰਾਖੀ
ਲਈ ਛੱਡ ਗਿਆ ਸੀ ਫੜ ਕੇ ਕੈਦ ਕਰ ਦਿੱਤਾ ਅਤੇ
ਉਨ੍ਹਾਂ ਦੇ ਲਈ ਰਸਤ ਠਹਿਰਾ ਦਿੱਤੀ ਪਰ ਉਨ੍ਹਾਂ ਦੇ
ਕੋਲ ਨਾ ਗਿਆ ਸੋ ਓਹ ਆਪਣੇ ਮਰਨ ਦੇ ਦਿਨ
ਤੋੜੀ ਕੈਦ ਵਿੱਚ ਰੰਡੇਪੇ ਜੇਹੀ ਹਾਲਤ ਵਿੱਚ ਰਹੀਆਂ ॥

੪ ਪਾਤਸ਼ਾਹ ਨੇ ਅਮਾਸਾ ਨੂੰ ਆਖਿਆ ਭਈ ਤਿੰਨਾਂ
ਦਿਨਾਂ ਵਿੱਚ ਯਹੂਦਾਹ ਦੇ ਮਨੁੱਖਾਂ ਨੂੰ ਮੇਰੇ ਕੋਲ
੫ ਇਕੱਠਿਆਂ ਕਰ ਅਤੇ ਤੂੰ ਵੀ ਐਥੇ ਹੋਵੀਂ 0 ਸੋ
ਅਮਾਸਾ ਯਹੂਦਾਹ ਦੇ ਮਨੁੱਖਾਂ ਨੂੰ ਇਕੱਠਾ ਕਰਨ
ਗਿਆ ਪਰ ਉਹ ਨੇ ਉਸ ਚਿਰ ਤੋਂ ਜੋ ਉਹ ਦੇ ਲਈ
੬ ਠਹਿਰਾ ਦਿੱਤਾ ਸੀ ਵਧੀਕ ਢਿੱਲ ਲਾਈ 0 ਤਦ
ਦਾਊਦ ਨੇ ਅਬੀਸ਼ਈ ਨੂੰ ਆਖਿਆ, ਹੁਣ ਸ਼ਬਾ

ਬਿਕਰੀ ਦਾ ਪੁੱਤ੍ਰ ਸਾਡੇ ਨਾਲ ਅਬਸ਼ਾਲੋਮ ਨਾਲੋਂ ਵੀ
ਵਧੀਕ ਬਦੀ ਕਰੇਗਾ ਸੋ ਤੂੰ ਆਪਣੇ ਮਾਲਕ ਦੇ
ਟਹਿਲੂਆਂ ਨੂੰ ਲੈ ਕੇ ਉਸ ਦਾ ਪਿੱਛਾ ਕਰ ਅਜਿਹਾ
ਨਾ ਹੋਵੇ ਜੋ ਉਹ ਗੜ੍ਹ ਵਾਲੇ ਸ਼ਹਿਰਾਂ ਵਿੱਚ ਵੜ ਕੇ
੭ ਸਾਡੇ ਵੇਖਣ ਤੋਂ ਬਚ ਜਾਵੇ ○ ਸੋ ਉਸ ਦੇ ਪਿੱਛੇ
ਯੋਆਬ ਦੇ ਲੋਕ ਅਤੇ ਕਰੇਤੀ, ਫਲੇਤੀ ਅਤੇ ਸਾਰੇ
ਸੂਰਮੇ ਨਿੱਕਲੇ ਅਤੇ ਬਿਕਰੀ ਦੇ ਪੁੱਤ੍ਰ ਦਾ ਪਿੱਛਾ ਕਰਨ
੮ ਨੂੰ ਯਰੂਸ਼ਲਮ ਤੋਂ ਬਾਹਰ ਆਏ ○ ਜਿਸ ਵੇਲੇ ਓਹ
ਉਸ ਵੱਡੇ ਪੱਥਰ ਦੇ ਕੋਲ ਜੋ ਗਿਬਓਨ ਦੇ ਵਿੱਚ ਹੈ
ਅੱਪੜੇ ਤਾਂ ਅਮਾਸਾ ਉਨ੍ਹਾਂ ਦੇ ਅੱਗੇ ਆਇਆ ਅਤੇ
ਯੋਆਬ ਨੇ ਆਪਣੇ ਫੌਜੀ ਲੀੜੇ ਜੋ ਉਸ ਉੱਤੇ ਸਨ
ਕੱਸੇ ਹੋਏ ਸਨ ਅਤੇ ਉਹ ਦੇ ਨਾਲ ਇੱਕ ਪੱਟਕਾ
ਮਿਆਨ ਵਿੱਚ ਪਈ ਹੋਈ ਤਲਵਾਰ ਸਣੇ ਸੀ ਜੋ ਉਹ
ਦੇ ਲੱਕ ਉੱਤੇ ਬੰਨ੍ਹਿਆ ਹੋਇਆ ਸੀ ਅਤੇ ਜਾਂਦੀ
੯ ਵੇਰੀ ਉਹ ਡਿੱਗ ਪਈ ○ ਸੋ ਯੋਆਬ ਨੇ ਅਮਾਸਾ ਨੂੰ
ਆਖਿਆ, ਹੇ ਮੇਰੇ ਭਾਈ, ਤੂੰ ਸੁਖ ਸਾਂਦ ਨਾਲ ਹੈਂ ?
ਅਤੇ ਯੋਆਬ ਨੇ ਅਮਾਸਾ ਦੀ ਦਾਹੜੀ ਸੱਜੇ ਹੱਥ
੧੦ ਨਾਲ ਫੜ ਲਈ ਜੋ ਉਹ ਨੂੰ ਚੁੰਮੇ ○ ਪਰ ਅਮਾਸਾ ਨੇ
ਉਸ ਤਲਵਾਰ ਦਾ ਜੋ ਯੋਆਬ ਦੇ ਹੱਥ ਵਿੱਚ ਸੀ
ਕੁਝ ਧਿਆਨ ਨਾ ਕੀਤਾ ਸੋ ਉਸ ਨੇ ਉਹ ਨੂੰ ਪੰਜਵੀਂ
ਪਸਲੀ ਦੇ ਹੇਠ ਅਜੇਹਾ ਮਾਰਿਆ ਜੋ ਉਹ ਦੀਆਂ
ਆਂਦਰਾਂ ਧਰਤੀ ਉੱਤੇ ਜਾ ਡਿੱਗੀਆਂ ਅਤੇ ਫੇਰ ਦੂਜੀ
ਵੇਰ ਨਾ ਮਾਰਿਆ ਸੋ ਉਹ ਮਰ ਗਿਆ । ਫੇਰ ਯੋਆਬ
ਅਤੇ ਉਹ ਦਾ ਭਰਾ ਅਬੀਸ਼ਈ ਬਿਕਰੀ ਦੇ ਪੁੱਤ੍ਰ
੧੧ ਸ਼ਬਾ ਦੇ ਮਗਰ ਲੱਗ ਪਏ ○ ਤਦ ਇੱਕ ਜਣਾ
ਯੋਆਬ ਦੇ ਜੁਆਨਾਂ ਵਿੱਚੋਂ ਉਸ ਦੇ ਕੋਲ ਖਲੋਤਾ
ਰਿਹਾ ਅਤੇ ਇਉਂ ਆਖਿਆ, ਜੋ ਕੋਈ ਯੋਆਬ ਦੇ
ਨਾਲ ਰਾਜ਼ੀ ਹੈ ਅਤੇ ਦਾਊਦ ਦੀ ਵੱਲ ਹੈ ਸੋ ਯੋਆਬ
੧੨ ਨਾਲ ਤੁਰੇ ○ ਅਤੇ ਅਮਾਸਾ ਰਾਹ ਵਿੱਚ ਲਹੂ ਦੇ
ਵਿਚਕਾਰ ਲੇਟਣੀਆਂ ਖਾਂਦਾ ਸੀ ਅਤੇ ਜਾਂ ਉਸ
ਮਨੁੱਖ ਨੇ ਡਿੱਠਾ ਜੋ ਸਭ ਲੋਕ ਖਲੋਂਦੇ ਜਾਂਦੇ ਹਨ ਤਾਂ
ਉਹ ਅਮਾਸਾ ਨੂੰ ਰਾਹ ਉੱਤੋਂ ਪੈਲੀ ਵਿੱਚ ਘਸੀਟ ਲੈ
ਗਿਆ ਅਤੇ ਉਹ ਦੇ ਉੱਤੇ ਕੱਪੜਾ ਪਾ ਦਿੱਤਾ ਇਸ
ਲਈ ਜੋ ਡਿੱਠਾ ਭਈ ਜਿਹੜਾ ਕੋਈ ਉਹ ਦੇ ਨੇੜੇ
੧੩ ਆਇਆ ਸੋ ਖਲੋਂਦਾ ਗਿਆ ○ ਜਾਂ ਉਹ ਰਾਹ
ਵਿੱਚੋਂ ਉਹ ਨੂੰ ਚੁੱਕ ਲੈ ਗਿਆ ਤਾਂ ਸਭ ਲੋਕ
ਯੋਆਬ ਦੇ ਨਾਲ ਬਿਕਰੀ ਦੇ ਪੁੱਤ੍ਰ ਸ਼ਬਾ ਦਾ ਪਿੱਛਾ
ਕਰਨ ਨੂੰ ਤੁਰ ਪਏ ॥
੧੪ ਸੋ ਉਹ ਸਾਰੇ ਇਸਰਾਏਲ ਦੇ ਗੋਤਾਂ ਵਿੱਚੋਂ ਹੋ ਕੇ
ਆਬੇਲ ਅਤੇ ਬੇਤ-ਮਆਕਾਹ ਤਾਈਂ ਗਿਆ ਅਤੇ
ਸਾਰੇ ਬੇਰੀ ਇਕੱਠੇ ਹੋ ਕੇ ਉਹ ਦੇ ਪਿੱਛੇ ਤੁਰੇ ○
੧੫ ਉਨ੍ਹਾਂ ਨੇ ਆ ਕੇ ਉਸ ਨੂੰ ਬੇਤ-ਮਆਕਾਹ ਦੇ ਆਬੇਲ
ਦੇ ਵਿੱਚ ਘੇਰ ਲਿਆ ਅਤੇ ਸ਼ਹਿਰ ਦੇ ਸਾਹਮਣੇ
ਇੱਕ ਦਮ ਦਮਾ ਬਣਾਇਆ ਜੋ ਕੰਧ ਦੇ ਨਾਲ ਸੀ
ਅਤੇ ਸਭ ਲੋਕ ਜੋ ਯੋਆਬ ਦੇ ਨਾਲ ਸਨ ਸੋ ਕੰਧ ਦੇ
ਢਾਹੁਣ ਦਾ ਜਤਨ ਕਰਦੇ ਸਨ ॥
੧੬ ਉਸ ਵੇਲੇ ਇੱਕ ਸਿਆਣੀ ਤੀਵੀਂ ਨੇ ਸ਼ਹਿਰ
ਵਿੱਚੋਂ ਹਾਕਾਂ ਮਾਰ ਕੇ ਆਖਿਆ, ਸੁਣੀਓ, ਵੇ
ਸੁਣੀਓ ! ਯੋਆਬ ਨੂੰ ਆਖੋ ਭਈ ਐਥੇ ਨੇੜੇ ਆ ਕਿਉਂ
੧੭ ਜੋ ਮੈਂ ਤੇਰੇ ਨਾਲ ਗੱਲ ਕਰਨੀ ਹੈ ○ ਅਤੇ ਜਾਂ ਉਹ ਨੇੜੇ
ਆਇਆ ਤਾਂ ਉਸ ਤੀਵੀਂ ਨੇ ਉਹ ਨੂੰ ਆਖਿਆ,
ਤੂੰ ਯੋਆਬ ਹੈਂ ? ਉਸ ਆਖਿਆ, ਜੀ ਮੈਂ ਉਹੋ ਹਾਂ
ਤਾਂ ਉਸ ਨੇ ਉਹ ਨੂੰ ਆਖਿਆ, ਆਪਣੀ ਟਹਿਲਣ
ਦੀ ਗੱਲ ਸੁਣ ਲੈ । ਉਹ ਬੋਲਿਆ, ਜੀ ਮੈਂ ਸੁਣਦਾ
੧੮ ਹਾਂ ○ ਤਦ ਉਸ ਆਖਿਆ, ਕਿ ਪਿਛਲੇ ਸਮੇਂ ਵਿੱਚ
ਇਹ ਕਹਾਉਤ ਆਖਦੇ ਸਨ ਜੋ ਓਹ ਜ਼ਰੂਰ ਆਬੇਲ
ਤੋਂ ਸਲਾਹ ਪੁੱਛਣਗੇ ਅਤੇ ਇਸ ਤਰਾਂ ਓਹ ਕੰਮ ਨੂੰ
੧੯ ਮੁਕਾਉਂਦੇ ਸਨ ○ ਮੈਂ ਇਸਰਾਏਲ ਵਿੱਚ ਸ਼ਾਂਤ ਸੁਭਾਓ
ਅਤੇ ਭਲੀ ਮਾਣਸ ਹਾਂ । ਤੂੰ ਇੱਕ ਸ਼ਹਿਰ ਨੂੰ ਅਤੇ
ਇੱਕ ਮਾਂ ਨੂੰ ਇਸਰਾਏਲ ਵਿੱਚ ਨਾਸ ਕੀਤਾ ਚਾਹੁੰਦਾ
ਹੈਂ । ਭਲਾ, ਤੂੰ ਯਹੋਵਾਹ ਦੀ ਮਿਲਖ ਨੂੰ ਕਾਹ ਨੂੰ
੨੦ ਨਿਗਲਿਆ ਚਾਹੁੰਦਾ ਹੈਂ ? ○ ਯੋਆਬ ਨੇ ਉੱਤਰ
ਦੇ ਕੇ ਆਖਿਆ, ਇਹ ਗੱਲ ਮੈਥੋਂ ਦੁਡਾ ਦੂਰ ਹੋਵੇ
੨੧ ਜੋ ਨਿਗਲਾਂ ਯਾ ਨਾਸ ਕਰਾਂ ! ○ ਇਹ ਗੱਲ ਐਉਂ
ਨਹੀਂ ਸਗੋਂ ਇਫ਼ਰਾਈਮ ਦੇ ਪਹਾੜ ਦਾ ਇੱਕ ਮਨੁੱਖ
ਸ਼ਬਾ ਨਾਮੇ ਬਿਕਰੀ ਦਾ ਪੁੱਤ੍ਰ ਹੈ । ਉਸ ਨੇ ਪਾਤਸ਼ਾਹ
ਉੱਤੇ ਅਰਥਾਤ ਦਾਊਦ ਉੱਤੇ ਆਪਣਾ ਹੱਥ
ਚੁੱਕਿਆ ਹੈ ਸੋ ਨਿਰਾ ਉਹੋ ਮੈਨੂੰ ਸੌਂਪ ਦੇਹ ਤਾਂ ਮੈਂ
ਸ਼ਹਿਰੋਂ ਤੁਰ ਜਾਵਾਂਗਾ । ਉਸ ਤੀਵੀਂ ਨੇ ਯੋਆਬ ਨੂੰ
ਆਖਿਆ, ਵੇਖ ਉਹ ਦਾ ਸਿਰ ਕੰਧ ਉੱਤੋਂ ਤੇਰੇ ਕੋਲ
੨੨ ਸੁੱਟਿਆ ਜਾਵੇਗਾ ! ○ ਤਦ ਉਹ ਤੀਵੀਂ ਆਪਣੀ
ਬੁੱਧ ਨਾਲ ਸਭਨਾਂ ਲੋਕਾਂ ਦੇ ਕੋਲ ਗਈ ਸੋ ਉਨ੍ਹਾਂ ਨੇ

ਬਿਕਰੀ ਦੇ ਪੁੱਤ੍ਰ ਸ਼ਬਾ ਦਾ ਸਿਰ ਵੱਢ ਕੇ ਯੋਆਬ
ਵੱਲ ਬਾਹਰ ਨੂੰ ਸੁੱਟ ਦਿੱਤਾ ਤਦ ਉਸ ਨੇ ਤੁਰ੍ਹੀ ਵਜਾਈ
ਅਤੇ ਲੋਕ ਸ਼ਹਿਰ ਤੋਂ ਉੱਠ ਕੇ ਸਭ ਆਪੋ ਆਪਣੇ
ਤੰਬੂਆਂ ਨੂੰ ਗਏ ਅਤੇ ਯੋਆਬ ਮੁੜ ਕੇ ਯਰੂਸ਼ਲਮ
ਵਿੱਚ ਪਾਤਸ਼ਾਹ ਕੋਲ ਆਇਆ ॥

੨੩ ਯੋਆਬ ਇਸਰਾਏਲ ਦੀ ਸਾਰੀ ਸੈਨਾ ਉੱਤੇ
ਸੀ ਅਤੇ ਯਹੋਯਾਦਾ ਦਾ ਪੁੱਤ੍ਰ ਬਨਾਯਾਹ ਕਰੇਤੀਆਂ
੨੪ ਅਤੇ ਫ਼ਲੇਤੀਆਂ ਉੱਤੇ ਸਰਦਾਰ ਸੀ ○ ਅਤੇ ਅਦੋਰਾਮ
ਬੇਗਾਰੀਆਂ ਉੱਤੇ ਸੀ ਅਤੇ ਅਹੀਲੂਦ ਦਾ ਪੁੱਤ੍ਰ
੨੫ ਯਹੋਸ਼ਾਫ਼ਾਟ ਇਤਹਾਸ ਦਾ ਲਿਖਾਰੀ ਸੀ ○ ਸ਼ਿਵਾ
ਮੁਨਸ਼ੀ ਸੀ ਅਤੇ ਸਾਦੋਕ ਅਤੇ ਅਬਿਯਾਥਾਰ ਜਾਜਕ
੨੬ ਸਨ ○ ਅਤੇ ਈਰਾ ਯਾਈਰੀ ਵੀ ਦਾਊਦ ਦਾ ਸ਼ਾਹੀ
ਜਾਜਕ ਸੀ ॥

### ਨੇਮ ਦੀ ਉਲੰਘਣਾ ਦੇ ਕਾਰਨ ਕਾਲ

੨੧ ਫੇਰ ਦਾਊਦ ਦੇ ਸਮੇਂ ਵਿੱਚ ਤਿੰਨ ਵਰਹੇ ਉੱਤੋੜੀ
ਕਾਲ ਪਿਆ ਅਤੇ ਦਾਊਦ ਨੇ ਯਹੋਵਾਹ
ਦੀ ਹਜ਼ੂਰੀ ਨੂੰ ਭਾਲਿਆ ਸੋ ਯਹੋਵਾਹ ਨੇ ਆਖਿਆ,
ਏਹ ਸ਼ਾਊਲ ਦੇ ਅਤੇ ਉਹ ਦੇ ਹਤਿਆਰੇ ਘਰਾਣੇ ਦੇ
ਕਾਰਨ ਹੈ ਕਿਉਂ ਜੋ ਉਸ ਨੇ ਗਿਬਓਨੀਆਂ ਨੂੰ ਵੱਢ
੨ ਸੁੱਟਿਆ ○ ਤਦ ਪਾਤਸ਼ਾਹ ਨੇ ਗਿਬਓਨੀਆਂ ਨੂੰ ਸੱਦ
ਕੇ ਉਨ੍ਹਾਂ ਨੂੰ ਆਖਿਆ ( ਏਹ ਗਿਬਓਨੀ ਇਸਰਾਏਲ
ਦੀ ਸੰਤਾਨ ਵਿੱਚੋਂ ਨਹੀਂ ਸਨ ਸਗੋਂ ਅਮੋਰੀਆਂ ਦਾ
ਬਕੀਆ ਸੀ ਅਤੇ ਇਸਰਾਏਲੀਆਂ ਨੇ ਉਨ੍ਹਾਂ ਨਾਲ
ਸੌਂਹ ਖਾਧੀ ਸੀ ਅਤੇ ਸ਼ਾਊਲ ਇਸਰਾਏਲੀਆਂ ਅਤੇ
ਯਹੂਦੀਆਂ ਲਈ ਜਤਨ ਕਰ ਕੇ ਉਨ੍ਹਾਂ ਨੂੰ ਮਾਰਿਆ
੩ ਚਾਹੁੰਦਾ ਸੀ ) ○ ਇਸ ਲਈ ਦਾਊਦ ਨੇ ਗਿਬਓਨੀਆਂ
ਨੂੰ ਆਖਿਆ, ਭਈ ਮੈਂ ਤੁਹਾਡੇ ਲਈ ਕੀ ਕਰਾਂ
ਅਤੇ ਕਿਸ ਵਸਤ ਨਾਲ ਮੈਂ ਪਰਾਸਚਿਤ ਕਰਾਂ ਭਈ
ਤੁਸੀਂ ਯਹੋਵਾਹ ਦੀ ਮਿਰਾਸ ਨੂੰ ਅਸੀਸ ਦਿਓ ? ○
੪ ਤਾਂ ਗਿਬਓਨੀਆਂ ਨੇ ਉਹ ਨੂੰ ਆਖਿਆ, ਸਾਨੂੰ ਸ਼ਾਊਲ
ਤੋਂ ਅਰ ਉਹ ਦੇ ਘਰਾਣੇ ਤੋਂ ਚਾਂਦੀ ਸੋਨੇ ਦੀ ਤਾਂ
ਕੋਈ ਗੱਲ ਨਹੀਂ ਅਤੇ ਨਾ ਤੁਸੀਂ ਸਾਡੇ ਲਈ
ਇਸਰਾਏਲ ਦੇ ਕਿਸੇ ਮਨੁੱਖ ਨੂੰ ਜਿੰਦੋਂ ਮਾਰੋ । ਸੋ ਉਸ
ਆਖਿਆ, ਫੇਰ ਤੁਸੀਂ ਕੀ ਆਖਦੇ ਹੋ ਜੋ ਮੈਂ ਤੁਹਾਡੇ
੫ ਲਈ ਕਰਾਂ ? ○ ਤਦ ਉਨ੍ਹਾਂ ਨੇ ਪਾਤਸ਼ਾਹ ਨੂੰ ਉੱਤਰ
ਦਿੱਤਾ, ਉਹ ਮਨੁੱਖ ਜਿਸ ਨੇ ਸਾਨੂੰ ਨਾਸ ਕੀਤਾ ਅਤੇ
ਸਾਡੇ ਵਿਰੁੱਧ ਵਿੱਚ ਸਾਨੂੰ ਨਾਸ ਕਰਨ ਦੀ ਅਜਿਹੀ
ਜੁਗਤ ਕੀਤੀ ਭਈ ਅਸੀਂ ਇਸਰਾਏਲ ਦੇ ਕਿਸੇ ਬੰਨੇ
੬ ਵਿੱਚ ਨਾ ਟਿਕੀਏ ○ ਸੋ ਉਹ ਦੇ ਪੁੱਤ੍ਰਾਂ ਵਿੱਚੋਂ ਸੱਤ
ਜਣੇ ਸਾਨੂੰ ਸੌਂਪ ਦਿਓ ਜੋ ਅਸੀਂ ਉਨ੍ਹਾਂ ਨੂੰ ਯਹੋਵਾਹ
ਦੇ ਲਈ ਯਹੋਵਾਹ ਦੇ ਚੁਣੇ ਹੋਏ ਸ਼ਾਊਲ ਦੇ
ਗਿਬਆਹ ਵਿੱਚ ਫਾਹੇ ਦੇਈਏ । ਤਦ ਪਾਤਸ਼ਾਹ ਨੇ
੭ ਆਖਿਆ, ਮੈਂ ਉਨ੍ਹਾਂ ਨੂੰ ਸੌਂਪ ਦਿਆਂਗਾ ○ ਪਰ
ਪਾਤਸ਼ਾਹ ਨੇ ਸ਼ਾਊਲ ਦੇ ਪੋਤਰੇ ਯੋਨਾਥਾਨ ਦੇ ਪੁੱਤ੍ਰ
ਮਫ਼ੀਬੋਸ਼ਥ ਉੱਤੇ ਤਰਸ ਕੀਤਾ ਉਸ ਸੌਂਹ ਦੇ ਕਾਰਨ
ਜੋ ਉਨ੍ਹਾਂ ਨੇ ਅਰਥਾਤ ਦਾਊਦ ਅਤੇ ਸ਼ਾਊਲ ਦੇ ਪੁੱਤ੍ਰ
ਯੋਨਾਥਾਨ ਨੇ ਯਹੋਵਾਹ ਨੂੰ ਵਿੱਚ ਦੇ ਕੇ ਖਾਧੀ ਸੀ ○
੮ ਪਰ ਪਾਤਸ਼ਾਹ ਨੇ ਅੱਯਾਹ ਦੀ ਧੀ ਰਿਸਫਾਹ ਦੇ ਦੋ
ਪੁੱਤ੍ਰ ਜੋ ਸ਼ਾਊਲ ਦੇ ਲਈ ਜਣੀ ਸੀ ਅਰਥਾਤ
ਅਰਮੋਨੀ ਅਤੇ ਮਫ਼ੀਬੋਸ਼ਥ ਅਤੇ ਸ਼ਾਊਲ ਦੀ ਧੀ
ਮੀਕਲ ਦੇ ਪੰਜ ਪੁੱਤ੍ਰ ਜੋ ਬਰਜ਼ਿੱਲਈ ਮਹੋਲਾਥੀ ਦੇ
ਪੁੱਤ੍ਰ ਅਦਰੀਏਲ ਦੇ ਲਈ ਜਣੀ ਸੀ ਫੜ ਲਏ ○
੯ ਅਤੇ ਉਨ੍ਹਾਂ ਨੂੰ ਗਿਬਓਨੀਆਂ ਦੇ ਹੱਥ ਸੌਂਪ ਦਿੱਤਾ ਅਤੇ
ਉਨ੍ਹਾਂ ਨੇ ਓਹਨਾਂ ਨੂੰ ਟਿੱਬੇ ਉੱਤੇ ਯਹੋਵਾਹ ਦੇ ਸਨਮੁਖ
ਫਾਹੇ ਦੇ ਦਿੱਤਾ । ਓਹ ਸੱਤੇ ਦੇ ਸੱਤੇ ਨਾਸ ਹੋ ਗਏ
ਅਤੇ ਫਸਲ ਦੇ ਦਿਨਾਂ ਵਿੱਚ ਅਰਥਾਤ ਉਨ੍ਹਾਂ ਪਹਿਲੇ
ਦਿਨਾਂ ਵਿੱਚ ਜੋ ਜਵਾਂ ਦੀਆਂ ਵਾਢੀਆਂ ਦੇ ਅਰੰਭ
ਵਿੱਚ ਹੁੰਦੇ ਹਨ ਮਾਰੇ ਗਏ ॥

੧੦ ਤਦ ਅੱਯਾਹ ਦੀ ਧੀ ਰਿਸਫਾਹ ਨੇ ਤੱਪੜ ਦਾ
ਲੀੜਾ ਲੈ ਕੇ ਵਾਢੀਆਂ ਦੇ ਅਰੰਭ ਵਿੱਚ ਆਪਣੇ
ਲਈ ਪੱਥਰ ਦੇ ਉੱਤੇ ਵਿਛਾ ਦਿੱਤਾ ਜਦ ਤੋੜੀ
ਅਕਾਸ਼ੋਂ ਓਹਨਾਂ ਉੱਤੇ ਕਣੀਆਂ ਨਾ ਵਰਹੀਆਂ ਅਤੇ
ਉਸ ਨੇ ਓਹਨਾਂ ਨੂੰ ਦਿਨੇ ਪੌਣ ਦੇ ਪੰਛੀਆਂ ਦੇ ਅਤੇ
ਰਾਤੀ ਜੰਗਲੀ ਜਾਨਵਰਾਂ ਤੋਂ ਬਚਾ ਦਿੱਤਾ ਜੋ ਓਹਨਾਂ
੧੧ ਨੂੰ ਨਾ ਛੋਹਣ ○ ਅਤੇ ਦਾਊਦ ਨੂੰ ਖਬਰ ਹੋਈ ਭਈ
ਸ਼ਾਊਲ ਦੀ ਸੁਰੀਤ ਅੱਯਾਹ ਦੀ ਧੀ ਰਿਸਫਾਹ
ਨੇ ਇਉਂ ਕੀਤਾ ॥

੧੨ ਸੋ ਦਾਊਦ ਨੇ ਜਾ ਕੇ ਸ਼ਾਊਲ ਦੀਆਂ ਹੱਡੀਆਂ
ਅਤੇ ਉਹ ਦੇ ਪੁੱਤ੍ਰ ਯੋਨਾਥਾਨ ਦੀਆਂ ਹੱਡੀਆਂ
ਨੂੰ ਯਾਬੇਸ਼ ਗਿਲਆਦੀਆਂ ਤੋਂ ਮੋੜ ਲਿਆ ਕਿਉਂ ਜੋ
ਓਹ ਉਨ੍ਹਾਂ ਨੂੰ ਬੇਤ-ਸ਼ਾਨ ਦੇ ਚੌਂਕ ਵਿੱਚੋਂ ਜਿਸ ਵੇਲੇ

ਫਲਿਸਤੀਆਂ ਨੇ ਸ਼ਾਊਲ ਨੂੰ ਗਿਲਬੋਆ ਵਿੱਚ
ਮਾਰਿਆ ਅਤੇ ਉਨ੍ਹਾਂ ਨੂੰ ਟੰਗ ਦਿੱਤਾ ਸੀ ਚੁਰਾ ਲੈ ਗਏ
੧੩ ਸਨ ੦ ਸੋ ਉਹ ਸ਼ਾਊਲ ਦੀਆਂ ਹੱਡੀਆਂ ਅਤੇ ਉਹ
ਦੇ ਪੁੱਤ੍ਰ ਯੋਨਾਥਾਨ ਦੀਆਂ ਹੱਡੀਆਂ ਨੂੰ ਉੱਥੋਂ ਲੈ
ਆਇਆ ਅਤੇ ਇਨ੍ਹਾਂ ਸਭਨਾਂ ਦੀਆਂ ਹੱਡੀਆਂ ਨੂੰ ਜੋ
੧੪ ਟੰਗੇ ਗਏ ਸਨ ਇਕੱਠਾ ਕੀਤਾ ੦ ਤਾਂ ਉਨ੍ਹਾਂ ਨੇ ਸ਼ਾਊਲ
ਅਰ ਉਸ ਦੇ ਪੁੱਤ੍ਰ ਯੋਨਾਥਾਨ ਦੀਆਂ ਹੱਡੀਆਂ ਨੂੰ
ਬਿਨ੍ਯਾਮੀਨ ਦੇਸ ਦੇ ਸੇਲਾ ਵਿੱਚ ਉਸ ਦੇ ਪਿਉ ਕੀਸ਼
ਦੇ ਮਕਬਰੇ ਵਿੱਚ ਦੱਬ ਦਿੱਤਾ ਅਤੇ ਜੋ ਕੁਝ ਪਾਤਸ਼ਾਹ
ਨੇ ਹੁਕਮ ਦਿੱਤਾ ਸੀ ਸੋ ਉਨ੍ਹਾਂ ਨੇ ਸਭ ਕੀਤਾ ਅਤੇ ਉਹ
ਦੇ ਪਿੱਛੋਂ ਉਸ ਦੇਸ ਦੇ ਲਈ ਪਰਮੇਸ਼ੁਰ ਨੇ ਬੇਨਤੀਆਂ
ਸੁਣ ਲਈਆਂ ॥

੧੫ ਫਲਿਸਤੀ ਫੇਰ ਇਸਰਾਏਲ ਨਾਲ ਲੜੇ-ਅਤੇ
ਦਾਊਦ ਆਪਣੇ ਟਹਿਲੂਆਂ ਨੂੰ ਨਾਲ ਲੈ ਕੇ ਉਤਰਿਆ
ਅਤੇ ਫਲਿਸਤੀਆਂ ਨਾਲ ਲੜਿਆ ਅਰ ਦਾਊਦ ਥੱਕ
੧੬ ਗਿਆ ੦ ਉਸ ਵੇਲੇ ਦੈਂਤ*ਦੇ ਪੁੱਤ੍ਰਾਂ ਵਿੱਚੋਂ
ਇਸ਼ਬੀ-ਬਨੋਬ ਨੇ ਜਿਸ ਦੇ ਬਰਛੇ ਦਾ ਫਲ ਤੋਲ
ਵਿੱਚ ਪੌਣੇ ਚਾਰ ਸੇਰ ਪਿੱਤਲ ਸੀ ਉਹ ਇੱਕ ਨਵੀਂ
ਤਲਵਾਰ ਬੰਨ੍ਹ ਕੇ ਦਾਊਦ ਨੂੰ ਮਾਰਿਆ ਚਾਹੁੰਦਾ ਸੀ ੦
੧੭ ਪਰ ਸਰੂਯਾਹ ਦੇ ਪੁੱਤ੍ਰ ਅਬੀਸ਼ਈ ਨੇ ਉਹ ਨੂੰ ਸ਼ਹਿ
ਦਿੱਤੀ ਅਤੇ ਉਸ ਫਲਿਸਤੀ ਨੂੰ ਮਾਰ ਕੇ ਵੱਢ
ਸੁੱਟਿਆ । ਤਦ ਦਾਊਦ ਦੇ ਲੋਕਾਂ ਨੇ ਉਹ ਦੇ ਨਾਲ
ਸੌਂਹ ਖਾ ਕੇ ਆਖਿਆ, ਤੁਸੀਂ ਫੇਰ ਕਦੀ ਸਾਡੇ ਨਾਲ
ਲੜਾਈ ਵਿੱਚ ਨਾ ਨਿੱਕਲੋ ਜੋ ਕਿਤੇ ਇਸਰਾਏਲ ਦਾ
੧੮ ਦੀਵਾ ਨਾ ਬੁੱਝ ਜਾਵੇ ੦ ਅਤੇ ਅਜਿਹਾ ਹੋਇਆ ਜੋ
ਏਹ ਦੇ ਪਿੱਛੋਂ ਗੋਬ ਵਿੱਚ ਫਲਿਸਤੀਆਂ ਨਾਲ ਫੇਰ
ਲੜਾਈ ਹੋਈ ਤਦ ਹੁਸ਼ਾਤੀ ਸਿਬਕੀ ਨੇ ਸਫ ਨੂੰ ਜੋ
੧੯ ਦੈਂਤ ਦੇ ਪੁੱਤ੍ਰਾਂ ਵਿੱਚੋਂ ਸੀ ਵੱਢ ਸੁੱਟਿਆ ੦ ਅਤੇ ਫੇਰ
ਫਲਿਸਤੀਆਂ ਨਾਲ ਗੋਬ ਵਿੱਚ ਇੱਕ ਹੋਰ ਲੜਾਈ
ਹੋਈ ਤਦ ਯਆਰੇ ਓਰਗੀਮ ਦੇ ਪੁੱਤ੍ਰ ਅਲਹਾਨਾਨ ਨੇ
ਜੋ ਬੈਤਲਹਮ ਦਾ ਸੀ ਗਿੱਤੀ ਗੋਲਿਅਥ ਦੇ ਭਰਾ ਨੂੰ
ਜਿਹ ਦੀ ਬਰਛੀ ਜੁਲਾਹੇ ਦੇ ਤੂਰ ਵਰਗੀ ਸੀ
੨੦ ਮਾਰਿਆ ੦ ਫੇਰ ਗਥ ਵਿੱਚ ਇੱਕ ਹੋਰ ਲੜਾਈ ਹੋਈ
ਅਤੇ ਉੱਥੇ ਇੱਕ ਵੱਡਾ ਲੰਮਾ ਮਨੁੱਖ ਸੀ । ਉਹ
ਦੇ ਇੱਕ ਇੱਕ ਹੱਥ ਵਿੱਚ ਛੇ ਛੇ ਉਂਗਲੀਆਂ ਅਤੇ
ਇੱਕ ਇੱਕ ਪੈਰ ਵਿੱਚ ਵੀ ਛੇ ਛੇ ਉਂਗਲੀਆਂ ਸਨ ਜੋ
ਸੱਭੇ ਚੱਵੀ ਹੈਸਨ ਅਤੇ ਇਹ ਵੀ ਦੈਂਤ ਦੀ ਵੰਸ
੨੧ ਵਿੱਚੋਂ ਸੀ ੦ ਜਿਸ ਵੇਲੇ ਉਸ ਨੇ ਇਸਰਾਏਲ ਨੂੰ
ਵੰਗਾਰਿਆ ਸੀ ਉਸ ਵੇਲੇ ਦਾਊਦ ਦੇ ਭਰਾ ਸ਼ਿਮ੍ਆਹ ਦੇ
੨੨ ਦੇ ਪੁੱਤ੍ਰ ਯੋਨਾਥਾਨ ਨੇ ਉਹ ਨੂੰ ਮਾਰਿਆ ੦ ਏਹ ਚਾਰੇ
ਗਥ ਵਿੱਚ ਦੈਂਤ ਤੋਂ ਜੰਮੇ ਸਨ ਅਤੇ ਦਾਊਦ ਦੇ ਹੱਥੋਂ
ਅਰ ਉਹ ਦੇ ਟਹਿਲੂਆਂ ਦੇ ਹੱਥੋਂ ਡੇਗੇ ਗਏ ॥

ਬਚਾਓ ਲਈ ਦਾਊਦ ਦਾ ਧੰਨਵਾਦ

੨੨ ਦਾਊਦ ਨੇ ਉਸ ਦਿਨ ਇਸ ਭਜਨ ਦੀਆਂ
ਗੱਲਾਂ ਯਹੋਵਾਹ ਅੱਗੇ ਕੀਤੀਆਂ ਜਿਸ ਦਿਨ ਯਹੋਵਾਹ
ਨੇ ਉਹ ਨੂੰ ਉਹ ਦੇ ਸਾਰੇ ਵੈਰੀਆਂ ਅਤੇ ਸ਼ਾਊਲ ਦੇ
੨ ਹੱਥੋਂ ਛੁਟਕਾਰਾ ਦਿੱਤਾ ੦ ਅਤੇ ਉਹ ਨੇ ਆਖਿਆ,
ਯਹੋਵਾਹ ਮੇਰੀ ਚਟਾਨ, ਮੇਰਾ ਗੜ੍ਹ,
ਮੇਰਾ ਛੁਡਾਉਣ ਵਾਲਾ ਹੈ, ਉਹ ਮੇਰਾ ਹੈ !
੩ ਪਰਮੇਸ਼ੁਰ ਮੇਰਾ ਟਿੱਲਾ ਜਿਹ ਦੀ ਸ਼ਰਨੀ ਮੈਂ
ਆਇਆ ਹਾਂ,
ਮੇਰੀ ਢਾਲ, ਮੇਰੇ ਬਚਾਓ ਦਾ ਸਿੰਙ,
ਮੇਰਾ ਉੱਚਾ ਗੜ੍ਹ ਅਤੇ ਮੇਰੀ ਓਟ ।
ਮੇਰੇ ਬਚਾਉਣ ਵਾਲੇ, ਤੂੰ ਮੈਨੂੰ ਅਨ੍ਹੇਰ ਤੋਂ ਬਚਾਉਂਦਾ
ਹੈਂ ।
੪ ਮੈਂ ਯਹੋਵਾਹ ਨੂੰ ਜਿਹੜਾ ਉਸਤਤ ਜੋਗ ਹੈ
ਪੁਕਾਰਾਂਗਾ,
ਸੋ ਮੈਂ ਆਪਣੇ ਵੈਰੀਆਂ ਤੋਂ ਬਚ ਜਾਵਾਂਗਾ ॥
੫ ਮੌਤ ਦੀਆਂ ਲਹਿਰਾਂ ਨੇ ਮੈਨੂੰ ਵਲ ਲਿਆ,
ਬੇਧਰਮੀ ਦੇ ਹੜ੍ਹਾਂ ਨੇ ਮੈਨੂੰ ਡਰਾਇਆ ।
੬ ਪਤਾਲ ਦੀਆਂ ਡੋਰੀਆਂ ਨੇ ਮੈਨੂੰ ਘੇਰ ਲਿਆ,
ਮੌਤ ਦੇ ਫੰਧੇ ਮੇਰੇ ਸਾਹਮਣੇ ਹੋਏ ॥
੭ ਆਪਣੀ ਔਖ ਦੇ ਵੇਲੇ ਮੈਂ ਯਹੋਵਾਹ ਨੂੰ ਪੁਕਾਰਿਆ,
ਹਾਂ, ਆਪਣੇ ਪਰਮੇਸ਼ੁਰ ਨੂੰ ਪੁਕਾਰਿਆ ।
ਉਹ ਨੇ ਆਪਣੀ ਹੈਕਲ ਵਿੱਚੋਂ ਮੇਰੀ ਅਵਾਜ਼
ਸੁਣੀ,
ਅਰ ਮੇਰੀ ਦੁਹਾਈ ਉਹ ਦੇ ਕੰਨਾਂ ਤੀਕ ਪੁੱਜੀ ।
੮ ਤਾਂ ਧਰਤੀ ਕੰਬ ਗਈ ਅਰ ਥਰ ਥਰਾਈ,
ਅਤੇ ਅਕਾਸ਼ ਦੀਆਂ ਨੀਹਾਂ ਹਿੱਲ ਗਈਆਂ,

* ਇਬਰ., ਰਾਫਾਹ ।

ਅਤੇ ਧੜਕ ਉੱਠੀਆਂ, ਉਹ ਕ੍ਰੋਧਵਾਨ ਜੋ ਹੋ ਗਿਆ ਸੀ !
੯ ਉਹ ਦੀਆਂ ਨਾਸਾਂ ਤੋਂ ਧੂੰਆਂ ਉੱਠਿਆ,
ਅਤੇ ਉਹ ਦੇ ਮੂੰਹ ਤੋਂ ਅੱਗ ਭਸਮ ਕਰਦੀ ਸੀ,
ਅੰਗਿਆਰੇ ਉਸ ਤੋਂ ਦਗ ਦਗ ਕਰਨ ਲੱਗੇ !
੧੦ ਉਹ ਨੇ ਅਕਾਸ਼ਾਂ ਨੂੰ ਝੁਕਾਇਆ ਅਤੇ ਹੇਠਾਂ ਉਤਰਿਆ,
ਅਤੇ ਉਹ ਦੇ ਪੈਰਾਂ ਹੇਠ ਘੁੱਪ ਅਨ੍ਹੇਰਾ ਸੀ ।
੧੧ ਤਾਂ ਉਹ ਕਰੂਬੀ ਉੱਤੇ ਚੜ੍ਹ ਕੇ ਉੱਡਿਆ,
ਤਾਂ ਉਹ ਪੌਣ ਦਿਆਂ ਖੰਭਾਂ ਉੱਤੇ ਵੇਖਿਆ ਗਿਆ ।
੧੨ ਉਹ ਨੇ ਅਨ੍ਹੇਰ ਨੂੰ ਆਪਣੇ ਆਲੇ ਦੁਆਲੇ ਦਾ ਮੰਡਪ ਬਣਾਇਆ,
ਜਲਾਂ ਦਾ ਇਕੱਠ, ਅਕਾਸ਼ ਦੀਆਂ ਘਟਾਂ ਨੂੰ ।
੧੩ ਉਹ ਦੇ ਅੱਗੇ ਦੀ ਦਮਕ ਤੋਂ,
ਅੰਗਿਆਰੇ ਦਗ ਦਗ ਕਰਨ ਲੱਗੇ !
੧੪ ਯਹੋਵਾਹ ਅਕਾਸ਼ ਤੋਂ ਗਰਜਿਆ,
ਅਤੇ ਅੱਤ ਮਹਾਨ ਨੇ ਆਪਣੀ ਅਵਾਜ਼ ਸੁਣਾਈ ।
੧੫ ਫੇਰ ਉਹ ਨੇ ਆਪਣੇ ਤੀਰ ਚਲਾ ਕੇ ਉਨ੍ਹਾਂ ਨੂੰ ਛਿੰਨ ਭਿੰਨ ਕੀਤਾ,
ਬਿਜਲੀਆਂ ਨਾਲ ਉਨ੍ਹਾਂ ਨੂੰ ਘਬਰਾ ਦਿੱਤਾ !
੧੬ ਯਹੋਵਾਹ ਦੇ ਘੁਰਕਣੇ ਦੇ ਕਾਰਨ,
ਉਹ ਦੀਆਂ ਨਾਸਾਂ ਦੇ ਸੁਆਸ ਦੇ ਝੋਕੇ ਦੇ ਕਾਰਨ,
ਸਮੁੰਦਰ ਦੀਆਂ ਨਾਲੀਆਂ ਦਿੱਸ ਪਈਆਂ,
ਅਤੇ ਜਗਤ ਦੀਆਂ ਨੀਹਾਂ ਖੁਲ੍ਹ ਗਈਆਂ ॥
੧੭ ਉਹ ਨੇ ਉੱਪਰੋਂ ਹੱਥ ਕੱਢ ਕੇ ਮੈਨੂੰ ਲੈ ਲਿਆ,
ਉਹ ਨੇ ਮੈਨੂੰ ਪਾਣੀ ਦੇ ਹੜ੍ਹਾਂ ਵਿੱਚੋਂ ਕੱਢ ਲਿਆ ॥
੧੮ ਮੇਰੇ ਬਲਵੰਤ ਵੈਰੀ ਤੋਂ ਉਹ ਨੇ ਮੈਨੂੰ ਛੁਡਾਇਆ,
ਅਰ ਉਨ੍ਹਾਂ ਤੋਂ ਜਿਹੜੇ ਮੈਥੋਂ ਘਿਣ ਕਰਦੇ ਸਨ,
ਕਿਉਂ ਜੋ ਓਹ ਮੇਰੇ ਨਾਲੋਂ ਬਹੁਤ ਤਕੜੇ ਸਨ ।
੧੯ ਮੇਰੀ ਬਿਪਤਾ ਦੇ ਦਿਨ ਉਨ੍ਹਾਂ ਨੇ ਮੇਰਾ ਸਾਹਮਣਾ ਕੀਤਾ,
ਪਰੰਤੂ ਯਹੋਵਾਹ ਮੇਰੀ ਟੇਕ ਸੀ ।
੨੦ ਉਹ ਮੈਨੂੰ ਖੁਲ੍ਹੇ ਅਸਥਾਨ ਵਿੱਚ ਕੱਢ ਲਿਆਇਆ,
ਉਹ ਨੇ ਮੈਨੂੰ ਇਸ ਲਈ ਛੁਡਾਇਆ ਕਿ ਉਹ ਮੈਥੋਂ ਪਰਸੰਨ ਸੀ ॥
੨੧ ਯਹੋਵਾਹ ਨੇ ਮੇਰੇ ਧਰਮ ਦੇ ਅਨੁਸਾਰ ਮੈਨੂੰ ਬਦਲਾ ਦਿੱਤਾ,
ਮੇਰੇ ਹੱਥਾਂ ਦੀ ਸੁੱਚਮਤਾਈ ਦੇ ਅਨੁਸਾਰ ਮੈਨੂੰ ਵੱਟਾ ਦਿੱਤਾ,
੨੨ ਕਿਉਂ ਜੋ ਮੈਂ ਯਹੋਵਾਹ ਦੇ ਰਾਹਾਂ ਦੀ ਪਾਲਨਾ ਕੀਤੀ,
ਅਤੇ ਬਦੀ ਕਰ ਕੇ ਆਪਣੇ ਪਰਮੇਸ਼ੁਰ ਤੋਂ ਬੇਮੁਖ ਨਹੀਂ ਹੋਇਆ !
੨੩ ਉਹ ਦੇ ਸਾਰੇ ਨਿਆਉਂ ਮੇਰੇ ਸਾਹਮਣੇ ਰਹੇ,
ਅਤੇ ਉਹ ਦੀਆਂ ਵਿਧੀਆਂ ਤੋਂ ਮੈਂ ਨਹੀਂ ਮੁੜਿਆ ।
੨੪ ਮੈਂ ਉਹ ਦੇ ਨਾਲ ਪੂਰਾ ਉਤਰਿਆ,
ਅਤੇ ਆਪਣੇ ਆਪ ਨੂੰ ਆਪਣੀ ਬਦੀ ਤੋਂ ਬਚਾਈ ਰੱਖਿਆ ।
੨੫ ਸੋ ਯਹੋਵਾਹ ਨੇ ਨਿਗਾਹ ਕਰ ਕੇ ਮੇਰੇ ਧਰਮ ਦੇ ਅਨੁਸਾਰ
ਅਤੇ ਮੇਰੀ ਸੁੱਚਮਤਾਈ ਦੇ ਅਨੁਸਾਰ ਮੈਨੂੰ ਵੱਟਾ ਦਿੱਤਾ ॥
੨੬ ਦਯਾਵਾਨ ਲਈ ਤੂੰ ਆਪਣੇ ਆਪ ਨੂੰ ਦਯਾਵਾਨ ਵਿਖਾਵੇਂਗਾ,
ਪੂਰੇ ਮਨੁੱਖ ਲਈ ਤੂੰ ਆਪਣੇ ਆਪ ਨੂੰ ਪੂਰਾ ਵਿਖਾਵੇਂਗਾ ।
੨੭ ਸ਼ੁੱਧ ਲਈ ਤੂੰ ਆਪਣੇ ਆਪ ਨੂੰ ਸ਼ੁੱਧ ਵਿਖਾਵੇਂਗਾ,
ਅਤੇ ਹਠੇ ਲਈ ਤੂੰ ਆਪਣੇ ਆਪ ਨੂੰ ਹਠਾ ਵਿਖਾਵੇਂਗਾ ।
੨੮ ਤੂੰ ਦੁਖੀ ਲੋਕਾਂ ਨੂੰ ਬਚਾਵੇਂਗਾ,
ਪਰ ਤੇਰੀਆਂ ਅੱਖਾਂ ਹੰਕਾਰੀਆਂ ਦੇ ਉੱਤੇ ਹਨ
ਕਿ ਉਨ੍ਹਾਂ ਨੂੰ ਨੀਵਿਆਂ ਕਰੇਂ ।
੨੯ ਤੂੰ ਮੇਰਾ ਦੀਵਾ ਹੈਂ, ਹੇ ਯਹੋਵਾਹ,
ਯਹੋਵਾਹ ਮੇਰੇ ਅਨ੍ਹੇਰੇ ਨੂੰ ਚਾਨਣਾ ਕਰਦਾ ਹੈ !
੩੦ ਤਦ ਮੈਂ ਤੇਰੀ ਸਹਾਇਤਾ ਨਾਲ ਇੱਕ ਜਥੇ ਦੇ ਵਿੱਚੋਂ ਦੀ ਭੱਜ ਸੱਕਦਾ,

ਅਤੇ ਆਪਣੇ ਪਰਮੇਸ਼ੁਰ ਦੀ ਸਹਾਇਤਾ ਨਾਲ ਮੈਂ
ਕੰਧ ਨੂੰ ਟੱਪ ਸੱਕਦਾ ਹਾਂ ।
੩੧ ਪਰਮੇਸ਼ੁਰ ਦਾ ਰਾਹ ਪੂਰਾ ਹੈ,
ਯਹੋਵਾਹ ਦਾ ਬਚਨ ਤਾਇਆ ਹੋਇਆ ਹੈ,
ਉਹ ਆਪਣੇ ਸਾਰੇ ਸ਼ਰਨਾਰਥੀਆਂ ਲਈ ਇੱਕ
ਢਾਲ ਹੈ ॥
੩੨ ਯਹੋਵਾਹ ਤੋਂ ਬਿਨਾ ਹੋਰ ਕੌਣ ਪਰਮੇਸ਼ੁਰ ਹੈ ?
ਅਤੇ ਸਾਡੇ ਪਰਮੇਸ਼ੁਰ ਤੋਂ ਛੁੱਟ ਹੋਰ ਕਿਹੜੀ
ਚਟਾਨ ਹੈ ?
੩੩ ਪਰਮੇਸ਼ੁਰ ਮੇਰਾ ਪੱਕਾ ਗੜ੍ਹ ਹੈ,
ਉਹ ਮੇਰਾ ਰਾਹ ਸੰਪੂਰਨ ਕਰਦਾ ਹੈ ।
੩੪ ਉਹ ਮੇਰੇ ਪੈਰਾਂ ਨੂੰ ਹਰਨੀਆਂ ਦੇ ਪੈਰ ਜੇਹੇ
ਬਣਾਉਂਦਾ ਹੈ,
ਅਤੇ ਮੈਨੂੰ ਮੇਰਿਆਂ ਉੱਚਿਆਂ ਥਾਵਾਂ ਉੱਤੇ ਖੜਾ
ਕਰਦਾ ਹੈ ।
੩੫ ਉਹ ਮੇਰੇ ਹੱਥਾਂ ਨੂੰ ਜੁੱਧ ਕਰਨਾ ਇਉਂ ਸਿਖਾਉਂਦਾ
ਹੈ,
ਕਿ ਮੇਰੀਆਂ ਬਾਹਾਂ ਪਿੱਤਲ ਦਾ ਧਣੁੱਖ ਝੁਕਾ
ਦਿੰਦੀਆਂ ਹਨ ।
੩੬ ਤੈਂ ਆਪਣੇ ਬਚਾਉ ਦੀ ਢਾਲ ਮੈਨੂੰ ਦਿੱਤੀ ਹੈ,
ਅਤੇ ਤੇਰੀ ਨਰਮਾਈ ਨੇ ਮੈਨੂੰ ਵਡਿਆਇਆ ਹੈ ।
੩੭ ਤੈਂ ਮੇਰੇ ਹੇਠ ਮੇਰਿਆਂ ਕਦਮਾਂ ਨੂੰ ਵਧਾਇਆ ਹੈ,
ਅਤੇ ਮੇਰੇ ਪੈਰ ਨਹੀਂ ਤਿਲਕੇ ॥
੩੮ ਮੈਂ ਆਪਣਿਆਂ ਵੈਰੀਆਂ ਦਾ ਪਿੱਛਾ ਕਰ ਕੇ ਉਨ੍ਹਾਂ
ਦਾ ਨਾਸ ਕੀਤਾ,
ਮੈਂ ਪਿਛਾਹਾਂ ਨਾ ਹਟਿਆ ਜਿੰਨਾ ਚਿਰ ਉਨ੍ਹਾਂ ਦਾ
ਨਾਸ ਨਾ ਹੋ ਗਿਆ ।
੩੯ ਮੈਂ ਉਨ੍ਹਾਂ ਨੂੰ ਭੱਖ ਲਿਆ ਅਤੇ ਅਜੇਹਾ ਮਾਰਿਆ,
ਕਿ ਓਹ ਫੇਰ ਨਾ ਉੱਠੇ,—
ਓਹ ਮੇਰੇ ਪੈਰਾਂ ਹੇਠ ਡਿੱਗ ਪਏ ਸਨ !
੪੦ ਤੈਂ ਜੁੱਧ ਦੇ ਲਈ ਮੇਰਾ ਲੱਕ ਬਲ ਨਾਲ
ਕੱਸਿਆ ਹੈ,
ਤੈਂ ਮੇਰੇ ਵਿਰੋਧੀਆਂ ਨੂੰ ਮੇਰੇ ਹੇਠ ਝੁਕਾ ਦਿੱਤਾ ਹੈ ।
੪੧ ਤੈਂ ਮੇਰੇ ਵੈਰੀਆਂ ਦੀ ਪਿੱਠ ਮੈਨੂੰ ਵਿਖਾਈ,
ਅਤੇ ਮੈਂ ਆਪਣੇ ਘਿਣ ਕਰਨ ਵਾਲਿਆਂ ਦਾ
ਸੱਤਿਆ ਨਾਸ ਕੀਤਾ !
੪੨ ਉਨ੍ਹਾਂ ਨੇ ਵੇਖਿਆ ਪਰ ਕੋਈ ਬਚਾਉਣ ਵਾਲਾ
ਨਹੀਂ ਸੀ,
ਸਗੋਂ ਯਹੋਵਾਹ ਵੱਲ ਵੀ ਪਰ ਉਸ ਨੇ ਉਨ੍ਹਾਂ ਨੂੰ
ਉੱਤਰ ਨਾ ਦਿੱਤਾ ।
੪੩ ਫੇਰ ਮੈਂ ਉਨ੍ਹਾਂ ਨੂੰ ਧਰਤੀ ਦੀ ਧੂੜ ਵਾਂਙੁ ਪੀਹ
ਸੁੱਟਿਆ,
ਰਸਤੇ ਦੇ ਚਿੱਕੜ ਵਾਂਙੁ ਉਨ੍ਹਾਂ ਨੂੰ ਮਿੱਧਿਆ,
ਅਤੇ ਉਨ੍ਹਾਂ ਨੂੰ ਖਿਲਾਰ ਦਿੱਤਾ ! ॥
੪੪ ਤੈਂ ਮੈਨੂੰ ਮੇਰੇ ਲੋਕਾਂ ਦੇ ਝਗੜਿਆਂ ਤੋਂ
ਛੁਡਾਇਆ,
ਤੈਂ ਮੈਨੂੰ ਕੌਮਾਂ ਦਾ ਮੁਖੀਆ ਥਾਪਿਆ,
ਜਿਨ੍ਹਾਂ ਲੋਕਾਂ ਨੂੰ ਮੈਂ ਨਹੀਂ ਜਾਤਾ,
ਉਨ੍ਹਾਂ ਨੇ ਮੇਰੀ ਸੇਵਾ ਕੀਤੀ ।
੪੫ ਪਰਦੇਸੀ ਮੇਰੇ ਅੱਗੇ ਹਿੱਚਕ ਕੇ ਆਏ,
ਸੁਣਦਿਆਂ ਸਾਰ ਓਹ ਅਧੀਨ ਹੋ ਗਏ ।
੪੬ ਪਰਦੇਸੀ ਕੁਮਲਾ ਗਏ,
ਅਤੇ ਆਪਣੇ ਕੋਟਾਂ ਵਿੱਚੋਂ ਥਰ ਥਰਾਉਂਦੇ ਹੋਏ
ਨਿੱਕਲੇ ॥
੪੭ ਯਹੋਵਾਹ ਜੀਉਂਦਾ ਹੈ ਸੋ ਮੁਬਾਰਕ ਹੋਵੇ ਮੇਰੀ
ਚਟਾਨ !
ਪਰਮੇਸ਼ੁਰ ਦੀ ਜੋ ਮੇਰੇ ਬਚਾਉ ਦੀ ਚਟਾਨ
ਹੈ ਬਜ਼ੁਰਗੀ ਹੋਵੇ !
੪੮ ਉਸੇ ਹੀ ਪਰਮੇਸ਼ੁਰ ਨੇ ਮੇਰਾ ਬਦਲਾ ਲਿਆ,
ਅਤੇ ਲੋਕਾਂ ਨੂੰ ਮੇਰੇ ਹੇਠ ਕਰ ਦਿੱਤਾ ।
੪੯ ਜਿਹ ਨੇ ਮੈਨੂੰ ਮੇਰੇ ਵੈਰੀਆਂ ਵਿੱਚੋਂ ਕੱਢਿਆ,
ਹਾਂ, ਤੈਂ ਮੈਨੂੰ ਮੇਰੇ ਵਿਰੋਧੀਆਂ ਵਿੱਚ ਉੱਚਾ
ਕੀਤਾ,
ਮੈਨੂੰ ਜ਼ਾਲਮਾਂ ਤੋਂ ਬਚਾਇਆ ॥
੫੦ ਏਸੇ ਕਾਰਨ ਹੇ ਯਹੋਵਾਹ, ਮੈਂ ਕੌਮਾਂ ਵਿੱਚ ਤੇਰਾ
ਧੰਨਵਾਦ ਕਰਾਂਗਾ,
ਅਤੇ ਤੇਰੇ ਨਾਮ ਦਾ ਜੱਸ ਗਾਵਾਂਗਾ !
੫੧ ਉਹ ਆਪਣੇ ਪਾਤਸ਼ਾਹ ਲਈ ਬਚਾਉ ਦਾ ਬੁਰਜ
ਹੈ,
ਅਤੇ ਆਪਣੇ ਮਸਹ ਕੀਤੇ ਹੋਏ ਉੱਤੇ,
ਅਰਥਾਤ ਦਾਊਦ ਅਰ ਉਹ ਦੀ ਅੰਸ ਉੱਤੇ,
ਸਦਾ ਤੀਕ ਦਯਾ ਕਰਦਾ ਹੈ ॥

**੨੩** ਇਹ ਦਾਊਦ ਦਾ ਛੇਕੜਲਾ ਬਚਨ ਹੈ।
ਦਾਊਦ ਯੱਸੀ ਦੇ ਪੁੱਤ੍ਰ ਦਾ ਵਾਕ ਅਤੇ ਉਸ
ਮਨੁੱਖ ਦਾ ਵਾਕ ਹੈ,
ਜੋ ਉੱਚਾ ਕੀਤਾ ਗਿਆ ਸੀ,
ਜੋ ਯਾਕੂਬ ਦੇ ਪਰਮੇਸ਼ੁਰ ਦਾ ਮਸਹ ਕੀਤਾ
ਹੋਇਆ,
ਅਤੇ ਇਸਰਾਏਲ ਵਿੱਚ ਰਸੀਲਾ ਕਵੀਸ਼ਰ ਸੀ ॥
੨ ਯਹੋਵਾਹ ਦਾ ਆਤਮਾ ਮੇਰੇ ਵਿੱਚੋਂ ਬੋਲਿਆ,
ਅਤੇ ਉਹ ਦਾ ਬਚਨ ਮੇਰੀ ਜੀਭ ਉੱਤੇ ਸੀ।
੩ ਇਸਰਾਏਲ ਦੇ ਪਰਮੇਸ਼ੁਰ ਨੇ ਆਖਿਆ,
ਇਸਰਾਏਲ ਦੀ ਚਟਾਨ ਮੈਨੂੰ ਬੋਲੀ,
ਜਿਹੜਾ ਆਦਮੀਆਂ ਉੱਤੇ ਧਰਮ ਨਾਲ ਰਾਜ
ਕਰਦਾ ਹੈ,
ਜੋ ਪਰਮੇਸ਼ੁਰ ਦੇ ਭੌ ਨਾਲ ਰਾਜ ਕਰਦਾ ਹੈ,
੪ ਉਹ ਸਵੇਰ ਦੇ ਚਾਨਣ ਵਰਗਾ ਹੋਵੇਗਾ
ਜਦ ਸੂਰਜ ਨਿੱਕਲਦਾ ਹੀ ਹੈ,
ਅਜਿਹੀ ਸਵੇਰ ਜਿਸ ਦੇ ਵਿੱਚ ਬੱਦਲ ਨਾ ਹੋਣ,
ਅਤੇ ਘਾਹ ਵਰਗਾ ਜੋ ਮੀਂਹ ਦੇ ਪਿੱਛੋਂ
ਤਿੱਖੀ ਧੁੱਪ ਦੇ ਕਾਰਨ ਧਰਤੀ ਵਿੱਚੋਂ ਉੱਗਦਾ ਹੈ।
੫ ਭਾਵੇਂ ਮੇਰਾ ਘਰ ਪਰਮੇਸ਼ੁਰ ਦੇ ਅੱਗੇ ਇਸ ਡੌਲ
ਦਾ ਨਹੀਂ,
ਤਾਂ ਵੀ ਉਹ ਨੇ ਇੱਕ ਸਦਾ ਦਾ ਨੇਮ ਮੇਰੇ ਨਾਲ
ਕੀਤਾ ਹੈ,
ਜੋ ਸਾਰੀਆਂ ਗੱਲਾਂ ਵਿੱਚ ਠੀਕ ਠਾਕ ਅਰ ਪੱਕਾ
ਹੈ।
ਏਹ ਮੇਰਾ ਸਾਰਾ ਨਿਸਤਾਰਾ ਅਤੇ ਮੇਰੀ ਸਾਰੀ ਚਾਹ
ਹੈ।
ਭਲਾ, ਉਹ ਉਸ ਨੂੰ ਸਫਲ ਨਾ ਕਰੇਗਾ ?
੬ ਪਰ ਬੇਧਰਮ ਲੋਕ ਸਾਰਿਆਂ ਦੇ ਸਾਰੇ ਕੰਡਿਆਂ
ਵਾਂਙੁ ਲਾਂਭੇ ਸੁੱਟੇ ਜਾਣਗੇ,
ਕਿਉਂ ਜੋ ਓਹ ਹੱਥਾਂ ਨਾਲ ਫੜੇ ਨਹੀਂ ਜਾਂਦੇ।
੭ ਪਰ ਜੋ ਮਨੁੱਖ ਉਨ੍ਹਾਂ ਨੂੰ ਛੋਹਿਆ ਚਾਹੇ,
ਤਾਂ ਲੋੜੀਦਾ ਹੈ ਜੋ ਲੋਹੇ ਯਾ ਬਰਛੀ ਦੇ ਫਲ ਨੂੰ
ਵਰਤੇ,
ਅਤੇ ਓਹ ਉੱਥੇ ਹੀ ਅੱਗ ਨਾਲ ਸਾੜੇ ਜਾਣਗੇ ॥

੮ ਦਾਊਦ ਦੇ ਸੂਰਮੇ ਏਹ ਹਨ-ਪਹਿਲਾਂ ਤਾਂ
ਤਾਹਕਮੋਨੀ ਯੋਸ਼ੇਬ-ਬੱਸ਼ਬਥ, ਉਹ ਸਰਦਾਰਾਂ ਵਿੱਚੋਂ
ਵੱਡਾ ਸੀ, ਉਹੋ ਹੀ ਅਦੀਨੋ ਜੋ ਅਜ਼ਨੀ ਸਦਾਉਂਦਾ
ਸੀ। ਉੱਸੇ ਨੇ ਹੀ ਅੱਠਾਂ ਸੌਆਂ ਉੱਤੇ ਬਰਛੀ
ਚਲਾਈ ਅਤੇ ਉਨ੍ਹਾਂ ਨੂੰ ਇੱਕੇ ਵਾਰ ਵੱਢ ਸੁੱਟਿਆ ○
੯ ਉਹ ਦੇ ਪਿੱਛੋਂ ਦੋਦੀ ਦਾ ਪੁੱਤ੍ਰ ਅਲਆਜ਼ਾਰ ਅਹੋਹੀ
ਦਾ ਪੋਤ੍ਰਾ ਇਹ ਉਨ੍ਹਾਂ ਤਿੰਨਾਂ ਸੂਰਮਿਆਂ ਵਿੱਚੋਂ ਸੀ ਜੋ
ਦਾਊਦ ਦੇ ਨਾਲ ਚੜ੍ਹੇ ਸਨ ਜਿਸ ਵੇਲੇ ਉਸ ਨੇ ਉਨ੍ਹਾਂ
ਫਲਿਸਤੀਆਂ ਨੂੰ ਜੋ ਜੁੱਧ ਕਰਨ ਨੂੰ ਇਕੱਠੇ ਹੋਏ ਸਨ
ਵੰਗਾਰਿਆ ਸੀ ਅਤੇ ਸਾਰੇ ਇਸਰਾਏਲ ਦੇ ਮਨੁੱਖ ਚੱਲੇ
੧੦ ਗਏ ਸਨ ○ ਸੋ ਉਸ ਨੇ ਉੱਠ ਕੇ ਫਲਿਸਤੀਆਂ
ਨੂੰ ਮਾਰਿਆ ਐਥੋਂ ਤੀਕੁਰ ਜੋ ਉਹ ਦਾ ਹੱਥ ਥੱਕ
ਗਿਆ ਅਤੇ ਉਹ ਦਾ ਹੱਥ ਤਲਵਾਰ ਦੀ ਮੁੱਠ ਨਾਲ
ਚੰਬੜ ਗਿਆ ਅਤੇ ਯਹੋਵਾਹ ਨੇ ਉਸ ਦਿਨ ਵੱਡੀ
ਜਿੱਤ ਲੈ ਦਿੱਤੀ ਅਤੇ ਲੋਕ ਉਸ ਦੇ ਪਿੱਛੇ ਨਿਰੇ
੧੧ ਲੁੱਟਣ ਲਈ ਹੀ ਮੁੜ ਆਏ ○ ਉਸ ਦੇ ਪਿੱਛੋਂ
ਹਰਾਰੀ ਅਗੇ ਦਾ ਪੁੱਤ੍ਰ ਸ਼ੰਮਾਹ ਸੀ। ਜਿਸ ਵੇਲੇ
ਫਲਿਸਤੀ ਇੱਕ ਪੈਲੀ ਵਿੱਚ ਜਿੱਥੇ ਮਸਰ ਬੀਜੇ ਹੋਏ
ਸਨ ਪੱਠੇ ਲੈਣ ਲਈ ਇਕੱਠੇ ਹੋਏ ਸਨ ਅਤੇ ਸਭ
੧੨ ਲੋਕ ਫਲਿਸਤੀਆਂ ਦੇ ਅੱਗੋਂ ਨੱਸ ਗਏ ○ ਉਹ ਉਸ
ਪੈਲੀ ਦੇ ਵਿੱਚਕਾਰ ਖਲੋਤਾ ਰਿਹਾ ਅਤੇ ਉਸ ਨੂੰ
ਬਚਾਇਆ ਅਤੇ ਫਲਿਸਤੀਆਂ ਨੂੰ ਵੱਢ ਸੁੱਟਿਆ ਸੋ
੧੩ ਯਹੋਵਾਹ ਨੇ ਵੱਡੀ* ਜਿੱਤ ਲੈ ਦਿੱਤੀ ○ ਉਨ੍ਹਾਂ ਤੀਹਾਂ
ਮੁਖੀਆਂ ਵਿੱਚੋਂ ਤਿੰਨ ਨਿੱਕਲ ਗਏ ਅਤੇ ਅਦੁੱਲਾਮ
ਦੀ ਗੁਫਾ ਨੂੰ ਵਾਢੀਆਂ ਦੇ ਵੇਲੇ ਦਾਊਦ ਕੋਲ ਆਏ
ਅਤੇ ਫਲਿਸਤੀਆਂ ਦੇ ਦਲ ਨੇ ਰਫਾਈਮ ਦੀ ਖੱਡ
੧੪ ਵਿੱਚ ਤੰਬੂ ਲਾਏ ਸਨ ○ ਤਾਂ ਦਾਊਦ ਉਸ ਵੇਲੇ ਇੱਕ
ਕੋਟ ਵਿੱਚ ਸੀ ਅਤੇ ਫਲਿਸਤੀਆਂ ਦਾ ਪਹਿਰਾ
੧੫ ਬੈਤਲਹਮ ਦੇ ਵਿੱਚ ਸੀ ○ ਅਤੇ ਦਾਊਦ ਨੇ ਤਰਸ-
ਦਿਆਂ ਹੋਇਆਂ ਆਖਿਆ, ਕਾਸ਼ ਕਿ ਕੋਈ ਮਨੁੱਖ ਉਸ
ਖੂਹ ਦਾ ਜੋ ਬੈਤਲਹਮ ਦੇ ਫਾਟਕ ਕੋਲ ਹੈ ਇੱਕ ਘੁੱਟ
੧੬ ਪਾਣੀ ਦਾ ਮੈਨੂੰ ਪਿਲਾਵੇ ○ ਤਾਂ ਉਨ੍ਹਾਂ ਤਿੰਨਾਂ ਨੇ
ਫਲਿਸਤੀਆਂ ਦੇ ਡੇਰੇ ਦੇ ਵਿੱਚੋਂ ਦੀ ਲੰਘ ਕੇ
ਬੈਤਲਹਮ ਦੇ ਖੂਹ ਤੋਂ ਪਾਣੀ ਭਰਿਆ ਜਿਹੜਾ ਫਾਟਕ

* ਇਬਰਾਨੀ ਵਿੱਚ ਨਿਸਤਾਰਾ।

ਉ[illegible]ਈ ਅਤੇ ਦਾਊਦ ਨੂੰ ਲਿਆ ਦਿੱਤਾ ਪਰ ਉਸ ਨੇ
ਨਾ ਪੀਤਾ ਸਗੋਂ ਯਹੋਵਾਹ ਦੇ ਅੱਗੇ ਡੋਲ੍ਹ ਦਿੱਤਾ ੦
੧੭ ਅਤੇ ਉਸ ਨੇ ਆਖਿਆ, ਹੇ ਯਹੋਵਾਹ, ਏਹੋ ਜਿਹਾ
ਕਰਨਾ ਮੈਥੋਂ ਪਰੇ ਹੋਵੇ ਕਿਉਂ ਜੋ ਏਹ ਉਨ੍ਹਾਂ ਲੋਕਾਂ ਦਾ
ਲਹੂ ਹੈ ਜੋ ਆਪਣੀ ਜਿੰਦ ਨੂੰ ਤਲੀ ਉੱਤੇ ਰੱਖ ਕੇ
ਗਏ ! ਸੋ ਉਸ ਨੇ ਉਹ ਦੇ ਪੀਣ ਵੱਲੋਂ ਨਾਂਹ ਕੀਤੀ ।
੧੮ ਉਨ੍ਹਾਂ ਤਿੰਨਾਂ ਸੂਰਮਿਆਂ ਨੇ ਏਹ ਕੰਮ ਕੀਤੇ ੦ ਅਤੇ
ਸਰੂਯਾਹ ਦੇ ਪੁੱਤ੍ਰ ਯੋਆਬ ਦਾ ਭਰਾ ਅਬੀਸ਼ਈ ਵੀ
ਤਿੰਨ੍ਹਾਂ ਵਿੱਚੋਂ ਮੁਖੀਆ ਸੀ । ਉਸ ਨੇ ਤਿੰਨ ਸੌ ਉੱਤੇ
ਬਰਛੀ ਚਲਾਈ ਅਤੇ ਉਨ੍ਹਾਂ ਨੂੰ ਵੱਢ ਸੁੱਟਿਆ ਜੋ
੧੯ ਤਿੰਨਾਂ ਵਿੱਚੋਂ ਨਾਮੀ ਬਣਿਆ ੦ ਉਹ ਤਾਂ ਤਿੰਨਾਂ
ਵਿੱਚੋਂ ਸਭਨਾਂ ਨਾਲੋਂ ਵੱਡਾ ਪਤਵਾਲਾ ਸੀ ਤਦ ਉਹ
ਉਨ੍ਹਾਂ ਦਾ ਸਰਦਾਰ ਬਣਿਆ ਪਰ ਉਨ੍ਹਾਂ ਪਹਿਲਿਆਂ
੨੦ ਤਿਨਾਂ ਵਰਗਾ ਨਹੀਂ ਸੀ ੦ ਯਹੋਯਾਦਾ ਦਾ ਪੁੱਤ੍ਰ
ਬਨਾਯਾਹ ਕਬਸਏਲ ਵਿੱਚ ਇੱਕ ਵੱਡੇ ਸੂਰਮੇ ਮਨੁੱਖ
ਦਾ ਪੋਤ੍ਰਾ ਸੀ ਜਿਸ ਨੇ ਕਈ ਵੱਡੇ ਕੰਮ ਕੀਤੇ ਸਨ ਉਸ
ਨੇ ਮੋਆਬ ਦੇ ਦੋ ਸ਼ੀਂਹ ਵਰਗੇ ਜੁਆਨਾਂ ਨੂੰ ਮਾਰ
ਸੁੱਟਿਆ ਅਤੇ ਬਰਫ ਦੇ ਦਿਨੀਂ ਇੱਕ ਟੋਏ ਵਿੱਚ
੨੧ ਇੱਕ ਸ਼ੇਰ ਨੂੰ ਜਾ ਮਾਰਿਆ ੦ ਅਤੇ ਉਸ ਨੇ ਇੱਕ
ਦਰਸ਼ਨੀ ਮਿਸਰੀ ਨੂੰ ਵੱਢ ਸੁੱਟਿਆ । ਉਸ ਮਿਸਰੀ ਦੇ
ਹੱਥ ਵਿੱਚ ਇੱਕ ਬਰਛੀ ਸੀ ਪਰ ਉਹ ਲਾਠੀ ਲੈ ਕੇ
ਉਹ ਦੇ ਉੱਤੇ ਆਣ ਪਿਆ ਅਤੇ ਉਸ ਮਿਸਰੀ ਦੇ
ਹੱਥ ਵਿੱਚੋਂ ਬਰਛੀ ਖੋਹ ਲਈ ਅਰ ਉੱਸੇ ਦੀ ਬਰਛੀ
੨੨ ਨਾਲ ਉਹ ਨੂੰ ਮਾਰਿਆ ੦ ਯਹੋਯਾਦਾ ਦੇ ਪੁੱਤ੍ਰ
ਬਨਾਯਾਹ ਨੇ ਏਹ ਕੰਮ ਕੀਤੇ ਅਤੇ ਤਿੰਨਾਂ ਸੂਰਮਿਆਂ
੨੩ ਵਿੱਚ ਉਸ ਦਾ ਨਾਉਂ ਸੀ ੦ ਉਹ ਉਨ੍ਹਾਂ ਤੀਹਾਂ ਵਿਚੋਂ
ਵਧੀਕ ਪਤਵਾਲਾ ਸੀ ਪਰ ਉਹ ਉਨ੍ਹਾਂ ਪਹਿਲੇ ਤਿੰਨਾਂ
ਵਰਗਾ ਨਹੀਂ ਸੀ ਅਤੇ ਦਾਊਦ ਨੇ ਉਸ ਨੂੰ ਆਪਣੇ
੨੪ ਸਰਫ ਖਾਸ ਦਿਆਂ ਉੱਤੇ ਠਹਿਰਾਇਆ ੦ ਯੋਆਬ
ਦਾ ਭਰਾ ਅਸਾਹੇਲ ਉਨ੍ਹਾਂ ਤੀਹਾਂ ਵਿੱਚੋਂ ਸੀ ਨਾਲੇ
੨੫ ਬੈਤਲਹਮੀ ਦੋਦੋ ਦਾ ਪੁੱਤ੍ਰ ਅਲਹਾਨਾਨ ੦ ਸ਼ੰਮਾਹ
੨੬ ਹਰੋਦੀ ਅਤੇ ਅਲੀਕਾ ਹਰੋਦੀ ੦ ਹਲਸ ਪਲਟੀ ਅਤੇ
੨੭ ਇੱਕੇਸ਼ ਤਕੋਈ ਦਾ ਪੁੱਤ੍ਰ ਈਰਾ ੦ ਅਬੀਅਜ਼ਰ
੨੮ ਅੰਨਥੋਥੀ ਮਬੁੰਨਈ ਹੁਸ਼ਾਥੀ ੦ ਸਲਮੋਨ ਅਹੋਹੀ ਤੇ
੨੯ ਮਹਰਈ ਨਟੋਫਾਥੀ ੦ ਬਆਨਾਹ ਦਾ ਪੁੱਤ੍ਰ ਹੇਲਬ
ਇੱਕ ਨਟੋਫਾਥੀ ਤੇ ਰੀਬਈ ਦਾ ਪੁੱਤ੍ਰ ਇੱਤਈ ਜੋ
ਬਿਨਯਾਮੀਨੀਆਂ ਵਿੱਚੋਂ ਗਿਬਆਹ ਤੋਂ ਸੀ ੦
੩੦ ਬਨਾਯਾਹ ਪਿਰਾਥੋਨੀ ਤੇ ਗਾਆਸ਼ ਦੀਆਂ ਨਦੀਆਂ
੩੧ ਤੋਂ ਹਿੱਦਈ ੦ ਅਬੀ-ਅਲਬੋਨ ਅਰਬਾਥੀ ਤੇ ਅਜ਼ਮਾ-
੩੨ ਵਥ ਬਰਹੁਮੀ ੦ ਅਲਯਹਬਾ ਸ਼ਅਲਬੋਨੀ ਤੇ ਯਾਸੇਨ
੩੩ ਦੇ ਪੁੱਤ੍ਰਾਂ ਤੋਂ ਯੋਨਾਥਾਨ ੦ ਸ਼ੰਮਾਹ ਹਰਾਰੀ ਤੇ ਸ਼ਾਰਾਰ
੩੪ ਅਰਾਰੀ ਦਾ ਪੁੱਤ੍ਰ ਅਹੀਆਮ ੦ ਉਸ ਮਆਕਾਥੀ ਦਾ
ਪੋਤ੍ਰਾ ਅਹਸਬਈ ਦਾ ਪੁੱਤ੍ਰ ਅਲੀਫਲਟ ਤੇ ਅਹੀਥੋਫ਼ਲ
੩੫ ਗਿਲੋਨੀ ਦਾ ਪੁੱਤ੍ਰ ਅਲੀਆਮ ੦ ਹਸਰਈ ਕਰਮਲੀ
੩੬ ਤੇ ਪਅਰਈ ਅਰਬੀ ੦ ਸੋਬਾਹ ਤੋਂ ਨਾਥਾਨ ਦਾ ਪੁੱਤ੍ਰ
੩੭ ਯਿਗਾਲ ਤੇ ਬਾਨੀ ਗਾਦੀ ੦ ਸਲਕ ਅੰਮੋਨੀ ਤੇ
ਨਹਰਈ ਬਏਰੋਥੀ ਜੋ ਸਰੂਯਾਹ ਦੇ ਪੁੱਤ੍ਰ ਯੋਆਬ ਦੇ
੩੮ ਸ਼ਸਤਰ ਚੁੱਕਣ ਵਾਲੇ ਸਨ ੦ ਈਰਾ ਯਿਥਰੀ ਤੇ
੩੯ ਗਾਰੇਬ ਯਿਥਰੀ ੦ ਊਰਿੱਯਾਹ ਹਿੱਤੀ-ਸਾਰੇ ਸੈਂਤੀ
ਹਨ ॥

## ਲੋਕਾਂ ਦੀ ਗਿਣਤੀ

੨੪ ਇਹ ਦੇ ਪਿੱਛੋਂ ਯਹੋਵਾਹ ਦਾ ਕ੍ਰੋਧ ਇਸਰਾਏਲ
ਉੱਤੇ ਫੇਰ ਜਾਗਿਆ ਅਤੇ ਉਸ ਨੇ ਦਾਊਦ ਦੇ ਮਨ
ਨੂੰ ਉਨ੍ਹਾਂ ਦੇ ਵਿਰੋਧ ਵਿੱਚ ਪਰੇਰਿਆ ਭਈ ਜਾਹ
ਇਸਰਾਏਲ ਅਤੇ ਯਹੂਦਾਹ ਦੀ ਗਿਣਤੀ ਕਰ ੦
੨ ਕਿਉਂ ਜੋ ਪਾਤਸ਼ਾਹ ਨੇ ਯੋਆਬ ਸੈਨਾਪਤੀ ਨੂੰ ਜੋ ਉਹ
ਦੇ ਨਾਲ ਸੀ ਆਖਿਆ ਭਈ ਇਸਰਾਏਲ ਦੇ ਸਾਰੇ
ਗੋਤਾਂ ਵਿੱਚ ਦਾਨ ਤੋਂ ਲੈ ਕੇ ਬਏਰਸ਼ਬਾ ਤੋੜੀ ਲੰਘ
ਜਾਹ ਅਤੇ ਲੋਕਾਂ ਨੂੰ ਗਿਣ ਲੈ ਭਈ ਮੈਨੂੰ ਲੋਕਾਂ ਦੀ
੩ ਗਿਣਤੀ ਮਲੂਮ ਹੋਵੇ ੦ ਤਦ ਯੋਆਬ ਨੇ ਪਾਤਸ਼ਾਹ ਨੂੰ
ਆਖਿਆ, ਯਹੋਵਾਹ ਤੁਹਾਡਾ ਪਰਮੇਸ਼ੁਰ ਲੋਕਾਂ ਨੂੰ ਉਸ
ਨਾਲੋਂ ਜਿੰਨੇ ਓਹ ਹਨ ਸੌ ਗੁਣਾ ਵਧੀਕ ਕਰੇ ਅਤੇ
ਮੇਰੇ ਮਹਾਰਾਜ ਪਾਤਸ਼ਾਹ ਦੀਆਂ ਅੱਖੀਆਂ ਵੀ ਏਹ
ਗੱਲ ਵੇਖਣ ਪਰ ਇਸ ਗੱਲ ਦੇ ਕਾਰਨ ਮੇਰੇ ਮਹਾਰਾਜ
੪ ਪਾਤਸ਼ਾਹ ਦਾ ਮਨ ਕਾਹ ਨੂੰ ਖੁਸ਼ ਹੁੰਦਾ ਹੈ ? ੦ ਪਰ
ਪਾਤਸ਼ਾਹ ਦੀ ਗੱਲ ਯੋਆਬ ਦੇ ਉੱਤੇ ਅਤੇ ਦਲ ਦੇ
ਸਰਦਾਰਾਂ ਉੱਤੇ ਪਰਬਲ ਪੈ ਗਈ ਅਤੇ ਯੋਆਬ ਅਰ
ਦਲ ਦੇ ਸਰਦਾਰ ਪਾਤਸ਼ਾਹ ਦੇ ਅੱਗੇ ਇਸਰਾਏਲ ਦੇ
ਲੋਕਾਂ ਦੀ ਗਿਣਤੀ ਕਰਨ ਨੂੰ ਨਿੱਕਲ ਤੁਰੇ ॥
੫ ਓਹ ਯਰਦਨੋਂ ਪਾਰ ਲੰਘੇ ਅਤੇ ਅਰੋਏਰ ਵਿੱਚ ਜੋ
ਗਾਦ ਦੀ ਵਾਦੀ ਦੇ ਸ਼ਹਿਰ ਦੇ ਸੱਜੇ ਬੰਨੇ ਯਾਜ਼ੇਰ

੬ ਵੱਲ ਹੋ ਤੰਬੂ ਲਾਏ ੦ ਉੱਥੋਂ ਗਿਲਆਦ ਅਤੇ
ਤਹਤੀਮ ਹਾਦਸ਼ੀ ਦੇ ਦੇਸ ਨੂੰ ਆਏ ਅਤੇ ਦਾਨ ਯਾਨ
੭ ਨੂੰ ਆਏ ਅਰ ਭੌਂ ਕੇ ਸੀਦੋਨ ਤੋੜੀ ਅੱਪੜੇ ੦ ਅਤੇ
ਉੱਥੋਂ ਸੋਰ ਦੇ ਗੜ੍ਹ ਤੋੜੀ ਆਏ ਅਤੇ ਹਿੱਵੀਆਂ
ਅਰ ਕਨਾਨੀਆਂ ਦੇ ਸਾਰਿਆਂ ਸ਼ਹਿਰਾਂ ਤੋੜੀ ਅਤੇ
ਯਹੂਦਾਹ ਦੇ ਦੱਖਣ ਨੂੰ ਬਏਰਸਬਾ ਤੀਕਰ ਨਿੱਕਲ
੮ ਗਏ ੦ ਗੱਲ ਕਾਹਦੀ, ਓਹ ਸਾਰੇ ਦੇਸ ਵਿੱਚੋਂ ਲੰਘ
ਕੇ ਨੌਂ ਮਹੀਨੇ ਅਤੇ ਵੀਹਾਂ ਦਿਨਾਂ ਪਿੱਛੋਂ ਯਰੂਸ਼ਲਮ ਨੂੰ
੯ ਮੁੜ ਆਏ ੦ ਅਤੇ ਯੋਆਬ ਨੇ ਲੋਕਾਂ ਦੀ ਗਿਣਤੀ
ਦਾ ਵਿੱਠਾ ਪਾਤਸ਼ਾਹ ਨੂੰ ਦਿੱਤਾ ਸੋ ਇਸਰਾਏਲ ਦੇ
ਅੱਠ ਲੱਖ ਸੂਰਮੇ ਤਲਵਾਰ ਧਾਰੀ ਮਨੁੱਖ ਸਨ ਅਤੇ
ਯਹੂਦਾਹ ਦੇ ਪੰਜ ਲੱਖ ਮਨੁੱਖ ਸਨ ॥

੧੦ ਲੋਕਾਂ ਦੀ ਗਿਣਤੀ ਕਰਨ ਦੇ ਪਿੱਛੋਂ ਦਾਊਦ ਦੇ
ਮਨ ਨੇ ਉਹ ਨੂੰ ਸਤਾਇਆ ਅਤੇ ਦਾਊਦ ਨੇ ਯਹੋਵਾਹ
ਨੂੰ ਆਖਿਆ ਭਈ ਏਹ ਜੋ ਮੈਂ ਕੀਤਾ ਹੈ ਵੱਡਾ ਪਾਪ
ਹੈ ! ਹੁਣ ਹੇ ਯਹੋਵਾਹ ਦਯਾ ਕਰ ਕੇ ਆਪਣੇ ਦਾਸ
ਦੀ ਬਦੀ ਦੂਰ ਕਰ ਕਿਉਂ ਜੋ ਮੈਂ ਵੱਡੀ ਮੂਰਖਤਾਈ ਦਾ
੧੧ ਕੰਮ ਕੀਤਾ ਹੈ ੦ ਸੋ ਜਦ ਦਾਊਦ ਸਵੇਰ ਨੂੰ ਉੱਠਿਆ
ਤਾਂ ਯਹੋਵਾਹ ਦੀ ਬਾਣੀ ਗਾਦ ਨਬੀ ਨੂੰ ਜੋ ਦਾਊਦ
ਦਾ ਗੈਬ ਬੀਨ ਸੀ ਆਈ ਅਤੇ ਉਹ ਨੂੰ ਆਖਿਆ, ੦
੧੨ ਜਾ ਕੇ ਦਾਊਦ ਨੂੰ ਬੋਲ ਭਈ ਯਹੋਵਾਹ ਐਉਂ
ਫ਼ਰਮਾਉਂਦਾ ਹੈ ਜੋ ਮੈਂ ਤੇਰੇ ਅੱਗੇ ਤਿੰਨ ਬਿਪਤਾਂ ਧਰਦਾ
ਹਾਂ ਸੋ ਤੂੰ ਇੱਕ ਉਨ੍ਹਾਂ ਵਿੱਚੋਂ ਚੁਣ ਲੈ ਜੋ ਮੈਂ ਤੇਰੇ ਉੱਤੇ
੧੩ ਪਾਵਾਂ ੦ ਸੋ ਗਾਦ ਨੇ ਦਾਊਦ ਕੋਲ ਆਕੇ ਦੱਸਿਆ
ਅਰ ਉਹ ਨੂੰ ਪੁੱਛਿਆ ਭਈ ਤੂੰ ਕੀ ਚਾਹੁੰਦਾ ਹੈਂ ਜੋ ਤੇਰੇ
ਦੇਸ ਵਿੱਚ ਤੇਰੇ ਉੱਤੇ ਸੱਤਾਂ ਵਰਿਹਾਂ ਦਾ ਅੰਨਕਾਲ ਪਵੇ
ਯਾ ਤਿੰਨਾਂ ਮਹੀਨਿਆਂ ਤੋੜੀ ਤੂੰ ਆਪਣੇ ਵੈਰੀਆਂ ਦੇ
ਅੱਗੋਂ ਭੱਜੇਂ ਅਤੇ ਓਹ ਤੇਰੇ ਮਗਰ ਲੱਗਣ ਯਾ ਤੇਰੇ
ਦੇਸ ਵਿੱਚ ਤਿੰਨਾਂ ਦਿਨਾਂ ਤੋੜੀ ਮਰੀ ਪਵੇ ? ਹੁਣ
ਸਲਾਹ ਕਰ ਅਤੇ ਠਹਿਰਾ ਦੇਹ ਜੋ ਮੈਂ ਉਸ ਨੂੰ ਜਿਸ
੧੪ ਨੇ ਮੈਨੂੰ ਘੱਲਿਆ ਹੈ ਕੀ ਉੱਤਰ ਦੇਵਾਂ ੦ ਤਦ ਦਾਊਦ
ਨੇ ਗਾਦ ਨੂੰ ਆਖਿਆ, ਮੈਂ ਵੱਡੇ ਪੁਆੜੇ ਵਿੱਚ ਫਾਥਾ
ਹੋਇਆ ਹਾਂ ! ਹੁਣ ਅਸੀਂ ਯਹੋਵਾਹ ਦੇ ਹੱਥ ਵਿੱਚ
ਪਈਏ ਕਿਉਂ ਜੋ ਉਸ ਦੀ ਵੱਡੀ ਕਿਰਪਾ ਹੈ ਪਰ ਮਨੁੱਖ
ਦੇ ਹੱਥ ਵਿੱਚ ਨਾ ਪਈਏ ! ॥

੧੫ ਸੋ ਯਹੋਵਾਹ ਨੇ ਇਸਰਾਏਲ ਦੇ ਉੱਤੇ ਮਰੀ ਘੱਲੀ
ਜਿਹੜੀ ਉਸ ਸਵੇਰ ਤੋਂ ਠਹਿਰਾਏ ਹੋਏ ਵੇਲੇ ਤੋੜੀ
ਪਈ ਰਹੀ ਅਤੇ ਦਾਨ ਤੋਂ ਲੈ ਕੇ ਬਏਰਸਬਾ ਤੋੜੀ
੧੬ ਲੋਕਾਂ ਵਿੱਚੋਂ ਸੱਤਰ ਹਜ਼ਾਰ ਮਨੁੱਖ ਮਰ ਗਏ ੦ ਜਦ
ਦੂਤ ਨੇ ਯਰੂਸ਼ਲਮ ਦੇ ਨਾਸ ਕਰਨ ਨੂੰ ਆਪਣਾ ਹੱਥ
ਪਸਾਰਿਆ ਤਾਂ ਯਹੋਵਾਹ ਬੁਰਿਆਈ ਕਰਨੋਂ ਹਟ
ਗਿਆ ਅਤੇ ਉਸ ਦੂਤ ਨੂੰ ਜੋ ਲੋਕਾਂ ਨੂੰ ਮਾਰਦਾ ਸੀ
ਆਖਿਆ, ਬੱਸ ਬਹੁਤ ਹੋ ਚੁੱਕੀ ਹੈ,ਹੁਣ ਆਪਣਾ ਹੱਥ
ਢਿੱਲਾ ਕਰ । ਉਸ ਵੇਲੇ ਯਹੋਵਾਹ ਦਾ ਦੂਤ ਯਬੂਸੀ
੧੭ ਅਰਵਨਾਹ ਦੇ ਖਲਵਾੜੇ ਕੋਲ ਖਲੋਤਾ ਸੀ ੦ ਅਤੇ ਜਾਂ
ਦਾਊਦ ਨੇ ਉਸ ਲੋਕਾਂ ਦੇ ਮਾਰਨ ਵਾਲੇ ਦੂਤ ਨੂੰ ਡਿੱਠਾ
ਤਾਂ ਯਹੋਵਾਹ ਨੂੰ ਆਖਿਆ, ਵੇਖ, ਪਾਪ ਤਾਂ ਮੈਂ ਕੀਤਾ
ਅਤੇ ਬੁਰਿਆਈ ਵੀ ਮੇਰੇ ਕੋਲੋਂ ਹੋਈ ਪਰ ਇਨ੍ਹਾਂ
ਭੇਡਾਂ ਦਾ ਕੀ ਦੋਸ਼ ? ਸੋ ਮੇਰੇ ਉੱਤੇ ਅਤੇ ਮੇਰੇ ਪਿਉ
ਦੇ ਘਰਾਣੇ ਉੱਤੇ ਆਪਣਾ ਹੱਥ ਚਲਾ ! ॥

੧੮ ਉਸ ਦਿਨ ਗਾਦ ਦਾਊਦ ਕੋਲ ਆਇਆ ਅਤੇ
ਉਹ ਨੂੰ ਆਖਿਆ, ਜਾਹ ਅਤੇ ਯਬੂਸੀ ਅਰਵਨਾਹ ਦੇ
ਪਿੜ ਵਿੱਚ ਯਹੋਵਾਹ ਦੇ ਲਈ ਇੱਕ ਜਗਵੇਦੀ
੧੯ ਉਸਾਰ ੦ ਤਾਂ ਦਾਊਦ ਨੇ ਗਾਦ ਦੇ ਆਖਣ ਅਨੁਸਾਰ
ਜਿਵੇਂ ਯਹੋਵਾਹ ਦੀ ਆਗਿਆ ਸੀ ਉਤਾਹਾਂ ਗਿਆ ੦
੨੦ ਅਤੇ ਅਰਵਨਾਹ ਨੇ ਤੱਕਿਆ ਅਤੇ ਪਾਤਸ਼ਾਹ ਅਤੇ
ਉਸ ਦੇ ਟਹਿਲੂਆਂ ਨੂੰ ਆਪਣੀ ਵੱਲ ਆਉਂਦਿਆਂ
ਡਿੱਠਾ ਸੋ ਅਰਵਨਾਹ ਨਿੱਕਲਿਆ ਅਤੇ ਪਾਤਸ਼ਾਹ ਦੇ
੨੧ ਅੱਗੇ ਧਰਤੀ ਉੱਤੇ ਮੂੰਹ ਪਰਨੇ ਨਿਵਿਆ ੦ ਅਰਵਨਾਹ
ਨੇ ਆਖਿਆ, ਮਹਾਰਾਜ ਮੇਰਾ ਪਾਤਸ਼ਾਹ ਆਪਣੇ
ਟਹਿਲੂਏ ਕੋਲ ਕਿਉਂ ਆਇਆ ? ਦਾਊਦ ਨੇ
ਆਖਿਆ, ਇਹ ਪਿੜ ਮੈਂ ਤੇਰੇ ਕੋਲੋਂ ਮੁੱਲ ਲਵਾਂ ਭਈ
ਯਹੋਵਾਹ ਲਈ ਇੱਕ ਜਗਵੇਦੀ ਬਣਾਵਾਂ ਜੋ ਲੋਕਾਂ
੨੨ ਵਿੱਚੋਂ ਬਵਾ ਹਟ ਜਾਏ ੦ ਅਰਵਨਾਹ ਨੇ ਦਾਊਦ ਨੂੰ
ਆਖਿਆ, ਮੇਰਾ ਮਹਾਰਾਜ ਪਾਤਸ਼ਾਹ ਜੋ ਕੁਝ ਭੇਟ
ਕਰਨ ਲਈ ਉਸ ਦੀ ਨਿਗਾਹ ਵਿੱਚ ਚੰਗਾ ਹੋਵੇ ਸੋ
ਲਵੇ । ਵੇਖੋ, ਐਥੇ ਹੋਮ ਦੀ ਭੇਟ ਲਈ ਬਲਦ ਅਤੇ
ਗਾਹ ਪਾਉਣ ਦਾ ਵਲੇਵਾ ਬਲਦਾਂ ਦੇ ਵਲੇਵੇ ਸਣੇ
੨੩ ਲੱਕੜ ਦੇ ਲਈ ਹੈ ੦ ਏਹ ਸਭ ਕੁਝ ਹੇ ਰਾਜਨ,
ਅਰਵਨਾਹ ਨੇ ਪਾਤਸ਼ਾਹ ਨੂੰ ਦੇ ਦਿੱਤਾ, ਅਤੇ ਅਰਵਨਾਹ
ਨੇ ਪਾਤਸ਼ਾਹ ਨੂੰ ਆਖਿਆ, ਯਹੋਵਾਹ ਤੁਹਾਡਾ ਪਰਮੇਸ਼ੁਰ

੨੪ ਕਰਨੂੰ ਮੁੱਲ ਲਵੇ ○ ਤਦ ਪਾਤਸ਼ਾਹ ਨੇ ਅਰੌਨਾਹ ਨੂੰ
ਆਖਿਆ, ਐਉਂ ਨਹੀਂ, ਪਰ ਮੈਂ ਤੈਨੂੰ ਮੁੱਲ ਦੇ ਕੇ
ਉਹ ਲੈ ਲਵਾਂਗਾ ਅਤੇ ਮੈਂ ਯਹੋਵਾਹ ਆਪਣੇ
ਪਰਮੇਸ਼ੁਰ ਦੇ ਲਈ ਅਜਿਹੀ ਭੇਟ ਨਾ ਚੜ੍ਹਾਵਾਂਗਾ
ਜਿਸ ਦੇ ਉੱਤੇ ਮੇਰਾ ਕੁਝ ਮੁੱਲ ਨਾ ਲੱਗਾ ਹੋਵੇ ! ਸੋ
ਦਾਊਦ ਨੇ ਉਹ ਪਿੜ ਅਰ ਉਹ ਬਲਦ ਪੰਜਾਹ [1]
੨੫ ਰੁਪਏ ਦੇ ਕੇ ਮੁੱਲ ਲੈ ਲਿਆ ○ ਫੇਰ ਦਾਊਦ ਨੇ
ਉੱਥੇ ਯਹੋਵਾਹ ਦੇ ਲਈ ਜਗਵੇਦੀ ਬਣਾਈ ਅਤੇ
ਹੋਮ ਦੀਆਂ ਬਲੀਆਂ ਅਤੇ ਸੁਖ ਸਾਂਦ ਦੀਆਂ ਭੇਟਾਂ
ਚੜ੍ਹਾਈਆਂ ਸੋ ਯਹੋਵਾਹ ਨੇ ਦੇਸ ਦੇ ਲਈ ਉਨ੍ਹਾਂ
ਦੀਆਂ ਬੇਨਤੀਆਂ ਮੰਨ ਲਈਆਂ ਅਤੇ ਇਸਰਾਏਲ
ਵਿੱਚੋਂ ਬਵਾ ਹਟ ਗਈ ॥

[1] ਪੰਜਾਹ ਸ਼ਕਲ ਚਾਂਦੀ ਦੇ

# ਰਾਜਿਆਂ ਦੀ ਪਹਿਲੀ ਪੋਥੀ 11

## ਦਾਊਦ ਦੇ ਆਖਰੀ ਦਿਨ ਅਤੇ ਸੁਲੇਮਾਨ ਦਾ ਪਾਤਸ਼ਾਹ ਹੋਣਾ

੧ ਦਾਊਦ ਪਾਤਸ਼ਾਹ ਬੁੱਢਾ ਅਤੇ ਬਹੁਤਿਆਂ ਵਰਿਹਾਂ
ਦਾ ਹੋ ਗਿਆ ਅਤੇ ਓਹ ਉਸ ਨੂੰ ਕੱਪੜਿਆਂ ਨਾਲ
੨ ਕੱਜਦੇ ਸਨ ਪਰ ਉਹ ਗਰਮ ਨਹੀਂ ਹੁੰਦਾ ਸੀ ○ ਸੋ
ਉਸ ਦੇ ਟਹਿਲੂਆਂ ਨੇ ਉਸ ਨੂੰ ਆਖਿਆ ਭਈ ਮੇਰੇ
ਸੁਆਮੀ ਪਾਤਸ਼ਾਹ ਲਈ ਇੱਕ ਮੁਟਿਆਰ ਕੁੜੀ
ਭਾਲੀ ਜਾਵੇ ਜੋ ਪਾਤਸ਼ਾਹ ਦੇ ਸਨਮੁਖ ਖਲੋਤੀ ਰਿਹਾ
ਕਰੇ ਅਤੇ ਉਸ ਦੀ ਸੇਵਾ ਟਹਿਲ ਕਰੇ ਅਤੇ ਤੇਰੀ
ਹਿੱਕ ਨਾਲ ਲੇਟ ਰਿਹਾ ਕਰੇ ਤਾਂ ਜੋ ਮੇਰਾ ਮਾਲਕ
੩ ਪਾਤਸ਼ਾਹ ਗਰਮ ਹੋਵੇ ○ ਤਾਂ ਉਨ੍ਹਾਂ ਨੇ ਇਸਰਾਏਲ
ਦੀਆਂ ਸਾਰੀਆਂ ਹੱਦਾਂ ਵਿੱਚੋਂ ਇੱਕ ਸੋਹਣੀ ਮੁਟਿਆਰ
ਭਾਲੀ ਸੋ ਉਨ੍ਹਾਂ ਨੂੰ ਸ਼ੂਨੰਮੀ ਅਬੀਸ਼ਗ ਲੱਭੀ ਅਤੇ ਓਹ
੪ ਉਹ ਨੂੰ ਪਾਤਸ਼ਾਹ ਦੇ ਕੋਲ ਲੈ ਆਏ ○ ਉਹ ਮੁਟਿਆਰ
ਡਾਢੀ ਹੀ ਸੋਹਣੀ ਸੀ ਸੋ ਉਹ ਪਾਤਸ਼ਾਹ ਦੀ
ਸੇਵਾਦਾਰਨੀ ਹੋਈ ਅਤੇ ਉਸ ਦੀ ਖਬਰ ਰੱਖਦੀ ਸੀ
ਪਰ ਪਾਤਸ਼ਾਹ ਨੇ ਉਸ ਨਾਲ ਸੰਗ ਨਾ ਕੀਤਾ ○ ਤਾਂ
੫ ਹੱਗੀਥ ਦੇ ਪੁੱਤ੍ਰ ਅਦੋਨੀਯਾਹ ਨੇ ਆਪਣੇ ਆਪ ਨੂੰ
ਉੱਚਾ ਕੀਤਾ ਅਤੇ ਆਖਿਆ, ਮੈਂ ਪਾਤਸ਼ਾਹ ਬਣਾਂਗਾ
ਅਤੇ ਉਹ ਨੇ ਆਪਣੇ ਲਈ ਰਥ, ਘੋੜ ਚੜ੍ਹੇ ਅਤੇ
ਪੰਜਾਹ ਮਨੁੱਖ ਜੋ ਉਹ ਦੇ ਅੱਗੇ ਅੱਗੇ ਦੌੜਨ ਤਿਆਰ
੬ ਕੀਤੇ ○ ਉਹ ਦੇ ਪਿਤਾ ਨੇ ਏਹ ਆਖ ਕੇ ਉਹ ਨੂੰ
ਕਦੀ ਨਾ ਉਦਾਸ ਕੀਤਾ ਭਈ ਤੈਂ ਐਉਂ ਕਿਉਂ
ਕੀਤਾ ? ਉਹ ਵੀ ਵੱਡਾ ਸੁੰਦਰ ਸੀ ਅਤੇ ਉਹ
੭ ਅਬਸਾਲੋਮ ਦੇ ਪਿੱਛੋਂ ਜੰਮਿਆ ਸੀ ○ ਉਹ ਸਰੂਯਾਹ
ਦੇ ਪੁੱਤ੍ਰ ਯੋਆਬ ਅਤੇ ਅਬਯਾਥਾਰ ਜਾਜਕ ਨਾਲ
ਗੱਲਾਂ ਕਰਦਾ ਸੀ ਅਤੇ ਏਹ ਅਦੋਨੀਯਾਹ ਦੇ ਮਗਰ
੮ ਲੱਗ ਕੇ ਉਹ ਦੀ ਸਹਾਇਤਾ ਕਰਦੇ ਸਨ ○ ਪਰ
ਸਾਦੋਕ ਜਾਜਕ ਅਰ ਯਹੋਯਾਦਾ ਦਾ ਪੁੱਤ੍ਰ ਬਨਾਯਾਹ
ਅਰ ਨਾਥਾਨ ਨਬੀ ਅਰ ਸ਼ਿਮਈ ਅਰ ਰੇਈ ਅਰ
ਦਾਊਦ ਦੇ ਸੂਰ ਬੀਰ ਅਦੋਨੀਯਾਹ ਦੇ ਨਾਲ ਨਹੀਂ
੯ ਸਨ ○ ਤਾਂ ਅਦੋਨੀਯਾਹ ਨੇ ਭੇਡਾਂ, ਬਲਦ ਅਤੇ ਮੋਟੇ
ਮੋਟੇ ਪਸੂ ਜ਼ੋਹਲਥ ਪੱਥਰ ਉੱਤੇ ਜੋ ਏਨ-ਰੋਗੇਲ ਦੇ
ਕੋਲ ਹੈ ਵੱਢੇ ਅਤੇ ਆਪਣੇ ਸਾਰੇ ਭਰਾ ਅਰਥਾਤ
ਪਾਤਸ਼ਾਹ ਦੇ ਪੁੱਤ੍ਰ ਅਤੇ ਯਹੂਦਾਹ ਦੇ ਸਭ ਮਨੁੱਖ
੧੦ ਜਿਹੜੇ ਪਾਤਸ਼ਾਹ ਦੇ ਟਹਿਲੂਏ ਸਨ ਸੱਦੇ ○ ਪਰ
ਨਾਥਾਨ ਨਬੀ ਅਰ ਬਨਾਯਾਹ ਅਰ ਸੂਰ ਬੀਰ ਅਰ
ਆਪਣੇ ਭਰਾ ਸੁਲੇਮਾਨ ਨੂੰ ਨਾ ਸੱਦਿਆ ॥
੧੧ ਤਾਂ ਨਾਥਾਨ ਨੇ ਸੁਲੇਮਾਨ ਦੀ ਮਾਤਾ ਬਥ-ਸ਼ਬਾ ਨੂੰ
ਆਖਿਆ, ਕੀ ਤੁਸਾਂ ਨਹੀਂ ਸੁਣਿਆ ਕਿ ਹੱਗੀਥ ਦਾ
ਪੁੱਤ੍ਰ ਅਦੋਨੀਯਾਹ ਰਾਜ ਕਰਦਾ ਹੈ ਅਤੇ ਸਾਡੇ ਮਾਲਕ
੧੨ ਦਾਊਦ ਨੂੰ ਉਸ ਦੀ ਖਬਰ ਵੀ ਨਹੀਂ ? ○ ਹੁਣ
ਤੁਸੀਂ ਆਓ ਮੈਂ ਤੁਹਾਨੂੰ ਸਲਾਹ ਦਿਆਂ ਭਈ ਤੁਸੀਂ

ਆਪਣੀ ਅਤੇ ਆਪਣੇ ਪੁੱਤ੍ਰ ਸੁਲੇਮਾਨ ਦੀ ਜਿੰਦ
੧੩ ਬਚਾ ਸੱਕੇ ੦ ਤੁਸੀਂ ਜਾਓ ਅਤੇ ਦਾਊਦ ਪਾਤਸ਼ਾਹ
ਕੋਲ ਅੰਦਰ ਜਾ ਕੇ ਉਹ ਨੂੰ ਆਖੋ, ਹੇ ਮੇਰੇ ਮਾਲਕ
ਪਾਤਸ਼ਾਹ, ਭਲਾ, ਤੈਂ ਆਪਣੀ ਟਹਿਲਣ ਨਾਲ ਸੌਂਹ
ਖਾ ਕੇ ਨਹੀਂ ਆਖਿਆ ਸੀ ਭਈ ਸੱਚ ਮੁੱਚ ਤੇਰਾ
ਪੁੱਤ੍ਰ ਸੁਲੇਮਾਨ ਮੇਰੇ ਪਿੱਛੋਂ ਰਾਜ ਕਰੇਗਾ ਅਤੇ ਉਹੋ ਹੀ
ਮੇਰੀ ਰਾਜ ਗੱਦੀ ਉੱਤੇ ਬੈਠੇਗਾ ? ਫੇਰ ਅਦੋਨੀਯਾਹ
੧੪ ਕਿਉਂ ਰਾਜ ਕਰਦਾ ਹੈ ? ੦ ਵੇਖੋ ਤੁਹਾਡੇ ਪਾਤਸ਼ਾਹ
ਨਾਲ ਗੱਲ ਕਰਨ ਦੇ ਵੇਲੇ ਮੈਂ ਭੀ ਤੁਹਾਡੇ ਮਗਰ
ਅੰਦਰ ਆਵਾਂਗਾ ਅਤੇ ਤੁਹਾਡੀਆਂ ਗੱਲਾਂ ਲਈ
੧੫ ਉਪਰਾਲਾ ਕਰਾਂਗਾ ੦ ਸੋ ਬਥ-ਸ਼ਬਾ ਕੋਠੜੀ ਦੇ
ਅੰਦਰ ਪਾਤਸ਼ਾਹ ਕੋਲ ਗਈ। ਪਾਤਸ਼ਾਹ ਬਹੁਤ
ਬੁੱਢਾ ਸੀ ਅਤੇ ਸ਼ੂਨੰਮੀ ਅਬੀਸ਼ਗ ਪਾਤਸ਼ਾਹ ਦੀ
੧੬ ਟਹਿਲ ਕਰ ਰਹੀ ਸੀ ੦ ਬਥ-ਸ਼ਬਾ ਨਿਵੀਂ ਅਤੇ
ਪਾਤਸ਼ਾਹ ਨੂੰ ਮੱਥਾ ਟੇਕਿਆ ਤਾਂ ਪਾਤਸ਼ਾਹ ਨੇ
੧੭ ਆਖਿਆ, ਤੂੰ ਕੀ ਮੰਗਦੀ ਹੈਂ ? ੦ ਉਸ ਆਖਿਆ,
ਮੇਰੇ ਮਾਲਕ ਤੈਂ ਯਹੋਵਾਹ ਆਪਣੇ ਪਰਮੇਸ਼ੁਰ ਦੀ
ਆਪਣੀ ਟਹਿਲਣ ਨਾਲ ਸੌਂਹ ਖਾਧੀ ਸੀ ਭਈ ਮੇਰੇ
ਪਿੱਛੋਂ ਤੇਰਾ ਪੁੱਤ੍ਰ ਸੁਲੇਮਾਨ ਪਾਤਸ਼ਾਹ ਬਣੇਗਾ ਅਤੇ
੧੮ ਉਹੋ ਮੇਰੀ ਰਾਜ ਗੱਦੀ ਉੱਤੇ ਬੈਠੇਗਾ ੦ ਹੁਣ ਵੇਖ ਤਾਂ
ਅਦੋਨੀਯਾਹ ਰਾਜ ਕਰਦਾ ਹੈ ਅਤੇ ਹੁਣ ਤੀਕ ਹੇ
ਮੇਰੇ ਮਾਲਕ ਪਾਤਸ਼ਾਹ ਤੈਨੂੰ ਏਸ ਦੀ ਕੁਝ ਖਬਰ
੧੯ ਨਹੀਂ ੦ ਅਤੇ ਉਸ ਨੇ ਢੇਰ ਸਾਰੇ ਬਲਦ, ਮੋਟੇ ਮੋਟੇ
ਪਸੂ ਅਰ ਭੇਡਾਂ ਵੱਢੀਆਂ ਹਨ ਅਤੇ ਪਾਤਸ਼ਾਹ ਦੇ
ਸਾਰੇ ਪੁੱਤ੍ਰਾਂ ਅਰ ਅਬਯਾਥਾਰ ਜਾਜਕ ਅਰ ਸੈਨਾਪਤੀ
ਯੋਆਬ ਨੂੰ ਤਾਂ ਸੱਦਿਆ ਹੈ ਪਰ ਤੇਰੇ ਦਾਸ ਸੁਲੇਮਾਨ
੨੦ ਨੂੰ ਉਸ ਨੇ ਨਹੀਂ ਸੱਦਿਆ ੦ ਹੁਣ ਹੇ ਮੇਰੇ ਮਾਲਕ
ਪਾਤਸ਼ਾਹ ਸਾਰੇ ਇਸਰਾਏਲ ਦੀਆਂ ਅੱਖਾਂ ਤੇਰੇ ਉੱਤੇ
ਹਨ ਭਈ ਤੂੰ ਉਨ੍ਹਾਂ ਨੂੰ ਦੱਸੇਂ ਕਿ ਮੇਰੇ ਮਾਲਕ
ਪਾਤਸ਼ਾਹ ਦੀ ਰਾਜ ਗੱਦੀ ਉੱਤੇ ਤੇਰੇ ਪਿੱਛੋਂ ਕੌਣ
੨੧ ਬੈਠੇਗਾ ੦ ਨਹੀਂ ਤਾਂ ਐਉਂ ਹੋਵੇਗਾ ਕਿ ਜਦ ਮੇਰਾ
ਮਾਲਕ ਪਾਤਸ਼ਾਹ ਆਪਣੇ ਪਿਉ ਦਾਦਿਆਂ ਨਾਲ
ਵਿਸਰਾਮ ਕਰੇਗਾ ਤਾਂ ਮੈਂ ਅਤੇ ਮੇਰਾ ਪੁੱਤ੍ਰ ਸੁਲੇਮਾਨ
੨੨ ਪਾਪੀ ਠਹਿਰਾਂਗੇ ੦ ਤਾਂ ਵੇਖੋ ਉਹ ਅਜੇ ਪਾਤਸ਼ਾਹ
ਨਾਲ ਗੱਲਾਂ ਕਰਦੀ ਹੀ ਸੀ ਕਿ ਨਾਥਾਨ ਨਬੀ ਵੀ
੨੩ ਅੰਦਰ ਆਗਿਆ ੦ ਉਨ੍ਹਾਂ ਨੇ ਪਾਤਸ਼ਾਹ ਨੂੰ ਦੱਸਿਆ
ਕਿ ਵੇਖੋ ਨਾਥਾਨ ਨਬੀ ਆ ਗਿਆ ਹੈ। ਉਹ
ਪਾਤਸ਼ਾਹ ਦੇ ਸਨਮੁਖ ਹੋਇਆ ਤਾਂ ਉਸ ਨੇ ਪਾਤਸ਼ਾਹ
ਨੂੰ ਧਰਤੀ ਤੀਕ ਮੂੰਹ ਪਰਨੇ ਹੋ ਕੇ ਮੱਥਾ ਟੇਕਿਆ ੦
੨੪ ਫੇਰ ਨਾਥਾਨ ਨੇ ਆਖਿਆ, ਹੇ ਮੇਰੇ ਮਾਲਕ ਪਾਤਸ਼ਾਹ,
ਭਲਾ, ਤੁਸਾਂ ਆਖਿਆ ਹੈ ਕਿ ਮੇਰੇ ਪਿੱਛੋਂ ਅਦੋਨੀਯਾਹ
ਰਾਜ ਕਰੇਗਾ ਅਤੇ ਮੇਰੀ ਰਾਜ ਗੱਦੀ ਉੱਤੇ
੨੫ ਬੈਠੇਗਾ ? ੦ ਉਹ ਤਾਂ ਅੱਜ ਦੇ ਦਿਨ ਹਠਾੜ ਨੂੰ
ਗਿਆ ਹੈ ਅਤੇ ਢੇਰ ਸਾਰੇ ਬਲਦ, ਮੋਟੇ ਮੋਟੇ ਪਸੂ
ਅਰ ਭੇਡਾਂ ਵੱਢੀਆਂ ਹਨ ਅਤੇ ਪਾਤਸ਼ਾਹ ਦੇ ਸਾਰੇ
ਪੁੱਤ੍ਰਾਂ ਅਰ ਸੈਨਾਪਤੀਆਂ ਅਰ ਅਬਯਾਥਾਰ ਜਾਜਕ
ਨੂੰ ਸੱਦਿਆ ਅਤੇ ਵੇਖੋ ਓਹ ਉਹ ਦੇ ਸਨਮੁਖ ਖਾਂਦੇ
ਪੀਂਦੇ ਹਨ ਅਤੇ ਆਖਦੇ ਹਨ, ਪਾਤਸ਼ਾਹ ਅਦੋਨੀਯਾਹ
੨੬ ਜੀਉਂਦਾ ਰਹੇ ੦ ਪਰ ਤੁਹਾਡੇ ਦਾਸ ਨੂੰ ਅਰਥਾਤ ਮੈਨੂੰ
ਅਤੇ ਸਾਦੋਕ ਜਾਜਕ ਅਰ ਯਹੋਯਾਦਾ ਦੇ ਪੁੱਤ੍ਰ
ਬਨਾਯਾਹ ਅਰ ਤੁਹਾਡੇ ਦਾਸ ਸੁਲੇਮਾਨ ਨੂੰ ਨਹੀਂ
੨੭ ਸੱਦਿਆ ੦ ਕੀ ਏਹ ਮੇਰੇ ਮਾਲਕ ਪਾਤਸ਼ਾਹ ਦੀ
ਵੱਲੋਂ ਹੋਇਆ ਹੈ ਅਤੇ ਤੁਸਾਂ ਆਪਣੇ ਦਾਸ ਨੂੰ
ਖਬਰ ਵੀ ਨਾ ਕੀਤੀ ਭਈ ਮੇਰੇ ਮਾਲਕ ਪਾਤਸ਼ਾਹ ਦੇ
ਪਿੱਛੋਂ ਉਹ ਦੀ ਰਾਜ ਗੱਦੀ ਉੱਤੇ ਕੌਣ ਬੈਠੇਗਾ ? ੦
੨੮ ਤਾਂ ਦਾਊਦ ਪਾਤਸ਼ਾਹ ਨੇ ਉੱਤਰ ਦਿੱਤਾ ਕਿ
ਬਥ-ਸ਼ਬਾ ਨੂੰ ਮੇਰੇ ਕੋਲ ਸੱਦੋ ਸੋ ਉਹ ਪਾਤਸ਼ਾਹ
ਦੇ ਸਨਮੁਖ ਅੰਦਰ ਆਈ ਅਤੇ ਪਾਤਸ਼ਾਹ ਦੇ
੨੯ ਸਨਮੁਖ ਖਲੋਤੀ ਰਹੀ ੦ ਪਾਤਸ਼ਾਹ ਨੇ ਸੌਂਹ ਖਾ ਕੇ
ਆਖਿਆ, ਜੀਉਂਦੇ ਯਹੋਵਾਹ ਦੀ ਸੌਂਹ ਜਿਸ ਮੇਰੇ
੩੦ ਪ੍ਰਾਣਾਂ ਨੂੰ ਸਾਰਿਆਂ ਦੁਖਾਂ ਤੋਂ ਛੁਡਾਇਆ ੦ ਜਿਵੇਂ
ਮੈਂ ਯਹੋਵਾਹ ਇਸਰਾਏਲ ਦੇ ਪਰਮੇਸ਼ੁਰ ਦੀ ਸੌਂਹ ਖਾ
ਕੇ ਤੈਨੂੰ ਆਖਿਆ ਸੀ ਭਈ ਸੱਚ ਮੁੱਚ ਤੇਰਾ ਪੁੱਤ੍ਰ
ਸੁਲੇਮਾਨ ਮੇਰੇ ਪਿੱਛੋਂ ਪਾਤਸ਼ਾਹ ਬਣੇਗਾ ਅਤੇ ਮੇਰੇ
ਥਾਂ ਮੇਰੀ ਰਾਜ ਗੱਦੀ ਉੱਤੇ ਉਹੋ ਹੀ ਬੈਠੇਗਾ ਸੋ ਮੈਂ
੩੧ ਅੱਜ ਦੇ ਦਿਨ ਤਿਹਾ ਹੀ ਕਰਾਂਗਾ ੦ ਤਦ ਬਥ-ਸ਼ਬਾ
ਧਰਤੀ ਉੱਤੇ ਮੂੰਹ ਪਰਨੇ ਡਿੱਗੀ ਅਰ ਪਾਤਸ਼ਾਹ ਦੇ
ਅੱਗੇ ਮੱਥਾ ਟੇਕ ਕੇ ਆਖਿਆ, ਮੇਰਾ ਮਾਲਕ
ਪਾਤਸ਼ਾਹ ਦਾਊਦ ਸਦਾ ਤੀਕ ਜੀਉਂਦਾ ਰਹੇ ॥

੩੨ ਅੱਗੋਂ ਦਾਊਦ ਪਾਤਸ਼ਾਹ ਨੇ ਆਖਿਆ, ਸਾਦੋਕ
ਜਾਜਕ ਅਰ ਨਾਥਾਨ ਨਬੀ ਅਰ ਯਹੋਯਾਦਾ ਦੇ ਪੁੱਤ੍ਰ
ਬਨਾਯਾਹ ਨੂੰ ਮੇਰੇ ਕੋਲ ਸੱਦੋ ਸੋ ਉਹ ਪਾਤਸ਼ਾਹ

੩੩ ਦੇ ਸਨਮੁਖ ਆਏ ○ ਤਾਂ ਪਾਤਸ਼ਾਹ ਨੇ ਉਨ੍ਹਾਂ ਨੂੰ
ਆਖਿਆ, ਆਪਣੇ ਮਾਲਕ ਦੇ ਟਹਿਲੂਆਂ ਨੂੰ ਆਪਣੇ
ਨਾਲ ਲਓ ਅਤੇ ਮੇਰੇ ਪੁੱਤ੍ਰ ਸੁਲੇਮਾਨ ਨੂੰ ਮੇਰੀ ਖੱਚਰ
ਉੱਤੇ ਚੜ੍ਹਾਓ ਅਰ ਉਸ ਨੂੰ ਗੀਹੋਨ ਕੋਲ ਲੈ ਜਾਓ ○
੩੪ ਉੱਥੇ ਸਾਦੋਕ ਜਾਜਕ ਅਰ ਨਾਥਾਨ ਨਬੀ ਉਸ ਨੂੰ
ਮਸਹ ਕਰਕੇ ਇਸਰਾਏਲ ਦਾ ਪਾਤਸ਼ਾਹ ਬਣਾਉਣ
ਅਤੇ ਤੁਸੀਂ ਤੁਰ੍ਹੀ ਵਜਾ ਕੇ ਆਖੋ, ਸੁਲੇਮਾਨ ਪਾਤਸ਼ਾਹ
੩੫ ਜੀਉਂਦਾ ਰਹੇ ○ ਫੇਰ ਤੁਸੀਂ ਉਹ ਦੇ ਮਗਰੇ ਮਗਰ
ਹੋ ਕੇ ਉਤਾਹ ਚੱਲੇ ਆਓ ਤਾਂ ਜੋ ਉਹ ਆਵੇ ਅਤੇ
ਮੇਰੀ ਰਾਜ ਗੱਦੀ ਉੱਤੇ ਬੈਠ ਜਾਵੇ ਕਿਉਂ ਜੋ ਉਹ
ਮੇਰੇ ਥਾਂ ਪਾਤਸ਼ਾਹ ਬਣੇਗਾ ਇਸ ਲਈ ਮੈਂ ਉਸ
ਨੂੰ ਠਹਿਰਾ ਦਿੱਤਾ ਹੈ ਕਿ ਇਸਰਾਏਲ ਅਤੇ ਯਹੂਦਾਹ
੩੬ ਉੱਤੇ ਟਿੱਕਾ ਰਾਜਾ ਹੋਵੇ ○ ਤਾਂ ਯਹੋਯਾਦਾ ਦੇ ਪੁੱਤ੍ਰ
ਬਨਾਯਾਹ ਨੇ ਪਾਤਸ਼ਾਹ ਨੂੰ ਉੱਤਰ ਦੇ ਕੇ ਆਖਿਆ,
ਸਤ ਬਚਨ ਯਹੋਵਾਹ ਮੇਰੇ ਮਾਲਕ ਪਾਤਸ਼ਾਹ ਦਾ
੩੭ ਪਰਮੇਸ਼ੁਰ ਏਵੇਂ ਹੀ ਆਖੇ ○ ਜਿਹਾ ਯਹੋਵਾਹ ਮੇਰੇ
ਮਾਲਕ ਪਾਤਸ਼ਾਹ ਦੇ ਨਾਲ ਸੀ ਤਿਹਾ ਹੀ ਸੁਲੇਮਾਨ
ਦੇ ਨਾਲ ਹੋਵੇ ਅਤੇ ਉਹ ਦੀ ਰਾਜ ਗੱਦੀ ਨੂੰ ਮੇਰੇ
ਮਾਲਕ ਪਾਤਸ਼ਾਹ ਦਾਊਦ ਦੀ ਰਾਜ ਗੱਦੀ ਨਾਲੋਂ
੩੮ ਵਧਾਵੇ ○ ਸੋ ਸਾਦੋਕ ਜਾਜਕ ਅਤੇ ਨਾਥਾਨ ਨਬੀ ਅਤੇ
ਯਹੋਯਾਦਾ ਦਾ ਪੁੱਤ੍ਰ ਬਨਾਯਾਹ ਅਤੇ ਕਰੇਤੀ ਅਰ
ਪਲੇਤੀ ਹਠਾੜ ਨੂੰ ਗਏ ਅਤੇ ਸੁਲੇਮਾਨ ਨੂੰ ਦਾਊਦ
ਪਾਤਸ਼ਾਹ ਦੀ ਖੱਚਰ ਉੱਤੇ ਚੜ੍ਹਾ ਕੇ ਗੀਹੋਨ ਕੋਲ ਲੈ
੩੯ ਆਏ ○ ਤਾਂ ਸਾਦੋਕ ਜਾਜਕ ਨੇ ਤੰਬੂ ਵਿੱਚੋਂ ਇੱਕ
ਤੇਲ ਦਾ ਸਿੰਙ ਲਿਆ ਅਤੇ ਸੁਲੇਮਾਨ ਨੂੰ ਮਸਹ ਕੀਤਾ
ਤਦ ਉਨ੍ਹਾਂ ਤੁਰ੍ਹੀ ਵਜਾਈ ਅਤੇ ਸਭ ਦੇ ਸਭ ਬੋਲ
੪੦ ਉੱਠੇ, ਸੁਲੇਮਾਨ ਪਾਤਸ਼ਾਹ ਜੀਉਂਦਾ ਰਹੇ ○ ਤਾਂ ਸਭ
ਲੋਕ ਉਸ ਦੇ ਮਗਰ ਉਤਾਹਾਂ ਆਏ ਅਤੇ ਲੋਕ
ਵੰਝਲੀਆਂ ਵਜਾਉਂਦੇ ਤੁਰੇ ਜਾਂਦੇ ਸਨ ਅਤੇ ਵੱਡਾ
ਅਨੰਦ ਕਰਦੇ ਸਨ ਅਜਿਹਾ ਜੋ ਧਰਤੀ ਉਨ੍ਹਾਂ ਦੀ
੪੧ ਅਵਾਜ਼ ਨਾਲ ਹਿੱਲ ਗਈ ○ ਤਾਂ ਅਦੋਨੀਯਾਹ ਅਤੇ
ਉਸ ਦੇ ਨਾਲ ਦੇ ਸਾਰੇ ਪਰਾਹੁਣਿਆਂ ਨੇ ਜਾਂ ਓਹ
ਰੋਟੀ ਖਾ ਕੇ ਹਟੇ ਹੀ ਸਨ ਤਾਂ ਏਹ ਅਵਾਜ਼ ਸੁਣੀ ਅਤੇ
ਜਦ ਯੋਆਬ ਨੇ ਤੁਰ੍ਹੀ ਦੀ ਅਵਾਜ਼ ਸੁਣੀ ਤਾਂ ਉਸ
ਆਖਿਆ, ਸ਼ਹਿਰ ਵਿੱਚ ਏਹ ਰੌਲੇ ਦੀ ਅਵਾਜ਼
੪੨ ਕਿਉਂ ਹੈ ? ○ ਉਹ ਅਜੇ ਏਹ ਬੋਲਦਾ ਹੀ ਸੀ ਤਾਂ
ਵੇਖੋ ਅਬਯਾਥਾਰ ਜਾਜਕ ਦਾ ਪੁੱਤ੍ਰ ਯੋਨਾਥਾਨ
ਆਇਆ ਅਤੇ ਅਦੋਨੀਯਾਹ ਨੇ ਉਸ ਨੂੰ ਆਖਿਆ,
ਅੰਦਰ ਆ ਜਾਹ ਕਿਉਂ ਜੋ ਤੂੰ ਸੂਰਮਾ ਮਨੁੱਖ ਹੈਂ ਅਤੇ
੪੩ ਚੰਗੀ ਖਬਰ ਲਿਆਇਆ ਹੋਵੇਂਗਾ ○ ਤਾਂ ਯੋਨਾਥਾਨ
ਨੇ ਉੱਤਰ ਦਿੱਤਾ ਅਤੇ ਅਦੋਨੀਯਾਹ ਨੂੰ ਆਖਿਆ,
ਸੱਚ ਮੁੱਚ ਸਾਡੇ ਮਾਲਕ ਪਾਤਸ਼ਾਹ ਦਾਊਦ ਨੇ
੪੪ ਸੁਲੇਮਾਨ ਨੂੰ ਪਾਤਸ਼ਾਹ ਬਣਾ ਦਿੱਤਾ ਹੈ ○ ਅਤੇ
ਪਾਤਸ਼ਾਹ ਨੇ ਸਾਦੋਕ ਜਾਜਕ ਅਰ ਨਾਥਾਨ ਨਬੀ ਅਰ
ਯਹੋਯਾਦਾ ਦੇ ਪੁੱਤ੍ਰ ਬਨਾਯਾਹ ਅਤੇ ਕਰੇਤੀ ਅਤੇ ਪਲੇਤੀ
ਉਹ ਦੇ ਨਾਲ ਘੱਲੇ । ਉਨ੍ਹਾਂ ਨੇ ਪਾਤਸ਼ਾਹ ਦੀ ਖੱਚਰ
੪੫ ਉੱਤੇ ਉਹ ਨੂੰ ਚੜ੍ਹਾਇਆ ○ ਅਤੇ ਸਾਦੋਕ ਜਾਜਕ
ਅਤੇ ਨਾਥਾਨ ਨਬੀ ਨੇ ਗੀਹੋਨ ਵਿੱਚ ਉਹ ਨੂੰ
ਪਾਤਸ਼ਾਹ ਹੋਣ ਲਈ ਮਸਹ ਕੀਤਾ ਸੋ ਓਹ ਉੱਥੋਂ
ਅਜਿਹਾ ਅਨੰਦ ਕਰਦੇ ਮੁੜੇ ਸਨ ਜੋ ਸ਼ਹਿਰ ਗੂੰਜ
ਉੱਠਿਆ ਹੈ । ਉਹੋ ਗੂੰਜ ਦੀ ਅਵਾਜ਼ ਤੁਸਾਂ ਸੁਣੀ ○
੪੬ ਅਤੇ ਸੁਲੇਮਾਨ ਰਾਜ ਗੱਦੀ ਉੱਤੇ ਬੈਠ ਗਿਆ
੪੭ ਹੈ ○ ਨਾਲੇ ਪਾਤਸ਼ਾਹ ਦੇ ਟਹਿਲੂਏ ਆ ਕੇ ਸਾਡੇ
ਮਾਲਕ ਪਾਤਸ਼ਾਹ ਦਾਊਦ ਨੂੰ ਮੁਬਾਰਕ ਬਾਦੀ ਦੇ ਰਹੇ
ਹਨ ਕਿ ਤੁਹਾਡਾ ਪਰਮੇਸ਼ੁਰ ਸੁਲੇਮਾਨ ਦੇ ਨਾਉਂ ਨੂੰ
ਤੁਹਾਡੇ ਨਾਉਂ ਨਾਲੋਂ ਉਜਾਗਰ ਕਰੇ ਅਤੇ ਉਹ ਦੀ
ਰਾਜ ਗੱਦੀ ਨੂੰ ਤੁਹਾਡੀ ਰਾਜ ਗੱਦੀ ਨਾਲੋਂ ਵਧਾਵੇ
ਤਾਂ ਪਾਤਸ਼ਾਹ ਨੇ ਮੰਜੇ ਉੱਤੇ ਆਪਣੇ ਆਪ ਨੂੰ
੪੮ ਨਿਵਾਇਆ ○ ਪਾਤਸ਼ਾਹ ਨੇ ਭੀ ਐਉਂ ਆਖਿਆ,
ਯਹੋਵਾਹ ਇਸਰਾਏਲ ਦਾ ਪਰਮੇਸ਼ੁਰ ਮੁਬਾਰਕ ਹੋ
ਜਿਸ ਅੱਜ ਦੇ ਦਿਨ ਇੱਕ ਪੁੱਤ੍ਰ ਦਿੱਤਾ ਜਿਹੜਾ
ਮੇਰੀਆਂ ਅੱਖਾਂ ਦੇ ਵੇਖਦਿਆਂ ਮੇਰੀ ਰਾਜ ਗੱਦੀ ਉੱਤੇ
ਬੈਠਾ ਹੈ ॥

੪੯ ਤਾਂ ਸਾਰੇ ਪਰਾਹੁਣੇ ਜਿਹੜੇ ਅਦੋਨੀਯਾਹ ਦੇ ਨਾਲ
ਸਨ ਘਾਬਰ ਕੇ ਉੱਠ ਖਲੋਤੇ ਅਤੇ ਹਰ ਮਨੁੱਖ
੫੦ ਆਪਣੇ ਆਪਣੇ ਰਾਹ ਤੁਰ ਗਿਆ ○ ਉਪਰੰਤ
ਅਦੋਨੀਯਾਹ ਸੁਲੇਮਾਨ ਦੇ ਅੱਗੋਂ ਡਰ ਕੇ ਉੱਠਿਆ
ਅਤੇ ਜਗਵੇਦੀ ਦੇ ਸਿੰਙਾਂ ਨੂੰ ਘੁੱਟ ਕੇ ਜਾ ਫੜਿਆ ○
੫੧ ਤਾਂ ਸੁਲੇਮਾਨ ਨੂੰ ਦੱਸਿਆ ਗਿਆ ਕਿ ਵੇਖੋ ਅਦੋਨੀ-
ਯਾਹ ਸੁਲੇਮਾਨ ਪਾਤਸ਼ਾਹ ਕੋਲੋਂ ਡਰਦਾ ਹੈ ਅਤੇ ਵੇਖੋ
ਉਸ ਨੇ ਜਗਵੇਦੀ ਦੇ ਸਿੰਙ ਜਾ ਫੜੇ ਹਨ ਅਤੇ
ਆਖਦਾ ਹੈ ਭਈ ਸੁਲੇਮਾਨ ਅੱਜ ਦੇ ਦਿਨ ਮੇਰੇ ਨਾਲ

ਸੌਂਹ ਖਾਵੇ ਕਿ ਉਹ ਆਪਣੇ ਟਹਿਲੂਏ ਨੂੰ ਤੇਗ ਨਾਲ
੫੨ ਨਾ ਮਾਰੇਗਾ ੦ ਤਾਂ ਸੁਲੇਮਾਨ ਨੇ ਆਖਿਆ, ਜੇ ਉਹ
ਆਪਣੇ ਆਪ ਨੂੰ ਭਲਾ ਮਾਨਸ ਬਣਾ ਕੇ ਵਿਖਾਵੇ ਤਾਂ
ਉਸ ਦਾ ਇੱਕ ਵਾਲ ਵੀ ਧਰਤੀ ਉੱਤੇ ਨਾ ਡਿੱਗੇਗਾ
ਪਰ ਜੇ ਕਦੀ ਉਸ ਵਿੱਚ ਕੋਈ ਬੁਰਿਆਈ ਪਾਈ ਗਈ
੫੩ ਤਾਂ ਮਾਰ ਦਿੱਤਾ ਜਾਵੇਗਾ ੦ ਸੋ ਸੁਲੇਮਾਨ ਪਾਤਸ਼ਾਹ ਨੇ
ਲੋਕ ਘੱਲੇ ਅਤੇ ਓਹ ਉਸ ਨੂੰ ਜਗਵੇਦੀ ਤੋਂ ਹੇਠਾਂ
ਲਾਹ ਲਿਆਏ । ਉਸ ਨੇ ਆਕੇ ਸੁਲੇਮਾਨ ਪਾਤਸ਼ਾਹ
ਨੂੰ ਮੱਥਾ ਟੇਕਿਆ ਅਰ ਸੁਲੇਮਾਨ ਨੇ ਉਸ ਨੂੰ ਆਖਿਆ,
ਤੂੰ ਆਪਣੇ ਘਰ ਨੂੰ ਜਾਹ ॥

## ੨ ਸੁਲੇਮਾਨ ਅਦੋਨੀਯਾਹ ਤੇ ਸ਼ਿਮਈ ਤੋਂ ਬਦਲਾ ਲੈਂਦਾ ਹੈ

ਜਦ ਦਾਊਦ ਦੇ ਮਰਨ ਦੇ ਦਿਨ ਨੇੜੇ ਆਏ ਤਾਂ
ਉਸ ਨੇ ਆਪਣੇ ਪੁੱਤ੍ਰ ਸੁਲੇਮਾਨ ਨੂੰ ਏਹ ਆਗਿਆ
੨ ਦਿੱਤੀ ੦ ਕਿ ਮੈਂ ਸਾਰੀ ਸਰਿਸ਼ਟੀ ਦੇ ਰਾਹ ਜਾਂਦਾ
੩ ਹਾਂ । ਤੂੰ ਤਕੜਾ ਹੋ ਤੇ ਮਰਦ ਬਣ ੦ ਅਤੇ ਯਹੋਵਾਹ
ਆਪਣੇ ਪਰਮੇਸ਼ੁਰ ਦੀ ਆਗਿਆ ਨੂੰ ਪਾਲ ਕੇ ਉਹ
ਦੇ ਮਾਰਗ ਉੱਤੇ ਚੱਲ ਅਤੇ ਉਹ ਦੀਆਂ ਬਿਧੀਆਂ,
ਹੁਕਮਾਂ, ਨਿਆਵਾਂ, ਅਤੇ ਸਾਖੀਆਂ ਦੀ ਪਾਲਨਾ ਕਰ ਕੇ
ਰਾਖੀ ਕਰ ਜਿਵੇਂ ਮੂਸਾ ਦੀ ਬਿਵਸਥਾ ਵਿੱਚ ਲਿਖਿਆ
ਹੈ ਜਿਸ ਕਰਕੇ ਤੂੰ ਉਸ ਸਾਰੇ ਕੰਮ ਵਿੱਚ ਜਿਹੜਾ ਤੂੰ
ਕਰੇਂ ਅਤੇ ਉਸ ਸਭ ਕਾਸੇ ਵੱਲ ਜਿੱਧਰ ਤੂੰ ਮੂੰਹ ਕਰੇਂ
੪ ਸਫਲ ਹੋਵੇਂ ੦ ਅਤੇ ਜਿਸ ਕਰਕੇ ਯਹੋਵਾਹ ਆਪਣੇ
ਉਸ ਬਚਨ ਉੱਤੇ ਟਿਕਿਆ ਰਹੇ ਜੋ ਉਸ ਨੇ ਮੇਰੇ
ਵਿਖੇ ਬੋਲਿਆ ਸੀ ਭਈ ਜੇ ਕਰ ਤੇਰੀ ਸੰਤਾਨ ਆਪਣੇ
ਮਾਰਗ ਉੱਤੇ ਧਿਆਨ ਰੱਖੇ ਅਤੇ ਆਪਣੇ ਸਾਰੇ ਮਨ
ਅਰ ਆਪਣੀ ਸਾਰੀ ਜਿੰਦ ਨਾਲ ਮੇਰੇ ਅੱਗੇ
ਸਚਿਆਈ ਨਾਲ ਤੁਰੇ ਤਾਂ ਮਨੁੱਖ ਦੀ ਇਸਰਾਏਲ ਦੀ
੫ ਰਾਜ ਗੱਦੀ ਤੋਂ ਕਦੀ ਕਮੀ ਨਾ ਹੋਵੇਗੀ ੦ ਨਾਲੇ ਤੂੰ
ਜਾਣਦਾ ਵੀ ਹੈਂ ਜੋ ਕੁਝ ਸਰੂਯਾਹ ਦੇ ਪੁੱਤ੍ਰ ਯੋਆਬ
ਨੇ ਮੇਰੇ ਨਾਲ ਅਤੇ ਇਸਰਾਏਲ ਦੇ ਦੋਹਾਂ ਸੈਨਾਪਤੀਆਂ
ਅਰਥਾਤ ਨੇਰ ਦੇ ਪੁੱਤ੍ਰ ਅਬਨੇਰ ਅਤੇ ਯਥਰ ਦੇ ਪੁੱਤ੍ਰ
ਅਮਾਸਾ ਨਾਲ ਕੀਤਾ ਜਿਨ੍ਹਾਂ ਨੂੰ ਉਸ ਨੇ ਵੱਢ ਸੁੱਟਿਆ
ਅਤੇ ਸੁਲਾਹ ਦੇ ਵਿੱਚ ਜੁੱਧ ਦਾ ਲਹੂ ਵਹਾਇਆ
ਅਤੇ ਜੁੱਧ ਦੇ ਲਹੂ ਨੂੰ ਆਪਣੀ ਪੇਟੀ ਉੱਤੇ ਜਿਹੜੀ ਉਹ
ਦੇ ਲੱਕ ਨਾਲ ਸੀ ਅਤੇ ਆਪਣੀ ਜੁੱਤੀ ਉੱਤੇ ਜਿਹੜੀ
੬ ਉਹ ਦੇ ਪੈਰਾਂ ਵਿੱਚ ਸੀ ਛਿੜਕਿਆ ੦ ਸੋ ਤੂੰ ਆਪਣੀ
ਬੁੱਧ ਦੇ ਅਨੁਸਾਰ ਕਰੀਂ ਅਤੇ ਉਹ ਦਾ ਧੌਲਾ ਸਿਰ
[illegible]ਮਤੀ ਨਾਲ ਪਤਾਲ ਨਾ ਲਹਿਣ ਦੇਈਂ ॥
੭ ਪਰ ਬਰਜ਼ਿੱਲਈ ਗਿਲਆਦੀ ਦੇ ਪੁੱਤ੍ਰਾਂ ਉੱਤੇ
ਦਯਾ ਕਰੀਂ ਅਤੇ ਉਨ੍ਹਾਂ ਨੂੰ ਓਹਨਾਂ ਦੇ ਵਿੱਚ ਜੋ ਤੇਰੇ
ਲੰਗਰ ਵਿੱਚੋਂ ਖਾਂਦੇ ਹਨ ਰਲਾ ਦੇਈਂ ਕਿਉਂ ਜੋ ਜਿਸ
ਵੇਲੇ ਮੈਂ ਤੇਰੇ ਭਰਾ ਅਬਸਾਲੋਮ ਦੇ ਅੱਗੋਂ ਨੱਠਾ ਸਾਂ
੮ ਤਾਂ ਉਹ ਉਵੇਂ ਹੀ ਮੇਰੇ ਕੋਲ ਆਏ ਸਨ ੦ ਅਤੇ ਵੇਖ
ਬਹੁਰੀਮ ਦੇ ਬਿਨਯਾਮੀਨੀ ਗੇਰਾ ਦਾ ਪੁੱਤ੍ਰ ਸ਼ਿਮਈ
ਤੇਰੇ ਨਾਲ ਹੈ । ਜਿਸ ਦਿਨ ਮੈਂ ਮਹਨਇਮ ਨੂੰ ਜਾਂਦਾ
ਸਾਂ ਤਾਂ ਉਸ ਮੈਨੂੰ ਸੜਿਆ ਹੋਇਆ ਸਰਾਪ ਦਿੱਤਾ ਸੀ
ਪਰ ਉਹ ਯਰਦਨ ਉੱਤੇ ਮੈਨੂੰ ਲੈਣ ਲਈ ਆਇਆ
ਅਤੇ ਮੈਂ ਉਹ ਨੂੰ ਯਹੋਵਾਹ ਦੀ ਸੌਂਹ ਖਾ ਕੇ
ਆਖਿਆ ਸੀ ਭਈ ਮੈਂ ਤੈਨੂੰ ਤੇਗ ਨਾਲ ਨਾ
੯ ਵੱਢਾਂਗਾ ੦ ਹੁਣ ਤੂੰ ਉਸ ਨੂੰ ਸਜ਼ਾ ਦਿੱਤੇ ਬਿਨਾ ਨਾ
ਛੱਡੀਂ ਕਿਉਂ ਜੋ ਤੂੰ ਬੁੱਧਵਾਨ ਮਨੁੱਖ ਹੈਂ ਅਤੇ ਜੋ ਕੁਝ
ਉਸ ਦੇ ਨਾਲ ਕਰਨਾ ਲੋੜੀਦਾ ਹੈ ਉਹ ਤੂੰ ਜਾਣਦਾ
ਹੈਂ ਸੋ ਤੂੰ ਉਸ ਦਾ ਧੌਲਾ ਸਿਰ ਲਹੂ ਨਾਲ ਪਤਾਲ
੧੦ ਵਿੱਚ ਲਾਹੀਂ ੦ ਤਾਂ ਦਾਊਦ ਆਪਣੇ ਪਿਉ ਦਾਦਿਆਂ
ਨਾਲ ਸੌਂ ਗਿਆ ਅਤੇ ਦਾਊਦ ਦੇ ਸ਼ਹਿਰ ਵਿੱਚ
੧੧ ਦੱਬਿਆ ਗਿਆ ੦ ਜਿੰਨੇ ਦਿਨ ਦਾਊਦ ਨੇ ਇਸਰਾਏਲ
ਉੱਤੇ ਰਾਜ ਕੀਤਾ ਓਹ ਚਾਲੀ ਵਰਹੇ ਸਨ । ਸੱਤ
ਵਰਹੇ ਉਸ ਹਬਰੋਨ ਵਿੱਚ ਰਾਜ ਕੀਤਾ ਅਤੇ ਤੇਤੀ
੧੨ ਵਰਹੇ ਉਸ ਯਰੂਸ਼ਲਮ ਵਿੱਚ ਰਾਜ ਕੀਤਾ ੦ ਤਾਂ
ਸੁਲੇਮਾਨ ਆਪਣੇ ਪਿਤਾ ਦਾਊਦ ਦੀ ਰਾਜ ਗੱਦੀ
ਉੱਤੇ ਬੈਠਾ ਅਤੇ ਉਸ ਦਾ ਰਾਜ ਢਾਢਾ ਹੀ ਪੱਕਾ ਹੋ
ਗਿਆ ॥
੧੩ ਉਪਰੰਤ ਹਗੀਥ ਦਾ ਪੁੱਤ੍ਰ ਅਦੋਨੀਯਾਹ ਸੁਲੇਮਾਨ
ਦੀ ਮਾਤਾ ਬਥ-ਸ਼ਬਾ ਕੋਲ ਆਇਆ । ਅੱਗੋਂ ਉਸ
ਆਖਿਆ, ਤੂੰ ਸੁਲਾਹ ਨਾਲ ਆਇਆ ਹੈਂ ? ਤਾਂ
੧੪ ਉਸ ਆਖਿਆ, ਸੁਲਾਹ ਨਾਲ ੦ ਫੇਰ ਉਸ ਆਖਿਆ,
ਮੈਂ ਤੇਰੇ ਨਾਲ ਇਕ ਗੱਲ ਕਰਨੀ ਹੈ । ਉਸ ਆਖਿਆ,
੧੫ ਬੋਲ ੦ ਤਾਂ ਉਸ ਆਖਿਆ, ਤੂੰ ਜਾਣਦੀ ਹੈਂ ਕਿ ਰਾਜ
ਤਾਂ ਮੇਰਾ ਸੀ ਅਤੇ ਉਸ ਵੇਲੇ ਸਾਰੇ ਇਸਰਾਏਲ ਦਾ
ਮੂੰਹ ਮੇਰੇ ਉੱਤੇ ਸੀ ਕਿ ਮੈਂ ਰਾਜ ਕਰਾਂ ਪਰ ਰਾਜ

ਉਲਟ ਗਿਆ ਅਤੇ ਮੇਰੇ ਭਰਾ ਦਾ ਹੋ ਗਿਆ ਕਿਉਂ
ਜੋ ਉਹ ਯਹੋਵਾਹ ਦੀ ਵੱਲੋਂ ਉਹ ਦਾ ਹੀ ਸੀ ੦
੧੬ ਹੁਣ ਮੈਂ ਤੈਥੋਂ ਇੱਕ ਗੱਲ ਮੰਗਦਾ ਹਾਂ। ਤੂੰ ਮੇਰਾ
੧੭ ਬੋਲ ਨਾ ਮੋੜੀਂ। ਉਸ ਆਖਿਆ, ਬੋਲ ੦ ਤਾਂ ਉਸ
ਆਖਿਆ, ਦਯਾ ਕਰਕੇ ਸੁਲੇਮਾਨ ਪਾਤਸ਼ਾਹ ਨੂੰ
ਆਖ ਕਿਉਂ ਜੋ ਉਹ ਤੇਰੀ ਗੱਲ ਨਾ ਮੋੜੇਗਾ ਕਿ ਉਹ
ਅਬੀਸ਼ਗ ਸ਼ੂਨੰਮੀ ਨੂੰ ਮੇਰੀ ਪਤਨੀ ਹੋਣ ਲਈ ਦੇਵੇ ੦
੧੮ ਬਥ-ਸ਼ਬਾ ਆਖਿਆ, ਚੰਗਾ ਮੈਂ ਤੇਰੇ ਲਈ ਪਾਤਸ਼ਾਹ
੧੯ ਨੂੰ ਬੋਲਾਂਗੀ ੦ ਤਾਂ ਬਥ-ਸ਼ਬਾ ਸੁਲੇਮਾਨ ਪਾਤਸ਼ਾਹ
ਕੋਲ ਅੰਦਰ ਗਈ ਭਈ ਅਦੋਨੀਯਾਹ ਲਈ ਉਹ
ਦੇ ਨਾਲ ਗੱਲ ਕਰੇ ਤਾਂ ਪਾਤਸ਼ਾਹ ਉਸ ਦੇ ਮਿਲਣ
ਲਈ ਉੱਠ ਖਲੋਤਾ ਅਤੇ ਉਸ ਨੂੰ ਮੱਥਾ ਟੇਕਿਆ
ਤਾਂ ਆਪਣੀ ਰਾਜ ਗੱਦੀ ਉੱਤੇ ਬੈਠ ਗਿਆ ਅਤੇ
ਆਪਣੀ ਮਾਤਾ ਲਈ ਇੱਕ ਸ਼ਾਹੀ ਕੁਰਸੀ ਡੁਹਾਈ।
ਉਹ ਉਹ ਦੇ ਸੱਜੇ ਪਾਸੇ ਵੱਲ ਬੈਠ ਗਈ ੦
੨੦ ਅੱਗੋਂ ਉਸ ਆਖਿਆ, ਮੈਂ ਤੈਥੋਂ ਇੱਕ ਛੋਟੀ
ਜੇਹੀ ਮੰਗ ਮੰਗਦੀ ਹਾਂ। ਮੈਨੂੰ ਸੱਖਣੀ ਨਾ ਮੋੜੀਂ ਤਾਂ
ਪਾਤਸ਼ਾਹ ਨੇ ਆਖਿਆ, ਮਾਤਾ ਜੀ ਮੰਗੋ ਮੈਂ ਤੇਰੇ
੨੧ ਬੋਲ ਨੂੰ ਨਾ ਮੋੜਾਂਗਾ ੦ ਉਸ ਆਖਿਆ ਭਈ
ਅਬੀਸ਼ਗ ਸ਼ੂਨੰਮੀ ਆਪਣੇ ਭਰਾ ਅਦੋਨੀਯਾਹ ਨੂੰ
੨੨ ਪਤਨੀ ਹੋਣ ਲਈ ਦੇ ਛੱਡ ੦ ਤਾਂ ਸੁਲੇਮਾਨ ਪਾਤਸ਼ਾਹ
ਨੇ ਉੱਤਰ ਦੇ ਕੇ ਆਪਣੀ ਮਾਤਾ ਜੀ ਨੂੰ ਆਖਿਆ,
ਤੂੰ ਅਦੋਨੀਯਾਹ ਲਈ ਅਬੀਸ਼ਗ ਸ਼ੂਨੰਮੀ ਨੂੰ ਹੀ
ਕਿਉਂ ਮੰਗਦੀ ਹੈਂ ? ਸਗੋਂ ਉਸ ਦੇ ਲਈ ਰਾਜ ਭੀ
ਮੰਗ ਕਿਉਂ ਜੋ ਉਹ ਮੇਰਾ ਵੱਡਾ ਭਰਾ ਹੈ ਸਗਵਾਂ ਉਹ
ਦੇ ਲਈ ਅਤੇ ਅਬਯਾਥਾਰ ਜਾਜਕ ਅਰ ਸਰੂਯਾਹ
ਦੇ ਪੁੱਤ੍ਰ ਯੋਆਬ ਲਈ ਵੀ ॥
੨੩ ਤਾਂ ਸੁਲੇਮਾਨ ਪਾਤਸ਼ਾਹ ਨੇ ਯਹੋਵਾਹ ਦੀ ਸੌਂਹ ਖਾ
ਕੇ ਆਖਿਆ, ਜੇ ਕਦੀ ਅਦੋਨੀਯਾਹ ਨੇ ਏਹ ਗੱਲ
ਆਪਣੇ ਪ੍ਰਾਣਾਂ ਦੇ ਵਿਰੋਧ ਵਿੱਚ ਨਹੀਂ ਬੋਲੀ ਤਾਂ
ਪਰਮੇਸ਼ੁਰ ਮੇਰੇ ਨਾਲ ਭੀ ਅਜੇਹਾ ਹੀ ਕਰੇ ਸਗੋਂ ਏਸ
੨੪ ਤੋਂ ਵੀ ਵਧੀਕ ੦ ਸੋ ਹੁਣ ਜੀਉਂਦੇ ਯਹੋਵਾਹ ਦੀ
ਸੌਂਹ ਜਿਸ ਮੈਨੂੰ ਕਾਇਮ ਕੀਤਾ ਹੈ ਅਤੇ ਮੈਨੂੰ ਮੇਰੇ ਪਿਤਾ
ਦਾਊਦ ਦੀ ਰਾਜ ਗੱਦੀ ਉੱਤੇ ਬਿਠਾਇਆ ਹੈ ਅਤੇ
ਮੇਰੇ ਲਈ ਆਪਣੇ ਬਚਨ ਅਨੁਸਾਰ ਇੱਕ ਘਰ
ਬਣਾਇਆ ਹੈ ਅਦੋਨੀਯਾਹ ਅੱਜ ਦੇ ਦਿਨ ਹੀ
੨੫ ਵੱਢਿਆ ਜਾਵੇਗਾ ੦ ਤਾਂ ਸੁਲੇਮਾਨ ਪਾਤਸ਼ਾਹ ਨੇ
ਯਹੋਯਾਦਾ ਦੇ ਪੁੱਤ੍ਰ ਬਨਾਯਾਹ ਨੂੰ ਘੱਲਿਆ ਅਤੇ ਉਹ
ਉਸ ਉੱਤੇ ਅਜੇਹਾ ਆਣ ਪਿਆ ਕਿ ਉਹ ਮਰ
ਗਿਆ ॥
੨੬ ਫੇਰ ਪਾਤਸ਼ਾਹ ਨੇ ਅਬਯਾਥਾਰ ਜਾਜਕ ਨੂੰ
ਆਖਿਆ ਭਈ ਤੂੰ ਅਨਾਥੋਥ ਨੂੰ ਆਪਣੀਆਂ ਪੈਲੀਆਂ
ਵੱਲ ਚੱਲਾ ਜਾਹ ਕਿਉਂ ਜੋ ਤੂੰ ਮਰਨ ਜੋਗ ਮਨੁੱਖ ਹੈਂ
ਪਰ ਮੈਂ ਤੈਨੂੰ ਅੱਜ ਦੇ ਦਿਨ ਨਹੀਂ ਮਾਰਦਾ ਕਿਉਂ ਜੋ
ਤੂੰ ਮੇਰੇ ਪਿਤਾ ਦਾਊਦ ਦੇ ਸਨਮੁਖ ਯਹੋਵਾਹ ਪ੍ਰਭੂ ਦਾ
ਸੰਦੂਕ ਚੁੱਕਦਾ ਹੁੰਦਾ ਸੈਂ ਅਤੇ ਤੂੰ ਉਨ੍ਹਾਂ ਸਭਨਾਂ ਦੁਖਾਂ
ਵਿੱਚ ਜੋ ਮੇਰੇ ਪਿਤਾ ਉੱਤੇ ਆਏ ਸਨ ਸਾਂਝੀ ਰਿਹਾ ੦
੨੭ ਸੋ ਸੁਲੇਮਾਨ ਨੇ ਅਬਯਾਥਾਰ ਨੂੰ ਕੱਢ ਦਿੱਤਾ ਭਈ
ਉਹ ਯਹੋਵਾਹ ਦਾ ਜਾਜਕ ਨਾ ਰਹੇ ਏਸ ਲਈ ਭਈ
ਉਹ ਯਹੋਵਾਹ ਦਾ ਉਹ ਬਚਨ ਪੂਰਾ ਕਰੇ ਜਿਹੜਾ
ਉਸ ਨੂੰ ਸ਼ੀਲੋਹ ਵਿੱਚ ਏਲੀ ਦੇ ਘਰਾਣੇ ਦੇ ਦੁਆਰਾ
ਬੋਲਿਆ ਸੀ ॥
੨੮ ਤਾਂ ਏਹ ਖਬਰ ਯੋਆਬ ਤੀਕ ਅੱਪੜੀ ਕਿਉਂ ਜੋ
ਯੋਆਬ ਅਦੋਨੀਯਾਹ ਦੇ ਮਗਰ ਤਾਂ ਲੱਗਾ ਹੀ ਸੀ
ਭਾਵੇਂ ਹੀ ਉਹ ਅਬਸਾਲੋਮ ਦੇ ਮਗਰ ਨਹੀਂ ਸੀ
ਲੱਗਾ ਸੋ ਯੋਆਬ ਯਹੋਵਾਹ ਦੇ ਤੰਬੂ ਨੂੰ ਨੱਠਾ ਅਤੇ
੨੯ ਜਗਵੇਦੀ ਦੇ ਸਿੰਙਾਂ ਨੂੰ ਘੁੱਟ ਕੇ ਜਾ ਫੜਿਆ ੦ ਤਾਂ
ਸੁਲੇਮਾਨ ਪਾਤਸ਼ਾਹ ਨੂੰ ਦੱਸਿਆ ਗਿਆ ਕਿ ਯੋਆਬ
ਯਹੋਵਾਹ ਦੇ ਤੰਬੂ ਨੂੰ ਨੱਠ ਗਿਆ ਹੈ ਅਰ ਵੇਖੋ ਉਹ
ਜਗਵੇਦੀ ਦੇ ਕੋਲ ਹੈ ਤਾਂ ਸੁਲੇਮਾਨ ਨੇ ਯਹੋਯਾਦਾ ਦੇ
ਪੁੱਤ੍ਰ ਬਨਾਯਾਹ ਨੂੰ ਘੱਲਿਆ ਕਿ ਉਸ ਉੱਤੇ ਜਾ
੩੦ ਪਉ ੦ ਸੋ ਬਨਾਯਾਹ ਯਹੋਵਾਹ ਦੇ ਤੰਬੂ ਵਿੱਚ ਗਿਆ
ਅਤੇ ਉਸ ਨੂੰ ਆਖਿਆ ਭਈ ਪਾਤਸ਼ਾਹ ਐਉਂ
ਆਖਦਾ ਹੈ ਕਿ ਨਿੱਕਲ ਆ। ਅੱਗੋਂ ਉਸ ਆਖਿਆ,
ਨਹੀਂ, ਮੈਂ ਤਾਂ ਏਥੇ ਹੀ ਮਰਾਂਗਾ। ਫੇਰ ਇਸ ਗੱਲ
ਲਈ ਬਨਾਯਾਹ ਪਾਤਸ਼ਾਹ ਵੱਲ ਮੁੜ ਆਇਆ ਅਤੇ
ਆਖਿਆ, ਯੋਆਬ ਐਉਂ ਬੋਲਿਆ ਹੈ ਅਤੇ ਮੈਨੂੰ
੩੧ ਐਉਂ ਉੱਤਰ ਦਿੱਤਾ ਹੈ ੦ ਤਾਂ ਪਾਤਸ਼ਾਹ ਨੇ ਉਹ ਨੂੰ
ਆਖਿਆ, ਉਸ ਦੇ ਬੋਲ ਅਨੁਸਾਰ ਕਰ ਅਤੇ ਉਸ
ਦੇ ਉੱਤੇ ਜਾ ਪਉ ਪਰ ਉਸ ਨੂੰ ਦੱਬ ਦੇਈਂ ਅਤੇ
ਉਨ੍ਹਾਂ ਬੇਦੋਸ਼ਿਆਂ ਦੇ ਖੂਨ ਨੂੰ ਜੋ ਯੋਆਬ ਨੇ ਵਹਾਇਆ
ਮੈਥੋਂ ਅਤੇ ਮੇਰੇ ਪਿਤਾ ਦੇ ਘਰ ਤੋਂ ਮਿਟਾ ਦੇਈਂ ੦

੩੨ ਯਹੋਵਾਹ ਉਸ ਦਾ ਖ਼ੂਨ ਉਸ ਦੇ ਸਿਰ ਉੱਤੇ ਰੱਖੇ
ਕਿਉਂ ਜੋ ਉਹ ਦੋਹ ਮਨੁੱਖਾਂ ਉੱਤੇ ਜਾ ਪਿਆ ਜਿਹੜੇ
ਉਸ ਨਾਲੋਂ ਵਧੀਕ ਸੱਚੇ ਅਤੇ ਅੱਛੇ ਸਨ ਅਤੇ ਉਨ੍ਹਾਂ
ਨੂੰ ਤੇਗ ਨਾਲ ਵੱਢ ਸੁੱਟਿਆ ਸੀ ਅਤੇ ਮੇਰੇ ਪਿਤਾ
ਦਾਊਦ ਨੂੰ ਨਾ ਦੱਸਿਆ ਗਿਆ ਅਰਥਾਤ ਨੇਰ ਦਾ
ਪੁੱਤ੍ਰ ਅਬਨੇਰ ਜੋ ਇਸਰਾਏਲ ਦਾ ਸੈਨਾਪਤੀ ਸੀ ਅਤੇ
ਯਥਰ ਦਾ ਪੁੱਤ੍ਰ ਅਮਾਸਾ ਜੋ ਯਹੂਦਾਹ ਦਾ ਸੈਨਾਪਤੀ
੩੩ ਸੀ ੦ ਸੋ ਉਨ੍ਹਾਂ ਦਾ ਖ਼ੂਨ ਯੋਆਬ ਦੇ ਸਿਰ ਉੱਤੇ ਅਤੇ
ਉਸ ਦੀ ਅੰਸ ਦੇ ਸਿਰ ਉੱਤੇ ਸਦਾ ਤੀਕ ਰਹੇ ਪਰ
ਦਾਊਦ ਉੱਤੇ ਅਤੇ ਉਹ ਦੀ ਅੰਸ ਉੱਤੇ ਅਰ ਉਹ
ਦੇ ਘਰ ਉੱਤੇ ਅਰ ਉਹ ਦੀ ਰਾਜ ਗੱਦੀ ਉੱਤੇ
੩੪ ਸਦਾ ਤੀਕ ਯਹੋਵਾਹ ਵੱਲੋਂ ਸੁਖ ਸਾਂਦ ਰਹੇਗੀ ੦ ਤਾਂ
ਯਹੋਯਾਦਾ ਦਾ ਪੁੱਤ੍ਰ ਬਨਾਯਾਹ ਉਤਾਹਾਂ ਚੜ੍ਹ ਗਿਆ
ਅਤੇ ਉਸ ਦੇ ਉੱਤੇ ਜਾ ਪਿਆ ਅਰ ਉਸ ਨੂੰ ਮਾਰ
ਸੁੱਟਿਆ ਅਤੇ ਉਸ ਨੂੰ ਉੱਸੇ ਦੇ ਘਰ ਉਜਾੜ ਵਿੱਚ
੩੫ ਦੱਬ ਦਿੱਤਾ ੦ ਤਾਂ ਯਹੋਯਾਦਾ ਦੇ ਪੁੱਤ੍ਰ ਬਨਾਯਾਹ ਨੂੰ
ਪਾਤਸ਼ਾਹ ਨੇ ਉਸ ਦੇ ਥਾਂ ਸੈਨਾਪਤੀ ਬਣਾਇਆ ਅਤੇ
ਸਾਦੋਕ ਜਾਜਕ ਨੂੰ ਪਾਤਸ਼ਾਹ ਨੇ ਅਬਯਾਥਾਰ ਦਾ ਥਾਂ
ਦਿੱਤਾ ॥
੩੬ ਫੇਰ ਪਾਤਸ਼ਾਹ ਨੇ ਸ਼ਿਮਈ ਨੂੰ ਸੱਦ ਘੱਲਿਆ ਅਤੇ
ਉਹ ਨੂੰ ਆਖਿਆ, ਤੂੰ ਯਰੂਸ਼ਲਮ ਵਿੱਚ ਇੱਕ ਘਰ
ਬਣਾ ਕੇ ਉਥੇ ਟਿਕ ਅਤੇ ਉੱਥੋਂ ਕਿਤੇ ਬਾਹਰ ਨਾ
੩੭ ਜਾਈਂ ੦ ਕਿਉਂ ਜੋ ਅਜੇਹਾ ਹੋਵੇਗਾ ਕਿ ਜਿਸ ਦਿਨ
ਤੂੰ ਬਾਹਰ ਨਿੱਕਲ ਕੇ ਕਿਦਰੋਨ ਦੀ ਵਾਦੀ ਤੋਂ ਲੰਘੇਗਾ
ਤਾਂ ਤੂੰ ਸੱਚ ਮੁੱਚ ਚੇਤੇ ਰੱਖੀਂ ਕਿ ਤੂੰ ਮਾਰਿਆ ਜਾਵੇਂਗਾ
੩੮ ਅਤੇ ਤੇਰਾ ਖ਼ੂਨ ਤੇਰੇ ਹੀ ਸਿਰ ਉੱਤੇ ਹੋਵੇਗਾ ੦ ਤਾਂ
ਸ਼ਿਮਈ ਨੇ ਪਾਤਸ਼ਾਹ ਨੂੰ ਆਖਿਆ, ਸਤ ਬਚਨ।
ਜਿਵੇਂ ਮੇਰੇ ਮਾਲਕ ਪਾਤਸ਼ਾਹ ਨੇ ਆਖਿਆ, ਤਿਵੇਂ ਹੀ
ਤੁਹਾਡਾ ਸੇਵਕ ਕਰੇਗਾ ਸੋ ਸ਼ਿਮਈ ਬਹੁਤ ਦਿਨਾਂ ਤੀਕ
ਯਰੂਸ਼ਲਮ ਵਿੱਚ ਟਿਕਿਆ ਰਿਹਾ ॥
੩੯ ਤਾਂ ਤੀਜੇ ਵਰਹੇ ਦੇ ਅੰਤ ਵਿੱਚ ਐਉਂ ਹੋਇਆ
ਕਿ ਸ਼ਿਮਈ ਦੇ ਟਹਿਲੂਆਂ ਵਿੱਚੋਂ ਦੋ ਗਥ ਦੇ ਰਾਜਾ
ਮਆਕਾਹ ਦੇ ਪੁੱਤ੍ਰ ਅਕੀਸ਼ ਦੇ ਕੋਲ ਨੱਠ ਗਏ ਤਾਂ
ਸ਼ਿਮਈ ਨੂੰ ਦੱਸਿਆ ਗਿਆ ਕਿ ਵੇਖ ਤੇਰੇ ਟਹਿਲੂਏ
੪੦ ਗਥ ਵਿੱਚ ਹਨ ੦ ਸੋ ਸ਼ਿਮਈ ਨੇ ਉੱਠ ਕੇ ਆਪਣੇ
ਖੋਤੇ ਉੱਤੇ ਕਾਠੀ ਪਾਈ ਅਰ ਆਪਣੇ ਟਹਿਲੂਆਂ
ਦੀ ਭਾਲ ਵਿੱਚ ਗਥ ਨੂੰ ਅਕੀਸ਼ ਕੋਲ ਗਿਆ।
ਉਪਰੰਤ ਸ਼ਿਮਈ ਗਿਆ ਅਤੇ ਗਥ ਤੋਂ ਆਪਣੇ
ਟਹਿਲੂਆਂ ਨੂੰ ਮੋੜ ਲਿਆਇਆ ॥
੪੧ ਤਾਂ ਸੁਲੇਮਾਨ ਨੂੰ ਦੱਸਿਆ ਗਿਆ ਕਿ ਸ਼ਿਮਈ
ਯਰੂਸ਼ਲਮ ਵਿੱਚੋਂ ਗਥ ਨੂੰ ਗਿਆ ਅਰ ਮੁੜ
੪੨ ਆਇਆ ੦ ਤਾਂ ਪਾਤਸ਼ਾਹ ਨੇ ਸ਼ਿਮਈ ਨੂੰ ਸੱਦ
ਘੱਲਿਆ ਅਤੇ ਉਹ ਨੂੰ ਆਖਿਆ, ਕੀ ਮੈਂ ਤੈਨੂੰ
ਯਹੋਵਾਹ ਦੀ ਸੌਂਹ ਨਹੀਂ ਖੁਵਾਈ ਸੀ ਅਤੇ ਤੈਨੂੰ
ਤਕੀਦ ਨਾਲ ਨਹੀਂ ਸੀ ਆਖਿਆ ਭਈ ਤੂੰ ਪੱਕ ਜਾਣੀ
ਕਿ ਜਿਸ ਦਿਨ ਤੂੰ ਬਾਹਰ ਹੋਰ ਕਿਤੇ ਜਾਵੇਂਗਾ ਉਸ
ਦਿਨ ਤੂੰ ਸੱਚ ਮੁੱਚ ਮਾਰਿਆ ਜਾਵੇਂਗਾ ? ਅਤੇ ਤੈਂ ਮੈਨੂੰ
ਆਖਿਆ, ਸਤ ਬਚਨ। ਮੈਂ ਗੱਲ ਸੁਣ ਲਈ ਹੈ ੦
੪੩ ਫੇਰ ਤੈਂ ਕਿਉਂ ਯਹੋਵਾਹ ਦੀ ਸੌਂਹ ਦੀ ਪਾਲਨਾ ਨਾ
ਕੀਤੀ ਅਤੇ ਉਸ ਹੁਕਮ ਉੱਤੇ ਜਿਹੜਾ ਮੈਂ ਤੈਨੂੰ ਦਿੱਤਾ
੪੪ ਸੀ ਨਾ ਚੱਲਿਆ ? ੦ ਤਾਂ ਪਾਤਸ਼ਾਹ ਨੇ ਸ਼ਿਮਈ ਨੂੰ
ਆਖਿਆ, ਤੂੰ ਉਸ ਸਾਰੀ ਬੁਰਿਆਈ ਨੂੰ ਜਾਣਦਾ ਹੈਂ
ਜਿਹੜੀ ਤੇਰੇ ਮਨ ਵਿੱਚ ਹੈ ਅਤੇ ਜਿਹੜੀ ਤੈਂ ਮੇਰੇ
ਪਿਤਾ ਦਾਊਦ ਨਾਲ ਕੀਤੀ ਸੋ ਯਹੋਵਾਹ ਉਸ ਬੁਰਿਆਈ
੪੫ ਨੂੰ ਤੇਰੇ ਸਿਰ ਉੱਤੇ ਮੋੜ ਲਿਆਵੇਗਾ ੦ ਪਰ ਸੁਲੇਮਾਨ
ਪਾਤਸ਼ਾਹ ਮੁਬਾਰਕ ਹੋਵੇਗਾ ਅਤੇ ਦਾਊਦ ਦੀ ਰਾਜ
ਗੱਦੀ ਯਹੋਵਾਹ ਅੱਗੇ ਸਦਾ ਤੀਕ ਕਾਇਮ ਰਹੇਗੀ ੦
੪੬ ਤਾਂ ਪਾਤਸ਼ਾਹ ਨੇ ਯਹੋਯਾਦਾ ਦੇ ਪੁੱਤ੍ਰ ਬਨਾਯਾਹ ਨੂੰ
ਹੁਕਮ ਦਿੱਤਾ ਤਾਂ ਉਹ ਬਾਹਰ ਗਿਆ ਅਤੇ ਉਸ ਉੱਤੇ
ਅਜੇਹਾ ਝਪਟ ਪਿਆ ਜੋ ਉਹ ਮਰ ਗਿਆ ਸੋ ਰਾਜ
ਸੁਲੇਮਾਨ ਦੇ ਹੱਥ ਵਿੱਚ ਪੱਕਾ ਹੋ ਗਿਆ ॥

## ਸੁਲੇਮਾਨ ਦੀ ਬੁੱਧੀ

੩ ਸੁਲੇਮਾਨ ਨੇ ਮਿਸਰ ਦੇ ਪਾਤਸ਼ਾਹ ਫ਼ਿਰਊਨ ਨਾਲ
ਸਾਕਾਦਾਰੀ ਕੀਤੀ ਅਤੇ ਫ਼ਿਰਊਨ ਦੀ ਧੀ ਨੂੰ ਲੈ
ਆਇਆ ਅਤੇ ਉਸ ਨੂੰ ਦਾਊਦ ਦੇ ਸ਼ਹਿਰ ਵਿੱਚ
ਰੱਖਿਆ ਜਦ ਤੀਕ ਆਪਣਾ ਮਹਿਲ ਅਰ ਯਹੋਵਾਹ
ਦਾ ਭਵਨ ਅਰ ਯਰੂਸ਼ਲਮ ਦੀ ਸਫ਼ੀਲ ਚੁਫੇਰਿਓਂ
੨ ਬਣਾ ਨਾ ਚੁੱਕਿਆ ੦ ਲੋਕ ਕੇਵਲ ਉੱਚਿਆਂ ਥਾਵਾਂ
ਉੱਤੇ ਬਲੀਆਂ ਚੜ੍ਹਾਉਂਦੇ ਸਨ ਕਿਉਂ ਜੋ ਕੋਈ ਭਵਨ
ਯਹੋਵਾਹ ਦੇ ਨਾਮ ਲਈ ਅਜੇ ਤੀਕ ਬਣਿਆ ਨਹੀਂ
੩ ਸੀ ੦ ਅਤੇ ਸੁਲੇਮਾਨ ਦਾ ਯਹੋਵਾਹ ਨਾਲ ਲਗਨ ਸੀ

ਸੂਤੇ ਆਪਣੇ ਪਿਤਾ ਦਾਊਦ ਦੀਆਂ ਵਿਧੀਆਂ ਉੱਤੇ
ਚੱਲਦਾ ਸੀ ਪਰ ਉੱਚਿਆਂ ਥਾਵਾਂ ਉੱਤੇ ਬਲੀਆਂ
੪ ਚੜ੍ਹਾਉਂਦਾ ਅਤੇ ਧੂਪ ਧੁਖਾਉਂਦਾ ਸੀ ੦ ਪਾਤਸ਼ਾਹ
ਹੋਮ ਬਲੀ ਲਈ ਗਿਬਓਨ ਨੂੰ ਗਿਆ ਕਿਉਂ ਜੋ ਉਹ
ਉੱਚਾ ਅਤੇ ਵੱਡਾ ਥਾਂ ਸੀ ਅਤੇ ਸੁਲੇਮਾਨ ਨੇ ਉਸ
ਜਗਵੇਦੀ ਉੱਤੇ ਹੋਮ ਦੀਆਂ ਇੱਕ ਹਜ਼ਾਰ ਬਲੀਆਂ
੫ ਚੜ੍ਹਾਈਆਂ ੦ ਗਿਬਓਨ ਵਿੱਚ ਰਾਤ ਦੇ ਵੇਲੇ ਸੁਫਨੇ
ਵਿੱਚ ਸੁਲੇਮਾਨ ਨੂੰ ਯਹੋਵਾਹ ਦਾ ਦਰਸ਼ਣ ਹੋਇਆ।
ਪਰਮੇਸ਼ੁਰ ਨੇ ਆਖਿਆ, ਮੰਗ ਮੈਂ ਤੈਨੂੰ ਕੀ ਦੇਵਾਂ ? ੦
੬ ਤਾਂ ਸੁਲੇਮਾਨ ਨੇ ਆਖਿਆ, ਤੈਂ ਆਪਣੇ ਦਾਸ ਮੇਰੇ
ਪਿਤਾ ਦਾਊਦ ਉੱਤੇ ਵੱਡੀ ਨੇਕੀ ਕੀਤੀ ਕਿਉਂ ਜੋ ਉਹ
ਤੇਰੇ ਸਨਮੁਖ ਸਚਿਆਈ, ਧਰਮ ਅਰ ਮਨ ਦੀ
ਸਿਧਿਆਈ ਵਿੱਚ ਤੇਰੇ ਨਾਲ ਚੱਲਦਾ ਰਿਹਾ ਅਤੇ ਤੈਂ
ਉਹ ਦੇ ਲਈ ਉਸ ਵੱਡੀ ਨੇਕੀ ਦੀ ਪਾਲਨਾ ਕੀਤੀ
ਕਿ ਉਹ ਨੂੰ ਇੱਕ ਪੁੱਤ੍ਰ ਦਿੱਤਾ ਜਿਹੜਾ ਉਹ ਦੀ ਰਾਜ
੭ ਗੱਦੀ ਉੱਤੇ ਬੈਠਾ ਹੈ ਜਿਵੇਂ ਅੱਜ ਦੇ ਦਿਨ ਹੈ ੦ ਹੁਣ
ਹੇ ਯਹੋਵਾਹ, ਮੇਰੇ ਪਰਮੇਸ਼ੁਰ ਤੈਂ ਆਪਣੇ ਦਾਸ ਨੂੰ ਮੇਰੇ
ਪਿਤਾ ਦਾਊਦ ਦੇ ਥਾਂ ਪਾਤਸ਼ਾਹ ਬਣਾਇਆ ਹੈ ਪਰ
ਮੈਂ ਤਾਂ ਇੱਕ ਛੋਟਾ ਜਿਹਾ ਮੁੰਡਾ ਹਾਂ ਅਤੇ ਮੈਂ ਬਾਹਰ
ਜਾਣਾ ਅਤੇ ਅੰਦਰ ਆਉਣਾ ਨਹੀਂ ਜਾਣਦਾ ਹਾਂ ੦
੮ ਅਤੇ ਤੇਰਾ ਦਾਸ ਤੇਰੀ ਪਰਜਾ ਦੇ ਵਿੱਚਕਾਰ ਹੈ ਜਿਹ
ਨੂੰ ਤੈਂ ਚੁਣਿਆ। ਓਹ ਬਹੁਤੇ ਲੋਕ ਹਨ ਜਿਹੜੇ ਨਾ
ਗਿਣੇ ਜਾਂਦੇ ਹਨ ਅਤੇ ਬਹੁਤਿਆਂ ਦੇ ਕਾਰਨ ਨਾ
੯ ਉਨ੍ਹਾਂ ਦਾ ਲੇਖਾ ਹੀ ਹੋ ਸੱਕਦਾ ਹੈ ੦ ਤੂੰ ਆਪਣੇ ਦਾਸ
ਨੂੰ ਸੁਣਨ ਵਾਲਾ ਮਨ ਦੇਹ ਭਈ ਉਹ ਤੇਰੀ ਪਰਜਾ
ਦਾ ਨਿਆਉਂ ਕਰ ਸੱਕੇ ਏਸ ਲਈ ਭਈ ਮੈਂ ਅੱਛੇ
ਅਤੇ ਬੁਰੇ ਨੂੰ ਸਮਝਾਂ ਕਿਉਂ ਜੋ ਤੇਰੇ ਬਹੁਤੇ ਲੋਕਾਂ ਦਾ
੧੦ ਨਿਆਉਂ ਕੌਣ ਕਰ ਸੱਕਦਾ ਹੈ ? ੦ ਤਾਂ ਏਹ ਗੱਲ
ਪ੍ਰਭੁ ਦੀ ਨਿਗਾਹ ਵਿੱਚ ਚੰਗੀ ਲੱਗੀ ਭਈ ਸੁਲੇਮਾਨ
੧੧ ਨੇ ਏਹ ਚੀਜ਼ ਮੰਗੀ ਹੈ ੦ ਅਤੇ ਆਪਣੇ ਲਈ ਬਹੁਤੇ
ਦਿਨ ਨਹੀਂ ਮੰਗੇ ਨਾ ਆਪਣੇ ਲਈ ਧਨ ਮੰਗਿਆ ਹੈ
ਅਤੇ ਨਾ ਆਪਣੇ ਵੈਰੀਆਂ ਦੇ ਪ੍ਰਾਣ ਮੰਗੇ ਹਨ ਪਰ
ਆਪਣੇ ਲਈ ਨਿਆਉਂ ਦੇ ਸੁਣਨ ਲਈ ਬੁੱਧ ਮੰਗੀ
੧੨ ਹੈ ੦ ਵੇਖ ਮੈਂ ਤੇਰੀਆਂ ਗੱਲਾਂ ਦੇ ਅਨੁਸਾਰ ਕਰਾਂਗਾ
ਅਤੇ ਵੇਖ ਮੈਂ ਤੈਨੂੰ ਇੱਕ ਬੁੱਧਵਾਨ ਅਤੇ ਸਮਝ ਵਾਲਾ
ਮਨ ਦਿੱਤਾ ਹੈ ਅਜੇਹਾ ਜੋ ਤੇਰੇ ਵਰਗਾ ਤੈਥੋਂ ਅੱਗੇ
ਕੋਈ ਨਹੀਂ ਹੋਇਆ ਅਤੇ ਨਾ ਤੇਰੇ ਪਿੱਛੋਂ ਕੋਈ ਤੇਰੇ
੧੩ ਵਰਗਾ ਉੱਠੇਗਾ ੦ ਨਾਲੇ ਮੈਂ ਤੈਨੂੰ ਜੋ ਤੈਂ ਨਹੀਂ
ਮੰਗਿਆ ਉਹ ਭੀ ਦਿੱਤਾ ਨਾਲੇ ਧਨ ਨਾਲੇ ਪਤ
ਅਜੇਹਾ ਜੋ ਪਾਤਸ਼ਾਹਾਂ ਦੇ ਵਿੱਚੋਂ ਤੇਰੇ ਵਰਗਾ ਤੇਰੇ
੧੪ ਸਾਰੇ ਦਿਨਾਂ ਵਿੱਚ ਕੋਈ ਮਨੁੱਖ ਨਹੀਂ ਹੋਵੇਗਾ ੦
ਜੇ ਕਰ ਤੂੰ ਮੇਰੇ ਮਾਰਗ ਉੱਤੇ ਚੱਲੇਂਗਾ ਅਤੇ ਮੇਰੀਆਂ
ਵਿਧੀਆਂ ਅਤੇ ਮੇਰੇ ਹੁਕਮਾਂ ਦੀ ਪਾਲਨਾ ਕਰੇਂਗਾ
ਜਿਵੇਂ ਤੇਰੇ ਪਿਤਾ ਦਾਊਦ ਨੇ ਕੀਤਾ ਤਾਂ ਮੈਂ ਤੇਰੇ ਦਿਨ
ਵਧਾਵਾਂਗਾ ॥
੧੫ ਤਾਂ ਸੁਲੇਮਾਨ ਜਾਗ ਉੱਠਿਆ ਅਤੇ ਵੇਖਿਆ ਭਈ
ਏਹ ਤਾਂ ਸੁਫਨਾ ਹੈ। ਫੇਰ ਉਹ ਯਰੂਸ਼ਲਮ ਵਿੱਚ
ਆਇਆ ਅਤੇ ਪ੍ਰਭੁ ਦੇ ਨੇਮ ਦੇ ਸੰਦੂਕ ਅੱਗੇ ਖਲੋਤਾ
ਰਿਹਾ ਅਤੇ ਹੋਮ ਦੀਆਂ ਬਲੀਆਂ ਚੜ੍ਹਾਈਆਂ ਅਰ
ਸੁਖ ਸਾਂਦ ਦੀਆਂ ਭੇਟਾਂ ਤਿਆਰ ਕੀਤੀਆਂ ਅਤੇ
ਆਪਣੇ ਟਹਿਲੂਆਂ ਦੀ ਦਾਉਤ ਕੀਤੀ ॥
੧੬ ਉਸ ਵੇਲੇ ਦੋ ਤੀਵੀਆਂ ਜਿਹੜੀਆਂ ਬੇਸਵਾਂ ਸਨ
੧੭ ਪਾਤਸ਼ਾਹ ਦੇ ਸਨਮੁਖ ਆ ਖਲੋਤੀਆਂ ੦ ਤਾਂ ਇੱਕ
ਤੀਵੀਂ ਨੇ ਆਖਿਆ, ਹੇ ਮੇਰੇ ਮਾਲਕ, ਅਸੀਂ ਦੋਵੇਂ
ਤੀਵੀਆਂ ਇੱਕੋ ਘਰ ਵਿੱਚ ਰਹਿੰਦੀਆਂ ਹਾਂ ਅਰ ਮੈਂ
ਘਰ ਵਿੱਚ ਉਸ ਦੇ ਨਾਲ ਰਹਿੰਦਿਆਂ ਤੇ ਇੱਕ ਬੱਚਾ
੧੮ ਜਣੀ ੦ ਤਾਂ ਤੀਜੇ ਦਿਨ ਐਉਂ ਹੋਇਆ ਕਿ ਜਦ ਮੈਂ
ਜਣ ਚੁੱਕੀ ਤਾਂ ਏਹ ਤੀਵੀਂ ਵੀ ਜਣੀ ਅਤੇ ਅਸੀਂ
ਇਕੱਠੀਆਂ ਸਾਂ ਅਤੇ ਸਾਡੇ ਨਾਲ ਘਰ ਵਿੱਚ ਕੋਈ
ਓਪਰਾ ਨਹੀਂ ਸੀ ਅਤੇ ਘਰ ਵਿੱਚ ਸਾਥੋਂ ਬਿਨਾ ਹੋਰ
੧੯ ਕੋਈ ਵੀ ਨਹੀਂ ਸੀ ੦ ਸੋ ਏਸ ਤੀਵੀਂ ਦਾ ਬੱਚਾ ਰਾਤ
ਨੂੰ ਮਰ ਗਿਆ ਕਿਉਂ ਜੋ ਏਹ ਉਹ ਦੇ ਉੱਤੇ ਲੇਟ
੨੦ ਗਈ ਸੀ ੦ ਤਾਂ ਏਹ ਅੱਧੀ ਰਾਤ ਨੂੰ ਉੱਠੀ ਅਤੇ ਜਦ
ਤੇਰੀ ਟਹਿਲਣ ਸੁੱਤੀ ਹੋਈ ਸੀ ਤਾਂ ਮੇਰੇ ਬੱਚੇ ਨੂੰ ਮੇਰੇ
ਨਾਲੋਂ ਲਿਆ ਅਤੇ ਆਪਣੀ ਹਿੱਕ ਨਾਲ ਲਿਟਾ
ਲਿਆ ਅਤੇ ਆਪਣਾ ਮੁਰਦਾ ਬੱਚਾ ਮੇਰੀ ਹਿੱਕ ਨਾਲ
੨੧ ਲਿਟਾ ਦਿੱਤਾ ੦ ਤਾਂ ਸਵੇਰ ਨੂੰ ਜਦ ਮੈਂ ਆਪਣੇ ਬੱਚੇ
ਨੂੰ ਦੁੱਧ ਚੁੰਘਾਉਣ ਲਈ ਉੱਠੀ ਤਾਂ ਵੇਖੋ ਉਹ ਮੋਇਆ
ਪਿਆ ਹੈ ਪਰ ਜਦ ਸਵੇਰ ਦੇ ਵੇਲੇ ਉਸ ਲਈ
ਵਿਚਾਰ ਕੀਤਾ ਤਾਂ ਵੇਖੋ ਏਹ ਮੇਰਾ ਬੱਚਾ ਨਹੀਂ ਸੀ
੨੨ ਜਿਸ ਨੂੰ ਮੈਂ ਜਣੀ ਸਾਂ ੦ ਤਾਂ ਦੂਜੀ ਤੀਵੀਂ ਨੇ
ਆਖਿਆ, ਐਉਂ ਨਹੀਂ, ਜੀਉਂਦਾ ਬੱਚਾ ਮੇਰਾ ਹੈ ਅਤੇ

ਮੋਇਆ ਹੋਇਆ ਤੇਰਾ ਹੈ ਅਤੇ ਇਸ ਆਖਿਆ,
ਨਹੀਂ ਨਹੀਂ ਤੇਰਾ ਬੱਚਾ ਮੋਇਆ ਹੋਇਆ ਹੈ ਅਤੇ
ਮੇਰਾ ਬੱਚਾ ਜੀਉਂਦਾ ਹੈ। ਐਉਂ ਉਨ੍ਹਾਂ ਨੇ ਪਾਤਸ਼ਾਹ
੨੩ ਦੇ ਸਨਮੁਖ ਗੱਲਾਂ ਕੀਤੀਆਂ ○ ਤਾਂ ਪਾਤਸ਼ਾਹ ਨੇ
ਆਖਿਆ, ਇੱਕ ਆਖਦੀ ਹੈ ਏਹ ਮੇਰਾ ਬੱਚਾ ਹੈ
ਜਿਹੜਾ ਜੀਉਂਦਾ ਹੈ ਅਤੇ ਤੇਰਾ ਬੱਚਾ ਮੋਇਆ
ਹੋਇਆ ਹੈ ਅਤੇ ਦੂਜੀ ਆਖਦੀ ਹੈ ਨਹੀਂ ਮੋਇਆ
ਹੋਇਆ ਤੇਰਾ ਬੱਚਾ ਹੈ ਅਤੇ ਜੀਉਂਦਾ ਮੇਰਾ ਹੈ ○
੨੪ ਤਾਂ ਪਾਤਸ਼ਾਹ ਨੇ ਆਖਿਆ, ਮੇਰੇ ਲਈ ਇੱਕ
ਤਲਵਾਰ ਲੈ ਆਓ ਤਾਂ ਓਹ ਪਾਤਸ਼ਾਹ ਦੇ ਸਨਮੁਖ
੨੫ ਇੱਕ ਤਲਵਾਰ ਲੈ ਆਏ ○ ਪਾਤਸ਼ਾਹ ਨੇ ਆਖਿਆ,
ਇਸ ਜੀਉਂਦੇ ਬੱਚੇ ਨੂੰ ਦੋਂਹ ਥਾਈਂ ਚੀਰ ਸੁੱਟੋ।
੨੬ ਅੱਧਾ ਇੱਕ ਨੂੰ ਦੇ ਦਿਓ ਅਤੇ ਅੱਧਾ ਦੂਜੀ ਨੂੰ ○ ਤਾਂ
ਉਹ ਤੀਵੀਂ ਜਿਸ ਦਾ ਬੱਚਾ ਜੀਉਂਦਾ ਸੀ ਪਾਤਸ਼ਾਹ
ਨੂੰ ਆਖਣ ਲੱਗੀ ਕਿਉਂ ਜੋ ਉਸ ਦੀ ਮਮਤਾ ਆਪਣੇ
ਬੱਚੇ ਲਈ ਬਲ ਉੱਠੀ ਸੀ, ਹੇ ਮੇਰੇ ਮਾਲਕ, ਜੀਉਂਦਾ
ਬੱਚਾ ਏਸੇ ਨੂੰ ਦੇ ਦਿਓ ਅਤੇ ਉਸ ਨੂੰ ਮੂਲੋਂ ਨਾ
ਮਾਰੋ। ਦੂਜੀ ਨੇ ਆਖਿਆ, ਏਹ ਨਾ ਮੇਰਾ ਰਹੇ ਨਾ
੨੭ ਤੇਰਾ ਸਗੋਂ ਚੀਰਿਆ ਜਾਵੇ ○ ਤਾਂ ਪਾਤਸ਼ਾਹ ਨੇ ਉੱਤਰ
ਦੇ ਕੇ ਆਖਿਆ ਕਿ ਜੀਉਂਦਾ ਬੱਚਾ ਏਸੇ ਨੂੰ ਦੇ
ਦਿਓ ਅਤੇ ਮੂਲੋਂ ਨਾ ਮਾਰੋ ਕਿਉਂ ਜੋ ਏਸ ਦੀ ਮਾਤਾ
੨੮ ਏਹੋ ਹੀ ਹੈ ○ ਤਾਂ ਸਾਰੇ ਇਸਰਾਏਲ ਨੇ ਏਸ ਨਿਆਉਂ
ਨੂੰ ਸੁਣਿਆ ਜਿਹੜਾ ਨਿਆਉਂ ਪਾਤਸ਼ਾਹ ਨੇ ਕੀਤਾ ਤਾਂ
ਓਹ ਪਾਤਸ਼ਾਹ ਦੇ ਸਨਮੁਖ ਡਰਨ ਲੱਗ ਪਏ ਕਿਉਂ ਜੋ
ਉਨ੍ਹਾਂ ਨੇ ਡਿੱਠਾ ਕਿ ਪਰਮੇਸ਼ੁਰ ਦੀ ਬੁੱਧ ਨਿਆਉਂ
ਕਰਨ ਲਈ ਉਸ ਦੇ ਵਿੱਚ ਹੈ ॥

## ਸੁਲੇਮਾਨ ਦੀ ਰਾਜ ਨੀਤੀ

੪ ਐਉਂ ਸੁਲੇਮਾਨ ਪਾਤਸ਼ਾਹ ਸਾਰੇ ਇਸਰਾਏਲ ਉੱਤੇ
੨ ਪਾਤਸ਼ਾਹ ਹੋ ਗਿਆ ○ ਉਸ ਦੇ ਸਰਦਾਰ ਏਹ ਸਨ
੩ ਸਾਦੋਕ ਜਾਜਕ ਦਾ ਪੁੱਤ੍ਰ ਅਜ਼ਰਯਾਹ ○ ਅਤੇ ਸ਼ੀਸ਼ਾ
ਦੇ ਪੁੱਤ੍ਰ ਅਲੀਹੋਰਫ ਅਰ ਅਹੀਯਾਹ ਏਹ ਲਿਖਾਰੀ
ਸਨ ਅਤੇ ਅਹੀਲੂਦ ਦਾ ਪੁੱਤ੍ਰ ਯਹੋਸ਼ਾਫਾਟ ਇਤਹਾਸ
੪ ਦਾ ਲਿਖਾਰੀ ਸੀ ○ ਅਤੇ ਯਹੋਯਾਦਾ ਦਾ ਪੁੱਤ੍ਰ
ਬਨਾਯਾਹ ਸੈਨਾਪਤੀ ਅਤੇ ਸਾਦੋਕ ਅਰ ਅਬਯਾਥਾਰ
੫ ਜਾਜਕ ਸਨ ○ ਅਤੇ ਨਾਥਾਨ ਦਾ ਪੁੱਤ੍ਰ ਅਜ਼ਰਯਾਹ
ਭੰਡਾਰੀਆਂ ਦੇ ਉੱਤੇ ਸੀ ਅਤੇ ਨਾਥਾਨ ਦਾ ਪੁੱਤ੍ਰ
ਜ਼ਾਬੂਦ ਜਾਜਕ ਸੀ ਅਤੇ ਉਹ ਪਾਤਸ਼ਾਹ ਦਾ ਮਿੱਤ੍ਰ
੬ ਸੀ ○ ਅਤੇ ਅਹੀਸ਼ਾਰ ਘਰਾਣੇ ਉੱਤੇ ਸੀ ਅਤੇ
ਅਬਦਾ ਦਾ ਪੁੱਤ੍ਰ ਅਦੋਨੀਰਾਮ ਬੇਗਾਰੀਆਂ ਉੱਤੇ
ਸੀ ॥

੭ ਸੁਲੇਮਾਨ ਨੇ ਸਾਰੇ ਇਸਰਾਏਲ ਉੱਤੇ ਬਾਰਾਂ
ਭੰਡਾਰੀ ਠਹਿਰਾਏ ਜਿਹੜੇ ਪਾਤਸ਼ਾਹ ਅਤੇ ਉਸ ਦੇ
ਘਰਾਣੇ ਲਈ ਰਸਤ ਲਿਆਉਣ। ਉਨ੍ਹਾਂ ਵਿੱਚੋਂ
ਇੱਕ ਇੱਕ ਜਣਾ ਵਰਹੇ ਵਿੱਚ ਇੱਕ ਮਹੀਨਾ ਰਸਤ
੮ ਲਿਆਉਂਦਾ ਸੀ ○ ਉਨ੍ਹਾਂ ਦੇ ਨਾਉਂ ਏਹ ਸਨ, ਬਨਹੂਰ
੯ ਅਫਰਾਈਮ ਦੇ ਪਹਾੜ ਵਿੱਚ ○ ਬਨ-ਦਕਰ, ਮਾਕਸ,
ਸਆਲਬੀਮ, ਬੈਤ-ਸ਼ਮਸ਼ ਅਤੇ ਏਲੋਨ-ਬੈਤ-ਹਨਾਨ ਦੇ
੧੦ ਵਿੱਚ ○ ਬਨ-ਹਸਦ ਅਰੁਬੋਥ ਵਿੱਚ ਜਿਸ ਲਈ
੧੧ ਸੋਕੋਹ ਅਰ ਹੇਫਰ ਦਾ ਸਾਰਾ ਦੇਸ ਸੀ ○ ਬਨ-
ਅਬੀਨਾਦਾਬ ਦੋਰ ਦੀ ਸਾਰੀ ਚੜ੍ਹਾਈ ਵਿੱਚ ਜਿਸ
੧੨ ਦੀ ਪਤਨੀ ਸੁਲੇਮਾਨ ਦੀ ਧੀ ਟਾਫਥ ਸੀ ○ ਅਹੀਲੂਦ
ਦਾ ਪੁੱਤ੍ਰ ਬਆਨਾ ਤਾਨਾਕ ਅਤੇ ਮਗਿੱਦੋ ਅਤੇ ਸਾਰਾ
ਬੈਤ-ਸ਼ਾਨ ਵਿੱਚ ਜਿਹੜਾ ਸਾਰਥਾਨਾਹ ਦੇ ਨਾਲ ਸੀ
ਅਤੇ ਯਿਜ਼ਰਾਏਲ ਦੀ ਨਿਵਾਨ ਵਿੱਚ ਸੀ ਬੈਤ-ਸ਼ਾਨ
ਤੋਂ ਆਬੇਲ ਮਹੋਲਾਹ ਤੀਕ ਅਤੇ ਯਾਕਮਆਮ ਦੇ
੧੩ ਪਾਰ ਤੀਕ ○ ਬਨ ਗਬਰ ਰਾਮੋਥ ਗਿਲਆਦ ਵਿੱਚ
ਅਤੇ ਮਨੱਸ਼ਹ ਦੇ ਪੁੱਤ੍ਰ ਯਾਈਰ ਦੇ ਪਿੰਡ ਜੋ ਗਿਲਆਦ
ਵਿੱਚ ਸਨ ਉਹ ਦੇ ਸਨ ਅਰ ਅਰਗੋਬ ਦੇ ਹਿੱਸੇ
ਨਾਲ ਜੋ ਬਾਸ਼ਾਨ ਵਿੱਚ ਸੀ ਅਰਥਾਤ ਸੱਠ ਵੱਡੇ ਅਤੇ
ਫਸੀਲ ਵਾਲੇ ਪਿੱਤਲ ਦੇ ਅਰਲਾਂ ਵਾਲੇ ਸ਼ਹਿਰ ਉਸ
੧੪ ਦੇ ਸਨ ○ ਇੱਦੋ ਦਾ ਪੁੱਤ੍ਰ ਅਹੀਨਾਦਾਬ ਮਹਨਇਮ
੧੫ ਵਿੱਚ ○ ਅਹੀਮਅਸ ਨਫਤਾਲੀ ਵਿੱਚ ਨਾਲੇ ਉਸ ਨੇ
ਸੁਲੇਮਾਨ ਦੀ ਧੀ ਬਾਸਮਥ ਨੂੰ ਵਿਆਹ ਲਿਆ ○
੧੬ ਹੂਸ਼ਈ ਦਾ ਪੁੱਤ੍ਰ ਬਆਨਾ ਆਸ਼ੇਰ ਵਿੱਚ ਅਰ ਆਲੋਥ
੧੭ ਵਿੱਚ ○ ਪਾਰੂਅਹ ਦਾ ਪੁੱਤ੍ਰ ਯਹੋਸ਼ਾਫਾਟ ਯਿੱਸਾਕਾਰ
੧੮ ਵਿੱਚ ○ ਏਲਾ ਦਾ ਪੁੱਤ੍ਰ ਸ਼ਿਮਈ ਬਿਨਯਾਮੀਨ
੧੯ ਵਿੱਚ ○ ਊਰੀ ਦਾ ਪੁੱਤ੍ਰ ਗਬਰ ਗਿਲਆਦ ਦੇ ਦੇਸ
ਵਿੱਚ ਜੋ ਅੰਮੋਰੀਆਂ ਦੇ ਰਾਜਾ ਸੀਹੋਨ ਅਤੇ ਬਾਸ਼ਾਨ
ਦੇ ਰਾਜਾ ਓਗ ਦਾ ਦੇਸ ਸੀ ਉਸ ਦੇਸ ਦਾ ਉਹ
੨੦ ਇਕੱਲਾ ਭੰਡਾਰੀ ਸੀ ○ ਯਹੂਦਾਹ ਅਤੇ ਇਸਰਾਏਲ
ਉਸ ਰੇਤ ਦੇ ਢੇਰ ਵਾਂਙੁ ਬਹੁਤ ਸਾਰੇ ਸਨ ਜਿਹੜੀ

ਸਮੁੰਦਰ ਦੇ ਕੰਢੇ ਉੱਤੇ ਹੈ ਅਤੇ ਓਹ ਖਾਂਦੇ ਪੀਂਦੇ
ਅਤੇ ਅਨੰਦ ਕਰਦੇ ਸਨ ॥
੨੧ ਸੁਲੇਮਾਨ ਸਾਰੀਆਂ ਪਾਤਸ਼ਾਹੀਆਂ ਉੱਤੇ ਰਾਜ
ਕਰਦਾ ਸੀ ਫਰਾਤ ਦਰਿਆ ਤੋਂ ਲੈ ਕੇ ਫਲਿਸਤੀਨ
ਤੀਕ ਅਰ ਮਿਸਰ ਦੀ ਹੱਦ ਤੀਕ। ਓਹ ਉਸ ਨੂੰ
ਨਜ਼ਰਾਨੇ ਦਿੰਦੇ ਸਨ ਅਤੇ ਸੁਲੇਮਾਨ ਦੇ ਜੀਉਣ ਦੇ
ਸਾਰੇ ਦਿਨ ਉਸ ਦੀ ਟਹਿਲ ਕਰਦੇ ਰਹੇ ॥
੨੨ ਸੁਲੇਮਾਨ ਦੀ ਇੱਕ ਦਿਨ ਦੀ ਏਹ ਰਸਤ ਸੀ
ਅਰਥਾਤ ਦੋ ਸੌ ਪੱਚੀ * ਮਣ ਮੈਦਾ, ਚਾਰ ਸੌ ਪੰਜਾਹ
੨੩ ਮਣ ਆਟਾ, ੦ ਦਸ ਮੋਟੇ ਬਲਦ ਅਤੇ ਚਰਾਈ
ਵਿੱਚੋਂ ਵੀਹ ਬਲਦ ਇੱਕ ਸੌ ਭੇਡਾਂ ਅਤੇ ਉਨ੍ਹਾਂ ਤੋਂ
ਵੱਧ ਚਿਕਾਰੇ ਅਤੇ ਹਰਨ ਅਤੇ ਪਾਹੜੇ ਅਤੇ ਮੋਟੇ
੨੪ ਮੋਟੇ ਕੁੱਕੜ ੦ ਕਿਉਂ ਜੋ ਉਹ ਦਰਿਆ ਦੇ ਏਸ ਪਾਸੇ
ਤਿਫਸਾਹ ਤੋਂ ਲੈ ਕੇ ਅੱਜ਼ਾਹ ਤੀਕ ਉਨ੍ਹਾਂ ਸਾਰਿਆਂ
ਰਾਜਿਆਂ ਉੱਤੇ ਜੋ ਦਰਿਆ ਦੇ ਏਸ ਪਾਸੇ ਸਨ ਰਾਜ
ਕਰਦਾ ਸੀ ਅਤੇ ਉਨ੍ਹਾਂ ਸਾਰਿਆਂ ਨਾਲ ਜੋ ਉਸ ਦੇ
੨੫ ਆਲੇ ਦੁਆਲੇ ਸਨ ਸੁਲਾਹ ਰੱਖਦਾ ਸੀ ੦ ਅਤੇ
ਯਹੂਦਾਹ ਅਰ ਇਸਰਾਏਲ ਵਿੱਚੋਂ ਹਰ ਮਨੁੱਖ
ਆਪਣੇ ਅੰਗੂਰ ਅਤੇ ਆਪਣੀ ਹੰਜੀਰ ਦੇ ਹੇਠ ਦਾਨ
ਤੋਂ ਲੈ ਕੇ ਬਏਰਸ਼ਬਾ ਤੀਕ ਸੁਲੇਮਾਨ ਦੇ ਸਭ ਦਿਨਾਂ
੨੬ ਵਿੱਚ ਅਮਨ ਨਾਲ ਬੈਠਦਾ ਸੀ ੦ ਅਤੇ ਸੁਲੇਮਾਨ ਦੇ
ਰਥਾਂ ਦੇ ਘੋੜਿਆਂ ਲਈ ਚਾਲੀ ਹਜ਼ਾਰ ਤਬੇਲੇ ਸਨ
੨੭ ਅਤੇ ਬਾਰਾਂ ਹਜ਼ਾਰ ਘੋੜ ਚੜ੍ਹੇ ਸਨ ੦ ਅਤੇ ਏਹ
ਰਜਵਾੜੇ ਆਪਣੀ ਵਾਰੀ ਉੱਤੇ ਇੱਕ ਮਹੀਨਾ ਭਰ
ਸੁਲੇਮਾਨ ਪਾਤਸ਼ਾਹ ਲਈ ਅਤੇ ਉਨ੍ਹਾਂ ਸਭਨਾਂ ਲਈ ਜੋ
ਸੁਲੇਮਾਨ ਪਾਤਸ਼ਾਹ ਦੇ ਲੰਗਰ ਵਿੱਚੋਂ ਖਾਂਦੇ ਸਨ
ਰਸਤ ਅੱਪੜਾਉਂਦੇ ਸਨ ਅਤੇ ਏਸ ਗੱਲ ਵਿੱਚ ਓਹ
੨੮ ਕਿਸੇ ਚੀਜ਼ ਦੀ ਕਮੀ ਨਹੀਂ ਰੱਖਦੇ ਸਨ ੦ ਘੋੜਿਆਂ
ਅਤੇ ਸਾਹਨਾਂ ਲਈ ਜੌਂ ਅਤੇ ਤੂੜੀ ਜਿੱਥੇ ਕਿਤੇ ਏਹ
ਹੁੰਦੇ ਸਨ ਓਥੋਂ ਇੱਕ ਇੱਕ ਮਨੁੱਖ ਆਪਣੀ ਮਰਯਾਦਾ
ਅਨੁਸਾਰ ਲਿਆਉਂਦਾ ਸੀ ॥
੨੯ ਪਰਮੇਸ਼ੁਰ ਨੇ ਸੁਲੇਮਾਨ ਨੂੰ ਬੁੱਧੀ ਅਤੇ ਸਮਝ
ਬਹੁਤ ਹੀ ਵਧੀਕ ਦਿੱਤੀ ਅਤੇ ਖੁੱਲ੍ਹਾ ਮਨ ਸਮੁੰਦਰ ਦੇ
੩੦ ਕੰਢੇ ਦੀ ਰੇਤ ਵਾਂਙੁ ੦ ਅਤੇ ਸੁਲੇਮਾਨ ਦੀ ਬੁੱਧੀ ਸਾਰੇ
ਪੂਰਬੀਆਂ ਦੀ ਬੁੱਧੀ ਨਾਲੋਂ ਅਤੇ ਮਿਸਰ ਦੀ ਸਾਰੀ
੩੧ ਬੁੱਧੀ ਨਾਲੋਂ ਬਹੁਤ ਵਧੀਕ ਸੀ ੦ ਕਿਉਂ ਜੋ ਉਹ
ਸਭਨਾਂ ਆਦਮੀਆਂ ਨਾਲੋਂ ਅਰਥਾਤ ਏਥਾਨ
ਅਜ਼ਰਾਹੀ ਅਰ ਹੇਮਾਨ ਅਰ ਮਾਹੋਲ ਦੇ ਪੁੱਤ੍ਰ
ਕਲਕੋਲ ਅਰ ਦਰਦਾ ਨਾਲੋਂ ਬੁੱਧਵਾਨ ਸੀ ਅਤੇ ਉਸ
ਦਾ ਨਾਉਂ ਆਲੇ ਦੁਆਲੇ ਦੀਆਂ ਸਾਰੀਆਂ ਕੌਮਾਂ
੩੨ ਵਿੱਚ ਉੱਘਾ ਸੀ ੦ ਉਸ ਨੇ ਤਿੰਨ ਹਜ਼ਾਰ ਕਹਾਉਤਾਂ
ਰਚੀਆਂ ਅਤੇ ਇੱਕ ਹਜ਼ਾਰ ਪੰਜ ਉਸ ਦੇ ਗੀਤ
੩੩ ਸਨ ੦ ਅਤੇ ਉਹ ਰੁੱਖਾਂ ਉੱਤੇ ਵੀ ਬੋਲਿਆ ਦਿਆਰ
ਤੋਂ ਲੈ ਕੇ ਜੋ ਲਬਾਨੋਨ ਵਿੱਚ ਹੈ ਉਸ ਜੂਫੇ ਤੀਕ ਜੋ
ਕੰਧਾਂ ਉੱਤੇ ਉੱਗਦਾ ਹੈ ਅਤੇ ਉਹ ਪਸੂਆਂ ਉੱਤੇ
ਅਰ ਪੰਛੀਆਂ ਅਰ ਘਿਸਰਨ ਵਾਲਿਆਂ ਅਰ
੩੪ ਮੱਛੀਆਂ ਉੱਤੇ ਬੋਲਿਆ ੦ ਤਾਂ ਸਾਰੀਆਂ ਜਾਤੀਆਂ
ਵਿੱਚੋਂ ਸਾਰੀ ਧਰਤੀ ਦਿਆਂ ਪਾਤਸ਼ਾਹਾਂ ਵੱਲੋਂ ਲੋਕ
ਜਿਨ੍ਹਾਂ ਨੇ ਸੁਲੇਮਾਨ ਦੀ ਬੁੱਧੀ ਦੇ ਵਿਖੇ ਸੁਣਿਆ ਸੀ
ਉਸ ਦੀ ਬੁੱਧੀ ਸੁਣਨ ਲਈ ਆਏ ॥

## ਹੈਕਲ ਦੀ ਤਿਆਰੀ

੫ ਤਾਂ ਸੂਰ ਦੇ ਰਾਜੇ ਹੀਰਾਮ ਨੇ ਆਪਣੇ ਟਹਿਲੂਏ
ਸੁਲੇਮਾਨ ਦੇ ਕੋਲ ਘੱਲੇ ਕਿਉਂ ਜੋ ਉਸ ਨੇ ਸੁਣਿਆ
ਸੀ ਭਈ ਉਨ੍ਹਾਂ ਨੇ ਉਹ ਨੂੰ ਮਸਹ ਕੀਤਾ ਕਿ ਆਪਣੇ
ਪਿਤਾ ਦੇ ਥਾਂ ਪਾਤਸ਼ਾਹ ਹੋਵੇ ਅਤੇ ਹੀਰਾਮ ਆਪਣੀ
ਸਾਰੀ ਉਮਰ ਦਾਊਦ ਦਾ ਮਿੱਤ੍ਰ ਰਿਹਾ ॥
੨ ਤਾਂ ਸੁਲੇਮਾਨ ਨੇ ਹੀਰਾਮ ਨੂੰ ਕਹਾ ਘੱਲਿਆ ਕਿ ੦
੩ ਤੂੰ ਜਾਣਦਾ ਹੈਂ ਕਿ ਮੇਰਾ ਪਿਤਾ ਦਾਊਦ ਯਹੋਵਾਹ
ਆਪਣੇ ਪਰਮੇਸ਼ੁਰ ਦੇ ਨਾਮ ਦੇ ਲਈ ਇੱਕ ਭਵਨ ਨਾ
ਬਣਾ ਸੱਕਿਆ ਕਿਉਂ ਜੋ ਉਸ ਦੇ ਆਲੇ ਦੁਆਲੇ
ਲੜਾਈਆਂ ਹੁੰਦੀਆਂ ਰਹੀਆਂ ਜਦ ਤੀਕ ਕਿ
ਯਹੋਵਾਹ ਨੇ ਉਨ੍ਹਾਂ ਸਭਨਾਂ ਨੂੰ ਉਹ ਦੇ ਪੈਰਾਂ ਹੇਠ ਨਾ
੪ ਕੀਤਾ ੦ ਪਰ ਹੁਣ ਯਹੋਵਾਹ ਮੇਰੇ ਪਰਮੇਸ਼ੁਰ ਨੇ ਮੈਨੂੰ
ਚੁਫੇਰਿਓਂ ਅਰਮਾਨ ਦਿੱਤਾ ਹੈ ਕਿਉਂ ਜੋ ਨਾ ਕੋਈ
ਵਿਰੋਧੀ ਹੈ ਅਤੇ ਨਾ ਹੀ ਕੋਈ ਬੁਰਿਆਈ ਹੋਣ ਨੂੰ
੫ ਹੈ ੦ ਸੋ ਵੇਖ ਮੈਂ ਆਖਦਾ ਹਾਂ ਕਿ ਯਹੋਵਾਹ ਆਪਣੇ
ਪਰਮੇਸ਼ੁਰ ਦੇ ਨਾਮ ਦਾ ਭਵਨ ਬਣਾਵਾਂ ਜਿਵੇਂ
ਯਹੋਵਾਹ ਮੇਰੇ ਪਿਤਾ ਦਾਊਦ ਨੂੰ ਬੋਲਿਆ ਸੀ ਕਿ
ਤੇਰਾ ਪੁੱਤ੍ਰ ਜਿਹ ਨੂੰ ਮੈਂ ਤੇਰੀ ਰਾਜ ਗੱਦੀ ਉੱਤੇ ਤੇਰੇ

* ਇਬਰਾਨੀ, ਇੱਕ ਕੋਰ ਸਾਢੇ ਸੱਤ ਮਣ ਦਾ ਹੈ।

ਥਾਂ ਬਿਠਾਵਾਂਗਾ ਉਹੋ ਮੇਰੇ ਨਾਮ ਦਾ ਉਹ ਭਵਨ
੬ ਬਣਾਵੇਗਾ ੦ ਹੁਣ ਤੂੰ ਹੁਕਮ ਦੇਹ ਕਿ ਓਹ ਮੇਰੇ ਲਈ
ਲਬਾਨੋਨ ਤੋਂ ਦਿਆਰ ਦੇ ਬਿਰਛ ਵੱਢਣ ਅਤੇ ਮੇਰੇ
ਟਹਿਲੂਏ ਤੇਰੇ ਟਹਿਲੂਆਂ ਦੇ ਨਾਲ ਹੋਣਗੇ ਅਤੇ
ਮਜੂਰੀ ਜੋ ਤੂੰ ਠਹਿਰਾਵੇਂ ਮੈਂ ਤੇਰੇ ਟਹਿਲੂਆਂ ਲਈ ਤੈਨੂੰ
ਦੇ ਦਿਆਂਗਾ ਕਿਉਂ ਜੋ ਤੂੰ ਜਾਣਦਾ ਹੈਂ ਕਿ ਸਾਡੇ
ਵਿੱਚੋਂ ਕਿਸੇ ਮਨੁੱਖ ਨੂੰ ਸਿਦੋਨੀਆਂ ਵਾਂਙੂ ਲੱਕੜੀ
ਵੱਢਣ ਦਾ ਵੱਲ ਨਹੀਂ ਆਉਂਦਾ ॥

੭ ਤਾਂ ਐਉਂ ਹੋਇਆ ਕਿ ਜਦ ਹੀਰਾਮ ਨੇ ਸੁਲੇਮਾਨ
ਦੀਆਂ ਗੱਲਾਂ ਸੁਣੀਆਂ ਉਹ ਬਹੁਤ ਖੁਸ਼ ਹੋਇਆ
ਅਤੇ ਆਖਿਆ, ਅੱਜ ਦੇ ਦਿਨ ਯਹੋਵਾਹ ਮੁਬਾਰਕ
ਹੈ ਜਿਸ ਨੇ ਦਾਊਦ ਨੂੰ ਇਨ੍ਹਾਂ ਬਹੁਤਿਆਂ ਲੋਕਾਂ ਉੱਤੇ
੮ ਇੱਕ ਬੁੱਧਵਾਨ ਪੁੱਤ੍ਰ ਦਿੱਤਾ ਹੈ ੦ ਤਾਂ ਹੀਰਾਮ ਨੇ
ਸੁਲੇਮਾਨ ਨੂੰ ਆਖ ਘੱਲਿਆ ਕਿ ਜੋ ਤੈਂ ਸੁਨੇਹਾ
ਘੱਲਿਆ ਉਹ ਮੈਂ ਸੁਣਿਆ । ਮੈਂ ਤੇਰੀ ਸਾਰੀ ਇੱਛਾ
ਦੇ ਅਨੁਸਾਰ ਦਿਆਰ ਦੀ ਲੱਕੜ ਅਤੇ ਚੀਲ
੯ ਦੀ ਲੱਕੜ ਲਈ ਕਰਾਂਗਾ ੦ ਮੇਰੇ ਕਾਮੇ ਉਨ੍ਹਾਂ ਨੂੰ
ਲਬਾਨੋਨ ਤੋਂ ਸਮੁੰਦਰ ਤੀਕ ਲਾਹੁਣਗੇ ਅਤੇ ਮੈਂ ਉਨ੍ਹਾਂ
ਦਾ ਬੇੜਾ ਬੰਨ੍ਹਵਾ ਕੇ ਸਮੁੰਦਰ ਦੇ ਰਾਹੀਂ ਉਸ ਥਾਂ
ਜਿਹੜਾ ਤੂੰ ਠਹਿਰਾਵੇਂ ਅੱਪੜਾ ਦੇਵਾਂਗਾ ਅਤੇ ਉੱਥੇ
ਉਨ੍ਹਾਂ ਨੂੰ ਖੋਲ੍ਹ ਕੇ ਸੁੱਟਵਾ ਦਿਆਂਗਾ ਤਾਂ ਜੋ ਤੈਨੂੰ ਮਿਲ
ਜਾਣ ਅਤੇ ਤੂੰ ਮੇਰੇ ਘਰਾਣੇ ਨੂੰ ਰੋਟੀ ਦੇ ਕੇ ਮੇਰੀ
੧੦ ਇੱਛਿਆ ਨੂੰ ਪੂਰਾ ਕਰੀਂ ੦ ਸੋ ਐਉਂ ਹੋਇਆ ਕਿ
ਹੀਰਾਮ ਨੇ ਦਿਆਰ ਦੀ ਲੱਕੜ ਅਤੇ ਚੀਲ ਦੀ
ਲੱਕੜ ਸੁਲੇਮਾਨ ਨੂੰ ਉਸ ਦੀ ਸਾਰੀ ਇੱਛਿਆ
੧੧ ਅਨੁਸਾਰ ਦਿੱਤੀ ੦ ਅਤੇ ਸੁਲੇਮਾਨ ਇੱਕ ਲੱਖ ਪੰਜਾਹ
ਹਜ਼ਾਰ * ਮਣ ਕਣਕ ਅਤੇ ਇੱਕ ਸੌ ਪੰਜਾਹ † ਮਣ
ਕੁਟਵਾਂ ਤੇਲ ਹੀਰਾਮ ਨੂੰ ਉਸ ਦੇ ਘਰਾਣੇ ਦੇ ਖਾਣ
ਲਈ ਵਰਹੇ ਦੇ ਵਰਹੇ ਦਿੰਦਾ ਸੀ ॥

੧੨ ਯਹੋਵਾਹ ਨੇ ਸੁਲੇਮਾਨ ਨੂੰ ਬੁੱਧੀ ਜਿਵੇਂ ਉਸ ਉਹ
ਦੇ ਨਾਲ ਬਚਨ ਕੀਤਾ ਸੀ ਦਿੱਤੀ ਅਤੇ ਹੀਰਾਮ ਅਰ
ਸੁਲੇਮਾਨ ਦੇ ਵਿੱਚ ਸੁਲਾਹ ਸੀ ਅਤੇ ਉਨ੍ਹਾਂ ਨੇ ਇੱਕ
੧੩ ਦੂਜੇ ਨਾਲ ਨੇਮ ਬੰਨ੍ਹਿਆ ੦ ਤਾਂ ਸੁਲੇਮਾਨ ਪਾਤਸ਼ਾਹ
ਨੇ ਸਾਰੇ ਇਸਰਾਏਲ ਤੋਂ ਬੇਗਾਰ ਲਈ ਅਤੇ ਬੇਗਾਰੀ
੧੪ ਤੀਹ ਹਜ਼ਾਰ ਮਨੁੱਖ ਸਨ ੦ ਅਤੇ ਉਹ ਉਨ੍ਹਾਂ ਵਿੱਚੋਂ
ਮਹੀਨੇ ਭਰ ਲਈ ਦਸ ਹਜ਼ਾਰ ਵਾਰੋ ਵੱਟੀ ਲਬਾਨੋਨ
ਨੂੰ ਘੱਲਦਾ ਸੀ । ਐਉਂ ਓਹ ਇੱਕ ਮਹੀਨਾ ਲਬਾਨੋਨ
ਵਿੱਚ ਰਹਿੰਦੇ ਸਨ ਅਤੇ ਦੋ ਮਹੀਨੇ ਆਪਣੇ ਘਰੀਂ
ਅਤੇ ਅਦੋਨੀਰਾਮ ਉਨ੍ਹਾਂ ਬੇਗਾਰੀਆਂ ਦੇ ਉੱਤੇ ਸੀ ੦
੧੫ ਅਤੇ ਸੁਲੇਮਾਨ ਦੇ ਸੱਤਰ ਹਜ਼ਾਰ ਪਾਂਡੀ ਅਤੇ ਅੱਸੀ
੧੬ ਹਜ਼ਾਰ ਪਹਾੜ ਵਿੱਚ ਕੱਟਣ ਵਾਲੇ ਸਨ ੦ ਇਨ੍ਹਾਂ
ਸਰਦਾਰਾਂ ਤੋਂ ਬਿਨਾ ਜਿਨ੍ਹਾਂ ਨੂੰ ਸੁਲੇਮਾਨ ਨੇ ਕੰਮ ਉੱਤੇ
ਲਾਇਆ ਹੋਇਆ ਸੀ ਹੋਰ ਤਿੰਨ ਹਜ਼ਾਰ ਤਿੰਨ ਸੌ ਸਨ
ਜੋ ਇਨ੍ਹਾਂ ਕੰਮ ਕਰਨ ਵਾਲਿਆਂ ਲੋਕਾਂ ਦੇ ਉੱਤੇ ਹੁਕਮ
੧੭ ਚਲਾਉਂਦੇ ਸਨ ੦ ਤਾਂ ਓਹ ਪਾਤਸ਼ਾਹ ਦੇ ਹੁਕਮ
ਨਾਲ ਵੱਡੇ ਪੱਥਰ ਅਤੇ ਬਹੁ ਮੁੱਲੇ ਪੱਥਰ ਕੱਢ ਲਿਆਏ
ਭਈ ਭਵਨ ਦੀ ਨਿਉਂ ਘੜੇ ਹੋਏ ਪੱਥਰਾਂ ਨਾਲ ਰੱਖੀ
੧੮ ਜਾਵੇ ੦ ਤਾਂ ਸੁਲੇਮਾਨ ਦਿਆਂ ਰਾਜਾਂ ਅਤੇ ਹੀਰਾਮ
ਦਿਆਂ ਰਾਜਾਂ ਅਰ ਗਬਲੀਆਂ ਨੇ ਉਨ੍ਹਾਂ ਨੂੰ ਘੜਿਆ
ਅਤੇ ਉਨ੍ਹਾਂ ਨੇ ਭਵਨ ਬਣਾਉਣ ਲਈ ਲੱਕੜ ਅਤੇ
ਪੱਥਰ ਤਿਆਰ ਕੀਤੇ ॥

## ਹੈਕਲ ਦੀ ਉਸਾਰੀ

੬ ਤਾਂ ਐਉਂ ਹੋਇਆ ਕਿ ਇਸਰਾਏਲੀਆਂ ਦੇ ਮਿਸਰ
ਦੇਸ ਤੋਂ ਨਿੱਕਲਣ ਦੇ ਚਾਰ ਸੌ ਅੱਸੀ ਵਰਹੇ ਦੇ ਪਿੱਛੋਂ
ਇਸਰਾਏਲ ਉੱਤੇ ਸੁਲੇਮਾਨ ਦੇ ਰਾਜ ਦੇ ਚੌਥੇ ਵਰਹੇ
ਜ਼ਿਵ ਦੇ ਮਹੀਨੇ ਜੋ ਦੂਜਾ ਮਹੀਨਾ ਹੈ ਉਹ ਯਹੋਵਾਹ
੨ ਲਈ ਭਵਨ ਬਣਾਉਣ ਲੱਗਾ ੦ ਅਤੇ ਉਹ ਭਵਨ
ਜਿਹੜਾ ਸੁਲੇਮਾਨ ਪਾਤਸ਼ਾਹ ਨੇ ਯਹੋਵਾਹ ਲਈ
ਬਣਾਇਆ ਉਸ ਦੀ ਲਮਾਨ ਸੱਠ ਹੱਥ ਚੁੜਾਨ ਵੀਹ
੩ ਹੱਥ ਅਤੇ ਉਚਾਨ ਤੀਹ ਹੱਥ ਸੀ ੦ ਅਤੇ ਉਸ ਭਵਨ
ਦੀ ਹੈਕਲ ਦੇ ਅੱਗੇ ਇੱਕ ਦਲਾਨ ਵੀਹ ਹੱਥ ਲੰਮਾ
ਭਵਨ ਦੀ ਚੁੜਾਈ ਦੇ ਬਰਾਬਰ ਸੀ ਅਤੇ ਉਸ ਦੀ
੪ ਚੁੜਾਈ ਭਵਨ ਦੇ ਅੱਗੇ ਦਸ ਹੱਥ ਸੀ ੦ ਅਤੇ ਭਵਨ
ਲਈ ਉਸ ਨੇ ਜਾਲੀ ਦਾਰ ਜੜਵੀਆਂ ਖਿੜਕੀਆਂ *
੫ ਬਣਾਈਆਂ ੦ ਸੋ ਉਸ ਨੇ ਭਵਨ ਦੀ ਕੰਧ ਦੇ ਨਾਲ
ਨਾਲ ਚੁਫੇਰੇ ਕੋਠੜੀਆਂ ਬਣਾਈਆਂ ਭਵਨ ਦੀਆਂ
ਉਨ੍ਹਾਂ ਕੰਧਾਂ ਦੇ ਨਾਲ ਜੋ ਚੁਫੇਰੇ ਸਨ ਅਰਥਾਤ ਹੈਕਲ
ਅਤੇ ਵਿਚਲੀ ਕੋਠੜੀ ਦੇ । ਸੋ ਉਸ ਨੇ ਕੋਠੜੀਆਂ

* ਇਬਰ, ਵੀਹ ਹਜ਼ਾਰ ਕੋਰ । † ਵੀਹ ਕੋਰ ।

* ਅਥਵਾ, ਖਿੜਕੀਆਂ ਬਾਹਰੋਂ ਭੀੜੀਆਂ ਅੰਦਰੋਂ ਮੋਕਲੀਆਂ ।

੬ ਚੌਫੇਰੇ ਬਣਾਈਆਂ ੦ ਹੇਠਲੀ ਕੋਠੜੀ ਪੰਜ ਹੱਥ ਚੌੜੀ
ਸੀ ਵਿੱਚਕਾਰਲੀ ਛੇ ਹੱਥ ਚੌੜੀ ਅਤੇ ਤੀਜੀ ਸੱਤ ਹੱਥ
ਚੌੜੀ ਸੀ । ਏਸ ਕਾਰਨ ਭਵਨ ਦੀ ਕੰਧ ਦੇ ਬਾਹਰ
ਉਸ ਨੇ ਚੁਫੇਰੇ ਬਾਲੇ ਰੱਖਣ ਦੇ ਲਈ ਵਾਧਾ ਬਣਾਇਆ
ਭਈ ਬਾਲੇ ਭਵਨ ਦੀਆਂ ਕੰਧਾਂ ਵਿੱਚ ਨਾ ਰੱਖੇ
੭ ਜਾਣ ੦ ਅਤੇ ਜਦ ਏਹ ਭਵਨ ਬਣਾਉਂਦੇ ਸਨ ਤਾਂ
ਉਸ ਵਿੱਚ ਪੂਰੇ ਪੂਰੇ ਪੱਥਰ ਲਾਏ ਜਿਹੜੇ ਖਾਣ ਉੱਤੇ
ਤਿਆਰ ਕੀਤੇ ਹੋਏ ਸਨ ਸੋ ਭਵਨ ਦੇ ਬਣਾਉਣ ਵਿੱਚ
ਨਾ ਓਥੇ ਤੇਸੀ ਨਾ ਬਸੂਲੀ ਨਾ ਲੋਹੇ ਦੇ ਕਿਸੇ ਹੋਰ
੮ ਸੰਦ ਦੀ ਅਵਾਜ਼ ਸੁਣਾਈ ਦਿੰਦੀ ਸੀ ੦ ਵਿੱਚਲੀ
ਕੋਠੜੀ ਦਾ ਬੂਹਾ ਨਾਲ ਲੱਗਦਾ ਭਵਨ ਦੇ ਸੱਜੇ ਪਾਸੇ
ਵਿੱਚ ਸੀ ਅਤੇ ਚੱਕਰ ਵਾਲੀਆਂ ਪੌੜੀਆਂ ਨਾਲ
ਵਿੱਚਲੀ ਕੋਠੜੀ ਵਿੱਚ ਅਤੇ ਵਿੱਚਲੀ ਕੋਠੜੀ ਦੇ
੯ ਵਿੱਚੋਂ ਦੀ ਤੀਜੀ ਕੋਠੜੀ ਵਿੱਚ ਚੜ੍ਹਦੇ ਸਨ ੦ ਸੋ
ਉਸ ਨੇ ਭਵਨ ਨੂੰ ਬਣਾਇਆ ਅਤੇ ਉਹ ਨੂੰ ਸੰਪੂਰਨ
ਕੀਤਾ ਅਤੇ ਉਸ ਨੇ ਭਵਨ ਨੂੰ ਦਿਆਰ ਦਿਆਂ ਫੱਟਾਂ
੧੦ ਅਤੇ ਸ਼ਤੀਰਾਂ ਨਾਲ ਕੱਜਿਆ ੦ ਅਤੇ ਉਸ ਨੇ ਸਾਰੇ
ਭਵਨ ਦੇ ਨਾਲ ਨਾਲ ਕੋਠੜੀਆਂ ਬਣਾਈਆਂ
ਜਿਹੜੀਆਂ ਪੰਜ ਹੱਥ ਉੱਚੀਆਂ ਸਨ ਅਤੇ ਓਹ
ਦਿਆਰ ਦੀ ਲਕੜੀ ਨਾਲ ਭਵਨ ਨੂੰ ਲੱਗਵੀਆਂ
ਸਨ ॥

੧੧ ਤਾਂ ਐਉਂ ਹੋਇਆ ਕਿ ਯਹੋਵਾਹ ਦਾ ਬਚਨ
੧੨ ਸਲੇਮਾਨ ਨੂੰ ਆਇਆ ਕਿ ੦ ਏਹ ਭਵਨ ਜਿਹੜਾ ਤੂੰ
ਬਣਾਉਂਦਾ ਹੈਂ ਜੇ ਕਰ ਤੂੰ ਮੇਰੀਆਂ ਬਿਧੀਆਂ ਉੱਤੇ
ਤੁਰੇਂ ਅਤੇ ਮੇਰੇ ਨਿਆਵਾਂ ਨੂੰ ਪੂਰਾ ਕਰਕੇ ਉਨ੍ਹਾਂ ਦੀ
ਪਾਲਨਾ ਕਰੇਂ ਅਤੇ ਮੇਰੇ ਹੁਕਮਾਂ ਅਨੁਸਾਰ ਚੱਲੇਂ ਤਾਂ
ਮੈਂ ਆਪਣੇ ਬਚਨ ਨੂੰ ਜੋ ਮੈਂ ਤੇਰੇ ਪਿਤਾ ਦਾਊਦ ਨਾਲ
੧੩ ਕੀਤਾ ਹੈ ਤੇਰੇ ਨਾਲ ਕਾਇਮ ਰੱਖਾਂਗਾ ੦ ਮੈਂ ਇਸਰਾ-
ਏਲੀਆਂ ਦੇ ਵਿੱਚ ਵੱਸਾਂਗਾ ਅਤੇ ਆਪਣੀ ਪਰਜਾ
ਇਸਰਾਏਲ ਨੂੰ ਨਾ ਛੱਡਾਂਗਾ ॥

੧੪ ਸੋ ਸੁਲੇਮਾਨ ਨੇ ਭਵਨ ਬਣਾਇਆ ਅਤੇ ਉਹ ਨੂੰ
੧੫ ਸੰਪੂਰਨ ਕੀਤਾ ੦ ਉਸ ਨੇ ਅੰਦਰ ਵਾਰ ਭਵਨ ਦੀਆਂ
ਕੰਧਾਂ ਉੱਤੇ ਦਿਆਰ ਦੇ ਫੱਟੇ ਲਾਏ ਭਵਨ ਦੇ
ਥੱਲਿਓਂ ਲੈ ਕੇ ਛੱਤ ਤੀਕ ਅੰਦਰ ਵਾਰ ਲੱਕੜ ਨਾਲ
ਕੱਜਿਆ ਅਤੇ ਭਵਨ ਦੇ ਥੱਲੇ ਨੂੰ ਚੀਲ ਦਿਆਂ ਫੱਟਾਂ
੧੬ ਨਾਲ ਕੱਜਿਆ ੦ ਅਤੇ ਉਸ ਨੇ ਭਵਨ ਦੇ ਪਿੱਛਲੇ
ਪਾਸੇ ਵੀਹ ਹੱਥ ਤੀਕ ਦਿਆਰ ਦੇ ਫੱਟਾਂ ਨਾਲ
ਥੱਲਿਓਂ ਲੈ ਕੇ ਉਹ ਦੀਆਂ ਕੰਧਾਂ ਤੀਕ ਬਣਾਇਆ ।
ਉਹ ਦੇ ਅੰਦਰ ਵਾਰ ਵਿੱਚਲੀ ਕੋਠੜੀ ਲਈ ਅਰਥਾਤ
੧੭ ਅੱਤ ਪਵਿੱਤਰ ਥਾਂ ਲਈ ਉਹ ਨੂੰ ਬਣਾਇਆ ੦ ਅਤੇ
ਉਹ ਭਵਨ ਅਰਥਾਤ ਸਾਹਮਣੀ ਹੈਕਲ ਚਾਲੀ ਹੱਥ
੧੮ ਲੰਮੀ ਸੀ ੦ ਅਤੇ ਭਵਨ ਦੇ ਅੰਦਰਲੀ ਵੱਲ ਦਿਆਰ
ਦਾ ਸੀ ਉਸ ਵਿੱਚ ਕਲੀਆਂ ਅਤੇ ਫੁੱਲ ਉੱਕਰੇ ਹੋਏ ਸਨ
ਅਤੇ ਏਹ ਸਾਰਾ ਦਿਆਰ ਦਾ ਸੀ ਕੋਈ ਪੱਥਰ ਨਹੀਂ
੧੯ ਦਿੱਸਦਾ ਸੀ ੦ ਭਵਨ ਦੇ ਵਿੱਚ ਅੰਦਰਲੀ ਵੱਲ
ਵਿਚਲੀ ਕੋਠੜੀ ਸੀ ਤਾਂ ਜੋ ਉੱਥੇ ਯਹੋਵਾਹ ਦੇ ਨੇਮ
੨੦ ਦਾ ਸੰਦੂਕ ਰੱਖਿਆ ਜਾ ਸੱਕੇ ੦ ਅਤੇ ਵਿਚਲੀ ਕੋਠੜੀ
ਦੇ ਅੰਦਰਲੇ ਪਾਸੇ ਦੀ ਲਮਾਨ ਵੀਹ ਹੱਥ ਅਤੇ ਉਸ
ਦੀ ਚੁੜਾਨ ਵੀਹ ਹੱਥ ਅਤੇ ਉਚਾਨ ਭੀ ਵੀਹ ਹੱਥ
ਸੀ ਅਤੇ ਕੁੰਦਨ ਸੋਨਾ ਉਸ ਉੱਤੇ ਚੜ੍ਹਾਇਆ ਅਤੇ
ਜਗਵੇਦੀ ਦੀ ਤਖਤਾ ਬੰਦੀ ਦਿਆਰ ਨਾਲ ਕੀਤੀ ੦
੨੧ ਸੁਲੇਮਾਨ ਨੇ ਭਵਨ ਉੱਤੇ ਅੰਦਰ ਵਾਰ ਕੁੰਦਨ ਸੋਨਾ
ਚੜ੍ਹਾਇਆ ਅਤੇ ਵਿਚਲੀ ਕੋਠੜੀ ਦੇ ਬਾਹਰਲੇ ਪਾਸੇ
ਸੋਨੇ ਦੇ ਸੰਗਲ ਤਾਣ ਦਿੱਤੇ ਅਤੇ ਉਸ ਉੱਤੇ ਵੀ
੨੨ ਸੋਨਾ ਚੜ੍ਹਾਇਆ ੦ ਸੋ ਉਸ ਨੇ ਸਾਰਾ ਭਵਨ ਸੋਨੇ
ਨਾਲ ਮੜ੍ਹਿਆ ਐਥੋਂ ਤੀਕ ਕਿ ਸਾਰਾ ਭਵਨ ਸੰਪੂਰਨ
ਹੋ ਗਿਆ ਅਤੇ ਸਾਰੀ ਜਗਵੇਦੀ ਉੱਤੇ ਜਿਹੜੀ ਵਿੱਚਲੀ
ਕੋਠੜੀ ਦੀ ਸੀ ਉਸ ਨੇ ਸੋਨਾ ਚੜ੍ਹਾਇਆ ॥

੨੩ ਉਸ ਨੇ ਵਿੱਚਲੀ ਕੋਠੜੀ ਵਿੱਚ ਦੋ ਕਰੂਬੀ ਜ਼ੈਤੂਨ
੨੪ ਦੀ ਲੱਕੜ ਦੇ ਦਸ ਹੱਥ ਉੱਚੇ ਬਣਾਏ ੦ ਕਰੂਬੀ ਦੇ
ਇੱਕ ਖੰਭ ਦੀ ਲਮਾਨ ਪੰਜ ਹੱਥ ਅਤੇ ਕਰੂਬੀ ਦੇ ਦੂਜੇ
ਖੰਭ ਦੀ ਲਮਾਨ ਵੀ ਪੰਜ ਹੱਥ ਦੀ ਸੀ ਐਉਂ ਇੱਕ
ਖੰਭ ਦੇ ਸਿਰੇ ਤੋਂ ਦੂਜੇ ਖੰਭ ਦੇ ਸਿਰੇ ਤੀਕ ਦਸ ਹੱਥ
੨੫ ਦੀ ਵਿੱਥ ਸੀ ੦ ਅਤੇ ਦਸ ਹੀ ਹੱਥ ਦੂਜੇ ਕਰੂਬੀ ਦੇ
ਦੋਵੇਂ ਕਰੂਬੀ ਇੱਕੋ ਹੀ ਮਿਣਤੀ ਅਤੇ ਇੱਕੋ ਹੀ ਡੌਲ
੨੬ ਦੇ ਸਨ ੦ ਇੱਕ ਕਰੂਬੀ ਦੀ ਉੱਚਿਆਈ ਦਸ ਹੱਥ
੨੭ ਦੀ ਸੀ ਅਤੇ ਏਸੇ ਤਰਾਂ ਦੂਜੇ ਕਰੂਬੀ ਦੀ ਸੀ ੦ ਉਸ
ਨੇ ਦੋਹਾਂ ਕਰੂਬੀਆਂ ਨੂੰ ਭਵਨ ਦੇ ਅੰਦਰਲੀ ਵੱਲ
ਰੱਖਿਆ ਅਤੇ ਉਨ੍ਹਾਂ ਨੇ ਆਪਣੇ ਖੰਭ ਖਿਲਾਰੇ ਹੋਏ
ਸਨ ਇੱਕ ਦਾ ਖੰਭ ਇੱਕ ਕੰਧ ਨਾਲ ਅਤੇ ਦੂਜੇ
ਕਰੂਬੀ ਦਾ ਖੰਭ ਦੂਜੀ ਕੰਧ ਨਾਲ ਲੱਗਾ ਹੋਇਆ ਸੀ
ਅਤੇ ਉਨ੍ਹਾਂ ਦੇ ਖੰਭ ਭਵਨ ਵਿੱਚ ਇੱਕ ਦੂਜੇ ਨਾਲ

੨੮ ਲਗਵੇਂ ਸਨ ੦ ਉਸ ਉਨ੍ਹਾਂ ਕਰੂਬੀਆਂ ਉੱਤੇ ਸੋਨਾ
੨੯ ਚੜ੍ਹਾਇਆ ੦ ਭਵਨ ਦੀਆਂ ਸਾਰੀਆਂ ਕੰਧਾਂ ਉੱਤੇ
ਆਲੇ ਦੁਆਲੇ ਕਰੂਬੀਆਂ ਅਤੇ ਖਜੂਰਾਂ ਅਤੇ ਖਿੜੇ
ਹੋਏ ਫੁੱਲਾਂ ਦੀਆਂ ਮੂਰਤਾਂ ਉਸ ਨੇ ਉੱਕਰ ਕੇ ਅੰਦਰਲੀ
੩੦ ਵੱਲ ਅਤੇ ਬਾਹਰਲੀ ਵੱਲ ਬਣਾਈਆਂ ੦ ਅਤੇ ਭਵਨ
ਦੇ ਥੱਲੇ ਉੱਤੇ ਅੰਦਰ ਬਾਹਰ ਉਸ ਨੇ ਸੋਨਾ
੩੧ ਚੜ੍ਹਾਇਆ ੦ ਅਤੇ ਵਿੱਚਲੀ ਕੋਠੜੀ ਵਿੱਚ ਵੜਨ
ਲਈ ਉਸ ਨੇ ਜ਼ੈਤੂਨ ਦੀ ਲੱਕੜੀ ਦੇ ਬੂਹੇ ਬਣਾਏ ।
ਉਸ ਦੀਆਂ ਬਾਰੀਆਂ ਅਤੇ ਛੱਤਣ ਦੀ ਲੰਮਾਈ ਕੰਧ
੩੨ ਦਾ ਪੰਜਵਾਂ ਹਿੱਸਾ ਸੀ ੦ ਨਾਲੇ ਜ਼ੈਤੂਨ ਦੀ ਲੱਕੜ ਦੇ
ਦੋਹਾਂ ਬੂਹਿਆਂ ਉੱਤੇ ਉਸ ਨੇ ਕਰੂਬੀਆਂ ਅਤੇ ਖਜੂਰ
ਦੇ ਬਿਰਛ ਅਤੇ ਖਿੜੇ ਹੋਏ ਫੁੱਲ ਉੱਕਰੇ ਅਤੇ ਉਨ੍ਹਾਂ
ਉੱਤੇ ਸੋਨਾ ਚੜ੍ਹਾਇਆ ਅਤੇ ਉਸ ਸੋਨੇ ਨੂੰ ਉਸ ਨੇ
ਕਰੂਬੀਮ ਉੱਤੇ ਅਤੇ ਖਜੂਰ ਦੇ ਬਿਰਛਾਂ ਉੱਤੇ ਢਾਲ
੩੩ ਕੇ ਚੜ੍ਹਾਇਆ ੦ ਅਤੇ ਏਸੇ ਤਰਾਂ ਹੈਕਲ ਦੇ ਬੂਹੇ
ਲਈ ਜਿਹੜਾ ਕੰਧ ਦਾ ਚੌਥਾ ਹਿੱਸਾ ਸੀ ਉਸ ਨੇ
੩੪ ਜ਼ੈਤੂਨ ਦੀ ਲੱਕੜ ਦੀ ਚੁਗਾਠ ਬਣਾਈ ੦ ਉਸ ਦੇ
ਦੋਵੇਂ ਬੂਹੇ ਚੀਲ ਦੀ ਲੱਕੜ ਦੇ ਸਨ ਇੱਕ ਬੂਹੇ ਦੇ
੩੫ ਦੋ ਦੋ ਫੱਟ ਜੋ ਮੋੜੇ ਜਾਂਦੇ ਸਨ ੦ ਉਨ੍ਹਾਂ ਉੱਤੇ
ਕਰੂਬੀਆਂ ਖਜੂਰਾਂ ਅਤੇ ਖਿੜੇ ਹੋਏ ਫੁੱਲਾਂ ਦੀਆਂ
ਮੂਰਤਾਂ ਉੱਕਰੀਆਂ ਅਤੇ ਉਨ੍ਹਾਂ ਸਭਨਾਂ ਉੱਤੇ ਸੋਨਾ
ਚੜ੍ਹਾਇਆ,ਉਹ ਉਸ ਉੱਕਰੀ ਬਣਤ ਉੱਤੇ ਠੀਕ ਠੀਕ
੩੬ ਬੈਠਾ ੦ ਅਤੇ ਅੰਦਰਲੇ ਵਿਹੜੇ ਦੇ ਤਿੰਨ ਰਦੇ ਘੜੇ
ਹੋਏ ਪੱਥਰਾਂ ਦੇ ਬਣਾਏ ਅਤੇ ਇੱਕ ਰਦਾ ਦਿਆਰ
੩੭ ਦੀ ਲੱਕੜ ਦਾ ੦ ਚੌਥੇ ਵਰਹੇ ਜ਼ਿਵ ਦੇ ਮਹੀਨੇ ਵਿੱਚ
੩੮ ਯਹੋਵਾਹ ਦੇ ਭਵਨ ਦੀ ਨਿਉਂ ਰੱਖੀ ਗਈ ੦ ਅਤੇ
ਗਿਆਰਵੇਂ ਵਰਹੇ ਬੂਲ ਦੇ ਮਹੀਨੇ ਵਿੱਚ ਜੋ ਅੱਠਵਾਂ
ਮਹੀਨਾ ਹੈ ਉਹ ਭਵਨ ਉਹ ਦੇ ਸਾਰੇ ਵਲੇਵੇ ਸਣੇ
ਅਤੇ ਉਹ ਦੀ ਸਾਰੀ ਡੌਲ ਦੇ ਸਮਾਨ ਸੰਪੂਰਨ
ਹੋਇਆ । ਸੋ ਉਸ ਨੇ ਉਹ ਨੂੰ ਸੱਤਾਂ ਵਰਿਹਾਂ ਵਿੱਚ
ਬਣਾਇਆ ॥

## ੭

### ਸੁਲੇਮਾਨ ਦੇ ਮਹਿਲ ਦੀ ਉਸਾਰੀ

੧ ਸੁਲੇਮਾਨ ਨੇ ਆਪਣੇ ਮਹਿਲ ਨੂੰ ਤੇਰਾਂ ਵਰਿਹਾਂ
ਵਿੱਚ ਬਣਾਇਆ ਅਤੇ ਸਾਰੇ ਮਹਿਲ ਨੂੰ ਸੰਪੂਰਨ
੨ ਕੀਤਾ ੦ ਉਸ ਨੇ "ਲਬਾਨੋਨ ਬਣ ਦਾ ਮਹਿਲ"
ਬਣਾਇਆ ਜਿਹ ਦੀ ਲਮਾਨ ਸੌ ਹੱਥ, ਚੁੜਾਨ ਪੰਜਾਹ
ਹੱਥ ਅਤੇ ਉਚਾਨ ਤੀਹ ਹੱਥ ਦੀ ਸੀ ਅਤੇ ਉਹ
ਦਿਆਰ ਦੇ ਥੰਮ੍ਹਾਂ ਦੀਆਂ ਚੌਂਹ ਪਾਲਾਂ ਉੱਤੇ ਸੀ ਅਤੇ
੩ ਥੰਮਾਂ ਦੇ ਉੱਤੇ ਦਿਆਰ ਦੇ ਸ਼ਤੀਰ ਸਨ ੦ ਉਹ
ਬਾਲਿਆਂ ਦੇ ਉਪਰਲੀ ਵੱਲੋਂ ਦਿਆਰ ਨਾਲ ਕੱਜਿਆ
ਗਿਆ ਜਿਹੜੇ ਪੰਤਾਲੀਆਂ ਥੰਮ੍ਹਾਂ ਉੱਤੇ ਸਨ ਅਤੇ
੪ ਇੱਕ ਇੱਕ ਪਾਲ ਵਿੱਚ ਪੰਦਰਾਂ ਪੰਦਰਾਂ ਸਨ ੦ ਤਿੰਨ
ਪਾਲਾਂ ਚੁਗਾਠਾਂ ਦੀਆਂ ਸਨ ਅਤੇ ਖਿੜਕੀਆਂ ਆਹਮੋ
੫ ਸਾਹਮਣੇ ਤਿੰਨ ਸਤਰਾਂ ਵਿੱਚ ਸਨ ੦ ਅਤੇ ਸਾਰੇ
ਦੱਰਵਜੇ ਅਰ ਚੁਗਾਠਾਂ ਚੌਰਸ ਸਨ ਅਤੇ ਖਿੜਕੀਆਂ
੬ ਆਹਮੋ ਸਾਹਮਣੇ ਤਿੰਨਾਂ ਸਤਰਾਂ ਵਿੱਚ ਸਨ ੦ ਉਸ ਨੇ
ਥੰਮ੍ਹਾਂ ਦਾ ਇੱਕ ਦਲਾਨ ਬਣਾਇਆ ਜਿਸ ਦੀ ਲਮਾਨ
ਪੰਜਾਹ ਹੱਥ ਚੁੜਾਨ ਤੀਹ ਹੱਥ ਅਤੇ ਇੱਕ ਦਲਾਨ
ਉਸ ਦੇ ਸਾਹਮਣੇ ਸੀ ਅਤੇ ਉਨ੍ਹਾਂ ਦੇ ਅੱਗੇ ਥੰਮ੍ਹ
ਅਤੇ ਇੱਕ ਚਬੂਤਰਾ ਸੀ ॥
੭ ਉਸ ਨੇ ਇੱਕ ਦਲਾਨ ਰਾਜ ਗੱਦੀ ਲਈ ਬਣਾਇਆ
ਜਿੱਥੇ ਉਹ ਨਿਆਉਂ ਕਰਦਾ ਸੀ ਅਰਥਾਤ ਨਿਆਉਂ
ਦਾ ਦਲਾਨ ਅਤੇ ਉਹ ਥੱਲਿਓਂ ਛੱਤ ਤੀਕ ਦਿਆਰ
੮ ਨਾਲ ਕੱਜਿਆ ਗਿਆ ੦ ਅਤੇ ਉਸ ਦਾ ਮਹਿਲ
ਜਿੱਥੇ ਉਹ ਰਹਿੰਦਾ ਸੀ ਅਤੇ ਚੌਂਕ ਜਿਹੜਾ ਮਹਿਲ
ਦੇ ਦਲਾਨ ਦੇ ਪਛਵਾੜੇ ਸੀ ਉਹ ਉੱਸੇ ਕਾਰੀਗਰੀ
ਦਾ ਸੀ ਨਾਲੇ ਉਸ ਨੇ ਇੱਕ ਮਹਿਲ ਫ਼ਿਰਊਨ ਦੀ ਧੀ
ਲਈ ਬਣਾਇਆ ਜਿਸ ਨੂੰ ਸੁਲੇਮਾਨ ਨੇ ਵਿਆਹ
੯ ਲਿਆ । ਉਹ ਏਸੇ ਦਲਾਨ ਵਰਗਾ ਸੀ ੦ ਏਹ ਸਾਰੇ
ਅੰਦਰੋਂ ਬਾਹਰੋਂ ਬਹੁਮੁੱਲੇ ਪਥਰਾਂ ਦੇ ਸਨ ਜਿਨ੍ਹਾਂ ਦੀ
ਘੜਤ ਮਿਣਤੀ ਦੇ ਅਨੁਸਾਰ ਸੀ ਅਤੇ ਆਰੇ ਨਾਲ
ਚੀਰੇ ਹੋਏ ਸਨ ਅਰਥਾਤ ਨਿਉਂ ਤੋਂ ਲੈ ਕੇ ਛੱਜੇ ਤੀਕ
੧੦ ਅਤੇ ਬਾਹਰ ਵੱਡੇ ਵਿਹੜੇ ਤੀਕ ੦ ਅਤੇ ਨਿਉਂ ਬਹੁ-
ਮੁੱਲੇ ਪੱਥਰਾਂ ਦੀ ਅਤੇ ਵੱਡੇ ਵੱਡੇ ਪੱਥਰਾਂ ਦੀ ਸੀ
ਅਰਥਾਤ ਦਸ ਹੱਥ ਦੇ ਪੱਥਰ ਤੇ ਅੱਠ ਹੱਥ ਦੇ
੧੧ ਪੱਥਰ ੦ ਅਤੇ ਉੱਤੇ ਵੀ ਬਹੁ ਮੁੱਲੇ ਅਤੇ ਮਿਣਤੀ
ਅਨੁਸਾਰ ਘੜੇ ਹੋਏ ਪੱਥਰ ਸਨ ਨਾਲੇ ਦਿਆਰ ਸੀ ੦
੧੨ ਅਤੇ ਵੱਡੇ ਵਿਹੜੇ ਦੇ ਦੁਆਲੇ ਤਿੰਨ ਰਦੇ ਘੜੇ ਹੋਏ
ਪੱਥਰਾਂ ਦੇ ਸਨ ਅਤੇ ਇੱਕ ਦਿਆਰ ਦੇ ਸ਼ਤੀਰਾਂ ਦਾ
ਸੀ । ਐਉਂ ਯਹੋਵਾਹ ਦੇ ਭਵਨ ਦੇ ਅੰਦਰਲੇ ਚੌਂਕ
ਲਈ ਅਤੇ ਮਹਿਲ ਦੇ ਦਲਾਨ ਲਈ ਵੀ ਸੀ ॥

੧੩ ਤਾਂ ਸੁਲੇਮਾਨ ਪਾਤਸ਼ਾਹ ਨੇ ਸੁਨੇਹਾ ਘੱਲ ਕੇ ਹੀਰਾਮ
੧੪ ਨੂੰ ਸੂਰ ਤੋਂ ਬੁਲਾ ਲਿਆ ੦ ਉਹ ਨਫ਼ਤਾਲੀ ਦੇ ਗੋਤ੍ਰ
ਵਿੱਚੋਂ ਵਿਧਵਾ ਦਾ ਪੁੱਤ੍ਰ ਸੀ ਅਤੇ ਉਹ ਦਾ ਪਿਤਾ
ਇੱਕ ਸੂਰੀ ਠਠਿਆਰ ਸੀ ਅਤੇ ਉਹ ਬੁੱਧ ਸਮਝ
ਅਤੇ ਹੁਨਰ ਵਿੱਚ ਐਉਂ ਭਰਪੂਰ ਸੀ ਕਿ ਉਹ ਪਿੱਤਲ
ਦੇ ਸਾਰੇ ਕੰਮ ਕਰ ਸਕੇ । ਉਹ ਸੁਲੇਮਾਨ ਪਾਤਸ਼ਾਹ
ਕੋਲ ਆਇਆ ਅਤੇ ਉਸ ਦਾ ਸਾਰਾ ਕੰਮ ਕੀਤਾ ੦
੧੫ ਉਹ ਨੇ ਪਿੱਤਲ ਨੂੰ ਢਾਲ ਕੇ ਦੋ ਥੰਮ੍ਹ ਬਣਾਏ ਇੱਕ
ਥੰਮ੍ਹ ਦੀ ਉੱਚਿਆਈ ਅਠਾਰਾਂ ਹੱਥ ਸੀ ਅਤੇ ਦੂਜੇ
ਦਾ ਘੇਰ ਬਾਰਾਂ ਹੱਥ ਦੀ ਰੱਸੀ ਦੇ ਨਾਪ ਦਾ ਸੀ ੦
੧੬ ਅਤੇ ਉਹ ਨੇ ਥੰਮ੍ਹਾਂ ਦੇ ਸਿਰਾਂ ਉੱਤੇ ਦੇਣੇ ਲਈ ਦੋ
ਮੁਕਟ ਪਿੱਤਲ ਢਾਲ ਕੇ ਬਣਾਏ । ਪੰਜ ਹੱਥ ਉੱਚਾ
ਇੱਕ ਸੀ ਅਤੇ ਦੂਜਾ ਵੀ ਪੰਜ ਹੱਥ ਉੱਚਾ ਸੀ ੦
੧੭ ਅਤੇ ਥੰਮ੍ਹਾਂ ਦੇ ਸਿਰਾਂ ਉਤਲੇ ਮੁਕਟਾਂ ਲਈ ਬਣਤ
ਦੀਆਂ ਜਾਲੀਆਂ ਅਤੇ ਗੋਠਵੀਆਂ ਮਾਲਾਂ ਸਨ ਸੱਤ
੧੮ ਇੱਕ ਮੁਕਟ ਲਈ ਸੱਤ ਦੂਜੇ ਮੁਕਟ ਲਈ ੦ ਏਸੇ
ਤਰਾਂ ਉਸ ਨੇ ਥੰਮ੍ਹਾਂ ਨੂੰ ਬਣਾਇਆ ਅਤੇ ਇੱਕ ਇੱਕ
ਜਾਲੀ ਉੱਤੇ ਦੋ ਪਾਲਾਂ ਅਨਾਰਾਂ ਦੀਆਂ ਦੁਆਲੇ
ਦੁਆਲੇ ਬਣਾਈਆਂ ਤਾਂ ਜੋ ਉਨ੍ਹਾਂ ਦੋਹਾਂ ਮੁਕਟਾਂ ਨੂੰ ਜੋ
ਉਨ੍ਹਾਂ ਦੋਹਾਂ ਥੰਮ੍ਹਾਂ ਦੇ ਸਿਰਾਂ ਉੱਤੇ ਸਨ ਕੱਜਣ ਅਤੇ
੧੯ ਏਵੇਂ ਦੂਜੇ ਮੁਕਟ ਲਈ ਬਣਾਇਆ ੦ ਅਤੇ ਉਹ
ਮੁਕਟ ਜਿਹੜੇ ਥੰਮ੍ਹਾਂ ਦੇ ਸਿਰਾਂ ਉੱਤੇ ਦਲਾਨ ਵਿੱਚ
੨੦ ਸਨ ਚਾਰ ਹੱਥ ਤੀਕ ਸੋਸਨੀ ਕੰਮ ਦੇ ਸਨ ੦ ਅਤੇ
ਉਨ੍ਹਾਂ ਦੋਹਾਂ ਥੰਮ੍ਹਾਂ ਦੇ ਉੱਤੇ ਉਤਾਹਾਂ ਭੀ ਮੁਕਟ ਸਨ ਜੋ
ਉਸ ਗੁਲਾਈ ਦੇ ਕੋਲ ਸਨ ਜਿਹੜੀ ਜਾਲੀ ਦੇ
ਨਾਲ ਲਗਵੀਂ ਸੀ, ਅਨਾਰ ਬਣੇ ਹੋਏ ਸਨ ਅਰਥਾਤ
ਉਸ ਦੂਜੇ ਮੁਕਟ ਉੱਤੇ ਆਲੇ ਦੁਆਲੇ ਪਾਲਾਂ ਵਿੱਚ
੨੧ ਦੋ ਸੌ ਅਨਾਰ ਸਨ ੦ ਉਹ ਨੇ ਹੈਕਲ ਦੇ ਬਰਾਂਡੇ ਕੋਲ
ਥੰਮ੍ਹ ਟਿਕਾ ਦਿੱਤੇ ਇੱਕ ਥੰਮ੍ਹ ਸੱਜੇ ਪਾਸੇ ਟਿਕਾਇਆ
ਅਤੇ ਉਸ ਦਾ ਨਾਉਂ ਯਾਕੀਨ ਧਰਿਆ ਅਤੇ ਦੂਜਾ
ਥੰਮ੍ਹ ਖੱਬੇ ਪਾਸੇ ਟਿਕਾਇਆ ਅਤੇ ਉਸ ਦਾ ਨਾਉਂ
੨੨ ਬੋਅਜ਼ ਧਰਿਆ ੦ ਥੰਮ੍ਹਾਂ ਦੇ ਸਿਰਾਂ ਉੱਤੇ ਸੋਸਨੀ ਕੰਮ
ਸੀ ਸੋ ਥੰਮ੍ਹਾਂ ਦਾ ਕੰਮ ਸੰਪੂਰਨ ਹੋਇਆ ।।
੨੩ ਫੇਰ ਉਹ ਨੇ ਇੱਕ ਸਾਗਰੀ ਹੌਦ ਢਾਲ ਕੇ
ਬਣਾਇਆ ਜਿਹੜਾ ਕੰਢੇ ਤੋਂ ਕੰਢੇ ਤੀਕ ਦਸ ਹੱਥ
ਸੀ । ਉਹ ਆਲਿਓਂ ਦੁਆਲਿਓਂ ਗੋਲ ਸੀ ਅਤੇ
ਉਹ ਪੰਜ ਹੱਥ ਉੱਚਾ ਸੀ ਅਤੇ ਉਸ ਦਾ ਘੇਰਾ ਤੀਹ
੨੪ ਹੱਥ ਦੀ ਰੱਸੀ ਨਾਲ ਮਿਣਿਆ ਹੋਇਆ ਸੀ ੦ ਉਸ
ਦੇ ਕੰਢੇ ਦੇ ਹੇਠ ਆਲੇ ਦੁਆਲੇ ਗੋਲੇ ਇੱਕ ਹੱਥ
ਵਿੱਚ ਦਸ ਸਨ ਜਿਹੜੇ ਸਾਗਰੀ ਹੌਦ ਦੇ ਚੁਫੇਰੇ
ਸਨ । ਗੋਲੇ ਦੋਹ ਪਾਲਾਂ ਵਿੱਚ ਸਨ ਅਤੇ ਓਹ ਉਸ
੨੫ ਦੇ ਨਾਲ ਹੀ ਢਾਲੇ ਹੋਏ ਸਨ ੦ ਉਹ ਬਾਰਾਂ ਬਲਦਾਂ
ਦੇ ਉੱਤੇ ਧਰਿਆ ਹੋਇਆ ਸੀ । ਤਿੰਨਾਂ ਦੇ ਮੂੰਹ
ਉੱਤਰ ਵੱਲ, ਤਿੰਨਾਂ ਦੇ ਮੂੰਹ ਲਹਿੰਦੀ ਵੱਲ, ਤਿੰਨਾਂ ਦੇ
ਮੂੰਹ ਦੱਖਣ ਵੱਲ ਅਤੇ ਤਿੰਨਾਂ ਦੇ ਮੂੰਹ ਚੜ੍ਹਦੀ ਵੱਲ
ਸਨ । ਉਹ ਸਾਗਰੀ ਹੌਦ ਉਨ੍ਹਾਂ ਦੇ ਉੱਤੇ ਧਰਿਆ
ਹੋਇਆ ਸੀ ਅਤੇ ਉਨ੍ਹਾਂ ਦੀਆਂ ਸਾਰੀਆਂ ਪਛਾੜੀਆਂ
੨੬ ਅੰਦਰਲੀ ਵੱਲ ਸਨ ੦ ਉਸ ਦਾ ਦਲ ਇੱਕ ਦੱਪਾ
ਭਰ ਸੀ । ਉਸ ਦੇ ਕੰਢੇ ਕਟੋਰੇ ਦੇ ਕੰਢੇ ਵਰਗੇ
ਸੋਸਨੀ ਫੁੱਲਾਂ ਦੇ ਘੜੇ ਹੋਏ ਸਨ ਅਤੇ ਉਸ ਦੇ ਵਿੱਚ
ਪੰਦਰਾਂ ਕੁ ਸੌ ਮਣ * ਦੀ ਸਮਾਈ ਸੀ ।।
੨੭ ਉਸ ਨੇ ਦਸ ਕੁਰਸੀਆਂ ਪਿੱਤਲ ਦੀਆਂ
ਬਣਾਈਆਂ । ਉਨ੍ਹਾਂ ਵਿੱਚ ਇੱਕ ਇੱਕ ਕੁਰਸੀ ਦੀ
ਲਮਾਈ ਚਾਰ ਹੱਥ ਚੁੜਾਈ ਚਾਰ ਹੱਥ ਅਤੇ
੨੮ ਉੱਚਿਆਈ ਤਿੰਨ ਹੱਥ ਸੀ ੦ ਉਨ੍ਹਾਂ ਕੁਰਸੀਆਂ
ਦੀ ਬਣਤ ਐਉਂ ਸੀ ਕਿ ਉਨ੍ਹਾਂ ਦੀਆਂ ਪਟੜੀਆਂ ਸਨ
੨੯ ਅਤੇ ਪਟੜੀਆਂ ਵਿੱਚ ਜੋੜ ਸਨ ੦ ਅਤੇ ਪਟੜੀਆਂ
ਦੇ ਉੱਤੇ ਜਿਹੜੀਆਂ ਜੋੜਾਂ ਵਿੱਚ ਸਨ ਸ਼ੇਰ ਬਲਦ
ਅਤੇ ਕਰੂਬੀ ਸਨ ਅਤੇ ਜੋੜ ਦੇ ਉੱਤੇ ਵੀ ਏਵੇਂ ਹੀ
ਸੀ ਅਤੇ ਸ਼ੇਰਾਂ ਅਰ ਬਲਦਾਂ ਦੇ ਹੇਠ ਲਟਕਵੇਂ ਹਾਰ
੩੦ ਸਨ ੦ ਹਰ ਕੁਰਸੀ ਲਈ ਪਿੱਤਲ ਦੇ ਚਾਰ ਪਹੀਏ
ਸਨ ਅਤੇ ਉਨ੍ਹਾਂ ਦੀਆਂ ਧੁਰਾਂ ਪਿੱਤਲ ਦੀਆਂ ਸਨ ਅਤੇ
ਉਨ੍ਹਾਂ ਦਿਆਂ ਚੌਹਾਂ ਪਹੀਆਂ ਹੇਠ ਫਰਸ਼ੀਆਂ ਸਨ
ਹੌਦ ਦੇ ਹੇਠ ਢਲਵੀਆਂ ਫਰਸ਼ੀਆਂ ਸਨ ਅਤੇ ਹਰ
੩੧ ਇੱਕ ਦੇ ਪਾਸੇ ਉੱਤੇ ਹਾਰ ਸਨ ੦ ਅਤੇ ਉਹ ਦਾ ਮੂੰਹ
ਮੁਕਟ ਦੇ ਵਿੱਚ ਅਤੇ ਉੱਤੇ ਇੱਕ ਹੱਥ ਸੀ । ਉਹ ਦਾ
ਮੂੰਹ ਗੋਲ ਅਤੇ ਕੁਰਸੀ ਦੀ ਬਣਤ ਅਨੁਸਾਰ ਡੇਢ
ਹੱਥ ਸੀ ਅਤੇ ਉਹ ਦੇ ਮੂੰਹ ਦੇ ਉੱਤੇ ਵੀ ਉਕਰਾਈ
ਦਾ ਕੰਮ ਸੀ ਅਤੇ ਉਨ੍ਹਾਂ ਦੀਆਂ ਪਟੜੀਆਂ ਚੌਰਸ
੩੨ ਸਨ ਗੋਲ ਨਹੀਂ ਸਨ ੦ ਅਤੇ ਉਹ ਚਾਰੇ ਪਹੀਏ ਉਨ੍ਹਾਂ

* ਇਬਰ. ਦੋ ਹਜ਼ਾਰ ਬਥ ।

ਪਟੜੀਆਂ ਦੇ ਹੇਠ ਸਨ ਅਤੇ ਪਹੀਆਂ ਦੇ ਧੁਰੇ
ਕੁਰਸੀ ਵਿੱਚ ਲੱਗੇ ਹੋਏ ਸਨ ਅਤੇ ਹਰ ਪਹੀਏ ਦੀ
੩੩ ਉੱਚਿਆਈ ਡੇਢ ਹੱਥ ਸੀ ੦ ਅਤੇ ਪਹੀਏ ਦੀ ਬਣਤ
ਰਥ ਦੇ ਪਹੀਆਂ ਦੀ ਬਣਤ ਵਾਂਙੁ ਸੀ,ਉਨ੍ਹਾਂ ਦੇ ਧੁਰੇ,
ਉਨ੍ਹਾਂ ਦੇ ਆਓਲ,ਉਨ੍ਹਾਂ ਦੀਆਂ ਪੁੱਠੀਆਂ, ਉਨ੍ਹਾਂ ਦੀਆਂ
ਅਰਾਂ ਅਤੇ ਉਨ੍ਹਾਂ ਦੀਆਂ ਨਾਭਾਂ ਸਭ ਢਲੀਆਂ ਹੋਈਆਂ
੩੪ ਸਨ ੦ ਅਤੇ ਹਰ ਕੁਰਸੀ ਦੀਆਂ ਚੌਹਾਂ ਨੁਕਰਾਂ ਉੱਤੇ
ਚਾਰ ਫਰਸ਼ੀਆਂ ਸਨ ਅਤੇ ਓਹ ਫਰਸ਼ੀਆਂ ਕੁਰਸੀਆਂ
੩੫ ਦੇ ਵਿੱਚੋਂ ਸਨ ੦ ਅਤੇ ਕੁਰਸੀ ਦੇ ਸਿਰੇ ਵਿੱਚ ਆਲੇ
ਦੁਆਲੇ ਅੱਧ ਹੱਥ ਦੀ ਇੱਕ ਗੋਲ ਉਚਾਨ ਸੀ ਅਤੇ
ਕੁਰਸੀ ਦੇ ਸਿਰ ਉੱਤੇ ਉਹ ਦੇ ਥਾਸਣੇ ਅਤੇ
੩੬ ਪਟੜੀਆਂ ਉੱਸੇ ਵਿੱਚੋਂ ਸਨ ੦ ਉਹ ਦਿਆਂ
ਥਾਸਣਿਆਂ ਦੀਆਂ ਪੱਟੀਆਂ ਉੱਤੇ ਅਤੇ ਉਹ ਦੀਆਂ
ਪਟੜੀਆਂ ਉੱਤੇ ਉਸ ਨੇ ਕਰੂਬੀ, ਸ਼ੇਰ ਅਰ ਖਜੂਰਾਂ
ਦੇ ਬਿਰਛ ਹਰ ਇੱਕ ਦੇ ਵਿੱਤ ਅਨੁਸਾਰ ਉੱਕਰੇ ਅਤੇ
੩੭ ਆਲੇ ਦੁਆਲੇ ਹਾਰ ਸਨ ੦ ਏਸੇ ਤਰਾਂ ਉਸ ਨੇ ਦਸੇ
ਕੁਰਸੀਆਂ ਬਣਾਈਆਂ ਉਨ੍ਹਾਂ ਦਾ ਇੱਕੋ ਹੀ ਸੱਚਾ
ਇੱਕੋ ਹੀ ਨਾਪ ਅਤੇ ਇੱਕੋ ਹੀ ਰੂਪ ਸੀ ॥

੩੮ ਉਸ ਨੇ ਪਿੱਤਲ ਦੀਆਂ ਦਸ ਹੌਦੀਆਂ ਬਣਾਈਆਂ
ਅਤੇ ਇੱਕ ਇੱਕ ਹੌਦੀ ਵਿੱਚ ਤੀਹ ਮਣ* ਦੀ
ਸਮਾਈ ਸੀ ਅਤੇ ਹਰ ਹੌਦੀ ਚਾਰ ਹੱਥ ਦੀ ਸੀ । ਹਰ
੩੯ ਇੱਕ ਹੌਦੀ ਦਸਾਂ ਕੁਰਸੀਆਂ ਉੱਤੇ ਸੀ ੦ ਤਾਂ ਉਸ
ਪੰਜ ਕੁਰਸੀਆਂ ਭਵਨ ਦੇ ਸੱਜੇ ਪਾਸੇ ਅਤੇ ਪੰਜ
ਭਵਨ ਦੇ ਖੱਬੇ ਪਾਸੇ ਰੱਖੀਆਂ ਅਤੇ ਉਹ ਸਾਗਰੀ
ਹੌਦ ਉਸ ਨੇ ਭਵਨ ਦੇ ਸੱਜੇ ਪਾਸੇ ਪੂਰਬ ਵੱਲ
ਦੱਖਣ ਦੇ ਸਾਹਮਣੇ ਰੱਖ ਦਿੱਤਾ ॥

੪੦ ਸੋ ਹੀਰਾਮ ਨੇ ਉਨ੍ਹਾਂ ਹੌਦੀਆਂ, ਬਾਟੀਆਂ ਅਰ
ਕੜਛਿਆਂ ਨੂੰ ਬਣਾਇਆ ਅਤੇ ਹੀਰਾਮ ਨੇ ਉਹ
ਸਾਰਾ ਕੰਮ ਜਿਹੜਾ ਉਸ ਨੇ ਯਹੋਵਾਹ ਦੇ ਭਵਨ ਉੱਤੇ
ਸੁਲੇਮਾਨ ਪਾਤਸ਼ਾਹ ਲਈ ਬਣਾਇਆ ਸੀ ਸੰਪੂਰਨ
੪੧ ਕੀਤਾ ੦ ਅਰਥਾਤ ਓਹ ਦੋ ਥੰਮ੍ਹ ਅਤੇ ਕੌਲਾਂ ਵਰਗੇ
ਮੁਕਟ ਜਿਹੜੇ ਉਨ੍ਹਾਂ ਥੰਮ੍ਹਾਂ ਦੇ ਸਿਰਾਂ ਉੱਤੇ ਸਨ ਅਤੇ
ਦੋ ਜਾਲੀਆਂ ਜਿਹੜੀਆਂ ਥੰਮ੍ਹਾਂ ਦੇ ਸਿਰਾਂ ਉੱਤਲੇ
੪੨ ਕੌਲਾਂ ਵਰਗੇ ਮੁਕਟਾਂ ਨੂੰ ਕੱਜਦੀਆਂ ਸਨ ੦ ਉਨ੍ਹਾਂ
ਦੋਹਾਂ ਜਾਲੀਆਂ ਦੇ ਚਾਰ ਸੌ ਅਨਾਰ ਅਰਥਾਤ ਹਰ
ਇੱਕ ਜਾਲੀ ਲਈ ਅਨਾਰਾਂ ਦੀਆਂ ਦੋ ਪਾਲਾਂ
ਜਿਹੜੀਆਂ ਥੰਮ੍ਹਾਂ ਦੇ ਸਿਰਾਂ ਉੱਤਲੇ ਕੌਲਾਂ ਵਰਗੇ
੪੩ ਮੁਕਟਾਂ ਨੂੰ ਕੱਜਦੀਆਂ ਸਨ ੦ ਓਹ ਦਸ ਕੁਰਸੀਆਂ
੪੪ ਅਤੇ ਉਨ੍ਹਾਂ ਕੁਰਸੀਆਂ ਦੀਆਂ ਦਸੇ ਹੌਦੀਆਂ ੦ ਇੱਕ
ਸਾਗਰੀ ਹੌਦ ਅਤੇ ਸਾਗਰੀ ਹੌਦ ਦੇ ਹੇਠ ਬਾਰਾਂ
੪੫ ਬਲਦ ੦ ਅਤੇ ਵਲਟੋਹੀਆਂ, ਬਾਟੀਆਂ ਅਤੇ ਕੜਛੇ
ਅਤੇ ਏਹ ਸਾਰੇ ਭਾਂਡੇ ਜਿਹੜੇ ਹੀਰਾਮ ਨੇ ਸੁਲੇਮਾਨ
ਪਾਤਸ਼ਾਹ ਲਈ ਯਹੋਵਾਹ ਦੇ ਭਵਨ ਦੇ ਵਾਸਤੇ
੪੬ ਬਣਾਏ ਮਾਂਜੇ ਹੋਏ ਪਿੱਤਲ ਦੇ ਸਨ ੦ ਯਰਦਨ ਦੇ
ਮਦਾਨ ਵਿੱਚ ਪਾਤਸ਼ਾਹ ਨੇ ਉਨ੍ਹਾਂ ਨੂੰ ਢਾਲਿਆ ਉਸ
ਦੀ ਚੀਕਣੀ ਮਿੱਟੀ ਵਿੱਚ ਜਿਹੜੀ ਸੁੱਕੋਥ
੪੭ ਅਤੇ ਸਾਰਥਾਨ ਦੇ ਵਿਚਾਲੇ ਸੀ ੦ ਸੁਲੇਮਾਨ ਨੇ ਏਹ
ਸਾਰੇ ਭਾਂਡੇ ਨਾ ਤੋਲੇ । ਓਹ ਐਨੇ ਵੱਧ ਸਨ ਭਈ ਓਹ
੪੮ ਪਿੱਤਲ ਦੇ ਭਾਰ ਦਾ ਪਤਾ ਨਾ ਲਗ ਸੱਕੇ ੦ ਸੁਲੇਮਾਨ
ਨੇ ਸਾਰੇ ਭਾਂਡੇ ਬਣਾਏ ਜਿਹੜੇ ਯਹੋਵਾਹ ਦੇ ਭਵਨ
ਲਈ ਸਨ ਅਰਥਾਤ ਸੋਨੇ ਦੀ ਜਗਵੇਦੀ ਅਤੇ ਸੋਨੇ ਦੀ
੪੯ ਮੇਜ਼ ਜਿਹ ਦੇ ਉੱਤੇ ਹਜ਼ੂਰੀ ਦੀ ਰੋਟੀ ਸੀ ੦ ਅਤੇ
ਕੁੰਦਨ ਸੋਨੇ ਦੇ ਸ਼ਮਾਦਾਨ ਪੰਜ ਸੱਜੇ ਪਾਸੇ ਵੱਲ ਅਤੇ
ਪੰਜ ਖੱਬੇ ਪਾਸੇ ਵੱਲ ਵਿੱਚਲੀ ਕੋਠੜੀ ਦੇ ਅੱਗੇ ਅਤੇ
੫੦ ਸੋਨੇ ਦੇ ਫੁੱਲ ਅਤੇ ਦੀਵੇ ਅਤੇ ਚਿੱਮਟੇ ੦ ਕੁੰਦਨ ਸੋਨੇ
ਦੇ ਭਾਂਡੇ, ਬਾਟੇ, ਗੁੱਲ ਤਰਾਸ਼ਾਂ, ਕੌਲੀਆਂ ਅਰ
ਅੰਗੀਠੀਆਂ ਨਾਲੇ ਸੋਨੇ ਦੇ ਕਬਜ਼ੇ ਜਿਹੜੇ ਅੰਦਰਲੇ
ਭਵਨ ਦੇ ਦਰਵੱਜਿਆਂ ਲਈ ਅਰਥਾਤ ਅੱਤ ਪਵਿੱਤਰ
ਅਸਥਾਨ ਲਈ ਅਤੇ ਭਵਨ ਦੇ ਦਰੱਵਜਿਆਂ ਲਈ
੫੧ ਅਰਥਾਤ ਹੈਕਲ ਲਈ ੦ ਐਉਂ ਯਹੋਵਾਹ ਦੇ ਭਵਨ ਦਾ
ਸਾਰਾ ਕੰਮ ਜਿਹੜਾ ਸੁਲੇਮਾਨ ਪਾਤਸ਼ਾਹ ਨੇ ਬਣਾਇਆ
ਸੰਪੂਰਨ ਹੋਇਆ ਤਾਂ ਸੁਲੇਮਾਨ ਆਪਣੇ ਪਿਤਾ ਦਾਊਦ
ਦੀਆਂ ਪਵਿੱਤਰ ਚੀਜ਼ਾਂ ਅੰਦਰ ਲਿਆਇਆ ਅਰਥਾਤ
ਚਾਂਦੀ ਅਤੇ ਸੋਨਾ ਅਤੇ ਭਾਂਡੇ । ਉਸ ਨੇ ਉਨ੍ਹਾਂ ਨੂੰ
ਯਹੋਵਾਹ ਦੇ ਭਵਨ ਦੇ ਖਜ਼ਾਨਿਆਂ ਵਿੱਚ ਰੱਖ ਦਿੱਤਾ ॥

## ਭਵਨ ਨੂੰ ਸੰਕਲਪ ਕਰਨਾ

੮ ਤਾਂ ਸੁਲੇਮਾਨ ਨੇ ਇਸਰਾਏਲ ਦਿਆਂ ਬਜ਼ੁਰਗਾਂ ਨੂੰ
ਗੋਤਾਂ ਦੇ ਸਾਰੇ ਮੁਖੀਆਂ ਨੂੰ ਜੋ ਇਸਰਾਏਲੀਆਂ ਦੇ
ਪਿਉ ਦਾਦਿਆਂ ਦੇ ਪਰਧਾਨ ਸਨ ਆਪਣੇ ਕੋਲ

* ਗਾਲੀ ਬਥ ।

ਯਰੂਸ਼ਲਮ ਵਿੱਚ ਇਕੱਠੇ ਕੀਤਾ ਤਾਂ ਜੋ ਓਹ ਯਹੋਵਾਹ
ਦੇ ਨੇਮ ਦੇ ਸੰਦੂਕ ਨੂੰ ਦਾਊਦ ਦੇ ਸ਼ਹਿਰੋਂ ਜਿਹੜਾ
੨ ਸੀਯੋਨ ਹੈ ਉਤਾਹਾਂ ਲੈ ਆਉਣ ੦ ਤਾਂ ਇਸਰਾਏਲ ਦੇ
ਸਾਰੇ ਮਨੁੱਖ ਸੁਲੇਮਾਨ ਪਾਤਸ਼ਾਹ ਕੋਲ ਏਥਾਨੀਮ ਮਹੀਨੇ
ਦੇ ਪਰਬ ਉੱਤੇ ਜਿਹੜਾ ਸਤਵਾਂ ਮਹੀਨਾ ਹੈ ਇਕੱਠੇ
੩ ਹੋਏ ੦ ਅਤੇ ਇਸਰਾਏਲ ਦੇ ਸਾਰੇ ਬਜ਼ੁਰਗ ਆਏ
੪ ਅਤੇ ਸੰਦੂਕ ਨੂੰ ਜਾਜਕਾਂ ਨੇ ਚੁੱਕਿਆ ੦ ਸੋ ਓਹ
ਯਹੋਵਾਹ ਦੇ ਸੰਦੂਕ ਨੂੰ, ਮੰਡਲੀ ਦੇ ਤੰਬੂ ਨੂੰ ਅਤੇ ਸਾਰੇ
ਪਵਿੱਤਰ ਭਾਂਡਿਆਂ ਨੂੰ ਜਿਹੜੇ ਤੰਬੂ ਵਿੱਚ ਸਨ ਉਤਾਹਾਂ
ਲਿਆਏ । ਐਉਂ ਜਾਜਕ ਤੇ ਲੇਵੀ ਉਨ੍ਹਾਂ ਨੂੰ
੫ ਲਿਆਏ ੦ ਤਾਂ ਸੁਲੇਮਾਨ ਪਾਤਸ਼ਾਹ ਅਤੇ ਇਸਰਾਏਲ
ਦੀ ਸਾਰੀ ਮੰਡਲੀ ਜੋ ਉਹ ਦੇ ਕੋਲ ਇਕੱਠੀ ਹੋਈ
ਉਹ ਦੇ ਨਾਲ ਸੰਦੂਕ ਦੇ ਅੱਗੇ ਸਨ ਅਤੇ ਉਨ੍ਹਾਂ ਨੇ
ਇੱਨੀਆਂ ਭੇਡਾਂ ਤੇ ਬਲਦ ਚੜ੍ਹਾਏ ਭਈ ਓਹ ਵਧੀਕ
ਹੋਣ ਦੇ ਕਾਰਨ ਨਾ ਗਿਣਤੀ ਵਿੱਚ ਨਾ ਲੇਖੇ ਵਿੱਚ
੬ ਆ ਸੱਕਦੇ ਸਨ ੦ ਜਾਜਕ ਯਹੋਵਾਹ ਦੇ ਨੇਮ ਦੇ
ਸੰਦੂਕ ਨੂੰ ਉਹ ਦੇ ਅਸਥਾਨ ਵਿੱਚ ਅਰਥਾਤ ਭਵਨ
ਦੀ ਵਿਚਲੀ ਕੋਠੜੀ, ਅੱਤ ਪਵਿੱਤਰ ਅਸਥਾਨ ਵਿੱਚ
੭ ਕਰੂਬੀਆਂ ਦੇ ਖੰਭਾਂ ਹੇਠ ਲਿਆਏ ੦ ਕਿਉਂ ਜੋ
ਕਰਬੀ ਆਪਣੇ ਦੋਵੇਂ ਖੰਭ ਸੰਦੂਕ ਦੇ ਅਸਥਾਨ ਉੱਤੇ
ਖਿਲਾਰੇ ਹੋਏ ਸਨ ਅਤੇ ਕਰੂਬੀ ਸੰਦੂਕ ਨੂੰ ਤੇ ਉਹ
੮ ਦੀਆਂ ਚੋਬਾਂ ਨੂੰ ਉਤਾਹਾਂ ਤੋਂ ਕੱਜਦੇ ਸਨ ੦ ਅਤੇ
ਉਨ੍ਹਾਂ ਨੇ ਚੋਬਾਂ ਨੂੰ ਐਨਾ ਲੰਮਾ ਕੀਤਾ ਕਿ ਚੋਬਾਂ ਦੇ
ਸਿਰੇ ਵਿਚਲੀ ਕੋਠੜੀ, ਅੱਗੇ ਪਵਿੱਤਰ ਅਸਥਾਨ ਤੋਂ
ਦਿੱਸਦੇ ਸਨ ਪਰ ਬਾਹਰੋਂ ਨਹੀਂ ਦਿੱਸਦੇ ਸਨ ਅਤੇ ਓਹ
੯ ਅੱਜ ਦੇ ਦਿਨ ਤੀਕ ਓੱਥੇ ਹੀ ਹਨ ੦ ਸੰਦੂਕ ਵਿੱਚ
ਉਨ੍ਹਾਂ ਦੋਹਾਂ ਪੱਥਰਾਂ ਦੀਆਂ ਪੱਟੀਆਂ ਤੋਂ ਬਿਨਾ ਹੋਰ
ਕੁਝ ਨਹੀਂ ਸੀ ਜਿਹੜੀਆਂ ਮੂਸਾ ਨੇ ਓੱਥੇ ਹੋਰੇਬ
ਵਿੱਚ ਰੱਖੀਆਂ ਸਨ ਜਿੱਥੇ ਯਹੋਵਾਹ ਨੇ ਇਸਰਾਏਲੀਆਂ
ਨਾਲ ਨੇਮ ਬੰਨ੍ਹਿਆ ਸੀ ਜਦ ਓਹ ਮਿਸਰ ਦੇਸ ਤੋਂ
੧੦ ਨਿੱਕਲੇ ਸਨ ੦ ਤਾਂ ਐਉਂ ਹੋਇਆ ਕਿ ਜਦ ਜਾਜਕ
ਪਵਿੱਤਰ ਅਸਥਾਨ ਤੋਂ ਨਿੱਕਲੇ ਤਦ ਉਸ ਬੱਦਲ ਨੇ
੧੧ ਯਹੋਵਾਹ ਦੇ ਭਵਨ ਨੂੰ ਐਉਂ ਭਰ ਦਿੱਤਾ ੦ ਕਿ
ਜਾਜਕ ਬੱਦਲ ਦੇ ਕਾਰਨ ਉਪਾਸਨਾ ਕਰਨ ਲਈ
ਖਲੋ ਨਾ ਸੱਕੇ ਕਿਉਂ ਜੋ ਯਹੋਵਾਹ ਦੇ ਜਲੌ ਨੇ
ਯਹੋਵਾਹ ਦੇ ਭਵਨ ਨੂੰ ਭਰ ਦਿੱਤਾ ਸੀ ॥

੧੨ ਤਾਂ ਸੁਲੇਮਾਨ ਨੇ ਆਖਿਆ ਕਿ ਯਹੋਵਾਹ ਨੇ
ਫ਼ੁਰਮਾਇਆ ਸੀ ਭਈ ਉਹ ਅਨ੍ਹੇਰ ਘੁੱਪ ਵਿੱਚ
੧੩ ਵੱਸੇਗਾ ੦ ਮੈਂ ਜ਼ਰੂਰ ਤੇਰੇ ਲਈ ਇੱਕ ਉੱਚਾ ਭਵਨ
੧੪ ਜਿੱਥੇ ਤੂੰ ਸਦਾ ਤੀਕ ਰਹੇਂ ਬਣਾਇਆ ੦ ਤਾਂ ਪਾਤਸ਼ਾਹ
ਨੇ ਆਪਣਾ ਮੂੰਹ ਮੋੜ ਕੇ ਇਸਰਾਏਲ ਦੀ ਸਾਰੀ ਸਭਾ
ਨੂੰ ਬਰਕਤ ਦਿੱਤੀ ਤੇ ਇਸਰਾਏਲ ਦੀ ਸਾਰੀ ਸਭਾ ਖਲੋਤੀ
੧੫ ਰਹੀ ੦ ਤਾਂ ਉਸ ਆਖਿਆ, ਯਹੋਵਾਹ ਇਸਰਾਏਲ ਦਾ
ਪਰਮੇਸ਼ੁਰ ਮੁਬਾਰਕ ਹੋਵੇ ਜਿਸ ਨੇ ਮੇਰੇ ਪਿਤਾ ਦਾਊਦ
ਨਾਲ ਆਪਣੇ ਮੂੰਹ ਨਾਲ ਬਚਨ ਕੀਤਾ ਅਤੇ ਆਪਣੇ
੧੬ ਹੱਥ ਨਾਲ ਉਹ ਨੂੰ ਪੂਰਾ ਭੀ ਕੀਤਾ ੦ ਕਿ ਜਿਸ ਦਿਨ
ਤੋਂ ਮੈਂ ਆਪਣੀ ਪਰਜਾ ਇਸਰਾਏਲ ਨੂੰ ਮਿਸਰੋਂ ਕੱਢ
ਲਿਆਇਆ ਮੈਂ ਘਰ ਬਣਾਉਣ ਲਈ ਕਿ ਮੇਰਾ ਨਾਮ
ਓਥੇ ਰਹੇ ਇਸਰਾਏਲ ਦਿਆਂ ਸਾਰਿਆਂ ਗੋਤਾਂ ਵਿੱਚੋਂ
ਕੋਈ ਸ਼ਹਿਰ ਨਹੀਂ ਚੁਣਿਆ ਪਰ ਮੈਂ ਦਾਊਦ ਨੂੰ
ਚੁਣਿਆ ਕਿ ਉਹ ਮੇਰੀ ਪਰਜਾ ਇਸਰਾਏਲ ਉੱਤੇ
੧੭ ਹੋਵੇ ੦ ਮੇਰੇ ਪਿਤਾ ਦਾਊਦ ਦੀ ਮਨਸ਼ਾ ਸੀ ਕਿ ਮੈਂ
ਇਸਰਾਏਲ ਦੇ ਪਰਮੇਸ਼ੁਰ ਯਹੋਵਾਹ ਦੇ ਨਾਮ ਲਈ
੧੮ ਇਕ ਭਵਨ ਬਣਾਵਾਂ ੦ ਪਰ ਯਹੋਵਾਹ ਨੇ ਮੇਰੇ ਪਿਤਾ
ਦਾਊਦ ਨੂੰ ਆਖਿਆ, ਏਸ ਲਈ ਕਿ ਤੇਰੇ ਮਨ ਵਿੱਚ
ਮੇਰੇ ਨਾਮ ਲਈ ਭਵਨ ਬਣਾਉਣ ਦੀ ਮਨਸ਼ਾ ਸੀ ਤਾਂ
੧੯ ਚੰਗਾ ਕੀਤਾ ਕਿ ਏਹ ਤੇਰੇ ਮਨ ਵਿੱਚ ਸੀ ੦ ਤਾਂ
ਭੀ ਤੂੰ ਭਵਨ ਨੂੰ ਨਹੀਂ ਬਣਾਵੇਂਗਾ ਪਰ ਤੇਰਾ ਪੁੱਤ੍ਰ
ਜਿਹੜਾ ਤੇਰੇ ਤੁਖਮੋਂ ਨਿੱਕਲੇਗਾ ਉਹ ਮੇਰੇ ਨਾਮ ਲਈ
੨੦ ਭਵਨ ਬਣਾਵੇਗਾ ੦ ਸੋ ਯਹੋਵਾਹ ਨੇ ਆਪਣੇ ਏਸ
ਬਚਨ ਨੂੰ ਪੂਰਾ ਕੀਤਾ ਹੈ ਕਿਉਂ ਜੋ ਮੈਂ ਆਪਣੇ ਪਿਤਾ
ਦਾਊਦ ਦੇ ਥਾਂ ਉੱਠਿਆ ਹਾਂ ਅਤੇ ਮੈਂ ਇਸਰਾਏਲ
ਦੀ ਰਾਜ ਗੱਦੀ ਉੱਤੇ ਬੈਠਾ ਹਾਂ ਜਿਵੇਂ ਯਹੋਵਾਹ ਨੇ
ਬਚਨ ਕੀਤਾ ਅਤੇ ਮੈਂ ਯਹੋਵਾਹ ਇਸਰਾਏਲ ਦੇ
ਪਰਮੇਸ਼ਰ ਦੇ ਨਾਮ ਲਈ ਏਹ ਭਵਨ ਬਣਾਇਆ
੨੧ ਹੈ ੦ ਓਥੇ ਮੈਂ ਸੰਦੂਕ ਲਈ ਥਾਂ ਰੱਖਿਆ ਹੈ ਜਿਹ ਦੇ
ਵਿੱਚ ਯਹੋਵਾਹ ਦਾ ਨੇਮ ਹੈ ਜਿਹ ਨੂੰ ਉਸ ਨੇ ਸਾਡੇ
ਪਿਉ ਦਾਦਿਆਂ ਨਾਲ ਬੰਨ੍ਹਿਆ ਜਦ ਉਸ ਨੇ ਉਨ੍ਹਾਂ ਨੂੰ
ਮਿਸਰ ਦੇਸ ਤੋਂ ਕੱਢਿਆ ॥

੨੨ ਤਾਂ ਸੁਲੇਮਾਨ ਯਹੋਵਾਹ ਦੀ ਜਗਵੇਦੀ ਅੱਗੇ
ਇਸਰਾਏਲ ਦੀ ਸਾਰੀ ਸਭਾ ਦੇ ਸਾਹਮਣੇ ਖਲੋਤਾ
੨੩ ਅਤੇ ਆਪਣੇ ਹੱਥ ਅਕਾਸ਼ ਵੱਲ ਅੱਡੇ ੦ ਤਾਂ ਉਸ

ਆਖਿਆ, ਹੇ ਯਹੋਵਾਹ ਇਸਰਾਏਲ ਦੇ ਪਰਮੇਸ਼ੁਰ,
ਤੇਰੇ ਵਰਗਾ ਉਤਾਹਾਂ ਸੁਰਗ ਵਿੱਚ ਅਥਵਾ ਹੇਠਾਂ
ਧਰਤੀ ਉੱਤੇ ਕੋਈ ਪਰਮੇਸ਼ੁਰ ਨਹੀਂ ਜੋ ਨੇਮ ਅਤੇ
ਕਿਰਪਾ ਆਪਣੇ ਦਾਸਾਂ ਨਾਲ ਕਾਇਮ ਰੱਖਦਾ ਹੈ
ਜਿਹੜੇ ਤੇਰੇ ਅੱਗੇ ਪੂਰੇ ਦਿਲ ਨਾਲ ਚੱਲਦੇ ਹਨ ○
ਜਿਸ ਨੇ ਆਪਣੇ ਦਾਸ ਮੇਰੇ ਪਿਤਾ ਦਾਊਦ ਨਾਲ ਜੋ ਬਚਨ
ਕੀਤਾ ਸੋ ਪੂਰਾ ਕੀਤਾ। ਤੂੰ ਆਪਣੇ ਮੂੰਹ ਤੋਂ ਬੋਲਿਆ
ਅਤੇ ਆਪਣੇ ਹੱਥ ਨਾਲ ਪੂਰਾ ਕੀਤਾ ਜਿਵੇਂ ਅੱਜ ਦੇ
ਦਿਨ ਹੈ ○ ਸੋ ਹੁਣ ਹੇ ਯਹੋਵਾਹ ਇਸਰਾਏਲ ਦੇ
ਪਰਮੇਸ਼ੁਰ, ਮੇਰੇ ਪਿਤਾ ਤੇ ਆਪਣੇ ਦਾਸ ਦਾਊਦ
ਨਾਲ ਜੋ ਬਚਨ ਕੀਤਾ ਪੂਰਾ ਕਰ ਕਿ ਮੇਰੇ ਅੱਗੇ
ਇਸਰਾਏਲ ਦੀ ਰਾਜ ਗੱਦੀ ਉੱਤੇ ਬੈਠਣ ਲਈ ਤੇਰੇ
ਵਾਂ ਮਨੁੱਖ ਦੀ ਕਮੀ ਨਾ ਹੋਵੇਗੀ ਜੇ ਕੇਵਲ ਤੇਰੇ ਪੁੱਤ੍ਰ
ਆਪਣੇ ਰਾਹ ਉੱਤੇ ਗੌਹ ਕਰਨ ਕਿ ਓਹ ਮੇਰੇ
ਸਨਮੁਖ ਤੁਰਨ ਜਿਵੇਂ ਤੂੰ ਮੇਰੇ ਸਨਮੁਖ ਤੁਰਿਆ ਹੈਂ ○
ਹੁਣ ਹੇ ਇਸਰਾਏਲ ਦੇ ਪਰਮੇਸ਼ੁਰ, ਤੇਰਾ ਬਚਨ
ਜਿਹੜਾ ਤੈਂ ਮੇਰੇ ਪਿਤਾ ਦਾਊਦ ਆਪਣੇ ਦਾਸ ਨਾਲ
ਕੀਤਾ ਸੱਚਾ ਠਹਿਰਾਇਆ ਜਾਵੇ ○ ਭਲਾ, ਪਰਮੇਸ਼ੁਰ
ਸੱਚ ਮੁੱਚ ਧਰਤੀ ਉੱਤੇ ਵਾਸ ਕਰੇਗਾ ? ਵੇਖ, ਸੁਰਗ
ਸਗੋਂ ਸੁਰਗਾਂ ਦੇ ਸੁਰਗ ਤੈਨੂੰ ਨਹੀਂ ਸੰਭਾਲ ਸੱਕੇ,
ਫਿਰ ਕਿਵੇਂ ਏਹ ਭਵਨ ਜੋ ਮੈਂ ਬਣਾਇਆ ? ○ ਹੇ
ਯਹੋਵਾਹ ਮੇਰੇ ਪਰਮੇਸ਼ੁਰ, ਆਪਣੇ ਦਾਸ ਦੀ ਬੇਨਤੀ
ਤੇ ਅਰਦਾਸ ਵੱਲ ਧਿਆਨ ਦੇਈਂ। ਉਸ ਦੁਹਾਈ ਤੇ
ਬੇਨਤੀ ਨੂੰ ਸੁਣ ਜੋ ਤੇਰਾ ਦਾਸ ਤੇਰੇ ਅੱਗੇ ਅੱਜ
ਪ੍ਰਾਰਥਨਾ ਕਰਦਾ ਹੈ ○ ਤੇਰੀਆਂ ਅੱਖਾਂ ਰਾਤ ਦਿਨ
ਏਸ ਭਵਨ ਵੱਲ ਖੁਲ੍ਹੀਆਂ ਰਹਿਣ ਅਰਥਾਤ ਏਸ
ਅਸਥਾਨ ਵੱਲ ਜਿਹ ਦੇ ਵਿਖੇ ਤੈਂ ਆਖਿਆ ਕਿ ਮੇਰਾ
ਨਾਮ ਉੱਥੇ ਰਹੇਗਾ ਆਪਣੇ ਦਾਸ ਦੀ ਬੇਨਤੀ ਨੂੰ ਜੋ
ਉਹ ਏਸ ਅਸਥਾਨ ਵੱਲ ਕਰੇ ਸੁਣ ਲਈਂ ○
ਆਪਣੇ ਦਾਸ ਦੀ ਤੇ ਆਪਣੀ ਪਰਜਾ ਇਸਰਾਏਲ
ਦੀ ਅਰਦਾਸ ਨੂੰ ਸੁਣ ਲਈਂ ਜਦ ਓਹ ਏਸ
ਅਸਥਾਨ ਵੱਲ ਪ੍ਰਾਰਥਨਾ ਕਰਨ ਸਗੋਂ ਸੁਰਗੀ ਭਵਨ
ਵਿੱਚ ਸੁਣ ਲਈਂ ਅਤੇ ਸੁਣ ਕੇ ਖਿਮਾ ਕਰੀਂ ● ਜੇ
ਕੋਈ ਮਨੁੱਖ ਆਪਣੇ ਗੁਆਂਢੀ ਨਾਲ ਪਾਪ ਕਰੇ ਅਤੇ
ਉਹ ਦੇ ਕੋਲੋਂ ਸੌਂਹ ਖੁਵਾਈ ਜਾਵੇ ਅਤੇ ਉਹ ਸੌਂਹ ਏਸ
ਭਵਨ ਦੀ ਜਗਵੇਦੀ ਅੱਗੇ ਖਾਧੀ ਜਾਵੇ ○ ਤਾਂ ਤੂੰ
ਸੁਰਗ ਵਿੱਚ ਸੁਣ ਲਈਂ ਅਤੇ ਕੰਮ ਕਰੀਂ ਅਤੇ
ਆਪਣੇ ਦਾਸਾਂ ਦਾ ਨਿਆਉਂ ਐਉਂ ਕਰੀਂ ਕਿ
ਬੁਰਿਆਰ ਨੂੰ ਤੂੰ ਦੋਸ਼ੀ ਠਹਿਰਾਵੇਂ ਭਈ ਉਹ ਦਾ
ਕੀਤਾ ਉਹ ਦੇ ਸਿਰ ਉੱਤੇ ਆਵੇ ਅਤੇ ਧਰਮੀ ਨੂੰ ਧਰਮੀ
ਠਹਿਰਾਵੇਂ ਕਿ ਉਹ ਦੇ ਧਰਮ ਅਨੁਸਾਰ ਉਹ ਨੂੰ
੩੩ ਬਦਲਾ ਦਿੱਤਾ ਜਾਵੇ ○ ਜਦ ਤੇਰੀ ਪਰਜਾ ਇਸਰਾਏਲ
ਵੈਰੀ ਦੇ ਅੱਗਿਓਂ ਏਸ ਲਈ ਮਾਰੀ ਜਾਵੇ ਕਿ ਉਨ੍ਹਾਂ
ਨੇ ਤੇਰਾ ਪਾਪ ਕੀਤਾ ਹੋਵੇ ਤਾਂ ਜੇ ਓਹ ਤੇਰੀ ਵੱਲ
ਫਿਰਨ ਤੇ ਤੇਰੇ ਨਾਮ ਨੂੰ ਮੰਨ ਲੈਣ ਤੇ ਤੇਰੇ ਅੱਗੇ ਏਸ
੩੪ ਭਵਨ ਵਿੱਚ ਬੇਨਤੀ ਤੇ ਅਰਦਾਸ ਕਰਨ ○ ਤਾਂ ਤੂੰ
ਸੁਰਗੋਂ ਸੁਣ ਕੇ ਆਪਣੀ ਪਰਜਾ ਇਸਰਾਏਲ ਦੇ ਪਾਪ
ਨੂੰ ਮਾਫ ਕਰੀਂ ਅਤੇ ਉਨ੍ਹਾਂ ਨੂੰ ਉਸ ਦੇਸ ਵਿੱਚ ਜੋ ਤੈਂ
ਉਨ੍ਹਾਂ ਦੇ ਪਿਉ ਦਾਦਿਆਂ ਨੂੰ ਦਿੱਤਾ ਸੀ ਮੋੜ
ਲਿਆਵੀਂ ॥
੩੫ ਜਦ ਅਕਾਸ਼ ਬੰਦ ਹੋਵੇ ਅਤੇ ਮੀਂਹ ਏਸ ਲਈ
ਨਾ ਪਵੇ ਕਿ ਉਨ੍ਹਾਂ ਨੇ ਤੇਰਾ ਪਾਪ ਕੀਤਾ ਤਾਂ ਜੇ ਓਹ
ਏਸ ਅਸਥਾਨ ਵੱਲ ਬੇਨਤੀ ਕਰਨ ਅਤੇ ਤੇਰੇ ਨਾਮ ਨੂੰ
ਮੰਨ ਲੈਣ ਅਤੇ ਆਪਣੇ ਪਾਪਾਂ ਤੋਂ ਮੁੜਨ ਜਦ ਤੈਂ
੩੬ ਉਨ੍ਹਾਂ ਨੂੰ ਸਜ਼ਾ ਦਿੱਤੀ ਹੋਵੇ ○ ਤਦ ਤੂੰ ਸੁਰਗੋਂ ਸੁਣ ਕੇ
ਆਪਣੇ ਦਾਸਾਂ ਤੇ ਆਪਣੀ ਪਰਜਾ ਇਸਰਾਏਲ ਦੇ
ਪਾਪ ਨੂੰ ਖਿਮਾ ਕਰੀਂ ਤਾਂ ਜੋ ਤੂੰ ਉਨ੍ਹਾਂ ਨੂੰ ਉਹ ਚੰਗਾ
ਰਾਹ ਜਿਹ ਦੇ ਵਿੱਚ ਉਨ੍ਹਾਂ ਨੂੰ ਤੁਰਨਾ ਚਾਹੀਦਾ ਹੈ
ਸਿਖਲਾਵੇਂ ਅਤੇ ਆਪਣੀ ਧਰਤੀ ਉੱਤੇ ਜੋ ਤੈਂ
ਆਪਣੀ ਪਰਜਾ ਨੂੰ ਮਿਲਖ ਵਿੱਚ ਦਿੱਤੀ ਹੈ ਮੀਂਹ
੩੭ ਵਰਸਾਵੇਂ ○ ਜੇ ਦੇਸ ਵਿੱਚ ਕਾਲ ਯਾ ਬਵਾ ਪੈ ਜਾਵੇ
ਯਾ ਔੜ ਯਾ ਕੁੰਗੀ ਯਾ ਸਲਾ ਯਾ ਸੁੰਡੀ ਟੋਕਾ ਆ
ਜਾਣ ਅਤੇ ਜੇ ਉਨ੍ਹਾਂ ਦੇ ਵੈਰੀ ਉਨ੍ਹਾਂ ਨੂੰ ਉਨ੍ਹਾਂ ਦੇ ਦੇਸ
ਯਾ ਫਾਟਕਾਂ ਨੂੰ ਘੇਰ ਲੈਣ ਅਤੇ ਜੇ ਕੋਈ ਕਸ਼ਟ ਯਾ
੩੮ ਰੋਗ ਆ ਪਵੇ ○ ਜੋ ਬੇਨਤੀ ਯਾ ਅਰਦਾਸ ਤੇਰੀ
ਸਾਰੀ ਪਰਜਾ ਇਸਰਾਏਲ ਦੇ ਕਿਸੇ ਆਦਮੀ ਤੋਂ ਕੀਤੀ
ਜਾਵੇ ਜੋ ਆਪਣੇ ਹੀ ਮਨ ਦਾ ਕਸ਼ਟ ਜਾਣੇ ਅਤੇ
੩੯ ਆਪਣੇ ਹੱਥ ਏਸ ਭਵਨ ਵੱਲ ਅੱਡੇ ○ ਤਦ ਤੂੰ
ਆਪਣੇ ਸੁਰਗੀ ਭਵਨ ਤੋਂ ਸੁਣ ਕੇ ਖਿਮਾ ਕਰੀਂ ਅਤੇ
ਕੰਮ ਕਰੀਂ ਅਤੇ ਹਰ ਮਨੁੱਖ ਨੂੰ ਉਹ ਦੀਆਂ ਸਾਰੀਆਂ
ਚਾਲਾਂ ਅਨੁਸਾਰ ਬਦਲਾ ਦੇਵੀਂ ਜਿਹ ਦੇ ਮਨ ਨੂੰ ਤੂੰ
ਜਾਣਦਾ ਹੈਂ ਕਿਉਂ ਜੋ ਤੂੰ, ਹਾਂ, ਤੂੰ ਹੀ ਮਨੁੱਖ ਮਾਤ੍ਰ ਦੇ

੪੦ ਮਨਾਂ ਨੂੰ ਜਾਣਦਾ ਹੈਂ ੦ ਤਾਂ ਜੋ ਓਹ ਆਪਣੇ ਜੀਉਣ
ਦੇ ਸਾਰੇ ਦਿਨ ਜਿਹੜੇ ਓਹ ਉਸ ਭੂਮੀ ਉੱਤੇ
ਗੁਜਾਰਨ ਜਿਹ ਨੂੰ ਤੈਂ ਸਾਡੇ ਪਿਉ ਦਾਦਿਆਂ ਨੂੰ ਦਿੱਤੀ
੪੧ ਹੈ ਤੇਰੇ ਕੋਲੋਂ ਡਰਨ ੦ ਨਾਲੇ ਉਸ ਓਪਰੇ ਦੇ ਵਿਖੇ ਵੀ
ਜੋ ਤੇਰੀ ਪਰਜਾ ਇਸਰਾਏਲ ਦਾ ਨਹੀਂ ਹੈ ਪਰ ਦੂਰ
੪੨ ਦੇਸ ਤੋਂ ਤੇਰੇ ਨਾਮ ਦੇ ਕ਼ਾਰਨ ਆਇਆ ਹੈ ੦ ਕਿਉਂ
ਜੋ ਓਹ ਤੇਰਾ ਵੱਡਾ ਨਾਮ, ਬਲਵਾਨ ਹੱਥ ਅਤੇ
ਪਸਾਰੀ ਹੋਈ ਬਾਂਹ ਦੀ ਖਬਰ ਸੁਣਨਗੇ ਸੋ ਜਦ ਉਹ
੪੩ ਆਵੇ ਅਤੇ ਏਸ ਭਵਨ ਵੱਲ ਬੇਨਤੀ ਕਰੇ ੦ ਤਦ ਤੂੰ
ਆਪਣੇ ਸੁਰਗੀ ਭਵਨ ਤੋਂ ਸੁਣ ਕੇ ਉਸ ਓਪਰੇ ਦੀ
ਸਾਰੀ ਦੁਹਾਈ ਅਨੁਸਾਰ ਕਰੀਂ ਤਾਂ ਜੋ ਧਰਤੀ ਦੇ ਸਾਰੇ
ਲੋਕ ਤੇਰੇ ਨਾਮ ਨੂੰ ਜਾਣ ਲੈਣ ਅਤੇ ਤੇਰਾ ਭੈ ਮੰਨਣ
ਜਿਵੇਂ ਤੇਰੀ ਪਰਜਾ ਇਸਰਾਏਲ ਕਰਦੀ ਹੈ ਅਤੇ ਜਾਣ
ਲੈਣ ਭਈ ਏਹ ਭਵਨ ਜਿਹ ਨੂੰ ਮੈਂ ਬਣਾਇਆ ਹੈ
ਤੇਰੇ ਨਾਮ ਦਾ ਕਹਾਵੇਗਾ ॥

੪੪ ਜਦ ਤੇਰੀ ਪਰਜਾ ਆਪਣੇ ਵੈਰੀ ਨਾਲ ਜੁੱਧ ਕਰਨ
ਲਈ ਨਿੱਕਲੇ ਜਿਸ ਰਾਹ ਥਾਣੀ ਤੂੰ ਉਨ੍ਹਾਂ ਨੂੰ ਘੱਲੇਂ
ਅਤੇ ਯਹੋਵਾਹ ਅੱਗੇ ਏਸ ਸ਼ਹਿਰ ਵੱਲ ਜਿਹ ਨੂੰ ਤੈਂ
ਚੁਣਿਆ ਹੈ ਅਤੇ ਏਸ ਭਵਨ ਵੱਲ ਜਿਹ ਨੂੰ ਮੈਂ ਤੇਰੇ
੪੫ ਨਾਮ ਲਈ ਬਣਾਇਆ ਹੈ ਬੇਨਤੀ ਕਰਨ ੦ ਤਾਂ ਤੂੰ
ਸੁਰਗੋਂ ਉਨ੍ਹਾਂ ਦੀ ਬੇਨਤੀ ਤੇ ਉਨ੍ਹਾਂ ਦੀ ਅਰਦਾਸ ਸੁਣ
੪੬ ਲਈਂ ਅਤੇ ਉਨ੍ਹਾਂ ਦੇ ਹੱਕ ਦਾ ਨਿਆਉਂ ਕਰੀਂ ੦ ਜੇ
ਓਹ ਪਾਪ ਕਰਨ ਕਿਉਂ ਜੋ ਕੋਈ ਆਦਮੀ ਅਜੇਹਾ
ਨਹੀਂ ਜੋ ਪਾਪ ਨਾ ਕਰੇ ਅਤੇ ਤੂੰ ਉਨ੍ਹਾਂ ਨਾਲ ਕ੍ਰੋਧਵਾਨ
ਹੋਵੇਂ ਅਤੇ ਉਨ੍ਹਾਂ ਨੂੰ ਵੈਰੀ ਦੇ ਹੱਥ ਵਿੱਚ ਐਉਂ ਦੇ
ਦੇਵੇਂ ਭਈ ਓਹ ਉਨ੍ਹਾਂ ਨੂੰ ਬੰਧੂਏ ਬਣਾ ਕੇ ਵੈਰੀ ਦੇ
੪੭ ਦੇਸ ਵਿੱਚ ਲੈ ਜਾਣ ਭਾਵੇਂ ਦੂਰ ਭਾਵੇਂ ਨੇੜੇ ੦ ਤਾਂ ਜੇ
ਓਹ ਉਸ ਦੇਸ ਵਿੱਚ ਜਿੱਥੇ ਓਹ ਬੰਧੂਏ ਬਣ ਕੇ
ਅੱਪੜਾਏ ਗਏ ਹੋਣ ਆਪਣੇ ਮਨਾਂ ਵਿੱਚ ਧਿਆਨ
ਕਰਨ ਅਤੇ ਪਛਤਾਉਣ ਅਤੇ ਆਪਣੇ ਬੰਧੂਏ ਬਣਾਉਣ
ਵਾਲਿਆਂ ਦੇ ਦੇਸ ਵਿੱਚ ਤੇਰੇ ਅੱਗੇ ਏਹ ਆਖ ਕੇ
ਬੇਨਤੀ ਕਰਨ ਕਿ ਅਸਾਂ ਪਾਪ ਕੀਤਾ, ਅਸਾਂ ਕੁਰਾਹੀ
੪੮ ਕੀਤੀ ਅਤੇ ਅਸਾਂ ਬਦੀ ਕੀਤੀ ੦ ਅਤੇ ਐਉਂ ਆਪਣੇ
ਵੈਰੀਆਂ ਦੇ ਦੇਸ ਜਿਨ੍ਹਾਂ ਨੇ ਉਨ੍ਹਾਂ ਨੂੰ ਬੰਧੂਏ ਬਣਾਇਆ
ਓਹ ਤੇਰੀ ਵੱਲ ਆਪਣੇ ਸਾਰੇ ਮਨ ਤੇ ਆਪਣੀ ਸਾਰੀ
ਜਾਨ ਨਾਲ ਮੁੜਨ ਅਤੇ ਤੇਰੇ ਅੱਗੇ ਆਪਣੇ ਦੇਸ ਵੱਲ
ਬੇਨਤੀ ਕਰਨ ਜਿਹੜਾ ਤੈਂ ਉਨ੍ਹਾਂ ਦੇ ਪਿਉ ਦਾਦਿਆਂ
ਨੂੰ ਦਿੱਤਾ ਅਤੇ ਏਸ ਸ਼ਹਿਰ ਵੱਲ ਜਿਹ ਨੂੰ ਤੈਂ
ਚੁਣਿਆ ਤੇ ਏਸ ਭਵਨ ਵੱਲ ਜਿਹ ਨੂੰ ਮੈਂ ਤੇਰੇ ਨਾਮ
੪੯ ਲਈ ਬਣਾਇਆ ੦ ਤਾਂ ਤੂੰ ਆਪਣੇ ਸੁਰਗੀ ਭਵਨ
ਤੋਂ ਉਨ੍ਹਾਂ ਦੀ ਬੇਨਤੀ ਤੇ ਅਰਦਾਸ ਸੁਣ ਲਈਂ ਅਤੇ
੫੦ ਉਨ੍ਹਾਂ ਦੇ ਹੱਕ ਦਾ ਨਿਆਉਂ ਕਰੀਂ ੦ ਅਤੇ ਆਪਣੇ
ਲੋਕਾਂ ਨੂੰ ਜਿਨ੍ਹਾਂ ਨੇ ਤੇਰਾ ਪਾਪ ਕੀਤਾ ਉਨ੍ਹਾਂ ਦਿਆਂ
ਸਾਰਿਆਂ ਅਪਰਾਧਾਂ ਨੂੰ ਜਿਨ੍ਹਾਂ ਨਾਲ ਉਨ੍ਹਾਂ ਨੇ ਤੇਰੀ
ਉਲੰਘਣਾ ਕੀਤੀ ਮਾਫ਼ ਕਰੀਂ ਅਤੇ ਓਹ ਆਪਣੇ
ਬੰਧੂਏ ਬਣਾਉਣ ਵਾਲਿਆਂ ਦੇ ਅੱਗੇ ਦਯਾ ਪਰਾਪਤ
੫੧ ਕਰਨ ਤਾਂ ਜੋ ਓਹ ਉਨ੍ਹਾਂ ਉੱਤੇ ਰਹਮ ਕਰਨ ੦ ਕਿਉਂ
ਜੋ ਏਹ ਤੇਰੀ ਪਰਜਾ ਤੇ ਤੇਰੀ ਵਿਰਾਸਤ ਹੈ ਜਿਹ ਨੂੰ ਤੈਂ
੫੨ ਮਿਸਰ ਤੋਂ ਲੋਹੇ ਦੀ ਭੱਠੀ ਵਿੱਚੋਂ ਕੱਢਿਆ ਹੈ ੦ ਤਾਂ
ਜੋ ਤੇਰੀਆਂ ਅੱਖਾਂ ਆਪਣੇ ਦਾਸ ਦੀ ਅਰਦਾਸ ਵੱਲ
ਅਤੇ ਆਪਣੀ ਪਰਜਾ ਇਸਰਾਏਲ ਦੀ ਅਰਦਾਸ
ਵੱਲ ਖੁਲ੍ਹੀਆਂ ਰਹਿਣ ਭਈ ਤੂੰ ਉਨ੍ਹਾਂ ਦੀ ਸਾਰੀ
੫੩ ਦੁਹਾਈ ਨੂੰ ਜੋ ਓਹ ਤੇਰੇ ਅੱਗੇ ਦੇਣ ਸੁਣੇਂ ੦ ਕਿਉਂ
ਜੋ ਤੈਂ ਹੇ ਪ੍ਰਭੁ ਯਹੋਵਾਹ, ਉਨ੍ਹਾਂ ਨੂੰ ਧਰਤੀ ਦੇ ਸਾਰੇ
ਲੋਕਾਂ ਤੋਂ ਆਪਣੀ ਵਿਰਾਸਤ ਹੋਣ ਲਈ ਵੱਖਰਾ ਕੀਤਾ
ਜਿਵੇਂ ਤੈਂ ਆਪਣੇ ਦਾਸ ਮੂਸਾ ਦੇ ਰਾਹੀਂ ਬਚਨ
ਕੀਤਾ ਜਦ ਤੈਂ ਸਾਡੇ ਪਿਉ ਦਾਦਿਆਂ ਨੂੰ ਮਿਸਰ ਤੋਂ
ਕੱਢਿਆ ॥

੫੪ ਤਾਂ ਐਉਂ ਹੋਇਆ ਕਿ ਜਦ ਸੁਲੇਮਾਨ ਏਹ ਸਾਰੀ
ਬੇਨਤੀ ਤੇ ਅਰਦਾਸ ਯਹੋਵਾਹ ਦੇ ਅੱਗੇ ਕਰ ਚੁੱਕਿਆ
ਤਾਂ ਉਹ ਯਹੋਵਾਹ ਦੀ ਜਗਵੇਦੀ ਦੇ ਅੱਗਿਓਂ ਉੱਠ
ਖਲੋਤਾ ਜਿੱਥੇ ਉਹ ਆਪਣੇ ਗੋਡੇ ਨਿਵਾ ਕੇ ਤੇ ਹੱਥ
੫੫ ਅਕਾਸ਼ ਵੱਲ ਅੱਡ ਕੇ ਬੈਠਾ ਸੀ ੦ ਅਤੇ ਉਹ ਖਲੋ
ਗਿਆ ਅਰ ਉਸ ਇਸਰਾਏਲ ਦੀ ਸਾਰੀ ਸਭਾ ਨੂੰ
੫੬ ਉੱਚੀ ਅਵਾਜ਼ ਨਾਲ ਬਰਕਤ ਦਿੱਤੀ ਕਿ ੦ ਯਹੋਵਾਹ
ਮੁਬਾਰਕ ਹੋਵੇ ਜਿਸ ਨੇ ਆਪਣੀ ਪਰਜਾ ਇਸਰਾਏਲ
ਨੂੰ ਸੁਖ ਦਿੱਤਾ ਜਿਵੇਂ ਉਸ ਬਚਨ ਕੀਤਾ ਸੀ। ਉਸ
ਸਾਰੇ ਚੰਗੇ ਬਚਨ ਤੋਂ ਜਿਹੜਾ ਉਸ ਨੇ ਆਪਣੇ ਦਾਸ
ਮੂਸਾ ਦੇ ਰਾਹੀਂ ਕੀਤਾ ਇੱਕ ਵੀ ਗੱਲ ਸੁੱਖਣੀ
੫੭ ਨਾ ਗਈ ੦ ਯਹੋਵਾਹ ਸਾਡਾ ਪਰਮੇਸ਼ੁਰ ਸਾਡੇ ਅੰਗ
ਸੰਗ ਹੋਵੇ ਜਿਵੇਂ ਉਹ ਸਾਡੇ ਪਿਉ ਦਾਦਿਆਂ ਦੇ ਨਾਲ
ਸੀ, ਉਹ ਨਾ ਸਾਨੂੰ ਤਿਆਗੇ ਅਤੇ ਨਾ ਸਾਨੂੰ ਛੱਡੇ ੦

੫੮ ਉਹ ਸਾਡੇ ਮਨਾਂ ਨੂੰ ਆਪਣੀ ਵੱਲ ਫੇਰੇ ਕਿ ਅਸੀਂ
ਉਹ ਦੇ ਸਾਰੇ ਰਾਹਾਂ ਵਿੱਚ ਚੱਲੀਏ ਅਤੇ ਉਹ ਦੇ
ਹੁਕਮ, ਬਿਧੀਆਂ ਤੇ ਨਿਆਉਂ ਮੰਨੀਏ ਜਿਨ੍ਹਾਂ ਦਾ ਉਸ
੫੯ ਸਾਡੇ ਪਿਉ ਦਾਦਿਆਂ ਨੂੰ ਹੁਕਮ ਦਿੱਤਾ ਸੀ ○ ਅਤੇ
ਏਹ ਮੇਰੀਆਂ ਗੱਲਾਂ ਜਿਨ੍ਹਾਂ ਦੇ ਨਾਲ ਮੈਂ ਯਹੋਵਾਹ
ਅੱਗੇ ਅਰਦਾਸ ਕੀਤੀ ਯਹੋਵਾਹ ਸਾਡੇ ਪਰਮੇਸ਼ੁਰ ਦੇ
ਨੇੜੇ ਦਿਨ ਰਾਤ ਰਹਿਣ ਕਿ ਉਹ ਆਪਣੇ ਦਾਸ ਦੇ
ਹੱਕ ਦਾ ਨਿਆਉਂ ਕਰੇ ਨਾਲੇ ਆਪਣੀ ਪਰਜਾ
ਇਸਰਾਏਲ ਦੇ ਹੱਕ ਦਾ ਨਿਆਉਂ ਰੋਜ ਰੋਜ ਕਾਇਮ
੬੦ ਰੱਖੇ ○ ਤਾਂ ਜੋ ਧਰਤੀ ਦੇ ਸਾਰੇ ਲੋਕ ਜਾਣ ਲੈਣ
ਭਈ ਯਹੋਵਾਹ ਹੀ ਪਰਮੇਸ਼ੁਰ ਹੈ ਅਤੇ ਹੋਰ ਕੋਈ
੬੧ ਨਹੀਂ ○ ਤੁਹਾਡਾ ਮਨ ਯਹੋਵਾਹ ਸਾਡੇ ਪਰਮੇਸ਼ੁਰ ਲਈ
ਸੰਪੂਰਨ ਹੋਵੇ ਕਿ ਤੁਸੀਂ ਉਹ ਦੀਆਂ ਬਿਧੀਆਂ ਵਿੱਚ
ਚੱਲੋ ਅਤੇ ਉਹ ਦੇ ਹੁਕਮਾਂ ਦੀ ਪਾਲਨਾ ਕਰੋ ਜਿਵੇਂ
੬੨ ਅੱਜ ਦੇ ਦਿਨ ਹੁੰਦਾ ਹੈ ○ ਤਾਂ ਪਾਤਸ਼ਾਹ ਨੇ ਸਾਰੇ
ਇਸਰਾਏਲ ਦੇ ਨਾਲ ਯਹੋਵਾਹ ਦੇ ਅੱਗੇ ਬਲੀਆਂ
੬੩ ਚੜ੍ਹਾਈਆਂ ○ ਸੋ ਸੁਲੇਮਾਨ ਨੇ ਸੁਖ ਸਾਂਦ ਦੀਆਂ
ਬਲੀਆਂ ਲਈ ਜਿਹ ਨੂੰ ਉਸ ਨੇ ਯਹੋਵਾਹ ਅੱਗੇ
ਚੜ੍ਹਾਇਆ ਬਾਈ ਹਜ਼ਾਰ ਬਲਦ ਤੇ ਇੱਕ ਲੱਖ ਵੀਹ
ਹਜ਼ਾਰ ਭੇਡਾਂ ਸਨ। ਸੋ ਪਾਤਸ਼ਾਹ ਤੇ ਸਾਰੇ ਇਸਰਾ-
ਏਲੀਆਂ ਨੇ ਯਹੋਵਾਹ ਦੇ ਭਵਨ ਨੂੰ ਸੰਕਲਪ ਕੀਤਾ ○
੬੪ ਉਸ ਦਿਨ ਪਾਤਸ਼ਾਹ ਨੇ ਉਸ ਵਿਹੜੇ ਦੇ ਵਿੱਚਕਾਰਲੇ
ਹਿੱਸੇ ਨੂੰ ਜੋ ਯਹੋਵਾਹ ਦੇ ਭਵਨ ਦੇ ਸਾਹਮਣੇ ਸੀ
ਪਵਿੱਤਰ ਠਹਿਰਾਇਆ ਅਤੇ ਉਸ ਨੇ ਹੋਮ ਦੀਆਂ
ਬਲੀਆਂ, ਮੈਦੇ ਦੀਆਂ ਭੇਟਾਂ ਅਤੇ ਸੁਖ ਸਾਂਦ ਦੀਆਂ
ਬਲੀਆਂ ਦੀ ਚਰਬੀ ਓਥੇ ਏਸ ਲਈ ਚੜ੍ਹਾਈ ਕਿ
ਪਿੱਤਲ ਦੀ ਜਗਵੇਦੀ ਜਿਹੜੀ ਯਹੋਵਾਹ ਦੇ ਅੱਗੇ
ਸੀ ਛੋਟੀ ਸੀ ਅਤੇ ਹੋਮ ਦੀਆਂ ਬਲੀਆਂ, ਮੈਦੇ ਦੀਆਂ
ਭੇਟਾਂ ਤੇ ਸੁਖ ਸਾਂਦ ਦੀਆਂ ਬਲੀਆਂ ਦੀ ਚਰਬੀ ਓਥੇ
੬੫ ਨਹੀਂ ਸਮਾ ਸਕਦੀ ਸੀ ○ ਐਉਂ ਸੁਲੇਮਾਨ ਨੇ ਉਸ
ਵੇਲੇ ਸਾਰੇ ਇਸਰਾਏਲ ਸਣੇ ਜੋ ਇੱਕ ਬਹੁਤ ਵੱਡੀ
ਸਭਾ ਸੀ ਹਮਾਥ ਦੇ ਲਾਂਘੇ ਤੋਂ ਮਿਸਰ ਦੀ ਨਦੀ ਤੀਕ
ਯਹੋਵਾਹ ਸਾਡੇ ਪਰਮੇਸ਼ੁਰ ਦੇ ਅੱਗੇ ਉਸ ਪਰਬ ਨੂੰ
ਮਨਾਇਆ ਸੱਤ ਦਿਨ ਫੇਰ ਸੱਤ ਦਿਨ ਅਰਥਾਤ
੬੬ ਚੌਦਾਂ ਦਿਨ ਲੱਗੇ ○ ਅੱਠਵੇਂ ਦਿਨ ਉਸ ਨੇ ਲੋਕਾਂ ਨੂੰ
ਵਿਦਿਆ ਕੀਤਾ ਅਤੇ ਉਨ੍ਹਾਂ ਨੇ ਪਾਤਸ਼ਾਹ ਨੂੰ ਅਸੀਸ
ਦਿੱਤੀ ਅਤੇ ਆਪਣੇ ਤੰਬੂਆਂ ਨੂੰ ਉਸ ਸਾਰੀ ਭਲਿ-
ਆਈ ਦੇ ਕਾਰਨ ਜਿਹੜੀ ਯਹੋਵਾਹ ਨੇ ਆਪਣੇ ਦਾਸ
ਦਾਊਦ ਤੇ ਆਪਣੀ ਪਰਜਾ ਇਸਰਾਏਲ ਦੇ ਨਾਲ
ਕੀਤੀ ਸੀ ਓਹ ਖੁਸ਼ੀ ਤੇ ਮਨ ਦੀ ਅਨੰਦਤਾਈ ਨਾਲ
ਚਲੇ ਗਏ ॥

## ਸੁਲੇਮਾਨ ਦੇ ਰਾਜ ਦਾ ਤੇਜ

੯ ਤਾਂ ਐਉਂ ਹੋਇਆ ਕਿ ਜਦ ਸੁਲੇਮਾਨ ਯਹੋਵਾਹ
ਦੇ ਭਵਨ ਅਤੇ ਸ਼ਾਹੀ ਮਹਿਲ ਨਾਲੇ ਸੁਲੇਮਾਨ
ਆਪਣੀ ਸਾਰੀ ਛਾਉਣੀ ਜਿਹੜੀ ਉਹ ਕਰਨਾ
੨ ਚਾਹੁੰਦਾ ਸੀ ਪੂਰੀ ਕਰ ਚੁੱਕਿਆ ○ ਤਦ ਯਹੋਵਾਹ ਨੇ
ਸੁਲੇਮਾਨ ਨੂੰ ਦੋਬਾਰਾ ਦਰਸ਼ਣ ਦਿੱਤਾ ਜਿਵੇਂ ਉਹ ਨੇ
੩ ਗਿਬਓਨ ਵਿੱਚ ਦਰਸ਼ਣ ਦਿੱਤਾ ਸੀ ○ ਅਤੇ ਯਹੋਵਾਹ
ਨੇ ਉਹ ਨੂੰ ਆਖਿਆ, ਕਿ ਮੈਂ ਤੇਰੀ ਬੇਨਤੀ ਤੇ
ਅਰਦਾਸ ਨੂੰ ਜੋ ਤੈਂ ਮੇਰੇ ਅੱਗੇ ਕੀਤੀ ਸੁਣਿਆ। ਮੈਂ
ਇਸ ਭਵਨ ਨੂੰ ਜੋ ਤੈਂ ਬਣਾਇਆ ਪਵਿੱਤਰ ਕੀਤਾ
ਅਤੇ ਮੈਂ ਆਪਣਾ ਨਾਮ ਸਦਾ ਤੀਕ ਏਥੇ ਰੱਖਾਂਗਾ
ਅਤੇ ਮੇਰੀਆਂ ਅੱਖਾਂ ਤੇ ਮੇਰਾ ਮਨ ਏਥੇ ਸਦਾ
੪ ਰਹੇਗਾ ○ ਜੇ ਤੂੰ ਮੇਰੇ ਸਨਮੁਖ ਮਨ ਦੀ ਸਚਿਆਈ
ਤੇ ਧਰਮ ਨਾਲ ਚੱਲੇਂਗਾ ਜਿਵੇਂ ਤੇਰਾ ਪਿਤਾ ਦਾਊਦ
ਚੱਲਦਾ ਰਿਹਾ ਅਤੇ ਉਹ ਸਭ ਜਿਹ ਦਾ ਮੈਂ ਤੈਨੂੰ
ਹੁਕਮ ਦਿੱਤਾ ਪੂਰਾ ਕਰੇਂਗਾ ਅਤੇ ਮੇਰੇ ਹੁਕਮਾਂ ਤੇ
੫ ਨਿਆਵਾਂ ਦੀ ਪਾਲਨਾ ਕਰੇਂਗਾ ○ ਤਾਂ ਮੈਂ ਤੇਰੀ
ਪਾਤਸ਼ਾਹੀ ਦੀ ਰਾਜ ਗੱਦੀ ਇਸਰਾਏਲ ਉੱਤੇ ਸਦਾ
ਤੀਕ ਕਾਇਮ ਰਖਾਂਗਾ ਜਿਵੇਂ ਮੈਂ ਤੇਰੇ ਪਿਤਾ ਦਾਊਦ
ਨਾਲ ਏਹ ਆਖ ਕੇ ਬਚਨ ਕੀਤਾ ਸੀ ਕਿ ਤੇਰੇ ਲਈ
ਇਸਰਾਏਲ ਦੀ ਰਾਜ ਗੱਦੀ ਵਿਖੇ ਮਨੁੱਖ ਦੀ ਥੁੜ੍ਹੋਂ
੬ ਨਾ ਰਹੇਗੀ ○ ਪਰ ਜੇ ਤੁਸੀਂ ਜਾਂ ਤੁਹਾਡੀ ਸੰਤਾਨ ਮੈਥੋਂ
ਫਿਰ ਜਾਵੇ ਅਤੇ ਤੁਸੀਂ ਮੇਰੇ ਹੁਕਮਾਂ ਤੇ ਬਿਧੀਆਂ ਨੂੰ
ਜੋ ਮੈਂ ਤੁਹਾਡੇ ਅੱਗੇ ਰੱਖੀਆਂ ਨਾ ਮੰਨੋ ਸਗੋਂ ਜਾ ਕੇ
ਹੋਰਨਾਂ ਦੇਵਤਿਆਂ ਦੀ ਪੂਜਾ ਕਰੋ ਅਤੇ ਉਨ੍ਹਾਂ
੭ ਅੱਗੇ ਮੱਥਾ ਟੇਕੋ ○ ਤਾਂ ਮੈਂ ਇਸਰਾਏਲ ਨੂੰ ਉਸ ਭੂਮੀ
ਦੇ ਉੱਤੋਂ ਜੋ ਮੈਂ ਉਨ੍ਹਾਂ ਨੂੰ ਦਿੱਤੀ ਛੇਕ ਦਿਆਂਗਾ ਅਤੇ
ਏਸ ਭਵਨ ਨੂੰ ਜੋ ਮੈਂ ਆਪਣੇ ਨਾਮ ਲਈ ਪਵਿੱਤਰ
ਕੀਤਾ ਮੈਂ ਆਪਣੀ ਨਿਗਾਹ ਤੋਂ ਲਾਹ ਸੁੱਟਾਂਗਾ ਸੋ
ਇਸਰਾਏਲ ਸਾਰੇ ਲੋਕਾਂ ਵਿੱਚ ਕਹਾਉਤ ਤੇ ਨਿੰਦਿਆ

੮ ਹੋਵੇਗਾ ੦ ਭਾਵੇਂ ਏਹ ਭਵਨ ਅੱਤ ਉੱਚਾ ਹੈ ਪਰ ਹਰ
ਲੰਘਣ ਵਾਲਾ ਅਚਰਜ ਹੋਵੇਗਾ ਅਤੇ ਧਿੱਤਕਾਰ
ਦੇਵੇਗਾ ਅਤੇ ਓਹ ਆਖਣਗੇ ਭਈ ਯਹੋਵਾਹ ਨੇ ਏਸ
ਧਰਤੀ ਨਾਲ ਤੇ ਏਸ ਭਵਨ ਨਾਲ ਅਜੇਹਾ ਕਿਉਂ
੯ ਕੀਤਾ ? ੦ ਤਾਂ ਓਹ ਆਖਣਗੇ ਏਸ ਲਈ ਕਿ ਉਨ੍ਹਾਂ
ਨੇ ਯਹੋਵਾਹ ਆਪਣੇ ਪਰਮੇਸ਼ੁਰ ਨੂੰ ਤਿਆਗ ਦਿੱਤਾ
ਜਿਹੜਾ ਉਨ੍ਹਾਂ ਦੇ ਪਿਉ ਦਾਦਿਆਂ ਨੂੰ ਮਿਸਰ ਦੇਸ ਤੋਂ
ਕੱਢ ਲਿਆਇਆ ਅਤੇ ਓਹ ਓਪਰੇ ਦੇਵਤਿਆਂ ਦੇ
ਮਗਰ ਲੱਗ ਗਏ ਅਤੇ ਉਨ੍ਹਾਂ ਅੱਗੇ ਮੱਥਾ ਟੇਕਿਆ
ਅਤੇ ਉਨ੍ਹਾਂ ਦੀ ਉਪਾਸਨਾ ਕੀਤੀ ਏਸ ਲਈ ਯਹੋਵਾਹ
ਉਨ੍ਹਾਂ ਉੱਤੇ ਏਹ ਸਾਰੀ ਬੁਰਿਆਈ ਲਿਆਇਆ ਹੈ ॥
੧੦ ਤਾਂ ਐਉਂ ਹੋਇਆ ਕਿ ਵੀਹਾਂ ਵਰਿਹਾਂ ਦੇ ਅੰਤ
ਵਿੱਚ ਜਦ ਸੁਲੇਮਾਨ ਏਹ ਦੋਵੇਂ ਥਾਂ ਅਰਥਾਤ
ਯਹੋਵਾਹ ਦਾ ਭਵਨ ਅਤੇ ਪਾਤਸ਼ਾਹ ਦਾ ਮਹਿਲ
੧੧ ਬਣਾ ਚੁੱਕਿਆ ੦ ਤਦ ਸੁਲੇਮਾਨ ਪਾਤਸ਼ਾਹ ਨੇ
ਹੀਰਾਮ ਨੂੰ ਗਲੀਲ ਦੇ ਦੇਸ ਵਿੱਚ ਵੀਹ ਨਗਰ
ਦਿੱਤੇ ਕਿਉਂ ਜੋ ਸੂਰ ਦੇ ਰਾਜਾ ਹੀਰਾਮ ਨੇ ਸੁਲੇਮਾਨ
ਨੂੰ ਦਿਆਰ ਦੇ ਰੁੱਖ ਅਤੇ ਚੀਲ ਦੇ ਰੁੱਖ ਤੇ ਸੋਨਾ
੧੨ ਜਿੰਨਾ ਉਹ ਚਾਹੁੰਦਾ ਸੀ ਦਿੱਤਾ ੦ ਜਦ ਹੀਰਾਮ ਸੂਰ
ਤੋਂ ਉਨ੍ਹਾਂ ਨਗਰਾਂ ਨੂੰ ਜੋ ਸੁਲੇਮਾਨ ਨੇ ਉਹ ਨੂੰ ਦਿੱਤੇ ਸਨ
ਵੇਖਣ ਲਈ ਆਇਆ ਤਾਂ ਓਹ ਉਹ ਨੂੰ ਚੰਗੇ ਨਾ
੧੩ ਲੱਗੇ ੦ ਤਾਂ ਉਸ ਨੇ ਆਖਿਆ, ਹੇ ਮੇਰੇ ਭਰਾ ਏਹ
ਕੇਹੋ ਜੇਹੇ ਨਗਰ ਹਨ ਜੋ ਤੈਂ ਮੈਨੂੰ ਦਿੱਤੇ ? ਸੋ ਉਸ
ਉਨ੍ਹਾਂ ਨੂੰ ਕਾਬੂਲ ਦਾ ਦੇਸ ਆਖਿਆ ਜੋ ਅੱਜ ਤੀਕ
ਹੈ ॥
੧੪ ਹੀਰਾਮ ਨੇ ਪਾਤਸ਼ਾਹ ਕੋਲ ਇੱਕ ਸੌ ਵੀਹ ਤੋੜੇ
੧੫ ਸੋਨਾ ਘੱਲਿਆ ੦ ਉਸ ਬੇਗਾਰ ਦੇ ਕਾਰਨ ਜਿਹੜੀ
ਸੁਲੇਮਾਨ ਪਾਤਸ਼ਾਹ ਨੇ ਲੋਕਾਂ ਉੱਤੇ ਪਾਈ ਏਹ ਸੀ ਕਿ
ਉਹ ਯਹੋਵਾਹ ਦਾ ਭਵਨ ਤੇ ਆਪਣਾ ਮਹਿਲ ਤੇ
ਮਿੱਲੋ ਤੇ ਯਰੂਸ਼ਲਮ ਦੀ ਸਫੀਲ ਤੇ ਹਾਸ਼ੋਰ ਤੇ
੧੬ ਮਗਿੱਦੋ ਤੇ ਗਜ਼ਰ ਬਣਾਏ ੦ ਮਿਸਰ ਦਾ ਰਾਜਾ
ਫ਼ਿਰਊਨ ਚੜ੍ਹ ਆਇਆ ਅਤੇ ਉਸ ਨੇ ਗਜ਼ਰ ਨੂੰ ਲੈ
ਕੇ ਅੱਗ ਨਾਲ ਸਾੜ ਦਿੱਤਾ ਅਤੇ ਉਨ੍ਹਾਂ ਕਨਾਨੀਆਂ ਨੂੰ
ਜੋ ਸ਼ਹਿਰ ਵਿੱਚ ਵੱਸਦੇ ਸਨ ਵੱਢ ਸੁੱਟਿਆ ਫੇਰ
ਆਪਣੀ ਧੀ ਨੂੰ ਜਿਹੜੀ ਸੁਲੇਮਾਨ ਦੀ ਰਾਣੀ ਸੀ ਏਹ
੧੭ ਦਾਜ ਵਿੱਚ ਦੇ ਦਿੱਤਾ ੦ ਸੁਲੇਮਾਨ ਨੇ ਗਜ਼ਰ ਅਤੇ
੧੮ ਹੇਠਲਾ ਬੈਤ ਹੋਰੋਨ ਬਣਾਏ ੦ ਨਾਲੇ ਬਆਲਾਥ ਤੇ
ਤਦਮੋਰ ਜੋ ਉਸ ਦੇਸ ਦੀ ਉਜਾੜ ਵਿੱਚ ਸਨ ੦
੧੯ ਨਾਲੇ ਸੁਲੇਮਾਨ ਦੇ ਸਾਰੇ ਭੰਡਾਰ ਦੇ ਸ਼ਹਿਰ ਤੇ ਰਥਾਂ
ਲਈ ਸ਼ਹਿਰ ਤੇ ਸੁਵਾਰਾਂ ਦੇ ਸ਼ਹਿਰ ਅਤੇ ਜੋ ਕੁਝ
ਸੁਲੇਮਾਨ ਆਪਣੀ ਖੁਸ਼ੀ ਲਈ ਯਰੂਸ਼ਲਮ ਵਿੱਚ ਤੇ
ਲਬਾਨੋਨ ਵਿੱਚ ਤੇ ਆਪਣੇ ਰਾਜ ਦੇ ਸਾਰੇ ਦੇਸ ਵਿੱਚ
੨੦ ਬਣਾਉਣੇ ਚਾਹੁੰਦਾ ਸੀ ੦ ਅਮੋਰੀਆਂ, ਹਿੱਤੀਆਂ,
ਫਰਿੱਜ਼ੀਆਂ, ਹਿੱਵੀਆਂ ਤੇ ਯਬੂਸੀਆਂ ਵਿੱਚੋਂ ਸਾਰਾ
੨੧ ਬਕੀਆ ਜੋ ਇਸਰਾਏਲੀ ਨਹੀਂ ਸਨ ੦ ਅਰਥਾਤ
ਉਨ੍ਹਾਂ ਦੀ ਸੰਤਾਨ ਜਿਹੜੀ ਦੇਸ ਵਿੱਚ ਉਨ੍ਹਾਂ ਦੇ ਮਗਰੋਂ
ਰਹਿ ਗਈ ਸੀ ਜਿਨ੍ਹਾਂ ਦਾ ਨਾਸ ਇਸਰਾਏਲੀ ਨਾ ਕਰ
ਸੱਕੇ ਉਨ੍ਹਾਂ ਉੱਤੇ ਸੁਲੇਮਾਨ ਨੇ ਬੇਗਾਰ ਦਾ ਡੰਨ ਜੋ
੨੨ ਅੱਜ ਤੀਕ ਹੈ ਲਾਇਆ ੦ ਪਰ ਇਸਰਾਏਲੀਆਂ
ਵਿੱਚੋਂ ਸੁਲੇਮਾਨ ਨੇ ਬੇਗਾਰੀ ਨਾ ਬਣਾਏ । ਓਹ ਜੋਧੇ
ਤੇ ਉਹ ਦੇ ਟਹਿਲੂਏ ਤੇ ਉਹ ਦੇ ਸਰਦਾਰ ਤੇ ਉਹ ਦੇ
ਅਫਸਰ ਤੇ ਉਹ ਦੇ ਰਥਾਂ ਦੇ ਸਰਦਾਰ ਤੇ ਉਹ ਦੇ
੨੩ ਅਸਵਾਰ ਸਨ ੦ ਏਹ ਸਾਢੇ ਪੰਜ ਸੌ ਚੌਹਧਰੀਆਂ ਦੇ
ਸਰਦਾਰ ਸਨ ਜੋ ਸੁਲੇਮਾਨ ਦੇ ਕੰਮ ਉੱਤੇ ਸਨ ਨਾਲੇ
ਉਨ੍ਹਾਂ ਲੋਕਾਂ ਦੇ ਉੱਤੇ ਜਿਹੜੇ ਕੰਮ ਕਰਦੇ ਸਨ ॥
੨੪ ਪਰ ਫਿਰਊਨ ਦੀ ਧੀ ਦਾਊਦ ਦੇ ਸ਼ਹਿਰੋਂ
ਆਪਣੇ ਮਹਿਲ ਵਿੱਚ ਜਿਹੜਾ ਉਸ ਨੇ ਉਹ ਦੇ ਲਈ
ਬਣਾਇਆ ਸੀ ਆਈ ਤਦ ਉਸ ਨੇ ਮਿੱਲੋ ਬਣਾ-
੨੫ ਇਆ ੦ ਵਰਹੇ ਵਿੱਚ ਤਿੰਨ ਵਾਰ ਸੁਲੇਮਾਨ ਹੋਮ ਤੇ
ਸੁਖ ਸਾਂਦ ਦੀਆਂ ਬਲੀਆਂ ਉਸ ਜਗਵੇਦੀ ਉੱਤੇ
ਜਿਹੜੀ ਉਸ ਨੇ ਯਹੋਵਾਹ ਲਈ ਬਣਾਈ ਚੜ੍ਹਾਉਂਦਾ
ਹੁੰਦਾ ਸੀ ਅਤੇ ਉਹ ਦੇ ਨਾਲ ਉਸ ਜਗਵੇਦੀ ਉੱਤੇ
ਜਿਹੜੀ ਯਹੋਵਾਹ ਦੇ ਅੱਗੇ ਸੀ ਧੂਪ ਧੁਖਾਉਂਦਾ ਹੁੰਦਾ
ਸੀ । ਸੋ ਉਸ ਨੇ ਭਵਨ ਨੂੰ ਸੰਪੂਰਨ ਕੀਤਾ ॥
੨੬ ਸੁਲੇਮਾਨ ਪਾਤਸ਼ਾਹ ਨੇ ਜਹਾਜ਼ਾਂ ਦਾ ਬੇੜਾ
ਅਸਿਓਨ ਗਬਰ ਵਿੱਚ ਜੋ ਏਲੋਥ ਕੋਲ ਲਾਲ
ਸਮੁੰਦਰ ਦੇ ਕੰਢੇ ਉੱਤੇ ਅਦੋਮ ਦੇਸ ਵਿੱਚ ਹੈ
੨੭ ਬਣਾਇਆ ੦ ਅਤੇ ਹੀਰਾਮ ਨੇ ਬੇੜੇ ਵਿੱਚ ਆਪਣੇ
ਟਹਿਲੂਏ ਜੋ ਸਮੁੰਦਰ ਦੇ ਸਿਆਣੂ ਮੱਲਾਹ ਸਨ
੨੮ ਸੁਲੇਮਾਨ ਦੇ ਟਹਿਲੂਆਂ ਨਾਲ ਘੱਲੇ ੦ ਓਹ ਓਫੀਰ
ਵਿੱਚ ਆਏ ਅਤੇ ਉਥੋਂ ਚਾਰ ਸੌ ਵੀਹ ਤੋੜੇ ਸੋਨੇ ਦੇ ਲੈ
ਕੇ ਸੁਲੇਮਾਨ ਪਾਤਸ਼ਾਹ ਕੋਲ ਲਿਆਏ ॥

## ਸ਼ਬਾ ਦੀ ਰਾਣੀ ਅਤੇ ਸੁਲੇਮਾਨ

੧੦ ਜਦ ਸ਼ਬਾ ਦੀ ਰਾਣੀ ਨੇ ਸੁਲੇਮਾਨ ਦੀ ਧੁੰਮ
ਯਹੋਵਾਹ ਦੇ ਨਾਮ ਦੇ ਕਾਰਨ ਸੁਣੀ ਤਾਂ ਉਸ ਨੂੰ
੨ ਬੁਝਾਰਤਾਂ ਵਿੱਚ ਪਰਖਣ ਲਈ ਆਈ ੦ ਉਹ ਵੱਡੇ
ਭਾਰੀ ਕਾਫ਼ਲੇ ਦੇ ਨਾਲ ਯਰੂਸ਼ਲਮ ਵਿੱਚ ਆਈ
ਅਤੇ ਮਸਾਲੇ ਨਾਲ ਲੱਦੇ ਹੋਏ ਊਠ ਅਤੇ ਢੇਰ ਸਾਰਾ
ਸੋਨਾ ਅਤੇ ਬਹੁਮੁੱਲੇ ਪੱਥਰ ਨਾਲ ਸਨ। ਜਦ
ਸੁਲੇਮਾਨ ਕੋਲ ਆਈ ਤਾਂ ਜੋ ਕੁਝ ਉਹ ਦੇ ਮਨ
੩ ਵਿੱਚ ਸੀ ਉਸ ਨਾਲ ਗੱਲ ਕੀਤੀ ੦ ਸੁਲੇਮਾਨ ਨੇ ਉਹ
ਦੀਆਂ ਸਾਰੀਆਂ ਗੱਲਾਂ ਦਾ ਉਹ ਨੂੰ ਉੱਤਰ ਦਿੱਤਾ
ਅਤੇ ਪਾਤਸ਼ਾਹ ਤੋਂ ਕੋਈ ਗੱਲ ਗੁੱਝੀ ਨਾ ਸੀ ਜਿਹ
੪ ਦਾ ਉਸ ਨੇ ਉੱਤਰ ਨਾ ਦਿੱਤਾ ਹੋਵੇ ੦ ਜਦ ਸ਼ਬਾ ਦੀ
ਰਾਣੀ ਨੇ ਸੁਲੇਮਾਨ ਦੀ ਸਾਰੀ ਬੁੱਧ ਅਤੇ ਉਸ ਮਹਿਲ
੫ ਨੂੰ ਜਿਹੜਾ ਉਸ ਨੇ ਬਣਾਇਆ ਸੀ ਡਿੱਠਾ ੦ ਨਾਲੇ
ਉਸ ਦੇ ਲੰਗਰ ਦਾ ਖਾਣਾ, ਉਸ ਦੇ ਟਹਿਲੂਆਂ ਦੇ
ਬੈਠਣ, ਉਸ ਦੇ ਸੇਵਕਾਂ ਦੀ ਆਗਿਆ ਕਾਰੀ,
ਉਨ੍ਹਾਂ ਦਾ ਪਹਿਰਾਵਾ, ਉਸ ਦੇ ਸਾਕੀ ਅਤੇ ਉਸ
ਦੀਆਂ ਹੋਮ ਦੀਆਂ ਬਲੀਆਂ ਜਿਹੜੀਆਂ ਉਹ
ਯਹੋਵਾਹ ਦੇ ਭਵਨ ਵਿੱਚ ਚੜ੍ਹਾਉਂਦਾ ਸੀ ਤਾਂ ਉਹ ਦੇ
੬ ਹੋਸ਼ ਉੱਡ ਗਏ ੦ ਤਾਂ ਉਹ ਨੇ ਪਾਤਸ਼ਾਹ ਨੂੰ
ਆਖਿਆ, ਕਿ ਏਹ ਸੱਚੀ ਗੱਲ ਸੀ ਜੋ ਮੈਂ ਆਪਣੇ
ਦੇਸ ਵਿੱਚ ਤੇਰੀਆਂ ਗੱਲਾਂ ਉੱਤੇ ਅਤੇ ਤੇਰੀ ਬੁੱਧੀ
੭ ਉੱਤੇ ਸੁਣੀ ੦ ਪਰ ਜਦ ਤੀਕ ਮੈਂ ਆ ਕੇ ਆਪਣੀ
ਅੱਖੀਂ ਨਾ ਵੇਖਿਆ ਤਦ ਤੀਕ ਮੈਂ ਉਨ੍ਹਾਂ ਗੱਲਾਂ ਦੀ
ਪਰਤੀਤ ਨਾ ਕੀਤੀ ਅਤੇ ਵੇਖੋ ਓਹ ਮੈਨੂੰ ਅੱਧੀਆਂ
ਭੀ ਨਹੀਂ ਦੱਸੀਆਂ ਗਈਆਂ। ਤੈਂ ਆਪਣੀ ਬੁੱਧੀ ਤੇ
ਨੇਕੀ ਨੂੰ ਜਿਹੜੀ ਮੈਂ ਸੁਣੀ ਆਪਣੀ ਧੁੰਮ ਨਾਲੋਂ
੮ ਵਧਾਇਆ ਹੋਇਆ ਹੈ ੦ ਧੰਨ ਹਨ ਤੇਰੇ ਮਨੁੱਖ ਤੇ ਧੰਨ
ਹਨ ਏਹ ਤੇਰੇ ਟਹਿਲੂਏ ਜਿਹੜੇ ਸਦਾ ਤੇਰੇ ਸਨਮੁਖ
ਖਲੋਤੇ ਰਹਿੰਦੇ ਹਨ ਅਤੇ ਤੇਰੀ ਬੁੱਧੀ ਨੂੰ ਸੁਣਦੇ ਹਨ ੦
੯ ਯਹੋਵਾਹ ਤੇਰਾ ਪਰਮੇਸ਼ੁਰ ਮੁਬਾਰਕ ਹੋਵੇ ਜਿਹੜਾ ਤੇਰੇ
ਉੱਤੇ ਰੀਝਵਾਨ ਹੈ ਅਤੇ ਤੈਨੂੰ ਇਸਰਾਏਲ ਦੀ ਰਾਜ
ਗੱਦੀ ਉੱਤੇ ਬਿਠਾਇਆ ਹੈ ਏਸ ਲਈ ਭਈ
ਯਹੋਵਾਹ ਨੇ ਇਸਰਾਏਲ ਨਾਲ ਸਦਾ ਹਿੱਤ ਕੀਤਾ ਅਤੇ
ਤੈਨੂੰ ਪਾਤਸ਼ਾਹ ਬਣਾਇਆ ਕਿ ਤੂੰ ਧਰਮ ਤੇ ਨਿਆਉਂ
੧੦ ਕਰੇਂ ੦ ਤਾਂ ਉਸ ਨੇ ਪਾਤਸ਼ਾਹ ਨੂੰ ਇੱਕ ਸੌ ਵੀਹ ਤੋੜੇ
ਸੋਨਾ ਅਤੇ ਢੇਰ ਸਾਰਾ ਮਸਾਲਾ ਅਤੇ ਬਹੁ ਮੁੱਲੇ ਪੱਥਰ
ਦਿੱਤੇ ਅਤੇ ਜਿੰਨ੍ਹਾ ਮਸਾਲਾ ਸ਼ਬਾ ਦੀ ਰਾਣੀ ਨੇ
ਸੁਲੇਮਾਨ ਪਾਤਸ਼ਾਹ ਲਈ ਦਿੱਤਾ ਫੇਰ ਕਦੀ ਐਨਾ ਨਾ
੧੧ ਆਇਆ ੦ ਹੀਰਾਮ ਦਾ ਬੇੜਾ ਭੀ ਜਿਹੜੀ ਓਫੀਰ
ਤੋਂ ਸੋਨਾ ਲਿਆਉਂਦਾ ਸੀ ਉਹ ਭੀ ਓਫੀਰ ਤੋਂ
ਚੰਦਨ ਦੀ ਢੇਰ ਸਾਰੀ ਲੱਕੜੀ ਤੇ ਬਹੁਮੁੱਲੇ ਪੱਥਰ
੧੨ ਲਿਆਇਆ ੦ ਤਾਂ ਪਾਤਸ਼ਾਹ ਨੇ ਯਹੋਵਾਹ ਦੇ ਭਵਨ
ਲਈ ਅਤੇ ਸ਼ਾਹੀ ਮਹਿਲ ਲਈ ਚੰਦਨ ਦੀ ਲੱਕੜ
ਦੀਆਂ ਥੰਮ੍ਹੀਆਂ ਅਤੇ ਰਾਗੀਆਂ ਲਈ ਬਰਬਤਾਂ ਤੇ
ਰਬਾਬ ਬਣਾਏ ਅਤੇ ਫੇਰ ਅਜੇਹੇ ਚੰਦਨ ਦੀ ਲੱਕੜੀ
ਅੱਜ ਤੀਕ ਕਦੀ ਵੇਖਣ ਵਿੱਚ ਨਹੀਂ ਆਈ ੦
੧੩ ਉਪਰੰਤ ਸੁਲੇਮਾਨ ਪਾਤਸ਼ਾਹ ਨੇ ਸ਼ਬਾ ਦੀ ਰਾਣੀ ਨੂੰ
ਉਸ ਦੀ ਸਾਰੀ ਇੱਛਿਆ ਦੇ ਅਨੁਸਾਰ ਜੋ ਉਸ ਨੇ
ਮੰਗਿਆ ਸੋ ਦਿੱਤਾ। ਏਹ ਉਸ ਤੋਂ ਬਿਨਾ ਸੀ ਜਿਹੜਾ
ਸੁਲੇਮਾਨ ਨੇ ਆਪਣੀ ਸਾਰੀ ਸਖਾਵਤ ਨਾਲ ਦਿੱਤਾ
ਸੀ। ਸੋ ਉਹ ਆਪਣੇ ਟਹਿਲੂਆਂ ਦੇ ਨਾਲ ਆਪਣੇ
ਦੇਸ ਨੂੰ ਮੁੜ ਗਈ ॥

੧੪ ਉਸ ਸੋਨੇ ਦਾ ਭਾਰ ਜਿਹੜਾ ਹਰ ਵਰਹੇ ਸੁਲੇਮਾਨ
ਦੇ ਕੋਲ ਆਉਂਦਾ ਸੀ ਛੇ ਸੌ ਛਿਆਹਠ ਤੋੜੇ ਸੋਨਾ
੧੫ ਸੀ ੦ ਉਸ ਤੋਂ ਬਿਨਾ ਹੋਰ ਵੀ ਜਿਹੜਾ ਬੁਪਾਰੀਆਂ
ਕੋਲੋਂ ਤੇ ਸੁਦਾਗਰਾਂ ਦੀ ਤਜਾਰਤ ਤੋਂ ਅਤੇ ਅਰਬ ਦੇ
ਸਾਰੇ ਰਾਜਿਆਂ ਕੋਲੋਂ ਤੇ ਦੇਸ ਦੇ ਹਾਕਮਾਂ ਕੋਲੋਂ
੧੬ ਆਉਂਦਾ ਸੀ ੦ ਅਤੇ ਸੁਲੇਮਾਨ ਪਾਤਸ਼ਾਹ ਨੇ ਸੋਨਾ
ਘੜ ਕੇ ਦੋ ਸੌ ਵੱਡੀਆਂ ਢਾਲਾਂ ਬਣਾਈਆਂ ਅਤੇ
ਇੱਕ ਇੱਕ ਢਾਲ ਨੂੰ ਸਾਢੇ ਸੱਤ ਸੱਤ ਸੇਰ * ਸੋਨਾ
੧੭ ਲੱਗਾ ੦ ਅਤੇ ਸੋਨੇ ਦੀਆਂ ਘੜਵੀਆਂ ਤਿੰਨ ਸੌ
ਛੋਟੀਆਂ ਢਾਲਾਂ ਬਣਾਈਆਂ ਅਤੇ ਇੱਕ ਇੱਕ ਢਾਲ
ਨੂੰ ਦੋ ਕੁ ਸੇਰ † ਸੋਨਾ ਲੱਗਾ ਤਾਂ ਪਾਤਸ਼ਾਹ ਨੇ ਉਨ੍ਹਾਂ ਨੂੰ
ਲਬਾਨੋਨੀ ਬਣ ਦੇ ਮਹਿਲ ਵਿੱਚ ਰੱਖਿਆ ੦
੧੮ ਪਾਤਸ਼ਾਹ ਨੇ ਹਾਥੀ ਦੰਦ ਦੀ ਇੱਕ ਵੱਡੀ ਰਾਜ ਗੱਦੀ
ਬਣਾਈ ਅਤੇ ਉਹ ਦੇ ਉੱਤੇ ਕੁੰਦਨ ਸੋਨਾ
੧੯ ਚੜ੍ਹਾਇਆ ੦ ਉਸ ਰਾਜ ਗੱਦੀ ਦੀ ਛੇ ਪੌੜੇ ਦੀ
ਪੌੜੀ ਸੀ ਅਤੇ ਰਾਜ ਗੱਦੀ ਦਾ ਉਪਰਲਾ ਥਾਂ ਪਿੱਛੋਂ

* ਛੇ ਸੌ ਸ਼ਕਲ। † ਤਿੰਨ ਮਾਨੇਹ।

ਗੋਲ ਸੀ ਅਤੇ ਬੈਠਣ ਦੇ ਥਾਂ ਦੇ ਆਲੇ ਦੁਆਲੇ
ਦੋਹੀਂ ਪਾਸੀਂ ਢਾਸਣੇ ਸਨ ਅਤੇ ਢਾਸਣਿਆਂ ਦੇ ਕੋਲ
੨੦ ਦੋ ਬਬਰ ਸ਼ੇਰ ਖਲੋਤੇ ਸਨ ੦ ਉਨ੍ਹਾਂ ਛੇਆਂ ਪੌੜੀਆਂ
ਦੇ ਉੱਤੇ ਬਾਰਾਂ ਸ਼ੇਰ ਦੋਹੀਂ ਪਾਸੀਂ ਖਲੋਤੇ ਸਨ ਅਤੇ
ਸਾਰੀਆਂ ਪਾਤਸ਼ਾਹੀਆਂ ਵਿੱਚ ਕਿਤੇ ਅਜੇਹੀ ਬਣੀ ਹੋਈ
੨੧ ਨਹੀਂ ਸੀ ੦ ਸੁਲੇਮਾਨ ਪਾਤਸ਼ਾਹ ਦੇ ਪੀਣ ਦੇ ਸਾਰੇ
ਭਾਂਡੇ ਸੋਨੇ ਦੇ ਸਨ ਅਤੇ ਲਬਾਨੋਨੀ ਬਣ ਦੇ ਮਹਿਲ ਦੇ
ਸਾਰੇ ਭਾਂਡੇ ਕੁੰਦਨ ਸੋਨੇ ਦੇ ਸਨ। ਚਾਂਦੀ ਦਾ ਇੱਕ ਵੀ
ਨਹੀਂ ਸੀ.ਸੁਲੇਮਾਨ ਦੇ ਦਿਨਾਂ ਵਿੱਚ ਚਾਂਦੀ ਨੂੰ ਕੋਈ
੨੨ ਪੁੱਛਦਾ ਵੀ ਨਹੀਂ ਸੀ ੦ ਕਿਉਂ ਜੋ ਪਾਤਸ਼ਾਹ ਦਾ
ਸਮੁੰਦਰ ਦੇ ਉੱਤੇ ਇੱਕ ਤਰਸ਼ੀਸ਼ੀ ਬੇੜਾ ਹੀਰਾਮ ਦੇ
ਬੇੜੇ ਦੇ ਨਾਲ ਸੀ। ਤਿੰਨੀਂ ਵਰਹੀਂ ਇੱਕ ਵਾਰ ਏਹ
ਤਰਸ਼ੀਸ਼ੀ ਬੇੜਾ ਸੋਨਾ, ਚਾਂਦੀ, ਹਾਥੀ ਦੰਦ, ਬਾਂਦਰ
੨੩ ਤੇ ਮੋਰ ਲੱਦ ਕੇ ਲਿਆਉਂਦਾ ਹੁੰਦਾ ਸੀ ੦ ਐਉਂ
ਸੁਲੇਮਾਨ ਪਾਤਸ਼ਾਹ ਧਰਤੀ ਦੇ ਸਾਰਿਆਂ ਰਾਜਿਆਂ
੨੪ ਨਾਲੋਂ ਧਨ ਅਤੇ ਬੁੱਧ ਵਿੱਚ ਬਹੁਤ ਵੱਡਾ ਸੀ ੦ ਅਤੇ
ਸਾਰੀ ਧਰਤੀ ਸੁਲੇਮਾਨ ਦੇ ਮੂੰਹ ਵੱਲ ਤੱਕਦੀ ਹੁੰਦੀ
ਸੀ ਭਈ ਉਹ ਦੀ ਬੁੱਧੀ ਸੁਣੇ ਜਿਹੜੀ ਪਰਮੇਸ਼ੁਰ ਨੇ
੨੫ ਉਹ ਦੇ ਮਨ ਵਿੱਚ ਪਾਈ ਸੀ ੦ ਉਨ੍ਹਾਂ ਵਿੱਚੋਂ ਹਰ
ਮਨੁੱਖ ਆਪਣਾ ਨਜ਼ਰਾਨਾ ਅਰਥਾਤ ਚਾਂਦੀ ਦੇ ਭਾਂਡੇ,
ਸੋਨੇ ਦੇ ਭਾਂਡੇ, ਬਸਤਰ, ਸ਼ਸਤਰ, ਮਸਾਲਾ, ਘੋੜੇ
ਅਤੇ ਖੱਚਰਾਂ ਵਰਹੇ ਦੇ ਵਰਹੇ ਲਿਆਉਂਦਾ ਹੁੰਦਾ
ਸੀ ॥

੨੬ ਸੁਲੇਮਾਨ ਨੇ ਰਥ ਅਤੇ ਘੋੜ ਚੜ੍ਹੇ ਇਕੱਠੇ ਕੀਤੇ
ਅਤੇ ਉਹ ਦੇ ਇੱਕ ਹਜ਼ਾਰ ਚਾਰ ਸੌ ਰਥ ਅਤੇ ਬਾਰਾਂ
ਹਜ਼ਾਰ ਘੋੜ ਚੜ੍ਹੇ ਸਨ ਜਿਨ੍ਹਾਂ ਨੂੰ ਉਸ ਨੇ ਰਥਾਂ ਦੇ
ਸ਼ਹਿਰਾਂ ਵਿੱਚ ਅਤੇ ਯਰੂਸ਼ਲਮ ਵਿੱਚ ਪਾਤਸ਼ਾਹ ਦੇ
੨੭ ਨੇੜੇ ਰੱਖਿਆ ੦ ਪਾਤਸ਼ਾਹ ਨੇ ਯਰੂਸ਼ਲਮ ਵਿੱਚ
ਚਾਂਦੀ ਪੱਥਰਾਂ ਵਾਂਙੁ ਦਿੱਤੀ ਅਤੇ ਦਿਆਰ ਨੂੰ ਗੁੱਲ੍ਰ
ਵਾਂਙੁ ਦਿੱਤਾ ਜਿਹੜੀ ਬੇਟ ਵਿੱਚ ਢੇਰਾਂ ਦੇ ਢੇਰ ਹੁੰਦੀ
੨੮ ਹੈ ੦ ਓਹ ਘੋੜੇ ਜਿਹੜੇ ਸੁਲੇਮਾਨ ਕੋਲ ਸਨ ਮਿਸਰੋਂ
ਲਿਆਏ ਜਾਂਦੇ ਸਨ ਅਤੇ ਪਾਤਸ਼ਾਹ ਦੇ ਬੁਪਾਰੀ ਉਨ੍ਹਾਂ
ਨੂੰ ਰਹੇੜ ਵਿੱਚੋਂ ਹਰ ਰਹੇੜ ਦਾ ਭਾ ਬਣਾ ਕੇ ਲੈਂਦੇ
੨੯ ਸਨ ੦ ਅਤੇ ਇੱਕ ਰਥ ਛੇ ਸੌ ਰੁਪਏ ਨਾਲ ਮਿਸਰੋਂ
ਉਤਾਹਾਂ ਲਿਆਇਆ ਜਾਂਦਾ ਸੀ ਅਤੇ ਇੱਕ ਘੋੜਾ
ਡੇਢ ਸੌ ਨਾਲ ਏਸੇ ਤਰਾਂ ਹਿੱਤੀਆਂ ਦੇ ਸਾਰਿਆਂ
ਰਾਜਿਆਂ ਲਈ ਅਤੇ ਅਰਾਮੀਆਂ ਦੇ ਰਾਜਿਆਂ ਲਈ
ਉਨ੍ਹਾਂ ਦੀ ਰਾਹੀਂ ਲਿਆਏ ਜਾਂਦੇ ਸਨ ॥

## ਸੁਲੇਮਾਨ ਦਾ ਕੁਧਰਮ

੧੧ ਸੁਲੇਮਾਨ ਪਾਤਸ਼ਾਹ ਨੇ ਫ਼ਿਰਊਨ ਦੀ ਧੀ ਤੋਂ
ਬਿਨਾ ਬਹੁਤ ਸਾਰੀਆਂ ਓਪਰੀਆਂ ਇਸਤ੍ਰੀਆਂ ਨਾਲ
ਪ੍ਰੀਤ ਲਾ ਲਈ ਅਰਥਾਤ ਮੋਆਬਣਾਂ, ਅੰਮੋਨਣਾਂ,
੨ ਅਦੋਮਣਾਂ, ਸਿਦੋਨਣਾਂ ਅਤੇ ਹਿੱਤਣਾਂ ਨਾਲ ੦ ਏਹ
ਉਨ੍ਹਾਂ ਕੌਮਾਂ ਵਿੱਚੋਂ ਸਨ ਜਿਨ੍ਹਾਂ ਦੇ ਵਿਖੇ ਯਹੋਵਾਹ ਨੇ
ਇਸਰਾਏਲੀਆਂ ਨੂੰ ਆਖਿਆ ਸੀ ਭਈ ਤੁਸੀਂ ਉਨ੍ਹਾਂ
ਦੇ ਵਿੱਚ ਨਾ ਜਾਇਓ ਅਤੇ ਨਾ ਓਹ ਤੁਹਾਡੇ ਵਿੱਚ
ਆਉਣ। ਓਹ ਤੁਹਾਡਿਆਂ ਮਨਾਂ ਨੂੰ ਆਪਣੇ ਦੇਵਤਿਆਂ
ਵੱਲ ਫੇਰ ਲੈਣਗੀਆਂ ਪਰ ਸੁਲੇਮਾਨ ਨੇ ਇਨ੍ਹਾਂ ਨਾਲ
੩ ਪਰੀਤ ਗੱਠ ਲਈ ੦ ਉਹ ਦੀਆਂ ਸੱਤ ਸੌ ਰਾਣੀਆਂ
ਸਨ ਜਿਹੜੀਆਂ ਰਾਜ ਪੁੱਤ੍ਰੀਆਂ ਸਨ ਨਾਲੇ ਤਿੰਨ ਸੌ
ਸੁਰੀਤਾਂ ਅਤੇ ਉਹ ਦੀਆਂ ਇਸਤ੍ਰੀਆਂ ਨੇ ਉਹ ਦਾ
੪ ਮਨ ਫੇਰ ਲਿਆ ੦ ਤਾਂ ਐਉਂ ਹੋਇਆ ਕਿ ਸੁਲੇਮਾਨ
ਦੇ ਬੁਢਾਪੇ ਵਿੱਚ ਉਹ ਦੀਆਂ ਇਸਤ੍ਰੀਆਂ ਨੇ ਉਹ ਦੇ
ਮਨ ਨੂੰ ਹੋਰ ਦੇਵਤਿਆਂ ਦੇ ਪਿੱਛੇ ਫੇਰ ਦਿੱਤਾ ਸੋ ਉਹ
ਦਾ ਮਨ ਯਹੋਵਾਹ ਆਪਣੇ ਪਰਮੇਸ਼ੁਰ ਨਾਲ ਸੰਪੂਰਨ
ਨਾ ਰਿਹਾ ਜਿਵੇਂ ਉਹ ਦੇ ਪਿਤਾ ਦਾਊਦ ਦਾ ਮਨ
੫ ਸੀ ੦ ਸੁਲੇਮਾਨ ਸੀਦੋਨੀਆਂ ਦੀ ਦੇਵੀ ਅਸ਼ਤਾਰੋਥ
ਅਤੇ ਅੰਮੋਨੀਆਂ ਦੇ ਘਿਣਾਉਣੇ ਦਿਓ ਮਿਲਕੋਮ ਦੇ
੬ ਪਿੱਛੇ ਚੱਲਿਆ ੦ ਐਉਂ ਸੁਲੇਮਾਨ ਨੇ ਯਹੋਵਾਹ ਦੀ
ਨਿਗਾਹ ਵਿੱਚ ਬਦੀ ਕੀਤੀ ਅਤੇ ਯਹੋਵਾਹ ਦੇ ਪਿੱਛੇ
ਪੂਰੀ ਤਰਾਂ ਨਾ ਚੱਲਿਆ ਜਿਵੇਂ ਉਹ ਦੇ ਪਿਤਾ ਦਾਊਦ
੭ ਨੇ ਕੀਤਾ ੦ ਤਾਂ ਸੁਲੇਮਾਨ ਨੇ ਮੋਆਬ ਦੇ ਘਿਣਾਉਣੇ
ਕਮੋਸ਼ ਲਈ ਇੱਕ ਉੱਚਾ ਥਾਂ ਉਸ ਪਰਬਤ ਉੱਤੇ
ਜਿਹੜਾ ਯਰੂਸ਼ਲਮ ਦੇ ਅੱਗੇ ਹੈ ਬਣਾਇਆ ਨਾਲੇ
੮ ਅੰਮੋਨੀਆਂ ਦੇ ਘਿਣਾਉਣੇ ਮੋਲਕ ਲਈ ਵੀ ੦ ਏਸੇ
ਤਰਾਂ ਉਸ ਨੇ ਆਪਣੀਆਂ ਸਾਰੀਆਂ ਓਪਰੀਆਂ
ਇਸਤ੍ਰੀਆਂ ਲਈ ਕੀਤਾ ਜਿਹੜੀਆਂ ਆਪੋ ਆਪਣੇ
ਦਿਓਤਿਆਂ ਲਈ ਧੂਪ ਧੁਖਾਉਂਦੀਆਂ ਤੇ ਬਲੀਆਂ
੯ ਚੜ੍ਹਾਉਂਦੀਆਂ ਸਨ ੦ ਤਾਂ ਯਹੋਵਾਹ ਸੁਲੇਮਾਨ ਨਾਲ
ਕ੍ਰੋਧਵਾਨ ਹੋਇਆ ਕਿਉਂ ਜੋ ਉਹ ਦਾ ਮਨ ਇਸਰਾਏਲ
ਦੇ ਪਰਮੇਸ਼ੁਰ ਯਹੋਵਾਹ ਤੋਂ ਫਿਰ ਗਿਆ ਜਿਸ ਉਹ ਨੂੰ

ਦੋ ਵਾਰ ਦਰਸ਼ਣ ਦਿੱਤਾ ੦ ਅਤੇ ਉਸ ਉਹ ਨੂੰ ਏਸ
ਗੱਲ ਦਾ ਹੁਕਮ ਦਿੱਤਾ ਸੀ ਕਿ ਉਹ ਦੂਜਿਆਂ
ਦੇਵਤਿਆਂ ਦੇ ਪਿੱਛੇ ਨਾ ਚੱਲੇ ਪਰ ਉਹ ਨੇ ਯਹੋਵਾਹ
ਦਾ ਹੁਕਮ ਨਾ ਮੰਨਿਆ ॥
੧੧ ਤਾਂ ਯਹੋਵਾਹ ਨੇ ਸੁਲੇਮਾਨ ਨੂੰ ਆਖਿਆ, ਏਸ
ਲਈ ਕਿ ਏਹ ਤੈਥੋਂ ਹੋਇਆ ਹੈ ਅਤੇ ਤੈਂ ਮੇਰੇ ਨੇਮ
ਨੂੰ ਤੇ ਮੇਰੀਆਂ ਬਿਧੀਆਂ ਨੂੰ ਜਿਨ੍ਹਾਂ ਦਾ ਮੈਂ ਤੈਨੂੰ ਹੁਕਮ
ਦਿੱਤਾ ਸੀ ਨਹੀਂ ਮੰਨਿਆ ਮੈਂ ਜ਼ਰੂਰ ਰਾਜ ਤੈਥੋਂ ਖੋਹ
੧੨ ਲਵਾਂਗਾ ਅਤੇ ਤੇਰੇ ਟਹਿਲੂਏ ਨੂੰ ਦੇ ਦਿਆਂਗਾ ੦ ਤਾਂ
ਭੀ ਮੈਂ ਤੇਰੇ ਦਿਨਾਂ ਵਿੱਚ ਤੇਰੇ ਪਿਤਾ ਦਾਊਦ ਦੇ
ਕਾਰਨ ਏਹ ਨਹੀਂ ਕਰਾਂਗਾ । ਤੇਰੇ ਪੁੱਤ੍ਰ ਦੇ ਹੱਥੋਂ ਮੈਂ
੧੩ ਉਹ ਨੂੰ ਖੋਹ ਲਵਾਂਗਾ ੦ ਪਰੰਤੂ ਮੈਂ ਸਾਰਾ ਰਾਜ ਨਹੀਂ
ਖੋਹਵਾਂਗਾ । ਇੱਕ ਗੋਤ ਮੈਂ ਤੇਰੇ ਪੁੱਤ੍ਰ ਨੂੰ ਤੇਰੇ ਪਿਤਾ
ਦਾਊਦ ਦੇ ਕਾਰਨ ਅਤੇ ਯਰੂਸ਼ਲਮ ਦੇ ਕਾਰਨ ਜਿਹ
ਨੂੰ ਮੈਂ ਚੁਣਿਆ ਦਿਆਂਗਾ ॥
੧੪ ਉਪਰੰਤ ਯਹੋਵਾਹ ਨੇ ਇੱਕ ਵਿਰੋਧੀ ਨੂੰ ਸੁਲੇਮਾਨ
ਦੇ ਵਿਰੁੱਧ ਅਰਥਾਤ ਹਦਦ ਅਦੋਮੀ ਨੂੰ ਪਰੇਰਿਆ ।
ਉਹ ਅਦੋਮ ਵਿੱਚ ਰਾਜਾ ਦੀ ਅੰਸ ਵਿੱਚੋਂ ਸੀ ੦
੧੫ ਐਉਂ ਹੋਇਆ ਜਦ ਦਾਊਦ ਅਦੋਮ ਵਿੱਚ ਸੀ ਜਿਸ
ਵੇਲੇ ਯੋਆਬ ਸੈਨਾਪਤੀ ਵੱਢਿਆਂ ਹੋਇਆਂ ਦੇ ਦੱਬਣ
ਲਈ ਉਤਾਹਾਂ ਆਇਆ ਅਤੇ ਅਦੋਮ ਦੇ ਹਰ ਨਰ ਨੂੰ
੧੬ ਵੱਢ ਸੁੱਟਿਆ ਸੀ ੦ ਕਿਉਂ ਜੋ ਯੋਆਬ ਸਾਰੇ
ਇਸਰਾਏਲ ਸਣੇ ਛੇ ਮਹੀਨੇ ਉੱਥੇ ਰਿਹਾ ਜਦ ਤੀਕ
ਉਸ ਨੇ ਅਦੋਮ ਵਿੱਚ ਹਰ ਨਰ ਨੂੰ ਨਾਸ ਨਾ ਕਰ
੧੭ ਲਿਆ ੦ ਤਦ ਹਦਦ ਅਤੇ ਉਹ ਦੇ ਨਾਲ ਉਹ ਦੇ
ਪਿਤਾ ਦੇ ਅਦੋਮੀ ਟਹਿਲੂਏ ਨੱਠੇ ਭਈ ਓਹ ਮਿਸਰ
ਨੂੰ ਜਾਣ ਅਤੇ ਹਦਦ ਇੱਕ ਛੋਟਾ ਬਾਲ ਹੀ ਸੀ ੦
੧੮ ਓਹ ਮਿਦਯਾਨ ਤੋਂ ਉੱਠ ਕੇ ਪਾਰਾਨ ਨੂੰ ਆਏ ਅਤੇ
ਆਪਣੇ ਨਾਲ ਪਾਰਾਨ ਤੋਂ ਮਨੁੱਖ ਲੈ ਕੇ ਓਹ ਮਿਸਰ
ਵਿੱਚ ਮਿਸਰ ਦੇ ਰਾਜਾ ਫਿਰਊਨ ਕੋਲ ਗਏ ਅਤੇ
ਉਸ ਨੇ ਉਹ ਨੂੰ ਇੱਕ ਘਰ ਦੇ ਦਿੱਤਾ ਅਤੇ ਉਹ ਦੇ
ਲਈ ਰੋਟੀ ਠਹਿਰਾਈ ਅਤੇ ਉਹ ਨੂੰ ਭੂਮੀ ਦਿੱਤੀ ੦
੧੯ ਅਤੇ ਫਿਰਊਨ ਦੀ ਵੱਡੀ ਕਿਰਪਾ ਦੀ ਨਿਗਾਹ
ਹਦਦ ਉੱਤੇ ਹੋਈ ਸੋ ਉਸ ਨੇ ਆਪਣੀ ਸਾਲੀ ਨੂੰ
ਅਰਥਾਤ ਤਹਪਨੇਸ ਰਾਣੀ ਦੀ ਭੈਣ ਨੂੰ ਉਹ ਦੇ ਨਾਲ
੨੦ ਵਿਆਹ ਦਿੱਤਾ ੦ ਤਾਂ ਤਹਪਨੇਸ ਦੀ ਭੈਣ ਉਹ ਦਾ ਪੁੱਤ੍ਰ
ਗਨੂਬਥ ਜਣੀ ਜਿਹ ਦਾ ਤਹਪਨੇਸ ਨੇ ਫ਼ਿਰਊਨ ਦੇ
ਮਹਿਲ ਵਿੱਚ ਦੁੱਧ ਛੁਡਾਇਆ ਅਤੇ ਗਨੂਬਥ
ਫ਼ਿਰਊਨ ਦੇ ਘਰਾਣੇ ਵਿੱਚ ਫ਼ਿਰਊਨ ਦੇ ਪੁੱਤ੍ਰਾਂ ਨਾਲ
੨੧ ਰਿਹਾ ੦ ਜਦ ਹਦਦ ਨੇ ਮਿਸਰ ਵਿੱਚ ਸੁਣਿਆ ਕਿ
ਦਾਊਦ ਆਪਣੇ ਪਿਉ ਦਾਦਿਆਂ ਨਾਲ ਸੌਂ ਗਿਆ
ਹੈ ਤੇ ਯੋਆਬ ਸੈਨਾਪਤੀ ਵੀ ਮਰ ਗਿਆ ਹੈ ਤਾਂ
ਹਦਦ ਨੇ ਫ਼ਿਰਊਨ ਨੂੰ ਆਖਿਆ, ਮੈਨੂੰ ਜਾਣ ਦਿਓ
੨੨ ਕਿ ਮੈਂ ਆਪਣੇ ਦੇਸ ਨੂੰ ਚੱਲਿਆ ਜਾਵਾਂ ੦ ਪਰ
ਫਿਰਊਨ ਨੇ ਉਹ ਨੂੰ ਆਖਿਆ, ਤੈਨੂੰ ਮੇਰੀ ਵੱਲੋਂ ਕੀ
ਥੁੜੋਂ ਸੀ ਕਿ ਵੇਖ ਤੂੰ ਆਪਣੇ ਦੇਸ ਨੂੰ ਜਾਣਾ ਚਾਹੁੰਦਾ
ਹੈਂ ਤਾਂ ਅੱਗੋਂ ਉਹ ਬੋਲਿਆ, ਕੋਈ ਥੁੜੋਂ ਨਹੀਂ ਰਹੀ
੨੩ ਪਰ ਮੈਨੂੰ ਜ਼ਰੂਰ ਘੱਲ ਦਿਓ ੦ ਫੇਰ ਪਰਮੇਸ਼ੁਰ ਨੇ
ਇੱਕ ਹੋਰ ਵਿਰੋਧੀ ਨੂੰ ਉਹ ਦੇ ਲਈ ਪਰੇਰਿਆ
ਅਰਥਾਤ ਰਜ਼ੋਨ ਅਲਯਾਦਾ ਦੇ ਪੁੱਤ੍ਰ ਨੂੰ ਜੋ ਆਪਣੇ
ਸੁਆਮੀ ਸੋਬਾਹ ਦੇ ਰਾਜਾ ਹਦਦਅਜ਼ਰ ਤੋਂ ਨੱਠਾ
੨੪ ਸੀ ੦ ਉਸ ਨੇ ਆਪਣੇ ਨਾਲ ਮਨੁੱਖ ਇਕੱਠੇ ਕੀਤੇ
ਅਤੇ ਉਹ ਉਨ੍ਹਾਂ ਦੇ ਜਥੇ ਦਾ ਸਰਦਾਰ ਸੀ ਜਦ
ਦਾਊਦ ਨੇ ਉਨ੍ਹਾਂ ਨੂੰ ਵੱਢਿਆ, ਤਾਂ ਓਹ ਦੰਮਿਸਕ ਜਾ
੨੫ ਵੱਸੇ ਅਤੇ ਦੰਮਿਸ਼ਕ ਵਿੱਚ ਰਾਜ ਕਰਦੇ ਰਹੇ ੦ ਉਸ
ਬਦੀ ਤੋਂ ਬਿਨਾ ਜਿਹੜੀ ਹਦਦ ਨੇ ਕੀਤੀ ਸੀ ਉਹ
ਸੁਲੇਮਾਨ ਦੇ ਸਾਰੇ ਦਿਨ ਇਸਰਾਏਲ ਦਾ ਵਿਰੋਧੀ
ਬਣਿਆ ਰਿਹਾ ਅਤੇ ਉਸ ਨੇ ਇਸਰਾਏਲ ਨੂੰ
ਘਿਣਾਉਣਾ ਸਮਝਿਆ ਅਤੇ ਅਰਾਮ ਉੱਤੇ ਰਾਜ
ਕੀਤਾ ॥
੨੬ ਨਬਾਟ ਦੇ ਪੁੱਤ੍ਰ ਯਾਰਾਬੁਆਮ ਨੇ ਜੋ ਸਰੇਦਾਹ ਤੋਂ
ਇਫਰਾਥੀ ਸੀ ਤੇ ਸੁਲੇਮਾਨ ਦਾ ਟਹਿਲੂਆ ਵੀ ਸੀ
ਜਿਹ ਦੀ ਮਾਤਾ ਦਾ ਨਾਉਂ ਸਰੂਆਹ ਸੀ ਜਿਹੜੀ
ਵਿੱਧਵਾ ਸੀ ਉਸ ਆਪਣਾ ਹੱਥ ਪਾਤਸ਼ਾਹ ਉੱਤੇ
੨੭ ਚੁੱਕਿਆ ੦ ਅਤੇ ਉਸ ਦੇ ਪਾਤਸ਼ਾਹ ਉੱਤੇ ਹੱਥ
ਚੁੱਕਣ ਦਾ ਕਾਰਨ ਏਹ ਸੀ ਕਿ ਸੁਲੇਮਾਨ ਨੇ ਮਿੱਲੋ
ਬਣਾਇਆ ਅਤੇ ਆਪਣੇ ਪਿਤਾ ਦਾਊਦ ਦੇ ਸ਼ਹਿਰ
੨੮ ਦੀਆਂ ਤੇੜਾਂ ਦੀ ਮੁਰੰਮਤ ਕੀਤੀ ੦ ਯਾਰਾਬੁਆਮ
ਸੂਰਮਾ ਜੋਧਾ ਸੀ ਅਤੇ ਜਦ ਸੁਲੇਮਾਨ ਨੇ ਵੇਖਿਆ ਕਿ
ਏਹ ਜੁਆਨ ਮਿਹਨਤੀ ਹੈ ਤਾਂ ਉਹ ਨੇ ਉਸ ਨੂੰ ਯੂਸੁਫ਼
੨੯ ਦੇ ਘਰਾਣੇ ਦੇ ਕੰਮ ਧੰਦੇ ਉੱਤੇ ਠਹਿਰਾਇਆ ੦ ਤਾਂ
ਐਉਂ ਹੋਇਆ ਕਿ ਉਸ ਵੇਲੇ ਜਦ ਯਾਰਾਬੁਆਮ

ਯਰੂਸ਼ਲਮ ਤੋਂ ਬਾਹਰ ਨਿੱਕਲਿਆ ਤਦ ਅਹੀਯਾਹ
ਨਬੀ ਸ਼ੀਲੋਨੀ ਉਹ ਨੂੰ ਰਾਹ ਵਿੱਚ ਮਿਲ ਪਿਆ ਅਤੇ
ਉਸ ਨੇ ਇੱਕ ਨਵੀਂ ਚੱਦਰ ਲਈ ਹੋਈ ਸੀ ਅਤੇ ਦੋਨੋਂ
੩੦ ਰੜ ਵਿੱਚ ਇਕੱਲੇ ਸਨ ੦ ਤਾਂ ਅਹੀਯਾਹ ਨੇ ਉਸ
ਨਵੀਂ ਚੱਦਰ ਨੂੰ ਜੋ ਉਸ ਦੇ ਆਪਣੇ ਉੱਤੇ ਸੀ ਫੜ
੩੧ ਕੇ ਬਾਰਾਂ ਟੁਕੜਿਆਂ ਵਿੱਚ ਪਾੜ ਸੁੱਟਿਆ ੦ ਅਤੇ
ਉਸ ਨੇ ਯਾਰਾਬੁਆਮ ਨੂੰ ਆਖਿਆ, ਤੂੰ ਆਪਣੇ ਲਈ
ਦਸ ਟੁਕੜੇ ਲੈ ਲੈ ਕਿਉਂ ਜੋ ਯਹੋਵਾਹ ਇਸਰਾਏਲ
ਦਾ ਪਰਮੇਸ਼ੁਰ ਐਉਂ ਫ਼ੁਰਮਾਉਂਦਾ ਹੈ ਕਿ ਵੇਖ ਮੈਂ
ਰਾਜ ਸੁਲੇਮਾਨ ਦੇ ਹੱਥੋਂ ਖੋਹ ਲਵਾਂਗਾ ਅਤੇ ਤੈਨੂੰ
੩੨ ਦਸ ਗੋਤ ਦੇ ਦਿਆਂਗਾ ੦ ਪਰ ਮੈਂ ਆਪਣੇ ਦਾਸ
ਦਾਊਦ ਦੇ ਕਾਰਨ ਇੱਕ ਗੋਤ ਉਹ ਦੇ ਕੋਲ ਰਹਿਣ
ਦਿਆਂਗਾ ਨਾਲੇ ਯਰੂਸ਼ਲਮ ਦੇ ਕਾਰਨ ਜਿਸ ਸ਼ਹਿਰ
ਨੂੰ ਮੈਂ ਇਸਰਾਏਲ ਦੇ ਸਾਰੇ ਗੋਤਾਂ ਵਿੱਚੋਂ ਚੁਣਿਆ
੩੩ ਹੈ ੦ ਏਹ ਦਾ ਕਾਰਨ ਏਹ ਹੈ ਕਿ ਉਨ੍ਹਾਂ ਨੇ ਮੈਨੂੰ
ਤਿਆਗ ਕੇ ਸੀਦੋਨੀਆਂ ਦੀ ਦੇਵੀ ਅਸ਼ਤਾਰੋਥ ਅਤੇ
ਮੋਆਬ ਦੇ ਦਿਓ ਕਮੋਸ਼ ਤੇ ਅੰਮੋਨੀਆਂ ਦੇ ਦਿਓ
ਮਿਲਕੋਮ ਅੱਗੇ ਮੱਥਾ ਟੇਕਿਆ ਅਤੇ ਐਉਂ ਮੇਰੇ
ਮਾਰਗਾਂ ਵਿੱਚ ਨਹੀਂ ਚੱਲਦੇ ਰਹੇ ਭਈ ਜੋ ਮੇਰੀ
ਨਿਗਾਹ ਵਿੱਚ ਸਿੱਧੀ ਗੱਲ ਹੈ ਓਹ ਉਹੋ ਕਰਨ ਅਤੇ
ਮੇਰੀਆਂ ਬਿਧੀਆਂ ਤੇ ਮੇਰੇ ਨਿਆਵਾਂ ਨੂੰ ਮੰਨਣ ਜਿਵੇਂ
੩੪ ਉਹ ਦੇ ਪਿਤਾ ਦਾਊਦ ਨੇ ਕੀਤਾ ੦ ਤਾਂ ਭੀ ਮੈਂ ਸਾਰਾ
ਰਾਜ ਉਹ ਦੇ ਹੱਥੋਂ ਨਾ ਲਵਾਂਗਾ ਪਰ ਮੈਂ ਉਹ ਦੇ
ਜੀਵਨ ਭਰ ਉਹ ਨੂੰ ਆਪਣੇ ਦਾਸ ਦਾਊਦ ਦੇ
ਕਾਰਨ ਸਜਾਦਾ ਬਣਾ ਰੱਖਾਂਗਾ ਜਿਹ ਨੂੰ ਮੈਂ ਇਸ
ਲਈ ਚੁਣਿਆ ਕਿ ਉਹ ਨੇ ਮੇਰੇ ਹੁਕਮਾਂ ਤੇ ਬਿਧੀਆਂ
੩੫ ਨੂੰ ਮੰਨਿਆ ੦ ਪਰ ਮੈਂ ਰਾਜ ਉਹ ਦੇ ਪੁੱਤ੍ਰ ਦੇ ਹੱਥੋਂ
੩੬ ਤੈਨੂੰ ਦਿਆਂਗਾ ਅਰਥਾਤ ਓਹ ਦਸ ਗੋਤ ੦ ਅਤੇ ਮੈਂ
ਉਹ ਦੇ ਪੁੱਤ੍ਰ ਨੂੰ ਇੱਕ ਗੋਤ ਦਿਆਂਗਾ ਤਾਂ ਜੋ ਮੇਰੇ
ਦਾਸ ਦਾਊਦ ਲਈ ਇੱਕ ਚਰਾਗ ਯਰੂਸ਼ਲਮ ਵਿੱਚ
ਜਿਸ ਸ਼ਹਿਰ ਨੂੰ ਮੈਂ ਆਪਣਾ ਨਾਮ ਰੱਖਣ ਲਈ
੩੭ ਚੁਣਿਆ ਹੈ ਸਾਰੇ ਦਿਨ ਮੇਰੇ ਅੱਗੇ ਰਹੇ ੦ ਮੈਂ ਤੈਨੂੰ
ਲਵਾਂਗਾ ਅਤੇ ਤੂੰ ਆਪਣੇ ਮਨ ਦੀ ਸਾਰੀ ਇੱਛਿਆ
ਅਨੁਸਾਰ ਰਾਜ ਕਰੇਂਗਾ ਸੋ ਤੂੰ ਇਸਰਾਏਲ ਉੱਤੇ
੩੮ ਪਾਤਸ਼ਾਹ ਹੋਵੇਂਗਾ ੦ ਤਾਂ ਐਉਂ ਹੋਵੇਗਾ ਭਈ ਜੇ ਤੂੰ
ਮੇਰੇ ਸਾਰੇ ਹੁਕਮਾਂ ਨੂੰ ਸੁਣੇਂ ਅਤੇ ਮੇਰੇ ਮਾਰਗਾਂ ਉੱਤੇ
ਚੱਲੇਂ ਅਤੇ ਜੋ ਮੇਰੀ ਨਿਗਾਹ ਵਿੱਚ ਸਿੱਧਾ ਹੈ ਓਹੋ
ਕਰੇਂ ਅਤੇ ਮੇਰੀਆਂ ਬਿਧੀਆਂ ਤੇ ਹੁਕਮਾਂ ਨੂੰ ਮੰਨੇਂ
ਜਿਵੇਂ ਮੇਰੇ ਦਾਸ ਦਾਊਦ ਨੇ ਕੀਤਾ ਤਾਂ ਮੈਂ ਤੇਰੇ ਅੰਗ
ਸੰਗ ਰਹਾਂਗਾ ਅਤੇ ਤੇਰੇ ਲਈ ਇੱਕ ਅਟੱਲ ਘਰਾਣਾ
ਬਣਾਵਾਂਗਾ ਜਿਵੇਂ ਮੈਂ ਦਾਊਦ ਲਈ ਬਣਾਇਆ
੩੯ ਨਾਲੇ ਮੈਂ ਇਸਰਾਏਲ ਤੈਨੂੰ ਦੇ ਦਿਆਂਗਾ ੦ ਏਸ
ਕਾਰਨ ਮੈਂ ਦਾਊਦ ਦੀ ਅੰਸ ਨੂੰ ਦੁਖ ਦਿਆਂਗਾ ਪਰ
ਸਦਾ ਲਈ ਨਹੀਂ ॥
੪੦ ਤਾਂ ਸੁਲੇਮਾਨ ਨੇ ਯਾਰਾਬੁਆਮ ਨੂੰ ਮਾਰਨਾ ਚਾਹਿਆ
ਪਰ ਯਾਰਾਬੁਆਮ ਉੱਠ ਕੇ ਮਿਸਰ ਨੂੰ ਮਿਸਰ ਦੇ
ਰਾਜਾ ਸ਼ੀਸ਼ਕ ਕੋਲ ਨੱਠ ਗਿਆ ਅਤੇ ਉਹ ਮਿਸਰ
੪੧ ਵਿੱਚ ਸੁਲੇਮਾਨ ਦੀ ਮੌਤ ਤੀਕ ਰਿਹਾ ੦ ਅਤੇ ਸੁਲੇਮਾਨ
ਦੀ ਬਾਕੀ ਵਾਰਤਾ ਅਤੇ ਜੋ ਕੁਝ ਉਸ ਨੇ ਕੀਤਾ ਅਤੇ
ਉਸ ਦੀ ਬੁੱਧੀ ਕੀ ਏਹ ਸੁਲੇਮਾਨ ਦੇ ਵਿਰਤਾਂਤ ਦੀ
੪੨ ਪੋਥੀ ਵਿੱਚ ਲਿਖੇ ਹੋਏ ਨਹੀਂ ? ੦ ਉਹ ਚਿਰ ਜਦ
ਸੁਲੇਮਾਨ ਸਾਰੇ ਇਸਰਾਏਲ ਉੱਤੇ ਰਾਜ ਕਰਦਾ ਸੀ ਸੋ
੪੩ ਚਾਲੀ ਵਰਹੇ ਸਨ ੦ ਤਾਂ ਸੁਲੇਮਾਨ ਆਪਣੇ ਪਿਉ
ਦਾਦਿਆਂ ਨਾਲ ਸੌਂ ਗਿਆ ਅਤੇ ਆਪਣੇ ਪਿਤਾ
ਦਾਊਦ ਦੇ ਸ਼ਹਿਰ ਵਿੱਚ ਦੱਬਿਆ ਗਿਆ ਅਤੇ
ਰਹਬੁਆਮ ਉਸ ਦਾ ਪੁੱਤ੍ਰ ਉਸ ਦੇ ਥਾਂ ਰਾਜ ਕਰਨ
ਲੱਗਾ ॥

## ਰਾਜ ਵਿੱਚ ਫੁੱਟ

**੧੨** ਰਹਬੁਆਮ ਸ਼ਕਮ ਨੂੰ ਗਿਆ ਕਿਉਂ ਜੋ ਸਾਰਾ
ਇਸਰਾਏਲ ਉਹ ਨੂੰ ਪਾਤਸ਼ਾਹ ਬਣਾਉਣ ਲਈ ਸ਼ਕਮ
੨ ਵਿੱਚ ਆਇਆ ਹੋਇਆ ਸੀ ੦ ਫੇਰ ਐਉਂ ਹੋਇਆ
ਕਿ ਜਦ ਨਬਾਟ ਦੇ ਪੁੱਤ੍ਰ ਯਾਰਾਬੁਆਮ ਨੇ ਜਿਹੜਾ
ਅਜੇ ਤੀਕ ਮਿਸਰ ਵਿੱਚ ਸੀ ਏਹ ਸੁਣਿਆ ਕਿਉਂ ਜੋ
ਉਹ ਸੁਲੇਮਾਨ ਪਾਤਸ਼ਾਹ ਦੇ ਅੱਗੋਂ ਨੱਠ ਗਿਆ ਸੀ
ਅਤੇ ਯਾਰਾਬੁਆਮ ਮਿਸਰ ਵਿੱਚ ਜਾ ਵੱਸਿਆ ਸੀ ੦
੩ ਉਨ੍ਹਾਂ ਨੇ ਉਸ ਨੂੰ ਸੱਦ ਘੱਲਿਆ ਤਾਂ ਯਾਰਾਬੁਆਮ ਨੇ
ਇਸਰਾਏਲ ਦੀ ਸਾਰੀ ਸਭਾ ਦੇ ਨਾਲ ਆਕੇ
੪ ਰਹਬੁਆਮ ਨਾਲ ਗੱਲ ਕੀਤੀ ਕਿ ੦ ਤੁਹਾਡੇ ਪਿਤਾ ਨੇ
ਸਾਡੇ ਜੂਲੇ ਨੂੰ ਕਰੜਾ ਕੀਤਾ ਹੋਇਆ ਸੀ ਸੋ ਹੁਣ
ਤੁਸੀਂ ਆਪਣੇ ਪਿਤਾ ਦੀ ਉਸ ਕਰੜੀ ਟਹਿਲ ਨੂੰ ਅਤੇ
ਉਸ ਭਾਰੀ ਜੂਲੇ ਨੂੰ ਜੋ ਸਾਡੇ ਉੱਤੇ ਦੇ ਰੱਖਿਆ ਹੈ

੫ ਹੌਲਾ ਕਰੇ ਤਾਂ ਅਸੀਂ ਤੁਹਾਡੀ ਟਹਿਲ ਕਰਾਂਗੇ ੦ ਤਾਂ
ਉਸ ਉਨ੍ਹਾਂ ਨੂੰ ਆਖਿਆ, ਤੁਸੀਂ ਹੁਣ ਤਾਂ ਤਿੰਨਾਂ ਦਿਨਾਂ
ਲਈ ਚੱਲੇ ਜਾਓ ਫੇਰ ਮੇਰੇ ਕੋਲ ਆਇਓ ਤਾਂ ਲੋਕ
੬ ਚੱਲੇ ਗਏ ੦ ਫੇਰ ਰਹਬੁਆਮ ਪਾਤਸ਼ਾਹ ਨੇ ਉਨ੍ਹਾਂ
ਬਜ਼ੁਰਗਾਂ ਨਾਲ ਸਲਾਹ ਕੀਤੀ ਜਿਹੜੇ ਉਸ ਦੇ ਪਿਤਾ
ਸੁਲੇਮਾਨ ਦੇ ਸਨਮੁਖ ਜਦ ਉਹ ਜੀਉਂਦਾ ਸੀ ਖਲੋਤੇ
ਰਹਿੰਦੇ ਸਨ ਕਿ ਤੁਸੀਂ ਮੈਨੂੰ ਕੀ ਸਲਾਹ ਦਿੰਦੇ ਹੋ ਜੋ
ਮੈਂ ਇਨ੍ਹਾਂ ਲੋਕਾਂ ਨੂੰ ਏਸ ਗੱਲ ਦਾ ਉੱਤਰ ਦਿਆਂ ? ੦
੭ ਤਾਂ ਓਹ ਉਸ ਨੂੰ ਬੋਲੇ ਕਿ ਅੱਜ ਦੇ ਦਿਨ ਜੇ ਤੂੰ ਇਨ੍ਹਾਂ
ਲੋਕਾਂ ਦਾ ਸੇਵਕ ਬਣੇਂਗਾ ਅਤੇ ਉਨ੍ਹਾਂ ਦੀ ਸੇਵਾ
ਕਰੇਂਗਾ ਅਤੇ ਉਨ੍ਹਾਂ ਨੂੰ ਮਿੱਠੇ ਬੋਲਾਂ ਨਾਲ ਉੱਤਰ
ਦੇਵੇਂਗਾ ਤਾਂ ਓਹ ਸਦਾ ਲਈ ਤੇਰੇ ਟਹਿਲੂਏ ਹੋ
੮ ਜਾਣਗੇ ੦ ਪਰ ਉਸ ਨੇ ਉਨ੍ਹਾਂ ਬਜ਼ੁਰਗਾਂ ਦੀ ਸਲਾਹ
ਨੂੰ ਛੱਡ ਦਿੱਤਾ ਜਿਹੜੀ ਉਨ੍ਹਾਂ ਨੇ ਉਸ ਨੂੰ ਦਿੱਤੀ
ਸੀ ਅਤੇ ਓਹਨਾਂ ਛੋਕਰਿਆਂ ਤੋਂ ਜਿਹੜੇ ਉਸ ਦੇ
ਲੰਗੋਟੀਏ ਯਾਰ ਸਨ ਅਤੇ ਉਸ ਦੇ ਸਨਮੁਖ ਖਲੋਤੇ
੯ ਰਹਿੰਦੇ ਸਨ ਸਲਾਹ ਲਈ ੦ ਉਸ ਓਹਨਾਂ ਨੂੰ
ਆਖਿਆ, ਤੁਸੀਂ ਮੈਨੂੰ ਕੀ ਸਲਾਹ ਦਿੰਦੇ ਹੋ ਕਿ ਅਸੀਂ
ਉਨ੍ਹਾਂ ਲੋਕਾਂ ਨੂੰ ਉਸ ਗੱਲ ਦਾ ਉੱਤਰ ਦੇਵੀਏ
ਜਿਹੜੀ ਉਨ੍ਹਾਂ ਨੇ ਮੈਨੂੰ ਆਖੀ ਕਿ ਸਾਡੇ ਜੂਲੇ ਨੂੰ ਹੌਲਾ
ਕਰੋ ਜਿਹੜਾ ਤੁਹਾਡੇ ਪਿਤਾ ਨੇ ਸਾਡੇ ਉੱਤੇ ਰੱਖਿਆ
੧੦ ਹੋਇਆ ਹੈ ? ੦ ਤਾਂ ਓਹ ਛੋਕਰੇ ਜਿਹੜੇ ਉਸ ਦੇ
ਲੰਗੋਟੀਏ ਯਾਰ ਸਨ ਉਹ ਨੂੰ ਬੋਲੇ ਕਿ ਤੂੰ ਉਨ੍ਹਾਂ ਲੋਕਾਂ
ਨੂੰ ਜਿਹੜੇ ਐਉਂ ਬੋਲਦੇ ਹਨ ਕਿ ਤੁਹਾਡੇ ਪਿਤਾ ਨੇ
ਸਾਡੇ ਜੂਲੇ ਨੂੰ ਭਾਰੀ ਕੀਤਾ ਹੋਇਆ ਸੋ ਤੁਸੀਂ ਉਹ ਨੂੰ
ਸਾਡੇ ਉੱਤੋਂ ਹੌਲਾ ਕਰੋ ਤੂੰ ਉਨ੍ਹਾਂ ਨੂੰ ਐਉਂ ਬੋਲ ਕਿ
ਮੇਰੀ ਚੀਚੀ ਮੇਰੇ ਪਿਤਾ ਦੇ ਲੱਕ ਨਾਲੋਂ ਮੋਟੀ ਹੈ ੦
੧੧ ਜੇ ਮੇਰੇ ਪਿਤਾ ਨੇ ਤੁਹਾਡੇ ਉੱਤੇ ਭਾਰਾ ਜੂਲਾ ਦਿੱਤਾ
ਹੋਇਆ ਸੀ ਤਾਂ ਮੈਂ ਤੁਹਾਡੇ ਜੂਲੇ ਨੂੰ ਹੋਰ ਭਾਰਾ
ਕਰਾਂਗਾ । ਮੇਰੇ ਪਿਤਾ ਨੇ ਤੁਹਾਨੂੰ ਕੋਟਲਿਆਂ ਨਾਲ
ਛੰਡਿਆ ਸੀ ਮੈਂ ਤੁਹਾਨੂੰ ਬਿੱਛੂਆਂ ਵਾਲੇ ਕੋਟਲਿਆਂ
੧੨ ਨਾਲ ਛੰਡਾਂਗਾ ੦ ਸੋ ਯਾਰਾਬੁਆਮ ਅਤੇ ਸਾਰੇ ਲੋਕ
ਤੀਜੇ ਦਿਨ ਰਹਬੁਆਮ ਕੋਲ ਆਏ ਜਿਵੇਂ ਪਾਤਸ਼ਾਹ
ਨੇ ਉਨ੍ਹਾਂ ਨਾਲ ਗੱਲ ਕੀਤੀ ਸੀ ਭਈ ਤੁਸੀਂ ਤੀਜੇ
੧੩ ਦਿਨ ਨੂੰ ਮੇਰੇ ਕੋਲ ਆਇਓ ੦ ਤਾਂ ਪਾਤਸ਼ਾਹ ਨੇ ਉਨ੍ਹਾਂ
ਲੋਕਾਂ ਨੂੰ ਕੌੜਾ ਜੇਹਾ ਉੱਤਰ ਦਿੱਤਾ ਅਤੇ ਉਨ੍ਹਾਂ
ਬਜ਼ੁਰਗਾਂ ਦੀ ਸਲਾਹ ਨੂੰ ਜਿਹੜੀ ਉਨ੍ਹਾਂ ਨੇ ਉਸ ਨੂੰ
੧੪ ਦਿੱਤੀ ਛੱਡ ਦਿੱਤਾ ੦ ਅਤੇ ਛੋਕਰਿਆਂ ਦੀ ਸਲਾਹ ਦੇ
ਅਨੁਸਾਰ ਉਹ ਉਨ੍ਹਾਂ ਨੂੰ ਬੋਲਿਆ ਭਈ ਮੇਰੇ ਪਿਤਾ ਨੇ
ਤਾਂ ਤੁਹਾਡੇ ਉੱਤੇ ਭਾਰਾ ਜੂਲਾ ਦਿੱਤਾ ਪਰ ਮੈਂ ਤੁਹਾਡੇ
ਜੂਲੇ ਦਾ ਭਾਰ ਹੋਰ ਵਧਾਵਾਂਗਾ । ਮੇਰੇ ਪਿਤਾ ਨੇ
ਤੁਹਾਨੂੰ ਕੋਟਲਿਆਂ ਨਾਲ ਛੰਡਿਆ ਪਰ ਮੈਂ ਤੁਹਾਨੂੰ
੧੫ ਬਿੱਛੂਆਂ ਵਾਲੇ ਕੋਟਲਿਆਂ ਨਾਲ ਛੰਡਾਂਗਾ ੦ ਇਉਂ
ਪਾਤਸ਼ਾਹ ਨੇ ਲੋਕਾਂ ਦੀ ਨਾ ਸੁਣੀ ਕਿਉਂ ਜੋ ਏਹ
ਯਹੋਵਾਹ ਵੱਲੋਂ ਸੀ ਭਈ ਉਹ ਆਪਣੇ ਉਸ ਬਚਨ
ਨੂੰ ਜਿਹੜਾ ਯਹੋਵਾਹ ਨੇ ਸ਼ੀਲੋਨੀ ਅਹੀਯਾਹ ਦੇ ਰਾਹੀਂ
ਨਬਾਟ ਦੇ ਪੁੱਤ੍ਰ ਯਾਰਾਬੁਆਮ ਨੂੰ ਆਖਿਆ ਸੀ ਪੂਰਾ
੧੬ ਕਰੇ ੦ ਸੋ ਜਦ ਸਾਰੇ ਇਸਰਾਏਲ ਨੇ ਵੇਖਿਆ ਕਿ
ਪਾਤਸ਼ਾਹ ਨੇ ਸਾਡੀ ਨਹੀਂ ਸੁਣੀ ਤਾਂ ਲੋਕਾਂ ਨੇ ਪਾਤਸ਼ਾਹ
ਨੂੰ ਉੱਤਰ ਵਿੱਚ ਆਖਿਆ ਕਿ ਦਾਊਦ ਨਾਲ ਸਾਡਾ
ਕੀ ਸ਼ਰੀਕਾ ਅਤੇ ਯੱਸੀ ਦੇ ਪੁੱਤ੍ਰ ਨਾਲ ਕੀ ਵੰਡ
ਵਿਹਾਰ ? । ਹੇ ਇਸਰਾਏਲ, ਆਪਣੇ ਤੰਬੂਆਂ ਨੂੰ ਜਾਓ
ਅਤੇ ਹੇ ਦਾਊਦ, ਹੁਣ ਤੂੰ ਆਪਣੇ ਘਰਾਣੇ ਨੂੰ ਸੰਭਾਲ
ਸੋ ਇਸਰਾਏਲੀ ਆਪਣਿਆ ਤੰਬੂਆਂ ਨੂੰ ਚੱਲੇ ਗਏ ੦
੧੭ ਪਰ ਓਹ ਇਸਰਾਏਲੀ ਜਿਹੜੇ ਯਹੂਦਾਹ ਦੇ ਸ਼ਹਿਰਾਂ
ਵਿੱਚ ਵੱਸਦੇ ਸਨ ਉਨ੍ਹਾਂ ਉੱਤੇ ਰਹਬੁਆਮ ਰਾਜ
੧੮ ਕਰਦਾ ਸੀ ੦ ਫੇਰ ਰਹਬੁਆਮ ਪਾਤਸ਼ਾਹ ਨੇ ਅਦੋਰਾਮ
ਨੂੰ ਘੱਲਿਆ ਜਿਹੜਾ ਬੇਗਾਰੀਆਂ ਉੱਤੇ ਸੀ ਤਾਂ ਸਾਰੇ
ਇਸਰਾਏਲ ਨੇ ਉਹ ਨੂੰ ਪਥਰਾਓ ਕੀਤਾ ਅਰ ਉਹ ਮਰ
ਗਿਆ ਅਤੇ ਰਹਬੁਆਮ ਪਾਤਸ਼ਾਹ ਨੇ ਛੇਤੀ ਕੀਤੀ
ਅਤੇ ਰਥ ਉੱਤੇ ਚੜ੍ਹ ਕੇ ਯਰੂਸ਼ਲਮ ਨੂੰ ਨੱਠ ਗਿਆ ੦
੧੯ ਸੋ ਇਸਰਾਏਲ ਅੱਜ ਦੇ ਦਿਨ ਤੀਕ ਦਾਊਦ ਦੇ
ਘਰਾਣੇ ਤੋਂ ਆਕੀ ਹੈ ॥

੨੦ ਫੇਰ ਐਉਂ ਹੋਇਆ ਕਿ ਜਦ ਸਾਰੇ ਇਸਰਾਏਲ
ਨੇ ਸੁਣਿਆ ਕਿ ਯਾਰਾਬੁਆਮ ਮੁੜ ਆਇਆ ਹੈ ਤਾਂ
ਲੋਕ ਘੱਲ ਕੇ ਉਸ ਨੂੰ ਮੰਡਲੀ ਦੇ ਵਿੱਚ ਸੱਦਿਆ
ਅਤੇ ਉਸ ਨੂੰ ਉਨ੍ਹਾਂ ਨੇ ਸਾਰੇ ਇਸਰਾਏਲ ਉੱਤੇ
ਪਾਤਸ਼ਾਹ ਬਣਾਇਆ । ਇੱਕ ਯਹੂਦਾਹ ਦੇ ਗੋਤ ਤੋਂ
ਛੁੱਟ ਹੋਰ ਕੋਈ ਦਾਊਦ ਦੇ ਘਰਾਣੇ ਦੇ ਪਿੱਛੇ ਨਾ
੨੧ ਲੱਗਾ ੦ ਜਦ ਰਹਬੁਆਮ ਯਰੂਸ਼ਲਮ ਵਿੱਚ ਆਇਆ
ਤਾਂ ਉਹ ਨੇ ਯਹੂਦਾਹ ਦੇ ਸਾਰੇ ਘਰਾਣੇ ਨੂੰ ਬਿਨਯਾਮੀਨ
ਦੇ ਗੋਤ ਸਣੇ ਇਕੱਠਾ ਕੀਤਾ ਜਿਹੜੇ ਇੱਕ ਲੱਖ

ਖ਼ੁੱਸੀ ਹਜ਼ਾਰ ਜੁੱਧ ਦੇ ਚੁਣਵੇਂ ਸੂਰਮੇ ਸਨ ਭਈ
ਇਸਰਾਏਲ ਨਾਲ ਲੜ ਕੇ ਸੁਲੇਮਾਨ ਦੇ ਪੁੱਤ੍ਰ
ਰਹਬੁਆਮ ਦੇ ਲਈ ਰਾਜ ਨੂੰ ਮੋੜ ਲੈਣ ॥
੨੨ ਤਾਂ ਐਉਂ ਹੋਇਆ ਕਿ ਪਰਮੇਸ਼ੁਰ ਦਾ ਬਚਨ
ਸ਼ਮਾਯਾਹ ਨੂੰ ਜੋ ਪਰਮੇਸ਼ੁਰ ਦਾ ਬੰਦਾ ਸੀ ਆਇਆ
੨੩ ਕਿ ੦ ਯਹੂਦਾਹ ਦੇ ਪਾਤਸ਼ਾਹ ਸੁਲੇਮਾਨ ਦੇ ਪੁੱਤ੍ਰ
ਰਹਬੁਆਮ ਨੂੰ ਅਤੇ ਯਹੂਦਾਹ ਅਤੇ ਬਿਨਯਾਮੀਨ ਦੇ
ਸਾਰੇ ਘਰਾਣੇ ਨੂੰ ਤੇ ਲੋਕਾਂ ਦੇ ਬਕੀਏ ਨੂੰ ਆਖ ਕਿ ੦
੨੪ ਯਹੋਵਾਹ ਐਉਂ ਫਰਮਾਉਂਦਾ ਹੈ ਕਿ ਤੁਸੀਂ ਚੜ੍ਹਾਈ
ਨਾ ਕਰੋ ਨਾ ਆਪਣੇ ਇਸਰਾਏਲ ਭਰਾਵਾਂ ਨਾਲ
ਲੜੋ । ਹਰ ਮਨੁੱਖ ਆਪੋ ਆਪਣੇ ਘਰ ਨੂੰ ਮੁੜ ਜਾਵੇ
ਕਿਉਂ ਜੋ ਏਹ ਗੱਲ ਮੇਰੀ ਵੱਲੋਂ ਹੈ ਸੋ ਉਹ ਯਹੋਵਾਹ
ਦੀ ਗੱਲ ਸੁਣ ਕੇ ਕਿ ਏਹ ਯਹੋਵਾਹ ਦੀ ਗੱਲ
ਅਨੁਸਾਰ ਹੈ ਮੁੜ ਕੇ ਚੱਲੇ ਗਏ ॥
੨੫ ਤਾਂ ਯਾਰਾਬੁਆਮ ਨੇ ਅਫਰਾਈਮ ਪਹਾੜ ਵਿੱਚ
ਸ਼ਕਮ ਨੂੰ ਬਣਾਇਆ ਅਤੇ ਉਹ ਦੇ ਵਿੱਚ ਵੱਸਿਆ
੨੬ ਅਤੇ ਉੱਥੋਂ ਜਾਕੇ ਪਨੂਏਲ ਨੂੰ ਬਣਾਇਆ ੦ ਤਾਂ
ਯਾਰਾਬੁਆਮ ਨੇ ਆਪਣੇ ਮਨ ਵਿੱਚ ਆਖਿਆ, ਹੁਣ
੨੭ ਰਾਜ ਦਾਊਦ ਦੇ ਘਰਾਣੇ ਵੱਲ ਮੁੜ ਜਾਵੇਗਾ ੦ ਜੇ
ਕਦੀ ਏਹ ਲੋਕ ਯਰੂਸ਼ਲਮ ਨੂੰ ਯਹੋਵਾਹ ਦੇ ਭਵਨ
ਵਿੱਚ ਬਲੀ ਚੜ੍ਹਾਉਣ ਨੂੰ ਜਾਣ ਤਾਂ ਉਨ੍ਹਾਂ ਲੋਕਾਂ ਦੇ
ਮਨ ਆਪਣੇ ਸੁਆਮੀ ਦੀ ਵੱਲ ਅਰਥਾਤ ਯਹੂਦਾਹ
ਦੇ ਪਾਤਸ਼ਾਹ ਰਹਬੁਆਮ ਵੱਲ ਫਿਰ ਜਾਣਗੇ ਅਤੇ
ਉਹ ਮੈਨੂੰ ਮਾਰ ਸੁੱਟਣਗੇ ਅਤੇ ਯਹੂਦਾਹ ਦੇ ਪਾਤਸ਼ਾਹ
੨੮ ਰਹਬੁਆਮ ਵੱਲ ਮੁੜ ਜਾਣਗੇ ੦ ਇਸ ਉੱਤੇ ਪਾਤਸ਼ਾਹ
ਨੇ ਸਲਾਹ ਕਰ ਕੇ ਸੋਨੇ ਦੇ ਦੋ ਵੱਛੇ ਬਣਾਏ ਅਤੇ
ਉਨ੍ਹਾਂ ਲੋਕਾਂ ਨੂੰ ਆਖਿਆ, ਕਿ ਯਰੂਸ਼ਲਮ ਨੂੰ ਚੜ੍ਹਨਾ
ਤੁਹਾਡਾ ਵਾਧੂ ਹੀ ਹੈ । ਵੇਖ, ਹੇ ਇਸਰਾਏਲ, ਆਪਣੇ
ਦਿਉਤੇ ਜਿਹੜੇ ਤੈਨੂੰ ਮਿਸਰ ਦੇਸ ਤੋਂ ਕੱਢ ਲਿਆਏ ੦
੨੯ ਤਾਂ ਉਸ ਨੇ ਇੱਕ ਬੈਤਏਲ ਵਿੱਚ ਟਿਕਾਇਆ ਅਤੇ
੩੦ ਦੂਜਾ ਦਾਨ ਵਿੱਚ ਰੱਖ ਦਿੱਤਾ ੦ ਪਰ ਏਹ ਕੰਮ ਇੱਕ
ਪਾਪ ਹੋ ਗਿਆ ਕਿਉਂ ਜੋ ਲੋਕ ਦਾਨ ਤੀਕ ਉਹ ਦੇ
੩੧ ਅੱਗੇ ਪੂਜਾ ਕਰਨ ਲਈ ਗਏ ੦ ਅਤੇ ਉਸ ਨੇ
ਉੱਚਿਆਂ ਥਾਵਾਂ ਉੱਤੇ ਭਵਨ ਬਣਾਏ ਅਤੇ ਲੋਕਾਂ
ਵਿੱਚੋਂ ਜੋ ਲੇਵੀ ਦੀ ਅੰਸ ਵਿੱਚੋਂ ਨਹੀਂ ਸਨ ਜਾਜਕ
੩੨ ਬਣਾਏ ੦ ਅਤੇ ਯਾਰਾਬੁਆਮ ਨੇ ਅੱਠਵੇਂ ਮਹੀਨੇ ਦੀ
ਪੰਦਰਵੀਂ ਤਰੀਕ ਉੱਤੇ ਪਰਬ ਮੰਨਾਇਆ ਉਸ
ਪਰਬ ਵਾਂਙੁ ਜੋ ਯਹੂਦਾਹ ਵਿੱਚ ਹੁੰਦਾ ਸੀ ਅਤੇ
ਜਗਵੇਦੀ ਉੱਤੇ ਬਲੀਆਂ ਚੜ੍ਹਾਈਆਂ । ਐਉਂ ਉਸ
ਨੇ ਬੈਤਏਲ ਵਿੱਚ ਭੀ ਕੀਤਾ ਅਤੇ ਆਪਣੇ ਬਣਾਏ
ਹੋਏ ਵੱਛਿਆਂ ਦੇ ਅੱਗੇ ਬਲੀਆਂ ਚੜ੍ਹਾਉਣ ਲੱਗ
ਪਿਆ ਅਤੇ ਬੈਤਏਲ ਵਿੱਚ ਉਸ ਨੇ ਆਪਣੇ ਬਣਾਏ
ਹੋਏ ਉੱਚਿਆਂ ਥਾਵਾਂ ਲਈ ਜਾਜਕ ਰੱਖ ਲਏ ੦
੩੩ ਸੋ ਅੱਠਵੇਂ ਮਹੀਨੇ ਦੀ ਪੰਦਰਵੀਂ ਤਰੀਕ ਜਿਹੜਾ
ਮਹੀਨਾ ਉਸ ਨੇ ਆਪਣੇ ਮਨ ਵਿੱਚ ਮਿੱਥਿਆ ਸੀ
ਉਹ ਉਸ ਜਗਵੇਦੀ ਕੋਲ ਜਿਹੜੀ ਉਸ ਨੇ ਬੈਤਏਲ
ਵਿੱਚ ਬਣਾਈ ਸੀ ਗਿਆ ਅਤੇ ਇਸਰਾਏਲੀਆਂ
ਲਈ ਇੱਕ ਪਰਬ ਠਹਿਰਾਇਆ ਅਤੇ ਜਗਵੇਦੀ ਕੋਲ
ਗਿਆ ਕਿ ਧੂਪ ਧੁਖਾਵੇ ॥

## ਯਹੂਦਾਹ ਤੋਂ ਪਰਮੇਸ਼ੁਰ ਦਾ ਬੰਦਾ

**੧੩** ਵੇਖੋ, ਪਰਮੇਸ਼ੁਰ ਦਾ ਇੱਕ ਬੰਦਾ ਯਹੋਵਾਹ ਦੇ
ਬਚਨ ਅਨੁਸਾਰ ਯਹੂਦਾਹ ਤੋਂ ਬੈਤਏਲ ਵਿੱਚ
ਆਇਆ ਅਤੇ ਯਾਰਾਬੁਆਮ ਧੂਪ ਧੁਖਾਉਣ ਲਈ
੨ ਜਗਵੇਦੀ ਦੇ ਕੋਲ ਖਲੋਤਾ ਸੀ ੦ ਉਹ ਯਹੋਵਾਹ ਦੇ
ਬਚਨ ਨਾਲ ਜਗਵੇਦੀ ਦੇ ਵਿਰੁੱਧ ਉੱਚੀ ਦਿੱਤੀ
ਬੋਲਿਆ ਅਤੇ ਆਖਿਆ, ਹੇ ਜਗਵੇਦੀ, ਹੇ
ਜਗਵੇਦੀ ! ਯਹੋਵਾਹ ਐਉਂ ਫਰਮਾਉਂਦਾ ਹੈ ਕਿ
ਵੇਖ, ਦਾਊਦ ਦੇ ਘਰਾਣੇ ਵਿੱਚੋਂ ਯੋਸੀਯਾਹ ਨਾਮੇ
ਇੱਕ ਮੁੰਡਾ ਜੰਮੇਗਾ ਅਤੇ ਉਹ ਉੱਚਿਆਂ ਥਾਵਾਂ ਦੇ
ਜਾਜਕਾਂ ਨੂੰ ਜੋ ਤੇਰੇ ਉੱਤੇ ਧੂਪ ਧੁਖਾਉਂਦੇ ਹਨ ਤੇਰੇ ਹੀ
ਉੱਤੇ ਚੜ੍ਹਾਵੇਗਾ ਅਤੇ ਆਦਮੀਆਂ ਦੀਆਂ ਹੱਡੀਆਂ
੩ ਤੇਰੇ ਉੱਤੇ ਸਾੜੀਆਂ ਜਾਣਗੀਆਂ ੦ ਅਤੇ ਉਸ ਨੇ
ਉੱਸੇ ਦਿਨ ਇੱਕ ਨਿਸ਼ਾਨੀ ਦਿੱਤੀ ਕਿ ਉਹ ਨਿਸ਼ਾਨੀ
ਜਿਹੜੀ ਯਹੋਵਾਹ ਬੋਲਿਆ ਹੈ ਏਹ ਹੈ ਕਿ ਵੇਖੋ,
ਜਗਵੇਦੀ ਪਾਟ ਜਾਵੇਗੀ ਅਤੇ ਉਹ ਸੁਆਹ ਜਿਹੜੀ
੪ ਉਹ ਦੇ ਉੱਤੇ ਹੋਵੇਗੀ ਡਿਲਕ ਜਾਵੇਗੀ ੦ ਤਾਂ ਐਉਂ
ਹੋਇਆ ਕਿ ਜਦ ਪਾਤਸ਼ਾਹ ਨੇ ਪਰਮੇਸ਼ੁਰ ਦੇ ਬੰਦੇ ਦਾ
ਬਚਨ ਸੁਣਿਆ ਜੋ ਉਸ ਨੇ ਬੈਤਏਲ ਵਿੱਚ ਜਗਵੇਦੀ
ਦੇ ਵਿਰੁੱਧ ਉੱਚੀ ਦਿੱਤੀ ਆਖਿਆ ਸੀ ਤਾਂ
ਯਾਰਾਬੁਆਮ ਨੇ ਜਗਵੇਦੀ ਤੋਂ ਆਪਣੀ ਬਾਂਹ ਲੰਮੀ
ਕਰਕੇ ਆਖਿਆ, ਇਸ ਨੂੰ ਫੜ ਲਓ ਤਾਂ ਉਸ ਦੀ ਉਹ

ਹੱਥ ਜਿਹੜੀ ਉਸ ਲੰਮੀ ਕੀਤੀ ਸੀ ਸੁੱਕ ਗਈ ਸੋ ਉਹ
ਉਸ ਨੂੰ ਆਪਣੀ ਵੱਲ ਖਿਚ ਨਾ ਸਕਿਆ ੦ ਤਾਂ
ਜਗਵੇਦੀ ਵੀ ਪਾਟ ਗਈ ਅਤੇ ਸੁਆਹ ਉਸ
ਜਗਵੇਦੀ ਤੋਂ ਢਿਲਕ ਪਈ ਉਸ ਨਿਸ਼ਾਨੀ ਦੇ
ਅਨੁਸਾਰ ਜੋ ਉਸ ਪਰਮੇਸ਼ੁਰ ਦੇ ਬੰਦੇ ਨੇ ਯਹੋਵਾਹ ਦੇ
ਬਚਨ ਨਾਲ ਦਿੱਤੀ ਸੀ ੦ ਤਾਂ ਪਾਤਸ਼ਾਹ ਨੇ ਉਸ
ਪਰਮੇਸ਼ੁਰ ਦੇ ਬੰਦੇ ਨੂੰ ਉੱਤਰ ਵਿੱਚ ਆਖਿਆ ਕਿ
ਹੁਣ ਤੂੰ ਯਹੋਵਾਹ ਆਪਣੇ ਪਰਮੇਸ਼ੁਰ ਦੇ ਅੱਗੇ
ਅਰਦਾਸ ਕਰ ਅਤੇ ਮੇਰੇ ਲਈ ਬੇਨਤੀ ਕਰ ਕਿ ਮੇਰਾ
ਹੱਥ ਫੇਰ ਮੇਰੇ ਲਈ ਚੰਗਾ ਕੀਤਾ ਜਾਵੇ ਤਾਂ ਉਸ
ਪਰਮੇਸ਼ੁਰ ਦੇ ਬੰਦੇ ਨੇ ਯਹੋਵਾਹ ਅੱਗੇ ਅਰਦਾਸ
ਕੀਤੀ ਅਤੇ ਪਾਤਸ਼ਾਹ ਦਾ ਹੱਥ ਉਹ ਦੇ ਲਈ ਚੰਗਾ
ਕੀਤਾ ਗਿਆ ਅਤੇ ਅੱਗੇ ਵਰਗਾ ਹੋ ਗਿਆ ੦ ਤਾਂ
ਪਾਤਸ਼ਾਹ ਉਸ ਪਰਮੇਸ਼ੁਰ ਦੇ ਬੰਦੇ ਨੂੰ ਬੋਲਿਆ ਕਿ
ਮੇਰੇ ਨਾਲ ਮਹਿਲ ਨੂੰ ਚੱਲ ਅਤੇ ਅਨੁਪਾਨ ਕਰ ਅਤੇ
ਮੈਂ ਤੈਨੂੰ ਦਾਨ ਦਿਆਂਗਾ ੦ ਪਰ ਉਸ ਪਰਮੇਸ਼ੁਰ ਦੇ
ਬੰਦੇ ਨੇ ਪਾਤਸ਼ਾਹ ਨੂੰ ਆਖਿਆ, ਜੇ ਤੂੰ ਮੈਨੂੰ ਆਪਣਾ
ਅੱਧਾ ਮਹਿਲ ਵੀ ਦੇ ਦੇਵੇਂ ਤਾਂ ਵੀ ਮੈਂ ਤੇਰੇ ਨਾਲ
ਨਹੀਂ ਜਾਵਾਂਗਾ ਨਾ ਇਥੇ ਰੋਟੀ ਖਾਵਾਂਗਾ ਅਤੇ ਨਾ ਹੀ
ਪਾਣੀ ਪੀਵਾਂਗਾ ੦ ਕਿਉਂ ਜੋ ਯਹੋਵਾਹ ਦੇ ਬਚਨ
ਅਨੁਸਾਰ ਮੈਨੂੰ ਹੁਕਮ ਦਿੱਤਾ ਗਿਆ ਹੈ ਕਿ ਨਾ ਰੋਟੀ
ਖਾਵੀਂ ਨਾ ਪਾਣੀ ਪੀਵੀਂ ਨਾ ਏਸੇ ਰਾਹ ਮੁੜੀਂ ਜਿਸ
ਵਿੱਚੋਂ ਦੀ ਤੂੰ ਆਇਆ ੦ ਸੋ ਉਹ ਦੂਜੇ ਰਾਹ
ਥਾਣੀ ਮੁੜ ਗਿਆ ਉਸ ਰਾਹੋਂ ਨਹੀਂ ਜਿਸ ਥਾਣੀ
ਉਹ ਬੈਤਏਲ ਨੂੰ ਆਇਆ ਸੀ ॥

ਬੈਤਏਲ ਵਿੱਚ ਇੱਕ ਬੁੱਢਾ ਨਬੀ ਵੱਸਦਾ ਸੀ।
ਉਸ ਦੇ ਪੁੱਤ੍ਰਾਂ ਨੇ ਆਣ ਕੇ ਓਹ ਸਾਰੇ ਕੰਮ ਦੱਸੇ
ਜਿਹੜੇ ਪਰਮੇਸ਼ੁਰ ਦੇ ਬੰਦੇ ਨੇ ਉਸ ਦਿਨ ਬੈਤਏਲ
ਵਿੱਚ ਕੀਤੇ ਅਤੇ ਓਹ ਗੱਲਾਂ ਜੋ ਉਹ ਪਾਤਸ਼ਾਹ ਨੂੰ
ਬੋਲਿਆ ਆਪਣੇ ਪਿਤਾ ਨੂੰ ਦੱਸੀਆਂ ੦ ਤਾਂ ਉਨ੍ਹਾਂ ਦਾ
ਪਿਤਾ ਉਨ੍ਹਾਂ ਨੂੰ ਬੋਲਿਆ, ਉਹ ਕਿਸ ਰਾਹ ਗਿਆ ?
ਕਿਉਂ ਜੋ ਉਸ ਦੇ ਪੁੱਤ੍ਰਾਂ ਨੇ ਵੇਖ ਲਿਆ ਸੀ ਭਈ ਉਹ
ਪਰਮੇਸ਼ੁਰ ਦਾ ਬੰਦਾ ਜਿਹੜਾ ਯਹੂਦਾਹ ਤੋਂ ਆਇਆ
ਸੀ ਕਿਹੜੇ ਰਾਹ ਗਿਆ ੦ ਤਾਂ ਉਸ ਆਪਣੇ ਪੁੱਤ੍ਰਾਂ ਨੂੰ
ਆਖਿਆ, ਮੇਰੇ ਲਈ ਖੋਤੇ ਉੱਤੇ ਕਾਠੀ ਕੱਸ ਦਿਓ ਸੋ
ਉਨ੍ਹਾਂ ਨੇ ਉਸ ਦੇ ਲਈ ਖੋਤੇ ਉੱਤੇ ਕਾਠੀ ਕੱਸ ਦਿੱਤੀ

੧੪ ਤਾਂ ਉਹ ਉਸ ਉੱਤੇ ਚੜ੍ਹ ਗਿਆ ੦ ਅਤੇ ਪਰਮੇਸ਼ੁਰ
ਦੇ ਬੰਦੇ ਦੇ ਪਿੱਛੇ ਚੱਲ ਪਿਆ ਸੋ ਉਹ ਉਸ ਨੂੰ
ਬਲੂਤ ਦੇ ਹੇਠ ਬੈਠਾ ਹੋਇਆ ਲੱਭਾ ਤਾਂ ਉਸ ਨੇ ਉਹ
ਨੂੰ ਆਖਿਆ, ਕੀ ਤੂੰ ਉਹੋ ਪਰਮੇਸ਼ੁਰ ਦਾ ਬੰਦਾ ਹੈਂ ਜੋ
ਯਹੂਦਾਹ ਤੋਂ ਆਇਆ ਹੈਂ ? ਉਸ ਆਖਿਆ, ਮੈਂ
੧੫ ਹੀ ਹਾਂ ੦ ਤਾਂ ਉਸ ਨੇ ਉਹ ਨੂੰ ਆਖਿਆ, ਮੇਰੇ ਨਾਲ
੧੬ ਘਰ ਨੂੰ ਚੱਲ ਅਤੇ ਰੋਟੀ ਖਾਹ ੦ ਪਰ ਉਸ ਆਖਿਆ,
ਮੈਂ ਤੇਰੇ ਨਾਲ ਮੁੜ ਨਹੀਂ ਸੱਕਦਾ ਨਾ ਤੇਰੇ ਘਰ ਦੇ
ਅੰਦਰ ਜਾ ਸੱਕਦਾ ਹਾਂ ਨਾ ਮੈਂ ਤੇਰੇ ਨਾਲ ਏਥੇ ਰੋਟੀ
੧੭ ਖਾਵਾਂਗਾ ਨਾ ਪਾਣੀ ਪੀਵਾਂਗਾ ੦ ਕਿਉਂ ਜੋ ਯਹੋਵਾਹ
ਦੇ ਬਚਨ ਦੇ ਅਨੁਸਾਰ ਮੈਨੂੰ ਹੁਕਮ ਹੋਇਆ ਹੈ ਕਿ
ਤੂੰ ਨਾ ਉੱਥੇ ਰੋਟੀ ਖਾਵੀਂ ਨਾ ਪਾਣੀ ਪੀਵੀਂ ਨਾ ਉਸ
੧੮ ਰਾਹ ਥਾਣੀ ਮੁੜੀਂ ਜਿੱਥੋਂ ਦੀ ਤੂੰ ਗਿਆ ੦ ਤਾਂ ਉਸ
ਨੇ ਉਹ ਨੂੰ ਆਖਿਆ, ਮੈਂ ਵੀ ਤੇਰੇ ਜੇਹਾ ਇੱਕ ਨਬੀ ਹਾਂ
ਅਤੇ ਯਹੋਵਾਹ ਦੇ ਬਚਨ ਨਾਲ ਇੱਕ ਦੂਤ ਮੈਨੂੰ
ਬੋਲਿਆ ਕਿ ਤੂੰ ਉਹ ਨੂੰ ਆਪਣੇ ਘਰ ਮੋੜ ਲਿਆ
ਕਿ ਉਹ ਤੇਰੇ ਘਰ ਰੋਟੀ ਖਾਵੇ ਅਤੇ ਪਾਣੀ ਪੀਵੇ ਪਰ
੧੯ ਉਸ ਨੇ ਉਹ ਦੇ ਨਾਲ ਝੂਠ ਮਾਰਿਆ ੦ ਸੋ ਉਹ ਉਸ
ਦੇ ਨਾਲ ਮੁੜ ਆਇਆ ਅਤੇ ਉਸ ਦੇ ਘਰ ਰੋਟੀ
ਖਾਧੀ ਅਤੇ ਪਾਣੀ ਪੀਤਾ ॥
੨੦ ਤਾਂ ਐਉਂ ਹੋਇਆ ਜਦ ਓਹ ਮੇਜ਼ ਕੋਲ ਬੈਠ ਰਹੇ
ਸਨ ਕਿ ਯਹੋਵਾਹ ਦਾ ਬਚਨ ਉਸ ਨਬੀ ਨੂੰ ਜਿਹੜਾ
੨੧ ਉਸ ਨੂੰ ਮੋੜ ਲਿਆਇਆ ਸੀ ਆਇਆ ੦ ਤਾਂ ਉਹ
ਨੇ ਉਸ ਪਰਮੇਸ਼ੁਰ ਦੇ ਬੰਦੇ ਨੂੰ ਜਿਹੜਾ ਯਹੂਦਾਹ ਤੋਂ
ਆਇਆ ਸੀ ਉੱਚੀ ਦਿੱਤੀ ਆਖਿਆ ਕਿ ਯਹੋਵਾਹ
ਐਉਂ ਫਰਮਾਉਂਦਾ ਹੈ, ਏਸ ਲਈ ਕਿ ਤੈਂ ਯਹੋਵਾਹ
ਦੇ ਵਾਕ ਦੀ ਉਲੰਘਣਾ ਕੀਤੀ ਅਤੇ ਉਸ ਹੁਕਮ ਦੀ
ਪਾਲਨਾ ਨਹੀਂ ਕੀਤੀ ਜਿਸ ਦਾ ਯਹੋਵਾਹ ਤੇਰੇ
੨੨ ਪਰਮੇਸ਼ੁਰ ਨੇ ਤੈਨੂੰ ਹੁਕਮ ਦਿੱਤਾ ਸੀ ੦ ਸਗੋਂ ਤੂੰ ਮੁੜ
ਆਇਆ ਅਤੇ ਉਸ ਥਾਂ ਜਿੱਥੋਂ ਯਹੋਵਾਹ ਨੇ ਤੈਨੂੰ
ਆਖਿਆ ਸੀ ਕਿ ਨਾ ਰੋਟੀ ਖਾਈਂ ਨਾ ਪਾਣੀ ਪੀਵੀਂ
ਤੈਂ ਰੋਟੀ ਭੀ ਖਾਧੀ ਅਤੇ ਪਾਣੀ ਭੀ ਪੀਤਾ ਸੋ ਤੇਰੀ
ਲੋਥ ਤੇਰੇ ਪਿਉ ਦਾਦਿਆਂ ਦੀ ਕਬਰ ਵਿੱਚ ਨਾ
੨੩ ਜਾਏਗੀ ੦ ਤਾਂ ਐਉਂ ਹੋਇਆ ਕਿ ਜਦ ਉਹ ਅੰਨ
ਜਲ ਖਾ ਪੀ ਚੁੱਕਾ ਤਾਂ ਉਸ ਨੇ ਆਪਣੇ ਖੋਤੇ ਉੱਤੇ
ਉਸ ਨਬੀ ਲਈ ਜਿਹ ਨੂੰ ਉਹ ਮੋੜ ਲਿਆਇਆ ਸੀ

੨੪ ਕਾਠੀ ਪਾਈ ੦ ਜਦ ਉਹ ਤੁਰਿਆ ਜਾਂਦਾ ਸੀ ਤਾਂ
ਰਾਹ ਵਿੱਚ ਉਸ ਨੂੰ ਇੱਕ ਸ਼ੇਰ ਮਿਲਿਆ ਜਿਸ ਨੇ ਉਸ
ਨੂੰ ਪਾੜ ਸੁੱਟਿਆ ਸੋ ਉਸ ਦੀ ਲੋਥ ਰਾਹ ਵਿੱਚ ਪਈ
ਰਹੀ ਅਤੇ ਖੋਤਾ ਉਸ ਦੇ ਨੇੜੇ ਖਲੋਤਾ ਰਿਹਾ ਅਤੇ
੨੫ ਸ਼ੇਰ ਵੀ ਉਸ ਲੋਥ ਦੇ ਕੋਲ ਖਲੋਤਾ ਰਿਹਾ ੦ ਤਾਂ ਵੇਖੋ,
ਭਈ ਮਨੁੱਖ ਉੱਥੋਂ ਦੀ ਲੰਘਦੇ ਸਨ ਅਤੇ ਉਨ੍ਹਾਂ ਨੇ
ਵੇਖਿਆ ਕਿ ਲੋਥ ਰਾਹ ਵਿੱਚ ਡਿੱਗੀ ਪਈ ਹੈ ਅਤੇ
ਸ਼ੇਰ ਲੋਥ ਦੇ ਕੋਲ ਖਲੋਤਾ ਹੈ ਸੋ ਉਨ੍ਹਾਂ ਨੇ ਸ਼ਹਿਰ
ਵਿੱਚ ਜਿੱਥੇ ਉਹ ਬੁੱਢਾ ਨਬੀ ਰਹਿੰਦਾ ਸੀ ਜਾ ਕੇ
੨੬ ਗੱਲ ਦੱਸੀ ੦ ਅਤੇ ਉਸ ਨਬੀ ਨੇ ਜਿਹੜਾ ਉਸ ਨੂੰ
ਰਾਹ ਵਿੱਚੋਂ ਮੋੜ ਲਿਆਇਆ ਸੀ ਸੁਣ ਕੇ ਆਖਿਆ
ਕਿ ਏਹ ਉਹ ਪਰਮੇਸ਼ੁਰ ਦਾ ਬੰਦਾ ਸੀ ਜਿਸ ਯਹੋਵਾਹ
ਦੇ ਬਚਨ ਦੀ ਉਲੰਘਣਾ ਕੀਤੀ ਏਸੇ ਲਈ ਯਹੋਵਾਹ
ਨੇ ਉਸ ਨੂੰ ਸ਼ੇਰ ਦੇ ਹਵਾਲੇ ਕੀਤਾ ਜਿਸ ਉਸ ਨੂੰ
ਪਾੜਿਆ ਅਤੇ ਮਾਰ ਸੁੱਟਿਆ । ਏਹ ਯਹੋਵਾਹ ਦੇ
ਉਸ ਬਚਨ ਅਨੁਸਾਰ ਹੋਇਆ ਜੋ ਉਹ ਉਸ ਨੂੰ
੨੭ ਬੋਲਿਆ ਸੀ ੦ ਤਾਂ ਉਹ ਆਪਣੇ ਪੁੱਤ੍ਰਾਂ ਨੂੰ ਬੋਲਿਆ
ਕਿ ਮੇਰੇ ਲਈ ਖੋਤੇ ਉੱਤੇ ਕਾਠੀ ਪਾ ਦਿਓ ਤਾਂ ਉਨ੍ਹਾਂ
੨੮ ਨੇ ਪਾ ਦਿੱਤੀ ੦ ਤਾਂ ਉਹ ਗਿਆ ਅਤੇ ਉਸ ਦੀ ਲੋਥ
ਰਾਹ ਵਿੱਚ ਡਿੱਗੀ ਪਈ ਲੱਭੀ ਅਤੇ ਖੋਤਾ ਤੇ ਸ਼ੇਰ
ਲੋਥ ਦੇ ਕੋਲ ਖਲੋਤੇ ਸਨ । ਸ਼ੇਰ ਨੇ ਨਾ ਲੋਥ ਖਾਧੀ
੨੯ ਨਾ ਖੋਤੇ ਨੂੰ ਪਾੜਿਆ ੦ ਤਾਂ ਉਸ ਨਬੀ ਨੇ ਪਰਮੇਸ਼ੁਰ
ਦੇ ਬੰਦੇ ਦੀ ਲੋਥ ਨੂੰ ਚੁੱਕ ਲਿਆ ਅਤੇ ਉਸ ਨੂੰ ਖੋਤੇ
ਉੱਤੇ ਰੱਖ ਕੇ ਮੋੜ ਲਿਆਇਆ ਅਤੇ ਉਹ ਬੁੱਢਾ
ਨਬੀ ਉਸ ਦਾ ਸੋਗ ਕਰਨ ਨੂੰ ਅਤੇ ਦੱਬਣ ਨੂੰ ਸ਼ਹਿਰ
੩੦ ਨੂੰ ਆਇਆ ੦ ਉਹ ਨੇ ਉਸ ਦੀ ਲੋਥ ਆਪਣੀ
ਕਬਰ ਵਿੱਚ ਰੱਖ ਦਿੱਤੀ ਅਤੇ ਉਨ੍ਹਾਂ ਉਸ ਉੱਤੇ "ਹਾਏ
ਉਏ ਮੇਰਿਆ ਭਰਾਵਾ" ਆਖ ਕੇ ਵਰਲਾਪ ਕੀਤਾ ੦
੩੧ ਤਾਂ ਐਉਂ ਹੋਇਆ ਕਿ ਉਸ ਨੂੰ ਦੱਬ ਚੁੱਕਣ ਦੇ ਪਿੱਛੋਂ
ਉਹ ਨੇ ਆਪਣੇ ਪੁੱਤ੍ਰਾਂ ਨੂੰ ਆਖਿਆ ਕਿ ਜਦ ਮੈਂ
ਮਰਾਂ ਤਾਂ ਮੈਨੂੰ ਉਸ ਕਬਰ ਵਿੱਚ ਦੱਬਣਾ ਜਿਸ ਵਿੱਚ
ਪਰਮੇਸ਼ੁਰ ਦੇ ਬੰਦੇ ਨੂੰ ਦੱਬਿਆ ਹੈ ਅਤੇ ਮੇਰੀਆਂ
ਹੱਡੀਆਂ ਉਸ ਦੀਆਂ ਹੱਡੀਆਂ ਦੇ ਨਾਲ ਨਾਲ
੩੨ ਰੱਖਣੀਆਂ ੦ ਕਿਉਂ ਜੋ ਯਹੋਵਾਹ ਦਾ ਉਹ ਬਚਨ ਜੋ
ਉਸ ਨੇ ਬੈਤਏਲ ਦੀ ਜਗਵੇਦੀ ਦੇ ਵਿਰੁੱਧ ਅਤੇ
ਉਨ੍ਹਾਂ ਸਭਨਾਂ ਉੱਚਿਆਂ ਥਾਵਾਂ ਦੇ ਭਵਨਾਂ ਦੇ ਵਿਰੁੱਧ
ਜੋ ਸਾਮਰਿਯਾ ਦੇ ਸ਼ਹਿਰਾਂ ਵਿੱਚ ਹਨ ਬੋਲਿਆ ਸੀ
ਉਹ ਸੱਚ ਮੁੱਚ ਪੂਰਾ ਹੋਵੇਗਾ ॥
੩੩ ਇਸ ਗੱਲ ਦੇ ਪਿੱਛੋਂ ਭੀ ਯਾਰਾਬੁਆਮ ਆਪਣੇ
ਬੁਰੇ ਰਾਹ ਤੋਂ ਨਾ ਮੁੜਿਆ ਸਗੋਂ ਸਾਰੇ ਲੋਕਾਂ ਵਿੱਚੋਂ
ਉੱਚੇ ਥਾਵਾਂ ਲਈ ਜਾਜਕ ਫੇਰ ਰੱਖ ਲਏ । ਜਿਸ
ਕਿਸੇ ਨੂੰ ਚਾਹਿਆ ਉਸ ਨੇ ਉਹ ਨੂੰ ਥਾਪ ਦਿੱਤਾ ਤਾਂ
ਜੋ ਉਹ ਉੱਚਿਆਂ ਥਾਵਾਂ ਦਾ ਜਾਜਕ ਬਣ ਜਾਵੇ ੦
੩੪ ਇਸ ਗੱਲ ਤੋਂ ਏਹ ਯਾਰਾਬੁਆਮ ਦਾ ਪਾਪ ਹੋਇਆ
ਜੋ ਉਸ ਦੇ ਮਿਟਾਉਣ ਅਤੇ ਧਰਤੀ ਤੋਂ ਨਾਸ ਹੋਣ ਦਾ
ਕਾਰਨ ਬਣਿਆ ॥

### ਯਾਰਾਬੁਆਮ ਦੇ ਵਿਰੁੱਧ ਅਗੰਮ ਵਾਕ

੧੪ ਉਸ ਵੇਲੇ ਯਾਰਾਬੁਆਮ ਦਾ ਪੁੱਤ੍ਰ ਅਬੀਯਾਹ
੨ ਬੀਮਾਰ ਪੈ ਗਿਆ ੦ ਤਾਂ ਯਾਰਾਬੁਆਮ ਨੇ ਆਪਣੀ
ਰਾਣੀ ਨੂੰ ਆਖਿਆ, ਉੱਠ ਕੇ ਜ਼ਰਾ ਆਪਣਾ ਭੇਸ
ਬਦਲਾ ਲੈ ਭਈ ਕੋਈ ਨਾ ਜਾਣੇ ਕਿ ਤੂੰ ਯਾਰਾਬੁਆਮ
ਦੀ ਰਾਣੀ ਹੈਂ ਅਤੇ ਸ਼ੀਲੋਹ ਨੂੰ ਤੁਰ ਜਾਹ । ਵੇਖ,
ਉਥੇ ਅਹੀਯਾਹ ਨਬੀ ਹੈ ਜੋ ਮੈਨੂੰ ਬੋਲਿਆ ਸੀ ਕਿ ਤੂੰ
੩ ਇਨ੍ਹਾਂ ਲੋਕਾਂ ਦਾ ਪਾਤਸ਼ਾਹ ਹੋਵੇਂਗਾ ੦ ਅਤੇ ਆਪਣੇ
ਹੱਥ ਵਿੱਚ ਦਸ ਰੋਟੀਆਂ, ਚੂਰਮਾ ਅਤੇ ਸ਼ਹਿਤ ਦਾ
ਮਰਤਬਾਨ ਲੈ ਕੇ ਉਹ ਦੇ ਕੋਲ ਜਾਹ । ਉਹ ਤੈਨੂੰ
੪ ਦੱਸੇਗਾ ਕਿ ਮੁੰਡੇ ਨੂੰ ਕੀ ਹੋਵੇਗਾ ੦ ਸੋ ਯਾਰਾਬੁਆਮ
ਦੀ ਰਾਣੀ ਨੇ ਤਿਵੇਂ ਹੀ ਕੀਤਾ । ਉਹ ਉੱਠ ਕੇ
ਸ਼ੀਲੋਹ ਨੂੰ ਗਈ ਅਤੇ ਅਹੀਯਾਹ ਦੇ ਘਰ ਅੱਪੜੀ
ਪਰ ਅਹੀਯਾਹ ਵੇਖ ਨਹੀਂ ਸੱਕਦਾ ਸੀ ਕਿਉਂ ਜੋ
ਉਸ ਦੀਆਂ ਅੱਖਾਂ ਬੁਢਾਪੇ ਦੇ ਕਾਰਨ ਰੁਕ ਗਈਆਂ
ਸਨ ॥
੫ ਤਾਂ ਯਹੋਵਾਹ ਨੇ ਅਹੀਯਾਹ ਨੂੰ ਆਖਿਆ ਕਿ
ਵੇਖ, ਯਾਰਾਬੁਆਮ ਦੀ ਰਾਣੀ ਆਪਣੇ ਪੁੱਤ੍ਰ ਲਈ
ਤੈਥੋਂ ਪੁੱਛਣ ਆਉਂਦੀ ਹੈ ਕਿਉਂ ਜੋ ਉਹ ਬੀਮਾਰ ਹੈ
ਸੋ ਤੂੰ ਉਹ ਨੂੰ ਐਉਂ ਐਉਂ ਬੋਲੀਂ ਕਿਉਂ ਜੋ ਐਉਂ
ਹੋਵੇਗਾ ਕਿ ਜਦ ਉਹ ਅੰਦਰ ਆਵੇਗੀ ਤਾਂ ਆਪ ਨੂੰ
੬ ਹੋਰ ਤੀਵੀਂ ਬਣਾਵੇਗੀ ੦ ਤਾਂ ਐਉਂ ਹੋਇਆ ਕਿ
ਜਦ ਅਹੀਯਾਹ ਨੇ ਉਹ ਦੇ ਪੈਰਾਂ ਦੀ ਪੈਛੜ ਜਾਂ ਉਹ
ਬੂਹੇ ਦੇ ਅੰਦਰ ਵੜੀ ਸੁਣੀ ਤਾਂ ਉਸ ਆਖਿਆ, ਹੇ
ਯਾਰਾਬੁਆਮ ਦੀ ਰਾਣੀ ਅੰਦਰ ਲੰਘ ਆ । ਤੂੰ ਆਪ

ਨੂੰ ਹੋਰ ਤੀਵੀਂ ਕਿਉਂ ਬਣਾਉਂਦੀ ਹੈਂ ? ਮੈਂ ਤੇਰੇ ਕੋਲ
੭ ਸਖਤ ਗੱਲਾਂ ਲਈ ਘੱਲਿਆ ਗਿਆ ਹਾਂ ੦ ਤੂੰ ਚੱਲੀ
ਜਾਹ ਅਤੇ ਯਾਰਾਬੁਆਮ ਨੂੰ ਆਖ ਕਿ ਯਹੋਵਾਹ
ਇਸਰਾਏਲ ਦਾ ਪਰਮੇਸ਼ੁਰ ਐਉਂ ਫਰਮਾਉਂਦਾ ਹੈ ਕਿ
ਮੈਂ ਤੈਨੂੰ ਲੋਕਾਂ ਵਿੱਚ ਉੱਚਾ ਕੀਤਾ ਅਤੇ ਮੈਂ ਤੈਨੂੰ
ਆਪਣੀ ਪਰਜਾ ਇਸਰਾਏਲ ਉੱਤੇ ਪਰਧਾਨ
੮ ਚੁਣਿਆ ੦ ਅਤੇ ਰਾਜ ਦਾਊਦ ਦੇ ਘਰਾਣੇ ਤੋਂ ਪਾੜ
ਕੇ ਤੈਨੂੰ ਦਿੱਤਾ ਤਾਂ ਭੀ ਤੂੰ ਮੇਰੇ ਦਾਸ ਦਾਊਦ ਵਰਗਾ
ਨਾ ਹੋਇਆ ਜਿਸ ਮੇਰੇ ਹੁਕਮਾਂ ਦੀ ਪਾਲਨਾ ਕੀਤੀ
ਅਤੇ ਸਾਰੇ ਮਨ ਨਾਲ ਮੇਰੇ ਮਗਰ ਚੱਲਿਆ ਅਤੇ
ਉਹੋ ਹੀ ਕੀਤਾ ਜੋ ਮੇਰੀ ਨਿਗਾਹ ਵਿੱਚ ਠੀਕ ਸੀ ੦
੯ ਪਰ ਤੈਂ ਉਨ੍ਹਾਂ ਸਭਨਾਂ ਨਾਲੋਂ ਜੋ ਤੈਥੋਂ ਅੱਗੇ ਸਨ ਵੱਧ
ਬੁਰਿਆਈ ਕੀਤੀ ਅਤੇ ਤੈਂ ਮੈਨੂੰ ਕ੍ਰੋਧ ਚੜ੍ਹਾਉਣ ਲਈ
ਆਪਣੇ ਲਈ ਓਪਰੇ ਦੇਵਤੇ ਅਤੇ ਢਲਵੀਆਂ ਮੂਰਤਾਂ
ਬਣਾਈਆਂ ਅਤੇ ਤੈਂ ਮੈਨੂੰ ਆਪਣੀ ਪਿੱਠ ਪਿੱਛੇ
੧੦ ਸੁੱਟਿਆ ੦ ਏਸੇ ਲਈ ਵੇਖ ਮੈਂ ਯਾਰਾਬੁਆਮ ਦੇ
ਘਰਾਣੇ ਉੱਤੇ ਬੁਰਿਆਈ ਲਿਆਵਾਂਗਾ ਅਤੇ
ਯਾਰਾਬੁਆਮ ਦੇ ਹਰ ਨਰ ਨੂੰ ਅਤੇ ਇਸਰਾਏਲ ਦੇ
ਬੰਧੂਏ ਅਤੇ ਆਜ਼ਾਦ ਨੂੰ ਨਾਸ ਕਰ ਦਿਆਂਗਾ ਅਤੇ
ਯਾਰਾਬੁਆਮ ਦੇ ਘਰਾਣੇ ਦੇ ਪਿੱਛੇ ਐਉਂ ਝਾੜੂ ਲਈ
ਫਿਰਾਂਗਾ ਜਿਉਂ ਗੰਦ ਚੁੱਕ ਲੈਣ ਦੇ ਪਿੱਛੋਂ ਕੁਝ
੧੧ ਬਾਕੀ ਨਹੀਂ ਰਹਿ ਜਾਂਦਾ ੦ ਅਤੇ ਯਾਰਾਬੁਆਮ ਦਾ
ਜੋ ਕੋਈ ਸ਼ਹਿਰ ਵਿੱਚ ਮਰੇਗਾ ਉਹ ਨੂੰ ਕੁੱਤੇ ਖਾਣਗੇ
ਅਤੇ ਜੋ ਰੜ ਵਿੱਚ ਮਰੇਗਾ ਉਹ ਨੂੰ ਅਕਾਸ਼ ਦੇ ਪੰਛੀ
ਖਾਣਗੇ ਕਿਉਂ ਜੋ ਯਹੋਵਾਹ ਐਉਂ ਬੋਲਿਆ ਹੈ ੦
੧੨ ਸੋ ਤੂੰ ਉੱਠ ਅਤੇ ਆਪਣੇ ਘਰ ਜਾਹ । ਤੇਰੇ ਸ਼ਹਿਰ
੧੩ ਵਿੱਚ ਪੈਰ ਰੱਖਦਿਆਂ ਸਾਰ ਮੁੰਡਾ ਮਰ ਜਾਵੇਗਾ ੦ ਤਾਂ
ਸਾਰਾ ਇਸਰਾਏਲ ਉਹ ਦਾ ਸੋਗ ਕਰਨਗੇ ਅਤੇ ਉਹ
ਨੂੰ ਦੱਬਣਗੇ ਕਿਉਂ ਜੋ ਯਾਰਾਬੁਆਮ ਦਾ ਉਹੋ ਇਕੱਲਾ
ਕਬਰ ਵਿੱਚ ਪਏਗਾ ਏਸ ਲਈ ਕਿ ਯਾਰਾਬੁਆਮ ਦੇ
ਘਰਾਣੇ ਵਿੱਚ ਯਹੋਵਾਹ ਇਸਰਾਏਲ ਦੇ ਪਰਮੇਸ਼ੁਰ ਨੂੰ
੧੪ ਉਸ ਵਿੱਚ ਹੀ ਕੁਝ ਚੰਗੀ ਗੱਲ ਲੱਭੀ ੦ ਅਤੇ
ਯਹੋਵਾਹ ਆਪਣੀ ਵੱਲੋਂ ਇਸਰਾਏਲ ਉੱਤੇ ਇੱਕ
ਪਾਤਸ਼ਾਹ ਖੜਾ ਕਰੇਗਾ ਜਿਹੜਾ ਉੱਸੇ ਦਿਨ
ਯਾਰਾਬੁਆਮ ਦੇ ਘਰਾਣੇ ਨੂੰ ਨਾਸ ਕਰੇਗਾ । ਕੀ ਏਹ
੧੫ ਅੱਜ ਦੇ ਦਿਨ ਹੀ ? ਹਾਂ ਹੁਣੇ ਹੀ ੦ ਅਤੇ ਯਹੋਵਾਹ
ਇਸਰਾਏਲ ਨੂੰ ਐਉਂ ਮਾਰੇਗਾ ਜਿਵੇਂ ਪਾਣੀ ਵਿੱਚ
ਕਾਨਾ ਹਿਲਾਇਆ ਜਾਂਦਾ ਹੈ ਅਤੇ ਉਹ ਇਸਰਾਏਲ
ਨੂੰ ਏਸ ਚੰਗੀ ਭੂਮੀ ਵਿੱਚੋਂ ਉਖੇੜ ਦੇਵੇਗਾ ਜੋ ਉਸ ਨੇ
ਉਨ੍ਹਾਂ ਦੇ ਪਿਉ ਦਾਦਿਆਂ ਨੂੰ ਦਿੱਤੀ ਸੀ ਅਤੇ ਉਨ੍ਹਾਂ ਨੂੰ
ਦਰਿਆ ਦੇ ਪਾਰ ਖਿਲਾਰ ਦੇਵੇਗਾ ਕਿਉਂ ਜੋ ਉਨ੍ਹਾਂ ਨੇ
ਆਪਣੇ ਲਈ ਟੁੰਡ ਦੇਵ ਬਣਾ ਕੇ ਯਹੋਵਾਹ ਨੂੰ
੧੬ ਕ੍ਰੋਧਵਾਨ ਕੀਤਾ ੦ ਅਤੇ ਉਹ ਇਸਰਾਏਲ ਨੂੰ
ਯਾਰਾਬੁਆਮ ਦੇ ਪਾਪਾਂ ਦੇ ਕਾਰਨ ਤਿਆਗ ਦੇਵੇਗਾ
ਕਿਉਂ ਜੋ ਉਹ ਪਾਪੀ ਬਣਿਆ ਅਤੇ ਇਸਰਾਏਲ ਨੂੰ
੧੭ ਪਾਪੀ ਬਣਾਇਆ ੦ ਤਾਂ ਯਾਰਾਬੁਆਮ ਦੀ ਰਾਣੀ
ਉੱਠੀ ਅਤੇ ਚੱਲ ਪਈ ਅਰ ਤਿਰਜ਼ਾਹ ਨੂੰ ਆਈ ।
ਉਹ ਘਰ ਦੀ ਦਲੀਜ ਕੋਲ ਅੱਪੜੀ ਹੀ ਸੀ ਕਿ ਮੁੰਡਾ
੧੮ ਮਰ ਗਿਆ ੦ ਤਾਂ ਸਾਰੇ ਇਸਰਾਏਲ ਨੇ ਉਸ ਨੂੰ
ਦੱਬਿਆ ਅਤੇ ਉਸ ਦਾ ਸੋਗ ਕੀਤਾ ਜਿਵੇਂ ਯਹੋਵਾਹ
ਦਾ ਬਚਨ ਸੀ ਜੋ ਉਹ ਆਪਣੇ ਦਾਸ ਅਹੀਯਾਹ
੧੯ ਨਬੀ ਦੇ ਰਾਹੀਂ ਬੋਲਿਆ ਸੀ ੦ ਅਤੇ ਯਾਰਾਬੁਆਮ
ਦੀਆਂ ਬਾਕੀ ਗੱਲਾਂ ਭਈ ਕਿਵੇਂ ਉਹ ਲੜਿਆ ਅਤੇ
ਕਿਵੇਂ ਉਸ ਰਾਜ ਕੀਤਾ ਸੋ ਵੇਖੋ, ਓਹ ਇਸਰਾਏਲ ਦੇ
ਪਾਤਸ਼ਾਹਾਂ ਦੇ ਇਤਹਾਸ ਦੀ ਪੋਥੀ ਵਿੱਚ ਲਿਖੀਆਂ
੨੦ ਹੋਈਆਂ ਹਨ ੦ ਅਤੇ ਓਹ ਦਿਨ ਜਿਨ੍ਹਾਂ ਵਿੱਚ
ਯਾਰਾਬੁਆਮ ਨੇ ਰਾਜ ਕੀਤਾ ਬਾਈ ਵਰਹੇ ਸਨ ਤਾਂ
ਉਹ ਆਪਣੇ ਪਿਉ ਦਾਦਿਆਂ ਨਾਲ ਸੌਂ ਗਿਆ ਅਤੇ
ਉਹ ਦਾ ਪੁੱਤ੍ਰ ਨਾਦਾਬ ਉਹ ਦੇ ਥਾਂ ਰਾਜ ਕਰਨ ਲੱਗਾ ॥
੨੧ ਸੁਲੇਮਾਨ ਦਾ ਪੁੱਤ੍ਰ ਰਹਬੁਆਮ ਯਹੂਦਾਹ ਵਿੱਚ
ਪਾਤਸ਼ਾਹ ਸੀ ਅਤੇ ਰਹਬੁਆਮ ਇੱਕਤਾਲ਼ੀਆਂ ਵਰਿਹਾਂ
ਦਾ ਸੀ ਜਦ ਰਾਜ ਕਰਨ ਲੱਗਾ ਅਤੇ ਉਸ ਨੇ
ਯਰੂਸ਼ਲਮ ਸ਼ਹਿਰ ਵਿੱਚ ਜਿਹ ਨੂੰ ਯਹੋਵਾਹ ਨੇ
ਇਸਰਾਏਲ ਦੇ ਸਾਰੇ ਗੋਤਾਂ ਵਿੱਚੋਂ ਚੁਣਿਆ ਸੀ ਕਿ
ਆਪਣਾ ਨਾਮ ਓਥੇ ਰੱਖੇ ਸਤਾਰਾਂ ਵਰਿਹਾਂ ਤੀਕ ਰਾਜ
ਕੀਤਾ ਅਤੇ ਉਸ ਦੀ ਮਾਤਾ ਦਾ ਨਾਉਂ ਨਅਮਾਹ ਸੀ
੨੨ ਜੋ ਅੰਮੋਨਣ ਸੀ ੦ ਅਤੇ ਯਹੂਦਾਹ ਨੇ ਉਹ ਕੀਤਾ ਜੋ
ਯਹੋਵਾਹ ਦੀ ਨਿਗਾਹ ਵਿੱਚ ਬੁਰਾ ਸੀ ਅਤੇ ਉਨ੍ਹਾਂ ਨੇ
ਉਸ ਦੀ ਅਣਖ ਨੂੰ ਭੜਕਾਇਆ ਉਨ੍ਹਾਂ ਸਾਰਿਆਂ
ਪਾਪਾਂ ਦੇ ਕਾਰਨ ਜੋ ਉਨ੍ਹਾਂ ਆਪਣੇ ਪਿਉ ਦਾਦਿਆਂ
੨੩ ਤੋਂ ਵੱਧ ਪਾਪ ਕੀਤਾ ੦ ਉਨ੍ਹਾਂ ਨੇ ਆਪਣੇ ਲਈ
ਉੱਚਿਆਂ ਥਾਵਾਂ ਨੂੰ ਬਣਾਇਆ ਅਤੇ ਹਰ ਉੱਚੇ

ਪਹਾੜ ਉੱਤੇ ਅਤੇ ਹਰ ਬਿਰਛ ਦੇ ਹੇਠ ਉੱਚੇ ਥਾਵਾਂ
੨੪ ਨੂੰ ਅਤੇ ਮੂਰਤਾਂ ਨੂੰ ਅਤੇ ਟੁੰਡਾਂ ਨੂੰ ਖੜਾ ਕੀਤਾ ੦ ਅਤੇ
ਦੇਸ ਵਿੱਚ ਗਾਂਡੂ ਵੀ ਸਨ। ਉਨ੍ਹਾਂ ਨੇ ਓਹਨਾਂ ਕੌਮਾਂ
ਦੇ ਘਿਣਾਉਣੇ ਕੰਮ ਕੀਤੇ ਜਿਨ੍ਹਾਂ ਨੂੰ ਯਹੋਵਾਹ ਨੇ
੨੫ ਇਸਰਾਏਲੀਆਂ ਅੱਗੋਂ ਧੱਕ ਦਿੱਤਾ ਸੀ ੦ ਤਾਂ ਐਉਂ
ਹੋਇਆ ਕਿ ਰਹਬੁਆਮ ਦੇ ਰਾਜ ਦੇ ਪੰਜਵੇਂ ਵਰਹੇ
ਮਿਸਰ ਦਾ ਪਾਤਸ਼ਾਹ ਸ਼ੀਸ਼ਕ ਯਰੂਸ਼ਲਮ ਉੱਤੇ ਚੜ੍ਹ
੨੬ ਆਇਆ ੦ ਉਸ ਨੇ ਯਹੋਵਾਹ ਦੇ ਭਵਨ ਦਾ ਖ਼ਜ਼ਾਨਾ
ਅਤੇ ਪਾਤਸ਼ਾਹ ਦੇ ਮਹਿਲ ਦਾ ਖ਼ਜ਼ਾਨਾ ਲੈ ਲਿਆ
ਸਗੋਂ ਉਸ ਨੇ ਸਭ ਕੁਝ ਲੈ ਲਿਆ ਅਤੇ ਉਸ ਨੇ
ਓਹ ਸਭ ਸੋਨੇ ਦੀਆਂ ਢਾਲਾਂ ਜੋ ਸੁਲੇਮਾਨ ਨੇ
੨੭ ਬਣਵਾਈਆਂ ਸਨ ਲੈ ਲਈਆਂ ੦ ਤਾਂ ਰਹਬੁਆਮ
ਪਾਤਸ਼ਾਹ ਨੇ ਉਨ੍ਹਾਂ ਦੇ ਥਾਂ ਪਿੱਤਲ ਦੀਆਂ ਢਾਲਾਂ
ਬਣਾਈਆਂ ਅਤੇ ਉਨ੍ਹਾਂ ਨੂੰ ਸ਼ਾਹੀ ਨਿਗਾਹਬਾਨਾਂ ਦੇ
ਸਰਦਾਰਾਂ ਦੇ ਹੱਥ ਵਿੱਚ ਸੌਂਪ ਦਿੱਤਾ ਜਿਹੜੇ ਪਾਤਸ਼ਾਹ
ਦੇ ਮਹਿਲ ਦੇ ਦਰਵੱਜੇ ਦੀ ਰਾਖੀ ਕਰਦੇ ਸਨ ੦
੨੮ ਐਉਂ ਹੁੰਦਾ ਸੀ ਕਿ ਜਦ ਪਾਤਸ਼ਾਹ ਯਹੋਵਾਹ ਦੇ
ਭਵਨ ਨੂੰ ਜਾਂਦਾ ਸੀ ਤਾਂ ਨਿਗਾਹਬਾਨ ਓਹਨਾਂ ਨੂੰ ਚੁੱਕ
ਲੈਂਦੇ ਸਨ ਅਤੇ ਫੇਰ ਓਹਨਾ ਨੂੰ ਨਿਗਾਹਬਾਨਾਂ ਦੀ
੨੯ ਕੋਠੜੀ ਵਿੱਚ ਰੱਖ ਦਿੰਦੇ ਸਨ ੦ ਅਤੇ ਰਹਬੁਆਮ
ਦੀਆਂ ਬਾਕੀ ਗੱਲਾਂ ਅਤੇ ਉਹ ਜੋ ਕੁਝ ਉਸ ਨੇ
ਕੀਤਾ ਕੀ ਓਹ ਯਹੂਦਾਹ ਦੇ ਪਾਤਸ਼ਾਹਾਂ ਦੇ ਇਤਹਾਸ
ਦੀ ਪੋਥੀ ਵਿੱਚ ਲਿਖੀਆਂ ਹੋਈਆਂ ਨਹੀਂ ਹਨ ? ੦
੩੦ ਐਉਂ ਰਹਬੁਆਮ ਅਤੇ ਯਾਰਾਬੁਆਮ ਦੇ ਵਿੱਚ ਉਨ੍ਹਾਂ
੩੧ ਦੇ ਸਭ ਦਿਨ ਲੜਾਈ ਲੱਗੀ ਰਹੀ ੦ ਤਾਂ ਰਹਬੁਆਮ
ਆਪਣੇ ਪਿਉ ਦਾਦਿਆਂ ਦੇ ਨਾਲ ਸੌਂ ਗਿਆ
ਅਤੇ ਦਾਊਦ ਦੇ ਸ਼ਹਿਰ ਵਿੱਚ ਆਪਣੇ ਪਿਉ
ਦਾਦਿਆਂ ਦੇ ਨਾਲ ਦੱਬਿਆ ਗਿਆ। ਉਸ ਦੀ
ਮਾਤਾ ਦਾ ਨਾਉਂ ਨਆਮਾਹ ਸੀ ਜੋ ਅੰਮੋਨਣ ਸੀ ਅਤੇ
ਉਸ ਦਾ ਪੁੱਤ੍ਰ ਅਬੀਯਾਮ। ਉਸ ਦੇ ਥਾਂ ਰਾਜ
ਕਰਨ ਲੱਗਾ ॥

## ੧੫ ਇਸਰਾਏਲ ਅਤੇ ਯਹੂਦਾਹ ਦੀਆਂ ਲੜਾਈਆਂ

ਨਬਾਟ ਦੇ ਪੁੱਤ੍ਰ ਯਾਰਾਬੁਆਮ ਦੇ ਰਾਜ ਦੇ
੧ ਅਠਾਰਵੇਂ ਵਰਹੇ ਅਬੀਯਾਮ ਯਹੂਦਾਹ ਉੱਤੇ ਰਾਜ
੨ ਕਰਨ ਲੱਗਾ ੦ ਉਹ ਨੇ ਯਰੂਸ਼ਲਮ ਵਿੱਚ ਤਿੰਨ ਵਰਹੇ
ਰਾਜ ਕੀਤਾ। ਉਹ ਦੀ ਮਾਤਾ ਦਾ ਨਾਉਂ ਮਆਕਾਹ
੩ ਸੀ ਜੋ ਅਬੀਸ਼ਾਲੋਮ ਦੀ ਧੀ ਸੀ ੦ ਉਹ ਆਪਣੇ
ਪਿਤਾ ਦੇ ਉਨ੍ਹਾਂ ਸਭਨਾਂ ਪਾਪਾਂ ਦੇ ਪਿੱਛੇ ਲੱਗਾ ਜੋ ਉਹ
ਅੱਗੇ ਕਰਦਾ ਸੀ ਅਤੇ ਉਹ ਦਾ ਮਨ ਯਹੋਵਾਹ
ਆਪਣੇ ਪਰਮੇਸ਼ੁਰ ਦੇ ਨਾਲ ਠੀਕ ਨਹੀਂ ਸੀ ਜਿਵੇਂ
੪ ਉਹ ਦੇ ਪਿਤਾ ਦਾਊਦ ਦਾ ਮਨ ਸੀ ੦ ਤਾਂ ਭੀ
ਦਾਊਦ ਦੇ ਕਾਰਨ ਯਹੋਵਾਹ ਉਸ ਦੇ ਪਰਮੇਸ਼ੁਰ ਨੇ
ਯਰੂਸ਼ਲਮ ਵਿੱਚ ਇੱਕ ਚਰਾਗ ਦਿੱਤਾ ਅਰਥਾਤ ਉਸ
ਦੇ ਪੁੱਤ੍ਰ ਨੂੰ ਉਸ ਦੇ ਪਿੱਛੋਂ ਠਹਿਰਾਇਆ ਅਤੇ
੫ ਯਰੂਸ਼ਲਮ ਨੂੰ ਕਾਇਮ ਰੱਖਿਆ ੦ ਕਿਉਂ ਜੋ ਦਾਊਦ
ਨੇ ਉਹ ਕੀਤਾ ਜੋ ਯਹੋਵਾਹ ਦੀ ਨਿਗਾਹ ਵਿੱਚ ਠੀਕ
ਸੀ ਅਤੇ ਆਪਣੇ ਜੀਵਨ ਦੇ ਸਭ ਦਿਨ ਉਸ ਸਾਰੇ ਤੋਂ
ਜਿਹ ਦਾ ਉਸ ਨੂੰ ਹੁਕਮ ਸੀ ਹਿੱਤੀ ਊਰੀਯਾਹ ਦੀ
ਗੱਲ ਤੋਂ ਬਿਨਾ ਕਿਸੇ ਪਾਸੇ ਨਾ ਫਿਰਿਆ ੦
੬ ਰਹਬੁਆਮ ਅਤੇ ਯਾਰਾਬੁਆਮ ਦੇ ਵਿੱਚ ਉਹ ਦੇ ਸਾਰੇ
੭ ਜੀਵਨ ਭਰ ਲੜਾਈ ਰਹੀ ੦ ਅਤੇ ਅਬੀਯਾਮ ਦੀਆਂ
ਬਾਕੀ ਗੱਲਾਂ ਅਤੇ ਓਹ ਸਭ ਜੋ ਉਸ ਕੀਤਾ ਕੀ ਓਹ
ਯਹੂਦਾਹ ਦੇ ਪਾਤਸ਼ਾਹਾਂ ਦੇ ਇਤਹਾਸ ਦੀ ਪੋਥੀ
ਵਿੱਚ ਲਿਖੀਆਂ ਹੋਈਆਂ ਨਹੀਂ ਹਨ ? ਅਬੀਯਾਮ ਤੇ
੮ ਯਾਰਾਬੁਆਮ ਵਿੱਚ ਭੀ ਲੜਾਈ ਰਹੀ ੦ ਤਾਂ ਅਬੀਯਾਮ
ਆਪਣੇ ਪਿਉ ਦਾਦਿਆਂ ਨਾਲ ਸੌਂ ਗਿਆ ਅਤੇ ਉਨ੍ਹਾਂ
ਨੇ ਉਸ ਨੂੰ ਦਾਊਦ ਦੇ ਸ਼ਹਿਰ ਵਿੱਚ ਦੱਬ ਦਿੱਤਾ ਤਾਂ
ਉਹ ਦੇ ਥਾਂ ਆਸਾ ਉਹ ਦਾ ਪੁੱਤ੍ਰ ਰਾਜ ਕਰਨ ਲੱਗਾ ॥
੯ ਇਸਰਾਏਲ ਦੇ ਪਾਤਸ਼ਾਹ ਯਾਰਾਬੁਆਮ ਦੇ ਰਾਜ
ਦੇ ਵੀਹਵੇਂ ਵਰਹੇ ਆਸਾ ਯਹੂਦਾਹ ਉੱਤੇ ਰਾਜ ਕਰਨ
੧੦ ਲੱਗਾ ੦ ਅਤੇ ਉਸ ਨੇ ਇੱਕਤਾਲੀ ਵਰਹੇ ਯਰੂਸ਼ਲਮ
ਵਿੱਚ ਰਾਜ ਕੀਤਾ। ਉਸ ਦੀ ਦਾਦੀ ਦਾ ਨਾਉਂ
੧੧ ਮਆਕਾਹ ਸੀ ਜੋ ਅਬੀਸ਼ਾਲੋਮ ਦੀ ਧੀ ਸੀ ੦ ਅਤੇ
ਆਸਾ ਨੇ ਓਹ ਕੀਤਾ ਜੋ ਯਹੋਵਾਹ ਦੀ ਨਿਗਾਹ ਵਿੱਚ
ਠੀਕ ਸੀ ਜਿਵੇਂ ਉਸ ਦੇ ਪਿਤਾ ਦਾਊਦ ਨੇ ਕੀਤਾ
੧੨ ਸੀ ੦ ਉਸ ਨੇ ਦੇਸ ਵਿੱਚੋਂ ਗਾਂਡੂਆਂ ਨੂੰ ਕੱਢ ਦਿੱਤਾ
ਅਤੇ ਓਹ ਮੂਰਤਾਂ ਜੋ ਉਸ ਦੇ ਪਿਉ ਦਾਦਿਆਂ ਨੇ
੧੩ ਬਣਾਈਆਂ ਸਨ ਦੂਰ ਦਫਾ ਕਰ ਦਿੱਤੀਆਂ ੦ ਉਸ ਨੇ
ਆਪਣੀ ਦਾਦੀ ਮਆਕਾਹ ਨੂੰ ਭੀ ਦਾਦੀ ਰਾਣੀ ਤੋਂ
ਹਟਾ ਦਿੱਤਾ ਕਿਉਂ ਜੋ ਉਸ ਨੇ ਅਸ਼ੇਰਾਹ ਦੇਵੀ ਦੀ

ਇੱਕ ਅੱਤ ਘਿਣਾਉਣੀ ਮੂਰਤ ਬਣਾਈ ਜਿਹ ਨੂੰ
ਆਸਾ ਨੇ ਭੰਨ ਕੇ ਕਿਦਰੋਨ ਦੀ ਵਾਦੀ ਵਿੱਚ ਸਾੜ
੧੪ ਦਿੱਤਾ ੦ ਪਰ ਉੱਚੇ ਥਾਂ ਢਾਹੇ ਨਾ ਗਏ ਤਾਂ ਵੀ
ਆਸਾ ਨੇ ਆਪਣੇ ਸਾਰੇ ਦਿਨ ਮਨ ਨੂੰ ਯਹੋਵਾਹ ਵੱਲ
੧੫ ਠੀਕ ਰੱਖਿਆ ੦ ਅਤੇ ਉਹ ਉਨ੍ਹਾਂ ਚੀਜ਼ਾ ਨੂੰ ਜੋ ਉਸ
ਦੇ ਪਿਤਾ ਨੇ ਪਵਿੱਤਰ ਠਹਿਰਾਈਆਂ ਸਨ ਨਾਲੇ ਉਨ੍ਹਾਂ
ਨੂੰ ਜੋ ਉਸ ਨੇ ਆਪ ਪਵਿੱਤਰ ਠਹਿਰਾਈਆਂ ਸਨ
ਯਹੋਵਾਹ ਦੇ ਭਵਨ ਵਿੱਚ ਲਿਆਇਆ ਅਰਥਾਤ
੧੬ ਚਾਂਦੀ, ਸੋਨਾ ਅਤੇ ਭਾਂਡੇ ੦ ਆਸਾ ਅਤੇ ਇਸਰਾਏਲ
ਦੇ ਪਾਤਸ਼ਾਹ ਬਆਸ਼ਾ ਵਿੱਚ ਉਨ੍ਹਾਂ ਦੇ ਸਾਰੇ ਦਿਨ
੧੭ ਲੜਾਈ ਹੁੰਦੀ ਰਹੀ ੦ ਤਾਂ ਇਸਰਾਏਲ ਦੇ ਪਾਤਸ਼ਾਹ
ਬਆਸ਼ਾ ਨੇ ਯਹੂਦਾਹ ਉੱਤੇ ਚੜ੍ਹਾਈ ਕੀਤੀ ਅਤੇ
ਰਾਮਾਹ ਨੂੰ ਬਣਾਇਆ ਤਾਂ ਜੋ ਯਹੂਦਾਹ ਦੇ ਪਾਤਸ਼ਾਹ
੧੮ ਕੋਲ ਨਾ ਕੋਈ ਜਾਵੇ ਅਤੇ ਨਾ ਕੋਈ ਆਵੇ ੦ ਤਾਂ
ਆਸਾ ਨੇ ਯਹੋਵਾਹ ਦੇ ਭਵਨ ਦੇ ਖ਼ਜ਼ਾਨਿਆਂ ਦੀ
ਬਾਕੀ ਚਾਂਦੀ ਅਤੇ ਸੋਨਾ ਅਤੇ ਪਾਤਸ਼ਾਹ ਦੇ ਮਹਿਲ
ਦੇ ਖ਼ਜ਼ਾਨੇ ਲੈ ਕੇ ਆਪਣੇ ਟਹਿਲੂਆਂ ਦੇ ਹੱਥਾਂ ਵਿੱਚ
ਦੇ ਦਿੱਤੇ ਅਤੇ ਆਸਾ ਪਾਤਸ਼ਾਹ ਨੇ ਉਨ੍ਹਾਂ ਨੂੰ ਅਰਾਮ
ਦੇ ਪਾਤਸ਼ਾਹ ਬਨ-ਹਦਦ ਕੋਲ ਜੋ ਹਜ਼ਯੋਨ ਦਾ ਪੋਤਾ
ਅਤੇ ਟਬਰਿੰਮੋਨ ਦਾ ਪੁੱਤ੍ਰ ਸੀ ਜੋ ਦੰਮਿਸ਼ਕ ਵਿੱਚ
੧੯ ਵੱਸਦਾ ਸੀ ਐਉਂ ਆਖ ਕੇ ਘੱਲ ਦਿੱਤਾ ਕਿ ੦ ਉਹ
ਨੇਮ ਜੋ ਮੇਰੇ ਤੇਰੇ ਵਿੱਚ ਹੈ ਅਤੇ ਮੇਰੇ ਪਿਤਾ ਅਰ ਤੇਰੇ
ਪਿਤਾ ਦੇ ਵਿੱਚ ਸੀ ਵੇਖ ਮੈਂ ਤੇਰੇ ਕੋਲ ਚਾਂਦੀ ਅਤੇ
ਸੋਨੇ ਦਾ ਗੱਫਾ ਘੱਲਦਾ ਹਾਂ ਭਈ ਤੂੰ ਜਾ ਕੇ ਆਪਣਾ
ਨੇਮ ਇਸਰਾਏਲ ਦੇ ਪਾਤਸ਼ਾਹ ਬਆਸ਼ਾ ਨਾਲੋਂ ਤੋੜ
੨੦ ਲਵੇਂ ਤਾਂ ਜੋ ਉਹ ਮੇਰੇ ਕੋਲੋਂ ਮੁੜ ਜਾਵੇ ੦ ਤਾਂ ਬਨ-
ਹਦਦ ਨੇ ਆਸਾ ਪਾਤਸ਼ਾਹ ਦੀ ਗੱਲ ਸੁਣੀ ਅਤੇ
ਆਪਣੀਆਂ ਫੌਜਾਂ ਦੇ ਸਰਦਾਰਾਂ ਨੂੰ ਇਸਰਾਏਲੀ
ਸ਼ਹਿਰਾਂ ਦੇ ਵਿਰੁੱਧ ਘੱਲਿਆ ਅਤੇ ਉਨ੍ਹਾਂ ਨੇ ਈਯੋਨ ਨੂੰ,
ਦਾਨ ਨੂੰ, ਆਬੇਲ ਬੈਤ ਮਆਕਾਹ ਨੂੰ ਅਤੇ ਸਾਰੇ
ਕਿੰਨਰੋਥ ਨੂੰ ਨਫ਼ਤਾਲੀ ਦੇ ਸਾਰੇ ਦੇਸ ਸਣੇ ਮਾਰ
੨੧ ਸੁੱਟਿਆ ੦ ਤਾਂ ਐਉਂ ਹੋਇਆ ਕਿ ਜਦ ਬਆਸ਼ਾ ਨੇ
ਏਹ ਸੁਣਿਆ ਤਾਂ ਰਾਮਾਹ ਦਾ ਬਣਾਉਣਾ ਛੱਡ ਕੇ
੨੨ ਤਿਰਸਾਹ ਵਿੱਚ ਜਾ ਵੱਸਿਆ ੦ ਤਾਂ ਆਸਾ ਪਾਤਸ਼ਾਹ
ਨੇ ਸਾਰੇ ਯਹੂਦਾਹ ਨੂੰ ਏਹ ਸੁਣਾਇਆ ਅਤੇ ਕੋਈ
ਬਾਕੀ ਨਾ ਰਹਿਣ ਦਿੱਤਾ ਤਾਂ ਓਹ ਰਾਮਾਹ ਦੇ ਪੱਥਰਾਂ
ਅਤੇ ਲੱਕੜੀ ਨੂੰ ਚੁੱਕ ਕੇ ਲੈ ਗਏ ਜਿਨ੍ਹਾਂ ਨਾਲ
ਬਆਸ਼ਾ ਨੇ ਰਾਮਾਹ ਨੂੰ ਬਣਾਇਆ ਸੀ। ਉਨ੍ਹਾਂ ਨਾਲ
ਆਸਾ ਪਾਤਸ਼ਾਹ ਨੇ ਬਿਨਯਾਮੀਨ ਦਾ ਗਬਾ ਅਤੇ
੨੩ ਮਿਸਫਾਹ ਬਣਾਏ ੦ ਅਤੇ ਆਸਾ ਦੇ ਬਾਕੀ ਕੰਮ
ਅਤੇ ਉਹ ਦਾ ਸਾਰਾ ਬਲ ਅਤੇ ਓਹ ਸਭ ਜੋ ਉਸ
ਕੀਤਾ ਅਤੇ ਸ਼ਹਿਰ ਜੋ ਉਸ ਨੇ ਬਣਾਏ ਕੀ ਓਹ
ਯਹੂਦਾਹ ਦੇ ਪਾਤਸ਼ਾਹਾਂ ਦੇ ਇਤਹਾਸ ਦੀ ਪੋਥੀ ਵਿੱਚ
ਲਿਖੇ ਹੋਏ ਨਹੀਂ ਹਨ ? ਪਰ ਉਸ ਦੇ ਬੁਢੇਪੇ ਵਿੱਚ
੨੪ ਉਸ ਨੂੰ ਉਸ ਦੇ ਪੈਰਾਂ ਦਾ ਰੋਗ ਲੱਗ ਗਿਆ ੦ ਤਾਂ
ਆਸਾ ਆਪਣੇ ਪਿਉ ਦਾਦਿਆਂ ਦੇ ਨਾਲ ਸੌਂ ਗਿਆ
ਅਤੇ ਉਨ੍ਹਾਂ ਨੇ ਉਸ ਨੂੰ ਉਸ ਦੇ ਪਿਉ ਦਾਦਿਆਂ ਦੇ
ਨਾਲ ਦਾਊਦ ਦੇ ਸ਼ਹਿਰ ਵਿੱਚ ਦੱਬ ਦਿੱਤਾ ਤਾਂ ਉਸ
ਦੇ ਥਾਂ ਉਸ ਦਾ ਪੁੱਤ੍ਰ ਯਹੋਸ਼ਾਫਾਟ ਰਾਜ ਕਰਨ ਲੱਗਾ ॥
੨੫ ਅਤੇ ਯਾਰਾਬੁਆਮ ਦਾ ਪੁੱਤ੍ਰ ਨਾਦਾਬ ਯਹੂਦਾਹ
ਦੇ ਪਾਤਸ਼ਾਹ ਆਸਾ ਦੇ ਰਾਜ ਦੇ ਦੂਜੇ ਵਰਹੇ
ਇਸਰਾਏਲ ਉੱਤੇ ਰਾਜ ਕਰਨ ਲੱਗਾ ਅਤੇ ਉਸ ਨੇ
੨੬ ਦੋ ਵਰਹੇ ਇਸਰਾਏਲ ਉੱਤੇ ਰਾਜ ਕੀਤਾ ੦ ਪਰ ਉਸ
ਨੇ ਯਹੋਵਾਹ ਦੀ ਨਿਗਾਹ ਵਿੱਚ ਬਦੀ ਕੀਤੀ ਅਤੇ
ਆਪਣੇ ਪਿਤਾ ਦੇ ਰਾਹ ਵਿੱਚ ਚੱਲਿਆ ਅਤੇ ਆਪਣੇ
ਪਾਪਾਂ ਨਾਲ ਉਸ ਨੇ ਇਸਰਾਏਲ ਨੂੰ ਪਾਪੀ
੨੭ ਬਣਾਇਆ ੦ ਅਤੇ ਯਿੱਸਾਕਾਰ ਦੇ ਘਰਾਣੇ ਦੇ ਅਹੀਯਾਹ
ਦੇ ਪੁੱਤ੍ਰ ਬਆਸ਼ਾ ਉਸ ਦੇ ਵਿਰੁੱਧ ਗੋਸ਼ਟ ਕੀਤੀ
ਅਤੇ ਬਆਸ਼ਾ ਨੇ ਉਸ ਨੂੰ ਫਲਿਸਤੀਆਂ ਦੇ ਸ਼ਹਿਰ
ਗਿਬਥੋਨ ਵਿੱਚ ਵੱਢ ਸੁੱਟਿਆ ਜਦ ਨਾਦਾਬ ਅਤੇ
੨੮ ਸਾਰਾ ਇਸਰਾਏਲ ਗਿਬਥੋਨ ਨੂੰ ਘੇਰੀ ਬੈਠਾ ਸੀ ੦ ਸੋ
ਯਹੂਦਾਹ ਦੇ ਪਾਤਸ਼ਾਹ ਆਸਾ ਦੇ ਰਾਜ ਦੇ ਤੀਜੇ
ਵਰਹੇ ਬਆਸ਼ਾ ਨੇ ਉਹ ਨੂੰ ਮਾਰ ਲਿਆ ਅਤੇ ਉਸ
੨੯ ਦੇ ਥਾਂ ਰਾਜ ਕਰਨ ਲੱਗਾ ੦ ਤਾਂ ਐਉਂ ਹੋਇਆ ਕਿ
ਜਦ ਉਹ ਰਾਜ ਕਰਨ ਲੱਗਾ ਤਾਂ ਉਹ ਨੇ ਯਾਰਾਬੁਆਮ
ਦੇ ਸਾਰੇ ਘਰਾਣੇ ਨੂੰ ਵੱਢ ਸੁੱਟਿਆ ਅਤੇ ਯਾਰਾਬੁਆਮ
ਦਾ ਇੱਕ ਭੀ ਸਾਹ ਲੈਣ ਵਾਲਾ ਬਾਕੀ ਨਾ ਛੱਡਿਆ।
ਜਦ ਤੀਕ ਉਹ ਨੇ ਉਨ੍ਹਾਂ ਦਾ ਨਾਸ ਨਾ ਕਰ ਲਿਆ
ਅਤੇ ਏਹ ਯਹੋਵਾਹ ਦੇ ਉਸ ਬਚਨ ਅਨੁਸਾਰ
ਹੋਇਆ ਜੋ ਉਹ ਆਪਣੇ ਦਾਸ ਅਹੀਯਾਹ ਸ਼ੀਲੋਨੀ
੩੦ ਦੇ ਰਾਹੀਂ ਬੋਲਿਆ ਸੀ ੦ ਯਾਰਾਬੁਆਮ ਦੇ ਪਾਪਾਂ
ਦੇ ਕਾਰਨ ਏਹ ਹੋਇਆ ਜੋ ਉਸ ਆਪ ਕੀਤੇ ਅਤੇ

ਇਸਰਾਏਲ ਤੋਂ ਵੀ ਕਰਾਏ ਅਤੇ ਉਸ ਭੜਕਾਉਣ
ਦੇ ਨਾਲ ਜਿਸ ਤੋਂ ਉਸ ਨੇ ਯਹੋਵਾਹ ਇਸਰਾਏਲ ਦੇ
੩੧ ਪਰਮੇਸ਼ੁਰ ਨੂੰ ਗੁੱਸੇ ਕੀਤਾ ੦ ਨਾਦਾਬ ਦੇ ਬਾਕੀ ਕੰਮ
ਅਤੇ ਓਹ ਸਭ ਜੋ ਉਸ ਕੀਤਾ ਕੀ ਓਹ ਇਸਰਾਏਲ
ਦੇ ਪਾਤਸ਼ਾਹਾਂ ਦੇ ਇਤਹਾਸ ਦੀ ਪੋਥੀ ਵਿੱਚ ਲਿਖੇ
੩੨ ਹੋਏ ਨਹੀਂ ? ੦ ਆਸਾ ਅਰ ਇਸਰਾਏਲ ਦੇ ਪਾਤਸ਼ਾਹ
ਬਅਸ਼ਾ ਵਿੱਚ ਉਨ੍ਹਾਂ ਦੇ ਸਾਰੇ ਦਿਨ ਲੜਾਈ ਹੁੰਦੀ
ਰਹੀ ॥

੩੩ ਯਹੂਦਾਹ ਦੇ ਪਾਤਸ਼ਾਹ ਆਸਾ ਦੇ ਰਾਜ ਦੇ ਤੀਜੇ
ਵਰਹੇ ਅਹੀਯਾਹ ਦਾ ਪੁੱਤ੍ਰ ਬਅਸ਼ਾ ਤਿਰਸਾਹ ਵਿੱਚ
ਸਾਰੇ ਇਸਰਾਏਲ ਉੱਤੇ ਰਾਜ ਕਰਨ ਲੱਗਾ ਅਤੇ ਉਸ
੩੪ ਨੇ ਚੌਵੀ ਵਰਹੇ ਰਾਜ ਕੀਤਾ ੦ ਉਸ ਨੇ ਯਹੋਵਾਹ ਦੀ
ਨਿਗਾਹ ਵਿੱਚ ਬੁਰਿਆਈ ਕੀਤੀ ਅਤੇ ਯਾਰਾਬੁਆਮ
ਦੇ ਰਾਹ ਵਿੱਚ ਚੱਲਿਆ ਅਤੇ ਉਹ ਦੇ ਪਾਪ ਵਿੱਚ
ਜਿਸ ਨਾਲ ਉਹ ਨੇ ਇਸਰਾਏਲ ਨੂੰ ਪਾਪੀ ਬਣਾਇਆ
ਲੱਗਾ ਰਿਹਾ ॥

### ਜ਼ਿਮਰੀ ਤੇ ਅਮਰੀ ਦੇ ਰਾਜ

**੧੬** ਫੇਰ ਯਹੋਵਾਹ ਦਾ ਬਚਨ ਹਨਾਨੀ ਦੇ ਪੁੱਤ੍ਰ
੨ ਯੇਹੂ ਕੋਲ ਬਅਸ਼ਾ ਦੇ ਵਿਰੁੱਧ ਆਇਆ ੦ ਕਿ ਏਸ
ਲਈ ਕਿ ਮੈਂ ਤੈਨੂੰ ਧੂੜ ਦੇ ਵਿੱਚੋਂ ਉਠਾਇਆ ਅਤੇ
ਆਪਣੀ ਪਰਜਾ ਇਸਰਾਏਲ ਉੱਤੇ ਤੈਨੂੰ ਪਰਧਾਨ
ਠਹਿਰਾਇਆ ਪਰ ਤੂੰ ਯਾਰਾਬੁਆਮ ਦੇ ਰਾਹ ਵਿੱਚ
ਤੁਰਿਆ ਅਤੇ ਮੇਰੀ ਪਰਜਾ ਇਸਰਾਏਲ ਤੋਂ ਪਾਪ
ਕਰਵਾਇਆ ਜੋ ਓਹ ਆਪਣੇ ਪਾਪਾਂ ਨਾਲ ਮੈਨੂੰ
੩ ਕ੍ਰੋਧਵਾਨ ਕਰਨ ੦ ਤਾਂ ਵੇਖ ਮੈਂ ਬਅਸ਼ਾ ਤੇ ਉਹ ਦੇ
ਘਰਾਣੇ ਨੂੰ ਮਿਟਾ ਦਿਆਂਗਾ ਅਤੇ ਮੈਂ ਤੇਰੇ ਘਰਾਣੇ ਨੂੰ
ਨਬਾਟ ਦੇ ਪੁੱਤ੍ਰ ਯਾਰਾਬੁਆਮ ਦੇ ਘਰਾਣੇ ਵਰਗਾ ਕਰ
੪ ਦਿਆਂਗਾ ੦ ਜੋ ਬਅਸ਼ਾ ਦੀ ਅੰਸ ਦਾ ਸ਼ਹਿਰ
ਵਿੱਚ ਮਰ ਜਾਵੇ ਉਹ ਨੂੰ ਕੁੱਤੇ ਖਾਣਗੇ ਅਤੇ ਜੋ ਉਹ
ਦੀ ਅੰਸ ਦਾ ਰੜੇ ਵਿੱਚ ਮਰ ਜਾਵੇ ਅਕਾਸ਼ ਦੇ
੫ ਪੰਛੀ ਉਹ ਨੂੰ ਖਾ ਜਾਣਗੇ ੦ ਹੁਣ ਬਅਸ਼ਾ ਦੀਆਂ
ਬਾਕੀ ਗੱਲਾਂ ਅਤੇ ਜੋ ਕੁਝ ਉਸ ਨੇ ਕੀਤਾ ਅਤੇ ਉਸ
ਦਾ ਬਲ ਕੀ ਏਹ ਸਭ ਇਸਰਾਏਲ ਦੇ ਪਾਤਸ਼ਾਹਾਂ ਦੇ
੬ ਇਤਿਹਾਸ ਦੀ ਪੋਥੀ ਵਿੱਚ ਨਹੀਂ ਲਿਖੇ ਹੋਏ ? ੦ ਸੋ
ਬਅਸ਼ਾ ਆਪਣੇ ਪਿਉ ਦਾਦਿਆਂ ਨਾਲ ਸੌਂ ਗਿਆ
ਅਤੇ ਤਿਰਸਾਹ ਵਿੱਚ ਦੱਬਿਆ ਗਿਆ ਅਤੇ ਉਸ ਦਾ
ਪੁੱਤ੍ਰ ਏਲਾਹ ਉਸ ਦੇ ਥਾਂ ਰਾਜ ਕਰਨ ਲੱਗਾ ੦
੭ ਨਾਲੇ ਹਨਾਨੀ ਦੇ ਪੁੱਤ੍ਰ ਯੇਹੂ ਨਬੀ ਨੂੰ ਭੀ ਯਹੋਵਾਹ ਦਾ
ਬਚਨ ਬਅਸ਼ਾ ਅਤੇ ਉਸ ਦੇ ਘਰਾਣੇ ਦੇ ਵਿਰੁੱਧ
ਆਇਆ ਅਤੇ ਇਹ ਦਾ ਕਾਰਨ ਉਹ ਸਭ
ਬੁਰਿਆਈ ਸੀ ਜੋ ਉਸ ਨੇ ਯਹੋਵਾਹ ਦੇ ਵੇਖਣ ਵਿੱਚ
ਕੀਤੀ ਜਦ ਉਸ ਨੇ ਆਪਣੇ ਹੱਥਾਂ ਦੇ ਕੰਮ ਨਾਲ ਅਤੇ
ਯਾਰਾਬੁਆਮ ਦੇ ਘਰਾਣੇ ਜਿਹਾ ਹੋਣ ਨਾਲ ਉਹ ਨੂੰ
ਕ੍ਰੋਧਵਾਨ ਕੀਤਾ ਅਤੇ ਏਸ ਲਈ ਭੀ ਕਿ ਉਸ ਨੇ ਉਹ
ਨੂੰ ਮਾਰ ਸੁੱਟਿਆ ॥

੮ ਯਹੂਦਾਹ ਦੇ ਪਾਤਸ਼ਾਹ ਆਸਾ ਦੇ ਛੱਬੀਵੇਂ ਵਰਹੇ
ਵਿੱਚ ਬਅਸ਼ਾ ਦਾ ਪੁੱਤ੍ਰ ਏਲਾਹ ਇਸਰਾਏਲ ਉੱਤੇ
ਰਾਜ ਕਰਨ ਲੱਗਾ ਅਤੇ ਤਿਰਸਾਹ ਵਿੱਚ ਦੋ ਵਰਹੇ
੯ ਰਾਜ ਕੀਤਾ ੦ ਜਦ ਉਹ ਤਿਰਸਾਹ ਵਿੱਚ ਅਰਸਾ ਦੇ
ਘਰ ਵਿੱਚ ਜੋ ਤਿਰਸਾਹ ਵਿੱਚ ਉਹ ਦੇ ਘਰ ਦਾ
ਦਿਵਾਨ ਸੀ ਪੀ ਪੀ ਕੇ ਮਸਤ ਹੋ ਰਿਹਾ ਸੀ ਤਾਂ ਉਹ
ਦੇ ਟਹਿਲੂਏ ਜ਼ਿਮਰੀ ਨੇ ਜੋ ਉਹ ਦੇ ਅੱਧੇ ਰਥਾਂ ਦਾ
੧੦ ਸਰਦਾਰ ਸੀ ਉਹ ਦੇ ਵਿਰੁੱਧ ਗੋਸ਼ਟ ਮੇਲੀ ੦ ਤਾਂ
ਜ਼ਿਮਰੀ ਨੇ ਅੰਦਰ ਆ ਕੇ ਉਹ ਨੂੰ ਐਉਂ ਮਾਰਿਆ
ਕਿ ਉਹ ਮਰ ਗਿਆ ਅਤੇ ਇਹ ਯਹੂਦਾਹ ਦੇ ਪਾਤਸ਼ਾਹ
ਆਸਾ ਦੇ ਸਤਾਈਵੇਂ ਵਰਹੇ ਵਿੱਚ ਹੋਇਆ ਤਾਂ ਉਹ
੧੧ ਉਹ ਦੇ ਥਾਂ ਰਾਜ ਕਰਨ ਲੱਗਾ ੦ ਫੇਰ ਐਉਂ
ਹੋਇਆ ਕਿ ਜਦ ਉਹ ਰਾਜ ਕਰਨ ਲੱਗਾ ਤਾਂ ਰਾਜ
ਗੱਦੀ ਉੱਤੇ ਬਹਿੰਦਿਆਂ ਸਾਰ ਉਸ ਨੇ ਬਅਸ਼ਾ ਦੇ
ਸਾਰੇ ਘਰਾਣੇ ਨੂੰ ਮਾਰ ਸੁੱਟਿਆ ਅਤੇ ਇੱਕ ਭੀ ਨਰ
ਉਹ ਦੇ ਸਾਕਾਂ ਅਤੇ ਮਿੱਤ੍ਰਾਂ ਵਿੱਚੋਂ ਨਾ ਛੱਡਿਆ ੦
੧੨ ਐਉਂ ਜ਼ਿਮਰੀ ਨੇ ਬਅਸ਼ਾ ਦੇ ਸਾਰੇ ਘਰਾਣੇ ਨੂੰ
ਮਾਰਿਆ ਜਿਵੇਂ ਯਹੋਵਾਹ ਦਾ ਬਚਨ ਆਇਆ ਜਦ
ਉਹ ਬਅਸ਼ਾ ਦੇ ਵਿਰੁੱਧ ਯੇਹੂ ਨਬੀ ਦੇ ਰਾਹੀਂ
੧੩ ਬੋਲਿਆ ਸੀ ੦ ਬਅਸ਼ਾ ਦੇ ਸਾਰੇ ਪਾਪਾਂ ਦੇ ਅਤੇ
ਉਹ ਦੇ ਪੁੱਤ੍ਰ ਏਲਾਹ ਦੇ ਪਾਪਾਂ ਦੇ ਕਾਰਨ ਏਹ
ਹੋਇਆ ਜਿਨ੍ਹਾਂ ਨੇ ਪਾਪ ਕੀਤਾ ਸਗੋਂ ਇਸਰਾਏਲ ਤੋਂ
ਪਾਪ ਕਰਵਾਇਆ ਜਦ ਉਨ੍ਹਾਂ ਨੇ ਯਹੋਵਾਹ ਇਸਰਾਏਲ
ਦੇ ਪਰਮੇਸ਼ੁਰ ਨੂੰ ਆਪਣੇ ਵਿਅਰਥ ਕੰਮਾਂ ਦੇ ਨਾਲ
੧੪ ਕ੍ਰੋਧਵਾਨ ਕੀਤਾ ੦ ਏਲਾਹ ਦੀਆਂ ਬਾਕੀ ਗੱਲਾਂ ਅਤੇ
ਜੋ ਕੁਝ ਉਹ ਨੇ ਕੀਤਾ ਕੀ ਓਹ ਸਭ ਇਸਰਾਏਲ

ਦਿਆਂ ਪਾਤਸ਼ਾਹਾਂ ਦੇ ਇਤਹਾਸ ਦੀ ਪੋਥੀ ਵਿੱਚ
ਨਹੀਂ ਲਿਖੇ ਹੋਏ ਹਨ ? ॥
੧੫ ਯਹੂਦਾਹ ਦੇ ਪਾਤਸ਼ਾਹ ਆਸਾ ਦੇ ਸਤਾਈਵੇਂ
ਵਰਹੇ ਵਿੱਚ ਜ਼ਿਮਰੀ ਨੇ ਤਿਰਸਾਹ ਵਿੱਚ ਸੱਤ ਦਿਨ
ਰਾਜ ਕੀਤਾ ਅਤੇ ਲੋਕਾਂ ਨੇ ਫਲਿਸਤੀਆਂ ਦੇ ਸ਼ਹਿਰ
੧੬ ਗਿਬਥੋਨ ਦੇ ਵਿਰੁੱਧ ਡੇਰੇ ਲਾਏ ਹੋਏ ਸਨ ○ ਤਾਂ ਡੇਰੇ
ਦੇ ਲੋਕਾਂ ਨੇ ਸੁਣਿਆ ਕਿ ਜ਼ਿਮਰੀ ਨੇ ਗੋਸ਼ਟ ਕਰਕੇ
ਪਾਤਸ਼ਾਹ ਨੂੰ ਭੀ ਮਾਰ ਸੁੱਟਿਆ ਹੈ ਸੋ ਸਾਰੇ ਇਸਰਾਏਲ
ਨੇ ਉੱਸੇ ਦਿਨ ਡੇਰੇ ਵਿੱਚ ਆਮਰੀ ਸੈਨਾਪਤੀ ਨੂੰ
੧੭ ਇਸਰਾਏਲ ਉੱਤੇ ਪਾਤਸ਼ਾਹ ਬਣਾਇਆ ○ ਤਾਂ
ਆਮਰੀ ਨੇ ਸਾਰੇ ਇਸਰਾਏਲ ਸਣੇ ਗਿਬਥੋਨ ਤੋਂ ਚੜ੍ਹ
੧੮ ਕੇ ਤਿਰਸਾਹ ਨੂੰ ਘੇਰ ਲਿਆ ○ ਅਤੇ ਐਉਂ ਹੋਇਆ
ਜਦ ਜ਼ਿਮਰੀ ਨੇ ਵੇਖਿਆ ਕਿ ਸ਼ਹਿਰ ਜਿੱਤਿਆ ਗਿਆ
ਹੈ ਤਾਂ ਪਾਤਸ਼ਾਹੀ ਮਹਿਲ ਦੇ ਕਿਲ੍ਹੇ ਵਿੱਚ ਜਾ ਕੇ ਉਸ
ਨੇ ਪਾਤਸ਼ਾਹੀ ਮਹਿਲ ਨੂੰ ਅੱਗ ਲਾ ਕੇ ਆਪਣੇ ਆਪ
੧੯ ਨੂੰ ਸਾੜ ਲਿਆ । ਸੋ ਉਹ ਮਰ ਗਿਆ ○ ਇਹ ਉਸ
ਦੇ ਪਾਪਾਂ ਦੇ ਕਾਰਨ ਹੋਇਆ ਜੋ ਉਸ ਨੇ ਕੀਤੇ ਜਦ
ਉਸ ਨੇ ਯਹੋਵਾਹ ਦੇ ਵੇਖਣ ਵਿੱਚ ਬੁਰਿਆਈ ਕੀਤੀ
ਅਤੇ ਯਾਰਾਬੁਆਮ ਦੇ ਰਾਹ ਵਿੱਚ ਚੱਲਦਾ ਰਿਹਾ
ਅਤੇ ਜਦ ਉਸ ਨੇ ਆਪ ਪਾਪ ਕੀਤਾ ਜਿਸ ਤੋਂ
੨੦ ਇਸਰਾਏਲ ਨੂੰ ਭੀ ਪਾਪੀ ਬਣਾਇਆ ○ ਜ਼ਿਮਰੀ
ਦੀਆਂ ਬਾਕੀ ਗੱਲਾਂ ਅਤੇ ਉਹ ਆਕੀਪੁਣਾ ਜੋ ਉਸ
ਨੇ ਕੀਤਾ ਕੀ ਓਹ ਸਭ ਇਸਰਾਏਲ ਦੇ ਪਾਤਸ਼ਾਹਾਂ
ਦੇ ਇਤਹਾਸ ਦੀ ਪੋਥੀ ਵਿੱਚ ਨਹੀਂ ਲਿਖੇ ਹੋਏ
ਹਨ ? ॥
੨੧ ਤਦ ਇਸਰਾਏਲ ਦੇ ਲੋਕ ਦੋ ਹਿੱਸਿਆਂ ਦੇ ਵਿੱਚ
ਵੰਡੇ ਗਏ । ਅੱਧੇ ਲੋਕ ਗੀਨਥ ਦੇ ਪੁੱਤ੍ਰ ਤਿਬਨੀ ਦੇ
ਮਗਰ ਸਨ ਕਿ ਓਹ ਉਹ ਨੂੰ ਪਾਤਸ਼ਾਹ ਬਣਾਉਣ
੨੨ ਅਤੇ ਅੱਧੇ ਆਮਰੀ ਦੇ ਮਗਰ ਸਨ ○ ਪਰੰ ਆਮਰੀ
ਦੇ ਤਰਫਦਾਰ ਗੀਨਥ ਦੇ ਪੁੱਤ੍ਰ ਤਿਬਨੀ ਦੇ ਤਰਫਦਾਰਾਂ
ਨਾਲੋਂ ਤਕੜੇ ਨਿੱਕਲੇ ਸੋ ਤਿਬਨੀ ਮਰ ਗਿਆ ਅਤੇ
੨੩ ਆਮਰੀ ਰਾਜ ਕਰਨ ਲੱਗਾ ○ ਯਹੂਦਾਹ ਦੇ ਪਾਤਸ਼ਾਹ
ਆਸਾ ਦੇ ਇਕੱਤੀਵੇਂ ਵਰਹੇ ਵਿੱਚ ਆਮਰੀ ਇਸਰਾਏਲ
ਉੱਤੇ ਰਾਜ ਕਰਨ ਲੱਗਾ ਅਤੇ ਬਾਰਾਂ ਵਰਹੇ ਰਾਜ
ਕਰਦਾ ਰਿਹਾ ਜਿਨ੍ਹਾਂ ਦੇ ਵਿੱਚੋਂ ਛੇ ਵਰਹੇ ਤਿਰਸਾਹ
੨੪ ਵਿੱਚ ਰਾਜ ਕੀਤਾ ○ ਉਸ ਨੇ ਸਾਮਰਿਯਾ* ਦੇ
ਪਰਬਤ ਨੂੰ ਸ਼ਮਰ ਨਾਮੇ ਮਨੁੱਖ ਤੋਂ ਦੋ ਤੋੜੇ ਚਾਂਦੀ ਦੇ
ਕੇ ਮੁੱਲ ਲਿਆ ਅਤੇ ਉਸ ਪਰਬਤ ਉੱਤੇ ਇੱਕ
ਸ਼ਹਿਰ ਬਣਾਇਆ ਜਿਹ ਦਾ ਨਾਉਂ ਸ਼ਮਰ ਦੇ ਨਾਉਂ
ਉੱਤੇ ਜੋ ਉਸ ਪਰਬਤ ਦਾ ਮਾਲਕ ਸੀ ਸਾਮਰਿਯਾ
੨੫ ਰੱਖਿਆ ○ ਪਰ ਆਮਰੀ ਨੇ ਯਹੋਵਾਹ ਦੇ ਵੇਖਣ
ਵਿੱਚ ਬੁਰਿਆਈ ਕੀਤੀ ਸਗੋਂ ਉਸ ਨੇ ਆਪਣੇ ਸਭ
੨੬ ਅਗਲਿਆਂ ਨਾਲੋਂ ਵੀ ਵੱਧ ਬੁਰਿਆਈ ਕੀਤੀ ○ ਉਹ
ਨਬਾਟ ਦੇ ਪੁੱਤ੍ਰ ਯਾਰਾਬੁਆਮ ਦਿਆਂ ਸਾਰਿਆਂ ਰਾਹਾਂ
ਵਿੱਚ ਚੱਲਦਾ ਰਿਹਾ ਅਤੇ ਉਹ ਦਿਆਂ ਪਾਪਾਂ ਵਿੱਚ
ਵੀ ਜਿਨ੍ਹਾਂ ਨਾਲ ਉਸ ਨੇ ਇਸਰਾਏਲ ਤੋਂ ਪਾਪ
ਕਰਵਾਏ ਜਦ ਉਨ੍ਹਾਂ ਨੇ ਇਸਰਾਏਲ ਦੇ ਪਰਮੇਸ਼ੁਰ
ਯਹੋਵਾਹ ਨੂੰ ਆਪਣੇ ਵਿਅਰਥ ਕੰਮਾਂ ਨਾਲ ਕ੍ਰੋਧਵਾਨ
੨੭ ਕੀਤਾ ○ ਅਤੇ ਆਮਰੀ ਦੇ ਬਾਕੀ ਕੰਮ ਅਤੇ ਉਹ
ਬਲ ਜੋ ਉਸ ਨੇ ਵਿਖਾਇਆ ਕੀ ਏਹ ਸਭ ਇਸਰਾਏਲ
ਦੇ ਪਾਤਸ਼ਾਹਾਂ ਦੇ ਇਤਹਾਸ ਦੀ ਪੋਥੀ ਵਿੱਚ ਨਹੀਂ
੨੮ ਲਿਖੇ ਹੋਏ ਹਨ ? ○ ਸੋ ਆਮਰੀ ਆਪਣੇ ਪਿਉ
ਦਾਦਿਆਂ ਦੇ ਨਾਲ ਸੌਂ ਗਿਆ ਅਤੇ ਸਾਮਰਿਯਾ ਵਿੱਚ
ਦੱਬਿਆ ਗਿਆ ਅਤੇ ਉਸ ਦਾ ਪੁੱਤ੍ਰ ਅਹਾਬ ਉਸ ਦੇ
ਥਾਂ ਰਾਜ ਕਰਨ ਲੱਗਾ ॥
੨੯ ਯਹੂਦਾਹ ਦੇ ਪਾਤਸ਼ਾਹ ਆਸਾ ਦੇ ਅਠੱਤੀਵੇਂ
ਵਰਹੇ ਵਿੱਚ ਆਮਰੀ ਦਾ ਪੁੱਤ੍ਰ ਅਹਾਬ ਇਸਰਾਏਲ
ਉੱਤੇ ਰਾਜ ਕਰਨ ਲੱਗਾ ਅਤੇ ਆਮਰੀ ਦਾ ਪੁੱਤ੍ਰ
ਅਹਾਬ ਇਸਰਾਏਲ ਉੱਤੇ ਸਾਮਰਿਯਾ ਵਿੱਚ ਬਾਈ
੩੦ ਵਰਹੇ ਰਾਜ ਕਰਦਾ ਰਿਹਾ ○ ਅਤੇ ਆਮਰੀ ਦੇ ਪੁੱਤ੍ਰ
ਅਹਾਬ ਨੇ ਯਹੋਵਾਹ ਦੇ ਵੇਖਣ ਵਿੱਚ ਆਪਣੇ ਸਾਰੇ
੩੧ ਅਗਲਿਆਂ ਨਾਲੋਂ ਵਧੀਕ ਬਦੀ ਕੀਤੀ ○ ਤਾਂ ਐਉਂ
ਹੋਇਆ ਕਿ ਨਬਾਟ ਦੇ ਪੁੱਤ੍ਰ ਯਾਰਾਬੁਆਮ ਦੇ ਪਾਪਾਂ
ਵਿੱਚ ਚੱਲਣਾ ਹਲਕੀ ਜੇਹੀ ਗੱਲ ਜਾਣ ਕੇ ਉਹ ਨੇ
ਸੀਦੋਨੀਆਂ ਦੇ ਰਾਜਾ ਅਥਬਆਲ ਦੀ ਧੀ ਈਜ਼ਬਲ
ਨੂੰ ਵਿਆਹ ਲਿਆ ਅਤੇ ਜਾ ਕੇ ਬਆਲ ਦੀ ਪੂਜਾ
੩੨ ਕੀਤੀ ਅਤੇ ਉਸ ਦੇ ਅੱਗੇ ਮੱਥਾ ਟੇਕਿਆ ○ ਨਾਲੇ
ਉਹ ਨੇ ਬਆਲ ਲਈ ਬਆਲ ਦੇ ਭਵਨ ਵਿੱਚ ਜੋ
ਉਹ ਨੇ ਸਾਮਰਿਯਾ ਵਿੱਚ ਬਣਾਇਆ ਇੱਕ ਜਗਵੇਦੀ

* ਇਬਰਾਨੀ ਵਿੱਚ ਸ਼ੋਮਰੋਨ ।

੩੩ ਬਣਾਈ ੦ ਅਤੇ ਅਹਾਬ ਨੇ ਇੱਕ ਟੁੰਡ ਬਣਾਇਆ
ਸੋ ਅਹਾਬ ਨੇ ਯਹੋਵਾਹ ਇਸਰਾਏਲ ਦੇ ਪਰਮੇਸ਼ੁਰ ਨੂੰ
ਉਨ੍ਹਾਂ ਸਭਨਾਂ ਇਸਰਾਏਲੀ ਪਾਤਸ਼ਾਹਾਂ ਨਾਲੋਂ ਜੋ ਉਸ
੩੪ ਤੋਂ ਪਹਿਲੇ ਸਨ ਵਧੀਕ ਕ੍ਰੋਧ ਚੜ੍ਹਾਇਆ ੦ ਉਹ ਦੇ
ਦਿਨਾਂ ਵਿੱਚ ਹੀਏਲ ਬੈਤਏਲੀ ਨੇ ਯਰੀਹੋ ਬਣਾਇਆ,
ਉਸ ਨੇ ਆਪਣੇ ਪਲੋਠੇ ਪੁੱਤ੍ਰ ਅਬੀਰਾਮ ਉੱਤੇ ਉਹ
ਦੀ ਨਿਉਂ ਧਰੀ ਅਤੇ ਆਪਣੇ ਨਿੱਕੇ ਪੁੱਤ੍ਰ ਸਗੂਬ
ਨਾਲ ਉਹ ਦੇ ਫਾਟਕ ਖੜੇ ਕੀਤੇ । ਏਹ ਉਸ ਬਚਨ
ਅਨੁਸਾਰ ਹੋਇਆ ਜੋ ਯਹੋਵਾਹ ਨੇ ਨੂਨ ਦੇ ਪੁੱਤ੍ਰ
ਯਹੋਸ਼ੁਆ ਦੇ ਰਾਹੀਂ ਆਖਿਆ ਸੀ ॥

## ਏਲੀਯਾਹ ਅਤੇ ਵਿੱਧਵਾ

੧੭ ਤਾਂ ਏਲੀਯਾਹ ਤਿਸ਼ਬੀ ਨੇ ਜੋ ਗਿਲਆਦ ਦੇ
ਵਾਸੀਆਂ ਵਿੱਚੋਂ ਸੀ ਅਹਾਬ ਨੂੰ ਆਖਿਆ ਭਈ
ਜੀਉਂਦੇ ਯਹੋਵਾਹ ਇਸਰਾਏਲ ਦੇ ਪਰਮੇਸ਼ੁਰ ਦੀ ਸੌਂਹ
ਜਿਹ ਦੇ ਅੱਗੇ ਮੈਂ ਖੜਾ ਹਾਂ ਇਨ੍ਹਾਂ ਵਰਿਹਾਂ ਵਿੱਚ ਮੇਰੇ
੨ ਬਚਨ ਤੋਂ ਬਿਨਾ ਨਾ ਤ੍ਰੇਲ ਪਵੇਗੀ ਨਾ ਮੀਂਹ ੦ ਐਉਂ
੩ ਯਹੋਵਾਹ ਦਾ ਬਚਨ ਉਹ ਨੂੰ ਆਇਆ ਕਿ ੦ ਏਥੋਂ
ਚੱਲ ਦੇਹ ਅਤੇ ਆਪਣਾ ਮੁਹਾਣਾ ਪੂਰਬ ਵੱਲ ਫੇਰ
ਅਤੇ ਆਪ ਨੂੰ ਕਰੀਥ ਦੇ ਨਾਲੇ ਕੋਲ ਜਿਹੜਾ
੪ ਯਰਦਨ ਦੇ ਸਾਹਮਣੇ ਹੈ ਲੁਕਾ ਲੈ ੦ ਤਾਂ ਐਉਂ
ਹੋਵੇਗਾ ਕਿ ਤੂੰ ਉਸ ਨਾਲੇ ਵਿੱਚੋਂ ਪੀਵੇਂਗਾ ਅਤੇ ਮੈਂ
ਪਹਾੜੀ ਕਾਵਾਂ ਨੂੰ ਹੁਕਮ ਦਿੱਤਾ ਹੈ ਕਿ ਓਹ ਤੈਨੂੰ ਉਥੇ
੫ ਹੀ ਪਾਲਣ ੦ ਤਾਂ ਉਹ ਚੱਲ ਪਿਆ ਅਤੇ ਯਹੋਵਾਹ
ਦੇ ਬਚਨ ਅਨੁਸਾਰ ਕੀਤਾ । ਉਹ ਚੱਲ ਕੇ ਕਰੀਥ ਦੇ
ਨਾਲੇ ਕੋਲ ਜਾ ਟਿਕਿਆ ਜਿਹੜਾ ਯਰਦਨ ਦੇ ਸਾਹਮਣੇ
੬ ਹੈ ੦ ਤਾਂ ਪਹਾੜੀ ਕਾਂ ਉਹ ਦੇ ਲਈ ਰੋਟੀ ਤੇ ਮਾਸ
ਸਵੇਰ ਨੂੰ ਅਤੇ ਰੋਟੀ ਤੇ ਮਾਸ ਸ਼ਾਮ ਨੂੰ ਲਿਆਉਂਦੇ
ਰਹੇ ਅਤੇ ਉਹ ਉਸ ਨਾਲੇ ਤੋਂ ਪਾਣੀ ਪੀ ਲੈਂਦਾ ਸੀ ੦
੭ ਤਾਂ ਐਉਂ ਹੋਇਆ ਕਿ ਥੋੜੇ ਦਿਨਾਂ ਦੇ ਪਿੱਛੋਂ ਨਾਲਾ
ਸੁੱਕ ਗਿਆ ਕਿਉਂ ਜੋ ਦੇਸ ਵਿੱਚ ਮੀਂਹ ਨਾ ਪਿਆ ॥
੮ ਤਾਂ ਯਹੋਵਾਹ ਦਾ ਏਹ ਬਚਨ ਉਹ ਨੂੰ ਆਇਆ ੦
੯ ਕਿ ਉੱਠ ਅਤੇ ਸੀਦੋਨ ਦੇ ਸਾਰਫਥ ਨੂੰ ਚੱਲਾ ਜਾਹ
ਅਤੇ ਉਥੇ ਜਾ ਟਿੱਕ । ਵੇਖ ਮੈਂ ਇੱਕ ਵਿੱਧਵਾ ਤੀਵੀਂ
੧੦ ਨੂੰ ਹੁਕਮ ਦਿੱਤਾ ਹੈ ਕਿ ਉਹ ਤੇਰੀ ਪਾਲਣਾ ਕਰੇ ੦ ਸੋ
ਉਹ ਉੱਠਿਆ ਅਤੇ ਸਾਰਫਥ ਨੂੰ ਚੱਲਿਆ ਗਿਆ
ਅਤੇ ਜਾਂ ਸ਼ਹਿਰ ਦੇ ਦਰਵੱਜੇ ਕੋਲ ਆਇਆ ਤਾਂ
ਵੇਖੋ ਓਥੇ ਇੱਕ ਵਿੱਧਵਾ ਲੱਕੜੀਆਂ ਚੁਗਦੀ ਸੀ ਤਾਂ
ਉਸ ਉਹ ਨੂੰ ਉੱਚੀ ਦਿੱਤੀ ਆਖਿਆ, ਜ਼ਰਾ ਮੈਨੂੰ
ਆਪਣੇ ਭਾਂਡੇ ਵਿੱਚ ਥੋੜਾ ਜਿਹਾ ਪਾਣੀ ਲਿਆ ਦੇਹ
੧੧ ਕਿ ਮੈਂ ਪੀ ਲਵਾਂ ੦ ਜਦ ਉਹ ਲਿਆਉਣ ਲਈ
ਚੱਲੀ ਤਾਂ ਉਸ ਨੇ ਉਹ ਨੂੰ ਉੱਚੀ ਦਿੱਤੀ ਆਖਿਆ,
ਜ਼ਰਾ ਇੱਕ ਚੱਪਾ ਟੁਕੜਾ ਵੀ ਆਪਣੇ ਹੱਥ ਵਿੱਚ
੧੨ ਲੈਂਦੀ ਆਵੀਂ ੦ ਅੱਗੋਂ ਉਸ ਆਖਿਆ, ਜੀਉਂਦੇ
ਯਹੋਵਾਹ ਤੇਰੇ ਪਰਮੇਸ਼ੁਰ ਦੀ ਸੌਂਹ ਮੇਰੇ ਕੋਲ ਕੁਝ ਵੀ
ਰਿੱਧਾ ਪੱਕਾ ਨਹੀਂ ਪਰ ਇੱਕ ਤੌਲੇ ਵਿੱਚ ਇੱਕ ਮੁੱਠ
ਆਟੇ ਦੀ ਅਤੇ ਥੋੜਾ ਜਿਹਾ ਤੇਲ ਇੱਕ ਕੁੱਜੀ ਵਿੱਚ
ਹੈ ਅਤੇ ਵੇਖ ਮੈਂ ਏਹ ਦੋ ਕੁ ਲੱਕੜੀਆਂ ਚੁੱਗ ਰਹੀ
ਹਾਂ ਕਿ ਮੈਂ ਘਰ ਜਾ ਕੇ ਆਪਣੇ ਲਈ ਅਤੇ ਆਪਣੇ
ਪੁੱਤ੍ਰ ਲਈ ਪਕਾਵਾਂ ਤਾਂ ਜੋ ਅਸੀਂ ਉਹ ਨੂੰ ਖਾਈਏ
੧੩ ਅਤੇ ਮਰੀਏ ੦ ਤਾਂ ਏਲੀਯਾਹ ਨੇ ਉਸ ਨੂੰ ਆਖਿਆ
ਨਾ ਡਰ । ਜਾਹ ਅਤੇ ਆਪਣੀ ਗੱਲ ਦੇ ਅਨੁਸਾਰ
ਕਰ ਪਰ ਪਹਿਲਾਂ ਉਸ ਵਿੱਚੋਂ ਮੇਰੇ ਲਈ ਇੱਕ ਮੱਨੀ
ਪਕਾ ਕੇ ਮੇਰੇ ਕੋਲ ਲੈ ਆ ਅਤੇ ਪਿੱਛੋਂ ਆਪਣੇ ਅਤੇ
੧੪ ਆਪਣੇ ਪੁੱਤ੍ਰ ਲਈ ਪਕਾਈਂ ੦ ਕਿਉਂ ਜੋ ਯਹੋਵਾਹ
ਇਸਰਾਏਲ ਦਾ ਪਰਮੇਸ਼ੁਰ ਐਉਂ ਆਖਦਾ ਹੈ ਕਿ ਨਾ
ਤੌਲੇ ਦਾ ਆਟਾ ਮੁੱਕੇਗਾ ਨਾ ਕੁੱਜੀ ਦਾ ਤੇਲ ਘਟੇਗਾ
ਜਿੰਨਾ ਚਿਰ ਯਹੋਵਾਹ ਜ਼ਮੀਨ ਉੱਤੇ ਮੀਂਹ ਨਾ ਪਾਵੇ ੦
੧੫ ਤਾਂ ਉਹ ਗਈ ਅਤੇ ਏਲੀਯਾਹ ਦੇ ਆਖਣ ਅਨੁਸਾਰ
ਕੀਤਾ । ਫੇਰ ਏਹ ਅਤੇ ਉਹ ਅਤੇ ਉਹ ਦਾ ਘਰਾਣਾ
੧੬ ਕਈ ਦਿਨਾਂ ਤੀਕ ਖਾਂਦੇ ਰਹੇ ੦ ਅਤੇ ਨਾ ਤੌਲੇ ਵਿੱਚੋਂ
ਆਟਾ ਮੁੱਕਾ ਨਾ ਕੁੱਜੀ ਦਾ ਤੇਲ ਘਟਿਆ । ਏਹ
ਯਹੋਵਾਹ ਦੇ ਉਸ ਬਚਨ ਅਨੁਸਾਰ ਹੋਇਆ ਜੋ ਉਸ
ਨੇ ਏਲੀਯਾਹ ਦੇ ਰਾਹੀਂ ਬੋਲਿਆ ਸੀ ॥
੧੭ ਤਾਂ ਐਉਂ ਹੋਇਆ ਕਿ ਇਨ੍ਹਾਂ ਗੱਲਾਂ ਦੇ ਪਿੱਛੋਂ
ਉਸ ਘਰ ਵਾਲੀ ਤੀਵੀਂ ਦਾ ਪੁੱਤ੍ਰ ਬੀਮਾਰ ਪੈ ਗਿਆ
ਅਤੇ ਉਹ ਦੀ ਬੀਮਾਰੀ ਬਹੁਤ ਸਖ਼ਤ ਸੀ ਐਥੋਂ ਤੋੜੀ
੧੮ ਜੋ ਉਹ ਦੇ ਵਿੱਚ ਪ੍ਰਾਣ ਨਾ ਰਹੇ ੦ ਤਾਂ ਉਸ ਏਲੀਯਾਹ
ਨੂੰ ਆਖਿਆ, ਮੇਰਾ ਤੇਰੇ ਨਾਲ ਕੀ ਕੰਮ ਹੈ ਹੇ
ਪਰਮੇਸ਼ੁਰ ਦੇ ਬੰਦੇ ? ਕੀ ਤੂੰ ਏਸ ਲਈ ਮੇਰੇ ਕੋਲ
ਆਇਆ ਕਿ ਮੇਰੇ ਪਾਪ ਮੈਨੂੰ ਚੇਤੇ ਕਰਾਵੇਂ ਅਤੇ ਮੇਰੇ
੧੯ ਪੁੱਤ੍ਰ ਨੂੰ ਮਾਰ ਸੁੱਟੇਂ ? ੦ ਤਾਂ ਉਸ ਨੇ ਉਹ ਨੂੰ ਆਖਿਆ,

ਆਪਣਾ ਪੁੱਤ੍ਰ ਮੈਨੂੰ ਦੇਹ । ਉਹ ਉਸ ਦੀ ਹਿੱਕ ਨਾਲੋਂ
ਲੈ ਕੇ ਉੱਪਰ ਚੁਬਾਰੇ ਵਿੱਚ ਜਿੱਥੇ ਉਹ ਰਹਿੰਦਾ ਸੀ
ਚੜ੍ਹ ਗਿਆ ਅਤੇ ਉਹ ਨੂੰ ਆਪਣੇ ਮੰਜੇ ਉੱਤੇ ਲਿਟਾ
੨੦ ਲਿਆ ੦ ਤਾਂ ਉਸ ਨੇ ਯਹੋਵਾਹ ਨੂੰ ਉੱਚੀ ਦਿੱਤੀ
ਆਖਿਆ, ਹੇ ਯਹੋਵਾਹ ਮੇਰੇ ਪਰਮੇਸ਼ੁਰ, ਤੂੰ ਇਸ
ਵਿੱਧਵਾ ਉੱਤੇ ਵੀ ਬੁਰਿਆਈ ਲਿਆਇਆ ਜਿਹ ਦੇ
ਘਰ ਮੈਂ ਟਿਕਿਆ ਹੋਇਆ ਹਾਂ ਕਿ ਤੈਂ ਏਸ ਦੇ ਪੁੱਤ੍ਰ
੨੧ ਨੂੰ ਮਾਰ ਦਿੱਤਾ ੦ ਤਾਂ ਉਸ ਨੇ ਤਿੰਨ ਵਾਰ ਆਪ ਨੂੰ
ਮੁੰਡੇ ਉੱਤੇ ਪਸਾਰਿਆ ਅਤੇ ਯਹੋਵਾਹ ਨੂੰ ਉੱਚੀ ਦਿੱਤੀ
ਆਖਿਆ, ਹੇ ਯਹੋਵਾਹ ਮੇਰੇ ਪਰਮੇਸ਼ੁਰ, ਮੇਰੀ ਮਿੰਨਤ
ਹੈ ਕਿ ਏਸ ਮੁੰਡੇ ਦੇ ਪ੍ਰਾਣ ਫੇਰ ਉਹ ਦੇ ਵਿੱਚ ਆ
੨੨ ਜਾਣ ੦ ਤਾਂ ਯਹੋਵਾਹ ਨੇ ਏਲੀਯਾਹ ਦੀ ਆਵਾਜ਼
ਸੁਣੀ ਅਤੇ ਮੁੰਡੇ ਦੇ ਪ੍ਰਾਣ ਉਹ ਦੇ ਵਿੱਚ ਫੇਰ ਆ
੨੩ ਗਏ ਅਤੇ ਉਹ ਜੀ ਉੱਠਿਆ ੦ ਤਾਂ ਏਲੀਯਾਹ ਮੁੰਡੇ
ਨੂੰ ਚੁੱਕ ਕੇ ਚੁਬਾਰੇ ਵਿੱਚੋਂ ਘਰ ਦੇ ਅੰਦਰ ਲੈ ਗਿਆ
ਉਹ ਦੀ ਮਾਂ ਨੂੰ ਜਾ ਦਿੱਤਾ ਅਤੇ ਏਲੀਯਾਹ ਨੇ
੨੪ ਆਖਿਆ, ਵੇਖ ਤੇਰਾ ਪੁੱਤ੍ਰ ਜੀਉਂਦਾ ਹੈ ! ੦ ਤਾਂ ਉਸ
ਤੀਵੀਂ ਨੇ ਏਲੀਯਾਹ ਨੂੰ ਆਖਿਆ, ਹੁਣ ਮੈਂ ਜਾਤਾ
ਕਿ ਤੂੰ ਪਰਮੇਸ਼ੁਰ ਦਾ ਬੰਦਾ ਹੈਂ ਅਤੇ ਯਹੋਵਾਹ ਦਾ
ਬਚਨ ਜੋ ਤੇਰੇ ਮੂੰਹ ਵਿੱਚ ਹੈ ਸੋ ਸੱਚਾ ਹੈ ॥

## ਏਲੀਯਾਹ ਅਤੇ ਬਆਲ ਦੇ ਪੁਜਾਰੀ

੧੮ ਬਹੁਤ ਦਿਨਾਂ ਤੋਂ ਮਗਰੋਂ ਐਉਂ ਹੋਇਆ ਕਿ
ਯਹੋਵਾਹ ਦਾ ਬਚਨ ਏਲੀਯਾਹ ਕੋਲ ਤੀਜੇ ਵਰਹੇ
ਵਿੱਚ ਆਇਆ ਭਈ ਜਾਹ ਅਹਾਬ ਕੋਲ ਆਪਣੇ
ਆਪ ਨੂੰ ਵਿਖਾ ਅਤੇ ਮੈਂ ਜ਼ਮੀਨ ਉੱਤੇ ਮੀਂਹ
੨ ਪਾਵਾਂਗਾ ੦ ਸੋ ਏਲੀਯਾਹ ਆਪਣੇ ਆਪ ਨੂੰ ਅਹਾਬ
ਕੋਲ ਵਿਖਾਉਣ ਲਈ ਤੁਰਿਆ ਅਤੇ ਸਾਮਰਿਯਾ ਵਿੱਚ
੩ ਸਖਤ ਕਾਲ ਸੀ ੦ ਉਪਰੰਤ ਅਹਾਬ ਨੇ ਓਬਦਿਆਹ
ਨੂੰ ਜੋ ਉਹ ਦੇ ਮਹਿਲ ਦਾ ਦੀਵਾਨ ਸੀ ਸੱਦਿਆ ।
ਓਬਦਿਆਹ ਯਹੋਵਾਹ ਕੋਲੋਂ ਬਹੁਤ ਡਰਦਾ ਸੀ ੦
੪ ਐਉਂ ਹੋਇਆ ਜਦ ਈਜ਼ਬਲ ਯਹੋਵਾਹ ਦੇ ਨਬੀਆਂ
ਨੂੰ ਵੱਢਦੀ ਪਈ ਸੀ ਤਾਂ ਓਬਦਿਆਹ ਨੇ ਸੌ ਨਬੀ ਲੈ
ਕੇ ਉਨ੍ਹਾਂ ਨੂੰ ਪੰਜਾਹ ਪੰਜਾਹ ਕਰ ਕੇ ਇੱਕ ਖੁੰਧਰ ਵਿੱਚ
੫ ਲੁਕਾ ਲਿਆ ਅਤੇ ਉਨ੍ਹਾਂ ਨੂੰ ਅੰਨ ਪਾਣੀ ਦਿੱਤਾ ੦ ਤਾਂ
ਅਹਾਬ ਨੇ ਓਬਦਿਆਹ ਨੂੰ ਆਖਿਆ, ਦੇਸ ਵਿੱਚ
ਸਾਰੇ ਸੋਤਿਆਂ ਕੋਲ ਅਤੇ ਸਾਰੇ ਨਾਲਿਆਂ ਕੋਲ ਜਾਹ ।
ਸ਼ਾਇਤ ਸਾਨੂੰ ਘਾਹ ਲੱਭੇ ਅਤੇ ਅਸੀਂ ਘੋੜੇ ਖੱਚਰਾਂ
ਨੂੰ ਜੀਉਂਦੇ ਰੱਖ ਸੱਕੀਏ ਅਰ ਡੰਗਰਾਂ ਨੂੰ ਨਾ
੬ ਗੁਆਈਏ ੦ ਸੋ ਉਨ੍ਹਾਂ ਨੇ ਦੇਸ ਦੇ ਵਿੱਚੋਂ ਲੰਘਣ
ਲਈ ਉਹ ਨੂੰ ਵੰਡ ਦਿੱਤਾ, ਅਹਾਬ ਇਕੱਲਾ ਇੱਕ ਰਾਹ
ਗਿਆ ਅਤੇ ਓਬਦਿਆਹ ਇਕੱਲਾ ਦੂਜੇ ਰਾਹ
੭ ਗਿਆ ੦ ਜਦ ਓਬਦਿਆਹ ਰਾਹ ਵਿੱਚ ਸੀ ਤਾਂ ਵੇਖੋ
ਏਲੀਯਾਹ ਉਸ ਨੂੰ ਮਿਲ ਪਿਆ ਅਤੇ ਉਸ ਨੇ ਉਹ ਨੂੰ
ਸਿਆਤਾ ਅਤੇ ਮੂੰਹ ਪਰਨੇ ਡਿੱਗ ਕੇ ਆਖਿਆ, ਭਲਾ,
੮ ਮੇਰਾ ਸੁਆਮੀ ਏਲੀਯਾਹ ਤੂੰਹੀ ਹੈਂ ? ੦ ਉਸ ਨੇ
ਆਖਿਆ, ਮੈਂ ਹੀ ਹਾਂ । ਜਾਹ ਆਪਣੇ ਮਾਲਕ ਨੂੰ
੯ ਆਖ ਭਈ ਵੇਖੋ ਏਲੀਯਾਹ ਆਇਆ ਹੈ ੦ ਤਾਂ ਉਸ
ਨੇ ਆਖਿਆ, ਮੈਂ ਕੀ ਪਾਪ ਕੀਤਾ ਜੋ ਤੂੰ ਆਪਣੇ
ਦਾਸ ਨੂੰ ਅਹਾਬ ਦੇ ਹੱਥ ਵਿੱਚ ਦੇਵੇਂ ਕਿ ਉਹ ਮੈਨੂੰ
੧੦ ਮਾਰ ਸੁੱਟੇ ੦ ਜੀਉਂਦੇ ਯਹੋਵਾਹ ਤੇਰੇ ਪਰਮੇਸ਼ੁਰ ਦੀ
ਸੌਂਹ ਕੋਈ ਕੌਮ ਤੇ ਕੋਈ ਰਾਜ ਨਹੀਂ ਜਿੱਥੇ ਮੇਰੇ
ਸੁਆਮੀ ਨੇ ਤੇਰੇ ਭਾਲਣ ਲਈ ਨਹੀਂ ਘੱਲਿਆ ਹੈ ।
ਜਦ ਉਨ੍ਹਾਂ ਨੇ ਆਖਿਆ ਕਿ ਉਹ ਐਥੇ ਨਹੀਂ ਤਦ
ਉਸ ਨੇ ਉਸ ਰਾਜ ਤੇ ਕੌਮ ਤੋਂ ਸੌਂਹ ਚੁਕਾਈ ਭਈ ਉਨ੍ਹਾਂ
੧੧ ਨੇ ਤੈਨੂੰ ਨਹੀਂ ਲੱਭਿਆ ੦ ਹੁਣ ਤੂੰ ਕਹਿੰਦਾ ਹੈਂ ਕਿ
ਜਾਹ ਆਪਣੇ ਮਾਲਕ ਨੂੰ ਆਖ ਭਈ ਵੇਖੋ ਏਲੀਯਾਹ
੧੨ ਆਇਆ ਹੈ ੦ ਅਤੇ ਐਉਂ ਹੋਵੇਗਾ ਕਿ ਜਦ ਮੈਂ ਤੇਰੇ
ਕੋਲ ਚੱਲਿਆ ਜਾਵਾਂਗਾ ਤਾਂ ਯਹੋਵਾਹ ਦਾ ਆਤਮਾ
ਤੈਨੂੰ ਖਬਰੇ ਕਿੱਥੇ ਲੈ ਜਾਵੇ ਅਤੇ ਜਾਂ ਮੈਂ ਜਾ ਕੇ ਅਹਾਬ
ਨੂੰ ਦੱਸਾਂ ਅਤੇ ਤੂੰ ਉਹ ਨੂੰ ਨਾ ਲੱਭੇ ਤਾਂ ਉਹ ਮੈਨੂੰ ਵੱਢ
ਸੁੱਟੇਗਾ ਪਰ ਤੇਰਾ ਦਾਸ ਬੱਚਪਣ ਤੋਂ ਯਹੋਵਾਹ ਦਾ ਭੈ
੧੩ ਮੰਨਦਾ ਰਿਹਾ ੦ ਭਲਾ, ਮੇਰੇ ਸੁਆਮੀ ਨੂੰ ਉਹ ਨਹੀਂ
ਦੱਸਿਆ ਗਿਆ ਜੋ ਮੈਂ ਕੀਤਾ ਜਦ ਈਜ਼ਬਲ
ਯਹੋਵਾਹ ਦੇ ਨਬੀਆਂ ਨੂੰ ਵੱਢ ਰਹੀ ਸੀ ਭਈ ਮੈਂ
ਕਿੱਕਰ ਯਹੋਵਾਹ ਦੇ ਨਬੀਆਂ ਵਿੱਚੋਂ ਸੌ ਮਨੁੱਖ ਪੰਜਾਹ
ਪੰਜਾਹ ਕਰ ਕੇ ਇੱਕ ਖੁੰਧਰ ਵਿੱਚ ਲੁਕਾ ਛੱਡੇ ਸਨ
੧੪ ਨਾਲੇ ਉਨ੍ਹਾਂ ਨੂੰ ਅੰਨ ਪਾਣੀ ਦਿੱਤਾ ਸੀ ? ੦ ਹੁਣ ਤੂੰ
ਕਹਿੰਦਾ ਹੈਂ ਜਾਹ ਆਪਣੇ ਮਾਲਕ ਨੂੰ ਆਖ ਭਈ ਵੇਖੋ
ਏਲੀਯਾਹ ਆਇਆ ਹੈ । ਉਹ ਮੈਨੂੰ ਵੱਢ ਸੁੱਟੇਗਾ ੦
੧੫ ਤਾਂ ਏਲੀਯਾਹ ਨੇ ਆਖਿਆ, ਸੈਨਾਂ ਦੇ ਯਹੋਵਾਹ ਦੀ
ਸੌਂਹ ਜਿਹ ਦੇ ਅੱਗੇ ਮੈਂ ਖਲੋਤਾ ਹਾਂ ਮੈਂ ਅੱਜ

੧੬ ਆਪਣਾ ਆਪ ਉਹ ਨੂੰ ਸੱਚ ਮੁੱਚ ਵਿਖਾਵਾਂਗਾ ੦ ਸੋ
ਓਬਦਿਆਹ ਅਹਾਬ ਦੇ ਮਿਲਣ ਨੂੰ ਗਿਆ ਅਤੇ
ਉਹ ਨੂੰ ਖਬਰ ਦਿੱਤੀ। ਤ੍ਰਾਂ ਅਹਾਬ ਏਲੀਯਾਹ ਦੇ
੧੭ ਮਿਲਣ ਨੂੰ ਆਇਆ ੦ ਫੇਰ ਐਉਂ ਹੋਇਆ ਜਦ
ਅਹਾਬ ਨੇ ਏਲੀਯਾਹ ਨੂੰ ਡਿੱਠਾ ਤਦ ਅਹਾਬ ਨੇ ਉਸ
ਨੂੰ ਆਖਿਆ, ਭਲਾ, ਤੂੰ ਹੀ ਹੈਂ ਹੇ ਇਸਰਾਏਲ ਦੇ ਦੁਖ
੧੮ ਦੇਣ ਵਾਲਿਆ ? ੦ ਤਾਂ ਉਸ ਨੇ ਆਖਿਆ, ਮੈਂ
ਇਸਰਾਏਲ ਨੂੰ ਦੁਖ ਨਹੀਂ ਦਿੱਤਾ ਸਗੋਂ ਤੈਂ ਅਤੇ ਤੇਰੇ
ਪਿਤਾ ਦੇ ਘਰਾਣੇ ਨੇ ਜਦ ਤੁਸਾਂ ਯਹੋਵਾਹ ਦੇ ਹੁਕਮਾਂ
ਨੂੰ ਛੱਡ ਦਿੱਤਾ ਅਤੇ ਬਆਲ ਦੇ ਮਗਰ ਚੱਲ ਪਏ ੦
੧੯ ਹੁਣ ਤੂੰ ਮੇਰੇ ਲਈ ਸਾਰਾ ਇਸਰਾਏਲ ਕਰਮਲ ਪਰਬਤ
ਕੋਲ ਸੱਦ ਕੇ ਇਕੱਠਾ ਕਰ ਨਾਲੇ ਬਆਲ ਦੇ ਸਾਢੇ
ਚਾਰ ਸੌ ਨਬੀ ਅਤੇ ਅਸ਼ੇਰਾਹ ਦੇਵੀ ਦੇ ਚਾਰ ਸੌ ਨਬੀ
ਜਿਹੜੇ ਈਜ਼ਬਲ ਦੇ ਲੰਗਰ ਵਿੱਚੋਂ ਖਾਂਦੇ ਹਨ ੦
੨੦ ਉਪਰੰਤ ਅਹਾਬ ਨੇ ਸਾਰੇ ਇਸਰਾਏਲੀਆਂ ਨੂੰ ਸੱਦਿਆ
ਅਤੇ ਓਹਨਾਂ ਨਬੀਆਂ ਨੂੰ ਕਰਮਲ ਪਰਬਤ ਉੱਤੇ
੨੧ ਇਕੱਠਾ ਕੀਤਾ ੦ ਤਾਂ ਏਲੀਯਾਹ ਸਾਰੇ ਲੋਕਾਂ ਕੋਲ
ਆਇਆ ਅਤੇ ਉਨ੍ਹਾਂ ਨੂੰ ਆਖਿਆ, ਭਲਾ, ਤੁਸੀਂ
ਕਦ ਤੀਕ ਦੋ ਖਿਆਲਾਂ ਉੱਤੇ ਲੰਗੜਾ ਕੇ ਚੱਲੋਗੇ ?
ਜੇ ਯਹੋਵਾਹ ਪਰਮੇਸ਼ੁਰ ਹੈ ਤਾਂ ਉਹ ਦੇ ਮਗਰ ਲੱਗੋ
ਪਰ ਜੇ ਬਆਲ ਹੈ ਤਾਂ ਉਹ ਦੇ ਮਗਰ ਲੱਗੋ ਤਾਂ ਲੋਕਾਂ
ਨੇ ਉਸ ਦੇ ਉੱਤਰ ਵਿੱਚ ਇੱਕ ਗੱਲ ਵੀ ਨਾ ਆਖੀ ੦
੨੨ ਤਾਂ ਏਲੀਯਾਹ ਨੇ ਲੋਕਾਂ ਨੂੰ ਆਖਿਆ, ਮੈਂ ਇਕੱਲਾ
ਹੀ ਯਹੋਵਾਹ ਦਾ ਨਬੀ ਰਹਿ ਗਿਆ ਹਾਂ ਪਰ ਬਆਲ
੨੩ ਦੇ ਨਬੀ ਸਾਢੇ ਚਾਰ ਸੌ ਮਨੁੱਖ ਹਨ ੦ ਉਹ ਸਾਨੂੰ ਦੋ
ਬਲਦ ਦੇਣ ਅਤੇ ਓਹ ਆਪਣੇ ਲਈ ਇੱਕ ਬਲਦ
ਚੁਣ ਲੈਣ ਅਰ ਉਹ ਨੂੰ ਟੋਟੇ ਟੋਟੇ ਕਰ ਕੇ ਬਾਲਣ
ਦੇ ਉੱਤੇ ਰੱਖਣ ਪਰ ਅੱਗ ਨਾ ਲਾਉਣ ਅਤੇ ਮੈਂ ਦੂਜਾ
ਬਲਦ ਤਿਆਰ ਕਰਾਂਗਾ ਅਤੇ ਉਹ ਨੂੰ ਬਾਲਣ ਉੱਤੇ
੨੪ ਰੱਖਾਂਗਾ ਪਰ ਅੱਗ ਨਾ ਲਾਵਾਂਗਾ ੦ ਤ੍ਰਾਂ ਤੁਸੀਂ ਆਪਣੇ
ਦਿਉਤੇ ਦਾ ਨਾਮ ਲੈ ਕੇ ਪੁਕਾਰੋ ਅਤੇ ਮੈਂ ਯਹੋਵਾਹ
ਦਾ ਨਾਮ ਲੈ ਕੇ ਪੁਕਾਰਾਂਗਾ। ਫੇਰ ਜਿਹੜਾ ਪਰਮੇਸ਼ੁਰ
ਅੱਗ ਨਾਲ ਉੱਤਰ ਦੇਵੇ ਉਹੋ ਹੀ ਪਰਮੇਸ਼ੁਰ ਹੋਵੇ।
ਤਾਂ ਸਭਨਾਂ ਲੋਕਾਂ ਨੇ ਉੱਤਰ ਦੇ ਕੇ ਆਖਿਆ, ਏਹ
੨੫ ਗੱਲ ਚੰਗੀ ਹੈ ੦ ਤਦ ਏਲੀਯਾਹ ਨੇ ਬਆਲ ਦੇ
ਨਬੀਆਂ ਨੂੰ ਆਖਿਆ, ਤੁਸੀਂ ਇੱਕ ਬਲਦ ਆਪਣੇ
ਲਈ ਚੁਣ ਲਓ ਅਤੇ ਤੁਸੀਂ ਪਹਿਲਾਂ ਉਹ ਨੂੰ ਤਿਆਰ
ਕਰੋ ਕਿਉਂ ਜੋ ਤੁਸੀਂ ਬਹੁਤੇ ਹੋ ਅਰ ਆਪਣੇ ਦਿਉਤੇ
੨੬ ਦਾ ਨਾਮ ਲੈ ਕੇ ਪੁਕਾਰੋ ਪਰ ਅੱਗ ਨਾ ਲਾਓ ੦ ਸੋ
ਉਨ੍ਹਾਂ ਨੇ ਉਹ ਬਲਦ ਜੋ ਉਨ੍ਹਾਂ ਨੂੰ ਮਿਲਿਆ ਸੀ ਲੈ ਕੇ
ਤਿਆਰ ਕੀਤਾ ਅਤੇ ਸਵੇਰ ਤੋਂ ਦੁਪਹਿਰ ਤੀਕ
ਬਆਲ ਦੇ ਨਾਮ ਉੱਤੇ ਪੁਕਾਰਦੇ ਰਹੇ, ਹੇ ਬਆਲ,
ਸਾਡੀ ਸੁਣ। ਪਰ ਕੁਝ ਅਵਾਜ਼ ਨਾ ਆਈ ਨਾ ਕੋਈ
ਉੱਤਰ ਦੇਣ ਵਾਲਾ ਸੀ ਅਤੇ ਓਹ ਉਸ ਜਗਵੇਦੀ ਦੇ
ਦੁਆਲੇ ਜੋ ਬਣੀ ਹੋਈ ਸੀ ਭੁੜਕਦੇ ਫਿਰਦੇ ਸਨ ੦
੨੭ ਦੁਪਹਿਰ ਨੂੰ ਐਉਂ ਹੋਇਆ ਕਿ ਏਲੀਯਾਹ ਨੇ ਉਨ੍ਹਾਂ
ਦਾ ਮਖੌਲ ਉਡਾ ਕੇ ਆਖਿਆ, ਉੱਚੀ ਦੇ ਕੇ ਬੁਲਾਓ
ਕਿਉਂ ਜੋ ਉਹ ਤਾਂ ਦਿਉਤਾ ਹੈ ! ਕੀ ਜਾਣੀਏ ਜੋ ਉਹ
ਸੋਚ ਵਿੱਚ ਹੋਵੇ ਯਾ ਲਾਂਭੇ ਗਿਆ ਹੋਵੇ ਯਾ ਉਹ
ਸਫਰ ਵਿੱਚ ਹੋਵੇ ਯਾ ਸ਼ਾਇਤ ਸੁੱਤਾ ਪਿਆ ਹੋਵੇ ਅਤੇ
੨੮ ਉਹ ਨੂੰ ਜਗਾਉਣਾ ਪਵੇ ? ੦ ਤਦ ਉਨ੍ਹਾਂ ਨੇ ਉੱਚੀ ਦੇ
ਕੇ ਪੁਕਾਰਿਆ ਅਤੇ ਆਪਣੇ ਆਪ ਨੂੰ ਆਪਣੀ ਰੀਤ
ਦੇ ਅਨੁਸਾਰ ਤਲਵਾਰਾਂ ਅਤੇ ਛੁਰੀਆਂ ਨਾਲ ਅਜੇਹਾ
੨੯ ਵੱਢਿਆ ਕਿ ਓਹ ਲਹੂ ਲੁਹਾਨ ਹੋ ਗਏ ੦ ਤਾਂ ਐਉਂ
ਹੋਇਆ ਜਦ ਦੁਪਹਿਰ ਲੰਘ ਗਈ ਤਾਂ ਓਹ ਸੰਧਿਆ
ਦੀ ਭੇਟ ਚੜ੍ਹਾਉਣ ਦੇ ਵੇਲੇ ਤੀਕਰ ਵਾਚਦੇ ਰਹੇ ਪਰ
ਨਾ ਕੋਈ ਆਵਾਜ਼, ਨਾ ਕੋਈ ਉੱਤਰ ਦੇਣ ਵਾਲਾ ਅਤੇ
੩੦ ਨਾ ਕੋਈ ਗੌਹ ਕਰਨ ਵਾਲਾ ਸੀ ੦ ਤਾਂ ਏਲੀਯਾਹ ਨੇ
ਸਭਨਾਂ ਲੋਕਾਂ ਨੂੰ ਆਖਿਆ, ਮੇਰੇ ਨੇੜੇ ਆਓ ਅਤੇ
ਸਭ ਲੋਕ ਉਹ ਦੇ ਨੇੜੇ ਗਏ ਤਾਂ ਉਸ ਨੇ ਯਹੋਵਾਹ ਦੀ
੩੧ ਟੁੱਟੀ ਹੋਈ ਜਗਵੇਦੀ ਦੀ ਮੁਰੰਮਤ ਕੀਤੀ ੦ ਫੇਰ
ਏਲੀਯਾਹ ਨੇ ਯਾਕੂਬ ਦੇ ਪੁੱਤ੍ਰਾਂ ਦੇ ਗੋਤਾਂ ਦੇ ਲੇਖੇ
ਅਨੁਸਾਰ ਜਿਨ੍ਹਾਂ ਨੂੰ ਯਹੋਵਾਹ ਦਾ ਬਚਨ ਐਉਂ
ਆਇਆ ਕਿ ਤੇਰਾ ਨਾਉਂ ਇਸਰਾਏਲ ਹੋਵੇਗਾ ਬਾਰਾਂ
੩੨ ਪੱਥਰ ਲਏ ੦ ਅਤੇ ਇਨ੍ਹਾਂ ਪੱਥਰਾਂ ਨਾਲ ਯਹੋਵਾਹ ਦੇ
ਨਾਮ ਉੱਤੇ ਇੱਕ ਜਗਵੇਦੀ ਬਣਾਈ ਅਤੇ ਜਗਵੇਦੀ
ਦੇ ਚੁਫੇਰੇ ਉਸ ਨੇ ਅਜੇਹੀ ਵੱਡੀ ਖਾਈ ਪੁੱਟੀ ਜਿਹ ਦੇ
੩੩ ਵਿੱਚ ਦੋਹ ਕੁ ਸੇਰ* ਬੀਜ ਸਮਾ ਜਾਣ ੦ ਅਤੇ
ਲੱਕੜੀਆਂ ਨੂੰ ਚਿਣਿਆ ਅਤੇ ਬਲਦ ਨੂੰ ਟੋਟੇ ਟੋਟੇ
ਕਰ ਕੇ ਲੱਕੜੀਆਂ ਉੱਤੇ ਰੱਖਿਆ ਅਤੇ ਆਖਿਆ,

* ਇਬਰਾਨੀ ਵਿੱਚ, ਦੋ ਸਆਹ।

ਚਾਰ ਘੜੇ ਪਾਣੀ ਦੇ ਭਰ ਕੇ ਹੋਮ ਦੀ ਬਲੀ ਅਰ
੩੪ ਬਾਲਣ ਉੱਤੇ ਡੋਹਲ ਦਿਓ ○ ਤਾਂ ਉਸ ਨੇ ਆਖਿਆ,
ਦੂਜੀ ਵਾਰ ਕਰੋ । ਸੋ ਉਨ੍ਹਾਂ ਨੇ ਦੂਜੀ ਵਾਰ ਕੀਤਾ । ਫੇਰ
ਉਸ ਨੇ ਆਖਿਆ, ਤੀਜੀ ਵਾਰ ਕਰੋ । ਸੋ ਉਨ੍ਹਾਂ ਨੇ ਤੀਜੀ
੩੫ ਵਾਰ ਵੀ ਕੀਤਾ ○ ਉਹ ਪਾਣੀ ਜਗਵੇਦੀ ਦੇ ਚੁਫੇਰੇ
ਵੱਗਿਆ ਅਤੇ ਉਸ ਨੇ ਖਾਈ ਪਾਣੀ ਨਾਲ ਭਰ
੩੬ ਦਿੱਤੀ ○ ਤਾਂ ਤਕਾਲਾਂ ਦੀ ਭੇਟ ਚੜ੍ਹਾਉਣ ਦੇ ਵੇਲੇ
ਐਉਂ ਹੋਇਆ ਕਿ ਏਲੀਯਾਹ ਨਬੀ ਨੇ ਨੇੜੇ ਆ ਕੇ
ਆਖਿਆ, ਹੇ ਯਹੋਵਾਹ ਅਬਰਾਹਾਮ, ਇਸਹਾਕ ਤੇ
ਇਸਰਾਏਲ ਦੇ ਪਰਮੇਸ਼ੁਰ, ਅੱਜ ਮਲੂਮ ਹੋ ਜਾਵੇ ਕਿ
ਤੂੰ ਇਸਰਾਏਲ ਵਿੱਚ ਪਰਮੇਸ਼ੁਰ ਹੈਂ ਅਤੇ ਮੈਂ ਤੇਰਾ
ਦਾਸ ਹਾਂ ਅਤੇ ਮੈਂ ਇਨ੍ਹਾਂ ਸਾਰੀਆਂ ਗੱਲਾਂ ਨੂੰ ਤੇਰੇ
੩੭ ਬਚਨ ਨਾਲ ਕੀਤਾ ਹੈ ○ ਮੇਰੀ ਸੁਣ, ਹੇ ਯਹੋਵਾਹ,
ਮੇਰੀ ਸੁਣ, ਜੋ ਏਹ ਲੋਕ ਜਾਣਨ ਕਿ ਤੂੰ ਹੀ ਯਹੋਵਾਹ
ਪਰਮੇਸ਼ੁਰ ਹੈਂ ਅਤੇ ਤੈਂ ਉਨ੍ਹਾਂ ਦਾ ਮਨ ਮੋੜ ਲਿਆ ਹੈ ○
੩੮ ਤਦ ਯਹੋਵਾਹ ਦੀ ਅੱਗ ਆਣ ਪਈ ਅਤੇ ਉਸ
ਨੇ ਹੋਮ ਦੀ ਬਲੀ ਅਰ ਬਾਲਣ ਅਰ ਪੱਥਰਾਂ ਅਰ
ਮਿੱਟੀ ਨੂੰ ਸਾੜ ਸੁੱਟਿਆ ਅਤੇ ਜੋ ਪਾਣੀ ਖਾਈ ਵਿੱਚ
੩੯ ਸੀ ਉਹ ਨੂੰ ਚੱਟ ਲਿਆ ○ ਜਦ ਲੋਕਾਂ ਨੇ ਏਹ
ਵੇਖਿਆ ਤਦ ਓਹ ਮੂੰਹੋਂ ਭਾਰ ਡਿੱਗੇ ਅਰ ਆਖਿਆ,
ਯਹੋਵਾਹ ਉਹੋ ਪਰਮੇਸ਼ੁਰ ਹੈ ! ਯਹੋਵਾਹ ਉਹੋ ਪਰਮੇਸ਼ੁਰ
੪੦ ਹੈ ! ○ ਤਾਂ ਏਲੀਯਾਹ ਨੇ ਉਨ੍ਹਾਂ ਨੂੰ ਆਖਿਆ, ਬਆਲ
ਦੇ ਨਬੀਆਂ ਨੂੰ ਫੜ ਲਓ । ਓਹਨਾਂ ਵਿੱਚੋਂ ਇੱਕ ਵੀ
ਨਾ ਬਚ ਨਿੱਕਲੇ । ਸੋ ਉਨ੍ਹਾਂ ਨੇ ਓਹਨਾਂ ਨੂੰ ਫੜ ਲਿਆ
ਅਤੇ ਏਲੀਯਾਹ ਨੇ ਓਹਨਾਂ ਨੂੰ ਕੀਸ਼ੋਨ ਦੇ ਨਾਲੇ ਹੇਠਾਂ
ਲੈ ਜਾ ਕੇ ਉੱਥੇ ਓਹਨਾਂ ਨੂੰ ਵੱਢ ਸੁੱਟਿਆ ॥
੪੧ ਤਦ ਏਲੀਯਾਹ ਨੇ ਅਹਾਬ ਨੂੰ ਆਖਿਆ, ਚੜ੍ਹ
ਜਾਹ ਅਤੇ ਖਾ ਪੀ ਕਿਉਂ ਜੋ ਡਾਢੇ ਮੀਂਹ ਦੀ ਅਵਾਜ਼
੪੨ ਆਈ ਹੈ ○ ਸੋ ਅਹਾਬ ਖਾਣ ਪੀਣ ਨੂੰ ਚੜ੍ਹਿਆ
ਅਤੇ ਏਲੀਯਾਹ ਕਰਮਲ ਦੀ ਟੀਸੀ ਉੱਤੇ ਚੜ੍ਹਿਆ
ਅਤੇ ਧਰਤੀ ਤੀਕ ਨਿਵਿਆ ਅਰ ਆਪਣਾ ਮੂੰਹ
੪੩ ਗੋਡਿਆਂ ਵਿੱਚ ਰੱਖਿਆ ○ ਤਾਂ ਉਸ ਨੇ ਆਪਣੇ
ਬਾਲਕੇ ਨੂੰ ਆਖਿਆ, ਚੜ੍ਹ ਕੇ ਸਮੁੰਦਰ ਵੱਲ ਵੇਖ ।
ਉਹ ਚੜ੍ਹਿਆ ਜਦ ਵੇਖਿਆ ਤਾਂ ਆਖਿਆ, ਕੁਝ
ਨਹੀਂ ਹੈ । ਫੇਰ ਉਸ ਨੇ ਆਖਿਆ, ਸੱਤ ਵਾਰ ਮੁੜ
੪੪ ਜਾਹ ○ ਤਾਂ ਸੱਤਵੀਂ ਵਾਰ ਐਉਂ ਹੋਇਆ ਕਿ ਉਹ ਨੇ
ਆਖਿਆ, ਵੇਖ ਇੱਕ ਨਿੱਕਾ ਬੱਦਲ ਆਦਮੀ ਦੇ ਹੱਥ
ਜਿਹਾ ਸਮੁੰਦਰੋਂ ਉੱਠ ਰਿਹਾ ਹੈ । ਤਾਂ ਉਸ ਨੇ
ਆਖਿਆ, ਜਾਹ ਅਹਾਬ ਨੂੰ ਆਖ ਭਈ ਰਥ ਜੋੜ ਕੇ
ਹੇਠਾਂ ਜਾਓ ਤਾਂ ਜੋ ਮੀਂਹ ਤੁਹਾਨੂੰ ਨਾ ਅਟਕਾਵੇ ○
੪੫ ਐਨੇ ਵਿੱਚ ਐਉਂ ਹੋਇਆ ਕਿ ਅਕਾਸ਼ ਘਟਾਂ
ਅਰ ਹਵਾ ਨਾਲ ਕਾਲਾ ਹੋ ਗਿਆ ਅਤੇ ਡਾਢਾ
ਮੀਂਹ ਵਰ੍ਹਿਆ ਤਾਂ ਅਹਾਬ ਚੜ੍ਹ ਕੇ ਯਿਜ਼ਰਾਏਲ ਨੂੰ
੪੬ ਗਿਆ ○ ਅਤੇ ਯਹੋਵਾਹ ਦਾ ਹੱਥ ਏਲੀਯਾਹ ਦੇ
ਉੱਤੇ ਸੀ ਸੋ ਉਹ ਆਪਣਾ ਲੱਕ ਬੰਨ੍ਹ ਕੇ ਅਹਾਬ
ਦੇ ਅੱਗੇ ਯਿਜ਼ਰਏਲ ਦੇ ਲਾਂਘੇ ਤੀਕ ਭੱਜਿਆ
ਗਿਆ ॥

## ੧੯ ਏਲੀਯਾਹ ਦੀ ਉਦਾਸੀ ਅਤੇ ਯਹੋਵਾਹ ਦਾ ਦਰਸ਼ਣ

ਤਾਂ ਅਹਾਬ ਨੇ ਉਹ ਸਭ ਜੋ ਏਲੀਯਾਹ ਨੇ ਕੀਤਾ
ਅਤੇ ਉਹ ਸਭ ਭਈ ਜਿਵੇਂ ਉਸ ਨੇ ਸਾਰੇ ਨਬੀਆਂ ਨੂੰ
੨ ਤਲਵਾਰ ਨਾਲ ਵੱਢਿਆ ਈਜ਼ਬਲ ਨੂੰ ਦੱਸਿਆ ○ ਤਾਂ
ਈਜ਼ਬਲ ਨੇ ਹਲਕਾਰੇ ਦੇ ਰਾਹੀਂ ਏਲੀਯਾਹ ਨੂੰ ਆਖ
ਘੱਲਿਆ ਕਿ ਜੇ ਮੈਂ ਭਲਕੇ ਏਸੇ ਵੇਲੇ ਤੇਰੀ ਜਾਨ ਨੂੰ
ਭੀ ਉਨ੍ਹਾਂ ਵਿੱਚੋਂ ਕਿਸੇ ਇੱਕ ਦੀ ਜਾਨ ਵਰਗਾ
ਨਾ ਕਰ ਲਵਾਂ ਤਾਂ ਦਿਓਤੇ ਮੇਰੇ ਨਾਲ ਭੀ ਅਜੇਹਾ ਹੀ
੩ ਕਰਨ ਸਗੋਂ ਏਸ ਨਾਲੋਂ ਭੀ ਵਧੀਕ ○ ਤਾਂ ਜਾਂ
ਉਸ ਵੇਖਿਆ ਉਹ ਉੱਠਿਆ ਅਤੇ ਆਪਣੀ ਜਾਨ
ਲਈ ਭੱਜ ਕੇ ਬਏਰਸ਼ਬਾ ਨੂੰ ਗਿਆ ਜੋ ਯਹੂਦਾਹ ਦਾ
ਹੈ ਅਤੇ ਆਪਣੇ ਬਾਲਕੇ ਨੂੰ ਤਾਂ ਉਥੇ ਹੀ ਛੱਡਿਆ ○
੪ ਪਰ ਆਪ ਇੱਕ ਦਿਨ ਦੇ ਰਾਹ ਤੀਕ ਉਜਾੜ ਵਿੱਚ
ਅੱਗੇ ਚਲਿਆ ਗਿਆ ਅਤੇ ਰਤਮੇ ਦੇ ਰੁੱਖ ਹੇਠ ਜਾ
ਬੈਠਾ ਤਾਂ ਉਸ ਆਪਣੀ ਜਾਨ ਲਈ ਮੌਤ ਮੰਗੀ ਅਤੇ
ਆਖਿਆ, ਹੇ ਯਹੋਵਾਹ, ਹੁਣ ਇੰਨਾ ਹੀ ਬਹੁਤ ਹੈ
ਮੇਰੀ ਜਾਨ ਕੱਢ ਲੈ ਕਿਉਂ ਜੋ ਮੈਂ ਆਪਣੇ ਪਿਉ
੫ ਦਾਦਿਆਂ ਨਾਲੋਂ ਨੇਕ ਨਹੀਂ ਹਾਂ ○ ਤਾਂ ਉਹ ਰਤਮੇ ਦੇ
ਰੁੱਖ ਹੇਠ ਲੰਮਾ ਪੈ ਗਿਆ ਅਤੇ ਉਹ ਸੌਂ ਗਿਆ ਤਾਂ
ਵੇਖੋ, ਇੱਕ ਦੂਤ ਉਸ ਨੂੰ ਟੁੰਬ ਰਿਹਾ ਸੀ ਅਤੇ
੬ ਆਖਦਾ ਸੀ ਕਿ ਉੱਠ ਅਤੇ ਖਾਹ ○ ਜਦ ਉਸ
ਨੇ ਡਿੱਠਾ ਤਾਂ ਵੇਖੋ, ਅੰਗਿਆਰਾਂ ਉੱਤੇ ਪੱਕੀ ਹੋਈ
ਇੱਕ ਰੋਟੀ ਅਤੇ ਪਾਣੀ ਦੀ ਇੱਕ ਸੁਰਾਹੀ ਉਸ

ਦੇ ਸਰਾਣੇ ਪਈ ਹੋਈ ਸੀ ਤਾਂ ਉਹ ਖਾ ਪੀ ਕੇ
੭ ਫੇਰ ਲੰਮਾ ਪੈ ਗਿਆ ੦ ਯਹੋਵਾਹ ਦਾ ਦੂਤ ਉਸ ਦੇ
ਕੋਲ ਫੇਰ ਆਇਆ ਅਤੇ ਉਸ ਨੂੰ ਟੁੰਬ ਕੇ ਆਖਿਆ,
ਉੱਠ ਕੇ ਖਾ ਲੈ ਕਿਉਂ ਜੋ ਪੰਧ ਤੇਰੇ ਲਈ ਬਹੁਤ ਲੰਮਾ
੮ ਹੈ ੦ ਉਸ ਨੇ ਉੱਠ ਕੇ ਖਾਧਾ ਅਰ ਪੀਤਾ ਤਾਂ ਉਹ
ਉੱਸੇ ਭੋਜਨ ਦੇ ਬਲ ਨਾਲ ਚਾਲੀ ਦਿਨ ਅਤੇ ਚਾਲੀ
ਰਾਤਾਂ ਪਰਮੇਸ਼ੁਰ ਦੇ ਹੋਰੇਬ ਪਰਬਤ ਤੀਕ ਤੁਰਿਆ
੯ ਗਿਆ ੦ ਓਥੇ ਉਹ ਇੱਕ ਗੁਫਾ ਵਿੱਚ ਜਾ ਰਿਹਾ ਤਾਂ
ਵੇਖੋ, ਯਹੋਵਾਹ ਦਾ ਬਚਨ ਉਸ ਨੂੰ ਆਇਆ ਅਤੇ ਉਸ
ਨੂੰ ਆਖਿਆ, ਹੇ ਏਲੀਯਾਹ ਤੂੰ ਏਥੇ ਕੀ ਕਰਦਾ
੧੦ ਹੈਂ ? ੦ ਅੱਗੋਂ ਉਸ ਨੇ ਆਖਿਆ, ਮੈਂ ਯਹੋਵਾਹ
ਸੈਨਾਂ ਦੇ ਪਰਮੇਸ਼ੁਰ ਦੀ ਅਣਖ ਨਾਲ ਸੜਿਆ ਪਿਆ
ਹਾਂ ਕਿਉਂ ਜੋ ਇਸਰਾਏਲੀਆਂ ਨੇ ਤੇਰੇ ਨੇਮ ਨੂੰ
ਤਿਆਗ ਦਿੱਤਾ ਤੇਰੀਆਂ ਜਗਵੇਦੀਆਂ ਢਾਹ
ਸੁੱਟੀਆਂ ਅਤੇ ਤੇਰੇ ਨਬੀਆਂ ਨੂੰ ਤਲਵਾਰ ਨਾਲ ਵੱਢ
ਦਿੱਤਾ। ਹੁਣ ਮੈਂ ਹੀ ਇਕੱਲਾ ਬਾਕੀ ਰਹਿ ਗਿਆ ਹਾਂ
ਪਰ ਓਹ ਮੇਰੀ ਜਾਨ ਕੱਢਣ ਨੂੰ ਮੈਨੂੰ ਲੱਭਦੇ ਫਿਰਦੇ
੧੧ ਹਨ ੦ ਤਾਂ ਉਸ ਆਖਿਆ, ਅੱਗੇ ਜਾਹ ਅਤੇ
ਯਹੋਵਾਹ ਦੇ ਸਨਮੁਖ ਪਰਬਤ ਉੱਤੇ ਖਲੋ ਜਾਹ। ਤਾਂ
ਵੇਖੋ, ਯਹੋਵਾਹ ਲੰਘਿਆ ਅਤੇ ਇੱਕ ਵੱਡੀ ਤੇ ਜ਼ੋਰ ਦੀ
ਅਨ੍ਹੇਰੀ ਨੇ ਪਹਾੜ ਪਾੜ ਸੁੱਟੇ ਅਤੇ ਯਹੋਵਾਹ ਦੇ ਅੱਗੇ
ਚਟਾਨਾਂ ਨੂੰ ਚੂਰ ਚੂਰ ਕਰ ਦਿੱਤਾ ਪਰ ਯਹੋਵਾਹ
ਅਨ੍ਹੇਰੀ ਵਿੱਚ ਨਹੀਂ ਸੀ। ਤਾਂ ਅਨ੍ਹੇਰੀ ਪਿੱਛੋਂ ਭੁਚਾਲ
ਆਇਆ ਪਰ ਯਹੋਵਾਹ ਭੁਚਾਲ ਵਿੱਚ ਵੀ ਨਹੀਂ
੧੨ ਸੀ ੦ ਤਾਂ ਭੁਚਾਲ ਦੇ ਪਿੱਛੋਂ ਅੱਗ ਆਈ ਪਰ
ਯਹੋਵਾਹ ਅੱਗ ਦੇ ਵਿੱਚ ਵੀ ਨਹੀਂ ਸੀ। ਤਾਂ ਅੱਗ
ਦੇ ਪਿੱਛੋਂ ਇੱਕ ਹੌਲੀ ਅਤੇ ਨਿੰਮੀ ਅਵਾਜ਼ ਆਈ ੦
੧੩ ਤਾਂ ਐਉਂ ਹੋਇਆ ਕਿ ਜਦ ਏਲੀਯਾਹ ਨੇ ਸੁਣਿਆ
ਤਾਂ ਉਸ ਨੇ ਆਪਣਾ ਮੂੰਹ ਆਪਣੀ ਗੋਦੜੀ ਵਿੱਚ
ਢੱਕ ਲਿਆ ਅਤੇ ਬਾਹਰ ਨਿੱਕਲ ਕੇ ਗੁਫਾ ਦੇ ਮੂੰਹ
ਉੱਤੇ ਹੋ ਖਲੋਤਾ ਤਾਂ ਵੇਖੋ, ਉਸ ਨੂੰ ਇੱਕ ਅਵਾਜ਼
ਆਈ ਅਤੇ ਆਖਿਆ, ਏਲੀਯਾਹ ਤੂੰ ਏਥੇ ਕੀ
੧੪ ਕਰਦਾ ਹੈਂ ? ੦ ਤਾਂ ਉਸ ਨੇ ਆਖਿਆ, ਮੈਂ ਯਹੋਵਾਹ
ਸੈਨਾਂ ਦੇ ਪਰਮੇਸ਼ੁਰ ਦੀ ਅਣਖ ਨਾਲ ਸੜਿਆ ਪਿਆ
ਹਾਂ ਕਿਉਂ ਜੋ ਇਸਰਾਏਲੀਆਂ ਨੇ ਤੇਰੇ ਨੇਮ ਨੂੰ
ਤਿਆਗ ਦਿੱਤਾ ਤੇਰੀਆਂ ਜਗਵੇਦੀਆਂ ਨੂੰ ਢਾਹ
ਸੁੱਟਿਆ ਤੇਰੇ ਨਬੀਆਂ ਨੂੰ ਤਲਵਾਰ ਨਾਲ ਵੱਢ
ਦਿੱਤਾ। ਮੈਂ ਹੀ ਇੱਕਲਾ ਬਾਕੀ ਰਹਿ ਗਿਆ ਹਾਂ, ਪਰ
ਉਹ ਮੇਰੀ ਜਾਨ ਕੱਢਣ ਨੂੰ ਮੈਨੂੰ ਲੱਭਦੇ ਫਿਰਦੇ
੧੫ ਹਨ ੦ ਤਾਂ ਯਹੋਵਾਹ ਨੇ ਉਸ ਨੂੰ ਆਖਿਆ, ਜਾਹ
ਅਤੇ ਉਜਾੜ ਦੇ ਰਾਹ ਦੰਮਿਸਕ ਨੂੰ ਮੁੜ ਜਾਹ
ਅਤੇ ਓਥੇ ਜਾ ਕੇ ਹਜ਼ਾਏਲ ਨੂੰ ਮਸਹ ਕਰਕੇ ਅਰਾਮ
੧੬ ਦਾ ਪਾਤਸ਼ਾਹ ਬਣਾ ੦ ਅਤੇ ਨਿਮਸ਼ੀ ਦੇ ਪੁੱਤ੍ਰ ਯੇਹੂ ਨੂੰ
ਮਸਹ ਕਰ ਕੇ ਇਸਰਾਏਲ ਦਾ ਪਾਤਸ਼ਾਹ ਬਣਾ ਅਤੇ
ਸ਼ਾਫਾਟ ਦੇ ਪੁੱਤ੍ਰ ਅਲੀਸ਼ਾ ਨੂੰ ਜੋ ਆਬੇਲ ਮਹੋਲਾਹ
੧੭ ਦਾ ਹੈ ਮਸਹ ਕਰ ਕਿ ਉਹ ਤੇਰੇ ਥਾਂ ਨਬੀ ਹੋਵੇ ੦ ਤਾਂ
ਐਉਂ ਹੋਵੇਗਾ ਕਿ ਜਿਹੜਾ ਹਜ਼ਾਏਲ ਦੀ ਤਲਵਾਰ ਤੋਂ
ਬਚੇਗਾ ਉਹ ਨੂੰ ਯੇਹੂ ਮਾਰੇਗਾ ਅਤੇ ਜਿਹੜਾ ਯੇਹੂ ਦੀ
੧੮ ਤਲਵਾਰ ਤੋਂ ਬਚੇਗਾ ਉਹ ਨੂੰ ਅਲੀਸ਼ਾ ਮਾਰੇਗਾ ੦ ਪਰ
ਮੈਂ ਇਸਰਾਏਲ ਵਿੱਚੋਂ ਆਪਣੇ ਲਈ ਸੱਤ ਹਜ਼ਾਰ
ਰੱਖ ਲਏ ਹਨ ਉਹ ਸਭ ਜਿਨ੍ਹਾਂ ਦੇ ਗੋਡੇ ਬਆਲ
ਅੱਗੇ ਨਹੀਂ ਨਿਵੇ ਅਤੇ ਉਹ ਸਾਰੇ ਮੂੰਹ ਜਿਨ੍ਹਾਂ
੧੯ ਨੇ ਉਹ ਨੂੰ ਨਹੀਂ ਚੁੰਮਿਆ ੦ ਤਾਂ ਉਹ ਓਥੋਂ ਚੱਲ
ਪਿਆ ਅਤੇ ਸ਼ਾਫਾਟ ਦੇ ਪੁੱਤ੍ਰ ਅਲੀਸ਼ਾ ਨੂੰ ਹਲ
ਵਾਹੁੰਦਿਆਂ ਜਾ ਲੱਭਾ, ਉਹ ਦੀ ਬਾਰਾਂ ਹਲਾਂ ਦੀ
ਵਾਹੀ ਸੀ ਅਤੇ ਬਾਰ੍ਹਵੀਂ ਜੋਗ ਦੇ ਮਗਰ ਉਹ ਆਪ
ਸੀ। ਏਲੀਯਾਹ ਨੇ ਉਹ ਦੇ ਕੋਲ ਦੀ ਲੰਘ ਕੇ
ਆਪਣੀ ਗੋਦੜੀ ਉਹ ਦੇ ਉੱਤੇ ਪਾ ਦਿੱਤੀ ੦
੨੦ ਤਾਂ ਉਹ ਬਲਦਾਂ ਨੂੰ ਛੱਡ ਕੇ ਏਲੀਯਾਹ ਦੇ ਮਗਰ
ਦੌੜ ਗਿਆ ਅਤੇ ਉਸ ਨੂੰ ਆਖਿਆ, ਮੈਨੂੰ
ਪਰਵਾਨਗੀ ਦੇਹ ਜੋ ਮੈਂ ਆਪਣੇ ਮਾਪਿਆਂ ਨੂੰ
ਚੁੰਮ ਆਵਾਂ ਤਾਂ ਮੈਂ ਤੇਰੇ ਪਿੱਛੇ ਲੱਗ ਜਾਵਾਂਗਾ। ਉਸ
ਨੇ ਉਹ ਨੂੰ ਆਖਿਆ, ਮੁੜ ਜਾਹ। ਮੈਂ ਤੈਨੂੰ ਕੀ
੨੧ ਕੀਤਾ ? ੦ ਤਾਂ ਉਹ ਉਸ ਦੇ ਕੋਲੋਂ ਮੁੜ ਗਿਆ।
ਉਸ ਇੱਕ ਜੋਗ ਬਲਦਾਂ ਦੀ ਲੈ ਕੇ ਉਨ੍ਹਾਂ ਨੂੰ
ਵੱਢ ਸੁੱਟਿਆ ਅਤੇ ਹਲ ਪੰਜਾਲੀ ਦੀਆਂ ਲੱਕੜੀਆਂ
ਨਾਲ ਉਨ੍ਹਾਂ ਦਾ ਮਾਸ ਰਿੰਨ੍ਹ ਕੇ ਲੋਕਾਂ ਨੂੰ ਦਿੱਤਾ
ਤਾਂ ਉਹਨਾਂ ਨੇ ਖਾਧਾ। ਫੇਰ ਉਹ ਉੱਠਿਆ ਅਤੇ
ਏਲੀਯਾਹ ਦੇ ਪਿੱਛੇ ਜਾ ਲੱਗਾ ਅਤੇ ਉਸ ਦੀ ਸੇਵਾ
ਕਰਦਾ ਰਿਹਾ ॥

### ਅਰਾਮੀਆਂ ਉੱਤੇ ਅਹਾਬ ਦੀ ਫਤਹ

੨੦ ਬਨ-ਹਦਦ ਅਰਾਮ ਦੇ ਰਾਜੇ ਨੇ ਆਪਣੀ
ਫੌਜ ਨੂੰ ਇਕੱਠਾ ਕੀਤਾ ਅਤੇ ਉਹ ਦੇ ਨਾਲ ਬੱਤੀ
ਰਾਜੇ ਸਨ ਨਾਲੇ ਘੋੜੇ ਤੇ ਰਥ ਅਤੇ ਉਹ ਨੇ ਉਤਾਹਾਂ
ਜਾ ਕੇ ਸਾਮਰਿਯਾ ਨੂੰ ਘੇਰ ਲਿਆ ਅਤੇ ਉਸ ਦੇ
੨ ਨਾਲ ਜੁੱਧ ਕੀਤਾ ੦ ਉਹ ਨੇ ਇਸਰਾਏਲ ਦੇ ਪਾਤਸ਼ਾਹ
ਅਹਾਬ ਕੋਲ ਸ਼ਹਿਰ ਨੂੰ ਹਲਕਾਰੇ ਘੱਲੇ ਅਤੇ ਉਸ ਨੂੰ
ਆਖਿਆ ਕਿ ਬਨ-ਹਦਦ ਐਉਂ ਫਰਮਾਉਂਦਾ ਹੈ ੦
੩ ਭਈ ਤੇਰਾ ਚਾਂਦੀ ਸੋਨਾ ਮੇਰਾ ਹੈ। ਤੇਰੀਆਂ
ਇਸਤ੍ਰੀਆਂ ਅਰ ਤੇਰੇ ਚੰਗੇ ਤੋਂ ਚੰਗੇ ਬੱਚੇ ਮੇਰੇ
੪ ਹਨ ੦ ਤਾਂ ਇਸਰਾਏਲ ਦੇ ਪਾਤਸ਼ਾਹ ਨੇ ਉੱਤਰ ਦਿੱਤਾ
ਕਿ ਹੇ ਮੇਰੇ ਸਾਈਂ, ਹੇ ਮੇਰੇ ਪਾਤਸ਼ਾਹ, ਮੈਂ ਅਤੇ ਜੋ
੫ ਕੁਝ ਮੇਰਾ ਹੈ ਓਹ ਸਭ ਤੁਹਾਡਾ ਹੈ ੦ ਤਾਂ ਉਨ੍ਹਾਂ
ਹਲਕਾਰਿਆਂ ਨੇ ਮੁੜ ਕੇ ਆਖਿਆ, ਬਨ-ਹਦਦ
ਐਉਂ ਫਰਮਾਉਂਦਾ ਹੈ ਕਿ ਮੈਂ ਤਾਂ ਤੇਰੇ ਕੋਲ ਆਖ
ਘੱਲਿਆ ਸੀ ਕਿ ਤੂੰ ਆਪਣਾ ਚਾਂਦੀ, ਸੋਨਾ,
੬ ਇਸਤ੍ਰੀਆਂ ਅਰ ਬਾਲ ਬੱਚੇ ਮੈਨੂੰ ਦੇ ਦੇਹ ੦ ਪਰ
ਹੁਣ ਮੈਂ ਭਲਕੇ ਏਸੇ ਵੇਲੇ ਆਪਣਿਆਂ ਟਹਿਲੂਆਂ ਨੂੰ
ਤੇਰੇ ਕੋਲ ਘੱਲਾਂਗਾ ਅਤੇ ਓਹ ਤੇਰੇ ਮਹਿਲ ਦੀ ਅਰ
ਤੇਰੇ ਟਹਿਲੂਆਂ ਦੇ ਘਰਾਂ ਦੀ ਤਲਾਸ਼ੀ ਲੈਣਗੇ ਅਤੇ
ਐਉਂ ਹੋਵੇਗਾ ਕਿ ਜੋ ਕੁਝ ਤੇਰੀ ਨਿਗਾਹ ਵਿੱਚ
ਚੰਗਾ ਹੈ ਓਹ ਆਪਣੇ ਹੱਥ ਵਿੱਚ ਚੁੱਕ ਕੇ ਲੈ
੭ ਜਾਣਗੇ ੦ ਤਾਂ ਇਸਰਾਏਲ ਦੇ ਪਾਤਸ਼ਾਹ ਨੇ ਦੇਸ ਦੇ
ਸਾਰੇ ਬਜ਼ੁਰਗਾਂ ਨੂੰ ਸੱਦ ਕੇ ਆਖਿਆ ਕਿ ਧਿਆਨ
ਕਰੋ ਅਰ ਵੇਖੋ ਜੋ ਏਹ ਮਨੁੱਖ ਕਿੱਕਰ ਬੁਰਿਆਈ
ਕਰਨੀ ਚਾਹੁੰਦਾ ਹੈ ਕਿਉਂ ਜੋ ਉਹ ਨੇ ਮੇਰੇ ਕੋਲੋਂ
ਮੇਰੀਆਂ ਇਸਤ੍ਰੀਆਂ, ਮੇਰੇ ਬੱਚੇ ਤੇ ਮੇਰਾ ਚਾਂਦੀ ਸੋਨਾ
ਮੰਗ ਘੱਲਿਆ ਹੈ ਅਤੇ ਮੈਂ ਉਹ ਨੂੰ ਮਨਾ ਨਹੀਂ
੮ ਕੀਤਾ ੦ ਅੱਗੋਂ ਸਾਰੇ ਬਜ਼ੁਰਗਾਂ ਅਤੇ ਸਾਰੇ ਲੋਕਾਂ ਨੇ
ਉਹ ਨੂੰ ਆਖਿਆ, ਉਸ ਦੀ ਨਾ ਸੁਣੋ ਅਤੇ ਨਾ
੯ ਮੰਨੋ ੦ ਉਪਰੰਤ ਉਹ ਨੇ ਬਨ-ਹਦਦ ਦੇ ਹਲਕਾਰਿਆਂ
ਨੂੰ ਆਖਿਆ, ਮੇਰੇ ਸੁਆਮੀ ਪਾਤਸ਼ਾਹ ਨੂੰ ਆਖੋ ਭਈ
ਜੋ ਕੁਝ ਤੁਸਾਂ ਆਪਣੇ ਦਾਸ ਤੋਂ ਪਹਿਲੇ ਮੰਗਿਆ ਉਹ
ਮੈਂ ਕਰਾਂਗਾ ਪਰ ਏਹ ਗੱਲ ਮੈਥੋਂ ਨਹੀਂ ਹੋਣੀ। ਤਾਂ
੧੦ ਹਲਕਾਰੇ ਤੁਰ ਗਏ ਅਤੇ ਉੱਤਰ ਜਾ ਦਿੱਤਾ ੦ ਤਾਂ
ਬਨ-ਹਦਦ ਨੇ ਉਹ ਨੂੰ ਆਖ ਘੱਲਿਆ ਕਿ ਜੇ
ਸਾਮਰਿਯਾ ਦੀ ਧੂੜ ਉਨ੍ਹਾਂ ਸਭਨਾਂ ਲੋਕਾਂ ਲਈ ਜੋ ਮੇਰੇ
ਅਧੀਨ ਹਨ ਮੁੱਠ ਭਰਨ ਲਈ ਪੂਰੀ ਹੀ ਹੋਵੇ ਤਾਂ
ਦਿਉਤੇ ਮੇਰੇ ਨਾਲ ਅਜੇਹਾ ਹੀ ਕਰਨ ਸਗੋਂ ਇਸ
੧੧ ਨਾਲੋਂ ਵੀ ਵਧੀਕ ੦ ਫੇਰ ਇਸਰਾਏਲ ਦੇ ਪਾਤਸ਼ਾਹ
ਨੇ ਉੱਤਰ ਦਿੱਤਾ ਕਿ ਉਸ ਨੂੰ ਆਖੋ, ਸ਼ਸਤ੍ਰ ਬੰਨ੍ਹਣ
ਵਾਲਾ ਸ਼ਸਤ੍ਰ ਲਾਹੁਣ ਵਾਲੇ ਜਿੰਨਾ ਹੰਕਾਰ ਨਾ
੧੨ ਕਰੇ ੦ ਤਾਂ ਐਉਂ ਹੋਇਆ ਕਿ ਜਾਂ ਉਸ ਨੇ ਏਹ ਗੱਲ
ਸੁਣੀ ਜਦ ਉਹ ਰਾਜਿਆਂ ਦੇ ਨਾਲ ਸ਼ਾਮਿਆਨੇ ਦੇ
ਵਿੱਚ ਪੀ ਰਿਹਾ ਸੀ ਤਾਂ ਉਸ ਨੇ ਆਪਣੇ ਟਹਿਲੂਆਂ
ਨੂੰ ਆਖਿਆ, ਪਾਲਾਂ ਬੰਨ੍ਹ ਲਓ, ਸੋ ਉਨ੍ਹਾਂ ਨੇ ਸ਼ਹਿਰ
੧੩ ਦੇ ਵਿਰੁੱਧ ਪਾਲਾਂ ਬੰਨ੍ਹੀਆਂ ੦ ਤਾਂ ਵੇਖੋ ਇੱਕ ਨਬੀ
ਇਸਰਾਏਲ ਦੇ ਪਾਤਸ਼ਾਹ ਅਹਾਬ ਕੋਲ ਆਇਆ
ਅਤੇ ਉਹ ਨੂੰ ਆਖਿਆ, ਯਹੋਵਾਹ ਐਉਂ ਫਰਮਾਉਂਦਾ
ਹੈ, ਭਲਾ, ਤੈਂ ਏਹ ਸਾਰਾ ਵੱਡਾ ਦਲ ਵੇਖਿਆ ਹੈ ?
ਵੇਖ ਮੈਂ ਏਹ ਨੂੰ ਅੱਜ ਤੇਰੇ ਹੱਥ ਵਿੱਚ ਕਰ ਦਿਆਂਗਾ
੧੪ ਤਾਂ ਜੋ ਤੂੰ ਜਾਣੇਂ ਕਿ ਮੈਂ ਹੀ ਯਹੋਵਾਹ ਹਾਂ ੦ ਤਦ
ਅਹਾਬ ਨੇ ਪੁੱਛਿਆ, ਕਿਹ ਦੇ ਰਾਹੀਂ ? ਉਸ
ਆਖਿਆ, ਯਹੋਵਾਹ ਐਉਂ ਫਰਮਾਉਂਦਾ ਹੈ, ਸੂਬਿਆਂ
ਦੇ ਸਰਦਾਰਾਂ ਦੇ ਜੁਆਨਾਂ ਦੇ ਰਾਹੀਂ। ਤਾਂ ਫੇਰ ਉਸ
ਪੁੱਛਿਆ, ਲੜਾਈ ਕੌਣ ਸ਼ੁਰੂ ਕਰੇ ? ਉਸ ਆਖਿਆ,
੧੫ ਤੂੰ ੦ ਸੋ ਉਹ ਨੇ ਸੂਬਿਆਂ ਦੇ ਸਰਦਾਰਾਂ ਦੇ ਜੁਆਨਾਂ
ਦੀ ਗਿਣਤੀ ਕੀਤੀ ਅਤੇ ਓਹ ਦੋ ਸੌ ਬੱਤੀ ਸਨ।
ਏਹ ਦੇ ਮਗਰੋਂ ਉਹ ਨੇ ਸਭਨਾਂ ਲੋਕਾਂ ਨੂੰ ਅਰਥਾਤ
ਸਾਰੇ ਇਸਰਾਏਲੀਆਂ ਨੂੰ ਵੀ ਗਿਣਿਆ ਅਰ ਓਹ
੧੬ ਸੱਤ ਹਜ਼ਾਰ ਸਨ ੦ ਓਹ ਦੁਪਹਿਰ ਨੂੰ ਨਿੱਕਲੇ ਪਰ
ਬਨ-ਹਦਦ ਅਰ ਓਹ ਬੱਤੀ ਰਾਜੇ ਜੋ ਉਸ ਦੇ
ਸਹਾਇਕ ਸਨ ਸ਼ਾਮਿਆਨੇ ਵਿੱਚ ਪੀ ਕੇ ਮਤਵਾਲੇ ਹੋ
੧੭ ਰਹੇ ਸਨ ੦ ਤਦ ਸੂਬਿਆਂ ਦੇ ਸਰਦਾਰਾਂ ਦੇ ਜੁਆਨ
ਪਹਿਲਾਂ ਨਿੱਕਲੇ ਅਤੇ ਬਨ-ਹਦਦ ਨੇ ਆਦਮੀ ਘੱਲੇ
ਅਤੇ ਉਨ੍ਹਾਂ ਨੇ ਉਸ ਨੂੰ ਦੱਸਿਆ ਕਿ ਮਨੁੱਖ ਸਾਮਰਿਯ
੧੮ ਤੋਂ ਨਿੱਕਲੇ ਹਨ ੦ ਤਾਂ ਉਸ ਨੇ ਆਖਿਆ, ਜੇ ਓਹ
ਸੁਲਾਹ ਲਈ ਨਿੱਕਲੇ ਹਨ ਤਾਂ ਉਨ੍ਹਾਂ ਨੂੰ ਜੀਉਂਦੇ ਫੜ
ਲਓ ਅਤੇ ਜੇ ਓਹ ਲੜਨ ਨੂੰ ਨਿੱਕਲੇ ਹਨ ਤਾਂ ਭੀ
੧੯ ਜੀਉਂਦੇ ਫੜ ਲਓ ੦ ਸੋ ਏਹ ਜੋ ਸੂਬਿਆਂ ਦੇ
ਸਰਦਾਰਾਂ ਦੇ ਜੁਆਨ ਸਨ ਸ਼ਹਿਰ ਤੋਂ ਉਸ ਫੌਜ ਸਣੇ

੨੦ ਜੋ ਉਨ੍ਹਾਂ ਦੇ ਪਿੱਛੇ ਸੀ ਨਿੱਕਲੇ ੦ ਅਤੇ ਇੱਕ ਇੱਕ ਨੇ
ਆਪਣੇ ਵੈਰੀ ਨੂੰ ਵੱਢ ਸੁੱਟਿਆ ਤਾਂ ਅਰਾਮੀ ਨੱਠੇ
ਅਤੇ ਇਸਰਾਏਲ ਨੇ ਉਨ੍ਹਾਂ ਦਾ ਪਿੱਛਾ ਕੀਤਾ ਅਤੇ
ਅਰਾਮ ਦਾ ਰਾਜਾ ਬਨ-ਹਦਦ ਇੱਕ ਘੋੜੇ ਉੱਤੇ ਘੋੜ
੨੧ ਚੜ੍ਹਿਆਂ ਦੇ ਨਾਲ ਭੱਜ ਗਿਆ ੦ ਤਾਂ ਇਸਰਾਏਲ ਦੇ
ਪਾਤਸ਼ਾਹ ਨੇ ਬਾਹਰ ਨਿੱਕਲ ਕੇ ਘੋੜਿਆਂ ਅਰ ਰਥਾਂ
ਨੂੰ ਮਾਰਿਆ ਅਤੇ ਅਰਾਮੀਆਂ ਉੱਤੇ ਵੱਡਾ ਵਢਾਂਗਾ
੨੨ ਫੇਰਿਆ ੦ ਅਤੇ ਉਹ ਨਬੀ ਇਸਰਾਏਲ ਦੇ ਪਾਤਸ਼ਾਹ
ਕੋਲ ਆਇਆ ਅਤੇ ਉਹ ਨੂੰ ਆਖਿਆ, ਜਾਹ ਅਤੇ
ਆਪਣੇ ਆਪ ਨੂੰ ਤਕੜਾ ਕਰ ਅਰ ਧਿਆਨ ਰੱਖ
ਅਰ ਵੇਖ ਲੈ ਕਿ ਤੈਂ ਕੀ ਕਰਨਾ ਹੈ ਕਿਉਂ ਜੋ ਅਰਾਮ
ਦਾ ਰਾਜਾ ਆਉਂਦੇ ਵਰਹੇ ਤੇਰੇ ਉੱਤੇ ਚੜ੍ਹਾਈ
ਕਰੇਗਾ ॥

੨੩ ਅਰਾਮ ਦੇ ਰਾਜੇ ਦੇ ਟਹਿਲੂਆਂ ਨੇ ਉਸ ਨੂੰ
ਆਖਿਆ, ਉਨ੍ਹਾਂ ਦਾ ਦਿਓਤਾ ਪਹਾੜੀ ਦਿਓਤਾ
ਹੈ ਏਸੇ ਲਈ ਓਹ ਸਾਥੋਂ ਨਾਲੋਂ ਤਕੜੇ ਹੁਨ ਪਰ
ਅਸੀਂ ਉਨ੍ਹਾਂ ਨਾਲ ਮਦਾਨ ਵਿੱਚ ਲੜੀਏ ਤਾਂ ਅਸੀਂ
੨੪ ਉਨ੍ਹਾਂ ਨਾਲੋਂ ਜ਼ਰੂਰ ਤਕੜੇ ਹੋਵਾਂਗੇ ੦ ਪਰ ਇੱਕ ਕੰਮ
ਏਹ ਕਰੋ ਕਿ ਰਾਜਿਆਂ ਵਿੱਚੋਂ ਹਰ ਇੱਕ ਨੂੰ ਉਹ ਦੇ
ਥਾਂ ਤੋਂ ਕੱਢ ਕੇ ਉਨ੍ਹਾਂ ਦੇ ਬਦਲੇ ਸੂਬੇਦਾਰਾਂ ਨੂੰ ਠਹਿਰਾ
੨੫ ਦਿਓ ੦ ਅਤੇ ਆਪਣੇ ਲਈ ਇੱਕ ਫੌਜ ਗਿਣ ਲਓ
ਜੋ ਉਸ ਫੌਜ ਦੇ ਤੁੱਲ ਹੋਵੇ ਜਿਹੜੀ ਗੁਆਚ ਗਈ
ਹੈ ਘੋੜੇ ਦੇ ਥਾਂ ਘੋੜਾ ਅਰ ਰਥ ਦੇ ਥਾਂ ਰਥ ਤਾਂ ਅਸੀਂ
ਉਨ੍ਹਾਂ ਨਾਲ ਮਦਾਨ ਵਿੱਚ ਲੜਾਂਗੇ। ਤਾਂ ਅਸੀਂ ਉਨ੍ਹਾਂ
ਨਾਲੋਂ ਜ਼ਰੂਰ ਤਕੜੇ ਹੋਵਾਂਗੇ। ਸੋ ਉਸ ਨੇ ਉਨ੍ਹਾਂ ਦੀ
ਅਵਾਜ਼ ਸੁਣੀ ਅਤੇ ਉਵੇਂ ਹੀ ਕੀਤਾ ॥

੨੬ ਤਾਂ ਐਉਂ ਹੋਇਆ ਕਿ ਆਉਂਦੇ ਵਰਹੇ ਬਨ-ਹਦਦ
ਨੇ ਅਰਾਮੀਆਂ ਨੂੰ ਗਿਣਿਆ ਅਤੇ ਅਫੇਕ ਉੱਤੇ
੨੭ ਚੜ੍ਹਾਈ ਕੀਤੀ ਕਿ ਇਸਰਾਏਲ ਨਾਲ ਲੜੇ ੦ ਤਾਂ
ਇਸਰਾਏਲੀ ਗਿਣੇ ਗਏ ਅਤੇ ਉਨ੍ਹਾਂ ਨੂੰ ਰਾਸ਼ਨ ਦੇ
ਦਿੱਤਾ ਫੇਰ ਓਹ ਉਨ੍ਹਾਂ ਦਾ ਸਾਹਮਣਾ ਕਰਨ ਨੂੰ
ਨਿੱਕਲੇ ਅਤੇ ਇਸਰਾਏਲੀਆਂ ਨੇ ਉਨ੍ਹਾਂ ਦੇ ਸਾਹਮਣੇ
ਡੇਰੇ ਲਾ ਲਏ ਅਤੇ ਓਹ ਐਉਂ ਜਾਪਦੇ ਸਨ ਜਿੱਕਰ
ਪਠੋਰਿਆਂ ਦੇ ਦੋ ਛੋਟੇ ਇੱਜੜ ਹਨ ਪਰ ਅਰਾਮੀਆਂ
੨੮ ਨਾਲ ਦੇਸ ਭਰ ਗਿਆ ਸੀ ੦ ਤਾਂ ਪਰਮੇਸ਼ੁਰ ਦੇ ਇੱਕ
ਬੰਦੇ ਨੇ ਆ ਕੇ ਇਸਰਾਏਲ ਦੇ ਪਾਤਸ਼ਾਹ ਨੂੰ
ਆਖਿਆ ਕਿ ਯਹੋਵਾਹ ਐਉਂ ਫਰਮਾਉਂਦਾ ਹੈ ਏਸ
ਲਈ ਕਿ ਅਰਾਮੀਆਂ ਨੇ ਆਖਿਆ ਭਈ ਯਹੋਵਾਹ
ਪਹਾੜਾਂ ਦਾ ਪਰਮੇਸ਼ੁਰ ਹੈ ਪਰ ਉਹ ਮਦਾਨ ਦਾ
ਪਰਮੇਸ਼ੁਰ ਨਹੀਂ ਹੈ ਮੈਂ ਏਸ ਵੱਡੇ ਦਲ ਨੂੰ ਸਾਰੇ ਦਾ
ਸਾਰਾ ਤੇਰੇ ਹੱਥ ਵਿੱਚ ਕਰ ਦਿਆਂਗਾ ਜੋ ਤੁਸੀਂ ਜਾਣੋ
੨੯ ਭਈ ਮੈਂ ਯਹੋਵਾਹ ਹਾਂ ੦ ਸੋ ਉਨ੍ਹਾਂ ਨੇ ਇੱਕ ਦੂਜੇ ਦੇ
ਸਾਹਮਣੇ ਸੱਤ ਦਿਨ ਡੇਰੇ ਲਾਈ ਰੱਖੇ ਤਾਂ ਐਉਂ
ਹੋਇਆ ਕਿ ਸੱਤਵੇਂ ਦਿਨ ਲੜਾਈ ਜੁੱਟ ਪਈ ਅਤੇ
ਇਸਰਾਏਲੀਆਂ ਨੇ ਇੱਕ ਦਿਹਾੜੀ ਵਿੱਚ ਅਰਾਮੀਆਂ
੩੦ ਦਾ ਇੱਕ ਲੱਖ ਪਿਆਦਾ ਵੱਢ ਸੁੱਟਿਆ ੦ ਪਰ
ਰਹਿੰਦੇ ਖੂੰਹਦੇ ਅਫੇਕ ਸ਼ਹਿਰ ਨੂੰ ਨੱਠ ਗਏ ਅਤੇ ਉਹ
ਸਤਾਈ ਹਜ਼ਾਰ ਉੱਤੇ ਜੋ ਬਚ ਗਏ ਸਨ ਇੱਕ ਕੰਧ
ਡਿੱਗ ਪਈ ਅਤੇ ਬਨ-ਹਦਦ ਭੀ ਨੱਠਾ ਅਰ ਸ਼ਹਿਰ
ਦੇ ਵਿੱਚ ਇੱਕ ਅੰਦਰਲੀ ਕੋਠੜੀ ਵਿੱਚ ਜਾ
੩੧ ਵੜਿਆ ੦ ਤਾਂ ਉਸ ਦੇ ਟਹਿਲੂਆਂ ਨੇ ਉਸ ਨੂੰ
ਆਖਿਆ, ਵੇਖੋ, ਅਸਾਂ ਸੁਣਿਆ ਹੈ ਕਿ ਇਸਰਾਏਲ ਦੇ
ਘਰਾਣੇ ਦੇ ਪਾਤਸ਼ਾਹ ਦਿਆਲੂ ਪਾਤਸ਼ਾਹ ਹੁੰਦੇ ਹਨ।
ਅਸੀਂ ਆਪਣੇ ਲੱਕਾਂ ਉੱਤੇ ਤੱਪੜ ਅਤੇ ਆਪਣੇ
ਸਿਰਾਂ ਉੱਤੇ ਰੱਸੀਆਂ ਵਲ੍ਹੇਟ ਲਈਏ ਅਤੇ ਇਸਰਾਏਲ
ਦੇ ਪਾਤਸ਼ਾਹ ਕੋਲ ਜਾਈਏ, ਸ਼ਾਇਤ ਉਹ ਤੇਰੀ ਜਾਨ
੩੨ ਬਖਸ਼ੀ ਕਰੇ ੦ ਸੋ ਉਨ੍ਹਾਂ ਨੇ ਆਪਣੇ ਲੱਕਾਂ ਉੱਤੇ
ਤੱਪੜ ਅਤੇ ਸਿਰਾਂ ਉੱਤੇ ਰੱਸੀਆਂ ਵਲ੍ਹੇਟ ਲਈਆਂ
ਅਤੇ ਇਸਰਾਏਲ ਦੇ ਪਾਤਸ਼ਾਹ ਕੋਲ ਆਏ ਅਤੇ
ਆਖਿਆ ਕਿ ਤੁਹਾਡਾ ਦਾਸ ਬਨ-ਹਦਦ ਆਖਦਾ
ਹੈ, ਦਯਾ ਕਰਕੇ ਮੇਰੀ ਜਾਨ ਬਖਸ਼ ਦਿਓ। ਅੱਗੋਂ
ਉਸ ਆਖਿਆ ਕੀ ਉਹ ਅਜੇ ਜੀਉਂਦਾ ਹੈ? ਉਹ
੩੩ ਤਾਂ ਮੇਰਾ ਭਰਾ ਹੈ ੦ ਉਨ੍ਹਾਂ ਮਨੁੱਖਾਂ ਨੇ ਏਹ ਚੰਗਾ
ਲੱਛਣ ਜਾਤਾ ਅਰ ਧਿਆਨ ਨਾਲ ਉਹ ਦਾ ਮਨਸ਼ਾ
ਜਾਚ ਕੇ ਆਖਿਆ, ਉਹ ਤੁਹਾਡਾ ਭਰਾ ਬਨ ਹਦਦ ਹੈ
ਤਾਂ ਉਸ ਆਖਿਆ, ਜਾਓ ਉਸ ਨੂੰ ਲੈ ਆਓ
ਤਦ ਬਨ-ਹਦਦ ਉਹ ਦੇ ਕੋਲ ਬਾਹਰ ਆਇਆ ਅਤੇ
ਉਹ ਨੇ ਉਸ ਨੂੰ ਆਪਣੇ ਰਥ ਉੱਤੇ ਚੜ੍ਹਾ ਲਿਆ ੦
੩੪ ਤਾਂ ਉਹ ਨੇ ਉਸ ਨੂੰ ਆਖਿਆ, ਜਿਹੜੇ ਸ਼ਹਿਰ ਮੇਰੇ
ਪਿਤਾ ਨੇ ਤੇਰੇ ਪਿਤਾ ਤੋਂ ਖੋਹ ਲਏ ਸਨ ਓਹ ਮੈਂ ਮੋੜ
ਦਿਆਂਗਾ। ਤੂੰ ਆਪਣੇ ਲਈ ਦੰਮਿਸਕ ਵਿੱਚ ਬਜ਼ਾਰ
ਬਣਾ ਲਈਂ ਜਿਵੇਂ ਮੇਰੇ ਪਿਤਾ ਨੇ ਸਾਮਰਿਯਾ ਵਿੱਚ

ਬਣਾਏ ਸਨ ਤਦ ਅਹਾਬ ਨੇ ਆਖਿਆ, ਮੈਂ ਏਸ ਨੇਮ
ਨਾਲ ਤੈਨੂੰ ਵਿਦਿਆ ਕਰਦਾ ਹਾਂ ਸੋ ਉਹ ਨੇ ਉਸ ਦੇ
ਨਾਲ ਨੇਮ ਬੰਨ੍ਹਿਆ ਅਰ ਉਸ ਨੂੰ ਛੱਡ ਦਿੱਤਾ ॥
੩੫ ਫੇਰ ਨਬੀਆਂ ਦੇ ਪੁੱਤ੍ਰਾਂ ਵਿੱਚੋਂ ਇੱਕ ਜਣੇ ਨੇ
ਆਪਣੇ ਗੁਆਂਢੀ ਨੂੰ ਯਹੋਵਾਹ ਦੇ ਬਚਨ ਅਨੁਸਾਰ
ਆਖਿਆ, ਮੈਨੂੰ ਮਾਰ ਹੀ ਦੇਹ ਪਰ ਉਸ ਨੇ ਉਹ
੩੬ ਦੇ ਮਾਰਨ ਤੋਂ ਨਾਂਹ ਕੀਤੀ ੦ ਉਪਰੰਤ ਉਹ ਨੇ ਉਸ ਨੂੰ
ਆਖਿਆ, ਇਸ ਲਈ ਕਿ ਤੈਂ ਯਹੋਵਾਹ ਦੀ ਅਵਾਜ਼ ਨੂੰ
ਨਹੀਂ ਮੰਨਿਆ ਤਾਂ ਵੇਖ ਮੇਰੇ ਕੋਲੋਂ ਜਾਂਦਿਆਂ ਸਾਰ
ਇੱਕ ਬਬਰ ਸ਼ੇਰ ਤੈਨੂੰ ਪਾੜ ਸੁੱਟੇਗਾ । ਸੋ ਜਦੋਂ ਹੀ
ਉਹ ਉਸ ਕੋਲੋਂ ਗਿਆ ਇੱਕ ਬਬਰ ਸ਼ੇਰ ਉਸ ਨੂੰ
੩੭ ਮਿਲਿਆ ਜਿਸ ਉਸ ਨੂੰ ਪਾੜ ਸੁੱਟਿਆ ੦ ਫੇਰ ਉਹ
ਨੂੰ ਇੱਕ ਹੋਰ ਮਨੁੱਖ ਮਿਲਿਆ ਤਾਂ ਉਹ ਨੇ ਉਸ ਨੂੰ
ਆਖਿਆ, ਮੈਨੂੰ ਮਾਰ ਹੀ ਦੇਹ । ਉਸ ਮਨੁੱਖ ਨੇ ਉਹ ਨੂੰ
੩੮ ਮਾਰ ਮਾਰ ਕੇ ਘਾਇਲ ਕਰ ਦਿੱਤਾ ੦ ਸੋ ਉਹ
ਨਬੀ ਪਾਤਸ਼ਾਹ ਦੀ ਉਡੀਕ ਵਿੱਚ ਰਾਹ ਕੋਲ
ਜਾ ਖਲੋਤਾ ਅਤੇ ਉਹ ਨੇ ਆਪਣੀ ਪਗੜੀ ਆਪਣੀਆਂ
੩੯ ਅੱਖਾਂ ਉੱਤੇ ਬੰਨ੍ਹ ਕੇ ਭੇਸ ਵਟਾਇਆ ੦ ਤਾਂ ਜਦ
ਪਾਤਸ਼ਾਹ ਲੰਘ ਰਿਹਾ ਸੀ ਤਦ ਉਹ ਨੇ ਪਾਤਸ਼ਾਹ ਦੀ
ਦੁਹਾਈ ਦਿੱਤੀ ਕਿ ਤੁਹਾਡਾ ਦਾਸ ਲੜਾਈ ਵਿੱਚ
ਗਿਆ ਅਰ ਵੇਖੋ ਇੱਕ ਮਨੁੱਖ ਮੁੜ ਕੇ ਇੱਕ ਹੋਰ
ਮਨੁੱਖ ਨੂੰ ਮੇਰੇ ਕੋਲ ਲਿਆਇਆ ਅਤੇ ਆਖਿਆ ਕਿ
ਏਸ ਮਨੁੱਖ ਦਾ ਧਿਆਨ ਰੱਖ । ਜੇ ਕਦੀ ਏਹ ਨਿੱਕਲ
ਜਾਵੇ ਤਾਂ ਏਸ ਦੀ ਜਾਨ ਦੇ ਵੱਟੇ ਤੇਰੀ ਜਾਨ ਜਾਵੇਗੀ
ਯਾ ਤੈਨੂੰ ਇੱਕ ਤੋੜਾ ਚਾਂਦੀ ਦੇਣੀ ਪਵੇਗੀ ੦
੪੦ ਜਿਸ ਵੇਲੇ ਤੇਰਾ ਦਾਸ ਐਧਰ ਓਧਰ ਕੰਮ ਵਿੱਚ
ਫੱਸਿਆ ਹੋਇਆ ਸੀ ਤਾਂ ਉਹ ਨਿੱਕਲ ਗਿਆ।
ਤਦ ਇਸਰਾਏਲ ਦੇ ਪਾਤਸ਼ਾਹ ਨੇ ਉਹ ਨੂੰ ਆਖਿਆ,
ਇਵੇਂ ਹੀ ਤੇਰਾ ਨਬੇੜਾ ਹੋਵੇਗਾ ਜਿਵੇਂ ਤੈਂ ਆਪ
੪੧ ਨਬੇੜਿਆ ੦ ਫੇਰ ਉਹ ਨੇ ਛੇਤੀ ਨਾਲ ਉਸ ਪਗੜੀ ਨੂੰ
ਆਪਣੀਆਂ ਅੱਖਾਂ ਉੱਤੋਂ ਲਾਹ ਦਿੱਤਾ ਤਾਂ ਇਸਰਾਏਲ
ਦੇ ਪਾਤਸ਼ਾਹ ਨੇ ਉਹ ਨੂੰ ਸਿਆਤਾ ਕਿ ਉਹ ਨਬੀਆਂ
੪੨ ਵਿੱਚੋਂ ਹੈ ੦ ਉਹ ਨੇ ਉਸ ਨੂੰ ਆਖਿਆ, ਯਹੋਵਾਹ
ਐਉਂ ਫਰਮਾਉਂਦਾ ਹੈ ਇਸ ਲਈ ਕਿ ਤੈਂ ਉਸ
ਮਨੁੱਖ ਨੂੰ ਜਿਹੜਾ ਮੈਂ ਵੱਢਣ ਜੋਗ ਠਹਿਰਾਇਆ
ਸੀ ਆਪਣੇ ਹੱਥੀਂ ਖਿਸਕਾ ਦਿੱਤਾ ਤਾਂ ਉਸ ਦੀ
ਜਾਨ ਦੇ ਵੱਟੇ ਤੇਰੀ ਜਾਨ ਜਾਵੇਗੀ ਅਤੇ ਉਸ ਦੇ
੪੩ ਲੋਕਾਂ ਦੇ ਵੱਟੇ ਤੇਰੇ ਲੋਕ ੦ ਤਾਂ ਇਸਰਾਏਲ ਦਾ
ਪਾਤਸ਼ਾਹ ਆਪਣੇ ਮਹਿਲ ਨੂੰ ਉਦਾਸ ਅਤੇ
ਗ਼ੁੱਸੇ ਹੋ ਕੇ ਚੱਲਿਆ ਗਿਆ ਅਤੇ ਸਾਮਰਿਯਾ
ਵਿੱਚ ਆਇਆ ॥

## ਨਾਬੋਥ ਦਾ ਅੰਗੂਰੀ ਬਾਗ

੨੧ ਤਾਂ ਐਉਂ ਹੋਇਆ ਕਿ ਇਨ੍ਹਾਂ ਗੱਲਾਂ ਦੇ
ਪਿੱਛੋਂ ਨਾਬੋਥ ਯਿਜ਼ਰਏਲੀ ਦੇ ਕੋਲ ਅਗੂਰਾਂ ਦਾ
ਬਾਗ ਸੀ ਜਿਹੜਾ ਯਿਜ਼ਰਏਲ ਵਿੱਚ ਅਤੇ ਸਾਮਰਿਯਾ
ਦੇ ਪਾਤਸ਼ਾਹ ਅਹਾਬ ਦੇ ਮਹਿਲ ਦੇ ਨਾਲ ਲੁਗਵਾਂ
੨ ਸੀ ੦ ਅਹਾਬ ਨਾਬੋਥ ਨੂੰ ਬੋਲਿਆ ਕਿ ਆਪਣਾ
ਅੰਗੂਰੀ ਬਾਗ ਮੈਨੂੰ ਦੇ ਦੇਹ ਭਈ ਏਹ ਮੇਰੇ ਲਈ ਇੱਕ
ਸਬਜ਼ੀ ਦਾ ਬਾਗ ਹੋਵੇ ਕਿਉਂ ਜੋ ਉਹ ਮੇਰੇ ਘਰ
ਦੇ ਨਾਲ ਲਗਵਾਂ ਹੈ ਅਤੇ ਮੈਂ ਤੈਨੂੰ ਉਹ ਦੇ ਥਾਂ ਇੱਕ
ਚੰਗਾ ਅੰਗੂਰੀ ਬਾਗ ਦੇ ਦਿਆਂਗਾ ਅਤੇ ਜੇ ਤੇਰੀ
ਨਿਗਾਹ ਵਿੱਚ ਚੰਗਾ ਲੱਗੇ ਤਾਂ ਮੈਂ ਤੈਨੂੰ ਉਹ ਦੇ ਲਈ
੩ ਚਾਂਦੀ ਦਿਆਂਗਾ ੦ ਤਾਂ ਨਾਬੋਥ ਨੇ ਅਹਾਬ ਨੂੰ
ਆਖਿਆ ਕਿ ਯਹੋਵਾਹ ਏਹ ਮੈਥੋਂ ਦੂਰ ਰੱਖੇ ਕਿ ਮੈਂ
ਆਪਣੇ ਪਿਉ ਦਾਦਿਆਂ ਦੀ ਮੀਰਾਸ ਤੁਹਾਨੂੰ ਦੇਵਾਂ ੦
੪ ਤਾਂ ਅਹਾਬ ਆਪਣੇ ਘਰ ਨੂੰ ਗਿਆ । ਉਹ ਉਸ ਗੱਲ
ਤੋਂ ਗੁੱਸੇ ਵਿੱਚ ਵੱਟਿਆ ਘੁੱਟਿਆ ਹੋਇਆ ਸੀ
ਜੋ ਯਿਜ਼ਰਏਲੀ ਨਾਬੋਥ ਨੇ ਉਹ ਨੂੰ ਆਖੀ ਸੀ ਭਈ
ਮੈਂ ਤੁਹਾਨੂੰ ਆਪਣੇ ਪਿਉ ਦਾਦਿਆਂ ਦੀ ਮੀਰਾਸ ਨਹੀਂ
ਦਿਆਂਗਾ । ਉਹ ਆਪਣੇ ਪਲੰਘ ਉੱਤੇ ਆ ਪਿਆ
੫ ਅਤੇ ਮੂੰਹ ਵੱਟ ਛੱਡਿਆ ਅਰ ਰੋਟੀ ਨਾ ਖਾਧੀ ੦ ਤਾਂ
ਉਹ ਦੀ ਰਾਣੀ ਈਜ਼ਬਲ ਉਹ ਦੇ ਕੋਲ ਆਈ ਅਤੇ
ਉਹ ਨੂੰ ਬੋਲੀ, ਤੇਰੀ ਰੂਹ ਕਿਉਂ ਉਦਾਸੀ ਵਿੱਚ ਹੈ ਜੋ
੬ ਤੈਂ ਰੋਟੀ ਨਹੀਂ ਖਾਧੀ ? ੦ ਉਹ ਉਸ ਨੂੰ ਬੋਲਿਆ
ਕਿ ਮੈਂ ਯਿਜ਼ਰਏਲੀ ਨਾਬੋਥ ਨਾਲ ਗੱਲ ਕੀਤੀ
ਸੀ ਅਤੇ ਮੈਂ ਉਸ ਨੂੰ ਆਖਿਆ ਸੀ ਭਈ ਤੂੰ ਆਪਣਾ
ਅੰਗੂਰੀ ਬਾਗ ਮੈਨੂੰ ਚਾਂਦੀ ਲੈ ਕੇ ਦੇ ਦੇਹ ਅਤੇ ਯਾ
ਜੇ ਤੈਨੂੰ ਪਸੰਦ ਹੋਵੇ ਤਾਂ ਮੈਂ ਤੈਨੂੰ ਉਹ ਦੇ ਥਾਂ ਇੱਕ
ਹੋਰ ਅੰਗੂਰੀ ਬਾਗ ਦੇ ਦਿੰਦਾ ਹਾਂ ਪਰ ਉਸ ਨੇ
ਆਖਿਆ, ਮੈਂ ਤੁਹਾਨੂੰ ਆਪਣਾ ਅੰਗੂਰੀ ਬਾਗ ਨਹੀਂ
੭ ਦਿਆਂਗਾ ੦ ਤਾਂ ਉਹ ਦੀ ਰਾਣੀ ਈਜ਼ਬਲ ਨੇ ਉਹ ਨੂੰ

ਆਖਿਆ, ਕੀ ਤੂੰ ਏਸ ਵੇਲੇ ਇਸਰਾਏਲ ਉੱਤੇ ਰਾਜ
ਕਰਦਾ ਹੈਂ ? । ਉੱਠ ਰੋਟੀ ਖਾਹ ਅਤੇ ਆਪਣਾ ਮਨ
ਭਾਉਂਦਾ ਭੋਗ ਬਿਲਾਸ ਕਰ । ਮੈਂ ਤੈਨੂੰ ਯਿਜ਼ਰਏਲੀ
੮ ਨਾਬੋਥ ਦਾ ਅੰਗੂਰੀ ਬਾਗ ਲੈ ਦਿੰਦੀ ਹਾਂ ੦ ਸੋ ਉਸ
ਨੇ ਅਹਾਬ ਦੇ ਨਾਉਂ ਉੱਤੇ ਪਰਵਾਨੇ ਲਿਖੇ ਅਤੇ ਉਨ੍ਹਾਂ
ਉੱਤੇ ਉਹ ਦੀ ਮੋਹਰ ਲਾਈ । ਓਹ ਉਨ੍ਹਾਂ ਬਜ਼ੁਰਗਾਂ
ਅਤੇ ਭਲੇ ਲੋਕਾਂ ਨੂੰ ਘੱਲੇ ਜਿਹੜੇ ਉਹ ਦੇ ਸ਼ਹਿਰੀ
੯ ਸਨ ਅਤੇ ਨਾਬੋਥ ਦੇ ਨੇੜੇ ਵੱਸਦੇ ਸਨ ੦ ਤਾਂ ਉਸ ਨੇ
ਪਰਵਾਨਿਆਂ ਵਿੱਚ ਲਿਖਿਆ ਕਿ ਵਰਤ ਦੀ ਡੌਂਡੀ
ਫਿਰਾਓ ਅਤੇ ਨਾਬੋਥ ਨੂੰ ਲੋਕਾਂ ਦੇ ਸਿਰੇ ਤੇ ਬਿਠਾਓ ੦
੧੦ ਤਾਂ ਸ਼ਤਾਨ ਦੇ ਪੁੱਤ੍ਰਾਂ ਵਿੱਚੋਂ ਦੋ ਮਨੁੱਖਾਂ ਨੂੰ ਉਸ
ਦੇ ਸਾਹਮਣੇ ਬਿਠਾਓ । ਓਹ ਗਵਾਹੀ ਦੇਣ, ਕਿ
ਤੂੰ ਪਰਮੇਸ਼ੁਰ ਅਤੇ ਪਾਤਸ਼ਾਹ ਨੂੰ ਦੁਰ ਬਚਨ ਬੋਲਿਆ
ਹੈਂ ਤਾਂ ਓਹ ਉਸ ਨੂੰ ਬਾਹਰ ਲੈ ਜਾ ਕੇ ਪਥਰਾਓ ਕਰਨ
੧੧ ਕਿ ਉਹ ਮਰ ਜਾਵੇ ੦ ਸੋ ਉਹ ਦੇ ਸ਼ਹਿਰ ਦੇ ਲੋਕਾਂ ਨੇ
ਅਰਥਾਤ ਬਜ਼ੁਰਗਾਂ ਅਤੇ ਭਲੇ ਲੋਕਾਂ ਨੇ ਜੋ ਉਹ ਦੇ
ਸ਼ਹਿਰ ਦੇ ਵਾਸੀ ਸਨ ਜਿਵੇਂ ਈਜ਼ਬਲ ਨੇ ਉਨ੍ਹਾਂ
ਨੂੰ ਸੁਨੇਹਾ ਘੱਲਿਆ ਸੀ ਅਤੇ ਜਿਵੇਂ ਉਨ੍ਹਾਂ ਪਰਵਾਨਿਆਂ
ਵਿੱਚ ਲਿਖਿਆ ਸੀ ਜੋ ਉਸ ਉਨ੍ਹਾਂ ਨੂੰ ਘੱਲੇ ਤਿਵੇਂ ਹੀ
੧੨ ਕੀਤਾ ੦ ਉਨ੍ਹਾਂ ਨੇ ਵਰਤ ਦੀ ਡੌਂਡੀ ਫਿਰਾਈ ਅਤੇ
ਨਾਬੋਥ ਨੂੰ ਲੋਕਾਂ ਵਿੱਚ ਉੱਚਾ ਕਰਕੇ ਬਿਠਾਇਆ ੦
੧੩ ਤਾਂ ਦੋ ਸ਼ਤਾਨੀ ਮਨੁੱਖ ਅੰਦਰ ਆਏ ਅਤੇ ਉਸ
ਦੇ ਸਾਹਮਣੇ ਬੈਠ ਗਏ ਤਾਂ ਇਨ੍ਹਾਂ ਸ਼ਤਾਨੀ ਮਨੁੱਖਾਂ
ਨੇ ਉਸ ਦੇ ਉੱਤੇ ਅਰਥਾਤ ਨਾਬੋਥ ਉੱਤੇ ਲੋਕਾਂ
ਦੇ ਅੱਗੇ ਗਵਾਹੀ ਦਿੱਤੀ ਕਿ ਨਾਬੋਥ ਨੇ ਪਰਮੇਸ਼ੁਰ
ਅਤੇ ਪਾਤਸ਼ਾਹ ਨੂੰ ਦੁਰ ਬਚਨ ਆਖੇ ਹਨ ਤਾਂ ਓਹ ਉਸ
ਨੂੰ ਸ਼ਹਿਰੋਂ ਬਾਹਰ ਲੈ ਗਏ ਅਤੇ ਉਸ ਨੂੰ ਪਥਰਾਓ ਕਰਕੇ
੧੪ ਮਾਰ ਸੁੱਟਿਆ ੦ ਤਾਂ ਉਨ੍ਹਾਂ ਨੇ ਈਜ਼ਬਲ ਨੂੰ ਕਹਾ
ਘੱਲਿਆ ਕਿ ਨਾਬੋਥ ਨੂੰ ਪਥਰਾਓ ਕੀਤਾ ਗਿਆ ਅਰ
੧੫ ਉਹ ਮਰ ਗਿਆ ਹੈ ੦ ਤਾਂ ਐਉਂ ਹੋਇਆ ਕਿ ਜਦ
ਈਜ਼ਬਲ ਨੇ ਸੁਣਿਆ ਕਿ ਨਾਬੋਥ ਉੱਤੇ ਪਥਰਾਓ
ਕੀਤਾ ਗਿਆ ਅਤੇ ਉਹ ਮਰ ਗਿਆ ਹੈ ਤਾਂ ਈਜ਼ਬਲ
ਨੇ ਅਹਾਬ ਨੂੰ ਆਖਿਆ, ਉੱਠ ਅਤੇ ਯਿਜ਼ਰਏਲੀ
ਨਾਬੋਥ ਦੇ ਅੰਗੂਰੀ ਬਾਗ ਨੂੰ ਕੱਬਜ਼ੇ ਵਿੱਚ ਲੈ
ਜਿਹੜਾ ਉਹ ਤੈਨੂੰ ਚਾਂਦੀ ਲੈ ਕੇ ਦੇਣਾ ਨਹੀਂ ਚਾਹੁੰਦਾ
ਸੀ ਕਿਉਂ ਜੋ ਨਾਬੋਥ ਜੀਉਂਦਾ ਨਹੀਂ ਸਗੋਂ ਉਹ ਤਾਂ
੧੬ ਮਰ ਗਿਆ ਹੈ ੦ ਅਤੇ ਐਉਂ ਹੋਇਆ ਕਿ ਜਦ
ਅਹਾਬ ਨੇ ਸੁਣਿਆ ਕਿ ਨਾਬੋਥ ਮਰ ਗਿਆ ਹੈ ਤਾਂ
ਅਹਾਬ ਉੱਠਿਆ ਕਿ ਨਾਬੋਥ ਯਿਜ਼ਰਏਲੀ ਦੇ ਅੰਗੂਰੀ
ਬਾਗ ਉੱਤੇ ਕੱਬਜ਼ਾ ਕਰਨ ਲਈ ਹੇਠਾਂ ਜਾਵੇ ॥
੧੭ ਤਾਂ ਯਹੋਵਾਹ ਦਾ ਬਚਨ ਏਲੀਯਾਹ ਤਿਸ਼ਬੀ
੧੮ ਨੂੰ ਆਇਆ ਕਿ ੦ ਉੱਠ ਅਤੇ ਇਸਰਾਏਲ ਦੇ
ਪਾਤਸ਼ਾਹ ਅਹਾਬ ਨੂੰ ਜੋ ਸਾਮਰਿਯਾ ਵਿੱਚ ਵੱਸਦਾ ਹੈ
ਜਾ ਮਿਲ । ਵੇਖ, ਉਹ ਨਾਬੋਥ ਦੇ ਅੰਗੂਰੀ ਬਾਗ ਵਿੱਚ
ਹੈ ਅਤੇ ਉਸ ਦਾ ਕਬਜ਼ਾ ਲੈਣ ਨੂੰ ਉੱਥੇ ਗਿਆ ਹੈ ੦
੧੯ ਤੂੰ ਉਹ ਨੂੰ ਬੋਲ ਕਿ ਯਹੋਵਾਹ ਐਉਂ ਫਰਮਾਉਂਦਾ ਹੈ
ਕੀ ਤੂੰ ਖ਼ੂਨੀ ਬਣਿਆ ਅਤੇ ਕੀ ਕਬਜ਼ਾ ਵੀ ਲਿਆ ?
ਤੂੰ ਉਹ ਨੂੰ ਬੋਲ ਕਿ ਯਹੋਵਾਹ ਐਉਂ ਫਰਮਾਉਂਦਾ ਹੈ,
ਕਿ ਜਿੱਥੇ ਕੁੱਤਿਆਂ ਨੇ ਨਾਬੋਥ ਦਾ ਲਹੂ ਚੱਟਿਆ
੨੦ ਉੱਥੇ ਤੇਰਾ ਲਹੂ ਚੱਟਣਗੇ, ਹਾਂ ਤੇਰਾ ਹੀ ੦ ਅੱਗੋਂ
ਅਹਾਬ ਨੇ ਏਲੀਯਾਹ ਨੂੰ ਆਖਿਆ, ਹੇ ਮੇਰਿਆ
ਦੁਸ਼ਮਣਾ, ਤੈਂ ਮੈਨੂੰ ਲੱਭ ਲਿਆ ? ਉਸ ਉੱਤਰ ਦਿੱਤਾ,
ਹਾਂ, ਲੱਭ ਲਿਆ ਕਿਉਂ ਜੋ ਤੈਂ ਯਹੋਵਾਹ ਦੇ ਵੇਖਦਿਆਂ
ਤੇ ਬੁਰਿਆਈ ਕਰਨ ਲਈ ਆਪ ਨੂੰ ਵੇਚ ਦਿੱਤਾ ੦
੨੧ ਤੂੰ ਵੇਖੇਂਗਾ ਕਿ ਮੈਂ ਤੇਰੇ ਉੱਤੇ ਬੁਰਿਆਈ ਲਿਆਵਾਂਗਾ
ਅਤੇ ਮੈਂ ਤੈਨੂੰ ਝਾੜ ਸੁੱਟਾਂਗਾ ਅਤੇ ਮੈਂ ਅਹਾਬ ਨਾਲੋਂ
ਨਰ ਅਤੇ ਇਸਰਾਏਲ ਦੇ ਬੰਧੂਏ ਅਤੇ ਅਜ਼ਾਦ ਵੱਢ
੨੨ ਸੁੱਟਾਂਗਾ ੦ ਅਤੇ ਮੈਂ ਤੇਰੇ ਘਰਾਣੇ ਨੂੰ ਨਾਬਾਟ ਦੇ ਪੁੱਤ੍ਰ
ਯਾਰਾਬੁਆਮ ਦੇ ਘਰਾਣੇ ਵਾਂਙੁ ਤੇ ਅਹੀਯਾਹ ਦੇ ਪੁੱਤ੍ਰ
ਬਆਸ਼ਾ ਦੇ ਘਰਾਣੇ ਵਾਂਙੁ ਕਰ ਦਿਆਂਗਾ ਉਸ
ਖਿਝ ਦੇ ਕਾਰਨ ਜਿਹ ਦੇ ਨਾਲ ਤੈਂ ਮੈਨੂੰ ਖਿਝਾਇਆ
ਅਤੇ ਏਸ. ਤੋਂ ਵੀ ਕਿ ਤੈਂ ਇਸਰਾਏਲ ਤੋਂ ਪਾਪ
੨੩ ਕਰਾਇਆ ੦ ਈਜ਼ਬਲ ਲਈ ਵੀ ਯਹੋਵਾਹ ਦਾ ਬਚਨ
ਹੈ ਕਿ ਈਜ਼ਬਲ ਨੂੰ ਯਿਜ਼ਰਏਲ ਦੀ ਸਫੀਲ ਕੋਲ
੨੪ ਕੁੱਤੇ ਖਾਣਗੇ ੦ ਅਤੇ ਅਹਾਬ ਦਾ ਜਿਹੜਾ ਸ਼ਹਿਰ
ਵਿੱਚ ਮਰੇਗਾ ਉਹ ਨੂੰ ਕੁੱਤੇ ਖਾਣਗੇ ਅਤੇ ਜਿਹੜਾ ਰੜ
ਵਿੱਚ ਮਰੇਗਾ ਉਹ ਨੂੰ ਅਕਾਸ਼ ਦੇ ਪੰਛੀ ਖਾਣਗੇ ੦
੨੫ ਪਰ ਅਹਾਬ ਵਰਗਾ ਕੋਈ ਨਹੀਂ ਹੋਇਆ ਜਿਸ
ਯਹੋਵਾਹ ਦੀ ਨਿਗਾਹ ਵਿੱਚ ਬੁਰਿਆਈ ਕਰਨ ਲਈ
ਆਪ ਨੂੰ ਵੇਚਿਆ ਅਤੇ ਜਿਸ ਨੂੰ ਉਹ ਦੀ ਰਾਣੀ
੨੬ ਈਜ਼ਬਲ ਨੇ ਪਰੇਰਿਆ ੦ ਉਹ ਨੇ ਅੱਤ ਘਿਣਾਉਣੇ
ਕੰਮ ਏਹ ਕੀਤਾ ਕਿ ਅਮੋਰੀਆਂ ਵਾਂਙੁ ਜਿਨ੍ਹਾਂ ਨੂੰ

ਯਹੋਵਾਹ ਨੇ ਇਸਰਾਏਲੀਆਂ ਦੇ ਅੱਗੋਂ ਕੱਢ ਦਿੱਤਾ
ਸੀ ਉਹ ਬੁੱਤਾਂ ਦੇ ਮਗਰ ਲੱਗ ਗਿਆ ॥
੨੭ ਤਾਂ ਐਉਂ ਹੋਇਆ ਕਿ ਜਦ ਅਹਾਬ ਨੇ ਏਹ
ਗੱਲਾਂ ਸੁਣੀਆਂ ਤਾਂ ਆਪਣੇ ਲੀੜੇ ਪਾੜ ਲਏ ਅਤੇ
ਆਪਣੇ ਸਰੀਰ ਉੱਤੇ ਤੱਪੜ ਪਾ ਕੇ ਵਰਤ ਰੱਖਿਆ
ਅਤੇ ਤੱਪੜ ਵਿੱਚ ਹੀ ਲੇਟਣ ਅਤੇ ਹੌਲੀ ਹੌਲੀ
੨੮ ਚੱਲਣ ਲੱਗਾ ੦ ਤਾਂ ਯਹੋਵਾਹ ਦਾ ਬਚਨ ਏਲੀਯਾਹ
੨੯ ਤਿਸ਼ਬੀ ਨੂੰ ਆਇਆ ਕੀ ੦ ਤੂੰ ਵੇਖਦਾ ਹੈਂ ਕਿ
ਅਹਾਬ ਨੇ ਮੇਰੇ ਸਾਹਮਣੇ ਆਪ ਨੂੰ ਅਧੀਨ ਕੀਤਾ
ਹੈ? ਇਸ ਲਈ ਕਿ ਉਹ ਨੇ ਆਪ ਨੂੰ ਮੇਰੇ ਸਨਮੁਖ
ਅਧੀਨ ਕੀਤਾ ਹੈ ਮੈਂ ਉਹ ਦੇ ਦਿਨਾਂ ਵਿੱਚ ਏਹ
ਬੁਰਿਆਈ ਨਾ ਲਿਆਵਾਂਗਾ ਪਰ ਉਹ ਦੇ ਪੁੱਤ੍ਰ
ਦੇ ਦਿਨਾਂ ਵਿੱਚ ਉਹ ਦੇ ਘਰਾਣੇ ਉੱਤੇ ਏਹ
ਬੁਰਿਆਈ ਲਿਆਵਾਂਗਾ ॥

## ਅਹਾਬ ਦੀ ਮੌਤ

੨੨ ਤਿੰਨਾਂ ਵਰਿਹਾਂ ਤੀਕ ਓਹ ਅਮਨ ਨਾਲ ਟਿਕੇ
ਰਹੇ ਅਤੇ ਅਰਾਮ ਅਤੇ ਇਸਰਾਏਲ ਵਿੱਚ ਕੋਈ
੨ ਲੜਾਈ ਨਾ ਹੋਈ ੦ ਤਾਂ ਤੀਜੇ ਵਰਹੇ ਐਉਂ ਹੋਇਆ
ਕਿ ਯਹੂਦਾਹ ਦਾ ਪਾਤਸ਼ਾਹ ਯਹੋਸ਼ਾਫਾਟ ਇਸਰਾਏਲ
੩ ਦੇ ਪਾਤਸ਼ਾਹ ਕੋਲ ਹਠਾੜ ਨੂੰ ਆਇਆ ੦ ਅਤੇ
ਇਸਰਾਏਲ ਦੇ ਪਾਤਸ਼ਾਹ ਨੇ ਆਪਣੇ ਟਹਿਲੂਆਂ
ਨੂੰ ਆਖਿਆ, ਤੁਸੀਂ ਜਾਣਦੇ ਹੋ ਭਈ ਰਾਮੋਥ
ਗਿਲਆਦ ਸਾਡਾ ਹੈ। ਭਲਾ, ਅਸੀਂ ਚੁੱਪ ਕਰਕੇ
ਬੈਠ ਰਹੀਏ ਅਤੇ ਉਸ ਨੂੰ ਅਰਾਮ ਦੇ ਰਾਜਾ ਕੋਲੋਂ ਮੋੜ
੪ ਕੇ ਨਾ ਲਈਏ ? ੦ ਉਹ ਨੇ ਯਹੋਸ਼ਾਫਾਟ ਨੂੰ ਆਖਿਆ,
ਕੀ ਤੂੰ ਮੇਰੇ ਨਾਲ ਰਾਮੋਥ ਗਿਲਆਦ ਨੂੰ ਲੜਾਈ ਲਈ
ਚੱਲੇਂਗਾ ? ਤਾਂ ਯਹੋਸ਼ਾਫਾਟ ਨੇ ਇਸਰਾਏਲ ਦੇ
ਪਾਤਸ਼ਾਹ ਨੂੰ ਆਖਿਆ, ਜੇਹਾ ਤੂੰ ਤੇਹਾ ਮੈਂ, ਜੇਹੇ ਤੇਰੇ
ਲੋਕ ਤੇਹੇ ਮੇਰੇ ਲੋਕ, ਜੇਹੇ ਤੇਰੇ ਘੋੜੇ ਤੇਹੇ ਮੇਰੇ
੫ ਘੋੜੇ ੦ ਉਪਰੰਤ ਯਹੋਸ਼ਾਫਾਟ ਨੇ ਇਸਰਾਏਲ ਦੇ
ਪਾਤਸ਼ਾਹ ਨੂੰ ਆਖਿਆ, ਅੱਜ ਜ਼ਰਾ ਯਹੋਵਾਹ
ਦੇ ਬਚਨ ਦੀ ਤਾਂ ਪੁੱਛ ਕਰੀਂ ੦ ਤਾਂ ਇਸਰਾਏਲ
ਦੇ ਪਾਤਸ਼ਾਹ ਨੇ ਨਬੀਆਂ ਨੂੰ ਜੋ ਚਾਰ ਕੁ ਸੌ ਮਨੁੱਖ ਸਨ
ਇਕੱਠਾ ਕੀਤਾ ਅਤੇ ਉਨ੍ਹਾਂ ਨੂੰ ਆਖਿਆ, ਕੀ ਮੈਂ
ਰਾਮੋਥ ਗਿਲਆਦ ਦੇ ਵਿਰੁੱਧ ਲੜਾਈ ਲਈ ਚੜ੍ਹਾਈ
ਕਰਾਂ ਯਾ ਜਾਣ ਦਿਆਂ ? ਉਨ੍ਹਾਂ ਆਖਿਆ, ਚੜ੍ਹ
ਜਾਓ ਕਿਉਂ ਜੋ ਯਹੋਵਾਹ ਉਸ ਨੂੰ ਪਾਤਸ਼ਾਹ ਦੇ ਹੱਥ
੭ ਵਿੱਚ ਦੇ ਦੇਵੇਗਾ ੦ ਤਾਂ ਯਹੋਸ਼ਾਫਾਟ ਨੇ ਆਖਿਆ,
ਇਨ੍ਹਾਂ ਤੋਂ ਬਾਹਰਾ ਯਹੋਵਾਹ ਦਾ ਕੋਈ ਹੋਰ ਨਬੀ ਭੀ
੮ ਹੈ ਤਾਂ ਜੋ ਅਸੀਂ ਉਸ ਦੇ ਕੋਲੋਂ ਵੀ ਪੁੱਛੀਏ ? ਤਾਂ
ਇਸਰਾਏਲ ਦੇ ਪਾਤਸ਼ਾਹ ਨੇ ਯਹੋਸ਼ਾਫਾਟ ਨੂੰ ਆਖਿਆ,
ਅਜੇ ਇੱਕ ਮਨੁੱਖ ਹੈ ਜਿਹ ਦੇ ਰਾਹੀਂ ਅਸੀਂ ਯਹੋਵਾਹ
ਤੋਂ ਪੁੱਛੀਏ ਉਹ ਯਿਮਲਾਹ ਦਾ ਪੁੱਤ੍ਰ ਮੀਕਾਯਾਹ ਹੈ ਪਰ
ਮੈਨੂੰ ਉਸ ਤੋਂ ਕਿੜ ਹੈ ਜੋ ਉਹ ਮੇਰੇ ਵਿਖੇ ਭਲਿਆਈ
ਦਾ ਨਹੀਂ ਸਗੋਂ ਬੁਰਿਆਈ ਦਾ ਅਗੰਮ ਵਾਚਦਾ ਹੈ।
ਯਹੋਸ਼ਾਫਾਟ ਨੇ ਆਖਿਆ, ਪਾਤਸ਼ਾਹ ਐਉਂ ਨਾ
੯ ਆਖੇ ੦ ਤਦ ਇਸਰਾਏਲ ਦੇ ਪਾਤਸ਼ਾਹ ਨੇ ਇੱਕ
ਖੁਸਰੇ ਨੂੰ ਸੱਦ ਕੇ ਆਖਿਆ, ਯਿਮਲਾਹ ਦੇ ਪੁੱਤ੍ਰ
੧੦ ਮੀਕਾਯਾਹ ਨੂੰ ਛੇਤੀ ਲੈ ਆ ੦ ਇਸਰਾਏਲ ਦਾ
ਪਾਤਸ਼ਾਹ ਅਤੇ ਯਹੂਦਾਹ ਦਾ ਪਾਤਸ਼ਾਹ ਯਹੋਸ਼ਾਫਾਟ
ਆਪੋ ਆਪਣੀਆਂ ਰਾਜ ਗੱਦੀਆਂ ਉੱਤੇ ਪਾਤਸ਼ਾਹੀ
ਬਸਤਰ ਪਹਿਨੇ ਹੋਏ ਇੱਕ ਪਿੜ ਵਿੱਚ ਜੋ ਸਾਮਰਿਯਾ
ਦੇ ਫਾਟਕ ਅੱਗੇ ਸੀ ਬੈਠੇ ਹੋਏ ਸਨ ਅਤੇ ਸਾਰੇ ਨਬੀ
੧੧ ਉਨ੍ਹਾਂ ਦੇ ਅੱਗੇ ਅਗੰਮ ਵਾਚ ਰਹੇ ਸਨ ੦ ਕਨਾਨਾਹ
ਦੇ ਪੁੱਤ੍ਰ ਸਿਦਕੀਯਾਹ ਨੇ ਆਪਣੇ ਲਈ ਲੋਹੇ ਦੇ
ਸਿੰਙ ਬਣਾਏ ਅਰ ਆਖਿਆ, ਯਹੋਵਾਹ ਐਉਂ
ਫਰਮਾਉਂਦਾ ਹੈ ਭਈ ਇਨ੍ਹਾਂ ਨਾਲ ਤੁਸੀਂ ਅਰਾਮੀਆਂ
ਨੂੰ ਜਦ ਤੀਕ ਓਹ ਮੁੱਕ ਨਾ ਜਾਣ ਧਸੀ ਜਾਓਗੇ ੦
੧੨ ਅਤੇ ਸਾਰੇ ਨਬੀ ਐਉਂ ਅਗੰਮ ਵਾਚ ਰਹੇ ਸਨ ਕਿ
ਰਾਮੋਥ ਗਿਲਆਦ ਉੱਤੇ ਚੜ੍ਹ ਜਾਓ ਅਰ ਫਤਹ ਪਾਓ
ਕਿਉਂ ਜੋ ਯਹੋਵਾਹ ਉਸ ਨੂੰ ਪਾਤਸ਼ਾਹ ਦੇ ਹੱਥ ਵਿੱਚ
ਕਰ ਦੇਵੇਗਾ ॥
੧੩ ਉਹ ਹਲਕਾਰਾ ਜੋ ਮੀਕਾਯਾਹ ਨੂੰ ਸੱਦਣ ਗਿਆ
ਸੀ ਉਹ ਨੂੰ ਬੋਲਿਆ, ਜ਼ਰਾ ਵੇਖੀਂ ਨਾ ਕਿ ਨਬੀ ਇੱਕ
ਮੂੰਹ ਹੋ ਕੇ ਪਾਤਸ਼ਾਹ ਲਈ ਭਲਿਆਈ ਦੀਆਂ ਗੱਲਾਂ
ਦੱਸਦੇ ਹਨ। ਤੇਰੀ ਗੱਲ ਭੀ ਉਨ੍ਹਾਂ ਦੀਆਂ ਗੱਲਾਂ
੧੪ ਵਰਗੀ ਹੋਵੇ ਅਤੇ ਭਲਿਆਈ ਬੋਲੀਂ ੦ ਅੱਗੋਂ
ਮੀਕਾਯਾਹ ਨੇ ਆਖਿਆ, ਜੀਉਂਦੇ ਯਹੋਵਾਹ ਦੀ ਸੌਂਹ
ਜੋ ਕੁਝ ਯਹੋਵਾਹ ਮੈਨੂੰ ਫਰਮਾਏਗਾ ਉਹੋ ਹੀ
੧੫ ਬੋਲਾਂਗਾ ੦ ਸੋ ਉਹ ਪਾਤਸ਼ਾਹ ਕੋਲ ਆਇਆ ਤਾਂ
ਪਾਤਸ਼ਾਹ ਨੇ ਉਹ ਨੂੰ ਆਖਿਆ, ਹੇ ਮੀਕਾਯਾਹ, ਭਲਾ

ਅਸੀਂ ਰਾਮੋਥ-ਗਿਲਆਦ ਉੱਤੇ ਚੜ੍ਹਾਈ ਕਰਨ
ਜਾਈਏ ਯਾ ਰੁਕੇ ਰਹੀਏ ? ਤਾਂ ਉਹ ਨੇ ਉਸ ਨੂੰ
ਆਖਿਆ, ਚੜ੍ਹ ਜਾਓ ਅਰ ਫ਼ਤਹ ਪਾਓ ਕਿਉਂ
ਜੋ ਯਹੋਵਾਹ ਉਸ ਨੂੰ ਪਾਤਸ਼ਾਹ ਦੇ ਹੱਥ ਵਿੱਚ ਦੇ
੧੬ ਦੇਵੇਗਾ ੦ ਤਾਂ ਪਾਤਸ਼ਾਹ ਨੇ ਉਹ ਨੂੰ ਆਖਿਆ,
ਮੈਂ ਤੈਨੂੰ ਕਿੰਨੀ ਕੁ ਵਾਰ ਸੌਂਹ ਚੁਕਾਵਾਂ ਭਈ ਤੂੰ ਮੈਨੂੰ
ਯਹੋਵਾਹ ਦੇ ਨਾਮ ਉੱਤੇ ਸਚਿਆਈ ਤੋਂ ਬਿਨਾ ਕੁਝ
੧੭ ਹੋਰ ਨਾ ਦੱਸੇਂ ? ੦ ਤਦ ਉਹ ਨੇ ਆਖਿਆ, ਮੈਂ ਸਾਰੇ
ਇਸਰਾਏਲ ਨੂੰ ਉਨ੍ਹਾਂ ਭੇਡਾਂ ਵਾਂਙੁ ਜਿਨ੍ਹਾਂ ਦਾ ਅਯਾਲੀ
ਨਹੀਂ ਪਹਾੜਾਂ ਉੱਤੇ ਖਿੰਡ ਜਾਣਾ ਡਿੱਠਾ ਅਤੇ ਯਹੋਵਾਹ
ਨੇ ਫ਼ਰਮਾਇਆ ਕਿ ਇਨ੍ਹਾਂ ਦਾ ਮਾਲਕ ਨਹੀਂ ਉਨ੍ਹਾਂ
ਦਾ ਹਰ ਮਨੁੱਖ ਆਪਣੇ ਘਰ ਨੂੰ ਸੁਲਾਹ ਵਿੱਚ
੧੮ ਜਾਵੇ ੦ ਉਪਰੰਤ ਇਸਰਾਏਲ ਦੇ ਪਾਤਸ਼ਾਹ ਨੇ ਯਹੋ-
ਸ਼ਾਫ਼ਾਟ ਨੂੰ ਆਖਿਆ, ਭਲਾ,ਮੈਂ ਤੈਨੂੰ ਨਹੀਂ ਆਖਿਆ
ਸੀ ਕਿ ਉਹ ਮੇਰੀ ਭਲਿਆਈ ਨਹੀਂ ਸਗੋਂ ਬੁਰਿਆਈ
੧੯ ਵਾਚੇਗਾ ? ੦ ਉਹ ਨੇ ਫੇਰ ਆਖਿਆ, ਏਸ ਲਈ
ਤੁਸੀਂ ਯਹੋਵਾਹ ਦਾ ਬਚਨ ਸੁਣੋ। ਮੈਂ ਯਹੋਵਾਹ
ਨੂੰ ਆਪਣੇ ਸਿੰਘਾਸਣ ਉੱਤੇ ਬੈਠਿਆਂ ਡਿੱਠਾ ਅਤੇ
ਸੁਰਗ ਦੀ ਸਾਰੀ ਸੈਨਾ ਉਹ ਦੇ ਸੱਜੇ ਅਰ ਖੱਬੇ
੨੦ ਖਲੋਤੀ ਸੀ ੦ ਤਾਂ ਯਹੋਵਾਹ ਨੇ ਆਖਿਆ, ਕੌਣ
ਅਹਾਬ ਨੂੰ ਭਰਮਾਏਗਾ ਜੋ ਉਹ ਚੜ੍ਹ ਕੇ ਰਾਮੋਥ
ਗਿਲਆਦ ਕੋਲ ਡਿੱਗ ਮਰੇ ? ਤਾਂ ਇੱਕ ਏਸ ਤਰਾਂ
੨੧ ਬੋਲਿਆ ਅਰ ਇੱਕ ਉਸ ਤਰਾਂ ਬੋਲਿਆ ੦ ਤਾਂ ਇੱਕ
ਆਤਮਾ ਨਿੱਕਲ ਕੇ ਯਹੋਵਾਹ ਦੇ ਅੱਗੇ ਜਾ ਖਲੋਤਾ
ਅਰ ਆਖਿਆ, ਮੈਂ ਉਸ ਨੂੰ ਭਰਮਾਵਾਂਗਾ ਤਾਂ ਯਹੋਵਾਹ
੨੨ ਨੇ ਪੁੱਛਿਆ,ਕਿਸ ਤਰਾਂ ? ੦ ਉਸ ਆਖਿਆ, ਮੈਂ ਜਾਕੇ
ਇੱਕ ਝੂਠਾ ਆਤਮਾ ਉਸ ਦੇ ਸਾਰੇ ਨਬੀਆਂ ਦੇ
ਮੂੰਹਾਂ ਵਿੱਚ ਬਣਾਂਗਾ। ਤਾਂ ਉਹ ਨੇ ਆਖਿਆ,
ਤੂੰ ਉਸ ਨੂੰ ਭਰਮਾ ਲਏਂਗਾ ਅਤੇ ਜਿੱਤੇਂਗਾ। ਜਾਹ
੨੩ ਅਰ ਐਉਂ ਕਰ ੦ ਹੁਣ ਵੇਖੋ, ਯਹੋਵਾਹ ਨੇ ਤੁਹਾਡੇ
ਇਨ੍ਹਾਂ ਸਭਨਾਂ ਨਬੀਆਂ ਦੇ ਮੂੰਹਾਂ ਵਿੱਚ ਇੱਕ ਝੂਠਾ
ਆਤਮਾ ਪਾ ਦਿੱਤਾ ਹੈ ਪਰ ਯਹੋਵਾਹ ਤੁਹਾਡੇ ਲਈ
੨੪ ਬੁਰਿਆਈ ਬੋਲਿਆ ਹੈ ੦ ਤਾਂ ਕਨਾਨਾਹ ਦੇ ਪੁੱਤ੍ਰ
ਸਿਦਕੀਯਾਹ ਨੇ ਨੇੜੇ ਆ ਕੇ ਮੀਕਾਯਾਹ ਨੂੰ ਗੱਲ੍ਹ
ਉੱਤੇ ਮਾਰਿਆ ਅਤੇ ਆਖਿਆ, ਯਹੋਵਾਹ ਦਾ
ਆਤਮਾ ਕਿਸ ਰਾਹ ਥਾਣੀ ਮੇਰੇ ਕੋਲੋਂ ਦੀ ਲੰਘਿਆ
੨੫ ਜੋ ਤੈਨੂੰ ਬੋਲੇ ? ੦ ਪਰ ਮੀਕਾਯਾਹ ਨੇ ਆਖਿਆ,
ਵੇਖ, ਤੂੰ ਉਸ ਦਿਨ ਜਦ ਤੂੰ ਅੰਦਰਲੀ ਕੋਠੜੀ
੨੬ ਵਿੱਚ ਲੁਕਣ ਨੂੰ ਵੜੇਂਗਾ ਤਦ ਤੂੰ ਵੇਖੇਂਗਾ ੦ ਤਦ
ਇਸਰਾਏਲ ਦੇ ਪਾਤਸ਼ਾਹ ਨੇ ਆਖਿਆ, ਮੀਕਾਯਾਹ ਨੂੰ
ਫੜ ਕੇ ਸ਼ਹਿਰ ਦੇ ਸਰਦਾਰ ਆਮੋਨ ਕੋਲ ਅਤੇ
੨੭ ਪਾਤਸ਼ਾਹ ਦੇ ਪੁੱਤ੍ਰ ਯੋਆਸ਼ ਕੋਲ ਮੋੜ ਲੈ ਜਾਹ ੦ ਅਤੇ
ਆਖ ਭਈ ਪਾਤਸ਼ਾਹ ਐਉਂ ਫ਼ਰਮਾਉਂਦਾ ਹੈ ਕਿ ਮੇਰੇ
ਸੁਖ ਸਾਂਦ ਨਾਲ ਆਉਣ ਤੋੜੀ ਏਸ ਨੂੰ ਕੈਦ ਵਿੱਚ
ਰੱਖੋ ਅਤੇ ਉਹ ਨੂੰ ਤੰਗੀ ਦੀ ਰੋਟੀ ਅਤੇ ਤੰਗੀ
੨੮ ਦਾ ਪਾਣੀ ਦਿਓ ੦ ਪਰ ਮੀਕਾਯਾਹ ਨੇ ਆਖਿਆ, ਜੇ
ਕਰ ਤੁਸੀਂ ਕਦੀ ਸੁਖ ਸਾਂਦ ਨਾਲ ਮੁੜ ਆਓ
ਤਾਂ ਯਹੋਵਾਹ ਮੇਰੇ ਰਾਹੀਂ ਨਹੀਂ ਬੋਲਿਆ ਨਾਲੇ ਉਹ
ਨੇ ਆਖਿਆ, ਹੇ ਲੋਕੋ, ਤੁਸੀਂ ਸਭ ਦੇ ਸਭ ਸੁਣ
ਲਓ।
੨੯ ਤਾਂ ਇਸਰਾਏਲ ਦਾ ਪਾਤਸ਼ਾਹ ਅਤੇ ਯਹੂਦਾਹ ਦਾ
ਪਾਤਸ਼ਾਹ ਯਹੋਸ਼ਾਫ਼ਾਟ ਰਾਮੋਥ ਗਿਲਆਦ ਨੂੰ
੩੦ ਚੜ੍ਹੇ ੦ ਅਤੇ ਇਸਰਾਏਲ ਦੇ ਪਾਤਸ਼ਾਹ ਨੇ ਯਹੋਸ਼ਾਫ਼ਾਟ
ਨੂੰ ਆਖਿਆ, ਮੈਂ ਆਪਣਾ ਭੇਸ ਵਟਾ ਕੇ ਲੜਾਈ
ਵਿੱਚ ਜਾਵਾਂਗਾ, ਪਰ ਤੂੰ ਆਪਣੇ ਬਸਤਰ ਪਾਈ ਰੱਖ।
ਸੋ ਇਸਰਾਏਲ ਦਾ ਪਾਤਸ਼ਾਹ ਭੇਸ ਵਟਾ ਕੇ ਲੜਾਈ
੩੧ ਵਿੱਚ ਗਿਆ ੦ ਪਰ ਅਰਾਮ ਦੇ ਰਾਜੇ ਨੇ ਆਪਣੇ
ਰਥਾਂ ਦੇ ਬੱਤੀਆਂ ਸਰਦਾਰਾਂ ਨੂੰ ਹੁਕਮ ਦਿੱਤਾ ਭਈ
ਇਸਰਾਏਲ ਦੇ ਪਾਤਸ਼ਾਹ ਤੋਂ ਛੁੱਟ ਹੋਰ ਕਿਸੇ ਛੋਟੇ ਵੱਡੇ
੩੨ ਨਾਲ ਨਾ ਲੜਿਓ ੦ ਤਾਂ ਐਉਂ ਹੋਇਆ ਕਿ ਜਦ
ਰਥਾਂ ਦੇ ਸਰਦਾਰਾਂ ਨੇ ਯਹੋਸ਼ਾਫ਼ਾਟ ਨੂੰ ਡਿੱਠਾ ਤਾਂ ਉਨ੍ਹਾਂ
ਨੇ ਆਖਿਆ, ਇਸਰਾਏਲ ਦਾ ਪਾਤਸ਼ਾਹ ਜ਼ਰੂਰ ਏਹੋ
ਹੀ ਹੋਵੇਗਾ ਅਤੇ ਓਹ ਉਸ ਦੇ ਨਾਲ ਲੜਨ ਨੂੰ ਮੁੜੇ
੩੩ ਪਰ ਯਹੋਸ਼ਾਫ਼ਾਟ ਚਿਚਲਾਇਆ ੦ ਅਤੇ ਐਉਂ
ਹੋਇਆ ਕਿ ਜਦ ਰਥਾਂ ਦੇ ਸਰਦਾਰਾਂ ਨੇ ਵੇਖਿਆ ਕਿ
ਏਹ ਇਸਰਾਏਲ ਦਾ ਪਾਤਸ਼ਾਹ ਨਹੀਂ ਹੈ ਤਾਂ ਓਹ ਉਸ
੩੪ ਦਾ ਪਿੱਛਾ ਕਰਨ ਤੋਂ ਹਟ ਗਏ ੦ ਅਤੇ ਕਿਸੇ ਮਨੁੱਖ
ਨੇ ਅੱਟਕਲ ਪੱਚੂ ਆਪਣਾ ਧਨਖ ਖਿੱਚ ਕੇ ਇਸਰਾਏਲ
ਦੇ ਪਾਤਸ਼ਾਹ ਨੂੰ ਸੰਜੋ ਦੇ ਜੋੜ ਵਿੱਚ ਤੀਰ ਮਾਰਿਆ
ਤਾਂ ਉਸ ਆਪਣੇ ਸਾਰਥੀ ਨੂੰ ਆਖਿਆ, ਮੋੜ ਲੈ ਅਤੇ
ਮੈਨੂੰ ਦਲ ਵਿੱਚੋਂ ਕੱਢ ਲੈ ਚੱਲ ਕਿਉਂ ਜੋ ਮੈਂ ਫੱਟੜ
੩੫ ਹੋ ਗਿਆ ਹਾਂ ੦ ਅਤੇ ਲੜਾਈ ਉਸ ਦਿਨ ਵੱ

ਗਈ ਅਰ ਪਾਤਸ਼ਾਹ ਅਰਾਮੀਆਂ ਦੇ ਸਾਹਮਣੇ ਰਥ
ਉੱਤੇ ਥੰਮ੍ਹਿਆ ਰਿਹਾ ਅਤੇ ਸੰਝ ਨੂੰ ਮਰ ਗਿਆ ਅਤੇ
ਲਹੂ ਉਹ ਦੇ ਜ਼ਖਮ ਤੋਂ ਰਥ ਦੇ ਵਿੱਚ ਵਗਦਾ
੩੬ ਰਿਹਾ ੦ ਅਤੇ ਸੂਰਜ ਦੇ ਆਥਣ ਦੇ ਵੇਲੇ ਦਲ
ਦੇ ਵਿੱਚ ਏਹ ਹੋਕਾ ਫਿਰਾਇਆ ਗਿਆ ਕਿ ਹਰ
ਕੋਈ ਆਪੋ ਆਪਣੇ ਸ਼ਹਿਰ ਅਤੇ ਹਰ ਕੋਈ ਆਪੋ
੩੭ ਆਪਣੇ ਦੇਸ ਨੂੰ ਤੁਰ ਜਾਵੇ ੦ ਸੋ ਪਾਤਸ਼ਾਹ ਮਰ
ਗਿਆ ਅਰ ਉਹ ਨੂੰ ਸਾਮਰਿਯਾ ਵਿੱਚ ਲੈ ਗਏ ਅਤੇ
ਉਨ੍ਹਾਂ ਨੇ ਪਾਤਸ਼ਾਹ ਨੂੰ ਸਾਮਰਿਯਾ ਵਿੱਚ ਦੱਬ ਦਿੱਤਾ ੦
੩੮ ਅਤੇ ਰਥ ਨੂੰ ਸਾਮਰਿਯਾ ਦੇ ਤਲਾਓ ਵਿੱਚ ਧੋਤਾ ਜਿੱਥੇ
ਵੇਸਵਾ ਨਹਾਉਂਦੀਆਂ ਹੁੰਦੀਆਂ ਸਨ ਅਤੇ ਯਹੋਵਾਹ ਦੇ
ਬਚਨ ਅਨੁਸਾਰ ਜੋ ਉਹ ਬੋਲਿਆ ਕੁੱਤਿਆਂ ਨੇ
੩੯ ਆ ਕੇ ਉਹ ਦਾ ਲਹੂ ਚੱਟਿਆ ੦ ਅਹਾਬ ਦੀਆਂ
ਬਾਕੀ ਗੱਲਾਂ ਅਤੇ ਜੋ ਕੁਝ ਉਸ ਨੇ ਕੀਤਾ ਅਤੇ ਉਹ
ਹਾਥੀ ਦੰਦ ਦਾ ਘਰ ਜੋ ਉਸ ਨੇ ਬਣਾਇਆ ਅਤੇ
ਓਹ ਸਾਰੇ ਸ਼ਹਿਰ ਜੋ ਉਸ ਨੇ ਉਸਾਰੇ ਕੀ ਓਹ
ਸਭ ਇਸਰਾਏਲ ਦਿਆਂ ਪਾਤਸ਼ਾਹਾਂ ਦੇ ਇਤਹਾਸ ਦੀ
੪੦ ਪੋਥੀ ਵਿੱਚ ਨਹੀਂ ਲਿਖੇ ਗਏ ? ੦ ਸੋ ਅਹਾਬ
ਆਪਣੇ ਪਿਉ ਦਾਦਿਆਂ ਦੇ ਨਾਲ ਸੌਂ ਗਿਆ ਅਤੇ
ਉਸ ਦਾ ਪੁੱਤ੍ਰ ਅਹਜ਼ਯਾਹ ਉਸ ਦੇ ਥਾਂ ਰਾਜ ਕਰਨ
ਲੱਗਾ ॥

੪੧ ਆਸਾ ਦਾ ਪੁੱਤ੍ਰ ਯਹੋਸ਼ਾਫਾਟ ਇਸਰਾਏਲ ਦੇ
ਪਾਤਸ਼ਾਹ ਅਹਾਬ ਦੇ ਚੌਥੇ ਵਰਹੇ ਵਿੱਚ ਯਹੂਦਾਹ
੪੨ ਉੱਤੇ ਰਾਜ ਕਰਨ ਲੱਗਾ ੦ ਯਹੋਸ਼ਾਫਾਟ ਪੈਂਤੀਆਂ
ਵਰਿਹਾਂ ਦਾ ਸੀ ਜਦ ਰਾਜ ਕਰਨ ਲੱਗਾ ਅਤੇ
ਯਰੂਸ਼ਲਮ ਵਿੱਚ ਪੰਝੀ ਵਰਹੇ ਰਾਜ ਕੀਤਾ ਅਤੇ
ਉਹ ਦੀ ਮਾਤਾ ਦਾ ਨਾਉਂ ਸ਼ਿਲਹੀ ਦੀ ਧੀ ਅਜ਼ੂਬਾਹ
੪੩ ਸੀ ੦ ਉਹ ਆਪਣੇ ਪਿਤਾ ਆਸਾ ਦੇ ਸਾਰੇ ਰਾਹ
ਵਿੱਚ ਚੱਲਦਾ ਰਿਹਾ। ਉਹ ਉਸ ਤੋਂ ਨਹੀਂ ਮੁੜਿਆ
ਪਰ ਜੋ ਯਹੋਵਾਹ ਦੀ ਨਿਗਾਹ ਵਿੱਚ ਠੀਕ ਸੀ ਉਹੋ
ਕਰਦਾ ਰਿਹਾ ਤਾਂ ਭੀ ਉੱਚੇ ਅਸਥਾਨ ਢਾਹੇ ਨਾ ਗਏ
ਸਗੋਂ ਅਜੇ ਲੋਕ ਉਨ੍ਹਾਂ ਉੱਚਿਆਂ ਥਾਵਾਂ ਉੱਤੇ
ਬਲੀਆਂ ਚੜ੍ਹਾਉਂਦੇ ਅਤੇ ਧੂਪ ਧੁਖਾਉਂਦੇ ਸਨ ੦

੪੪ ਯਹੋਸ਼ਾਫਾਟ ਨੇ ਇਸਰਾਏਲ ਦੇ ਪਾਤਸ਼ਾਹ ਨਾਲ ਮੇਲ
੪੫ ਕੀਤਾ ੦ ਯਹੋਸ਼ਾਫਾਟ ਦੀਆਂ ਬਾਕੀ ਗੱਲਾਂ ਅਤੇ ਉਹ
ਦਾ ਬਲ ਜੋ ਉਹ ਨੇ ਵਿਖਾਇਆ ਅਰ ਉਹ ਕਿਵੇਂ
ਲੜਿਆ ਕੀ ਏਹ ਯਹੂਦਾਹ ਦੇ ਪਾਤਸ਼ਾਹਾਂ ਦੇ
ਇਤਹਾਸ ਦੀ ਪੋਥੀ ਵਿੱਚ ਲਿਖੇ ਹੋਏ ਨਹੀਂ ਹਨ ? ੦
੪੬ ਅਤੇ ਉਨ੍ਹਾਂ ਗਾਂਡੂਆਂ ਨੂੰ ਜੋ ਉਹ ਦੇ ਪਿਤਾ ਆਸਾ ਦੇ
ਦਿਨਾਂ ਵਿੱਚ ਬਾਕੀ ਰਹਿ ਗਏ ਸਨ ਉਹ ਨੇ ਦੇਸੋਂ ਕੱਢ
੪੭ ਦਿੱਤਾ ੦ ਅਦੋਮ ਵਿੱਚ ਕੋਈ ਰਾਜਾ ਨਹੀਂ ਸੀ। ਇੱਕ
੪੮ ਗੁਮਾਸ਼ਤਾ ਰਾਜ ਕਰਦਾ ਸੀ ੦ ਯਹੋਸ਼ਾਫਾਟ ਨੇ
ਤਰਸ਼ੀਸ਼ੀ ਜਹਾਜ਼ ਬਣਾਏ ਤਾਂ ਜੋ ਓਹ ਸੋਨੇ ਲਈ
ਓਫੀਰ ਨੂੰ ਜਾਣ ਪਰ ਓਹ ਗਏ ਨਾ ਕਿਉਂ ਜੋ ਓਹ
੪੯ ਜਹਾਜ਼ ਅਸਯੋਨ ਗਬਰ ਕੋਲ ਟੁੱਟ ਗਏ ੦ ਤਦ
ਅਹਾਬ ਦੇ ਪੁੱਤ੍ਰ ਅਹਜ਼ਯਾਹ ਨੇ ਯਹੋਸ਼ਾਫਾਟ ਨੂੰ
ਆਖਿਆ ਭਈ ਜਹਾਜ਼ਾਂ ਉੱਤੇ ਆਪਣਿਆਂ
ਟਹਿਲੂਆਂ ਨਾਲ ਮੇਰੇ ਟਹਿਲੂਆਂ ਨੂੰ ਜਾਣ ਦੇਹ ਪਰ
੫੦ ਯਹੋਸ਼ਾਫਾਟ ਨੇ ਨਾਂਹ ਕਰ ਦਿੱਤੀ ੦ ਤਾਂ ਯਹੋਸ਼ਾਫਾਟ
ਆਪਣੇ ਪਿਉ ਦਾਦਿਆਂ ਨਾਲ ਸੌਂ ਗਿਆ ਅਤੇ
ਆਪਣੇ ਪਿਤਾ ਦਾਊਦ ਦੇ ਸ਼ਹਿਰ ਵਿੱਚ ਆਪਣੇ
ਪਿਉ ਦਾਦਿਆਂ ਨਾਲ ਦੱਬਿਆ ਗਿਆ ਅਤੇ ਯਹੋਰਾਮ
ਉਹ ਦਾ ਪੁੱਤ੍ਰ ਉਹ ਦੇ ਥਾਂ ਰਾਜ ਕਰਨ ਲੱਗਾ ॥

੫੧ ਅਹਾਬ ਦਾ ਪੁੱਤ੍ਰ ਅਹਜ਼ਯਾਹ ਯਹੂਦਾਹ ਦੇ
ਪਾਤਸ਼ਾਹ ਯਹੋਸ਼ਾਫਾਟ ਦੇ ਸਤਾਰਵੇਂ ਵਰਹੇ ਵਿੱਚ
ਇਸਰਾਏਲ ਉੱਤੇ ਸਾਮਰਿਯਾ ਵਿੱਚ ਰਾਜ ਕਰਨ
ਲੱਗਾ ਅਤੇ ਉਹ ਨੇ ਇਸਰਾਏਲ ਉੱਤੇ ਦੋ ਵਰਹੇ ਰਾਜ
੫੨ ਕੀਤਾ ੦ ਉਹ ਨੇ ਯਹੋਵਾਹ ਦੇ ਵੇਖਣ ਵਿੱਚ ਬੁਰਿਆਈ
ਕੀਤੀ ਅਤੇ ਆਪਣੇ ਪਿਤਾ ਦੇ ਰਾਹ ਵਿੱਚ ਅਤੇ
ਆਪਣੀ ਮਾਤਾ ਦੇ ਰਾਹ ਵਿੱਚ ਅਤੇ ਨਬਾਟ ਦੇ ਪੁੱਤ੍ਰ
ਯਾਰਾਬੁਆਮ ਦੇ ਰਾਹ ਵਿੱਚ ਜਿਸ ਇਸਰਾਏਲ ਤੋਂ
੫੩ ਪਾਪ ਕਰਾਇਆ ਸੀ ਚੱਲਦਾ ਰਿਹਾ ੦ ਕਿਉਂ ਜੋ ਉਹ
ਨੇ ਬਆਲ ਦੀ ਪੂਜਾ ਕੀਤੀ ਅਤੇ ਉਹ ਦੇ ਅੱਗੇ ਮੱਥਾ
ਟੇਕਿਆ ਸੋ ਇਸਰਾਏਲ ਦੇ ਪਰਮੇਸ਼ੁਰ ਯਹੋਵਾਹ
ਨੂੰ ਖਿਝਾਇਆ ਅਤੇ ਤਿਵੇਂ ਹੀ ਸਭ ਕੁਝ ਕੀਤਾ ਜਿਵੇਂ
ਉਹ ਦੇ ਪਿਤਾ ਨੇ ਕੀਤਾ ਸੀ ॥



12

# ਰਾਜਿਆਂ ਦੀ ਦੂਜੀ ਪੋਥੀ

## ਅਹਾਬ ਦੀ ਬੀਮਾਰੀ ਤੇ ਮੌਤ

੧ ਅਹਾਬ ਦੇ ਮਰਨ ਪਿੱਛੋਂ ਮੋਆਬ ਇਸਰਾਏਲ ਤੋਂ
੨ ਬੇ ਮੁਖ ਹੋ ਗਿਆ ੦ ਅਤੇ ਅਹਜ਼ਯਾਹ ਆਪਣੇ ਉਸ
ਚੁਬਾਰੇ ਦੀ ਜਾਲੀਦਾਰ ਤਾਕੀ ਵਿੱਚੋਂ ਜਿਹੜਾ
ਸਾਮਰਿਯਾ ਵਿੱਚ ਸੀ ਡਿੱਗ ਪਿਆ ਤੇ ਬੀਮਾਰ ਪੈ
ਗਿਆ । ਸੋ ਉਸ ਨੇ ਹਲਕਾਰਿਆਂ ਨੂੰ ਘੱਲਿਆ ਅਤੇ
ਉਨ੍ਹਾਂ ਨੂੰ ਆਖਿਆ ਭਈ ਅਕਰੋਨ ਦੇ ਦਿਓਤਾ
ਬਆਲ-ਜ਼ਬੂਬ ਨੂੰ ਜਾ ਕੇ ਪੁੱਛੋ ਭਈ ਕੀ ਮੈਂ ਇਸ
੩ ਰੋਗ ਤੋਂ ਅੱਛਾ ਹੋ ਜਾਵਾਂਗਾ ? ੦ ਪਰ ਯਹੋਵਾਹ ਦੇ
ਦੂਤ ਨੇ ਏਲੀਯਾਹ ਤਿਸ਼ਬੀ ਨੂੰ ਆਖਿਆ, ਉੱਠ ਤੇ
ਸਾਮਰਿਯਾ ਦੇ ਰਾਜੇ ਦੇ ਹਲਕਾਰਿਆਂ ਨੂੰ ਮਿਲਣ
ਲਈ ਜਾਹ ਤੇ ਉਨ੍ਹਾਂ ਨੂੰ ਆਖ, ਕੀ ਇਸਰਾਏਲ ਵਿੱਚ
ਕੋਈ ਪਰਮੇਸ਼ੁਰ ਨਹੀਂ ਹੈ ਜੋ ਤੁਸੀਂ ਅਕਰੋਨ ਦੇ
੪ ਦਿਓਤੇ ਬਆਲ-ਜ਼ਬੂਬ ਤੋਂ ਪੁੱਛਣ ਚੱਲੇ ਹੋ ? ੦ ਇਸ
ਲਈ ਯਹੋਵਾਹ ਇਉਂ ਫ਼ਰਮਾਉਂਦਾ ਹੈ ਭਈ ਜਿਸ
ਪਲੰਘ ਉੱਤੇ ਤੂੰ ਚੜ੍ਹਿਆ ਹੈਂ ਉਸ ਤੋਂ ਤੂੰ ਨਹੀਂ
ਉਤਰੇਂਗਾ ਸਗੋਂ ਤੂੰ ਨਿਸ਼ੰਗ ਮਰੇਂਗਾ । ਤਾਂ ਏਲੀਯਾਹ
੫ ਤੁਰ ਪਿਆ ੦ ਜਦ ਹਲਕਾਰੇ ਮੁੜ ਕੇ ਉਸ ਦੇ ਕੋਲ
ਆਏ ਤਾਂ ਉਸ ਨੇ ਉਨ੍ਹਾਂ ਨੂੰ ਆਖਿਆ, ਤੁਸੀਂ ਮੁੜ
੬ ਕਿਉਂ ਆਏ ? ੦ ਅਤੇ ਉਨ੍ਹਾਂ ਨੇ ਉਸ ਨੂੰ ਆਖਿਆ,
ਇੱਕ ਮਨੁੱਖ ਸਾਨੂੰ ਮਿਲਣ ਲਈ ਆਇਆ ਅਤੇ ਸਾਨੂੰ
ਆਖਿਆ, ਜਿਸ ਰਾਜੇ ਨੇ ਤੁਹਾਨੂੰ ਘੱਲਿਆ ਉਸ ਦੇ
ਕੋਲ ਮੁੜ ਕੇ ਜਾਓ ਅਤੇ ਉਸ ਨੂੰ ਆਖੋ, ਯਹੋਵਾਹ ਐਉਂ
ਫ਼ਰਮਾਉਂਦਾ ਹੈ, ਕੀ ਇਸਰਾਏਲ ਵਿੱਚ ਕੋਈ ਪਰਮੇਸ਼ੁਰ
ਨਹੀਂ ਹੈ ਜੋ ਤੂੰ ਅਕਰੋਨ ਦੇ ਦਿਓਤਾ ਬਆਲ-ਜ਼ਬੂਬ
ਕੋਲ ਪੁੱਛਣ ਲਈ ਘੱਲਦਾ ਹੈਂ ? ਇਸ ਲਈ ਜਿਸ
ਪਲੰਘ ਉੱਤੇ ਤੂੰ ਚੜ੍ਹਿਆ ਹੈਂ ਉਸ ਤੋਂ ਤੂੰ ਨਹੀਂ
੭ ਉਤਰੇਂਗਾ ਸਗੋਂ ਤੂੰ ਨਿਸ਼ੰਗ ਮਰੇਂਗਾ ੦ ਤਾਂ ਉਸ ਨੇ
ਉਨ੍ਹਾਂ ਨੂੰ ਆਖਿਆ, ਉਹ ਕਿਹੋ ਜਿਹਾ ਮਨੁੱਖ ਸੀ
ਜਿਹੜਾ ਤੁਹਾਨੂੰ ਮਿਲਣ ਲਈ ਆਇਆ ਤੇ ਤੁਹਾਡੇ
੮ ਨਾਲ ਏਹ ਗੱਲਾਂ ਕੀਤੀਆਂ ? ੦ ਤਾਂ ਉਨ੍ਹਾਂ ਨੇ ਉਸ ਨੂੰ
ਆਖਿਆ, ਇੱਕ ਜੱਤ ਵਾਲਾ ਆਦਮੀ ਜਿਹ ਦੇ ਲੱਕ
ਦੁਆਲੇ ਚਮੜੇ ਦੀ ਪੇਟੀ ਬੱਧੀ ਹੋਈ ਸੀ । ਤਦ ਉ
੯ ਬੋਲਿਆ, ਉਹ ਤਾਂ ਏਲੀਯਾਹ ਤਿਸ਼ਬੀ ਹੈ ੦ ਤਦ
ਉਸ ਨੇ ਪੰਜਾਹ ਦੇ ਸਰਦਾਰ ਨੂੰ ਉਹ ਦੇ ਪੰਜਾਹ
ਸਿਪਾਹੀਆਂ ਦੇ ਨਾਲ ਉਹ ਦੇ ਕੋਲ ਘੱਲਿਆ ਸੋ ਉ
ਉਹ ਦੇ ਕੋਲ ਗਿਆ ਅਤੇ ਵੇਖੋ, ਉਹ ਇੱਕ ਟਿੱਲੇ ਦੀ
ਚੋਟੀ ਉੱਤੇ ਬੈਠਾ ਸੀ । ਉਸ ਨੇ ਉਹ ਨੂੰ ਆਖਿਆ,
ਹੇ ਪਰਮੇਸ਼ੁਰ ਦੇ ਬੰਦੇ, ਪਾਤਸ਼ਾਹ ਨੇ ਆਖਿਆ ਹੈ,
੧੦ ਭਈ ਉਤਰ ਆ ੦ ਏਲੀਯਾਹ ਨੇ ਪੰਜਾਹ ਦੇ ਸਰਦਾਰ
ਨੂੰ ਉੱਤਰ ਦਿੱਤਾ ਕਿ ਜੇ ਮੈਂ ਪਰਮੇਸ਼ੁਰ ਦਾ ਬੰਦਾ ਹਾਂ
ਤਾਂ ਆਕਾਸ਼ੋਂ ਅੱਗ ਉਤਰੇ ਤੇ ਤੈਨੂੰ ਤੇ ਤੇਰੇ ਪੰਜਾਹਾਂ ਨੂੰ
ਭਸਮ ਕਰ ਦੇਵੇ । ਸੋ ਅਕਾਸ਼ੋਂ ਅੱਗ ਉਤਰੀ ਅਤੇ ਉਸ
੧੧ ਨੂੰ ਤੇ ਉਸ ਦੇ ਪੰਜਾਹਾਂ ਨੂੰ ਭਸਮ ਕਰ ਦਿੱਤਾ ੦ ਫੇਰ
ਉਸ ਨੇ ਪੰਜਾਹ ਦੇ ਦੂਜੇ ਸਰਦਾਰ ਨੂੰ ਉਸ ਦੇ ਪੰਜਾਹਾਂ
ਨਾਲ ਉਹ ਦੇ ਕੋਲ ਘੱਲਿਆ । ਉਸ ਉਹ ਨੂੰ ਉੱਤਰ
ਦਿੱਤਾ ਕਿ ਹੇ ਪਰਮੇਸ਼ੁਰ ਦੇ ਬੰਦੇ, ਪਾਤਸ਼ਾਹ ਐਉਂ
੧੨ ਆਖਦਾ ਹੈ ਭਈ ਛੇਤੀ ਉਤਰ ਆ ੦ ਤਦ ਏਲੀਯਾਹ
ਨੇ ਉਸ ਨੂੰ ਉੱਤਰ ਦਿੱਤਾ ਕਿ ਜੇ ਮੈਂ ਪਰਮੇਸ਼ੁਰ ਦਾ
ਬੰਦਾ ਹਾਂ ਤਾਂ ਅਕਾਸ਼ੋਂ ਅੱਗ ਉਤਰੇ ਅਰ ਤੈਨੂੰ ਤੇ ਤੇਰੇ
ਪੰਜਾਹਾਂ ਨੂੰ ਭਸਮ ਕਰ ਦੇਵੇ । ਸੋ ਪਰਮੇਸ਼ੁਰ ਦੀ ਅੱਗ
ਅਕਾਸ਼ੋਂ ਉਤਰੀ ਅਤੇ ਉਸ ਨੂੰ ਤੇ ਉਸ ਦੇ ਪੰਜਾਹਾਂ ਨੂੰ
੧੩ ਭਸਮ ਕੀਤਾ ੦ ਤਦ ਉਸ ਨੇ ਫੇਰ ਤੀਸਰੇ ਪੰਜਾਹਾਂ ਦੇ
ਸਰਦਾਰ ਨੂੰ ਉਸ ਦੇ ਪੰਜਾਹਾਂ ਦੇ ਨਾਲ ਘੱਲਿਆ ਅਤੇ
ਤੀਜਾ ਪੰਜਾਹਾਂ ਦਾ ਸਰਦਾਰ ਉੱਤੇ ਚੜ੍ਹ ਕੇ ਨੇੜੇ
ਗਿਆ ਤੇ ਏਲੀਯਾਹ ਦੇ ਅੱਗੇ ਗੋਡੇ ਨਿਵਾਏ ਅਤੇ
ਅਰਦਾਸ ਕਰ ਕੇ ਉਹ ਨੂੰ ਆਖਿਆ, ਹੇ ਪਰਮੇਸ਼ੁਰ ਦੇ
ਬੰਦੇ, ਮੇਰੀ ਜਾਨ ਅਤੇ ਇਨ੍ਹਾਂ ਪੰਜਾਹਾਂ ਦਾਸਾਂ ਦੀਆਂ
ਜਾਨਾਂ ਤੇਰੀ ਨਿਗਾਹ ਵਿੱਚ ਜ਼ਰਾ ਬਹੁ ਮੁੱਲੀਆਂ ਹੋਣ ੦
੧੪ ਵੇਖ, ਅਕਾਸ਼ੋਂ ਅੱਗ ਉਤਰੀ ਅਤੇ ਪੰਜਾਹ ਪੰਜਾਹ ਦੇ
ਪਹਿਲੇ ਦੋ ਸਰਦਾਰਾਂ ਤੇ ਉਨ੍ਹਾਂ ਦਿਆਂ ਪੰਜਾਹਾਂ ਨੂੰ
ਭਸਮ ਕਰ ਦਿੱਤਾ । ਪਰ ਹੁਣ ਮੇਰੀ ਜਾਨ ਤੇਰੀ
੧੫ ਨਿਗਾਹ ਵਿੱਚ ਬਹੁ ਮੁੱਲੀ ਹੋਵੇ ੦ ਤਦ ਯਹੋਵਾਹ ਦੇ
ਦੂਤ ਨੇ ਏਲੀਯਾਹ ਨੂੰ ਆਖਿਆ, ਉਸ ਦੇ ਨਾਲ ਥੱਲੇ

ਜਾਹ ਤੇ ਉਸ ਦੇ ਕੋਲੋਂ ਨਾ ਡਰ। ਤਾਂ ਉਹ ਉੱਠ ਕੇ
ਉਸ ਦੇ ਨਾਲ ਪਾਤਸ਼ਾਹ ਕੋਲ ਉਤਰ ਗਿਆ ੦ ਤੇ
੧੬ ਉਸ ਨੂੰ ਆਖਿਆ, ਯਹੋਵਾਹ ਐਉਂ ਫ਼ਰਮਾਉਂਦਾ ਹੈ,
ਤੂੰ ਜੋ ਅਕਰੋਨ ਦੇ ਦਿਓਤਾ ਬਆਲ-ਜ਼ਬੂਬ ਦੇ ਕੋਲ
ਪੁੱਛਣ ਲਈ ਹਲਕਾਰੇ ਘੱਲੇ, ਕੀ ਇਸ ਲਈ ਭਈ
ਇਸਰਾਏਲ ਵਿੱਚ ਕੋਈ ਪਰਮੇਸ਼ੁਰ ਨਹੀਂ ਹੈ ਜਿਹ ਦੇ
ਕੋਲੋਂ ਤੂੰ ਗੱਲ ਪੁੱਛ ਸੱਕੇਂ ? ਇਸ ਲਈ ਜਿਸ ਪਲੰਘ
ਉੱਤੇ ਤੂੰ ਚੜ੍ਹਿਆ ਹੈਂ ਉਸ ਤੋਂ ਨਹੀਂ ਉਤਰੇਂਗਾ ਸਗੋਂ
੧੭ ਤੂੰ ਨਿਸ਼ੰਗ ਮਰੇਂਗਾ ੦ ਸੋ ਉਹ ਯਹੋਵਾਹ ਦੇ ਬਚਨ
ਅਨੁਸਾਰ ਜਿਹੜਾ ਏਲੀਯਾਹ ਨੇ ਕਿਹਾ ਸੀ ਮਰ ਗਿਆ
ਅਤੇ ਇਸ ਕਰਕੇ ਭਈ ਉਸ ਦਾ ਕੋਈ ਪੁੱਤ੍ਰ ਨਹੀਂ ਸੀ
ਯਹੋਸ਼ਾਫ਼ਾਟ ਦਾ ਪੁੱਤ੍ਰ ਯਹੋਰਾਮ ਯਹੂਦਾਹ ਦੇ ਪਾਤਸ਼ਾਹ
ਦੇ ਦੂਜੇ ਵਰਹੇ ਯਹੋਰਾਮ ਉਸ ਦੇ ਥਾਂ ਰਾਜ ਕਰਨ
੧੮ ਲੱਗਾ ੦ ਹੁਣ ਅਹਜ਼ਯਾਹ ਦੇ ਬਾਕੀ ਕੰਮ ਜੋ ਉਸ ਨੇ
ਕੀਤੇ ਕੀ ਉਹ ਇਸਰਾਏਲ ਦੇ ਪਾਤਸ਼ਾਹਾਂ ਦੇ ਇਤਹਾਸ
ਦੀ ਪੋਥੀ ਵਿੱਚ ਲਿਖੇ ਹੋਏ ਨਹੀਂ ਹਨ ? ॥

### ਏਲੀਯਾਹ ਦੇ ਥਾਂ ਅਲੀਸ਼ਾ

੨ ਤਾਂ ਐਉਂ ਹੋਇਆ ਭਈ ਜਦ ਯਹੋਵਾਹ ਏਲੀਯਾਹ
ਨੂੰ ਇੱਕ ਵਾਵਰੋਲੇ ਵਿੱਚ ਅਕਾਸ਼ ਨੂੰ ਚੁੱਕਣ ਵਾਲਾ
ਸੀ ਤਾਂ ਏਲੀਯਾਹ ਅਲੀਸ਼ਾ ਨਾਲ ਗਿਲਗਾਲ ਤੋਂ
੨ ਤੁਰਿਆ ੦ ਤਦ ਏਲੀਯਾਹ ਨੇ ਅਲੀਸ਼ਾ ਨੂੰ ਆਖਿਆ,
ਤੂੰ ਐਥੇ ਠਹਿਰ ਜਾ ਕਿਉਂ ਜੋ ਯਹੋਵਾਹ ਨੇ ਮੈਨੂੰ
ਬੈਤਏਲ ਤੀਕ ਘੱਲਿਆ ਹੈ ਅਤੇ ਅਲੀਸ਼ਾ ਨੇ
ਆਖਿਆ, ਜੀਉਂਦੇ ਯਹੋਵਾਹ ਦੀ ਤੇ ਤੇਰੀ ਜਿੰਦ ਦੀ
ਸੌਂਹ, ਮੈਂ ਤੈਨੂੰ ਨਹੀਂ ਛੱਡਾਂਗਾ ! ਸੋ ਓਹ ਬੈਤਏਲ ਨੂੰ
੩ ਢੁੱਕੇ ਗਏ ੦ ਅਤੇ ਨਬੀਆਂ ਦੇ ਪੁੱਤ੍ਰ ਜਿਹੜੇ ਬੈਤਏਲ
ਵਿੱਚ ਸਨ ਅਲੀਸ਼ਾ ਕੋਲ ਆਏ ਅਰ ਉਸ ਨੂੰ
ਆਖਿਆ, ਤੂੰ ਜਾਣਦਾ ਹੈਂ ਭਈ ਯਹੋਵਾਹ ਅੱਜ ਤੇਰੇ
ਸਿਰ ਤੋਂ ਤੇਰੇ ਸਆਮੀ ਨੂੰ ਚੁੱਕ ਲਵੇਗਾ ? ਅਤੇ ਉਹ
੪ ਬੋਲਿਆ, ਮੈਨੂੰ ਪਤਾ ਹੈ। ਚੁੱਪ ਰਹੋ ੦ ਤਦ ਏਲੀਯਾਹ
ਨੇ ਉਸ ਨੂੰ ਆਖਿਆ ਕਿ ਅਲੀਸ਼ਾ ਤੂੰ ਐਥੇ ਠਹਿਰ
ਜਾਈਂ ਕਿਉਂ ਜੋ ਯਹੋਵਾਹ ਨੇ ਮੈਨੂੰ ਯਰੀਹੋ ਨੂੰ ਘੱਲਿਆ
ਹੈ ਅਰ ਉਸ ਨੇ ਆਖਿਆ, ਜੀਉਂਦੇ ਯਹੋਵਾਹ ਦੀ
ਅਤੇ ਤੇਰੀ ਜਿੰਦ ਦੀ ਸੌਂਹ ਮੈਂ ਤੈਨੂੰ ਨਹੀਂ ਛੱਡਾਂਗਾ !
੫ ਸੋ ਓਹ ਯਰੀਹੋ ਨੂੰ ਆਏ ੦ ਤਦ ਨਬੀਆਂ ਦੇ ਪੁੱਤ੍ਰ
ਜਿਹੜੇ ਯਰੀਹੋ ਵਿੱਚ ਸਨ ਅਲੀਸ਼ਾ ਕੋਲ ਆਏ ਅਤੇ
ਉਸ ਨੂੰ ਆਖਿਆ, ਕੀ ਤੂੰ ਜਾਣਦਾ ਹੈਂ ਭਈ ਯਹੋਵਾਹ
ਅੱਜ ਤੇਰੇ ਸਿਰ ਤੋਂ ਤੇਰੇ ਸਆਮੀ ਨੂੰ ਚੁੱਕ ਲਵੇਗਾ ?
੬ ਉਸ ਆਖਿਆ, ਮੈਨੂੰ ਪਤਾ ਹੈ। ਚੁੱਪ ਰਹੋ ੦ ਤਾਂ
ਏਲੀਯਾਹ ਨੇ ਉਸ ਨੂੰ ਆਖਿਆ, ਤੂੰ ਐਥੇ ਠਹਿਰ
ਜਾਈਂ ਕਿਉਂ ਜੋ ਯਹੋਵਾਹ ਨੇ ਮੈਨੂੰ ਯਰਦਨ ਨੂੰ
ਘੱਲਿਆ ਹੈ। ਅਤੇ ਉਹ ਬੋਲਿਆ, ਜੀਉਂਦੇ ਯਹੋਵਾਹ
ਦੀ ਅਤੇ ਤੇਰੀ ਜਿੰਦ ਦੀ ਸੌਂਹ ਮੈਂ ਤੈਨੂੰ ਨਹੀਂ
੭ ਛੱਡਾਂਗਾ। ਸੋ ਓਹ ਦੋਵੇਂ ਤੁਰ ਗਏ ੦ ਅਤੇ ਨਬੀਆਂ
ਦੇ ਪੁੱਤ੍ਰਾਂ ਵਿੱਚੋਂ ਪੰਜਾਹ ਜਣੇ ਆਏ ਅਤੇ ਉਨ੍ਹਾਂ ਦੇ
ਆਹਮੋ ਸਾਹਮਣੇ ਦੂਰ ਜਾ ਖਲੋਤੇ ਅਤੇ ਓਹ ਦੋਵੇਂ
੮ ਯਰਦਨ ਦੇ ਕੰਢੇ ਉੱਤੇ ਖਲੋ ਗਏ ੦ ਤਦ ਏਲੀਯਾਹ
ਨੇ ਆਪਣੀ ਚੱਦਰ ਲਈ ਅਰ ਉਹ ਨੂੰ ਵਲ੍ਹੇਟ ਕੇ ਪਾਣੀ
ਉੱਤੇ ਮਾਰਿਆ ਅਰ ਉਹ ਪਾਟ ਕੇ ਐਧਰ ਔਧਰ ਹੋ
ਗਿਆ ਸੋ ਓਹ ਦੋਵੇਂ ਸੁੱਕੀ ਧਰਤੀ ਦੇ ਉੱਤੋਂ ਦੀ
੯ ਪਾਰ ਹੋ ਗਏ ੦ ਫੇਰ ਐਉਂ ਹੋਇਆ ਭਈ ਜਦ ਓਹ
ਪਾਰ ਲੰਘ ਰਹੇ ਸਨ ਤਾਂ ਏਲੀਯਾਹ ਨੇ ਅਲੀਸ਼ਾ ਨੂੰ
ਆਖਿਆ, ਇਸ ਤੋਂ ਪਹਿਲਾਂ ਭਈ ਮੈਂ ਤੈਥੋਂ ਲੈ ਲਿਆ
ਜਾਵਾਂ ਦੱਸ ਭਈ ਮੈਂ ਤੇਰੇ ਲਈ ਕੀ ਕਰਾਂ ? ਅਤੇ
ਅਲੀਸ਼ਾ ਬੋਲਿਆ, ਤੇਰੇ ਆਤਮਾ ਦਾ ਦੋਹਰਾ ਹਿੱਸਾ
੧੦ ਮੇਰੇ ਉੱਤੇ ਹੋਵੇ ! ੦ ਉਹ ਨੇ ਆਖਿਆ, ਤੈਂ ਔਖਾ
ਸਵਾਲ ਕੀਤਾ ਹੈ। ਜੇ ਤੂੰ ਮੈਨੂੰ ਓਦੋਂ ਵੇਖੇਂ ਜਦ ਮੈਂ
ਤੈਥੋਂ ਲੈ ਲਿਆ ਜਾਵਾਂ ਤਾਂ ਤੇਰੇ ਲਈ ਉਵੇਂ ਹੀ
੧੧ ਹੋਵੇਗਾ ਪਰ ਜੇ ਨਹੀਂ ਤਾਂ ਐਉਂ ਨਹੀਂ ਹੋਵੇਗਾ ੦ ਅਤੇ
ਐਉਂ ਹੋਇਆ ਜਦ ਓਹ ਗੱਲਾਂ ਕਰਦੇ ਕਰਦੇ ਤੁਰੇ
ਜਾਂਦੇ ਸਨ ਤਾਂ ਵੇਖੋ, ਉੱਥੇ ਇੱਕ ਅਗਨ ਰਥ ਤੇ
ਅਗਨ ਘੋੜੇ ਦਿੱਸੇ ਜਿਨ੍ਹਾਂ ਨੇ ਉਨ੍ਹਾਂ ਦੋਹਾਂ ਨੂੰ ਵੱਖੋ
ਵੱਖ ਕਰ ਦਿੱਤਾ ਅਤੇ ਏਲੀਯਾਹ ਵਾਵਰੋਲੇ ਵਿੱਚ
੧੨ ਅਕਾਸ਼ ਨੂੰ ਚੜ੍ਹ ਗਿਆ ੦ ਅਤੇ ਏਹ ਵੇਖਦਿਆਂ ਹੀ
ਅਲੀਸ਼ਾ ਉੱਚੀ ਦਿੱਤੀ ਬੋਲਿਆ, ਹੇ ਮੇਰੇ ਪਿਤਾ, ਹੇ
ਮੇਰੇ ਪਿਤਾ ! ਇਸਰਾਏਲ ਦੇ ਰਥ ਤੇ ਉਹ ਦੇ ਸਾਰਥੀ !
ਪਰ ਜਦ ਉਹ ਉਹ ਨੂੰ ਫੇਰ ਨਾ ਵੇਖ ਸੱਕਿਆ ਤਾਂ ਉਸ
ਨੇ ਆਪਣੇ ਲੀੜੇ ਫੜੇ ਤੇ ਉਨ੍ਹਾਂ ਨੂੰ ਪਾੜ ਕੇ ਦੋ ਹਿੱਸੇ
੧੩ ਕੀਤੇ ੦ ਤਦ ਉਸ ਨੇ ਏਲੀਯਾਹ ਦੀ ਗੋਦੜੀ ਭੀ
ਜਿਹੜੀ ਉਹ ਦੇ ਉੱਤੋਂ ਡਿੱਗੀ ਸੀ ਚੁੱਕ ਲਈ ਅਰ
੧੪ ਮੁੜ ਕੇ ਯਰਦਨ ਦੇ ਕੰਢੇ ਉੱਤੇ ਖਲੋ ਗਿਆ ੦ ਅਤੇ

ਉਹ ਗੋਦੜੀ ਜਿਹੜੀ ਏਲੀਯਾਹ ਉੱਤੋਂ ਡਿੱਗੀ ਸੀ
ਲੈ ਕੇ ਪਾਣੀ ਉੱਤੇ ਮਾਰੀ ਤੇ ਆਖਿਆ, ਯਹੋਵਾਹ
ਏਲੀਯਾਹ ਦਾ ਪਰਮੇਸ਼ੁਰ ਕਿੱਥੇ ਹੈ ? ਅਰ ਜਦ ਉਸ
ਨੇ ਭੀ ਪਾਣੀ ਨੂੰ ਮਾਰਿਆ ਤਾਂ ਉਹ ਪਾਟ ਕੇ ਐਧਰ
ਔਧਰ ਹੋ ਗਿਆ ਅਰ ਅਲੀਸ਼ਾ ਪਾਰ ਲੰਘ
੧੫ ਗਿਆ ੦ ਜਦ ਨਬੀਆਂ ਦੇ ਪੁੱਤ੍ਰਾਂ ਨੇ ਜਿਹੜੇ ਯਰੀਹੋ
ਵਿੱਚ ਉਸ ਦੇ ਆਹਮੋ ਸਾਹਮਣੇ ਸਨ ਉਸ ਨੂੰ ਡਿੱਠਾ
ਤਾਂ ਓਹ ਬੋਲੇ, ਏਲੀਯਾਹ ਦਾ ਆਤਮਾ ਅਲੀਸ਼ਾ
ਉੱਤੇ ਠਹਿਰਿਆ ਹੋਇਆ ਹੈ । ਸੋ ਓਹ ਉਸ ਨੂੰ
ਮਿਲਣ ਲਈ ਆਏ ਅਤੇ ਧਰਤੀ ਤੀਕ ਨਿਉਂ ਕੇ ਉਸ
੧੬ ਨੂੰ ਮੱਥਾ ਟੇਕਿਆ ੦ ਤਦ ਉਨ੍ਹਾਂ ਨੇ ਉਸ ਨੂੰ ਆਖਿਆ,
ਵੇਖ ਤੇਰੇ ਟਹਿਲੂਆਂ ਦੇ ਨਾਲ ਪੰਜਾਹ ਸੂਰ ਬੀਰ ਹਨ ।
ਉਨ੍ਹਾਂ ਨੂੰ ਜਾਣ ਦੇਹ ਭਈ ਓਹ ਤੇਰੇ ਸੁਆਮੀ ਨੂੰ
ਭਾਲਣ । ਕੀ ਜਾਣੀਏ ਯਹੋਵਾਹ ਦੇ ਆਤਮਾ ਨੇ ਉਹ
ਨੂੰ ਚੁੱਕ ਕੇ ਕਿਸੇ ਪਹਾੜ ਦੇ ਉੱਤੇ ਯਾ ਕਿਸੇ ਖੱਡ
ਵਿੱਚ ਸੁੱਟ ਦਿੱਤਾ ਹੋਵੇ ? ਉਸ ਨੇ ਆਖਿਆ, ਤੁਸੀਂ
੧੭ ਨਾ ਘੱਲੋ ੦ ਪਰ ਜਦ ਉਨ੍ਹਾਂ ਨੇ ਐਨਾ ਹਠ ਕੀਤਾ ਭਈ
ਉਹ ਲੱਜਿਆਵਾਨ ਹੋ ਗਿਆ ਤਾਂ ਉਸ ਨੇ ਆਖਿਆ,
ਘੱਲ ਦਿਓ । ਸੋ ਉਨ੍ਹਾਂ ਨੇ ਪੰਜਾਹ ਮਨੁੱਖ ਘੱਲੇ ਤੇ ਤ੍ਰਿੰਨ
ਦਿਨ ਉਹ ਦੀ ਭਾਲ ਕੀਤੀ ਪਰ ਓਹ ਨਾ ਲੱਭਾ ੦
੧੮ ਜਦ ਓਹ ਮੁੜ ਕੇ ਉਸ ਦੇ ਕੋਲ ਆਏ ਉਹ ਯਰੀਹੋ
ਵਿੱਚ ਹੀ ਟਿਕਿਆ ਹੋਇਆ ਸੀ । ਉਸ ਨੇ ਉਨ੍ਹਾਂ ਨੂੰ
ਆਖਿਆ, ਕੀ ਮੈਂ ਤੁਹਾਨੂੰ ਨਹੀਂ ਸੀ ਆਖਿਆ ਭਈ
੧੯ ਨਾ ਜਾਇਓ ੦ ਉਸ ਸ਼ਹਿਰ ਦੇ ਲੋਕਾਂ ਨੇ ਅਲੀਸ਼ਾ ਨੂੰ
ਆਖਿਆ, ਵੇਖੋ ਇਹ ਸ਼ਹਿਰ ਕੇਹੇ ਚੰਗੇ ਥਾਂ ਉੱਤੇ
ਹੈ ਜਿਵੇਂ ਸਾਡਾ ਸੁਆਮੀ ਭੀ ਵੇਖਦਾ ਹੈ ਪਰ ਪਾਣੀ
੨੦ ਖਰਾਬ ਤੇ ਧਰਤੀ ਬੰਜਰ ਜਿਹੀ ਹੈ ੦ ਅਤੇ ਉਹ
ਬੋਲਿਆ, ਮੈਨੂੰ ਇੱਕ ਨਵਾਂ ਭਾਂਡਾ ਲਿਆ ਦਿਓ ਅਤੇ
ਉਹ ਦੇ ਵਿੱਚ ਲੂਣ ਪਾ ਦਿਓ । ਸੋ ਓਹ ਉਸ ਦੇ ਕੋਲ
੨੧ ਲਿਆਏ ੦ ਤਾਂ ਉਹ ਪਾਣੀ ਦੇ ਸੋਤੇ ਕੋਲ ਗਿਆ
ਅਰ ਉਹ ਦੇ ਵਿੱਚ ਲੂਣ ਪਾ ਕੇ ਬੋਲਿਆ, ਯਹੋਵਾਹ
ਐਉਂ ਫਰਮਾਉਂਦਾ ਹੈ, ਮੈਂ ਇਸ ਪਾਣੀ ਨੂੰ ਠੀਕ ਕਰ
ਦਿੱਤਾ ਹੈ ਅੱਗੇ ਨੂੰ ਉਹ ਦੇ ਵਿੱਚੋਂ ਮੌਤ ਯਾ ਬੰਜਰਪਣ
੨੨ ਨਹੀਂ ਆਵੇਗਾ ੦ ਸੋ ਅਲੀਸ਼ਾ ਦੇ ਬਚਨ ਅਨੁਸਾਰ
ਜੋ ਉਸ ਨੇ ਕੀਤਾ ਪਾਣੀ ਠੀਕ ਹੋ ਗਿਆ ਤੇ ਅੱਜ ਦੇ
ਦਿਨ ਤੀਕ ਉੱਸੇ ਤਰਾਂ ਹੈ ॥

੨੩ ਉਹ ਉੱਥੋਂ ਬੈਤਏਲ ਨੂੰ ਉਤਾਂਹ ਤੁਰ ਪਿਆ ਅਰ
ਅਰ ਜਦ ਉਹ ਰਾਹੇ ਰਾਹ ਤੁਰਿਆ ਜਾਂਦਾ ਸੀ ਤਾਂ
ਕੁਝ ਮੁੰਡੇ ਸ਼ਹਿਰੋਂ ਬਾਹਰ ਨਿੱਕਲੇ ਅਰ ਠੱਠਾ ਕਰ ਕੇ
ਉਹ ਨੂੰ ਆਖਿਆ, ਚੜ੍ਹਿਆ ਜਾ ਗੰਜੇ ਸਿਰ ਵਾਲਿਆ
੨੪ ਚੜ੍ਹਿਆ ਜਾ ਗੰਜੇ ਸਿਰ ਵਾਲਿਆ ੦ ਅਤੇ ਜਦ ਉਹ
ਨੇ ਪਿੱਛੇ ਮੁੜ ਕੇ ਉਨ੍ਹਾਂ ਨੂੰ ਵੇਖਿਆ ਤਾਂ ਉਹ ਨੇ
ਯਹੋਵਾਹ ਦਾ ਨਾਮ ਲੈ ਕੇ ਉਨ੍ਹਾਂ ਨੂੰ ਸਰਾਪ ਦਿੱਤਾ ਅਤੇ
ਬਣ ਵਿੱਚੋਂ ਦੋ ਰਿੱਛਣੀਆਂ ਨਿੱਕਲੀਆਂ ਅਤੇ ਉਨ੍ਹਾਂ
ਵਿੱਚੋਂ ਬਤਾਲੀ ਮੁੰਡਿਆਂ ਨੂੰ ਪਾੜ ਛੱਡਿਆ ੦
੨੫ ਉੱਥੋਂ ਉਹ ਕਰਮਲ ਪਹਾੜ ਨੂੰ ਗਿਆ ਅਰ ਉੱਥੋਂ
ਉਹ ਸਾਮਰਿਯਾ ਨੂੰ ਮੁੜ ਆਇਆ ॥

## ਮੋਆਬ ਦੀ ਹਾਰ

੩ ਯਹੂਦਾਹ ਦੇ ਪਾਤਸ਼ਾਹ ਯਹੋਸ਼ਾਫਾਟ ਦੇ ਅਠਾਰਵੇਂ
ਵਰਹੇ ਅਹਾਬ ਦਾ ਪੁੱਤ੍ਰ ਯਹੋਰਾਮ ਸਾਮਰਿਯਾ ਵਿੱਚ
ਇਸਰਾਏਲ ਉੱਤੇ ਰਾਜ ਕਰਨ ਲੱਗਾ ਅਤੇ ਉਸ ਨੇ
੨ ਬਾਰਾਂ ਵਰਹੇ ਰਾਜ ਕੀਤਾ ੦ ਉਸ ਨੇ ਉਹ ਕੰਮ ਕੀਤਾ
ਜਿਹੜਾ ਯਹੋਵਾਹ ਦੀ ਨਿਗਾਹ ਵਿੱਚ ਭੈੜਾ ਸੀ ਪਰ
ਆਪਣੇ ਪਿਉ ਵਾਂਙੁ ਤੇ ਆਪਣੀ ਮਾਂ ਵਾਂਙੁ ਨਹੀਂ
ਸਗੋਂ ਉਸ ਨੇ ਬਆਲ ਦੇ ਥੰਮ੍ਹ ਨੂੰ ਜਿਹੜਾ ਉਸ ਦੇ
੩ ਪਿਉ ਨੇ ਬਣਾਇਆ ਸੀ ਕੱਢ ਛੱਡਿਆ ੦ ਫੇਰ ਵੀ
ਉਹ ਨਬਾਟ ਦੇ ਪੁੱਤ੍ਰ ਯਾਰਾਬੁਆਮ ਦੇ ਪਾਪਾਂ ਨਾਲ
ਜਿਹੜੇ ਉਹ ਨੇ ਇਸਰਾਏਲ ਤੋਂ ਕਰਾਏ ਸੀ ਚਿੰਬੜਿਆ
ਰਿਹਾ ਤੇ ਉਨ੍ਹਾਂ ਤੋਂ ਮੂੰਹ ਨਾ ਮੋੜਿਆ ॥
੪ ਮੋਆਬ ਦਾ ਪਾਤਸ਼ਾਹ ਮੇਸ਼ਾ ਇੱਕ ਅਯਾਲੀ ਸੀ
ਅਤੇ ਇਸਰਾਏਲ ਦੇ ਪਾਤਸ਼ਾਹ ਨੂੰ ਇੱਕ ਲੱਖ
ਲੇਲਿਆਂ ਤੇ ਇੱਕ ਲੱਖ ਛੱਤ੍ਰਿਆਂ ਦੀ ਉੱਨ ਦਿੰਦਾ
੫ ਹੁੰਦਾ ਸੀ ੦ ਅਤੇ ਐਉਂ ਹੋਇਆ ਭਈ ਜਦ ਅਹਾਬ
ਮਰ ਗਿਆ ਤਾਂ ਮੋਆਬ ਦਾ ਰਾਜਾ ਇਸਰਾਏਲ
੬ ਦੇ ਪਾਤਸ਼ਾਹ ਤੋਂ ਆਕੀ ਹੋ ਗਿਆ ੦ ਸੋ ਉਸ ਦਿਨ
ਯਹੋਰਾਮ ਪਾਤਸ਼ਾਹ ਨੇ ਸਾਮਰਿਯਾ ਤੋਂ ਨਿੱਕਲ ਕੇ ਸਾਰੇ
੭ ਇਸਰਾਏਲ ਦੀ ਗਿਣਤੀ ਕੀਤੀ ੦ ਅਰ ਉਹ ਨੇ ਜਾ
ਕੇ ਯਹੂਦਾਹ ਦੇ ਪਾਤਸ਼ਾਹ ਯੋਹਸ਼ਾਫਾਟ ਤੋਂ ਪੁੱਛਵਾ
ਘੱਲਿਆ ਭਈ ਮੋਆਬ ਦਾ ਪਾਤਸ਼ਾਹ ਮੈਥੋਂ ਆਕੀ ਹੋ
ਗਿਆ ਹੈ । ਕੀ ਤੂੰ ਮੋਆਬ ਦੇ ਵਿਰੁੱਧ ਲੜਨ ਲਈ
ਮੇਰੇ ਨਾਲ ਚੱਲੇਂਗਾ ? ਉਸ ਨੇ ਆਖਿਆ, ਮੈਂ

ਜਾਵਾਂਗਾ। ਮੈਂ ਤੇਰੇ ਜਿਹਾ ਹਾਂ। ਮੇਰੇ ਲੋਕ ਤੇਰਿਆਂ
ਲੋਕਾਂ ਵਰਗੇ ਤੇ ਮੇਰੇ ਘੋੜੇ ਤੇਰਿਆਂ ਘੋੜਿਆਂ ਵਰਗੇ
੮ ਹਨ ੦ ਅਤੇ ਉਹ ਨੇ ਆਖਿਆ, ਤਾਂ ਅਸੀਂ ਕਿਹੜੇ
ਪਾਸਿਓਂ ਚੜ੍ਹੀਏ ? ਉਸ ਨੇ ਆਖਿਆ, ਅਦੋਮ ਦੀ
੯ ਉਜਾੜ ਵੱਲੋਂ ੦ ਤਦ ਇਸਰਾਏਲ ਦਾ ਪਾਤਸ਼ਾਹ ਅਰ
ਯਹੂਦਾਹ ਦਾ ਪਾਤਸ਼ਾਹ ਅਰ ਅਦੋਮ ਦਾ ਰਾਜਾ ਤੁਰ
ਪਏ ਜਾਂ ਸੱਤਾਂ ਦਿਨਾਂ ਦੇ ਘੇਰ ਦਾ ਪੈਂਡਾ ਕੀਤਾ ਤਾਂ
ਉਨ੍ਹਾਂ ਦੀ ਸੈਨਾ ਤੇ ਪਸ਼ੂਆਂ ਲਈ ਜਿਹੜੇ ਉਨ੍ਹਾਂ
ਦੇ ਪਿੱਛੇ ਪਿੱਛੇ ਆਉਂਦੇ ਸਨ ਕਿਤੇ ਪਾਣੀ ਨਹੀਂ
੧੦ ਸੀ ੦ ਤਦ ਇਸਰਾਏਲ ਦੇ ਪਾਤਸ਼ਾਹ ਨੇ ਆਖਿਆ,
ਹਾਏ, ਹਾਏ ! ਯਹੋਵਾਹ ਨੇ ਇਨ੍ਹਾਂ ਤਿੰਨਾਂ ਪਾਤਸ਼ਾਹਾਂ ਨੂੰ
ਸੱਦਿਆ ਹੈ ਭਈ ਉਨ੍ਹਾਂ ਨੂੰ ਮੋਆਬ ਦੇ ਹੱਥੀਂ ਫੜਾ
੧੧ ਦੇਵੇ ੦ ਪਰ ਯਹੋਸ਼ਾਫ਼ਾਟ ਬੋਲਿਆ, ਕੀ ਐਥੇ
ਯਹੋਵਾਹ ਦਾ ਕੋਈ ਨਬੀ ਨਹੀਂ ਹੈ ਭਈ ਅਸੀਂ ਉਹ
ਦੇ ਰਾਹੀਂ ਯਹੋਵਾਹ ਤੋਂ ਪੁੱਛੀਏ ? ਤਦ ਇਸਰਾਏਲ ਦੇ
ਪਾਤਸ਼ਾਹ ਦਿਆਂ ਟਹਿਲੂਆਂ ਵਿੱਚੋਂ ਇੱਕ ਨੇ ਉੱਤਰ
ਦੇ ਕੇ ਆਖਿਆ ਭਈ ਸ਼ਾਫ਼ਾਤ ਦਾ ਪੁੱਤ੍ਰ ਜਿਹੜਾ
ਏਲੀਯਾਹ ਦੇ ਹੱਥਾਂ ਉੱਤੇ ਪਾਣੀ ਪਾਉਂਦਾ ਹੁੰਦਾ ਸੀ
੧੨ ਇੱਥੇ ਹੈ ੦ ਤਦ ਯਹੋਸ਼ਾਫ਼ਾਟ ਨੇ ਆਖਿਆ, ਯਹੋਵਾਹ
ਦਾ ਬਚਨ ਉਹ ਦੇ ਨਾਲ ਹੈ। ਸੋ ਇਸਰਾਏਲ
ਦਾ ਪਾਤਸ਼ਾਹ ਅਰ ਯਹੋਸ਼ਾਫ਼ਾਟ ਤੇ ਅਦੋਮ ਦਾ ਰਾਜਾ
੧੩ ਉਹ ਦੇ ਕੋਲ ਗਏ ੦ ਤਾਂ ਅਲੀਸ਼ਾ ਨੇ ਇਸਰਾਏਲ ਦੇ
ਪਾਤਸ਼ਾਹ ਨੂੰ ਆਖਿਆ, ਮੇਰਾ ਤੇਰੇ ਨਾਲ ਕੀ ਵਾਸਤਾ
ਹੈ ? ਤੂੰ ਆਪਣੇ ਪਿਉ ਦਿਆਂ ਨਬੀਆਂ ਤੇ ਆਪਣੀ
ਮਾਂ ਦਿਆਂ ਨਬੀਆਂ ਕੋਲ ਜਾਹ। ਪਰ ਇਸਰਾਏਲ ਦੇ
ਪਾਤਸ਼ਾਹ ਨੇ ਉਹ ਨੂੰ ਆਖਿਆ, ਨਹੀਂ ਕਿਉਂ ਜੋ
ਯਹੋਵਾਹ ਨੇ ਇਨ੍ਹਾਂ ਤਿੰਨਾਂ ਪਾਤਸ਼ਾਹਾਂ ਨੂੰ ਇਕੱਠਾ ਕੀਤਾ
੧੪ ਹੈ ਭਈ ਉਨ੍ਹਾਂ ਨੂੰ ਮੋਆਬ ਦੇ ਹੱਥੀਂ ਫੜਾ ਦੇਵੇ ੦ ਤਦ
ਅਲੀਸ਼ਾ ਬੋਲਿਆ, ਸੈਨਾਂ ਦੇ ਜੀਉਂਦੇ ਯਹੋਵਾਹ ਦੀ
ਸੌਂਹ ਜਿਹ ਦੇ ਅੱਗੇ ਮੈਂ ਖਲੋਤਾ ਹਾਂ ਜੇ ਮੈਨੂੰ ਯਹੂਦਾਹ
ਦੇ ਪਾਤਸ਼ਾਹ ਯਹੋਸ਼ਾਫ਼ਾਟ ਦੀ ਹਜ਼ੂਰੀ ਦਾ ਲਿਹਾਜ਼ ਨਾ
ਹੁੰਦਾ ਤਾਂ ਮੈਂ ਤੇਰੇ ਵੱਲ ਨਿਗਾਹ ਵੀ ਨਾ ਕਰਦਾ ਨਾ
੧੫ ਤੇਰੇ ਵੱਲ ਵੇਖਦਾ ੦ ਪਰ ਹੁਣ ਕਿਸੇ ਵਜੰਤਰੀ ਨੂੰ ਮੇਰੇ
ਕੋਲ ਲਿਆਓ ਕਿਉਂ ਜੋ ਐਉਂ ਹੁੰਦਾ ਸੀ ਭਈ ਜਦ
ਵਜੰਤਰੀ ਤਾਰਾਂ ਨੂੰ ਛੇੜਦਾ ਸੀ ਤਾਂ ਯਹੋਵਾਹ ਦਾ ਹੱਥ
੧੬ ਉਹ ਦੇ ਉੱਤੇ ਆਉਂਦਾ ਸੀ ੦ ਤਦ ਉਹ ਨੇ
ਆਖਿਆ, ਯਹੋਵਾਹ ਐਉਂ ਆਖਦਾ ਹੈ ਭਈ ਇਸ
੧੭ ਦੂਣ ਵਿੱਚ ਟੋਏ ਹੀ ਟੋਏ ਪੁੱਟ ਦਿਓ ੦ ਕਿ ਜੋ
ਯਹੋਵਾਹ ਐਉਂ ਫ਼ਰਮਾਉਂਦਾ ਹੈ ਭਈ ਤੁਸੀਂ ਨਾ ਪੌਣ
ਨੂੰ ਵੇਖੋਗੇ ਨਾ ਮੀਂਹ ਨੂੰ ਤਾਂ ਭੀ ਉਹ ਦੂਣ ਪਾਣੀ ਨਾਲ
ਭਰ ਜਾਵੇਗੀ ਅਰ ਤੁਸੀਂ ਪੀਓਗੇ ਤੇ ਤੁਹਾਡੇ ਡੰਗਰ
੧੮ ਪਸੂ ਵੀ ੦ ਅਤੇ ਏਹ ਯਹੋਵਾਹ ਦੀ ਨਿਗਾਹ ਵਿੱਚ
ਨਿੱਕੀ ਜੇਹੀ ਗੱਲ ਹੈ। ਉਹ ਮੋਆਬ ਨੂੰ ਤੁਹਾਡੇ ਹੱਥ
੧੯ ਦੇਵੇਗਾ ੦ ਅਤੇ ਤੁਸੀਂ ਹਰ ਸਫ਼ੀਲ ਵਾਲੇ ਸ਼ਹਿਰ ਤੇ
ਉੱਤਮ ਸ਼ਹਿਰ ਢਾਹ ਛੱਡੋਗੇ ਅਤੇ ਹਰ ਚੰਗੇ ਬਿਰਛ
ਨੂੰ ਵੱਢ ਸੁੱਟੋਗੇ ਅਤੇ ਪਾਣੀ ਦੇ ਸਾਰਿਆਂ ਸੋਤਿਆਂ ਨੂੰ
ਪੂਰ ਦਿਓਗੇ ਅਤੇ ਹਰ ਚੰਗੇ ਖੇਤ ਨੂੰ ਪੱਥਰਾਂ ਨਾਲ
੨੦ ਵਿਗਾੜ ਦਿਓਗੇ ੦ ਤਾਂ ਐਉਂ ਹੋਇਆ ਜਦ ਸਵੇਰ
ਨੂੰ ਭੇਟ ਚੜ੍ਹਾਈ ਜਾਂਦੀ ਸੀ ਤਾਂ ਵੇਖੋ ਅਦੋਮ ਦੇ
ਪਾਸਿਓਂ ਪਾਣੀ ਆ ਰਿਹਾ ਸੀ ਤੇ ਉਹ ਧਰਤੀ ਪਾਣੀ
੨੧ ਨਾਲ ਭਰ ਗਈ ੦ ਜਦ ਸਾਰੇ ਮੋਆਬੀਆਂ ਨੇ
ਸੁਣਿਆ ਭਈ ਪਾਤਸ਼ਾਹਾਂ ਨੇ ਸਾਡੇ ਨਾਲ ਲੜਨ
ਲਈ ਚੜ੍ਹਾਈ ਕੀਤੀ ਹੈ ਤਦ ਸਾਰੇ ਜਿਹੜੇ ਸ਼ਸਤਰ
ਬੰਨ੍ਹ ਸੱਕਦੇ ਸਨ ਤੇ ਵਡੇਰੇ ਭੀ ਇਕੱਠੇ ਹੋਏ ਅਤੇ ਹੱਦ
੨੨ ਉੱਤੇ ਖਲੋ ਗਏ ੦ ਜਦ ਉਹ ਤੜਕ ਸਾਰ ਉੱਠੇ ਤਾਂ
ਪਾਣੀ ਉੱਤੇ ਸੂਰਜ ਚਮਕ ਰਿਹਾ ਸੀ ਅਰ ਮੋਆਬੀਆਂ
ਨੂੰ ਉਹ ਪਾਣੀ ਜੋ ਉਨ੍ਹਾਂ ਦੇ ਸਾਹਮਣੇ ਸੀ ਲਹੂ ਵਾਂਙੂ
੨੩ ਦਿੱਸਦਾ ਸੀ ੦ ਇਸ ਲਈ ਉਹ ਬੋਲੇ, ਏਹ ਤਾਂ
ਲਹੂ ਹੈ ਪਾਤਸ਼ਾਹ ਨਾਸ ਹੀ ਹੋ ਗਏ। ਹਾਂ, ਹਰ
ਮਨੁੱਖ ਨੇ ਆਪਣੇ ਨਾਲ ਦੇ ਨੂੰ ਮਾਰ ਛੱਡਿਆ ਹੈ। ਹੇ
੨੪ ਮੋਆਬ, ਹੁਣ ਲੁੱਟ ਨੂੰ ਤੁਰ ਪਓ ੦ ਜਦ ਉਹ
ਇਸਰਾਏਲ ਦੇ ਡੇਰੇ ਵਿੱਚ ਆਏ ਤਾਂ ਇਸਰਾਏਲੀਆਂ
ਨੇ ਉੱਠ ਕੇ ਮੋਆਬੀਆਂ ਨੂੰ ਐਉਂ ਮਾਰਿਆ ਭਈ ਉਹ
ਉਨ੍ਹਾਂ ਦੇ ਅੱਗਿਓਂ ਨੱਠ ਤੁਰੇ। ਸੋ ਉਹ ਉਸ ਦੇਸ
ਵਿੱਚ ਵੜ ਕੇ ਮੋਆਬੀਆਂ ਨੂੰ ਮਾਰਦੇ ਜਾਂਦੇ ਸਨ ੦
੨੫ ਅਤੇ ਉਨ੍ਹਾਂ ਨੇ ਸ਼ਹਿਰਾਂ ਨੂੰ ਢਾਹ ਦਿੱਤਾ ਅਤੇ ਹਰ
ਇੱਕ ਚੰਗੇ ਖੇਤ ਵਿੱਚ ਹਰ ਆਦਮੀ ਨੇ ਇੱਕ ਇੱਕ
ਪੱਥਰ ਸੁੱਟਿਆ ਤੇ ਉਹ ਨੂੰ ਭਰ ਦਿੱਤਾ ਅਤੇ ਪਾਣੀ ਦੇ
ਸਾਰੇ ਸੋਤੇ ਉਨ੍ਹਾਂ ਨੇ ਪੂਰ ਦਿੱਤੇ ਤੇ ਸਾਰੇ ਚੰਗੇ ਬਿਰਛ
ਉਨ੍ਹਾਂ ਨੇ ਵੱਢ ਛੱਡੇ ਜਦ ਤੀਕ ਕੀਰ-ਹਰਾਸਥ ਵਿੱਚ
ਪੱਥਰ ਹੀ ਬਾਕੀ ਰਹੇ ਤਾਂ ਗੋਪੀਆ ਚਲਾਉਣ
੨੬ ਵਾਲਿਆਂ ਨੇ ਉਹ ਨੂੰ ਘੇਰ ਕੇ ਮਾਰਿਆ ੦ ਜਦ

ਮੋਆਬ ਦੇ ਰਾਜਾ ਨੇ ਡਿੱਠਾ ਭਈ ਲੜਾਈ ਮੇਰੇ
ਉੱਤੇ ਪਰਬਲ ਪੈ ਗਈ ਹੈ ਤਾਂ ਉਸ ਨੇ ਸੱਤ ਸੌ
ਤਲਵਾਰ ਚਲਾਉਣ ਵਾਲੇ ਆਦਮੀ ਆਪਣੇ ਨਾਲ
ਲਏ ਭਈ ਅਦੋਮ ਦੇ ਰਾਜਾ ਦੇ ਕੋਲ ਦੀ ਧਾਵਾ
੨੭ ਕਰਨ ਪਰ ਓਹ ਨਾ ਕਰ ਸੱਕੇ ੦ ਤਦ ਉਹ ਨੇ
ਆਪਣੇ ਪਲੋਠੇ ਪੁੱਤ੍ਰ ਨੂੰ ਜਿਹੜਾ ਉਹ ਦੇ ਥਾਂ ਰਾਜ
ਕਰਨ ਵਾਲਾ ਸੀ ਲੈ ਕੇ ਕੰਧ ਉੱਤੇ ਹੋਮ ਦੀ ਬਲੀ
ਲਈ ਚੜ੍ਹਾਇਆ ਅਤੇ ਐਉਂ ਹੋਇਆ ਭਈ
ਇਸਰਾਏਲ ਦੇ ਵਿਰੁੱਧ ਵੱਡਾ ਕਰੋਪ ਹੋ ਗਿਆ ਅਤੇ
ਓਹ ਉਹ ਦੇ ਵੱਲੋਂ ਹਟ ਕੇ ਆਪਣੇ ਦੇਸ ਨੂੰ ਮੁੜ
ਆਏ ।

## ੪ ਅਲੀਸ਼ਾ ਦੀਆਂ ਕਰਾਮਾਤਾਂ-ਤੇਲ ਦੇ ਭਾਂਡੇ, ਸ਼ੂਨੰਮੀ ਬੇਵਾ ਦਾ ਪੁੱਤ੍ਰ ਤੇ ਮੌਤ ਦੇ ਕਦੂ

ਨਬੀਆਂ ਦਿਆਂ ਪੁੱਤ੍ਰਾਂ ਦੀਆਂ ਤੀਵੀਆਂ ਵਿੱਚੋਂ
ਇੱਕ ਜ਼ਨਾਨੀ ਨੇ ਅਲੀਸ਼ਾ ਅੱਗੇ ਦੁਹਾਈ ਦਿੱਤੀ ਭਈ
ਤੇਰਾ ਦਾਸ ਮੇਰਾ ਪਤੀ ਮਰ ਗਿਆ ਹੈ ਅਤੇ ਤੂੰ
ਜਾਣਦਾ ਹੈਂ ਭਈ ਤੇਰਾ ਦਾਸ ਯਹੋਵਾਹ ਦਾ ਭੈ
ਮੰਨਦਾ ਸੀ ਹੁਣ ਲੈਣਦਾਰ ਮੇਰੇ ਦੋ ਪੁੱਤ੍ਰਾਂ ਨੂੰ ਆਪਣੇ
੨ ਬਰਦੇ ਬਣਾਉਣ ਲਈ ਲੈਣ ਆਇਆ ਹੈ ੦ ਤਾਂ
ਅਲੀਸ਼ਾ ਨੇ ਉਸ ਨੂੰ ਆਖਿਆ, ਮੈਂ ਤੇਰੇ ਲਈ ਕੀ
ਕਰਾਂ ? ਮੈਨੂੰ ਦੱਸ ਤੇਰੇ ਕੋਲ ਘਰ ਵਿੱਚ ਕੀ ਹੈ ? ਉਹ
ਬੋਲੀ, ਤੇਰੀ ਟਹਿਲਣ ਦੇ ਘਰ ਵਿੱਚ ਇੱਕ ਕੁੱਪੀ ਤੇਲ
੩ ਤੋਂ ਬਿਨਾ ਕੁਝ ਭੀ ਨਹੀਂ ੦ ਤਾਂ ਉਹ ਬੋਲਿਆ,
ਤੂੰ ਜਾਹ ਤੇ ਆਪਣੇ ਸਾਰੇ ਗੁਆਂਢੀਆਂ ਤੋਂ ਖਾਲੀ
੪ ਭਾਂਡੇ ਮੰਗ ਲੈ । ਓਹ ਥੋੜੇ ਜੇਹੇ ਨਾ ਹੋਣ ੦ ਅਤੇ ਜਦ
ਤੂੰ ਅੰਦਰ ਆ ਜਾਵੇਂ ਤਾਂ ਆਪਣੇ ਤੇ ਆਪਣੇ ਪੁੱਤ੍ਰਾਂ
ਲਈ ਬੂਹਾ ਭੇੜ ਲਵੀਂ ਅਤੇ ਉਨ੍ਹਾਂ ਸਾਰਿਆਂ
ਭਾਂਡਿਆਂ ਵਿੱਚ ਉੱਲਦਦੀ ਜਾਵੀਂ । ਜਿਹੜਾ ਭਰ
੫ ਜਾਏ ਉਹ ਨੂੰ ਅੱਡ ਰੱਖ ਦੇਵੀਂ ੦ ਸੋ ਉਹ ਉਹ
ਦੇ ਅੱਗਿਓਂ ਚੱਲੀ ਗਈ ਤੇ ਆਪਣੇ ਅਤੇ ਆਪਣੇ
ਪੁੱਤ੍ਰਾਂ ਲਈ ਬੂਹਾ ਭੇੜ ਲਿਆ । ਓਹ ਉਸ ਦੇ ਕੋਲ
੬ ਲਿਆਉਂਦੇ ਗਏ ਤੇ ਉਹ ਉੱਲਦਦੀ ਗਈ ੦ ਫੇਰ
ਐਉਂ ਹੋਇਆ ਜਦ ਓਹ ਭਾਂਡੇ ਭਰ ਗਏ ਤਾਂ ਉਸ ਨੇ
ਆਪਣੇ ਪੁੱਤ੍ਰ ਨੂੰ ਆਖਿਆ, ਮੇਰੇ ਕੋਲ ਇੱਕ ਹੋਰ
ਭਾਂਡਾ ਲਿਆ । ਉਹ ਨੇ ਉਸ ਨੂੰ ਆਖਿਆ, ਹੋਰ
ਤਾਂ ਕੋਈ ਭਾਂਡਾ ਨਹੀਂ ਹੈ ਤਾਂ ਤੇਲ ਬੰਦ ਹੋ ਗਿਆ ੦
੭ ਤਦ ਉਸ ਪਰਮੇਸ਼ੁਰ ਦੇ ਜਨ ਕੋਲ ਆਈ ਤੇ ਉਹ ਨੂੰ
ਦੱਸਿਆ ਅਤੇ ਉਹ ਬੋਲਿਆ, ਜਾ ਕੇ ਤੇਲ ਵੇਚ
ਤੇ ਆਪਣਾ ਕਰਜ਼ਾ ਭਰ ਦੇਹ ਅਤੇ ਜੋ ਬਚੇ ਉਹ ਦੇ
ਨਾਲ ਤੂੰ ਤੇਰੇ ਪੁੱਤ੍ਰ ਗੁਜ਼ਰ ਕਰਿਓ ॥
੮ ਇੱਕ ਦਿਨ ਐਉਂ ਹੋਇਆ ਭਈ ਅਲੀਸ਼ਾ ਸ਼ੂਨੇਮ
ਵੱਲੋਂ ਦੀ ਹੋ ਕੇ ਲੰਘਿਆ ਜਿੱਥੇ ਇੱਕ ਮੰਨੀ ਦੰਨੀ
ਇਸਤ੍ਰੀ ਸੀ । ਉਹ ਨੇ ਉਸ ਨੂੰ ਰੋਟੀ ਖਾਣ ਲਈ
ਮਜਬੂਰ ਕੀਤਾ । ਫੇਰ ਐਉਂ ਹੋਇਆ ਕਿ ਜਦ ਕਦੀ
ਉਹ ਉੱਧਰੋਂ ਦੀ ਲੰਘਦਾ ਸੀ ਰੋਟੀ ਖਾਣ ਲਈ
੯ ਉੱਧਰੇ ਮੁੜ ਪੈਂਦਾ ਸੀ ੦ ਤਦ ਉਸ ਨੇ ਆਪਣੇ ਪਤੀ
ਨੂੰ ਆਖਿਆ, ਵੇਖ ਭਈ ਉਹ ਜਿਹੜਾ ਬਹੁਤ ਕਰਕੇ
ਸਾਡੇ ਪਾਸਿਓਂ ਲੰਘਦਾ ਹੈ ਪਰਮੇਸ਼ੁਰ ਦਾ ਪਵਿੱਤ੍ਰ ਜਨ
੧੦ ਜਾਪਦਾ ਹੈ ੦ ਅਸੀਂ ਕੰਧ ਦੇ ਉੱਤੇ ਇੱਕ ਨਿੱਕਾ
ਜਿਹਾ ਚੁਬਾਰਾ ਬਣਾਈਏ ਅਤੇ ਉੱਥੇ ਉਸ ਦੇ ਲਈ
ਇੱਕ ਮੰਜਾ, ਇੱਕ ਮੇਜ਼, ਇੱਕ ਚੌਂਕੀ ਤੇ ਇੱਕ
ਦੀਵਾਖੀ ਰੱਖੀਏ ਅਤੇ ਐਉਂ ਹੋਵੇਗਾ ਕਿ ਜਦ ਉਹ
੧੧ ਸਾਡੇ ਕੋਲ ਆਵੇ ਤਾਂ ਉੱਥੇ ਰਹਿ ਸੱਕੇਗਾ ੦ ਇੱਕ
ਦਿਨ ਐਉਂ ਹੋਇਆ ਭਈ ਉਹ ਉੱਧਰ ਆਇਆ
ਅਤੇ ਉਸ ਚੁਬਾਰੇ ਵਿੱਚ ਜਾ ਕੇ ਉੱਥੇ ਹੀ ਲੇਟਿਆ ੦
੧੨ ਤਦ ਉਸ ਨੇ ਆਪਣੇ ਬਾਲਕੇ ਗੇਹਾਜੀ ਨੂੰ ਆਖਿਆ,
ਇਸ ਸ਼ੂਨੰਮੀ ਤੀਵੀਂ ਨੂੰ ਸੱਦ ਤਾਂ ਉਸ ਨੇ ਉਹ ਨੂੰ
੧੩ ਸੱਦਿਆ ਤੇ ਉਹ ਉਸ ਦੇ ਅੱਗੇ ਖਲੋ ਗਈ ੦ ਉਸ ਨੇ
ਬਾਲਕੇ ਨੂੰ ਕਿਹਾ ਭਈ ਉਹ ਨੂੰ ਆਖ ਕਿ ਵੇਖ ਤੂੰ ਜੋ
ਐਡੇ ਗੌਹ ਨਾਲ ਸਾਡੀ ਸਾਰ ਲੈਂਦੀ ਰਹੀ ਤੇਰੇ ਲਈ
ਕੀ ਕੀਤਾ ਜਾਵੇ ? ਕੀ ਅਸੀਂ ਪਾਤਸ਼ਾਹ ਯਾ ਸੈਨਾਪਤੀ
ਨਾਲ ਤੇਰੇ ਨਮਿੱਤ ਗੱਲ ਕਰੀਏ ? ਪਰ ਉਹ ਬੋਲੀ,ਮੈਂ
ਤਾਂ ਆਪਣੇ ਹੀ ਲੋਕਾਂ ਦੇ ਵਿੱਚਕਾਰ ਵੱਸਦੀ ਹਾਂ ੦
੧੪ ਫੇਰ ਉਸ ਨੇ ਕਿਹਾ ਤਾਂ ਉਹ ਦੇ ਲਈ ਕੀ ਕੀਤਾ
ਜਾਵੇ ? ਅੱਗੋਂ ਗੇਹਾਜੀ ਬੋਲਿਆ, ਸੱਚ ਮੁੱਚ ਉਹ ਦੇ
ਕੋਈ ਪੁੱਤ੍ਰ ਨਹੀਂ ਹੈਂ ਅਤੇ ਉਹ ਦਾ ਪਤੀ ਬਿਰਧ ਹੈ ੦
੧੫ ਤਾਂ ਉਸ ਨੇ ਕਿਹਾ,ਉਹ ਨੂੰ ਸੱਦ । ਸੋ ਉਸ ਨੇ ਉਹ ਨੂੰ
੧੬ ਸੱਦਿਆ ਤੇ ਉਹ ਬੂਹੇ ਵਿੱਚ ਆਣ ਖਲੋਤੀ ੦ ਤਦ
ਉਹ ਬੋਲਿਆ, ਐਸੇ ਰੁੱਤੇ ਬਸੰਤ ਦਿਆਂ ਦਿਨਾਂ ਦੇ ਨੇੜ
ਤੇੜ ਤੇਰੇ ਕੁੱਛੜ ਪੁੱਤ੍ਰ ਹੋਵੇਗਾ । ਉਹ ਬੋਲੀ, ਨਹੀਂ ਮੇਰੇ
ਸੁਆਮੀ ਪਰਮੇਸ਼ੁਰ ਦੇ ਜਨ ਆਪਣੀ ਟਹਿਲਣ ਨਾਲ

੧੭ ਝੂਠ ਨਾ ਬੋਲ ੦ ਪਰ ਉਹ ਤੀਵੀਂ ਗਰਭਵੰਤੀ ਹੋਈ
ਅਰ ਜਿਵੇਂ ਅਲੀਸ਼ਾ ਨੇ ਆਖਿਆ ਸੀ ਉੱਸੇ ਰੁੱਤੇ
੧੮ ਰੁੱਤ ਦੇ ਨੇੜੇ ਤੇੜੇ ਉਹ ਦੇ ਪੁੱਤ੍ਰ ਜੰਮਿਆ ੦ ਅਤੇ
ਜਦ ਬਾਲਕ ਵੱਡਾ ਹੋਇਆ ਤਾਂ ਇੱਕ ਦਿਨ ਐਉਂ
ਹੋਇਆ ਭਈ ਉਹ ਆਪਣੇ ਪਿਉ ਕੋਲ ਵਾਢਿਆਂ ਵੱਲ
੧੯ ਚੱਲਿਆ ਗਿਆ ੦ ਅਤੇ ਉਹ ਆਪਣੇ ਪਿਉ
ਨੂੰ ਆਖਣ ਲੱਗਾ, ਹਾਏ ਮੇਰਾ ਸਿਰ, ਹਾਏ ਮੇਰਾ
ਸਿਰ ! ਅਰ ਉਹ ਨੇ ਆਪਣੇ ਇੱਕ ਟਹਿਲੂਏ ਨੂੰ
੨੦ ਆਖਿਆ, ਉਹ ਨੂੰ ਉਹ ਦੀ ਮਾਂ ਕੋਲ ਲੈ ਜਾਹ ੦ ਜਦ
ਉਹ ਉਹ ਨੂੰ ਚੁੱਕ ਕੇ ਉਹ ਦੀ ਮਾਂ ਕੋਲ ਅੰਦਰ ਲੈ
ਗਿਆ ਤਾਂ ਉਹ ਦੁਪਹਿਰਾਂ ਤਾਈਂ ਉਹ ਦੇ ਗੋਡਿਆਂ
੨੧ ਉੱਤੇ ਬੈਠਾ ਰਿਹਾ ਫੇਰ ਮਰ ਗਿਆ ੦ ਤਾਂ ਉਹ
ਨੇ ਉੱਤੇ ਜਾ ਕੇ ਉਹ ਨੂੰ ਪਰਮੇਸ਼ੁਰ ਦੇ ਜਨ ਦੇ ਮੰਜੇ
ਉੱਤੇ ਲਿਟਾ ਦਿੱਤਾ ਅਰ ਦਰ ਬੰਦ ਕਰ ਕੇ ਬਾਹਰ
੨੨ ਚੱਲੀ ਗਈ ੦ ਤਾਂ ਉਹ ਨੇ ਆਪਣੇ ਪਤੀ ਨੂੰ ਸੱਦ ਕੇ
ਆਖਿਆ, ਜੁਆਨਾਂ ਵਿੱਚੋਂ ਇੱਕ ਜਣਾ ਨਾਲੇ ਇੱਕ
ਗਧਾ ਮੇਰੇ ਕੋਲ ਘੱਲ ਭਈ ਮੈਂ ਪਰਮੇਸ਼ੁਰ ਦੇ ਜਨ
੨੩ ਕੋਲ ਭੱਜ ਜਾਵਾਂ ਤੇ ਮੁੜ ਆਵਾਂ ੦ ਅੱਗੋਂ ਉਹ
ਬੋਲਿਆ, ਅੱਜ ਤੂੰ ਕਿਉਂ ਉਹ ਦੇ ਕੋਲ ਜਾਂਦੀ ਹੈਂ, ਨਾ
ਨਵਾਂ ਚੰਦ ਹੈ ਨਾ ਸਬਤ ? ਪਰ ਉਹ ਬੋਲੀ
ਸਲਾਮਤੀ ਹੀ ਹੋਵੇਗੀ ॥
੨੪ ਤਦ ਉਹ ਨੇ ਗਧੇ ਉੱਤੇ ਕਾਠੀ ਕੱਸੀ ਅਤੇ
ਆਪਣੇ ਟਹਿਲੂਏ ਨੂੰ ਆਖਿਆ, ਹੱਕ ਲੈ ਤੇ ਅੱਗੇ
ਵੱਧ। ਜਦ ਤਾਈਂ ਮੈਂ ਤੈਨੂੰ ਨਾ ਆਖਾਂ ਮੇਰੇ ਕਾਰਨ
੨੫ ਸੁਵਾਰੀ ਹੱਕਣ ਵਿੱਚ ਢਿੱਲ ਨਾ ਪਾਈਂ ੦ ਸੋ ਉਹ
ਰਾਹ ਪੈ ਗਈ ਤੇ ਪਰਮੇਸ਼ੁਰ ਦੇ ਜਨ ਕੋਲ ਕਰਮਲ ਦੇ
ਪਰਬਤ ਉੱਤੇ ਗਈ ਅਤੇ ਐਉਂ ਹੋਇਆ ਜਦ
ਪਰਮੇਸ਼ੁਰ ਦੇ ਜਨ ਨੇ ਉਹ ਨੂੰ ਦੂਰੋਂ ਵੇਖਿਆ ਤਾਂ ਉਸ
ਨੇ ਆਪਣੇ ਬਾਲਕੇ ਗੇਹਾਜੀ ਨੂੰ ਆਖਿਆ, ਵੇਖ ਔਹ
੨੬ ਸ਼ੂਨੰਮੀ ਤੀਵੀਂ ਹੈ ੦ ਤੂੰ ਹੁਣ ਭੱਜ ਕੇ ਉਹ ਨੂੰ ਮਿਲ ਤੇ
ਉਹ ਨੂੰ ਆਖ ਭਈ ਤੂੰ ਰਾਜ਼ੀ ਬਾਜ਼ੀ ਤਾਂ ਹੈਂ ? ਤੇਰਾ
ਪਤੀ ਰਾਜ਼ੀ ਬਾਜ਼ੀ ਹੈ ? ਬਾਲਕ ਰਾਜ਼ੀ ਬਾਜ਼ੀ ਹੈ ?
੨੭ ਅੱਗੋਂ ਉਹ ਬੋਲੀ, ਸੁਖ ਸਾਂਦ ਹੈ ੦ ਪਰ ਜਦ ਉਹ
ਪਰਮੇਸ਼ੁਰ ਦੇ ਜਨ ਕੋਲ ਪਰਬਤ ਉੱਤੇ ਆਈ ਤਾਂ ਉਸ
ਦੇ ਪੈਰ ਫੜ ਲਏ ਅਤੇ ਗੇਹਾਜੀ ਉਹ ਨੂੰ ਪਰੇ
ਹਟਾਉਣ ਲਈ ਨੇੜੇ ਆਇਆ ਪਰ ਪਰਮੇਸ਼ੁਰ
ਦੇ ਜਨ ਨੇ ਆਖਿਆ, ਉਹ ਨੂੰ ਰਹਿਣ ਦੇਹ ਕਿਉਂ ਜੋ
ਉਹ ਦਾ ਮਨ ਭਰਿਆ ਹੋਇਆ ਹੈ ਪਰ ਯਹੋਵਾਹ ਨੇ
੨੮ ਇਹ ਮੈਥੋਂ ਲੁਕਾਇਆ ਤੇ ਮੈਨੂੰ ਨਾ ਦੱਸਿਆ ੦ ਤਦ
ਉਹ ਬੋਲੀ, ਕੀ ਮੈਂ ਆਪਣੇ ਸੁਆਮੀ ਕੋਲੋਂ ਪੁੱਤ੍ਰ
ਮੰਗਿਆ ਸੀ ? ਮੈਂ ਇਹ ਨਹੀਂ ਸੀ ਆਖਿਆ ਭਈ
੨੯ ਮੈਨੂੰ ਛਲੀਂ ਨਾ ? ੦ ਤਾਂ ਉਸ ਨੇ ਗੇਹਾਜੀ ਨੂੰ ਕਿਹਾ
ਆਪਣਾ ਲੱਕ ਬੰਨ੍ਹ ਅਰ ਮੇਰੀ ਲਾਠੀ ਆਪਣੇ ਹੱਥ
ਵਿੱਚ ਲੈ ਕੇ ਆਪਣਾ ਰਾਹ ਫੜ। ਜੇ ਕੋਈ ਆਦਮੀ
ਤੈਨੂੰ ਮਿਲੇ ਤਾਂ ਉਹ ਨੂੰ ਪਰਨਾਮ ਨਾ ਕਰੀਂ ਅਰ ਜੇ ਕੋਈ
ਆਦਮੀ ਪਰਨਾਮ ਕਰੇ ਤਾਂ ਤੂੰ ਉਹ ਨੂੰ ਉੱਤਰ ਨਾ
ਦੇਵੀਂ। ਫੇਰ ਤੂੰ ਮੁੰਡੇ ਦੇ ਮੂੰਹ ਉੱਤੇ ਮੇਰੀ ਲਾਠੀ ਰੱਖ
੩੦ ਦੇਵੀਂ ੦ ਪਰ ਮੁੰਡੇ ਦੀ ਮਾਂ ਬੋਲੀ, ਜੀਉਂਦੇ ਯਹੋਵਾਹ
ਦੀ ਤੇ ਤੇਰੀ ਜਾਨ ਦੀ ਸੌਂਹ ਮੈਂ ਤੈਨੂੰ ਨਹੀਂ ਛੱਡਾਂਗੀ।
੩੧ ਸੋ ਉਹ ਉੱਠ ਕੇ ਉਹ ਦੇ ਮਗਰ ਤੁਰ ਪਿਆ ੦ ਅਤੇ
ਗੇਹਾਜੀ ਉਨ੍ਹਾਂ ਤੋਂ ਪਹਿਲਾਂ ਤੁਰ ਗਿਆ ਤੇ ਮੁੰਡੇ
ਦੇ ਮੂੰਹ ਉੱਤੇ ਲਾਠੀ ਰੱਖੀ ਪਰ ਨਾ ਅਵਾਜ਼ ਸੀ
ਨਾ ਸੁਰਤ ਇਸ ਲਈ ਉਹ ਉਸ ਨੂੰ ਮਿਲਣ ਲਈ
ਮੁੜਿਆ ਅਤੇ ਉਸ ਨੂੰ ਦੱਸਿਆ ਕਿ ਮੁੰਡਾ ਨਹੀਂ
੩੨ ਜਾਗਿਆ ੦ ਜਦ ਅਲੀਸ਼ਾ ਘਰ ਵਿੱਚ ਆਇਆ ਤਾਂ
ਵੇਖੋ ਮੁੰਡਾ ਮੋਇਆ ਹੋਇਆ ਉਸ ਦੇ ਮੰਜੇ ਉੱਤੇ
੩੩ ਪਿਆ ਸੀ ੦ ਸੋ ਉਹ ਅੰਦਰ ਗਿਆ ਅਰ ਉਨ੍ਹਾਂ
ਦੋਹਾਂ ਲਈ ਬੂਹਾ ਭੇੜ ਲਿਆ ਅਤੇ ਯਹੋਵਾਹ ਦੇ
੩੪ ਅੱਗੇ ਬੇਨਤੀ ਕੀਤੀ ੦ ਤਦ ਉਹ ਚੜ੍ਹ ਕੇ ਬਾਲਕ ਉੱਤੇ
ਲੇਟ ਗਿਆ ਅਤੇ ਉਸ ਨੇ ਆਪਣਾ ਮੂੰਹ ਉਹ ਦੇ
ਮੂੰਹ ਉੱਤੇ ਅਤੇ ਆਪਣੀਆਂ ਅੱਖੀਆਂ ਉਹ ਦੀਆਂ
ਅੱਖੀਆਂ ਉੱਤੇ ਅਤੇ ਆਪਣੇ ਹੱਥ ਉਹ ਦਿਆਂ ਹੱਥਾਂ
ਉੱਤੇ ਰੱਖੇ ਅਤੇ ਉਹ ਦੇ ਉੱਤੇ ਪਸਰ ਗਿਆ ਤਦ
੩੫ ਉਸ ਬੱਚੇ ਦਾ ਸਰੀਰ ਨਿੱਘਾ ਹੋ ਗਿਆ ੦ ਫੇਰ
ਉਹ ਪਰਤ ਪਿਆ ਅਰ ਇੱਕ ਵਾਰੀ ਘਰ ਵਿੱਚ
ਐਧਰ ਔਧਰ ਟਹਿਲਿਆ ਤਦ ਉਹ ਚੜ੍ਹ ਕੇ ਉਹ ਦੇ
ਉੱਤੇ ਪਸਰ ਗਿਆ ਤੇ ਮੁੰਡਾ ਸੱਤ ਵਾਰੀ ਛਿੱਕਿਆ
ਅਤੇ ਮੁੰਡੇ ਨੇ ਆਪਣੀਆਂ ਅੱਖੀਆਂ ਖੋਲ੍ਹੀਆਂ ੦
੩੬ ਤਦ ਉਸ ਨੇ ਗੇਹਾਜੀ ਨੂੰ ਸੱਦ ਕੇ ਆਖਿਆ, ਏਸ
ਸ਼ੂਨੰਮੀ ਨੂੰ ਸੱਦ ਲੈ। ਸੋ ਉਸ ਨੇ ਉਹ ਨੂੰ ਸੱਦਿਆ ਅਤੇ
ਜਦ ਉਹ ਉਸ ਦੇ ਕੋਲ ਅੰਦਰ ਆਈ ਤਾਂ ਉਹ
੩੭ ਬੋਲਿਆ, ਆਪਣੇ ਪੁੱਤ੍ਰ ਨੂੰ ਚੁੱਕ ਲੈ ੦ ਤਦ ਉਹ

ਅੰਦਰ ਆਈ ਤੇ ਉਸ ਦੇ ਚਰਨਾਂ ਉੱਤੇ ਡਿੱਗੀ ਅਤੇ
ਆਪ ਨੂੰ ਧਰਤੀ ਤੇ ਨਿਵਾਇਆ ਅਤੇ ਆਪਣੇ ਪੁੱਤ੍ਰ ਨੂੰ
ਚੁੱਕ ਕੇ ਬਾਹਰ ਚੱਲੀ ਗਈ ॥
੩੮ ਫੇਰ ਅਲੀਸ਼ਾ ਗਿਲਗਾਲ ਨੂੰ ਮੁੜਿਆ ਅਤੇ ਦੇਸ
ਵਿੱਚ ਕਾਲ ਸੀ ਅਤੇ ਨਬੀਆਂ ਦੇ ਪੁੱਤ੍ਰ ਉਸ ਦੇ ਅੱਗੇ
ਬੈਠੇ ਹੋਏ ਸਨ ਅਤੇ ਉਸ ਨੇ ਆਪਣੇ ਬਾਲਕੇ ਨੂੰ
ਆਖਿਆ, ਦੇਗ ਚੜ੍ਹਾ ਦੇਹ ਅਤੇ ਨਬੀਆਂ ਦੇ ਪੁੱਤ੍ਰਾਂ
੩੯ ਲਈ ਭਾਜੀ ਉਬਾਲ ੦ ਇੱਕ ਜਣਾ ਬਾਹਰ ਖੇਤ ਵਿੱਚ
ਭਾਜੀ ਲੈਣ ਗਿਆ ਅਤੇ ਖੇਤ ਵਿੱਚ ਇੱਕ ਜੰਗਲੀ
ਵੇਲ ਲੱਭੀ ਅਤੇ ਉਹ ਨੇ ਉਹ ਦੇ ਨਾਲੋਂ ਜੰਗਲੀ ਕੱਦੂ
ਤੋੜ ਕੇ ਝੋਲੀ ਭਰ ਲਈ ਅਤੇ ਆ ਗਿਆ ਤਦ
ਓਹਨਾਂ ਨੂੰ ਫਾੜੀਆਂ ਕਰ ਕੇ ਉਸ ਦੇਗ ਵਿੱਚ ਪਾ
ਦਿੱਤਾ ਪਰ ਉਨ੍ਹਾਂ ਨੂੰ ਓਹਨਾਂ ਦੀ ਪਛਾਣ ਨਹੀਂ ਸੀ ੦
੪੦ ਸੋ ਉਨ੍ਹਾਂ ਨੇ ਬੰਦਿਆਂ ਦੇ ਖਾਣ ਲਈ ਪਰੋਹ ਦਿੱਤਾ ਤਾਂ
ਐਉਂ ਹੋਇਆ ਕਿ ਜਦ ਓਹ ਭਾਜੀ ਖਾ ਰਹੇ ਸਨ ਤਾਂ
ਓਹ ਚੀਕ ਉੱਠੇ ਕਿ ਹੇ ਪਰਮੇਸ਼ੁਰ ਦੇ ਜਨ, ਦੇਗ ਵਿੱਚ
੪੧ ਤਾਂ ਮੌਤ ਹੈ ! ਅਤੇ ਓਹ ਖਾ ਨਾ ਸੱਕੇ ੦ ਪਰ ਉਹ
ਬੋਲਿਆ, ਆਟਾ ਲਿਆਓ ਅਤੇ ਉਸ ਨੇ ਉਹ
ਦੇਗ ਵਿੱਚ ਪਾ ਦਿੱਤਾ ਤਦ ਆਖਿਆ, ਲੋਕਾਂ ਨੂੰ
ਪਰੋਹ ਦਿਓ ਭਈ ਓਹ ਖਾਣ ਅਤੇ ਦੇਗ ਵਿੱਚ ਕੋਈ
੪੨ ਕਸਰ ਨਾ ਰਹੀ ੦ ਬਆਲ-ਸ਼ਲੀਸ਼ਾਹ ਤੋਂ ਇੱਕ
ਮਨੁੱਖ ਆਇਆ ਅਤੇ ਪਰਮੇਸ਼ੁਰ ਦੇ ਜਨ ਦੇ ਲਈ
ਪਹਿਲੇ ਫਲਾਂ ਦੇ ਜਵਾਂ ਦੀਆਂ ਵੀਹ ਰੋਟੀਆਂ ਤੇ
ਅਨਾਜ ਦੇ ਹਰੇ ਹਰੇ ਸਿੱਟੇ ਆਪਣੀ ਝੋਲੀ ਵਿੱਚ
ਲਿਆਇਆ । ਉਹ ਬੋਲਿਆ, ਇਨ੍ਹਾਂ ਲੋਕਾਂ ਨੂੰ ਦੇਹ
੪੩ ਭਈ ਓਹ ਖਾਣ ੦ ਪਰ ਉਸ ਦੇ ਟਹਿਲੂਏ ਨੇ
ਆਖਿਆ, ਮੈਂ ਸੌ ਆਦਮੀਆਂ ਦੇ ਅੱਗੇ ਇਹ ਕਿਵੇਂ
ਰੱਖ ਸੱਕਦਾ ਹਾਂ ? ਅੱਗੋਂ ਉਹ ਬੋਲਿਆ, ਲੋਕਾਂ ਨੂੰ ਦੇਹ
ਭਈ ਓਹ ਖਾਣ । ਯਹੋਵਾਹ ਐਉਂ ਫਰਮਾਉਂਦਾ ਹੈ ਕਿ
੪੪ ਓਹ ਖਾਣਗੇ ਤੇ ਬਾਕੀ ਛੱਡਣਗੇ ੦ ਸੋ ਉਸ ਨੇ ਉਨ੍ਹਾਂ
ਦੇ ਅੱਗੇ ਰੱਖਿਆ ਅਤੇ ਉਨ੍ਹਾਂ ਨੇ ਖਾਧਾ ਤੇ ਯਹੋਵਾਹ
ਦੇ ਬਚਨ ਦੇ ਅਨੁਸਾਰ ਬਾਕੀ ਭੀ ਛੱਡ ਦਿੱਤਾ ॥

## ਨਅਮਾਨ ਕੋੜ੍ਹੀ

੫ ਅਰਾਮ ਦੇ ਰਾਜਾ ਦਾ ਸੈਨਾਪਤੀ ਨਅਮਾਨ ਆਪਣੇ
ਸੁਆਮੀ ਦੇ ਅੱਗੇ ਵੱਡਾ ਆਦਮੀ ਸੀ ਤੇ ਉਹ ਦਾ
ਆਦਰ ਮਾਣ ਹੁੰਦਾ ਸੀ ਕਿਉਂ ਜੋ ਉਹ ਦੇ ਰਾਹੀਂ
ਯਹੋਵਾਹ ਨੇ ਅਰਾਮ ਨੂੰ ਫਤਹ ਦਿੱਤੀ ਸੀ । ਉਹ
੨ ਮਨੁੱਖ ਜੋਧਾ ਸੂਰਮਾ ਸੀ ਪਰ ਕੋੜ੍ਹੀ ਸੀ ੦ ਅਰਾਮੀ ਜੱਥੇ
ਬੰਨ੍ਹ ਕੇ ਨਿੱਕਲੇ ਤੇ ਇਸਰਾਏਲ ਦੇ ਦੇਸ ਵਿੱਚੋਂ ਇੱਕ
ਨਿੱਕੀ ਕੁੜੀ ਨੂੰ ਫੜ ਕੇ ਨਾਲ ਲੈ ਆਏ ਸਨ ਜੋ
ਨਅਮਾਨ ਦੀ ਇਸਤ੍ਰੀ ਦੀ ਗੋੱਲੀ ਬਣ ਗਈ ਸੀ ੦
੩ ਉਸ ਨੇ ਆਪਣੀ ਬੀਬੀ ਨੂੰ ਆਖਿਆ, ਜੇ ਕਿਤੇ ਮੇਰਾ
ਸੁਆਮੀ ਉਸ ਨਬੀ ਦੇ ਕੋਲ ਹੁੰਦਾ ਜੋ ਸਾਮਰਿਯਾ
ਵਿੱਚ ਹੈ ਤਾਂ ਉਹ ਉਹ ਨੂੰ ਉਹ ਦੇ ਕੋੜ੍ਹ ਤੋਂ ਚੰਗਿਆਂ
੪ ਕਰ ਦਿੰਦਾ ੦ ਕਿਸੇ ਨੇ ਅੰਦਰ ਜਾ ਕੇ ਆਪਣੇ
ਸੁਆਮੀ ਨੂੰ ਦੱਸਿਆ ਕਿ ਉਸ ਕੁੜੀ ਨੇ ਜੋ ਇਸਰਾ-
੫ ਏਲ ਦੇ ਦੇਸ ਦੀ ਹੈ ਐਉਂ ਐਉਂ ਆਖਿਆ ਹੈ ੦ ਤਾਂ
ਅਰਾਮ ਦੇ ਰਾਜਾ ਨੇ ਆਖਿਆ, ਚੱਲਾ ਜਾਹ । ਮੈਂ
ਇਸਰਾਏਲ ਦੇ ਪਾਤਸ਼ਾਹ ਨੂੰ ਇੱਕ ਚਿੱਠੀ ਘੱਲਾਂਗਾ ।
ਸੋ ਉਹ ਤੁਰ ਪਿਆ ਤੇ ਦਸ ਤੋੜੇ ਚਾਂਦੀ ਤੇ ਛੇ ਹਜ਼ਾਰ
ਮਿਸਕਾਲ ਸੋਨਾ ਤੇ ਦਸ ਜੋੜੇ ਕੱਪੜੇ ਆਪਣੇ ਨਾਲ ਲੈ
੬ ਲਏ ੦ ਉਹ ਇਸਰਾਏਲ ਦੇ ਪਾਤਸ਼ਾਹ ਦੇ ਕੋਲ ਚਿੱਠੀ
ਲਿਆਇਆ ਜਿਹ ਦੇ ਵਿੱਚ ਏਹ ਲਿਖਿਆ ਸੀ ਕਿ
ਹੁਣ ਜਦ ਏਹ ਚਿੱਠੀ ਤੇਰੇ ਕੋਲ ਅੱਪੜੇ ਤਾਂ ਵੇਖ ਮੈਂ
ਆਪਣੇ ਬੰਦੇ ਨਅਮਾਨ ਨੂੰ ਤੇਰੇ ਕੋਲ ਘੱਲਿਆ ਹੈ
ਭਈ ਤੂੰ ਉਹ ਨੂੰ ਉਹ ਦੇ ਕੋੜ੍ਹ ਤੋਂ ਚੰਗਿਆਂ ਕਰ
੭ ਦੇਵੇਂ ੦ ਐਉਂ ਹੋਇਆ ਜਦ ਇਸਰਾਏਲ ਦੇ ਪਾਤਸ਼ਾਹ
ਨੇ ਉਹ ਚਿੱਠੀ ਪੜ੍ਹੀ ਤਾਂ ਉਸ ਨੇ ਆਪਣੇ ਬਸਤਰ
ਪਾੜ ਕੇ ਆਖਿਆ, ਕੀ ਮੈਂ ਪਰਮੇਸ਼ੁਰ ਹਾਂ ਭਈ ਮਾਰਾਂ
ਤੇ ਜੁਆਵਾਂ ਜੋ ਇਹ ਪੁਰਸ਼ ਇੱਕ ਆਦਮੀ ਨੂੰ ਮੇਰੇ
ਕੋਲ ਘੱਲਦਾ ਹੈ ਭਈ ਮੈਂ ਉਹ ਨੂੰ ਕੋੜ੍ਹ ਤੋਂ ਚੰਗਾ
ਕਰਾਂ ? ਜ਼ਰਾ ਸੋਚੋ ਤੇ ਵੇਖੋ ਕਿ ਉਹ ਮੇਰੇ ਵਿਰੁੱਧ ਕੋਈ
੮ ਵਲਾ ਭਾਲਦਾ ਹੈ ੦ ਤਾਂ ਐਉਂ ਹੋਇਆ ਜਦ
ਪਰਮੇਸ਼ੁਰ ਦੇ ਜਨ ਅਲੀਸ਼ਾ ਨੇ ਸੁਣਿਆ ਭਈ
ਇਸਰਾਏਲ ਦੇ ਪਾਤਸ਼ਾਹ ਨੇ ਆਪਣੇ ਬਸਤਰ ਪਾੜੇ
ਤਾਂ ਉਸ ਨੇ ਪਾਤਸ਼ਾਹ ਨੂੰ ਇਹ ਕਹਾ ਘੱਲਿਆ ਭਈ
ਤੂੰ ਆਪਣੇ ਬਸਤਰ ਕਿਉਂ ਪਾੜੇ ਹਨ ? ਉਹ ਨੂੰ ਮੇਰੇ
ਕੋਲ ਆਉਣ ਦੇਹ ਤਾਂ ਜੋ ਉਹ ਨੂੰ ਪਤਾ ਲੱਗੇ ਭਈ
੯ ਇਸਰਾਏਲ ਵਿੱਚ ਇੱਕ ਨਬੀ ਹੈ ੦ ਸੋ ਨਅਮਾਨ
ਆਪਣੇ ਘੋੜਿਆਂ ਤੇ ਆਪਣੇ ਰਥਾਂ ਸਣੇ ਆਇਆ
ਅਤੇ ਅਲੀਸ਼ਾ ਦੇ ਘਰ ਦੇ ਬੂਹੇ ਕੋਲ ਖਲੋ ਗਿਆ ੦

੧੦ ਅਲੀਸ਼ਾ ਨੇ ਇੱਕ ਹਲਕਾਰੇ ਨੂੰ ਇਹ ਆਖ ਕੇ ਉਹ
ਦੇ ਕੋਲ ਘੱਲਿਆ ਕਿ ਜਾਹ ਤੇ ਯਰਦਨ ਵਿੱਚ ਸੱਤ
ਚੁੱਭੀਆਂ ਮਾਰ ਤਾਂ ਤੇਰਾ ਸਰੀਰ ਤਿਵੇਂ ਹੀ ਹੋ ਜਾਵੇਗਾ
੧੧ ਤੇ ਤੂੰ ਸ਼ੁੱਧ ਹੋ ਜਾਵੇਂਗਾ ੦ ਪਰ ਨਅਮਾਨ ਕ੍ਰੋਧੀ ਹੋ ਕੇ
ਚੱਲਿਆ ਗਿਆ ਅਤੇ ਕਹਿਣ ਲੱਗਾ, ਵੇਖੋ, ਮੈਂ ਤਾਂ
ਸੋਚਦਾ ਸਾਂ ਭਈ ਉਹ ਬਾਹਰ ਆ ਕੇ ਖਲੋ ਜਾਵੇਗਾ
ਅਰ ਆਪਣੇ ਪਰਮੇਸ਼ੁਰ ਯਹੋਵਾਹ ਦਾ ਨਾਮ ਲੈ ਕੇ
ਉਸ ਥਾਂ ਉੱਤੇ ਆਪਣਾ ਹੱਥ ਫੇਰੇਗਾ ਅਤੇ ਕੋੜ੍ਹੀ ਨੂੰ
੧੨ ਚੰਗਾ ਕਰੇਗਾ ੦ ਕੀ ਦੰਮਿਸਕ ਦੀਆਂ ਨਦੀਆਂ
ਅਬਾਨਾਹ ਤੇ ਫਰ ਫਰ ਇਸਰਾਏਲ ਦੀਆਂ ਸਾਰੀਆਂ
ਨਦੀਆਂ ਤੋਂ ਚੰਗੀਆਂ ਨਹੀਂ ਹਨ ? ਭਲਾ, ਮੈਂ ਉਨ੍ਹਾਂ
ਵਿੱਚ ਨਹਾ ਕੇ ਸ਼ੁੱਧ ਨਾ ਹੋ ਸੱਕਦਾ ਸਾਂ ? ਸੋ ਉਹ
੧੩ ਮੁੜਿਆ ਤੇ ਗੁੱਸੇ ਨਾਲ ਚੱਲਿਆ ਗਿਆ ੦ ਤਦ
ਉਹ ਦੇ ਚਾਕਰ ਨੇੜੇ ਆਏ ਤੇ ਉਹ ਨੂੰ ਇਹ ਆਖਿਆ,
ਹੇ ਸਾਡੇ ਪਿਤਾ, ਜੇ ਨਬੀ ਤੁਹਾਨੂੰ ਕੋਈ ਵੱਡਾ ਕੰਮ ਕਰਨ
ਦੀ ਆਗਿਆ ਦਿੰਦਾ ਤਾਂ ਕੀ ਤੁਸੀਂ ਨਾ ਕਰਦੇ ?
ਜਦ ਉਸ ਨੇ ਤੁਹਾਨੂੰ ਆਖਿਆ ਹੈ ਭਈ ਨਹਾ ਲੈ ਤੇ
ਸ਼ੁੱਧ ਹੋ ਜਾਹ ਤਾਂ ਕਿੰਨਾ ਵਧੀਕ ਏਹ ਕਰਨਾ ਚਾਹੀਦਾ
੧੪ ਹੈ ? ੦ ਤਦ ਪਰਮੇਸ਼ੁਰ ਦੇ ਜਨ ਦੇ ਆਖੇ ਅਨੁਸਾਰ
ਉਹ ਨੇ ਯਰਦਨ ਵਿੱਚ ਉਤਰ ਕੇ ਸੱਤ ਚੁੱਭੀਆਂ
ਮਾਰੀਆਂ ਤੇ ਫੇਰ ਉਹ ਦੀ ਦੇਹ ਨਿੱਕੇ ਬਾਲਕ ਦੀ
ਦੇਹ ਵਰਗੀ ਸਾਫ਼ ਹੋ ਗਈ ਅਤੇ ਉਹ ਸ਼ੁੱਧ ਹੋ
੧੫ ਗਿਆ ੦ ਤਾਂ ਉਹ ਤੇ ਉਹ ਦੀ ਸਾਰੀ ਟੋਲੀ ਪਰਮੇਸ਼ੁਰ
ਦੇ ਜਨ ਕੋਲ ਮੁੜ ਕੇ ਆਏ ਅਤੇ ਉਹ ਉਸ ਦੇ ਅੱਗੇ
ਖਲੋਤਾ ਤੇ ਬੋਲਿਆ, ਵੇਖ, ਮੈਂ ਜਾਣਦਾ ਹਾਂ ਕਿ
ਇਸਰਾਏਲ ਤੋਂ ਬਿਨਾ ਸਾਰੀ ਧਰਤੀ ਉੱਤੇ ਕੋਈ
ਪਰਮੇਸ਼ੁਰ ਨਹੀਂ ਹੈ । ਇਸ ਲਈ ਹੁਣ ਆਪਣੇ ਚਾਕਰ
੧੬ ਦੀ ਇੱਕ ਨਜ਼ਰ ਕਬੂਲ ਕਰ ੦ ਪਰ ਉਸ ਨੇ ਆਖਿਆ,
ਜੀਉਂਦੇ ਯਹੋਵਾਹ ਦੀ ਸੌਂਹ ਜਿਹ ਦੇ ਅੱਗੇ ਮੈਂ
ਖਲੋਤਾ ਹਾਂ ਮੈਂ ਕੁਝ ਕਬੂਲ ਨਹੀਂ ਕਰਾਂਗਾ । ਭਾਵੇਂ
ਉਹ ਉਸ ਦੇ ਖਹਿੜੇ ਪਿਆ ਭਈ ਉਹ ਲੈ ਲਵੇ ਪਰ
੧੭ ਉਸ ਨੇ ਨਾਂਹ ਹੀ ਕਰ ਦਿੱਤੀ ੦ ਤਦ ਨਅਮਾਨ ਨੇ
ਆਖਿਆ, ਕੀ ਤੇਰੇ ਚਾਕਰ ਨੂੰ ਦੋ ਖੱਚਰਾਂ ਦਾ ਭਾਰ
ਮਿੱਟੀ ਨਹੀਂ ਦਿੱਤੀ ਜਾਵੇਗੀ ? ਕਿਉਂ ਜੋ ਤੇਰਾ
ਚਾਕਰ ਹੁਣ ਤੋਂ ਲੈ ਕੇ ਯਹੋਵਾਹ ਤੋਂ ਬਿਨਾ ਹੋਰ ਕਿਸੇ
ਦਿਉਤੇ ਦੇ ਅੱਗੇ ਨਾ ਤਾਂ ਹੋਮ ਦੀ ਬਲੀ ਤੇ ਨਾ ਭੇਟ

੧੮ ਚੜ੍ਹਾਵੇਗਾ ੦ ਇਸ ਗੱਲ ਵਿੱਚ ਯਹੋਵਾਹ ਤੇਰੇ ਚਾਕਰ
ਨੂੰ ਖਿਮਾ ਕਰੇ ਕਿ ਜਦ ਮੇਰਾ ਮਾਲਕ ਪੂਜਾ ਕਰਨ
ਲਈ ਰਿੰਮੋਨ ਦੇ ਮੰਦਰ ਵਿੱਚ ਵੜੇ ਅਤੇ ਉਹ ਮੇਰੇ
ਹੱਥ ਉੱਤੇ ਢਾਸਣਾ ਲਾਵੇ ਤੇ ਮੈਂ ਰਿੰਮੋਨ ਦੇ ਮੰਦਰ
ਵਿੱਚ ਸੀਸ ਨਿਵਾਵਾਂ । ਜਦ ਮੈਂ ਰਿੰਮੋਨ ਦੇ ਮੰਦਰ ਵਿੱਚ
ਸੀਸ ਨਿਵਾਵਾਂ ਤਾਂ ਇਸ ਗੱਲ ਵਿੱਚ ਯਹੋਵਾਹ ਤੇਰੇ
੧੯ ਚਾਕਰ ਨੂੰ ਖਿਮਾ ਕਰੇ ੦ ਅਤੇ ਉਸ ਨੇ ਉਹ ਨੂੰ
ਆਖਿਆ, ਜਾਹ ਤੇ ਸੁਖੀ ਰਹੁ । ਪਰ ਜਦ ਉਹ ਉਸ
੨੦ ਦੇ ਕੋਲੋਂ ਥੋੜੀ ਦੂਰ ਚੱਲਿਆ ਗਿਆ ੦ ਤਾਂ ਪਰਮੇਸ਼ੁਰ
ਦੇ ਜਨ ਅਲੀਸ਼ਾ ਦੇ ਬਾਲਕੇ ਗੇਹਾਜ਼ੀ ਨੇ ਆਖਿਆ,
ਵੇਖੋ ਮੇਰੇ ਸੁਆਮੀ ਨੇ ਨਅਮਾਨ ਅਰਾਮੀ ਦੇ ਹੱਥੋਂ ਜੋ
ਕੁਝ ਉਹ ਲਿਆਇਆ ਸੀ ਨਾ ਲੈ ਕੇ ਉਹ ਨੂੰ ਵਰਜ
ਦਿੱਤਾ । ਜੀਉਂਦੇ ਯਹੋਵਾਹ ਦੀ ਸੌਂਹ ਮੈਂ ਸੱਚ ਮੁੱਚ
ਉਹ ਦੇ ਪਿੱਛੇ ਨੱਸਾਂਗਾ ਤੇ ਉਹ ਦੇ ਕੋਲੋਂ ਕੁਝ ਲੈ
੨੧ ਲਵਾਂਗਾ ੦ ਸੋ ਗੇਹਾਜ਼ੀ ਸ਼ਤਾਬੀ ਨਾਲ ਨਅਮਾਨ ਦੇ
ਮਗਰ ਗਿਆ । ਜਦ ਨਅਮਾਨ ਨੇ ਵੇਖਿਆ ਭਈ ਕੋਈ
ਮੇਰੇ ਮਗਰ ਨੱਸਾ ਆਉਂਦਾ ਹੈ ਤਾਂ ਉਹ ਉਸ ਨੂੰ
ਮਿਲਣ ਲਈ ਆਪਣੇ ਰਥ ਤੋਂ ਉਤਰਿਆ ਅਰ
੨੨ ਬੋਲਿਆ, ਸੁਖ ਤਾਂ ਹੈ ? ੦ ਉਸ ਨੇ ਆਖਿਆ, ਸਭ
ਸੁਖ ਹੈ । ਮੇਰੇ ਸੁਆਮੀ ਨੇ ਇਹ ਆਖਣ ਲਈ ਮੈਨੂੰ
ਘੱਲਿਆ ਹੈ ਕਿ ਵੇਖ ਨਬੀਆਂ ਦੇ ਪੁੱਤ੍ਰਾਂ ਵਿੱਚੋਂ
ਦੋ ਜੁਆਨ ਇਫ਼ਰਾਈਮ ਦੇ ਪਹਾੜੀ ਦੇਸ ਤੋਂ ਹੁਣੇ
ਮੇਰੇ ਕੋਲ ਆਏ ਹਨ । ਉਨ੍ਹਾਂ ਲਈ ਇੱਕ ਤੋੜਾ ਚਾਂਦੀ
੨੩ ਤੇ ਦੋ ਜੋੜੇ ਬਸਤਰ ਦੇ ਦੇਹ ੦ ਨਅਮਾਨ ਨੇ
ਆਖਿਆ, ਖੁਸ਼ੀ ਨਾਲ ਦੋ ਤੋੜੇ ਲੈ । ਅਤੇ ਉਹ ਉਹ
ਦੇ ਖਹਿੜੇ ਪਿਆ ਅਤੇ ਦੋ ਥੈਲੀਆਂ ਵਿੱਚ ਦੋ ਤੋੜੇ
ਚਾਂਦੀ ਦੇ ਦੋ ਜੋੜੇ ਬਸਤਰਾਂ ਸਣੇ ਬੰਨ੍ਹ ਦਿੱਤੇ ਅਤੇ
ਉਨ੍ਹਾਂ ਨੂੰ ਆਪਣੇ ਦੋ ਨੌਕਰਾਂ ਉੱਤੇ ਲੱਦ ਦਿੱਤਾ ਤਾਂ
ਓਹ ਉਨ੍ਹਾਂ ਨੂੰ ਉਹ ਦੇ ਅੱਗੇ ਅੱਗੇ ਚੁੱਕ ਕੇ ਤੁਰ
੨੪ ਪਏ ੦ ਜਦ ਉਹ ਪਹਾੜੀ ਟਿੱਲੇ ਕੋਲ ਆਇਆ ਤਾਂ
ਉਹ ਨੇ ਉਨ੍ਹਾਂ ਨੂੰ ਓਹਨਾਂ ਦੇ ਹੱਥੋਂ ਲੈ ਕੇ ਘਰ ਵਿੱਚ
ਰੱਖ ਲਿਆ ਅਤੇ ਓਹਨਾਂ ਆਦਮੀਆਂ ਨੂੰ ਜਾਣ ਦਿੱਤਾ
੨੫ ਸੋ ਓਹ ਚੱਲੇ ਗਏ ੦ ਜਦ ਉਹ ਅੰਦਰ ਆ ਕੇ
ਆਪਣੇ ਸੁਆਮੀ ਦੇ ਅੱਗੇ ਖਲੋਤਾ ਤਾਂ ਅਲੀਸ਼ਾ ਨੇ
ਉਹ ਨੂੰ ਆਖਿਆ, ਗੇਹਾਜ਼ੀ ਤੂੰ ਕਿੱਥੋਂ ਆ ਰਿਹਾ
ਹੈਂ ? ਉਹ ਬੋਲਿਆ, ਤੇਰਾ ਬਾਲਕਾ ਐਧਰ ਔਧਰ

੨੬ ਕਿਤੇ ਨਹੀਂ ਗਿਆ ੦ ਤਦ ਉਸ ਨੇ ਆਖਿਆ, ਜਦ
ਉਹ ਮਨੁੱਖ ਤੈਨੂੰ ਮਿਲਣ ਲਈ ਆਪਣੇ ਰਥ ਉੱਤੋਂ
ਮੁੜ ਆਇਆ ਤਾਂ ਕੀ ਮੇਰਾ ਮਨ ਤੇਰੇ ਨਾਲ ਨਹੀਂ
ਸੀ ? ਕੀ ਚਾਂਦੀ ਲੈਣ ਅਰ ਬਸਤਰ ਤੇ ਜ਼ੈਤੂਨ ਦੇ
ਬਾਗਾਂ ਤੇ ਅੰਗੂਰੀ ਬਾਗਾਂ ਅਰ ਇੱਜੜਾਂ ਤੇ ਵੱਗਾਂ ਤੇ
ਗੋੱਲੇ ਤੇ ਗੋੱਲੀਆਂ ਦੇ ਲੈਣ ਦਾ ਇਹੋ ਵੇਲਾ ਹੈ ? ੦
੨੭ ਇਸ ਲਈ ਨਅਮਾਨ ਦਾ ਕੋੜ੍ਹ ਤੈਨੂੰ ਤੇ ਤੇਰੀ ਅੰਸ ਨੂੰ
ਸਦਾ ਤੀਕ ਲੱਗਾ ਰਹੇਗਾ ਅਤੇ ਉਹ ਬਰਫ਼ ਵਰਗਾ
ਚਿੱਟਾ ਕੋੜ੍ਹੀ ਹੋ ਕੇ ਉਹ ਦੇ ਅੱਗਿਓਂ ਚੱਲਿਆ
ਗਿਆ ॥

## ੬ ਅਲੀਸ਼ਾ ਦੀਆਂ ਕਰਾਮਾਤਾਂ-ਲੋਹੇ ਦਾ ਫਲ ਤਾਰਨਾ ਤੇ ਅਰਾਮੀ ਫੌਜ ਤੋਂ ਬਚਾਓ

ਨਬੀਆਂ ਦੇ ਪੁੱਤ੍ਰਾਂ ਨੇ ਅਲੀਸ਼ਾ ਨੂੰ ਆਖਿਆ, ਵੇਖ
ਏਹ ਥਾਂ ਜਿੱਥੇ ਅਸੀਂ ਤੇਰੇ ਨਾਲ ਟਿਕਦੇ ਹਾਂ ਸਾਡੇ ਲਈ
੨ ਬਹੁਤ ਤੰਗ ਹੈ ੦ ਤੂੰ ਸਾਨੂੰ ਯਰਦਨ ਤਾਂਈ ਜਾਣ ਦੇਹ
ਕਿ ਹਰ ਮਨੁੱਖ ਉੱਥੋਂ ਇੱਕ ਇੱਕ ਬੱਲੀ ਲਿਆਵੇ
ਭਈ ਅਸੀਂ ਇੱਕ ਥਾਂ ਬਣਾਈਏ ਜਿਹ ਦੇ ਵਿੱਚ
ਅਸੀਂ ਟਿਕ ਸੱਕੀਏ। ਉਸ ਨੇ ਆਖਿਆ, ਜਾਓ ੦
੩ ਤਦ ਇੱਕ ਜਣੇ ਨੇ ਆਖਿਆ, ਤੂੰ ਕਿਰਪਾ ਕਰ ਕੇ
੪ ਆਪਣੇ ਦਾਸਾਂ ਨਾਲ ਚੱਲ। ੦ ਅੱਗੋਂ ਉਹ ਬੋਲਿਆ,
ਮੈਂ ਚੱਲਾਂਗਾ ਸੋ ਉਹ ਉਨ੍ਹਾਂ ਦੇ ਨਾਲ ਗਿਆ ਅਤੇ ਜਦ
ਓਹ ਯਰਦਨ ਕੋਲ ਆਏ ਓਹ ਲੱਕੜਾਂ ਵੱਢਣ ਲੱਗੇ ੦
੫ ਤਾਂ ਐਉਂ ਹੋਇਆ ਭਈ ਟਾਹਣਾ ਵੱਢਦਿਆਂ ਇੱਕ
ਜਣੇ ਦੀ ਕੁਹਾੜੀ ਦਾ ਫਲ ਪਾਣੀ ਵਿੱਚ ਡਿੱਗ ਪਿਆ
ਸੋ ਉਹ ਨੇ ਦੁਹਾਈ ਦਿੱਤੀ ਕਿ ਹਾਏ ਮੇਰੇ ਸੁਆਮੀ ਜੀ,
੬ ਉਹ ਤਾਂ ਮੰਗਵੀਂ ਸੀ ੦ ਤਾਂ ਪਰਮੇਸ਼ੁਰ ਦੇ ਜਨ ਨੇ
ਆਖਿਆ, ਉਹ ਕਿੱਥੇ ਡਿੱਗਿਆ ? ਉਹ ਨੇ ਉਸ ਨੂੰ
ਉਹ ਥਾਂ ਵਿਖਾਇਆ ਤਾਂ ਉਸ ਨੇ ਲੱਕੜੀ ਦਾ ਇੱਕ
ਡੰਡਾ ਵੱਢ ਕੇ ਉੱਸੇ ਥਾਂ ਪਾ ਦਿੱਤਾ ਤਾਂ ਲੋਹਾ ਤਰਨ
੭ ਲੱਗ ਪਿਆ ੦ ਉਸ ਨੇ ਆਖਿਆ, ਉਹ ਨੂੰ ਚੁੱਕ ਲੈ
ਸੋ ਉਹ ਨੇ ਹੱਥ ਵਧਾ ਕੇ ਉਹ ਨੂੰ ਚੁੱਕ ਲਿਆ ॥
੮ ਅਰਾਮ ਦਾ ਰਾਜਾ ਇਸਰਾਏਲ ਨਾਲ ਲੜ ਰਿਹਾ
ਸੀ। ਸੋ ਉਹ ਨੇ ਆਪਣੇ ਚਾਕਰਾਂ ਨਾਲ ਮਤਾ
ਪਕਾਇਆ ਤੇ ਆਖਿਆ ਭਈ ਫਲਾਨੀ ਫਲਾਨੀ ਥਾਂ
੯ ਮੇਰਾ ਡੇਰਾ ਲੱਗੇਗਾ ੦ ਸੋ ਪਰਮੇਸ਼ੁਰ ਦੇ ਜਨ ਨੇ
ਇਸਰਾਏਲ ਦੇ ਪਾਤਸ਼ਾਹ ਨੂੰ ਅੱਖਵਾ ਘੱਲਿਆ ਭਈ
ਖ਼ਬਰਦਾਰ ਇਸ ਥਾਂ ਦੇ ਵਿੱਚ ਦੀ ਨਾ ਲੰਘੀਂ ਕਿਉਂ
੧੦ ਜੋ ਓਧਰ ਅਰਾਮੀ ਆ ਰਹੇ ਹਨ ੦ ਅਤੇ ਇਸਰਾਏਲ
ਦੇ ਪਾਤਸ਼ਾਹ ਨੇ ਉਸ ਥਾਂ ਨੂੰ ਜਿਹ ਦੇ ਲਈ ਪਰਮੇਸ਼ੁਰ
ਦੇ ਜਨ ਨੇ ਆਖਿਆ ਤੇ ਉਸ ਨੂੰ ਚਿਤਾਇਆ ਸੀ
ਆਦਮੀ ਘੱਲੇ ਅਤੇ ਉੱਥੇ ਕਈ ਵਾਰ ਆਪਣਾ
੧੧ ਬਚਾਓ ਕੀਤਾ ੦ ਤਦ ਇਸ ਗੱਲ ਦੇ ਕਾਰਨ ਅਰਾਮ
ਦੇ ਰਾਜਾ ਦਾ ਜੀਅ ਘਬਰਾ ਗਿਆ ਅਤੇ ਉਹ ਨੇ
ਆਪਣੇ ਚਾਕਰਾਂ ਨੂੰ ਸੱਦ ਕੇ ਉਨ੍ਹਾਂ ਨੂੰ ਆਖਿਆ, ਕੀ
ਤੁਸੀਂ ਮੈਨੂੰ ਨਹੀਂ ਦੱਸੋਗੇ ਭਈ ਸਾਡੇ ਵਿੱਚੋਂ ਕੌਣ
੧੨ ਆਦਮੀ ਇਸਰਾਏਲ ਦੇ ਪਾਤਸ਼ਾਹ ਵੱਲ ਹੈ ੦ ਤਦ
ਉਹ ਦੇ ਚਾਕਰਾਂ ਵਿੱਚੋਂ ਇੱਕ ਨੇ ਆਖਿਆ, ਮੇਰੇ
ਸੁਆਮੀ ਤੇ ਪਾਤਸ਼ਾਹ, ਕੋਈ ਨਹੀਂ ਪਰ ਅਲੀਸ਼ਾ
ਨਬੀ ਜੋ ਇਸਰਾਏਲ ਵਿੱਚ ਹੈ ਤੇਰੀਆਂ ਓਹ ਗੱਲਾਂ ਜੋ ਤੂੰ
ਆਪਣੇ ਸੌਣ ਵਾਲੇ ਕਮਰੇ ਵਿੱਚ ਕਰਦਾ ਹੈਂ ਇਸਰਾ-
੧੩ ਏਲ ਦੇ ਪਾਤਸ਼ਾਹ ਨੂੰ ਦੱਸਦਾ ਹੈ ੦ ਤਾਂ ਉਹ ਬੋਲਿਆ,
ਜਾ ਕੇ ਵੇਖੋ ਉਹ ਕਿੱਥੇ ਹੈ ਭਈ ਮੈਂ ਉਸ ਨੂੰ ਫੜ ਕੇ
ਲੈ ਆਵਾਂ। ਫੇਰ ਉਹ ਨੂੰ ਦੱਸਿਆ ਗਿਆ ਭਈ
੧੪ ਵੇਖੋ ਉਹ ਦੋਥਾਨ ਵਿੱਚ ਹੈ ੦ ਸੋ ਉਹ ਨੇ ਘੋੜਿਆਂ
ਰਥਾਂ ਤੇ ਇੱਕ ਤਕੜੀ ਫੌਜ ਨੂੰ ਓਧਰ ਘੱਲਿਆ ਅਤੇ
ਉਨ੍ਹਾਂ ਨੇ ਰਾਤੋ ਰਾਤ ਆ ਕੇ ਸ਼ਹਿਰ ਨੂੰ ਘੇਰ ਲਿਆ ੦
੧੫ ਜਦ ਪਰਮੇਸ਼ੁਰ ਦੇ ਜਨ ਦਾ ਟਹਿਲੂਆ ਸਵੇਰੇ ਉੱਠ
ਕੇ ਬਾਹਰ ਗਿਆ ਤਾਂ ਵੇਖਿਆ ਭਈ ਇੱਕ ਫੌਜ ਨੇ
ਘੋੜਿਆਂ ਤੇ ਰਥਾਂ ਨਾਲ ਸ਼ਹਿਰ ਨੂੰ ਘੇਰਿਆ
ਹੋਇਆ ਹੈ। ਤਦ ਉਸ ਦੇ ਟਹਿਲੂਏ ਨੇ ਉਸ ਨੂੰ
ਆਖਿਆ, ਹਾਏ ਮੇਰੇ ਸੁਆਮੀ ਜੀ, ਅਸੀਂ ਕੀ
੧੬ ਕਰੀਏ ? ੦ ਉਸ ਨੇ ਆਖਿਆ, ਨਾ ਡਰ ਕਿਉਂ ਜੋ
ਸਾਡੇ ਨਾਲ ਦੇ ਉਨ੍ਹਾਂ ਦੇ ਨਾਲ ਦਿਆਂ ਨਾਲੋਂ ਬਾਹਲੇ
੧੭ ਹਨ ੦ ਤਦ ਅਲੀਸ਼ਾ ਨੇ ਬੇਨਤੀ ਕੀਤੀ ਤੇ ਆਖਿਆ,
ਹੇ ਯਹੋਵਾਹ, ਤੂੰ ਉਹ ਦੀਆਂ ਅੱਖਾਂ ਖੋਲ੍ਹ ਭਈ ਉਹ
ਵੇਖੇ ਅਤੇ ਯਹੋਵਾਹ ਨੇ ਉਸ ਜੁਆਨ ਦੀਆਂ ਅੱਖਾਂ ਖੋਲ੍ਹ
ਦਿੱਤੀਆਂ ਅਤੇ ਉਹ ਨੇ ਨਿਗਾਹ ਕਰ ਕੇ ਵੇਖਿਆ
ਭਈ ਅਲੀਸ਼ਾ ਦੇ ਦੁਆਲੇ ਦਾ ਪਹਾੜ ਅਗਨ ਦੇ
੧੮ ਘੋੜਿਆਂ ਤੇ ਰਥਾਂ ਨਾਲ ਭਰਿਆ ਹੋਇਆ ਹੈ ੦ ਜਦ
ਓਹ ਅਲੀਸ਼ਾ ਦੀ ਵੱਲ ਆਉਣ ਲੱਗੇ ਤਾਂ ਅਲੀਸ਼ਾ
ਨੇ ਯਹੋਵਾਹ ਦੇ ਅੱਗੇ ਬੇਨਤੀ ਕੀਤੀ ਤੇ ਆਖਿਆ ਕਿ

ਏਸ ਕੌਮ ਨੂੰ ਇੱਕ ਦਮ ਅੰਨ੍ਹੀ ਕਰ ਦੇਹ । ਅਤੇ ਉਸ
ਨੇ ਅਲੀਸ਼ਾ ਦੇ ਆਖੇ ਅਨੁਸਾਰ ਉਨ੍ਹਾਂ ਨੂੰ ਇੱਕ ਦਮ
੧੯ ਅੰਨ੍ਹਿਆਂ ਕਰ ਦਿੱਤਾ ੦ ਤਦ ਅਲੀਸ਼ਾ ਨੇ ਉਨ੍ਹਾਂ ਨੂੰ
ਆਖਿਆ, ਏਹ ਉਹ ਰਾਹ ਨਹੀਂ ਨਾ ਉਹ ਸ਼ਹਿਰ ਹੈ ।
ਮੇਰੇ ਪਿੱਛੇ ਤੁਰੇ ਆਓ ਭਈ ਮੈਂ ਤੁਹਾਨੂੰ ਉਸ ਆਦਮੀ
ਕੋਲ ਲੈ ਚੱਲਾਂ ਜਿਸ ਨੂੰ ਤੁਸੀਂ ਭਾਲਦੇ ਹੋ । ਸੋ ਓਹ
੨੦ ਉਨ੍ਹਾਂ ਨੂੰ ਸਾਮਰਿਯਾ ਨੂੰ ਲੈ ਗਿਆ ੦ ਅਤੇ ਐਉਂ
ਹੋਇਆ ਜਦ ਓਹ ਸਾਮਰਿਯਾ ਵਿੱਚ ਵੜੇ ਤਾਂ
ਅਲੀਸ਼ਾ ਨੇ ਆਖਿਆ, ਹੇ ਯਹੋਵਾਹ, ਇਨ੍ਹਾਂ ਲੋਕਾਂ
ਦੀਆਂ ਅੱਖੀਆਂ ਖੋਲ੍ਹ ਦੇਹ ਭਈ ਓਹ ਵੇਖਣ । ਤਾਂ
ਯਹੋਵਾਹ ਨੇ ਉਨ੍ਹਾਂ ਦੀਆਂ ਅੱਖੀਆਂ ਖੋਲ੍ਹ ਦਿੱਤੀਆਂ
ਅਤੇ ਉਨ੍ਹਾਂ ਨੇ ਨਿਗਾਹ ਕੀਤੀ ਤੇ ਵੇਖਿਆ ਭਈ ਅਸੀਂ
੨੧ ਸਾਮਰਿਯਾ ਦੇ ਵਿੱਚ ਹਾਂ ੦ ਜਦ ਇਸਰਾਏਲ ਦੇ
ਪਾਤਸ਼ਾਹ ਨੇ ਉਨ੍ਹਾਂ ਨੂੰ ਵੇਖਿਆ ਤਾਂ ਅਲੀਸ਼ਾ ਨੂੰ
ਆਖਿਆ, ਹੇ ਮੇਰੇ ਪਿਤਾ, ਕੀ ਮੈਂ ਉਨ੍ਹਾਂ ਨੂੰ ਮਾਰਾਂ ?
੨੨ ਮੈਂ ਉਨ੍ਹਾਂ ਨੂੰ ਮਾਰਾਂ ? ੦ ਅੱਗੋਂ ਉਹ ਬੋਲਿਆ, ਉਨ੍ਹਾਂ
ਨੂੰ ਨਾ ਮਾਰੀਂ । ਜਿਨ੍ਹਾਂ ਨੂੰ ਤੂੰ ਆਪਣੀ ਤਲਵਾਰ ਤੇ
ਧਣੁਖ ਨਾਲ ਬੰਧੂਏ ਬਣਾਇਆ, ਕੀ ਤੂੰ ਉਨ੍ਹਾਂ ਨੂੰ ਮਾਰ
ਸੁੱਟੇਂਗਾ ? ਉਨ੍ਹਾਂ ਦੇ ਅੱਗੇ ਰੋਟੀ ਤੇ ਪਾਣੀ ਰੱਖ ਭਈ
ਓਹ ਖਾਣ ਪੀਣ ਅਤੇ ਆਪਣੇ ਸੁਆਮੀ ਕੋਲ ਜਾਣ ੦
੨੩ ਉਪਰੰਤ ਉਸ ਨੇ ਉਨ੍ਹਾਂ ਲਈ ਵੱਡਾ ਭੋਜਨ ਤਿਆਰ
ਕੀਤਾ ਅਤੇ ਜਦ ਓਹ ਖਾ ਪੀ ਚੁੱਕੇ ਤਾਂ ਉਸ ਨੇ ਉਨ੍ਹਾਂ
ਨੂੰ ਤੋਰ ਦਿੱਤਾ ਅਤੇ ਓਹ ਆਪਣੇ ਸੁਆਮੀ ਕੋਲ
ਚੱਲੇ ਗਏ ਅਤੇ ਅਰਾਮ ਦੇ ਜੱਥੇ ਫੇਰ ਕਦੇ
ਇਸਰਾਏਲ ਦੇ ਦੇਸ ਵਿੱਚ ਨਾ ਆਏ ॥

੨੪ ਪਰ ਇਹ ਦੇ ਪਿੱਛੋਂ ਐਉਂ ਹੋਇਆ ਭਈ ਅਰਾਮ
ਦੇ ਰਾਜੇ ਬਨ-ਹਦਦ ਨੇ ਆਪਣਾ ਸਾਰਾ ਲਸ਼ਕਰ
ਇਕੱਠਾ ਕਰਕੇ ਚੜ੍ਹਾਈ ਕੀਤੀ ਅਤੇ ਸਾਮਰਿਯਾ
੨੫ ਨੂੰ ਘੇਰ ਲਿਆ ੦ ਸਾਮਰਿਯਾ ਵਿੱਚ ਮਹਾਂ ਕਾਲ
ਪੈ ਗਿਆ ਅਤੇ ਵੇਖੋ ਓਹਨਾਂ ਨੇ ਉਹ ਨੂੰ ਘੇਰੀ ਰੱਖਿਆ
ਐਥੋਂ ਤਾਈਂ ਭਈ ਗਧੇ ਦਾ ਸਿਰ ਅੱਸੀ ਰੁਪਇਆਂ
ਨੂੰ ਤੇ ਕਬੂਤਰ ਦੀ ਵਿੱਠ ਦਾ ਅੱਧਾ ਸੇਰ ਪੰਜਾਂ
੨੬ ਰੁਪਈਆਂ ਨੂੰ ਵਿਕਣ ਲੱਗ ਪਿਆ ੦ ਤਾਂ ਐਉਂ
ਹੋਇਆ ਜਦ ਇਸਰਾਏਲ ਦਾ ਪਾਤਸ਼ਾਹ ਕੰਧ ਉੱਤੇ
ਤੁਰਿਆ ਜਾਂਦਾ ਸੀ ਤਾਂ ਇੱਕ ਤੀਵੀਂ ਨੇ ਏਹ ਆਖ ਕੇ ਉਹ
ਦੀ ਦੁਹਾਈ ਦਿੱਤੀ ਕਿ ਹੇ ਮੇਰੇ ਮਹਾਰਾਜ ਪਾਤਸ਼ਾਹ,
੨੭ ਬਚਾ ਲਓ ੦ ਉਹ ਅੱਗੋਂ ਬੋਲਿਆ, ਜੇ ਯਹੋਵਾਹ ਹੀ
ਤੈਨੂੰ ਨਾ ਬਚਾਵੇ ਤਾਂ ਮੈਂ ਤੈਨੂੰ ਕਿੱਥੋਂ ਬਚਾਵਾਂ ?
ਕੀ ਖਲਵਾੜੇ ਤੋਂ ਯਾ ਦਾਖ ਦੇ ਚੁਬੱਚੇ ਤੋਂ ? ੦
੨੮ ਤਾਂ ਪਾਤਸ਼ਾਹ ਨੇ ਉਸ ਨੂੰ ਆਖਿਆ, ਤੈਨੂੰ ਕੀ ਦੁਖ
ਹੈ ? ਉਹ ਬੋਲੀ, ਇਸ ਤੀਵੀਂ ਨੇ ਮੈਨੂੰ ਆਖਿਆ,
ਆਪਣਾ ਪੁੱਤ੍ਰ ਦੇਹ ਭਈ ਅਸੀਂ ਅੱਜ ਉਹ ਨੂੰ ਖਾਈਏ
ਅਤੇ ਮੇਰੇ ਪੁੱਤ੍ਰ ਨੂੰ ਅਸੀਂ ਕੱਲ ਖਾ ਲਵਾਂਗੀਆਂ ੦
੨੯ ਸੋ ਮੇਰੇ ਪੁੱਤ੍ਰ ਨੂੰ ਅਸਾਂ ਪਕਾਇਆ ਤੇ ਖਾ ਲਿਆ ਅਤੇ
ਅਗਲੇ ਦਿਨ ਮੈਂ ਉਹ ਨੂੰ ਆਖਿਆ, ਆਪਣਾ ਪੁੱਤ੍ਰ
ਦੇਹ ਭਈ ਅਸੀਂ ਉਹ ਨੂੰ ਖਾਈਏ ਪਰ ਉਹ ਨੇ
੩੦ ਆਪਣਾ ਪੁੱਤ੍ਰ ਲੁਕਾ ਲਿਆ ੦ ਅਤੇ ਐਉਂ ਹੋਇਆ
ਭਈ ਜਦ ਪਾਤਸ਼ਾਹ ਨ ਉਸ ਤੀਵੀਂ ਦੀਆਂ ਗੱਲਾਂ
ਸੁਣੀਆਂ ਤੇ ਉਹ ਨੇ ਕੰਧ ਉੱਤੋਂ ਦੀ ਲੰਘਦਿਆਂ
ਆਪਣੇ ਬਸਤਰ ਪਾੜੇ ਅਰ ਲੋਕਾਂ ਨੇ ਨਿਗਾਹ ਕਰਕੇ
ਵੇਖਿਆ ਭਈ ਅੰਦਰ ਵਾਰ ਉਹ ਦੇ ਤਨ ਉੱਤੇ ਟਾਟ
੩੧ ਹੈ ੦ ਅਰ ਉਹ ਨੇ ਆਖਿਆ, ਜੇ ਅੱਜ ਸ਼ਾਫਾਤ
ਦੇ ਪੁੱਤ੍ਰ ਅਲੀਸ਼ਾ ਦਾ ਸਿਰ ਉਹ ਦੇ ਤਨ ਉੱਤੇ ਰਹਿ
ਜਾਵੇ ਤਾਂ ਪਰਮੇਸ਼ੁਰ ਮੇਰੇ ਨਾਲ ਇਸੇ ਤਰਾਂ ਸਗੋਂ ਇਹ
੩੨ ਦੇ ਨਾਲੋਂ ਭੀ ਵਧ ਕੇ ਕਰੇ ੦ ਜਦ ਅਲੀਸ਼ਾ ਆਪਣੇ
ਘਰ ਬੈਠਾ ਸੀ ਅਰ ਬਜ਼ੁਰਗ ਉਹ ਦੇ ਨਾਲ ਬੈਠੇ ਸਨ
ਤਾਂ ਪਾਤਸ਼ਾਹ ਨੇ ਆਪਣੇ ਅੱਗੋਂ ਇੱਕ ਆਦਮੀ
ਨੂੰ ਘੱਲਿਆ । ਇਸ ਤੋਂ ਪਹਿਲਾਂ ਕਿ ਹਲਕਾਰਾ ਉਸ ਦੇ
ਕੋਲ ਅੱਪੜੇ ਉਸ ਨੇ ਆਪੇ ਹੀ ਬਜ਼ੁਰਗਾਂ ਨੂੰ ਆਖਿਆ,
ਤੁਸੀਂ ਵੇਖਦੇ ਹੋ ਭਈ ਉਸ ਖ਼ੂਨੀ ਦੇ ਪੁੱਤ੍ਰ ਨੇ ਮੇਰਾ ਸਿਰ
ਲੈਣ ਲਈ ਇੱਕ ਜਣੇ ਨੂੰ ਘੱਲਿਆ ਹੈ ? ਵੇਖੋ, ਜਦ
ਉਹ ਹਲਕਾਰਾ ਆਵੇ ਤਾਂ ਤੁਸੀਂ ਬੂਹਾ ਭੇੜ ਕੇ ਉਸ ਨੂੰ
ਧੱਕੀ ਰੱਖਿਓ । ਕੀ ਉਸ ਦੇ ਪਿੱਛੋਂ ਉਸ ਦੇ ਸੁਆਮੀ
੩੩ ਦੇ ਪੈਰਾਂ ਦੀ ਪੈੜ ਨਹੀਂ ? ੦ ਅਜੇ ਉਹ ਉਨ੍ਹਾਂ
ਨਾਲ ਗੱਲਾਂ ਹੀ ਕਰਦਾ ਸੀ ਕਿ ਵੇਖੋ ਉਹ ਹਲਕਾਰਾ
ਉਹ ਦੇ ਕੋਲ ਆ ਪੁੱਜਿਆ ਅਤੇ ਆਖਿਆ, ਵੇਖੋ,
ਇਹ ਬਿਪਤਾ ਯਹੋਵਾਹ ਦੀ ਵੱਲੋਂ ਹੈ । ਹੁਣ ਮੈਂ ਅੱਗੇ
ਨੂੰ ਯਹੋਵਾਹ ਦੀ ਉਡੀਕ ਕਿਉਂ ਕਰਾਂ ? ॥

### ਅਰਾਮੀਆਂ ਦੀ ਭਾਜੜ

੭ ਤਦ ਅਲੀਸ਼ਾ ਨੇ ਆਖਿਆ, ਤੁਸੀਂ ਯਹੋਵਾਹ ਦੀ
ਗੱਲ ਸੁਣੋ । ਯਹੋਵਾਹ ਐਉਂ ਫਰਮਾਉਂਦਾ ਹੈ ਕਿ

ਕੱਲ ਇਸੇਕੁ ਵੇਲੇ ਸਾਮਰਿਯਾ ਦੇ ਫਾਟਕ ਤੇ ਦੱਸ ਸੇਰ
ਮੈਦਾ ਇੱਕ ਰੁਪਏ ਦਾ ਅਤੇ ਵੀਹ ਸੇਰ ਜੌਂ ਇੱਕ
੨ ਰੁਪਏ ਦੇ ਹੋਣਗੇ ੦ ਤਦ ਉਸ ਹੁੱਦੇਦਾਰ ਨੇ ਜਿਹ ਦੇ
ਹੱਥ ਤੇ ਪਾਤਸ਼ਾਹ ਢਾਸਣਾ ਲੈਂਦਾ ਸੀ ਪਰਮੇਸ਼ੁਰ
ਦੇ ਜਨ ਨੂੰ ਉੱਤਰ ਦਿੱਤਾ ਕਿ ਜੇ ਯਹੋਵਾਹ ਅਸਮਾਨ
ਵਿੱਚ ਤਾਕੀਆਂ ਭੀ ਲਾ ਦੇਵੇ ਤਾਂ ਭੀ ਕੀ ਏਹ ਗੱਲ
ਹੋ ਸੱਕਦੀ ਹੈ ? ਉਸ ਨੇ ਆਖਿਆ, ਵੇਖ ਤੂੰ ਇਸ ਨੂੰ
ਆਪਣੀਆਂ ਅੱਖੀਆਂ ਨਾਲ ਵੇਖਣ ਹੀ ਵਾਲਾ ਹੈਂ
ਪਰ ਤੂੰ ਉਹ ਦੇ ਵਿੱਚੋਂ ਨਾ ਖਾਵੇਂਗਾ ॥
੩ ਹੁਣ ਫਾਟਕ ਦੇ ਲਾਂਘੇ ਤੇ ਚਾਰ ਕੋੜ੍ਹੀ ਸਨ ਅਤੇ
ਉਨ੍ਹਾਂ ਨੇ ਇੱਕ ਦੂਜੇ ਨੂੰ ਆਖਿਆ, ਅਸੀਂ ਇੱਥੇ ਬੈਠੇ
੪ ਬੈਠੇ ਕਿਉਂ ਮਰੀਏ ? ੦ ਜੇ ਅਸੀਂ ਆਖੀਏ ਭਈ
ਚੱਲੋ ਸ਼ਹਿਰ ਵਿੱਚ ਵੜੀਏ ਤਾਂ ਸ਼ਹਿਰ ਵਿੱਚ ਕਾਲ ਹੈ
ਤੇ ਅਸੀਂ ਉੱਥੇ ਮਰਾਂਗੇ ਅਤੇ ਜੇ ਅਸੀਂ ਇੱਥੇ ਬੈਠੇ
ਰਹੀਏ ਤਾਂ ਭੀ ਅਸੀਂ ਮਰਾਂਗੇ । ਹੁਣ ਅਸੀਂ
ਅਰਾਮੀਆਂ ਦੇ ਡੇਰੇ ਵਿੱਚ ਜਾ ਪਈਏ । ਜੇ ਉਹ ਸਾਨੂੰ
ਜੀਉਂਦਾ ਛੱਡਣ ਤਾਂ ਅਸੀਂ ਜੀਵਾਂਗੇ ਅਤੇ ਜੇ ਓਹ
੫ ਸਾਨੂੰ ਮਾਰ ਸੁੱਟਣ ਤਾਂ ਅਸੀਂ ਮਰਨਾ ਤਾਂ ਹੈ ਹੀ ੦ ਸੋ
ਓਹ ਅਰਾਮੀਆਂ ਦੇ ਡੇਰੇ ਨੂੰ ਜਾਣ ਲਈ ਤਕਾਲੀਂ
ਉੱਠੇ ਅਤੇ ਜਦ ਓਹ ਅਰਾਮੀਆਂ ਦੇ ਡੇਰੇ ਦੀ
ਬਾਹਰਲੀ ਹੱਦ ਵਿੱਚ ਵੜੇ ਤਾਂ ਵੇਖਿਆ ਭਈ ਉੱਥੇ
੬ ਇੱਕ ਭੀ ਆਦਮੀ ਨਹੀਂ ਹੈ ੦ ਇਸ ਲਈ ਭਈ ਪ੍ਰਭੁ
ਨੇ ਅਰਾਮੀਆਂ ਦੀ ਫੌਜ ਨੂੰ ਰਥਾਂ ਦੀ ਅਵਾਜ਼ ਤੇ
ਘੋੜਿਆਂ ਦੀ ਅਵਾਜ਼ ਤੇ ਇੱਕ ਵੱਡੇ ਲਸ਼ਕਰ ਦੀ
ਅਵਾਜ਼ ਸੁਣਵਾਈ ਸੀ ਤਾਂ ਓਹ ਇੱਕ ਦੂਜੇ ਨੂੰ ਕਹਿਣ
ਲੱਗੇ, ਵੇਖੋ, ਇਸਰਾਏਲ ਦੇ ਪਾਤਸ਼ਾਹ ਨੇ ਸਾਡੇ ਵਿਰੁੱਧ
ਹਿੱਤੀਆਂ ਦੇ ਰਾਜਿਆਂ ਤੇ ਮਿਸਰੀਆਂ ਦੇ ਰਾਜਿਆਂ ਨੂੰ
੭ ਭਾੜੇ ਕੀਤਾ ਹੈ ਭਈ ਸਾਡੇ ਉੱਤੇ ਆ ਚੜ੍ਹਨ ੦ ਸੋ
ਓਹ ਤਕਾਲੀਂ ਉੱਠ ਕੇ ਨੱਠ ਤੁਰੇ ਅਤੇ ਆਪਣੇ ਤੰਬੂ,
ਆਪਣੇ ਘੋੜੇ ਅਤੇ ਆਪਣੇ ਗਧੇ ਅਰਥਾਤ ਡੇਰੇ ਜੇਹੇ
ਦੇ ਤੇਹੇ ਛੱਡੇ ਤੇ ਆਪਣੀਆਂ ਜਾਨਾਂ ਲੈ ਕੇ ਨੱਠੇ ੦
੮ ਸੋ ਜਦ ਓਹ ਕੋੜ੍ਹੀ ਡੇਰੇ ਦੀ ਬਾਹਰਲੀ ਹੱਦ ਤਾਈਂ
ਪਹੁੰਚੇ ਤਾਂ ਉਨ੍ਹਾਂ ਨੇ ਇੱਕ ਤੰਬੂ ਵਿੱਚ ਵੜ ਕੇ ਖਾਧਾ
ਪੀਤਾ ਅਰ ਉੱਥੋਂ ਚਾਂਦੀ ਅਰ ਸੋਨਾ ਅਰ ਬਸਤਰ ਲੈ
ਜਾ ਕੇ ਲੁਕਾ ਦਿੱਤੇ ਅਰ ਮੁੜ ਕੇ ਆਏ ਅਰ ਇੱਕ
ਦੂਜੇ ਤੰਬੂ ਵਿੱਚ ਵੜ ਕੇ ਉੱਥੋਂ ਭੀ ਲੈ ਗਏ ਅਰ ਜਾ
੯ ਕੇ ਲੁਕਾ ਦਿੱਤਾ ੦ ਤਦ ਓਹ ਇੱਕ ਦੂਜੇ ਨੂੰ ਆਖਣ
ਲੱਗੇ, ਅਸੀਂ ਚੰਗੀ ਗੱਲ ਨਹੀਂ ਕਰਦੇ । ਅੱਜ ਦਾ
ਦਿਨ ਖੁਸ਼ੀ ਦੇ ਸਮਾਚਾਰ ਦਾ ਦਿਨ ਹੈ ਅਰ ਅਸੀਂ
ਚੁੱਪ ਚਾਪ ਹਾਂ । ਜੇ ਅਸੀਂ ਫਜ਼ਰ ਦੇ ਚਾਨਣ ਹੋਣ
ਤਾਈਂ ਠਹਿਰੇ ਰਹੀਏ ਤਾਂ ਸਾਡੇ ਉੱਤੇ ਕੋਈ ਬਲਾ
ਆਵੇਗੀ । ਹੁਣ ਆਓ ਅਸੀਂ ਜਾ ਕੇ ਪਾਤਸ਼ਾਹ ਦੇ
੧੦ ਘਰਾਣੇ ਨੂੰ ਖਬਰ ਕਰੀਏ ੦ ਸੋ ਉਨ੍ਹਾਂ ਨੇ ਸ਼ਹਿਰ ਦੇ
ਦਰਬਾਨ ਨੂੰ ਜਾ ਕੇ ਅਵਾਜ਼ ਦਿੱਤੀ ਅਤੇ ਉਨ੍ਹਾਂ ਨੇ
ਦੱਸਿਆ ਕਿ ਅਸੀਂ ਅਰਾਮੀਆਂ ਦੇ ਡੇਰੇ ਵਿੱਚ ਵੜੇ
ਅਰ ਵੇਖੋ, ਉੱਥੇ ਨਾ ਆਦਮੀ ਸੀ ਨਾ ਆਦਮੀ ਦੀ
ਅਵਾਜ਼ ਨਿਰੇ ਘੋੜੇ ਬੱਧੇ ਹੋਏ ਅਤੇ ਗਧੇ ਬੱਧੇ ਹੋਏ
੧੧ ਸਨ ਅਤੇ ਤੰਬੂ ਜੇਹੇ ਦੇ ਤੇਹੇ ਸਨ ੦ ਤਾਂ ਫਾਟਕ ਦੇ
ਦਰਬਾਨਾਂ ਨੇ ਅਵਾਜ਼ ਦੇ ਕੇ ਪਾਤਸ਼ਾਹ ਦੇ ਘਰਾਣੇ ਨੂੰ
੧੨ ਅੰਦਰ ਖਬਰ ਦਿੱਤੀ ੦ ਤਦ ਪਾਤਸ਼ਾਹ ਰਾਤੀਂ
ਉੱਠਿਆ ਤੇ ਆਪਣੇ ਚਾਕਰਾਂ ਨੂੰ ਆਖਿਆ, ਮੈਂ
ਤੁਹਾਨੂੰ ਦੱਸਦਾ ਹਾਂ ਭਈ ਅਰਾਮੀਆਂ ਨੇ ਸਾਡੇ ਨਾਲ
ਕੀ ਕੀਤਾ ਹੈ । ਓਹਨਾਂ ਨੂੰ ਪਤਾ ਸੀ ਭਈ ਅਸੀਂ ਭੁੱਖੇ
ਹਾਂ ਸੋ ਓਹ ਇਹ ਆਖ ਕੇ ਡੇਰਿਓਂ ਨਿੱਕਲ ਕੇ ਵਾਰਣ
ਵਿੱਚ ਲੁੱਕਣ ਲਈ ਗਏ ਹਨ ਭਈ ਜਦੋਂ ਅਸੀਂ
ਸ਼ਹਿਰੋਂ ਨਿੱਕਲ ਕੇ ਬਾਹਰ ਜਾਈਏ ਤਾਂ ਓਹ ਸਾਨੂੰ
ਜੀਉਂਦਿਆਂ ਨੂੰ ਫੜ ਲੈਣ ਐਉਂ ਓਹ ਫੇਰ ਸ਼ਹਿਰ
੧੩ ਵਿੱਚ ਆ ਵੜਨਗੇ ੦ ਤਦ ਉਹ ਦੇ ਚਾਕਰਾਂ ਵਿੱਚੋਂ
ਇੱਕ ਨੇ ਉੱਤਰ ਦਿੱਤਾ ਕਿ ਉਨ੍ਹਾਂ ਬਚਿਆਂ ਹੋਇਆਂ
ਘੋੜਿਆਂ ਵਿੱਚੋਂ ਜਿਹੜੇ ਸ਼ਹਿਰ ਵਿੱਚ ਬਾਕੀ ਰਹੇ ਪੰਜ
ਘੋੜੇ ਲਏ ਜਾਣ ਅਤੇ ਅਸੀਂ ਉਨ੍ਹਾਂ ਨੂੰ ਘੱਲ ਕੇ
ਵੇਖੀਏ ( ਓਹ ਇਸਰਾਏਲ ਦੇ ਸਾਰੇ ਦਲ ਦੇ ਵਾਂਗਰ
ਹਨ ਜਿਹੜਾ ਬਚ ਰਿਹਾ ਹੈ ਯਾ ਵੇਖੋ ਓਹ ਇਸਰਾਏਲ
ਦੇ ਉਸ ਸਾਰੇ ਦਲ ਦੇ ਵਾਂਗਰ ਹਨ ਜਿਹੜਾ ਨਸ਼ਟ ਹੋ
੧੪ ਗਿਆ ਹੈ ) ੦ ਸੋ ਉਨ੍ਹਾਂ ਨੇ ਦੋ ਰਥ ਤੇ ਘੋੜੇ ਲਏ
ਅਤੇ ਪਾਤਸ਼ਾਹ ਨੇ ਉਨ੍ਹਾਂ ਨੂੰ ਅਰਾਮੀਆਂ ਦੇ ਲਸ਼ਕਰ
ਦੇ ਪਿੱਛੇ ਘੱਲਿਆ ਤੇ ਆਖਿਆ, ਜਾਓ ਤੇ ਵੇਖੋ ੦
੧੫ ਸੋ ਓਹ ਯਰਦਨ ਤਾਈਂ ਉਨ੍ਹਾਂ ਦੇ ਪਿੱਛੇ ਗਏ ਅਤੇ
ਵੇਖੋ, ਸਾਰਾ ਰਾਹ ਬਸਤਰਾਂ ਤੇ ਭਾਂਡਿਆਂ ਨਾਲ ਭਰਿਆ
ਪਿਆ ਸੀ ਜਿਨ੍ਹਾਂ ਨੂੰ ਅਰਾਮੀਆਂ ਨੇ ਗਾਬਰਤਾਈ
ਦਿਆਂ ਮਾਰਿਆਂ ਸੁੱਟ ਦਿੱਤਾ ਸੀ । ਤਾਂ ਹਲਕਾਰਿਆਂ
੧੬ ਨੇ ਮੁੜ ਕੇ ਪਾਤਸ਼ਾਹ ਨੂੰ ਖਬਰ ਦਿੱਤੀ ੦ ਤਦ ਲੋਕਾਂ ਨੇ

ਨਿੱਕਲ ਕੇ ਅਰਾਮੀਆਂ ਦੇ ਡੇਰੇ ਨੂੰ ਲੁੱਟਿਆ । ਸੋ
ਯਹੋਵਾਹ ਦੇ ਬਚਨ ਦੇ ਅਨੁਸਾਰ ਮੈਦਾ ਇੱਕ ਰੁਪਈਏ
ਦਾ ਦਸ ਸੇਰ ਅਤੇ ਜੌਂ ਇੱਕ ਰੁਪਈਏ ਦੇ ਵੀਹ ਸੇਰ
੧੭ ਹੋ ਗਏ ੦ ਅਤੇ ਪਾਤਸ਼ਾਹ ਨੇ ਉਸੇ ਹੁੱਦੇਦਾਰ ਨੂੰ ਜਿਹ
ਦੇ ਹੱਥ ਦਾ ਉਹ ਢਾਸਣਾ ਲੈਂਦਾ ਸੀ ਫਾਟਕ ਦੀ
ਦੇਖ ਭਾਲ ਉੱਤੇ ਲਾ ਦਿੱਤਾ ਅਰ ਉਹ ਫਾਟਕ
ਦੇ ਵਿੱਚਕਾਰ ਲੋਕਾਂ ਦੇ ਪੈਰਾਂ ਹੇਠਾਂ ਮਿੱਧਿਆ ਗਿਆ
ਤੇ ਮਰ ਗਿਆ ਜਿਵੇਂ ਪਰਮੇਸ਼ੁਰ ਦੇ ਜਨ ਨੇ ਆਖਿਆ
੧੮ ਸੀ ਜਦ ਪਾਤਸ਼ਾਹ ਉਹ ਦੇ ਕੋਲ ਆਇਆ ੦ ਜਿਵੇਂ
ਪਰਮੇਸ਼ੁਰ ਦੇ ਜਨ ਨੇ ਪਾਤਸ਼ਾਹ ਨੂੰ ਆਖਿਆ ਸੀ
ਭਈ ਕੱਲ ਇਸੇਕੁ ਵੇਲੇ ਸਾਮਰਿਯਾ ਦੇ ਫਾਟਕ ਤੇ ਜੌਂ
ਇੱਕ ਰੁਪਏ ਦੇ ਵੀਹ ਸੇਰ ਅਤੇ ਮੈਦਾ ਇੱਕ ਰੁਪਏ ਦਾ
੧੯ ਦਸ ਸੇਰ ਹੋਵੇਗਾ ਤਿਵੇਂ ਹੀ ਹੋਇਆ ੦ ਜਦ ਉਸ
ਹੁੱਦੇਦਾਰ ਨੇ ਪਰਮੇਸ਼ੁਰ ਦੇ ਜਨ ਨੂੰ ਉੱਤਰ ਦਿੱਤਾ ਸੀ
ਕਿ ਵੇਖ ਜੇ ਯਹੋਵਾਹ ਅਸਮਾਨ ਵਿੱਚ ਤਾਕੀਆਂ ਭੀ
ਲਾ ਦੇਵੇ ਤਾਂ ਵੀ ਕੀ ਏਹ ਗੱਲ ਹੋ ਸੱਕਦੀ ਹੈ ? ਅਤੇ
ਉਹ ਨੇ ਆਖਿਆ ਸੀ, ਵੇਖ ਤੂੰ ਇਸ ਨੂੰ ਆਪਣੀਆਂ
ਅੱਖਾਂ ਨਾਲ ਵੇਖਣ ਹੀ ਵਾਲਾ ਹੈਂ ਪਰ ਤੂੰ ਉਹ ਦੇ
੨੦ ਵਿੱਚੋਂ ਨਾ ਖਾਵੇਂਗਾ ੦ ਸੋ ਉਹ ਦੇ ਨਾਲ ਉਵੇਂ ਹੀ
ਹੋਇਆ ਅਰ ਉਹ ਫਾਟਕ ਦੇ ਵਿੱਚਕਾਰ ਲੋਕਾਂ ਦੇ
ਪੈਰਾਂ ਹੇਠਾਂ ਮਿੱਧਿਆ ਗਿਆ ਤੇ ਮਰ ਗਿਆ ॥

## ਸ਼ੂਨੰਮੀ ਤੀਵੀਂ ਅਤੇ ਬਨ-ਹਦਦ

੮ ਅਲੀਸ਼ਾ ਨੇ ਉਸ ਤੀਵੀਂ ਨੂੰ ਜਿਹ ਦੇ ਪੁੱਤ੍ਰ ਨੂੰ ਉਸ
ਨੇ ਜੁਆਲਿਆ ਸੀ ਆਖਿਆ ਕਿ ਉੱਠ ਅਰ ਆਪਣੇ
ਟੱਬਰ ਸਣੇ ਪੈਂਡਾ ਕਰ ਅਰ ਜਿੱਥੇ ਕਿਤੇ ਤੂੰ ਵੱਸ ਸੱਕੇਂ
ਜਾ ਵੱਸ ਕਿਉਂ ਜੋ ਯਹੋਵਾਹ ਨੇ ਕਾਲ ਦਾ ਹੁਕਮ ਲਾ
ਦਿੱਤਾ ਹੈ ਤੇ ਨਾਲੇ ਉਹ ਇਸ ਦੇਸ ਉੱਤੇ ਸੱਤ ਵਰਹੇ
੨ ਰਹੇਗਾ ੦ ਸੋ ਉਸ ਤੀਵੀਂ ਨੇ ਉੱਠ ਕੇ ਪਰਮੇਸ਼ੁਰ ਦੇ
ਜਨ ਦੇ ਕਹੇ ਅਨੁਸਾਰ ਕੀਤਾ ਅਰ ਆਪਣੇ ਟੱਬਰ
ਸਣੇ ਪੈਂਡਾ ਕੀਤਾ ਅਰ ਫਲਿਸਤੀਆਂ ਦੇ ਦੇਸ ਵਿੱਚ
੩ ਜਾ ਕੇ ਸੱਤ ਵਰਹੇ ਵੱਸੀ ੦ ਅਤੇ ਸੱਤਾਂ ਵਰਿਹਾਂ ਦੇ ਅੰਤ
ਵਿੱਚ ਐਉਂ ਹੋਇਆ ਭਈ ਉਹ ਤੀਵੀਂ ਫਲਿਸਤੀਆਂ
ਦੇ ਦੇਸੋਂ ਮੁੜੀ ਅਤੇ ਆਪਣੇ ਘਰ ਦੇ ਲਈ ਤੇ
ਆਪਣੀ ਭੋਂ ਦੇ ਲਈ ਪਾਤਸ਼ਾਹ ਕੋਲ ਦੁਹਾਈ ਦੇਣ
੪ ਗਈ ੦ ਤਦ ਪਾਤਸ਼ਾਹ ਪਰਮੇਸ਼ੁਰ ਦੇ ਜਨ ਦੇ
ਜੁਆਨ ਗੇਹਾਜੀ ਨਾਲ ਗੱਲਾਂ ਕਰਦਾ ਸੀ ਕਿ ਉਹ
ਸੱਭੇ ਵੱਡੇ ਵੱਡੇ ਕੰਮ ਜਿਹੜੇ ਅਲੀਸ਼ਾ ਨੇ ਕੀਤੇ ਹਨ
੫ ਮੈਨੂੰ ਦੱਸ ੦ ਤਾਂ ਐਉਂ ਹੋਇਆ ਕਿ ਜਦ ਉਹ
ਪਾਤਸ਼ਾਹ ਨੂੰ ਦੱਸ ਹੀ ਰਿਹਾ ਸੀ ਕਿ ਕਿਵੇਂ ਉਸ
ਨੇ ਇੱਕ ਮੁਰਦੇ ਨੂੰ ਜੁਆਲਿਆ ਤੇ ਵੇਖੋ ਓਹੋ ਤੀਵੀਂ
ਜਿਹ ਦੇ ਪੁੱਤ੍ਰ ਨੂੰ ਉਹ ਨੇ ਜੁਆਲਿਆ ਸੀ ਪਾਤਸ਼ਾਹ
ਦੇ ਕੋਲ ਆਪਣੇ ਘਰ ਤੇ ਆਪਣੀ ਭੋਂ ਦੇ ਲਈ
ਦੁਹਾਈ ਦੇਣ ਲੱਗੀ । ਤਦ ਗੇਹਾਜੀ ਨੇ ਆਖਿਆ, ਹੇ
ਮੇਰੇ ਸੁਆਮੀ ਪਾਤਸ਼ਾਹ, ਇਹੋ ਉਹ ਤੀਵੀਂ ਤੇ ਇਹੋ
ਉਹ ਦਾ ਪੁੱਤ੍ਰ ਹੈ ਜਿਹ ਨੂੰ ਅਲੀਸ਼ਾ ਨੇ ਜੁਆਲਿਆ ੦
੬ ਜਦ ਪਾਤਸ਼ਾਹ ਨੇ ਉਸ ਤੀਵੀਂ ਨੂੰ ਪੁੱਛਿਆ ਤਦ ਉਸ
ਨੇ ਉਹ ਨੂੰ ਦੱਸਿਆ । ਇਸ ਲਈ ਪਾਤਸ਼ਾਹ ਨੇ ਉਸ
ਦੇ ਲਈ ਇੱਕ ਹਾਕਮ ਨੂੰ ਠਹਿਰਾ ਕੇ ਉਸ ਨੂੰ
ਆਖਿਆ, ਸਭ ਕੁਝ ਜੋ ਇਹ ਦਾ ਸੀ ਅਤੇ ਜਦ ਤੋਂ
ਇਸ ਨੇ ਇਹ ਦੇਸ ਛੱਡਿਆ ਓਦੋਂ ਤੋਂ ਲੈ ਕੇ ਹੁਣ
ਤਾਈਂ ਦੀ ਖੇਤ ਦੀ ਸਾਰੀ ਪੈਦਾਵਾਰ ਉਸ ਨੂੰ ਮੋੜ
ਦੇਹ ॥

੭ ਤਾਂ ਅਲੀਸ਼ਾ ਦੰਮਿਸਕ ਵਿੱਚ ਆਇਆ । ਓਦੋਂ
ਅਰਾਮ ਦਾ ਰਾਜਾ ਬਨ-ਹਦਦ ਬੀਮਾਰ ਸੀ ਅਰ ਉਹ
ਨੂੰ ਇਹ ਦੱਸਿਆ ਗਿਆ ਭਈ ਪਰਮੇਸ਼ੁਰ ਦਾ ਜਨ
੮ ਐਥੋਂ ਤਾਈਂ ਆਇਆ ਹੈ ੦ ਅਤੇ ਰਾਜੇ ਨੇ ਹਜ਼ਾਏਲ
ਨੂੰ ਆਖਿਆ, ਆਪਣੇ ਹੱਥ ਵਿੱਚ ਚੜ੍ਹਾਵਾ ਲੈ ਕੇ
ਪਰਮੇਸ਼ੁਰ ਦੇ ਜਨ ਨੂੰ ਮਿਲਣ ਲਈ ਜਾਹ ਅਰ ਉਹ
ਦੇ ਰਾਹੀਂ ਯਹੋਵਾਹ ਕੋਲੋਂ ਪੁੱਛ ਭਈ ਕੀ ਮੈਂ ਇਸ ਰੋਗ
੯ ਤੋਂ ਅੱਛਾ ਹੋ ਜਾਵਾਂਗਾ ? ੦ ਸੋ ਹਜ਼ਾਏਲ ਉਹ
ਨੂੰ ਮਿਲਣ ਲਈ ਗਿਆ ਅਰ ਦੰਮਿਸਕ ਦੀ ਹਰ
ਉੱਤਮ ਵਸਤੂ ਦਾ ਚੜ੍ਹਾਵਾ ਚਾਲੀਆਂ ਊਠਾਂ ਉੱਤੇ
ਲੱਦਿਆ ਅਰ ਆਪਣੇ ਨਾਲ ਲੈ ਕੇ ਆਇਆ ਅਰ
ਉਹ ਦੇ ਸਾਹਮਣੇ ਖਲੋ ਕੇ ਆਖਿਆ, ਤੇਰੇ ਪੁੱਤ੍ਰ
ਅਰਾਮ ਦੇ ਰਾਜੇ ਬਨ-ਹਦਦ ਨੇ ਇਹ ਆਖ ਕੇ ਮੈਨੂੰ
ਤੇਰੇ ਕੋਲ ਘੱਲਿਆ ਹੈ ਭਈ ਕੀ ਮੈਂ ਇਸ ਰੋਗ
੧੦ ਤੋਂ ਅੱਛਾ ਹੋ ਜਾਵਾਂਗਾ ? ੦ ਅੱਗੋਂ ਅਲੀਸ਼ਾ ਨੇ ਉਸ
ਨੂੰ ਆਖਿਆ, ਜਾ ਕੇ ਉਹ ਨੂੰ ਆਖ, ਤੂੰ ਅੱਛਾ ਹੋ
ਜਾਵੇਂਗਾ ਤਾਂ ਭੀ ਯਹੋਵਾਹ ਨੇ ਮੇਰੇ ਉੱਤੇ ਪਰਗਟ
੧੧ ਕੀਤਾ ਹੈ ਭਈ ਉਹ ਜ਼ਰੂਰ ਮਰ ਜਾਵੇਗਾ ੦ ਅਤੇ ਉਹ
ਉਹ ਦੀ ਵੱਲ ਟਿਕ ਟਿਕੀ ਲਾ ਕੇ ਵੇਖਦਾ ਰਿਹਾ

ਇੱਥੋਂ ਤਾਈਂ ਭਈ ਉਹ ਲੱਜਿਆਵਾਨ ਹੋ ਗਿਆ
੧੨ ਅਰ ਪਰਮੇਸ਼ੁਰ ਦਾ ਜਨ ਰੋ ਪਿਆ ੦ ਤਦ ਹਜ਼ਾਏਲ
ਨੇ ਆਖਿਆ, ਮੇਰਾ ਸੁਆਮੀ ਕਿਉਂ ਰੋਂਦਾ ਹੈ ?
ਅੱਗੋਂ ਉਹ ਬੋਲਿਆ, ਕਿਉਂ ਜੋ ਮੈਂ ਉਸ ਬਦੀ
ਨੂੰ ਜਾਣਦਾ ਹਾਂ ਜੋ ਤੂੰ ਇਸਰਾਏਲੀਆਂ ਨਾਲ ਕਰੇਂਗਾ ।
ਤੂੰ ਉਨ੍ਹਾਂ ਦਿਆਂ ਕਿਲਿਆਂ ਨੂੰ ਅੱਗ ਲਾਵੇਂਗਾ ਅਰ ਤੂੰ
ਉਨ੍ਹਾਂ ਦੇ ਚੰਗੇ ਗਭਰੂਆਂ ਨੂੰ ਤਲਵਾਰ ਨਾਲ ਘਾਤ
ਕਰੇਂਗਾ ਅਰ ਉਨ੍ਹਾਂ ਦਿਆਂ ਬੱਚਿਆਂ ਨੂੰ ਪਟਕਾ
ਪਟਕਾ ਕੇ ਟੋਟੇ ਟੋਟੇ ਕਰੇਂਗਾ ਅਰ ਉਨ੍ਹਾਂ ਦੀਆਂ
੧੩ ਗਰਭਣੀਆਂ ਤੀਵੀਆਂ ਤੂੰ ਚੀਰ ਸੁੱਟੇਂਗਾ ੦ ਅਤੇ
ਹਜ਼ਾਏਲ ਨੇ ਆਖਿਆ, ਪਰ ਤੇਰਾ ਦਾਸ ਕੁੱਤੇ ਸਮਾਨ
ਹੈ।ਉਹ ਹੈ ਹੀ ਕੀ ਕਿ ਉਹ ਐਡਾ ਵੱਡਾ ਕੰਮ ਕਰੇ ?
ਪਰ ਅਲੀਸ਼ਾ ਨੇ ਆਖਿਆ, ਯਹੋਵਾਹ ਨੇ ਮੈਨੂੰ
ਵਿਖਾਇਆ ਹੈ ਕਿ ਤੂੰ ਅਰਾਮ ਦੇ ਉੱਤੇ ਰਾਜਾ
੧੪ ਹੋਵੇਂਗਾ ੦ ਫੇਰ ਉਹ ਅਲੀਸ਼ਾ ਕੋਲੋਂ ਤੁਰ ਪਿਆ ਅਰ
ਆਪਣੇ ਸੁਆਮੀ ਕੋਲ ਆਇਆ ਅਰ ਉਸ ਨੇ
ਪੁੱਛਿਆ, ਅਲੀਸ਼ਾ ਨੇ ਤੈਨੂੰ ਕੀ ਆਖਿਆ ਹੈ ? ਤਾਂ ਉਹ
ਬੋਲਿਆ, ਉਹ ਨੇ ਮੈਨੂੰ ਦੱਸਿਆ ਭਈ ਤੂੰ ਅੱਛਾ ਹੋ
੧੫ ਜਾਵੇਂਗਾ ੦ ਪਰ ਅਗਲੇ ਦਿਨ ਐਉਂ ਹੋਇਆ ਭਈ
ਉਹ ਨੇ ਇੱਕ ਚੱਦਰ ਲਈ ਤੇ ਉਹ ਨੂੰ ਪਾਣੀ ਨਾਲ
ਭਿਉਂ ਕੇ ਉਸ ਦੇ ਮੂੰਹ ਉੱਤੇ ਪਾ ਦਿੱਤੀ ਤੇ ਉਹ ਮਰ
ਗਿਆ ਤੇ ਹਜ਼ਾਏਲ ਉਸ ਦੇ ਥਾਂ ਰਾਜ ਕਰਨ ਲੱਗਾ ੦
੧੬ ਅਤੇ ਇਸਰਾਏਲ ਦੇ ਪਾਤਸ਼ਾਹ ਅਹਾਬ ਦੇ ਪੁੱਤ੍ਰ
ਯੋਰਾਮ ਦੇ ਪੰਜਵੇਂ ਵਰਹੇ ਜਦ ਯਹੋਸ਼ਾਫ਼ਾਟ ਯਹੂਦਾਹ
ਦਾ ਪਾਤਸ਼ਾਹ ਸੀ ਯਹੂਦਾਹ ਦੇ ਪਾਤਸ਼ਾਹ ਯਹੋਸ਼ਾਫ਼ਾਟ
੧੭ ਦਾ ਪੁੱਤ੍ਰ ਯਹੋਰਾਮ ਰਾਜ ਕਰਨ ਲੱਗਾ ੦ ਜਦ ਉਹ
ਰਾਜ ਕਰਨ ਲੱਗਾ ਤ੍ਰਾਂ ਬੱਤੀਆਂ ਵਰਿਹਾ ਦਾ ਸੀ ਅਰ
ਉਹ ਨੇ ਯਰੂਸ਼ਲਮ ਵਿੱਚ ਅੱਠ ਵਰਹੇ ਰਾਜ ਕੀਤਾ ੦
੧੮ ਅਰ ਉਹ ਅਹਾਬ ਦੇ ਘਰਾਣੇ ਵਾਂਙੁ ਇਸਰਾਏਲ ਦੇ
ਪਾਤਸ਼ਾਹਾਂ ਦੇ ਰਾਹ ਉੱਤੇ ਤੁਰਿਆ ਕਿਉਂ ਜੋ ਅਹਾਬ
ਦੀ ਧੀ ਉਹ ਦੀ ਰਾਣੀ ਹੋ ਗਈ ਅਰ ਉਹ ਨੇ ਉਹ
ਕੰਮ ਕੀਤਾ ਜਿਹੜਾ ਯਹੋਵਾਹ ਦੀ ਨਿਗਾਹ ਵਿੱਚ ਬੁਰਾ
੧੯ ਸੀ ੦ ਫੇਰ ਭੀ ਯਹੋਵਾਹ ਨੇ ਆਪਣੇ ਦਾਸ ਦਾਊਦ
ਦੇ ਨਮਿੱਤ ਯਹੂਦਾਹ ਨੂੰ ਨਾਸ ਕਰਨਾ ਨਾ ਚਾਹਿਆ
ਜਿਵੇਂ ਉਸ ਨੇ ਉਹ ਦੇ ਨਾਲ ਪਰਤਿੱਗਿਆ ਕੀਤੀ ਸੀ
ਭਈ ਮੈਂ ਤੇਰੀ ਵੰਸ ਨੂੰ ਸਦਾ ਲਈ ਇੱਕ ਚਰਾਗ
੨੦ ਦਿਆਂਗਾ ੦ ਉਹ ਦਿਆਂ ਦਿਨਾਂ ਵਿੱਚ ਅਦੋਮ
ਯਹੂਦਾਹ ਦੀ ਅਧੀਨਤਾਈ ਤੋਂ ਆਕੀ ਹੋ ਗਿਆ
ਅਰ ਉਨ੍ਹਾਂ ਨੇ ਆਪਣੇ ਲਈ ਇੱਕ ਰਾਜਾ ਬਣਾ
੨੧ ਲਿਆ ੦ ਤਦ ਯੋਰਾਮ ਸਈਰ ਨੂੰ ਲੰਘ ਗਿਆ ਅਰ
ਸਾਰੇ ਰਥ ਉਸ ਦੇ ਨਾਲ ਸਨ ਅਤੇ ਐਉਂ ਹੋਇਆ
ਭਈ ਉਸ ਨੇ ਰਾਤੀਂ ਉੱਠ ਕੇ ਅਦੋਮੀਆਂ ਨੂੰ ਜਿਨ੍ਹਾਂ ਨੇ
ਉਹ ਨੂੰ ਘੇਰਿਆ ਹੋਇਆ ਸੀ ਅਰ ਰਥਾਂ ਦੇ ਸਰਦਾਰਾਂ
੨੨ ਨੂੰ ਮਾਰਿਆ ਅਰ ਲੋਕ ਤੰਬੂਆਂ ਨੂੰ ਭੱਜ ਗਏ ੦ ਸੋ
ਅਦੋਮ ਅੱਜ ਤਾਈਂ ਯਹੂਦਾਹ ਦੀ ਅਧੀਨਤਾਈ
ਤੋਂ ਆਕੀ ਹੈ ਅਰ ਉਸੇ ਵੇਲੇ ਲਿਬਨਾਹ ਭੀ ਆਕੀ
ਹੋ ਗਿਆ ॥
੨੩ ਯੋਰਾਮ ਦੀ ਬਾਕੀ ਵਾਰਤਾ ਅਰ ਉਹ ਸੱਭੋ ਕੁਝ
ਜੋ ਉਹ ਨੇ ਕੀਤਾ ਕੀ ਉਹ ਯਹੂਦਾਹ ਦੇ ਪਾਤਸ਼ਾਹਾਂ
ਦੇ ਇਤਹਾਸ ਦੀ ਪੋਥੀ ਵਿੱਚ ਲਿਖਿਆ ਹੋਇਆ
੨੪ ਨਹੀਂ ਹੈ ੦ ਅਤੇ ਯੋਰਾਮ ਆਪਣੇ ਪਿਉ ਦਾਦਿਆਂ
ਦੇ ਨਾਲ ਸੌਂ ਗਿਆ ਅਰ ਦਾਊਦ ਦੇ ਸ਼ਹਿਰ ਵਿੱਚ
ਆਪਣੇ ਪਿਉ ਦਾਦਿਆਂ ਦੇ ਨਾਲ ਦੱਬਿਆ ਗਿਆ
ਅਰ ਉਹ ਦਾ ਪੁੱਤ੍ਰ ਅਹਜ਼ਯਾਹ ਉਹ ਦੇ ਥਾਂ ਰਾਜ
ਕਰਨ ਲੱਗਾ ॥
੨੫ ਇਸਰਾਏਲ ਦੇ ਪਾਤਸ਼ਾਹ ਅਹਾਬ ਦੇ ਪੁੱਤ੍ਰ ਯੋਰਾਮ
ਦੇ ਬਾਰ੍ਹਵੇਂ ਵਰਹੇ ਤੋਂ ਯਹੂਦਾਹ ਦੇ ਪਾਤਸ਼ਾਹ ਯਹੋਰਾਮ
੨੬ ਦਾ ਪੁੱਤ੍ਰ ਅਹਜ਼ਯਾਹ ਰਾਜ ਕਰਨ ਲੱਗਾ ੦ ਅਹਜ਼-
ਯਾਹ ਬਾਈਆਂ ਵਰਿਹਾਂ ਦਾ ਸੀ ਜਦ ਉਹ ਰਾਜ
ਕਰਨ ਲੱਗਾ ਅਰ ਉਹ ਨੇ ਇੱਕ ਵਰਹਾ ਯਰੂਸ਼ਲਮ
ਵਿੱਚ ਰਾਜ ਕੀਤਾ । ਉਹ ਦੀ ਮਾਤਾ ਦਾ ਨਾਉਂ
ਅਥਲਯਾਹ ਸੀ ਜੋ ਇਸਰਾਏਲ ਦੇ ਪਾਤਸ਼ਾਹ ਆਮਰੀ
੨੭ ਦੀ ਧੀ ਸੀ ੦ ਅਤੇ ਉਹ ਅਹਾਬ ਦੇ ਘਰਾਣੇ ਦੇ ਰਾਹ
ਉੱਤੇ ਤੁਰਿਆ ਅਰ ਉਹ ਨੇ ਅਹਾਬ ਦੇ ਘਰਾਣੇ
ਵਾਂਙੁ ਯਹੋਵਾਹ ਦੀ ਨਿਗਾਹ ਵਿੱਚ ਬਦੀ ਕੀਤੀ ਕਿਉਂ
ਜੋ ਉਹ ਅਹਾਬ ਦੇ ਘਰਾਣੇ ਦਾ ਜੁਆਈ ਸੀ ੦
੨੮ ਅਤੇ ਉਹ ਅਹਾਬ ਦੇ ਪੁੱਤ੍ਰ ਯੋਰਾਮ ਦੇ ਨਾਲ ਰਾਮੋਥ
-ਗਿਲਆਦ ਵਿੱਚ ਅਰਾਮ ਦੇ ਰਾਜਾ ਹਜ਼ਾਏਲ ਨਾਲ
ਲੜਨ ਲਈ ਗਿਆ ਅਰ ਅਰਾਮੀਆਂ ਨੇ ਯੋਰਾਮ ਨੂੰ
੨੯ ਫੱਟੜ ਕੀਤਾ ੦ ਸੋ ਯੋਰਾਮ ਪਾਤਸ਼ਾਹ ਮੁੜ ਗਿਆ
ਭਈ ਯਿਜ਼ਰਏਲ ਵਿੱਚ ਉਨ੍ਹਾਂ ਫੱਟਾਂ ਦੀ ਦਵਾ ਦਾਰੂ
ਕਰਾਵੇ ਜਿਹੜੇ ਅਰਾਮ ਦੇ ਰਾਜਾ ਹਜ਼ਾਏਲ ਨਾਲ

ਲੜਦਿਆਂ ਰਾਮਾਹ ਵਿੱਚ ਅਰਾਮੀਆਂ ਦੇ ਹੱਥੋਂ ਲੱਗੇ
ਸਨ । ਅਰ ਯਹੂਦਾਹ ਦੇ ਪਾਤਸ਼ਾਹ ਯਹੋਰਾਮ ਦਾ
ਪੁੱਤ੍ਰ ਅਹਜ਼ਯਾਹ ਅਹਾਬ ਦੇ ਪੁੱਤ੍ਰ ਯੋਰਾਮ ਨੂੰ ਵੇਖਣ
ਲਈ ਯਿਜ਼ਰਏਲ ਵਿੱਚ ਆਇਆ ਕਿਉਂ ਜੋ ਉਹ
ਬੀਮਾਰ ਸੀ ॥

## ਇਸਰਾਏਲ ਉੱਤੇ ਯੇਹੂ ਦਾ ਰਾਜ

੯ ਅਲੀਸ਼ਾ ਨਬੀ ਨੇ ਨਬੀਆਂ ਦੇ ਪੁੱਤ੍ਰਾਂ ਵਿੱਚੋਂ ਇੱਕ
ਨੂੰ ਸੱਦ ਕੇ ਉਹ ਨੂੰ ਆਖਿਆ, ਆਪਣਾ ਲੱਕ ਬੰਨ੍ਹ
ਅਰ ਤੇਲ ਦੀ ਇੱਕ ਕੁੱਪੀ ਆਪਣੇ ਹੱਥ ਵਿੱਚ ਲੈ ਅਰ
੨ ਰਾਮੋਥ-ਗਿਲਆਦ ਨੂੰ ਜਾਹ ੦ ਜਦ ਤੂੰ ਉੱਥੇ ਅੱਪੜੇਂ
ਤਾਂ ਨਿਮਸ਼ੀ ਦੇ ਪੋਤ੍ਰੇ ਯਹੋਸ਼ਾਫਾਟ ਦੇ ਪੁੱਤ੍ਰ ਯੇਹੂ ਨੂੰ ਲੱਭ
ਲਈਂ ਤੇ ਤੂੰ ਅੰਦਰ ਜਾ ਕੇ ਉਹ ਨੂੰ ਉਹ ਦੇ ਭਰਾਵਾਂ
ਵਿੱਚੋਂ ਉਠਾ ਕੇ ਅੰਦਰਲੀ ਕੋਠੜੀ ਵਿੱਚ ਲੈ ਜਾਈਂ ੦
੩ ਫੇਰ ਤੇਲ ਦੀ ਕੁੱਪੀ ਲੈ ਕੇ ਉਹ ਦੇ ਸਿਰ ਉੱਤੇ
ਡੋਹਲ ਦੇਈਂ ਅਰ ਆਖੀਂ ਯਹੋਵਾਹ ਐਉਂ ਫਰਮਾਉਂਦਾ
ਹੈ, ਮੈਂ ਤੈਨੂੰ ਇਸਰਾਏਲ ਦਾ ਪਾਤਸ਼ਾਹ ਹੋਣ ਲਈ ਮਸਹ
ਕੀਤਾ ਹੈ । ਤਦ ਤੂੰ ਬੂਹਾ ਖੋਲ੍ਹ ਕੇ ਨੱਸੀਂ ਤੇ ਠਹਿਰੀਂ
੪ ਨਾ ੦ ਸੋ ਉਹ ਜੁਆਨ ਅਰਥਾਤ ਉਹ ਜੁਆਨ ਨਬੀ
੫ ਰਾਮੋਥ-ਗਿਲਆਦ ਨੂੰ ਗਿਆ ੦ ਅਰ ਜਦ ਉਹ
ਅੱਪੜਿਆ ਤਾਂ ਵੇਖੋ ਫੌਜ ਦੇ ਸਰਦਾਰ ਬੈਠੇ ਹੋਏ ਸਨ ।
ਉਸ ਨੇ ਆਖਿਆ, ਹੇ ਸਰਦਾਰ, ਮੇਰੇ ਕੋਲ ਤੇਰੇ ਲਈ
ਇੱਕ ਸੁਨੇਹਾ ਹੈ ਅਰ ਯੇਹੂ ਬੋਲਿਆ, ਸਾਡੇ ਸਾਰਿਆਂ
ਵਿੱਚੋਂ ਕਿਹਦੇ ਲਈ ? ਉਸ ਨੇ ਆਖਿਆ, ਹੇ
੬ ਸਰਦਾਰ ਤੇਰੇ ਲਈ ੦ ਤਦ ਉਹ ਉੱਠ ਕੇ ਘਰ ਵਿੱਚ
ਗਿਆ ਅਰ ਉਸ ਨੇ ਉਹ ਦੇ ਸਿਰ ਉੱਤੇ ਤੇਲ ਡੋਹਲ
ਦਿੱਤਾ ਅਰ ਉਹ ਨੂੰ ਆਖਿਆ, ਯਹੋਵਾਹ ਇਸਰਾਏਲ
ਦਾ ਪਰਮੇਸ਼ੁਰ ਐਉਂ ਫਰਮਾਉਂਦਾ ਹੈ, ਮੈਂ ਤੈਨੂੰ
ਯਹੋਵਾਹ ਦੀ ਪਰਜਾ ਇਸਰਾਏਲ ਦਾ ਪਾਤਸ਼ਾਹ ਹੋਣ
੭ ਲਈ ਮਸਹ ਕੀਤਾ ਹੈ ੦ ਤੂੰ ਆਪਣੇ ਸੁਆਮੀ ਅਹਾਬ
ਦੇ ਘਰਾਣੇ ਨੂੰ ਮਾਰ ਸੁੱਟੀਂ ਭਈ ਮੈਂ ਆਪਣੇ ਦਾਸਾਂ
ਨਬੀਆਂ ਦੇ ਲਹੂ ਦਾ ਅਰ ਯਹੋਵਾਹ ਦੇ ਸੱਭ ਦਾਸਾਂ
ਦੇ ਲਹੂ ਦਾ ਵੱਟਾ ਈਜ਼ਬਲ ਦੇ ਹੱਥੋਂ ਲਵਾਂ ੦
੮ ਅਹਾਬ ਦੇ ਸਾਰੇ ਘਰਾਣੇ ਦਾ ਨਾਸ ਹੋਵੇਗਾ ਅਰ ਮੈਂ
ਅਹਾਬ ਤੋਂ ਹਰ ਮੁੰਡੇ ਨੂੰ ਨਾਲੇ ਇਸਰਾਏਲ ਵਿੱਚ ਹਰ
ਬੰਧੂਏ ਨੂੰ ਅਰ ਹਰ ਅਜ਼ਾਦ ਨੂੰ ਕੱਟ ਦਿਆਂਗਾ ੦
੯ ਅਤੇ ਮੈਂ ਅਹਾਬ ਦੇ ਘਰ ਨੂੰ ਨਬਾਟ ਦੇ ਪੁੱਤ੍ਰ
ਯਾਰਾਬੁਆਮ ਦੇ ਘਰ ਅਰ ਅਹੀਯਾਹ ਦੇ ਪੁੱਤ੍ਰ
੧੦ ਬਆਸ਼ਾ ਦੇ ਘਰ ਵਾਂਙੁ ਕਰ ਛੱਡਾਂਗਾ ੦ ਅਰ
ਈਜ਼ਬਲ ਨੂੰ ਯਿਜ਼ਰਏਲ ਦੀ ਭੂਮੀ ਵਿੱਚ ਕੁੱਤੇ
ਖਾਣਗੇ ਅਰ ਉਹ ਨੂੰ ਦੱਬਣ ਵਾਲਾ ਉੱਥੇ ਕੋਈ ਨਾ
ਹੋਵੇਗਾ । ਫੇਰ ਉਹ ਬੂਹਾ ਖੋਲ੍ਹ ਕੇ ਨੱਸ ਗਿਆ ॥
੧੧ ਤਦ ਯੇਹੂ ਆਪਣੇ ਸੁਆਮੀ ਦੇ ਚਾਕਰਾਂ ਕੋਲ
ਬਾਹਰ ਆਇਆ ਅਰ ਇੱਕ ਜਣੇ ਨੇ ਉਹ ਨੂੰ
ਆਖਿਆ, ਸੁਖ ਤਾਂ ਹੈ ? ਇਹ ਦਿਵਾਨਾ ਤੇਰੇ ਕੋਲ
ਕਿਉਂ ਆਇਆ ਸੀ ? ਉਹ ਨੇ ਓਹਨਾਂ ਨੂੰ ਆਖਿਆ,
ਤੁਸੀਂ ਉਸ ਆਦਮੀ ਤੇ ਉਸ ਦੇ ਸੁਨੇਹੇ ਨੂੰ ਜਾਣਦੇ
੧੨ ਹੋ ੦ ਅਤੇ ਓਹ ਬੋਲੇ, ਏਹ ਝੂਠਾ ਹੈ । ਕਿਰਪਾ ਕਰਕੇ
ਸਾਨੂੰ ਦੱਸ ਤਾਂ ਸਹੀ, ਤਦ ਉਹ ਬੋਲਿਆ, ਉਸ ਨੇ ਮੇਰੇ
ਨਾਲ ਇਸ ਇਸ ਤਰਾਂ ਗੱਲ ਕੀਤੀ ਕਿ ਯਹੋਵਾਹ
ਐਉਂ ਫਰਮਾਉਂਦਾ ਹੈ ਕਿ ਮੈਂ ਤੈਨੂੰ ਇਸਰਾਏਲ ਦਾ
੧੩ ਪਾਤਸ਼ਾਹ ਹੋਣ ਲਈ ਮਸਹ ਕੀਤਾ ੦ ਤਦ ਓਹਨਾਂ ਨੇ
ਛੇਤੀ ਕੀਤੀ ਅਰ ਹਰੇਕ ਆਦਮੀ ਨੇ ਆਪਣੇ ਬਸਤਰ
ਲੈ ਕੇ ਉਹ ਦੇ ਹੇਠਾਂ ਉਨ੍ਹਾਂ ਹੀ ਪੌੜੀਆਂ ਉੱਤੇ ਵਿਛਾਏ
ਅਰ ਤੁਰਹੀ ਵਜਾ ਕੇ ਆਖਿਆ ਕਿ ਯੇਹੂ ਪਾਤਸ਼ਾਹ
੧੪ ਹੈ ੦ ਐਉਂ ਨਿਮਸ਼ੀ ਦੇ ਪੋਤ੍ਰੇ ਯਹੋਸ਼ਾਫਾਟ ਦੇ ਪੁੱਤ੍ਰ
ਯੇਹੂ ਨੇ ਯੋਰਾਮ ਦੇ ਵਿਰੁੱਧ ਮਤਾ ਪਕਾਇਆ ਅਰ
ਅਰਾਮ ਦੇ ਰਾਜਾ ਹਜ਼ਾਏਲ ਦੇ ਕਾਰਨ ਯੋਰਾਮ ਸਾਰੇ
ਇਸਰਾਏਲ ਸਣੇ ਰਾਮੋਥ-ਗਿਲਆਦ ਦੀ ਵੇਖ ਭਾਲ
੧੫ ਕਰਦਾ ਸੀ ੦ ਪਰ ਯੋਰਾਮ ਪਾਤਸ਼ਾਹ ਮੁੜ ਗਿਆ ਸੀ
ਭਈ ਯਿਜ਼ਰਏਲ ਵਿੱਚ ਉਨ੍ਹਾਂ ਫੱਟਾਂ ਦੀ ਦਵਾ ਦਾਰੂ
ਕਰਾਏ ਜਿਹੜੇ ਅਰਾਮ ਦੇ ਰਾਜਾ ਹਜ਼ਾਏਲ ਨਾਲ
ਲੜਦਿਆਂ ਅਰਾਮੀਆਂ ਦੇ ਹੱਥੋਂ ਲੱਗੇ ਸਨ । ਤਦ
ਯੇਹੂ ਨੇ ਆਖਿਆ, ਜੇ ਤੁਹਾਡਾ ਵਿਚਾਰ ਅਜਿਹਾ ਹੈ
ਤਾਂ ਕੋਈ ਨੱਸਣ ਵਾਲਾ ਇਸ ਸ਼ਹਿਰ ਵਿੱਚੋਂ ਨਿੱਕਲ
੧੬ ਕੇ ਯਿਜ਼ਰਏਲ ਨੂੰ ਖਬਰ ਲੈ ਜਾਣੀ ਨਾ ਪਾਵੇ ੦ ਅਤੇ
ਯੇਹੂ ਰਥ ਉੱਤੇ ਚੜ੍ਹ ਕੇ ਯਿਜ਼ਰਏਲ ਨੂੰ ਗਿਆ ਕਿਉਂ
ਜੋ ਯੋਰਾਮ ਉੱਥੇ ਪਿਆ ਹੋਇਆ ਸੀ ਅਰ ਯਹੂਦਾਹ
ਦਾ ਪਾਤਸ਼ਾਹ ਅਹਜ਼ਯਾਹ ਯੋਰਾਮ ਨੂੰ ਮਿਲਣ ਲਈ
ਆਇਆ ਹੋਇਆ ਸੀ ॥
੧੭ ਯਿਜ਼ਰਏਲ ਵਿੱਚ ਪਹਿਰੇ ਵਾਲਾ ਬੁਰਜ ਉੱਤੇ
ਖਲੋਤਾ ਸੀ ਅਰ ਜਦ ਉਸ ਨੇ ਯੇਹੂ ਦੇ ਜੱਥੇ ਨੂੰ

ਆਉਂਦਿਆਂ ਵੇਖਿਆ ਤਾਂ ਆਖਿਆ, ਮੈਨੂੰ ਇੱਕ ਵੱਡਾ
ਜੱਥਾ ਦਿੱਸਦਾ ਹੈ। ਯੋਰਾਮ ਨੇ ਕਿਹਾ, ਇੱਕ ਸਵਾਰ
ਨੂੰ ਲੈ ਕੇ ਉਨ੍ਹਾਂ ਨੂੰ ਮਿਲਣ ਲਈ ਘੱਲ ਭਈ ਉਹ
੧੮ ਪੁੱਛੇ, ਸ਼ਾਂਤ ਤਾਂ ਹੈ? ○ ਸੋ ਇੱਕ ਸਵਾਰ ਉਹ ਨੂੰ
ਮਿਲਣ ਲਈ ਗਿਆ ਅਰ ਬੋਲਿਆ, ਪਾਤਸ਼ਾਹ
ਐਉਂ ਪੁੱਛਦਾ ਹੈ, ਸ਼ਾਂਤ ਤਾਂ ਹੈ? ਅਰ ਯੇਹੂ
ਬੋਲਿਆ, ਤੈਨੂੰ ਸ਼ਾਂਤ ਨਾਲ ਕੀ? ਮੇਰੇ ਪਿੱਛੇ ਹੋ ਲੈ।
ਅਰ ਪਹਿਰੇ ਵਾਲੇ ਨੇ ਆਖਿਆ, ਹਲਕਾਰਾ ਉਨ੍ਹਾਂ
ਕੋਲ ਅੱਪੜ ਤਾਂ ਗਿਆ ਪਰ ਪਿਛਾਹਾਂ ਨਹੀਂ ਮੁੜਿਆ ○
੧੯ ਤਦ ਉਹ ਨੇ ਇੱਕ ਦੂਜੇ ਸਵਾਰ ਨੂੰ ਘੱਲਿਆ ਅਰ ਉਹ
ਨੇ ਉਨ੍ਹਾਂ ਕੋਲ ਜਾ ਕੇ ਆਖਿਆ, ਪਾਤਸ਼ਾਹ ਐਉਂ
ਪੁੱਛਦਾ ਹੈ, ਸ਼ਾਂਤ ਤਾਂ ਹੈ? ਯੇਹੂ ਨੇ ਉਸ ਨੂੰ ਕਿਹਾ, ਤੈਨੂੰ
੨੦ ਸ਼ਾਂਤ ਨਾਲ ਕੀ? ਮੇਰੇ ਪਿੱਛੇ ਹੋ ਲੈ ○ ਤਾਂ ਪਹਿਰੇ
ਵਾਲੇ ਨੇ ਦੱਸਿਆ, ਉਹ ਉਨ੍ਹਾਂ ਕੋਲ ਅੱਪੜ ਤਾਂ
ਗਿਆ ਪਰ ਪਿਛਾਹਾਂ ਨਹੀਂ ਮੁੜਿਆ ਅਰ ਹੱਕਣਾ
ਨਿਮਸ਼ੀ ਦੇ ਪੁੱਤ੍ਰ ਯੇਹੂ ਦੇ ਹੱਕਣ ਵਰਗਾ ਹੈ ਕਿਉਂ ਜੋ
ਉਹੋ ਐਨੀ ਕਾਹਲੀ ਹੱਕਦਾ ਹੁੰਦਾ ਹੈ ॥
੨੧ ਤਦ ਯੋਰਾਮ ਨੇ ਆਖਿਆ, ਜੋਤ ਦੇਹ। ਉਨ੍ਹਾਂ ਨੇ
ਉਹ ਦਾ ਰਥ ਜੋਤ ਦਿੱਤਾ। ਤਦ ਇਸਰਾਏਲ ਦਾ
ਪਾਤਸ਼ਾਹ ਯੋਰਾਮ ਅਰ ਯਹੂਦਾਹ ਦਾ ਪਾਤਸ਼ਾਹ
ਅਹਜ਼ਯਾਹ ਆਪਣੇ ਆਪਣੇ ਰਥ ਉੱਤੇ ਨਿੱਕਲੇ ਅਰ
ਯੇਹੂ ਨੂੰ ਮਿਲਣ ਲਈ ਗਏ ਅਰ ਯਿਜ਼ਰਏਲੀ ਨਬੋਥ
੨੨ ਦੀ ਭੂਮੀ ਵਿੱਚ ਉਹ ਨੂੰ ਲੱਭ ਲਿਆ ○ ਤਾਂ ਐਉਂ
ਹੋਇਆ ਜਦ ਯੋਰਾਮ ਨੇ ਯੇਹੂ ਨੂੰ ਡਿੱਠਾ ਤਾਂ ਬੋਲਿਆ,
ਯੇਹੂ ਸ਼ਾਂਤ ਤਾਂ ਹੈ? ਉਸ ਨੇ ਆਖਿਆ, ਜਦ ਤਾਂਈ
ਤੇਰੀ ਮਾਂ ਈਜ਼ਬਲ ਦੀਆਂ ਜ਼ਨਾਕਾਰੀਆਂ ਤੇ ਉਹ
ਦੀਆਂ ਜਾਦੂਗਰੀਆਂ ਏਨੀਆਂ ਵਧੀਆਂ ਹੋਈਆਂ
੨੩ ਹੋਣ ਤਦ ਤਾਂਈ ਸ਼ਾਂਤ ਕੇਹੀ? ○ ਤਦ ਯੋਰਾਮ ਨੇ
ਵਾਗਾਂ ਮੋੜੀਆਂ ਅਰ ਨੱਸ ਤੁਰਿਆ ਅਰ ਅਹਜ਼ਯਾਹ
੨੪ ਨੂੰ ਆਖਿਆ, ਹੇ ਅਹਜ਼ਯਾਹ ਛਲ ਹੈ! ○ ਤਾਂ ਯੇਹੂ
ਨੇ ਆਪਣਾ ਧਣੁਖ ਜ਼ੋਰ ਨਾਲ ਖਿੱਚਿਆ ਅਰ ਯੋਰਾਮ
ਦਿਆਂ ਮੋਢਿਆਂ ਦੇ ਵਿੱਚਕਾਰ ਮਾਰਿਆ ਅਰ ਤੀਰ
ਉਹ ਦੇ ਦਿਲ ਵਿੱਚੋਂ ਹੋ ਕੇ ਨਿੱਕਲਿਆ ਅਰ ਉਹ
੨੫ ਆਪਣੇ ਰਥ ਵਿੱਚ ਹੀ ਡਿੱਗ ਪਿਆ ○ ਤਦ ਉਸ ਨੇ
ਆਪਣੇ ਇੱਕ ਹੁੱਦੇਦਾਰ ਬਿਦਕਰ ਨੂੰ ਆਖਿਆ, ਉਹ
ਨੂੰ ਚੁੱਕ ਕੇ ਯਿਜ਼ਰਏਲੀ ਨਬੋਥ ਦੇ ਖੱਤੇ ਦੇ ਹਿੱਸੇ
ਵਿੱਚ ਸੁੱਟ ਦੇਹ ਕਿਉਂ ਜੋ ਚੇਤੇ ਕਰ ਕਿ ਜਦ ਮੈਂ ਤੇ
ਤੂੰ ਦੋਵੇਂ ਰਲ ਕੇ ਉਹ ਦੇ ਪਿਉ ਅਹਾਬ ਦੇ ਪਿੱਛੇ
ਸਵਾਰ ਹੋਏ ਜਾਂਦੇ ਸਾਂ ਤਾਂ ਯਹੋਵਾਹ ਨੇ ਉਹ ਦੇ ਉੱਤੇ
੨੬ ਇਹੋ ਹੁਕਮ ਲਾਇਆ ਸੀ ○ ਸੱਚ ਮੁੱਚ ਮੈਂ ਅੱਜ
ਭਲਕ ਹੀ ਨਬੋਥ ਦਾ ਲਹੂ ਅਰ ਉਹ ਦੇ ਪੁੱਤ੍ਰਾਂ ਦਾ
ਲਹੂ ਵੇਖਿਆ ਹੈ, ਯਹੋਵਾਹ ਦਾ ਵਾਕ ਹੈ। ਮੈਂ ਏਸੇ
ਖੇਤ ਵਿੱਚ ਤੈਨੂੰ ਵੱਟਾ ਦਿਆਂਗਾ, ਯਹੋਵਾਹ ਦਾ ਵਾਕ
ਹੈ। ਇਸ ਲਈ ਹੁਣ ਯਹੋਵਾਹ ਦੇ ਵਾਕ ਅਨੁਸਾਰ
੨੭ ਉਹ ਨੂੰ ਚੁੱਕ ਕੇ ਉੱਸੇ ਥਾਂ ਸੁੱਟ ਦੇਹ ○ ਜਦ ਯਹੂਦਾਹ
ਦੇ ਪਾਤਸ਼ਾਹ ਅਹਜ਼ਯਾਹ ਨੇ ਏਹ ਡਿੱਠਾ ਤਾਂ ਬਾਗ
ਦੀ ਬਾਰਾਂਦਰੀ ਦੇ ਰਾਹ ਨੱਸਿਆ ਪਰ ਯੇਹੂ ਨੇ ਉਹ
ਦਾ ਪਿੱਛਾ ਕੀਤਾ ਅਰ ਕਿਹਾ, ਉਹ ਨੂੰ ਭੀ ਰਥ ਵਿੱਚੇ
ਹੀ ਮਾਰ ਸੁੱਟੋ। ਇਹ ਗੂਰ ਦੀ ਚੜ੍ਹਾਈ ਉੱਤੇ
ਜੋ ਯਿਬਲਾਮ ਦੇ ਨਾਲ ਹੀ ਹੈ ਹੋਇਆ ਅਰ ਉਹ
੨੮ ਮਗਿੱਦੋ ਨੂੰ ਭੱਜਿਆ ਅਤੇ ਉੱਥੇ ਮਰ ਗਿਆ ○ ਤਾਂ
ਉਹ ਦੇ ਚਾਕਰ ਉਹ ਨੂੰ ਰਥ ਵਿੱਚ ਰੱਖ ਕੇ ਯਰੂਸ਼ਲਮ
ਨੂੰ ਲਿਆਏ ਅਰ ਉਹ ਨੂੰ ਉਹ ਦੀ ਕਬਰ ਵਿੱਚ ਉਹ
ਦੇ ਪਿਉ ਦਾਦਿਆਂ ਦੇ ਨਾਲ ਦਾਊਦ ਦੇ ਸ਼ਹਿਰ
੨੯ ਵਿੱਚ ਦੱਬਿਆ ○ ਅਤੇ ਅਹਾਬ ਦੇ ਪੁੱਤ੍ਰ ਯੋਰਾਮ ਦੇ
ਗਿਆਰਵੇਂ ਵਰਹੇਂ ਅਹਜ਼ਯਾਹ ਯਹੂਦਾਹ ਉੱਤੇ
ਰਾਜ ਕਰਨ ਲੱਗਾ ॥
੩੦ ਜਦ ਯੇਹੂ ਯਿਜ਼ਰਏਲ ਵਿੱਚ ਵੜਿਆ ਅਰ
ਈਜ਼ਬਲ ਨੇ ਏਹ ਸੁਣਿਆ ਤਾਂ ਉਹ ਨੇ ਆਪਣੀਆਂ
ਅੱਖਾਂ ਵਿੱਚ ਕੱਜਲ ਪਾਇਆ ਅਰ ਆਪਣੇ ਸਿਰ ਨੂੰ
੩੧ ਸਿੰਗਾਰ ਕੇ ਤਾਕੀ ਵਿੱਚੋਂ ਦੀ ਝਾਕਣ ਲੱਗੀ ○ ਜਦ
ਯੇਹੂ ਫਾਟਕ ਵਿੱਚ ਵੜਿਆ ਉਹ ਬੋਲੀ, ਹੇ ਜ਼ਿਮਰੀ,
੩੨ ਆਪਣੇ ਸੁਆਮੀ ਦੇ ਘਾਤੀ ਸ਼ਾਂਤ ਤਾਂ ਹੈ? ○ ਉਸ ਨੇ
ਤਾਕੀ ਵੱਲ ਮੂੰਹ ਚੁੱਕ ਕੇ ਆਖਿਆ, ਮੇਰੇ ਵੱਲ ਕੌਣ
ਹੈ? ਕੌਣ? ਅਤੇ ਦੋ ਤਿੰਨ ਖੋਜਿਆਂ ਨੇ ਉਹ ਦੀ
੩੩ ਵੱਲ ਝਾਕਿਆ ○ ਤਾਂ ਉਸ ਨੇ ਆਖਿਆ, ਉਹ
ਨੂੰ ਹੇਠਾਂ ਡੇਗ ਦਿਉ। ਸੋ ਉਨ੍ਹਾਂ ਨੇ ਉਹ ਨੂੰ ਡੇਗ ਦਿੱਤਾ
ਅਰ ਉਹ ਦੇ ਲਹੂ ਦੇ ਛਿੱਟੇ ਕੰਧ ਉੱਤੇ ਅਰ ਘੋੜਿਆਂ
ਉੱਤੇ ਪਏ ਅਰ ਉਸ ਨੇ ਉਹ ਨੂੰ ਲਤਾੜ ਛੱਡਿਆ ○
੩੪ ਜਦ ਉਸ ਨੇ ਅੰਦਰ ਵੜ ਕੇ ਖਾਧਾ ਪੀਤਾ ਤਾਂ ਉਸ ਨੇ
ਆਖਿਆ, ਇਸ ਸਰਾਪੀ ਤੀਵੀਂ ਨੂੰ ਸਾਂਭੋ ਅਰ ਉਹ ਨੂੰ
ਦੱਬ ਦਿਓ ਕਿਉਂ ਜੋ ਉਹ ਇੱਕ ਪਾਤਸ਼ਾਹ ਦੀ

੩੫ ਦੀ ਹੈ ੦ ਅਤੇ ਓਹ ਉਹ ਨੂੰ ਦੱਬਣ ਲਈ ਗਏ ਪਰ
ਖੋਪੜੀ ਅਰ ਪੈਰਾਂ ਅਰ ਉਹ ਦੇ ਹੱਥਾਂ ਦੀਆਂ
੩੬ ਹਥੇਲੀਆਂ ਤੋਂ ਬਿਨਾ ਕੁਝ ਭੀ ਨਾ ਮਿਲਿਆ ੦ ਤਦ
ਓਹ ਮੁੜ ਆਏ ਅਰ ਉਸ ਨੂੰ ਇਹ ਦੱਸਿਆ ਤਾਂ ਉਸ
ਨੇ ਆਖਿਆ, ਏਹ ਯਹੋਵਾਹ ਦਾ ਓਹੋ ਬਚਨ ਹੈ
ਜਿਹੜਾ ਉਸ ਨੇ ਆਪਣੇ ਦਾਸ ਏਲੀਯਾਹ ਤਿਸ਼ਬੀ ਦੇ
ਰਾਹੀਂ ਆਖਿਆ ਸੀ ਭਈ ਯਿਜ਼ਰਏਲ ਦੀ ਭੂਮੀ ਦੇ
੩੭ ਖੱਤੇ ਵਿੱਚ ਕੁੱਤੇ ਈਜ਼ਬਲ ਦਾ ਮਾਸ ਖਾਣਗੇ ੦ ਅਤੇ
ਈਜ਼ਬਲ ਦੀ ਲੋਥ ਯਿਜ਼ਰਏਲ ਦੀ ਭੂਮੀ ਦੇ ਖੱਤੇ
ਵਿੱਚ ਪਈ ਹੋਈ ਖਾਦ ਵਾਂਙੁ ਹੋਵੇਗੀ ਤਾਂ ਜੋ ਕੋਈ
ਕਹਿ ਨਾ ਸੱਕੇ ਭਈ ਏਹ ਈਜ਼ਬਲ ਹੈ ।।

## ੧੦ ਅਹਾਬ ਦੇ ਘਰਾਣੇ ਦਾ ਕਤਲ ਕੀਤਾ ਜਾਣਾ

ਸਾਮਰਿਯਾ ਵਿੱਚ ਅਹਾਬ ਦੇ ਸੱਤਰ ਪੁੱਤ੍ਰ ਸਨ ਸੋ
ਯੇਹੂ ਨੇ ਸਾਮਰਿਯਾ ਵਿੱਚ ਯਿਜ਼ਰਏਲ ਦੇ ਸਰਦਾਰਾਂ,
ਬਜ਼ੁਰਗਾਂ ਅਰ ਉਨ੍ਹਾਂ ਨੂੰ ਜੋ ਅਹਾਬ ਦੇ ਪੁੱਤ੍ਰਾਂ ਨੂੰ
ਪਾਲਣ ਵਾਲੇ ਸਨ ਚਿੱਠੀਆਂ ਲਿਖ ਘੱਲੀਆਂ ੦
੨ ਭਈ ਤੁਹਾਡੇ ਕੋਲ ਤੁਹਾਡੇ ਸੁਆਮੀ ਦੇ ਪੁੱਤ੍ਰ ਹਨ
ਤੇ ਤੁਹਾਡੇ ਕੋਲ ਰਥ ਤੇ ਘੋੜੇ ਤੇ ਫਸੀਲਾਂ ਵਾਲੇ
੩ ਸ਼ਹਿਰ ਤੇ ਹਥਿਆਰ ਭੀ ਹਨ ੦ ਇਸ ਲਈ ਜਦ
ਇਹ ਚਿੱਠੀ ਤੁਹਾਡੇ ਕੋਲ ਅੱਪੜੇ ਤਾਂ ਤੁਸੀਂ ਆਪਣੇ
ਸੁਆਮੀ ਦੇ ਪੁੱਤ੍ਰਾਂ ਵਿੱਚੋਂ ਸਾਰਿਆਂ ਨਾਲੋਂ ਚੰਗੇ
ਤੇ ਲਾਇਕ ਨੂੰ ਚੁਣ ਕੇ ਉਹ ਨੂੰ ਉਹ ਦੇ ਪਿਉ ਦੀ
ਗੱਦੀ ਉੱਤੇ ਬਿਠਾਓ ਅਰ ਤੁਸੀਂ ਆਪਣੇ ਸੁਆਮੀ
੪ ਦੇ ਘਰਾਣੇ ਲਈ ਜੁੱਧ ਕਰੋ ੦ ਤਦ ਓਹ ਵੱਡੇ ਭੈਮਾਨ
ਹੋਏ ਤੇ ਆਖਣ ਲੱਗੇ, ਵੇਖੋ, ਦੋ ਪਾਤਸ਼ਾਹ ਤਾਂ ਉਸ
ਦੇ ਅੱਗੇ ਖਲੋ ਨਾ ਸੱਕੇ ਤਾਂ ਅਸੀਂ ਕਿਵੇਂ
੫ ਖਲੋਵਾਂਗੇ ? ੦ ਸੋ ਉਹ ਨੇ ਜਿਹੜਾ ਘਰ ਦਾ
ਮੁਖਤਿਆਰ ਸੀ ਤੇ ਉਹ ਨੇ ਜਿਹੜਾ ਸ਼ਹਿਰ ਉੱਤੇ
ਹਾਕਮ ਸੀ ਅਰ ਬਜ਼ੁਰਗਾਂ ਅਰ ਪਾਲਣ ਵਾਲਿਆਂ ਨੇ
ਯੇਹੂ ਨੂੰ ਇਹ ਆਖ ਘੱਲਿਆ,ਅਸੀਂ ਤਾਂ ਤੁਹਾਡੇ ਦਾਸ
ਹਾਂ ਅਰ ਸਭ ਜੋ ਤੁਸੀਂ ਆਖੋਗੇ ਅਸੀਂ ਕਰਾਂਗੇ ।
ਅਸੀਂ ਕਿਸੇ ਆਦਮੀ ਨੂੰ ਪਾਤਸ਼ਾਹ ਨਹੀਂ ਬਣਾਵਾਂਗੇ ।
ਜੋ ਕੁਝ ਤੁਹਾਡੀ ਨਿਗਾਹ ਵਿੱਚ ਚੰਗਾ ਹੋਵੇ ਸੋ ਕਰੋ ੦
੬ ਤਦ ਉਸ ਨੇ ਉਨ੍ਹਾਂ ਨੂੰ ਦੂਜੀ ਚਿੱਠੀ ਵਿੱਚ ਇਹ
ਲਿਖਿਆ, ਜੇ ਤੁਸੀਂ ਮੇਰੇ ਹੋ ਅਰ ਮੇਰੀ ਅਵਾਜ਼
ਨੂੰ ਸੁਣਨਾ ਚਾਹੁੰਦੇ ਹੋ ਤਾਂ ਉਨ੍ਹਾਂ ਮਨੁੱਖਾਂ ਦੇ ਜੋ ਤੁਹਾਡੇ
ਸੁਆਮੀ ਦੇ ਪੁੱਤ੍ਰ ਹਨ ਸਿਰ ਲਾਹ ਛੱਡੋ ਅਰ ਕੱਲ
ਇਸੇ ਕੁ ਵੇਲੇ ਮੇਰੇ ਕੋਲ ਯਿਜ਼ਰਏਲ ਵਿੱਚ ਆ ਜਾਓ ।
ਹੁਣ ਪਾਤਸ਼ਾਹ ਦੇ ਪੁੱਤ੍ਰ ਜੋ ਸੱਤਰ ਜਣੇ ਸਨ ਸ਼ਹਿਰ ਦੇ
ਉਨ੍ਹਾਂ ਮਹਾਂ ਪੁਰਸ਼ਾਂ ਦੇ ਨਾਲ ਸਨ ਜੋ ਉਨ੍ਹਾਂ ਨੂੰ ਪਾਲਦੇ
੭ ਸਨ ੦ ਅਤੇ ਐਉਂ ਜਦ ਚਿੱਠੀ ਉਨ੍ਹਾਂ ਕੋਲ ਅੱਪੜੀ
ਉਨ੍ਹਾਂ ਨੇ ਪਾਤਸ਼ਾਹ ਦੇ ਪੁੱਤ੍ਰਾਂ ਨੂੰ ਅਰਥਾਤ ਸੱਤਰਾਂ
ਜਣਿਆਂ ਨੂੰ ਫੜ ਕੇ ਮਾਰ ਛੱਡਿਆ ਅਰ ਉਨ੍ਹਾਂ
ਦਿਆਂ ਸਿਰਾਂ ਨੂੰ ਟੋਕਰਿਆਂ ਵਿੱਚ ਪਾ ਕੇ ਉਹ ਦੇ ਕੋਲ
੮ ਯਿਜ਼ਰਏਲ ਵਿੱਚ ਘੱਲ ਦਿੱਤਾ ੦ ਤਦ ਇੱਕ ਹਲਕਾਰੇ
ਨੇ ਆ ਕੇ ਇਹ ਕਹਿ ਕੇ ਉਸ ਨੂੰ ਦੱਸਿਆ, ਭਈ ਓਹ
ਪਾਤਸ਼ਾਹ ਦੇ ਪੁੱਤ੍ਰਾਂ ਦੇ ਸਿਰ ਲਿਆਏ ਹਨ ਅਰ ਉਸ
ਨੇ ਆਖਿਆ, ਉਨ੍ਹਾਂ ਨੂੰ ਕੱਲ ਫਜਰ ਤੀਕ ਫਾਟਕ ਦੇ
੯ ਕੋਲ ਦੋ ਢੇਰ ਲਾ ਕੇ ਰੱਖ ਛੱਡੋ ੦ ਅਤੇ ਐਉਂ
ਹੋਇਆ ਭਈ ਫਜਰੇ ਉਹ ਬਾਹਰ ਨਿੱਕਲ ਕੇ ਖਲੋ
ਗਿਆ ਅਰ ਸਾਰਿਆਂ ਲੋਕਾਂ ਨੂੰ ਆਖਣ ਲੱਗਾ,ਤੁਸੀਂ
ਧਰਮੀ ਹੋ । ਵੇਖੋ, ਮੈਂ ਆਪਣੇ ਸੁਆਮੀ ਦੇ ਵਿਰੁੱਧ ਮਤਾ
ਪਕਾਇਆ ਤੇ ਉਹ ਨੂੰ ਮਾਰ ਛੱਡਿਆ ਪਰ ਇਨ੍ਹਾਂ
੧੦ ਸਾਰਿਆਂ ਨੂੰ ਕਿਹ ਨੇ ਮਾਰਿਆ ? ੦ ਸੋ ਹੁਣ ਤੁਸੀਂ
ਜਾਣ ਲਵੋ ਭਈ ਜੋ ਗੱਲ ਯਹੋਵਾਹ ਨੇ ਅਹਾਬ ਦੇ
ਘਰਾਣੇ ਦੀ ਬਾਬਤ ਆਖੀ ਉਹ ਬੇ ਫਲ ਨਾ ਜਾਵੇਗੀ
ਪਰ ਯਹੋਵਾਹ ਨੇ ਓਹੋ ਕੁਝ ਕੀਤਾ ਹੈ ਜੋ ਉਸ ਨੇ
ਆਪਣੇ ਦਾਸ ਏਲੀਯਾਹ ਦੇ ਰਾਹੀਂ ਆਖਿਆ ਸੀ ੦
੧੧ ਤਦ ਯੇਹੂ ਨੇ ਉਨ੍ਹਾਂ ਸਾਰਿਆਂ ਨੂੰ ਜੋ ਅਹਾਬ ਦੇ
ਘਰਾਣੇ ਦੇ ਯਿਜ਼ਰਏਲ ਵਿੱਚ ਬਾਕੀ ਰਹੇ ਸਨ, ਉਹ ਦੇ
ਸਾਰੇ ਮਹਾਂ ਪੁਰਸ਼ਾਂ, ਉਹ ਦੇ ਜਾਣ ਪਛਾਣਾਂ ਅਤੇ ਉਹ
ਦੇ ਜਾਜਕਾਂ ਨੂੰ ਮਾਰ ਸੁੱਟਿਆ ਐਥੋਂ ਤਾਈਂ ਕਿ ਉਨ੍ਹਾਂ
ਵਿੱਚੋਂ ਕੋਈ ਬਾਕੀ ਨਾ ਰਿਹਾ ।।
੧੨ ਤਦ ਉਹ ਉੱਠ ਕੇ ਸਾਮਰਿਯਾ ਨੂੰ ਤੁਰ ਪਿਆ।ਉਹ
ਅਯਾਲੀਆਂ ਦੀ ਮੋਨੀ ਦੇ ਘਰ ਵਿੱਚ ਰਾਹ ਦੇ ਉੱਤੇ
੧੩ ਸੀ ੦ ਅਤੇ ਉੱਥੇ ਯਹੂਦਾਹ ਦੇ ਪਾਤਸ਼ਾਹ ਅਹਜ਼ਯਾਹ
ਦੇ ਭਰਾ ਯੇਹੂ ਨੂੰ ਮਿਲ ਪਏ ਅਰ ਉਹ ਬੋਲਿਆ
ਤੁਸੀਂ ਕੌਣ ਹੋ ? ਅੱਗੋਂ ਓਹ ਬੋਲੇ, ਅਸੀਂ ਅਹਜ਼ਯਾਹ
ਦੇ ਭਰਾ ਹਾਂ ਅਰ ਅਸੀਂ ਪਾਤਸ਼ਾਹ ਦਿਆਂ ਪੁੱਤ੍ਰ
ਤੇ ਰਾਣੀ ਦੇ ਪੁੱਤ੍ਰਾਂ ਨੂੰ ਸੁਖ ਸਾਂਦ ਪੁੱਛਣ ਚੱਲੇ ਹਾਂ ੦

੧੪ ਤਦ ਉਸ ਨੇ ਆਖਿਆ, ਉਨ੍ਹਾਂ ਨੂੰ ਜੀਉਂਦੇ ਫੜ
ਲਵੋ । ਸੋ ਓਹਨਾਂ ਨੇ ਉਨ੍ਹਾਂ ਨੂੰ ਜੀਉਂਦੇ ਫੜ ਲਿਆ
ਅਰ ਉਨ੍ਹਾਂ ਬਿਆਲੀਆਂ ਆਦਮੀਆਂ ਨੂੰ ਮੋਨੀ ਦੇ
ਘਰ ਦੇ ਟੋਏ ਕੋਲ ਮਾਰ ਸੁੱਟਿਆ । ਉਸ ਨੇ ਉਨ੍ਹਾਂ
ਵਿੱਚੋਂ ਇੱਕ ਭੀ ਮਨੁੱਖ ਨਾ ਛੱਡਿਆ ॥
੧੫ ਫੇਰ ਉਹ ਉੱਥੋਂ ਤੁਰ ਪਿਆ ਅਰ ਰੇਕਾਬ ਦੇ
ਪੁੱਤ੍ਰ ਯਹੋਨਾਦਾਬ ਨੂੰ ਜੋ ਉਹ ਨੂੰ ਮਿਲਣ ਲਈ
ਆਉਂਦਾ ਸੀ ਮਿਲਿਆ ਅਰ ਉਹ ਨੇ ਉਸ ਨੂੰ ਪਰਨਾਮ
ਕਰ ਕੇ ਆਖਿਆ, ਕੀ ਤੇਰਾ ਮਨ ਠੀਕ ਹੈ ਜਿਵੇਂ ਮੇਰਾ
ਮਨ ਤੇਰੇ ਮਨ ਦੇ ਨਾਲ ਹੈ ? ਅੱਗੋਂ ਯਹੋਨਾਦਾਬ
ਬੋਲਿਆ, ਠੀਕ ਹੈ । ਸੋ ਜੇ ਠੀਕ ਹੈ ਤਾਂ ਆਪਣਾ ਹੱਥ
ਮੈਨੂੰ ਦੇਹ ਅਰ ਉਸ ਨੇ ਆਪਣਾ ਹੱਥ ਉਹ ਨੂੰ ਦਿੱਤਾ ।
ਤਾਂ ਉਹ ਨੇ ਉਸ ਨੂੰ ਆਪਣੇ ਰਥ ਉੱਤੇ ਬਿਠਾ ਲਿਆ ੦
੧੬ ਅਰ ਆਖਿਆ, ਮੇਰੇ ਨਾਲ ਚੱਲ ਤੇ ਯਹੋਵਾਹ ਦੇ
ਨਮਿੱਤ ਮੇਰੇ ਜੋਸ਼ ਨੂੰ ਵੇਖ । ਸੋ ਉਨ੍ਹਾਂ ਨੇ ਉਸ ਨੂੰ ਉਹ
੧੭ ਦੇ ਰਥ ਵਿੱਚ ਬਿਠਾ ਦਿੱਤਾ ੦ ਅਤੇ ਜਦ ਉਹ
ਸਾਮਰਿਯਾ ਵਿੱਚ ਆਇਆ ਤਾਂ ਅਹਾਬ ਦੇ ਜਿੰਨੇ ਬਚੇ
ਖੁਚੇ ਸਾਮਰਿਯਾ ਵਿੱਚ ਸਨ ਉਨ੍ਹਾਂ ਸਭਨਾਂ ਨੂੰ ਮਾਰ
ਸੁੱਟਿਆ ਐਥੋਂ ਤਾਈਂ ਭਈ ਉਹ ਨੇ ਯਹੋਵਾਹ ਦੇ
ਬਚਨ ਅਨੁਸਾਰ ਜੋ ਉਸ ਨੇ ਏਲੀਯਾਹ ਨੂੰ ਆਖਿਆ
ਸੀ ਉਸ ਨੂੰ ਨਸ਼ਟ ਕਰ ਛੱਡਿਆ ॥
੧੮ ਤਦ ਯੇਹੂ ਨੇ ਸਾਰਿਆਂ ਲੋਕਾਂ ਨੂੰ ਇਕੱਠੇ ਕੀਤਾ
ਅਰ ਓਹਨਾਂ ਨੂੰ ਆਖਿਆ, ਅਹਾਬ ਨੇ ਬਆਲ ਦੀ
ਥੋੜੀ ਜੇਹੀ ਉਪਾਸਨਾ ਕੀਤੀ, ਯੇਹੂ ਉਹ ਦੀ ਬਹੁਤੀ
੧੯ ਉਪਾਸਨਾ ਕਰੇਗਾ ੦ ਇਸ ਲਈ ਹੁਣ ਤੁਸੀਂ ਬਆਲ
ਦਿਆਂ ਸਾਰਿਆਂ ਨਬੀਆਂ, ਸਾਰਿਆਂ ਉਪਾਸਕਾਂ ਅਰ
ਸਾਰਿਆਂ ਪੁਜਾਰੀਆਂ ਨੂੰ ਮੇਰੇ ਕੋਲ ਬੁਲਾ ਲਿਆਓ ।
ਕੋਈ ਭੀ ਰਹਿ ਨਾ ਜਾਵੇ ਕਿਉਂ ਜੋ ਬਆਲ ਦੇ ਲਈ
ਮੈਂ ਇੱਕ ਵੱਡੀ ਭੇਟ ਚੜ੍ਹਾਉਣੀ ਹੈ ਜੋ ਕੋਈ ਨਾ ਆਵੇ
ਤਾਂ ਉਹ ਜੀਉਂਦਾ ਨਾ ਬਚੇਗਾ । ਪਰ ਯੇਹੂ ਨੇ ਬਆਲ
ਦਿਆਂ ਉਪਾਸਕਾਂ ਦਾ ਨਾਸ ਕਰਨ ਲਈ ਇਹ ਛਲ
੨੦ ਖੇਡਿਆ ਸੀ ੦ ਅਤੇ ਯੇਹੂ ਨੇ ਆਖਿਆ, ਬਆਲ ਦੇ
ਲਈ ਤੁਸੀਂ ਇੱਕ ਮਹਾਂ ਸਭਾ ਤਿਆਰ ਕਰੋ ਸੋ ਓਹਨਾਂ
੨੧ ਨੇ ਹੋਕਾ ਦੇ ਦਿੱਤਾ ੦ ਅਤੇ ਯੇਹੂ ਨੇ ਸਾਰੇ ਇਸਰਾਏਲ
ਵਿੱਚ ਹਲਕਾਰੇ ਘੱਲੇ ਅਰ ਬਆਲ ਦੇ ਸਾਰੇ
ਉਪਾਸਕ ਆਏ ਐਥੋਂ ਤਾਈਂ ਕਿ ਇੱਕ ਵੀ ਆਦਮੀ
ਨਾ ਰਿਹਾ ਜਿਹੜਾ ਨਾ ਆਇਆ ਹੋਵੇ ਅਰ ਓਹ
ਬਆਲ ਦੇ ਮੰਦਰ ਵਿੱਚ ਵੜ ਗਏ ਅਰ ਬਆਲ ਦਾ
ਮੰਦਰ ਇੱਕ ਪਾਸੇ ਤੋਂ ਦੂਜੇ ਪਾਸੇ ਤਾਈਂ ਭਰ ਗਿਆ ੦
੨੨ ਤਦ ਉਹ ਨੇ ਉਸ ਨੂੰ ਜਿਹੜਾ ਤੋਸ਼ੇ ਖਾਨੇ ਦਾ
ਮੁਖਤਿਆਰ ਸੀ ਆਖਿਆ, ਬਆਲ ਦਿਆਂ ਸਾਰਿਆਂ
ਉਪਾਸਕਾਂ ਲਈ ਬਸਤਰ ਕੱਢ ਲਿਆ । ਅਰ ਉਹ ਉਨ੍ਹਾਂ
੨੩ ਦੇ ਲਈ ਬਸਤਰ ਕੱਢ ਲਿਆਇਆ ੦ ਤਦ ਯੇਹੂ
ਰੇਕਾਬ ਦੇ ਪੁੱਤ੍ਰ ਯਹੋਨਾਦਾਬ ਨਾਲ ਬਆਲ ਦੇ ਮੰਦਰ
ਵਿੱਚ ਵੜਿਆ ਅਰ ਉਹ ਨੇ ਬਆਲ ਦਿਆਂ
ਉਪਾਸਕਾਂ ਨੂੰ ਆਖਿਆ, ਤੁਸੀਂ ਭਾਲ ਕਰੋ ਤੇ ਵੇਖੋ
ਭਈ ਇੱਥੇ ਤੁਹਾਡੇ ਨਾਲ ਕੋਈ ਯਹੋਵਾਹ ਦਾ
ਉਪਾਸਕ ਨਾ ਹੋਵੇ । ਕੇਵਲ ਬਆਲ ਹੀ ਦੇ ਉਪਾਸਕ
੨੪ ਹੋਣ ੦ ਜਦ ਓਹ ਭੇਟਾਂ ਅਰ ਹੋਮ ਦੀਆਂ ਬਲੀਆਂ
ਚੜ੍ਹਾਉਣ ਲਈ ਅੰਦਰ ਗਏ ਤਾਂ ਯੇਹੂ ਨੇ ਅੱਸੀ
ਆਦਮੀ ਬਾਹਰ ਠਹਿਰਾ ਕੇ ਆਖਿਆ, ਜਿਨ੍ਹਾਂ
ਆਦਮੀਆਂ ਨੂੰ ਮੈਂ ਤੁਹਾਡੇ ਹੱਥਾਂ ਵਿੱਚ ਦਿੰਦਾ ਹਾਂ ਜੇ
ਉਨ੍ਹਾਂ ਵਿੱਚੋਂ ਕੋਈ ਬਚ ਨਿੱਕਲੇ ਤਾਂ ਜਿਹੜਾ ਉਹ ਨੂੰ
ਜਾਣ ਦੇਵੇ ਉਸ ਦੇ ਪ੍ਰਾਣ ਉਹ ਦੇ ਬਦਲੇ ਲਏ
੨੫ ਜਾਣਗੇ ੦ ਤਾਂ ਐਉਂ ਹੋਇਆ ਭਈ ਜਿਵੇਂ ਉਹ ਹੋਮ
ਦੀ ਬਲੀ ਚੜ੍ਹਾ ਚੁਕਿਆ ਉਵੇਂ ਹੀ ਯੇਹੂ ਨੇ
ਪਹਿਰੇਦਾਰਾਂ ਅਰ ਹੁੱਦੇਦਾਰਾਂ ਨੂੰ ਆਖਿਆ, ਵੜ ਜਾਓ
ਅਰ ਉਨ੍ਹਾਂ ਨੂੰ ਮਾਰ ਦਿਓ । ਇੱਕ ਭੀ ਮਨੁੱਖ ਨਿੱਕਲਣਾ
ਨਾ ਪਾਵੇ । ਸੋ ਓਹਨਾਂ ਨੇ ਉਨ੍ਹਾਂ ਨੂੰ ਤਲਵਾਰ ਦੀ ਧਾਰ
ਨਾਲ ਵੱਢ ਛੱਡਿਆ ਅਰ ਪਹਿਰੇਦਾਰਾਂ ਅਰ ਹੁੱਦੇਦਾਰਾਂ
ਨੇ ਉਨ੍ਹਾਂ ਨੂੰ ਬਾਹਰ ਸੁੱਟ ਦਿੱਤਾ ਅਤੇ ਬਆਲ ਦੇ
੨੬ ਮੰਦਰ ਦੇ ਸ਼ਹਿਰ ਤਾਈਂ ਗਏ ੦ ਅਰ ਥੰਮ੍ਹਾਂ ਨੂੰ
ਜਿਹੜੇ ਬਆਲ ਦੇ ਮੰਦਰ ਵਿੱਚ ਸਨ ਕੱਢ ਕੇ
੨੭ ਫੂਕ ਛੱਡਿਆ ੦ ਅਰ ਓਹਨਾਂ ਨੇ ਬਆਲ ਦੇ ਥੰਮ੍ਹ ਨੂੰ
ਤੋੜ ਛੱਡਿਆ ਅਰ ਬਆਲ ਦੇ ਮੰਦਰ ਨੂੰ ਢਾਹ
ਕੇ ਸੰਡਾਸ ਬਣਾ ਦਿੱਤਾ । ਉਹ ਅੱਜ ਦੇ ਦਿਨ
੨੮ ਤਾਈਂ ਓਵੇਂ ਹੀ ਹੈ ੦ ਐਉਂ ਯੇਹੂ ਨੇ ਬਆਲ ਨੂੰ
ਇਸਰਾਏਲ ਵਿੱਚੋਂ ਮਿਟਾ ਦਿੱਤਾ ।
੨੯ ਤਾਂ ਵੀ ਨਬਾਟ ਦੇ ਪੁੱਤ੍ਰ ਯਾਰਾਬੁਆਮ ਦੇ ਪਾਪਾਂ ਤੋਂ
ਜਿਹੜੇ ਉਸ ਨੇ ਇਸਰਾਏਲ ਤੋਂ ਕਰਵਾਏ ਸਨ ਯੇਹੂ ਨੇ
ਮੂੰਹ ਨਾ ਮੋੜਿਆ ਅਰਥਾਤ ਉਨ੍ਹਾਂ ਸੋਨੇ ਦੇ ਵੱਛਿਆਂ ਤੋਂ
੩੦ ਜਿਹੜੇ ਬੈਤਏਲ ਅਤੇ ਦਾਨ ਵਿੱਚ ਸਨ ੦ ਤਾਂ ਯਹੋਵਾਹ

ਨੇ ਯੇਹੂ ਨੂੰ ਆਖਿਆ, ਇਸ ਲਈ ਭਈ ਤੈਂ ਉਹ ਕੰਮ
ਕਰਕੇ ਜੋ ਮੇਰੀ ਨਿਗਾਹ ਵਿੱਚ ਚੰਗਾ ਸੀ ਇਹ
ਭਲਿਆਈ ਕੀਤੀ ਹੈ ਅਰ ਅਹਾਬ ਦੇ ਘਰਾਣੇ ਨਾਲ
ਮੇਰੇ ਮਨ ਦੀ ਇੱਛਿਆ ਅਨੁਸਾਰ ਵਰਤਾਵਾ ਕੀਤਾ ਤੇਰੇ
ਪੁੱਤ੍ਰ ਚੌਥੀ ਪੀੜ੍ਹੀ ਤਾਈਂ ਇਸਰਾਏਲ ਦੀ ਗੱਦੀ ਉੱਤੇ
੩੧ ਬੈਠਣਗੇ ○ ਪਰ ਯੇਹੂ ਨੇ ਯਹੋਵਾਹ ਇਸਰਾਏਲ ਦੇ
ਪਰਮੇਸ਼ੁਰ ਦੀ ਬਿਵਸਥਾ ਉੱਤੇ ਆਪਣੇ ਸਾਰੇ ਮਨ
ਨਾਲ ਚੱਲਣ ਦਾ ਗੌਹ ਨਾ ਕੀਤਾ, ਉਹ ਨੇ ਯਾਰਾਬੁਆਮ
ਦਿਆਂ ਪਾਪਾਂ ਤੋਂ ਮੂੰਹ ਨਾ ਮੋੜਿਆ ਜਿਹੜੇ ਉਸ ਨੇ
ਇਸਰਾਏਲ ਤੋਂ ਪਾਪ ਕਰਵਾਏ ਸਨ ॥
੩੨ ਉਨ੍ਹਾਂ ਦਿਨਾਂ ਵਿੱਚ ਯਹੋਵਾਹ ਇਸਰਾਏਲ ਨੂੰ
ਘਟਾਉਣ ਲੱਗਾ ਅਰ ਹਜ਼ਾਏਲ ਨੇ ਉਨ੍ਹਾਂ ਨੂੰ ਇਸਰਾਏਲ
੩੩ ਦੀਆਂ ਸਾਰੀਆਂ ਹੱਦਾਂ ਵਿੱਚ ਮਾਰਿਆ ○ ਯਰਦਨ ਤੋਂ
ਲੈ ਕੇ ਪੂਰਬ ਵੱਲ ਗਿਲਆਦ ਦੇ ਸਾਰੇ ਦੇਸ ਵਿੱਚ
ਗਾਦੀਆਂ ਤੇ ਰਊਬੇਨੀਆਂ ਤੇ ਮੱਨਸੀਆਂ ਨੂੰ ਅਰੋਏਰ
ਤੋਂ ਲੈ ਕੇ ਜੋ ਅਰਨੋਨ ਦੀ ਦੂਣ ਦੇ ਕੋਲ ਹੈ ਅਤੇ
੩੪ ਗਿਲਆਦ ਅਰ ਬਾਸ਼ਾਨ ਨੂੰ ਭੀ ○ ਯੇਹੂ ਦੀ ਬਾਕੀ
ਵਾਰਤਾ ਅਰ ਸਭ ਕੁਝ ਜੋ ਉਸ ਨੇ ਕੀਤਾ ਅਰ ਉਸ
ਦੀ ਸਾਮਰਥ ਕੀ ਉਹ ਇਸਰਾਏਲ ਦੇ ਪਾਤਸ਼ਾਹਾਂ ਦੇ
ਇਤਹਾਸ ਦੀ ਪੋਥੀ ਵਿੱਚ ਲਿਖੀ ਹੋਈ ਨਹੀਂ ਹੈ ? ○
੩੫ ਯੇਹੂ ਆਪਣੇ ਪਿਉ ਦਾਦਿਆਂ ਦੇ ਨਾਲ ਸੌਂ ਗਿਆ
ਅਰ ਉਨ੍ਹਾਂ ਨੇ ਉਸ ਨੂੰ ਸਾਮਰਿਯਾ ਵਿੱਚ ਦੱਬਿਆ ਅਰ
ਉਸ ਦਾ ਪੁੱਤ੍ਰ ਯਹੋਆਹਾਜ਼ ਉਸ ਦੇ ਥਾਂ ਰਾਜ ਕਰਨ
੩੬ ਲੱਗਾ ○ ਉਹ ਸਮਾ ਜਿਹ ਦੇ ਵਿੱਚ ਯੇਹੂ ਨੇ ਇਸਰਾਏਲ
ਉੱਤੇ ਸਾਮਰਿਯਾ ਵਿੱਚ ਰਾਜ ਕੀਤਾ ਅਠਾਈ ਵਰਿਹਾਂ
ਦਾ ਸੀ ॥

### ਅਥਲਯਾਹ ਦਾ ਵੱਢਿਆ ਜਾਣਾ

੧੧ ਜਦ ਅਹਜ਼ਯਾਹ ਦੀ ਮਾਤਾ ਅਥਲਯਾਹ ਨੇ
ਵੇਖਿਆ ਭਈ ਮੇਰਾ ਪੁੱਤ੍ਰ ਮਰ ਗਿਆ ਤਾਂ ਉਸ ਨੇ ਉੱਠ
੨ ਕੇ ਸਾਰੇ ਰਾਜ ਵੰਸ ਦਾ ਨਾਸ ਕਰ ਦਿੱਤਾ ○ ਪਰ
ਯੋਰਾਮ ਪਾਤਸ਼ਾਹ ਦੀ ਧੀ ਯਹੋਸ਼ਬਾ ਨੇ ਜੋ ਅਹਜ਼ਯਾਹ
ਦੀ ਭੈਣ ਸੀ ਅਹਜ਼ਯਾਹ ਦੇ ਪੁੱਤ੍ਰ ਯੋਆਸ਼ ਨੂੰ ਲਿਆ
ਅਰ ਉਹ ਨੂੰ ਪਾਤਸ਼ਾਹ ਦੇ ਪੁੱਤ੍ਰਾਂ ਵਿੱਚੋਂ ਜੋ ਮਾਰੇ ਜਾ
ਰਹੇ ਸਨ ਚੁਰਾ ਲਿਆ । ਉਹ ਨੇ ਉਹ ਦੀ ਦਾਈ ਸਣੇ
ਉਹ ਨੂੰ ਸੌਣ ਵਾਲੀ ਕੋਠੜੀ ਵਿੱਚ ਅਥਲਯਾਹ ਦੇ
ਅੱਗੋਂ ਅਜਿਹਾ ਲੁਕਾਇਆ ਭਈ ਉਹ ਮਾਰਿਆ ਨਾ
੩ ਗਿਆ ○ ਅਰ ਯਹੋਵਾਹ ਦੇ ਭਵਨ ਵਿੱਚ ਉਸ ਦੇ
ਨਾਲ ਛੇ ਵਰਹੇ ਲੁੱਕਿਆ ਰਿਹਾ ਅਰ ਅਥਲਯਾਹ
ਦੇਸ ਉੱਤੇ ਰਾਜ ਕਰਦੀ ਰਹੀ ॥
੪ ਪਰੰਤੂ ਸਤਵੇਂ ਵਰਹੇ ਯਹੋਯਾਦਾ ਨੇ ਕਾਰੀਆਂ
ਤੇ ਪਹਿਰੇਦਾਰਾਂ ਦੇ ਸੌ ਸੌ ਦੇ ਸਰਦਾਰਾਂ ਨੂੰ ਸੱਦ
ਘੱਲਿਆ ਅਰ ਉਨ੍ਹਾਂ ਨੂੰ ਆਪਣੇ ਕੋਲ ਯਹੋਵਾਹ
ਦੇ ਭਵਨ ਵਿੱਚ ਲਿਆਇਆ । ਅਰ ਜਦ ਉਹ ਨੇ
ਉਨ੍ਹਾਂ ਨਾਲ ਨੇਮ ਬੰਨ੍ਹਿਆ ਅਰ ਯਹੋਵਾਹ ਦੇ ਭਵਨ
ਵਿੱਚ ਉਨ੍ਹਾਂ ਨੂੰ ਸੌਂਹ ਖੁਵਾਈ ਤਾਂ ਉਹ ਨੇ ਉਨ੍ਹਾਂ ਨੂੰ
੫ ਪਾਤਸ਼ਾਹ ਦਾ ਪੁੱਤ੍ਰ ਵਿਖਾਇਆ ○ ਅਰ ਉਨ੍ਹਾਂ ਨੂੰ ਇਹ
ਹੁਕਮ ਦਿੱਤਾ ਕਿ ਤੁਸਾਂ ਆਹ ਕੰਮ ਕਰਨਾ । ਤੁਹਾਡੇ
ਵਿੱਚੋਂ ਇੱਕ ਤਿਹਾਈ ਸਬਤ ਨੂੰ ਆ ਕੇ ਪਾਤਸ਼ਾਹ ਦੇ
੬ ਮਹਿਲ ਉੱਤੇ ਪਹਿਰਾ ਦੇਣਗੇ ○ ਅਰ ਇੱਕ ਤਿਹਾਈ
ਸੂਰ ਨਾਮੀ ਫਾਟਕ ਉੱਤੇ ਅਰ ਇੱਕ ਤਿਹਾਈ
ਪਹਿਰੇਦਾਰਾਂ ਦੇ ਪਿਛਵਾੜੇ ਦੇ ਫਾਟਕ ਉੱਤੇ । ਇਸ
੭ ਤਰਾਂ ਤੁਸੀਂ ਮਹਿਲ ਉੱਤੇ ਪਹਿਰਾ ਦੇਣਾ ○ ਅਤੇ
ਤੁਹਾਡੇ ਦੋ ਜੱਥੇ ਓਹ ਸੱਭੇ ਜਿਹੜੇ ਸਬਤ ਨੂੰ ਬਾਹਰ
ਨਿੱਕਲਦੇ ਹਨ ਪਾਤਸ਼ਾਹ ਦੇ ਨੇੜੇ ਰਹਿ ਕੇ ਯਹੋਵਾਹ ਦੇ
੮ ਭਵਨ ਦੀ ਰਾਖੀ ਕਰਨ ○ ਇਸ ਤਰਾਂ ਤੁਸੀਂ ਆਪਣੇ
ਆਪਣੇ ਹਥਿਆਰ ਹੱਥ ਵਿੱਚ ਲੈ ਕੇ ਪਾਤਸ਼ਾਹ
ਨੂੰ ਚੁਫੇਰਿਓਂ ਘੇਰੀ ਰੱਖਿਓ ਅਰ ਜੋ ਕੋਈ ਪਾਲਾਂ
ਦੇ ਅੰਦਰ ਆਵੇ ਉਹ ਮਾਰਿਆ ਜਾਵੇ । ਸੋ ਤੁਸੀਂ
ਪਾਤਸ਼ਾਹ ਦੇ ਅੰਦਰ ਬਾਹਰ ਆਉਂਦਿਆਂ ਜਾਂਦਿਆਂ
ਉਹ ਦੇ ਨਾਲ ਨਾਲ ਰਹਿਓ ॥
੯ ਤਾਂ ਸੌ ਸੌ ਦਿਆਂ ਸਰਦਾਰਾਂ ਨੇ ਸਭ ਕੁਝ ਉਵੇਂ
ਕੀਤਾ ਜਿਵੇਂ ਯਹੋਯਾਦਾ ਜਾਜਕ ਨੇ ਆਗਿਆ ਦਿੱਤੀ
ਸੀ । ਉਨ੍ਹਾਂ ਨੇ ਆਪਣੇ ਆਪਣੇ ਆਦਮੀਆਂ ਨੂੰ
ਜਿਹੜੇ ਸਬਤ ਨੂੰ ਅੰਦਰ ਆਉਣ ਵਾਲੇ ਸਨ ਉਨ੍ਹਾਂ ਦੇ
ਨਾਲ ਜਿਹੜੇ ਸਬਤ ਨੂੰ ਬਾਹਰ ਜਾਣ ਵਾਲੇ ਸਨ ਲਿਆ
੧੦ ਅਰ ਯਹੋਯਾਦਾ ਜਾਜਕ ਕੋਲ ਆਏ ○ ਅਤੇ ਜਾਜਕ
ਨੇ ਦਾਊਦ ਪਾਤਸ਼ਾਹ ਦੇ ਬਰਛੇ ਤੇ ਢਾਲਾਂ ਜੋ ਯਹੋਵਾਹ
ਦੇ ਭਵਨ ਵਿੱਚ ਸਨ ਸੌ ਸੌ ਦਿਆਂ ਸਰਦਾਰਾਂ ਨੂੰ
੧੧ ਦਿੱਤੀਆਂ ○ ਅਰ ਪਹਿਰੇਦਾਰ ਆਪਣੇ ਆਪਣੇ
ਹਥਿਆਰ ਹੱਥ ਵਿੱਚ ਲੈ ਕੇ ਭਵਨ ਦੇ ਸੱਜੇ ਖੂੰਜਿਓਂ
ਲੈ ਕੇ ਭਵਨ ਦੇ ਖੱਬੇ ਖੂੰਜੇ ਤਾਈਂ ਜਗਵੇਦੀ ਤੇ ਭਵਨ

੧੨ ਦੇ ਲਾਗੇ ਪਾਤਸ਼ਾਹ ਦੇ ਚੁਫੇਰੇ ਖੜੇ ਹੋ ਗਏ ੦ ਤਦ
ਉਸ ਨੇ ਪਾਤਸ਼ਾਹ ਦੇ ਪੁੱਤ੍ਰ ਨੂੰ ਬਾਹਰ ਲਿਆ ਕੇ ਉਹ
ਦੇ ਉੱਤੇ ਮੁਕਟ ਰੱਖਿਆ ਅਰ ਸਾਖੀ ਨਾਮਾ ਵੀ ਦਿੱਤਾ
ਸੋ ਉਨ੍ਹਾਂ ਨੇ ਉਹ ਨੂੰ ਪਾਤਸ਼ਾਹ ਬਣਾਇਆ ਅਰ ਉਹ
ਨੂੰ ਮਸਹ ਕੀਤਾ ਅਰ ਤਾਲੀਆਂ ਵਜਾਈਆਂ ਤੇ
ਆਖਿਆ, ਪਾਤਸ਼ਾਹ ਜੀਉਂਦਾ ਰਹੇ ! ॥
੧੩ ਅਥਲਯਾਹ ਨੇ ਪਹਿਰੇਦਾਰਾਂ ਅਰ ਲੋਕਾਂ ਦਾ ਰੌਲਾ
ਸੁਣਿਆ ਤਾਂ ਉਹ ਲੋਕਾਂ ਕੋਲ ਯਹੋਵਾਹ ਦੇ ਭਵਨ
੧੪ ਵਿੱਚ ਆਈ ੦ ਜਦ ਨਿਗਾਹ ਕੀਤੀ ਤਾਂ ਵੇਖੋ ਰੀਤੀ
ਅਨੁਸਾਰ ਪਾਤਸ਼ਾਹ ਥੰਮ੍ਹ ਦੇ ਕੋਲ ਖਲੋਤਾ ਸੀ ਅਰ
ਸਰਦਾਰ ਤੇ ਤੁਰ੍ਹੀ ਵਜਾਉਣ ਵਾਲੇ ਪਾਤਸ਼ਾਹ ਦੇ ਕੋਲ
ਸਨ ਅਰ ਦੇਸ ਦੇ ਸਾਰੇ ਲੋਕ ਖੁਸ਼ੀਆਂ ਮਨਾਉਂਦੇ ਅਰ
ਤੁਰ੍ਹੀਆਂ ਵਜਾਉਂਦੇ ਸਨ ਸੋ ਅਥਲਯਾਹ ਨੇ ਆਪਣੇ
ਲੀੜੇ ਪਾੜੇ ਅਰ ਉੱਚੀ ਦਿੱਤੀ ਬੋਲੀ, ਗਦਰ
੧੫ ਵੇ ਗਦਰ ! ੦ ਤਾਂ ਯਹੋਯਾਦਾ ਜਾਜਕ ਨੇ ਸੌ ਸੌ
ਦੇ ਸਰਦਾਰਾਂ ਨੂੰ ਜੋ ਲਸ਼ਕਰ ਦੇ ਹਾਕਮ ਸਨ ਆਗਿਆ
ਦਿੱਤੀ ਅਰ ਉਨ੍ਹਾਂ ਨੂੰ ਆਖਿਆ, ਉਹ ਨੂੰ ਪਾਲਾਂ
ਦੇ ਵਿੱਚਕਾਰੋਂ ਲੈ ਜਾਓ ਅਰ ਜੋ ਕੋਈ ਉਹ ਦੇ ਪਿੱਛੇ
ਆਵੇ ਤੁਸਾਂ ਉਸ ਨੂੰ ਤਲਵਾਰ ਨਾਲ ਮਾਰਨਾ ਕਿਉਂ ਜੋ
ਜਾਜਕ ਨੇ ਆਖਿਆ ਭਈ ਉਹ ਯਹੋਵਾਹ ਦੇ ਭਵਨ
੧੬ ਵਿੱਚ ਮਾਰੀ ਨਾ ਜਾਵੇ ੦ ਸੋ ਉਨ੍ਹਾਂ ਨੇ ਉਹ ਦੇ ਲਈ
ਰਾਹ ਛੱਡ ਦਿੱਤਾ ਅਰ ਉਹ ਉੱਸੇ ਰਾਹੋਂ ਗਈ ਜਿਸ
ਰਾਹ ਘੋੜੇ ਪਾਤਸ਼ਾਹ ਦੇ ਮਹਿਲ ਨੂੰ ਜਾਂਦੇ ਹੁੰਦੇ ਸਨ
ਅਰ ਉਹ ਉੱਥੇ ਮਾਰੀ ਗਈ ॥
੧੭ ਯਹੋਯਾਦਾ ਨੇ ਯਹੋਵਾਹ ਅਰ ਪਾਤਸ਼ਾਹ ਅਰ
ਲੋਕਾਂ ਦੇ ਵਿੱਚਕਾਰ ਇੱਕ ਨੇਮ ਬੰਨ੍ਹਿਆ ਭਈ ਓਹ
ਯਹੋਵਾਹ ਦੀ ਪਰਜਾ ਹੋਣ ਅਤੇ ਪਾਤਸ਼ਾਹ ਅਤੇ ਲੋਕਾਂ
੧੮ ਦੇ ਵਿੱਚਕਾਰ ਭੀ ਨੇਮ ਬੰਨ੍ਹਿਆ ੦ ਅਤੇ ਦੇਸ ਦੇ ਸਾਰੇ
ਲੋਕ ਬਆਲ ਦੇ ਮੰਦਰ ਵਿੱਚ ਵੜ ਗਏ ਅਰ ਉਸ
ਨੂੰ ਢਾਹ ਦਿੱਤਾ । ਉਹ ਦੀਆਂ ਜਗਵੇਦੀਆਂ ਤੇ ਮੂਰਤਾਂ
ਨੂੰ ਉੱਕਾ ਹੀ ਚਕਨਾ ਚੂਰ ਕਰ ਛੱਡਿਆ ਅਰ ਬਆਲ
ਦੇ ਪੁਜਾਰੀ ਮੱਤਾਨ ਨੂੰ ਉਨ੍ਹਾਂ ਨੇ ਜਗਵੇਦੀਆਂ ਦੇ ਅੱਗੇ
ਮਾਰ ਛੱਡਿਆ ਅਰ ਜਾਜਕ ਨੇ ਯਹੋਵਾਹ ਦੇ ਭਵਨ
੧੯ ਉੱਤੇ ਵੇਖ ਭਾਲ ਕਰਨ ਵਾਲੇ ਠਹਿਰਾਏ ੦ ਅਤੇ ਉਹ
ਨੇ ਸੌ ਸੌ ਦੇ ਸਰਦਾਰਾਂ, ਕਾਰੀਆਂ ਅਤੇ ਪਹਿਰੇਦਾਰਾਂ
ਅਰ ਦੇਸ ਦੇ ਸਾਰੇ ਲੋਕਾਂ ਨੂੰ ਲਿਆ ਅਰ ਓਹ
ਪਾਤਸ਼ਾਹ ਨੂੰ ਯਹੋਵਾਹ ਦੇ ਭਵਨ ਤੋਂ ਉਤਾਰ ਲਿਆਏ
ਅਰ ਓਹ ਪਹਿਰੇਦਾਰਾਂ ਦੇ ਫਾਟਕ ਦੇ ਰਾਹ ਪਾਤਸ਼ਾਹ
ਦੇ ਮਹਿਲ ਵਿੱਚ ਆਏ ਅਰ ਉਹ ਪਾਤਸ਼ਾਹ ਦੇ
੨੦ ਸਿੰਘਾਸਣ ਉੱਤੇ ਬਿਰਾਜਮਾਨ ਹੋਇਆ ੦ ਅਤੇ ਦੇਸ
ਦਿਆਂ ਸਾਰਿਆਂ ਲੋਕਾਂ ਨੇ ਖੁਸ਼ੀ ਮਨਾਈ ਅਰ ਜਦ
ਉਨ੍ਹਾਂ ਨੇ ਅਥਲਯਾਹ ਨੂੰ ਪਾਤਸ਼ਾਹ ਦੇ ਮਹਿਲ ਵਿੱਚ
ਤਲਵਾਰ ਨਾਲ ਮਾਰ ਸੁੱਟਿਆ ਤਾਂ ਸ਼ਹਿਰ ਵਿੱਚ
੨੧ ਅਮਨ ਹੋ ਗਿਆ ੦ ਅਤੇ ਜਦ ਯਹੋਆਸ਼ ਰਾਜ
ਕਰਨ ਲੱਗਾ ਤਾਂ ਉਹ ਸੱਤਾਂ ਵਰਿਹਾਂ ਦਾ ਸੀ ॥

## ਯਹੋਆਸ਼ ਦਾ ਚੰਗਾ ਰਾਜ

੧੨ ਯੇਹੂ ਦੇ ਸੱਤਵੇਂ ਵਰਹੇ ਯਹੋਆਸ਼ ਰਾਜ ਕਰਨ
ਲੱਗਾ ਅਰ ਉਹ ਨੇ ਯਰੂਸ਼ਲਮ ਵਿੱਚ ਚਾਲ੍ਹੀ ਵਰਹੇ
ਰਾਜ ਕੀਤਾ ਅਰ ਉਹ ਦੀ ਮਾਤਾ ਦਾ ਨਾਉਂ
੨ ਸਿਬਯਾਹ ਸੀ ਜੋ ਬਏਰਸ਼ਬਾ ਦੀ ਸੀ ੦ ਅਤੇ
ਯਹੋਆਸ਼ ਆਪਣੀ ਸਾਰੀ ਉਮਰ ਜਦ ਤਾਈਂ
ਯਹੋਯਾਦਾ ਜਾਜਕ ਉਹ ਨੂੰ ਸਿੱਖਿਆ ਦਿੰਦਾ ਰਿਹਾ ਓਹੋ
ਕੰਮ ਕਰਦਾ ਰਿਹਾ ਜੋ ਯਹੋਵਾਹ ਦੀ ਨਿਗਾਹ ਵਿੱਚ
੩ ਠੀਕ ਸੀ ੦ ਤਾਂ ਭੀ ਉੱਚੇ ਥਾਂ ਉਨ੍ਹਾਂ ਨੇ ਨਾ ਢਾਹੇ।
ਅਜੇ ਤਾਈਂ ਲੋਕ ਉੱਚਿਆਂ ਥਾਵਾਂ ਉੱਤੇ ਬਲੀ
ਚੜ੍ਹਾਉਂਦੇ ਅਰ ਧੂਪ ਧੁਖਾਉਂਦੇ ਸਨ ॥
੪ ਯਹੋਆਸ਼ ਨੇ ਜਾਜਕਾਂ ਨੂੰ ਆਖਿਆ, ਪਵਿੱਤ੍ਰ
ਕੀਤੀਆਂ ਹੋਈਆਂ ਵਸਤੂਆਂ ਦਾ ਉਹ ਸਾਰਾ ਰੁਪਿਆ
ਜੋ ਯਹੋਵਾਹ ਦੇ ਭਵਨ ਵਿੱਚ ਲਿਆਂਦਾ ਜਾਵੇ
ਅਰਥਾਤ ਗਿਣਿਆ ਹੋਇਆ ਲੋਕਾਂ ਦਾ ਰੁਪਿਆ ਅਤੇ
ਉਹ ਸਭ ਰੁਪਿਆ ਜੋ ਕੋਈ ਆਦਮੀ ਆਪਣੀ
ਇੱਛਿਆ ਨਾਲ ਯਹੋਵਾਹ ਦੇ ਭਵਨ ਵਿੱਚ ਲਿਆਵੇ ੦
੫ ਜਾਜਕ ਆਪਣੇ ਜਾਣ ਪਛਾਣਾਂ ਕੋਲੋਂ ਲੈ ਲਿਆ
ਕਰਨ ਅਰ ਜਿੱਥੇ ਕਿਤੇ ਯਹੋਵਾਹ ਦੇ ਭਵਨ ਵਿੱਚ
ਟੁੱਟ ਭੱਜ ਹੋਵੇ ਉਨ੍ਹਾਂ ਟੁੱਟਾਂ ਭੱਜਾਂ ਦੀ ਮੁਰੰਮਤ ਕਰਨ ੦
੬ ਪਰ ਐਉਂ ਹੋਇਆ ਭਈ ਯਹੋਆਸ਼ ਦੇ ਤੇਈਵੇਂ
ਵਰਹੇ ਤਾਈਂ ਜਾਜਕਾਂ ਨੇ ਭਵਨ ਦੀ ਟੁੱਟ ਭੱਜ ਦੀ
੭ ਮੁਰੰਮਤ ਨਾ ਕੀਤੀ ੦ ਉਪਰੰਤ ਯਹੋਆਸ਼ ਪਾਤਸ਼ਾਹ ਨੇ
ਯਹੋਯਾਦਾ ਜਾਜਕ ਅਰ ਦੂਜੇ ਜਾਜਕਾਂ ਨੂੰ ਸੱਦ ਕੇ
ਓਹਨਾਂ ਨੂੰ ਆਖਿਆ, ਤੁਸੀਂ ਭਵਨ ਦੀ ਟੁੱਟ ਭੱਜ ਦੀ
ਮੁਰੰਮਤ ਕਿਉਂ ਨਹੀਂ ਕਰਦੇ ? ਇਸ ਲਈ ਆਪਣਿਆਂ

ਜਾਣ ਪਛਾਣਾਂ ਕੋਲੋਂ ਹੁਣ ਰੁਪਿਆ ਨਾ ਲਿਓ ਪਰ
੮ ਭਵਨ ਦੀ ਟੁੱਟ ਭੱਜ ਲਈ ਦਿਓ ० ਇਸ ਲਈ
ਜਾਜਕਾਂ ਨੇ ਮੰਨ ਲਿਆ ਭਈ ਨਾ ਤਾਂ ਅਸੀਂ ਲੋਕਾਂ
ਕੋਲੋਂ ਚਾਂਦੀ ਲਵਾਂਗੇ, ਨਾ ਭਵਨ ਦੀ ਟੁੱਟ ਭੱਜ ਦੀ
ਮੁਰੰਮਤ ਕਰਾਂਗੇ ॥
੯ ਤਦ ਯਹੋਯਾਦਾ ਜਾਜਕ ਨੇ ਇੱਕ ਸੰਦੂਕ ਲਿਆ
ਅਰ ਉਹ ਦੇ ਢੱਕਣੇ ਵਿੱਚ ਮੋਰੀ ਕੀਤੀ ਅਰ ਉਹ ਨੂੰ
ਜਗਵੇਦੀ ਦੇ ਕੋਲ ਐਉਂ ਟਿਕਾਇਆ ਭਈ ਯਹੋਵਾਹ
ਦੇ ਭਵਨ ਵਿੱਚ ਵੜਨ ਵਾਲੇ ਦੇ ਸੱਜੇ ਪਾਸੇ ਰਹੇ ਅਰ
ਓਹ ਜਾਜਕ ਜੋ ਡਿਓੜ੍ਹੀ ਦੀ ਰੱਖਵਾਲੀ ਕਰਦੇ ਸਨ
ਉਹ ਸਾਰਾ ਰੁਪਿਆ ਜੋ ਯਹੋਵਾਹ ਦੇ ਭਵਨ ਵਿੱਚ
ਲਿਆਇਆ ਜਾਂਦਾ ਸੀ ਉਸ ਵਿੱਚ ਪਾ ਦਿੰਦੇ ਸਨ ०
੧੦ ਅਤੇ ਐਉਂ ਹੋਇਆ ਕਿ ਜਦ ਵੇਖਦੇ ਸਨ ਭਈ
ਸੰਦੂਕ ਵਿੱਚ ਬਹੁਤ ਰੁਪਿਆ ਹੋ ਗਿਆ ਹੈ ਤਾਂ
ਪਾਤਸ਼ਾਹ ਦਾ ਮੁਸੱਦੀ ਅਰ ਪਰਧਾਨ ਜਾਜਕ ਉੱਤੇ
ਆ ਕੇ ਉਸ ਰੁਪਏ ਨੂੰ ਜਿਹੜਾ ਯਹੋਵਾਹ ਦੇ ਭਵਨ
ਵਿੱਚ ਮਿਲਦਾ ਸੀ ਥੈਲੀਆਂ ਵਿੱਚ ਪਾ ਕੇ ਗਿਣ
੧੧ ਲੈਂਦੇ ਸਨ ० ਤਦ ਓਹ ਉਸ ਰੁਪਏ ਨੂੰ ਜੋ ਤੋਲਿਆ
ਹੋਇਆ ਹੁੰਦਾ ਸੀ ਉਨ੍ਹਾਂ ਕਰਿੰਦਿਆਂ ਦੇ ਹੱਥ ਵਿੱਚ
ਦੇ ਦਿੰਦੇ ਸਨ ਜੋ ਯਹੋਵਾਹ ਦੇ ਭਵਨ ਦੀ ਵੇਖ ਭਾਲ
ਕਰਦੇ ਸਨ ਅਰ ਓਹ ਤਰਖਾਣਾਂ ਤੇ ਉਸਾਰੀ ਕਰਨ
ਵਾਲਿਆਂ ਨੂੰ ਜੋ ਯਹੋਵਾਹ ਦੇ ਭਵਨ ਦਾ ਕੰਮ ਕਰਦੇ
੧੨ ਸਨ ਦੇ ਦਿੰਦੇ ਸਨ ० ਨਾਲੇ ਰਾਜਾਂ ਅਰ ਪੱਥਰ ਕੱਟਣ
ਵਾਲਿਆਂ ਨੂੰ ਅਰ ਯਹੋਵਾਹ ਦੇ ਭਵਨ ਦੀ ਟੁੱਟ ਭੱਜ
ਦੀ ਮੁਰੰਮਤ ਦੇ ਲਈ ਲੱਕੜ ਤੇ ਕੱਟੇ ਹੋਏ ਪੱਥਰ
ਮੁੱਲ ਲੈਣ ਲਈ ਅਰ ਸਭ ਕੁਝ ਲਈ ਜੋ ਭਵਨ ਦੀ
੧੩ ਮੁਰੰਮਤ ਦੇ ਲਈ ਆਉਂਦਾ ਸੀ ० ਪਰ ਜੋ ਰੁਪਿਆ
ਯਹੋਵਾਹ ਦੇ ਭਵਨ ਵਿੱਚ ਲਿਆਂਦਾ ਜਾਂਦਾ ਸੀ ਉਹ
ਦੇ ਵਿੱਚੋਂ ਯਹੋਵਾਹ ਦੇ ਭਵਨ ਦੇ ਲਈ ਚਾਂਦੀ
ਦੇ ਪਿਆਲੇ ਯਾ ਗੁਲਤਰਾਸ਼ ਯਾ ਬਾਟਾਂ ਯਾ ਤੁਰ੍ਹੀਆਂ
ਯਾ ਸੋਨੇ ਦੇ ਭਾਂਡੇ ਯਾ ਚਾਂਦੀ ਦੇ ਭਾਂਡੇ ਨਾ ਬਣਾਏ
੧੪ ਗਏ ० ਕਿਉਂ ਜੋ ਓਹ ਕਾਰੀਗਰਾਂ ਨੂੰ ਦਿੰਦੇ ਹੁੰਦੇ ਸਨ
ਅਰ ਉਨ੍ਹਾਂ ਨੇ ਉਸੇ ਨਾਲ ਯਹੋਵਾਹ ਦੇ ਭਵਨ
੧੫ ਦੀ ਮੁਰੰਮਤ ਕੀਤੀ ० ਅਤੇ ਜਿਨ੍ਹਾਂ ਆਦਮੀਆਂ ਦੇ
ਹੱਥ ਵਿੱਚ ਓਹ ਕਰਿੰਦਿਆਂ ਨੂੰ ਦੇਣ ਲਈ ਰੁਪਿਆ
ਦਿੰਦੇ ਸਨ ਓਹਨਾਂ ਕੋਲੋਂ ਲੇਖਾ ਨਹੀਂ ਲੈਂਦੇ ਸਨ
ਕਿਉਂ ਜੋ ਓਹ ਦਿਆਨਤਦਾਰੀ ਨਾਲ ਕੰਮ ਕਰਦੇ
੧੬ ਸਨ ० ਦੋਸ਼ ਦੀਆਂ ਬਲੀਆਂ ਦਾ ਰੁਪਿਆ ਅਰ
ਪਾਪ ਦੀਆਂ ਬਲੀਆਂ ਦਾ ਰੁਪਿਆ ਯਹੋਵਾਹ ਦੇ
ਭਵਨ ਵਿੱਚ ਨਹੀਂ ਲਿਆਇਆ ਜਾਂਦਾ ਸੀ, ਉਹ
ਜਾਜਕਾਂ ਦਾ ਹੁੰਦਾ ਸੀ ॥
੧੭ ਤਦ ਅਰਾਮ ਦੇ ਰਾਜਾ ਹਜ਼ਾਏਲ ਨੇ ਚੜ੍ਹਾਈ ਕੀਤੀ
ਅਰ ਗਥ ਨਾਲ ਲੜ ਕੇ ਉਹ ਨੂੰ ਲੈ ਲਿਆ । ਤਦ
ਹਜ਼ਾਏਲ ਨੇ ਯਰੂਸ਼ਲਮ ਵੱਲ ਮੂੰਹ ਮੋੜਿਆ ਭਈ ਉਹ
੧੮ ਦੇ ਉੱਤੇ ਭੀ ਚੜ੍ਹਾਈ ਕਰੇ ० ਇਸ ਲਈ ਯਹੂਦਾਹ
ਦੇ ਪਾਤਸ਼ਾਹ ਯਹੋਆਸ਼ ਨੇ ਸਾਰੀਆਂ ਪਵਿੱਤਰ
ਕੀਤੀਆਂ ਹੋਈਆਂ ਵਸਤੂਆਂ ਜਿਨ੍ਹਾਂ ਨੂੰ ਉਹ ਦੇ ਪਿਉ
ਦਾਦਿਆਂ ਯਹੋਸ਼ਾਫਾਟ ਅਰ ਯਹੋਰਾਮ ਅਰ
ਅਹਜ਼ਯਾਹ ਯਹੂਦਾਹ ਦਿਆਂ ਪਾਤਸ਼ਾਹਾਂ ਨੇ ਪਵਿੱਤਰ
ਕੀਤਾ ਸੀ ਅਰ ਆਪਣੀਆਂ ਪਵਿੱਤਰ ਕੀਤੀਆਂ
ਹੋਈਆਂ ਵਸਤੂਆਂ ਅਰ ਜਿੰਨਾਂ ਸੋਨਾ ਯਹੋਵਾਹ ਦੇ
ਭਵਨ ਦੇ ਖਜ਼ਾਨਿਆਂ ਵਿੱਚ ਅਰ ਪਾਤਸ਼ਾਹ ਦੇ
ਮਹਿਲ ਵਿੱਚ ਮਿਲਿਆ ਉਹ ਲੈ ਕੇ ਅਰਾਮ ਦੇ ਰਾਜਾ
ਹਜ਼ਾਏਲ ਨੂੰ ਘੱਲ ਦਿੱਤਾ ਤਾਂ ਉਹ ਯਰੂਸ਼ਲਮ ਵੱਲੋਂ
ਚੱਲਾ ਗਿਆ ॥
੧੯ ਯੋਆਸ਼ ਦੀ ਬਾਕੀ ਵਾਰਤਾ ਅਰ ਉਹ ਸੱਭੋ ਕੁਝ
ਜੋ ਉਸ ਨੇ ਕੀਤਾ ਕੀ ਉਹ ਯਹੂਦਾਹ ਦੇ ਪਾਤਸ਼ਾਹਾਂ
ਦੇ ਇਤਹਾਸ ਦੀ ਪੋਥੀ ਵਿੱਚ ਲਿਖਿਆ ਹੋਇਆ
੨੦ ਨਹੀਂ ਹੈ ? ० ਫੇਰ ਉਸ ਦੇ ਟਹਿਲੂਆਂ ਨੇ ਉੱਠ
ਕੇ ਮਤਾ ਪਕਾਇਆ ਅਰ ਯੋਆਸ਼ ਨੂੰ ਮਿੱਲੋ ਦੇ ਘਰ
ਵਿੱਚ ਜੋ ਸਿੱਲਾ ਦੀ ਢਾਲ ਉੱਤੇ ਹੈ ਮਾਰ ਛੱਡਿਆ ०
੨੧ ਅਰਥਾਤ ਉਸ ਦੇ ਟਹਿਲੂਆਂ ਸਿਮਾਥ ਦੇ ਪੁੱਤ੍ਰ
ਯੋਜ਼ਾਕਾਰ ਅਰ ਸ਼ੋਮੇਰ ਦੇ ਪੁੱਤ੍ਰ ਯਹੋਜ਼ਾਬਾਦ ਨੇ ਉਸ ਨੂੰ
ਐਉਂ ਮਾਰਿਆ ਕਿ ਉਹ ਮਰ ਗਿਆ ਅਤੇ ਉਹ
ਆਪਣੇ ਪਿਉ ਦਾਦਿਆਂ ਨਾਲ ਦਾਊਦ ਦੇ ਸ਼ਹਿਰ
ਵਿੱਚ ਦੱਬਿਆ ਗਿਆ ਅਰ ਉਸ ਦਾ ਪੁੱਤ੍ਰ ਅਮਸਯਾਹ
ਉਸ ਦੇ ਥਾਂ ਰਾਜ ਕਰਨ ਲੱਗਾ ॥

ਅਲੀਸ਼ਾ ਦੀ ਮੌਤ

੧੩ ਯਹੂਦਾਹ ਦੇ ਪਾਤਸ਼ਾਹ ਅਹਜ਼ਯਾਹ ਦੇ ਪੁੱਤ੍ਰ
ਯੋਆਸ਼ ਦੇ ਤੇਈਵੇਂ ਵਰ੍ਹੇ ਤੋਂ ਯੇਹੂ ਦਾ ਪੁੱਤ੍ਰ
ਯਹੋਆਹਾਜ਼ ਸਾਮਰਿਯਾ ਵਿੱਚ ਇਸਰਾਏਲ ਉੱਤੇ ਰਾਜ

ਕਰਨ ਲੱਗਾ ਅਰ ਉਸ ਨੇ ਸਤਾਰਾਂ ਵਰਹੇ ਰਾਜ
੨ ਕੀਤਾ ੦ ਅਤੇ ਉਸ ਨੇ ਉਹ ਕੰਮ ਕੀਤਾ ਜੋ ਯਹੋਵਾਹ
ਦੀ ਨਿਗਾਹ ਵਿੱਚ ਭੈੜਾ ਸੀ ਅਰ ਨਬਾਟ ਦੇ ਪੁੱਤ੍ਰ
ਯਾਰਾਬੁਆਮ ਦੇ ਪਾਪਾਂ ਦੇ ਅਨੁਸਾਰ ਕੀਤਾ ਜਿਹੜੇ
ਉਹ ਨੇ ਇਸਰਾਏਲ ਤੋਂ ਕਰਵਾਏ ਸਨ ਅਰ ਉਸ
੩ ਨੇ ਉਨ੍ਹਾਂ ਨੂੰ ਨਾ ਤਜਿਆ ੦ ਤਦ ਯਹੋਵਾਹ ਦਾ ਕ੍ਰੋਧ
ਇਸਰਾਏਲ ਉੱਤੇ ਭੜਕਿਆ ਅਰ ਓਹਨਾਂ ਨੂੰ ਅਰਾਮ
ਦੇ ਰਾਜਾ ਹਜ਼ਾਏਲ ਅਰ ਹਜ਼ਾਏਲ ਦੇ ਪੁੱਤ੍ਰ
੪ ਬਨ-ਹਦਦ ਦੇ ਹੱਥ ਵਿੱਚ ਦਿੰਦਾ ਰਿਹਾ ੦ ਤਾਂ
ਯਹੋਆਹਾਜ਼ ਨੇ ਯਹੋਵਾਹ ਨੂੰ ਮਨਾ ਲਿਆ ਅਰ
ਯਹੋਵਾਹ ਨੇ ਉਸ ਦੀ ਸੁਣ ਲਈ ਕਿਉਂ ਜੋ ਉਸ
ਨੇ ਇਸਰਾਏਲ ਉੱਤੇ ਹੁੰਦਾ ਅਨ੍ਹੇਰ ਵੇਖਿਆ, ਉਹ
ਅਨ੍ਹੇਰ ਜਿਹੜਾ ਅਰਾਮ ਦਾ ਰਾਜਾ ਓਹਨਾਂ ਉੱਤੇ
੫ ਕਰਦਾ ਸੀ ੦ ਸੋ ਯਹੋਵਾਹ ਨੇ ਇਸਰਾਏਲ ਨੂੰ ਇੱਕ
ਛੁਡਾਉਣ ਵਾਲਾ ਦਿੱਤਾ ਅਰ ਉਹ ਅਰਾਮ ਦੇ ਹੱਥ
ਹੇਠੋਂ ਨਿੱਕਲ ਗਏ ਅਰ ਇਸਰਾਏਲੀ ਅੱਗੇ ਵਾਙੁ
੬ ਆਪਣਿਆਂ ਤੰਬੂਆਂ ਵਿੱਚ ਰਹਿਣ ਲੱਗ ਪਏ ੦ ਫੇਰ
ਭੀ ਓਹਨਾਂ ਨੇ ਯਾਰਾਬੁਆਮ ਦੇ ਘਰਾਣੇ ਦੇ ਉਨ੍ਹਾਂ ਪਾਪਾਂ
ਨੂੰ ਨਾ ਤਜਿਆ ਜੋ ਉਹ ਨੇ ਇਸਰਾਏਲ ਤੋਂ ਕਰਾਏ ਸਨ
ਪਰ ਉਨ੍ਹਾਂ ਉੱਤੇ ਓਹ ਚੱਲਦੇ ਰਹੇ ਨਾਲੇ ਟੁੰਡ ਭੀ ਅਜੇ
੭ ਤਾਈਂ ਸਾਮਰਿਯਾ ਵਿੱਚ ਖੜੇ ਸਨ ੦ ਉਹ ਨੇ
ਯਹੋਆਹਾਜ਼ ਲਈ ਪੰਜਾਹ ਸਵਾਰਾਂ ਅਰ ਦਸ ਰਥਾਂ
ਅਰ ਦਸ ਹਜ਼ਾਰ ਪਿਆਦਿਆਂ ਤੋਂ ਬਿਨਾ ਕੋਈ
ਆਦਮੀ ਨਾ ਛੱਡਿਆ ਕਿਉਂ ਜੋ ਅਰਾਮ ਦੇ ਰਾਜਾ ਨੇ
ਓਹਨਾਂ ਦਾ ਨਾਸ ਕਰ ਦਿੱਤਾ ਸੀ ਅਰ ਮਿੱਧ ਮਿੱਧ ਕੇ
੮ ਘੱਟੇ ਵਾਙੁ ਕਰ ਦਿੱਤਾ ਸੀ ੦ ਅਤੇ ਯਹੋਆਹਾਜ਼ ਦੀ
ਬਾਕੀ ਵਾਰਤਾ ਅਰ ਸਭ ਕੁਝ ਜੋ ਉਸ ਨੇ ਕੀਤਾ ਅਰ
ਉਸ ਦੀ ਸਾਮਰਥ ਕੀ ਉਹ ਇਸਰਾਏਲ ਦੇ ਪਾਤਸ਼ਾਹਾਂ
ਦੇ ਇਤਹਾਸ ਦੀ ਪੋਥੀ ਵਿੱਚ ਲਿਖੀ ਹੋਈ ਨਹੀਂ
੯ ਹੈ ? ੦ ਤਦ ਯਹੋਆਹਾਜ਼ ਆਪਣੇ ਪਿਉ ਦਾਦਿਆਂ
ਨਾਲ ਸੌਂ ਗਿਆ ਅਰ ਓਹਨਾਂ ਨੇ ਉਸ ਨੂੰ ਸਾਮਰਿਯਾ
ਵਿੱਚ ਦੱਬ ਦਿੱਤਾ ਅਰ ਉਸ ਦਾ ਪੁੱਤ੍ਰ ਯੋਆਸ਼ ਉਸ
ਦੇ ਥਾਂ ਰਾਜ ਕਰਨ ਲੱਗਾ ॥
੧੦ ਯਹੂਦਾਹ ਦੇ ਪਾਤਸ਼ਾਹ ਯੋਆਸ਼ ਦੇ ਸੈਂਤ੍ਰੀਵੇਂ
ਵਰਹੇ ਯਹੋਆਹਾਜ਼ ਦਾ ਪੁੱਤ੍ਰ ਯਹੋਆਸ਼ ਸਾਮਰਿਯਾ
ਵਿੱਚ ਇਸਰਾਏਲ ਉੱਤੇ ਰਾਜ ਕਰਨ ਲੱਗਾ ਅਰ ਉਸ
੧੧ ਨੇ ਸੋਲਾਂ ਵਰਹੇ ਰਾਜ ਕੀਤਾ ੦ ਅਤੇ ਉਸ ਨੇ ਓਹੋ
ਕੀਤਾ ਜੋ ਯਹੋਵਾਹ ਦੀ ਨਿਗਾਹ ਵਿੱਚ ਭੈੜਾ ਸੀ ।
ਉਸ ਨੇ ਨਬਾਟ ਦੇ ਪੁੱਤ੍ਰ ਯਾਰਾਬੁਆਮ ਦੇ ਉਨ੍ਹਾਂ
ਸਾਰਿਆਂ ਪਾਪਾਂ ਤੋਂ ਜੋ ਉਸ ਨੇ ਇਸਰਾਏਲ ਤੋਂ
ਕਰਵਾਏ ਸਨ ਮੂੰਹ ਨਾ ਮੋੜਿਆ । ਉਹ ਉਨ੍ਹਾਂ ਉੱਤੇ
੧੨ ਚੱਲਦਾ ਰਿਹਾ ੦ ਯੋਆਸ਼ ਦੀ ਬਾਕੀ ਵਾਰਤਾ ਅਰ
ਸਭ ਕੁਝ ਜੋ ਉਸ ਨੇ ਕੀਤਾ ਅਰ ਉਸ ਦੀ ਸਾਮਰਥ
ਜਿਹ ਦੇ ਸਹਿਤ ਉਹ ਯਹੂਦਾਹ ਦੇ ਪਾਤਸ਼ਾਹ
ਅਮਸਯਾਹ ਦੇ ਵਿਰੁੱਧ ਲੜਿਆ ਕੀ ਉਹ ਇਸਰਾਏਲ
ਦੇ ਪਾਤਸ਼ਾਹਾਂ ਦੇ ਇਤਹਾਸ ਦੀ ਪੋਥੀ ਵਿੱਚ
੧੩ ਲਿਖਿਆ ਹੋਇਆ ਨਹੀਂ ਹੈ ? ੦ ਤਦ ਯੋਆਸ਼
ਆਪਣੇ ਪਿਉ ਦਾਦਿਆਂ ਨਾਲ ਸੌਂ ਗਿਆ ਅਰ
ਯਾਰਾਬੁਆਮ ਉਸ ਦੇ ਥਾਂ ਰਾਜ ਗੱਦੀ ਉੱਤੇ ਬੈਠ
ਗਿਆ ਅਰ ਯੋਆਸ਼ ਸਾਮਰਿਯਾ ਵਿੱਚ ਇਸਰਾਏਲ
ਦਿਆਂ ਪਾਤਸ਼ਾਹਾਂ ਨਾਲ ਦੱਬਿਆ ਗਿਆ ॥
੧੪ ਫੇਰ ਅਲੀਸ਼ਾ ਉਸ ਰੋਗ ਨਾਲ ਬੀਮਾਰ ਹੋਇਆ
ਜਿਹ ਦੇ ਨਾਲ ਉਹ ਮਰ ਗਿਆ । ਤਦ ਇਸਰਾਏਲ
ਦਾ ਪਾਤਸ਼ਾਹ ਯੋਆਸ਼ ਉਹ ਦੇ ਕੋਲ ਆਇਆ ਅਰ
ਉਹ ਦੇ ਅੱਗੇ ਰੋ ਕੇ ਆਖਣ ਲੱਗਾ, ਹੇ ਮੇਰੇ ਪਿਤਾ,
ਹੇ ਮੇਰੇ ਪਿਤਾ ! ਇਸਰਾਏਲ ਦੇ ਰਥ ਅਰ ਉਸ ਦੇ
੧੫ ਸਾਰਥੀ । ੦ ਤਾਂ ਅਲੀਸ਼ਾ ਨੇ ਉਸ ਨੂੰ ਆਖਿਆ,
ਧਣੁਖ ਤੇ ਬਾਣ ਲੈ । ਸੋ ਉਸ ਨੇ ਆਪਣੇ ਲਈ
੧੬ ਧਣੁਖ ਤੇ ਬਾਣ ਲੈ ਲਏ ੦ ਤਦ ਉਹ ਨੇ ਇਸਰਾਏਲ
ਦੇ ਪਾਤਸ਼ਾਹ ਨੂੰ ਆਖਿਆ, ਧਣੁਖ ਉੱਤੇ ਆਪਣਾ
ਹੱਥ ਰੱਖ । ਸੋ ਉਸ ਨੇ ਆਪਣਾ ਹੱਥ ਉਹ ਦੇ ਉੱਤੇ
ਰੱਖਿਆ ਫੇਰ ਅਲੀਸ਼ਾ ਨੇ ਆਪਣੇ ਹੱਥ ਪਾਤਸ਼ਾਹ
੧੭ ਦਿਆਂ ਹੱਥਾਂ ਉੱਤੇ ਰੱਖੇ ੦ ਅਰ ਆਖਿਆ, ਪੂਰਬ
ਵੱਲ ਦੀ ਤਾਕੀ ਖੋਲ੍ਹ ਅਰ ਉਸ ਨੇ ਖੋਲ੍ਹੀ । ਤਦ
ਅਲੀਸ਼ਾ ਨੇ ਆਖਿਆ, ਬਾਣ ਮਾਰ ਅਰ ਉਸ ਨੇ
ਮਾਰਿਆ । ਤਦ ਉਹ ਬੋਲਿਆ, ਯਹੋਵਾਹ ਵੱਲੋਂ
ਫਤਹ ਦਾ ਬਾਣ ਸਗੋਂ ਅਰਾਮ ਉੱਤੇ ਫਤਹ ਦਾ
ਬਾਣ ਹੈ ਕਿਉਂ ਜੋ ਤੂੰ ਅਫੇਕ ਵਿੱਚ ਅਰਾਮ ਨੂੰ
ਐਥੋਂ ਤਾਈਂ ਮਾਰੇਂਗਾ ਭਈ ਉਹ ਦਾ ਨਾਸ ਹੋ
੧੮ ਜਾਵੇਗਾ ੦ ਤਾਂ ਉਹ ਨੇ ਆਖਿਆ, ਬਾਣਾਂ ਨੂੰ ਲੈ ਸੋ
ਉਸ ਨੇ ਲੈ ਲਏ । ਤਦ ਉਹ ਨੇ ਇਸਰਾਏਲ ਦੇ
ਪਾਤਸ਼ਾਹ ਨੂੰ ਕਿਹਾ, ਧਰਤੀ ਉੱਤੇ ਮਾਰ ਸੋ ਉਸ

ਅਲੀਸ਼ਾ ਦੀਆਂ ਹੱਡੀਆਂ

੧੯ ਨੇ ਤਿੰਨ ਵਾਰੀ ਮਾਰਿਆ ਤਦ ਠਹਿਰ ਗਿਆ ੦ ਫੇਰ
ਪਰਮੇਸ਼ੁਰ ਦਾ ਜਨ ਉਸ ਦੇ ਉੱਤੇ ਕ੍ਰੋਧਵਾਨ ਹੋ ਕੇ
ਬੋਲਿਆ, ਤੈਨੂੰ ਪੰਜ ਯਾ ਛੇ ਵਾਰੀ ਮਾਰਨਾ ਚਾਹੀਦਾ
ਸੀ ਤਾਂ ਤੂੰ ਅਰਾਮ ਨੂੰ ਐਨਾ ਮਾਰਦਾ ਭਈ ਉਹ
ਨੂੰ ਨਾਸ ਕਰ ਦਿੰਦਾ ਪਰ ਹੁਣ ਤੂੰ ਤਿੰਨ ਵਾਰੀ ਹੀ
੨੦ ਅਰਾਮ ਨੂੰ ਮਾਰੇਂਗਾ ੦ ਸੋ ਅਲੀਸ਼ਾ ਮਰ ਗਿਆ ਅਰ
ਉਨ੍ਹਾਂ ਨੇ ਉਹ ਨੂੰ ਦੱਬ ਦਿੱਤਾ । ਮੋਆਬੀਆਂ ਦੇ ਜੱਥੇ
੨੧ ਸਾਲ ਦੇ ਆਦ ਵਿੱਚ ਦੇਸ ਵਿੱਚ ਆ ਵੜੇ ੦ ਅਤੇ
ਐਉਂ ਹੋਇਆ ਕਿ ਜਦ ਓਹ ਇੱਕ ਮਨੁੱਖ ਨੂੰ ਦੱਬਣ
ਨੂੰ ਹੀ ਸਨ ਤਾਂ ਵੇਖੋ ਉਨ੍ਹਾਂ ਨੇ ਇੱਕ ਜੱਥਾ ਡਿੱਠਾ । ਸੋ
ਉਨ੍ਹਾਂ ਨੇ ਉਸ ਮਨੁੱਖ ਨੂੰ ਅਲੀਸ਼ਾ ਦੀ ਕਬਰ ਵਿੱਚ
ਸੁੱਟ ਦਿੱਤਾ ਅਰ ਜਦ ਉਹ ਮਨੁੱਖ ਅਲੀਸ਼ਾ ਦੀਆਂ
ਹੱਡੀਆਂ ਨੂੰ ਜਾ ਕੇ ਛੋਹਿਆ ਤਾਂ ਉਹ ਟਹਿਕ ਪਿਆ
ਅਰ ਆਪਣੇ ਪੈਰਾਂ ਉੱਤੇ ਖਲੋ ਗਿਆ ॥

੨੨ ਅਰਾਮ ਦਾ ਰਾਜਾ ਹਜ਼ਾਏਲ ਯਹੋਆਹਾਜ਼ ਦਿਆਂ
ਸਾਰਿਆਂ ਦਿਨਾਂ ਵਿੱਚ ਇਸਰਾਏਲ ਨੂੰ ਸਤਾਉਂਦਾ
੨੩ ਰਿਹਾ ੦ ਪਰ ਯਹੋਵਾਹ ਉਨ੍ਹਾਂ ਉੱਤੇ ਦਯਾਵਾਨ
ਹੋਇਆ ਅਰ ਉਨ੍ਹਾਂ ਉੱਤੇ ਤਰਸ ਖਾਧਾ ਅਰ
ਅਬਰਾਹਾਮ ਅਰ ਇਸਹਾਕ ਅਰ ਯਾਕੂਬ ਨਾਲ
ਬੰਨ੍ਹੇ ਹੋਏ ਨੇਮ ਦੇ ਨਮਿੱਤ ਉਨ੍ਹਾਂ ਵੱਲ ਮੁੜਿਆ ਅਰ
ਅਜੇ ਭੀ ਨਾ ਤਾਂ ਉਨ੍ਹਾਂ ਦਾ ਨਾਸ ਕਰਨਾ ਨਾ ਉਨ੍ਹਾਂ ਨੂੰ
੨੪ ਆਪਣੇ ਹਜ਼ੂਰੋਂ ਪਰੇ ਹਟਾਉਣਾ ਚਾਹੁੰਦਾ ਸੀ ੦ ਤਦ
ਅਰਾਮ ਦਾ ਰਾਜਾ ਹਜ਼ਾਏਲ ਮਰ ਗਿਆ ਅਤੇ ਉਹ
ਦਾ ਪੁੱਤ੍ਰ ਬਨ-ਹਦਦ ਉਹ ਦੇ ਥਾਂ ਰਾਜ ਕਰਨ
੨੫ ਲੱਗਾ ੦ ਅਤੇ ਯਹੋਆਹਾਜ਼ ਦੇ ਪੁੱਤ੍ਰ ਯਹੋਆਸ਼
ਨੇ ਹਜ਼ਾਏਲ ਦੇ ਪੁੱਤ੍ਰ ਬਨ-ਹਦਦ ਦੇ ਹੱਥੋਂ ਓਹ
ਸ਼ਹਿਰ ਫੇਰ ਖੋਹ ਲਏ ਜੋ ਉਹ ਨੇ ਉਸ ਦੇ ਪਿਉ
ਯਹੋਆਹਾਜ਼ ਦੇ ਹੱਥੋਂ ਜੁੱਧ ਵਿੱਚ ਲੈ ਲਏ ਸਨ ।
ਤਿੰਨ ਵਾਰੀ ਯੋਆਸ਼ ਨੇ ਉਹ ਨੂੰ ਮਾਰਿਆ ਅਰ
ਇਸਰਾਏਲ ਦੇ ਸ਼ਹਿਰਾਂ ਨੂੰ ਮੁੜ ਲੈ ਲਿਆ ॥

## ਅਮਸਯਾਹ ਤੇ ਯਾਰਾਬੁਆਮ ਦੇ ਰਾਜ

**੧੪** ਇਸਰਾਏਲ ਦੇ ਪਾਤਸ਼ਾਹ ਯਹੋਆਹਾਜ਼ ਦੇ ਪੁੱਤ੍ਰ
ਯੋਆਸ਼ ਦੇ ਦੂਜੇ ਵਰਹੇ ਯਹੂਦਾਹ ਦੇ ਪਾਤਸ਼ਾਹ
ਯੋਆਸ਼ ਦਾ ਪੁੱਤ੍ਰ ਅਮਸਯਾਹ ਰਾਜ ਕਰਨ ਲੱਗਾ ੦
੨ ਜਦ ਉਹ ਰਾਜ ਕਰਨ ਲੱਗਾ ਤਾਂ ਪੰਝੀਆਂ ਵਰਿਹਾਂ
ਦਾ ਸੀ ਅਰ ਉਹ ਨੇ ਉਨੱਤੀ ਵਰਹੇ ਯਰੂਸ਼ਲਮ ਵਿੱਚ
ਰਾਜ ਕੀਤਾ ਅਰ ਉਹ ਦੀ ਮਾਤਾ ਦਾ ਨਾਉਂ
੩ ਯਹੋਅੱਦੀਨ ਸੀ ਜੋ ਯਰੂਸ਼ਲਮ ਦੀ ਸੀ ੦ ਅਰ
ਜੋ ਯਹੋਵਾਹ ਦੀ ਨਿਗਾਹ ਵਿੱਚ ਚੰਗਾ ਸੀ ਸੋ ਉਹ ਨੇ
ਕੀਤਾ ਪਰ ਆਪਣੇ ਪਿਤਾ ਦਾਊਦ ਵਾਂਙੁ ਨਹੀਂ ।
ਜਿਵੇਂ ਉਹ ਦੇ ਪਿਤਾ ਯੋਆਸ਼ ਨੇ ਕੀਤਾ ਉਵੇਂ ਉਹ ਨੇ
੪ ਸਭ ਕੁਝ ਕੀਤਾ ੦ ਉਨ੍ਹਾਂ ਨੇ ਉੱਚਿਆਂ ਥਾਵਾਂ ਨੂੰ ਨਾ
ਢਾਹਿਆ । ਅਜੇ ਤਾਈਂ ਲੋਕ ਉੱਚਿਆਂ ਥਾਵਾਂ ਤੇ
ਬਲੀਆਂ ਚੜ੍ਹਾਉਂਦੇ ਅਰ ਧੂਪ ਧੁਖਾਉਂਦੇ ਸਨ ੦
੫ ਅਤੇ ਐਉਂ ਹੋਇਆ ਕਿ ਜਿਵੇਂ ਹੀ ਪਾਤਸ਼ਾਹੀ ਉਹ
ਦੇ ਹੱਥ ਵਿੱਚ ਪੱਕੀ ਹੋ ਗਈ ਉਵੇਂ ਹੀ ਉਹ ਨੇ
ਆਪਣਿਆਂ ਉਨ੍ਹਾਂ ਟਹਿਲੂਆਂ ਨੂੰ ਮਾਰ ਛੱਡਿਆ
ਜਿਨ੍ਹਾਂ ਨੇ ਉਹ ਦੇ ਪਿਤਾ ਪਾਤਸ਼ਾਹ ਨੂੰ ਮਾਰਿਆ ਸੀ ੦
੬ ਪਰ ਉਹ ਦੇ ਮਾਰਨ ਵਾਲਿਆਂ ਦੇ ਪੁੱਤ੍ਰਾਂ ਨੂੰ ਉਹ ਨੇ
ਨਾ ਮਾਰਿਆ ਕਿਉਂ ਜੋ ਮੂਸਾ ਦੀ ਬਿਵਸਥਾ ਦੀ
ਪੋਥੀ * ਵਿੱਚ ਜਿਵੇਂ ਯਹੋਵਾਹ ਨੇ ਆਗਿਆ ਦਿੱਤੀ
ਐਉਂ ਲਿਖਿਆ ਹੈ ਭਈ ਪੁੱਤ੍ਰਾਂ ਦੇ ਬਦਲੇ ਪਿਉ ਨਾ
ਮਾਰੇ ਜਾਣ ਅਰ ਨਾ ਪੇਵਾਂ ਦੇ ਬਦਲੇ ਪੁੱਤ੍ਰ ਮਾਰੇ ਜਾਣ
ਪਰ ਹਰ ਆਦਮੀ ਆਪਣੇ ਹੀ ਪਾਪ ਦੇ ਕਾਰਨ
੭ ਮਾਰਿਆ ਜਾਵੇ ੦ ਉਹ ਨੇ ਲੂਣ ਦੀ ਦੂਣ ਵਿੱਚ ਦਸ
ਹਜ਼ਾਰ ਅਦੋਮੀ ਮਾਰੇ ਅਰ ਸਲਾ ਨੂੰ ਜੁੱਧ ਕਰਕੇ ਲੈ
ਲਿਆ ਅਰ ਉਹ ਦਾ ਨਾਉਂ ਯਾਕਤੇਲ ਰੱਖਿਆ
ਜਿਹੜਾ ਅੱਜ ਦੇ ਦਿਨ ਤਾਈਂ ਹੈ ॥

੮ ਤਦ ਅਮਸਯਾਹ ਨੇ ਇਸਰਾਏਲ ਦੇ ਪਾਤਸ਼ਾਹ
ਯਹੋਆਸ਼ ਦੇ ਕੋਲ ਜੋ ਯੇਹੂ ਦਾ ਪੋਤਾ ਅਰ
ਯਹੋਆਹਾਜ਼ ਦਾ ਪੁੱਤ੍ਰ ਸੀ ਹਲਕਾਰਿਆਂ ਨੂੰ ਆਖਵਾ
ਘੱਲਿਆ ਕਿ ਹੁਣ ਆ ਅਸੀਂ ਇੱਕ ਦੂਜੇ ਦੇ
੯ ਆਹਮੋ ਸਾਹਮਣੇ ਵੇਖੀਏ ੦ ਤਾਂ ਇਸਰਾਏਲ ਦੇ
ਪਾਤਸ਼ਾਹ ਯਹੋਆਸ਼ ਨੇ ਯਹੂਦਾਹ ਦੇ ਪਾਤਸ਼ਾਹ
ਅਮਸਯਾਹ ਨੂੰ ਇਹ ਸੁਨੇਹਾ ਘੱਲਿਆ ਕਿ ਲਬਾਨੋਨ
ਦੇ ਕੰਡਿਆਲੇ ਨੇ ਲਬਾਨੋਨ ਦੇ ਦਿਆਰ ਨੂੰ ਸੁਨੇਹਾ
ਘੱਲਿਆ ਭਈ ਆਪਣੀ ਧੀ ਨੂੰ ਮੇਰੇ ਪੁੱਤ੍ਰ ਨਾਲ
ਵਿਆਹ ਦੇਹ ਅਰ ਇੱਕ ਜੰਗਲੀ ਜਨੌਰ ਜੋ
ਲਬਾਨੋਨ ਵਿੱਚ ਸੀ ਕੋਲੋਂ ਦੀ ਲੰਘਿਆ ਅਰ

* ਬਿਵ. ੨੪ : ੧੬

੧੦ ਕੰਡਿਆਲੇ ਨੂੰ ਮਿੱਧ ਛੱਡਿਆ ੦ ਤੈਂ ਅਦੋਮ ਨੂੰ
ਮਾਰਿਆ ਹੈ ਅਰ ਤੇਰੇ ਮਨ ਦਾ ਘੁਮੰਡ ਤੈਨੂੰ ਚੁੱਕਦਾ
ਹੈ। ਘਰੇ ਰਹਿ ਕੇ ਘੁਮੰਡ ਕਰ। ਭਲਾ, ਤੂੰ ਕਿਉਂ
ਬਿਪਤਾ ਨੂੰ ਛੇੜੇਂ ਤੇ ਡਿੱਗੇਂ ਅਰ ਤੇਰੇ ਨਾਲ ਹੀ
ਯਹੂਦਾਹ ਭੀ ? ॥
੧੧ ਪਰ ਅਮਸਯਾਹ ਨੇ ਗੌਹ ਨਾ ਕੀਤਾ ਤਦ
ਇਸਰਾਏਲ ਦੇ ਪਾਤਸ਼ਾਹ ਯਹੋਆਸ਼ ਨੇ ਚੜ੍ਹਾਈ
ਕੀਤੀ ਅਰ ਉਹ ਤੇ ਯਹੂਦਾਹ ਦਾ ਪਾਤਸ਼ਾਹ
ਅਮਸਯਾਹ ਬੈਤ-ਸ਼ਮਸ਼ ਵਿੱਚ ਜੋ ਯਹੂਦਾਹ ਦਾ ਹੈ
੧੨ ਆਹਮੋ ਸਾਹਮਣੇ ਹੋਏ ੦ ਤਦ ਯਹੂਦਾਹ ਨੇ ਇਸਰਾ-
ਏਲ ਦੇ ਅੱਗੇ ਹਾਰ ਖਾਧੀ ਅਰ ਉਨ੍ਹਾਂ ਵਿੱਚੋਂ ਹਰੇਕ
੧੩ ਆਪਣੇ ਤੰਬੂ ਨੂੰ ਭੱਜਾ ੦ ਇਸਰਾਏਲ ਦੇ ਪਾਤਸ਼ਾਹ
ਯਹੋਆਸ਼ ਨੇ ਯਹੂਦਾਹ ਦੇ ਪਾਤਸ਼ਾਹ ਅਮਸਯਾਹ ਨੂੰ
ਜੋ ਅਹਜ਼ਯਾਹ ਦਾ ਪੋਤਾ ਅਰ ਯਹੋਆਸ਼ ਦਾ ਪੁੱਤ੍ਰ ਸੀ
ਬੈਤ-ਸ਼ਮਸ਼ ਵਿੱਚ ਫੜ ਲਿਆ ਅਰ ਯਰੂਸ਼ਲਮ
ਵਿੱਚ ਵੜਿਆ ਅਰ ਯਰੂਸ਼ਲਮ ਦੀ ਸਫੀਲ
ਇਫ਼ਰਾਈਮ ਦੇ ਫਾਟਕ ਤੋਂ ਲੈ ਕੇ ਖੂੰਜੇ ਵਾਲੇ ਫਾਟਕ
੧੪ ਤਾਈਂ ਚਾਰ ਸੌ ਹੱਥ ਢਾਹ ਦਿੱਤੀ ੦ ਅਤੇ ਉਸ ਨੇ
ਸਾਰਾ ਸੋਨਾ ਅਰ ਚਾਂਦੀ ਅਰ ਸਾਰੇ ਭਾਂਡੇ ਜੋ ਯਹੋਵਾਹ
ਦੇ ਭਵਨ ਵਿੱਚ ਅਰ ਪਾਤਸ਼ਾਹ ਦੇ ਮਹਿਲ ਦਿਆਂ
ਖ਼ਜ਼ਾਨਿਆਂ ਵਿੱਚ ਮਿਲੇ ਅਰ ਬੰਧਕ ਪੁਰਸ਼ਾਂ ਨੂੰ ਨਾਲ
ਲੈ ਕੇ ਸਾਮਰਿਯਾ ਨੂੰ ਮੁੜਿਆ ॥
੧੫ ਅਤੇ ਯਹੋਆਸ਼ ਦੀ ਬਾਕੀ ਵਾਰਤਾ ਜੋ ਕੁਝ ਉਸ
ਨੇ ਕੀਤਾ ਉਸ ਦੀ ਸਾਮਰਥ ਅਰ ਜਿਵੇਂ ਉਹ
ਯਹੂਦਾਹ ਦੇ ਪਾਤਸ਼ਾਹ ਅਮਸਯਾਹ ਨਾਲ ਲੜਿਆ
ਸੋ ਕੀ ਉਹ ਇਸਰਾਏਲ ਦੇ ਪਾਤਸ਼ਾਹਾਂ ਦੇ ਇਤਹਾਸ
ਦੀ ਪੋਥੀ ਵਿੱਚ ਲਿਖਿਆ ਹੋਇਆ ਨਹੀਂ ਹੈ ? ੦
੧੬ ਯਹੋਆਸ਼ ਆਪਣੇ ਪਿਉ ਦਾਦਿਆਂ ਨਾਲ ਸੌਂ
ਗਿਆ ਅਰ ਸਾਮਰਿਯਾ ਵਿੱਚ ਇਸਰਾਏਲ ਦੇ
ਪਾਤਸ਼ਾਹਾਂ ਨਾਲ ਦੱਬਿਆ ਗਿਆ ਅਰ ਉਹ ਦਾ ਪੁੱਤ੍ਰ
ਯਾਰਾਬੁਆਮ ਉਹ ਦੇ ਥਾਂ ਰਾਜ ਕਰਨ ਲੱਗਾ ॥
੧੭ ਯਹੂਦਾਹ ਦੇ ਪਾਤਸ਼ਾਹ ਯੋਆਸ਼ ਦਾ ਪੁੱਤ੍ਰ
ਅਮਸਯਾਹ ਇਸਰਾਏਲ ਦੇ ਪਾਤਸ਼ਾਹ ਯਹੋਆਹਾਜ਼
ਦੇ ਪੁੱਤ੍ਰ ਯਹੋਆਸ਼ ਦੇ ਮਰਨ ਦੇ ਪਿੱਛੋਂ ਪੰਦਰਾਂ ਵਰਹੇ
੧੮ ਜੀਉਂਦਾ ਰਿਹਾ ੦ ਅਤੇ ਅਮਸਯਾਹ ਦੀ ਬਾਕੀ
ਵਾਰਤਾ ਕੀ ਯਹੂਦਾਹ ਦੇ ਪਾਤਸ਼ਾਹਾਂ ਦੇ ਇਤਹਾਸ
੧੯ ਦੀ ਪੋਥੀ ਵਿੱਚ ਲਿਖੀ ਹੋਈ ਨਹੀਂ ਹੈ ? ੦ ਜਾ
ਉਨ੍ਹਾਂ ਨੇ ਉਹ ਦੇ ਵਿਰੁੱਧ ਯਰੂਸ਼ਲਮ ਵਿੱਚ ਮਤਾ
ਪਕਾਇਆ ਤਾਂ ਉਹ ਲਕੀਸ਼ ਨੂੰ ਭੱਜਿਆ ਪਰ ਉਨ੍ਹਾਂ ਨੇ
ਲਕੀਸ਼ ਨੂੰ ਉਹ ਦੇ ਪਿੱਛੇ ਆਦਮੀ ਘੱਲੇ ਅਰ ਉਨ੍ਹਾਂ
੨੦ ਉਹ ਨੂੰ ਮਾਰ ਛੱਡਿਆ ੦ ਅਤੇ ਓਹ ਉਹ ਨੂੰ ਘੋੜਿਆਂ
ਉੱਤੇ ਲੈ ਆਏ ਅਰ ਉਹ ਯਰੂਸ਼ਲਮ ਦਾਊਦ ਦੇ
ਸ਼ਹਿਰ ਵਿੱਚ ਆਪਣੇ ਪਿਉ ਦਾਦਿਆਂ ਨਾਲ
੨੧ ਦੱਬਿਆ ਗਿਆ ੦ ਅਤੇ ਯਹੂਦਾਹ ਦਿਆਂ ਸਾਰਿਆਂ
ਲੋਕਾਂ ਨੇ ਅਜ਼ਰਯਾਹ ਨੂੰ ਜੋ ਸੋਲਾਂ ਵਰਿਹਾਂ ਦਾ ਸੀ
ਉਹ ਦੇ ਪਿਉ ਅਮਸਯਾਹ ਦੇ ਥਾਂ ਪਾਤਸ਼ਾਹ
੨੨ ਬਣਾਇਆ ੦ ਪਾਤਸ਼ਾਹ ਦੇ ਆਪਣੇ ਪਿਉ ਦਾਦਿਆਂ
ਨਾਲ ਸੌਂ ਜਾਣ ਦੇ ਮਗਰੋਂ ਉਸ ਨੇ ਏਲਥ ਨੂੰ
ਬਣਾਇਆ ਅਰ ਉਹ ਨੂੰ ਫੇਰ ਯਹੂਦਾਹ ਵਿੱਚ ਰਲਾ
ਲਿਆ ॥
੨੩ ਯਹੂਦਾਹ ਦੇ ਪਾਤਸ਼ਾਹ ਯੋਆਸ਼ ਦੇ ਪੁੱਤ੍ਰ
ਅਮਸਯਾਹ ਦੇ ਪੰਦਰਵੇਂ ਵਰਹੇ ਵਿੱਚ ਇਸਰਾਏਲ ਦੇ
ਪਾਤਸ਼ਾਹ ਯੋਆਸ਼ ਦਾ ਪੁੱਤ੍ਰ ਯਾਰਾਬੁਆਮ ਸਾਮਰਿਯਾ
ਵਿੱਚ ਰਾਜ ਕਰਨ ਲੱਗਾ ਅਰ ਉਹ ਨੇ ਇੱਕਤਾਲੀ
੨੪ ਵਰਹੇ ਰਾਜ ਕੀਤਾ ੦ ਅਤੇ ਉਹ ਨੇ ਉਹ ਕੰਮ ਕੀਤਾ
ਜਿਹੜਾ ਯਹੋਵਾਹ ਦੀ ਨਿਗਾਹ ਵਿੱਚ ਬੁਰਾ ਸੀ।
ਉਹ ਨੇ ਨਬਾਟ ਦੇ ਪੁੱਤ੍ਰ ਯਾਰਾਬੁਆਮ ਦੇ ਉਨ੍ਹਾਂ
ਸਾਰਿਆਂ ਪਾਪਾਂ ਵਿੱਚੋਂ ਕਿਸੇ ਤੋਂ ਮੂੰਹ ਨਾ ਮੋੜਿਆ
੨੫ ਜੋ ਉਸ ਨੇ ਇਸਰਾਏਲ ਤੋਂ ਕਰਵਾਏ ਸਨ ੦ ਉਹ ਨੇ
ਯਹੋਵਾਹ ਇਸਰਾਏਲ ਦੇ ਪਰਮੇਸ਼ੁਰ ਦੇ ਉਸ ਬਚਨ ਦੇ
ਅਨੁਸਾਰ ਜੋ ਉਸ ਨੇ ਅਮਿੱਤਈ ਦੇ ਪੁੱਤ੍ਰ ਆਪਣੇ
ਦਾਸ ਯੂਨਾਹ ਨਬੀ ਦੇ ਰਾਹੀਂ ਜੋ ਗਥ ਹੇਫ਼ਰ ਦਾ ਸੀ
ਆਖਿਆ ਸੀ, ਇਸਰਾਏਲ ਦੀ ਹੱਦ ਨੂੰ ਹਮਾਥ
ਦੇ ਲਾਂਘੇ ਤੋਂ ਲੈ ਕੇ ਅਰਾਬਾਹ ਦੇ ਸਮੁੰਦਰ ਤਾਈਂ
੨੬ ਫੇਰ ਪੁਚਾ ਦਿੱਤਾ ੦ ਇਸ ਲਈ ਜੋ ਯਹੋਵਾਹ ਨੇ
ਇਸਰਾਏਲ ਦੇ ਦੁਖ ਨੂੰ ਡਿੱਠਾ ਭਈ ਉਹ ਸੱਚ ਮੁੱਚ
ਬਹੁਤ ਕੌੜਾ ਹੈ ਕਿਉਂ ਜੋ ਨਾ ਤਾਂ ਕੋਈ ਬੰਧੂਆ ਨਾ
ਨਿਰਬੰਧ ਰਿਹਾ ਅਰ ਨਾ ਕੋਈ ਇਸਰਾਏਲ ਦਾ
੨੭ ਸਹਾਈ ਸੀ ੦ ਯਹੋਵਾਹ ਨੇ ਇਹ ਭੀ ਨਹੀਂ ਆਖਿਆ
ਸੀ ਭਈ ਮੈਂ ਅਕਾਸ਼ ਦੇ ਹੇਠੋਂ ਇਸਰਾਏਲ ਦਾ ਨਾਉਂ
ਮੇਟ ਦਿਆਂਗਾ। ਸੋ ਉਸ ਨੇ ਉਨ੍ਹਾਂ ਨੂੰ ਯੋਆਸ਼ ਦੇ
ਪੁੱਤ੍ਰ ਯਾਰਾਬੁਆਮ ਦੇ ਹੱਥੀਂ ਛੁਟਕਾਰਾ ਦਿੱਤਾ ੦

੨੮ ਯਾਰਾਬੁਆਮ ਦੀ ਬਾਕੀ ਵਾਰਤਾ ਅਰ ਸਭ ਕੁਝ ਜੋ
ਉਹ ਨੇ ਕੀਤਾ ਅਰ ਉਹ ਦੀ ਸਾਮਰਥ ਜਦ ਉਹ ਨੇ
ਜੁੱਧ ਕੀਤਾ ਅਰ ਕਿਵੇਂ ਦੰਮਿਸਕ ਅਤੇ ਹਮਾਥ ਨੂੰ ਜੋ
ਯਹੂਦਾਹ ਦੇ ਸਨ ਫੇਰ ਇਸਰਾਏਲ ਦੇ ਲਈ ਮੋੜ
ਲਿਆ ਕੀ ਉਹ ਇਸਰਾਏਲ ਦੇ ਪਾਤਸ਼ਾਹਾਂ ਦੇ
ਇਤਹਾਸ ਦੀ ਪੋਥੀ ਵਿੱਚ ਲਿਖਿਆ ਹੋਇਆ ਨਹੀਂ
੨੯ ਹੈ ? ੦ ਅਤੇ ਯਾਰਾਬੁਆਮ ਆਪਣੇ ਪਿਉ ਦਾਦਿਆਂ
ਇਸਰਾਏਲ ਦਿਆਂ ਪਾਤਸ਼ਾਹਾਂ ਨਾਲ ਸੌਂ ਗਿਆ ਅਰ
ਉਹ ਦਾ ਪੁੱਤ੍ਰ ਜ਼ਕਰਯਾਹ ਉਹ ਦੇ ਥਾਂ ਰਾਜ ਕਰਨ
ਲੱਗਾ ॥

## ਅਜ਼ਰਯਾਹ ਤੇ ਯੋਥਾਮ ਦੇ ਰਾਜ

**੧੫** ਇਸਰਾਏਲ ਦੇ ਪਾਤਸ਼ਾਹ ਯਾਰਾਬੁਆਮ ਦੇ
ਸਤਾਈਵੇਂ ਵਰਹੇ ਯਹੂਦਾਹ ਦੇ ਪਾਤਸ਼ਾਹ ਅਮਸਯਾਹ
੨ ਦਾ ਪੁੱਤ੍ਰ ਅਜ਼ਰਯਾਹ ਰਾਜ ਕਰਨ ਲੱਗਾ ੦ ਜਦ ਉਹ
ਰਾਜ ਕਰਣ ਲੱਗਾ ਤਾਂ ਸੋਲਾਂ ਵਰਿਹਾਂ ਦਾ ਸੀ ਅਰ
ਉਸ ਨੇ ਯਰੂਸ਼ਲਮ ਵਿੱਚ ਬਵੰਜਾ ਵਰਹੇ ਰਾਜ ਕੀਤਾ
ਅਰ ਉਸ ਦੀ ਮਾਤਾ ਦਾ ਨਾਉਂ ਯਕਾਲਯਾਹ ਸੀ ਜੋ
੩ ਯਰੂਸ਼ਲਮ ਦੀ ਸੀ ੦ ਅਰ ਜਿਵੇਂ ਉਸ ਦੇ ਪਿਉ
ਅਮਸਯਾਹ ਨੇ ਕੀਤਾ ਸੀ ਉਸ ਨੇ ਭੀ ਓਹੋ ਕੀਤਾ ਜੋ
੪ ਯਹੋਵਾਹ ਦੀ ਨਿਗਾਹ ਵਿੱਚ ਠੀਕ ਸੀ ੦ ਤਾਂ ਭੀ ਉੱਚੇ
ਥਾਂ ਢਾਹੇ ਨਾ ਗਏ। ਅਜੇ ਤਾਈਂ ਲੋਕ ਉੱਚਿਆਂ
ਥਾਵਾਂ ਤੇ ਬਲੀਆਂ ਚੜ੍ਹਾਉਂਦੇ ਅਰ ਧੂਪ ਧੁਖਾਉਂਦੇ
੫ ਸਨ ੦ ਅਤੇ ਯਹੋਵਾਹ ਨੇ ਪਾਤਸ਼ਾਹ ਨੂੰ ਅਜਿਹਾ
ਮਾਰਿਆ ਭਈ ਉਹ ਆਪਣੇ ਮਰਨ ਦੇ ਦਿਹਾੜੇ
ਤਾਈਂ ਕੋੜ੍ਹੀ ਰਿਹਾ ਅਰ ਅੱਡ ਇੱਕ ਘਰ ਵਿੱਚ
ਰਹਿੰਦਾ ਸੀ ਅਰ ਪਾਤਸ਼ਾਹ ਦਾ ਪੁੱਤ੍ਰ ਯੋਥਾਮ ਘਰ
ਦੀ ਵੇਖ ਭਾਲ ਅਰ ਦੇਸ ਦੇ ਲੋਕਾਂ ਦਾ ਨਿਆਉਂ
੬ ਕਰਦਾ ਸੀ ੦ ਅਜ਼ਰਯਾਹ ਦੀ ਬਾਕੀ ਵਾਰਤਾ ਅਰ
ਸਭ ਕੁਝ ਜੋ ਉਸ ਨੇ ਕੀਤਾ ਕੀ ਉਹ ਯਹੂਦਾਹ ਦੇ
ਪਾਤਸ਼ਾਹਾਂ ਦੇ ਇਤਿਹਾਸ ਦੀ ਪੋਥੀ ਵਿੱਚ ਲਿਖਿਆ
੭ ਹੋਇਆ ਨਹੀਂ ਹੈ ? ੦ ਅਤੇ ਅਜ਼ਰਯਾਹ ਆਪਣੇ
ਪਿਉ ਦਾਦਿਆਂ ਦੇ ਨਾਲ ਸੌਂ ਗਿਆ ਅਰ ਓਹਨਾਂ ਨੇ
ਉਸ ਨੂੰ ਉਸ ਦੇ ਪਿਉ ਦਾਦਿਆਂ ਨਾਲ ਦਾਊਦ ਦੇ
ਸ਼ਹਿਰ ਵਿੱਚ ਦੱਬ ਦਿੱਤਾ ਅਰ ਉਸ ਦਾ ਪੁੱਤ੍ਰ ਯੋਥਾਮ
ਉਸ ਦੇ ਥਾਂ ਰਾਜ ਕਰਨ ਲੱਗਾ ॥

੮ ਯਹੂਦਾਹ ਦੇ ਪਾਤਸ਼ਾਹ ਅਜ਼ਰਯਾਹ ਦੇ ਅੱਠਤੀਵੇਂ
ਵਰਹੇ ਯਾਰਾਬੁਆਮ ਦਾ ਪੁੱਤ੍ਰ ਜ਼ਕਰਯਾਹ ਸਾਮਰਿਯਾ
ਵਿੱਚ ਇਸਰਾਏਲ ਉੱਤੇ ਰਾਜ ਕਰਨ ਲੱਗਾ ਅਰ ਉਸ
੯ ਨੇ ਛੇ ਮਹੀਨੇ ਤਾਈਂ ਰਾਜ ਕੀਤਾ ੦ ਅਤੇ ਉਸ ਨੇ ਉਹ
ਕੰਮ ਕੀਤਾ ਜੋ ਯਹੋਵਾਹ ਦੀ ਨਿਗਾਹ ਵਿੱਚ ਭੈੜਾ ਸੀ
ਜਿਵੇਂ ਉਸ ਦੇ ਪਿਉ ਦਾਦਿਆਂ ਨੇ ਭੀ ਕੀਤਾ ਸੀ। ਉਸ
ਨੇ ਨਬਾਟ ਦੇ ਪੁੱਤ੍ਰ ਯਾਰਾਬੁਆਮ ਦੇ ਉਨ੍ਹਾਂ ਪਾਪਾਂ ਤੋਂ
ਮੂੰਹ ਨਾ ਮੋੜਿਆ ਜੋ ਉਹ ਨੇ ਇਸਰਾਏਲ ਤੋਂ ਕਰਵਾਏ
੧੦ ਸਨ ੦ ਤਦ ਯਾਬੇਸ਼ ਦੇ ਪੁੱਤ੍ਰ ਸ਼ੱਲੂਮ ਨੇ ਉਸ ਦੇ
ਵਿਰੁੱਧ ਮਤਾ ਪਕਾਇਆ ਅਰ ਲੋਕਾਂ ਦੇ ਸਾਹਮਣੇ
ਉਸ ਨੂੰ ਕੁੱਟ ਕੁੱਟ ਕੇ ਮਾਰ ਛੱਡਿਆ ਅਰ ਉਸ ਦੇ ਥਾਂ
੧੧ ਰਾਜ ਕਰਨ ਲੱਗਾ ੦ ਅਤੇ ਵੇਖੋ ਜ਼ਕਰਯਾਹ ਦੀ
ਬਾਕੀ ਵਾਰਤਾ ਇਸਰਾਏਲ ਦੇ ਪਾਤਸ਼ਾਹਾਂ ਦੇ
ਇਤਹਾਸ ਦੀ ਪੋਥੀ ਵਿੱਚ ਲਿਖੀ ਹੋਈ ਹੈ ੦
੧੨ ਯਹੋਵਾਹ ਦਾ ਉਹ ਬਚਨ ਜਿਹੜਾ ਉਹ ਨੇ ਯੇਹੂ
ਨਾਲ ਕੀਤਾ ਸੀ ਏਹੋ ਸੀ ਭਈ ਤੇਰੇ ਪੁੱਤ੍ਰ ਚੌਥੀ ਪੀੜ੍ਹੀ
ਤਾਈਂ ਇਸਰਾਏਲ ਦੀ ਰਾਜ ਗੱਦੀ ਉੱਤੇ ਬੈਠਣਗੇ
ਅਰ ਓਵੇਂ ਹੀ ਹੋਇਆ ॥

੧੩ ਯਹੂਦਾਹ ਦੇ ਪਾਤਸ਼ਾਹ ਉੱਜ਼ੀਯਾਹ ਦੇ ਉਨਤਾਲੀਵੇਂ
ਵਰਹੇ ਯਾਬੇਸ਼ ਦਾ ਪੁੱਤ੍ਰ ਸ਼ੱਲੂਮ ਰਾਜ ਕਰਨ ਲੱਗਾ
ਅਰ ਉਸ ਨੇ ਸਾਮਰਿਯਾ ਵਿੱਚ ਮਹੀਨਾ ਭਰ ਰਾਜ
੧੪ ਕੀਤਾ ੦ ਤਦ ਗਾਦੀ ਦਾ ਪੁੱਤ੍ਰ ਮਨਹੇਮ ਤਿਰਸਾਹ ਤੋਂ
ਆਇਆ ਅਰ ਸਾਮਰਿਯਾ ਵਿੱਚ ਵੜ ਗਿਆ ਅਰ
ਯਾਬੇਸ਼ ਦੇ ਪੁੱਤ੍ਰ ਸ਼ੱਲੂਮ ਨੂੰ ਸਾਮਰਿਯਾ ਵਿੱਚ ਮਾਰਿਆ
ਅਰ ਉਸ ਨੂੰ ਘਾਤ ਕਰਕੇ ਉਸ ਦੇ ਥਾਂ ਰਾਜ ਕਰਨ
੧੫ ਲੱਗ ਪਿਆ ੦ ਸ਼ੱਲੂਮ ਦੀ ਬਾਕੀ ਵਾਰਤਾ ਅਰ ਜੋ
ਮਤਾ ਉਸ ਨੇ ਪਕਾਇਆ ਵੇਖੋ ਉਹ ਇਸਰਾਏਲ
ਦਿਆਂ ਪਾਤਸ਼ਾਹਾਂ ਦੇ ਇਤਹਾਸ ਦੀ ਪੋਥੀ ਵਿੱਚ
੧੬ ਲਿਖਿਆ ਹੋਇਆ ਹੈ ੦ ਤਦ ਮਨਹੇਮ ਨੇ ਤਿਰਸਾਹ
ਤੋਂ ਜਾਕੇ ਤਿਫ਼ਸਹ ਨੂੰ ਅਰ ਉਨ੍ਹਾਂ ਸਭਨਾਂ ਨੂੰ ਜੋ ਉਸ
ਦੇ ਵਿੱਚ ਸਨ ਅਰ ਉਹ ਦੀਆਂ ਹੱਦਾਂ ਨੂੰ ਮਾਰਿਆ
ਕਿਉਂ ਜੋ ਉਨ੍ਹਾਂ ਨੇ ਫਾਟਕ ਨਾ ਖੋਲ੍ਹੇ ਇਸ ਲਈ ਉਹ
ਨੇ ਉਨ੍ਹਾਂ ਨੂੰ ਮਾਰਿਆ ਅਰ ਉਹ ਨੇ ਓਥੋਂ ਦੀਆਂ
ਸਾਰੀਆਂ ਗਰਭ ਵਾਲੀਆਂ ਤੀਵੀਆਂ ਨੂੰ ਚੀਰ ਦਿੱਤਾ ॥

੧੭ ਯਹੂਦਾਹ ਦੇ ਪਾਤਸ਼ਾਹ ਅਜ਼ਰਯਾਹ ਦੇ
ਉਨਤਾਲੀਵੇਂ ਵਰਹੇ ਗਾਦੀ ਦਾ ਪੁੱਤ੍ਰ ਮਨਹੇਮ

ਇਸਰਾਏਲ ਉੱਤੇ ਰਾਜ ਕਰਨ ਲੱਗਾ । ਉਹ ਨੇ
੧੮ ਸਾਮਰਿਯਾ ਵਿੱਚ ਦਸ ਵਰਹੇ ਰਾਜ ਕੀਤਾ ੦ ਅਰ ਉਹ
ਨੇ ਉਹ ਕੰਮ ਕੀਤਾ ਜਿਹੜਾ ਯਹੋਵਾਹ ਦੀ ਨਿਗਾਹ
ਵਿੱਚ ਭੈੜਾ ਸੀ ; ਉਹ ਨੇ ਨਬਾਟ ਦੇ ਪੁੱਤ੍ਰ
ਯਾਰਾਬੁਆਮ ਦਿਆਂ ਉਨ੍ਹਾਂ ਪਾਪਾਂ ਤੋਂ ਜੋ ਉਸ ਨੇ
ਇਸਰਾਏਲ ਤੋਂ ਕਰਵਾਏ ਸਨ ਸਾਰੀ ਉਮਰ ਮੂੰਹ ਨਾ
੧੯ ਮੋੜਿਆ ੦ ਅੱਸ਼ੂਰ ਦਾ ਪਾਤਸ਼ਾਹ ਪੂਲ ਉਸ ਦੇਸ
ਉੱਤੇ ਚੜ੍ਹ ਆਇਆ ਸੋ ਮਨਹੇਮ ਨੇ ਪੂਲ ਨੂੰ ਇੱਕ
ਹਜ਼ਾਰ ਤੋੜੇ ਚਾਂਦੀ ਦਿੱਤੀ ਤਾਂ ਜੋ ਉਹ ਉਹ ਦੀ
ਸਹਾਇਤਾ ਕਰੇ ਅਰ ਰਾਜ ਨੂੰ ਉਹ ਦੇ ਹੱਥਾਂ ਵਿੱਚ
੨੦ ਪੱਕਿਆਂ ਕਰ ਦੇਵੇ ੦ ਅਰ ਮਨਹੇਮ ਨੇ ਉਹ ਚਾਂਦੀ
ਇਸਰਾਏਲ ਦਿਆਂ ਸਾਰਿਆਂ ਧਨੀ ਪੁਰਸ਼ਾਂ ਕੋਲੋਂ
ਇੱਕ ਮਨੁੱਖ ਪਿੱਛੇ ਪੰਜਾਹ ਰੁਪਏ ਧੱਕੇ ਨਾਲ ਲਏ ਤਾਂ
ਜੋ ਉਹ ਅੱਸ਼ੂਰ ਦੇ ਪਾਤਸ਼ਾਹ ਨੂੰ ਦੇਵੇ । ਸੋ ਅੱਸ਼ੂਰ ਦੇ
ਪਾਤਸ਼ਾਹ ਨੇ ਪਿੱਠ ਮੋੜੀ ਅਰ ਉਸ ਦੇਸ ਵਿੱਚ ਨਾ
੨੧ ਠਹਿਰਿਆ ੦ ਮਨਹੇਮ ਦੀ ਬਾਕੀ ਵਾਰਤਾ ਅਰ ਸਭ
ਕੁਝ ਜੋ ਉਹ ਨੇ ਕੀਤਾ ਕੀ ਉਹ ਇਸਰਾਏਲ ਦਿਆਂ
ਪਾਤਸ਼ਾਹਾਂ ਦੇ ਇਤਹਾਸ ਦੀ ਪੋਥੀ ਵਿੱਚ ਲਿਖਿਆ
੨੨ ਹੋਇਆ ਨਹੀਂ ਹੈ ? ੦ ਅਤੇ ਮਨਹੇਮ ਆਪਣੇ ਪਿਉ
ਦਾਦਿਆਂ ਨਾਲ ਸੌਂ ਗਿਆ ਅਰ ਉਹ ਦਾ ਪੁੱਤ੍ਰ
ਪਕਹਯਾਹ ਉਹ ਦੇ ਥਾਂ ਰਾਜ ਕਰਨ ਲੱਗਾ ।।
੨੩ ਯਹੂਦਾਹ ਦੇ ਪਾਤਸ਼ਾਹ ਅਜ਼ਰਯਾਹ ਦੇ ਪੰਜਾਹਵੇਂ
ਵਰਹੇ ਮਨਹੇਮ ਦਾ ਪੁੱਤ੍ਰ ਪਕਹਯਾਹ ਸਾਮਰਿਯਾ ਵਿੱਚ
ਇਸਰਾਏਲ ਉੱਤੇ ਰਾਜ ਕਰਨ ਲੱਗਾ ਅਰ ਉਹ ਨੇ ਦੋ
੨੪ ਵਰਹੇ ਰਾਜ ਕੀਤਾ ੦ ਅਤੇ ਉਹ ਨੇ ਉਹ ਕੰਮ ਕੀਤਾ
ਜੋ ਯਹੋਵਾਹ ਦੀ ਨਿਗਾਹ ਵਿੱਚ ਭੈੜਾ ਸੀ । ਉਹ ਨੇ
ਨਬਾਟ ਦੇ ਪੁੱਤ੍ਰ ਯਾਰਾਬੁਆਮ ਦਿਆਂ ਉਨ੍ਹਾਂ ਪਾਪਾਂ ਤੋਂ
ਮੂੰਹ ਨਾ ਮੋੜਿਆ ਜੋ ਉਸ ਨੇ ਇਸਰਾਏਲ ਤੋਂ ਕਰਵਾਏ
੨੫ ਸਨ ੦ ਅਤੇ ਰਮਲਯਾਹ ਦੇ ਪੁੱਤ੍ਰ ਪਕਹ ਨੇ ਜੋ ਉਹ
ਦਾ ਇੱਕ ਹੁੱਦੇਦਾਰ ਸੀ ਉਹ ਦੇ ਵਿਰੁੱਧ ਮਤਾ
ਪਕਾਇਆ ਅਰ ਸਾਮਰਿਯਾ ਵਿੱਚ ਪਾਤਸ਼ਾਹ ਦੇ
ਆਪਣੇ ਮਹਿਲ ਵਿੱਚ ਉਹ ਨੂੰ ਅਰਗੋਬ ਅਤੇ
ਅਰਯੇਹ ਦੇ ਨਾਲ ਮਾਰਿਆ ਅਰ ਗਿਲਆਦੀਆਂ ਦੇ
ਪੁੱਤ੍ਰਾਂ ਵਿੱਚੋਂ ਪੰਜਾਹ ਮਨੁੱਖ ਉਸ ਦੇ ਨਾਲ ਸਨ ਅਰ
ਉਸ ਨੇ ਉਹ ਨੂੰ ਮਾਰ ਛੱਡਿਆ ਅਰ ਉਹ ਦੇ ਥਾਂ ਰਾਜ
੨੬ ਕਰਨ ਲੱਗਾ ੦ ਪਕਹਯਾਹ ਦੀ ਬਾਕੀ ਵਾਰਤਾ ਅਰ
ਸਭ ਕੁਝ ਜੋ ਉਹ ਨੇ ਕੀਤਾ ਵੇਖੋ ਉਹ ਇਸਰਾਏਲ ਦੇ
ਪਾਤਸ਼ਾਹਾਂ ਦੇ ਇਤਹਾਸ ਦੀ ਪੋਥੀ ਵਿੱਚ ਲਿਖਿਆ
ਹੋਇਆ ਹੈ ।।
੨੭ ਯਹੂਦਾਹ ਦੇ ਪਾਤਸ਼ਾਹ ਅਜ਼ਰਯਾਹ ਦੇ ਬਵੰਜਵੇਂ
ਵਰਹੇ ਰਮਲਯਾਹ ਦਾ ਪੁੱਤ੍ਰ ਪਕਹ ਸਾਮਰਿਯਾ ਵਿੱਚ
ਇਸਰਾਏਲ ਉੱਤੇ ਰਾਜ ਕਰਨ ਲੱਗਾ ਅਰ ਉਸ ਨੇ
੨੮ ਵੀਹ ਵਰਹੇ ਰਾਜ ਕੀਤਾ ੦ ਅਤੇ ਉਸ ਨੇ ਉਹ ਕੰਮ
ਕੀਤਾ ਜੋ ਯਹੋਵਾਹ ਦੀ ਨਿਗਾਹ ਵਿੱਚ ਭੈੜਾ ਸੀ ।
ਉਸ ਨੇ ਨਬਾਟ ਦੇ ਪੁੱਤ੍ਰ ਯਾਰਾਬੁਆਮ ਦਿਆਂ ਉਨ੍ਹਾਂ
ਪਾਪਾਂ ਤੋਂ ਮੂੰਹ ਨਾ ਮੋੜਿਆ ਜੋ ਉਹ ਨੇ ਇਸਰਾਏਲ
੨੯ ਤੋਂ ਕਰਵਾਏ ਸਨ ੦ ਇਸਰਾਏਲ ਦੇ ਪਾਤਸ਼ਾਹ ਪਕਹ
ਦੇ ਦਿਨਾਂ ਵਿੱਚ ਅੱਸ਼ੂਰ ਦੇ ਪਾਤਸ਼ਾਹ ਤਿਗਲਥ
ਪਿਲਸਰ ਨੇ ਆਣ ਕੇ ਈਯੋਨ ਅਰ ਆਬੇਲ-ਬੈਤ-
ਮਆਕਾਹ ਅਰ ਯਾਨੋਆਹ ਅਰ ਕਦਸ਼ ਅਰ ਹਾਸੋਰ
ਅਰ ਗਿਲਆਦ ਅਰ ਗਲੀਲ ਅਰ ਨਫ਼ਤਾਲੀ ਦੇ
ਸਾਰੇ ਦੇਸ ਨੂੰ ਲੈ ਲਿਆ ਅਰ ਓਹਨਾਂ ਨੂੰ ਅਸੀਰ
੩੦ ਕਰਕੇ ਅੱਸ਼ੂਰ ਨੂੰ ਲੈ ਗਿਆ ੦ ਅਤੇ ਏਲਾਹ ਦੇ ਪੁੱਤ੍ਰ
ਹੋਸ਼ੇਆ ਨੇ ਰਮਲਯਾਹ ਦੇ ਪੁੱਤ੍ਰ ਪਕਹ ਦੇ ਵਿਰੁੱਧ ਮਤਾ
ਪਕਾਇਆ ਅਰ ਉਸ ਨੂੰ ਮਾਰਿਆ ਅਰ ਉਸ ਨੂੰ ਘਾਤ
ਕਰਕੇ ਉੱਜ਼ੀਯਾਹ ਦੇ ਪੁੱਤ੍ਰ ਯੋਥਾਮ ਦੇ ਵੀਹਵੇਂ ਵਰਹੇ
੩੧ ਉਸ ਦੇ ਥਾਂ ਰਾਜ ਕਰਨ ਲੱਗਾ ੦ ਪਕਹ ਦੀ ਬਾਕੀ
ਵਾਰਤਾ ਅਰ ਸਭ ਕੁਝ ਜੋ ਉਸ ਨੇ ਕੀਤਾ ਵੇਖੋ ਉਹ
ਇਸਰਾਏਲ ਦਿਆਂ ਪਾਤਸ਼ਾਹਾਂ ਦੇ ਇਤਹਾਸ ਦੀ
ਪੋਥੀ ਵਿੱਚ ਲਿਖਿਆ ਹੋਇਆ ਹੈ ।।
੩੨ ਰਮਲਯਾਹ ਦਾ ਪੁੱਤ੍ਰ ਪਕਹ ਜੋ ਇਸਰਾਏਲ ਦਾ
ਪਾਤਸ਼ਾਹ ਸੀ ਉਹ ਦੇ ਦੂਜੇ ਵਰਹੇ ਯਹੂਦਾਹ ਦੇ
ਪਾਤਸ਼ਾਹ ਉੱਜ਼ੀਯਾਹ ਦਾ ਪੁੱਤ੍ਰ ਯੋਥਾਮ ਰਾਜ ਕਰਨ
੩੩ ਲੱਗਾ ੦ ਜਦ ਉਹ ਪੰਝੀਆਂ ਵਰਿਹਾਂ ਦਾ ਸੀ ਤਾਂ ਰਾਜ
ਕਰਨ ਲੱਗਾ ਅਰ ਉਸ ਨੇ ਸੋਲਾਂ ਵਰਹੇ ਯਰੂਸ਼ਲਮ
ਵਿੱਚ ਰਾਜ ਕੀਤਾ ਅਰ ਉਸ ਦੀ ਮਾਤਾ ਦਾ ਨਾਉਂ
੩੪ ਯਰੂਸ਼ਾ ਸੀ ਜੋ ਸਾਦੋਕ ਦੀ ਧੀ ਸੀ ੦ ਉਹ ਸੱਭੋ ਕੁਝ
ਜੋ ਉਸ ਦੇ ਪਿਉ ਉੱਜ਼ੀਯਾਹ ਨੇ ਕੀਤਾ ਸੀ ਉਵੇਂ
ਹੀ ਉਸ ਨੇ ਭੀ ਓਹੋ ਕੀਤਾ ਜੋ ਯਹੋਵਾਹ ਦੀ ਨਿਗਾਹ
੩੫ ਵਿੱਚ ਠੀਕ ਸੀ ੦ ਕੇਵਲ ਉਨ੍ਹਾਂ ਨੇ ਉੱਚਿਆਂ ਥਾਵਾਂ
ਨੂੰ ਨਾ ਢਾਹਿਆ । ਅਜੇ ਤਾਈਂ ਲੋਕ ਉੱਚਿਆਂ
ਥਾਵਾਂ ਤੇ ਬਲੀਆਂ ਚੜ੍ਹਾਉਂਦੇ ਅਰ ਧੂਪ ਧੁਖਾਉਂਦੇ

ਸਨ । ਉਸ ਨੇ ਯਹੋਵਾਹ ਦੇ ਘਰ ਦਾ ਉਪਰਲਾ
੩੬ ਫਾਟਕ ਬਣਾਇਆ ੦ ਯੋਥਾਮ ਦੀ ਬਾਕੀ ਵਾਰਤਾ
ਅਰ ਜੋ ਕੁਝ ਉਸ ਨੇ ਕੀਤਾ ਕੀ ਉਹ ਯਹੂਦਾਹ
ਦੇ ਪਾਤਸ਼ਾਹਾਂ ਦੇ ਇਤਹਾਸ ਦੀ ਪੋਥੀ ਵਿੱਚ
੩੭ ਲਿਖਿਆ ਹੋਇਆ ਨਹੀਂ ਹੈ ? ੦ ਉਨ੍ਹੀਂ ਦਿਨੀਂ
ਯਹੋਵਾਹ ਅਰਾਮ ਦੇ ਰਾਜਾ ਰਸੀਨ ਨੂੰ ਅਰ ਰਮਲਯਾਹ
ਦੇ ਪੁੱਤ੍ਰ ਪਕਹ ਨੂੰ ਯਹੂਦਾਹ ਦੇ ਵਿਰੁੱਧ ਘੱਲਣ
੩੮ ਲੱਗਾ ੦ ਅਤੇ ਯੋਥਾਮ ਆਪਣੇ ਪਿਉ ਦਾਦਿਆਂ
ਨਾਲ ਸੌਂ ਗਿਆ ਅਰ ਆਪਣੇ ਪਿਤਾ ਦਾਊਦ ਦੇ
ਸ਼ਹਿਰ ਵਿੱਚ ਆਪਣੇ ਪਿਉ ਦਾਦਿਆਂ ਨਾਲ ਦੱਬਿਆ
ਗਿਆ ਅਰ ਉਸ ਦਾ ਪੁੱਤ੍ਰ ਆਹਾਜ਼ ਉਸ ਦੇ ਥਾਂ
ਰਾਜ ਕਰਨ ਲੱਗਾ ।।

## ਆਹਾਜ਼ ਦਾ ਬੁਰਾ ਰਾਜ

੧੬ ਰਮਲਯਾਹ ਦੇ ਪੁੱਤ੍ਰ ਪਕਹ ਦੇ ਸਤਾਰਵੇਂ ਵਰਹੇ
ਯਹੂਦਾਹ ਦੇ ਪਾਤਸ਼ਾਹ ਯੋਥਾਮ ਦਾ ਪੁੱਤ੍ਰ ਆਹਾਜ਼
੨ ਰਾਜ ਕਰਨ ਲੱਗਾ ੦ ਅਤੇ ਆਹਾਜ਼ ਵੀਹਾਂ ਵਰਿਹਾਂ
ਦਾ ਸੀ ਜਦ ਰਾਜ ਕਰਨ ਲੱਗਾ ਅਰ ਉਹ ਨੇ
ਯਰੂਸ਼ਲਮ ਵਿੱਚ ਸੋਲਾਂ ਵਰਹੇ ਰਾਜ ਕੀਤਾ ਅਰ ਉਹ
ਨੇ ਉਹ ਕੰਮ ਨਾ ਕੀਤਾ ਜੋ ਯਹੋਵਾਹ ਉਹ ਦੇ
ਪਰਮੇਸ਼ੁਰ ਦੀ ਨਿਗਾਹ ਵਿੱਚ ਠੀਕ ਸੀ ਜਿਵੇਂ ਉਹ
੩ ਦੇ ਪਿਤਾ ਦਾਊਦ ਨੇ ਕੀਤਾ ਸੀ ੦ ਪਰ ਉਹ
ਇਸਰਾਏਲ ਦਿਆਂ ਪਾਤਸ਼ਾਹਾਂ ਦੇ ਰਾਹ ਉੱਤੇ
ਤੁਰਿਆ ਸਗੋਂ ਉਨ੍ਹਾਂ ਕੌਮਾਂ ਦੀਆਂ ਘਿਣਾਉਣੀਆਂ
ਰੀਤਾਂ ਅਨੁਸਾਰ ਜਿਨ੍ਹਾਂ ਨੂੰ ਯਹੋਵਾਹ ਨੇ ਇਸਰਾਏਲੀਆਂ
ਦੇ ਅੱਗਿਓਂ ਕੱਢ ਦਿੱਤਾ ਸੀ ਉਹ ਨੇ ਆਪਣੇ ਪੁੱਤ੍ਰ
੪ ਨੂੰ ਅੱਗ ਵਿੱਚੋਂ ਦੀ ਲੰਘਵਾਇਆ । ੦ ਅਤੇ ਉਹ
ਉੱਚਿਆਂ ਥਾਵਾਂ ਅਰ ਟਿੱਲਿਆਂ ਉੱਤੇ ਅਰ ਹਰ ਹਰੇ
ਰੁੱਖ ਦੇ ਹੇਠਾਂ ਬਲੀਆਂ ਚੜ੍ਹਾਉਂਦਾ ਅਤੇ ਧੂਪ
੫ ਧੁਖਾਉਂਦਾ ਰਿਹਾ ੦ ਤਦ ਅਰਾਮ ਦੇ ਰਾਜੇ ਰਸੀਨ ਅਰ
ਇਸਰਾਏਲ ਦੇ ਪਾਤਸ਼ਾਹ ਰਮਲਯਾਹ ਦੇ ਪੁੱਤ੍ਰ ਪਕਹ
ਨੇ ਲੜਨ ਲਈ ਯਰੂਸ਼ਲਮ ਉੱਤੇ ਚੜ੍ਹਾਈ ਕੀਤੀ ਅਰ
ਉਨ੍ਹਾਂ ਨੇ ਆਹਾਜ਼ ਨੂੰ ਘੇਰ ਲਿਆ ਪਰ ਉਹ ਦੇ ਉੱਤੇ
੬ ਪਰਬਲ ਨਾ ਹੋ ਸੱਕੇ ੦ ਉਸ ਵੇਲੇ ਅਰਾਮ ਦੇ ਰਾਜੇ
ਰਸੀਨ ਨੇ ਏਲਥ ਨੂੰ ਫੇਰ ਲੈ ਕੇ ਅਰਾਮ ਵਿੱਚ ਰਲਾ
ਦਿੱਤਾ ਅਰ ਏਲਥ ਵਿੱਚੋਂ ਯਹੂਦੀਆਂ ਨੂੰ ਉੱਕਾ ਹੀ
ਕੱਢ ਛੱਡਿਆ ਅਰ ਅਰਾਮੀ ਏਲਥ ਵਿੱਚ ਆ ਵੜੇ
੭ ਅਰ ਅੱਜ ਦੇ ਦਿਨ ਤਾਈਂ ਉੱਥੇ ਵੱਸਦੇ ਹਨ ੦ ਸੋ
ਆਹਾਜ਼ ਨੇ ਅੱਸ਼ੂਰ ਦੇ ਪਾਤਸ਼ਾਹ ਤਿਗਲਥ ਪਿਲਸਰ
ਕੋਲ ਇਹ ਆਖ ਕੇ ਹਲਕਾਰੇ ਘੱਲੇ ਭਈ ਮੈਂ ਤੇਰਾ
ਦਾਸ ਤੇ ਤੇਰਾ ਪੁੱਤ੍ਰ ਹਾਂ।ਆ ਕੇ ਮੈਨੂੰ ਅਰਾਮ ਦੇ ਰਾਜੇ
ਦੇ ਹੱਥੋਂ ਅਰ ਇਸਰਾਏਲ ਦੇ ਪਾਤਸ਼ਾਹ ਦੇ ਹੱਥੋਂ ਜੋ
੮ ਮੇਰੇ ਉੱਤੇ ਚੜ੍ਹ ਆਏ ਹਨ ਬਚਾ ੦ ਅਤੇ ਆਹਾਜ਼
ਨੇ ਉਹ ਚਾਂਦੀ ਅਰ ਉਹ ਸੋਨਾ ਜੋ ਯਹੋਵਾਹ ਦੇ
ਭਵਨ ਅਰ ਪਾਤਸ਼ਾਹ ਦੇ ਮਹਿਲ ਦਿਆਂ ਖਜ਼ਾਨਿਆਂ
ਵਿੱਚ ਮਿਲਿਆ ਲੈ ਕੇ ਅੱਸ਼ੂਰ ਦੇ ਪਾਤਸ਼ਾਹ ਨੂੰ ਵੱਢੀ
੯ ਘੱਲੀ ੦ ਅਰ ਅੱਸ਼ੂਰ ਦੇ ਪਾਤਸ਼ਾਹ ਨੇ ਉਹ ਦੀ ਮੰਨ
ਲਈ ਅਰ ਅੱਸ਼ੂਰ ਦੇ ਪਾਤਸ਼ਾਹ ਨੇ ਦੰਮਿਸ਼ਕ ਉੱਤੇ
ਚੜ੍ਹਾਈ ਕਰਕੇ ਉਹ ਨੂੰ ਲੈ ਲਿਆ ਅਰ ਉੱਥੋਂ ਦਿਆਂ
ਲੋਕਾਂ ਨੂੰ ਅਸੀਰ ਕਰਕੇ ਕੀਰ ਨੂੰ ਲੈ ਗਿਆ ਅਰ
੧੦ ਰਸੀਨ ਨੂੰ ਮਾਰ ਛੱਡਿਆ ੦ ਸੋ ਆਹਾਜ਼ ਪਾਤਸ਼ਾਹ
ਦੰਮਿਸਕ ਵਿੱਚ ਅੱਸ਼ੂਰ ਦੇ ਪਾਤਸ਼ਾਹ ਤਿਗਲਥ
ਪਿਲਸਰ ਨੂੰ ਮਿਲਣ ਲਈ ਗਿਆ ਅਰ ਉਹ
ਜਗਵੇਦੀ ਵੇਖੀ ਜੋ ਦੰਮਿਸਕ ਵਿੱਚ ਸੀ ਅਰ ਆਹਾਜ਼
ਪਾਤਸ਼ਾਹ ਨੇ ਉਸ ਜਗਵੇਦੀ ਦੀ ਸਮਾਨਤਾ ਦਾ ਨਮੂਨਾ
ਉਸ ਦੀ ਸਾਰੀ ਕਾਰੀਗਰੀ ਦੇ ਅਨੁਸਾਰ ਊਰੀਯਾਹ
੧੧ ਜਾਜਕ ਦੇ ਕੋਲ ਘੱਲਿਆ ੦ ਅਤੇ ਊਰੀਯਾਹ ਜਾਜਕ
ਨੇ ਆਹਾਜ਼ ਪਾਤਸ਼ਾਹ ਦੀ ਦੰਮਿਸਕ ਤੋਂ ਭੇਜੀ ਹੋਈ
ਆਗਿਆ ਅਨੁਸਾਰ ਇੱਕ ਜਗਵੇਦੀ ਬਣਾਈ ਅਰ
ਆਹਾਜ਼ ਪਾਤਸ਼ਾਹ ਦੇ ਦੰਮਿਸਕੋਂ ਮੁੜਦਿਆਂ ਤਾਈਂ
੧੨ ਊਰੀਯਾਹ ਜਾਜਕ ਨੇ ਉਸ ਨੂੰ ਬਣਾ ਲਿਆ ੦ ਜਦ
ਪਾਤਸ਼ਾਹ ਦੰਮਿਸਕੋਂ ਮੁੜਿਆ ਤਾਂ ਪਾਤਸ਼ਾਹ ਨੇ
ਜਗਵੇਦੀ ਡਿੱਠੀ । ਸੋ ਪਾਤਸ਼ਾਹ ਜਗਵੇਦੀ ਦੇ ਨੇੜੇ
੧੩ ਗਿਆ ਅਰ ਉਸ ਦੇ ਉੱਤੇ ਬਲੀ ਚੜ੍ਹਾਈ ੦ ਅਤੇ
ਉਹ ਨੇ ਉਸ ਜਗਵੇਦੀ ਉੱਤੇ ਆਪਣੀ ਹੋਮ ਦੀ ਬਲੀ
ਅਰ ਆਪਣੇ ਮੈਦੇ ਦੀ ਭੇਟ ਸਾੜੀ ਅਰ ਆਪਣੀ
ਪੀਣ ਦੀ ਭੇਟ ਡੋਹਲ ਦਿੱਤੀ ਅਰ ਆਪਣੀ ਸੁਖ
ਸਾਂਦ ਦੀਆਂ ਬਲੀਆਂ ਦਾ ਲਹੂ ਜਗਵੇਦੀ ਉੱਤੇ
੧੪ ਛਿੜਕਿਆ ੦ ਅਰ ਪਿੱਤਲ ਦੀ ਉਸ ਜਗਵੇਦੀ ਨੂੰ ਜੋ
ਯਹੋਵਾਹ ਦੇ ਅੱਗੇ ਸੀ ਉਹ ਨੇ ਹੈਕਲ ਦੇ ਸਾਹਮਣਿਓਂ
ਯਹੋਵਾਹ ਦੇ ਭਵਨ ਤੇ ਆਪਣੀ ਜਗਵੇਦੀ ਦੇ
ਵਿੱਚਕਾਰ ਹਟਾ ਕੇ ਆਪਣੀ ਜਗਵੇਦੀ ਦੇ ਉੱਤਰ

੧੫ ਵੱਲ ਰੱਖ ਦਿੱਤਾ ੦ ਅਤੇ ਆਹਾਜ਼ ਪਾਤਸ਼ਾਹ ਨੇ ਇਹ
ਆਖ ਕੇ ਊਰੀਯਾਹ ਜਾਜਕ ਨੂੰ ਆਗਿਆ ਦਿੱਤੀ
ਭਈ ਸਵੇਰ ਦੀ ਹੋਮ ਬਲੀ ਅਰ ਸੰਝ ਦੀ ਮੈਦੇ
ਦੀ ਭੇਟ ਅਰ ਪਾਤਸ਼ਾਹ ਦੀ ਹੋਮ ਬਲੀ ਅਰ ਉਹ ਦੀ
ਮੈਦੇ ਦੀ ਭੇਟ ਅਰ ਦੇਸ ਦੇ ਸਾਰੇ ਲੋਕਾਂ ਦੀ ਹੋਮ
ਬਲੀ ਅਰ ਉਨ੍ਹਾਂ ਦੀ ਮੈਦੇ ਦੀ ਭੇਟ ਅਰ ਉਨ੍ਹਾਂ
ਦੀਆਂ ਪੀਣ ਦੀਆਂ ਭੇਟਾਂ ਵੱਡੀ ਜਗਵੇਦੀ ਤੇ
ਚੜ੍ਹਾਇਆ ਕਰ ਅਰ ਹੋਮ ਬਲੀ ਦਾ ਸਾਰਾ ਲਹੂ ਅਰ
ਕੁਰਬਾਨੀ ਦਾ ਸਾਰਾ ਲਹੂ ਉਸ ਦੇ ਉੱਤੇ ਛਿੜਕਿਆ
ਕਰ ਪਰ ਪਿੱਤਲ ਦੀ ਜਗਵੇਦੀ ਮੇਰੇ ਪੁੱਛ ਗਿੱਛ
੧੬ ਕਰਨ ਲਈ ਹੋਵੇਗੀ ੦ ਸੋ ਊਰੀਯਾਹ ਜਾਜਕ ਨੇ
ਆਹਾਜ਼ ਪਾਤਸ਼ਾਹ ਦੀ ਆਗਿਆ ਅਨੁਸਾਰ ਸਭ ਕੁਝ
੧੭ ਕੀਤਾ ੦ ਤਾਂ ਆਹਾਜ਼ ਪਾਤਸ਼ਾਹ ਨੇ ਕੁਰਸੀਆਂ ਦੀਆਂ
ਪਟੜੀਆਂ ਨੂੰ ਕੱਟ ਛੱਡਿਆ ਅਰ ਓਹਨਾਂ ਦੇ
ਉਪਰਲੇ ਹੌਦ ਨੂੰ ਲਾਹ ਦਿੱਤਾ ਅਰ ਸਾਗਰੀ ਹੌਦ ਨੂੰ
ਪਿੱਤਲ ਦਿਆਂ ਬਲਦਾਂ ਉੱਤੋਂ ਜੋ ਉਹ ਦੇ ਥੱਲੇ ਸਨ
੧੮ ਲਾਹ ਕੇ ਪੱਥਰਾਂ ਦੇ ਫਰਸ਼ ਉੱਤੇ ਧਰ ਦਿੱਤਾ ੦ ਨਾਲੇ
ਉਹ ਨੇ ਉਹ ਛੱਤਿਆ ਹੋਇਆ ਰਾਹ ਜਿਹ ਨੂੰ ਉਨ੍ਹਾਂ
ਨੇ ਸਬਤ ਦੇ ਲਈ ਹੈਕਲ ਦੇ ਵਿੱਚ ਬਣਾਇਆ ਸੀ
ਤੇ ਪਾਤਸ਼ਾਹ ਦੇ ਬਾਹਰਲੇ ਫਾਟਕ ਨੂੰ ਅੱਸੂਰ ਦੇ
ਪਾਤਸ਼ਾਹ ਦੇ ਕਾਰਨ ਯਹੋਵਾਹ ਦੇ ਭਵਨ ਤੋਂ ਹਟਾ
੧੯ ਦਿੱਤਾ ੦ ਆਹਾਜ਼ ਦੀ ਬਾਕੀ ਵਾਰਤਾ ਅਰ ਜੋ ਕੁਝ
ਉਹ ਨੇ ਕੀਤਾ ਕੀ ਉਹ ਯਹੂਦਾਹ ਦਿਆਂ ਪਾਤਸ਼ਾਹਾਂ
ਦੇ ਇਤਹਾਸ ਦੀ ਪੋਥੀ ਵਿੱਚ ਲਿਖਿਆ ਹੋਇਆ
੨੦ ਨਹੀਂ ਹੈ ? ੦ ਅਤੇ ਆਹਾਜ਼ ਆਪਣੇ ਪਿਉ ਦਾਦਿਆਂ
ਨਾਲ ਸੌਂ ਗਿਆ ਅਰ ਆਪਣੇ ਪਿਉ ਦਾਦਿਆਂ ਨਾਲ
ਦਾਊਦ ਦੇ ਸ਼ਹਿਰ ਵਿੱਚ ਦੱਬਿਆ ਗਿਆ ਅਰ
ਉਹ ਦਾ ਪੁੱਤ੍ਰ ਹਿਜ਼ਕੀਯਾਹ ਉਹ ਦੇ ਥਾਂ ਰਾਜ ਕਰਨ
ਲੱਗਾ ॥

# ੧੭

## ਹੋਸ਼ੇਆ ਦਾ ਰਾਜ ਤੇ ਇਸਰਾਏਲੀ ਰਾਜ ਦਾ ਟੁੱਟਣਾ

ਯਹੂਦਾਹ ਦੇ ਪਾਤਸ਼ਾਹ ਆਹਾਜ਼ ਦੇ ਬਾਰ੍ਹਵੇਂ ਵਰ੍ਹੇ
ਏਲਾਹ ਦਾ ਪੁੱਤ੍ਰ ਹੋਸ਼ੇਆ ਸਾਮਰਿਯਾ ਵਿੱਚ ਇਸਰਾਏਲ
ਉੱਤੇ ਰਾਜ ਕਰਨ ਲੱਗਾ ਅਰ ਉਸ ਨੇ ਨੌਂ ਵਰ੍ਹੇ ਰਾਜ
੨ ਕੀਤਾ ੦ ਅਤੇ ਉਸ ਨੇ ਉਹ ਕੰਮ ਕੀਤਾ ਜੋ ਯਹੋਵਾਹ
ਦੀ ਨਿਗਾਹ ਵਿੱਚ ਭੈੜਾ ਸੀ ਪਰ ਇਸਰਾਏਲ ਦਿਆਂ
ਉਨ੍ਹਾਂ ਪਾਤਸ਼ਾਹਾਂ ਵਾਂਙੁ ਨਹੀਂ ਜੋ ਉਸ ਤੋਂ ਪਹਿਲਾਂ
੩ ਸਨ ੦ ਅੱਸੂਰ ਦੇ ਪਾਤਸ਼ਾਹ ਸ਼ਲਮਨਸਰ ਨੇ ਉਸ ਦੇ
ਉੱਤੇ ਚੜ੍ਹਾਈ ਕੀਤੀ। ਹੋਸ਼ੇਆ ਉਹ ਦਾ ਦਾਸ
੪ ਹੋ ਗਿਆ ਅਰ ਉਹ ਨੂੰ ਨਜ਼ਰ ਦਿੱਤੀ ੦ ਤਦ ਅੱਸੂਰ
ਦੇ ਪਾਤਸ਼ਾਹ ਨੇ ਹੋਸ਼ੇਆ ਦਾ ਚਾਲਾ ਬੁੱਝ ਲਿਆ
ਕਿਉਂ ਜੋ ਉਸ ਨੇ ਮਿਸਰ ਦੇ ਪਾਤਸ਼ਾਹ ਸੋ ਦੇ ਕੋਲ ਦੂਤ
ਘੱਲੇ ਸਨ ਅਰ ਅੱਸੂਰ ਦੇ ਪਾਤਸ਼ਾਹ ਕੋਲ ਉਹ ਨਜ਼ਰ
ਲੈ ਕੇ ਨਾ ਗਿਆ ਜਿਹੜੀ ਉਹ ਸਾਲ ਦੇ ਸਾਲ ਲੈ
ਜਾਂਦਾ ਹੁੰਦਾ ਸੀ। ਇਸ ਕਰਕੇ ਅੱਸੂਰ ਦੇ ਪਾਤਸ਼ਾਹ
ਨੇ ਉਸ ਨੂੰ ਬੰਦ ਕਰ ਲਿਆ ਅਰ ਬੰਨ੍ਹ ਕੇ ਬੰਦੀ ਖਾਨੇ
੫ ਵਿੱਚ ਪਾ ਦਿੱਤਾ ੦ ਤਾਂ ਅੱਸੂਰ ਦੇ ਪਾਤਸ਼ਾਹ ਨੇ ਸਾਰੇ
ਦੇਸ ਉੱਤੇ ਚੜ੍ਹਾਈ ਕੀਤੀ ਅਰ ਸਾਮਰਿਯਾ ਉੱਤੇ
ਚੜ੍ਹਾਈ ਕਰ ਕੇ ਤ੍ਰਿੰਨ ਵਰ੍ਹੇ ਉਹ ਨੂੰ ਘੇਰੀ ਰੱਖਿਆ ੦
੬ ਅਤੇ ਹੋਸ਼ੇਆ ਦੇ ਨੌਵੇਂ ਵਰ੍ਹੇ ਅੱਸੂਰ ਦੇ ਪਾਤਸ਼ਾਹ ਨੇ
ਸਾਮਰਿਯਾ ਨੂੰ ਲੈ ਲਿਆ ਅਰ ਇਸਰਾਏਲ ਨੂੰ ਅਸੀਰ
ਕਰਕੇ ਅੱਸੂਰ ਨੂੰ ਲੈ ਗਿਆ ਅਰ ਉਨ੍ਹਾਂ ਨੂੰ ਹਲਹ
ਵਿੱਚ ਤੇ ਗੋਜ਼ਾਨ ਦੀ ਨਦੀ ਹਾਬੋਰ ਦੇ ਵਿੱਚ ਅਰ
੭ ਮਾਦੀਆਂ ਦੇ ਸ਼ਹਿਰਾਂ ਵਿੱਚ ਵਸਾ ਦਿੱਤਾ ੦ ਏਹ ਦਾ
ਕਾਰਨ ਇਹ ਸੀ ਕਿ ਇਸਰਾਏਲ ਨੇ ਯਹੋਵਾਹ ਆਪਣੇ
ਪਰਮੇਸ਼ੁਰ ਦੇ ਵਿਰੁੱਧ ਜੋ ਉਨ੍ਹਾਂ ਨੂੰ ਮਿਸਰ ਦੇ ਦੇਸੋਂ ਅਰ
ਮਿਸਰ ਦੇ ਪਾਤਸ਼ਾਹ ਫਿਰਊਨ ਦੇ ਹੱਥੋਂ ਕੱਢ ਕੇ
ਲਿਆਇਆ ਸੀ ਪਾਪ ਕੀਤਾ ਅਰ ਪਰਾਏ ਦਿਓਤਿਆਂ
੮ ਦਾ ਭੈ ਮੰਨਿਆ ੦ ਅਤੇ ਜਿਨ੍ਹਾਂ ਕੌਮਾਂ ਨੂੰ ਯਹੋਵਾਹ ਨੇ
ਇਸਰਾਏਲੀਆਂ ਦੇ ਸਾਹਮਣਿਓਂ ਕੱਢ ਦਿੱਤਾ ਸੀ
ਉਨ੍ਹਾਂ ਦੀਆਂ ਅਰ ਇਸਰਾਏਲ ਦੇ ਪਾਤਸ਼ਾਹਾਂ ਦੀਆਂ
ਬਣਾਈਆਂ ਹੋਈਆਂ ਬਿਧੀਆਂ ਉੱਤੇ ਚੱਲਦੇ ਸਨ ੦
੯ ਅਤੇ ਇਸਰਾਏਲੀਆਂ ਨੇ ਗੁੱਝੇ ਗੁੱਝੇ ਯਹੋਵਾਹ
ਆਪਣੇ ਪਰਮੇਸ਼ੁਰ ਦੇ ਵਿਰੁੱਧ ਓਹ ਕੰਮ ਕੀਤੇ ਜੋ ਚੰਗੇ
ਨਹੀਂ ਸਨ ਅਤੇ ਉਨ੍ਹਾਂ ਨੇ ਪਹਿਰੇਦਾਰਾਂ ਦੇ ਗੁੰਮਟ ਤੋਂ
ਲੈ ਕੇ ਗੜ੍ਹ ਵਾਲੇ ਸ਼ਹਿਰ ਤਾਈਂ ਆਪਣਿਆਂ
ਸਾਰਿਆਂ ਸ਼ਹਿਰਾਂ ਵਿੱਚ ਉੱਚੇ ਥਾਂ ਬਣਾ ਲਏ ੦
੧੦ ਅਤੇ ਉਨ੍ਹਾਂ ਨੇ ਹਰ ਉੱਚੇ ਟਿੱਲੇ ਉੱਤੇ ਅਰ ਹਰੇਕ
ਹਰੇ ਰੁੱਖ ਦੇ ਹੇਠਾਂ ਆਪਣੇ ਲਈ ਥੰਮ੍ਹ ਅਰ ਟੁੰਡ ਖੜੇ
੧੧ ਕਰ ਲਏ ੦ ਅਤੇ ਉੱਥੇ ਸਾਰਿਆਂ ਉੱਚਿਆਂ ਥਾਵਾਂ
ਦੇ ਉੱਤੇ ਓਹਨਾਂ ਕੌਮਾਂ ਵਾਂਙੁ ਜਿਨ੍ਹਾਂ ਨੂੰ ਯਹੋਵਾਹ ਨੇ

ਉਨ੍ਹਾਂ ਦੇ ਸਾਹਮਣਿਓਂ ਕੱਢ ਦਿੱਤਾ ਸੀ ਧੂਪ ਧੁਖਾਈ
ਅਤੇ ਯਹੋਵਾਹ ਦੇ ਕ੍ਰੋਧ ਨੂੰ ਭੜਕਾਉਣ ਲਈ ਓਹ
ਕੰਮ ਕੀਤੇ ਜੋ ਭੈੜੇ ਸਨ ੦ ਅਤੇ ਬੁੱਤਾਂ ਦੀ ਪੂਜਾ ਕੀਤੀ
ਜਿਹ ਦੇ ਵਿਖੇ ਯਹੋਵਾਹ ਨੇ ਉਨ੍ਹਾਂ ਨੂੰ ਆਖਿਆ ਸੀ ਕਿ
ਤੁਸੀਂ ਇਹ ਕੰਮ ਨਾ ਕਰਿਓ ੦ ਅਤੇ ਯਹੋਵਾਹ ਸਾਰੇ
ਨਬੀਆਂ ਅਰ ਸਾਰੇ ਗੈਬ ਬੀਨਾਂ ਦੇ ਰਾਹੀਂ ਇਹ ਕਹਿ
ਕੇ ਇਸਰਾਏਲ ਤੇ ਯਹੂਦਾਹ ਨੂੰ ਚਿਤਾਰਦਾ ਰਿਹਾ ਭਈ
ਆਪਣਿਆਂ ਭੈੜਿਆਂ ਰਾਹਾਂ ਤੋਂ ਮੁੜੋ ਅਤੇ ਉਸ ਸਾਰੀ
ਬਿਵਸਥਾ ਦੇ ਅਨੁਸਾਰ ਜਿਸ ਦੀ ਆਗਿਆ ਮੈਂ
ਤੁਹਾਡੇ ਪਿਉ ਦਾਦਿਆਂ ਨੂੰ ਦਿੱਤੀ ਅਰ ਜਿਹ ਨੂੰ ਮੈਂ
ਆਪਣੇ ਦਾਸਾਂ ਨਬੀਆਂ ਦੇ ਰਾਹੀਂ ਤੁਹਾਡੇ ਕੋਲ
ਘੱਲਿਆ ਮੇਰਿਆਂ ਹੁਕਮਾਂ ਤੇ ਬਿਧੀਆਂ ਨੂੰ ਮੰਨੋ ੦ ਤਾਂ
ਭੀ ਉਨ੍ਹਾਂ ਨੇ ਕੰਨ ਨਾ ਲਾਇਆ ਸਗੋਂ ਆਪਣੇ ਪਿਉ
ਦਾਦਿਆਂ ਵਾਂਙੁ ਜਿਨ੍ਹਾਂ ਯਹੋਵਾਹ ਆਪਣੇ ਪਰਮੇਸ਼ੁਰ ਤੇ
ਨਿਹਚਾ ਨਾ ਕੀਤੀ ਢੀਠ * ਹੋ ਗਏ ੦ ਪਰ ਉਹ
ਦੀਆਂ ਬਿਧੀਆਂ ਨੂੰ ਅਤੇ ਉਹ ਦੇ ਉਸ ਨੇਮ ਨੂੰ ਜੋ
ਉਸ ਨੇ ਉਨ੍ਹਾਂ ਦੇ ਪਿਉ ਦਾਦਿਆਂ ਨਾਲ ਬੱਧਾ ਸੀ
ਅਤੇ ਉਹ ਦੀਆਂ ਸਾਖੀਆਂ ਨੂੰ ਜੋ ਉਸ ਨੇ ਉਨ੍ਹਾਂ
ਨੂੰ ਸਮ੍ਹਾਲੀਆਂ ਸਨ ਉਨ੍ਹਾਂ ਨੇ ਰੱਦਿਆ ਅਰ
ਨਿਕੰਮੀਆਂ ਵਸਤੂਆਂ ਦੇ ਪਿੱਛੇ ਲੱਗ ਕੇ ਨਿਕੰਮੇ ਹੋ
ਗਏ ਅਰ ਆਪਣੇ ਆਲੇ ਦੁਆਲੇ ਦੀਆਂ ਕੌਮਾਂ ਦੇ
ਪਿੱਛੇ ਲੱਗ ਗਏ ਜਿਨ੍ਹਾਂ ਦੇ ਵਿਖੇ ਯਹੋਵਾਹ ਨੇ ਉਨ੍ਹਾਂ ਨੂੰ
ਪੱਕੀ ਕੀਤੀ ਸੀ ਭਈ ਉਨ੍ਹਾਂ ਵਾਂਙੁ ਕੰਮ ਨਾ ਕਰਨ ੦
ਪਰ ਉਨ੍ਹਾਂ ਨੇ ਯਹੋਵਾਹ ਆਪਣੇ ਪਰਮੇਸ਼ੁਰ ਦਿਆਂ
ਸਾਰਿਆਂ ਹੁਕਮਾਂ ਨੂੰ ਤੱਜ ਕੇ ਆਪਣੇ ਲਈ ਢਾਲੀਆਂ
ਹੋਈਆਂ ਮੂਰਤਾਂ ਅਰਥਾਤ ਦੋ ਵੱਛੇ ਬਣਾਏ ਅਰ ਇੱਕ
ਟੁੰਡ ਤਿਆਰ ਕੀਤਾ ਅਤੇ ਅਕਾਸ਼ ਦੀ ਸਾਰੀ ਸੈਨਾ ਨੂੰ
ਮੱਥਾ ਟੇਕਿਆ ਅਤੇ ਬਆਲ ਦੀ ਪੂਜਾ ਕੀਤੀ ੦
ਅਤੇ ਆਪਣੇ ਪੁੱਤ੍ਰਾਂ ਅਰ ਆਪਣੀਆਂ ਧੀਆਂ ਨੂੰ ਅੱਗ
ਵਿੱਚ ਦੀ ਲੰਘਾਇਆ ਅਤੇ ਪੁੱਛ ਪੁਆਉਣ ਤੋਂ
ਤੇ ਜਾਦੂਗਰੀ ਤੋਂ ਕੰਮ ਲਿਆ ਅਰ ਆਪਣੇ ਆਪ
ਉਨ੍ਹਾਂ ਕੰਮਾਂ ਲਈ ਵਿਕ ਗਏ ਜੋ ਯਹੋਵਾਹ ਦੀ
ਨਿਗਾਹ ਵਿੱਚ ਬੁਰੇ ਸਨ ਅਤੇ ਉਹ ਦੇ ਕ੍ਰੋਧ ਨੂੰ
ਭੜਕਾਇਆ ੦ ਸੋ ਯਹੋਵਾਹ ਇਸਰਾਏਲ ਉੱਤੇ ਅੱਤ

* ਅਰਥਾਤ ਧੌਣ ਕਰੜੀ ਕਰ ਲਈ ।

ਕ੍ਰੋਧਵਾਨ ਹੋਇਆ ਅਤੇ ਉਨ੍ਹਾਂ ਨੂੰ ਆਪਣੇ ਅੱਗਿਓਂ
ਦੂਰ ਕਰ ਦਿੱਤਾ । ਯਹੂਦਾਹ ਦੇ ਗੋਤ ਤੋਂ ਬਿਨਾ ਕੋਈ
੧੯ ਨਾ ਛੁੱਟਿਆ ੦ ਯਹੂਦਾਹ ਨੇ ਯਹੋਵਾਹ ਆਪਣੇ
ਪਰਮੇਸ਼ੁਰ ਦੇ ਹੁਕਮਾਂ ਨੂੰ ਨਾ ਮੰਨਿਆ ਪਰ ਓਹ
ਓਹਨਾਂ ਬਿਧੀਆਂ ਤੇ ਚੱਲਦੇ ਰਹੇ ਜੋ ਇਸਰਾਏਲ ਨੇ
੨੦ ਬਣਾਈਆਂ ਸਨ ੦ ਇਸ ਲਈ ਯਹੋਵਾਹ ਨੇ ਇਸਰਾ-
ਏਲ ਦੀ ਸਾਰੀ ਵੰਸ ਨੂੰ ਰੱਦਿਆ ਅਰ ਉਨ੍ਹਾਂ ਨੂੰ
ਨੀਵਿਆਂ ਕੀਤਾ ਅਰ ਉਨ੍ਹਾਂ ਨੂੰ ਲੁਟੇਰਿਆਂ ਦੇ ਹੱਥ
ਵਿੱਚ ਦੇ ਕੇ ਅੰਤ ਨੂੰ ਆਪਣੇ ਅੱਗਿਓਂ ਉਨ੍ਹਾਂ ਨੂੰ ਦੂਰ
੨੧ ਕਰ ਛੱਡਿਆ ੦ ਕਿਉਂ ਜੋ ਉਸ ਇਸਰਾਏਲ ਨੂੰ
ਦਾਊਦ ਦੇ ਘਰਾਣੇ ਤੋਂ ਵੱਖਰਾ ਕਰ ਦਿੱਤਾ ਅਰ ਉਨ੍ਹਾਂ
ਨੇ ਨਬਾਟ ਦੇ ਪੁੱਤ੍ਰ ਯਾਰਾਬੁਆਮ ਨੂੰ ਪਾਤਸ਼ਾਹ ਬਣਾ
ਲਿਆ ਅਤੇ ਯਾਰਾਬੁਆਮ ਨੇ ਇਸਰਾਏਲ ਨੂੰ ਯਹੋਵਾਹ
ਦੇ ਪਿੱਛੇ ਤੁਰਨੋਂ ਹਟਾ ਕੇ ਉਨ੍ਹਾਂ ਤੋਂ ਵੱਡਾ ਪਾਪ
੨੨ ਕਰਾਇਆ ੦ ਅਤੇ ਇਸਰਾਏਲੀ ਓਹਨਾਂ ਸਾਰਿਆਂ
ਪਾਪਾਂ ਵਿੱਚ ਤੁਰਦੇ ਰਹੇ ਜੋ ਯਾਰਾਬੁਆਮ ਨੇ ਕੀਤੇ ਸਨ
੨੩ ਅਰ ਉਨ੍ਹਾਂ ਨੇ ਓਹਨਾਂ ਨੂੰ ਨਾ ਤੱਜਿਆ ੦ ਐਥੋਂ ਤਾਈਂ
ਭਈ ਯਹੋਵਾਹ ਨੇ ਇਸਰਾਏਲ ਨੂੰ ਆਪਣੇ ਅੱਗਿਓਂ
ਹਟਾ ਦਿੱਤਾ ਜਿਵੇਂ ਉਸ ਨੇ ਆਪਣੇ ਸਾਰੇ ਦਾਸਾਂ
ਨਬੀਆਂ ਦੇ ਰਾਹੀਂ ਆਖਿਆ ਸੀ । ਸੋ ਇਸਰਾਏਲ
ਆਪਣੀ ਧਰਤੀ ਤੋਂ ਕੱਢ ਕੇ ਅੱਸ਼ੂਰ ਵਿੱਚ ਪੁਚਾਇਆ
ਗਿਆ ਜਿੱਥੇ ਉਹ ਅੱਜ ਦੇ ਦਿਨ ਤਾਈਂ ਹੈ ॥
੨੪ ਅੱਸ਼ੂਰ ਦੇ ਪਾਤਸ਼ਾਹ ਨੇ ਬਾਬਲ ਅਰ ਕੂਥਾਹ
ਅਰ ਅੱਵਾ ਅਰ ਹਮਾਥ ਅਰ ਸਫਰਵਾਇਮ ਦਿਆਂ
ਲੋਕਾਂ ਨੂੰ ਲਿਆ ਕੇ ਸਾਮਰਿਯਾ ਵਿੱਚ ਇਸਰਾਏਲੀਆਂ
ਦੇ ਥਾਂ ਵਸਾਇਆ । ਸੋ ਉਨ੍ਹਾਂ ਨੇ ਸਾਮਰਿਯਾ ਨੂੰ ਮੱਲ
ਲਿਆ ਤੇ ਉਹ ਦਿਆਂ ਸ਼ਹਿਰਾਂ ਵਿੱਚ ਵੱਸ ਗਏ ੦
੨੫ ਤਾਂ ਐਉਂ ਹੋਇਆ ਭਈ ਜਦ ਓਹ ਪਹਿਲੇ ਪਹਿਲ
ਉੱਥੇ ਵੱਸੇ ਤਾਂ ਓਹ ਯਹੋਵਾਹ ਦਾ ਭੈ ਨਹੀਂ ਮੰਨਦੇ
ਸਨ । ਇਸ ਲਈ ਯਹੋਵਾਹ ਨੇ ਉਨ੍ਹਾਂ ਵਿੱਚ ਸ਼ੀਂਹ
ਘੱਲੇ ਜਿਨ੍ਹਾਂ ਨੇ ਉਨ੍ਹਾਂ ਵਿੱਚੋਂ ਕਈਆਂ ਨੂੰ ਮਾਰਿਆ ੦
੨੬ ਇਸ ਲਈ ਉਨ੍ਹਾਂ ਨੇ ਅੱਸ਼ੂਰ ਦੇ ਪਾਤਸ਼ਾਹ ਨੂੰ ਇਹ
ਆਖਿਆ ਕਿ ਜਿਨ੍ਹਾਂ ਕੌਮਾਂ ਨੂੰ ਤੁਸੀਂ ਲੈ ਜਾ ਕੇ
ਸਾਮਰਿਯਾ ਵਿੱਚ ਵਸਾਇਆ ਹੈ ਓਹ ਉਸ ਦੇਸ
ਦੇ ਪਰਮੇਸ਼ੁਰ ਦੀ ਰੀਤ ਨੂੰ ਨਹੀਂ ਜਾਣਦੀਆਂ ਇਸ
ਲਈ ਉਹ ਨੇ ਉਨ੍ਹਾਂ ਦੇ ਵਿੱਚ ਸ਼ੀਂਹ ਘੱਲੇ ਹਨ ਸੋ

ਵੇਖੋ ਉਹ ਉਨ੍ਹਾਂ ਨੂੰ ਪਾੜਦੇ ਹਨ ਕਿਉਂ ਜੋ ਉਸ ਦੇਸ
੨੭ ਦੇ ਦੇਵਤੇ ਦੀ ਰੀਤ ਨੂੰ ਨਹੀਂ ਜਾਣਦੇ ੦ ਤਦ ਅੱਸ਼ੂਰ
ਦੇ ਪਾਤਸ਼ਾਹ ਨੇ ਆਗਿਆ ਦਿੱਤੀ ਕਿ ਜਿਨ੍ਹਾਂ ਜਾਜਕਾਂ
ਨੂੰ ਤੁਸੀਂ ਉੱਥੋਂ ਅਸੀਰ ਕਰ ਕੇ ਲੈ ਆਏ ਹੋ ਉਹਨਾਂ
ਵਿੱਚੋਂ ਇੱਕ ਨੂੰ ਉੱਥੇ ਲੈ ਜਾਓ ਭਈ ਉਹ ਉੱਥੇ ਜਾ
ਕੇ ਵੱਸੇ ਅਰ ਉਨ੍ਹਾਂ ਨੂੰ ਉਸ ਦੇਸ ਦੇ ਦੇਵਤੇ ਦੀ ਰੀਤ
੨੮ ਸਿਖਾਉਣ ੦ ਤਦ ਉਹਨਾਂ ਜਾਜਕਾਂ ਵਿੱਚੋਂ ਜਿਨ੍ਹਾਂ
ਨੂੰ ਉਹ ਸਾਮਰਿਯਾ ਵਿੱਚ ਅਸੀਰ ਕਰ ਕੇ ਲਿਆਏ
ਸਨ ਇੱਕ ਜਣਾ ਆ ਕੇ ਬੈਤਏਲ ਵਿੱਚ ਰਹਿਣ ਲੱਗਾ
ਅਰ ਉਹ ਉਨ੍ਹਾਂ ਨੂੰ ਸਿਖਾਉਣ ਲੱਗ ਪਿਆ ਭਈ
ਉਨ੍ਹਾਂ ਨੂੰ ਕਿਵੇਂ ਯਹੋਵਾਹ ਦਾ ਭੈ ਮੰਨਣਾ ਚਾਹੀਦਾ
੨੯ ਹੈ ੦ ਤਾਂ ਭੀ ਸਾਰੀਆਂ ਕੌਮਾਂ ਨੇ ਵੱਖੋ ਵੱਖ ਆਪਣੇ
ਦਿਓਤੇ ਬਣਾਏ ਅਤੇ ਉਨ੍ਹਾਂ ਸ਼ਹਿਰਾਂ ਵਿੱਚ ਜਿੱਥੇ ਵੱਸ
ਗਏ ਸਨ ਹਰ ਕੌਮ ਨੇ ਸਾਮਰਿਯਾ ਦਿਆਂ ਬਣਾਇਆਂ
ਹੋਇਆਂ ਉੱਚਿਆਂ ਥਾਵਾਂ ਦੇ ਮੰਦਰਾਂ ਵਿੱਚ ਉਨ੍ਹਾਂ ਨੂੰ
੩੦ ਰੱਖ ਦਿੱਤਾ ੦ ਸੋ ਬਾਬਲ ਦਿਆਂ ਮਨੁੱਖਾਂ ਨੇ ਸੁੱਕੋਥ
ਬਨੋਥ ਨੂੰ ਬਣਾਇਆ ਅਰ ਕੂਥ ਦਿਆਂ ਮਨੁੱਖਾਂ
ਨੇ ਨੇਰਗਾਲ ਨੂੰ ਬਣਾਇਆ ਅਰ ਹਮਾਥ ਦਿਆਂ
੩੧ ਮਨੁੱਖਾਂ ਨੇ ਅਸ਼ੀਮਾ ਨੂੰ ਬਣਾਇਆ ੦ ਅਤੇ ਅੱਵੀਆਂ
ਨੇ ਨਿਬਹਜ਼ ਅਰ ਤਰਤਾਕ ਨੂੰ ਬਣਾਇਆ ਅਰ
ਸਫਰਵੀਆਂ ਨੇ ਆਪਣੇ ਪੁੱਤ੍ਰਾਂ ਨੂੰ ਅੱਦਰਮਲਕ ਅਰ
ਅਨਮਲਕ ਦੇ ਲਈ ਜੋ ਸਫਰਵਇਮ ਦੇ ਦਿਓਤੇ ਸਨ
੩੨ ਅੱਗ ਵਿੱਚ ਸਾੜਦੇ ਹੁੰਦੇ ਸਨ ੦ ਇਸ ਤਰਾਂ ਉਹ
ਯਹੋਵਾਹ ਦਾ ਭੈ ਮੰਨਣ ਵਾਲੇ ਤਾਂ ਹੋ ਗਏ ਪਰ ਨਾਲ
ਹੀ ਆਪਣੇ ਲਈ ਉੱਚਿਆਂ ਥਾਵਾਂ ਦੇ ਜਾਜਕ ਭੀ
ਆਪਣੇ ਵਿੱਚੋਂ ਬਣਾ ਲਏ ਜੋ ਉਨ੍ਹਾਂ ਦੇ ਲਈ
ਉੱਚਿਆਂ ਥਾਵਾਂ ਦੇ ਮੰਦਰਾਂ ਵਿੱਚ ਭੇਟਾਂ ਚੜ੍ਹਾਉਂਦੇ
੩੩ ਹੁੰਦੇ ਸਨ ੦ ਉਹ ਯਹੋਵਾਹ ਦਾ ਭੈ ਮੰਨਦੇ ਸਨ ਪਰ
ਨਾਲ ਹੀ ਉਨ੍ਹਾਂ ਕੌਮਾਂ ਦੀ ਰੀਤ ਅਨੁਸਾਰ ਜਿਨ੍ਹਾਂ ਵਿੱਚੋਂ
ਉਹ ਕੱਢ ਕੇ ਲਿਆਂਦੇ ਗਏ ਸਨ ਆਪਣੇ ਦਿਓਤਿਆਂ
੩੪ ਦੀ ਪੂਜਾ ਵੀ ਕਰਦੇ ਹੁੰਦੇ ਸਨ ੦ ਅੱਜ ਦੇ ਦਿਨ
ਤਾਈਂ ਉਹ ਪਹਿਲੀਆਂ ਰੀਤਾਂ ਦੇ ਅਨੁਸਾਰ ਕਰਦੇ
ਹਨ । ਉਹ ਯਹੋਵਾਹ ਦਾ ਭੈ ਨਹੀਂ ਮੰਨਦੇ ਨਾ ਉਹ
ਉਹਨਾਂ ਦੀਆਂ ਬਿਧੀਆਂ ਯਾ ਰੀਤਾਂ ਅਨੁਸਾਰ ਕਰਦੇ
ਹਨ ਅਤੇ ਨਾ ਉਸ ਬਿਵਸਥਾ ਅਰ ਹੁਕਮ ਅਨੁਸਾਰ
ਜਿਹ ਦਾ ਹੁਕਮ ਯਹੋਵਾਹ ਨੇ ਯਾਕੂਬ ਦੀ ਸੰਤਾਨ
ਨੂੰ ਦਿੱਤਾ ਜਿਹ ਦਾ ਨਾਉਂ ਉਹ ਨੇ ਇਸਰਾਏਲ
੩੫ ਰੱਖਿਆ ਸੀ ੦ ਜਿਨ੍ਹਾਂ ਨਾਲ ਯਹੋਵਾਹ ਨੇ ਨੇਮ ਬੰਨ੍ਹ
ਅਰ ਇਹ ਹੁਕਮ ਦਿੱਤਾ ਸੀ ਭਈ ਤੁਸੀਂ ਪਰਾਇਆਂ
ਦਿਓਤਿਆਂ ਦਾ ਭੈ ਨਾ ਮੰਨਿਓ, ਨਾ ਉਨ੍ਹਾਂ ਅੱਗੇ ਮੱਥਾ
ਟੇਕਿਓ, ਨਾ ਉਨ੍ਹਾਂ ਦੀ ਪੂਜਾ ਕਰਿਓ ਤੇ ਨਾ ਉਨ੍ਹਾਂ ਅੱਗੇ
੩੬ ਬਲੀ ਚੜ੍ਹਾਇਓ ੦ ਪਰ ਯਹੋਵਾਹ ਜੋ ਵੱਡੇ ਬਲ ਅਰ
ਪਸਾਰੀ ਹੋਈ ਬਾਂਹ ਨਾਲ ਤੁਹਾਨੂੰ ਮਿਸਰ ਦੇ ਦੇਸ
ਵਿੱਚੋਂ ਕੱਢ ਲਿਆਇਆ ਕੇਵਲ ਉੱਸੇ ਦਾ ਭੈ ਮੰਨੋ
ਅਰ ਉੱਸੇ ਨੂੰ ਤੁਸੀਂ ਮੱਥਾ ਟੇਕੋ ਅਤੇ ਉਸੇ ਦੇ ਅੱਗੇ
੩੭ ਤੁਸੀਂ ਬਲੀ ਚੜ੍ਹਾਇਓ ੦ ਅਤੇ ਜੋ ਬਿਧੀਆਂ ਅਰ
ਆਗਿਆਵਾਂ ਅਰ ਬਿਵਸਥਾ ਅਰ ਹੁਕਮਨਾਮਾ ਉਸ ਨੇ
ਤੁਹਾਡੇ ਲਈ ਲਿਖੇ ਉਨ੍ਹਾਂ ਨੂੰ ਸਦਾ ਪੱਕਾ ਕਰ ਕੇ
ਮੰਨਿਓ ਅਰ ਪਰਾਏ ਦਿਓਤਿਆਂ ਦਾ ਭੈ ਨਾ
੩੮ ਮੰਨਿਓ ੦ ਜਿਹੜਾ ਨੇਮ ਮੈਂ ਤੁਹਾਡੇ ਨਾਲ ਬੰਨ੍ਹਿਆ ਹੈ
ਤੁਸੀਂ ਨਾ ਭੁੱਲਣਾ ਨਾ ਪਰਾਏ ਦਿਓਤਿਆਂ ਦਾ ਭੈ
੩੯ ਤੁਸੀਂ ਮੰਨਣਾ ੦ ਪਰ ਯਹੋਵਾਹ ਆਪਣੇ ਪਰਮੇਸ਼ੁਰ ਦਾ
ਭੈ ਮੰਨਿਓ ਤਦ ਉਹ ਤੁਹਾਨੂੰ ਤੁਹਾਡੇ ਸਾਰੇ ਵੈਰੀਆਂ
੪੦ ਦੇ ਹੱਥੋਂ ਛੁਡਾਵੇਗਾ ੦ ਪਰ ਉਨ੍ਹਾਂ ਨੇ ਨਾ ਸੁਣਿਆ
ਸਗੋਂ ਆਪਣੀ ਪਹਿਲੀ ਰੀਤ ਅਨੁਸਾਰ ਕਰਦੇ ਰਹੇ ੦
੪੧ ਇਸ ਤਰਾਂ ਉਹ ਕੌਮਾਂ ਯਹੋਵਾਹ ਦਾ ਭੈ ਵੀ ਮੰਨਦੀਆਂ
ਸਨ ਤੇ ਨਾਲੇ ਆਪਣੀਆਂ ਘੜੀਆਂ ਹੋਇਆਂ ਮੂਰਤਾਂ
ਦੀ ਪੂਜਾ ਵੀ ਕਰਦੀਆਂ ਸਨ ਅਤੇ ਜਿਵੇਂ ਪਿਉ ਦਾਦੇ
ਭੇਟਾਂ ਚੜ੍ਹਾਉਂਦੇ ਸਨ ਓਵੇਂ ਉਨ੍ਹਾਂ ਦੇ ਪੁੱਤ੍ਰ ਪੋਤੇ ਭੀ
ਅੱਜ ਦੇ ਦਿਨ ਤਾਈਂ ਚੜ੍ਹਾਉਂਦੇ ਹਨ ॥

## ੧੮

### ਯਹੂਦਾਹ ਉੱਤੇ ਹਿਜ਼ਕੀਯਾਹ ਦਾ ਚੰਗਾ ਰਾਜ

ਫੇਰ ਐਉਂ ਹੋਇਆ ਭਈ ਇਸਰਾਏਲ ਦੇ ਪਾਤਸ਼ਾਹ
ਏਲਾਹ ਦੇ ਪੁੱਤ੍ਰ ਹੋਸ਼ੇਆ ਦੇ ਤੀਜੇ ਵਰਹੇ ਵਿੱਚ
ਆਹਾਜ਼ ਦਾ ਪੁੱਤ੍ਰ ਹਿਜ਼ਕੀਯਾਹ ਯਹੂਦਾਹ ਦਾ
੨ ਪਾਤਸ਼ਾਹ ਰਾਜ ਕਰਨ ਲੱਗਾ ੦ ਜਦ ਉਹ ਰਾਜ
ਕਰਨ ਲੱਗਾ ਤਾਂ ਪੰਝੀਆਂ ਵਰਿਹਾਂ ਦਾ ਸੀ ਅਤੇ ਉਸ
ਨੇ ਉਨੱਤੀ ਵਰਹੇ ਯਰੂਸ਼ਲਮ ਵਿੱਚ ਰਾਜ ਕੀਤਾ ਅਤੇ
ਉਸ ਦੀ ਮਾਤਾ ਦਾ ਨਾਉਂ ਅਬੀ ਸੀ ਜੋ ਜ਼ਕਰਯਾਹ
੩ ਦੀ ਧੀ ਸੀ ੦ ਅਤੇ ਸਭ ਕੁਝ ਜੋ ਉਸ ਦੇ ਪਿਉ
ਦਾਊਦ ਨੇ ਕੀਤਾ ਸੀ ਉਸ ਨੇ ਉੱਸੇ ਤਰਾਂ ਉਹੋ ਕੰ

ਕੀਤਾ ਜੋ ਯਹੋਵਾਹ ਦੀ ਨਿਗਾਹ ਵਿੱਚ ਠੀਕ ਸੀ ○
੪ ਉਸ ਨੇ ਉੱਚਿਆਂ ਥਾਵਾਂ ਨੂੰ ਹਟਾ ਦਿੱਤਾ ਅਰ ਥੰਮ੍ਹਾਂ
ਦੇ ਟੁੱਕੜੇ ਟੁੱਕੜੇ ਕਰ ਦਿੱਤੇ ਅਰ ਟੁੰਡਾਂ ਨੂੰ ਵੱਢ
ਸੁੱਟਿਆ ਅਰ ਪਿੱਤਲ ਦੇ ਸੱਪ ਨੂੰ ਜੋ ਮੂਸਾ ਨੇ
ਬਣਾਇਆ ਸੀ ਚਕਨਾ ਚੂਰ ਕਰ ਦਿੱਤਾ ਕਿਉਂ
ਜੋ ਉਨ੍ਹਾਂ ਦਿਨਾਂ ਤਾਈਂ ਇਸਰਾਏਲੀ ਉਹ ਦੇ ਅੱਗੇ
ਧੂਪ ਧੁਖਾਉਂਦੇ ਸਨ ਸੋ ਉਸ ਨੇ ਉਹ ਦਾ ਨਾਉਂ
੫ ਨਹੁਸ਼ਤਾਨ ਰੱਖਿਆ ○ ਉਹ ਯਹੋਵਾਹ ਇਸਰਾਏਲ ਦੇ
ਪਰਮੇਸ਼ੁਰ ਉੱਤੇ ਭਰੋਸਾ ਰੱਖਦਾ ਸੀ ਐਥੋਂ ਤਾਈਂ ਭਈ
ਉਸ ਦੇ ਪਿੱਛੋਂ ਯਹੂਦਾਹ ਦੇ ਸਾਰੇ ਪਾਤਸ਼ਾਹਾਂ ਵਿੱਚੋਂ
ਇੱਕ ਭੀ ਉਸ ਦੇ ਵਰਗਾ ਨਾ ਹੋਇਆ ਅਰ ਨਾ ਉਸ
੬ ਤੋਂ ਪਹਿਲਾਂ ਕੋਈ ਹੋਇਆ ਸੀ ○ ਉਹ ਯਹੋਵਾਹ ਦੇ
ਨਾਲ ਚਿੰਬੜਿਆ ਰਿਹਾ ਅਰ ਉਹ ਦੇ ਪਿੱਛੇ ਤੁਰਨੋਂ
ਨਾ ਹਟਿਆ ਪਰ ਉਹ ਦੇ ਹੁਕਮਾਂ ਨੂੰ ਮੰਨਦਾ ਰਿਹਾ
੭ ਜਿਹੜੇ ਯਹੋਵਾਹ ਨੇ ਮੂਸਾ ਨੂੰ ਦਿੱਤੇ ਸਨ ○ ਅਤੇ
ਯਹੋਵਾਹ ਉਸ ਦੇ ਅੰਗ ਸੰਗ ਰਿਹਾ ਅਰ ਜਿੱਥੇ ਕਿਤੇ
ਉਹ ਗਿਆ ਉਸ ਦਾ ਜਾਣਾ ਸਫਲ ਹੋਇਆ ਅਰ
ਉਹ ਅੱਸ਼ੂਰ ਦੇ ਪਾਤਸ਼ਾਹ ਤੋਂ ਬੇ ਮੁਖ ਹੋ ਗਿਆ ਅਰ
੮ ਉਹ ਦੇ ਅਧੀਨ ਨਾ ਰਿਹਾ ○ ਉੱਸੇ ਨੇ ਹੀ
ਫਲਿਸਤੀਆਂ ਨੂੰ ਅੱਜ਼ਾਹ ਅਰ ਉਹ ਦੀਆਂ ਹੱਦਾਂ
ਤਾਈਂ ਪਹਿਰੇਦਾਰਾਂ ਦੇ ਬੁਰਜ ਤੋਂ ਗੜ੍ਹ ਵਾਲੇ ਸ਼ਹਿਰ
ਤਾਈਂ ਮਾਰਿਆ ॥

੯ ਹਿਜ਼ਕੀਯਾਹ ਪਾਤਸ਼ਾਹ ਦੇ ਚੌਥੇ ਵਰਹੇ ਜੋ
ਇਸਰਾਏਲ ਦੇ ਪਾਤਸ਼ਾਹ ਏਲਾਹ ਦੇ ਪੁੱਤ੍ਰ ਹੋਸ਼ੇਆ ਦਾ
ਸੱਤਵਾਂ ਵਰਹਾ ਸੀ ਐਉਂ ਹੋਇਆ ਕਿ ਅੱਸ਼ੂਰ ਦੇ
ਪਾਤਸ਼ਾਹ ਸ਼ਲਮਨਸਰ ਨੇ ਸਾਮਰਿਯਾ ਉੱਤੇ ਚੜ੍ਹਾਈ
੧੦ ਕੀਤੀ ਅਰ ਉਹ ਦਾ ਘੇਰਾ ਪਾ ਲਿਆ ○ ਅਤੇ ਤਿੰਨਾਂ
ਵਰਿਹਾਂ ਦੇ ਅੰਤ ਵਿੱਚ ਉਨ੍ਹਾਂ ਨੇ ਉਹ ਨੂੰ ਲੈ ਲਿਆ ।
ਹਿਜ਼ਕੀਯਾਹ ਦੇ ਛੇਵੇਂ ਵਰਹੇ ਜੋ ਇਸਰਾਏਲ ਦੇ
ਪਾਤਸ਼ਾਹ ਹੋਸ਼ੇਆ ਦਾ ਨੌਵਾਂ ਵਰਹਾ ਸੀ ਸਾਮਰਿਯਾ ਲੈ
੧੧ ਲਿਆ ਗਿਆ ○ ਸੋ ਅੱਸ਼ੂਰ ਦਾ ਪਾਤਸ਼ਾਹ ਇਸਰਾ-
ਏਲ ਨੂੰ ਅੱਸ਼ੂਰ ਨੂੰ ਅਸੀਰ ਕਰ ਕੇ ਲੈ ਗਿਆ ਅਰ
ਓਹਨਾਂ ਨੂੰ ਹਲਹ ਵਿੱਚ ਅਰ ਗੋਜ਼ਾਨ ਦੀ ਨਦੀ ਦੇ
ਕੋਲ ਹਾਬੋਰ ਵਿੱਚ ਅਰ ਮਾਦੀਆਂ ਦੇ ਸ਼ਹਿਰਾਂ ਵਿੱਚ
੧੨ ਵਸਾ ਦਿੱਤਾ ○ ਕਿਉਂ ਜੋ ਓਹਨਾਂ ਨੇ ਯਹੋਵਾਹ ਆਪਣੇ
ਪਰਮੇਸ਼ੁਰ ਦੀ ਅਵਾਜ਼ ਨਾ ਸੁਣੀ ਸਗੋਂ ਉਹ ਦੇ ਨੇਮ
ਦਾ ਉਲੰਘਣ ਕੀਤਾ । ਉਹ ਸਭ ਕੁਝ ਜਿਹ ਦੀ
ਆਗਿਆ ਯਹੋਵਾਹ ਦੇ ਦਾਸ ਮੂਸਾ ਨੇ ਦਿੱਤੀ ਓਹਨਾਂ
ਨੇ ਨਾ ਤਾਂ ਮੰਨਿਆ ਅਰ ਨਾ ਉਹ ਨੂੰ ਪੂਰਾ ਕੀਤਾ ॥

੧੩ ਹਿਜ਼ਕੀਯਾਹ ਪਾਤਸ਼ਾਹ ਦੇ ਚੌਧਵੇਂ ਵਰਹੇ ਅੱਸ਼ੂਰ
ਦੇ ਪਾਤਸ਼ਾਹ ਸਨਹੇਰੀਬ ਨੇ ਯਹੂਦਾਹ ਦੇ ਸਾਰੇ ਗੜ੍ਹ
ਵਾਲੇ ਸ਼ਹਿਰਾਂ ਉੱਤੇ ਚੜ੍ਹਾਈ ਕੀਤੀ ਅਰ ਉਨ੍ਹਾਂ ਨੂੰ ਲੈ
੧੪ ਲਿਆ ○ ਤਦ ਯਹੂਦਾਹ ਦੇ ਪਾਤਸ਼ਾਹ ਹਿਜ਼ਕੀਯਾਹ
ਨੇ ਅੱਸ਼ੂਰ ਦੇ ਪਾਤਸ਼ਾਹ ਨੂੰ ਲਾਕੀਸ਼ ਵਿੱਚ ਆਖ
ਘੱਲਿਆ ਕਿ ਮੈਥੋਂ ਪਾਪ ਹੋਇਆ । ਮੇਰੇ ਕੋਲੋਂ ਮੁੜ
ਜਾਹ । ਜੋ ਕੁਝ ਤੂੰ ਮੇਰੇ ਉੱਤੇ ਧਰੇਂ ਉਹ ਮੈਂ ਚੁੱਕਾਂਗਾ ।
ਸੋ ਅੱਸ਼ੂਰ ਦੇ ਪਾਤਸ਼ਾਹ ਨੇ ਤਿੰਨ ਸੌ ਤੋੜੇ ਚਾਂਦੀ ਅਰ
ਤੀਹ ਤੋੜੇ ਸੋਨਾ ਯਹੂਦਾਹ ਦੇ ਪਾਤਸ਼ਾਹ ਹਿਜ਼ਕੀਯਾਹ
੧੫ ਲਈ ਠਹਿਰਾ ਦਿੱਤਾ ○ ਅਤੇ ਹਿਜ਼ਕੀਯਾਹ ਨੇ ਸਾਰੀ
ਚਾਂਦੀ ਜੋ ਯਹੋਵਾਹ ਦੇ ਭਵਨ ਵਿੱਚ ਅਰ ਪਾਤਸ਼ਾਹ
ਦੇ ਮਹਿਲ ਦੇ ਖਜ਼ਾਨਿਆਂ ਵਿੱਚ ਮਿਲੀ ਉਹ ਨੂੰ ਦੇ
੧੬ ਦਿੱਤੀ ○ ਉਸ ਵੇਲੇ ਹਿਜ਼ਕੀਯਾਹ ਨੇ ਯਹੋਵਾਹ ਦੀ
ਹੈਕਲ ਦੇ ਬੂਹਿਆਂ ਦਾ ਅਰ ਥੰਮ੍ਹਾਂ ਦਾ ਸੋਨਾ ਜੋ
ਯਹੂਦਾਹ ਦੇ ਪਾਤਸ਼ਾਹ ਹਿਜ਼ਕੀਯਾਹ ਨੇ ਮੜ੍ਹਵਾਇਆ
ਸੀ ਲਹਾ ਲਿਆ ਅਰ ਅੱਸ਼ੂਰ ਦੇ ਪਾਤਸ਼ਾਹ ਨੂੰ ਦੇ
ਦਿੱਤਾ ॥

੧੭ ਤਾਂ ਅੱਸ਼ੂਰ ਦੇ ਪਾਤਸ਼ਾਹ ਨੇ ਤਰਤਾਨ ਅਰ
ਰਬਸਾਰੀਸ ਅਰ ਰਬਸ਼ਾਕੇਹ ਨੂੰ ਲਾਕੀਸ਼ ਤੋਂ ਵੱਡੀ
ਫੌਜ ਦੇ ਨਾਲ ਹਿਜ਼ਕੀਯਾਹ ਪਾਤਸ਼ਾਹ ਵੱਲ
ਯਰੂਸ਼ਲਮ ਨੂੰ ਘੱਲਿਆ । ਸੋ ਓਹ ਚੜ੍ਹੇ ਤੇ ਯਰੂਸ਼ਲਮ
ਦੇ ਲਾਗੇ ਅੱਪੜੇ ਅਰ ਉਪਰਲੇ ਤਲਾਓ ਦੀ ਖਾਲੀ ਦੇ
ਕੋਲ ਜੋ ਧੋਬੀਆਂ ਦੇ ਮਦਾਨ ਦੇ ਰਾਹ ਉੱਤੇ ਹੈ ਖਲੋ
੧੮ ਗਏ ○ ਤਦ ਉਨ੍ਹਾਂ ਨੇ ਪਾਤਸ਼ਾਹ ਨੂੰ ਅਵਾਜ਼ ਦਿੱਤੀ
ਅਰ ਹਿਲਕੀਯਾਹ ਦਾ ਪੁੱਤ੍ਰ ਅਲਯਾਕੀਮ ਜੋ ਮਹਿਲ
ਦਾ ਮੁਖਤਿਆਰ ਸੀ ਅਰ ਸ਼ਬਨਾਹ ਮੁਨੀਮ ਅਰ
ਆਸਾਫ਼ ਦਾ ਪੁੱਤ੍ਰ ਯੋਆਹ ਲਿਖਾਰੀ ਉਨ੍ਹਾਂ ਕੋਲ
ਨਿੱਕਲ ਕੇ ਆਏ ॥

੧੯ ਤਾਂ ਰਬਸ਼ਾਕੇਹ ਨੇ ਓਹਨਾਂ ਨੂੰ ਆਖਿਆ, ਤੁਸੀ
ਹਿਜ਼ਕੀਯਾਹ ਨੂੰ ਆਖੋ, ਅੱਸ਼ੂਰ ਦਾ ਮਾਹਰਾਜਾ ਐਉਂ
ਫਰਮਾਉਂਦਾ ਹੈ, ਤੂੰ ਕਿਹੜੀ ਸ਼ਰਧਾ ਉੱਤੇ ਭਰੋਸਾ
੨੦ ਕੀਤਾ ਹੈ ? ○ ਤੈਂ ਆਖਿਆ ਤਾਂ ਹੈ, ਪਰ ਇਹ ਮੂੰਹ
ਦੀਆਂ ਹੀ ਗੱਲਾਂ ਹਨ, ਭਈ ਜੁੱਧ ਲਈ ਮੇਰੇ ਕੋਲ

ਜੁਗਤ ਤੇ ਬਲ ਹੈ । ਹੁਣ ਤੈਨੂੰ ਕਿਹ ਦੇ ਉੱਤੇ ਭਰੋਸਾ
੨੧ ਹੈ ਜੋ ਤੂੰ ਮੈਥੋਂ ਬੇਮੁਖ ਹੋਇਆ ਹੈਂ ? ੦ ਹੁਣ ਵੇਖ ਤੈਨੂੰ
ਏਸ ਦਰੜੇ ਹੋਏ ਕਾਨੇ ਅਰਥਾਤ ਮਿਸਰ ਦੇ ਸਹਾਰੇ ਦਾ
ਭਰੋਸਾ ਹੈ । ਜੇ ਕੋਈ ਮਨੁੱਖ ਉਹ ਦੇ ਨਾਲ ਢਾਸਣਾ
ਲਾਵੇ ਤਾਂ ਉਹ ਉਸ ਦੇ ਹੱਥ ਵਿੱਚ ਖੁੱਭ ਕੇ ਉਸ ਨੂੰ
ਪਾੜ ਛੱਡੇਗਾ । ਮਿਸਰ ਦਾ ਰਾਜਾ ਫ਼ਿਰਊਨ ਉਹਨਾਂ
ਸਾਰਿਆਂ ਲਈ ਜਿਹੜੇ ਉਹ ਦੇ ਉੱਤੇ ਭਰੋਸਾ ਰਖਦੇ
੨੨ ਹਨ ਏਹੋ ਜੇਹਾ ਹੀ ਹੈ ੦ ਪਰ ਜੇ ਤੁਸੀਂ ਮੈਨੂੰ ਆਖੋ
ਭਈ ਅਸੀਂ ਯਹੋਵਾਹ ਆਪਣੇ ਪਰਮੇਸ਼ੁਰ ਤੇ ਭਰੋਸਾ
ਰੱਖਦੇ ਹਾਂ ਤਾਂ ਕੀ ਉਹ ਉਹੀਓ ਨਹੀਂ ਹੈ ਜਿਹ ਦਿਆਂ
ਉੱਚਿਆਂ ਥਾਵਾਂ ਅਰ ਜਗਵੇਦੀਆਂ ਨੂੰ ਹਿਜ਼ਕੀਯਾਹ
ਨੇ ਹਟਾ ਕੇ ਯਹੂਦਾਹ ਅਰ ਯਰੂਸ਼ਲਮ ਨੂੰ ਆਖਿਆ
ਹੈ, ਤੁਸੀਂ ਯਰੂਸ਼ਲਮ ਵਿੱਚ ਏਸ ਜਗਵੇਦੀ ਅੱਗੇ ਮੱਥਾ
੨੩ ਟੇਕਿਆ ਕਰੋ ? ੦ ਇਸ ਲਈ ਹੁਣ ਮੇਰੇ ਸੁਆਮੀ
ਅੱਸ਼ੂਰ ਦੇ ਪਾਤਸ਼ਾਹ ਦੇ ਨਾਲ ਸ਼ਰਤ ਲਾ । ਮੈਂ ਤੈਨੂੰ
ਦੋ ਹਜ਼ਾਰ ਘੋੜੇ ਦਿੰਦਾ ਹਾਂ ਜੇ ਤੂੰ ਉਹਨਾਂ ਉੱਤੇ
੨੪ ਆਪਣੀ ਵੱਲੋਂ ਸਵਾਰ ਬਿਠਾ ਸੱਕੇਂ ੦ ਫੇਰ ਤੂੰ ਮੇਰੇ
ਸੁਆਮੀ ਦੇ ਤੁੱਛ ਤੋਂ ਤੁੱਛ ਚਾਕਰਾਂ ਵਿੱਚੋਂ ਕਿਵੇਂ ਇੱਕ
ਕਪਤਾਨ ਦਾ ਭੀ ਮੂੰਹ ਫੇਰ ਸੱਕੇਂਗਾ ? ਯਾ ਕੀ
ਤੂੰ ਆਪਣੀ ਵੱਲੋਂ ਰਥਾਂ ਤੇ ਸਵਾਰਾਂ ਲਈ ਮਿਸਰ ਤੇ
੨੫ ਭਰੋਸਾ ਕੀਤਾ ਹੋਇਆ ਹੈ ? ੦ ਕੀ ਮੈਂ ਯਹੋਵਾਹ ਤੋਂ
ਬਾਹਰਾ ਹੋ ਕੇ ਇਸ ਥਾਂ ਨੂੰ ਨਾਸ ਕਰਨ ਲਈ ਇਹ ਦੇ
ਉੱਤੇ ਚੜ੍ਹਾਈ ਕੀਤੀ ਹੈ ? ਯਹੋਵਾਹ ਨੇ ਆਪੇ ਮੈਨੂੰ
ਆਖਿਆ ਭਈ ਏਸ ਦੇਸ ਤੇ ਚੜ੍ਹਾਈ ਕਰ ਕੇ ਏਸ ਨੂੰ
੨੬ ਨਾਸ ਕਰ ਦੇਹ ! ੦ ਤਦ ਹਿਲਕੀਯਾਹ ਦੇ ਪੁੱਤ੍ਰ
ਅਲਯਾਕੀਮ ਅਰ ਸ਼ਬਨਾ ਅਰ ਯੋਆਹ ਨੇ ਰਬਸ਼ਾਕੇਹ
ਨੂੰ ਆਖਿਆ ਭਈ ਆਪਣੇ ਦਾਸਾਂ ਨਾਲ ਅਰਾਮੀ
ਬੋਲੀ ਵਿੱਚ ਗੱਲ ਕਰੋ ਕਿਉਂ ਜੋ ਅਸੀਂ ਉਹ ਨੂੰ
ਸਮਝਦੇ ਹਾਂ ਅਰ ਉਨ੍ਹਾਂ ਲੋਕਾਂ ਦੇ ਸੁਣਦਿਆਂ ਜੋ ਕੰਧ
ਉੱਤੇ ਹਨ ਯਹੂਦੀਆਂ ਦੀ ਬੋਲੀ ਵਿੱਚ ਸਾਡੇ ਨਾਲ
੨੭ ਗੱਲ ਨਾ ਕਰੋ ੦ ਪਰ ਰਬਸ਼ਾਕੇਹ ਨੇ ਉਨ੍ਹਾਂ ਨੂੰ
ਆਖਿਆ, ਕੀ ਮੇਰੇ ਸੁਆਮੀ ਨੇ ਤੇਰੇ ਸੁਆਮੀ ਦੇ ਕੋਲ
ਅਰ ਤੇਰੇ ਕੋਲ ਏਹ ਗੱਲਾਂ ਆਖਣ ਲਈ ਮੈਨੂੰ
ਘੱਲਿਆ ਹੈ ਪਰ ਏਹਨਾਂ ਮਨੁੱਖਾਂ ਦੇ ਕੋਲ ਨਹੀਂ ਜੋ ਕੰਧ
ਉੱਤੇ ਬੈਠੇ ਹੋਏ ਹਨ ਭਈ ਓਹ ਤੁਹਾਡੇ ਨਾਲ ਹੀ
ਆਪਣਾ ਬਿਸ਼ਟਾ ਖਾਣ ਤੇ ਆਪਣਾ ਮੂਤ ਪੀਣ ? ੦

੨੮ ਤਦ ਰਬਸ਼ਾਕੇਹ ਖਲੋ ਗਿਆ ਅਰ ਯਹੂਦੀਆ
ਦੀ ਬੋਲੀ ਵਿੱਚ ਉੱਚੀ ਦੇ ਕੇ ਬੋਲਿਆ ਅਰ ਏ
ਆਖਿਆ, ਤੁਸੀਂ ਅੱਸ਼ੂਰ ਦੇ ਮਹਾਰਾਜ ਦਾ ਬਚਨ ਸੁਣ
੨੯ ਲਵੋ ! ੦ ਪਾਤਸ਼ਾਹ ਐਉਂ ਫਰਮਾਉਂਦਾ ਹੈ ਭਈ
ਹਿਜ਼ਕੀਯਾਹ ਤੁਹਾਨੂੰ ਧੋਖਾ ਨਾ ਦੇਵੇ ਕਿਉਂ ਜੋ ਉਹ
੩੦ ਤੁਹਾਨੂੰ ਮੇਰੇ ਹੱਥੋਂ ਛੁਡਾ ਨਹੀਂ ਸੱਕੇਗਾ ੦ ਨਾ ਹੀ
ਹਿਜ਼ਕੀਯਾਹ ਇਹ ਆਖ ਕੇ ਯਹੋਵਾਹ ਉੱਤੇ ਤੁਹਾਡਾ
ਭਰੋਸਾ ਕਰਾਵੇ ਭਈ ਯਹੋਵਾਹ ਨਿਸੰਗ ਸਾਨੂੰ ਛੁਡਾਵੇਗਾ
ਇਸ ਲਈ ਇਹ ਸ਼ਹਿਰ ਅੱਸ਼ੂਰ ਦੇ ਪਾਤਸ਼ਾਹ ਦੇ
੩੧ ਹੱਥੀਂ ਨਹੀਂ ਦਿੱਤਾ ਜਾਵੇਗਾ ੦ ਹਿਜ਼ਕੀਯਾਹ ਦੀ ਨਾ
ਸੁਣਿਓ ਕਿਉਂ ਜੋ ਅੱਸ਼ੂਰ ਦਾ ਪਾਤਸ਼ਾਹ ਐਉਂ
ਫਰਮਾਉਂਦਾ ਹੈ ਕਿ ਮੇਰੇ ਨਾਲ ਸੁਲਾਹ ਕਰੋ ਅਤੇ
ਨਿੱਕਲ ਕੇ ਮੇਰੇ ਕੋਲ ਆਓ । ਤਾਂ ਤੁਹਾਡੇ ਵਿੱਚੋਂ ਹਰ
ਕੋਈ ਆਪਣੀ ਦਾਖ ਦੀ ਵੇਲ ਤੋਂ ਅਰ ਹਰ ਕੋਈ
ਆਪਣੇ ਹੀ ਹੰਜੀਰ ਦੇ ਰੁੱਖ ਤੋਂ ਖਾਵੇਗਾ ਅਰ ਹਰ
੩੨ ਕੋਈ ਆਪਣੇ ਹੀ ਚੁਬੱਚੇ ਦਾ ਪਾਣੀ ਪੀਵੇਗਾ ੦ ਜਦ
ਤਾਈਂ ਮੈਂ ਆ ਕੇ ਤੁਹਾਨੂੰ ਇੱਕ ਅਜੇਹੇ ਦੇਸ ਵਿੱਚ ਨਾ
ਲੈ ਜਾਵਾਂ ਜੋ ਤੁਹਾਡੇ ਦੇਸ ਵਾਂਙੁ ਅਨਾਜ ਤੇ ਨਵੀਂ ਮੈ
ਦਾ ਦੇਸ, ਰੋਟੀ ਤੇ ਅੰਗੂਰੀ ਬਾਗਾਂ ਦਾ ਦੇਸ, ਜ਼ੈਤੂਨ ਦੇ
ਤੇਲ ਅਰ ਸ਼ਹਿਤ ਦਾ ਦੇਸ ਹੈ ਤਾਂ ਜੋ ਤੁਸੀਂ ਜੀਉਂਦੇ
ਰਹੋ ਅਰ ਮਰ ਨਾ ਜਾਓ । ਪਰ ਹਿਜ਼ਕੀਯਾਹ ਦੀ ਨ
ਸੁਣਿਓ ਕਿਉਂ ਜੋ ਉਹ ਤੁਹਾਨੂੰ ਇਹ ਆਖ ਕੇ
ਭਰਮਾਵੇਗਾ ਭਈ ਯਹੋਵਾਹ ਸਾਨੂੰ ਛੁਡਾਵੇਗਾ ੦
੩੩ ਕੀ ਕੌਮਾਂ ਦੇ ਦਿਓਤਿਆਂ ਵਿੱਚੋਂ ਕਿਸੇ ਨੇ ਭੀ
ਆਪਣੇ ਦੇਸ ਨੂੰ ਅੱਸ਼ੂਰ ਦੇ ਪਾਤਸ਼ਾਹ ਦੇ ਹੱਥੋਂ ਕਦੇ
੩੪ ਛੁਡਾਇਆ ਹੈ ? ੦ ਹਮਾਥ ਅਰ ਅਰਪਾਦ ਦੇ
ਦਿਓਤੇ ਕਿੱਥੇ ਹਨ ? ਸਫਰਵਾਇਮ ਅਰ ਹੇਨਾ ਅਰ
ਇੱਵਾਹ ਦੇ ਦਿਓਤੇ ਕਿੱਥੇ ਹਨ ? ਕੀ ਓਹਨਾਂ ਨੇ
੩੫ ਸਾਮਰਿਯਾ ਨੂੰ ਮੇਰੇ ਹੱਥੋਂ ਛੁਡਾ ਲਿਆ ? ੦ ਦੇਸਾਂ
ਦਿਆਂ ਸਾਰਿਆਂ ਦਿਓਤਿਆਂ ਵਿੱਚੋਂ ਓਹ ਕਿਹੜੇ
ਹਨ ਜਿਨ੍ਹਾਂ ਨੇ ਆਪਣਾ ਦੇਸ ਮੇਰੇ ਹੱਥੋਂ ਛੁਡਾ ਲਿਆ
ਭਈ ਯਹੋਵਾਹ ਮੇਰੇ ਹੱਥੋਂ ਯਰੂਸ਼ਲਮ ਨੂੰ ਛੁ
੩੬ ਲਵੇ ? ੦ ਪਰ ਲੋਕਾਂ ਨੇ ਚੁੱਪ ਵੱਟ ਲਈ ਅਰ ਉ
ਨੂੰ ਇੱਕ ਗੱਲ ਦਾ ਭੀ ਉੱਤਰ ਨਾ ਦਿੱਤਾ ਕਿਉਂ
ਪਾਤਸ਼ਾਹ ਦਾ ਹੁਕਮ ਇਹ ਸੀ ਭਈ ਤੁਸੀਂ ਉਹ
੩੭ ਉੱਤਰ ਦੇਣਾ ਹੀ ਨਹੀਂ ੦ ਤਦ ਹਿਲਕੀਯਾਹ ਦ

ਪੁੱਤ੍ਰ ਅਲਯਾਕੀਮ ਜੋ ਮਹਿਲ ਦਾ ਮੁਖਤਿਆਰ ਸੀ
ਅਰ ਸ਼ਬਨਾ ਮੁਨੀਮ ਅਰ ਆਸਾਫ਼ ਦਾ ਪੁੱਤ੍ਰ ਯੋਆਹ
ਤਿਖਾਰੀ ਕੱਪੜੇ ਪਾੜ ਕੇ ਹਿਜ਼ਕੀਯਾਹ ਦੇ ਕੋਲ ਆਏ
ਅਰ ਉਨ੍ਹਾਂ ਨੇ ਉਸ ਨੂੰ ਰਬਸ਼ਾਕੇਹ ਦੀਆਂ ਗੱਲਾਂ
ਦੱਸੀਆਂ ॥

## ਅੱਸ਼ੂਰੀਆਂ ਤੋਂ ਬਚਾਉ

੧੯ ਤਾਂ ਐਉਂ ਹੋਇਆ ਕਿ ਜਦ ਹਿਜ਼ਕੀਯਾਹ
ਪਾਤਸ਼ਾਹ ਨੇ ਏਹ ਸੁਣਿਆ ਤਾਂ ਉਸ ਨੇ ਆਪਣੇ
ਕੱਪੜੇ ਪਾੜੇ ਅਰ ਆਪਣੇ ਦੁਆਲੇ ਟਾਟ ਵਲ੍ਹੇਟਿਆ
੨ ਅਰ ਯਹੋਵਾਹ ਦੇ ਭਵਨ ਵਿੱਚ ਗਿਆ ੦ ਅਤੇ
ਅਲਯਾਕੀਮ ਨੂੰ ਜੋ ਮਹਿਲ ਦਾ ਮੁਖਤਿਆਰ ਸੀ ਅਰ
ਸ਼ਬਨਾ ਮੁਨੀਮ ਅਰ ਜਾਜਕਾਂ ਦੇ ਬਜ਼ੁਰਗਾਂ ਨੂੰ ਟਾਟ
ਪੁਆ ਕੇ ਆਮੋਸ ਦੇ ਪੁੱਤ੍ਰ ਯਸਾਯਾਹ ਨਬੀ ਦੇ ਕੋਲ
੩ ਘੱਲਿਆ ੦ ਅਤੇ ਉਨ੍ਹਾਂ ਨੇ ਉਹ ਨੂੰ ਆਖਿਆ,
ਹਿਜ਼ਕੀਯਾਹ ਐਉਂ ਆਖਦਾ ਹੈ ਕਿ ਇਹ ਦਿਨ ਦੁਖ
ਤੇ ਘੂਰ ਤੇ ਬੇਪਤੀ ਦਾ ਦਿਨ ਹੈ ਕਿਉਂ ਜੋ ਬੱਚੇ ਤਾਂ
ਜੰਮਣ ਵਾਲੇ ਹਨ ਪਰ ਜਣਨ ਦੀ ਸ਼ੱਕਤੀ ਨਹੀਂ ਹੈ ੦
੪ ਖਬਰੇ ਯਹੋਵਾਹ ਤੇਰਾ ਪਰਮੇਸ਼ੁਰ ਰਬਸ਼ਾਕੇਹ ਦੀਆਂ
ਸਭ ਗੱਲਾਂ ਸੁਣੇ ਜਿਸ ਨੂੰ ਉਹ ਦੇ ਸੁਆਮੀ ਅੱਸ਼ੂਰ ਦੇ
ਪਾਤਸ਼ਾਹ ਨੇ ਘੱਲਿਆ ਹੈ ਭਈ ਜੀਉਂਦੇ ਪਰਮੇਸ਼ੁਰ ਨੂੰ
ਬੋਲੀਆਂ ਮਾਰੇ ਅਰ ਜਿਹੜੀਆਂ ਗੱਲਾਂ ਯਹੋਵਾਹ ਤੇਰੇ
ਪਰਮੇਸ਼ੁਰ ਨੇ ਸੁਣੀਆਂ ਹਨ ਸ਼ਾਇਤ ਉਹ ਉਨ੍ਹਾਂ ਤੇ
ਝਿੜਕੇ । ਏਸ ਲਈ ਤੂੰ ਬਚਿਆਂ ਖੁਚਿਆਂ ਲਈ ਜੋ
੫ ਰਹਿ ਗਏ ਹਨ ਪ੍ਰਾਰਥਨਾ ਕਰ ੦ ਸੋ ਹਿਜ਼ਕੀਯਾਹ
ਪਾਤਸ਼ਾਹ ਦੇ ਟਹਿਲੂਏ ਯਸਾਯਾਹ ਦੇ ਕੋਲ ਆਏ ੦
੬ ਅਤੇ ਯਸਾਯਾਹ ਨੇ ਉਨ੍ਹਾਂ ਨੂੰ ਆਖਿਆ ਭਈ ਤੁਸੀਂ
ਆਪਣੇ ਸੁਆਮੀ ਨੂੰ ਐਉਂ ਆਖਿਓ ਕਿ ਯਹੋਵਾਹ ਏਹ
ਆਖਦਾ ਹੈ, ਤੂੰ ਓਹਨਾਂ ਗੱਲਾਂ ਤੋਂ ਜੋ ਤੈਂ ਸੁਣੀਆਂ
ਹਨ ਜਿਨ੍ਹਾਂ ਨਾਲ ਅੱਸ਼ੂਰ ਦੇ ਪਾਤਸ਼ਾਹ ਦਿਆਂ ਚਾਕਰਾਂ
੭ ਨੇ ਮੇਰੇ ਉੱਤੇ ਕੁਫ਼ਰ ਬਕਿਆ ਹੈ ਨਾ ਡਰੀਂ ੦ ਵੇਖ
ਮੈਂ ਉਹ ਦੇ ਵਿੱਚ ਇੱਕ ਅਜਿਹੀ ਰੂਹ ਪਾਵਾਂਗਾ ਭਈ
ਉਹ ਅਵਾਈ ਸੁਣ ਕੇ ਆਪਣੇ ਦੇਸ ਨੂੰ ਮੁੜ ਜਾਵੇਗਾ
ਅਰ ਮੈਂ ਉਹ ਨੂੰ ਉੱਸੇ ਦੇ ਦੇਸ ਵਿੱਚ ਤਲਵਾਰ ਨਾਲ
੮ ਡੇਗ ਦਿਆਂਗਾ ੦ ਸੋ ਰਬਸ਼ਾਕੇਹ ਮੁੜ ਗਿਆ ਅਰ
ਅੱਸ਼ੂਰ ਦੇ ਪਾਤਸ਼ਾਹ ਨੂੰ ਲਿਬਨਾਹ ਦੇ ਵਿਰੁੱਧ ਜੁੱਧ
ਕਰਦਿਆਂ ਪਾਇਆ ਕਿਉਂ ਜੋ ਉਹ ਨੇ ਸੁਣਿਆ ਸੀ
੯ ਕਿ ਉਹ ਲਾਕੀਸ਼ ਤੋਂ ਉੱਠ ਗਿਆ ਹੈ ੦ ਜਦ ਉਹ
ਨੇ ਕੂਸ਼ ਦੇ ਰਾਜੇ ਤਿਰਹਾਕਾਹ ਦੇ ਵਿਖੇ ਇਹ ਸੁਣਿਆ
ਭਈ ਵੇਖ ਉਹ ਤੇਰੇ ਨਾਲ ਲੜਨ ਨੂੰ ਨਿੱਕਲਿਆ ਹੈ
ਤਾਂ ਉਹ ਨੇ ਏਹ ਆਖ ਕੇ ਹਿਜ਼ਕੀਯਾਹ ਵੱਲ ਫੇਰ
੧੦ ਹਲਕਾਰੇ ਘੱਲੇ ੦ ਕਿ ਤੁਸੀਂ ਯਹੂਦਾਹ ਦੇ ਪਾਤਸ਼ਾਹ
ਹਿਜ਼ਕੀਯਾਹ ਨੂੰ ਐਉਂ ਆਖਿਓ ਕਿ ਤੇਰਾ ਪਰਮੇਸ਼ੁਰ
ਜਿਹ ਦੇ ਉੱਤੇ ਤੇਰਾ ਭਰੋਸਾ ਹੈ ਏਹ ਆਖ ਕੇ ਤੈਨੂੰ
ਧੋਖਾ ਨਾ ਦੇਵੇ ਭਈ ਯਰੂਸ਼ਲਮ ਅੱਸ਼ੂਰ ਦੇ ਪਾਤਸ਼ਾਹ
੧੧ ਦੇ ਹੱਥ ਵਿੱਚ ਨਹੀਂ ਦਿੱਤਾ ਜਾਵੇਗਾ ੦ ਵੇਖ ਤੂੰ ਆਪ
ਸੁਣਿਆ ਹੈ ਕਿ ਅੱਸ਼ੂਰ ਦਿਆਂ ਪਾਤਸ਼ਾਹਾਂ ਨੇ
ਸਾਰਿਆਂ ਦੇਸਾਂ ਨੂੰ ਨਾਸ ਕਰ ਕੇ ਓਹਨਾਂ ਨਾਲ ਕੀ
੧੨ ਕੀਤਾ । ਕੀ ਤੂੰ ਹੀ ਛੁੱਟ ਜਾਵੇਂਗਾ ? ੦ ਕੀ ਓਹਨਾਂ ਕੌਮਾਂ
ਦਿਆਂ ਦਿਓਤਿਆਂ ਨੇ ਓਹਨਾਂ ਨੂੰ ਅਰਥਾਤ ਗੋਜ਼ਾਨ
ਅਰ ਹਾਰਾਨ ਅਰ ਰਸ਼ਫ ਅਰ ਅਦਨ ਦਿਆਂ ਪੁੱਤ੍ਰਾਂ ਨੂੰ
ਜੋ ਤਲੱਸਾਰ ਵਿੱਚ ਸਨ ਜਿਨ੍ਹਾਂ ਨੂੰ ਮੇਰੇ ਪਿਉ ਦਾਦਿਆਂ
੧੩ ਨੇ ਨਾਸ ਕੀਤਾ ਛੁਡਾਇਆ ਸੀ ? ੦ ਹਮਾਥ ਦਾ
ਰਾਜਾ, ਅਰਪਾਦ ਦਾ ਰਾਜਾ ਅਰ ਸਫ਼ਰਵਇਮ ਸ਼ਹਿਰ
ਦਾ, ਹੇਨਾ ਅਰ ਇੱਵਾਹ ਦੇ ਰਾਜੇ ਕਿੱਥੇ ਹਨ ? ੦
੧੪ ਜਦ ਹਿਜ਼ਕੀਯਾਹ ਨੇ ਹਲਕਾਰਿਆਂ ਦੇ ਹੱਥੋਂ ਉਹ
ਪੱਤਰ ਲੈ ਕੇ ਪੜ੍ਹਿਆ ਤਦ ਯਹੋਵਾਹ ਦੇ ਭਵਨ ਵਿੱਚ
ਜਾ ਕੇ ਹਿਜ਼ਕੀਯਾਹ ਨੇ ਉਹ ਨੂੰ ਯਹੋਵਾਹ ਦੇ ਅੱਗੇ
੧੫ ਖੋਲ੍ਹ ਕੇ ਰਖ ਦਿੱਤਾ ੦ ਅਤੇ ਹਿਜ਼ਕੀਯਾਹ ਨੇ ਯਹੋਵਾਹ
ਅੱਗੇ ਏਹ ਆਖ ਕੇ ਪ੍ਰਾਰਥਨਾ ਕੀਤੀ, ਹੇ ਯਹੋਵਾਹ,
ਇਸਰਾਏਲ ਦੇ ਪਰਮੇਸ਼ੁਰ, ਕਰੂਬੀਆਂ ਦੇ ਉੱਤੇ
ਵਿਰਾਜਣ ਵਾਲੇ, ਧਰਤੀ ਦੀਆਂ ਸਾਰੀਆਂ ਪਾਤਸ਼ਾਹੀਆਂ
ਦਾ ਤੂੰ ਆਪ ਹੀ ਇਕੱਲਾ ਪਰਮੇਸ਼ੁਰ ਹੈਂ । ਤੈਂ
੧੬ ਅਕਾਸ਼ ਤੇ ਧਰਤੀ ਨੂੰ ਬਣਾਇਆ ੦ ਹੇ ਯਹੋਵਾਹ,
ਆਪਣਾ ਕੰਨ ਲਾ ਅਰ ਸੁਣ ! ਹੇ ਯਹੋਵਾਹ,
ਆਪਣੀਆਂ ਅੱਖੀਆਂ ਖੋਲ੍ਹ ਅਰ ਵੇਖ ! ਤੂੰ ਸਨਹੇਰੀਬ
ਦੀਆਂ ਗੱਲਾਂ ਨੂੰ ਸੁਣ ਜਿਹੜੀਆਂ ਉਹ ਨੇ ਜੀਉਂਦੇ
ਪਰਮੇਸ਼ੁਰ ਨੂੰ ਬੋਲੀਆਂ ਮਾਰਨ ਲਈ ਅਖਵਾ ਘੱਲੀਆਂ
੧੭ ਹਨ ੦ ਹੇ ਯਹੋਵਾਹ, ਅੱਸ਼ੂਰ ਦਿਆਂ ਪਾਤਸ਼ਾਹਾਂ ਨੇ
ਸੱਚ ਮੁੱਚ ਕੌਮਾਂ ਤੇ ਓਹਨਾਂ ਦਿਆਂ ਦੇਸਾਂ ਨੂੰ ਨਾਸ
੧੮ ਕੀਤਾ ਹੈ ੦ ਅਤੇ ਓਹਨਾਂ ਦਿਆਂ ਦਿਓਤਿਆਂ ਨੂੰ ਅੱਗ
ਵਿੱਚ ਪਾ ਦਿੱਤਾ ਕਿਉਂ ਜੋ ਉਹ ਦੇਵਤੇ ਭੀ ਨਹੀਂ ਸਨ

ਸਗੋਂ ਮਨੁੱਖਾਂ ਦਿਆਂ ਹੱਥਾਂ ਦੀ ਕਾਰੀਗਰੀ ਅਰ
ਲੱਕੜੀ ਤੇ ਪੱਥਰ ਸਨ ਸੋ ਉਨ੍ਹਾਂ ਨੇ ਉਨ੍ਹਾਂ ਨੂੰ ਨਾਸ
੧੯ ਕਰ ਦਿੱਤਾ ੦ ਇਸ ਲਈ ਹੁਣ ਹੇ ਯਹੋਵਾਹ ਸਾਡੇ
ਪਰਮੇਸ਼ੁਰ, ਮੈਂ ਤੇਰੀ ਮਿੰਨਤ ਕਰਦਾ ਹਾਂ ਤੂੰ ਸਾਨੂੰ ਉਹ
ਦੇ ਹੱਥੋਂ ਬਚਾ ਤਾਂ ਜੋ ਧਰਤੀ ਦੀਆਂ ਸਾਰੀਆਂ
ਪਾਤਸ਼ਾਹੀਆਂ ਜਾਣ ਲੈਣ ਭਈ ਤੂੰਹੇਂਏਂ ਯਹੋਵਾਹ
ਇਕੱਲਾ ਪਰਮੇਸ਼ੁਰ ਹੈਂ॥

੨੦ ਤਦ ਆਮੋਸ ਦੇ ਪੁੱਤ੍ਰ ਯਸਾਯਾਹ ਨੇ ਹਿਜ਼ਕੀਯਾਹ
ਨੂੰ ਇਹ ਆਖਵਾ ਘੱਲਿਆ ਕਿ ਯਹੋਵਾਹ ਇਸਰਾਏਲ
ਦਾ ਪਰਮੇਸ਼ੁਰ ਐਉਂ ਆਖਦਾ ਹੈ, ਜੋ ਪ੍ਰਾਰਥਨਾ ਤੈਂ
ਅੱਸ਼ੂਰ ਦੇ ਪਾਤਸ਼ਾਹ ਸਨਹੇਰੀਬ ਦੇ ਵਿਖੇ ਮੈਥੋਂ ਮੰਗੀ
੨੧ ਹੈ ਉਹ ਮੈਂ ਸੁਣ ਲਈ ਹੈ ੦ ਉਹ ਦੇ ਵਿਖੇ ਜੋ ਬਚਨ
ਯਹੋਵਾਹ ਨੇ ਆਖਿਆ ਹੈ, ਸੋ ਇਹ ਹੈ,—

ਸੀਯੋਨ ਦੀ ਕੁਆਰੀ ਧੀ,
ਤੈਨੂੰ ਤੁੱਛ ਜਾਣਦੀ ਉਹ ਤੈਨੂੰ ਮਖੌਲ ਕਰਦੀ ਹੈ,
ਯਰੂਸ਼ਲਮ ਦੀ ਧੀ ਤੇਰੇ ਪਿੱਛੇ ਸਿਰ ਹਿਲਾਉਂਦੀ ਹੈ।
੨੨ ਤੈਂ ਕਿਹ ਨੂੰ ਬੋਲੀਆਂ ਮਾਰੀਆਂ ਅਤੇ ਕਿਹ ਨੂੰ
ਕੁਫ਼ਰ ਬਕਿਆ ?
ਕਿਹ ਦੇ ਵਿਰੁੱਧ ਤੂੰ ਆਪਣੀ ਅਵਾਜ਼ ਉੱਚੀ
ਕੀਤੀ ?
ਹਾਂ, ਤੈਂ ਇਸਰਾਏਲ ਦੇ ਪਵਿੱਤਰ ਪੁਰਖ ਦੇ ਵਿਰੁੱਧ
ਘਮੰਡ ਨਾਲ,
ਆਪਣੀਆਂ ਅੱਖੀਆਂ ਉਤਾਹਾਂ ਚੁੱਕੀਆਂ।
੨੩ ਤੈਂ ਆਪਣਿਆਂ ਹਲਕਾਰਿਆਂ ਦੇ ਰਾਹੀਂ ਪ੍ਰਭੁ ਨੂੰ
ਬੋਲੀਆਂ ਮਾਰੀਆਂ,
ਅਰ ਆਖਿਆ ਹੈ, ਮੈਂ ਆਪਣੇ ਬਾਹਲਿਆਂ ਰਥਾਂ
ਨਾਲ ਪਹਾੜਾਂ ਦੀਆਂ ਟੀਸੀਆਂ ਉੱਤੇ
ਸਗੋਂ ਲਬਾਨੋਨ ਦੇ ਵਿੱਚਕਾਰ ਤਾਈਂ ਚੜ੍ਹ
ਆਇਆ ਹਾਂ,
ਮੈਂ ਉਹ ਦੇ ਉੱਚੇ ਤੋਂ ਉੱਚੇ ਦਿਆਰ,
ਤੇ ਵਧੀਆ ਤੋਂ ਵਧੀਆ ਸਰੂ ਵੱਢ ਸੁੱਟਿਆ,
ਅਰ ਉਹ ਦੀ ਟੀਸੀ ਦੇ ਟਿਕਾਣਿਆਂ ਵਿੱਚ,
ਅਰ ਉਹ ਦੀ ਬਣ ਵਾੜੀ ਵਿੱਚ ਜਾ ਵੜਿਆ।
੨੪ ਮੈਂ ਤਾਂ ਪੁੱਟ ਪੁੱਟ ਕੇ ਪਰਦੇਸਾਂ ਦਾ ਪਾਣੀ ਪੀਤਾ ਹੈ
ਅਤੇ ਮੈਂ ਮਿਸਰ ਦੀਆਂ ਸਾਰੀਆਂ ਨਦੀਆਂ ਨੂੰ,
ਆਪਣੇ ਪੈਰਾਂ ਦੀਆਂ ਤਲੀਆਂ ਨਾਲ ਮੁਕਾ ਦਿੱਤਾ।

੨੫ ਕੀ ਤੂੰ ਨਹੀਂ ਸੁਣਿਆ
ਭਈ ਬਹੁਤ ਚਿਰ ਹੋਇਆ ਮੈਂ ਇਹੀਓ ਠਾਣ
ਲਿਆ ਸੀ
ਅਰ ਪੁਰਾਣਿਆਂ ਦਿਨਾਂ ਵਿੱਚ ਮੈਂ ਇਹ ਦਾ
ਉਪਾਓ ਕੀਤਾ ਸੀ ?
ਹੁਣ ਮੈਂ ਉਹ ਨੂੰ ਪੂਰਾ ਕਰਦਾ ਹਾਂ,
ਭਈ ਤੂੰ ਗੜ੍ਹ ਵਾਲਿਆਂ ਸ਼ਹਿਰਾਂ ਨੂੰ ਉਜਾੜ
ਪੁਜਾੜ ਕੇ ਥੇਹ ਕਰ ਛੱਡੇਂ।
੨੬ ਸੋ ਉਨ੍ਹਾਂ ਦੇ ਨਿਵਾਸੀ ਨਿਰਬਲ ਹੋਣ ਕਰਕੇ,
ਘਾਬਰ ਗਏ ਅਤੇ ਬੇਕਲ ਕੀਤੇ ਗਏ,
ਓਹ ਖੇਤ ਦੇ ਸਾਗ ਪੱਤ ਅਤੇ ਹਰੀ ਅੰਗੂਰੀ
ਵਰਗੇ ਹੋ ਗਏ,
ਅਤੇ ਛੱਤ ਉੱਤੇ ਦਾ ਘਾਹ ਅਤੇ ਅੰਨ ਵਾਂਙੁ ਹੋ
ਗਏ,
ਜੋ ਉੱਗਣੋਂ ਅਗੇਤਰਾ ਹੀ ਸੁੱਕ ਜਾਵੇ।
੨੭ ਪਰ ਮੈਂ ਤੇਰਾ ਬੈਠਣਾ ਤੇ ਤੇਰਾ ਅੰਦਰ ਬਾਹਰ
ਆਉਣਾ ਜਾਣਾ,
ਅਰ ਤੇਰਾ ਮੇਰੇ ਉੱਤੇ ਖਿਝਣਾ ਜਾਣਦਾ ਹਾਂ।
੨੮ ਇਸ ਲਈ ਕਿ ਤੇਰਾ ਮੇਰੇ ਉੱਤੇ ਖਿਝਣਾ ਅਤੇ
ਤੇਰਾ ਰੌਲਾ ਮੇਰੇ ਕੰਨੀਂ ਪਹੁੰਚਾ ਹੈ,
ਸੋ ਮੈਂ ਆਪਣੀ ਨਕੇਲ ਤੇਰੇ ਨੱਕ ਵਿੱਚ
ਅਰ ਆਪਣੀ ਲਗਾਮ ਤੇਰੇ ਮੂੰਹ ਵਿੱਚ ਪਾਵਾਂਗਾ,
ਅਰ ਜਿਹੜੇ ਰਾਹ ਤੂੰ ਆਇਆ ਉੱਸੇ ਰਾਹ ਤੈਨੂੰ
ਪਿਛਾਹਾਂ ਮੋੜ ਦਿਆਂਗਾ।
੨੯ ਤੇਰੇ ਲਈ ਇਹ ਨਿਸ਼ਾਨ ਹੋਵੇਗਾ। ਇਸ ਸਾਲ
ਉਹ ਖਾਓ ਜੋ ਕਿਰੇ ਹੋਏ ਬੀ ਤੋਂ ਉੱਗੇ, ਦੂਜੇ ਵਰਹੇ
ਉਹ ਜੋ ਪਿੱਛੋਂ ਉਤਪਤ ਹੋਵੇ, ਤਦ ਤੀਜੇ ਵਰਹੇ ਤੁਸੀਂ
ਬੀ ਬੀਜੋ ਤੇ ਵੱਢੋ, ਅੰਗੂਰੀ ਬਾਗ ਲਾਓ ਅਰ ਉਨ੍ਹਾਂ
੩੦ ਦਾ ਫਲ ਖਾਓ ੦ ਤਦ ਉਹ ਬਚੇ ਖੁਚੇ ਜੋ ਯਹੂਦਾਹ
ਦੇ ਘਰਾਣੇ ਵਿੱਚੋਂ ਬਚ ਰਹੇ ਹਨ ਫੇਰ ਹੇਠਾਂ ਨੂੰ ਜੜ੍ਹ
੩੧ ਫੜ ਕੇ ਉਤਾਹਾਂ ਫਲ ਲਿਆਉਣਗੇ ੦ ਕਿਉਂ ਜੋ ਇੱਕ
ਬਕੀਆ ਯਰੂਸ਼ਲਮ ਵਿੱਚੋਂ ਅਰ ਬਚੇ ਖੁਚੇ ਸੀਯੋਨ
ਪਰਬਤ ਵਿੱਚੋਂ ਨਿਕੱਲਣਗੇ। ਯਹੋਵਾਹ ਦੀ ਅਣਖ
੩੨ ਇਹ ਕਰੇਗੀ ੦ ਇਸ ਲਈ ਅੱਸ਼ੂਰ ਦੇ ਪਾਤਸ਼ਾਹ ਦੇ
ਵਿਖੇ ਯਹੋਵਾਹ ਐਉਂ ਫਰਮਾਉਂਦਾ ਹੈ ਕਿ ਉਹ ਨਾ ਤਾਂ
ਏਸ ਸ਼ਹਿਰ ਕੋਲ ਆਵੇਗਾ, ਨਾ ਉੱਥੇ ਬਾਣ

ਚਲਾਵੇਗਾ, ਨਾ ਢਾਲ ਲੈ ਕੇ ਉਹ ਦੇ ਉੱਤੇ ਧਾਵਾ
ਕਰੇਗਾ ਤੇ ਨਾ ਉਹ ਦੇ ਅੱਗੇ ਦਮ ਦਮਾ ਬਣਾਵੇਗਾ ੦
੩੩ ਜਿਹੜੇ ਰਾਹ ਉਹ ਆਇਆ ਉੱਸੇ ਰਾਹ ਮੁੜ
ਜਾਵੇਗਾ ਅਰ ਉਹ ਏਸ ਸ਼ਹਿਰ ਕੋਲ ਨਾ ਆਵੇਗਾ,
੩੪ ਏਹ ਯਹੋਵਾਹ ਦਾ ਵਾਕ ਹੈ ੦ ਇਸ ਤਰਾਂ ਮੈਂ ਆਪਣੇ
ਨਮਿੱਤ ਤੇ ਆਪਣੇ ਦਾਸ ਦਾਊਦ ਦੇ ਨਮਿੱਤ ਇਸ
ਸ਼ਹਿਰ ਨੂੰ ਬਚਾਉਣ ਲਈ ਇਹ ਨੂੰ ਸਾਂਭ ਰੱਖਾਂਗਾ ॥
੩੫ ਉਪਰੰਤ ਐਉਂ ਹੋਇਆ ਭਈ ਉੱਸੇ ਰਾਤ ਯਹੋਵਾਹ
ਦੇ ਦੂਤ ਨੇ ਨਿੱਕਲ ਕੇ ਅੱਸੂਰੀਆਂ ਦੇ ਡੇਰੇ ਵਿੱਚ ਇੱਕ
ਲੱਖ ਪਚਾਸੀ ਹਜ਼ਾਰ ਮਾਰ ਛੱਡੇ ਅਰ ਜਦ ਲੋਕ
ਤੜਕ ਸਾਰ ਉੱਠੇ ਤਾਂ ਵੇਖੋ ਓਹ ਸਭ ਲੋਥਾਂ ਹੀ ਲੋਥਾਂ
੩੬ ਸਨ ੦ ਸੋ ਅੱਸੂਰ ਦਾ ਪਾਤਸ਼ਾਹ ਸਨਹੇਰੀਬ ਉੱਥੋਂ
ਤੁਰ ਪਿਆ ਅਤੇ ਮੁੜ ਕੇ ਨੀਨਵਾਹ ਵਿੱਚ ਜਾ ਰਿਹਾ ੦
੩੭ ਫੇਰ ਐਉਂ ਹੋਇਆ ਜਦ ਉਹ ਆਪਣੇ ਦਿਓਤੇ
ਨਿਸਰੋਕ ਦੇ ਮੰਦਰ ਵਿੱਚ ਪੂਜਾ ਕਰ ਰਿਹਾ ਸੀ ਤਾਂ
ਅਦਰਮਲਕ ਅਰ ਸ਼ਰਸਰ ਨੇ ਉਹ ਨੂੰ ਤਲਵਾਰ ਨਾਲ
ਵੱਢ ਛੱਡਿਆ ਅਰ ਓਹ ਅਰਾਰਾਤ ਦੇ ਦੇਸ ਨੂੰ ਭੱਜ
ਗਏ ਅਰ ਉਹ ਦਾ ਪੁੱਤ੍ਰ ਏਸਰ ਹੱਦੋਨ ਉਹ ਦੇ ਥਾਂ
ਰਾਜ ਕਰਨ ਲੱਗਾ ॥

## ਹਿਜ਼ਕੀਯਾਹ ਦਾ ਮੌਤੋਂ ਬਚਣਾ

**੨੦** ਉਨ੍ਹੀਂ ਦਿਨੀਂ ਹਿਜ਼ਕੀਯਾਹ ਬੀਮਾਰ ਹੋ ਕੇ
ਮਰਨ ਲੱਗਾ ਸੀ ਅਰ ਆਮੋਸ ਦਾ ਪੁੱਤ੍ਰ ਯਸਾਯਾਹ
ਨਬੀ ਉਹ ਦੇ ਕੋਲ ਆਇਆ ਅਰ ਉਹ ਨੂੰ
ਆਖਿਆ, ਯਹੋਵਾਹ ਐਉਂ ਆਖਦਾ ਹੈ ਕਿ ਤੂੰ
ਆਪਣੇ ਘਰਾਣੇ ਉੱਤੇ ਜੁੰਮੇਵਾਰੀ ਪਾ ਕਿਉਂ ਜੋ ਤੂੰ
੨ ਮਰਨਾਊ ਹੈਂ ਅਤੇ ਨਹੀਂ ਬਚੇਂਗਾ ੦ ਤਦ ਉਹ ਨੇ
ਕੰਧ ਵੱਲ ਮੂੰਹ ਫੇਰ ਕੇ ਯਹੋਵਾਹ ਕੋਲੋਂ ਏਹ ਪ੍ਰਾਰਥਨਾ
੩ ਕੀਤੀ ੦ ਹੇ ਯਹੋਵਾਹ, ਮੈਂ ਤੇਰੀ ਮਿੰਨਤ ਕਰਦਾ ਹਾਂ,
ਚੇਤੇ ਕਰ ਭਈ ਮੈਂ ਕਿਵੇਂ ਵਫ਼ਾਦਾਰੀ ਨਾਲ ਤੇ ਪੂਰੇ
ਦਿਲ ਨਾਲ ਤੇਰੇ ਹਜ਼ੂਰ ਚੱਲਦਾ ਰਿਹਾ ਹਾਂ ਅਰ ਜੋ
ਤੇਰੀ ਨਿਗਾਹ ਵਿੱਚ ਭਲਾ ਹੈ ਓਹੋ ਮੈਂ ਕੀਤਾ ਹੈ ਤਾਂ
੪ ਹਿਜ਼ਕੀਯਾਹ ਭੁੱਬਾਂ ਮਾਰ ਕੇ ਰੋਇਆ ੦ ਤਾਂ ਐਉਂ
ਹੋਇਆ ਕਿ ਯਸਾਯਾਹ ਨਿੱਕਲ ਕੇ ਹਾਤੇ ਦੇ ਵਿੱਚਕਾਰ
ਵੀ ਨਹੀਂ ਗਿਆ ਸੀ ਕਿ ਯਹੋਵਾਹ ਦਾ ਬਚਨ ਉਸ
੫ ਨੂੰ ਮਿਲਿਆ ੦ ਕਿ ਮੁੜ ਜਾਹ ਅਰ ਤੂੰ ਮੇਰੀ ਪਰਜਾ
ਦੇ ਪਰਧਾਨ ਹਿਜ਼ਕੀਯਾਹ ਨੂੰ ਆਖ ਯਹੋਵਾਹ ਤੇਰੇ
ਪਿਤਾ ਦਾਊਦ ਦਾ ਪਰਮੇਸ਼ਰ ਐਉਂ ਆਖਦਾ ਹੈ, ਮੈਂ
ਤੇਰੀ ਪ੍ਰਾਰਥਨਾ ਸੁਣੀ ਹੈ। ਮੈਂ ਤੇਰੇ ਅੱਥਰੂ ਵੇਖ ਲਏ
ਹਨ। ਵੇਖ ਮੈਂ ਤੈਨੂੰ ਅੱਛਾ ਕਰਨ ਵਾਲਾ ਹਾਂ। ਤੀਜੇ
੬ ਦਿਹਾੜੇ ਤੂੰ ਯਹੋਵਾਹ ਦੇ ਭਵਨ ਵਿੱਚ ਜਾਏਂਗਾ ੦ ਅਰ
ਮੈਂ ਤੇਰਿਆਂ ਦਿਨਾਂ ਵਿੱਚ ਪੰਦਰਾਂ ਵਰਹੇ ਹੋਰ ਵਧਾਵਾਂਗਾ
ਅਰ ਮੈਂ ਤੈਨੂੰ ਤੇ ਇਸ ਸ਼ਹਿਰ ਨੂੰ ਅੱਸੂਰ ਦੇ ਪਾਤਸ਼ਾਹ
ਦੇ ਹੱਥੋਂ ਛੁਡਾਵਾਂਗਾ ਅਰ ਆਪਣੇ ਨਮਿੱਤ ਅਰ
ਆਪਣੇ ਦਾਸ ਦਾਊਦ ਦੇ ਨਮਿੱਤ ਇਸ ਸ਼ਹਿਰ ਨੂੰ
੭ ਸਾਂਭ ਰੱਖਾਂਗਾ ੦ ਤਾਂ ਯਸਾਯਾਹ ਨੇ ਆਖਿਆ, ਤੁਸੀਂ
ਹੰਜੀਰਾਂ ਦੀ ਇੱਕ ਲੁੱਪਰੀ ਲਓ। ਸੋ ਉਨ੍ਹਾਂ ਨੇ ਉਹ ਲੈ
ਕੇ ਫੋੜੇ ਉੱਤੇ ਬੱਧੀ ਅਰ ਉਹ ਅੱਛਾ ਹੋ ਗਿਆ ੦
੮ ਫੇਰ ਹਿਜ਼ਕੀਯਾਹ ਨੇ ਯਸਾਯਾਹ ਤੋਂ ਪੁੱਛਿਆ, ਕੀ
ਨਿਸ਼ਾਨ ਹੈ ਜੋ ਯਹੋਵਾਹ ਮੈਨੂੰ ਅੱਛਾ ਕਰ ਦੇਵੇਗਾ?
ਅਰ ਮੈਂ ਤੀਜੇ ਦਿਹਾੜੇ ਯਹੋਵਾਹ ਦੇ ਭਵਨ ਨੂੰ
੯ ਜਾਵਾਂਗਾ? ੦ ਤਾਂ ਯਸਾਯਾਹ ਨੇ ਆਖਿਆ, ਇਸ
ਗੱਲ ਦਾ ਕਿ ਯਹੋਵਾਹ ਨੇ ਜੋ ਕੰਮ ਕਰਨ ਨੂੰ
ਆਖਿਆ ਹੈ ਉਹ ਨੂੰ ਕਰੇਗਾ ਯਹੋਵਾਹ ਵੱਲੋਂ ਤੇਰੇ
ਲਈ ਇਹ ਨਿਸ਼ਾਨ ਹੈ, ਕੀ ਪਰਛਾਵਾਂ ਦਸ ਦਰਜੇ
ਅਗਾਹਾਂ ਨੂੰ ਜਾਏ ਯਾ ਦਸ ਦਰਜੇ ਪਿਛਾਹਾਂ ਨੂੰ
੧੦ ਮੁੜੇ ? ੦ ਤਾਂ ਹਿਜ਼ਕੀਯਾਹ ਬੋਲਿਆ, ਪਰਛਾਵੇਂ ਦਾ
ਦਸ ਦਰਜੇ ਅਗਾਹਾਂ ਜਾਣਾ ਤਾਂ ਨਿੱਕੀ ਜਿਹੀ ਗੱਲ
ਹੈ। ਨਹੀਂ ਸਗੋਂ ਪਰਛਾਵਾਂ ਦਸ ਦਰਜੇ ਪਿਛਾਹਾਂ ਨੂੰ
੧੧ ਮੁੜੇ ੦ ਫੇਰ ਯਸਾਯਾਹ ਨਬੀ ਨੇ ਯਹੋਵਾਹ ਨੂੰ
ਪੁਕਾਰਿਆ ਸੋ ਉਸ ਨੇ ਪਰਛਾਵੇਂ ਨੂੰ ਆਹਾਜ਼ ਦੀ ਧੁੱਪ
ਘੜੀ ਵਿੱਚ ਦਸ ਦਰਜੇ ਅਰਥਾਤ ਜਿੱਨਾ ਉਹ ਢਲ
ਚੁੱਕਿਆ ਸੀ ਓਨਾਂ ਹੀ ਪਿਛਾਹਾਂ ਨੂੰ ਮੋੜ ਦਿੱਤਾ ॥
੧੨ ਉਸ ਵੇਲੇ ਬਾਬਲ ਦੇ ਪਾਤਸ਼ਾਹ ਬਲਦਾਨ ਦੇ ਪੁੱਤ੍ਰ
ਬਰੋਦਕ-ਬਲਦਾਨ ਨੇ ਹਿਜ਼ਕੀਯਾਹ ਨੂੰ ਸੁਗਾਤ ਅਰ
ਚਿੱਠੀਆਂ ਘੱਲੀਆਂ ਕਿਉਂ ਜੋ ਉਸ ਨੇ ਸੁਣਿਆ ਸੀ
੧੩ ਕਿ ਹਿਜ਼ਕੀਯਾਹ ਬੀਮਾਰ ਹੋ ਗਿਆ ਸੀ ੦ ਅਤੇ
ਹਿਜ਼ਕੀਯਾਹ ਨੇ ਉਨ੍ਹਾਂ ਦੀ ਸੁਣੀ ਅਰ ਆਪਣਾ ਸਾਰਾ
ਤੋਸ਼ਾ ਖਾਨਾ ਉਨ੍ਹਾਂ ਨੂੰ ਵਿਖਾਇਆ, ਚਾਂਦੀ, ਸੋਨਾ,
ਮਸਾਲਾ, ਖਾਲਸ ਤੇਲ, ਆਪਣਾ ਸ਼ਸਤਰ ਖ਼ਾਨਾ ਅਤੇ
ਸਭ ਕੁਝ ਜੋ ਉਹ ਦੇ ਖਜ਼ਾਨਿਆਂ ਵਿੱਚ ਸੀ। ਉਹ
ਦੇ ਮਹਿਲ ਤੇ ਉਹ ਦੀ ਸਾਰੀ ਪਾਤਸ਼ਾਹੀ ਵਿੱਚ

ਕੁਝ ਅਜਿਹਾ ਨਹੀਂ ਸੀ ਜੋ ਹਿਜ਼ਕੀਯਾਹ ਨੇ ਉਨ੍ਹਾਂ ਨੂੰ
੧੪ ਨਾ ਵਿਖਾਇਆ ੦ ਤਦ ਯਸਾਯਾਹ ਨਬੀ ਹਿਜ਼ਕੀਯਾਹ
ਪਾਤਸ਼ਾਹ ਕੋਲ ਆਇਆ ਅਰ ਉਹ ਨੂੰ ਆਖਿਆ,
ਇਨ੍ਹਾਂ ਮਨੁੱਖਾਂ ਨੇ ਕੀ ਆਖਿਆ ਅਰ ਓਹ ਕਿੱਥੋਂ
ਤੇਰੇ ਕੋਲ ਆਏ ? ਹਿਜ਼ਕੀਯਾਹ ਨੇ ਅੱਗੋਂ ਆਖਿਆ,
ਓਹ ਇੱਕ ਦੂਰ ਦੇ ਦੇਸ ਤੋਂ ਆਏ, ਬਾਬਲ ਤੋਂ ੦
੧੫ ਤਾਂ ਉਸ ਆਖਿਆ, ਉਨ੍ਹਾਂ ਨੇ ਤੇਰੇ ਮਹਿਲ ਵਿੱਚ ਕੀ
ਵੇਖਿਆ ? ਤਦ ਹਿਜ਼ਕੀਯਾਹ ਨੇ ਆਖਿਆ, ਜੋ ਕੁਝ
ਮੇਰੇ ਮਹਿਲ ਵਿੱਚ ਹੈ ਉਹ ਸਭ ਉਨ੍ਹਾਂ ਨੇ ਵੇਖਿਆ
ਹੈ । ਮੇਰਿਆਂ ਖਜ਼ਾਨਿਆਂ ਵਿੱਚ ਕੋਈ ਵਸਤੂ ਨਹੀਂ ਜੋ
੧੬ ਮੈਂ ਉਨ੍ਹਾਂ ਨੂੰ ਨਹੀਂ ਵਿਖਾਈ ੦ ਤਦ ਯਸਾਯਾਹ ਨੇ
ਹਿਜ਼ਕੀਯਾਹ ਨੂੰ ਆਖਿਆ, ਤੂੰ ਯਹੋਵਾਹ ਦਾ ਬਚਨ
੧੭ ਸੁਣ ਲੈ ! ੦ ਵੇਖ ਓਹ ਦਿਨ ਆਉਂਦੇ ਹਨ ਜਦ ਸਭ
ਕੁਝ ਜੋ ਤੇਰੇ ਮਹਿਲ ਵਿੱਚ ਅਰ ਜੋ ਕੁਝ ਤੇਰੇ ਪਿਉ
ਦਾਦਿਆਂ ਨੇ ਅੱਜ ਦੇ ਦਿਨ ਤਾਈਂ ਇਕੱਠਾ ਕੀਤਾ ਹੈ
ਬਾਬਲ ਨੂੰ ਲੈ ਜਾਇਆ ਜਾਵੇਗਾ, ਕੁਝ ਭੀ ਛੱਡਿਆ
੧੮ ਨਾ ਜਾਵੇਗਾ, ਯਹੋਵਾਹ ਆਖਦਾ ਹੈ ੦ ਅਤੇ ਤੇਰਿਆਂ
ਪੁੱਤ੍ਰਾਂ ਵਿੱਚੋਂ ਜੋ ਤੈਥੋਂ ਪੈਦਾ ਹੋਣਗੇ ਅਤੇ ਜੋ ਤੈਥੋਂ
ਜੰਮਣਗੇ ਕਈਆਂ ਨੂੰ ਓਹ ਲੈ ਜਾਣਗੇ ਅਰ ਓਹ
ਬਾਬਲ ਦੇ ਪਾਤਸ਼ਾਹ ਦੇ ਮਹਿਲ ਵਿੱਚ ਖੋਜੇ ਬਣਨਗੇ ੦
੧੯ ਅੱਗੋਂ ਹਿਜ਼ਕੀਯਾਹ ਨੇ ਯਸਾਯਾਹ ਨੂੰ ਆਖਿਆ,
ਯਹੋਵਾਹ ਦਾ ਬਚਨ ਜੋ ਤੂੰ ਬੋਲਿਆ ਹੈ ਉਹ ਭਲਾ ਹੈ
ਅਰ ਉਹ ਨੇ ਆਖਿਆ, ਕੀ ਏਹ ਗੱਲ ਨਹੀਂ ਭਈ
ਮੇਰੇ ਦਿਨਾਂ ਵਿੱਚ ਸੁਲਾਹ ਤੇ ਸਚਿਆਈ ਰਹੇਗੀ ? ੦
੨੦ ਹਿਜ਼ਕੀਯਾਹ ਦੀ ਬਾਕੀ ਵਾਰਤਾ ਅਰ ਉਹ ਦੀ ਸਾਰੀ
ਸਾਮਰਥਾ ਅਰ ਕਿਵੇਂ ਉਹ ਨੇ ਇੱਕ ਤਲਾਓ ਤੇ ਨਾਲੀ
ਬਣਾ ਕੇ ਸ਼ਹਿਰ ਵਿੱਚ ਪਾਣੀ ਲਿਆਂਦਾ ਕੀ ਉਹ
ਯਹੂਦਾਹ ਦੇ ਪਾਤਸ਼ਾਹਾਂ ਦੇ ਇਤਹਾਸ ਦੀ ਪੋਥੀ
ਵਿੱਚ ਲਿਖਿਆ ਹੋਇਆ ਨਹੀਂ ? ਸੋ ਹਿਜ਼ਕੀਯਾਹ
ਆਪਣੇ ਪਿਉ ਦਾਦਿਆਂ ਨਾਲ ਸੌਂ ਗਿਆ ਅਰ ਉਹ
ਦਾ ਪੁੱਤ੍ਰ ਮਨੱਸ਼ਹ ਉਹ ਦੇ ਥਾਂ ਰਾਜ ਕਰਨ ਲੱਗਾ ॥

## ਮਨੱਸ਼ਹ ਦਾ ਭੈੜਾ ਰਾਜ

੨੧ ਜਦ ਮਨੱਸ਼ਹ ਰਾਜ ਕਰਨ ਲੱਗਾ ਤਾਂ ਉਹ ਬਾਰਾਂ
ਵਰਿਹਾਂ ਦਾ ਸੀ ਅਰ ਉਸ ਨੇ ਪਚਵੰਜਾ ਵਰਹੇ
ਯਰੂਸ਼ਲਮ ਵਿੱਚ ਰਾਜ ਕੀਤਾ ਅਰ ਉਸ ਦੀ ਮਾਤਾ
੨ ਦਾ ਨਾਉਂ ਹਫ਼ਸੀਬਾਹ ਸੀ ੦ ਅਰ ਉਸ ਨੇ ਉਨ੍ਹਾਂ
ਕੌਮਾਂ ਦੇ ਘਿਣਾਉਣੇ ਕੰਮਾਂ ਵਾਂਙੁ ਜਿਨ੍ਹਾਂ ਨੂੰ ਯਹੋਵਾਹ
ਨੇ ਇਸਰਾਏਲੀਆਂ ਦੇ ਅੱਗਿਓਂ ਕੱਢ ਦਿੱਤਾ ਸੀ
੩ ਯਹੋਵਾਹ ਦੀ ਨਿਗਾਹ ਵਿੱਚ ਬਦੀ ਕੀਤੀ ੦ ਉਸ ਨੇ
ਉਨ੍ਹਾਂ ਉੱਚਿਆਂ ਥਾਵਾਂ ਨੂੰ ਫੇਰ ਬਣਾ ਲਿਆ ਜਿਨ੍ਹਾਂ ਨੂੰ
ਉਸ ਦੇ ਪਿਉ ਹਿਜ਼ਕੀਯਾਹ ਨੇ ਢਾਹ ਦਿੱਤਾ ਸੀ ਅਰ
ਬਆਲ ਦੀਆਂ ਜਗਵੇਦੀਆਂ ਬਣਾਈਆਂ ਅਤੇ ਟੁੰਡ
ਬਣਾਏ ਜਿਵੇਂ ਇਸਰਾਏਲ ਦੇ ਪਾਤਸ਼ਾਹ ਅਹਾਬ ਨੇ
ਕੀਤਾ ਸੀ ਅਤੇ ਸਾਰੇ ਸੁਰਗੀ ਲਸ਼ਕਰ ਨੂੰ ਮੱਥਾ
੪ ਟੇਕਿਆ ਅਤੇ ਉਨ੍ਹਾਂ ਦੀ ਪੂਜਾ ਕੀਤੀ ੦ ਉਸ ਨੇ
ਯਹੋਵਾਹ ਦੇ ਉਸ ਭਵਨ ਵਿੱਚ ਜਗਵੇਦੀਆਂ ਬਣਾ-
ਈਆਂ ਜਿਹ ਦੇ ਵਿਖੇ ਯਹੋਵਾਹ ਨੇ ਆਖਿਆ ਸੀ ਮੈਂ
੫ ਯਰੂਸ਼ਲਮ ਵਿੱਚ ਆਪਣਾ ਨਾਮ ਰੱਖਾਂਗਾ ੦ ਅਤੇ
ਉਸ ਨੇ ਯਹੋਵਾਹ ਦੇ ਭਵਨ ਦੇ ਦੋਹਾਂ ਅੰਗਣਾਂ ਵਿੱਚ
ਅਕਾਸ਼ ਦੇ ਸਾਰੇ ਲਸ਼ਕਰ ਲਈ ਜਗਵੇਦੀਆਂ
੬ ਬਣਾਈਆਂ ੦ ਅਰ ਆਪਣੇ ਪੁੱਤ੍ਰ ਨੂੰ ਅੱਗ ਵਿੱਚੋਂ
ਦੀ ਲੰਘਾਇਆ ਅਰ ਫਾਲ ਪਾਉਂਦਾ ਅਰ ਟੂਣੇ
ਟੋਟਕੇ ਕਰਦਾ ਅਤੇ ਪੁੱਛਣ ਵਾਲੇ ਆਤਮਿਆਂ ਅਰ
ਜਾਦੂਗਰਾਂ ਨਾਲ ਵਾਸਤਾ ਰੱਖਦਾ ਸੀ ਅਰ ਉਹ
ਅਜੇਹਾ ਕੰਮ ਕਰਨ ਵਿੱਚ ਜੋ ਯਹੋਵਾਹ ਦੀ ਨਿਗਾਹ
ਵਿੱਚ ਭੈੜਾ ਸੀ ਬਹੁਤ ਵੱਧ ਗਿਆ ਅਰ ਉਹ ਦੇ
੭ ਕ੍ਰੋਧ ਨੂੰ ਭੜਕਾਇਆ ੦ ਅਤੇ ਉਸ ਨੇ ਆਪਣੀ
ਉੱਕਰੀ ਹੋਈ ਅਸ਼ੇਰਾਹ ਦੇਵੀ ਦੀ ਮੂਰਤ ਨੂੰ ਉਸ
ਭਵਨ ਵਿੱਚ ਧਰ ਦਿੱਤਾ ਜਿਹ ਦੇ ਵਿਖੇ ਯਹੋਵਾਹ ਨੇ
ਦਾਊਦ ਅਰ ਉਹ ਦੇ ਪੁੱਤ੍ਰ ਸੁਲੇਮਾਨ ਨੂੰ ਆਖਿਆ
ਸੀ ਕਿ ਏਸ ਭਵਨ ਵਿੱਚ ਅਰ ਯਰੂਸ਼ਲਮ ਵਿੱਚ ਜਿਹ
ਨੂੰ ਮੈਂ ਇਸਰਾਏਲ ਦਿਆਂ ਸਾਰਿਆਂ ਗੋਤਾਂ ਵਿੱਚੋਂ
ਚੁਣ ਲਿਆ ਸਦਾ ਤੀਕਰ ਆਪਣਾ ਨਾਮ ਰੱਖਾਂਗਾ ੦
੮ ਅਤੇ ਮੈਂ ਫੇਰ ਇਸਰਾਏਲ ਦੇ ਪੈਰ ਨੂੰ ਉਸ ਭੂਮੀ ਤੋਂ
ਬਾਹਰ ਭਟਕਣ ਨਹੀਂ ਦਿਆਂਗਾ ਜੋ ਮੈਂ ਓਹਨਾਂ ਦੇ
ਪਿਉ ਦਾਦਿਆਂ ਨੂੰ ਦਿੱਤੀ ਜੇ ਓਹ ਮੇਰੀਆਂ ਦਿੱਤੀਆਂ
ਹੋਈਆਂ ਸਾਰੀਆਂ ਆਗਿਆਵਾਂ ਤੇ ਨਾਲੇ ਉਸ ਸਾਰੀ
ਬਿਵਸਥਾ ਦੇ ਅਨੁਸਾਰ ਜਿਹ ਦਾ ਹੁਕਮ ਮੇਰੇ ਦਾਸ
ਮੂਸਾ ਨੇ ਓਹਨਾਂ ਨੂੰ ਦਿੱਤਾ ਪੂਰਾ ਕਰ ਕੇ ਪਾਲਨਾ
੯ ਕਰਨ ੦ ਪਰ ਓਹਨਾਂ ਨੇ ਕੰਨ ਨਾ ਲਾਇਆ ਅਰ
ਮਨੱਸ਼ਹ ਨੇ ਓਹਨਾਂ ਨੂੰ ਬਹਿਕਾਇਆ ਭਈ ਓਹ ਉਨ੍ਹਾਂ

ਕੌਮਾਂ ਨਾਲੋਂ ਜਿਨ੍ਹਾਂ ਨੂੰ ਯਹੋਵਾਹ ਨੇ ਇਸਰਾਏਲੀਆਂ
ਦੇ ਅੱਗਿਓਂ ਨਾਸ ਕੀਤਾ ਸੀ ਹੋਰ ਭੀ ਭੈੜੇ ਕੰਮ
ਕਰਨ ॥
੧੦ ਯਹੋਵਾਹ ਆਪਣੇ ਦਾਸਾਂ ਨਬੀਆਂ ਦੇ ਰਾਹੀਂ ਏਹ
੧੧ ਬੋਲਿਆ, ੦ ਇਸ ਲਈ ਕਿ ਯਹੂਦਾਹ ਦੇ ਪਾਤਸ਼ਾਹ
ਮਨੱਸ਼ਹ ਨੇ ਏਹ ਘਿਣਾਉਣੇ ਕੰਮ ਕੀਤੇ ਹਨ ਅਰ
ਅਮੋਰੀਆਂ ਨਾਲੋਂ ਜੋ ਉਸ ਤੋਂ ਪਹਿਲਾਂ ਸਨ ਵਧ ਕੇ
ਭੈੜੇ ਕੰਮ ਕੀਤੇ ਸਗੋਂ ਯਹੂਦਾਹ ਤੋਂ ਭੀ ਆਪਣੇ
੧੨ ਬਣਾਏ ਹੋਏ ਬੁੱਤਾਂ ਦੇ ਨਾਲ ਪਾਪ ਕਰਾਇਆ ੦ ਤਦ
ਯਹੋਵਾਹ ਇਸਰਾਏਲ ਦੇ ਪਰਮੇਸ਼ੁਰ ਨੇ ਐਉਂ
ਆਖਿਆ, ਵੇਖੋ ਮੈਂ ਯਰੂਸ਼ਲਮ ਅਰ ਯਹੂਦਾਹ ਉੱਤੇ
ਬੁਰਿਆਈ ਲਿਆਉਂਦਾ ਹਾਂ ਜਿਹ ਦੇ ਕਾਰਨ ਸੁਣਨ
੧੩ ਵਾਲੇ ਦੇ ਦੋਨੋਂ ਕੰਨ ਵੱਜ ਪੈਣਗੇ ੦ ਅਤੇ ਮੈਂ
ਯਰੂਸ਼ਲਮ ਉੱਤੇ ਸਾਮਰਿਯਾ ਦੀ ਜਰੀਬ ਅਤੇ ਅਹਾਬ
ਦੇ ਘਰਾਣੇ ਦਾ ਸਾਹਲ ਪਾਵਾਂਗਾ ਅਤੇ ਯਰੂਸ਼ਲਮ ਨੂੰ
ਅਜੇਹਾ ਪੂੰਝਾਂਗਾ ਜਿਵੇਂ ਕੋਈ ਥਾਲੀ ਨੂੰ ਪੂੰਝਦਾ ਹੈ ਤੇ
੧੪ ਪੂੰਝ ਕੇ ਮੂਧਾ ਮਾਰ ਦਿੰਦਾ ਹੈ ੦ ਅਤੇ ਮੈਂ ਆਪਣੇ
ਵਿਰਸੇ ਦਿਆਂ ਬਚਿਆਂ ਖੁਚਿਆਂ ਨੂੰ ਤਿਆਗ ਕੇ
ਉਨ੍ਹਾਂ ਨੂੰ ਓਹਨਾਂ ਦਿਆਂ ਵੈਰੀਆਂ ਦੇ ਹੱਥ ਵਿੱਚ
ਦੇ ਦਿਆਂਗਾ ਅਤੇ ਓਹ ਆਪਣੇ ਸਾਰੇ ਵੈਰੀਆਂ
੧੫ ਦੇ ਲਈ ਸ਼ਿਕਾਰ ਤੇ ਲੁੱਟ ਹੋਣਗੇ ੦ ਕਿਉਂ ਜੋ ਜਦ
ਤੋਂ ਉਨ੍ਹਾਂ ਦੇ ਪਿਉ ਦਾਦੇ ਮਿਸਰ ਵਿੱਚੋਂ ਨਿੱਕਲੇ ਓਦੋਂ
ਤੋਂ ਅੱਜ ਦੇ ਦਿਨ ਤਾਈਂ ਓਹ ਅਜੇਹੇ ਕੰਮ ਕਰਦੇ
ਰਹੇ ਜੋ ਮੇਰੀ ਨਿਗਾਹ ਵਿੱਚ ਭੈੜੇ ਹਨ ਅਰ ਮੇਰੇ ਕ੍ਰੋਧ
੧੬ ਨੂੰ ਭੜਕਾਉਣ ਵਾਲੇ ਬਣੇ ੦ ਨਾਲੇ ਮਨੱਸ਼ਹ ਨੇ
ਆਪਣੇ ਪਾਪ ਤੋਂ ਬਿਨਾ ਜਿਹ ਦੇ ਨਾਲ ਯਹੂਦਾਹ ਤੋਂ
ਪਾਪ ਕਰਾਇਆ ਕਿ ਓਹ ਯਹੋਵਾਹ ਦੀ ਨਿਗਾਹ
ਵਿੱਚ ਬੁਰਿਆਈ ਕਰਨ ਨਿਰਦੋਸ਼ਾਂ ਦਾ ਲਹੂ ਭੀ
ਇੰਨਾ ਬਾਹਲਾ ਵਹਾਇਆ ਕਿ ਯਰੂਸ਼ਲਮ ਨੂੰ ਇੱਕ
੧੭ ਸਿਰਿਓਂ ਦੂਜੇ ਸਿਰੇ ਤਾਈਂ ਭਰ ਛੱਡਿਆ ੦ ਅਤੇ
ਮਨੱਸ਼ਹ ਦੀ ਬਾਕੀ ਵਾਰਤਾ ਤੇ ਉਹ ਸੱਭੋ ਕੁਝ ਜੋ ਉਸ
ਨੇ ਕੀਤਾ ਅਰ ਉਹ ਪਾਪ ਜੋ ਉਸ ਨੇ ਕਮਾਇਆ ਕੀ
ਉਹ ਯਹੂਦਾਹ ਦੇ ਪਾਤਸ਼ਾਹਾਂ ਦੇ ਇਤਹਾਸ ਦੀ ਪੋਥੀ
੧੮ ਵਿੱਚ ਲਿਖਿਆ ਹੋਇਆ ਨਹੀਂ ਹੈ ? ੦ ਫੇਰ ਮਨੱਸ਼ਹ
ਆਪਣੇ ਪਿਉ ਦਾਦਿਆਂ ਨਾਲ ਸੌਂ ਗਿਆ ਅਰ
ਆਪਣੇ ਘਰ ਦੇ ਬਾਗ ਅਰਥਾਤ ਉੱਜ਼ਾ ਦੇ ਬਾਗ
ਵਿੱਚ ਦੱਬਿਆ ਗਿਆ ਅਰ ਉਸ ਦਾ ਪੁੱਤ੍ਰ ਆਮੋਨ
ਉਸ ਦੇ ਥਾਂ ਰਾਜ ਕਰਨ ਲੱਗਾ ॥
੧੯ ਜਦ ਅਮੋਨ ਰਾਜ ਕਰਨ ਲੱਗਾ ਉਹ ਬਾਈਆਂ
ਵਰਿਹਾਂ ਦਾ ਸੀ ਅਰ ਉਹ ਨੇ ਯਰੂਸ਼ਲਮ ਵਿੱਚ
ਦੋ ਵਰਹੇ ਰਾਜ ਕੀਤਾ ਅਰ ਉਹ ਦੀ ਮਾਤਾ ਦਾ ਨਾਉਂ
ਮਸ਼ੱਲਮਥ ਸੀ ਜੋ ਯਾਟਬਾਹੀ ਹਾਰੂਸ ਦੀ ਧੀ ਸੀ ੦
੨੦ ਅਤੇ ਉਹ ਨੇ ਉਹ ਕੰਮ ਕੀਤਾ ਜੋ ਯਹੋਵਾਹ ਦੀ
ਨਿਗਾਹ ਵਿੱਚ ਭੈੜਾ ਸੀ ਜਿਵੇਂ ਉਹ ਦੇ ਪਿਉ ਮਨੱਸ਼ਹ
੨੧ ਨੇ ਵੀ ਕੀਤਾ ਸੀ ੦ ਅਤੇ ਉਹ ਉਸ ਸਾਰੇ ਰਾਹ ਉੱਤੇ
ਤੁਰਿਆ ਜਿਹ ਦੇ ਉੱਤੇ ਉਹ ਦਾ ਪਿਉ ਤੁਰਦਾ ਸੀ
ਅਤੇ ਉਨ੍ਹਾਂ ਬੁੱਤਾਂ ਦੀ ਪੂਜਾ ਕੀਤੀ ਜਿਨ੍ਹਾਂ ਦੀ ਪੂਜਾ ਉਹ
ਦੇ ਪਿਉ ਨੇ ਕੀਤੀ ਸੀ ਅਤੇ ਉਨ੍ਹਾਂ ਅੱਗੇ ਮੱਥਾ
੨੨ ਟੇਕਿਆ ੦ ਅਤੇ ਯਹੋਵਾਹ ਆਪਣੇ ਪਿਉ ਦਾਦਿਆਂ
ਦੇ ਪਰਮੇਸ਼ੁਰ ਨੂੰ ਤਿਆਗ ਦਿੱਤਾ ਅਰ ਯਹੋਵਾਹ
੨੩ ਦੇ ਰਾਹ ਉੱਤੇ ਨਾ ਤੁਰਿਆ ੦ ਅਤੇ ਆਮੋਨ ਦਿਆਂ
ਚਾਕਰਾਂ ਨੇ ਉਹ ਦੇ ਵਿਰੁੱਧ ਮਤਾ ਪਕਾਇਆ ਅਰ
ਪਾਤਸ਼ਾਹ ਨੂੰ ਉਹ ਦੇ ਮਹਿਲ ਦੇ ਵਿੱਚੇ ਹੀ ਮਾਰ
੨੪ ਛੱਡਿਆ ੦ ਪਰ ਉਸ ਦੇਸ ਦਿਆਂ ਲੋਕਾਂ ਨੇ ਓਹਨਾਂ
ਸਾਰਿਆਂ ਨੂੰ ਮਾਰ ਛੱਡਿਆ ਜਿਨ੍ਹਾਂ ਨੇ ਆਮੋਨ ਪਾਤਸ਼ਾਹ
ਦੇ ਵਿਰੁੱਧ ਮਤਾ ਪਕਾਇਆ ਸੀ ਅਰ ਦੇਸ ਦਿਆਂ
ਲੋਕਾਂ ਨੇ ਉਹ ਦੇ ਪੁੱਤ੍ਰ ਯੋਸੀਯਾਹ ਨੂੰ ਉਹ ਦੇ ਥਾਂ
੨੫ ਪਾਤਸ਼ਾਹ ਬਣਾਇਆ ੦ ਅਤੇ ਆਮੋਨ ਦੀ ਬਾਕੀ
ਵਾਰਤਾ ਅਰ ਜੋ ਕੁਝ ਉਹ ਨੇ ਕੀਤਾ ਕੀ ਉਹ
ਯਹੂਦਾਹ ਦੇ ਪਾਤਸ਼ਾਹਾਂ ਦੇ ਇਤਹਾਸ ਦੀ ਪੋਥੀ
੨੬ ਵਿੱਚ ਲਿਖਿਆ ਹੋਇਆ ਨਹੀਂ ਹੈ ? ੦ ਅਤੇ ਉਹ
ਆਪਣੀ ਕਬਰ ਵਿੱਚ ਉੱਜ਼ਾ ਦੇ ਬਾਗ ਵਿੱਚ ਦੱਬਿਆ
ਗਿਆ ਅਰ ਉਹ ਦਾ ਪੁੱਤ੍ਰ ਯੋਸੀਯਾਹ ਉਹ ਦੇ ਥਾਂ
ਰਾਜ ਕਰਨ ਲੱਗਾ ॥

## ਬਿਵਸਥਾ ਦੀ ਪੋਥੀ ਦਾ ਲੱਭਣਾ

੨੨ ਜਦ ਯੋਸੀਯਾਹ ਰਾਜ ਕਰਨ ਲੱਗਾ ਤਾਂ ਉਹ
ਅੱਠਾਂ ਵਰਿਹਾਂ ਦਾ ਸੀ ਅਰ ਉਸ ਨੇ ਯਰੂਸ਼ਲਮ ਵਿੱਚ
ਇਕੱਤੀ ਵਰਹੇ ਰਾਜ ਕੀਤਾ । ਉਸ ਦੀ ਮਾਤਾ ਦਾ ਨਾਉਂ
ਯਦੀਦਾਹ ਸੀ ਜੋ ਬਾਸਕਥੀ ਅਦਾਯਾਹ ਦੀ ਧੀ
੨ ਸੀ ੦ ਅਤੇ ਉਸ ਨੇ ਓਹੋ ਕੀਤਾ ਜੋ ਯਹੋਵਾਹ ਦੀ
ਨਿਗਾਹ ਵਿੱਚ ਠੀਕ ਸੀ ਅਰ ਆਪਣੇ ਪਿਉ ਦਾਊਦ

ਦੇ ਸਾਰੇ ਰਾਹ ਤੇ ਚੱਲਦਾ ਰਿਹਾ ਅਰ ਸੱਜੇ ਯਾ ਖੱਬੇ
ਨੂੰ ਨਾ ਮੁੜਿਆ ॥
੩ ਯੋਸੀਯਾਹ ਪਾਤਸ਼ਾਹ ਦੇ ਅਠਾਰਵੇਂ ਵਰਹੇ ਐਉਂ
ਹੋਇਆ ਭਈ ਪਾਤਸ਼ਾਹ ਨੇ ਮਸ਼ੱਲਾਮ ਦੇ ਪੋਤ੍ਰੇ
ਅਸਲਯਾਹ ਦੇ ਪੁੱਤ੍ਰ ਸ਼ਾਫਾਨ ਮੁਨੀਮ ਨੂੰ ਯਹੋਵਾਹ ਦੇ
੪ ਭਵਨ ਨੂੰ ਏਹ ਆਖ ਕੇ ਘੱਲਿਆ ੦ ਭਈ ਪਰਧਾਨ
ਜਾਜਕ ਹਿਲਕੀਯਾਹ ਕੋਲ ਜਾਹ ਭਈ ਉਹ ਉਸ
ਰੁਪਏ ਨੂੰ ਜੋ ਯਹੋਵਾਹ ਦੇ ਭਵਨ ਵਿੱਚ ਲਿਆਇਆ
ਜਾਂਦਾ ਹੈ ਅਰ ਜਿਸ ਨੂੰ ਫਾਟਕ ਦੇ ਪਹਿਰੇਦਾਰਾਂ
੫ ਨੇ ਲੋਕਾਂ ਕੋਲੋਂ ਇਕੱਠਾ ਕੀਤਾ ਹੈ ਗਿਣੇ ੦ ਕਿ ਓਹ
ਉਨ੍ਹਾਂ ਕਰਿੰਦਿਆਂ ਦੇ ਹੱਥ ਵਿੱਚ ਦੇ ਦੇਣ ਜੋ ਯਹੋਵਾਹ
ਦੇ ਭਵਨ ਦੀ ਵੇਖ ਭਾਲ ਕਰਦੇ ਹਨ ਤਾਂ ਜੋ ਓਹ
ਉਨ੍ਹਾਂ ਕਰਿੰਦਿਆਂ ਨੂੰ ਵੀ ਦੇਣ ਜੋ ਭਵਨ ਦੀ ਟੁੱਟ
ਫੁੱਟ ਦੀ ਮੁਰੰਮਤ ਕਰਨ ਲਈ ਯਹੋਵਾਹ ਦੇ ਭਵਨ ਵਿੱਚ
੬ ਹਨ ੦ ਅਰਥਾਤ ਤਰਖਾਣਾਂ ਤੇ ਰਾਜਾਂ ਤੇ ਮਿਸਤਰੀਆਂ
ਨੂੰ ਨਾਲੇ ਭਵਨ ਦੀ ਮੁਰੰਮਤ ਦੇ ਲਈ ਲੱਕੜ ਅਰ ਕੱਟੇ
੭ ਹੋਏ ਪੱਥਰ ਮੁੱਲ ਲੈਣ ੦ ਪਰ ਜੋ ਚਾਂਦੀ ਉਨ੍ਹਾਂ ਦੇ ਹੱਥ
ਵਿੱਚ ਦਿੱਤੀ ਜਾਂਦੀ ਸੀ ਉਹ ਦਾ ਲੇਖਾ ਉਨ੍ਹਾਂ ਨਾਲ
ਨਹੀਂ ਕੀਤਾ ਜਾਂਦਾ ਸੀ ਕਿਉਂ ਜੋ ਓਹ ਵਿਹਾਰ ਦੇ ਖਰੇ
੮ ਸਨ ੦ ਤਦ ਹਿਲਕੀਯਾਹ ਪਰਧਾਨ ਜਾਜਕ ਨੇ ਸ਼ਾਫਾਨ
ਲਿਖਾਰੀ ਨੂੰ ਆਖਿਆ, ਮੈਨੂੰ ਯਹੋਵਾਹ ਦੇ ਭਵਨ
ਵਿੱਚੋਂ ਬਿਵਸਥਾ ਦੀ ਪੋਥੀ ਲੱਭੀ ਹੈ ਅਰ ਹਿਲਕੀਯਾਹ
ਨੇ ਉਹ ਪੋਥੀ ਸ਼ਾਫਾਨ ਨੂੰ ਦਿੱਤੀ ਅਰ ਉਸ ਨੇ ਪੜ੍ਹੀ ੦
੯ ਤਦ ਸ਼ਾਫਾਨ ਲਿਖਾਰੀ ਪਾਤਸ਼ਾਹ ਦੇ ਕੋਲ ਆਇਆ
ਅਰ ਪਾਤਸ਼ਾਹ ਕੋਲ ਫੇਰ ਏਹ ਖਬਰ ਲਿਆਇਆ
ਅਰ ਆਖਿਆ, ਤੁਹਾਡੇ ਦਾਸਾਂ ਨੇ ਉਹ ਚਾਂਦੀ ਜੋ
ਹੈਕਲ ਵਿੱਚੋਂ ਮਿਲੀ ਇਕੱਠੀ ਕਰ ਕੇ ਉਨ੍ਹਾਂ
ਕਰਿੰਦਿਆਂ ਦੇ ਹੱਥ ਵਿੱਚ ਦੇ ਦਿੱਤੀ ਜੋ ਯਹੋਵਾਹ ਦੇ
੧੦ ਭਵਨ ਦੀ ਵੇਖ ਭਾਲ ਕਰਦੇ ਹਨ ੦ ਤਦ ਸ਼ਾਫਾਨ
ਲਿਖਾਰੀ ਨੇ ਪਾਤਸ਼ਾਹ ਨੂੰ ਦੱਸਿਆ ਕਿ ਹਿਲਕੀਯਾਹ
ਜਾਜਕ ਨੇ ਇੱਕ ਪੋਥੀ ਮੈਨੂੰ ਫੜਾਈ ਹੈ ਅਰ ਸ਼ਾਫਾਨ
੧੧ ਨੇ ਉਹ ਨੂੰ ਪਾਤਸ਼ਾਹ ਦੇ ਸਾਹਮਣੇ ਪੜ੍ਹਿਆ ੦ ਤਾਂ
ਐਉਂ ਹੋਇਆ ਭਈ ਜਦ ਪਾਤਸ਼ਾਹ ਨੇ ਬਿਵਸਥਾ ਦੀ
ਪੋਥੀ ਦੀਆਂ ਗੱਲਾਂ ਸੁਣੀਆਂ ਤਾਂ ਉਹ ਨੇ ਆਪਣੇ
੧੨ ਬਸਤਰ ਪਾੜੇ ੦ ਅਤੇ ਪਾਤਸ਼ਾਹ ਨੇ ਹਿਲਕੀਯਾਹ
ਜਾਜਕ ਅਰ ਸ਼ਾਫਾਨ ਦੇ ਪੁੱਤ੍ਰ ਅਹੀਕਾਮ ਅਰ
ਮੀਕਾਯਾਹ ਦੇ ਪੁੱਤ੍ਰ ਅਕਬੋਰ ਅਰ ਸ਼ਾਫਾਨ ਲਿਖਾਰੀ
ਅਰ ਪਾਤਸ਼ਾਹ ਦੇ ਟਹਿਲੂਏ ਅਸਾਯਾਹ ਨੂੰ ਏਹ
੧੩ ਆਗਿਆ ਦਿੱਤੀ ਕਿ ੦ ਜਾਓ ਅਰ ਇਸ ਪੋਥੀ
ਦੀਆਂ ਗੱਲਾਂ ਵਿਖੇ ਜੋ ਲੱਭੀ ਹੈ ਮੇਰੀ ਵੱਲੋਂ ਤੇ ਲੋਕਾਂ
ਦੀ ਵੱਲੋਂ ਤੇ ਸਾਰੇ ਯਹੂਦਾਹ ਵੱਲੋਂ ਯਹੋਵਾਹ ਤੋਂ ਪੁੱਛ
ਗਿੱਛ ਕਰੋ ਕਿਉਂ ਜੋ ਯਹੋਵਾਹ ਦਾ ਵੱਡਾ ਕ੍ਰੋਧ ਸਾਡੇ
ਉੱਤੇ ਇਸੇ ਲਈ ਭੜਕਿਆ ਹੈ ਕਿ ਉਹ ਸਭ ਜੋ
ਸਾਡੇ ਵਿਖੇ ਲਿਖਿਆ ਹੈ ਉਹ ਦੇ ਅਨੁਸਾਰ ਕਰਨ
ਲਈ ਸਾਡੇ ਪਿਉ ਦਾਦਿਆਂ ਨੇ ਇਸ ਪੋਥੀ ਦੀਆਂ
੧੪ ਗੱਲਾਂ ਨੂੰ ਨਾ ਸੁਣਿਆ । ੦ ਸੋ ਹਿਲਕੀਯਾਹ ਜਾਜਕ
ਅਰ ਅਹੀਕਾਮ ਅਰ ਅਕਬੋਰ ਅਰ ਸ਼ਾਫਾਨ ਅਰ
ਅਸਾਯਾਹ ਹੁਲਦਾਹ ਨਬੀਆ ਦੇ ਕੋਲ ਗਏ ਜੋ ਉਸ
ਸ਼ੱਲੁਮ ਦੀ ਵਹੁਟੀ ਸੀ ਜੋ ਤਿਕਵਾਹ ਦਾ ਪੁੱਤ੍ਰ ਤੇ
ਹਰਹਸ ਦਾ ਪੋਤਾ ਸੀ ਜੋ ਤੋਸ਼ੇ ਖਾਨੇ ਦਾ ਰੱਖਵਾਲਾ
ਸੀ । ਉਹ ਯਰੂਸ਼ਲਮ ਵਿੱਚ ਮਿਸ਼ਨਹ ਨਾਮੀ ਮਹੱਲੇ
ਵਿੱਚ ਵੱਸਦੀ ਸੀ ਅਤੇ ਉਨ੍ਹਾਂ ਨੇ ਉਹ ਦੇ ਨਾਲ ਗੱਲ
੧੫ ਬਾਤ ਕੀਤੀ ੦ ਤਾਂ ਉਹ ਨੇ ਉਨ੍ਹਾਂ ਨੂੰ ਆਖਿਆ,
ਯਹੋਵਾਹ ਇਸਰਾਏਲ ਦਾ ਪਰਮੇਸ਼ੁਰ ਐਉਂ ਆਖਦਾ
ਹੈ, ਤੁਸੀਂ ਉਸ ਆਦਮੀ ਨੂੰ ਜਿਸ ਨੇ ਤੁਹਾਨੂੰ ਮੇਰੇ ਕੋਲ
੧੬ ਘੱਲਿਆ ਹੈ ਆਖਣਾ ੦ ਯਹੋਵਾਹ ਐਉਂ ਆਖਦਾ
ਹੈ ਭਈ ਵੇਖੋ ਮੈਂ ਇਸ ਥਾਂ ਅਰ ਉਹ ਦੇ ਵਾਸੀਆਂ
ਉੱਤੇ ਬੁਰਿਆਈ ਅਰਥਾਤ ਏਸ ਪੋਥੀ ਦੀਆਂ
ਸਾਰੀਆਂ ਗੱਲਾਂ ਲਿਆਉਣ ਵਾਲਾ ਹਾਂ ਜੋ ਯਹੂਦਾਹ
੧੭ ਦੇ ਪਾਤਸ਼ਾਹ ਨੇ ਪੜ੍ਹੀ ਹੈ ੦ ਕਿਉਂ ਜੋ ਉਨ੍ਹਾਂ ਨੇ ਮੈਨੂੰ
ਛੱਡ ਦਿੱਤਾ ਅਰ ਪਰਾਏ ਦਿਓਤਿਆਂ ਦੇ ਅੱਗੇ ਧੂਪ
ਧੁਖਾਈ ਤਾਂ ਜੋ ਓਹ ਆਪਣੇ ਹੱਥਾਂ ਦੀ ਸਾਰੀ
ਕਾਰੀਗਰੀ ਨਾਲ ਮੈਨੂੰ ਕ੍ਰੋਧ ਵਿੱਚ ਲਿਆਉਣ।
ਸੋ ਮੇਰਾ ਕ੍ਰੋਧ ਇਸ ਥਾਂ ਤੇ ਭੜਕੇਗਾ ਅਰ ਠੰਡਾ
੧੮ ਨਾ ਹੋਵੇਗਾ ੦ ਪਰ ਯਹੂਦਾਹ ਦੇ ਪਾਤਸ਼ਾਹ ਨੂੰ ਜਿਹ
ਨੇ ਤੁਹਾਨੂੰ ਯਹੋਵਾਹ ਕੋਲੋਂ ਪੁੱਛ ਗਿੱਛ ਕਰਨ ਲਈ
ਘੱਲਿਆ ਹੈ ਤੁਸੀ ਐਉਂ ਆਖਿਓ ਕਿ ਯਹੋਵਾਹ
ਇਸਰਾਏਲ ਦਾ ਪਰਮੇਸ਼ੁਰ ਐਉਂ ਆਖਦਾ ਹੈ ਭਈ
ਓਹਨਾਂ ਗੱਲਾਂ ਦੇ ਵਿਖੇ ਜਿਹੜੀਆਂ ਤੈਂ ਸੁਣੀਆਂ
੧੯ ਹਨ ੦ ਏਸ ਲਈ ਕਿ ਤੇਰਾ ਮਨ ਮੁਲੈਮ ਹੋਇਆ ਅਰ
ਜਦ ਤੂੰ ਉਹ ਸੁਣਿਆ ਜੋ ਮੈਂ ਇਸ ਥਾਂ ਅਰ ਇਹ ਦੇ
ਵਾਸੀਆਂ ਦੇ ਵਿਰੁੱਧ ਆਖਿਆ ਭਈ ਓਹ ਨਾਸ ਹੋਣ

ਤੇ ਸਰਾਪੇ ਜਾਣ ਤਾਂ ਤੂੰ ਯਹੋਵਾਹ ਦੇ ਅੱਗੇ ਨੀਵਾਂ
ਹੋਇਆ ਤੇ ਆਪਣੇ ਲੀੜੇ ਪਾੜੇ ਅਰ ਮੇਰੇ ਅੱਗੇ
ਰੋਇਆ ਸੋ ਮੈਂ ਭੀ ਤੇਰੀ ਸੁਣੀ ਹੈ ਯਹੋਵਾਹ ਦਾ ਵਾਕ
੨੦ ਹੈ ○ ਇਸ ਕਾਰਨ ਵੇਖ ਮੈਂ ਤੈਨੂੰ ਤੇਰੇ ਪਿਉ ਦਾਦਿਆਂ
ਨਾਲ ਰਲਾਉਣ ਵਾਲਾ ਹਾਂ ਅਰ ਤੂੰ ਸ਼ਾਂਤੀ ਨਾਲ
ਆਪਣੀ ਕਬਰ ਵਿੱਚ ਰੱਖਿਆ ਜਾਵੇਂਗਾ ਅਰ
ਤੇਰੀਆਂ ਅੱਖੀਆਂ ਉਸ ਸਾਰੀ ਬੁਰਿਆਈ ਨੂੰ ਜੋ
ਮੈਂ ਇਸ ਥਾਂ ਉੱਤੇ ਲਿਆਉਣ ਵਾਲਾ ਹਾਂ ਨਾ
ਵੇਖਣਗੀਆਂ । ਓਹ ਫੇਰ ਪਾਤਸ਼ਾਹ ਕੋਲ ਸੁਨੇਹਾ
ਲਿਆਏ ॥

## ਯੋਸੀਯਾਹ ਦਾ ਪੰਥਕ ਸੁਧਾਰ

੨੩ ਤਦ ਪਾਤਸ਼ਾਹ ਨੇ ਅਖਵਾ ਘੱਲਿਆ ਅਰ
ਸਾਰੇ ਯਹੂਦਾਹ ਅਰ ਯਰੂਸ਼ਲਮ ਦੇ ਬਜ਼ੁਰਗ ਉਹ
੨ ਦੇ ਕੋਲ ਇਕੱਠੇ ਹੋਏ ○ ਤਾਂ ਪਾਤਸ਼ਾਹ ਯਹੋਵਾਹ
ਦੇ ਭਵਨ ਨੂੰ ਗਿਆ ਅਰ ਯਹੂਦਾਹ ਦੇ ਸਾਰੇ ਮਨੁੱਖ
ਅਰ ਯਰੂਸ਼ਲਮ ਦੇ ਸਾਰੇ ਵਾਸੀ ਅਰ ਜਾਜਕ ਅਰ
ਨਬੀ ਅਰ ਸਾਰੇ ਛੋਟੇ ਵੱਡੇ ਲੋਕ ਉਹ ਦੇ ਨਾਲ ਸਨ
ਅਰ ਉਹ ਨੇ ਨੇਮ ਦੀ ਪੋਥੀ ਜੋ ਯਹੋਵਾਹ ਦੇ ਭਵਨ
ਵਿੱਚੋਂ ਲੱਭੀ ਸੀ ਉਹ ਦੀਆਂ ਸਾਰੀਆਂ ਗੱਲਾਂ ਪੜ੍ਹ ਕੇ
੩ ਉਨ੍ਹਾਂ ਦੇ ਕੰਨੀਂ ਪਾਈਆਂ ○ ਤਾਂ ਪਾਤਸ਼ਾਹ ਥੜੇ ਦੇ
ਉੱਤੇ ਖਲੋ ਗਿਆ ਅਰ ਉਹ ਨੇ ਯਹੋਵਾਹ ਦੇ ਅੱਗੇ
ਇੱਕ ਨੇਮ ਬੰਨ੍ਹਿਆ ਭਈ ਅਸੀਂ ਯਹੋਵਾਹ ਦੇ ਪਿੱਛੇ
ਤੁਰਾਂਗੇ ਤੇ ਉਸ ਦੇ ਹੁਕਮਾਂ ਤੇ ਸਾਖੀਆਂ ਤੇ ਬਿਧੀਆਂ
ਨੂੰ ਆਪਣੇ ਸਾਰੇ ਦਿਲ ਅਰ ਆਪਣੀ ਸਾਰੀ ਜਾਨ
ਨਾਲ ਮੰਨਾਂਗੇ ਅਰ ਉਸ ਨੇਮ ਦੀਆਂ ਗੱਲਾਂ ਨੂੰ ਜੋ ਉਸ
ਪੋਥੀ ਵਿੱਚ ਲਿਖੀਆਂ ਹੋਈਆਂ ਹਨ ਪੂਰਾ ਕਰਾਂਗੇ ਤਾਂ
੪ ਸਾਰੇ ਲੋਕਾਂ ਨੇ ਉਸ ਨੇਮ ਨੂੰ ਮੰਨ ਲਿਆ ○ ਤਦ
ਪਾਤਸ਼ਾਹ ਨੇ ਪਰਧਾਨ ਜਾਜਕ ਹਿਲਕੀਯਾਹ ਨੂੰ ਅਰ
ਦੂਜੇ ਦਰਜੇ ਦੇ ਜਾਜਕਾਂ ਨੂੰ ਅਰ ਦਰਬਾਨਾਂ ਨੂੰ
ਆਗਿਆ ਦਿੱਤੀ ਭਈ ਓਹ ਸਾਰੇ ਭਾਂਡੇ ਜੋ ਬਆਲ
ਅਰ ਅਸ਼ੇਰਾਹ ਦੇਵੀ ਅਰ ਅਕਾਸ਼ ਦੇ ਸਾਰੇ ਲਸ਼ਕਰ
ਲਈ ਬਣਾਏ ਗਏ ਸਨ ਯਹੋਵਾਹ ਦੀ ਹੈਕਲ ਵਿੱਚੋਂ
ਬਾਹਰ ਕੱਢ ਲਿਆਉਣ ਅਰ ਉਹ ਨੇ ਯਰੂਸ਼ਲਮੋਂ
ਬਾਹਰ ਕਿਦਰੋਨ ਦਿਆਂ ਖੇਤਾਂ ਵਿੱਚ ਓਹਨਾਂ ਨੂੰ ਸਾੜ
ਦਿੱਤਾ ਅਰ ਓਹਨਾਂ ਦੀ ਸੁਆਹ ਨੂੰ ਬੈਤਏਲ ਲੈ
੫ ਗਿਆ ○ ਅਤੇ ਉਹ ਨੇ ਓਹਨਾਂ ਬੁੱਤ ਪੂਜਕ ਪੁਜਾਰੀਆਂ
ਨੂੰ ਜਿਨ੍ਹਾਂ ਨੂੰ ਯਹੂਦਾਹ ਦੇ ਪਾਤਸ਼ਾਹਾਂ ਨੇ ਯਹੂਦਾਹ ਦੇ
ਸ਼ਹਿਰ ਦਿਆਂ ਉੱਚਿਆਂ ਥਾਵਾਂ ਅਰ ਯਰੂਸ਼ਲਮ ਦੇ
ਆਲੇ ਦੁਆਲੇ ਦਿਆਂ ਥਾਵਾਂ ਵਿੱਚ ਧੂਪ ਧੁਖਾਉਣ
ਲਈ ਠਹਿਰਾਇਆ ਸੀ ਅਰ ਓਹਨਾਂ ਨੂੰ ਭੀ ਜੋ
ਬਆਲ, ਸੂਰਜ, ਚੰਦ, ਘੁੰਮਣ ਵਾਲੇ ਤਾਰੇ ਅਤੇ
ਅਕਾਸ਼ ਦੇ ਸਾਰੇ ਲਸ਼ਕਰ ਲਈ ਧੂਪ ਧੁਖਾਉਂਦੇ ਸਨ
੬ ਹਟਾ ਦਿੱਤਾ ○ ਅਤੇ ਉਸ ਟੁੰਡਦੇਵੀ ਨੂੰ ਯਹੋਵਾਹ ਦੇ
ਭਵਨ ਤੋਂ ਕੱਢ ਕੇ ਯਰੂਸ਼ਲਮ ਤੋਂ ਬਾਹਰ ਕਿਦਰੋਨ ਦੇ
ਨਾਲੇ ਵਿੱਚ ਲੈ ਗਿਆ ਅਰ ਉਸ ਨੂੰ ਕਿਦਰੋਨ ਦੇ
ਨਾਲੇ ਵਿੱਚ ਸਾੜ ਸੁੱਟਿਆ ਅਰ ਉਸ ਨੂੰ ਕੁੱਟ ਕੁੱਟ ਕੇ
ਪੀਪੂੰ ਕਰ ਦਿੱਤਾ ਅਰ ਉਸ ਪੀਪੂੰ ਨੂੰ ਆਮ ਲੋਕਾਂ
੭ ਦੀਆਂ ਕਬਰਾਂ ਉੱਤੇ ਸੁੱਟ ਦਿੱਤਾ ○ ਅਤੇ ਉਹ ਨੇ
ਗਾਂਡੂਆਂ ਦੇ ਘਰਾਂ ਨੂੰ ਜੋ ਯਹੋਵਾਹ ਦੇ ਭਵਨ ਕੋਲ ਸਨ
ਜਿੱਥੇ ਤੀਵੀਆਂ ਉਸ ਟੁੰਡ ਦੇ ਲਈ ਪੜਦੇ ਬੁਣਦੀਆਂ
੮ ਸਨ ਢਾਹ ਦਿੱਤਾ ○ ਅਤੇ ਉਹ ਯਹੂਦਾਹ ਦਿਆਂ
ਸ਼ਹਿਰਾਂ ਵਿੱਚੋਂ ਸਾਰੇ ਜਾਜਕਾਂ ਨੂੰ ਲਿਆਇਆ ਅਰ
ਗਬਾ ਤੋਂ ਲੈ ਕੇ ਬਏਰਸ਼ਬਾ ਤਾਈਂ ਓਹਨਾਂ ਸਾਰਿਆਂ
ਉੱਚਿਆਂ ਥਾਵਾਂ ਨੂੰ ਜਿੱਥੇ ਜਾਜਕਾਂ ਨੇ ਧੂਪ ਧੁਖਾਈ ਸੀ
ਭਰਿਸ਼ਟ ਕਰ ਦਿੱਤਾ ਅਰ ਉਹ ਨੇ ਰਾਹ ਦੇ ਫਾਟਕਾਂ
ਦਿਆਂ ਓਹਨਾਂ ਉੱਚਿਆਂ ਥਾਵਾਂ ਨੂੰ ਜੋ ਸ਼ਹਿਰ ਦੇ
ਹਾਕਮ ਯਹੋਸ਼ੁਆ ਦੇ ਫਾਟਕ ਦੇ ਲਾਂਘੇ ਤੇ ਸ਼ਹਿਰ ਦੇ
੯ ਫਾਟਕ ਦੇ ਖੱਬੇ ਹੱਥ ਸੀ ਢਾਹ ਦਿੱਤਾ ○ ਤਾਂ ਭੀ
ਉੱਚਿਆਂ ਥਾਵਾਂ ਦੇ ਪੁਜਾਰੀ ਯਰੂਸ਼ਲਮ ਵਿੱਚ
ਯਹੋਵਾਹ ਦੀ ਜਗਵੇਦੀ ਕੋਲ ਨਾ ਆਏ ਪਰ ਓਹ
ਆਪਣੇ ਭਰਾਵਾਂ ਦੇ ਵਿੱਚਕਾਰ ਬੇ ਪਤੀਰੀ ਰੋਟੀ ਖਾ
੧੦ ਲੈਂਦੇ ਹੁੰਦੇ ਸਨ ○ ਅਤੇ ਉਹ ਨੇ ਤੋਫਥ ਨੂੰ ਜੋ ਬਨੀ
ਹਿੰਨੋਮ ਦੀ ਵਾਦੀ ਵਿੱਚ ਹੈ ਭਰਿਸ਼ਟ ਕੀਤਾ ਤਾਂ ਜੋ
ਕੋਈ ਮਨੁੱਖ ਆਪਣੇ ਪੁੱਤ੍ਰ ਯਾ ਆਪਣੀ ਧੀ ਨੂੰ ਮੋਲਕ
੧੧ ਦੇ ਲਈ ਅੱਗ ਵਿੱਚੋਂ ਦੀ ਨਾ ਲੰਘਾਵੇ ○ ਅਤੇ ਉਹ
ਨੇ ਉਨ੍ਹਾਂ ਘੋੜਿਆਂ ਨੂੰ ਜਿਨ੍ਹਾਂ ਨੂੰ ਯਹੂਦਾਹ ਦੇ ਪਾਤਸ਼ਾਹ
ਨੇ ਸੂਰਜ ਲਈ ਅਰਪਣ ਕੀਤਾ ਸੀ ਯਹੋਵਾਹ ਦੇ
ਭਵਨ ਦੇ ਲਾਂਘੇ ਕੋਲੋਂ ਨਥਾਨ-ਮਲਕ ਖੋਜੇ ਦੀ
ਕੋਠੜੀ ਦੇ ਲਾਗਿਓਂ ਜੋ ਬਸਤੀ ਦੇ ਅੰਦਰ ਸੀ ਕੱਢ
ਦਿੱਤਾ । ਉਹ ਨੇ ਸੂਰਜ ਦਿਆਂ ਰਥਾਂ ਨੂੰ ਭੀ ਅੱਗ
੧੨ ਨਾਲ ਫੂਕ ਦਿੱਤਾ ○ ਅਤੇ ਜੋ ਜਗਵੇਦੀਆਂ ਆਹਾਜ਼

ਦੇ ਚੁਬਾਰੇ ਦੀ ਛੱਤ ਉੱਤੇ ਸਨ ਜਿਹੜੀਆਂ ਯਹੂਦਾਹ
ਦੇ ਪਾਤਸ਼ਾਹਾਂ ਨੇ ਬਣਾਈਆਂ ਸਨ ਅਰ ਓਹ
ਜਗਵੇਦੀਆਂ ਭੀ ਜੋ ਮਨੱਸ਼ਹ ਨੇ ਯਹੋਵਾਹ ਦੇ ਭਵਨ
ਦੇ ਦੋਹਾਂ ਅੰਗਣਾਂ ਵਿੱਚ ਬਣਾਈਆਂ ਸਨ ਪਾਤਸ਼ਾਹ
ਨੇ ਢਾਹ ਛੱਡੀਆਂ ਅਤੇ ਉੱਥੋਂ ਚੁੱਕਵਾ ਕੇ ਓਹਨਾਂ ਦੀ
ਸੁਆਹ ਨੂੰ ਕਿਦਰੋਨ ਦੇ ਨਾਲੇ ਵਿੱਚ ਸੁੱਟ ਦਿੱਤਾ ੦
੧੩ ਨਾਲੇ ਪਾਤਸ਼ਾਹ ਨੇ ਓਹਨਾਂ ਉੱਚਿਆਂ ਥਾਵਾਂ ਨੂੰ
ਭਰਿਸ਼ਟ ਕੀਤਾ ਜੋ ਯਰੂਸ਼ਲਮ ਦੇ ਸਾਹਮਣੇ ਗੰਦੇ
ਪਰਬਤ ਦੇ ਸੱਜੇ ਪਸੇ ਸਨ ਜਿਨ੍ਹਾਂ ਨੂੰ ਇਸਰਾਏਲ ਦੇ
ਪਾਤਸ਼ਾਹ ਸੁਲੇਮਾਨ ਨੇ ਸੀਦੋਨੀਆਂ ਦੀ ਘਿਣਾਉਣੀ
ਦੇਵੀ ਅਸ਼ਤਾਰੋਥ ਅਰ ਮੋਆਬੀਆਂ ਦੇ ਘਿਣਾਉਣੇ
ਦੇਵ ਕਮੋਸ਼ ਅਰ ਅੰਮੋਨੀਆਂ ਦੇ ਘਿਣਾਉਣੇ ਦੇਵ
੧੪ ਮਿਲਕੋਮ ਦੇ ਲਈ ਬਣਾਇਆ ਸੀ ੦ ਅਤੇ ਉਹ
ਨੇ ਥੰਮ੍ਹਾਂ ਨੂੰ ਟੁੱਕੜੇ ਟੁੱਕੜੇ ਕਰ ਦਿੱਤਾ ਅਰ ਟੁੰਡਾਂ ਨੂੰ
ਵੱਢ ਦਿੱਤਾ ਅਰ ਓਹਨਾਂ ਦਾ ਥਾਂ ਆਦਮੀਆਂ ਦੀਆਂ
੧੫ ਹੱਡੀਆਂ ਨਾਲ ਭਰ ਦਿੱਤਾ ੦ ਨਾਲੇ ਉਹ ਜਗਵੇਦੀ ਜੋ
ਬੈਤਏਲ ਵਿੱਚ ਸੀ ਤੇ ਉਹ ਉੱਚਾ ਥਾਂ ਜੋ ਨਬਾਟ ਦੇ
ਪੁੱਤ੍ਰ ਯਾਰਾਬੁਆਮ ਨੇ ਬਣਾਇਆ ਸੀ ਜਿਹ ਦੇ ਨਾਲ
ਉਸ ਨੇ ਇਸਰਾਏਲ ਤੋਂ ਪਾਪ ਕ੍ਰਾਇਆ ਸੀ ਸੋ ਉਹ
ਜਗਵੇਦੀ ਅਰ ਉੱਚਾ ਥਾਂ ਵੀ ਉਹ ਨੇ ਢਾਹ
ਛੱਡਿਆ ਅਰ ਉਸ ਉੱਚੇ ਥਾਂ ਨੂੰ ਫੂਕ ਦਿੱਤਾ ਤੇ ਉਸ
ਨੂੰ ਪੀਹ ਕੇ ਚੂਰ ਚੂਰ ਕਰ ਦਿੱਤਾ ਅਰ ਟੁੰਡ ਨੂੰ ਫੂਕ
੧੬ ਛੱਡਿਆ ੦ ਅਤੇ ਜਦ ਯੋਸੀਯਾਹ ਮੁੜਿਆ ਅਰ ਉਹ
ਕਬਰਾਂ ਜੋ ਪਹਾੜ ਵਿੱਚ ਸਨ ਡਿੱਠੀਆਂ ਤਾਂ ਉਹ
ਨੇ ਲੋਕ ਘੱਲ ਕੇ ਕਬਰਾਂ ਵਿੱਚੋਂ ਹੱਡੀਆਂ ਕਢਵਾਈਆਂ
ਅਰ ਜਗਵੇਦੀ ਉੱਤੇ ਉਨ੍ਹਾਂ ਨੂੰ ਸਾੜ ਕੇ ਉਸ ਨੂੰ
ਭਰਿਸ਼ਟ ਕੀਤਾ। ਏਹ ਯਹੋਵਾਹ ਦੇ ਬਚਨ ਦੇ
ਅਨੁਸਾਰ ਹੋਇਆ ਜਿਹ ਦਾ ਪਰਮੇਸ਼ੁਰ ਦੇ ਜਨ ਨੇ
ਪਰਚਾਰ ਕੀਤਾ ਜਿਸ ਨੇ ਇਨ੍ਹਾਂ ਵਾਰਤਾਂ ਦਾ ਭੀ
੧੭ ਪਰਚਾਰ ਕੀਤਾ ਸੀ ੦ ਤਦ ਉਹ ਨੇ ਆਖਿਆ, ਔਹ
ਯਾਦਗਾਰ ਜੋ ਮੈਂ ਓਧਰ ਵੇਖਦਾ ਹਾਂ ਕੀ ਹੈ ? ਅੱਗੋਂ
ਸ਼ਹਿਰ ਦੇ ਲੋਕਾਂ ਨੇ ਉਹ ਨੂੰ ਆਖਿਆ, ਇਹ ਉਸ
ਪਰਮੇਸ਼ੁਰ ਦੇ ਜਨ ਦੀ ਕਬਰ ਹੈ ਜਿਹ ਨੇ ਯਹੂਦਾਹ
ਤੋਂ ਆ ਕੇ ਉਨ੍ਹਾਂ ਕੰਮਾਂ ਦਾ ਪਰਚਾਰ ਕੀਤਾ ਜੋ ਤੂੰ
ਬੈਤਏਲ ਦੀ ਜਗਵੇਦੀ ਦੇ ਵਿਰੁੱਧ ਕੀਤੇ ਹਨ ੦
੧੮ ਤਾਂ ਉਹ ਨੇ ਆਖਿਆ, ਉਸ ਨੂੰ ਵਿਸਰਾਮ ਕਰਨ
ਦਿਓ। ਕੋਈ ਮਨੁੱਖ ਉਸ ਦੀਆਂ ਹੱਡੀਆਂ ਨੂੰ ਨਾ
ਛੇੜੇ। ਸੋ ਓਹਨਾਂ ਨੇ ਉਸ ਦੀਆਂ ਹੱਡੀਆਂ ਉਸ ਨਬੀ
ਦੀਆਂ ਹੱਡੀਆਂ ਨਾਲ ਜੋ ਸਾਮਰਿਯਾ ਵਿੱਚ ਆਇਆ
੧੯ ਸੀ ਰਹਿਣ ਦਿੱਤੀਆਂ ੦ ਨਾਲੇ ਯੋਸੀਯਾਹ ਨੇ ਉਨ੍ਹਾਂ
ਉੱਚਿਆਂ ਥਾਵਾਂ ਦੇ ਸਾਰਿਆਂ ਮੰਦਰਾਂ ਨੂੰ ਭੀ ਜੋ
ਸਾਮਰਿਯਾ ਦੇ ਸ਼ਹਿਰਾਂ ਵਿੱਚ ਸਨ ਜਿਨ੍ਹਾਂ ਨੂੰ ਇਸਰਾ-
ਏਲ ਦੇ ਪਾਤਸ਼ਾਹਾਂ ਨੇ ਯਹੋਵਾਹ ਦੇ ਕ੍ਰੋਧ ਨੂੰ ਭੜਕਾਉਣ
ਲਈ ਬਣਾਇਆ ਸੀ ਢਾਹ ਦਿੱਤਾ ਅਰ ਉਹ ਸਭ ਜੋ
ਉਹ ਨੇ ਬੈਤਏਲ ਵਿੱਚ ਕੀਤਾ ਸੀ ਉੱਸੇ ਤਰਾਂ ਉਨ੍ਹਾਂ
੨੦ ਨਾਲ ਭੀ ਕੀਤਾ ੦ ਅਤੇ ਉਹ ਨੇ ਉੱਚਿਆਂ ਥਾਵਾਂ ਦੇ
ਸਾਰਿਆਂ ਪੁਜਾਰੀਆਂ ਨੂੰ ਜੋ ਉੱਥੇ ਸਨ ਜਗਵੇਦੀਆਂ
ਉੱਤੇ ਬਲੀਦਾਨ ਕੀਤਾ ਅਰ ਉਨ੍ਹਾਂ ਦੇ ਉੱਤੇ
ਆਦਮੀਆਂ ਦੀਆਂ ਹੱਡੀਆਂ ਸਾੜੀਆਂ ਫੇਰ
ਯਰੂਸ਼ਲਮ ਨੂੰ ਮੁੜ ਆਇਆ ॥
੨੧ ਤਦ ਪਾਤਸ਼ਾਹ ਨੇ ਸਾਰਿਆਂ ਲੋਕਾਂ ਨੂੰ ਏਹ ਹੁਕਮ
ਦਿੱਤਾ ਭਈ ਜਿਵੇਂ ਇਸ ਨੇਮ ਦੀ ਪੋਥੀ ਵਿੱਚ
ਲਿਖਿਆ ਹੈ ਯਹੋਵਾਹ ਆਪਣੇ ਪਰਮੇਸ਼ੁਰ ਦੇ ਲਈ
੨੨ ਪਸਹ ਮਨਾਓ ੦ ਨਿਆਉਂਕਾਰਾਂ ਦੇ ਦਿਨਾਂ ਤੋਂ ਜੋ
ਇਸਰਾਏਲ ਦਾ ਨਿਆਉਂ ਕਰਦੇ ਸਨ ਅਰ ਇਸਰਾ-
ਏਲ ਦੇ ਪਾਤਸ਼ਾਹਾਂ ਅਰ ਯਹੂਦਾਹ ਦੇ ਪਾਤਸ਼ਾਹਾਂ
ਦੇ ਦਿਨਾਂ ਵਿੱਚ ਅਜੇਹੀ ਪਸਹ ਸੱਚ ਮੁੱਚ ਨਹੀਂ ਹੋਈ
੨੩ ਸੀ ੦ ਪਰ ਯੋਸੀਯਾਹ ਪਾਤਸ਼ਾਹ ਦੇ ਅਠਾਰਵੇਂ ਵਰਹੇ
ਵਿੱਚ ਏਹ ਪਸਹ ਯਰੂਸ਼ਲਮ ਵਿੱਚ ਯਹੋਵਾਹ ਦੇ ਲਈ
੨੪ ਮਨਾਈ ਗਈ ੦ ਨਾਲੇ ਯੋਸੀਯਾਹ ਨੇ ਉਨ੍ਹਾਂ ਨੂੰ ਜਿਨ੍ਹਾਂ
ਵਿੱਚ ਪੁੱਛਣ ਵਾਲੀਆਂ ਰੂਹਾਂ ਸਨ ਦਿਓ ਯਾਰਾਂ,
ਘਰੇਲੂ ਮੂਰਤਾਂ, ਬੁੱਤਾਂ ਅਤੇ ਸਾਰੀਆਂ ਘਿਣਾਉਣੀਆਂ
ਵਸਤੂਆਂ ਨੂੰ ਜੋ ਯਹੂਦਾਹ ਦੇ ਦੇਸ ਅਰ ਯਰੂਸ਼ਲਮ
ਵਿੱਚ ਦਿੱਸੇ ਸਨ ਹਟਾ ਦਿੱਤਾ ਤਾਂ ਜੋ ਉਹ ਬਿਵਸਥਾ
ਦੀਆਂ ਓਹਨਾਂ ਗੱਲਾਂ ਨੂੰ ਪੂਰੀਆਂ ਕਰੇ ਜੋ ਉਸ ਪੋਥੀ
ਵਿੱਚ ਲਿਖੀਆਂ ਹੋਈਆਂ ਸਨ ਜਿਹੜੀ ਹਿਲਕੀਯਾਹ
ਜਾਜਕ ਨੂੰ ਯਹੋਵਾਹ ਦੇ ਭਵਨ ਵਿੱਚੋਂ ਲੱਭੀ ਸੀ ੦
੨੫ ਅਤੇ ਉਸ ਤੋਂ ਪਹਿਲਾਂ ਕੋਈ ਪਾਤਸ਼ਾਹ ਉਹ ਦੇ ਵਰਗਾ
ਨਹੀਂ ਹੋਇਆ ਜੋ ਆਪਣੇ ਸਾਰੇ ਮਨ ਅਰ ਆਪਣੀ
ਜਾਨ ਅਰ ਆਪਣੀ ਸਾਰੀ ਸ਼ਕਤੀ ਨਾਲ ਮੂਸਾ ਦੀ
ਸਾਰੀ ਬਿਵਸਥਾ ਅਨੁਸਾਰ ਯਹੋਵਾਹ ਦੀ ਵੱਲ
ਫਿਰਿਆ ਹੋਵੇ ਅਰ ਨਾ ਉਹ ਦੇ ਮਗਰੋਂ ਕੋਈ ਉਹ ਦੇ

੨੬ ਵਰਗਾ ਉੱਠਿਆ ੦ ਤਾਂ ਵੀ ਮਨੱਸ਼ਹ ਦਿਆਂ ਭੜਕਾ-
ਉਣ ਵਾਲਿਆਂ ਕੰਮਾਂ ਦੇ ਕਾਰਨ ਜਿਨ੍ਹਾਂ ਤੋਂ ਉਸ
ਨੇ ਯਹੋਵਾਹ ਦੇ ਗੁੱਸੇ ਨੂੰ ਭੜਕਾਇਆ ਸੀ ਯਹੋਵਾਹ
ਆਪਣੇ ਭਾਰੇ ਕ੍ਰੋਧ ਤੋਂ ਜਿਹ ਦੇ ਨਾਲ ਉਹ ਦਾ
੨੭ ਗੁੱਸਾ ਯਹੂਦਾਹ ਤੇ ਭੜਕਿਆ ਸੀ ਨਾ ਮੁੜਿਆ ੦ ਸੋ
ਯਹੋਵਾਹ ਨੇ ਆਖਿਆ, ਜਿਵੇਂ ਮੈਂ ਇਸਰਾਏਲ ਨੂੰ ਪਰੇ
ਹਟਾ ਦਿੱਤਾ ਓਵੇਂ ਯਹੂਦਾਹ ਨੂੰ ਭੀ ਆਪਣੇ ਅੱਗਿਓਂ
ਪਰੇ ਹਟਾ ਦਿਆਂਗਾ ਅਤੇ ਇਸ ਸ਼ਹਿਰ ਨੂੰ ਜਿਹ
ਨੂੰ ਮੈਂ ਚੁਣਿਆ ਸੀ ਅਰਥਾਤ ਯਰੂਸ਼ਲਮ ਨੂੰ ਅਰ
ਇਸ ਭਵਨ ਨੂੰ ਜਿਹ ਦੇ ਵਿਖੇ ਮੈਂ ਆਖਿਆ ਸੀ ਭਈ
੨੮ ਮੇਰਾ ਨਾਮ ਉੱਥੇ ਹੋਵੇਗਾ ਮੈਂ ਰੱਦਾਂਗਾ ੦ ਅਤੇ
ਯੋਸੀਯਾਹ ਦੀ ਬਾਕੀ ਵਾਰਤਾ ਅਰ ਜੋ ਕੁਝ ਉਹ ਨੇ
ਕੀਤਾ ਕੀ ਉਹ ਯਹੂਦਾਹ ਦੇ ਪਾਤਸ਼ਾਹਾਂ ਦੇ ਇਤਹਾਸ
੨੯ ਦੀ ਪੋਥੀ ਵਿੱਚ ਲਿਖਿਆ ਹੋਇਆ ਨਹੀਂ ਹੈ ? ੦
ਉਸੇ ਦੇ ਦਿਨੀਂ ਮਿਸਰ ਦਾ ਪਾਤਸ਼ਾਹ ਫ਼ਿਰਊਨ ਨਕੋਹ
ਅੱਸ਼ੂਰ ਦੇ ਪਾਤਸ਼ਾਹ ਉੱਤੇ ਚੜ੍ਹਾਈ ਕਰਨ ਲਈ
ਫਰਾਤ ਦੇ ਦਰਿਆ ਨੂੰ ਗਿਆ ਅਰ ਯੋਸੀਯਾਹ
ਪਾਤਸ਼ਾਹ ਉਸ ਦਾ ਸਾਹਮਣਾ ਕਰਨ ਲਈ ਗਿਆ
ਅਰ ਵੇਖਦੇ ਸਾਰ ਹੀ ਫ਼ਿਰਊਨ ਨੇ ਉਹ ਨੂੰ ਮਗਿੱਦੋ
੩੦ ਕੋਲ ਮਾਰ ਛੱਡਿਆ ੦ ਅਤੇ ਉਹ ਦੇ ਟਹਿਲੂਏ ਉਹ
ਨੂੰ ਮਰਿਆ ਹੋਇਆ ਇੱਕ ਰਥ ਵਿੱਚ ਮਗਿੱਦੋ ਤੋਂ
ਲੈ ਗਏ ਅਰ ਉਹ ਨੂੰ ਯਰੂਸ਼ਲਮ ਵਿੱਚ ਲਿਆ ਕੇ
ਉਸੇ ਦੀ ਕਬਰ ਵਿੱਚ ਦੱਬ ਦਿੱਤਾ ਅਰ ਉਸ ਦੇਸ
ਦਿਆਂ ਲੋਕਾਂ ਨੇ ਯੋਸੀਯਾਹ ਦੇ ਪੁੱਤ੍ਰ ਯਹੋਆਹਾਜ਼ ਨੂੰ
ਲੈ ਕੇ ਉਸ ਨੂੰ ਮਸਹ ਕੀਤਾ ਅਰ ਉਸ ਦੇ ਪਿਤਾ ਦੇ
ਥਾਂ ਉਸ ਨੂੰ ਪਾਤਸ਼ਾਹ ਬਣਾ ਲਿਆ ॥
੩੧ ਯਹੋਆਹਾਜ਼ ਜਦ ਰਾਜ ਕਰਨ ਲੱਗਾ ਤਾਂ ਤੇਈਆਂ
ਵਰਿਹਾਂ ਦਾ ਸੀ ਅਰ ਉਸ ਨੇ ਯਰੂਸ਼ਲਮ ਵਿੱਚ ਤਿੰਨ
ਮਹੀਨੇ ਰਾਜ ਕੀਤਾ ਅਰ ਉਸ ਦੀ ਮਾਤਾ ਦਾ ਨਾਉਂ
ਹਮੂਟਲ ਸੀ ਜੋ ਲਿਬਨਾਹ ਦੇ ਯਿਰਮਯਾਹ ਦੀ ਧੀ
੩੨ ਸੀ ੦ ਅਤੇ ਜਿਵੇਂ ਉਸ ਦੇ ਪਿਉ ਦਾਦਿਆਂ ਨੇ ਕੀਤਾ
ਸੀ ਉਸ ਨੇ ਉਹ ਕੰਮ ਕੀਤਾ ਜੋ ਯਹੋਵਾਹ ਦੀ ਨਿਗਾਹ
੩੩ ਵਿੱਚ ਭੈੜਾ ਸੀ ੦ ਅਤੇ ਫ਼ਿਰਊਨ ਨਕੋਹ ਨੇ ਉਸ ਨੂੰ
ਰਿਬਲਾਹ ਵਿੱਚ ਜੋ ਹਮਾਥ ਦੇ ਦੇਸ ਵਿੱਚ ਹੈ ਕੈਦ
ਕਰ ਦਿੱਤਾ ਭਈ ਉਹ ਯਰੂਸ਼ਲਮ ਵਿੱਚ ਰਾਜ ਨਾ ਕਰੇ
ਅਰ ਉਹ ਨੇ ਦੇਸ ਉੱਤੇ ਇੱਕ ਸੌ ਤੋੜਾ ਚਾਂਦੀ ਅਰ
੩੪ ਇੱਕ ਤੋੜਾ ਸੋਨੇ ਦਾ ਡੰਨ ਲਾ ਦਿੱਤਾ ੦ ਅਤੇ
ਫ਼ਿਰਊਨ ਨਕੋਹ ਨੇ ਯੋਸੀਯਾਹ ਦੇ ਪੁੱਤ੍ਰ ਅਲਯਾਕੀਮ ਨੂੰ
ਉਹ ਦੇ ਪਿਉ ਯੋਸੀਯਾਹ ਦੇ ਥਾਂ ਪਾਤਸ਼ਾਹ ਬਣਾਇਆ
ਅਰ ਉਹ ਦਾ ਨਾਉਂ ਬਦਲ ਕੇ ਯਹੋਯਾਕੀਮ
ਕਰ ਦਿੱਤਾ ਅਰ ਯਹੋਆਹਾਜ਼ ਨੂੰ ਲੈ ਗਿਆ ਜੋ ਉਹ
ਮਿਸਰ ਵਿੱਚ ਆਇਆ ਅਰ ਉੱਥੇ ਮਰ ਗਿਆ ੦
੩੫ ਅਤੇ ਯਹੋਯਾਕੀਮ ਨੇ ਚਾਂਦੀ ਤੇ ਸੋਨਾ ਫ਼ਿਰਊਨ ਨੂੰ ਦੇ
ਦਿੱਤਾ ਪਰ ਉਸ ਨੇ ਦੇਸ ਉੱਤੇ ਫ਼ਿਰਊਨ ਦੇ ਹੁਕਮ
ਅਨੁਸਾਰ ਕਰ ਲਾ ਦਿੱਤਾ। ਉਸ ਨੇ ਦੇਸ ਦੇ ਹਰ ਮਨੁੱਖ
ਤੋਂ ਉਸ ਦੇ ਕਰ ਦੇ ਅਨੁਸਾਰ ਚਾਂਦੀ ਤੇ ਸੋਨਾ ਲਿਆ
੩੬ ਭਈ ਉਹ ਫ਼ਿਰਊਨ ਨਕੋਹ ਨੂੰ ਦੇਵੇ ੦ ਜਦ ਯਹੋਯਾਕੀਮ
ਰਾਜ ਕਰਨ ਲੱਗਾ ਤਾਂ ਉਹ ਪੰਝੀਆਂ ਵਰਿਹਾਂ ਦਾ ਸੀ
ਅਰ ਉਸ ਨੇ ਯਰੂਸ਼ਲਮ ਵਿੱਚ ਗਿਆਰਾਂ ਵਰਹੇ ਰਾਜ
ਕੀਤਾ ਅਰ ਉਸ ਦੀ ਮਾਤਾ ਦਾ ਨਾਉਂ ਜ਼ਬੂਦਾਹ ਸੀ
੩੭ ਜੋ ਰੂਮਾਹ ਦੇ ਪਦਾਯਾਹ ਦੀ ਧੀ ਸੀ ੦ ਅਤੇ ਜਿਵੇਂ
ਉਸ ਦੇ ਪਿਉ ਦਾਦਿਆਂ ਨੇ ਕੀਤਾ ਸੀ ਉਸ ਨੇ ਉਹ
ਕੰਮ ਕੀਤਾ ਜੋ ਯਹੋਵਾਹ ਦੀ ਨਿਗਾਹ ਵਿੱਚ ਭੈੜਾ ਸੀ ॥

## ਯਹੂਦਾਹ ਦਾ ਦੇਸ ਨਿਕਾਲਾ



੨੪ ਉਹ ਦੇ ਦਿਨੀਂ ਬਕਦ-ਨੱਸਰ ਬਾਬਲ ਦਾ
ਪਾਤਸ਼ਾਹ ਚੜ੍ਹ ਆਇਆ ਅਰ ਯਹੋਯਾਕੀਮ ਤਿੰਨ
ਵਰ੍ਹੇ ਉਹ ਦਾ ਦਾਸ ਬਣਿਆ ਰਿਹਾ ਤਦ ਉਹ ਫਿਰ
੨ ਕੇ ਉਸ ਤੋਂ ਬੇਮੁਖ ਹੋ ਗਿਆ ੦ ਅਤੇ ਯਹੋਵਾਹ ਨੇ
ਉਹ ਦੇ ਵਿਰੁੱਧ ਕਸਦੀਆਂ ਦੇ ਜੱਥੇ ਅਰ ਅਰਾਮ ਦੇ
ਜੱਥੇ ਅਰ ਮੋਆਬ ਦੇ ਜੱਥੇ ਅਰ ਅੰਮੋਨੀਆਂ ਦੇ ਜੱਥੇ
ਘੱਲੇ ਅਰ ਉਸ ਨੇ ਯਹੂਦਾਹ ਦੇ ਵਿਰੁੱਧ ਉਨ੍ਹਾਂ ਨੂੰ
ਘੱਲਿਆ ਤਾਂ ਜੋ ਯਹੋਵਾਹ ਦੇ ਉਸ ਬਚਨ ਦੇ
ਅਨੁਸਾਰ ਜੋ ਉਸ ਨੇ ਆਪਣੇ ਦਾਸਾਂ ਨਬੀਆਂ ਦੇ
੩ ਰਾਹੀਂ ਬੋਲਿਆ ਸੀ ਉਹ ਨੂੰ ਨਾਸ ਕਰੇ ੦ ਸੱਚ ਮੁੱਚ
ਯਹੋਵਾਹ ਦੇ ਹੁਕਮ ਕਰਕੇ ਹੀ ਇਹ ਯਹੂਦਾਹ ਨਾਲ
ਹੋਇਆ ਤਾਂ ਜੋ ਮਨੱਸ਼ਹ ਦਿਆਂ ਪਾਪਾਂ ਕਰਕੇ ਉਹ
ਦੀਆਂ ਸਾਰੀਆਂ ਕਰਨੀਆਂ ਅਨੁਸਾਰ ਓਹਨਾਂ ਨੂੰ
੪ ਆਪਣੇ ਅੱਗਿਓਂ ਪਰੇ ਹਟਾ ਦੇਵੇ ੦ ਨਾਲੇ ਉਨ੍ਹਾਂ
ਬੇਦੋਸ਼ਿਆਂ ਦੇ ਲਹੂ ਦੇ ਕਾਰਨ ਭੀ ਜੋ ਉਹ ਨੇ
ਵਹਾਇਆ ਸੀ ਕਿਉਂ ਜੋ ਉਹ ਨੇ ਬੇਦੋਸ਼ਿਆਂ ਦੇ
ਲਹੂ ਨਾਲ ਯਰੂਸ਼ਲਮ ਨੂੰ ਭਰ ਛੱਡਿਆ ਸੀ ਅਰ

੫ ਯਹੋਵਾਹ ਖਿਮਾ ਕਰਨਾ ਨਹੀਂ ਸੀ ਚਾਹੁੰਦਾ ੦ ਅਤੇ
ਯਹੋਯਾਕੀਮ ਦੀ ਬਾਕੀ ਵਾਰਤਾ ਅਰ ਸਭ ਕੁਝ ਜੋ
ਉਸ ਨੇ ਕੀਤਾ ਕੀ ਉਹ ਯਹੂਦਾਹ ਦੇ ਪਾਤਸ਼ਾਹਾਂ ਦੇ
ਇਤਹਾਸ ਦੀ ਪੋਥੀ ਵਿੱਚ ਲਿਖਿਆ ਹੋਇਆ ਨਹੀਂ
੬ ਹੈ ? ੦ ਸੋ ਯਹੋਯਾਕੀਮ ਆਪਣੇ ਪਿਉ ਦਾਦਿਆਂ ਦੇ
ਨਾਲ ਸੌਂ ਗਿਆ ਅਰ ਉਹ ਦਾ ਪੁੱਤ੍ਰ ਯਹੋਯਾਕੀਨ
੭ ਉਹ ਦੇ ਥਾਂ ਰਾਜ ਕਰਨ ਲੱਗਾ ੦ ਅਤੇ ਮਿਸਰ ਦਾ
ਪਾਤਸ਼ਾਹ ਫੇਰ ਕਦੀ ਆਪਣੇ ਦੇਸੋਂ ਬਾਹਰ ਨਾ
ਨਿੱਕਲਿਆ ਕਿਉਂ ਜੋ ਬਾਬਲ ਦੇ ਪਾਤਸ਼ਾਹ ਨੇ ਮਿਸਰ
ਦੇ ਨਾਲੇ ਤੋਂ ਲੈ ਕੇ ਫਰਾਤ ਦੇ ਦਰਿਆ ਤਾਈਂ ਸਭ
ਕੁਝ ਜੋ ਮਿਸਰ ਦੇ ਪਾਤਸ਼ਾਹ ਦਾ ਸੀ ਲੈ ਲਿਆ ॥

੮ ਜਦ ਯਹੋਯਾਕੀਨ ਰਾਜ ਕਰਨ ਲੱਗਾ ਤਾਂ ਉਹ
ਅਠਾਰਾਂ ਵਰਿਹਾਂ ਦਾ ਸੀ ਅਰ ਉਸ ਨੇ ਯਰੂਸ਼ਲਮ
ਵਿੱਚ ਤਿੰਨ ਮਹੀਨੇ ਰਾਜ ਕੀਤਾ ਅਰ ਉਸ ਦੀ ਮਾਤਾ
ਦਾ ਨਾਉਂ ਨਹੁਸ਼ਤਾ ਸੀ ਜੋ ਯਰੂਸ਼ਲਮ ਦੇ ਅਲਨਾਥਾਨ
੯ ਦੀ ਧੀ ਸੀ ੦ ਅਤੇ ਜਿਵੇਂ ਉਸ ਦੇ ਪਿਉ ਦਾਦਿਆਂ
ਨੇ ਸੱਭੋ ਕੁਝ ਕੀਤਾ ਓਵੇਂ ਉਸ ਨੇ ਭੀ ਕੀਤਾ ਜੋ
੧੦ ਯਹੋਵਾਹ ਦੀ ਨਿਗਾਹ ਵਿੱਚ ਭੈੜਾ ਸੀ ੦ ਉਸ ਵੇਲੇ
ਬਾਬਲ ਦੇ ਪਾਤਸ਼ਾਹ ਨਬੂਕਦ-ਨੱਸਰ ਦੇ ਚਾਕਰਾਂ ਨੇ
ਯਰੂਸ਼ਲਮ ਦੇ ਉੱਤੇ ਚੜ੍ਹਾਈ ਕੀਤੀ ਅਰ ਸ਼ਹਿਰ
੧੧ ਘੇਰਿਆ ਗਿਆ ੦ ਅਤੇ ਬਾਬਲ ਦਾ ਪਾਤਸ਼ਾਹ
ਨਬੂਕਦ-ਨੱਸਰ ਸ਼ਹਿਰ ਤੇ ਚੜ੍ਹ ਆਇਆ ਜਦ ਕਿ
੧੨ ਉਹ ਦੇ ਚਾਕਰ ਉਸ ਨੂੰ ਘੇਰ ਰਹੇ ਸਨ ੦ ਤਦ
ਯਹੂਦਾਹ ਦਾ ਪਾਤਸ਼ਾਹ ਯਹੋਯਾਕੀਨ ਆਪਣੀ ਮਾਤਾ,
ਆਪਣੇ ਚਾਕਰਾਂ, ਆਪਣੇ ਸਰਦਾਰਾਂ ਅਤੇ ਆਪਣੇ
ਦਰਬਾਰੀਆਂ ਸਣੇ ਨਿੱਕਲ ਕੇ ਬਾਬਲ ਦੇ ਪਾਤਸ਼ਾਹ
ਕੋਲ ਆਇਆ ਅਰ ਬਾਬਲ ਦੇ ਪਾਤਸ਼ਾਹ ਨੇ ਆਪਣੇ
੧੩ ਰਾਜ ਦੇ ਅੱਠਵੇਂ ਵਰਹੇ ਉਹ ਨੂੰ ਫੜ ਲਿਆ ੦ ਤਾਂ
ਉਹ ਯਹੋਵਾਹ ਦੇ ਭਵਨ ਦਾ ਸਾਰਾ ਖਜ਼ਾਨਾ ਅਰ
ਪਾਤਸ਼ਾਹ ਦੇ ਮਹਿਲ ਦਾ ਸਾਰਾ ਖਜ਼ਾਨਾ ਉੱਥੋਂ ਲੈ
ਗਿਆ ਅਰ ਸੋਨੇ ਦੇ ਸੱਭੋ ਭਾਂਡੇ ਜੋ ਇਸਰਾਏਲ ਦੇ
ਪਾਤਸ਼ਾਹ ਸੁਲੇਮਾਨ ਨੇ ਯਹੋਵਾਹ ਦੀ ਹੈਕਲ ਵਿੱਚ
ਬਣਾਏ ਸਨ ਉਸ ਨੇ ਕੱਟ ਕੇ ਯਹੋਵਾਹ ਦੇ ਕਹੇ
੧੪ ਅਨੁਸਾਰ ਟੁੱਕੜੇ ਟੁੱਕੜੇ ਕਰ ਦਿੱਤੇ ੦ ਅਤੇ ਉਹ ਸਾਰੇ
ਯਰੂਸ਼ਲਮ ਨੂੰ, ਸਾਰਿਆਂ ਸਰਦਾਰਾਂ, ਸਾਰਿਆਂ ਬਲਵੰਤ
ਜੋਧਿਆਂ ਨੂੰ ਅਰਥਾਤ ਦਸ ਹਜ਼ਾਰ ਬੰਧੂਏ ਨਾਲੇ ਸਾਰੇ
ਕਾਰੀਗਰਾਂ ਅਤੇ ਲੋਹਾਰਾਂ ਨੂੰ ਅਸੀਰ ਕਰ ਕੇ ਲੈ
ਗਿਆ ਅਰ ਦੇਸ ਦਿਆਂ ਅਤੀ ਕੰਗਾਲਾਂ ਤੋਂ ਬਿਨਾ
੧੫ ਹੋਰ ਕੋਈ ਬਾਕੀ ਨਾ ਰਿਹਾ ੦ ਨਾਲੇ ਉਹ ਯਹੋਯਾਕੀਨ
ਨੂੰ ਅਸੀਰ ਕਰ ਕੇ ਬਾਬਲ ਨੂੰ ਲੈ ਗਿਆ ਅਰ
ਪਾਤਸ਼ਾਹ ਦੀ ਮਾਤਾ, ਪਾਤਸ਼ਾਹ ਦੀਆਂ ਰਾਣੀਆਂ,
ਉਹ ਦੇ ਦਰਬਾਰੀਆਂ ਅਤੇ ਦੇਸ ਦਿਆਂ ਮਹਾਂ ਪੁਰਸ਼ਾਂ
ਨੂੰ ਅਸੀਰ ਕਰ ਕੇ ਯਰੂਸ਼ਲਮ ਤੋਂ ਬਾਬਲ ਨੂੰ ਲੈ
੧੬ ਗਿਆ ੦ ਅਤੇ ਸਾਰੇ ਸੂਰ ਬੀਰਾਂ ਨੂੰ ਜੋ ਸੱਤ ਹਜ਼ਾਰ
ਸਨ, ਕਾਰੀਗਰਾਂ, ਲੋਹਾਰਾਂ ਨੂੰ ਜੋ ਇੱਕ ਹਜ਼ਾਰ ਸਨ
ਅਤੇ ਸਾਰੇ ਗੁਣੀ ਜੋਧੇ ਸਨ ਉਨ੍ਹਾਂ ਨੂੰ ਬਾਬਲ ਦਾ
ਪਾਤਸ਼ਾਹ ਅਸੀਰ ਕਰ ਕੇ ਬਾਬਲ ਵਿੱਚ ਲੈ
੧੭ ਆਇਆ ੦ ਅਤੇ ਬਾਬਲ ਦੇ ਪਾਤਸ਼ਾਹ ਨੇ ਉਹ ਦੇ
ਚਾਚੇ ਮੱਤਨਯਾਹ ਨੂੰ ਉਸ ਦੇ ਥਾਂ ਪਾਤਸ਼ਾਹ ਬਣਾਇਆ
ਅਰ ਉਸ ਦਾ ਨਾਉਂ ਬਦਲ ਕੇ ਸਿਦਕੀਯਾਹ
ਰੱਖ ਦਿੱਤਾ ॥

੧੮ ਜਦ ਸਿਦਕੀਯਾਹ ਰਾਜ ਕਰਨ ਲੱਗਾ ਤਾਂ ਇੱਕੀਆਂ
ਵਰਿਹਾਂ ਦਾ ਸੀ ਅਰ ਉਸ ਨੇ ਯਰੂਸ਼ਲਮ ਵਿੱਚ
ਗਿਆਰਾਂ ਵਰਹੇ ਰਾਜ ਕੀਤਾ ਅਰ ਉਸ ਦੀ ਮਾਤਾ ਦਾ
ਨਾਉਂ ਹਮੂਟਲ ਸੀ ਜੋ ਲਿਬਨਾਹ ਦੇ ਯਿਰਮਯਾਹ ਦੀ
੧੯ ਧੀ ਸੀ ੦ ਅਤੇ ਸਭ ਕੁਝ ਜੋ ਯਹੋਯਾਕੀਮ ਨੇ ਕੀਤਾ
ਸੀ ਉੱਸੇ ਦੇ ਅਨੁਸਾਰ ਉਸ ਨੇ ਭੀ ਉਹ ਕੰਮ ਕੀਤਾ
੨੦ ਜੋ ਯਹੋਵਾਹ ਦੀ ਨਿਗਾਹ ਵਿੱਚ ਭੈੜਾ ਸੀ ੦ ਕਿਉਂ
ਜੋ ਯਹੋਵਾਹ ਦੇ ਕ੍ਰੋਧ ਕਰਕੇ ਜੋ ਯਰੂਸ਼ਲਮ ਅਰ
ਯਹੂਦਾਹ ਦੇ ਉੱਤੇ ਸੀ ਏਹ ਹੋਇਆ ਭਈ ਅੰਤ ਨੂੰ
ਉਸ ਨੇ ਉਨ੍ਹਾਂ ਨੂੰ ਆਪਣੇ ਸਾਹਮਣਿਓਂ ਕੱਢ ਦਿੱਤਾ
ਅਰ ਸਿਦਕੀਯਾਹ ਬਾਬਲ ਦੇ ਪਾਤਸ਼ਾਹ ਤੋਂ ਬੇਮੁਖ
ਹੋ ਗਿਆ ॥

## ਯਰੂਸ਼ਲਮ ਦਾ ਨਾਸ

੨੫ ਐਉਂ ਹੋਇਆ ਭਈ ਉਹ ਦੀ ਪਾਤਸ਼ਾਹੀ ਦੇ
ਨੌਵੇਂ ਵਰਹੇ ਦੇ ਦਸਵੇਂ ਮਹੀਨੇ ਦੇ ਦਸਵੇਂ ਦਿਨ
ਬਾਬਲ ਦੇ ਪਾਤਸ਼ਾਹ ਨਬੂਕਦ-ਨੱਸਰ ਨੇ ਆਪਣੀ
ਸਾਰੀ ਸੈਨਾ ਦੇ ਨਾਲ ਯਰੂਸ਼ਲਮ ਉੱਤੇ ਚੜ੍ਹਾਈ ਕੀਤੀ
ਅਰ ਉਹ ਦੇ ਸਾਹਮਣੇ ਡੇਰੇ ਲਾ ਲਏ ਅਰ ਉਨ੍ਹਾਂ
ਨੇ ਉਹ ਦੇ ਸਾਹਮਣੇ ਤੇ ਆਲੇ ਦੁਆਲੇ ਦਮਦਮੇ
੨ ਬਣਾਇਆ ੦ ਅਰ ਸਿਦਕੀਯਾਹ ਪਾਤਸ਼ਾਹ ਦੇ

ਪਾਤਸ਼ਾਹੀ ਦੇ ਗਿਆਰਵੇਂ ਵਰਹੇ ਤਾਈਂ ਸ਼ਹਿਰ
੩ ਘੇਰਿਆ ਰਿਹਾ ੦ ਚੌਥੇ ਮਹੀਨੇ ਦੇ ਨੌਵੇਂ ਦਿਹਾੜੇ
ਜਦ ਕਾਲ ਸ਼ਹਿਰ ਵਿੱਚ ਡਾਢਾ ਹੋ ਗਿਆ ਅਰ ਦੇਸ
੪ ਦੇ ਲੋਕਾਂ ਲਈ ਰੋਟੀ ਨਾ ਰਹੀ ੦ ਤਦ ਸ਼ਹਿਰ
ਤੋੜਿਆ ਗਿਆ ਅਰ ਦੋਹਾਂ ਕੰਧਾਂ ਦੇ ਵਿੱਚਕਾਰ ਜੋ
ਫਾਟਕ ਪਾਤਸ਼ਾਹ ਦੇ ਬਾਗ ਦੇ ਕੋਲ ਸੀ ਉਹ ਦੇ
ਰਾਹੀਂ ਸਾਰੇ ਜੋਧੇ ਰਾਤੋ ਰਾਤ ਭੱਜ ਗਏ ਜਦ ਕਸਦੀ
ਸ਼ਹਿਰ ਦੇ ਆਲੇ ਦੁਆਲੇ ਸਨ ਤਾਂ ਪਾਤਸ਼ਾਹ ਮਦਾਨ
੫ ਦੇ ਰਾਹ ਗਿਆ ੦ ਅਤੇ ਕਸਦੀਆਂ ਦੀ ਸੈਨਾ ਨੇ
ਪਾਤਸ਼ਾਹ ਦਾ ਪਿੱਛਾ ਕੀਤਾ ਅਰ ਯਰੀਹੋ ਦੇ ਮਦਾਨ
ਵਿੱਚ ਉਹ ਨੂੰ ਜਾ ਲਿਆ ਅਰ ਉਹ ਦੀ ਸਾਰੀ ਸੈਨਾ
੬ ਉਹ ਦੇ ਕੋਲੋਂ ਖਿੰਡ ਪੁੰਡ ਗਈ ੦ ਸੋ ਉਨ੍ਹਾਂ ਨੇ
ਪਾਤਸ਼ਾਹ ਨੂੰ ਫੜ ਲਿਆ ਅਰ ਉਹ ਨੂੰ ਰਿਬਲਾਹ
ਵਿੱਚ ਬਾਬਲ ਦੇ ਪਾਤਸ਼ਾਹ ਕੋਲ ਲਿਆਏ ਤਾਂ ਉਨ੍ਹਾਂ
੭ ਨੇ ਉਹ ਦਾ ਨਿਆਉਂ ਕੀਤਾ ੦ ਅਤੇ ਉਨ੍ਹਾਂ ਨੇ
ਸਿਦਕੀਯਾਹ ਦਿਆਂ ਪੁੱਤ੍ਰਾਂ ਨੂੰ ਉਹ ਦੀਆਂ ਅੱਖਾਂ ਦੇ
ਸਾਹਮਣੇ ਕੋਹਿਆ ਅਰ ਉਨ੍ਹਾਂ ਨੇ ਸਿਦਕੀਯਾਹ ਦੀਆਂ
ਅੱਖਾਂ ਕੱਢ ਛੱਡੀਆਂ ਅਰ ਉਹ ਨੂੰ ਪਿੱਤਲ ਦੀਆਂ
ਬੇੜੀਆਂ ਨਾਲ ਜਕੜ ਕੇ ਬਾਬਲ ਵਿੱਚ ਲਿਆਏ ॥
੮ ਪੰਜਵੇਂ ਮਹੀਨੇ ਦੇ ਸੱਤਵੇਂ ਦਿਨ ਜੋ ਬਾਬਲ ਦੇ
ਪਾਤਸ਼ਾਹ ਨਬੂਕਦ-ਨੱਸਰ ਦਾ ਉੱਨੀਵਾਂ ਵਰਹਾ ਸੀ
ਸ਼ਾਹੀ ਜਲਾਦਾਂ ਦਾ ਸਰਦਾਰ ਨਬੂਜ਼ਰਦਾਨ ਜੋ ਬਾਬਲ
ਦੇ ਪਾਤਸ਼ਾਹ ਦਾ ਚਾਕਰ ਸੀ ਯਰੂਸ਼ਲਮ ਵਿੱਚ
੯ ਆਇਆ ੦ ਅਰ ਯਹੋਵਾਹ ਦਾ ਭਵਨ ਅਰ ਪਾਤਸ਼ਾਹ
ਦਾ ਮਹਿਲ ਸਾੜ ਸੁੱਟਿਆ, ਹਾਂ, ਯਰੂਸ਼ਲਮ ਦੇ ਸਾਰੇ
ਘਰ ਨਾਲੇ ਹਰ ਮਹਾਂ ਪੁਰਸ਼ ਦਾ ਘਰ ਉਸ ਨੇ ਅੱਗ
੧੦ ਨਾਲ ਫੂਕ ਦਿੱਤਾ ੦ ਅਤੇ ਕਸਦੀਆਂ ਦੀ ਸਾਰੀ
ਸੈਨਾ ਨੇ ਜੋ ਜਲਾਦਾਂ ਦੇ ਸਰਦਾਰ ਦੇ ਨਾਲ ਸੀ
ਯਰੂਸ਼ਲਮ ਦੇ ਆਲੇ ਦੁਆਲੇ ਦੀਆਂ ਕੰਧਾਂ ਨੂੰ ਢਾਹ
੧੧ ਦਿੱਤਾ ੦ ਅਤੇ ਬਚੇ ਖੁਚੇ ਲੋਕ ਜੋ ਸ਼ਹਿਰ ਵਿੱਚ ਰਹਿ
ਗਏ ਸਨ ਅਤੇ ਭਗੌੜੇ ਜੋ ਬਾਬਲ ਦੇ ਪਾਤਸ਼ਾਹ ਵੱਲ
ਹੋ ਗਏ ਸਨ ਨਾਲੇ ਦਲ ਦੇ ਬਚੇ ਖੁਚੇ ਉਨ੍ਹਾਂ ਨੂੰ
ਨਬੂਜ਼ਰਦਾਨ ਜਲਾਦਾਂ ਦਾ ਸਰਦਾਰ ਅਸੀਰ ਕਰ ਕੇ
੧੨ ਲੈ ਗਿਆ ੦ ਪਰ ਜਲਾਦਾਂ ਦੇ ਸਰਦਾਰ ਨੇ ਦੇਸ
ਦਿਆਂ ਅੱਤੀ ਕੰਗਾਲਾਂ ਨੂੰ ਛੱਡ ਦਿੱਤਾ ਕਿ ਦਾਖ ਦੇ
੧੩ ਬਾਗਾਂ ਦੇ ਰਾਖੇ ਤੇ ਬਾਗਬਾਨ ਹੋਣ ੦ ਅਤੇ ਪਿੱਤਲ
ਦੇ ਓਹਨਾਂ ਥੰਮ੍ਹਾਂ ਨੂੰ ਜੋ ਯਹੋਵਾਹ ਦੇ ਭਵਨ ਵਿੱਚ
ਸਨ ਅਰ ਕੁਰਸੀਆਂ ਨੂੰ ਅਰ ਪਿੱਤਲ ਦੇ ਵੱਡੇ ਹੌਦ
ਨੂੰ ਜੋ ਯਹੋਵਾਹ ਦੇ ਭਵਨ ਵਿੱਚ ਸੀ ਕਸਦੀਆਂ ਨੇ
ਟੁੱਕੜੇ ਟੁੱਕੜੇ ਕਰ ਦਿੱਤਾ ਅਰ ਓਹ ਓਹਨਾਂ ਦਾ
੧੪ ਪਿੱਤਲ ਬਾਬਲ ਨੂੰ ਲੈ ਗਏ ੦ ਅਤੇ ਤਸਲੇ, ਕੜਛੇ,
ਗੁਲਤਰਾਸ਼, ਕੌਲੀਆਂ ਨਾਲੇ ਪਿੱਤਲ ਦੇ ਓਹ ਸਾਰੇ
ਭਾਂਡੇ ਜਿਨ੍ਹਾਂ ਨਾਲ ਸੇਵਾ ਕੀਤੀ ਜਾਂਦੀ ਸੀ ਓਹ ਲੈ
੧੫ ਗਏ ੦ ਅਤੇ ਅੰਗੀਠੀਆਂ ਅਰ ਬਾਟੇ ਜੋ ਸੋਨੇ ਦੇ
ਸਨ ਓਹਨਾਂ ਦਾ ਸੋਨਾ ਅਰ ਜੋ ਚਾਂਦੀ ਦੇ ਸਨ ਓਹਨਾਂ
੧੬ ਦੀ ਚਾਂਦੀ ਜਲਾਦਾਂ ਦਾ ਸਰਦਾਰ ਲੈ ਗਿਆ ੦ ਰਹੇ
ਦੋ ਥੰਮ੍ਹ, ਵੱਡਾ ਹੌਦ ਅਰ ਕੁਰਸੀਆਂ ਜਿਨ੍ਹਾਂ ਨੂੰ
ਸੁਲੇਮਾਨ ਨੇ ਯਹੋਵਾਹ ਦੇ ਭਵਨ ਦੇ ਲਈ ਬਣਾਇਆ
ਸੀ ਓਹਨਾਂ ਸਾਰੀਆਂ ਵਸਤਾਂ ਦਾ ਪਿੱਤਲ ਤੋਲੋਂ ਬਾਹਰ
੧੭ ਸੀ ੦ ਹਰ ਥੰਮ੍ਹ ਅਠਾਰਾਂ ਹੱਥ ਉੱਚਾ ਸੀ ਅਰ ਉਹ
ਦੇ ਉੱਤੇ ਪਿੱਤਲ ਦਾ ਇੱਕ ਕਲਸ ਸੀ ਅਰ ਕਲਸ
ਤਿੰਨ ਹੱਥ ਉੱਚਾ ਸੀ ਅਤੇ ਉਸ ਕਲਸ ਉੱਤੇ ਦੁਫੇਰੇ
ਜਾਲੀ ਤੇ ਅਨਾਰ ਸੱਭੇ ਪਿੱਤਲ ਦੇ ਸਨ ਅਤੇ ਦੂਜਾ
ਥੰਮ੍ਹ ਏਹੋ ਜੇਹਾ ਸੀ ਅਤੇ ਉਸ ਉੱਤੇ ਭੀ ਜਾਲੀ ਸੀ ੦
੧੮ ਅਤੇ ਜਲਾਦਾਂ ਦੇ ਸਰਦਾਰ ਨੇ ਸਰਾਯਾਹ ਪਰਧਾਨ
ਜਾਜਕ ਅਰ ਉਹ ਦੇ ਹੇਠਲੇ ਜਾਜਕ ਸਫ਼ਨਯਾਹ ਅਰ
੧੯ ਤਿੰਨਾਂ ਦਰਬਾਨਾਂ ਨੂੰ ਫੜ ਲਿਆ ੦ ਅਰ ਸ਼ਹਿਰ
ਵਿੱਚੋਂ ਇੱਕ ਦਰਬਾਰੀ ਨੂੰ ਫੜ ਲਿਆ ਜੋ ਜੋਧਿਆਂ
ਉੱਤੇ ਠਹਿਰਾਇਆ ਹੋਇਆ ਸੀ ਅਤੇ ਜਿਹੜੇ
ਪਾਤਸ਼ਾਹ ਦੇ ਸਨਮੁਖ ਰਹਿੰਦੇ ਸਨ ਉਨ੍ਹਾਂ ਵਿੱਚੋਂ ਪੰਜਾਂ
ਮਨੁੱਖਾਂ ਨੂੰ ਜੋ ਸ਼ਹਿਰ ਵਿੱਚ ਮਿਲੇ ਅਰ ਸੈਨਾਪਤੀ ਦਾ
ਲਿਖਾਰੀ ਜੋ ਦੇਸ ਦਿਆਂ ਲੋਕਾਂ ਦੀ ਭਰਤੀ ਕਰਦਾ
ਹੁੰਦਾ ਸੀ ਅਰ ਦੇਸ ਦਿਆਂ ਲੋਕਾਂ ਵਿੱਚੋਂ ਸੱਠ
੨੦ ਆਦਮੀ ਜੋ ਸ਼ਹਿਰ ਵਿੱਚ ਮਿਲੇ ੦ ਇਨ੍ਹਾਂ ਨੂੰ ਜਲਾਦਾਂ
ਦਾ ਸਰਦਾਰ ਨਬੂਜ਼ਰਦਾਨ ਫੜ ਕੇ ਬਾਬਲ ਦੇ
ਪਾਤਸ਼ਾਹ ਦੇ ਕੋਲ ਰਿਬਲਾਹ ਵਿੱਚ ਲੈ ਗਿਆ ੦
੨੧ ਅਤੇ ਬਾਬਲ ਦੇ ਪਾਤਸ਼ਾਹ ਨੇ ਉਨ੍ਹਾਂ ਨੂੰ ਹਮਾਥ ਦੇਸ
ਦੇ ਰਿਬਲਾਹ ਵਿੱਚ ਮਾਰ ਕੇ ਉਨ੍ਹਾਂ ਦਾ ਘਾਤ ਕੀਤਾ ਸੋ
ਯਹੂਦਾਹ ਆਪਣੀ ਹੀ ਭੂਮੀ ਵਿੱਚੋਂ ਅਸੀਰ ਹੋ
੨੨ ਗਿਆ ੦ ਪਰੰਤੂ ਜੋ ਲੋਕ ਯਹੂਦਾਹ ਦੀ ਧਰਤੀ ਵਿੱਚ
ਰਹਿ ਗਏ ਜਿਨ੍ਹਾਂ ਨੂੰ ਬਾਬਲ ਦੇ ਪਾਤਸ਼ਾਹ ਨਬੂਕਦ-
ਨੱਸਰ ਨੇ ਛੱਡ ਦਿੱਤਾ ਉਨ੍ਹਾਂ ਦੇ ਉੱਤੇ ਉਹ ਨੇ

ਅਹੀਕਾਮ ਦੇ ਪੁੱਤ੍ਰ ਅਰ ਸ਼ਾਫ਼ਾਨ ਦੇ ਪੋਤੇ ਗਦਲਯਾਹ
ਨੂੰ ਠਹਿਰਾ ਦਿੱਤਾ ॥
੨੩ ਜਦ ਸਾਰਿਆਂ ਸੈਨਾਪਤੀਆਂ ਅਰ ਉਨ੍ਹਾਂ ਦੇ
ਸਿਪਾਹੀਆਂ ਨੇ ਸੁਣਿਆ ਭਈ ਬਾਬਲ ਦੇ ਪਾਤਸ਼ਾਹ
ਨੇ ਗਦਲਯਾਹ ਨੂੰ ਅਧਕਾਰ ਦੇ ਦਿੱਤਾ ਹੈ ਤਾਂ ਓਹ
ਮਿਸਪਾਹ ਵਿੱਚ ਗਦਲਯਾਹ ਦੇ ਕੋਲ ਆਏ ਅਰਥਾਤ
ਨਥਨਯਾਹ ਦਾ ਪੁੱਤ੍ਰ ਇਸ਼ਮਾਏਲ ਅਰ ਕਾਰੇਆਹ ਦਾ
ਪੁੱਤ੍ਰ ਯੋਹਾਨਾਨ ਅਰ ਨਟੋਫਾਥੀ ਤਨਹੁਮਥ ਦਾ ਪੁੱਤ੍ਰ
ਸਰਾਯਾਹ ਅਰ ਮਆਕਾਥੀ ਦਾ ਪੁੱਤ੍ਰ ਯਅਜ਼ਨਯਾਹ,
੨੪ ਏਹ ਅਰ ਉਨਾਂ ਦੇ ਮਨੁੱਖ ਵੀ ੦ ਅਤੇ ਗਦਲਯਾਹ
ਨੇ ਉਨ੍ਹਾਂ ਨੂੰ ਤੇ ਉਨ੍ਹਾਂ ਦਿਆਂ ਮਨੁੱਖਾਂ ਨੂੰ ਸੌਂਹ ਖਾ ਕੇ
ਆਖਿਆ, ਕਸਦੀਆਂ ਦੇ ਚਾਕਰਾਂ ਤੋਂ ਨਾ ਡਰੋ । ਦੇਸ
ਵਿੱਚ ਵੱਸੋ ਤੇ ਬਾਬਲ ਦੇ ਪਾਤਸ਼ਾਹ ਦੀ ਸੇਵਾ ਕਰੋ
੨੫ ਤਾਂ ਤੁਹਾਡਾ ਭਲਾ ਹੋਵੇਗਾ ੦ ਪਰ ਸੱਤਵੇਂ ਮਹੀਨੇ
ਐਉਂ ਹੋਇਆ ਕਿ ਨਥਨਯਾਹ ਦੇ ਪੁੱਤ੍ਰ ਤੇ ਅਲੀਸ਼ਾਮਾ
ਦੇ ਪੋਤੇ ਇਸ਼ਮਾਏਲ ਜੋ ਰਾਜਬੰਸੀ ਸੀ ਆਪਣੇ ਨਾਲ
ਦਸ ਮਨੁੱਖ ਲੈ ਕੇ ਆਇਆ ਅਰ ਗਦਲਯਾਹ ਨੂੰ
ਐਉਂ ਮਾਰਿਆ ਕਿ ਉਹ ਮਰ ਗਿਆ ਅਤੇ ਓਹਨਾਂ
ਯਹੂਦੀਆਂ ਤੇ ਕਸਦੀਆਂ ਨੂੰ ਭੀ ਜੋ ਉਹ ਦੇ ਨਾਲ
੨੬ ਮਿਸਪਾਹ ਵਿੱਚ ਸਨ ੦ ਤਾਂ ਨਿੱਕੇ ਵੱਡੇ ਸਾਰੇ ਲੋਕ ਤੇ
ਸੈਨਾਪਤੀ ਉੱਠ ਕੇ ਮਿਸਰ ਨੂੰ ਆਏ ਕਿਉਂ ਜੋ ਓਹ
ਕਸਦੀਆਂ ਤੋਂ ਡਰਦੇ ਸਨ ॥
੨੭ ਅਤੇ ਯਹੂਦਾਹ ਦੇ ਪਾਤਸ਼ਾਹ ਯਹੋਯਾਕੀਨ ਦੀ
ਅਸੀਰੀ ਦੇ ਸੈਂਤੀਵੇਂ ਵਰਹੇ ਦੇ ਬਾਰ੍ਹਵੇਂ ਮਹੀਨੇ ਦੇ
ਸਤਾਈਵੇਂ ਦਿਨ ਐਉਂ ਹੋਇਆ ਕਿ ਬਾਬਲ ਦੇ
ਪਾਤਸ਼ਾਹ ਅਵੀਲ ਮਰੋਦਕ ਨੇ ਆਪਣੇ ਰਾਜ ਦੇ
ਪਹਿਲੇ ਹੀ ਵਰਹੇ ਯਹੂਦਾਹ ਦੇ ਪਾਤਸ਼ਾਹ ਯਹੋਯਾਕੀਨ
੨੮ ਨੂੰ ਕੈਦੋਂ ਕੱਢ ਕੇ ਉਹ ਨੂੰ ਉੱਚਿਆਂ ਕੀਤਾ ੦ ਅਤੇ
ਉਹ ਨੇ ਉਹ ਦੇ ਨਾਲ ਹਿੱਤ ਦੀਆਂ ਗੱਲਾਂ ਕੀਤੀਆਂ
ਅਤੇ ਉਹ ਦੇ ਸਿੰਘਾਸਣ ਨੂੰ ਉਨ੍ਹਾਂ ਰਾਜਿਆਂ ਦੇ
ਸਿੰਘਾਸਣਾਂ ਨਾਲੋਂ ਜੋ ਉਹ ਦੇ ਨਾਲ ਬਾਬਲ ਵਿੱਚ
੨੯ ਸਨ ਉੱਚਿਆਂ ਕੀਤਾ ੦ ਆਪਣੇ ਕੈਦ ਵਾਲੇ ਬਸਤਰ
ਬਦਲ ਕੇ ਉਹ ਉਮਰ ਭਰ ਉਸ ਦੇ ਸਾਹਮਣੇ ਰੋਟੀ
੩੦ ਖਾਂਦਾ ਰਿਹਾ ੦ ਉਹ ਦਾ ਰਾਸ਼ਨ ਸਦਾ ਦਾ ਰਾਸ਼ਨ
ਸੀ ਅਤੇ ਉਹ ਨੂੰ ਪਾਤਸ਼ਾਹ ਵੱਲੋਂ ਉਹ ਦੀ ਉਮਰ
ਭਰ ਨੇਤਕੀ ਦਿੱਤਾ ਜਾਂਦਾ ਰਿਹਾ ॥

---

43

# ੧ ਇਤਹਾਸ

੧ ਆਦਮ ਦੀ ਵੰਸ

੨ ਆਦਮ, ਸੇਥ, ਅਨੋਸ਼, ੦ ਕੇਨਾਨ, ਮਹਲਲਏਲ,
੩ ੪ ਯਰਦ, ੦ ਹਨੋਕ, ਮਥੂਸ਼ਲਹ, ਲਾਮਕ, ੦ ਨੂਹ, ਸ਼ੇਮ,
੫ ਹਾਮ, ਯਾਫ਼ਥ, ੦ ਯਾਫ਼ਥ ਦੇ ਪੁੱਤ੍ਰ,—ਗੋਮਰ,
ਮਾਗੋਗ ਅਤੇ ਮਾਦਈ ਤੇ ਯਾਵਾਨ ਤੇ ਤੂਬਲ ਤੇ ਮਸ਼ਕ
੬ ਤੇ ਤੀਰਾਸ ੦ ਅਤੇ ਗੋਮਰ ਦੇ ਪੁੱਤ੍ਰ,—ਅਸ਼ਕਨਜ਼
੭ ਤੇ ਰੀਫ਼ਥ ਤੇ ਤੋਗਰਮਾਹ ੦ ਅਤੇ ਯਾਵਾਨ ਦੇ
ਪੁੱਤ੍ਰ,—ਅਲੀਸ਼ਾਹ ਤੇ ਤਰਸ਼ੀਸ਼, ਕਿੱਤੀਮ ਤੇ
੮ ਦੋਦਾਨੀਮ ੦ ਹਾਮ ਦੇ ਪੁੱਤ੍ਰ,—ਕੂਸ਼ ਤੇ ਮਿਸਰਯਿਮ,
੯ ਪੂਟ ਤੇ ਕਨਾਨ ੦ ਅਤੇ ਕੂਸ਼ ਦੇ ਪੁੱਤ੍ਰ,—ਸਬਾ ਤੇ
ਹਵੀਲਾਹ ਤੇ ਸਬਤਾ ਤੇ ਰਅਮਾਹ ਤੇ ਸਬਤਕਾ ਅਤੇ
੧੦ ਰਅਮਾਹ ਦੇ ਪੁੱਤ੍ਰ,—ਸ਼ਬਾ ਤੇ ਦਦਾਨ ੦ ਅਤੇ
ਕੂਸ਼ ਤੋਂ ਨਿਮਰੋਦ ਜੰਮਿਆ । ਉਹ ਧਰਤੀ ਉੱਤੇ
੧੧ ਇੱਕ ਸੂਰਬੀਰ ਹੋਣ ਲੱਗਾ ੦ ਅਤੇ ਮਿਸਰਯਿਮ
ਤੋਂ ਲੂਦੀਮ ਜੰਮਿਆ ਨਾਲੇ ਲਹਾਬੀਮ ਤੇ ਨਫ਼ਤੂ
੧੨ ਹੀਮ ੦ ਤੇ ਪਤਰੂਸੀਮ ਤੇ ਕਸਲੂਹੀਮ ਜਿਸ ਤੋਂ
੧੩ ਫਲਿਸਤੀ ਨਿੱਕਲੇ ਤੇ ਕਫ਼ਤੋਰੀਮ ੦ ਅਤੇ ਕਨਾਨ
ਤੋਂ ਸੀਦੋਨ ਉਹ ਦਾ ਪਲੌਠਾ ਤੇ ਹੇਥ ਜੰਮੇ ੦
੧੪ ੧੫ ਨਾਲੇ ਯਬੂਸੀ ਤੇ ਅਮੋਰੀ ਤੇ ਗਿਰਗਾਸ਼ੀ ੦ ਤੇ
੧੬ ਹਿੱਵੀ ਤੇ ਅਰਕੀ ਤੇ ਸੀਨੀ ੦ ਤੇ ਅਰਵਾਦੀ ਤੇ
ਸਮਾਰੀ ਤੇ ਹਮਾਥੀ ॥

ਸ਼ੇਮ ਦੇ ਪੁੱਤ੍ਰ,—ਏਲਾਮ ਤੇ ਅੱਸ਼ੂਰ ਤੇ ਅਰਪਕਸਦ
੧੭ ਤੇ ਲੂਦ ਤੇ ਅਰਾਮ ਤੇ ਊਸ ਤੇ ਹੂਲ ਤੇ ਗਥਰ ਤੇ
ਮਸ਼ਕ ॥
ਅਤੇ ਅਰਪਕਸਦ ਤੋਂ ਸ਼ਾਲਹ ਜੰਮਿਆ ਅਤੇ
੧੮
੧੯ ਸ਼ਾਲਹ ਤੋਂ ਏਬਰ ਜੰਮਿਆ ੦ ਅਤੇ ਏਬਰ ਦੇ ਦੋ
ਪੁੱਤ੍ਰ ਜੰਮੇ। ਇੱਕ ਦਾ ਨਾਉਂ ਪਲਗ ਸੀ ਕਿਉਂਕਿ ਉਹ
ਦੇ ਦਿਨਾਂ ਵਿੱਚ ਧਰਤੀ ਵੰਡੀ ਗਈ ਅਤੇ ਉਹ ਦੇ
੨੦ ਭਰਾ ਦਾ ਨਾਉਂ ਯਾਕਟਾਨ ਸੀ ੦ ਅਤੇ ਯਾਕਟਾਨ ਤੋਂ
ਅਲਮੋਦਾਦ ਤੇ ਸ਼ਾਲਫ ਤੇ ਹਸਰਮਾਵਥ ਤੇ ਯਾਰਹ
੨੧ ਜੰਮੇ ੦ ਨਾਲੇ ਹਦੋਰਾਮ ਤੇ ਊਜ਼ਾਲ ਤੇ ਦਿਕਲਾਹ ੦
੨੨ ਤੇ ਏਬਾਲ ਤੇ ਅਬੀਮਾਏਲ ਤੇ ਸ਼ਬਾ ੦ ਤੇ ਓਫੀਰ ਤੇ
੨੩ ਹਵੀਲਾਹ ਤੇ ਯੋਬਾਬ। ਏਹ ਸਭ ਯਾਕਟਾਨ ਦੇ ਪੁੱਤ੍ਰ
ਸਨ ॥
੨੪ ਸ਼ੇਮ, ਅਰਪਕਸਦ, ਸਾਲਹ ੦ ਏਬਰ, ਪਲਗ,
੨੫
੨੬ ਰਊ ੦ ਸਰੂਗ, ਨਾਹੋਰ, ਤਾਰਹ ੦ ਅਬਰਾਮ ਜੋ
੨੭
ਅਬਰਾਹਾਮ ਹੈ ॥
੨੮ ਅਬਰਾਹਾਮ ਦੇ ਪੁੱਤ੍ਰ,—ਇਸਹਾਕ ਤੇ ਇਸ਼ਮਾ-
੨੯ ਏਲ ੦ ਏਹ ਉਨ੍ਹਾਂ ਦੀ ਕੁਲ ਪੱਤ੍ਰੀ ਹੈ,—ਇਸ਼ਮਾਏਲ
ਦਾ ਪਲੌਠਾ ਨਬਾਯੋਥ, ਫਿਰ ਕੇਦਾਰ ਤੇ ਅਦਬਏਲ ਤੇ
੩੦ ਮਿਬਸਾਮ ੦ ਮਿਸ਼ਮਾ ਤੇ ਦੂਮਾਹ, ਮੱਸਾ, ਹਦਦ ਤੇ
੩੧ ਤੇਮਾ ੦ ਯਟੂਰ, ਨਾਫੀਸ਼ ਤੇ ਕਾਦਮਾਹ। ਏਹ
ਇਸ਼ਮਾਏਲ ਦੇ ਪੁੱਤ੍ਰ ਸਨ ॥
੩੨ ਅਬਰਾਹਾਮ ਦੀ ਸੁਰੀਤ ਕਤੂਰਾਹ ਦੇ ਪੁੱਤ੍ਰ—ਉਸ ਨੇ
ਜ਼ਿਮਰਾਨ ਤੇ ਯਾਕਸਾਨ ਤੇ ਮਦਾਨ ਤੇ ਮਿਦਯਾਨ ਤੇ
ਯਿਸ਼ਬਾਕ ਤੇ ਸ਼ੂਆਹ ਜਣੇ ਅਤੇ ਯਾਕਸ਼ਾਨ ਦੇ
੩੩ ਪੁੱਤ੍ਰ,—ਸ਼ਬਾ ਤੇ ਦਦਾਨ ੦ ਅਤੇ ਮਿਦਯਾਨ ਦੇ
ਪੁੱਤ੍ਰ—ਏਫਾਹ ਤੇ ਏਫਰ ਤੇ ਹਨੋਕ ਤੇ ਅਬੀਦਾ
ਤੇ ਅਲਦਾਆਹ। ਏਹ ਸਭ ਕਟੂਰਾਹ ਦੇ ਪੁੱਤ੍ਰ ਸਨ ॥
੩੪ ਅਬਰਾਹਾਮ ਤੋਂ ਇਸਹਾਕ ਜੰਮਿਆ। ਇਸਹਾਕ
੩੫ ਦੇ ਪੁੱਤ੍ਰ,—ਏਸਾਓ ਤੇ ਇਸਰਾਏਲ ੦ ਏਸਾਓ ਦੇ
ਪੁੱਤ੍ਰ,—ਅਲੀਫ਼ਾਜ਼, ਰਊਏਲ ਤੇ ਯਊਸ਼ ਤੇ ਯਅਲਾਮ
੩੬ ਤੇ ਕੋਰਹ ੦ ਅਲੀਫਾਜ਼ ਦੇ ਪੁੱਤ੍ਰ,—ਤੇਮਾਨ ਤੇ ਓਮਾਰ,
ਸਫੀ ਤੇ ਗਾਅਤਾਮ, ਕਨਜ਼ ਤੇ ਤਿਮਨਾ ਤੇ ਅਮਾਲੇਕ ੦
੩੭ ਰਊਏਲ ਦੇ ਪੁੱਤ੍ਰ,—ਨਹਥ, ਜ਼ਰਹ, ਸ਼ੱਮਾਹ ਤੇ
੩੮ ਮਿੱਜ਼ਾਹ ੦ ਅਤੇ ਸੇਈਰ ਦੇ ਪੁੱਤ੍ਰ,—ਲੋਟਾਨ ਤੇ
ਸ਼ੋਬਾਲ ਤੇ ਸਿਬਓਨ ਤੇ ਅਨਾਹ ਅਤੇ ਦੀਸ਼ੋਨ ਤੇ
੩੯ ਏਸਰ ਤੇ ਦੀਸ਼ਾਨ ੦ ਅਤੇ ਲੋਟਾਨ ਦੇ ਪੁੱਤ੍ਰ,—ਹੋਰੀ
ਤੇ ਹੋਮਾਮ ਅਤੇ ਲੋਟਾਨ ਦੀ ਭੈਣ ਤਿਮਨਾ ਸੀ ੦
੪੦ ਸ਼ੋਬਾਲ ਦੇ ਪੁੱਤ੍ਰ,—ਅਲਯਾਨ ਤੇ ਮਾਨਹਥ ਤੇ ਏਬਾਲ,
ਸ਼ਫੀ ਤੇ ਓਨਾਮ, ਅਤੇ ਸਿਬਓਨ ਦੇ ਪੁੱਤ੍ਰ,—ਅੱਯਾਹ
੪੧ ਤੇ ਅਨਾਹ ੦ ਅਨਾਹ ਦੇ ਪੁੱਤ੍ਰ,—ਦੀਸ਼ੋਨ ਅਤੇ
ਦੀਸ਼ੋਨ ਦੇ ਪੁੱਤ੍ਰ,—ਹਮਰਾਨ ਤੇ ਅਸ਼ਬਾਨ ਤੇ ਯਿਥਰਾਨ
੪੨ ਤੇ ਕਰਾਨ ੦ ਏਸਰ ਦੇ ਪੁੱਤ੍ਰ,—ਬਿਲਹਾਨ ਤੇ
ਜ਼ਅਵਾਨ, ਯਅਕਾਨ। ਦੀਸ਼ੋਨ ਦੇ ਪੁੱਤ੍ਰ,—ਊਸ ਤੇ
ਅਰਾਨ ॥
੪੩ ਜਿਹੜੇ ਪਾਤਸ਼ਾਹ ਅਦੋਮ ਦੇਸ ਦੇ ਉੱਤੇ
ਇਸਰਾਏਲੀਆਂ ਦੇ ਪਾਤਸ਼ਾਹ ਹੋਣ ਤੋਂ ਪਹਿਲਾਂ ਰਾਜ
ਕਰਦੇ ਸਨ ਸੋ ਏਹ ਸਨ,—ਬਓਰ ਦਾ ਪੁੱਤ੍ਰ ਬਲਾ
ਅਤੇ ਉਹ ਦੇ ਸ਼ਹਿਰ ਦਾ ਨਾਉਂ ਦਿਨਹਾਬਾਹ ਸੀ ੦
੪੪ ਜਦ ਬਲਾ ਮਰ ਗਿਆ ਤਦ ਜ਼ਰਹ ਦਾ ਪੁੱਤ੍ਰ ਯੋਬਾਬ
ਜਿਹੜਾ ਬਸਰਾਹ ਤੋਂ ਸੀ ਉਹ ਦੇ ਥਾਂ ਰਾਜ ਕਰਦਾ
੪੫ ਸੀ ੦ ਜਦ ਯੋਬਾਬ ਮਰ ਗਿਆ ਤਦ ਹੂਸ਼ਾਮ ਜਿਹੜਾ
ਤੇਮਾਨੀਆਂ ਦੇ ਦੇਸ ਤੋਂ ਸੀ ਉਹ ਦੇ ਥਾਂ ਰਾਜ ਕਰਦਾ
੪੬ ਸੀ ੦ ਜਦ ਹੂਸ਼ਾਮ ਮਰ ਗਿਆ ਤਦ ਬਦਦ ਦਾ ਪੁੱਤ੍ਰ
ਹਦਦ ਜਿਹ ਨੇ ਮਿਦਯਾਨ ਨੂੰ ਮੋਆਬ ਦੇ ਖੇਤ ਵਿੱਚ
ਮਾਰਿਆ ਸੀ ਰਾਜ ਕਰਦਾ ਸੀ ਅਤੇ ਉਹ ਦੇ ਸ਼ਹਿਰ
੪੭ ਦਾ ਨਾਉਂ ਅਵਿਥ ਸੀ ੦ ਜਦ ਹਦਦ ਮਰ ਗਿਆ
ਤਦ ਸਮਲਾਹ ਜਿਹੜਾ ਮਸਰੇਕਾਹ ਤੋਂ ਸੀ ਉਹ ਦੇ ਥਾਂ
੪੮ ਰਾਜ ਕਰਦਾ ਸੀ ੦ ਜਦ ਸਮਲਾਹ ਮਰ ਗਿਆ ਤਦ
ਸ਼ਾਊਲ ਜਿਹੜਾ ਦਰਿਆ ਦੇ ਰਹੋਬੋਥ ਤੋਂ ਸੀ ਉਹ ਦੇ
੪੯ ਥਾਂ ਰਾਜ ਕਰਦਾ ਸੀ ੦ ਜਦ ਸ਼ਾਊਲ ਮਰ ਗਿਆ
ਤਦ ਅਕਬੋਰ ਦਾ ਪੁੱਤ੍ਰ ਬਅਲ-ਹਾਨਾਨ ਉਹ ਦੇ ਥਾਂ
੫੦ ਰਾਜ ਕਰਦਾ ਸੀ ੦ ਜਦ ਬਅਲ-ਹਾਨਾਨ ਮਰ
ਗਿਆ ਤਦ ਹਦਦ ਉਹ ਦੇ ਥਾਂ ਰਾਜ ਕਰਦਾ ਸੀ
ਅਤੇ ਉਹ ਦੇ ਸ਼ਹਿਰ ਦਾ ਨਾਉਂ ਪਈ ਸੀ ਅਤੇ ਉਹ
ਦੀ ਰਾਣੀ ਦਾ ਨਾਉਂ ਮਹੇਟਬੇਲ ਸੀ ਜਿਹੜੀ
ਮੇਜ਼ਾਹਾਬ ਦੀ ਪੋਤੀ ਤੇ ਮਟਰੇਦ ਦੀ ਧੀ ਸੀ ੦
੫੧ ਹਦਦ ਵੀ ਮਰ ਗਿਆ ਅਤੇ ਅਦੋਮ ਦੇ ਸਰਦਾਰ
ਏਹ ਸਨ,—ਸਰਦਾਰ ਤਿਮਨਾ, ਸਰਦਾਰ ਅਲਯਾਹ,
੫੨ ਸਰਦਾਰ ਯਤੇਤ, ੦ ਸਰਦਾਰ ਆਹਲੀਬਾਮਾਹ, ਸਰਦਾਰ
੫੩ ਏਲਾਹ, ਸਰਦਾਰ ਪੀਨੋਨ, ੦ ਸਰਦਾਰ ਕਨਜ਼,
੫੪ ਸਰਦਾਰ ਤੇਮਾਨ, ਸਰਦਾਰ ਮਿਬਸਾਰ, ੦ ਸਰਦਾਰ

ਮਗਦੀਏਲ, ਸਰਦਾਰ ਈਰਾਮ । ਏਹ ਅਦੋਮ ਦੇ
ਸਰਦਾਰ ਸਨ ॥

## ਇਸਰਾਏਲ ਦੀ ਕੁਲ ਪੱਤ੍ਰੀ

੨ ਏਹ ਇਸਰਾਏਲ ਦੇ ਪੁੱਤ੍ਰ ਸਨ—ਰਊਬੇਨ,
ਸ਼ਿਮਓਨ, ਲੇਵੀ, ਤੇ ਯਹੂਦਾਹ, ਯਿੱਸਾਕਾਰ ਤੇ
੨ ਜ਼ਬੂਲੂਨ ੦ ਦਾਨ, ਯੂਸੁਫ਼ ਤੇ ਬਿਨਯਾਮੀਨ, ਨਫ਼ਤਾਲੀ,
ਗਾਦ ਤੇ ਆਸ਼ੇਰ ॥
੩ ਯਹੂਦਾਹ ਦੇ ਪੁੱਤ੍ਰ,—ਏਰ ਤੇ ਓਨਾਨ ਤੇ ਸ਼ੇਲਾਹ
ਜਿਹੜੇ ਤਿੰਨ ਉਸ ਕਨਾਨਣ ਸ਼ੂਆ ਦੀ ਧੀ ਨੇ ਉਹ ਦੇ
ਲਈ ਜਣੇ । ਅਤੇ ਏਰ ਯਹੂਦਾਹ ਦਾ ਪਲੌਠਾ
ਯਹੋਵਾਹ ਦੀ ਨਿਗਾਹ ਵਿੱਚ ਬੁਰਾ ਸੀ ਸੋ ਉਸ ਨੇ ਉਹ
੪ ਨੂੰ ਮਾਰ ਸੁੱਟਿਆ ੦ ਅਤੇ ਤਾਮਾਰ ਉਹ ਦੀ ਨੂੰਹ
ਨੇ ਉਹ ਦੇ ਲਈ ਪਰਸ ਤੇ ਜ਼ਰਹ ਜਣੇ । ਯਹੂਦਾਹ ਦੇ
ਸਭ ਪੁੱਤ੍ਰ ਪੰਜ ਸਨ ॥
੫ ੬ ਪਰਸ ਦੇ ਪੁੱਤ੍ਰ,—ਹਸਰੋਨ ਤੇ ਹਾਮੂਲ ੦ ਅਤੇ
ਜ਼ਰਹ ਦੇ ਪੁੱਤ੍ਰ,—ਜ਼ਿਮਰੀ ਤੇ ਏਥਾਨ ਤੇ ਹੇਮਾਨ ਤੇ
੭ ਕਲਕੋਲ ਤੇ ਦਾਰਾ ਏਹ ਸੱਭੇ ਪੰਜ ਸਨ ੦ ਅਤੇ
ਕਰਮੀ ਦੇ ਪੁੱਤ੍ਰ,—ਆਕਾਰ ਜਿਹੜਾ ਇਸਰਾਏਲ ਦਾ
ਦੁਖ ਦੇਣ ਵਾਲਾ ਸੀ ਜਦੋਂ ਉਸ ਨੇ ਮਣਸੀ ਹੋਈ
੮ ਚੀਜ਼ ਵਿਖੇ ਅਪਰਾਧ ਕੀਤਾ ਸੀ ੦ ਅਤੇ ਏਥਾਨ ਦੇ
੯ ਪੁੱਤ੍ਰ,—ਅਜ਼ਰਯਾਹ ੦ ਅਤੇ ਹਸਰੋਨ ਦੇ ਪੁੱਤ੍ਰ ਜਿਹੜੇ
ਉਹ ਦੇ ਲਈ ਜੰਮੇ—ਯਰਹਮਏਲ ਤੇ ਰਾਮ ਤੇ
੧੦ ਕਲੂਬਾਈ ੦ ਅਤੇ ਰਾਮ ਤੋਂ ਅੰਮੀਨਾਦਾਬ ਜੰਮਿਆ
ਅਤੇ ਅੰਮੀਨਾਦਾਬ ਤੋਂ ਨਹਸ਼ੋਨ ਯਹੂਦੀਆਂ ਦਾ
੧੧ ਸਜ਼ਾਦਾ ਜੰਮਿਆ ੦ ਅਤੇ ਨਹਸ਼ੋਨ ਤੋਂ ਸਲਮਾ
੧੨ ਜੰਮਿਆ ਅਤੇ ਸਲਮਾ ਤੋਂ ਬੋਅਜ਼ ਜੰਮਿਆ ੦ ਅਤੇ
ਬੋਅਜ਼ ਤੋਂ ਓਬੇਦ ਜੰਮਿਆ ਅਤੇ ਓਬੇਦ ਤੋਂ ਯੱਸੀ
੧੩ ਜੰਮਿਆ ੦ ਅਤੇ ਯੱਸੀ ਤੋਂ ਉਹ ਦਾ ਪਲੌਠਾ
ਅਲੀਆਬ ਜੰਮਿਆ ਅਤੇ ਅਬੀਨਾਦਾਬ ਦੂਜਾ ਤੇ
੧੪ ਸ਼ਿਮਆ ਤੀਜਾ ੦ ਨਥਨੇਲ ਚੌਥਾ, ਰੱਦਈ ਪੰਜਵਾਂ ੦
੧੫ ੧੬ ਓਸਮ ਛੇਵਾਂ, ਦਾਊਦ ਸੱਤਵਾਂ ੦ ਜਿਨ੍ਹਾਂ ਦੀਆਂ ਭੈਣਾਂ
ਸਰੂਯਾਹ ਤੇ ਅਬੀਗੈਲ ਸਨ ਅਤੇ ਸਰੂਯਾਹ ਦੇ
ਪੁੱਤ੍ਰ,—ਅਬਸ਼ਈ ਤੇ ਯੋਆਬ ਤੇ ਅਸਾਹੇਲ, ਤਿੰਨ ੦
੧੭ ਅਤੇ ਅਬੀਗੈਲ ਨੇ ਅਮਾਸਾ ਜਣਿਆ ਅਤੇ ਅਮਾਸਾ
ਦਾ ਪਿਤਾ ਯਥਰ ਇਸ਼ਮਏਲੀ ਸੀ ॥

੧੮ ਹਸ਼ਰੋਨ ਦੇ ਪੁੱਤ੍ਰ ਕਾਲੇਬ ਲਈ ਉਹ ਦੀ ਤੀਵੀਂ
ਅਜ਼ੂਬਾਹ ਨੇ ਅਤੇ ਯਰੀਓਥ ਨੇ ਪੁੱਤ੍ਰ ਜਣੇ ਅਤੇ ਏਹ
ਉਹ ਦੇ ਪੁੱਤ੍ਰ ਸਨ,—ਯੇਸ਼ਰ ਤੇ ਸੋਬਾਬ ਤੇ ਅਰਿਦੋਨ ੦
੧੯ ਜਦ ਅਜ਼ੂਬਾਹ ਮਰ ਗਈ ਤਾਂ ਕਾਲੇਬ ਨੇ ਅਫ਼ਰਾਥ
ਨੂੰ ਵਿਆਹ ਲਿਆ ਅਤੇ ਉਸ ਨੇ ਉਹ ਦੇ ਲਈ ਹੂਰ
੨੦ ਜਣਿਆ ੦ ਅਤੇ ਹੂਰ ਤੋਂ ਊਰੀ ਤੇ ਊਰੀ ਤੋਂ ਬਸਲੇਲ
੨੧ ਜੰਮਿਆ ੦ ਫੇਰ ਹਸਰੋਨ ਗਿਲਆਦ ਦੇ ਪਿਤਾ
ਮਾਕੀਰ ਦੀ ਧੀ ਕੋਲ ਗਿਆ ਜਿਹ ਨੂੰ ਉਸ ਨੇ ਸੱਠਾਂ
ਵਰਿਹਾਂ ਦਾ ਹੋਕੇ ਵਿਆਹ ਲਿਆ ਅਤੇ ਉਸ ਨੇ ਉਹ
੨੨ ਦੇ ਲਈ ਸਗੂਬ ਜਣਿਆ ੦ ਅਤੇ ਸਗੂਬ ਤੋਂ ਯਾਈਰ
ਜੰਮਿਆ ਜਿਹ ਦੇ ਕੋਲ ਗਿਲਆਦ ਦੇਸ ਵਿੱਚ ਤੇਈ
੨੩ ਸ਼ਹਿਰ ਸਨ ੦ ਅਤੇ ਗਸ਼ੂਰ ਤੇ ਅਰਾਮ ਨੇ ਯਾਈਰ ਦੇ
ਨਗਰਾਂ ਨੂੰ ਨਾਲੇ ਕਨਾਥ ਨੂੰ ਉਹ ਦਿਆਂ ਪਿੰਡਾਂ ਸਣੇ
ਉਨ੍ਹਾਂ ਕੋਲੋਂ ਲੈ ਲਿਆ ਅਰਥਾਤ ਸੱਠਾਂ ਨਗਰਾਂ ਨੂੰ।
ਏਹ ਸਭ ਗਿਲਆਦ ਦੇ ਪਿਤਾ ਮਾਕੀਰ ਦੇ ਪੁੱਤ੍ਰ
੨੪ ਸਨ ੦ ਇਹ ਦੇ ਮਗਰੋਂ ਕਿ ਹਸਰੋਨ ਕਾਲੇਬ
ਅਫ਼ਰਾਥਾਹ ਵਿੱਚ ਮਰ ਗਿਆ ਤਾਂ ਹਸ਼ਰੋਨ ਦੀ
ਤੀਵੀਂ ਅਬਿੱਯਾਹ ਨੇ ਉਹ ਦੇ ਲਈ ਅਸ਼ਹੂਰ ਜਿਹੜਾ
੨੫ ਤਕੋਆ ਦਾ ਪਿਤਾ ਸੀ ਜਣਿਆ ੦ ਅਤੇ ਹਸਰੋਨ
ਦੇ ਪਲੌਠੇ ਯਰਹਮਏਲ ਦੇ ਪੁੱਤ੍ਰ ਏਹ ਸਨ,—ਰਾਮ
ਜਿਹੜਾ ਪਹਿਲੌਠਾ ਸੀ ਅਤੇ ਬੂਨਾਹ ਤੇ ਓਰਨ ਤੇ
੨੬ ਓਸਮ, ਅਹਿੱਯਾਹ ੦ ਅਤੇ ਯਰਹਮਏਲ ਦੀ ਇੱਕ ਹੋਰ
ਤੀਵੀਂ ਸੀ ਜਿਹ ਦਾ ਨਾਉਂ ਅਟਾਰਾਹ ਸੀ। ਉਹ
੨੭ ਓਨਾਮ ਦੀ ਮਾਤਾ ਸੀ ੦ ਅਤੇ ਯਰਹਮਏਲ ਦੇ
ਪਲੌਠੇ ਰਾਮ ਦੇ ਪੁੱਤ੍ਰ ਮਅਸ ਤੇ ਯਾਮੀਨ ਤੇ ਏਕਰ
੨੮ ਸਨ ੦ ਅਤੇ ਓਨਾਮ ਦੇ ਪੁੱਤ੍ਰ ਸ਼ੰਮਈ ਤੇ ਯਾਦਾ ਸਨ
ਅਤੇ ਸ਼ੰਮਈ ਦੇ ਪੁੱਤ੍ਰ,—ਨਾਦਾਬ ਤੇ ਅਬੀਸ਼ੂਰ ੦
੨੯ ਅਤੇ ਅਬੀਸ਼ੂਰ ਦੀ ਤੀਵੀਂ ਦਾ ਨਾਉਂ ਅਬੀਹੈਲ ਸੀ
ਅਤੇ ਉਸ ਤੇ ਉਹ ਦੇ ਲਈ ਅਹਬਾਨ ਤੇ ਮੋਲੀਦ
੩੦ ਜਣੇ ੦ ਅਤੇ ਨਾਦਾਬ ਦੇ ਪੁੱਤ੍ਰ,—ਸਲਦ ਤੇ ਅੱਪਇਮ
੩੧ ਪਰ ਸਲਦ ਔਂਤ ਹੀ ਮਰ ਗਿਆ ੦ ਅਤੇ ਅੱਪਇਮ
ਦੇ ਪੁੱਤ੍ਰ,—ਯਿਸ਼ਈ ਅਤੇ ਯਿਸ਼ਈ ਦੇ ਪੁੱਤ੍ਰ,—ਸ਼ੇਸ਼ਾਨ
੩੨ ਅਤੇ ਸ਼ੇਸ਼ਾਨ ਦੇ ਪੁੱਤ੍ਰ—ਅਹਲਈ ੦ ਅਤੇ ਸ਼ੰਮਈ ਦੇ
ਭਰਾ ਯਾਦਾ ਦੇ ਪੁੱਤ੍ਰ,—ਯਥਰ ਤੇ ਯੋਨਾਥਾਨ ਅਤੇ
੩੩ ਯਥਰ ਔਂਤ ਹੀ ਮਰ ਗਿਆ ੦ ਅਤੇ ਯੋਨਾਥਾਨ ਦੇ
ਪੁੱਤ੍ਰ,—ਪਲਥ ਤੇ ਜ਼ਾਜ਼ਾ । ਏਹ ਯਰਹਮਏਲ ਦੇ

੩੪ ਪੁੱਤ੍ਰ ਸਨ ੦ ਸ਼ੇਸ਼ਾਨ ਦੇ ਪੁੱਤ੍ਰ ਨਹੀਂ ਸਨ ਪਰ ਧੀਆਂ
ਸਨ ਅਤੇ ਸ਼ੇਸ਼ਾਨ ਦਾ ਇੱਕ ਮਿਸਰੀ ਟਹਿਲੂਆ ਸੀ
੩੫ ਜਿਹ ਦਾ ਨਾਉਂ ਯਰਹਾ ਸੀ ੦ ਅਤੇ ਸ਼ੇਸ਼ਾਨ ਨੇ
ਆਪਣੀ ਧੀ ਆਪਣੇ ਟਹਿਲੂਏ ਯਰਹਾ ਨੂੰ ਵਿਆਹ
ਦਿੱਤੀ ਅਤੇ ਉਸ ਨੇ ਉਹ ਦੇ ਲਈ ਅੱਤਈ
੩੬ ਜਣਿਆ ੦ ਅਤੇ ਅੱਤਈ ਤੋਂ ਨਾਥਾਨ ਜੰਮਿਆ ਅਤੇ
੩੭ ਨਾਥਾਨ ਤੋਂ ਜ਼ਾਬਾਦ ਜੰਮਿਆ ੦ ਅਤੇ ਜ਼ਾਬਾਦ ਤੋਂ
ਅਫ਼ਲਾਲ ਜੰਮਿਆ ਅਤੇ ਅਫ਼ਲਾਲ ਤੋਂ ਓਬੇਦ
੩੮ ਜੰਮਿਆ ੦ ਅਤੇ ਓਬੇਦ ਤੋਂ ਯੇਹੂ ਜੰਮਿਆ ਅਤੇ ਯੇਹੂ
੩੯ ਤੋਂ ਅਜ਼ਰਯਾਹ ਜੰਮਿਆ ੦ ਅਤੇ ਅਜ਼ਰਯਾਹ ਤੋਂ
ਹਲਸ ਜੰਮਿਆ ਅਤੇ ਹਲਸ ਤੋਂ ਅਲਾਸਾਹ
੪੦ ਜੰਮਿਆ ੦ ਅਤੇ ਅਲਾਸਾਹ ਤੋਂ ਸਿਸਮਾਈ ਜੰਮਿਆ
੪੧ ਅਤੇ ਸਿਸਮਾਈ ਤੋਂ ਸ਼ੱਲੂਮ ਜੰਮਿਆ ੦ ਅਤੇ ਸ਼ੱਲੂਮ
ਤੋਂ ਯਕਮਯਾਹ ਜੰਮਿਆ ਅਤੇ ਯਕਮਯਾਹ ਤੋਂ
ਅਲੀਸ਼ਾਮਾ ਜੰਮਿਆ ॥

੪੨ ਯਰਹਮਏਲ ਦੇ ਭਰਾ ਕਾਲੇਬ ਦੇ ਪੁੱਤ੍ਰ,—ਮੇਸ਼ਾ
ਉਹ ਦਾ ਪਲੌਠਾ ਜਿਹੜਾ ਜ਼ੀਫ ਦਾ ਪਿਤਾ ਸੀ ਅਤੇ
੪੩ ਹਬਰੋਨ ਦੇ ਪਿਤਾ ਮਾਰੇਸ਼ਾਹ ਦੇ ਪੁੱਤ੍ਰ ੦ ਹਬਰੋਨ ਦੇ
ਪੁੱਤ੍ਰ,—ਕੋਰਹ ਤੇ ਤੱਪੂਅਹ ਤੇ ਰਕਮ ਤੇ ਸ਼ਮਾ ੦
੪੪ ਅਤੇ ਸ਼ਮਾ ਤੋਂ ਰਹਮ ਜੰਮਿਆ ਜਿਹੜਾ ਯਾਰਕਆਮ
ਦਾ ਪਿਤਾ ਸੀ ਅਤੇ ਰਕਮ ਤੋਂ ਸ਼ੰਮਈ ਜੰਮਿਆ ੦
੪੫ ਅਤੇ ਸ਼ੰਮਈ ਦਾ ਪੁੱਤ੍ਰ ਮਾਓਨ ਸੀ ਅਤੇ ਮਾਓਨ
੪੬ ਬੈਤ-ਸੂਰ ਦਾ ਪਿਤਾ ਸੀ ੦ ਅਤੇ ਕਾਲੇਬ ਦੀ ਸੁਰੀਤ
ਏਫਾਹ ਨੇ ਹਾਰਾਨ ਤੇ ਮੋਸਾ ਤੇ ਗਾਜ਼ੇਜ਼ ਜਣੇ ਅਤੇ
੪੭ ਹਾਰਾਨ ਤੋਂ ਗਾਜ਼ੇਜ਼ ਜੰਮਿਆ ੦ ਅਤੇ ਯਾਹਦਈ ਦੇ
ਪੁੱਤ੍ਰ,—ਰਗਮ ਤੇ ਯੋਥਾਮ ਤੇ ਗੇਸ਼ਾਨ ਤੇ ਪਲਟ
੪੮ ਤੇ ਏਫਾਹ ਤੇ ਸ਼ਾਅਫ ੦ ਮਅਕਾਹ ਕਾਲੇਬ ਦੀ
੪੯ ਸੁਰੀਤ ਨੇ ਸ਼ਬਰ ਤੇ ਤਿਰਹਨਾਹ ਜਣੇ ੦ ਉਸ ਨੇ ਵੀ
ਮਦਮੰਨਾਹ ਦਾ ਪਿਤਾ ਸ਼ਅਫ, ਮਕਬੇਨਾ ਦਾ ਪਿਤਾ
ਸ਼ਵਾ ਤੇ ਗਿਬਆ ਦਾ ਪਿਤਾ ਜਣੇ ਅਤੇ ਕਾਲੇਬ ਦੀ
ਧੀ ਅਕਸਾਹ ਸੀ ॥

੫੦ ਏਹ ਹੂਰ ਦਾ ਪੁੱਤ੍ਰ ਜਿਹੜਾ ਅਫਰਾਥਾਹ ਦਾ
ਪਲੌਠਾ ਸੀ, ਕਾਲੇਬ ਦੇ ਪੁੱਤ੍ਰ ਸਨ,—ਕਿਰਯਥ-
੫੧ ਯਆਰੀਮ ਦਾ ਪਿਤਾ ਸ਼ੋਬਾਲ, ੦ ਬੈਤਲਹਮ ਦਾ
ਪਿਤਾ ਸਾਲਮਾ, ਬੈਤਗਾਦੇਰ ਦਾ ਪਿਤਾ ਹਾਰੇਫ ੦
੫੨ ਅਤੇ ਕਿਰਯਥ-ਯਆਰੀਮ ਦੇ ਪਿਤਾ ਸ਼ੋਬਾਲ ਦੇ
ਪੁੱਤ੍ਰ ਸਨ,—ਹਾਰੋਅਹ ਤੇ ਮਨੁਹੋਥ ਦਾ ਅੱਧਾ
੫੩ ਹਿੱਸਾ ੦ ਅਤੇ ਕਿਰਯਥ-ਯਆਰੀਮ ਦੀਆਂ ਕੁਲਾਂ,—
ਯਿਥਰੀ ਤੇ ਪੂਥੀ ਤੇ ਸ਼ੁਮਾਥੀ ਤੇ ਮਿਸ਼ਰਾਈ ਜਿਨ੍ਹਾਂ ਤੋਂ
੫੪ ਸਾਰਆਥੀ ਤੇ ਅਸ਼ਤਾਉਲੀ ਨਿੱਕਲੇ ੦ ਸਾਲਮਾ ਦੇ
ਪੁੱਤ੍ਰ,—ਬੈਤਲਹਮ ਨਟੂਫਾਥੀ, ਅਟਰੋਥ-ਬੈਤ-ਯੋਆਬ
ਦਾ ਘਰਾਣਾ ਤੇ ਮਨਹਥੀਆਂ ਦਾ ਅੱਧਾ ਹਿੱਸਾ,
੫੫ ਸਾਰਥੀ ੦ ਅਤੇ ਉਨ੍ਹਾਂ ਲਿਖਾਰੀਆਂ ਦੀਆਂ ਕੁਲਾਂ
ਜਿਹੜੇ ਯਅਬੇਨ ਵਿੱਚ ਵੱਸਦੇ ਸਨ,—ਤੀਰਆਥੀ
ਸ਼ਿਮਆਥੀ ਤੇ ਸੂਕਾਥੀ। ਏਹ ਓਹ ਕੀਨੀ ਹਨ
ਜਿਹੜੇ ਰੇਕਾਬ ਦੇ ਘਰਾਣੇ ਦੇ ਪਿਤਾ ਹੰਮਥ ਤੋਂ ਆਏ
ਸਨ ॥

## ਦਾਊਦ ਦੀ ਅੰਸ

੩ ਏਹ ਦਾਊਦ ਦੇ ਪੁੱਤ੍ਰ ਸਨ ਜਿਹੜੇ ਹਬਰੋਨ ਵਿੱਚ
ਉਹ ਦੇ ਲਈ ਜੰਮੇ। ਪਲੌਠਾ ਅਮਨੋਨ ਯਿਜ਼ਰਏਲੀ
ਅਹੀਨੋਅਮ ਤੋਂ, ਦੂਜਾ ਦਾਨਿਏਲ ਕਰਮਲੀ ਅਬੀਗੈਲ
੨ ਤੋਂ ੦ ਤੀਜਾ ਅਬਸ਼ਾਲੋਮ ਮਅਕਾਹ ਦਾ ਪੁੱਤ੍ਰ ਜਿਹੜੀ
ਗਸ਼ੂਰ ਦੇ ਰਾਜਾ ਤਲਮਈ ਦੀ ਧੀ ਸੀ, ਚੌਥਾ
੩ ਅਦੋਨੀਯਾਹ ਹੱਗੀਥ ਦਾ ਪੁੱਤ੍ਰ ੦ ਪੰਜਵਾਂ ਸ਼ਫਟਯਾਹ
ਅਬੀਟਾਲ ਤੋਂ, ਛੇਵਾਂ ਯਿਥਰਆਮ ਉਹ ਦੀ ਰਾਣੀ
੪ ਅਗਲਾਹ ਤੋਂ ੦ ਏਹ ਛੇ ਹਬਰੋਨ ਵਿੱਚ ਉਹ ਦੇ ਲਈ
ਜੰਮੇ ਜਿੱਥੇ ਉਹ ਸਾਢੇ ਸੱਤ ਵਰਹੇ ਰਾਜ ਕਰਦਾ ਰਿਹਾ।
ਫੇਰ ਉਹ ਨੇ ਯਰੂਸ਼ਲਮ ਵਿੱਚ ਤੇਤੀ ਵਰਹੇ ਰਾਜ
ਕੀਤਾ ॥

੫ ਏਹ ਯਰੂਸ਼ਲਮ ਵਿੱਚ ਉਹ ਦੇ ਲਈ ਜੰਮੇ,—
ਸ਼ਿਮਆ ਤੇ ਸ਼ੋਬਾਬ ਤੇ ਨਾਥਾਨ ਤੇ ਸੁਲੇਮਾਨ, ਚਾਰ,
੬ ਅੰਮੀਏਲ ਦੀ ਧੀ ਬਥਸ਼ੂਆ ਤੋਂ ੦ ਨਾਲੇ ਯਿਬਹਾਰ
੭ ਤੇ ਅਲੀਸ਼ਾਮਾ ਤੇ ਅਲੀਫਾਲਟ ੦ ਤੇ ਨੋਗਹ ਤੇ
੮ ਨਫਗ ਤੇ ਯਾਫੀਆ ੦ ਤੇ ਅਲੀਸ਼ਾਮਾ ਤੇ ਅਲਯਾਦਾ
੯ ਤੇ ਅਲੀਫਲਟ, ਨੌਂ ੦ ਸੁਰੀਤਾਂ ਦੇ ਪੁੱਤ੍ਰਾਂ ਤੋਂ ਬਿਨਾ
ਏਹ ਸਭ ਦਾਊਦ ਦੇ ਪੁੱਤ੍ਰ ਸਨ ਅਤੇ ਉਨ੍ਹਾਂ ਦੀ ਭੈਣ
ਤਾਮਾਰ ਸੀ ॥

੧੦ ਸੁਲੇਮਾਨ ਦਾ ਪੁੱਤ੍ਰ ਰਹਬੁਆਮ ਸੀ, ਉਹ ਦਾ
ਪੁੱਤ੍ਰ ਅਬੀਯਾਹ, ਉਹ ਦਾ ਪੁੱਤ੍ਰ ਆਸਾ, ਉਹ ਦਾ ਪੁੱਤ੍ਰ
੧੧ ਯਹੋਸ਼ਾਫਾਟ ੦ ਉਹ ਦਾ ਪੁੱਤ੍ਰ ਯੋਰਾਮ, ਉਹ ਦਾ ਪੁੱਤ੍ਰ
੧੨ ਅਹਜ਼ਯਾਹ, ਉਹ ਦਾ ਪੁੱਤ੍ਰ ਯੋਆਸ਼ ੦ ਉਹ ਦਾ

ਪੁੱਤ੍ਰ ਅਮਸਯਾਹ, ਉਹ ਦਾ ਪੁੱਤ੍ਰ ਅਜ਼ਰਯਾਹ, ਉਹ
੧੩ ਦਾ ਪੁੱਤ੍ਰ ਯੋਥਾਮ੍ ੦ ਉਹ ਦਾ ਪੁੱਤ੍ਰ ਆਹਾਜ਼, ਉਹ ਦਾ
੧੪ ਪੁੱਤ੍ਰ ਹਿਜ਼ਕੀਯਾਹ, ਉਹ ਦਾ ਪੁੱਤ੍ਰ ਮਨੱਸ਼ਹ ੦ ਉਹ ਦਾ
੧੫ ਪੁੱਤ੍ਰ ਆਮੋਨ, ਉਹ ਦਾ ਪੁੱਤ੍ਰ ਯੋਸੀਯਾਹ ੦ ਅਤੇ
ਯੋਸ਼ੀਯਾਹ ਦੇ ਪੁੱਤ੍ਰ,—ਪਲੌਠਾ ਯੋਹਾਨਾਨ, ਦੂਜਾ
ਯਹੋਯਾਕੀਮ, ਤੀਜਾ ਸਿਦਕੀਯਾਹ, ਚੌਥਾ ਸ਼ੱਲੂਮ ੦
੧੬ ਯਹੋਯਕੀਮ ਦੇ ਪੁੱਤ੍ਰ,—ਉਹ ਦਾ ਪੁੱਤ੍ਰ ਯਕਾਨਯਾਹ,
੧੭ ਉਹ ਦਾ ਪੁੱਤ੍ਰ ਸਿਦਕੀਯਾਹ ੦ ਯਕਾਨਯਾਹ ਦੇ ਪੁੱਤ੍ਰ,—
੧੮ ਅੱਸਿਰ, ਉਹ ਦਾ ਪੁੱਤ੍ਰ ਸ਼ਅਲਤੀਏਲ ੦ ਨਾਲੇ
ਮਲਕੀਰਾਮ ਤੇ ਫਦਾਯਾਹ ਤੇ ਸ਼ਨੱਸਰ, ਯਕਮਯਾਹ,
੧੯ ਹੋਸ਼ਾਮਾ ਤੇ ਨਦਬਯਾਹ ੦ ਅਤੇ ਫਦਾਯਾਹ ਦੇ
ਪੁੱਤ੍ਰ,—ਜ਼ਰੁੱਬਾਬਲ ਤੇ ਸ਼ਿਮਈ ਅਤੇ ਜ਼ਰੁੱਬਾਬਲ ਦੇ
ਪੁੱਤ੍ਰ,—ਮਸੁੱਲਾਮ ਤੇ ਹਨਨਯਾਹ ਤੇ ਉਨ੍ਹਾਂ ਦੀ ਭੈਣ
੨੦ ਸ਼ਲੋਮੀਥ ੦ ਅਤੇ ਹਸ਼ੁਬਾਹ ਤੇ ਓਹਲ ਤੇ ਬਰਕਯਾਹ
੨੧ ਤੇ ਹਸਦਯਾਹ, ਯੂਸ਼ਬ-ਹਸਦ, ਪੰਜ ੦ ਅਤੇ ਹਨਨਯਾਹ
ਦੇ ਪੁੱਤ੍ਰ,—ਪਲਟਯਾਹ ਤੇ ਯਿਸ਼ਅਯਾਹ—ਰਫ਼ਾਯਾਹ
ਦੇ ਪੁੱਤ੍ਰ, ਅਰਨਾਨ ਦੇ ਪੁੱਤ੍ਰ, ਓਬਦਯਾਹ ਦੇ ਪੁੱਤ੍ਰ,
੨੨ ਸ਼ਕਨਯਾਹ ਦੇ ਪੁੱਤ੍ਰ ੦ ਸ਼ਕਨਯਾਹ ਦੇ ਪੁੱਤ੍ਰ,—
ਸ਼ਮਅਯਾਹ, ਅਤੇ ਸ਼ਮਅਯਾਹ ਦੇ ਪੁੱਤ੍ਰ,—ਹੱਟੂਸ਼ ਤੇ
ਯਿਗਾਲ ਤੇ ਬਾਰੀਅਹ ਤੇ ਨਅਰਯਾਹ ਤੇ ਸ਼ਾਫ਼ਾਟ,
੨੩ ਛੇ ੦ ਅਤੇ ਨਅਰਯਾਹ ਦੇ ਪੁੱਤ੍ਰ,—ਅਲਯੋਏਨਈ
੨੪ ਤੇ ਹਿਜ਼ਕੀਯਾਹ ਤੇ ਅਜ਼ਰੀਕਾਮ, ਤਿੰਨ ੦ ਅਤੇ
ਅਲਯੋਏਨਈ ਦੇ ਪੁੱਤ੍ਰ,—ਹੋਦੈਯਾਹ ਤੇ ਅਲਯਾਸ਼ੀਬ
ਤੇ ਫਲਾਯਾਹ ਤੇ ਅੱਕੂਬ ਤੇ ਯੋਹਾਨਾਨ ਤੇ ਦਲਾਯਾਹ
ਤੇ ਅਨਾਨੀ, ਸੱਤ ॥

### ਯਹੂਦਾਹ ਤੇ ਸ਼ਿਮਓਨ ਦੀ ਅੰਸ

੪—ਯਹੂਦਾਹ ਦੇ ਪੁੱਤ੍ਰ,—ਪਰਸ, ਹਸਰੋਨ ਤੇ ਕਰਮੀ
੨ ਤੇ ਹੂਰ ਤੇ ਸ਼ੋਬਾਲ ੦ ਅਤੇ ਰਆਯਾਹ ਸ਼ੋਬਾਲ ਦੇ
ਪੁੱਤ੍ਰ ਤੋਂ ਯਹਥ ਜੰਮਿਆ ਅਤੇ ਯਹਥ ਤੋਂ ਅਹੂਮਈ ਤੇ
ਲਹਦ । ਏਹ ਸਾਰਆਥੀਆਂ ਦੇ ਕੁਲ ਸਨ ॥
੩ ਅਤੇ ਏਹ ਏਟਾਮ ਦੇ ਪਿਉ ਦੇ ਸਨ,—ਯਿਜ਼ਰਏਲ
ਤੇ ਯਿਸ਼ਮਾ ਤੇ ਯਿਦਬਾਸ਼ ਅਤੇ ਉਨ੍ਹਾਂ ਦੀ ਭੈਣ
੪ ਹੱਸਲਲਪੋਨੀ ਸੀ ੦ ਅਤੇ ਫਨੂਏਲ ਗਦੋਰ ਦਾ ਪਿਤਾ
ਅਤੇ ਏਜ਼ਰ ਹੂਸ਼ਾਹ ਦਾ ਪਿਤਾ । ਏਹ ਬੈਤਲਹਮ ਦੇ
ਪਿਤਾ ਅਫ਼ਰਾਥਾਹ ਦੇ ਪਲੌਠੇ ਹੂਰ ਦੇ ਪੁੱਤ੍ਰ ਸਨ ੦
੫ ਅਤੇ ਤਕੋਆ ਦੇ ਪਿਤਾ ਅਸ਼ਹੂਰ ਦੀਆਂ ਦੋ ਤੀਵੀਆਂ
੬ ਸਨ, ਹਲਾਹ ਤੇ ਨਅਰਾਹ ੦ ਅਤੇ ਨਅਰਾਹ ਨੇ ਉਹ
ਦੇ ਲਈ ਅਹੁੱਜ਼ਾਮ ਤੇ ਹੇਫ਼ਰ ਤੇ ਤੇਮਨੀ ਤੇ
ਹਾਅਹਸ਼ਤਾਰੀ ਜਣੇ । ਏਹ ਨਅਰਾਹ ਦੇ ਪੁੱਤ੍ਰ ਸਨ ੦
੭ ਅਤੇ ਹਲਾਹ ਦੇ ਪੁੱਤ੍ਰ,—ਸਰਥ, ਯਿਸਹਰ ਤੇ
੮ ਅਥਨਾਨ ੦ ਅਤੇ ਕੋਸ ਤੋਂ ਆਨੂਬ ਤੇ ਸੋਬੇਬਾਹ ਤੇ
ਹਾਰੁਮ ਦੇ ਪੁੱਤ੍ਰ ਅਹਰਹੇਲ ਦੇ ਟੱਬਰ ਜੰਮੇ ॥
੯ ਅਤੇ ਯਅਬੇਸ ਆਪਣੇ ਭਰਾਵਾਂ ਨਾਲੋਂ ਪਤਵੰਤ
ਸੀ ਅਤੇ ਉਹ ਦੀ ਮਾਤਾ ਨੇ ਇਹ ਆਖਕੇ ਉਹ ਦਾ
ਨਾਉਂ ਯਅਬੇਸ ਰੱਖਿਆ ਭਈ ਮੈਂ ਉਹ ਨੂੰ ਦੁਖ ਨਾਲ
੧੦ ਜਣਿਆ ੦ ਅਤੇ ਯਅਬੇਸ ਨੇ ਇਸਰਾਏਲ ਦੇ
ਪਰਮੇਸ਼ੁਰ ਅੱਗੇ ਬੇਨਤੀ ਕਰ ਕੇ ਆਖਿਆ, ਕਾਸ਼ ਕਿ
ਤੂੰ ਮੈਨੂੰ ਸੱਚ ਮੁੱਚ ਬਰਕਤ ਦਿੰਦਾ ਤੇ ਮੇਰੀਆਂ ਹੱਦਾਂ
ਨੂੰ ਵਧਾਉਂਦਾ ਤੇ ਤੇਰਾ ਹੱਥ ਮੇਰੇ ਨਾਲ ਰਹਿੰਦਾ ਅਤੇ
ਤੂੰ ਮੈਨੂੰ ਬੁਰਿਆਈ ਤੋਂ ਬਚਾਉਂਦਾ ਤਾਂ ਜੋ ਉਹ ਮੈਨੂੰ
ਦੁਖ ਨਾ ਦੇਵੇ ! ਅਤੇ ਪਰਮੇਸ਼ੁਰ ਨੇ ਉਹ ਦੀਆਂ
੧੧ ਭਾਉਣੀਆਂ ਪੂਰੀਆਂ ਕੀਤੀਆਂ ੦ ਅਤੇ ਸ਼ੂਹਾਹ ਦੇ
ਭਰਾ ਕਲੂਬ ਤੋਂ ਮਹੀਰ ਜੰਮਿਆ ਜਿਹੜਾ ਅਸ਼ਤੋਨ ਦਾ
੧੨ ਪਿਤਾ ਸੀ ੦ ਅਤੇ ਅਸ਼ਤੋਨ ਤੋਂ ਬੈਤਰਾਫ਼ਾ ਤੇ ਪਾਸੇਅਹ
ਤੇ ਈਰ-ਨਾਹਾਸ਼ ਦੇ ਪਿਤਾ ਤਹਿੰਨਾਹ । ਏਹ ਰੇਕਾਹ
੧੩ ਦੇ ਮਨੁੱਖ ਸਨ ੦ ਅਤੇ ਕਨਜ਼ ਦੇ ਪੁੱਤ੍ਰ,—ਆਥਨੀਏਲ
ਤੇ ਸਰਾਯਾਹ ਅਤੇ ਆਥਨੀਏਲ ਦੇ ਪੁੱਤ੍ਰ,—ਹਥਥ ੦
੧੪ ਅਤੇ ਮਓਨੋਥਈ ਤੋਂ ਆਫਰਾਹ ਜੰਮਿਆ ਅਤੇ
ਸਰਾਯਾਹ ਤੋਂ ਯੋਆਬ ਜੰਮਿਆ ਜਿਹੜਾ ਗੇ-ਹਰਾਸ਼ੀਮ*
੧੫ ਦਾ ਪਿਤਾ ਸੀ ਕਿਉਂ ਜੋ ਓਹ ਕਾਰੀਗਰ ਸਨ ੦ ਅਤੇ
ਯਫੁੰਨਹ ਦੇ ਪੁੱਤ੍ਰ ਕਾਲੇਬ ਦੇ ਪੁੱਤ੍ਰ,—ਈਰੂ, ਏਲਾਹ
੧੬ ਤੇ ਨਅਮ ਅਤੇ ਏਲਾਹ ਦੇ ਪੁੱਤ੍ਰ ਅਤੇ ਕਨਜ਼ ੦ ਅਤੇ
ਯਹੱਲਲੇਲ ਦੇ ਪੁੱਤ੍ਰ,—ਜ਼ੀਫ ਤੇ ਜ਼ੀਫਾਹ, ਤੀਰਯਾ ਤੇ
੧੭ ਅਸਰੇਲ ੦ ਅਤੇ ਅਜ਼ਰਾਹ ਦੇ ਪੁੱਤ੍ਰ,—ਯਥਰ ਤੇ
ਮਰਦ ਤੇ ਏਫਰ ਤੇ ਯਾਲੋਨ ਅਤੇ ਉਹ ਮਿਰਯਮ ਤੇ
ਸ਼ੰਮਈ ਤੇ ਯਿਸ਼ਬਹ ਅਸ਼ਤਮੋਆ ਦਾ ਪਿਤਾ ਜਣੀ ੦
੧੮ ਅਤੇ ਉਹ ਦੀ ਯਹੂਦਣ ਤੀਵੀਂ ਨੇ ਗਦੋਰ ਦਾ ਪਿਤਾ
ਯਰਦ ਤੇ ਸੋਕੋ ਦਾ ਪਿਤਾ ਹਬਰ ਤੇ ਜ਼ਨੋਅਹ ਦਾ ਪਿਤਾ
ਯਕੂਥੀਏਲ ਜਣੇ ਅਤੇ ਏਹ ਫ਼ਿਰਊਨ ਦੀ ਧੀ

* "ਕਾਰੀਗਰਾਂ ਦਾ ਦੂਣ"।

ਬਿਥਯਾਹ ਦੇ ਪੁੱਤ੍ਰ ਸਨ ਜਿਹ ਨੂੰ ਮਰਦ ਨੇ ਵਿਆਹ
੧੯ ਲਿਆ ੦ ਅਤੇ ਹੋਦੀਯਾਹ ਦੀ ਤੀਵੀਂ ਨਹਮ ਦੀ ਭੈਣ
ਦੇ ਪੁੱਤ੍ਰ ਗਰਮੀ ਕਈਲਾਹ ਦਾ ਪਿਤਾ ਅਤੇ ਮਆਕਾਥੀ
੨੦ ਅਸ਼ਤਮੋਆ ਸਨ ੦ ਅਤੇ ਸ਼ੀਮੋਨ ਦੇ ਪੁੱਤ੍ਰ ਅਮਨੋਨ
ਤੇ ਰਿੰਨਾਹ ਬਨ-ਹਾਨਾਨ ਤੇ ਤੀਲੋਨ ਅਤੇ ਯਿਸ਼ਈ ਦੇ
੨੧ ਪੁੱਤ੍ਰ,—ਜ਼ੋਹੇਥ ਤੇ ਬਨ-ਜ਼ੋਹੇਥ ੦ ਯਹੂਦਾਹ ਦੇ ਪੁੱਤ੍ਰ
ਸ਼ੇਲਾਹ ਦੇ ਪੁੱਤ੍ਰ,—ਲੇਕਾਹ ਦਾ ਪਿਤਾ ਏਰ ਤੇ
ਮਾਰੇਸ਼ਾਹ ਦਾ ਪਿਤਾ ਲਅਦਾਹ ਅਤੇ ਅਸ਼ਬੇਆ ਦੇ
ਘਰਾਣੇ ਦੇ ਟੱਬਰ ਜਿਹੜੇ ਮਹੀਨ ਕਤਾਨ ਬੁਨਣ
੨੨ ਵਾਲਿਆਂ ਦੇ ਘਰਾਣੇ ਦੇ ਸਨ ੦ ਅਤੇ ਯੋਕੀਮ ਤੇ
ਕੋਜ਼ੇਬਾ ਦੇ ਮਨੁੱਖ ਤੇ ਯੋਆਸ਼ ਤੇ ਸਾਰਾਫ ਜੋ ਮੋਆਬ ਤੇ
ਹਕੂਮਤ ਕਰਦੇ ਸਨ ਅਤੇ ਯਾਸ਼ੂਬੀ-ਲਹਮ । ਅਤੇ
੨੩ ਏਹ ਗੱਲਾਂ ਪੁਰਾਣੀਆਂ ਹਨ ੦ ਏਹ ਘੁਮਿਆਰ ਸਨ
ਅਤੇ ਗਦੇਰਾਹ ਤੇ ਨਟਾਈਮ ਦੇ ਵੱਸਣ ਵਾਲੇ ਸਨ ।
ਉੱਥੇ ਓਹ ਪਾਤਸ਼ਾਹ ਦੇ ਨਾਲ ਉਹ ਦੇ ਕੰਮ ਕਰਨ
ਲਈ ਵੱਸਦੇ ਸਨ ॥
੨੪ ਸ਼ਿਮਓਨ ਦੇ ਪੁੱਤ੍ਰ,—ਨਮੂਏਲ ਤੇ ਯਾਮੀਨ, ਯਰੀਬ,
੨੫ ਜ਼ਰਹ ਸ਼ਾਊਲ ੦ ਉਹ ਦਾ ਪੁੱਤ੍ਰ ਸ਼ੱਲੁਮ, ਉਹ ਦਾ
੨੬ ਪੁੱਤ੍ਰ ਮਿਬਸਾਮ, ਉਹ ਦਾ ਪੁੱਤ੍ਰ ਮਿਸ਼ਮਾ ੦ ਅਤੇ
ਮਿਸ਼ਮਾ ਦੇ ਪੁੱਤ੍ਰ,—ਉਹ ਦਾ ਪੁੱਤ੍ਰ ਹੰਮੂਏਲ, ਉਹ ਦਾ
੨੭ ਪੁੱਤ੍ਰ ਜ਼ੱਕੂਰ, ਉਹ ਦਾ ਪੁੱਤ੍ਰ ਸ਼ਿਮਈ ੦ ਅਤੇ ਸ਼ਿਮਈ
ਦੇ ਸੋਲਾ ਪੁੱਤ੍ਰ ਅਤੇ ਛੇ ਧੀਆਂ ਸਨ ਪਰ ਉਸ ਦੇ
ਭਰਾਵਾਂ ਦੇ ਬਹੁਤ ਬਾਲ ਬੱਚੇ ਨਹੀਂ ਸਨ ਅਤੇ ਉਨ੍ਹਾਂ
ਦੀਆਂ ਸਾਰੀਆਂ ਕੁਲਾਂ ਯਹੂਦਾਹ ਦੀ ਸੰਤਾਨ ਵਾਂਙੁ
੨੮ ਨਾ ਵਧੀਆਂ ੦ ਅਤੇ ਓਹ ਬਏਰਸ਼ਬਾ ਵਿੱਚ ਤੇ
੨੯ ਮੋਲਾਦਾਹ ਤੇ ਹਸਰ-ਸ਼ੂਆਲ ਵਿੱਚ ਵੱਸਦੇ ਸਨ ੦ ਅਤੇ
ਬਿਲਹਾਹ ਵਿੱਚ ਤੇ ਅਸਮ ਵਿੱਚ ਤੇ ਤੋਲਾਦ ਵਿੱਚ ੦
੩੦ ਅਤੇ ਬਥੂਏਲ ਵਿੱਚ ਤੇ ਹਾਰਮਾਹ ਵਿੱਚ ਤੇ ਸਿਕਲਗ
੩੧ ਵਿੱਚ ੦ ਅਤੇ ਬੈਤ-ਮਰਕਾਬੋਥ ਵਿੱਚ ਤੇ ਹਸਰ-ਸੂਸੀਮ
ਵਿੱਚ ਤੇ ਬੈਤ-ਬਿਰਈ ਵਿੱਚ ਤੇ ਸ਼ਅਰਇਮ ਵਿੱਚ ।
ਏਹ ਉਨ੍ਹਾਂ ਦੇ ਸ਼ਹਿਰ ਦਾਊਦ ਪਾਤਸ਼ਾਹ ਤੀਕ ਸਨ ੦
੩੨ ਉਨ੍ਹਾਂ ਦੇ ਪਿੰਡ,—ਏਟਾਮ ਤੇ ਆਯਿਨ, ਰਿੰਮੋਨ ਤੇ
੩੩ ਤੋਕਨ ਤੇ ਆਸ਼ਾਨ, ਪੰਜ ਸ਼ਹਿਰ ੦ ਨਾਲੇ ਇਨ੍ਹਾਂ
ਸ਼ਹਿਰਾਂ ਦੇ ਆਲੇ ਦੁਆਲੇ ਦੇ ਸਾਰੇ ਪਿੰਡ ਬਅਲ
ਤੀਕ । ਏਹ ਉਨ੍ਹਾਂ ਦੇ ਵਸੇਬੇ ਸਨ ਅਤੇ ਉਨ੍ਹਾਂ ਦੀਆਂ
੩੪ ਕੁਲ ਪੱਤ੍ਰੀਆਂ ਸਨ ੦ ਅਤੇ ਮਸ਼ੋਬਾਬ ਤੇ ਯਮਲੇਕ ਤੇ
੩੫ ਯੋਸ਼ਾਹ ਅਮਸਯਾਹ ਦਾ ਪੁੱਤ੍ਰ ੦ ਅਤੇ ਯੋਏਲ ਤੇ ਯੇਹੂ
੩੬ ਯੋਸ਼ਿਬਯਾਹ ਦਾ ਪੁੱਤ੍ਰ, ਅਸੀਏਲ ਦਾ ਪੁੱਤ੍ਰ ੦ ਅਤੇ
ਅਲਯੋਏਨਈ ਤੇ ਯਅਕੋਬਾਹ ਤੇ ਯਸ਼ੋਹਾਯਾਹ ਤੇ
ਅਸ਼ਾਯਾਹ ਤੇ ਅਦੀਏਲ ਤੇ ਯਿਸੀਮਿਏਲ ਤੇ
੩੭ ਬਨਾਯਾਹ ੦ ਅਤੇ ਸ਼ਿਫਈ ਦਾ ਪੁੱਤ੍ਰ ਜ਼ੀਜ਼ਾ, ਅੱਲੋਨ
ਦਾ ਪੁੱਤ੍ਰ, ਯਦਾਯਾਹ ਦਾ ਪੁੱਤ੍ਰ, ਸ਼ਿਮਰੀ ਦਾ ਪੁੱਤ੍ਰ,
੩੮ ਸ਼ਮਅਯਾਹ ਦਾ ਪੁੱਤ੍ਰ ੦ ਏਹ ਜਿਨ੍ਹਾਂ ਦੇ ਨਾਵਾਂ ਦਾ
ਵਰਨਨ ਹੋਇਆ ਆਪੋ ਆਪਣੇ ਕੁਲਾਂ ਦੇ ਸ਼ਜ਼ਾਦੇ
ਸਨ ਅਤੇ ਉਨ੍ਹਾਂ ਦੇ ਪਿਤਰਾਂ ਦੇ ਘਰਾਣੇ ਬਹੁਤ ਹੀ
ਵਧ ਗਏ ॥
੩੯ ਅਰ ਓਹ ਗਦੋਰ ਦੇ ਦੁਆਰੇ ਤੋੜੀ ਉਸ ਦੂਣ ਦੇ
ਪੂਰਬ ਤੀਕਰ ਆਪਣਿਆਂ ਇੱਜੜਾਂ ਲਈ ਜੂਹ ਭਾਲਣ
੪੦ ਗਏ ੦ ਉੱਥੇ ਉਨ੍ਹਾਂ ਨੇ ਸੁਥਰੀ ਅਤੇ ਡਾਢੀ ਸੋਹਣੀ
ਜੂਹ ਲੱਭੀ, ਅਤੇ ਉਹ ਦੇਸ ਮੋਕਲਾ ਅਤੇ ਸੁਖ ਅਰ
ਚੈਨ ਵਾਲਾ ਸੀ ਕਿਉਂ ਜੋ ਹਾਮ ਦੇ ਲੋਕ ਮੁੱਢੋਂ ਉੱਥੇ
੪੧ ਵੱਸਦੇ ਸਨ ੦ ਅਤੇ ਓਹ ਜਿਨ੍ਹਾਂ ਦੇ ਨਾਉਂ ਲਿਖੇ ਗਏ
ਹਨ, ਹਿਜ਼ਕੀਯਾਹ ਯਹੂਦੀਆਂ ਦੇ ਪਾਤਸ਼ਾਹ ਦੇ ਸਮੇਂ
ਚੜ੍ਹ ਆਏ ਅਤੇ ਉਨ੍ਹਾਂ ਨੇ ਓਹਨਾਂ ਦਾ ਪੜਾਓ ਮਾਰਿਆ
ਅਤੇ ਮਊਨੀਮ ਨੂੰ ਜਿਹੜੇ ਉੱਥੇ ਲੱਭੇ, ਮਾਰ ਸੁੱਟਿਆ,
ਅਜਿਹਾ ਜੋ ਅਜੇ ਤੋੜੀ ਉਹ ਨਸ਼ਟ ਹਨ ਅਤੇ ਉਨ੍ਹਾਂ
ਦੇ ਥਾਂ ਆਪ ਟਿਕੇ ਕਿਉਂ ਜੋ ਉਨ੍ਹਾਂ ਦੇ ਇੱਜੜਾਂ ਦੇ
੪੨ ਲਈ ਉੱਥੇ ਚਾਰਾ ਸੀ ੦ ਅਤੇ ਉਨ੍ਹਾਂ ਵਿੱਚੋਂ ਅਰਥਾਤ
ਸ਼ਿਮਾਓਨ ਦੇ ਪੁੱਤ੍ਰਾਂ ਵਿੱਚੋਂ ਪੰਜ ਸੌ ਪੁਰਸ਼ ਸੇਈਰ ਦੇ
ਪਹਾੜ ਉੱਤੇ ਗਏ ਅਤੇ ਉਨ੍ਹਾਂ ਦੇ ਮੁਖੀਏ ਯਸ਼ਈ ਦੇ
ਪੁੱਤ੍ਰ ਪਲਟਯਾਹ ਤੇ ਨਅਰਯਾਹ ਤੇ ਰਫਾਯਾਹ ਤੇ
੪੩ ਉੱਜ਼ੀਏਲ ਸਨ ੦ ਅਤੇ ਉਨ੍ਹਾਂ ਨੇ ਰਹਿੰਦਿਆਂ
ਅਮਾਲੇਕੀਆਂ ਨੂੰ ਜਿਹੜੇ ਭੱਜ ਨਿੱਕਲੇ ਸਨ ਮਾਰ
ਸੁੱਟਿਆ ਅਤੇ ਓਹ ਅੱਜ ਤੋੜੀ ਉੱਥੇ ਵੱਸਦੇ ਹਨ ॥

## ਰਊਬੇਨ ਦੀ ਅੰਸ

੫ ਇਸਰਾਏਲ ਦੇ ਪਹਿਲੌਠੇ ਰਊਬੇਨ ਦੀ ਅੰਸ (ਕਿਉਂ ਜੋ
ਉਹ ਪਹਿਲੌਠਾ ਸੀ ਪਰ ਏਸ ਲਈ ਜੋ ਉਸ ਨੇ
ਆਪਣੇ ਪਿਤਾ ਦੀ ਸੇਜਾ ਨੂੰ ਭਰਿਸ਼ਟ ਕੀਤਾ ਸੋ ਉਹ
ਦਾ ਪਲੌਠਾਪਣ ਇਸਰਾਏਲ ਦੇ ਪੁੱਤ੍ਰ ਯੂਸੁਫ਼ ਦੇ
ਪੁੱਤ੍ਰਾਂ ਨੂੰ ਦਿੱਤਾ ਗਿਆ ਅਤੇ ਉਹ ਕੁਲ ਪੱਤ੍ਰੀ ਵਿੱਚ
੨ ਪਹਿਲੌਠਾ ਕਰਕੇ ਨਹੀਂ ਗਿਣੀਦਾ ੦ ਯਹੂਦਾਹ ਤਾਂ

ਆਪਣੇ ਭਰਾਵਾਂ ਉੱਤੇ ਪਰਬਲ ਹੋਇਆ ਅਤੇ ਉਸੇ
ਤੋਂ ਪਰਧਾਨ ਨਿੱਕਲਿਆ ਪਰ ਪਹਿਲੌਠੇ ਦਾ ਹਕ ਯੂਸੁਫ਼
੩ ਦਾ ਸੀ ੦ ਇਸਰਾਏਲ ਦੇ ਪਹਿਲੌਠੇ ਰਊਬੇਨ ਦੇ
੪ ਪੁੱਤ੍ਰ,—ਹਨੋਕ ਤੇ ਫੱਲੂ, ਹਸਰੋਨ ਤੇ ਕਰਮੀ ੦ ਯੋਏਲ
ਦੇ ਪੁੱਤ੍ਰ,—ਸ਼ਮਅਯਾਹ ਉਹ ਦਾ ਪੁੱਤ੍ਰ, ਗੋਗ ਉਹ ਦਾ
੫ ਪੁੱਤ੍ਰ, ਸ਼ਿਮਈ ਉਹ ਦਾ ਪੁੱਤ੍ਰ ੦ ਮੀਕਾਹ ਉਹ ਦਾ
ਪੁੱਤ੍ਰ, ਰਆਯਾਹ ਉਹ ਦਾ ਪੁੱਤ੍ਰ, ਬਆਲ ਉਹ ਦਾ
੬ ਪੁੱਤ੍ਰ ੦ ਬਏਰਾਹ ਉਹ ਦਾ ਪੁੱਤ੍ਰ ਜਿਹ ਨੂੰ ਅੱਸ਼ੂਰ ਦਾ
ਰਾਜਾ ਤਿਲਗਥ-ਪਿਲਨਅਸਰ ਬੰਧੂਆ ਬਣਾਕੇ ਲੈ
੭ ਗਿਆ। ਉਹ ਰਊਬੇਨੀਆਂ ਦਾ ਸ਼ਜ਼ਾਦਾ ਸੀ ੦ ਉਹ
ਦੇ ਭਰਾ ਉਨ੍ਹਾਂ ਦੀਆਂ ਕੁਲਾਂ ਅਨੁਸਾਰ ਜਦ ਉਨ੍ਹਾਂ
ਦੀਆਂ ਪੀੜ੍ਹੀਆਂ ਦੀ ਕੁਲ ਪਤ੍ਰੀ ਬਣੀ ਏਹ ਸਨ,—
੮ ਮੁਖੀ, ਯਈਏਲ ਤੇ ਜ਼ਕਰਯਾਹ ੦ ਅਤੇ ਬਲਆ
ਆਜ਼ਾਜ਼ ਦਾ ਪੁੱਤ੍ਰ, ਸ਼ਮਆ ਦਾ ਪੁੱਤ੍ਰ, ਯੋਏਲ ਦਾ
ਪੁੱਤ੍ਰ ਜਿਹੜਾ ਅਰੋਏਰ ਵਿੱਚ ਨਬੋ ਤੇ ਬਆਲ-ਮਓਨ
੯ ਤੀਕ ਵੱਸਦਾ ਸੀ ੦ ਅਤੇ ਉਹ ਚੜ੍ਹਦੇ ਪਾਸੇ ਫਰਾਤ
ਦਰਿਆਉ ਤੋਂ ਉਜਾੜ ਦੇ ਲਾਂਘੇ ਤੀਕਰ ਵੱਸਦਾ ਸੀ
ਕਿਉਂ ਜੋ ਉਨ੍ਹਾਂ ਦੇ ਪਸੂ ਗਿਲਆਦ ਦੇ ਦੇਸ ਵਿੱਚ
੧੦ ਵਧ ਗਏ ਸਨ ੦ ਅਤੇ ਸ਼ਾਊਲ ਦੇ ਦਿਨਾਂ ਵਿੱਚ ਉਨ੍ਹਾਂ
ਨੇ ਹਗਰੀਆਂ ਨਾਲ ਜੁੱਧ ਕੀਤਾ ਜਿਹੜੇ ਉਨ੍ਹਾਂ ਦੇ
ਹੱਥੋਂ ਮਾਰੇ ਗਏ ਅਤੇ ਓਹ ਗਿਲਆਦ ਦੇ ਸਾਰੇ
ਚੜ੍ਹਦੇ ਵੱਲ ਆਪਣੇ ਤੰਬੂਆਂ ਵਿੱਚ ਵੱਸੇ ॥
੧੧ ਗਾਦੀ ਉਨ੍ਹਾਂ ਦੇ ਸਾਹਮਣੇ ਬਾਸ਼ਾਨ ਦੇ ਦੇਸ ਵਿੱਚ
੧੨ ਸਲਕਾਹ ਤੀਕ ਵੱਸੇ ੦ ਯੋਏਲ ਮੁਖੀ ਸੀ, ਫੇਰ ਦੂਜਾ
ਸ਼ਾਫ਼ਾਨ ਅਤੇ ਯਅਨਈ ਤੇ ਸ਼ਾਫਾਟ ਬਾਸ਼ਾਨ ਵਿੱਚ ੦
੧੩ ਅਤੇ ਉਨ੍ਹਾਂ ਦੇ ਪਿਤਰਾਂ ਦੇ ਘਰਾਣੇ ਦੇ ਭਰਾ,—
ਮੀਕਾਏਲ ਤੇ ਮਸ਼ੁੱਲਾਮ ਤੇ ਸ਼ਬਾ ਤੇ ਯੋਰਈ ਤੇ
੧੪ ਯਅਕਾਨ ਤੇ ਜ਼ੀਆ ਤੇ ਏਬਰ, ਸੱਤ ੦ ਏਹ
ਅਬੀਹਯਿਲ ਦੇ ਪੁੱਤ੍ਰ, ਹੂਰੀ ਦਾ ਪੁੱਤ੍ਰ, ਯਾਰੋਅਹ ਦਾ
ਪੁੱਤ੍ਰ, ਗਿਲਆਦ ਦਾ ਪੁੱਤ੍ਰ, ਮੀਕਾਏਲ ਦਾ ਪੁੱਤ੍ਰ,
ਯਸ਼ੀਸ਼ਈ ਦਾ ਪੁੱਤ੍ਰ, ਯਹਦੋ ਦਾ ਪੁੱਤ੍ਰ, ਬੂਜ਼ ਦਾ ਪੁੱਤ੍ਰ ੦
੧੫ ਅਬਦੀਏਲ ਦਾ ਪੁੱਤ੍ਰ ਅਹੀ, ਗੂਨੀ ਦਾ ਪੁੱਤ੍ਰ ਉਨ੍ਹਾਂ ਦੇ
੧੬ ਪਿਤਰਾਂ ਦੇ ਘਰਾਣਿਆਂ ਦਾ ਮੁਖੀ ੦ ਅਤੇ ਓਹ
ਗਿਲਆਦ ਵਿੱਚ ਬਾਸ਼ਾਨ ਵਿੱਚ ਅਤੇ ਉਸ ਦੇ ਪਿੰਡਾਂ
ਵਿੱਚ ਤੇ ਸ਼ਾਰੋਨ ਦੀਆਂ ਸਾਰੀਆਂ ਜੂਹਾਂ ਵਿੱਚ ਉਨ੍ਹਾਂ
੧੭ ਦੀਆਂ ਹੱਦਾਂ ਤੀਕ ਵੱਸਦੇ ਸਨ ੦ ਯਹੂਦਾਹ ਦੇ
ਪਾਤਸ਼ਾਹ ਯੋਥਾਮ ਦੇ ਦਿਨਾਂ ਵਿੱਚ ਅਤੇ ਇਸਰਾਏਲ
ਦੇ ਪਾਤਸ਼ਾਹ ਯਾਰਾਬੁਆਮ ਦੇ ਦਿਨਾਂ ਵਿੱਚ ਏਹ
ਸਾਰੀਆਂ ਕੁਲ ਪੱਤ੍ਰੀਆਂ ਲਿਖੀਆਂ ਗਈਆਂ ॥
੧੮ ਰਊਬੇਨੀ ਤੇ ਗਾਦੀ ਤੇ ਮਨੱਸ਼ਹ ਦੇ ਅੱਧੇ ਗੋਤ
ਦੇ ਸੂਰਮੇ ਜਿਹੜੇ ਢਾਲ ਤੇ ਤੇਗ ਧਾਰੀ ਅਤੇ ਤੀਰੰਦਾਜ਼
ਅਤੇ ਲੜਾਈ ਵਿੱਚ ਸਿਆਣੇ ਸਨ ਚੌਤਾਲੀ ਹਜ਼ਾਰ
੧੯ ਸੱਤ ਸੌ ਸੱਠ ਜੋਧੇ ਸਨ ੦ ਅਤੇ ਏਹ ਹਗਰੀਆਂ,
੨੦ ਯਟੂਰ ਤੇ ਨਾਫੀਸ਼ ਤੇ ਨੋਦਾਬ ਨਾਲ ਲੜੇ ੦ ਅਤੇ
ਉਨ੍ਹਾਂ ਦਾ ਸਾਹਮਣਾ ਕਰਨ ਵਿੱਚ ਇਨ੍ਹਾਂ ਨੂੰ ਸਹਾਇਤਾ
ਮਿਲੀ ਅਤੇ ਹਗਰੀ ਅਤੇ ਸਭ ਜਿਹੜੇ ਉਨ੍ਹਾਂ ਦੇ ਨਾਲ
ਸਨ ਉਨ੍ਹਾਂ ਦੇ ਹੱਥ ਦੇ ਹਵਾਲੇ ਕੀਤੇ ਗਏ ਕਿਉਂ
ਜੋ ਉਨ੍ਹਾਂ ਨੇ ਲੜਾਈ ਵਿੱਚ ਪਰਮੇਸ਼ੁਰ ਦੀ ਬੇਨਤੀ
ਕੀਤੀ ਅਤੇ ਉਨ੍ਹਾਂ ਦੀ ਬੇਨਤੀ ਪਰਵਾਨ ਹੋਈ, ਇਸ
ਨਮਿਤ ਜੋ ਉਨ੍ਹਾਂ ਨੇ ਉਹ ਦੇ ਉੱਤੇ ਭਰੋਸਾ ਰੱਖਿਆ ੦
੨੧ ਅਤੇ ਓਹ ਉਨ੍ਹਾਂ ਦੇ ਪਸੂ ਲੈ ਗਏ, ਉਨ੍ਹਾਂ ਦੇ ਊਠ
ਪੰਜਾਹ ਹਜ਼ਾਰ, ਅਤੇ ਭੇਡਾਂ ਢਾਈ ਲਖ, ਅਤੇ ਖੋਤੇ ਦੋ
੨੨ ਹਜ਼ਾਰ, ਅਤੇ ਇੱਕ ਲੱਖ ਮਨੁੱਖ ੦ ਸੋ ਬਹੁਤ ਸਾਰੇ
ਲੋਕ ਵੱਢੇ ਗਏ ਕਿਉਂ ਜੋ ਏਹ ਜੁੱਧ ਪਰਮੇਸ਼ੁਰ ਦੀ
ਵੱਲੋਂ ਸੀ ਅਤੇ ਉਹ ਅਸੀਰ ਹੋਣ ਦੇ ਸਮੇਂ ਤੀਕ
ਉਨ੍ਹਾਂ ਦੇ ਥਾਂ ਵਿੱਚ ਵੱਸਦੇ ਰਹੇ ਸਨ ॥
੨੩ ਮਨੱਸ਼ੀਆਂ ਦੇ ਅੱਧੇ ਗੋਤ ਦੇ ਲੋਕ ਉਸ ਧਰਤੀ
ਵਿੱਚ ਵੱਸੇ। ਓਹ ਬਾਸ਼ਾਨ ਤੋਂ ਬਅਲ-ਹਰਮੋਨ
ਤੇ ਸਨੀਰ ਤੇ ਹਰਮੋਨ ਪਰਬਤ ਤੀਕ ਵਧਦੇ ਗਏ ੦
੨੪ ਏਹ ਉਨ੍ਹਾਂ ਦੇ ਪਿਤਰਾਂ ਦੇ ਘਰਾਣਿਆਂ ਦੇ ਮੁਖੀਏ ਸਨ,
ਅਰਥਾਤ ਏਫਰ ਤੇ ਯਿਸ਼ਈ ਤੇ ਅਲੀਏਲ ਤੇ
ਅਜ਼ਰੀਏਲ ਤੇ ਯਿਰਮਿਯਾਹ ਤੇ ਹੋਦਵਯਾਹ ਤੇ
ਯਹਦੀਏਲ ਜਿਹੜੇ ਸੂਰਬੀਰ ਜੋਧੇ, ਨਾਮੀ, ਤੇ ਆਪਣੇ
ਪਿਤਰਾਂ ਦੇ ਘਰਾਣਿਆਂ ਦੇ ਮੁਖੀਏ ਸਨ ॥
੨੫ ਅਤੇ ਉਨ੍ਹਾਂ ਨੇ ਆਪਣੇ ਵੱਡ ਵਡੇਰਿਆਂ ਦੇ
ਪਰਮੇਸ਼ੁਰ ਦਾ ਅਪਰਾਧ ਕੀਤਾ ਅਰ ਉਸ ਦੇਸ ਦੇ
ਲੋਕਾਂ ਦੇ ਦੇਵਤਿਆਂ ਨਾਲ ਜ਼ਨਾਹ ਕੀਤਾ ਜਿਨ੍ਹਾਂ
੨੬ ਨੂੰ ਪਰਮੇਸ਼ੁਰ ਨੇ ਉਨ੍ਹਾਂ ਦੇ ਅੱਗੇ ਨਸ਼ਟ ਕੀਤਾ ੦ ਅਤੇ
ਇਸਰਾਏਲ ਦੇ ਪਰਮੇਸ਼ੁਰ ਨੇ ਅੱਸ਼ੂਰ ਦੇ ਰਾਜਾ ਪੂਲ ਦੇ
ਮਨ ਨੂੰ ਅਤੇ ਅਸ਼ੂਰ ਦੇ ਰਾਜਾ ਤਿਲਗਥ ਪਿਲਨਸਰ
ਦੇ ਮਨ ਨੂੰ ਉਭਾਰਿਆ, ਅਤੇ ਓਹ ਉਨ੍ਹਾਂ ਨੂੰ ਅਰਥਾਤ
ਰਊਬੇਨੀਆਂ ਨੂੰ ਅਤੇ ਗਾਦੀਆਂ ਨੂੰ ਅਤੇ ਮਨੱਸ਼ਹ ਦੇ

ਅੱਧੇ ਗੋਤ ਨੂੰ ਦੇਸੋਂ ਕੱਢ ਕੇ ਲੈ ਗਏ, ਅਤੇ ਉਨ੍ਹਾਂ ਨੂੰ
ਹਲਹ ਅਰ ਹਾਬੋਰ ਅਰ ਹਾਰਾ ਅਰ ਗੋਜ਼ਾਨ ਦੀ
ਨਦੀ ਨੂੰ ਲੈ ਆਇਆ। ਓਹ ਅੱਜ ਤੀਕ ਉੱਥੇ ਹੀ
ਹਨ ॥

## ਲੇਵੀ ਤੇ ਹਾਰੂਨ ਦੀ ਅੰਸ

੬ ਲੇਵੀ ਦੇ ਪੁੱਤ੍ਰ,—ਗੇਰਸ਼ੋਨ, ਕਹਾਥ ਤੇ ਮਰਾਰੀ ੦
੨ ਅਤੇ ਕਹਾਥ ਦੇ ਪੁੱਤ੍ਰ,—ਅਮਰਾਮ, ਯਿਸਹਾਰ ਤੇ
੩ ਹਬਰੋਨ ਤੇ ਉੱਜ਼ੀਏਲ ੦ ਅਤੇ ਅਮਰਾਮ ਦੇ ਪੁੱਤ੍ਰ,—
ਹਾਰੂਨ ਤੇ ਮੂਸਾ ਤੇ ਮਿਰਯਮ, ਅਤੇ ਹਾਰੂਨ ਦੇ
ਪੁੱਤ੍ਰ,—ਨਾਦਾਬ ਤੇ ਅਬੀਹੂ, ਅਲਆਜ਼ਾਰ ਤੇ
੪ ਈਥਾਮਾਰ ੦ ਅਲਆਜ਼ਾਰ ਤੋਂ ਫੀਨਹਾਸ ਜੰਮਿਆ,
੫ ਫੀਨਹਾਸ ਤੋਂ ਅਬੀਸ਼ੂਆ ਜੰਮਿਆ ੦ ਅਤੇ ਅਬੀਸ਼ੂਆ
ਤੋਂ ਬੁੱਕੀ ਜੰਮਿਆ ਅਤੇ ਬੁੱਕੀ ਤੋਂ ਉੱਜ਼ੀ ਜੰਮਿਆ ੦
੬ ਅਤੇ ਉੱਜ਼ੀ ਤੋਂ ਜ਼ਰਹਯਾਹ ਜੰਮਿਆ ਅਤੇ ਜ਼ਰਹਯਾਹ
੭ ਤੋਂ ਮਰਾਯੋਥ ਜੰਮਿਆ ੦ ਮਰਾਯੋਥ ਤੋਂ ਅਮਰਯਾਹ
ਜੰਮਿਆ ਅਤੇ ਅਮਰਯਾਹ ਤੋਂ ਅਹੀਟੂਬ ਜੰਮਿਆ ੦
੮ ਅਤੇ ਅਹੀਟੂਬ ਤੋਂ ਸਾਦੋਕ ਜੰਮਿਆ ਅਤੇ ਸਾਦੋਕ ਤੋਂ
੯ ਅਹੀਮਾਅਸ ਜੰਮਿਆ ੦ ਅਤੇ ਅਹੀਮਾਅਸ ਤੋਂ
ਅਜ਼ਰਯਾਹ ਜੰਮਿਆ ਅਤੇ ਅਜ਼ਰਯਾਹ ਤੋਂ ਯੋਹਾਨਾਨ
੧੦ ਜੰਮਿਆ ੦ ਅਤੇ ਯੋਹਾਨਾਨ ਤੋਂ ਅਜ਼ਰਯਾਹ ਜੰਮਿਆ
ਉਹੀ ਜਿਹੜਾ ਸੁਲੇਮਾਨ ਦੇ ਬਣਾਏ ਹੋਏ ਭਵਨ ਵਿੱਚ
ਯਰੂਸ਼ਲਮ ਵਿੱਚ ਜਾਜਕਾਈ ਦਾ ਕੰਮ ਕਰਦਾ ਸੀ ੦
੧੧ ਅਤੇ ਅਜ਼ਰਯਾਹ ਤੋਂ ਅਮਰਯਾਹ ਜੰਮਿਆ ਅਤੇ
੧੨ ਅਮਰਯਾਹ ਤੋਂ ਅਹੀਟੂਬ ਜੰਮਿਆ ੦ ਅਤੇ ਅਹੀਟੂਬ
ਤੋਂ ਸਾਦੋਕ ਜੰਮਿਆ ਅਤੇ ਸਾਦੋਕ ਤੋਂ ਸ਼ੱਲੂਮ
੧੩ ਜੰਮਿਆ ੦ ਅਤੇ ਸ਼ੱਲੂਮ ਤੋਂ ਹਿਲਕੀਯਾਹ ਜੰਮਿਆ
੧੪ ਅਤੇ ਹਿਲਕੀਯਾਹ ਤੋਂ ਅਜ਼ਰਯਾਹ ਜੰਮਿਆ ੦ ਅਤੇ
ਅਜ਼ਰਯਾਹ ਤੋਂ ਸਰਾਯਾਹ ਜੰਮਿਆ ਅਤੇ ਸਰਾਯਾਹ
੧੫ ਤੋਂ ਯਹੋਸਾਦਾਕ ਜੰਮਿਆ ੦ ਅਤੇ ਜਦ ਯਹੋਵਾਹ
ਯਹੂਦਾਹ ਤੇ ਯਰੂਸ਼ਲਮ ਨੂੰ ਨਬੂਕਦ-ਨੱਸਰ ਦੇ ਹੱਥੋਂ
ਲੈ ਗਿਆ ਤਦ ਯਹੋਸਾਦਾਕ ਵੀ ਅਸੀਰ ਹੋ ਕੇ
ਗਿਆ ॥

੧੬ ਲੇਵੀ ਦੇ ਪੁੱਤ੍ਰ,—ਗੇਰਸ਼ੋਮ ਕਹਾਥ ਤੇ ਮਰਾਰੀ ੦
੧੭ ਏਹ ਗੇਰਸ਼ੋਮ ਦੇ ਪੁੱਤ੍ਰਾਂ ਦੇ ਨਾਉਂ ਸਨ, ਲਿਬਨੀ ਤੇ
੧੮ ਸ਼ਿਮਈ ੦ ਅਤੇ ਕਹਾਥ ਦੇ ਪੁੱਤ੍ਰ,—ਅਮਰਾਮ ਤੇ
੧੯ ਯਿਸਹਾਰ ਤੇ ਹਬਰੋਨ ਤੇ ਉੱਜ਼ੀਏਲ ੦ ਮਰਾਰੀ ਦੇ
ਪੁੱਤ੍ਰ,—ਮਹਲੀ ਤੇ ਮੂਸ਼ੀ ਅਤੇ ਏਹ ਲੇਵੀ ਦੀਆਂ
ਕੁਲਾਂ ਉਨ੍ਹਾਂ ਦੇ ਪਿਤਰਾਂ ਦੇ ਘਰਾਣਿਆਂ ਅਨੁਸਾਰ
੨੦ ਸਨ ੦ ਗੇਰਸ਼ੋਮ ਦੀ,—ਉਹ ਦਾ ਪੁੱਤ੍ਰ ਲਿਬਨੀ, ਉਹ
੨੧ ਦਾ ਪੁੱਤ੍ਰ ਯਹਥ, ਉਹ ਦਾ ਪੁੱਤ੍ਰ ਜ਼ਿੰਮਾਹ, ੦ ਉਹ ਦਾ
ਪੁੱਤ੍ਰ ਯੋਆਹ, ਉਹ ਦਾ ਪੁੱਤ੍ਰ ਇੱਦੋ, ਉਹ ਦਾ ਪੁੱਤ੍ਰ
੨੨ ਜ਼ਰਹ, ਉਹ ਦਾ ਪੁੱਤ੍ਰ ਯਆਥਰਈ ੦ ਕਹਾਥ ਦੇ
ਪੁੱਤ੍ਰ,—ਉਹ ਦਾ ਪੁੱਤ੍ਰ ਅੰਮੀਨਾਦਾਬ, ਉਹ ਦਾ ਪੁੱਤ੍ਰ
੨੩ ਕੋਰਹ, ਉਹ ਦਾ ਪੁੱਤ੍ਰ ਅੱਸੀਰ, ੦ ਉਹ ਦਾ ਪੁੱਤ੍ਰ
ਅਲਕਾਨਾਹ ਤੇ ਉਹ ਦਾ ਪੁੱਤ੍ਰ ਅਬਯਾਸਾਫ਼ ਤੇ ਉਹ
੨੪ ਦਾ ਪੁੱਤ੍ਰ ਅੱਸੀਰ ੦ ਉਹ ਦਾ ਪੁੱਤ੍ਰ ਤਹਥ, ਉਹ
ਦਾ ਪੁੱਤ੍ਰ ਊਰੀਏਲ, ਉਹ ਦਾ ਪੁੱਤ੍ਰ ਉੱਜ਼ੀਯਾਹ ਤੇ
੨੫ ਉਹ ਦਾ ਪੁੱਤ੍ਰ ਸ਼ਾਊਲ ੦ ਅਤੇ ਅਲਕਾਨਾਹ ਦੇ
੨੬ ਪੁੱਤ੍ਰ,—ਅਮਾਸਈ ਤੇ ਅਹੀਮੋਥ ੦ ਅਲਕਾਨਾਹ,—
ਅਲਕਾਨਾਹ ਦੇ ਪੁੱਤ੍ਰ,—ਉਹ ਦਾ ਪੁੱਤ੍ਰ ਸੋਫ਼ਈ ਤੇ ਉਹ
੨੭ ਦਾ ਪੁੱਤ੍ਰ ਨਹਥ, ੦ ਉਹ ਦਾ ਪੁੱਤ੍ਰ ਅਲੀਆਬ, ਉਹ
ਦਾ ਪੁੱਤ੍ਰ ਯਰੋਹਾਮ, ਉਹ ਦਾ ਪੁੱਤ੍ਰ ਅਲਕਾਨਾਹ ੦
੨੮ ਅਤੇ ਸ਼ਮੂਏਲ ਦੇ ਪੁੱਤ੍ਰ,—ਉਹ ਦਾ ਪਲੋਠਾ ਵਸ਼ਨੀ
੨੯ ਤੇ ਅਬੀਯਾਹ ੦ ਮਰਾਰੀ ਦੇ ਪੁੱਤ੍ਰ,—ਮਹਲੀ, ਉਹ ਦਾ
ਪੁੱਤ੍ਰ ਲਿਬਨੀ, ਉਹ ਦਾ ਪੁੱਤ੍ਰ ਸ਼ਿਮਈ, ਉਹ ਦਾ ਪੁੱਤ੍ਰ
੩੦ ਉੱਜ਼ਾਹ, ੦ ਉਹ ਦਾ ਪੁੱਤ੍ਰ ਸ਼ਿਮਆ, ਉਹ ਦਾ ਪੁੱਤ੍ਰ
ਹੱਗੀਯਾਹ, ਉਹ ਦਾ ਪੁੱਤ੍ਰ ਅਸਾਯਾਹ ॥
੩੧ ਏਹ ਓਹ ਹਨ ਜਿਨ੍ਹਾਂ ਨੂੰ ਦਾਊਦ ਨੇ ਯਹੋਵਾਹ ਦੇ
ਭਵਨ ਦੇ ਗਵਈਯਾਂ ਉੱਤੇ ਥਾਪਿਆ ਜਦੋਂ ਸੰਦੂਕ
੩੨ ਸੁਖ ਅਸਥਾਨ ਵਿੱਚ ਆਇਆ ਸੀ ੦ ਅਤੇ ਜਦ
ਤੀਕ ਕਿ ਸੁਲੇਮਾਨ ਨੇ ਯਰੂਸ਼ਲਮ ਵਿੱਚ ਯਹੋਵਾਹ ਦੇ
ਭਵਨ ਨੂੰ ਬਣਾ ਛੱਡਿਆ ਓਹ ਮੰਡਲੀ ਦੇ ਤੰਬੂ ਦੇ
ਡੇਹਰੇ ਦੇ ਅੱਗੇ ਗਾਉਣ ਦੀ ਸੇਵਾ ਕਰਦੇ ਸਨ ਅਰ
ਓਹ ਆਪਣੀ ਆਪਣੀ ਵਾਰੀ ਦੇ ਅਨੁਸਾਰ ਆਪਣੀ
੩੩ ਟਹਿਲ ਸੇਵਾ ਵਿੱਚ ਹਾਜ਼ਰ ਰਹਿੰਦੇ ਸਨ ੦ ਅਤੇ ਏਹ
ਹਾਜ਼ਰ ਰਹਿੰਦੇ ਸਨ ਅਤੇ ਉਨ੍ਹਾਂ ਦੇ ਪੁੱਤ੍ਰ,—ਕਹਾਥੀਆਂ
ਵਿੱਚੋਂ ਹੇਮਾਨ ਗਵੱਯਾ, ਯੋਏਲ ਦਾ ਪੁੱਤ੍ਰ, ਸ਼ਮੂਏਲ
੩੪ ਦਾ ਪੁੱਤ੍ਰ, ੦ ਅਲਕਾਨਾਹ ਦਾ ਪੁੱਤ੍ਰ, ਯਰੋਹਾਮ ਦਾ
੩੫ ਪੁੱਤ੍ਰ, ਅਲੀਏਲ ਦਾ ਪੁੱਤ੍ਰ, ਤੋਆਹ ਦਾ ਪੁੱਤ੍ਰ, ੦ ਸੂਫ਼
ਦਾ ਪੁੱਤ੍ਰ, ਅਲਕਾਨਾਹ ਦਾ ਪੁੱਤ੍ਰ, ਮਹਥ ਦਾ ਪੁੱਤ੍ਰ
੩੬ ਅਮਾਸਈ ਦਾ ਪੁੱਤ੍ਰ ੦ ਅਲਕਾਨਾਹ ਦਾ ਪੁੱਤ੍ਰ, ਯੋਏਲ

ਦਾ ਪੁੱਤ੍ਰ, ਅਜ਼ਰਯਾਹ ਦਾ ਪੁੱਤ੍ਰ, ਸਫ਼ਨਯਾਹ ਦਾ
੩੭ ਪੁੱਤ੍ਰ ੦ ਤਹਥ ਦਾ ਪੁੱਤ੍ਰ, ਅੱਸੀਰ ਦਾ ਪੁੱਤ੍ਰ, ਅਬਯਾਸਾਫ
੩੮ ਦਾ ਪੁੱਤ੍ਰ, ਕੋਰਹ ਦਾ ਪੁੱਤ੍ਰ ੦ ਯਿਸਹਾਰ ਦਾ ਪੁੱਤ੍ਰ,
ਕਹਾਥ ਦਾ ਪੁੱਤ੍ਰ, ਲੇਵੀ ਦਾ ਪੁੱਤ੍ਰ, ਇਸਰਾਏਲ ਦਾ
੩੯ ਪੁੱਤ੍ਰ ੦ ਅਤੇ ਉਹ ਦਾ ਭਰਾ ਆਸਾਫ਼ ਜਿਹੜਾ ਉਹ ਦੇ
ਸੱਜੇ ਪਾਸੇ ਖਲੋਂਦਾ ਸੀ—ਆਸਾਫ ਬਰਕਯਾਹ ਦਾ
੪੦ ਪੁੱਤ੍ਰ, ਸ਼ਿਮਆ ਦਾ ਪੁੱਤ੍ਰ, ੦ ਮੀਕਾਏਲ ਦਾ ਪੁੱਤ੍ਰ,
ਬਅਸੇਯਾਹ ਦਾ ਪੁੱਤ੍ਰ, ਮਲਕੀਯਾਹ ਦਾ ਪੁੱਤ੍ਰ, ੦
੪੧ ਅਥਨੀ ਦਾ ਪੁੱਤ੍ਰ, ਜ਼ਰਹ ਦਾ ਪੁੱਤ੍ਰ, ਅਦਾਯਾਹ ਦਾ
੪੨ ਪੁੱਤ੍ਰ, ੦ ਏਥਾਨ ਦਾ ਪੁੱਤ੍ਰ, ਜ਼ਿੰਮਾਹ ਦਾ ਪੁੱਤ੍ਰ, ਸ਼ਮਈ
੪੩ ਦਾ ਪੁੱਤ੍ਰ, ੦ ਯਹਥ ਦਾ ਪੁੱਤ੍ਰ, ਗੇਰਸ਼ੋਮ ਦਾ ਪੁੱਤ੍ਰ, ਲੇਵੀ
੪੪ ਦਾ ਪੁੱਤ੍ਰ ੦ ਅਤੇ ਉਨ੍ਹਾਂ ਦੇ ਭਰਾ ਮਰਾਰੀ ਦੇ ਪੁੱਤ੍ਰ ਖੱਬੇ
ਪਾਸੇ,—ਏਥਾਨ ਕੀਸ਼ੀ ਦਾ ਪੁੱਤ੍ਰ, ਅਬਦੀ ਦਾ ਪੁੱਤ੍ਰ,
੪੫ ਮੱਲੂਕ ਦਾ ਪੁੱਤ੍ਰ, ੦ ਹਸ਼ਬਯਾਹ ਦਾ ਪੁੱਤ੍ਰ, ਅਮਸਯਾਹ
੪੬ ਦਾ ਪੁੱਤ੍ਰ, ਹਿਲਕੀਯਾਹ ਦਾ ਪੁੱਤ੍ਰ ੦ ਅਮਸੀ ਦਾ ਪੁੱਤ੍ਰ,
੪੭ ਬਾਨੀ ਦਾ ਪੁੱਤ੍ਰ, ਸ਼ਾਮਰ ਦਾ ਪੁੱਤ੍ਰ, ੦ ਮਹਲੀ ਦਾ
ਪੁੱਤ੍ਰ, ਮੂਸ਼ੀ ਦਾ ਪੁੱਤ੍ਰ, ਮਰਾਰੀ ਦਾ ਪੁੱਤ੍ਰ, ਲੇਵੀ ਦਾ
੪੮ ਪੁੱਤ੍ਰ ੦ ਅਤੇ ਉਨ੍ਹਾਂ ਦੇ ਭਰਾ ਲੇਵੀ ਪਰਮੇਸ਼ੁਰ ਦੇ
ਭਵਨ ਦੇ ਡੇਹਰੇ ਦੀ ਸਾਰੀ ਟਹਿਲ ਸੇਵਾ ਲਈ ਥਾਪੇ
ਗਏ ॥

੪੯ ਪਰ ਹਾਰੂਨ ਤੇ ਉਹ ਦੇ ਪੁੱਤ੍ਰ ਹੋਮ ਦੀ ਜਗਵੇਦੀ
ਉੱਤੇ ਅਤੇ ਧੂਪ ਦੀ ਜਗਵੇਦੀ ਉੱਤੇ ਅਤੇ ਅੱਤ ਪਵਿੱਤ੍ਰ
ਅਸਥਾਨ ਦੇ ਸਾਰੇ ਕੰਮ ਲਈ ਅਤੇ ਇਸਰਾਏਲ
ਦੇ ਪਰਾਸਚਿਤ ਲਈ ਭੇਟਾਂ ਚੜ੍ਹਾਉਂਦੇ ਸਨ ਜਿਵੇਂ ਹੀ
ਪਰਮੇਸ਼ੁਰ ਦੇ ਦਾਸ ਮੂਸਾ ਨੇ ਹੁਕਮ ਦਿੱਤਾ ਸੀ ੦
੫੦ ਅਤੇ ਏਹ ਹਾਰੂਨ ਦੇ ਪੁੱਤ੍ਰ ਸਨ,—ਉਹ ਦਾ ਪੁੱਤ੍ਰ
ਅਲਆਜ਼ਾਰ, ਉਹ ਦਾ ਪੁੱਤ੍ਰ ਫੀਨਹਾਸ, ਉਹ ਦਾ
੫੧ ਪੁੱਤ੍ਰ ਅਬੀਸ਼ੂਆ, ੦ ਉਹ ਦਾ ਪੁੱਤ੍ਰ ਬੁੱਕੀ, ਉਹ ਦਾ
੫੨ ਪੁੱਤ੍ਰ ਉੱਜ਼ੀ, ਉਹ ਦਾ ਪੁੱਤ੍ਰ ਜ਼ਰਹਯਾਹ, ੦ ਉਹ ਦਾ
ਪੁੱਤ੍ਰ ਮਰਾਯੋਥ, ਉਹ ਦਾ ਪੁੱਤ੍ਰ ਅਮਰਯਾਹ, ਉਹ ਦਾ
੫੩ ਪੁੱਤ੍ਰ ਅਹੀਟੂਬ, ੦ ਉਹ ਦਾ ਪੁੱਤ੍ਰ ਸਾਦੋਕ, ਉਹ ਦਾ
ਪੁੱਤ੍ਰ ਅਹੀਮਅਸ ॥

੫੪ ਏਹ ਉਨ੍ਹਾਂ ਦੇ ਵੱਸੇਬੇ ਉਨ੍ਹਾਂ ਦੀਆਂ ਛਾਉਣੀਆਂ
ਅਨੁਸਾਰ ਉਨ੍ਹਾਂ ਦੀਆਂ ਹੱਦਾਂ ਵਿੱਚ ਸਨ। ਕਹਾਥੀਆਂ
ਦੇ ਟੱਬਰਾਂ ਵਿੱਚੋਂ ਹਾਰੂਨ ਦੇ ਪੁੱਤ੍ਰਾਂ ਨੂੰ (ਕਿਉਂ ਜੋ
੫੫ ਓਹਨਾਂ ਦਾ ਪਹਿਲਾ ਗੁਣਾ ਨਿੱਕਲਿਆ) ੦ ਸੋ
ਉਨ੍ਹਾਂ ਨੇ ਓਹਨਾਂ ਨੂੰ ਯਹੂਦਾਹ ਦੇ ਦੇਸ ਵਿੱਚ ਹਬਰੋਨ
ਤੇ ਉਹ ਦੀਆਂ ਆਲੇ ਦੁਆਲੇ ਦੀਆਂ ਸ਼ਾਮਲਾਤਾਂ
੫੬ ਦਿੱਤੀਆਂ ੦ ਪਰ ਸ਼ਹਿਰ ਦੀਆਂ ਪੈਲੀਆਂ ਤੇ ਉਹ ਦੇ
ਪਿੰਡ ਉਨ੍ਹਾਂ ਨੇ ਯਫੁੰਨਹ ਦੇ ਪੁੱਤ੍ਰ ਕਾਲੇਬ ਨੂੰ ਦਿੱਤੇ ੦
੫੭ ਅਤੇ ਉਨ੍ਹਾਂ ਨੇ ਹਾਰੂਨ ਦੇ ਪੁੱਤ੍ਰਾਂ ਨੂੰ ਪਨਾਹ ਦੇ ਨਗਰ
ਦਿੱਤੇ ਅਰਥਾਤ ਹਬਰੋਨ, ਲਿਬਨਾਹ ਉਹ ਦੀਆਂ
ਸ਼ਾਮਲਾਤਾਂ ਸਣੇ, ਯੱਤਿਰ, ਅਸਤਮੋਆ ਉਹ ਦੀਆਂ
੫੮ ਸ਼ਾਮਲਾਤਾਂ ਸਣੇ ੦ ਤੇ ਹੀਲੇਨ ਉਹ ਦੀਆਂ ਸ਼ਾਮਲਾਤਾਂ
ਸਣੇ, ਦਬੀਰ ਉਹ ਦੀਆਂ ਸ਼ਾਮਲਾਤਾਂ ਸਣੇ ੦
੫੯ ਤੇ ਆਸ਼ਾਨ ਉਹ ਦੀਆਂ ਸ਼ਾਮਲਾਤਾਂ ਸਣੇ ਤੇ ਬੈਤ-
੬੦ ਸ਼ਮਸ਼ ਉਹ ਦੀਆਂ ਸ਼ਾਮਲਾਤਾਂ ਸਣੇ ੦ ਅਤੇ
ਬਿਨਯਾਮੀਨ ਦੇ ਗੋਤ ਵਿੱਚੋਂ,—ਗਬਾ ਉਹ ਦੀਆਂ
ਸ਼ਾਮਲਾਤਾਂ ਸਣੇ, ਅੱਲਮਥ ਉਹ ਦੀਆਂ ਸ਼ਾਮਲਾਤਾਂ
ਸਣੇ ਤੇ ਅਨਾਥੋਥ ਉਹ ਦੀਆਂ ਸ਼ਾਮਲਾਤਾਂ ਸਣੇ।
ਉਨ੍ਹਾਂ ਦੀਆਂ ਕੁਲਾਂ ਦੇ ਸਾਰੇ ਸ਼ਹਿਰ ਤੇਰਾਂ ਸ਼ਹਿਰ
ਸਨ ॥

੬੧ ਕਹਾਥ ਦੇ ਪੁੱਤ੍ਰਾਂ ਲਈ ਜਿਹੜੇ ਉਸ ਗੋਤ ਦੀ ਕੁਲ
ਵਿੱਚੋਂ ਬਾਕੀ ਸਨ ਉਸ ਅੱਧੇ ਗੋਤ ਤੋਂ ਅਰਥਾਤ
ਮਨੱਸ਼ਹ ਦੇ ਅੱਧੇ ਗੋਤ ਤੇ ਗੁਣਾ ਪਾਕੇ ਦਸ ਸ਼ਹਿਰ
੬੨ ਮਿਲੇ ੦ ਅਤੇ ਗੇਰਸ਼ੋਮ ਦੇ ਪੁੱਤ੍ਰਾਂ ਲਈ ਉਨ੍ਹਾਂ ਦੀਆਂ
ਕੁਲਾਂ ਅਨੁਸਾਰ,—ਯਿੱਸਾਕਾਰ ਦੇ ਗੋਤ ਤੋਂ ਤੇ
ਆਸ਼ੇਰ ਦੇ ਗੋਤ ਤੋਂ ਤੇ ਨਫ਼ਤਾਲੀ ਦੇ ਗੋਤ ਤੋਂ ਤੇ
ਮਨੱਸ਼ਹ ਦੇ ਗੋਤ ਤੋਂ ਬਾਸ਼ਾਨ ਵਿੱਚ ਤੇਰਾਂ ਸ਼ਹਿਰ ੦
੬੩ ਮਰਾਰੀ ਦੇ ਪੁੱਤ੍ਰਾਂ ਲਈ ਉਨ੍ਹਾਂ ਦੀਆਂ ਕੁਲਾਂ ਅਨੁਸਾਰ
ਰਊਬੇਨ ਦੇ ਗੋਤ ਤੋਂ, ਗਾਦ ਦੇ ਗੋਤ ਤੋਂ ਤੇ ਜ਼ਬੂਲੂਨ
੬੪ ਦੇ ਗੋਤ ਤੋਂ ਗੁਣਾ ਪਾ ਕੇ ਬਾਰਾਂ ਸ਼ਹਿਰ ੦ ਅਤੇ
ਇਸਰਾਏਲੀਆਂ ਨੇ ਲੇਵੀਆਂ ਨੂੰ ਏਹ ਸ਼ਹਿਰ ਉਨ੍ਹਾਂ
੬੫ ਦੀਆਂ ਸ਼ਾਮਲਾਤਾਂ ਸਣੇ ਦਿੱਤੇ ੦ ਅਤੇ ਉਨ੍ਹਾਂ ਨੇ ਗੁਣਾ
ਪਾ ਕੇ ਯਹੂਦੀਆਂ ਦੇ ਗੋਤ ਤੋਂ ਤੇ ਸ਼ਿਮਓਨੀਆਂ ਦੇ
ਗੋਤ ਤੋਂ ਤੇ ਬਿਨਯਾਮੀਨੀਆਂ ਦੇ ਗੋਤ ਤੋਂ ਏਹ
ਸ਼ਹਿਰ ਦਿੱਤੇ ਜਿਨ੍ਹਾਂ ਦੇ ਨਾਵਾਂ ਦਾ ਵਰਨਨ ਹੋਇਆ
ਹੈ ॥

੬੬ ਅਤੇ ਕਹਾਥੀਆਂ ਦੀਆਂ ਕਈ ਕੁਲਾਂ ਲਈ ਉਨ੍ਹਾਂ
ਦੇ ਬੰਨਿਆਂ ਦੇ ਸ਼ਹਿਰ ਅਫ਼ਰਾਈਮ ਦੇ ਗੋਤ ਤੋਂ
੬੭ ਸਨ ੦ ਅਤੇ ਉਨ੍ਹਾਂ ਨੇ ਓਹਨਾਂ ਨੂੰ ਪਨਾਹ ਨਗਰ ਦਿੱਤੇ
ਅਰਥਾਤ ਸ਼ਕਮ ਉਹ ਦੀਆਂ ਸ਼ਾਮਲਾਤਾਂ ਸਣੇ,

ਅਫਰਾਈਮ ਦੇ ਪਰਬਤ ਵਿੱਚ ਅਤੇ ਗਜ਼ਰ ਉਹ
੬੮ ਦੀਆਂ ਸ਼ਾਮਲਾਤਾਂ ਸਣੇ ੦ ਅਤੇ ਯਾਕਮਆਮ ਉਹ
ਦੀਆਂ ਸ਼ਾਮਲਾਤਾਂ ਸਣੇ ਤੇ ਬੈਤ-ਹੋਰੋਨ ਉਹ ਦੀਆਂ
੬੯ ਸ਼ਾਮਲਾਤਾਂ ਸਣੇ ੦ ਅਤੇ ਅੱਯਾਲੋਨ ਉਹ ਦੀਆਂ
ਸ਼ਾਮਲਾਤਾਂ ਸਣੇ ਤੇ ਗਥ-ਰਿੰਮੋਨ ਉਹ ਦੀਆਂ
੭੦ ਸ਼ਾਮਲਾਤਾਂ ਸਣੇ ੦ ਅਤੇ ਮਨੱਸ਼ਹ ਦੇ ਅੱਧੇ ਗੋਤ
ਤੋਂ-ਅਨੇਰ ਉਹ ਦੀਆਂ ਸ਼ਾਮਲਾਤਾਂ ਸਣੇ, ਬਿਲਆਮ
ਉਹ ਦੀਆਂ ਸ਼ਾਮਲਾਤਾਂ ਸਣੇ, ਕਹਾਥੀਆਂ ਦੀ ਕੁਲ
ਦੇ ਬਾਕੀਆਂ ਦੇ ਲਈ ॥
੭੧ ਗੇਰਸ਼ੋਮ ਦੇ ਪੁੱਤ੍ਰਾਂ ਲਈ,—ਮਨੱਸ਼ਹ ਦੇ ਅੱਧੇ
ਗੋਤ ਦੀ ਕੁਲ ਤੋਂ ਬਾਸ਼ਾਨ ਵਿੱਚ ਗੋਲਾਨ ਉਹ
ਦੀਆਂ ਸ਼ਾਮਲਾਤਾਂ ਸਣੇ ਅਤੇ ਅਸ਼ਤਾਰੋਥ ਉਹ ਦੀਆਂ
੭੨ ਸ਼ਾਮਲਾਤਾਂ ਸਣੇ ੦ ਅਤੇ ਯਿੱਸਾਕਾਰ ਦੇ ਗੋਤ ਤੋਂ
ਕਦਸ਼ ਉਹ ਦੀਆਂ ਸ਼ਾਮਲਾਤਾਂ ਸਣੇ ਤੇ ਦਾਬਰਥ ਉਹ
੭੩ ਦੀਆਂ ਸ਼ਾਮਲਾਤਾਂ ਸਣੇ ੦ ਅਤੇ ਰਾਮੋਥ ਉਹ ਦੀਆਂ
ਸ਼ਾਮਲਾਤਾਂ ਸਣੇ ਤੇ ਆਨੇਮ ਉਹ ਦੀਆਂ ਸ਼ਾਮਲਾਤਾਂ
੭੪ ਸਣੇ ੦ ਅਤੇ ਆਸ਼ੇਰ ਦੇ ਗੋਤ ਤੋਂ ਮਾਸ਼ਾਲ ਉਹ
ਦੀਆਂ ਸ਼ਾਮਲਾਤਾਂ ਸਣੇ ਤੇ ਅਬਦੋਨ ਉਹ ਦੀਆਂ
੭੫ ਸ਼ਾਮਲਾਤਾਂ ਸਣੇ ੦ ਅਤੇ ਹੂਕੋਕ ਉਹ ਦੀਆਂ ਸ਼ਾਮ-
ਲਾਤਾਂ ਸਣੇ ਅਤੇ ਰਹੋਬ ਉਹ ਦੀਆਂ ਸ਼ਾਮਲਾਤਾਂ
੭੬ ਸਣੇ ੦ ਅਤੇ ਨਫ਼ਤਾਲੀ ਦੇ ਗੋਤ ਤੋਂ,—ਕਦਸ਼
ਗਲੀਲ ਵਿੱਚ ਉਹ ਦੀਆਂ ਸ਼ਾਮਲਾਤਾਂ ਸਣੇ ਤੇ
ਹੰਮੋਨ ਉਹ ਦੀਆਂ ਸ਼ਾਮਲਾਤਾਂ ਸਣੇ ਤੇ ਕਿਰਯਥੈਮ
ਉਹ ਦੀਆਂ ਸ਼ਾਮਲਾਤਾਂ ਸਣੇ ॥
੭੭ ਬਾਕੀ ਮਰਾਰੀਆਂ ਲਈ ਜ਼ਬੂਲੂਨ ਦੇ ਗੋਤ ਤੋਂ
ਰਿੰਮੋਨੋ ਉਹ ਦੀਆਂ ਸ਼ਾਮਲਾਤਾਂ ਸਣੇ, ਤਾਬੋਰ ਉਹ
੭੮ ਦੀਆਂ ਸ਼ਾਮਲਾਤਾਂ ਸਣੇ ੦ ਅਤੇ ਯਰਦਨ ਪਾਰ ਯਰੀਹੋ
ਕੋਲ ਯਰਦਨ ਦੇ ਚੜ੍ਹਦੇ ਪਾਸੇ ਰਊਬੇਨ ਦੇ ਗੋਤ ਤੋਂ
ਬਸਰ ਉਜਾੜ ਵਿੱਚ ਉਹ ਦੀਆਂ ਸ਼ਾਮਲਾਤਾਂ ਸਣੇ ਤੇ
੭੯ ਯਹਸਾਹ ਉਹ ਦੀਆਂ ਸ਼ਾਮਲਾਤਾਂ ਸਣੇ ੦ ਅਤੇ
ਕਦੇਮੋਥ ਉਹ ਦੀਆਂ ਸ਼ਾਮਲਾਤਾਂ ਸਣੇ ਤੇ ਮੇਫਅਥ
੮੦ ਉਹ ਦੀਆਂ ਸ਼ਾਮਲਾਤਾਂ ਸਣੇ ੦ ਅਤੇ ਗਾਦ ਦੇ ਗੋਤ
ਤੋਂ ਗਮੋਥ ਗਿਲਆਦ ਵਿੱਚ ਉਹ ਦੀਆਂ ਸ਼ਾਮਲਾਤਾਂ
ਸਣੇ ਤੇ ਮਹਨਯਿਮ ਉਹ ਦੀਆਂ ਸ਼ਾਮਲਾਤਾਂ ਸਣੇ ੦
੮੧ ਅਤੇ ਹਸ਼ਬੋਨ ਉਹ ਦੀਆਂ ਸ਼ਾਮਲਾਤਾਂ ਸਣੇ ਤੇ ਯਾਜ਼ੇਰ
ਉਹ ਦੀਆਂ ਸ਼ਾਮਲਾਤਾਂ ਸਣੇ ॥

## ਛੇ ਗੋਤਾਂ ਦੀ ਅੰਸ

੭ ਯਿੱਸਾਕਾਰ ਦੇ ਪੁੱਤ੍ਰ ਚਾਰ ਸਨ,—ਤੋਲਾ ਤੇ
੨ ਫੂਆਹ ਤੇ ਯਾਸ਼ੂਬ ਤੇ ਸ਼ਿਮਰੋਨ ੦ ਅਤੇ ਤੋਲਾ ਦੇ
ਪੁੱਤ੍ਰ,—ਉੱਜ਼ੀ ਤੇ ਰਫ਼ਾਯਾਹ ਤੇ ਯਰੀਏਲ ਤੇ ਯਹਮਈ
ਤੇ ਯਿਬਸਾਮ ਤੇ ਸ਼ਮੂਏਲ ਜਿਹੜੇ ਆਪਣੇ ਪਿਤਾ
ਤੋਲਾ ਦੇ ਘਰਾਣਿਆਂ ਦੇ ਮੁਖੀਏ ਅਤੇ ਆਪਣੀਆਂ
ਪੀੜ੍ਹੀਆਂ ਵਿੱਚ ਸੂਰ ਬੀਰ ਜੋਧੇ ਸਨ। ਦਾਊਦ ਦੇ
ਦਿਨਾਂ ਵਿੱਚ ਉਨ੍ਹਾਂ ਦੀ ਗਿਣਤੀ ਬਾਈ ਹਜ਼ਾਰ ਛੇ ਸੌ
੩ ਸੀ ੦ ਅਤੇ ਉੱਜ਼ੀ ਦੇ ਪੁੱਤ੍ਰ ਯਿਜ਼ਰਹਯਾਹ ਅਤੇ
ਯਿਜ਼ਰਹਯਾਹ ਦੇ ਪੁੱਤ੍ਰ,—ਮੀਕਾਏਲ ਤੇ ਓਬਦਯਾਹ
੪ ਤੇ ਯੋਏਲ ਤੇ ਯਿੱਸ਼ਿਯਾਹ, ਪੰਜ, ਸਾਰੇ ਮੁਖੀਏ ੦ ਅਤੇ
ਉਨ੍ਹਾਂ ਦੇ ਨਾਲ ਉਨ੍ਹਾਂ ਦੀਆਂ ਪੀੜ੍ਹੀਆਂ ਅਨੁਸਾਰ ਅਤੇ
ਉਨ੍ਹਾਂ ਦੇ ਪਿਤਰਾਂ ਦੇ ਘਰਾਣਿਆਂ ਅਨੁਸਾਰ ਜੋਧਿਆਂ ਦੇ
ਵੱਡੇ ਜਥੇ ਸਨ, ਛੱਤੀ ਹਜ਼ਾਰ ਜੁਆਨ ਕਿਉਂ ਜੋ ਉਨ੍ਹਾਂ
ਦੀਆਂ ਬਹੁਤ ਸਾਰੀਆਂ ਤੀਵੀਆਂ ਅਤੇ ਪੁੱਤ੍ਰ ਸਨ ੦
੫ ਅਤੇ ਉਨ੍ਹਾਂ ਦੇ ਭਰਾ ਯਿੱਸਾਕਾਰ ਦੀਆਂ ਸਾਰੀਆਂ
ਕੁਲਾਂ ਵਿੱਚ ਡਾਢੇ ਸੂਰਮੇ ਸਨ ਜਿਹੜੇ ਉਨ੍ਹਾਂ ਦੀਆਂ
ਕੁਲ ਪੱਤ੍ਰੀਆਂ ਵਿੱਚ ਗਿਣੇ ਹੋਏ ਸਤਾਸੀ ਹਜ਼ਾਰ
ਸਨ ॥

੬ ਬਿਨਯਾਮੀਨ ਦੇ ਪੁੱਤ੍ਰ,—ਬਲਾ ਤੇ ਬਕਰ ਤੇ
੭ ਯਿਦੀਅਏਲ, ਤਿੰਨ ੦ ਅਤੇ ਬਲਾ ਦੇ ਪੁੱਤ੍ਰ,—
ਅਸਬੋਨ ਤੇ ਉੱਜ਼ੀ ਤੇ ਉੱਜ਼ੀਏਲ ਤੇ ਯਿਰਮੋਥ ਤੇ
ਈਰੀ, ਪੰਜ, ਪਿਤਰਾਂ ਦੇ ਘਰਾਣਿਆਂ ਦੇ ਮੁਖੀਏ,
ਡਾਢੇ ਸੂਰਮੇ ਅਤੇ ਆਪਣੀਆਂ ਕੁਲ ਪੱਤ੍ਰੀਆਂ ਦੇ
ਵਿੱਚ ਓਹ ਬਾਈ ਹਜ਼ਾਰ ਚੌਂਤੀ ਗਿਣੇ ਗਏ ਸਨ ੦
੮ ਅਤੇ ਬਕਰ ਦੇ ਪੁੱਤ੍ਰ ਜ਼ਮੀਰਾਹ ਤੇ ਯੋਆਸ਼ ਤੇ
ਅਲੀਅਜ਼ਰ ਤੇ ਅਲਯੋਏਨਈ ਤੇ ਆਮਰੀ ਤੇ ਯਿਰੇਮੋਥ
ਤੇ ਅਬੀਯਾਹ ਤੇ ਅਨਾਥੋਥ ਤੇ ਆਲਾਮਥ—ਏਹ
੯ ਸਾਰੇ ਬਕਰ ਦੇ ਪੁੱਤ੍ਰ ਸਨ ੦ ਅਤੇ ਕੁਲ ਪੱਤ੍ਰੀ ਵਿੱਚ
ਉਨ੍ਹਾਂ ਦੀਆਂ ਪੀੜ੍ਹੀਆਂ ਅਨੁਸਾਰ ਉਨ੍ਹਾਂ ਦੀ ਗਿਣਤੀ
ਵੀਹ ਹਜ਼ਾਰ ਦੋ ਸੌ ਸੀ, ਡਾਢੇ ਸੂਰਮੇ ਅਤੇ ਆਪਣੇ
੧੦ ਪਿਤ੍ਰਾਂ ਦੇ ਘਰਾਣਿਆਂ ਦੇ ਮੁਖੀਏ ੦ ਅਤੇ ਯਦੀਅਏਲ
ਦੇ ਪੁੱਤ੍ਰ,—ਬਿਲਹਾਨ, ਅਤੇ ਬਿਲਹਾਨ ਦੇ ਪੁੱਤ੍ਰ,—
ਯਊਸ਼ ਤੇ ਬਿਨਯਾਮੀਨ ਤੇ ਏਹੂਦ ਤੇ ਕਨਆਨਾਹ ਤੇ
੧੧ ਜ਼ੇਥਾਨ ਤੇ ਤਰਸ਼ੀਸ਼ ਤੇ ਅਹੀਸ਼ਾਹਰ ੦ ਏਹ ਸਾਰੇ

ਯਦੀਏਲ ਦੇ ਪੁੱਤ੍ਰ ਆਪੋ ਆਪਣੇ ਪਿਤਰਾਂ ਦੇ
ਘਰਾਣਿਆਂ ਦੇ ਮੁਖੀਆਂ ਅਨੁਸਾਰ ਡਾਢੇ ਸੂਰਮੇ
ਸਤਾਰਾਂ ਹਜ਼ਾਰ ਦੋ ਸੌ ਸਨ ਜਿਹੜੇ ਸੈਨਾ ਵਿੱਚ ਜੁੱਧ
੧੨ ਕਰਨ ਜੋਗ ਸਨ ੦ ਅਤੇ ਸ਼ੁੱਪੀਮ ਤੇ ਹੁੱਪੀਮ ਈਰ ਦੇ
ਪੁੱਤ੍ਰ, ਹੁਸ਼ੀਮ ਅਹੇਰ ਦੇ ਪੁੱਤ੍ਰ ।।
੧੩ ਨਫ਼ਤਾਲੀ ਦੇ ਪੁੱਤ੍ਰ,—ਯਹਸੀਏਲ ਤੇ ਗੂਨੀ ਤੇ
ਯੇਸਰ ਤੇ ਸ਼ੱਲੂਮ ਬਿਲਹਾਹ ਦੇ ਪੁੱਤ੍ਰ ।।
੧੪ ਮਨੱਸ਼ਹ ਦੇ ਪੁੱਤ੍ਰ,—ਅਸਰੀਏਲ ਜਿਹ ਨੂੰ ਉਹ ਦੀ
ਅਰਾਮੀ ਸੁਰੀਤ ਜਣੀ—ਉਹ ਗਿਲਆਦ ਦਾ ਪਿਤਾ
੧੫ ਮਾਕੀਰ ਜਣੀ ੦ ਅਤੇ ਮਾਕੀਰ ਨੇ ਹੁੱਪੀਮ ਤੇ ਸ਼ੁੱਪੀਮ ਤੋਂ
ਇੱਕ ਤੀਵੀਂ ਵਿਆਹ ਲਈ ਜਿਹ ਦੀ ਭੈਣ ਦਾ ਨਾਉਂ
ਮਅਕਾਹ ਸੀ । ਦੂਜੇ ਦਾ ਨਾਉਂ ਸਲਾਫ਼ਹਾਦ ਸੀ ਅਤੇ
੧੬ ਸਲਾਫ਼ਹਾਦ ਦੀਆਂ ਧੀਆਂ ਹੀ ਸਨ ੦ ਅਤੇ ਮਾਕੀਰ
ਦੀ ਤੀਵੀਂ ਮਅਕਾਹ ਇੱਕ ਪੁੱਤ੍ਰ ਜਣੀ ਅਤੇ ਉਹ ਦਾ
ਨਾਉਂ ਪਰਸ਼ ਰੱਖਿਆ ਅਤੇ ਉਹ ਦੇ ਭਰਾ ਦਾ ਨਾਉਂ
ਸ਼ਰਸ਼ ਸੀ ਅਤੇ ਉਹ ਦੇ ਪੁੱਤ੍ਰ ਊਲਾਮ ਤੇ ਰਾਕਮ ਸਨ ੦
੧੭ ਅਤੇ ਊਲਾਮ ਦੇ ਪੁੱਤ੍ਰ, —ਬਦਾਨ । ਏਹ ਗਿਲਆਦ
ਦੇ ਪੁੱਤ੍ਰ ਸਨ ਜਿਹੜਾ ਮਾਕੀਰ ਦਾ ਪੁੱਤ੍ਰ ਤੇ ਮਨੱਸ਼ਹ ਦਾ
੧੮ ਪੋਤ੍ਰਾ ਸੀ ੦ ਅਤੇ ਉਹ ਦੀ ਭੈਣ ਹੰਮੋਲਕਥ ਨੇ
੧੯ ਈਸ਼ਹੋਦ ਤੇ ਅਬੀਅਜ਼ਰ ਤੇ ਮਹਲਾਹ ਜਣੇ ੦ ਅਤੇ
ਸ਼ਿਮੀਦਾ ਦੇ ਪੁੱਤ੍ਰ ਏਹ ਸਨ,—ਅਹਯਾਨ ਤੇ ਸ਼ਕਮ ਤੇ
ਲਿਕਹੀ ਤੇ ਅਨੀਆਮ ।।
੨੦ ਅਫ਼ਰਾਈਮ ਦੇ ਪੁੱਤ੍ਰ,—ਸੂਥਾਲਹ ਤੇ ਉਹ ਦਾ
ਪੁੱਤ੍ਰ ਬਰਦ ਤੇ ਉਹ ਦਾ ਪੁੱਤ੍ਰ ਤਹਥ, ਤੇ ਉਹ ਦਾ ਪੁੱਤ੍ਰ
੨੧ ਅਲਆਦਾਹ ਤੇ ਉਹ ਦਾ ਪੁੱਤ੍ਰ ਤਹਥ ੦ ਅਤੇ ਉਹ
ਦਾ ਪੁੱਤ੍ਰ ਜ਼ਾਬਾਦ ਤੇ ਉਹ ਦਾ ਪੁੱਤ੍ਰ ਸੂਥਲਹ ਤੇ
ਏਜ਼ਰ ਤੇ ਅਲਆਦ ਜਿਨ੍ਹਾਂ ਨੂੰ ਗਥ ਦੇ ਮਨੁੱਖਾਂ ਨੇ
ਜਿਹੜੇ ਉਸ ਦੇਸ ਵਿੱਚ ਜੰਮੇ ਸਨ ਇਸ ਲਈ ਮਾਰ
ਸੁੱਟਿਆ ਕਿ ਓਹ ਉਨ੍ਹਾਂ ਦੇ ਪਸੂਆਂ ਦੀ ਚੋਰੀ ਕਰਨ
੨੨ ਨੂੰ ਲਹਿ ਆਏ ਸਨ ੦ ਅਤੇ ਉਨ੍ਹਾਂ ਦਾ ਪਿਤਾ
ਅਫ਼ਰਾਈਮ ਬਹੁਤ ਦਿਨਾਂ ਤੀਕ ਸੋਗ ਕਰਦਾ ਰਿਹਾ
ਅਤੇ ਉਹ ਦੇ ਭਾਈ ਬੰਦ ਉਸ ਨੂੰ ਤਸੱਲੀ ਦੇਣ ਲਈ
੨੩ ਆਏ ੦ ਉਹ ਆਪਣੀ ਤੀਵੀਂ ਕੋਲ ਗਿਆ ਅਤੇ
ਉਹ ਗਰਭਣੀ ਹੋਈ ਅਤੇ ਇੱਕ ਪੁੱਤ੍ਰ ਜਣੀ ਅਤੇ ਉਸ
ਨੇ ਉਹ ਦਾ ਨਾਉਂ ਬਰੀਆਹ ਰੱਖਿਆ ਕਿਉਂ ਜੋ ਉਹ
੨੪ ਦੇ ਘਰ ਵਿੱਚ ਬੁਰਿਆਈ ਆਈ ਸੀ ੦ ਅਤੇ ਉਹ
ਦੀ ਧੀ ਸ਼ਅਰਾਹ ਸੀ ਜਿਸ ਨੇ ਹੇਠਲੇ ਤੇ ਉਤਲੇ ਬੈਤ-
ਹੋਰੋਨ ਨੂੰ ਅਤੇ ਉੱਜ਼ੇਨ-ਸ਼ਅਰਾਹ ਨੂੰ ਬਣਾਇਆ ੦
੨੫ ਅਤੇ ਉਹ ਦਾ ਪੁੱਤ੍ਰ ਰਫ਼ਹ ਤੇ ਰਸ਼ਫ਼ ਤੇ ਉਹ ਦਾ ਪੁੱਤ੍ਰ
੨੬ ਤਲਹ ਤੇ ਉਹ ਦਾ ਪੁੱਤ੍ਰ ਤਹਨ ੦ ਉਹ ਦਾ ਪੁੱਤ੍ਰ
ਲਅਦਾਨ, ਉਹ ਦਾ ਪੁੱਤ੍ਰ ਅੰਮੀਹੂਦ, ਉਹ ਦਾ ਪੁੱਤ੍ਰ
੨੭ ਅਲੀਸ਼ਾਮਾ ੦ ਉਹ ਦਾ ਪੁੱਤ੍ਰ ਨੂਨ, ਉਹ ਦਾ ਪੁੱਤ੍ਰ
ਯਹੋਸ਼ੁਆ ।।
੨੮ ਉਨ੍ਹਾਂ ਦੇ ਜੈਦਾਦ ਤੇ ਵਸੇਬੇ ਏਹ ਸਨ,—ਬੈਤੇਲ
ਉਹ ਦੇ ਪਿੰਡਾਂ ਸਣੇ ਅਤੇ ਚੜ੍ਹਦੇ ਪਾਸੇ ਨਅਰਾਨ ਅਤੇ
ਲਹਿੰਦੇ ਪਾਸੇ ਗਜ਼ਰ ਉਹ ਦੇ ਪਿੰਡਾਂ ਸਣੇ, ਨਾਲੇ
ਸ਼ਕਮ ਉਹ ਦੇ ਪਿੰਡਾਂ ਸਣੇ ਅੱਜ਼ਾਹ ਤੀਕ ਉਹ ਦੇ
੨੯ ਪਿੰਡਾਂ ਸਣੇ ੦ ਅਤੇ ਮਨੱਸ਼ੀਆਂ ਦੀਆਂ ਹੱਦਾਂ ਕੋਲ
ਬੈਤ-ਸ਼ਿਆਨ ਉਹ ਦੇ ਪਿੰਡਾਂ ਸਣੇ, ਤਅਨਾਕ ਉਹ ਦੇ
ਪਿੰਡਾਂ ਸਣੇ, ਮਗਿੱਦੋ ਉਹ ਦੇ ਪਿੰਡਾਂ ਸਣੇ, ਦੋਰ ਉਹ
ਦੇ ਪਿੰਡਾਂ ਸਣੇ । ਏਹਨਾਂ ਵਿੱਚ ਇਸਰਾਏਲ ਦੇ ਪੁੱਤ੍ਰ
ਯੂਸੁਫ਼ ਦੇ ਪੁੱਤ੍ਰ ਵੱਸਦੇ ਸਨ ।।
੩੦ ਆਸ਼ੇਰ ਦੇ ਪੁੱਤ੍ਰ,—ਯਿਮਨਾਹ ਤੇ ਯਿਸ਼ਵਾਨ ਤੇ
ਯਿਸ਼ਵੀ ਤੇ ਬਰੀਆਹ ਤੇ ਉਨ੍ਹਾਂ ਦੀ ਭੈਣ ਸਰਹ ੦
੩੧ ਅਤੇ ਬਰੀਆਹ ਦੇ ਪੁੱਤ੍ਰ,—ਹਬਰ ਤੇ ਮਲਕੀਏਲ
੩੨ ਜਿਹੜਾ ਬਿਰਜ਼ਾਵਿਥ ਦਾ ਪਿਤਾ ਹੈ ੦ ਅਤੇ ਹਬਰ ਤੋਂ
ਯਫ਼ਲੇਟ ਤੇ ਸ਼ੋਮਰ ਤੇ ਹੋਥਾਮ ਤੇ ਉਨ੍ਹਾਂ ਦੀ ਭੈਣ
੩੩ ਸ਼ੂਆ ਜੰਮੇ ੦ ਅਤੇ ਯਫ਼ਲੇਟ ਦੇ ਪੁੱਤ੍ਰ,—ਪਾਸਕ ਤੇ
ਬਿਮਹਾਲ ਤੇ ਅਸ਼ਵਥ । ਏਹ ਯਫ਼ਲੇਟ ਦੇ ਪੁੱਤ੍ਰ
੩੪ ਸਨ ੦ ਅਤੇ ਸ਼ਮਰ ਦੇ ਪੁੱਤ੍ਰ,—ਅਹੀ ਤੇ ਰੋਹਗਾਹ,
੩੫ ਤੇ ਹੁੱਬਾਹ ਤੇ ਅਰਾਮ ੦ ਅਤੇ ਉਹ ਦੇ ਭਰਾ ਹੇਲਮ ਦੇ
ਪੁੱਤ੍ਰ,—ਸੋਫ਼ਹ ਤੇ ਯਿਮਨਾ ਤੇ ਸ਼ੇਲਸ਼ ਤੇ ਆਮਾਲ ੦
੩੬ ਸੋਫ਼ਾਹ ਦੇ ਪੁੱਤ੍ਰ,—ਸੂਅਹ ਤੇ ਹਰਨਫ਼ਰ ਤੇ ਸ਼ੂਆਲ
੩੭ ਤੇ ਬੇਰੀ ਤੇ ਯਿਮਰਾਹ ੦ ਬਸਰ ਤੇ ਹੋਦ ਤੇ ਸ਼ੰਮਾ ਤੇ
੩੮ ਸ਼ਿਲਸ਼ਾਹ ਤੇ ਯਿਥਰਾਨ ਤੇ ਬਏਰਾ ੦ ਅਤੇ ਯਥਰ ਦੇ
੩੯ ਪੁੱਤ੍ਰ,—ਯਫ਼ੁੰਨਾਹ ਤੇ ਪਿਸਪਾ ਤੇ ਅਰਾ ੦ ਅਤੇ ਉੱਲਾ
੪੦ ਦੇ ਪੁੱਤ੍ਰ,—ਆਰਹ ਤੇ ਹੰਨੀਏਲ ਤੇ ਰਿਸਯਾ ੦ ਏਹ
ਸਾਰੇ ਆਸ਼ੇਰ ਦੇ ਪੁੱਤ੍ਰ ਸਨ,—ਪਿਤਰਾਂ ਦੇ ਘਰਾਣਿਆਂ
ਦੇ ਮੁਖੀਏ, ਉੱਤਮ ਤੇ ਡਾਢੇ ਸੂਰਮੇ, ਸ਼ਜ਼ਾਦਿਆਂ ਦੇ
ਮੁਖੀਏ ਅਤੇ ਜਿੰਨੇ ਕੁਲ ਪੱਤ੍ਰੀ ਅਨੁਸਾਰ ਸੈਨਾ ਦੇ ਜੋਧੇ
ਗਿਣੇ ਗਏ ਸੋ ਛਬੀ ਹਜ਼ਾਰ ਸਨ ।।



## ਬਿਨਯਾਮੀਨ ਦੀ ਅੰਸ

੮ ਬਿਨਯਾਮੀਨ ਤੋਂ ਉਹ ਦਾ ਪਹਿਲੌਠਾ ਬਲਾ ਜੰਮਿਆ,
੨ ਦੂਜਾ ਅਸ਼ਬੇਲ ਤੇ ਤੀਜਾ ਅਹਰਹ ੦ ਚੌਥਾ ਨੋਹਾਹ,
੩ ਪੰਜਵਾਂ ਰਾਫ਼ਾ ੦ ਅਤੇ ਏਹ ਬਲਾ ਦੇ ਪੁੱਤ੍ਰ ਸਨ,—
੪ ਅੱਦਾਰ ਤੇ ਗੇਰਾ ਤੇ ਅਬੀਹੂਦ ੦ ਅਤੇ ਅਬੀਸ਼ੂਆ
੫ ਤੇ ਨਅਮਾਨ ਤੇ ਅਹੋਅਹ ੦ ਅਤੇ ਗੇਰਾ ਤੇ ਸ਼ਫੂਫਾਨ
੬ ਤੇ ਹੂਰਾਮ ੦ ਅਹੂਦ ਦੇ ਪੁੱਤ੍ਰ ਏਹ ਸਨ। ਏਹ ਗਬਾ
ਦੇ ਵਾਸੀਆਂ ਦੇ ਪਿਤਰਾਂ ਦਿਆਂ ਘਰਾਣਿਆਂ ਦੇ
ਮੁਖੀਏ ਸਨ ਅਤੇ ਓਹ ਉਨ੍ਹਾਂ ਨੂੰ ਬੰਧੂਏ ਬਣਾ ਕੇ
੭ ਮਾਨਾਹਥ ਨੂੰ ਲੈ ਗਏ ੦ ਅਤੇ ਨਅਮਾਨ ਤੇ ਅਹੀਯਾਹ
ਤੇ ਗੇਰਾ—ਉਨ੍ਹਾਂ ਨੂੰ ਲੈ ਗਿਆ ਅਤੇ ਉਸ ਤੋਂ ਉੱਜ਼ਾ
੮ ਤੇ ਅਹੀਹੂਦ ਜੰਮੇ ੦ ਅਤੇ ਸ਼ਹਰਯਿਮ ਤੋਂ ਬੱਚੇ
ਮੋਆਬ ਦੇ ਮਦਾਨ ਵਿੱਚ ਜੰਮੇ ਜਦੋਂ ਉਨ੍ਹਾਂ ਨੂੰ ਬਾਹਰ
ਘੱਲ ਦਿੱਤਾ। ਹੁਸ਼ੀਮ ਤੇ ਬਅਰਾ ਉਹ ਦੀਆਂ ਤੀਵੀਆਂ
੯ ਸਨ ੦ ਅਤੇ ਉਹ ਦੀ ਤੀਵੀਂ ਹੋਦਸ਼ ਤੋਂ ਯੋਬਾਬ ਤੇ
੧੦ ਸਿਬਯਾ ਤੇ ਮੇਸ਼ਾ ਤੇ ਮਲਕਮ ਜੰਮੇ ੦ ਨਾਲੇ ਯਊਸ ਤੇ
ਸ਼ਾਕਯਾਹ ਤੇ ਮਿਰਮਾਹ। ਏਹ ਉਹ ਦੇ ਪੁੱਤ੍ਰ, ਪਿਤਰਾਂ ਦੇ
੧੧ ਘਰਾਣਿਆਂ ਦੇ ਮੁਖੀਏ ਸਨ ੦ ਅਤੇ ਹੁਸ਼ੀਮ ਤੋਂ
੧੨ ਅਬੀਟੂਬ ਤੇ ਅਲਪਾਅਲ ਜੰਮੇ ੦ ਅਤੇ ਅਲਪਾਅਲ
ਦੇ ਪੁੱਤ੍ਰ,—ਏਬਰ ਤੇ ਮਿਸ਼ਾਮ ਤੇ ਸ਼ਾਮਰ ਜਿਹ ਨੇ ਓਨੋ ਤੇ
੧੩ ਲੋਦ ਤੇ ਉਨ੍ਹਾਂ ਦੇ ਪਿੰਡ ਬਣਾਏ ੦ ਅਤੇ ਬਰੀਆਹ ਤੇ
ਸ਼ਮਾ ਜਿਹੜੇ ਅੱਯਲੋਨ ਦੇ ਵਾਸੀਆਂ ਦੇ ਪਿਤਰਾਂ ਦੇ
ਘਰਾਣਿਆਂ ਦੇ ਮੁਖੀਏ ਸਨ। ਇਨ੍ਹਾਂ ਨੇ ਗਥ ਦੇ
੧੪ ਵਾਸੀਆਂ ਨੂੰ ਭਜਾ ਦਿੱਤਾ ੦ ਅਤੇ ਅਹਯੋ, ਸ਼ਾਸ਼ਕ ਤੇ
੧੫ ਯਿਰੇਮੋਥ ੦ ਤੇ ਜ਼ਬਦਯਾਹ ਤੇ ਅਰਾਦ ਤੇ ਆਦਰ ੦
੧੬ ਤੇ ਮੀਕਾਏਲ ਤੇ ਯਿਸ਼ਪਾਹ ਤੇ ਯੋਹਾ, ਬਰੀਆਹ ਦੇ
੧੭ ਪੁੱਤ੍ਰ ੦ ਤੇ ਜ਼ਬਦਯਾਹ ਤੇ ਮਸ਼ੁੱਲਾਮ ਤੇ ਹਿਜ਼ਕੀ ਤੇ
੧੮ ਹਬਰ ੦ ਅਤੇ ਯਿਸ਼ਮਰੇ ਤੇ ਯਿਜ਼ਲੀਆਹ ਤੇ ਯੋਬਾਬ,
੧੯ ਅਲਪਾਅਲ ਦੇ ਪੁੱਤ੍ਰ ੦ ਅਤੇ ਯਾਕੀਮ ਤੇ ਜ਼ਿਕਰੀ ਤੇ
੨੦ ਜ਼ਬਦੀ ੦ ਅਤੇ ਅਲੀਏਨਈ ਤੇ ਸਿੱਲਥਈ ਤੇ
੨੧ ਅਲੀਏਲ ੦ ਅਤੇ ਅਦਾਯਾਹ ਤੇ ਬਰਾਯਾਹ ਤੇ
੨੨ ਸ਼ਿਮਰਾਥ, ਸ਼ਿਮਈ ਦੇ ਪੁੱਤ੍ਰ ੦ ਅਤੇ ਯਿਸ਼ਪਾਨ ਤੇ
੨੩ ਏਬਰ ਤੇ ਅਲੀਏਲ ੦ ਅਤੇ ਅਬਦੋਨ ਤੇ ਜ਼ਿਕਰੀ
੨੪ ਤੇ ਹਾਨਾਨ ੦ ਅਤੇ ਹਨਨਯਾਹ ਤੇ ਏਲਾਮ ਤੇ
੨੫ ਅਨਥੋਥੀਯਾਹ ੦ ਅਤੇ ਯਿਫਦਯਾਹ ਤੇ ਫਨੂਏਲ,
੨੬ ਸ਼ਾਸ਼ਕ ਦੇ ਪੁੱਤ੍ਰ ੦ ਅਤੇ ਸ਼ਮਸ਼ਰਈ ਤੇ ਸ਼ਹਰਯਾਹ ਤੇ
੨੭ ਅਥਲਯਾਹ ੦ ਅਤੇ ਯਅਰਸ਼ਯਾਹ ਤੇ ਏਲੀਯਾਹ ਤੇ
੨੮ ਜ਼ਿਕਰੀ, ਯਰੋਹਾਮ ਦੇ ਪੁੱਤ੍ਰ ੦ ਏਹ ਮੁਖੀਏ ਆਪਣੀਆਂ
ਪੀੜ੍ਹੀਆਂ ਵਿੱਚ ਪਿਤਰਾਂ ਦੇ ਘਰਾਣਿਆਂ ਦੇ ਮੁਖੀਏ
ਸਨ। ਏਹ ਯਰੂਸ਼ਲਮ ਵਿੱਚ ਵੱਸਦੇ ਸਨ ॥
੨੯ ਗਿਬਓਨ ਦਾ ਪਿਤਾ ਗਿਬਓਨ ਵਿੱਚ ਵੱਸਦਾ ਸੀ
੩੦ ਜਿਹ ਦੀ ਤੀਵੀਂ ਦਾ ਨਾਉਂ ਮਅਕਾਹ ਸੀ ੦ ਅਤੇ ਉਹ
ਦਾ ਪਹਿਲੌਠਾ ਪੁੱਤ੍ਰ ਅਬਦੋਨ ਸੀ ਅਤੇ ਸੂਰ ਤੇ ਕੀਸ਼ ਤੇ
੩੧ ਬਅਲ ਤੇ ਨਾਦਾਬ ੦ ਅਤੇ ਗਦੋਰ ਤੇ ਅਹਯੋ ਤੇ
੩੨ ਜ਼ਾਕਰ ੦ ਅਤੇ ਮਿਕਲੋਥ ਤੋਂ ਸ਼ਿਮਆਹ ਜੰਮਿਆਅ ਤੇ
ਓਹ ਵੀ ਆਪਣੇ ਭਰਾਵਾਂ ਦੇ ਨਾਲ ਯਰੂਸ਼ਲਮ ਵਿੱਚ
ਆਪਣੇ ਭਰਾਵਾਂ ਦੇ ਆਮੋ ਸਾਹਮਣੇ ਵੱਸਦੇ ਸਨ ॥
੩੩ ਨੇਰ ਤੋਂ ਕੀਸ਼ ਜੰਮਿਆ ਅਤੇ ਕੀਸ਼ ਤੋਂ ਸ਼ਾਊਲ
ਜੰਮਿਆ ਅਤੇ ਸ਼ਾਊਲ ਤੋਂ ਯੋਨਾਥਾਨ ਤੇ ਮਲਕੀ-ਸ਼ੂਆ
੩੪ ਤੇ ਅਬੀਨਾਦਾਬ ਤੇ ਅਸ਼ਬਅਲ ਜੰਮੇ ੦ ਅਤੇ
ਯੋਨਾਥਾਨ ਦਾ ਪੁੱਤ੍ਰ ਮਰੀਬ-ਬਅਲ ਸੀ ਅਤੇ ਮਰੀਬ-
੩੫ ਬਅਲ ਤੋਂ ਮੀਕਾਹ ਜੰਮਿਆ ੦ ਅਤੇ ਮੀਕਾਹ ਦੇ
ਪੁੱਤ੍ਰ,—ਪੀਥੋਨ ਤੇ ਮਲਕ ਤੇ ਤਅਰੇਆ ਤੇ ਆਹਾਜ਼ ੦
੩੬ ਅਤੇ ਆਹਾਜ਼ ਤੋਂ ਯਹੋਅੱਦਾਹ ਜੰਮਿਆ ਅਤੇ
ਯਹੋਅੱਦਾਹ ਤੋਂ ਆਲਮਥ ਤੇ ਅਜ਼ਮਾਵਥ ਤੇ ਜ਼ਿਮਰੀ
੩੭ ਜੰਮੇ ਅਤੇ ਜ਼ਿਮਰੀ ਤੋਂ ਮੋਸਾ ਜੰਮਿਆ ੦ ਅਤੇ ਮੋਸਾ
ਤੋਂ ਬਿਨਆ ਜੰਮਿਆ—ਉਹ ਦਾ ਪੁੱਤ੍ਰ ਰਾਫਾਹ, ਉਹ
੩੮ ਦਾ ਪੁੱਤ੍ਰ ਅਲਾਸਾਹ, ਉਹ ਦਾ ਪੁੱਤ੍ਰ ਆਸੇਲ ੦ ਅਤੇ
ਆਸੇਲ ਦੇ ਛੇ ਪੁੱਤ੍ਰ ਸਨ ਜਿਨ੍ਹਾਂ ਦੇ ਨਾਉਂ ਏਹ ਸਨ,—
ਅਜ਼ਰੀਕਾਮ, ਬੋਕਰੂ ਤੇ ਇਸ਼ਮਾਏਲ ਤੇ ਸ਼ਅਰਯਾਹ ਤੇ
ਓਬਦਯਾਹ ਤੇ ਹਾਨਾਨ। ਏਹ ਸਾਰੇ ਆਸੇਲ ਦੇ ਪੁੱਤ੍ਰ
੩੯ ਸਨ ੦ ਅਤੇ ਉਹ ਦੇ ਭਰਾ ਏਸ਼ਕ ਦੇ ਪੁੱਤ੍ਰ,—ਉਹ
ਦਾ ਪਹਿਲੌਠਾ ਊਲਾਮ, ਦੂਜਾ ਯਊਸ਼ ਤੇ ਤੀਜਾ
੪੦ ਅਲੀਫਲਟ ੦ ਅਤੇ ਊਲਾਮ ਦੇ ਪੁੱਤ੍ਰ ਭਾਵੇ ਸੂਰਮੇ ਤੇ
ਤੀਰੰਦਾਜ਼ ਸਨ ਅਤੇ ਉਨ੍ਹਾਂ ਦੇ ਬਹੁਤ ਸਾਰੇ ਪੁੱਤ੍ਰ ਤੇ
ਪੋਤ੍ਰੇ ਅਰਥਾਤ ਡੇਢ ਸੌ ਸਨ। ਏਹ ਸਾਰੇ ਬਿਨਯਾਮੀਨ
ਦੇ ਪੱਤ੍ਰਾਂ ਵਿੱਚੋਂ ਸਨ ॥

## ਮਨੁੱਖ ਜਿਹੜੇ ਬਾਬਲ ਤੋਂ ਮੁੜੇ

੯ ਗੱਲ ਕਾਹ ਦੀ, ਸਾਰਾ ਇਸਰਾਏਲ ਕੁਲ ਪੱਤ੍ਰੀਆਂ
ਦੇ ਨਾਲ ਗਿਣਿਆ ਹੋਇਆ ਸੀ ਅਤੇ ਵੇਖੋ, ਉਨ੍ਹਾਂ ਦੇ

ਠਾਉਂ ਇਸਰਾਏਲ ਦੇ ਪਾਤਸ਼ਾਹਾਂ ਦੀ ਪੋਥੀ ਵਿੱਚ ਲਿਖੇ
ਹੋਏ ਹਨ ਅਤੇ ਯਹੂਦਾਹ ਨੂੰ ਆਪਣਿਆਂ ਅਪਰਾਧਾਂ
ਦੇ ਕਾਰਨ ਬਾਬਲ ਨੂੰ ਅਸੀਰ ਕਰ ਕੇ ਲੈ ਗਏ ॥
੨ ਪਹਿਲੇ ਵਾਸੀ ਜਿਹੜੇ ਆਪਣੀ ਮਲਕੀਅਤ ਵਿੱਚ
ਤੇ ਆਪਣੇ ਸ਼ਹਿਰਾਂ ਵਿੱਚ ਵੱਸਦੇ ਸਨ ਇਸਰਾਏਲੀ,
੩ ਜਾਜਕ, ਲੇਵੀ, ਤੇ ਨਥੀਨੀਮ ਸਨ ੦ ਅਤੇ ਯਹੂਦੀਆਂ
ਵਿੱਚੋਂ ਤੇ ਬਿਨਯਾਮੀਨੀਆਂ ਵਿੱਚੋਂ ਤੇ ਅਫਰਈਮੀਆਂ
ਵਿੱਚੋਂ ਤੇ ਮਨੱਸ਼ੀਆਂ ਵਿੱਚੋਂ ਯਰੂਸ਼ਲਮ ਵਿੱਚ ਏਹ
੪ ਵੱਸਦੇ ਸਨ,— ੦ ਊਥਈ ਅੰਮੀਹੂਦ ਦਾ ਪੁੱਤ੍ਰ, ਆਮਰੀ
ਦਾ ਪੁੱਤ੍ਰ, ਇਮਰੀ ਦਾ ਪੁੱਤ੍ਰ, ਬਾਨੀ ਦਾ ਪੁੱਤ੍ਰ, ਫਰਸ
੫ ਦੇ ਪੁੱਤ੍ਰਾਂ ਵਿੱਚੋਂ, ਯਹੂਦਾਹ ਦਾ ਪੁੱਤ੍ਰ, ੦ ਅਤੇ
ਸ਼ੀਲੋਨੀਆਂ ਵਿੱਚੋਂ,—ਅਸਾਯਾਹ ਪਹਿਲੌਠਾ ਤੇ ਉਹ
੬ ਦੇ ਪੁੱਤ੍ਰ ੦ ਅਤੇ ਜ਼ਰਹ ਦੇ ਪੁੱਤ੍ਰਾਂ ਵਿੱਚੋਂ,—ਯਊਏਲ
੭ ਤੇ ਉਨ੍ਹਾਂ ਦੇ ਭਰਾ ਛੇ ਸੌ ਨੱਵੇ ੦ ਅਤੇ ਬਿਨਯਾਮੀਨ ਦੇ
ਪੁੱਤ੍ਰਾਂ ਵਿੱਚੋਂ ਸੱਲੂ ਮਸ਼ੁੱਲਾਮ ਦਾ ਪੁੱਤ੍ਰ, ਹੋਦਵਯਾਹ ਦਾ
੮ ਪੁੱਤ੍ਰ, ਹਸਨੂਆਹ ਦਾ ਪੁੱਤ੍ਰ, ੦ ਤੇ ਯਿਬਨਯਾਹ ਯਰੋਹਾਮ
ਦਾ ਪੁੱਤ੍ਰ ਤੇ ਏਲਾਹ ਉੱਜ਼ੀ ਦਾ ਪੁੱਤ੍ਰ, ਮਿਕਰੀ ਦਾ ਪੁੱਤ੍ਰ
ਤੇ ਮਸ਼ੁੱਲਾਮ ਸ਼ਫਟਯਾਹ ਦਾ ਪੁੱਤ੍ਰ, ਰਊਏਲ ਦਾ ਪੁੱਤ੍ਰ,
੯ ਯਿਬਨੀਯਾਹ ਦਾ ਪੁੱਤ੍ਰ ੦ ਅਤੇ ਉਨ੍ਹਾਂ ਦੇ ਭਰਾ
ਆਪਣੀਆਂ ਪੀੜ੍ਹੀਆਂ ਅਨੁਸਾਰ ਨੌ ਸੌ ਛਿਵੰਜਾ
ਸਨ । ਏਹ ਸਾਰੇ ਮਨੁੱਖ ਆਪਣੇ ਪਿਤਰਾਂ ਦੇ ਘਰਾਣਿਆਂ
ਵਿੱਚ ਪਿਤਰਾਂ ਦੇ ਘਰਾਣਿਆਂ ਦੇ ਮੁਖੀਏ ਸਨ ॥
੧੦ ਅਤੇ ਜਾਜਕਾਂ ਵਿੱਚੋਂ ਯਦਅਯਾਹ ਤੇ ਯਹੋਯਾਰੀਬ
੧੧ ਤੇ ਯਾਕੀਨ ੦ ਅਤੇ ਅਜ਼ਰਯਾਹ ਹਿਲਕੀਯਾਹ ਦਾ
ਪੁੱਤ੍ਰ, ਮਸ਼ੁੱਲਾਮ ਦਾ ਪੁੱਤ੍ਰ, ਸਾਦੋਕ ਦਾ ਪੁੱਤ੍ਰ, ਮਰਾਯੋਥ
ਦਾ ਪੁੱਤ੍ਰ, ਅਹੀਟੂਬ ਦਾ ਪੁੱਤ੍ਰ, ਪਰਮੇਸ਼ੁਰੀ ਭਵਨ ਦਾ
੧੨ ਪਰਧਾਨ ੦ ਅਤੇ ਅਦਾਯਾਹ ਯਰੋਹਾਮ ਦਾ ਪੁੱਤ੍ਰ,
ਪਸ਼ਹੂਰ ਦਾ ਪੁੱਤ੍ਰ, ਮਲਕੀਯਾਹ ਦਾ ਪੁੱਤ੍ਰ ਅਤੇ
ਮਅਸਈ ਅਦੀਏਲ ਦਾ ਪੁੱਤ੍ਰ, ਯਹਜ਼ੇਰਾਹ ਦਾ ਪੁੱਤ੍ਰ,
ਮਸ਼ੁੱਲਾਮ ਦਾ ਪੁੱਤ੍ਰ, ਮਸ਼ਿੱਲੇਮੀਥ ਦਾ ਪੁੱਤ੍ਰ, ਇੰਮੇਰ ਦਾ
੧੩ ਪੁੱਤ੍ਰ ੦ ਅਤੇ ਉਨ੍ਹਾਂ ਦੇ ਭਰਾ ਆਪਣੇ ਪਿਤਰਾਂ ਦੇ
ਘਰਾਣਿਆਂ ਦੇ ਮੁਖੀਏ ਇੱਕ ਹਜ਼ਾਰ ਸੱਤ ਸੌ ਸਠ ਸਨ
ਜਿਹੜੇ ਪਰਮੇਸ਼ੁਰ ਦੇ ਭਵਨ ਦੀ ਸੇਵਾ ਦੇ ਕਾਰਜ
ਲਈ ਡਾਢੇ ਚਤਰੇ ਸਨ ॥
੧੪ ਅਤੇ ਲੇਵੀਆਂ ਵਿੱਚੋਂ,—ਸ਼ਮਅਯਾਹ ਹਸ਼ੂਬ
ਦਾ ਪੁੱਤ੍ਰ, ਅਜ਼ਰੀਕਾਮ ਦਾ ਪੁੱਤ੍ਰ, ਹਸ਼ਬਯਾਹ ਦਾ
੧੫ ਪੁੱਤ੍ਰ, ਮਰਾਰੀ ਦੇ ਪੁੱਤ੍ਰਾਂ ਵਿੱਚੋਂ ੦ ਅਤੇ ਬਕਬੱਕਰ,
ਹਰਸ਼ ਤੇ ਗਾਲਾਲ ਤੇ ਮੱਤਨਯਾਹ ਮੀਕਾ ਦਾ ਪੁੱਤ੍ਰ,
੧੬ ਜ਼ਿਕਰੀ ਦਾ ਪੁੱਤ੍ਰ, ਆਸਾਫ ਦਾ ਪੁੱਤ੍ਰ ੦ ਅਤੇ
ਓਬਦਯਾਹ ਸ਼ਮਅਯਾਹ ਦਾ ਪੁੱਤ੍ਰ, ਗਾਲਾਲ ਦਾ ਪੁੱਤ੍ਰ,
ਯਦੂਥੂਨ ਦਾ ਪੁੱਤ੍ਰ ਅਤੇ ਬਰਕਯਾਹ ਆਸਾ ਦਾ ਪੁੱਤ੍ਰ,
ਅਲਕਾਨਾਹ ਦਾ ਪੁੱਤ੍ਰ ਜਿਹੜੇ ਨਟੋਫਾਥੀਆਂ ਦੇ
ਪਿੰਡਾਂ ਵਿੱਚ ਵੱਸਦੇ ਸਨ ॥
੧੭ ਅਤੇ ਦਰਬਾਨ ਏਹ ਸਨ,—ਸ਼ੱਲੂਮ ਤੇ ਅੱਕੂਬ ਤੇ
ਟਲਮੋਨ ਤੇ ਅਹੀਮਾਨ ਤੇ ਉਨ੍ਹਾਂ ਦੇ ਭਰਾ (ਸ਼ੱਲੂਮ
੧੮ ਮੁਖੀਆ ਸੀ) ੦ ਅਤੇ ਹੁਣ ਤੀਕਰ ਓਹ ਪਾਤਸ਼ਾਹ ਦੇ
ਫਾਟਕ ਕੋਲ ਚੜ੍ਹਦੇ ਪਾਸੇ ਰਹਿੰਦੇ ਸਨ । ਓਹ
੧੯ ਲੇਵੀਆਂ ਦੇ ਡੇਰੇ ਵਿੱਚ ਦਰਬਾਨ ਸਨ ੦ ਅਤੇ ਸ਼ੱਲੂਮ
ਕੋਰੇ ਦਾ ਪੁੱਤ੍ਰ, ਅਬਯਾਸਾਫ ਦਾ ਪੁੱਤ੍ਰ, ਕੋਰਹ ਦਾ
ਪੁੱਤ੍ਰ ਤੇ ਉਹ ਦੇ ਭਰਾ ਜਿਹੜੇ ਉਹ ਦੇ ਪਿਤਰ ਦੇ
ਘਰਾਣੇ ਦੇ ਕਾਰਹੀ ਸਨ ਉਪਾਸਨਾ ਦੇ ਕੰਮ ਉੱਤੇ ਸਨ
ਤੇ ਤੰਬੂ ਦੇ ਦਰਵੱਜੇ ਦੇ ਰਾਖੇ ਸਨ ਅਤੇ ਉਨ੍ਹਾਂ ਦੇ
ਪਿਉ ਦਾਦੇ ਯਹੋਵਾਹ ਦੇ ਡੇਰੇ ਦੇ ਦੁਆਰੇ ਦੇ ਰਾਖੇ
੨੦ ਹੋਏ ਸਨ ੦ ਅਤੇ ਫੀਨਹਾਸ ਅਲਆਜ਼ਾਰ ਦਾ ਪੁੱਤ੍ਰ
ਪਹਿਲੇ ਸਮੇਂ ਵਿੱਚ ਉਨ੍ਹਾਂ ਦਾ ਹਾਕਮ ਸੀ ਤੇ ਯਹੋਵਾਹ
੨੧ ਉਹ ਦੇ ਨਾਲ ਸੀ ੦ ਅਤੇ ਮਸ਼ਲਮਯਾਹ ਦਾ ਪੁੱਤ੍ਰ
ਜ਼ਕਰਯਾਹ ਮੰਡਲੀ ਦੇ ਤੰਬੂ ਦੇ ਫਾਟਕ ਦਾ ਦਰਬਾਨ
੨੨ ਸੀ ੦ ਜਿੰਨੇ ਦਰਵੱਜਿਆਂ ਦੇ ਦਰਬਾਨ ਹੋਣ ਲਈ
ਚੁਣੇ ਗਏ ਦੋ ਸੌ ਬਾਰਾਂ ਸਨ । ਏਹ ਆਪਣੀਆਂ
ਕੁਲ ਪੱਤ੍ਰੀਆਂ ਅਨੁਸਾਰ ਆਪਣਿਆਂ ਪਿੰਡਾਂ ਵਿੱਚ
ਗਿਣੇ ਹੋਏ ਸਨ ਜਿਨ੍ਹਾਂ ਨੂੰ ਦਾਊਦ ਤੇ ਸ਼ਮੂਏਲ ਅਗੰਮ
ਗਿਆਨੀ ਨੇ ਉਨ੍ਹਾਂ ਦੀ ਮਿਥੀ ਹੋਈ ਜ਼ੁੰਮੇਵਾਰੀ ਉੱਤੇ
੨੩ ਥਾਪਿਆ ੦ ਐਉਂ ਓਹ ਤੇ ਉਨ੍ਹਾਂ ਦੇ ਪੁੱਤ੍ਰ ਯਹੋਵਾਹ ਦੇ
ਭਵਨ ਦੀ ਅਰਥਾਤ ਤੰਬੂ ਦੇ ਭਵਨ ਦੀ ਰਾਖੀ
੨੪ ਪਹਿਰਿਆਂ ਅਨੁਸਾਰ ਕਰਦੇ ਸਨ ੦ ਚਾਰੋਂ ਪਾਸੇ
ਪੂਰਬ, ਪੱਛਮ, ਉੱਤਰ, ਦੱਖਣ ਵੱਲ ਦਰਬਾਨ ਸਨ ੦
੨੫ ਅਤੇ ਉਨ੍ਹਾਂ ਦੇ ਭਰਾ ਜਿਹੜੇ ਉਨ੍ਹਾਂ ਦੇ ਪਿੰਡਾਂ ਵਿੱਚ
ਸਨ ਸੱਤੀਂ ਦੀ ਸੱਤੀਂ ਦਿਨੀਂ ਵਾਰੋ ਵਾਰੀ ਉਨ੍ਹਾਂ ਦੇ
੨੬ ਨਾਲ ਆਣ ਬੈਠਣ ੦ ਕਿਉਂ ਜੋ ਓਹ ਚਾਰ ਮੁਖ
ਦਰਬਾਨ ਜਿਹੜੇ ਲੇਵੀ ਸਨ ਇੱਕ ਜ਼ੁੰਮੇਵਾਰ ਓਹਦੇ
ਵਿੱਚ ਸਨ ਅਤੇ ਪਰਮੇਸ਼ੁਰ ਦੇ ਭਵਨ ਦੀਆਂ
੨੭ ਕੋਠੜੀਆਂ ਉੱਤੇ ਅਰ ਖ਼ਜ਼ਾਨਿਆਂ ਉੱਤੇ ਸਨ ੦ ਅਤੇ

ਓਹ ਪਰਮੇਸ਼ੁਰ ਦੇ ਭਵਨ ਦੇ ਆਲੇ ਦੁਆਲੇ ਟਿਕਿਆ
ਕਰਦੇ ਸਨ ਕਿਉਂ ਜੋ ਉਹ ਦੀ ਜੁੰਮੇਵਾਰੀ ਉਨ੍ਹਾਂ ਉੱਤੇ
ਸੀ ਅਤੇ ਹਰ ਪਰਭਾਤ ਵੇਲੇ ਉਸ ਦਾ ਖੋਲ੍ਹਣਾ ਉਨ੍ਹਾਂ
੨੮ ਦੇ ਜ਼ਿੰਮੇ ਲੱਗਾ ਹੋਇਆ ਸੀ ੦ ਅਤੇ ਉਨ੍ਹਾਂ ਵਿੱਚੋਂ
ਕਈ ਉਪਾਸਨਾ ਦੇ ਭਾਂਡਿਆਂ ਉੱਤੇ ਥਾਪੇ ਹੋਏ ਸਨ
ਕਿਉਂਕਿ ਓਹ ਉਨ੍ਹਾਂ ਨੂੰ ਗਿਣ ਕੇ ਅੰਦਰ ਲਿਆਉਂਦੇ
੨੯ ਤੇ ਗਿਣ ਕੇ ਬਾਹਰ ਲੈ ਜਾਂਦੇ ਸਨ ੦ ਅਤੇ ਕਈ
ਉਨ੍ਹਾਂ ਵਿੱਚੋਂ ਵੀ ਸਮਾਨ ਉੱਤੇ ਤੇ ਪਵਿੱਤ੍ਰ ਅਸਥਾਨ
ਦੇ ਸਾਰੇ ਭਾਂਡਿਆਂ ਉੱਤੇ ਤੇ ਮੈਦੇ ਤੇ ਦਾਖਰਸ ਤੇ ਤੇਲ
੩੦ ਤੇ ਧੂਪ ਤੇ ਮਸਾਲੇ ਉੱਤੇ ਥਾਪੇ ਹੋਏ ਸਨ ੦ ਅਤੇ
ਜਾਜਕ ਦੇ ਪੁੱਤ੍ਰਾਂ ਵਿੱਚੋਂ ਕਈ ਸੁਗੰਧੀਆਂ ਦਿਆਂ
੩੧ ਮਸਾਲਿਆਂ ਦਾ ਕੰਮ ਕਰਦੇ ਸਨ ੦ ਅਤੇ ਮੱਤਿਥਯਾਹ
ਲੇਵੀਆਂ ਵਿੱਚੋਂ ਜਿਹੜਾ ਕਾਰਹੀ ਸ਼ੱਲੂਮ ਦਾ
ਪਹਿਲੌਠਾ ਸੀ ਤਵਿਆਂ ਦੀਆਂ ਰੋਟੀਆਂ ਉੱਤੇ
੩੨ ਜੁੰਮੇਵਾਰੀ ਰੱਖਦਾ ਸੀ ੦ ਅਤੇ ਕਹਾਥੀਆਂ ਦੇ ਭਰਾਵਾਂ
ਵਿੱਚੋਂ ਕਈ ਚੜ੍ਹਤ ਦੀ ਰੋਟੀ ਉੱਤੇ ਜੁੰਮੇਵਾਰ ਸਨ ਕਿ
ਹਰ ਸਬਤ ਉਹ ਨੂੰ ਤਿਆਰ ਕਰਨ ॥

੩੩ ਅਤੇ ਏਹ ਓਹ ਗਵੱਯੇ ਸਨ ਜਿਹੜੇ ਲੇਵੀਆਂ ਦੇ
ਪਿਤਰਾਂ ਦੇ ਘਰਾਣਿਆਂ ਦੇ ਮੁਖੀਏ ਸਨ ਅਤੇ
ਕੋਠੜੀਆਂ ਦੇ ਵਿੱਚ ਟਿਕ ਕੇ ਦੂਜੇ ਕੰਮ ਤੋਂ ਅੱਡ ਸਨ
ਕਿਉਂ ਜੋ ਓਹ ਰਾਤ ਦਿਨ ਆਪਣੇ ਕੰਮ ਵਿੱਚ ਰੁਝੇ
੩੪ ਰਹਿੰਦੇ ਸਨ ੦ ਏਹ ਲੇਵੀਆਂ ਦੇ ਪਿਤਰਾਂ ਦੇ
ਘਰਾਣਿਆਂ ਦੇ ਮੁਖੀਏ ਸਨ ਤੇ ਆਪਣੀਆਂ ਪੀੜ੍ਹੀਆਂ
ਵਿੱਚ ਮੁਖੀਏ ਰਹੇ। ਏਹ ਯਰੂਸ਼ਲਮ ਵਿੱਚ ਵੱਸਦੇ
ਸਨ ॥

੩੫ ਅਤੇ ਗਿਬਓਨ ਵਿੱਚ ਗਿਬਓਨ ਦਾ ਪਿਤਾ
ਯਈਏਲ ਵੱਸਦਾ ਸੀ ਅਤੇ ਉਹ ਦੀ ਤੀਵੀਂ ਦਾ ਨਾਉਂ
੩੬ ਮਅਕਾਹ ਸੀ ੦ ਅਤੇ ਉਹ ਦਾ ਪਹਿਲੌਠਾ ਪੁੱਤ੍ਰ
ਅਬਦੋਨ ਸੀ ਫੇਰ ਸੂਰ ਤੇ ਕੀਸ਼ ਤੇ ਬਅਲ ਤੇ ਨੇਰ ਤੇ
੩੭ ਨਾਦਾਬ ੦ ਅਤੇ ਗਦੋਰ ਤੇ ਅਹਯੋ ਤੇ ਜ਼ਕਰਯਾਹ ਤੇ
੩੮ ਮਿਕਲੋਥ ੦ ਅਤੇ ਮਿਕਲੋਥ ਤੋਂ ਸ਼ਿਮਆਮ ਜੰਮਿਆ
ਅਤੇ ਓਹ ਵੀ ਆਪਣੇ ਭਰਾਵਾਂ ਦੇ ਨਾਲ ਯਰੂਸ਼ਲਮ
ਵਿੱਚ ਆਪਣੇ ਭਰਾਵਾਂ ਦੇ ਆਮ੍ਹੋ ਸਾਹਮਣੇ ਵੱਸਦੇ
ਸਨ ॥

੩੯ ਅਤੇ ਨੇਰ ਤੋਂ ਕੀਸ਼ ਜੰਮਿਆ ਤੇ ਕੀਸ਼ ਤੋਂ ਸ਼ਾਊਲ
ਜੰਮਿਆ ਤੇ ਸ਼ਾਊਲ ਤੋਂ ਯੋਨਾਥਾਨ ਤੇ ਮਲਕੀ-ਸ਼ੂਆ
੪੦ ਤੇ ਅਬੀਨਾਦਾਬ ਤੇ ਅਸ਼ਬਆਲ ੦ ਅਤੇ ਯੋਨਾਥਾਨ
ਦਾ ਪੁੱਤ੍ਰ ਮਰੀਬ-ਬਅਲ ਸੀ ਅਤੇ ਮਰੀਬ-ਬਅਲ ਤੋਂ
੪੧ ਮੀਕਾਹ ਜੰਮਿਆ ੦ ਅਤੇ ਮੀਕਾਹ ਦੇ ਪੁੱਤ੍ਰ,—ਪੀਥੋਨ
੪੨ ਤੇ ਮਲਕ ਤੇ ਤਹਰੇਆ ੦ ਅਤੇ ਆਹਜ਼ ਤੋਂ ਯਾਰਾਹ
ਜੰਮਿਆ ਤੇ ਯਾਰਾਹ ਤੋਂ ਆਲਮਥ ਤੇ ਅਜ਼ਮਾਵਥ ਤੇ
੪੩ ਜ਼ਿਮਰੀ ਜੰਮੇ ਅਤੇ ਜ਼ਿਮਰੀ ਤੋਂ ਮੋਸਾ ਜੰਮਿਆ ੦ ਅਤੇ
ਮੋਸਾ ਤੋਂ ਬਿਨਆ ਜੰਮਿਆ ਅਤੇ ਰਫਾਯਾਹ ਉਹ ਦਾ
ਪੁੱਤ੍ਰ, ਅਲਆਸਾਹ ਉਹ ਦਾ ਪੁੱਤ੍ਰ, ਆਸੇਲ ਉਹ ਦਾ
੪੪ ਪੁੱਤ੍ਰ ੦ ਅਤੇ ਆਸੇਲ ਦੇ ਛੇ ਪੁੱਤ੍ਰ ਸਨ ਤੇ ਉਨ੍ਹਾਂ ਦੇ
ਨਾਉਂ ਏਹ ਸਨ,—ਅਜ਼ਰੀਕਾਮ, ਬੋਕਰੂ ਤੇ ਇਸ਼ਮਾਏਲ
ਤੇ ਸ਼ਅਰਯਾਹ ਤੇ ਓਬਦਯਾਹ ਤੇ ਹਾਨਾਨ। ਏਹ
ਆਸੇਲ ਦੇ ਪੁੱਤ੍ਰ ਸਨ ॥

## ਸ਼ਾਊਲ ਤੇ ਉਹ ਦੇ ਪੁੱਤ੍ਰਾਂ ਦੀ ਮੌਤ

੧੦ ਫੇਰ ਫਲਿਸਤੀਆਂ ਨੇ ਇਸਰਾਏਲ ਨਾਲ
ਲੜਾਈ ਕੀਤੀ ਅਤੇ ਇਸਰਾਏਲੀ ਮਨੁੱਖ ਫਲਿਸਤੀਆਂ
ਦੇ ਅੱਗੋਂ ਨੱਠੇ ਅਤੇ ਗਿਲਬੋਆ ਦੇ ਪਹਾੜ ਵਿੱਚ
੨ ਫੱਟੜ ਹੋਕੇ ਡਿੱਗ ਪਏ ੦ ਅਤੇ ਫਲਿਸਤੀਆਂ ਨੇ
ਸ਼ਾਊਲ ਅਤੇ ਉਹ ਦੇ ਪੁੱਤ੍ਰਾਂ ਦਾ ਡਾਢਾ ਪਿੱਛਾ ਕੀਤਾ
ਅਤੇ ਯੋਨਾਥਾਨ ਅਤੇ ਅਬੀਨਾਦਾਬ ਅਤੇ ਮਲਕੀ-
੩ ਸ਼ੂਆ ਸ਼ਾਊਲ ਦੇ ਪੁੱਤ੍ਰਾਂ ਨੂੰ ਵੱਢ ਸੁੱਟਿਆ ੦ ਅਤੇ
ਸ਼ਾਊਲ ਉੱਤੇ ਵੱਡੀ ਲੜਾਈ ਵਧ ਗਈ ਅਤੇ
ਤੀਰੰਦਾਜ਼ਾਂ ਨੇ ਉਹ ਨੂੰ ਲੱਭਾ ਅਤੇ ਤੀਰੰਦਾਜ਼ਾਂ ਦੇ
੪ ਹੱਥੋਂ ਉਹ ਵੱਡਾ ਫੱਟਿਆ ਗਿਆ ੦ ਤਦ ਸ਼ਾਊਲ ਨੇ
ਆਪਣੇ ਸ਼ੱਸਤ੍ਰ ਚੁੱਕਣ ਵਾਲੇ ਨੂੰ ਆਖਿਆ, ਆਪਣੀ
ਤਲਵਾਰ ਧੂਹਕੇ ਉਹ ਦੇ ਨਾਲ ਮੈਨੂੰ ਵਿੰਨ੍ਹ ਅਜਿਹਾ ਨਾ
ਹੋਵੇ ਜੋ ਏਹ ਅਸੁੰਨਤੀ ਆਉਣ ਅਤੇ ਮੈਨੂੰ ਵਿੰਨ੍ਹਣ
ਅਤੇ ਮੇਰੇ ਨਾਲ ਮਖੌਲ ਕਰਨ! ਪਰ ਇਹ ਗੱਲ ਉਹ
ਦੇ ਸ਼ੱਸਤ੍ਰ ਚੁੱਕਣ ਵਾਲੇ ਨੇ ਨਾ ਮੰਨੀ ਕਿਉਂ ਜੋ ਉਹ
ਬਹੁਤ ਘਾਬਰ ਗਿਆ। ਤਦ ਸ਼ਾਊਲ ਤਲਵਾਰ ਫੜ
੫ ਕੇ ਉਹ ਦੇ ਉੱਤੇ ਡਿੱਗ ਪਿਆ ੦ ਅਤੇ ਜਾਂ ਉਹ ਦੇ
ਸ਼ੱਸਤ੍ਰ ਚੁੱਕਣ ਵਾਲੇ ਨੇ ਡਿੱਠਾ ਜੋ ਸ਼ਾਊਲ ਮਰ ਗਿਆ
ਹੈ ਤਾਂ ਉਹ ਵੀ ਆਪਣੀ ਤਲਵਾਰ ਉੱਤੇ ਡਿੱਗ ਪਿਆ
੬ ਅਤੇ ਉਹ ਦੇ ਨਾਲ ਹੀ ਮਰ ਗਿਆ ੦ ਸੋ ਸ਼ਾਊਲ
ਅਤੇ ਉਹ ਦੇ ਤਿੰਨੇ ਪੁੱਤ੍ਰ ਅਤੇ ਉਹ ਦਾ ਸਾਰਾ ਘਰਾਣਾ
ਇਕੱਠੇ ਹੀ ਮਰ ਮਿੱਟੇ ॥

੭ ਜਾਂ ਉਨ੍ਹਾਂ ਇਸਰਾਏਲੀ ਮਨੁੱਖਾਂ ਨੇ ਜੋ ਉਸ ਵਾਦੀ
ਵਿੱਚ ਸਨ ਇਹ ਡਿੱਠਾ ਜੋ ਓਹ ਨੱਠੇ ਤੇ ਸ਼ਾਊਲ ਅਰ
ਉਹ ਦੇ ਪੁੱਤ੍ਰ ਮੋਏ ਪਏ ਹਨ ਤਾਂ ਓਹ ਵੀ ਸ਼ਹਿਰਾਂ
ਨੂੰ ਛੱਡ ਕੇ ਭੱਜ ਗਏ ਅਤੇ ਫਲਿਸਤੀ ਉਨ੍ਹਾਂ ਵਿੱਚ
੮ ਆਣ ਵੱਸੇ ੦ ਅਤੇ ਅਗਲੇ ਭਲਕ ਅਜਿਹਾ
ਹੋਇਆ ਭਈ ਜਿਸ ਵੇਲੇ ਫਲਿਸਤੀ ਉਨ੍ਹਾਂ ਲੋਥਾਂ ਦੇ
ਸ਼ੱਸਤ੍ਰ ਬੱਸਤ੍ਰ ਲਾਹੁਣ ਆਏ ਤਾਂ ਉਨ੍ਹਾਂ ਨੂੰ ਸ਼ਾਊਲ ਤੇ
ਉਹ ਦੇ ਤਿੰਨੇ ਪੁੱਤ੍ਰ ਗਿਲਬੋਆ ਪਹਾੜ ਵਿੱਚ ਡਿੱਗੇ
੯ ਲੱਭੇ ੦ ਸੋ ਉਨ੍ਹਾਂ ਨੇ ਉਸ ਦਾ ਸ਼ਸਤ੍ਰ ਬਸਤ੍ਰ ਲਾਹ ਕੇ
ਤੇ ਉਹ ਦਾ ਸਿਰ ਤੇ ਹਥਿਆਰ ਲੈਕੇ ਫਲਿਸਤੀਆਂ ਦੇ
ਦੇਸ ਵਿੱਚ ਆਲੇ ਦੁਆਲੇ ਘੱਲ ਦਿੱਤੇ ਜੋ ਆਪਣੇ
ਬੁੱਤਾਂ ਵਿੱਚ ਅਤੇ ਲੋਕਾਂ ਵਿੱਚ ਉਸ ਦੀ ਡੌਂਡੀ
੧੦ ਫੇਰਨ ੦ ਸੋ ਉਨ੍ਹਾਂ ਨੇ ਉਹ ਦੇ ਸ਼ੱਸਤ੍ਰਾਂ ਨੂੰ ਆਪਣੇ
ਦੇਵਤਿਆਂ ਦੇ ਮੰਦਰ ਵਿੱਚ ਰੱਖਿਆ ਅਤੇ ਉਹ ਦੇ
ਸਿਰ ਨੂੰ ਦਾਗੋਨ ਦੇ ਘਰ ਵਿੱਚ ਬੰਨ੍ਹਿਆ ॥

੧੧ ਜਾਂ ਸਾਰੇ ਯਾਬੇਸ਼-ਗਿਲਆਦ ਨੇ ਸੁਣਿਆ ਜੋ
ਫਲਿਸਤੀਆਂ ਨੇ ਸ਼ਾਊਲ ਨਾਲ ਐਉਂ ਸਭ ਕੁਝ
੧੨ ਕੀਤਾ ੦ ਤਾਂ ਸਾਰੇ ਸੂਰਮੇ ਉੱਠੇ ਅਤੇ ਸ਼ਾਊਲ ਦੀ
ਲੋਥ ਤੇ ਉਹ ਦੇ ਪੁੱਤ੍ਰਾਂ ਦੀਆਂ ਲੋਥਾਂ ਨੂੰ ਲੈ ਜਾਕੇ ਉਨ੍ਹਾਂ
ਨੂੰ ਯਾਬੇਸ਼ ਵਿੱਚ ਪਹੁੰਚਾਇਆ ਅਤੇ ਉਨ੍ਹਾਂ ਦੀਆਂ
ਹੱਡੀਆਂ ਨੂੰ ਯਾਬੇਸ਼ ਵਿੱਚ ਉਸ ਬਲੂਤ ਦੇ ਬਿਰਛ ਦੇ
ਹੇਠ ਦੱਬ ਦਿੱਤਾ ਅਤੇ ਸੱਤ ਦਿਨ ਤੋੜੀ ਵਰਤ
੧੩ ਰੱਖਿਆ ੦ ਐਉਂ ਸ਼ਾਊਲ ਆਪਣੇ ਅਪਰਾਧ ਦੇ
ਕਾਰਨ ਜਿਹੜਾ ਉਸ ਨੇ ਯਹੋਵਾਹ ਦੇ ਵਿਰੁੱਧ ਕੀਤਾ
ਸੀ ਮਰ ਗਿਆ ਅਰਥਾਤ ਯਹੋਵਾਹ ਦੀ ਬਾਣੀ
ਦੇ ਕਾਰਨ ਜਿਹੜੀ ਉਸ ਨੇ ਨਾ ਮੰਨੀ ਅਰ ਇਸ ਲਈ
ਵੀ ਜੋ ਉਸ ਨੇ ਇੱਕ ਭੂਤ ਮਿੱਤ੍ਰ ਤੋਂ ਸਲਾਹ ਮਸ਼ਵਰਾ
੧੪ ਪੁੱਛਿਆ ਸੀ ੦ ਪਰ ਯਹੋਵਾਹ ਤੋਂ ਨਾ ਪੁੱਛਿਆ ਇਸ
ਲਈ ਉਸ ਨੇ ਉਹ ਨੂੰ ਮਾਰ ਸੁੱਟਿਆ ਅਤੇ ਰਾਜ
ਨੂੰ ਯੱਸੀ ਦੇ ਪੁੱਤ੍ਰ ਦਾਊਦ ਦੇ ਉੱਤੇ ਮੋੜਿਤ ਕਰ
ਦਿੱਤਾ ॥

## ਦਾਊਦ ਪਾਤਸ਼ਾਹ ਤੇ ਉਹ ਦੇ ਸੂਰਮੇ

੧੧ ਸਾਰੇ ਇਸਰਾਏਲੀ ਹਬਰੋਨ ਵਿੱਚ ਦਾਊਦ
ਕੋਲ ਇਕੱਠੇ ਹੋਏ ਅਰ ਉਸ ਨੂੰ ਆਖਿਆ, ਵੇਖੋ,
੨ ਅਸੀਂ ਤਾਂ ਤੁਹਾਡੀ ਹੀ ਹੱਡੀ ਬੋਟੀ ਹਾਂ ੦ ਇਹ ਦੇ
ਬਾਝੋਂ ਪਿਛਲੇ ਸਮੇਂ ਵਿੱਚ ਵੀ ਜਾਂ ਸ਼ਾਊਲ ਪਾਤਸ਼ਾਹ
ਸੀ ਤਾਂ ਤੁਸੀਂ ਹੀ ਇਸਰਾਏਲ ਨੂੰ ਬਾਹਰ ਲੈ ਜਾਂਦੇ ਤੇ
ਅੰਦਰ ਲੈ ਆਉਂਦੇ ਸਾਓ ਅਤੇ ਯਹੋਵਾਹ ਤੁਹਾਡੇ
ਪਰਮੇਸ਼ੁਰ ਨੇ ਤੁਹਾਨੂੰ ਆਖਿਆ ਕਿ ਤੂੰ ਮੇਰੀ ਪਰਜਾ
ਇਸਰਾਏਲ ਦੀ ਪਾਲਨਾ ਕਰੇਂਗਾ ਅਤੇ ਤੂੰ ਮੇਰੀ ਪਰਜਾ
੩ ਇਸਰਾਏਲ ਉੱਤੇ ਪਰਧਾਨ ਹੋਵੇਂਗਾ ੦ ਗੱਲ ਕਾਹ-
ਦੀ, ਇਸਰਾਏਲ ਦੇ ਸਾਰੇ ਬਜ਼ੁਰਗ ਹਬਰੋਨ ਵਿੱਚ
ਪਾਤਸ਼ਾਹ ਕੋਲ ਆ ਪਹੁੰਚੇ ਅਤੇ ਦਾਊਦ ਨੇ ਹਬਰੋਨ
ਵਿੱਚ ਯਹੋਵਾਹ ਦੇ ਅੱਗੇ ਉਨ੍ਹਾਂ ਦੇ ਨਾਲ ਨੇਮ ਕੀਤਾ
ਤਾਂ ਉਨ੍ਹਾਂ ਨੇ ਦਾਊਦ ਨੂੰ ਇਸਰਾਏਲ ਦਾ ਪਾਤਸ਼ਾਹ
ਹੋਣ ਲਈ ਮਸਹ ਕੀਤਾ ਜਿਵੇਂ ਯਹੋਵਾਹ ਦਾ ਬਚਨ
ਸਮੂਏਲ ਦੇ ਰਾਹੀਂ ਆਇਆ ॥

੪ ਅਰ ਦਾਊਦ ਅਤੇ ਸਾਰੇ ਇਸਰਾਏਲ ਯਰੂਸ਼ਲਮ
ਨੂੰ ਜਿਹ ਨੂੰ ਯਬੂਸ ਵੀ ਆਖਦੇ ਹਨ, ਗਏ ਅਰ
ਉੱਥੇ ਉਸ ਭੋਂ ਦੇ ਵਸਨੀਕ ਯਬੂਸੀ ਲੋਕ ਸਨ ੦
੫ ਅਰ ਯਬੂਸ ਦੇ ਵਸਨੀਕਾਂ ਨੇ ਦਾਊਦ ਨੂੰ ਆਖਿਆ
ਕਿ ਤੇਰਾ ਆਉਣਾ ਇੱਥੇ ਨਾ ਹੋਵੇਗਾ, ਪਰ ਦਾਊਦ
ਨੇ ਸੀਯੋਨ ਦਾ ਗੜ੍ਹ ਵੱਸ ਕਰ ਲਿਆ ਅਰ ਉਹ
੬ ਦਾਊਦ ਦਾ ਨਗਰ ਹੋਇਆ ੦ ਅਰ ਦਾਊਦ ਨੇ
ਆਖਿਆ, ਜੋ ਕੋਈ ਪਹਿਲਾਂ ਯਬੂਸੀਆਂ ਨੂੰ ਮਾਰ
ਲਵੇਗਾ, ਉਹੋ ਪਰਧਾਨ—ਸਰਦਾਰ ਹੋਵੇਗਾ, ਤਾਂ
ਸਰੂਯਾਹ ਦਾ ਪੁੱਤ੍ਰ ਯੋਆਬ ਪਹਿਲੇ ਚੜ੍ਹਿਆ ਅਰ
੭ ਮੁਖੀਆ ਹੋਇਆ ੦ ਦਾਊਦ ਗੜ੍ਹ ਵਿੱਚ ਵੱਸਿਆ,
ਇਸ ਲਈ ਓਹ ਉਸ ਨੂੰ ਦਾਊਦ ਦਾ ਨਗਰ ਕਰਕੇ
੮ ਆਖਦੇ ਸਨ ੦ ਅਰ ਉਸ ਨੇ ਨਗਰ ਨੂੰ ਚਾਰੇ ਪਾਸਿਓਂ
ਬਣਾਇਆ, ਅਰਥਾਤ ਮਿੱਲੋ ਥੋਂ ਲੈ ਕੇ ਚੁਫੇਰੇ
ਤੀਕਰ, ਅਰ ਯੋਆਬ ਨੇ ਰਹਿੰਦੇ ਸ਼ਹਿਰ ਨੂੰ
੯ ਸਵਾਰਿਆ, ੦ ਅਰ ਦਾਊਦ ਅਧਿਕ ਤੋਂ ਅਧਿਕ
ਹੁੰਦਾ ਗਿਆ, ਕਿਉਂ ਜੋ ਸੈਨਾਂ ਦਾ ਯਹੋਵਾਹ ਉਸ ਦੇ
ਅੰਗ ਸੰਗ ਸੀ ॥

੧੦ ਦਾਊਦ ਦੇ ਸੰਗੀ ਸੂਰਬੀਰਾਂ ਦੇ ਮੁਖੀਏ ਜਿਹੜੇ
ਉਹ ਦੇ ਰਾਜ ਵਿੱਚ ਉਹ ਦੇ ਨਾਲ ਦ੍ਰਿੜ੍ਹ ਰਹੇ ਸਨ,
ਅਰ ਜਿਨ੍ਹਾਂ ਨੇ ਸਾਰੇ ਇਸਰਾਏਲ ਸਣੇ ਉਸ ਨੂੰ ਰਾਜਾ
ਕੀਤਾ, ਜਿਵੇਂ ਯਹੋਵਾਹ ਨੇ ਇਸਰਾਏਲ ਦੇ ਲਈ
੧੧ ਆਗਿਆ ਦਿੱਤੀ ਸੀ ਏਹ ਹਨ ੦ ਅਰ ਦਾਊਦ ਦੇ
ਸੂਰਬੀਰਾਂ ਦੀ ਗਿਣਤੀ ਇਹ ਹੈ,—ਹਕਮੋਨੀ ਦਾ

ਪੁੱਤ੍ਰ ਯਾਸ਼ਾਬਆਮ ਸੂਬੇਦਾਰਾਂ ਦਾ ਮੁਖੀਆ ਜਿਸ ਨੇ
ਤਿੰਨ ਸੌ ਉੱਤੇ ਆਪਣਾ ਬਰਛਾ ਚਲਾਇਆ ਅਰ
੧੨ ਉਨ੍ਹਾਂ ਨੂੰ ਇੱਕੋ ਵਾਰ ਮਾਰ ਸੁੱਟਿਆ ੦ ਇਹ ਦੇ
ਮਗਰੋਂ ਦੋਦੋ ਦਾ ਪੁੱਤ੍ਰ ਅਲਆਜ਼ਾਰ ਅਹੋਹੀ ਜਿਹੜਾ
੧੩ ਉਨ੍ਹਾਂ ਤਿੰਨਾਂ ਸੂਰਮਿਆਂ ਵਿੱਚੋਂ ਇੱਕ ਸੀ ੦ ਉਹ
ਦਾਊਦ ਦੇ ਨਾਲ ਫਸਦੰਮੀਮ ਵਿੱਚ ਸੀ, ਅਰ ਉੱਥੇ
ਫਲਿਸਤੀ ਜੁੱਧ ਕਰਨ ਨੂੰ ਇਕੱਠੇ ਹੋਏ ਸਨ ਅਰ
ਉੱਥੇ ਇੱਕ ਟੁਕੜਾ ਪੈਲੀ ਦਾ ਜਵਾਂ ਨਾਲ ਭਰਿਆਂ
ਗਇਆ ਸੀ ਅਰ ਲੋਕ ਫਲਿਸਤੀਆਂ ਦੇ ਅੱਗੋਂ ਭੱਜ
੧੪ ਗਏ ੦ ਪਰ ਉਨ੍ਹਾਂ ਉਸ ਟੁੱਕੜੇ ਦੇ ਵਿਚਕਾਰ ਖਲੋ ਕੇ
ਉਸ ਨੂੰ ਛੁਡਾਇਆ, ਅਰ ਫਲਿਸਤੀਆਂ ਨੂੰ ਮਾਰ
ਸੁੱਟਿਆ, ਸੋ ਯਹੋਵਾਹ ਨੇ ਉਨ੍ਹਾਂ ਨੂੰ ਇਸ ਜਿੱਤ ਤੋਂ
ਵੱਡਾ ਛੁਟਕਾਰਾ ਦਿੱਤਾ ॥

੧੫ ਅਰ ਉਨ੍ਹਾਂ ਤੀਹਾਂ ਸਰਦਾਰਾਂ ਵਿੱਚੋਂ ਏਹ ਤਿੰਨ
ਨਿੱਕਲ ਕੇ ਪਰਬਤ ਨੂੰ ਦਾਊਦ ਕੋਲ ਅਦੁੱਲਾਮ ਦੀ
ਗੁਫਾ ਵਿੱਚ ਵੜੇ ਅਰ ਫਲਿਸਤੀਆਂ ਦੀ ਸੈਨਾ ਨੇ
੧੬ ਰਫਾਈਮ ਦੀ ਦੂਣ ਵਿੱਚ ਛਾਉਣੀ ਪਾਈ ੦ ਦਾਊਦ
ਉਸ ਵੇਲੇ ਗੜ੍ਹ ਵਿੱਚ ਸੀ ਅਰ ਫਲਿਸਤੀਆਂ ਦਾ
੧੭ ਪਹਿਰਾ ਉਸ ਸਮੇਂ ਬੈਤਲਹਮ ਵਿੱਚ ਸੀ ੦ ਅਰ
ਦਾਊਦ ਤਰਸਿਆ ਅਤੇ ਆਖਿਆ, ਕਾਸ਼ ਕਿ ਕੋਈ
ਬੈਤਲਹਮ ਦੇ ਉਸ ਖੂਹ ਦਾ ਜਿਹੜਾ ਫਾਟਕ ਦੇ ਕੋਲ
੧੮ ਹੈ, ਮੈਨੂੰ ਪਾਣੀ ਪਿਲਾਵੇ ੦ ਤਾਂ ਉਨ੍ਹਾਂ ਤਿੰਨਾਂ ਨੇ
ਫਲਿਸਤੀਆਂ ਦੇ ਡੇਰੇ ਦੇ ਵਿੱਚੋਂ ਦੀ ਲੰਘ ਕੇ
ਬੈਤਲਹਮ ਦੇ ਫਾਟਕ ਦੇ ਖੂਹ ਵਿੱਚੋਂ ਪਾਣੀ ਭਰਿਆ
ਅਤੇ ਦਾਊਦ ਨੂੰ ਲਿਆ ਦਿੱਤਾ, ਪਰ ਦਾਊਦ ਨੇ ਨਾ
ਪੀਤਾ ਸਗੋਂ ਉਸ ਨੂੰ ਯਹੋਵਾਹ ਦੇ ਅੱਗੇ ਡੋਹਲ ਦਿੱਤਾ ੦
੧੯ ਅਤੇ ਆਖਿਆ, ਮੈਨੂੰ ਆਪਣੇ ਪਰਮੇਸ਼ੁਰ ਦੀ ਵੱਲੋਂ
ਨਿਖਿੱਧ ਹੋਵੇ, ਜੋ ਮੈਂ ਇਹ ਕੰਮ ਕਰਾਂ, ਭਲਾ, ਮੈਂ ਇਨ੍ਹਾਂ
ਲੋਕਾਂ ਦਾ ਲਹੂ ਪੀਵਾਂ ਜਿਨ੍ਹਾਂ ਨੇ ਆਪਣੇ ਪ੍ਰਾਣਾਂ ਨੂੰ
ਤਲੀ ਉੱਤੇ ਧਰਿਆ ਹੈ ? ਕਿਉਂ ਜੋ ਓਹ ਸਿਰੋਂ ਪਰੇ ਦੀ
ਖੇਡ ਨਾਲ ਇਸ ਨੂੰ ਲਿਆਏ, ਇਸ ਲਈ ਉਹ ਨੇ
ਉਸ ਨੂੰ ਪੀਣਾ ਨਾ ਚਾਹਿਆ । ਅਜਿਹੇ ਕੰਮ ਇਨ੍ਹਾਂ
ਤਿੰਨਾਂ ਸੂਰਮਿਆਂ ਨੇ ਕੀਤੇ ॥

੨੦ ਅਤੇ ਯੋਆਬ ਦਾ ਭਰਾ ਅਬਸ਼ਈ ਉਨ੍ਹਾਂ ਤਿੰਨਾਂ
ਦਾ ਮੁਖੀਆ ਸੀ ਕਿਉਂ ਜੋ ਉਸ ਨੇ ਤਿੰਨ ਸੌ ਜਣੇ
ਉੱਤੇ ਆਪਣਾ ਬਰਛਾ ਚਲਾਇਆ ਅਰ ਉਨ੍ਹਾਂ ਦਾ
ਨਾਸ ਕੀਤਾ ਤਾਂ ਉਹ ਇਨ੍ਹਾਂ ਤਿੰਨਾਂ ਦੇ ਵਿੱਚ ਮੰਨਿਆਂ
੨੧ ਦੰਨਿਆ ਸੀ ੦ ਇਹ ਉਨ੍ਹਾਂ ਤਿੰਨਾਂ ਵਿੱਚ ਉਨ੍ਹਾਂ ਦੋਗ
ਨਾਲੋਂ ਪਤਵੰਤਾ ਸੀ ਅਰ ਉਨ੍ਹਾਂ ਦਾ ਸਰਦਾਰ ਹੋਇਆ
ਪਰ ਉਹ ਉਨ੍ਹਾਂ ਪਹਿਲੇ ਤਿੰਨਾਂ ਦੇ ਦਰਜੇ ਤੀਕ ਨਾ
ਪਹੁੰਚਾ ॥

੨੨ ਅਤੇ ਯਹੋਯਾਦਾ ਦਾ ਪੁੱਤ੍ਰ ਬਨਾਯਾਹ ਜਿਹੜਾ ਇੱਕ
ਕਬਸਿਏਲੀ ਸੂਰਮੇ ਦਾ ਪੁੱਤ੍ਰ ਸੀ ਜਿਸ ਨੇ ਵੱਡੀ
ਸੂਰਮਤਾਈ ਕੀਤੀ ਸੀ ਉਸ ਨੇ ਮੋਆਬ ਦੇ ਦੋ ਸ਼ੀਂਹ
ਵਰਗੇ ਜੁਆਨਾਂ ਨੂੰ ਮਾਰ ਸੁੱਟਿਆ ਅਰ ਉਸ ਨੇ ਬਰਫ
ਦੀ ਰੁੱਤ ਵਿਚ ਇੱਕ ਟੋਏ ਦੇ ਵਿੱਚ ਜਾ ਕੇ ਇੱਕ ਸ਼ੇਰ ਨੂੰ
੨੩ ਵੀ ਮਾਰ ਸੁੱਟਿਆ ੦ ਅਰ ਉਸ ਨੇ ਪੰਜ ਹੱਥ ਦੇ ਇੱਕ
ਲੰਮੇ ਮਿਸਰੀ ਜੁਆਨ ਨੂੰ ਜਿੰਦੋਂ ਮੁਕਾਇਆ ਅਰ ਮਿਸਰੀ
ਦੇ ਹੱਥ ਵਿੱਚ ਜੁਲਾਹੇ ਦੀ ਤੁਰ ਵਰਗਾ ਇੱਕ ਬਰਛਾ
ਸੀ ਪਰ ਉਹ ਇੱਕ ਸੋਟਾ ਲੈ ਕੇ ਉਹ ਦੇ ਕੋਲ
ਉਤਰਿਆ, ਅਰ ਬਰਛਾ ਮਿਸਰੀ ਦੇ ਹੱਥੋਂ ਖੋਹ
ਲਿਆ, ਅਤੇ ਉਸੇ ਦੇ ਬਰਛੇ ਨਾਲ ਉਸ ਨੂੰ ਮਾਰ
ਸੁੱਟਿਆ ॥

੨੪ ਯਹੋਯਾਦਾ ਦਾ ਪੁੱਤ੍ਰ ਬਨਾਯਾਹ ਨੇ ਇਹੋ ਜੇਹੇ ਕੰਮ
ਕੀਤੇ, ਅਰ ਉਹ ਉਨ੍ਹਾਂ ਤਿੰਨਾਂ ਸੂਰਮਿਆਂ ਵਿੱਚ
੨੫ ਮੰਨਿਆ ਦੰਨਿਆ ਸੀ ੦ ਵੇਖੋ ਤਾਂ ਉਹ ਉਨ੍ਹਾਂ ਤੀਹਾਂ
ਨਾਲੋਂ ਪਤਵੰਤਾ ਸੀ ਤਾਂ ਵੀ ਉਹ ਪਹਿਲੇ ਤਿੰਨਾਂ ਦੇ
ਦਰਜੇ ਤੀਕ ਨਾ ਅੱਪੜਿਆ ਅਰ ਦਾਊਦ ਨੇ ਉਹ ਨੂੰ
ਆਪਣੇ ਰੱਖਸ਼ਕਾ ਦੇ ਉੱਤੇ ਥਾਪਿਆ ॥

੨੬ ਫੌਜਾਂ ਦੇ ਸੂਰਮੇ ਏਹ ਸਨ,—ਯੋਆਬ ਦਾ ਭਰਾ
ਅਸਾਹੇਲ, ਬੈਤਲਹਮੀ ਦੋਦੋ ਦਾ ਪੁੱਤ੍ਰ ਅਲਹਾਨਾਨ ੦
੨੭ ੨੮ ਹਰੋਰੀ ਸ਼ੰਮੋਥ, ਪਲੋਨੀ ਹਲਸ ੦ ਤਕੋਈ ਇੱਕੇਸ਼
੨੯ ਦਾ ਪੁੱਤ੍ਰ ਈਰਾ, ਅੰਨਥੋਥੀ ਅਬੀਅਜ਼ਰ ੦ ਹੁਸ਼ਾਥੀ
੩੦ ਸਿੱਬਕਈ, ਅਹੋਹੀ ਈਲਈ, ੦ ਨਟੋਫਾਥੀ ਮਹਰਈ,
੩੧ ਨਟੋਫਾਥੀ ਬਅਨਾਹ ਦਾ ਪੁੱਤ੍ਰ ਹੇਲਦ ੦ ਗਿਬਆਹ
ਦਾ ਬਿਨਯਾਮੀਨੀ ਰੀਬਈ ਦਾ ਪੁੱਤ੍ਰ ਈਥਈ, ਪਰਆਥੋਨੀ
੩੨ ਬਨਾਯਾਹ, ੦ ਗਾਅਸ਼ ਦੇ ਨਦੀਆਂ ਦਾ ਹੂਰਈ,
੩੩ ਅਰਬਾਥੀ ਅਬੀਏਲ, ੦ ਬਹਰੂਮੀ ਅਜ਼ਮਾਵਥ,
੩੪ ਸ਼ਅਲਬੋਨੀ ਅਲਯਹਬਾ ੦ ਗਿਜ਼ੋਨੀ ਹਸ਼ੇਮ ਦੇ ਪੁੱਤ੍ਰ,
੩੫ ਹਰਾਰੀ ਸ਼ਾਗੇ ਦਾ ਪੁੱਤ੍ਰ ਯੋਨਾਥਾਨ ੦ ਹਰਾਰੀ ਸਾਕਾਰ
ਦਾ ਪੁੱਤ੍ਰ ਅਹੀਆਮ, ਊਰ ਦਾ ਪੁੱਤ੍ਰ ਅਲੀਫਾਲ ੦

੩੬ ੩੭ ਮਕੇਰਾਥੀ ਹੇਫਰ, ਪਲੋਨੀ ਅਹੀਯਾਹ ੦ ਕਰਮਲੀ
੩੮ ਹਸਰੋ, ਅਜ਼ਬਈ ਦਾ ਪੁੱਤ੍ਰ ਨਆਰਈ ੦ ਨਾਥਾਨ ਦਾ
੩੯ ਭਰਾ ਯੋਏਲ, ਹਗਰੀ ਦਾ ਪੁੱਤ੍ਰ ਮਿਬਹਾਰ ੦ ਅੰਮੋਨੀ
ਸਲਕ, ਬੇਰੋਥੀ ਨਹਰਈ, ਸਰੂਯਾਹ ਦੇ ਪੁੱਤ੍ਰ ਯੋਆਬ
੪੦ ਦੇ ਸ਼ੱਸਤ੍ਰ ਦਾ ਚੁੱਕਣ ਵਾਲਾ ੦ ਯਿਥਰੀ ਈਰਾ,
੪੧ ਯਿਥਰੀ ਗਾਰੇਬ ੦ ਹਿੱਤੀ ਊਰੀਯਾਹ, ਅਹਲਈ ਦਾ
੪੨ ਪੁੱਤ੍ਰ ਜ਼ਾਬਾਦ ੦ ਰਊਬੇਨੀ ਸ਼ੀਜ਼ਾ ਦਾ ਪੁੱਤ੍ਰ ਅਦੀਨਾ,
ਰਊਬੇਨੀਆਂ ਦਾ ਮੁਖੀਆ ਤੇ ਉਹ ਦੇ ਨਾਲ ਤੀਹ ੦
੪੩ ਮਾਅਕਾਹ ਦਾ ਪੁੱਤ੍ਰ ਹਾਨਾਨ, ਮਿਥਨੀ ਯੋਸ਼ਾਫ਼ਾਟ ੦
੪੪ ਅਸ਼ਤਾਰਾਥੀ ਉੱਜ਼ੀਯਾਹ, ਅਰੋਏਰੀ ਹੋਥਾਮ ਦੇ ਪੁੱਤ੍ਰ
੪੫ ਸ਼ਾਮਾ ਤੇ ਯਈਏਲ ੦ ਸ਼ਿਮਰੀ ਦਾ ਪੁੱਤ੍ਰ ਯਦੀਅਏਲ,
੪੬ ਤੇ ਉਹ ਦਾ ਭਰਾ ਯੋਹਾ ਤੀਸੀ ੦ ਮਹਵੀ ਅਲੀਏਲ
ਤੇ ਅਲਨਾਅਮ ਦੇ ਪੁੱਤ੍ਰ ਯਿਰੀਬਈ ਤੇ ਯੋਸ਼ਵਯਾਹ
੪੭ ਅਤੇ ਯਿਥਮਾਹ ਮੋਆਬੀ ੦ ਅਲੀਏਲ ਤੇ ਓਬੇਦ ਤੇ
ਯਅਸੀਏਲ ਮਸੋਬਾਯਾਥੀ ॥

## ਦਾਊਦ ਦੀ ਸੈਨਾ

੧੨ ਏਹ ਓਹ ਹਨ ਜਿਹੜੇ ਸਿਕਲਗ ਵਿੱਚ
ਦਾਊਦ ਕੋਲ ਆਣ ਪਹੁੰਚੇ ਜਦ ਉਹ ਅਜੇ ਤੀਕਰ
ਕੀਸ਼ ਦੇ ਪੁੱਤ੍ਰ ਸ਼ਾਊਲ ਦੇ ਕਾਰਨ ਲੁਕਾਉਂਦਾ
ਫਿਰਦਾ ਸੀ ਅਤੇ ਏਹ ਉਹ ਦੇ ਸੂਰਮਿਆਂ ਵਿੱਚ ਸਨ
ਜਿਹੜੇ ਲੜਾਈ ਵਿੱਚ ਉਹ ਦੇ ਸਹਾਇਕ ਸਨ ੦
੨ ਓਹ ਤੀਰੰਦਾਜ਼ ਸਨ ਅਤੇ ਸੱਜੇ ਤੇ ਖੱਬੇ ਹੱਥਾਂ ਨਾਲ
ਪੱਥਰਾਂ ਨੂੰ ਮਾਰਦੇ ਸਨ ਤੇ ਧਣੁਖ ਨਾਲ ਬਾਣਾਂ ਨੂੰ
ਚਲਾਉਂਦੇ ਸਨ ਅਤੇ ਓਹ ਬਿਨਯਾਮੀਨੀ ਤੇ ਸ਼ਾਊਲ
੩ ਦੇ ਭਰਾਵਾਂ ਵਿੱਚੋਂ ਸਨ ੦ ਮੁਖੀਆ ਅਹੀਅਜ਼ਰ ਸੀ,
ਫੇਰ ਯੋਆਸ਼ ਗਿਬਆਥੀ ਸ਼ਮਾਆਹ ਦੇ ਪੁੱਤ੍ਰ ਤੇ
ਅਜ਼ਮਾਵਥ ਦੇ ਪੁੱਤ੍ਰ ਯਿਜ਼ੀਏਲ ਤੇ ਫਲਟ ਅਤੇ
੪ ਬਰਾਕਾਹ ਤੇ ਅਨਥੋਥੀ ਯੇਹੂ ੦ ਅਤੇ ਗਿਬਓਨੀ
ਯਿਸ਼ਮਅਯਾਹ ਜਿਹੜਾ ਤੀਹਾਂ ਵਿੱਚ ਸੂਰਮਾ ਸੀ ਅਤੇ
ਤੀਹਾਂ ਉੱਤੇ ਸੀ ਅਤੇ ਯਿਰਮਿਯਾਹ ਤੇ ਯਹਜ਼ੀਏਲ ਤੇ
੫ ਯੋਹਾਨਾਨ ਤੇ ਗਦੇਰਾਥੀ ਯੋਜ਼ਾਬਾਦ ੦ ਅਲਊਜ਼ਈ
ਤੇ ਯਿਰੀਮੋਥ ਤੇ ਬਅਲਯਾਹ ਤੇ ਸ਼ਮਰਯਾਹ ਤੇ
੬ ਸ਼ਫ਼ਟਯਾਹ ਹਰੂਫੀ ੦ ਅਲਕਾਨਾਹ ਤੇ ਯਿੱਸ਼ੀਯਾਹ ਤੇ
ਅਜ਼ਰਏਲ ਤੇ ਯੋਅਜ਼ਰ ਤੇ ਯਾਸ਼ਾਬਆਮ ਕਾਰਹੀ ੦
੭ ਅਤੇ ਯੋਏਲਾਹ ਤੇ ਜ਼ਬਦਯਾਹ ਗਦੋਰ ਦੇ ਯਰੋਹਾਮ
੮ ਦੇ ਪੁੱਤ੍ਰ ੦ ਅਤੇ ਗਾਦੀਆਂ ਵਿੱਚੋਂ ਕਿਤਨੇ ਕੁ ਮਹਾਂ
ਬਲੀ ਸੂਰਮੇ, ਚੰਗੇ ਜੋਧੇ ਜਿਹੜੇ ਢਾਲ ਤੇ ਬਰਛੇ ਦੀ
ਵਿੱਦਿਆ ਜਾਣਨ ਵਾਲੇ ਸਨ ਜਿਨ੍ਹਾਂ ਦੇ ਮੂੰਹ ਸ਼ੀਂਹ ਦੇ
ਮੂੰਹ ਵਰਗੇ ਸਨ ਅਤੇ ਪਰਬਤਾਂ ਉੱਤੇ ਹਰਨਾਂ ਵਾਂਙੁ
ਤ੍ਰਿੱਖੇ ਦੌੜਦੇ ਸਨ,—ਏਹ ਆਪਣੇ ਆਪ ਨੂੰ ਵਿਛੋੜ
ਕੇ ਉਜਾੜ ਦੇ ਗੜ੍ਹ ਵਿੱਚ ਦਾਊਦ ਦੀ ਵੱਲ ਹੋ
੯ ਗਏ ੦ ਏਜ਼ਰ ਮੁਖੀਆ, ਓਬਦਯਾਹ ਦੂਜਾ, ਅਲਯਾਬ
੧੦ ਤੀਜੀ ੦ ਮਿਸ਼ਮੰਨਾਹ ਚੌਥਾ, ਯਿਰਮਿਯਾਹ ਪੰਜਵਾਂ ੦
੧੧ ੧੨ ਅੱਤਈ ਛੇਵਾਂ, ਅਲੀਏਲ ਸੱਤਵਾਂ ੦ ਯੋਹਾਨਾਨ ਅੱਠਵਾਂ,
੧੩ ਅਲਜ਼ਾਬਾਦ ਨੌਵਾਂ ੦ ਯਿਰਮਿਯਾਹ ਦਸਵਾਂ, ਮਕਬੰਨਈ
੧੪ ਯਾਰਵਾਂ ੦ ਏਹ ਗਾਦੀਆਂ ਵਿੱਚੋਂ ਸੈਨਾਪੱਤੀ ਸਨ।
ਇਨ੍ਹਾਂ ਵਿੱਚੋਂ ਜਿਹੜਾ ਸਭਨਾਂ ਨਾਲੋਂ ਨਿੱਕਾ ਸੀ, ਉਹ
ਸੌ ਜੁਆਨਾਂ ਦੇ ਤੁੱਲ ਸੀ, ਅਰ ਜਿਹੜਾ ਸਾਰਿਆਂ ਤੋਂ
੧੫ ਵੱਡਾ ਸੀ, ਉਹ ਹਜ਼ਾਰ ਜੁਆਨ ਦੇ ਸਮਾਨ ਸੀ ੦ ਏਹ
ਓਹ ਹਨ ਜਿਹੜੇ ਪਹਿਲੇ ਮਹੀਨੇ ਵਿੱਚ ਜਦ ਯਰਦਨ
ਨਦੀ ਸਾਰੇ ਕੰਢਿਆਂ ਉੱਤੇ ਚੜ੍ਹੀ ਹੋਈ ਸੀ ਪਾਰ ਉਤਰੇ
ਅਤੇ ਦੂਣਾਂ ਦੇ ਸਭਨਾਂ ਵਸਨੀਕਾਂ ਨੂੰ ਚੜ੍ਹਦੀ ਅਰ
੧੬ ਲਹਿੰਦੀ ਵੱਲ ਨਸਾ ਦਿੱਤਾ ੦ ਅਤੇ ਬਿਨਯਾਮੀਨ ਅਰ
ਯਹੂਦਾਹ ਦੀ ਅੰਸ ਵਿੱਚੋਂ ਕਿਤਨੇ ਕੁ ਲੋਕ ਗੜ੍ਹ
੧੭ ਵਿੱਚ ਦਾਊਦ ਕੋਲ ਆਏ ੦ ਅਰ ਦਾਊਦ ਉਨ੍ਹਾਂ ਨੂੰ
ਮਿਲਣ ਲਈ ਅੱਗੋਂ ਲੈਣ ਆਇਆ ਅਰ ਉਨ੍ਹਾਂ ਨੂੰ
ਅੱਗੋਂ ਆਖਿਆ, ਜੇ ਮੇਰੀ ਸਹਾਇਤਾ ਲਈ ਤੁਸੀਂ
ਲੋਕ ਸ਼ੁੱਧ ਸੁਭਾਵ ਨਾਲ ਮੇਰੇ ਕੋਲ ਆਏ ਹੋ, ਤਾਂ ਮੇਰਾ
ਮਨ ਤੁਹਾਡੇ ਨਾਲ ਮਿਲਿਆ ਰਹੇ, ਪਰ ਜੇ ਮੈਨੂੰ ਮੇਰੇ
ਵੈਰਿਆਂ ਦੇ ਹੱਥ ਫੜਾਉਣ ਨੂੰ ਆਏ ਹੋ, ਭਾਵੇਂ ਮੇਰੇ
ਹੱਥੋਂ ਕੁੱਝ ਅਨੀਤੀ ਨਹੀਂ ਹੋਈ, ਤਾਂ ਸਾਡੇ ਵੱਡ
ਵਡੇਰਿਆਂ ਦਾ ਪਰਮੇਸ਼ੁਰ ਇਸ ਗੱਲ ਵੱਲ ਧਿਆਨ
੧੮ ਕਰੇ, ਅਤੇ ਤਾੜਨਾ ਕਰੇ ੦ ਤਾਂ ਅਮਾਸਈ ਉੱਤੇ
ਜਿਹੜਾ ਸੂਬੇਦਾਰਾਂ ਦਾ ਵੱਡਾ ਸੀ ਆਤਮਾ ਦਾ
ਪਰਕਾਸ਼ ਹੋਇਆ ਅਰ ਉਹ ਬੋਲਿਆ, ਹੇ ਦਾਊਦ
ਅਸੀਂ ਤੇਰੇ ਨਾਲ ਹਾਂ, ਅਤੇ ਹੇ ਯੱਸੀ ਦੇ ਪੁੱਤ੍ਰ, ਅਸੀਂ
ਤੇਰੀ ਵੱਲ ਹਾਂ, ਸਲਾਮਤੀ ਤੈਨੂੰ ਸਲਾਮਤੀ ਅਤੇ ਤੇਰੇ
ਸਹਾਇਕਾਂ ਨੂੰ ਸਲਾਮਤੀ ਕਿਉਂ ਜੋ ਤੇਰਾ ਪਰਮੇਸ਼ੁਰ ਤੇਰੀ
ਸਹਾਇਤਾ ਕਰਦਾ ਹੈ ! ਤਾਂ ਦਾਊਦ ਨੇ ਉਨ੍ਹਾਂ ਨੂੰ
ਅੰਗੀਕਾਰ ਕਰ ਕੇ ਸੈਨਾ ਦੇ ਸੈਨਾਪਤੀ ਥਾਪਿਆ ੦
੧੯ ਮਨੱਸ਼ਾਹ ਵਿੱਚੋਂ ਵੀ ਅਨੇਕ ਲੋਕ ਦਾਊਦ ਦੀ ਵੱਲ

ਆ ਕੇ ਮਿਲ ਗਏ, ਜਾਂ ਉਹ ਫਲਿਸਤੀਆਂ ਦੇ ਨਾਲ
ਜੁੱਧ ਨੂੰ ਸ਼ਾਊਲ ਉੱਤੇ ਚੜ੍ਹ ਗਿਆ ਸੀ, ਪਰ ਇਨ੍ਹਾਂ
ਦੀ ਸਹਾਇਤਾ ਉਨ੍ਹਾਂ ਤੋਂ ਨਾ ਹੋਈ ਕਿਉਂ ਜੋ
ਫਲਿਸਤੀਆਂ ਦੇ ਸਰਦਾਰਾਂ ਨੇ ਸਲਾਹ ਲੈ ਕੇ ਉਸ ਨੂੰ
ਵਿਦਿਆ ਕੀਤਾ, ਜੋ ਉਹ ਅਸਾਡੇ ਸਿਰਾਂ ਨੂੰ ਡਰ ਵਿੱਚ
ਸੁੱਟ ਕੇ ਆਪਣੇ ਸੁਆਮੀ ਸ਼ਾਊਲ ਨਾਲ ਜਾ ਮਿਲੇਗਾ ੦
੨੦ ਜਾਂ ਉਹ ਸਿਕਲਗ ਨੂੰ ਤੁਰ ਗਿਆ, ਤਾਂ ਮਨੱਸ਼ੀਆਂ
ਵਿੱਚੋਂ ਅਦਨਾਹ ਅਰ ਯੋਜ਼ਾਬਾਦ, ਅਰ ਯਦਿਏਲ,
ਅਰ ਮੀਕਾਏਲ, ਅਰ ਯੋਜ਼ਾਬਾਦ, ਅਰ ਅਲੀਹੂ
ਅਰ ਸਿੱਲਥਈ ਜਿਹੜੇ ਮਨੱਸੀਆਂ ਵਿੱਚੋਂ ਹਜ਼ਾਰਾਂ ਦੇ
ਮੁਖੀਏ ਸਨ, ਉਸ ਦੀ ਵੱਲ ਆ ਕੇ ਮਿਲ ਗਏ ੦
੨੧ ਅਰ ਉਨ੍ਹਾਂ ਨੇ ਉਸ ਮੰਡਲੀ ਦੀ ਮੁੱਠ ਭੇੜ ਵਿੱਚ
ਦਾਊਦ ਦੀ ਸਹਾਇਤਾ ਕੀਤੀ, ਕਿਉਂ ਜੋ ਉਹ ਸੱਭੇ
ਮਹਾਂ ਬਲੀ ਸੂਰਮੇ ਤੇ ਸੈਨਾ ਵਿੱਚ ਸਰਦਾਰ ਸਨ ੦
੨੨ ਅਰ ਦਿਨੋਂ ਦਿਨ ਲੋਕ ਦਾਊਦ ਦੀ ਸਹਾਇਤਾ
ਲਈ ਉਸ ਦੇ ਨਾਲ ਰਲਦੇ ਜਾਂਦੇ ਸਨ ਇੱਥੋਂ ਤੋੜੀ
ਜੋ ਉਹ ਸੈਨਾ ਪਰਮੇਸ਼ੁਰ ਦੀ ਸੈਨਾ ਵਾਂਙੁ ਵੱਡੀ ਬਣ
ਗਈ ॥

੨੩ ਇਹ ਉਨ੍ਹਾਂ ਮੁਖੀਆਂ ਦੀ ਗਿਣਤੀ ਹੈ ਜਿਹੜੇ
ਲੜਨ ਦੇ ਲਈ ਸ਼ਸਤ੍ਰ ਧਾਰ ਕੇ ਹੁਬ੍ਰੋਨ੍ ਵਿੱਚ
ਦਾਊਦ ਨਾਲ ਮਿਲ ਗਏ ਜੋ ਯਹੋਵਾਹ ਦੇ ਬਚਨ ਦੇ
ਅਨੁਸਾਰ ਸ਼ਾਊਲ ਦੇ ਰਾਜ ਨੂੰ ਉਸ ਦੀ ਵੱਲ ਮੋੜ
ਲਿਆਉਣ ॥

੨੪ ਯਹੂਦੀ ਛੇ ਹਜ਼ਾਰ ਅੱਠ ਸੌ ਸਨ, ਜਿਹੜੇ
ਢਾਲਾਂ, ਅਤੇ ਬਰਛੇ ਧਾਰ ਕੇ ਜੁੱਧ ਦੇ ਨਮਿੱਤ
੨੫ ਲੱਕ ਬੰਨ੍ਹ ਖਲੋਤੇ ਸਨ ੦ ਸ਼ਿਮਓਨੀਆਂ ਵਿੱਚੋਂ ਸੱਤ
੨੬ ਹਜ਼ਾਰ ਇੱਕ ਸੌ ਮਹਾਂ ਜੋਧੇ ਸਨ ੦ ਲੇਵੀਆਂ ਵਿੱਚੋਂ
੨੭ ਚਾਰ ਹਜ਼ਾਰ ਛੇ ਸੌ ੦ ਅਰ ਯਹੋਯਾਦਾ ਹਾਰੂਨੀਆਂ
ਦਾ ਸਰਦਾਰ ਸੀ, ਅਤੇ ਉਸ ਦੇ ਨਾਲ ਤਿੰਨ ਹਜ਼ਾਰ
੨੮ ਸੱਤ ਸੌ ਜੁਆਨ ਸਨ ੦ ਅਰ ਸਾਦੋਕ ਇੱਕ ਮਹਾਂ ਬਲੀ
ਸੂਰਮਾ ਅਤੇ ਉਸ ਦੇ ਵੱਡ ਵਡੇਰਿਆਂ ਦੀ ਕੁਲ ਦੇ
੨੯ ਬਾਈ ਸਰਦਾਰ ਸਨ ੦ ਅਤੇ ਬਿਨਯਾਮੀਨੀਆਂ ਵਿੱਚੋਂ
ਸ਼ਾਊਲ ਦੀ ਬਰਾਦਰੀ ਵਿੱਚੋਂ ਤਿੰਨ ਹਜ਼ਾਰ, ਕਿਉਂ
ਜੋ ਅਜੇ ਤੀਕ ਬਹੁਤੇ ਸ਼ਾਊਲ ਦੀ ਕੁਲ ਦੇ ਰੱਛਪਾਲ
੩੦ ਰਹੇ ਸਨ ੦ ਅਰ ਇਫਰਾਈਮੀਆਂ ਵਿੱਚੋਂ ਵੀਹ
ਹਜ਼ਾਰ ਅੱਠ ਸੌ, ਜਿਹੜੇ ਵਡੇ ਸੂਰਬੀਰ, ਅਰ ਆਪੋ
ਆਪਣੇ ਵੱਡ ਵਡੇਰਿਆਂ ਦੇ ਟੱਬਰਾਂ ਵਿੱਚ ਪਰਸਿੱਧ
੩੧ ਸਨ ੦ ਅਤੇ ਮਨੱਸ਼ਹ ਦੇ ਅੱਧੇ ਗੋਤ ਵਿੱਚੋਂ ਅਠਾਰਾਂ
ਹਜ਼ਾਰ ਜਿਹੜੇ ਚੁਣ ਚੁਣ ਕੇ ਸੱਦੇ ਗਏ, ਭਈ
੩੨ ਜਾ ਕੇ ਦਾਊਦ ਨੂੰ ਰਾਜ ਉੱਤੇ ਬਠਾਲਣ ੦ ਅਤੇ
ਯਿੱਸਾਕਾਰੀਆਂ ਵਿੱਚੋਂ ਜਿਹੜੇ ਵੇਲੇ ਸਮੇਂ ਦੀ ਵੰਡ
ਕਰਦੇ ਸਨ, ਅਰ ਜਾਣਦੇ ਸਨ, ਭਈ ਇਸਰਾਏਲ ਨੂੰ
ਕੀ ਕਰਨਾ ਚਾਹੀਦਾ ਹੈ, ਸੋ ਉਨ੍ਹਾਂ ਦੇ ਮੁਖੀਏ ਦੋ ਸੌ
ਸਨ, ਅਤੇ ਉਨ੍ਹਾਂ ਦੇ ਸਾਰੇ ਭਰਾ ਉਨ੍ਹਾਂ ਦੀ ਆਗਿਆ
੩੩ ਵਿੱਚ ਸਨ ੦ ਜ਼ਬੂਲੂਨ ਵਿੱਚੋਂ ਜਿਹੜੇ ਰਣ ਭੂਮਕਾ
ਵਿੱਚ ਨਿਤਰਨ ਵਾਲੇ ਅਤੇ ਸੈਨਾ ਦੀਆਂ ਪਾਲਾਂ ਬੰਨ੍ਹਣ
ਵਾਲੇ, ਅਤੇ ਲੜਾਈ ਦੇ ਸਮਿਆਨ ਦੇ ਮਾਲਕ ਸਨ,
ਪੰਜਾਹ ਹਜ਼ਾਰ ਸਨ, ਜਿਹੜੇ ਲੜਾਈ ਦੀਆਂ ਪਾਲਾਂ
੩੪ ਬਣਾਉਣ ਦੇ ਜਾਣੂ, ਅਰ ਦੁਚਿਤੇ ਨਹੀਂ ਸਨ ੦ ਅਰ
ਨਫਤਾਲੀ ਵਿੱਚੋਂ ਇੱਕ ਹਜ਼ਾਰ ਸਰਦਾਰ, ਅਰ ਉਨ੍ਹਾਂ
ਦੇ ਸੰਗ ਸੈਂਤੀ ਹਜ਼ਾਰ ਢਾਲਾਂ ਅਤੇ ਬਰਛੇ ਰੱਖਣ ਵਾਲੇ
੩੫ ਸਨ ੦ ਅਤੇ ਦਾਨੀਆਂ ਵਿੱਚੋਂ ਅਠਾਈ ਹਜ਼ਾਰ ਛੇ ਸੌ
ਜਿਹੜੇ ਲੜਾਈ ਦੀਆਂ ਪਾਲਾਂ ਬੰਨ੍ਹਣ ਵਾਲੇ ਸਨ ੦
੩੬ ਆਸ਼ੇਰ ਦੇ ਵਿੱਚੋਂ ਚਾਲੀ ਹਜ਼ਾਰ ਸਨ, ਜਿਹੜੇ ਦਲਾਂ
ਦੇ ਨਾਲ ਨਿੱਕਲ ਜਾਣ ਵਾਲੇ, ਅਰ ਲੜਾਈ ਦੀਆਂ
੩੭ ਪਾਲਾਂ ਬੰਨ੍ਹਣ ਵਾਲੇ ਸਨ ੦ ਅਤੇ ਯਰਦਨ ਦੇ ਪਾਰ
ਦੇ ਰਊਬੇਨੀਆਂ ਤੇ ਗਾਦੀਆਂ ਤੇ ਮਨੱਸ਼ਹ ਦੇ ਅੱਧੇ
ਗੋਤ ਵਿੱਚੋਂ ਇੱਕ ਲੱਖ ਵੀਹ ਹਜ਼ਾਰ ਸਨ ਜਿਹੜੇ ਜੁੱਧ
ਦੇ ਹਰੇਕ ਪਰਕਾਰ ਦੇ ਸ਼ਸਤਰ ਧਾਰ ਕੇ ਲੱਕਾਂ ਨੂੰ ਕੱਸਦੇ
੩੮ ਸਨ ੦ ਏਹ ਸੱਭੇ ਜੋਧੇ ਪੁਰਸ਼ ਜਿਹੜੇ ਲੜਾਈ ਦੀਆਂ
ਪਾਲਾਂ ਬੰਨ੍ਹਣ ਜਾਣਦੇ ਸਨ, ਸ਼ੁੱਧ ਮਨ ਨਾਲ ਹਬਰੋਨ ਨੂੰ
ਆ ਪਹੁੰਚੇ, ਭਈ ਦਾਊਦ ਨੂੰ ਸਾਰੇ ਇਸਰਾਏਲ ਦਾ
ਪਾਤਸ਼ਾਹ ਬਣਾਉਣ, ਅਰ ਇਸਰਾਏਲ ਦੇ ਸਾਰੇ
ਰਹਿੰਦੇ ਲੋਕ ਵੀ ਦਾਊਦ ਨੂੰ ਪਾਤਸ਼ਾਹ ਬਣਾਉਣ ਦੇ
੩੯ ਲਈ ਇੱਕ ਮਨ ਹੋ ਗਏ ੦ ਅਤੇ ਓਹ ਉੱਥੇ ਦਾਊਦ
ਨਾਲ ਤਿੰਨਾਂ ਦਿਨਾਂ ਤੀਕੁਰ ਖਾਂਦੇ ਪੀਂਦੇ ਰਹੇ, ਕਿਉਂ
ਜੋ ਉਨ੍ਹਾਂ ਦਿਆਂ ਭਰਾਵਾਂ ਨੇ ਉਨ੍ਹਾਂ ਦੇ ਲਈ ਤਿਆਰੀ
੪੦ ਕੀਤੀ ਸੀ ੦ ਇਹ ਦੇ ਬਾਝੋਂ ਓਹ, ਜੋ ਉਨ੍ਹਾਂ ਦੇ ਨੇੜੇ
ਸਨ, ਅਰ ਓਹ ਜਿਹੜੇ ਯਿੱਸਾਕਾਰ ਤੇ ਜ਼ਬੂਲੂਨ ਅਰ
ਨਫਤਾਲੀ ਤੀਕੁਰ ਵੀ ਵੱਸਦੇ ਸਨ, ਓਹ ਵੀ ਖੋਤਿਆਂ
ਉੱਤੇ, ਊਠਾਂ ਉੱਤੇ, ਖੱਚਰਾਂ ਉੱਤੇ ਅਰ ਬਲਦਾਂ
ਉੱਤੇ ਲੱਦ ਲੱਦ ਕੇ ਰੋਟੀਆਂ, ਆਟਾ, ਅੰਜੀਰਾਂ ਦੇ

ਪਿੰਨੀਆਂ. ਕਿਸ਼ਮਿਸ਼ ਦੇ ਗੁੱਛੇ, ਦਾਖਰਸ, ਤੇਲ,
ਬਲਦ. ਅਰ ਭੇਡਾਂ ਬਹੁਤਾਇਤ ਨਾਲ ਲਿਆਏ, ਇਸ
ਲਈ ਜੋ ਇਸਰਾਏਲ ਵਿੱਚ ਅਨੰਦ ਹੋਇਆ ॥

## ਯਹੋਵਾਹ ਦਾ ਸੰਦੂਕ ਯਰੂਸ਼ਲਮ ਵਿੱਚ ਲੈ ਆਉਣ ਦਾ ਜਤਨ

੧੩ ਦਾਊਦ ਨੇ ਹਜ਼ਾਰਾਂ ਤੇ ਸੈਂਕੜਿਆਂ ਦੇ ਸਰਦਾਰਾਂ
੨ ਸਗੋਂ ਸਾਰੇ ਹਾਕਮਾਂ ਨਾਲ ਸਲਾਹ ਕੀਤੀ ੦ ਅਤੇ
ਦਾਊਦ ਨੇ ਇਸਰਾਏਲ ਦੀ ਸਾਰੀ ਸਭਾ ਨੂੰ ਆਖਿਆ
ਕਿ ਜੇ ਤੁਹਾਨੂੰ ਚੰਗਾ ਲੱਗੇ ਅਤੇ ਜੇ ਏਹ ਯਹੋਵਾਹ
ਸਾਡੇ ਪਰਮੇਸ਼ੁਰ ਵੱਲੋਂ ਹੋਵੇ ਤਾਂ ਅਸੀਂ ਇਸਰਾਏਲ ਦੇ
ਸਾਰੇ ਦੇਸ ਵਿੱਚ ਆਪਣੇ ਰਹਿੰਦੇ ਭਰਾਵਾਂ ਦੇ ਕੋਲ
ਅਤੇ ਉਨ੍ਹਾਂ ਦੇ ਨਾਲ ਜਾਜਕਾਂ ਤੇ ਲੇਵੀਆਂ ਦੇ ਕੋਲ
ਉਨ੍ਹਾਂ ਦੇ ਸ਼ਹਿਰਾਂ ਤੇ ਉਨ੍ਹਾਂ ਦੀਆਂ ਸ਼ਾਮਲਾਤਾਂ ਵਿੱਚ
ਹਰ ਥਾਂ ਲੋਕ ਭੇਜ ਕੇ ਉਨ੍ਹਾਂ ਨੂੰ ਸੱਦ ਘੱਲੀਏ ਜੋ ਓਹ
੩ ਸਾਡੇ ਕੋਲ ਇਕੱਠੇ ਹੋਣ ੦ ਅਰ ਅਸੀਂ ਆਪਣੇ
ਪਰਮੇਸ਼ੁਰ ਦਾ ਸੰਦੂਕ ਆਪਣੇ ਕੋਲ ਇੱਥੇ ਮੋੜ
ਲਿਆਈਏ ਕਿਉਂ ਜੋ ਅਸੀਂ ਸ਼ਾਊਲ ਦਿਆਂ ਦਿਨਾਂ
੪ ਵਿੱਚ ਉਸ ਦੀ ਖੋਜ ਨਾ ਕੀਤੀ ੦ ਤਾਂ ਸਾਰੀ ਸਭਾ ਨੇ
ਆਖਿਆ ਭਈ ਅਸੀਂ ਏਵੇਂ ਕਰਾਂਗੇ ਕਿਉਂ ਜੋ ਏਹ
ਗੱਲ ਸਾਰੇ ਲੋਕਾਂ ਦੀ ਦ੍ਰਿਸ਼ਟ ਵਿੱਚ ਚੰਗੀ ਸੀ ੦
੫ ਗੱਲ ਕਾਹਦੀ, ਦਾਊਦ ਨੇ ਸਾਰੇ ਇਸਰਾਏਲ ਨੂੰ
ਮਿਸਰ ਦੇ ਸ਼ੀਹੋਰ ਤੋਂ ਹਮਾਥ ਦੇ ਲਾਂਘੇ ਤੋੜੀ ਇਕੱਠਾ
ਕੀਤਾ, ਭਈ ਪਰਮੇਸ਼ੁਰ ਦੇ ਸੰਦੂਕ ਨੂੰ ਕਿਰਯਥ-ਯਾਰੀਮ
੬ ਤੋਂ ਲਿਆਉਣ ੦ ਅਰ ਦਾਊਦ ਅਤੇ ਸਾਰਾ ਇਸਰਾ-
ਏਲ ਬਆਲਹ ਨੂੰ ਅਰਥਾਤ ਕਿਰਯਥ-ਯਾਰੀਮ ਨੂੰ ਜੋ
ਯਹੂਦਾਹ ਵਿੱਚ ਹੈ ਚੜ੍ਹ ਗਏ, ਭਈ ਉੱਥੋਂ ਪਰਮੇਸ਼ੁਰ
ਦੇ ਸੰਦੂਕ ਨੂੰ ਲਿਆਉਣ, ਅਰਥਾਤ ਉਸ ਯਹੋਵਾਹ
ਦੇ ਜਿਹੜਾ ਕਰੂਬੀਆਂ ਦੇ ਵਿਚਕਾਰ ਵੱਸਦਾ ਹੈ ਜਿੱਥੇ
੭ ਉਸ ਦਾ ਨਾਮ ਜਪਿਆ ਜਾਂਦਾ ਹੈ ੦ ਅਰ ਉਨ੍ਹਾਂ
ਪਰਮੇਸ਼ੁਰ ਦੇ ਸੰਦੂਕ ਨੂੰ ਅਬੀਨਾਦਾਬ ਦੇ ਘਰੋਂ ਕੱਢ
ਕੇ ਇੱਕ ਨਵੀਂ ਗੱਡੀ ਉੱਤੇ ਰੱਖਿਆ ਅਤੇ ਉੱਜ਼ਾ
੮ ਅਰ ਅਹਯੋ ਗੱਡੀ ਨੂੰ ਹੱਕਦੇ ਸਨ ੦ ਅਰ ਦਾਊਦ
ਅਤੇ ਸਾਰਾ ਇਸਰਾਏਲ ਪਰਮੇਸ਼ੁਰ ਦੇ ਅੱਗੇ ਆਪਣੇ
ਸਾਰੇ ਬਲ ਨਾਲ ਗੀਤ ਅਤੇ ਰਾਗਾਂ ਨੂੰ ਗਾਉਂਦੇ,
ਸਿਤਾਰ ਅਤੇ ਤੰਬੂਰਾ ਅਤੇ ਢੋਲਕ, ਅਤੇ ਛੈਣੇ ਅਰ
ਤੁਰ੍ਹੀਆਂ ਨੂੰ ਵਜਾਉਂਦੇ ਵਜਾਉਂਦੇ ਤੁਰੇ ॥
੯ ਅਰ ਜਾਂ ਓਹ ਕ਼ੀਦੋਨ ਦੇ ਪਿੜ ਵਿੱਚ ਅੱਪੜੇ ਤਾਂ
ਉੱਜ਼ਾ ਨੇ ਸੰਦੂਕ ਦੇ ਥੰਮ੍ਹਣ ਲਈ ਆਪਣਾ ਹੱਥ ਲੰਮਾਂ
ਕੀਤਾ, ਇਸ ਲਈ ਜੋ ਬਲਦਾਂ ਨੇ ਠੁੱਡਾ ਖਾਧਾ ਸੀ ੦
੧੦ ਤਾਂ ਯਹੋਵਾਹ ਦਾ ਕ੍ਰੋਧ ਉੱਜ਼ਾ ਦੇ ਉੱਤੇ ਭੜਕਿਆ
ਅਰ ਉਸ ਨੇ ਉਹ ਨੂੰ ਮਾਰ ਸੁੱਟਿਆ ਇਸ ਲਈ ਜੋ
ਉਸ ਨੇ ਸੰਦੂਕ ਉੱਤੇ ਆਪਣਾ ਹੱਥ ਲੰਮਾ ਕੀਤਾ
੧੧ ਸੀ ੦ ਅਰ ਉਹ ਪਰਮੇਸ਼ੁਰ ਦੇ ਅੱਗੇ ਉੱਥੇ ਹੀ ਮਰ
ਗਿਆ ਅਰ ਦਾਊਦ ਨਿਮੋਝੂਣਾ ਹੋਇਆ, ਇਸ
ਕਾਰਨ ਜੋ ਯਹੋਵਾਹ ਉੱਜ਼ਾ ਉੱਤੇ ਢਹਿ ਪਿਆ ਅਰ
ਉਸ ਨੇ ਉਸ ਥਾਂ ਦਾ ਨਾਉਂ ਪਰਸ-ਉੱਜ਼ਾ ਧਰਿਆ
੧੨ ਜਿਹੜਾ ਅੱਜ ਤੋੜੀ ਪਰਸਿੱਧ ਹੈ ੦ ਅਰ ਦਾਊਦ
ਉਸ ਵੇਲੇ ਪਰਮੇਸ਼ੁਰ ਤੋਂ ਡਰਿਆ ਅਰ ਬੋਲਿਆ, ਮੈਂ
ਪਰਮੇਸ਼ੁਰ ਦੇ ਸੰਦੂਕ ਨੂੰ ਆਪਣੇ ਕੋਲ ਕਿੱਕੁਰ
੧੩ ਲਿਆਵਾਂ ? ੦ ਸੋ ਦਾਊਦ ਸੰਦੂਕ ਨੂੰ ਆਪਣੇ ਕੋਲ
ਦਾਊਦ ਦੇ ਨਗਰ ਵਿੱਚ ਨਾ ਲਿਆਇਆ ਸਗੋਂ
ਇੱਕ ਲਾਹਮੇਂ ਜਾ ਕੇ ਗਿੱਤੀ ਓਬੇਦ-ਅਦੋਮ ਦੇ ਘਰ
੧੪ ਵਿੱਚ ਉਸ ਨੂੰ ਰੱਖ ਛੱਡਿਆ ੦ ਅਰ ਪਰਮੇਸ਼ੁਰ ਦਾ
ਸੰਦੂਕ ਓਬੇਦ-ਅਦੋਮ ਦੀ ਕੁਲ ਦੇ ਕੋਲ ਉਸ ਦੇ ਘਰ
ਵਿੱਚ ਤਿੰਨਾਂ ਮਹੀਨਿਆਂ ਤੋੜੀ ਟਿਕਿਆ ਰਿਹਾ, ਅਰ
ਯਹੋਵਾਹ ਨੇ ਓਬੇਦ-ਅਦੋਮ ਦੇ ਘਰ ਨੂੰ ਅਤੇ ਉਸ
ਦੀਆਂ ਸਾਰੀਆਂ ਵਸਤਾਂ ਨੂੰ ਅਸੀਸ ਦਿੱਤੀ ॥

## ਫਲਿਸਤੀਆਂ ਦੀ ਹਾਰ

੧੪ ਸੂਰ ਦੇ ਰਾਜਾ ਹੀਰਾਮ ਨੇ ਦਾਊਦ ਕੋਲ
ਹਲਕਾਰਿਆਂ ਨੂੰ ਘੱਲਿਆ ਅਰ ਦਿਆਰ ਦੀ ਲੱਕੜ
ਦੇ ਸ਼ਤੀਰ ਅਰ ਰਾਜ ਅਤੇ ਤਰਖਾਣ ਵੀ, ਜੋ ਉਸ ਦੇ
੨ ਲਈ ਇੱਕ ਮਹਿਲ ਬਣਾਉਣ ੦ ਅਰ ਦਾਊਦ ਨੂੰ
ਨਿਹਚਾ ਹੋਈ ਜੋ ਯਹੋਵਾਹ ਨੇ ਉਸ ਨੂੰ ਇਸਰਾਏਲ ਦਾ
ਪਾਤਸ਼ਾਹ ਥਾਪਿਆ ਕਿਉਂ ਜੋ ਉਸ ਦਾ ਰਾਜ ਉਸ
ਦੀ ਇਸਰਾਏਲੀ ਪਰਜਾ ਦੇ ਕਾਰਨ ਅੱਤ ਉੱਚਾ ਕੀਤਾ
੩ ਗਿਆ ੦ ਅਰ ਦਾਊਦ ਨੇ ਯਰੂਸ਼ਲਮ ਵਿੱਚ ਹੋਰ
ਵੀ ਇਸਤ੍ਰੀਆਂ ਕੀਤੀਆਂ ਅਰ ਉਸ ਦੇ ਘਰ ਹੋਰ ਵੀ
੪ ਧੀਆਂ ਅਤੇ ਪੁੱਤ੍ਰ ਹੋਏ, ੦ ਅਰ ਉਸ ਦੇ ਉਨ੍ਹਾਂ ਪੁੱਤ੍ਰਾਂ
ਦੇ ਨਾਉਂ ਜਿਹੜੇ ਯਰੂਸ਼ਲਮ ਵਿੱਚ ਜੰਮੇ ਏਹ ਸਨ,—

੫ ਸ਼ਮੂਆ ਤੇ ਸ਼ੋਬਾਬ, ਨਾਥਾਨ, ਸੁਲੇਮਾਨ ੦ ਅਤੇ
੬ ਯਿਬਹਾਰ ਤੇ ਅਲੀਸ਼ੂਆ ਤੇ ਅਲਪਾਲਟ ੦ ਅਤੇ
੭ ਨੋਗਹ ਤੇ ਨफਗ ਤੇ ਯਾਫੀਆ ੦ ਅਤੇ ਅਲੀਸ਼ਾਮਾ
ਤੇ ਬਅਲਯਾਦਾ ਤੇ ਅਲੀਫਾਲਟ ॥

੮ ਜਦ ਫਲਿਸਤੀਆਂ ਨੇ ਸੁਣਿਆ ਭਈ ਦਾਊਦ ਸਾਰੇ
ਇਸਰਾਏਲ ਉੱਤੇ ਪਾਤਸ਼ਾਹ ਹੋਣ ਲਈ ਮਸਹ ਕੀਤਾ
ਗਿਆ ਤਾਂ ਸਾਰੇ ਫਲਿਸਤੀ ਦਾਊਦ ਦੇ ਢੂੰਡਣ ਨੂੰ ਚੜ੍ਹ
ਆਏ, ਅਰ ਦਾਊਦ ਸੁਣ ਕੇ ਉਨ੍ਹਾਂ ਦਾ ਸਾਹਮਣਾ
੯ ਕਰਨ ਨੂੰ ਨਿਕੱਲਿਆ ੦ ਅਰ ਫਲਿਸਤੀ ਆਏ ਅਰ
੧੦ ਰਫਾਈਮ ਦੀ ਦੂਣ ਵਿੱਚ ਧਾਵਾ ਕੀਤਾ ੦ ਤਦ ਦਾਊਦ
ਨੇ ਪਰਮੇਸ਼ੁਰ ਤੋਂ ਪੁੱਛਿਆ, ਕੀ ਮੈਂ ਫਲਿਸਤੀਆਂ ਦਾ
ਸਾਹਮਣਾ ਕਰਨ ਨੂੰ ਜਾਵਾਂ, ਅਤੇ ਕੀ ਤੂੰ ਉਨ੍ਹਾਂ ਨੂੰ ਮੇਰੇ
ਵੱਸ ਕਰ ਦੇਵੇਂਗਾ ? ਅਰ ਯਹੋਵਾਹ ਨੇ ਉਸ ਨੂੰ
ਆਖਿਆ, ਚੜ੍ਹ ਜਾਹ ਕਿਉਂਕਿ ਮੈਂ ਉਨ੍ਹਾਂ ਨੂੰ ਤੇਰੇ
੧੧ ਅਧੀਨ ਕਰ ਦਿਆਂਗਾ । ੦ ਤਾਂ ਓਹ ਬਅਲ
ਪਰਾਸੀਮ ਨੂੰ ਚੜ੍ਹ ਆਏ, ਅਰ ਦਾਊਦ ਨੇ ਉੱਥੇ
ਉਨ੍ਹਾਂ ਨੂੰ ਮਾਰ ਸੁੱਟਿਆ, ਅਰ ਦਾਊਦ ਨੇ ਆਖਿਆ,
ਜੋ ਪਰਮੇਸ਼ੁਰ ਮੇਰੇ ਹੱਥ ਨਾਲ ਮੇਰੇ ਵੈਰੀਆਂ ਉੱਤੇ
ਹੜ ਵਾਂਙੁ ਵਹਿ ਪਿਆ, ਇਸ ਲਈ ਉਨ੍ਹਾਂ ਨੇ ਉਸ
੧੨ ਥਾਂ ਦਾ ਨਾਉਂ ਬਅਲ-ਪਰਾਸੀਮ ਰੱਖਿਆ ੦ ਅਰ
ਓਹ ਆਪਣਿਆਂ ਠਾਕਰਾਂ ਨੂੰ ਉੱਥੇ ਛੱਡ ਗਏ, ਅਰ
ਦਾਊਦ ਨੇ ਆਗਿਆ ਦਿੱਤੀ, ਜੋ ਉਨ੍ਹਾਂ ਨੂੰ ਅੱਗ
੧੩ ਵਿੱਚ ਸਾੜ ਦੇਣ ੦ ਫਲਿਸਤੀਆਂ ਨੇ ਮੁੜ ਕੇ ਫੇਰ
੧੪ ਉਸੇ ਦੂਣ ਵਿੱਚ ਧਾਵਾ ਕੀਤਾ ੦ ਅਰ ਦਾਊਦ ਨੇ
ਫੇਰ ਪਰਮੇਸ਼ੁਰ ਕੋਲੋਂ ਪੁੱਛਿਆ, ਅਰ ਪਰਮੇਸ਼ੁਰ ਨੇ
ਉਸ ਨੂੰ ਆਖਿਆ, ਤੂੰ ਹੁਣ ਉਨ੍ਹਾਂ ਦਾ ਪਿੱਛਾ ਨਾ
ਕਰ, ਸਗੋਂ ਉਨ੍ਹਾਂ ਕੋਲੋਂ ਹਟ ਜਾਹ, ਅਰ ਤੂਤਾਂ ਦੇ
ਬਿਰਛਾਂ ਵੱਲੋਂ ਉਨ੍ਹਾਂ ਉੱਤੇ ਹੱਲਾ ਕਰ ਕੇ ਜਾ ਪਉ ੦
੧੫ ਅਰ ਅਜਿਹਾ ਹੋਵੇਗਾ ਕਿ ਜਿਸ ਵੇਲੇ ਤੂੰ ਤੂਤ
ਦੇ ਬਿਰਛਾਂ ਦੀਆਂ ਉਤਲੀਆਂ ਟਾਹਣੀਆਂ ਵਿੱਚ
ਤੁਰਨ ਦਾ ਖੜਕਾ ਸੁਣੇਂ ਤਾਂ ਤੂੰ ਜੱਧ ਕਰਨ ਨੂੰ
ਨਿੱਕਲ ਜਾਹ, ਕਿਉਂ ਜੋ ਪਰਮੇਸ਼ੁਰ ਤੇਰੇ ਅੱਗੇ ਅੱਗੇ
ਫਲਿਸਤੀਆਂ ਦੀ ਸੈਨਾ ਨੂੰ ਮਾਰਨ ਲਈ ਨਿੱਕ-
੧੬ ਲਿਆ ੦ ਅਰ ਦਾਊਦ ਨੇ ਪਰਮੇਸ਼ੁਰ ਦੀ ਆਗਿਆ
ਦੇ ਅਨੁਸਾਰ ਅਜਿਹਾ ਹੀ ਕੀਤਾ, ਅਰ ਉਹ ਫਲਿਸ-
ਤੀਆਂ ਦੇ ਦਲ ਨੂੰ ਗਿਬਓਨ ਥੋਂ ਲੈ ਕੇ ਗ਼ਜ਼ਰ ਤੋੜੀ
੧੭ ਮਾਰ ਮਾਰ ਕੇ ਨਾਸ ਕਰਦਾ ਰਿਹਾ ੦ ਅਰ ਦਾਊਦ ਦਾ
ਨਾਉਂ ਸਾਰਿਆਂ ਦੇਸਾਂ ਵਿੱਚ ਪਸਰ ਗਿਆ ਅਰ
ਯਹੋਵਾਹ ਨੇ ਸਾਰਿਆਂ ਲੋਕਾਂ ਉੱਤੇ ਉਸ ਦਾ ਡਰ
ਪਾ ਦਿਤਾ ॥

## ੧੫ ਯਹੋਵਾਹ ਦਾ ਸੰਦੂਕ ਯਰੂਸ਼ਲਮ ਵਿੱਚ ਲੈ ਆਉਣਾ

ਦਾਊਦ ਨੇ ਆਪਣੇ ਲਈ ਆਪਣੇ ਨਗਰ ਵਿੱਚ
ਮਹਿਲ ਮਾੜੀਆਂ ਪਵਾਈਆਂ ਅਰ ਉਸ ਨੇ ਪਰਮੇਸ਼ੁਰ
ਦੇ ਸੰਦੂਕ ਲਈ ਇੱਕ ਅਸਥਾਨ ਬਣਵਾਇਆ, ਅਰ
੨ ਉਸ ਦੇ ਲਈ ਇੱਕ ਤੰਬੂ ਖੜਾ ਕੀਤਾ ੦ ਉਸ ਵੇਲੇ
ਦਾਊਦ ਨੇ ਆਖਿਆ, ਲੇਵੀਆਂ ਦੇ ਬਾਝੋਂ ਕੋਈ
ਪਰਮੇਸ਼ੁਰ ਦੇ ਸੰਦੂਕ ਦੇ ਚੁੱਕਣ ਜੋਗ ਨਹੀਂ ਕਿਉਂ
ਜੋ ਯਹੋਵਾਹ ਨੇ ਉਨ੍ਹਾਂ ਨੂੰ ਅੰਗੀਕਾਰ ਕੀਤਾ ਹੈ ਕਿ
ਓਹ ਪਰਮੇਸ਼ੁਰ ਦੇ ਸੰਦੂਕ ਨੂੰ ਚੁੱਕਣ ਅਰ ਸਦਾ
੩ ਤੋੜੀ ਉਸ ਦੇ ਅੱਗੇ ਸੇਵਾ ਕਰਨ ੦ ਅਰ ਦਾਊਦ ਨੇ
ਸਾਰੇ ਇਸਰਾਏਲ ਨੂੰ ਯਰੂਸ਼ਲਮ ਵਿੱਚ ਸੱਦ ਕੇ
ਇਕੱਠਾ ਕੀਤਾ, ਜੋ ਓਹ ਯਹੋਵਾਹ ਦੇ ਸੰਦੂਕ ਨੂੰ ਉਸ
ਅਸਥਾਨ ਵਿੱਚ ਜਿਹੜਾ ਉਸ ਨੇ ਉਹ ਦੇ ਲਈ
੪ ਤਿਆਰ ਕੀਤਾ ਸੀ ਚੜ੍ਹਾ ਲਿਆਉਣ ੦ ਅਤੇ ਦਾਊਦ
ਨੇ ਹਾਰੂਨ ਦੇ ਵੰਸ ਨੂੰ ਅਤੇ ਲੇਵੀਆਂ ਨੂੰ ਇਕੱਠਾ
੫ ਕੀਤਾ ੦ ਕਹਾਥੀਆਂ ਵਿੱਚੋਂ ਸਰਦਾਰ ਊਰੀਏਲ
੬ ਤੇ ਉਹ ਦੇ ਭਰਾ, ਇੱਕ ਸੌ ਵੀਹ ੦ ਮਰਾਰੀਆਂ
ਵਿੱਚੋਂ ਸਰਦਾਰ ਅਸਾਯਾਹ ਤੇ ਉਹ ਦੇ ਭਰਾ, ਦੋ ਸੌ
੭ ਵੀਹ ੦ ਗੇਰਸ਼ੋਮੀਆਂ ਵਿੱਚੋਂ ਸਰਦਾਰ ਯੋਏਲ ਤੇ
੮ ਉਹ ਦੇ ਭਰਾ, ਇੱਕ ਸੌ ਤੀਹ ੦ ਅਲੀਸਾਫਾਨ ਦੇ
ਪੁੱਤ੍ਰਾਂ ਵਿੱਚੋਂ ਸਰਦਾਰ ਸ਼ਮਅਯਾਹ ਤੇ ਉਹ ਦੇ ਭਰਾ,
੯ ਦੋ ਸੌ ੦ ਹਬਰੋਨ ਦੇ ਪੁੱਤ੍ਰਾਂ ਵਿੱਚੋਂ ਸਰਦਾਰ
੧੦ ਅਲੀਏਲ ਤੇ ਉਹ ਦੇ ਭਰਾ, ਅੱਸੀ ੦ ਉੱਜ਼ੀਏਲ ਦੇ
ਪੁੱਤ੍ਰਾਂ ਵਿੱਚੋਂ ਸਰਦਾਰ ਅੰਮੀਨਾਦਾਬ ਤੇ ਉਹ ਦੇ
੧੧ ਭਰਾ, ਇੱਕ ਸੌ ਬਾਰਾਂ ੦ ਅਤੇ ਦਾਊਦ ਨੇ ਸਾਦੋਕ ਤੇ
ਅਬਯਾਥਾਰ ਜਾਜਕਾਂ ਨੂੰ ਅਤੇ ਊਰੀਏਲ, ਅਸਾਯਾਹ
ਤੇ ਯੋਏਲ, ਸ਼ਮਅਯਾਹ ਤੇ ਅਲੀਏਲ ਤੇ ਅੰਮੀਨਾਦਾਬ
੧੨ ਲੇਵੀਆਂ ਨੂੰ ਸੱਦਿਆ ੦ ਅਤੇ ਉਨ੍ਹਾਂ ਨੂੰ ਆਖਿਆ,
ਤੁਸੀਂ ਲੇਵੀਆਂ ਦੇ ਪਿੱਤ੍ਰਾਂ ਦੇ ਘਰਾਣਿਆਂ ਦੇ ਮੁਖੀਏ
ਹੋ । ਤੁਸੀਂ ਆਪ ਨੂੰ ਪਵਿੱਤ੍ਰ ਕਰੋ, ਨਾਲੇ ਤੁਸੀਂ ਤੇ

ਤੁਹਾਡੇ ਭਲਾ ਵੀ ਭਈ ਤੁਸੀਂ ਯਹੋਵਾਹ ਇਸਰਾਏਲ
ਦੇ ਪਰਮੇਸ਼ੁਰ ਦੇ ਸੰਦੂਕ ਨੂੰ ਉਸ ਟਿਕਾਣੇ ਉੱਤੇ
ਜਿਹੜਾ ਮੈਂ ਉਸ ਦੇ ਲਈ ਤਿਆਰ ਕੀਤਾ ਹੈ ਚੜ੍ਹਾ
੧੩ ਲਿਆਓ ੦ ਇਸ ਕਰਕੇ ਜੋ ਤੁਸਾਂ ਲੋਕਾਂ ਨੇ ਪਹਿਲੀ
ਵੇਰੀ ਨਾ ਚੁੱਕਿਆ, ਯਹੋਵਾਹ ਸਾਡਾ ਪਰਮੇਸ਼ੁਰ ਸਾਡੇ
ਉੱਤੇ ਢਹਿ ਪਿਆ, ਕਿਉਂ ਜੋ ਅਸਾਂ ਉਸ ਦੀ ਭਾਲ
੧੪ ਠਹਿਰਾਈ ਹੋਈ ਰੀਤੀ ਨਾਲ ਨਾ ਕੀਤੀ ੦ ਤਦ
ਜਾਜਕਾਂ ਅਤੇ ਲੇਵੀਆਂ ਨੇ ਆਪਣੇ ਆਪ ਨੂੰ ਪਵਿੱਤ੍ਰ
ਕੀਤਾ, ਜੋ ਓਹ ਯਹੋਵਾਹ ਇਸਰਾਏਲ ਦੇ ਪਰਮੇਸ਼ੁਰ
੧੫ ਦੇ ਸੰਦੂਕ ਨੂੰ ਚੜ੍ਹਾ ਲਿਆਉਣ ੦ ਤਾਂ ਲੇਵੀਆਂ
ਨੇ ਪਰਮੇਸ਼ੁਰ ਦੇ ਸੰਦੂਕ ਨੂੰ ਚੋਬਾਂ ਨਾਲ ਆਪਣੇ
ਮੋਢੇ ਉੱਤੇ ਚੁੱਕਿਆ, ਜਿਹਾ ਕੁ ਮੂਸਾ ਨੇ ਯਹੋਵਾਹ
੧੬ ਦੀ ਬਾਣੀ ਦੇ ਅਨੁਸਾਰ ਆਗਿਆ ਦਿੱਤੀ ਸੀ ੦
ਅਤੇ ਦਾਊਦ ਨੇ ਲੇਵੀਆਂ ਦੇ ਸਰਦਾਰਾਂ ਨੂੰ ਆਗਿਆ
ਦਿੱਤੀ ਜੋ ਆਪਣਿਆਂ ਭਰਾਵਾਂ ਵਿੱਚੋਂ ਗਵੱਯਾਂ ਨੂੰ
ਥਾਪਣ ਭਈ ਓਹ ਜੈ ਕਾਰ ਦੇ ਵਜੰਤਰ ਅਰਥਾਤ
ਤੰਬੂਰੇ ਅਤੇ ਸਤਾਰਾਂ ਅਰ ਮਜੀਰੇ ਛੇੜਨ ਅਰ
ਉੱਚੀਆਂ ਸੁਰਾਂ ਕਰ ਕੇ ਅਨੰਦਤਾਈ ਦੇ ਨਾਲ
ਗਾਉਣ ॥
੧੭ ਸੋ ਲੇਵੀਆਂ ਨੇ ਯੋਏਲ ਦੇ ਪੁੱਤ੍ਰ ਹੇਮਾਨ ਨੂੰ
ਥਾਪਿਆ, ਨਾਲੇ ਉਹ ਦੇ ਭਰਾਵਾਂ ਵਿੱਚੋਂ ਬਰਕਯਾਹ
ਦੇ ਪੁੱਤ੍ਰ ਆਸਾਫ਼ ਨੂੰ ਅਤੇ ਉਨ੍ਹਾਂ ਦੇ ਮਰਾਰੀ ਭਰਾਵਾਂ
੧੮ ਵਿੱਚੋਂ ਕੂਸ਼ਾਯਾਹ ਦੇ ਪੁੱਤ੍ਰ ਏਥਾਨ ਨੂੰ ੦ ਅਤੇ ਉਨ੍ਹਾਂ
ਦੇ ਨਾਲ ਉਨ੍ਹਾਂ ਦੇ ਭਰਾਵਾਂ ਨੂੰ ਜਿਹੜੇ ਦੂਜੇ
ਦਰਜੇ ਦੇ ਸਨ,—ਜ਼ਕਰਯਾਹ, ਬੇਨ, ਯਅਜ਼ੀਏਲ ਤੇ
ਸ਼ਮੀਰਾਮੋਥ ਤੇ ਯਹੀਏਲ ਤੇ ਉੱਨੀ ਤੇ ਅਲੀਆਬ
ਤੇ ਬਨਾਯਾਹ ਤੇ ਮਅਸੇਯਾਹ ਤੇ ਮੱਤਿਥਯਾਹ ਤੇ
ਅਲੀਫਲੇਹੂ ਤੇ ਮਿਕਨੇਯਾਹ ਤੇ ਓਬੇਦ-ਅਦੋਮ ਤੇ
੧੯ ਯਈਏਲ ਦਰਬਾਨਾਂ ਨੂੰ ੦ ਅਤੇ ਹੇਮਾਨ, ਆਸਾਫ਼
ਤੇ ਏਥਾਨ ਗਵੱਯੇ ਪਿੱਤਲ ਦਿਆਂ ਛੈਣਿਆਂ ਨਾਲ
੨੦ ਵਜਾਉਣ ਲਈ ਠਹਿਰਾਏ ਗਏ ੦ ਅਤੇ ਜ਼ਕਰਯਾਹ
ਤੇ ਅਜ਼ੀਏਲ ਤੇ ਸ਼ਮੀਰਾਮੋਥ ਤੇ ਯਹੀਏਲ ਤੇ ਉੱਨੀ
ਤੇ ਅਲੀਆਬ ਤੇ ਮਅਸੇਯਾਹ ਤੇ ਬਨਾਯਾਹ,
੨੧ ਅਲਾਮੋਥ ਸੁਰ ਉੱਤੇ ਸਿਤਾਰਾਂ ਨਾਲ ੦ ਅਤੇ
ਮੱਤਿਥਯਾਹ ਤੇ ਅਲੀਫਲੇਹੂ ਤੇ ਮਿਕਨੇਯਾਹ ਤੇ
ਓਬੇਦ-ਅਦੋਮ ਤੇ ਯਈਏਲ ਤੇ ਅਜ਼ਜ਼ਯਾਹ, ਕਿ
ਓਹ ਸ਼ਮੀਨੀਥ ਸੁਰ ਉੱਤੇ ਬਰਬਤਾਂ ਨਾਲ ਕਲੋਂਤੀ
੨੨ ਕਰਨ ੦ ਅਤੇ ਲੇਵੀਆਂ ਦਾ ਸਰਦਾਰ ਕਨਨਯਾਹ
ਗਾਉਣ ਲਈ। ਉਹ ਗਾਉਣਾ ਸਿਖਾਉਂਦਾ ਸੀ
੨੩ ਕਿਉਂ ਜੋ ਉਹ ਵੱਡਾ ਗੁਣੀ ਸੀ ੦ ਅਤੇ ਬਰਕਯਾਹ
੨੪ ਤੇ ਅਲਕਾਨਾਹ ਸੰਦੂਕ ਦੇ ਦਰਬਾਨ ਸਨ ੦ ਅਤੇ
ਸ਼ਬਨਯਾਹ ਤੇ ਯੋਸ਼ਾਫ਼ਾਟ ਤੇ ਨਥਨਏਲ ਤੇ ਅਮਾਸਈ
ਤੇ ਜ਼ਕਰਯਾਹ ਤੇ ਬਨਾਯਾਹ ਤੇ ਅਲੀਅਜ਼ਰ ਜਾਜਕ
ਤੁਰੀਆਂ ਉੱਤੇ ਪਰਮੇਸ਼ੁਰ ਦੇ ਸੰਦੂਕ ਦੇ ਅੱਗੇ
ਵਜਾਉਂਦੇ ਸਨ ਅਤੇ ਓਬੇਦ-ਅਦੋਮ ਤੇ ਯਿਹਯਾਹ
ਸੰਦੂਕ ਦੇ ਦਰਬਾਨ ਸਨ ॥
੨੫ ਸੋ ਦਾਊਦ ਤੇ ਇਸਰਾਏਲ ਦੇ ਬਜ਼ੁਰਗ ਤੇ
ਹਜ਼ਾਰਾਂ ਦੇ ਸਰਦਾਰ ਤੁਰ ਪਏ ਭਈ ਯਹੋਵਾਹ ਦੇ
ਨੇਮ ਦੇ ਸੰਦੂਕ ਨੂੰ ਓਬੇਦ-ਅਦੋਮ ਦੇ ਘਰੋਂ ਅਨੰਦ
ਨਾਲ ਚੁੱਕ ਲਿਆਉਣ ॥
੨੬ ਅਰ ਅਜਿਹਾ ਹੋਇਆ, ਕਿ ਜਿਸ ਵੇਲੇ ਪਰਮੇਸ਼ੁਰ
ਨੇ ਉਨ੍ਹਾਂ ਲੇਵੀਆਂ ਦੀ ਸਹਾਇਤਾ ਕੀਤੀ ਜਿਹੜੇ
ਯਹੋਵਾਹ ਦੇ ਨੇਮ ਦੇ ਸੰਦੂਕ ਨੂੰ ਚੁੱਕ ਕੇ ਲਈ ਜਾਂਦੇ
ਸਨ, ਤਾਂ ਉਨ੍ਹਾਂ ਨੇ ਸੱਤ ਬਲਦ ਅਤੇ ਸੱਤ ਮੇਂਢੇ
੨੭ ਬਲੀਦਾਨ ਲਈ ਚੜ੍ਹਾਏ ੦ ਅਰ ਦਾਊਦ ਅਰ ਸਾਰੇ
ਲੇਵੀ ਜਿਹੜੇ ਸੰਦੂਕ ਨੂੰ ਚੁੱਕੀ ਲਈ ਜਾਂਦੇ ਸਨ ਅਰ
ਗਵੱਯੇ ਅਰ ਗਵੱਯਾਂ ਦੇ ਨਾਲ ਕਨਨਯਾਹ ਜਿਹੜਾ
ਗਾਉਣ ਦਾ ਕਲਾਉਂਤ ਸੀ ਸਭ ਨੇ ਕਤਾਨ ਦੇ ਚੋਲੇ
ਪਹਿਨੇ ਹੋਏ ਸਨ ਅਰ ਦਾਊਦ ਨੇ ਕਤਾਨ ਦਾ ਏਫ਼ੋਦ
੨੮ ਵੀ ਪਹਿਨਿਆ ਹੋਇਆ ਸੀ ੦ ਅਰ ਸਾਰੇ ਇਸਰਾਏਲ
ਪੁਕਾਰਦਿਆਂ ਅਰ ਤੁਰੀਆਂ ਅਰ ਨਰਸਿੰਗੇ ਫੂਕਦੇ
ਫੂਕਦੇ ਅਰ ਮਜੀਰਿਆਂ ਅਰ ਸਿਤਾਰਾਂ ਅਰ ਬੀਨਾਂ
ਨੂੰ ਉੱਚੀ ਅਵਾਜ਼ ਨਾਲ ਵਜਾਉਂਦਿਆਂ ਵਜਾਉਂਦਿਆਂ
ਹੋਇਆਂ ਯਹੋਵਾਹ ਦੇ ਨੇਮ ਦੇ ਸੰਦੂਕ ਨੂੰ ਚੁੱਕ
ਲਿਆਏ ॥
੨੯ ਅਰ ਅਜਿਹਾ ਹੋਇਆ ਕਿ ਜਦ ਯਹੋਵਾਹ ਦੇ
ਨੇਮ ਦਾ ਸੰਦੂਕ ਦਾਊਦ ਦੇ ਨਗਰ ਨੂੰ ਅੱਪੜਿਆ ਤਾਂ
ਸ਼ਾਊਲ ਦੀ ਧੀ ਮੀਕਲ ਨੇ ਬਾਰੀ ਵਿੱਚੋਂ ਝਾਤ ਮਾਰੀ
ਅਰ ਡਿੱਠਾ ਜੋ ਦਾਊਦ ਪਾਤਸ਼ਾਹ ਨੱਚਦਾ ਕੁੱਦਦਾ ਹੈ
ਅਰ ਉਸ ਨੇ ਆਪਣੇ ਮਨ ਵਿੱਚ ਉਸ ਨੂੰ ਤੁੱਛ
ਜਾਣਿਆ ॥

ਸੋ ਉਹ ਪਰਮੇਸ਼ੁਰ ਦੇ ਸੰਦੂਕ ਨੂੰ ਚੁੱਕ ਲਿਆਏ
੧੬ ਅਰ ਉਸ ਨੂੰ ਉਸ ਤੰਬੂ ਵਿੱਚ ਜਿਹੜਾ ਦਾਊਦ ਨੇ
ਉਸ ਦੇ ਲਈ ਖੜਾ ਕੀਤਾ ਸੀ ਰੱਖ ਦਿੱਤਾ ਅਤੇ ਹੋਮ
ਦੀਆਂ ਬਲੀਆਂ ਅਰ ਸੁਖਸਾਂਦ ਦੀਆਂ ਭੇਟਾਂ ਪਰਮੇਸ਼ੁਰ
੨ ਦੇ ਅੱਗੇ ਚੜ੍ਹਾਈਆਂ ੦ ਅਰ ਜਦ ਦਾਊਦ ਹੋਮ ਦੀਆਂ
ਬਲੀਆਂ ਅਰ ਸੁਖ ਸਾਂਦ ਦੀਆਂ ਭੇਟਾਂ ਨੂੰ ਚੜ੍ਹਾ ਚੁੱਕਾ
ਤਾਂ ਉਸ ਨੇ ਯਹੋਵਾਹ ਦਾ ਨਾਮ ਲੈ ਕੇ ਲੋਕਾਂ ਨੂੰ
੩ ਅਸੀਸਾਂ ਦਿੱਤੀਆਂ ੦ ਅਤੇ ਉਸ ਨੇ ਸਾਰੇ ਇਸਰਾਏਲੀ
ਲੋਕਾਂ ਨੂੰ ਕੀ ਪੁਰਸ਼, ਕੀ ਇਸਤ੍ਰੀ ਹਰੇਕ ਨੂੰ ਇੱਕ ਇੱਕ
ਨਾਣ ਅਤੇ ਇੱਕ ਇੱਕ ਟੁਕੜਾ ਮਾਸ ਦਾ ਅਤੇ ਇੱਕ
ਇੱਕ ਪਿੰਨੀ ਦਾਖ ਦੀ ਵੰਡ ਦਿੱਤੀ ॥
੪ ਉਸ ਨੇ ਲੇਵੀਆਂ ਵਿੱਚੋਂ ਕਈਆਂ ਨੂੰ ਥਾਪਿਆ
ਜੋ ਯਹੋਵਾਹ ਦੇ ਸੰਦੂਕ ਦੇ ਅੱਗੇ ਸੇਵਾ ਕਰਨ, ਅਰ
ਯਹੋਵਾਹ ਇਸਰਾਏਲ ਦੇ ਪਰਮੇਸ਼ੁਰ ਦੀ ਵਾਰਤਾ
੫ ਅਰ ਧੰਨਵਾਦ ਅਰ ਉਸਤਤ ਕਰਨ ੦ ਅਰਥਾਤ
ਆਸਾਫ ਮੁਖੀਆ ਤੇ ਦੂਜੇ ਜ਼ਕਰਯਾਹ, ਯਈਏਲ ਤੇ
ਸ਼ਮੀਰਾਮੋਥ ਤੇ ਯਿਹੀਏਲ ਤੇ ਮੱਤਿਥਯਾਹ ਤੇ
ਅਲੀਆਬ ਤੇ ਬਨਾਯਾਹ ਤੇ ਓਬੇਦ-ਅਦੋਮ ਤੇ
ਯਿਈਏਲ ਨੂੰ, ਸਿਤਾਰਾਂ ਤੇ ਬਰਬਤਾਂ ਦੇ ਨਾਲ ਅਤੇ
੬ ਆਸਾਫ ਛੈਣਿਆਂ ਨਾਲ ਵਜਾਉਂਦਾ ਸੀ ੦ ਨਾਲੇ
ਬਨਾਯਾਹ ਤੇ ਯਹਜ਼ੀਏਲ ਜਾਜਕ ਤੁਰੀਆਂ ਨਾਲ
ਪਰਮੇਸ਼ੁਰ ਦੇ ਨੇਮ ਦੇ ਸੰਦੂਕ ਦੇ ਅੱਗੇ ਸਦਾ ਵਜਾ-
ਉਂਦੇ ਸਨ ॥
੭ ਉਸੇ ਦਿਨ ਦਾਊਦ ਨੇ ਆਸਾਫ ਤੇ ਉਹ ਦੇ
ਭਰਾਵਾਂ ਦੇ ਹੱਥ ਵਿੱਚ ਇਹ ਯਹੋਵਾਹ ਲਈ ਧੰਨਵਾਦ
ਦਾ ਗੀਤ ਪਹਿਲੇ ਸੌਂਪ ਦਿੱਤਾ,* —

੮ ਯਹੋਵਾਹ ਦਾ ਧੰਨਵਾਦ ਕਰੋ, ਉਹ ਦਾ ਨਾਮ ਲੈ
ਕੇ ਪੁਕਾਰੋ,
ਉੱਮਤਾਂ ਵਿੱਚ ਉਹ ਦੇ ਕਾਰਜਾਂ ਨੂੰ ਪਰਗਟ ਕਰੋ।
੯ ਉਹ ਨੂੰ ਗਾਓ, ਉਸ ਲਈ ਭਜਨ ਗਾਓ,
ਉਹ ਦਿਆਂ ਸਾਰਿਆਂ ਅਸਚਰਜ ਕੰਮਾਂ ਉੱਤੇ
ਧਿਆਨ ਕਰੋ।
੧੦ ਉਹ ਦੇ ਪਵਿੱਤ੍ਰ ਨਾਮ ਉੱਤੇ ਫ਼ਖ਼ਰ ਕਰੋ,
ਯਹੋਵਾਹ ਦੇ ਤਾਲਿਬਾਂ ਦੇ ਮਨ ਅਨੰਦ ਹੋਣ।
੧੧ ਯਹੋਵਾਹ ਤੇ ਉਹ ਦੀ ਸਮਰੱਥਾ ਦੀ ਭਾਲ
ਕਰੋ,
ਸਦਾ ਉਹ ਦੇ ਦਰਸ਼ਨ ਨੂੰ ਲੋਚੋ,
੧੨ ਉਹ ਦੇ ਅਸਚਰਜ ਕੰਮਾਂ ਨੂੰ ਜਿਹੜੇ ਉਸ ਨੇ ਕੀਤੇ
ਹਨ ਚੇਤੇ ਰੱਖੋ,
ਉਹ ਦੇ ਅਚੰਭਿਆਂ ਨੂੰ ਅਤੇ ਉਹ ਦੇ ਮੂੰਹ ਦੇ
ਨਿਆਵਾਂ ਨੂੰ ਵੀ।
੧੩ ਹੇ ਉਹ ਦੇ ਦਾਸ ਇਸਰਾਏਲ ਦੇ ਵੰਸ,
ਹੇ ਯਾਕੂਬ ਦੀ ਸੰਤਾਨ, ਜਿਹੜੇ ਉਹ ਦੇ ਚੁਣੇ
ਹੋਏ ਹੋ,
੧੪ ਉਹੋ ਯਹੋਵਾਹ ਸਾਡਾ ਪਰਮੇਸ਼ੁਰ ਹੈ
ਸਾਰੇ ਜਗਤ ਵਿੱਚ ਉਹ ਦੇ ਨਿਆਉਂ ਹਨ।
੧੫ ਉਹ ਦਾ ਨੇਮ ਸਦਾ ਤੀਕਰ ਚੇਤੇ ਰੱਖੋ,
ਉਸ ਬਚਨ ਨੂੰ ਜਿਹ ਦਾ ਉਸ ਹਜ਼ਾਰਾਂ ਪੀੜ੍ਹੀਆਂ
ਲਈ ਹੁਕਮ ਕੀਤਾ,
੧੬ ਜਿਹੜਾ ਉਹ ਨੇ ਅਬਰਾਹਾਮ ਨਾਲ ਬੰਨ੍ਹਿਆ,
ਅਤੇ ਇਸਹਾਕ ਨਾਲ ਉਹ ਦੀ ਸੌਂਹ ਖਾਧੀ,
੧੭ ਅਤੇ ਉਹ ਨੂੰ ਯਾਕੂਬ ਲਈ ਬਿਧੀ ਕਰ ਕੇ
ਅਤੇ ਇਸਰਾਏਲ ਲਈ ਅਨੰਤ ਨੇਮ ਕਰ ਕੇ ਪੱਕਾ
ਕੀਤਾ।
੧੮ ਅਤੇ ਆਖਿਆ, ਮੈਂ ਕਨਾਨ ਦੇਸ ਤੈਨੂੰ ਦਿਆਂਗਾ
ਉਹ ਤੁਹਾਡੀ ਮਿਲਖ ਦਾ ਹਿੱਸਾ ਹੈ,
੧੯ ਜਦ ਤੁਸੀਂ ਗਿਣਤੀ ਵਿੱਚ ਥੋੜੇ
ਸਗੋਂ ਬਹੁਤ ਹੀ ਥੋੜੇ ਅਤੇ ਉਹ ਦੇ ਵਿੱਚ
ਪਰਦੇਸੀ ਸਾਓ,
੨੦ ਅਤੇ ਓਹ ਕੌਮ ਤੋਂ ਕੌਮ ਵਿੱਚ
ਤੇ ਇੱਕ ਰਾਜ ਤੋਂ ਦੂਜੀ ਉੱਮਤ ਵਿੱਚ ਫਿਰਦੇ
ਰਹੇ।
੨੧ ਉਸ ਨੇ ਕਿਸੇ ਨੂੰ ਉਨ੍ਹਾਂ ਉੱਤੇ ਧੱਕਾ ਨਾ ਕਰਨ
ਦਿੱਤਾ
ਸਗੋਂ ਉਨ੍ਹਾਂ ਦੇ ਕਾਰਨ ਰਾਜਿਆਂ ਨੂੰ ਝਿੜਕਿਆ,—
੨੨ ਕਿ ਮੇਰੇ ਮਸਹ ਕੀਤਿਆਂ ਹੋਇਆਂ ਨੂੰ ਨਾ ਛੂਹੋ,
ਤੇ ਮੇਰੇ ਨਬੀਆਂ ਦੀ ਹਾਣ ਨਾ ਕਰੋ! ॥
੨੩ ਹੇ ਸਾਰੀ ਸਰਿਸ਼ਟੀ, ਯਹੋਵਾਹ ਲਈ ਗਾਓ,
ਉਸ ਦੀ ਮੁਕਤੀ ਦਾ ਦਿਨੋਂ ਦਿਨ ਪਰਚਾਰ
ਕਰੋ!

* ਜ਼. ੧੦੫ : ੧–੧੫ ।

੨੪ ਕੌਮਾਂ ਦੇ ਵਿੱਚ ਉਸ ਦੇ ਪਰਤਾਪ ਦਾ
ਅਤੇ ਸਾਰੇ ਲੋਕਾਂ ਵਿੱਚ ਉਸ ਦੇ ਅਸਚਰਜ
ਕੰਮਾਂ ਦਾ ਵਰਨਣ ਕਰੋ ।
੨੫ ਏਸ ਲਈ ਭਈ ਯਹੋਵਾਹ ਮਹਾਨ ਤੇ ਅੱਤ
ਉਸਤਤ ਜੋਗ ਹੈ,
ਉਹ ਸਾਰੇ ਦੇਵਤਿਆਂ ਨਾਲੋਂ ਭੈ ਦਾਇਕ ਹੈ ।
੨੬ ਲੋਕਾਂ ਦੇ ਸਾਰੇ ਦੇਵਤੇ ਬੁੱਤ ਹੀ ਹਨ,
ਪਰ ਯਹੋਵਾਹ ਨੇ ਅਕਾਸ਼ ਬਣਾਏ ।
੨੭ ਮਾਣ ਤੇ ਉਪਮਾ ਉਹ ਦੇ ਹਜ਼ੂਰ ਹਨ,
ਬਲ ਤੇ ਅਨੰਦਦਾਈ ਉਸ ਦੇ ਅਸਥਾਨ ਵਿੱਚ
ਹਨ ।
੨੮ ਹੇ ਲੋਕਾਂ ਦੀਓ ਕੁਲੋ, ਯਹੋਵਾਹ ਨੂੰ ਮੰਨੋ,
ਹਾਂ, ਪਰਤਾਪ ਤੇ ਸਮਰੱਥਾ ਯਹੋਵਾਹ ਦੀ ਮੰਨੋ ।
੨੯ ਪਰਤਾਪ ਯਹੋਵਾਹ ਦੇ ਨਾਮ ਦਾ ਮੰਨੋ,
ਨਜ਼ਰਾਨਾ ਲੈਕੇ ਉਸ ਦੇ ਦਰਬਾਰ ਵਿੱਚ ਆਓ,
ਪਵਿੱਤ੍ਰਤਾਈ ਦੀ ਸਜਾਵਟ* ਨਾਲ ਯਹੋਵਾਹ ਨੂੰ
ਮੱਥਾ ਟੇਕੋ ।
੩੦ ਹੇ ਸਾਰੀ ਸਰਿਸ਼ਟੀ, ਉਸ ਦੇ ਸਨਮੁੱਖ ਥਰ ਥਰ
ਕਰੋ !
ਜਗਤ ਤਾਂ ਕਾਇਮ ਹੈ, ਉਹ ਨਹੀਂ ਹਿੱਲੇਗਾ ।
੩੧ ਅਕਾਸ਼ ਅਨੰਦ ਕਰਨ ਅਤੇ ਧਰਤੀ ਖੁਸ਼ੀ ਮਨਾਵੇ,
ਅਤੇ ਕੌਮਾਂ ਵਿੱਚ ਲੋਗ ਆਖਣ, ਯਹੋਵਾਹ ਰਾਜ
ਕਰਦਾ ਹੈ !
੩੨ ਸਮੁੰਦਰ ਤੇ ਉਹ ਦੀ ਭਰਪੂਰੀ ਗਰਜੇ,
ਮਦਾਨ ਤੇ ਜੋ ਕੁਝ ਉਸ ਵਿੱਚ ਹੈ ਬਾਗ ਬਾਗ ਹੋਵੇ,
੩੩ ਤਾਂ ਬਨ ਦੇ ਰੁੱਖ ਯਹੋਵਾਹ ਦੇ ਹਜ਼ੂਰ ਜੈਕਾਰਾ
ਗਜਾਉਣਗੇ ਕਿਉਂ ਜੋ ਉਹ ਧਰਤੀ ਦੇ
ਨਿਆਉਂ ਲਈ ਆ ਰਿਹਾ ਹੈ ।
੩੪ ਯਹੋਵਾਹ ਦਾ ਧੰਨਵਾਦ ਕਰੋ ਭਈ ਉਹ ਭਲਾ ਹੈ,
ਤੇ ਉਹ ਦੀ ਦਯਾ ਸਦਾ ਤੀਕ ਹੈ ।
੩੫ ਤੁਸੀਂ ਆਖੋ, ਹੇ ਸਾਡੀ ਮੁਕਤੀ ਦੇ ਪਰਮੇਸ਼ੁਰ,
ਸਾਨੂੰ ਬਚਾ,
ਅਤੇ ਸਾਨੂੰ ਇਕੱਠਾ ਕਰ ਤੇ ਸਾਨੂੰ ਕੌਮਾਂ ਤੋਂ
ਛੁਡਾ,
ਜੋ ਅਸੀਂ ਤੇਰੇ ਪਵਿੱਤ੍ਰ ਨਾਮ ਦਾ ਧੰਨਵਾਦ ਕਰੀਏ,
ਤੇ ਤੇਰੀ ਵਡਿਆਈ ਵਿੱਚ ਫ਼ਤਹ ਪਾਈਏ ।
੩੬ ਯਹੋਵਾਹ ਇਸਰਾਏਲ ਦਾ ਪਰਮੇਸ਼ੁਰ,
ਆਦ ਤੋਂ ਅੰਤ ਤੀਕ ਮੁਬਾਰਕ ਹੋਵੇ ! ॥
ਤੇ ਸਾਰੀ ਪਰਜਾ ਨੇ "ਆਮੀਨ !" ਆਖਿਆ
ਅਤੇ ਯਹੋਵਾਹ ਦੀ ਉਸਤਤ ਕੀਤੀ ॥
੩੭ ਸੋ ਉਸ ਨੇ ਉੱਥੇ ਯਹੋਵਾਹ ਦੇ ਨੇਮ ਦੇ ਸੰਦੂਕ
ਦੇ ਅੱਗੇ ਆਸਾਫ਼ ਅਤੇ ਉਸ ਦੇ ਭਰਾਵਾਂ ਨੂੰ ਛੱਡਿਆ
ਜੋ ਨਿੱਤ ਦਿਹਾੜੀ ਦੇ ਜ਼ਰੂਰੀ ਕੰਮਾਂ ਦੇ ਅਨੁਸਾਰ ਸੇਵਾ
੩੮ ਕਰਨ ੦ ਅਤੇ ਓਬੇਦ-ਅਦੋਮ ਅਰ ਉਨ੍ਹਾਂ ਦੇ ਭਰਾਵਾਂ
ਨੂੰ ਅਠਾਹਟ ਜਣੇ ਅਤੇ ਓਬੇਦ-ਅਦੋਮ ਯਦੀਥੂਨ ਦੇ
੩੯ ਪੁੱਤ੍ਰ ਤੇ ਹੋਸਾਹ ਨੂੰ ਦਰਬਾਨ ਹੋਣ ਲਈ ੦ ਨਾਲੇ
ਸਾਦੋਕ ਜਾਜਕ ਤੇ ਉਹ ਦੇ ਭਰਾਵਾਂ ਜਾਜਕਾਂ ਨੂੰ ਕਿ ਓਹ
ਯਹੋਵਾਹ ਦੇ ਡੇਹਰੇ ਦੇ ਸਾਹਮਣੇ ਜਿਹੜਾ ਗਿਬਓਨ ਦੇ
੪੦ ਉੱਚੇ ਥਾਂ ਉੱਤੇ ਸੀ, ੦ ਯਹੋਵਾਹ ਦੀ ਬਿਵਸਥਾ
ਦੀਆਂ ਸਾਰੀਆਂ ਲਿਖੀਆਂ ਹੋਈਆਂ ਗੱਲਾਂ ਦੇ
ਅਨੁਸਾਰ ਜਿਨ੍ਹਾਂ ਦਾ ਉਸ ਨੇ ਇਸਰਾਏਲ ਨੂੰ ਹੁਕਮ
ਦਿੱਤਾ ਸੀ ਨਿਤ ਪਰਭਾਤ ਅਰ ਸੰਧਿਆ ਨੂੰ ਹੋਮ ਬਲੀ
ਦੀ ਜਗਵੇਦੀ ਉੱਤੇ ਯਹੋਵਾਹ ਦੇ ਲਈ ਹੋਮ ਦੀਆਂ
੪੧ ਬਲੀਆਂ ਚੜ੍ਹਾਉਣ ੦ ਅਤੇ ਉਨ੍ਹਾਂ ਦੇ ਨਾਲ ਹੇਮਾਨ ਤੇ
ਯਦੂਥੂਨ ਤੇ ਰਹਿੰਦੇ ਜਣੇ ਜਿਹੜੇ ਚੁਣੇ ਹੋਏ ਸਨ ਜਿਨ੍ਹਾਂ
ਦੇ ਨਾਵਾਂ ਦਾ ਵਰਨਨ ਕੀਤਾ ਗਿਆ ਹੈ ਜੋ ਯਹੋਵਾਹ ਦਾ
ਧੰਨਵਾਦ ਕਰਨ ਭਈ ਉਹ ਦੀ ਦਯਾ ਸਦਾ ਲਈ
੪੨ ਹੈ ੦ ਅਤੇ ਉਨ੍ਹਾਂ ਦੇ ਨਾਲ ਹੇਮਾਨ ਅਰ ਯਦੂਥੂਨ
ਸਨ ਅਤੇ ਵਜਾਉਣ ਵਾਲਿਆਂ ਦੇ ਲਈ ਤੁਰ੍ਹੀਆਂ ਤੇ
ਛੈਣੇ ਤੇ ਪਰਮੇਸ਼ੁਰ ਦੇ ਗੀਤ ਗਾਉਣ ਲਈ ਵਾਜੇ ਸਨ
੪੩ ਅਤੇ ਯਦੂਥੂਨ ਦੇ ਪੁੱਤ੍ਰ ਦਰਬਾਨ ਸਨ ੦ ਤਾਂ ਸਭ
ਲੋਗ ਆਪੋ ਆਪਣੇ ਘਰਾਂ ਨੂੰ ਤੁਰ ਗਏ ਅਰ ਦਾਊਦ
ਮੁੜ ਪਿਆ ਭਈ ਆਪਣੇ ਟੱਬਰ ਨੂੰ ਅਸੀਸ ਦੇਵੇ ॥

## ਦਾਊਦ ਦੀ ਬੇਨਤੀ

੧੭ ਅਜਿਹਾ ਹੋਇਆ ਕਿ ਜਦ ਦਾਊਦ ਆਪਣੇ
ਮਹਿਲ ਵਿੱਚ ਟਿਕਿਆ, ਤਾਂ ਦਾਊਦ ਨੇ ਨਾਥਾਨ ਨਬੀ
ਨੂੰ ਆਖਿਆ, ਵੇਖ, ਮੈਂ ਤਾਂ ਦਿਆਰ ਦੀ ਲੱਕੜ ਦੇ
ਬਣਾਏ ਹੋਏ ਮਹਿਲ ਦੇ ਵਿੱਚ ਰਹਿੰਦਾ ਹਾਂ ਪਰ
ਯਹੋਵਾਹ ਦੇ ਨੇਮ ਦਾ ਸੰਦੂਕ ਪੜਦਿਆਂ ਦੇ ਹੇਠ ਹੈ ੦

* ਅਥਵਾ ਪਵਿੱਤ੍ਰ ਬਸਤ੍ਰ ਵਿੱਚ

੨ ਤਾਂ ਨਾਥਾਨ ਨੇ ਦਾਊਦ ਨੂੰ ਆਖਿਆ ਕਿ ਜੋ ਕੁਝ
ਤੇਰਾ ਮਨੋਰਥ ਹੈ ਸੋ ਕਰ ·ਕਿਉਂ ਜੋ ਪਰਮੇਸ਼ੁਰ ਤੇਰੇ
੩ ਸੰਗ ਹੈ ੦ ਅਰ ਉਸੇ ਰਾਤ ਅਜਿਹਾ ਹੋਇਆ, ਜੋ
੪ ਪਰਮੇਸ਼ੁਰ ਦੀ ਬਾਣੀ ਨਾਥਾਨ ਨੂੰ ਆਈ ੦ ਕਿ ਤੂੰ
ਜਾਹ, ਅਰ ਮੇਰੇ ਦਾਸ ਦਾਊਦ ਨੂੰ ਆਖ ਭਈ ਯਹੋਵਾਹ
ਇਹ ਆਖਦਾ ਹੈ, ਤੂੰ ਮੇਰੇ ਨਿਵਾਸ ਲਈ ਕੋਈ ਭਵਨ
੫ ਨਾ ਬਣਾ ੦ ਕਿਉਂਕਿ ਮੈਂ ਤਾਂ ਜਦ ਦਾ ਇਸਰਾਏਲ
ਨੂੰ ਉਤਾਂਹ ਲਿਆਇਆ ਹਾਂ ਅਜੇ ਤੋੜੀ ਕਿਸੇ ਭਵਨ
ਵਿੱਚ ਨਾ ਵੱਸਿਆ ਸਗੋਂ ਤੰਬੂ ਤੋਂ ਤੰਬੂ ਅਰ ਡੇਹਰੇ
੬ ਤੋਂ ਡੇਹਰੇ ਵਿੱਚ ਫਿਰਦਾ ਰਿਹਾ ਹਾਂ ੦ ਅਤੇ ਜਿੱਥੇ
ਜਿੱਥੇ ਮੈਂ ਸਾਰੇ ਇਸਰਾਏਲ ਦੇ ਨਾਲ ਫਿਰਦਾ ਰਿਹਾ
ਹਾਂ, ਭਲਾ ਮੈਂ ਇਸਰਾਏਲ ਦੇ ਨਿਆਈਆਂ ਵਿੱਚੋਂ
ਜਿਨ੍ਹਾਂ ਨੂੰ ਮੈਂ ਆਪਣੀ ਪਰਜਾ ਦੇ ਚਰਾਉਣ ਦੀ
ਆਗਿਆ ਕੀਤੀ ਕਿਸੇ ਨੂੰ ਕਦੀ ਆਖਿਆ ਭਈ ਤੂੰ
ਮੇਰੇ ਲਈ ਦਿਆਰ ਦਾ ਭਵਨ ਕਿਉਂ ਨਹੀਂ
੭ ਬਣਾਇਆ ? ੦ ਇਸ ਲਈ ਤੂੰ ਹੁਣ ਮੇਰੇ ਦਾਸ
ਦਾਊਦ ਨੂੰ ਇਹ ਆਖ ਭਈ ਸੈਨਾਂ ਦਾ ਯਹੋਵਾਹ ਐਉਂ
ਆਖਦਾ ਹੈ, ਮੈਂ ਤੈਨੂੰ ਵਲਗਣਾਂ ਵਿੱਚੋਂ ਜਿੱਥੇ ਤੂੰ ਭੇਡਾਂ
ਚਰਾਉਂਦਾ ਸੈਂ ਕੱਢ ਕੇ ਆਪਣੀ ਪਰਜਾ ਇਸਰਾਏਲ ਦਾ
੮ ਪਰਧਾਨ ਬਣਾ ਦਿੱਤਾ ੦ ਅਰ ਜਿੱਥੇ ਕਿਤੇ ਤੂੰ ਗਿਆ
ਮੈਂ ਤੇਰੇ ਨਾਲ ਰਿਹਾ ਅਰ ਤੇਰੇ ਅੱਗੋਂ ਤੇਰੇ ਸਾਰੇ
ਵੈਰੀਆਂ ਨੂੰ ਮਿਟਾ ਦਿੱਤਾ ਅਤੇ ਮੈਂ ਉਨ੍ਹਾਂ ਲੋਕਾਂ
ਵਰਗਾ ਜਿਨ੍ਹਾਂ ਦਾ ਨਾਉਂ ਜਗਤ ਵਿੱਚ ਵੱਡਾ ਹੈ ਤੇਰਾ
੯ ਨਾਉਂ ਵੀ ਕੀਤਾ ੦ ਅਰ ਮੈਂ ਆਪਣੇ ਇਸਰਾਏਲੀ
ਪਰਜਾ ਦੇ ਲਈ ਇੱਕ ਥਾਂ ਠਹਿਰਾਵਾਂਗਾ ਅਰ ਉਸ ਨੂੰ
ਟਿਕਾਵਾਂਗਾ ਜੋ ਓਹ ਆਪਣੇ ਹੀ ਥਾਂ ਵਿੱਚ ਵੱਸਣ
ਅਤੇ ਫੇਰ ਕਦੀ ਨਾ ਭੌਂਣ ਅਰ ਅਪਰਾਧੀਆਂ ਦੇ ਪੁੱਤ੍ਰ
ਅੱਗੇ ਵਾਂਗਰ ਉਨ੍ਹਾਂ ਦਾ ਫੇਰ ਵਿਗਾੜ ਨਾ
੧੦ ਕਰਨਗੇ ੦ ਨਾ ਉਸ ਦਿਨ ਵਾਂਙੁ ਜਿਸ ਵਿੱਚ ਮੈਂ
ਨਿਆਈਆਂ ਨੂੰ ਹੁਕਮ ਦਿੱਤਾ ਸੀ ਕਿ ਮੇਰੀ ਪਰਜਾ
ਇਸਰਾਏਲ ਉੱਤੇ ਹੋਵੇ ਅਰ ਮੈਂ ਤੇਰੇ ਸਾਰੇ ਵੈਰੀਆਂ
ਨੂੰ ਦਬਾਵਾਂਗਾਂ, ਇਹ ਦੇ ਬਾਝੋਂ ਮੈਂ ਤੈਨੂੰ ਆਖਦਾ
ਹਾਂ, ਜੋ ਯਹੋਵਾਹ ਤੇਰੇ ਲਈ ਇੱਕ ਘਰਾਣਾ
ਬਣਾਵੇਗਾ ॥
੧੧ ਅਰ ਜਦੋਂ ਤੇਰੀ ਅਵਸਥਾ ਪੂਰੀ ਹੋਵੇਗੀ ਅਰ
ਤੈਨੂੰ ਪਿਤਰਾਂ ਦੇ ਕੋਲ ਜਾਣਾ ਪਵੇਗਾ, ਤਾਂ ਅਜਿਹਾ
ਹੋਵੇਗਾ ਜੋ ਮੈਂ ਤੇਰੇ ਪਿੱਛੋਂ ਤੇਰੇ ਪੁੱਤ੍ਰਾਂ ਵਿੱਚੋਂ ਤੇਰੇ ਵੰਸ
ਨੂੰ ਇਸਥਿਰ ਕਰਾਂਗਾ, ਅਰ ਮੈਂ ਉਹ ਦੇ ਰਾਜ ਨੂੰ ਪੱਕਾ
੧੨ ਕਰਾਂਗਾ ੦ ਉਹ ਮੇਰੇ ਲਈ ਇਕ ਭਵਨ ਬਣਾਏਗਾ,
ਅਰ ਮੈਂ ਉਸ ਦੀ ਗੱਦੀ ਸਦੀਵ ਤੋੜੀ ਅਚੱਲ
੧੩ ਰੱਖਾਂਗਾ ੦ ਮੈਂ ਉਸ ਦਾ ਪਿਤਾ ਬਣਾਂਗਾ, ਅਰ ਉਹ
ਮੇਰਾ ਪੁੱਤ੍ਰ ਹੋਵੇਗਾ, ਅਰ ਮੈਂ ਉਸ ਦੇ ਉੱਤੋਂ ਆਪਣੀ
ਦਯਾ ਮੋੜ ਨਾ ਲਵਾਂਗਾ, ਜਿਵੇਂ ਮੈਂ ਉਸ ਤੋਂ ਜਿਹੜਾ
੧੪ ਤੈਥੋਂ ਪਹਿਲੇ ਸੀ, ਮੋੜ ਲਈ ੦ ਸਗੋਂ ਮੈਂ ਉਹ
ਨੂੰ ਆਪਣੇ ਭਵਨ ਵਿੱਚ ਅਰ ਆਪਣੇ ਰਾਜ ਵਿੱਚ
ਸਦਾ ਤੋੜੀ ਇਸਥਿਰ ਕਰਾਂਗਾ, ਅਰ ਉਸ ਦੀ ਰਾਜ
੧੫ ਗੱਦੀ ਸਦੀਵ ਕਾਲ ਤੀਕੁਰ ਦ੍ਰਿੜ੍ਹ ਰਹੇਗੀ ੦ ਤਾਂ
ਨਾਥਾਨ ਨੇ ਇਨ੍ਹਾਂ ਸਾਰੀਆਂ ਗੱਲਾਂ, ਅਰ ਇਸ ਸਾਰੀ
ਦਰਿਸ਼ਟ ਦੇ ਅਨੁਸਾਰ ਦਾਊਦ ਨੂੰ ਆਖਿਆ ॥
੧੬ ਤਾਂ ਦਾਊਦ ਪਾਤਸ਼ਾਹ ਅੰਦਰ ਵੜਿਆ, ਅਰ
ਯਹੋਵਾਹ ਦੇ ਹਜ਼ੂਰ ਬੈਠ ਕੇ ਇਹ ਆਖਿਆ,
ਹੇ ਯਹੋਵਾਹ ਪਰਮੇਸ਼ੁਰ, ਮੈਂ ਕੌਣ ਹਾਂ, ਅਰ
ਮੇਰੀ ਕੁਲ ਕੀ ਹੈ, ਜੋ ਤੂੰ ਮੈਨੂੰ ਇੱਥੋਂ ਤੋੜੀ ਅਪੜਾ
੧੭ ਦਿੱਤਾ ? ੦ ਹੇ ਪਰਮੇਸ਼ੁਰ, ਇਹ ਤਾਂ ਤੇਰੀ ਦ੍ਰਿਸ਼ਟ
ਵਿੱਚ ਥੋੜੀ ਜੇਹੀ ਗੱਲ ਸੀ, ਪਰ ਤੈਂ ਆਪਣੇ
ਦਾਸ ਦੀ ਕੁਲ ਦੇ ਵਿਖੇ ਬਹੁਤ ਦੂਰ ਦੀ ਖਬਰ
ਅਗੇਤਰੀ ਦੱਸੀ ਅਰ ਹੇ ਯਹੋਵਾਹ ਪਰਮੇਸ਼ੁਰ, ਮੇਰੇ
ਉੱਤੇ ਅਜੇਹੀ ਕਿਰਪਾ ਦ੍ਰਿਸ਼ਟ ਕੀਤੀ, ਜੋ ਮਾਨੋ
੧੮ ਮੈਂ ਵੱਡੀ ਪਦਵੀ ਵਾਲਾ ਮਨੁੱਖ ਹਾਂ ! ੦ ਅੱਗੋਂ
ਦਾਊਦ ਉਸ ਵਡਿਆਈ ਦੇ ਲਈ ਜਿਹੜੀ ਤੈਂ
ਆਪਣੇ ਦਾਸ ਨੂੰ ਦਿੱਤੀ, ਤੈਨੂੰ ਕੀ ਆਖ ਸੱਕੇ.
ਕਿਉਂ ਜੋ ਤੂੰ ਆਪਣੇ ਦਾਸ ਦਾ ਜਾਣੂ ਹੈਂ ? ੦
੧੯ ਹੇ ਯਹੋਵਾਹ ਤੈਂ ਆਪਣੇ ਸੇਵਕ ਦੇ ਲਈ, ਅਰ
ਆਪਣੇ ਮਨ ਦੇ ਅਨੁਸਾਰ ਇਹ ਸਾਰਾ ਵਡਿਆਈ
ਵਾਲਾ ਕੰਮ ਕੀਤਾ, ਜੋ ਸਾਰੀਆਂ ਵਡਿਆਈਆਂ
੨੦ ਉਜਾਗਰ ਹੋਣ ੦ ਹੇ ਯਹੋਵਾਹ, ਤੇਰੇ ਤੁੱਲ ਕੋਈ ਨਹੀਂ
ਹੈ ਅਰ ਤੇਰੇ ਬਾਝੋਂ ਜਿੱਥੋਂ ਤੋੜੀ ਅਸੀਂ ਆਪਣੇ
ਕੰਨਾਂ ਨਾਲ ਸੁਣਿਆ, ਹੋਰ ਕੋਈ ਪਰਮੇਸ਼ੁਰ ਨਹੀਂ
੨੧ ਹੈ ੦ ਅਰ ਸਾਰੇ ਜਗਤ ਵਿੱਚ ਕਿਹੜੀ ਜ਼ਾਤ ਹੈ
ਜਿਹੜੀ ਤੇਰੀ ਪਰਜਾ ਇਸਰਾਏਲ ਦੇ ਤੁੱਲ ਹੋਵੇ.
ਜਿਸ ਦੇ ਬਚਾਉਣ ਨੂੰ ਪਰਮੇਸ਼ੁਰ ਆਪ ਗਿਆ
ਕਿ ਉਸ ਨੂੰ ਆਪਣੀ ਪਰਜਾ ਬਣਾਵੇ ਅਰ

ਵੱਡੇ ਵੱਡੇ, ਅਰ ਡਰਾਉਣੇ ਕੰਮਾਂ ਨਾਲ ਆਪਣਾ
ਨਾਮ ਉੱਚਾ ਕਰੇ, ਜੋ ਆਪਣੀ ਪਰਜਾ ਦੇ
ਅੱਗੋਂ ਜਿਨ੍ਹਾਂ ਨੂੰ ਤੂੰ ਮਿਸਰ ਦੇਸ ਵਿੱਚੋਂ ਛੁਡਾ
੨੨ ਲਿਆਇਆ ਕੌਮਾਂ ਨੂੰ ਕੱਢ ਦਿੱਤਾ ੦ ਕਿਉਂ ਜੋ ਤੈਂ
ਆਪਣੀ ਪਰਜਾ ਇਸਰਾਏਲ ਨੂੰ ਸਦੀਵ ਕਾਲ ਤੋੜੀ
ਆਪਣੀ ਪਰਜਾ ਬਣਾਇਆ, ਅਰ ਤੂੰ ਆਪ, ਹੇ
੨੩ ਯਹੋਵਾਹ, ਉਨ੍ਹਾਂ ਦਾ ਪਰਮੇਸ਼ੁਰ ਬਣਿਆ ੦ ਸੋ
ਹੁਣ ਹੇ ਯਹੋਵਾਹ, ਉਹ ਬਚਨ, ਜਿਹੜਾ ਤੈਂ ਆਪਣੇ
ਦਾਸ ਦੇ ਲਈ ਅਰ ਉਸ ਦੀ ਕੁਲ ਦੇ ਲਈ
ਆਖਿਆ ਸੀ, ਸਦਾ ਤੋੜੀ ਇਸਥਿਰ ਹੋਵੇ ਅਰ
੨੪ ਆਪਣੇ ਬਚਨ ਦੇ ਅਨੁਸਾਰ ਕਰ ੦ ਹਾਂ, ਉਹ
ਇਸਥਿਰ ਹੋਵੇ ਅਤੇ ਤੇਰੇ ਨਾਮ ਦੀ ਮਹਿਮਾ ਸਦੀਵ
ਕਾਲ ਤੀਕੁਰ ਪਰਸਿੱਧ ਹੋਵੇ, ਅਰ ਆਖਿਆ ਜਾਵੇ ਜੋ
ਸੈਨਾਂ ਦਾ ਯਹੋਵਾਹ ਇਸਰਾਏਲ ਦਾ ਪਰਮੇਸ਼ੁਰ ਹੈ,
ਹਾਂ, ਇਸਰਾਏਲ ਦੇ ਲਈ ਪਰਮੇਸ਼ੁਰ ਹੈ, ਅਰ ਤੇਰੇ
ਦਾਸ ਦਾਊਦ ਦੀ ਕੁਲ ਤੇਰੇ ਅੱਗੇ ਅਟੱਲ ਰਹੇ ੦
੨੫ ਕਿਉਂ ਜੋ ਤੈਂ, ਹੇ ਮੇਰੇ ਪਰਮੇਸ਼ੁਰ, ਆਪਣੇ ਦਾਸ
ਦਾ ਕੰਨ ਖੋਲ੍ਹਿਆ ਜੋ ਮੈਂ ਤੇਰੇ ਲਈ ਇੱਕ ਘਰਾਣਾ
ਬਣਾਵਾਂਗਾ, ਇੱਸੇ ਕਾਰਨ ਤੇਰੇ ਦਾਸ ਨੇ ਤੇਰੇ ਅੱਗੇ
੨੬ ਅਰਦਾਸ ਕਰਨ ਦਾ ਹੌਂਸਲਾ ਰੱਖਿਆ ੦ ਅਰ ਹੁਣ,
ਹੇ ਯਹੋਵਾਹ ਤੂੰ ਹੀ ਤਾਂ ਪਰਮੇਸ਼ੁਰ ਹੈਂ, ਅਰ ਤੈਂ
ਆਪਣੇ ਦਾਸ ਨੂੰ ਇਸ ਸੁਖ ਸਾਂਦ ਦਾ ਬਚਨ
੨੭ ਕੀਤਾ ੦ ਸੋ ਹੁਣ ਤੈਨੂੰ ਭਾਇਆ ਹੈ, ਜੋ ਤੂੰ ਆਪਣੇ
ਦਾਸ ਦੀ ਕੁਲ ਨੂੰ ਅਸੀਸ ਦਿੱਤੀ, ਭਈ ਉਹ ਤੇਰੇ
ਅੱਗੇ ਸਦਾ ਤੋੜੀ ਇਸਥਿਰ ਰਹੇ, ਕਿਉਂਕਿ ਹੇ ਯਹੋਵਾਹ,
ਤੈਂ ਅਸੀਸ ਦਿੱਤੀ ਹੈ, ਅਤੇ ਉਹ ਸਦਾ ਤੋੜੀ ਮੁਬਾਰਕ
ਰਹੇ ॥

## ਦਾਊਦ ਦੀਆਂ ਜਿੱਤਾਂ

੧੮ ਉਪਰੰਤ ਅਜਿਹਾ ਹੋਯਾ, ਜੋ ਦਾਊਦ ਨੇ
ਫਲਿਸਤੀਆਂ ਨੂੰ ਮਾਰਿਆ ਅਰ ਉਨ੍ਹਾਂ ਨੂੰ ਵੱਸ ਕੀਤਾ,
ਅਰ ਫਲਿਸਤੀਆਂ ਦੇ ਹੱਥੋਂ ਗਥ ਅਰ ਉਸ ਦੇ
੨ ਪਿੰਡਾਂ ਨੂੰ ਖੋਹ ਲਿਆ ੦ ਅਰ ਉਸ ਨੇ ਮੋਆਬ ਦੇਸ
ਨੂੰ ਮਾਰਿਆ ਅਰ ਮੋਆਬ ਦੇਸ ਵਾਲੇ ਦਾਊਦ
ਦੇ ਦਾਸ ਹੋਏ, ਅਰ ਨਜ਼ਰਾਂ ਲਿਆਏ ॥

੩ ਦਾਊਦ ਨੇ ਸ਼ੋਬਾਹ ਦੇ ਰਾਜਾ ਹਦਰਅਜ਼ਰ ਨੂੰ ਵੀ
ਹਮਾਥ ਤੋੜੀ ਮਾਰਿਆ ਜਦ ਉਹ ਫਰਾਤ ਦਰਿਆ
ਦੀ ਵੱਲ ਆਪਣਾ ਰਾਜ ਇਸਥਿਰ ਕਰਨ ਗਿਆ
੪ ਸੀ ੦ ਅਰ ਦਾਊਦ ਨੇ ਉਸ ਤੋਂ ਇੱਕ ਹਜ਼ਾਰ ਰਥ
ਅਰ ਸੱਤ ਹਜ਼ਾਰ ਅਸਵਾਰ, ਅਰ ਵੀਹ ਹਜ਼ਾਰ
ਪਿਆਦੇ, ਲੈ ਲਏ, ਅਰ ਦਾਊਦ ਨੇ ਰਥਾਂ ਦੇ
ਸਾਰਿਆਂ ਘੋੜਿਆਂ ਦੇ ਪੱਟਾਂ ਦੀਆਂ ਨਾੜੀਆਂ ਨੂੰ
ਕੱਟ ਕੇ ਲੰਗੜੇ ਕਰ ਦਿੱਤਾ ਪਰ ਉਨ੍ਹਾਂ ਵਿੱਚੋਂ ਇੱਕ
੫ ਸੌ ਰਥਾਂ ਦੇ ਲਈ ਘੋੜੇ ਬਚਾ ਰੱਖੇ ੦ ਅਰ ਜਾਂ
ਦੰਮਿਸਕ ਦੇ ਅਰਾਮੀ ਲੋਕ ਸ਼ੋਬਾਹ ਦੇ ਰਾਜਾ
ਹਦਰਅਜ਼ਰ ਦੀ ਸਹਾਇਤਾ ਨੂੰ ਆਏ ਤਾਂ ਦਾਊਦ ਨੇ
ਅਰਾਮੀਆਂ ਵਿੱਚੋਂ ਬਾਈ ਹਜ਼ਾਰ ਮਨੁੱਖ ਮਾਰ
੬ ਦਿੱਤੇ ੦ ਤਦ ਦਾਊਦ ਨੇ ਦੰਮਿਸਕ ਵਾਲੇ ਅਰਾਮ
ਵਿੱਚ ਪਹਿਰੇ ਖੜੇ ਕਰ ਦਿੱਤੇ, ਅਰ ਅਰਾਮ ਵਾਲੇ
ਦਾਊਦ ਦੇ ਅਧੀਨ ਹੋ ਗਏ, ਅਤੇ ਨਜ਼ਰਾਨੇ ਲਿਆਏ,
ਅਰ ਜਿੱਥੇ ਕਿਤੇ ਦਾਊਦ ਗਿਆ, ਯਹੋਵਾਹ ਨੇ ਉਸ
੭ ਨੂੰ ਫਤਹ ਦੇ ਦਿੱਤੀ ੦ ਅਤੇ ਦਾਊਦ ਹਦਰਅਜ਼ਰ ਦੇ
ਚਾਕਰਾਂ ਤੋਂ ਸੁਨਹਿਰੀ ਢਾਲਾਂ ਖੋਹ ਕੇ ਯਰੂਸ਼ਲਮ
੮ ਨੂੰ ਲੈ ਆਇਆ ੦ ਅਤੇ ਹਦਰਅਜ਼ਰ ਦੇ ਨਗਰ
ਟਿਬਹਥ ਅਤੇ ਕੂਨ ਵਿੱਚੋਂ ਦਾਊਦ ਬਹੁਤ ਸਾਰਾ
ਪਿੱਤਲ ਲਿਆਇਆ ਜਿਹ ਦੇ ਨਾਲ ਸੁਲੇਮਾਨ ਨੇ
ਪਿੱਤਲ ਦਾ ਹੌਜ਼ ਅਤੇ ਥੰਮ੍ਹ ਅਤੇ ਪਿੱਤਲ ਦੇ ਭਾਂਡੇ
ਬਣਾਏ ॥

੯ ਜਾਂ ਹਮਾਥ ਦੇ ਰਾਜਾ ਤੋਊ ਨੇ ਸੁਣਿਆ ਜੋ
ਦਾਊਦ ਨੇ ਸੋਬਾਹ ਦੇ ਰਾਜਾ ਹਦਰਅਜ਼ਰ ਦੇ ਸਾਰੇ
੧੦ ਦਲ ਨੂੰ ਨਸ਼ਟ ਕਰ ਦਿੱਤਾ ੦ ਤਾਂ ਉਸ ਨੇ ਆਪਣੇ
ਪੁੱਤ੍ਰ ਹਦੋਰਾਮ ਨੂੰ ਦਾਊਦ ਪਾਤਸ਼ਾਹ ਕੋਲ ਘੱਲਿਆ,
ਜੋ ਉਸ ਦੀ ਸੁਖ ਸਾਂਦ ਦੀ ਖਬਰ ਲਿਆਵੇ ਅਤੇ
ਉਸ ਨੂੰ ਵਧਾਈ ਦੇਵੇ, ਇਸ ਲਈ ਜੋ ਉਸ ਨੇ
ਹਦਰਅਜ਼ਰ ਨਾਲ ਜੁੱਧ ਕਰ ਕੇ ਜਿੱਤ ਪਾਈ, ਕਿਉਂ
ਜੋ ਹਦਰਅਜ਼ਰ ਤੋਊ ਨਾਲ ਸਦਾ ਲੜਦਾ ਰਹਿੰਦਾ
ਸੀ, ਅਤੇ ਸੋਨੇ, ਚਾਂਦੀ, ਅਰ ਪਿੱਤਲ ਦੇ ਭਾਂਡੇ
ਵੀ ਭਾਂਤ ਭਾਂਤ ਦੇ ਨਾਲ ਘੱਲੇ ॥

੧੧ ਅਰ ਦਾਊਦ ਪਾਤਸ਼ਾਹ ਨੇ ਉਨ੍ਹਾਂ ਨੂੰ ਵੀ ਉਸ
ਚਾਂਦੀ, ਅਤੇ ਸੋਨੇ ਸਣੇ, ਜਿਹੜੇ ਉਸ ਨੇ ਸਰਬੱਤ
ਕੌਮਾਂ ਤੋਂ ਅਰਥਾਤ ਅਦੋਮ, ਮੋਆਬ, ਅੰਮੋਨ ਦੀ

ਸੰਤਾਨ, ਫਲਿਸਤੀਆਂ, ਅਰ ਅਮਾਲੇਕ ਤੋਂ ਲਏ
੧੨ ਸਨ, ਯਹੋਵਾਹ ਦੇ ਅਰਪਣ ਕਰ ਦਿੱਤੇ ੦ ਅਰ
ਅਬੀਸ਼ਈ ਸਰੂਯਾਹ ਦੇ ਪੁੱਤ੍ਰ ਨੇ ਲੂਣ ਦੀ ਦੂਣ
ਵਿੱਚ ਅਦੋਮੀਆਂ ਵਿੱਚੋਂ ਅਠਾਰਾਂ ਹਜ਼ਾਰ ਜਣੇ
ਮਾਰ ਸੁੱਟੇ ॥
੧੩ ਉਸ ਨੇ ਅਦੋਮ ਵਿੱਚ ਚੌਕੀਆਂ ਬਿਠਾਈਆਂ
ਅਰ ਸਾਰੇ ਅਦੋਮ ਵਾਲੇ ਦਾਊਦ ਦੇ ਦਾਸ ਹੋ ਗਏ
ਅਰ ਜਿੱਥੇ ਕਿਤੇ ਦਾਊਦ ਗਿਆ, ਯਹੋਵਾਹ ਨੇ
ਉਸ ਨੂੰ ਫਤਹ ਦੇ ਦਿੱਤੀ ॥
੧੪ ਦਾਊਦ ਨੇ ਸਾਰੇ ਇਸਰਾਏਲ ਤੇ ਰਾਜ ਕੀਤਾ
ਅਤੇ ਸਾਰੀ ਪਰਜਾ ਨਾਲ ਧਰਮ ਅਤੇ ਨਿਆਉਂ
੧੫ ਕਰਦਾ ਸੀ ੦ ਅਰ ਯੋਆਬ ਸਰੂਯਾਹ ਦਾ ਪੁੱਤ੍ਰ ਸੈਨਾ
ਦਾ ਸਰਦਾਰ ਸੀ, ਅਤੇ ਯਹੋਸ਼ਾਫਾਟ ਅਹੀਲੂਦ
੧੬ ਦਾ ਪੁੱਤ੍ਰ ਇਤਹਾਸ ਲਿਖਣ ਵਾਲਾ ਸੀ ੦ ਅਰ
ਸਾਦੋਕ ਅਹੀਟੂਬ ਦਾ ਪੁੱਤ੍ਰ ਅਰ ਅਬੀਮਲਕ,
ਅਬਯਾਥਾਰ ਦਾ ਪੁੱਤ੍ਰ ਜਾਜਕ ਸਨ ਅਰ ਸ਼ੌਵਸ਼ਾ
੧੭ ਮੁਨਸ਼ੀ ਸੀ ੦ ਅਰ ਬਿਨਾਯਾਹ, ਯਹੋਯਾਦਾ ਦਾ
ਪੁੱਤ੍ਰ ਕਰੇਤੀਆਂ ਅਤੇ ਫਲੇਤੀਆਂ ਦਾ ਸਰਦਾਰ
ਸੀ ਅਰ ਦਾਊਦ ਦੇ ਪੁੱਤ੍ਰ ਪਾਤਸ਼ਾਹ ਦੇ ਕੋਲ
ਵਜ਼ੀਰ ਸਨ ॥

## ਦਾਊਦ ਦੀਆਂ ਜਿੱਤਾਂ

੧੯ ਉਪਰੰਤ ਅਜਿਹਾ ਹੋਇਆ, ਜੋ ਅੰਮੋਨੀਆਂ
ਦਾ ਰਾਜਾ ਨਾਹਾਸ਼ ਮਰ ਗਿਆ ਅਰ ਉਸ ਦਾ
੨ ਪੁੱਤ੍ਰ ਉਸ ਦੇ ਥਾਂ ਸਿੰਘਾਸਣ ਪੁਰ ਬੈਠਾ ੦ ਅਰ
ਦਾਊਦ ਨੇ ਆਖਿਆ, ਮੈਂ ਨਾਹਾਸ ਦੇ ਪੁੱਤ੍ਰ ਹਾਨੂਨ
ਨਾਲ ਦਯਾ ਦਾ ਅੰਗ ਕਰਾਂਗਾ ਕਿਉਂ ਜੋ ਉਹ
ਦੇ ਪਿਉ ਨੇ ਮੇਰੇ ਨਾਲ ਅੰਗ ਕੀਤਾ ਸੀ, ਸੋ ਦਾਊਦ
ਨੇ ਹਲਕਾਰਿਆਂ ਨੂੰ ਘੱਲ ਦਿੱਤਾ ਜੋ ਉਸ ਦੇ ਪਿਤਾ
ਦਾ ਅਫਸੋਸ ਕਰਨ ਅਤੇ ਦਾਊਦ ਦੇ ਸੇਵਕ
ਅੰਮੋਨੀਆਂ ਦੇ ਦੇਸ ਵਿੱਚ ਹਾਨੂਨ ਕੋਲ ਆਣ ਪਹੁੰਚੇ
੩ ਕਿ ਉਸ ਨੂੰ ਧੀਰਜ ਦੇਣ ੦ ਤਦ ਅੰਮੋਨੀਆਂ ਦੇ
ਸਰਦਾਰਾਂ ਨੇ ਹਾਨੂਨ ਨੂੰ ਆਖਿਆ, ਕਿਉਂ ਮਾਹਰਾਜ,
ਤੁਹਾਡਾ ਇਹ ਧਿਆਨ ਹੈ ਕਿ ਦਾਊਦ ਨੇ ਤੁਹਾਡੇ
ਪਿਤਾ ਦੀ ਵਡਿਆਈ ਦੇ ਕਾਰਨ ਤੁਹਾਡੇ ਕੋਲ
ਪਰਚਾਉਣੀ ਦੇ ਲਈ ਲੋਕ ਘੱਲੇ ਹਨ ? ਭਲਾ,
ਉਹ ਦੇ ਸੇਵਕ ਤੁਹਾਡੇ ਕੋਲ ਇਸ ਲਈ ਨਹੀਂ ਆਏ
ਕਿ ਸਿਲ ਕਰਨ ਅਰ ਨਾਸ ਕਰਨ ਅਰ ਦੇਸ ਦਾ
੪ ਭੇਤ ਲੈਣ ? ੦ ਗੱਲ ਕਾਹਦੀ, ਹਾਨੂਨ ਨੇ ਦਾਊਦ
ਦੇ ਦਾਸਾਂ ਨੂੰ ਫੜ ਕੇ ਉਨ੍ਹਾਂ ਦੀਆਂ ਦਾੜ੍ਹੀਆਂ,
ਮੁਨਵਾ ਦਿੱਤੀਆਂ, ਅਰ ਉਨ੍ਹਾਂ ਦੀਆਂ ਪੁਸ਼ਾਕਾਂ ਕੱਟ
ਕੇ ਉਨ੍ਹਾਂ ਨੂੰ ਧੜੋਂ ਨੰਗਾ ਕਰ ਸੁੱਟਿਆ ਅਰ ਉਨ੍ਹਾਂ ਨੂੰ
੫ ਤੋਰ ਦਿੱਤਾ ੦ ਤਾਂ ਕਈਆਂ ਨੇ ਜਾ ਕੇ ਦਾਊਦ ਨੂੰ
ਇਨ੍ਹਾਂ ਪੁਰਸ਼ਾਂ ਦਾ ਸਾਰਾ ਸਮਾਚਾਰ ਆਣ ਸੁਣਾ-
ਇਆ, ਅਤੇ ਉਸ ਨੇ ਉਨ੍ਹਾਂ ਦੇ ਅੱਗੋਂ ਲੈਣ ਲਈ
ਲੋਕਾਂ ਨੂੰ ਘੱਲਿਆ, ਕਿਉਂ ਜੋ ਉਹ ਲੋਕ ਵਡੇ
ਸ਼ਰਮਿੰਦੇ ਕੀਤੇ ਗਏ ਸਨ ਅਰ ਪਾਤਸ਼ਾਹ ਨੇ ਉਨ੍ਹਾਂ
ਨੂੰ ਆਗਿਆ ਦਿੱਤੀ ਕਿ ਜਦ ਤੋੜੀ ਤੁਹਾਡੀਆਂ
ਦਾੜ੍ਹੀਆਂ ਨਾ ਵਧਣ, ਤਦ ਤੋੜੀ ਯਰੀਹੋ ਵਿੱਚ
ਟਿਕੋ, ਫੇਰ ਆ ਜਾਣਾ ॥
੬ ਜਾਂ ਅੰਮੋਨੀਆਂ ਨੇ ਇਹ ਡਿੱਠਾ ਜੋ ਅਸੀਂ ਦਾਊਦ
ਦੇ ਵੇਖਣ ਵਿੱਚ ਘਿਨਾਉਣੇ ਹੋਏ ਹਾਂ, ਤਾਂ ਹਾਨੂਨ,
ਅਤੇ ਅੰਮੋਨੀਆਂ ਨੇ ਇੱਕ ਹਜ਼ਾਰ ਕੰਤਾਰ ਚਾਂਦੀ
ਘੱਲੀ ਕਿ ਮਸੋਪੋਤਾਮੀਆ ਅਤੇ ਅਰਾਮਮਾਕਾਹ ਅਰ
ਸੋਬਾਹ ਤੋਂ ਰਥਾਂ ਅਤੇ ਅਸਵਾਰਾਂ ਨੂੰ ਭਾੜੇ ਲੈ
ਆਉਣ ॥
੭ ਸੋ ਉਨ੍ਹਾਂ ਨੇ ਬੱਤੀ ਹਜ਼ਾਰ ਰਥਾਂ ਅਤੇ ਮਾਕਾਹ ਦੇ
ਪਾਤਸ਼ਾਹ ਅਤੇ ਉਸ ਦੀ ਰਈਅਤ ਨੂੰ ਭਾੜੇ ਕਰ
ਲਿਆ। ਇਨ੍ਹਾਂ ਨੇ ਆ ਕੇ ਮੇਦਬਾ ਦੇ ਅੱਗੇ ਡੇਰੇ
ਲਾ ਦਿੱਤੇ ਅਤੇ ਅੰਮੋਨੀ ਆਪੋ ਆਪਣੇ ਨਗਰਾਂ ਤੋਂ
੮ ਇਕੱਠੇ ਹੋਏ ਅਤੇ ਜੁੱਧ ਕਰਨ ਨੂੰ ਆਏ ੦ ਜਾਂ ਏਹ
ਗੱਲ ਦਾਊਦ ਦੇ ਕੰਨੀਂ ਪੈ ਗਈ ਤਾਂ ਉਸ ਨੇ
ਯੋਆਬ ਨੂੰ ਅਤੇ ਸੂਰਮਿਆਂ ਦੀ ਸਾਰੀ ਸੈਨਾ ਨੂੰ ਤੋਰ
੯ ਦਿੱਤਾ ੦ ਤਾਂ ਅੰਮੋਨੀ ਨਿੱਕਲੇ, ਅਤੇ ਨਗਰ ਦੇ
ਦੁਆਰੇ ਦੇ ਅੱਗੇ ਲੜਾਈ ਦਾ ਪਿੜ ਬੰਨ੍ਹ ਦਿੱਤਾ,
ਅਰ ਓਹ ਪਾਤਸ਼ਾਹ ਜਿਹੜੇ ਆਏ ਸਨ ਪੱਧਰ ਵਿੱਚ
੧੦ ਵੱਖਰੇ ਸਨ ੦ ਜਾਂ ਯੋਆਬ ਨੇ ਡਿੱਠਾ ਜੋ ਲੜਾਈ ਦਾ
ਪਿੜ ਸਾਡੇ ਅੱਗੇ ਅਤੇ ਪਿੱਛੇ ਸਾਡੇ ਵਿਰੁੱਧ ਬਣਿਆ
ਹੋਇਆ ਹੈ ਤਾਂ ਉਸ ਨੇ ਇਸਰਾਏਲ ਦੇ ਨਿਜ ਦੇ ਲੋਕਾਂ
ਵਿੱਚੋਂ ਸੂਰਮਿਆਂ ਨੂੰ ਚੁਣ ਲਿਆ ਅਰ ਉਨ੍ਹਾਂ ਨੂੰ
੧੧ ਅਰਾਮੀਆਂ ਦੇ ਸਾਹਮਣੇ ਖੜਾ ਕਰ ਦਿੱਤਾ ੦ ਅਰ
ਰਹਿੰਦੇ ਲੋਕਾਂ ਨੂੰ ਉਸ ਨੇ ਆਪਣੇ ਭਰਾ ਅਬਸ਼ਾਏ

ਦੇ ਹਵਾਲੇ ਕਰ ਦਿੱਤਾ ਅਰ ਉਨ੍ਹਾਂ ਨੇ ਅੰਮੋਨੀਆਂ ਦੇ
੧੨ ਸਾਹਮਣੇ ਪਿੜ ਬੱਧਾ ੦ ਅਰ ਉਸ ਨੇ ਆਖਿਆ, ਜੇ
ਅਰਾਮੀ ਮੇਰੇ ਉਤੇ ਜ਼ੋਰ ਪਾਉਣ ਤਾਂ ਤੂੰ ਮੇਰੀ ਸਹਾਇਤਾ
ਕਰੀਂ ਅਰ ਜੇ ਅੰਮੋਨੀ ਤੇਰੇ ਉੱਤੇ ਬਲ ਪਾਉਣ ਤਾਂ
੧੩ ਮੈਂ ਤੇਰਾ ਉਪਰਾਲਾ ਕਰਾਂਗਾ ੦ ਸੋ ਧੀਰਜ ਰੱਖੀਂ,
ਅਤੇ ਆਓ, ਅਸੀ ਆਪਣੇ ਲੋਕਾਂ ਦੇ ਲਈ ਅਤੇ
ਆਪਣੇ ਪਰਮੇਸ਼ੁਰ ਦੇ ਨਗਰਾਂ ਲਈ ਵਰਿਆਮਗੀ
ਕਰੀਏ ਅਰ ਜੋ ਯਹੋਵਾਹ ਨੂੰ ਭਾਉਂਦਾ ਹੈ ਉਹ ਤਿਵੇਂ
੧੪ ਹੀ ਕਰੇ ੦ ਸੋ ਯੋਆਬ ਅਤੇ ਉਸ ਦੇ ਸਾਥੀ
ਅਰਾਮੀਆਂ ਦੇ ਨਾਲ ਲੜਨ ਲਈ ਅਗਾਂਹ ਵਧੇ,
੧੫ ਅਰ ਓਹ ਉਸ ਦੇ ਅੱਗੋਂ ਨੱਸ ਗਏ ੦ ਜਾਂ
ਅੰਮੋਨੀਆਂ ਨੇ ਡਿੱਠਾ ਜੋ ਅਰਾਮੀ ਭੱਜ ਗਏ ਹਨ ਤਾਂ
ਉਹ ਵੀ ਉਸ ਦੇ ਭਰਾ ਅਬਸ਼ਈ ਦੇ ਅੱਗੋਂ ਭੱਜ
ਕੇ ਸ਼ਹਿਰ ਵਿੱਚ ਜਾ ਵੜੇ ਤਾਂ ਯੋਆਬ ਯਰੂਸ਼ਲਮ ਨੂੰ
ਮੁੜ ਆਇਆ ॥
੧੬ ਜਾਂ ਅਰਾਮੀਆਂ ਨੇ ਡਿੱਠਾ ਜੋ ਅਸਾਂ ਇਸ-
ਰਾਏਲੀਆਂ ਤੋਂ ਭਾਂਜ ਖਾਧੀ ਤਾਂ ਓਹ ਹਲਕਾਰਿਆਂ ਨੂੰ
ਘੱਲ ਕੇ ਉਨ੍ਹਾਂ ਦਰਿਆ ਦੇ ਪਾਰ ਵਾਲਿਆਂ ਅਰਾਮੀਆਂ
ਨੂੰ ਸੱਦ ਲਿਆਏ ਅਰ ਹਦਰਅਜ਼ਰ ਦਾ ਸੈਨਾ ਪਤੀ
ਸ਼ੋਫਕ ਉਨ੍ਹਾਂ ਦਾ ਸਿਰਕਰਦਾ ਸੀ ੦ ਇਹ ਖਬਰ
ਦਾਊਦ ਨੂੰ ਅੱਪੜੀ ਅਰ ਉਸ ਨੇ ਸਾਰੇ ਇਸਰਾਏਲ
ਨੂੰ ਇਕੱਠਾ ਕੀਤਾ ਅਰ ਯਰਦਨ ਨਦੀ ਦੇ ਪਾਰ ਲੰਘ
ਕੇ ਉਨ੍ਹਾਂ ਉੱਤੇ ਚੜ੍ਹ ਆਇਆ ਅਰ ਉਨ੍ਹਾਂ ਦੇ
ਸਾਹਮਣੇ ਲੜਾਈ ਦਾ ਪਿੜ ਬੱਧਾ, ਸੋ ਜਾਂ ਦਾਊਦ
ਨੇ ਅਰਾਮੀਆਂ ਦੇ ਸਨਮੁਖ ਲੜਾਈ ਦਾ ਪਿੜ ਬੱਧਾ
੧੮ ਤਾਂ ਓਹ ਉਸ ਨਾਲ ਜੁੱਧ ਨੂੰ ਜੁੱਟ ਪਏ ੦ ਅਰ
ਅਰਾਮੀ ਇਸਰਾਏਲ ਦੇ ਅੱਗੋਂ ਭੱਜੇ ਅਰ ਦਾਊਦ
ਨੇ ਅਰਾਮੀਆਂ ਦੇ ਸੱਤ ਹਜ਼ਾਰ ਰਥਾਂ ਦੇ ਅਸਵਾਰਾਂ
ਨੂੰ ਅਰ ਚਾਲੀ ਹਜ਼ਾਰ ਸਿਪਾਹੀਆਂ ਨੂੰ ਜਿੰਦੋਂ ਮਾਰ
ਸੁੱਟਿਆ ਅਰ ਸੈਨਾ ਦੇ ਸਿਰਕਰਦੇ ਸ਼ੋਫਕ ਨੂੰ ਵੀ
੧੯ ਮਾਰ ਮੁਕਾਇਆ ੦ ਅਰ ਜਾਂ ਹਦਰਅਜ਼ਰ ਦੇ
ਨੌਕਰਾਂ ਨੇ ਡਿੱਠਾ ਭਈ ਅਸਾਂ ਇਸਰਾਏਲ ਦੇ ਅੱਗੋਂ
ਭਾਜ ਖਾਧੀ ਹੈ ਤਾਂ ਦਾਊਦ ਨਾਲ ਮੇਲ ਕਰ ਕੇ ਉਸ
ਦੇ ਦਾਸ ਬਣ ਗਏ । ਗੱਲ ਕਾਹਦੀ, ਅਰਾਮੀ
ਅੰਮੋਨੀਆਂ ਦੇ ਬੇਲੀ ਫੇਰ ਨਾ ਹੋਏ ॥

## ਛੇ ਉਂਗਲ ਵਾਲਾ ਜੋਧਾ

੨੦ ਫੇਰ ਅਜਿਹਾ ਹੋਇਆ ਕਿ ਨਵੇਂ ਸੰਮਤ ਦੇ
ਅਰੰਭ ਵਿੱਚ ਜਦ ਰਾਜੇ ਜੁੱਧ ਕਰਨ ਨੂੰ ਬਾਹਰ
ਨਿੱਕਲਦੇ ਹਨ ਤਾਂ ਯੋਆਬ ਨੇ ਫੌਜ ਦੇ ਮੁਖੀ ਸੂਰਮਿਆਂ
ਨੂੰ ਲੈ ਜਾ ਕੇ ਅੰਮੋਨੀਆਂ ਦੀ ਧਰਤੀ ਨੂੰ ਲੁੱਟਿਆ
ਅਰ ਰੱਬਾਹ ਨਗਰ ਨੂੰ ਆਣ ਘੇਰਾ ਪਾਇਆ ਪਰ
ਦਾਊਦ ਯਰੂਸ਼ਲਮ ਵਿੱਚ ਅਟਕ ਰਿਹਾ ਅਰ ਯੋਆਬ
ਨੇ ਰਬਾਹ ਨੂੰ ਜਿੱਤ ਲਿਆ, ਅਤੇ ਉਸ ਨੂੰ ਮੂਲੋਂ
੨ ਉਜਾੜ ਦਿੱਤਾ ੦ ਅਰ ਦਾਊਦ ਨੇ ਉਨ੍ਹਾਂ ਦੇ ਰਾਜੇ
ਦਾ ਮੁਕਟ ਉਹ ਦੇ ਸਿਰ ਉੱਤੋਂ ਲਾਹ ਲਿਆ ਅਤੇ
ਇਹ ਮਲੂਮ ਕੀਤਾ ਜੋ ਉਹ ਦੇ ਸੋਨੇ ਦਾ ਤੋਲ ਇੱਕ
ਤੋੜਾ ਸੀ ਅਰ ਹੀਰਿਆਂ ਮੋਤੀਆਂ ਦੇ ਨਾਲ ਜੜਿਆ
ਹੋਇਆ ਸੀ ਅਰ ਉਹ ਮੁਕਟ ਦਾਊਦ ਦੇ ਸਿਰ
ਉੱਤੇ ਧਰਿਆ ਗਿਆ ਅਤੇ ਉਸ ਨੇ ਉਸ ਸ਼ਹਿਰ
੩ ਵਿਚੋਂ ਬਹੁਤ ਪਦਾਰਥ ਲੁੱਟ ਲਿਆ ੦ ਅਰ ਉਸ ਨੇ
ਉਸ ਦੇ ਵਿੱਚੋਂ ਲੋਕਾਂ ਨੂੰ ਬਾਹਰ ਕੱਢ ਕੇ ਉਨ੍ਹਾਂ
ਨੂੰ ਆਰੀਆਂ ਅਤੇ ਲੋਹੇ ਦੇ ਹੱਲਾਂ ਅਤੇ ਕੁਹਾੜਿਆਂ
ਨਾਲ ਵੱਢ ਸੁੱਟਿਆ ਅਰ ਦਾਊਦ ਨੇ ਅੰਮੋਨੀਆਂ ਦੇ
ਸਾਰਿਆਂ ਨਗਰਾਂ ਨਾਲ ਏਹੋ ਜੇਹਾ ਵਰਤਾਰਾ ਕੀਤਾ,
ਫੇਰ ਦਾਊਦ ਸਾਰੇ ਲੋਕਾਂ ਨਾਲ ਯਰੂਸ਼ਲਮ ਨੂੰ ਮੁੜ
ਆਇਆ ॥
੪ ਉਪਰੰਤ ਅਜਿਹਾ ਹੋਇਆ ਕਿ ਗਜ਼ਰ ਵਿੱਚ
ਫਲਿਸਤੀਆਂ ਨਾਲ ਜੁੱਧ ਦਾ ਅਰੰਭ ਹੋਇਆ ਤਦ
ਹੁੱਸ਼ਾਥੀ ਸਿਬਕਾਈ ਨੇ ਸਿੱਪਈ ਨੂੰ ਜਿਹੜਾ ਰਫਾ ਦੀ
ਅੰਸ ਵਿੱਚੋਂ ਸੀ ਮਾਰ ਸੁੱਟਿਆ ਅਰ ਓਹ ਹਾਰ
੫ ਗਏ ੦ ਫਲਿਸਤੀਆਂ ਨਾਲ ਫੇਰ ਲੜਾਈ ਹੋਈ, ਤਦ
ਯਾਈਰ ਦੇ ਪੁੱਤ੍ਰ ਅਲਹਨਾਨ ਨੇ ਗਿੱਤੀ ਗੋਲਿਅਥ
ਦੇ ਭਰਾ ਲਹਮੀ ਨੂੰ ਜਿਹ ਦੇ ਨੇਜੇ ਦਾ ਛੜ ਜੁਲਾਹੇ
੬ ਦੀ ਤੁਰ ਵਰਗਾ ਸੀ ਮਾਰ ਸੁੱਟਿਆ ੦ ਅਰ ਗਥ
ਵਿੱਚ ਇਕ ਹੋਰ ਲੜਾਈ ਹੋਈ, ਅਰ ਉੱਥੇ ਇੱਕ
ਵੱਡਾ ਲੰਮਾ ਜੋਧਾ ਸੀ ਜਿਸ ਦੇ ਹੱਥਾਂ ਪੈਰਾਂ
ਦੀਆਂ ਛੇ ਛੇ ਉਂਗਲੀਆਂ ਅਰਥਾਤ ਉਸ ਦੀਆਂ
ਚੱਵੀ ਉਂਗਲੀਆਂ ਸਨ ਅਰ ਉਸ ਦਾ ਜਨਮ ਰਫਾ
੭ ਦੀ ਕੁਲ ਵਿੱਚੋਂ ਸੀ ੦ ਅਰ ਜਾਂ ਉਸ ਨੇ ਇਸਰਾਏਲ
ਨੂੰ ਭਾਵੇ ਉਲਾਂਭੇ ਦਿਤੇ ਤਾਂ ਦਾਊਦ ਦੇ ਭਰਾ

ਸ਼ਮਈ ਦੇ ਪੁੱਤ੍ਰ ਯੋਨਾਥਾਨ ਨੇ ਉਸ ਦੀ ਜਿੰਦ ਕੱਢ
੮ ਦਿੱਤੀ ੦ ਏਹ ਜਣੇ ਗਥ ਦੇ ਵਿੱਚ ਰਫਾ ਦੇ ਘਰ
ਜੰਮੇ, ਅਰ ਦਾਊਦ, ਅਤੇ ਉਹ ਦੇ ਸੇਵਕਾਂ ਦੇ
ਹੱਥੋਂ ਉਨ੍ਹਾਂ ਦਾ ਘਾਤ ਹੋਇਆ ॥

## ਗਿਣਤੀ ਤੇ ਬਵਾ

੨੧ ਸ਼ਤਾਨ ਇਸਰਾਏਲ ਦੇ ਵਿਰੁੱਧ ਉੱਠਿਆ ਅਤੇ
ਉਸ ਨੇ ਦਾਊਦ ਦੇ ਮਨ ਨੂੰ ਪ੍ਰੇਰਿਆ ਜੋ ਉਹ
੨ ਇਸਰਾਏਲ ਦੀ ਗਿਣਤੀ ਕਰੇ ੦ ਅਰ ਦਾਊਦ
ਨੇ ਯੋਆਬ ਨੂੰ ਅਤੇ ਲੋਕਾਂ ਦੇ ਸਰਦਾਰਾਂ ਨੂੰ
ਇਹ ਆਗਿਆ ਕੀਤੀ ਭਈ ਜਾਓ, ਬਏਰਸ਼ਬਾ
ਤੋਂ ਲੈ ਕੇ ਦਾਨ ਤੋੜੀ ਇਸਰਾਏਲ ਦੀ ਗਿਣਤੀ ਕਰੋ
ਅਰ ਫੇਰ ਮੁੜ ਕੇ ਮੈਨੂੰ ਗਿਣਤੀ ਦੱਸੋ ਜੋ ਮੈਂ ਜਾਣ
੩ ਲਵਾਂ ੦ ਪਰ ਯੋਆਬ ਨੇ ਆਖਿਆ, ਯਹੋਵਾਹ
ਆਪਣੀ ਪਰਜਾ ਇਸ ਨਾਲੋਂ ਵੀ ਸੌ ਗੁਣਾ ਵਧੀਕ
ਕਰੇ, ਪਰ ਹੇ ਮੇਰੇ ਸੁਆਮੀ ਮਹਾਰਾਜ, ਕੀ ਏਹ
ਸਾਰਿਆਂ ਦੇ ਸਾਰੇ ਮੇਰੇ ਸੁਆਮੀ ਦੇ ਦਾਸ ਨਹੀਂ
ਹਨ ? ਫੇਰ ਮੇਰੇ ਸੁਆਮੀ ਇਸ ਗੱਲ ਦੀ ਚਾਹਣਾ
ਕਿਉਂ ਕਰਦਾ ਹੈ ? ਆਪ ਕਾਹ ਨੂੰ ਇਸਰਾਏਲ ਦੇ
੪ ਲਈ ਅਪਰਾਧੀ ਹੋਣ ਦਾ ਕਾਰਨ ਹੋਵੇ ? ੦ ਪਰ
ਪਾਤਸ਼ਾਹ ਦੀ ਆਗਿਆ ਯੋਆਬ ਉੱਤੇ ਪਰਬਲ ਹੋਈ
ਸੋ ਯੋਆਬ ਤੁਰ ਗਿਆ ਅਤੇ ਸਾਰੇ ਇਸਰਾਏਲ ਦੇ ਦੇਸ
ਦੇ ਵਿੱਚੋਂ ਲੰਘ ਕੇ ਯਰੂਸ਼ਲਮ ਨੂੰ ਮੁੜ ਆਇਆ ॥
੫ ਤਾਂ ਯੋਆਬ ਨੇ ਲੋਕਾਂ ਦੀ ਗਿਣਤੀ ਦਾ ਚਿੱਠਾ
ਦਾਊਦ ਨੂੰ ਦਿੱਤਾ ਅਤੇ ਸਾਰੇ ਇਸਰਾਏਲ ਦੇ ਤਲਵਾਰ
ਧਾਰੀਆਂ ਦੀ ਗਿਣਤੀ ਯਾਰਾਂ ਲੱਖ ਸੀ ਅਰ ਯਹੂਦਾਹ
੬ ਦੇ ਚਾਰ ਲੱਖ ਸੱਤਰ ਹਜ਼ਾਰ ਤਲਵਾਰੀਏ ਸਨ ੦ ਪਰ
ਉਸ ਨੇ ਇਨ੍ਹਾਂ ਦੇ ਵਿੱਚ ਲੇਵੀ ਅਤੇ ਬਿਨਯਾਮੀਨ ਦੇ
ਲੋਕਾਂ ਦੀ ਗਿਣਤੀ ਨਾ ਕੀਤੀ ਕਿਉਂ ਜੋ ਯੋਆਬ
ਨੂੰ ਪਾਤਸ਼ਾਹ ਦੀ ਆਗਿਆ ਅੱਤ ਘਿਨਾਉਣੀ ਸੀ ੦
੭ ਅਤੇ ਪਰਮੇਸ਼ੁਰ ਨੂੰ ਇਹ ਗੱਲ ਡਾਢੀ ਅਣਭਾਉਂਦੀ
ਸੀ, ਇਸ ਲਈ ਉਸ ਨੇ ਇਸਰਾਏਲ ਨੂੰ ਮਾਰਿਆ ੦
੮ ਤਾਂ ਦਾਊਦ ਨੇ ਪਰਮੇਸ਼ੁਰ ਦੀ ਦਰਗਾਹ ਵਿੱਚ ਅਰਜ਼
ਕੀਤੀ, ਮੈਥੋਂ ਵੱਡਾ ਪਾਪ ਹੋਇਆ, ਜੋ ਮੈਂ ਇਹ ਕੰਮ
ਕੀਤਾ, ਪਰ ਹੁਣ ਆਪਣੇ ਸੇਵਕ ਦਾ ਪਾਪ ਖਿਮਾ ਕਰ,
ਜੋ ਮੈਂ ਇਹ ਅਜੋਗ ਕੰਮ ਕੀਤਾ ਹੈ ॥
੯ ਯਹੋਵਾਹ ਨੇ ਦਾਊਦ ਦੇ ਅਗੰਮ ਗਿਆਨੀ ਗਾਦ
੧੦ ਨੂੰ ਆਗਿਆ ਦਿੱਤੀ ੦ ਭਈ ਤੂੰ ਜਾਹ, ਅਰ ਦਾਊਦ
ਨੂੰ ਐਉਂ ਆਖ ਭਈ ਯਹੋਵਾਹ ਇਹ ਆਖਦਾ ਹੈ
ਕਿ ਮੈਂ ਤੇਰੇ ਅੱਗੇ ਤਿੰਨ ਬਿਪਤਾਂ ਰੱਖਦਾ ਹਾਂ, ਤੂੰ
ਉਨ੍ਹਾਂ ਵਿੱਚੋਂ ਇੱਕ ਚੁਣ ਲੈ, ਜੋ ਮੈਂ ਤੇਰੇ ਉੱਤੇ ਉਹ
੧੧ ਭੇਜ ਦੇਵਾਂ ੦ ਗੱਲ ਕਾਹਦੀ, ਗਾਦ ਦਾਊਦ ਕੋਲ
ਆਇਆ ਅਰ ਉਸ ਨੂੰ ਆਖਿਆ ਕਿ ਯਹੋਵਾਹ ਦੀ
ਇਹ ਆਗਿਆ ਹੈ ਜੋ ਤੂੰ ਇਨ੍ਹਾਂ ਵਿੱਚੋਂ ਇੱਕ ਚੁਣ
੧੨ ਲੈ ੦ ਯਾ ਤਿੰਨਾਂ ਵਰਿਹਾਂ ਦਾ ਅੰਨ ਕਾਲ ਹੋਵੇ ਯਾ ਤੂੰ
ਆਪਣੇ ਵੈਰੀਆਂ ਦੇ ਸਾਹਮਣੇ ਤਿੰਨਾਂ ਮਹੀਨਿਆਂ
ਤੋੜੀ ਨਾਸ ਹੁੰਦਾ ਜਾਏਂ ਜਦੋਂ ਤੇਰੇ ਵੈਰੀਆਂ ਦੀ
ਤਲਵਾਰ ਤੇਰੇ ਉੱਤੇ ਆ ਪਵੇ ਯਾ ਤਿੰਨਾਂ ਦਿਨਾਂ ਤਾਈਂ
ਯਹੋਵਾਹ ਦੀ ਤਲਵਾਰ, ਅਰਥਾਤ ਮਹਾਂ ਮਰੀ, ਦੇਸ
ਵਿੱਚ ਹੋਵੇ ਅਰ ਯਹੋਵਾਹ ਦਾ ਦੂਤ ਇਸਰਾਏਲ ਦੀ
ਸਾਰੀ ਧਰਤੀ ਵਿੱਚ ਨਸ਼ਟ ਕਰਦਾ ਫਿਰੇ। ਹੁਣ
ਵਿਚਾਰ ਕੇ ਦੱਸ, ਜੋ ਮੈਂ ਆਪਣੇ ਘੱਲਣ ਵਾਲੇ
੧੩ ਨੂੰ ਕੀ ਉੱਤਰ ਦੇਵਾਂ ੦ ਦਾਊਦ ਨੇ ਗਾਦ ਨੂੰ
ਆਖਿਆ, ਮੈਂ ਤਾਂ ਵੱਡੀ ਦੁਬਧਾ ਵਿੱਚ ਪੈ ਗਿਆ
ਹਾਂ, ਮੈਂ ਯਹੋਵਾਹ ਦੇ ਹੱਥ ਵਿੱਚ ਹੁਣ ਪਵਾਂ, ਕਿਉਂ
ਜੋ ਉਸ ਦੀਆਂ ਦਯਾਂ ਬਹੁਤ ਵਡੀਆਂ ਹਨ, ਪਰ
ਮਨੁੱਖ ਦੇ ਹੱਥ ਵਿੱਚ ਨਾ ਪਵਾਂ ॥
੧੪ ਸੋ ਯਹੋਵਾਹ ਨੇ ਇਸਰਾਏਲ ਉੱਤੇ ਮਹਾਂ ਮਰੀ ਘੱਲ
ਦਿੱਤੀ ਅਰ ਇਸਰਾਏਲ ਵਿੱਚੋਂ ਸੱਤਰ ਹਜ਼ਾਰ ਜਣੇ
੧੫ ਮਰ ਗਏ ੦ ਅਰ ਪਰਮੇਸ਼ੁਰ ਨੇ ਇੱਕ ਦੂਤ ਯਰੂਸ਼ਲਮ
ਨੂੰ ਘੱਲ ਦਿੱਤਾ, ਜੋ ਉਹ ਦਾ ਨਾਸ ਕਰੇ ਜਾਂ ਉਸ ਨੇ ਉਸ
ਦੇ ਨਾਸ ਕਰਨ ਨੂੰ ਲੱਕ ਬੱਧਾ ਹੀ ਸੀ, ਤਾਂ ਯਹੋਵਾਹ
ਵੇਖ ਕੇ ਉਸ ਉਪੱਦਰ ਤੋਂ ਪਛਤਾਇਆ ਅਤੇ ਉਸ
ਨਸ਼ਟ ਕਰਨ ਵਾਲੇ ਦੂਤ ਨੂੰ ਆਗਿਆ ਦਿੱਤੀ, ਬੱਸ,
ਠਹਿਰ ਜਾਹ, ਹੁਣ ਆਪਣਾ ਹੱਥ ਖਿੱਚ ਲੈ, ਅਤੇ
ਯਹੋਵਾਹ ਦਾ ਦੂਤ ਅਜੇ ਯਬੂਸੀ ਆਰਨਾਨ ਦੇ ਪਿੜ
੧੬ ਕੋਲ ਖੜੋਤਾ ਸੀ, ੦ ਤਾ ਦਾਊਦ ਨੇ ਆਪਣੀਆਂ
ਅੱਖਾਂ ਉਤਾਂਹ ਕਰ ਕੇ ਕੀ ਡਿੱਠਾ, ਜੋ ਯਹੋਵਾਹ ਦਾ
ਦੂਤ ਅਕਾਸ਼ ਅਤੇ ਧਰਤੀ ਦੇ ਵਿਚਕਾਰ ਖਲੋਤਾ
ਹੋਇਆ ਹੈ ਅਰ ਉਸ ਦੇ ਹੱਥ ਵਿੱਚ ਨੰਗੀ ਤਲਵਾਰ
ਯਰੂਸ਼ਲਮ ਦੀ ਵੱਲ ਧੂਹੀ ਹੋਈ ਹੈ, ਤਾਂ ਦਾਊਦ
ਅਤੇ ਬਜ਼ੁਰਗ ਤੱਪੜ ਪਹਿਨੇ ਹੋਏ ਮੂੰਹ ਦੇ ਭਾਰ ਡਿੱਗਾ

੧੭ ਪਏ ੦ ਅਰ ਦਾਊਦ ਨੇ ਪਰਮੇਸ਼ੁਰ ਦੇ ਅੱਗੇ ਬੇਨਤੀ
ਕਰ ਕੇ ਆਖਿਆ, ਕੀ ਮੈਂ ਹੀ ਇਹ ਆਗਿਆ
ਨਹੀਂ ਦਿੱਤੀ ਸੀ, ਜੋ ਲੋਕਾਂ ਦੀ ਗਿਣਤੀ ਕੀਤੀ
ਜਾਵੇ ? ਪਾਪ ਤਾਂ ਮੈਂ ਕੀਤਾ ਹੈ ਅਰ ਸੱਚ ਮੁੱਚ ਦੋਸ਼
ਮੇਰਾ ਹੈ, ਪਰ ਇਨ੍ਹਾਂ ਭੇਡਾਂ ਨੇ ਕੀ ਅਪਰਾਧ ਕੀਤਾ ਹੈ ?
ਹੇ ਯਹੋਵਾਹ ਮੇਰੇ ਪਰਮੇਸ਼ੁਰ, ਤੇਰਾ ਹੱਥ ਮੇਰੇ ਅਤੇ ਮੇਰੇ
ਵੱਡਿਆਂ ਦੀ ਕੁਲ ਉੱਤੇ ਲੰਮਾ ਹੋਵੇ, ਨਾ ਕਿ ਤੇਰੇ
ਲੋਕਾਂ ਉੱਤੇ, ਜੋ ਓਹ ਬਵਾ ਵਿੱਚ ਫਸ ਜਾਣ ! ॥
੧੮ ਤਾਂ ਯਹੋਵਾਹ ਦੇ ਦੂਤ ਨੇ ਗਾਦ ਨੂੰ ਆਗਿਆ
ਦਿੱਤੀ, ਭਈ ਦਾਊਦ ਨੂੰ ਆਖੇ ਜੋ ਦਾਊਦ ਉਤਾਂਹ
ਚੜ੍ਹ ਜਾਏ ਕਿ ਯਬੂਸੀ ਆਰਨਾਨ ਦੇ ਪਿੜ ਉੱਤੇ
੧੯ ਯਹੋਵਾਹ ਦੇ ਲਈ ਇੱਕ ਜਗਵੇਦੀ ਬਣਾਏ ੦ ਤਾਂ
ਦਾਊਦ ਗਾਦ ਦੀ ਆਗਿਆ ਅਨੁਸਾਰ, ਜਿਹੜੀ
ਉਸ ਨੇ ਯਹੋਵਾਹ ਦੇ ਨਾਮ ਉੱਤੇ ਦਿੱਤੀ ਸੀ ਚੜ੍ਹ
੨੦ ਗਿਆ ੦ ਅਰ ਆਰਨਾਨ ਨੇ ਪਿਛਾਂਹ ਮੁੜ ਕੇ ਦੂਤ
ਨੂੰ ਡਿੱਠਾ ਅਰ ਉਸ ਦੇ ਚੌਹਾਂ ਪੁੱਤ੍ਰਾਂ ਨੇ ਉਹ ਦੇ
ਨਾਲ ਆਪਣੇ ਆਪ ਨੂੰ ਲੁਕਾ ਦਿੱਤਾ, ਉਸ ਵੇਲੇ
੨੧ ਆਰਨਾਨ ਕਣਕ ਦਾ ਗਾਹ ਪਾਉਂਦਾ ਸੀ ੦ ਅਤੇ
ਦਾਊਦ ਆਰਨਾਨ ਦੇ ਕੋਲ ਆਉਂਦਾ ਹੀ ਸੀ,
ਤਾਂ ਆਰਨਾਨ ਨੇ ਅੱਖੀਆਂ ਪੱਟ ਕੇ ਦਾਊਦ ਨੂੰ ਡਿੱਠਾ,
ਅਰ ਪਿੜ ਤੋਂ ਬਾਹਰ ਜਾ ਕੇ ਦਾਊਦ ਅੱਗੇ ਡੰਡੌਤ
੨੨ ਕੀਤੀ ੦ ਤਾਂ ਦਾਊਦ ਨੇ ਆਰਨਾਨ ਨੂੰ ਆਖਿਆ,
ਇਸ ਪਿੜ ਦਾ ਥਾਂ ਮੈਨੂੰ ਦੇਹ ਜੋ ਮੈਂ ਇਸ ਦੇ ਉੱਤੇ
ਯਹੋਵਾਹ ਦੇ ਲਈ ਇੱਕ ਜਗਵੇਦੀ ਬਣਾਵਾਂ ।
ਮੈਥੋਂ ਇਸ ਦਾ ਪੂਰਾ ਮੁੱਲ ਲੈ ਕੇ ਮੈਨੂੰ ਦੇ ਦੇਹ
੨੩ ਤਾਂ ਲੋਕਾਂ ਦੇ ਸਿਰ ਉੱਤੋਂ ਬਵਾ ਹਟ ਜਾਏ ੦ ਅਤੇ
ਆਰਨਾਨ ਨੇ ਦਾਊਦ ਨੂੰ ਅੱਗੋਂ ਆਖਿਆ, ਨਿਸੰਗ
ਆਪਣੇ ਵਾਸਤੇ ਲੈ ਲਓ ਅਰ ਜਿਵੇਂ ਮੇਰੇ ਸੁਆਮੀ
ਪਾਤਸ਼ਾਹ ਨੂੰ ਭਾਉਂਦਾ ਹੈ, ਤਿਵੇਂ ਕਰੇ, ਵੇਖੋ, ਮੈਂ ਤਾਂ
ਹੋਮ ਦੀਆਂ ਬਲੀਆਂ ਦੇ ਲਈ ਬਲਦ ਅਤੇ ਗਾਹ
ਦੀ ਸਾਰੀ ਸਮਿਗ੍ਰੀ ਬਾਲਣ ਵਾਸਤੇ, ਅਤੇ ਅੰਨ ਦੀ
੨੪ ਭੇਟ ਵਾਸਤੇ ਕਣਕ, ਮੈਂ ਸਭ ਕੁਝ ਦਿੰਦਾ ਹਾਂ ੦ ਤਾਂ
ਦਾਊਦ ਪਾਤਸ਼ਾਹ ਨੇ ਆਰਨਾਨ ਨੂੰ ਆਖਿਆ,
ਨਹੀਂ ਜੀ, ਸੱਚ ਮੁੱਚ ਮੈਂ ਤਾਂ ਉਹ ਦਾ ਪੂਰਾ ਪੂਰਾ
ਮੁੱਲ ਦੇ ਕੇ ਉਸ ਨੂੰ ਖਰੀਦਾਂਗਾ ਕਿਉਂ ਜੋ ਮੈਂ
ਤਾਂ ਯਹੋਵਾਹ ਦੇ ਲਈ ਤੇਰਾ ਮਾਲ ਨਹੀਂ ਲਵਾਂਗਾ,
੨੫ ਨਾ ਮੁੱਲ ਤੋਂ ਬਿਨਾ ਹੋਮ ਚੜ੍ਹਾਵਾਂਗਾ ੦ ਗੱਲ
ਕਾਹਦੀ, ਦਾਊਦ ਨੇ ਆਰਨਾਨ ਨੂੰ ਉੱਸੇ ਥਾਂ ਦੇ
੨੬ ਲਈ ਛੇ ਸੌ ਰੁਪਏ ਸੋਨਾ ਤੋਲ ਕੇ ਦਿੱਤਾ, ੦ ਅਰ
ਦਾਊਦ ਨੇ ਯਹੋਵਾਹ ਦੇ ਲਈ ਇੱਕ ਜਗਵੇਦੀ
ਬਣਾਈ, ਅਤੇ ਹੋਮ ਦੀਆਂ ਬਲੀਆਂ ਅਰ ਸੁਖ ਸਾਂਦ
ਦੀਆਂ ਭੇਟਾਂ ਚੜ੍ਹਾਈਆਂ ਅਤੇ ਯਹੋਵਾਹ ਅੱਗੇ
ਪ੍ਰਾਰਥਨਾ ਕੀਤੀ, ਅਰ ਉਹ ਨੇ ਅਕਾਸ਼ ਤੋਂ ਹੋਮ ਦੀ
ਜਗਵੇਦੀ ਉੱਤੇ ਅੱਗ ਘੱਲ ਕੇ ਉਸ ਨੂੰ ਉੱਤਰ
੨੭ ਦਿੱਤਾ ੦ ਅਰ ਯਹੋਵਾਹ ਨੇ ਉਸ ਦੂਤ ਨੂੰ ਆਗਿਆ
ਦਿੱਤੀ, ਤਦ ਉਸ ਨੇ ਆਪਣੀ ਤਲਵਾਰ ਫੇਰ ਮਿਆਨ
ਵਿੱਚ ਕੀਤੀ ॥
੨੮ ਉਸ ਵੇਲੇ ਜਦ ਦਾਊਦ ਨੇ ਡਿੱਠਾ, ਜੋ ਯਹੋਵਾਹ ਨੇ
ਯਬੂਸੀ ਆਰਨਾਨ ਦੇ ਪਿੜ ਵਿੱਚ ਉਸ ਨੂੰ ਉੱਤਰ ਦਿੱਤਾ,
੨੯ ਤਦ ਉਸ ਨੇ ਉੱਥੇ ਬਲੀਦਾਨ ਚੜ੍ਹਾਇਆ ੦ ਕਿਉਂ
ਜੋ ਉਸ ਵੇਲੇ ਯਹੋਵਾਹ ਦਾ ਡੇਹਰਾ ਜਿਹੜਾ ਮੂਸਾ ਨੇ
ਉਜਾੜ ਵਿੱਚ ਬਣਾਇਆ ਸੀ ਅਤੇ ਹੋਮ ਦੀ ਬਲੀ
ਦੀ ਜਗਵੇਦੀ ਗਿਬਾਓਨ ਦੇ ਉੱਚੇ ਥਾਂ ਉੱਤੇ ਸਨ ੦
੩੦ ਪਰ ਦਾਊਦ ਪਰਮੇਸ਼ੁਰ ਦੀ ਭਾਲ ਵਿੱਚ ਉੱਥੇ ਉਹ ਦੇ
ਅੱਗੇ ਬੇਨਤੀ ਕਰਨ ਲਈ ਨਾ ਜਾ ਸੱਕਿਆ ਕਿਉਂ
ਜੋ ਉਹ ਯਹੋਵਾਹ ਦੇ ਦੂਤ ਦੀ ਤਲਵਾਰ ਤੋਂ
ਡਰਦਾ ਸੀ ॥

## ਹੈਕਲ ਦੀ ਤਿਆਰੀ

੨੨ ਤਦ ਦਾਊਦ ਨੇ ਆਖਿਆ, ਇਹ ਹੀ
ਯਹੋਵਾਹ ਪਰਮੇਸ਼ੁਰ ਦਾ ਭਵਨ ਅਰ ਇਹ ਹੀ
ਇਸਰਾਏਲ ਦੇ ਲਈ ਹੋਮ ਦੀਆਂ ਬਲੀਆਂ ਦੀ
੨ ਜਗਵੇਦੀ ਹੈ ! ੦ ਤਾਂ ਦਾਊਦ ਨੇ ਆਗਿਆ ਦਿੱਤੀ
ਭਈ ਉਨ੍ਹਾਂ ਓਪਰਿਆਂ ਨੂੰ ਜਿਹੜੇ ਇਸਰਾਏਲ ਦੇ ਦੇਸ
ਵਿੱਚ ਹਨ, ਇਕੱਠਾ ਕਰਨ ਅਰ ਉਸ ਨੇ ਪੱਥਰ
ਘਾੜਿਆਂ ਨੂੰ ਠਹਿਰਾਇਆ ਜੋ ਉਹ ਪਰਮੇਸ਼ੁਰ ਦੇ
ਭਵਨ ਦੀ ਰਚਨਾ ਲਈ ਪੱਥਰ ਦੀਆਂ ਚੌਨੁਕਰੀਆਂ
੩ ਇੱਟਾਂ ਘੜਨ ੦ ਅਤੇ ਦਾਊਦ ਨੇ ਬੂਹਿਆਂ ਦੇ ਤਾਕਾਂ
ਦੇ ਲਈ ਮੇਖਾਂ ਅਤੇ ਕਬਜ਼ਿਆਂ ਦੇ ਲਈ ਬਹੁਤ
ਸਾਰਾ ਲੋਹਾ ਤਿਆਰ ਕੀਤਾ ਅਤੇ ਪਿੱਤਲ ਦੇ ਤੋਲ ਦੀ
੪ ਕੁਝ ਗਿਣਤੀ ਨਹੀਂ, ਪਿੱਤਲ ਢੇਰ ਸਾਰਾ ਸੀ ੦ ਅਤੇ
ਦਿਆਰ ਦੀ ਲੱਕੜੀ ਦੇ ਵਲੇ ਜੋ ਗਿਣਤੀਓਂ ਬਾਹਰ

ਸਨ, ਤਿਆਰ ਕੀਤੇ, ਕਿਉਂ ਜੋ ਸੀਦੋਨੀ ਅਤੇ ਸੂਰ
ਦੇ ਵਸਨੀਕ ਦਾਊਦ ਦੇ ਕੋਲ ਬਹੁਤ ਦਿਆਰ
੫ ਦੇ ਵਲੇ ਲਿਆਉਂਦੇ ਸਨ ੦ ਅਰ ਦਾਊਦ ਨੇ
ਆਖਿਆ, ਮੇਰਾ ਪੁੱਤ੍ਰ ਸੁਲੇਮਾਨ ਅਜੇ ਤਾਂ ਇਆਣਾ
ਅਤੇ ਬਾਲਕ ਹੈ ਅਤੇ ਲੋੜੀਦਾ ਹੈ, ਜੋ ਉਹ ਭਵਨ
ਜਿਹੜਾ ਯਹੋਵਾਹ ਦੇ ਲਈ ਬਣਾਇਆ ਜਾਵੇਗਾ
ਬਹੁਤ ਹੀ ਸੁੰਦਰ ਹੋਵੇ, ਜੋ ਉਹ ਦਾ ਨਾਮ ਅਤੇ ਪ੍ਰਤਾਪ
ਦੇਸਾਂ ਦੇਸਾਂ ਵਿੱਚ ਉਜਾਗਰ ਹੋਵੇ, ਇਸ ਲਈ ਮੈਂ
ਆਪ ਹੀ ਉਹ ਦੇ ਲਈ ਤਿਆਰੀ ਕਰਾਂਗਾ। ਗੱਲ
ਕਾਹਦੀ, ਦਾਊਦ ਨੇ ਆਪਣੇ ਮਰਨ ਤੋਂ ਪਹਿਲਾਂ
ਅਤਿਅੰਤ ਤਿਆਰੀਆਂ ਕੀਤੀਆਂ ॥

੬ ਉਪਰੰਤ ਉਸ ਨੇ ਆਪਣੇ ਪੁੱਤ੍ਰ ਸੁਲੇਮਾਨ ਨੂੰ
ਸੱਦਿਆ ਅਰ ਉਸ ਨੂੰ ਆਗਿਆ ਦਿੱਤੀ ਜੋ ਉਹ
ਯਹੋਵਾਹ ਇਸਰਾਏਲ ਦੇ ਪਰਮੇਸ਼ੁਰ ਦੇ ਲਈ ਇੱਕ
੭ ਭਵਨ ਬਣਾਵੇ ੦ ਅਰ ਦਾਊਦ ਨੇ ਸੁਲੇਮਾਨ ਨੂੰ
ਆਖਿਆ, ਮੇਰੇ ਪੁੱਤ੍ਰ ! ਮੈਂ, ਹਾਂ, ਮੈਂ ਆਪਣੇ ਮਨ
ਵਿੱਚ ਇਹ ਕਲਪਣਾ ਕੀਤੀ ਸੀ ਭਈ ਮੈਂ ਯਹੋਵਾਹ
ਆਪਣੇ ਪਰਮੇਸ਼ੁਰ ਦੇ ਲਈ ਇੱਕ ਭਵਨ ਬਣਾਵਾਂ ੦
੮ ਪਰ ਯਹੋਵਾਹ ਦੀ ਬਾਣੀ ਮੇਰੇ ਮਨ ਵਿੱਚ ਇਸ ਪ੍ਰਕਾਰ
ਆਈ, ਭਈ ਤੂੰ ਤਾਂ ਏਡਾ ਲਹੂ ਵਹਾਇਆ ਹੈ,
ਅਤੇ ਏਡੀਆਂ ਵੱਡੀਆਂ ਲੜਾਈਆਂ ਮਾਰੀਆਂ ਹਨ,
ਤੂੰ ਮੇਰੇ ਨਾਮ ਦੇ ਲਈ ਕੋਈ ਭਵਨ ਨਾ ਬਣਾਵੇਂਗਾ,
ਕਿਉਂ ਜੋ ਤੈਂ ਧਰਤੀ ਉੱਤੇ ਮੇਰੀ ਦ੍ਰਿਸ਼ਟ ਵਿੱਚ
੯ ਬਿਅੰਤ ਲਹੂ ਵਹਾਇਆ ਹੈ ੦ ਵੇਖ, ਤੇਰੇ ਘਰ ਇੱਕ
ਪੁੱਤ੍ਰ ਜੰਮੇਗਾ ਜੋ ਸਮਤਾ ਵਾਲਾ ਹੋਵੇਗਾ ਅਰ ਮੈਂ ਉਸ
ਨੂੰ ਚੁਫੇਰਿਓਂ ਉਹ ਦੇ ਸਾਰੇ ਵੈਰੀਆਂ ਤੋਂ ਅਰਾਮ
ਦਿਆਂਗਾ ਕਿਉਂ ਜੋ ਉਹ ਦਾ ਨਾਉਂ ਸੁਲੇਮਾਨ ਹੋਵੇਗਾ
ਅਤੇ ਮੈਂ ਉਹ ਦੇ ਸਮੇਂ ਵਿੱਚ ਇਸਰਾਏਲ ਨੂੰ ਸੁਖ
੧੦ ਸਾਂਦ ਅਰ ਮੇਲ ਬਖ਼ਸ਼ਾਂਗਾ ੦ ਉਹ ਮੇਰੇ ਨਾਮ ਦੇ
ਲਈ ਇੱਕ ਭਵਨ ਬਣਾਏਗਾ ਅਰ ਉਹ ਮੇਰਾ ਪੁੱਤ੍ਰ
ਹੋਵੇਗਾ ਅਰ ਮੈਂ ਉਹ ਦਾ ਪਿਤਾ ਹੋਵਾਂਗਾ, ਅਰ ਮੈਂ
ਇਸਰਾਏਲ ਉੱਤੇ ਉਸ ਦੇ ਰਾਜ ਦਾ ਸਿੰਘਾਸਣ
੧੧ ਸਦੀਪ ਕਾਲ ਤੋੜੀ ਇਸਥਿਰ ਕਰਾਂਗਾ ੦ ਹੁਣ ਹੇ
ਮੇਰੇ ਪੁੱਤ੍ਰ, ਯਹੋਵਾਹ ਤੇਰੇ ਅੰਗ ਸੰਗ ਰਹੇ, ਜੋ ਤੂੰ
ਭਾਗਵਾਨ ਹੋਵੇਂ ਅਰ ਯਹੋਵਾਹ ਆਪਣੇ ਪਰਮੇਸ਼ੁਰ
ਦੇ ਭਵਨ ਨੂੰ ਬਣਾਵੇਂ, ਜਿਵੇਂ ਉਸ ਨੇ ਤੇਰੇ ਲਈ
੧੨ ਆਖਿਆ ਹੈ ੦ ਨਿਰੀ ਯਹੋਵਾਹ ਤੈਨੂੰ ਬੁੱਧ ਅਤੇ
ਸਮਝ ਦੇਵੇ ਅਤੇ ਇਸਰਾਏਲ ਦੇ ਲਈ ਤੈਨੂੰ ਖਾਸ
ਆਗਿਆ ਦੇਵੇ, ਤਾਂ ਤੂੰ ਯਹੋਵਾਹ ਆਪਣੇ ਪਰਮੇਸ਼ੁਰ
੧੩ ਦੀ ਬਿਵਸਥਾ ਦੀ ਪਾਲਨਾ ਕਰੇਂ ੦ ਤਾਂ ਤੂੰ ਭਾਗਵਾਨ
ਹੋਵੇਂਗਾ, ਜੋ ਤੂੰ ਉਨ੍ਹਾਂ ਬਿਧੀਆਂ ਅਤੇ ਬਿਵਸਥਾਂ
ਉੱਤੇ ਵਰਤਾਰਾ ਕਰੇਂਗਾ, ਜਿਹੜੀਆਂ ਯਹੋਵਾਹ ਨੇ
ਇਸਰਾਏਲ ਦੇ ਲਈ ਮੂਸਾ ਨੂੰ ਆਗਿਆਂ ਦਿੱਤੀਆਂ
ਸਨ। ਤਕੜਾ ਹੋ, ਅਰ ਉਤਸਾਹ ਰੱਖ, ਡਰ ਨਹੀਂ,
੧੪ ਅਰ ਨਾ ਘਾਬਰ ੦ ਵੇਖ, ਮੈਂ ਆਪਣੀ ਕਸ਼ਟ ਦੀ
ਦਸ਼ਾ ਵਿੱਚ ਯਹੋਵਾਹ ਦੇ ਭਵਨ ਲਈ ਇੱਕ ਲੱਖ
ਕੰਤਾਰ ਸੋਨਾ ਅਤੇ ਦਸ ਲੱਖ ਕੰਤਾਰ ਚਾਂਦੀ ਅਤੇ
ਬਿਓੜਕਾ ਪਿੱਤਲ ਅਰ ਲੋਹਿਆ ਇਕੱਠਾ ਕੀਤਾ,
ਜੋ ਉਹ ਤਾਂ ਬਹੁਤਾਇਤ ਨਾਲ ਹੈ, ਅਤੇ ਲੱਕੜ ਕਾਠ
ਅਤੇ ਸਿਲ ਪੱਥਰ ਨੂੰ ਵੀ ਤਿਆਰ ਕੀਤਾ, ਤੂੰ ਉਨ੍ਹਾਂ ਨੂੰ
੧੫ ਹੋਰ ਅਧਕ ਕਰ ਸਕੇਂ ੦ ਉਪਰੰਤ ਤੇਰੇ ਕੋਲ ਬਹੁਤ
ਸਾਰੇ ਕਾਰੀਗਰ ਵੀ ਹਨ, ਅਰਥਾਤ ਪੱਥਰ ਘਾੜੇ ਅਤੇ
ਪੱਥਰ ਫੋੜੇ ਅਤੇ ਤਰਖਾਨ, ਸਭ ਤਰਾਂ ਦੇ ਕਾਰੀਗਰ
ਹਰੇਕ ਕੰਮ ਦੇ ਲਈ ਤੇਰੇ ਕੋਲ ਹਨ ॥

੧੬ ਸੋਨੇ, ਚਾਂਦੀ, ਪਿੱਤਲ, ਅਤੇ ਲੋਹੇ ਦੀ ਤਾਂ
ਗਿਣਤੀ ਹੀ ਨਹੀਂ, ਉੱਠ ਖੜਾ ਹੋ, ਲੱਕ ਬੰਨ੍ਹ ਕੇ ਕੰਮ
ਕਰ, ਯਹੋਵਾਹ ਤੇਰੇ ਅੰਗ ਸੰਗ ਹੋਵੇ ! ॥

੧੭ ਅਰ ਦਾਊਦ ਨੇ ਇਸਰਾਏਲ ਦੇ ਸਾਰਿਆਂ
ਸਰਦਾਰਾਂ ਨੂੰ ਵੀ ਆਗਿਆ ਦਿੱਤੀ, ਜੋ ਉਹ ਦੇ ਪੁੱਤ੍ਰ
ਸੁਲੇਮਾਨ ਦੀ ਸਹਾਇਤਾ ਕਰਨ ਅਰ ਇਹ
੧੮ ਆਖਿਆ, ੦ ਕੀ ਯਹੋਵਾਹ ਤੁਹਾਡਾ ਪਰਮੇਸ਼ੁਰ ਤੁਹਾਡੇ
ਨਾਲ ਨਹੀਂ ਹੈ ? ਕੀ ਉਸ ਨੇ ਚਾਰ ਚੁਫੇਰਿਓਂ
ਤੁਹਾਨੂੰ ਸੁਖ ਨਹੀਂ ਦਿੱਤਾ ਹੈ ? ਕਿਉਂ ਜੋ ਉਸ ਨੇ
ਦੇਸ ਦੇ ਵਾਸੀਆਂ ਨੂੰ ਮੇਰੇ ਹੱਥ ਵਿੱਚ ਸੌਂਪ ਦਿੱਤਾ ਹੈ
ਅਤੇ ਏਹ ਦੇਸ ਯਹੋਵਾਹ ਦੇ ਅੱਗੇ ਅਤੇ ਉਹ ਦੀ
੧੯ ਪਰਜਾ ਦੇ ਸਾਹਮਣੇ ਅਧੀਨ ਹੋਇਆ ਹੈ ੦ ਸੋ ਹੁਣ
ਤੁਸੀਂ ਆਪਣੇ ਮਨ ਅਤੇ ਤਨ ਨਾਲ ਯਹੋਵਾਹ ਆਪਣੇ
ਪਰਮੇਸ਼ੁਰ ਦੀ ਭਾਲ ਵਿੱਚ ਲੱਗੇ ਰਹੋ ਅਤੇ ਉੱਠ ਕੇ
ਖੜੇ ਹੋਵੋ ਅਰ ਯਹੋਵਾਹ ਪਰਮੇਸ਼ੁਰ ਦੇ ਪਵਿੱਤ੍ਰ
ਅਸਥਾਨ ਨੂੰ ਬਣਾਓ, ਜੋ ਤੁਸੀਂ ਯਹੋਵਾਹ ਦੇ ਨੇਮ ਦੇ
ਸੰਦੂਕ ਨੂੰ ਅਤੇ ਪਰਮੇਸ਼ੁਰ ਦੇ ਪਵਿੱਤ੍ਰ ਭਾਂਡਿਆਂ
ਨੂੰ ਉਸੇ ਭਵਨ ਦੇ ਵਿੱਚ ਜਿਹੜਾ ਯਹੋਵਾਹ

ਦੇ ਨਾਮ ਦੇ ਲਈ ਬਣਾਇਆ ਜਾਵੇਗਾ ਚੜ੍ਹਾ
ਲਿਆਓ ॥

## ਸੁਲੇਮਾਨ ਪਾਤਸ਼ਾਹ ਹੋ ਜਾਂਦਾ ਹੈ

੨੩ ਹੁਣ ਦਾਊਦ ਬੁੱਢਾ ਅਤੇ ਉਮਰ ਭੋਗ ਚੁੱਕਿਆ
ਅਤੇ ਉਸ ਨੇ ਆਪਣੇ ਪੁੱਤ੍ਰ ਸੁਲੇਮਾਨ ਨੂੰ ਇਸਰਾਏਲ
੨ ਉੱਤੇ ਪਾਤਸ਼ਾਹ ਬਣਾਇਆ ੦ ਅਰ ਉਸ ਨੇ
ਇਸਰਾਏਲ ਦੇ ਸਾਰੇ ਸਰਦਾਰਾਂ ਨੂੰ ਜਾਜਕਾਂ ਅਤੇ
੩ ਲੇਵੀਆਂ ਸਣੇ ਇਕੱਠਿਆਂ ਕੀਤਾ ੦ ਅਤੇ ਲੇਵੀ
ਜਿਹੜੇ ਤੀਹਾਂ ਵਰਿਹਾਂ ਦੇ ਅਰ ਉਸ ਤੋਂ ਵਧੀਕ
ਉਮਰ ਵਾਲੇ ਸਨ ਗਿਣੇ ਗਏ, ਅਰ ਉਨ੍ਹਾਂ ਦੀ ਗਿਣਤੀ
੪ ਨਿਖੇੜ ਕੇ ਅਠੱਤੀ ਹਜ਼ਾਰ ਮਨੁੱਖਾਂ ਦੀ ਸੀ ੦ ਇਨ੍ਹਾਂ
ਵਿੱਚੋਂ ਚੱਵੀ ਹਜ਼ਾਰ ਯਹੋਵਾਹ ਦੇ ਭਵਨ ਦੀ ਸੇਵਾ ਦੇ
ਅਧਕਾਰ ਉੱਤੇ ਥਾਪੇ ਹੋਏ ਸਨ ਅਰ ਛੇ ਹਜ਼ਾਰ
੫ ਲਿਖਾਰੀ, ਅਤੇ ਨਿਆਈ ਸਨ ੦ ਅਤੇ ਚਾਰ ਹਜ਼ਾਰ
ਦਰਬਾਨ ਸਨ ਅਤੇ ਚਾਰ ਹਜ਼ਾਰ ਉਨ੍ਹਾਂ ਸਾਜ਼ਾਂ ਅਤੇ
ਵਜੰਤ੍ਰਾਂ ਨੂੰ ਵਜਾਉਂਦੇ ਸਨ ਜਿਹੜੇ ਮੈਂ, ਦਾਊਦ ਨੇ
ਆਖਿਆ ਹੈ, ਯਹੋਵਾਹ ਦੀ ਉਸਤਤ ਲਈ ਬਣਾਏ
੬ ਸਨ ੦ ਅਤੇ ਦਾਊਦ ਨੇ ਉਨ੍ਹਾਂ ਨੂੰ ਲੇਵੀ ਦੇ ਪੁੱਤ੍ਰਾਂ ਦੀ
ਗਿਣਤੀ ਅਨੁਸਾਰ ਅਰਥਾਤ ਗੇਰਸ਼ੋਨ, ਕਹਾਥ ਅਤੇ
ਮਰਾਰੀ ਨੂੰ ਵੱਖੋ ਵਖਰੇ ਵਾਰੀਦਾਰਾਂ ਵਿੱਚ ਵੰਡ ਦਿੱਤਾ
ਸੀ ॥
੭ ਗੇਰਸ਼ੋਨੀਆਂ ਵਿੱਚੋਂ,—ਲਾਅਦਾਨ ਤੇ ਸ਼ਿਮਈ ੦
੮ ਲਾਅਦਾਨ ਦੇ ਪੁੱਤ੍ਰ,—ਯਹੀਏਲ ਮੁਖੀਆ ਤੇ ਜ਼ੇਥਾਮ
੯ ਤੇ ਯੋਏਲ ਤਿੰਨ ੦ ਸ਼ਿਮਈ ਦੇ ਪੁੱਤ੍ਰ,—ਸ਼ਲੋਮੀਥ ਤੇ
ਹਜ਼ੀਏਲ ਤੇ ਹਾਰਾਨ, ਤਿੰਨ। ਏਹ ਲਾਅਦਾਨ ਦੇ
੧੦ ਪਿਤਰਾਂ ਦੇ ਘਰਾਣਿਆਂ ਦੇ ਮੁਖੀਏ ਸਨ ੦ ਸ਼ਿਮਈ
ਦੇ ਪੁੱਤ੍ਰ,—ਯਹਥ, ਜ਼ੀਨਾ ਤੇ ਯਿਊਸ਼ ਤੇ ਬਰੀਆ—
੧੧ ਏਹ ਸ਼ਿਮਈ ਦੇ ਪੁੱਤ੍ਰ ਸਨ, ਚਾਰ ੦ ਅਤੇ ਯਹਥ
ਮੁਖੀਆ ਤੇ ਜ਼ੀਜ਼ਾਹ ਦੂਜਾ ਪਰ ਯਿਊਸ਼ ਤੇ ਬਰੀਆਹ
ਦੇ ਬਹੁਤ ਪੁੱਤ੍ਰ ਨਹੀਂ ਸਨ ਤਦੇ ਓਹ ਮਿਲਕੇ ਪਿਤਰਾਂ
ਦਾ ਇੱਕ ਘਰਾਣਾ ਠਹਿਰੇ ॥
੧੨ ਕਹਾਥ ਦੇ ਪੁੱਤ੍ਰ,—ਅਮਰਾਮ, ਯਿਸਹਾਰ, ਹਬਰੋਨ
੧੩ ਤੇ ਉੱਜ਼ੀਏਲ, ਚਾਰ ੦ ਅਮਰਾਮ ਦੇ ਪੁੱਤ੍ਰ,—ਹਾਰੂਨ ਤੇ
ਮੂਸਾ, ਅਤੇ ਹਾਰੂਨ ਵੱਖਰਾ ਕੀਤਾ ਗਿਆ ਕਿ ਉਹ
ਅੱਤ ਪਵਿੱਤ੍ਰ ਵਸਤਾਂ ਨੂੰ ਪਵਿੱਤ੍ਰ ਰੱਖੇ, ਉਹ ਤੇ ਉਹ ਦੇ
ਪੁੱਤ੍ਰ ਸਦਾ ਲਈ, ਨਾਲੇ ਕਿ ਓਹ ਯਹੋਵਾਹ ਅੱਗੇ ਧੂਪ
ਧੁਖਾਉਣ, ਉਹ ਦੀ ਉਪਾਸਨਾ ਕਰਨ ਤੇ ਸਦੀਪ ਕਾਲ
੧੪ ਉਹ ਦਾ ਨਾਮ ਲੈ ਕੇ ਬਰਕਤ ਦੇਣ ੦ ਰਿਹਾ ਮੂਸਾ
ਪਰਮੇਸ਼ੁਰ ਦਾ ਭਗਤ,—ਉਹ ਦੇ ਪੁੱਤ੍ਰ ਲੇਵੀ ਦੇ ਗੋਤ
੧੫ ਵਿੱਚ ਗਿਣੇ ਗਏ ਸਨ ੦ ਮੂਸਾ ਦੇ ਪੁੱਤ੍ਰ,—ਗੇਰਸ਼ੋਮ
੧੬ ਤੇ ਅਲੀਅਜ਼ਰ ੦ ਗੇਰਸ਼ੋਮ ਦੇ ਪੁੱਤ੍ਰ,—ਸ਼ਬੂਏਲ
੧੭ ਮੁਖੀਆ ਸੀ ੦ ਅਤੇ ਅਲੀਅਜ਼ਰ ਦੇ ਪੁੱਤ੍ਰ,—
ਰਹਾਬਯਾਹ ਮੁਖੀਆ ਸੀ ਅਤੇ ਅਲੀਅਜ਼ਰ ਦੇ ਹੋਰ
ਪੁੱਤ੍ਰ ਨਹੀਂ ਸਨ ਪਰ ਰਹਬਯਾਹ ਦੇ ਪੁੱਤ੍ਰ ਬਹੁਤ ਸਾਰੇ
੧੮ ਸਨ ੦ ਯਿਸਹਾਰ ਦੇ ਪੁੱਤ੍ਰ,—ਸ਼ਲੋਮੀਥ ਮੁਖੀਆ ੦
੧੯ ਹਬਰੋਨ ਦੇ ਪੁੱਤ੍ਰ,—ਯਰੀਯਾਹ ਮੁਖੀਆ, ਅਮਰਯਾਹ
ਦੂਜਾ, ਯਹਜ਼ੀਏਲ ਤੀਜਾ ਤੇ ਯਿਕਮਆਮ ਚੌਥਾ ੦
੨੦ ਉੱਜ਼ੀਏਲ ਦੇ ਪੁੱਤ੍ਰ,—ਮੀਕਾਹ ਮੁਖੀਆ ਤੇ ਯਿੱਸੀਯਾਹ
ਦੂਜਾ ॥
੨੧ ਮਰਾਰੀ ਦੇ ਪੁੱਤ੍ਰ,—ਮਹਲੀ ਤੇ ਮੂਸ਼ੀ। ਮਹਲੀ
੨੨ ਦੇ ਪੁੱਤ੍ਰ,—ਅਲਆਜ਼ਾਰ ਤੇ ਕੀਸ਼ ੦ ਅਤੇ ਅਲ-
ਆਜ਼ਰ ਮਰ ਗਿਆ ਅਤੇ ਉਹ ਦੇ ਪੁੱਤ੍ਰ ਨਹੀਂ ਸਨ
ਪਰ ਧੀਆਂ ਸਨ ਅਤੇ ਉਨ੍ਹਾਂ ਦੇ ਭਰਾਵਾਂ ਕੀਸ਼
੨੩ ਦੇ ਪੁੱਤ੍ਰਾਂ ਨੇ ਉਨ੍ਹਾਂ ਨਾਲ ਵਿਆਹ ਕੀਤੇ ੦ ਮੂਸ਼ੀ
ਦੇ ਪੁੱਤ੍ਰ,—ਮਹਲੀ ਤੇ ਏਦਰ ਤੇ ਯਿਰੇਮੋਥ, ਤਿੰਨ ॥
੨੪ ਏਹ ਲੇਵੀ ਦੇ ਪੁੱਤ੍ਰ ਆਪਣਿਆਂ ਪਿਤਰਾਂ ਦੇ
ਘਰਾਣਿਆਂ ਅਨੁਸਾਰ ਅਰਥਾਤ ਏਹ ਪਿਤਰਾਂ ਦੇ
ਘਰਾਣਿਆਂ ਦੇ ਮੁਖੀਏ ਸਨ ਜਿਹੜੇ ਨਾਉਂ ਲੈ ਲੈ ਕੇ
ਵੱਖੋ ਵੱਖਰੇ ਕਰ ਕੇ ਗਿਣੇ ਗਏ ਸਨ ਅਤੇ ਵੀਹ
ਵਰਿਹਾਂ ਦੀ ਉਮਰ ਤੇ ਉਸ ਤੋਂ ਉੱਤੇ ਯਹੋਵਾਹ
ਦੇ ਭਵਨ ਦੀ ਉਪਾਸਨਾ ਦਾ ਕੰਮ ਕਰਦੇ ਸਨ ੦
੨੫ ਕਿਉਂ ਜੋ ਦਾਊਦ ਨੇ ਆਖਿਆ, ਯਹੋਵਾਹ ਇਸਰਾ-
ਏਲ ਦੇ ਪਰਮੇਸ਼ੁਰ ਨੇ ਆਪਣੀ ਪਰਜਾ ਨੂੰ ਵਿਸਰਾਮ
ਦਿੱਤਾ ਹੈ ਅਤੇ ਉਹ ਯਰੂਸ਼ਲਮ ਵਿੱਚ ਸਦੀਪਕਾਲ
੨੬ ਤੋੜੀ ਵੱਸਦਾ ਰਹੇਗਾ ੦ ਨਾਲੇ ਲੇਵੀਆਂ ਨੂੰ ਵੀ
ਡੇਹਰਾ ਤੇ ਉਹ ਦਾ ਸਾਰਾ ਸਾਮਾਨ ਉਸ ਦੀ
੨੭ ਉਪਾਸਨਾ ਲਈ ਫੇਰ ਨਾ ਚੁੱਕਣਾ ਪਵੇਗਾ ੦ ਕਿਉਂ
ਜੋ ਦਾਊਦ ਦੇ ਆਖਰੀ ਹੁਕਮ ਅਨੁਸਾਰ ਓਹ
ਲੇਵੀ ਜਿਹੜੇ ਵੀਹ ਵਰਹੇ ਤੋਂ ਉੱਤੇ ਸਨ ਗਿਣੇ
੨੮ ਗਏ ੦ ਅਤੇ ਉਨ੍ਹਾਂ ਦਾ ਕੰਮ ਏਹ ਸੀ ਜੋ ਹਾਰੂਨ ਦੇ
ਸੰਤਾਨ ਕੋਲ ਹਾਜ਼ਰ ਰਹਿਣ ਕਿ ਯਹੋਵਾਹ ਦੇ ਭਵਨ

ਦੀ ਉਪਾਸਨਾ ਵਿਹੜਿਆਂ ਤੇ ਕੋਠੜੀਆਂ ਵਿੱਚ
ਕਰਨ, ਨਾਲੇ ਸਾਰੀਆਂ ਪਵਿੱਤ੍ਰ ਵਸਤਾਂ ਨੂੰ ਸ਼ੁੱਧ
ਕਰਨ ਅਰਥਾਤ ਪਰਮੇਸ਼ੁਰ ਦੇ ਭਵਨ ਦੀ ਉਪਾਸਨਾ
੨੯ ਕਰਨ ੦ ਚੜ੍ਹਤ ਦੀ ਰੋਟੀ ਲਈ ਤੇ ਅੰਨ ਬਲੀ
ਦੇ ਮੈਦੇ ਦੇ ਲਈ ਤੇ ਪਤੀਰਿਆਂ ਫੁਲਕਿਆਂ ਦੇ
ਲਈ ਤੇ ਤਵੇ ਉੱਤੇ ਪਕਾਈਆਂ ਹੋਈਆਂ ਰੋਟੀਆਂ ਤੇ
ਪੂਰੀਆਂ ਦੇ ਲਈ ਅਤੇ ਹਰ ਤਰਾਂ ਦੀ ਮਿਣਤੀ
੩੦ ਲਈ ੦ ਅਤੇ ਨਿੱਤ ਪਰਭਾਤ ਦੇ ਵੇਲੇ ਖੜੇ ਹੋਕੇ
ਯਹੋਵਾਹ ਦਾ ਧੰਨਵਾਦ ਤੇ ਉਸਤਤ ਕਰਨ ਅਤੇ
ਇਸੇ ਤਰਾਂ ਤਰਕਾਲਾਂ ਦੇ ਵੇਲੇ ਵੀ ਨਿੱਤ ਕਰਨ ੦
੩੧ ਅਤੇ ਸਬਤਾਂ ਤੇ ਅਮੱਸਿਆਂ ਤੇ ਠਹਿਰਾਏ ਹੋਏ ਪਰਬਾਂ
ਦੇ ਸਮਿਆਂ ਉੱਤੇ ਜਿਨ੍ਹਾਂ ਦੀ ਗਿਣਤੀ ਹੁਕਮਨਾਮੇ
ਅਨੁਸਾਰ ਹੈ ਓਹ ਯਹੋਵਾਹ ਲਈ ਸਾਰੀਆਂ ਹੋਮ
ਬਲੀਆਂ ਨੂੰ ਨਿੱਤਾ ਨੇਮ ਯਹੋਵਾਹ ਦੇ ਹਜ਼ੂਰ ਚੜ੍ਹਾ-
੩੨ ਇਆ ਕਰਨ ੦ ਅਤੇ ਓਹ ਮੰਡਲੀ ਦੇ ਤੰਬੂ ਦੀ
ਜ਼ੁੰਮੇਵਾਰੀ ਅਤੇ ਪਵਿੱਤ੍ਰ ਅਸਥਾਨ ਦੀ ਜ਼ੁੰਮੇਵਾਰੀ
ਅਤੇ ਆਪਣੇ ਭਰਾਵਾਂ ਹਾਰੂਨ ਦੇ ਪੁੱਤ੍ਰਾਂ ਦੀ ਜ਼ੁੰਮੇਵਾਰੀ
ਯਹੋਵਾਹ ਦੇ ਭਵਨ ਦੀ ਉਪਾਸਨਾ ਲਈ ਉਠਾਉਣ ॥

## ਹੈਕਲ ਦੇ ਸੇਵਾਦਾਰ

੨੪ ਹਾਰੂਨ ਦੇ ਪੁੱਤ੍ਰਾਂ ਦੀਆਂ ਵੰਡਾਂ ਏਹ ਹਨ,—
ਹਾਰੂਨ ਦੇ ਪੁੱਤ੍ਰ ਨਾਦਾਬ ਤੇ ਅਬੀਹੂ, ਅਲਆਜ਼ਾਰ
੨ ਤੇ ਈਥਾਮਾਰ ੦ ਪਰ ਨਾਦਾਬ ਤੇ ਅਬੀਹੂ ਆਪਣੇ
ਪਿਤਾ ਦੇ ਮਰਨ ਤੋਂ ਪਹਿਲਾਂ ਔਂਤ ਮਰ ਗਏ ਇਸ
ਕਾਰਨ ਅਲਆਜ਼ਾਰ ਤੇ ਈਥਾਮਾਰ ਨੇ ਜਾਜਕਾਈ ਦਾ
੩ ਕੰਮ ਕੀਤਾ ੦ ਅਤੇ ਦਾਊਦ ਨੇ ਉਨ੍ਹਾਂ ਨੂੰ ਅਰਥਾਤ
ਅਲਆਜ਼ਾਰ ਦੇ ਪੁੱਤ੍ਰਾਂ ਵਿੱਚੋਂ ਸਾਦੋਕ ਤੇ ਈਥਾਮਾਰ
ਦੇ ਪੁੱਤ੍ਰਾਂ ਵਿੱਚੋਂ ਅਹੀਮਲਕ ਨੂੰ ਉਨ੍ਹਾਂ ਦੇ ਫਰਜ਼ਾਂ
ਅਨੁਸਾਰ ਉਨ੍ਹਾਂ ਦੀ ਉਪਾਸਨਾ ਲਈ ਵੰਡ ਦਿੱਤਾ ੦
੪ ਅਤੇ ਅਲਆਜ਼ਾਰ ਦੇ ਪੁੱਤ੍ਰਾਂ ਵਿੱਚੋਂ ਈਥਾਮਾਰ
ਦੇ ਪੁੱਤ੍ਰਾਂ ਨਾਲੋਂ ਵਧੀਕ ਮੁਖੀਏ ਪੁਰਸ਼ ਪਾਏ ਗਏ ਸਨ
ਅਤੇ ਓਹ ਐਉਂ ਵੰਡੇ ਗਏ,—ਅਲਆਜ਼ਾਰ ਦੇ
ਪੁੱਤ੍ਰਾਂ ਵਿੱਚੋਂ ਪਿਤਰਾਂ ਦੇ ਘਰਾਣਿਆਂ ਦੇ ਸੋਲ੍ਹਾਂ
ਮੁਖੀਏ ਸਨ ਅਤੇ ਈਥਾਮਾਰ ਦੇ ਪੁੱਤ੍ਰਾਂ ਵਿੱਚੋਂ
੫ ਪਿਤਰਾਂ ਦੇ ਘਰਾਣਿਆਂ ਦੇ ਅੱਠ ਸਨ ੦ ਐਉਂ ਗੁਣਾ
ਪਾ ਕੇ ਓਹ ਰੱਲਵੇਂ ਵੰਡੇ ਗਏ ਕਿਉਂ ਜੋ ਅਲਆਜ਼ਾਰ
ਦੇ ਪੁੱਤ੍ਰਾਂ ਵਿੱਚੋਂ ਨਾਲੇ ਈਥਾਮਾਰ ਦੇ ਪੁੱਤ੍ਰਾਂ ਵਿੱਚੋਂ
ਪਵਿੱਤ੍ਰ ਅਸਥਾਨ ਦੇ ਸਰਦਾਰ ਅਤੇ ਪਰਮੇਸ਼ੁਰ
੬ ਦੇ ਸਰਦਾਰ ਸਨ ੦ ਅਤੇ ਲੇਵੀਆਂ ਵਿੱਚੋਂ ਨਥਨਿਏਲ
ਦੇ ਪੁੱਤ੍ਰ ਸ਼ਮਆਯਾਹ ਲਿਖਾਰੀ ਨੇ ਉਨ੍ਹਾਂ ਨੂੰ ਪਾਤਸ਼ਾਹ
ਦੇ ਅਰ ਸਰਦਾਰਾਂ ਦੇ ਅਰ ਸਾਦੋਕ ਜਾਜਕ ਦੇ ਅਰ
ਅਬਯਾਥਾਰ ਦੇ ਪੁੱਤ੍ਰ ਅਹੀਮਲਕ ਦੇ ਅਰ ਲੇਵੀਆਂ
ਤੇ ਜਾਜਕਾਂ ਦੇ ਪਿਤਰਾਂ ਦੇ ਘਰਾਣਿਆਂ ਦੇ ਮੁਖੀਆਂ ਦੇ
ਸਨਮੁੱਖ ਲਿਖਿਆ। ਪਿਤਰਾਂ ਦਾ ਇੱਕ ਘਰਾਣਾ
ਅਲਆਜ਼ਾਰ ਲਈ ਅਤੇ ਇੱਕ ਈਥਾਮਾਰ ਲਈ
ਲਿਆ ਗਿਆ ॥
੭ ਪਹਿਲਾ ਗੁਣਾ ਯਹੋਯਾਰੀਬ ਦਾ ਨਿੱਕਲਿਆ,
੮ ਦੂਜਾ ਯਿਦਅਯਾਹ ਦਾ, ੦ ਤੀਜਾ ਹਾਰੀਮ ਦਾ,
੯ ਚੌਥਾ ਸਓਰੀਮ ਦਾ, ੦ ਪੰਜਵਾਂ ਮਲਕੀਯਾਹ ਦਾ,
੧੦ ਛੇਵਾਂ ਮੀਯਾਮੀਨ ਦਾ, ੦ ਸੱਤਵਾਂ ਹੱਕੋਸ ਦਾ, ਅੱਠਵਾਂ
੧੧ ਅਬੀਯਾਹ ਦਾ, ੦ ਨੌਵਾਂ ਯੇਸ਼ੂਆ ਦਾ, ਦਸਵਾਂ
੧੨ ਸ਼ਕਨਯਾਹ ਦਾ, ੦ ਗਿਆਰਵਾਂ ਅਲਯਾਸ਼ੀਬ ਦਾ,
੧੩ ਬਾਰਵਾਂ ਯਾਕੀਮ ਦਾ, ੦ ਤੇਰਵਾਂ ਹੁੱਪਾਹ ਦਾ, ਚੌਦਵਾਂ
੧੪ ਯਸ਼ਬਆਬ ਦਾ, ੦ ਪੰਦਰਵਾਂ ਬਿਲਗਾਹ ਦਾ,
੧੫ ਸੋਲਵਾਂ ਇੰਮੇਰ ਦਾ, ੦ ਸਤਾਰਵਾਂ ਹੇਜ਼ੀਰ ਦਾ,
੧੬ ਅਠਾਰਵਾਂ ਹੱਪੀੱਸੇਸ ਦਾ, ੦ ਉੱਨੀਵਾਂ ਪਥਹਯਾਹ
੧੭ ਦਾ, ਵੀਵਾਂ ਯਹਜ਼ਕੇਲ ਦਾ, ੦ ਇੱਕੀਵਾਂ ਯਾਕੀਨ
੧੮ ਦਾ, ਬਾਈਵਾਂ ਗਾਮੂਲ ਦਾ, ੦ ਤੇਈਵਾਂ ਦਲਾਯਾਹ
ਦਾ, ਚੌਵੀਵਾਂ ਮਅਜ਼ਯਾਹ ਦਾ ॥
੧੯ ਏਹ ਉਨ੍ਹਾਂ ਦੀ ਉਪਾਸਨਾ ਦੀਆਂ ਤਰਤੀਬਾਂ
ਸਨ ਕਿ ਓਹ ਯਹੋਵਾਹ ਦੇ ਭਵਨ ਵਿੱਚ ਉਸ
ਹੁਕਮਨਾਮੇ ਦੇ ਅਨੁਸਾਰ ਆਉਣ ਜਿਹ ਦਾ ਹੁਕਮ
ਇਸਰਾਏਲ ਦੇ ਪਰਮੇਸ਼ੁਰ ਯਹੋਵਾਹ ਨੇ ਉਨ੍ਹਾਂ ਦੇ ਪਿਤਾ
ਹਾਰੂਨ ਦੇ ਰਾਹੀਂ ਦਿੱਤਾ ਸੀ ॥
੨੦ ਲੇਵੀ ਦੇ ਰਹਿੰਦੇ ਪੁੱਤ੍ਰ ਏਹ ਸਨ,—ਅਮਰਾਮ
ਦੇ ਪੁੱਤ੍ਰਾਂ ਵਿੱਚੋਂ, ਸ਼ੂਬਾਏਲ। ਸ਼ੂਬਾਏਲ ਦੇ ਪੁੱਤ੍ਰਾਂ
੨੧ ਵਿੱਚੋਂ, ਜਹਦਯਾਹ ੦ ਰਿਹਾ ਰਹਬਯਾਹ,—
ਰਹਬਯਾਹ ਦੇ ਪੁੱਤ੍ਰਾਂ ਵਿੱਚੋਂ ਪਹਿਲਾ ਯਿੱਸ਼ਯਾਹ
੨੨ ਸੀ ੦ ਯਿੱਸਹਾਰੀਆਂ ਵਿੱਚੋਂ ਸ਼ਲੋਮੋਥ। ਸ਼ਲੋਮੋਥ ਦੇ
੨੩ ਪੁੱਤ੍ਰਾਂ ਵਿੱਚੋਂ, ਯਹਥ ੦ ਅਤੇ ਹਬਰੋਨ ਦੇ ਪੁੱਤ੍ਰਾਂ
ਵਿੱਚੋਂ ਯਰੀਯਾਹ, ਅਮਰਯਾਹ ਦੂਜਾ, ਯਹਜ਼ੀਏਲ
੨੪ ਤੀਜਾ, ਯਕਮਆਮ ਚੌਥਾ ੦ ਉੱਜ਼ੀਏਲ ਦੇ ਪੁੱਤ੍ਰਾਂ

ਵਿੱਚੋਂ, ਮੀਕਾਹ। ਮੀਕਾਹ ਦੇ ਪੁੱਤ੍ਰਾਂ ਵਿੱਚੋਂ,
੨੫ ਸ਼ਾਮੀਰ ○ ਮੀਕਾਹ ਦਾ ਭਰਾ ਯਿੱਸ਼ੀਯਾਹ, ਯਿੱਸ਼ੀਯਾਹ
੨੬ ਦੇ ਪੁੱਤ੍ਰਾਂ ਵਿੱਚੋਂ ਜ਼ਕਰਯਾਹ ○ ਮਰਾਰੀ ਦੇ ਪੁੱਤ੍ਰ,—
ਮਹਲੀ ਤੇ ਮੂਸ਼ੀ। ਯਅਜ਼ੀਯਾਹ ਦੇ ਪੁੱਤ੍ਰ, ਬਨੋ ○
੨੭ ਮਰਾਰੀ ਦੇ ਪੁੱਤ੍ਰ,—ਯਅਜ਼ੀਯਾਹ ਦਾ—ਬਨੋ ਤੇ
੨੮ ਸ਼ੋਹਮ ਤੇ ਜ਼ੱਕੂਰ ਤੇ ਈਬਰੀ ○ ਮਹਲੀ ਦਾ,—
੨੯ ਅਲਆਜ਼ਾਰ, ਜਿਹ ਦੇ ਪੁੱਤ੍ਰ ਨਹੀਂ ਸਨ ○ ਰਿਹਾ
੩੦ ਕੀਸ਼,—ਕੀਸ਼ ਦਾ ਪੁੱਤ੍ਰ,—ਯਰਹਮਏਲ ○ ਅਤੇ
ਮੂਸ਼ੀ ਦੇ ਪੁੱਤ੍ਰ,—ਮਹਲੀ ਤੇ ਏਦਰ ਤੇ ਯਿਰੀਮੋਥ।
ਏਹ ਲੇਵੀ ਦੇ ਪੁੱਤ੍ਰ ਆਪਣੇ ਪਿਤਰਾਂ ਦੇ ਘਰਾਣਿਆਂ
੩੧ ਅਨੁਸਾਰ ਸਨ ○ ਇਨ੍ਹਾਂ ਨੇ ਵੀ ਹਾਰੂਨ ਦੇ ਪੁੱਤ੍ਰਾਂ
ਆਪਣੇ ਭਰਾਵਾਂ ਵਾਂਙੁ ਦਾਊਦ ਪਾਤਸ਼ਾਹ ਦੇ,
ਸਾਦੋਕ ਦੇ, ਅਹੀਮਲਕ ਦੇ ਅਤੇ ਲੇਵੀਆਂ ਤੇ
ਜਾਜਕਾਂ ਦੇ ਪਿਤਰਾਂ ਦੇ ਘਰਾਣਿਆਂ ਦੇ ਮੁਖੀਆਂ
ਦੇ ਸਨਮੁੱਖ ਗੁਣਾ ਪਾਇਆ ਅਰਥਾਤ ਮੁਖੀਏ
ਦੇ ਪਿਤਰਾਂ ਦੇ ਘਰਾਣੇ ਆਪਣੇ ਛੋਟੇ ਭਰਾਵਾਂ ਦੇ
ਬਰਾਬਰ ॥

## ੨੫

ਅਤੇ ਦਾਊਦ ਤੇ ਸੈਨਾ ਪਤੀਆਂ ਨੇ ਆਸਾਫ਼
ਅਰ ਹੇਮਾਨ ਅਰ ਯਦੂਥੂਨ ਦੇ ਪੁੱਤ੍ਰਾਂ ਵਿੱਚੋਂ
ਕਈਆਂ ਨੂੰ ਉਪਾਸਨਾ ਲਈ ਅੱਡ ਰੱਖਿਆ ਕਿ ਓਹ
ਬਰਬਤਾਂ, ਸਿਤਾਰਾਂ ਤੇ ਛੈਣਿਆਂ ਨਾਲ ਨਬੁੱਵਤ ਕਰਨ
ਅਤੇ ਕੰਮ ਕਰਨ ਵਾਲਿਆਂ ਦੀ ਗਿਣਤੀ ਉਨ੍ਹਾਂ ਦੀ
੨ ਸੇਵਾ ਅਨੁਸਾਰ ਇਹ ਸੀ,— ○ ਆਸਾਫ਼ ਦੇ ਪੁੱਤ੍ਰਾਂ
ਵਿੱਚੋਂ,—ਜ਼ਕੂਰ ਤੇ ਯੂਸੁਫ਼ ਤੇ ਨਥਾਨਯਾਹ ਤੇ
ਅਸ਼ਰੇਲਾਹ ਆਸਾਫ਼ ਦੇ ਪੁੱਤ੍ਰ। ਓਹ ਆਸਾਫ਼ ਦੇ
ਮੁਤੀਹ ਸਨ ਜਿਹੜਾ ਪਾਤਸ਼ਾਹ ਦੇ ਹੁਕਮ ਅਨੁਸਾਰ
੩ ਨਬੁੱਵਤ ਕਰਦਾ ਸੀ ○ ਯਦੂਥੂਨ ਤੋਂ ਯਦੂਥੂਨ ਦੇ
ਪੁੱਤ੍ਰ ਗਦਲਯਾਹ ਤੇ ਸਰੀ ਤੇ ਯਸ਼ਆਯਾਹ,
ਹਸ਼ਬਯਾਹ, ਤੇ ਮੱਤਿਥਯਾਹ, ਛੇ ਆਪਣੇ ਪਿਤਾ
ਯਦੂਥੂਨ ਦੇ ਮੁਤੀਹ ਸਨ ਜਿਹੜਾ ਬਰਬਤ ਨਾਲ
ਯਹੋਵਾਹ ਦਾ ਧੰਨਵਾਦ ਤੇ ਉਸਤਤ ਕਰ ਕੇ ਨਬੁੱਵਤ
੪ ਕਰਦਾ ਸੀ ○ ਹੇਮਾਨ ਤੋਂ ਹੇਮਾਨ ਦੇ ਪੁੱਤ੍ਰ,—
ਬੁੱਕੀਯਾਹ, ਮਤਨਯਾਹ, ਉੱਜ਼ੀਏਲ, ਸ਼ਬੂਏਲ,
ਯਰੀਮੋਥ, ਹਨਨਯਾਹ, ਹਨਾਨੀ, ਅਲੀਆਥਾਹ,
ਗੱਦਲਤੀ ਤੇ ਰੋਮਮਤੀ-ਅਜ਼ਰ, ਯਾਸ਼ਬਕਾਸ਼ਾਹ,
੫ ਮੱਲੋਥੀ, ਹੋਥੀਰ ਤੇ ਮਹਜ਼ੀਓਥ ○ ਏਹ ਸਭੇ ਪਾਤਸ਼ਾਹ
ਦੇ ਅਗੰਮ ਗਿਆਨੀ ਹੇਮਾਨ ਦੇ ਪੁੱਤ੍ਰ ਸਨ ਜਿਹੜਾ
ਨਰਸਿੰਗਾ ਫੂਕਦਿਆਂ ਹੋਇਆਂ ਪਰਮੇਸ਼ੁਰ ਦੀਆਂ
ਬਾਣੀਆਂ ਸੁਣਾਉਂਦਾ ਸੀ ਅਤੇ ਪਰਮੇਸ਼ੁਰ ਨੇ ਹੇਮਾਨ
੬ ਨੂੰ ਚੌਦਾਂ ਪੁੱਤ੍ਰ ਤੇ ਤ੍ਰਿੰਨ ਧੀਆਂ ਦਿੱਤੇ ○ ਏਹ ਸਭੇ
ਆਪਣੇ ਪਿਤਾ ਦੇ ਮੁਤੀਹ ਸਨ ਕਿ ਯਹੋਵਾਹ ਦੇ
ਭਵਨ ਵਿੱਚ ਛੈਣਿਆਂ, ਸਤਾਰਾਂ ਤੇ ਬਰਬਤਾਂ ਨਾਲ
ਗਾ ਵਜਾ ਕੇ ਪਰਮੇਸ਼ੁਰ ਦੇ ਭਵਨ ਦੀ ਉਪਾਸਨਾ
ਕਰਨ ਜਿਵੇਂ ਪਾਤਸ਼ਾਹ ਦਾ ਹੁਕਮ ਆਸਾਫ਼ ਤੇ
੭ ਯਦੂਥੂਨ ਤੇ ਹੇਮਾਨ ਨੂੰ ਹੁੰਦਾ ਸੀ ○ ਅਤੇ ਉਨ੍ਹਾਂ
ਦੀ ਗਿਣਤੀ ਉਨ੍ਹਾਂ ਦੇ ਭਰਾਵਾਂ ਸਣੇ ਜਿਹੜੇ ਯਹੋਵਾਹ
ਦੇ ਕੀਰਤਨ ਵਿਖੇ ਸਿਖਾਏ ਹੋਏ ਸਨ ਅਰਥਾਤ ਸਭੇ
ਜਿਹੜੇ ਸਿਆਣੇ ਸਨ ਦੋ ਸੌ ਅਠਾਸੀ ਸਨ ॥
੮ ਅਤੇ ਉਨ੍ਹਾਂ ਸਭਨਾਂ ਨੇ ਕੀ ਨਿੱਕੇ ਕੀ ਵੱਡੇ,
ਕੀ ਗੁਰੂ ਕੀ ਚੇਲੇ, ਸੱਭ ਨੇ ਇੱਕੋ ਜੇਹਾ ਆਪਣੀਆਂ
੯ ਜ਼ੁੰਮੇਵਾਰੀਆਂ ਲਈ ਗੁਣਾ ਪਾਇਆ ○ ਪਹਿਲਾ
ਗੁਣਾ ਆਸਾਫ਼ ਲਈ ਯੂਸੁਫ਼ ਦਾ ਨਿੱਕਲਿਆ,
ਦੂਜਾ ਗਦਾਲਯਾਹ ਦਾ। ਉਹ ਤੇ ਉਹ ਦੇ ਭਰਾ
੧੦ ਤੇ ਪੁੱਤ੍ਰ ਬਾਰਾਂ ਜਣੇ ਸਨ ○ ਤੀਜਾ ਜ਼ੱਕੂਰ ਦਾ।
੧੧ ਉਹ ਦੇ ਪੁੱਤ੍ਰ ਤੇ ਭਰਾ ਬਾਰਾਂ ਸਨ ○ ਚੌਥਾ ਯਿਸਰੀ
੧੨ ਦਾ। ਉਹ ਦੇ ਪੁੱਤ੍ਰ ਤੇ ਭਰਾ ਬਾਰਾਂ ਸਨ ○ ਪੰਜਵਾਂ
ਨਥਨਯਾਹ ਦਾ। ਉਹ ਦੇ ਪੁੱਤ੍ਰ ਤੇ ਭਰਾ ਬਾਰਾਂ
੧੩ ਸਨ ○ ਛੇਵਾਂ ਬੁੱਕੀਯਾਹ ਦਾ। ਉਹ ਦੇ ਪੁੱਤ੍ਰ ਤੇ ਭਰਾ
੧੪ ਬਾਰਾਂ ਸਨ ○ ਸੱਤਵਾਂ ਯਸ਼ਰੇਲਾਹ ਦਾ। ਉਹ ਦੇ
੧੫ ਪੁੱਤ੍ਰ ਤੇ ਭਰਾ ਬਾਰਾਂ ਸਨ ○ ਅੱਠਵਾਂ ਯਸ਼ਆਯਾਹ
੧੬ ਦਾ। ਉਹ ਦੇ ਪੁੱਤ੍ਰ ਤੇ ਭਰਾ ਬਾਰਾਂ ਸਨ ○ ਨੌਵਾਂ
ਮੱਤਨਯਾਹ ਦਾ। ਉਹ ਦੇ ਪੁੱਤ੍ਰ ਤੇ ਭਰਾ ਬਾਰਾਂ ਸਨ ○
੧੭ ਦਸਵਾਂ ਸ਼ਿਮਈ ਦਾ। ਉਹ ਦੇ ਪੁੱਤ੍ਰ ਤੇ ਭਰਾ ਬਾਰਾਂ
੧੮ ਸਨ ○ ਗਿਆਰਵਾਂ ਅਜ਼ਰਏਲ ਦਾ। ਉਹ ਦੇ ਪੁੱਤ੍ਰ
੧੯ ਤੇ ਭਰਾ ਬਾਰਾਂ ਸਨ ○ ਬਾਰਵਾਂ ਹਸ਼ਬਯਾਹ ਦਾ।
੨੦ ਉਹ ਦੇ ਪੁੱਤ੍ਰ ਤੇ ਭਰਾ ਬਾਰਾਂ ਸਨ ○ ਤੇਰਵਾਂ ਸ਼ੂਬਾਏਲ
੨੧ ਦਾ। ਉਹ ਦੇ ਪੁੱਤ੍ਰ ਤੇ ਭਰਾ ਬਾਰਾਂ ਸਨ ○ ਚੌਦਵਾਂ
ਮੱਤਿਥਯਾਹ ਦਾ। ਉਹ ਦੇ ਪੁੱਤ੍ਰ ਤੇ ਭਰਾ ਬਾਰਾਂ ਸਨ ○
੨੨ ਪੰਦਰਵਾਂ ਯਰੇਮੋਥ ਦਾ। ਉਹ ਦੇ ਪੁੱਤ੍ਰ ਤੇ ਭਰਾ
੨੩ ਬਾਰਾਂ ਸਨ ○ ਸੋਲਵਾਂ ਹਨਨਯਾਹ ਦਾ। ਉਹ ਦੇ
੨੪ ਪੁੱਤ੍ਰ ਤੇ ਭਰਾ ਬਾਰਾਂ ਸਨ ○ ਸਤਾਰਵਾਂ ਯਾਸ਼ਬਕਾਸ਼

੨੫ ਦਾ। ਉਹ ਦੇ ਪੁੱਤ੍ਰ ਤੇ ਭਰਾ ਬਾਰਾਂ ਸਨ ੦ ਅਠਾਰਵਾਂ
ਹਨਾਨੀ ਦਾ। ਉਹ ਦੇ ਪੁੱਤ੍ਰ ਤੇ ਭਰਾ ਬਾਰਾਂ ਸਨ ੦
੨੬ ਉਂਨੀਵਾਂ ਮੱਲੋਥੀ ਦਾ। ਉਹ ਦੇ ਪੁੱਤ੍ਰ ਤੇ ਭਰਾ ਬਾਰਾਂ
੨੭ ਸਨ ੦ ਵੀਵਾਂ ਅਲੀਯਾਥਾਹ ਦਾ। ਉਹ ਦੇ ਪੁੱਤ੍ਰ
੨੮ ਤੇ ਭਰਾ ਬਾਰਾਂ ਸਨ ੦ ਇੱਕੀਵਾਂ ਹੋਥੀਰ ਦਾ।
੨੯ ਉਹ ਦੇ ਪੁੱਤ੍ਰ ਤੇ ਭਰਾ ਬਾਰਾਂ ਸਨ ੦ ਬਾਈਵਾਂ
ਗਿੱਦਲਤੀ ਦਾ। ਉਹ ਦੇ ਪੱਤ੍ਰ ਤੇ ਭਰਾ ਬਾਰਾਂ ਸਨ ੦
੩੦ ਤੇਈਵਾਂ ਮਹਜ਼ੀਓਥ ਦਾ। ਉਹ ਦੇ ਪੁੱਤ੍ਰ ਤੇ ਭਰਾ
੩੧ ਬਾਰਾਂ ਸਨ ੦ ਚੌਬੀਵਾਂ ਰੋਮਮਤੀ-ਅਜ਼ਰ ਦਾ। ਉਹ
ਦੇ ਪੁੱਤ੍ਰ ਤੇ ਭਰਾ ਬਾਰਾਂ ਸਨ ॥

੨੬ ਦਰਬਾਨਾਂ ਦੀਆਂ ਵੰਡਾਂ ਦੇ ਵਿਖੇ ਕਾਰਾ-
ਹੀਆਂ ਵਿੱਚੋਂ ਮਸ਼ਲਮਯਾਹ ਕੋਰੇ ਦਾ ਪੁੱਤ੍ਰ ਜਿਹੜਾ
੨ ਆਸਾਫ ਦੇ ਪੁੱਤ੍ਰਾਂ ਵਿੱਚੋਂ ਸੀ ੦ ਅਤੇ ਮਸ਼ਲਮਯਾਹ ਦੇ
ਪੁੱਤ੍ਰ,—ਜ਼ਕਰਯਾਹ ਪਹਿਲੌਠਾ, ਯਦੀਅਏਲ ਦੂਜਾ,
੩ ਜ਼ਬਦਯਾਹ ਤੀਜਾ, ਯਥਨੀਏਲ ਚੌਥਾ, ੦ ਏਲਾਮ
ਪੰਜਵਾਂ, ਯਹੋਹਾਨਾਨ ਛੇਵਾਂ, ਅਲਯਹੋਏਨਈ ਸੱਤਵਾਂ ੦
੪ ਓਬੇਦ-ਅਦੋਮ ਦੇ ਪੁੱਤ੍ਰ,—ਸ਼ਮਅਯਾਹ ਪਹਿਲੌਠਾ,
ਯਹੋਜ਼ਾਬਾਦ ਦੂਜਾ, ਯੋਆਹ ਤੀਜਾ, ਤੇ ਸਾਕਾਰ
੫ ਚੌਥਾ ਤੇ ਨਥਾਨਿਏਲ ਪੰਜਵਾ, ੦ ਅੰਮੀਏਲ ਛੇਵਾਂ,
ਯਿੱਸਾਕਾਰ ਸੱਤਵਾਂ, ਪਉਲਥਈ ਅੱਠਵਾਂ ਕਿਉਂ ਜੋ
੬ ਪਰਮੇਸ਼ੁਰ ਨੇ ਉਹ ਨੂੰ ਬਰਕਤ ਦਿੱਤੀ ੦ ਅਤੇ ਉਹ ਦੇ
ਪੁੱਤ੍ਰ ਸ਼ਮਆਯਾਹ ਲਈ ਪੁੱਤ੍ਰ ਜੰਮੇ ਜਿਹੜੇ ਆਪਣੇ
ਪਿਤਾ ਦੇ ਘਰਾਣੇ ਉੱਤੇ ਰਾਜ ਕਰਦੇ ਸਨ ਕਿਉਂ ਜੋ
੭ ਓਹ ਮਹਾਂ ਸੂਰਬੀਰ ਸਨ ੦ ਸ਼ਮਅਯਾਹ ਦੇ ਪੱਤ੍ਰ,—
ਆਥਨੀ ਤੇ ਰਫਾਏਲ ਤੇ ਓਬੇਦ, ਅਲਜ਼ਾਬਾਦ ਜਿਹ
ਦੇ ਭਰਾ ਸੂਰਮੇ ਸਨ, ਅਲੀਹੂ ਤੇ ਸਮਕਯਾਹ ੦
੮ ਏਹ ਸਭ ਓਬੇਦ-ਅਦੋਮ ਦੇ ਪੁੱਤ੍ਰਾਂ ਵਿਚੋਂ ਸਨ।
ਏਹ ਤੇ ਉਨ੍ਹਾਂ ਦੇ ਪੁੱਤ੍ਰ ਤੇ ਉਨ੍ਹਾਂ ਦੇ ਭਰਾ ਸੇਵਾ ਲਈ
ਬਲਵਾਨ ਤੇ ਸ਼ਕਤੀਮਾਨ ਸਨ। ਓਬੇਦ-ਅਦੋਮ ਤੋਂ
੯ ਬਾਹਠ ਜਣੇ ਸਨ ੦ ਅਤੇ ਮਸ਼ਲਮਯਾਹ ਦੇ ਪੁੱਤ੍ਰ
੧੦ ਤੇ ਭਰਾ ਅਠਾਰਾਂ ਮਹਾਂ ਬਲਵਾਨ ਸਨ ੦ ਅਤੇ
ਮਰਾਰੀਆਂ ਵਿੱਚੋਂ ਹੋਸਾਹ ਦੇ ਪੁੱਤ੍ਰ ਸਨ,—ਸ਼ਿਮਰੀ
ਮੁਖੀਆ ( ਉਹ ਤਾਂ ਪਹਿਲੌਠਾ ਨਹੀਂ ਸੀ ਪਰ ਤਾਂ ਵੀ
ਉਹ ਦੇ ਪਿਤਾ ਨੇ ਉਹ ਨੂੰ ਮੁਖੀਆ ਥਾਪਿਆ ਸੀ ) ੦
੧੧ ਹਿਲਕੀਯਾਹ ਦੂਜਾ, ਟਬਲਯਾਹ ਤੀਜਾ, ਜ਼ਕਰਯਾਹ
ਚੌਥਾ। ਹੋਸਾਹ ਦੇ ਸਾਰੇ ਪੁੱਤ੍ਰ ਤੇ ਭਰਾ ਤੇਰਾਂ
ਸਨ ॥
੧੨ ਇਨ੍ਹਾਂ ਵਿੱਚੋਂ ਅਰਥਾਤ ਮੁਖੀਆਂ ਵਿੱਚੋਂ ਕਈਆਂ
ਨੂੰ ਦਰਬਾਨਾਂ ਦੀਆਂ ਵਾਰੀਆਂ ਮਿਲੀਆਂ ਜੋ ਓਹ
ਆਪਣੇ ਭਰਾਵਾਂ ਦੇ ਬਰਾਬਰ ਚੌਂਕੀ ਦੇਣ ਅਤੇ
੧੩ ਯਹੋਵਾਹ ਦੇ ਭਵਨ ਵਿੱਚ ਸੇਵਾ ਕਰਨ ੦ ਅਤੇ ਉਨ੍ਹਾਂ
ਨੇ ਕੀ ਨਿੱਕੇ ਕੀ ਵੱਡੇ ਆਪੋ ਆਪਣੇ ਪਿਤਰਾਂ
ਦੇ ਘਰਾਣਿਆਂ ਅਨੁਸਾਰ ਹਰੇਕ ਫਾਟਕ ਲਈ
੧੪ ਗੁਣਾ ਪਾਇਆ ੦ ਚੜ੍ਹਦੀ ਵੱਲ ਦਾ ਗੁਣਾ
ਸ਼ਲਮਯਾਹ ਦਾ ਨਿੱਕਲਿਆ ਤਾਂ ਉਨ੍ਹਾਂ ਨੇ ਉਹ ਦੇ
ਪੁੱਤ੍ਰ ਜ਼ਕਰਯਾਹ ਲਈ ਜਿਹੜਾ ਬੁਧੀਵਾਨ ਸਲਾਹਕਾਰ
ਸੀ ਗੁਣਾ ਪਾਇਆ ਅਤੇ ਉਹ ਦਾ ਗੁਣਾ ਉੱਤਰ
੧੫ ਦਿਸ਼ਾ ਦਾ ਨਿੱਕਲਿਆ ੦ ਓਬੇਦ-ਅਦੋਮ ਨੂੰ ਦੱਖਣ
ਦਿਸ਼ਾ ਦਾ ਅਤੇ ਉਹ ਦੇ ਪੁੱਤ੍ਰਾਂ ਦੇ ਲਈ ਭੰਡਾਰ
੧੬ ਦਾ ੦ ਸ਼ੁੱਪੀਮ ਤੇ ਹੋਸਾਹ ਲਈ ਪੱਛਮ ਦਿਸ਼ਾ ਦਾ
ਸ਼ੱਲਕਥ ਦੇ ਫਾਟਕ ਦੇ ਨਾਲ ਜਿੱਥੇ ਸੜਕ ਉਤਾਹਾਂ
ਨੂੰ ਜਾਂਦੀ ਹੈ। ਇੱਕ ਪਹਿਰਾ ਦੂਜੇ ਪਹਿਰੇ ਦਾ ਬਰਾਬਰ
੧੭ ਸੀ ੦ ਚੜ੍ਹਦੀ ਵੱਲ ਛੇ ਲੇਵੀ ਸਨ, ਉੱਤਰ ਪਾਸੇ
ਨਿੱਤ ਦਿਹਾੜੀ ਚਾਰ, ਦੱਖਣ ਵੱਲ ਨਿਤ ਦਿਹਾੜੀ
੧੮ ਚਾਰ ਅਰ ਭੰਡਾਰ ਦੇ ਲਈ ਦੋ ਦੋ ੦ ਪਰਬਾਰ ਲਈ
ਲਹਿੰਦੀ ਵੱਲ ਚਾਰ ਸੜਕ ਕੋਲ ਅਤੇ ਪਰਬਾਰ ਲਈ
੧੯ ਦੋ ੦ ਕਾਰਾਹੀਆਂ ਤੇ ਮਰਾਰੀਆਂ ਦੇ ਦਰਬਾਨਾਂ ਦੇ
ਹਿੱਸੇ ਏਹ ਸਨ ॥
੨੦ ਲੇਵੀਆਂ ਵਿੱਚੋਂ ਅਹੀਯਾਹ ਪਰਮੇਸ਼ੁਰ ਦੇ ਭਵਨ
ਦੇ ਖ਼ਜ਼ਾਨੇ ਉੱਤੇ ਅਤੇ ਪਵਿੱਤ੍ਰ ਚੀਜ਼ਾਂ ਦੇ ਖ਼ਜ਼ਾਨੇ
੨੧ ਉੱਤੇ ਵੀ ਸਨ ੦ ਲਅਦਾਨ ਦੇ ਪੁੱਤ੍ਰਾਂ ਦੇ ਵਿਖੇ—
ਲਅਦਾਨ ਗੇਰਸ਼ੋਨੀ ਦੇ ਪੁੱਤ੍ਰ ਪਿਤਰਾਂ ਦੇ ਘਰਾਣਿਆਂ
ਦੇ ਮੁਖੀਏ ਸਨ ਤੇ ਲਅਦਾਨ ਗੇਰਸ਼ੋਨੀ ਦਾ ਪੁੱਤ੍ਰ
੨੨ ਯਹੀਏਲੀ ਸੀ ੦ ਯਹੀਏਲੀ ਦੇ ਪੁੱਤ੍ਰ,—ਜ਼ੇਥਨ ਤੇ
ਯੋਏਲ ਉਹ ਦਾ ਭਰਾ ਜਿਹੜੇ ਯਹੋਵਾਹ ਦੇ ਭਵਨ ਦੇ
੨੩ ਖ਼ਜ਼ਾਨੇ ਉਤੇ ਸਨ ੦ ਅਮਰਾਮੀਆਂ, ਯਿਸਹਾਰੀਆਂ,
੨੪ ਹਬਰੋਨੀਆਂ, ਉੱਜ਼ੀਏਲੀਆਂ ਵਿੱਚੋਂ, ੦ ਅਤੇ ਸ਼ਬੂਏਲ
ਗੇਰਸ਼ੋਮ ਦਾ ਪੁੱਤ੍ਰ, ਮੂਸਾ ਦਾ ਪੋਤ੍ਰਾ ਖ਼ਜ਼ਾਨੇ ਦਾ ਪ੍ਰਧਾਨ
੨੫ ਸੀ ੦ ਅਤੇ ਉਹ ਦੇ ਭਰਾ,—ਅਲੀਅਜ਼ਰ ਤੋਂ
ਰਹਬਯਾਹ ਉਹ ਦਾ ਪੁੱਤ੍ਰ ਜੰਮਿਆ ਤੇ ਯਸ਼ਆਯਾਹ
ਉਹ ਦਾ ਪੁੱਤ੍ਰ ਤੇ ਯੋਰਾਮ ਉਹ ਦਾ ਪੁੱਤ੍ਰ ਤੇ ਜ਼ਿਕਰੀ

੨੬ ਉਹ ਦਾ ਪੁੱਤ੍ਰ ਤੇ ਸ਼ਲੋਮੋਥ ਉਹ ਦਾ ਪੁੱਤ੍ਰ ੦ ਏਹ
ਸ਼ਲੋਮੋਥ ਤੇ ਉਹ ਦੇ ਭਰਾ ਸਾਰੀਆਂ ਪਵਿੱਤ੍ਰ ਵਸਤਾਂ
ਦੇ ਖ਼ਜ਼ਾਨੇ ਦੇ ਉੱਤੇ ਸਨ ਜਿਹੜੀਆਂ ਦਾਊਦ
ਪਾਤਸ਼ਾਹ ਤੇ ਪਿਤਰਾਂ ਦੇ ਘਰਾਣਿਆਂ ਦੇ ਮੁਖੀਆਂ ਤੇ
ਹਜ਼ਾਰਾਂ ਤੇ ਸੈਂਕੜਿਆਂ ਦੇ ਸਰਦਾਰਾਂ ਤੇ ਸੈਨਾ ਪਤੀਆਂ
੨੭ ਨੇ ਅਰਪਣ ਕੀਤੀਆਂ ਸਨ ੦ ਲੜਾਈਆਂ ਦੀ ਲੁੱਟ
ਵਿੱਚੋਂ ਉਨ੍ਹਾਂ ਨੇ ਪਰਮੇਸ਼ੁਰ ਦੇ ਭਵਨ ਦੇ ਉਸਾਰਨ
੨੮ ਲਈ ਉਨ੍ਹਾਂ ਨੂੰ ਅਰਪਣ ਕੀਤਾ ੦ ਨਾਲੇ ਜੋ ਕੁਝ
ਸਮੂਏਲ ਅਗੰਮ ਗਿਆਨੀ ਨੇ ਅਰ ਕੀਸ਼ ਦੇ ਪੁੱਤ੍ਰ
ਸ਼ਾਊਲ ਨੇ ਅਰ ਨੇਰ ਦੇ ਪੁੱਤ੍ਰ ਅਬਨੇਰ ਅਰ
ਸਰੂਯਾਹ ਦੇ ਪੁੱਤ੍ਰ ਯੋਆਬ ਨੇ ਅਰਪਣ ਕੀਤਾ ਸੀ
ਅਤੇ ਕਿਸੇ ਦੀ ਪਵਿੱਤ੍ਰ ਚੀਜ਼, ਉਹ ਸਭ ਸ਼ਲੋਮੋਥ ਤੇ
ਉਹ ਭਰਾਵਾਂ ਦੇ ਹੱਥ ਵਿੱਚ ਸੀ ॥
੨੯ ਯਿਸਹਾਰੀਆਂ ਵਿੱਚੋਂ ਕਨਨਯਾਹ ਤੇ ਉਹ ਦੇ ਪੁੱਤ੍ਰ
ਇਸਰਾਏਲ ਦੇ ਬਾਹਰਲੇ ਕੰਮ ਲਈ ਸਨ ਅਰਥਾਤ
੩੦ ਓਹ ਹੁਦੇਦਾਰ ਤੇ ਨਿਆਈ ਸਨ ੦ ਹਬਰੋਨੀਆਂ
ਵਿੱਚੋਂ ਹਸ਼ਬਯਾਹ ਤੇ ਉਹ ਦੇ ਭਰਾ ਇੱਕ ਹਜ਼ਾਰ
ਸੱਤ ਸੌ ਸੂਰਮੇ ਉਨ੍ਹਾਂ ਇਸਰਾਏਲੀਆਂ ਉੱਤੇ ਜਿਹੜੇ
ਯਰਦਨ ਦੇ ਪਾਰ ਪੱਛਮ ਦੀ ਵੱਲ ਸਨ ਯਹੋਵਾਹ
ਦੇ ਸਾਰੇ ਕੰਮ ਅਤੇ ਪਾਤਸ਼ਾਹ ਦੀ ਸੇਵਾ ਦੇ ਲਈ
੩੧ ਵੇਖ ਭਾਲ ਕਰਦੇ ਸਨ ੦ ਹਬਰੋਨੀਆਂ ਵਿੱਚ
ਯਰੀਯਾਹ ਹਬਰੋਨੀਆਂ ਦਾ ਮੁਖੀਆ ਉਨ੍ਹਾਂ ਦੇ ਪਿਤਰਾਂ
ਦੇ ਘਰਾਣਿਆਂ ਦੀਆਂ ਪੀੜ੍ਹੀਆਂ ਅਨੁਸਾਰ ਸੀ ।
ਦਾਊਦ ਪਾਤਸ਼ਾਹ ਦੇ ਚਾਲੀਵੇਂ ਵਰਹੇ ਵਿੱਚ ਓਹ
ਭਾਲੇ ਗਏ ਅਤੇ ਗਿਲਆਦ ਦੇ ਯਅਜ਼ੇਰ ਵਿੱਚ
੩੨ ਉਨ੍ਹਾਂ ਵਿੱਚੋਂ ਮਹਾਂ ਸੂਰਮੇ ਲੱਭੇ ਗਏ ੦ ਅਤੇ ਉਹ
ਦੇ ਭਰਾ ਦੋ ਹਜ਼ਾਰ ਸੱਤ ਸੌ ਸੂਰਮੇ ਅਤੇ ਪਿਤਰਾਂ ਦੇ
ਘਰਾਣਿਆਂ ਦੇ ਮੁਖੀਏ ਸਨ ਜਿਨ੍ਹਾਂ ਨੂੰ ਦਾਊਦ
ਪਾਤਸ਼ਾਹ ਨੇ ਰਊਬੇਨੀਆਂ ਤੇ ਗਾਦੀਆਂ ਤੇ ਮਨੱਸ਼ੀਆਂ
ਦੇ ਅੱਧੇ ਗੋਤ ਉੱਤੇ ਪਰਮੇਸ਼ੁਰ ਦੇ ਸਾਰੇ ਕੰਮਾਂ ਲਈ
ਤੇ ਪਾਤਸ਼ਾਹ ਦੇ ਰਾਜ ਕਾਜਾਂ ਦੇ ਲਈ ਥਾਪ ਰੱਖਿਆ ॥

## ਦਾਊਦ ਦੇ ਅਫ਼ਸਰ

੨੭ ਹੁਣ ਇਸਰਾਏਲੀ ਆਪਣੀ ਗਿਣਤੀ ਦੇ
ਅਨੁਸਾਰ ਜਿਹੜੇ ਪਿਤਰਾਂ ਦੇ ਘਰਾਣਿਆਂ ਦੇ ਮੁਖੀਏ
ਸਨ ਤੇ ਹਜ਼ਾਰਾਂ ਤੇ ਸੈਂਕੜਿਆਂ ਦੇ ਸਰਦਾਰ ਸਨ ਤੇ
ਉਨ੍ਹਾਂ ਦੇ ਅਫ਼ਸਰ ਜਿਹੜੇ ਵਾਰੀ ਵਾਲਿਆਂ ਦੀ ਹਰ
ਇੱਕ ਗੱਲ ਵਿੱਚ ਪਾਤਸ਼ਾਹ ਦੀ ਸੇਵਾ ਕਰਦੇ ਸਨ
ਅਰ ਵਰਹੇ ਦੇ ਬਾਰਾਂ ਮਹੀਨਿਆਂ ਵਿੱਚ ਮਹੀਨੇ ਦੇ
ਮਹੀਨੇ ਆਇਆ ਜਾਇਆ ਕਰਦੇ ਸਨ ਸੋ ਹਰੇਕ
੨ ਵਾਰੀ ਵਿੱਚ ਚੱਵੀ ਹਜ਼ਾਰ ਸਨ ੦ ਪਹਿਲੇ ਮਹੀਨੇ ਦੀ
ਪਹਿਲੀ ਵਾਰੀ ਉੱਤੇ ਜ਼ਬਦੀਏਲ ਦਾ ਪੁੱਤ੍ਰ
ਯਸ਼ਾਬਆਮ ਸੀ । ਉਸ ਦੀ ਵਾਰੀ ਵਿੱਚ ਚੱਵੀ
੩ ਹਜ਼ਾਰ ਸਨ ੦ ਪਰਸ ਦੇ ਪੁੱਤ੍ਰਾਂ ਵਿੱਚੋਂ ਉਹ ਸੀ ਅਤੇ
ਪਹਿਲੇ ਮਹੀਨੇ ਦੇ ਸੈਨਾ ਪਤੀਆਂ ਦਾ ਮੁਖੀਆ ਸੀ ੦
੪ ਅਰ ਦੂਜੇ ਮਹੀਨੇ ਦੀ ਵਾਰੀ ਉੱਤੇ ਅਹੋਹੀ ਦੋਦਈ
ਸੀ ਅਰ ਉਸ ਦੀ ਵਾਰੀ ਉੱਤੇ ਮਿਕਲੋਥ ਹਾਕਮ ਸੀ
ਅਤੇ ਉਹ ਦੀ ਵਾਰੀ ਵਿੱਚ ਚੱਵੀ ਹਜ਼ਾਰ ਸਨ ੦
੫ ਤੀਜੇ ਮਹੀਨੇ ਦੀ ਤੀਜੀ ਸੈਨਾ ਦਾ ਸਰਦਾਰ ਬਨਾਯਾਹ
ਸੀ ਜਿਹੜਾ ਯਹੋਯਾਦਾ ਪ੍ਰਧਾਨ ਜਾਜਕ ਦਾ ਪੁੱਤ੍ਰ ਸੀ
ਅਰ ਉਸ ਦੀ ਵਾਰੀ ਵਿੱਚ ਚੱਵੀ ਹਜ਼ਾਰ ਸਨ ੦
੬ ਇਹ ਉਹ ਬਨਾਯਾਹ ਹੈ ਜਿਹੜਾ ਤੀਹਾਂ ਵਿੱਚੋਂ ਮਹਾਂ
ਸੂਰਮਾ ਸੀ, ਅਰ ਉਨ੍ਹਾਂ ਤੀਹਾਂ ਦੇ ਉੱਤੇ ਸੀ, ਅਰ
ਉਸ ਦੀ ਵਾਰੀ ਵਿੱਚ ਉਸ ਦਾ ਪੁੱਤ੍ਰ ਅੰਮੀਜ਼ਾਬਾਦ
੭ ਸੀ ੦ ਚੌਥੇ ਮਹੀਨੇ ਦੇ ਲਈ ਚੌਥਾ ਸਰਦਾਰ ਯੋਆਬ
ਦਾ ਭਰਾ ਅਸਾਹੇਲ ਸੀ ਅਰ ਉਸ ਦੇ ਪਿੱਛੋਂ ਉਸ ਦਾ
ਪੁੱਤ੍ਰ ਜ਼ਬਦਯਾਹ ਸੀ ਅਰ ਉਸ ਦੀ ਵਾਰੀ ਵਿੱਚ ਚੱਵੀ
੮ ਹਜ਼ਾਰ ਸਨ ੦ ਪੰਜਵੇਂ ਮਹੀਨੇ ਦੇ ਲਈ ਪੰਜਵਾਂ ਸਰਦਾਰ
ਸ਼ਮਹੂਥ ਇਜ਼ਰਾਹੀ ਸੀ, ਅਰ ਉਸ ਦੀ ਵਾਰੀ ਵਿੱਚ
੯ ਚੱਵੀ ਹਜ਼ਾਰ ਸਨ ੦ ਛੇਵੇਂ ਮਹੀਨੇ ਦੇ ਲਈ ਛੇਵਾਂ
ਸਰਦਾਰ ਤਕੋਈ ਇੱਕੇਸ਼ ਦਾ ਪੁੱਤ੍ਰ ਈਰਾ ਸੀ, ਅਰ
੧੦ ਉਸ ਦੀ ਵਾਰੀ ਵਿੱਚ ਚੱਵੀ ਹਜ਼ਾਰ ਸਨ ੦ ਸੱਤਵੇਂ
ਮਹੀਨੇ ਦੇ ਲਈ ਸੱਤਵਾਂ ਸਰਦਾਰ ਇਫਰਾਈਮੀਆਂ
ਵਿੱਚੋਂ ਹੇਲਸ ਪਲੋਨੀ ਸੀ, ਅਰ ਉਸ ਦੀ ਵਾਰੀ
੧੧ ਵਿੱਚ ਚੱਵੀ ਹਜ਼ਾਹ ਸਨ ੦ ਅੱਠਵੇਂ ਮਹੀਨੇ ਦੇ ਲਈ
ਅੱਠਵਾਂ ਸਰਦਾਰ ਹੱਸ਼ਾਰੀ ਸਿਬਕਈ ਜ਼ਰਹੀਆਂ
ਵਿੱਚੋਂ ਸੀ, ਅਰ ਉਸ ਦੀ ਵਾਰੀ ਵਿੱਚ ਚੱਵੀ
੧੨ ਹਜ਼ਾਰ ਸਨ ੦ ਨੌਵੇਂ ਮਹੀਨੇ ਲਈ ਨੌਵਾਂ ਸਰਦਾਰ
ਬਿਨਯਾਮੀਨੀਆਂ ਵਿੱਚੋਂ ਅਨਥੋਥੀ ਅਬੀਅਜ਼ਰ ਸੀ,
ਅਤੇ ਉਸ ਦੀ ਵਾਰੀ ਵਿੱਚ ਚੱਵੀ ਹਜ਼ਾਰ ਸਨ ੦
੧੩ ਦਸਵੇਂ ਮਹੀਨੇ ਲਈ ਦਸਵਾਂ ਸਰਦਾਰ ਜ਼ਰਹੀਆਂ
ਵਿੱਚੋਂ ਮਹਰਈ ਨਟੋਫਾਥੀ ਸੀ, ਅਰ ਉਸ ਦੀ ਵਾਰੀ

੧੪ ਵਿੱਚ ਚੱਵੀ ਹਜ਼ਾਰ ਸਨ ੦ ਯਾਰਵੇਂ ਮਹੀਨੇ ਲਈ
ਯਾਰਵਾਂ ਸਰਦਾਰ ਇਫਰਾਈਮੀਆਂ ਵਿੱਚੋਂ ਫਿਰਾਥੋਨੀ
ਬਨਾਯਾਹ ਸੀ, ਅਰ ਉਸ ਦੀ ਵਾਰੀ ਵਿੱਚ ਚੱਵੀ
੧੫ ਹਜ਼ਾਰ ਸਨ ੦ ਬਾਰ੍ਵੇਂ ਮਹੀਨੇ ਲਈ ਬਾਰ੍ਵਾਂ ਸਰਦਾਰ
ਆਥਨੀਏਲ ਤੋਂ ਨਟੋਫਾਥੀ ਹਲਦਈ ਸੀ ਅਰ ਉਸ
ਦੀ ਵਾਰੀ ਵਿੱਚ ਚੱਵੀ ਹਜ਼ਾਰ ਸਨ ॥

੧੬ ਉਪਰੰਤ ਇਸਰਾਏਲ ਦਿਆਂ ਗੋਤਾਂ ਦੇ ਉੱਤੇ,—
ਰਊਬੇਨੀਆਂ ਦਾ ਹਾਕਮ ਜ਼ਿਕਰੀ ਦਾ ਪੁੱਤ੍ਰ
ਅਲੀਅਜ਼ਰ ਸੀ। ਸ਼ਿਮਓਨੀਆਂ ਦਾ ਮਆਕਾਹ ਦਾ
੧੭ ਪੁੱਤ੍ਰ ਸ਼ਫਟਯਾਹ ੦ ਲੇਵੀਆਂ ਦਾ, ਕਮੂਏਲ ਦਾ ਪੁੱਤ੍ਰ
੧੮ ਹਸ਼ਬਯਾਹ, ਹਾਰੂਨੀਆਂ ਦਾ, ਸਾਦੋਕ ੦ ਯਹੂਦਾਹ
ਦਾ, ਦਾਊਦ ਦੇ ਭਰਾਵਾਂ ਵਿੱਚੋਂ ਅਲੀਹੂ।
ਯਿੱਸਾਕਾਰ ਦਾ, ਮੀਕਾਏਲ ਦਾ ਪੁੱਤ੍ਰ ਆਮਰੀ ੦
੧੯ ਜ਼ਬੂਲੁਨ ਦਾ, ਓਬਦਯਾਹ ਦਾ ਪੁੱਤ੍ਰ ਯਿਸ਼ਮਅਯਾਹ।
ਨਫਤਾਲੀ ਦਾ, ਅਜ਼ਰੀਏਲ ਦਾ ਪੁੱਤ੍ਰ ਯਰੀਮੋਥ ੦
੨੦ ਅਫਰਾਈਮੀਆਂ ਦਾ, ਅਜ਼ਜ਼ਯਾਹ ਦਾ ਪੁੱਤ੍ਰ ਹੋਸ਼ੇਆ।
ਮਨੱਸ਼ਹ ਦੇ ਅੱਧੀ ਗੋਤ ਦਾ, ਪਦਾਯਾਹ ਦਾ ਪੁੱਤ੍ਰ
੨੧ ਯੋਏਲ ੦ ਮਨੱਸ਼ਹ ਦੇ ਅੱਧੇ ਗੋਤ ਦਾ ਗਿਲਆਦ
ਵੱਲ ਜ਼ਕਰਯਾਹ ਦਾ ਪੁੱਤ੍ਰ ਯਿੱਦੋ। ਬਿਨਯਾਮੀਨ
੨੨ ਦਾ, ਅਬ੍ਨੇਰ ਦਾ ਪੁੱਤ੍ਰ ਯਅਸੀਏਲ ੦ ਦਾਨ ਦਾ,
ਯਰੋਹਾਮ ਦਾ ਪੁੱਤ੍ਰ ਅਜ਼ਰਏਲ। ਏਹ ਇਸਰਾਏਲ
ਦਿਆਂ ਗੋਤਾਂ ਦੇ ਸਰਦਾਰ ਸਨ ॥

੨੩ ਅਰ ਦਾਊਦ ਨੇ ਉਨ੍ਹਾਂ ਦੀ ਗਿਣਤੀ ਨਾ ਕੀਤੀ
ਜਿਹੜੇ ਵੀਹਾਂ ਵਰਿਹਾਂ ਅਤੇ ਇਸ ਤੋਂ ਘੱਟ ਉਮਰ
ਵਾਲੇ ਸਨ, ਕਿਉਂ ਜੋ ਯਹੋਵਾਹ ਨੇ ਬਚਨ ਕੀਤਾ
ਸੀ ਭਈ ਮੈਂ ਇਸਰਾਏਲੀਆਂ ਨੂੰ ਅਕਾਸ਼ ਦੇ
੨੪ ਤਾਰਿਆਂ ਵਾਂਙੁ ਵਧਾਵਾਂਗਾ ੦ ਸਰੂਯਾਹ ਦੇ ਪੁੱਤ੍ਰ
ਯੋਆਬ ਨੇ ਗਿਣਤੀ ਕਰਨ ਦਾ ਅਰੰਭ ਕੀਤਾ
ਪਰ ਸਮਾਪਤ ਨਾ ਕੀਤਾ, ਇਸੇ ਕਾਰਨ ਕਿ ਇਸਰਾਏਲ
ਉੱਤੇ ਕ੍ਰੋਧ ਹੋਇਆ ਅਰ ਉਹ ਗਿਣਤੀ ਦਾਊਦ
ਪਾਤਸ਼ਾਹ ਦੇ ਇਤਹਾਸ ਦੇ ਵਰਨਨ ਵਿੱਚ ਨਹੀਂ
੨੫ ਲਿਖੀ ਗਈ ੦ ਅਰ ਪਾਤਸ਼ਾਹ ਦੇ ਭੰਡਾਰਾਂ ਉੱਤੇ
ਅਦੀਏਲ ਦਾ ਪੁੱਤ੍ਰ ਅਜ਼ਮਾਵਥ ਸੀ, ਅਰ ਖੇਤਾਂ
ਵਿੱਚ, ਨਗਰਾਂ ਵਿੱਚ, ਪਿੰਡਾਂ ਵਿੱਚ ਅਰ ਗੜ੍ਹਾਂ ਵਿੱਚ
ਦੇ ਭੰਡਾਰਾਂ ਉੱਤੇ ਉੱਜ਼ੀਯਾਹ ਦਾ ਪੁੱਤ੍ਰ ਯਹੋਨਾਥਾਨ
੨੬ ਸੀ ੦ ਅਤੇ ਖੇਤਾਂ ਵਾਲਿਆਂ ਉੱਤੇ ਜਿਹੜੇ ਧਰਤੀ ਨੂੰ
ਵਾਹੁੰਦੇ ਬੀਜਦੇ ਸਨ ਕਲੂਬ ਦਾ ਪੁੱਤ੍ਰ ਅਜ਼ਰੀ ਸੀ ੦
੨੭ ਅਰ ਦਾਖ ਦੇ ਬਾਗਾਂ ਉੱਤੇ ਸ਼ਿਮਈ ਰਾਮਾਥੀ ਸੀ,
ਅਰ ਦਾਖ ਦੀ ਪੈਦਾਵਾਰੀ ਉੱਤੇ ਅਰ ਦਾਖ ਰਸ ਦੇ
੨੮ ਜ਼ਖੀਰੇ ਉੱਤੇ ਜ਼ਬਦੀ ਸ਼ਿਫਮੀ ਵਾਲਾ ਸੀ ੦ ਅਤੇ
ਜ਼ੈਤੂਨ ਦੇ ਬਾਗਾਂ ਅਤੇ ਗੁੱਲ੍ਰ ਦੇ ਬੂਟਿਆਂ ਉੱਤੇ
ਜਿਹੜੇ ਨਿਵਾਣਾਂ ਵਿੱਚ ਸਨ, ਬਆਲ-ਹਨਾਨ ਗਦੇਰੀ
ਸੀ, ਅਤੇ ਯੋਆਸ਼ ਤੇਲ ਦੇ ਜ਼ਖੀਰੇ ਉੱਤੇ ਸੀ ੦
੨੯ ਅਤੇ ਗਊਆਂ ਬਲਦਾਂ ਦੇ ਵੱਗਾਂ ਉੱਤੇ ਜਿਹੜੇ
ਸ਼ਾਰੋਨ ਵਿੱਚ ਚਰਦੇ ਸਨ, ਸ਼ਿਟਰਈ ਸ਼ਾਰੋਨੀ ਸੀ
ਅਰ ਅਦਲਾਇ ਦਾ ਪੁੱਤ੍ਰ ਸ਼ਾਫਾਟ ਉਨ੍ਹਾਂ ਵੱਗਾਂ ਉੱਤੇ
ਸੀ ਜਿਹੜੇ ਨਿਵਾਣਾਂ ਵਿੱਚ ਚਰਦੇ ਹੁੰਦੇ ਸਨ, ੦
੩੦ ਅਰ ਓਬੀਲ ਇਸ਼ਮਾਏਲੀ ਊਠਾਂ ਉੱਤੇ ਸੀ ਅਤੇ
੩੧ ਖੋਤਿਆਂ ਉੱਤੇ ਯਹਦੇਯਾਹ ਮੇਰੋਨੀ ਸੀ ੦ ਅਰ
ਯਾਜ਼ੀਜ਼ ਹਗਰੀ ਇੱਜੜਾਂ ਉੱਤੇ ਸੀ। ਏਹ ਸਭ
ਦਾਊਦ ਪਾਤਸ਼ਾਹ ਦੇ ਮਾਲ ਉੱਤੇ ਠਹਿਰਾਏ ਹੋਏ
੩੨ ਸਨ ੦ ਅਰ ਦਾਊਦ ਦਾ ਚਾਚਾ ਯੋਨਾਥਾਨ ਵੀ
ਵਜ਼ੀਰ, ਬੁੱਧਵਾਨ ਅਰ ਲਿਖਾਰੀ ਸੀ, ਅਰ
ਯਹੀਏਲ ਹਕਮੋਨੀ ਦਾ ਪੁੱਤ੍ਰ ਰਾਜ ਕੁਮਾਰਾਂ ਦੇ
੩੩ ਨਾਲ ਰਹਿੰਦਾ ਸੀ ੦ ਅਰ ਅਹੀਤੋਫਲ ਪਾਤਸ਼ਾਹ ਦਾ
ਮੰਤ੍ਰੀ ਸੀ ਅਰ ਹੂਸ਼ਈ ਅਰਕੀ ਪਾਤਸ਼ਾਹ ਦਾ ਮਿੱਤ੍ਰ
੩੪ ਸੀ ੦ ਅਰ ਅਹੀਤੋਫਲ ਦੇ ਪਿੱਛੋਂ ਯਹੋਯਾਦਾ
ਬਨਾਯਾਹ ਦਾ ਪੁੱਤ੍ਰ, ਅਰ ਅਬਯਾਥਾਰ ਸਨ, ਅਰ
ਯੋਆਬ ਪਾਤਸ਼ਾਹ ਦੇ ਦਲ ਦਾ ਸੈਨਾਪਤੀ ਸੀ ॥

## ਸੁਲੇਮਾਨ ਦਾ ਪਾਤਸ਼ਾਹ ਹੋਣਾ

੨੮ ਦਾਊਦ ਨੇ ਇਸਰਾਏਲ ਦੇ ਸਾਰਿਆਂ ਸਰਦਾਰਾਂ
ਨੂੰ, ਅਰਥਾਤ ਗੋਤਾਂ ਦੇ ਸਰਦਾਰਾਂ ਨੂੰ ਅਤੇ ਉਨ੍ਹਾਂ
ਮੰਡਲੀਆਂ ਦੇ ਸਰਦਾਰਾਂ ਨੂੰ, ਜਿਹੜੇ ਵਾਰੋਵਾਰੀ
ਪਾਤਸ਼ਾਹ ਦੀ ਸੇਵਾ ਕਰਦੇ ਸਨ ਅਤੇ ਹਜ਼ਾਰਾਂ
ਦੇ ਸਰਦਾਰਾਂ ਨੂੰ, ਸੈਂਕੜਿਆਂ ਦੇ ਸਰਦਾਰਾਂ ਨੂੰ,
ਪਾਤਸ਼ਾਹ ਅਤੇ ਉਸ ਦੇ ਪੁੱਤ੍ਰਾਂ ਦੇ ਸਾਰੇ ਮਾਲ ਮਤੇ ਦੇ
ਸਰਦਾਰਾਂ ਨੂੰ, ਹੁੱਦੇਦਾਰਾਂ ਨੂੰ, ਸੂਰਮਿਆਂ ਨੂੰ, ਅਤੇ
ਸਾਰੇ ਮਹਾਂ ਬਲੀਆਂ ਨੂੰ ਯਰੂਸ਼ਲਮ ਵਿੱਚ ਇਕੱਠਿਆਂ
੨ ਕੀਤਾ ੦ ਤਾਂ ਦਾਊਦ ਪਾਤਸ਼ਾਹ ਆਪਣੇ ਪੱਬਾਂ ਦੇ
ਭਾਰ ਉੱਠ ਖੜਾ ਹੋਇਆ, ਅਰ ਆਖਿਆ, ਹੇ
ਮੇਰੇ ਭਾਈਓ, ਅਰ ਹੇ ਮੇਰੀ ਪਰਜਾ, ਮੇਰੀ ਸੁਣੋ ! ਮੇਰੇ

ਮਨ ਵਿੱਚ ਸੀ ਭਈ ਮੈਂ ਯਹੋਵਾਹ ਦੇ ਨੇਮ ਦੇ ਸੰਦੂਕ
ਦੇ ਲਈ ਸੁਖ ਅਸਥਾਨ ਅਤੇ ਸਾਡੇ ਪਰਮੇਸ਼ੁਰ
ਦੇ ਪੈਰਾਂ ਦੇ ਤਲੇ ਦੀ ਚੌਂਕੀ ਬਣਾਵਾਂ, ਅਰ ਮੈਂ
ਉਸ ਦੇ ਬਣਾਉਣ ਦੇ ਲਈ ਤਿਆਰੀ ਕੀਤੀ ਸੀ ੦
੩ ਪਰ ਪਰਮੇਸ਼ੁਰ ਨੇ ਮੈਨੂੰ ਆਖਿਆ, ਤੂੰ ਮੇਰੇ ਨਾਮ
ਦੇ ਲਈ ਭਵਨ ਨਾ ਬਣਾ ਇਸ ਕਰਕੇ ਜੋ ਤੂੰ
ਇੱਕ ਜੋਧਾ ਹੈ ਅਤੇ ਤੂੰ ਲਹੂ ਵਗਾਇਆ ਹੈ, ੦
੪ ਪਰੰਤੂ ਯਹੋਵਾਹ ਇਸਰਾਏਲ ਦੇ ਪਰਮੇਸ਼ੁਰ ਨੇ ਮੈਨੂੰ
ਮੇਰੇ ਪਿਤਾ ਦੇ ਸਾਰੇ ਕੁਟੰਬ ਵਿੱਚੋਂ ਚੁਣ ਲਿਆ
ਜੋ ਮੈਂ ਇਸਰਾਏਲ ਦੇ ਉੱਤੇ ਸਦਾ ਤੋੜੀ ਪਾਤਸ਼ਾਹ
ਹੋਵਾਂ ਕਿਉਂ ਜੋ ਉਸ ਨੇ ਯਹੂਦਾਹ ਨੂੰ ਆਗੂ ਹੋਣ ਦੇ
ਲਈ ਚੁਣ ਕੇ ਕੱਢਿਆ ਅਤੇ ਯਹੂਦਾਹ ਦੇ ਕੁਟੰਬ
ਵਿੱਚੋਂ ਮੇਰੇ ਪਿਉ ਦੇ ਟੱਬਰ ਨੂੰ ਅਤੇ ਮੇਰੇ ਪਿਤਾ
ਦੇ ਪੁੱਤ੍ਰਾਂ ਵਿੱਚੋਂ ਮੈਨੂੰ ਪਸੰਦ ਕੀਤਾ ਜੋ ਮੈਨੂੰ
ਸਾਰੇ ਇਸਰਾਏਲ ਦਾ ਪਾਤਸ਼ਾਹ ਅਸਥਾਪਨ ਕਰੇ ੦
੫ ਅਰ ਮੇਰਿਆਂ ਸਾਰਿਆਂ ਪੁੱਤ੍ਰਾਂ ਵਿਚੋਂ (ਹਾਂ, ਯਹੋਵਾਹ
ਨੇ ਮੈਨੂੰ ਬਹੁਤ ਪੁੱਤ੍ਰ ਬਖਸ਼ ਦਿੱਤੇ ਹਨ) ਉਸ
ਨੇ ਮੇਰੇ ਪੁੱਤ੍ਰ ਸੁਲੇਮਾਨ ਨੂੰ ਪਸੰਦ ਕੀਤਾ ਭਈ ਯਹੋਵਾਹ
ਦੇ ਰਾਜ ਵਿੱਚ ਇਸਰਾਏਲ ਦੀ ਗੱਦੀ ਉੱਤੇ
੬ ਬਰਾਜਮਾਨ ਹੋਵੇ ੦ ਅਰ ਉਸ ਨੇ ਮੈਨੂੰ ਕਿਹਾ, ਤੇਰਾ
ਪੁੱਤ੍ਰ ਸੁਲੇਮਾਨ ਮੇਰੇ ਲਈ ਭਵਨ ਅਰ ਦਰਬਾਰਾਂ
ਨੂੰ ਬਣਾਵੇਗਾ ਕਿਉਂ ਜੋ ਮੈਂ ਉਸ ਨੂੰ ਚੁਣ ਲਿਆ ਹੈ
ਜੋ ਮੇਰਾ ਪੁੱਤ੍ਰ ਹੋਵੇ ਅਰ ਮੈਂ ਉਸ ਦਾ ਪਿਤਾ ਹੋਵਾਂ ੦
੭ ਅਤੇ ਜੇ ਉਹ ਮੇਰੇ ਨਿਆਵਾਂ ਅਤੇ ਮੇਰਿਆਂ ਹੁਕਮਾਂ ਦੇ
ਮੰਨਣ ਵਿੱਚ ਪੱਕਾ ਰਹੇਗਾ, ਜਿਵੇਂ ਇਸ ਵੇਲੇ ਹੈ ਤਾਂ
ਮੈਂ ਉਸ ਦਾ ਰਾਜ ਸਦਾ ਤੋੜੀ ਇਸਥਿਰ ਕਰਾਂਗਾ ੦
੮ ਇਸ ਲਈ ਹੁਣ ਸਾਰੇ ਇਸਰਾਏਲ ਦੇ ਵੇਖਦਿਆਂ,
ਅਰਥਾਤ ਯਹੋਵਾਹ ਦੀ ਸਭਾ ਦੇ ਅੱਗੇ ਅਰ ਸਾਡੇ
ਪਰਮੇਸ਼ੁਰ ਦੇ ਸੁਣਨ ਵਿੱਚ ਤੁਹਾਨੂੰ ਮੱਤ ਦਿੰਦਾ ਹਾਂ
ਭਈ ਤੁਸੀਂ ਯਹੋਵਾਹ ਆਪਣੇ ਪਰਮੇਸ਼ੁਰ ਦੀਆਂ
ਸਾਰੀਆਂ ਆਗਿਆਂ ਉੱਤੇ ਧਿਆਨ ਰੱਖੋ, ਅਰ ਭਾਲ
ਢੂੰਢ ਕੀਤਾ ਕਰੋ ਤਾਂ ਜੋ ਤੁਸੀਂ ਇਸ ਚੰਗੇ ਦੇਸ
ਦੇ ਮਾਲਕ ਹੋਵੋ ਅਰ ਆਪਣੇ ਪਿੱਛੋਂ ਆਪਣੀ
ਸੰਤਾਨ ਨੂੰ ਸਦਾ ਦੇ ਅਧਕਾਰ ਲਈ ਛੱਡ ਜਾਓ ॥
੯ ਤੂੰ ਹੇ ਮੇਰੇ ਪੱਤ੍ਰ ਸੁਲੇਮਾਨ, ਤੂੰ ਆਪਣੇ ਪਿਤਾ
ਦੇ ਪਰਮੇਸ਼ੁਰ ਨੂੰ ਜਾਣ ਅਰ ਪੱਕੇ ਮਨ ਨਾਲ, ਅਰ
ਚਿੱਤ ਦੇ ਪ੍ਰੇਮ ਨਾਲ ਉਸ ਦੀ ਟਹਿਲ ਸੇਵਾ ਕਰ,
ਕਿਉਂ ਜੋ ਯਹੋਵਾਹ ਸਾਰਿਆਂ ਮਨਾਂ ਦੀ ਪਰੀਛਾ
ਕਰਦਾ ਹੈ ਅਰ ਧਿਆਨ ਦੇ ਸਾਰੇ ਫੁਰਨਿਆਂ ਦਾ
ਗਿਆਤਾ ਹੈ । ਜੇ ਤੂੰ ਉਸ ਨੂੰ ਖੋਜੇਂਗਾ ਤਾਂ ਉਹ
ਤੈਥੋਂ ਲਭਿਆ ਜਾਏਗਾ ਪਰ ਜੇ ਤੂੰ ਉਸ ਨੂੰ ਤਿਆਗ
ਛੱਡੇਂਗਾ ਤਾਂ ਉਹ ਤੈਨੂੰ ਸਦੀਪਕਾਲ ਤੋੜੀ ਤਿਆਗ
੧੦ ਛੱਡੇਗਾ ੦ ਹੁਣ ਵੇਖ, ਕਿਉਂ ਜੋ ਯਹੋਵਾਹ ਨੇ ਤੈਨੂੰ
ਚੁਣਿਆ ਹੈ, ਜੋ ਤੂੰ ਪਵਿੱਤ੍ਰ ਅਸਥਾਨ ਦੇ ਲਈ ਇੱਕ
ਭਵਨ ਬਣਾਵੇਂ । ਉਠ, ਤਕੜਾ ਹੋ, ਅਰ ਉਸ ਨੂੰ
ਬਣਾ ! ॥
੧੧ ਤਾਂ ਦਾਊਦ ਨੇ ਆਪਣੇ ਪੁੱਤ੍ਰ ਸੁਲੇਮਾਨ ਨੂੰ ਉਸ
ਦੇ ਦਲਾਨਾਂ ਦਾ, ਉਸ ਦੇ ਘਰਾਂ ਦਾ, ਉਸ ਦੇ
ਭੰਡਾਰਾਂ ਦਾ, ਉਸ ਦੀਆਂ ਉਪਰਲੀਆਂ ਕੋਠੜੀਆਂ
ਦਾ, ਉਸ ਦੀਆਂ ਅੰਦਰਲੀਆਂ ਕੋਠੜੀਆਂ ਦਾ,
ਅਤੇ ਉਸ ਦੀ ਪਰਾਹਚਿਤ ਦਾ ਅਸਥਾਨ ਦਾ ਨਕਸ਼ਾ
੧੨ ਦਿੱਤਾ ੦ ਅਤੇ ਉਨ੍ਹਾਂ ਸਭਨਾਂ ਦਾ ਨਕਸ਼ਾ ਜਿਹੜਾ
ਉਹ ਦੇ ਆਤਮਾ ਵਿੱਚ ਸੀ, ਅਰਥਾਤ ਯਹੋਵਾਹ ਦੇ
ਭਵਨ ਦੇ ਵਿਹੜਿਆਂ ਦਾ, ਇਰਦੇ ਗਿਰਦੇ ਦੀਆਂ
ਕੋਠੜੀਆਂ ਦਾ, ਪਰਮੇਸ਼ੁਰ ਦੇ ਘਰ ਦੇ ਭੰਡਾਰਾਂ ਦਾ,
ਚੜ੍ਹਾਈਆਂ ਹੋਈਆਂ ਵਸਤਾਂ ਦੇ ਖਜ਼ਾਨਿਆਂ ਦਾ ੦
੧੩ ਅਰ ਜਾਜਕਾਂ ਅਰ ਲੇਵੀਆਂ ਦੀਆਂ ਵਾਰੀ ਦਾਰੀਆਂ
ਦਾ, ਅਰ ਯਹੋਵਾਹ ਦੇ ਭਵਨ ਦੀ ਟਹਿਲ ਸੇਵਾ ਦੇ
ਸਾਰੇ ਕਾਰਜ ਦੇ ਲਈ, ਅਤੇ ਯਹੋਵਾਹ ਦੇ ਭਵਨ ਦੀ
੧੪ ਭਗਤੀ ਦੇ ਸਾਰੇ ਭਾਂਡਿਆਂ ਦੇ ਲਈ ੦ ਅਤੇ ਸੋਨੇ
ਦੇ ਭਾਂਡਿਆਂ ਦੇ ਲਈ ਸੋਨਾ ਤੋਲ ਕੇ ਦਿੱਤਾ, ਹਰੇਕ
ਪ੍ਰਕਾਰ ਦੀ ਸੇਵਾ ਦੇ ਸਾਰੇ ਭਾਂਡਿਆਂ ਦੇ ਲਈ ਅਰ
ਚਾਂਦੀ ਦੇ ਸਾਰੇ ਭਾਂਡਿਆਂ ਦੇ ਲਈ ਰੁੱਪਾ ਤੋਲ ਦਿੱਤਾ.
ਸਭ ਪ੍ਰਕਾਰ ਦੀ ਟਹਿਲ ਸੇਵਾ ਦੇ ਸਾਰੇ ਭਾਂਡਿਆਂ
੧੫ ਦੇ ਲਈ ੦ ਅਤੇ ਸੁਨਹਿਰੀ ਦੀਵਟ ਅਰ ਉਨ੍ਹਾਂ ਦੇ
ਸੁਨਹਿਰੀ ਦੀਵਿਆਂ ਦੇ ਲਈ ਵੀ ਤੋਲ ਨਾਲ ਦਿੱਤਾ,
ਹਰੇਕ ਦੀਵਟ ਅਰ ਉਸ ਦੇ ਦੀਵਿਆਂ ਦੇ ਲਈ
ਸੋਨਾ ਤੋਲ ਨਾਲ ਦਿੱਤਾ ਅਰ ਚਾਂਦੀ ਦੀਆਂ ਦੀਵਟਾਂ
ਦੇ ਲਈ ਚਾਂਦੀ ਤੋਲ ਦਿੱਤੀ, ਹਰੇਕ ਦੀਵਟ ਅਰ
ਉਸ ਦੇ ਦੀਵਿਆਂ ਦੇ ਲਈ, ਜਿਵੇਂ ਹਰੇਕ ਦੀਵਟ
ਦੇ ਕੰਮ ਨੂੰ ਲੋੜੀਦਾ ਸੀ, ਚਾਂਦੀ ਤੋਲ ਨਾਲ ਦਿੱਤੀ ੦
੧੬ ਅਰ ਚੜ੍ਹਾਵਤ ਦੀ ਰੋਟੀ ਦੀਆਂ ਮੇਜ਼ਾਂ ਦੀ ਮਿਣਤੀ

ਦੇ ਅਨੁਸਾਰ ਹਰੇਕ ਮੇਜ਼ ਲਈ ਸੋਨਾ ਤੋਲ ਦਿੱਤਾ
੧੭ ਅਰ ਚਾਂਦੀ ਦੀਆਂ ਮੇਜ਼ਾਂ ਦੇ ਲਈ ਚਾਂਦੀ ੦ ਅਤੇ
ਤ੍ਰਿਸੂਲੀਆਂ ਅਰ ਬਾਟਾਂ ਅਰ ਕਟੋਰਿਆਂ ਦੇ ਲਈ
ਕੁੰਦਨ ਸੋਨਾ ਦਿੱਤਾ, ਅਰ ਸੁਨਹਿਰੀ ਛੰਨਿਆਂ ਦੇ
ਲਈ ਹਰੇਕ ਛੰਨੇ ਦੇ ਲਈ ਸੋਨਾ ਤੋਲ ਨਾਲ ਦਿੱਤਾ
ਅਰ ਚਾਂਦੀ ਦੇ ਛੰਨਿਆਂ ਦੇ ਲਈ ਹਰੇਕ ਛੰਨੇ ਦੇ
੧੮ ਲਈ ਰੁੱਪਾ ਤੋਲ ਨਾਲ ਦਿੱਤਾ, ੦ ਅਤੇ ਧੂਪ ਦੀ
ਜਗਵੇਦੀ ਦੇ ਲਈ ਕੁੰਦਨ ਸੋਨਾ ਤੋਲ ਦਿੱਤਾ ਅਰ
ਕਰੂਬੀਆਂ ਦੇ ਸੁਨਹਿਰੀ ਰਥ ਦੇ ਨਮੂਨੇ ਦੇ ਅਨੁਸਾਰ
ਜਿਹੜੇ ਖੰਭ ਪਸਾਰੇ ਹੋਏ ਯਹੋਵਾਹ ਦੇ ਨੇਮ ਦੇ
੧੯ ਸੰਦੂਕ ਉੱਤੇ ਪੜਦਾ ਕਰਦੇ ਹਨ ੦ ਦਾਊਦ ਬੋਲਿਆ,
ਏਹ ਸੱਭੇ ਲਿਖਤ ਨਾਲ ਯਹੋਵਾਹ ਨੇ ਆਪਣੇ
ਹੱਥ ਦੇ ਰਾਹੀਂ ਜੋ ਮੇਰੇ ਉੱਤੇ ਸੀ ਇਸ ਨਕਸ਼ੇ
੨੦ ਦੇ ਸਾਰੇ ਕੰਮ ਮੈਨੂੰ ਸਿਖਾਏ ੦ ਅਰ ਦਾਊਦ ਨੇ
ਆਪਣੇ ਪੁੱਤ੍ਰ ਸੁਲੇਮਾਨ ਨੂੰ ਆਖਿਆ, ਤਕੜਾ ਅਤੇ
ਸੂਰਮਾ ਹੋ, ਅਤੇ ਕੰਮ ਕਰ, ਡਰੀਂ ਨਾਂ, ਅਰ ਘਾਬਰ
ਠਰੀਂ, ਕਿਉਂ ਜੋ ਯਹੋਵਾਹ ਪਰਮੇਸ਼ੁਰ, ਅਰਥਾਤ ਮੇਰਾ
ਪਰਮੇਸ਼ੁਰ ਤੇਰੇ ਅੰਗ ਸੰਗ ਹੈ, ਉਹ ਤੈਨੂੰ ਨਾ ਭੁੱਲੇਗਾ ਨਾ
ਤੈਨੂੰ ਤਿਆਗੇਗਾ ਜਦ ਤੋੜੀ ਕਿ ਯਹੋਵਾਹ ਦੇ ਭਵਨ
ਦੀ ਟਹਿਲ ਸੇਵਾ ਲਈ ਸਾਰਾ ਕੰਮ ਸੰਪੂਰਨ ਨਾ
੨੧ ਹੋਵੇ ! ੦ ਅਰ ਵੇਖ, ਜਾਜਕਾਂ ਅਰ ਲੇਵੀਆਂ ਦੀਆਂ
ਵਾਰੀਆਂ ਪਰਮੇਸ਼ੁਰ ਦੇ ਭਵਨ ਦੀ ਸਾਰੀ ਟਹਿਲ
ਸੇਵਾ ਦੇ ਲਈ ਹਾਜ਼ਰ ਹਨ ਅਰ ਹਰ ਪਰਕਾਰ
ਦੇ ਕਾਰਜ ਲਈ ਸੱਭੇ ਪੁਰਸ਼ ਜਿਹੜੇ ਹਰ ਪਰਕਾਰ
ਦੀ ਸੇਵਾ ਵਿੱਚ ਚਤਰ ਹਨ, ਤੇਰੇ ਸੰਗ ਹੋਣਗੇ, ਨਾਲੇ
ਸਰਦਾਰ ਅਤੇ ਸਾਰੇ ਲੋਕ ਤੇਰੀ ਆਗਿਆ ਵਿੱਚ
ਹੋਣਗੇ ॥

੨੯ ਦਾਊਦ ਪਾਤਸ਼ਾਹ ਨੇ ਸਾਰੀ ਸਭਾ ਨੂੰ
ਆਖਿਆ, ਮੇਰਾ ਪੁੱਤ੍ਰ ਸੁਲੇਮਾਨ ਜੋ ਇਕੱਲਾ
ਪਰਮੇਸ਼ੁਰ ਨੇ ਚੁਣ ਲਿਆ ਹੈ ਅਜੇ ਬਾਲਕ ਅਤੇ ਮਸੂਮ
ਹੈ, ਅਰ ਕੰਮ ਬਹੁਤ ਵੱਡਾ ਹੈ ਕਿਉਂ ਜੋ ਉਹ ਭਵਨ
ਮਨੁੱਖ ਦੇ ਲਈ ਨਹੀਂ ਸਗੋਂ ਯਹੋਵਾਹ ਪਰਮੇਸ਼ੁਰ
੨ ਦੇ ਲਈ ਹੋਵੇਗਾ ੦ ਮੈਂ ਤਾਂ ਆਪਣੀ ਸਾਰੀ ਸ਼ਕਤੀ
ਨਾਲ ਆਪਣੇ ਪਰਮੇਸ਼ੁਰ ਦੀ ਹੈਕਲ ਦੇ ਲਈ
ਤਿਆਰੀ ਕੀਤੀ ਹੈ, ਸੁਨਹਿਰੀ ਵਸਤਾਂ ਦੇ ਲਈ
ਸੋਨਾ, ਅਤੇ ਰੁਪਹਿਰੀ ਵਸਤਾਂ ਦੇ ਲਈ ਚਾਂਦੀ, ਅਤੇ
ਪਿੱਤਲ ਦੀਆਂ ਵਸਤਾਂ ਦੇ ਲਈ ਪਿੱਤਲ, ਅਤੇ ਲੋਹੇ
ਵਾਲੀਆਂ ਵਸਤਾਂ ਦੇ ਲਈ ਲੋਹਾ, ਅਤੇ ਕਾਠ
ਗੜ੍ਹਾਂ ਦੇ ਲਈ ਕਾਠ, ਅਤੇ ਬਲੌਰੀ ਪੱਥਰ, ਅਤੇ
ਜੜਤ ਘੜਤ ਲਈ ਭਾਂਤ ਭਾਂਤ ਦੇ ਰੰਗੀਲੇ ਪੱਥਰ,
ਅਤੇ ਹਰੇਕ ਪਰਕਾਰ ਦੇ ਅਣਮੋਲ ਪੱਥਰ, ਅਰ
੩ ਬਿਅੰਤ ਚਿੱਟੇ ਪੱਥਰ ਤਿਆਰ ਕੀਤੇ ੦ ਅਤੇ ਇਸ
ਲਈ ਜੋ ਮੈਂ ਆਪਣਾ ਮਨ ਆਪਣੇ ਪਰਮੇਸ਼ੁਰ ਦੇ
ਭਵਨ ਉੱਤੇ ਲਾਇਆ ਹੈ, ਇਸ ਦੇ ਬਾਝੋਂ ਜੋ
ਮੈਂ ਪਵਿੱਤ੍ਰ ਅਸਥਾਨ ਦੇ ਲਈ ਤਿਆਰ ਕਰ
ਛੱਡਿਆ, ਮੈਂ ਆਪਣੇ ਨਿਜ ਧਨ ਵਿੱਚੋਂ ਆਪਣੇ
ਪਰਮੇਸ਼ੁਰ ਦੇ ਘਰ ਲਈ ਸੋਨਾ ਅਤੇ ਚਾਂਦੀ ਦਿੰਦਾ
੪ ਹਾਂ ੦ ਅਰਥਾਤ ਤਿੰਨ ਹਜ਼ਾਰ ਕੰਤਾਰ ਸੋਨਾ, ਉਫੀਰੀ
ਸੋਨੇ ਤੋਂ, ਅਤੇ ਸੱਤ ਹਜ਼ਾਰ ਕੰਤਾਰ ਖਰੀ ਚਾਂਦੀ,
੫ ਅਸਥਾਨ ਦੀਆਂ ਕੰਧਾਂ ਦੇ ਮੜ੍ਹਨ ਲਈ ੦ ਉਹ ਸੋਨਾ
ਸੁਨਹਿਰੀ ਵਸਤਾਂ ਦੇ ਲਈ, ਅਤੇ ਚਾਂਦੀ ਰੁਪਹਿਰੀ
ਵਸਤਾਂ ਦੇ ਲਈ, ਅਰ ਕਾਰੀਗਰੀਆਂ ਦੇ ਹਰੇਕ
ਪ੍ਰਕਾਰ ਦੇ ਕੰਮ ਦੇ ਲਈ ਹੈ, ਅਤੇ ਅਜਿਹਾ
ਕਿਹੜਾ ਹੈ ਜੋ ਮਨ ਦੇ ਪ੍ਰੇਮ ਨਾਲ ਭੇਟਾਂ ਚੜ੍ਹਾ ਕੇ
ਯਹੋਵਾਹ ਦੇ ਲਈ ਆਪਣੇ ਆਪ ਨੂੰ ਅਰਪਣ
ਕਰੇ ? ॥

੬ ਤਦ ਪਿਤਰਾਂ ਦੀਆਂ ਕੁਲਾਂ ਦੇ ਸਰਦਾਰਾਂ ਅਤੇ
ਇਸਰਾਏਲ ਦੇ ਗੋਤਾਂ ਦੇ ਸਰਦਾਰਾਂ ਅਤੇ ਹਜ਼ਾਰਾਂ
ਅਤੇ ਸੈਂਕੜਿਆਂ ਦੇ ਸਰਦਾਰਾਂ ਅਤੇ ਪਾਤਸ਼ਾਹ ਦੇ
ਰਾਜ ਕਾਜ ਦੇ ਸਰਦਾਰਾਂ ਨੇ ਮਨ ਦੇ ਪ੍ਰੇਮ ਨਾਲ ਭੇਟਾਂ
੭ ਚੜ੍ਹਾਈਆਂ ੦ ਅਤੇ ਉਨ੍ਹਾਂ ਨੇ ਪਰਮੇਸ਼ੁਰ ਦੇ ਭਵਨ
ਦੀ ਟਹਿਲ ਸੇਵਾ ਲਈ ਪੰਜ ਹਜ਼ਾਰ ਕੰਤਾਰ ਸੋਨਾ
ਅਤੇ ਦਸ ਹਜ਼ਾਰ ਮੋਹਰ ਅਤੇ ਦਸ ਹਜ਼ਾਰ ਕੰਤਾਰ
ਰੁੱਪਾ ਅਤੇ ਅਠਾਰਾਂ ਹਜ਼ਾਰ ਕੰਤਾਰ ਪਿੱਤਲ ਅਤੇ
੮ ਇੱਕ ਲੱਖ ਕੰਤਾਰ ਲੋਹਾ ਦਿੱਤਾ ੦ ਅਤੇ ਜਿਨ੍ਹਾਂ ਦੇ
ਕੋਲ ਅਣਮੋਲਕ ਪੱਥਰ ਸਨ, ਓਹਨਾਂ ਨੇ ਉਨ੍ਹਾਂ ਨੂੰ
ਯਹੀਏਲ ਗੇਰਸ਼ੋਨੀ ਦੇ ਹੱਥੀਂ ਯਹੋਵਾਹ ਦੇ ਭਵਨ
੯ ਦੇ ਖਜ਼ਾਨੇ ਵਿੱਚ ਦੇ ਦਿੱਤਾ ੦ ਤਾਂ ਲੋਕਾਂ ਨੇ ਵੱਡਾ
ਅਨੰਦ ਕੀਤਾ ਇਸ ਕਾਰਨ ਜੋ ਉਨ੍ਹਾਂ ਨੇ ਮਨ ਦੇ ਪ੍ਰੇਮ
ਨਾਲ ਭੇਟਾਂ ਦਿੱਤੀਆਂ ਸਨ ਕਿਉਂ ਜੋ ਸਿੱਧੇ ਮਨ
ਨਾਲ ਉਨ੍ਹਾਂ ਨੇ ਯਹੋਵਾਹ ਦੇ ਲਈ ਭੇਟਾਂ ਚੜ੍ਹਾਈਆਂ

ਸਨ ਅਰ ਦਾਊਦ ਪਾਤਸ਼ਾਹ ਨੇ ਵੀ ਬੜਾ ਅਨੰਦ
ਕੀਤਾ ।।
੧੦ ਇਸ ਲਈ ਦਾਊਦ ਨੇ ਸਾਰੀ ਸਭਾ ਦੇ ਅੱਗੇ
ਯਹੋਵਾਹ ਦਾ ਧੰਨਵਾਦ ਕੀਤਾ ਅਰ ਦਾਊਦ ਨੇ
ਆਖਿਆ, ਹੇ ਯਹੋਵਾਹ ਸਾਡੇ ਪਿਤਾ ਇਸਰਾਏਲ ਦੇ
੧੧ ਪਰਮੇਸ਼ੁਰ, ਤੂੰ ਸਦੀਪਕਾਲ ਤੋੜੀ ਧੰਨ ਹੋ ੦ ਹੇ
ਯਹੋਵਾਹ, ਵਡਿਆਈ ਅਤੇ ਸ਼ਕਤੀ ਅਤੇ ਪ੍ਰਤਾਪ
ਅਤੇ ਫਤਹ ਅਤੇ ਮਹਿਮਾ ਤੇਰੀ ਹੀ ਹੈ ਕਿਉਂ ਜੋ
ਸੱਭੋ ਕੁਝ ਜਿਹੜਾ ਅਕਾਸ਼ ਅਤੇ ਧਰਤੀ ਦੇ ਵਿੱਚ
ਹੈ ਤੇਰਾ ਹੀ ਹੈ । ਹੇ ਯਹੋਵਾਹ, ਰਾਜ ਤੇਰਾ ਹੀ ਹੈ,
ਤੂੰ ਸਭਨਾਂ ਦੇ ਸਿਰ ਉੱਤੇ ਅੱਤ ਉਚੇ ਤੋਂ ਉੱਚਾ
੧੨ ਹੈਂ ੦ ਅਰ ਧਨ, ਮਾਯਾ, ਨਾਲੇ ਪਤ ਤੇਰੀ ਵੱਲੋਂ ਹੀ
ਆਉਂਦੀਆਂ ਹਨ ਅਰ ਤੂੰ ਸਭਨਾਂ ਦੇ ਸਿਰ ਉਤੇ
ਰਾਜ ਕਰਦਾ ਹੈਂ, ਅਤੇ ਤੇਰੇ ਹੱਥ ਵਿੱਚ ਸ਼ਕਤੀ ਅਤੇ
ਬਲ ਹਨ, ਅਰ ਤੇਰੇ ਅਧੀਨ ਹੈ ਜੋ ਵਡਿਆਈ
੧੩ ਅਤੇ ਬਲ ਸਭਨਾਂ ਨੂੰ ਬਖ਼ਸ਼ੇਂ ੦ ਹੁਣ ਇਸ ਲਈ
ਹੇ ਸਾਡੇ ਪਰਮੇਸ਼ੁਰ, ਅਸੀਂ ਤੇਰਾ ਧੰਨਵਾਦ ਕਰਦੇ ਹਾਂ
ਅਤੇ ਤੇਰੇ ਪ੍ਰਤਾਪ ਵਾਲੇ ਨਾਮ ਦੀ ਮਹਿਮਾ ਕਰਦੇ ਹਾਂ ੦
੧੪ ਪਰ ਮੈਂ ਕੌਣ, ਅਰ ਮੇਰੀ ਪਰਜਾ ਕੌਣ, ਜੋ ਅਸੀਂ
ਇਸ ਪ੍ਰਕਾਰ ਮਨ ਦੇ ਪ੍ਰੇਮ ਨਾਲ ਭੇਟਾਂ ਚੜ੍ਹਾਉਣ ਦੀ
ਸ਼ਕਤੀ ਰੱਖੀਏ ? ਕਿਉਂ ਜੋ ਸਾਰੀਆਂ ਵਸਤਾਂ ਤੇਰੀ
ਵੱਲੋਂ ਆਉਂਦੀਆਂ ਹਨ ਅਰ ਤੇਰੇ ਹੱਥ ਦੀ ਦਾਤ ਤੋਂ
੧੫ ਅਸਾਂ ਤੈਨੂੰ ਦਿੱਤਾ ਹੈ ! ੦ ਅਸੀਂ ਤਾਂ ਆਪਣੇ ਵੱਡ
ਵਡੇਰਿਆਂ ਦੀ ਨਿਆਈਂ ਤੇਰੇ ਅੱਗੇ ਓਪਰੇ ਅਤੇ
ਰਾਹੀ ਹਾਂ, ਧਰਤੀ ਉਤੇ ਸਾਡੀਆਂ ਦਿਹਾੜੀਆਂ ਛਾਉਂ
੧੬ ਵਾਂਙੁ ਹਨ, ਅਤੇ ਕੁਝ ਠਿਕਾਣਾ ਹੈ ਨਹੀਂ ੦ ਹੇ
ਯਹੋਵਾਹ ਸਾਡੇ ਪਰਮੇਸ਼ੁਰ, ਏਹ ਸਭ ਜ਼ਖੀਰਾ ਜਿਹੜਾ
ਅਸਾਂ ਇਕੱਠਾ ਕੀਤਾ ਹੈ, ਕਿ ਤੇਰੇ ਪਵਿੱਤ੍ਰ ਨਾਮ ਦੇ
ਲਈ ਇੱਕ ਭਵਨ ਬਣਾਈਏ ਤੇਰੇ ਹੀ ਹੱਥੋਂ ਆਇਆ
੧੭ ਹੈ ਅਰ ਸਭ ਤੇਰਾ ਹੀ ਹੈ ੦ ਅਰ ਹੇ ਮੇਰੇ ਪਰਮੇਸ਼ੁਰ,
ਮੈਂ ਇਸ ਗੱਲ ਦਾ ਭੀ ਜਾਣੂ ਹਾਂ ਜੋ ਤੂੰ ਮਨ ਦੀ
ਪਰੀਖਿਆ ਕਰਦਾ ਹੈਂ ਅਰ ਸਚਿਆਈ ਤੈਨੂੰ
ਭਾਉਂਦੀ ਹੈ, ਅਰ ਮੈਂ ਤਾਂ ਆਪਣੇ ਮਨ ਦੀ
ਸਚਿਆਈ ਨਾਲ ਏਹ ਸਭ ਕੁਝ ਮਨ ਦੇ ਪ੍ਰੇਮ ਨਾਲ
ਚੜ੍ਹਾਇਆ ਹੈ ਅਤੇ ਮੈਂ ਵੱਡੀ ਸ਼ਾਂਤ ਨਾਲ ਇਹ ਭੀ
ਡਿੱਠਾ ਜੋ ਤੇਰੀ ਪਰਜਾ ਜਿਹੜੀ ਇਥੇ ਹਾਜ਼ਰ ਹੈ, ਮਨ
੧੮ ਦੇ ਪ੍ਰੇਮ ਨਾਲ ਤੇਰੇ ਨਮਿੱਤ ਦਿੰਦੇ ਹਨ ੦ ਹੇ ਯਹੋਵਾਹ
ਸਾਡੇ ਪਿਤਰਾਂ ਅਬਰਾਹਾਮ, ਇਸਹਾਕ, ਅਤੇ
ਇਸਰਾਏਲ ਦੇ ਪਰਮੇਸ਼ੁਰ ਆਪਣੀ ਪਰਜਾ ਦੇ
ਹਿਰਦਿਆਂ ਦੇ ਧਿਆਨ ਅਤੇ ਫੁਰਨਿਆਂ ਵਿੱਚ ਸਦਾ
ਇਹ ਦ੍ਰਿੜ੍ਹ ਕਰ, ਅਤੇ ਉਨ੍ਹਾਂ ਦੇ ਮਨਾਂ ਨੂੰ ਆਪਣੇ ਲਈ
੧੯ ਤਿਆਰ ਕਰ ! ੦ ਅਤੇ ਮੇਰੇ ਪੁੱਤ੍ਰ ਸੁਲੇਮਾਨ ਨੂੰ ਸੱਚਾ
ਮਨ ਬਖ਼ਸ਼ ਜੋ ਤੇਰੀਆਂ ਆਗਿਆਂ ਅਤੇ ਸਾਖੀਆਂ
ਬਿਧੀਆਂ ਦੀ ਪਾਲਨਾ ਕਰੇ ਅਤੇ ਇਨ੍ਹਾਂ ਸਭਨਾਂ ਦੇ
ਅਨੁਸਾਰ ਵਰਤੇ ਅਤੇ ਉਸ ਭਵਨ ਨੂੰ ਉਸਾਰੇ, ਜਿਹ
ਦੇ ਲਈ ਮੈਂ ਤਿਆਰੀ ਕੀਤੀ ਹੈ ।।
੨੦ ਤਾਂ ਦਾਊਦ ਨੇ ਸਾਰੀ ਸਭਾ ਨੂੰ ਆਗਿਆ ਦਿੱਤੀ
ਭਈ ਹੁਣ ਯਹੋਵਾਹ ਆਪਣੇ ਪਰਮੇਸ਼ੁਰ ਨੂੰ ਧੰਨ ਧੰਨ
ਆਖੋ ! ਤਾਂ ਸਾਰੀ ਸਭਾ ਨੇ ਯਹੋਵਾਹ ਆਪਣੇ ਵੱਡ
ਵਡੇਰਿਆਂ ਦੇ ਪਰਮੇਸ਼ੁਰ ਦੀ ਮਹਿਮਾ ਉਚਾਰਨ
ਕੀਤੀ ਅਤੇ ਆਪੋ ਆਪਣੇ ਸਿਰ ਨਿਵਾ ਕੇ ਯਹੋਵਾਹ
੨੧ ਨੂੰ ਅਤੇ ਪਾਤਸ਼ਾਹ ਨੂੰ ਮੱਥਾ ਟੇਕਿਆ ੦ ਅਤੇ ਉਨ੍ਹਾਂ
ਨੇ ਅਗਲੇ ਭਲਕ ਪਰਭਾਤ ਨੂੰ ਯਹੋਵਾਹ ਦੇ ਲਈ
ਬਲੀਦਾਨਾਂ ਨੂੰ ਬਲੀਦਾਨ ਕੀਤਾ, ਅਤੇ ਯਹੋਵਾਹ ਦੇ
ਲਈ ਹੋਮ ਦੀਆਂ ਭੇਟਾਂ ਚੜ੍ਹਾਈਆਂ, ਅਰਥਾਤ ਇੱਕ
ਹਜ਼ਾਰ ਬਲਦ, ਇੱਕ ਹਜ਼ਾਰ ਛੱਤਰਾ, ਅਤੇ ਇੱਕ
ਹਜ਼ਾਰ ਲੇਲਾ, ਉਨ੍ਹਾਂ ਦੇ ਪੀਣ ਦੀਆਂ ਭੇਟਾਂ ਅਤੇ
ਬਿਓੜਕ ਬਲੀਆਂ ਸਣੇ ਜੋ ਸਾਰੀ ਇਸਰਾਏਲ ਦੇ
੨੨ ਲਈ ਸਨ ੦ ਅਤੇ ਉਨ੍ਹਾਂ ਨੇ ਉਸੇ ਦਿਨ ਵੱਡੇ ਅਨੰਦ
ਨਾਲ ਯਹੋਵਾਹ ਦੇ ਅੱਗੇ ਖਾਧਾ ਪੀਤਾ ਅਤੇ ਉਨ੍ਹਾਂ ਨੇ
ਫੇਰ ਦੂਜੀ ਵਾਰੀ ਦਾਊਦ ਦੇ ਪੁੱਤ੍ਰ ਸੁਲੇਮਾਨ ਨੂੰ
ਪਾਤਸ਼ਾਹ ਟਿੱਕਿਆ ਅਤੇ ਉਹ ਨੂੰ ਯਹੋਵਾਹ ਦੇ ਲਈ
ਪ੍ਰਧਾਨ ਹੋਣ ਲਈ ਮਸਹ ਕੀਤਾ, ਨਾਲੇ ਸਾਦੋਕ ਨੂੰ
੨੩ ਜਾਜਕ ਹੋਣ ਦੇ ਲਈ ੦ ਗੱਲ ਕਾਹਦੀ, ਸੁਲੇਮਾਨ
ਯਹੋਵਾਹ ਦੇ ਸਿੰਘਾਸਣ ਉੱਤੇ ਰਾਜਾ ਹੋ ਕੇ ਆਪਣੇ
ਪਿਤਾ ਦਾਊਦ ਦੇ ਥਾਂ ਬਰਾਜਮਾਨ ਹੋਇਆ ਅਤੇ
ਧਨ ਸੰਪਤਾ ਵਾਲਾ ਹੋਇਆ ਅਤੇ ਸਾਰਾ ਇਸਰਾਏਲ
੨੪ ਉਸ ਦੀ ਆਗਿਆ ਕਾਰੀ ਕਰਦਾ ਸੀ ੦ ਅਤੇ
ਸਾਰੇ ਸਰਦਾਰ, ਅਤੇ ਸੂਰਮੇ, ਅਤੇ ਦਾਊਦ ਪਾਤਸ਼ਾਹ
ਦੇ ਸਾਰੇ ਪੁੱਤ੍ਰ ਵੀ ਸੁਲੇਮਾਨ ਪਾਤਸ਼ਾਹ ਦੇ ਆਗਿਆ
੨੫ ਵਰਤੀ ਹੋਏ ੦ ਅਤੇ ਯਹੋਵਾਹ ਨੇ ਸਾਰੇ ਇਸਰਾਏਲ
ਦੇ ਵੇਖਣ ਵਿੱਚ ਸੁਲੇਮਾਨ ਦੀ ਵੱਡੀ ਮਹਿਮਾ ਕੀਤੀ

ਅਤੇ ਉਸ ਨੂੰ ਅਜਿਹਾ ਰਾਜ ਦਾ ਤੇਜ ਬਖ਼ਸ਼ ਦਿੱਤਾ,
ਜਿਹਾ ਕੁ ਉਸ ਦੇ ਪਹਿਲੋਂ ਇਸਰਾਏਲ ਵਿੱਚ ਕਿਸੇ
ਰਾਜੇ ਦਾ ਨਹੀਂ ਹੋਇਆ ਸੀ ॥
੨੬ ਗੱਲ ਕਾਹਦੀ, ਦਾਊਦ, ਯੱਸੀ ਦਾ ਪੁੱਤ੍ਰ ਸਾਰੇ
੨੭ ਇਸਰਾਏਲ ਉੱਤੇ ਰਾਜ ਕਰਦਾ ਸੀ ੦ ਉਹ ਸਮਾ
ਜਿਸ ਵਿੱਚ ਉਹ ਇਸਰਾਏਲ ਉੱਤੇ ਰਾਜ ਕਰ ਰਿਹਾ
ਸੀ ਸੋ ਚਾਲੀ ਵਰਿਹਾਂ ਦਾ ਸੀ, ਸੱਤ ਵਰਹੇ ਉਸ ਨੇ
ਹਬਰੋਨ ਵਿੱਚ ਰਾਜ ਕੀਤਾ ਸੀ ਅਤੇ ਤੇਤੀ ਵਰਿਹਾਂ
੨੮ ਤੀਕ ਯਰੂਸ਼ਲਮ ਵਿੱਚ ਛਤ੍ਰ ਪਤੀ ਰਿਹਾ ੦ ਉਹ
ਚੰਗੀ ਲੰਮੀ ਅਵਸਥਾ ਵਿੱਚ ਜੀਉਣ, ਧਨ ਅਤੇ
ਪਤ ਨਾਲ ਪਰੀ ਪੂਰਨ ਹੋ ਕੇ ਮਰ ਗਿਆ ਅਤੇ ਉਸ
ਦਾ ਪੁੱਤ੍ਰ ਸੁਲੇਮਾਨ ਉਸ ਦੇ ਥਾਂ ਪਾਤਸ਼ਾਹ ਹੋਇਆ ੦
੨੯ ਅਤੇ ਦਾਊਦ ਪਾਤਸ਼ਾਹ ਦਾ ਵਿਰਤਾਂਤ ਆਦ ਤੋਂ ਲੈ
ਕੇ ਅੰਤ ਤੀਕਰ, ਵੇਖੋ, ਉਹ ਸਮੂਏਲ ਅਗੰਮ
ਗਿਆਨੀ ਦੇ ਇਤਹਾਸ ਵਿੱਚ ਅਤੇ ਨਾਥਾਨ ਨਬੀ
ਦੇ ਇਤਹਾਸ ਵਿੱਚ ਅਤੇ ਗਾਦ ਅਗੰਮ ਗਿਆਨੀ
੩੦ ਦੇ ਇਤਹਾਸ ਵਿੱਚ ਲਿਖਿਆ ਹੈ ੦ ਅਰਥਾਤ ਉਸ
ਦੇ ਸਾਰੇ ਰਾਜ ਅਤੇ ਬਲ ਦਾ ਵਰਨਨ ਅਤੇ ਜਿਹੜੇ
ਜਿਹੜੇ ਸਮੇਂ ਉਸ ਉੱਤੇ ਅਤੇ ਇਸਰਾਏਲ ਉੱਤੇ
ਅਤੇ ਸਾਰੇ ਦੇਸਾਂ ਦੀਆਂ ਸਾਰੀਆਂ ਰਾਜਧਾਨੀਆਂ
ਉੱਤੇ ਵਰਤਮਾਨ ਹੋਏ ਸਨ ਉਨ੍ਹਾਂ ਦਾ ਹਾਲ ਸਭ
ਲਿਖਿਆ ਹੈ ॥

---

14

# ੨ ਇਤਹਾਸ

### ਸੁਲੇਮਾਨ ਦੀ ਬੁੱਧੀ ਲਈ ਮੰਗ

੧ ਦਾਊਦ ਦਾ ਪੁੱਤ੍ਰ ਸੁਲੇਮਾਨ ਆਪਣੇ ਰਾਜ ਉੱਤੇ
ਦ੍ਰਿੜ੍ਹ ਹੋ ਗਿਆ ਅਤੇ ਯਹੋਵਾਹ ਉਹ ਦਾ ਪਰਮੇਸ਼ੁਰ
ਉਹ ਦੇ ਨਾਲ ਸੀ ਅਰ ਉਹ ਨੂੰ ਬਹੁਤ ਵਧਾਇਆ ੦
੨ ਅਤੇ ਸੁਲੇਮਾਨ ਨੇ ਸਾਰੇ ਇਸਰਾਏਲ ਨਾਲ ਅਰਥਾਤ
ਹਜ਼ਾਰਾਂ ਤੇ ਸੈਂਕੜਿਆਂ ਦੇ ਸਰਦਾਰਾਂ ਤੇ ਨਿਆਈਆਂ
ਤੇ ਸਾਰੇ ਸ਼ਜ਼ਾਦਿਆਂ ਤੇ ਸਾਰੇ ਇਸਰਾਏਲੀਆਂ ਦੇ
ਪਿਉ ਦਾਦਿਆਂ ਦੇ ਮੁਖੀਆਂ ਨਾਲ ਗੱਲਾਂ ਕੀਤੀਆਂ ੦
੩ ਅਤੇ ਸੁਲੇਮਾਨ ਸਾਰੀ ਸਭਾ ਸਣੇ ਉਸ ਉੱਚੇ ਥਾਂ ਨੂੰ
ਗਿਆ ਜੋ ਗਿਬਓਨ ਵਿੱਚ ਸੀ ਕਿਉਂ ਜੋ ਪਰਮੇਸ਼ੁਰ
ਦੀ ਮੰਡਲੀ ਦਾ ਤੰਬੂ ਜਿਹ ਨੂੰ ਯਹੋਵਾਹ ਦੇ ਦਾਸ
ਮੂਸਾ ਨੇ ਉਜਾੜ ਵਿੱਚ ਬਣਾਇਆ ਸੀ ਉੱਥੇ ਹੀ
੪ ਸੀ ੦ ਪਰ ਪਰਮੇਸ਼ੁਰ ਦੇ ਸੰਦੂਕ ਨੂੰ ਦਾਊਦ
ਕਿਰਯਥ-ਯਆਰੀਮ ਤੋਂ ਉਸ ਥਾਂ ਲੈ ਆਇਆ ਸੀ
ਜੋ ਦਾਊਦ ਨੇ ਉਹ ਦੇ ਲਈ ਤਿਆਰ ਕੀਤਾ ਸੀ
ਕਿਉਂ ਜੋ ਉਸ ਨੇ ਉਹ ਦੇ ਲਈ ਯਰੂਸ਼ਲਮ ਵਿੱਚ
੫ ਇੱਕ ਤੰਬੂ ਖੜਾ ਕੀਤਾ ਸੀ ੦ ਨਾਲੇ ਪਿੱਤਲ ਦੀ ਜੋ
ਜਗਵੇਦੀ ਊਰੀ ਦੇ ਪੁੱਤ੍ਰ ਹੂਰ ਦੇ ਪੋਤੇ ਬਸਲਿਏਲ ਨੇ
ਬਣਾਈ ਸੀ ਉੱਥੇ ਯਹੋਵਾਹ ਦੇ ਡੇਹਰੇ ਦੇ ਸਾਹਮਣੇ
੬ ਸੀ ਜਿੱਥੇ ਸੁਲੇਮਾਨ ਤੇ ਸਭਾ ਪੁੱਛਦੇ ਹੁੰਦੇ ਸਨ ੦ ਅਤੇ
ਸੁਲੇਮਾਨ ਉਧਰ ਯਹੋਵਾਹ ਦੇ ਸਾਹਮਣੇ ਵਾਲੀ ਪਿੱਤਲ
ਦੀ ਜਗਵੇਦੀ ਦੇ ਕੋਲ ਉਤਾਹਾਂ ਗਿਆ ਜੋ ਮੰਡਲੀ
ਦੇ ਤੰਬੂ ਕੋਲ ਸੀ ਅਰ ਉਹ ਦੇ ਉੱਤੇ ਇੱਕ ਹਜ਼ਾਰ
ਹੋਮ ਦੀਆਂ ਬਲੀਆਂ ਚੜ੍ਹਾਈਆਂ ॥
੭ ਉਸੇ ਰਾਤ ਪਰਮੇਸ਼ੁਰ ਨੇ ਸੁਲੇਮਾਨ ਨੂੰ ਦਰਸ਼ਣ
ਦਿੱਤਾ ਤੇ ਉਹ ਨੂੰ ਆਖਿਆ, ਮੰਗ, ਮੈਂ ਤੈਨੂੰ ਕੀ
੮ ਦਿਆਂ ? ੦ ਸੁਲੇਮਾਨ ਨੇ ਪਰਮੇਸ਼ੁਰ ਨੂੰ ਆਖਿਆ,
ਤੂੰ ਆਪ ਮੇਰੇ ਪਿਤਾ ਦਾਊਦ ਉੱਤੇ ਵੱਡੀ ਦਯਾ ਕੀਤੀ
ਅਰ ਉਹ ਦੇ ਥਾਂ ਮੈਨੂੰ ਪਾਤਸ਼ਾਹ ਬਣਾਇਆ ਹੈ ੦
੯ ਹੁਣ ਯਹੋਵਾਹ ਪਰਮੇਸ਼ੁਰ, ਜੋ ਬਚਨ ਤੂੰ ਮੇਰੇ ਪਿਤਾ
ਦਾਊਦ ਨਾਲ ਕੀਤਾ ਉਹ ਕਾਇਮ ਰਹੇ ਕਿਉਂ ਜੋ
ਤੂੰ ਮੈਨੂੰ ਅਜੇਹੀ ਪਰਜਾ ਦਾ ਰਾਜਾ ਬਣਾਇਆ ਜੋ
੧੦ ਧਰਤੀ ਦੀ ਧੂੜ ਵਾਂਗੂ ਬਾਹਲੀ ਹੈ ੦ ਹੁਣ ਤੂੰ ਮੈਨੂੰ
ਬੁੱਧ ਤੇ ਗਿਆਨ ਦੇਹ ਭਈ ਮੈਂ ਇਨ੍ਹਾਂ ਲੋਕਾਂ ਦੇ

ਅੱਗੇ ਅੰਦਰ ਬਾਹਰ ਆਇਆ ਜਾਇਆ ਕਰਾਂ ਕਿਉਂ
ਜੋ ਤੇਰੀ ਇਸ ਐੱਡੀ ਵੱਡੀ ਪਰਜਾ ਦਾ ਨਿਆਉਂ
੧੧ ਕੌਣ ਕਰ ਸੱਕਦਾ ਹੈ ? O ਤਾਂ ਪਰਮੇਸ਼ੁਰ ਨੇ ਸੁਲੇਮਾਨ
ਨੂੰ ਆਖਿਆ, ਇਸ ਲਈ ਜੋ ਤੇਰੇ ਮਨ ਵਿੱਚ ਇਹ ਗੱਲ
ਸੀ ਅਰ ਤੂੰ ਨਾ ਤਾਂ ਧਨ ਦੌਲਤ ਨਾ ਪਤ ਨਾ ਆਪਣੇ
ਵੈਰੀਆਂ ਦੇ ਪ੍ਰਾਣ ਮੰਗੇ ਤੇ ਨਾ ਹੀ ਵਡੇਰੀ ਉਮਰ
ਮੰਗੀ ਸਗੋਂ ਤੂੰ ਆਪਣੇ ਲਈ ਬੁੱਧ ਤੇ ਗਿਆਨ
ਮੰਗਿਆ ਤਾਂ ਜੋ ਮੇਰੀ ਇਸ ਪਰਜਾ ਦਾ ਨਿਆਉਂ
ਕਰੇਂ ਜਿਨ੍ਹਾਂ ਦਾ ਮੈਂ ਤੈਨੂੰ ਪਾਤਸ਼ਾਹ ਬਣਾਇਆ ਹੈ O
੧੨ ਬੁੱਧ ਤੇ ਗਿਆਨ ਤੈਨੂੰ ਦਿੱਤਾ ਜਾਂਦਾ ਹੈ ਤੇ ਨਾਲੇ ਤੈਨੂੰ
ਐਨਾ ਧਨ ਦੌਲਤ ਤੇ ਪਤ ਦਿਆਂਗਾ ਭਈ ਨਾ ਤਾਂ
ਤੈਥੋਂ ਪਹਿਲਾਂ ਦੇ ਪਾਤਸ਼ਾਹਾਂ ਦੇ ਕੋਲ ਸੀ ਤੇ ਨਾ ਹੀ
੧੩ ਤੇਰੇ ਮਗਰੋਂ ਆਉਣ ਵਾਲਿਆਂ ਦੇ ਕੋਲ ਹੋਵੇਗਾ O
ਅਤੇ ਸੁਲੇਮਾਨ ਗਿਬਓਨ ਦੇ ਉੱਚੇ ਥਾਂ ਤੋਂ ਮੰਡਲੀ ਦੇ
ਤੰਬੂ ਦੇ ਅੱਗਿਓਂ ਯਰੂਸ਼ਲਮ ਨੂੰ ਆਇਆ ਅਰ
ਇਸਰਾਏਲ ਉੱਤੇ ਰਾਜ ਕਰਨ ਲੱਗਾ ॥

੧੪ ਸੁਲੇਮਾਨ ਨੇ ਰਥ ਤੇ ਸਵਾਰ ਇਕੱਠੇ ਕਰ ਲਏ
ਅਤੇ ਉਹ ਦੇ ਕੋਲ ਚੌਦਾ ਸੌ ਰਥ ਅਰ ਬਾਰਾਂ ਹਜ਼ਾਰ
ਘੋੜ ਸਵਾਰ ਸਨ ਅਤੇ ਉਹ ਨੇ ਉਨ੍ਹਾਂ ਨੂੰ ਰਥਾਂ ਦੇ
ਸ਼ਹਿਰਾਂ ਵਿੱਚ ਅਰ ਯਰੂਸ਼ਲਮ ਵਿੱਚ ਪਾਤਸ਼ਾਹ ਦੇ
੧੫ ਕੋਲ ਰੱਖ ਦਿੱਤਾ O ਅਤੇ ਪਾਤਸ਼ਾਹ ਨੇ ਯਰੂਸ਼ਲਮ
ਵਿੱਚ ਚਾਂਦੀ ਤੇ ਸੋਨੇ ਨੂੰ ਪੱਥਰਾਂ ਵਾਂਙੂ ਅਰ ਦਿਆਰ
ਦੇ ਦਰਖਤਾਂ ਨੂੰ ਗੂਲਰ ਦੇ ਉਨ੍ਹਾਂ ਦਰਖਤਾਂ ਵਾਂਙੂ ਕਰ
ਦਿੱਤਾ ਜੋ ਬੇਟ ਵਿੱਚ ਬਹੁਤ ਹੁੰਦੇ ਹਨ ਅਤੇ ਪਾਤਸ਼ਾਹ
ਦੇ ਕੋਲ ਜੋ ਘੋੜੇ ਸਨ ਓਹ ਮਿਸਰ ਤੋਂ ਆਉਂਦੇ ਸਨ
ਅਤੇ ਪਾਤਸ਼ਾਹ ਦੇ ਬੁਪਾਰੀ ਹੇੜਾਂ ਦਾ ਮੁੱਲ ਕਰਕੇ
੧੬ ਲਿਆਉਂਦੇ ਹੁੰਦੇ ਸਨ O ਅਤੇ ਓਹ ਮਿਸਰ ਵਿੱਚੋਂ ਇੱਕ
ਰਥ ਬਣਾ ਕੇ ਛੇ ਸੌ ਰੁਪਏ ਨੂੰ ਅਰ ਇੱਕ ਘੋੜਾ ਡੂਢ
ਸੌ ਰੁਪਏ ਨੂੰ ਲਿਆਉਂਦੇ ਸਨ ਅਰ ਏਸੇ ਤਰਾਂ
ਹਿੱਤੀਆਂ ਦੇ ਸਾਰੇ ਪਾਤਸ਼ਾਹਾਂ ਅਰ ਅਰਾਮ ਦੇ
ਪਾਤਸ਼ਾਹਾਂ ਦੇ ਲਈ ਉਨ੍ਹਾਂ ਦੇ ਰਾਹੀਂ ਉਨ੍ਹਾਂ ਨੂੰ
ਲਿਆਉਂਦੇ ਸਨ ॥

## ਸੁਲੇਮਾਨ ਦਾ ਹੈਕਲ ਨੂੰ ਬਣਾਉਣਾ

੨ ਤਦ ਸੁਲੇਮਾਨ ਨੇ ਆਖਿਆ ਭਈ ਇੱਕ ਭਵਨ
ਯਹੋਵਾਹ ਦੇ ਨਾਮ ਦੇ ਲਈ ਅਤੇ ਇੱਕ ਮਹਿਲ
੨ ਆਪਣੀ ਪਾਤਸ਼ਾਹੀ ਲਈ ਬਣਾਵਾਂ O ਅਤੇ ਸੁਲੇਮਾਨ
ਨੇ ਸੱਤਰ ਹਜ਼ਾਰ ਮਨੁੱਖ ਭਾਰ ਢੋਣ ਲਈ ਅਰ ਅੱਸੀ
ਹਜ਼ਾਰ ਮਨੁੱਖ ਪਹਾੜ ਦੇ ਪੱਥਰ ਕੱਟਣ ਲਈ ਅਰ
ਤਿੰਨ ਹਜ਼ਾਰ ਛੇ ਸੌ ਉਨ੍ਹਾਂ ਦੀ ਵੇਖ ਭਾਲ ਲਈ ਗਿਣ
੩ ਲਏ O ਅਤੇ ਸੁਲੇਮਾਨ ਨੇ ਸੂਰ ਦੇ ਰਾਜਾ ਹੂਰਾਮ
ਨੂੰ ਐਉਂ ਆਖ ਘੱਲਿਆ ਕਿ ਏਸ ਲਈ ਭਈ
ਤੂੰ ਮੇਰੇ ਪਿਤਾ ਦਾਊਦ ਨਾਲ ਵਰਤਾਓ ਕੀਤਾ ਅਰ
ਉਹ ਦੇ ਰਹਿਣ ਦਾ ਘਰ ਬਣਾਉਣ ਲਈ ਉਸ
੪ ਨੂੰ ਦਿਆਰ ਦੀ ਲੱਕੜ ਘੱਲੀ O ਵੇਖ, ਮੈਂ ਯਹੋਵਾਹ
ਆਪਣੇ ਪਰਮੇਸ਼ੁਰ ਦੇ ਨਾਮ ਦੇ ਲਈ ਇੱਕ ਭਵਨ
ਬਣਾਉਣ ਲੱਗਾ ਹਾਂ ਭਈ ਉਹ ਦੇ ਲਈ ਪਵਿੱਤ੍ਰ
ਕਰਾਂ ਤੇ ਉਹ ਦੇ ਸਨਮੁਖ ਸੁਗੰਧੀ ਧੂਪ ਧੁਖਾਵਾਂ ਅਰ
ਉਹ ਸਬਤਾਂ ਅਰ ਅਮੱਸਿਆਂ ਅਰ ਯਹੋਵਾਹ ਸਾਡੇ
ਪਰਮੇਸ਼ੁਰ ਦਿਆਂ ਠਹਿਰਾਇਆਂ ਹੋਇਆਂ ਪਰਬਾਂ
ਉੱਤੇ ਹਮੇਸ਼ਗੀ ਦੀ ਰੋਟੀ ਤੇ ਸੰਝ ਸਵੇਰ ਦੀਆਂ
ਹੋਮ ਬਲੀਆਂ ਦੇ ਲਈ ਹੋਵੇ। ਇਹ ਇਸਰਾਏਲ
੫ ਉੱਤੇ ਸਦੀਪਕਾਲ ਹੈ O ਅਤੇ ਜਿਹੜਾ ਭਵਨ ਮੈਂ
ਬਣਾਉਣ ਵਾਲਾ ਹਾਂ ਉਹ ਵੱਡਾ ਹੋਵੇਗਾ ਕਿਉਂ ਜੋ
ਸਾਡਾ ਪਰਮੇਸ਼ੁਰ ਸਾਰਿਆਂ ਦਿਓਤਿਆਂ ਨਾਲੋਂ ਵੱਡਾ
੬ ਹੈ O ਪਰੰਤੂ ਕੌਣ ਉਹ ਦੇ ਲਈ ਭਵਨ ਬਣਾਉਣ
ਜੋਗ ਹੈ ਜਦ ਉਹ ਅਕਾਸ਼ ਵਿੱਚ ਸਗੋਂ ਅਕਾਸ਼ਾਂ ਦੇ
ਅਕਾਸ਼ ਵਿੱਚ ਨਹੀਂ ਵਿਆਪ ਸੱਕਦਾ ? ਤਾਂ ਮੈਂ
ਕੌਣ ਹਾਂ ਜੋ ਉਹ ਦੇ ਸਨਮੁਖ ਧੂਪ ਧੁਖਾਏ ਬਿਨਾ
੭ ਉਹ ਦੇ ਲਈ ਭਵਨ ਬਣਾਵਾਂ ? O ਹੁਣ ਤੂੰ ਮੇਰੇ ਕੋਲ
ਇੱਕ ਮਨੁੱਖ ਨੂੰ ਘੱਲ ਜੋ ਸੋਨੇ ਤੇ ਚਾਂਦੀ ਤੇ ਪਿੱਤਲ ਤੇ
ਲੋਹੇ ਦਾ ਕੰਮ ਕਰਨ ਵਿੱਚ ਅਤੇ ਨੀਲੇ, ਬੈਂਗਣੀ
ਤੇ ਕਿਰਮਚੀ ਕੱਪੜੇ ਦੇ ਕੰਮ ਵਿੱਚ ਸਿਆਣਾ
ਤੇ ਉੱਕਰਨ ਦੇ ਕੰਮ ਦਾ ਕਾਰੀਗਰ ਹੋਵੇ ਤੇ ਉਨ੍ਹਾਂ
ਕਾਰੀਗਰਾਂ ਦੇ ਨਾਲ ਰਹੇ ਜੋ ਮੇਰੇ ਪਿਤਾ ਦਾਊਦ
ਨੇ ਯਹੂਦਾਹ ਤੇ ਯਰੂਸ਼ਲਮ ਵਿੱਚ ਮੇਰੇ ਕੋਲ ਠਹਿਰਾਏ
੮ ਹਨ O ਅਤੇ ਦਿਆਰ, ਸਰੂ ਅਰ ਚੰਦਣ ਦੀਆਂ
ਗੇਲੀਆਂ ਲਬਾਨੋਨ ਵਿੱਚੋਂ ਮੈਨੂੰ ਘੱਲੀਂ ਕਿਉਂ ਜੋ
ਮੈਂ ਜਾਣਦਾ ਹਾਂ ਭਈ ਤੇਰੇ ਟਹਿਲੂਏ ਲਬਾਨੋਨ
ਦੀਆਂ ਗੇਲੀਆਂ ਵੱਢਣ ਵਿੱਚ ਕਾਰੀਗਰ ਹਨ ਅਤੇ
ਵੇਖ, ਮੇਰੇ ਟਹਿਲੂਏ ਤੇਰੇ ਟਹਿਲੂਆਂ ਨਾਲ ਰਹਿਣਗੇ O
੯ ਭਈ ਮੇਰੇ ਲਈ ਬਾਹਲੀਆਂ ਸਾਰੀਆਂ ਗੇਲੀਆਂ

ਤਿਆਰ ਕਰਨ ਕਿਉਂ ਜੋ ਜਿਹੜਾ ਭਵਨ ਮੈਂ ਬਣਾਉਣ
ਵਾਲਾ ਹਾਂ ਉਹ ਮਹਾਨ ਤੇ ਅੱਤ ਅਚਰਜ ਹੋਵੇਗਾ ०
੧੦ ਅਤੇ ਵੇਖ, ਲੱਕੜ ਕੱਟਣ ਵਾਲਿਆਂ ਨੂੰ ਜੋ ਤੇਰੇ
ਟਹਿਲੂਏ ਹਨ ਮੈਂ ਭੋਜਨ ਲਈ ਇੱਕ ਲਖ ਪੰਜਾਹ
ਹਜ਼ਾਰ ਮਣ ਝਾੜਵੀ ਕਣਕ, ਇੱਕ ਲਖ ਪੰਜਾਹ
ਹਜ਼ਾਰ ਮਣ ਜੌਂ, ਪੰਦਰਾਂ ਹਜ਼ਾਰ ਮਣ ਦਾਖ ਰਸ ਅਰ
ਪੰਦਰਾਂ ਹਜ਼ਾਰ ਮਣ ਤੇਲ ਦਿਆਂਗਾ ॥
੧੧ ਤਦ ਸੂਰ ਦੇ ਰਾਜਾ ਹੂਰਾਮ ਨੇ ਉੱਤਰ ਲਿਖ
ਕੇ ਸੁਲੇਮਾਨ ਦੇ ਕੋਲ ਘੱਲਿਆ ਕਿ ਯਹੋਵਾਹ ਨੂੰ
ਆਪਣੇ ਲੋਕਾਂ ਨਾਲ ਪ੍ਰੇਮ ਹੈ ਇਸ ਲਈ ਉਸ ਨੇ ਤੈਨੂੰ
੧੨ ਉਨ੍ਹਾਂ ਦੇ ਉੱਤੇ ਪਾਤਸ਼ਾਹ ਬਣਾਇਆ ਹੈ ० ਅਤੇ
ਹੂਰਾਮ ਨੇ ਆਖਿਆ, ਯਹੋਵਾਹ ਇਸਰਾਏਲ ਦਾ
ਪਰਮੇਸ਼ੁਰ ਜਿਹ ਨੇ ਅਕਾਸ਼ ਤੇ ਧਰਤੀ ਨੂੰ ਰੱਚਿਆ
ਧੰਨ ਹੋਵੇ ਕਿ ਉਹ ਨੇ ਦਾਊਦ ਪਾਤਸ਼ਾਹ ਨੂੰ ਇੱਕ ਪੁੱਤ੍ਰ
ਬੁੱਧੀਵਾਨ ਤੇ ਗਿਆਨ ਵਾਲਾ ਦਿੱਤਾ ਹੈ ਭਈ ਉਹ
ਇੱਕ ਭਵਨ ਯਹੋਵਾਹ ਦੇ ਲਈ ਤੇ ਇੱਕ ਮਹਿਲ
੧੩ ਆਪਣੀ ਪਾਤਸ਼ਾਹੀ ਲਈ ਬਣਾਵੇ ० ਸੋ ਹੁਣ ਮੈਂ
ਆਪਣੇ ਪਿਤਾ ਹੂਰਾਮ ਦੇ ਇੱਕ ਸਿਆਣੇ ਤੇ ਮੱਤ
੧੪ ਦੇ ਧਨੀ ਮਨੁੱਖ ਨੂੰ ਘੱਲ ਦਿੱਤਾ ਹੈ ० ਉਹ ਦਾਨ
ਦੀਆਂ ਧੀਆਂ ਵਿੱਚੋਂ ਇੱਕ ਤੀਵੀਂ ਦਾ ਪੁੱਤ੍ਰ ਹੈ।
ਉਹ ਦਾ ਪਿਤਾ ਸੂਰ ਦਾ ਇੱਕ ਮਨੁੱਖ ਸੀ। ਉਹ ਸੋਨੇ
ਅਰ ਚਾਂਦੀ ਅਰ ਪਿੱਤਲ ਅਰ ਲੋਹੇ ਅਰ ਪੱਥਰ
ਅਰ ਲੱਕੜੀ ਦਾ ਕੰਮ ਕਰਨ ਵਿੱਚ ਤੇ ਨੀਲੇ,
ਬੈਂਗਣੀ ਤੇ ਕਿਰਮਚੀ ਤੇ ਮਹੀਨ ਕਤਾਨੀ ਕੱਪੜੇ
ਦੇ ਕੰਮ ਵਿੱਚ ਅਤੇ ਹਰ ਪਰਕਾਰ ਦੇ ਉੱਕਰਨ
ਦੇ ਕੰਮ ਵਿੱਚ ਅਰ ਹਰ ਪਰਕਾਰ ਦੀ ਕਾਰੀਗਰੀ ਦੇ
ਲਈ ਜੋ ਉਹ ਨੂੰ ਸੌਂਪੀ ਜਾਵੇ ਕਾਰੀਗਰ ਹੈ। ਉਹ
ਤੇਰੇ ਸਿਆਣੇ ਮਨੁੱਖਾਂ ਤੇ ਮੇਰੇ ਸੁਆਮੀ ਤੇਰੇ ਪਿਤਾ
ਦਾਊਦ ਦੇ ਸਿਆਣਿਆਂ ਮਨੁੱਖਾਂ ਨਾਲ ਹੋਵੇ ०
੧੫ ਸੋ ਹੁਣ ਕਣਕ ਤੇ ਜੌਂ ਤੇ ਤੇਲ ਤੇ ਦਾਖ ਮਧ ਜਿਹ
ਦਾ ਵੇਰਵਾ ਮੇਰੇ ਸੁਆਮੀ ਨੇ ਪਾਇਆ ਹੈ ਉਹ
੧੬ ਆਪਣੇ ਦਾਸਾਂ ਨੂੰ ਘੱਲ ਦੇਵੇ ० ਅਤੇ ਜਿੰਨੀ ਲੱਕੜ
ਤੈਨੂੰ ਲੋੜੀਦੀ ਹੈ ਅਸੀਂ ਲਬਾਨੋਨ ਵਿੱਚੋਂ ਵੱਢਾਂਗੇ
ਤੇ ਉਹ ਨੂੰ ਸਾਗਰ ਦੇ ਰਾਹੀਂ ਉਤਾਰ ਕੇ ਯਾਫ਼ਾ ਵਿੱਚ
ਤੇਰੇ ਕੋਲ ਲਿਆਵਾਂਗੇ ਅਰ ਤੂੰ ਉਹ ਨੂੰ ਯਰੂਸ਼ਲਮ
ਤਾਈਂ ਲੈ ਜਾਵੀਂ ॥
੧੭ ਤਾਂ ਸੁਲੇਮਾਨ ਨੇ ਇਸਰਾਏਲ ਦੇ ਸਾਰੇ ਪਰਦੇਸੀਆਂ
ਦੀ ਗਿਣਤੀ ਕੀਤੀ ਜਿਵੇਂ ਉਹ ਦੇ ਪਿਤਾ ਦਾਊਦ ਨੇ
ਉਨ੍ਹਾਂ ਨੂੰ ਗਿਣਿਆ ਸੀ ਅਰ ਓਹ ਇੱਕ ਲੱਖ
੧੮ ਤਰਵੰਜਾਂ ਹਜ਼ਾਰ ਛੇ ਸੌ ਨਿੱਕਲੇ ० ਅਤੇ ਉਸ ਨੇ ਉਨ੍ਹਾਂ
ਵਿੱਚੋਂ ਸੱਤਰ ਹਜ਼ਾਰ ਨੂੰ ਭਾਰ ਢੋਣ ਲਈ ਅਰ
ਅੱਸੀ ਹਜ਼ਾਰ ਨੂੰ ਪਹਾੜ ਦੇ ਪੱਥਰ ਕੱਟਣ ਲਈ ਅਰ
ਤਿੰਨ ਹਜ਼ਾਰ ਛੇ ਸੌ ਨੂੰ ਲੋਕਾਂ ਤੋਂ ਕੰਮ ਲੈਣ ਤੇ ਵੇਖ
ਭਾਲ ਕਰਨ ਲਈ ਠਹਿਰਾਇਆ ॥

## ਹੈਕਲ ਨੂੰ ਬਣਾ ਕੇ ਤਿਆਰ ਕਰਨਾ

੩ ਤਦ ਸੁਲੇਮਾਨ ਯਰੂਸ਼ਲਮ ਵਿੱਚ ਮੋਰੀਯਾਹ ਪਹਾੜ
ਉੱਤੇ ਉਸੇ ਥਾਂ ਯਹੋਵਾਹ ਦਾ ਭਵਨ ਬਣਾਉਣ ਲੱਗਾ
ਜਿੱਥੇ ਉਹ ਦੇ ਪਿਤਾ ਦਾਊਦ ਨੂੰ ਉਸ ਦਾ ਦਰਸ਼ਣ
ਹੋਇਆ ਸੀ ਉਸੇ ਥਾਂ ਜਿਹੜਾ ਆਰਨਾਨ ਯਬੂਸੀ
ਦੇ ਪਿੜ ਵਿੱਚ ਦਾਊਦ ਨੇ ਤਿਆਰ ਕਰ ਕੇ
੨ ਠਹਿਰਾਇਆ ਹੋਇਆ ਸੀ ० ਉਹ ਉਹਨੂੰ ਆਪਣੀ
ਪਾਤਸ਼ਾਹੀ ਦੇ ਚੌਥੇ ਵਰ੍ਹੇ ਦੇ ਦੂਜੇ ਮਹੀਨੇ ਦੇ ਦੂਜੇ
੩ ਦਿਨ ਬਣਾਉਣ ਲੱਗਾ ० ਅਤੇ ਜੋ ਨਿਉਂ ਸੁਲੇਮਾਨ ਨੇ
ਯਹੋਵਾਹ ਦੇ ਭਵਨ ਦੀ ਉਸਾਰੀ ਲਈ ਰੱਖੀ ਉਹ
ਏਹ ਹੈ,—ਉਹ ਦੀ ਲੰਬਾਈ ਪਹਿਲੀ ਮਿਣਤੀ
ਅਨੁਸਾਰ ਸੱਠ ਹੱਥ ਅਰ ਚੌੜਾਈ ਵੀਹ ਹੱਥ ਸੀ ०
੪ ਅਤੇ ਡਿਉੜ੍ਹੀ ਜੋ ਭਵਨ ਦੇ ਅੱਗੇ ਸੀ ਉਹ ਦੀ
ਲੰਬਾਈ ਭਵਨ ਦੀ ਚੌੜਾਈ ਦੇ ਅਨੁਸਾਰ ਵੀਹ ਹੱਥ
ਅਰ ਉਚਿਆਈ ਇੱਕ ਸੌ ਵੀਹ ਸੀ ਅਤੇ ਉਸ
ਨੇ ਉਹ ਨੂੰ ਅੰਦਰ ਵਾਰੋਂ ਕੁੰਦਨ ਸੋਨੇ ਨਾਲ ਮੜ੍ਹਿਆ ०
੫ ਅਤੇ ਵੱਡੇ ਘਰ ਵਿੱਚ ਉਹ ਨੇ ਚੀਲ ਦੀ ਲੱਕੜੀ
ਜੜੀ ਅਰ ਉਹ ਨੂੰ ਚੋਖੇ ਸੋਨੇ ਨਾਲ ਮੜ੍ਹਿਆ ਅਰ
ਉਹ ਦੇ ਉੱਤੇ ਖਜੂਰ ਦੇ ਬੂਟੇ ਤੇ ਜੰਜੀਰੀਆਂ
੬ ਉੱਕਰੀਆਂ ० ਅਤੇ ਸੁਹੱਪਣ ਲਈ ਉਹ ਨੇ ਉਸ
ਭਵਨ ਨੂੰ ਬਹੁਮੁੱਲੇ ਪੱਥਰਾਂ ਨਾਲ ਸਜਾਇਆ ਅਰ
੭ ਉਹ ਸੋਨਾ ਪਰਵਾਇਮ ਦਾ ਸੋਨਾ ਸੀ ० ਉਸ ਨੇ
ਭਵਨ ਨੂੰ ਉਹ ਦਿਆਂ ਸ਼ਤੀਰਾਂ, ਉਹ ਦੀ ਡਿਉੜ੍ਹੀ
ਅਰ ਕੰਧਾਂ ਅਰ ਉਹ ਦਿਆਂ ਬੂਹਿਆਂ ਨੂੰ ਸੋਨੇ
ਨਾਲ ਮੜ੍ਹਿਆ ਅਰ ਕੰਧਾਂ ਉੱਤੇ ਕਰੂਬੀ ਉੱਕਰੇ ०
੮ ਅਤੇ ਉਸ ਨੇ ਅੱਤ ਪਵਿੱਤਰ ਅਸਥਾਨ ਨੂੰ ਬਣਾਇਆ।
ਉਹ ਦੀ ਲੰਬਾਈ ਭਵਨ ਦੀ ਚੌੜਾਈ ਦੇ ਅਨੁਸਾਰ

ਵੀਹ ਹੱਥ ਅਰ ਉਹ ਦੀ ਚੌੜਾਈ ਵੀਹ ਹੱਥ
ਸੀ ਅਤੇ ਉਸ ਨੇ ਉਹ ਨੂੰ ਛੇ ਸੌ ਤੋੜੇ ਚੋਖੇ ਸੋਨੇ ਨਾਲ
੯ ਮੜ੍ਹਿਆ ੦ ਅਤੇ ਕਿੱਲਾਂ ਦਾ ਤੋਲ ਪੰਜਾਹ ਤੋਲੇ
ਸੋਨੇ ਦਾ ਸੀ । ਅਤੇ ਉਸ ਨੇ ਉਤਲੀਆਂ ਕੋਠੜੀਆਂ
੧੦ ਵੀ ਸੋਨੇ ਨਾਲ ਮੜ੍ਹੀਆਂ ੦ ਅਤੇ ਉਸ ਨੇ ਅੱਤ
ਪਵਿੱਤਰ ਅਸਥਾਨ ਵਿੱਚ ਦੋ ਕਰੂਬੀ ਉੱਕਰ ਕੇ
੧੧ ਬਣਾਏ ਅਰ ਉਨ੍ਹਾਂ ਨੂੰ ਸੋਨੇ ਨਾਲ ਮੜ੍ਹਿਆ ੦ ਅਤੇ
ਕਰੂਬੀਆਂ ਦੇ ਖੰਭਾਂ ਦੀ ਲੰਬਾਈ ਵੀਹ ਹੱਥ ਸੀ ।
ਇੱਕ ਖੰਭ ਪੰਜ ਹੱਥ ਲੰਮਾ ਭਵਨ ਦੀ ਕੰਧ ਤਾਈਂ
ਅੱਪੜਿਆ ਹੋਇਆ ਅਰ ਦੂਜਾ ਖੰਭ ਪੰਜ ਹੱਥ
ਦਾ ਦੂਜੇ ਕਰੂਬੀ ਦੇ ਖੰਭ ਤਾਈਂ ਅੱਪੜਿਆ ਹੋਇਆ
੧੨ ਸੀ ੦ ਅਤੇ ਦੂਜੇ ਕਰੂਬੀ ਦਾ ਇੱਕ ਖੰਭ ਪੰਜ ਹੱਥ
ਲੰਮਾ ਭਵਨ ਦੀ ਕੰਧ ਤਾਈਂ ਅੱਪੜਿਆ ਹੋਇਆ
ਅਰ ਦੂਜਾ ਖੰਭ ਪੰਜ ਹੱਥ ਦਾ ਦੂਜੇ ਕਰੂਬੀ ਦੇ ਖੰਭ
੧੩ ਨਾਲ ਜੁੜਿਆ ਹੋਇਆ ਸੀ ੦ ਇਨ੍ਹਾਂ ਕਰੂਬੀਆਂ ਦੇ
ਖੰਭ ਵੀਹ ਹੱਥ ਫੈਲੇ ਹੋਏ ਸਨ ਅਰ ਓਹ ਆਪਣੇ
ਆਪਣੇ ਪੈਰਾਂ ਉੱਤੇ ਖਲੋਤੇ ਸਨ ਅਰ ਉਨ੍ਹਾਂ ਦੇ ਮੂੰਹ
੧੪ ਅੰਦਰਵਾਰ ਨੂੰ ਸਨ ੦ ਅਤੇ ਉਸ ਨੇ ਪੜਦਾ ਨੀਲੇ,
ਬੈਂਗਣੀ, ਕਿਰਮਚੀ ਮਹੀਨ ਕਤਾਨ ਦੇ ਕੱਪੜੇ ਦਾ
ਬਣਾਇਆ ਅਰ ਉਹ ਦੇ ਉੱਤੇ ਕਰੂਬੀਆਂ ਦੀ
੧੫ ਕਢਾਈ ਕੀਤੀ ੦ ਅਤੇ ਉਸ ਨੇ ਭਵਨ ਦੇ ਅੱਗੇ ਦੇ
ਲਈ ਪੈਂਤੀ ਕੁ ਹੱਥ ਉੱਚੇ ਦੋ ਥੰਮ੍ਹ ਬਣਾਏ ਅਰ ਹਰ
ਇੱਕ ਦੀ ਟੀਸੀ ਉੱਤੇ ਪੰਜ ਪੰਜ ਹੱਥ ਦਾ ਮੁਕਟ
੧੬ ਸੀ ੦ ਅਤੇ ਉਸ ਨੇ ਵਿੱਚਲੀ ਕੋਠੜੀ ਵਿੱਚ ਜੰਜੀਰੀਆਂ
ਬਣਾ ਕੇ ਉਨ੍ਹਾਂ ਨੂੰ ਥੰਮ੍ਹਾਂ ਦੇ ਸਿਰਿਆਂ ਉੱਤੇ ਲਾਇਆ
ਅਰ ਉਸ ਨੇ ਇੱਕ ਸੌ ਅਨਾਰ ਬਣਾ ਕੇ ਉਨ੍ਹਾਂ
੧੭ ਨੂੰ ਜੰਜੀਰੀਆਂ ਵਿੱਚ ਲਾ ਦਿੱਤਾ ੦ ਅਤੇ ਉਸ ਨੇ
ਥੰਮ੍ਹਾਂ ਨੂੰ ਹੈਕਲ ਦੇ ਅਗਾੜੀ ਇੱਕ ਨੂੰ ਸੱਜੇ ਤੇ ਦੂਜੇ
ਨੂੰ ਖੱਬੇ ਪਾਸੇ ਖੜਾ ਕਰ ਦਿੱਤਾ ਅਤੇ ਜਿਹੜਾ ਸੱਜੇ
ਪਾਸੇ ਸੀ ਉਹ ਦਾ ਨਾਉਂ "ਯਾਕੀਨ" ਅਰ ਜਿਹੜਾ
ਖੱਬੇ ਪਾਸੇ ਸੀ ਉਹ ਦਾ ਨਾਉਂ "ਬੋਅਜ਼"
ਰੱਖਿਆ ॥

## ਹੈਕਲ ਦਾ ਸਾਮਾਨ

**੪** ਉਸ ਨੇ ਪਿੱਤਲ ਦੀ ਇੱਕ ਜਗਵੇਦੀ ਬਣਾਈ ।
ਉਹ ਦੀ ਲੰਬਾਈ ਵੀਹ ਹੱਥ ਅਰ ਉਹ ਦੀ ਚੌੜਾਈ
ਵੀਹ ਹੱਥ ਅਰ ਉਹ ਦੀ ਉਚਿਆਈ ਦਸ ਹੱਥ
੨ ਸੀ ੦ ਅਤੇ ਉਸ ਨੇ ਇੱਕ ਢਾਲਿਆ ਹੋਇਆ
ਸਾਗਰੀ ਹੌਦ ਬਣਾਇਆ ਜੋ ਇੱਕ ਕੰਢਿਓਂ ਦੂਜੇ
ਕੰਢੇ ਤਾਈਂ ਦਸ ਹੱਥ ਸੀ । ਉਹ ਚੌਫੇਰਿਓਂ ਗੋਲ
ਸੀ ਅਰ ਉਹ ਦੀ ਉਚਿਆਈ ਪੰਜ ਹੱਥ ਸੀ ਅਰ
੩ ਉਹ ਦੇ ਘੇਰੇ ਦੀ ਮਿਣਤੀ ਤੀਹ ਹੱਥ ਸੀ ੦ ਅਤੇ
ਉਹ ਦੇ ਹੇਠਾਂ ਉਹ ਦੇ ਚੌਫੇਰੇ ਇੱਕ ਇੱਕ ਹੱਥ ਵਿੱਚ
ਦਸ ਦਸ ਬਲਦਾਂ ਦੀਆਂ ਮੂਰਤਾਂ ਉਸ ਸਾਗਰੀ ਹੌਦ
ਨੂੰ ਦੁਆਲਿਓਂ ਘੇਰਦੀਆਂ ਸਨ । ਏਹ ਬਲਦ
ਦੋ ਪਾਲਾਂ ਵਿੱਚ ਉਸੇ ਦੇ ਨਾਲ ਢਾਲੇ ਗਏ ਸਨ ੦
੪ ਉਹ ਬਾਰਾਂ ਬਲਦਾਂ ਦੇ ਉੱਤੇ ਟਿਕਿਆ ਹੋਇਆ
ਸੀ । ਤਿੰਨਾਂ ਦਾ ਮੂੰਹ ਉੱਤਰ ਵੱਲ ਤੇ ਤਿੰਨਾਂ ਦਾ ਮੂੰਹ
ਪੱਛਮ ਵੱਲ ਤੇ ਤਿੰਨਾਂ ਦਾ ਮੂੰਹ ਦੱਖਣ ਵੱਲ ਅਰ
ਤਿੰਨਾਂ ਦਾ ਮੂੰਹ ਪੂਰਬ ਵੱਲ ਸੀ ਅਤੇ ਸਾਗਰੀ ਹੌਦ
ਉਨ੍ਹਾਂ ਦੇ ਉੱਤੇ ਸੀ ਅਰ ਉਨ੍ਹਾਂ ਸਾਰਿਆਂ ਦੇ ਪਿੱਛਲੇ
੫ ਅੰਗ ਅੰਦਰਵਾਰ ਨੂੰ ਸਨ ੦ ਅਤੇ ਉਹ ਦੀ ਮੁਟਿਆਈ
ਇੱਕ ਚੱਪਾ ਸੀ ਅਰ ਉਹ ਦਾ ਕੰਢਾ ਕਟੋਰੇ ਦੇ ਕੰਢੇ
ਵਾਂਙੁ ਤੇ ਸੋਸਨ ਦੇ ਫੁੱਲਾਂ ਵਰਗਾ ਸੀ ਅਰ ਉਹ
ਦੇ ਵਿੱਚ ਉੱਛਲਵਾਂ ਤਿੰਨ ਹਜ਼ਾਰ ਬਤ ਵੀ ਸਮਾ
੬ ਸੱਕਦਾ ਸੀ ੦ ਅਤੇ ਉਸ ਨੇ ਦਸ ਹੌਦੀਆਂ
ਬਣਾਈਆਂ, ਪੰਜ ਸੱਜੇ ਪਾਸੇ, ਪੰਜ ਖੱਬੇ ਪਾਸੇ
ਰੱਖੀਆਂ ਭਈ ਉਨ੍ਹਾਂ ਵਿੱਚ ਹੋਮ ਬਲੀ ਦੀਆਂ
ਵਸਤੂਆਂ ਧੋਤੀਆਂ ਜਾਣ । ਉਨ੍ਹਾਂ ਨੂੰ ਉੱਥੇ ਹੀ ਧੋਂਦੇ
ਸਨ ਪਰ ਸਾਗਰੀ ਹੌਦ ਜਾਜਕਾਂ ਦੇ ਨਹਾਉਣ ਲਈ
੭ ਸੀ ੦ ਅਤੇ ਉਸ ਨੇ ਸੋਨੇ ਦੇ ਦਸ ਸ਼ਮਾਦਾਨ ਹੁਕਮ ਦੇ
ਅਨੁਸਾਰ ਬਣਾਏ ਅਰ ਹੈਕਲ ਵਿੱਚ ਪੰਜ ਸੱਜੇ ਅਰ
੮ ਪੰਜ ਖੱਬੇ ਪਾਸੇ ਟਿਕਾ ਦਿੱਤੇ ੦ ਉਸ ਨੇ ਦਸ ਮੇਜ਼ਾਂ
ਬਣਾਈਆਂ ਅਰ ਹੈਕਲ ਵਿੱਚ ਪੰਜ ਸੱਜੇ ਅਰ ਪੰਜ
ਖੱਬੇ ਪਾਸੇ ਟਿਕਾਈਆਂ ਅਤੇ ਉਸ ਨੇ ਸੋਨੇ ਦੇ ਇੱਕ
੯ ਸੌ ਕਟੋਰੇ ਬਣਾਏ ੦ ਫੇਰ ਉਸ ਨੇ ਜਾਜਕਾਂ ਦਾ
ਵਿਹੜਾ ਤੇ ਵੱਡਾ ਵਲਗਣ ਬਣਾਇਆ ਅਰ ਵਲਗਣ
ਦੇ ਬੂਹੇ ਬਣਾ ਕੇ ਉਨ੍ਹਾਂ ਨੂੰ ਪਿੱਤਲ ਨਾਲ ਮੜ੍ਹਿਆ ੦
੧੦ ਅਤੇ ਉਸ ਨੇ ਸਾਗਰੀ ਹੌਦ ਨੂੰ ਪੂਰਬ ਵੱਲ ਭਵਨ ਦੇ
੧੧ ਸੱਜੇ ਪਾਸੇ ਦੱਖਣ ਵੱਲ ਭੁਆ ਕੇ ਰੱਖਿਆ ੦ ਹੂਰਾਮ
ਨੇ ਤਸਲੇ ਅਰ ਕੜਛੇ ਅਰ ਬਾਟੇ ਬਣਾਏ ਅਤੇ
ਹੂਰਾਮ ਨੇ ਉਹ ਕੰਮ ਜੋ ਉਹ ਸੁਲੇਮਾਨ ਦੇ ਲਈ

ਪਰਮੇਸ਼ੁਰ ਦੇ ਭਵਨ ਵਿੱਚ ਕਰਦਾ ਸੀ ਮੁਕਾ ਲਿਆ, ੦
੧੨ ਦੋਵੇਂ ਥੰਮ੍ਹ ਅਰ ਕੌਲ ਅਤੇ ਮੁਕਟ ਜਿਹੜੇ ਉਨ੍ਹਾਂ
ਦੋਹਾਂ ਥੰਮ੍ਹਾਂ ਦੇ ਸਿਰਾਂ ਉੱਤੇ ਸਨ ਅਤੇ ਦੋ ਜਾਲੀਆਂ
ਜਿਹੜੀਆਂ ਥੰਮ੍ਹਾਂ ਦੇ ਸਿਰਾਂ ਉੱਤਲੇ ਮੁਕਟਾਂ ਨੂੰ
੧੩ ਕੱਜਦੀਆਂ ਸਨ ੦ ਅਤੇ ਦੋਹਾਂ ਜਾਲੀਆਂ ਲਈ ਚਾਰ
ਸੌ ਅਨਾਰ, ਹਰ ਜਾਲੀ ਲਈ ਦੋਂਹ ਪਾਲਾਂ ਵਿੱਚ
ਅਨਾਰ ਭਈ ਉਹ ਥੰਮ੍ਹਾਂ ਦੇ ਓਤਲੇ ਮੁਕਟਾਂ ਦੇ ਦੋਹਾਂ
੧੪ ਕੌਲਾਂ ਨੂੰ ਢੱਕ ਲੈਣ ੦ ਅਤੇ ਉਸ ਨੇ ਕੁਰਸੀਆਂ
ਬਣਾਈਆਂ ਅਰ ਉਨ੍ਹਾਂ ਕੁਰਸੀਆਂ ਉੱਤੇ ਹੌਦੀਆਂ
੧੫ ਬਣਾਈਆਂ, ੦ ਇੱਕ ਸਾਗਰੀ ਹੌਦ ਅਰ ਉਹ ਦੇ
੧੬ ਹੇਠਾਂ ਬਾਰਾਂ ਬਲਦ ਸਨ ੦ ਅਤੇ ਤਸਲੇ, ਕੜਛੇ,
ਤ੍ਰਿਸੂਲੀਆਂ ਅਰ ਸਾਰੇ ਭਾਂਡੇ ਉਹ ਦੇ ਪਿਤਾ ਹੂਰਾਮ ਨੇ
ਸੁਲੇਮਾਨ ਪਾਤਸ਼ਾਹ ਦੇ ਨਮਿੱਤ ਯਹੋਵਾਹ ਦੇ ਭਵਨ
੧੭ ਲਈ ਚਿਲਕਦੇ ਪਿੱਤਲ ਦੇ ਬਣਾਏ ੦ ਪਾਤਸ਼ਾਹ ਨੇ
ਉਨ੍ਹਾਂ ਨੂੰ ਯਰਦਨ ਦੀ ਤਰਾਈ ਵਿੱਚ ਸੁਕੋਥ ਅਰ
ਸਰੇਦਾਥਾਹ ਦੇ ਵਿੱਚਕਾਰਲੀ ਚੀਕਣੀ ਮਿੱਟੀ ਦੀ
੧੮ ਭੂੰਮੀ ਵਿੱਚ ਢਾਲਿਆ ੦ ਸੋ ਸੁਲੇਮਾਨ ਪਾਤਸ਼ਾਹ
ਨੇ ਏਹ ਸਾਰੇ ਭਾਂਡੇ ਬਹੁਤ ਢੇਰ ਸਾਰੇ ਬਣਾਏ । ਏਸ
ਲਈ ਪਿੱਤਲ ਦੇ ਤੋਲ ਦੀ ਜਾਚ ਨਾ ਹੋ ਸੱਕੀ ੦
੧੯ ਸੁਲੇਮਾਨ ਨੇ ਓਹ ਸਾਰੇ ਭਾਂਡੇ ਜੋ ਪਰਮੇਸ਼ੁਰ ਦੇ ਭਵਨ
ਲਈ ਸਨ ਬਣਾਏ ਅਤੇ ਸੋਨੇ ਦੀ ਜਗਵੇਦੀ ਅਤੇ
ਮੇਜ਼ਾਂ ਜਿਨ੍ਹਾਂ ਉੱਤੇ ਹਜ਼ੂਰੀ ਦੀ ਰੋਟੀ ਹੁੰਦੀ ਸੀ ੦
੨੦ ਅਤੇ ਖਾਲਸ ਸੋਨੇ ਦੇ ਸ਼ਮਾਦਾਨ ਉਨ੍ਹਾਂ ਦੇ ਦੀਵਿਆਂ
ਸਣੇ ਭਈ ਓਹ ਰੀਤੀ ਅਨੁਸਾਰ ਵਿੱਚਲੀ ਕੋਠੜੀ
੨੧ ਦੇ ਅੱਗੇ ਬਲਦੇ ਰਹਿਣ ੦ ਅਤੇ ਫੁੱਲ ਅਰ ਦੀਵੇ
ਅਰ ਜੀਭੀਆਂ ਸੋਨੇ ਦੀਆਂ ਸਨ ਅਤੇ ਉਹ ਖਰਾ ਸੋਨਾ
੨੨ ਸੀ ੦ ਅਤੇ ਗੁਲਤਰਾਸ਼ ਅਰ ਗੁਲਦਾਨ ਅਰ
ਕੌਲੀਆਂ ਅਰ ਧੂਪਦਾਨ ਖਾਲਸ ਸੋਨੇ ਦੇ ਸਨ ਅਤੇ
ਭਵਨ ਦਾ ਦਰਵੱਜਾ ਅਰ ਉਹ ਦੇ ਅੰਦਰਲੇ ਬੂਹੇ ਜੋ
ਅੱਤ ਪਵਿੱਤਰ ਅਸਥਾਨ ਲਈ ਸਨ ਅਰ ਹੈਕਲ
ਦੇ ਭਵਨ ਦੇ ਬੂਹੇ ਸੋਨੇ ਦੇ ਸਨ ॥

## ਨੇਮ ਦਾ ਸੰਦੂਕ ਹੈਕਲ ਵਿੱਚ ਲਿਆਉਣਾ

੫ ੧ ਇਉਂ ਉਹ ਸਾਰਾ ਕੰਮ ਜੋ ਸੁਲੇਮਾਨ ਨੇ ਯਹੋਵਾਹ
ਦੇ ਭਵਨ ਲਈ ਕੀਤਾ ਸਮਾਪਤ ਹੋਇਆ । ਤਾਂ
ਸੁਲੇਮਾਨ ਆਪਣੇ ਪਿਤਾ ਦਾਊਦ ਦੀਆਂ ਪਵਿੱਤਰ
ਕੀਤੀਆਂ ਹੋਈਆਂ ਵਸਤੂਆਂ ਅਰਥਾਤ ਸੋਨਾ, ਚਾਂਦੀ
ਅਰ ਸਾਰੇ ਭਾਂਡੇ ਅੰਦਰ ਲੈ ਆਇਆ ਅਰ ਪਰਮੇਸ਼ੁਰ
ਦੇ ਘਰ ਦੇ ਖ਼ਜ਼ਾਨੇ ਵਿੱਚ ਉਨ੍ਹਾਂ ਨੂੰ ਰੱਖ ਦਿੱਤਾ ੦
੨ ਤਦ ਸੁਲੇਮਾਨ ਨੇ ਇਸਰਾਏਲ ਦਿਆਂ ਬਜ਼ੁਰਗਾਂ ਅਰ
ਗੋਤਾਂ ਦਿਆਂ ਸਾਰਿਆਂ ਮੁਖੀਆਂ ਅਰ ਇਸਰਾਏਲੀਆਂ
ਦੇ ਪਿਤ੍ਰਾਂ ਦੇ ਘਰਾਣਿਆਂ ਦੇ ਸ਼ਜ਼ਾਦਿਆਂ ਨੂੰ
ਯਰੂਸ਼ਲਮ ਵਿੱਚ ਇਕੱਠਿਆਂ ਕੀਤਾ ਭਈ ਓਹ
ਦਾਊਦ ਦੇ ਸ਼ਹਿਰੋਂ ਜੋ ਸੀਯੋਨ ਹੈ ਯਹੋਵਾਹ ਦੇ ਨੇਮ
੩ ਦੇ ਸੰਦੂਕ ਨੂੰ ਲੈ ਆਉਣ ੦ ਤਾਂ ਇਸਰਾਏਲ ਦੇ ਸਾਰੇ
ਮਨੁੱਖ ਸਤਵੇਂ ਮਹੀਨੇ ਪਰਬ ਦੇ ਲਈ ਪਾਤਸ਼ਾਹ ਕੋਲ
੪ ਇਕੱਠੇ ਹੋਏ ੦ ਅਤੇ ਇਸਰਾਏਲ ਦੇ ਸਾਰੇ ਬਜ਼ੁਰਗ
ਆਏ ਅਰ ਲੇਵੀਆਂ ਨੇ ਸੰਦੂਕ ਚੁੱਕਿਆ ਹੋਇਆ
੫ ਸੀ ੦ ਅਤੇ ਓਹ ਸੰਦੂਕ ਅਰ ਮੰਡਲੀ ਦਾ ਤੰਬੂ ਅਰ
ਸਾਰੇ ਪਵਿੱਤਰ ਭਾਂਡਿਆਂ ਨੂੰ ਜੋ ਉਸ ਤੰਬੂ ਵਿੱਚ ਸਨ
ਲੈ ਆਏ । ਲੇਵੀ ਤੇ ਜਾਜਕ ਏਹਨਾਂ ਨੂੰ ਲਿਆਏ ੦
੬ ਅਤੇ ਸੁਲੇਮਾਨ ਪਾਤਸ਼ਾਹ ਅਰ ਇਸਰਾਏਲ ਦੀ ਸਾਰੀ
ਮੰਡਲੀ ਨੇ ਜੋ ਉਹ ਦੇ ਕੋਲ ਸੰਦੂਕ ਦੇ ਅੱਗੇ ਇਕੱਠੀ
ਹੋਈ ਸੀ ਏਨੀਆਂ ਭੇਡਾਂ ਤੇ ਬਲਦ ਕੱਟੇ ਭਈ ਓਹ
ਬਹੁਤਾਇਤ ਦੇ ਕਾਰਨ ਨਾ ਤਾਂ ਉਨ੍ਹਾਂ ਦੀ ਗਿਣਤੀ ਹੋ
੭ ਸੱਕਦੀ ਸੀ ਤੇ ਨਾ ਹੀ ਲੇਖਾ । ੦ ਅਤੇ ਜਾਜਕਾਂ ਨੇ
ਯਹੋਵਾਹ ਦੇ ਨੇਮ ਦੇ ਸੰਦੂਕ ਨੂੰ ਉਹ ਦੇ ਥਾਂ ਭਵਨ
ਦੀ ਵਿੱਚਲੀ ਕੋਠੜੀ ਅਰਥਾਤ ਅੱਤ ਪਵਿੱਤਰ ਅਸਥਾਨ
ਵਿੱਚ ਕਰੂਬੀਆਂ ਦੇ ਖੰਭਾਂ ਦੇ ਹੇਠਾਂ ਲਿਆਂਦਾ ੦
੮ ਕਿਉਂ ਜੋ ਕਰੂਬੀਆਂ ਨੇ ਆਪਣਿਆਂ ਦੋਹਾਂ ਖੰਭਾਂ ਨੂੰ
ਸੰਦੂਕ ਦੇ ਅਸਥਾਨ ਦੇ ਉੱਤੇ ਫੈਲਾਇਆ ਹੋਇਆ
ਸੀ ਅਰ ਐਉਂ ਕਰੂਬੀਆਂ ਨੇ ਸੰਦੂਕ ਤੇ ਉਹ ਦੀਆਂ
੯ ਚੋਬਾਂ ਨੂੰ ਉੱਤੋਂ ਦੀ ਢੱਕਿਆ ਹੋਇਆ ਸੀ ੦ ਅਤੇ
ਉਨ੍ਹਾਂ ਨੇ ਚੋਬਾਂ ਬਾਹਰ ਨੂੰ ਕੱਢੀਆਂ ਹੋਈਆਂ ਸਨ
ਅਰ ਚੋਬਾਂ ਦੇ ਸਿਰੇ ਵਿੱਚਲੀ ਕੋਠੜੀ ਦੇ ਅੱਗੇ
ਸੰਦੂਕ ਵਿੱਚੋਂ ਬਾਹਰ ਦਿੱਸਦੇ ਸਨ ਪਰ ਓਹ ਬਾਹਰ
ਵਾਰੋਂ ਨਹੀਂ ਦਿੱਸਦੇ ਸਨ ਅਤੇ ਓਹ ਅੱਜ ਦੇ ਦਿਨ
੧੦ ਤਾਈਂ ਉੱਥੇ ਹੀ ਹਨ ੦ ਸੰਦੂਕ ਵਿੱਚ ਕੁੱਝ ਨਹੀ
ਸੀ ਬਿਨਾ ਉਨ੍ਹਾਂ ਦੋਂਹ ਤਖਤੀਆਂ ਦੇ ਜੋ ਮੂਸਾ ਨੇ
ਹੋਰੇਬ ਵਿੱਚ ਉਹ ਦੇ ਅੰਦਰ ਰੱਖੀਆਂ ਸਨ ਜਦੋਂ
ਯਹੋਵਾਹ ਨੇ ਇਸਰਾਏਲੀਆਂ ਦੇ ਮਿਸਰੋਂ ਨਿੱਕਲਦਿਆਂ
ਉਨ੍ਹਾਂ ਨਾਲ ਨੇਮ ਬੰਨ੍ਹਿਆ ਸੀ ॥

੧੧ ਐਉਂ ਹੋਇਆ ਕਿ ਜਾਜਕ ਪਵਿੱਤਰ ਅਸਥਾਨੋਂ
ਬਾਹਰ ਨਿੱਕਲੇ । ਓਹਨਾਂ ਸਾਰਿਆਂ ਜਾਜਕਾਂ ਨੇ ਜੋ
ਹਾਜ਼ਰ ਸਨ ਆਪਣੇ ਆਪ ਨੂੰ ਪਵਿੱਤਰ ਕੀਤਾ
ਹੋਇਆ ਸੀ ਅਤੇ ਓਨਹਾਂ ਨੂੰ ਵਾਰੀ ਸਿਰ ਸੇਵਾ ਕਰਨ
੧੨ ਵੀ ਲੋੜ ਨਹੀਂ ਸੀ ੦ ਅਤੇ ਲੇਵੀ ਜੋ ਗਾਉਣ ਵਾਲੇ
ਸਨ ਸਾਰੇ ਦੇ ਸਾਰੇ ਅਰਥਾਤ ਆਸਾਫ ਅਰ ਹੇਮਾਨ
ਅਰ ਯਦੂਥੂਨ ਅਰ ਉਨ੍ਹਾਂ ਦੇ ਪੁੱਤ੍ਰ ਅਰ ਉਨ੍ਹਾਂ ਦੇ
ਭਰਾ ਕਤਾਨੀ ਲੀੜੇ ਪਹਿਨ ਕੇ ਖੰਜਰੀਆਂ ਤੇ ਸਤਾਰਾਂ
ਅਰ ਬਰਬਤਾਂ ਲੈ ਕੇ ਜਗਵੇਦੀ ਦੇ ਪੂਰਬ ਵੱਲ
ਖਲੋਤੇ ਸਨ ਅਰ ਉਨ੍ਹਾਂ ਦੇ ਨਾਲ ਇੱਕ ਸੌ ਵੀਹ
੧੩ ਜਾਜਕ ਤੁਰ੍ਹੀਆਂ ਵਜਾਉਂਦੇ ਸਨ ੦ ਤਦ ਐਉਂ
ਹੋਇਆ ਕਿ ਜਦ ਤੁਰ੍ਹੀਆਂ ਦੇ ਵਜੰਤਰੀ ਅਰ ਗਵੰਤਰੀ
ਮਿਲ ਗਏ ਭਈ ਯਹੋਵਾਹ ਦੀ ਉਸਤਤ ਅਰ
ਧੰਨਵਾਦ ਕਰਨ ਵਿੱਚ ਉਨ੍ਹਾਂ ਦੀ ਸੁਰ ਇੱਕੋ ਹੀ
ਸੁਣਾਈ ਦੇਵੇ ਅਰ ਜਦ ਤੁਰ੍ਹੀਆਂ ਅਰ ਖੰਜਰੀਆਂ
ਅਰ ਗਾਉਣ ਦਿਆਂ ਸਾਜ਼ਾ ਨਾਲ ਉਨ੍ਹਾਂ ਨੇ ਆਪਣਾ
ਸੁਰ ਉੱਚਾ ਕਰਕੇ ਯਹੋਵਾਹ ਦੀ ਉਸਤਤ ਕੀਤੀ ਕਿ
ਉਹ ਭਲਾ ਹੈ, ਉਹ ਦੀ ਦਯਾ ਜੋ ਸਦਾ ਦੀ ਹੈ ਤਾਂ
ਉਹ ਭਵਨ ਅਰਥਾਤ ਯਹੋਵਾਹ ਦਾ ਭਵਨ ਬੱਦਲ
੧੪ ਨਾਲ ਭਰ ਗਿਆ ੦ ਅਤੇ ਜਾਜਕ ਬੱਦਲ ਕਰਕੇ
ਸੇਵਾ ਲਈ ਖੜੇ ਨਾ ਰਹਿ ਸੱਕੇ ਕਿਉਂ ਜੋ
ਪਰਮੇਸ਼ੁਰ ਦਾ ਭਵਨ ਯਹੋਵਾਹ ਦੇ ਪ੍ਰਤਾਪ ਨਾਲ ਭਰ
ਗਿਆ ਸੀ ।

## ਸੁਲੇਮਾਨ ਦੀ ਪ੍ਰਾਰਥਨਾ

੬ ਤਦ ਸੁਲੇਮਾਨ ਨੇ ਕਿਹਾ, ਯਹੋਵਾਹ ਨੇ ਆਖਿਆ
੨ ਹੈ ਕਿ ਉਹ ਅਨ੍ਹੇਰ ਘੁੱਪ ਵਿੱਚ ਵੱਸੇਗਾ ੦ ਮੈਂ
ਜ਼ਰੂਰ ਤੇਰੇ ਲਈ ਇੱਕ ਉੱਚਾ ਭਵਨ ਜਿੱਥੇ ਤੂੰ
੩ ਸਦਾ ਤੀਕ ਰਹੇਂ ਬਣਾਇਆ ੦ ਤਾਂ ਪਾਤਸ਼ਾਹ ਨੇ
ਆਪਣਾ ਮੂੰਹ ਫੇਰਿਆ ਅਤੇ ਇਸਰਾਏਲ ਦੀ ਸਾਰੀ
ਸਭਾ ਨੂੰ ਬਰਕਤ ਦਿੱਤੀ ਅਤੇ ਇਸਰਾਏਲ ਦੀ ਸਾਰੀ
੪ ਸਭਾ ਖਲੋਤੀ ਰਹੀ ੦ ਸੋ ਸੁਲੇਮਾਨ ਨੇ ਆਖਿਆ,
ਇਸਰਾਏਲ ਦਾ ਪਰਮੇਸ਼ੁਰ ਯਹੋਵਾਹ ਮੁਬਾਰਕ ਹੋਵੇ
ਜਿਸ ਆਪਣੇ ਮੂੰਹ ਤੋਂ ਮੇਰੇ ਪਿਤਾ ਦਾਊਦ ਦੇ ਨਾਲ
ਬਚਨ ਕੀਤਾ ਅਤੇ ਉਹ ਨੂੰ ਆਪਣੇ ਹੱਥ ਨਾਲ
੫ ਪੂਰਾ ਪੂਰਾ ਵੀ ਕੀਤਾ ੦ ਕਿ ਜਿਸ ਦਿਨ ਤੋਂ ਮੈਂ
ਆਪਣੀ ਪਰਜਾ ਨੂੰ ਮਿਸਰ ਦੇ ਦੇਸ ਵਿੱਚੋਂ ਕੱਢ ਕੇ
ਲਿਆਇਆ ਤਦ ਤੋਂ ਮੈਂ ਇਸਰਾਏਲ ਦੇ ਸਾਰਿਆਂ
ਗੋਤ੍ਰਾਂ ਵਿੱਚੋਂ ਨਾ ਤਾਂ ਕਿਸੇ ਸ਼ਹਿਰ ਨੂੰ ਚੁਣਿਆ ਤਾਂ
ਜੋ ਉਸ ਵਿੱਚ ਭਵਨ ਬਣਾਇਆ ਜਾਵੇ ਅਤੇ ਉੱਥੇ
ਮੇਰਾ ਨਾਮ ਰਹੇ ਅਤੇ ਨਾ ਹੀ ਕਿਸੇ ਮਨੁੱਖ ਨੂੰ
ਚੁਣਿਆ ਜੋ ਮੇਰੀ ਪਰਜਾ ਇਸਰਾਏਲ ਦਾ ਪ੍ਰਧਾਨ
੬ ਹੋਵੇ ੦ ਪਰ ਮੈਂ ਯਰੂਸ਼ਲਮ ਨੂੰ ਚੁਣਿਆ ਕਿ ਉੱਥੇ
ਮੇਰਾ ਨਾਮ ਹੋਵੇ ਅਤੇ ਦਾਊਦ ਨੂੰ ਚੁਣਿਆ ਕਿ ਉਹ
੭ ਮੇਰੀ ਪਰਜਾ ਇਸਰਾਏਲ ਦੇ ਉੱਤੇ ਹੋਵੇ ੦ ਅਤੇ
ਮੇਰੇ ਪਿਤਾ ਦਾਊਦ ਦੇ ਦਿਲ ਵਿੱਚ ਸੀ ਕਿ ਯਹੋਵਾਹ
ਇਸਰਾਏਲ ਦੇ ਪਰਮੇਸ਼ੁਰ ਦੇ ਨਾਮ ਤੇ ਇੱਕ ਭਵਨ
੮ ਬਣਾਵੇ ੦ ਪਰ ਯਹੋਵਾਹ ਨੇ ਮੇਰੇ ਪਿਤਾ ਦਾਊਦ ਨੂੰ
ਕਿਹਾ ਜੋ ਮੇਰੇ ਨਾਮ ਲਈ ਤੇਰੇ ਦਿਲ ਵਿੱਚ ਇੱਕ
ਭਵਨ ਬਣਾਉਣ ਦੀ ਮਨਸ਼ਾ ਸੀ ਸੋ ਤੂੰ ਚੰਗਾ ਕੀਤਾ
੯ ਜੋ ਉਹ ਤੇਰੇ ਦਿਲ ਵਿੱਚ ਸੀ ੦ ਤਾਂ ਵੀ ਤੂੰ ਏਸ
ਭਵਨ ਨੂੰ ਨਹੀਂ ਬਣਾਵੇਂਗਾ ਸਗੋਂ ਤੇਰਾ ਪੁੱਤ੍ਰ ਜੋ ਤੇਰੀ
ਵੰਸ ਵਿੱਚੋਂ ਹੋਵੇਗਾ ਉਹੀ ਮੇਰੇ ਨਾਮ ਲਈ ਭਵਨ
੧੦ ਬਣਾਵੇਗਾ ੦ ਯਹੋਵਾਹ ਨੇ ਆਪਣਾ ਉਹ ਬਚਨ
ਜਿਹੜਾ ਉਹ ਨੇ ਕਿਹਾ ਸੀ ਪੂਰਾ ਕੀਤਾ ਕਿਉਂ ਜੋ ਮੈਂ
ਆਪਣੇ ਪਿਤਾ ਦਾਊਦ ਦੇ ਥਾਂ ਉੱਠਿਆ ਹਾਂ ਅਤੇ
ਜਿਵੇਂ ਯਹੋਵਾਹ ਨੇ ਬਚਨ ਕੀਤਾ ਸੀ ਮੈਂ ਇਸਰਾਏਲ
ਦੀ ਰਾਜ ਗੱਦੀ ਉੱਤੇ ਬੈਠਾ ਹਾਂ ਅਤੇ ਮੈਂ ਯਹੋਵਾਹ
ਇਸਰਾਏਲ ਦੇ ਪਰਮੇਸ਼ੁਰ ਦੇ ਨਾਮ ਲਈ ਏਹ ਭਵਨ
੧੧ ਬਣਾਇਆ ੦ ਅਤੇ ਉਸੇ ਥਾਂ ਮੈਂ ਉਹ ਸੰਦੂਕ ਰੱਖਿਆ
ਹੈ ਜਿਸ ਵਿੱਚ ਯਹੋਵਾਹ ਦਾ ਉਹ ਨੇਮ ਹੈ ਜੋ ਉਸ
੧੨ ਨੇ ਇਸਰਾਏਲੀਆਂ ਨਾਲ ਕੀਤਾ ੦ ਅਤੇ ਸੁਲੇਮਾਨ
ਨੇ ਇਸਰਾਏਲ ਦੀ ਸਾਰੀ ਸਭਾ ਦੇ ਅੱਗੇ ਯਹੋਵਾਹ
ਦੀ ਜਗਵੇਦੀ ਦੇ ਸਾਹਮਣੇ ਖਲੋ ਕੇ ਆਪਣੇ ਹੱਥ
੧੩ ਅੱਡੇ ੦ ਕਿਉਂ ਜੋ ਸੁਲੇਮਾਨ ਨੇ ਪੰਜ ਹੱਥ ਲੰਮਾ, ਪੰਜ
ਹੱਥ ਚੌੜਾ ਅਤੇ ਤਿੰਨ ਹੱਥ ਉੱਚਾ ਪਿੱਤਲ ਦਾ ਇੱਕ
ਥੜਾ ਬਣਵਾਕੇ ਵਿਹੜੇ ਵਿੱਚ ਧਰ ਦਿੱਤਾ ਅਤੇ ਉਸ
ਉੱਤੇ ਉਹ ਖਲੋਤਾ ਹੋਇਆ ਸੀ, ਸੋ ਉਸ ਨੇ ਸਾਰੀ
ਸਭਾ ਦੇ ਸਾਹਮਣੇ ਗੋਡੇ ਟੇਕ ਕੇ ਅਕਾਸ਼ ਵੱਲ
੧੪ ਆਪਣੇ ਹੱਥ ਅੱਡੇ ੦ ਅਤੇ ਕਹਿਣ ਲੱਗਾ, ਹੇ
ਯਹੋਵਾਹ ਇਸਰਾਏਲ ਦੇ ਪਰਮੇਸ਼ੁਰ, ਤੇਰੇ ਜਿਹਾ ਨਾ
ਸੁਰਗ ਵਿੱਚ ਨਾ ਧਰਤੀ ਉੱਤੇ ਕੋਈ ਪਰਮੇਸ਼ੁਰ ਨਹੀਂ ਜੋ

ਆਪਣੇ ਉਨ੍ਹਾਂ ਦਾਸਾਂ ਲਈ ਜਿਹੜੇ ਆਪਣੇ ਸੱਚੇ
ਦਿਲ ਨਾਲ ਤੇਰੇ ਅੱਗੇ ਚੱਲਦੇ ਹਨ ਆਪਣੇ
੧੫ ਨੇਮ ਅਤੇ ਕਿਰਪਾ ਕਾਇਮ ਰੱਖਦਾ ਹੈ ੦ ਅਤੇ
ਜਿਸ ਨੇ ਆਪਣੇ ਦਾਸ ਮੇਰੇ ਪਿਤਾ ਦਾਊਦ ਦੇ
ਨਾਲ ਜੋ ਬਚਨ ਕੀਤਾ ਸੋ ਪੂਰਾ ਕੀਤਾ। ਹਾਂ, ਤੈਂ
ਆਪਣੇ ਮੂੰਹ ਤੋਂ ਬਚਨ ਦਿੱਤਾ ਅਤੇ ਆਪਣੇ
ਹੱਥ ਨਾਲ ਉਹ ਨੂੰ ਪੂਰਾ ਕੀਤਾ ਜਿਵੇਂ ਅੱਜ ਦੇ
੧੬ ਦਿਨ ਹੈ ੦ ਹੁਣ ਹੇ ਯਹੋਵਾਹ ਇਸਰਾਏਲ ਦੇ
ਪਰਮੇਸ਼ੁਰ, ਆਪਣੇ ਦਾਸ ਮੇਰੇ ਪਿਤਾ ਦਾਊਦ ਦੇ
ਨਾਲ ਉਸ ਬਚਨ ਨੂੰ ਵੀ ਪੂਰਾ ਕਰ ਜੋ ਤੂੰ ਉਸ
ਨਾਲ ਕੀਤਾ ਸੀ ਕਿ ਤੇਰੇ ਲਈ ਇਸਰਾਏਲ ਦੀ ਰਾਜ
ਗੱਦੀ ਉੱਤੇ ਬੈਠਣ ਲਈ ਮੇਰੇ ਹਜ਼ੂਰ ਮਨੁੱਖ ਦੀ ਥੁੜ
ਨਹੀਂ ਹੋਵੇਗੀ, ਜੇ ਕੇਵਲ ਤੇਰੇ ਪੁੱਤ੍ਰ ਆਪਣੇ ਰਾਹ
ਉੱਤੇ ਗੌਹ ਕਰਨ ਅਤੇ ਮੇਰੀ ਬਿਵਸਥਾ ਅਨੁਸਾਰ
ਚੱਲਣ ਜਿਵੇਂ ਤੂੰ ਮੇਰੇ ਸਨਮੁਖ ਚੱਲਦਾ ਰਿਹਾ ਹੈਂ ੦
੧੭ ਹੁਣ ਹੇ ਯਹੋਵਾਹ ਇਸਰਾਏਲ ਦੇ ਪਰਮੇਸ਼ੁਰ, ਜੋ
ਬਚਨ ਤੈਂ ਆਪਣੇ ਦਾਸ ਦਾਊਦ ਨਾਲ ਕੀਤਾ ਸੀ
ਉਹ ਸੱਚਾ ਠਹਿਰਾਇਆ ਜਾਵੇ ॥
੧੮ ਪਰ ਕੀ ਪਰਮੇਸ਼ੁਰ ਸੱਚ ਮੁੱਚ ਆਦਮੀਆਂ ਦੇ
ਨਾਲ ਧਰਤੀ ਉੱਤੇ ਵਾਸ ਕਰੇਗਾ ? ਵੇਖ, ਸੁਰਗ,
ਸਗੋਂ ਸੁਰਗਾਂ ਦੇ ਸੁਰਗ ਤੈਨੂੰ ਨਹੀਂ ਸੰਭਾਲ ਸੱਕੇ,
ਫਿਰ ਕਿਵੇਂ ਏਹ ਭਵਨ ਜੋ ਮੈਂ ਬਣਾਇਆ ? ੦
੧੯ ਤਦ ਵੀ ਹੇ ਯਹੋਵਾਹ ਮੇਰੇ ਪਰਮੇਸ਼ੁਰ, ਆਪਣੇ ਦਾਸ
ਦੀ ਬੇਨਤੀ ਅਰ ਅਰਦਾਸ ਵੱਲ ਧਿਆਨ ਕਰ ਕੇ ਉਸ
ਦੀ ਦੁਹਾਈ ਅਤੇ ਬੇਨਤੀ ਸੁਣ ਲੈ ਜੋ ਤੇਰਾ ਦਾਸ
੨੦ ਤੇਰੇ ਸਾਹਮਣੇ ਕਰਦਾ ਹੈ ੦ ਤਾਂ ਜੋ ਤੇਰੀਆਂ ਅੱਖੀਆਂ
ਏਸ ਭਵਨ ਵੱਲ ਅਰਥਾਤ ਏਸ ਥਾਂ ਵੱਲ ਜਿਸ ਦੇ ਵਿੱਖੇ
ਤੈਂ ਫ਼ਰਮਾਇਆ ਸੀ ਭਈ ਮੈਂ ਆਪਣਾ ਨਾਮ ਉੱਥੇ
ਰੱਖਾਂਗਾ ਦਿਨ ਤੇ ਰਾਤ ਖੁਲ੍ਹੀਆਂ ਰਹਿਣ ਤਾਂ ਜੋ ਤੂੰ ਉਸ
ਬੇਨਤੀ ਨੂੰ ਸੁਣੇਂ ਜੋ ਤੇਰਾ ਦਾਸ ਏਸ ਅਸਥਾਨ
੨੧ ਵੱਲ ਕਰੇ ੦ ਅਤੇ ਤੂੰ ਆਪਣੇ ਦਾਸ ਅਤੇ ਆਪਣੀ
ਪਰਜਾ ਇਸਰਾਏਲ ਦੀਆਂ ਬੇਨਤੀਆਂ ਨੂੰ ਜਦ ਓਹ
ਏਸ ਅਸਥਾਨ ਵੱਲ ਪ੍ਰਾਰਥਨਾ ਕਰਨ ਸੁਣ ਲਈਂ
ਸਗੋਂ ਤੂੰ ਆਪਣੇ ਸੁਰਗੀ ਭਵਨ ਤੋਂ ਸੁਣ ਲਈਂ
ਤੇ ਸੁਣ ਕੇ ਖਿਮਾ ਕਰੀਂ ॥

੨੨ ਜੇ ਕੋਈ ਮਨੁੱਖ ਆਪਣੇ ਗੁਆਂਢੀ ਨਾਲ ਪਾਪ
ਕਰੇ ਅਤੇ ਉਸ ਤੋਂ ਸੌਂਹ ਖਵਾਈ ਜਾਵੇ ਅਤੇ ਉਹ ਆ
ਕੇ ਏਸ ਭਵਨ ਵਿੱਚ ਤੇਰੀ ਜਗਵੇਦੀ ਦੇ ਸਾਹਮਣੇ
੨੩ ਸੌਂਹ ਖਾਵੇ ੦ ਤਾਂ ਤੂੰ ਸੁਰਗ ਉੱਤੋਂ ਸੁਣ ਕੇ ਕੰਮ
ਕਰੀਂ ਅਤੇ ਆਪਣੇ ਦਾਸਾਂ ਦਾ ਨਿਆਉਂ ਕਰ
ਕੇ ਦੁਸ਼ਟ ਨੂੰ ਡੰਡ ਦੇਵੀਂ ਭਈ ਉਸ ਦੇ ਕੀਤੇ ਨੂੰ ਉਸ
ਦੇ ਮੱਥੇ ਮੋੜੇਂ ਅਤੇ ਧਰਮੀ ਨੂੰ ਧਰਮੀ ਠਹਿਰਾ ਕੇ
੨੪ ਉਸ ਦੇ ਧਰਮ ਦਾ ਬਦਲ ਦੇਵੀਂ ੦ ਅਤੇ ਜੇ ਕਰ
ਤੇਰੀ ਪਰਜਾ ਇਸਰਾਏਲ ਤੇਰਾ ਪਾਪ ਕਰਨ ਦੇ ਕਾਰਨ
ਆਪਣੇ ਵੈਰੀਆਂ ਦੇ ਅੱਗੋਂ ਮਾਰੀ ਜਾਵੇ ਅਤੇ
ਫੇਰ ਤੇਰੀ ਵੱਲ ਫਿਰਨ ਅਤੇ ਤੇਰੇ ਨਾਮ ਨੂੰ ਮੰਨ ਕੇ
ਏਸ ਭਵਨ ਵਿੱਚ ਤੇਰੇ ਸਨਮੁਖ ਪ੍ਰਾਰਥਨਾ ਅਤੇ
੨੫ ਬੇਨਤੀ ਕਰਨ ੦ ਤਾਂ ਤੂੰ ਸੁਰਗ ਉੱਤੋਂ ਸੁਣ ਕੇ
ਆਪਣੀ ਪਰਜਾ ਇਸਰਾਏਲ ਦੇ ਪਾਪ ਨੂੰ ਖਿਮਾ
ਕਰੀਂ ਅਤੇ ਤੂੰ ਉਨ੍ਹਾਂ ਨੂੰ ਏਸ ਭੂਮੀ ਵਿੱਚ ਜਿਹੜੀ ਤੈਂ
ਉਨ੍ਹਾਂ ਨੂੰ ਅਤੇ ਉਨ੍ਹਾਂ ਦੇ ਪਿਉ ਦਾਦਿਆਂ ਨੂੰ ਦਿੱਤੀ ਹੈ
ਮੋੜ ਲੈ ਆਈਂ ॥
੨੬ ਜਦ ਏਸ ਕਾਰਨ ਕਿ ਉਨ੍ਹਾਂ ਨੇ ਤੇਰਾ ਪਾਪ ਕੀਤਾ
ਹੋਵੇ ਅਕਾਸ਼ ਬੰਦ ਹੋ ਜਾਵੇ ਅਤੇ ਵਰਖਾ ਨਾ ਹੋਵੇ
ਅਤੇ ਓਹ ਏਸ ਅਸਥਾਨ ਵੱਲ ਬੇਨਤੀ ਕਰਨ ਅਤੇ
ਤੇਰੇ ਨਾਮ ਨੂੰ ਮੰਨਣ ਅਤੇ ਜਦ ਤੂੰ ਉਨ੍ਹਾਂ ਨੂੰ ਦੁਖ
ਦਿੱਤਾ ਹੋਵੇ ਅਤੇ ਜਦ ਆਪਣੇ ਪਾਪ ਤੋਂ ਮੂੰਹ ਮੋੜਨ ੦
੨੭ ਤਾਂ ਤੂੰ ਸੁਰਗ ਉੱਤੋਂ ਸੁਣ ਕੇ ਆਪਣੇ ਦਾਸਾਂ ਅਤੇ
ਆਪਣੀ ਪਰਜਾ ਇਸਰਾਏਲ ਦੇ ਪਾਪ ਖਿਮਾ ਕਰੀਂ
ਕਿਉਂ ਜੋ ਤੂੰ ਉਨ੍ਹਾਂ ਨੂੰ ਉਸ ਚੰਗੇ ਰਾਹ ਦੀ ਸਿੱਖਿਆ
ਦਿੱਤੀ ਹੈ ਜਿਸ ਉੱਤੇ ਚੱਲਣਾ ਚਾਹੀਦਾ ਹੈ ਅਤੇ
ਆਪਣੇ ਦੇਸ ਵਿੱਚ ਜਿਹੜਾ ਤੂੰ ਆਪਣੀ ਪਰਜਾ
ਨੂੰ ਵਿਰਸੇ ਵਿੱਚ ਦਿੱਤਾ ਹੈ ਮੀਂਹ ਵਰਹਾਈਂ ॥
੨੮ ਜੇ ਕਰ ਦੇਸ ਵਿੱਚ ਕਾਲ ਪੈ ਜਾਵੇ ਯਾ ਬਵਾ ਫੁੱਟ
ਨਿੱਕਲੇ ਯਾ ਔੜ ਯਾ ਕੁੰਗੀ ਯਾ ਸਲਾ ਯਾ ਸੁੰਡੀ
ਟੋਕਾ ਪੈ ਜਾਵੇ, ਜੇ ਉਨ੍ਹਾਂ ਦੇ ਵੈਰੀ ਉਨ੍ਹਾਂ ਦੇ
ਦੇਸ ਦੇ ਸ਼ਹਿਰਾਂ ਨੂੰ ਘੇਰ ਲੈਣ ਭਾਵੇਂ ਕਿਹੋ ਜਿਹੀ
੨੯ ਔਕੜ ਯਾ ਬਿਮਾਰੀ ਹੋਵੇ ੦ ਤਾਂ ਜਿਹੜੀ ਬੇਨਤੀ ਤੇ
ਅਰਦਾਸ ਕਿਸੇ ਇੱਕ ਪੁਰਸ਼ ਵੱਲੋਂ ਯਾ ਤੇਰੀ ਸਾਰੀ
ਪਰਜਾ ਇਸਰਾਏਲ ਵੱਲੋਂ ਹੋਵੇ ਜਿਸ ਵਿੱਚ ਹਰ ਇੱਕ
ਮਨੁੱਖ ਆਪਣੇ ਦੁਖ ਅਤੇ ਰੰਜ ਨੂੰ ਜਾਣ ਕੇ ਆਪਣੇ ਹੱਥ

੩੦ ਏਸ ਭਵਨ ਵੱਲ ਅੱਡੇ ○ ਤਾਂ ਤੂੰ ਆਪਣੇ ਸੁਰਗੀ
ਭਵਨ ਤੋਂ ਸੁਣ ਕੇ ਖਿਮਾ ਕਰੀਂ ਅਤੇ ਤੂੰ ਜੋ
ਉਸ ਦੇ ਦਿਲ ਨੂੰ ਜਾਣਦਾ ਹੈਂ ਹਰ ਮਨੁੱਖ ਨੂੰ ਉਸ
ਦੀ ਚਾਲ ਅਨੁਸਾਰ ਬਦਲਾ ਦੇਈਂ ਕਿਉਂ ਜੋ ਤੂੰ ਹੀ
੩੧ ਇਨਸਾਨ ਦੇ ਦਿਲ ਨੂੰ ਜਾਣਨ ਵਾਲਾ ਹੈਂ ○ ਤਾਂ
ਜੋ ਓਹ ਆਪਣੇ ਜੀਉਣ ਦੇ ਸਾਰੇ ਦਿਨ ਜਿਹੜੇ ਓਹ
ਉਸ ਭੂਮੀ ਉੱਤੇ ਗੁਜ਼ਾਰਨ ਜਿਹ ਨੂੰ ਤੈਂ ਸਾਡੇ ਪਿਉ
ਦਾਦਿਆਂ ਨੂੰ ਦਿੱਤਾ ਹੈ ਤੇਰੇ ਰਾਹਾਂ ਉੱਤੇ ਚੱਲਣ ਅਤੇ
ਤੇਰੇ ਕੋਲੋਂ ਡਰਨ ॥
੩੨ ਉਹ ਪਰਦੇਸੀ ਵੀ ਜਿਹੜਾ ਤੇਰੀ ਪਰਜਾ
ਇਸਰਾਏਲ ਵਿੱਚੋਂ ਨਹੀਂ ਹੈ, ਜਦ ਉਹ ਤੇਰੇ ਵੱਡੇ
ਨਾਮ ਅਤੇ ਸ਼ਕਤੀਵਾਨ ਹੱਥ ਅਤੇ ਤੇਰੀ ਲੰਮੀ ਬਾਂਹ
ਦੇ ਕਾਰਨ ਦੂਰ ਦੇ ਦੇਸ ਵਿੱਚੋਂ ਆਵੇ ਅਤੇ ਆ ਕੇ
੩੩ ਏਸ ਭਵਨ ਵੱਲ ਬੇਨਤੀ ਕਰੇ ○ ਤਾਂ ਤੂੰ ਆਪਣੇ
ਸੁਰਗੀ ਭਵਨ ਤੋਂ ਸੁਣ ਕੇ ਉਸ ਓਪਰੇ ਦੀ ਸਾਰੀ
ਦੁਹਾਈ ਅਨੁਸਾਰ ਕਰੀਂ ਤਾਂ ਜੋ ਧਰਤੀ ਦੇ ਸਾਰੇ
ਲੋਕ ਤੇਰੇ ਨਾਮ ਨੂੰ ਜਾਣਨ ਅਤੇ ਤੇਰੀ ਪਰਜਾ
ਇਸਰਾਏਲ ਵਾਂਗਰ ਤੇਰਾ ਭੈ ਮੰਨਣ ਅਤੇ ਜਾਣ ਲੈਣ
ਕਿ ਏਹ ਭਵਨ ਜਿਹ ਨੂੰ ਮੈਂ ਬਣਾਇਆ ਹੈ ਤੇਰੇ ਨਾਮ
ਦਾ ਅਖਵਾਉਂਦਾ ਹੈ ॥
੩੪ ਜੇਕਰ ਤੇਰੀ ਪਰਜਾ ਕਿਸੇ ਰਾਹ ਥਾਣੇ ਜਿਸ ਤੇ ਤੂੰ
ਉਨ੍ਹਾਂ ਨੂੰ ਘੱਲੇਂ ਆਪਣੇ ਵੈਰੀ ਨਾਲ ਲੜਨ ਲਈ
ਨਿੱਕਲੇ ਅਤੇ ਜੇ ਓਹ ਏਸ ਸ਼ਹਿਰ ਵੱਲ ਜਿਸ ਨੂੰ ਤੂੰ
ਚੁਣਿਆ ਹੈ ਅਤੇ ਏਸ ਭਵਨ ਵੱਲ ਜਿਹ ਨੂੰ ਮੈਂ ਤੇਰੇ ਨਾਮ
੩੫ ਲਈ ਬਣਾਇਆ ਹੈ ਤੇਰੇ ਅੱਗੇ ਬੇਨਤੀ ਕਰਨ ○ ਤਾਂ
ਤੂੰ ਸੁਰਗ ਉੱਤੋਂ ਉਨ੍ਹਾਂ ਦੀ ਪ੍ਰਾਰਥਨਾ ਤੇ ਬੇਨਤੀ
੩੬ ਸੁਣ ਕੇ ਉਨ੍ਹਾਂ ਦੇ ਹੱਕ ਦਾ ਨਿਆਉਂ ਕਰੀਂ ○ ਜੇਕਰ
ਓਹ ਤੇਰਾ ਪਾਪ ਕਰਨ ਕਿਉਂ ਜੋ ਕੋਈ ਮਨੁੱਖ ਨਹੀਂ ਜੋ
ਪਾਪ ਨਾ ਕਰਦਾ ਹੋਵੇ ਅਤੇ ਤੂੰ ਉਨ੍ਹਾਂ ਤੋਂ ਨਰਾਜ਼ ਹੋ ਕੇ
ਉਨ੍ਹਾਂ ਨੂੰ ਵੈਰੀ ਦੇ ਹਵਾਲੇ ਕਰ ਦੇਵੇਂ ਅਤੇ ਉਹ
ਵੈਰੀ ਉਨ੍ਹਾਂ ਨੂੰ ਅਸੀਰ ਬਣਾ ਕੇ ਦੂਰ ਯਾ ਨੇੜੇ
੩੭ ਦੇ ਦੇਸ ਵਿੱਚ ਲੈ ਜਾਵੇ ○ ਤਦ ਵੀ ਜੇ ਕਰ ਓਹ ਉਸ
ਦੇਸ ਵਿੱਚ ਜਿੱਥੇ ਓਹ ਅਸੀਰੀ ਵਿੱਚ ਹੋਣ ਤੇਰਾ
ਧਿਆਨ ਧਾਰ ਕੇ ਫਿਰਨ ਅਤੇ ਆਪਣੀ ਅਸੀਰੀ ਦੇ
ਦੇਸ ਵਿੱਚ ਤੇਰੇ ਅੱਗੇ ਏਹ ਆਖ ਕੇ ਬੇਨਤੀ ਕਰਨ
ਕਿ ਅਸਾਂ ਪਾਪ ਕੀਤਾ, ਅਸਾਂ ਅਪਰਾਧ ਕੀਤਾ ਅਤੇ
੩੮ ਅਸਾਂ ਬਦੀ ਕੀਤੀ ○ ਸੋ ਜੇ ਓਹ ਉਸ ਅਸੀਰੀ ਦੇ
ਦੇਸ ਵਿੱਚੋਂ ਜਿੱਥੇ ਓਹ ਬੰਧੂਏ ਹੋ ਕੇ ਲਿਆਏ ਗਏ
ਆਪਣੇ ਸਾਰੇ ਮੰਨ ਅਤੇ ਆਪਣੀ ਸਾਰੀ ਜਾਨ ਨਾਲ
ਤੇਰੀ ਵੱਲ ਮੁੜਨ ਅਤੇ ਆਪਣੇ ਇਸ ਦੇਸ ਵੱਲ ਜੋ ਤੂੰ
ਉਨ੍ਹਾਂ ਦੇ ਪਿਉ ਦਾਦਿਆਂ ਨੂੰ ਦਿੱਤਾ ਅਤੇ ਉਸ ਸ਼ਹਿਰ
ਵੱਲ ਜੋ ਤੂੰ ਚੁਣਿਆ ਅਤੇ ਏਸ ਭਵਨ ਵੱਲ ਜੋ ਮੈਂ ਤੇਰੇ
ਨਾਮ ਲਈ ਬਣਾਇਆ ਬੇਨਤੀ ਕਰਨ ○ ਤਾਂ ਤੂੰ
੩੯ ਆਪਣੇ ਸੁਰਗੀ ਭਵਨ ਤੋਂ ਉਨ੍ਹਾਂ ਦੀ ਪ੍ਰਾਰਥਨਾ
ਤੇ ਬੇਨਤੀ ਨੂੰ ਸੁਣੀਂ ਅਤੇ ਉਨ੍ਹਾਂ ਦੇ ਹੱਕ ਦਾ
ਨਿਆਉਂ ਕਰੀਂ ਅਤੇ ਆਪਣੀ ਪਰਜਾ ਨੂੰ ਜਿਸ ਤੇਰਾ
੪੦ ਪਾਪ ਕੀਤਾ ਹੈ ਖਿਮਾ ਕਰੀਂ ○ ਸੋ ਹੇ ਮੇਰੇ ਪਰਮੇਸ਼ੁਰ,
ਹੁਣ ਉਸ ਪ੍ਰਾਰਥਨਾ ਵੱਲ ਜੋ ਏਸ ਅਸਥਾਨ ਉੱਤੇ
ਕੀਤੀ ਜਾਵੇ ਤੇਰੀਆਂ ਅੱਖਾਂ ਖੁਲ੍ਹੀਆਂ ਰਹਿਣ ਤੇ ਤੇਰੇ
੪੧ ਕੰਨ ਲੱਗੇ ਰਹਿਣ ○ ਹੇ ਯਹੋਵਾਹ ਪਰਮੇਸ਼ੁਰ, ਤੂੰ
ਆਪਣੀ ਸ਼ਕਤੀ ਦੇ ਸੰਦੂਕ ਸਣੇ ਉੱਠ ਕੇ ਆਪਣੇ
ਵਿਸਰਾਮ ਸਥਾਨ ਵਿੱਚ ਚੱਲ ! ਹੇ ਯਹੋਵਾਹ ਪਰਮੇਸ਼ੁਰ,
ਤੇਰੇ ਜਾਜਕਾਂ ਨੂੰ ਸ਼ਕਤੀ ਪਹਿਨਾਈ ਜਾਵੇ ਅਤੇ
੪੨ ਤੇਰੇ ਸੰਤ ਜਨ ਤੇਰੀ ਭਲਿਆਈ ਵਿੱਚ ਅਨੰਦ ਹੋਣ ○
ਹੇ ਯਹੋਵਾਹ ਪਰਮੇਸ਼ੁਰ, ਤੂੰ ਆਪਣਾ ਮੂੰਹ ਆਪਣੇ
ਮਸਹ ਕੀਤੇ ਹੋਏ ਤੋਂ ਨਾ ਮੋੜੀਂ । ਤੂੰ ਆਪਣੇ ਦਾਸ
ਦਾਊਦ ਉੱਤੇ ਆਪਣੀ ਦਯਾ ਨੂੰ ਚੇਤੇ ਰੱਖੀਂ ॥

## ਪਰਮੇਸ਼ੁਰ ਸੁਲੇਮਾਨ ਨੂੰ ਬੋਲਦਾ ਹੈ

੭ ਜਦ ਸੁਲੇਮਾਨ ਪ੍ਰਾਰਥਨਾ ਕਰ ਚੁੱਕਿਆ ਤਾਂ
ਅਕਾਸ਼ ਉੱਤੋਂ ਅੱਗ ਉੱਤਰੀ ਅਤੇ ਹੋਮ ਦੀ ਭੇਟ ਤੇ
ਬਲੀਆਂ ਨੂੰ ਭਖ ਲਿਆ ਅਤੇ ਉਹ ਭਵਨ ਯਹੋਵਾਹ
੨ ਦੇ ਪਰਤਾਪ ਨਾਲ ਭਰ ਗਿਆ ○ ਤਾਂ ਜਾਜਕ
ਯਹੋਵਾਹ ਦੇ ਭਵਨ ਦੇ ਅੰਦਰ ਨਾ ਜਾ ਸੱਕੇ ਕਿਉਂ
ਜੋ ਯਹੋਵਾਹ ਦਾ ਭਵਨ ਯਹੋਵਾਹ ਦੇ ਪਰਤਾਪ ਨਾਲ
੩ ਭਰ ਗਿਆ ਸੀ ○ ਅਤੇ ਜਦੋਂ ਅੱਗ ਉੱਤਰੀ ਅਤੇ
ਯਹੋਵਾਹ ਦਾ ਪਰਤਾਪ ਉਸ ਭਵਨ ਉੱਤੇ ਸੀ ਤਾਂ
ਸਾਰੇ ਇਸਰਾਏਲੀ ਵੇਖ ਰਹੇ ਸਨ ਸੋ ਉਨ੍ਹਾਂ ਨੇ ਉੱਥੇ
ਹੀ ਧਰਤੀ ਉੱਤੇ ਮੂੰਹ ਪਰਨੇ ਫਰਸ਼ ਤੇ ਝੁਕ ਕੇ
ਮੱਥਾ ਟੇਕਿਆ ਅਤੇ ਯਹੋਵਾਹ ਦਾ ਧੰਨਵਾਦ ਕੀਤਾ
ਕਿ ਉਹ ਭਲਾ ਹੈ, ਉਸ ਦੀ ਦਯਾ ਜੋ ਸਦਾ ਦੀ
੪ ਹੈ ! ○ ਤਦ ਪਾਤਸ਼ਾਹ ਤੇ ਸਾਰੀ ਪਰਜਾ ਨੇ ਯਹੋਵਾਹ

੫ ਦੇ ਸਾਹਮਣੇ ਬਲੀਆਂ ਚੜ੍ਹਾਈਆਂ ੦ ਅਤੇ ਸੁਲੇਮਾਨ
ਪਾਤਸ਼ਾਹ ਨੇ ਬਾਈ ਹਜ਼ਾਰ ਬਲਦਾਂ ਤੇ ਇੱਕ ਲੱਖ
ਵੀਹ ਹਜ਼ਾਰ ਭੇਡਾਂ ਬੱਕਰੀਆਂ ਦੀ ਭੇਟ ਚੜ੍ਹਾਈ
ਐਉਂ ਪਾਤਸ਼ਾਹ ਨੇ ਅਤੇ ਸਾਰੀ ਪਰਜਾ ਨੇ ਪਰਮੇਸ਼ੁਰ
੬ ਦੇ ਭਵਨ ਨੂੰ ਅਰਪਣ ਕੀਤਾ ੦ ਅਤੇ ਜਾਜਕ ਆਪਣੇ
ਆਪਣੇ ਕੰਮਾਂ ਅਨੁਸਾਰ ਖਲੋਤੇ ਸਨ ਅਤੇ ਲੇਵੀ ਵੀ
ਯਹੋਵਾਹ ਲਈ ਗਾਉਣ ਵਜਾਉਣ ਦੇ ਸਾਜ਼ ਲੈ
ਕੇ ਖਲੋਤੇ ਸਨ ਜਿਨਾਂ ਨੂੰ ਦਾਊਦ ਪਾਤਸ਼ਾਹ ਨੇ
ਯਹੋਵਾਹ ਦਾ ਧੰਨਵਾਦ ਕਰਨ ਲਈ ਬਣਾਇਆ ਸੀ
ਤਾਂ ਜੋ ਉਨ੍ਹਾਂ ਸਲਾਹੁਤਾਂ ਦੇ ਰਾਹੀਂ ਪਰਮੇਸ਼ੁਰ ਦਾ
ਧੰਨਵਾਦ ਕੀਤਾ ਜਾਵੇ ਕਿਉਂ ਜੋ ਉਸ ਦੀ ਦਯਾ
ਸਦਾ ਦੀ ਹੈ ਅਤੇ ਜਾਜਕ ਉਨ੍ਹਾਂ ਦੇ ਅੱਗੇ ਨਰਸਿੰਗੇ
ਫੂਕਦੇ ਰਹੇ ਅਤੇ ਸਾਰੇ ਇਸਰਾਏਲੀ ਖਲੋਤੇ ਰਹੇ ੦
੭ ਤਾਂ ਸੁਲੇਮਾਨ ਨੇ ਉਸ ਵਿਹੜੇ ਦੇ ਵਿਚਲੇ ਹਿੱਸੇ ਨੂੰ ਜੋ
ਯਹੋਵਾਹ ਦੇ ਭਵਨ ਦੇ ਸਾਹਮਣੇ ਸੀ ਪਵਿੱਤਰ ਕੀਤਾ
ਕਿਉਂ ਜੋ ਉਸ ਨੇ ਉੱਥੇ ਹੋਮ ਦੀਆਂ ਬਲੀਆਂ
ਤੇ ਸੁਖ ਸਾਂਦ ਦੀਆਂ ਭੇਟਾਂ ਦੀ ਚਰਬੀ ਚੜ੍ਹਾਈ
ਏਸ ਲਈ ਜੋ ਉਸ ਪਿੱਤਲ ਦੀ ਜਗਵੇਦੀ ਉੱਤੇ ਜਿਸ
ਨੂੰ ਸੁਲੇਮਾਨ ਨੇ ਬਣਾਇਆ ਸੀ ਹੋਮ ਬਲੀ ਅਤੇ
ਮੈਦੇ ਦੀ ਭੇਟ ਅਤੇ ਚਰਬੀ ਲਈ ਥਾਂ ਨਹੀਂ ਸੀ ੦
੮ ਐਉਂ ਸੁਲੇਮਾਨ ਨੇ ਉਸ ਵੇਲੇ ਸਾਰੇ ਇਸਰਾਏਲ
ਸਣੇ ਜੋ ਇੱਕ ਬਹੁਤ ਵੱਡੀ ਸਭਾ ਸੀ ਹਮਾਥ ਦੇ ਲਾਂਘੇ
ਤੋਂ ਮਿਸਰ ਦੀ ਨਦੀ ਤੀਕ ਉਸ ਪਰਬ ਨੂੰ ਸੱਤਾਂ ਦਿਨਾਂ
੯ ਤੀਕ ਮਨਾਇਆ ੦ ਅਤੇ ਅੱਠਵੇਂ ਦਿਨ ਉਨ੍ਹਾਂ ਨੇ ਇੱਕ
ਸ਼੍ਰੋਮਣੀ ਸਭਾ ਕੀਤੀ ਏਸ ਲਈ ਜੋ ਓਹ ਸੱਤ ਦਿਨ
ਤੀਕ ਉਸ ਜਗਵੇਦੀ ਦਾ ਅਰਪਣ ਕਰਦੇ ਰਹੇ ਅਤੇ
੧੦ ਪਰਬ ਮਨਾਉਂਦੇ ਰਹੇ ੦ ਅਤੇ ਸੱਤਵੇਂ ਮਹੀਨੇ ਦੀ
ਤੇਈਵੀਂ ਤਰੀਖ ਨੂੰ ਉਸ ਨੇ ਲੋਕਾਂ ਨੂੰ ਉਨ੍ਹਾਂ ਦੇ
ਤੰਬੂਆਂ ਨੂੰ ਤੋਰ ਦਿੱਤਾ ਸੋ ਓਹ ਉਸ ਭਲਿਆਈ
ਦੇ ਕਾਰਨ ਜੋ ਯਹੋਵਾਹ ਨੇ ਦਾਊਦ ਅਤੇ ਸੁਲੇਮਾਨ
ਅਤੇ ਆਪਣੀ ਪਰਜਾ ਇਸਰਾਏਲ ਨਾਲ ਕੀਤੀ
ਸੀ ਖੁਸ਼ ਤੇ ਪਰਸੰਨ ਹੋਏ ॥
੧੧ ਏਸ ਤਰਾਂ ਸੁਲੇਮਾਨ ਨੇ ਯਹੋਵਾਹ ਦੇ ਭਵਨ ਅਤੇ
ਪਾਤਸ਼ਾਹ ਦੇ ਮਹਿਲ ਨੂੰ ਸੰਪੂਰਨ ਕੀਤਾ ਅਤੇ ਜੋ
ਕੁਝ ਸੁਲੇਮਾਨ ਦੇ ਦਿਲ ਵਿੱਚ ਆਇਆ ਕਿ
ਯਹੋਵਾਹ ਦੇ ਭਵਨ ਅਤੇ ਆਪਣੇ ਮਹਿਲ ਲਈ
੧੨ ਬਣਾਵੇ ਸੋ ਚੰਗੀ ਤਰਾਂ ਸੁਫਲ ਹੋਇਆ ੦ ਤਾਂ
ਯਹੋਵਾਹ ਨੇ ਰਾਤ ਨੂੰ ਸੁਲੇਮਾਨ ਨੂੰ ਦਰਸ਼ਣ ਦਿੱਤਾ
ਅਤੇ ਉਸ ਨੂੰ ਆਖਿਆ ਕਿ ਮੈਂ ਤੇਰੀ ਪ੍ਰਾਰਥਨਾ ਸੁਣ
ਲਈ ਅਤੇ ਏਸ ਥਾਂ ਨੂੰ ਆਪਣੇ ਲਈ ਚੁਣ ਲਿਆ
੧੩ ਹੈ ਕਿ ਏਹ ਬਲੀਦਾਨ ਲਈ ਭਵਨ ਹੋਵੇ ੦ ਜੇ ਮੈਂ
ਕਦੀ ਅਕਾਸ਼ ਨੂੰ ਬੰਦ ਕਰ ਦਿਆਂ ਕਿ ਮੀਂਹ ਨਾ
ਪਵੇ ਯਾ ਸਲਾ ਨੂੰ ਹੁਕਮ ਦਿਆਂ ਕਿ ਦੇਸ਼ ਨੂੰ ਚੱਟ
ਲਵੇ ਯਾ ਆਪਣੀ ਪਰਜਾ ਦੇ ਵਿੱਚ ਬਵਾ ਘੱਲਾਂ ੦
੧੪ ਅਤੇ ਜੇ ਮੇਰੀ ਪਰਜਾ ਜੋ ਮੇਰੇ ਨਾਮ ਤੇ ਅਖਵਾਉਂਦੀ
ਹੈ ਅਧੀਨ ਹੋ ਕੇ ਪ੍ਰਾਰਥਨਾ ਕਰੇ ਅਤੇ ਮੇਰੇ ਦਰਸ਼ਣ
ਦੀ ਚਾਹਵੰਦ ਹੋਵੇ ਅਤੇ ਆਪਣੇ ਭੈੜੇ ਰਾਹ ਤੋਂ
ਮੁੜੇ ਤਾਂ ਮੈਂ ਸੁਰਗ ਉੱਤੋਂ ਸੁਣ ਕੇ ਉਨ੍ਹਾਂ ਦੇ ਪਾਪ
ਖਿਮਾ ਕਰਾਂਗਾ ਅਤੇ ਉਨ੍ਹਾਂ ਦੇ ਦੇਸ ਨੂੰ ਬਹਾਲ ਕਰ
੧੫ ਦਿਆਂਗਾ ੦ ਹੁਣ ਜਿਹੜੀ ਪ੍ਰਾਰਥਨਾ ਏਸ ਥਾਂ ਕੀਤੀ
ਜਾਵੇਗੀ ਉਸ ਉੱਤੇ ਮੇਰੀਆਂ ਅੱਖਾਂ ਖੁਲ੍ਹੀਆਂ
ਰਹਿਣਗੀਆਂ ਅਤੇ ਮੇਰੇ ਕੰਨ ਲੱਗੇ ਰਹਿਣਗੇ ੦
੧੬ ਕਿਉਂ ਜੋ ਹੁਣ ਮੈਂ ਏਸ ਭਵਨ ਨੂੰ ਚੁਣਿਆ ਤੇ
ਪਵਿੱਤਰ ਕੀਤਾ ਹੈ ਤਾਂ ਜੋ ਮੇਰਾ ਨਾਮ ਸਦਾ ਉੱਥੇ ਰਹੇ
ਅਤੇ ਮੇਰੀਆਂ ਅੱਖਾਂ ਅਤੇ ਮੇਰਾ ਦਿਲ ਸਾਰੇ ਦਿਨਾਂ
੧੭ ਤੀਕ ਉੱਥੇ ਲੱਗੇ ਰਹਿਣਗੇ ੦ ਅਤੇ ਜੇ ਤੂੰ ਮੇਰੇ
ਸਨਮੁੱਖ ਉਸੇ ਤਰਾਂ ਚੱਲੇਂਗਾ ਜਿਵੇਂ ਤੇਰਾ ਪਿਤਾ
ਦਾਊਦ ਚੱਲਦਾ ਰਿਹਾ ਅਤੇ ਜੋ ਹੁਕਮ ਮੈਂ ਤੈਨੂੰ
ਦਿੱਤਾ ਉਸ ਦੇ ਅਨੁਸਾਰ ਕੰਮ ਕਰੇਂ ਅਤੇ ਮੇਰੀਆਂ
੧੮ ਬਿਧੀਆਂ ਅਤੇ ਨਿਆਵਾਂ ਦੀ ਪਾਲਨਾ ਕਰੇਂ ੦ ਤਾਂ ਮੈਂ
ਤੇਰੀ ਰਾਜ ਗੱਦੀ ਨੂੰ ਕਾਇਮ ਰੱਖਾਂਗਾ ਜਿਵੇਂ ਮੈਂ ਤੇਰੇ
ਪਿਤਾ ਦਾਊਦ ਨਾਲ ਨੇਮ ਕੀਤਾ ਕਿ ਇਸਰਾਏਲ
ਵਿੱਚ ਹਾਕਮ ਬਣਨ ਲਈ ਤੈਨੂੰ ਮਨੁੱਖ ਦੀ ਥੁੜ ਕਦੇ
੧੯ ਨਾ ਹੋਵੇਗੀ ੦ ਪਰ ਜੇ ਤੁਸੀਂ ਬੇਮੁੱਖ ਹੋ ਜਾਓ ਅਤੇ
ਮੇਰੀਆਂ ਬਿਧੀਆਂ ਤੇ ਹੁਕਮਾਂ ਨੂੰ ਜੋ ਮੈਂ ਤੁਹਾਡੇ
ਅੱਗੇ ਰੱਖੇ ਹਨ ਛੱਡ ਦਿਓ ਅਤੇ ਜਾਕੇ ਦੂਜੇ
ਦੇਵਤਿਆਂ ਦੀ ਪੂਜਾ ਕਰੋ ਅਤੇ ਉਨ੍ਹਾਂ ਨੂੰ ਮੱਥਾ
੨੦ ਟੇਕੋ ੦ ਤਾਂ ਮੈਂ ਉਨ੍ਹਾਂ ਨੂੰ ਮੇਰੀ ਭੂਮੀ ਉੱਤੋਂ ਜੋ ਮੈਂ
ਉਨ੍ਹਾਂ ਨੂੰ ਦਿੱਤੀ ਜੜ੍ਹ ਤੋਂ ਪੁੱਟ ਸੁੱਟਾਂਗਾ ਅਤੇ ਏਸ
ਭਵਨ ਨੂੰ ਜਿਹ ਨੂੰ ਮੈਂ ਆਪਣੇ ਨਾਮ ਲਈ ਪਵਿੱਤਰ
ਕੀਤਾ ਆਪਣੀ ਨਿਗਾਹ ਤੋਂ ਲਾਹ ਸੁੱਟਾਂਗਾ ਅਤੇ ਏਸ
ਨੂੰ ਸਾਰਿਆਂ ਲੋਕਾਂ ਵਿੱਚ ਇੱਕ ਕਹਾਉਤ ਤੇ ਮਖੌਲ

੨੧ ਬਣਾ ਦਿਆਂਗਾ ੦ ਭਾਵੇਂ ਏਹ ਭਵਨ ਅੱਤ ਉੱਚਾ
ਹੈ ਪਰ ਹਰ ਲੰਘਣ ਵਾਲਾ ਅਚਰਜ ਹੋ ਕੇ ਆਖੇਗਾ
ਕਿ ਯਹੋਵਾਹ ਨੇ ਏਸ ਦੇਸ ਅਤੇ ਏਸ ਭਵਨ ਨਾਲ ਏਹੋ
੨੨ ਜਿਹਾ ਕਿਉਂ ਕੀਤਾ ? ੦ ਤਦ ਓਹ ਆਖਣਗੇ, ਏਸ
ਲਈ ਕਿ ਉਨ੍ਹਾਂ ਨੇ ਯਹੋਵਾਹ ਆਪਣੇ ਪਿਉ ਦਾਦਿਆਂ
ਦੇ ਪਰਮੇਸ਼ੁਰ ਨੂੰ ਜੋ ਉਨ੍ਹਾਂ ਨੂੰ ਮਿਸਰ ਦੇਸ ਵਿੱਚੋਂ ਕੱਢ
ਲਿਆਇਆ ਸੀ ਛੱਡ ਦਿੱਤਾ ਅਤੇ ਦੂਜੇ ਦੇਵਤਿਆਂ
ਦੇ ਮਗਰ ਲੱਗ ਗਏ ਅਤੇ ਓਹਨਾਂ ਨੂੰ ਮੱਥਾ
ਟੇਕਿਆ ਅਤੇ ਓਹਨਾਂ ਦੀ ਪੂਜਾ ਕੀਤੀ ਏਸ ਲਈ
ਯਹੋਵਾਹ ਉਨ੍ਹਾਂ ਉੱਤੇ ਏਹ ਸਾਰੀ ਬੁਰਿਆਈ
ਲਿਆਇਆ ਹੈ ॥

## ਸੁਲੇਮਾਨ ਦੇ ਹੋਰ ਕੰਮ

੮ ਤਾਂ ਐਉਂ ਹੋਇਆ ਕਿ ਵੀਹਾਂ ਵਰਿਹਾਂ ਦੇ ਅੰਤ
ਵਿੱਚ ਜਿਨ੍ਹਾਂ ਵਿੱਚ ਸੁਲੇਮਾਨ ਨੇ ਯਹੋਵਾਹ ਦਾ ਭਵਨ
੨ ਅਤੇ ਆਪਣਾ ਮਹਿਲ ਬਣਾਇਆ ਸੀ ੦ ਸੁਲੇਮਾਨ
ਨੇ ਉਨ੍ਹਾਂ ਸ਼ਹਿਰਾਂ ਨੂੰ ਜੋ ਹੂਰਾਮ ਨੇ ਸੁਲੇਮਾਨ ਨੂੰ ਦਿੱਤੇ
ਸਨ ਫੇਰ ਬਣਾਉਣ ਲੱਗਾ ਅਤੇ ਇਸਰਾਏਲੀਆਂ ਨੂੰ
੩ ਉੱਥੇ ਵਸਾਇਆ ੦ ਸੁਲੇਮਾਨ ਹਮਾਥ-ਸੋਬਾਹ ਨੂੰ
੪ ਗਿਆ ਅਤੇ ਉਹ ਨੂੰ ਜਿੱਤ ਲਿਆ ੦ ਉਸ ਨੇ ਉਜਾੜ
ਵਿੱਚ ਤਦਮੋਰ ਨੂੰ ਬਣਾਇਆ ਨਾਲੇ ਭੰਡਾਰ ਦੇ ਸਾਰੇ
ਸ਼ਹਿਰਾਂ ਨੂੰ ਜੋ ਉਸ ਨੇ ਹਮਾਥ ਵਿੱਚ ਬਣਾਏ ਸਨ ੦
੫ ਅਤੇ ਉਸ ਨੇ ਉਤਲੇ ਬੈਤ-ਹੋਰੋਨ ਨੂੰ ਅਤੇ ਹੇਠਲੇ
ਬੈਤ-ਹੋਰੋਨ ਨੂੰ ਬਣਾਇਆ ਜੋ ਕੰਧਾਂ, ਫਾਟਕਾਂ ਅਤੇ
੬ ਅਰਲਾਂ ਨਾਲ ਪੱਕੇ ਕੀਤੇ ਹੋਏ ਸ਼ਹਿਰ ਸਨ ੦ ਨਾਲੇ
ਬਆਲਾਥ ਅਤੇ ਭੰਡਾਰ ਦੇ ਸਾਰੇ ਸ਼ਹਿਰ ਜਿਹੜੇ
ਸੁਲੇਮਾਨ ਦੇ ਸਨ ਅਤੇ ਰਥਾਂ ਦੇ ਸਾਰੇ ਸ਼ਹਿਰ ਅਤੇ
ਅਸਵਾਰਾਂ ਦੇ ਸ਼ਹਿਰ ਨਾਲੇ ਜੋ ਕੁਝ ਸੁਲੇਮਾਨ
ਯਰੂਸ਼ਲਮ ਅਤੇ ਲਬਾਨੋਨ ਅਤੇ ਆਪਣੇ ਰਾਜ ਦੇ
ਸਾਰੇ ਦੇਸ ਵਿੱਚ ਆਪਣੀ ਖੁਸ਼ੀ ਨਾਲ ਬਣਾਉਣਾ
ਚਾਹੁੰਦਾ ਸੀ ॥

੭ ਓਹ ਸਾਰੇ ਲੋਕ ਜੋ ਹਿੱਤੀਆਂ ਅਰ ਅਮੋਰੀਆਂ ਅਰ
ਫਰਿੱਜੀਆਂ ਅਰ ਹਿੱਵੀਆਂ ਅਰ ਯਬੂਸੀਆਂ ਵਿੱਚੋਂ
ਬਾਕੀ ਰਹਿ ਗਏ ਸਨ ਅਤੇ ਇਸਰਾਏਲ ਵਿੱਚੋਂ ਨਹੀਂ
੮ ਸਨ ੦ ਉਨ੍ਹਾਂ ਦੀ ਹੀ ਸੰਤਾਨ ਜੋ ਉਨ੍ਹਾਂ ਦੇ ਮਗਰੋਂ ਦੇਸ
ਵਿੱਚ ਰਹਿ ਗਈ ਸੀ ਜਿਸ ਨੂੰ ਇਸਰਾਏਲੀਆਂ ਨੇ
ਮੱਲੀਆ ਮੇਟ ਨਹੀਂ ਕੀਤਾ ਸੀ ਉਸੇ ਵਿੱਚੋਂ ਸੁਲੇਮਾਨ
ਨੇ ਬੇਗਾਰੀ ਮੁਕਰਰ ਕੀਤੇ ਜਿਵੇਂ ਅੱਜ ਦੇ ਦਿਨ ਤੀਕ
੯ ਹੈ ੦ ਪਰ ਸੁਲੇਮਾਨ ਨੇ ਆਪਣੇ ਕੰਮ ਦੇ ਲਈ
ਇਸਰਾਏਲੀਆਂ ਵਿੱਚੋਂ ਕਿਸੇ ਨੂੰ ਬੇਗਾਰੀ ਨਾ
ਬਣਾਇਆ ਸਗੋਂ ਓਹ ਜੋਧੇ ਅਤੇ ਉਹ ਦੇ ਛੋਟੇ
ਅਫਸਰਾਂ ਦੇ ਸਰਦਾਰ ਅਤੇ ਉਹ ਦੇ ਰਥਾਂ ਅਤੇ
੧੦ ਅਸਵਾਰਾਂ ਦੇ ਸਰਦਾਰ ਸਨ ੦ ਅਤੇ ਸੁਲੇਮਾਨ
ਪਾਤਸ਼ਾਹ ਦੇ ਏਹ ਖਾਸ ਸਰਦਾਰ ਸਨ ਜੋ ਲੋਕਾਂ ਉੱਤੇ
ਮੁਕੱਰਰ ਸਨ, ਓਹ ਦੋ ਸੌ ਪੰਜਾਹ ਸਨ ॥

੧੧ ਸੁਲੇਮਾਨ ਫ਼ਿਰਊਨ ਦੀ ਧੀ ਨੂੰ ਦਾਊਦ ਦੇ
ਸ਼ਹਿਰ ਵਿੱਚੋਂ ਉਸ ਮਹਿਲ ਵਿੱਚ ਜੋ ਉਸ ਦੇ ਲਈ
ਬਣਾਇਆ ਸੀ ਲੈ ਆਇਆ ਕਿਉਂ ਜੋ ਉਹ ਨੇ
ਆਖਿਆ ਕਿ ਮੇਰੀ ਰਾਣੀ ਇਸਰਾਏਲ ਦੇ ਪਾਤਸ਼ਾਹ
ਦਾਊਦ ਦੇ ਮਹਿਲ ਵਿੱਚ ਨਹੀਂ ਰਹੇਗੀ ਕਿਉਂ
ਜੋ ਓਹ ਅਸਥਾਨ ਪਵਿੱਤਰ ਹਨ ਜਿਨ੍ਹਾਂ ਵਿੱਚ
੧੨ ਯਹੋਵਾਹ ਦਾ ਸੰਦੂਕ ਆ ਗਿਆ ਹੈ ੦ ਤਦ ਸੁਲੇਮਾਨ
ਯਹੋਵਾਹ ਦੇ ਲਈ ਯਹੋਵਾਹ ਦੀ ਉਸ ਜਗਵੇਦੀ
ਉੱਤੇ ਜਿਸ ਨੂੰ ਉਸ ਨੇ ਡੇਉੜ੍ਹੀ ਦੇ ਸਾਹਮਣੇ ਬਣਾਇਆ
੧੩ ਸੀ ਹੋਮ ਦੀਆਂ ਬਲੀਆਂ ਚੜ੍ਹਾਉਣ ਲੱਗਾ ੦ ਉਹ
ਹਰ ਰੋਜ਼ ਦੇ ਫਰਜ਼ ਅਨੁਸਾਰ ਜਿਵੇਂ ਮੂਸਾ ਨੇ ਹੁਕਮ
ਦਿੱਤਾ ਸੀ ਸਬਤਾਂ ਨੂੰ ਅਤੇ ਅਮੱਸਿਆਂ ਨੂੰ ਅਤੇ ਵਰਹੇ
ਵਿੱਚ ਤਿਨ ਵਾਰ ਮੁਕੱਰਰਾਂ ਤਿਉਹਾਰਾਂ ਉੱਤੇ ਅਰਥਾਤ
ਪਤੀਰੀ ਰੋਟੀ ਦੇ ਪਰਬ ਉੱਤੇ ਅਤੇ ਹਫਤਿਆਂ
ਦੇ ਪਰਬ ਉੱਤੇ ਅਤੇ ਡੇਰਿਆਂ ਦੇ ਪਰਬ ਉੱਤੇ
੧੪ ਬਲੀਆਂ ਚੜ੍ਹਾਉਂਦਾ ਸੀ ੦ ਅਤੇ ਉਸ ਨੇ ਆਪਣੇ
ਪਿਤਾ ਦਾਊਦ ਦੇ ਹੁਕਮ ਨਾਲ ਜਾਜਕਾਂ ਦੀਆਂ
ਵਾਰੀਆਂ ਨੂੰ ਉਨ੍ਹਾਂ ਦੀ ਉਪਾਸਨਾ ਅਨੁਸਾਰ ਅਤੇ
ਲੇਵੀਆਂ ਨੂੰ ਵੀ ਉਨ੍ਹਾਂ ਦੀਆਂ ਜ਼ੁੰਮੇਵਾਰੀਆਂ ਅਨੁਸਾਰ
ਠਹਿਰਾਇਆ ਤਾਂ ਜੋ ਓਹ ਜਾਜਕਾਂ ਦੇ ਸਾਹਮਣੇ
ਨਿਤਾਨੇਮ ਉਸਤਤ ਤੇ ਸੇਵਾ ਕਰਨ ਅਤੇ ਦਰਬਾਨਾਂ
ਨੂੰ ਵੀ ਉਨ੍ਹਾਂ ਦੀਆਂ ਵਾਰੀਆਂ ਅਨੁਸਾਰ ਹਰ ਇੱਕ
ਫਾਟਕ ਉੱਤੇ ਲਾਇਆ ਕਿਉਂ ਜੋ ਪਰਮੇਸ਼ੁਰ ਦੇ
ਮਰਦ ਦਾਊਦ ਨੇ ਐਉਂ ਹੀ ਹੁਕਮ ਦਿੱਤਾ ਸੀ ੦
੧੫ ਅਤੇ ਓਹ ਪਾਤਸ਼ਾਹ ਦੇ ਹੁਕਮ ਤੋਂ ਜਿਹੜਾ ਜਾਜਕਾਂ
ਅਤੇ ਲੇਵੀਆਂ ਨੂੰ ਕਿਸੇ ਗੱਲ ਵਿਖੇ ਯਾ ਖਜ਼ਾਨਿਆਂ
੧੬ ਦੇ ਵਿਖੇ ਦਿੱਤਾ ਸੀ ਬਾਹਰ ਨਾ ਹੋਏ ੦ ਸੁਲੇਮਾਨ ਦਾ

ਸਾਰਾ ਕੰਮ ਯਹੋਵਾਹ ਦੇ ਭਵਨ ਦੀ ਨਿਉਂ ਰੱਖਣ ਦੇ
ਦਿਨ ਤੋਂ ਉਸ ਦੇ ਤਿਆਰ ਹੋਣ ਤੀਕਰ ਪੂਰਾ
ਹੋਇਆ ਅਤੇ ਏਵੇਂ ਯਹੋਵਾਹ ਦਾ ਭਵਨ ਸੰਪੂਰਨ
ਹੋ ਗਿਆ ॥
੧੭ ਤਦ ਸੁਲੇਮਾਨ ਅਸਯੋਨ-ਗਾਬਰ ਅਤੇ ਏਲੋਥ
ਨੂੰ ਗਿਆ ਜੋ ਅਦੋਮ ਦੇਸ ਵਿੱਚ ਸਮੁੰਦਰ ਦੇ ਕੰਢੇ
੧੮ ਉੱਤੇ ਹਨ ੦ ਅਤੇ ਹੂਰਾਮ ਨੇ ਆਪਣੇ ਨੌਕਰਾਂ ਦੇ ਹੱਥ
ਜਹਾਜ਼ ਅਤੇ ਓਹ ਮਲਾਹ ਜੋ ਸਮੁੰਦਰ ਤੋਂ ਵਾਕਫ਼ ਸਨ
ਉਸ ਦੇ ਕੋਲ ਘੱਲੇ ਅਤੇ ਓਹ ਸੁਲੇਮਾਨ ਦੇ ਨੌਕਰਾਂ ਦੇ
ਨਾਲ ਓਫ਼ੀਰ ਵਿੱਚ ਆਏ ਅਤੇ ਉੱਥੋਂ ਛੇ ਸੌ
ਪਚੱਤਰ ਮਣ* ਸੋਨਾ ਲੈ ਕੇ ਸੁਲੇਮਾਨ ਪਾਤਸ਼ਾਹ ਦੇ
ਕੋਲ ਲਿਆਏ ॥

## ਸ਼ਬਾ ਦੀ ਰਾਣੀ

੯ ਜਦ ਸ਼ਬਾ ਦੀ ਰਾਣੀ ਨੇ ਸੁਲੇਮਾਨ ਦੀ ਧੁੰਮ
ਸੁਣੀ ਤਾਂ ਉਹ ਬੁਝਾਰਤਾਂ ਵਿੱਚ ਪਰਖਣ ਲਈ ਵੱਡੇ
ਭਾਰੇ ਕਾਫ਼ਲੇ ਅਤੇ ਊਠਾਂ ਦੇ ਨਾਲ ਜਿਨ੍ਹਾਂ ਉੱਤੇ
ਮਸਾਲਾ ਅਤੇ ਢੇਰ ਸਾਰਾ ਸੋਨਾ ਅਤੇ ਬਹੁ ਮੁੱਲੇ ਪੱਥਰ
ਸਨ ਯਰੂਸ਼ਲਮ ਵਿੱਚ ਆਈ ਅਤੇ ਸੁਲੇਮਾਨ ਦੇ ਕੋਲ
ਆਣ ਕੇ ਜੋ ਕੁਝ ਉਹ ਦੇ ਦਿਲ ਵਿੱਚ ਸੀ ਉਸ
੨ ਨਾਲ ਗੱਲ ਕੀਤੀ ੦ ਸੁਲੇਮਾਨ ਨੇ ਉਹ ਦੇ ਸਾਰੇ
ਸਵਾਲਾਂ ਦਾ ਉੱਤਰ ਉਹ ਨੂੰ ਦਿੱਤਾ ਅਤੇ ਸੁਲੇਮਾਨ
ਕੋਲੋਂ ਕੋਈ ਗੱਲ ਗੁੱਝੀ ਨਾ ਸੀ ਜੋ ਉਹ ਉਸ
੩ ਨੂੰ ਨਾ ਦੱਸ ਸੱਕਿਆ ੦ ਜਦ ਸ਼ਬਾ ਦੀ ਰਾਣੀ
ਨੇ ਸੁਲੇਮਾਨ ਦੀ ਬੁੱਧੀ ਨੂੰ ਅਤੇ ਉਸ ਭਵਨ ਨੂੰ ਜੋ ਉਹ
੪ ਨੇ ਬਣਾਇਆ ਸੀ ਵੇਖਿਆ ੦ ਅਤੇ ਉਸ ਦੇ ਲੰਗਰ
ਦੇ ਖਾਣੇ, ਉਸ ਦੇ ਟਹਿਲੂਆਂ ਦੀ ਸੇਵਾ ਅਤੇ
ਉਸ ਦੇ ਨੌਕਰਾਂ ਦੀ ਆਗਿਆ ਕਾਰੀ ਅਤੇ ਉਨ੍ਹਾਂ ਦੇ
ਪਹਿਨਾਵੇ ਅਤੇ ਉਸ ਦੇ ਸਾਕੀ ਅਤੇ ਉਨ੍ਹਾਂ ਦੇ ਭੇਸ
ਅਤੇ ਉਸ ਦੀਆਂ ਹੋਮ ਦੀਆਂ ਬਲੀਆਂ ਜਿਹੜੀਆਂ
ਉਹ ਯਹੋਵਾਹ ਦੇ ਭਵਨ ਵਿੱਚ ਚੜ੍ਹਾਉਂਦਾ ਸੀ ਤਾਂ ਉਹ
੫ ਦੇ ਹੋਸ਼ ਉੱਡ ਗਏ ੦ ਉਹ ਨੇ ਪਾਤਸ਼ਾਹ ਨੂੰ ਆਖਿਆ
ਕਿ ਉਹ ਸੱਚੀ ਖਬਰ ਸੀ ਜੋ ਮੈਂ ਤੇਰੇ ਕੰਮਾਂ ਅਤੇ ਤੇਰੀ
੬ ਬੁੱਧੀ ਦੇ ਵਿਖੇ ਆਪਣੇ ਦੇਸ਼ ਵਿੱਚ ਸੁਣੀ ਸੀ ੦ ਤਾਂ
ਵੀ ਮੈਂ ਜਦ ਤੀਕ ਆ ਕੇ ਆਪਣੀਆਂ ਅੱਖਾਂ ਨਾਲ

* ੪੫੦ ਕਿੱਕਾਰ

ਨਾ ਵੇਖਿਆ ਉਨ੍ਹਾਂ ਦੀਆਂ ਗੱਲਾਂ ਉੱਤੇ ਪਰਤੀਤ
ਨਾ ਕੀਤੀ ਅਤੇ ਵੇਖ, ਜਿੰਨੀ ਤੇਰੀ ਬੁੱਧੀ ਹੈ ਉਸ
ਦਾ ਅੱਧਾ ਵੀ ਮੈਨੂੰ ਨਹੀਂ ਦੱਸਿਆ ਗਿਆ। ਤੂੰ ਉਸ
੭ ਧੁੰਮ ਤੋਂ ਵਧੀਕ ਹੈਂ ਜੋ ਮੈਂ ਸੁਣੀ ਸੀ ੦ ਧਨ ਹਨ
ਤੇਰੇ ਮਨੁੱਖ ਅਤੇ ਧਨ ਹਨ ਤੇਰੇ ਏਹ ਨੌਕਰ ਜੋ ਸਦਾ
ਤੇਰੇ ਸਨਮੁਖ ਖੜੇ ਰਹਿੰਦੇ ਹਨ ਅਤੇ ਤੇਰੀ ਬੁੱਧੀ
੮ ਨੂੰ ਸੁਣਦੇ ਹਨ! ੦ ਯਹੋਵਾਹ ਤੇਰਾ ਪਰਮੇਸ਼ੁਰ ਮੁਬਾਰਕ
ਹੋਵੇ ਜੋ ਤੇਰੇ ਉੱਤੇ ਰੀਝਵਾਨ ਹੈ ਕਿ ਤੈਨੂੰ ਆਪਣੀ
ਰਾਜ ਗੱਦੀ ਉੱਤੇ ਬਿਠਾਇਆ ਹੈ ਤਾਂ ਜੋ ਤੂੰ
ਯਹੋਵਾਹ ਆਪਣੇ ਪਰਮੇਸ਼ੁਰ ਵੱਲੋਂ ਪਾਤਸ਼ਾਹ ਹੋਵੇਂ
ਕਿਉਂ ਜੋ ਤੇਰੇ ਪਰਮੇਸ਼ੁਰ ਨੂੰ ਇਸਰਾਏਲ ਨਾਲ
ਹਿਤ ਸੀ ਭਈ ਉਨ੍ਹਾਂ ਨੂੰ ਸਦਾ ਲਈ ਕਾਇਮ ਰੱਖੇ
ਏਸੇ ਲਈ ਉਸ ਨੇ ਤੈਨੂੰ ਉਨ੍ਹਾਂ ਦਾ ਪਾਤਸ਼ਾਹ ਬਣਾਇਆ
੯ ਤਾਂ ਜੋ ਤੂੰ ਧਰਮ ਅਤੇ ਨਿਆਉਂ ਕਰੇਂ ੦ ਉਹ ਨੇ
ਇੱਕ ਸੌ ਵੀਹ ਤੋੜੇ ਸੋਨਾ ਅਤੇ ਢੇਰ ਸਾਰਾ ਮਸਾਲਾ
ਅਤੇ ਬਹੁਮੁੱਲੇ ਪੱਥਰ ਪਾਤਸ਼ਾਹ ਨੂੰ ਦਿੱਤੇ ਅਤੇ ਜੋ
ਮਸਾਲਾ ਸ਼ਬਾ ਦੀ ਰਾਣੀ ਨੇ ਸੁਲੇਮਾਨ ਪਾਤਸ਼ਾਹ
ਨੂੰ ਦਿੱਤਾ ਓਹੋ ਜਿਹਾ ਫੇਰ ਕਦੀ ਨਾ ਮਿਲਿਆ ੦
੧੦ ਅਤੇ ਹੂਰਾਮ ਦੇ ਨੌਕਰ ਅਤੇ ਸੁਲੇਮਾਨ ਦੇ ਨੌਕਰ
ਜੋ ਓਫ਼ੀਰ ਤੋਂ ਸੋਨਾ ਲਿਆਉਂਦੇ ਸਨ ਓਹ ਚੰਦਨ
ਦੀ ਲੱਕੜੀ ਅਤੇ ਬਹੁਮੁੱਲੇ ਪੱਥਰ ਵੀ ਲਿਆਉਂਦੇ
੧੧ ਸਨ ੦ ਤਾਂ ਪਾਤਸ਼ਾਹ ਨੇ ਚੰਦਨ ਦੀ ਲੱਕੜੀ ਤੋਂ
ਯਹੋਵਾਹ ਦੇ ਭਵਨ ਲਈ ਅਤੇ ਸ਼ਾਹੀ ਮਹਿਲ
ਲਈ ਪੌੜੀਆਂ ਬਣਾਈਆਂ ਅਤੇ ਰਾਗੀਆਂ ਲਈ
ਬਰਬਤਾਂ ਤੇ ਰਬਾਬ ਬਣਾਏ ਅਤੇ ਏਹੋ ਜੇਹੀਆਂ
ਚੀਜ਼ਾਂ ਪਹਿਲਾਂ ਕਦੀ ਵੀ ਯਹੂਦਾਹ ਦੇ ਦੇਸ
੧੨ ਵਿੱਚ ਨਹੀਂ ਵੇਖੀਆਂ ਗਈਆਂ ਸਨ ੦ ਅਤੇ ਸੁਲੇਮਾਨ
ਪਾਤਸ਼ਾਹ ਨੇ ਸ਼ਬਾ ਦੀ ਰਾਣੀ ਨੂੰ ਜੋ ਕੁਝ ਉਹ
ਨੇ ਚਾਹਿਆ ਅਤੇ ਮੰਗਿਆ ਉਸ ਤੋਂ ਵਧੀਕ
ਜੋ ਉਹ ਪਾਤਸ਼ਾਹ ਲਈ ਲਿਆਈ ਸੀ ਦਿੱਤਾ ਅਤੇ
ਉਹ ਮੁੜ ਆਪਣੇ ਨੌਕਰਾਂ ਸਣੇ ਆਪਣੇ ਦੇਸ
੧੩ ਨੂੰ ਚੱਲੀ ਗਈ ੦ ਜਿੰਨਾ ਸੋਨਾ ਸੁਲੇਮਾਨ ਦੇ ਕੋਲ
ਇੱਕ ਸਾਲ ਵਿੱਚ ਆਉਂਦਾ ਸੀ ਉਸ ਦਾ ਭਾਰ ਇੱਕ
੧੪ ਹਜ਼ਾਰ ਮਣ* ਦੇ ਲਗ ਭਗ ਸੀ ੦ ਏਹ ਉਸ

* ੬੬੬ ਕਿੱਕਾਰ।

ਤੋਂ ਅੱਡ ਸੀ ਜੋ ਵਪਾਰੀ ਤੇ ਸੁਦਾਗਰ ਲਿਆਉਂਦੇ
ਸਨ ਨਾਲੇ ਅਰਬ ਦੇ ਸਾਰੇ ਰਾਜੇ ਅਤੇ ਦੇਸ ਦੇ
ਹਾਕਮ ਸੁਲੇਮਾਨ ਦੇ ਕੋਲ ਸੋਨਾ ਅਤੇ ਚਾਂਦੀ
੧੫ ਲਿਆਉਂਦੇ ਸਨ ੦ ਸੁਲੇਮਾਨ ਪਾਤਸ਼ਾਹ ਨੇ ਕੁਟੇ ਹੋਏ
ਸੋਨੇ ਦੀਆਂ ਦੋ ਸੌ ਵੱਡੀਆਂ ਢਾਲਾਂ ਬਣਵਾਈਆਂ
ਅਤੇ ਸਾਢੇ ਸੱਤ ਸੇਰ * ਸੋਨਾ ਇੱਕ ਇੱਕ ਢਾਲ
੧੬ ਨੂੰ ਲੱਗਾ ਹੋਇਆ ਸੀ ੦ ਅਤੇ ਉਸ ਨੇ ਕੁੱਟੇ
ਹੋਏ ਸੋਨੇ ਦੀਆਂ ਤਿੰਨ ਸੌ ਢਾਲਾਂ ਹੋਰ ਬਣਾਈਆਂ
ਇੱਕ ਇੱਕ ਢਾਲ ਨੂੰ ਪੌਣੇ ਚਾਰ ਸੇਰ ਸੋਨਾ ਲੱਗਾ
ਹੋਇਆ ਸੀ ਅਤੇ ਪਾਤਸ਼ਾਹ ਨੇ ਉਨ੍ਹਾਂ ਨੂੰ ਲਬਾਨੋਨੀ
੧੭ ਬਣ ਦੇ ਮਹਿਲ ਵਿੱਚ ਰੱਖਿਆ ੦ ਏਸ ਤੋਂ ਬਿਨਾ
ਪਾਤਸ਼ਾਹ ਨੇ ਇੱਕ ਹਾਥੀ ਦੰਦ ਦਾ ਵੱਡਾ ਸਿੰਘਾਸਣ
ਬਣਵਾਇਆ ਅਤੇ ਉਸ ਉੱਤੇ ਕੁੰਦਣ ਸੋਨਾ
੧੮ ਮੜ੍ਹਵਾਇਆ ੦ ਅਤੇ ਉਸ ਸਿੰਘਾਸਣ ਲਈ ਛੇ
ਪੌੜਿਆਂ ਦੀ ਪੌੜੀ ਅਤੇ ਸੋਨੇ ਦਾ ਇੱਕ ਪਾਏਦਾਨ ਸੀ
ਏਹ ਸਾਰੇ ਸਿੰਘਾਸਣ ਨਾਲ ਜੁੜੇ ਹੋਏ ਸਨ ਅਤੇ
ਬੈਠਣ ਦੀ ਥਾਂ ਦੇ ਦੋਹੀਂ ਪਾਸੀਂ ਢਾਸਣੇ ਸਨ ਅਤੇ
ਢਾਸਣਿਆਂ ਦੇ ਕੋਲ ਦੋ ਸ਼ੇਰ ਬਬਰ ਖੜੇ ਸਨ ੦
੧੯ ਅਤੇ ਉਨ੍ਹਾਂ ਛੇਆਂ ਪੌੜਿਆਂ ਉੱਤੇ ਏਧਰ ਓਧਰ ਬਾਰਾਂ
ਸ਼ੇਰ ਬੱਬਰ ਖੜੇ ਸਨ। ਕਿਸੇ ਪਾਤਸ਼ਾਹੀ ਵਿੱਚ ਕਦੇ
੨੦ ਏਹੋ ਜਿਹਾ ਨਹੀਂ ਬਣਿਆ ਸੀ ੦ ਅਤੇ ਸੁਲੇਮਾਨ
ਪਾਤਸ਼ਾਹ ਦੇ ਸਾਰੇ ਪੀਣ ਦੇ ਭਾਂਡੇ ਸੋਨੇ ਦੇ ਸਨ ਅਤੇ
ਲਬਾਨੋਨੀ ਬਣ ਦੇ ਮਹਿਲ ਦੇ ਸਾਰੇ ਭਾਂਡੇ ਵੀ
ਖਾਲਸ ਸੋਨੇ ਦੇ ਸਨ। ਸੁਲੇਮਾਨ ਦੇ ਸਮੇਂ ਵਿੱਚ
੨੧ ਚਾਂਦੀ ਦੀ ਕੁਝ ਕਦਰ ਨਹੀਂ ਸੀ ੦ ਕਿਉਂ ਜੋ
ਪਾਤਸ਼ਾਹ ਦੇ ਕੋਲ ਜਹਾਜ਼ ਸਨ ਜੋ ਹੂਰਾਮ ਦੇ ਨੌਕਰਾਂ
ਦੇ ਨਾਲ ਤਰਸ਼ੀਸ਼ ਨੂੰ ਜਾਂਦੇ ਸਨ। ਤਰਸ਼ੀਸ਼ ਦੇ
ਏਹ ਜਹਾਜ਼ ਤਿੰਨੀਂ ਵਰਹੀਂ ਇੱਕ ਵਾਰ ਸੋਨਾ, ਚਾਂਦੀ,
ਹਾਥੀ ਦੰਦ, ਬਾਂਦਰ ਅਤੇ ਮੋਰ ਲੱਦ ਕੇ ਲਿਆਉਂਦੇ
੨੨ ਹੁੰਦੇ ਸਨ ੦ ਸੋ ਸੁਲੇਮਾਨ ਪਾਤਸ਼ਾਹ ਧਨ ਅਤੇ ਬੁੱਧੀ
ਵਿੱਚ ਦੁਨੀਆ ਦੇ ਸਭ ਪਾਤਸ਼ਾਹਾਂ ਨਾਲੋਂ ਵੱਧ
੨੩ ਗਿਆ ੦ ਅਤੇ ਧਰਤੀ ਉੱਤੇ ਦੇ ਸਾਰੇ ਪਾਤਸ਼ਾਹ
ਸੁਲੇਮਾਨ ਦੇ ਦਰਸ਼ਣ ਦੇ ਚਾਹਵੰਦ ਸਨ ਤਾਂ ਜੋ ਓਹ
ਉਸ ਦੀ ਬੁੱਧੀ ਨੂੰ ਜਿਹੜੀ ਪਰਮੇਸ਼ੁਰ ਨੇ ਉਹ ਦੇ ਮਨ
੨੪ ਵਿੱਚ ਪਾਈ ਸੀ ਸੁਣਨ ੦ ਅਤੇ ਓਹ ਆਪੋ ਆਪਣੇ
ਨਜ਼ਰਾਨੇ ਅਰਥਾਤ ਚਾਂਦੀ ਦੇ ਭਾਂਡੇ, ਸੋਨੇ ਦੇ ਭਾਂਡੇ,
ਸ਼ਸਤ੍ਰ, ਬਸਤ੍ਰ, ਮਸਾਲੇ, ਘੋੜੇ, ਅਤੇ ਖੱਚਰਾਂ ਵਰਹੇ
੨੫ ਦੇ ਵਰਹੇ ਲਿਆਉਂਦੇ ਹੁੰਦੇ ਸਨ ਅਤੇ ਸੁਲੇਮਾਨ
ਦੇ ਕੋਲ ਘੋੜਿਆਂ ਅਤੇ ਰਥਾਂ ਲਈ ਚਾਰ ਹਜ਼ਾਰ
ਥਾਨ ਅਤੇ ਬਾਰਾਂ ਹਜ਼ਾਰ ਅਸਵਾਰ ਸਨ ਜਿਨ੍ਹਾਂ
ਨੂੰ ਉਸ ਨੇ ਰਥਾਂ ਦੇ ਸ਼ਹਿਰਾਂ ਅਤੇ ਯਰੂਸ਼ਲਮ ਵਿੱਚ
੨੬ ਪਾਤਸ਼ਾਹ ਦੇ ਕੋਲ ਰੱਖਿਆ ੦ ਅਤੇ ਉਹ ਦਰਿਆ
ਤੋਂ ਫਲਿਸਤੀਆਂ ਦੇ ਦੇਸ ਸਗੋਂ ਮਿਸਰ ਦੀ
ਹੱਦ ਤੀਕਰ ਸਾਰੇ ਪਾਤਸ਼ਾਹਾਂ ਉੱਤੇ ਰਾਜ ਕਰਦਾ
੨੭ ਸੀ ੦ ਅਤੇ ਪਾਤਸ਼ਾਹ ਨੇ ਯਰੂਸ਼ਲਮ ਵਿੱਚ ਚਾਂਦੀ ਨੂੰ
ਪੱਥਰ ਵਾਂਙੁ ਅਤੇ ਦਿਆਰ ਨੂੰ ਗੁੱਲਰ ਦੇ ਉਨ੍ਹਾਂ ਰੁੱਖਾਂ
ਦੇ ਬਰਾਬਰ ਕਰ ਦਿੱਤਾ ਜੋ ਬੇਟ ਵਿੱਚ ਬਹੁਤ ਹੁੰਦੇ
੨੮ ਹਨ ੦ ਅਤੇ ਓਹ ਮਿਸਰ ਤੋਂ ਅਤੇ ਸਾਰੇ ਦੇਸਾਂ
ਤੋਂ ਸੁਲੇਮਾਨ ਲਈ ਘੋੜੇ ਲਿਆਇਆ ਕਰਦੇ ਸਨ ੦
੨੯ ਅਤੇ ਸੁਲੇਮਾਨ ਦੇ ਬਾਕੀ ਕੰਮ ਜੋ ਮੁੱਢ ਤੋਂ ਅੰਤ ਤੀਕ
ਕੀਤੇ ਓਹ ਨਾਥਾਨ ਨਬੀ ਦੀਆਂ ਗੱਲਾਂ ਵਿੱਚ ਅਤੇ
ਸ਼ੀਲੋਨੀ ਅਹੀਯਾਹ ਦੇ ਅਗੰਮ ਵਾਕਾਂ ਵਿੱਚ ਅਤੇ
ਯੱਦੋ ਗੈਬ ਬੀਨ ਦੀਆਂ ਦਰਿਸ਼ਟਾਂ ਵਿੱਚ ਜੋ ਉਸ ਨੇ
ਨਬਾਟ ਦੇ ਪੁੱਤ੍ਰ ਯਾਰਾਬੁਆਮ ਦੇ ਵਿੱਖੇ ਵੇਖੀਆਂ ਸਨ
੩੦ ਲਿੱਖੇ ਹੋਏ ਨਹੀਂ ਹਨ ? ੦ ਸੁਲੇਮਾਨ ਨੇ ਯਰੂਸ਼ਲਮ
ਵਿੱਚ ਸਾਰੇ ਇਸਰਾਏਲ ਉੱਤੇ ਚਾਲੀ ਵਰਹੇ ਰਾਜ
੩੧ ਕੀਤਾ ੦ ਤਾਂ ਸੁਲੇਮਾਨ ਆਪਣੇ ਪਿਉ ਦਾਦਿਆਂ
ਦੇ ਨਾਲ ਸੌਂ ਗਿਆ ਅਤੇ ਆਪਣੇ ਪਿਤਾ ਦਾਊਦ ਦੇ
ਸ਼ਹਿਰ ਵਿੱਚ ਦੱਬਿਆ ਗਿਆ ਅਤੇ ਉਸ ਦਾ ਪੁੱਤ੍ਰ
ਰਹਬੁਆਮ ਉਸ ਦੇ ਥਾਂ ਰਾਜ ਕਰਨ ਲੱਗਾ ॥

## ਪਾਤਸ਼ਾਹਤ ਦਾ ਵੰਡਿਆ ਜਾਣਾ

**੧੦** ਤਾਂ ਰਹਬੁਆਮ ਸ਼ਕਮ ਨੂੰ ਗਿਆ ਏਸ ਲਈ
ਕਿ ਸਾਰਾ ਇਸਰਾਏਲ ਉਸ ਨੂੰ ਪਾਤਸ਼ਾਹ ਬਣਾਉਣ
੨ ਲਈ ਸ਼ਕਮ ਵਿੱਚ ਆਇਆ ਹੋਇਆ ਸੀ ੦ ਤਾਂ
ਐਉਂ ਹੋਇਆ ਕਿ ਜਦ ਨਬਾਟ ਦੇ ਪੁੱਤ੍ਰ ਯਾਰਾਬੁਆਮ
ਨੇ ਇਹ ਸੁਣਿਆ ਤਾਂ ਉਹ ਮਿਸਰ ਵਿੱਚ ਸੀ ਕਿਉਂ ਜੋ
ਉਹ ਸੁਲੇਮਾਨ ਪਾਤਸ਼ਾਹ ਦੇ ਅੱਗੋਂ ਭੱਜ ਗਿਆ ਸੀ
੩ ਤਾਂ ਯਾਰਾਬੁਆਮ ਮਿਸਰ ਤੋਂ ਮੁੜ ਆਇਆ ੦ ਅਤੇ
ਉਨ੍ਹਾਂ ਨੇ ਉਸ ਨੂੰ ਸੱਦ ਘੱਲਿਆ ਸੋ ਯਾਰਾਬੁਆਮ
ਅਤੇ ਸਾਰਾ ਇਸਰਾਏਲ ਆਏ ਅਤੇ ਰਹਬੁਆਮ ਨਾਲ

* ੬੦੦ ਸ਼ਕਲ।

੪ ਗੱਲ ਕੀਤੀ ੦ ਕਿ ਤੁਹਾਡੇ ਪਿਤਾ ਨੇ ਸਾਡਾ ਜੂਆ
ਔਖਾ ਕਰ ਰੱਖਿਆ ਸੀ ਸੋ ਹੁਣ ਤੁਸੀਂ ਆਪਣੇ ਪਿਤਾ
ਦੀ ਉਸ ਔਖੀ ਟਹਿਲ ਅਤੇ ਉਸ ਭਾਰੀ ਜੂਏ ਨੂੰ ਜੋ
ਉਸ ਅਸਾਂ ਉੱਤੇ ਪਾ ਰੱਖਿਆ ਸੀ ਕੁਝ ਹੌਲਾ ਕਰ
੫ ਦਿਓ ਤਾਂ ਅਸੀਂ ਤੁਹਾਡੀ ਸੇਵਾ ਕਰਾਂਗੇ ੦ ਤਾਂ ਉਸ
ਨੇ ਉਨ੍ਹਾਂ ਨੂੰ ਆਖਿਆ, ਤਿੰਨਾਂ ਦਿਨਾਂ ਮਗਰੋਂ ਫੇਰ
੬ ਮੇਰੇ ਕੋਲ ਆਉਣਾ ਸੋ ਓਹ ਲੋਕ ਚਲੇ ਗਏ ੦ ਤਦ
ਰਹਬੁਆਮ ਪਾਤਸ਼ਾਹ ਨੇ ਉਨ੍ਹਾਂ ਬਜ਼ੁਰਗਾਂ ਨਾਲ ਜੋ ਉਸ
ਦੇ ਪਿਤਾ ਸੁਲੇਮਾਨ ਦੇ ਦਰਬਾਰ ਵਿੱਚ ਉਹ ਦੇ
ਜੀਉਂਦਿਆਂ ਖੜੇ ਰਹਿੰਦੇ ਸਨ ਸਲਾਹ ਕੀਤੀ ਅਤੇ
ਆਖਿਆ, ਤੁਹਾਡੀ ਕੀ ਸਲਾਹ ਹੈ ? ਮੈਂ ਇਨ੍ਹਾਂ ਲੋਕਾਂ
੭ ਨੂੰ ਕੀ ਉੱਤਰ ਦਿਆਂ ? ੦ ਉਨ੍ਹਾਂ ਨੇ ਉਸ ਨੂੰ
ਆਖਿਆ, ਜੇ ਤੁਸੀਂ ਇਨ੍ਹਾਂ ਲੋਕਾਂ ਉੱਤੇ ਮਿਹਰਵਾਨ
ਹੋਵੋ ਅਤੇ ਇਨ੍ਹਾਂ ਨੂੰ ਰਾਜ਼ੀ ਕਰੋ ਅਤੇ ਇਨ੍ਹਾਂ ਨੂੰ
ਮਿੱਠੀਆਂ ਮਿੱਠੀਆਂ ਗੱਲਾਂ ਆਖੋ ਤਾਂ ਓਹ ਸਦਾ
੮ ਤੁਹਾਡੀ ਸੇਵਾ ਕਰਨਗੇ ੦ ਪਰ ਉਸ ਨੇ ਉਨ੍ਹਾਂ ਬਜ਼ੁਰਗਾਂ
ਦੀ ਸਲਾਹ ਨੂੰ ਜੋ ਉਨ੍ਹਾਂ ਨੇ ਉਸ ਨੂੰ ਦਿੱਤੀ ਸੀ ਛੱਡ ਕੇ
ਉਨ੍ਹਾਂ ਜੁਆਨਾਂ ਦੇ ਨਾਲ ਜਿਹੜੇ ਉਸ ਦੇ ਲੰਗੋਟੀਏ-
ਯਾਰ ਸਨ ਅਤੇ ਉਹ ਦੇ ਕੋਲ ਹਾਜ਼ਰ ਰਹਿੰਦੇ ਸਨ
੯ ਸਲਾਹ ਕੀਤੀ ੦ ਅਤੇ ਓਹਨਾਂ ਨੂੰ ਆਖਿਆ, ਤੁਸੀਂ
ਮੈਨੂੰ ਕੀ ਸਲਾਹ ਦਿੰਦੇ ਹੋ ਕਿ ਅਸੀਂ ਇਨ੍ਹਾਂ ਲੋਕਾਂ ਨੂੰ
ਕੀ ਉੱਤਰ ਦੇਵੀਏ ਜਿਨ੍ਹਾਂ ਨੇ ਮੇਰੇ ਨਾਲ ਏਹ ਗੱਲ
ਕੀਤੀ ਹੈ ਕਿ ਉਸ ਜੂਏ ਨੂੰ ਜੋ ਤੁਹਾਡੇ ਪਿਤਾ ਨੇ ਸਾਡੇ
੧੦ ਉੱਤੇ ਰੱਖਿਆ ਹੈ ਕੁਝ ਹੌਲਾ ਕਰੋ ? ੦ ਤਾਂ ਓਹਨਾਂ
ਜੁਆਨਾਂ ਨੇ ਜੋ ਉਸ ਦੇ ਲੰਗੋਟੀਏ ਯਾਰ ਸਨ ਉਸ ਨੂੰ
ਆਖਿਆ ਕਿ ਤੂੰ ਉਨ੍ਹਾਂ ਲੋਕਾਂ ਨੂੰ ਜਿਨ੍ਹਾਂ ਨੇ ਤੈਨੂੰ
ਆਖਿਆ ਕਿ ਤੇਰੇ ਪਿਤਾ ਨੇ ਸਾਡੇ ਜੂਏ ਨੂੰ ਭਾਰੀ
ਕੀਤਾ ਪਰ ਤੁਸੀਂ ਉਸ ਨੂੰ ਸਾਡੇ ਲਈ ਕੁਝ ਹੌਲਾ
ਕਰੋ ਐਉਂ ਜਵਾਬ ਦੇਣਾ ਅਤੇ ਉਨ੍ਹਾਂ ਨੂੰ ਆਖਣਾ ਕਿ
ਮੇਰੀ ਚੀਚੀ ਮੇਰੇ ਪਿਤਾ ਦੇ ਲੱਕ ਨਾਲੋਂ ਵੀ ਮੋਟੀ
੧੧ ਹੈ ! ੦ ਮੇਰੇ ਪਿਤਾ ਨੇ ਤਾਂ ਭਾਰੀ ਜੂਆ ਤੁਸਾਂ ਉੱਤੇ
ਰੱਖਿਆ ਸੀ ਪਰ ਮੈਂ ਉਸ ਜੂਏ ਨੂੰ ਹੋਰ ਵੀ ਭਾਰੀ
ਕਰਾਂਗਾ ! ਮੇਰੇ ਪਿਤਾ ਨੇ ਤੁਹਾਨੂੰ ਕੋਟਲਿਆਂ ਨਾਲ
ਫੰਡਿਆ ਸੀ ਪਰ ਮੈਂ ਤੁਹਾਨੂੰ ਬਿੱਛੂ ਕੋਟਲਿਆਂ
੧੨ ਨਾਲ ਫੰਡਾਂਗਾ ! ੦ ਤਾਂ ਜਿਵੇਂ ਪਾਤਸ਼ਾਹ ਨੇ ਆਖਿਆ
ਸੀ ਕਿ ਤੀਜੇ ਦਿਨ ਮੇਰੇ ਕੋਲ ਫੇਰ ਆਉਣਾ ਸੋ ਤੀਜੇ
ਦਿਨ ਯਾਰਾਬੁਆਮ ਤੇ ਹੋਰ ਸਾਰੇ ਲੋਕ ਰਹਬੁਆਮ ਦੇ
੧੩ ਕੋਲ ਆਏ ੦ ਤਦ ਪਾਤਸ਼ਾਹ ਨੇ ਉਨ੍ਹਾਂ ਨੂੰ ਕੌੜਾ ਜਿਹਾ
ਉੱਤਰ ਦਿੱਤਾ ਅਤੇ ਰਹਬੁਆਮ ਪਾਤਸ਼ਾਹ ਬਜ਼ੁਰਗਾਂ
੧੪ ਦੀ ਸਲਾਹ ਨੂੰ ਛੱਡ ਕੇ ੦ ਲੰਗੋਟੀਏ ਯਾਰਾਂ ਦੀ
ਸਲਾਹ ਦੇ ਅਨੁਸਾਰ ਉਨ੍ਹਾਂ ਨੂੰ ਬੋਲਿਆ ਕਿ ਮੇਰੇ ਪਿਤਾ
ਨੇ ਤੁਹਾਡਾ ਜੂਆ ਭਾਰੀ ਕੀਤਾ ਪਰ ਮੈਂ ਉਸ ਨੂੰ
ਹੋਰ ਵੀ ਭਾਰੀ ਕਰਾਂਗਾ। ਮੇਰੇ ਪਿਤਾ ਨੇ ਤੁਹਾਨੂੰ
ਕੋਟਲਿਆਂ ਨਾਲ ਫੰਡਿਆ ਪਰ ਮੈਂ ਤੁਹਾਨੂੰ ਬਿੱਛੂਆਂ
੧੫ ਵਾਲੇ ਕੋਟਲਿਆਂ ਨਾਲ ਫੰਡਾਂਗਾਂ ! ੦ ਸੋ ਪਾਤਸ਼ਾਹ
ਨੇ ਲੋਕਾਂ ਦੀ ਨਾ ਸੁਣੀ ਕਿਉਂ ਜੋ ਇਹ ਪਰਮੇਸ਼ੁਰ
ਵੱਲੋਂ ਹੀ ਸੀ ਤਾਂ ਜੋ ਯਹੋਵਾਹ ਉਸ ਗੱਲ ਨੂੰ ਜੋ ਉਸ ਨੇ
ਸ਼ੀਲੋਨੀ ਅਹੀਯਾਹ ਦੇ ਰਾਹੀਂ ਨਬਾਟ ਦੇ ਪੁੱਤ੍ਰ
੧੬ ਯਾਰਾਬੁਆਮ ਨੂੰ ਅਖੀ ਸੀ ਪੂਰਾ ਕਰੇ ੦ ਜਦ ਸਾਰੇ
ਇਸਰਾਏਲ ਨੇ ਵੇਖਿਆ ਕਿ ਪਾਤਸ਼ਾਹ ਨੇ ਉਨ੍ਹਾਂ ਦੀ
ਗੱਲ ਨਹੀਂ ਸੁਣੀ ਤਾਂ ਲੋਕਾਂ ਨੇ ਪਾਤਸ਼ਾਹ ਨੂੰ ਉੱਤਰ
ਦਿੱਤਾ ਕਿ ਦਾਊਦ ਦੇ ਨਾਲ ਸਾਡਾ ਕੀ ਸ਼ਰੀਕਾ
ਅਤੇ ਯੱਸੀ ਦੇ ਪੁੱਤ੍ਰ ਨਾਲ ਸਾਡੀ ਕੋਈ ਵੰਡ ਵਿਹਾਰ
ਨਹੀਂ ਹੈ। ਹੇ ਇਸਰਾਏਲ, ਆਪੋ ਆਪਣੇ ਤੰਬੂਆਂ
ਨੂੰ ਚੱਲੇ ਜਾਓ ! ਹੁਣ ਹੇ ਦਾਊਦ, ਆਪਣੇ ਹੀ
ਘਰਾਣੇ ਨੂੰ ਸੰਭਾਲ ! ਸੋ ਸਾਰਾ ਇਸਰਾਏਲ ਆਪੋ
੧੭ ਆਪਣੇ ਤੰਬੂਆਂ ਨੂੰ ਚੱਲਾ ਗਿਆ ੦ ਪਰ ਉਨ੍ਹਾਂ
ਇਸਰਾਏਲੀਆਂ ਉੱਤੇ ਜੋ ਯਹੂਦਾਹ ਦੇ ਸ਼ਹਿਰਾਂ ਵਿੱਚ
੧੮ ਵੱਸਦੇ ਸਨ ਰਹਬੁਆਮ ਰਾਜ ਕਰਦਾ ਰਿਹਾ ੦ ਤਦ
ਰਹਬੁਆਮ ਪਾਤਸ਼ਾਹ ਨੇ ਹਦੋਰਾਮ ਨੂੰ ਜੋ ਬੇਗਾਰੀਆਂ
ਉੱਤੇ ਸੀ ਘੱਲਿਆ ਪਰ ਇਸਰਾਏਲੀਆਂ ਨੇ ਉਸ ਨੂੰ
ਪੱਥਰਾਂ ਨਾਲ ਪਥਰਾਓ ਕੀਤਾ ਅਤੇ ਉਹ ਮਰ ਗਿਆ।
ਤਦ ਰਹਬੁਆਮ ਨੇ ਯਰੂਸ਼ਲਮ ਵੱਲ ਭਜ ਜਾਣ
ਲਈ ਛੇਤੀ ਕੀਤੀ ਅਤੇ ਆਪਣੇ ਰਥ ਉੱਤੇ ਚੜ੍ਹ
੧੯ ਗਿਆ ੦ ਸੋ ਇਸਰਏਲ ਅੱਜ ਦੇ ਦਿਨ ਤੀਕ ਦਾਊਦ
ਦੇ ਘਰਾਣੇ ਤੋਂ ਆਕੀ ਹੈ ॥

## ਰਹਬੁਆਮ ਦੇ ਕੰਮ

੧੧ ਜਦ ਰਹਬੁਆਮ ਯਰੂਸ਼ਲਮ ਵਿੱਚ ਆ ਗਿਆ
ਤਦ ਉਸ ਨੇ ਇਸਰਾਏਲ ਨਾਲ ਲੜਨ ਲਈ ਯਹੂਦਾਹ
ਅਤੇ ਬਿਨਯਾਮੀਨ ਦੇ ਘਰਾਣਿਆਂ ਵਿੱਚੋਂ ਇੱਕ ਲਖ
ਅੱਸੀ ਹਜ਼ਾਰ ਜੁੱਧ ਦੇ ਚੁਣਵੇਂ ਸੂਰਮੇ ਇਕੱਠੇ

ਕੀਤੇ ਤਾਂ ਜੋ ਓਹ ਫੇਰ ਰਾਜ ਨੂੰ ਰਹਬੁਆਮ ਦੇ ਲਈ
੨ ਮੋੜ ਲੈਣ O ਪਰ ਯਹੋਵਾਹ ਦਾ ਬਚਨ ਪਰਮੇਸ਼ੁਰ ਦੇ
੩ ਮਰਦ ਸ਼ਮਅਯਾਹ ਨੂੰ ਆਇਆ O ਕਿ ਯਹੂਦਾਹ
ਦੇ ਪਾਤਸ਼ਾਹ ਸੁਲੇਮਾਨ ਦੇ ਪੁੱਤ੍ਰ ਰਹਬੁਆਮ ਨੂੰ ਅਤੇ
ਸਾਰੇ ਇਸਰਾਏਲ ਨੂੰ ਜੋ ਯਹੂਦਾਹ ਅਤੇ ਬਿਨਯਾਮੀਨ
੪ ਵਿੱਚ ਹਨ ਆਖ ਕਿ O ਯਹੋਵਾਹ ਐਉਂ ਫਰਮਾਉਂਦਾ
ਹੈ ਕਿ ਤੁਸੀਂ ਚੜ੍ਹਾਈ ਨਾ ਕਰਨਾ, ਨਾ ਆਪਣੇ
ਭਰਾਵਾਂ ਦੇ ਨਾਲ ਲੜਨਾ। ਤੁਸੀਂ ਆਪੋ ਆਪਣੇ
ਘਰਾਂ ਨੂੰ ਮੁੜ ਜਾਓ ਕਿਉਂ ਜੋ ਏਹ ਗੱਲ ਮੇਰੀ ਵੱਲੋਂ
ਹੈ ਤਾਂ ਉਨ੍ਹਾਂ ਨੇ ਯਹੋਵਾਹ ਦੀਆਂ ਗੱਲਾਂ ਮੰਨ ਲਈਆਂ
ਅਤੇ ਯਾਰਾਬੁਆਮ ਉੱਤੇ ਚੜ੍ਹਾਈ ਕੀਤੀ ਬਿਨਾ ਮੁੜ
੫ ਗਏ O ਅਤੇ ਰਹਬੁਆਮ-ਯਰੂਸ਼ਲਮ ਵਿੱਚ ਰੇਹਿਨ
ਲੱਗ ਪਿਆ ਅਤੇ ਉਸ ਨੇ ਯਹੂਦਾਹ ਵਿੱਚ ਰੱਖਿਆ
੬ ਲਈ ਸ਼ਹਿਰ ਬਣਾਏ O ਸੋ ਉਸ ਨੇ ਬੈਤਲਹਮ,
੭ ਏਟਾਮ, ਤਕੋਆ O ਬੈਤ-ਸੂਰ, ਸੋਕੋ, ਅਦੁੱਲਾਮ, O
੮ ੯ ਗਥ, ਮਾਰੇਸ਼ਾਹ, ਜ਼ੀਫ਼, O ਅਦੋਰਇਮ, ਲਕੀਸ਼,
੧੦ ਅਜ਼ੇਕਾਹ, O ਸਾਰਆਹ, ਅੱਯਾਲੋਨ ਅਤੇ ਹਬਰੋਨ
ਨੂੰ ਜੋ ਯਹੂਦਾਹ ਅਤੇ ਬਿਨਯਾਮੀਨ ਵਿੱਚ ਹਨ ਗੜ੍ਹਾਂ
੧੧ ਵਾਲੇ ਸ਼ਹਿਰ ਬਣਾਏ O ਅਤੇ ਉਸ ਨੇ ਗੜ੍ਹਾਂ ਨੂੰ ਪੱਕਾ
ਕੀਤਾ ਅਤੇ ਉਨ੍ਹਾਂ ਵਿੱਚ ਹਾਕਮਾਂ ਨੂੰ ਮੁਕੱਰਰ ਕੀਤਾ
ਅਤੇ ਰਸਦ ਅਤੇ ਤੇਲ ਅਤੇ ਮੈ ਦੇ ਭੰਡਾਰ ਰੱਖੇ O
੧੨ ਅਤੇ ਇੱਕ ਇੱਕ ਸ਼ਹਿਰ ਵਿੱਚ ਢਾਲਾਂ ਅਤੇ ਭਾਲੇ
ਰਖਵਾ ਕੇ ਉਨ੍ਹਾਂ ਨੂੰ ਬਹੁਤ ਹੀ ਪੱਕਾ ਕਰ ਦਿੱਤਾ ਅਤੇ
ਯਹੂਦਾਹ ਅਤੇ ਬਿਨਯਾਮੀਨ ਉਸ ਲਈ ਰਹਿ ਗਏ O
੧੩ ਤਾਂ ਜਾਜਕ ਅਤੇ ਲੇਵੀ ਜੋ ਸਾਰੇ ਇਸਰਾਏਲ ਵਿੱਚ
ਸਨ ਆਪੋ ਆਪਣੀ ਸਰਹਦ ਤੋਂ ਉੱਠ ਕੇ ਉਸ
੧੪ ਦੇ ਕੋਲ ਆ ਗਏ O ਕਿਉਂ ਜੋ ਲੇਵੀ ਆਪਣੀ
ਸ਼ਾਮਲਾਤ ਅਤੇ ਮਲਕੀਅਤਾਂ ਨੂੰ ਛੱਡ ਕੇ ਯਹੂਦਾਹ
ਅਤੇ ਯਰੂਸ਼ਲਮ ਵਿੱਚ ਆਏ, ਏਸ ਲਈ ਜੋ
ਯਾਰਾਬੁਆਮ ਅਤੇ ਉਸ ਦੇ ਪੁੱਤ੍ਰਾਂ ਨੇ ਉਨ੍ਹਾਂ ਨੂੰ ਕੱਢ
ਦਿੱਤਾ ਸੀ ਤਾਂ ਜੋ ਓਹ ਯਹੋਵਾਹ ਦੇ ਸਨਮੁਖ
੧੫ ਜਾਜਕਾਈ ਦੀ ਸੇਵਾ ਨਾ ਕਰ ਸੱਕਣ O ਅਤੇ ਉਸ
ਆਪਣੀ ਵੱਲੋਂ ਉੱਚੇ ਅਸਥਾਨਾਂ ਅਤੇ ਬੱਕਰਿਆਂ *
ਅਤੇ ਆਪਣੇ ਬਣਾਏ ਹੋਏ ਵੱਛਿਆਂ ਲਈ ਜਾਜਕ
੧੬ ਮੁਕੱਰਰ ਕੀਤੇ O ਅਤੇ ਉਨ੍ਹਾਂ ਦੇ ਪਿੱਛੇ ਇਸਰਾਏਲ
ਦੇ ਸਾਰੇ ਘਰਾਣਿਆਂ ਵਿੱਚੋਂ ਅਜਿਹੇ ਲੋਕੀ ਜਿਨ੍ਹਾਂ
ਨੇ ਇਸਰਾਏਲ ਦੇ ਪਰਮੇਸ਼ੁਰ ਯਹੋਵਾਹ ਦੀ ਖੋਜ
ਵਿੱਚ ਆਪਣਾ ਦਿਲ ਲਾਇਆ ਸੀ ਯਰੂਸ਼ਲਮ
ਵਿੱਚ ਆਏ ਕਿ ਯਹੋਵਾਹ ਆਪਣੇ ਪਿਉ ਦਾਦਿਆਂ
੧੭ ਦੇ ਪਰਮੇਸ਼ੁਰ ਦੇ ਅੱਗੇ ਭੇਟ ਚੜ੍ਹਾਉਣ O ਸੋ ਉਨ੍ਹਾਂ ਨੇ
ਯਹੂਦਾਹ ਦੇ ਰਾਜ ਨੂੰ ਪੱਕਾ ਬਣਾ ਦਿੱਤਾ ਅਤੇ ਤਿੰਨਾਂ
ਵਰਿਹਾਂ ਤੀਕ ਸੁਲੇਮਾਨ ਦੇ ਪੁੱਤ੍ਰ ਰਹਬੁਆਮ ਨੂੰ
ਬਲਵਾਨ ਬਣਾ ਰੱਖਿਆ ਕਿਉਂ ਜੋ ਓਹ ਤਿੰਨ ਵਰਹੇ
ਦਾਊਦ ਅਤੇ ਸੁਲੇਮਾਨ ਦੇ ਰਾਹ ਉੱਤੇ ਤੁਰਦੇ
੧੮ ਰਹੇ O ਅਤੇ ਰਹਬੁਆਮ ਨੇ ਦਾਊਦ ਦੇ ਪੁੱਤ੍ਰ
ਯਰੀਮੋਥ ਦੀ ਅਤੇ ਯੱਸੀ ਦੇ ਪੁੱਤ੍ਰ ਅਲੀਆਬ ਦੀ
ਧੀ ਅਬੀਹਾਇਲ ਦੀ ਧੀ ਮਹਲਥ ਨੂੰ ਵਿਆਹ
੧੯ ਲਿਆ O ਉਹ ਦੇ ਉਸ ਵਿੱਚੋਂ ਪੁੱਤ੍ਰ ਜੰਮੇ ਅਰਥਾਤ
੨੦ ਯਊਸ਼, ਸ਼ਮਰਯਾਹ ਅਤੇ ਜ਼ਾਹਮ O ਉਸ ਦੇ ਮਗਰੋਂ
ਉਹ ਨੇ ਅਬਸ਼ਾਲੋਮ ਦੀ ਧੀ ਮਅਕਾਹ ਨੂੰ ਵਿਆਹ
ਲਿਆ ਜਿਸ ਵਿੱਚੋਂ ਉਹ ਦੇ ਅਬੀਯਾਹ, ਅੱਤਈ,
੨੧ ਜ਼ੀਜ਼ਾ ਅਤੇ ਸ਼ਲੋਮੀਥ ਜੰਮੇ O ਅਤੇ ਰਹਬੁਆਮ
ਅਬਸ਼ਾਲੋਮ ਦੀ ਧੀ ਮਅਕਾਹ ਨੂੰ ਆਪਣੀਆਂ
ਸਾਰੀਆਂ ਰਾਣੀਆਂ ਅਤੇ ਸੁਰੀਤਾਂ ਨਾਲੋਂ ਬਾਹਲਾ
ਪਿਆਰ ਕਰਦਾ ਸੀ ਕਿਉਂ ਜੋ ਉਸ ਦੀਆਂ ਅਠਾਰਾਂ
ਰਾਣੀਆਂ ਅਤੇ ਸੱਠ ਸੁਰੀਤਾਂ ਸਨ ਅਤੇ ਉਨ੍ਹਾਂ ਵਿੱਚੋਂ
ਉਸ ਦੇ ਅਠਾਈ ਪੁੱਤ੍ਰ ਅਤੇ ਸੱਠ ਧੀਆਂ ਜੰਮੀਆਂ O
੨੨ ਅਤੇ ਰਹਬੁਆਮ ਨੇ ਮਅਕਾਹ ਦੇ ਪੁੱਤ੍ਰ ਅਬੀਯਾਹ ਨੂੰ
ਮੁੱਖੀਆ ਮੁਕੱਰਰ ਕੀਤਾ ਤਾਂ ਜੋ ਆਪਣੇ ਭਰਾਵਾਂ
ਵਿੱਚ ਹਾਕਮ ਬਣੇ ਕਿਉਂ ਜੋ ਉਸ ਦਾ ਇਰਾਦਾ ਉਸ
੨੩ ਨੂੰ ਪਾਤਸ਼ਾਹ ਬਣਾਉਣ ਦਾ ਸੀ O ਅਤੇ ਉਸ ਨੇ
ਸਿਆਣਪ ਕੀਤੀ ਅਤੇ ਆਪਣੇ ਪੁੱਤ੍ਰਾਂ ਨੂੰ ਯਹੂਦਾਹ
ਅਤੇ ਬਿਨਯਾਮੀਨ ਦੇ ਸਾਰੇ ਗੜ੍ਹ ਵਾਲੇ ਸ਼ਹਿਰਾਂ ਵਿੱਚ
ਵੱਖੋ ਵੱਖ ਕਰ ਦਿੱਤਾ ਅਤੇ ਉਨ੍ਹਾਂ ਨੂੰ ਬਹੁਤ ਰਸਦ
ਦਿੱਤੀ ਅਤੇ ਉਨ੍ਹਾਂ ਲਈ ਬਹੁਤ ਸਾਰੀਆਂ ਵਹੁਟੀਆਂ
ਮੰਗੀਆਂ ॥

## ੧੨

### ਸ਼ੀਸ਼ਕ ਦੀ ਯਹੂਦਾਹ ਉੱਤੇ ਚੜ੍ਹਾਈ

ਤਾਂ ਐਉਂ ਹੋਇਆ ਕਿ ਜਦ ਰਹਬੁਆਮ ਦਾ
ਰਾਜ ਪੱਕਾ ਹੋ ਗਿਆ ਅਤੇ ਉਹ ਸ਼ਕਤੀ ਵਾਲਾ ਬਣ

* ਅਥਵਾ ਭੂਤਨਿਆਂ।

ਗਿਆ ਤਦ ਉਸ ਨੇ ਅਤੇ ਉਸ ਦੇ ਨਾਲ ਸਾਰੇ
ਇਸਰਾਏਲ ਨੇ ਯਹੋਵਾਹ ਦੀ ਬਿਵਸਥਾ ਨੂੰ ਛੱਡ
੨ ਦਿੱਤਾ ੦ ਫੇਰ ਰਹਬੁਆਮ ਪਾਤਸ਼ਾਹ ਦੇ ਪੰਜਵੇਂ ਸਾਲ
ਵਿੱਚ ਐਉਂ ਹੋਇਆ ਕਿ ਮਿਸਰ ਦਾ ਰਾਜਾ ਸ਼ੀਸ਼ਕ
ਯਰੂਸ਼ਲਮ ਉੱਤੇ ਚੜ੍ਹ ਆਇਆ ਏਸ ਲਈ ਜੋ ਉਨ੍ਹਾਂ
੩ ਨੇ ਯਹੋਵਾਹ ਦੇ ਵਿਰੁੱਧ ਬੇਈਮਾਨੀ ਕੀਤੀ ਸੀ ੦ ਅਤੇ
ਉਸ ਦੇ ਨਾਲ ਬਾਰਾਂ ਸੌ ਰਥ ਅਤੇ ਸੱਠ ਹਜ਼ਾਰ
ਅਸਵਾਰ ਸਨ ਅਤੇ ਲੂਬੀ ਅਤੇ ਸੂਕੀ ਅਤੇ ਕੂਸ਼ੀ
ਲੋਕ ਜੋ ਉਸ ਦੇ ਨਾਲ ਮਿਸਰ ਤੋਂ ਆਏ ਸਨ ਅਣ
੪ ਗਿਣਤ ਸਨ ੦ ਉਸ ਨੇ ਗੜ੍ਹਾਂ ਵਾਲੇ ਸ਼ਹਿਰ ਲੈ ਲਏ
ਜੋ ਯਹੂਦਾਹ ਦੇ ਸਨ ਅਤੇ ਉਹ ਯਰੂਸ਼ਲਮ ਤੀਕ
ਆ ਗਿਆ ॥

੫ ਤਦ ਸ਼ਮਅਯਾਹ ਨਬੀ ਰਹਬੁਆਮ ਦੇ ਅਤੇ
ਯਹੂਦਾਹ ਦੇ ਸਰਦਾਰਾਂ ਦੇ ਕੋਲ ਜਿਹੜੇ ਸ਼ੀਸ਼ਕ
ਦੇ ਅੱਗੋਂ ਯਰੂਸ਼ਲਮ ਵਿੱਚ ਇਕੱਠੇ ਹੋ ਗਏ ਸਨ
ਆਇਆ ਅਤੇ ਉਨ੍ਹਾਂ ਨੂੰ ਆਖਿਆ ਕਿ ਯਹੋਵਾਹ
ਐਉਂ ਫ਼ਰਮਾਉਂਦਾ ਹੈ,—ਤੁਸਾਂ ਮੈਨੂੰ ਛੱਡ ਦਿੱਤਾ, ਏਸ
ਲਈ ਮੈਂ ਵੀ ਤੁਹਾਨੂੰ ਸ਼ੀਸ਼ਕ ਦੇ ਹੱਥ ਵਿੱਚ ਛੱਡ
੬ ਦਿੱਤਾ ਹੈ ੦ ਤਦ ਇਸਰਾਏਲ ਦੇ ਸਰਦਾਰਾਂ ਅਤੇ
ਪਾਤਸ਼ਾਹ ਨੇ ਆਪਣੇ ਆਪ ਨੂੰ ਅਧੀਨ ਬਣਾਇਆ
੭ ਅਤੇ ਆਖਿਆ, ਯਹੋਵਾਹ ਹੀ ਧਰਮੀ ਹੈ ੦ ਜਦ
ਯਹੋਵਾਹ ਨੇ ਵੇਖਿਆ ਕਿ ਉਨ੍ਹਾਂ ਨੇ ਆਪਣੇ ਆਪ ਨੂੰ
ਅਧੀਨ ਬਣਾਇਆ ਤਦ ਯਹੋਵਾਹ ਦਾ ਬਚਨ
ਸ਼ਮਅਯਾਹ ਨੂੰ ਆਇਆ ਕਿ ਉਨ੍ਹਾਂ ਨੇ ਆਪਣੇ
ਆਪ ਨੂੰ ਅਧੀਨ ਬਣਾਇਆ ਹੈ ਸੋ ਮੈਂ ਉਨ੍ਹਾਂ ਨੂੰ ਨਾਸ
ਨਹੀਂ ਕਰਾਂਗਾ ਪਰ ਉਨ੍ਹਾਂ ਨੂੰ ਕੁਝ ਰਿਹਾਈ ਦੇਵਾਂਗਾ
ਅਤੇ ਮੇਰਾ ਕਹਿਰ ਸ਼ੀਸ਼ਕ ਦੇ ਹੱਥੋਂ ਯਰੂਸ਼ਲਮ ਉੱਤੇ
੮ ਨਹੀਂ ਪਵੇਗਾ ੦ ਤਾਂ ਵੀ ਉਹ ਉਸ ਦੇ ਸੇਵਕ ਹੋਣਗੇ
ਤਾਂ ਜੋ ਉਹ ਮੇਰੀ ਸੇਵਾ ਅਤੇ ਦੇਸ ਦੇਸ ਦੇ ਰਾਜਿਆਂ
੯ ਦੀ ਸੇਵਾ ਨੂੰ ਜਾਣ ਲੈਣ ੦ ਸੋ ਮਿਸਰ ਦਾ ਰਾਜਾ
ਸ਼ੀਸ਼ਕ ਯਰੂਸ਼ਲਮ ਉੱਤੇ ਚੜ੍ਹ ਆਇਆ ਅਤੇ
ਯਹੋਵਾਹ ਦੇ ਭਵਨ ਦੇ ਖ਼ਜ਼ਾਨੇ ਨੂੰ ਅਤੇ ਪਾਤਸ਼ਾਹੀ
ਮਹਿਲ ਦੇ ਖ਼ਜ਼ਾਨੇ ਨੂੰ ਲੈ ਗਿਆ ਸਗੋਂ ਉਹ ਸਭ ਕੁਝ
ਲੈ ਗਿਆ ਅਤੇ ਸੋਨੇ ਦੀਆਂ ਉਹ ਢਾਲਾਂ ਵੀ ਜੋ
੧੦ ਸੁਲੇਮਾਨ ਨੇ ਬਣਵਾਈਆਂ ਸਨ ਲੈ ਗਿਆ ੦ ਤਾਂ
ਰਹਬੁਆਮ ਪਾਤਸ਼ਾਹ ਨੇ ਉਨ੍ਹਾਂ ਦੇ ਬਦਲੇ ਪਿੱਤਲ
ਦੀਆਂ ਢਾਲਾਂ ਬਣਵਾਈਆਂ ਅਤੇ ਉਨ੍ਹਾਂ ਨੂੰ ਉਹਨਾਂ
ਸ਼ਾਹੀ ਨਿਗਾਹਬਾਨਾਂ ਦੇ ਸਰਦਾਰਾਂ ਦੇ ਜਿਹੜੇ ਸ਼ਾਹੀ
ਮਹਿਲ ਦੇ ਦਰਵੱਜੇ ਦੀ ਰਾਖੀ ਕਰਦੇ ਸਨ ਹੱਥ ਵਿੱਚ
੧੧ ਸੌਂਪ ਦਿੱਤਾ ੦ ਜਦ ਪਾਤਸ਼ਾਹ ਯਹੋਵਾਹ ਦੇ ਭਵਨ
ਵਿੱਚ ਜਾਂਦਾ ਸੀ ਤਾਂ ਉਹ ਨਿਗਾਹਬਾਨ ਆਉਂਦੇ ਅਤੇ
ਉਹਨਾਂ ਨੂੰ ਚੁੱਕ ਕੇ ਨਿਗਾਹਬਾਨਾਂ ਦੀ ਕੋਠੜੀ ਵਿੱਚ
੧੨ ਫੇਰ ਰੱਖ ਦਿੰਦੇ ਸਨ ੦ ਜਦ ਉਸ ਨੇ ਆਪਣੇ ਆਪ
ਨੂੰ ਅਧੀਨ ਬਣਾਇਆ ਤਾਂ ਯਹੋਵਾਹ ਦਾ ਕਹਿਰ ਉਸ
ਤੋਂ ਟਲ ਗਿਆ ਅਤੇ ਉਹ ਨੇ ਉਸ ਨੂੰ ਪੂਰੀ ਤਰਾਂ
ਨਾਸ ਨਾ ਕੀਤਾ ਨਾਲੇ ਯਹੂਦਾਹ ਵਿੱਚ ਚੰਗੀਆਂ
ਗੱਲਾਂ ਵੀ ਸਨ ॥

੧੩ ਸੋ ਰਹਬੁਆਮ ਪਾਤਸ਼ਾਹ ਨੇ ਤੱਕੜਾ ਹੋਕੇ
ਯਰੂਸ਼ਲਮ ਵਿੱਚ ਰਾਜ ਕੀਤਾ। ਰਹਬੁਆਮ ਜਿਸ
ਵੇਲੇ ਰਾਜ ਕਰਨ ਲੱਗਾ ਤਾਂ ਇੱਕਤਾਲੀ ਵਰਿਹਾਂ ਦਾ
ਸੀ ਅਤੇ ਉਸ ਨੇ ਯਰੂਸ਼ਲਮ ਵਿੱਚ ਅਰਥਾਤ ਉਸ
ਸ਼ਹਿਰ ਵਿੱਚ ਜਿਹੜਾ ਯਹੋਵਾਹ ਨੇ ਇਸਰਾਏਲ ਦੇ
ਸਾਰੇ ਗੋਤਾਂ ਵਿੱਚੋਂ ਚੁਣ ਲਿਆ ਸੀ ਕਿ ਆਪਣਾ
ਨਾਮ ਉੱਥੇ ਰੱਖੇ ਸਤਾਰਾਂ ਵਰਹੇ ਰਾਜ ਕੀਤਾ ਅਤੇ
ਉਸ ਦੀ ਮਾਤਾ ਦਾ ਨਾਉਂ ਨਅਮਾਹ ਅੰਮੋਨਣ ਸੀ ੦
੧੪ ਉਸ ਨੇ ਬੁਰਿਆਈ ਕੀਤੀ ਕਿਉਂ ਜੋ ਉਸ ਨੇ ਯਹੋਵਾਹ
੧੫ ਦੀ ਖੋਜ ਵਿੱਚ ਆਪਣਾ ਮੰਨ ਨਾ ਲਾਇਆ ੦ ਅਤੇ
ਰਹਬੁਆਮ ਦੇ ਕੰਮ ਮੁੱਢ ਤੋਂ ਅੰਤ ਤੀਕ ਕੀ ਉਹ
ਸ਼ਮਅਯਾਹ ਨਬੀ ਅਤੇ ਇੱਦੋ ਗੈਬਦਾਨ ਦੇ ਇੱਤਹਾਸ
ਵਿੱਚ ਕੁਲ ਪੱਤ੍ਰੀ ਦੇ ਅਨੁਸਾਰ ਲਿੱਖੇ ਨਹੀਂ ?
ਅਤੇ ਰਹਬੁਆਮ ਅਤੇ ਯਾਰਾਬੁਆਮ ਦੇ ਵਿੱਚ ਸਦਾ
੧੬ ਲੜਾਈ ਹੁੰਦੀ ਰਹੀ ੦ ਤਾਂ ਰਹਬੁਆਮ ਆਪਣੇ
ਪਿਉ ਦਾਦਿਆਂ ਦੇ ਨਾਲ ਸੌਂ ਗਿਆ ਅਤੇ ਦਾਊਦ
ਦੇ ਸ਼ਹਿਰ ਵਿੱਚ ਦੱਬਿਆ ਗਿਆ ਅਤੇ ਉਸ ਦਾ
ਪੁੱਤ੍ਰ ਅਬੀਯਾਹ ਉਸ ਦੇ ਥਾਂ ਰਾਜ ਕਰਨ ਲੱਗਾ ॥

## ਅਬੀਯਾਹ ਦਾ ਯਹੂਦਾਹ ਉੱਤੇ ਰਾਜ

**੧੩** ਯਾਰਾਬੁਆਮ ਪਾਤਸ਼ਾਹ ਦੇ ਅਠਾਰਵੇਂ ਵਰ੍ਹੇ ਤੋਂ
ਅਬੀਯਾਹ ਯਹੂਦਾਹ ਉੱਤੇ ਰਾਜ ਕਰਨ ਲੱਗਾ ੦
੨ ਉਸ ਨੇ ਯਰੂਸ਼ਲਮ ਵਿੱਚ ਤਿਨ ਵਰਹੇ ਰਾਜ ਕੀਤਾ।
ਉਸ ਦੀ ਮਾਤਾ ਦਾ ਨਾਉਂ ਮੀਕਾਯਾਹ ਸੀ ਜੋ
ਊਰੀਏਲ ਗਿਬਈ ਦੀ ਧੀ ਸੀ ਅਤੇ ਅਬੀਯਾਹ

ਦੇ ਵਿੱਚ ਅਤੇ ਯਾਰਾਬੁਆਮ ਦੇ ਵਿੱਚ ਲੜਾਈ
੩ ਹੋਈ ੦ ਅਤੇ ਅਬੀਯਾਹ ਜੰਗੀ ਸੂਰਮਿਆਂ ਦੀ ਫੌਜ
ਜੋ ਚਾਰ ਲਖ ਚੁਣੇ ਹੋਏ ਮਨੁੱਖ ਸਨ ਲੈਕੇ ਲੜਾਈ
ਵਿੱਚ ਗਿਆ ਅਤੇ ਯਾਰਾਬੁਆਮ ਉਹ ਦੇ ਟਾਕਰੇ
ਵਿੱਚ ਪਾਲਾਂ ਬੰਨ੍ਹ ਕੇ ਅੱਠ ਲਖ ਚੁਣੇ ਹੋਏ ਸੂਰਮਿਆਂ
੪ ਦੀ ਫੌਜ ਨਾਲ ਲੜਾਈ ਲਈ ਆਇਆ ੦ ਅਬੀਯਾਹ
ਸਮਾਰੀਮ ਦੇ ਪਰਬਤ ਉੱਤੇ ਜੋ ਅਫ਼ਰਾਈਮ ਦੇ
ਪਹਾੜ ਵਿੱਚ ਹੈ ਖੜਾ ਹੋਇਆ ਅਤੇ ਆਖਣ ਲੱਗਾ
ਕਿ ਹੇ ਯਾਰਾਬੁਆਮ ਅਤੇ ਸਾਰੇ ਇਸਰਾਏਲ, ਮੇਰੀ
੫ ਸੁਣੋ ! ੦ ਕੀ ਤੁਹਾਨੂੰ ਪਤਾ ਨਹੀਂ ਕਿ ਇਸਰਾਏਲ ਦੇ
ਯਹੋਵਾਹ ਪਰਮੇਸ਼ੁਰ ਨੇ ਇਸਰਾਏਲ ਉੱਤੇ ਰਾਜ
ਦਾਊਦ ਨੂੰ ਅਤੇ ਉਸ ਦੇ ਪੁੱਤ੍ਰਾਂ ਨੂੰ ਹੀ ਲੂਣ ਦੇ ਨੇਮ
੬ ਨਾਲ ਸਦਾ ਲਈ ਦੇ ਦਿੱਤਾ ਹੈ ? ੦ ਤਾਂ ਵੀ ਨਬਾਟ
ਦਾ ਪੁੱਤ੍ਰ ਯਾਰਾਬੁਆਮ ਜੋ ਦਾਊਦ ਦੇ ਪੁੱਤ੍ਰ ਸੁਲੇਮਾਨ
ਦਾ ਸੇਵਾਦਾਰ ਸੀ ਉੱਠ ਕੇ ਆਪਣੇ ਮਾਲਕ ਤੋਂ
੭ ਆਕੀ ਹੋ ਗਿਆ ੦ ਅਤੇ ਉਸ ਦੇ ਕੋਲ ਲਫੰਗੇ ਤੇ
ਸ਼ਤਾਨ ਵੰਸੀ ਇਕੱਠੇ ਹੋ ਗਏ ਜਿਨ੍ਹਾਂ ਨੇ ਸੁਲੇਮਾਨ ਦੇ
ਪੁੱਤ੍ਰ ਰਹਬੁਆਮ ਦੇ ਵਿਰੁੱਧ ਜ਼ੋਰ ਫੜ ਲਿਆ ਜਦ
ਕਿ ਰਹਬੁਆਮ ਨਰਮ ਦਿਲ ਅਤੇ ਮੁੰਡਾ ਹੀ ਸੀ ਅਤੇ
ਉਨ੍ਹਾਂ ਦੇ ਟਾਕਰੇ ਲਈ ਆਪਣੇ ਆਪ ਵਿੱਚ ਤਕੜਾ
੮ ਨਹੀਂ ਸੀ ੦ ਹੁਣ ਤੁਹਾਡਾ ਖਿਆਲ ਹੈ ਕਿ ਤੁਸੀਂ
ਯਹੋਵਾਹ ਦੀ ਪਾਤਸ਼ਾਹੀ ਦਾ ਜੋ ਦਾਊਦ ਦੀ ਅੰਸ ਦੇ
ਹੱਥ ਵਿੱਚ ਹੈ ਆਪਣੇ ਜ਼ੋਰ ਨਾਲ ਟਾਕਰਾ ਕਰੋ ਅਤੇ
ਤੁਸੀਂ ਬਹੁਤ ਵੱਡਾ ਕਟਕ ਹੋ ਅਤੇ ਤੁਹਾਡੇ ਨਾਲ ਓਹ
ਸੁਨਹਿਲੇ ਵੱਛੇ ਹਨ ਜਿਨ੍ਹਾਂ ਨੂੰ ਯਾਰਾਬੁਆਮ ਨੇ
੯ ਦੇਵਤਿਆਂ 'ਲਈ ਬਣਾਇਆ ਸੀ ! ੦ ਕੀ ਤੁਸਾਂ
ਹਾਰੂਨ ਦੇ ਪੁੱਤ੍ਰਾਂ ਅਤੇ ਲੇਵੀਆਂ ਨੂੰ ਜੋ ਯਹੋਵਾਹ ਦੇ
ਜਾਜਕ ਸਨ ਨਹੀਂ ਕੱਢ ਦਿੱਤਾ ਅਤੇ ਦੂਜੇ ਦੇਸਾਂ
ਦੀਆਂ ਕੌਮਾਂ ਦੇ ਢੰਗ ਉੱਤੇ ਆਪਣੇ ਜਾਜਕ
ਮੁਕੱਰਰ ਨਹੀਂ ਕੀਤੇ ਐਉਂ ਭਈ ਜਿਹੜਾ ਕੋਈ ਇੱਕ
ਵੱਛਾ ਤੇ ਸੱਤ ਮੇਢੇ ਲੈਕੇ ਆਪਣੇ ਆਪ ਨੂੰ ਥਾਪਣ
ਆਵੇ ਉਹ ਉਨ੍ਹਾਂ ਦਾ ਜੋ ਦੇਵਤੇ ਵੀ ਨਹੀਂ ਹਨ
੧੦ ਜਾਜਕ ਬਣ ਸੱਕੇ ? ੦ ਪਰੰਤੂ ਸਾਡਾ ਏਹ ਹਾਲ ਹੈ
ਕਿ ਯਹੋਵਾਹ ਸਾਡਾ ਪਰਮੇਸ਼ੁਰ ਹੈ ਅਤੇ ਅਸਾਂ ਉਸ ਨੂੰ
ਨਹੀਂ ਛੱਡਿਆ ਅਤੇ ਸਾਡੇ ਕੋਲ ਹਾਰੂਨ ਦੇ ਪੁੱਤ੍ਰ
ਜਾਜਕ ਹਨ ਜਿਹੜੇ ਯਹੋਵਾਹ ਦੀ ਸੇਵਾ ਕਰਦੇ
ਹਨ ਅਤੇ ਲੇਵੀ ਆਪੋ ਆਪਣੇ ਕੰਮ ਵਿੱਚ ਲੱਗੇ
੧੧ ਰਹਿੰਦੇ ਹਨ ੦ ਐਉਂ ਹਰ ਰੋਜ਼ ਸਵੇਰੇ ਤੇ ਸ਼ਾਮਾਂ
ਨੂੰ ਯਹੋਵਾਹ ਦੇ ਅੱਗੇ ਹੋਮ ਬਲੀਆਂ ਚੜ੍ਹਾਉਂਦੇ ਅਤੇ
ਸੁਗੰਧੀ ਧੂਪ ਧੁਖਾਉਂਦੇ ਹਨ ਅਤੇ ਪਵਿੱਤਰ ਮੇਜ਼ ਉੱਤੇ
ਚੜ੍ਹਤ ਦੀਆਂ ਰੋਟੀਆਂ ਰੱਖਦੇ ਹਨ ਅਤੇ ਸੁਨਹਿਲੇ
ਸ਼ਮਾਦਾਨ ਅਤੇ ਉਸ ਦੇ ਚਰਾਗਾਂ ਨੂੰ ਹਰ ਸ਼ਾਮ
ਨੂੰ ਬਾਲਦੇ ਹਨ ਕਿਉਂ ਜੋ ਅਸੀਂ ਯਹੋਵਾਹ ਆਪਣੇ
ਪਰਮੇਸ਼ੁਰ ਦੇ ਹੁਕਮ ਨੂੰ ਮੰਨਦੇ ਹਾਂ ਪਰ ਤੁਸਾਂ ਤਾਂ ਉਹ ਨੂੰ
੧੨ ਛੱਡ ਦਿੱਤਾ ਹੈ ੦ ਅਤੇ ਵੇਖੋ, ਸਾਡੀ ਅਗਵਾਈ ਲਈ
ਸਾਡੇ ਨਾਲ ਪਰਮੇਸ਼ੁਰ ਹੈ ਅਤੇ ਉਸ ਦੇ ਜਾਜਕ ਤੁਹਾਡੇ
ਵਿਰੁੱਧ ਸਾਹ ਨੂੰ ਖਿੱਚ ਕੇ ਜ਼ੋਰ ਦੇ ਨਾਲ ਨਰਸਿੰਗੇ
ਫੂਕਣ ਲਈ ਤਿਆਰ ਹਨ । ਹੇ ਇਸਰਾਏਲੀਓ,
ਤੁਸੀਂ ਆਪਣੇ ਯਹੋਵਾਹ ਦੇ ਵਿਰੁੱਧ ਜਿਹੜਾ ਤੁਹਾਡੇ
ਪਿਉ ਦਾਦਿਆਂ ਦਾ ਪਰਮੇਸ਼ੁਰ ਹੈ ਨਾ ਲੜੋ,
੧੩ ਕਿਉਂ ਜੋ ਤੁਸੀਂ ਸਫਲ ਨਹੀਂ ਹੋਵੋਗੇ ! ੦ ਪਰ
ਯਾਰਾਬੁਆਮ ਨੇ ਓਹਨਾਂ ਦੇ ਪਿੱਛੇ ਘਾਤ ਵਿੱਚ ਫ਼ੌਜ
ਬਿਠਾ ਦਿੱਤੀ ਸੋ ਓਹ ਯਹੂਦਾਹ ਦੇ ਸਾਹਮਣੇ ਰਹੇ
੧੪ ਅਤੇ ਘਾਤ ਓਹਨਾਂ ਦੇ ਪਿੱਛੇ ਸੀ ੦ ਜਦ ਯਹੂਦਾਹ
ਨੇ ਪਿੱਛੇ ਵੇਖਿਆ ਤਾਂ ਕੀ ਵੇਖਿਆ ਕਿ ਲੜਾਈ
ਓਹਨਾਂ ਦੇ ਅੱਗੇ ਪਿੱਛੇ ਦੋਹੀਂ ਪਾਸੀਂ ਹੈ ! ਤਦ
ਓਹਨਾਂ ਨੇ ਯਹੋਵਾਹ ਅੱਗੇ ਦੁਹਾਈ ਦਿੱਤੀ ਅਤੇ
੧੫ ਜਾਜਕਾਂ ਨੇ ਨਰਸਿੰਗੇ ਫੂਕੇ ੦ ਅਤੇ ਯਹੂਦਾਹ ਦੇ
ਲੋਕਾਂ ਨੇ ਲਲਕਾਰਿਆ ਅਤੇ ਜਦ ਓਹਨਾਂ ਨੇ
ਲਲਕਾਰਿਆ ਤਦ ਐਉਂ ਹੋਇਆ ਕਿ ਪਰਮੇਸ਼ੁਰ ਨੇ
ਯਾਰਾਬੁਆਮ ਨੂੰ ਅਤੇ ਸਾਰੇ ਇਸਰਾਏਲ ਨੂੰ ਅਬੀਯਾਹ
੧੬ ਅਤੇ ਯਹੂਦਾਹ ਦੇ ਸਾਹਮਣੇ ਮਾਰ ਦਿੱਤਾ ੦ ਅਤੇ
ਇਸਰਾਏਲੀ ਯਹੂਦਾਹ ਦੇ ਅੱਗੋਂ ਭੱਜ ਤੁਰੇ ਅਤੇ
ਪਰਮੇਸ਼ੁਰ ਨੇ ਉਨ੍ਹਾਂ ਨੂੰ ਓਹਨਾਂ ਦੇ ਹੱਥ ਵਿੱਚ ਦੇ
੧੭ ਦਿੱਤਾ ੦ ਤਾਂ ਅਬੀਯਾਹ ਅਤੇ ਉਸ ਦੇ ਲੋਕਾਂ ਨੇ
ਉਨ੍ਹਾਂ ਨੂੰ ਵੱਡੀ ਮਾਰ ਨਾਲ ਮਾਰਿਆ ਸੋ ਇਸਰਾਏਲ ਦੇ
੧੮ ਪੰਜ ਲੱਖ ਚੁਣੇ ਹੋਏ ਮਨੁੱਖ ਮਰ ਕੇ ਖੇਤ ਪਏ ੦ ਐਉਂ
ਇਸਰਾਏਲੀ ਉਸ ਵੇਲੇ ਅਧੀਨ ਹੋਏ ਅਤੇ ਯਹੂਦੀ
ਉਨ੍ਹਾਂ ਤੋਂ ਜਿੱਤ ਗਏ ਏਸ ਲਈ ਜੋ ਓਹਨਾਂ ਨੇ
ਯਹੋਵਾਹ ਆਪਣੇ ਪਿਉ ਦਾਦਿਆਂ ਦੇ ਪਰਮੇਸ਼ੁਰ ਉੱਤੇ
੧੯ ਭਰੋਸਾ ਕੀਤਾ ੦ ਅਤੇ ਅਬੀਯਾਹ ਨੇ ਯਾਰਾਬੁਆਮ
ਦਾ ਪਿੱਛਾ ਕੀਤਾ ਅਤੇ ਇਨ੍ਹਾਂ ਸ਼ਹਿਰਾਂ ਨੂੰ ਉਸ ਪਾਸੋਂ

ਖੋਹ ਲਿਆ ਅਰਥਾਤ ਬੈਤੁਏਲ ਅਤੇ ਉਸ ਦੇ ਪਿੰਡ,
ਯਸ਼ਾਨਾਹ ਅਤੇ ਉਸ ਦੇ ਪਿੰਡ, ਅਫ਼ਰੋਨ ਅਤੇ ਉਸ ਦੇ
੨੦ ਪਿੰਡ ○ ਅਬੀਯਾਹ ਦੇ ਦਿਨਾਂ ਵਿੱਚ ਯਾਰਾਬੁਆਮ ਨੇ
ਫੇਰ ਜ਼ੋਰ ਨਾ ਫੜਿਆ ਅਤੇ ਯਹੋਵਾਹ ਨੇ ਉਸ ਨੂੰ
੨੧ ਮਾਰਿਆ ਸੋ ਉਹ ਮਰ ਗਿਆ ○ ਪਰੰਤੂ ਅਬੀਯਾਹ
ਤਕੜਾ ਹੋ ਗਿਆ ਅਤੇ ਉਸ ਨੇ ਚੌਦਾਂ ਇਸਤ੍ਰੀਆਂ
ਕੀਤੀਆਂ ਅਤੇ ਉਨ੍ਹਾਂ ਵਿੱਚੋਂ ਬਾਈ ਪੁੱਤ੍ਰ ਅਤੇ ਸੋਲਾਂ
੨੨ ਧੀਆਂ ਜੰਮੀਆਂ ○ ਅਤੇ ਅਬੀਯਾਹ ਦੇ ਬਾਕੀ ਕੰਮ
ਅਤੇ ਉਸ ਦਾ ਚਾਲ ਚਲਣ ਅਤੇ ਉਸ ਦੀਆਂ
ਕਹਾਉਤਾਂ ਇੱਦੋ ਨਬੀ ਦੀ ਕਥਾ ਵਿੱਚ ਲਿਖੀਆਂ
ਹਨ ॥

ਯਹੂਦਾਹ ਉੱਤੇ ਆਸਾ ਦਾ ਚੰਗਾ ਰਾਜ

੧੪ ਤਾਂ ਅਬੀਯਾਹ ਆਪਣੇ ਪਿਉ ਦਾਦਿਆਂ ਦੇ
ਨਾਲ ਸੌਂ ਗਿਆ ਅਤੇ ਉਨ੍ਹਾਂ ਨੇ ਉਸ ਨੂੰ ਦਾਊਦ ਦੇ
ਸ਼ਹਿਰ ਵਿੱਚ ਦੱਬ ਦਿੱਤਾ ਅਤੇ ਉਸ ਦਾ ਪੁੱਤ੍ਰ
ਆਸਾ ਉਸ ਦੇ ਥਾਂ ਰਾਜ ਕਰਨ ਲੱਗਾ ਅਤੇ ਉਹ ਦੇ
ਦਿਨਾਂ ਵਿੱਚ ਦਸ ਵਰ੍ਹੇ ਤੀਕ ਦੇਸ ਵਿੱਚ ਅਮਨ
ਰਿਹਾ ॥
੨ ਆਸਾ ਨੇ ਉਹੀ ਕੀਤਾ ਜੋ ਯਹੋਵਾਹ ਉਹ ਦੇ
ਪਰਮੇਸ਼ੁਰ ਦੀ ਨਿਗਾਹ ਵਿੱਚ ਭਲਾ ਠੀਕ ਸੀ ○
੩ ਕਿਉਂ ਜੋ ਉਹ ਨੇ ਓਪਰੇ ਦੇਵਤਿਆਂ ਦੀਆਂ
ਜਗਵੇਦੀਆਂ ਨੂੰ ਅਤੇ ਉੱਚੇ ਅਸਥਾਨਾਂ ਨੂੰ ਚੁੱਕ
ਦਿੱਤਾ ਅਤੇ ਥੰਮ੍ਹਾਂ ਨੂੰ ਭੰਨ ਛੱਡਿਆ ਅਤੇ ਟੁੰਡਾਂ ਨੂੰ
੪ ਵੱਢ ਸੁੱਟਿਆ ○ ਅਤੇ ਯਹੂਦਾਹ ਨੂੰ ਹੁਕਮ ਦਿੱਤਾ
ਕਿ ਯਹੋਵਾਹ ਆਪਣੇ ਪਿਉ ਦਾਦਿਆਂ ਦੇ ਪਰਮੇਸ਼ੁਰ
ਦੀ ਭਾਲਣਾ ਕਰਨ ਅਤੇ ਬਿਵਸਥਾ ਅਤੇ ਹੁਕਮਨਾਮੇ
੫ ਨੂੰ ਮੰਨਣ ○ ਉਹ ਨੇ ਯਹੂਦਾਹ ਦੇ ਸਾਰੇ ਸ਼ਹਿਰਾਂ ਵਿੱਚੋਂ
ਉੱਚੇ ਅਸਥਾਨਾਂ ਅਤੇ ਸੂਰਜ ਦੀਆਂ ਮੂਰਤੀਆਂ
ਨੂੰ ਦੂਰ ਕਰ ਛੱਡਿਆ ਅਤੇ ਉਹ ਦੇ ਸਾਹਮਣੇ ਰਾਜ
੬ ਵਿੱਚ ਚੈਨ ਰਹੀ ○ ਉਹ ਨੇ ਯਹੂਦਾਹ ਦੇ ਵਿੱਚ
ਗੜ੍ਹਾਂ ਵਾਲੇ ਸ਼ਹਿਰ ਬਣਵਾਏ ਕਿਉਂ ਜੋ ਦੇਸ ਵਿੱਚ
ਚੈਨ ਸੀ ਅਤੇ ਉਨ੍ਹਾਂ ਵਰਿਹਾਂ ਵਿੱਚ ਉਹ ਨੂੰ ਲੜਾਈ
ਨਾ ਲੜਨੀ ਪਈ ਕਿਉਂ ਜੋ ਯਹੋਵਾਹ ਨੇ ਉਹ ਨੂੰ
੭ ਅਰਾਮ ਬਖ਼ਸ਼ਿਆ ਸੀ ○ ਏਸ ਲਈ ਉਹ ਨੇ ਯਹੂਦਾਹ
ਨੂੰ ਆਖਿਆ ਕਿ ਅਸੀਂ ਏਹ ਸ਼ਹਿਰ ਬਣਾਈਏ ਅਤੇ
ਉਨ੍ਹਾਂ ਦੇ ਦੁਆਲੇ ਕੰਧਾਂ ਅਤੇ ਬੁਰਜ ਬਣਾਈਏ ਅਤੇ
ਫਾਟਕ ਤੇ ਅਰਲ ਲਾਈਏ ਜਦ ਤੀਕ ਏਹ ਦੇਸ
ਸਾਡੇ ਕਬਜ਼ੇ ਵਿੱਚ ਹੈ ਕਿਉਂ ਜੋ ਅਸਾਂ ਯਹੋਵਾਹ
ਆਪਣੇ ਪਰਮੇਸ਼ੁਰ ਨੂੰ ਭਾਲਿਆ। ਅਸਾਂ ਉਹ ਨੂੰ
ਭਾਲਿਆ ਅਤੇ ਉਸ ਨੇ ਸਾਨੂੰ ਚੁਫੇਰਿਓਂ ਅਰਾਮ
ਬਖ਼ਸ਼ਿਆ ਹੈ। ਸੋ ਓਹਨਾਂ ਨੇ ਉਨ੍ਹਾਂ ਨੂੰ ਬਣਾਇਆ
ਅਤੇ ਸਫਲ ਹੋਏ ॥
੮ ਆਸਾ ਦੇ ਕੋਲ ਯਹੂਦਾਹ ਦੀ ਤਿੰਨ ਲੱਖ ਫ਼ੌਜ
ਸੀ ਜਿਹੜੇ ਢਾਲ ਅਤੇ ਬਰਛੀ ਚੁੱਕਦੇ ਸਨ ਅਤੇ
ਬਿਨਯਾਮੀਨ ਦੇ ਦੋ ਲੱਖ ਅੱਸੀ ਹਜ਼ਾਰ ਸਨ ਜੋ ਢਾਲ
ਚੁੱਕਦੇ ਅਤੇ ਤੀਰ ਚਲਾਉਂਦੇ ਸਨ ਅਰ ਏਹ ਸਾਰੇ
ਸੂਰਬੀਰ ਜੋਧੇ ਸਨ ॥
੯ ਜ਼ਰਹ ਕੂਸ਼ੀ ਦਸ ਲੱਖ ਦੀ ਫ਼ੌਜ ਅਤੇ ਤਿੰਨ ਸੌ
ਰਥ ਲੈ ਕੇ ਓਹਨਾਂ ਦੇ ਵਿਰੁੱਧ ਨਿੱਕਲਿਆ ਅਤੇ
੧੦ ਮਾਰੇਸ਼ਾਹ ਵਿੱਚ ਆਇਆ ○ ਅਤੇ ਆਸਾ ਉਸ ਦੇ
ਟਾਕਰੇ ਲਈ ਵਧਿਆ ਅਤੇ ਉਨ੍ਹਾਂ ਨੇ ਮਾਰੇਸ਼ਾਹ ਵਿੱਚ
ਸਫਾਥਾਹ ਦੀ ਵਾਦੀ ਵਿੱਚ ਲੜਾਈ ਲਈ ਪਾਲਾਂ
੧੧ ਬੰਨ੍ਹੀਆਂ ○ ਆਸਾ ਨੇ ਯਹੋਵਾਹ ਆਪਣੇ ਪਰਮੇਸ਼ੁਰ
ਅੱਗੇ ਫ਼ਰਯਾਦ ਕੀਤੀ ਕਿ ਹੇ ਯਹੋਵਾਹ, ਜ਼ੋਰਾਵਰ
ਅਤੇ ਕਮਜ਼ੋਰ ਵਿੱਚ ਸਹਾਇਤਾ ਕਰਨ ਨੂੰ ਤੇਰੇ
ਬਿਨਾ ਹੋਰ ਕੋਈ ਹੈ ਨਹੀਂ। ਹੇ ਯਹੋਵਾਹ ਸਾਡੇ
ਪਰਮੇਸ਼ੁਰ, ਤੂੰ ਸਾਡੀ ਸਹਾਇਤਾ ਕਰ ਕਿਉਂ ਜੋ ਅਸੀਂ
ਤੇਰੇ ਉੱਤੇ ਭਰੋਸਾ ਰੱਖਦੇ ਹਾਂ ਅਤੇ ਤੇਰੇ ਨਾਮ ਉੱਤੇ
ਏਸ ਕਟਕ ਦੇ ਵਿਰੁੱਧ ਅਸੀਂ ਆਏ ਹਾਂ। ਤੂੰ, ਹੇ
ਯਹੋਵਾਹ, ਸਾਡਾ ਪਰਮੇਸ਼ੁਰ ਹੈਂ। ਮਨੁੱਖ ਤੇਰੇ ਟਾਕਰੇ
ਵਿੱਚ ਨਾ ਜਿੱਤੇ ! ॥
੧੨ ਫੇਰ ਯਹੋਵਾਹ ਨੇ ਆਸਾ ਅਤੇ ਯਹੂਦਾਹ ਦੇ
ਸਾਹਮਣੇ ਕੂਸ਼ੀਆਂ ਨੂੰ ਮਾਰਿਆ ਤਾਂ ਕੂਸ਼ੀ ਭੱਜ ਤੁਰੇ ○
੧੩ ਅਤੇ ਆਸਾ ਅਤੇ ਉਹ ਦੇ ਲੋਕਾਂ ਨੇ ਗਰਾਰ ਤੀਕ ਉਨ੍ਹਾਂ
ਦਾ ਪਿੱਛਾ ਕੀਤਾ ਅਤੇ ਕੂਸ਼ੀਆਂ ਵਿੱਚੋਂ ਏਨੇ ਖੇਤ ਰਹੇ
ਕਿ ਓਹ ਫੇਰ ਸੰਭਲ ਨਾ ਸੱਕੇ ਕਿਉਂ ਜੋ ਓਹ ਯਹੋਵਾਹ
ਅਤੇ ਉਸ ਦੇ ਦਲ ਦੇ ਹੱਥੋਂ ਮਾਰੇ ਗਏ ਅਤੇ ਯਹੂਦਾਹ
ਬਹੁਤ ਸਾਰਾ ਲੁੱਟ ਦਾ ਮਾਲ ਚੁੱਕ ਲਿਆਇਆ ○
੧੪ ਅਤੇ ਓਹਨਾਂ ਨੇ ਗਰਾਰ ਦੇ ਆਸ ਪਾਸ ਦੇ ਸਾਰੇ
ਸ਼ਹਿਰਾਂ ਨੂੰ ਮਾਰਿਆ ਕਿਉਂ ਜੋ ਯਹੋਵਾਹ ਦਾ ਭੈ
ਉਨ੍ਹਾਂ ਉੱਤੇ ਪੈ ਗਿਆ ਸੀ ਸੋ ਓਹਨਾਂ ਨੇ ਸਾਰੇ

ਸ਼ਹਿਰਾਂ ਨੂੰ ਲੁੱਟਿਆ ਕਿਉਂ ਜੋ ਉਨ੍ਹਾਂ ਵਿੱਚ ਲੁੱਟਣ
੧੫ ਲਈ ਮਾਲ ਬਹੁਤ ਸੀ ੦ ਅਤੇ ਓਹਨਾਂ ਨੇ ਪਸੂਆਂ ਦੇ
ਮਾਲਕਾਂ ਦੇ ਤੰਬੂਆਂ ਨੂੰ ਮਾਰਿਆ ਅਤੇ ਢੇਰ ਸਾਰੀਆਂ
ਭੇਡਾਂ ਅਤੇ ਊਠ ਲੈ ਕੇ ਯਰੂਸ਼ਲਮ ਨੂੰ ਮੁੜ ਪਏ ॥

## ਧਾਰਮਕ ਸੁਧਾਰ

੧੫ ਤਾਂ ਪਰਮੇਸ਼ੁਰ ਦਾ ਆਤਮਾ ਓਦੇਦ ਦੇ ਪੁੱਤ੍ਰ
੨ ਅਜ਼ਰਯਾਹ ਉੱਤੇ ਉਤਰਿਆ ੦ ਉਹ ਆਸਾ ਨੂੰ ਮਿਲਣ
ਲਈ ਗਿਆ ਅਤੇ ਉਹ ਨੂੰ ਆਖਿਆ, ਹੇ ਆਸਾ
ਅਤੇ ਸਾਰੇ ਯਹੂਦਾਹ ਅਤੇ ਬਿਨਯਾਮੀਨ, ਮੇਰੀ ਸੁਣੋ।
ਯਹੋਵਾਹ ਤੁਹਾਡੇ ਨਾਲ ਹੈ ਜਦ ਤੀਕ ਤੁਸੀਂ ਉਸ ਦੇ
ਨਾਲ ਹੋ। ਜੇ ਤੁਸੀਂ ਉਸ ਦੇ ਚਾਹਵੰਦ ਹੋ ਤਾਂ ਉਹ
ਤੁਹਾਨੂੰ ਮਿਲੇਗਾ ਪਰ ਜੇ ਤੁਸੀਂ ਉਸ ਨੂੰ ਛੱਡ ਦਿਓ
੩ ਤਾਂ ਉਹ ਤੁਹਾਨੂੰ ਛੱਡ ਦੇਵੇਗਾ ੦ ਹੁਣ ਬਹੁਤ ਸਮੇਂ ਤੋਂ
ਇਸਰਾਏਲ ਬਿਨਾ ਸੱਚੇ ਪਰਮੇਸ਼ੁਰ ਅਤੇ ਬਿਨਾ
ਸਿਖਾਉਣ ਵਾਲੇ ਜਾਜਕ ਅਤੇ ਬਿਨਾ ਬਿਵਸਥਾ ਦੇ
੪ ਰਹੇ ਹਨ ੦ ਪਰ ਜਦ ਓਹ ਆਪਣੇ ਦੁਖ ਵਿੱਚ
ਇਸਰਾਏਲ ਦੇ ਪਰਮੇਸ਼ੁਰ ਯਹੋਵਾਹ ਵੱਲ ਮੁੜ ਕੇ ਉਸ
ਦੇ ਚਾਹਵੰਦ ਹੋਏ ਤਾਂ ਉਹ ਓਹਨਾਂ ਨੂੰ ਲੱਭ ਪਿਆ ੦
੫ ਅਤੇ ਉਨ੍ਹਾਂ ਦਿਨਾਂ ਵਿੱਚ ਬਾਹਰ ਜਾਣ ਵਾਲੇ ਨੂੰ ਅਤੇ
ਦੇਸ ਵਿੱਚ ਆਉਣ ਵਾਲੇ ਨੂੰ ਕੁਝ ਸੁਖ ਨਹੀਂ ਸੀ
ਸਗੋਂ ਦੇਸਾਂ ਦੇ ਸਾਰੇ ਵਾਸੀਆਂ ਉੱਤੇ ਬੜੀਆਂ
੬ ਔਕੜਾਂ ਸਨ ੦ ਜਾਤੀ ਜਾਤੀ ਦੇ ਟਾਕਰੇ ਵਿੱਚ ਅਤੇ
ਸ਼ਹਿਰ ਸ਼ਹਿਰ ਦੇ ਟਾਕਰੇ ਵਿੱਚ ਮਲੀਆਮੇਟ ਹੋ ਗਏ
ਕਿਉਂ ਜੋ ਪਰਮੇਸ਼ੁਰ ਨੇ ਉਨ੍ਹਾਂ ਨੂੰ ਹਰ ਪਰਕਾਰ ਦੇ ਦੁਖ
੭ ਨਾਲ ਤੰਗ ਕਰ ਛੱਡਿਆ ਸੀ ੦ ਪਰ ਤੁਸੀਂ ਤਕੜੇ
ਹੋਵੋ ਅਤੇ ਤੁਹਾਡੇ ਹੱਥ ਢਿਲੇ ਨਾ ਹੋਣ ਕਿਉਂ ਜੋ
੮ ਤੁਹਾਡੇ ਕੰਮ ਦਾ ਬਦਲਾ ਮਿਲੇਗਾ ! ੦ ਜਦ ਆਸਾ
ਨੇ ਇਨ੍ਹਾਂ ਗੱਲਾਂ ਅਤੇ ਓਦੇਦ ਨਬੀ ਦੇ ਅਗੰਮ ਵਾਕਾਂ
ਦੀ ਖਬਰ ਸੁਣੀ ਤਾਂ ਉਸ ਨੇ ਹੌਸਲਾ ਕਰ ਕੇ ਯਹੂਦਾਹ
ਅਤੇ ਬਿਨਯਾਮੀਨ ਦੇ ਸਾਰੇ ਦੇਸ ਵਿੱਚੋਂ ਅਤੇ ਉਨ੍ਹਾਂ
ਸ਼ਹਿਰਾਂ ਵਿੱਚੋਂ ਜਿਹੜੇ ਉਸ ਨੇ ਅਫ਼ਰਾਈਮ ਦੇ
ਪਹਾੜੀ ਭਾਗ ਵਿੱਚੋਂ ਲੈ ਲਏ ਸਨ ਘਿਣਾਉਣੀਆਂ
ਚੀਜ਼ਾਂ ਨੂੰ ਕੱਢ ਦਿੱਤਾ ਅਤੇ ਯਹੋਵਾਹ ਦੀ ਜਗਵੇਦੀ
ਨੂੰ ਜੋ ਯਹੋਵਾਹ ਦੀ ਡਿਓੜ੍ਹੀ ਦੇ ਸਾਹਮਣੇ ਸੀ ਫੇਰ
੯ ਬਣਵਾਇਆ ੦ ਉਸ ਨੇ ਯਹੂਦਾਹ ਅਤੇ ਬਿਨਯਾਮੀਨ
ਦੇ ਸਾਰੇ ਲੋਕਾਂ ਨੂੰ ਅਤੇ ਉਨ੍ਹਾਂ ਪਰਦੇਸੀਆਂ ਨੂੰ ਜੋ
ਅਫ਼ਰਾਈਮ ਅਤੇ ਮਨੱਸ਼ਹ ਅਤੇ ਸ਼ਿਮਓਨ ਦੇ ਵਿੱਚ
ਸਨ ਇਕੱਠਾ ਕੀਤਾ ਕਿਉਂ ਜੋ ਜਦ ਉਨ੍ਹਾਂ ਨੇ ਵੇਖਿਆ
ਕਿ ਯਹੋਵਾਹ ਉਹ ਦਾ ਪਰਮੇਸ਼ੁਰ ਉਹ ਦੇ ਨਾਲ ਹੈ ਤਾਂ
ਓਹ ਇਸਰਾਏਲ ਵਿੱਚੋਂ ਬਹੁਤ ਗਿਣਤੀ ਵਿੱਚ ਉਹ
੧੦ ਦੇ ਕੋਲ ਆਏ ੦ ਓਹ ਆਸਾ ਦੀ ਪਾਤਸ਼ਾਹੀ ਦੇ
ਪੰਦਰਵੇਂ ਵਰਹੇ ਦੇ ਤੀਜੇ ਮਹੀਨੇ ਯਰੂਸ਼ਲਮ ਵਿੱਚ
੧੧ ਇਕੱਠੇ ਹੋਏ ੦ ਅਤੇ ਓਹਨਾਂ ਨੇ ਉਸ ਵੇਲੇ ਉਸ ਲੁੱਟ
ਵਿੱਚੋਂ ਜਿਹੜੀ ਓਹ ਲਿਆਏ ਸਨ ਯਹੋਵਾਹ ਦੇ
ਹਜ਼ੂਰ ਸੱਤ ਸੌ ਬਲਦਾਂ ਅਤੇ ਸੱਤ ਹਜ਼ਾਰ ਭੇਡਾਂ ਦੀ
੧੨ ਬਲੀ ਚੜ੍ਹਾਈ ੦ ਅਤੇ ਓਹ ਇੱਕ ਨੇਮ ਵਿੱਚ ਸ਼ਾਮਲ
ਹੋ ਗਏ ਕਿ ਆਪਣੇ ਸਾਰੇ ਦਿਲ ਅਤੇ ਆਪਣੀ ਸਾਰੀ
ਜਾਨ ਨਾਲ ਯਹੋਵਾਹ ਆਪਣੇ ਪਿਉ ਦਾਦਿਆਂ ਦੇ
੧੩ ਪਰਮੇਸ਼ੁਰ ਨੂੰ ਭਾਲਣ ੦ ਅਤੇ ਜੋ ਕੋਈ, ਕੀ ਛੋਟਾ ਕੀ
ਵੱਡਾ, ਕੀ ਮਨੁੱਖ ਕੀ ਤੀਵੀਂ, ਇਸਰਾਏਲ ਦੇ ਯਹੋਵਾਹ
ਪਰਮੇਸ਼ੁਰ ਦਾ ਸ਼ਰਧਾਲੂ ਨਾ ਹੋਵੇ ਉਸ ਨੂੰ ਮਾਰ ਦਿੱਤਾ
੧੪ ਜਾਵੇ ੦ ਅਤੇ ਓਹਨਾਂ ਨੇ ਯਹੋਵਾਹ ਦੇ ਸਾਹਮਣੇ ਉੱਚੀ
ਆਵਾਜ਼ ਨਾਲ ਲਲਕਾਰ ਕੇ ਤੁਰ੍ਹੀਆਂ ਅਤੇ ਨਰਸਿੰਗਿਆਂ
੧੫ ਦੇ ਨਾਲ ਸੁਗੰਦ ਖਾਧੀ ੦ ਅਤੇ ਸਾਰਾ ਯਹੂਦਾਹ
ਉਸ ਸੁਗੰਦ ਤੋਂ ਬਾਗ ਬਾਗ ਹੋ ਗਿਆ ਕਿਉਂ ਜੋ
ਓਹਨਾਂ ਨੇ ਆਪਣੇ ਸਾਰੇ ਦਿਲ ਦੇ ਨਾਲ ਸੁਗੰਦ
ਖਾਧੀ ਸੀ ਅਤੇ ਆਪਣੀ ਪੂਰੀ ਇੱਛਾ ਨਾਲ ਯਹੋਵਾਹ
ਦੇ ਸ਼ਰਧਾਲੂ ਹੋਏ ਸਨ ਅਤੇ ਉਹ ਓਹਨਾਂ ਨੂੰ ਮਿਲ
ਗਿਆ ਅਤੇ ਯਹੋਵਾਹ ਨੇ ਓਹਨਾਂ ਨੂੰ ਚੁਫੇਰਿਓਂ
੧੬ ਅਰਾਮ ਦਿੱਤਾ ੦ ਅਤੇ ਆਸਾ ਪਾਤਸ਼ਾਹ ਨੇ ਆਪਣੀ
ਦਾਦੀ ਮਅਕਾਹ ਨੂੰ ਵੀ ਦਾਦੀ ਰਾਣੀ ਦੀ ਪਦਵੀ ਤੋਂ
ਹਟਾ ਦਿੱਤਾ ਕਿਉਂ ਜੋ ਉਸ ਨੇ ਅਸ਼ੇਰਾਹ ਦੇਵੀ ਦੀ
ਇੱਕ ਘਿਣਾਉਣੀ ਮੂਰਤ ਬਣਾਈ ਸੀ ਜਿਹੜੀ
ਘਿਣਾਉਣੀ ਮੂਰਤ ਨੂੰ ਆਸਾ ਨੇ ਵੱਢ ਕੇ ਚੂਰ ਚੂਰ
ਕਰ ਦਿੱਤਾ ਅਤੇ ਕਿਦਰੋਨ ਦੀ ਵਾਦੀ ਵਿੱਚ ਸਾੜ
੧੭ ਦਿੱਤਾ ੦ ਪਰ ਇਸਰਾਏਲ ਵਿੱਚੋਂ ਉੱਚੇ ਥਾਂ ਢਾਹੇ
ਨਾ ਗਏ ਤਾਂ ਵੀ ਆਸਾ ਦਾ ਮਨ ਸਾਰੀ ਉਮਰ
੧੮ ਸੰਪੂਰਨ ਰਿਹਾ ੦ ਅਤੇ ਉਹ ਪਰਮੇਸ਼ੁਰ ਦੇ ਭਵਨ
ਵਿੱਚ ਉਨ੍ਹਾਂ ਚੀਜ਼ਾਂ ਨੂੰ ਜੋ ਉਸ ਦੇ ਪਿਤਾ ਨੇ ਪਵਿੱਤਰ
ਠਹਿਰਾਈਆਂ ਸਨ ਨਾਲੇ ਉਨ੍ਹਾਂ ਨੂੰ ਜੋ ਉਸ ਨੇ ਆਪ
ਪਵਿੱਤਰ ਠਹਿਰਾਈਆਂ ਸਨ ਅੰਦਰ ਲਿਆਇਆ

੧੯ ਅਰਥਾਤ ਚਾਂਦੀ, ਸੋਨਾ ਅਤੇ ਭਾਂਡੇ ○ ਅਤੇ ਆਸਾ ਦੇ
ਰਾਜ ਦੇ ਪੈਂਤੀਵੇਂ ਵਰਹੇ ਤੀਕ ਕੋਈ ਲੜਾਈ ਨਾ ਹੋਈ ॥

### ਆਸਾ ਦੀ ਬਿਮਾਰੀ ਅਤੇ ਮੌਤ

੧੬ ਆਸਾ ਦੇ ਰਾਜ ਦੇ ਛੱਤੀਵੇਂ ਵਰਹੇ ਇਸਰਾਏਲ
ਦੇ ਪਾਤਸ਼ਾਹ ਬਆਸ਼ਾ ਨੇ ਯਹੂਦਾਹ ਉੱਤੇ ਚੜ੍ਹਾਈ
ਕੀਤੀ ਅਤੇ ਰਾਮਾਹ ਨੂੰ ਬਣਾਇਆ ਤਾਂ ਜੋ ਯਹੂਦਾਹ ਦੇ
ਪਾਤਸ਼ਾਹ ਆਸਾ ਕੋਲ ਨਾ ਕੋਈ ਜਾਵੇ ਅਤੇ ਨਾ ਕੋਈ
੨ ਆਵੇ ○ ਤਾਂ ਆਸਾ ਨੇ ਯਹੋਵਾਹ ਦੇ ਭਵਨ ਅਤੇ
ਸ਼ਾਹੀ ਮਹਿਲ ਦੇ ਖ਼ਜ਼ਾਨਿਆਂ ਵਿੱਚੋਂ ਚਾਂਦੀ ਅਤੇ
ਸੋਨਾ ਕੱਢ ਕੇ ਅਰਾਮ ਦੇ ਪਾਤਸ਼ਾਹ ਬਨ-ਹਦਦ ਕੋਲ
ਜੋ ਦੰਮਿਸਕ ਵਿੱਚ ਵੱਸਦਾ ਸੀ ਐਉਂ ਆਖ ਕੇ ਘੱਲ
੩ ਦਿੱਤਾ ਕਿ ○ ਉਹ ਨੇਮ ਜੋ ਮੇਰੇ ਤੇਰੇ ਵਿੱਚ ਹੈ ਅਤੇ
ਮੇਰੇ ਪਿਤਾ ਅਤੇ ਤੇਰੇ ਪਿਤਾ ਦੇ ਵਿੱਚ ਸੀ, ਵੇਖ, ਮੈਂ
ਤੇਰੇ ਕੋਲ ਚਾਂਦੀ ਤੇ ਸੋਨਾ ਘੱਲਦਾ ਹਾਂ ਭਈ ਤੂੰ ਜਾ ਕੇ
ਇਸਰਾਏਲ ਦੇ ਪਾਤਸ਼ਾਹ ਬਆਸ਼ਾ ਨਾਲੋਂ ਆਪਣਾ
੪ ਨੇਮ ਤੋੜ ਲਵੇਂ ਤਾਂ ਜੋ ਉਹ ਮੇਰੇ ਕੋਲੋਂ ਮੁੜ ਜਾਵੇ ○ ਤਾਂ
ਬਨ-ਹਦਦ ਨੇ ਆਸਾ ਪਾਤਸ਼ਾਹ ਦੀ ਗੱਲ ਮੰਨੀ ਅਤੇ
ਆਪਣੀਆਂ ਫੌਜਾਂ ਦੇ ਸਰਦਾਰਾਂ ਨੂੰ ਇਸਰਾਏਲ ਦੇ
ਸ਼ਹਿਰਾਂ ਦੇ ਵਿਰੁੱਧ ਘੱਲਿਆ ਸੋ ਉਨ੍ਹਾਂ ਨੇ ਈਯੋਨ
ਅਤੇ ਦਾਨ ਅਤੇ ਅਬੇਲ-ਮਾਇਮ ਅਤੇ ਨਫ਼ਤਾਲੀ
ਦੇ ਸ਼ਹਿਰਾਂ ਦੇ ਸਾਰੇ ਭੰਡਾਰਾਂ ਨੂੰ ਤਬਾਹ ਕਰ
੫ ਦਿੱਤਾ ○ ਜਦ ਬਆਸ਼ਾ ਨੇ ਏਹ ਸੁਣਿਆ ਤਾਂ
ਰਾਮਾਹ ਦਾ ਬਣਾਉਣਾ ਛੱਡ ਕੇ ਆਪਣਾ ਕੰਮ ਬੰਦ
੬ ਕਰ ਦਿੱਤਾ ○ ਤਦ ਆਸਾ ਪਾਤਸ਼ਾਹ ਨੇ ਸਾਰੇ
ਯਹੂਦਾਹ ਨੂੰ ਆਪਣੇ ਨਾਲ ਲਿਆ ਅਤੇ ਓਹ
ਰਾਮਾਹ ਦੇ ਪੱਥਰਾਂ ਅਤੇ ਲੱਕੜੀਆਂ ਨੂੰ ਜਿਨ੍ਹਾਂ ਨਾਲ
ਬਆਸ਼ਾ ਬਣਾ ਰਿਹਾ ਸੀ ਚੁੱਕ ਕੇ ਲੈ ਗਏ ਅਤੇ
ਉਸ ਉਨ੍ਹਾਂ ਨਾਲ ਗਬਾ ਅਤੇ ਮਿਸਫ਼ਾਹ ਨੂੰ
੭ ਬਣਾਇਆ ○ ਉਸ ਵੇਲੇ ਹਨਾਨੀ ਗੈਬ ਦਾਨ ਯਹੂਦਾਹ
ਦੇ ਪਾਤਸ਼ਾਹ ਆਸਾ ਦੇ ਕੋਲ ਆਕੇ ਆਖਣ ਲੱਗਾ,
ਤੈਂ ਅਰਾਮ ਦੇ ਪਾਤਸ਼ਾਹ ਉੱਤੇ ਭਰੋਸਾ ਕੀਤਾ ਹੈ
ਅਤੇ ਯਹੋਵਾਹ ਆਪਣੇ ਪਰਮੇਸ਼ੁਰ ਉੱਤੇ ਭਰੋਸਾ
ਨਹੀਂ ਰੱਖਿਆ, ਏਸੇ ਕਾਰਨ ਅਰਾਮ ਦੇ ਪਾਤਸ਼ਾਹ
ਦੀ ਸੈਨਾ ਤੇਰੇ ਹੱਥੋਂ ਬਚ ਕੇ ਚੱਲੀ ਗਈ ਹੈ ○
੮ ਕੀ ਕੂਸ਼ੀਆਂ ਅਤੇ ਲੂਬੀਆਂ ਦੀ ਸੈਨਾ ਵੱਡੀ
ਭਾਰੀ ਨਹੀਂ ਸੀ ਜਿਨ੍ਹਾਂ ਦੇ ਨਾਲ ਰਥ ਅਤੇ ਅਸਵਾਰ
ਬਹੁਤ ਗਿਣਤੀ ਵਿੱਚ ਸਨ ? ਤਾਂ ਵੀ ਤੂੰ ਯਹੋਵਾਹ
ਉੱਤੇ ਭਰੋਸਾ ਰੱਖਿਆ ਏਸ ਲਈ ਉਸ ਨੇ ਉਨ੍ਹਾਂ ਨੂੰ
੯ ਤੇਰੇ ਹੱਥ ਵਿੱਚ ਕਰ ਦਿੱਤਾ ○ ਯਹੋਵਾਹ ਦੀਆਂ
ਅੱਖਾਂ ਤਾਂ ਸਾਰੀ ਧਰਤੀ ਉੱਤੇ ਫਿਰਦੀਆਂ ਹਨ ਤਾਂ
ਜੋ ਉਹ ਉਨ੍ਹਾਂ ਦੀ ਸਹਾਇਤਾ ਲਈ ਜਿਨ੍ਹਾਂ ਦਾ ਦਿਲ
ਉਸ ਉੱਤੇ ਪੂਰਨ ਨਿਹਚਾ ਰੱਖਦਾ ਹੈ ਆਪਣੇ ਆਪ
ਨੂੰ ਸਮਰਥ ਵਿਖਾਵੇ । ਏਸ ਗੱਲ ਵਿੱਚ ਤੈਂ ਮੂਰਖਤਾਈ
ਕੀਤੀ ਏਸ ਲਈ ਹੁਣ ਤੇਰੇ ਲਈ ਲੜਾਈ ਹੀ ਲੜਾਈ
੧੦ ਹੈ ! ○ ਤਦ ਆਸਾ ਨੇ ਉਸ ਗੈਬਦਾਨ ਤੋਂ ਨਾਰਾਜ਼
ਹੋ ਕੇ ਉਸ ਨੂੰ ਕੈਦਖ਼ਾਨੇ ਵਿੱਚ ਪਾ ਦਿੱਤਾ ਕਿਉਂ ਜੋ
ਉਹ ਉਸ ਦੀ ਗੱਲ ਦੇ ਕਾਰਨ ਬਹੁਤ ਹਰਖ ਵਿੱਚ
ਆ ਗਿਆ ਅਤੇ ਆਸਾ ਨੇ ਉਸ ਸਮੇਂ ਲੋਕਾਂ ਵਿੱਚੋਂ
੧੧ ਕਈਆਂ ਹੋਰਨਾਂ ਉੱਤੇ ਵੀ ਜ਼ੁਲਮ ਕੀਤਾ ○ ਅਤੇ
ਵੇਖੋ, ਆਸਾ ਦੇ ਕੰਮ ਮੁੱਢ ਤੋਂ ਅੰਤ ਤੀਕ
ਯਹੂਦਾਹ ਅਤੇ ਇਸਰਾਏਲ ਦੇ ਪਾਤਸ਼ਾਹਾਂ ਦੀ ਪੋਥੀ
੧੨ ਵਿੱਚ ਲਿੱਖੇ ਹਨ ○ ਅਤੇ ਆਸਾ ਦੀ ਪਾਤਸ਼ਾਹੀ ਦੇ
ਉਨਤਾਲੀਵੇਂ ਵਰਹੇ ਉਸ ਦੇ ਪੈਰ ਵਿੱਚ ਇੱਕ ਰੋਗ
ਲੱਗਾ ਅਤੇ ਉਹ ਰੋਗ ਬਹੁਤ ਵਧ ਗਿਆ ਤਾਂ ਵੀ
ਉਹ ਆਪਣੀ ਬਿਮਾਰੀ ਵਿੱਚ ਯਹੋਵਾਹ ਦਾ ਚਾਹਵੰਦ
੧੩ ਨਾ ਹੋਇਆ ਸਗੋਂ ਵੈਦਾਂ ਦੇ ਮਗਰ ਲੱਗਾ ○ ਤਾਂ
ਆਸਾ ਆਪਣੇ ਪਿਤ੍ਰਾਂ ਦੇ ਨਾਲ ਸੌਂ ਗਿਆ । ਉਹ
੧੪ ਇਕਤਾਲੀ ਵਰਹੇ ਰਾਜ ਕਰ ਕੇ ਮੋਇਆ ○ ਉਨ੍ਹਾਂ ਨੇ
ਉਹ ਨੂੰ ਉਸ ਕਬਰ ਵਿੱਚ ਜਿਹੜੀ ਉਹ ਨੇ ਆਪਣੇ
ਲਈ ਦਾਊਦ ਦੇ ਸ਼ਹਿਰ ਵਿੱਚ ਪੁਟਵਾਈ ਸੀ
ਦੱਬਿਆ ਅਤੇ ਉਹ ਨੂੰ ਉਸ ਖੱਫਣ ਵਿੱਚ ਲਿਟਾ
ਦਿੱਤਾ ਜਿਹੜਾ ਸੁਗੰਧਾਂ ਅਤੇ ਕਈ ਪਰਕਾਰ ਦੇ
ਮਸਾਲਿਆਂ ਨਾਲ ਭਰਿਆ ਹੋਇਆ ਸੀ ਜਿਨ੍ਹਾਂ ਨੂੰ
ਗਾਂਧੀਆਂ ਦੀ ਕਾਰੀਗਰੀ ਅਨੁਸਾਰ ਤਿਆਰ ਕੀਤਾ
ਗਿਆ ਸੀ ਅਤੇ ਉਨ੍ਹਾਂ ਨੇ ਉਹ ਦੇ ਲਈ ਇੱਕ ਵੱਡੀ
ਅੱਗ ਬਾਲੀ ॥

### ਯਹੋਸ਼ਾਫ਼ਾਟ ਯਹੋਵਾਹ ਨੂੰ ਭਾਲਦਾ ਹੈ

੧੭ ਉਸ ਦਾ ਪੁੱਤ੍ਰ ਯਹੋਸ਼ਾਫ਼ਾਟ ਉਸ ਦੇ ਥਾਂ ਰਾਜ
ਕਰਨ ਲੱਗਾ ਅਤੇ ਉਸ ਨੇ ਇਸਰਾਏਲ ਦੇ ਟਾਕਰੇ
ਲਈ ਆਪਣੇ ਆਪ ਨੂੰ ਸ਼ਕਤੀਵਾਨ ਬਣਾਇਆ ○

੨ ਉਸ ਨੇ ਯਹੂਦਾਹ ਦੇ ਸਾਰੇ ਗੜ੍ਹਾਂ ਵਾਲੇ ਸ਼ਹਿਰਾਂ
ਵਿੱਚ ਫ਼ੌਜਾਂ ਰੱਖੀਆਂ ਅਤੇ ਯਹੂਦਾਹ ਦੇ ਦੇਸ ਵਿੱਚ
ਅਤੇ ਅਫ਼ਰਾਈਮ ਦੇ ਉਨ੍ਹਾਂ ਸ਼ਹਿਰਾਂ ਵਿੱਚ ਜਿਹੜੇ ਉਸ
ਦੇ ਪਿਤਾ ਆਸਾ ਨੇ ਲਏ ਸਨ ਚੌਂਕੀਆਂ ਬਿਠਾ
੩ ਦਿੱਤੀਆਂ ੦ ਅਤੇ ਯਹੋਵਾਹ ਯਹੋਸ਼ਾਫ਼ਾਟ ਦੇ ਨਾਲ ਸੀ
ਕਿਉਂ ਜੋ ਉਸ ਦੀ ਚਾਲ ਆਪਣੇ ਪਿਤਾ ਦਾਊਦ ਦੇ
ਪਹਿਲੇ ਰਾਹਾਂ ਅਨੁਸਾਰ ਸੀ ਅਤੇ ਉਹ ਬਆਲਾਂ ਦਾ
੪ ਤਾਲਿਬ ਨਾ ਬਣਿਆ ੦ ਸਗੋਂ ਆਪਣੇ ਪਿਤਾ ਦੇ
ਪਰਮੇਸ਼ੁਰ ਦਾ ਸ਼ਰਧਾਲੂ ਬਣਿਆ ਅਤੇ ਉਸ ਦੇ ਹੁਕਮਾਂ
ਉੱਤੇ ਚੱਲਦਾ ਰਿਹਾ ਅਤੇ ਇਸਰਾਏਲ ਜਿਹੇ ਕੰਮ ਨਾ
੫ ਕੀਤੇ ੦ ਏਸ ਲਈ ਯਹੋਵਾਹ ਨੇ ਉਸ ਦੇ ਹੱਥਾਂ ਵਿੱਚ
ਰਾਜ ਨੂੰ ਪੱਕਾ ਕਰ ਦਿੱਤਾ ਅਤੇ ਸਾਰਾ ਯਹੂਦਾਹ
ਯਹੋਸ਼ਾਫ਼ਾਟ ਦੇ ਕੋਲ ਚੜ੍ਹਾਵੇ ਲੈ ਕੇ ਆਏ ਅਤੇ ਉਸ
ਦੀ ਦੌਲਤ ਤੇ ਇੱਜ਼ਤ ਵਿੱਚ ਬਹੁਤ ਵਾਧਾ ਹੋਇਆ ੦
੬ ਉਸ ਦਾ ਦਿਲ ਯਹੋਵਾਹ ਦਿਆਂ ਰਾਹਾਂ ਵਿੱਚ ਮਗਨ
ਸੀ । ਉਸ ਨੇ ਉੱਚੇ ਅਸਥਾਨਾਂ ਅਤੇ ਟੁੰਡਾਂ ਨੂੰ ਯਹੂਦਾਹ
੭ ਵਿੱਚੋਂ ਦੂਰ ਕਰ ਦਿੱਤਾ ੦ ਆਪਣੇ ਰਾਜ ਦੇ ਤੀਜੇ ਵਰਹੇ
ਉਸ ਨੇ ਆਪਣੇ ਸਰਦਾਰਾਂ ਨੂੰ ਅਰਥਾਤ ਬਨਹ਼ਯਿਲ,
ਓਬਦਯਾਹ, ਜ਼ਕਰਯਾਹ, ਨਥਾਨਏਲ ਅਤੇ ਮੀਕਾਯਾਹ
ਨੂੰ ਯਹੂਦਾਹ ਦੇ ਸ਼ਹਿਰਾਂ ਵਿੱਚ ਸਿੱਖਿਆ ਦੇਣ ਲਈ
੮ ਘੱਲਿਆ ੦ ਅਤੇ ਉਨ੍ਹਾਂ ਦੇ ਨਾਲ ਏਹ ਲੇਵੀ ਸਨ,—
ਸ਼ਮਆਯਾਹ, ਨਥਨਯਾਹ, ਜ਼ਬਦਯਾਹ, ਅਸਾਹੇਲ,
ਸ਼ਮੀਰਮੋਥ, ਯਹੋਨਾਥਾਨ, ਅਦੋਨੀਯਾਹ, ਟੋਬੀਯਾਹ,
ਅਰ ਟੋਬ-ਅਦੋਨੀਯਾਹ ਲੇਵੀਆਂ ਵਿੱਚੋਂ ਅਤੇ ਇਨ੍ਹਾਂ
ਦੇ ਨਾਲ ਅਲੀਸ਼ਾਮਾ ਅਰ ਯਹੋਰਾਮ ਜਾਜਕ ਸਨ ੦
੯ ਸੋ ਉਨ੍ਹਾਂ ਨੇ ਯਹੋਵਾਹ ਦੀ ਬਿਵਸਥਾ ਦੀ ਪੋਥੀ ਨਾਲ
ਰੱਖ ਕੇ ਯਹੂਦਾਹ ਨੂੰ ਗਿਆਨ ਸਿਖਾਇਆ ਅਤੇ ਓਹ
ਯਹੂਦਾਹ ਦੇ ਸਾਰੇ ਸ਼ਹਿਰਾਂ ਵਿੱਚ ਗਏ ਅਤੇ ਲੋਕਾਂ ਨੂੰ
ਸਿੱਖਿਆ ਦਿੱਤੀ ॥

੧੦ ਤਾਂ ਯਹੋਵਾਹ ਦਾ ਭੈ ਯਹੂਦਾਹ ਦੇ ਆਲੇ
ਦੁਆਲੇ ਦੇ ਦੇਸਾਂ ਵਿੱਚ ਸਾਰੇ ਰਾਜਾਂ ਉੱਤੇ ਛਾ
ਗਿਆ ਐਥੋਂ ਤੀਕ ਕਿ ਉਨ੍ਹਾਂ ਨੇ ਯਹੋਸ਼ਾਫ਼ਾਟ ਦੇ
੧੧ ਨਾਲ ਕਦੇ ਵੀ ਲੜਾਈ ਨਾ ਕੀਤੀ ੦ ਅਤੇ ਕਈ
ਫਲਿਸਤੀ ਯਹੋਸ਼ਾਫ਼ਾਟ ਦੇ ਕੋਲ ਨਜ਼ਰਾਨੇ ਅਤੇ
ਖਰਾਜ ਵਿੱਚ ਚਾਂਦੀ ਲੈ ਆਏ ਅਤੇ ਅਰਬ ਦੇ ਲੋਕ
ਵੀ ਉਸ ਦੇ ਕੋਲ ਇੱਜੜ ਲਿਆਏ ਅਰਥਾਤ ਸੱਤ
ਹਜ਼ਾਰ ਸੱਤ ਸੌ ਮੇਢੇ ਅਰ ਸੱਤ ਹਜ਼ਾਰ ਸੱਤ ਸੌ
੧੨ ਬੱਕਰੇ ੦ ਅਤੇ ਯਹੋਸ਼ਾਫ਼ਾਟ ਨੇ ਬੜੀ ਉੱਨਤੀ ਕੀਤੀ
ਅਤੇ ਉਸ ਯਹੂਦਾਹ ਵਿੱਚ ਗੜ੍ਹ ਅਤੇ ਭੰਡਾਰਾਂ ਦੇ
੧੩ ਸ਼ਹਿਰ ਬਣਾਏ ੦ ਯਹੂਦਾਹ ਦੇ ਸ਼ਹਿਰਾਂ ਵਿੱਚ ਉਸ
ਦੇ ਬਹੁਤ ਸਾਰੇ ਕੰਮ ਕਾਜ ਸਨ ਅਤੇ ਯਰੂਸ਼ਲਮ ਵਿੱਚ
੧੪ ਉਸ ਦੇ ਸੂਰਮੇ ਜੋਧੇ ਰਹਿੰਦੇ ਸਨ ੦ ਅਤੇ ਉਨ੍ਹਾਂ ਦੀ
ਗਿਣਤੀ ਉਨ੍ਹਾਂ ਦੇ ਪਿਉ ਦਾਦਿਆਂ ਦੇ ਘਰਾਣਿਆਂ
ਅਨੁਸਾਰ ਏਹ ਸੀ, ਯਹੂਦਾਹ ਵਿੱਚੋਂ ਹਜ਼ਾਰਾਂ ਦੇ
ਸਰਦਾਰ ਏਹ ਸਨ,—ਸਰਦਾਰ ਅਦਨਾਹ ਅਤੇ ਉਹ
੧੫ ਦੇ ਨਾਲ ਤਿੰਨ ਲੱਖ ਵੱਡੇ ਸੂਰ ਬੀਰ ਸਨ ੦ ਉਸ ਤੋਂ
ਦੂਜੇ ਦਰਜੇ ਉੱਤੇ ਸਰਦਾਰ ਯਹੋਹਾਨਾਨ, ਉਸ ਦੇ
੧੬ ਨਾਲ ਦੋ ਲੱਖ ਅੱਸੀ ਹਜ਼ਾਰ ੦ ਉਸ ਤੋਂ ਹੇਠਾਂ
ਜ਼ਿਕਰੀ ਦਾ ਪੁੱਤ੍ਰ ਅਮਸਯਾਹ ਸੀ ਜਿਸ ਆਪਣੇ
ਆਪ ਨੂੰ ਖੁਸ਼ੀ ਦੇ ਨਾਲ ਯਹੋਵਾਹ ਦੇ ਲਈ ਪੇਸ਼
ਕੀਤਾ ਸੀ ਅਤੇ ਉਹ ਦੇ ਨਾਲ ਦੋ ਲੱਖ ਵੱਡੇ ਸੂਰਮੇ
੧੭ ਸਨ ੦ ਅਤੇ ਬਿਨਯਾਮੀਨ ਵਿੱਚੋਂ ਅਲਯਾਦਾ ਇੱਕ
ਵੱਡਾ ਸੂਰਮਾ ਸੀ ਅਤੇ ਉਹ ਦੇ ਨਾਲ ਧਣੁਖ ਅਤੇ
੧੮ ਢਾਲ ਨਾਲ ਦੋ ਲੱਖ ਜੁਆਨ ਸਨ ੦ ਅਤੇ ਉਸ ਦੇ
ਹੇਠਾਂ ਯਹੋਜ਼ਾਬਾਦ ਸੀ ਅਤੇ ਉਸ ਦੇ ਨਾਲ ਇੱਕ
ਲੱਖ ਅੱਸੀ ਹਜ਼ਾਰ ਜੁਆਨ ਸਨ ਜੋ ਜੰਗ ਲਈ
੧੯ ਤਿਆਰ ਰਹਿੰਦੇ ਸਨ ੦ ਏਹ ਪਾਤਸ਼ਾਹ ਦੇ ਸੇਵਾਦਾਰ
ਸਨ ਅਤੇ ਏਹ ਉਨ੍ਹਾਂ ਤੋਂ ਵੱਖਰੇ ਸਨ ਜਿਨ੍ਹਾਂ ਨੂੰ
ਪਾਤਸ਼ਾਹ ਨੇ ਸਾਰੇ ਯਹੂਦਾਹ ਦੇ ਗੜ੍ਹ ਵਾਲੇ ਸ਼ਹਿਰਾਂ
ਵਿੱਚ ਰੱਖਿਆ ਹੋਇਆ ਸੀ ॥

## ੧੮ ਰਾਮੋਥ-ਗਿਲਆਦ ਦੀ ਲੜਾਈ ਵਿੱਚ ਅਹਾਬ ਦੀ ਮੌਤ

ਯਹੋਸ਼ਾਫ਼ਾਟ ਦਾ ਧਨ ਅਤੇ ਇੱਜਤ ਬਹੁਤ ਸੀ ਅਤੇ
੨ ਉਸ ਨੇ ਅਹਾਬ ਦੇ ਨਾਲ ਰਿਸ਼ਤਾ ਗੰਢਿਆ ੦ ਅਤੇ
ਕੁਝ ਵਰਿਹਾਂ ਮਗਰੋਂ ਉਹ ਅਹਾਬ ਦੇ ਕੋਲ ਸਾਮਰਿਯਾ
ਨੂੰ ਗਿਆ ਅਤੇ ਅਹਾਬ ਨੇ ਉਸ ਦੇ ਤੇ ਉਸ ਦੇ
ਸਾਥੀਆਂ ਲਈ ਭੇਡਾਂ ਬੱਕਰੇ ਤੇ ਬਹੁਤ ਸਾਰੇ ਵੱਗ ਕੱਟੇ
ਅਤੇ ਉਹ ਨੂੰ ਆਪਣੇ ਨਾਲ ਰਾਮੋਥ-ਗਿਲਆਦ
੩ ਉੱਤੇ ਚੜ੍ਹਾਈ ਕਰਨ ਲਈ ਪ੍ਰੇਰਿਆ ੦ ਤਾਂ ਇਸਰਾਏਲ
ਦੇ ਪਾਤਸ਼ਾਹ ਅਹਾਬ ਨੇ ਯਹੂਦਾਹ ਦੇ ਪਾਤਸ਼ਾਹ
ਯਹੋਸ਼ਾਫ਼ਾਟ ਨੂੰ ਆਖਿਆ, ਕੀ ਤੂੰ ਮੇਰੇ ਨਾਲ ਰਾਮੋਥ

ਗਿਲਆਦ ਨੂੰ ਚੱਲੇਂਗਾ ? ਉਸ ਨੇ ਉਹ ਨੂੰ
ਆਖਿਆ, ਜੇਹਾ ਤੂੰ ਤੇਹਾ ਮੈਂ, ਜੇਹੇ ਤੇਰੇ ਲੋਕ ਤੇਹੇ
ਮੇਰੇ ਲੋਕ। ਅਸੀਂ ਲੜਾਈ ਵਿੱਚ ਤੇਰੇ ਨਾਲ
੪ ਰਹਾਂਗੇ ੦ ਉਪਰੰਤ ਯਹੋਸ਼ਾਫ਼ਾਟ ਨੇ ਇਸਰਾਏਲ ਦੇ
ਪਾਤਸ਼ਾਹ ਨੂੰ ਆਖਿਆ, ਪਹਿਲਾਂ ਜ਼ਰਾ ਯਹੋਵਾਹ ਤੋਂ
੫ ਬਚਨ ਦੀ ਤਾਂ ਪੁੱਛ ਕਰੀਂ ੦ ਤਾਂ ਇਸਰਾਏਲ ਦੇ
ਪਾਤਸ਼ਾਹ ਨੇ ਨਬੀਆਂ ਨੂੰ ਜੋ ਚਾਰ ਕੁ ਸੌ ਮਨੁੱਖ ਸਨ
ਇਕੱਠਾ ਕੀਤਾ ਅਤੇ ਉਨ੍ਹਾਂ ਨੂੰ ਆਖਿਆ, ਕੀ ਅਸੀਂ
ਰਾਮੋਥ-ਗਿਲਆਦ ਦੇ ਵਿਰੁੱਧ ਲੜਾਈ ਲਈ ਚੜ੍ਹਾਈ
ਕਰੀਏ ਯਾ ਜਾਣ ਦੇਈਏ ? ਉਨ੍ਹਾਂ ਨੇ ਆਖਿਆ,
ਚੜ੍ਹ ਜਾਓ ਕਿਉਂ ਜੋ ਪਰਮੇਸ਼ੁਰ ਉਹ ਨੂੰ ਪਾਤਸ਼ਾਹ ਦੇ
੬ ਹੱਥ ਵਿੱਚ ਦੇ ਦੇਵੇਗਾ ੦ ਤਾਂ ਯਹੋਸ਼ਾਫ਼ਾਟ ਨੇ
ਆਖਿਆ, ਇਨ੍ਹਾਂ ਤੋਂ ਵਾਹਰਾ ਯਹੋਵਾਹ ਦਾ ਕੋਈ
ਹੋਰ ਨਬੀ ਵੀ ਹੈ ਤਾਂ ਜੋ ਅਸੀਂ ਉਹ ਦੇ ਕੋਲੋਂ ਵੀ
੭ ਪੁੱਛੀਏ ? ੦ ਤਾਂ ਇਸਰਾਏਲ ਦੇ ਪਾਤਸ਼ਾਹ ਨੇ
ਯਹੋਸ਼ਾਫ਼ਾਟ ਨੂੰ ਆਖਿਆ, ਅਜੇ ਇੱਕ ਮਨੁੱਖ ਹੈ ਜਿਹ
ਦੇ ਰਾਹੀਂ ਅਸੀਂ ਯਹੋਵਾਹ ਤੋਂ ਪੁੱਛੀਏ ਪਰ ਮੈਨੂੰ ਉਸ ਤੋਂ
ਕਿੜ ਹੈ ਕਿਉਂ ਜੋ ਉਹ ਮੇਰੇ ਵਿਖੇ ਭਲਿਆਈ ਦਾ
ਨਹੀਂ ਸਗੋਂ ਬੁਰਿਆਈ ਦਾ ਅਗੰਮ ਵਾਚਦਾ ਹੈ।
ਉਹ ਯਿਮਲਾਹ ਦਾ ਪੁਤ੍ਰ ਮੀਕਾਯਾਹ ਹੈ। ਯਹੋਸ਼ਾਫ਼ਾਟ
੮ ਨੇ ਆਖਿਆ, ਪਾਤਸ਼ਾਹ ਐਉਂ ਨਾ ਆਖੇ ੦ ਤਦ
ਇਸਰਾਏਲ ਦੇ ਪਾਤਸ਼ਾਹ ਨੇ ਇੱਕ ਖੁਸਰੇ ਨੂੰ ਸਦ ਕੇ
ਆਖਿਆ, ਯਿਮਲਾਹ ਦੇ ਪੁੱਤ੍ਰ ਮੀਕਾਯਾਹ ਨੂੰ ਛੇਤੀ ਲੈ
੯ ਆ ੦ ਇਸਰਾਏਲ ਦਾ ਪਾਤਸ਼ਾਹ ਅਤੇ ਯਹੂਦਾਹ
ਦਾ ਪਾਤਸ਼ਾਹ ਯਹੋਸ਼ਾਫ਼ਾਟ ਆਪੋ ਆਪਣੀਆਂ ਰਾਜ
ਗੱਦੀਆਂ ਉੱਤੇ ਪਾਤਸ਼ਾਹੀ ਬਸਤ੍ਰ ਪਹਿਨੇ ਹੋਏ ਇੱਕ
ਪਿੜ ਵਿੱਚ ਜੋ ਸਾਮਰਿਯਾ ਦੇ ਫਾਟਕ ਅੱਗੇ ਸੀ ਬੈਠੇ
ਹੋਏ ਸਨ ਅਤੇ ਸਾਰੇ ਨਬੀ ਉਨ੍ਹਾਂ ਦੇ ਅੱਗੇ ਅਗੰਮ
੧੦ ਵਾਚ ਰਹੇ ਸਨ ੦ ਕਨਾਨਾਹ ਦੇ ਪੁੱਤ੍ਰ ਸਿਦਕੀਯਾਹ ਨੇ
ਆਪਣੇ ਲਈ ਲੋਹੇ ਦੇ ਸਿੰਙ ਬਣਾਏ ਅਰ
ਆਖਿਆ, ਯਹੋਵਾਹ ਐਉਂ ਫ਼ਰਮਾਉਂਦਾ ਹੈ ਭਈ
ਇਨ੍ਹਾਂ ਨਾਲ ਤੁਸੀਂ ਅਰਾਮੀਆਂ ਨੂੰ ਜਦ ਤੀਕ ਓਹ
੧੧ ਮੁਕ ਨਾ ਜਾਣ ਧਸੀ ਜਾਓਗੇ ! ੦ ਅਤੇ ਸਾਰੇ ਨਬੀ
ਐਉਂ ਅਗੰਮ ਵਾਚ ਰਹੇ ਸਨ ਕਿ ਰਾਮੋਥ-ਗਿਲਆਦ
ਉੱਤੇ ਚੜ੍ਹ ਜਾਓ ਅਰ ਫਤਹ ਪਾਓ ਕਿਉਂ ਜੋ ਯਹੋਵਾਹ
ਉਹ ਨੂੰ ਪਾਤਸ਼ਾਹ ਦੇ ਹੱਥ ਵਿੱਚ ਕਰ ਦੇਵੇਗਾ ॥

੧੨ ਉਹ ਹਲਕਾਰਾ ਜੋ ਮੀਕਾਯਾਹ ਨੂੰ ਸੱਦਣ ਗਿਆ
ਸੀ ਉਹ ਨੂੰ ਬੋਲਿਆ, ਜ਼ਰਾ ਵੇਖੀਂ ਨਾ ਕਿ ਨਬੀ ਇੱਕ
ਮੂੰਹ ਹੋ ਕੇ ਪਾਤਸ਼ਾਹ ਲਈ ਭਲਿਆਈ ਦੀਆਂ ਗੱਲਾਂ
ਦੱਸਦੇ ਹਨ। ਤੇਰੀ ਗੱਲ ਵੀ ਉਨ੍ਹਾਂ ਦੀਆਂ ਗੱਲਾਂ
੧੩ ਵਰਗੀ ਹੋਵੇ ਅਤੇ ਤੂੰ ਭਲਿਆਈ ਬੋਲੀਂ ੦ ਅੱਗੋਂ
ਮੀਕਾਯਾਹ ਨੇ ਆਖਿਆ, ਜੀਉਂਦੇ ਯਹੋਵਾਹ ਦੀ
ਸੌਂਹ ਜੋ ਕੁਝ ਮੇਰਾ ਪਰਮੇਸ਼ੁਰ ਫ਼ਰਮਾਏਗਾ ਮੈਂ ਉਹੋ ਹੀ
੧੪ ਬੋਲਾਂਗਾ ੦ ਸੋ ਉਹ ਪਾਤਸ਼ਾਹ ਕੋਲ ਆਇਆ,
ਤਾਂ ਪਾਤਸ਼ਾਹ ਨੇ ਉਸ ਨੂੰ ਆਖਿਆ, ਹੇ ਮੀਕਾਯਾਹ,
ਭਲਾ, ਅਸੀਂ ਰਾਮੋਥ – ਗਿਲਆਦ ਉੱਤੇ ਚੜ੍ਹਾਈ
ਕਰਨ ਜਾਈਏ ਯਾ ਮੈਂ ਰੁਕਿਆ ਰਹਾਂ ? ਤਾਂ ਉਸ
ਨੇ ਆਖਿਆ, ਚੜ੍ਹ ਜਾਓ ਅਰ ਫਤਹ ਪਾਓ ਅਤੇ
੧੫ ਉਹ ਤੁਹਾਡੇ ਹੱਥ ਵਿੱਚ ਦਿੱਤੇ ਜਾਣਗੇ ੦ ਤਾਂ ਪਾਤਸ਼ਾਹ
ਨੇ ਉਹ ਨੂੰ ਆਖਿਆ, ਮੈਂ ਤੈਨੂੰ ਕਿੰਨੀ ਕੁ ਵੂਾਰ ਸੌਂਹ
ਚੁਕਾਵਾਂ ਭਈ ਤੂੰ ਮੈਨੂੰ ਯਹੋਵਾਹ ਦੇ ਨਾਮ ਉੱਤੇ
੧੬ ਸਚਿਆਈ ਤੋਂ ਬਿਨਾ ਕੁੱਝ ਹੋਰ ਨਾ ਦੱਸੀਂ ? ੦ ਤਦ
ਉਸ ਆਖਿਆ, ਮੈਂ ਸਾਰੇ ਇਸਰਾਏਲ ਨੂੰ ਉਨ੍ਹਾਂ ਭੇਡਾਂ
ਵਾਂਙੁ ਜਿਨ੍ਹਾਂ ਦਾ ਅਯਾਲੀ ਨਹੀਂ ਪਹਾੜਾਂ ਉੱਤੇ ਖਿੰਡ
ਜਾਣਾ ਡਿੱਠਾ ਅਤੇ ਯਹੋਵਾਹ ਨੇ ਫ਼ਰਮਾਇਆ ਕਿ ਇਨ੍ਹਾਂ
ਦਾ ਮਾਲਿਕ ਨਹੀਂ, ਉਨ੍ਹਾਂ ਦਾ ਹਰ ਮਨੁੱਖ ਆਪਣੇ ਘਰ
੧੭ ਨੂੰ ਸੁਲਾਹ ਵਿੱਚ ਜਾਵੇ ੦ ਉਪਰੰਤ ਇਸਰਾਏਲ ਦੇ
ਪਾਤਸ਼ਾਹ ਨੇ ਯਹੋਸ਼ਾਫ਼ਾਟ ਨੂੰ ਆਖਿਆ, ਭਲਾ, ਮੈਂ
ਤੈਨੂੰ ਨਹੀਂ ਆਖਿਆ ਸੀ ਕਿ ਉਹ ਮੇਰੀ ਭਲਿਆਈ
੧੮ ਨਹੀਂ ਸਗੋਂ ਬੁਰਿਆਈ ਵਾਚੇਗਾ ? ੦ ਉਸ ਨੇ ਫੇਰ
ਆਖਿਆ, ਏਸ ਲਈ ਤੁਸੀਂ ਯਹੋਵਾਹ ਦਾ ਬਚਨ
ਸੁਣੋ ! ਮੈਂ ਯਹੋਵਾਹ ਨੂੰ ਆਪਣੇ ਸਿੰਘਾਸਣ ਉੱਤੇ
ਬੈਠਿਆਂ ਡਿੱਠਾ ਅਤੇ ਸੁਰਗ ਦੀ ਸਾਰੀ ਸੈਨਾ ਉਹ ਦੇ
੧੯ ਸੱਜੇ ਅਰ ਖੱਬੇ ਖਲੋਤੀ ਸੀ ੦ ਤਾਂ ਯਹੋਵਾਹ ਨੇ
ਆਖਿਆ, ਕੌਣ ਅਹਾਬ ਨੂੰ ਭਰਮਾਏਗਾ ਜੋ ਉਹ ਚੜ੍ਹ
ਕੇ ਰਾਮੋਥ-ਗਿਲਆਦ ਕੋਲ ਡਿੱਗ ਮਰੇ ? ਤਾਂ ਇੱਕ
ਏਸ ਤਰਾਂ ਬੋਲਿਆ ਅਰ ਇੱਕ ਉਸ ਤਰਾਂ ਬੋਲਿਆ ੦
੨੦ ਤਾਂ ਇੱਕ ਆਤਮਾ ਨਿੱਕਲ ਕੇ ਯਹੋਵਾਹ ਦੇ ਅੱਗੇ
ਜਾ ਖਲੋਤਾ ਅਰ ਆਖਿਆ, ਮੈਂ ਉਸ ਨੂੰ ਭਰਮਾਵਾਂਗਾ।
੨੧ ਤਾਂ ਯਹੋਵਾਹ ਨੇ ਪੁੱਛਿਆ, ਕਿਸ ਤਰਾਂ ? ੦ ਉਸ
ਆਖਿਆ, ਮੈਂ ਜਾ ਕੇ ਇੱਕ ਝੂਠਾ ਆਤਮਾ ਉਸ
ਦੇ ਸਾਰੇ ਨਬੀਆਂ ਦੇ ਮੂੰਹਾਂ ਵਿੱਚ ਬਣਾਂਗਾ। ਤਾਂ ਉਹ

ਨੇ ਆਖਿਆ, ਤੂੰ ਉਸ ਨੂੰ ਭਰਮਾ ਲਏਂਗਾ ਅਤੇ
੨੨ ਜਿੱਤੇਂਗਾ। ਜਾਹ ਅਰ ਐਉਂ ਕਰ ੦ ਹੁਣ ਵੇਖੋ,
ਯਹੋਵਾਹ ਨੇ ਤੁਹਾਡੇ ਇਨ੍ਹਾਂ ਨਬੀਆਂ ਦੇ ਮੂੰਹਾਂ ਵਿੱਚ
ਇੱਕ ਝੂਠਾ ਆਤਮਾ ਪਾ ਦਿੱਤਾ ਹੈ ਪਰ ਯਹੋਵਾਹ
੨੩ ਤੁਹਾਡੇ ਲਈ ਬੁਰਿਆਈ ਬੋਲਿਆ ਹੈ! ੦ ਤਾਂ
ਕਨਾਨਾਹ ਦੇ ਪੁੱਤ੍ਰ ਸਿਦਕੀਯਾਹ ਨੇ ਨੇੜੇ ਆਣ ਕੇ
ਮੀਕਾਯਾਹ ਨੂੰ ਗੱਲ੍ਹ ਉੱਤੇ ਮਾਰਿਆ ਅਤੇ ਆਖਿਆ,
ਯਹੋਵਾਹ ਦਾ ਆਤਮਾ ਕਿਸ ਰਾਹ ਥਾਣੀ ਮੇਰੇ ਕੋਲੋਂ
੨੪ ਦੀ ਲੰਘਿਆ ਜੋ ਤੈਨੂੰ ਬੋਲੇ? ੦ ਪਰ ਮੀਕਾਯਾਹ
ਨੇ ਆਖਿਆ, ਵੇਖ, ਤੂੰ ਉਸ ਦਿਨ ਜਦ ਤੂੰ ਅੰਦਰਲੀ
ਕੋਠੜੀ ਵਿੱਚ ਲੁਕਣ ਨੂੰ ਵੜੇਂਗਾ ਤਦ ਤੂੰ ਵੇਖੇਂਗਾ! ੦
੨੫ ਤਦ ਇਸਰਾਏਲ ਦੇ ਪਾਤਸ਼ਾਹ ਨੇ ਆਖਿਆ,
ਮੀਕਾਯਾਹ ਨੂੰ ਫੜ ਕੇ ਸ਼ਹਿਰ ਦੇ ਸਰਦਾਰ ਆਮੋਨ
ਕੋਲ ਤੇ ਪਾਤਸ਼ਾਹ ਦੇ ਪੁੱਤ੍ਰ ਯੋਆਸ਼ ਕੋਲ ਮੋੜ
੨੬ ਲੈ ਜਾਹੁ ੦ ਅਤੇ ਆਖ ਭਈ ਪਾਤਸ਼ਾਹ ਐਉਂ
ਫ਼ਰਮਾਉਂਦਾ ਹੈ ਕਿ ਮੇਰੇ ਸੁਖ ਸਾਂਦ ਨਾਲ ਆਉਣ
ਤੋੜੀ ਏਸ ਨੂੰ ਕੈਦ ਵਿੱਚ ਰੱਖੋ ਅਤੇ ਉਹ ਨੂੰ ਤੰਗੀ
੨੭ ਦੀ ਰੋਟੀ ਅਰ ਤੰਗੀ ਦਾ ਪਾਣੀ ਦਿਓ! ੦ ਪਰ
ਮੀਕਾਯਾਹ ਨੇ ਆਖਿਆ, ਜੇ ਕਰ ਤੁਸੀਂ ਕਦੀ ਸੁਖ
ਸਾਂਦ ਨਾਲ ਮੁੜ ਆਓ ਤਾਂ ਯਹੋਵਾਹ ਮੇਰੇ ਰਾਹੀਂ
ਨਹੀਂ ਬੋਲਿਆ, ਨਾਲੇ ਉਹ ਨੇ ਆਖਿਆ, ਹੇ ਲੋਕੋ,
ਤੁਸੀਂ ਸਭ ਦੇ ਸਭ ਸੁਣ ਲਓ! ॥
੨੮ ਤਾਂ ਇਸਰਾਏਲ ਦਾ ਪਾਤਸ਼ਾਹ ਅਤੇ ਯਹੂਦਾਹ ਦਾ
ਪਾਤਸ਼ਾਹ ਯਹੋਸ਼ਾਫ਼ਾਟ ਰਾਮੋਥ-ਗਿਲਆਦ ਨੂੰ ਚੜ੍ਹੇ ੦
੨੯ ਅਤੇ ਇਸਰਾਏਲ ਦੇ ਪਾਤਸ਼ਾਹ ਨੇ ਯਹੋਸ਼ਾਫ਼ਾਟ
ਨੂੰ ਆਖਿਆ, ਮੈਂ ਆਪਣਾ ਭੇਸ ਵਟਾਕੇ ਲੜਾਈ
ਵਿੱਚ ਜਾਵਾਂਗਾ ਪਰ ਤੂੰ ਆਪਣੇ ਬਸਤ੍ਰ ਪਾਈ ਰੱਖ।
ਸੋ ਇਸਰਾਏਲ ਦਾ ਪਾਤਸ਼ਾਹ ਭੇਸ ਵਟਾਕੇ ਲੜਾਈ
੩੦ ਵਿੱਚ ਗਿਆ ੦ ਪਰ ਅਰਾਮ ਦੇ ਰਾਜਾ ਨੇ ਰਥਾਂ
ਦੇ ਸਰਦਾਰਾਂ ਨੂੰ ਜੋ ਉਹ ਦੇ ਨਾਲ ਸਨ ਹੁਕਮ ਦਿੱਤਾ
ਭਈ ਇਸਰਾਏਲ ਦੇ ਪਾਤਸ਼ਾਹ ਤੋਂ ਛੁੱਟ ਹੋਰ ਕਿਸੇ
੩੧ ਛੋਟੇ ਵੱਡੇ ਨਾਲ ਨਾ ਲੜਿਓ ੦ ਤਾਂ ਐਉਂ ਹੋਇਆ
ਕਿ ਜਦ ਰਥਾਂ ਦੇ ਸਰਦਾਰਾਂ ਨੇ ਯਹੋਸ਼ਾਫ਼ਾਟ ਨੂੰ ਡਿੱਠਾ
ਤਾਂ ਉਨ੍ਹਾਂ ਨੇ ਆਖਿਆ, ਇਸਰਾਏਲ ਦਾ ਪਾਤਸ਼ਾਹ
ਜ਼ਰੂਰ ਏਹੋ ਹੀ ਹੋਵੇਗਾ ਅਤੇ ਓਹ ਉਸ ਦੇ ਨਾਲ
ਲੜਨ ਨੂੰ ਮੁੜੇ ਪਰ ਯਹੋਸ਼ਾਫ਼ਾਟ ਚਿਚਲਾਇਆ
ਅਤੇ ਯਹੋਵਾਹ ਨੇ ਉਹ ਦੀ ਮਦਦ ਕੀਤੀ ਅਤੇ
੩੨ ਪਰਮੇਸ਼ੁਰ ਨੇ ਉਨ੍ਹਾਂ ਨੂੰ ਉਸ ਤੋਂ ਹਟਾਇਆ ੦ ਤਾਂ ਐਉਂ
ਹੋਇਆ ਕਿ ਜਦ ਰਥਾਂ ਦੇ ਸਰਦਾਰਾਂ ਨੇ ਵੇਖਿਆ ਕਿ
ਏਹ ਇਸਰਾਏਲ ਦਾ ਪਾਤਸ਼ਾਹ ਨਹੀਂ ਹੈ ਤਾਂ ਓਹ ਉਸ
੩੩ ਦਾ ਪਿੱਛਾ ਕਰਨ ਤੋਂ ਹਟ ਗਏ ੦ ਅਤੇ ਕਿਸੇ ਮਨੁੱਖ ਨੇ
ਅਟਕਲ ਪੱਚੂ ਆਪਣਾ ਧਣੁਖ ਖਿੱਚ ਕੇ ਇਸਰਾਏਲ
ਦੇ ਪਾਤਸ਼ਾਹ ਨੂੰ ਸੰਜੋ ਦੇ ਜੋੜ ਵਿੱਚ ਤੀਰ ਮਾਰਿਆ ਤਾਂ
ਉਸ ਆਪਣੇ ਸਾਰਥੀ ਨੂੰ ਆਖਿਆ, ਮੋੜ ਲੈ ਅਤੇ
ਮੈਨੂੰ ਦਲ ਵਿੱਚੋਂ ਕੱਢ ਲੈ ਚੱਲ ਕਿਉਂ ਜੋ ਮੈਂ
੩੪ ਫੱਟੜ ਹੋ ਗਿਆ ਹਾਂ ੦ ਅਤੇ ਲੜਾਈ ਉਸ ਦਿਨ
ਵਧ ਗਈ ਪਰ ਤਾਂ ਵੀ ਇਸਰਾਏਲ ਦਾ ਪਾਤਸ਼ਾਹ
ਅਰਾਮੀਆਂ ਦੇ ਸਾਹਮਣੇ ਰਥ ਉੱਤੇ ਥੰਮ੍ਹਿਆ ਰਿਹਾ
ਅਤੇ ਸੂਰਜ ਦੇ ਆਥਣ ਦੇ ਵੇਲੇ ਉਹ ਮਰ ਗਿਆ ॥

## ਯਹੋਸ਼ਾਫ਼ਾਟ ਦਾ ਧਰਮ ਦਾ ਰਾਜ

੧੯ ਤਾਂ ਯਹੂਦਾਹ ਦਾ ਪਾਤਸ਼ਾਹ ਯਹੋਸ਼ਾਫ਼ਾਟ
ਯਰੂਸ਼ਲਮ ਨੂੰ ਆਪਣੇ ਮਹਿਲ ਵਿੱਚ ਸਲਾਮਤੀ ਨਾਲ
੨ ਮੁੜਿਆ ੦ ਤਦ ਹਨਾਨੀ ਗੈਬਦਾਨ ਦਾ ਪੁੱਤ੍ਰ ਯੇਹੂ
ਉਸ ਦੇ ਮਿਲਣ ਲਈ ਨਿੱਕਲਿਆ ਅਤੇ ਯਹੋਸ਼ਾਫ਼ਾਟ
ਪਾਤਸ਼ਾਹ ਨੂੰ ਆਖਿਆ, ਕੀ ਤੂੰ ਦੁਸ਼ਟਾਂ ਦੀ ਸਹਾਇਤਾ
ਅਤੇ ਯਹੋਵਾਹ ਤੋਂ ਘਿਣ ਕਰਨ ਵਾਲਿਆਂ ਦੇ ਨਾਲ
ਪਿਆਰ ਕਰੇਂ? ਇਸ ਗੱਲ ਦੇ ਕਾਰਨ ਯਹੋਵਾਹ ਤੇਰੇ
੩ ਉੱਤੇ ਕਹਿਰਵਾਨ ਹੈ ੦ ਤਾਂ ਵੀ ਤੇਰੇ ਵਿੱਚ ਗੁਣ ਹਨ
ਕਿਉਂ ਜੋ ਤੂੰ ਟੁੰਡਾਂ ਨੂੰ ਦੇਸ ਵਿੱਚੋਂ ਦਫ਼ਾ ਕੀਤਾ ਅਤੇ
ਪਰਮੇਸ਼ੁਰ ਦੀ ਖੋਜ ਵਿੱਚ ਆਪਣਾ ਦਿਲ ਲਾਇਆ
ਹੈ ॥
੪ ਯਹੋਸ਼ਾਫ਼ਾਟ ਯਰੂਸ਼ਲਮ ਵਿੱਚ ਰਹਿੰਦਾ ਸੀ ਅਤੇ
ਉਸ ਨੇ ਫੇਰ ਬਏਰਸਬਾ ਤੋਂ ਅਫ਼ਰਾਈਮ ਦੇ ਪਹਾੜ
ਤੀਕ ਲੋਕਾਂ ਦੇ ਵਿਚਕਾਰ ਫਿਰ ਕੇ ਉਨ੍ਹਾਂ ਨੂੰ ਉਨ੍ਹਾਂ ਦੇ
ਪਿਉ ਦਾਦਿਆਂ ਦੇ ਪਰਮੇਸ਼ੁਰ ਯਹੋਵਾਹ ਵੱਲ
੫ ਮੋੜਿਆ ੦ ਅਤੇ ਉਸ ਨੇ ਯਹੂਦਾਹ ਦੇ ਸਾਰੇ ਗੜ੍ਹ
ਵਾਲੇ ਸ਼ਹਿਰਾਂ ਵਿੱਚ ਨਿਆਈ ਸ਼ਹਿਰ ਸ਼ਹਿਰ
੬ ਮੁਕੱਰਰ ਕੀਤੇ ੦ ਅਤੇ ਨਿਆਈਆਂ ਨੂੰ ਆਖਿਆ ਕਿ
ਜੋ ਕੁਝ ਕਰੋ ਸਮਝ ਨਾਲ ਕਰੋ ਕਿਉਂ ਜੋ ਤੁਸੀਂ
ਆਦਮੀਆਂ ਵੱਲੋਂ ਨਹੀਂ ਸਗੋਂ ਯਹੋਵਾਹ ਵੱਲੋਂ
ਨਿਆਉਂ ਕਰਦੇ ਹੋ ਅਤੇ ਉਹ ਨਿਆਉਂ ਦੀ ਗੱਲ

੭ ਵਿੱਚ ਤੁਹਾਡੇ ਨਾਲ ਹੈ ੦ ਹੁਣ ਯਹੋਵਾਹ ਦਾ ਭੈ
ਤੁਹਾਡੇ ਮਨ ਵਿੱਚ ਰਹੇ ਸੋ ਸੰਭਲ ਕੇ ਕੰਮ ਕਰਨਾ
ਕਿਉਂ ਜੋ ਸਾਡੇ ਪਰਮੇਸ਼ੁਰ ਯਹੋਵਾਹ ਵਿੱਚ ਬੇ ਨਿਆਈ
ਨਹੀਂ ਅਤੇ ਨਾ ਕਿਸੇ ਦੀ ਪੱਖਵਾਦੀ ਅਤੇ ਨਾ ਹੀ
੮ ਵੱਢੀ ਚੱਲਦੀ ਹੈ ੦ ਅਤੇ ਯਰੂਸ਼ਲਮ ਵਿੱਚ ਵੀ
ਯਹੋਸ਼ਾਫ਼ਾਟ ਨੇ ਲੇਵੀਆਂ ਅਤੇ ਜਾਜਕਾਂ ਅਤੇ
ਇਸਰਾਏਲ ਦੇ ਪਿੱਤ੍ਰਾਂ ਦੇ ਘਰਾਣਿਆਂ ਦੇ ਮੁਖੀਆਂ
ਵਿੱਚੋਂ ਲੋਕਾਂ ਨੂੰ ਯਹੋਵਾਹ ਦੇ ਨਿਆਵਾਂ ਅਤੇ
ਝਗੜਿਆਂ ਲਈ ਮੁਕੱਰਰ ਕੀਤਾ, ਤਾਂ ਓਹ ਯਰੂਸ਼ਲਮ
੯ ਨੂੰ ਮੁੜੇ ੦ ਅਤੇ ਉਸ ਨੇ ਉਨ੍ਹਾਂ ਨੂੰ ਤਗੀਦ ਕੀਤੀ ਅਤੇ
ਆਖਿਆ, ਕਿ ਤੁਸੀਂ ਯਹੋਵਾਹ ਦੇ ਭੈ ਦਿਆਨਤਦਾਰੀ
੧੦ ਅਤੇ ਪੂਰੇ ਦਿਲ ਨਾਲ ਇਜੇਹਾ ਕਰਨਾ ੦ ਅਤੇ ਜਦ
ਕਦੀ ਤੁਹਾਡੇ ਭਰਾਵਾਂ ਵੱਲੋਂ ਜਿਹੜੇ ਉਨ੍ਹਾਂ ਦੇ ਸ਼ਹਿਰਾਂ
ਵਿੱਚ ਰਹਿੰਦੇ ਹਨ ਕੋਈ ਝਗੜਾ ਤੁਹਾਡੇ ਸਾਹਮਣੇ
ਆਵੇ ਜੋ ਆਪਸ ਦੇ ਖੂਨ ਯਾ ਬਿਵਸਥਾ ਅਤੇ
ਹੁਕਮਨਾਮੇ ਯਾ ਬਿਧੀਆਂ ਯਾ ਨਿਆਵਾਂ ਨਾਲ ਵਾਸਤਾ
ਰੱਖਦਾ ਹੋਵੇ ਤਾਂ ਤੁਸੀਂ ਉਨ੍ਹਾਂ ਨੂੰ ਸਮਝਾਉਣੀ ਦੇਣਾ ਕਿ
ਓਹ ਯਹੋਵਾਹ ਦਾ ਦੋਸ਼ ਨਾ ਕਰਨ ਜਿਸ ਨਾਲ
ਤੁਹਾਡੇ ਉੱਤੇ ਅਤੇ ਤੁਹਾਡੇ ਭਰਾਵਾਂ ਉੱਤੇ ਕਹਿਰ
ਉਤਰੇ। ਏਹ ਕਰੋ ਤਾਂ ਤੁਸੀਂ ਦੋਸ਼ੀ ਨਹੀਂ ਹੋਵੋਗੇ ੦
੧੧ ਅਤੇ ਵੇਖੋ, ਯਹੋਵਾਹ ਦੇ ਸਾਰੇ ਕੰਮਾਂ ਵਿੱਚ
ਅਮਰਯਾਹ ਪਰਧਾਨ ਜਾਜਕ ਤੁਹਾਡਾ ਮੁਖੀਆ ਹੈ ਅਤੇ
ਪਾਤਸ਼ਾਹ ਦੇ ਸਾਰੇ ਕੰਮਾਂ ਵਿੱਚ ਇਸ਼ਮਾਏਲ ਦਾ ਪੁੱਤ੍ਰ
ਜ਼ਬਦਯਾਹ ਹੈ ਜੋ ਯਹੂਦਾਹ ਦੇ ਘਰਾਣੇ ਦਾ ਹਾਕਮ
ਹੈ ਅਤੇ ਲੇਵੀ ਵੀ ਤੁਹਾਡੇ ਅੱਗੇ ਹੁੱਦੇਦਾਰ ਹੋਣਗੇ।
ਤਕੜੇ ਹੋਕੇ ਕੰਮ ਕਰੋ ਅਤੇ ਯਹੋਵਾਹ ਭਲੇ ਪੁਰਸ਼ਾਂ ਦੇ
ਸੰਗ ਹੋਵੇ ॥

## ਯਹੂਦਾਹ ਦਾ ਬਚ ਜਾਣਾ

੨੦ ਏਸ ਦੇ ਮਗਰੋਂ ਐਉਂ ਹੋਇਆ ਕਿ ਮੋਆਬੀ
ਅਤੇ ਅੰਮੋਨੀ ਅਤੇ ਉਨ੍ਹਾਂ ਨਾਲ ਕਈ ਹੋਰ ਅੰਮੋਨੀਆਂ
੨ ਤੋਂ ਛੁੱਟ ਯਹੋਸ਼ਾਫ਼ਾਟ ਦੇ ਨਾਲ ਲੜਨ ਲਈ ਆਏ ੦ ਤਾਂ
ਕਈਆਂ ਨੇ ਆ ਕੇ ਯਹੋਸ਼ਾਫ਼ਾਟ ਨੂੰ ਖਬਰ ਦਿੱਤੀ ਕਿ
ਸਮੁੰਦਰ ਦੇ ਪਾਰ ਅਰਾਮ ਵੱਲੋਂ ਇੱਕ ਵੱਡਾ ਭਾਰੀ
ਦਲ ਤੇਰੇ ਟਾਕਰੇ ਲਈ ਆ ਰਿਹਾ ਹੈ ਅਤੇ ਵੇਖ, ਓਹ
੩ ਹਸਸੋਨ-ਤਾਮਾਰ ਵਿੱਚ ਹਨ ਜੋ ਏਨ-ਗਦੀ ਹੈ ੦ ਤਾਂ
ਯਹੋਸ਼ਾਫ਼ਾਟ ਡੈ ਖਾ ਕੇ ਯਹੋਵਾਹ ਅੱਗੇ ਬੇਨਤੀ ਕੀਤੀ
ਤੇ ਵਰਤ ਲਈ ਸਾਰੇ ਯਹੂਦਾਹ ਵਿੱਚ ਡੌਂਡੀ ਪਿਟਵਾਈ ੦
੪ ਅਤੇ ਯਹੂਦਾਹ ਯਹੋਵਾਹ ਦੇ ਪਾਸੋਂ ਸਹਾਇਤਾ ਮੰਗਣ
ਲਈ ਇਕੱਠੇ ਹੋਏ ਨਾਲੇ ਯਹੂਦਾਹ ਦੇ ਸਾਰੇ ਸ਼ਹਿਰਾਂ
੫ ਤੋਂ ਯਹੋਵਾਹ ਦੀ ਸਹਾਇਤਾ ਲਈ ਆਏ ੦ ਅਤੇ
ਯਹੋਸ਼ਾਫ਼ਾਟ ਯਹੂਦਾਹ ਅਤੇ ਯਰੂਸ਼ਲਮ ਦੀ ਸਭਾ ਦੇ
ਵਿੱਚ ਨਵੇਂ ਵੇਹੜੇ ਦੇ ਅੱਗੇ ਯਹੋਵਾਹ ਦੇ ਭਵਨ ਵਿੱਚ
੬ ਖਲੋਤਾ ਸੀ ੦ ਉਸ ਆਖਿਆ, ਹੇ ਯਹੋਵਾਹ ਸਾਡੇ
ਪਿਉ ਦਾਦਿਆਂ ਦੇ ਪਰਮੇਸ਼ੁਰ, ਕੀ ਤੂੰ ਆਕਾਸ਼ ਦੇ
ਉੱਤੇ ਪਰਮੇਸ਼ੁਰ ਨਹੀਂ ? ਅਤੇ ਕੀ ਤੂੰ ਹੀ ਸਾਰੀਆਂ
ਕੌਮਾਂ ਦੇ ਰਾਜਾਂ ਉੱਤੇ ਰਾਜ ਨਹੀਂ ਕਰਦਾ ? ਤੇਰੇ ਹੱਥ
ਵਿੱਚ ਏਨੀ ਸ਼ਕਤੀ ਹੈ ਕਿ ਕੋਈ ਤੇਰਾ ਟਾਕਰਾ ਨਹੀਂ
੭ ਕਰ ਸੱਕਦਾ ੦ ਹੇ ਸਾਡੇ ਪਰਮੇਸ਼ੁਰ, ਕੀ ਤੂੰ ਹੀ ਏੱਸ
ਧਰਤੀ ਦੇ ਵਸਨੀਕਾਂ ਨੂੰ ਆਪਣੀ ਪਰਜਾ ਇਸਰਾਏਲ
ਦੇ ਅੱਗੋਂ ਕੱਢ ਕੇ ਆਪਣੇ ਮਿੱਤ੍ਰ ਅਬਰਾਹਾਮ ਦੀ
੮ ਅੰਸ ਨੂੰ ਸਦਾ ਲਈ ਨਹੀਂ ਦੇ ਦਿੱਤਾ ? ੦ ਸੋ ਓਹ ਏਸ
ਵਿੱਚ ਵੱਸਦੇ ਹਨ ਅਤੇ ਉਨ੍ਹਾਂ ਨੇ ਤੇਰੇ ਨਾਮ ਲਈ ਇੱਕ
ਪਵਿੱਤਰ ਅਸਥਾਨ ਐਉਂ ਆਖ ਕੇ ਬਣਾਇਆ ਹੈ ੦
੯ ਕਿ ਜਦ ਕੋਈ ਬਦੀ ਸਾਡੇ ਉੱਤੇ ਆ ਪਵੇ ਜਿਵੇਂ
ਤਲਵਾਰ ਯਾ ਨਿਆਉਂ ਯਾ ਬਵਾ ਯਾ ਕਾਲ ਅਤੇ ਜੇ
ਅਸੀਂ ਏਸ ਭਵਨ ਦੇ ਅੱਗੇ ਤੇਰੇ ਹਜ਼ੂਰ ਖੜੇ ਹੋਈਏ
ਕਿਉਂ ਜੋ ਤੇਰਾ ਨਾਮ ਏਸ ਭਵਨ ਵਿੱਚ ਹੈ ਅਤੇ
ਆਪਣੀ ਔਕੜ ਦੇ ਸਮੇਂ ਤੇਰੇ ਅੱਗੇ ਫ਼ਰਯਾਦ
੧੦ ਕਰੀਏ ਤਾਂ ਤੂੰ ਸੁਣ ਲਵੇਂ ਅਤੇ ਬਚਾ ਦੇਵੇਂ ੦ ਹੁਣ ਤੂੰ
ਵੇਖ ਕਿ ਅੰਮੋਨੀ ਅਰ ਮੋਆਬੀ ਅਰ ਸੇਈਰ ਪਹਾੜ
ਦੇ ਲੋਕ ਜਿਨ੍ਹਾਂ ਤੋਂ ਤੈਂ ਇਸਰਾਏਲ ਨੂੰ ਜਦ ਓਹ
ਮਿਸਰ ਤੋਂ ਨਿੱਕਲ ਕੇ ਆ ਰਹੇ ਸਨ ਹੱਲਾ ਨਾ ਕਰਨ
ਦਿੱਤਾ ਸਗੋਂ ਓਹ ਉਨ੍ਹਾਂ ਵੱਲੋਂ ਮੁੜ ਗਏ ਅਤੇ ਉਨ੍ਹਾਂ
੧੧ ਦਾ ਨਾਸ ਨਾ ਕੀਤਾ ੦ ਵੇਖ, ਓਹ ਸਾਨੂੰ ਕਿਹੋ ਜਿਹਾ
ਬਦਲਾ ਦਿੰਦੇ ਹਨ ਭਈ ਸਾਨੂੰ ਉਸ ਦੇਸ ਵਿੱਚੋਂ
ਜਿਹੜਾ ਤੈਂ ਸਾਨੂੰ ਮਿਲਖ ਵਿੱਚ ਦਿੱਤਾ ਸੀ ਕੱਢਣ
੧੨ ਲਈ ਆ ਰਹੇ ਹਨ ! ੦ ਹੇ ਸਾਡੇ ਪਰਮੇਸ਼ੁਰ, ਕੀ ਤੂੰ
ਇਨ੍ਹਾਂ ਦਾ ਨਿਆਉਂ ਨਹੀਂ ਕਰੇਂਗਾ ? ਕਿਉਂ ਜੋ ਉਸ
ਵੱਡੇ ਦੱਲ ਦੇ ਅੱਗੇ ਜੋ ਸਾਡੇ ਵਿਰੁੱਧ ਆ ਰਿਹਾ ਹੈ
ਸਾਡੀ ਕੁੱਝ ਤਾਕਤ ਨਹੀਂ ਅਤੇ ਨਾ ਅਸੀਂ ਏਹ ਜਾਣਦੇ
ਹਾਂ ਕਿ ਕੀ ਕਰੀਏ ਪਰ ਸਾਡੀਆਂ ਅੱਖਾਂ ਤੇਰੇ ਵੱਲ

੧੩ ਲੱਗ ਰਹੀਆਂ ਹਨ ੦ ਤਾਂ ਸਾਰੇ ਯਹੂਦੀ ਯਹੋਵਾਹ ਦੇ
ਅੱਗੇ ਸਣੇ ਬੱਚਿਆਂ, ਤੀਵੀਆਂ ਅਤੇ ਪੁੱਤ੍ਰਾਂ ਦੇ ਖਲੋਤੇ
੧੪ ਰਹੇ ੦ ਤਦ ਸਭਾ ਵਿੱਚੋਂ ਯਹਜ਼ੀਏਲ ਲੇਵੀ ਉੱਤੇ ਜੋ
ਆਸਾਫ਼ ਦੀ ਵੰਸ ਵਿੱਚੋਂ ਸੀ ਅਤੇ ਜ਼ਕਰਯਾਹ ਦਾ ਪਤ
ਤੇ ਬਨਾਯਾਹ ਦਾ ਪੋਤਾ ਤੇ ਯਈਏਲ ਦਾ ਪੜੋਤਾ ਤੇ
ਮਤਨਯਾਹ ਦਾ ਪੜ ਪੋਤਾ ਸੀ ਯਹੋਵਾਹ ਦਾ ਆਤਮਾ
੧੫ ਉਤਰਿਆ ੦ ਅਤੇ ਉਸ ਆਖਿਆ, ਹੇ ਯਹੂਦਾਹ ਤੇ
ਯਰੂਸ਼ਲਮ ਦੇ ਵਸਨੀਕੋ ਅਤੇ ਹੇ ਪਾਤਸ਼ਾਹ ਯਹੋਸ਼ਾਫ਼ਾਟ,
ਤੁਸੀਂ ਸਾਰੇ ਸੁਣੋ ! ਯਹੋਵਾਹ ਤੁਹਾਨੂੰ ਐਉਂ ਆਖਦਾ
ਹੈ ਕਿ ਤੁਸੀਂ ਏਸ ਵੱਡੇ ਦਲ ਦੇ ਕਾਰਨ ਨਾ ਡਰੋ,
ਨਾ ਘਾਬਰੋ ! ਕਿਉਂ ਜੋ ਏਹ ਲੜਾਈ ਤੁਹਾਡੀ ਨਹੀਂ
੧੬ ਸਗੋਂ ਪਰਮੇਸ਼ੁਰ ਦੀ ਹੈ ੦ ਤੁਸੀਂ ਕਲ ਉਨ੍ਹਾਂ ਦੇ
ਟਾਕਰਾ ਕਰਨ ਲਈ ਹੇਠਾਂ ਜਾਣਾ । ਵੇਖੋ, ਓਹ ਸੀਸ
ਦੀ ਚੜ੍ਹਾਈ ਵੱਲੋਂ ਆ ਰਹੇ ਹਨ ਅਤੇ ਤੁਸੀਂ ਉਨ੍ਹਾਂ ਨੂੰ
ਯਰੂਏਲ ਦੀ ਉਜਾੜ ਦੇ ਸਾਹਮਣੇ ਵਾਦੀ ਦੇ ਸਿਰੇ
੧੭ ਉੱਤੇ ਪਾਓਗੇ ੦ ਤੁਹਾਨੂੰ ਏਸ ਥਾਂ ਲੜਨਾ ਨਹੀਂ
ਪਵੇਗਾ, ਹੇ ਯਹੂਦਾਹ ਅਤੇ ਯਰੂਸ਼ਲਮ, ਤੁਸੀਂ ਪਾਲ
ਬੰਨ੍ਹ ਕੇ ਚੁੱਪ ਚਾਪ ਖਲੋਤੇ ਰਹਿਣਾ ਅਤੇ ਯਹੋਵਾਹ ਦਾ
ਬਚਾਓ ਜਿਹੜਾ ਤੁਹਾਡੇ ਲਈ ਹੈ ਵੇਖਣਾ ! ਨਾ ਡਰੋ,
ਨਾ ਘਾਬਰੋ । ਕਲ ਉਨ੍ਹਾਂ ਦੇ ਟਾਕਰੇ ਲਈ ਚੱਲਣਾ
੧੮ ਕਿਉਂ ਜੋ ਯਹੋਵਾਹ ਤੁਹਾਡੇ ਅੰਗ ਸੰਗ ਹੈ ੦ ਤਾਂ
ਯਹੋਸ਼ਾਫ਼ਾਟ ਸਿਰ ਨਿਵਾ ਕੇ ਧਰਤੀ ਉੱਤੇ ਝੁਕਿਆ
ਅਤੇ ਸਾਰੇ ਯਹੂਦਾਹ ਅਤੇ ਯਰੂਸ਼ਲਮ ਦੇ ਵਸਨੀਕਾਂ ਨੇ
ਯਹੋਵਾਹ ਦੇ ਅੱਗੇ ਡਿੱਗ ਕੇ ਉਹ ਨੂੰ ਮੱਥਾ ਟੇਕਿਆ ੦
੧੯ ਅਤੇ ਕਹਾਥੀਆਂ ਤੇ ਕੋਰਾਹੀਆਂ ਦੇ ਲੇਵੀ ਖੜੇ ਹੋ ਕੇ
ਵੱਡੀ ਉੱਚੀ ਅਵਾਜ਼ ਨਾਲ ਯਹੋਵਾਹ ਇਸਰਾਏਲ ਦੇ
੨੦ ਪਰਮੇਸ਼ੁਰ ਦੀ ਉਸਤਤ ਕਰਨ ਲੱਗੇ ੦ ਅਤੇ ਓਹ
ਸਾਹਜਰੇ ਹੀ ਉੱਠ ਕੇ ਤਕੋਆ ਦੀ ਉਜਾੜ ਵਿੱਚ ਚੱਲੇ
ਗਏ ਅਤੇ ਉਨ੍ਹਾਂ ਦੇ ਜਾਣ ਲੱਗਿਆ ਯਹੋਸ਼ਾਫ਼ਾਟ ਨੇ
ਖਲੋ ਕੇ ਆਖਿਆ, ਹੇ ਯਹੂਦਾਹ ਤੇ ਯਰੂਸ਼ਲਮ ਦੇ
ਵਸਨੀਕੋ ਸੁਣੋ ! ਆਪਣ ਪਰਮੇਸ਼ੁਰ ਯਹੋਵਾਹ ਦੇ ਉੱਤੇ
ਭਰੋਸਾ ਰੱਖੋ ਤਾਂ ਤੁਸੀਂ ਕਾਇਮ ਰਹੋਗੇ । ਉਸ ਦੇ
ਨਬੀਆਂ ਉੱਤੇ ਵਿਸ਼ਵਾਸ ਕਰੋ ਤਾਂ ਤੁਸੀਂ ਸਫਲ
੨੧ ਹੋਵੋਗੇ ੦ ਜਦ ਉਸ ਨੇ ਆਪਣੀ ਪਰਜਾ ਨਾਲ
ਸਲਾਹ ਕਰ ਲਈ ਤਾਂ ਉਨ੍ਹਾਂ ਯਹੋਵਾਹ ਲਈ
ਗਵੱਯਾਂ ਨੂੰ ਮੁਕੱਰਰ ਕੀਤਾ ਜਿਹੜੇ ਸੈਨਾ ਦੇ
ਮੁਹਰੇ ਮੁਹਰੇ ਚੱਲ ਕੇ ਪਵਿੱਤਰ ਬਸਤ੍ਰਾਂ ਵਿੱਚ ਉਸਤਤ
ਕਰਨ ਅਤੇ ਆਖਣ, ਯਹੋਵਾਹ ਦਾ ਧੰਨਵਾਦ ਕਰੋ,
੨੨ ਉਹ ਦੀ ਦਯਾ ਜੋ ਸਦਾ ਦੀ ਹੈ ੦ ਜਦ ਓਹ ਗਾਉਣ
ਅਤੇ ਉਸਤਤ ਕਰਨ ਲੱਗੇ ਤਾਂ ਯਹੋਵਾਹ ਨੇ ਅੰਮੋਨੀਆਂ
ਅਤੇ ਮੋਆਬੀਆਂ ਅਤੇ ਸ਼ਈਰ ਪਰਬਤ ਦੇ ਵਸਨੀਕਾਂ
ਉੱਤੇ ਜਿਹੜੇ ਯਹੂਦਾਹ ਉੱਤੇ ਚੜ੍ਹੇ ਆਉਂਦੇ ਸਨ
ਘਾਤ ਵਾਲਿਆਂ ਨੂੰ ਬਿਠਾ ਦਿੱਤਾ ਸੋ ਓਹ ਮਾਰੇ ਗਏ
੨੩ ਕਿਉਂ ਜੋ ਅੰਮੋਨੀ ਅਤੇ ਮੋਆਬੀ ਸਈਰ ਦੇ ਵਸਨੀਕਾਂ
ਦੇ ਟਾਕਰੇ ਵਿੱਚ ਖਲੋ ਗਏ ਤਾਂ ਜੋ ਉਨ੍ਹਾਂ ਨੂੰ ਕਤਲ ਕਰ
ਕੇ ਮੇਟ ਦੇਣ ਅਤੇ ਜਦ ਓਹ ਸਈਰ ਦੇ ਵਸਨੀਕਾਂ ਨੂੰ
ਮੁਕਾ ਚੁੱਕੇ ਤਾਂ ਓਹ ਆਪਸ ਵਿੱਚ ਇੱਕ ਦੂਜੇ ਨੂੰ
੨੪ ਵੱਢਣ ਲੱਗ ਪਏ ੦ ਅਤੇ ਜਦ ਯਹੂਦਾਹ ਨੇ ਉਜਾੜ
ਦੇ ਬੁਰਜ ਉੱਤੇ ਪੁੱਜ ਕੇ ਉਸ ਵੱਡੇ ਦੱਲ ਨੂੰ ਡਿੱਠਾ ਤਾਂ
ਵੇਖੋ, ਉਨ੍ਹਾਂ ਦੀਆਂ ਲੋਥਾਂ ਧਰਤੀ ਉੱਤੇ ਪਈਆਂ ਸਨ
੨੫ ਅਤੇ ਕੋਈ ਨਾ ਬਚਿਆ ! ੦ ਜਦ ਯਹੋਸ਼ਾਫ਼ਾਟ ਅਤੇ
ਉਸ ਦੇ ਲੋਕ ਉਨ੍ਹਾਂ ਦਾ ਮਾਲ ਲੁੱਟਣ ਲਈ ਆਏ ਤਾਂ
ਉਨ੍ਹਾਂ ਨੂੰ ਲੋਥਾਂ ਉੱਤੋਂ ਏਨਾ ਮਾਲ ਧਨ ਅਤੇ ਬਹੁ
ਮੁੱਲੀਆਂ ਵਸਤਾਂ ਮਿਲੀਆਂ ਕਿ ਉਨ੍ਹਾਂ ਤੋਂ ਚੁੱਕ ਕੇ
ਲਿਜਾਈਆਂ ਨਾ ਜਾ ਸੱਕੀਆਂ ਅਤੇ ਲੁੱਟ ਦਾ ਮਾਲ
ਏਨਾ ਸੀ ਕਿ ਓਹ ਤਿੰਨ ਦਿਨ ਉਸ ਨੂੰ ਲੁੱਟਦੇ ਰਹੇ ੦
੨੬ ਅਤੇ ਚੌਥੇ ਦਿਨ ਓਹ ਬਰਾਕਾਹ ਦੀ ਵਾਦੀ ਵਿੱਚ
ਇਕੱਠੇ ਹੋਏ ਕਿਉਂ ਜੋ ਉਨ੍ਹਾਂ ਨੇ ਉਸ ਥਾਂ ਯਹੋਵਾਹ ਨੂੰ
ਮੁਬਾਰਕ ਆਖਿਆ, ਏਸ ਲਈ ਉਸ ਅਸਥਾਨ ਦਾ
੨੭ ਨਾਉਂ ਅੱਜ ਤੀਕ ਬਰਾਕਾਹ ਦੀ ਵਾਦੀ ਹੈ ੦ ਤਦ
ਓਹ ਮੁੜੇ, ਯਹੂਦਾਹ ਅਤੇ ਯਰੂਸ਼ਲਮ ਦਾ ਹਰ ਇੱਕ
ਪੁਰਸ਼ ਅਤੇ ਸਾਰਿਆਂ ਦੇ ਮੁਹਰੇ ਯਹੋਸ਼ਾਫ਼ਾਟ ਸੀ ਤਾਂ
ਜੋ ਓਹ ਖੁਸ਼ੀ ਖੁਸ਼ੀ ਯਰੂਸ਼ਲਮ ਨੂੰ ਮੁੜ ਜਾਣ ਕਿਉਂ
ਜੋ ਯਹੋਵਾਹ ਨੇ ਉਨ੍ਹਾਂ ਨੂੰ ਵੈਰੀਆਂ ਉੱਤੇ ਖੁਸ਼ੀ ਬਖ਼ਸ਼ੀ
੨੯ ਸੀ ੦ ਸੋ ਓਹ ਸਿਤਾਰਾਂ, ਬਰਬਤਾਂ ਅਤੇ ਤੁਰ੍ਹੀਆਂ ਲੈ ਕੇ
ਯਰੂਸ਼ਲਮ ਵਿੱਚ ਯਹੋਵਾਹ ਦੇ ਭਵਨ ਵਿੱਚ ਆਏ ੦
੨੯ ਤਾਂ ਪਰਮੇਸ਼ੁਰ ਦਾ ਭੈ ਉਨ੍ਹਾਂ ਦੇਸਾਂ ਦਿਆਂ ਸਾਰਿਆਂ
ਰਾਜਾਂ ਉੱਤੇ ਪੈ ਗਿਆ ਜਦ ਉਨ੍ਹਾਂ ਨੇ ਸੁਣਿਆ ਕਿ
ਇਸਰਾਏਲ ਦੇ ਵੈਰੀਆਂ ਨਾਲ ਯਹੋਵਾਹ ਨੇ ਲੜਾਈ
੩੦ ਕੀਤੀ ਹੈ ੦ ਸੋ ਯਹੋਸ਼ਾਫ਼ਾਟ ਦੇ ਰਾਜ ਵਿੱਚ ਅਮਨ
ਚੈਨ ਰਿਹਾ ਅਤੇ ਉਸ ਦੇ ਪਰਮੇਸ਼ੁਰ ਨੇ ਉਹ ਨੂੰ
ਆਲਿਓਂ ਦੁਆਲਿਓਂ ਅਰਾਮ ਬਖ਼ਸ਼ਿਆ ॥

੩੧ ਯਹੋਸ਼ਾਫ਼ਾਟ ਯਹੂਦਾਹ ਉੱਤੇ ਰਾਜ ਕਰਦਾ ਰਿਹਾ ।
ਜਦ ਉਹ ਰਾਜ ਕਰਨ ਲੱਗਾ ਤਾਂ ਪੈਂਤੀਆਂ ਵਰਿਹਾਂ ਦਾ
ਸੀ ਅਤੇ ਉਸ ਯਰੂਸ਼ਲਮ ਵਿੱਚ ਪੰਝੀ ਵਰਹੇ ਰਾਜ
ਕੀਤਾ ਅਤੇ ਉਹ ਦੀ ਮਾਤਾ ਦਾ ਨਾਉਂ ਅਜ਼ੂਬਾਹ ਸੀ
੩੨ ਜੋ ਸ਼ਿਲਹੀ ਦੀ ਧੀ ਸੀ ੦ ਉਹ ਆਪਣੇ ਪਿਤਾ ਆਸਾ
ਦੇ ਰਾਹ ਵਿੱਚ ਚੱਲਦਾ ਰਿਹਾ ਅਰ ਉਸ ਤੋਂ ਨਾ ਮੁੜਿਆ
ਪਰ ਉਹੋ ਕਰਦਾ ਰਿਹਾ ਜੋ ਯਹੋਵਾਹ ਦੀ ਨਿਗਾਹ ਵਿੱਚ
੩੩ ਠੀਕ ਸੀ ੦ ਤਾਂ ਵੀ ਉੱਚੇ ਅਸਥਾਨ ਹਟਾਏ ਨਾ ਗਏ
ਕਿਉਂ ਜੋ ਅਜੇ ਲੋਕਾਂ ਨੇ ਆਪਣੇ ਪਿਉ ਦਾਦਿਆਂ ਦੇ
੩੪ ਪਰਮੇਸ਼ੁਰ ਨਾਲ ਦਿਲ ਨਹੀਂ ਲਾਇਆ ਸੀ ੦ ਅਤੇ
ਯਹੋਸ਼ਾਫ਼ਾਟ ਦੇ ਬਾਕੀ ਕੰਮ ਆਦ ਤੋਂ ਅੰਤ ਤੀਕ
ਹਨਾਨੀ ਦੇ ਪੁੱਤ੍ਰ ਯੇਹੂ ਦੇ ਇਤਹਾਸ ਵਿੱਚ ਲਿੱਖੇ ਹਨ
ਜੋ ਇਸਰਾਏਲ ਦੇ ਪਾਤਸ਼ਾਹਾਂ ਦੀ ਪੋਥੀ ਵਿੱਚ ਦਰਜ
੩੫ ਹਨ ੦ ਇਸ ਦੇ ਮਗਰੋਂ ਯਹੂਦਾਹ ਦੇ ਪਾਤਸ਼ਾਹ
ਯਹੋਸ਼ਾਫ਼ਾਟ ਨੇ ਇਸਰਾਏਲ ਦੇ ਪਾਤਸ਼ਾਹ ਅਹਜ਼ਯਾਹ
ਨਾਲ ਮੇਲ ਕੀਤਾ ਜੋ ਬਹੁਤ ਬੁਰਿਆਈ ਕਰਦਾ ਸੀ ੦
੩੬ ਅਤੇ ਇਸ ਲਈ ਉਸ ਨਾਲ ਮੇਲ ਕੀਤਾ ਕਿ ਤਰਸ਼ੀਸ਼
ਨੂੰ ਜਾਣ ਲਈ ਜਹਾਜ਼ ਬਣਾਵੇ ਅਤੇ ਉਨ੍ਹਾਂ ਨੇ
੩੭ ਅਸਯੋਨ-ਗਾਬਰ ਵਿੱਚ ਜਹਾਜ਼ ਬਣਾਏ ੦ ਤਦ
ਦੋਦਾਵਾਹ ਦੇ ਪੁੱਤ੍ਰ ਅਲੀਅਜ਼ਰ ਨੇ ਜੋ ਮਾਰੇਸ਼ਾਹ ਦਾ
ਸੀ ਯਹੋਸ਼ਾਫ਼ਾਟ ਦੇ ਵਿਰੁੱਧ ਅਗੰਮ ਵਾਚਿਆ ਕਿ
ਇਸ ਲਈ ਭਈ ਤੂੰ ਅਹਜ਼ਯਾਹ ਦੇ ਨਾਲ ਮੇਲ ਕੀਤਾ
ਯਹੋਵਾਹ ਨੇ ਤੇਰੇ ਬਣਾਏ ਨੂੰ ਤੋੜ ਦਿੱਤਾ ਹੈ ਸੋ ਓਹ
ਜਹਾਜ਼ ਇਜੇਹੇ ਟੁੱਟੇ ਕਿ ਤਰਸ਼ੀਸ਼ ਨੂੰ ਨਾ ਜਾ ਸੱਕੇ ॥

## ਯਹੋਰਾਮ ਦਾ ਭੈੜਾ ਰਾਜ

੨੧ ਯਹੋਸ਼ਾਫ਼ਾਟ ਆਪਣੇ ਪਿਉ ਦਾਦਿਆਂ ਦੇ
ਨਾਲ ਸੌਂ ਗਿਆ ਅਤੇ ਦਾਊਦ ਦੇ ਸ਼ਹਿਰ
ਵਿੱਚ ਆਪਣੇ ਪਿਉ ਦਾਦਿਆਂ ਨਾਲ ਦੱਬਿਆ
ਗਿਆ ਤੇ ਉਸ ਦਾ ਪੁੱਤ੍ਰ ਯਹੋਰਾਮ ਉਸ ਦੇ ਥਾਂ ਰਾਜ
੨ ਕਰਨ ਲੱਗਾ ੦ ਅਤੇ ਉਸ ਦੇ ਭਰਾ ਜੋ ਯਹੋਸ਼ਾਫ਼ਾਟ
ਦੇ ਪੁੱਤ੍ਰ ਸਨ ਓਹ ਏਹ ਸਨ,—ਅਜ਼ਰਯਾਹ,
ਯਹੀਏਲ, ਜ਼ਕਰਯਾਹ, ਅਜ਼ਰਯਾਹ, ਮੀਕਾਏਲ
ਅਰ ਸਫ਼ਟਯਾਹ, ਏਹ ਸਾਰੇ ਇਸਰਾਏਲ ਦੇ ਪਾਤਸ਼ਾਹ
੩ ਯਹੋਸ਼ਾਫ਼ਾਟ ਦੇ ਪੁੱਤ੍ਰ ਸਨ ੦ ਅਤੇ ਉਨ੍ਹਾਂ ਦੇ ਪਿਤਾ ਨੇ
ਉਨ੍ਹਾਂ ਨੂੰ ਚਾਂਦੀ ਸੋਨਾ ਅਤੇ ਬਹੁ ਮੁੱਲੀਆਂ ਚੀਜ਼ਾਂ ਦੇ
ਵੱਡੇ ਇਨਾਮ ਅਤੇ ਯਹੂਦਾਹ ਵਿੱਚ ਗੜ੍ਹਾਂ ਵਾਲੇ
ਸ਼ਹਿਰ ਸਣੇ ਦਿੱਤੇ ਪਰ ਰਾਜ ਯਹੋਰਾਮ ਨੂੰ ਦਿੱਤਾ
੪ ਕਿਉਂ ਜੋ ਉਹ ਜੇਠਾ ਪੁੱਤ੍ਰ ਸੀ ੦ ਜਦ ਯਹੋਰਾਮ
ਆਪਣੇ ਪਿਤਾ ਦੇ ਰਾਜ ਉੱਤੇ ਪੱਕਾ ਹੋ ਗਿਆ ਅਤੇ
ਆਪਣੇ ਆਪ ਨੂੰ ਤਕੜਾ ਕਰ ਲਿਆ ਤਾਂ ਉਹ
ਨੇ ਆਪਣੇ ਸਾਰੇ ਭਰਾਵਾਂ ਨੂੰ ਅਤੇ ਇਸਰਾਏਲ ਦੇ
ਸਰਦਾਰਾਂ ਵਿੱਚੋਂ ਕਈਆਂ ਨੂੰ ਤਲਵਾਰ ਨਾਲ ਵੱਢ
੫ ਸੁੱਟਿਆ ੦ ਯਹੋਰਾਮ ਜਦੋਂ ਰਾਜ ਕਰਨ ਲੱਗਾ ਤਾਂ
ਬੱਤੀਆਂ ਵਰਿਹਾਂ ਦਾ ਸੀ ਅਰ ਉਹ ਨੇ ਅੱਠ ਵਰਹੇ
੬ ਯਰੂਸ਼ਲਮ ਵਿੱਚ ਰਾਜ ਕੀਤਾ ੦ ਅਤੇ ਉਹ ਅਹਾਬ
ਦੇ ਘਰਾਣੇ ਵਾਂਙੁ ਇਸਰਾਏਲ ਦੇ ਪਾਤਸ਼ਾਹਾਂ ਦੇ
ਰਾਹ ਉੱਤੇ ਤੁਰਿਆ ਕਿਉਂ ਜੋ ਅਹਾਬ ਦੀ ਧੀ ਉਹ
ਦੀ ਰਾਣੀ ਸੀ ਅਤੇ ਉਹ ਨੇ ਉਹ ਹੀ ਕੀਤਾ ਜੋ ਯਹੋਵਾਹ
੭ ਦੀ ਨਿਗਾਹ ਵਿੱਚ ਬੁਰਾ ਸੀ ੦ ਫੇਰ ਵੀ ਯਹੋਵਾਹ
ਨੇ ਦਾਊਦ ਦੇ ਘਰਾਣੇ ਨੂੰ ਮੇਟਣਾ ਨਾ ਚਾਹਿਆ ਉਸ
ਨੇਮ ਦੇ ਕਾਰਨ ਜੋ ਉਸ ਦਾਊਦ ਨਾਲ ਬੰਨ੍ਹਿਆ
ਸੀ ਅਤੇ ਕਿਉਂ ਕਿ ਉਸ ਨੇ ਉਹ ਨੂੰ ਅਤੇ ਉਹ ਦੀ ਵੰਸ
ਨੂੰ ਸਦਾ ਲਈ ਇੱਕ ਚਰਾਗ ਦੇਣ ਦਾ ਵਾਇਦਾ
੮ ਕੀਤਾ ਸੀ ੦ ਉਹ ਦੇ ਦਿਨਾਂ ਵਿੱਚ ਅਦੋਮੀ ਯਹੂਦਾਹ
ਦੇ ਰਾਜ ਤੋਂ ਆਕੀ ਹੋ ਗਏ ਅਤੇ ਆਪਣੇ ਉੱਤੇ
੯ ਇੱਕ ਹੋਰ ਰਾਜਾ ਬਣਾ ਲਿਆ ੦ ਤਾਂ ਯਹੋਰਾਮ
ਆਪਣੇ ਸਰਦਾਰਾਂ ਅਤੇ ਸਾਰੇ ਰਥਾਂ ਨੂੰ ਨਾਲ ਲੈ
ਕੇ ਬਾਹਰ ਨਿੱਕਲਿਆ ਅਤੇ ਰਾਤ ਨੂੰ ਉੱਠ ਕੇ
ਅਦੋਮੀਆਂ ਨੂੰ ਜਿਨ੍ਹਾਂ ਨੇ ਉਹ ਨੂੰ ਅਤੇ ਉਹ ਦੇ ਰਥਾਂ
੧੦ ਦੇ ਸਰਦਾਰਾਂ ਨੂੰ ਘੇਰ ਲਿਆ ਸੀ ਮਾਰਿਆ ੦ ਸੋ
ਅਦੋਮ ਅੱਜ ਤੀਕ ਯਹੂਦਾਹ ਤੋਂ ਆਕੀ ਹੈ ਅਤੇ ਉਸੇ
ਸਮੇਂ ਲਿਬਨਾਹ ਵੀ ਉਨ੍ਹਾਂ ਦੇ ਹੱਥੋਂ ਨਿੱਕਲ ਗਿਆ
ਕਿਉਂ ਜੋ ਉਹ ਨੇ ਯਹੋਵਾਹ ਆਪਣੇ ਪਿਉ ਦਾਦਿਆਂ
ਦੇ ਪਰਮੇਸ਼ੁਰ ਨੂੰ ਛੱਡ ਦਿੱਤਾ ਸੀ ॥
੧੧ ਇਸ ਤੋਂ ਬਿਨਾ ਉਹ ਨੇ ਯਹੂਦਾਹ ਦੇ ਪਰਬਤਾਂ
ਉੱਤੇ ਉੱਚੇ ਅਸਥਾਨ ਬਣਾਏ ਅਤੇ ਯਰੂਸ਼ਲਮ
ਦੇ ਵਾਸੀਆਂ ਨੂੰ ਵਿਭਚਾਰੀ ਬਣਾਇਆ ਅਤੇ
੧੨ ਯਹੂਦਾਹ ਨੂੰ ਭੁਲੇਖੇ ਵਿੱਚ ਪਾ ਦਿੱਤਾ ੦ ਤਾਂ ਏਲੀਯਾਹ
ਨਬੀ ਵੱਲੋਂ ਉਹ ਨੂੰ ਇੱਕ ਪੱਤ੍ਰ ਆਇਆ ਕਿ
ਯਹੋਵਾਹ ਤੇਰੇ ਪਿਉ ਦਾਦਿਆਂ ਦਾ ਪਰਮੇਸ਼ੁਰ ਐਉਂ
ਫ਼ਰਮਾਉਂਦਾ ਹੈ, ਇਸ ਲਈ ਜੋ ਤੂੰ ਨਾ ਤਾਂ ਆਪਣੇ

ਪਿਤਾ ਯਹੋਸ਼ਾਫ਼ਾਟ ਦੇ ਰਾਹ ਉੱਤੇ ਅਤੇ ਨਾ ਯਹੂਦਾਹ
ਦੇ ਪਾਤਸ਼ਾਹ ਆਸਾ ਦੇ ਰਾਹ ਉੱਤੇ ਤੁਰਿਆ ਹੈਂ ੦
੧੩ ਸਗੋਂ ਇਸਰਾਏਲ ਦੇ ਪਾਤਸ਼ਾਹਾਂ ਦੇ ਰਾਹ ਉੱਤੇ
ਤੁਰਿਆ ਅਤੇ ਯਹੂਦਾਹ ਅਤੇ ਯਰੂਸ਼ਲਮ ਦੇ ਵਾਸੀਆਂ
ਨੂੰ ਵਿਭਚਾਰੀ ਬਣਾਇਆ ਜਿਦਾਂ ਅਹਾਬ ਦੇ ਘਰਾਣੇ
ਨੇ ਕੀਤਾ ਸੀ ਅਤੇ ਆਪਣੇ ਪਿਤਾ ਦੀ ਅੰਸ ਵਿੱਚੋਂ
ਆਪਣੇ ਭਰਾਵਾਂ ਨੂੰ ਜਿਹੜੇ ਤੇਰੇ ਨਾਲੋਂ ਚੰਗੇ ਸਨ
੧੪ ਕਤਲ ਵੀ ਕੀਤਾ ੦ ਸੋ ਵੇਖ, ਯਹੋਵਾਹ ਤੇਰੇ ਲੋਕਾਂ ਨੂੰ
ਅਤੇ ਤੇਰੇ ਪੁੱਤ੍ਰਾਂ ਤੇ ਤੇਰੀਆਂ ਰਾਣੀਆਂ ਨੂੰ ਅਤੇ ਤੇਰੀ
੧੫ ਸਾਰੀ ਮਿਲਖ ਨੂੰ ਵੱਡੀ ਬਵਾ ਨਾਲ ਮਾਰੇਗਾ ੦ ਅਤੇ
ਤੂੰ ਆਂਦਰਾਂ ਦੀ ਬੀਮਾਰੀ ਨਾਲ ਸਖ਼ਤ ਬੀਮਾਰ ਹੋ
ਜਾਵੇਂਗਾ ਏਥੋਂ ਤੀਕ ਕਿ ਤੇਰੀਆਂ ਆਂਦਰਾਂ ਉਸ
ਬੀਮਾਰੀ ਦੇ ਕਾਰਨ ਦਿਨ ਪਰਤੀ ਦਿਨ ਨਿੱਕਲਦੀਆਂ
੧੬ ਜਾਣਗੀਆਂ ! ੦ ਅਤੇ ਯਹੋਵਾਹ ਨੇ ਯਹੋਰਾਮ ਦੇ
ਵਿਰੁੱਧ ਫ਼ਲਿਸਤੀਆਂ ਅਤੇ ਉਨ੍ਹਾਂ ਅਰਬੀਆਂ ਦੇ ਜੋ
ਕੂਸ਼ੀਆਂ ਦੀ ਵੱਲ ਰਹਿੰਦੇ ਸਨ ਰੂਹ ਨੂੰ ਪਰੇਰਿਆ
੧੭ ਹੈ ੦ ਸੋ ਓਹ ਯਹੂਦਾਹ ਦੇ ਉੱਤੇ ਚੜ੍ਹ ਕੇ ਉਸ ਵਿੱਚ
ਆ ਵੜੇ ਅਤੇ ਸਾਰੇ ਮਾਲ ਨੂੰ ਜੋ ਪਾਤਸ਼ਾਹ ਦੇ
ਮਹਿਲ ਵਿੱਚ ਮਿਲਿਆ ਅਤੇ ਉਸ ਦੇ ਪੁੱਤ੍ਰਾਂ ਅਤੇ
ਉਸ ਦੀਆਂ ਰਾਣੀਆਂ ਨੂੰ ਵੀ ਲੈ ਗਿਆ, ਏਥੋਂ ਤੀਕ
ਕਿ ਯਹੋਆਹਾਜ਼ ਦੇ ਬਿਨਾ ਜੋ ਉਸ ਦਾ ਸਾਰਿਆਂ ਤੋਂ
੧੮ ਛੋਟਾ ਪੁੱਤ੍ਰ ਸੀ ਕੋਈ ਪੁੱਤ੍ਰ ਬਾਕੀ ਨਾ ਰਿਹਾ ੦ ਅਤੇ ਏਸ
ਸਾਰੇ ਦੇ ਮਗਰੋਂ ਯਹੋਵਾਹ ਨੇ ਆਂਦਰਾਂ ਦੀ ਇੱਕ
ਅਜੇਹੀ ਬੀਮਾਰੀ ਉਸ ਉੱਤੇ ਆਉਣ ਦਿੱਤੀ ਜਿਸ ਦਾ
੧੯ ਕੋਈ ਦਾਰੂ ਨਹੀਂ ਸੀ ੦ ਅਤੇ ਕੁਝ ਸਮੇਂ ਦੇ ਮਗਰੋਂ
ਦੋ ਸਾਲਾਂ ਦੇ ਅੰਤ ਵਿੱਚ ਐਉਂ ਹੋਇਆ ਕਿ ਉਸ ਦੇ
ਦੁਖ ਦੇ ਕਾਰਨ ਉਸ ਦੀਆਂ ਆਂਦਰਾਂ ਨਿੱਕਲ
ਪਈਆਂ ਅਤੇ ਉਹ ਭੈੜੀਆਂ ਬੀਮਾਰੀਆਂ ਨਾਲ
ਮੋਇਆ ਅਤੇ ਉਸ ਦੇ ਲੋਕਾਂ ਨੇ ਉਸ ਦੇ ਲਈ ਅੱਗ
ਨਾ ਬਾਲੀ ਜਿਦਾਂ ਉਸ ਦੇ ਪਿਉ ਦਾਦਿਆਂ ਲਈ
੨੦ ਬਾਲਦੇ ਸਨ ੦ ਉਹ ਬੱਤੀਆਂ ਵਰਿਹਾਂ ਦਾ ਸੀ ਜਦ
ਉਹ ਰਾਜ ਕਰਨ ਲੱਗਾ ਅਤੇ ਉਸ ਨੇ ਅੱਠ ਵਰਹੇ
ਯਰੂਸ਼ਲਮ ਵਿੱਚ ਰਾਜ ਕੀਤਾ ਅਤੇ ਉਹ ਬਿਨਾ
ਮਾਤਮ ਕੂਚ ਕਰ ਗਿਆ ਅਤੇ ਉਨ੍ਹਾਂ ਨੇ ਉਸ ਨੂੰ
ਦਾਊਦ ਦੇ ਸ਼ਹਿਰ ਵਿੱਚ ਦੱਬਿਆ ਪਰ ਸ਼ਾਹੀ ਕਬਰਾਂ
ਵਿੱਚ ਨਾ ਦੱਬਿਆ ।।

## ਰਾਣੀ ਅਥਲਯਾਹ ਦਾ ਜ਼ੁਲਮ

੨੨ ਤਾਂ ਯਰੂਸ਼ਲਮ ਦੇ ਵਾਸੀਆਂ ਨੇ ਉਸ ਦੇ ਸਭ
ਤੋਂ ਛੋਟੇ ਪੁੱਤ੍ਰ ਅਹਜ਼ਯਾਹ ਨੂੰ ਉਸ ਦੇ ਥਾਂ ਪਾਤਸ਼ਾਹ
ਬਣਾਇਆ ਕਿਉਂ ਜੋ ਲੋਕਾਂ ਦੇ ਉਸ ਜੱਥੇ ਨੇ ਜੋ
ਅਰਬੀਆਂ ਦੇ ਨਾਲ ਛਾਉਣੀ ਵਿੱਚ ਆਇਆ ਸੀ
ਸਾਰੇ ਵੱਡੇ ਪੁੱਤ੍ਰਾਂ ਨੂੰ ਕਤਲ ਕਰ ਦਿੱਤਾ ਸੀ ਸੋ ਯਹੂਦਾਹ
ਦੇ ਪਾਤਸ਼ਾਹ ਯਹੋਰਾਮ ਦਾ ਪੁੱਤ੍ਰ ਅਹਜ਼ਯਾਹ ਰਾਜ
੨ ਕਰਨ ਲੱਗਾ ੦ ਅਹਜ਼ਯਾਹ ਬਿਆਲੀਆਂ ਵਰਿਹਾਂ
ਦਾ ਸੀ ਜਦ ਉਹ ਰਾਜ ਕਰਨ ਲੱਗਾ ਅਤੇ ਉਹ ਨੇ
ਯਰੂਸ਼ਲਮ ਵਿੱਚ ਇੱਕ ਵਰਹਾ ਰਾਜ ਕੀਤਾ । ਉਹ
ਦੀ ਮਾਤਾ ਦਾ ਨਾਉਂ ਅਥਲਯਾਹ ਸੀ ਜੋ ਆਮਰੀ ਦੀ
੩ ਧੀ ਸੀ ੦ ਉਹ ਵੀ ਅਹਾਬ ਦੇ ਘਰਾਣੇ ਦੇ ਰਾਹਾਂ ਉੱਤੇ
ਤੁਰਿਆ ਕਿਉਂ ਜੋ ਉਹ ਦੀ ਮਾਤਾ ਉਹ ਨੂੰ ਬੁਰਿਆਈ
੪ ਦੀ ਸਲਾਹ ਦਿੰਦੀ ਸੀ ੦ ਅਤੇ ਉਹ ਨੇ ਯਹੋਵਾਹ ਦੀ
ਨਿਗਾਹ ਵਿੱਚ ਬਦੀ ਕੀਤੀ ਜਿਦਾਂ ਅਹਾਬ ਦੇ ਘਰਾਣੇ
ਨੇ ਕੀਤੀ ਸੀ ਕਿਉਂ ਜੋ ਉਹ ਦੇ ਪਿਤਾ ਦੇ ਮਰਨ ਦੇ
ਮਗਰੋਂ ਉਹ ਦੇ ਉਹੀ ਸਲਾਹਕਾਰ ਸਨ ਜਿਸ ਤੋਂ ਉਹ
੫ ਦੀ ਤਬਾਹੀ ਹੋਈ ੦ ਅਤੇ ਉਹ ਉਨ੍ਹਾਂ ਦੀ ਸਲਾਹ
ਉੱਤੇ ਚੱਲਿਆ ਅਤੇ ਇਸਰਾਏਲ ਦੇ ਪਾਤਸ਼ਾਹ
ਅਹਾਬ ਦੇ ਪੁੱਤ੍ਰ ਯਹੋਰਾਮ ਸਣੇ ਅਰਾਮ ਦੇ ਪਾਤਸ਼ਾਹ
ਹਜ਼ਾਏਲ ਨਾਲ ਰਾਮੋਥ-ਗਿਲਆਦ ਵਿੱਚ ਲੜਨ ਲਈ
ਗਿਆ ਅਤੇ ਅਰਾਮੀਆਂ ਨੇ ਯੋਰਾਮ ਨੂੰ ਫੱਟੜ ਕੀਤਾ ੦
੬ ਅਤੇ ਉਹ ਉਨ੍ਹਾਂ ਫੱਟਾਂ ਦਾ ਇਲਾਜ ਕਰਾਉਣ ਲਈ
ਯਿਜ਼ਰਾਏਲ ਵੱਲ ਮੁੜਿਆ ਜਿਹੜੇ ਉਹ ਨੂੰ ਰਾਮਾਹ
ਵਿੱਚ ਅਰਾਮ ਦੇ ਪਾਤਸ਼ਾਹ ਹਜ਼ਾਏਲ ਨਾਲ ਲੜਨ ਦੇ
ਸਮੇਂ ਉਨ੍ਹਾਂ ਲੋਕਾਂ ਦੇ ਹੱਥੋਂ ਲੱਗੇ ਸਨ ਅਤੇ ਯਹੂਦਾਹ
ਦੇ ਪਾਤਸ਼ਾਹ ਯਹੋਰਾਮ ਦਾ ਪੁੱਤ੍ਰ ਅਜ਼ਰਯਾਹ ਅਹਾਬ
ਦੇ ਪੁੱਤ੍ਰ ਯਹੋਰਾਮ ਨੂੰ ਯਿਜ਼ਰਏਲ ਵਿੱਚ ਤੱਕਣ ਲਈ
੭ ਗਿਆ ਕਿਉਂ ਜੋ ਉਹ ਬੀਮਾਰ ਸੀ ੦ ਅਤੇ ਅਹਜ਼ਯਾਹ
ਦਾ ਨਾਸ ਪਰਮੇਸ਼ੁਰ ਵੱਲੋਂ ਐਉਂ ਹੋਇਆ ਕਿ ਉਹ
ਯੋਰਾਮ ਦੇ ਕੋਲ ਗਿਆ ਕਿਉਂ ਜੋ ਜਦ ਉਹ ਪੁੱਜਿਆ
ਤਾਂ ਯਹੋਰਾਮ ਦੇ ਸੰਗ ਨਿਮਸ਼ੀ ਦੇ ਪੁੱਤ੍ਰ ਯੇਹੂ ਦੇ ਨਾਲ
ਲੜਨ ਲਈ ਗਿਆ ਜਿਹ ਨੂੰ ਯਹੋਵਾਹ ਨੇ ਅਹਾਬ ਦੇ
੮ ਘਰਾਣੇ ਨੂੰ ਮੇਟਣ ਲਈ ਮੁਕੱਰਰ ਕੀਤਾ ਸੀ ੦ ਅਤੇ
ਜਦ ਯੇਹੂ ਅਹਾਬ ਦੇ ਘਰਾਣੇ ਦਾ ਨਿਆਉਂ ਕਰ

ਰਿਹਾ ਸੀ ਤਾਂ ਉਸ ਨੇ ਯਹੂਦਾਹ ਦੇ ਸਰਦਾਰਾਂ ਅਤੇ
ਅਹਜ਼ਯਾਹ ਦੇ ਭਰਾਵਾਂ ਦੇ ਪੁੱਤ੍ਰਾਂ ਨੂੰ ਅਹਜ਼ਯਾਹ ਦੀ
ਸੇਵਾ ਕਰਦਿਆਂ ਵੇਖਿਆ ਤਾਂ ਉਨ੍ਹਾਂ ਨੂੰ ਕਤਲ ਕਰ
੯ ਸੁੱਟਿਆ ○ ਅਤੇ ਉਹ ਨੇ ਅਹਜ਼ਯਾਹ ਨੂੰ ਢੂੰਡਿਆ
ਜਿਹੜਾ ਸਾਮਰਿਯਾ ਵਿੱਚ ਲੁਕਿਆ ਹੋਇਆ ਸੀ ਸੋ
ਓਹ ਉਸ ਨੂੰ ਫੜ ਕੇ ਯੇਹੂ ਕੋਲ ਲਿਆਏ ਅਤੇ ਉਸ ਨੂੰ
ਕਤਲ ਕੀਤਾ ਅਤੇ ਉਨ੍ਹਾਂ ਨੇ ਉਸ ਨੂੰ ਦੱਬਿਆ ਕਿਉਂ
ਜੋ ਓਹ ਆਖਣ ਲੱਗੇ ਕਿ ਏਹ ਯਹੋਸ਼ਾਫ਼ਾਟ ਦਾ
ਪੁੱਤ੍ਰ ਹੈ ਜੋ ਆਪਣੇ ਸਾਰੇ ਦਿਲ ਨਾਲ ਯਹੋਵਾਹ ਦਾ
ਚਾਹਵੰਦ ਰਿਹਾ ਸੋ ਅਹਜ਼ਯਾਹ ਦੇ ਘਰਾਣੇ ਵਿੱਚ
ਰਾਜ ਨੂੰ ਸੰਭਾਲਣ ਦੀ ਸ਼ਕਤੀ ਨਾ ਰਹੀ ।।
੧੦ ਜਦ ਅਹਜ਼ਯਾਹ ਦੀ ਮਾਤਾ ਅਥਲਯਾਹ ਨੇ
ਵੇਖਿਆ ਕਿ ਉਹ ਦਾ ਪੁੱਤ੍ਰ ਮਰ ਗਿਆ ਤਾਂ ਉਸ ਨੇ
ਉੱਠ ਕੇ ਯਹੂਦਾਹ ਦੇ ਘਰਾਣੇ ਦੀ ਸਾਰੇ ਰਾਜ ਵੰਸ
੧੧ ਦਾ ਨਾਸ ਕਰ ਦਿੱਤਾ ○ ਪਰ ਪਾਤਸ਼ਾਹ ਦੀ ਧੀ
ਯਹੋਸ਼ਬਥ ਅਹਜ਼ਯਾਹ ਦੇ ਪੁੱਤ੍ਰ ਯੋਆਸ਼ ਨੂੰ ਪਾਤਸ਼ਾਹ
ਦੇ ਪੁੱਤ੍ਰਾਂ ਵਿੱਚੋਂ ਜੋ ਮਾਰੇ ਜਾ ਰਹੇ ਸਨ ਚੋਰੀ ਲੈ
ਗਈ ਅਤੇ ਉਹ ਨੂੰ ਅਤੇ ਉਹ ਦੀ ਦਾਈ ਨੂੰ
ਸੌਣ ਵਾਲੀ ਕੋਠੜੀ ਵਿੱਚ ਰੱਖਿਆ ਸੋ ਯਹੋਰਾਮ
ਪਾਤਸ਼ਾਹ ਦੀ ਧੀ ਯਹੋਯਾਦਾ ਜਾਜਕ ਦੀ ਇਸਤ੍ਰੀ
ਯਹੋਸ਼ਬਥ ਨੇ ਜੋ ਅਹਜ਼ਯਾਹ ਦੀ ਭੈਣ ਸੀ ਉਸ ਨੂੰ
ਅਥਲਯਾਹ ਤੋਂ ਅਜੇਹਾ ਲੁਕਾਇਆ ਕਿ ਉਹ ਉਸ
੧੨ ਨੂੰ ਕਤਲ ਨਾ ਕਰ ਸੱਕੀ ○ ਅਤੇ ਉਹ ਉਨ੍ਹਾਂ ਦੇ ਕੋਲ
ਪਰਮੇਸ਼ੁਰ ਦੇ ਭਵਨ ਵਿੱਚ ਛੇ ਵਰਹੇ ਲੁਕਿਆ ਰਿਹਾ
ਅਤੇ ਅਥਲਯਾਹ ਦੇਸ ਉੱਤੇ ਰਾਜ ਕਰਦੀ ਸੀ ।।

## ਅਥਲਯਾਹ ਉੱਤੇ ਫਤਹ

**੨੩** ਸੱਤਵੇਂ ਵਰਹੇ ਯਹੋਯਾਦਾ ਨੇ ਆਪਣੇ ਆਪ ਨੂੰ
ਤਕੜਾ ਕੀਤਾ ਅਤੇ ਸੈਂਕੜਿਆਂ ਦੇ ਸਰਦਾਰਾਂ ਨੂੰ
ਅਰਥਾਤ ਯਰੋਹਾਮ ਦੇ ਪੁੱਤ੍ਰ ਅਜ਼ਰਯਾਹ ਤੇ ਯਹੋਹਾਨਾਨ
ਦੇ ਪੁੱਤ੍ਰ ਇਸ਼ਮਾਏਲ ਤੇ ਓਬੇਦ ਦੇ ਪੁੱਤ੍ਰ ਅਜ਼ਰਯਾਹ
ਤੇ ਅਦਾਯਾਹ ਦੇ ਪੁੱਤ੍ਰ ਮਅਸੇਯਾਹ ਤੇ ਜ਼ਿਕਰੀ ਦੇ
ਪੁੱਤ੍ਰ ਅਲੀਸ਼ਾਫ਼ਾਟ ਨੂੰ ਆਪਣੇ ਨਾਲ ਇੱਕ ਨੇਮ ਵਿੱਚ
੨ ਮਿਲਾਇਆ ○ ਓਹ ਯਹੂਦਾਹ ਵਿੱਚ ਘੁੰਮੇ ਅਤੇ
ਯਹੂਦਾਹ ਦੇ ਸਾਰਿਆਂ ਸ਼ਹਿਰਾਂ ਵਿੱਚੋਂ ਲੇਵੀਆਂ ਨੂੰ
ਤੇ ਇਸਰਾਏਲ ਦੇ ਘਰਾਣਿਆਂ ਦੇ ਮੁਖੀਆਂ ਨੂੰ ਇਕੱਠਾ
੩ ਕੀਤਾ ਅਤੇ ਓਹ ਯਰੂਸ਼ਲਮ ਵਿੱਚ ਆਏ ○ ਅਤੇ
ਸਾਰੀ ਸਭਾ ਨੇ ਪਰਮੇਸ਼ੁਰ ਦੇ ਭਵਨ ਵਿੱਚ ਪਾਤਸ਼ਾਹ
ਨਾਲ ਨੇਮ ਬੰਨ੍ਹਿਆ ਅਤੇ ਉਸ ਨੇ ਉਨ੍ਹਾਂ ਨੂੰ ਆਖਿਆ,
ਵੇਖੋ, ਇਹ ਰਾਜਕੁਮਾਰ ਜਿਵੇਂ ਯਹੋਵਾਹ ਨੇ ਦਾਊਦ ਦੀ
੪ ਵੰਸ ਦੇ ਵਿਖੇ ਆਖਿਆ ਹੈ ਰਾਜ ਕਰੇਗਾ ○ ਤੁਸਾਂ ਏਹ
ਕੰਮ ਕਰਨਾ । ਜਾਜਕਾਂ ਤੇ ਲੇਵੀਆਂ ਵਿੱਚੋਂ ਇੱਕ
ਤਿਹਾਈ ਸਬਤ ਨੂੰ ਆ ਕੇ ਫਾਟਕਾਂ ਦੇ ਦਰਬਾਨ
੫ ਹੋਣ ○ ਅਤੇ ਇੱਕ ਤਿਹਾਈ ਸ਼ਾਹੀ ਮਹਿਲ ਉੱਤੇ ਹੋਵੇ
ਤੇ ਇੱਕ ਤਿਹਾਈ ਬੁਨਿਆਦ ਦੇ ਫਾਟਕ ਉੱਤੇ ਅਤੇ
ਸਾਰੇ ਲੋਕ ਯਹੋਵਾਹ ਦੇ ਭਵਨ ਦੇ ਵੇਹੜਿਆਂ ਵਿੱਚ
੬ ਹੋਣ ○ ਪਰ ਯਹੋਵਾਹ ਦੇ ਭਵਨ ਵਿੱਚ ਬਿਨਾ ਜਾਜਕਾਂ
ਦੇ ਅਤੇ ਉਨ੍ਹਾਂ ਦੇ ਜੋ ਲੇਵੀਆਂ ਵਿੱਚੋਂ ਸੇਵਾ ਕਰਦੇ
ਹਨ ਹੋਰ ਕੋਈ ਨਾ ਆਵੇ ਕਿਉਂ ਜੋ ਓਹ ਪਵਿੱਤ੍ਰ ਹਨ
ਪਰ ਸਾਰੇ ਲੋਕ ਯਹੋਵਾਹ ਲਈ ਜ਼ੁੰਮੇਵਾਰੀ ਦੀ ਰਾਖੀ
੭ ਕਰਨ ○ ਅਤੇ ਲੇਵੀ ਆਪਣੇ ਹਥਿਆਰ ਹੱਥ ਵਿੱਚ
ਲੈ ਕੇ ਪਾਤਸ਼ਾਹ ਨੂੰ ਚੁਫੇਰਿਓਂ ਘੇਰੀ ਰੱਖਣ ਅਰ ਜੋ
ਕੋਈ ਭਵਨ ਦੇ ਅੰਦਰ ਆਵੇ ਉਹ ਮਾਰਿਆ ਜਾਵੇ ਸੋ
ਤੁਸੀਂ ਪਾਤਸ਼ਾਹ ਦੇ ਅੰਦਰ ਬਾਹਰ ਆਉਂਦਿਆਂ
੮ ਜਾਂਦਿਆਂ ਉਹ ਦੇ ਨਾਲ ਨਾਲ ਰਹਿਓ ○ ਸੋ ਲੇਵੀਆਂ
ਤੇ ਸਾਰੇ ਯਹੂਦੀਆਂ ਨੇ ਸਭ ਕੁਝ ਓਵੇਂ ਕੀਤਾ ਜਿਵੇਂ
ਯਹੋਯਾਦਾ ਜਾਜਕ ਨੇ ਹੁਕਮ ਦਿੱਤਾ ਸੀ । ਉਨ੍ਹਾਂ ਨੇ
ਆਪਣੇ ਆਪਣੇ ਆਦਮੀਆਂ ਨੂੰ ਜਿਹੜੇ ਸਬਤ ਨੂੰ
ਅੰਦਰ ਆਉਣ ਵਾਲੇ ਸਨ ਉਨ੍ਹਾਂ ਦੇ ਨਾਲ ਜਿਹੜੇ
ਸਬਤ ਨੂੰ ਬਾਹਰ ਜਾਣ ਵਾਲੇ ਸਨ ਲਿਆ ਕਿਉਂ ਜੋ
ਯਹੋਯਾਦਾ ਜਾਜਕ ਨੇ ਵਾਰੀਵਾਲਿਆਂ ਨੂੰ ਰੁਖਸਤ ਨਹੀਂ
੯ ਕੀਤਾ ਸੀ ○ ਅਤੇ ਯਹੋਯਾਦਾ ਜਾਜਕ ਨੇ ਦਾਊਦ
ਪਾਤਸ਼ਾਹ ਦੀਆਂ ਬਰਛੀਆਂ ਤੇ ਫਰੀਆਂ ਤੇ ਢਾਲਾਂ ਜੋ
ਪਰਮੇਸ਼ੁਰ ਦੇ ਭਵਨ ਵਿੱਚ ਸਨ ਸੈਂਕੜਿਆਂ ਦੇ ਸਰਦਾਰਾਂ
੧੦ ਨੂੰ ਦਿੱਤੀਆਂ ○ ਤਾਂ ਉਸ ਨੇ ਸਾਰੇ ਲੋਕਾਂ ਨੂੰ ਜੋ ਆਪਣਾ
ਆਪਣਾ ਸ਼ਸਤ੍ਰ ਹੱਥ ਵਿਚ ਫੜੇ ਸਨ ਭਵਨ ਦੇ ਸੱਜੇ
ਖੂੰਜਿਓਂ ਲੈ ਕੇ ਭਵਨ ਦੇ ਖੱਬੇ ਖੂੰਜੇ ਤਾਈਂ ਜਗਵੇਦੀ
ਤੇ ਭਵਨ ਦੇ ਲਾਂਭੇ ਲਾਂਭੇ ਪਾਤਸ਼ਾਹ ਦੇ ਦੁਆਲੇ ਖੜਾ
੧੧ ਕਰ ਦਿੱਤਾ ○ ਤਦ ਉਨ੍ਹਾਂ ਨੇ ਪਾਤਸ਼ਾਹ ਦੇ ਪੁੱਤ੍ਰ ਨੂੰ
ਬਾਹਰ ਲਿਆ ਕੇ ਉਹ ਦੇ ਉੱਤੇ ਮੁਕਟ ਰੱਖਿਆ ਅਰ
ਸਾਖੀ ਨਾਮਾ ਵੀ ਦਿੱਤਾ ਸੋ ਉਨ੍ਹਾਂ ਨੇ ਉਹ ਨੂੰ ਪਾਤਸ਼ਾਹ
ਬਣਾਇਆ ਅਰ ਯਹੋਯਾਦਾ ਤੇ ਉਹ ਦੇ ਪੁੱਤ੍ਰਾਂ ਨੇ ਉਹ

ਨੂੰ ਮਸਹ ਕੀਤਾ ਅਤੇ ਉਨ੍ਹਾਂ ਨੇ ਆਖਿਆ, ਪਾਤਸ਼ਾਹ
ਜੀਉਂਦਾ ਰਹੇ ! ॥
੧੨ ਜਦ ਅਥਲਯਾਹ ਨੇ ਲੋਕਾਂ ਦਾ ਰੌਲਾ ਸੁਣਿਆ
ਜੋ ਦੌੜ ਦੌੜ ਕੇ ਪਾਤਸ਼ਾਹ ਦੀ ਉਪਮਾ ਕਰ ਰਹੇ ਸਨ
ਤਾਂ ਉਹ ਯਹੋਵਾਹ ਦੇ ਭਵਨ ਵਿੱਚ ਲੋਕਾਂ ਦੇ ਕੋਲ
੧੩ ਆਈ ੦ ਜਦ ਨਿਗਾਹ ਕੀਤੀ ਤਾਂ ਵੇਖੋ, ਪਾਤਸ਼ਾਹ
ਆਪਣੇ ਥੰਮ੍ਹ ਦੇ ਕੋਲ ਫਾਟਕ ਵੱਲ ਖਲੋਤਾ ਸੀ ਅਰ
ਸਰਦਾਰ ਤੇ ਤੁਰ੍ਹੀ ਵਜਾਉਣ ਵਾਲੇ ਪਾਤਸ਼ਾਹ ਦੇ ਕੋਲ
ਸਨ ਅਰ ਦੇਸ ਦੇ ਸਾਰੇ ਲੋਕ ਖੁਸ਼ੀਆਂ ਮਨਾਉਂਦੇ
ਅਰ ਤੁਰ੍ਹੀਆਂ ਵਜਾਉਂਦੇ ਸਨ ਅਤੇ ਗਾਉਣ ਵਾਲੇ
ਵਾਜਿਆਂ ਨਾਲ ਉਪਮਾ ਕਰਨ ਵਿੱਚ ਅਗਵਾਈ ਕਰਦੇ
ਸਨ ਸੋ ਅਥਲਯਾਹ ਨੇ ਆਪਣੇ ਲੀੜੇ ਪਾੜੇ ਅਰ
੧੪ ਉੱਚੀ ਦਿੱਤੀ ਬੋਲੀ, ਗਦਰ ਵੇ ਗਦਰ ! ੦ ਤਦ
ਯਹੋਯਾਦਾ ਜਾਜਕ ਨੇ ਸੌ ਸੌ ਦੇ ਸਰਦਾਰਾਂ ਨੂੰ ਜੋ ਫੌਜ ਦੇ
ਹਾਕਮ ਸਨ ਆਗਿਆ ਦਿੱਤੀ ਕਿ ਉਹ ਨੂੰ ਪਾਲਾਂ ਦੇ
ਵਿੱਚਕਾਰੋਂ ਲੈ ਜਾਓ ਤੇ ਜੋ ਕੋਈ ਉਹ ਦੇ ਪਿੱਛੇ ਆਵੇ
ਉਹ ਤਲਵਾਰ ਨਾਲ ਵੱਢਿਆ ਜਾਵੇ ਕਿਉਂ ਜੋ ਜਾਜਕ
ਨੇ ਆਖਿਆ, ਉਹ ਨੂੰ ਯਹੋਵਾਹ ਦੇ ਭਵਨ ਵਿੱਚ ਨਾ
੧੫ ਮਾਰੋ ੦ ਸੋ ਉਨ੍ਹਾਂ ਨੇ ਉਹ ਦੇ ਉੱਤੇ ਹੱਥ ਪਾਏ ਅਤੇ
ਜਦ ਉਹ ਪਾਤਸ਼ਾਹ ਦੇ ਮਹਿਲ ਦੇ ਘੋੜਿਆਂ ਦੇ
ਫਾਟਕ ਕੋਲ ਆਈ ਤਾਂ ਉਨ੍ਹਾਂ ਨੇ ਉਹ ਨੂੰ ਉੱਥੇ ਮਾਰ
ਦਿੱਤਾ ॥
੧੬ ਫੇਰ ਯਹੋਯਾਦਾ ਨੇ ਆਪਣੇ ਅਤੇ ਸਾਰੇ ਲੋਕਾਂ
ਅਤੇ ਪਾਤਸ਼ਾਹ ਦੇ ਵਿਚਕਾਰ ਨੇਮ ਬੰਨ੍ਹਿਆ ਕਿ ਓਹ
੧੭ ਯਹੋਵਾਹ ਦੀ ਪਰਜਾ ਹੋਣ ੦ ਅਤੇ ਸਾਰੇ ਲੋਕ
ਬਆਲ ਦੇ ਮੰਦਰ ਵਿੱਚ ਵੜ ਗਏ ਅਰ ਉਸ ਨੂੰ
ਢਾਹ ਦਿੱਤਾ ਅਤੇ ਉਹ ਦੀਆਂ ਜਗਵੇਦੀਆਂ ਤੇ
ਮੂਰਤਾਂ ਨੂੰ ਉੱਕਾ ਹੀ ਚਕਨਾ ਚੂਰ ਕਰ ਛੱਡਿਆ ਅਰ
ਬਆਲ ਦੇ ਪੁਜਾਰੀ ਮੱਤਾਨ ਨੂੰ ਉਨ੍ਹਾਂ ਨੇ ਜਗਵੇਦੀਆਂ
੧੮ ਦੇ ਅੱਗੇ ਮਾਰ ਛੱਡਿਆ ੦ ਅਤੇ ਯਹੋਯਾਦਾ ਨੇ
ਯਹੋਵਾਹ ਦੇ ਭਵਨ ਦੇ ਹਾਕਮਾਂ ਨੂੰ ਜਾਜਕਾਂ ਤੇ
ਲੇਵੀਆਂ ਦੇ ਹੱਥ ਹੇਠ ਜਿਨ੍ਹਾਂ ਨੂੰ ਦਾਊਦ ਨੇ ਯਹੋਵਾਹ
ਦੇ ਭਵਨ ਉੱਤੇ ਵੰਡ ਦਿੱਤਾ ਸੀ ਥਾਪਿਆ ਕਿ ਓਹ
ਯਹੋਵਾਹ ਦੀਆਂ ਹੋਮ ਬਲੀਆਂ ਅਨੰਦਤਾਈ ਤੇ
ਗਾਉਣੇ ਦੇ ਨਾਲ ਦਾਊਦ ਦੇ ਹੁਕਮ ਅਨੁਸਾਰ
ਚੜ੍ਹਾਉਣ ਜਿਵੇਂ ਮੂਸਾ ਦੀ ਬਿਵਸਥਾ ਵਿੱਚ ਲਿਖਿਆ
੧੯ ਹੋਇਆ ਹੈ ੦ ਅਤੇ ਉਸ ਨੇ ਯਹੋਵਾਹ ਦੇ ਭਵਨ
ਦੇ ਫਾਟਕਾਂ ਉੱਤੇ ਦਰਬਾਨ ਰੱਖੇ ਤਾਂ ਜੋ ਕੋਈ ਜਣਾ
੨੦ ਜੋ ਕਿਸੇ ਗੱਲ ਵਿੱਚ ਅਸ਼ੁੱਧ ਹੋਵੇ ਵੜੇ ਨਾ ੦ ਅਤੇ
ਉਸ ਨੇ ਸੌ ਸੌ ਦੇ ਸਰਦਾਰਾਂ ਅਰ ਸ਼ਰੀਫਾਂ ਅਰ
ਲੋਕਾਂ ਦੇ ਹਾਕਮਾਂ ਅਰ ਦੇਸ ਦੇ ਸਾਰੇ ਲੋਕਾਂ ਨੂੰ
ਲਿਆ ਅਰ ਪਾਤਸ਼ਾਹ ਨੂੰ ਯਹੋਵਾਹ ਦੇ ਭਵਨ
ਤੋਂ ਉਤਾਰ ਲਿਆਏ ਅਤੇ ਓਹ ਉੱਚੇ ਫਾਟਕ ਦੇ
ਰਾਹ ਪਾਤਸ਼ਾਹ ਦੇ ਮਹਿਲ ਵਿੱਚ ਆਏ ਅਤੇ ਉਨ੍ਹਾਂ ਨੇ
ਪਾਤਸ਼ਾਹ ਨੂੰ ਰਾਜ ਗੱਦੀ ਉੱਤੇ ਬਿਰਾਜਮਾਨ ਕੀਤਾ ੦
੨੧ ਅਤੇ ਦੇਸ ਦਿਆਂ ਸਾਰਿਆਂ ਲੋਕਾਂ ਨੇ ਖੁਸ਼ੀ ਮਨਾਈ
ਅਰ ਸ਼ਹਿਰ ਵਿੱਚ ਅਮਨ ਸੀ । ਸੋ ਉਨ੍ਹਾਂ ਨੇ
ਅਥਲਯਾਹ ਨੂੰ ਤਲਵਾਰ ਨਾਲ ਵੱਢ ਸੁੱਟਿਆ ॥

## ਹੈਕਲ ਦੀ ਮੁਰੰਮਤ

੨੪ ਯੋਆਸ਼ ਸੱਤਾਂ ਵਰਿਹਾਂ ਦਾ ਸੀ ਜਦ ਉਹ ਰਾਜ
ਕਰਨ ਲੱਗਾ । ਉਸ ਨੇ ਚਾਲੀ ਵਰਹੇ ਯਰੂਸ਼ਲਮ
ਵਿੱਚ ਰਾਜ ਕੀਤਾ ਅਤੇ ਉਸ ਦੀ ਮਾਤਾ ਦਾ ਨਾਉਂ
੨ ਸਿਬਯਾਹ ਸੀ ਜੋ ਬਏਰਸ਼ਬਾ ਦੀ ਸੀ ੦ ਅਤੇ ਯੋਆਸ਼
ਯਹੋਯਾਦਾ ਜਾਜਕ ਦੇ ਜੀਵਨ ਵਿੱਚ ਉਹੀ ਕਰਦਾ
ਰਿਹਾ ਜੋ ਯਹੋਵਾਹ ਦੀ ਨਿਗਾਹ ਵਿੱਚ ਠੀਕ ਸੀ ੦
੩ ਯਹੋਯਾਦਾ ਨੇ ਉਸ ਨੂੰ ਦੋ ਇਸਤ੍ਰੀਆਂ ਵਿਆਹ
ਦਿੱਤੀਆਂ ਅਤੇ ਉਨ੍ਹਾਂ ਦੇ ਪੁੱਤ੍ਰ ਤੇ ਧੀਆਂ ਜੰਮੀਆਂ ੦
੪ ਇਸ ਦੇ ਮਗਰੋਂ ਐਉਂ ਹੋਇਆ ਕਿ ਯੋਆਸ਼ ਨੇ
ਯਹੋਵਾਹ ਦੇ ਭਵਨ ਦੀ ਮੁਰੰਮਤ ਕਰਨ ਦੀ ਮਨਸ਼ਾ
੫ ਕੀਤੀ ੦ ਸੋ ਉਸ ਨੇ ਜਾਜਕਾਂ ਅਤੇ ਲੇਵੀਆਂ ਨੂੰ
ਇਕੱਠਾ ਕੀਤਾ ਅਤੇ ਉਨ੍ਹਾਂ ਨੂੰ ਆਖਿਆ ਕਿ ਯਹੂਦਾਹ
ਦੇ ਸ਼ਹਿਰਾਂ ਵਿੱਚ ਜਾ ਜਾ ਕੇ ਸਾਰੇ ਇਸਰਾਏਲ ਪਾਸੋਂ
ਹਰ ਸਾਲ ਆਪਣੇ ਪਰਮੇਸ਼ੁਰ ਦੇ ਭਵਨ ਦੀ ਮੁਰੰਮਤ
ਲਈ ਚਾਂਦੀ ਇਕੱਠੀ ਕਰਿਆ ਕਰੋ ਅਤੇ ਇਸ ਕੰਮ
ਵਿੱਚ ਤੁਸਾਂ ਛੇਤੀ ਕਰਨੀ ਤਾਂ ਵੀ ਲੇਵੀਆਂ ਨੇ ਕੁਝ
੬ ਛੇਤੀ ਨਾ ਕੀਤੀ ੦ ਤਦ ਪਾਤਸ਼ਾਹ ਨੇ ਯਹੋਯਾਦਾ
ਪਰਧਾਨ ਨੂੰ ਬੁਲਾ ਕੇ ਉਸ ਨੂੰ ਆਖਿਆ ਕਿ ਤੂੰ
ਲੇਵੀਆਂ ਕੋਲੋਂ ਕਿਉਂ ਮੰਗ ਨਹੀਂ ਕੀਤੀ ਕਿ ਓਹ
ਸਾਖੀ ਦੇ ਤੰਬੂ ਲਈ ਯਹੂਦਾਹ ਅਤੇ ਯਰੂਸ਼ਲਮ
ਤੋਂ ਇਸਰਾਏਲ ਦੀ ਸਭਾ ਉੱਤੇ ਯਹੋਵਾਹ ਦੇ ਦਾਸ
੭ ਮੂਸਾ ਦਾ ਮਸੂਲ ਲਿਆਇਆ ਕਰਨ ? ੦ ਕਿਉਂ ਜੋ

ਉਸ ਦੁਸ਼ਟ ਤੀਵੀਂ ਅਥਲਯਾਹ ਦੇ ਪੁੱਤ੍ਰਾਂ ਨੇ ਪਰਮੇਸ਼ੁਰ
ਦੇ ਭਵਨ ਵਿੱਚ ਮੋਘ ਕਰ ਦਿੱਤੇ ਸਨ ਅਤੇ ਯਹੋਵਾਹ
ਦੇ ਭਵਨ ਦੀਆਂ ਸਾਰੀਆਂ ਨਜ਼ਰ ਕੀਤੀਆਂ ਹੋਈਆਂ
ਚੀਜ਼ਾਂ ਵੀ ਉਨ੍ਹਾਂ ਨੇ ਬਆਲਾਂ ਲਈ ਦੇ ਦਿੱਤੀਆਂ
੮ ਸਨ ੦ ਸੋ ਪਾਤਸ਼ਾਹ ਨੇ ਹੁਕਮ ਦਿੱਤਾ ਅਤੇ ਉਨ੍ਹਾਂ
ਨੇ ਇੱਕ ਸੰਦੂਕ ਬਣਾ ਕੇ ਉਹ ਨੂੰ ਯਹੋਵਾਹ ਦੇ ਭਵਨ ਦੇ
੯ ਦਰਵੱਜੇ ਉੱਤੇ ਬਾਹਰ ਰੱਖ ਦਿੱਤਾ ੦ ਅਤੇ ਯਹੂਦਾਹ
ਅਰ ਯਰੂਸ਼ਲਮ ਵਿੱਚ ਡੌਂਡੀ ਪਿਟਾਈ ਕਿ ਲੋਕੀ ਉਹ
ਮਸੂਲ ਜਿਹੜਾ ਪਰਮੇਸ਼ੁਰ ਦੇ ਦਾਸ ਮੂਸਾ ਨੇ ਉਜਾੜ
ਵਿੱਚ ਇਸਰਾਏਲ ਉੱਤੇ ਲਗਾਇਆ ਸੀ ਯਹੋਵਾਹ ਦੇ
੧੦ ਲਈ ਲਿਆਉਣ ੦ ਤਾਂ ਸਾਰੇ ਸਰਦਾਰ ਅਤੇ ਸਾਰੇ
ਲੋਕੀ ਖੁਸ਼ ਹੋਏ ਅਤੇ ਲਿਆ ਕੇ ਉਸ ਸੰਦੂਕ
ਵਿੱਚ ਪਾਉਂਦੇ ਰਹੇ ਜਦ ਤੀਕ ਏਹ ਕੰਮ ਪੂਰਾ ਨਾ
੧੧ ਕਰ ਲਿਆ ੦ ਜਦ ਸੰਦੂਕ ਲੇਵੀਆਂ ਦੇ ਹੱਥੀਂ
ਪਾਤਸ਼ਾਹ ਦੇ ਕਾਰਿੰਦਿਆਂ ਦੇ ਕੋਲ ਪੁੱਜਿਆ ਅਤੇ
ਉਨ੍ਹਾਂ ਨੇ ਵੇਖਿਆ ਕਿ ਏਸ ਵਿੱਚ ਬਹੁਤ ਰੋਕੜੀ ਹੈ ਤਾਂ
ਪਾਤਸ਼ਾਹ ਦੇ ਲਿਖਾਰੀ ਅਤੇ ਪਰਧਾਨ ਜਾਜਕ ਦੇ
ਅਫ਼ਸਰ ਨੇ ਆ ਕੇ ਸੰਦੂਕ ਨੂੰ ਖਾਲੀ ਕੀਤਾ ਅਤੇ ਉਹ
ਨੂੰ ਫੇਰ ਉਸ ਦੇ ਥਾਂ ਤੇ ਰਖਵਾ ਦਿੱਤਾ ਅਤੇ ਨਿਤ ਏਸੇ
ਤਰਾਂ ਕਰ ਕੇ ਉਨ੍ਹਾਂ ਨੇ ਬਹੁਤ ਸਾਰੀ ਰੋਕੜੀ ਇਕੱਠੀ ਕਰ
੧੨ ਲਈ ੦ ਫੇਰ ਪਾਤਸ਼ਾਹ ਅਤੇ ਯਹੋਯਾਦਾ ਨੇ ਉਹ
ਉਨ੍ਹਾਂ ਨੂੰ ਦੇ ਦਿੱਤੀ ਜਿਹੜੇ ਯਹੋਵਾਹ ਦੇ ਭਵਨ ਦੀ
ਉਪਾਸਨਾ ਦੇ ਕੰਮ ਉੱਤੇ ਮੁਕੱਰਰ ਸਨ ਅਤੇ ਉਨ੍ਹਾਂ ਨੇ
ਰਾਜਾਂ ਅਰ ਤਰਖਾਣਾਂ ਨੂੰ ਯਹੋਵਾਹ ਦੇ ਭਵਨ ਨੂੰ ਠੀਕ
ਕਰਨ ਲਈ ਅਤੇ ਲੋਹਾਰਾਂ ਅਰ ਠਠੇਰਿਆਂ ਨੂੰ
ਵੀ ਯਹੋਵਾਹ ਦੇ ਭਵਨ ਦੀ ਮੁਰੰਮਤ ਲਈ ਮਜੂਰੀ
੧੩ ਉੱਤੇ ਰੱਖਿਆ ੦ ਸੋ ਕਾਰੀਗਰ ਲੱਗ ਗਏ ਅਤੇ ਕੰਮ
ਉਨ੍ਹਾਂ ਦੇ ਹੱਥੀਂ ਪੂਰਾ ਹੁੰਦਾ ਗਿਆ ਅਤੇ ਉਨ੍ਹਾਂ
ਨੇ ਪਰਮੇਸ਼ੁਰ ਦੇ ਭਵਨ ਨੂੰ ਉਸ ਦੀ ਪਹਿਲੀ ਹਾਲਤ
੧੪ ਉੱਤੇ ਕਰ ਕੇ ਉਹ ਨੂੰ ਪੱਕਾ ਕਰ ਦਿੱਤਾ ੦ ਜਦ ਉਹ
ਨੂੰ ਮੁਕਾ ਚੁੱਕੇ ਤਾਂ ਬਾਕੀ ਦੀ ਚਾਂਦੀ ਪਾਤਸ਼ਾਹ ਅਤੇ
ਯਹੋਯਾਦਾ ਦੇ ਕੋਲ ਲੈ ਆਏ ਜਿਸ ਦੇ ਨਾਲ
ਯਹੋਵਾਹ ਦੇ ਭਵਨ ਲਈ ਭਾਂਡੇ ਅਰਥਾਤ ਸੇਵਾ ਅਤੇ
ਬਲੀ ਚੜ੍ਹਾਉਣ ਦੇ ਭਾਂਡੇ ਅਤੇ ਕੌਲੀਆਂ ਅਤੇ ਸੋਨੇ
ਅਰ ਚਾਂਦੀ ਦੇ ਭਾਂਡੇ ਬਣੇ ਅਤੇ ਓਹ ਯਹੋਯਾਦਾ ਦੇ
ਸਾਰੇ ਦਿਨਾਂ ਤੀਕ ਲਗਾਤਾਰ ਯਹੋਵਾਹ ਦੇ ਭਵਨ
ਵਿੱਚ ਹੋਮ ਦੀਆਂ ਬਲੀਆਂ ਚੜ੍ਹਾਉਂਦੇ ਰਹੇ ॥
੧੫ ਯਹੋਯਾਦਾ ਬੁੱਢਾ ਤੇ ਸਮਾ ਪੂਰ ਹੋਕੇ ਚਲਾਣਾ ਕਰ
ਗਿਆ ਅਤੇ ਜਿਸ ਵੇਲੇ ਉਹ ਮੋਇਆ ਤਾਂ ਉਹ ਇੱਕ
੧੬ ਸੌ ਤੀਹਾਂ ਵਰਿਹਾਂ ਦਾ ਸੀ ੦ ਉਨ੍ਹਾਂ ਨੇ ਉਹ ਨੂੰ ਦਾਊਦ
ਦੇ ਸ਼ਹਿਰ ਵਿੱਚ ਪਾਤਸ਼ਾਹਾਂ ਦੇ ਵਿੱਚਕਾਰ ਦੱਬਿਆ
ਕਿਉਂ ਜੋ ਉਹ ਨੇ ਇਸਰਾਏਲ ਵਿੱਚ ਅਤੇ ਪਰਮੇਸ਼ੁਰ
ਅਰ ਉਹ ਦੇ ਭਵਨ ਲਈ ਨੇਕੀ ਕੀਤੀ ਸੀ ੦
੧੭ ਯਹੋਯਾਦਾ ਦੇ ਮਰਨ ਦੇ ਮਗਰੋਂ ਯਹੂਦਾਹ ਦੇ
ਸਰਦਾਰਾਂ ਨੇ ਪਾਤਸ਼ਾਹ ਨੂੰ ਮੱਥਾ ਟੇਕਿਆ ਤਾਂ ਪਾਤਸ਼ਾਹ
੧੮ ਨੇ ਉਨ੍ਹਾਂ ਦੀ ਸੁਣੀ ੦ ਤਾਂ ਉਨ੍ਹਾਂ ਨੇ ਯਹੋਵਾਹ ਆਪਣੇ
ਪਿਉ ਦਾਦਿਆਂ ਦੇ ਪਰਮੇਸ਼ੁਰ ਦੇ ਭਵਨ ਨੂੰ ਛੱਡ
ਦਿੱਤਾ ਅਤੇ ਟੁੰਡਾ ਅਰ ਬੁੱਤਾਂ ਦੀ ਪੂਜਾ ਕਰਨ ਲੱਗ
ਪਏ ਤਾਂ ਉਨ੍ਹਾਂ ਦੀ ਏਸ ਭੁੱਲ ਦੇ ਕਾਰਨ ਯਹੂਦਾਹ
੧੯ ਅਤੇ ਯਰੂਸ਼ਲਮ ਉੱਤੇ ਕਹਿਰ ਆ ਪਿਆ ੦ ਤਾਂ ਵੀ
ਯਹੋਵਾਹ ਨੇ ਉਨ੍ਹਾਂ ਦੇ ਕੋਲ ਨਬੀਆਂ ਨੂੰ ਘੱਲਿਆ ਤਾਂ
ਜੋ ਓਹ ਉਨ੍ਹਾਂ ਨੂੰ ਉਸ ਵੱਲ ਮੋੜ ਲਿਆਉਣ ਅਤੇ
ਓਹ ਉਨ੍ਹਾਂ ਨੂੰ ਚਿਤਾਵਨੀ ਦਿੰਦੇ ਰਹੇ ਪਰ ਉਨ੍ਹਾਂ ਨੇ ਕੰਨ
੨੦ ਨਾ ਲਾਇਆ ੦ ਤਦ ਪਰਮੇਸ਼ੁਰ ਦਾ ਆਤਮਾ
ਯਹੋਯਾਦਾ ਜਾਜਕ ਦੇ ਪੁੱਤ੍ਰ ਜ਼ਕਰਯਾਹ ਉੱਤੇ
ਉਤਰਿਆ । ਉਹ ਲੋਕਾਂ ਤੋਂ ਉੱਚੇ ਥਾਂ ਉੱਤੇ ਖਲੋ ਕੇ
ਆਖਣ ਲੱਗਾ ਕਿ ਪਰਮੇਸ਼ੁਰ ਐਉਂ ਫ਼ਰਮਾਉਂਦਾ ਹੈ
ਕਿ ਤੁਸੀਂ ਕਿਉਂ ਯਹੋਵਾਹ ਦੇ ਹੁਕਮਾਂ ਦੀ ਉਲੰਘਣਾ
ਕਰਦੇ ਹੋ ਐਉਂ ਤੁਸੀਂ ਸਫਲ ਨਹੀਂ ਹੋ ਸੱਕਦੇ ?
ਕਿਉਂ ਜੋ ਤੁਸਾਂ ਯਹੋਵਾਹ ਨੂੰ ਛੱਡ ਦਿੱਤਾ ਹੈ, ਉਸ ਨੇ
੨੧ ਵੀ ਤੁਹਾਨੂੰ ਛੱਡ ਦਿੱਤਾ ਹੈ ੦ ਤਦ ਉਨ੍ਹਾਂ ਨੇ ਉਸ
ਦੇ ਵਿਰੁੱਧ ਮਤਾ ਪਕਾਇਆ ਅਤੇ ਪਾਤਸ਼ਾਹ ਦੇ
ਹੁਕਮ ਨਾਲ ਉਹ ਨੂੰ ਯਹੋਵਾਹ ਦੇ ਭਵਨ ਵਿੱਚ
੨੨ ਪੱਥਰਾਂ ਨਾਲ ਮਾਰ ਸੁੱਟਿਆ ੦ ਅਤੇ ਯੋਆਸ਼
ਪਾਤਸ਼ਾਹ ਨੇ ਉਸ ਦੇ ਪਿਤਾ ਯਹੋਯਾਦਾ ਦੇ ਪਰਉਪਕਾਰ
ਨੂੰ ਜੋ ਉਹ ਨੇ ਉਸ ਉੱਤੇ ਕੀਤਾ ਸੀ ਯਾਦ ਨਾ
ਰੱਖਿਆ ਸਗੋਂ ਉਹ ਦੇ ਪੁੱਤ੍ਰ ਨੂੰ ਮਾਰ ਦਿੱਤਾ । ਉਸ
ਨੇ ਮਰਨ ਦੇ ਵੇਲੇ ਆਖਿਆ, ਯਹੋਵਾਹ ਏਸ ਨੂੰ ਵੇਖੇ
ਅਤੇ ਬਦਲਾ ਲਵੇ ! ॥
੨੩ ਐਉਂ ਹੋਇਆ ਕਿ ਉਸ ਵਰਹੇ ਦੇ ਅੰਤ ਵਿੱਚ
ਅਰਾਮੀਆਂ ਦੀ ਫ਼ੌਜ ਨੇ ਉਸ ਉੱਤੇ ਚੜ੍ਹਾਈ ਕਰ

ਦਿੱਤੀ ਅਤੇ ਯਹੂਦਾਹ ਅਰ ਯਰੂਸ਼ਲਮ ਵਿੱਚ ਆ ਕੇ
ਉੱਮਤ ਦੇ ਸਾਰੇ ਸਰਦਾਰਾਂ ਨੂੰ ਲੋਕਾਂ ਵਿੱਚੋਂ ਮਾਰ
ਦਿੱਤਾ ਅਤੇ ਉਨ੍ਹਾਂ ਦਾ ਸਾਰਾ ਮਾਲ ਲੁੱਟ ਕੇ ਦੰਮਿਸ਼ਕ
੨੪ ਦੇ ਰਾਜਾ ਦੇ ਕੋਲ ਭੇਜ ਦਿੱਤਾ ੦ ਕਿਉਂ ਜੋ ਅਰਾਮ
ਦੀ ਫੌਜ ਵਿੱਚੋਂ ਇੱਕ ਛੋਟਾ ਜੱਥਾ ਹੀ ਆਇਆ ਸੀ
ਤਾਂ ਵੀ ਯਹੋਵਾਹ ਨੇ ਏਹ ਵੱਡੀ ਫੌਜ ਉਨ੍ਹਾਂ ਦੇ ਪਾਸੋਂ
ਹਰਾ ਦਿੱਤੀ ਏਸ ਲਈ ਕਿ ਉਨ੍ਹਾਂ ਨੇ ਯਹੋਵਾਹ
ਆਪਣੇ ਪਿਉ ਦਾਦਿਆਂ ਦੇ ਪਰਮੇਸ਼ੁਰ ਨੂੰ ਛੱਡ ਦਿੱਤਾ
ਸੀ ਸੋ ਉਨ੍ਹਾਂ ਨੇ ਯੋਆਸ਼ ਨੂੰ ਉਹ ਦੀ ਕੀਤੀ ਦਾ
੨੫ ਬਦਲਾ ਦਿੱਤਾ ੦ ਅਤੇ ਜਦ ਓਹ ਉਸ ਦੇ ਕੋਲੋਂ ਮੁੜ
ਗਏ ਕਿਉਂ ਜੋ ਉਨ੍ਹਾਂ ਨੇ ਉਸ ਨੂੰ ਵੱਡੀਆਂ ਬੀਮਾਰੀਆਂ
ਵਿੱਚ ਰੋਗੀ ਛੱਡਿਆ ਤਾਂ ਉਸ ਦੇ ਨੌਕਰਾਂ ਨੇ ਯਹੋਯਾਦਾ
ਜਾਜਕ ਦੇ ਪੁੱਤ੍ਰਾਂ ਦੇ ਖ਼ੂਨ ਦੇ ਕਾਰਨ ਉਹ ਦੇ ਵਿਰੁੱਧ
ਮਤਾ ਪਕਾਇਆ ਅਤੇ ਉਸ ਨੂੰ ਉਸ ਦੇ ਬਿਸਤਰੇ
ਉੱਤੇ ਕਤਲ ਕੀਤਾ ਤਾਂ ਉਹ ਮਰ ਗਿਆ ਅਤੇ ਉਨ੍ਹਾਂ
ਨੇ ਉਸ ਨੂੰ ਦਾਊਦ ਦੇ ਸ਼ਹਿਰ ਵਿੱਚ ਤਾਂ ਦੱਬਿਆ ਪਰ
੨੬ ਪਾਤਸ਼ਾਹਾਂ ਦੀਆਂ ਕਬਰਾਂ ਵਿੱਚ ਨਾ ਦੱਬਿਆ ੦ ਅਤੇ
ਉਹ ਦੇ ਵਿਰੁੱਧ ਮਤਾ ਪਕਾਉਣ ਵਾਲੇ ਏਹ ਹਨ,—
ਅੰਮੋਨਣ ਸ਼ਿਮਆਥ ਦਾ ਪੁੱਤ੍ਰ ਜ਼ਾਬਾਦ, ਮੋਆਬਣ
੨੭ ਸ਼ਿਮਰੀਥ ਦਾ ਪੁੱਤ੍ਰ ਯਹੋਜ਼ਾਬਾਦ ੦ ਹੁਣ ਰਹੇ ਉਹ ਦੇ
ਪੁੱਤ੍ਰ ਅਤੇ ਓਹ ਵੱਡੇ ਭਾਰ ਜਿਹੜੇ ਉਸ ਉੱਤੇ ਰੱਖੇ
ਗਏ ਅਤੇ ਪਰਮੇਸ਼ੁਰ ਦੇ ਭਵਨ ਦਾ ਦੂਜੀ ਵਾਰ
ਬਣਾਉਣਾ, ਸੋ ਵੇਖੋ, ਏਹ ਸਭ ਕੁੱਝ ਪਾਤਸ਼ਾਹਾਂ
ਦੇ ਇਤਹਾਸ ਦੀ ਪੋਥੀ ਵਿੱਚ ਲਿਖਿਆ ਹੈ ਅਤੇ ਉਸ
ਦਾ ਪੁੱਤ੍ਰ ਅਮਸਯਾਹ ਉਸ ਦੇ ਥਾਂ ਰਾਜ ਕਰਨ
ਲੱਗਾ ॥

## ੨੫ ਅਮਸਯਾਹ ਦਾ ਰਾਜ, ਪਹਿਲਾਂ ਚੰਗਾ ਫੇਰ ਬੁਰਾ

ਅਮਸਯਾਹ ਪੰਝੀਆਂ ਵਰਿਹਾਂ ਦਾ ਸੀ ਜਦੋਂ ਉਹ
ਰਾਜ ਕਰਨ ਲੱਗਾ ਅਤੇ ਉਹ ਨੇ ਉਨੱਤੀ ਵਰਹੇ
ਯਰੂਸ਼ਲਮ ਵਿੱਚ ਰਾਜ ਕੀਤਾ। ਉਹ ਦੀ ਮਾਤਾ ਦਾ ਨਾਉਂ
੨ ਯਹੋਅੱਦਾਨ ਸੀ ਜੋ ਯਰੂਸ਼ਲਮ ਦੀ ਸੀ ੦ ਅਤੇ ਉਸ
ਨੇ ਉਹੀ ਕੀਤਾ ਜੋ ਯਹੋਵਾਹ ਦੀ ਨਿਗਾਹ ਵਿੱਚ ਚੰਗਾ
੩ ਸੀ ਪਰ ਪੂਰੇ ਦਿਲ ਨਾਲ ਨਹੀਂ ੦ ਜਦੋਂ ਉਹ ਦਾ
ਰਾਜ ਪੱਕਾ ਹੋ ਗਿਆ ਤਾਂ ਉਹ ਨੇ ਆਪਣੇ ਉਨ੍ਹਾਂ
ਟਹਿਲੂਆਂ ਨੂੰ ਜਿਨ੍ਹਾਂ ਨੇ ਉਹ ਦੇ ਪਿਤਾ ਪਾਤਸ਼ਾਹ ਨੂੰ
੪ ਮਾਰਿਆ ਸੀ ਮਾਰ ਛੱਡਿਆ ੦ ਪਰ ਉਨ੍ਹਾਂ ਦੇ ਪੁੱਤ੍ਰਾਂ
ਨੂੰ ਉਹ ਨੇ ਨਾ ਮਾਰਿਆ ਕਿਉਂ ਜੋ ਮੂਸਾ ਦੀ
ਬਿਵਸਥਾ ਦੀ ਪੋਥੀ ਵਿੱਚ ਜਿਵੇਂ ਯਹੋਵਾਹ ਨੇ ਹੁਕਮ
ਦਿੱਤਾ ਹੈ ਐਉਂ ਲਿਖਿਆ ਹੈ ਕਿ ਪੁੱਤ੍ਰਾਂ ਦੇ ਬਦਲੇ
ਪਿਉ ਨਾ ਮਾਰੇ ਜਾਣ, ਨਾ ਪੇਵਾਂ ਦੇ ਬਦਲੇ ਪੁੱਤ੍ਰ
ਮਾਰੇ ਜਾਣ ਪਰ ਹਰ ਆਦਮੀ ਆਪਣੇ ਹੀ ਪਾਪ ਦੇ
ਕਾਰਨ ਮਾਰਿਆ ਜਾਵੇ ॥
੫ ਇਸ ਤੋਂ ਬਿਨਾ ਅਮਸਯਾਹ ਨੇ ਯਹੂਦਾਹ ਨੂੰ
ਇਕੱਠਾ ਕੀਤਾ ਅਤੇ ਉਨ੍ਹਾਂ ਨੂੰ ਉਨ੍ਹਾਂ ਦੇ ਪਿਤ੍ਰਾਂ ਦੇ
ਘਰਾਣਿਆਂ ਅਨੁਸਾਰ ਸਾਰੇ ਯਹੂਦਾਹ ਤੇ ਬਿਨਯਾਮੀਨ
ਵਿੱਚ ਹਜ਼ਾਰ ਹਜ਼ਾਰ ਤੇ ਸੌ ਸੌ ਦੇ ਸਰਦਾਰਾਂ ਦੇ ਹੇਠਾਂ
ਰੱਖਿਆ ਅਤੇ ਉਨ੍ਹਾਂ ਵਿੱਚੋਂ ਜਿਨ੍ਹਾਂ ਦੀ ਉਮਰ ਵੀਹ
ਵਰਿਹਾਂ ਯਾ ਇਸ ਤੋਂ ਉੱਪਰ ਸੀ ਉਨ੍ਹਾਂ ਨੂੰ ਗਿਣਿਆ
ਅਰ ਉਨ੍ਹਾਂ ਵਿੱਚ ਤਿੰਨ ਲੱਖ ਚੋਣਵੇਂ ਜੁਆਨ ਵੇਖੇ
ਜਿਹੜੇ ਜੰਗ ਵਿੱਚ ਜਾਣ ਜੋਗ ਸਨ ਅਤੇ ਬਰਛੀ ਤੇ
੬ ਢਾਲ ਵਰਤ ਸੱਕਦੇ ਸਨ ੦ ਅਤੇ ਉਹ ਨੇ ਸੌ ਕਿਨਤਾਰ
ਚਾਂਦੀ ਦੇ ਕੇ ਇਸਰਾਏਲੀਆਂ ਵਿੱਚੋਂ ਇੱਕ ਲੱਖ
੭ ਸੂਰਬੀਰ ਨੌਕਰ ਰੱਖੇ ੦ ਪਰ ਇੱਕ ਪਰਮੇਸ਼ੁਰ ਦੇ ਜਨ
ਨੇ ਉਹ ਦੇ ਕੋਲ ਆਣ ਕੇ ਆਖਿਆ ਕਿ ਹੇ ਪਾਤਸ਼ਾਹ,
ਤੁਹਾਡੇ ਨਾਲ ਇਸਰਾਏਲੀਆਂ ਦੀ ਸੈਨਾ ਨਾ ਜਾਵੇ
ਕਿਉਂ ਜੋ ਯਹੋਵਾਹ ਇਸਰਾਏਲੀਆਂ ਦੀ ਸਾਰੀ
੮ ਇਫਰਾਈਮ ਵੰਸ ਦੇ ਨਾਲ ਨਹੀਂ ਹੈ ੦ ਪਰ ਜੇ ਤੁਸੀਂ
ਜਾਣਾ ਹੀ ਚਾਹੁੰਦੇ ਹੋ ਤਾਂ ਜਾਓ ਤੇ ਲੜਾਈ ਲਈ
ਤਕੜੇ ਹੋ। ਯਹੋਵਾਹ ਤੁਹਾਨੂੰ ਵੈਰਿਆਂ ਦੇ ਅੱਗੇ
ਢਾਵੇਗਾ ਕਿਉਂ ਜੋ ਪਰਮੇਸ਼ੁਰ ਵਿੱਚ ਉਠਾਉਣ ਤੇ
੯ ਢਾਹੁਣ ਦੀ ਸ਼ਕਤੀ ਹੈ ੦ ਅਮਸਯਾਹ ਨੇ ਪਰਮੇਸ਼ੁਰ
ਦੇ ਜਨ ਨੂੰ ਆਖਿਆ, ਪਰ ਸੌ ਕਿਨਤਾਰਾਂ ਲਈ ਜੋ ਮੈਂ
ਇਸਰਾਏਲ ਦੀ ਸੈਨਾ ਨੂੰ ਦਿੱਤੇ ਅਸੀਂ ਕੀ ਕਰੀਏ ?
ਉਸ ਪਰਮੇਸ਼ੁਰ ਦੇ ਜਨ ਨੇ ਕਿਹਾ ਕਿ ਯਹੋਵਾਹ ਤੁਹਾਨੂੰ
੧੦ ਉਸ ਨਾਲੋਂ ਬਹੁਤਾ ਦੇ ਸੱਕਦਾ ਹੈ ੦ ਤਦ ਅਮਸਯਾਹ
ਨੇ ਉਸ ਸੈਨਾ ਨੂੰ ਜੋ ਇਫਰਾਈਮ ਵਿੱਚੋਂ ਉਹ ਦੇ ਕੋਲ
ਆਈ ਸੀ ਅੱਡ ਕੀਤਾ ਤਾਂ ਜੋ ਓਹ ਫੇਰ ਆਪਣੇ ਘਰਾਂ
ਨੂੰ ਜਾਣ। ਇਸ ਕਰਕੇ ਉਨ੍ਹਾਂ ਦਾ ਗਰਮ ਯਹੂਦਾਹ
ਉੱਤੇ ਬਹੁਤ ਵਧਿਆ ਅਤੇ ਓਹ ਵੱਡੇ ਗੁੱਸੇ ਵਿੱਚ
੧੧ ਆਪਣੇ ਘਰਾਂ ਨੂੰ ਮੁੜੇ ੦ ਅਤੇ ਅਮਸਯਾਹ ਨੇ ਹੌਸਲਾ

ਕੀਤਾ ਅਤੇ ਆਪਣੇ ਆਦਮੀਆਂ ਨੂੰ ਲੈ ਕੇ ਸ਼ੋਰ ਦੀ
ਵਾਦੀ ਵੱਲ ਗਿਆ ਤੇ ਸੇਈਰ ਵੰਸ ਵਿੱਚੋਂ ਦਸ
੧੨ ਹਜ਼ਾਰ ਨੂੰ ਮਾਰ ਦਿੱਤਾ ੦ ਅਤੇ ਹੋਰ ਦਸ ਹਜ਼ਾਰ
ਨੂੰ ਜਿਉਂਦੀ ਜੀਉਂਦਾ ਫੜ ਕੇ ਲੈ ਗਏ ਅਤੇ ਉਨ੍ਹਾਂ
ਨੂੰ ਇੱਕ ਚਟਾਨ ਦੀ ਚੋਟੀ ਤੇ ਚੜ੍ਹਾਇਆ ਅਤੇ
ਉਸ ਚਟਾਨ ਦੀ ਚੋਟੀ ਉੱਤੋਂ ਉਨ੍ਹਾਂ ਨੂੰ ਥਲੇ ਐਉਂ
ਸੁੱਟ ਦਿੱਤਾ ਕਿ ਸਾਰਿਆਂ ਦੇ ਟੋਟੇ ਟੋਟੇ ਹੋ ਗਏ ੦
੧੩ ਪਰ ਉਸ ਸੈਨਾ ਦੇ ਜੁਆਨ ਜਿਨ੍ਹਾਂ ਨੂੰ ਅਮਸਯਾਹ ਨੇ
ਮੋੜ ਭੇਜਿਆ ਸੀ ਕਿ ਉਹ ਦੇ ਨਾਲ ਲੜਾਈ ਵਿੱਚ
ਨਾ ਜਾਣ ਸਾਮਰਿਯਾ ਤੋਂ ਬੈਤ-ਹੋਰੋਨ ਤੀਕਰ ਯਹੂਦਾਹ
ਦੇ ਸ਼ਹਿਰਾਂ ਤੋਂ ਟੁੱਟ ਪਏ ਅਤੇ ਉਨ੍ਹਾਂ ਵਿੱਚੋਂ ਤਿੰਨ
ਹਜ਼ਾਰਾਂ ਨੂੰ ਮਾਰ ਸੁੱਟਿਆ ਅਤੇ ਬਹੁਤ ਸਾਰਾ ਮਾਲ
ਲੁੱਟ ਲੈ ਗਏ ॥
੧੪ ਜਦੋਂ ਅਮਸਯਾਹ ਅਦੋਮੀਆਂ ਨੂੰ ਮਾਰ ਕੇ ਮੁੜਿਆ
ਤਾਂ ਸੇਈਰੀਆਂ ਦੇ ਦਿਓਤਿਆਂ ਨੂੰ ਲੈਂਦਾ ਆਇਆ
ਅਤੇ ਉਨ੍ਹਾਂ ਨੂੰ ਖੜਾ ਕੀਤਾ ਭਈ ਓਹ ਉਸ ਦੇ
ਦਿਓਤੇ ਹੋਣ ਅਤੇ ਉਸ ਨੇ ਉਨ੍ਹਾਂ ਦੇ ਅੱਗੇ ਮੱਥਾ
੧੫ ਟੇਕਿਆ ਅਤੇ ਉਨ੍ਹਾਂ ਦੇ ਅੱਗੇ ਧੂਪ ਧੁਖਾਈ ੦ ਏਸ
ਲਈ ਯਹੋਵਾਹ ਦਾ ਕ੍ਰੋਧ ਅਮਸਯਾਹ ਤੇ ਭੜਕਿਆ
ਅਤੇ ਉਸ ਨੇ ਇੱਕ ਨਬੀ ਨੂੰ ਉਹ ਦੇ ਕੋਲ ਘੱਲਿਆ
ਜਿਸ ਨੇ ਉਹ ਨੂੰ ਆਖਿਆ ਕਿ ਤੁਸੀਂ ਉਨ੍ਹਾਂ ਲੋਕਾਂ ਦੇ
ਉਨ੍ਹਾਂ ਦਿਓਤਿਆਂ ਦੇ ਅਭਲਾਖੀ ਕਿਉਂ ਹੋਏ ਜਿਨ੍ਹਾਂ
ਨੇ ਆਪਣੇ ਹੀ ਲੋਕਾਂ ਨੂੰ ਤੁਹਾਡੇ ਹੱਥੋਂ ਨਾ
੧੬ ਛੁਡਾਇਆ ? ੦ ਉਹ ਉਸ ਦੇ ਨਾਲ ਗੱਲਾਂ ਕਰਦਾ
ਸੀ ਕਿ ਪਾਤਸ਼ਾਹ ਨੇ ਉਸ ਨੂੰ ਕਿਹਾ, ਕੀ ਅਸਾਂ ਤੈਨੂੰ
ਪਾਤਸ਼ਾਹ ਦਾ ਮੰਤ੍ਰੀ ਬਣਾਇਆ ਹੈ ? ਚੁੱਪ ਰਹੁ—ਤੂੰ
ਕਿਉਂ ਮਾਰ ਖਾਵੇਂ ? ਤਦ ਉਹ ਨਬੀ ਇਹ ਆਖ ਕੇ
ਚੁੱਪ ਹੋ ਗਿਆ ਕਿ ਮੈਂ ਜਾਣਦਾ ਹਾਂ ਕਿ ਪਰਮੇਸ਼ੁਰ ਨੇ
ਤੁਹਾਨੂੰ ਨਾਸ ਕਰਨਾ ਠਾਣਿਆ ਹੈ ਏਸ ਲਈ ਕਿ ਤੁਸਾਂ
ਇਉਂ ਕੀਤਾ ਹੈ ਅਤੇ ਮੇਰੀ ਸਲਾਹ ਨਹੀਂ ਮੰਨੀ ॥
੧੭ ਤਦ ਯਹੂਦਾਹ ਦੇ ਪਾਤਸ਼ਾਹ ਅਮਸਯਾਹ ਨੇ ਸਲਾਹ
ਕਰ ਕੇ ਇਸਰਾਏਲ ਦੇ ਪਾਤਸ਼ਾਹ ਯਹੋਆਸ਼ ਨੂੰ ਜੋ
ਯੇਹੂ ਦਾ ਪੋਤਾ ਅਰ ਯਹੋਆਹਾਜ਼ ਦਾ ਪੁੱਤ੍ਰ ਸੀ ਸੁਨੇਹਾ
ਘੱਲਿਆ ਕਿ ਆ, ਅਸੀਂ ਇੱਕ ਦੂਜੇ ਦੇ ਆਹਮੋ
੧੮ ਸਾਹਮਣੇ ਵੇਖੀਏ ੦ ਤਾਂ ਇਸਰਾਏਲ ਦੇ ਪਾਤਸ਼ਾਹ
ਯਹੋਆਸ਼ ਨੇ ਯਹੂਦਾਹ ਦੇ ਪਾਤਸ਼ਾਹ ਅਮਸਯਾਹ ਨੂੰ
ਇਹ ਸੁਨੇਹਾ ਘੱਲਿਆ ਕਿ ਲਬਾਨੋਨ ਦੇ ਕੰਡਿਆਲੇ
ਨੇ ਲਬਾਨੋਨ ਦੇ ਦਿਆਰ ਨੂੰ ਸੁਨੇਹਾ ਘੱਲਿਆ ਭਈ
ਆਪਣੀ ਧੀ ਨੂੰ ਮੇਰੇ ਪੁੱਤ੍ਰ ਨਾਲ ਵਿਆਹ ਦੇਹ ਅਰ
ਇੱਕ ਜੰਗਲੀ ਜਨੌਰ ਜੋ ਲਬਾਨੋਨ ਵਿੱਚ ਸੀ ਕੋਲੋਂ ਦੀ
੧੯ ਲੰਘਿਆ ਅਰ ਕੰਡਿਆਲੇ ਨੂੰ ਮਿੱਧ ਛੱਡਿਆ ੦ ਤੂੰ
ਕਹਿੰਦਾ ਹੈਂ, ਵੇਖ ਮੈਂ ਅਦੋਮ ਨੂੰ ਮਾਰਿਆ ਹੈ ਅਤੇ
ਤੇਰੇ ਮਨ ਦਾ ਘਮੰਡ ਤੈਨੂੰ ਚੁੱਕਦਾ ਹੈ। ਘਰੇ ਰਹੁ।
ਭਲਾ, ਤੂੰ ਕਿਉਂ ਬਿਪਤਾ ਨੂੰ ਛੇੜੇਂ ਤੇ ਡਿੱਗੇਂ ਅਰ ਤੇਰੇ
ਨਾਲ ਹੀ ਯਹੂਦਾਹ ਵੀ ? ॥
੨੦ ਪਰ ਅਮਸਯਾਹ ਨੇ ਗੌਹ ਨਾ ਕੀਤਾ ਕਿਉਂ ਜੋ ਏਹ
ਪਰਮੇਸ਼ੁਰ ਵੱਲੋਂ ਆਇਆ ਭਈ ਉਹ ਉਨ੍ਹਾਂ ਨੂੰ
ਵੈਰੀਆਂ ਦੇ ਹੱਥ ਵਿੱਚ ਏਸ ਕਾਰਨ ਦੇਵੇ ਕਿ ਓਹ
ਅਦੋਮ ਦਿਆਂ ਦਿਓਤਿਆਂ ਕੋਲੋਂ ਪੁੱਛ ਗਿੱਛ ਕਰਦੇ
੨੧ ਸਨ ੦ ਤਦ ਇਸਰਾਏਲ ਦੇ ਪਾਤਸ਼ਾਹ ਯਹੋਆਸ਼ ਨੇ
ਚੜ੍ਹਾਈ ਕੀਤੀ ਅਰ ਉਹ ਅਤੇ ਯਹੂਦਾਹ ਦਾ
ਪਾਤਸ਼ਾਹ ਅਮਸਯਾਹ ਬੈਤ-ਸ਼ਮਸ਼ ਵਿੱਚ ਜੋ ਯਹੂਦਾਹ
੨੨ ਦਾ ਹੈ ਆਹਮੋ ਸਾਹਮਣੇ ਹੋਏ ੦ ਤਦ ਯਹੂਦਾਹ
ਨੇ ਇਸਰਾਏਲ ਦੇ ਅੱਗੇ ਹਾਰ ਖਾਧੀ ਅਰ ਹਰੇਕ
੨੩ ਆਪਣੇ ਤੰਬੂ ਨੂੰ ਭੱਜਾ ੦ ਇਸਰਾਏਲ ਦੇ ਪਾਤਸ਼ਾਹ
ਯਹੋਆਸ਼ ਨੇ ਯਹੂਦਾਹ ਦੇ ਪਾਤਸ਼ਾਹ ਅਮਸਯਾਹ
ਨੂੰ ਜੋ ਅਹਜ਼ਯਾਹ ਦਾ ਪੋਤਾ ਅਰ ਯਹੋਆਸ਼
ਦਾ ਪੁੱਤ੍ਰ ਸੀ ਬੈਤ-ਸ਼ਮਸ਼ ਵਿੱਚ ਫੜ ਲਿਆ ਅਰ
ਯਰੂਸ਼ਲਮ ਵਿੱਚ ਵੜਿਆ ਅਰ ਯਰੂਸ਼ਲਮ ਦੀ
ਸਫ਼ੀਲ ਇਫ਼ਰਾਈਮ ਦੇ ਫਾਟਕ ਤੋਂ ਲੈਕੇ ਖੂੰਜੇਵਾਲੇ
੨੪ ਫਾਟਕ ਤਾਈਂ ਚਾਰ ਸੌ ਹੱਥ ਢਾਹ ਦਿੱਤੀ ੦ ਅਤੇ
ਉਸ ਨੇ ਸਾਰਾ ਸੋਨਾ ਅਰ ਚਾਂਦੀ ਅਰ ਸਾਰੇ ਭਾਂਡੇ ਜੋ
ਪਰਮੇਸ਼ੁਰ ਦੇ ਭਵਨ ਵਿੱਚ ਓਬੇਦ-ਅਦੋਮ ਦੇ ਕੋਲੋਂ
ਮਿਲੇ ਅਰ ਪਾਤਸ਼ਾਹ ਦੇ ਮਹਿਲ ਦੇ ਖ਼ਜ਼ਾਨੇ ਅਰ
ਬੰਧਕ ਪੁਰਸ਼ਾਂ ਨੂੰ ਨਾਲ ਲੈ ਕੇ ਸਾਮਰਿਯਾ ਨੂੰ
ਮੁੜਿਆ ॥
੨੫ ਯਹੂਦਾਹ ਦਾ ਪਾਤਸ਼ਾਹ ਯੋਆਸ਼ ਦਾ ਪੁੱਤ੍ਰ
ਅਮਸਯਾਹ ਇਸਰਾਏਲ ਦੇ ਪਾਤਸ਼ਾਹ ਯਹੋਆਹਾਜ਼ ਦੇ
ਪੁੱਤ੍ਰ ਯੋਆਸ਼ ਦੇ ਮਰਨ ਦੇ ਪਿੱਛੋਂ ਪੰਦਰਾਂ ਵਰਹੇ
੨੬ ਜੀਉਂਦਾ ਰਿਹਾ ੦ ਅਤੇ ਅਮਸਯਾਹ ਦੇ ਬਾਕੀ ਕੰਮ
ਜੋ ਉਸ ਨੇ ਆਦ ਤੋਂ ਅੰਤ ਤੀਕ ਕੀਤੇ ਕੀ ਓਹ
ਯਹੂਦਾਹ ਤੇ ਇਸਰਾਏਲ ਦੇ ਪਾਤਸ਼ਾਹਾਂ ਦੀ ਪੋਥੀ

੨੭ ਵਿੱਚ ਲਿਖੇ ਨਹੀਂ ਹਨ ? ੦ ਜਦ ਤੋਂ ਅਮਸਯਾਹ
ਯਹੋਵਾਹ ਦੇ ਪਿੱਛੇ ਚੱਲਣ ਤੋਂ ਫਿਰਿਆ ਤਦੋਂ
ਹੀ ਯਰੂਸ਼ਲਮ ਦੇ ਲੋਕਾਂ ਨੇ ਉਸ ਦੇ ਵਿਰੁੱਧ ਮਤਾ
ਪਕਾਇਆ ਸੋ ਉਹ ਲਾਕੀਸ਼ ਨੂੰ ਭੱਜ ਗਿਆ ਪਰ
ਉਨ੍ਹਾਂ ਨੇ ਲਾਕੀਸ਼ ਵਿੱਚ ਉਹ ਦੇ ਪਿੱਛੇ ਆਦਮੀ ਭੇਜ
੨੮ ਕੇ ਉਹ ਨੂੰ ਉੱਥੇ ਕਤਲ ਕੀਤਾ ੦ ਅਤੇ ਓਹ ਉਹ
ਨੂੰ ਘੋੜਿਆਂ ਉੱਤੇ ਲੈ ਆਏ ਅਤੇ ਯਹੂਦਾਹ ਦੇ
ਸ਼ਹਿਰ ਵਿੱਚ ਉਹ ਦੇ ਪਿਉ ਦਾਦਿਆਂ ਦੇ ਨਾਲ ਉਹ
ਨੂੰ ਦੱਬਿਆ ॥

## ੨੬ ਉੱਜ਼ੀਯਾਹ ਦੀਆਂ ਜਿੱਤਾਂ ਅਤੇ ਉਹ ਦਾ ਕੋੜ੍ਹੀ ਹੋਣਾ

ਤਦ ਯਹੂਦਾਹ ਦੇ ਸਾਰੇ ਲੋਕਾਂ ਨੇ ਉੱਜ਼ੀਯਾਹ
ਨੂੰ ਜੋ ਸੋਲਾਂ ਵਰਿਹਾਂ ਦਾ ਸੀ ਉਹ ਦੇ ਪਿਤਾ
੨ ਅਮਸਯਾਹ ਦੇ ਥਾਂ ਪਾਤਸ਼ਾਹ ਬਣਾਇਆ ੦ ਉਸ
ਨੇ ਪਾਤਸ਼ਾਹ ਦੇ ਆਪਣੇ ਪਿਉ ਦਾਦਿਆਂ ਦੇ ਨਾਲ
ਸੌਂ ਜਾਣ ਦੇ ਮਗਰੋਂ ਏਲਥ ਨੂੰ ਬਣਾਇਆ ਤੇ ਉਹ ਨੂੰ
੩ ਯਹੂਦਾਹ ਵਿੱਚ ਫੇਰ ਮਿਲਾ ਦਿੱਤਾ ੦ ਉੱਜ਼ੀਯਾਹ
ਸੋਲਾਂ ਵਰਿਹਾਂ ਦਾ ਸੀ ਜਦੋਂ ਉਹ ਰਾਜ ਕਰਨ ਲੱਗਾ
ਅਰ ਉਹ ਨੇ ਯਰੂਸ਼ਲਮ ਵਿੱਚ ਬਵੰਜਾ ਵਰ੍ਹੇ ਰਾਜ
ਕੀਤਾ । ਉਹ ਦੀ ਮਾਤਾ ਦਾ ਨਾਉਂ ਯਕਾਲਯਾਹ ਸੀ
੪ ਜੋ ਯਰੂਸ਼ਲਮ ਦੀ ਸੀ ੦ ਉਸ ਨੇ ਉਹ ਕੀਤਾ ਜੋ
ਯਹੋਵਾਹ ਦੀ ਨਿਗਾਹ ਵਿੱਚ ਠੀਕ ਸੀ ਜਿਵੇਂ ਹੀ ਉਸ
੫ ਦੇ ਪਿਤਾ ਅਮਸਯਾਹ ਨੇ ਕੀਤਾ ਸੀ ੦ ਉਹ ਜ਼ਕਰਯਾਹ
ਦੇ ਦਿਨਾਂ ਵਿੱਚ ਜੋ ਪਰਮੇਸ਼ੁਰ ਦੀਆਂ ਦ੍ਰਿਸ਼ਟਾਂ ਵਿੱਚ
ਗਿਆਤਾਵੰਦ ਸੀ ਪਰਮੇਸ਼ੁਰ ਦਾ ਤਾਲਿਬ ਸੀ ਅਤੇ
ਜਦੋਂ ਤੀਕਰ ਉਹ ਯਹੋਵਾਹ ਦਾ ਤਾਲਿਬ ਰਿਹਾ
ਪਰਮੇਸ਼ੁਰ ਨੇ ਉਹ ਨੂੰ ਸਫਲ ਕੀਤਾ ॥

੬ ਉਹ ਨਿੱਕਲ ਕੇ ਫਲਿਸਤੀਆਂ ਨਾਲ ਲੜਿਆ
ਅਤੇ ਉਹ ਨੇ ਗਥ ਦੀ ਕੰਧ ਤੇ ਯਬਨਹ ਦੀ ਕੰਧ ਤੇ
ਅਸ਼ਦੋਦ ਦੀ ਕੰਧ ਨੂੰ ਢਾਹ ਦਿੱਤਾ ਅਤੇ ਅਸ਼ਦੋਦ
ਦੇ ਦੇਸ ਵਿੱਚ ਅਤੇ ਫਲਿਸਤੀਆਂ ਦੇ ਵਿੱਚ ਸ਼ਹਿਰ
੭ ਬਣਾਏ ੦ ਅਤੇ ਪਰਮੇਸ਼ੁਰ ਨੇ ਫਲਿਸਤੀਆਂ ਤੇ ਉਨ੍ਹਾਂ
ਅਰਬੀਆਂ ਦੇ ਜੋ ਗੂਰ-ਬਆਲ ਵਿੱਚ ਵੱਸਦੇ ਸਨ ਤੇ
ਮਊਨੀਮ ਦੇ ਵਿਰੁੱਧ ਉਸ ਦੀ ਸਹਾਇਤਾ ਕੀਤੀ ੦
੮ ਅਤੇ ਅੰਮੋਨੀਆਂ ਨੇ ਉੱਜ਼ੀਯਾਹ ਨੂੰ ਨਜ਼ਰਾਨੇ ਦਿੱਤੇ
ਅਤੇ ਉਹ ਦਾ ਨਾਉਂ ਮਿਸਰ ਦੇ ਲਾਂਘੇ ਤੀਕਰ ਫੁੱਲ
ਗਿਆ ਕਿਉਂ ਜੋ ਉਹ ਬਹੁਤ ਹੀ ਤਕੜਾ ਹੋ ਗਿਆ
੯ ਸੀ ੦ ਅਤੇ ਉੱਜ਼ੀਯਾਹ ਨੇ ਯਰੂਸ਼ਲਮ ਵਿੱਚ ਕੋਣੇ ਦੇ
ਫਾਟਕ ਅਤੇ ਵਾਦੀ ਦੇ ਫਾਟਕ ਅਤੇ ਦੀਵਾਰ ਦੇ
ਮੋੜ ਉੱਤੇ ਬੁਰਜ ਬਣਾਏ ਅਤੇ ਉਨ੍ਹਾਂ ਨੂੰ ਪੱਕਾ
੧੦ ਕੀਤਾ ੦ ਅਤੇ ਉਹ ਨੇ ਉਜਾੜ ਵਿੱਚ ਬੁਰਜ ਬਣਾਏ
ਅਤੇ ਬਹੁਤ ਸਾਰੇ ਤਲਾ ਪੁਟਵਾਏ ਕਿਉਂ ਜੋ ਬੇਟ
ਵਿੱਚ ਤੇ ਮਦਾਨ ਵਿੱਚ ਉਸ ਦੇ ਬਹੁਤ ਸਾਰੇ ਡੰਗਰ
ਸਨ ਅਤੇ ਪਹਾੜਾਂ ਵਿੱਚ ਅਤੇ ਉਪਜਾਊ ਖੇਤਾਂ ਵਿੱਚ
ਉਹ ਦੇ ਹਾਲੀ ਅਤੇ ਮਾਲ਼ੀ ਸਨ ਕਿਉਂ ਜੋ ਖੇਤੀ ਵਾੜੀ
ਉਹ ਨੂੰ ਬਹੁਤ ਪਸੰਦ ਸੀ ॥

੧੧ ਨਾਲੇ ਉੱਜ਼ੀਯਾਹ ਦੇ ਕੋਲ ਜੋਧਿਆਂ ਦੀ ਇੱਕ
ਫੌਜ ਸੀ ਜੋ ਜੁੱਧ ਲਈ ਯਈਏਲ ਲਿਖਾਰੀ ਅਰ
ਮਅਸੇਯਾਹ ਚੌਧਰੀ ਦੇ ਲੇਖੇ ਦੀ ਗਿਣਤੀ ਅਨੁਸਾਰ
ਹਨਨਯਾਹ ਦੀ ਅਗਵਾਈ ਵਿੱਚ ਜੋ ਪਾਤਸ਼ਾਹ ਦੇ
ਸਰਦਾਰਾਂ ਵਿੱਚੋਂ ਸੀ ਜਥੇਬੰਦ ਹੋਕੇ ਨਿੱਕਲਦੀ ਸੀ ੦
੧੨ ਸੂਰਬੀਰਾਂ ਦੇ ਪਿੱਤ੍ਰਾਂ ਦੇ ਘਰਾਣਿਆਂ ਦੇ ਮੁਖੀਆਂ ਦੀ
੧੩ ਸਾਰੀ ਗਿਣਤੀ ਦੋ ਹਜ਼ਾਰ ਛੇ ਸੌ ਸੀ ੦ ਅਤੇ ਉਨ੍ਹਾਂ
ਦੀ ਤਾਬਿਆਦਾਰੀ ਵਿੱਚ ਜੋਧਿਆਂ ਦੀ ਸੈਨਾ ਸੀ ਤਿੰਨ
ਲੱਖ ਸਾਢੇ ਸੱਤ ਹਜ਼ਾਰ ਬਲਵੰਤ ਸੂਰਮੇ ਜਿਹੜੇ
ਵੈਰੀਆਂ ਦੇ ਵਿਰੁੱਧ ਪਾਤਸ਼ਾਹ ਦੀ ਸਹਾਇਤਾ ਕਰਦੇ
੧੪ ਸਨ ੦ ਅਤੇ ਉੱਜ਼ੀਯਾਹ ਨੇ ਉਨ੍ਹਾਂ ਦੀ ਸਾਰੀ ਸੈਨਾ
ਲਈ ਢਾਲਾਂ, ਬਰਛੇ, ਟੋਪ, ਸੰਜੋਆਂ ਤੇ ਧਣੁਖ
੧੫ ਤੇ ਗੋਪੀਏ ਤਿਆਰ ਕੀਤੇ ੦ ਅਤੇ ਉਸ ਨੇ ਯਰੂਸ਼ਲਮ
ਵਿੱਚ ਕਸਬੀ ਲੋਕਾਂ ਦੀਆਂ ਬਣਾਈਆਂ ਹੋਈਆਂ
ਕਲਾਂ ਲਗਵਾਈਆਂ ਤਾਂ ਜੋ ਓਹ ਤੀਰ ਚਲਾਉਣ
ਅਤੇ ਵੱਡੇ ਵੱਡੇ ਪੱਥਰ ਵਗਾਹੁਣ ਲਈ ਬੁਰਜਾਂ ਤੇ ਕੰਧਾਂ
ਉੱਪਰ ਲਗਾਈਆਂ ਜਾਣ । ਸੋ ਉਹ ਦਾ ਨਾਉਂ ਦੂਰ
ਤੀਕਰ ਵੱਜਣ ਲੱਗਾ ਕਿਉਂ ਜੋ ਉਹ ਦੀ ਸਹਾਇਤਾ
ਅਜੇਹੇ ਨਿਰਾਲੇ ਢੰਗ ਨਾਲ ਹੋਈ ਜੋ ਉਹ ਤਕੜਾ ਹੋ
ਗਿਆ ॥

੧੬ ਪਰ ਜਦ ਉਹ ਤਕੜਾ ਹੋ ਗਿਆ ਤਾਂ ਉਹ ਦਾ
ਦਿਲ ਇੰਨਾ ਹੰਕਾਰਿਆ ਗਿਆ ਕਿ ਉਹ ਵਿਗੜ
ਗਿਆ ਅਤੇ ਯਹੋਵਾਹ ਆਪਣੇ ਪਰਮੇਸ਼ੁਰ ਤੋਂ ਬੇਮੁੱਖ
ਹੋ ਗਿਆ ਅਤੇ ਯਹੋਵਾਹ ਦੀ ਹੈਕਲ ਵਿੱਚ ਜਾ
ਕੇ ਧੂਪ ਦੀ ਜਗਵੇਦੀ ਉੱਤੇ ਧੂਪ ਧੁਖਾਉਣ ਲੱਗਾ ੦

੧੭ ਤਦ ਅਜ਼ਰਯਾਹ ਜਾਜਕ ਉਹ ਦੇ ਮਗਰ ਗਿਆ ਅਤੇ
ਉਹ ਦੇ ਨਾਲ ਯਹੋਵਾਹ ਦੇ ਅੱਸੀ ਜਾਜਕ ਸਨ
੧੮ ਜੋ ਬਲਵੰਤ ਮਨੁੱਖ ਸਨ ੦ ਅਤੇ ਉਨ੍ਹਾਂ ਨੇ ਉਜ਼ੀਯਾਹ
ਪਾਤਸ਼ਾਹ ਦਾ ਟਾਕਰਾ ਕੀਤਾ ਅਤੇ ਉਹ ਨੂੰ ਆਖਣ
ਲੱਗੇ, ਹੇ ਉਜ਼ੀਯਾਹ ! ਯਹੋਵਾਹ ਦੇ ਲਈ ਧੂਪ
ਧੁਖਾਉਣਾ ਤੇਰਾ ਕੰਮ ਨਹੀਂ ਸਗੋਂ ਜਾਜਕਾਂ ਅਰਥਾਤ
ਹਾਰੂਨ ਦੇ ਪੁੱਤ੍ਰਾਂ ਦਾ ਕੰਮ ਹੈ ਜਿਹੜੇ ਧੂਪ ਧੁਖਾਉਣ
ਲਈ ਪਵਿੱਤ੍ਰ ਕੀਤੇ ਗਏ ਹਨ । ਪਵਿੱਤ੍ਰ ਭਵਨ ਤੋਂ
ਬਾਹਰ ਜਾਹ, ਕਿਉਂ ਜੋ ਤੈਂ ਬੇਈਮਾਨੀ ਕੀਤੀ ਹੈ ਅਤੇ
ਯਹੋਵਾਹ ਪਰਮੇਸ਼ੁਰ ਵੱਲੋਂ ਇਹ ਤੇਰੀ ਵਡਿਆਈ ਦਾ
੧੯ ਕਾਰਨ ਨਹੀਂ ਹੋਵੇਗਾ ੦ ਤਦ ਉਜ਼ੀਯਾਹ ਗੁੱਸੇ
ਹੋਇਆ ਅਤੇ ਉਹ ਦੇ ਹੱਥ ਵਿੱਚ ਧੂਪ ਧੁਖਾਉਣ
ਲਈ ਧੂਪ ਦਾਨ ਸੀ ਅਤੇ ਜਦੋਂ ਉਹ ਜਾਜਕਾਂ ਤੇ
ਹਰਖ ਕਰ ਰਿਹਾ ਸੀ ਤਾਂ ਜਾਜਕਾਂ ਦੇ ਅੱਗੇ ਯਹੋਵਾਹ
ਦੇ ਭਵਨ ਵਿੱਚ ਧੂਪ ਦੀ ਜਗਵੇਦੀ ਦੇ ਕੋਲ ਉਸ
੨੦ ਦੇ ਮਥੇ ਤੇ ਕੋੜ੍ਹ ਫੁੱਟ ਨਿੱਕਲਿਆ ੦ ਅਤੇ ਅਜ਼ਰਯਾਹ
ਪਰਧਾਨ ਜਾਜਕ ਅਰ ਸਾਰੇ ਜਾਜਕਾਂ ਨੇ ਉਹ ਨੂੰ
ਤੱਕਿਆ ਅਤੇ ਵੇਖੋ, ਉਹ ਦੇ ਮੱਥੇ ਉੱਤੇ ਕੋੜ੍ਹ
ਨਿੱਕਲਿਆ ਹੋਇਆ ਸੀ ਸੋ ਉਹ ਨੂੰ ਛੇਤੀ ਉੱਥੋਂ
ਕੱਢਿਆ ਸਗੋਂ ਉਹ ਨੇ ਆਪ ਹੀ ਬਾਹਰ ਜਾਣ ਵਿੱਚ
ਛੇਤੀ ਕੀਤੀ ਕਿਉਂ ਜੋ ਯਹੋਵਾਹ ਦੀ ਮਾਰ ਉਹ ਨੂੰ ਪੈ
੨੧ ਰਹੀ ਸੀ ੦ ਸੋ ਉਜ਼ੀਯਾਹ ਪਾਤਸ਼ਾਹ ਆਪਣੇ ਮਰਨ
ਤੀਕਰ ਕੋੜ੍ਹੀ ਰਿਹਾ ਅਤੇ ਕੋੜ੍ਹੀ ਹੋਣ ਦੇ ਕਾਰਨ ਇੱਕ
ਅੱਡ ਘਰ ਵਿੱਚ ਰਹਿੰਦਾ ਸੀ ਕਿਉਂ ਜੋ ਉਹ ਯਹੋਵਾਹ
ਦੇ ਭਵਨ ਵਿੱਚੋਂ ਛੇਕਿਆ ਗਿਆ ਸੀ ਅਤੇ ਉਹ ਦਾ
ਪੁੱਤ੍ਰ ਯੋਥਾਮ ਪਾਤਸ਼ਾਹ ਦੇ ਮਹਿਲ ਉੱਤੇ ਸੀ ਅਤੇ ਦੇਸ
੨੨ ਦੇ ਲੋਕਾਂ ਦਾ ਨਿਆਉਂ ਕਰਦਾ ਸੀ ੦ ਅਤੇ ਉਜ਼ੀਯਾਹ
ਦੇ ਬਾਕੀ ਕੰਮ ਆਦ ਤੋਂ ਅੰਤ ਤੀਕਰ ਆਮੋਸ
੨੩ ਦੇ ਪੁੱਤ੍ਰ ਯਸ਼ਾਯਾਹ ਨਬੀ ਨੇ ਲਿਖੇ ੦ ਸੋ ਉਜ਼ੀਯਾਹ
ਆਪਣੇ ਪਿਉ ਦਾਦਿਆਂ ਨਾਲ ਸੌਂ ਗਿਆ ਅਤੇ ਉਨ੍ਹਾਂ
ਨੇ ਉਹ ਨੂੰ ਉਹ ਦੇ ਪਿਉ ਦਾਦਿਆਂ ਨਾਲ ਪਾਤਸ਼ਾਹਾਂ
ਦੇ ਕਬਰਿਸਤਾਨ ਦੇ ਖੇਤ ਵਿੱਚ ਦੱਬਿਆ ਕਿਉਂ
ਜੋ ਉਨ੍ਹਾਂ ਨੇ ਆਖਿਆ ਕਿ ਉਹ ਕੋੜ੍ਹੀ ਹੈ ਅਤੇ
ਯੋਥਾਮ ਉਹ ਦਾ ਪੁੱਤ੍ਰ ਉਹ ਦੇ ਥਾਂ ਰਾਜ ਕਰਨ
ਲੱਗਾ ॥

## ਯੋਥਾਮ ਦਾ ਸਫਲ ਰਾਜ

੨੭ ਯੋਥਾਮ ਪੰਝੀਆਂ ਵਰਿਹਾਂ ਦਾ ਸੀ ਜਦੋਂ ਉਹ
ਰਾਜ ਕਰਨ ਲੱਗਾ ਅਤੇ ਉਹ ਨੇ ਸੋਲਾਂ ਵਰਹੇ
ਯਰੂਸ਼ਲਮ ਵਿੱਚ ਰਾਜ ਕੀਤਾ । ਉਹ ਦੀ ਮਾਤ੍ਰਾ
ਦਾ ਨਾਉਂ ਯਰੂਸ਼ਾਹ ਸੀ ਜੋ ਸਾਦੋਕ ਦੀ ਧੀ ਸੀ ੦
੨ ਉਹ ਸੱਭੋ ਕੁਝ ਜੋ ਉਹ ਦੇ ਪਿਉ ਉਜ਼ੀਯਾਹ ਨੇ
ਕੀਤਾ ਸੀ ਉਵੇਂ ਹੀ ਉਹ ਨੇ ਵੀ ਓਹੋ ਕੀਤਾ ਜੋ ਯਹੋਵਾਹ
ਦੀ ਨਿਗਾਹ ਵਿੱਚ ਠੀਕ ਸੀ ਪਰ ਉਹ ਯਹੋਵਾਹ
ਦੀ ਹੈਕਲ ਵਿੱਚ ਨਾ ਵੜਿਆ ਅਤੇ ਅਜੇ ਤੀਕ
੩ ਲੋਕੀ ਵਿਗੜੀ ਚਾਲ ਚੱਲਦੇ ਸਨ ੦ ਉਸ ਨੇ ਯਹੋਵਾਹ
ਦੇ ਭਵਨ ਦਾ ਉੱਪਰਲਾ ਦਰ ਬਣਾਇਆ ਅਤੇ ਓਫਲ
ਦੀ ਕੰਧ ਉੱਤੇ ਉਸ ਨੇ ਬਹੁਤ ਕੁਝ ਬਣਾਇਆ ੦
੪ ਉਸ ਨੇ ਯਹੂਦਾਹ ਦੇ ਪਹਾੜ ਵਿੱਚ ਸ਼ਹਿਰ ਬਣਾਏ
੫ ਅਤੇ ਜੰਗਲਾਂ ਵਿੱਚ ਕੋਟ ਤੇ ਬੁਰਜ ਬਣਵਾਏ ੦ ਉਹ
ਅੰਮੋਨੀਆਂ ਦੇ ਰਾਜਾ ਨਾਲ ਵੀ ਲੜਿਆ ਅਤੇ ਉਨ੍ਹਾਂ
ਨੂੰ ਜਿੱਤਿਆ ਅਤੇ ਉਸੇ ਸਾਲ ਅੰਮੋਨੀਆਂ ਨੇ ਇੱਕ ਸੌ
ਕਿਨਤਾਰ ਚਾਂਦੀ ਅਤੇ ਪੰਝੱਤਰ ਹਜ਼ਾਰ ਮਣ ਕਣਕ
ਅਰ ਪੰਝੱਤਰ ਹਜ਼ਾਰ ਮਣ ਜੌਂ ਉਹ ਨੂੰ ਦਿੱਤੇ ਅਰ
ਉੱਨਾ ਹੀ ਅੰਮੋਨੀਆਂ ਨੇ ਦੂਜੇ ਅਤੇ ਤੀਜੇ ਵਰਹੇ ਵੀ
੬ ਉਹ ਨੂੰ ਦਿੱਤਾ ੦ ਸੋ ਯੋਥਾਮ ਬਲਵਾਨ ਹੋ ਗਿਆ
ਕਿਉਂ ਜੋ ਉਹ ਨੇ ਯਹੋਵਾਹ ਆਪਣੇ ਪਰਮੇਸ਼ੁਰ ਦੇ
੭ ਅੱਗੇ ਆਪਣੇ ਰਾਹ ਠੀਕ ਕੀਤੇ ਸਨ ੦ ਅਤੇ ਯੋਥਾਮ
ਦੇ ਬਾਕੀ ਕੰਮ ਅਤੇ ਉਹ ਦੀਆਂ ਸਾਰੀਆਂ
ਲੜਾਈਆਂ ਅਤੇ ਉਹ ਦੇ ਵਰਤਾਓ—ਵੇਖੋ, ਓਹ
ਇਸਰਾਏਲ ਅਰ ਯਹੂਦਾਹ ਦੇ ਪਾਤਸ਼ਾਹਾਂ ਦੀ ਪੋਥੀ
੮ ਵਿੱਚ ਲਿਖੇ ਹਨ ੦ ਉਹ ਪੱਚੀਆਂ ਵਰਿਹਾਂ ਦਾ ਸੀ
ਜਦੋਂ ਰਾਜ ਕਰਨ ਲੱਗਾ ਅਤੇ ਉਹ ਨੇ ਸੋਲਾਂ ਵਰਹੇ
੯ ਯਰੂਸ਼ਲਮ ਵਿੱਚ ਰਾਜ ਕੀਤਾ ੦ ਅਤੇ ਯੋਥਾਮ ਆਪਣੇ
ਪਿਉ ਦਾਦਿਆਂ ਨਾਲ ਸੌਂ ਗਿਆ ਅਤੇ ਉਨ੍ਹਾਂ ਨੇ ਉਹ
ਨੂੰ ਦਾਊਦ ਦੇ ਸ਼ਹਿਰ ਵਿੱਚ ਦੱਬਿਆ ਅਤੇ ਉਹ ਦਾ
ਪੁੱਤ੍ਰ ਆਹਾਜ਼ ਉਹ ਦੇ ਥਾਂ ਰਾਜ ਕਰਨ ਲੱਗਾ ॥

## ਆਹਾਜ਼ ਦਾ ਭੈੜਾ ਰਾਜ

੨੮ ਆਹਾਜ਼ ਵੀਹਾਂ ਵਰਿਹਾਂ ਦਾ ਸੀ ਜਦ ਉਹ
ਰਾਜ ਕਰਨ ਲੱਗਾ । ਉਸ ਨੇ ਸੋਲਾਂ ਵਰਹੇ ਯਰੂਸ਼ਲਮ
ਵਿੱਚ ਰਾਜ ਕੀਤਾ ਪਰ ਉਸ ਨੇ ਉਹ ਨਾ ਕੀਤਾ ਜੋ

ਯਹੋਵਾਹ ਦੀ ਨਿਗਾਹ ਵਿੱਚ ਠੀਕ ਸੀ ਜਿਦਾਂ ਉਸ
੨ ਦੇ ਪਿਤਾ ਦਾਊਦ ਨੇ ਕੀਤਾ ਸੀ ੦ ਸਗੋਂ ਉਹ
ਇਸਰਾਏਲ ਦੇ ਪਾਤਸ਼ਾਹਾਂ ਦੇ ਰਾਹਾਂ ਉੱਤੇ ਤੁਰਿਆ
ਅਤੇ ਬਆਲੀਮ ਦੀਆਂ ਢਾਲੀਆਂ ਹੋਈਆਂ
੩ ਮੂਰਤੀਆਂ ਵੀ ਬਣਵਾਈਆਂ ੦ ਇਸ ਤੋਂ ਬਿਨਾਂ ਉਸ
ਨੇ ਹਿੰਨੋਮ ਦੇ ਪੁੱਤ੍ਰ ਦੀ ਵਾਦੀ ਵਿੱਚ ਧੂਪ ਧੁਖਾਈ
ਅਤੇ ਉਨ੍ਹਾਂ ਕੌਮਾਂ ਦੇ ਘਿਣਾਉਣੇ ਰਵਾਜਾਂ ਅਨੁਸਾਰ
ਜਿਨ੍ਹਾਂ ਨੂੰ ਯਹੋਵਾਹ ਨੇ ਇਸਰਾਏਲੀਆਂ ਦੇ ਅੱਗੋਂ ਕੱਢ
ਦਿੱਤਾ ਸੀ ਆਪਣੇ ਹੀ ਪੁੱਤ੍ਰਾਂ ਨੂੰ ਅੱਗ ਵਿੱਚ
੪ ਚਲਾਇਆ ੦ ਉਹ ਉੱਚਿਆਂ ਥਾਵਾਂ ਅਰ ਟਿੱਲਿਆਂ
ਉੱਤੇ ਅਰ ਹਰ ਹਰੇ ਰੁੱਖ ਦੇ ਹੇਠਾਂ ਬਲੀਆਂ ਚੜ੍ਹਾਉਂਦਾ
੫ ਅਤੇ ਧੂਪ ਧੁਖਾਉਂਦਾ ਰਿਹਾ ੦ ਏਸੇ ਲਈ ਯਹੋਵਾਹ ਉਸ
ਦੇ ਪਰਮੇਸ਼ੁਰ ਨੇ ਉਸ ਨੂੰ ਅਰਾਮ ਦੇ ਪਾਤਸ਼ਾਹ ਦੇ ਹੱਥ
ਵਿੱਚ ਦੇ ਦਿੱਤਾ ਸੋ ਉਨ੍ਹਾਂ ਨੇ ਉਸ ਨੂੰ ਮਾਰਿਆ ਅਤੇ
ਉਸ ਦੇ ਲੋਕਾਂ ਵਿੱਚੋਂ ਅਸੀਰਾਂ ਦੇ ਜੱਥਿਆਂ ਦੇ ਜੱਥੇ
ਲੈ ਗਏ ਅਤੇ ਉਨ੍ਹਾਂ ਨੂੰ ਦੰਮਿਸਕ ਵਿੱਚ ਲੈ ਆਏ ਅਤੇ
ਇਸਰਾਏਲ ਦੇ ਪਾਤਸ਼ਾਹ ਦੇ ਹੱਥ ਵਿੱਚ ਦੇ ਦਿੱਤਾ
ਜਿਸ ਨੇ ਉਸ ਨੂੰ ਮਾਰਿਆ ਅਤੇ ਵੱਡਾ ਕਤਲਾਮ
੬ ਕੀਤਾ ੦ ਅਤੇ ਰਮਲਯਾਹ ਦੇ ਪੁੱਤ੍ਰ ਫਕਹ ਨੇ ਇੱਕੋ
ਹੀ ਦਿਨ ਵਿੱਚ ਯਹੂਦਾਹ ਵਿੱਚੋਂ ਇੱਕ ਲੱਖ ਵੀਹ
ਹਜ਼ਾਰ ਨੂੰ ਜੋ ਸਾਰੇ ਸੂਰਮੇ ਸਨ ਕਤਲ ਕਰ ਦਿੱਤਾ
ਕਿਉਂ ਜੋ ਉਨ੍ਹਾਂ ਨੇ ਯਹੋਵਾਹ ਆਪਣੇ ਪਿਉ ਦਾਦਿਆਂ
੭ ਦੇ ਪਰਮੇਸ਼ੁਰ ਨੂੰ ਛੱਡ ਦਿੱਤਾ ਸੀ ੦ ਅਤੇ ਜ਼ਿਕਰੀ ਨੇ
ਜੋ ਅਫ਼ਰਾਈਮ ਦਾ ਇੱਕ ਸੂਰਮਾ ਸੀ ਮਆਸੇਯਾਹ
ਰਾਜ ਕੁਮਾਰ ਨੂੰ ਅਤੇ ਮਹਿਲ ਦੇ ਹਾਕਮ ਅਜ਼ਰੀਕਾਮ
ਨੂੰ ਅਤੇ ਪਾਤਸ਼ਾਹ ਦੇ ਵਜ਼ੀਰ ਅਲਕਾਨਾਹ ਨੂੰ ਮਾਰ
੮ ਸੁੱਟਿਆ ੦ ਅਤੇ ਇਸਰਾਏਲੀ ਆਪਣੇ ਭਰਾਵਾਂ ਵਿੱਚੋਂ
ਦੋ ਲੱਖ ਤੀਵੀਆਂ ਅਤੇ ਪੁੱਤ੍ਰਾਂ ਧੀਆਂ ਨੂੰ ਅਸੀਰ
ਕਰ ਕੇ ਲੈ ਗਏ ਅਤੇ ਉਨ੍ਹਾਂ ਦਾ ਬਹੁਤ ਸਾਰਾ ਮਾਲ
ਲੁੱਟ ਲਿਆ ਅਤੇ ਲੁੱਟ ਨੂੰ ਸਾਮਰਿਯਾ ਵਿੱਚ ਲੈ
੯ ਆਏ ੦ ਉੱਥੇ ਯਹੋਵਾਹ ਦਾ ਇੱਕ ਨਬੀ ਸੀ ਜਿਸ
ਦਾ ਨਾਉਂ ਓਦੇਦ ਸੀ । ਉਹ ਉਸ ਸੈਨਾ ਦੇ ਸਵਾਗਤ
ਲਈ ਗਿਆ ਜੋ ਸਾਮਰਿਯਾ ਨੂੰ ਆ ਰਹੀ ਸੀ ਅਤੇ
ਉਨ੍ਹਾਂ ਨੂੰ ਆਖਣ ਲੱਗਾ, ਵੇਖੋ, ਇਸ ਲਈ ਕਿ
ਯਹੋਵਾਹ ਤੁਹਾਡੇ ਪਿਉ ਦਾਦਿਆਂ ਦਾ ਪਰਮੇਸ਼ੁਰ
ਯਹੂਦਾਹ ਤੋਂ ਨਰਾਜ਼ ਸੀ ਉਸ ਨੇ ਉਨ੍ਹਾਂ ਨੂੰ ਤੁਹਾਡੇ ਹੱਥ
ਵਿੱਚ ਦੇ ਦਿੱਤਾ ਅਤੇ ਤੁਸਾਂ ਉਨ੍ਹਾਂ ਨੂੰ ਅਜੇਹੇ ਗੁੱਸੇ
ਵਿੱਚ ਕਤਲ ਕੀਤਾ ਹੈ ਜੋ ਅਕਾਸ਼ ਤੀਕਰ
੧੦ ਪੁੱਜਿਆ ! ੦ ਹੁਣ ਯਹੂਦਾਹ ਅਤੇ ਯਰੂਸ਼ਲਮ ਦੀ
ਵੰਸ ਨੂੰ ਕੀ ਤੁਸੀਂ ਆਪਣੇ ਗੋੱਲੇ ਅਤੇ ਗੋੱਲੀਆਂ
ਬਣਾ ਕੇ ਉਨ੍ਹਾਂ ਨੂੰ ਦਬਾਈ ਰੱਖੋਗੇ ? ਪਰ ਕੀ ਤੁਹਾਡੇ
ਹੀ ਪਾਪ ਜਿਹੜੇ ਤੁਸਾਂ ਯਹੋਵਾਹ ਆਪਣੇ ਪਰਮੇਸ਼ੁਰ
੧੧ ਦੇ ਵਿਰੁੱਧ ਕੀਤੇ ਹਨ ਤੁਹਾਡੇ ਸਿਰ ਨਹੀਂ ? ੦ ਹੁਣ
ਤੁਸੀਂ ਮੇਰੀ ਗੱਲ ਸੁਣੋ ਅਤੇ ਉਨ੍ਹਾਂ ਬੰਧੂਆਂ ਨੂੰ ਜਿਨ੍ਹਾਂ
ਨੂੰ ਤੁਸਾਂ ਆਪਣੇ ਭਰਾਵਾਂ ਵਿੱਚੋਂ ਫੜ ਲਿਆ ਹੈ
ਅਜ਼ਾਦ ਕਰ ਕੇ ਮੋੜ ਦਿਓ ਕਿਉਂ ਜੋ ਯਹੋਵਾਹ ਦਾ
੧੨ ਵੱਡਾ ਕ੍ਰੋਧ ਤੁਹਾਡੇ ਉੱਤੇ ਹੈ ੦ ਤਦ ਅਫ਼ਰਾਈਮੀਆਂ
ਦੇ ਮੁਖੀਆਂ ਵਿੱਚੋਂ ਯਹੋਹਾਨਾਨ ਦਾ ਪੁੱਤ੍ਰ ਅਜ਼ਰਯਾਹ
ਮਸ਼ਿੱਲੇਮੋਥ ਦਾ ਪੁੱਤ੍ਰ ਬਰਕਯਾਹ ਅਤੇ ਸ਼ੱਲੂਮ ਦਾ ਪੁੱਤ੍ਰ
ਯਹਿਜ਼ਕੀਯਾਹ ਅਤੇ ਹਦਲੀ ਦਾ ਪੁੱਤ੍ਰ ਅਮਾਸਾ ਉਨ੍ਹਾਂ
ਦੇ ਸਾਹਮਣੇ ਜਿਹੜੇ ਜੁੱਧ ਤੋਂ ਆ ਰਹੇ ਸਨ ਖਲੋ ਗਏ ੦
੧੩ ਅਤੇ ਉਨ੍ਹਾਂ ਨੂੰ ਆਖਿਆ ਕਿ ਤੁਸੀਂ ਬੰਧੂਆਂ ਨੂੰ ਐਥੇ
ਨਹੀਂ ਲਿਆ ਸੱਕੋਗੇ ਏਸ ਲਈ ਭਈ ਤੁਸਾਂ ਜੋ ਕੀਤਾ
ਹੈ ਉਸ ਕਰਕੇ ਅਸੀਂ ਯਹੋਵਾਹ ਦੇ ਪਾਪੀ ਬਣਾਂਗੇ
ਅਤੇ ਸਾਡੀਆਂ ਭੁੱਲਾਂ ਅਤੇ ਪਾਪ ਵੱਧ ਜਾਣਗੇ ਕਿਉਂ
ਜੋ ਸਾਡੀ ਭੁੱਲ ਵੱਡੀ ਹੈ ਅਤੇ ਇਸਰਾਏਲ ਉੱਤੇ
੧੪ ਵੱਡਾ ਕਹਿਰ ਹੈ ੦ ਸੋ ਉਨ੍ਹਾਂ ਸ਼ਸਤ੍ਰ ਧਾਰੀ ਲੋਕਾਂ
ਨੇ ਬੰਧੂਆਂ ਅਤੇ ਲੁੱਟ ਦੇ ਮਾਲ ਨੂੰ ਸਰਦਾਰਾਂ ਅਤੇ
੧੫ ਸਾਰੀ ਸਭਾ ਦੇ ਸਾਹਮਣੇ ਛੱਡ-ਦਿੱਤਾ ੦ ਅਤੇ ਓਹ
ਮਨੁੱਖ ਜਿਨ੍ਹਾਂ ਦੇ ਨਾਉਂ ਲਏ ਗਏ ਹਨ ਉੱਠੇ ਅਤੇ
ਬੰਧੂਆਂ ਨੂੰ ਸੰਭਾਲਿਆ ਅਤੇ ਲੁੱਟ ਦੇ ਮਾਲ ਵਿੱਚੋਂ
ਉਨ੍ਹਾਂ ਸਾਰਿਆਂ ਨੂੰ ਜੋ ਉਨ੍ਹਾਂ ਵਿੱਚ ਨੰਗੇ ਸਨ ਕੱਪੜੇ
ਪਵਾਏ ਅਤੇ ਉਨ੍ਹਾਂ ਦੇ ਪੈਰੀਂ ਜੁੱਤੀਆਂ ਪਵਾਈਆਂ
ਅਤੇ ਉਨ੍ਹਾਂ ਨੂੰ ਖਾਣ ਪੀਣ ਲਈ ਦਿੱਤਾ ਅਤੇ ਉਨ੍ਹਾਂ
ਉੱਤੇ ਤੇਲ ਮਲਿਆ ਅਤੇ ਉਨ੍ਹਾਂ ਵਿੱਚੋਂ ਜਿਹੜੇ ਲਿੱਸੇ
ਸਨ ਉਨ੍ਹਾਂ ਨੂੰ ਖੋਤਿਆਂ ਦੇ ਉੱਤੇ ਚੜ੍ਹਾ ਕੇ ਖਜੂਰਾਂ ਦੇ
ਬਿਰਛਾਂ ਦੇ ਸ਼ਹਿਰ ਯਰੀਹੋ ਵਿੱਚ ਉਨ੍ਹਾਂ ਦੇ ਭਰਾਵਾਂ
ਦੇ ਕੋਲ ਪੁਚਾ ਦਿੱਤਾ ਤਾਂ ਓਹ ਸਾਮਰਿਯਾ ਨੂੰ ਮੁੜ
ਪਏ ॥
੧੬ ਉਸ ਵੇਲੇ ਆਹਾਜ਼ ਪਾਤਸ਼ਾਹ ਨੇ ਅੱਸੂਰ ਦੇ
ਰਾਜਿਆਂ ਨੂੰ ਆਖਵਾ ਘੱਲਿਆ ਕਿ ਉਸ ਦੀ ਸਹਾਇਤਾ
੧੭ ਕਰਨ ੦ ਏਸ ਲਈ ਕਿ ਅਦੋਮੀਆਂ ਨੇ ਫੇਰ ਹੱਲਾ

ਕਰ ਕੇ ਯਹੂਦਾਹ ਨੂੰ ਮਾਰ ਲਿਆ ਅਤੇ ਬੰਧੂਆਂ ਨੂੰ
੧੮ ਲੈ ਗਏ ੦ ਅਤੇ ਫਲਿਸਤੀਆਂ ਨੇ ਵੀ ਬੇਟ ਦੀ
ਧਰਤੀ ਦੇ ਅਤੇ ਯਹੂਦਾਹ ਦੇ ਦੱਖਣ ਦੇ ਸ਼ਹਿਰਾਂ
ਉੱਤੇ ਹੱਲਾ ਕਰ ਕੇ ਬੈਤ-ਸ਼ਮਸ਼ ਅਰ ਅੱਯਾਲੋਨ ਅਰ
ਗਦੇਰੋਥ ਅਰ ਸੋਕੋ ਅਤੇ ਉਹ ਦੇ ਪਿੰਡਾਂ ਨੂੰ ਅਰ
ਤਿਮਨਾਹ ਅਤੇ ਉਹ ਦੇ ਪਿੰਡਾਂ ਨੂੰ ਅਰ ਗਿਮਜ਼ੋ ਅਤੇ
ਉਹ ਦੇ ਪਿੰਡਾਂ ਨੂੰ ਵੀ ਲੈ ਲਿਆ ਸੀ ਅਤੇ ਉਨ੍ਹਾਂ ਵਿੱਚ
੧੯ ਵੱਸ ਗਏ ਸਨ ੦ ਕਿਉਂ ਜੋ ਯਹੋਵਾਹ ਨੇ ਇਸਰਾਏਲ
ਦੇ ਪਾਤਸ਼ਾਹ ਆਹਾਜ਼ ਦੇ ਕਾਰਨ ਯਹੂਦਾਹ ਨੂੰ ਅਧੀਨ
ਕੀਤਾ ਏਸ ਲਈ ਭਈ ਉਸ ਨੇ ਯਹੂਦਾਹ ਵਿੱਚ
ਅਵਾਰਾ ਚਾਲ ਚੱਲ ਕੇ ਯਹੋਵਾਹ ਦੀ ਵੱਡੀ ਬੇਈਮਾਨੀ
੨੦ ਕੀਤੀ ਸੀ ੦ ਅਤੇ ਅੱਸ਼ੂਰ ਦਾ ਪਾਤਸ਼ਾਹ ਤਿਗਲਥ-
ਪਿਲਨਸਰ ਉਹ ਦੇ ਕੋਲ ਆਇਆ ਪਰ ਉਸ ਨੇ ਉਹ
ਨੂੰ ਤੰਗ ਕੀਤਾ ਅਤੇ ਉਹ ਦੀ ਸਹਾਇਤਾ ਨਾ ਕੀਤੀ ੦
੨੧ ਭਾਵੇਂ ਹੀ ਆਹਾਜ਼ ਨੇ ਯਹੋਵਾਹ ਦੇ ਭਵਨ ਅਤੇ
ਪਾਤਸ਼ਾਹ ਅਤੇ ਸਰਦਾਰਾਂ ਦੇ ਮਹਿਲਾਂ ਵਿੱਚੋਂ ਮਾਲ
ਲੈਕੇ ਅੱਸ਼ੂਰ ਦੇ ਰਾਜਾ ਨੂੰ ਦਿੱਤਾ ਪਰ ਤਾਂ ਵੀ ਉਸ ਦੀ
੨੨ ਕੁਝ ਸਹਾਇਤਾ ਨਾ ਹੋਈ ੦ ਆਪਣੀ ਤੰਗੀ ਦੇ ਵੇਲੇ
ਵੀ ਏਸੇ ਆਹਾਜ਼ ਪਾਤਸ਼ਾਹ ਨੇ ਯਹੋਵਾਹ ਨਾਲ ਹੋਰ
੨੩ ਵੀ ਬੇਈਮਾਨੀ ਕੀਤੀ ੦ ਉਸ ਨੇ ਦੰਮਿਸ਼ਕ ਦੇ
ਦਿਓਤਿਆਂ ਲਈ ਜਿਨ੍ਹਾਂ ਨੇ ਉਹ ਨੂੰ ਮਾਰਿਆ ਸੀ
ਬਲੀਆਂ ਚੜ੍ਹਾਈਆਂ ਅਤੇ ਆਖਿਆ ਕਿ ਅਰਾਮ ਦੇ
ਪਾਤਸ਼ਾਹਾਂ ਦੇ ਦਿਓਤਿਆਂ ਨੇ ਉਨ੍ਹਾਂ ਦੀ ਸਹਾਇਤਾ
ਕੀਤੀ ਸੀ ਸੋ ਮੈਂ ਵੀ ਉਨ੍ਹਾਂ ਲਈ ਬਲੀਦਾਨ ਕਰਾਂਗਾ
ਤਾਂ ਜੋ ਓਹ ਮੇਰੀ ਸਹਾਇਤਾ ਕਰਨ ਪਰ ਓਹ ਉਹ ਦੀ
ਅਤੇ ਸਾਰੇ ਇਸਰਾਏਲ ਦੀ ਤਬਾਹੀ ਦਾ ਕਾਰਨ
੨੪ ਬਣੇ ੦ ਤਾਂ ਆਹਾਜ਼ ਨੇ ਪਰਮੇਸ਼ੁਰ ਦੇ ਭਵਨ ਦੇ
ਭਾਂਡਿਆਂ ਨੂੰ ਇਕੱਠਾ ਕੀਤਾ ਅਤੇ ਪਰਮੇਸ਼ੁਰ ਦੇ ਭਵਨ
ਦੇ ਭਾਂਡਿਆਂ ਨੂੰ ਟੋਟੇ ਟੋਟੇ ਕੀਤਾ ਅਤੇ ਯਹੋਵਾਹ ਦੇ
ਭਵਨ ਦੇ ਬੂਹਿਆਂ ਨੂੰ ਬੰਦ ਕਰ ਦਿੱਤਾ ਅਤੇ ਆਪਣੇ
ਲਈ ਯਰੂਸ਼ਲਮ ਦੇ ਹਰ ਖੂੰਜੇ ਵਿੱਚ ਜਗਵੇਦੀਆਂ
੨੫ ਬਣਵਾਈਆਂ ੦ ਅਤੇ ਯਹੂਦਾਹ ਦੇ ਇੱਕ ਇੱਕ ਸ਼ਹਿਰ
ਵਿੱਚ ਦੂਜਿਆਂ ਦਿਓਤਿਆਂ ਲਈ ਧੂਪ ਧੁਖਾਉਣ ਦੇ
ਲਈ ਉੱਚੇ ਅਸਥਾਨ ਬਣਾਏ ਅਤੇ ਯਹੋਵਾਹ ਆਪਣੇ
ਪਿਉ ਦਾਦਿਆਂ ਦੇ ਪਰਮੇਸ਼ੁਰ ਨੂੰ ਹਰਖ ਦਿਲਾਇਆ ੦
੨੬ ਉਹ ਦੇ ਬਾਕੀ ਕੰਮ ਅਤੇ ਉਹ ਦੇ ਸਾਰੇ ਮਾਰਗ ਮੁੱਢ
ਤੋਂ ਅੰਤ ਤੀਕ, ਵੇਖੋ, ਓਹ ਇਸਰਾਏਲ ਦੇ ਪਾਤਸ਼ਾਹਾਂ
੨੭ ਦੀ ਪੋਥੀ ਵਿੱਚ ਲਿੱਖੇ ਹੋਏ ਹਨ ੦ ਆਹਾਜ਼ ਆਪਣੇ
ਪਿਉ ਦਾਦਿਆਂ ਦੇ ਨਾਲ ਸੌਂ ਗਿਆ ਅਤੇ ਉਨ੍ਹਾਂ ਨੇ
ਉਹ ਨੂੰ ਯਰੂਸ਼ਲਮ ਸ਼ਹਿਰ ਵਿੱਚ ਦੱਬ ਦਿੱਤਾ ਕਿਉਂ
ਜੋ ਓਹ ਉਹ ਨੂੰ ਇਸਰਾਏਲ ਦੇ ਪਾਤਸ਼ਾਹਾਂ ਦੀਆਂ
ਕਬਰਾਂ ਵਿੱਚ ਨਾ ਲਿਆਏ । ਉਹ ਦਾ ਪੁੱਤ੍ਰ ਹਿਜ਼ਕੀਯਾਹ
ਉਹ ਦੇ ਥਾਂ ਰਾਜ ਕਰਨ ਲੱਗਾ ॥

## ੨੯ ਹਿਜ਼ਕੀਯਾਹ ਦਾ ਹੈਕਲ ਨੂੰ ਸਾਫ ਕਰਨਾ

ਹਿਜ਼ਕੀਯਾਹ ਪੰਝੀਆਂ ਵਰਿਹਾਂ ਦਾ ਸੀ ਜਦ ਉਹ
ਰਾਜ ਕਰਨ ਲੱਗਾ ਅਤੇ ਉਸ ਉਨੱਤੀ ਵਰਹੇ ਯਰੂਸ਼ਲਮ
ਵਿੱਚ ਰਾਜ ਕੀਤਾ । ਉਹ ਦੀ ਮਾਤਾ ਦਾ ਨਾਉਂ
੨ ਅਬੀਯਾਹ ਸੀ ਜੋ ਜ਼ਕਰਯਾਹ ਦੀ ਧੀ ਸੀ ੦ ਅਤੇ
ਸਭ ਕੁੱਝ ਜੋ ਉਸ ਦੇ ਪਿਉ ਦਾਊਦ ਨੇ ਕੀਤਾ ਸੀ ਉਸ
ਨੇ ਉਸੇ ਤਰਾਂ ਓਹੋ ਕੰਮ ਕੀਤਾ ਜੋ ਯਹੋਵਾਹ ਦੀ
੩ ਨਿਗਾਹ ਵਿੱਚ ਠੀਕ ਸੀ ੦ ਉਸ ਨੇ ਆਪਣੇ ਰਾਜ ਦੇ
ਪਹਿਲੇ ਵਰਹੇ ਦੇ ਪਹਿਲੇ ਮਹੀਨੇ ਯਹੋਵਾਹ ਦੇ ਭਵਨ
ਦੇ ਦਰਵੱਜਿਆਂ ਨੂੰ ਖੋਲ੍ਹਿਆ ਅਤੇ ਉਨ੍ਹਾਂ ਦੀ ਮੁਰੰਮਤ
੪ ਕੀਤੀ ੦ ਉਹ ਜਾਜਕਾਂ ਅਰ ਲੇਵੀਆਂ ਨੂੰ ਲੈ ਆਇਆ
ਅਤੇ ਉਨ੍ਹਾਂ ਨੂੰ ਪੂਰਬ ਵੱਲ ਮਦਾਨ ਵਿੱਚ ਇਕੱਠਿਆਂ
੫ ਕੀਤਾ ੦ ਅਤੇ ਉਨ੍ਹਾਂ ਨੂੰ ਆਖਿਆ, ਹੇ ਲੇਵੀਓ, ਮੇਰੀ
ਸੁਣੋ ! ਹੁਣ ਤੁਸੀਂ ਆਪਣੇ ਆਪ ਨੂੰ ਪਵਿੱਤਰ ਕਰੋ
ਅਤੇ ਆਪਣੇ ਪਿਉ ਦਾਦਿਆਂ ਦੇ ਪਰਮੇਸ਼ੁਰ ਯਹੋਵਾਹ
ਦੇ ਏਸ ਭਵਨ ਨੂੰ ਵੀ ਪਵਿੱਤਰ ਕਰੋ ਅਤੇ ਏਸ
ਪਵਿੱਤਰ ਅਸਥਾਨ ਵਿੱਚੋਂ ਮੈਲ ਨੂੰ ਕੱਢ ਕੇ ਬਾਹਰ ਲੈ
੬ ਜਾਓ ੦ ਕਿਉਂ ਜੋ ਸਾਡੇ ਪਿਉ ਦਾਦਿਆਂ ਨੇ ਬੇਈਮਾਨੀ
ਕੀਤੀ ਅਤੇ ਜੋ ਯਹੋਵਾਹ ਸਾਡੇ ਪਰਮੇਸ਼ੁਰ ਦੀ ਨਿਗਾਹ
ਵਿੱਚ ਬੁਰਾ ਹੈ ਸੋ ਹੀ ਕੀਤਾ ਅਤੇ ਪਰਮੇਸ਼ੁਰ ਨੂੰ
ਵਿਸਾਰ ਦਿੱਤਾ ਅਤੇ ਯਹੋਵਾਹ ਦੇ ਡੇਹਰੇ ਵੱਲੋਂ
ਆਪਣਾ ਮੂੰਹ ਮੋੜ ਲਿਆ ਸੀ ਅਤੇ ਉਹ ਦੀ ਵੱਲ
੭ ਆਪਣੀ ਪਿੱਠ ਕਰ ਦਿੱਤੀ ੦ ਉਨ੍ਹਾਂ ਨੇ ਡਿਓੜ੍ਹੀ ਦੇ
ਦਰਵੱਜੇ ਬੰਦ ਕਰ ਦਿੱਤੇ ਅਤੇ ਦੀਵੇ ਬੁਝਾ ਦਿੱਤੇ
ਉਨ੍ਹਾਂ ਨੇ ਧੂਪ ਨਹੀਂ ਧੁਖਾਈ ਅਤੇ ਉਨ੍ਹਾਂ ਨੇ ਇਸਰਾਏਲ
ਦੇ ਪਰਮੇਸ਼ੁਰ ਦੇ ਪਵਿੱਤਰ ਅਸਥਾਨ ਵਿੱਚ ਹੋਮ ਦੀ
੮ ਬਲੀ ਨਹੀਂ ਚੜ੍ਹਾਈ ੦ ਏਸ ਲਈ ਯਹੋਵਾਹ ਦਾ

ਕਹਿਰ ਯਹੂਦਾਹ ਅਤੇ ਯਰੂਸ਼ਲਮ ਉੱਤੇ ਆ ਪਿਆ
ਹੈ, ਅਤੇ ਉਸ ਨੇ ਉਨ੍ਹਾਂ ਨੂੰ ਡੱਕ ਦਿੱਤਾ ਹੈ ਅਤੇ ਉਨ੍ਹਾਂ
ਨੂੰ ਹੌਲ ਅਤੇ ਹੈਰਾਨੀ ਅਤੇ ਫਿਤਕਾਰ ਵਿੱਚ ਪਾ ਦਿੱਤਾ
ਜਿਵੇਂ ਤੁਸੀਂ ਆਪਣੀਆਂ ਅੱਖਾਂ ਨਾਲ ਵੇਖਦੇ ਹੋ ੦
੯ ਵੇਖੋ, ਇਸੇ ਕਰਕੇ ਸਾਡੇ ਪਿਉ ਦਾਦੇ ਤਲਵਾਰ ਨਾਲ
ਮਾਰੇ ਗਏ ਅਤੇ ਸਾਡੇ ਮੁੰਡੇ ਕੁੜੀਆਂ ਅਤੇ ਸਾਡੀਆਂ
੧੦ ਤੀਵੀਆਂ ਅਸੀਰੀ ਵਿੱਚ ਹਨ ੦ ਹੁਣ ਮੇਰੇ ਦਿਲ
ਵਿੱਚ ਹੈ ਕਿ ਮੈਂ ਯਹੋਵਾਹ ਇਸਰਾਏਲ ਦੇ ਪਰਮੇਸ਼ੁਰ
ਨਾਲ ਨੇਮ ਬੰਨ੍ਹਾਂ ਤਾਂ ਜੋ ਉਸ ਦਾ ਘੋਰ ਕਹਿਰ ਸਾਡੇ
੧੧ ਉੱਤੋਂ ਟਲ ਜਾਵੇ ੦ ਹੇ ਮੇਰੇ ਪੁੱਤ੍ਰੋ, ਤੁਸੀਂ ਹੁਣ ਘੇਸ
ਨਾ ਮਾਰਨੀ ਕਿਉਂ ਜੋ ਯਹੋਵਾਹ ਨੇ ਤੁਹਾਨੂੰ ਚੁਣ
ਲਿਆ ਹੈ ਕਿ ਉਹ ਦੇ ਸਨਮੁਖ ਖਲੋਵੋ ਅਤੇ ਉਹ ਦੀ
ਸੇਵਾ ਕਰੋ ਅਤੇ ਉਹ ਦੇ ਸੇਵਾਦਾਰ ਬਣੋ ਅਤੇ ਧੂਪ
ਧੁਖਾਓ ॥
੧੨ ਤਦ ਏਹ ਲੇਵੀ ਉੱਠੇ ਅਰਥਾਤ ਕਹਾਥੀਆਂ
ਵਿੱਚੋਂ ਅਮਾਸਈ ਦਾ ਪੁੱਤ੍ਰ ਮਹਥ ਅਤੇ ਅਜ਼ਰਯਾਹੂ
ਦਾ ਪੁੱਤ੍ਰ ਯੋਏਲ ਅਤੇ ਮਰਾਰੀਆਂ ਵਿੱਚੋਂ ਅਬਦੀ ਦਾ
ਪੁੱਤ੍ਰ ਕੀਸ਼ ਅਤੇ ਯਹਲਲਏਲ ਦਾ ਪੁੱਤ੍ਰ ਅਜ਼ਰਯਾਹ
ਅਰ ਗੇਰਸ਼ੁਨੀਆਂ ਵਿੱਚੋਂ ਜ਼ਿੰਮਾ ਦਾ ਪੁੱਤ੍ਰ ਯੋਆਹ ਅਤੇ
੧੩ ਯੋਆਹ ਦਾ ਪੁੱਤ੍ਰ ਏਦਨ ੦ ਅਤੇ ਅਲੀਸਾਫ਼ਾਨੀਆਂ
ਵਿੱਚੋਂ ਸ਼ਿਮਰੀ, ਯਈਏਲ ਅਤੇ ਆਸਾਫੀਆਂ ਵਿੱਚੋਂ
੧੪ ਜ਼ਕਰਯਾਹ ਅਰ ਮੱਤਨਯਾਹ ੦ ਅਤੇ ਹੇਮਾਨੀਆਂ ਵਿੱਚੋਂ
ਯਹੀਏਲ ਅਤੇ ਸ਼ਿਮਈ ਅਤੇ ਯਦੂਥੂਨੀਆਂ ਵਿੱਚੋਂ
੧੫ ਸ਼ਮਅਯਾਹ ਅਤੇ ਉੱਜ਼ੀਏਲ ੦ ਉਨ੍ਹਾਂ ਨੇ ਆਪਣੇ
ਭਰਾਵਾਂ ਨੂੰ ਇਕੱਠਾ ਕਰ ਕੇ ਆਪਣੇ ਆਪ ਨੂੰ
ਪਵਿੱਤਰ ਕੀਤਾ ਅਤੇ ਪਾਤਸ਼ਾਹ ਦੇ ਹੁਕਮ ਨਾਲ
ਜਿਹੜਾ ਯਹੋਵਾਹ ਦੇ ਵਾਕ ਅਨੁਸਾਰ ਸੀ ਯਹੋਵਾਹ
੧੬ ਦੇ ਭਵਨ ਨੂੰ ਸਾਫ਼ ਕਰਨ ਲਈ ਅੰਦਰ ਗਏ ੦ ਅਤੇ
ਜਾਜਕ ਯਹੋਵਾਹ ਦੇ ਭਵਨ ਨੂੰ ਸਾਫ਼ ਕਰਨ ਲਈ
ਯਹੋਵਾਹ ਦੇ ਭਵਨ ਦੇ ਅੰਦਰਲੇ ਥਾਂ ਵਿੱਚ ਗਏ
ਅਤੇ ਓਹ ਸਾਰੀ ਮੈਲ ਕੁਚੈਲ ਜੋ ਉਨ੍ਹਾਂ ਨੂੰ ਯਹੋਵਾਹ
ਦੀ ਹੈਕਲ ਵਿੱਚੋਂ ਲੱਭੀ ਬਾਹਰ ਯਹੋਵਾਹ ਦੇ ਭਵਨ
ਦੇ ਵੇਹੜੇ ਵਿੱਚ ਲੈ ਆਏ ਤਾਂ ਲੇਵੀਆਂ ਨੇ ਉਹ ਨੂੰ
ਲੈ ਲਿਆ ਅਤੇ ਕਿਦਰੋਨ ਦੇ ਨਾਲੇ ਵਿੱਚ ਬਾਹਰ
੧੭ ਸੁੱਟ ਦਿੱਤਾ ੦ ਪਹਿਲੇ ਮਹੀਨੇ ਦੀ ਪਹਿਲੀ ਤਰੀਖ ਨੂੰ
ਉਨ੍ਹਾਂ ਨੇ ਪਵਿੱਤਰ ਕਰਨ ਦਾ ਕੰਮ ਸ਼ੁਰੂ ਕੀਤਾ ਅਤੇ
ਓਹ ਉਸ ਮਹੀਨੇ ਦੇ ਅੱਠਵੇਂ ਦਿਨ ਯਹੋਵਾਹ ਦੀ
ਡਿਉੜ੍ਹੀ ਤੀਕ ਅੱਪੜੇ । ਉਨ੍ਹਾਂ ਨੇ ਅੱਠਾਂ ਦਿਨਾਂ ਵਿੱਚ
ਯਹੋਵਾਹ ਦੇ ਭਵਨ ਨੂੰ ਪਵਿੱਤਰ ਕਰ ਲਿਆ ਸੋ ਪਹਿਲੇ
ਮਹੀਨੇ ਦੀ ਸੋਲਵੀਂ ਤਰੀਖ ਨੂੰ ਉਹ ਕੰਮ ਪੂਰਾ ਹੋ
੧੮ ਗਿਆ ੦ ਤਦ ਉਨ੍ਹਾਂ ਨੇ ਹਿਜ਼ਕੀਯਾਹ ਪਾਤਸ਼ਾਹ ਦੇ
ਸਾਹਮਣੇ ਜਾ ਕੇ ਆਖਿਆ ਕਿ ਅਸਾਂ ਯਹੋਵਾਹ ਦੇ
ਸਾਰੇ ਭਵਨ ਨੂੰ ਅਤੇ ਹੋਮ ਬਲੀ ਦੀ ਜਗਵੇਦੀ ਨੂੰ ਅਤੇ
ਉਸ ਦੇ ਸਾਰੇ ਭਾਂਡਿਆਂ ਨੂੰ, ਉਸ ਦੀ ਚੜ੍ਹਤ ਦੀ
ਰੋਟੀ ਦੀ ਮੇਜ਼ ਨੂੰ ਅਤੇ ਉਸ ਦੇ ਸਾਰੇ ਭਾਂਡਿਆਂ ਨੂੰ
੧੯ ਸਾਫ਼ ਕਰ ਦਿੱਤਾ ਹੈ ੦ ਅਤੇ ਉਨ੍ਹਾਂ ਸਾਰਿਆਂ ਭਾਂਡਿਆਂ
ਨੂੰ ਜਿਨ੍ਹਾਂ ਨੂੰ ਆਹਾਜ਼ ਪਾਤਸ਼ਾਹ ਨੇ ਆਪਣੇ ਰਾਜ
ਵਿੱਚ ਬੇਈਮਾਨੀ ਦੇ ਕਾਰਨ ਰੱਦ ਕਰ ਛੱਡਿਆ ਸੀ
ਅਸਾਂ ਪਵਿੱਤਰ ਕਰ ਦਿੱਤਾ ਅਤੇ ਵੇਖੋ, ਓਹ ਯਹੋਵਾਹ
ਦੀ ਜਗਵੇਦੀ ਦੇ ਸਾਹਮਣੇ ਹਨ ॥
੨੦ ਤਾਂ ਹਿਜ਼ਕੀਯਾਹ ਪਾਤਸ਼ਾਹ ਸਵੇਰੇ ਉੱਠਿਆ ਅਤੇ
ਆਪਣੇ ਸ਼ਹਿਰ ਦੇ ਸਰਦਾਰਾਂ ਨੂੰ ਲੈ ਕੇ ਯਹੋਵਾਹ ਦੇ
੨੧ ਭਵਨ ਨੂੰ ਚੜ੍ਹ ਗਿਆ ੦ ਤਾਂ ਓਹ ਸੱਤ ਬਲਦ, ਸੱਤ
ਛੱਤ੍ਰੇ, ਸੱਤ ਭੇਡਾਂ ਅਤੇ ਸੱਤ ਬੱਕਰੇ ਰਾਜ ਦੇ ਲਈ,
ਪਵਿੱਤਰ ਅਸਥਾਨ ਦੇ ਲਈ ਅਤੇ ਯਹੂਦਾਹ ਦੇ
ਲਈ ਪਾਪ ਦੀ ਬਲੀ ਨੂੰ ਲੈ ਆਏ ਅਤੇ ਉਹ ਨੇ
ਹਾਰੂਨ ਦੀ ਵੰਸ ਦੇ ਜਾਜਕਾਂ ਨੂੰ ਆਖਿਆ ਕਿ ਉਨ੍ਹਾਂ
ਨੂੰ ਯਹੋਵਾਹ ਦੀ ਜਗਵੇਦੀ ਉੱਤੇ ਬਲੀ ਲਈ
੨੨ ਚੜ੍ਹਾਓ ੦ ਸੋ ਉਨ੍ਹਾਂ ਨੇ ਬਲਦਾਂ ਨੂੰ ਕੱਟ ਦਿੱਤਾ ਅਤੇ
ਜਾਜਕਾਂ ਨੇ ਲਹੂ ਨੂੰ ਲੈ ਕੇ ਜਗਵੇਦੀ ਉੱਤੇ ਛਿੜਕਿਆ
ਅਤੇ ਛਤ੍ਰਿਆਂ ਨੂੰ ਵੀ ਕੱਟਿਆ ਅਤੇ ਲਹੂ ਲੈ ਕੇ
ਜਗਵੇਦੀ ਉੱਤੇ ਛਿੜਕਿਆ ਅਤੇ ਉਨ੍ਹਾਂ ਨੇ ਭੇਡਾਂ ਲੈ
ਕੇ ਕੱਟੀਆਂ ਅਤੇ ਓਹਨਾਂ ਦੇ ਲਹੂ ਨੂੰ ਜਗਵੇਦੀ ਉੱਤੇ
੨੩ ਛਿੜਕਿਆ ੦ ਤਾਂ ਓਹ ਬੱਕਰਿਆਂ ਨੂੰ ਪਾਤਸ਼ਾਹ ਅਤੇ
ਸਭਾ ਦੇ ਨੇੜੇ ਪਾਪ ਦੀ ਬਲੀ ਲਈ ਲਿਆਏ ਅਤੇ
ਉਨ੍ਹਾਂ ਨੇ ਆਪਣੇ ਹੱਥ ਓਹਨਾਂ ਦੇ ਉੱਤੇ ਰੱਖੇ ੦
੨੪ ਜਾਜਕਾਂ ਨੇ ਓਹਨਾਂ ਨੂੰ ਕੱਟਿਆ ਅਤੇ ਓਹਨਾਂ ਦੇ ਲਹੂ
ਨੂੰ ਪਾਪ ਦੀ ਬਲੀ ਲਈ ਜਗਵੇਦੀ ਉੱਤੇ ਛਿੜਕਿਆ
ਭਈ ਸਾਰੇ ਇਸਰਾਏਲ ਦਾ ਪਰਾਸਚਿਤ ਕੀਤਾ ਜਾਵੇ
ਕਿਉਂ ਜੋ ਪਾਤਸ਼ਾਹ ਨੇ ਹੁਕਮ ਦਿੱਤਾ ਸੀ ਕਿ ਹੋਮ
ਅਤੇ ਪਾਪ ਦੀ ਬਲੀ ਸਾਰੇ ਇਸਰਾਏਲ ਵੱਲੋਂ
੨੫ ਚੜ੍ਹਾਈ ਜਾਵੇ ੦ ਅਤੇ ਉਸ ਨੇ ਯਹੋਵਾਹ ਦੇ ਭਵਨ

ਵਿੱਚ ਲੇਵੀਆਂ ਨੂੰ ਛੈਣਿਆਂ, ਸਿਤਾਰਾਂ ਅਰ ਬਰਬਤਾਂ
ਨਾਲ ਖੜੇ ਕੀਤਾ ਜਿਵੇਂ ਦਾਊਦ ਅਤੇ ਪਾਤਸ਼ਾਹ ਦੇ
ਗੈਬਦਾਨ ਗਾਦ ਅਤੇ ਨਾਥਾਨ ਨਬੀ ਦੇ ਹੁਕਮ
ਅਨੁਸਾਰ ਸੀ ਕਿਉਂ ਜੋ ਯਹੋਵਾਹ ਵੱਲੋਂ ਏਹ ਹੁਕਮ
੨੬ ਨਬੀਆਂ ਦੇ ਰਾਹੀਂ ਆਇਆ ਸੀ ੦ ਤਾਂ ਲੇਵੀ ਦਾਊਦ
ਦੇ ਵਾਜਿਆਂ ਨੂੰ ਲੈ ਕੇ ਖਲੋਤੇ ਸਨ ਅਤੇ ਜਾਜਕ
੨੭ ਨਰਸਿੰਗੇ ਫੂਕਦੇ ਸਨ ੦ ਅਤੇ ਹਿਜ਼ਕੀਯਾਹ ਨੇ
ਜਗਵੇਦੀ ਉੱਤੇ ਹੋਮ ਦੀਆਂ ਬਲੀਆਂ ਦੇ ਚੜ੍ਹਾਉਣ
ਦਾ ਹੁਕਮ ਦਿੱਤਾ ਅਤੇ ਜਦ ਹੋਮ ਦੀਆਂ ਬਲੀਆਂ
ਦਾ ਅਰੰਭ ਹੋਇਆ ਤਾਂ ਯਹੋਵਾਹ ਦਾ ਗੀਤ
ਨਰਸਿੰਗਿਆਂ ਅਤੇ ਇਸਰਾਏਲ ਦੇ ਪਾਤਸ਼ਾਹ ਦਾਊਦ
੨੮ ਦੇ ਵਾਜਿਆਂ ਨਾਲ ਸ਼ੁਰੂ ਹੋਇਆ ੦ ਅਤੇ ਸਾਰੀ ਸਭਾ
ਨੇ ਮੱਥਾ ਟੇਕਿਆ, ਤਾਂ ਗਾਉਣ ਵਾਲੇ ਗਾਉਣ ਲੱਗੇ
ਅਤੇ ਨਰਸਿੰਗਿਆਂ ਵਾਲੇ ਨਰਸਿੰਗੇ ਫੂਕਣ ਲੱਗੇ ।
ਜਦ ਤੀਕ ਹੋਮ ਦੀ ਬਲੀ ਦਾ ਜਲਣਾ ਪੂਰਾ ਨਾ
੨੯ ਹੋਇਆ ਏਹ ਸਭ ਕੁਝ ਹੁੰਦਾ ਰਿਹਾ ੦ ਜਦ ਓਹ ਹੋਮ
ਦੀ ਬਲੀ ਚੜ੍ਹਾ ਚੁੱਕੇ ਤਾਂ ਪਾਤਸ਼ਾਹ ਅਤੇ ਉਹ ਦੇ ਨਾਲ
੩੦ ਦੇ ਸਾਰਿਆਂ ਨੇ ਨਿਉਂ ਕੇ ਮੱਥਾ ਟੇਕਿਆ ੦ ਤਾਂ
ਹਿਜ਼ਕੀਯਾਹ ਪਾਤਸ਼ਾਹ ਨੇ ਅਤੇ ਸਰਦਾਰਾਂ ਨੇ ਲੇਵੀਆਂ
ਨੂੰ ਆਖਿਆ ਕਿ ਦਾਊਦ ਅਤੇ ਆਸਾਫ਼ ਗੈਬਦਾਨ
ਦੇ ਵਾਕਾਂ ਵਿੱਚ ਯਹੋਵਾਹ ਦੀ ਉਸਤਤ ਗਾਓ ਤਾਂ
ਉਨ੍ਹਾਂ ਨੇ ਖੁਸ਼ੀ ਨਾਲ ਉਹ ਦੀ ਉਸਤਤ ਕੀਤੀ ਅਤੇ
੩੧ ਉਨ੍ਹਾਂ ਨੇ ਸੀਸ ਨਿਵਾ ਕੇ ਮੱਥਾ ਟੇਕਿਆ ੦ ਹਿਜ਼ਕੀਯਾਹ
ਆਖਣ ਲੱਗਾ, ਹੁਣ ਤੁਸਾਂ ਆਪਣੇ ਆਪ ਨੂੰ ਪਵਿੱਤਰ
ਕਰ ਲਿਆ ਹੈ ਸੋ ਤੁਸੀਂ ਨੇੜੇ ਆਓ ਅਤੇ ਯਹੋਵਾਹ
ਦੇ ਭਵਨ ਵਿੱਚ ਬਲੀਦਾਨ ਅਤੇ ਧੰਨਵਾਦ ਦੇ ਚੜ੍ਹਾਵੇ
ਲਿਆਓ । ਤਦ ਸਭਾ ਬਲੀਦਾਨ ਅਤੇ ਧੰਨਵਾਦ
ਦੀਆਂ ਭੇਟਾਂ ਲਿਆਈ ਅਤੇ ਹਰ ਇੱਕ ਜਿਹਦੇ ਮਨ
ਨੇ ਉਹ ਨੂੰ ਪਰੇਰਿਆ ਹੋਮ ਦੀਆਂ ਬਲੀਆਂ
੩੨ ਲਿਆਇਆ ੦ ਅਤੇ ਹੋਮ ਬਲੀਆਂ ਜੋ ਸਭਾ ਲਿਆਈ
ਓਹਨਾਂ ਦੀ ਗਿਣਤੀ ਏਹ ਸੀ,—ਸੱਤ੍ਰ ਬਲਦ, ਇੱਕ
ਸੌ ਛੱਤ੍ਰੇ ਅਤੇ ਦੋ ਸੌ ਭੇਡਾਂ, ਏਹ ਸਾਰੇ ਯਹੋਵਾਹ ਦੀ
੩੩ ਹੋਮ ਬਲੀ ਲਈ ਸਨ ੦ ਅਤੇ ਪਵਿੱਤਰ ਕੀਤੇ ਹੋਏ ਏਹ
ਸਨ ਅਰਥਾਤ ਛੇ ਸੌ ਬਲਦ ਅਤੇ ਤਿੰਨ ਹਜ਼ਾਰ ਭੇਡਾਂ
੩੪ ਬੱਕਰੀਆਂ ੦ ਪਰ ਜਾਜਕ ਥੋੜੇ ਜੇਹੇ ਸਨ ਕਿ ਓਹ
ਸਾਰੀਆਂ ਬਲੀਆਂ ਦੀ ਖੱਲ ਨਾ ਲਾਹ ਸੱਕੇ, ਏਸ
ਲਈ ਉਨ੍ਹਾਂ ਦੇ ਲੇਵੀ ਭਰਾਵਾਂ ਨੇ ਉਨ੍ਹਾਂ ਦੇ ਨਾਲ
ਅਪਰਾਲਾ ਕਰਾਇਆ ਜਦ ਤੀਕ ਉਹ ਕੰਮ ਨਾ ਮੁੱਕਾ
ਅਤੇ ਜਦ ਤੀਕ ਦੂਜੇ ਜਾਜਕਾਂ ਨੇ ਆਪਣੇ ਆਪ ਨੂੰ
ਪਵਿੱਤਰ ਨਾ ਕਰ ਲਿਆ ਕਿਉਂ ਜੋ ਲੇਵੀ ਆਪਣੇ
ਆਪ ਨੂੰ ਪਵਿੱਤਰ ਕਰਨ ਵਿੱਚ ਜਾਜਕਾਂ ਨਾਲੋਂ ਸਿੱਧੇ
੩੫ ਦਿਲ ਦੇ ਸਨ ੦ ਨਾਲੇ ਹੋਮ ਬਲੀਆਂ ਬਹੁਤ ਸਾਰੀਆਂ
ਸਨ, ਸੁਖ ਸਾਂਦ ਦਿਆਂ ਚੜ੍ਹਾਂਵਿਆਂ ਦੀ ਚਰਬੀ ਅਤੇ
ਹੋਮ ਬਲੀਆਂ ਦੇ ਪੀਣ ਦੀਆਂ ਭੇਟਾਂ ਸਣੇ, ਸੋ
ਪਰਬੰਧ ਯਹੋਵਾਹ ਦੇ ਭਵਨ ਲਈ ਠੀਕ ਠੀਕ
੩੬ ਹੋਇਆ ੦ ਤਾਂ ਹਿਜ਼ਕੀਯਾਹ ਅਤੇ ਸਾਰੇ ਲੋਕ ਉਸ
ਉੱਤੇ ਜੋ ਪਰਮੇਸ਼ੁਰ ਨੇ ਲੋਕਾਂ ਲਈ ਤਿਆਰ ਕੀਤਾ ਸੀ
ਬਾਗ ਬਾਗ ਹੋਏ ਕਿਉਂ ਜੋ ਏਹ ਗੱਲ ਅਚਾਣਕ ਹੋ
ਗਈ ਸੀ ।

## ਹਿਜ਼ਕੀਯਾਹ ਅਤੇ ਪਸਹ

੩੦ ਹਿਜ਼ਕੀਯਾਹ ਨੇ ਸਾਰੇ ਇਸਰਾਏਲ ਅਤੇ
ਯਹੂਦਾਹ ਨੂੰ ਆਖਵਾ ਘੱਲਿਆ, ਨਾਲੇ ਅਫਰਾਈਮ
ਅਤੇ ਮਨੱਸ਼ਹ ਵੱਲ ਵੀ ਪੱਤ੍ਰ ਲਿਖ ਘੱਲੇ ਕਿ ਯਹੋਵਾਹ
ਦੇ ਭਵਨ ਲਈ ਯਰੂਸ਼ਲਮ ਵਿੱਚ ਯਹੋਵਾਹ ਇਸਰਾਏਲ
੨ ਦੇ ਪਰਮੇਸ਼ੁਰ ਦੀ ਪਸਹ ਕਰਨ ਨੂੰ ਆਉਣਾ ੦ ਕਿਉਂ
ਜੋ ਪਾਤਸ਼ਾਹ ਅਰ ਸਰਦਾਰਾਂ ਅਤੇ ਯਰੂਸ਼ਲਮ ਦੀ
ਸਾਰੀ ਸਭਾ ਨੇ ਦੂਜੇ ਮਹੀਨੇ ਵਿੱਚ ਪਸਹ ਮਨਾਉਣ ਦੀ
੩ ਸਲਾਹ ਕਰ ਲਈ ਸੀ ੦ ਓਹ ਉਸ ਵੇਲੇ ਉਹ ਨੂੰ ਨਾ
ਮਨਾ ਸੱਕੇ ਏਸ ਲਈ ਭਈ ਜਾਜਕਾਂ ਨੇ ਕਾਫ਼ੀ ਗਿਣਤੀ
ਵਿੱਚ ਆਪਣੇ ਆਪ ਨੂੰ ਪਵਿੱਤਰ ਨਹੀਂ ਕੀਤਾ ਸੀ
ਅਤੇ ਲੋਕੀ ਵੀ ਯਰੂਸ਼ਲਮ ਵਿੱਚ ਇਕੱਠੇ ਨਹੀਂ ਹੋਏ
੪ ਸਨ ੦ ਏਹ ਗੱਲ ਪਾਤਸ਼ਾਹ ਦੀ ਨਿਗਾਹ ਵਿੱਚ ਅਤੇ
੫ ਸਾਰੀ ਸਭਾ ਦੀ ਨਿਗਾਹ ਵਿੱਚ ਠੀਕ ਸੀ ੦ ਸੋ ਉਨ੍ਹਾਂ
ਨੇ ਇੱਕ ਹੁਕਮ ਜਾਰੀ ਕੀਤਾ ਕਿ ਬਏਰ-ਸ਼ਬਾ ਤੋਂ
ਦਾਨ ਤੀਕ ਸਾਰੇ ਇਸਰਾਏਲ ਵਿੱਚ ਡੌਂਡੀ ਪਿਟਾਈ
ਜਾਵੇ ਕਿ ਯਰੂਸ਼ਲਮ ਵਿੱਚ ਆ ਕੇ ਯਹੋਵਾਹ
ਇਸਰਾਏਲ ਦੇ ਪਰਮੇਸ਼ੁਰ ਲਈ ਪਸਹ ਮਨਾਈ ਜਾਵੇ
ਕਿਉਂ ਜੋ ਉਨ੍ਹਾਂ ਨੇ ਬਹੁਤਿਆਂ ਦਿਨਾਂ ਤੋਂ ਜਿਵੇਂ
੬ ਲਿਖਿਆ ਹੈ ਉਸ ਨੂੰ ਨਹੀਂ ਮਨਾਇਆ ਸੀ ੦ ਸੋ
ਹਲਕਾਰੇ ਪਾਤਸ਼ਾਹ ਅਤੇ ਉਸ ਦੇ ਸਰਦਾਰਾਂ ਦੇ ਹੱਥਾਂ
ਦੇ ਪਰਵਾਨੇ ਲੈ ਕੇ ਸਾਰੇ ਇਸਰਾਏਲ ਅਤੇ ਯਹੂਦਾਹ

ਵਿੱਚ ਗਏ ਅਤੇ ਪਾਤਸ਼ਾਹ ਦੇ ਹੁਕਮ ਅਨੁਸਾਰ ਏਹ
ਆਖਿਆ ਕਿ ਹੇ ਇਸਰਾਏਲੀਓ, ਤੁਸੀਂ ਯਹੋਵਾਹ
ਵੱਲ ਮੁੜੋ ਜਿਹੜਾ ਅਬਰਾਹਾਮ ਅਰ ਇਸਹਾਕ ਅਰ
ਇਸਰਾਏਲ ਦਾ ਪਰਮੇਸ਼ੁਰ ਹੈ ਤਾਂ ਉਹ ਤੁਹਾਡੇ ਬਕੀਏ
ਵੱਲ ਜਿਹੜਾ ਅੱਸ਼ੂਰ ਦੇ ਪਾਤਸ਼ਾਹਾਂ ਦੇ ਹੱਥੋਂ ਬਚ
੭ ਗਿਆ ਹੈ ਫੇਰ ਮੁੜੇ ੦ ਅਤੇ ਤੁਸੀਂ ਆਪਣੇ ਪਿਉ
ਦਾਦਿਆਂ ਅਤੇ ਭਰਾਵਾਂ ਵਰਗੇ ਨਾ ਬਣੋ ਜਿਨ੍ਹਾਂ ਨੇ
ਯਹੋਵਾਹ ਆਪਣੇ ਪਿਉ ਦਾਦਿਆਂ ਦੇ ਪਰਮੇਸ਼ੁਰ
ਨਾਲ ਬੇਈਮਾਨੀ ਕੀਤੀ ਅਤੇ ਉਸ ਨੇ ਉਨ੍ਹਾਂ ਨੂੰ ਭੈਜਲ
੮ ਵਿੱਚ ਪਾ ਦਿੱਤਾ ਜਿਵੇਂ ਤੁਸੀਂ ਵੇਖਦੇ ਹੋ ੦ ਹੁਣ ਤੁਸੀਂ
ਆਪਣੇ ਪਿਉ ਦਾਦਿਆਂ ਵਾਂਙੁ ਹੱਠੀਏ ਨਾ ਬਣੋ ਸਗੋਂ
ਯਹੋਵਾਹ ਦੇ ਅਧੀਨ ਹੋ ਜਾਓ ਅਤੇ ਉਸ ਦੇ ਪਵਿੱਤਰ
ਅਸਥਾਨ ਵਿੱਚ ਆਓ ਜਿਸ ਨੂੰ ਉਸ ਨੇ ਸਦਾ ਲਈ
ਪਵਿੱਤਰ ਕੀਤਾ ਹੈ ਅਤੇ ਯਹੋਵਾਹ ਆਪਣੇ ਪਰਮੇਸ਼ੁਰ
ਦੀ ਭਗਤੀ ਕਰੋ ਤਾਂ ਜੋ ਉਸ ਦਾ ਭਾਰੀ ਕਹਿਰ ਤੁਸਾਂ
੯ ਉੱਤੋਂ ਟਲ ਜਾਵੇ ੦ ਜੇ ਤੁਸੀਂ ਯਹੋਵਾਹ ਵੱਲ ਫੇਰ
ਮੁੜੋ ਤਾਂ ਤੁਹਾਡੇ ਭਰਾ ਅਤੇ ਤੁਹਾਡੇ ਪੁੱਤ੍ਰ ਆਪਣੇ
ਅਸੀਰ ਕਰਨ ਵਾਲਿਆਂ ਦੇ ਅੱਗੇ ਤਰਸ ਜੋਗ
ਬਣਨਗੇ ਅਤੇ ਏਸ ਦੇਸ ਵਿੱਚ ਫੇਰ ਮੁੜ ਆਉਣਗੇ
ਕਿਉਂ ਜੋ ਯਹੋਵਾਹ ਤੁਹਾਡਾ ਪਰਮੇਸ਼ੁਰ ਦਿਆਲੂ ਤੇ
ਕਿਰਪਾਲੂ ਹੈ, ਉਹ ਆਪਣਾ ਮੂੰਹ ਤੁਹਾਥੋਂ ਨਹੀਂ
੧੦ ਫੇਰੇਗਾ ਜੇ ਤੁਸੀਂ ਉਹ ਦੀ ਵੱਲ ਮੁੜੋ ੦ ਸੋ ਹਲਕਾਰੇ
ਅਫਰਈਮ ਅਤੇ ਮਨੱਸ਼ਹ ਦੇ ਦੇਸ ਵਿੱਚ ਸ਼ਹਿਰੋਂ
ਸ਼ਹਿਰ ਘੁੰਮਦੇ ਹੋਏ ਜ਼ਬੂਲੁਨ ਤੀਕ ਅੱਪੜੇ ਪਰ ਉਹ
ਉਨ੍ਹਾਂ ਨੂੰ ਤੁਛ ਜਾਣ ਕੇ ਹੱਸਦੇ ਅਤੇ ਉਨ੍ਹਾਂ ਨੂੰ ਠੱਠੇ
੧੧ ਮਾਰਦੇ ਸਨ ੦ ਤਾਂ ਵੀ ਆਸ਼ੇਰ ਅਤੇ ਮਨੱਸ਼ਹ ਅਤੇ
ਜ਼ਬੂਲੁਨ ਵਿੱਚੋਂ ਕਈ ਮਨੁੱਖ ਅਧੀਨ ਹੋਕੇ ਯਰੂਸ਼ਲਮ
੧੨ ਵਿੱਚ ਆਉਣ ਲੱਗ ਪਏ ੦ ਨਾਲੇ ਯਹੂਦਾਹ ਉੱਤੇ
ਪਰਮੇਸ਼ੁਰ ਦਾ ਹੱਥ ਸੀ ਭਈ ਉਨ੍ਹਾਂ ਨੂੰ ਇੱਕ ਦਿਲ
ਕਰ ਦੇਵੇ ਤਾਂ ਜੋ ਉਹ ਪਾਤਸ਼ਾਹ ਅਤੇ ਸਰਦਾਰਾਂ ਦਾ
ਹੁਕਮ ਜੋ ਯਹੋਵਾਹ ਦੇ ਵਾਕ ਅਨੁਸਾਰ ਸੀ ਮਨ
ਲੈਣ ॥
੧੩ ਸੋ ਬਹੁਤ ਸਾਰੇ ਲੋਕ ਯਰੂਸ਼ਲਮ ਵਿੱਚ ਇਕੱਠੇ
ਹੋਏ ਤਾਂ ਜੋ ਦੂਜੇ ਮਹੀਨੇ ਵਿੱਚ ਪਤੀਰੀ ਰੋਟੀ ਦਾ
ਪਰਬ ਮਨਾਉਣ, ਏਸ ਤਰਾਂ ਬਹੁਤ ਹੀ ਵੱਡੀ ਸਭਾ
੧੪ ਇਕੱਠੀ ਹੋ ਗਈ ੦ ਤਾਂ ਉਹ ਉੱਠੇ ਅਤੇ ਉਨ੍ਹਾਂ ਨੇ
ਜਗਵੇਦੀਆਂ ਨੂੰ ਜੋ ਯਰੂਸ਼ਲਮ ਵਿੱਚ ਸਨ ਅਤੇ ਧੂਪ
ਦੀਆਂ ਸਾਰੀਆਂ ਜਗਵੇਦੀਆਂ ਨੂੰ ਦੂਰ ਦਫਾ ਕੀਤਾ
ਅਤੇ ਉਨ੍ਹਾਂ ਨੂੰ ਕਿਦਰੋਨ ਦੇ ਨਾਲੇ ਵਿੱਚ ਸੁੱਟ ਦਿੱਤਾ ੦
੧੫ ਫੇਰ ਦੂਜੇ ਮਹੀਨੇ ਦੀ ਚੌਦਵੀਂ ਤਰੀਖ ਨੂੰ ਉਨ੍ਹਾਂ ਨੇ
ਪਸਹ ਨੂੰ ਕੱਟਿਆ ਤਾਂ ਜਾਜਕਾਂ ਅਤੇ ਲੇਵੀਆਂ ਨੇ
ਸ਼ਰਮਿੰਦਿਆਂ ਹੋਕੇ ਆਪਣੇ ਆਪ ਨੂੰ ਪਵਿੱਤਰ ਕੀਤਾ
ਅਤੇ ਯਹੋਵਾਹ ਦੇ ਭਵਨ ਵਿੱਚ ਹੋਮ ਬਲੀਆਂ
੧੬ ਲਿਆਏ ੦ ਉਹ ਆਪਣੇ ਦਸਤੂਰ ਅਨੁਸਾਰ ਪਰਮੇਸ਼ੁਰ
ਦੇ ਜਨ ਮੂਸਾ ਦੀ ਬਿਵਸਥਾ ਅਨੁਸਾਰ ਆਪਣੇ
ਆਪਣੇ ਥਾਂ ਖਲੋ ਗਏ ਅਤੇ ਜਾਜਕਾਂ ਨੇ ਲੇਵੀਆਂ ਦੇ
੧੭ ਹੱਥੋਂ ਲਹੂ ਲੈ ਕੇ ਛਿੜਕਿਆ ੦ ਕਿਉਂ ਜੋ ਸਭਾ
ਵਿੱਚ ਬਥੇਰੇ ਅਜੇਹੇ ਸਨ ਜਿਨ੍ਹਾਂ ਨੇ ਆਪਣੇ ਆਪ ਨੂੰ
ਪਵਿੱਤਰ ਨਹੀਂ ਕੀਤਾ ਸੀ ਏਸ ਲਈ ਏਹ ਕੰਮ
ਲੇਵੀਆਂ ਦੇ ਜ਼ੁੰਮੇ ਹੋਇਆ ਕਿ ਉਹ ਸਾਰੇ ਅਸ਼ੁੱਧਾਂ
ਲਈ ਪਸਹ ਦੀਆਂ ਬਲੀਆਂ ਕੱਟਣ ਤਾਂ ਜੋ ਉਹ
੧੮ ਯਹੋਵਾਹ ਲਈ ਪਵਿੱਤਰ ਹੋਣ ੦ ਕਿਉਂ ਜੋ ਅਫਰਈਮ
ਅਰ ਮਨੱਸ਼ਹ ਅਰ ਯਿਸਾਕਾਰ ਅਰ ਜ਼ਬੂਲੁਨ ਵਿੱਚੋਂ
ਬਹੁਤ ਸਾਰੇ ਲੋਕਾਂ ਨੇ ਆਪਣੇ ਆਪ ਨੂੰ ਸਾਫ ਨਹੀਂ
ਕੀਤਾ ਸੀ ਤਾਂ ਵੀ ਉਨ੍ਹਾਂ ਨੇ ਪਸਹ ਨੂੰ ਲਿਖਤ ਦੇ
ਅਨੁਸਾਰ ਨਾ ਖਾਧਾ ਕਿਉਂ ਜੋ ਹਿਜ਼ਕੀਯਾਹ ਨੇ ਉਨ੍ਹਾਂ
੧੯ ਲਈ ਏਹ ਪ੍ਰਾਰਥਨਾ ਕੀਤੀ ਸੀ ੦ ਕਿ ਯਹੋਵਾਹ ਜੋ
ਨੇਕ ਹੈ ਹਰ ਇੱਕ ਨੂੰ ਖਿਮਾ ਕਰੇ ਜਿਸ ਨੇ ਪਰਮੇਸ਼ੁਰ
ਦੀ ਭਾਲ ਲਈ ਆਪਣਾ ਦਿਲ ਲਾਇਆ ਹੈ
ਅਰਥਾਤ ਯਹੋਵਾਹ ਉਸ ਦੇ ਪਿਉ ਦਾਦਿਆਂ ਦਾ
ਪਰਮੇਸ਼ੁਰ, ਭਾਵੇਂ ਹੀ ਉਹ ਪਵਿੱਤਰ ਅਸਥਾਨ ਦੀ
ਪਵਿੱਤਰਤਾਈ ਅਨੁਸਾਰ ਸਾਫ ਨਾ ਹੋਇਆ ਹੋਵੇ ੦
੨੦ ਯਹੋਵਾਹ ਨੇ ਹਿਜ਼ਕੀਯਾਹ ਦੀ ਸੁਣ ਲਈ ਅਤੇ ਲੋਕਾਂ
੨੧ ਨੂੰ ਚੰਗਾ ਕੀਤਾ ੦ ਅਤੇ ਜਿਹੜੇ ਇਸਰਾਏਲੀ ਯਰੂਸ਼ਲਮ
ਵਿੱਚ ਮਜੂਦ ਸਨ ਉਨ੍ਹਾਂ ਨੇ ਵੱਡੀ ਖੁਸ਼ੀ ਨਾਲ ਸੱਤ
ਦਿਨ ਪਤੀਰੀ ਰੋਟੀ ਦਾ ਪਰਬ ਮਨਾਇਆ ਅਤੇ ਲੇਵੀ
ਅਰ ਜਾਜਕ ਉੱਚੀ ਸੁਰ ਦੇ ਵਾਜਿਆਂ ਨਾਲ ਯਹੋਵਾਹ
ਦੇ ਦਰਬਾਰ ਵਿੱਚ ਗਾ ਗਾ ਕੇ ਨਿੱਤ ਨਿੱਤ ਯਹੋਵਾਹ
੨੨ ਦੀ ਉਸਤਤ ਕਰਦੇ ਰਹੇ ੦ ਤਾਂ ਹਿਜ਼ਕੀਯਾਹ ਨੇ ਉਨ੍ਹਾਂ
ਲੇਵੀਆਂ ਨਾਲ ਤਸੱਲੀ ਦੀਆਂ ਗੱਲਾਂ ਕੀਤੀਆਂ ਜੋ
ਦਿਲੋਂ ਯਹੋਵਾਹ ਦੇ ਜਾਣਨਵਾਲੇ ਸਨ ਸੋ ਉਹ ਪਰਬ
ਦੇ ਸੱਤਾਂ ਦਿਨਾਂ ਤੀਕ ਖਾਂਦੇ ਅਰ ਸੁਖ ਸਾਂਦ ਦੀਆਂ

ਬਲੀਆਂ ਚੜ੍ਹਾਉਂਦੇ ਅਤੇ ਆਪਣੇ ਪਿਉ ਦਾਦਿਆਂ
ਦੇ ਪਰਮੇਸ਼ੁਰ ਯਹੋਵਾਹ ਲਈ ਧੰਨਵਾਦ ਕਰਦੇ ਰਹੇ ੦
੨੩ ਫੇਰ ਸਾਰੀ ਸਭਾ ਨੇ ਸਲਾਹ ਕੀਤੀ ਕਿ ਸੱਤ ਦਿਨ ਹੋਰ
ਪਰਬ ਮਨਾਈਏ ਤਾਂ ਉਨ੍ਹਾਂ ਨੇ ਖੁਸ਼ੀ ਨਾਲ ਸੱਤ ਦਿਨ
੨੪ ਹੋਰ ਪਰਬ ਮਨਾਇਆ ੦ ਕਿਉਂ ਜੋ ਯਹੂਦਾਹ ਦੇ
ਪਾਤਸ਼ਾਹ ਹਿਜ਼ਕੀਯਾਹ ਨੇ ਸਭਾ ਨੂੰ ਇੱਕ ਹਜ਼ਾਰ
ਵਹਿੜੇ ਅਤੇ ਸੱਤ ਹਜ਼ਾਰ ਭੇਡਾਂ ਦਿੱਤੀਆਂ ਅਤੇ
ਸਰਦਾਰਾਂ ਨੇ ਵੀ ਸਭਾ ਨੂੰ ਇੱਕ ਹਜ਼ਾਰ ਵਹਿੜੇ ਅਤੇ
ਦੱਸ ਹਜ਼ਾਰ ਭੇਡਾਂ ਦਿੱਤੀਆਂ ਅਤੇ ਬਹੁਤ ਸਾਰੇ
੨੫ ਜਾਜਕਾਂ ਨੇ ਆਪਣੇ ਆਪ ਨੂੰ ਪਵਿੱਤਰ ਕੀਤਾ ੦ ਅਤੇ
ਯਹੂਦਾਹ ਦੀ ਸਾਰੀ ਸਭਾ ਨੇ ਜਾਜਕਾਂ ਅਤੇ ਲੇਵੀਆਂ
ਸਣੇ ਅਤੇ ਉਸ ਸਾਰੀ ਸਭਾ ਨੇ ਜੋ ਇਸਰਾਏਲ ਵਿੱਚੋਂ
ਆਈ ਸੀ ਅਤੇ ਉਨ੍ਹਾਂ ਪਰਦੇਸੀਆਂ ਨੇ ਜੋ ਇਸਰਾਏਲ
ਦੇ ਦੇਸ ਵਿੱਚੋਂ ਆਏ ਸਨ ਅਤੇ ਜਿਹੜੇ ਯਹੂਦਾਹ
੨੬ ਵਿੱਚ ਰਹਿੰਦੇ ਸਨ ਖੁਸ਼ੀ ਮਨਾਈ ੦ ਸੋ ਯਰੂਸ਼ਲਮ
ਵਿੱਚ ਵੱਡੀ ਖੁਸ਼ੀ ਹੋਈ ਕਿਉਂ ਜੋ ਇਸਰਾਏਲ ਦੇ
ਪਾਤਸ਼ਾਹ ਦਾਊਦ ਦੇ ਪੁੱਤ੍ਰ ਸੁਲੇਮਾਨ ਦੇ ਦਿਨਾਂ ਤੋਂ
੨੭ ਯਰੂਸ਼ਲਮ ਵਿੱਚ ਅਜੇਹਾ ਨਹੀਂ ਹੋਇਆ ਸੀ ੦ ਤਾਂ
ਜਾਜਕਾਂ ਅਤੇ ਲੇਵੀਆਂ ਨੇ ਉੱਠ ਕੇ ਲੋਕਾਂ ਨੂੰ ਅਸੀਸਾਂ
ਦਿੱਤੀਆਂ ਅਤੇ ਉਨ੍ਹਾਂ ਦੀ ਅਵਾਜ਼ ਸੁਣੀ ਗਈ ਅਤੇ
ਉਨ੍ਹਾਂ ਦੀ ਪ੍ਰਾਰਥਨਾ ਉਸ ਦੇ ਪਵਿੱਤਰ ਧਾਮ ਅਰਥਾਤ
ਅਕਾਸ਼ ਤੀਕ ਅੱਪੜੀ ॥

## ਹਿਜ਼ਕੀਯਾਹ ਦਾ ਸੁਧਾਰ

੩੧ ਜਦ ਏਹ ਸਭ ਕੁੱਝ ਹੋ ਚੁੱਕਿਆ ਤਾਂ ਸਾਰੇ
ਇਸਰਾਏਲੀ ਜੋ ਹਾਜ਼ਰ ਸਨ ਯਹੂਦਾਹ ਦੇ ਸ਼ਹਿਰਾਂ
ਵਿੱਚ ਗਏ ਅਰ ਸਾਰੇ ਯਹੂਦਾਹ ਅਰ ਬਿਨਯਾਮੀਨ
ਦੇ ਸਗੋਂ ਅਫਰਈਮ ਅਤੇ ਮਨੱਸ਼ਹ ਦੇ ਵੀ ਥੰਮ੍ਹਾਂ ਨੂੰ
ਟੋਟੇ ਟੋਟੇ ਕੀਤਾ ਅਤੇ ਟੁੰਡਾਂ ਨੂੰ ਵੱਢ ਸੁੱਟਿਆ ਅਤੇ
ਉੱਚੇ ਅਸਥਾਨਾਂ ਅਤੇ ਜਗਵੇਦੀਆਂ ਨੂੰ ਢਾਹ ਦਿੱਤਾ
ਇੱਥੋਂ ਤੀਕ ਕਿ ਉਨ੍ਹਾਂ ਸਾਰਿਆਂ ਨੂੰ ਮੇਟ ਦਿੱਤਾ ਤਾਂ
ਸਾਰੇ ਇਸਰਾਏਲੀ ਆਪੋ ਆਪਣੇ ਸ਼ਹਿਰਾਂ ਵਿੱਚ
੨ ਆਪਣਿਆਂ ਵਾਸਾਂ ਨੂੰ ਮੁੜ ਗਏ ੦ ਤਾਂ ਹਿਜ਼ਕੀਯਾਹ
ਨੇ ਜਾਜਕਾਂ ਅਤੇ ਲੇਵੀਆਂ ਨੂੰ ਉਨ੍ਹਾਂ ਦੀਆਂ ਵਾਰੀਆਂ
ਅਨੁਸਾਰ ਖੜਾ ਕੀਤਾ, ਹਰ ਇੱਕ ਨੂੰ ਉਸ ਦੀ ਸੇਵਾ
ਅਨੁਸਾਰ ਅਰਥਾਤ ਜਾਜਕਾਂ ਅਤੇ ਲੇਵੀਆਂ ਨੂੰ ਭੇਟਾਂ
ਲਈ ਸੁਖ ਸਾਂਦ ਦੀਆਂ ਭੇਟਾਂ ਲਈ ਸੇਵਾ ਅਰ
ਧੰਨਵਾਦ ਅਰ ਉਸਤਤ ਲਈ ਯਹੋਵਾਹ ਦੇ ਡੇਰੇ ਦੇ
੩ ਫਾਟਕਾਂ ਉੱਤੇ ਮੁਕੱਰਰ ਕੀਤਾ ੦ ਉਸ ਨੇ ਆਪਣੇ
ਮਾਲ ਵਿੱਚੋਂ ਪਾਤਸ਼ਾਹੀ ਹਿੱਸਾ ਹੋਮ ਬਲੀਆਂ ਲਈ
ਅਰ ਸਵੇਰ ਅਤੇ ਸ਼ਾਮਾਂ ਦੀਆਂ ਹੋਮ ਬਲੀਆਂ ਅਰ
ਸਬਤਾਂ ਅਰ ਅਮੱਸਿਆਂ ਅਰ ਮਿਥੇ ਹੋਏ ਪਰਬਾਂ ਦੀਆਂ
ਹੋਮ ਬਲੀਆਂ ਲਈ ਮੁਕੱਰਰ ਕੀਤਾ ਜਿਵੇਂ ਯਹੋਵਾਹ
੪ ਬਿਵਸਥਾ ਵਿੱਚ ਲਿਖਿਆ ਹੈ ੦ ਅਤੇ ਉਸ ਨੇ ਉਨ੍ਹਾਂ
ਲੋਕਾਂ ਨੂੰ ਜੋ ਯਰੂਸ਼ਲਮ ਵਿੱਚ ਰਹਿੰਦੇ ਸਨ ਹੁਕਮ
ਦਿੱਤਾ ਕਿ ਜਾਜਕਾਂ ਅਤੇ ਲੇਵੀਆਂ ਦਾ ਹਿੱਸਾ ਦੇਣ ਤਾਂ
ਜੋ ਓਹ ਯਹੋਵਾਹ ਦੀ ਬਿਵਸਥਾ ਵਿੱਚ ਤਕੜੇ ਰਹਿਣ ੦
੫ ਜਦ ਏਹ ਗੱਲ ਖਿੱਲਰ ਗਈ ਤਾਂ ਇਸਰਾਏਲੀਆਂ ਨੇ
ਪਹਿਲਾ ਅੰਨ, ਨਵੀਂ ਮੈ, ਤਾਜ਼ਾ ਤੇਲ, ਸ਼ਹਿਦ ਅਤੇ
ਖੇਤ ਦੀ ਪਹਿਲੀ ਪੈਦਾਵਾਰ ਬਹੁਤ ਸਾਰੀ ਦਿੱਤੀ ਅਤੇ
ਪੂਰਾ ਦਸਵੰਧ ਵੀ ਬਹੁਤ ਸਾਰਾ ਲਿਆਉਣ ਲੱਗੇ ੦
੬ ਤਾਂ ਇਸਰਾਏਲੀ ਅਤੇ ਯਹੂਦਾਹ ਜੋ ਯਹੂਦਾਹ ਦੇ
ਸ਼ਹਿਰਾਂ ਵਿੱਚ ਵੱਸਦੇ ਸਨ ਓਹ ਵੀ ਬਲਦਾਂ ਅਤੇ
ਭੇਡਾਂ ਬੱਕਰੀਆਂ ਦਾ ਦਸਵੰਧ ਅਤੇ ਉਨ੍ਹਾਂ ਪਵਿੱਤਰ
ਚੀਜ਼ਾਂ ਦਾ ਦਸਵੰਧ ਜੋ ਯਹੋਵਾਹ ਉਨ੍ਹਾਂ ਦੇ ਪਰਮੇਸ਼ੁਰ
ਲਈ ਪਵਿੱਤਰ ਕੀਤੀਆਂ ਗਈਆਂ ਸਨ ਲਿਆਏ ਅਤੇ
੭ ਉਨ੍ਹਾਂ ਦੇ ਢੇਰ ਲਾ ਦਿੱਤੇ ੦ ਉਨ੍ਹਾਂ ਨੇ ਤੀਜੇ ਮਹੀਨੇ
ਵਿੱਚ ਢੇਰ ਲਾਉਣੇ ਸ਼ੁਰੂ ਕੀਤੇ ਅਤੇ ਸੱਤਵੇਂ ਮਹੀਨੇ
੮ ਵਿੱਚ ਪੂਰੇ ਕਰ ਲਏ ੦ ਜਦ ਹਿਜ਼ਕੀਯਾਹ ਅਤੇ ਉਸ
ਦੇ ਸਰਦਾਰਾਂ ਨੇ ਆਣ ਕੇ ਇਨ੍ਹਾਂ ਢੇਰਾਂ ਨੂੰ ਵੇਖਿਆ
ਤਾਂ ਯਹੋਵਾਹ ਅਤੇ ਉਸ ਦੀ ਪਰਜਾ ਇਸਰਾਏਲ ਨੂੰ
ਮੁਬਾਰਕ ਆਖਿਆ ॥
੯ ਤਾਂ ਹਿਜ਼ਕੀਯਾਹ ਨੇ ਜਾਜਕਾਂ ਅਤੇ ਲੇਵੀਆਂ ਕੋਲੋਂ
੧੦ ਉਨ੍ਹਾਂ ਢੇਰਾਂ ਦੇ ਵਿਖੇ ਪੁੱਛਿਆ ੦ ਤਾਂ ਅਜ਼ਰਯਾਹ
ਪਰਧਾਨ ਜਾਜਕ ਨੇ ਜੋ ਸਾਦੋਕ ਦੇ ਘਰਾਣੇ ਦਾ ਸੀ
ਉਸ ਨੂੰ ਆਖਿਆ ਕਿ ਜਦ ਤੋਂ ਯਹੋਵਾਹ ਦੇ ਭਵਨ
ਵਿੱਚ ਚੁੱਕਣ ਦੀਆਂ ਭੇਟਾਂ ਲਿਆਉਣੀਆਂ ਸ਼ੁਰੂ
ਕੀਤੀਆਂ ਹਨ ਤਦ ਤੋਂ ਅਸੀਂ ਕਾਫੀ ਖਾਂਦੇ ਰਹੇ ਹਾਂ
ਅਤੇ ਢੇਰ ਸਾਰਾ ਬਚ ਵੀ ਰਿਹਾ ਹੈ ਕਿਉਂ ਜੋ
ਯਹੋਵਾਹ ਨੇ ਆਪਣੀ ਪਰਜਾ ਨੂੰ ਬਰਕਤ ਬਖ਼ਸ਼ੀ ਹੈ
ਅਤੇ ਓਹੀ ਬਚਿਆ ਹੋਇਆ ਏਹ ਵੱਡਾ ਢੇਰ ਹੈ ੦
੧੧ ਤਾਂ ਹਿਜ਼ਕੀਯਾਹ ਨੇ ਹੁਕਮ ਦਿੱਤਾ ਕਿ ਯਹੋਵਾਹ ਦੇ

ਭਵਨ ਵਿੱਚ ਕੋਠੜੀਆਂ ਬਣਾਈਆਂ ਜਾਣ ਤਾਂ ਉਨ੍ਹਾਂ
੧੨ ਨੇ ਕੋਠੜੀਆਂ ਬਣਾਈਆਂ ੦ ਓਹ ਚੁੱਕਣ ਦੀਆਂ
ਭੇਟਾਂ ਅਤੇ ਦਸਵੰਧ ਅਤੇ ਪਵਿੱਤਰ ਕੀਤੀਆਂ ਹੋਈਆਂ
ਚੀਜ਼ਾਂ ਦਿਆਨਤਦਾਰੀ ਨਾਲ ਲਿਆਉਂਦੇ ਰਹੇ ਅਤੇ
ਉਨ੍ਹਾਂ ਉੱਤੇ ਕਾਨਨਯਾਹ ਲੇਵੀ ਹਾਕਮ ਸੀ ਅਤੇ ਉਸ
ਦਾ ਭਰਾ ਸ਼ਮਈ ਉਸ ਤੋਂ ਦੂਜੇ ਦਰਜੇ ਉੱਤੇ ਸੀ ੦ ਅਤੇ
੧੩ ਯਹੀਏਲ ਅਰ ਅਜ਼ਜ਼ਯਾਹ ਅਰ ਨਹਥ ਅਰ ਅਸਾਹੇਲ
ਅਤੇ ਯਰੀਮੋਥ ਅਰ ਯੋਜ਼ਾਬਾਦ ਅਰ ਏਲੀਏਲ
ਅਰ ਯਿਸਮਕਯਾਹ ਅਰ ਮਹਥ ਅਤੇ ਬਨਾਯਾਹ
ਹਿਜ਼ਕੀਯਾਹ ਪਾਤਸ਼ਾਹ ਅਤੇ ਪਰਮੇਸ਼ੁਰ ਦੇ ਭਵਨ ਦੇ
ਹਾਕਮ ਅਜ਼ਰਯਾਹ ਦੇ ਹੁਕਮ ਨਾਲ ਕਾਨਨਯਾਹ
ਅਤੇ ਉਸ ਦੇ ਭਰਾ ਸ਼ਮਈ ਦੇ ਅਧੀਨ ਕਰਮਚਾਰੀ
੧੪ ਸਨ ੦ ਅਤੇ ਯਿਮਨਾਹ ਦਾ ਪੁੱਤ੍ਰ ਕੋਰੇ ਲੇਵੀ ਪਰਮੇਸ਼ੁਰ
ਦੇ ਭਵਨ ਦੇ ਪੂਰਬੀ ਫਾਟਕ ਉੱਤੇ ਦਰਬਾਨ ਸੀ ਉਹ
ਪਰਮੇਸ਼ੁਰ ਦੀਆਂ ਖੁਸ਼ੀ ਦੀਆਂ ਭੇਟਾਂ ਉੱਤੇ ਮੁਕੱਰਰ
ਸੀ ਤਾਂ ਜੋ ਉਹ ਯਹੋਵਾਹ ਦੀਆਂ ਚੁੱਕਣ ਦੀਆਂ
ਭੇਟਾਂ ਅਤੇ ਅੱਤ ਪਵਿੱਤਰ ਚੀਜ਼ਾਂ ਵੰਡਣ ਲਈ ਹੋਵੇ ੦
੧੫ ਅਤੇ ਉਹ ਦੇ ਮਤਹਤ ਅਦਨ ਅਰ ਮਿਨਯਾਮੀਨ
ਅਰ ਯੇਸ਼ੂਆ ਅਰ ਸ਼ਮਅਯਾਹ ਅਰ ਅਮਰਯਾਹ
ਅਰ ਸ਼ਕਨਯਾਹ ਜਾਜਕਾਂ ਦੇ ਸ਼ਹਿਰਾਂ ਵਿੱਚ ਏਸ
ਪਦਵੀ ਉੱਤੇ ਲਗੇ ਹੋਏ ਸਨ ਭਈ ਆਪਣੇ ਭਰਾਵਾਂ
ਨੂੰ ਕੀ ਵੱਡਾ ਤੇ ਕੀ ਛੋਟਾ ਉਨ੍ਹਾਂ ਦੀ ਵਾਰੀ ਅਨੁਸਾਰ
੧੬ ਈਮਾਨਦਾਰੀ ਨਾਲ ਹਿੱਸਾ ਦਿਆ ਕਰਨ ੦ ਅਤੇ
ਇਨ੍ਹਾਂ ਤੋਂ ਬਿਨਾ ਉਨ੍ਹਾਂ ਨੂੰ ਵੀ ਦੇਣ ਜਿਹੜੇ ਤਿੰਨਾਂ
ਵਰਿਹਾਂ ਦੇ ਯਾ ਉੱਪਰ ਦੇ ਜੋ ਨਰਾਂ ਦੀ ਗਿਣਤੀ ਵਿੱਚ
ਗਿਣੇ ਗਏ ਅਰਥਾਤ ਉਨ੍ਹਾਂ ਨੂੰ ਜੋ ਆਪੋ ਆਪਣੀ
ਵਾਰੀ ਤੇ ਆਪਣੀ ਜੁੰਮੇਵਾਰੀ ਦੀ ਸੇਵਾ ਨੂੰ ਹਰ ਰੋਜ
ਦੇ ਫਰਜ਼ ਅਨੁਸਾਰ ਪੂਰਾ ਕਰਨ ਲਈ ਯਹੋਵਾਹ ਦੇ
੧੭ ਭਵਨ ਵਿੱਚ ਜਾਂਦੇ ਸਨ ੦ ਅਤੇ ਉਨ੍ਹਾਂ ਨੂੰ ਵੀ ਜੋ
ਆਪਣੇ ਪਿਉ ਦਾਦਿਆਂ ਦੀ ਕੁਲਪੱਤ੍ਰੀ ਅਨੁਸਾਰ
ਜਾਜਕਾਂ ਵਿੱਚ ਗਿਣੇ ਗਏ ਅਤੇ ਉਨ੍ਹਾਂ ਲੇਵੀਆਂ ਨੂੰ
ਵੀ ਜੋ ਵੀਹਾਂ ਵਰਿਹਾਂ ਦੇ ਯਾ ਉੱਪਰ ਦੇ ਸਨ ਅਤੇ
੧੮ ਆਪਣੀ ਵਾਰੀ ਉੱਤੇ ਸੇਵਾ ਕਰਦੇ ਸਨ ੦ ਅਤੇ ਉਨ੍ਹਾਂ
ਨੂੰ ਜੋ ਸਾਰੀ ਸਭਾ ਵਿੱਚੋਂ ਆਪਣੇ ਬਾਲਾਂ ਤੀਵੀਆਂ
ਅਰ ਪੁੱਤ੍ਰਾਂ ਧੀਆਂ ਦੀ ਕੁਲਪੱਤ੍ਰੀ ਅਨੁਸਾਰ ਗਿਣੇ
ਗਏ ਕਿਉਂ ਜੋ ਓਹ ਆਪਣੇ ਮੁਕੱਰਰ ਕੰਮ ਉੱਤੇ
ਆਪਣੇ ਆਪ ਨੂੰ ਪਵਿੱਤ੍ਰਤਾ ਦੇ ਲਈ ਪਵਿੱਤਰ ਕਰਦੇ
੧੯ ਸਨ ੦ ਅਤੇ ਹਾਰੂਨ ਜਾਜਕ ਦੀ ਵੰਸ ਲਈ ਵੀ ਜੋ
ਹਰ ਸ਼ਹਿਰ ਵਿੱਚ ਅਤੇ ਸ਼ਹਿਰ ਦੇ ਦੁਆਲੇ ਦੇ ਖੇਤਾਂ
ਵਿੱਚ ਸਨ ਕਈਆਂ ਮਰਦਾਂ ਦੇ ਨਾਉਂ ਦੱਸ ਦਿੱਤੇ
ਗਏ ਸਨ ਮੁਕੱਰਰ ਕੀਤਾ ਕਿ ਜਾਜਕਾਂ ਦੇ ਸਾਰੇ ਮਰਦਾਂ
ਅਤੇ ਉਨ੍ਹਾਂ ਸਾਰਿਆਂ ਨੂੰ ਜੋ ਲੇਵੀਆਂ ਦੀ ਕੁਲਪਤ੍ਰੀ
੨੦ ਅਨੁਸਾਰ ਗਿਣੇ ਗਏ ਸਨ ਹਿੱਸੇ ਦੇਣ ੦ ਸੋ
ਹਿਜ਼ਕੀਯਾਹ ਨੇ ਸਾਰੇ ਯਹੂਦਾਹ ਵਿੱਚ ਏਸੇ ਤਰਾਂ
ਕੀਤਾ ਅਤੇ ਜੋ ਕੁੱਝ ਯਹੋਵਾਹ ਉਸ ਦੇ ਪਰਮੇਸ਼ੁਰ ਦੀ
ਨਿਗਾਹ ਵਿੱਚ ਚੰਗਾ ਅਰ ਠੀਕ ਅਤੇ ਸਤ ਸੀ ਉਹੀ
੨੧ ਕੀਤਾ ੦ ਅਤੇ ਸਾਰੇ ਕੰਮ ਜਿਹੜੇ ਉਸ ਨੇ ਪਰਮੇਸ਼ੁਰ
ਦੇ ਭਵਨ ਲਈ ਸ਼ੁਰੂ ਕੀਤੇ ਅਰਥਾਤ ਸੇਵਾ, ਬਿਵਸਥਾ
ਅਤੇ ਹੁਕਮ ਅਤੇ ਪਰਮੇਸ਼ੁਰ ਦੀ ਭਾਲ ਉਸ ਨੇ
ਆਪਣੇ ਸਾਰੇ ਦਿਲ ਨਾਲ ਕੀਤੇ ਅਤੇ ਸਫਲ
ਹੋਇਆ ॥

## ੩੨ ਯਹੂਦਾਹ ਦਾ ਸਨਹੇਰੀਬ ਤੋਂ ਬਚਾਇਆ ਜਾਣਾ

ਇਨ੍ਹਾਂ ਗੱਲਾਂ ਅਤੇ ਏਸ ਸ਼ਰਧਾ ਭਾਵ ਦੇ ਮਗਰੋਂ
ਅੱਸ਼ੂਰ ਦਾ ਪਾਤਸ਼ਾਹ ਸਨਹੇਰੀਬ ਚੜ੍ਹ ਆਇਆ
ਅਤੇ ਯਹੂਦਾਹ ਵਿੱਚ ਆ ਕੇ ਸਫੀਲਾਂ ਵਾਲੇ ਸ਼ਹਿਰਾਂ
ਦੇ ਸਾਹਮਣੇ ਡੇਰੇ ਲਾ ਦਿੱਤੇ ਅਤੇ ਉਨ੍ਹਾਂ ਨੂੰ ਆਪਣੇ
੨ ਕਬਜ਼ੇ ਵਿੱਚ ਲਿਆਉਣ ਦਾ ਜਤਨ ਕੀਤਾ ੦ ਤਾਂ
ਜਦ ਹਿਜ਼ਕੀਯਾਹ ਨੇ ਵੇਖਿਆ ਕਿ ਸਨਹੇਰੀਬ
ਆਇਆ ਹੈ ਅਤੇ ਲੜਾਈ ਲਈ ਯਰੂਸ਼ਲਮ ਵੱਲ
੩ ਉਸ ਦਾ ਮੂੰਹ ਹੈ ੦ ਤਾਂ ਉਸ ਨੇ ਆਪਣਿਆਂ ਸਰਦਾਰਾਂ
ਅਤੇ ਸੂਰ ਬੀਰਾਂ ਨਾਲ ਸਲਾਹ ਕੀਤੀ ਕਿ ਉਨ੍ਹਾਂ ਪਾਣੀ
ਦੇ ਸੋਮਿਆਂ ਨੂੰ ਜੋ ਸ਼ਹਿਰੋਂ ਬਾਹਰ ਸਨ ਬੰਦ ਕਰ ਦੇਵੇ
੪ ਤਾਂ ਉਨ੍ਹਾਂ ਨੇ ਉਸ ਦੀ ਹਾਮੀ ਭਰੀ ੦ ਅਤੇ ਬਹੁਤ ਸਾਰੇ
ਲੋਕ ਇਕੱਠੇ ਹੋਏ ਅਤੇ ਉਨ੍ਹਾਂ ਨੇ ਸਾਰੇ ਸੋਮਿਆਂ ਨੂੰ
ਅਤੇ ਉਸ ਨਦੀ ਨੂੰ ਜੋ ਉਸ ਧਰਤੀ ਦੇ ਵਿੱਚੋਂ ਦੀ
ਵਗਦੀ ਸੀ ਬੰਦ ਕਰ ਦਿੱਤਾ ਅਤੇ ਆਖਿਆ ਕਿ
ਅੱਸ਼ੂਰ ਦੇ ਪਾਤਸ਼ਾਹ ਆ ਕੇ ਬਹੁਤਾ ਪਾਣੀ ਕਿਉਂ
੫ ਲੈਣ ? ੦ ਤਾਂ ਉਸ ਨੇ ਹਿੰਮਤ ਕੀਤੀ ਅਤੇ ਸਾਰੀ
ਕੰਧ ਨੂੰ ਜਿਹੜੀ ਟੁੱਟੀ ਹੋਈ ਸੀ ਬਣਾਇਆ ਅਤੇ
ਬੁਰਜਾਂ ਨੂੰ ਉੱਚਾ ਕੀਤਾ ਅਤੇ ਉਸ ਦੇ ਬਾਹਰਲੀ ਵੱਲ

ਇੱਕ ਹੋਰ ਕੰਧ ਬਣਾਈ ਅਤੇ ਦਾਊਦ ਦੇ ਸ਼ਹਿਰ
ਮਿੱਲੋ ਨੂੰ ਪੱਕਿਆਂ ਕੀਤਾ ਅਤੇ ਬਹੁਤ ਸਾਰੇ ਸ਼ਸਤਰ
੬ ਅਤੇ ਢਾਲਾਂ ਬਣਾਈਆਂ ੦ ਉਸ ਨੇ ਲੋਕਾਂ ਉੱਤੇ
ਫ਼ੌਜੀ ਸਰਦਾਰ ਮੁਕੱਰਰ ਕੀਤੇ ਅਤੇ ਸ਼ਹਿਰ ਦੇ ਫਾਟਕ
ਦੇ ਮੈਦਾਨ ਵਿੱਚ ਉਨ੍ਹਾਂ ਨੂੰ ਇਕੱਠਾ ਕੀਤਾ ਅਤੇ ਉਨ੍ਹਾਂ
ਨਾਲ ਤਸੱਲੀ ਦੀਆਂ ਗੱਲਾਂ ਕੀਤੀਆਂ ਅਰ
੭ ਆਖਿਆ, ੦ ਤਕੜੇ ਹੋਵੋ ਅਤੇ ਬਹਾਦਰੀ ਕਰੋ !
ਅੱਸ਼ੂਰ ਦੇ ਪਾਤਸ਼ਾਹ ਅਤੇ ਏਸ ਸਾਰੇ ਮਹੈਣ ਤੋਂ ਜੋ
ਉਸ ਦੇ ਨਾਲ ਹੈ ਨਾ ਡਰੋ ਅਤੇ ਨਾ ਘਾਬਰੋ ਕਿਉਂ ਜੋ
੮ ਸਾਡੇ ਨਾਲ ਦਾ ਉਨ੍ਹਾਂ ਨਾਲੋਂ ਵੱਡਾ ਹੈ ੦ ਉਹ ਦੇ ਨਾਲ
ਸਰੀਰ ਦਾ ਹੱਥ ਹੈ ਪਰ ਸਾਡੇ ਨਾਲ ਯਹੋਵਾਹ ਸਾਡਾ
ਪਰਮੇਸ਼ੁਰ ਹੈ ਜੋ ਸਾਡੀ ਸਹਾਇਤਾ ਕਰਦਾ ਅਤੇ
ਸਾਡੀਆਂ ਲੜਾਈਆਂ ਲੜਦਾ ਹੈ ਤਾਂ ਲੋਕਾਂ ਨੇ
ਯਹੂਦਾਹ ਦੇ ਪਾਤਸ਼ਾਹ ਹਿਜ਼ਕੀਯਾਹ ਦੀਆਂ ਗੱਲਾਂ
੯ ਉੱਤੇ ਭਰੋਸਾ ਕੀਤਾ ੦ ਉਸ ਦੇ ਮਗਰੋਂ ਅੱਸ਼ੂਰ ਦੇ
ਪਾਤਸ਼ਾਹ ਸਨਹੇਰੀਬ ਨੇ ਜੋ ਆਪਣੇ ਸਾਰੇ ਮਹੈਣ
ਸਣੇ ਲਕੀਸ਼ ਦੇ ਸਾਹਮਣੇ ਡੇਰੇ ਲਾਈ ਪਿਆ ਸੀ
ਆਪਣੇ ਨੌਕਰ ਯਰੂਸ਼ਲਮ ਵੱਲ ਯਹੂਦਾਹ ਦੇ ਪਾਤਸ਼ਾਹ
ਹਿਜ਼ਕੀਯਾਹ ਦੇ ਕੋਲ ਅਤੇ ਸਾਰੇ ਯਹੂਦਾਹ ਕੋਲ ਜੋ
ਯਰੂਸ਼ਲਮ ਵਿੱਚ ਸਨ ਏਹ ਆਖਣ ਲਈ ਘੱਲੇ ੦
੧੦ ਕਿ ਸਨਹੇਰੀਬ ਅੱਸ਼ੂਰ ਦਾ ਪਾਤਸ਼ਾਹ ਐਉਂ ਫਰਮਾਉਂਦਾ
ਹੈ, ਤੁਹਾਡਾ ਕਿਸ ਉੱਤੇ ਭਰੋਸਾ ਹੈ ਤੁਸੀਂ ਜੋ
੧੧ ਯਰੂਸ਼ਲਮ ਵਿੱਚ ਬੱਝੇ ਬੈਠੇ ਹੋ ? ੦ ਕੀ ਹਿਜ਼ਕੀਯਾਹ
ਤੁਹਾਨੂੰ ਕਾਲ ਤੇ ਤੇਹ ਦੀ ਮੌਤ ਦੇ ਹਵਾਲੇ ਕਰਨ ਨੂੰ
ਨਹੀਂ ਭੁਲਾ ਰਿਹਾ ਕਿ ਯਹੋਵਾਹ ਸਾਡਾ ਪਰਮੇਸ਼ੁਰ
ਸਾਨੂੰ ਅੱਸ਼ੂਰ ਦੇ ਪਾਤਸ਼ਾਹ ਦੇ ਹੱਥੋਂ ਬਚਾ
੧੨ ਲਵੇਗਾ ? ੦ ਕੀ ਏਸੇ ਹਿਜ਼ਕੀਯਾਹ ਨੇ ਉਸ ਦੇ ਉੱਚੇ
ਅਸਥਾਨਾਂ ਅਤੇ ਉਸ ਦੀਆਂ ਜਗਵੇਦੀਆਂ ਨੂੰ ਜਦ
ਉਸ ਨੇ ਯਹੂਦਾਹ ਤੇ ਯਰੂਸ਼ਲਮ ਨੂੰ ਆਖਿਆ ਸੀ
ਨਹੀਂ ਢਾਇਆ ਏਹ ਆਖਦੇ ਹੋਇ ਕਿ ਤੁਸੀਂ ਇੱਕੋ
ਹੀ ਜਗਵੇਦੀ ਅੱਗੇ ਮੱਥਾ ਟੇਕੋ ਅਤੇ ਉਹ ਦੇ ਉੱਤੇ
੧੩ ਹੀ ਧੂਪ ਧੁਖਾਓ ? ੦ ਕੀ ਤੁਸੀਂ ਨਹੀਂ ਜਾਣਦੇ ਜੋ ਮੈਂ
ਅਤੇ ਮੇਰੇ ਪਿਉ ਦਾਦਿਆਂ ਨੇ ਸਾਰਿਆਂ ਲੋਕਾਂ ਅਤੇ
ਦੇਸਾਂ ਲਈ ਕੀ ਕੀਤਾ ? ਕੀ ਉਨ੍ਹਾਂ ਦੇਸਾਂ ਦੀਆਂ
ਕੌਮਾਂ ਦੇ ਦੇਵਤੇ ਮੇਰੇ ਹੱਥੋਂ ਉਨ੍ਹਾਂ ਦੇ ਦੇਸਾਂ ਨੂੰ ਛੁਡਾ
੧੪ ਸੱਕੇ ? ੦ ਉਨ੍ਹਾਂ ਕੌਮਾਂ ਦੇ ਸਾਰੇ ਦੇਵਤਿਆਂ ਵਿੱਚੋਂ
ਕਿਹੜਾ ਸੀ ਜਿਹ ਨੂੰ ਮੇਰੇ ਪਿਉ ਦਾਦਿਆਂ ਨੇ ਉੱਕਾ
ਹੀ ਨਾਸ ਨਹੀਂ ਕੀਤਾ ਜਿਹੜਾ ਮੇਰੇ ਹੱਥੋਂ ਆਪਣਿਆਂ
ਲੋਕਾਂ ਨੂੰ ਬਚਾ ਸੱਕਿਆ ਭਈ ਤੁਹਾਡਾ ਪਰਮੇਸ਼ੁਰ ਵੀ
੧੫ ਮੇਰੇ ਹੱਥੋਂ ਤੁਹਾਨੂੰ ਛੁਡਾ ਲਵੇ ? ੦ ਹੁਣ ਹਿਜ਼ਕੀਯਾਹ
ਤੁਹਾਨੂੰ ਧੋਖਾ ਨਾ ਦੇਵੇ ਅਤੇ ਨਾ ਹੀ ਤੁਹਾਨੂੰ ਏਸ ਗੱਲ
ਵਿੱਚ ਭੁਲਾਵੇ ! ਉਹ ਦੇ ਉੱਤੇ ਭਰੋਸਾ ਨਾ ਰੱਖੋ ਕਿਉਂ
ਜੋ ਕਿਸੇ ਕੌਮ ਦਾ ਯਾ ਪਾਤਸ਼ਾਹੀ ਦਾ ਕੋਈ ਦੇਵਤਾ
ਅਜੇਹਾ ਨਹੀਂ ਜੋ ਮੇਰੇ ਹੱਥੋਂ ਯਾ ਮੇਰੇ ਪਿਉ ਦਾਦਿਆਂ
ਦੇ ਹੱਥੋਂ ਆਪਣੇ ਲੋਕਾਂ ਨੂੰ ਛੁਡਾ ਸੱਕਿਆ ਹੋਵੇ ।
ਫੇਰ ਤੁਹਾਡਾ ਪਰਮੇਸ਼ੁਰ ਕਿਵੇਂ ਤੁਹਾਨੂੰ ਮੇਰੇ ਹੱਥੋਂ ਛੁਡਾ
੧੬ ਲਵੇਗਾ ? ੦ ਅਤੇ ਉਹ ਦੇ ਨੌਕਰਾਂ ਨੇ ਯਹੋਵਾਹ
ਪਰਮੇਸ਼ੁਰ ਦੇ ਵਿਰੁੱਧ ਅਤੇ ਉਹ ਦੇ ਸੇਵਕ ਹਿਜ਼ਕੀਯਾਹ
ਦੇ ਵਿਰੁੱਧ ਹੋਰ ਬਹੁਤ ਸਾਰੀਆਂ ਗੱਲਾਂ ਆਖੀਆਂ ੦
੧੭ ਅਤੇ ਉਸ ਨੇ ਇਸਰਾਏਲ ਦੇ ਯਹੋਵਾਹ ਪਰਮੇਸ਼ੁਰ ਦੀ
ਨਿਰਾਦਰੀ ਕਰਨ ਅਤੇ ਉਸ ਦੇ ਵਿਖੇ ਝੂਠ ਬਕਨ ਦੇ
ਲਈ ਏਸ ਭਾਵ ਦੀਆਂ ਚਿੱਠੀਆਂ ਵੀ ਲਿਖੀਆਂ ਕਿ
ਜਿਵੇਂ ਹੋਰਨਾਂ ਦੇਸਾਂ ਦੀਆਂ ਕੌਮਾਂ ਦੇ ਦੇਵਤਿਆਂ ਨੇ
ਆਪਣੇ ਲੋਕਾਂ ਨੂੰ ਮੇਰੇ ਹੱਥੋਂ ਨਹੀਂ ਬਚਾਇਆ ਹੈ
ਓਵੇਂ ਹੀ ਹਿਜ਼ਕੀਯਾਹ ਦਾ ਪਰਮੇਸ਼ੁਰ ਵੀ ਆਪਣੇ
੧੮ ਲੋਕਾਂ ਨੂੰ ਮੇਰੇ ਹੱਥੋਂ ਨਹੀਂ ਬਚਾ ਸੱਕੇਗਾ ੦ ਅਤੇ
ਉਨ੍ਹਾਂ ਨੇ ਉੱਚੀ ਅਵਾਜ਼ ਨਾਲ ਬੋਲ ਕੇ ਯਹੂਦੀਆਂ
ਦੀ ਬੋਲੀ ਵਿੱਚ ਯਰੂਸ਼ਲਮ ਦੇ ਲੋਕਾਂ ਨੂੰ ਜਿਹੜੇ ਕੰਧ
ਉੱਤੇ ਸਨ ਏਹ ਗੱਲਾਂ ਆਖ ਕੇ ਸੁਣਾਈਆਂ ਤਾਂ ਜੋ
ਉਨ੍ਹਾਂ ਨੂੰ ਡਰੌਣ ਤੇ ਫਿਕਰ ਵਿੱਚ ਪਾ ਦੇਣ ਅਤੇ
੧੯ ਸ਼ਹਿਰ ਨੂੰ ਲੈ ਲੈਣ ੦ ਉਨ੍ਹਾਂ ਨੇ ਯਰੂਸ਼ਲਮ ਦੇ
ਪਰਮੇਸ਼ੁਰ ਦਾ ਵਰਨਨ ਧਰਤੀ ਦੀਆਂ ਕੌਮਾਂ ਦੇ
ਦੇਵਤਿਆਂ ਵਾਂਗਰ ਕੀਤਾ ਜਿਹੜੇ ਆਦਮੀਆਂ ਦੇ
ਹੱਥਾਂ ਦੀ ਬਣਤ ਹਨ ॥
੨੦ ਤਾਂ ਹਿਜ਼ਕੀਯਾਹ ਪਾਤਸ਼ਾਹ ਅਤੇ ਆਮੋਸ ਦੇ ਪੁੱਤ੍ਰ
ਯਸਾਯਾਹ ਨਬੀ ਨੇ ਪ੍ਰਾਰਥਨਾ ਕੀਤੀ ਅਤੇ ਅਕਾਸ਼
੨੧ ਵੱਲ ਦੁਹਾਈ ਦਿੱਤੀ ੦ ਤਾਂ ਯਹੋਵਾਹ ਨੇ ਇੱਕ ਦੂਤ ਨੂੰ
ਘੱਲਿਆ ਜਿਸ ਨੇ ਅੱਸ਼ੂਰ ਦੇ ਪਾਤਸ਼ਾਹ ਦੇ ਲਸ਼ਕਰ
ਵਿੱਚੋਂ ਸਾਰੇ ਸੂਰਬੀਰਾਂ ਨੂੰ ਅਤੇ ਅਫ਼ਸਰਾਂ ਨੂੰ ਅਤੇ
ਸਰਦਾਰਾਂ ਨੂੰ ਮਾਰ ਸੁੱਟਿਆ । ਸੋ ਉਹ ਸ਼ਰਮਿੰਦਾ ਹੋਕੇ
ਆਪਣੇ ਦੇਸ ਨੂੰ ਮੁੜ ਗਿਆ ਅਤੇ ਜਦ ਉਹ ਆਪਣੇ
ਦੇਵਤੇ ਦੇ ਮੰਦਰ ਵਿੱਚ ਗਿਆ ਤਾਂ ਉਹ ਦੀ ਅੰਸ

ਵਿੱਚੋਂ ਹੀ ਕਿਸੇ ਉਹ ਨੂੰ ਉੱਥੇ ਹੀ ਤਲਵਾਰ ਨਾਲ
੨੨ ਵੱਢ ਸੁੱਟਿਆ ੦ ਐਉਂ ਯਹੋਵਾਹ ਨੇ ਹਿਜ਼ਕੀਯਾਹ ਨੂੰ
ਅਤੇ ਯਰੂਸ਼ਲਮ ਦੇ ਵਾਸੀਆਂ ਨੂੰ ਅੱਸ਼ੂਰ ਦੇ ਪਾਤਸ਼ਾਹ
ਸਨਹੇਰੀਬ ਦੇ ਹੱਥੋਂ ਅਤੇ ਸਾਰਿਆਂ ਦੇ ਹੱਥੋਂ ਬਚਾ
ਲਿਆ ਅਤੇ ਹਰ ਪਾਸਿਓਂ ਉਨ੍ਹਾਂ ਦੀ ਅਗਵਾਈ
੨੩ ਕੀਤੀ ੦ ਅਤੇ ਬਹੁਤ ਲੋਕ ਯਹੋਵਾਹ ਲਈ ਯਰੂਸ਼ਲਮ
ਵਿੱਚ ਚੜ੍ਹਾਵੇ ਲਿਆਏ ਅਤੇ ਯਹੂਦਾਹ ਦੇ ਪਾਤਸ਼ਾਹ
ਹਿਜ਼ਕੀਯਾਹ ਲਈ ਬਹੁ ਮੁੱਲੀਆਂ ਵਸਤਾਂ ਲਿਆਏ ਸੋ
ਉਹ ਉਸ ਸਮੇਂ ਤੋਂ ਸਾਰੀਆਂ ਕੌਮਾਂ ਦੀ ਨਿਗਾਹ ਵਿੱਚ
ਉੱਚਾ ਹੋ ਗਿਆ ॥

੨੮ ਉਨ੍ਹਾਂ ਦਿਨਾਂ ਵਿੱਚ ਹਿਜ਼ਕੀਯਾਹ ਅਜੇਹਾ ਬੀਮਾਰ
ਹੋਈਆ ਜੋ ਮਰਣ ਦੇ ਨੇੜੇ ਜਾ ਪੁੱਜਾ ਅਤੇ ਉਹ ਨੇ
ਯਵੋਵਾਹ ਅੱਗੇ ਪ੍ਰਾਰਥਨਾ ਕੀਤੀ ਤਦ ਉਸ ਨੇ ਉਹ
ਨੂੰ ਆਖਿਆ ਅਤੇ ਉਹ ਨੂੰ ਇੱਕ ਨਿਸ਼ਾਨ ਦਿੱਤਾ ੦
੨੫ ਪਰ ਹਿਜ਼ਕੀਯਾਹ ਨੇ ਉਸ ਤਰਸ ਦੇ ਅਨੁਸਾਰ ਜੋ ਉਸ
ਉੱਤੇ ਕੀਤਾ ਗਿਆ ਸੀ ਕੰਮ ਨਾ ਕੀਤਾ ਕਿਉਂ ਜੋ ਉਹ
ਦੇ ਮਨ ਵਿੱਚ ਹੰਕਾਰ ਸਮਾ ਗਿਆ ਸੀ ਇਸ ਲਈ
ਉਹ ਦੇ ਉੱਤੇ ਅਤੇ ਯਹੂਦਾਹ ਅਤੇ ਯਰੂਸ਼ਲਮ ਉੱਤੇ
੨੬ ਕਹਿਰ ਭੜਕਿਆ ੦ ਤਦ ਹਿਜ਼ਕੀਯਾਹ ਤੇ ਯਰੂਸ਼ਲਮ
ਦੇ ਵਾਸੀਆਂ ਨੇ ਆਪਣੇ ਮਨ ਵਿੱਚ ਹੰਕਾਰ ਦੇ ਥਾਂ
ਅਧੀਨਗੀ ਫੜੀ ਤਾਂ ਹਿਜ਼ਕੀਯਾਹ ਦੇ ਦਿਨਾਂ ਵਿੱਚ
੨੭ ਉਨ੍ਹਾਂ ਉੱਤੇ ਕਹਿਰ ਨਾ ਪਿਆ ੦ ਹਿਜ਼ਕੀਯਾਹ ਦੀ
ਦੌਲਤ ਅਤੇ ਮਾਣ ਬਹੁਤ ਵਧ ਗਿਆ ਅਤੇ ਉਸ ਨੇ
ਚਾਂਦੀ ਸੋਨੇ ਅਤੇ ਬਹੁ ਮੁੱਲੇ ਪੱਥਰਾਂ ਅਤੇ ਮਸਾਲੇ,
ਢਾਲਾਂ ਅਤੇ ਹਰ ਪਰਕਾਰ ਦੀਆਂ ਕੀਮਤੀ ਚੀਜ਼ਾਂ ਦੇ
੨੮ ਲਈ ਖ਼ਜਾਨੇ ੦ ਅਤੇ ਅਨਾਜ ਅਤੇ ਮੈ ਅਤੇ ਤੇਲ ਦੇ
ਵਾਧੇ ਲਈ ਕੋਠੜੀਆਂ ਅਤੇ ਹਰ ਪਰਕਾਰ ਦੇ ਪਸੂਆਂ
ਲਈ ਥਾਂ ਅਤੇ ਭੇਡ ਬੱਕਰੀਆਂ ਲਈ ਵਾੜੇ ਬਣਾਏ ੦
੨੯ ਉਸ ਨੇ ਆਪਣੇ ਲਈ ਸ਼ਹਿਰ ਬਣਾਏ ਅਤੇ ਚੌਣੇ
ਅਤੇ ਇੱਜੜ ਅਤੇ ਗਾਂਈਆਂ ਬਲਦ ਉਹ ਦੇ ਕੋਲ
ਬਹੁਤ ਸਨ ਕਿਉਂਕਿ ਪਰਮੇਸ਼ੁਰ ਨੇ ਉਹ ਦੇ ਮਾਲ ਵਿੱਚ
੩੦ ਬਹੁਤ ਵਾਧਾ ਕੀਤਾ ਸੀ ੦ ਏਸੇ ਹਿਜ਼ਕੀਯਾਹ ਨੇ
ਗੀਹੋਨ੍ ਦੇ ਪਾਣੀ ਦੇ ਉੱਪਰਲੇ ਸੋਤੇ ਨੂੰ ਬੰਦ ਕਰ
ਦਿੱਤਾ ਸੀ ਅਤੇ ਉਹ ਨੂੰ ਦਾਊਦ ਦੇ ਸ਼ਹਿਰ ਦੇ
ਲਹਿੰਦੇ ਪਾਸੇ ਵੱਲ ਸਿੱਧਾ ਪੁਚਾ ਦਿੱਤਾ ਅਤੇ
ਹਿਜ਼ਕੀਯਾਹ ਆਪਣੇ ਸਾਰੇ ਕੰਮ ਵਿੱਚ ਸਫਲ
੩੧ ਹੋਇਆ ੦ ਤਾਂ ਵੀ ਬਾਬਲ ਦੇ ਸਰਦਾਰਾਂ ਦੇ ਏਲਚੀਆਂ
ਦੀ ਗੱਲ ਵਿੱਚ ਜਿਹੜੇ ਉਹ ਦੇ ਕੋਲ ਘੱਲੇ ਗਏ
ਭਈ ਓਹ ਉਸ ਕਰਾਮਾਤ ਦਾ ਹਾਲ ਜਿਹੜੀ ਉਸ ਦੇਸ
ਵਿੱਚ ਵਿਖਾਈ ਗਈ ਸੀ ਪਤਾ ਕਰਨ ਪਰਮੇਸ਼ੁਰ ਨੇ
ਉਹ ਨੂੰ ਪਰਤਾਉਣ ਛੱਡ ਦਿੱਤਾ ਤਾਂ ਜੋ ਪਤਾ ਕਰੇ ਕਿ
੩੨ ਉਹ ਦੇ ਮਨ ਵਿੱਚ ਕੀ ਹੈ ੦ ਹੁਣ ਹਿਜ਼ਕੀਯਾਹ ਦੇ
ਬਾਕੀ ਕੰਮ ਅਤੇ ਉਸ ਦੀਆਂ ਮਿਹਰਬਾਨੀਆਂ ਆਮੋਸ
ਦੇ ਪੁੱਤ੍ਰ ਯਸਾਯਾਹ ਨਬੀ ਦੇ ਦਰਸ਼ਣ ਵਿੱਚ ਅਤੇ
ਯਹੂਦਾਹ ਅਤੇ ਇਸਰਾਏਲ ਦੇ ਪਾਤਸ਼ਾਹਾਂ ਦੀ ਪੋਥੀ
੩੩ ਵਿੱਚ ਲਿਖੇ ਹਨ ੦ ਅਤੇ ਹਿਜ਼ਕੀਯਾਹ ਆਪਣੇ ਪਿਉ
ਦਾਦਿਆਂ ਨਾਲ ਸੌਂ ਗਿਆ ਅਤੇ ਉਨ੍ਹਾਂ ਨੇ ਉਸ ਨੂੰ
ਦਾਊਦ ਦੀ ਵੰਸ ਦੀਆਂ ਕਬਰਾਂ ਵਿੱਚ ਉੱਚੇ ਥਾਂ
ਉੱਤੇ ਦੱਬਿਆ ਅਤੇ ਸਾਰੇ ਯਹੂਦਾਹ ਅਤੇ ਯਰੂਸ਼ਲਮ
ਦੇ ਸਾਰੇ ਵਾਸੀਆਂ ਨੇ ਉਹ ਦੀ ਮੌਤ ਉੱਤੇ ਉਹ ਦਾ
ਸਤਕਾਰ ਕੀਤਾ ਅਤੇ ਉਹ ਦਾ ਪੁੱਤ੍ਰ ਮਨੱਸ਼ਹ ਉਹ ਦੇ
ਥਾਂ ਰਾਜ ਕਰਨ ਲੱਗਾ ॥

## ੩੩

ਮਨੱਸ਼ਹ ਦਾ ਭੈੜਾ ਰਾਜ ਅਤੇ ਉਹ ਦਾ ਸੁਧਾਰ । ਆਮੋਨ ਦਾ ਅੱਤ ਭੈੜਾ ਰਾਜ

ਮਨੱਸ਼ਹ ਬਾਰਾਂ ਵਰਿਹਾਂ ਦਾ ਸੀ ਜਦ ਉਹ ਰਾਜ
ਕਰਨ ਲੱਗਾ । ਉਸ ਨੇ ਯਰੂਸ਼ਲਮ ਵਿੱਚ ਪਚਵੰਜਾ
੨ ਵਰਹੇ ਰਾਜ ਕੀਤਾ ੦ ਅਤੇ ਉਸ ਨੇ ਉਨ੍ਹਾਂ ਕੌਮਾਂ ਦੇ
ਘਿਣਾਉਣੇ ਕੰਮਾਂ ਵਾਂਙੁ ਜਿਨ੍ਹਾਂ ਨੂੰ ਯਹੋਵਾਹ ਨੇ
ਇਸਰਾਏਲੀਆਂ ਦੇ ਅੱਗਿਓਂ ਕੱਢ ਦਿੱਤਾ ਸੀ ਯਹੋਵਾਹ
੩ ਦੀ ਨਿਗਾਹ ਵਿੱਚ ਬਦੀ ਕੀਤੀ ੦ ਕਿਉਂ ਜੋ ਉਸ ਨੇ
ਉਨ੍ਹਾਂ ਉੱਚਿਆਂ ਥਾਵਾਂ ਨੂੰ ਜਿਨ੍ਹਾਂ ਨੂੰ ਉਸ ਦੇ ਪਿਤਾ
ਹਿਜ਼ਕੀਯਾਹ ਨੇ ਢਾਹਿਆ ਸੀ ਫੇਰ ਬਣਾਇਆ ਅਤੇ
ਬਆਲਾਂ ਦੇ ਲਈ ਜਗਵੇਦੀਆਂ ਬਣਾਈਆਂ ਅਤੇ
ਟੁੰਡ ਦੇਵੀਆਂ ਬਣਾਈਆਂ ਅਤੇ ਸਾਰੇ ਸੁਰਗੀ ਲਸ਼ਕਰ
ਨੂੰ ਮੱਥਾ ਟੇਕਿਆ ਅਤੇ ਉਨ੍ਹਾਂ ਦੀ ਪੂਜਾ ਕੀਤੀ ੦
੪ ਅਤੇ ਉਸ ਨੇ ਯਹੋਵਾਹ ਦੇ ਭਵਨ ਵਿੱਚ ਜਿਸ ਦੇ
ਵਿਖੇ ਯਹੋਵਾਹ ਦਾ ਫ਼ਰਮਾਨ ਸੀ ਕਿ ਮੇਰਾ ਨਾਮ
ਯਰੂਸ਼ਲਮ ਵਿੱਚ ਸਦਾ ਤੀਕ ਰਹੇਗਾ ਜਗਵੇਦੀਆਂ
੫ ਬਣਾਈਆਂ ੦ ਅਤੇ ਉਸ ਨੇ ਯਹੋਵਾਹ ਦੇ ਭਵਨ ਦੇ
ਦੋਹਾਂ ਅਹਾਤਿਆਂ ਵਿੱਚ ਸਾਰੇ ਸੁਰਗੀ ਲਸ਼ਕਰ ਲਈ
੬ ਜਗਵੇਦੀਆਂ ਬਣਾਈਆਂ ੦ ਅਤੇ ਉਸ ਨੇ ਬਨ-ਹਿੰਨੋਮ

ਈ ਵਾਦੀ ਵਿੱਚ ਆਪਣੇ ਪੁੱਤ੍ਰਾਂ ਨੂੰ ਅੱਗ ਵਿੱਚੋਂ ਦੀ
ਲੰਘਾਇਆ ਅਤੇ ਫਾਲ ਪਾਉਂਦਾ ਅਰ ਟੂਣੇ ਟੋਟਕੇ
ਅਤੇ ਜਾਦੂ ਕਰਦਾ, ਅਤੇ ਮਿੱਤਰ ਭੂਤ ਅਤੇ ਦੇਓਯਾਰਾਂ
ਨਾਲ ਮੇਲ ਜੋਲ ਰੱਖਦਾ ਸੀ। ਉਹ ਅਜੇਹਾ ਕੰਮ
ਕਰਨ ਵਿੱਚ ਜੋ ਯਹੋਵਾਹ ਦੀ ਨਿਗਾਹ ਵਿੱਚ ਭੈੜਾ
ਸੀ ਬਹੁਤ ਵੱਧ ਗਿਆ ਅਰ ਉਹ ਦੇ ਕ੍ਰੋਧ ਨੂੰ
੭ ਭੜਕਾਇਆ ○ ਅਤੇ ਉਸ ਨੇ ਇੱਕ ਬੁੱਤ ਦੀ ਉੱਕਰੀ
ਹੋਈ ਮੂਰਤ ਬਣਾਕੇ ਪਰਮੇਸ਼ੁਰ ਦੇ ਭਵਨ ਵਿੱਚ ਰੱਖੀ
ਜਿਸ ਦੇ ਵਿਖੇ ਪਰਮੇਸ਼ੁਰ ਨੇ ਦਾਊਦ ਅਤੇ ਉਸ ਦੇ
ਪੁੱਤ੍ਰ ਸੁਲੇਮਾਨ ਨੂੰ ਹੁਕਮ ਦਿੱਤਾ ਸੀ ਕਿ ਮੈਂ ਏਸ ਭਵਨ
ਵਿੱਚ ਅਤੇ ਯਰੂਸ਼ਲਮ ਵਿੱਚ ਜਿਸ ਨੂੰ ਮੈਂ ਇਸਰਾਏਲ
ਦਿਆਂ ਸਾਰਿਆਂ ਗੋਤਾਂ ਵਿੱਚੋਂ ਚੁਣ ਲਿਆ ਹੈ
੮ ਆਪਣਾ ਨਾਮ ਸਦਾ ਤੀਕਰ ਰੱਖਾਂਗਾ ○ ਅਤੇ ਮੈਂ
ਇਸਰਾਏਲ ਦੇ ਪੈਰ ਉਸ ਭੂਮੀ ਉੱਤੋਂ ਜਿਹ ਦੇ ਵਿੱਚ
ਮੈਂ ਉਨ੍ਹਾਂ ਦੇ ਪਿਉ ਦਾਦਿਆਂ ਨੂੰ ਘੱਲਿਆਰਿਆ ਹੈ
ਫੇਰ ਕਦੇ ਨਹੀਂ ਹਟਾਵਾਂਗਾ ਪਰ ਜੇ ਓਹ ਉਨ੍ਹਾਂ
ਸਾਰੀਆਂ ਗੱਲਾਂ ਦੇ ਪੂਰਾ ਕਰਨ ਦੀ ਜਿਨ੍ਹਾਂ ਦਾ ਮੈਂ
ਉਨ੍ਹਾਂ ਨੂੰ ਹੁਕਮ ਦਿੱਤਾ ਪਾਲਨਾ ਕਰਨ ਅਰਥਾਤ
ਸਾਰੀ ਬਿਵਸਥਾ, ਬਿਧੀਆਂ ਅਤੇ ਨਿਆਵਾਂ ਦੀ ਜੋ
੯ ਮੂਸਾ ਦੇ ਰਾਹੀਂ ਆਏ ਸਨ ○ ਮਨੱਸ਼ਹ ਨੇ ਯਹੂਦਾਹ
ਅਤੇ ਯਰੂਸ਼ਲਮ ਦੇ ਵਾਸੀਆਂ ਨੂੰ ਕੁਰਾਹੇ ਪਾਇਆ
ਕਿ ਉਨ੍ਹਾਂ ਨੇ ਓਹਨਾਂ ਕੌਮਾਂ ਨਾਲੋਂ ਵੀ ਵਧ ਬੁਰਿਆਈ
ਕੀਤੀ ਜਿਨ੍ਹਾਂ ਨੂੰ ਯਹੋਵਾਹ ਨੇ ਇਸਰਾਏਲੀਆਂ ਦੇ
ਅੱਗੋਂ ਬਰਬਾਦ ਕਰਵਾਇਆ ਸੀ ॥

੧੦ ਤਾਂ ਯਹੋਵਾਹ ਨੇ ਮਨੱਸ਼ਹ ਅਤੇ ਉਸ ਦੇ ਲੋਕਾਂ
ਨਾਲ ਗੱਲਾਂ ਕੀਤੀਆਂ ਪਰ ਉਨ੍ਹਾਂ ਨੇ ਗੌਹ ਨਾ ਕੀਤਾ ○
੧੧ ਏਸ ਲਈ ਯਹੋਵਾਹ ਅੱਸ਼ੂਰ ਦੇ ਪਾਤਸ਼ਾਹ ਦੇ
ਸੈਨਾ ਪਤੀਆਂ ਨੂੰ ਉਨ੍ਹਾਂ ਉੱਤੇ ਚੜ੍ਹਾ ਲਿਆਇਆ
ਜਿਹੜੇ ਮਨੱਸ਼ਹ ਨੂੰ ਬੰਨ੍ਹ ਕੇ ਹੱਥ ਕੜੀਆਂ ਅਤੇ
੧੨ ਬੇੜੀਆਂ ਨਾਲ ਬਾਬਲ ਨੂੰ ਲੈ ਗਏ ○ ਜਦ ਉਹ
ਔਕੜ ਵਿੱਚ ਪਿਆ ਤਾਂ ਉਹ ਨੇ ਯਹੋਵਾਹ ਆਪਣੇ
ਪਰਮੇਸ਼ੁਰ ਦੀ ਮਿੰਨਤ ਕੀਤੀ ਅਤੇ ਆਪਣੇ ਪਿਉ
ਦਾਦਿਆਂ ਦੇ ਪਰਮੇਸ਼ੁਰ ਦੇ ਸਨਮੁਖ ਆਪਣੇ ਆਪ ਨੂੰ
੧੩ ਬਹੁਤ ਅਧੀਨ ਕੀਤਾ ○ ਉਹ ਨੇ ਉਸ ਅੱਗੇ ਪ੍ਰਾਰਥਨਾ
ਕੀਤੀ ਤਾਂ ਉਸ ਨੇ ਉਹ ਦੇ ਤਰਲਿਆਂ ਨੂੰ ਸੁਣ ਲਿਆ।
ਉਹ ਨੂੰ ਉਹ ਦੇ ਰਾਜ ਵਿੱਚ ਯਰੂਸ਼ਲਮ ਨੂੰ ਮੋੜ
ਲਿਆਇਆ ਤਾਂ ਮਨੱਸ਼ਹ ਨੇ ਜਾਣਿਆ ਕਿ ਯਹੋਵਾਹ
੧੪ ਹੀ ਪਰਮੇਸ਼ੁਰ ਹੈ ○ ਏਸ ਦੇ ਮਗਰੋਂ ਉਹ ਨੇ ਦਾਊਦ
ਦੇ ਸ਼ਹਿਰ ਲਈ ਗੀਹੋਨ ਦੇ ਪੱਛਮ ਵੱਲ ਵਾਦੀ ਵਿੱਚ
ਮੱਛਲੀ ਫਾਟਕ ਦੇ ਲਾਂਘੇ ਤੀਕ ਬਾਹਰ ਵੱਲ ਇੱਕ ਕੰਧ
ਬਣਾਈ ਅਤੇ ਓਫਲ ਨੂੰ ਘੇਰ ਕੇ ਬਹੁਤ ਉੱਚਾ ਕਰ
ਦਿੱਤਾ ਅਤੇ ਯਹੂਦਾਹ ਦੇ ਸਾਰੇ ਗੜ੍ਹ ਵਾਲੇ ਸ਼ਹਿਰਾਂ
੧੫ ਵਿੱਚ ਫੌਜੀ ਸਰਦਾਰ ਮੁਕੱਰਰ ਕੀਤੇ ○ ਅਤੇ ਉਹ ਨੇ
ਓਪਰੇ ਦੇਵਤੇ ਅਤੇ ਉਸ ਬੁੱਤ ਨੂੰ ਜਿਹੜਾ ਯਹੋਵਾਹ ਦੇ
ਭਵਨ ਵਿੱਚ ਸੀ ਅਤੇ ਸਾਰੀਆਂ ਜਗਵੇਦੀਆਂ ਨੂੰ
ਜਿਹੜੀਆਂ ਉਸ ਯਹੋਵਾਹ ਦੇ ਭਵਨ ਦੇ ਪਹਾੜ ਉੱਤੇ
ਯਰੂਸ਼ਲਮ ਵਿੱਚ ਬਣਾਈਆਂ ਸਨ ਕੱਢ ਕੇ ਸ਼ਹਿਰੋਂ
੧੬ ਬਾਹਰ ਸੁੱਟ ਦਿੱਤਾ ○ ਉਸ ਨੇ ਯਹੋਵਾਹ ਦੀ ਜਗਵੇਦੀ
ਦੀ ਮੁਰੰਮਤ ਕਰਾਈ ਅਤੇ ਉਸ ਉੱਤੇ ਸੁਖ ਸਾਂਦ ਦੀਆਂ
ਬਲੀਆਂ ਅਤੇ ਧੰਨਵਾਦ ਦੇ ਚੜ੍ਹਾਵੇ ਚੜ੍ਹਾਏ ਅਤੇ
ਯਹੂਦਾਹ ਨੂੰ ਯਹੋਵਾਹ ਇਸਰਾਏਲ ਦੇ ਪਰਮੇਸ਼ੁਰ ਦੀ
੧੭ ਉਪਾਸਨਾ ਦਾ ਹੁਕਮ ਦਿੱਤਾ ○ ਤਾਂ ਵੀ ਅਜੇ ਤੀਕ
ਲੋਕ ਉੱਚਿਆਂ ਅਸਥਾਨਾਂ ਉੱਤੇ ਬਲੀਆਂ ਚੜ੍ਹਾਉਂਦੇ
ਰਹੇ ਪਰ ਕੇਵਲ ਯਹੋਵਾਹ ਆਪਣੇ ਪਰਮੇਸ਼ੁਰ ਦੇ
੧੮ ਲਈ ○ ਮਨੱਸ਼ਹ ਦੀਆਂ ਬਾਕੀ ਗੱਲਾਂ ਅਤੇ ਆਪਣੇ
ਪਰਮੇਸ਼ੁਰ ਅੱਗੇ ਉਹ ਦੀ ਪ੍ਰਾਰਥਨਾ ਅਤੇ ਉਨ੍ਹਾਂ
ਗੈਬਦਾਨਾਂ ਦੀਆਂ ਗੱਲਾਂ ਜਿਨ੍ਹਾਂ ਨੇ ਇਸਰਾਏਲ ਦੇ
ਪਰਮੇਸ਼ੁਰ ਯਹੋਵਾਹ ਦੇ ਨਾਮ ਨਾਲ ਉਸ ਨਾਲ ਗੱਲਾਂ
ਕੀਤੀਆਂ ਸਨ ਵੇਖੋ, ਓਹ ਸਭ ਇਸਰਾਏਲ ਦੇ
੧੯ ਪਾਤਸ਼ਾਹਾਂ ਦੀਆਂ ਗੱਲਾਂ ਨਾਲ ਲਿਖੇ ਹਨ ○ ਉਹ
ਦੀ ਪ੍ਰਾਰਥਨਾ ਅਤੇ ਉਸ ਦੇ ਲਈ ਤਰਲੇ ਅਤੇ ਉਹ
ਦੇ ਸਾਰੇ ਪਾਪ ਅਤੇ ਉਹ ਦੀ ਬੇਈਮਾਨੀ ਅਤੇ ਓਹ
ਥਾਂ ਜਿੱਥੇ ਉਹ ਨੇ ਉੱਚੇ ਅਸਥਾਨ ਬਣਾਏ ਅਤੇ
ਟੁੰਡਾਂ ਅਤੇ ਘੜੀਆਂ ਹੋਈਆਂ ਮੂਰਤਾਂ ਨੂੰ ਉਹ ਦੀ
ਅਧੀਨਤਾ ਤੋਂ ਪਹਿਲਾਂ ਖੜਾ ਕੀਤਾ, ਏਹ ਹੋਜ਼ਾਈ
੨੦ ਦੀਆਂ ਗੱਲਾਂ ਵਿੱਚ ਲਿਖੀਆਂ ਹਨ ○ ਤਾਂ ਮਨੱਸ਼ਹ
ਆਪਣੇ ਪਿਉ ਦਾਦਿਆਂ ਨਾਲ ਸੌਂ ਗਿਆ ਅਤੇ ਉਨ੍ਹਾਂ
ਨੇ ਉਹ ਨੂੰ ਉਹ ਦੇ ਆਪਣੇ ਘਰ ਵਿੱਚ ਦੱਬ ਦਿੱਤਾ,
ਫੇਰ ਉਹ ਦਾ ਪੁੱਤ੍ਰ ਆਮੋਨ ਉਹ ਦੇ ਥਾਂ ਰਾਜ ਕਰਨ
ਲੱਗਾ ॥

੨੧ ਆਮੋਨ ਬਾਈਆਂ ਵਰਿਹਾਂ ਦਾ ਸੀ ਜਦ ਉਹ ਰਾਜ
ਕਰਨ ਲੱਗਾ ਅਤੇ ਉਹ ਨੇ ਦੋ ਵਰਹੇ ਯਰੂਸ਼ਲਮ ਵਿੱਚ

੨੨ ਰਾਜ ਕੀਤਾ ੦ ਉਹ ਨੇ ਉਹ ਕੰਮ ਕੀਤਾ ਜੋ ਯਹੋਵਾਹ
ਦੀ ਨਿਗਾਹ ਵਿੱਚ ਭੈੜਾ ਸੀ ਜਿਵੇਂ ਉਹ ਦੇ ਪਿਤਾ
ਮਨੱਸ਼ਹ ਨੇ ਵੀ ਕੀਤਾ ਸੀ ਅਤੇ ਉਨ੍ਹਾਂ ਸਾਰੀਆਂ ਘੜੀਆਂ
ਹੋਈਆਂ ਮੂਰਤਾਂ ਲਈ ਜਿਹੜੀਆਂ ਉਸ ਦੇ ਪਿਤਾ
ਮਨੱਸ਼ਹ ਨੇ ਬਣਾਈਆਂ ਸਨ ਆਮੋਨ ਨੇ ਬਲੀਆਂ
੨੩ ਚੜ੍ਹਾਈਆਂ ਅਤੇ ਉਨ੍ਹਾਂ ਦੀ ਪੂਜਾ ਕੀਤੀ ੦ ਉਹ
ਯਹੋਵਾਹ ਦੇ ਅੱਗੇ ਅਧੀਨ ਨਾ ਹੋਇਆ ਜਿਵੇਂ ਉਸ
ਦਾ ਪਿਤਾ ਮਨੱਸ਼ਹ ਅਧੀਨ ਹੋਇਆ ਸੀ ਸਗੋਂ ਏਹੀ
੨੪ ਆਮੋਨ ਵਧੀਕ ਅਪਰਾਧ ਕਰਦਾ ਗਿਆ ੦ ਸੋ ਉਹ
ਦੇ ਟਹਿਲੂਆਂ ਨੇ ਉਹ ਦੇ ਵਿਰੁੱਧ ਮਤਾ ਪਕਾਇਆ
ਅਤੇ ਉਹ ਨੂੰ ਉਹ ਦੇ ਮਹਿਲ ਦੇ ਵਿੱਚੇ ਹੀ ਮਾਰ
੨੫ ਸੁੱਟਿਆ ੦ ਪਰ ਉਸ ਦੇਸ ਦਿਆਂ ਲੋਕਾਂ ਨੇ ਓਹਨਾਂ
ਸਾਰਿਆਂ ਨੂੰ ਮਾਰ ਸੁੱਟਿਆ ਜਿਨ੍ਹਾਂ ਨੇ ਆਮੋਨ ਪਾਤਸ਼ਾਹ
ਦੇ ਵਿਰੁੱਧ ਮਤਾ ਪਕਾਇਆ ਸੀ ਅਤੇ ਦੇਸ ਦਿਆਂ
ਲੋਕਾਂ ਨੇ ਉਹ ਦੇ ਪੁੱਤ੍ਰ ਯੋਸੀਯਾਹ ਨੂੰ ਉਹ ਦੇ ਥਾਂ
ਪਾਤਸ਼ਾਹ ਬਣਾਇਆ ॥

## ੩੪ ਯੋਸੀਯਾਹ ਦਾ ਸੁਧਾਰ ਅਰ ਬਿਵਸਥਾ ਦਾ ਲੱਭਣਾ

ਯੋਸੀਯਾਹ ਅੱਠਾਂ ਵਰਿਹਾਂ ਦਾ ਸੀ ਜਦ ਰਾਜ
ਕਰਨ ਲੱਗਾ ਅਤੇ ਉਸ ਨੇ ਇਕੱਤੀ ਵਰਹੇ ਯਰੂਸ਼ਲਮ
੨ ਵਿੱਚ ਰਾਜ ਕੀਤਾ ੦ ਉਸ ਨੇ ਉਹੋ ਕੀਤਾ ਜੋ ਯਹੋਵਾਹ
ਦੀ ਨਿਗਾਹ ਵਿੱਚ ਠੀਕ ਸੀ ਅਤੇ ਆਪਣੇ ਪਿਤਾ
ਦਾਊਦ ਦੇ ਮਾਰਗਾਂ ਉੱਤੇ ਚੱਲਦਾ ਰਿਹਾ ਅਤੇ ਸੱਜੇ
੩ ਖੱਬੇ ਨਾ ਮੁੜਿਆ ੦ ਕਿਉਂ ਜੋ ਆਪਣੇ ਰਾਜ ਦੇ
ਅੱਠਵੇਂ ਵਰਹੇ ਜਦ ਉਹ ਮੁੰਡਾ ਹੀ ਸੀ ਉਹ ਆਪਣੇ
ਪਿਤਾ ਦਾਊਦ ਦੇ ਪਰਮੇਸ਼ੁਰ ਦਾ ਤਾਲਿਬ ਹੋਇਆ
ਅਤੇ ਬਾਰਵੇਂ ਵਰਹੇ ਵਿੱਚ ਯਹੂਦਾਹ ਅਤੇ ਯਰੂਸ਼ਲਮ
ਨੂੰ ਉੱਚੇ ਅਸਥਾਨਾਂ ਅਰ ਟੁੰਡਾਂ ਦੇ ਦੇਵਤਿਆਂ ਤੋਂ
ਅਰ ਘੜੀਆਂ ਹੋਈਆਂ ਅਰ ਢਾਲੀਆਂ ਹੋਈਆਂ
੪ ਮੂਰਤਾਂ ਤੋਂ ਸਾਫ਼ ਕਰਨ ਲੱਗਾ ੦ ਅਤੇ ਉਨ੍ਹਾਂ ਨੇ ਉਸ
ਦੇ ਸਾਹਮਣੇ ਬਆਲਾਂ ਦੀਆਂ ਜਗਵੇਦੀਆਂ ਨੂੰ ਢਾਹ
ਦਿੱਤਾ ਅਤੇ ਸੂਰਜ ਦੀਆਂ ਮੂਰਤਾਂ ਨੂੰ ਜਿਹੜੀਆਂ
ਉਨ੍ਹਾਂ ਦੇ ਉੱਪਰ ਸਨ ਉਸ ਨੇ ਵੱਢ ਸੁੱਟੀਆਂ ਅਤੇ
ਟੁੰਡ ਦੇਵਤਿਆਂ ਨੂੰ ਅਰ ਘੜੀਆਂ ਹੋਈਆਂ ਤੇ
ਢਾਲੀਆਂ ਹੋਈਆਂ ਮੂਰਤਾਂ ਨੂੰ ਉਸ ਨੇ ਟੋਟੇ ਟੋਟੇ ਕਰ
ਸੁੱਟਿਆ ਅਤੇ ਉਨ੍ਹਾਂ ਦਾ ਪੀਪਾ ਬਣਾ ਕੇ ਉਸ ਨੂੰ ਉਨ੍ਹਾਂ
ਦੀਆਂ ਕਬਰਾਂ ਉੱਤੇ ਖਿਲਾਰਿਆ ਜਿਨ੍ਹਾਂ ਨੇ ਉਨ੍ਹਾਂ ਲਈ
੫ ਬਲੀਆਂ ਚੜ੍ਹਾਈਆਂ ਸਨ ੦ ਅਤੇ ਜਾਜਕਾਂ ਦੀਆਂ
ਹੱਡੀਆਂ ਉਨ੍ਹਾਂ ਦੀਆਂ ਜਗਵੇਦੀਆਂ ਉੱਤੇ ਸਾੜੀਆਂ,
ਐਉਂ ਉਸ ਨੇ ਯਹੂਦਾਹ ਅਰ ਯਰੂਸ਼ਲਮ ਨੂੰ ਸ਼ੁੱਧ
੬ ਕੀਤਾ ੦ ਉਸ ਨੇ ਮਨੱਸ਼ਹ, ਅਫਰਈਮ ਅਤੇ ਸ਼ਿਮਓਨ
ਦੇ ਸ਼ਹਿਰਾਂ ਵਿੱਚ ਸਗੋਂ ਨਫਤਾਲੀ ਅਤੇ ਉਨ੍ਹਾਂ ਦੇ
ਦੁਆਲੇ ਦਿਆਂ ਥੇਹਾਂ ਵਿੱਚ ਵੀ ਇਵੇਂ ਹੀ
੭ ਕੀਤਾ ੦ ਉਸ ਨੇ ਇਸਰਾਏਲ ਦੇ ਸਾਰੇ ਦੇਸ ਵਿੱਚ
ਜਗਵੇਦੀਆਂ ਨੂੰ ਢਾਹ ਦਿੱਤਾ ਅਤੇ ਟੁੰਡ ਦੇਵਤਿਆਂ
ਨੂੰ ਅਤੇ ਘੜੀਆਂ ਹੋਈਆਂ ਮੂਰਤਾਂ ਨੂੰ ਭੰਨ੍ਹ ਤੋੜ ਕੇ
ਪੀਪਾ ਕਰ ਸੁੱਟਿਆ ਅਤੇ ਸੂਰਜ ਦੀਆਂ ਸਾਰੀਆਂ
ਮੂਰਤਾਂ ਨੂੰ ਵੱਢ ਸੁੱਟਿਆ ਤਾਂ ਉਹ ਯਰੂਸ਼ਲਮ ਨੂੰ
ਮੁੜਿਆ ॥
੮ ਆਪਣੇ ਰਾਜ ਦੇ ਅਠਾਰ੍ਹਵੇਂ ਵਰਹੇ ਜਦ ਉਹ ਦੇਸ
ਅਤੇ ਭਵਨ ਨੂੰ ਸਾਫ ਕਰ ਚੁੱਕਿਆ ਤਾਂ ਉਸ ਨੇ
ਅਸਲਯਾਹ ਦੇ ਪੁੱਤ੍ਰ ਸ਼ਾਫਾਨ ਨੂੰ ਸ਼ਹਿਰ ਦੇ ਸਰਦਾਰ
ਮਅਸੇਯਾਹ ਅਤੇ ਯੋਆਹਾਜ਼ ਦੇ ਪੁੱਤ੍ਰ ਯੋਆਹ
ਇਤਹਾਸ ਦੇ ਲਿਖਾਰੀ ਨੂੰ ਘੱਲਿਆ ਕਿ ਯਹੋਵਾਹ
ਆਪਣੇ ਪਰਮੇਸ਼ੁਰ ਦੇ ਭਵਨ ਦੀ ਮੁਰੰਮਤ ਕਰਾਉਣ ੦
੯ ਤਾਂ ਓਹ ਹਿਲਕੀਯਾਹ ਪਰਧਾਨ ਜਾਜਕ ਦੇ ਕੋਲ
ਆਏ ਅਤੇ ਉਹ ਚਾਂਦੀ ਜਿਹੜੀ ਪਰਮੇਸ਼ੁਰ ਦੇ ਭਵਨ
ਵਿੱਚ ਲਿਆਂਦੀ ਗਈ ਸੀ ਜੋ ਦਰਬਾਨ ਲੇਵੀਆਂ ਨੇ
ਮਨੱਸ਼ਹ ਅਤੇ ਅਫਰਾਈਮ ਦੇ ਹੱਥੋਂ ਅਤੇ ਇਸਰਾ-
ਏਲ ਦੇ ਸਾਰੇ ਬਕੀਏ ਕੋਲੋਂ ਅਤੇ ਸਾਰੇ ਯਹੂਦਾਹ
ਅਤੇ ਬਿਨਯਾਮੀਨ ਅਤੇ ਯਰੂਸ਼ਲਮ ਦੇ ਵਾਸੀਆਂ
੧੦ ਕੋਲੋਂ ਇਕੱਠੀ ਕੀਤੀ ਸੀ ਉਸ ਨੂੰ ਦੇ ਦਿੱਤੀ ੦ ਅਤੇ
ਉਨ੍ਹਾਂ ਨੇ ਉਸ ਨੂੰ ਉਨ੍ਹਾਂ ਕਰਿੰਦਿਆਂ ਦੇ ਹੱਥ ਵਿੱਚ
ਦਿੱਤੀ ਜਿਹੜੇ ਯਹੋਵਾਹ ਦੇ ਭਵਨ ਦੀ ਵੇਖ ਭਾਲ
ਕਰਦੇ ਸਨ ਤਾਂ ਉਨ੍ਹਾਂ ਕਰਿੰਦਿਆਂ ਨੇ ਜੋ ਪਰਮੇਸ਼ੁਰ ਦੇ
ਭਵਨ ਵਿੱਚ ਕੰਮ ਕਰਦੇ ਸਨ ਉਸ ਨੂੰ ਉਸ ਭਵਨ ਦੀ
੧੧ ਮੁਰੰਮਤ ਅਤੇ ਪੱਕਾ ਕਰਨ ਉੱਤੇ ਲਾਇਆ ੦ ਅਰਥਾਤ
ਉਸ ਨੂੰ ਤਰਖਾਣਾਂ ਅਤੇ ਰਾਜਾਂ ਨੂੰ ਦਿੱਤਾ ਤਾਂ ਜੋ ਘੜੇ ਹੋਏ
ਪੱਥਰ ਅਤੇ ਜੋੜੀਆਂ ਲਈ ਲੱਕੜੀ ਮੁੱਲ ਲੈਣ ਅਤੇ
ਉਨ੍ਹਾਂ ਘਰਾਂ ਲਈ ਵੀ ਜਿਨ੍ਹਾਂ ਨੂੰ ਯਹੂਦਾਹ ਦੇ ਪਾਤਸ਼ਾਹਾਂ
੧੨ ਨੇ ਉਜਾੜ ਦਿੱਤਾ ਸੀ ਸ਼ਤੀਰ ਬਣਾਉਣ ੦ ਅਤੇ ਓਹ

ਮਨੁੱਖ ਈਮਾਨਦਾਰੀ ਨਾਲ ਕੰਮ ਕਰਦੇ ਸਨ ਅਤੇ
ਯਹਤ ਅਰ ਓਬਦਯਾਹ ਲੇਵੀ ਮਰਾਰੀ ਦੀ ਵੰਸ
ਵਿੱਚੋਂ ਉਨ੍ਹਾਂ ਦੀ ਵੇਖ ਭਾਲ ਕਰਦੇ ਸਨ ਅਤੇ
ਕਹਾਥੀਆਂ ਦੀ ਵੰਸ ਵਿੱਚੋਂ ਜ਼ਕਰਯਾਹ ਅਰ
ਮਸ਼ੁੱਲਾਮ ਉਨ੍ਹਾਂ ਤੋਂ ਕੰਮ ਕਰਾਉਂਦੇ ਸਨ ਅਤੇ ਓਹ
ਸਾਰੇ ਲੇਵੀ ਬਾਜਿਆਂ ਦੇ ਬਜਾਉਣ ਵਿੱਚ ਵੱਡੇ
੧੩ ਗੁਣੀਏ ਸਨ ० ਅਤੇ ਓਹ ਭਾਰ ਚੁੱਕਣ ਵਾਲਿਆਂ
ਦੇ ਉੱਤੇ ਸਨ ਅਤੇ ਹਰ ਪਰਕਾਰ ਦਾ ਕੰਮ ਕਰਨ
ਵਾਲਿਆਂ ਪਾਸੋਂ ਕੰਮ ਕਰਾਉਂਦੇ ਸਨ ਅਤੇ ਲੇਵੀਆਂ
ਵਿੱਚੋਂ ਲਿਖਾਰੀ ਅਰ ਅਫਸਰ ਅਰ ਦਰਬਾਨ ਸਨ ०
੧੪ ਜਦ ਓਹ ਉਸ ਚਾਂਦੀ ਨੂੰ ਜਿਹੜੀ ਯਹੋਵਾਹ ਦੇ
ਭਵਨ ਵਿੱਚ ਲਿਆਂਦੀ ਗਈ ਸੀ ਬਾਹਰ ਕੱਢ ਰਹੇ
ਸਨ ਤਾਂ ਹਿਲਕੀਯਾਹ ਜਾਜਕ ਨੂੰ ਯਹੋਵਾਹ ਦੀ
ਬਿਵਸਥਾ ਦੀ ਪੋਥੀ ਜਿਹੜੀ ਮੂਸਾ ਦੇ ਰਾਹੀਂ ਦਿੱਤੀ
੧੫ ਗਈ ਸੀ ਲੱਭੀ ० ਤਾਂ ਹਿਲਕੀਯਾਹ ਨੇ ਸ਼ਾਫ਼ਾਨ
ਲਿਖਾਰੀ ਨੂੰ ਆਖਿਆ ਕਿ ਮੈਨੂੰ ਬਿਵਸਥਾ ਦੀ ਪੋਥੀ
ਯਹੋਵਾਹ ਦੇ ਭਵਨ ਵਿੱਚੋਂ ਲੱਭੀ ਹੈ ਅਤੇ ਹਿਲਕੀਯਾਹ
੧੬ ਨੇ ਉਹ ਪੋਥੀ ਸ਼ਾਫ਼ਾਨ ਨੂੰ ਦੇ ਦਿੱਤੀ ० ਅਤੇ ਸ਼ਾਫ਼ਾਨ
ਉਸ ਪੋਥੀ ਨੂੰ ਪਾਤਸ਼ਾਹ ਦੇ ਕੋਲ ਲੈ ਗਿਆ ਫੇਰ ਉਸ
ਨੇ ਪਾਤਸ਼ਾਹ ਨੂੰ ਏਹ ਸੁਨੇਹਾ ਦਿੱਤਾ ਕਿ ਸਾਰਾ ਕੰਮ ਜੋ
ਤੁਸਾਂ ਆਪਣੇ ਟਹਿਲੂਆਂ ਦੇ ਜ਼ਿੰਮੇ ਕੀਤਾ ਸੀ ਓਹ
੧੭ ਕਰਦੇ ਹਨ ० ਅਤੇ ਉਹ ਚਾਂਦੀ ਜਿਹੜੀ ਯਹੋਵਾਹ
ਦੇ ਭਵਨ ਵਿੱਚੋਂ ਮਿਲੀ ਲੈ ਕੇ ਵੇਖ ਭਾਲ ਕਰਨ
ਵਾਲਿਆਂ ਨੂੰ ਅਤੇ ਕੰਮ ਕਰਨ ਵਾਲਿਆਂ ਨੂੰ ਦੇ
੧੮ ਦਿੱਤੀ ० ਤਾਂ ਸ਼ਾਫ਼ਾਨ ਲਿਖਾਰੀ ਨੇ ਪਾਤਸ਼ਾਹ ਨੂੰ
ਦੱਸਿਆ ਕਿ ਹਿਲਕੀਯਾਹ ਜਾਜਕ ਨੇ ਮੈਨੂੰ ਇੱਕ
ਪੋਥੀ ਫੜਾਈ ਹੈ ਅਤੇ ਸ਼ਾਫ਼ਾਨ ਨੇ ਉਹ ਨੂੰ ਪਾਤਸ਼ਾਹ
੧੯ ਦੇ ਸਾਹਮਣੇ ਪੜ੍ਹਿਆ ० ਫੇਰ ਐਉਂ ਹੋਇਆ ਕਿ
ਜਦ ਪਾਤਸ਼ਾਹ ਨੇ ਬਿਵਸਥਾ ਦੀਆਂ ਗੱਲਾਂ ਸੁਣੀਆਂ
੨੦ ਤਾਂ ਉਹ ਨੇ ਆਪਣੇ ਲੀੜੇ ਪਾੜੇ ० ਤਾਂ ਪਾਤਸ਼ਾਹ ਨੇ
ਹਿਲਕੀਯਾਹ ਨੂੰ ਸ਼ਾਫ਼ਾਨ ਦੇ ਪੁੱਤ੍ਰ ਅਹੀਕਾਮ ਨੂੰ ਅਰ
ਮੀਕਾਹ ਦੇ ਪੁੱਤ੍ਰ ਅਬਦੋਨ ਨੂੰ ਅਰ ਸ਼ਾਫ਼ਾਨ ਲਿਖਾਰੀ
ਨੂੰ ਅਰ ਪਾਤਸ਼ਾਹ ਦੇ ਟਹਿਲੂਏ ਅਸਾਯਾਹ ਨੂੰ ਹੁਕਮ
੨੧ ਦਿੱਤਾ ਕਿ ० ਤੁਸੀਂ ਜਾਓ ਅਰ ਮੇਰੀ ਵੱਲੋਂ ਅਰ
ਉਨ੍ਹਾਂ ਵੱਲੋਂ ਜਿਹੜੇ ਇਸਰਾਏਲ ਅਤੇ ਯਹੂਦਾਹ
ਵਿੱਚ ਬਾਕੀ ਹਨ ਏਸ ਪੋਥੀ ਦੀਆਂ ਗੱਲਾਂ ਦੇ ਵਿਖੇ
ਜੋ ਲੱਭੀ ਹੈ ਯਹੋਵਾਹ ਤੋਂ ਪੁੱਛ ਗਿੱਛ ਕਰੋ ਕਿਉਂ ਜੋ
ਯਹੋਵਾਹ ਦਾ ਵੱਡਾ ਕ੍ਰੋਧ ਸਾਡੇ ਉੱਤੇ ਡੋਹਲਿਆ
ਗਿਆ ਹੈ ਏਸ ਲਈ ਭਈ ਸਾਡੇ ਪਿਉ ਦਾਦਿਆਂ ਨੇ
ਯਹੋਵਾਹ ਦੇ ਬਚਨਾਂ ਦੀ ਪਾਲਨਾ ਨਹੀਂ ਕੀਤੀ ਕਿ
ਸਭ ਕੁਝ ਜੋ ਏਸ ਪੋਥੀ ਵਿੱਚ ਲਿਖਿਆ ਹੈ ਉਸ ਦੇ
੨੨ ਅਨੁਸਾਰ ਕਰਨ ० ਤਾਂ ਹਿਲਕੀਯਾਹ ਅਤੇ ਓਹ
ਜਿਨ੍ਹਾਂ ਨੂੰ ਪਾਤਸ਼ਾਹ ਨੇ ਮੁਕੱਰਰ ਕੀਤਾ ਸੀ ਹੁਲਦਾਹ
ਨਬੀਆ ਦੇ ਕੋਲ ਗਏ ਜਿਹੜੀ ਤੋਸ਼ੇ ਖਾਨੇ ਦੇ ਰੱਖ
ਵਾਲੇ ਤਾਕਹਥ ਦੇ ਪੁੱਤ੍ਰ ਅਤੇ ਹਸਰਾਹ ਦੇ ਪੋਤੇ ਸ਼ੱਲੂਮ
ਦੀ ਪਤਨੀ ਸੀ (ਉਹ ਯਰੂਸ਼ਲਮ ਵਿੱਚ ਦੂਜੇ ਮਹੱਲੇ
ਵਿੱਚ ਰਹਿੰਦੀ ਸੀ) ਸੋ ਉਨ੍ਹਾਂ ਨੇ ਉਹ ਦੇ ਨਾਲ ਉਸ
੨੩ ਦੇ ਵਿਖੇ ਗੱਲਾਂ ਕੀਤੀਆਂ ० ਉਹ ਨੇ ਉਨ੍ਹਾਂ ਨੂੰ
ਆਖਿਆ, ਇਸਰਾਏਲ ਦਾ ਪਰਮੇਸ਼ੁਰ ਯਹੋਵਾਹ ਐਉਂ
ਫਰਮਾਉਂਦਾ ਹੈ ਕਿ ਤੁਸੀਂ ਉਸ ਮਨੁੱਖ ਨੂੰ ਜਿਸਨੇ ਤੁਹਾਨੂੰ
੨੪ ਮੇਰੇ ਕੋਲ ਘੱਲਿਆ ਹੈ ਇਉਂ ਆਖੋ, ० ਯਹੋਵਾਹ
ਐਉਂ ਫਰਮਾਉਂਦਾ ਹੈ,—ਵੇਖੋ, ਮੈਂ ਏਸ ਥਾਂ ਅਤੇ ਏਸ
ਦੇ ਵਾਸੀਆਂ ਦੇ ਉੱਤੇ ਬੁਰਿਆਈ ਲਿਆਉਣ ਵਾਲਾ
ਹਾਂ ਅਰਥਾਤ ਸਾਰੇ ਸਰਾਪ ਜਿਹੜੇ ਏਸ ਪੋਥੀ ਵਿੱਚ
ਲਿਖੇ ਹਨ ਜਿਹੜੀ ਉਨ੍ਹਾਂ ਨੇ ਯਹੂਦਾਹ ਦੇ ਪਾਤਸ਼ਾਹ ਦੇ
੨੫ ਸਾਹਮਣੇ ਪੜ੍ਹੀ ਹੈ ० ਕਿਉਂ ਜੋ ਉਨ੍ਹਾਂ ਨੇ ਮੈਨੂੰ ਛੱਡ
ਦਿੱਤਾ ਅਤੇ ਪਰਾਏ ਦੇਵਤਿਆਂ ਦੇ ਅੱਗੇ ਧੂਪ
ਧੁਖਾਈ ਤਾਂ ਜੋ ਓਹ ਆਪਣੇ ਹੱਥਾਂ ਦੀ ਸਾਰੀ ਕਾਰੀਗਰੀ
ਨਾਲ ਮੈਨੂੰ ਕ੍ਰੋਧ ਵਿੱਚ ਲਿਆਉਣ ਏਸ ਲਈ ਮੇਰਾ
ਕ੍ਰੋਧ ਇਸ ਥਾਂ ਉੱਤੇ ਪਿਆ ਹੈ ਅਤੇ ਉਹ ਬੁੱਝੇਗਾ
੨੬ ਨਹੀਂ ० ਪਰ ਯਹੂਦਾਹ ਦੇ ਪਾਤਸ਼ਾਹ ਨੂੰ ਜਿਸ ਤੁਹਾਨੂੰ
ਯਹੋਵਾਹ ਕੋਲੋਂ ਪੁੱਛ ਗਿੱਛ ਕਰਨ ਲਈ ਘੱਲਿਆ ਹੈ
ਇਉਂ ਕਹੋ ਕਿ ਇਸਰਾਏਲ ਦਾ ਪਰਮੇਸ਼ੁਰ ਯਹੋਵਾਹ
ਐਉਂ ਫਰਮਾਉਂਦਾ ਹੈ ਕਿ ਓਹਨਾਂ ਗੱਲਾਂ ਦੇ ਵਿਖੇ
੨੭ ਜਿਹੜੀਆਂ ਤੈਂ ਸੁਣੀਆਂ ਹਨ ० ਏਸ ਲਈ ਕਿ ਤੇਰਾ
ਮਨ ਮੁਲੈਮ ਹੋਇਆ ਅਤੇ ਤੂੰ ਪਰਮੇਸ਼ੁਰ ਦੇ ਅੱਗੇ
ਅਧੀਨ ਹੋਇਆ ਹੈਂ ਜਦ ਤੋਂ ਤੂੰ ਉਸ ਦੀਆਂ ਗੱਲਾਂ
ਏਸ ਅਸਥਾਨ ਦੇ ਵਿਰੁੱਧ ਅਤੇ ਏਸ ਦੇ ਵਾਸੀਆਂ ਦੇ
ਵਿਰੁੱਧ ਸੁਣੀਆਂ ਹਨ ਅਤੇ ਮੇਰੇ ਅੱਗੇ ਆਪਣੇ ਆਪ
ਨੂੰ ਅਧੀਨ ਬਣਾਇਆ ਹੈ ਅਰ ਆਪਣੇ ਲੀੜੇ ਪਾੜ
ਕੇ ਮੇਰੇ ਅੱਗੇ ਰੋਇਆ ਸੋ ਮੈਂ ਵੀ ਤੇਰੀ ਸੁਣ ਲਈ ਹੈ,
੨੮ ਯਹੋਵਾਹ ਦਾ ਵਾਕ ਹੈ ० ਵੇਖ, ਮੈਂ ਤੈਨੂੰ ਤੇਰੇ ਪਿਉ

ਦਾਦਿਆਂ ਨਾਲ ਮਿਲਾਵਾਂਗਾ ਅਤੇ ਤੂੰ ਆਪਣੀ ਕਬਰ
ਵਿੱਚ ਸ਼ਾਂਤੀ ਨਾਲ ਰੱਖਿਆ ਜਾਵੇਂਗਾ ਅਤੇ ਸਾਰੀ
ਬੁਰਿਆਈ ਨੂੰ ਜੋ ਮੈਂ ਏਸ ਥਾਂ ਅਤੇ ਏਸ ਦੇ ਵਾਸੀਆਂ
ਦੇ ਉੱਤੇ ਲਿਆਉਣ ਵਾਲਾ ਹਾਂ ਤੇਰੀਆਂ ਅੱਖਾਂ
ਨਹੀਂ ਵੇਖਣਗੀਆਂ । ਓਹ ਫੇਰ ਪਾਤਸ਼ਾਹ ਕੋਲ ਏਹ
੨੯ ਸੁਨੇਹਾ ਲਿਆਏ ੦ ਤਾਂ ਪਾਤਸ਼ਾਹ ਨੇ ਯਹੂਦਾਹ ਅਤੇ
ਯਰੂਸ਼ਲਮ ਦੇ ਸਾਰੇ ਬਜ਼ੁਰਗਾਂ ਨੂੰ ਸਦਵਾ ਕੇ ਇਕੱਠਾ
੩੦ ਕੀਤਾ ੦ ਫੇਰ ਪਾਤਸ਼ਾਹ ਅਤੇ ਯਹੂਦਾਹ ਦੇ ਸਾਰੇ
ਮਨੁੱਖ ਅਤੇ ਯਰੂਸ਼ਲਮ ਦੇ ਵਾਸੀ ਅਤੇ ਜਾਜਕ ਅਰ
ਲੇਵੀ, ਸਾਰੇ ਛੋਟੇ ਵੱਡੇ ਲੋਕ, ਯਹੋਵਾਹ ਦੇ ਭਵਨ ਨੂੰ
ਉਤਾਹਾਂ ਗਏ ਤਾਂ ਉਹ ਨੇ ਨੇਮ ਦੀ ਪੋਥੀ ਜਿਹੜੀ
ਯਹੋਵਾਹ ਦੇ ਭਵਨ ਵਿੱਚੋਂ ਲੱਭੀ ਸੀ ਉਸ ਦੀਆਂ
ਸਾਰੀਆਂ ਗੱਲਾਂ ਪੜ੍ਹ ਕੇ ਲੋਕਾਂ ਦੇ ਕੰਨੀਂ ਪਾਈਆਂ ੦
੩੧ ਤਾਂ ਪਾਤਸ਼ਾਹ ਆਪਣੇ ਥਾਂ ਉੱਤੇ ਜਾ ਖਲੋਤਾ ਅਤੇ
ਯਹੋਵਾਹ ਦੇ ਅੱਗੇ ਨੇਮ ਬੰਨ੍ਹਿਆ ਭਈ ਅਸੀਂ
ਯਹੋਵਾਹ ਦੇ ਪਿੱਛੇ ਤੁਰਾਂਗੇ ਅਤੇ ਉਸ ਦੇ ਹੁਕਮਨਾਮੇ,
ਉਸ ਦੀਆਂ ਸਾਖੀਆਂ ਅਰ ਉਸ ਦੀਆਂ ਬਿਧੀਆਂ
ਦੀ ਆਪਣੇ ਸਾਰੇ ਦਿਲ ਅਤੇ ਆਪਣੀ ਸਾਰੀ ਜਾਨ
ਨਾਲ ਪਾਲਨਾ ਕਰਾਂਗੇ ਅਰ ਉਸ ਨੇਮ ਦੀਆਂ ਗੱਲਾਂ
ਨੂੰ ਜੋ ਉਸ ਪੋਥੀ ਵਿੱਚ ਲਿਖੀਆਂ ਹੋਈਆਂ ਹਨ ਪੂਰਾ
੩੨ ਕਰਾਂਗੇ ੦ ਅਤੇ ਉਸ ਨੇ ਉਨ੍ਹਾਂ ਸਾਰਿਆਂ ਨੂੰ ਜਿਹੜੇ
ਯਰੂਸ਼ਲਮ ਅਤੇ ਬਿਨਯਾਮੀਨ ਵਿੱਚ ਲੱਭੇ ਸਨ ਏਸ
ਨੇਮ ਉਤੇ ਘਲਿਆਰਿਆ ਅਤੇ ਯਰੂਸ਼ਲਮ ਦੇ
ਵਾਸੀਆਂ ਨੇ ਪਰਮੇਸ਼ੁਰ ਆਪਣੇ ਪਿਉ ਦਾਦਿਆਂ ਦੇ
੩੩ ਪਰਮੇਸ਼ੁਰ ਦੇ ਨੇਮ ਅਨੁਸਾਰ ਕੰਮ ਕੀਤਾ ੦ ਤਾਂ
ਯੋਸੀਯਾਹ ਨੇ ਇਸਰਾਏਲੀਆਂ ਦੀ ਸਾਰੀ ਧਰਤੀ
ਵਿੱਚੋਂ ਘਿਣਾਉਣੀਆਂ ਚੀਜ਼ਾਂ ਨੂੰ ਦੂਰ ਕੀਤਾ ਅਤੇ
ਇਸਰਾਏਲੀ ਜਿਹੜੇ ਹਾਜ਼ਰ ਸਨ ਉਨ੍ਹਾਂ ਤੋਂ ਯਹੋਵਾਹ
ਉਨ੍ਹਾਂ ਦੇ ਪਰਮੇਸ਼ੁਰ ਦੀ ਉਪਾਸਨਾ ਕਰਾਈ ਅਤੇ ਓਹ
ਉਸ ਦੀ ਸਾਰੀ ਉਮਰ ਤੀਕ ਯਹੋਵਾਹ ਆਪਣੇ ਪਿਉ
ਦਾਦਿਆਂ ਦੇ ਪਰਮੇਸ਼ੁਰ ਦੇ ਮਗਰ ਚੱਲਣ ਤੋਂ
ਨਾ ਹਟੇ ॥

## ਯੋਸੀਯਾਹ ਅਰ ਪਸਹ ਅਰ ਉਸ ਦੀ ਮੌਤ

੩੫ ਯੋਸੀਯਾਹ ਨੇ ਯਰੂਸ਼ਲਮ ਵਿੱਚ ਯਹੋਵਾਹ ਲਈ
ਪਸਹ ਕੀਤੀ ਅਤੇ ਉਨ੍ਹਾਂ ਨੇ ਪਹਿਲੇ ਮਹੀਨੇ ਦੀ
੨ ਚੌਧਵੀਂ ਤਰੀਖ ਨੂੰ ਪਸਹ ਨੂੰ ਕੱਟਿਆ ੦ ਉਸ ਨੇ
ਜਾਜਕਾਂ ਨੂੰ ਉਨ੍ਹਾਂ ਦੀ ਜੁੰਮੇਵਾਰੀ ਉੱਤੇ ਖੜਾ ਕੀਤਾ
ਅਤੇ ਉਨ੍ਹਾਂ ਨੂੰ ਯਹੋਵਾਹ ਦੇ ਭਵਨ ਦੀ ਸੇਵਾ ਲਈ
੩ ਤਕੜਾ ਕੀਤਾ ੦ ਅਤੇ ਉਸ ਨੇ ਲੇਵੀਆਂ ਨੂੰ ਜਿਹੜੇ
ਯਹੋਵਾਹ ਲਈ ਪਵਿੱਤਰ ਹੋਕੇ ਸਾਰੇ ਇਸਰਾਏਲ ਨੂੰ
ਸਿੱਖਿਆ ਦਿੰਦੇ ਸਨ ਕਿ ਪਵਿੱਤਰ ਸੰਦੂਕ ਨੂੰ ਉਸ
ਭਵਨ ਵਿੱਚ ਜਿਸ ਨੂੰ ਦਾਊਦ ਦੇ ਪੁੱਤ੍ਰ ਸੁਲੇਮਾਨ
ਇਸਰਾਏਲ ਦੇ ਪਾਤਸ਼ਾਹ ਨੇ ਬਣਾਇਆ ਹੈ ਰੱਖੋ ਤਾਂ
ਅੱਗੇ ਨੂੰ ਤੁਹਾਡਿਆਂ ਮੋਢਿਆਂ ਉੱਤੇ ਕੋਈ ਭਾਰ
ਨਹੀਂ ਹੋਵੇਗਾ । ਸੋ ਹੁਣ ਤੁਸੀਂ ਯਹੋਵਾਹ ਆਪਣੇ
ਪਰਮੇਸ਼ੁਰ ਅਤੇ ਉਸ ਦੀ ਪਰਜਾ ਇਸਰਾਏਲ ਦੀ
੪ ਸੇਵਾ ਕਰੋ ੦ ਆਪਣੇ ਪਿਉ ਦਾਦਿਆਂ ਦੇ ਘਰਾਣਿਆਂ
ਅਤੇ ਆਪਣੀਆਂ ਵਾਰੀਆਂ ਅਨੁਸਾਰ ਜਿਵੇਂ
ਇਸਰਾਏਲ ਦੇ ਪਾਤਸ਼ਾਹ ਦਾਊਦ ਨੇ ਲਿਖਿਆ ਹੈ
ਅਤੇ ਉਸ ਦੇ ਪੁੱਤ੍ਰ ਸੁਲੇਮਾਨ ਨੇ ਲਿਖਿਆ ਹੈ ਆਪਣੇ
੫ ਆਪ ਨੂੰ ਤਿਆਰ ਕਰ ਲਵੋ ੦ ਅਤੇ ਤੁਸੀਂ ਪਵਿੱਤਰ
ਅਸਥਾਨ ਵਿੱਚ ਪਿਤਰਾਂ ਦੇ ਘਰਾਣਿਆਂ ਦੀ ਵੰਡ
ਅਨੁਸਾਰ ਅਤੇ ਆਪਣੇ ਭਰਾਵਾਂ ਆਮ ਲੋਕਾਂ ਦੇ
ਅਨੁਸਾਰ ਖਲੋਵੋ, ਅਤੇ ਲੇਵੀਆਂ ਦੇ ਪਿਤਰਾਂ ਦੇ
੬ ਘਰਾਣੇ ਦਾ ਹਿੱਸਾ ਹਰੇਕ ਲਈ ਹੋਵੇ ੦ ਅਤੇ ਪਸਹ
ਨੂੰ ਕੱਟੋ ਅਤੇ ਆਪਣੇ ਆਪ ਨੂੰ ਪਵਿੱਤਰ ਕਰੋ ਅਤੇ
ਯਹੋਵਾਹ ਦੇ ਵਾਕ ਅਨੁਸਾਰ ਜੋ ਮੂਸਾ ਦੇ ਰਾਹੀਂ
ਆਇਆ ਸੀ ਆਪਣੇ ਭਰਾਵਾਂ ਨੂੰ ਪੂਰਾ ਕਰਨ ਲਈ
ਤਿਆਰ ਕਰੋ ॥

੭ ਯੋਸੀਯਾਹ ਨੇ ਆਮ ਲੋਕਾਂ ਲਈ ਜਿੰਨੇ ਉੱਥੇ ਸਨ
ਇੱਜੜ ਵਿੱਚੋਂ ਛੱਤ੍ਰੇ ਲੇਲੇ ਪਸਹ ਲਈ ਦਿੱਤੇ ਜਿਹੜੇ
ਗਿਣਤੀ ਵਿੱਚ ਤੀਹ ਹਜ਼ਾਰ ਸਨ ਅਤੇ ਤਿੰਨ ਹਜ਼ਾਰ
੮ ਵਹਿੜੇ । ਏਹ ਸਾਰੇ ਸ਼ਾਹੀ ਮਾਲ ਵਿੱਚੋਂ ਸਨ ੦ ਉਸ
ਦੇ ਸਰਦਾਰਾਂ ਨੇ ਖੁਸ਼ੀ ਦੇ ਚੜ੍ਹਾਵੇ ਲੋਕਾਂ ਲਈ ਅਰ
ਜਾਜਕਾਂ ਅਰ ਲੇਵੀਆਂ ਲਈ ਦਿੱਤੇ ਅਤੇ ਹਿਲਕੀਯਾਹ
ਅਰ ਜ਼ਕਰਯਾਹ ਅਰ ਯਹੀਏਲ ਨੇ ਜਿਹੜੇ ਪਰਮੇਸ਼ੁਰ
ਦੇ ਭਵਨ ਦੇ ਹਾਕਮ ਸਨ ਜਾਜਕਾਂ ਨੂੰ ਪਸਹ ਲਈ ਦੋ
ਹਜ਼ਾਰ ਛੇ ਸੌ ਭੇਡਾਂ ਬੱਕਰੀਆਂ ਅਰ ਤਿੰਨ ਸੌ ਵਹਿੜੇ
੯ ਦਿੱਤੇ ੦ ਅਤੇ ਕਾਨਨਯਾਹ, ਸ਼ਮਆਯਾਹ ਅਰ
ਨਥਨਏਲ, ਉਸ ਦੇ ਭਰਾ ਅਤੇ ਹਸ਼ਬਯਾਹ ਅਰ
ਯਈਏਲ ਅਰ ਯੋਜ਼ਾਬਾਦ ਲੇਵੀਆਂ ਦੇ ਸਰਦਾਰਾਂ ਨੇ

ਪਸਹ ਲਈ ਲੇਵੀਆਂ ਨੂੰ ਪੰਜ ਹਜ਼ਾਰ ਭੇਡਾਂ ਬੱਕਰੀਆਂ
੧੦ ਅਰ ਪੰਜ ਸੌ ਵਹਿੜੇ ਦਿੱਤੇ ੦ ਸੋ ਉਪਾਸਨਾ ਦਾ ਕੰਮ
ਪੂਰਾ ਹੋਇਆ, ਤਾਂ ਜਾਜਕ ਆਪਣੇ ਥਾਂ ਅਤੇ ਲੇਵੀ
ਆਪਣੀ ਆਪਣੀ ਵਾਰੀ ਉੱਤੇ ਪਾਤਸ਼ਾਹ ਦੇ ਹੁਕਮ
੧੧ ਅਨੁਸਾਰ ਖੜੇ ਹੋਏ ੦ ਉਨ੍ਹਾਂ ਨੇ ਪਸਹ ਨੂੰ ਕੱਟਿਆ
ਅਤੇ ਜਾਜਕਾਂ ਨੇ ਉਨ੍ਹਾਂ ਦੇ ਹੱਥੋਂ ਲਹੂ ਲੈ ਕੇ
੧੨ ਛਿਣਕਿਆ ਅਤੇ ਲੇਵੀਆਂ ਨੇ ਖੱਲਾਂ ਲਾਹੀਆਂ ੦ ਤਾਂ
ਉਹ ਹੋਮ ਬਲੀਆਂ ਨੂੰ ਲੈ ਗਏ ਅਤੇ ਆਮ ਲੋਕਾਂ ਦੇ
ਪਿਉ ਦਾਦਿਆਂ ਦੇ ਘਰਾਣਿਆਂ ਦੀ ਵੰਡ ਅਨੁਸਾਰ
ਯਹੋਵਾਹ ਦੇ ਹਜ਼ੂਰ ਭੇਟ ਚੜ੍ਹਾਉਣ ਲਈ ਉਨ੍ਹਾਂ ਨੂੰ
ਦਿੱਤਾ ਜਿਵੇਂ ਮੂਸਾ ਦੀ ਪੋਥੀ ਵਿੱਚ ਲਿਖਿਆ
ਹੋਇਆ ਹੈ ਅਤੇ ਏਵੇਂ ਹੀ ਉਨ੍ਹਾਂ ਨੇ ਵਹਿੜਿਆਂ ਨਾਲ
੧੩ ਕੀਤਾ ੦ ਅਤੇ ਉਨ੍ਹਾਂ ਨੇ ਪਸਹ ਨੂੰ ਬਿਧੀ ਦੇ ਅਨੁਸਾਰ
ਅੱਗ ਉੱਤੇ ਭੁੰਨਿਆ ਅਰ ਪਵਿੱਤਰ ਭੇਟਾਂ ਉਨ੍ਹਾਂ ਨੇ
ਦੇਗਾਂ, ਤਉੜੀਆਂ ਅਰ ਕੜਾਹੀਆਂ ਵਿੱਚ ਪਕਾਈਆਂ
ਅਤੇ ਉਨ੍ਹਾਂ ਨੂੰ ਆਮ ਲੋਕਾਂ ਤੀਕ ਛੇਤੀ ਨਾਲ ਪੁਚਾ
੧੪ ਦਿੱਤਾ ੦ ਇਸ ਦੇ ਮਗਰੋਂ ਉਨ੍ਹਾਂ ਨੇ ਆਪਣੇ ਲਈ
ਅਤੇ ਜਾਜਕਾਂ ਲਈ ਤਿਆਰ ਕੀਤਾ ਕਿਉਂ ਜੋ ਹਾਰੂਨ
ਦੀ ਵੰਸ ਦੇ ਜਾਜਕ ਹੋਮ ਬਲੀਆਂ ਅਰ ਚਰਬੀ
ਚੜ੍ਹਾਉਣ ਲਈ ਰਾਤ ਤੀਕ ਲੱਗੇ ਰਹੇ ਸੋ ਲੇਵੀਆਂ ਨੇ
ਆਪਣੇ ਲਈ ਅਰ ਹਾਰੂਨ ਦੀ ਵੰਸ ਦੇ ਜਾਜਕਾਂ ਲਈ
੧੫ ਤਿਆਰ ਕੀਤਾ ੦ ਅਤੇ ਆਸਾਫ਼ ਦੀ ਵੰਸ ਦੇ ਗਵੱਯੇ
ਦਾਊਦ ਅਰ ਆਸਾਫ਼ ਅਰ ਹੇਮਾਨ ਅਤੇ ਪਾਤਸ਼ਾਹ
ਦੇ ਗੈਬਦਾਨ ਯਦੂਥੂਨ ਦੇ ਹੁਕਮ ਅਨੁਸਾਰ
ਆਪਣੀ ਆਪਣੀ ਥਾਂ ਉੱਤੇ ਖਲੋਤੇ ਸਨ ਅਰ ਹਰ
ਫਾਟਕ ਉੱਤੇ ਦਰਬਾਨ ਸਨ ਅਤੇ ਉਨ੍ਹਾਂ ਨੂੰ ਆਪਣੀ
ਟਹਿਲ ਸੇਵਾ ਤੋਂ ਅੱਡ ਹੋਣਾ ਨਾ ਪਿਆ ਕਿਉਂ
ਜੋ ਉਨ੍ਹਾਂ ਦੇ ਭਰਾਵਾਂ ਲੇਵੀਆਂ ਨੇ ਉਨ੍ਹਾਂ ਲਈ ਤਿਆਰ
੧੬ ਕੀਤਾ ੦ ਸੋ ਉਸ ਦਿਨ ਯੋਸੀਯਾਹ ਪਾਤਸ਼ਾਹ ਦੇ ਹੁਕਮ
ਅਨੁਸਾਰ ਪਸਹ ਕਰਨ ਲਈ ਅਤੇ ਯਹੋਵਾਹ ਦੀ
ਜਗਵੇਦੀ ਉੱਤੇ ਹੋਮ ਬਲੀ ਚੜ੍ਹਾਉਣ ਲਈ
ਯਹੋਵਾਹ ਦੀ ਉਪਾਸਨਾ ਦਾ ਸਾਰਾ ਕੰਮ ਪੂਰਾ ਕੀਤਾ
੧੭ ਗਿਆ ੦ ਅਤੇ ਇਸਰਾਏਲੀਆਂ ਨੇ ਜਿਹੜੇ ਹਾਜ਼ਰ
ਸਨ ਉਸ ਵੇਲੇ ਪਸਹ ਨੂੰ ਅਤੇ ਪਤੀਰੀ ਰੋਟੀ ਦੇ
੧੮ ਪਰਬ ਨੂੰ ਸੱਤਾਂ ਦਿਨਾਂ ਤੀਕ ਮਨਾਇਆ ੦ ਏਹੋ ਜੇਹੀ
ਪਸਹ ਇਸਰਾਏਲ ਵਿੱਚ ਸਮੂਏਲ ਨਬੀ ਦੇ ਦਿਨਾਂ ਤੋਂ
ਨਹੀਂ ਮਨਾਈ ਗਈ ਅਤੇ ਇਸਰਾਏਲ ਦੇ ਕਿਸੇ
ਪਾਤਸ਼ਾਹ ਨੇ ਏਹੋ ਜੇਹੀ ਪਸਹ ਨਹੀਂ ਮਨਾਈ ਜਿਹੜੀ
ਯੋਸੀਯਾਹ ਅਰ ਜਾਜਕਾਂ ਅਰ ਲੇਵੀਆਂ ਅਰ ਸਾਰੇ
ਯਹੂਦਾਹ ਅਰ ਇਸਰਾਏਲ ਜਿਹੜੇ ਹਾਜ਼ਰ ਸਨ ਅਰ
੧੯ ਯਰੂਸ਼ਲਮ ਦੇ ਵਾਸੀਆਂ ਨੇ ਮਨਾਈ ੦ ਏਹ ਪਸਹ
ਯੋਸੀਯਾਹ ਦੇ ਰਾਜ ਦੇ ਅਠਾਰਵੇਂ ਵਰਹੇ ਮਨਾਈ
ਗਈ ॥
੨੦ ਇਸ ਸਾਰੇ ਦੇ ਮਗਰੋਂ ਜਦ ਯੋਸੀਯਾਹ ਭਵਨ ਨੂੰ
ਪੂਰਾ ਕਰ ਚੁੱਕਿਆ ਤਾਂ ਮਿਸਰ ਦੇ ਰਾਜੇ ਨਕੋ ਨੇ
ਕਰਕਮੀਸ਼ ਦੇ ਵਿਰੁੱਧ ਜੋ ਫਰਾਤ ਉੱਤੇ ਹੈ ਲੜਨ
ਲਈ ਚੜ੍ਹਾਈ ਕੀਤੀ ਤਾਂ ਯੋਸੀਯਾਹ ਉਸ ਦੇ
੨੧ ਟਾਕਰੇ ਲਈ ਬਾਹਰ ਨਿੱਕਲਿਆ ੦ ਪਰ ਉਸ ਨੇ
ਉਹਦੇ ਕੋਲ ਦੂਤਾਂ ਦੇ ਰਾਹੀਂ ਆਖਵਾ ਘੱਲਿਆ ਕਿ ਹੇ
ਯਹੂਦਾਹ ਦੇ ਪਾਤਸ਼ਾਹ, ਤੇਰੇ ਨਾਲ ਮੇਰਾ ਕੀ ਕੰਮ ?
ਮੈਂ ਅੱਜ ਦੇ ਦਿਨ ਤੇਰੇ ਉੱਤੇ ਨਹੀਂ, ਸਗੋਂ ਇੱਕ ਹੋਰ
ਘਰਾਣੇ ਉੱਤੇ ਚੜ੍ਹਾਈ ਕਰ ਰਿਹਾ ਹਾਂ ਅਤੇ
ਪਰਮੇਸ਼ੁਰ ਨੇ ਮੈਨੂੰ ਛੇਤੀ ਕਰਨ ਦਾ ਹੁਕਮ ਦਿੱਤਾ ਹੈ,
ਸੋ ਤੂੰ ਪਰਮੇਸ਼ੁਰ ਦੇ ਵਿਰੁੱਧ ਜਿਹੜਾ ਮੇਰੇ ਅੰਗ ਸੰਗ
੨੨ ਹੈ ਟਾਕਰਾ ਨਾ ਕਰ ਮਤੇ ਉਹ ਤੈਨੂੰ ਮਾਰ ਸੁੱਟੇ ੦ ਪਰ
ਤਾਂ ਵੀ ਯੋਸੀਯਾਹ ਨੇ ਉਸ ਵੱਲੋਂ ਮੂੰਹ ਨਾ ਮੋੜਿਆ
ਸਗੋਂ ਉਹ ਦੇ ਨਾਲ ਲੜਨ ਲਈ ਆਪਣਾ ਭੇਸ
ਬਦਲਿਆ ਅਤੇ ਨਕੋ ਦੀ ਗੱਲ ਜਿਹੜੀ ਪਰਮੇਸ਼ੁਰ
ਦੇ ਮੂਹੋਂ ਨਿੱਕਲੀ ਸੀ ਨਾ ਸੁਣੀ ਸਗੋਂ ਲੜਾਈ ਲਈ
੨੩ ਮਗਿੱਦੋ ਦੀ ਵਾਦੀ ਵਿੱਚ ਗਿਆ ੦ ਤਾਂ ਤੀਰ
ਅੰਦਾਜ਼ਾਂ ਨੇ ਯੋਸੀਯਾਹ ਪਾਤਸ਼ਾਹ ਨੂੰ ਤੀਰ ਮਾਰਿਆ
ਤਾਂ ਪਾਤਸ਼ਾਹ ਨੇ ਆਪਣੇ ਨੌਕਰਾਂ ਨੂੰ ਆਖਿਆ ਕਿ
ਮੈਨੂੰ ਕੱਢ ਲੈ ਚੱਲੋ ਕਿਉਂ ਜੋ ਮੈਂ ਵੱਡਾ ਫੱਟੜ
੨੪ ਹੋ ਗਿਆ ਹਾਂ ੦ ਸੋ ਉਸ ਦੇ ਨੌਕਰਾਂ ਨੇ ਉਸ ਨੂੰ ਰਥ
ਤੋਂ ਲਾਹ ਕੇ ਉਸ ਦੇ ਦੂਜੇ ਰਥ ਵਿੱਚ ਚੜ੍ਹਾਇਆ
ਅਤੇ ਉਹ ਨੂੰ ਯਰੂਸ਼ਲਮ ਨੂੰ ਲੈ ਗਏ ਜਿੱਥੇ ਉਹ ਮਰ
ਗਿਆ ਅਰ ਆਪਣੇ ਪਿਉ ਦਾਦਿਆਂ ਦੀਆਂ ਕਬਰਾਂ
ਵਿੱਚ ਦੱਬਿਆ ਗਿਆ । ਤਾਂ ਸਾਰੇ ਯਹੂਦਾਹ ਅਤੇ
ਯਰੂਸ਼ਲਮ ਨੇ ਯੋਸੀਯਾਹ ਦੇ ਲਈ ਸੋਗ ਕੀਤਾ ॥
੨੫ ਯਿਰਮਿਯਾਹ ਨੇ ਯੋਸੀਯਾਹ ਉੱਤੇ ਵੈਣ ਪਾਏ ਅਤੇ
ਰਾਗੀ ਅਰ ਰਾਗਣਾਂ ਸਾਰੇ ਆਪਣੇ ਸੋਗ ਦੇ ਗਾਉਣ
ਵਿੱਚ ਅੱਜ ਦੇ ਦਿਨ ਤੀਕ ਯੋਸੀਯਾਹ ਦਾ ਨਾਉਂ

ਲੈਂਦੇ ਹਨ ਅਤੇ ਉਨ੍ਹਾਂ ਨੇ ਇਸਰਾਏਲ ਵਿੱਚ ਏਸ ਨੂੰ
ਇੱਕ ਦਸਤੂਰ ਬਣਾ ਲਿਆ ਹੈ ਅਤੇ ਵੇਖੋ, ਓਹ
੨੬ ਸਿਆਪਾ ਦੀ ਪੋਥੀ ਵਿੱਚ ਲਿਖੀਆਂ ਹਨ o ਅਤੇ
ਯੋਸੀਯਾਹ ਦੇ ਬਾਕੀ ਕੰਮ ਅਤੇ ਉਸ ਦੀ ਦਯਾ ਉਸ
ਦੇ ਅਨੁਸਾਰ ਜੋ ਯਹੋਵਾਹ ਦੀ ਬਿਵਸਥਾ ਵਿੱਚ
੨੭ ਲਿਖਿਆ ਹੈ o ਅਤੇ ਉਸ ਦੀਆਂ ਗੱਲਾਂ ਆਦ ਤੋਂ
ਅੰਤ ਤੀਕ, ਵੇਖੋ, ਓਹ ਇਸਰਾਏਲ ਅਰ ਯਹੂਦਾਹ
ਦੇ ਪਾਤਸ਼ਾਹਾਂ ਦੀ ਪੋਥੀ ਉੱਤੇ ਲਿਖੀਆਂ ਹਨ ॥

## ਯਹੂਦਾਹ ਦੇ ਆਖਰੀ ਦਿਨ

**੩੬** ਤਾਂ ਦੇਸ ਦੇ ਲੋਕਾਂ ਨੇ ਯੋਸੀਯਾਹ ਦੇ ਪੁੱਤ੍ਰ
ਯਹੋਆਹਾਜ਼ ਨੂੰ ਲੈ ਕੇ ਉਸ ਦੇ ਪਿਤਾ ਦੇ ਥਾਂ ਯਰੂਸ਼ਲਮ
੨ ਵਿੱਚ ਪਾਤਸ਼ਾਹ ਬਣਾਇਆ o ਅਤੇ ਯਹੋਆਹਾਜ਼
ਤੇਈਆਂ ਵਰਿਹਾਂ ਦਾ ਸੀ ਜਦ ਉਹ ਰਾਜ ਕਰਨ ਲੱਗਾ
ਅਰ ਉਸ ਨੇ ਤਿੱਨ ਮਹੀਨੇ ਯਰੂਸ਼ਲਮ ਵਿੱਚ ਰਾਜ
੩ ਕੀਤਾ o ਅਤੇ ਮਿਸਰ ਦੇ ਰਾਜੇ ਨੇ ਉਹ ਨੂੰ ਯਰੂਸ਼ਲਮ
ਵਿੱਚੋਂ ਹਟਾ ਦਿੱਤਾ ਅਤੇ ਦੇਸ ਉੱਤੇ ਇੱਕ ਸੌ ਕਿਨਤਾਰ
ਚਾਂਦੀ ਅਤੇ ਇੱਕ ਕਿਨਤਾਰ ਸੋਨਾ ਦੰਡ ਲਾਇਆ o
੪ ਮਿਸਰ ਦੇ ਰਾਜੇ ਨੇ ਉਹ ਦੇ ਭਰਾ, ਅਲਯਾਕੀਮ ਨੂੰ
ਯਹੂਦਾਹ ਅਤੇ ਯਰੂਸ਼ਲਮ ਦਾ ਪਾਤਸ਼ਾਹ ਬਣਾਇਆ
ਅਤੇ ਉਹ ਦਾ ਨਾਉਂ ਬਦਲ ਕੇ ਯਹੋਯਾਕੀਮ ਰੱਖਿਆ
ਅਤੇ ਨਕੋ ਉਸ ਦੇ ਭਰਾ ਯਹੋਆਹਾਜ਼ ਨੂੰ ਫੜ ਕੇ
੫ ਮਿਸਰ ਵਿੱਚ ਲੈ ਗਿਆ o ਯਹੋਯਾਕੀਮ ਪੰਝੀਆਂ
ਵਰਿਹਾਂ ਦਾ ਸੀ ਜਦ ਉਹ ਰਾਜ ਕਰਨ ਲੱਗਾ ਅਤੇ
ਉਸ ਨੇ ਗਿਆਰਾਂ ਵਰਹੇ ਯਰੂਸ਼ਲਮ ਵਿੱਚ ਰਾਜ
ਕੀਤਾ । ਉਸ ਨੇ ਉਹ ਕੰਮ ਕੀਤਾ ਜੋ ਯਹੋਵਾਹ ਉਸ
੬ ਦੇ ਪਰਮੇਸ਼ੁਰ ਦੀ ਨਿਗਾਹ ਵਿੱਚ ਬੁਰਾ ਸੀ o ਤਾਂ ਉਸ
ਉੱਤੇ ਬਾਬਲ ਦਾ ਪਾਤਸ਼ਾਹ ਨਬੂਕਦਨੱਸਰ ਚੜ੍ਹ
ਆਇਆ ਅਤੇ ਉਹ ਨੂੰ ਬੇੜੀਆਂ ਲਾ ਕੇ ਬਾਬਲ ਨੂੰ
੭ ਲੈ ਗਿਆ o ਅਤੇ ਨਬੂਕਦਨੱਸਰ ਯਹੋਵਾਹ ਦੇ ਭਵਨ
ਦੇ ਭਾਂਡਿਆਂ ਵਿੱਚੋਂ ਕੁਝ ਭਾਂਡੇ ਵੀ ਲੈ ਗਿਆ ਅਤੇ
ਉਨ੍ਹਾਂ ਨੂੰ ਆਪਣੇ ਮਹਿਲ ਵਿੱਚ ਬਾਬਲ ਵਿੱਚ ਜਾ
੮ ਦਿੱਤਾ o ਅਤੇ ਯਹੋਯਾਕੀਮ ਦੀਆਂ ਬਾਕੀ ਗੱਲਾਂ
ਅਤੇ ਉਸ ਦੇ ਘਿਣਾਉਣੇ ਕੰਮ ਜੋ ਉਸ ਕੀਤੇ ਅਤੇ ਜੋ
ਕੁਝ ਉਸ ਦੇ ਵਿਰੁੱਧ ਪਾਇਆ ਗਿਆ, ਵੇਖੋ ਓਹ
ਇਸਰਾਏਲ ਅਤੇ ਯਹੂਦਾਹ ਦੇ ਪਾਤਸ਼ਾਹਾਂ ਦੀ ਪੋਥੀ
ਵਿੱਚ ਲਿੱਖੇ ਹਨ । ਤਾ ਉਸ ਦਾ ਪੁੱਤ੍ਰ ਯਹੋਯਾਕੀਨ
ਉਸ ਦੇ ਥਾਂ ਪਾਤਸ਼ਾਹ ਬਣਿਆ ॥

੯ ਯਹੋਯਾਕੀਨ ਅੱਠਾਂ ਵਰਿਹਾਂ ਦਾ ਸੀ ਜਦ ਉਹ
ਰਾਜ ਕਰਨ ਲੱਗਾ ਅਤੇ ਉਸ ਨੇ ਤਿੰਨ ਮਹੀਨੇ ਅਰ
ਦਸ ਦਿਨ ਯਰੂਸ਼ਲਮ ਵਿੱਚ ਰਾਜ ਕੀਤਾ ਅਤੇ ਉਸ
ਨੇ ਯਹੋਵਾਹ ਦੀ ਨਿਗਾਹ ਵਿੱਚ ਬੁਰਿਆਈ ਕੀਤੀ o
੧੦ ਅਤੇ ਉਸ ਵਰਹੇ ਦੇ ਅੰਤ ਵਿੱਚ ਨਬੂਕਦਨੱਸਰ
ਪਾਤਸ਼ਾਹ ਨੇ ਉਸ ਨੂੰ ਯਹੋਵਾਹ ਦੇ ਭਵਨ ਦੇ ਬਹੁਮੁੱਲੇ
ਭਾਂਡਿਆਂ ਸਣੇ ਬਾਬਲ ਵਿੱਚ ਬੁਲਾ ਲਿਆ ਅਤੇ ਉਸ
ਦੇ ਭਰਾ ਸਿਦਕੀਯਾਹ ਨੂੰ ਯਹੂਦਾਹ ਅਰ ਯਰੂਸ਼ਲਮ
ਉੱਤੇ ਪਾਤਸ਼ਾਹ ਬਣਾ ਦਿੱਤਾ ॥

੧੧ ਸਿਦਕੀਯਾਹ ਇੱਕੀਆਂ ਵਰਿਹਾਂ ਦਾ ਸੀ ਜਦ ਉਹ
ਰਾਜ ਕਰਨ ਲੱਗਾ ਅਤੇ ਉਸ ਨੇ ਗਿਆਰਾਂ ਵਰਹੇ
੧੨ ਯਰੂਸ਼ਲਮ ਵਿੱਚ ਰਾਜ ਕੀਤਾ o ਉਸ ਨੇ ਯਹੋਵਾਹ
ਆਪਣੇ ਪਰਮੇਸ਼ੁਰ ਦੀ ਨਿਗਾਹ ਵਿੱਚ ਬੁਰਿਆਈ
ਕੀਤੀ ਅਤੇ ਉਸ ਨੇ ਯਿਰਮਿਯਾਹ ਨਬੀ ਦੇ ਸਾਹਮਣੇ
ਜਿਸ ਨੇ ਉਹ ਨੂੰ ਯਹੋਵਾਹ ਦੇ ਮੂੰਹ ਦੀਆਂ ਗੱਲਾਂ
੧੩ ਆਖੀਆਂ ਅਧੀਨਗੀ ਨਾ ਕੀਤੀ o ਸਗੋਂ ਉਹ
ਨਬੂਕਦਨੱਸਰ ਪਾਤਸ਼ਾਹ ਦੇ ਵਿਰੁੱਧ ਆਕੀ ਹੋ ਗਿਆ
ਜਿਸ ਨੇ ਉਸ ਨੂੰ ਪਰਮੇਸ਼ੁਰ ਦੀ ਸੌਂਹ ਦਿੱਤੀ ਪਰ ਉਹ
ਆਕੜ ਖਾਨ ਹੋ ਗਿਆ ਅਤੇ ਆਪਣਾ ਮਨ ਕਠੋਰ
ਕਰ ਲਿਆ ਏਥੋਂ ਤੀਕ ਕਿ ਉਹ ਇਸਰਾਏਲ ਦੇ
੧੪ ਪਰਮੇਸ਼ੁਰ ਯਹੋਵਾਹ ਵੱਲ ਨਾ ਮੁੜਿਆ o ਨਾਲੇ ਏਸ
ਤੋਂ ਬਿਨਾ ਜਾਜਕਾਂ ਦੇ ਸਾਰੇ ਸਰਦਾਰਾਂ ਅਤੇ ਲੋਕਾਂ ਨੇ
ਭਾਂਤ ਭਾਂਤ ਦੀਆਂ ਬੇਈਮਾਨੀਆਂ ਅਤੇ ਦੂਜੀਆਂ ਕੌਮਾਂ
ਦੇ ਘਿਣਾਉਣੇ ਕੰਮਾਂ ਵਾਂਙੂ ਕੰਮ ਕੀਤੇ ਅਤੇ ਉਨ੍ਹਾਂ
ਨੇ ਯਹੋਵਾਹ ਦੇ ਭਵਨ ਨੂੰ ਭਰਿਸ਼ਟ ਕੀਤਾ ਜਿਸ
ਨੂੰ ਉਸ ਨੇ ਯਰੂਸ਼ਲਮ ਵਿੱਚ ਪਵਿੱਤਰ ਕੀਤਾ ਸੀ o
੧੫ ਅਤੇ ਯਹੋਵਾਹ ਉਨ੍ਹਾਂ ਦੇ ਪਿਉ ਦਾਦਿਆਂ ਦੇ ਪਰਮੇਸ਼ੁਰ
ਨੇ ਆਪਣੇ ਦੂਤਾਂ ਦੇ ਰਾਹੀਂ ਓਹਨਾਂ ਨੂੰ ਜਤਨ ਨਾਲ
ਘੱਲ ਕੇ ਉਨ੍ਹਾਂ ਦੇ ਕੋਲ ਸੁਨੇਹਾ ਭੇਜਿਆ ਕਿਉਂ ਜੋ ਉਸ
ਨੂੰ ਆਪਣੇ ਲੋਕਾਂ ਅਤੇ ਧਾਮ ਉੱਤੇ ਤਰਸ ਆਉਂਦਾ
੧੬ ਸੀ o ਪਰ ਉਨ੍ਹਾਂ ਨੇ ਪਰਮੇਸ਼ੁਰ ਦੇ ਦੂਤਾਂ ਨੂੰ ਠੱਠੇ ਕੀਤੇ
ਅਤੇ ਉਨ੍ਹਾਂ ਦੀਆ ਗੱਲਾਂ ਦੀ ਨਿੰਦਿਆ ਕੀਤੀ ਅਤੇ
ਉਹ ਦੇ ਨਬੀਆਂ ਦਾ ਮਖੌਲ ਉਡਾਇਆ, ਐਥੋਂ ਤੀਕ
ਕਿ ਯਹੋਵਾਹ ਦਾ ਗੁੱਸਾ ਆਪਣੇ ਲੋਕਾਂ ਉੱਤੇ ਆਇਆ

੧੭ ਭੜਕਿਆ ਕਿ ਕੋਈ ਚਾਰਾ ਨਾ ਰਿਹਾ ੦ ਤਦ ਉਹ
ਕਸਦੀਆਂ ਦੇ ਪਾਤਸ਼ਾਹ ਨੂੰ ਉਨ੍ਹਾਂ ਉੱਤੇ ਚੜ੍ਹਾ
ਲਿਆਇਆ ਜਿਸ ਨੇ ਉਨ੍ਹਾਂ ਦੇ ਜੁਆਨਾਂ ਨੂੰ ਪਵਿੱਤ੍ਰ
ਅਸਥਾਨ ਵਿੱਚ ਤਲਵਾਰ ਨਾਲ ਵੱਢ ਸੁੱਟਿਆ, ਅਤੇ
ਉਹ ਨੇ ਨਾ ਜੁਆਨ ਨਾ ਕੁਆਰੀ, ਨਾ ਬੁੱਢਾ ਨਾ
ਵੱਡੀ ਉਮਰ ਵਾਲੇ ਉੱਤੇ ਤਰਸ ਖਾਧਾ, ਉਹ ਨੇ
੧੮ ਸਾਰਿਆਂ ਨੂੰ ਉਸ ਦੇ ਹੱਥ ਵਿੱਚ ਦੇ ਦਿੱਤਾ ੦ ਅਤੇ
ਪਰਮੇਸ਼ੁਰ ਦੇ ਭਵਨ ਦੇ ਸਾਰੇ ਭਾਂਡੇ ਕੀ ਵੱਡਾ ਕੀ
ਛੋਟਾ ਅਤੇ ਯਹੋਵਾਹ ਦੇ ਭਵਨ ਦੇ ਖ਼ਜ਼ਾਨੇ ਅਤੇ
ਪਾਤਸ਼ਾਹ ਅਤੇ ਉਹ ਦੇ ਸਰਦਾਰਾਂ ਦੇ ਖ਼ਜ਼ਾਨੇ ਉਹ
੧੯ ਸਾਰੇ ਬਾਬਲ ਨੂੰ ਲੈ ਗਿਆ ੦ ਅਤੇ ਉਹ ਨੇ ਪਰਮੇਸ਼ੁਰ
ਦੇ ਭਵਨ ਨੂੰ ਸਾੜ ਦਿੱਤਾ ਅਤੇ ਯਰੂਸ਼ਲਮ ਦੀ ਕੰਧ
ਨੂੰ ਢਾਹ ਸੁੱਟਿਆ ਅਤੇ ਉਹ ਦੇ ਸਾਰੇ ਮਹਿਲ ਅੱਗ
ਨਾਲ ਸਾੜ ਦਿੱਤੇ, ਅਤੇ ਉਹ ਦੇ ਸਾਰੇ ਬਹੁ ਮੁੱਲੇ
੨੦ ਭਾਂਡਿਆਂ ਨੂੰ ਬਰਬਾਦ ਕੀਤਾ ੦ ਅਤੇ ਜਿਹੜੇ ਤਲਵਾਰ
ਤੋਂ ਬਚੇ ਉਨ੍ਹਾਂ ਨੂੰ ਅਸੀਰ ਕਰ ਕੇ ਬਾਬਲ ਨੂੰ ਲੈ
ਗਿਆ ਅਤੇ ਉੱਥੇ ਓਹ ਉਸ ਦੇ ਅਤੇ ਉਸ ਦੇ ਪੁੱਤ੍ਰਾਂ
ਦੇ ਟਹਿਲੂਏ ਹੋ ਕੇ ਰਹੇ ਜਦੋਂ ਤੀਕ ਕਿ ਫ਼ਾਰਸ ਦੇ
੨੧ ਪਾਤਸ਼ਾਹ ਦਾ ਰਾਜ ਨਾ ਬਣਿਆ ੦ ਤਾਂ ਜੋ ਯਹੋਵਾਹ
ਦਾ ਬਚਨ ਜਿਹੜਾ ਯਿਰਮਿਯਾਹ ਦੇ ਮੂੰਹੋਂ ਨਿੱਕਲਿਆ
ਸੀ ਪੂਰਾ ਹੋਵੇ, ਜਿੰਨਾ ਚਿਰ ਕਿ ਦੇਸ ਆਪਣੇ ਸਬਤਾਂ
ਦਾ ਅਰਾਮ ਨਾ ਭੋਗੇ। ਵਿਰਾਨੀ ਦੇ ਸਾਰੇ ਦਿਨ
ਓਹ ਸਬਤ ਮਨਾਉਂਦੇ ਰਹੇ ਜਦ ਤੀਕ ਸੱਤਰ ਵਰਹੇ
ਪੂਰੇ ਨਾ ਹੋਏ ॥
੨੨ ਅਤੇ ਫ਼ਾਰਸ ਦੇ ਪਾਤਸ਼ਾਹ ਕੋਰਸ ਦੇ ਪਹਿਲੇ ਵਰ੍ਹੇ
ਯਹੋਵਾਹ ਦਾ ਬਚਨ ਜੋ ਯਿਰਮਿਯਾਹ ਦੇ ਮੂੰਹੋਂ
ਨਿੱਕਲਿਆ ਸੀ ਪੂਰਾ ਹੋਵੇ ਯਹੋਵਾਹ ਨੇ ਫ਼ਾਰਸ ਦੇ
ਪਾਤਸ਼ਾਹ ਕੋਰਸ ਨੂੰ ਪਰੇਰਿਆ ਸੋ ਉਹ ਨੇ ਆਪਣੇ
ਸਾਰੇ ਰਾਜ ਵਿੱਚ ਡੌਂਡੀ ਪਿਟਵਾਈ ਅਤੇ ਏਸ ਵਿਸ਼ੇ
੨੩ ਦਾ ਹੁਕਮ ਵੀ ਲਿਖਿਆ ੦ ਫ਼ਾਰਸ ਦਾ ਪਾਤਸ਼ਾਹ
ਕੋਰਸ ਐਉਂ ਫ਼ਰਮਾਉਂਦਾ ਹੈ ਕਿ ਅਕਾਸ਼ ਦੇ
ਪਰਮੇਸ਼ੁਰ ਯਹੋਵਾਹ ਨੇ ਧਰਤੀ ਦੇ ਸਾਰੇ ਰਾਜ ਮੈਨੂੰ ਦੇ
ਦਿੱਤੇ ਹਨ ਅਤੇ ਉਸ ਨੇ ਮੈਨੂੰ ਤਾਕੀਦ ਕੀਤੀ ਹੈ ਕਿ
ਮੈਂ ਯਰੂਸ਼ਲਮ ਵਿੱਚ ਜਿਹੜਾ ਯਹੂਦਾਹ ਵਿੱਚ ਹੈ ਉਹ
ਦੇ ਲਈ ਇੱਕ ਭਵਨ ਬਣਾਵਾਂ। ਹੁਣ ਉਹ ਦੇ ਸਾਰੇ
ਲੋਕਾਂ ਵਿੱਚੋਂ ਜੋ ਕੋਈ ਤੁਹਾਡੇ ਵਿੱਚ ਹੈ ਉਹ ਤੁਰ ਪਵੇ
ਅਤੇ ਯਹੋਵਾਹ ਉਸ ਦਾ ਪਰਮੇਸ਼ੁਰ ਉਸ ਦੇ ਅੰਗ
ਸੰਗ ਹੋਵੇ ॥

---

15

# ਅਜ਼ਰਾ

### ਯਰੂਸ਼ਲਮ ਨੂੰ ਮੁੜਨਾ

੧ ਫ਼ਾਰਸ ਦੇ ਪਾਤਸ਼ਾਹ ਕੋਰਸ਼ ਦੇ ਪਹਿਲੇ ਵਰਹੇ
ਵਿੱਚ ਯਹੋਵਾਹ ਨੇ ਫ਼ਾਰਸ ਦੇ ਪਾਤਸ਼ਾਹ ਕੋਰਸ ਦਾ
ਮਨ ਪਰੇਰਿਆ ਭਈ ਯਿਰਮਿਯਾਹ ਦੇ ਮੂੰਹੋਂ
ਉੱਚਰਿਆ ਯਹੋਵਾਹ ਦਾ ਬਚਨ ਪੂਰਾ ਹੋਵੇ ਅਤੇ
ਉਹ ਨੇ ਆਪਣੇ ਸਾਰੇ ਰਾਜ ਵਿੱਚ ਇਹ ਡੌਂਡੀ
ਪਿਟਵਾਈ ਤੇ ਲਿਖਤ ਵਿੱਚ ਵੀ ਦੇ ਦਿੱਤਾ ਭਈ ੦
੨ ਫ਼ਾਰਸ ਦਾ ਪਾਤਸ਼ਾਹ ਕੋਰਸ਼ ਇਉਂ ਫ਼ਰਮਾਉਂਦਾ
ਹੈ ਕਿ ਅਕਾਸ਼ਾਂ ਦੇ ਪਰਮੇਸ਼ੁਰ ਯਹੋਵਾਹ ਨੇ ਧਰਤੀ
ਦੇ ਸਰਬੱਤ ਰਾਜ ਮੈਨੂੰ ਦੇ ਦਿੱਤੇ ਹਨ ਅਤੇ ਉਸ ਨੇ
ਆਪੇ ਮੈਨੂੰ ਹਦੈਤ ਦਿੱਤੀ ਹੈ ਕਿ ਯਰੂਸ਼ਲਮ ਵਿੱਚ
ਜੋ ਯਹੂਦਾਹ ਵਿੱਚ ਹੈ ਉਹ ਦੇ ਲਈ ਇੱਕ ਭਵਨ
੩ ਬਣਾਵਾਂ ੦ ਉਹ ਦੀ ਸਾਰੀ ਪਰਜਾ ਵਿੱਚੋਂ ਤੁਹਾਡੇ
ਵਿੱਚ ਕੌਣ ਤਿਆਰ ਹੈ? ਉਹ ਦਾ ਪਰਮੇਸ਼ੁਰ ਉਹ
ਦੇ ਅੰਗ ਸੰਗ ਹੋਵੇ! ਉਹ ਯਹੂਦਾਹ ਦੇ ਯਰੂਸ਼ਲਮ
ਨੂੰ ਜਾਵੇ ਤੇ ਇਸਰਾਏਲ ਦੇ ਪਰਮੇਸ਼ੁਰ ਯਹੋਵਾਹ
ਦਾ ਭਵਨ ਬਣਾਵੇ ਜੋ ਯਰੂਸ਼ਲਮ ਵਿੱਚ ਹੈ (ਓਹੋ
੪ ਪਰਮੇਸ਼ੁਰ ਹੈ) ੦ ਅਤੇ ਜੋ ਕੋਈ ਕਿਤੇ ਰਹਿ ਗਿਆ
ਹੋਵੇ ਜਿੱਥੇ ਉਹ ਦੀ ਵੱਸੋਂ ਹੋਵੇ ਤਾਂ ਉਸ ਥਾਂ ਦੇ
ਲੋਕ ਚਾਂਦੀ ਸੋਨੇ ਤੇ ਮਾਲ ਤੇ ਪਸੂ ਦੇ ਕੇ ਉਹ

ਦੀ ਸਹਾਇਤਾ ਕਰਨ ਤੇ ਨਾਲੇ ਓਹ ਪਰਮੇਸ਼ੁਰ
ਦੇ ਭਵਨ ਲਈ ਜੋ ਯਰੂਸ਼ਲਮ ਵਿੱਚ ਹੈ ਆਪਣੀ
੫ ਖੁਸ਼ੀ ਦੀ ਭੇਟ ਨਾਲ ਦੇਣ ○ ਤਦ ਯਹੂਦਾਹ ਤੇ
ਬਿਨਯਾਮੀਨ ਦੇ ਪਿਤ੍ਰਾਂ ਦੇ ਘਰਾਣਿਆਂ ਦੇ ਮੁਖੀਏ
ਤੇ ਜਾਜਕ ਤੇ ਲੇਵੀ ਅਤੇ ਓਹ ਸੱਭੇ ਜਿਨ੍ਹਾਂ ਦੇ ਮਨਾਂ
ਨੂੰ ਪਰਮੇਸ਼ੁਰ ਨੇ ਪਰੇਰਿਆ ਉੱਠੇ ਭਈ ਜਾ ਕੇ
ਯਹੋਵਾਹ ਦਾ ਭਵਨ ਜੋ ਯਰੂਸ਼ਲਮ ਵਿੱਚ ਹੈ
੬ ਬਣਾਉਣ ○ ਅਤੇ ਉਨ੍ਹਾਂ ਸਭਨਾਂ ਨੇ ਜੋ ਉਨ੍ਹਾਂ ਦੇ
ਆਲੇ ਦੁਆਲੇ ਸਨ ਖੁਸ਼ੀ ਨਾਲ ਦਿੱਤੀਆਂ ਹੋਈਆਂ
ਵਸਤੂਆਂ ਦੇ ਨਾਲ ਹੀ ਚਾਂਦੀ ਦਿਆਂ ਭਾਂਡਿਆਂ
ਤੇ ਸੋਨੇ ਤੇ ਮਾਲ ਤੇ ਪਸੂਆਂ ਤੇ ਬਹੁਮੁੱਲੀਆਂ ਵਸਤੂਆਂ
ਨਾਲ ਉਨ੍ਹਾਂ ਦੇ ਹੱਥ ਤਕੜੇ ਕੀਤੇ ॥
੭ ਕੋਰਸ਼ ਪਾਤਸ਼ਾਹ ਨੇ ਵੀ ਯਹੋਵਾਹ ਦੇ ਭਵਨ
ਦੇ ਉਨ੍ਹਾਂ ਭਾਂਡਿਆਂ ਨੂੰ ਕਢਵਾਇਆ ਜਿਨ੍ਹਾਂ ਨੂੰ
ਨਬੂਕਦਨੱਸਰ ਯਰੂਸ਼ਲਮ ਤੋਂ ਲੈ ਆਇਆ ਸੀ ਤੇ
ਆਪਣੇ ਦਿਉਤਿਆਂ ਦੇ ਮੰਦਰ ਵਿੱਚ ਰੱਖਿਆ
੮ ਹੋਇਆ ਸੀ ○ ਏਹਨਾਂ ਨੂੰ ਹੀ ਫ਼ਾਰਸ ਦੇ ਪਾਤਸ਼ਾਹ
ਕੋਰਸ਼ ਨੇ ਮਿਥਰਦਾਥ ਖ਼ਜ਼ਾਨਚੀ ਦੇ ਹੱਥੀਂ
ਕਢਵਾਇਆ ਤੇ ਗਿਣ ਕੇ ਯਹੂਦਾਹ ਦੇ ਸ਼ਜ਼ਾਦੇ
੯ ਸ਼ੇਸ਼ਬੱਸਰ ਨੂੰ ਦਿੱਤਾ ○ ਅਤੇ ਉਨ੍ਹਾਂ ਦੀ ਗਿਣਤੀ
ਇਹ ਸੀ, ਸੋਨੇ ਦੇ ਤੀਹ ਥਾਲ, ਚਾਂਦੀ ਦੇ ਹਜ਼ਾਰ
੧੦ ਥਾਲ ਅਤੇ ਉਨੱਤੀ ਛੁਰੀਆਂ ○ ਸੋਨੇ ਦੇ ਤੀਹ
ਕਟੋਰਦਾਨ, ਚਾਂਦੀ ਦੇ ਦੂਜੀ ਪਰਕਾਰ ਦੇ ਚਾਰ ਸੌ
੧੧ ਦਸ, ਕੌਲ ਤੇ ਦੂਜੇ ਭਾਂਡੇ ਇੱਕ ਹਜ਼ਾਰ ○ ਸੋਨੇ
ਚਾਂਦੀ ਦੇ ਸਾਰੇ ਭਾਂਡੇ ਪੰਜ ਹਜ਼ਾਰ ਚਾਰ ਸੌ
ਸਨ । ਸ਼ੇਸ਼ਬੱਸਰ ਇਨ੍ਹਾਂ ਸਭਨਾਂ ਨੂੰ ਬਾਬਲ ਤੋਂ
ਯਰੂਸ਼ਲਮ ਨੂੰ ਮੁੜਨ ਵਾਲਿਆਂ ਬੰਧੂਇਆਂ ਨਾਲ ਲੈ
ਆਇਆ ॥

## ਮੁੜਨ ਵਾਲਿਆਂ ਦੇ ਨਾਮ

**੨** ਏਹ ਉਸ ਸੂਬੇ ਦੇ ਲੋਕ ਹਨ ਜਿਹੜੇ ਉਨ੍ਹਾਂ
ਬੰਧੂਆਂ ਦੀ ਅਸੀਰੀ ਤੋਂ ਜਿਨ੍ਹਾਂ ਨੂੰ ਨਬੂਕਦਨੱਸਰ
ਬਾਬਲ ਦਾ ਪਾਤਸ਼ਾਹ ਬਾਬਲ ਵਿੱਚ ਲੈ ਗਿਆ
ਸੀ ਯਹੂਦਾਹ ਅਰ ਯਰੂਸ਼ਲਮ ਨੂੰ ਹਰ ਇੱਕ
੨ ਆਪਣੇ ਸ਼ਹਿਰ ਨੂੰ ਮੁੜ ਆਏ ○ ਜਿਹੜੇ ਜ਼ਰੁੱਬਾਬਲ
ਨਾਲ ਆਏ ਏਹ ਸਨ—ਯੇਸ਼ੂਆ, ਨਹਮਯਾਹ,
ਸਰਾਯਾਹ, ਰਏਲਾਯਾਹ, ਮਾਰਦਕਈ, ਬਿਲਸ਼ਾਨ,
ਮਿਸਪਾਰ, ਬਿਗਵਈ, ਰਹੂਮ, ਬਅਨਾਹ । ਇਸਰਾਏਲੀ
੩ ਪਰਜਾ ਦੇ ਮਨੁੱਖਾਂ ਦੀ ਗਿਣਤੀ ○ ਫਰੋਸ਼ ਦੀ
੪ ਸੰਤਾਨ, ਦੋ ਹਜ਼ਾਰ ਇੱਕ ਸੌ ਬਹੱਤਰ ○ ਸ਼ਫਟਯਾਹ
੫ ਦੀ ਸੰਤਾਨ, ਤਿੰਨ ਸੌ ਬਹੱਤਰ ○ ਆਰਹ ਦੀ ਸੰਤਾਨ,
੬ ਸੱਤ ਸੌ ਪੰਜਹੱਤਰ ○ ਫਹਥ-ਮੋਆਬ ਦੀ ਸੰਤਾਨ,
ਯੇਸ਼ੂਆ ਯੋਆਬ ਦੇ ਪੁੱਤ੍ਰਾਂ ਵਿੱਚੋਂ, ਦੋ ਹਜ਼ਾਰ ਅੱਠ
੭ ਸੌ ਬਾਰਾਂ ○ ਏਲਾਮ ਦੀ ਸੰਤਾਨ, ਇੱਕ ਹਜ਼ਾਰ ਦੋ ਸੌ
੮ ਚੁਰੰਜਾ ○ ਜ਼ੱਤੂ ਦੀ ਸੰਤਾਨ, ਨੌ ਸੌ ਪੰਤਾਲੀ ○
੯ ੧੦ ਜ਼ੱਕਈ ਦੀ ਸੰਤਾਨ, ਸੱਤ ਸੌ ਸੱਠ ○ ਬਾਨੀ ਦੀ
੧੧ ਸੰਤਾਨ, ਛੇ ਸੌ ਬਤਾਲੀ ○ ਬੇਬਾਈ ਦੀ ਸੰਤਾਨ,
੧੨ ਛੇ ਸੌ ਤੇਈ ○ ਅਜ਼ਗਾਦ ਦੀ ਸੰਤਾਨ, ਇੱਕ ਹਜ਼ਾਰ
੧੩ ਦੋ ਸੌ ਬਾਈ ○ ਅਦੋਨੀਕਾਮ ਦੀ ਸੰਤਾਨ, ਛੇ ਸੌ
੧੪ ਛਿਆਹਟ ○ ਬਿਗਵਾਈ ਦੀ ਸੰਤਾਨ, ਦੋ ਹਜ਼ਾਰ
੧੫ ਛਿਵੰਜਾ ○ ਆਦੀਨ ਦੀ ਸੰਤਾਨ, ਚਾਰ ਸੌ ਚੁਰੰਜਾ ○
੧੬ ਆਟੇਰ ਦੀ ਸੰਤਾਨ, ਹਿਜ਼ਕੀਯਾਹ ਲਈ ਅਠਾਨਵੇਂ ○
੧੭ ੧੮ ਬੇਸਾਈ ਦੀ ਸੰਤਾਨ, ਤਿੰਨ ਸੌ ਤੇਈ ○ ਯੋਰਾਹ
੧੯ ਦੀ ਸੰਤਾਨ, ਇੱਕ ਸੌ ਬਾਰਾਂ ○ ਹਾਸੁਮ ਦੀ ਸੰਤਾਨ,
੨੦ ਦੋ ਸੌ ਤੇਈ ○ ਗਿੱਬਾਰ ਦੀ ਸੰਤਾਨ, ਪਚਾਨਵੇਂ ○
੨੧ ੨੨ ਬੈਤਲਹਮ ਦੀ ਸੰਤਾਨ, ਇੱਕ ਸੌ ਤੇਈ ○ ਨਟੋਫਾਹ
੨੩ ਦੇ ਮਨੁੱਖ, ਛਿਵੰਜਾ ○ ਅਨਾਥੋਥ ਦੇ ਮਨੁੱਖ, ਇੱਕ ਸੌ
੨੪ ਅਠਾਈ ○ ਅਜ਼ਮਾਵਥ ਦੀ ਸੰਤਾਨ, ਬਤਾਲੀ ○
੨੫ ਕਿਰਯਥ-ਆਰੀਮ, ਕਫੀਰਾਹ ਤੇ ਬਏਰੋਥ ਦੀ ਸੰਤਾਨ,
੨੬ ਸੱਤ ਸੌ ਤਰਤਾਲੀ ○ ਰਾਮਾਹ ਤੇ ਗਾਬਾ ਦੀ ਸੰਤਾਨ,
੨੭ ਛੇ ਸੌ ਇੱਕੀ ○ ਮਿਕਮਾਸ ਦੇ ਮਨੁੱਖ, ਇੱਕ ਸੌ
੨੮ ਬਾਈ ○ ਬੈਥੇਲ ਤੇ ਆਈ ਦੇ ਮਨੁੱਖ, ਦੋ ਸੌ
੨੯ ੩੦ ਤੇਈ ○ ਨਬੋ ਦੀ ਸੰਤਾਨ, ਬਵੰਜਾ ○ ਮਗਬੀਸ਼ ਦੀ
੩੧ ਸੰਤਾਨ, ਇੱਕ ਸੌ ਛਿਵੰਜਾ ○ ਦੂਜੇ ਏਲਾਮ ਦੀ
੩੨ ਸੰਤਾਨ, ਇੱਕ ਹਜ਼ਾਰ ਦੋ ਸੌ ਚੁਰੰਜਾ ○ ਹਾਰੀਮ ਦੀ
੩੩ ਸੰਤਾਨ, ਤਿੰਨ ਸੌ ਵੀਹ ○ ਲੋਦ, ਹਦੀਦ ਤੇ ਓਨੋ
੩੪ ਦੀ ਸੰਤਾਨ, ਸੱਤ ਸੌ ਪੰਝੀ ○ ਯਰੀਹੋ ਦੀ ਸੰਤਾਨ,
੩੫ ਤਿੰਨ ਸੌ ਪੰਤਾਲੀ ○ ਸਨਾਆਹ ਦੀ ਸੰਤਾਨ, ਤਿੰਨ
ਹਜ਼ਾਰ ਛੇ ਸੌ ਤੀਹ ॥
੩੬ ਜਾਜਕ—ਯਦਅਯਾਹ ਦੀ ਸੰਤਾਨ, ਜੋ ਯੇਸ਼ੂਆ ਦੇ
੩੭ ਘਰਾਣੇ ਦੇ ਸਨ, ਨੌ ਸੌ ਤਿਹੱਤਰ ○ ਇੰਮੇਰ ਦੀ
੩੮ ਸੰਤਾਨ, ਇੱਕ ਹਜ਼ਾਰ ਬਵੰਜਾ ○ ਪਸ਼ਹੂਰ ਦੀ ਸੰਤਾਨ,

ਇੱਕ ਹਜ਼ਾਰ ਦੋ ਸੌ ਸੰਤਾਲੀ ○ ਗਾਰੀਮ ਦੀ ਸੰਤਾਨ,
ਇੱਕ ਹਜ਼ਾਰ ਸਤਾਰਾਂ ॥

ਲੇਵੀ—ਯੇਸ਼ੂਆ ਤੇ ਕਦਮੀਏਲ ਦੀ ਸੰਤਾਨ ਜੋ
ਹੋਦਵਯਾਹ ਦੀ ਸੰਤਾਨ ਦੇ ਸਨ, ਚੁਹੱਤਰ ॥

ਗਵੱਯੇ—ਆਸਾਫ਼ ਦੀ ਸੰਤਾਨ, ਇੱਕ ਸੌ
ਅਠਾਈ ○ ਦਰਬਾਨਾਂ ਦੀ ਸੰਤਾਨ,—ਸ਼ੱਲੂਮ ਦੀ
ਸੰਤਾਨ, ਆਟੇਰ ਦੀ ਸੰਤਾਨ, ਟਲਮੋਨ ਦੀ ਸੰਤਾਨ,
ਅੱਕੂਬ ਦੀ ਸੰਤਾਨ, ਹਟੀਟਾ ਦੀ ਸੰਤਾਨ, ਸੋਬਈ ਦੀ
ਸੰਤਾਨ, ਸਾਰੇ ਇੱਕ ਸੌ ਉਣਤਾਲੀ ॥

ਨਥੀਨੀਮ—ਸੀਹਾ ਦੀ ਸੰਤਾਨ, ਹਸੂਫਾ ਦੀ
ਸੰਤਾਨ, ਟੱਬਓਥ ਦੀ ਸੰਤਾਨ ○ ਕੇਰੋਸ ਦੀ ਸੰਤਾਨ,
ਸੀਅਹਾ ਦੀ ਸੰਤਾਨ, ਪਾਦੋਨ ਦੀ ਸੰਤਾਨ, ○ ਲਬਾਨਾਹ
ਦੀ ਸੰਤਾਨ, ਹਗਾਬਾਹ ਦੀ ਸੰਤਾਨ, ਅੱਕੂਬ ਦੀ
ਸੰਤਾਨ, ○ ਹਾਗਾਬ ਦੀ ਸੰਤਾਨ, ਸ਼ਮਲਈ ਦੀ ਸੰਤਾਨ,
ਹਾਨਾਨ ਦੀ ਸੰਤਾਨ, ○ ਗਿੱਦੇਲ ਦੀ ਸੰਤਾਨ, ਗਹਰ
ਦੀ ਸੰਤਾਨ, ਰਆਯਾਹ ਦੀ ਸੰਤਾਨ, ○ ਰਸੀਨ ਦੀ
ਸੰਤਾਨ, ਨਕੋਦਾ ਦੀ ਸੰਤਾਨ, ਗਜ਼ਾਮ ਦੀ ਸੰਤਾਨ, ○
ਉੱਜ਼ਾ ਦੀ ਸੰਤਾਨ, ਪਾਸੇਅਹ ਦੀ ਸੰਤਾਨ, ਬੇਸਾਈ
ਦੀ ਸੰਤਾਨ, ○ ਅਸਨਾਹ ਦੀ ਸੰਤਾਨ, ਮਊਨੀਮ
ਦੀ ਸੰਤਾਨ, ਨਫੂਸੀਮ ਦੀ ਸੰਤਾਨ, ○ ਬਕਬੂਕ ਦੀ
ਸੰਤਾਨ, ਹਕੂਫਾ ਦੀ ਸੰਤਾਨ, ਹਰਹੂਰ ਦੀ ਸੰਤਾਨ, ○
ਬਸਲੂਥ ਦੀ ਸੰਤਾਨ, ਮਹੀਦਾ ਦੀ ਸੰਤਾਨ, ਹਰਸ਼ਾ
ਦੀ ਸੰਤਾਨ, ○ ਬਰਕੋਸ ਦੀ ਸੰਤਾਨ, ਸੀਸਰਾ ਦੀ
ਸੰਤਾਨ, ਥਾਮਹ ਦੀ ਸੰਤਾਨ, ○ ਨਸੀਹ ਦੀ ਸੰਤਾਨ,
ਹਟੀਫਾ ਦੀ ਸੰਤਾਨ ॥

ਸੁਲੇਮਾਨ ਦੇ ਟਹਿਲੂਆਂ ਦੀ ਸੰਤਾਨ,—ਸੋਟਈ ਦੀ
ਸੰਤਾਨ, ਸੋਫਰਥ ਦੀ ਸੰਤਾਨ, ਪਰੂਦਾ ਦੀ ਸੰਤਾਨ, ○
ਯਅਲਾਹ ਦੀ ਸੰਤਾਨ, ਦਰਕੋਨ ਦੀ ਸੰਤਾਨ, ਗਿੱਦੇਲ
ਦੀ ਸੰਤਾਨ, ○ ਸ਼ਫਟਯਾਹ ਦੀ ਸੰਤਾਨ, ਹੱਟੀਲ ਦੀ
ਸੰਤਾਨ, ਪੋਕਰਥ-ਹੱਸਬਾਇਮ ਦੀ ਸੰਤਾਨ, ਆਮੀ ਦੀ
ਸੰਤਾਨ, ○ ਸਾਰੇ ਨਥੀਨੀਮ ਤੇ ਸੁਲੇਮਾਨ ਦੇ ਟਹਿਲੂਆਂ
ਦੀ ਸੰਤਾਨ ਤਿੰਨ ਸੌ ਬਾਨਵੇਂ ਸਨ ॥

ਅਤੇ ਏਹ ਓਹ ਹਨ ਜਿਹੜੇ ਤੇਲ-ਮੇਲਹ, ਤੇਲ-
ਹਰਸਾ, ਕਰੂਬ, ਅੱਦਾਨ, ਇੰਮੇਰ ਤੋਂ ਉਤਾਹਾਂ ਗਏ
ਪਰ ਓਹ ਆਪਣੇ ਪਿਤ੍ਰਾਂ ਦੇ ਘਰਾਣੇ ਤੇ ਆਪਣੀ
ਨਸਲ ਨੂੰ ਨਾ ਦੱਸ ਸੱਕੇ ਭਈ ਓਹ ਇਸਰਾਏਲ

੬੦ ਦੇ ਸਨ ਕਿ ਨਹੀਂ ○ ਦਲਾਯਾਹ ਦੀ ਸੰਤਾਨ,
ਟੋਬੀਯਾਹ ਦੀ ਸੰਤਾਨ, ਨਕੋਦਾ ਦੀ ਸੰਤਾਨ, ਛੇ ਸੌ
੬੧ ਬਵੰਜਾ ○ ਅਤੇ ਜਾਜਕਾਂ ਦੀ ਸੰਤਾਨ ਤੋਂ—ਹਬੱਯਾਹ
ਦੀ ਸੰਤਾਨ, ਹਕੋਸ ਦੀ ਸੰਤਾਨ, ਬਰਜ਼ਿੱਲਈ ਦੀ
ਸੰਤਾਨ ਜਿਸ ਨੇ ਗਿਲਆਦੀ ਬਰਜ਼ਿੱਲਈ ਦੀਆਂ
ਧੀਆਂ ਵਿੱਚੋਂ ਇੱਕ ਵਹੁਟੀ ਲਈ ਅਤੇ ਉਨ੍ਹਾਂ
੬੨ ਦੇ ਨਾਉਂ ਉੱਤੇ ਸੱਦਿਆ ਗਿਆ ○ ਏਹਨਾਂ ਨੇ
ਆਪਣੀਆਂ ਲਿਖਤਾਂ ਨੂੰ ਵੰਸਾਉਲੀਆਂ ਵਾਲਿਆਂ
ਵਿੱਚੋਂ ਭਾਲਿਆ ਪਰ ਜਦ ਓਹ ਨਾ ਮਿਲੀਆਂ
ਤਦ ਓਹ ਅਸ਼ੁੱਧ ਠਹਿਰ ਕੇ ਜਾਜਕਾਈ ਵਿੱਚੋਂ
੬੩ ਕੱਢੇ ਗਏ ○ ਅਤੇ ਪਰਧਾਨ* ਨੇ ਆਖਿਆ ਕਿ
ਜਦ ਤਕ ਕੋਈ ਜਾਜਕ ਊਰੀਮ ਤੇ ਥੁੰਮੀਮ ਨਾਲ
ਖੜਾ ਨਾ ਹੋ ਜਾਵੇ ਤਦ ਤਕ ਓਹ ਅੱਤ ਪਵਿੱਤ੍ਰ
੬੪ ਵਸਤੂਆਂ ਵਿੱਚੋਂ ਕੁਝ ਖਾਣਾ ਨਾ ਪਾਉਣ ○ ਸਾਰੀ
ਦੀ ਸਾਰੀ ਸਭਾ ਬੇਤਾਲੀ ਹਜ਼ਾਰ ਤਿੰਨ ਸੌ ਸੱਠ ਸੀ ○
੬੫ ਇਹ ਉਨ੍ਹਾਂ ਦੇ ਟਹਿਲੂਆਂ ਤੇ ਟਹਿਲਣਾਂ ਤੋਂ ਬਿਨਾ
ਸੀ ਜਿਨ੍ਹਾਂ ਦੀ ਗਿਣਤੀ ਸੱਤ ਹਜ਼ਾਰ ਤਿੰਨ ਸੌ ਸੈਂਤੀ
ਸੀ ਅਤੇ ਉਨ੍ਹਾਂ ਵਿੱਚ ਦੋ ਸੌ ਗਾਗੀ ਤੇ ਗਾਗਣਾਂ
੬੬ ਸਨ ○ ਉਨ੍ਹਾਂ ਦੇ ਘੋੜੇ ਸੱਤ ਸੌ ਛੱਤੀ ਸਨ, ਉਨ੍ਹਾਂ
੬੭ ਦੀਆਂ ਖੱਚਰਾਂ ਦੋ ਸੌ ਪੈਂਤਾਲੀ ○ ਉਨ੍ਹਾਂ ਦੇ ਊਠ
ਚਾਰ ਸੌ ਪੈਂਤੀ, ਉਨ੍ਹਾਂ ਦੇ ਖੋਤੇ ਛੇ ਹਜ਼ਾਰ ਸੱਤ
ਸੌ ਵੀਹ ॥

੬੮ ਜਦ ਪਿਤ੍ਰਾਂ ਦੇ ਘਰਾਣਿਆਂ ਦੇ ਮੁਖੀਏ ਯਰੂਸ਼ਲਮ
ਵਿੱਚ ਯਹੋਵਾਹ ਦੇ ਭਵਨ ਵਿੱਚ ਆਏ ਤਦ ਕਈਆਂ
ਨੇ ਯਹੋਵਾਹ ਦੇ ਭਵਨ ਲਈ ਖੁਸ਼ੀ ਨਾਲ ਦਾਨ
ਦਿੱਤੇ ਤਾਂ ਜੋ ਉਹ ਆਪਣੇ ਥਾਂ ਤੇ ਖੜਾ ਕੀਤਾ
੬੯ ਜਾਵੇ ○ ਉਨ੍ਹਾਂ ਨੇ ਆਪਣੀ ਵਿੱਤ ਅਨੁਸਾਰ ਉਸ
ਕੰਮ ਦੇ ਖ਼ਜ਼ਾਨੇ ਵਿੱਚ ਇਕਾਹਟ ਹਜ਼ਾਰ ਸੋਨੇ ਦੇ
ਦਾਰਕ ਤੇ ਪੰਜ ਹਜ਼ਾਰ ਮਨਹ ਚਾਂਦੀ ਤੇ ਇੱਕ ਸੌ
ਜਾਜਕਾਂ ਦੇ ਚੋਗੇ ਦੇ ਦਿੱਤੇ ॥

੭੦ ਸੋ ਜਾਜਕ ਤੇ ਲੇਵੀ ਤੇ ਪਰਜਾ ਵਿੱਚੋਂ ਕੁਝ ਤੇ
ਗਵੱਯੇ ਤੇ ਦਰਬਾਨ ਤੇ ਨਥੀਨੀਮ ਆਪਣੇ ਸ਼ਹਿਰਾਂ
ਵਿੱਚ ਅਤੇ ਸਾਰੇ ਇਸਰਾਏਲੀ ਆਪਣੇ ਸ਼ਹਿਰਾਂ
ਵਿੱਚ ਵੱਸੇ ॥

---

* ਇਬਰ: ਤਿਰਸ਼ਾਥਾ ।

## ਯਰੂਸ਼ਲਮ ਵਿੱਚ ਫੇਰ ਉਪਾਸਨਾ

੩ ਜਦੋਂ ਸੱਤਵਾਂ ਮਹੀਨਾ ਆਇਆ ਤੇ ਇਸਰਾਏਲੀ
ਨਗਰੀਂ ਵੱਸ ਗਏ ਤਾਂ ਲੋਕ ਇੱਕ ਤਨ ਹੋ ਕੇ
੨ ਯਰੂਸ਼ਲਮ ਵਿੱਚ ਇਕੱਠੇ ਹੋਏ ੦ ਤਦ ਯੇਸ਼ੂਆ
ਯੋਸਾਦਾਕ ਦਾ ਪੁੱਤ੍ਰ ਅਰ ਉਹ ਦੇ ਭਰਾ ਜਾਜਕ ਅਤੇ
ਸ਼ਅਲਤੀਏਲ ਦਾ ਪੁੱਤ੍ਰ ਜ਼ਰੁੱਬਾਬਲ ਤੇ ਉਹ ਦੇ ਭਰਾ
ਉੱਠ ਖਲੋਤੇ ਤੇ ਇਸਰਾਏਲ ਦੇ ਪਰਮੇਸ਼ੁਰ ਦੀ
ਜਗਵੇਦੀ ਨੂੰ ਬਣਾਇਆ ਤਾਂ ਜੋ ਉਹ ਦੇ ਉੱਤੇ
ਹੋਮ ਬਲੀਆਂ ਚੜ੍ਹਾਉਣ ਜਿਵੇਂ ਪਰਮੇਸ਼ੁਰ ਦੇ ਮਰਦ
੩ ਮੂਸਾ ਦੀ ਬਿਵਸਥਾ ਵਿੱਚ ਲਿਖਿਆ ਸੀ ੦ ਸੋ ਉਨ੍ਹਾਂ
ਨੇ ਜਗਵੇਦੀ ਨੂੰ ਉਹ ਦੇ ਥਾਂ ਤੇ ਟਿਕਾਇਆ ਕਿਉਂ
ਜੋ ਉਨ੍ਹਾਂ ਨੂੰ ਦੇਸ ਦੇਸ ਦਿਆਂ ਲੋਕਾਂ ਦਾ ਡਰ ਸੀ
ਅਤੇ ਓਹ ਉਸ ਦੇ ਉੱਤੇ ਯਹੋਵਾਹ ਲਈ ਹੋਮ
ਬਲੀਆਂ ਅਰਥਾਤ ਸਵੇਰ ਤੇ ਸੰਝ ਦੀਆਂ ਹੋਮ
੪ ਬਲੀਆਂ ਚੜ੍ਹਾਉਣ ਲੱਗੇ ੦ ਅਤੇ ਉਨ੍ਹਾਂ ਨੇ ਲਿਖੇ
ਅਨੁਸਾਰ ਡੇਰਿਆਂ ਦਾ ਪਰਬ ਮਨਾਇਆ ਅਤੇ ਰੋਜ਼
ਦੀਆਂ ਹੋਮ ਬਲੀਆਂ ਗਿਣ ਕੇ ਹੁਕਮਨਾਮੇ ਅਨੁਸਾਰ
ਜਿਵੇਂ ਹਰ ਦਿਨ ਦੀ ਰੀਤ ਸੀ ਚੜ੍ਹਾਈਆਂ ੦
ਉਹ ਦੇ ਪਿੱਛੋਂ ਸਦਾ ਦੀ ਹੋਮ ਬਲੀ ਤੇ ਅਮੱਸਿਆਂ
ਤੇ ਯਹੋਵਾਹ ਦਿਆਂ ਸੱਭਨਾਂ ਠਹਿਰਾਇਆਂ ਹੋਇਆਂ
ਪਰਬਾਂ ਤੇ ਪਵਿੱਤ੍ਰ ਕੀਤੀਆਂ ਹੋਈਆਂ ਵਸਤੂਆਂ ਦੀਆਂ
ਭੇਟਾਂ ਚੜ੍ਹਾਈਆਂ ਨਾਲੇ ਹਰ ਪੁਰਸ਼ ਦੀ ਖੁਸ਼ੀ ਦੀ
ਭੇਟ ਜੋ ਉਹ ਆਪਣੀ ਖੁਸ਼ੀ ਨਾਲ ਯਹੋਵਾਹ ਨੂੰ
੬ ਚੜ੍ਹਾਉਂਦਾ ਸੀ ੦ ਸੱਤਵੇਂ ਮਹੀਨੇ ਦੇ ਪਹਿਲੇ ਦਿਨ
ਤੋਂ ਓਹ ਯਹੋਵਾਹ ਨੂੰ ਹੋਮ ਬਲੀਆਂ ਚੜ੍ਹਾਉਣ ਲੱਗੇ
ਪਰ ਯਹੋਵਾਹ ਦੀ ਹੈਕਲ ਦੀ ਨੀਉਂ ਅਜੇ ਰੱਖੀ
੭ ਨਹੀਂ ਗਈ ਸੀ ੦ ਅਤੇ ਉਨ੍ਹਾਂ ਨੇ ਰਾਜਾਂ ਤੇ ਤਰਖਾਣਾਂ
ਨੂੰ ਰੁਪਿਆ ਦਿੱਤਾ ਅਤੇ ਸੀਦੋਨੀਆਂ ਤੇ ਸੂਰੀਆਂ
ਨੂੰ ਖਾਣਾ ਪੀਣਾ ਤੇ ਤੇਲ ਦਿੱਤਾ ਤਾਂ ਜੋ ਓਹ ਫਾਰਸ
ਦੇ ਪਾਤਸ਼ਾਹ ਕੋਰਸ਼ ਦੇ ਉਨ੍ਹਾਂ ਨੂੰ ਦਿੱਤੇ ਪਰਵਾਨੇ
ਅਨੁਸਾਰ ਲਬਾਨੋਨ ਤੋਂ ਦਿਆਰ ਦੀ ਲੱਕੜੀ ਸਮੁੰਦਰ
ਦੇ ਰਾਹ ਯਾਫਾ ਨੂੰ ਲਿਆਉਣ ॥
੮ ਤਦ ਓਹਨਾਂ ਦੇ ਪਰਮੇਸ਼ੁਰ ਦੇ ਭਵਨ ਵਿੱਚ ਜੋ
ਯਰੂਸ਼ਲਮ ਵਿੱਚ ਹੈ ਆ ਪੁੱਜਣ ਦੇ ਪਿੱਛੋਂ ਦੂਜੇ
ਵਰ੍ਹੇ ਦੇ ਦੂਜੇ ਮਹੀਨੇ ਸ਼ਅਲਤੀਏਲ ਦੇ ਪੁੱਤ੍ਰ
ਜ਼ਰੁੱਬਾਬਲ ਤੇ ਯੋਸਾਦਾਕ ਦੇ ਪੁੱਤ੍ਰ ਯੇਸ਼ੂਆ ਨੇ ਤੇ
ਉਨ੍ਹਾਂ ਦੇ ਬਾਕੀ ਭਰਾ ਜਾਜਕਾਂ ਤੇ ਲੇਵੀਆਂ ਤੇ
ਸਭਨਾਂ ਨੇ ਜੋ ਅਸੀਰੀ ਤੋਂ ਮੁੜ ਕੇ ਯਰੂਸ਼ਲਮ ਨੂੰ
ਆਏ ਸਨ ਕੰਮ ਸ਼ੁਰੂ ਕੀਤਾ ਅਤੇ ਲੇਵੀਆਂ ਨੂੰ ਜੋ ਵੀਹ
ਵਰਿਹਾਂ ਦੇ ਯਾ ਉਸ ਤੋਂ ਉੱਪਰ ਦੇ ਸਨ ਪਰਮੇਸ਼ੁਰ ਦੇ
ਭਵਨ ਦੇ ਕੰਮ ਦੀ ਵੇਖ ਭਾਲ ਉੱਤੇ ਥਾਪਿਆ ੦
੯ ਤਦ ਯੇਸ਼ੂਆ ਤੇ ਉਹ ਦੇ ਪੁੱਤ੍ਰ ਤੇ ਭਰਾ ਅਤੇ
ਕਦਮੀਏਲ ਤੇ ਉਹ ਦੇ ਪੁੱਤ੍ਰ ਜਿਹੜੇ ਯਹੂਦਾਹ ਦੀ
ਅੰਸ ਤੋਂ ਸਨ ਮਿਲ ਕੇ ਉੱਠੇ ਭਈ ਪਰਮੇਸ਼ੁਰ ਦੇ
ਭਵਨ ਵਿੱਚ ਕਾਰੀਗਰਾਂ ਦੀ ਵੇਖ ਭਾਲ ਕਰਨ ਅਤੇ
ਹੇਨਾਦਾਦ ਦੇ ਪੁੱਤ੍ਰ ਤੇ ਭਰਾ ਵੀ ਜਿਹੜੇ ਲੇਵੀ ਸਨ
੧੦ ਉਨ੍ਹਾਂ ਦੇ ਨਾਲ ਸਨ ੦ ਜਦੋਂ ਰਾਜਿਆਂ ਨੇ ਯਹੋਵਾਹ
ਦੀ ਹੈਕਲ ਦੀ ਨੀਉਂ ਰੱਖੀ ਤਾਂ ਜਾਜਕ ਆਪਣੇ
ਬਸਤਰ ਪਾ ਕੇ ਤੇ ਤੁਰ੍ਹੀਆਂ ਲੈ ਕੇ ਤੇ ਆਸਾਫ਼ ਦੀ
ਵੰਸ ਦੇ ਲੇਵੀ ਛੈਣੇ ਲੈ ਕੇ ਖੜੇ ਹੋਏ ਭਈ ਇਸਰਾਏਲ
ਦੇ ਪਾਤਸ਼ਾਹ ਦਾਊਦ ਦੇ ਹੁਕਮ ਅਨੁਸਾਰ ਯਹੋਵਾਹ
੧੧ ਦੀ ਉਸਤਤ ਕਰਨ ੦ ਅਤੇ ਓਹ ਵਾਰੀ ਵਾਰੀ
ਯਹੋਵਾਹ ਦੀ ਉਸਤਤ ਤੇ ਧੰਨਵਾਦ ਗਾ ਕੇ ਆਖਣ
ਲੱਗੇ ਕਿ ਉਹ ਭਲਾ ਹੈ ਤੇ ਉਹ ਦੀ ਦਯਾ
ਇਸਰਾਏਲ ਉੱਤੇ ਸਦੀਪ ਕਾਲ ਦੀ ਹੈ ! ਯਹੋਵਾਹ
ਦੀ ਉਸਤਤ ਕਰਦਿਆਂ ਸਾਰੇ ਲੋਕਾਂ ਨੇ ਉੱਚੀ ਦਿੱਤੀ
ਲਲਕਾਰਿਆ ਏਸ ਲਈ ਕਿ ਯਹੋਵਾਹ ਦੇ ਭਵਨ ਦੀ
੧੨ ਨੀਉਂ ਧਰੀ ਗਈ ਸੀ ੦ ਪਰੰਤੂ ਜਾਜਕਾਂ ਤੇ ਲੇਵੀਆਂ
ਤੇ ਪਿਤ੍ਰਾਂ ਦੇ ਘਰਾਣਿਆਂ ਦੇ ਮੁਖੀਆਂ ਵਿੱਚੋਂ ਬਹੁਤ
ਸਾਰੇ ਬੁੱਢੇ ਲੋਕ ਜਿਨ੍ਹਾਂ ਨੇ ਪਹਿਲੇ ਭਵਨ ਨੂੰ ਵੇਖਿਆ
ਸੀ ਜਿਸ ਵੇਲੇ ਏਸ ਭਵਨ ਦੀ ਨੀਉਂ ਉਨ੍ਹਾਂ ਦੀਆਂ
ਅੱਖੀਆਂ ਦੇ ਸਾਹਮਣੇ ਧਰੀ ਗਈ ਤਾਂ ਉੱਚੀ ਉੱਚੀ
ਰੋਣ ਲੱਗ ਪਏ ਅਤੇ ਬথੇਰੇ ਨਿਹਾਲ ਹੋਕੇ ਉੱਚੇ ਸ਼ਬਦ
੧੩ ਨਾਲ ਲਲਕਾਰੇ ੦ ਏਥੋਂ ਤਾਈਂ ਭਈ ਲੋਕ ਅਨੰਦ ਦੀ
ਲਲਕਾਰ ਤੇ ਪਰਜਾ ਦੇ ਰੋਣ ਦੀ ਡੰਡ ਵਿੱਚ ਨਿਖੇੜਾ
ਨਾ ਕਰ ਸੱਕੇ ਕਿਉਂ ਜੋ ਲੋਕ ਉੱਚੀ ਉੱਚੀ ਲਲਕਾਰਦੇ
ਸਨ ਤੇ ਰੌਲਾ ਦੂਰ ਤਾਈਂ ਸੁਣੀਦਾ ਸੀ ! ॥

## ਵੈਰੀ ਕੰਮ ਨੂੰ ਰੋਕਦੇ ਹਨ

੪ ਜਦੋਂ ਯਹੂਦਾਹ ਤੇ ਬਿਨਯਾਮੀਨ ਦੇ ਵਿਰੋਧੀਆਂ
ਨੇ ਸੁਣਿਆ ਭਈ ਜੋ ਬੰਧੂਏ ਸਨ ਓਹ ਯਹੋਵਾਹ

ਇਸਰਾਏਲ ਦੇ ਪਰਮੇਸ਼ੁਰ ਦੇ ਲਈ ਹੈਕਲ ਬਣਾ ਰਹੇ
੨ ਹਨ 0 ਤਾਂ ਜ਼ਰੁੱਬਾਬਲ ਤੇ ਪਿਤ੍ਰਾਂ ਦੇ ਘਰਾਣਿਆਂ ਦੇ
ਮੁਖੀਆਂ ਦੇ ਕੋਲ ਆ ਕੇ ਆਖਣ ਲੱਗੇ ਭਈ ਸਾਨੂੰ ਵੀ
ਬਣਾਉਣ ਦਿਓ ਕਿਉਂ ਜੋ ਤੁਹਾਡੇ ਵਾਂਙੁ ਅਸੀਂ ਵੀ
ਤੁਹਾਡੇ ਪਰਮੇਸ਼ੁਰ ਦੀ ਖੋਜ ਵਿੱਚ ਹਾਂ ਅਤੇ ਅਸੀਂ
ਅੱਸੂਰ ਦੇ ਰਾਜਾ ਏਸਰ-ਹੱਦਨ ਦੇ ਦਿਨਾਂ ਤੋਂ ਜੋ ਸਾਨੂੰ
ਐਥੇ ਲਿਆਇਆ ਉਹ ਦੇ ਲਈ ਭੇਟ ਚੜ੍ਹਾਉਂਦੇ
੩ ਰਹੇ ਹਾਂ 0 ਪਰੰਤੂ ਜ਼ਰੁੱਬਾਬਲ ਤੇ ਯੇਸ਼ੂਆ ਤੇ ਇਸਰਾ-
ਏਲ ਦੇ ਪਿਤ੍ਰਾਂ ਦੇ ਘਰਾਣਿਆਂ ਦੇ ਬਾਕੀ ਮੁਖੀਆਂ ਨੇ
ਉਨ੍ਹਾਂ ਨੂੰ ਆਖਿਆ, ਇਹ ਤੁਹਾਡਾ ਕੰਮ ਨਹੀਂ ਭਈ
ਸਾਡੇ ਨਾਲ ਸਾਡੇ ਪਰਮੇਸ਼ੁਰ ਦੇ ਲਈ ਭਵਨ ਬਣਾਓ
ਸਗੋਂ ਅਸੀਂ ਆਪੇ ਯਹੋਵਾਹ ਇਸਰਾਏਲ ਦੇ ਪਰਮੇਸ਼ੁਰ
ਦੇ ਲਈ ਉਹ ਨੂੰ ਬਣਾ ਲਵਾਂਗੇ ਜਿਵੇਂ ਫ਼ਾਰਸ ਦੇ
੪ ਪਾਤਸ਼ਾਹ ਕੋਰਸ਼ ਨੇ ਸਾਨੂੰ ਆਗਿਆ ਦਿੱਤੀ ਹੈ 0 ਤਦ
ਦੇਸ ਦੇ ਲੋਕ ਯਹੂਦਾਹ ਦੀ ਪਰਜਾ ਦੇ ਹੱਥ ਢਿੱਲੇ
੫ ਕਰਨ ਅਰ ਬਣਾਉਣ ਦੇ ਵੇਲੇ ਉਨ੍ਹਾਂ ਨੂੰ ਕਸ਼ਟ ਦੇਣ
ਲੱਗੇ 0 ਅਤੇ ਫ਼ਾਰਸ ਦੇ ਪਾਤਸ਼ਾਹ ਕੋਰਸ਼ ਦੇ ਦਿਨਾਂ
ਤੋਂ ਲੈ ਕੇ ਫ਼ਾਰਸ ਦੇ ਪਾਤਸ਼ਾਹ ਦਾਰਾ ਦੇ ਰਾਜ ਤਾਈਂ
ਉਨ੍ਹਾਂ ਦੇ ਮਨੋਰਥ ਨੂੰ ਮੇਟਣ ਲਈ ਉਨ੍ਹਾਂ ਦੇ ਵਿਰੁੱਧ
੬ ਸਲਾਹਕਾਰਾਂ ਨੂੰ ਵੱਢੀ ਦਿੰਦੇ ਰਹੇ 0 ਅਤੇ ਅਹਸਵੇਰੋਸ਼
ਦੇ ਰਾਜ ਵਿੱਚ ਉਹ ਦੇ ਰਾਜ ਦੇ ਅਰੰਭ ਵਿੱਚ
ਗੇ ਉਨ੍ਹਾਂ ਨੇ ਯਹੂਦਾਹ ਤੇ ਯਰੂਸ਼ਲਮ ਦੇ ਵਾਸੀਆਂ ਦੇ
ਵਿਰੁੱਧ ਊਜਾਂ ਲਿਖੀਆਂ ॥
੭ ਅਤੇ ਅਰਤਹਸ਼ਸ਼ਤਾ ਦੇ ਦਿਨੀਂ ਬਿਸ਼ਲਾਮ,
ਮਿਥਰਦਾਥ, ਟਾਬਏਲ ਤੇ ਉਹ ਦੇ ਬਾਕੀ ਸਾਥੀਆਂ
ਨੇ ਫ਼ਾਰਸ ਦੇ ਪਾਤਸ਼ਾਹ ਅਰਤਹਸ਼ਸ਼ਤਾ ਨੂੰ ਲਿਖਿਆ
ਅਤੇ ਉਨ੍ਹਾਂ ਦੀ ਚਿੱਠੀ ਅਰਾਮੀ ਅੱਖਰਾਂ ਤੇ ਅਰਾਮੀ
੮ ਬੋਲੀ ਵਿੱਚ ਲਿਖੀ ਹੋਈ ਸੀ 0 ਰਹੂਮ ਰਾਜ ਮੰਤਰੀ
ਤੇ ਸ਼ਿਮਸ਼ਈ ਲਿਖਾਰੀ ਨੇ ਅਰਤਹਸ਼ਸ਼ਤਾ ਪਾਤਸ਼ਾਹ ਨੂੰ
ਯਰੂਸ਼ਲਮ ਦੇ ਵਿਰੁੱਧ ਐਉਂ ਇੱਕ ਚਿੱਠੀ ਲਿਖੀ,— 0
੯ ਤਦ ਰਹੂਮ ਰਾਜ ਮੰਤਰੀ ਤੇ ਸ਼ਿਮਈ ਲਿਖਾਰੀ ਤੇ ਉਨ੍ਹਾਂ
ਦੇ ਬਾਕੀ ਸਾਥੀਆਂ ਨੇ ਲਿਖਿਆ ਅਰਥਾਤ ਉਨ੍ਹਾਂ ਨੇ
ਜੋ ਦੀਨਾਈ ਤੇ ਅਫ਼ਰਸਥਕਾਯੀ ਤੇ ਟਰਪਲਾਈ,
ਅਫ਼ਾਰਸਾਈ, ਅਰਕਵਾਈ, ਬਬਲਾਈ, ਸ਼ੁਸ਼ਨਕਾਈ,
੧੦ ਦਹਾਵੀ, ਏਲਮਾਈ ਸਨ 0 ਨਾਲੇ ਬਾਕੀ ਉਨ੍ਹਾਂ ਉੱਮਤਾਂ
ਨੇ ਜਿਨ੍ਹਾਂ ਨੂੰ ਆਸਨੱਪਰ ਨੇ ਜੋ ਮੰਨਿਆ ਦੰਨਿਆ ਤੇ
ਪਤ ਵਾਲਾ ਸੀ ਪਾਰ ਲਿਜਾ ਕੇ ਸਾਮਰਿਯਾ ਨਗਰ ਤੇ
ਨਦੀ ਦੇ ਉਰਾਰ ਦੇ ਬਾਕੀ ਦੇਸ ਵਿੱਚ ਵਸਾਇਆ
ਵਗੈਰਾ ਵਗੈਰਾ ॥
੧੧ ਉਸ ਚਿੱਠੀ ਦੀ ਨਕਲ ਜੋ ਉਨ੍ਹਾਂ ਨੇ ਅਰਤਹਸ਼ਸ਼ਤਾ
ਪਾਤਸ਼ਾਹ ਦੇ ਕੋਲ ਘੱਲੀ ਇਹ ਹੈ—ਤੁਹਾਡੇ ਦਾਸ
ਓਹ ਲੋਕ ਜੋ ਦਰਿਆਓਂ ਪਾਰ ਰਹਿੰਦੇ ਹਨ ਵਗੈਰਾ
੧੨ ਵਗੈਰਾ 0 ਪਾਤਸ਼ਾਹ ਨੂੰ ਪਤਾ ਹੋਵੇ ਭਈ ਯਹੂਦੀ ਜੋ
ਤੁਹਾਡੇ ਕੋਲੋਂ ਸਾਡੀ ਵੱਲ ਯਰੂਸ਼ਲਮ ਵਿੱਚ ਆਏ ਹਨ
ਉਸ ਆਕੀ ਤੇ ਕੁਪੱਤੇ ਸ਼ਹਿਰ ਨੂੰ ਬਣਾ ਰਹੇ ਹਨ ਅਤੇ
ਕੰਧਾਂ ਨੂੰ ਮੁਕਾ ਤੇ ਨੀਂਹਾਂ ਨੂੰ ਸੁਧਾਰ ਚੁੱਕੇ ਹਨ 0
੧੩ ਪਾਤਸ਼ਾਹ ਨੂੰ ਮਾਲੂਮ ਹੋਵੇ ਭਈ ਜੇ ਇਹ ਸ਼ਹਿਰ ਬਣ
ਜਾਵੇ ਤੇ ਕੰਧਾ ਨਿੱਬੜ ਜਾਣ ਤਾਂ ਓਹ ਕਰ ਤੇ ਚੁੰਗੀ
ਤੇ ਮਾਮਲਾ ਨਹੀਂ ਦੇਣਗੇ ਤੇ ਅੰਤ ਵਿੱਚ ਪਾਤਸ਼ਾਹੀ
੧੪ ਮਾਮਲੇ ਵਿੱਚ ਘਾਟਾ ਪੈ ਜਾਵੇਗਾ 0 ਏਸ ਲਈ ਜੋ
ਅਸੀਂ ਪਾਤਸ਼ਾਹ ਦਾ ਲੂਣ ਖਾਂਦੇ ਹਾਂ ਤੇ ਉਚਿਤ
ਨਹੀਂ ਭਈ ਸਾਡੇ ਸਾਹਮਣੇ ਪਾਤਸ਼ਾਹ ਦਾ ਅਪਮਾਨ
ਹੋਵੇ ਤਾਂ ਅਸਾਂ ਲਿਖ ਕੇ ਪਾਤਸ਼ਾਹ ਨੂੰ ਚਿਤਾਰਿਆ ਹੈ 0
੧੫ ਤਾਂ ਜੋ ਤੁਹਾਡੇ ਪਿਉ ਦਾਦੇ ਦੇ ਇਤਿਹਾਸ ਦੀ ਪੋਥੀ
ਵਿੱਚ ਪੜਤਾਲ ਕੀਤੀ ਜਾਵੇ ਤਾਂ ਉਸ ਇਤਿਹਾਸ ਦੀ
ਪੋਥੀ ਵਿੱਚੋਂ ਮਹਾਰਾਜ ਨੂੰ ਪੱਕਾ ਪਤਾ ਲੱਗ ਜਾਵੇ
ਭਈ ਇਹ ਸ਼ਹਿਰ ਇੱਕ ਆਕੀ ਸ਼ਹਿਰ ਹੈ ਜੋ ਰਾਜਿਆਂ
ਤੇ ਸੂਬਿਆਂ ਦੀ ਹਾਨੀ ਕਰਦਾ ਰਿਹਾ ਹੈ ਤੇ ਪਰਾਚੀਨ
ਕਾਲ ਤੋਂ ਉਹ ਦੇ ਵਿੱਚ ਦੰਗੇ ਹੁੰਦੇ ਰਹੇ ਹਨ ਇਸ
ਕਰਕੇ ਇਹ ਸ਼ਹਿਰ ਉਜਾੜ ਦਿੱਤਾ ਗਿਆ ਸੀ 0
੧੬ ਅਸੀਂ ਪਾਤਸ਼ਾਹ ਨੂੰ ਚਿਤਾਰਦੇ ਹਾਂ ਕਿ ਜੇ ਇਹ ਸ਼ਹਿਰ
ਬਣ ਜਾਵੇ ਤੇ ਇਹ ਦੀਆਂ ਕੰਧਾਂ ਉਸਾਰੀਆਂ ਜਾਣ
ਤਾਂ ਇਸ ਕਾਰਨ ਦਰਿਆਓਂ ਪਾਰ ਤੁਹਾਡਾ ਕੋਈ
ਹਿੱਸਾ ਨਹੀਂ ਰਹਿਣਾ ॥
੧੭ ਤਦ ਪਾਤਸ਼ਾਹ ਨੇ ਰਹੂਮ ਰਾਜਮੰਤਰੀ ਤੇ ਸ਼ਿਮਸ਼ਈ
ਲਿਖਾਰੀ ਤੇ ਉਨ੍ਹਾਂ ਦੇ ਬਾਕੀ ਸਾਥੀਆਂ ਨੂੰ ਜੋ ਸਾਮਰਿਯਾ
ਤੇ ਦਰਿਆਓਂ ਪਾਰ ਦੇ ਬਾਕੀ ਦੇਸ ਵਿਚ ਰਹਿੰਦੇ
ਸਨ ਇੱਕ ਉੱਤਰ ਘੱਲਿਆ—ਕਿ ਸਲਾਮ, ਵਗੈਰਾ
੧੮ ਵਗੈਰਾ 0 ਜੋ ਚਿੱਠੀ ਤੁਸਾਂ ਸਾਨੂੰ ਘੱਲੀ ਉਹ ਮੇਰੇ
੧੯ ਸਨਮੁਖ ਸਾਫ਼ ਸਾਫ਼ ਪੜ੍ਹੀ ਗਈ 0 ਅਤੇ ਮੈਂ ਆਗਿਆ
ਦਿੱਤੀ ਅਰ ਪੜਤਾਲ ਹੋਈ ਤੇ ਪਤਾ ਲੱਗਾ ਭਈ ਏਸ
ਸ਼ਹਿਰ ਨੇ ਪੁਰਾਣਿਆਂ ਸਮਿਆਂ ਤੋਂ ਰਾਜਿਆਂ ਦੇ ਵਿਰੁੱਧ

ਸਿਰ ਚੁੱਕਿਆ ਹੈ ਅਰ ਉਹ ਦੇ ਵਿੱਚ ਦੰਗਾ ਫਸਾਦ
੨੦ ਹੁੰਦਾ ਰਿਹਾ ਹੈ ੦ ਅਤੇ ਯਰੂਸ਼ਲਮ ਵਿੱਚ ਬਲਵੰਤ
ਰਾਜੇ ਵੀ ਹੋਏ ਹਨ ਜਿਨ੍ਹਾਂ ਨੇ ਦਰਿਆਓਂ ਪਾਰ ਦੇ
ਸਾਰੇ ਦੇਸਾਂ ਉੱਤੇ ਰਾਜ ਕੀਤਾ ਹੈ ਅਤੇ ਕਰ, ਚੁੰਗੀ
੨੧ ਤੇ ਮਾਮਲਾ ਉਨ੍ਹਾਂ ਨੂੰ ਦਿੱਤਾ ਜਾਂਦਾ ਸੀ ੦ ਹੁਣ ਤੁਸੀਂ
ਹੁਕਮ ਕੱਢੋ ਭਈ ਇਹ ਲੋਕ ਕੰਮ ਬੰਦ ਕਰਨ ਤੇ
ਜਦ ਤਾਈਂ ਮੇਰੀ ਵੱਲੋਂ ਆਗਿਆ ਨਾ ਨਿੱਕਲੇ ਇਹ
੨੨ ਸ਼ਹਿਰ ਨਾ ਬਣੇ ੦ ਚੌਕਸ ਹੋਵੇ ਇਸ ਵਿੱਚ ਢਿਲ
ਨਾ ਕਰਿਓ—ਰਾਜਿਆਂ ਦੀ ਹਾਨੀ ਲਈ ਬੁਰਿਆਈ
ਕਿਉਂ ਵੱਧੇ ? ॥
੨੩ ਤਾਂ ਜਦੋਂ ਅਰਤਹਸ਼ਸ਼ਤਾ ਪਾਤਸ਼ਾਹ ਦੀ ਚਿੱਠੀ
ਦੀ ਨਕਲ ਰਹੂਮ ਅਰ ਸ਼ਿਮਸ਼ਈ ਲਿਖਾਰੀ ਤੇ ਉਨ੍ਹਾਂ
ਦੇ ਸਾਥੀਆਂ ਦੇ ਸਾਹਮਣੇ ਪੜ੍ਹੀ ਗਈ ਤਾਂ ਓਹ ਛੇਤੀ
ਯਹੂਦੀਆਂ ਦੇ ਕੋਲ ਯਰੂਸ਼ਲਮ ਨੂੰ ਗਏ ਅਤੇ ਬਦੋਬਦੀ
੨੪ ਧੱਕੇ ਨਾਲ ਉਨ੍ਹਾਂ ਨੂੰ ਰੋਕ ਛੱਡਿਆ ੦ ਤਦ ਪਰਮੇਸ਼ੁਰ
ਦੇ ਭਵਨ ਦਾ ਜੋ ਯਰੂਸ਼ਲਮ ਵਿੱਚ ਸੀ ਕੰਮ ਠਹਿਰਿਆ
ਗਿਆ ਅਤੇ ਫ਼ਾਰਸ ਦੇ ਪਾਤਸ਼ਾਹ ਦਾਰਾ ਦੇ ਰਾਜ ਦੇ
ਦੂਜੇ ਵਰਹੇ ਤਾਈਂ ਠਹਿਰਿਆ ਰਿਹਾ ॥

## ਹੈਕਲ ਨੂੰ ਫੇਰ ਬਣਾਉਣਾ

੫ ਤਦ ਏਹ ਨਬੀ ਅਰਥਾਤ ਹੱਜਈ ਨਬੀ ਤੇ ਇੱਦੋ
ਦਾ ਪੁੱਤ੍ਰ ਜ਼ਕਰਯਾਹ ਉਨ੍ਹਾਂ ਯਹੂਦੀਆਂ ਦੇ ਅੱਗੇ ਜੋ
ਯਹੂਦਾਹ ਤੇ ਯਰੂਸ਼ਲਮ ਵਿੱਚ ਸਨ ਇਸਰਾਏਲ ਦੇ
ਪਰਮੇਸ਼ੁਰ ਦੇ ਨਾਮ ਤੇ ਅਗੰਮ ਵਾਕ ਬੋਲਣ ਲੱਗੇ ੦
੨ ਤਦ ਸ਼ਅਲਤੀਏਲ ਦਾ ਪੁੱਤ੍ਰ ਜ਼ਰੁੱਬਾਬਲ ਅਰ
ਯਸਾਦਾਕ ਦਾ ਪੁੱਤ੍ਰ ਯੇਸ਼ੂਆ ਉੱਠੇ ਅਰ ਪਰਮੇਸ਼ੁਰ ਦੇ
ਭਵਨ ਨੂੰ ਜੋ ਯਰੂਸ਼ਲਮ ਵਿੱਚ ਸੀ ਬਣਾਉਣ ਲੱਗੇ
ਅਰ ਪਰਮੇਸ਼ੁਰ ਦੇ ਓਹ ਨਬੀ ਉਨ੍ਹਾਂ ਦੇ ਨਾਲ ਹੋਕੇ
੩ ਉਨ੍ਹਾਂ ਦੀ ਸਹਾਇਤਾ ਕਰਦੇ ਸਨ ੦ ਉਸ ਵੇਲੇ
ਦਰਿਆਓਂ ਪਾਰ ਦਾ ਹਾਕਮ ਤਤਨਈ ਤੇ ਸ਼ਥਰ-
ਬੋਜ਼ਨਈ ਤੇ ਉਨ੍ਹਾਂ ਦੇ ਸਾਥੀ ਓਹਨਾਂ ਦੇ ਕੋਲ ਆ ਕੇ
ਆਖਣ ਲੱਗੇ ਕਿ ਕਿਹ ਦੀ ਆਗਿਆ ਨਾਲ ਤੁਸੀਂ
ਏਸ ਭਵਨ ਨੂੰ ਬਣਾਉਂਦੇ ਤੇ ਏਸ ਕੰਧ ਨੂੰ ਨਬੇੜਦੇ
੪ ਹੋ ? ੦ ਤਦ ਅਸੀਂ ਉਨ੍ਹਾਂ ਨੂੰ ਐਉਂ ਵੀ ਦੱਸ ਦਿੱਤਾ
ਭਈ ਜਿਹੜੇ ਲੋਕ ਏਸ ਮਕਾਨ ਨੂੰ ਬਣਾ ਰਹੇ ਹਨ
੫ ਓਹਨਾਂ ਦੇ ਕੀ ਨਾਂ ਹਨ ੦ ਪਰ ਪਰਮੇਸ਼ੁਰ ਦੀ ਨਿਗਾਹ
ਯਹੂਦੀ ਬਜ਼ੁਰਗਾਂ ਉੱਤੇ ਸੀ ਅਤੇ ਉਨ੍ਹਾਂ ਨੇ ਓਹਨਾਂ ਨੂੰ
ਨਾ ਰੋਕਿਆ ਜਦੋਂ ਤਾਈਂ ਏਹ ਗੱਲ ਦਾਰਾ ਤਾਈਂ ਨਾ
ਅੱਪੜੀ ਤੇ ਫੇਰ ਉਹ ਦੇ ਵਿਖੇ ਚਿੱਠੀ ਦੇ ਰਾਹੀਂ ਉੱਤਰ
ਨਾ ਆਇਆ ॥
੬ ਉਸ ਚਿੱਠੀ ਦੀ ਨਕਲ ਜੋ ਦਰਿਆਓਂ ਪਾਰ
ਦੇ ਹਾਕਮ ਤਤਨਈ ਤੇ ਸ਼ਥਰ-ਬੋਜ਼ਨਈ ਤੇ ਉਹ ਦੇ
ਅਫ਼ਰਸਕਾਈ ਸਾਥੀਆਂ ਨੇ ਜੋ ਦਰਿਆਓਂ ਪਾਰ
੭ ਸਨ ਦਾਰਾ ਪਾਤਸ਼ਾਹ ਨੂੰ ਘੱਲੀ ੦ ਉਸ ਘੱਲੀ ਹੋਈ
ਚਿੱਠੀ ਦੇ ਵਿੱਚ ਇਉਂ ਲਿਖਿਆ ਗਿਆ ਸੀ—ਦਾਰਾ
੮ ਪਾਤਸ਼ਾਹ ਉੱਤੇ ਹਰ ਤਰਾਂ ਸਲਾਮਤੀ ਹੋਵੇ ੦ ਪਾਤਸ਼ਾਹ
ਨੂੰ ਮਾਲੂਮ ਹੋਵੇ ਭਈ ਅਸੀਂ ਯਹੂਦਾਹ ਦੇ ਸੂਬੇ
ਵਿੱਚ ਮਹਾਂ ਪਰਮੇਸ਼ੁਰ ਦੇ ਭਵਨ ਨੂੰ ਗਏ। ਉਹ ਵੱਡੇ
ਵੱਡੇ ਪੱਥਰਾਂ ਨਾਲ ਬਣ ਰਿਹਾ ਹੈ ਅਤੇ ਕੰਧਾਂ ਵਿੱਚ
ਗੇਲੀਆਂ ਜੜੀਦੀਆਂ ਹਨ ਅਤੇ ਇਹ ਕੰਮ ਬੜੇ
ਉੱਦਮ ਨਾਲ ਹੋ ਰਿਹਾ ਹੈ ਅਤੇ ਉਨ੍ਹਾਂ ਦੇ ਹੱਥੀਂ
੯ ਸੁਫਲਤਾ ਨਾਲ ਚੱਲ ਰਿਹਾ ਹੈ ੦ ਤਦ ਅਸੀਂ ਉਨ੍ਹਾਂ
ਬਜ਼ੁਰਗਾਂ ਨੂੰ ਪੁੱਛਿਆ ਤੇ ਉਨ੍ਹਾਂ ਨੂੰ ਐਉਂ ਆਖਿਆ
ਭਈ ਤੁਸੀਂ ਕਿਸ ਦੀ ਆਗਿਆ ਨਾਲ ਏਸ ਭਵਨ
ਨੂੰ ਬਣਾਉਂਦੇ ਤੇ ਏਸ ਕੰਧ ਨੂੰ ਪੂਰਾ ਕਰਦੇ ਹੋ ? ੦
੧੦ ਅਤੇ ਅਸੀਂ ਓਹਨਾਂ ਦੇ ਨਾਉਂ ਵੀ ਪੁੱਛੇ ਤਾਂ ਜੋ ਅਸੀਂ
ਓਹਨਾਂ ਮਨੁੱਖਾਂ ਦੇ ਨਾਉਂ ਲਿਖ ਕੇ ਤੁਹਾਨੂੰ ਸਮਾਚਾਰ
ਦੇਈਏ ਭਈ ਓਹਨਾਂ ਦੇ ਮੁਖੀਏ ਕੌਣ ਹਨ ॥
੧੧ ਓਹਨਾਂ ਨੇ ਸਾਨੂੰ ਇਉਂ ਉੱਤਰ ਦਿੱਤਾ ਭਈ
ਅਸੀਂ ਧਰਤੀ ਤੇ ਅਕਾਸ਼ ਦੇ ਪਰਮੇਸ਼ੁਰ ਦੇ ਦਾਸ ਹਾਂ
ਅਤੇ ਓਹੋ ਭਵਨ ਬਣਾਉਂਦੇ ਹਾਂ ਜਿਸ ਨੂੰ ਬਣਿਆਂ
ਬਹੁਤ ਵਰਹੇ ਹੋਏ ਅਤੇ ਜਿਸ ਨੂੰ ਇਸਰਾਏਲ ਦੇ
ਇੱਕ ਵੱਡੇ ਪਾਤਸ਼ਾਹ ਨੇ ਬਣਾਇਆ ਤੇ ਪੂਰਾ ਕੀਤਾ
੧੨ ਸੀ ੦ ਪਰੰਤੂ ਜਦੋਂ ਸਾਡੇ ਪਿਉ ਦਾਦਿਆਂ ਨੇ ਅਕਾਸ਼
ਦੇ ਪਰਮੇਸ਼ੁਰ ਦੇ ਕ੍ਰੋਧ ਨੂੰ ਭੜਕਾਇਆ ਤਾਂ ਉਹ ਨੇ
ਓਹਨਾਂ ਨੂੰ ਬਾਬਲ ਦੇ ਕਸਦੀ ਪਾਤਸ਼ਾਹ ਨਬੂਕਦਨੱਸਰ
ਦੇ ਹੱਥ ਵਿੱਚ ਦੇ ਦਿੱਤਾ ਜਿਸ ਨੇ ਏਸ ਭਵਨ ਨੂੰ
ਉਜਾੜ ਦਿੱਤਾ ਅਰ ਲੋਕਾਂ ਨੂੰ ਬਾਬਲ ਨੂੰ ਲੈ
੧੩ ਗਿਆ ੦ ਪਰ ਬਾਬਲ ਦੇ ਪਾਤਸ਼ਾਹ ਕੋਰਸ਼ ਦੇ
ਪਹਿਲੇ ਵਰਹੇ ਵਿੱਚ ਉਸੇ ਕੋਰਸ਼ ਪਾਤਸ਼ਾਹ ਆਗਿਆ
ਦਿੱਤੀ ਭਈ ਪਰਮੇਸ਼ੁਰ ਦਾ ਇਹ ਭਵਨ ਬਣਾਇਆ
੧੪ ਜਾਵੇ ੦ ਅਤੇ ਪਰਮੇਸ਼ੁਰ ਦੇ ਭਵਨ ਦੇ ਸੋਨੇ ਤੇ ਚਾਂਦੀ

ਦੇ ਭਾਂਡਿਆਂ ਨੂੰ ਵੀ ਜਿਨ੍ਹਾਂ ਨੂੰ ਨਬੂਕਦਨੱਸਰ
ਯਰੂਸ਼ਲਮ ਦੀ ਹੈਕਲ ਵਿੱਚੋਂ ਕੱਢ ਕੇ ਬਾਬਲ ਦੇ
ਮੰਦਰ ਵਿਚ ਲੈ ਆਇਆ ਸੀ ਕੋਰਸ਼ ਪਾਤਸ਼ਾਹ ਨੇ
ਬਾਬਲ ਦੇ ਮੰਦਰੋਂ ਕੱਢਿਆ ਅਰ ਉਨ੍ਹਾਂ ਨੂੰ
ਸ਼ੇਸ਼ਬੱਸਰ ਨਾਮੀ ਇੱਕ ਆਦਮੀ ਨੂੰ ਜਿਸ ਨੂੰ ਉਸ ਨੇ
੧੫ ਹਾਕਮ ਬਣਾਇਆ ਸੀ ਸੌਂਪ ਦਿੱਤਾ ੦ ਅਤੇ ਉਸ ਨੇ
ਆਖਿਆ ਭਈ ਇਨ੍ਹਾਂ ਭਾਂਡਿਆਂ ਨੂੰ ਲੈ ਤੇ ਜਾਹ ਅਰ
ਇਨ੍ਹਾਂ ਨੂੰ ਯਰੂਸ਼ਲਮ ਦੀ ਹੈਕਲ ਵਿੱਚ ਰੱਖ ਤੇ
ਪਰਮੇਸ਼ੁਰ ਦਾ ਭਵਨ ਉਹ ਦੇ ਥਾਂ ਤੇ ਬਣਾਇਆ
੧੬ ਜਾਵੇ ੦ ਤਦ ਉਸੇ ਸ਼ੇਸ਼ਬੱਸਰ ਨੇ ਆਕੇ ਪਰਮੇਸ਼ੁਰ ਦੇ
ਭਵਨ ਦੀ ਜੋ ਯਰੂਸ਼ਲਮ ਵਿੱਚ ਹੈ ਨੀਉਂ ਧਰੀ ਤੇ ਉਸ
ਵੇਲੇ ਤੋਂ ਹੁਣ ਤਾਈਂ ਉਹ ਬਣ ਰਿਹਾ ਹੈ ਪਰ ਅਜੇ
੧੭ ਪੂਰਾ ਨਹੀਂ ਹੋਇਆ ੦ ਏਸ ਲਈ ਹੁਣ ਜੇ ਮਹਾਰਾਜ
ਉਚਿਤ ਜਾਣਨ ਤਾਂ ਮਹਾਰਾਜ ਦੇ ਰਾਜ ਭੰਡਾਰ ਵਿੱਚ
ਜੋ ਬਾਬਲ ਵਿੱਚ ਹੈ ਪੜਤਾਲ ਕੀਤੀ ਜਾਵੇ ਭਈ
ਕੋਰਸ਼ ਪਾਤਸ਼ਾਹ ਨੇ ਪਰਮੇਸ਼ੁਰ ਦੇ ਏਸ ਭਵਨ ਨੂੰ
ਯਰੂਸ਼ਲਮ ਵਿੱਚ ਬਣਾਉਣ ਦੀ ਆਗਿਆ ਦਿੱਤੀ
ਸੀ ਯਾ ਨਹੀਂ ਅਤੇ ਇਸ ਗੱਲ ਵਿੱਚ ਮਹਾਰਾਜ
ਆਪਣੀ ਇੱਛਿਆ ਸਾਡੇ ਉੱਤੇ ਪਰਗਟ ਕਰਨ ॥

## ਹੈਕਲ ਦੀ ਚੱਠ

੬ ਤਦ ਦਾਰਾ ਪਾਤਸ਼ਾਹ ਦੀ ਆਗਿਆ ਨਾਲ
ਬਾਬਲ ਦੇ ਕਿਤਾਬ ਘਰ ਦੀ ਜਿਹ ਦੇ ਵਿੱਚ ਖ਼ਜ਼ਾਨੇ
੨ ਸਨ ਪੜਤਾਲ ਕੀਤੀ ਗਈ ੦ ਅੰਤੇ ਅਹਮਥਾ ਵਿੱਚ
ਉਸ ਮਹਿਲ ਵਿੱਚ ਜੋ ਮਾਦਈ ਦੇ ਸੂਬੇ ਵਿੱਚ ਹੈ
ਇੱਕ ਪੱਤ੍ਰੀ ਮਿਲੀ ਜਿਹ ਦੇ ਵਿੱਚ ਇਹ ਆਗਿਆ
੩ ਲਿਖੀ ਹੋਈ ਸੀ ੦ ਕੋਰਸ਼ ਪਾਤਸ਼ਾਹ ਦੇ ਪਹਿਲੇ
ਵਰ੍ਹੇ ਉਸੇ ਕੋਰਸ਼ ਪਾਤਸ਼ਾਹ ਨੇ ਪਰਮੇਸ਼ੁਰ ਦੇ ਭਵਨ
ਦੇ ਵਿਖੇ ਜੋ ਯਰੂਸ਼ਲਮ ਵਿੱਚ ਹੈ ਆਗਿਆ ਦਿੱਤੀ
ਭਈ ਉਹ ਭਵਨ ਤੇ ਉਹ ਥਾਂ ਜਿੱਥੇ ਬਲੀਦਾਨ ਕੀਤੇ
ਜਾਂਦੇ ਸਨ ਬਣਾਇਆ ਜਾਵੇ ਅਤੇ ਉਹ ਦੀਆਂ
ਨੀਹਾਂ ਤਕੜਾਈ ਨਾਲ ਧਰੀਆਂ ਜਾਣ । ਉਹ ਦੀ
ਉਚਿਆਈ ਸੱਠ ਹੱਥ ਤੇ ਚੌੜਾਈ ਸੱਠ ਹੱਥ ਹੋਵੇ ੦
੪ ਤਿੰਨ ਰਦੇ ਭਾਰੇ ਪੱਥਰਾਂ ਦੇ ਅਰ ਇੱਕ ਰਦਾ ਨਵੀਂ
ਲੱਕੜੀ ਦਾ ਹੋਵੇ ਤੇ ਖਰਚ ਪਾਤਸ਼ਾਹੀ ਮਹਿਲ ਵਿੱਚੋਂ
੫ ਦਿੱਤਾ ਜਾਵੇ ੦ ਅਤੇ ਪਰਮੇਸ਼ੁਰ ਦੇ ਭਵਨ ਦੇ ਸੋਨੇ ਤੇ
ਚਾਂਦੀ ਦੇ ਭਾਂਡੇ ਵੀ ਜਿਨ੍ਹਾਂ ਨੂੰ ਨਬੂਕਦਨੱਸਰ ਉਸ
ਹੈਕਲ ਤੋਂ ਜੋ ਯਰੂਸ਼ਲਮ ਵਿੱਚ ਹੈ ਕੱਢ ਕੇ ਬਾਬਲ ਨੂੰ
ਲਿਆਇਆ ਮੋੜ ਦਿੱਤੇ ਜਾਣ ਤੇ ਯਰੂਸ਼ਲਮ ਦੀ
ਹੈਕਲ ਵਿੱਚ ਆਪਣੇ ਆਪਣੇ ਥਾਂ ਪਹੁੰਚਾਏ ਜਾਣ
ਅਤੇ ਤੂੰ ਉਨ੍ਹਾਂ ਨੂੰ ਪਰਮੇਸ਼ੁਰ ਦ ਭਵਨ ਵਿੱਚ ਰੱਖ
ਦੇਈਂ ॥
੬ ਏਸ ਲਈ ਹੇ ਦਰਿਆਓਂ ਪਾਰ ਦੇ ਹਾਕਮ ਤਤਨਈ
ਅਰ ਸ਼ਥਰ-ਬੋਜ਼ਨਈ ਅਰ ਤੁਹਾਡੇ ਅਫ਼ਰਸਕਾਈ
ਸਾਥੀਓ ਜੋ ਦਰਿਆਓਂ ਪਾਰ ਹਨ ਤੁਸੀਂ ਉਥੋਂ ਪਰੇ
੭ ਰਹੋ ੦ ਪਰਮੇਸ਼ੁਰ ਦੇ ਭਵਨ ਦੇ ਇਸ ਕੰਮ ਵਿੱਚ
ਹੱਥ ਨਾ ਅੜਾਓ । ਯਹੂਦੀਆਂ ਦੇ ਹਾਕਮ ਤੇ
ਯਹੂਦੀਆਂ ਦੇ ਬਜ਼ੁਰਗਾਂ ਨੂੰ ਪਰਮੇਸ਼ੁਰ ਦਾ ਭਵਨ
੮ ਉਹ ਦੇ ਥਾਂ ਤੇ ਬਣਾਉਣ ਦਿਓ ੦ ਨਾਲੇ ਪਰਮੇਸ਼ੁਰ
ਦੇ ਏਸ ਭਵਨ ਦੇ ਬਣਾਉਣ ਵਿੱਚ ਜੋ ਤੁਸੀਂ ਯਹੂਦੀ
ਬਜ਼ੁਰਗਾਂ ਨਾਲ ਕਰਨਾ ਹੈ ਸੋ ਇਹ ਮੇਰੀ ਆਗਿਆ
ਹੈ ਕਿ ਪਾਤਸ਼ਾਹੀ ਮਾਲ ਵਿੱਚੋਂ ਅਰਥਾਤ ਦਰਿਆਓਂ
ਪਾਰ ਦੇ ਕਰ ਵਿੱਚੋਂ ਏਹਨਾਂ ਮਨੁੱਖਾਂ ਨੂੰ ਝਬਦੇ ਖਰਚ
ਦਿੱਤਾ ਜਾਵੇ ਤਾਂ ਜੋ ਉਨ੍ਹਾਂ ਨੂੰ ਅਟਕਾ ਨਾ ਪਵੇ ੦
੯ ਅਤੇ ਸੁਰਗੀ ਪਰਮੇਸ਼ੁਰ ਦੀਆਂ ਹੋਮਬਲੀਆਂ ਦੇ
ਲਈ ਜਿਹੜੀ ਜਿਹੜੀ ਵਸਤੂ ਦੀ ਉਨ੍ਹਾਂ ਨੂੰ ਲੋੜ
ਹੋਵੇ—ਵਹਿੜੇ ਛੇਲੂ ਲੇਲੇ ਅਰ ਜਿੰਨੀ ਕਣਕ ਤੇ ਲੂਣ
ਤੇ ਮੈ ਤੇ ਤੇਲ ਓਹ ਜਾਜਕ ਜੋ ਯਰੂਸ਼ਲਮ ਵਿੱਚ ਹਨ
ਮੰਗਣ ਉਹ ਨਿੱਤ ਦੇ ਨਿੱਤ ਉਨ੍ਹਾਂ ਨੂੰ ਜ਼ਰੂਰ ਦਿੱਤਾ
੧੦ ਜਾਵੇ ੦ ਤਾਂ ਜੋ ਓਹ ਸੁਰਗ ਦੇ ਪਰਮੇਸ਼ੁਰ ਦੇ ਸਨਮੁੱਖ
ਸੁਗੰਧਾਂ ਵਾਲੀਆਂ ਭੇਟਾਂ ਚੜ੍ਹਾਉਣ ਤੇ ਪਾਤਸ਼ਾਹ
ਤੇ ਰਾਜਕੁਮਾਰਾਂ ਦੀਆਂ ਜੀਉਣਾਂ ਦੇ ਲਈ ਪ੍ਰਾਰਥਨਾ
੧੧ ਕਰਨ ੦ ਮੈਂ ਇਹ ਆਗਿਆ ਵੀ ਦਿੱਤੀ ਹੈ ਭਈ ਜੋ
ਕੋਈ ਏਸ ਆਗਿਆ ਨੂੰ ਬਦਲ ਦੇਵੇ ਉਹ ਦੇ ਹੀ
ਘਰ ਵਿੱਚੋਂ ਇੱਕ ਸ਼ਤੀਰੀ ਕੱਢੀ ਜਾਵੇ ਅਤੇ ਖੜੀ
ਕੀਤੀ ਜਾਵੇ ਅਤੇ ਉਸ ਉੱਤੇ ਉਹ ਸੂਲੀ ਦਿੱਤਾ
ਜਾਵੇ ਅਤੇ ਏਸੇ ਕਾਰਨ ਉਹ ਦੇ ਘਰ ਨੂੰ ਰੂੜੀ ਦਾ
੧੨ ਢੇਰ ਬਣਾ ਦਿੱਤਾ ਜਾਵੇ ੦ ਅਤੇ ਉਹ ਪਰਮੇਸ਼ੁਰ
ਜਿਹ ਨੇ ਆਪਣਾ ਨਾਮ ਉੱਥੇ ਰੱਖਿਆ ਹੈ ਸਭ
ਰਾਜਿਆਂ ਤੇ ਰੈਈਯਤਾਂ ਨੂੰ ਢਾਵੇ ਜਿਹੜੇ ਏਸ ਆਗਿਆ
ਨੂੰ ਬਦਲਨ ਲਈ ਤੇ ਪਰਮੇਸ਼ੁਰ ਦੇ ਇਸ ਭਵਨ ਨੂੰ ਜੋ
ਯਰੂਸ਼ਲਮ ਵਿੱਚ ਹੈ ਬਰਬਾਦ ਕਰਨ ਲਈ ਆਪਣਾ

ਰੱਬ ਵਧਾਉਣ । ਮੈਂ ਦਾਰਾ ਨੇ ਆਗਿਆ ਦੇ ਦਿੱਤੀ
ਛੇਤੀ ਨਾਲ ਇਹ ਦੇ ਉੱਤੇ ਚਲਿਆ ਜਾਵੇ ॥
੧੩ ਤਦ ਦਰਿਆਓਂ ਪਾਰ ਦੇ ਹਾਕਮ ਤਤਨਈ ਤੇ
ਸ਼ਥਰ-ਬੋਜ਼ਨਈ ਤੇ ਉਨ੍ਹਾਂ ਦੇ ਸਾਥੀਆਂ ਨੇ ਦਾਰਾ
ਪਾਤਸ਼ਾਹ ਦੀ ਘੱਲੀ ਹੋਈ ਆਗਿਆ ਅਨੁਸਾਰ
੧੪ ਝਬਦੇ ਕੀਤਾ ੦ ਸੋ ਯਹੂਦੀਆਂ ਦੇ ਬਜ਼ੁਰਗ ਹੱਗਈ
ਨਬੀ ਤੇ ਇੱਦੋ ਦੇ ਪੁੱਤ੍ਰ ਜ਼ਕਰਯਾਹ ਦੇ ਅਗੰਮ ਵਾਕ
ਦੇ ਕਾਰਨ ਉਸਾਰੀ ਕਰਦੇ ਤੇ ਸੁਫਲ ਹੁੰਦੇ ਰਹੇ ਅਤੇ
ਉਨ੍ਹਾਂ ਨੇ ਇਸਰਾਏਲ ਦੇ ਪਰਮੇਸ਼ੁਰ ਦੀ ਆਗਿਆ ਦੇ
ਅਨੁਸਾਰ ਤੇ ਕੋਰਸ਼ ਤੇ ਦਾਰਾ ਤੇ ਫ਼ਾਰਸ ਦੇ ਪਾਤਸ਼ਾਹ
ਅਰਤਹਸ਼ਸ਼ਤਾ ਦੀ ਆਗਿਆ ਅਨੁਸਾਰ ਉਹ ਨੂੰ
੧੫ ਬਣਾ ਕੇ ਨਿਬੇੜ ਲਿਆ ੦ ਅਤੇ ਇਹ ਭਵਨ
ਅਦਾਰ ਮਹੀਨੇ ਦੇ ਤੀਜੇ ਦਿਨ ਦਾਰਾ ਪਾਤਸ਼ਾਹ ਦੇ
੧੬ ਰਾਜ ਦੇ ਛੇਵੇਂ ਵਰਹੇ ਪੂਰਾ ਹੋ ਗਿਆ ੦ ਅਤੇ
ਇਸਰਾਏਲੀਆਂ, ਜਾਜਕਾਂ, ਲੇਵੀਆਂ ਤੇ ਅਸੀਰੀ ਦੀ
ਵੰਸ ਦੇ ਬਾਕੀ ਲੋਕਾਂ ਨੇ ਅਨੰਦ ਨਾਲ ਪਰਮੇਸ਼ੁਰ ਦੇ
੧੭ ਏਸ ਭਵਨ ਦੀ ਚੱਠ ਕੀਤੀ ੦ ਅਤੇ ਉਨ੍ਹਾਂ ਨੇ
ਪਰਮੇਸ਼ੁਰ ਦੇ ਏਸ ਭਵਨ ਦੀ ਚੱਠ ਦੇ ਵੇਲੇ ਸੌ
ਵਹਿੜੇ ਤੇ ਦੋ ਸੌ ਛੱਤ੍ਰੇ ਤੇ ਚਾਰ ਸੌ ਲੇਲੇ ਤੇ ਸਾਰੇ
ਇਸਰਾਏਲ ਦੇ ਪਾਪ ਦੀ ਬਲੀ ਲਈ ਬਾਰਾਂ ਬੱਕਰੇ
੧੮ ਇਸਰਾਏਲ ਦਿਆਂ ਗੋਤਾਂ ਅਨੁਸਾਰ ਚੜ੍ਹਾਏ ੦ ਅਤੇ
ਜਿਵੇਂ ਮੂਸਾ ਦੀ ਪੋਥੀ ਵਿੱਚ ਲਿਖਿਆ ਹੈ ਓਹਨਾਂ ਨੇ
ਜਾਜਕਾਂ ਨੂੰ ਉਨ੍ਹਾਂ ਦੀਆਂ ਵਾਰੀਆਂ ਉੱਤੇ ਅਤੇ
ਲੇਵੀਆਂ ਨੂੰ ਉਨ੍ਹਾਂ ਦੀਆਂ ਵੰਡਾਂ ਅਨੁਸਾਰ ਯਰੂਸ਼ਲਮ
ਵਿੱਚ ਪਰਮੇਸ਼ੁਰ ਦੀ ਉਪਾਸਨਾ ਲਈ ਥਾਪਿਆ ॥
੧੯ ਅਤੇ ਪਹਿਲੇ ਮਹੀਨੇ ਦੇ ਚੌਧਵੇਂ ਦਿਨ ਅਸੀਰੀ
੨੦ ਤੋਂ ਮੁੜਿਆਂ ਹੋਇਆਂ ਨੇ ਪਸਹ ਮਨਾਈ ੦ ਕਿਉਂ ਜੋ
ਜਾਜਕਾਂ ਤੇ ਲੇਵੀਆਂ ਨੇ ਇੱਕੋ ਮਿੱਕੋ ਹੋ ਕੇ ਆਪਣੇ
ਆਪ ਨੂੰ ਪਵਿੱਤ੍ਰ ਕੀਤਾ । ਓਹ ਸਾਰੇ ਪਵਿੱਤ੍ਰ ਸਨ ਸੋ ਉਨ੍ਹਾਂ
ਨੇ ਅਸੀਰੀ ਤੋਂ ਸਭਨਾਂ ਮੁੜਿਆਂ ਹੋਇਆਂ ਅਰ ਆਪਣੇ
ਭਰਾਵਾਂ ਜਾਜਕਾਂ ਦੇ ਲਈ ਤੇ ਆਪਣੇ ਲਈ ਪਸਹ ਨੂੰ
੨੧ ਕੱਟਿਆ ੦ ਅਤੇ ਇਸਰਾਏਲੀਆਂ ਨੇ ਜੋ ਅਸੀਰੀ ਤੋਂ
ਮੁੜੇ ਸਨ ਅਤੇ ਉਨ੍ਹਾਂ ਸਭਨਾਂ ਨੇ ਜੋ ਯਹੋਵਾਹ
ਇਸਰਾਏਲ ਦੇ ਪਰਮੇਸ਼ੁਰ ਦੀ ਭਾਲ ਕਰਨ ਦੇ ਲਈ
ਉਸ ਧਰਤੀ ਦੀਆਂ ਪਰਾਈਆਂ ਜਾਤੀਆਂ ਦੀਆਂ
ਪਲੀਤੀਆਂ ਤੋਂ ਅੱਡ ਹੋ ਗਏ ਸਨ ਪਸਹ ਖਾਧਾ ੦
੨੨ ਅਤੇ ਅਨੰਦ ਨਾਲ ਸੱਤਾਂ ਦਿਨਾਂ ਤਾਈਂ ਪਤੀਰੀ ਰੋਟੀ
ਦਾ ਪਰਬ ਮਨਾਇਆ ਕਿਉਂ ਜੋ ਯਹੋਵਾਹ ਨੇ ਓਹਨਾਂ
ਨੂੰ ਪਰਸਿੰਨ ਕੀਤਾ ਸੀ ਅਤੇ ਅੱਸੂਰ ਦੇ ਪਾਤਸ਼ਾਹ ਦਾ
ਮਨ ਓਹਨਾਂ ਵੱਲ ਫੇਰਿਆ ਸੀ ਤਾਂ ਜੋ ਉਹ ਪਰਮੇਸ਼ੁਰ,
ਇਸਰਾਏਲ ਦੇ ਪਰਮੇਸ਼ੁਰ ਦਾ ਭਵਨ ਬਣਾਉਣ ਵਿੱਚ
ਓਹਨਾਂ ਦੀ ਸਹਾਇਤਾ ਕਰੇ ॥

## ੭ ਅਜ਼ਰਾ ਲਈ ਯਰੂਸ਼ਲਮ ਵਿੱਚ ਆਉਣ ਦੀ ਆਗਿਆ

ਇਨ੍ਹਾਂ ਗੱਲਾਂ ਦੇ ਪਿੱਛੋਂ ਫ਼ਾਰਸ ਦੇ ਪਾਤਸ਼ਾਹ
ਅਰਤਹਸ਼ਸ਼ਤਾ ਦੇ ਰਾਜ ਵਿੱਚ ਅਜ਼ਰਾ ਸਰਾਯਾਹ
ਦਾ ਪੁੱਤ੍ਰ, ਉਹ ਅਜ਼ਰਯਾਹ ਦਾ ਪੁੱਤ੍ਰ, ਉਹ
੨ ਹਿਲਕੀਯਾਹ ਦਾ ਪੁੱਤ੍ਰ ੦ ਉਹ ਸ਼ੱਲੂਮ ਦਾ ਪੁੱਤ੍ਰ, ਉਹ
੩ ਸਾਦੋਕ ਦਾ ਪੁੱਤ੍ਰ, ਉਹ ਅਹੀਟੂਬ ਦਾ ਪੁੱਤ੍ਰ ੦ ਉਹ
ਅਮਰਯਾਹ ਦਾ ਪੁੱਤ੍ਰ, ਉਹ ਅਜ਼ਰਯਾਹ ਦਾ ਪੁੱਤ੍ਰ,
੪ ਉਹ ਮਰਾਯੋਥ ਦਾ ਪੁੱਤ੍ਰ, ੦ ਉਹ ਜ਼ਰਹਯਾਹ ਦਾ ਪੁੱਤ੍ਰ,
੫ ਉਹ ਉੱਜ਼ੀ ਦਾ ਪੁੱਤ੍ਰ, ਉਹ ਬੁੱਕੀ ਦਾ ਪੁੱਤ੍ਰ ੦ ਉਹ
ਅਬੀਸ਼ੂਆ ਦਾ ਪੁੱਤ੍ਰ, ਉਹ ਫ਼ੀਨਹਾਸ ਦਾ ਪੁੱਤ੍ਰ, ਉਹ
ਅਲਆਜ਼ਾਰ ਦਾ ਪੁੱਤ੍ਰ, ਉਹ ਹਾਰੂਨ ਪਰਧਾਨ ਜਾਜਕ
੬ ਦਾ ਪੁੱਤ੍ਰ ੦ ਏਹ ਅਜ਼ਰਾ ਬਾਬਲ ਤੋਂ ਗਿਆ ਅਤੇ ਉਹ
ਮੂਸਾ ਦੀ ਬਿਵਸਥਾ ਵਿੱਚ ਜੋ ਯਹੋਵਾਹ ਇਸਰਾਏਲ
ਦੇ ਪਰਮੇਸ਼ੁਰ ਨੇ ਦਿੱਤੀ ਸੀ ਬੜਾ ਗੁਣੀ ਗ੍ਰੰਥੀ ਸੀ
ਅਤੇ ਯਹੋਵਾਹ ਉਹ ਦੇ ਪਰਮੇਸ਼ੁਰ ਦਾ ਹੱਥ ਉਹ ਦੇ
ਉੱਤੇ ਸੀ ਏਸ ਲਈ ਪਾਤਸ਼ਾਹ ਨੇ ਉਹ ਦੀਆਂ
੭ ਸਾਰੀਆਂ ਮੰਗਾਂ ਉਹ ਨੂੰ ਦਿੱਤੀਆਂ ੦ ਅਤੇ ਇਸਰਾ-
ਏਲੀਆਂ ਤੇ ਜਾਜਕਾਂ ਤੇ ਲੇਵੀਆਂ ਤੇ ਗਵੱਯਾਂ ਤੇ
ਦਰਬਾਨਾਂ ਤੇ ਨਥੀਨੀਮੀਆਂ ਵਿੱਚੋਂ ਕੁਝ ਲੋਕ
ਅਰਤਹਸ਼ਸ਼ਤਾ ਪਾਤਸ਼ਾਹ ਦੇ ਸੱਤਵੇਂ ਵਰਹੇ ਯਰੂਸ਼ਲਮ
੮ ਵਿੱਚ ਆਏ ੦ ਅਤੇ ਉਹ ਪਾਤਸ਼ਾਹ ਦੇ ਸੱਤਵੇਂ
ਵਰਹੇ ਦੇ ਪੰਜਵੇਂ ਮਹੀਨੇ ਯਰੂਸ਼ਲਮ ਵਿੱਚ
੯ ਅੱਪੜਿਆ ੦ ਕਿਉਂ ਜੋ ਪਹਿਲੇ ਮਹੀਨੇ ਦੇ ਪਹਿਲੇ
ਦਿਨ ਤਾਂ ਉਹ ਬਾਬਲ ਤੋਂ ਤੁਰਿਆ ਤੇ ਪੰਜਵੇਂ ਮਹੀਨੇ
ਦੇ ਪਹਿਲੇ ਦਿਨ ਉਹ ਯਰੂਸ਼ਲਮ ਵਿੱਚ ਅੱਪੜ
ਗਿਆ । ਉਹ ਦੇ ਪਰਮੇਸ਼ੁਰ ਦੀ ਭਲਿਆਈ ਦਾ
੧੦ ਹੱਥ ਉਹ ਦੇ ਉੱਤੇ ਸੀ ੦ ਕਿਉਂ ਜੋ ਅਜ਼ਰਾ ਨੇ
ਯਹੋਵਾਹ ਦੀ ਬਿਵਸਥਾ ਦੀ ਖੋਜ ਕਰਨ ਤੇ ਉਹ ਦੇ

ਉੱਤੇ ਚੱਲਣ ਤੇ ਇਸਰਾਏਲ ਨੂੰ ਬਿਧੀਆਂ ਤੇ ਨਿਆਵਾਂ
ਦੀ ਸਿੱਖਿਆ ਦੇਣ ਉੱਤੇ ਮਨ ਲਾਇਆ ਸੀ ॥
੧੧ ਜੋ ਚਿੱਠੀ ਅਰਤਹਸ਼ਸ਼ਤਾ ਪਾਤਸ਼ਾਹ ਨੇ ਅਜ਼ਰਾ
ਜਾਜਕ ਤੇ ਗ੍ਰੰਥੀ ਨੂੰ ਦਿੱਤੀ—ਅਜ਼ਰਾ ਜੋ ਯਹੋਵਾਹ
ਦੀਆਂ ਆਗਿਆਂ ਦੇ ਬਚਨਾਂ ਦਾ ਅਰ ਇਸਰਾਏਲ
ਦੇ ਲਈ ਬਿਧੀਆਂ ਦਾ ਗ੍ਰੰਥੀ ਸੀ—ਉਹ ਦੀ ਨਕਲ
੧੨ ਇਹ ਹੈ ੦ ਅਰਤਹਸ਼ਸ਼ਤਾ ਰਾਜਿਆਂ ਦੇ ਮਹਾਰਾਜਾ
ਵੱਲੋਂ ਅਜ਼ਰਾ ਜਾਜਕ ਨੂੰ ਜੋ ਸੁਰਗੀ ਪਰਮੇਸ਼ੁਰ ਦੀ
੧੩ ਬਿਵਸਥਾ ਦਾ ਪੂਰਾ ਗ੍ਰੰਥੀ ਹੈ, ਵਗੈਰਾ ੦ ਮੈਂ ਇਹ
ਆਗਿਆ ਦਿੰਦਾ ਹਾਂ ਭਈ ਇਸਰਾਏਲ ਦੇ ਜੋ ਲੋਕ
ਤੇ ਉਨ੍ਹਾਂ ਦੇ ਜਾਜਕ ਤੇ ਲੇਵੀ ਮੇਰੇ ਰਾਜ ਵਿੱਚ ਹਨ
ਉਨ੍ਹਾਂ ਵਿੱਚੋਂ ਜਿੰਨੇ ਆਪਣੀ ਇੱਛਿਆ ਨਾਲ ਯਰੂਸ਼ਲਮ
੧੪ ਨੂੰ ਜਾਣਾ ਚਾਹੁੰਦੇ ਹਨ ਓਹ ਤੇਰੇ ਨਾਲ ਜਾਣ ੦ ਤੂੰ
ਪਾਤਸ਼ਾਹ ਤੇ ਉਹ ਦੇ ਸੱਤਾਂ ਮੰਤਰੀਆਂ ਵੱਲੋਂ ਘੱਲਿਆ
ਜਾਂਦਾ ਹੈਂ ਤਾਂ ਜੋ ਆਪਣੇ ਪਰਮੇਸ਼ੁਰ ਦੀ ਬਿਵਸਥਾ
ਅਨੁਸਾਰ ਜੋ ਤੇਰੇ ਹੱਥ ਵਿੱਚ ਹੈ ਯਹੂਦਾਹ ਤੇ
੧੫ ਯਰੂਸ਼ਲਮ ਦੇ ਵਿਖੇ ਪੁੱਛ ਗਿੱਛ ਕਰੇਂ ੦ ਅਤੇ ਜੋ
ਚਾਂਦੀ ਤੇ ਸੋਨਾ ਪਾਤਸ਼ਾਹ ਅਰ ਉਹ ਦੇ ਮੰਤਰੀਆਂ ਨੇ
ਇਸਰਾਏਲ ਦੇ ਪਰਮੇਸ਼ੁਰ ਨੂੰ ਜਿਹ ਦਾ ਭਵਨ
ਯਰੂਸ਼ਲਮ ਵਿੱਚ ਹੈ ਆਪਣੀ ਖੁਸ਼ੀ ਨਾਲ ਭੇਟ ਕੀਤਾ
੧੬ ਹੈ ਲੈ ਜਾਵੇਂ ੦ ਨਾਲੇ ਜਿੰਨਾ ਚਾਂਦੀ ਸੋਨਾ ਬਾਬਲ ਦੇ
ਸਾਰੇ ਸੂਬੇ ਵਿੱਚੋਂ ਤੈਨੂੰ ਮਿਲੇਗਾ ਅਰ ਜੋ ਖੁਸ਼ੀ ਦੀ
ਭੇਟ ਲੋਕ ਤੇ ਜਾਜਕ ਆਪਣੇ ਪਰਮੇਸ਼ੁਰ ਦੇ ਭਵਨ ਜੋ
੧੭ ਯਰੂਸ਼ਲਮ ਵਿੱਚ ਹੈ ਮਨੋਂ ਲਾ ਕੇ ਦੇਣ ੦ ਸੋ ਉਸ
ਪੈਸੇ ਨਾਲ ਤੂੰ ਬੜਾ ਉੱਦਮ ਕਰ ਕੇ ਵਹਿੜੇ ਤੇ ਛੱਤ੍ਰੇ ਤੇ
ਲੇਲੇ ਉਨ੍ਹਾਂ ਦੀਆਂ ਮੈਦੇ ਦੀਆਂ ਭੇਟਾਂ ਤੇ ਪੀਣ ਦੀਆਂ
ਭੇਟਾਂ ਸਣੇ ਮੁੱਲ ਲਈਂ ਤੇ ਉਨ੍ਹਾਂ ਨੂੰ ਆਪਣੇ ਪਰਮੇਸ਼ੁਰ
ਦੀ ਜਗਵੇਦੀ ਉੱਤੇ ਜੋ ਯਰੂਸ਼ਲਮ ਵਿੱਚ ਹੈ
੧੮ ਚੜ੍ਹਾਵੀਂ ੦ ਅਤੇ ਬਚੇ ਖੁਚੇ ਚਾਂਦੀ ਸੋਨੇ ਨਾਲ ਜੋ
ਕੁਝ ਤੈਨੂੰ ਤੇ ਤੇਰੇ ਭਰਾਵਾਂ ਨੂੰ ਚੰਗਾ ਲੱਗੇ ਆਪਣੇ
੧੯ ਪਰਮੇਸ਼ੁਰ ਦੀ ਮਰਜੀ ਅਨੁਸਾਰ ਕਰਿਓ ੦ ਅਤੇ
ਜਿਹੜੇ ਭਾਂਡੇ ਤੈਨੂੰ ਤੇਰੇ ਪਰਮੇਸ਼ੁਰ ਦੇ ਭਵਨ ਦੀ
ਉਪਾਸਨਾ ਦੇ ਲਈ ਸੌਂਪੇ ਜਾਂਦੇ ਹਨ ਉਨ੍ਹਾਂ ਨੂੰ
ਯਰੂਸ਼ਲਮ ਦੇ ਪਰਮੇਸ਼ੁਰ ਦੇ ਸਨਮੁਖ ਦੇ ਦੇਵੀਂ ੦
੨੦ ਅਤੇ ਜੋ ਕੁਝ ਹੋਰ ਤੇਰੇ ਪਰਮੇਸ਼ੁਰ ਦੇ ਭਵਨ ਦੇ ਲਈ
ਲੋੜੀਦਾ ਹੋਵੇ ਜੋ ਤੈਨੂੰ ਦੇਣਾ ਪਵੇ ਤਾਂ ਉਹ ਸ਼ਾਹੀ
੨੧ ਖ਼ਜ਼ਾਨੇ ਵਿੱਚੋਂ ਦੇਵੀਂ ੦ ਅਤੇ ਮੈਂ ਅਰਤਹਸ਼ਸ਼ਤਾ
ਪਾਤਸ਼ਾਹ ਆਪੇ ਦਰਿਆਓਂ ਪਾਰ ਦਿਆਂ ਸਾਰਿਆਂ
ਖ਼ਜ਼ਾਨਚੀਆਂ ਨੂੰ ਆਗਿਆ ਦਿੰਦਾ ਹਾਂ ਕਿ ਜੋ ਕੁਝ
ਅਜ਼ਰਾ ਜਾਜਕ ਸੁਰਗੀ ਪਰਮੇਸ਼ੁਰ ਦੀ ਬਿਵਸਥਾ ਦਾ
੨੨ ਗ੍ਰੰਥੀ ਤੁਹਾਥੋਂ ਚਾਹੇ ਉਹ ਝਟ ਕੀਤਾ ਜਾਵੇ ੦ ਚਾਂਦੀ
ਦੇ ਡੂਢ ਸੌ ਮਣ * ਤਾਈਂ ਅਤੇ ਕਣਕ ਦੇ ਸਾਢੇ ਸੱਤ
ਸੌ ਮਣ † ਤਾਈਂ ਅਤੇ ਮੈ ਦੇ ਪੰਝੱਤਰ ਮਣ ‡
ਤਾਈਂ ਅਤੇ ਤੇਲ ਦੇ ਪੰਝੱਤਰ ਮਣ ਤਾਈਂ ਅਤੇ ਲੂਣ
੨੩ ਬੇਅੰਤ ੦ ਜੋ ਕੁਝ ਸੁਰਗੀ ਪਰਮੇਸ਼ੁਰ ਨੇ ਆਗਿਆ
ਦਿੱਤੀ ਹੈ ਠੀਕ ਓਵੇਂ ਹੀ ਸੁਰਗੀ ਪਰਮੇਸ਼ੁਰ ਦੇ ਭਵਨ
ਦੇ ਲਈ ਕੀਤਾ ਜਾਵੇ ਕਿਉਂ ਜੋ ਪਾਤਸ਼ਾਹ ਤੇ
ਰਾਜਕੁਮਾਰਾਂ ਦੇ ਰਾਜ ਦੇ ਵਿਰੁੱਧ ਕ੍ਰੋਧ ਕਿਉਂ ਹੋਵੇ ? ੦
੨੪ ਅਤੇ ਅਸੀਂ ਤੁਹਾਨੂੰ ਚਿਤਾਰਦੇ ਹਾਂ ਭਈ ਜਾਜਕਾਂ ਤੇ
ਲੇਵੀਆਂ ਤੇ ਗਵੱਯਾਂ ਤੇ ਦਰਬਾਨਾਂ ਤੇ ਨਥੀਨੀਮਾਂ ਤੇ
ਪਰਮੇਸ਼ੁਰ ਦੇ ਇਸ ਭਵਨ ਦਿਆਂ ਟਹਿਲੂਆਂ ਵਿੱਚੋਂ
ਕਿਸੇ ਉੱਤੇ ਕਰ, ਚੁੰਗੀ ਯਾ ਮਾਮਲਾ ਲਾਉਣਾ
੨੫ ਉੱਚਿਤ ਨਾ ਹੋਊਗਾ ੦ ਅਤੇ ਹੇ ਅਜ਼ਰਾ, ਤੂੰ ਆਪਣੇ
ਪਰਮੇਸ਼ੁਰ ਦੇ ਉਸ ਗਿਆਨ ਦੇ ਅਨੁਸਾਰ ਜੋ ਤੇਰੇ
ਵਿੱਚ ਹੈ ਹਾਕਮਾਂ ਤੇ ਨਿਆਈਆਂ ਨੂੰ ਥਾਪੀਂ ਤਾਂ ਜੋ
ਦਰਿਆਓਂ ਪਾਰ ਦੇ ਸਭਨਾਂ ਲੋਕਾਂ ਦਾ ਨਿਆਉਂ
ਕਰਨ ਜਿਹੜੇ ਤੇਰੇ ਪਰਮੇਸ਼ੁਰ ਦੀ ਬਿਵਸਥਾ ਨੂੰ ਜਾਣਦੇ
ਹਨ ਅਤੇ ਜਿਹੜੇ ਨਾ ਜਾਣਦੇ ਹੋਣ ਓਹਨਾਂ ਨੂੰ ਤੁਸੀਂ
੨੬ ਸਿਖਾਓ ੦ ਅਤੇ ਜੋ ਕੋਈ ਤੇਰੇ ਪਰਮੇਸ਼ੁਰ ਦੀ
ਬਿਵਸਥਾ ਤੇ ਪਾਤਸ਼ਾਹ ਦੇ ਕਨੂਨ ਨਾ ਮੰਨੇ ਉਹ
ਨੂੰ ਝਟ ਪਟ ਦੰਡ ਲਾਇਆ ਜਾਵੇ ਚਾਹੇ ਮੌਤ ਯਾ
ਦੇਸ ਨਿਕਾਲਾ ਯਾ ਮਾਲ ਦੀ ਜ਼ਬਤੀ ਯਾ ਕੈਦ ਦਾ ॥
੨੭ ਯਹੋਵਾਹ ਸਾਡੇ ਪਿਉ ਦਾਦਿਆਂ ਦਾ ਪਰਮੇਸ਼ੁਰ
ਮੁਬਾਰਕ ਹੋਵੇ ਜਿਹ ਨੇ ਏਹੋ ਜਿਹੀ ਗੱਲ ਪਾਤਸ਼ਾਹ ਦੇ
ਮਨ ਵਿੱਚ ਪਾਈ ਭਈ ਉਹ ਯਹੋਵਾਹ ਦੇ ਭਵਨ ਨੂੰ ਜੋ
੨੮ ਯਰੂਸ਼ਲਮ ਵਿੱਚ ਹੈ ਸਵਾਰੇ ੦ ਅਤੇ ਪਾਤਸ਼ਾਹ ਤੇ ਉਹ
ਦੇ ਮੰਤਰੀਆਂ ਦੇ ਸਨਮੁਖ ਅਤੇ ਪਾਤਸ਼ਾਹ ਦੇ ਸਾਰੇ
ਬਲਵੰਤ ਸਰਦਾਰਾਂ ਦੇ ਅੱਗੇ ਮੇਰੇ ਉੱਤੇ ਦਯਾ
ਦਰਿਸਟੀ ਕੀਤੀ ਹੈ ਸੋ ਮੈਂ ਯਹੋਵਾਹ ਆਪਣੇ
ਪਰਮੇਸ਼ੁਰ ਦੇ ਹੱਥੋਂ ਜੋ ਮੇਰੇ ਉੱਤੇ ਸੀ ਬਲ ਪਾਇਆ

* ਸੌ ਕਿਕਾਰ । † ਸੌ ਕੋਰ । ‡ ਸੌ ਬਥ

ਅਤੇ ਮੈਂ ਇਸਰਾਏਲ ਵਿੱਚੋਂ ਮੁਖੀਆਂ ਨੂੰ ਇਕੱਠਾ
ਕੀਤਾ ਭਈ ਓਹ ਮੇਰੇ ਨਾਲ ਉਤਾਹਾਂ ਚੱਲਣ ॥

## ਅਜ਼ਰਾ ਦਾ ਸਾਥੀਆਂ ਨਾਲ ਯਰੂਸ਼ਲਮ ਵਿੱਚ ਅੱਪੜਨਾ

੮ ਅਰਤਹਸ਼ਸ਼ਤਾ ਪਾਤਸ਼ਾਹ ਦੇ ਰਾਜ ਵਿੱਚ ਜੋ ਲੋਕ
ਮੇਰੇ ਨਾਲ ਬਾਬਲ ਤੋਂ ਨਿੱਕਲੇ ਉਨ੍ਹਾਂ ਦੇ ਪਿਉ
ਦਾਦਿਆਂ ਦੇ ਘਰਾਣਿਆਂ ਦੇ ਮੁਖੀਏ ਏਹ ਹਨ ਅਤੇ
੨ ਉਨ੍ਹਾਂ ਦੀ ਕੁਲ ਪੱਤ੍ਰੀ ਏਹ ਹੈ ੦ ਫੀਨਹਾਸ ਦੇ ਪੁੱਤ੍ਰਾਂ
ਵਿੱਚੋਂ, ਗੇਰਸ਼ੋਮ ਅਰ ਈਥਾਮਾਰ ਦੇ ਪੁੱਤ੍ਰਾਂ ਵਿੱਚੋਂ,
ਦਾਨੀਏਲ ਅਰ ਦਾਊਦ ਦੇ ਪੁੱਤ੍ਰਾਂ ਵਿੱਚੋਂ, ਹੱਟੂਸ਼ ੦
੩ ਸ਼ਕਨਯਾਹ ਦੇ ਪੁੱਤ੍ਰਾਂ ਵਿੱਚੋਂ, ਫਰੋਸ਼ ਦੇ ਪੁੱਤ੍ਰਾਂ ਵਿਚੋਂ,
ਜ਼ਕਰਯਾਹ ਅਰ ਉਹ ਦੇ ਨਾਲ ਦੇ ਇੱਕ ਸੌ ਪੰਜਾਹ
੪ ਨਰ ਕੁਲਪੱਤ੍ਰੀ ਅਨੁਸਾਰ ਗਿਣੇ ਗਏ ੦ ਪਹਥ-ਮੋਆਬ
ਦੇ ਪੁੱਤ੍ਰਾਂ ਵਿੱਚੋਂ, ਜ਼ਕਰਯਾਹ ਦਾ ਪੁੱਤ੍ਰ ਅਲਯਹੋਏਨਈ
੫ ਅਰ ਉਹ ਦੇ ਨਾਲ ਦੋ ਸੌ ਨਰ ੦ ਸ਼ਕਨਯਾਹ ਦੇ
ਪੁੱਤ੍ਰਾਂ ਵਿੱਚੋਂ, ਯਹਜ਼ੀਏਲ ਦਾ ਪੁੱਤ੍ਰ ਅਰ ਉਹ ਦੇ
੬ ਨਾਲ ਤਿੰਨ ਸੌ ਨਰ ੦ ਆਦੀਨ ਦੇ ਪੁੱਤ੍ਰਾਂ ਵਿੱਚੋਂ,
ਯੋਨਾਥਾਨ ਦਾ ਪੁੱਤ੍ਰ ਅਬਦ ਅਰ ਉਹ ਦੇ ਨਾਲ
੭ ਪੰਜਾਹ ਨਰ ੦ ਏਲਾਮ ਦੇ ਪੁੱਤ੍ਰਾਂ ਵਿੱਚੋਂ, ਅਥਲਯਾਹ
ਦਾ ਪੁੱਤ੍ਰ ਯਸ਼ਆਯਾਹ ਅਰ ਉਹ ਦੇ ਨਾਲ ਸੱਤ੍ਰ
੮ ਨਰ ੦ ਸ਼ਫਟਯਾਹ ਦੇ ਪੁੱਤ੍ਰਾਂ ਵਿੱਚੋਂ ਮੀਕਾਏਲ ਦਾ
ਪੁੱਤ੍ਰ ਜ਼ਬਦਯਾਹ ਅਰ ਉਹ ਦੇ ਨਾਲ ਅੱਸੀ ਨਰ ੦
੯ ਯੋਆਬ ਦੇ ਪੁੱਤ੍ਰਾਂ ਵਿੱਚੋਂ ਯਹੀਏਲ ਦਾ ਪੁੱਤ੍ਰ
ਓਬਦਯਾਹ ਅਰ ਉਹ ਦੇ ਨਾਲ ਦੋ ਸੌ ਅਠਾਰਾਂ
੧੦ ਨਰ ੦ ਸ਼ਲੋਮੀਥ ਦੇ ਪੁੱਤ੍ਰਾਂ ਵਿੱਚੋਂ, ਯੋਸਿਫਯਾਹ ਦਾ
ਪੁੱਤ੍ਰ ਅਰ ਉਹ ਦੇ ਨਾਲ ਇੱਕ ਸੌ ਸੱਠ ਨਰ ੦
੧੧ ਬੇਬਾਈ ਦੇ ਪੁੱਤ੍ਰਾਂ ਵਿੱਚੋਂ, ਬੇਬਾਈ ਦਾ ਪੁੱਤ੍ਰ ਜ਼ਕਰਯਾਹ
੧੨ ਅਰ ਉਹ ਦੇ ਨਾਲ ਅਠਾਈ ਨਰ ੦ ਅਜ਼ਗਾਦ ਦੇ
ਪੁੱਤ੍ਰਾਂ ਵਿੱਚੋਂ ਹੱਕਾਟਾਨ ਦਾ ਪੁੱਤ੍ਰ ਯੋਹਾਨਾਨ ਅਰ ਉਹ
੧੩ ਦੇ ਨਾਲ ਇੱਕ ਸੌ ਦਸ ਨਰ ੦ ਅਦੋਨੀਕਾਮ ਦੇ
ਛੇਕੜਲੇ ਪੁੱਤ੍ਰਾਂ ਵਿੱਚੋਂ ਜਿਨ੍ਹਾਂ ਦੇ ਨਾਉਂ ਇਹ ਹਨ-
ਅਲੀਫਲਟ ਤੇ ਯਈਏਲ ਤੇ ਸ਼ਮਅਯਾਹ ਅਰ ਉਨ੍ਹਾਂ
੧੪ ਦੇ ਨਾਲ ਸੱਠ ਨਰ ੦ ਬਿਗਵਈ ਦੇ ਪੁੱਤ੍ਰਾਂ ਵਿੱਚੋਂ
ਊਥਈ ਤੇ ਜ਼ੱਬੂਦ ਅਰ ਉਨ੍ਹਾਂ ਦੇ ਨਾਲ ਸੱਤ੍ਰ
ਨਰ ॥

੧੫ ਮੈਂ ਉਨ੍ਹਾਂ ਨੂੰ ਉਸ ਨਦੀ ਦੇ ਕੋਲ ਜੋ ਅਹਵਾ ਦੀ
ਵੱਲ ਵੱਗਦੀ ਹੈ ਇਕੱਠਾ ਕੀਤਾ ਅਤੇ ਉੱਥੇ ਅਸੀਂ
ਤ੍ਰਿੰਨ ਦਿਨ ਡੇਰੇ ਲਾ ਕੇ ਰਹੇ ਅਤੇ ਮੈਂ ਲੋਕਾਂ ਤੇ
ਜਾਜਕਾਂ ਵਿੱਚ ਵੇਖਿਆ ਪਰ ਲੇਵੀਆਂ ਵਿੱਚੋਂ ਮੈਨੂੰ
੧੬ ਉੱਥੇ ਕੋਈ ਨਾ ਲੱਭਾ ੦ ਤਦ ਮੈਂ ਅਲੀਅਜ਼ਰ,
ਅਰੀਏਲ, ਸ਼ਮਅਯਾਹ, ਅਲਨਾਥਾਨ, ਯਾਰੀਬ,
ਅਲਨਾਥਾਨ, ਨਾਥਾਨ, ਜ਼ਕਰਯਾਹ, ਮਸ਼ੁੱਲਾਮ,
ਮੁਖੀਆਂ ਨੂੰ ਅਤੇ ਯੋਯਾਰੀਬ ਤੇ ਅਲਨਾਥਨ,
੧੭ ਸਿਆਣਿਆਂ ਨੂੰ ਸੱਦ ਘੱਲਿਆ ੦ ਅਤੇ ਮੈਂ ਓਹਨਾਂ
ਨੂੰ ਇੱਦੋ ਮੁਖੀਏ ਕੋਲ ਕਾਸਿਫਯਾ ਨਾਮੀ ਇੱਕ ਥਾਂ ਨੂੰ
ਘੱਲਿਆ ਅਤੇ ਜੋ ਕੁਝ ਓਹਨਾਂ ਨੇ ਇੱਦੋ ਤੇ ਉਹ ਦੇ
ਭਰਾਵਾਂ ਨਥੀਨੀਮੀਆਂ ਨੂੰ ਕਾਸਿਫਯਾ ਨਾਮੇ ਥਾਂ ਵਿੱਚ
ਆਖਣਾ ਸੀ ਦੱਸ ਦਿੱਤਾ ਭਈ ਓਹ ਸਾਡੇ ਪਰਮੇਸ਼ੁਰ
ਦੇ ਭਵਨ ਦੇ ਲਈ ਸੇਵਾਦਾਰਾਂ ਨੂੰ ਸਾਡੇ ਕੋਲ ਲੈ
੧੮ ਆਉਣ ੦ ਅਤੇ ਸਾਡੇ ਪਰਮੇਸ਼ੁਰ ਦੀ ਭਲਿਆਈ ਦਾ
ਹੱਥ ਸਾਡੇ ਉੱਤੇ ਸੀ ਏਸ ਲਈ ਓਹ ਇੱਕ ਬੁਧਵਾਨ
ਮਨੁੱਖ ਨੂੰ ਮਹਲੀ ਦੇ ਪੁੱਤ੍ਰਾਂ ਵਿੱਚੋਂ ਜੋ ਲੇਵੀ ਦਾ ਪੁੱਤ੍ਰ
ਜੋ ਇਸਰਾਏਲ ਦਾ ਪੁੱਤ੍ਰ ਸੀ ਲੈ ਆਏ, ਨਾਲੇ
ਸ਼ੇਰੇਬਯਾਹ ਨੂੰ ਉਹ ਦੇ ਪੁੱਤ੍ਰਾਂ ਤੇ ਭਰਾਵਾਂ ਸਣੇ,
੧੯ ਅਠਾਰਾਂ ਜਣਿਆਂ ਨੂੰ ੦ ਅਤੇ ਹਸ਼ਬਯਾਹ ਤੇ ਉਹ ਦੇ
ਨਾਲ ਮਰਾਰੀਆਂ ਵਿੱਚੋਂ ਯਸਾਯਾਹ ਨੂੰ ਉਹ ਦੇ
ਭਰਾਵਾਂ ਤੇ ਉਨ੍ਹਾਂ ਦੇ ਪੁੱਤ੍ਰਾਂ ਸਣੇ, ਵੀਹ ਜਣਿਆਂ ਨੂੰ ੦
੨੦ ਅਤੇ ਨਥੀਨੀਮੀਆਂ ਵਿੱਚੋਂ ਜਿਨ੍ਹਾਂ ਨੂੰ ਦਾਊਦ ਤੇ
ਸਰਦਾਰਾਂ ਨੇ ਲੇਵੀਆਂ ਦੀ ਸੇਵਾ ਦੇ ਲਈ ਥਾਪਿਆ
ਸੀ ਦੋ ਸੌ ਵੀਹ ਨਥੀਨੀਮੀਆਂ ਨੂੰ ਵੀ। ਓਨ੍ਹਾਂ ਸਭਨਾਂ
ਦੇ ਨਾਉਂ ਦੱਸੇ ਗਏ ਸਨ ॥
੨੧ ਤਦ ਮੈਂ ਉੱਥੇ ਅਹਵਾ ਨਦੀ ਤੇ ਵਰਤ ਦਾ ਹੋਕਾ
ਦਵਾਇਆ ਤਾਂ ਜੋ ਅਸੀਂ ਆਪਣੇ ਪਰਮੇਸ਼ੁਰ ਦੇ
ਸਨਮੁਖ ਅਧੀਨ ਹੋ ਕੇ ਆਪਣੇ ਲਈ ਤੇ ਆਪਣੇ
ਨਿਆਣਿਆਂ ਲਈ ਤੇ ਆਪਣੇ ਸਾਰੇ ਮਾਲ ਦੇ ਲਈ
੨੨ ਉਸ ਤੋਂ ਸਿੱਧੀ ਰਾਹ ਮੰਗੀਏ ੦ ਕਿਉਂ ਜੋ ਮੈਂ ਲਾਜ
ਦੇ ਮਾਰੇ ਪਾਤਸ਼ਾਹ ਤੋਂ ਸਿਪਾਹੀਆਂ ਦੇ ਜੱਥੇ ਤੇ ਸਵਾਰ
ਨਾ ਮੰਗੇ ਭਈ ਰਾਹ ਵਿੱਚ ਵੈਰੀਆਂ ਦੇ ਵਿਰੁੱਧ ਸਾਡੀ
ਸਹਾਇਤਾ ਕਰਨ ਏਸ ਲਈ ਕਿ ਅਸੀਂ ਪਾਤਸ਼ਾਹ ਨੂੰ
ਆਖਿਆ ਸੀ ਭਈ ਸਾਡੇ ਪਰਮੇਸ਼ੁਰ ਦਾ ਹੱਥ
ਭਲਿਆਈ ਦੇ ਲਈ ਉਨ੍ਹਾਂ ਸਾਰਿਆਂ ਦੇ ਨਾਲ ਹੈ ਜੋ

ਉਹ ਦੇ ਤਾਲਬ ਹਨ ਪਰ ਉਹ ਦਾ ਬਲ ਤੇ ਕ੍ਰੋਧ ਉਨ੍ਹਾਂ
ਸਭਨਾਂ ਦੇ ਵਿਰੁੱਧ ਹੈ ਜੋ ਉਹ ਨੂੰ ਤਿਆਗ ਦਿੰਦੇ
੨੩ ਹਨ ੦ ਸੋ ਅਸੀਂ ਵਰਤ ਰੱਖ ਕੇ ਏਸ ਗੱਲ ਦੇ ਲਈ
ਪਰਮੇਸ਼ੁਰ ਦੇ ਤਰਲੇ ਕੀਤੇ ਅਤੇ ਉਹ ਨੇ ਸਾਡੀ
ਸੁਣੀ ॥
੨੪ ਤਦ ਮੈਂ ਸਰਦਾਰ ਜਾਜਕਾਂ ਵਿੱਚੋਂ ਬਾਰਾਂ ਨੂੰ
ਅਰਥਾਤ ਸ਼ੇਰੇਬਯਾਹ, ਹਸ਼ਬਯਾਹ ਤੇ ਓਹਨਾਂ ਦੇ
ਨਾਲ ਓਹਨਾਂ ਦੇ ਭਰਾਵਾਂ ਵਿੱਚੋਂ ਦਸਾਂ ਨੂੰ ਅੱਡ
੨੫ ਕੀਤਾ ੦ ਅਤੇ ਓਹਨਾਂ ਨੂੰ ਉਹ ਚਾਂਦੀ, ਸੋਨਾ ਤੇ
ਭਾਂਡੇ ਅਰਥਾਤ ਉਹ ਭੇਟ ਜੋ ਸਾਡੇ ਪਰਮੇਸ਼ੁਰ ਦੇ
ਭਵਨ ਦੇ ਲਈ ਪਾਤਸ਼ਾਹ ਤੇ ਉਹ ਦੇ ਮੰਤਰੀਆਂ
ਤੇ ਉਹ ਦੇ ਸਰਦਾਰਾਂ ਤੇ ਸਾਰੇ ਇਸਰਾਏਲ ਨੇ ਜੋ
ਉੱਥੇ ਹਾਜ਼ਰ ਸਨ ਅਰਪਣ ਕੀਤੀ ਸੀ ਮੈਂ ਤੋਲ
੨੬ ਦਿੱਤੀ ੦ ਅਤੇ ਮੈਂ ਓਹਨਾਂ ਦੇ ਹੱਥ ਵਿੱਚ ਨੌ ਸੌ
ਪੰਝੱਤਰ ਮਣ * ਚਾਂਦੀ ਅਰ ਡੂਢ ਸੌ ਮਣ † ਚਾਂਦੀ
ਦੇ ਭਾਂਡੇ ਅਰ ਡੂਢ ਸੌ ਮਣ ਸੋਨਾ ਤੋਲ ਦਿੱਤਾ ੦
੨੭ ਅਤੇ ਸੋਨੇ ਦੇ ਵੀਹ ਕਟੋਰਦਾਨ ਜੋ ਹਜ਼ਾਰ ਦਾਰਕਾਂ ਦੇ
ਸਨ ਅਤੇ ਚੋਖੇ ਚਮਕਦੇ ਪਿੱਤਲ ਦੇ ਦੋ ਭਾਂਡੇ ਸੋਨੇ
੨੮ ਵਾਂਙੁ ਮਹਿੰਗ ਮੁੱਲੇ ੦ ਅਤੇ ਮੈਂ ਓਹਨਾਂ ਨੂੰ ਆਖਿਆ
ਭਈ ਤੁਸੀਂ ਯਹੋਵਾਹ ਲਈ ਪਵਿੱਤ੍ਰ ਹੋਵੋ ਤੇ ਏਹ
ਭਾਂਡੇ ਵੀ ਪਵਿੱਤ੍ਰ ਹਨ ਅਤੇ ਇਹ ਚਾਂਦੀ ਤੇ ਸੋਨਾ
ਯਹੋਵਾਹ ਤੁਹਾਡੇ ਪਿਉ ਦਾਦਿਆਂ ਦੇ ਪਰਮੇਸ਼ੁਰ ਦੇ
੨੯ ਲਈ ਖੁਸ਼ੀ ਦਾ ਚੜ੍ਹਾਵਾ ਹੈ ੦ ਚੌਕਸ ਰਹੋ। ਜਦ
ਤਾਈਂ ਯਰੂਸ਼ਲਮ ਵਿੱਚ ਜਾਜਕਾਂ ਤੇ ਲੇਵੀਆਂ ਦੇ
ਸਰਦਾਰਾਂ ਅਰ ਇਸਰਾਏਲ ਦੇ ਪਿਤ੍ਰਾਂ ਦੇ ਘਰਾਣਿਆਂ
ਦੇ ਮੁਖੀਆਂ ਦੇ ਸਾਹਮਣੇ ਯਹੋਵਾਹ ਦੇ ਭਵਨ ਦੀਆਂ
ਕੋਠੜੀਆਂ ਵਿੱਚ ਉਨ੍ਹਾਂ ਨੂੰ ਤੋਲ ਨਾ ਦਿਓ ਉਨ੍ਹਾਂ ਦੀ
੩੦ ਰਾਖੀ ਕਰਿਓ ੦ ਸੋ ਜਾਜਕਾਂ ਤੇ ਲੇਵੀਆਂ ਨੇ ਸੋਨੇ
ਤੇ ਚਾਂਦੀ ਤੇ ਭਾਂਡਿਆਂ ਨੂੰ ਤੋਲ ਕੇ ਲੈ ਲਿਆ ਭਈ
ਉਨ੍ਹਾਂ ਨੂੰ ਯਰੂਸ਼ਲਮ ਵਿੱਚ ਸਾਡੇ ਪਰਮੇਸ਼ੁਰ ਦੇ ਭਵਨ
ਵਿੱਚ ਪਹੁੰਚਾਉਣ ॥
੩੧ ਫੇਰ ਅਸੀਂ ਪਹਿਲੇ ਮਹੀਨੇ ਦੇ ਬਾਰ੍ਹਵੇਂ ਦਿਨ
ਯਰੂਸ਼ਲਮ ਨੂੰ ਜਾਣ ਲਈ ਅਹਵਾ ਦੀ ਨਦੀਓਂ
ਕੂਚ ਕੀਤਾ ਅਤੇ ਸਾਡੇ ਪਰਮੇਸ਼ੁਰ ਦਾ ਹੱਥ ਸਾਡੇ
ਉੱਤੇ ਸੀ ਅਤੇ ਉਸ ਸਾਨੂੰ ਵੈਰੀਆਂ ਅਤੇ ਰਾਹ ਵਿੱਚ
ਘਾਤ ਲਾਉਣ ਵਾਲਿਆਂ ਦੇ ਹੱਥੋਂ ਬਚਾਇਆ ੦
੩੨ ਅਤੇ ਅਸੀਂ ਯਰੂਸ਼ਲਮ ਵਿੱਚ ਅੱਪੜ ਕੇ ਤਿੰਨ ਦਿਨ
੩੩ ਤਾਈਂ ਉੱਥੇ ਟਿਕੇ ਰਹੇ ੦ ਅਤੇ ਚੌਥੇ ਦਿਨ ਉਹ
ਚਾਂਦੀ ਤੇ ਸੋਨਾ ਤੇ ਭਾਂਡੇ ਸਾਡੇ ਪਰਮੇਸ਼ੁਰ ਦੇ ਭਵਨ
ਵਿੱਚ ਤੋਲ ਕੇ ਊਰੀਯਾਹ ਦੇ ਪੁੱਤ੍ਰ ਮਰੇਮੋਥ ਦੇ ਹੱਥ
ਵਿੱਚ ਦਿੱਤੇ ਗਏ ਤੇ ਉਹ ਦੇ ਨਾਲ ਫੀਨਹਾਸ ਦਾ
ਪੁੱਤ੍ਰ ਅਲਆਜ਼ਾਰ ਸੀ ਅਰ ਓਹਨਾਂ ਦੇ ਨਾਲ ਏਹ
ਲੇਵੀ ਸਨ—ਯੇਸ਼ੂਆ ਦਾ ਪੁੱਤ੍ਰ ਯੋਜ਼ਾਬਾਦ ਅਰ
੩੪ ਬਿੰਨੂਈ ਦਾ ਪੁੱਤ੍ਰ ਨੋਅਦਯਾਹ ੦ ਸੱਭੋ ਵਸਤੂਆਂ
ਨੂੰ ਗਿਣ ਕੇ ਤੇ ਤੋਲ ਕੇ ਪੂਰਾ ਤੋਲ ਉਸੇ ਵੇਲੇ ਲਿਖ
੩੫ ਲਿਆ ਗਿਆ ੦ ਅਸੀਰੀ ਤੋਂ ਮੁੜਿਆਂ ਹੋਇਆਂ
ਲੋਕਾਂ ਨੇ ਇਸਰਾਏਲ ਦੇ ਪਰਮੇਸ਼ੁਰ ਦੇ ਲਈ ਹੋਮ
ਬਲੀਆਂ ਚੜ੍ਹਾਈਆਂ। ਸਾਰੇ ਇਸਰਾਏਲ ਦੇ ਲਈ
ਬਾਰਾਂ ਵਹਿੜੇ ਤੇ ਛਿਆਨਵੇ ਛੱਤ੍ਰੇ ਤੇ ਸਤੱਤਰ ਲੇਲੇ
ਅਤੇ ਪਾਪਬਲੀ ਦੇ ਲਈ ਬਾਰਾਂ ਬੱਕਰੇ। ਇਹ ਸਭ
੩੬ ਪਰਮੇਸ਼ੁਰ ਦੇ ਲਈ ਹੋਮਬਲੀ ਸੀ ੦ ਤਦ ਓਹਨਾਂ ਨੇ
ਪਤਸ਼ਾਹ ਦੀਆਂ ਆਗਿਆਂ ਨੂੰ ਪਾਤਸ਼ਾਹ ਦੇ
ਦਰਿਆਓਂ ਪਾਰ ਦੇ ਲਾਟਾਂ ਤੇ ਹਾਕਮਾਂ ਨੂੰ ਦੇ ਦਿੱਤਾ
ਅਤੇ ਉਨ੍ਹਾਂ ਨੇ ਲੋਕਾਂ ਨੂੰ ਤੇ ਪਰਮੇਸ਼ੁਰ ਦੇ ਭਵਨ
ਨੂੰ ਸਹਾਰਾ ਦਿੱਤਾ ॥

## ਮਾਫ਼ੀ ਲਈ ਬੇਨਤੀ

੯ ਜਦ ਏਹ ਸਭ ਕੁਝ ਹੋ ਚੁੱਕਿਆ ਤਾਂ ਸਰਦਾਰਾਂ
ਨੇ ਮੇਰੇ ਕੋਲ ਆਣ ਕੇ ਆਖਿਆ ਕਿ ਇਸਰਾਏਲ
ਦੀ ਪਰਜਾ, ਜਾਜਕ ਤੇ ਲੇਵੀ ਦੇਸਾਂ ਦੀਆਂ ਉੱਮਤਾਂ
ਤੋਂ ਅੱਡ ਨਹੀਂ ਰਹੇ ਹਨ ਪਰ ਕਨਾਨੀਆਂ, ਹਿੱਤੀਆਂ,
ਫਰਿੱਜ਼ੀਆਂ, ਯਬੂਸੀਆਂ, ਅੰਮੋਨੀਆਂ, ਮੋਆਬੀਆਂ,
ਮਿਸਰੀਆਂ ਤੇ ਅਮੋਰੀਆਂ ਦੇ ਘਿਣਾਉਣੇ ਕੰਮਾਂ ਦੇ
੨ ਅਨੁਸਾਰ ਕਰਦੇ ਹਨ ੦ ਕਿਉਂ ਜੋ ਓਹਨਾਂ ਨੇ ਉਨ੍ਹਾਂ
ਦੀਆਂ ਧੀਆਂ ਵਿੱਚੋਂ ਆਪਣੇ ਲਈ ਤੇ ਆਪਣੇ ਪੁੱਤ੍ਰਾਂ
ਲਈ ਵਿਆਹ ਲਈਆਂ ਹਨ ਅਤੇ ਪਵਿੱਤ੍ਰ ਅੰਸ ਦੇਸਾਂ
ਦੀਆਂ ਉੱਮਤਾਂ ਵਿੱਚ ਰਲ ਮਿਲ ਗਈ ਹੈ ਅਤੇ ਏਸ ਬੇ
ਈਮਾਨੀ ਵਿੱਚ ਸਰਦਾਰਾਂ ਤੇ ਹਾਕਮਾਂ ਦਾ ਹੱਥ ਅੱਗੇ
੩ ਹੈ ੦ ਜਦ ਮੈਂ ਇਹ ਗੱਲ ਸੁਣੀ ਤਾਂ ਆਪਣੇ ਬਸਤ੍ਰ
ਅਤੇ ਆਪਣੀ ਚਾਦਰ ਪਾੜ ਛੱਡੀ ਅਤੇ ਸਿਰ ਤੇ

* ਸਾਢੇ ਛੇ ਸੌ ਕਿਕਾਰ।  † ਇੱਕ ਸੌ ਕਿਕਾਰ।

ਦਾਹੜੀ ਦੇ ਬਾਲ ਪੁੱਟ ਸੁੱਟੇ ਅਰ ਨਿਮੂਝਾਣਾ ਹੋ ਕੇ
੪ ਬੈਠ ਗਿਆ ੦ ਤਦ ਓਹ ਸਾਰੇ ਜਿਹੜੇ ਇਸਰਾਏਲ
ਦੇ ਪਰਮੇਸ਼ੁਰ ਦੀਆਂ ਗੱਲਾਂ ਤੋਂ ਕੰਬਦੇ ਸਨ ਉਨ੍ਹਾਂ
ਅਸੀਰਾਂ ਦੀ ਬੇ ਈਮਾਨੀ ਦੇ ਕਾਰਨ ਮੇਰੇ ਕੋਲ
ਇਕੱਠੇ ਹੋ ਗਏ ਅਤੇ ਮੈਂ ਸੰਝ ਦੀ ਬਲੀ ਦੇ
੫ ਚੜ੍ਹਾਉਣ ਤੀਕ ਨਿਮੂਝਾਣਾ ਬੈਠਾ ਰਿਹਾ ੦ ਸੰਝ ਦੀ
ਬਲੀ ਚੜ੍ਹਾਉਣ ਦੇ ਵੇਲੇ ਮੈਂ ਵਰਤ ਤੋਂ ਉੱਠਿਆ
ਅਤੇ ਆਪਣੇ ਬਸਤ੍ਰ ਤੇ ਆਪਣੀ ਚਾਦਰ ਪਾੜ
ਕੇ ਆਪਣੇ ਗੋਡਿਆਂ ਉੱਤ੍ਰੇ ਝੁੱਕਿਆ ਅਤੇ ਯਹੋਵਾਹ
ਆਪਣੇ ਪਰਮੇਸ਼ੁਰ ਦੇ ਅੱਗੇ ਆਪਣੇ ਹੱਥ ਅੱਡੇ ੦
੬ ਤਾਂ ਮੈਂ ਆਖਿਆ, ਹੇ ਮੇਰੇ ਪਰਮੇਸ਼ੁਰ, ਮੈਂ ਸ਼ਰਮਿੰਦਾ
ਹਾਂ ਅਤੇ ਆਪਣਾ ਮੂੰਹ ਤੇਰੀ ਵੱਲ ਚੁੱਕਣ ਤੋਂ, ਮੇਰੇ
ਪਰਮੇਸ਼ੁਰਾ, ਮੈਂ ਲੱਜਿਆਵਾਨ ਹਾਂ ਕਿਉਂ ਜੋ ਸਾਡੇ
ਅਪਰਾਧ ਸਾਡੇ ਸਿਰ ਦੇ ਉੱਪਰ ਤੋਂ ਵੀ ਵੱਧ ਗਏ
ਹਨ ਅਤੇ ਸਾਡੀਆਂ ਬਦਕਾਰੀਆਂ ਅਕਾਸ਼ ਤੀਕ
੭ ਪੁੱਜ ਗਈਆਂ ਹਨ ! ੦ ਆਪਣੇ ਪਿਉ ਦਾਦਿਆਂ ਦੇ
ਦਿਨਾਂ ਤੋਂ ਅੱਜ ਦੇ ਦਿਨ ਤੀਕ ਅਸੀਂ ਵੱਡੀ
ਬਦਕਾਰੀ ਵਿੱਚ ਰਹੇ ਹਾਂ ਅਤੇ ਆਪਣੇ ਅਪਰਾਧਾਂ ਦੇ
ਕਾਰਨ ਅਸੀਂ ਤੇ ਸਾਡੇ ਪਾਤਸ਼ਾਹ ਤੇ ਸਾਡੇ ਜਾਜਕ
ਇਨ੍ਹਾਂ ਦੇਸਾਂ ਦੇ ਪਾਤਸ਼ਾਹਾਂ ਦੇ ਹੱਥ ਵਿੱਚ ਤਲਵਾਰ
ਲਈ, ਅਸੀਰੀ ਲਈ, ਲੁੱਟਣ ਲਈ ਅਤੇ ਸ਼ਰਮ
ਨਾਲ ਮੂੰਹ ਦੀ ਝੁਲਸ ਲਈ ਹਵਾਲੇ ਕੀਤੇ ਗਏ
੮ ਹਾਂ ਜਿਵੇਂ ਅੱਜ ਦੇ ਦਿਨ ਹੈ ੦ ਹੁਣ ਥੋੜੇ ਚਿਰ
ਤੋਂ ਯਹੋਵਾਹ ਸਾਡੇ ਪਰਮੇਸ਼ੁਰ ਦਾ ਤਰਸ ਸਾਡੇ ਉੱਤੇ
ਹੋਇਆ ਹੈ ਅਤੇ ਉਸ ਨੇ ਸਾਡਾ ਕੁਝ ਕੁ ਬਕੀਆ
ਬਚਾ ਦਿੱਤਾ ਹੈ ਅਤੇ ਸਾਨੂੰ ਉਸ ਨੇ ਆਪਣੇ ਪਵਿੱਤ੍ਰ
ਅਸਥਾਨ ਵਿੱਚ ਇੱਕ ਕਿੱਲ ਬਣਾਇਆ ਹੈ ਤਾਂ ਜੋ
ਸਾਡਾ ਪਰਮੇਸ਼ੁਰ ਸਾਡੀਆਂ ਅੱਖਾਂ ਨੂੰ ਰੋਸ਼ਨ ਕਰੇ ਅਤੇ
ਸਾਡੀ ਗੁਲਾਮੀ ਵਿੱਚ ਥੋੜੀ ਜਿਹੀ ਤਾਜ਼ੀ ਜਿੰਦਗੀ
੯ ਬਖਸ਼ੇ ੦ ਕਿਉਂ ਜੋ ਅਸੀਂ ਤਾਂ ਗੁਲਾਮ ਹਾਂ ਪਰ ਸਾਡੇ
ਪਰਮੇਸ਼ੁਰ ਨੇ ਸਾਨੂੰ ਸਾਡੀ ਗੁਲਾਮੀ ਵਿੱਚ ਨਹੀਂ ਛੱਡ
ਦਿੱਤਾ ਸਗੋਂ ਫਾਰਸ ਦੇ ਪਾਤਸ਼ਾਹ ਦੇ ਅੱਗੇ ਸਾਡੀ
ਵੱਲ ਆਪਣੀ ਦਯਾ ਨੂੰ ਵਧਾਇਆ ਕਿ ਸਾਨੂੰ ਤਾਜ਼ੀ
ਜਿੰਦਗੀ ਬਖਸ਼ੇ ਭਈ ਅਸੀਂ ਆਪਣੇ ਪਰਮੇਸ਼ੁਰ
ਦੇ ਭਵਨ ਨੂੰ ਉਸਾਰੀਏ ਅਤੇ ਉਸ ਦੇ ਵਿਰਾਨਿਆਂ
ਦੀ ਮੁਰੰਮਤ ਕਰੀਏ ਕਿ ਉਹ ਸਾਨੂੰ ਯਹੂਦਾਹ ਤੇ
੧੦ ਯਰੂਸ਼ਲਮ ਵਿੱਚ ਓਟ ਦੇਵੇ ੦ ਹੁਣ ਹੇ ਸਾਡੇ
ਪਰਮੇਸ਼ੁਰ, ਏਸ ਦੇ ਪਿੱਛੋਂ ਅਸੀਂ ਤੈਨੂੰ ਕੀ ਆਖੀਏ ?
ਕਿਉਂ ਜੋ ਅਸੀਂ ਤੇਰੇ ਹੁਕਮਾਂ ਨੂੰ ਵਿਸਾਰ ਬੈਠੇ ਹਾਂ ੦
੧੧ ਜਿਨ੍ਹਾਂ ਦਾ ਤੈਂ ਇਹ ਆਖ ਕੇ ਆਪਣੇ ਦਾਸਾਂ ਨਬੀਆਂ
ਦੇ ਰਾਹੀਂ ਹੁਕਮ ਦਿੱਤਾ ਸੀ ਕਿ ਉਹ ਧਰਤੀ ਜਿਹਨੂੰ
ਤੁਸੀਂ ਕਬਜ਼ੇ ਵਿੱਚ ਲੈਣ ਲਈ ਜਾਂਦੇ ਹੋ ਉਹ ਦੇਸਾਂ
ਦੀਆਂ ਉੱਮਤਾਂ ਦਿਆਂ ਘਿਣਾਉਣੇ ਕੰਮਾਂ ਤੋਂ ਇੱਕ
ਨਾਪਾਕ ਧਰਤੀ ਹੈ ਜਿਹਨੂੰ ਉਨ੍ਹਾਂ ਨੇ ਏਸ ਸਿਰੇ ਤੋਂ
ਉਸ ਸਿਰੇ ਤੀਕ ਭਰਿਸ਼ਟ ਕਰ ਕੇ ਭਰ ਛੱਡਿਆ ਹੈ ੦
੧੨ ਹੁਣ ਤੁਸੀਂ ਆਪਣੀਆਂ ਧੀਆਂ ਉਨ੍ਹਾਂ ਦੇ ਪੁੱਤ੍ਰਾਂ ਲਈ
ਅਤੇ ਉਨ੍ਹਾਂ ਦੀਆਂ ਧੀਆਂ ਆਪਣੇ ਪੁੱਤ੍ਰਾਂ ਲਈ
ਤੀਵੀਆਂ ਬਣਾਉਣ ਨੂੰ ਨਾ ਲਿਓ ਅਤੇ ਨਾ ਹੀ ਸਦਾ
ਲਈ ਉਨ੍ਹਾਂ ਦੀ ਸਲਾਮਤੀ ਤੇ ਵਾਧਾ ਭਾਲਿਓ ਤਾਂ
ਜੋ ਤੁਸੀਂ ਤਕੜੇ ਰਹੋ ਅਤੇ ਧਰਤੀ ਦੇ ਪਦਾਰਥ ਖਾਓ
ਅਤੇ ਆਪਣੀ ਅੰਸ ਦੀ ਸਦੀਪਕ ਮੀਰਾਸ ਲਈ
੧੩ ਉਹ ਨੂੰ ਛੱਡ ਜਾਓ ੦ ਅਤੇ ਇਨ੍ਹਾਂ ਆਫਤਾਂ ਦੇ ਪਿੱਛੋਂ
ਜਿਹੜੀਆਂ ਸਾਡੇ ਬੁਰੇ ਕੰਮਾਂ ਤੇ ਸਾਡੇ ਵੱਡੇ ਦੋਸ਼ਾਂ ਦੇ
ਕਾਰਨ ਸਾਡੇ ਉੱਤੇ ਆਈਆਂ, ਹੇ ਸਾਡੇ ਪਰਮੇਸ਼ੁਰ,
ਤੈਂ ਸਾਡੇ ਪਾਪਾਂ ਨਾਲੋਂ ਸਾਨੂੰ ਥੋੜੀ ਸਜ਼ਾ ਦਿੱਤੀ
੧੪ ਸਗੋਂ ਇਜੇਹਾ ਛੁਟਕਾਰਾ ਸਾਨੂ ਦਿੱਤਾ,—੦ ਕੀ
ਅਸੀਂ ਤੇਰੇ ਹੁਕਮਾਂ ਨੂੰ ਫੇਰ ਤੋੜੀਏ ਅਤੇ ਇਨ੍ਹ
ਘਿਣਾਉਣੇ ਕੰਮ ਕਰਨਵਾਲੀਆਂ ਉੱਮਤਾਂ ਨਾਲ ਸਾਕ
ਕਰੀਏ ? ਕੀ ਤੇਰਾ ਕ੍ਰੋਧ ਏਥੇ ਤੀਕ ਸਾਡੇ ਉੱਤੇ
ਨਾ ਭੜਕੇਗਾ ਕਿ ਸਾਡਾ ਕੱਖ ਵੀ ਨਾ ਰਹੇ, ਨ
੧੫ ਕੋਈ ਬਕੀਆ ਨਾ ਛੁਟਕਾਰਾ ? ੦ ਹੇ ਯਹੋਵਾਹ
ਇਸਰਾਏਲ ਦੇ ਪਰਮੇਸ਼ੁਰ, ਤੂੰ ਧਰਮਾਤਮਾ ਹੈਂ ਤ
ਅਸੀਂ ਅੱਜ ਤੀਕ ਛੁਡਾਏ ਹੋਏ ਰਹਿੰਦੇ ਹਾਂ। ਵੇਖ
ਅਸੀਂ ਆਪਣੇ ਦੋਸ਼ਾਂ ਵਿੱਚ ਤੇਰੇ ਸਨਮੁਖ ਹਾਂ ਕਿਉਂਕਿ
ਕੌਣ ਹੈ ਜੋ ਇਨ੍ਹਾਂ ਦੇ ਕਾਰਨ ਤੇਰੇ ਹਜ਼ੂਰ ਖੜ
ਰਹਿ ਸੱਕੇ ? ॥

## ਕੁਜਾਤ ਜਨਾਨੀਆਂ

**੧੦** ਜਦ ਅਜ਼ਰਾ ਨੇ ਪ੍ਰਾਰਥਨਾ ਕੀਤੀ ਅਤੇ ਰੋ ਰੋ
ਅਰ ਪਰਮੇਸ਼ੁਰ ਦੇ ਭਵਨ ਦੇ ਅੱਗੇ ਡਿੱਗ ਕੇ ਇਕ
ਰਾਰ ਕੀਤਾ ਤਾਂ ਇਸਰਾਏਲ ਵਿੱਚੋਂ ਇੱਕ ਬਹੁ
ਵੱਡੀ ਸਭਾ ਮਨੁੱਖਾਂ, ਤੀਵੀਆਂ ਤੇ ਬਾਲਾਂ ਦੀ ਉਹਦੇ

ਹੋ ਇਕੱਠੀ ਹੋ ਗਈ ਕਿਉਂ ਜੋ ਪਰਜਾ ਧਾਹਾਂ ਮਾਰ
੨ ਮਾਰ ਰੋਂਦੀ ਸੀ ੦ ਤਾਂ ਏਲਾਮ ਦੇ ਪੁੱਤ੍ਰਾਂ ਵਿੱਚੋਂ
ਹੀਏਲ ਦੇ ਪੁੱਤ੍ਰ ਸ਼ਕਨਯਾਹ ਨੇ ਉੱਤਰ ਦਿੱਤਾ ਅਤੇ
ਅਜ਼ਰਾ ਨੂੰ ਆਖਿਆ ਕਿ ਅਸੀਂ ਆਪਣੇ ਪਰਮੇਸ਼ੁਰ
ਨਾਲ ਬੇਈਮਾਨੀ ਕੀਤੀ ਕਿ ਦੇਸ ਦੀਆਂ ਉੱਮਤਾਂ
ਵਿੱਚੋਂ ਕੁਜਾਤ ਜਨਾਨੀਆਂ ਘਰੀਂ ਬਿਠਾ ਲਈਆਂ ਹਨ
ਪਰ ਅਜੇ ਏਸ ਉੱਤੇ ਵੀ ਇਸਰਾਏਲ ਲਈ ਇੱਕ
੩ ਉਮੇਦ ਹੈ ੦ ਹੁਣ ਅਸੀਂ ਆਪਣੇ ਪਰਮੇਸ਼ੁਰ ਨਾਲ
ਇੱਕ ਨੇਮ ਬੰਨ੍ਹੀਏ ਅਰ ਏਹ ਸਾਰੀਆਂ ਜਨਾਨੀਆਂ
ਅਰ ਇਨ੍ਹਾਂ ਦੇ ਬਾਲ ਆਪਣੇ ਪ੍ਰਭੁ ਦੀ ਤੇ ਉਨ੍ਹਾਂ ਦੀ
ਸਲਾਹ ਨਾਲ ਜਿਹੜੇ ਸਾਡੇ ਪਰਮੇਸ਼ੁਰ ਦੇ ਹੁਕਮ ਤੋਂ
ਕੰਬਦੇ ਹਨ ਕੱਢ ਦੇਈਏ ਅਤੇ ਏਹ ਬਿਵਸਥਾ ਦੇ
੪ ਅਨੁਸਾਰ ਕਰੀਏ ੦ ਉੱਠ ਕਿਉਂ ਜੋ ਏਹ ਗੱਲ ਤੇਰੇ
ਉੱਤੇ ਹੈ ਅਤੇ ਅਸੀਂ ਤੇਰੇ ਨਾਲ ਹਾਂ ਸੋ ਤਕੜਾ ਹੋ ਕੇ
੫ ਇਹ ਕੰਮ ਕਰ ! ੦ ਤਾਂ ਅਜ਼ਰਾ ਉੱਠਿਆ ਅਤੇ
ਸਰਦਾਰਾਂ, ਜਾਜਕਾਂ, ਲੇਵੀਆਂ ਅਰ ਸਾਰੇ ਇਸਰਾਏਲ
ਨੂੰ ਸੌਂਹ ਦਿੱਤੀ ਕਿ ਅਸੀਂ ਏਸ ਸੌਂਹ ਦੇ ਅਨੁਸਾਰ
ਏਹ ਕੰਮ ਕਰਾਂਗੇ—ਉਨ੍ਹਾਂ ਨੇ ਇਹੀ ਸੌਂਹ ਖਾਧੀ ੦
੬ ਤਾਂ ਅਜ਼ਰਾ ਪਰਮੇਸ਼ੁਰ ਦੇ ਭਵਨ ਦੇ ਅੱਗਿਓਂ ਉੱਠਿਆ
ਅਤੇ ਅਲਯਾਸੀਬ ਦੇ ਪੁੱਤ੍ਰ ਯੋਹਾਨਾਨ ਦੀ ਕੋਠੜੀ
ਵਿੱਚ ਗਿਆ ਅਤੇ ਉੱਥੇ ਜਾ ਕੇ ਨਾ ਰੋਟੀ ਖਾਧੀ ਨਾ
ਪਾਣੀ ਪੀਤਾ ਕਿਉਂ ਜੋ ਉਹ ਅਸੀਰਾਂ ਦੀ ਬੇਈਮਾਨੀ
੭ ਦੇ ਕਾਰਨ ਰੋਂਦਾ ਰਿਹਾ ੦ ਤਾਂ ਉਨ੍ਹਾਂ ਨੇ ਯਹੂਦਾਹ ਤੇ
ਯਰੂਸ਼ਲਮ ਵਿੱਚ ਅਸੀਰੀ ਦੇ ਸਾਰੇ ਲੋਕਾਂ ਲਈ
ਡੌਂਡੀ ਪਿਟਾਈ ਭਈ ਓਹ ਯਰੂਸ਼ਲਮ ਵਿੱਚ ਇਕੱਠੇ
੮ ਹੋ ਜਾਣ ੦ ਅਤੇ ਸਰਦਾਰਾਂ ਅਤੇ ਬਜ਼ੁਰਗਾਂ ਦੀ
ਸਲਾਹ ਅਨੁਸਾਰ ਜੋ ਕੋਈ ਤਿੰਨਾਂ ਦਿਨਾਂ ਵਿੱਚ ਨਾ
ਆਵੇ ਉਹ ਦਾ ਸਾਰਾ ਲਕਾ ਤੁਕਾ ਜ਼ਬਤ ਕੀਤਾ
ਜਾਵੇ ਅਤੇ ਉਹ ਅਸੀਰਾਂ ਦੀ ਸਭਾ ਤੋਂ ਛੇਕਿਆ
ਜਾਵੇ ॥

੯ ਤਾਂ ਯਹੂਦਾਹ ਅਰ ਬਿਨਯਾਮੀਨ ਦੇ ਸਾਰੇ ਮਨੁੱਖ
ਤਿੰਨਾਂ ਦਿਨਾਂ ਦੇ ਵਿੱਚ ਯਰੂਸ਼ਲਮ ਵਿੱਚ ਇਕੱਠੇ ਹੋਏ ।
ਏਹ ਨੌਵੇਂ ਮਹੀਨੇ ਦੀ ਵੀਹਵੀਂ ਤਰੀਖ ਸੀ ਅਤੇ ਸਾਰੀ
ਪਰਜਾ ਪਰਮੇਸ਼ੁਰ ਦੇ ਭਵਨ ਦੇ ਵੇਹੜੇ ਵਿੱਚ ਬੈਠੇ ਅਤੇ
ਏਸ ਗੱਲ ਉੱਤੇ ਅਤੇ ਮੀਂਹ ਦੀ ਵਾਛੜ ਦੇ ਕਾਰਨ
ਕੰਬਦੇ ਸਨ ॥

੧੦ ਤਾਂ ਅਜ਼ਰਾ ਜਾਜਕ ਉੱਠਿਆ ਅਤੇ ਉਨ੍ਹਾਂ ਨੂੰ
ਆਖਿਆ ਕਿ ਤੁਸਾਂ ਬੇਈਮਾਨੀ ਕੀਤੀ ਹੈ ਅਤੇ ਕੁਜਾਤ
ਜਨਾਨੀਆਂ ਨੂੰ ਘਰੀਂ ਬਿਠਾ ਲਿਆ ਅਤੇ ਐਉਂ
੧੧ ਇਸਰਾਏਲ ਦੇ ਦੋਸ਼ ਨੂੰ ਵਧਾਇਆ ਹੈ ੦ ਹੁਣ ਤੁਸੀਂ
ਯਹੋਵਾਹ ਆਪਣੇ ਪਿਉ ਦਾਦਿਆਂ ਦੇ ਪਰਮੇਸ਼ੁਰ
ਅੱਗੇ ਇਕਰਾਰ ਕਰੋ ਅਤੇ ਉਹ ਦਾ ਭਾਣਾ ਵਰਤੋ
ਅਤੇ ਦੇਸ ਦੀਆਂ ਉੱਮਤਾਂ ਤੋਂ ਅਤੇ ਕੁਜਾਤ ਜਨਾਨੀਆਂ
੧੨ ਤੋਂ ਅੱਡ ਹੋ ਜਾਓ ੦ ਤਾਂ ਸਾਰੀ ਸਭਾ ਨੇ ਉੱਤਰ ਦਿੱਤਾ
ਅਤੇ ਵੱਡੀ ਅਵਾਜ਼ ਨਾਲ ਆਖਿਆ, ਏਵੇਂ ਹੀ
ਸਹੀ ! ਜਿਵੇਂ ਤੁਸਾਂ ਸਾਡੇ ਕਰਨ ਲਈ ਠਹਿਰਾਇਆ
੧੩ ਅਸੀਂ ਏਹ ਗੱਲ ਕਰਾਂਗੇ ! ੦ ਪਰ ਪਰਜਾ ਢੇਰ
ਸਾਰੀ ਹੈ ਅਤੇ ਏਹ ਵੱਡੀ ਵਾਛੜ ਦਾ ਮੌਸਮ ਹੈ ਸੋ
ਅਸੀਂ ਬਾਹਰ ਨਹੀਂ ਖਲੋ ਸੱਕਦੇ । ਏਹ ਤਾਂ ਨਾ ਇੱਕ
ਦਿਨ ਦਾ ਨਾ ਦੋ ਦਿਨ ਦਾ ਕੰਮ ਹੈ ਕਿਉਂ ਜੋ ਅਸਾਂ
੧੪ ਏਸ ਗੱਲ ਵਿੱਚ ਭਾਰਾ ਅਪਰਾਧ ਕੀਤਾ ਹੈ ! ੦ ਹੁਣ
ਸਾਰੀ ਸਭਾ ਦੇ ਸਰਦਾਰ ਖਲੋ ਰਹਿਣ ਅਤੇ ਓਹ ਸਾਰੇ
ਜਿਹੜੇ ਸਾਡੇ ਸ਼ਹਿਰਾਂ ਵਿੱਚ ਕੁਜਾਤ ਜਨਾਨੀਆਂ ਨੂੰ
ਘਰੀਂ ਬਿਠਾਈ ਬੈਠੇ ਹਨ ਠਹਿਰਾਏ ਹੋਏ ਸਮੇਂ ਉੱਤੇ
ਆਉਣ ਅਤੇ ਉਨ੍ਹਾਂ ਦੇ ਨਾਲ ਹਰ ਸ਼ਹਿਰ ਦੇ
ਬਜ਼ੁਰਗ ਅਰ ਨਿਆਈ ਹੋਣ ਜਿੰਨਾ ਚਿਰ ਤੀਕ
ਸਾਡੇ ਪਰਮੇਸ਼ੁਰ ਦਾ ਵੱਡਾ ਕ੍ਰੋਧ ਜੋ ਏਸ ਗੱਲ ਦੇ
੧੫ ਕਾਰਨ ਹੈ ਸਾਥੋਂ ਮੁੜ ਨਾ ਜਾਵੇ ੦ ਕੇਵਲ ਅਸਾਹੇਲ
ਦਾ ਪੁੱਤ੍ਰ ਯੋਨਾਥਾਨ ਅਰ ਤਿਕਵਾਹ ਦਾ ਪੁੱਤ੍ਰ ਯਹਜ਼ਯਾਹ
ਇਹ ਦੇ ਵਿਰੁੱਧ ਉੱਠ ਖਲੋਤੇ ਅਤੇ ਮਸ਼ੁੱਲਾਮ ਤੇ
ਸ਼ਬਤਈ ਲੇਵੀਆਂ ਨੇ ਉਨ੍ਹਾਂ ਦੀ ਸਹਾਇਤਾ ਕੀਤੀ ॥

੧੬ ਤਾਂ ਅਸੀਰੀ ਦੇ ਲੋਕਾਂ ਨੇ ਏਵੇਂ ਹੀ ਕੀਤਾ ਅਤੇ
ਅਜ਼ਰਾ ਜਾਜਕ ਅਰ ਕਈ ਪਿਤ੍ਰਾਂ ਦੇ ਘਰਾਣਿਆਂ ਦੇ
ਮੁਖੀਏ ਉਨ੍ਹਾਂ ਦੇ ਪਿਤ੍ਰਾਂ ਦੇ ਘਰਾਣਿਆਂ ਅਨੁਸਾਰ
ਸਾਰੇ ਹੀ ਨਾਮਾਂ ਪਰਤੀ ਅੱਡ ਹੋਏ ਅਤੇ ਏਸ ਗੱਲ
ਦੀ ਵੇਖ ਭਾਲ ਲਈ ਦਸਵੇਂ ਮਹੀਨੇ ਦੀ ਪਹਿਲੀ
੧੭ ਤਰੀਖ ਨੂੰ ਬੈਠ ਗਏ ੦ ਅਤੇ ਸਾਰਿਆਂ ਮਨੁੱਖਾਂ ਦਾ
ਜਿਨ੍ਹਾਂ ਦੇ ਘਰੀਂ ਕੁਜਾਤ ਜਨਾਨੀਆਂ ਬੈਠੀਆਂ ਸਨ
ਫ਼ੈਸਲਾ ਉਨ੍ਹਾਂ ਨੇ ਪਹਿਲੇ ਮਹੀਨੇ ਦੀ ਪਹਿਲੀ ਤਰੀਖ
ਨੂੰ ਮੁਕਾ ਦਿੱਤਾ ॥

੧੮ ਅਤੇ ਜਾਜਕਾਂ ਦੇ ਪੁੱਤ੍ਰਾਂ ਵਿੱਚੋਂ ਜਿਨ੍ਹਾਂ ਦੇ ਕੁਜਾਤ
ਜਨਾਨੀਆਂ ਬੈਠੀਆਂ ਸਨ ਏਹ ਪਾਏ ਗਏ ਅਰਥਾਤ

ਯੋਸਾਦਾਕ ਦੇ ਪੁੱਤ੍ਰ ਯੇਸ਼ੂਆ ਦੇ ਪੁੱਤ੍ਰਾਂ ਵਿੱਚੋਂ ਅਤੇ
ਉਹ ਦੇ ਭਰਾ ਮਾਅਸੇਯਾਹ ਤੇ ਅਲੀਅਜ਼ਰ ਤੇ ਯਰੀਬ
੧੯ ਤੇ ਗਦਲਯਾਹ ੦ ਅਤੇ ਉਨ੍ਹਾਂ ਨੇ ਆਪਣੀਆਂ ਤੀਵੀਆਂ
ਨੂੰ ਕੱਢ ਦੇਣ ਦਾ ਬਚਨ ਦਿੱਤਾ ਅਤੇ ਦੋਸ਼ੀ ਹੋਣ ਦੇ
ਕਾਰਨ ਉਨ੍ਹਾਂ ਨੇ ਇੱਜੜ ਦਾ ਇੱਕ ਛੱਤ੍ਰਾ ਦੋਸ਼ ਦੀ
੨੦ ਬਲੀ ਲਈ ਚੜ੍ਹਾਇਆ ੦ ਅਤੇ ਇੰਮੇਰ ਦੇ ਪੁੱਤ੍ਰਾਂ
੨੧ ਵਿੱਚੋਂ—ਹਨਾਨੀ ਤੇ ਜ਼ਬਦਯਾਹ ੦ ਅਤੇ ਹਾਰੀਮ
ਦੇ ਪੁੱਤ੍ਰਾਂ ਵਿੱਚੋਂ—ਮਾਅਸ਼ੇਯਾਹ ਤੇ ਏਲੀਯਾਹ ਤੇ
੨੨ ਸ਼ਮਾਅਯਾਹ ਤੇ ਯਹੀਏਲ ਤੇ ਉੱਜ਼ੀਯਾਹ ੦ ਅਤੇ
ਪਸ਼ਹੂਰ ਦੇ ਪੁੱਤ੍ਰਾਂ ਵਿੱਚੋਂ ਅਲਯੋਏਨਈ, ਮਾਅਸ਼ੇਯਾਹ,
ਇਸਮਾਏਲ, ਨਥਨਏਲ, ਯੋਜ਼ਾਬਾਦ ਤੇ ਅਲਆਸਾਹ ੦
੨੩ ਅਤੇ ਲੇਵੀਆਂ ਵਿੱਚੋਂ—ਯੋਜ਼ਾਬਾਦ ਤੇ ਸ਼ਿਮਈ ਤੇ
ਕੇਲਾਯਾਹ ਜੋ ਕਲੀਟਾ ਵੀ ਹੈ, ਪਥਹਯਾਹ, ਯਹੂਦਾਹ
ਤੇ ਅਲੀਅਜ਼ਰ ॥

੨੪ ਅਤੇ ਗਵੱਯਾਂ ਵਿੱਚੋਂ—ਅਲਯਾਸ਼ੀਬ ਅਤੇ
ਦਰਬਾਨਾਂ ਵਿੱਚੋਂ—ਸ਼ੱਲੁਮ ਤੇ ਟਲਮ ਤੇ ਊਰੀ ॥

੨੫ ਅਤੇ ਇਸਰਾਏਲ ਵਿੱਚੋਂ—ਪਰੋਸ਼ ਦੇ ਪੁੱਤ੍ਰਾਂ
ਵਿੱਚੋਂ—ਰਮਯਾਹ ਤੇ ਯਿਜ਼ਯਾਹ ਤੇ ਮਲਕੀਯਾਹ ਤੇ
ਮੀਯਾਮੀਨ ਤੇ ਅਲਆਜ਼ਾਰ ਤੇ ਮਲਕੀਯਾਹ ਤੇ
੨੬ ਬਨਾਯਾਹ ੦ ਅਤੇ ਏਲਾਮ ਦੇ ਪੁੱਤ੍ਰਾਂ ਵਿੱਚੋਂ—
ਮੱਤਨਯਾਹ, ਜ਼ਕਰਯਾਹ, ਯਹੀਏਲ, ਤੇ ਅਬਦੀ ਤੇ
੨੭ ਯਰੇਮੋਥ ਤੇ ਏਲੀਯਾਹ ੦ ਅਤੇ ਜ਼ੱਤੂ ਦੇ ਪੁੱਤ੍ਰਾਂ ਵਿੱਚੋਂ—
ਅਲਯੋਏਨਈ, ਅਲਯਾਸੀਬ, ਮੱਤਨਯਾਹ ਤੇ ਯਰੇਮੋਥ
੨੮ ਤੇ ਜ਼ਾਬਾਦ ਤੇ ਅਜ਼ੀਜ਼ਾ ੦ ਅਤੇ ਬੇਬਈ ਦੇ
ਪੁੱਤ੍ਰਾਂ ਵਿੱਚੋਂ—ਯਹੋਹਾਨਾਨ, ਹਨਨਯਾਹ, ਜ਼ੱਬਈ,
੨੯ ਅਥਲਈ ੦ ਅਤੇ ਬਾਨੀ ਦੇ ਪੁੱਤ੍ਰਾਂ ਵਿੱਚੋਂ—ਮਸ਼ੁੱਲਾਮ,
ਮੱਲੂਕ ਤੇ ਅਦਾਯਾਹ, ਯਾਸ਼ੂਬ ਤੇ ਸ਼ਆਲ ਤੇ
੩੦ ਰਾਮੋਥ ੦ ਅਤੇ ਪਹਥ-ਮੋਆਬ ਦੇ ਪੁੱਤ੍ਰਾਂ ਵਿੱਚੋਂ—
ਅਦਨਾ ਤੇ ਕਲਾਲ, ਬਨਾਯਾਹ, ਮਾਅਸੇਯਾਹ,
ਮੱਤਨਯਾਹ, ਬਸਲੇਲ ਤੇ ਬਿੰਨੂਈ ਤੇ ਮਨੱਸ਼ਹ ੦
੩੧ ਹਾਰੀਮ ਦੇ ਪੁੱਤ੍ਰਾਂ ਵਿੱਚੋਂ—ਅਲੀਅਜ਼ਰ, ਯਿੱਸ਼ੀਯਾਹ,
੩੨ ਮਲਕੀਯਾਹ, ਸ਼ਮਅਯਾਹ, ਸ਼ਿਮਓਨ ੦ ਬਿਨਯਾਮੀਨ,
੩੩ ਮੱਲੂਕ, ਸ਼ਮਰਯਾਹ ੦ ਹਾਸ਼ੁਮ ਦੇ ਪੁੱਤ੍ਰਾਂ ਵਿੱਚੋਂ—
ਮਤਨਈ, ਮੱਤੱਤਾਹ, ਜ਼ਾਬਾਦ, ਅਲੀਫ਼ਲਟ, ਯਰੇਮਈ,
੩੪ ਮਨੱਸ਼ਹ, ਸ਼ਿਮਈ ੦ ਬਾਨੀ ਦੇ ਪੁੱਤ੍ਰਾਂ ਵਿੱਚੋਂ—
੩੫ ਮਾਅਦਈ, ਅਮਰਾਮ ਤੇ ਊਏਲ ੦ ਬਨਾਯਾਹ, ਬੇਦਯਾਹ,
੩੬ ਕਲੂਹੀ ੦ ਵਨਯਾਹ, ਮਰੇਮੋਥ, ਅਲਯਾਸ਼ੀਬ ੦
੩੭ ੩੮ ਮੱਤਨਯਾਹ, ਮੱਤਨਈ, ਤੇ ਯਾਅਸਾਈ ੦ ਅਤੇ ਬਾਨੀ
੩੯ ਤੇ ਬਿੰਨੂਈ, ਸ਼ਿਮਈ ੦ ਅਤੇ ਸ਼ਲਮਯਾਹ ਤੇ ਨਾਥਾਨ
੪੦ ਤੇ ਅਦਾਯਾਹ ੦ ਮਕਨਦਬਈ, ਸ਼ਾਸ਼ਈ, ਸ਼ਾਰਈ ੦
੪੧ ੪੨ ਅਜ਼ਰੇਲ ਤੇ ਸ਼ਲਮਯਾਹ, ਸ਼ਮਰਯਾਹ ੦ ਸ਼ੱਲੂਮ,
੪੩ ਅਮਰਯਾਹ, ਯੂਸੁਫ਼ ੦ ਨਬੋ ਦੇ ਪੁੱਤ੍ਰਾਂ ਵਿੱਚੋਂ—
ਯਈਏਲ, ਮੱਤਿਥਯਾਹ, ਜ਼ਾਬਾਦ, ਜ਼ਬੀਨਾ, ਯੱਦਈ,
੪੪ ਤੇ ਯੋਏਲ, ਬਨਾਯਾਹ ੦ ਏਹ ਸੱਭ ਕੁਜਾਤ ਜਨਾਨੀਆਂ
ਘਰੀਂ ਬਿਠਾਏ ਹੋਏ ਸਨ ਅਤੇ ਉਨ੍ਹਾਂ ਵਿੱਚ ਕਈ ਇਹ
ਤੀਵੀਆਂ ਸਨ ਜਿਨ੍ਹਾਂ ਦੇ ਬੱਚੇ ਵੀ ਸਨ ॥

16

# ਨਹਮਯਾਹ

## ਯਰੂਸ਼ਲਮ ਲਈ ਨਹਮਯਾਹ ਦੀ ਪ੍ਰਾਰਥਨਾ

੧ ਹਕਲਯਾਹ ਦੇ ਪੁੱਤ੍ਰ ਨਹਮਯਾਹ ਦੀਆਂ ਗੱਲਾਂ ।
ਤਾਂ ਐਉਂ ਹੋਇਆ ਕਿ ਵੀਹਵੇਂ ਵਰ੍ਹੇ ਕਿਸਲੇਵ ਦੇ
੨ ਮਹੀਨੇ ਮੈਂ ਸ਼ੂਸ਼ਨ ਦੇ ਮਹਿਲ ਵਿੱਚ ਸਾਂ ੦ ਅਤੇ ਮੇਰੇ
ਭਰਾਵਾਂ ਵਿੱਚੋਂ ਹਨਾਨੀ ਅਤੇ ਯਹੂਦੀਆਂ ਵਿੱਚੋਂ ਕਈ
ਮਨੁੱਖ ਮੇਰੇ ਕੋਲ ਆਏ ਤਾਂ ਮੈਂ ਓਹਨਾਂ ਕੋਲੋਂ ਉਨ੍ਹਾਂ
ਬਚਿਆਂ ਹੋਇਆਂ ਯਹੂਦੀਆਂ ਦੇ ਵਿਖੇ ਅਤੇ ਉਨ੍ਹਾਂ
ਅਸੀਰਾਂ ਦੇ ਵਿਖੇ ਜਿਹੜੇ ਰਹਿ ਗਏ ਸਨ ਅਤੇ
੩ ਯਰੂਸ਼ਲਮ ਦੇ ਵਿਖੇ ਪੁੱਛਿਆ ੦ ਤਾਂ ਓਹਨਾਂ ਮੈਨੂੰ
ਆਖਿਆ, ਉਹ ਬਕੀਆ ਜਿਹੜਾ ਉੱਥੇ ਸੂਬੇ ਵਿੱਚ
ਅਸੀਰੀ ਵਿੱਚੋਂ ਬਚ ਰਿਹਾ ਸੀ ਵੱਡੀ ਦੁਰਦਸ਼ਾ ਅਤੇ
ਨਿਰਾਦਰੀ ਵਿੱਚ ਹੈ ਅਤੇ ਯਰੂਸ਼ਲਮ ਦੀਆਂ ਕੰਧਾਂ

ਢੱਠੀਆਂ ਪਈਆਂ ਹਨ ਅਤੇ ਉਸ ਦੇ ਫਾਟਕ ਅੱਗ
੪ ਨਾਲ ਸੜੇ ਹੋਏ ਹਨ ○ ਤਾਂ ਐਉਂ ਹੋਇਆ ਕਿ ਜਦ
ਮੈਂ ਏਹ ਗੱਲਾਂ ਸੁਣੀਆਂ ਤਾਂ ਮੈਂ ਬੈਠ ਕੇ ਰੋਣ ਲੱਗ
ਗਿਆ ਅਤੇ ਮੈਂ ਕਈ ਦਿਨਾਂ ਤੀਕ ਸੋਗ ਕੀਤਾ ਅਤੇ
ਵਰਤ ਰੱਖਿਆ ਨਾਲੇ ਅਕਾਸ਼ ਦੇ ਪਰਮੇਸ਼ੁਰ ਦੇ
੫ ਸਨਮੁੱਖ ਪ੍ਰਾਰਥਨਾ ਕੀਤੀ ○ ਅਤੇ ਮੈਂ ਆਖਿਆ, ਹੇ
ਯਹੋਵਾਹ ਆਕਾਸ਼ ਦੇ ਪਰਮੇਸ਼ੁਰ, ਹੇ ਮਹਾਨ ਤੇ ਭੈ
ਦਾਇਕ ਪਰਮੇਸ਼ੁਰ, ਤੂੰ ਜੋ ਆਪਣੇ ਪ੍ਰੇਮੀਆਂ ਤੇ ਆਪਣੇ
ਹੁਕਮ ਮੰਨਣ ਵਾਲਿਆਂ ਨਾਲ ਦਯਾ ਅਤੇ ਨੇਮ
੬ ਦੀ ਪਾਲਨਾ ਕਰਨ ਵਾਲਾ ਹੈਂ ○ ਤੇਰੇ ਕੰਨ ਲੱਗੇ
ਰਹਿਣ ਤੇ ਤੇਰੀਆਂ ਅੱਖਾਂ ਖੁੱਲ੍ਹੀਆਂ ਰਹਿਣ ਆਪਣੇ
ਦਾਸ ਦੀ ਪ੍ਰਾਰਥਨਾ ਸੁਣਨ ਲਈ ਜਿਹੜੀ ਮੈਂ ਅੱਜ
ਤੇਰੇ ਅੱਗੇ ਦਿਨ ਰਾਤ ਤੇਰੇ ਦਾਸਾਂ ਇਸਰਾਏਲੀਆਂ ਦੇ
ਲਈ ਪ੍ਰਾਰਥਨਾ ਕਰਦਾ ਹਾਂ ਅਤੇ ਮੈਂ ਇਸਰਾਏਲੀਆਂ
ਦੇ ਪਾਪ ਜਿਹੜੇ ਅਸਾਂ ਤੇਰੇ ਵਿਰੁੱਧ ਕੀਤੇ ਮੰਨ
ਲਵਾਂਗਾ। ਹਾਂ, ਮੈਂ ਅਤੇ ਮੇਰੇ ਪਿਉ ਦਾਦਿਆਂ ਦੇ
੭ ਘਰਾਣੇ ਨੇ ਤੇਰਾ ਪਾਪ ਕੀਤਾ ਹੈ ○ ਅਸਾਂ ਤੇਰੇ ਵਿਰੁੱਧ
ਵੱਡੀਆਂ ਭੈੜੀਆਂ ਗੱਲਾਂ ਕੀਤੀਆਂ ਅਤੇ ਅਸਾਂ ਉਨ੍ਹਾਂ
ਹੁਕਮਾਂ, ਬਿਧੀਆਂ ਅਤੇ ਨਿਆਵਾਂ ਨੂੰ ਜਿਨ੍ਹਾਂ ਦਾ
ਤੈਂ ਆਪਣੇ ਦਾਸ ਮੂਸਾ ਨੂੰ ਹੁਕਮ ਦਿੱਤਾ ਸੀ ਨਹੀਂ
੮ ਮੰਨਿਆ ○ ਉਸ ਗੱਲ ਨੂੰ ਯਾਦ ਕਰ ਜਿਹ ਦਾ ਤੈਂ
ਆਪਣੇ ਦਾਸ ਮੂਸਾ ਨੂੰ ਹੁਕਮ ਦਿੱਤਾ ਸੀ ਕਿ ਜੇ
ਤੁਸੀਂ ਬੇਈਮਾਨੀ ਕਰੋਗੇ ਤਾਂ ਮੈਂ ਤੁਹਾਨੂੰ ਉੱਮਤਾਂ
੯ ਵਿੱਚ ਖਿਲਾਰ ਦਿਆਂਗਾ ○ ਜੇ ਤੁਸੀਂ ਮੇਰੀ ਵੱਲ
ਮੁੜੋ ਅਤੇ ਮੇਰੇ ਹੁਕਮਾਂ ਦੀ ਪਾਲਨਾ ਕਰ ਕੇ ਤੁਸੀਂ
ਉਨ੍ਹਾਂ ਨੂੰ ਪੂਰਾ ਕਰੋ ਤਾਂ ਮੈਂ ਤੁਹਾਡੇ ਵਿੱਚੋਂ ਧੱਕਿਆਂ
ਗਇਆਂ ਨੂੰ ਭਾਵੇਂ ਓਹ ਆਕਾਸ਼ ਦੇ ਆਖਰੀ
ਕੰਢਿਆਂ ਉੱਤੇ ਹੋਣ ਉੱਥੋਂ ਮੈਂ ਓਹਨਾਂ ਨੂੰ ਇਕੱਠੇ
ਕਰ ਕੇ ਉਸ ਅਸਥਾਨ ਵਿੱਚ ਲਿਆਵਾਂਗਾ ਜਿਹੜਾ
ਮੈਂ ਆਪਣਾ ਨਾਮ ਵਸਾਉਣ ਲਈ ਚੁਣਿਆ ਹੈ ○
੧੦ ਓਹ ਤੇਰੇ ਦਾਸ ਅਤੇ ਤੇਰੀ ਪਰਜਾ. ਹਨ ਜਿਨ੍ਹਾਂ ਨੂੰ ਤੈਂ
ਵੱਡੇ ਬਲ ਅਤੇ ਤਕੜੇ ਹੱਥ ਨਾਲ ਛੁਟਕਾਰਾ ਦਿੱਤਾ
੧੧ ਹੈ ○ ਹੇ ਪ੍ਰਭੁ, ਆਪਣੇ ਦਾਸ ਦੀ ਪ੍ਰਾਰਥਨਾ ਉੱਤੇ
ਤੇਰੇ ਕੰਨ ਲੱਗੇ ਰਹਿਣ, ਆਪਣੇ ਦਾਸਾਂ ਦੀ
ਪ੍ਰਾਰਥਨਾ ਉੱਤੇ ਵੀ ਜਿਹੜੇ ਤੇਰੇ ਨਾਮ ਤੋਂ ਡਰਨ ਦੇ
ਚਾਹਵੰਦ ਹਨ ਅਤੇ ਅੱਜ ਤੂੰ ਆਪਣੇ ਦਾਸ ਨੂੰ ਸੁਫਲ
ਕਰ ਅਤੇ ਏਸ ਮਨੁੱਖ ਦੇ ਅੱਗੇ ਮੈਨੂੰ ਤਰਸਾਂ ਦਾ ਭਾਗੀ
ਬਣਾ। ਮੈਂ ਪਾਤਸ਼ਾਹ ਦਾ ਸਾਕੀ ਸਾਂ ॥

## ੨ ਨਹਮਯਾਹ ਦਾ ਯਰੂਸ਼ਲਮ ਵਿੱਚ ਆਉਣਾ ਤੇ ਕੰਧਾਂ ਦਾ ਬਣਾਉਣਾ

ਤਾਂ ਐਉਂ ਹੋਇਆ ਕਿ ਅਰਤਹਸ਼ਸ਼ਤਾ ਪਾਤਸ਼ਾਹ
ਦੇ ਵੀਹਵੇਂ ਵਰ੍ਹੇ ਨੀਸਾਨ ਦੇ ਮਹੀਨੇ ਵਿੱਚ ਮੈ ਉਹ ਦੇ
ਸਾਹਮਣੇ ਸੀ ਤਾਂ ਮੈ ਚੁੱਕ ਕੇ ਮੈਂ ਪਾਤਸ਼ਾਹ ਨੂੰ ਦਿੱਤੀ
ਪਰ ਮੈਂ ਉਸ ਦੇ ਹਜ਼ੂਰ ਪਹਿਲਾਂ ਕਦੀ ਉਦਾਸ ਨਹੀਂ
੨ ਸਾਂ ਹੋਇਆ ○ ਤਦ ਪਾਤਸ਼ਾਹ ਨੇ ਮੈਨੂੰ ਆਖਿਆ,
ਤੇਰਾ ਮੂੰਹ ਕਿਉਂ ਉਦਾਸ ਹੈ ? ਤੂੰ ਬਿਮਾਰ ਨਹੀਂ
ਦਿਸਦਾ, ਏਹ ਤੇਰੇ ਦਿਲ ਦੀ ਉਦਾਸੀ ਬਿਨਾ ਹੋਰ
੩ ਕੁਝ ਨਹੀਂ। ਤਾਂ ਮੈਂ ਬਹੁਤ ਹੀ ਡਰ ਗਿਆ ○ ਮੈਂ
ਪਾਤਸ਼ਾਹ ਨੂੰ ਆਖਿਆ, ਪਾਤਸ਼ਾਹ ਜੁੱਗੋ ਜੁੱਗ
ਜੀਉਂਦਾ ਰਹੇ ! ਮੇਰਾ ਮੂੰਹ ਕਿਉਂ ਉਦਾਸ ਨਾ ਹੋਵੇ
ਜਦ ਕਿ ਉਹ ਸ਼ਹਿਰ ਜਿੱਥੇ ਮੇਰੇ ਪਿਉ ਦਾਦਿਆਂ ਦੇ
ਘਰਾਣੇ ਦੀਆਂ ਕਬਰਾਂ ਹਨ ਥੇਹ ਹੋਇਆ ਪਿਆ ਹੈ
ਅਤੇ ਉਸ ਦੇ ਫਾਟਕ ਅੱਗ ਨੇ ਖਾ ਲਏ ਹਨ ? ○
੪ ਪਾਤਸ਼ਾਹ ਨੇ ਮੈਨੂੰ ਆਖਿਆ, ਤੂੰ ਕੀ ਚਾਹੁੰਦਾ ਹੈਂ ?
ਤਾਂ ਮੈਂ ਅਕਾਸ਼ ਦੇ ਪਰਮੇਸ਼ੁਰ ਅੱਗੇ ਬੇਨਤੀ ਕੀਤੀ ○
੫ ਤੇ ਮੈਂ ਪਾਤਸ਼ਾਹ ਨੂੰ ਆਖਿਆ, ਜੇ ਪਾਤਸ਼ਾਹ ਨੂੰ ਚੰਗਾ
ਲੱਗੇ ਅਤੇ ਜੇ ਤੁਹਾਡਾ ਦਾਸ ਤੁਹਾਡੀ ਨਿਗਾਹ ਵਿੱਚ
ਚੰਗਾ ਹੋਵੇ ਤਾਂ ਤੁਸੀਂ ਮੈਨੂੰ ਯਹੂਦਾਹ ਨੂੰ, ਮੇਰੇ ਪਿਉ
ਦਾਦਿਆਂ ਦੀਆਂ ਕਬਰਾਂ ਦੇ ਸ਼ਹਿਰ ਨੂੰ ਘੱਲ ਦਿਓ
੬ ਕਿ ਮੈਂ ਉਨ੍ਹਾਂ ਨੂੰ ਬਣਾਵਾਂ ○ ਤਾਂ ਪਾਤਸ਼ਾਹ ਨੇ ਜਿਹ ਦੇ
ਕੋਲ ਮਲਕਾ ਵੀ ਬੈਠੀ ਸੀ ਮੈਨੂੰ ਆਖਿਆ, ਤੇਰਾ
ਜਾਣਾ ਕਿੰਨੇ ਚਿਰ ਲਈ ਹੈ ਅਤੇ ਤੂੰ ਕਦੋਂ ਮੁੜੇਂਗਾ ?
ਤਾਂ ਮੇਰਾ ਘੱਲਣਾ ਪਾਤਸ਼ਾਹ ਦੇ ਦਰਬਾਰ ਵਿੱਚ ਚੰਗਾ
ਲੱਗਾ ਅਤੇ ਮੈਂ ਉਹ ਦੇ ਨਾਲ ਇੱਕ ਵੇਲਾ ਠਹਿਰਾ
੭ ਲਿਆ ○ ਮੈਂ ਪਾਤਸ਼ਾਹ ਨੂੰ ਆਖਿਆ, ਜੇ ਪਾਤਸ਼ਾਹ
ਨੂੰ ਚੰਗਾ ਲੱਗੇ ਤਾਂ ਮੈਨੂੰ ਦਰਿਆ ਪਾਰ ਦੇ ਸੂਬੇ ਦੇ
ਹਾਕਮਾਂ ਲਈ ਪਰਵਾਨੇ ਦਿੱਤੇ ਜਾਣ ਭਈ ਓਹ ਮੈਨੂੰ
ਉੱਥੇ ਤੀਕ ਲੰਘਾਉਣ ਕਿ ਮੈਂ ਯਹੂਦਾਹ ਵਿੱਚ
੮ ਪਹੁੰਚ ਜਾਵਾਂ ○ ਅਤੇ ਇੱਕ ਪਰਵਾਨਾ ਆਸਾਫ਼ ਲਈ
ਜਿਹੜਾ ਪਾਤਸ਼ਾਹੀ ਜੰਗਲ ਦਾ ਰਾਖਾ ਹੈ ਮਿਲੇ ਕਿ
ਉਹ ਮੈਨੂੰ ਸ਼ਾਹੀ ਮਹਿਲ ਦੇ ਬੁਰਜ ਦੇ ਫਾਟਕਾਂ ਲਈ

ਅਤੇ ਸ਼ਹਿਰ ਦੀ ਕੰਧ ਲਈ ਅਤੇ ਉਸ ਘਰ ਲਈ
ਜਿਹਦੇ ਵਿੱਚ ਮੈਂ ਜਾਵਾਂਗਾ ਸ਼ਤੀਰਾਂ ਲਈ ਮੈਨੂੰ ਲੱਕੜ
ਦੇਵੇ । ਤਾਂ ਪਾਤਸ਼ਾਹ ਨੇ ਮੈਨੂੰ ਮੰਨ ਲਿਆ ਕਿਉਂਕਿ
੯ ਮੇਰੇ ਪਰਮੇਸ਼ੁਰ ਦਾ ਨੇਕ ਹੱਥ ਮੇਰੇ ਉੱਤੇ ਸੀ ੦ ਤਦ
ਮੈਂ ਦਰਿਆ ਪਾਰ ਦੇ ਹਾਕਮਾਂ ਕੋਲ ਗਿਆ ਅਤੇ
ਪਾਤਸ਼ਾਹੀ ਪਰਵਾਨੇ ਉਨ੍ਹਾਂ ਨੂੰ ਦਿੱਤੇ ਅਤੇ ਪਾਤਸ਼ਾਹ
ਨੇ ਮੇਰੇ ਨਾਲ ਫੌਜੀ ਸਰਦਾਰ ਅਤੇ ਅਸਵਾਰ ਘੱਲੇ ॥
੧੦ ਜਦ ਸਨਬਲਟ ਹੋਰੋਨੀ ਅਤੇ ਟੋਬੀਯਾਹ ਅੰਮੋਨੀ
ਟਹਿਲੂਏ ਨੇ ਸੁਣਿਆ ਤਾਂ ਉਨ੍ਹਾਂ ਨੇ ਬਹੁਤ ਬੁਰਾ
ਮਨਾਇਆ ਕਿ ਇੱਕ ਆਦਮੀ ਇਸਰਾਏਲੀਆਂ ਦੀ
੧੧ ਭਲਿਆਈ ਦਾ ਚਾਹਵੰਦ ਆਇਆ ਹੈ ੦ ਸੋ ਮੈਂ
ਯਰੂਸ਼ਲਮ ਨੂੰ ਆਇਆ ਅਤੇ ਉੱਥੇ ਤਿੰਨ ਦਿਨ
੧੨ ਰਿਹਾ ੦ ਤਾਂ ਮੈਂ ਰਾਤ ਨੂੰ ਉੱਠਿਆ, ਮੈਂ ਅਤੇ ਮੇਰੇ
ਨਾਲ ਹੋਰ ਮਨੁੱਖ, ਅਰ ਜਿਹੜਾ ਕੰਮ ਮੇਰੇ ਪਰਮੇਸ਼ੁਰ
ਨੇ ਮੇਰੇ ਦਿਲ ਵਿੱਚ ਯਰੂਸ਼ਲਮ ਲਈ ਕਰਨ ਨੂੰ
ਪਾਇਆ ਸੀ ਮੈਂ ਕਿਸੇ ਨੂੰ ਨਾ ਦੱਸਿਆ ਅਤੇ ਨਾ ਮੇਰੇ
ਨਾਲ ਕੋਈ ਪਸੂ ਸੀ ਛੁਟ ਉਸ ਪਸੂ ਦੇ ਜਿਹਦੇ ਉੱਤੇ
੧੩ ਮੈਂ ਅਸਵਾਰ ਸਾਂ ੦ ਅਤੇ ਮੈਂ ਰਾਤ ਨੂੰ ਵਾਦੀ ਦੇ
ਫਾਟਕ ਤੋਂ ਨਿੱਕਲ ਕੇ ਨਾਗ ਦੇ ਸੋਤੇ ਦੇ ਸਾਹਮਣੇ
ਅਤੇ ਕੂੜੇ ਦੇ ਫਾਟਕ ਨੂੰ ਗਿਆ ਅਤੇ ਯਰੂਸ਼ਲਮ
ਦੀਆਂ ਟੁੱਟੀਆਂ ਹੋਈਆਂ ਕੰਧਾਂ ਨੂੰ ਅਤੇ ਅੱਗ ਦੇ
੧੪ ਖਾਧੇ ਹੋਏ ਫਾਟਕ ਨੂੰ ਵੇਖਿਆ ੦ ਫੇਰ ਮੈਂ ਚਸ਼ਮੇ
ਫਾਟਕ ਤੋਂ ਲੰਘ ਕੇ ਪਾਤਸ਼ਾਹੀ ਤਲਾ ਨੂੰ ਗਿਆ ਪਰ
ਉੱਥੇ ਉਸ ਪਸੂ ਦੇ ਜਿਹੜਾ ਮੇਰੇ ਹੇਠ ਸੀ ਲੰਘਣ
੧੫ ਲਈ ਕੋਈ ਥਾਂ ਨਹੀਂ ਸੀ ੦ ਫੇਰ ਮੈਂ ਰਾਤ ਨੂੰ ਹੀ
ਨਾਲੇ ਵੱਲ ਚੜ੍ਹ ਗਿਆ ਅਤੇ ਕੰਧ ਨੂੰ ਵੇਖ ਕੇ ਮੁੜਿਆ
ਅਤੇ ਵਾਦੀ ਦੇ ਫਾਟਕ ਥਾਣੀ ਮੁੜ ਆਇਆ ੦
੧੬ ਅਤੇ ਰਈਸਾਂ ਨੂੰ ਪਤਾ ਨਾ ਲੱਗਾ ਕਿ ਮੈਂ ਕਿੱਥੇ ਗਿਆ
ਅਤੇ ਕੀ ਕੀਤਾ ਅਤੇ ਮੈਂ ਉਸ ਵੇਲੇ ਤੱਕ ਯਹੂਦੀਆਂ
ਨੂੰ, ਜਾਜਕਾਂ ਨੂੰ, ਸ਼ਰੀਫਾਂ ਨੂੰ, ਰਈਸਾਂ ਨੂੰ ਅਤੇ
ਬਾਕੀਆਂ ਨੂੰ ਜਿਹੜੇ ਕੰਮ ਕਰਦੇ ਸਨ ਨਾ ਦੱਸਿਆ ੦
੧੭ ਤਦ ਮੈਂ ਉਨ੍ਹਾਂ ਨੂੰ ਆਖਿਆ, ਤੁਸੀਂ ਉਸ ਦੁਰਦਸ਼ਾ ਨੂੰ
ਵੇਖਦੇ ਹੋ ਜਿਹ ਦੇ ਵਿੱਚ ਅਸੀਂ ਹਾਂ ਕਿ ਯਰੂਸ਼ਲਮ
ਉੱਜੜ ਗਿਆ ਹੈ ਅਤੇ ਉਹ ਦੇ ਫਾਟਕ ਅੱਗ ਨਾਲ
ਸੜ ਗਏ ਹਨ । ਆਓ, ਅਸੀਂ ਯਰੂਸ਼ਲਮ ਦੀ ਕੰਧ
ਬਣਾਈਏ ਭਈ ਅੱਗੇ ਨੂੰ ਅਸੀਂ ਬੋਲੀ ਵਿੱਚ ਨਾ
੧੮ ਆਈਏ ੦ ਤਦ ਮੈਂ ਉਨ੍ਹਾਂ ਨੂੰ ਦੱਸਿਆ ਕਿ ਮੇਰੇ
ਪਰਮੇਸ਼ੁਰ ਦਾ ਹੱਥ ਕਿਸ ਤਰਾਂ ਮੇਰੇ ਉੱਤੇ ਨੇਕੀ ਲਈ
ਸੀ ਅਤੇ ਪਾਤਸ਼ਾਹ ਦੀਆਂ ਗੱਲਾਂ ਜਿਹੜੀਆਂ ਉਸ
ਮੈਨੂੰ ਆਖੀਆਂ ਸਨ, ਤਾਂ ਉਨ੍ਹਾਂ ਆਖਿਆ, ਆਓ,
ਅਸੀਂ ਉਠੀਏ ਤੇ ਬਣਾਈਏ ਤਾਂ ਉਨਾਂ ਨੇ ਏਸ ਨੇਕ
ਕੰਮ ਲਈ ਆਪਣੇ ਹੱਥਾਂ ਨੂੰ ਤਕੜਿਆਂ ਕੀਤਾ ॥
੧੯ ਜਦ ਸਨਬਲਟ ਹੋਰੋਨੀ, ਟੋਬੀਯਾਹ ਅੰਮੋਨੀ
ਟਹਿਲੂਏ ਅਤੇ ਅਰਬੀ ਗਸ਼ਮ ਨੇ ਸੁਣਿਆ ਤਾਂ ਉਨ੍ਹਾਂ ਨੇ
ਸਾਡਾ ਮਖੌਲ ਉਡਾਇਆ ਅਤੇ ਸਾਡੀ ਨਿੰਦਿਆ ਕੀਤੀ
ਅਤੇ ਆਖਿਆ, ਇਹ ਕੀ ਗੱਲ ਹੈ ਜਿਹੜੀ ਤੁਸੀਂ
ਕਰਦੇ ਹੋ ? ਕੀ ਤੁਸੀਂ ਪਾਤਸ਼ਾਹ ਤੋਂ ਆਕੀ ਹੋ
੨੦ ਜਾਓਗੇ ? ੦ ਤਦ ਮੈਂ ਉਨ੍ਹਾਂ ਨੂੰ ਉੱਤਰ ਦੇ ਕੇ
ਆਖਿਆ, ਅਕਾਸ਼ ਦਾ ਪਰਮੇਸ਼ੁਰ ਓਹੀ ਸਾਨੂੰ ਸੁਫਲ
ਕਰੇਗਾ ਏਸ ਲਈ ਅਸੀਂ ਓਹ ਦੇ ਦਾਸ ਉੱਠਾਂਗੇ ਤੇ
ਬਣਾਵਾਂਗੇ ਪਰ ਨਾ ਤੁਹਾਡਾ ਹਿੱਸਾ ਨਾ ਹੱਕ ਨਾ
ਯਾਦਗਾਰ ਯਰੂਸ਼ਲਮ ਵਿੱਚ ਹੈ ! ॥

## ਕੰਮ ਦਾ ਵੰਡਿਆ ਜਾਣਾ

੩ ਤਾਂ ਅਲਯਾਸ਼ੀਬ ਸਰਦਾਰ ਜਾਜਕ ਅਤੇ ਉਹ ਦੇ
ਜਾਜਕ ਭਰਾ ਉੱਠੇ ਅਤੇ ਉਨ੍ਹਾਂ ਨੇ ਭੇਡ ਫਾਟਕ ਨੂੰ
ਬਣਾਇਆ ਅਤੇ ਉਹ ਨੂੰ ਪਵਿੱਤ੍ਰ ਕੀਤਾ ਅਤੇ ਉਹ ਦੇ
ਬੂਹੇ ਖੜੇ ਕੀਤੇ, ਨਾਲੇ ਉਨ੍ਹਾਂ ਨੇ ਹੰਮੇਆਹ ਦੇ ਬੁਰਜ
ਤੋਂ ਹਨਨੇਲ ਦੇ ਬੁਰਜ ਤੀਕ ਉਹ ਨੂੰ ਪਵਿੱਤ੍ਰ ਕੀਤਾ ੦
੨ ਉਹ ਦੇ ਅੱਗੇ ਯਰੀਹੋ ਦੇ ਮਨੁੱਖਾਂ ਨੇ ਬਣਾਇਆ ਅਤੇ
ਉਹ ਦੇ ਅੱਗੇ ਇਮਰੀ ਦੇ ਪੁੱਤ੍ਰ ਜ਼ੱਕੂਰ ਨੇ ਬਣਾਇਆ ੦
੩ ਫੇਰ ਮੱਛੀ ਫਾਟਕ ਨੂੰ ਹੱਸਨਾਆਹ ਦੇ ਪੁੱਤ੍ਰਾਂ ਨੇ
ਬਣਾਇਆ । ਉਨ੍ਹਾਂ ਨੇ ਉਹ ਦੇ ਸ਼ਤੀਰ ਬੀੜੇ ਅਤੇ
ਉਹ ਦੇ ਬੂਹੇ ਅਤੇ ਉਹ ਦੀਆਂ ਚਿਟਕਨੀਆਂ ਅਤੇ
੪ ਉਹ ਦੇ ਅਰਲ ਲਾਏ ੦ ਅਤੇ ਉਨ੍ਹਾਂ ਦੇ ਨਾਲ ਹੀ
ਹਕੋਸ ਦੇ ਪੋਤਰੇ ਅਤੇ ਊਰੀਯਾਹ ਦੇ ਪੁੱਤ੍ਰ ਮਰੇਮੋਥ ਨੇ
ਮੁਰੰਮਤ ਕੀਤੀ ਅਤੇ ਉਨ੍ਹਾਂ ਦੇ ਨਾਲ ਹੀ ਮਸ਼ੇਜ਼ਬੇਲ ਦੇ
ਪੋਤਰੇ ਬਰਕਯਾਹ ਦੇ ਪੁੱਤ੍ਰ ਮਸ਼ੁੱਲਾਮ ਨੇ ਮੁਰੰਮਤ ਕੀਤੀ,
ਅਤੇ ਉਨ੍ਹਾਂ ਦੇ ਨਾਲ ਹੀ ਬਆਨਾ ਦੇ ਪੁੱਤ੍ਰ ਸਾਦੋਕ ਨੇ
੫ ਮੁਰੰਮਤ ਕੀਤੀ ੦ ਅਤੇ ਉਨ੍ਹਾਂ ਦੇ ਨਾਲ ਹੀ ਤਕੋਈਆਂ
ਨੇ ਮੁਰੰਮਤ ਕੀਤੀ, ਪਰ ਉਨ੍ਹਾਂ ਦੇ ਪਤ ਵੰਤਿਆਂ ਨੇ
ਆਪਣੇ ਸੁਆਮੀਆਂ ਦੀ ਸੇਵਾ ਲਈ ਆਪਣੀਆਂ

੬ ਦੇਣਾਂ ਨਾ ਨਿਵਾਈਆਂ ੦ ਅਤੇ ਪੁਰਾਣੇ ਫਾਟਕ ਨੂੰ
ਪਾਸੇਆਹ ਦੇ ਪੁੱਤ੍ਰ ਯੋਯਾਦਾ ਨੇ ਅਤੇ ਬਸੋਦਯਾਹ ਦੇ
ਪੁੱਤ੍ਰ ਮਸ਼ੁੱਲਾਮ ਨੇ ਮੁਰੰਮਤ ਕੀਤੀ । ਉਨ੍ਹਾਂ ਨੇ ਉਹ ਦੇ
ਸ਼ਤੀਰ ਬੀੜੇ ਅਤੇ ਉਹ ਦੇ ਬੂਹੇ ਅਤੇ ਉਹ ਦੀਆਂ
੭ ਚਿਟਕਨੀਆਂ ਅਤੇ ਉਹ ਦੇ ਅਰਲ ਲਾਏ ੦ ਅਤੇ
ਉਨ੍ਹਾਂ ਦੇ ਨਾਲ ਹੀ ਮਲਟਯਾਹ ਗਿਬਓਨੀ ਅਤੇ
ਯਾਦੋਨ ਮੇਰੋਨੋਥੀ ਨੇ ਅਤੇ ਗਿਬਓਨ ਅਤੇ ਮਿਸਪਾਹ
ਦੇ ਮਨੁੱਖਾਂ ਨੇ ਦਰਿਆ ਪਾਰ ਦੇ ਸੂਬੇ ਦੇ ਹਾਕਮ
੮ ਦੇ ਰਾਜ ਦੇ ਸਨ ਮੁਰੰਮਤ ਕੀਤੀ ੦ ਅਤੇ ਉਹ ਦੇ
ਨਾਲ ਹੀ ਸਰਾਫਾਂ ਵਿੱਚੋਂ ਹਰਹਯਾਹ ਦੇ ਪੁੱਤ੍ਰ ਉੱਜ਼ੀ-
ਏਲ ਨੇ ਮੁਰੰਮਤ ਕੀਤੀ, ਉਹ ਦੇ ਨਾਲ ਹੀ ਅਤਾਰਾਂ
ਦੇ ਪੁੱਤ੍ਰਾਂ ਵਿੱਚੋਂ ਹਨਾਨਯਾਹ ਨੇ ਮੁਰੰਮਤ ਕੀਤੀ, ਅਤੇ
ਉਨ੍ਹਾਂ ਨੇ ਯਰੂਸ਼ਲਮ ਨੂੰ ਚੌੜੀ ਕੰਧ ਤੀਕ ਸਵਾਰ
੯ ਦਿੱਤਾ ੦ ਅਤੇ ਉਨ੍ਹਾਂ ਦੇ ਨਾਲ ਹੂਰ ਦੇ ਪੁੱਤ੍ਰ ਰਫਾਯਾਹ
ਜੋ ਯਰੂਸ਼ਲਮ ਦੇ ਅੱਧੇ ਇਲਾਕੇ ਦਾ ਸਰਦਾਰ ਸੀ
੧੦ ਮੁਰੰਮਤ ਕੀਤੀ ੦ ਅਤੇ ਉਨ੍ਹਾਂ ਦੇ ਨਾਲ ਹਰੂਮਫ ਦੇ
ਪੁੱਤ੍ਰ ਯਦਾਯਾਹ ਨੇ ਆਪਣੇ ਘਰ ਦੇ ਅੱਗੇ ਮੁਰੰਮਤ
ਕੀਤੀ ਅਤੇ ਉਹ ਦੇ ਨਾਲ ਹਸ਼ਬਨਯਾਹ ਦੇ ਪੁੱਤ੍ਰ
੧੧ ਹਟੂੱਸ਼ ਨੇ ਮੁਰੰਮਤ ਕੀਤੀ ੦ ਹਰੀਮ ਦੇ ਪੁੱਤ੍ਰ ਮਲਕੀਯਾਹ
ਅਤੇ ਪਹਥ-ਮੋਆਬ ਦੇ ਪੁੱਤ੍ਰ ਹਸ਼ੂਬ ਨੇ ਦੂਜੇ ਹਿੱਸੇ ਅਤੇ
੧੨ ਤੰਦੂਰਾਂ ਦੇ ਬੁਰਜ ਦੀ ਮੁਰੰਮਤ ਕੀਤੀ ੦ ਉਹ ਦੇ
ਨਾਲ ਹੱਲੋਹੇਸ਼ ਦੇ ਪੁੱਤ੍ਰ ਸ਼ੱਲੂਮ ਨੇ ਜੋ ਯਰੂਸ਼ਲਮ ਦੇ
ਅੱਧੇ ਇਲਾਕੇ ਦਾ ਸਰਦਾਰ ਸੀ ਉਸ ਨੇ ਅਤੇ ਉਹ
੧੩ ਦੀਆਂ ਧੀਆਂ ਨੇ ਮੁਰੰਮਤ ਕੀਤੀ ੦ ਅਤੇ ਵਾਦੀ ਦੇ
ਫਾਟਕ ਦੀ ਮੁਰੰਮਤ ਹਨੂਨ ਅਤੇ ਜ਼ਾਨੋਆਹ ਦੇ
ਵਾਸੀਆਂ ਨੇ ਕੀਤੀ ਅਤੇ ਉਨ੍ਹਾਂ ਨੇ ਉਹ ਨੂੰ ਬਣਾਇਆ
ਅਤੇ ਉਹ ਦੇ ਬੂਹੇ ਅਤੇ ਉਹ ਦੀਆਂ ਚਿਟਕਨੀਆਂ
ਅਤੇ ਉਹ ਦੇ ਅਰਲ ਲਾਏ ਅਤੇ ਇੱਕ ਹਜ਼ਾਰ ਹੱਥ
੧੪ ਕੰਧ ਕੂੜੇ ਦੇ ਫਾਟਕ ਤੀਕ ਬਣਾਈ ੦ ਅਤੇ ਕੂੜੇ ਦੇ
ਫਾਟਕ ਨੂੰ ਰੇਕਾਬ ਦੇ ਪੁੱਤ੍ਰ ਮਲਕੀਯਾਹ ਨੇ ਮੁਰੰਮਤ
ਕੀਤਾ ਜੋ ਬੈਤ-ਹੱਕਾਰਮ ਦੇ ਇੱਕ ਹਿੱਸੇ ਦਾ ਸਰਦਾਰ
ਸੀ ਅਤੇ ਉਸ ਨੇ ਉਹ ਨੂੰ ਬਣਾਇਆ ਅਤੇ ਉਹ ਦੇ
ਬੂਹੇ ਅਤੇ ਉਹ ਦੀਆਂ ਚਿਟਕਨੀਆਂ ਅਤੇ ਉਹ ਦੇ
੧੫ ਅਰਲ ਲਾਏ ੦ ਅਤੇ ਚਸ਼ਮੇ ਫਾਟਕ ਨੂੰ ਕਾਲ ਹੋਜ਼ਾ
ਦੇ ਪੁੱਤ੍ਰ ਸ਼ੱਲੂਨ ਨੇ ਜੋ ਮਿਸਪਾਹ ਦੇ ਇਲਾਕੇ ਦਾ
ਸਰਦਾਰ ਸੀ ਮੁਰੰਮਤ ਕੀਤਾ ਅਤੇ ਉਹ ਨੂੰ ਬਣਾਇਆ
ਅਤੇ ਉਹ ਨੂੰ ਛੱਤਿਆ ਅਤੇ ਉਹ ਦੇ ਬੂਹੇ ਅਤੇ ਉਹ
ਦੀਆਂ ਚਿਟਕਨੀਆਂ ਅਤੇ ਉਹ ਦੇ ਅਰਲ ਲਾਏ,
ਅਤੇ ਪਾਤਸ਼ਾਹੀ ਬਾਗ ਦੇ ਕੋਲ ਸ਼ੱਲਹ ਦੇ ਤਾਲ ਦੀ
ਕੰਧ ਨੂੰ ਉਨ੍ਹਾਂ ਪੌੜੀਆਂ ਤਕ ਜਿਹੜੀਆਂ ਦਾਊਦ
ਦੇ ਸ਼ਹਿਰ ਵਿੱਚੋਂ ਹੇਠਾਂ ਨੂੰ ਆਉਂਦੀਆਂ ਸਨ
੧੬ ਬਣਾਇਆ ੦ ਅਤੇ ਉਸ ਦੇ ਮਗਰੋਂ ਅਜ਼ਬੂਕ ਦੇ
ਪੁੱਤ੍ਰ ਨਹਮਯਾਹ ਨੇ ਜਿਹੜਾ ਬੈਤਸੂਰ ਦੇ ਅੱਧੇ ਇਲਾਕੇ
ਦਾ ਸਰਦਾਰ ਸੀ ਦਾਊਦ ਦੀਆਂ ਕਬਰਾਂ ਦੇ ਸਾਹਮਣੇ
ਤੀਕ ਅਤੇ ਤਾਲ ਤੀਕ ਜਿਹੜਾ ਬਣਾਇਆ ਗਿਆ
੧੭ ਸੀ ਅਤੇ ਸੂਰਬੀਰਾਂ ਦੇ ਘਰ ਤੀਕ ਮੁਰੰਮਤ ਕੀਤੀ ੦ ਉਸ
ਦੇ ਮਗਰੋਂ ਲੇਵੀਆਂ ਵਿੱਚੋਂ ਬਾਨੀ ਦੇ ਪੁੱਤ੍ਰ ਰਹੂਮ ਨੇ
ਮੁਰੰਮਤ ਕੀਤੀ, ਉਹ ਦੇ ਨਾਲ ਹਸ਼ਬਯਾਹ ਜੋ
ਕਈਲਾਹ ਦੇ ਅੱਧੇ ਇਲਾਕੇ ਦਾ ਸਰਦਾਰ ਸੀ
੧੮ ਆਪਣੇ ਹਲਕੇ ਦੀ ਮੁਰੰਮਤ ਕੀਤੀ ੦ ਉਹ ਦੇ ਮਗਰੋਂ
ਉਹ ਦੇ ਭਰਾਵਾਂ ਵਿੱਚੋਂ ਹੇਨਾਦਾਦ ਦੇ ਪੁੱਤ੍ਰ ਬੱਵਈ ਨੇ
ਜਿਹੜਾ ਕਈਲਾਹ ਦੇ ਅੱਧੇ ਇਲਾਕੇ ਦਾ ਸਰਦਾਰ
੧੯ ਸੀ ਮੁਰੰਮਤ ਕੀਤੀ ੦ ਉਹ ਦੇ ਨਾਲ ਯੇਸ਼ੂਆ ਦੇ ਪੁੱਤ੍ਰ
ਏਜ਼ਰ ਨੇ ਜਿਹੜਾ ਮਿਸਪਾਹ ਦਾ ਸਰਦਾਰ ਸੀ ਉਹ ਨੇ
ਦੂਜੇ ਹਿੱਸੇ ਦੀ ਸ਼ਸਤ੍ਰ ਖ਼ਾਨੇ ਦੀ ਚੜ੍ਹਾਈ ਦੇ ਸਾਹਮਣੇ
੨੦ ਦੇ ਮੋੜ ਤੀਕ ਮੁਰੰਮਤ ਕੀਤੀ ੦ ਉਹ ਦੇ ਮਗਰੋਂ ਜ਼ੱਬਈ
ਦੇ ਪੁੱਤ੍ਰ ਬਾਰੂਕ ਨੇ ਦਿਲ ਲਾ ਕੇ ਦੂਜੇ ਹਿੱਸੇ ਦੀ
ਮੁਰੰਮਤ ਉਸ ਮੋੜ ਤੋਂ ਲੈ ਕੇ ਅਲਯਾਸ਼ੀਬ ਸਰਦਾਰ
੨੧ ਜਾਜਕ ਦੇ ਘਰ ਦੇ ਦਰਵੱਜ਼ੇ ਤੀਕ ਕੀਤੀ ੦ ਉਸ ਦੇ
ਮਗਰੋਂ ਹੱਕੋਜ਼ ਦੇ ਪੋਤਰੇ ਊਰੀਯਾਹ ਦੇ ਪੁੱਤ੍ਰ ਮਰੇਮੋਥ
ਨੇ ਦੂਜੇ ਹਿੱਸੇ ਦੀ ਅਲਯਾਸ਼ੀਬ ਦੇ ਘਰ ਦੇ ਬੂਹੇ ਤੋਂ
ਅਲਯਾਸ਼ੀਬ ਦੇ ਘਰ ਦੇ ਆਖਰ ਤਕ ਮੁਰੰਮਤ
੨੨ ਕੀਤੀ ੦ ਉਹ ਦੇ ਮਗਰੋਂ ਉਨ੍ਹਾਂ ਜਾਜਕਾਂ ਨੇ ਮੁਰੰਮਤ
੨੩ ਕੀਤੀ ਜਿਹੜੇ ਮਦਾਨ ਦੇ ਮਨੁੱਖ ਸਨ ੦ ਉਹ ਦੇ
ਮਗਰੋਂ ਬਿਨਯਾਮੀਨ ਅਤੇ ਹਸ਼ੂਬ ਨੇ ਆਪਣੇ ਘਰ ਦੇ
ਸਾਹਮਣੇ ਤਕ ਮੁਰੰਮਤ ਕੀਤੀ । ਉਹ ਦੇ ਮਗਰੋਂ
ਅਨਨਯਾਹ ਦੇ ਪੋਤਰੇ ਮਆਸ਼ੇਯਾਹ ਦੇ ਪੁੱਤ੍ਰ ਅਜ਼ਰਯਾਹ
ਨੇ ਆਪਣੇ ਘਰ ਦੇ ਨਾਲ ਨਾਲ ਮੁਰੰਮਤ ਕੀਤੀ ੦
੨੪ ਉਸ ਦੇ ਮਗਰੋਂ ਹੇਨਾਦਾਦ ਦੇ ਪੁੱਤ੍ਰ ਬਿੰਨੂਈ ਨੇ
ਅਜ਼ਰਯਾਹ ਦੇ ਘਰ ਤੋਂ ਲੈ ਕੇ ਮੋੜ ਤਕ ਅਤੇ ਨੁੱਕਰ
੨੫ ਤਕ ਦੂਜੇ ਹਿੱਸੇ ਦੀ ਮੁਰੰਮਤ ਕੀਤੀ ੦ ਊਜ਼ਈ ਦੇ ਪੁੱਤ੍ਰ
ਪਲਾਲ ਨੇ ਉਸ ਮੋੜ ਅਤੇ ਬੁਰਜ ਦੇ ਸਾਹਮਣੇ ਤੋਂ ਜੋ

ਪਾਤਸ਼ਾਹ ਦੇ ਉੱਪਰਲੇ ਮਹਿਲ ਦੇ ਅੱਗੋਂ ਨਿੱਕਲਦਾ
ਸੀ ਜਿਹੜਾ ਬੰਦੀ ਖ਼ਾਨੇ ਦੇ ਦਲਾਨ ਦੇ ਨਾਲ ਸੀ
ਮੁਰੰਮਤ ਕੀਤੀ । ਉਹ ਦੇ ਮਗਰੋਂ ਪਰੋਸ਼ ਦੇ ਪੁੱਤ੍ਰ
੨੬ ਪਦਾਯਾਹ ਨੇ ੦ ਅਤੇ ਨਥੀਨੀਮ ਜੋ ਓਫਲ ਵਿੱਚ
ਵੱਸਦੇ ਸਨ ਜਲ ਫਾਟਕ ਦੇ ਸਾਹਮਣੇ ਤੀਕ ਪੂਰਬ
੨੭ ਵੱਲ ਨਿੱਕਲਵੇਂ ਬੁਰਜ ਤੀਕ ੦ ਉਹ ਦੇ ਮਗਰੋਂ
ਤਕੋਈਆਂ ਨੇ ਉਸ ਵੱਡੇ ਬੁਰਜ ਦੇ ਸਾਹਮਣੇ ਤੋਂ
ਜਿਹੜਾ ਬਾਹਰ ਨਿੱਕਲਵਾਂ ਸੀ ਓਫਲ ਦੀ ਕੰਧ ਤੀਕ
੨੮ ਦੂਜੇ ਹਿੱਸੇ ਦੀ ਮੁਰੰਮਤ ਕੀਤੀ ੦ ਘੋੜ ਫਾਟਕ ਦੇ
ਉੱਤੇ ਤੋਂ ਲੈਕੇ ਜਾਜਕਾਂ ਨੇ ਅਰਥਾਤ ਹਰ ਮਨੁੱਖ ਨੇ
ਆਪਣੇ ਆਪਣੇ ਘਰ ਦੇ ਅੱਗੇ ਮੁਰੰਮਤ ਕੀਤੀ ੦
੨੯ ਉਨ੍ਹਾਂ ਦੇ ਮਗਰੋਂ ਇੰਮੇਰ ਦੇ ਪੁੱਤ੍ਰ ਸਾਦੋਕ ਨੇ ਆਪਣੇ
ਘਰ ਦੇ ਅੱਗੇ ਮੁਰੰਮਤ ਕੀਤੀ, ਅਤੇ ਉਸ ਦੇ ਮਗਰੋਂ
ਪੂਰਬੀ ਫਾਟਕ ਦੇ ਰਾਖੇ ਸਕਨਯਾਹ ਦੇ ਪੁੱਤ੍ਰ
੩੦ ਸਮਅਯਾਹ ਨੇ ਮੁਰੰਮਤ ਕੀਤੀ ੦ ਉਹ ਦੇ ਮਗਰੋਂ
ਸਲਮਯਾਹ ਦੇ ਪੁੱਤ੍ਰ ਹਨਨਯਾਹ ਅਤੇ ਹਾਨੂਨ ਨੇ
ਜਿਹੜਾ ਸਾਲਾਫ ਦਾ ਛੇਵਾਂ ਪੁੱਤ੍ਰ ਸੀ ਦੂਜੇ ਹਿੱਸੇ ਦੀ
ਮੁਰੰਮਤ ਕੀਤੀ । ਉਹ ਦੇ ਮਗਰੋਂ ਬਰਕਯਾਹ ਦੇ ਪੁੱਤ੍ਰ
ਮਸ਼ੁੱਲਾਮ ਨੇ ਆਪਣੀ ਕੋਠੜੀ ਦੇ ਅੱਗੇ ਮੁਰੰਮਤ
੩੧ ਕੀਤੀ ੦ ਉਹ ਦੇ ਮਗਰੋਂ ਸਰਾਫ ਦੇ ਪੁੱਤ੍ਰ ਮਲਕੀਯਾਹ
ਨੇ ਨਥੀਨੀਮ ਅਤੇ ਬਪਾਰੀਆਂ ਦੇ ਘਰ ਤੀਕ ਮਿਫਕਾਦ
ਦੇ ਫਾਟਕ ਦੇ ਸਾਹਮਣੇ ਅਤੇ ਉੱਪਰ ਦੀ ਕੋਠੜੀ ਦੀ
੩੨ ਨੁੱਕਰ ਤਕ ਮੁਰੰਮਤ ਕੀਤੀ ੦ ਅਤੇ ਉੱਪਰ ਦੀ ਕੋਠੜੀ
ਦੀ ਨੁੱਕਰ ਤੋਂ ਭੇਡ ਫਾਟਕ ਦੇ ਵਿੱਚਾਲੇ ਸਰਾਫਾਂ ਅਤੇ
ਬਪਾਰੀਆਂ ਨੇ ਮੁਰੰਮਤ ਕੀਤੀ ॥

## ਦੁਸ਼ਮਨਾਂ ਤੋਂ ਰਾਖੀ

**੪** ਤਾਂ ਐਉਂ ਹੋਇਆ ਕਿ ਜਦ ਸਨਬੱਲਟ ਨੇ
ਸੁਣਿਆ ਕਿ ਅਸੀਂ ਕੰਧ ਨੂੰ ਬਣਾਉਂਦੇ ਹਾਂ ਤਾਂ ਉਹ
ਨੂੰ ਗੁੱਸਾ ਚੜ੍ਹਿਆ ਅਤੇ ਬਹੁਤ ਨਰਾਜ਼ ਹੋਇਆ ਅਤੇ
੨ ਯਹੂਦੀਆਂ ਨੂੰ ਠੱਠੇ ਕੀਤੇ ੦ ਅਤੇ ਉਹ ਨੇ ਆਪਣੇ
ਭਰਾਵਾਂ ਅਤੇ ਸਾਮਰਿਯਾ ਦੇ ਲਸ਼ਕਰ ਦੇ ਅੱਗੇ
ਆਖਿਆ ਕਿ ਏਹ ਹੁਟੇ ਹੋਏ ਯਹੂਦੀ ਕੀ ਕਰਦੇ
ਹਨ ? ਕੀ ਓਹ ਆਪਣੇ ਲਈ ਮੋਰਚੇ ਬਣਾ ਰਹੇ
ਹਨ ? ਕੀ ਓਹ ਬਲੀ ਚੜ੍ਹਾਉਣਗੇ ? ਕੀ ਓਹ
ਇੱਕੋ ਹੀ ਦਿਨ ਸਭ ਕੁੱਝ ਬਣਾ ਲੈਣਗੇ ? ਕੀ ਓਹ
ਪੱਥਰਾਂ ਨੂੰ ਕੂੜੇ ਦੇ ਸੜੇ ਹੋਏ ਢੇਰਾਂ ਵਿੱਚੋਂ ਚੁਗ ਕੇ
੩ ਫੇਰ ਨਵੇਂ ਬਣਾ ਲੈਣਗੇ ? ੦ ਤਾਂ ਟੋਬੀਯਾਹ ਅੰਮੋਨੀ
ਨੇ ਜਿਹੜਾ ਉਹ ਦੇ ਕੋਲ ਸੀ ਆਖਿਆ ਕਿ ਏਹ ਜੋ
ਬਣਾਉਂਦੇ ਹਨ ਜੇ ਇੱਕ ਲੂਮੜੀ ਏਹ ਦੇ ਉੱਤੇ ਚੜ੍ਹ
ਜਾਵੇ ਤਾਂ ਪੱਥਰਾਂ ਦੀ ਏਸ ਕੰਧ ਨੂੰ ਢਾਹ ਦੇਵੇਗੀ ! ੦
੪ ਹੇ ਸਾਡੇ ਪਰਮੇਸ਼ੁਰ, ਸਾਡੀ ਸੁਣ ਕਿਉਂ ਜੋ ਸਾਡੀ
ਬੇਪਤੀ ਹੁੰਦੀ ਹੈ । ਏਸ ਨਿੰਦਿਆ ਨੂੰ ਮੁੜ ਉਨ੍ਹਾਂ ਦੇ
ਸਿਰ ਉੱਤੇ ਪਾ ਅਤੇ ਅਸੀਰੀ ਦੇ ਦੇਸ ਵਿੱਚ ਉਨ੍ਹਾਂ ਨੂੰ
੫ ਲੁੱਟ ਦਾ ਮਾਲ ਬਣਾ ੦ ਅਤੇ ਉਨ੍ਹਾਂ ਦੀ ਬੁਰਿਆਈ
ਨੂੰ ਨਾ ਢੱਕ ਅਤੇ ਉਨ੍ਹਾਂ ਦੇ ਪਾਪ ਨੂੰ ਆਪਣੇ ਅੱਗੋਂ
ਨਾ ਮਿਟਾ, ਕਿਉਂ ਜੋ ਉਨ੍ਹਾਂ ਨੇ ਤੇਰੇ ਕਹਿਰ ਨੂੰ
੬ ਕਾਰੀਗਰਾਂ ਦੇ ਅੱਗੇ ਭੜਕਾਇਆ ਹੈ ੦ ਸੋ ਅਸੀਂ
ਕੰਧ ਬਣਾਉਂਦੇ ਗਏ ਅਤੇ ਸਾਰੀ ਕੰਧ ਅੱਧ ਤੀਕ
ਜੋੜੀ ਗਈ ਕਿਉਂ ਜੋ ਲੋਕ ਦਿਲ ਨਾਲ ਕੰਮ ਕਰਦੇ
ਸਨ ॥

੭ ਤਾਂ ਐਉਂ ਹੋਇਆ ਕਿ ਸਨਬੱਲਟ, ਟੋਬੀਯਾਹ,
ਅਰਬੀਆਂ, ਅੰਮੋਨੀਆਂ, ਅਤੇ ਅਸ਼ਦੋਦੀਆਂ ਨੇ
ਸੁਣਿਆ ਕਿ ਯਰੂਸ਼ਲਮ ਦੀਆਂ ਕੰਧਾਂ ਦੀ ਮੁਰੰਮਤ
ਹੁੰਦੀ ਜਾਂਦੀ ਹੈ ਅਤੇ ਉਨ੍ਹਾਂ ਦੇ ਖੱਪੇ ਮਿਲਦੇ ਜਾਂਦੇ
੮ ਹਨ ਤਾਂ ਓਹ ਬਹੁਤ ਸੜ ਭੁਜ ਗਏ ੦ ਤਾਂ ਉਨ੍ਹਾਂ
ਸਾਰਿਆਂ ਨੇ ਇੱਕ ਮਨ ਹੋ ਕੇ ਮਤਾ ਪਕਾਇਆ ਕਿ
ਆਓ, ਯਰੂਸ਼ਲਮ ਨਾਲ ਲੜੀਏ ਅਤੇ ਉਹ ਦੇ ਕੰਮਾਂ
੯ ਵਿੱਚ ਧਾਂਦਲ ਪਾ ਦੇਈਏ ੦ ਪਰ ਅਸੀਂ ਆਪਣੇ
ਪਰਮੇਸ਼ੁਰ ਅੱਗੇ ਪ੍ਰਾਰਥਨਾ ਕਰਦੇ ਰਹੇ ਅਤੇ ਉਨ੍ਹਾਂ ਦੇ
ਕਾਰਨ ਆਪਣੇ ਲਈ ਦਿਨ ਰਾਤ ਉਨ੍ਹਾਂ ਦੇ ਵਿਰੁੱਧ
੧੦ ਪਹਿਰਾ ਖੜਾ ਕੀਤਾ ੦ ਤਾਂ ਯਹੂਦਾਹ ਨੇ ਆਖਿਆ
ਕਿ ਭਾਰ ਚੁੱਕਣ ਵਾਲਿਆਂ ਦਾ ਬਲ ਘੱਟਦਾ ਜਾਂਦਾ
ਹੈ ਅਤੇ ਮਲਬਾ ਬਹੁਤ ਪਿਆ ਹੋਇਆ ਹੈ, ਅਸੀਂ
੧੧ ਕੰਧ ਨੂੰ ਬਣਾ ਨਹੀਂ ਸੱਕਦੇ ੦ ਅਤੇ ਸਾਡੇ ਵਿਰੋਧੀਆਂ
ਨੇ ਆਖਿਆ, ਜੱਦ ਤਕ ਅਸੀਂ ਉਨ੍ਹਾਂ ਦੇ ਵਿੱਚ ਜਾ ਕੇ
ਉਨ੍ਹਾਂ ਨੂੰ ਵੱਢ ਨਾ ਸੁੱਟੀਏ ਅਤੇ ਉਨ੍ਹਾਂ ਦੇ ਕੰਮ ਨੂੰ ਡਕ
ਨਾ ਦੇਈਏ ਤਦ ਤਕ ਓਹ ਨਾ ਜਾਣਨਗੇ ਅਤੇ
੧੨ ਨਾ ਵੇਖਣਗੇ ੦ ਤਾਂ ਐਉਂ ਹੋਇਆ ਜਦ ਓਹ ਯਹੂਦੀ
ਜਿਹੜੇ ਉਨ੍ਹਾਂ ਦੇ ਨੇੜੇ ਤੇੜੇ ਵੱਸਦੇ ਸਨ ਆਏ ਤਾਂ ਉਨ੍ਹਾਂ ਨੇ
ਆ ਕੇ ਸਾਨੂੰ ਦੱਸ ਵਾਰ ਆਖਿਆ, ਓਹ ਸਾਰਿਆਂ ਥਾਵਾਂ
੧੩ ਵਿੱਚੋਂ ਸਾਡੇ ਉੱਤੇ ਚੜ੍ਹ ਆਉਣਗੇ੦ ਏਸ ਲਈ ਮੈਂ

ਨੀਵਿਆਂ ਥਾਵਾਂ ਵਿੱਚ ਕੰਧ ਦੇ ਪਿੱਛੇ ਖੁਲ੍ਹਿਆਂ ਥਾਂਵਾਂ
ਵਿੱਚ ਲੋਕਾਂ ਨੂੰ ਉਨ੍ਹਾਂ ਦੇ ਟੱਬਰਾਂ ਅਨੁਸਾਰ ਆਪਣੀਆਂ
ਤਲਵਾਰਾਂ ਅਤੇ ਆਪਣੀਆਂ ਬਰਛੀਆਂ ਅਤੇ
੧੪ ਆਪਣੀਆਂ ਕਮਾਨਾਂ ਨਾਲ ਖੜੇ ਕੀਤਾ ੦ ਮੈਂ ਵੇਖਿਆ
ਅਤੇ ਉੱਠਿਆ ਅਤੇ ਉਨ੍ਹਾਂ ਸ਼ਰੀਫਾਂ ਅਤੇ ਰਈਸਾਂ ਅਤੇ
ਬਾਕੀ ਲੋਕਾਂ ਨੂੰ ਆਖਿਆ, ਉਨ੍ਹਾਂ ਕੋਲੋਂ ਨਾ ਡਰੋ, ਪ੍ਰਭੂ
ਨੂੰ ਜਿਹੜਾ ਵੱਡਾ ਤੇ ਭੈ ਦਾਇਕ ਹੈ ਯਾਦ ਰੱਖੋ ਅਤੇ
ਆਪਣੇ ਭਰਾਵਾਂ ਲਈ ਅਤੇ ਆਪਣਿਆਂ ਪੁੱਤ੍ਰਾਂ ਲਈ,
ਆਪਣੀਆਂ ਧੀਆਂ ਲਈ, ਆਪਣੀਆਂ ਤੀਵੀਆਂ
ਲਈ ਅਤੇ ਆਪਣਿਆਂ ਘਰਾਂ ਲਈ ਲੜੋ ! ॥
੧੫ ਤਾਂ ਐਉਂ ਹੋਇਆ ਕਿ ਜਦ ਸਾਡੇ ਵੈਰੀਆਂ
ਨੇ ਸੁਣਿਆ ਕਿ ਏਸ ਗੱਲ ਦਾ ਸਾਨੂੰ ਪਤਾ ਲੱਗ
ਗਿਆ ਅਤੇ ਪਰਮੇਸ਼ੁਰ ਨੇ ਉਨ੍ਹਾਂ ਦੇ ਮਤੇ ਨੂੰ ਤੁੱਛ ਕਰ
ਦਿੱਤਾ ਤਦ ਅਸੀਂ ਸਾਰੇ ਦੇ ਸਾਰੇ ਕੰਧ ਵੱਲ ਮੁੜ
ਆਏ ਅਤੇ ਹਰ ਮਨੁੱਖ ਆਪਣੇ ਕੰਮ ਨੂੰ ਗਿਆ ੦
੧੬ ਤਾਂ ਐਉਂ ਹੋਇਆ ਕਿ ਉਸ ਦਿਨ ਤੋਂ ਅੱਗੇ ਨੂੰ ਮੇਰੇ
ਅੱਧੇ ਜੁਆਨ ਕੰਮ ਉੱਤੇ ਲੱਗੇ ਰਹਿੰਦੇ ਸਨ ਅਤੇ
ਬਾਕੀ ਅੱਧੇ ਬਰਛੀਆਂ ਅਤੇ ਢਾਲਾਂ ਅਤੇ ਕਮਾਨਾਂ ਲੈ
ਕੇ ਅਤੇ ਸੰਜੋਆਂ ਪਾਕੇ ਅਤੇ ਸਰਦਾਰ ਯਹੂਦਾਹ ਦੇ
੧੭ ਸਾਰੇ ਘਰਾਣੇ ਦੇ ਪਿੱਛੇ ਪਿੱਛੇ ਸਨ ੦ ਉਹ ਜਿਹੜੇ ਕੰਧ
ਬਣਾਉਂਦੇ ਸਨ ਅਤੇ ਉਹ ਜਿਹੜੇ ਭਾਰ ਚੁੱਕਦੇ ਸਨ
ਇੱਕ ਹੱਥ ਨਾਲ ਕੰਮ ਕਰਦੇ ਸਨ ਅਤੇ ਦੂਜੇ ਹੱਥ
੧੮ ਨਾਲ ਸ਼ੱਸਤ੍ਰ ਫੜਦੇ ਸਨ ੦ ਅਤੇ ਬਣਾਉਣ ਵਾਲੇ
ਮਨੁੱਖ ਆਪਣੇ ਕਮਰ ਕਸਿਆਂ ਵਿੱਚ ਆਪਣੀਆਂ
ਤਲਵਾਰਾਂ ਰੱਖ ਕੇ ਬਣਾਉਂਦੇ ਸਨ ਅਤੇ ਨਰਸਿੰਗੇ ਦਾ
੧੯ ਫੂਕਣ ਵਾਲਾ ਮੇਰੇ ਕੋਲ ਸੀ ੦ ਤਾਂ ਮੈਂ ਸ਼ਰੀਫਾਂ ਅਤੇ
ਰਈਸਾਂ ਅਤੇ ਬਾਕੀ ਦੇ ਲੋਕਾਂ ਨੂੰ ਆਖਿਆ ਕਿ ਕੰਮ
ਬਹੁਤ ਅਤੇ ਫੈਲਿਆ ਹੋਇਆ ਹੈ ਤੇ ਅਸੀਂ ਕੰਧ
ਉੱਤੇ ਖਿਲਰੇ ਹੋਏ ਹਾਂ ਅਤੇ ਇੱਕ ਦੂਸਰੇ ਤੋਂ ਦੂਰ
੨੦ ਹਾਂ ੦ ਜਿਸ ਥਾਂ ਵਿੱਚ ਤੁਸੀਂ ਨਰਸਿੰਗੇ ਦੀ ਅਵਾਜ਼ ਨੂੰ
ਸੁਣੋ ਉਧਰ ਹੀ ਸਾਡੇ ਕੋਲ ਇਕੱਠੇ ਹੋ ਜਾਓ । ਸਾਡਾ
੨੧ ਪਰਮੇਸ਼ੁਰ ਸਾਡੇ ਲਈ ਲੜੇਗਾ ੦ ਅਸੀਂ ਕੰਮ ਕਰਦੇ
ਗਏ ਅੱਧੇ ਉਨ੍ਹਾਂ ਵਿੱਚੋਂ ਸੂਰਜ ਚੜ੍ਹਣ ਤੋਂ ਤਾਰਿਆਂ
ਦੇ ਵਿਖਾਈ ਦੇਣ ਤੀਕ ਬਰਛੀਆਂ ਨੂੰ ਥੰਮ੍ਹੀ ਰੱਖਦੇ
੨੨ ਸਨ ੦ ਨਾਲੇ ਮੈਂ ਉਸ ਵੇਲੇ ਲੋਕਾਂ ਨੂੰ ਆਖਿਆ, ਹਰ
ਮਨੁੱਖ ਆਪਣੇ ਜੁਆਨ ਸਣੇ ਯਰੂਸ਼ਲਮ ਵਿੱਚ ਰਾਤ
ਕੱਟੇ ਤਾਂ ਜੋ ਰਾਤ ਨੂੰ ਸਾਡੇ ਲਈ ਪਹਿਰਾ ਦੇਣ ਅਤੇ
੨੩ ਦਿਨ ਨੂੰ ਕੰਮ ਕਰਨ ੦ ਸੋ ਨਾ ਮੈਂ ਕਦੀ ਕੱਪੜੇ ਲਾਹੇ,
ਨਾ ਮੇਰੇ ਭਰਾਵਾਂ, ਨਾ ਮੇਰੇ ਜੁਆਨਾਂ ਅਤੇ ਨਾ ਉਨ੍ਹਾਂ
ਲੋਕਾਂ ਨੇ ਜਿਹੜੇ ਰਾਖੀ ਲਈ ਮੇਰੇ ਨਾਲ ਸਨ ਸਗੋਂ ਹਰ
ਮਨੁੱਖ ਪਾਣੀ ਲੈਣ ਲਈ ਆਪਣਾ ਸ਼ੱਸਤ੍ਰ ਨਾਲ
ਰੱਖਦਾ ਸੀ ॥

## ਨਹਮਯਾਹ ਦੀ ਧਨੀਆਂ ਨੂੰ ਝਿੜਕ

੫ ਤਦ ਲੋਕਾਂ ਅਤੇ ਉਨ੍ਹਾਂ ਦੀਆਂ ਤੀਵੀਆਂ ਵੱਲੋਂ
ਉਨ੍ਹਾਂ ਦੇ ਯਹੂਦੀ ਭਰਾਵਾਂ ਦੇ ਵਿਰੁੱਧ ਇੱਕ ਵੱਡੀ
੨ ਦੁਹਾਈ ਮੱਚ ਗਈ ੦ ਅਤੇ ਕਈ ਸਨ ਜਿਹੜੇ
ਕਹਿੰਦੇ ਸਨ ਕਿ ਸਾਡੇ ਪੁੱਤ੍ਰ, ਸਾਡੀਆਂ ਧੀਆਂ ਅਤੇ
ਅਸੀਂ ਬਹੁਤ ਸਾਰੇ ਹਾਂ । ਸਾਨੂੰ ਅੰਨ ਦੁਆਇਆ
੩ ਜਾਵੇ, ਜੋ ਅਸੀਂ ਖਾ ਕੇ ਜੀ ਸੱਕੀਏ ੦ ਅਤੇ ਕਈ ਸਨ
ਜਿਹੜੇ ਉਨ੍ਹਾਂ ਵਿੱਚੋਂ ਕਹਿੰਦੇ ਸਨ, ਅਸੀਂ ਆਪਣੇ ਖੇਤ
ਅਤੇ ਆਪਣੇ ਅੰਗੂਰੀ ਬਾਗ ਅਤੇ ਆਪਣੇ ਘਰ
ਗਿਰਵੀ ਰੱਖ ਦਿੰਦੇ ਹਾਂ ਤਾਂ ਜੋ ਅਸੀਂ ਕਾਲ ਲਈ
੪ ਅੰਨ ਲੈ ਸੱਕੀਏ ੦ ਅਤੇ ਕਈ ਕਹਿੰਦੇ ਸਨ ਕਿ
ਅਸਾਂ ਆਪਣੇ ਖੇਤਾਂ ਅਤੇ ਆਪਣੇ ਅੰਗੂਰੀ ਬਾਗਾਂ ਨੂੰ
ਗਿਰਵੀ ਰੱਖ ਕੇ ਪਾਤਸ਼ਾਹ ਦੇ ਮਾਮਲੇ ਲਈ ਚਾਂਦੀ
੫ ਉਧਾਰ ਲਈ ੦ ਹੁਣ ਸਾਡਾ ਸਰੀਰ ਸਾਡਿਆਂ ਭਰਾਵਾਂ
ਦੇ ਸਰੀਰ ਵਰਗਾ ਹੈ ਅਤੇ ਸਾਡੇ ਬੱਚੇ ਉਨ੍ਹਾਂ ਦੇ
ਬੱਚਿਆਂ ਵਰਗੇ ਹਨ ਅਤੇ ਵੇਖੋ, ਅਸੀਂ ਆਪਣੇ
ਪੁੱਤ੍ਰ ਅਤੇ ਆਪਣੀਆਂ ਧੀਆਂ ਨੂੰ ਟਹਿਲੂਏ ਹੋਣ ਲਈ
ਗੁਲਾਮੀ ਵਿੱਚ ਦਿੰਦੇ ਹਾਂ ਅਤੇ ਸਾਡੀਆਂ ਧੀਆਂ
ਵਿੱਚੋਂ ਕੁੱਝ ਗੋਲੀਆਂ ਹੋ ਚੁੱਕੀਆਂ ਹਨ ਅਤੇ ਸਾਡਾ
ਕੁੱਝ ਵੱਸ ਨਹੀਂ ਚਲਦਾ ਕਿਉਂ ਜੋ ਸਾਡੇ ਖੇਤ ਅਤੇ
੬ ਅੰਗੂਰੀ ਬਾਗ ਦੂਜਿਆਂ ਕੋਲ ਹਨ ੦ ਜਦੋਂ ਮੈਂ ਉਨ੍ਹਾਂ
ਦੀ ਦੁਹਾਈ ਨੂੰ ਅਤੇ ਇਨ੍ਹਾਂ ਗੱਲਾਂ ਨੂੰ ਸੁਣਿਆ ਤਦ
੭ ਮੈਨੂੰ ਵੱਡਾ ਗੁੱਸਾ ਚੜ੍ਹਿਆ ੦ ਅਤੇ ਮੈਂ ਆਪਣੇ ਮਨ
ਵਿੱਚ ਸੋਚਿਆ ਅਤੇ ਸ਼ਰੀਫਾਂ ਅਤੇ ਰਈਸਾਂ ਨਾਲ
ਝਗੜਾ ਕੀਤਾ ਅਤੇ ਉਨ੍ਹਾਂ ਨੂੰ ਆਖਿਆ, ਤੁਹਾਡੇ
ਵਿੱਚੋਂ ਹਰ ਇੱਕ ਮਨੁੱਖ ਆਪਣੇ ਭਰਾ ਕੋਲੋਂ ਬਿਆਜ
ਲੈਂਦਾ ਹੈ ਤਾਂ ਮੈਂ ਉਨ੍ਹਾਂ ਦੇ ਵਿਰੁੱਧ ਇੱਕ ਵੱਡੀ ਸਭਾ
੮ ਇਕੱਠੀ ਕੀਤੀ ੦ ਅਤੇ ਮੈਂ ਉਨ੍ਹਾਂ ਨੂੰ ਆਖਿਆ ਕਿ
ਅਸੀਂ ਆਪਣੇ ਵਿੱਤ ਅਨੁਸਾਰ ਆਪਣੇ ਯਹੂਦੀ

ਭਰਾਵਾਂ ਨੂੰ ਜਿਹੜੇ ਗੈਰ ਕੌਮਾਂ ਦੇ ਹੱਥ ਵਿਕ ਗਏ ਸਨ
ਛੁਡਾਇਆ। ਕੀ ਤੁਸੀਂ ਆਪਣੇ ਭਰਾਵਾਂ ਨੂੰ ਵੇਚ
ਦਿਓਗੇ ? ਕੀ ਓਹ ਫੇਰ ਸਾਡੇ ਕੋਲ ਵਿਕ ਜਾਣਗੇ ?
ਤਦ ਓਹ ਚੁੱਪ ਹੋ ਗਏ ਅਤੇ ਕੋਈ ਗੱਲ ਨਾ
੯ ਆਖੀ ੦ ਫੇਰ ਮੈਂ ਆਖਿਆ, ਜੋ ਤੁਸੀਂ ਕਰਦੇ ਹੋ
ਏਹ ਚੰਗੀ ਗੱਲ ਨਹੀਂ। ਕੀ ਤੁਹਾਨੂੰ ਦੁਸ਼ਮਨ ਕੌਮਾਂ
ਦੇ ਕੁਫ਼ਰ ਦੇ ਕਾਰਨ ਆਪਣੇ ਪਰਮੇਸ਼ੁਰ ਦੇ ਭੈ ਵਿੱਚ
੧੦ ਨਹੀਂ ਚਲਣਾ ਚਾਹੀਦਾ ? ੦ ਨਾਲੇ ਮੈਂ ਅਤੇ ਮੇਰੇ
ਭਰਾ ਅਤੇ ਮੇਰੇ ਜੁਆਨ ਉਨ੍ਹਾਂ ਨੂੰ ਚਾਂਦੀ ਅਤੇ ਅੰਨ
ਉਧਾਰ ਦੇ ਰਹੇ ਹਾਂ। ਅਸੀਂ ਏਹ ਬਿਆਜ ਛੱਡ
੧੧ ਦੇਈਏ ! ੦ ਕਿਰਪਾ ਕਰ ਕੇ ਅੱਜ ਹੀ ਉਨ੍ਹਾਂ ਦੇ ਖੇਤ
ਅਤੇ ਉਨ੍ਹਾਂ ਦੇ ਅੰਗੂਰੀ ਬਾਗ ਅਤੇ ਉਨ੍ਹਾਂ ਦੇ ਜ਼ੈਤੂਨ
ਦੇ ਬਾਗ ਅਤੇ ਉਨ੍ਹਾਂ ਦੇ ਘਰ ਨਾਲੇ ਚਾਂਦੀ ਦਾ ਅਰ
ਅੰਨ ਦਾ ਅਰ ਨਵੀਂ ਮੈ ਦਾ ਅਤੇ ਤੇਲ ਦਾ ਸੌਵਾਂ
ਹਿੱਸਾ ਜਿਹੜਾ ਤੁਸਾਂ ਉਨ੍ਹਾਂ ਤੋਂ ਹਿੱਕ ਦੇ ਧੱਕੇ ਨਾਲ
੧੨ ਲਿਆ ਹੈ ਉਨ੍ਹਾਂ ਨੂੰ ਮੋੜ ਦਿਓ ੦ ਤਦ ਉਨ੍ਹਾਂ ਨੇ
ਆਖਿਆ, ਅਸੀਂ ਮੋੜ ਦਿਆਂਗੇ ਅਤੇ ਉਨ੍ਹਾਂ ਕੋਲੋਂ
ਕੁਛ ਨਹੀਂ ਲਵਾਂਗੇ, ਅਸੀਂ ਓਦਾਂ ਹੀ ਕਰਾਂਗੇ ਜਿਵੇਂ
ਤੁਸਾਂ ਆਖਿਆ ਹੈ। ਤਦ ਮੈਂ ਜਾਜਕਾਂ ਨੂੰ ਸੱਦਿਆ
ਅਤੇ ਉਨ੍ਹਾਂ ਨੂੰ ਸੌਂਹ ਖੁਆਈ ਭਈ ਓਹ ਏਸ ਵਾਇਦੇ
੧੩ ਦੇ ਅਨੁਸਾਰ ਕਰਨ ੦ ਨਾਲੇ ਮੈਂ ਆਪਣੇ ਪੱਲੇ ਝਾੜੇ
ਅਤੇ ਆਖਿਆ, ਪਰਮੇਸ਼ੁਰ ਏਵੇਂ ਹੀ ਹਰ ਇੱਕ
ਮਨੁੱਖ ਨੂੰ ਉਸ ਦੇ ਘਰ ਤੋਂ ਅਤੇ ਉਸ ਦੀ ਕਮਾਈ ਤੋਂ
ਝਾੜ ਦੇਵੇ ਜਿਹੜਾ ਏਸ ਵਾਇਦੇ ਉੱਤੇ ਕਾਇਮ ਨਾ
ਰਹੇ ਉਹ ਏਵੇਂ ਹੀ ਝਾੜਿਆ ਜਾਵੇ ਅਤੇ ਸੱਖਣਾ
ਕੀਤਾ ਜਾਵੇ ! ਤਾਂ ਸਾਰੀ ਸਭਾ ਨੇ ਆਖਿਆ,
ਆਮੀਨ ! ਅਤੇ ਯਹੋਵਾਹ ਦੀ ਉਸਤਤ ਕੀਤੀ। ਅਤੇ
ਲੋਕਾਂ ਨੇ ਏਸ ਵਾਇਦੇ ਦੇ ਅਨੁਸਾਰ ਕੰਮ ਕੀਤਾ ੦
੧੪ ਨਾਲੇ ਅੱਜ ਤੋਂ ਜਦ ਤੋਂ ਮੈਂ ਯਹੂਦਾਹ ਦੇ ਦੇਸ ਉੱਤੇ
ਹਾਕਮ ਬਣਾਇਆ ਗਿਆ ਅਰਥਾਤ ਅਰਤਹਸ਼ਸਤਾ
ਦੇ ਰਾਜ ਦੇ ਵੀਹਵੇਂ ਵਰ੍ਹੇ ਤੋਂ ਵਤੀਵੇਂ ਵਰ੍ਹੇ ਤੀਕ
ਇਨ੍ਹਾਂ ਬਾਰਾਂ ਵਰ੍ਹਿਆਂ ਵਿੱਚ ਮੈਂ ਅਤੇ ਮੇਰੇ ਭਰਾਵਾਂ ਨੇ
੧੫ ਹਾਕਮੀ ਦੀ ਰੋਟੀ ਨਾ ਖਾਧੀ ੦ ਪਰ ਜਿਹੜੇ ਹਾਕਮ
ਮੈਥੋਂ ਪਹਿਲਾਂ ਸਨ ਓਹ ਲੋਕਾਂ ਉੱਤੇ ਇੱਕ ਬੋਝ ਸਨ
ਓਹ ਉਨ੍ਹਾਂ ਤੋਂ ਰੋਟੀ, ਮੈ, ਨਾਲੇ ਚਾਂਦੀ ਦੇ ਚਾਲੀ
ਰੁਪਏ ਵੀ ਲੈਂਦੇ ਸਨ ਸਗੋਂ ਉਨ੍ਹਾਂ ਦੇ ਜੁਆਨ ਲੋਕਾਂ
ਉੱਤੇ ਹਕੂਮਤ ਕਰਦੇ ਸਨ ਪਰ ਪਰਮੇਸ਼ੁਰ ਦੇ ਭੈ ਦੇ
੧੬ ਕਾਰਨ ਮੈਂ ਏਦਾਂ ਨਾ ਕੀਤਾ ੦ ਨਾਲੇ ਮੈਂ ਏਸ ਕੰਧ ਦੇ
ਕੰਮ ਵਿੱਚ ੜਕੜਾਈ ਨਾਲ ਲਗਾ ਰਿਹਾ, ਅਤੇ ਅਸਾਂ
ਖੇਤ ਉੱਕੇ ਹੀ ਮੁਲ ਨਾ ਲਏ ਪਰ ਮੇਰੇ ਸਾਰੇ ਹੀ
੧੭ ਜੁਆਨ ਉੱਥੇ ਕੰਮ ਦੇ ਉੱਤੇ ਇਕੱਠੇ ਰਹੇ ੦ ਅਤੇ
ਮੇਰੇ ਲੰਗਰ ਵਿੱਚੋਂ ਖਾਣ ਵਾਲੇ ਉਨ੍ਹਾਂ ਤੋਂ ਬਿਨਾ
ਜਿਹੜੇ ਆਲੇ ਦੁਆਲੇ ਦੀਆਂ ਕੌਮਾਂ ਵਿੱਚੋਂ ਆਉਂਦੇ
੧੮ ਸਨ ਡੇਢ ਸੌ ਯਹੂਦੀ ਅਤੇ ਸ਼ਰੀਫ਼ ਸਨ ੦ ਜਿਹੜਾ
ਇੱਕ ਦਿਨ ਲਈ ਤਿਆਰ ਕੀਤਾ ਜਾਂਦਾ ਸੀ ਉਹ
ਏਹ ਸੀ,—ਇੱਕ ਵਹਿੜਾ ਅਤੇ ਛੇ ਪਲੀਆਂ
ਹੋਈਆਂ ਭੇਡਾਂ ਅਰ ਮੁਰਗੀਆਂ ਮੇਰੇ ਲਈ ਤਿਆਰ
ਹੁੰਦੀਆਂ ਸਨ ਅਤੇ ਦਸਾਂ ਦਿਨਾਂ ਵਿੱਚ ਇੱਕ ਵਾਰ ਮੈ
ਦੀ ਹਰ ਇੱਕ ਕਿਸਮ ਦੀ ਵਾਫ਼ਰੀ ਹੁੰਦੀ ਸੀ ਇਨ੍ਹਾਂ
ਸਾਰੀਆਂ ਗੱਲਾਂ ਦੇ ਹੁੰਦਿਆਂ ਵੀ ਮੈਂ ਹਾਕਮੀ ਦੀ
ਰੋਟੀ ਨਾ ਚਾਹੀ ਕਿਉਂਕਿ ਇਨ੍ਹਾਂ ਲੋਕਾਂ ਉੱਤੇ
੧੯ ਗੁਲਾਮੀ ਦਾ ਵੱਡਾ ਭਾਰ ਸੀ ੦ ਹੇ ਮੇਰੇ ਪਰਮੇਸ਼ੁਰ,
ਮੈਨੂੰ ਚੇਤੇ ਕਰ ਉਸ ਸਾਰੀ ਭਲਿਆਈ ਲਈ ਜਿਹੜੀ
ਮੈਂ ਇਨ੍ਹਾਂ ਲੋਕਾਂ ਉੱਤੇ ਕੀਤੀ ॥

### ਕੰਮ ਰੋਕਨ ਲਈ ਵੈਰੀਆਂ ਦਾ ਜਤਨ

੬ ਤਾਂ ਐਉਂ ਹੋਇਆ ਕਿ ਜਦ ਸਨਬੱਲਟ ਅਰ
ਟੋਬੀਯਾਹ ਅਰ ਗਸ਼ਮ ਅਰਬੀ ਅਤੇ ਸਾਡੇ ਬਾਕੀ
ਵੈਰੀਆਂ ਨੂੰ ਦੱਸਿਆ ਗਿਆ ਕਿ ਮੈਂ ਕੰਧ ਬਣਾ
ਲਈ ਹੈ ਅਤੇ ਕੋਈ ਖੱਪਾ ਬਾਕੀ ਨਹੀਂ ਰਿਹਾ ਭਾਵੇਂ ਮੈਂ
ਅਜੇ ਤੀਕਰ ਫਾਟਕਾਂ ਦੇ ਬੂਹੇ ਨਹੀਂ ਲਾਏ ਸਨ
੨ ਤਦ ਸਨਬੱਲਟ ਅਤੇ ਗਸ਼ਮ ਨੇ ਮੈਨੂੰ ਆਖ
ਘੱਲਿਆ ਕਿ ਆ, ਅਸੀਂ ਓਨੋ ਦੀ ਦੂਣ ਦੇ ਕਿਸੇ
ਇੱਕ ਪਿੰਡ ਵਿੱਚ ਆਪਸ ਵਿੱਚ ਮਿਲੀਏ, ਪਰ ਓਹ
੩ ਮੇਰੇ ਨਾਲ ਬਦੀ ਕਰਨਾ ਚਾਹੁੰਦੇ ਸਨ ੦ ਤਾਂ ਮੈਂ ਉਨ੍ਹਾਂ
ਕੋਲ ਦੂਤਾਂ ਰਾਹੀ ਕਹਾ ਘੱਲਿਆ ਕਿ ਮੈਂ ਇੱਕ ਵੱਡਾ
ਕੰਮ ਕਰ ਰਿਹਾ ਹਾਂ, ਹੇਠਾਂ ਨੂੰ ਆ ਨਹੀਂ ਸੱਕਦਾ,
ਤੁਹਾਡੇ ਕੋਲ ਹਠਾੜ ਆਉਣ ਲਈ ਕੰਮ ਕਿਉਂ
੪ ਰੋਕਿਆ ਜਾਵੇ ? ੦ ਉਨ੍ਹਾਂ ਨੇ ਚਾਰ ਵਾਰ ਏਸੇ ਗੱਲ
ਲਈ ਆਖ ਘੱਲਿਆ ਅਤੇ ਮੈਂ ਉਨ੍ਹਾਂ ਨੂੰ ਏਸੇ ਤਰਾਂ
੫ ਦਾ ਉੱਤਰ ਦਿੱਤਾ ੦ ਫੇਰ ਸਨਬੱਲਟ ਨੇ ਪੰਜਵੀਂ ਵਾਰ
ਉਸੇ ਹੀ ਤਰਾਂ ਆਪਣੇ ਜੁਆਨ ਨੂੰ ਖੁੱਲ੍ਹੀ ਚਿੱਠੀ ਉਹ

੬ ਦੇ ਹੱਥ ਦੇ ਕੇ ਮੇਰੇ ਕੋਲ ਘੱਲਿਆ ○ ਜਿਹ ਦੇ ਵਿੱਚ
ਲਿਖਿਆ ਹੋਇਆ ਸੀ ਕਿ ਕੌਮਾਂ ਵਿੱਚ ਏਹ ਸੁਣਿਆ
ਗਿਆ ਹੈ, ਅਤੇ ਗਸ਼ਮੂ ਵੀ ਏਦਾਂ ਹੀ ਆਖਦਾ ਹੈ
ਕਿ ਤੂੰ ਅਤੇ ਯਹੂਦੀ ਆਕੀ ਹੋਣ ਦਾ ਮਤਾ ਪਕਾਉਂਦੇ
ਹੋ ਅਤੇ ਏਸੇ ਹੀ ਕਾਰਨ ਤੂੰ ਕੰਧ ਬਣਾਉਂਦਾ ਹੈਂ ਕਿ
ਤੂੰ ਇਨ੍ਹਾਂ ਗੱਲਾਂ ਅਨੁਸਾਰ ਉਨ੍ਹਾਂ ਦਾ ਪਾਤਸ਼ਾਹ ਹੋ
੭ ਜਾਵੇਂ ○ ਨਾਲੇ ਤੂੰ ਨਬੀਆਂ ਨੂੰ ਵੀ ਖੜੇ ਕੀਤਾ ਕਿ
ਯਰੂਸ਼ਲਮ ਵਿੱਚ ਤੇਰੇ ਲਈ ਪਰਚਾਰ ਕਰਨ ਕਿ
ਯਹੂਦਾਹ ਵਿੱਚ ਇੱਕ ਪਾਤਸ਼ਾਹ ਹੈ। ਹੁਣ ਇਨ੍ਹਾਂ
ਗੱਲਾਂ ਦੇ ਅਨੁਸਾਰ ਪਾਤਸ਼ਾਹ ਨੂੰ ਦੱਸਿਆ ਜਾਵੇਗਾ।
੮ ਹੁਣ ਆ, ਅਸੀਂ ਸਲਾਹ ਕਰੀਏ ○ ਤਦ ਮੈਂ ਉਹ ਦੇ
ਕੋਲ ਆਖ ਘੱਲਿਆ ਕਿ ਇਨ੍ਹਾਂ ਗੱਲਾਂ ਦੇ ਅਨੁਸਾਰ
ਜਿਹੜੀਆਂ ਤੂੰ ਆਖੀਆਂ ਹਨ ਕੋਈ ਗੱਲ ਨਹੀਂ ਹੋਈ
ਕਿਉਂ ਕਿ ਏਹ ਗੱਲਾਂ ਤੇਰੇ ਹੀ ਮਨ ਦੇ ਲੱਡੂ ਭੋਰੇ ਹੋਏ
੯ ਹਨ ! ○ ਕਿਉਂ ਕਿ ਸਾਰੇ ਇਹ ਆਖ ਕੇ ਸਾਨੂੰ ਡਰਾਉਣਾ
ਚਾਹੁੰਦੇ ਸਨ ਭਈ ਕੰਮ ਤੋਂ ਉਨ੍ਹਾਂ ਦੇ ਹੱਥ ਝੂਠੇ ਪੈ
ਜਾਣ ਭਈ ਉਹ ਪੂਰਾ ਨਾ ਹੋਵੇ। ਹੁਣ ( ਹੇ ਪਰਮੇਸ਼ੁਰ )
੧੦ ਮੇਰੇ ਹੱਥਾਂ ਨੂੰ ਤਕੜੇ ਕਰ ! ○ ਫੇਰ ਮੈਂ ਮਹੇਟਬੇਲ
ਦੇ ਪੋਤਰੇ ਦਲਾਯਾਹ ਦੇ ਪੁੱਤ੍ਰ ਸਮਆਯਾਹ ਦੇ ਘਰ
ਵਿੱਚ ਆਇਆ। ਉਹ ਬੰਦ ਕੀਤਾ ਹੋਇਆ ਸੀ ਅਤੇ
ਉਸ ਆਖਿਆ, ਆਓ, ਅਸੀਂ ਪਰਮੇਸ਼ੁਰ ਦੇ ਭਵਨ
ਵਿੱਚ ਹੈਕਲ ਦੇ ਅੰਦਰ ਮਿਲੀਏ ਅਤੇ ਹੈਕਲ ਦੇ
ਬੂਹਿਆਂ ਨੂੰ ਭੇੜ ਲਈਏ ਕਿਉਂ ਕਿ ਓਹ ਤੈਨੂੰ ਵੱਢਣ
ਲਈ ਆਉਣਗੇ, ਹਾਂ, ਓਹ ਤੈਨੂੰ ਰਾਤ ਨੂੰ ਵੱਢਣ
੧੧ ਲਈ ਆਉਣਗੇ ○ ਮੈਂ ਆਖਿਆ, ਕੀ ਮੇਰੇ ਵਰਗਾ
ਆਦਮੀ ਭੱਜੇ ? ਅਤੇ ਮੇਰੇ ਵਰਗਾ ਏਥੇ ਕੌਣ ਹੈ ਕਿ
ਹੈਕਲ ਵਿੱਚ ਜਾ ਕੇ ਆਪਣੀ ਜਾਨ ਬਚਾਵੇ ? ਮੈਂ
੧੨ ਅੰਦਰ ਨਹੀਂ ਜਾਵਾਂਗਾ ○ ਅਤੇ ਵੇਖੋ, ਮੈਂ ਜਾਤਾ ਕਿ
ਪਰਮੇਸ਼ੁਰ ਨੇ ਉਹ ਨੂੰ ਨਹੀਂ ਘੱਲਿਆ ਸੀ ਪਰ ਉਹ
ਮੇਰੇ ਵਿਰੁੱਧ ਏਸ ਗੱਲ ਦਾ ਅਗੰਮ ਵਾਕ ਬੋਲਿਆ
ਕਿਉਂ ਜੋ ਟੋਬੀਯਾਹ ਅਤੇ ਸਨਬੱਲਟ ਨੇ ਉਹ ਨੂੰ
੧੩ ਭਾੜੇ ਤੇ ਰੱਖਿਆ ਸੀ ○ ਉਹ ਇਸ ਲਈ ਭਾੜੇ
ਤੇ ਰੱਖਿਆ ਗਿਆ ਕਿ ਮੈਂ ਡਰ ਜਾਵਾਂ ਅਤੇ ਐਉਂ
ਕਰ ਕੇ ਮੈਂ ਪਾਪੀ ਬਣਾਂ ਜਿਸ ਨਾਲ ਓਹ ਮੇਰੀ
ਬਦਨਾਮੀ ਕਰਨ ਅਤੇ ਏਹ ਮੇਰੀ ਨਿੰਦਿਆ ਦਾ
ਕਾਰਨ ਹੋਵੇ ॥

੧੪ ਹੇ ਮੇਰੇ ਪਰਮੇਸ਼ੁਰ, ਟੋਬੀਯਾਹ ਅਤੇ ਸਨਬੱਲਟ
ਨੂੰ ਉਨ੍ਹਾਂ ਦੇ ਇਨ੍ਹਾਂ ਕੰਮਾਂ ਅਨੁਸਾਰ ਅਤੇ ਨੋਆਦਯਾਹ
ਨਬੀਆਹ ਅਤੇ ਬਾਕੀ ਦੇ ਨਬੀਆਂ ਨੂੰ ਜਿਹੜੇ ਮੈਨੂੰ
੧੫ ਡਰਾਉਣਾ ਚਾਹੁੰਦੇ ਸਨ ਚੇਤੇ ਕਰ ○ ਸੋ ਕੰਧ ਅਲੂਲ
ਦੇ ਮਹੀਨੇ ਦੀ ਪੰਝੀ ਤਾਰੀਖ ਨੂੰ ਬਵੰਜਵੇਂ ਦਿਨ ਪੂਰੀ
ਹੋ ਗਈ ॥

੧੬ ਤਾਂ ਐਉਂ ਹੋਇਆ ਕਿ ਜਦ ਸਾਡੇ ਸਾਰੇ ਵੈਰੀਆਂ
ਨੇ ਸੁਣਿਆ ਅਤੇ ਸਾਰੀਆਂ ਕੌਮਾਂ ਨੇ ਜਿਹੜੀਆਂ
ਸਾਡੇ ਆਲੇ ਦੁਆਲੇ ਸਨ ਵੇਖਿਆ, ਓਹ ਆਪਣੀ
ਹੀ ਨਿਗਾਹ ਵਿੱਚ ਆਪ ਹੀ ਡਿੱਗ ਪਏ, ਕਿਉਂ ਕਿ
ਉਨ੍ਹਾਂ ਨੇ ਜਾਣ ਲਿਆ ਕਿ ਏਹ ਕੰਮ ਸਾਡੇ ਪਰਮੇਸ਼ੁਰ
੧੭ ਵੱਲੋਂ ਕੀਤਾ ਜਾ ਰਿਹਾ ਹੈ ○ ਨਾਲੇ ਉਨ੍ਹਾਂ ਦਿਨਾਂ ਵਿੱਚ
ਯਹੂਦਾਹ ਦੇ ਧੌਲ ਦਾੜ੍ਹੀਆਂ ਦੀਆਂ ਬਹੁਤ ਸਾਰੀਆਂ
ਚਿੱਠੀਆਂ ਟੋਬੀਯਾਹ ਕੋਲ ਆਈਆਂ ਅਤੇ ਟੋਬੀਯਾਹ
੧੮ ਦੀਆਂ ਉਨ੍ਹਾਂ ਕੋਲ ਗਈਆਂ ○ ਕਿਉਂ ਜੋ ਯਹੂਦਾਹ
ਵਿੱਚੋਂ ਬਹੁਤ ਸਾਰਿਆਂ ਨੇ ਉਹ ਦੇ ਮਗਰ ਹੋਣ ਦੀ
ਸੌਂਹ ਖਾਧੀ ਕਿਉਂ ਕਿ ਉਹ ਆਰਹ ਦੇ ਪੁੱਤ੍ਰ ਸ਼ਕਨਯਾਹ
ਦਾ ਜੁਵਾਈ ਸੀ ਅਤੇ ਉਹ ਦੇ ਪੁੱਤ੍ਰ ਯਹੋਹਾਨਾਨ ਨੇ
ਬਰਕਯਾਹ ਦੇ ਪੁੱਤ੍ਰ ਮਸ਼ੁੱਲਾਮ ਦੀ ਧੀ ਨੂੰ ਵਿਆਹ
੧੯ ਲਿਆ ਸੀ ○ ਨਾਲੇ ਉਹ ਦੀਆਂ ਨੇਕੀਆਂ ਮੈਨੂੰ ਦੱਸਦੇ
ਸਨ ਅਤੇ ਮੇਰੀਆਂ ਗੱਲਾਂ ਉਹ ਨੂੰ ਜਾ ਦੱਸਦੇ ਸਨ
ਅਤੇ ਟੋਬੀਯਾਹ ਨੇ ਮੈਨੂੰ ਡਰਾਉਣ ਲਈ ਪਰਵਾਨੇ
ਘੱਲੇ ॥

### ਯਹੂਦਾਹ ਵਿੱਚ ਲੋਕਾਂ ਦੀ ਫ਼ਰਿਸਤ

੭ ਤਾਂ ਐਉਂ ਹੋਇਆ ਜਦ ਕੰਧ ਬਣ ਗਈ ਅਤੇ ਮੈਂ
ਬੂਹੇ ਜੜ ਦਿੱਤੇ ਅਤੇ ਦਰਬਾਨ, ਰਾਗੀ ਅਤੇ ਲੇਵੀ
੨ ਠਹਿਰਾ ਦਿੱਤੇ ○ ਤਦ ਮੈਂ ਆਪਣੇ ਭਰਾ ਹਨਾਨੀ ਨੂੰ
ਅਤੇ ਸ਼ਾਹੀ ਮਹਿਲ ਦੇ ਸਰਦਾਰ ਹਨਨਯਾਹ ਨੂੰ
ਯਰੂਸ਼ਲਮ ਉੱਤੇ ਹਾਕਮ ਬਣਾਇਆ ਕਿਉਂ ਕਿ ਉਹ
ਬਹੁਤਿਆਂ ਵਿੱਚੋਂ ਨਿਹਚਾ ਵਾਲਾ ਅਤੇ ਪਰਮੇਸ਼ੁਰ ਤੋਂ
੩ ਡਰਨ ਵਾਲਾ ਮਨੁੱਖ ਸੀ ○ ਅਤੇ ਮੈਂ ਉਨ੍ਹਾਂ ਨੂੰ ਆਖਿਆ
ਕਿ ਜਦ ਤਕ ਧੁੱਪ ਤਿਖੀ ਨਾ ਹੋ ਜਾਵੇ ਯਰੂਸ਼ਲਮ ਦੇ
ਫਾਟਕ ਨਾ ਖੋਲ੍ਹੇ ਜਾਣ ਅਤੇ ਜਦ ਓਹ ਖੜੇ ਹੀ ਹੋਣ
ਤਾਂ ਬੂਹੇ ਬੰਦ ਕੀਤੇ ਜਾਣ ਅਤੇ ਅਰਲ ਲਾਏ ਜਾਣ
ਅਤੇ ਓਹ ਯਰੂਸ਼ਲਮ ਦੇ ਵਾਸੀਆਂ ਵਿੱਚੋਂ ਪਹਿਰੇਵਾਲੇ

ਮੁਕਰਰ ਕਰਨ ਜਿਹੜੇ ਆਪੋ ਆਪਣੇ ਪਹਿਰੇ ਵਿੱਚ
੪ ਆਪਣਿਆਂ ਘਰਾਂ ਦੇ ਅੱਗੇ ਹੋਣ ੦ ਸ਼ਹਿਰ ਚੌੜਾ
ਅਤੇ ਵੱਡਾ ਸੀ ਅਤੇ ਆਦਮੀ ਥੋੜੇ ਸਨ। ਉਹ
੫ ਦੇ ਵਿੱਚ ਘਰ ਬਣੇ ਹੋਏ ਨਹੀਂ ਸਨ ੦ ਤਾਂ ਮੇਰੇ
ਪਰਮੇਸ਼ੁਰ ਨੇ ਮੇਰੇ ਮਨ ਵਿੱਚ ਪਾਇਆ ਕਿ ਮੈਂ ਸ਼ਰੀਫਾਂ
ਨੂੰ ਅਤੇ ਰਈਸਾਂ ਨੂੰ ਅਤੇ ਲੋਕਾਂ ਨੂੰ ਇਕੱਠੇ ਕਰਾਂ ਤਾਂ ਜੋ
ਓਹ ਆਪਣੀ ਕੁਲ ਪਤਰੀ ਦੇ ਅਨੁਸਾਰ ਗਿਣੇ ਜਾਣ
ਅਤੇ ਮੈਨੂੰ ਉਨ੍ਹਾਂ ਦੀ ਕੁਲ ਪਤਰੀ ਦੀ ਪੋਥੀ ਲੱਭੀ
ਜਿਹੜੇ ਪਹਿਲਾਂ ਆਏ ਸਨ ਅਤੇ ਮੈਨੂੰ ਉਹ ਦੇ ਵਿੱਚ
੬ ਏਹ ਲਿਖਿਆ ਹੋਇਆ ਲੱਭਾ,— ੦ ਏਹ ਉਸ ਸੂਬੇ
ਦੇ ਲੋਕ ਹਨ ਜਿਹੜੇ ਉਨ੍ਹਾਂ ਅਸੀਰਾਂ ਵਿੱਚੋਂ ਜਿਨ੍ਹਾਂ ਨੂੰ
ਬਾਬਲ ਦਾ ਪਾਤਸ਼ਾਹ ਨਬੂਕਦਨੱਸਰ ਅਸੀਰੀ ਵਿੱਚ
ਲੈ ਗਿਆ ਸੀ ਉਤਾਹਾਂ ਆ ਕੇ ਸਾਰੇ ਯਰੂਸ਼ਲਮ
ਤੇ ਯਹੂਦਾਹ ਵਿੱਚ ਆਪੋ ਆਪਣੇ ਸ਼ਹਿਰਾਂ ਨੂੰ ਮੁੜ
੭ ਆਏ, ੦ ਜਿਹੜੇ ਜ਼ਰੁੱਬਾਬਲ, ਯੇਸ਼ੂਆ, ਨਹਮਯਾਹ,
ਅਜ਼ਰਯਾਹ, ਰਅਮਯਾਹ ਅਰ ਨਹਮਾਨੀ, ਮਾਰਦਕਈ,
ਬਿਲਸ਼ਾਨ, ਮਿਸਪਰਥ, ਬਿਗਵਈ, ਨਹੂਮ ਅਤੇ
ਬਅਨਾਹ ਦੇ ਨਾਲ ਆਏ। ਇਸਰਾਏਲੀ ਪਰਜਾ ਦੇ
੮ ਮਨੁੱਖਾਂ ਦੀ ਗਿਣਤੀ ਏਹ ਹੈ ੦ ਪਰੋਸ਼ੀ ਦੀ ਵੰਸ ਦੋ
੯ ਹਜ਼ਾਰ ਇੱਕ ਸੌ ਬਹੱਤਰ ੦ ਸ਼ਫਟਯਾਹ ਦੀ ਵੰਸ
੧੦ ਤਿੰਨ ਸੌ ਬਹੱਤਰ ੦ ਆਰਹ ਦੀ ਵੰਸ ਛੇ ਸੌ ਬਵੰਜਾ ੦
੧੧ ਪਹਥ-ਮੋਆਬ ਜਿਹੜੇ ਯੇਸ਼ੂਆ ਅਤੇ ਯੋਆਬ ਦੀ
੧੨ ਵੰਸ ਵਿੱਚੋਂ ਸਨ ਦੋ ਹਜ਼ਾਰ ਅਠ ਸੌ ਅਠਾਰਾਂ ੦ ਏਲਾਮ
੧੩ ਦੀ ਵੰਸ ਇੱਕ ਹਜ਼ਾਰ ਦੋ ਸੌ ਚੁਰੰਜਾ ੦ ਜ਼ੱਤੂ ਦੀ ਵੰਸ
੧੪ ਅੱਠ ਸੌ ਪੰਨਤਾਲੀ ੦ ਜ਼ੱਕਾਈ ਦੀ ਵੰਸ ਸੱਤ ਸੌ
੧੫ ਸੱਠ ੦ ਬਿੰਨੂਈ ਦੀ ਵੰਸ ਛੇ ਸੌ ਅਠਤਾਲੀ ੦
੧੬
੧੭ ਬੇਬਈ ਦੀ ਵੰਸ ਛੇ ਸੌ ਅਠਾਈ ੦ ਅਜ਼ਗਾਦ ਦੀ
੧੮ ਵੰਸ ਦੋ ਹਜ਼ਾਰ ਤਿੰਨ ਸੌ ਬਾਈ ੦ ਅਦੋਨੀਕਾਮ ਦੀ
੧੯ ਵੰਸ ਛੇ ਸੌ ਸਤਾਹਠ ੦ ਬਿਗਵਾਈ ਦੀ ਵੰਸ ਦੋ ਹਜ਼ਾਰ
੨੦ ਸਤਾਹਠ ੦ ਆਦੀਨ ਦੀ ਵੰਸ ਛੇ ਸੌ ਪਚਵੰਜਾ ੦
੨੧ ਹਿਜ਼ਕੀਯਾਹ ਦੇ ਅਟੇਰ ਦੀ ਵੰਸ ਅਠਾਨਵੇਂ ੦
੨੨
੨੩ ਹਾਸੁਮ ਦੀ ਵੰਸ ਤਿੰਨ ਸੌ ਅਠਾਈ ੦ ਬੇਸਾਈ ਦੀ
੨੪ ਵੰਸ ਤਿੰਨ ਸੌ ਚੌਵੀ ੦ ਹਾਰੀਫ ਦੀ ਵੰਸ ਇੱਕ ਸੌ
੨੫
੨੬ ਬਾਰਾਂ ੦ ਗਿਬਓਨ ਦੀ ਵੰਸ ਪਚਾਨਵੇਂ ੦ ਬੈਤਲਹਮ
ਅਤੇ ਨਟੋਫਾਹ ਦੇ ਮਨੁੱਖ ਇੱਕ ਸੌ ਅਠਾਸੀ ੦
੨੭
੨੮ ਅਨਾਥੋਥ ਦੇ ਮਨੁੱਖ ਇੱਕ ਸੌ ਅਠਾਈ ੦ ਬੈਤ-
੨੯ ਅਜ਼ਮਾਵਥ ਦੇ ਮਨੁੱਖ ਬਤਾਲੀ ੦ ਕਿਰਯਥ-ਯਆਰੀਮ
ਅਰ ਕਫੀਰਾਹ ਅਤੇ ਬੇਰੋਯ ਦੇ ਮਨੁੱਖ ਸੱਤ ਸੌ
੩੦ ਤਰਤਾਲੀ ੦ ਰਾਮਾਹ ਅਤੇ ਗਬਾ ਦੇ ਮਨੁੱਖ ਛੇ ਸੌ
੩੧ ਇੱਕੀ ੦ ਮਿਕਮਾਸ ਦੇ ਮਨੁੱਖ ਇੱਕ ਸੌ ਬਾਈ ੦
੩੨ ਬੈਤ-ਏਲ ਅਰ ਅਈ ਦੇ ਮਨੁੱਖ ਇੱਕ ਸੌ ਤੇਈ ੦
੩੩
੩੪ ਦੂਸਰੇ ਨਬੋ ਦੇ ਮਨੁੱਖ ਬਵੰਜਾ ੦ ਦੂਸਰੇ ਏਲਾਮ ਦੀ
੩੫ ਵੰਸ ਇੱਕ ਹਜ਼ਾਰ ਦੋ ਸੌ ਚੁਰੰਜਾ ੦ ਹਾਰੀਮ ਦੀ ਵੰਸ
੩੬ ਤਿੰਨ ਸੌ ਵੀਹ ੦ ਯਰੀਹੋ ਦੀ ਵੰਸ ਤਿੰਨ ਸੌ
੩੭ ਪੰਨਤਾਲੀ ੦ ਲੋਦ ਅਰ ਹਾਦੀਦ ਅਤੇ ਓਨੋ ਦੀ ਵੰਸ
੩੮ ਸੱਤ ਸੌ ਇੱਕੀ ੦ ਸਨਾਹ ਦੀ ਵੰਸ ਤਿੰਨ ਹਜ਼ਾਰ ਨੌ ਸੌ
੩੯ ਤੀਹ ੦ ਜਾਜਕ ਅਰਥਾਤ ਯੇਸ਼ੂਆ ਦੇ ਘਰਾਣੇ ਦੇ
੪੦ ਯਦਅਯਾਹ ਦੀ ਵੰਸ ਨੌ ਸੌ ਤਿਹੱਤਰ ੦ ਈਮੇਰ ਦੀ
੪੧ ਵੰਸ ਇੱਕ ਹਜ਼ਾਰ ਬਵੰਜਾ ੦ ਪਸ਼ਹੂਰ ਦੀ ਵੰਸ ਇੱਕ
੪੨ ਹਜ਼ਾਰ ਦੋ ਸੌ ਸੰਤਾਲੀ ੦ ਹਾਰੀਮ ਦੀ ਵੰਸ ਇੱਕ
੪੩ ਹਜ਼ਾਰ ਸਤਾਰਾਂ ੦ ਲੇਵੀ ਅਰਥਾਤ ਕਦਮੀਏਲ ਦੇ
ਯੇਸ਼ੂਆ ਦੀ ਵੰਸ ਅਤੇ ਹੋਦਵਾਹ ਦੀ ਵੰਸ
੪੪ ਚੁਹੱਤਰ ੦ ਰਾਗੀ ਅਸਾਫ ਦੀ ਵੰਸ ਇੱਕ ਸੌ
੪੫ ਅੱਠਤਾਲੀ ੦ ਦਰਬਾਨ ਸੱਲੁਮ ਦੀ ਵੰਸ ਅਰ ਆਟੇਰ
ਦੀ ਵੰਸ ਅਰ ਟਲਮੋਨ ਦੀ ਵੰਸ ਅਰ ਅੱਕੂਬ ਦੀ
ਵੰਸ ਅਤੇ ਹਟੀਟਾ ਦੀ ਵੰਸ ਅਤੇ ਸ਼ੋਬਾਈ ਦੀ ਵੰਸ
੪੬ ਇੱਕ ਸੌ ਅਠੱਤੀ ੦ ਨਥੀਨੀਮ ਅਰਥਾਤ ਸੀਹਾ ਦੀ
ਵੰਸ ਅਰ ਹਸੁਫਾ ਦੀ ਵੰਸ ਅਰ ਟੱਬਾਓਥ ਦੀ ਵੰਸ ੦
੪੭ ਕੇਰੋਸ ਦੀ ਵੰਸ ਅਰ ਸੀਆ ਦੀ ਵੰਸ ਅਰ ਪਾਦੋਨ
੪੮ ਦੀ ਵੰਸ ੦ ਲਬਾਨਾਹ ਦੀ ਵੰਸ ਅਰ ਹਗਾਬਾ ਦੀ ਵੰਸ
੪੯ ਅਰ ਸਲਮਾਈ ਦੀ ਵੰਸ ੦ ਹਨਾਨ ਦੀ ਵੰਸ ਅਰ
੫੦ ਗਿੱਦੇਲ ਦੀ ਵੰਸ ਅਰ ਗਾਹਰ ਦੀ ਵੰਸ ੦ ਰਅਯਾਹ
ਦੀ ਵੰਸ ਅਰ ਰਸੀਨ ਦੀ ਵੰਸ ਅਰ ਨਕੋਦਾ ਦੀ
੫੧ ਵੰਸ ੦ ਗੱਜ਼ਾਮ ਦੀ ਵੰਸ ਅਰ ਉੱਜ਼ਾ ਦੀ ਵੰਸ ਅਰ
੫੨ ਪਾਸੇਹ ਦੀ ਵੰਸ ੦ ਬੇਸਈ ਦੀ ਵੰਸ ਅਰ ਮਊਨੀਮ
੫੩ ਦੀ ਵੰਸ ਅਰ ਨਫੀਸ਼ਸੀਮ ਦੀ ਵੰਸ ੦ ਬਕਬੂਕ ਦੀ
ਵੰਸ ਅਰ ਹਕੂਫਾ ਦੀ ਵੰਸ ਅਰ ਹਰਹੂਰ ਦੀ ਵੰਸ ੦
੫੪ ਬਸਲੀਥ ਦੀ ਵੰਸ ਅਰ ਮਹੀਦਾ ਦੀ ਵੰਸ ਅਰ
੫੫ ਹਰਸ਼ਾ ਦੀ ਵੰਸ ੦ ਬਰਕੋਸ ਦੀ ਵੰਸ ਅਰ ਸੀਸਰਾ
੫੬ ਦੀ ਵੰਸ ਅਰ ਥਾਮਹ ਦੀ ਵੰਸ ੦ ਨਸੀਅਹ ਦੀ ਵੰਸ
੫੭ ਅਰ ਹਟੀਫਾ ਦੀ ਵੰਸ ੦ ਸੁਲੇਮਾਨ ਦੇ ਟਹਿਲੂਆਂ
ਦੀ ਵੰਸ ਸੋਟਈ ਦੀ ਵੰਸ ਅਰ ਸੋਫਰਥ ਦੀ ਵੰਸ ਅਰ

੫੮ ਪਰੀਦਾ ਦੀ ਵੰਸ ੦ ਯਅਲਾਹ ਦੀ ਵੰਸ ਅਰ ਦਰਕੋਨ
੫੯ ਦੀ ਵੰਸ ਅਰ ਗਿੱਦੇਲ ਦੀ ਵੰਸ ੦ ਸ਼ਫਟਯਾਹ ਦੀ
ਵੰਸ ਅਰ ਹੱਟੀਲ ਦੀ ਵੰਸ ਅਰ ਸਬਾਈਮ ਦੇ
ਪੋਕਰਥ ਦੀ ਵੰਸ ਅਰ ਆਮੋਨ ਦੀ ਵੰਸ ੦ ਸਾਰੇ
੬੦ ਨਥੀਨੀਮ ਅਤੇ ਸੁਲੇਮਾਨ ਦੇ ਟਹਿਲੂਆਂ ਦੀ ਵੰਸ ਤਿੰਨ
ਸੌ ਬਾਨਵੇਂ ॥

੬੧ ਏਹ ਓਹ ਹਨ ਜਿਹੜੇ ਤੇਲਮਲਹ ਅਰ ਤੇਲ-
ਹਰਸ਼ਾ ਅਰ ਕਰੂਬ ਅਰ ਅਦੋਨ ਅਤੇ ਇੰਮੇਰ ਤੋਂ
ਉਤਾਹਾਂ ਗਏ ਸਨ ਪਰ ਆਪਣੇ ਪਿਉ ਦਾਦਿਆਂ ਦੇ
ਘਰਾਣੇ ਦਾ ਅਤੇ ਆਪਣੀ ਨਸਲ ਦਾ ਪਤਾ ਨਾ ਦੇ
੬੨ ਸੱਕੇ ਭਈ ਇਸਰਾਏਲ ਵਿੱਚੋਂ ਵੀ ਸਨ ੦ ਦਲਾਯਾਹ
ਦੀ ਵੰਸ ਅਰ ਟੋਬੀਯਾਹ ਦੀ ਵੰਸ ਅਰ ਨਕੋਦਾ ਦੀ
੬੩ ਵੰਸ ਛੇ ਸੌ ਬਤਾਲੀ ੦ ਅਤੇ ਜਾਜਕਾਂ ਵਿੱਚੋਂ ਹਾਬਾਯਾਹ
ਦੀ ਵੰਸ ਅਰ ਕੋਸ ਦੀ ਵੰਸ ਬਰਜ਼ਿੱਲਈ ਦੀ ਵੰਸ
ਜਿਨ੍ਹਾਂ ਨੇ ਬਰਜ਼ਿੱਲਈ ਗਿਲਆਦੀ ਦੀਆਂ ਧੀਆਂ
ਵਿੱਚੋਂ ਇੱਕ ਨੂੰ ਵਿਆਹ ਲਿਆ ਏਸ ਲਈ ਉਨ੍ਹਾਂ ਦੇ
੬੪ ਨਾਉਂ ਉੱਤੇ ਪੁਕਾਰੀ ਗਈ ੦ ਏਹਨਾਂ ਨੇ ਆਪਣੀਆਂ
ਲਿਖਤਾਂ ਨੂੰ ਵੰਸਾਉਲੀਵਾਲਿਆਂ ਵਿੱਚੋਂ ਭਾਲਿਆ ਪਰ
ਜਦ ਓਹ ਨਾ ਮਿਲੀਆਂ ਤਦ ਓਹ ਅਸ਼ੁੱਧ ਠਹਿਰਕੇ
੬੫ ਜਾਜਕਾਈ ਵਿੱਚੋਂ ਕੱਢੇ ਗਏ ੦ ਤਾਂ ਹਾਕਮ ਨੇ ਉਨ੍ਹਾਂ
ਨੂੰ ਆਖਿਆ ਕਿ ਓਹ ਅੱਤਪਵਿੱਤ੍ਰ ਚੀਜ਼ਾਂ ਵਿੱਚੋਂ ਨਾ
ਖਾਣ ਜਿੰਨਾ ਚਿਰ ਊਰੀਮ ਅਰ ਥੁੰਮੀਮ ਲਈ ਕੋਈ
੬੬ ਜਾਜਕ ਨਾ ਖੜਾ ਹੋਵੇ ੦ ਸਾਰੀ ਸਭਾ ਮਿਲ ਕੇ
੬੭ ਬਤਾਲੀ ਹਜ਼ਾਰ ਤਿੰਨ ਸੌ ਸੱਠ ਸੀ ੦ ਉਨ੍ਹਾਂ ਦੇ ਗੋੱਲੇ
ਅਤੇ ਗੋੱਲੀਆਂ ਤੋਂ ਛੁਟ ਜਿਹੜੇ ਸੱਤ ਹਜ਼ਾਰ ਤਿੰਨ ਸੌ
ਸੈਂਤੀ ਸਨ ਅਤੇ ਰਾਗੀ ਅਤੇ ਰਾਗਣਾਂ ਦੋ ਸੌ ਪੰਤਾਲੀ
੬੮ ਸਨ ੦ ਉਨ੍ਹਾਂ ਦੇ ਘੋੜੇ ਸੱਤ ਸੌ ਛੱਤੀ ਅਤੇ ਉਨ੍ਹਾਂ
੬੯ ਦੀਆਂ ਖੱਚਰਾਂ ਦੋ ਸੌ ਪੰਤਾਲੀ ਸਨ ੦ ਉਨ੍ਹਾਂ ਦੇ ਊਠ
ਚਾਰ ਸੌ ਪੈਂਤੀ ਅਤੇ ਉਨ੍ਹਾਂ ਦੇ ਗਧੇ ਛੇ ਹਜ਼ਾਰ ਸੱਤ ਸੌ
੭੦ ਵੀਹ ੦ ਉਨ੍ਹਾਂ ਦੇ ਪਿਉ ਦਾਦਿਆਂ ਦੇ ਮੁਖੀਆਂ
ਵਿੱਚੋਂ ਕਈਆਂ ਨੇ ਕੰਮ ਲਈ ਦਿੱਤਾ ਅਤੇ ਹਾਕਮ ਨੇ
ਇੱਕ ਹਜ਼ਾਰ ਦਰਮ ਸੋਨਾ ਅਤੇ ਪੰਜਾਹ ਬਾਟੇ ਅਤੇ
ਜਾਜਕਾਂ ਲਈ ਪੰਜ ਸੌ ਤੀਹ ਪੁਸ਼ਾਕਾਂ ਖ਼ਜ਼ਾਨੇ ਵਿੱਚ
ਦਿੱਤੀਆਂ ॥

੭੧ ਪਿਉ ਦਾਦਿਆਂ ਦੇ ਮੁਖੀਆਂ ਵਿੱਚੋਂ ਕਈਆਂ ਨੇ
ਕੰਮ ਲਈ ਵੀਹ ਹਜ਼ਾਰ ਦਰਮ ਸੋਨਾ ਅਤੇ ਦੋ ਹਜ਼ਾਰ
੭੨ ਦੋ ਸੌ ਮਾਨੇਹ ਚਾਂਦੀ ਖਜ਼ਾਨੇ ਵਿੱਚ ਦਿੱਤੀ ੦ ਅਤੇ
ਬਾਕੀ ਲੋਕਾਂ ਨੇ ਜਿਹੜਾ ਦਿੱਤਾ ਉਹ ਵੀਹ ਹਜ਼ਾਰ
ਦਰਮ ਸੋਨਾ ਸੀ ਅਤੇ ਦੋ ਹਜ਼ਾਰ ਮਾਨੇਹ ਚਾਂਦੀ ਅਤੇ
੭੩ ਜਾਜਕਾਂ ਲਈ ਸਤਾਹਟ ਪੁਸ਼ਾਕਾਂ ੦ ਸੋ ਜਾਜਕ ਅਰ
ਲੇਵੀ ਅਰ ਦਰਬਾਨ ਅਰ ਰਾਗੀ ਅਰ ਕਈ ਲੋਕ
ਅਰ ਨਥੀਨੀਮ ਸਗੋਂ ਸਾਰਾ ਇਸਰਾਏਲ ਆਪੋ ਆਪਣੇ
ਸ਼ਹਿਰਾਂ ਵਿੱਚ ਵੱਸ ਗਏ ਅਤੇ ਜਦੋਂ ਸੱਤਵਾਂ ਮਹੀਨਾ
ਆਇਆ ਤਾਂ ਇਸਰਾਏਲੀ ਆਪਣਿਆਂ ਸ਼ਹਿਰਾਂ
ਵਿੱਚ ਸਨ ॥

## ਬਿਵਸਥਾ ਦਾ ਪੜ੍ਹਿਆ ਜਾਣਾ

੮ ਫੇਰ ਸਾਰੀ ਪਰਜਾ ਇੱਕ ਮਨ ਹੋ ਕੇ ਜਲ ਫਾਟਕ
ਦੇ ਸਾਹਮਣੇ ਚੌਂਕ ਵਿੱਚ ਇਕੱਠੀ ਹੋਈ ਤਾਂ ਉਨ੍ਹਾਂ ਨੇ
ਅਜ਼ਰਾ ਲਿਖਾਰੀ ਨੂੰ ਆਖਿਆ ਕਿ ਮੂਸਾ ਦੀ
ਬਿਵਸਥਾ ਦੀ ਪੋਥੀ ਨੂੰ ਲਿਆ ਜਿਹਦਾ ਯਹੋਵਾਹ ਨੇ
੨ ਇਸਰਾਏਲ ਨੂੰ ਹੁਕਮ ਦਿੱਤਾ ਹੈ ੦ ਅਜ਼ਰਾ ਜਾਜਕ
ਸੱਤਵੇਂ ਮਹੀਨੇ ਦੀ ਪਹਿਲੀ ਤਾਰੀਖ ਨੂੰ ਮਨੁੱਖਾਂ ਅਤੇ
ਤੀਵੀਆਂ ਦੀ ਸਭਾ ਦੇ ਅੱਗੇ ਸਗੋਂ ਸਾਰਿਆਂ ਦੇ
ਅੱਗੇ ਜਿਹੜੇ ਸੁਣ ਕੇ ਸਮਝ ਸੱਕਦੇ ਸਨ ਬਿਵਸਥਾ
੩ ਨੂੰ ਲਿਆਇਆ ੦ ਅਤੇ ਜਲ ਫਾਟਕ ਦੇ ਅੱਗੇ ਚੌਂਕ
ਵਿੱਚ ਪੌਹ ਫੁੱਟਨ ਤੋਂ ਲੈ ਕੇ ਅੱਧੇ ਦਿਨ ਤਕ ਮਨੁੱਖਾਂ
ਅਤੇ ਤੀਵੀਆਂ ਅਤੇ ਸਿਆਣਿਆਂ ਦੇ ਅੱਗੇ ਪੜ੍ਹਦਾ
ਰਿਹਾ ਅਤੇ ਸਾਰੀ ਪਰਜਾ ਦੇ ਕੰਨ ਬਿਵਸਥਾ ਦੀ ਪੋਥੀ
੪ ਵੱਲ ਲੱਗੇ ਰਹੇ ੦ ਤਾਂ ਅਜ਼ਰਾ ਲਿਖਾਰੀ ਇੱਕ ਲੱਕੜੀ
ਦੇ ਤਖਤ ਪੋਸ਼ ਉੱਤੇ ਖੜਾ ਹੋ ਗਿਆ ਜਿਹੜਾ ਉਨ੍ਹਾਂ
ਨੇ ਏਸੇ ਕੰਮ ਲਈ ਬਣਾਇਆ ਸੀ ਅਤੇ ਉਹ ਦੇ ਕੋਲ
ਮੱਤੀਥਯਾਹ ਅਰ ਸ਼ਮਆ ਅਰ ਅਨਾਯਾਹ ਅਰ
ਊਰੀਯਾਹ ਅਰ ਹਿਲਕੀਯਾਹ ਅਤੇ ਮਅਸੇਯਾਹ ਉਹ
ਦੇ ਸੱਜੇ ਪਾਸੇ ਅਤੇ ਉਹ ਦੇ ਖੱਬੇ ਪਾਸੇ ਪਦਾਯਾਹ
ਅਰ ਮੀਸ਼ਾਏਲ ਅਰ ਮਲਕੀਯਾਹ ਅਰ ਹਾਸ਼ੁਮ ਅਰ
ਹਸ਼ਬੱਦਾਨਾਹ ਅਰ ਜ਼ਕਰਯਾਹ ਅਰ ਮਸ਼ੁੱਲਾਮ ਖੜੇ
੫ ਸਨ ੦ ਤਾਂ ਅਜ਼ਰਾ ਨੇ ਸਾਰੀ ਪਰਜਾ ਦੇ ਵੇਖਦਿਆਂ
ਪੋਥੀ ਖੋਲ੍ਹੀ ਕਿਉਂ ਜੋ ਉਹ ਸਾਰੀ ਪਰਜਾ ਤੋਂ ਉੱਚੇ ਥਾਂ ਤੇ
ਸੀ ਅਤੇ ਉਹ ਦੇ ਖੋਲ੍ਹਦਿਆਂ ਸਾਰ ਸਾਰੀ ਪਰਜਾ
੬ ਉੱਠ ਕੇ ਖੜੀ ਹੋ ਗਈ ੦ ਤਾਂ ਅਜ਼ਰਾ ਨੇ ਯਹੋਵਾਹ
ਨੂੰ ਜਿਹੜਾ ਮਹਾਨ ਪਰਮੇਸ਼ੁਰ ਹੈ ਮੁਬਾਰਕ ਆਖਿਆ

ਤਾਂ ਸਾਰੀ ਪਰਜਾ ਨੇ ਹੱਥ ਚੁੱਕ ਕੇ "ਆਮੀਨ
ਆਮੀਨ" ਵਿੱਚ ਉੱਤਰ ਦਿੱਤਾ ਅਤੇ ਯਹੋਵਾਹ ਅੱਗੇ
੭ ਧਰਤੀ ਤੀਕ ਸਿਰ ਨੂੰ ਝੁਕਾ ਕੇ ਮੱਥਾ ਟੇਕਿਆ ○ ਅਤੇ
ਯੇਸ਼ੂਅ ਅਰ ਬਾਨੀ ਅਰ ਸੇਰੇਬਯਾਹ ਅਰ ਯਾਮੀਨ
ਅਰ ਅੱਕੂਬ ਅਰ ਸ਼ਬਥਈ ਅਰ ਹੋਦੀਯਾਹ ਅਰ
ਮਾਅਸੇਯਾਹ ਅਰ ਕਲੀਟਾ ਅਰ ਅਜ਼ਰਯਾਹ ਅਰ
ਯੋਜ਼ਾਬਾਦ ਅਰ ਹਨਾਨ ਅਰ ਪਲਾਯਾਹ ਅਤੇ ਲੇਵੀਆਂ
ਨੇ ਪਰਜਾ ਨੂੰ ਬਿਵਸਥਾ ਸਮਝਾਈ ਅਰ ਪਰਜਾ
੮ ਆਪਣੇ ਥਾਂ ਤੇ ਖੜੀ ਰਹੀ ○ ਅਤੇ ਉਨ੍ਹਾਂ ਨੇ ਪਰਮੇਸ਼ੁਰ
ਦੀ ਬਿਵਸਥਾ ਦੀ ਪੋਥੀ ਨੂੰ ਬੜੀ ਸਫ਼ਾਈ ਨਾਲ
ਪੜ੍ਹਿਆ ਅਤੇ ਅਰਥ ਕੀਤੇ ਅਤੇ ਏਸ ਪਾਠ ਨੂੰ ਉਨ੍ਹਾਂ
ਨੇ ਸਮਝਾ ਦਿੱਤਾ ॥

੯ ਅਤੇ ਨਹਮਯਾਹ ਜਿਹੜਾ ਹਾਕਮ ਸੀ ਅਤੇ ਅਜ਼ਰਾ
ਜਿਹੜਾ ਜਾਜਕ ਤੇ ਲਿਖਾਰੀ ਸੀ ਅਤੇ ਲੇਵੀ ਜਿਹੜੇ
ਸਿਖਾਉਂਦੇ ਸਨ, ਸਾਰੀ ਪਰਜਾ ਨੂੰ ਆਖਿਆ, ਅੱਜ
ਦਾ ਦਿਨ ਯਹੋਵਾਹ ਤੁਹਾਡੇ ਪਰਮੇਸ਼ੁਰ ਲਈ ਪਵਿੱਤ੍ਰ
ਹੈ। ਨਾ ਸੋਗ ਕਰੋ ਨਾ ਰੋਵੋ ਕਿਉਂ ਜੋ ਸਾਰੀ ਪਰਜਾ
੧੦ ਬਿਵਸਥਾ ਦੀਆਂ ਗੱਲਾਂ ਨੂੰ ਸੁਣ ਕੇ ਰੋਂਦੀ ਸੀ ○ ਤਾਂ
ਉਸ ਨੇ ਉਨ੍ਹਾਂ ਨੂੰ ਆਖਿਆ, ਜਾਓ ਅਤੇ ਥੰਧਿਆਈ
ਖਾਓ ਅਤੇ ਮਿਠਾ ਪੀਓ ਅਤੇ ਜਿਨ੍ਹਾਂ ਦੇ ਲਈ ਕੁੱਝ
ਤਿਆਰ ਨਹੀਂ ਹੋਇਆ ਉਨ੍ਹਾਂ ਲਈ ਵੀ ਛਾਂਦਾ ਘੱਲੋ
ਕਿਉਂ ਜੋ ਅੱਜ ਦਾ ਦਿਨ ਸਾਡੇ ਪ੍ਰਭੁ ਲਈ ਪਵਿੱਤ੍ਰ ਹੈ
ਅਤੇ ਤੁਸੀਂ ਝੁਰੇਵਾਂ ਨਾ ਕਰੋ ਕਿਉਂਕਿ ਯਹੋਵਾਹ ਦਾ
੧੧ ਅਨੰਦ ਤੁਹਾਡਾ ਬਲ ਹੈ ○ ਤਾਂ ਲੇਵੀਆਂ ਨੇ ਸਾਰੀ
ਪਰਜਾ ਨੂੰ ਏਹ ਆਖ ਕੇ ਠੰਡਾ ਕੀਤਾ ਕਿ ਚੁੱਪ ਰਹੋ
ਕਿਉਂ ਜੋ ਏਹ ਦਿਨ ਪਵਿੱਤ੍ਰ ਹੈ, ਝੁਰੇਵਾਂ ਨਾ ਕਰੋ ○
੧੨ ਤਾਂ ਸਾਰੀ ਪਰਜਾ ਖਾਣ ਪੀਣ ਅਤੇ ਛਾਂਦੇ ਘੱਲਣ
ਲਈ ਅਤੇ ਵੱਡਾ ਅਨੰਦ ਕਰਨ ਲਈ ਚਲੀ ਗਈ
ਕਿਉਂ ਜੋ ਓਹ ਏਹਨਾਂ ਗੱਲਾਂ ਨੂੰ ਜਿਹੜੀਆਂ ਉਨ੍ਹਾਂ ਨੂੰ
ਦੱਸੀਆਂ ਗਈਆਂ ਸਮਝਦੇ ਸਨ ॥

੧੩ ਦੂਜੇ ਦਿਨ ਸਾਰੀ ਪਰਜਾ ਦੇ ਪਿਉ ਦਾਦਿਆਂ ਦੇ
ਮੁਖੀਏ ਅਰ ਜਾਜਕ ਅਤੇ ਲੇਵੀ ਅਜ਼ਰਾ ਲਿਖਾਰੀ
ਕੋਲ ਇਕੱਠੇ ਹੋਏ ਭਈ ਬਿਵਸਥਾ ਦੀਆਂ ਗੱਲਾਂ ਵੱਲ
੧੪ ਧਿਆਨ ਦੇਣ ○ ਅਤੇ ਉਨ੍ਹਾਂ ਨੂੰ ਬਿਵਸਥਾ ਵਿੱਚ ਏਹ
ਲਿਖਿਆ ਮਿਲਿਆ ਕਿ ਯਹੋਵਾਹ ਨੇ ਮੂਸਾ ਦੇ ਰਾਹੀਂ
ਹੁਕਮ ਦਿੱਤ੍ਰਾ ਸੀ ਭਈ ਇਸਰਾਏਲ ਸੱਤਵੇਂ ਮਹੀਨੇ ਦੇ
੧੫ ਪਰਬ ਲਈ ਡੇਰਿਆਂ ਵਿੱਚ ਵੱਸਣ ○ ਅਤੇ ਸਾਰਿਆਂ
ਸ਼ਹਿਰਾਂ ਅਤੇ ਯਰੂਸ਼ਲਮ ਵਿੱਚ ਏਹ ਸੁਣਾਇਆ ਜਾਵੇ
ਅਤੇ ਏਹ ਦੀ ਡੌਂਡੀ ਪਿਟਾਈ ਜਾਵੇ ਕਿ ਪਹਾੜ ਉੱਤੇ
ਜਾ ਕੇ ਜ਼ੈਤੂਨ ਦੀਆਂ ਟਹਿਣੀਆਂ ਅਰ ਤੇਲ ਦੇ ਬਿਰਛ
ਦੀਆਂ ਟਹਿਣੀਆਂ ਅਰ ਮਹਿੰਦੀ ਦੀਆਂ ਟਹਿਣੀਆਂ
ਅਰ ਖਜੂਰ ਦੀਆਂ ਟਹਿਣੀਆਂ ਅਤੇ ਸੰਘਣੇ ਬਿਰਛਾਂ
ਦੀਆਂ ਟਹਿਣੀਆਂ ਡੇਰੇ ਬਣਾਉਣ ਲਈ ਲਿਆਓ
੧੬ ਜਿਵੇਂ ਲਿਖਿਆ ਹੈ ○ ਤਾਂ ਲੋਗ ਬਾਹਰ ਗਏ ਅਤੇ
ਓਹ ਇਨ੍ਹਾਂ ਨੂੰ ਲਿਆਏ ਅਤੇ ਹਰ ਮਨੁੱਖ ਨੇ ਆਪਣੀ
ਛੱਤ ਉੱਤੇ ਆਪਣੇ ਵੇਹੜੇ ਵਿੱਚ ਅਤੇ ਪਰਮੇਸ਼ੁਰ ਦੇ
ਭਵਨ ਦੇ ਵੇਹੜੇ ਵਿੱਚ ਅਰ ਜਲ ਫਾਟਕ ਦੇ ਚੌਂਕ
ਵਿੱਚ ਅਤੇ ਅਫਰਾਈਮੀ ਫਾਟਕ ਦੇ ਚੌਂਕ ਵਿੱਚ
੧੭ ਆਪਣੇ ਲਈ ਡੇਰੇ ਬਣਾਏ ○ ਸਾਰੀ ਸਭਾ ਨੇ ਜਿਹੜੀ
ਅਸੀਰੀ ਵਿੱਚੋਂ ਮੁੜ ਆਈ ਸੀ ਡੇਰੇ ਬਣਾਏ ਅਤੇ
ਡੇਰਿਆਂ ਵਿੱਚ ਵੱਸ ਗਏ ਕਿਉਂ ਜੋ ਨੂਨ ਦੇ ਪੁੱਤ੍ਰ
ਯੇਸ਼ੂਆ ਦੇ ਦਿਨਾਂ ਤੋਂ ਇਸਰਾਏਲੀਆਂ ਨੇ ਅੱਜ ਦੇ
ਦਿਨ ਤੀਕ ਏਦਾਂ ਨਹੀਂ ਕੀਤਾ ਸੀ ਤਾਂ ਬਹੁਤ ਵੱਡਾ
੧੮ ਅਨੰਦ ਹੋਇਆ ○ ਅਤੇ ਪਹਿਲੇ ਦਿਨ ਤੋਂ ਲੈ ਕੇ
ਛੇਕੜਲੇ ਦਿਨ ਤੀਕ ਉਸ ਨੇ ਪਰਮੇਸ਼ੁਰ ਦੀ ਬਿਵਸਥਾ
ਦੀ ਪੋਥੀ ਨੂੰ ਨਿਤਾ ਨੇਮ ਪੜ੍ਹਿਆ ਅਤੇ ਸੱਤ ਦਿਨ
ਉਨ੍ਹਾਂ ਨੇ ਪਰਬ ਮਨਾਇਆ ਅਤੇ ਅੱਠਵੇਂ ਦਿਨ ਦਸਤੂਰ
ਦੇ ਅਨੁਸਾਰ ਸ਼ਿਰੋਮਣੀ ਸਭਾ ਹੋਈ ॥

## ਪਰਮੇਸ਼ੁਰ ਦੀ ਉਪਾਸਨਾ

੯ ਉਸੇ ਮਹੀਨੇ ਦੀ ਚਵੀ ਤਾਰੀਖ ਨੂੰ ਇਸਰਾਏਲੀ
ਵਰਤ ਰੱਖ ਕੇ ਅਤੇ ਤੱਪੜ ਬੰਨ੍ਹ ਕੇ ਅਤੇ ਖਾਕ ਆਪਣੇ
੨ ਉੱਪਰ ਪਾ ਕੇ ਇਕੱਠੇ ਕੀਤੇ ਗਏ ○ ਅਤੇ ਇਸਰਾਏਲ
ਦੀ ਨਸਲ ਨੇ ਸਾਰੇ ਓਪਰੇ ਲੋਕਾਂ ਵਿੱਚੋਂ ਆਪਣੇ
ਆਪ ਨੂੰ ਅੱਡ ਕੀਤਾ ਅਤੇ ਖੜੇ ਹੋ ਕੇ ਆਪਣਿਆਂ
ਪਾਪਾਂ ਦਾ ਅਤੇ ਆਪਣੇ ਪਿਉ ਦਾਦਿਆਂ ਦੇ ਅਪਰਾਧਾਂ
੩ ਦਾ ਇਕਰਾਰ ਕੀਤਾ ○ ਅਤੇ ਉਨ੍ਹਾਂ ਨੇ ਆਪਣੇ ਥਾਂ ਤੇ
ਖੜੇ ਹੋ ਕੇ ਪਹਿਰ ਦਿਨ ਚੜ੍ਹੇ ਤਕ ਯਹੋਵਾਹ ਆਪਣੇ
ਪਰਮੇਸ਼ੁਰ ਦੀ ਬਿਵਸਥਾ ਦੀ ਪੋਥੀ ਨੂੰ ਪੜ੍ਹਿਆ
ਅਤੇ ਦੂਸਰੇ ਪਹਿਰ ਉਨ੍ਹਾਂ ਨੇ ਇਕਰਾਰ ਕੀਤਾ ਅਤੇ
ਯਹੋਵਾਹ ਆਪਣੇ ਪਰਮੇਸ਼ੁਰ ਦੇ ਅੱਗੇ ਮੱਥਾ
ਟੇਕਿਆ ॥

ਤਦ ਲੇਵੀਆਂ ਵਿੱਚੋਂ ਯੇਸ਼ੂਆ ਅਰ ਬਾਨੀ ਅਰ
੪ ਕਦਮੀਏਲ ਅਰ ਸ਼ਬਨਯਾਹ ਅਰ ਬੁੰਨੀ ਅਰ
ਸ਼ੇਰੇਬਯਾਹ ਅਰ ਬਾਨੀ ਅਤੇ ਕਨਾਨੀ ਨੇ ਪੌੜੀਆਂ
ਉੱਤੇ ਖੜੇ ਹੋ ਕੇ ਵੱਡੀ ਅਵਾਜ਼ ਨਾਲ ਯਹੋਵਾਹ ਆਪਣੇ
ਪਰਮੇਸ਼ੁਰ ਦੇ ਅੱਗੇ ਦੁਹਾਈ ਦਿੱਤੀ ○ ਫੇਰ ਯੇਸ਼ੂਆ
੫ ਅਰ ਕਦਮੀਏਲ ਅਰ ਬਾਨੀ ਅਰ ਹਸ਼ਬਨਯਾਹ ਅਰ
ਸ਼ੇਰੇਬਯਾਹ ਅਰ ਹੋਦੀਯਾਹ ਅਰ ਸ਼ਬਨਯਾਹ ਅਤੇ
ਪਥਹਯਾਹ ਲੇਵੀਆਂ ਨੇ ਆਖਿਆ, ਉੱਠਕੇ ਯਹੋਵਾਹ
ਆਪਣੇ ਪਰਮੇਸ਼ੁਰ ਨੂੰ ਜੁੱਗੋ ਜੁੱਗ ਮੁਬਾਰਕ ਆਖੋ ਅਤੇ
ਤੇਰਾ ਪਰਤਾਪ ਵਾਲਾ ਨਾਮ ਮੁਬਾਰਕ ਹੋਵੇ ਜੋ ਸਾਰੀਆਂ
੬ ਬਰਕਤਾਂ ਅਤੇ ਉਸਤਤਾਂ ਦੇ ਉੱਤੇ ਉੱਚਾ ਹੈ ! ○ ਤੂੰ,
ਹਾਂ, ਤੂੰ ਹੀ ਕੇਵਲ ਇੱਕ ਯਹੋਵਾਹ ਹੈਂ । ਤੂੰ ਅਕਾਸ਼
ਅਤੇ ਅਕਾਸ਼ਾਂ ਦੇ ਅਕਾਸ਼ ਵੀ ਅਤੇ ਉਨ੍ਹਾਂ ਦੀ ਸਾਰੀ
ਸੈਨਾ, ਧਰਤੀ ਅਤੇ ਉਸ ਦੀਆਂ ਸਾਰੀਆਂ ਚੀਜ਼ਾਂ,
ਸਮੁੰਦਰ ਅਤੇ ਜੋ ਕੁੱਝ ਉਨ੍ਹਾਂ ਦੇ ਵਿੱਚ ਹੈ ਬਣਾਏ ਅਤੇ
ਤੂੰ ਹੀ ਸਾਰਿਆਂ ਦਾ ਜੀਵਨ ਦਾਤਾ ਹੈਂ ਅਤੇ ਅਕਾਸ਼
੭ ਦੀ ਸੈਨਾ ਤੈਨੂੰ ਹੀ ਮੱਥਾ ਟੇਕਦੀ ਹੈ ○ ਤੂੰ ਉਹ
ਯਹੋਵਾਹ ਪਰਮੇਸ਼ੁਰ ਹੈਂ ਜਿਨ ਅਬਰਾਮ ਨੂੰ ਚੁਣਿਆ
ਅਤੇ ਕਸਦੀਆਂ ਦੇ ਊਰ ਵਿੱਚੋਂ ਕੱਢ ਲਿਆਂਦਾ
ਅਤੇ ਤੂੰ ਉਸ ਦਾ ਨਾਮ ਅਬਰਾਹਾਮ ਰੱਖਿਆ ○
੮ ਤੂੰ ਉਹ ਦਾ ਮਨ ਆਪਣੇ ਸਨਮੁਖ ਈਮਾਨ
ਵਾਲਾ ਪਾਇਆ ਅਤੇ ਉਹ ਦੇ ਨਾਲ ਕਨਾਨੀਆਂ,
ਹਿੱਤੀਆਂ, ਅਮੋਰੀਆਂ, ਫਰਿੱਜ਼ੀਆਂ, ਯਬੂਸੀਆਂ ਅਤੇ
ਗਿਰਗਾਸ਼ੀਆਂ ਦੀ ਧਰਤੀ ਦੇਣ ਦਾ ਨੇਮ ਬੰਨ੍ਹਿਆਂ
ਅਰਥਾਤ ਉਹ ਦੀ ਅੰਸ ਨੂੰ ਦੇਣ ਦਾ ਅਤੇ ਤੂੰ
ਆਪਣੀਆਂ ਗੱਲਾਂ ਨੂੰ ਪੂਰਾ ਕੀਤਾ ਕਿਉਂ ਜੋ ਤੂੰ ਧਰਮੀ
੯ ਹੈਂ ○ ਤੂੰ ਸਾਡੇ ਪਿਉ ਦਾਦਿਆਂ ਦੀ ਬਿਪਤਾ ਨੂੰ ਮਿਸਰ
ਵਿੱਚ ਵੇਖਿਆ ਅਤੇ ਤੂੰ ਲਾਲ ਸਮੁੰਦਰ ਉੱਤੇ ਉਨ੍ਹਾਂ
੧੦ ਦੀ ਦੁਹਾਈ ਸੁਣੀ ○ ਅਤੇ ਫਿਰਊਨ ਦੇ ਉੱਤੇ ਅਤੇ
ਉਸ ਦੇ ਸਾਰੇ ਟਹਿਲੂਆਂ ਉੱਤੇ ਅਤੇ ਉਸ ਦੇ ਦੇਸ
ਦੀ ਸਾਰੀ ਰਈਅਤ ਉੱਤੇ ਨਿਸ਼ਾਨ ਅਤੇ ਅਸਚਰਜ
ਕੰਮ ਵਿਖਾਏ ਕਿਉਂਕਿ ਤੂੰ ਜਾਣਦਾ ਸੈਂ ਕਿ ਓਹਨਾਂ ਨੇ
ਉਨ੍ਹਾਂ ਦੇ ਵਿਰੁੱਧ ਹੰਕਾਰ ਨਾਲ ਵਰਤਾਓ ਕੀਤਾ ਸੋ ਤੂੰ
ਆਪਣੇ ਲਈ ਇੱਕ ਨਾਮ ਬਣਾਇਆ ਜਿਵੇਂ ਅੱਜ ਦੇ
੧੧ ਦਿਨ ਹੈ ○ ਅਤੇ ਤੈਂ ਉਨ੍ਹਾਂ ਦੇ ਅੱਗੋਂ ਸਮੁੰਦਰ ਨੂੰ ਦੋ
ਭਾਗ ਕਰ ਦਿੱਤਾ ਅਤੇ ਓਹ ਸਮੁੰਦਰ ਦੇ ਵਿੱਚ ਦੀ
ਸੁੱਕੀ ਧਰਤੀ ਤੇ ਲੰਘੇ ਅਤੇ ਉਨ੍ਹਾਂ ਦਾ ਪਿੱਛਾ ਕਰਨ
ਵਾਲਿਆਂ ਨੂੰ ਤੈਂ ਡੁੰਘਿਆਈ ਵਿੱਚ ਇਉਂ ਸੁੱਟਿਆ
੧੨ ਜਿਵੇਂ ਪੱਥਰ ਵੱਡਿਆਂ ਪਾਣੀਆਂ ਵਿੱਚ ○ ਤੂੰ ਦਿਨ ਨੂੰ
ਬੱਦਲ ਦੇ ਥੰਮ੍ਹ ਵਿੱਚ ਅਤੇ ਰਾਤ ਨੂੰ ਅੱਗ ਦੇ ਥੰਮ੍ਹ
ਵਿੱਚ ਉਨ੍ਹਾਂ ਦੀ ਅਗਵਾਈ ਕੀਤੀ ਤਾਂ ਜੋ ਉਸ ਰਾਹ
ਵਿੱਚ ਜਿਹ ਦੇ ਵਿੱਚ ਓਹ ਚਲਦੇ ਸਨ ਉਨ੍ਹਾਂ ਲਈ
੧੩ ਚਾਨਣ ਹੋਵੇ ○ ਅਤੇ ਤੂੰ ਸੀਨਈ ਪਹਾੜ ਉੱਤੇ
ਉਤਰਿਆ ਅਤੇ ਅਕਾਸ਼ ਵਿੱਚੋਂ ਉਨ੍ਹਾਂ ਨਾਲ ਗੱਲਾਂ
ਕੀਤੀਆਂ ਅਤੇ ਸਿੱਧੇ ਨਿਆਉਂ, ਸੱਚੀਆਂ ਬਿਵਸਥਾਂ
ਅਰ ਚੰਗੀਆਂ ਬਿਧੀਆਂ ਤੇ ਹੁਕਮ ਉਨ੍ਹਾਂ ਨੂੰ ਦਿੱਤੇ ○
੧੪ ਅਤੇ ਉਨ੍ਹਾਂ ਨੂੰ ਆਪਣੇ ਪਵਿੱਤ੍ਰ ਸਬਤ ਤੋਂ ਜਾਣੂ
ਕਰਾਇਆ ਅਤੇ ਹੁਕਮ ਅਰ ਬਿਧੀਆਂ ਅਰ ਬਿਵਸਥਾ
ਦਾ ਤੈਂ ਆਪਣੇ ਦਾਸ ਮੂਸਾ ਦੇ ਰਾਹੀਂ ਉਨ੍ਹਾਂ ਨੂੰ ਹੁਕਮ
੧੫ ਦਿੱਤਾ ○ ਅਤੇ ਤੈਂ ਉਨ੍ਹਾਂ ਨੂੰ ਅਕਾਸ਼ ਤੋਂ ਉਨ੍ਹਾਂ ਦੀ
ਭੁੱਖ ਲਈ ਰੋਟੀ ਦਿੱਤੀ ਅਤੇ ਉਨ੍ਹਾਂ ਦੀ ਤਿਹਾ ਲਈ
ਚਟਾਨ ਵਿੱਚੋਂ ਪਾਣੀ ਕੱਢਿਆ ਅਤੇ ਉਨ੍ਹਾਂ ਨੂੰ
ਆਖਿਆ ਕਿ ਓਹ ਉਸ ਧਰਤੀ ਉੱਤੇ ਕਬਜ਼ਾ ਕਰਨ
ਲਈ ਜਾਣ ਜਿਹ ਦੇ ਉਨ੍ਹਾਂ ਨੂੰ ਦੇਣ ਦੀ ਸੌਂਹ ਤੈਂ
੧੬ ਖਾਧੀ ਸੀ ○ ਪਰ ਉਨ੍ਹਾਂ ਨੇ ਤੇ ਸਾਡੇ ਪਿਉ ਦਾਦਿਆਂ
ਨੇ ਹੰਕਾਰ ਕੀਤਾ ਅਤੇ ਆਪਣੀਆਂ ਧੌਣਾਂ ਅਕੜਾ
ਲਈਆਂ ਅਤੇ ਉਨ੍ਹਾਂ ਨੇ ਤੇਰੇ ਹੁਕਮਾਂ ਨੂੰ ਨਾ ਸੁਣਿਆ ○
੧੭ ਅਤੇ ਉਨ੍ਹਾਂ ਨੇ ਸੁਣਨ ਤੋਂ ਇਨਕਾਰ ਕੀਤਾ ਅਤੇ ਤੇਰੇ
ਅਸਚਰਜ ਕੰਮਾਂ ਨੂੰ ਜਿਹੜੇ ਤੈਂ ਉਨ੍ਹਾਂ ਵਿੱਚ ਕੀਤੇ ਚੇਤੇ
ਨਾ ਰੱਖਿਆ ਪਰ ਆਪਣੀਆਂ ਧੌਣਾਂ ਨੂੰ ਅਕੜਾ
ਲਿਆ ਅਤੇ ਉਨ੍ਹਾਂ ਨੇ ਆਪਣੇ ਆਕੀਪੁਨੇ ਵਿੱਚ ਇੱਕ
ਮੁਖੀਆ ਬਣਾਇਆ ਜੋ ਉਨ੍ਹਾਂ ਨੂੰ ਮੁੜ ਗੁਲਾਮੀ ਵਿੱਚ
ਲਿਆਵੇ ਪਰ ਤੂੰ ਇੱਕ ਖਿਮਾ ਕਰਨ ਵਾਲਾ ਪਰਮੇਸ਼ੁਰ
ਹੈਂ, ਦਿਆਲੂ ਤੇ ਕਿਰਪਾਲੂ ਹੈਂ ਅਤੇ ਕਹਿਰ ਵਿੱਚ
ਧੀਰਜਵਾਨ ਅਤੇ ਨੇਕੀ ਨਾਲ ਭਰਪੂਰ ਹੈਂ ਸੋ ਤੂੰ ਉਨ੍ਹਾਂ
੧੮ ਨੂੰ ਵਿਸਾਰਿਆ ਨਹੀਂ ○ ਹਾਂ, ਜਦ ਉਨ੍ਹਾਂ ਨੇ ਆਪਣੇ
ਲਈ ਇੱਕ ਢਾਲਿਆ ਹੋਇਆ ਵੱਛਾ ਬਣਾਇਆ
ਅਤੇ ਆਖਿਆ, ਏਹ ਤੇਰਾ ਪਰਮੇਸ਼ੁਰ ਹੈ ਜਿਹੜਾ ਤੈਨੂੰ
ਮਿਸਰ ਵਿੱਚੋਂ ਉਤਾਹਾਂ ਲਿਆਇਆ ! ਅਤੇ ਉਨ੍ਹਾਂ
੧੯ ਨੇ ਛੇੜ ਖਾਨੀ ਦੇ ਵੱਡੇ ਵੱਡੇ ਕੰਮ ਕੀਤੇ ○ ਤਦ ਵੀ
ਤੈਂ ਆਪਣੀ ਬਹੁਤੀ ਦਿਆਲਤਾ ਵਿੱਚ ਉਨ੍ਹਾਂ ਨੂੰ
ਉਜਾੜ ਵਿੱਚ ਨਹੀਂ ਤਿਆਗਿਆ । ਦਿਨ ਨੂੰ ਬੱਦਲ

ਦਾ ਥੰਮ੍ਹ ਰਾਹ ਵਿੱਚ ਉਨ੍ਹਾਂ ਦੀ ਅਗਵਾਈ ਕਰਨ ਤੋਂ
ਅਤੇ ਰਾਤ ਨੂੰ ਅੱਗ ਦਾ ਥੰਮ੍ਹ ਉਨ੍ਹਾਂ ਦੇ ਰਾਹ ਵਿੱਚ
੨੦ ਚਾਨਣ ਦੇਣ ਤੋਂ ਅੱਡ ਨਾ ਹੋਇਆ ੦ ਅਤੇ ਤੈਂ
ਆਪਣੀ ਨੇਕ ਆਤਮਾ ਉਨ੍ਹਾਂ ਦੀ ਸਿਖਸ਼ਾ ਲਈ ਦਿੱਤੀ
ਅਤੇ ਆਪਣਾ ਮੰਨ ਉਨ੍ਹਾਂ ਦੇ ਮੂੰਹ ਤੋਂ ਨਾ ਰੋਕਿਆ
੨੧ ਅਤੇ ਜਲ ਉਨ੍ਹਾਂ ਦੀ ਤਿਹਾ ਲਈ ਦਿੱਤਾ ੦ ਚਾਲੀ
ਵਰ੍ਹੇ ਤੈਂ ਉਨ੍ਹਾਂ ਦੀ ਉਜਾੜ ਵਿੱਚ ਪਾਲਨਾ ਕੀਤੀ ਅਤੇ
ਉਨ੍ਹਾਂ ਨੂੰ ਕਿਸੇ ਚੀਜ਼ ਦੀ ਥੁੜੋਂ ਨਾ ਰਹੀ ਨਾ ਉਨ੍ਹਾਂ ਦੇ
੨੨ ਕੱਪੜੇ ਪੁਰਾਣੇ ਹੋਏ ਨਾ ਉਨ੍ਹਾਂ ਦੇ ਪੈਰ ਸੁੱਜੇ ੦ ਹੋਰ ਤੂੰ
ਉਨ੍ਹਾਂ ਨੂੰ ਪਾਤਸ਼ਾਹੀਆਂ ਅਤੇ ਉੱਮਤਾਂ ਬਖ਼ਸ਼ੀਆਂ ਜਿਨ੍ਹਾਂ
ਨੂੰ ਤੈਂ ਉਨ੍ਹਾਂ ਦੇ ਹਿੱਸਿਆਂ ਪਰਤੀ ਵੰਡ ਦਿੱਤਾ ਸੋ ਉਨ੍ਹਾਂ
ਨੇ ਸੀਹੋਨ ਦੇ ਦੇਸ ਉੱਤੇ ਅਰ ਹਸ਼ਬੋਨ ਦੇ ਪਾਤਸ਼ਾਹ
ਦੇ ਦੇਸ ਉੱਤੇ ਅਤੇ ਬਾਸ਼ਾਨ ਦੇ ਪਾਤਸ਼ਾਹ ਓਗ ਦੇ
੨੩ ਦੇਸ ਉੱਤੇ ਕਬਜ਼ਾ ਕਰ ਲਿਆ ੦ ਅਤੇ ਤੂੰ ਉਨ੍ਹਾਂ ਦੀ
ਵੰਸ ਨੂੰ ਅਕਾਸ਼ ਦੇ ਤਾਰਿਆਂ ਵਾਂਙੁ ਵਧਾਇਆ ਅਤੇ
ਉਨ੍ਹਾਂ ਨੂੰ ਉਸ ਦੇਸ ਵਿੱਚ ਲਿਆਂਦਾ ਜਿਹਦੇ ਲਈ
ਉਨ੍ਹਾਂ ਦੇ ਪਿਉ ਦਾਦਿਆਂ ਨੂੰ ਆਖਿਆ ਸੀ ਕਿ ਓਹ
੨੪ ਜਾ ਕੇ ਉਹ ਦੇ ਉੱਤੇ ਕਬਜ਼ਾ ਕਰਨ ੦ ਸੋ ਉਨ੍ਹਾਂ ਦੀ
ਵੰਸ ਨੇ ਆਕੇ ਉਸ ਦੇਸ ਉੱਤੇ ਕਬਜ਼ਾ ਕੀਤਾ ਅਤੇ ਤੈਂ
ਉਨ੍ਹਾਂ ਦੇ ਅੱਗੇ ਉਸ ਦੇਸ ਦੇ ਵਾਸੀਆਂ ਨੂੰ ਅਰਥਾਤ
ਕਨਾਨੀਆਂ ਨੂੰ ਅਧੀਨ ਕੀਤਾ ਅਤੇ ਉਨ੍ਹਾਂ ਦੇ ਪਾਤਸ਼ਾਹਾਂ
ਨੂੰ ਅਤੇ ਉਸ ਦੇਸ ਦੀਆਂ ਉੱਮਤਾਂ ਨੂੰ ਉਨ੍ਹਾਂ ਦੇ ਹੱਥ
ਵਿੱਚ ਦੇ ਦਿੱਤਾ ਭਈ ਓਹ ਜੋ ਚਾਹੁਣ ਉਨ੍ਹਾਂ ਨਾਲ
੨੫ ਕਰਨ ੦ ਸੋ ਉਨ੍ਹਾਂ ਨੇ ਗੜ੍ਹਾਂ ਵਾਲੇ ਸ਼ਹਿਰਾਂ ਅਤੇ ਮੋਟੀ
ਭੂਮੀ ਨੂੰ ਲੈ ਲਿਆ ਅਤੇ ਨਾਨਾ ਪਰਕਾਰ ਦੀਆਂ
ਵਸਤੂਆਂ ਨਾਲ ਭਰੇ ਹੋਏ ਘਰਾਂ ਅਤੇ ਪੁੱਟੇ ਹੋਏ ਖੂਹਾਂ
ਅਤੇ ਅੰਗੂਰੀ ਬਾਗਾਂ ਅਤੇ ਜ਼ੈਤੂਨ ਦੇ ਬਾਗਾਂ ਅਤੇ ਫਲ
ਨਾਲ ਭਰੇ ਹੋਏ ਬਿਰਛਾਂ ਉੱਤੇ ਕਬਜ਼ਾ ਕਰ ਲਿਆ ।
ਫੇਰ ਓਹ ਖਾ ਕੇ ਰੱਜ ਗਏ ਅਤੇ ਮੋਟੇ ਹੋ ਗਏ ਅਤੇ
੨੬ ਤੇਰੀ ਵੱਡੀ ਭਲਿਆਈ ਦੇ ਕਾਰਨ ਪਰਸੰਨ ਹੋਏ ੦ ਪਰ
ਓਹ ਤੈਥੋਂ ਬੇਮੁਖ ਹੋ ਕੇ ਆਕੀ ਹੋ ਗਏ ਅਤੇ ਤੇਰੀ
ਬਿਵਸਥਾ ਨੂੰ ਆਪਣੀ ਪਿੱਠ ਪਿੱਛੇ ਸੁੱਟ ਦਿੱਤਾ ਅਤੇ
ਤੇਰੇ ਨਬੀਆਂ ਨੂੰ ਤਲਵਾਰ ਨਾਲ ਵੱਢ ਸੁੱਟਿਆ ਜਿਹੜੇ
ਉਨ੍ਹਾਂ ਨੂੰ ਤੇਰੀ ਵੱਲ ਮੁੜਨ ਲਈ ਸਾਖੀ ਦਿੰਦੇ ਸਨ
ਅਤੇ ਉਨ੍ਹਾਂ ਨੇ ਛੇੜ ਖਾਨੀ ਦੇ ਵੱਡੇ ਵੱਡੇ ਕੰਮ ਕੀਤੇ ੦
੨੭ ਤਦ ਤੂੰ ਉਨ੍ਹਾਂ ਨੂੰ ਉਨ੍ਹਾਂ ਦੇ ਵਿਰੋਧੀਆਂ ਦੇ ਹੱਥ ਦੇ
ਦਿੱਤਾ ਜਿਨ੍ਹਾਂ ਨੇ ਉਨ੍ਹਾਂ ਨੂੰ ਸਤਾਇਆ ਅਤੇ ਜਿਸ ਵੇਲੇ
ਉਨ੍ਹਾਂ ਨੇ ਦੁਖ ਵਿੱਚ ਤੇਰੇ ਅੱਗੇ ਦੁਹਾਈ ਦਿੱਤੀ ਤੈਂ
ਅਕਾਸ਼ ਵਿੱਚੋਂ ਉਨ੍ਹਾਂ ਦੀ ਸੁਣੀ ਅਤੇ ਆਪਣੀ ਬਹੁਤੀ
ਦਿਆਲਤਾ ਦੇ ਅਨੁਸਾਰ ਉਨ੍ਹਾਂ ਨੂੰ ਛੁਡਾਉਣ ਵਾਲੇ
ਦਿੱਤੇ ਜਿਨ੍ਹਾਂ ਨੇ ਉਨ੍ਹਾਂ ਨੂੰ ਉਨ੍ਹਾਂ ਦੇ ਵਿਰੋਧੀਆਂ ਦੇ ਹੱਥੋਂ
੨੮ ਛੁਡਾਇਆ ੦ ਪਰ ਜਦ ਉਨ੍ਹਾਂ ਨੂੰ ਅਰਾਮ ਮਿਲਿਆ
ਤਦ ਉਨ੍ਹਾਂ ਫੇਰ ਤੇਰੇ ਅੱਗੇ ਬੁਰਿਆਈ ਕੀਤੀ ਏਸ
ਲਈ ਤੈਂ ਉਨ੍ਹਾਂ ਨੂੰ ਉਨ੍ਹਾਂ ਦੇ ਵੈਰੀਆਂ ਦੇ ਹੱਥ ਵਿੱਚ
ਦੇ ਦਿੱਤਾ ਭਈ ਓਹ ਉਨ੍ਹਾਂ ਉੱਤੇ ਰਾਜ ਕਰਨ ਪਰ
ਜਦ ਓਹ ਮੁੜੇ ਅਤੇ ਤੇਰੀ ਦੁਹਾਈ ਦਿੱਤੀ ਤੈਂ ਅਕਾਸ਼
ਵਿੱਚੋਂ ਉਨ੍ਹਾਂ ਦੀ ਸੁਣੀ ਅਤੇ ਬਹੁਤੀ ਵਾਰ ਆਪਣੀ
ਦਿਆਲਤਾ ਦੇ ਅਨੁਸਾਰ ਉਨ੍ਹਾਂ ਨੂੰ ਛੁਡਾਇਆ ੦
੨੯ ਅਤੇ ਤੂੰ ਉਨ੍ਹਾਂ ਦੇ ਵਿਰੁੱਧ ਗਵਾਹੀ ਦਿੱਤੀ ਤਾਂ ਜੋ ਤੂੰ
ਉਨ੍ਹਾਂ ਨੂੰ ਆਪਣੀ ਬਿਵਸਥਾ ਵੱਲ ਮੋੜ ਲਿਆਵੇਂ ਪਰ
ਉਨ੍ਹਾਂ ਨੇ ਹੰਕਾਰ ਕੀਤਾ ਅਤੇ ਤੇਰੇ ਹੁਕਮਾਂ ਨੂੰ ਨਾ
ਸੁਣਿਆ ਅਤੇ ਨਿਆਵਾਂ ਦੇ ਵਿਰੁੱਧ ਪਾਪ ਕੀਤਾ,
ਜਿਨ੍ਹਾਂ ਨੂੰ ਜੇ ਕੋਈ ਆਦਮੀ ਪੂਰਾ ਕਰੇ ਤਾਂ ਉਨ੍ਹਾਂ ਦੇ
ਕਾਰਨ ਜੀਉਂਦਾ ਰਹੇ, ਅਤੇ ਆਪਣਿਆਂ ਮੋਢਿਆਂ ਨੂੰ
ਖਿੱਚ ਕੇ ਆਪਣੀਆਂ ਧੌਣਾਂ ਅਕੜਾ ਲਈਆਂ ਅਤੇ
੩੦ ਉਨ੍ਹਾਂ ਨੇ ਨਾ ਸੁਣਿਆ ੦ ਤਾਂ ਵੀ ਤੂੰ ਬਹੁਤਿਆਂ
ਵਰ੍ਹਿਆਂ ਤੀਕ ਉਨ੍ਹਾਂ ਦੀਆਂ ਝੱਲਦਾ ਰਿਹਾ ਅਤੇ
ਆਪਣੇ ਆਤਮਾ ਨਾਲ ਨਬੀਆਂ ਦੇ ਰਾਹੀਂ ਗਵਾਹੀ
ਦਿੱਤੀ ਪਰ ਉਨ੍ਹਾਂ ਨੇ ਕੰਨ ਨਾ ਧਰਿਆ ਏਸ ਲਈ ਤੈਂ
ਉਨ੍ਹਾਂ ਨੂੰ ਉਨ੍ਹਾਂ ਦੇਸਾਂ ਦੀਆਂ ਉੱਮਤਾਂ ਦੇ ਹੱਥ ਵਿੱਚ ਦੇ
੩੧ ਦਿੱਤਾ ੦ ਤਾਂ ਵੀ ਤੈਂ ਆਪਣੀ ਵੱਡੀ ਦਿਆਲਤਾ ਦੇ
ਕਾਰਨ ਉਨ੍ਹਾਂ ਨੂੰ ਉੱਕਾ ਹੀ ਨਾਸ ਹੋਣ ਲਈ ਛੱਡ ਨਾ
ਦਿੱਤਾ ਕਿਉਂਕਿ ਤੂੰ ਹੀ ਦਿਆਲੂ ਤੇ ਕਿਰਪਾਲੂ
੩੨ ਪਰਮੇਸ਼ੁਰ ਹੈਂ ੦ ਹੁਣ ਹੇ ਸਾਡੇ ਪਰਮੇਸ਼ੁਰ, ਤੂੰ ਜੋ ਵੱਡਾ
ਅਰ ਬਲਵੰਤ ਅਤੇ ਭੈਦਾਇਕ ਪਰਮੇਸ਼ੁਰ ਹੈਂ ਅਤੇ
ਨੇਮ ਅਤੇ ਦਯਾ ਦੀ ਪਾਲਨਾ ਕਰਦਾ ਹੈਂ ਏਹ ਸਾਰਾ
ਕਸ਼ਟ ਜਿਹੜਾ ਸਾਡੇ ਉੱਤੇ, ਸਾਡਿਆਂ ਪਾਤਸ਼ਾਹਾਂ
ਉੱਤੇ, ਸਾਡਿਆਂ ਸਰਦਾਰਾਂ ਉੱਤੇ, ਸਾਡਿਆਂ ਜਾਜਕਾਂ
ਉੱਤੇ, ਸਾਡਿਆਂ ਨਬੀਆਂ ਉੱਤੇ, ਸਾਡਿਆਂ ਪਿਉ
ਦਾਦਿਆਂ ਉੱਤੇ ਅਤੇ ਤੇਰੀ ਸਾਰੀ ਪਰਜਾ ਉੱਤੇ
ਅੱਸ਼ੂਰ ਦੇ ਪਾਤਸ਼ਾਹਾਂ ਦੇ ਦਿਨਾਂ ਤੋਂ ਅੱਜ ਦੇ ਦਿਨ
ਤੀਕ ਬੀਤਿਆ ਹੈ ਸੋ ਤੇਰੇ ਸਨਮੁਖ ਹਲਕਾ ਨਾ

੩੩ [illegible] ਗਏ ੦ ਤਾਂ ਵੀ ਜੋ ਕੁੱਝ ਸਾਡੇ ਤੇ ਵਰਤਿਆ
ਉਸ ਵਿੱਚ ਤੂੰ ਧਰਮੀ ਹੈਂ ਕਿਉਂ ਜੋ ਤੂੰ ਸਾਡੇ ਨਾਲ
ਸਚਿਆਈ ਨਾਲ ਵਰਤਿਆ ਪਰ ਅਸਾਂ ਦੁਸ਼ਟਪੁਨਾ
੩੪ ਕੀਤਾ ੦ ਸਾਡੇ ਪਾਤਸ਼ਾਹਾਂ ਨੇ, ਸਾਡਿਆਂ ਸਰਦਾਰਾਂ ਨੇ,
ਸਾਡਿਆਂ ਜਾਜਕਾਂ ਨੇ ਅਤੇ ਸਾਡੇ ਪਿਉ ਦਾਦਿਆਂ ਨੇ
ਤੇਰੀ ਬਿਵਸਥਾ ਦੇ ਅਨੁਸਾਰ ਕੰਮ ਨਹੀਂ ਕੀਤਾ, ਤੇਰੇ
ਹੁਕਮਾਂ ਨੂੰ ਨਹੀਂ ਮੰਨਿਆ ਅਤੇ ਤੇਰੀਆਂ ਗਵਾਹੀਆਂ
ਨੂੰ ਜਿਹੜੀਆਂ ਗਵਾਹੀਆਂ ਤੂੰ ਉਨ੍ਹਾਂ ਦੇ ਵਿਰੁੱਧ
੩੫ ਦਿੱਤੀਆਂ ਉਨ੍ਹਾਂ ਨੇ ਨਹੀਂ ਸੁਣੀਆਂ ੦ ਕਿਉਂਕਿ ਉਨ੍ਹਾਂ
ਨੇ ਆਪਣੇ ਰਾਜ ਵਿੱਚ ਅਤੇ ਤੇਰੀਆਂ ਬਹੁਤੀਆਂ
ਨਿਆਮਤਾਂ ਵਿੱਚ ਜਿਹੜੀਆਂ ਤੂੰ ਉਨ੍ਹਾਂ ਨੂੰ ਦਿੱਤੀਆਂ ਅਤੇ
ਉਸ ਚੌੜੀ ਅਤੇ ਮੋਟੀ ਧਰਤੀ ਵਿੱਚ ਜਿਹੜੀ ਤੂੰ ਉਨ੍ਹਾਂ
ਦੇ ਅੱਗੇ ਦਿੱਤੀ ਤੇਰੀ ਉਪਾਸਨਾ ਨਾ ਕੀਤੀ ਅਤੇ
੩੬ ਆਪਣੀਆਂ ਬੁਰਿਆਈਆਂ ਤੋਂ ਨਾ ਮੁੜੇ ੦ ਵੇਖ,
ਅਸੀਂ ਅੱਜ ਦੇ ਦਿਨ ਗੁਲਾਮ ਹਾਂ ਅਤੇ ਏਹ ਧਰਤੀ
ਜਿਹੜੀ ਤੂੰ ਸਾਡੇ ਪਿਉ ਦਾਦਿਆਂ ਨੂੰ ਦਿੱਤੀ ਕਿ ਓਹ
ਉਹ ਦਾ ਫਲ ਅਤੇ ਚੰਗੀਆਂ ਵਸਤੂਆਂ ਖਾਣ, ਵੇਖ,
੩੭ ਅਸੀਂ ਉਸ ਵਿੱਚ ਗੁਲਾਮ ਹਾਂ ! ੦ ਏਹ ਨੇ ਬਹੁਤੀ
ਪੈਦਾਵਾਰ ਉਨ੍ਹਾਂ ਰਾਜਿਆਂ ਲਈ ਦਿੱਤੀ ਜਿਨ੍ਹਾਂ ਨੂੰ ਤੂੰ
ਸਾਡੇ ਉੱਤੇ ਸਾਡਿਆਂ ਪਾਪਾਂ ਦੇ ਕਾਰਨ ਠਹਿਰਾਇਆ
ਅਤੇ ਓਹ ਸਾਡਿਆਂ ਸਰੀਰਾਂ ਉੱਤੇ ਅਰ ਸਾਡਿਆਂ
ਪਸੂਆਂ ਉੱਤੇ ਆਪਣੀ ਇੱਛਾ ਅਨੁਸਾਰ ਹਕੂਮਤ
੩੮ ਕਰਦੇ ਹਨ ਅਤੇ ਅਸੀਂ ਵੱਡੇ ਦੁਖ ਵਿੱਚ ਹਾਂ ੦ ਏਸ
ਸਭ ਦੇ ਕਾਰਨ ਅਸੀਂ ਇੱਕ ਸੱਚਾ ਇਕਰਾਰ ਕਰਦੇ
ਹਾਂ ਅਤੇ ਲਿਖ ਦਿੰਦੇ ਹਾਂ ਅਤੇ ਸਾਡੇ ਸਰਦਾਰ ਅਰ
ਸਾਡੇ ਲੇਵੀ ਅਤੇ ਸਾਡੇ ਜਾਜਕ ਉਹ ਦੇ ਉੱਤੇ ਮੋਹਰ
ਲਾਉਂਦੇ ਹਨ ॥

## ਮੋਹਰ ਲਾਉਣ ਵਾਲਿਆਂ ਦੇ ਨਾਉਂ

੧੦ ਉਹ ਦੇ ਉੱਤੇ ਮੋਹਰ ਲਾਉਣ ਵਾਲੇ ਏਹ
ਸਨ,—ਹਕਲਯਾਹ ਦਾ ਪੁੱਤ੍ਰ ਨਹਮਯਾਹ ਹਾਕਮ ਅਤੇ
੨ ਸਿਦਕੀਯਾਹ ੦ ਸਰਾਯਾਹ ਅਰ ਅਜ਼ਰਯਾਹ ਅਤੇ
੩ ਯਿਰਮਿਯਾਹ ੦ ਪਸ਼ਹੂਰ ਅਰ ਅਮਰਯਾਹ ਅਤੇ
੪ ਮਲਕੀਯਾਹ ੦ ਹੱਟੂਸ਼ ਅਰ ਸਬਨਯਾਹ ਅਤੇ
੫ ਮੱਲੂਕ ੦ ਹਾਰਿਮ ਅਰ ਮਰੇਮੋਥ ਅਤੇ ਓਬਦਯਾਹ ੦
੬ ਦਾਨੀਏਲ ਅਰ ਗਿਨਥੋਨ ਅਤੇ ਬਾਰੂਕ ੦ ਮਸ਼ੁੱਲਾਮ
੭ ਅਰ ਅਬੀਯਾਹ ਅਤੇ ਮੀਯਾਮੀਨ ੦ ਮਅਜ਼ਯਾਹ
੮ ਅਰ ਬਿਲਗਈ ਅਤੇ ਸ਼ਮਆਯਾਹ ਏਹ ਜਾਜਕ
੯ ਸਨ ੦ ਅਤੇ ਲੇਵੀ ਏਹ ਸਨ, ਅਜ਼ਨਯਾਹ ਦਾ ਪੁੱਤ੍ਰ
ਯੇਸ਼ੂਆ ਅਰ ਹੇਨਾਦਾਦ ਦੇ ਪੁੱਤ੍ਰਾਂ ਵਿੱਚੋਂ ਬਿੰਨੂਈ,
੧੦ ਕਦਮੀਏਲ, ੦ ਅਤੇ ਉਨ੍ਹਾਂ ਦੇ ਭਰਾ ਸ਼ਬਨਯਾਹ ਅਰ
ਹੋਦੀਯਾਹ ਅਰ ਕਲੀਟਾ ਅਰ ਪਲਾਯਾਹ ਅਤੇ
੧੧ ਹਨਾਨ ੦ ਮੀਕਾ ਅਰ ਰਹੋਬ ਅਰ ਹਸ਼ਬਯਾਹ ੦
੧੨ ੧੩ ਜ਼ੱਕੂਰ ਅਰ ਸ਼ੇਰੇਬਯਾਹ ਅਤੇ ਸ਼ਬਨਯਾਹ ੦ ਹੋਦੀਯਾਹ
੧੪ ਅਰ ਬਾਨੀ ਅਰ ਬਨੀਨੂ ੦ ਪਰਜਾ ਦੇ ਮੁਖੀਏ ਏਹ
ਸਨ, ਪਰਓਸ਼ ਅਰ ਪਹਥਮੋਆਬ ਅਰ ਏਲਾਮ ਅਰ
੧੫ ਜ਼ੱਤੂ ਅਤੇ ਬਾਨੀ ੦ ਬੁੰਨੀ ਅਰ ਅਜ਼ਗਾਦ ਅਰ
੧੬ ਬੇਬਾਈ ੦ ਅਦੋਨੀਯਾਹ ਅਰ ਬਿਗਵਈ ਅਤੇ
੧੭ ਆਦੀਨ ੦ ਆਟੇਰ ਅਰ ਹਿਜ਼ਕੀਯਾਹ ਅਤੇ
੧੮ ਅੱਜ਼ੂਰ ੦ ਹੋਦੀਯਾਹ ਅਰ ਹਾਸ਼ੁਮ ਅਤੇ ਬੇਸਾਈ ੦
੧੯ ੨੦ ਹਾਰੀਫ ਅਰ ਅਨਾਥੋਥ ਅਤੇ ਨੇਬਾਈ ੦ ਮਗਪੀਆਸ਼
੨੧ ਅਰ ਮਸ਼ੁੱਲਾਮ ਅਤੇ ਹੇਜ਼ੀਰ ੦ ਅਤੇ ਮਸ਼ੇਜ਼ਬੇਲ ਅਰ
੨੨ ਸਾਦੋਕ ਅਤੇ ਯੱਦੂਆ ੦ ਪਲਟਯਾਹ ਅਰ ਹਾਨਾਨ
੨੩ ਅਤੇ ਅਨਾਯਾਹ ੦ ਹੋਸ਼ੇਆ ਅਰ ਹਨਨਯਾਹ ਅਤੇ
੨੪ ਹੱਸ਼ੂਬ ੦ ਹੱਲੋਹੇਸ਼ ਅਰ ਪਿਲਹਾ ਅਤੇ ਸ਼ੋਬੇਕ ੦
੨੫ ਰਹੂਮ ਅਰ ਹਸ਼ਬਨਾਹ ਅਤੇ ਮਅਸੇਯਾਹ ੦
੨੬ ੨੭ ਅਹੀਯਾਹ ਅਰ ਹਾਨਾਨ ਅਤੇ ਆਨਾਨ ੦ ਮੱਲੂਕ
੨੮ ਅਰ ਹਾਰਿਮ ਅਤੇ ਬਆਨਾਹ ੦ ਅਤੇ ਬਾਕੀ ਲੋਕ
ਅਰ ਜਾਜਕ ਅਰ ਲੇਵੀ ਅਰ ਦਰਬਾਨ ਅਰ ਰਾਗੀ
ਅਰ ਨਥੀਨੀਮ ਅਰ ਸਾਰੇ ਜਿਹੜੇ ਦੇਸਾਂ ਦੀਆਂ
ਉੱਮਤਾਂ ਵਿੱਚੋਂ ਪਰਮੇਸ਼ੁਰ ਦੀ ਬਿਵਸਥਾ ਲਈ ਅੱਡ
ਹੋ ਗਏ ਸਨ ਉਨ੍ਹਾਂ ਦੀਆਂ ਤੀਵੀਆਂ, ਉਨ੍ਹਾਂ ਦੇ ਪੁੱਤ੍ਰ,
ਉਨ੍ਹਾਂ ਦੀਆਂ ਧੀਆਂ ਅਤੇ ਓਹ ਸਾਰੇ ਜਿਨ੍ਹਾਂ ਵਿੱਚ
੨੯ ਸਿਆਣ ਅਤੇ ਸਮਝ ਸੀ ੦ ਆਪਣੇ ਪਤਵੰਤੇ ਭਰਾਵਾਂ
ਨਾਲ ਮਿਲ ਕੇ ਏਸ ਸੌਂਹ ਅਤੇ ਏਸ ਸਰਾਪ ਵਿੱਚ ਆਏ
ਕਿ ਅਸੀਂ ਪਰਮੇਸ਼ੁਰ ਦੀ ਬਿਵਸਥਾ ਦੇ ਅਨੁਸਾਰ
ਚੱਲਾਂਗੇ ਜਿਹੜੀ ਪਰਮੇਸ਼ੁਰ ਦੇ ਦਾਸ ਮੂਸਾ ਦੇ ਰਾਹੀਂ
ਦਿੱਤੀ ਗਈ ਅਤੇ ਯਹੋਵਾਹ ਆਪਣੇ ਪ੍ਰਭੁ ਦੇ ਸਾਰੇ
ਹੁਕਮਾਂ ਅਰ ਨਿਆਵਾਂ ਅਰ ਬਿਧੀਆਂ ਨੂੰ ਪੂਰਾ ਕਰ
੩੦ ਕੇ ਪਾਲਣਾ ਕਰਾਂਗੇ ੦ ਅਸੀਂ ਆਪਣੀਆਂ ਧੀਆਂ
ਏਸ ਦੇਸ ਦੇ ਲੋਕਾਂ ਨੂੰ ਨਹੀਂ ਦਿਆਂਗੇ ਨਾ ਹੀ ਉਨ੍ਹਾਂ
੩੧ ਦੀਆਂ ਧੀਆਂ ਆਪਣੇ ਪੁੱਤ੍ਰਾਂ ਲਈ ਲਵਾਂਗੇ ੦ ਜੇ

ਏਸ ਦੇਸ ਦੇ ਲੋਕ ਸਬਤ ਦੇ ਦਿਨ ਉੱਤੇ ਵੇਚਣ
ਲਈ ਕੋਈ ਮਾਲ ਯਾ ਖਾਣ ਦੀਆਂ ਵਸਤਾਂ ਅੰਦਰ
ਲਿਆਉਣ ਤਾਂ ਅਸੀਂ ਸਬਤ ਦੇ ਦਿਨ ਯਾ ਪਵਿੱਤ੍ਰ
ਦਿਨ ਵਿੱਚ ਉਨ੍ਹਾਂ ਤੋਂ ਨਾ ਲਵਾਂਗੇ ਅਤੇ ਅਸੀਂ ਸਬਤ
ਦਾ ਸਾਲ ਵੀ ਛੱਡ ਦਿਆਂਗੇ ਅਰ ਹਰ ਬਿਆਜ ਦੀ
੩੨ ਉਗਰਾਹੀ ਵੀ ੦ ਅਤੇ ਅਸਾਂ ਆਪਣੇ ਉੱਪਰ ਇੱਕ
ਫਰਜ਼ ਠਹਿਰਾਇਆ ਕਿ ਅਸੀਂ ਆਪਣੇ ਪਰਮੇਸ਼ੁਰ ਦੇ
ਭਵਨ ਦੀ ਉਪਾਸਨਾ ਲਈ ਹਰ ਸਾਲ ਸ਼ਕਲ ਦਾ
੩੩ ਤੀਜਾ ਹਿੱਸਾ ਦਿਆ ਕਰਾਂਗੇ ੦ ਉਹ ਚੜ੍ਹਤ ਦੀ ਰੋਟੀ
ਅਰ ਨਿੱਤ ਨੇਮ ਮੈਦੇ ਦੀਆਂ ਭੇਟਾਂ ਅਤੇ ਸਦਾ ਲਈ
ਹੋਮ ਦੀਆਂ ਬਲੀਆਂ ਅਰ ਸਬਤਾਂ ਅਰ ਅਮੱਸਿਆਂ
ਅਤੇ ਮੁਕੱਰਰ ਪਰਬਾਂ ਅਤੇ ਪਵਿੱਤਰ ਚੀਜ਼ਾਂ ਅਤੇ ਪਾਪਾਂ
ਦੀਆਂ ਬਲੀਆਂ ਜਿਹੜੀਆਂ ਇਸਰਾਏਲ ਦੇ
ਪਰਾਸਚਿਤ ਲਈ ਹਨ ਅਤੇ ਪਰਮੇਸ਼ੁਰ ਦੇ ਭਵਨ
੩੪ ਦੇ ਸਾਰੇ ਕੰਮ ਲਈ ਵੀ ਹਨ ੦ ਅਤੇ ਅਸਾਂ ਜਾਜਕਾਂ
ਅਰ ਲੇਵੀਆਂ ਅਤੇ ਲੋਕਾਂ ਦੇ ਵਿੱਚ ਲੱਕੜੀ ਦੇ
ਚੜ੍ਹਾਵੇ ਲਈ ਗੁਣੇ ਪਾਏ ਤਾਂ ਜੋ ਉਹ ਸਾਡੇ ਪਰਮੇਸ਼ੁਰ
ਦੇ ਭਵਨ ਵਿੱਚ ਸਾਡੇ ਪਿਉ ਦਾਦਿਆਂ ਦੇ ਘਰਾਣਿਆਂ
ਅਨੁਸਾਰ ਵਰ੍ਹੇ ਦੇ ਵਰ੍ਹੇ ਠਹਿਰਾਏ ਹੋਏ ਸਮੇਂ ਉੱਤੇ
ਯਹੋਵਾਹ ਸਾਡੇ ਪਰਮੇਸ਼ੁਰ ਦੀ ਜਗਵੇਦੀ ਉੱਤੇ ਬਾਲਣ
ਲਈ ਲਿਆਂਦੀ ਜਾਵੇ ਜਿਵੇਂ ਬਿਵਸਥਾ ਵਿੱਚ
੩੫ ਲਿਖਿਆ ਹੋਇਆ ਹੈ ੦ ਅਤੇ ਆਪਣੀ ਭੋਂ ਦੇ
ਪਹਿਲੇ ਫਲ ਅਤੇ ਸਾਰੇ ਬਿਰਛਾਂ ਦੇ ਸਾਰੇ ਪਹਿਲੇ
ਫਲ ਵਰ੍ਹੇ ਦੇ ਵਰ੍ਹੇ ਯਹੋਵਾਹ ਦੇ ਭਵਨ ਵਿੱਚ
੩੬ ਲਿਆਉਣ ੦ ਅਤੇ ਆਪਣੇ ਪੁੱਤ੍ਰਾਂ ਵਿੱਚੋਂ ਪਲੌਠੇ
ਅਤੇ ਪਸੂਆਂ ਵਿੱਚੋਂ ਪਲੌਠੇ ਜਿਵੇਂ ਬਿਵਸਥਾ ਵਿੱਚ
ਲਿਖਿਆ ਹੈ ਅਤੇ ਆਪਣੇ ਚੌਣੇ ਅਤੇ ਆਪਣੇ
ਇੱਜੜ ਦੇ ਪਲੌਠੇ ਪਰਮੇਸ਼ੁਰ ਦੇ ਭਵਨ ਵਿੱਚ ਜਾਜਕਾਂ
ਕੋਲ ਜਿਹੜੇ ਪਰਮੇਸ਼ੁਰ ਦੇ ਘਰ ਵਿੱਚ ਟਹਿਲ ਸੇਵਾ
੩੭ ਕਰਦੇ ਸਨ ਲਿਆਉਣ ੦ ਆਪਣੀ ਤੌਣ ਦਾ
ਪਹਿਲਾ ਪੇੜਾ ਅਤੇ ਆਪਣੀਆਂ ਚੁਕਵੀਆਂ ਭੇਟਾਂ
ਅਤੇ ਬਿਰਛਾਂ ਦੇ ਹਰ ਪਰਕਾਰ ਦੇ ਫਲ ਅਰ ਮੈ
ਅਤੇ ਤੇਲ ਆਪਣੇ ਪਰਮੇਸ਼ੁਰ ਦੇ ਭਵਨ ਦੀਆਂ
ਕੋਠੜੀਆਂ ਵਿੱਚ ਜਾਜਕਾਂ ਲਈ ਅਤੇ ਆਪਣੀ ਭੋਂ
ਦਾ ਦਸਵੰਧ ਲੇਵੀਆਂ ਲਈ ਲਿਆਵਾਂਗੇ ਕਿਉਂਕਿ
ਲੇਵੀ ਸਾਡੀ ਵਾਹੀ ਦੇ ਸਾਰਿਆਂ ਸ਼ਹਿਰਾਂ ਵਿੱਚ
੩੮ ਦਸਵੰਧ ਲੈਂਦੇ ਹਨ ੦ ਅਤੇ ਜਦ ਜਦ ਲੇਵੀ ਦਸਵੰਧ
ਲੈਣ ਤਾਂ ਹਾਰੂਨ ਦੀ ਵੰਸ ਦਾ ਜਾਜਕ ਲੇਵੀਆਂ
ਦੇ ਨਾਲ ਹੋਵੇ ਅਤੇ ਲੇਵੀ ਦਸਵੰਧ ਦਾ ਦਸਵੰਧ
ਸਾਡੇ ਪਰਮੇਸ਼ੁਰ ਦੇ ਭਵਨ ਵਿੱਚ ਅਤੇ ਭੰਡਾਰ ਦੀਆਂ
੩੯ ਕੋਠੜੀਆਂ ਵਿੱਚ ਲਿਆਉਣ ੦ ਕਿਉਂਕਿ ਇਸਰਾਏਲੀ
ਅਤੇ ਲੇਵੀਆਂ ਦੀ ਵੰਸ ਅੰਨ ਅਤੇ ਨਵੀਂ ਮੈ ਅਤੇ
ਤੇਲ ਦੀਆਂ ਚੁਕਵੀਆਂ ਭੇਟਾਂ ਉਨ੍ਹਾਂ ਕੋਠੜੀਆਂ ਵਿੱਚ
ਲਿਆਉਣ ਜਿੱਥੇ ਪਵਿੱਤ੍ਰ ਭਾਂਡੇ ਅਤੇ ਜਾਜਕ ਜਿਹੜੇ
ਟਹਿਲ ਸੇਵਾ ਕਰਦੇ ਸਨ ਅਤੇ ਦਰਬਾਨ ਅਤੇ ਰਾਗੀ
ਸਨ ਸੋ ਅਸੀਂ ਆਪਣੇ ਪਰਮੇਸ਼ੁਰ ਦੇ ਭਵਨ ਨੂੰ ਨਹੀਂ
ਤਿਆਗਾਂਗੇ ॥

## ਯਰੂਸ਼ਲਮ ਦੇ ਲੋਕ

੧੧ ਪਰਜਾ ਦੇ ਸਰਦਾਰ ਯਰੂਸ਼ਲਮ ਵਿੱਚ ਵੱਸਦੇ
ਸਨ ਅਤੇ ਬਾਕੀ ਲੋਕਾਂ ਨੇ ਵੀ ਗੁਣੇ ਪਾਏ ਕਿ ਦਸਾਂ
ਵਿੱਚੋਂ ਇੱਕ ਨੂੰ ਪਵਿੱਤ੍ਰ ਸ਼ਹਿਰ ਯਰੂਸ਼ਲਮ ਵਿੱਚ
ਵਸਾਉਣ ਲਈ ਲਿਆਉਣ ਅਤੇ ਨੌਂ ਹਿੱਸੇ ਹੋਰਨਾਂ
੨ ਸ਼ਹਿਰਾਂ ਵਿੱਚ ਵੱਸਣ ੦ ਪਰਜਾ ਨੇ ਉਨ੍ਹਾਂ ਸਾਰਿਆਂ
ਮਨੁੱਖਾਂ ਨੂੰ ਬਰਕਤ ਦਿੱਤੀ ਜਿਨ੍ਹਾਂ ਨੇ ਖੁਸ਼ੀ ਨਾਲ
ਯਰੂਸ਼ਲਮ ਵਿੱਚ ਵੱਸਣ ਲਈ ਆਪਣੇ ਆਪ ਨੂੰ ਪੇਸ਼
੩ ਕੀਤਾ ੦ ਏਹ ਉਸ ਸੂਬੇ ਦੇ ਮੁਖੀਏ ਹਨ ਜਿਹੜੇ
ਯਰੂਸ਼ਲਮ ਵਿੱਚ ਵੱਸ ਗਏ ਪਰ ਯਹੂਦਾਹ ਦੇ ਸ਼ਹਿਰਾਂ
ਵਿੱਚ ਹਰ ਮਨੁੱਖ ਆਪਣੀ ਮਿਲਕੀਅਤ ਦੇ ਸ਼ਹਿਰ
ਵਿੱਚ ਵੱਸਦਾ ਸੀ ਅਰਥਾਤ ਇਸਰਾਏਲ, ਜਾਜਕ,
ਲੇਵੀ, ਨਥੀਨੀਮ ਅਤੇ ਸੁਲੇਮਾਨ ਦੇ ਟਹਿਲੂਆਂ ਦੀ
੪ ਵੰਸ ੦ ਅਤੇ ਯਰੂਸ਼ਲਮ ਵਿੱਚ ਯਹੂਦਾਹ ਦੀ ਵੰਸ
ਵਿੱਚੋਂ ਅਤੇ ਬਿਨਯਾਮੀਨ ਦੀ ਵੰਸ ਵਿੱਚੋਂ ਵੱਸੇ।
ਯਹੂਦਾਹ ਦੀ ਵੰਸ ਵਿੱਚੋਂ ਅਥਾਯਾਹ ਉੱਜ਼ੀਯਾਹ ਦਾ
ਪੁੱਤ੍ਰ, ਉਹ ਜ਼ਕਰਯਾਹ ਦਾ ਪੁੱਤ੍ਰ, ਉਹ ਅਮਰਯਾਹ ਦਾ
ਪੁੱਤ੍ਰ, ਉਹ ਸ਼ਫਟਯਾਹ ਦਾ ਪੁੱਤ੍ਰ, ਉਹ ਮਹਲਲੇਲ
੫ ਦਾ ਪੁੱਤ੍ਰ, ਏਹ ਪਾਰਸ ਦੀ ਵੰਸ ਵਿੱਚੋਂ ਸਨ ੦ ਅਤੇ
ਮਅਸੇਯਾਹ ਬਾਰੂਕ ਦਾ ਪੁੱਤ੍ਰ, ਉਹ ਕਾਲਹੋਜ਼ਹ ਦਾ
ਪੁੱਤ੍ਰ, ਉਹ ਹਜ਼ਾਯਾਹ ਦਾ ਪੁੱਤ੍ਰ, ਉਹ ਅਦਾਯਾਹ ਦਾ
ਪੁੱਤ੍ਰ, ਉਹ ਯੋਯਾਰੀਬ ਦਾ ਪੁੱਤ੍ਰ, ਉਹ ਜ਼ਕਰਯਾਹ ਦਾ
੬ ਪੁੱਤ੍ਰ, ਉਹ ਸ਼ਿਲੋਨੀ ਦਾ ਪੁੱਤ੍ਰ ਸੀ ੦ ਪਾਰਸ ਦੀ ਸਾਰੀ
ਵੰਸ ਜਿਹੜੀ ਯਰੂਸ਼ਲਮ ਵਿੱਚ ਵੱਸੀ ਚਾਰ ਸੌ

੭ ਅਠਾਹਟ ਜੋਧੇ ਸਨ ੦ ਏਹ ਬਿਨਯਾਮੀਨ ਦੀ ਵੰਸ ਹੈ
ਪੁੱਤ੍ਰ, ਮਸ਼ੁੱਲਾਮ ਦਾ ਪੁੱਤ੍ਰ, ਉਹ ਯੋਏਦ ਦਾ ਪੁੱਤ੍ਰ, ਉਹ
ਪਦਾਯਾਹ ਦਾ ਪੁੱਤ੍ਰ, ਉਹ ਕੋਲਾਯਾਹ ਦਾ ਪੁੱਤ੍ਰ, ਉਹ
ਮਆਸੇਯਾਹ ਦਾ ਪੁੱਤ੍ਰ, ਉਹ ਈਥੀਏਲ ਦਾ ਪੁੱਤ੍ਰ, ਉਹ
੮ ਯਸ਼ਾਯਾਹ ਦਾ ਪੁੱਤ੍ਰ ੦ ਉਸ ਦੇ ਮਗਰੋਂ ਗੱਬੀ ਅਰ
੯ ਸੱਲਾਈ ਨੌ ਸੌ ਅਠਾਈ ਸਨ ੦ ਅਤੇ ਜ਼ਿਕਰੀ ਦਾ
ਪੁੱਤ੍ਰ ਯੋਏਲ ਉਨ੍ਹਾਂ ਦੇ ਉੱਤੇ ਚੌਧਰੀ ਸੀ ਅਤੇ
ਹਸਨੂਆਹ ਦਾ ਪੁੱਤ੍ਰ ਯਹੂਦਾਹ ਉਨ੍ਹਾਂ ਸ਼ਹਿਰਾਂ ਉੱਤੇ
ਦੂਜੇ ਦਰਜੇ ਉੱਤੇ ਸੀ ॥
੧੦ ਜਾਜਕਾਂ ਵਿੱਚੋਂ ਯੋਯਾਰੀਬ ਦਾ ਪੁੱਤ੍ਰ ਯਦਾਯਾਹ,
੧੧ ਯਾਕੀਨ ਸੀ ੦ ਸਰਾਯਾਹ ਹਿਲਕੀਯਾਹ ਦਾ ਪੁੱਤ੍ਰ, ਉਹ
ਮਸ਼ੁੱਲਾਮ ਦਾ ਪੁੱਤ੍ਰ ਉਹ ਸਦੋਕ ਦਾ ਪੁੱਤ੍ਰ, ਉਹ ਮਰਾਯੋਥ
ਦਾ ਪੁੱਤ੍ਰ, ਉਹ ਅਹੀਟੂਬ ਦਾ ਪੁੱਤ੍ਰ ਜਿਹੜਾ ਪਰਮੇਸ਼ੁਰ
੧੨ ਦੇ ਭਵਨ ਦਾ ਪਰਧਾਨ ਸੀ ੦ ਅਤੇ ਉਨ੍ਹਾਂ ਦੇ ਭਰਾ
ਜਿਹੜੇ ਭਵਨ ਦਾ ਕੰਮ ਕਰਦੇ ਸਨ ਅੱਠ ਸੌ ਬਾਈ
ਸਨ ਅਤੇ ਅਦਾਯਾਹ ਯਰੋਹਾਮ ਦਾ ਪੁੱਤ੍ਰ, ਉਹ
ਪਲਲਯਾਹ ਦਾ ਪੁੱਤ੍ਰ, ਉਹ ਅਮਸੀ ਦਾ ਪੁੱਤ੍ਰ, ਉਹ
ਜ਼ਕਰਯਾਹ ਦਾ ਪੁੱਤ੍ਰ, ਉਹ ਪਸ਼ਹੂਰ ਦਾ ਪੁੱਤ੍ਰ, ਉਹ
੧੩ ਮਲਕੀਯਾਹ ਦਾ ਪੁੱਤ੍ਰ ੦ ਅਤੇ ਉਹ ਦੇ ਭਰਾ ਪਿਉ
ਦਾਦਿਆਂ ਦੇ ਮੁਖੀਏ ਦੋ ਸੌ ਬਤਾਲੀ ਸਨ। ਅਤੇ
ਅਮਸ਼ਸਈ ਅਜ਼ਰਏਲ ਦਾ ਪੁੱਤ੍ਰ, ਉਹ ਅਹਜ਼ਈ ਦਾ
ਪੁੱਤ੍ਰ, ਉਹ ਮਸ਼ਿੱਲੇਮੋਥ ਦਾ ਪੁੱਤ੍ਰ, ਉਹ ਇੰਮੇਰ ਦਾ
੧੪ ਪੁੱਤ੍ਰ ੦ ਅਤੇ ਉਨ੍ਹਾਂ ਦੇ ਭਰਾ ਜੰਗੀ ਸੂਰਬੀਰ ਇੱਕ ਸੌ
ਅਠਾਈ ਅਤੇ ਹੱਗਦੋਲੀਮ ਦਾ ਪੁੱਤ੍ਰ ਜ਼ਬਦੀਏਲ ਉਨ੍ਹਾਂ
ਉੱਤੇ ਚੌਧਰੀ ਸੀ ॥
੧੫ ਲੇਵੀਆਂ ਵਿੱਚੋਂ ਸ਼ਮਾਯਾਹ ਹੱਸ਼ੂਬ ਦਾ ਪੁੱਤ੍ਰ ਉਹ
ਅਜ਼ਰੀਕਾਮ ਦਾ ਪੁੱਤ੍ਰ, ਉਹ ਹਸ਼ਬਯਾਹ ਦਾ ਪੁੱਤ੍ਰ, ਉਹ
੧੬ ਬੂੰਨੀ ਦਾ ਪੁੱਤ੍ਰ ੦ ਅਤੇ ਸ਼ਬਥਈ ਅਰ ਯੋਜ਼ਾਬਾਦ
ਲੇਵੀਆਂ ਦੇ ਮੁਖੀਆਂ ਵਿੱਚੋਂ ਪਰਮੇਸ਼ੁਰ ਦੇ ਭਵਨ ਦੇ
੧੭ ਬਾਹਰ ਦੇ ਕੰਮ ਉੱਤੇ ਸਨ ੦ ਅਤੇ ਮਤਨਯਾਹ ਮੀਕਾ
ਦਾ ਪੁੱਤ੍ਰ, ਉਹ ਜ਼ਬਦੀ ਦਾ ਪੁੱਤ੍ਰ, ਉਹ ਆਸਾਫ਼ ਦਾ
ਪੁੱਤ੍ਰ ਜਿਹੜਾ ਪ੍ਰਾਰਥਨਾ ਲਈ ਧੰਨਵਾਦ ਕਰਨ ਦਾ
ਮੁਖੀਆ ਸੀ ਅਤੇ ਬਕਬੁਕਯਾਹ ਉਹ ਦੇ ਭਰਾਵਾਂ
ਵਿੱਚੋਂ ਦੂਜੇ ਦਰਜੇ ਤੇ ਸੀ ਅਤੇ ਅਬਦਾ ਸ਼ਮੂਆ ਦਾ
ਪੁੱਤ੍ਰ ਉਹ ਗਾਲਾਲ ਦਾ ਪੁੱਤ੍ਰ, ਉਹ ਯਦੂਥੂਨ ਦਾ
੧੮ ਪੁੱਤ੍ਰ ੦ ਪਵਿੱਤ੍ਰ ਸ਼ਹਿਰ ਵਿੱਚ ਸਾਰੇ ਲੇਵੀ ਦੋ ਸੌ
੧੯ ਚੁਰਾਸੀ ਸਨ ੦ ਅਤੇ ਦਰਬਾਨ ਅੱਕੂਬ ਅਤੇ ਟਲਮੋਨ
ਅਤੇ ਉਨ੍ਹਾਂ ਦੇ ਭਰਾ ਜਿਹੜੇ ਫਾਟਕਾਂ ਦੇ ਰਾਖੇ ਸਨ
੨੦ ਇੱਕ ਸੌ ਬਹੱਤਰ ਸਨ ੦ ਅਤੇ ਇਸਰਾਏਲ ਦਾ
ਬਕੀਆ ਜਾਜਕ ਅਤੇ ਲੇਵੀ ਯਹੂਦਾਹ ਦੇ ਸਾਰੇ
ਸ਼ਹਿਰਾਂ ਵਿੱਚ ਅਤੇ ਹਰ ਮਨੁੱਖ ਆਪਣੇ ਵਿਰਸੇ ਵਿੱਚ
੨੧ ਸੀ ੦ ਪਰ ਨਥੀਨੀਮ ਓਫ਼ਲ ਵਿੱਚ ਵੱਸਦੇ ਸਨ,
ਸੀਹਾ ਅਰ ਗਿਸ਼ਪਾ ਨਥੀਨੀਮ ਉੱਤੇ ਸਨ ੦
੨੨ ਯਰੂਸ਼ਲਮ ਦੇ ਲੇਵੀਆਂ ਉੱਤੇ ਉੱਜ਼ੀ ਬਾਨੀ ਦਾ ਪੁੱਤ੍ਰ,
ਉਹ ਹਸ਼ਬਯਾਹ ਦਾ ਪੁੱਤ੍ਰ, ਉਹ ਮੱਤਨਯਾਹ ਦਾ ਪੁੱਤ੍ਰ,
ਉਹ ਮੀਕਾ ਦਾ ਪੁੱਤ੍ਰ, ਚੌਧਰੀ ਸੀ ਅਤੇ ਆਸਾਫ਼ ਦੀ
ਵੰਸ ਵਿੱਚੋਂ ਜਿਹੜੇ ਰਾਗੀ ਸਨ ਪਰਮੇਸ਼ੁਰ ਦੇ ਭਵਨ
੨੩ ਦੇ ਕੰਮ ਉੱਤੇ ਸਨ ੦ ਕਿਉਂਕਿ ਪਾਤਸ਼ਾਹ ਦਾ ਉਨ੍ਹਾਂ
ਲਈ ਇੱਕ ਹੁਕਮ ਸੀ ਅਤੇ ਰਾਗੀਆਂ ਲਈ ਨਿਤ
੨੪ ਪਰਤੀ ਠਹਿਰਾਈ ਹੋਈ ਰਸਦ ਸੀ ੦ ਅਤੇ ਪਥਹਯਾਹ
ਮਸ਼ੇਜ਼ਬਏਲ ਦਾ ਪੁੱਤ੍ਰ ਜਿਹੜਾ ਯਹੂਦਾਹ ਦੇ ਪੁੱਤ੍ਰ
ਜ਼ਰਹ ਦੀ ਵੰਸ ਵਿੱਚੋਂ ਸੀ ਪਰਜਾ ਦੇ ਸਾਰੇ ਕੰਮ ਲਈ
੨੫ ਜਾਣੋ ਪਾਤਸ਼ਾਹ ਦਾ ਹੱਥ ਸੀ ੦ ਹੁਣ ਪਿੰਡਾਂ ਅਤੇ ਉਨ੍ਹਾਂ
ਦੇ ਖੇਤਾਂ ਦੇ ਵਿਖੇ ਯਹੂਦਾਹ ਦੀ ਵੰਸ ਵਿੱਚੋਂ ਕੁਝ
ਕਿਰਯਥ-ਅਰਬਾ ਅਤੇ ਉਹ ਦੀਆਂ ਵਸਤੀਆਂ ਵਿੱਚ
ਅਤੇ ਕੁੱਝ ਦੀਬੋਨ ਅਤੇ ਉਹ ਦੀਆਂ ਵਸਤੀਆਂ ਵਿੱਚ
ਅਤੇ ਕੁੱਝ ਯਕਬਸਏਲ ਅਤੇ ਉਹ ਦੇ ਪਿੰਡਾਂ ਵਿੱਚ
੨੬ ਵੱਸ ਗਏ ੦ ਅਤੇ ਯੇਸ਼ੂਆ ਵਿੱਚ, ਮੋਲਾਦਾਹ ਵਿੱਚ
੨੭ ਅਤੇ ਬੈਤ-ਪਾਲਟ ਵਿੱਚ ੦ ਹਸਰਸ਼ੂਆਲ ਵਿੱਚ ਅਰ
ਬਏਰ-ਸ਼ਬਾ ਵਿੱਚ ਅਤੇ ਉਹ ਦੀਆਂ ਵਸਤੀਆਂ
੨੮ ਵਿੱਚ ੦ ਸਿਕਲਾਗ ਵਿੱਚ ਅਰ ਮਕੋਨਾਹ ਵਿੱਚ ਅਤੇ
੨੯ ਉਹ ਦੀਆਂ ਵਸਤੀਆਂ ਵਿੱਚ ੦ ਏਨ-ਰਿੰਮੋਨ ਵਿੱਚ
੩੦ ਅਰ ਸਾਰਆਹ ਵਿੱਚ, ਅਰ ਯਰਮੂਥ ਵਿੱਚ ੦
ਜ਼ਾਨੋਅਹ, ਅਦੁੱਲਾਮ ਅਤੇ ਉਨ੍ਹਾਂ ਦੇ ਪਿੰਡ ਅਰ ਲਾਕੀਸ਼
ਅਤੇ ਉਸ ਦੇ ਖੇਤ, ਅਜ਼ੇਕਾਹ ਅਤੇ ਉਸ ਦੀਆਂ
ਵਸਤੀਆਂ, ਸੋ ਓਹ ਬਏਰ-ਸ਼ਬਾ ਤੋਂ ਹਿੰਨੋਮ ਦੀ ਵਾਦੀ
੩੧ ਤੀਕ ਡੇਰਿਆਂ ਵਿੱਚ ਰਹਿੰਦੇ ਸਨ ੦ ਬਿਨਯਾਮੀਨ
ਦੀ ਵੰਸ ਗਬਾ ਅਰ ਮਿਕਮਸ਼ ਅਰ ਅੱਯਾਹ ਅਰ
੩੨ ਬੈਤ-ਏਲ ਅਤੇ ਉਹ ਦੀਆਂ ਵਸਤੀਆਂ ਵਿੱਚ ੦ ਅਤੇ
੩੩ ਅਨਾਥੋਥ ਅਰ ਨੋਬ ਅਤੇ ਅਨਨਯਾਹ ੦ ਹਾਸੋਰ
੩੪ ਰਾਮਾਹ ਅਤੇ ਗਿੱਤਾਯਿਮ ੦ ਹਦੀਦ ਅਰ ਸਬੋਈਮ
੩੫ ਅਤੇ ਨਬੱਲਾਟ ੦ ਲੋਦ ਅਰ ਓਨੋ ਅਤੇ ਕਾਰੀਗਰਾਂ

੩੬ ਦੀ ਵੰਡ ੦ ਅਤੇ ਯਹੂਦਾਹ ਦੇ ਲੇਵੀਆਂ ਵਿੱਚੋਂ ਕੁਝ
ਹਿੱਸੇ ਬਿਨਯਾਮੀਨ ਦੇ ਨਾਲ ਸਨ ॥

## ਬਾਹਰ ਦੀਆਂ ਕੰਧਾਂ ਦੀ ਚੱਠ

੧੨ ਉਹ ਜਾਜਕ ਅਤੇ ਲੇਵੀ ਜਿਹੜੇ ਸ਼ਅਲਤੀਏਲ
ਦੇ ਪੁੱਤ੍ਰ ਜ਼ਰੁੱਬਾਬਲ ਅਤੇ ਯੇਸ਼ੂਆ ਦੇ ਨਾਲ ਉਤਾਹਾਂ ਗਏ
ਏਹ ਸਨ,—ਸਰਾਯਾਹ, ਯਿਰਮਿਯਾਹ, ਅਜ਼ਰਾ, ੦
੨ ੩ ਅਮਰਯਾਹ, ਮੱਲੂਕ, ਹੱਟੂਸ਼, ੦ ਸ਼ਕਨਯਾਹ, ਰਹੂਮ,
੪ ਮਰੇਮੋਥ, ੦ ਇੱਦੋ, ਗਿਨਥੋਈ, ਅਬੀਯਾਹ, ੦
੫ ੬ ਮੀਯਾਮੀਨ, ਮਆਦਯਾਹ, ਬਿਲਗਾਹ, ੦ ਸ਼ਮਅਯਾਹ,
੭ ਯੋਯਾਰੀਬ, ਯਦਾਯਾਹ ੦ ਸੱਲੂ, ਆਮੋਕ, ਹਿਲਕੀ-
ਯਾਹ ਅਤੇ ਯਦਾਯਾਹ, ਏਹ ਯੇਸ਼ੂਆ ਦੇ ਦਿਨਾਂ
ਵਿੱਚ ਜਾਜਕ ਅਤੇ ਉਨ੍ਹਾਂ ਦੇ ਭਰਾਵਾਂ ਦੇ ਮੁਖੀਏ ਸਨ ॥
੮ ਅਤੇ ਲੇਵੀ ਏਹ ਸਨ,—ਯੇਸ਼ੂਆ, ਬਿੰਨੂਈ,
ਕਦਮੀਏਲ, ਸ਼ੇਰੇਬਯਾਹ, ਯਹੂਦਾਹ ਅਤੇ ਮੱਤਨਯਾਹ
ਜਿਹੜਾ ਆਪਣੇ ਭਰਾਵਾਂ ਸਣੇ ਧੰਨਵਾਦ ਦੇ ਗੀਤਾਂ
੯ ਉੱਤੇ ਸੀ ੦ ਬਕਬੁਕਯਾਹ ਅਤੇ ਉੱਨੀ, ਉਨ੍ਹਾਂ ਦੇ ਭਰਾ
੧੦ ਉਨ੍ਹਾਂ ਦੇ ਸਾਹਮਣੇ ਰਾਖੀ ਲਈ ਸਨ ੦ ਯੇਸ਼ੂਆ ਤੋਂ
ਯੋਯਾਕੀਮ ਜੰਮਿਆ ਅਤੇ ਯੋਯਾਕੀਮ ਤੋਂ ਅਲਯਾਸ਼ੀਬ
ਜੰਮਿਆ ਅਤੇ ਅਲਯਾਸ਼ੀਬ ਤੋਂ ਯੋਯਾਦਾ ਜੰਮਿਆ ੦
੧੧ ਯੋਯਾਦਾ ਤੋਂ ਯੋਨਾਥਾਨ ਜੰਮਿਆ ਅਤੇ ਯੋਨਾਥਾਨ ਤੋਂ
੧੨ ਯੱਦੂਆ ਜੰਮਿਆ ੦ ਅਤੇ ਯੋਯਾਕੀਮ ਦੇ ਦਿਨਾਂ ਵਿੱਚ
ਏਹ ਜਾਜਕ ਪਿਉ ਦਾਦਿਆਂ ਦੇ ਮੁਖੀਏ ਸਨ,
ਸਰਾਯਾਹ ਤੋਂ ਮਿਰਾਯਾਹ ਅਤੇ ਯਿਰਮਿਯਾਹ ਤੋਂ
੧੩ ਹਨਨਯਾਹ ੦ ਅਜ਼ਰਾ ਤੋਂ ਮਸ਼ੁੱਲਾਮ ਅਤੇ ਅਮਰਯਾਹ
੧੪ ਤੋਂ ਯਹੋਹਾਨਾਨ ੦ ਮਲੂਕੀ ਤੋਂ ਯੋਨਾਥਾਨ ਅਤੇ
੧੫ ਸ਼ਬਨਯਾਹ ਤੋਂ ਯੂਸਫ਼ ੦ ਹਾਰੀਮ ਤੋਂ ਅਦਨਾ ਅਤੇ
੧੬ ਮਰਾਯੋਥ ਤੋਂ ਹਲਕਈ ੦ ਇੱਦੋ ਤੋਂ ਜ਼ਕਰਯਾਹ ਅਤੇ
੧੭ ਗਿਨਥੋਨ ਤੋਂ ਮਸ਼ੁੱਲਾਮ ੦ ਅਬੀਯਾਹ ਤੋਂ ਜ਼ਿਕਰੀ ਅਤੇ
ਮਿਨਯਾਮੀਨ ਤੋਂ ਅਤੇ ਮੋਅਦਯਾਹ ਤੋਂ ਪਿਲਟਾਈ ੦
੧੮ ਬਿਲਗਾਹ ਤੋਂ ਸ਼ੰਮੂਆ ਅਤੇ ਸ਼ਮਆਯਾਹ ਤੋਂ
੧੯ ਯਹੋਨਾਥਾਨ ੦ ਯੋਯਾਰੀਬ ਤੋਂ ਮਤਨਈ ਅਤੇ ਯਦਾਆ-
੨੦ ਯਾਹ ਤੋਂ ਉੱਜ਼ੀ ੦ ਸੱਲਈ ਤੋਂ ਕੱਲਈ ਅਤੇ ਆਮੋਕ
੨੧ ਤੋਂ ਏਬਰ ੦ ਹਿਲਕੀਯਾਹ ਤੋਂ ਹਸ਼ਬਯਾਹ ਅਤੇ
੨੨ ਯਦਾਆਯਾਹ ਤੋਂ ਨਥਨਏਲ ੦ ਅਲਯਾਸ਼ੀਬ ਅਰ
ਯੋਯਾਦਾਆ ਅਰ ਯੋਹਾਨਾਨ ਅਤੇ ਯੱਦੂਆ ਦੇ ਦਿਨਾਂ
ਵਿੱਚ ਲੇਵੀ ਦੇ ਪਿਉ ਦਾਦਿਆਂ ਦੇ ਮੁਖੀਏ ਲਿਖੇ ਗਏ
ਨਾਲੇ ਜਾਜਕ ਵੀ ਦਾਰਾ ਫ਼ਾਰਸੀ ਦੇ ਰਾਜ ਤੀਕ ॥
੨੩ ਲੇਵੀਆਂ ਦੇ ਪਿਉ ਦਾਦਿਆਂ ਦੇ ਮੁਖੀਏ
ਅਲਯਾਸ਼ੀਬ ਦੇ ਪੁੱਤ੍ਰ ਯੋਹਾਨਾਨ ਦੇ ਦਿਨਾਂ ਤੀਕ
੨੪ ਇਤਿਹਾਸ ਦੀ ਪੋਥੀ ਵਿੱਚ ਲਿਖੇ ਗਏ ੦ ਅਤੇ
ਲੇਵੀਆਂ ਦੇ ਮੁਖੀਏ,—ਹਸ਼ਬਯਾਹ, ਸ਼ੇਰੇਬਯਾਹ ਅਰ
ਕਦਮੀਏਲ ਦਾ ਪੁੱਤ੍ਰ ਯੇਸ਼ੂਆ ਅਤੇ ਉਨ੍ਹਾਂ ਦੇ ਭਰਾ
ਪਰਮੇਸ਼ੁਰ ਦੇ ਜਨ ਦਾਊਦ ਦੇ ਹੁਕਮ ਅਨੁਸਾਰ
ਉਸਤਤ ਅਤੇ ਧੰਨਵਾਦ ਲਈ ਉਨ੍ਹਾਂ ਦੇ ਆਮ੍ਹੋ
੨੫ ਸਾਹਮਣੇ ਪਹਿਰੇ ਉੱਤੇ ਪਹਿਰਾ ਸਨ ੦ ਮੱਤਨਯਾਹ,
ਬਕਬੁਕਯਾਹ, ਓਬਦਯਾਹ, ਮਸ਼ੁੱਲਾਮ, ਟਲਮੋਨ ਅਤੇ
ਅੱਕੂਬ ਦਰਬਾਨ ਸਨ ਅਤੇ ਫਾਟਕਾਂ ਦੇ ਮੋਦੀਖ਼ਾਨਿਆਂ
੨੬ ਉੱਤੇ ਪਹਿਰਾ ਦਿੰਦੇ ਸਨ ੦ ਅਤੇ ਯੋਸਾਦਾਕ ਦੇ
ਪੋਤਰੇ ਯੇਸ਼ੂਆ ਦੇ ਪੁੱਤ੍ਰ ਯੋਯਾਕੀਮ ਦੇ ਦਿਨਾਂ ਵਿੱਚ
ਅਤੇ ਨਹਮਯਾਹ ਹਾਕਮ ਅਤੇ ਅਜ਼ਰਾ ਜਾਜਕ ਤੇ
ਲਿਖਾਰੀ ਦੇ ਦਿਨਾਂ ਵਿੱਚ ਏਹ ਸਨ ॥
੨੭ ਯਰੂਸ਼ਲਮ ਦੀ ਕੰਧ ਦੀ ਚੱਠ ਵਿੱਚ ਉਨ੍ਹਾਂ ਨੇ
ਲੇਵੀਆਂ ਨੂੰ ਸਾਰਿਆਂ ਥਾਵਾਂ ਤੋਂ ਭਾਲਿਆ ਤਾਂ ਜੋ
ਉਨ੍ਹਾਂ ਨੂੰ ਯਰੂਸ਼ਲਮ ਵਿੱਚ ਲਿਆਉਣ ਕਿ ਉਹ
ਅਨੰਦ ਅਤੇ ਧੰਨਵਾਦ ਛੈਣਿਆਂ ਅਰ ਸਤਾਰਾਂ ਅਰ
੨੮ ਬਰਬਤਾਂ ਵਜਾ ਕੇ ਤੇ ਗਾ ਕੇ ਚੱਠ ਕਰਨ ੦ ਰਾਗੀਆਂ
ਦੀ ਵੰਸ ਯਰੂਸ਼ਲਮ ਦੇ ਆਲੇ ਦੁਆਲੇ ਦੇ ਮਦਾਨ
ਵਿੱਚੋਂ ਅਤੇ ਨਟੋਫਾਥੀਆਂ ਦੇ ਪਿੰਡਾਂ ਵਿੱਚੋਂ ਇਕੱਠੀ
੨੯ ਹੋਈ ੦ ਅਤੇ ਬੈਤ-ਗਿਲਗਾਲ ਤੋਂ ਅਤੇ ਗਬਾ ਅਤੇ
ਅਜ਼ਮਾਵਥ ਦੇ ਖੇਤਾਂ ਤੋਂ ਕਿਉਂਕਿ ਰਾਗੀਆਂ ਨੇ
ਯਰੂਸ਼ਲਮ ਦੇ ਆਲੇ ਦੁਆਲੇ ਆਪਣੇ ਲਈ ਪਿੰਡ
੩੦ ਬਣਾ ਦਿੱਤੇ ਸਨ ੦ ਤਦ ਜਾਜਕਾਂ ਅਤੇ ਲੇਵੀਆਂ ਨੇ
ਆਪਣੇ ਆਪ ਨੂੰ ਸ਼ੁੱਧ ਕੀਤਾ ਅਤੇ ਪਰਜਾ ਨੂੰ ਅਤੇ
੩੧ ਫਾਟਕਾਂ ਨੂੰ ਅਤੇ ਕੰਧ ਨੂੰ ਸ਼ੁੱਧ ਕੀਤਾ ੦ ਤਾਂ ਮੈਂ ਯਹੂਦਾਹ
ਦੇ ਸਰਦਾਰਾਂ ਨੂੰ ਕੰਧ ਉੱਤੇ ਉਤਾਹਾਂ ਲਿਆਇਆ
ਅਤੇ ਮੈਂ ਦੋ ਵੱਡੀਆਂ ਟੋਲੀਆਂ ਠਹਿਰਾਈਆਂ ਭਈ
ਉਹ ਧੰਨਵਾਦ ਕਰਨ ਅਤੇ ਇੱਕ ਉਨ੍ਹਾਂ ਵਿੱਚੋਂ ਕੰਧ ਦੇ
੩੨ ਉੱਤੇ ਸੱਜੇ ਹੱਥ ਕੂੜੇ ਫਾਟਕ ਵੱਲ ਗਈ ੦ ਅਤੇ
ਉਨ੍ਹਾਂ ਦੇ ਪਿੱਛੇ ਹੋਸ਼ਅਯਾਹ ਅਤੇ ਯਹੂਦਾਹ ਦੇ ਅੱਧੇ
੩੩ ਸਰਦਾਰ ਗਏ ੦ ਅਤੇ ਅਜ਼ਰਯਾਹ, ਅਜ਼ਰਾ ਅਤੇ
੩੪ ਮਸ਼ੁੱਲਾਮ ੦ ਯਹੂਦਾਹ ਅਰ ਬਿਨਯਾਮੀਨ ਅਰ

ਸ਼ਮਅਯਾਹ ਤੇ ਯਿਰਮਿਯਾਹ ੦ ਅਤੇ ਜਾਜਕਾਂ ਦੀ ਵੰਸ
੩੫ ਵਿੱਚੋਂ ਨਰਸਿੰਗਿਆਂ ਨਾਲ ਜ਼ਕਰਯਾਹ ਯੋਨਾਥਾਨ ਦਾ
ਪੁੱਤ੍ਰ, ਉਹ ਸ਼ਮਅਯਾਹ ਦਾ ਪੁੱਤ੍ਰ, ਉਹ ਮੱਤਨਯਾਹ ਦਾ
ਪੁੱਤ੍ਰ, ਉਹ ਮੀਕਾਯਾਹ ਦਾ ਪੁੱਤ੍ਰ, ਉਹ ਜ਼ਕੂਰ ਦਾ ਪੁੱਤ੍ਰ,
੩੬ ਉਹ ਆਸਾਫ਼ ਦਾ ਪੁੱਤ੍ਰ ੦ ਅਤੇ ਉਹ ਦੇ ਭਰਾ
ਸ਼ਮਅਯਾਹ ਅਰ ਅਜ਼ਰਏਲ ਅਰ ਮਿਲਲਈ ਅਰ
ਗਿਲਲਈ ਅਰ ਮਾਈ ਅਰ ਨਥਨਏਲ ਅਰ
ਯਹੂਦਾਹ ਅਤੇ ਹਨਾਨੀ, ਪਰਮੇਸ਼ੁਰ ਦੇ ਜਨ ਦਾਊਦ
ਦੇ ਵਾਜਿਆਂ ਨਾਲ ਅਤੇ ਅਜ਼ਰਾ ਲਿਖਾਰੀ ਉਨ੍ਹਾਂ ਦੇ
੩੭ ਅੱਗੇ ਅੱਗੇ ਸੀ ੦ ਅਤੇ ਚਸ਼ਮਾ ਫਾਟਕ ਉੱਤੇ ਸਿੱਧੇ
ਦਾਊਦ ਦੇ ਸ਼ਹਿਰ ਦੀਆਂ ਪੌੜੀਆਂ ਉੱਤੇ ਚੜ੍ਹ ਕੇ
ਜਿੱਥੇ ਕੰਧ ਉਤਾਹਾਂ ਜਾਂਦੀ ਸੀ ਦਾਊਦ ਦੇ ਮਹਿਲ ਦੇ
੩੮ ਉੱਪਰ ਜਲ ਫਾਟਕ ਨੂੰ ਪੂਰਬ ਵੱਲ ਓਹ ਗਏ ੦ ਅਤੇ
ਉਨ੍ਹਾਂ ਦੀ ਦੂਸਰੀ ਟੋਲੀ ਜਿਹੜੀ ਧੰਨਵਾਦ ਕਰਦੀ ਸੀ
ਦੂਜੇ ਪਾਸੇ ਵੱਲ ਗਈ ਅਤੇ ਮੈਂ ਉਨ੍ਹਾਂ ਦੇ ਪਿੱਛੇ ਸਾਂ
ਅਤੇ ਅੱਧੀ ਪਰਜਾ ਕੰਧ ਉੱਤੇ ਅਤੇ ਤੰਦੂਰਾਂ ਦੇ ਬੁਰਜ
੩੯ ਉੱਤੇ ਚੌੜੀ ਕੰਧ ਤੀਕ ਗਈ ੦ ਅਤੇ ਅਫਰਾਈਮੀ
ਫਾਟਕ ਤੋਂ ਉਤਾਹਾਂ ਅਤੇ ਪੁਰਾਣੇ ਫਾਟਕ ਉੱਤੇ ਅਤੇ
ਮੱਛੀ ਫਾਟਕ ਉੱਤੇ ਅਤੇ ਹਨਨੇਲ ਦੇ ਬੁਰਜ ਅਤੇ
ਹੰਮੇਆਹ ਦੇ ਬੁਰਜ ਅਤੇ ਭੇਡ ਫਾਟਕ ਤੀਕ ਓਹ
੪੦ ਬੰਦੀ ਖ਼ਾਨੇ ਦੇ ਫਾਟਕ ਵਿੱਚ ਖੜੇ ਹੋ ਗਏ ੦ ਸੋ ਏਹ
ਦੋਵੇਂ ਟੋਲੀਆਂ ਪਰਮੇਸ਼ੁਰ ਦੇ ਭਵਨ ਵਿੱਚ ਧੰਨਵਾਦ
ਲਈ ਖੜੀਆਂ ਹੋ ਗਈਆਂ, ਮੈਂ ਅਤੇ ਅੱਧੇ
੪੧ ਰਈਸ ਮੇਰੇ ਨਾਲ ੦ ਨਾਲੇ ਜਾਜਕ,—ਅਲਯਾਕੀਮ,
ਮਅਸੇਯਾਹ, ਮਿਨਯਾਮੀਨ, ਮੀਕਾਯਾਹ, ਅਲਯੋਏਨੀ,
ਜ਼ਕਰਯਾਹ ਅਤੇ ਹਨਨਯਾਹ ਨਰਸਿੰਗਿਆਂ ਨਾਲ ੦
੪੨ ਮਅਸੇਯਾਹ, ਸ਼ਮਅਯਾਹ, ਅਲਆਜ਼ਾਰ, ਉੱਜ਼ੀ,
ਯਹੋਹਾਨਾਨ, ਮਲਕੀਯਾਹ, ਏਲਾਮ ਅਰ ਆਜ਼ਰ । ਸੋ
ਰਾਗੀ ਯਜ਼ਰਹਯਾਹ ਜਿਹੜਾ ਉਨ੍ਹਾਂ ਦਾ ਓਵਰਸੀਅਰ
੪੩ ਸੀ ਉੱਚੀ ਅਵਾਜ਼ ਨਾਲ ਗਾਉਂਦੇ ਸਨ ੦ ਅਤੇ ਉਸ
ਦਿਨ ਉਨ੍ਹਾਂ ਨੇ ਵੱਡੀਆਂ ਬਲੀਆਂ ਚੜ੍ਹਾਈਆਂ ਅਤੇ
ਵੱਡੇ ਅਨੰਦ ਹੋਏ ਕਿਉਂਕਿ ਪਰਮੇਸ਼ੁਰ ਨੇ ਉਨ੍ਹਾਂ ਨੂੰ ਵੱਡੇ
ਅਨੰਦ ਨਾਲ ਪਰਸੰਨ ਕੀਤਾ ਨਾਲੇ ਬੱਚੇ ਅਤੇ ਤੀਵੀਆਂ
ਵੀ ਅਨੰਦ ਹੋਈਆਂ ਅਤੇ ਯਰੂਸ਼ਲਮ ਦਾ ਏਹ ਅਨੰਦ
੪੪ ਦੂਰ ਤੀਕਰ ਸੁਣਿਆ ਗਿਆ ੦ ਉਸ ਦਿਨ ਉਨ੍ਹਾਂ ਨੇ
ਖ਼ਜ਼ਾਨਿਆਂ ਦੀਆਂ ਕੋਠੜੀਆਂ ਉੱਤੇ ਅਤੇ ਚੁੱਕਣ
ਦੀਆਂ ਭੇਟਾਂ ਅਤੇ ਪਹਿਲੇ ਫਲਾਂ ਅਤੇ ਦਸਵੰਧਾਂ
ਲਈ ਮਨੁੱਖ ਠਹਿਰਾਏ ਤਾਂ ਜੋ ਸ਼ਹਿਰਾਂ ਦਿਆਂ ਖੇਤਾਂ
ਵਿੱਚੋਂ ਬਿਵਸਥਾ ਦੇ ਠਹਿਰਾਏ ਹੋਏ ਹਿੱਸਿਆਂ ਅਨੁਸਾਰ
ਜਾਜਕਾਂ ਅਤੇ ਲੇਵੀਆਂ ਲਈ ਇਕੱਠਾ ਕਰਨ ਕਿਉਂ
ਜੋ ਯਹੂਦਾਹ ਜਾਜਕਾਂ ਅਤੇ ਲੇਵੀਆਂ ਦੇ ਹਾਜ਼ਰ
੪੫ ਰਹਿਣ ਉੱਤੇ ਖੁਸ਼ ਸਨ ੦ ਸੋ ਉਨ੍ਹਾਂ ਨੇ ਆਪਣੇ
ਪਰਮੇਸ਼ੁਰ ਦੇ ਫਰਜ਼ ਦੀ ਅਤੇ ਸ਼ੁੱਧਤਾਈ ਦੇ ਫਰਜ਼
ਦੀ ਪਾਲਨਾ ਕੀਤੀ ਅਤੇ ਰਾਗੀਆਂ ਅਰ ਦਰਬਾਨਾਂ
ਨੇ ਵੀ ਦਾਊਦ ਅਤੇ ਉਸ ਦੇ ਪੁੱਤ੍ਰ ਸੁਲੇਮਾਨ ਦੇ
੪੬ ਹੁਕਮ ਅਨੁਸਾਰ ਕੀਤਾ ੦ ਕਿਉਂਕਿ ਦਾਊਦ ਤੇ
ਆਸਾਫ਼ ਦੇ ਦਿਨਾਂ ਵਿੱਚ ਮੁੱਢ ਤੋਂ ਉਨ੍ਹਾਂ ਰਾਗੀਆਂ ਦੇ
ਮੁਖੀਏ ਸਨ ਜਿਹੜੇ ਪਰਮੇਸ਼ੁਰ ਲਈ ਉਸਤਤ ਤੇ
੪੭ ਧੰਨਵਾਦ ਦੇ ਗੀਤ ਗਾਉਂਦੇ ਹੁੰਦੇ ਸਨ ੦ ਅਤੇ ਸਾਰਾ
ਇਸਰਾਏਲ ਜ਼ਰੁੱਬਾਬਲ ਦੇ ਦਿਨਾਂ ਵਿੱਚ ਅਤੇ
ਨਹਮਯਾਹ ਦੇ ਦਿਨਾਂ ਵਿੱਚ ਰਾਗੀਆਂ ਅਤੇ ਦਰਬਾਨਾਂ
ਦਾ ਹਿੱਸਾ ਨਿਤਾ ਪਰਤੀ ਦਿੰਦੇ ਰਹੇ, ਇਉਂ
ਉਨ੍ਹਾਂ ਨੇ ਲੇਵੀਆਂ ਲਈ ਚੀਜ਼ਾਂ ਪਵਿੱਤ੍ਰ ਕੀਤੀਆਂ
ਅਤੇ ਲੇਵੀਆਂ ਨੇ ਹਾਰੂਨ ਦੀ ਵੰਸ ਲਈ ਪਵਿੱਤ੍ਰ
ਕੀਤੀਆਂ ॥

## ਨਹਮਯਾਹ ਦਾ ਸੁਧਾਰ

**੧੩** ਉਸ ਦਿਨ ਮੂਸਾ ਦੀ ਪੋਥੀ ਲੋਕਾਂ ਨੂੰ ਪੜ੍ਹ ਕੇ
ਸੁਣਾਈ ਗਈ ਅਤੇ ਉਸ ਵਿੱਚ ਏਹ ਲਿਖਿਆ
ਹੋਇਆ ਲੱਭਾ ਕਿ ਅੰਮੋਨੀ ਅਤੇ ਮੋਆਬੀ ਪਰਮੇਸ਼ੁਰ
੨ ਦੀ ਸਭਾ ਵਿੱਚ ਸਦਾ ਲਈ ਨਾ ਆਉਣ ੦ ਇਸ
ਲਈ ਕਿ ਓਹ ਰੋਟੀ ਅਤੇ ਪਾਣੀ ਲੈ ਕੇ ਇਸਰਾ-
ਏਲੀਆਂ ਦੇ ਸਵਾਗਤ ਲਈ ਨਾ ਨਿੱਕਲੇ ਸਗੋਂ
ਬਿਲਆਮ ਨੂੰ ਉਨ੍ਹਾਂ ਦੇ ਵਿਰੁੱਧ ਭਾੜੇ ਉੱਤੇ ਲਿਆ
ਕਿ ਉਹ ਉਨ੍ਹਾਂ ਨੂੰ ਸਰਾਪ ਦੇਵੇ ਪਰ ਸਾਡੇ ਪਰਮੇਸ਼ੁਰ
ਨੇ ਉਸ ਸਰਾਪ ਨੂੰ ਅਸੀਸ ਵਿੱਚ ਬਦਲ ਦਿੱਤਾ ੦
੩ ਐਉਂ ਹੋਇਆ ਕਿ ਜਦੋਂ ਉਨ੍ਹਾਂ ਨੇ ਬਿਵਸਥਾ ਨੂੰ
ਸੁਣਿਆ ਤਾਂ ਉਨ੍ਹਾਂ ਨੇ ਇਸਰਾਏਲ ਵਿੱਚੋਂ ਸਾਰੇ
ਮਿਲੀ ਜੁਲੀ ਭੀੜ ਨੂੰ ਅੱਡ ਅੱਡ ਕਰ ਦਿੱਤਾ ॥
੪ ਇਸ ਤੋਂ ਪਹਿਲਾਂ ਅਲਯਾਸ਼ੀਬ ਜਾਜਕ ਨੇ ਜਿਹੜਾ
ਟੋਬੀਯਾਹ ਦਾ ਨੇੜਦਾਰ ਸੀ ਅਤੇ ਸਾਡੇ ਪਰਮੇਸ਼ੁਰ
ਦੇ ਭਵਨ ਦੀਆਂ ਕੋਠੜੀਆਂ ਉੱਤੇ ਮੁਕੱਰਰ ਸੀ ੦

੫ ਉਹ ਦੇ ਲਈ ਇੱਕ ਵੱਡੀ ਕੋਠੜੀ ਬਣਾਈ ਜਿੱਥੇ
ਅੱਗੇ ਨੂੰ ਉਨ੍ਹਾਂ ਨੇ ਮੈਦੇ ਦੀ ਭੇਟ ਅਰ ਲੁਬਾਨ ਅਰ
ਭਾਂਡੇ ਅਰ ਅੰਨ ਅਰ ਨਵੀਂ ਮੈ ਅਤੇ ਤੇਲ ਦੇ
ਦਸਵੰਧ ਜੋ ਹੁਕਮ ਦੇ ਅਨੁਸਾਰ ਲੇਵੀਆਂ ਅਰ
ਰਾਗੀਆਂ ਅਤੇ ਦਰਬਾਨਾਂ ਦੇ ਹਿੱਸੇ ਦੀਆਂ ਸਨ
ਅਤੇ ਜਾਜਕਾਂ ਦੇ ਚੁੱਕਣ ਦੀਆਂ ਭੇਟਾਂ ਰੱਖੀਆਂ ੦
੬ ਇਸ ਸਾਰੇ ਦੇ ਹੁੰਦਿਆਂ ਮੈਂ ਯਰੂਸ਼ਲਮ ਵਿੱਚ ਨਹੀਂ
ਸਾਂ ਕਿਉਂ ਕਿ ਬਾਬਲ ਦੇ ਪਾਤਸ਼ਾਹ ਅਰਤਹਸ਼ਸਤਾ
ਦੇ ਬਤੀਵੇਂ ਵਰ੍ਹੇ ਵਿੱਚ ਮੈਂ ਪਾਤਸ਼ਾਹ ਕੋਲ ਚਲਾ
ਗਿਆ ਅਤੇ ਥੋੜਿਆਂ ਦਿਨਾਂ ਪਿੱਛੋਂ ਮੈਂ ਪਾਤਸ਼ਾਹ
੭ ਕੋਲੋਂ ਛੁੱਟੀ ਲਈ ਪੁੱਛਿਆ ੦ ਤਾਂ ਮੈਂ ਯਰੂਸ਼ਲਮ ਨੂੰ
ਆਇਆ ਅਤੇ ਜਿਹੜੀ ਬੁਰਿਆਈ ਅਲਯਾਸ਼ੀਬ
ਨੇ ਟੋਬੀਯਾਹ ਦੇ ਲਈ ਕੀਤੀ ਸੀ ਸਮਝਿਆ, ਕਿ
ਉਸ ਨੇ ਪਰਮੇਸ਼ੁਰ ਦੇ ਭਵਨ ਦੇ ਵੇਹੜਿਆਂ ਵਿੱਚ
੮ ਉਹ ਦੇ ਲਈ ਇੱਕ ਕੋਠੜੀ ਬਣਾਈ ੦ ਤਾਂ ਇਹ
ਮੈਨੂੰ ਬਹੁਤ ਬੁਰਾ ਲੱਗਾ, ਇਸ ਲਈ ਮੈਂ ਟੋਬੀਯਾਹ
ਦਾ ਸਾਰਾ ਲੱਕਾ ਤੁੱਕਾ ਉਸ ਕੋਠੜੀ ਵਿੱਚੋਂ ਬਾਹਰ
੯ ਸੁਟਵਾ ਦਿੱਤਾ ੦ ਫੇਰ ਮੇਰੇ ਆਖਣ ਨਾਲ ਓਹ
ਕੋਠੜੀਆਂ ਸਾਫ਼ ਕੀਤੀਆਂ ਗਈਆਂ ਅਤੇ ਮੈਂ
ਪਰਮੇਸ਼ੁਰ ਦੇ ਭਵਨ ਦੇ ਭਾਂਡੇ ਅਤੇ ਮੈਦੇ ਦੀ ਭੇਟ
੧੦ ਅਤੇ ਲੁਬਾਨ ਨੂੰ ਮੁੜ ਉੱਥੇ ਰੱਖਿਆ ੦ ਫਿਰ ਮੈਨੂੰ ਪਤਾ
ਲੱਗਾ ਕਿ ਲੇਵੀਆਂ ਦੇ ਹਿੱਸੇ ਉਨ੍ਹਾਂ ਨੂੰ ਨਹੀਂ ਦਿੱਤੇ
ਗਏ ਇਸ ਲਈ ਕੰਮ ਕਰਨ ਵਾਲੇ ਲੇਵੀ ਅਤੇ
ਰਾਗੀ ਆਪੋ ਆਪਣੇ ਖੇਤਾਂ ਨੂੰ ਨੱਠ ਗਏ ਹਨ ੦
੧੧ ਤਦ ਮੈਂ ਰਈਸਾਂ ਨਾਲ ਝਗੜ ਕੇ ਆਖਿਆ ਕਿ
ਪਰਮੇਸ਼ੁਰ ਦਾ ਭਵਨ ਕਿਉਂ ਤਿਆਗਿਆ ਜਾਂਦਾ ਹੈ ?
ਅਤੇ ਉਨ੍ਹਾਂ ਨੂੰ ਇਕੱਠੇ ਕਰ ਕੇ ਉਨ੍ਹਾਂ ਦੇ ਥਾਂ ਉੱਤੇ
੧੨ ਉਨ੍ਹਾਂ ਨੂੰ ਖੜੇ ਕੀਤਾ ੦ ਤਦ ਸਾਰਾ ਯਹੂਦਾਹ ਅੰਨ
ਦਾ ਅਰ ਨਵੀਂ ਮੈ ਅਤੇ ਤੇਲ ਦਾ ਦਸਵੰਧ ਖ਼ਜ਼ਾਨਿਆਂ
੧੩ ਵਿੱਚ ਲਿਆਏ ੦ ਅਤੇ ਮੈਂ ਸ਼ਲਮਯਾਹ ਜਾਜਕ
ਅਤੇ ਸਾਦੋਕ ਲਿਖਾਰੀ ਅਤੇ ਲੇਵੀਆਂ ਵਿੱਚੋਂ
ਪਦਾਯਾਹ ਨੂੰ ਖ਼ਜ਼ਾਨਿਆਂ ਉੱਤੇ ਖਜ਼ਾਨਚੀ ਬਣਾਇਆ
ਅਤੇ ਇਨ੍ਹਾਂ ਦੇ ਹੇਠ ਮੱਤਨਯਾਹ ਦਾ ਪੋਤਾ ਜ਼ਕੂਰ ਦਾ
ਪੁੱਤ੍ਰ ਹਾਨਾਨ ਸੀ ਕਿਉਂ ਕਿ ਓਹ ਈਮਾਨਦਾਰ ਗਿਣੇ
ਜਾਂਦੇ ਸਨ ਅਤੇ ਆਪਣੇ ਭਰਾਵਾਂ ਵਿੱਚ ਵੰਡਣਾ ਉਨ੍ਹਾਂ
ਦਾ ਕੰਮ ਸੀ ॥

੧੪ ਹੇ ਮੇਰੇ ਪਰਮੇਸ਼ੁਰ, ਏਸ ਦੇ ਕਾਰਨ ਮੈਨੂੰ ਯਾਦ
ਕਰ ਅਤੇ ਮੇਰੇ ਨੇਕ ਕੰਮਾਂ ਨੂੰ ਜਿਹੜੇ ਮੈਂ ਪਰਮੇਸ਼ੁਰ ਦੇ
ਭਵਨ ਲਈ ਅਤੇ ਉਸ ਦੀਆਂ ਰੀਤੀਆਂ ਲਈ ਕੀਤੇ
੧੫ ਹਨ ਨਾ ਮੇਟ ੦ ਉਨ੍ਹੀਂ ਦਿਨੀਂ ਮੈਂ ਯਹੂਦਾਹ ਵਿੱਚ
ਵੇਖਿਆ ਕਈ ਜਿਹੜੇ ਸਬਤ ਦੇ ਦਿਨ ਅੰਗੂਰਾਂ ਨੂੰ
ਚੁਬੱਚਿਆਂ ਵਿੱਚ ਪੀੜਦੇ ਸਨ ਅਤੇ ਭਰੀਆਂ ਨੂੰ
ਖੋਤੀਆਂ ਉੱਤੇ ਲੱਦ ਕੇ ਅੰਦਰ ਲਿਆਉਂਦੇ ਸਨ
ਇਸੇ ਤਰਾਂ ਮੈ ਅਰ ਅੰਗੂਰ ਅਤੇ ਅੰਜੀਰ ਅਰ ਨਾਨਾ
ਪਰਕਾਰ ਦੇ ਭਾਰ ਸਬਤ ਦੇ ਦਿਨ ਵਿੱਚ ਯਰੂਸ਼ਲਮ ਦੇ
ਅੰਦਰ ਲਿਆਉਂਦੇ ਸਨ ਅਤੇ ਜਿਸ ਦਿਨ ਓਹ ਖਾਣ
ਦੀਆਂ ਚੀਜ਼ਾਂ ਵੇਚਣ ਲੱਗੇ ਤਾਂ ਮੈਂ ਗਵਾਹੀ ਲਈ ੦
੧੬ ਉੱਥੇ ਸੂਰ ਦੇ ਲੋਕ ਵੀ ਵੱਸਦੇ ਸਨ ਜਿਹੜੇ ਮੱਛੀ
ਅਤੇ ਨਾਨਾ ਪਰਕਾਰ ਦਾ ਸੌਦਾ ਸਬਤ ਵਿੱਚ ਯਹੂਦੀਆਂ
੧੭ ਕੋਲ ਯਰੂਸ਼ਲਮ ਵਿੱਚ ਲਿਆ ਕੇ ਵੇਚਦੇ ਸਨ ੦ ਤਦ
ਮੈਂ ਯਹੂਦਾਹ ਦੇ ਸ਼ਰੀਫ਼ਾਂ ਨਾਲ ਝੱਗੜ ਕੇ ਉਨ੍ਹਾਂ ਨੂੰ
ਆਖਿਆ, ਏਹ ਕੀ ਬੁਰਿਆਈ ਹੈ ਜੋ ਤੁਸੀਂ ਕਰਦੇ
ਹੋ ਕਿ ਤੁਸੀਂ ਸਬਤ ਦੇ ਦਿਨ ਨੂੰ ਭ੍ਰਿਸ਼ਟ ਕਰੋ ? ੦
੧੮ ਕੀ ਤੁਹਾਡੇ ਪਿਉ ਦਾਦਿਆਂ ਨੇ ਐਉਂ ਨਹੀਂ ਕੀਤਾ
ਅਤੇ ਸਾਡੇ ਪਰਮੇਸ਼ੁਰ ਨੇ ਸਾਡੇ ਉੱਤੇ ਅਤੇ ਏਸ ਸ਼ਹਿਰ
ਉੱਤੇ ਇਹ ਸਾਰੀ ਬੁਰਿਆਈ ਨਹੀਂ ਲਿਆਂਦੀ ?
ਤਦ ਵੀ ਤੁਸੀਂ ਸਬਤ ਦੇ ਦਿਨ ਨੂੰ ਭ੍ਰਿਸ਼ਟ ਕਰ ਕੇ
ਇਸਰਾਏਲ ਉੱਤੇ ਕਹਿਰ ਨੂੰ ਬਹੁਤ ਕਰਦੇ ਹੋ ! ੦
੧੯ ਫੇਰ ਐਉਂ ਹੋਇਆ ਕਿ ਸਬਤ ਤੋਂ ਪਹਿਲਾਂ ਜਦ
ਅਨ੍ਹੇਰਾ ਹੋਣ ਲੱਗਾ ਤਾਂ ਮੈਂ ਹੁਕਮ ਦਿੱਤਾ ਕਿ
ਯਰੂਸ਼ਲਮ ਦੇ ਫਾਟਕ ਬੰਦ ਕੀਤੇ ਜਾਣ ਅਤੇ ਉਨ੍ਹਾਂ ਨੂੰ
ਤਗੀਦ ਕੀਤੀ ਕਿ ਜਿੰਨਾ ਚਿਰ ਸਬਤ ਨਾ ਲੰਘ ਜਾਵੇ
ਦਰਵੱਜੇ ਨਾ ਖੋਲੇ ਜਾਣ ਅਤੇ ਮੈਂ ਆਪਣੇ ਜੁਆਨਾਂ
ਵਿੱਚੋਂ ਕਈ ਫਾਟਕਾਂ ਉੱਤੇ ਖੜੇ ਕੀਤੇ ਕਿ ਸਬਤ ਦੇ
੨੦ ਦਿਨ ਕੋਈ ਭਾਰ ਅੰਦਰ ਨਾ ਆਵੇ ੦ ਸੋ ਸੁਦਾਗਰ
ਅਤੇ ਨਾਨਾ ਪਰਕਾਰ ਦਾ ਸੌਦਾ ਵੇਚਣ ਵਾਲੇ
ਯਰੂਸ਼ਲਮ ਦੇ ਮਦਾਨ ਵਿੱਚ ਇੱਕ ਦੋ ਵਾਰ ਟਿਕੇ ੦
੨੧ ਤਦ ਮੈਂ ਉਨ੍ਹਾਂ ਦੇ ਵਿਰੁੱਧ ਗਵਾਹੀਆਂ ਲਈਆਂ ਅਤੇ
ਉਨ੍ਹਾਂ ਨੂੰ ਆਖਿਆ ਕਿ ਤੁਸੀਂ ਕੰਧ ਦੇ ਨੇੜੇ ਕਿਉਂ
ਟਿਕਦੇ ਹੋ ? ਜੇ ਤੁਸੀਂ ਫੇਰ ਏਦਾਂ ਕਰੋਗੇ ਤਾਂ ਮੈਂ
ਤੁਹਾਡੇ ਉੱਤੇ ਹੱਥ ਪਾਵਾਂਗਾ ! ਉਸ ਵੇਲੇ ਤੋਂ ਓਹ
ਫੇਰ ਸਬਤ ਦੇ ਦਿਨ ਨਾ ਆਏ ॥

ਮੈਂ ਲੇਵੀਆਂ ਨੂੰ ਇਹ ਹੁਕਮ ਦਿੱਤਾ ਕਿ ਤੁਸੀਂ
੨੨ ਆਪਣੇ ਆਪ ਨੂੰ ਸ਼ੁੱਧ ਕਰੋ ਅਤੇ ਸਬਤ ਦੇ ਦਿਨ ਦੀ
ਪਵਿੱਤ੍ਰਤਾਈ ਲਈ ਫਾਟਕਾਂ ਦੀ ਰਾਖੀ ਲਈ ਆਓ ।
ਹੇ ਮੇਰੇ ਪਰਮੇਸ਼ੁਰ, ਮੈਨੂੰ ਏਸ ਲਈ ਵੀ ਚੇਤੇ ਕਰ ਅਤੇ
ਆਪਣੀ ਬਹੁਤੀ ਦਯਾ ਦੇ ਅਨੁਸਾਰ ਮੇਰੇ ਉੱਤੇ
੨੩ ਤਰਸ ਖਾ ੦ ਨਾਲੇ ਉਨ੍ਹਾਂ ਦਿਨਾਂ ਵਿੱਚ ਮੈਂ ਏਹ ਵੀ
ਵੇਖਿਆ ਕਿ ਯਹੂਦੀਆਂ ਨੇ ਅਸ਼ਦੋਦੀ ਅਰ ਅੰਮੋਨੀ
੨੪ ਅਤੇ ਮੋਆਬੀ ਤੀਵੀਆਂ ਨੂੰ ਵਸਾ ਲਿਆ ਸੀ ੦ ਉਨ੍ਹਾਂ
ਦੇ ਬੱਚੇ ਅੱਧੀ ਅਸ਼ਦੋਦੀ ਬੋਲਦੇ ਸਨ ਅਤੇ ਓਹ
ਯਹੂਦੀ ਬੋਲੀ ਨਹੀਂ ਬੋਲ ਸੱਕਦੇ ਸਨ ਪਰ ਦੂਜੇ ਲੋਕਾਂ
੨੫ ਦੀ ਬੋਲੀ ੦ ਮੈਂ ਉਨ੍ਹਾਂ ਨਾਲ ਝਗੜਿਆ ਅਤੇ ਉਨ੍ਹਾਂ
ਨੂੰ ਫਿਟਕਾਰਿਆ ਅਤੇ ਉਨ੍ਹਾਂ ਵਿੱਚੋਂ ਕਈਆਂ ਨੂੰ
ਮਾਰਿਆ ਅਤੇ ਉਨ੍ਹਾਂ ਦੇ ਵਾਲ ਪੁੱਟੇ ਅਤੇ ਉਨ੍ਹਾਂ ਨੂੰ
ਪਰਮੇਸ਼ੁਰ ਦੀ ਸੌਂਹ ਖੁਆਈ ਕਿ ਤੁਸਾਂ ਆਪਣੀਆਂ
ਧੀਆਂ ਉਨ੍ਹਾਂ ਦੇ ਪੁੱਤ੍ਰਾਂ ਨੂੰ ਨਾ ਦੇਣੀਆਂ ਅਤੇ ਨਾ
ਆਪਣਿਆਂ ਪੁੱਤ੍ਰਾਂ ਲਈ ਅਤੇ ਨਾ ਆਪਣੇ ਲਈ
੨੬ ਉਨ੍ਹਾਂ ਦੀਆਂ ਧੀਆਂ ਲੈਣੀਆਂ ੦ ਕੀ ਇਸਰਾਏਲ ਦੇ
ਪਾਤਸ਼ਾਹ ਸੁਲੇਮਾਨ ਨੇ ਇਨ੍ਹਾਂ ਹੀ ਗੱਲਾਂ ਵਿੱਚ ਪਾਪ
ਨਹੀਂ ਕੀਤਾ ? ਭਾਵੇਂ ਬਹੁਤੀਆਂ ਕੌਮਾਂ ਵਿੱਚ ਉਹ ਦੇ
ਵਰਗਾ ਕੋਈ ਪਾਤਸ਼ਾਹ ਨਹੀਂ ਸੀ ਜੋ ਆਪਣੇ
ਪਰਮੇਸ਼ੁਰ ਦਾ ਪਿਆਰਾ ਸੀ ਅਤੇ ਪਰਮੇਸ਼ੁਰ ਨੇ ਉਹ ਨੂੰ
ਸਾਰੇ ਇਸਰਾਏਲ ਉੱਤੇ ਪਾਤਸ਼ਾਹੀ ਦਿੱਤੀ ਤਾਂ ਵੀ
ਓਪਰੀਆਂ ਤੀਵੀਆਂ ਨੇ ਉਸ ਕੋਲੋਂ ਪਾਪ
੨੭ ਕਰਵਾਇਆ ੦ ਕੀ ਅਸੀਂ ਤੁਹਾਡੀ ਸੁਣ ਕੇ ਐਡੀ
ਵੱਡੀ ਬੁਰਿਆਈ ਕਰੀਏ ਕਿ ਓਪਰੀਆਂ ਤੀਵੀਆਂ
ਨੂੰ ਵੱਸਾ ਕੇ ਆਪਣੇ ਪਰਮੇਸ਼ੁਰ ਦੇ ਵਿਰੁੱਧ ਬੇਈਮਾਨੀ
੨੮ ਕਰੀਏ ? ੦ ਅਤੇ ਅਲਯਾਸ਼ੀਬ ਸਰਦਾਰ ਜਾਜਕ ਦੇ
ਪੁੱਤ੍ਰ ਯੋਯਾਦਆ ਦੀ ਵੰਸ ਵਿੱਚੋਂ ਹੋਰੋਨੀ ਸਨਬੱਲਟ
ਦਾ ਜਵਾਈ ਸੀ, ਏਸ ਲਈ ਮੈਂ ਉਹ ਨੂੰ ਆਪਣੇ
੨੯ ਕੋਲੋਂ ਨੱਠਾ ਦਿੱਤਾ ੦ ਹੇ ਮੇਰੇ ਪਰਮੇਸ਼ੁਰ, ਉਨ੍ਹਾਂ ਨੂੰ ਚੇਤੇ
ਕਰ ਕਿ ਉਨ੍ਹਾਂ ਨੇ ਜਾਜਕਾਈ ਨੂੰ ਅਤੇ ਜਾਜਕਾਈ ਅਤੇ
੩੦ ਲੇਵੀਆਂ ਦੇ ਨੇਮ ਨੂੰ ਭਰਿਸ਼ਟ ਕੀਤਾ ਹੈ ੦ ਐਉਂ ਹੀ
ਮੈਂ ਉਨ੍ਹਾਂ ਨੂੰ ਸਾਰਿਆਂ ਓਪਰਿਆਂ ਵਿੱਚੋਂ ਪਾਕ ਸਾਫ
ਕੀਤਾ ਅਤੇ ਜਾਜਕਾਂ ਅਤੇ ਲੇਵੀਆਂ ਲਈ ਹਰ ਇੱਕ
ਉਹ ਦੇ ਕੰਮ ਦੇ ਅਨੁਸਾਰ ਜੁੰਮੇਵਾਰੀਆਂ
੩੧ ਠਹਿਰਾਈਆਂ ੦ ਨਾਲੇ ਠਹਿਰਾਏ ਹੋਏ ਸਮਿਆਂ ਉੱਤੇ
ਲੱਕੜੀ ਦੀਆਂ ਭੇਟਾਂ ਅਤੇ ਪਹਿਲੇ ਫਲਾਂ ਲਈ । ਹੇ
ਮੇਰੇ ਪਰਮੇਸ਼ੁਰ, ਭਲਿਆਈ ਲਈ ਮੈਨੂੰ ਚੇਤੇ ਕਰ !

---

17

# ਅਸਤਰ

## ਮਲਕਾ ਵਸ਼ਤੀ ਦਾ ਅਹਸ਼ਵੇਰੋਸ਼ ਪਾਤਸ਼ਾਹ ਦੇ ਅੱਗੇ ਆਕੜਨਾ

੧ ਤਾਂ ਐਉਂ ਹੋਇਆ ਅਹਸ਼ਵੇਰੋਸ਼ ਦੇ ਦਿਨਾਂ ਵਿੱਚ
(ਇਹ ਉਹ ਅਹਸ਼ਵੇਰੋਸ਼ ਹੈ ਜਿਹੜਾ ਹਿੰਦ ਤੋਂ ਕੂਸ਼
ਤੀਕ ਇੱਕ ਸੌ ਸਤਾਈ ਸੂਬਿਆਂ ਤੇ ਪਾਤਸ਼ਾਹੀ ਕਰਦਾ
੨ ਸੀ) ੦ ਕਿ ਉਨ੍ਹਾਂ ਦਿਨਾਂ ਵਿੱਚ ਜਦੋਂ ਅਹਸ਼ਵੇਰੋਸ਼
ਪਾਤਸ਼ਾਹ ਆਪਣੀ ਰਾਜ ਗੱਦੀ ਉੱਤੇ ਬੈਠਾ ਜਿਹੜੀ
੩ ਸ਼ੂਸ਼ਨ ਦੇ ਮਹਿਲ ਵਿੱਚ ਸੀ ੦ ਤਾਂ ਉਸ ਨੇ ਆਪਣੇ
ਰਾਜ ਦੇ ਤੀਸਰੇ ਵਰ੍ਹੇ ਆਪਣਿਆਂ ਸਾਰਿਆਂ ਸਰਦਾਰਾਂ
ਅਤੇ ਟਹਿਲੂਆਂ ਅਤੇ ਫਾਰਸ ਅਰ ਮਾਦਾ ਦਿਆਂ
ਸੈਨਾਪਤੀਆਂ ਦੀ ਅਤੇ ਸੂਬਿਆਂ ਦੇ ਸ਼ਹਿਜ਼ਾਦਿਆਂ
ਅਤੇ ਸਰਦਾਰਾਂ ਦੀ ਜਿਹੜੇ ਉਹ ਦੇ ਅੱਗੇ ਹਾਜ਼ਰ
੪ ਰਹਿੰਦੇ ਸਨ ਦਾਉਤ ਕੀਤੀ ੦ ਉਸ ਨੇ ਬਹੁਤ ਦਿਨ
ਅਰਥਾਤ ਇੱਕ ਸੌ ਅੱਸੀ ਦਿਨਾਂ ਤੱਕ ਆਪਣੀ
ਪਰਤਾਪਵਾਲੀ ਪਾਤਸ਼ਾਹਤ ਦਾ ਧਨ ਅਤੇ ਆਪਣੀ
ਵਡਿਆਈ ਦੇ ਬਹੁਮੁੱਲੇ ਪਦਾਰਥ ਉਨ੍ਹਾਂ ਨੂੰ ਵਿਖਾਏ ੦
੫ ਜਦ ਏਹ ਦਿਨ ਬੀਤ ਗਏ ਤਾਂ ਪਾਤਸ਼ਾਹ ਨੇ ਸਾਰਿਆਂ
ਲੋਕਾਂ ਦੀ ਜਿਹੜੇ ਸ਼ੂਸ਼ਨ ਦੇ ਮਹਿਲ ਵਿੱਚ ਪਾਏ ਗਏ
ਕੀ ਵੱਡਾ ਕੀ ਛੋਟਾ ਸੱਤ ਦਿਨ ਤੀਕ ਪਾਤਸ਼ਾਹ ਦੇ
ਮਹਿਲ ਦੇ ਬਾਗ ਦੇ ਵੇਹੜੇ ਵਿੱਚ ਦਾਉਤ ਕੀਤੀ ੦

੬ ਉੱਥੇ ਚਿੱਟੇ ਅਰ ਨੀਲੇ ਰੰਗ ਦੇ ਕਤਾਨੀ ਪੜਦੇ
ਚਾਂਦੀ ਦੇ ਛੱਲਿਆਂ ਨਾਲ ਕਤਾਨੀ ਅਤੇ ਬੈਂਗਣੀ ਰੰਗ
ਦੀਆਂ ਡੋਰੀਆਂ ਨਾਲ ਸੰਗ ਮਰਮਰ ਦੇ ਥੰਮਾਂ ਨਾਲ
ਬੰਨ੍ਹੇ ਹੋਏ ਸਨ ਅਤੇ ਚੌਂਕੀਆਂ ਸੋਨੇ ਅਤੇ ਚਾਂਦੀ ਦੀਆਂ
ਲਾਲ ਅਰ ਚਿੱਟੇ ਅਰ ਪੀਲੇ ਅਤੇ ਕਾਲੇ ਸੰਗ
੭ ਮਰਮਰ ਦੇ ਫਰਸ਼ ਉੱਤੇ ਸਨ ੦ ਅਤੇ ਉਨ੍ਹਾਂ ਨੇ ਉਨ੍ਹਾਂ
ਨੂੰ ਸੋਨੇ ਦੇ ਨਾਨਾ ਪਰਕਾਰ ਦਿਆਂ ਭਾਂਡਿਆਂ ਵਿੱਚ
ਪਾਤਸ਼ਾਹੀ ਮੈ ਪਾਤਸ਼ਾਹ ਦੀ ਸਖਾਉਤ ਅਨੁਸਾਰ ਢੇਰ
੮ ਸਾਰੀ ਪੀਣ ਨੂੰ ਦਿੱਤੀ ੦ ਮੈ ਦਾ ਪੀਣਾ ਦਸਤੂਰ ਦੇ
ਅਨੁਸਾਰ ਸੀ, ਕੋਈ ਕਿਸੇ ਨੂੰ ਬਦੋ ਬਦੀ ਨਾ ਪਿਆ
ਸੱਕਦਾ ਸੀ ਕਿਉਂਕਿ ਪਾਤਸ਼ਾਹ ਨੇ ਆਪਣੇ ਮਹਿਲ
ਦੇ ਸਾਰੇ ਹੁਦੇਦਾਰਾਂ ਨੂੰ ਤਾਕੀਦ ਕੀਤੀ ਹੋਈ ਸੀ ਕਿ
ਹਰ ਮਨੁੱਖ ਦੀ ਮਰਜ਼ੀ ਦੇ ਅਨੁਸਾਰ ਕੀਤਾ ਜਾਵੇ ॥
੯ ਮਲਕਾ ਵਸ਼ਤੀ ਨੇ ਵੀ ਸ਼ਾਹੀ ਮਹਿਲ ਵਿੱਚ
ਜਿਹੜਾ ਅਹਸ਼ਵੇਰੋਸ਼ ਪਾਤਸ਼ਾਹ ਦਾ ਸੀ ਇਸਤ੍ਰੀਆਂ
੧੦ ਲਈ ਦਾਉਤ ਕੀਤੀ ੦ ਸੱਤਵੇਂ ਦਿਨ ਜਦੋਂ ਪਾਤਸ਼ਾਹ
ਦਾ ਦਿਲ ਮੈ ਵਿੱਚ ਮਗਨ ਸੀ ਉਸ ਨੇ ਮਹੂਮਾਨ,
ਬਿਜ਼ਥਾ, ਹਰਬੋਨਾ, ਬਿਗਥਾ, ਅਬਗਥਾ, ਜ਼ੇਥਰ ਅਤੇ
ਕਰਕਸ ਸੱਤਾਂ ਖੁਸਰਿਆਂ ਨੂੰ ਜਿਹੜੇ ਅਹਸ਼ਵੇਰੋਸ਼
ਪਾਤਸ਼ਾਹ ਦੇ ਸਨਮੁਖ ਸੇਵਾ ਕਰਦੇ ਸਨ ਹੁਕਮ ਦਿੱਤਾ ੦
੧੧ ਕਿ ਵਸ਼ਤੀ ਮਲਕਾ ਨੂੰ ਸ਼ਾਹੀ ਮੁਕਟ ਨਾਲ ਪਾਤਸ਼ਾਹ
ਦੇ ਸਨਮੁਖ ਲਿਆਉਣ ਤਾਂ ਜੋ ਉਹ ਦਾ ਸੁਹੱਪਣ ਲੋਕਾਂ
ਨੂੰ ਅਤੇ ਸਰਦਾਰਾਂ ਨੂੰ ਵਿਖਾਵੇ ਕਿਉਂ ਜੋ ਉਹ ਵੇਖਣ
੧੨ ਵਿੱਚ ਸੋਹਣੀ ਸੀ ੦ ਪਰ ਮਲਕਾ ਵਸ਼ਤੀ ਨੇ ਪਾਤਸ਼ਾਹ
ਦੇ ਹੁਕਮ ਨਾਲ ਆਉਣ ਤੋਂ ਇਨਕਾਰ ਕੀਤਾ ਜਿਹੜਾ
ਖੁਸਰਿਆਂ ਦੇ ਰਾਹੀਂ ਦਿੱਤਾ ਸੀ, ਏਸ ਲਈ ਪਾਤਸ਼ਾਹ
ਬਹੁਤ ਗੁੱਸੇ ਹੋਇਆ ਅਤੇ ਉਹ ਦਾ ਕ੍ਰੋਧ ਉਹ ਦੇ
ਵਿੱਚ ਬਲ ਉੱਠਿਆ ॥
੧੩ ਤਦ ਪਾਤਸ਼ਾਹ ਨੇ ਬੁੱਧਵਾਨਾਂ ਨੂੰ ਆਖਿਆ ਜਿਹੜੇ
ਸਮਿਆਂ ਦੇ ਸ਼ਿਆਣੂ ਸਨ—ਕਿਉਂਕਿ ਪਾਤਸ਼ਾਹ ਦੀ
ਨੀਤੀ ਸਾਰੇ ਕਨੂਨ ਅਤੇ ਨਿਆਉਂ ਦੇ ਜਾਣਨ ਵਾਲਿਆਂ
੧੪ ਲਈ ਅਜੇਹੀ ਹੀ ਸੀ ੦ ਪਾਤਸ਼ਾਹ ਦੇ ਨੇੜੇ ਰਹਿਣ
ਵਾਲੇ ਫਾਰਸ ਅਤੇ ਮਾਦਾ ਦੇ ਸੱਤ ਸਰਦਾਰ ਸਨ
ਅਰਥਾਤ ਕਰਸ਼ਨਾ, ਸ਼ੇਥਾਰ, ਅਦਮਾਥਾ, ਤਰਸ਼ੀਸ਼,
ਮਰਸ, ਮਰਸਨਾ, ਅਤੇ ਮਮੂਕਾਨ ਏਹ ਪਾਤਸ਼ਾਹ ਦਾ
ਮੂੰਹ ਵੇਖਦੇ ਸਨ ਅਤੇ ਪਾਤਸ਼ਾਹੀ ਵਿੱਚ ਪਹਿਲੇ ਦਰਜੇ
੧੫ ਉੱਤੇ ਬੈਠਦੇ ਸਨ— ੦ ਅਸੀਂ ਮਲਕਾ ਵਸ਼ਤੀ ਦੇ
ਨਾਲ ਨੀਤੀ ਦੇ ਅਨੁਸਾਰ ਕੀ ਕਰੀਏ ? ਕਿਉਂ ਜੋ ਉਸ
ਨੇ ਪਾਤਸ਼ਾਹ ਅਹਸ਼ਵੇਰੋਸ਼ ਦਾ ਹੁਕਮ ਜਿਹੜਾ
ਖੁਸਰਿਆਂ ਦੇ ਰਾਹੀਂ ਆਇਆ ਸੀ ਨਹੀਂ ਮੰਨਿਆ ? ੦
੧੬ ਮਮੂਕਾਨ ਨੇ ਪਾਤਸ਼ਾਹ ਅਤੇ ਸਰਦਾਰਾਂ ਦੇ ਸਨਮੁਖ
ਆਖਿਆ ਕਿ ਮਲਕਾ ਵਸ਼ਤੀ ਨੇ ਕੇਵਲ ਪਾਤਸ਼ਾਹ
ਦਾ ਹੀ ਨਹੀਂ ਪਰ ਸਾਰੇ ਸਰਦਾਰਾਂ ਅਤੇ ਸਾਰੀ ਪਰਜਾ
ਦਾ ਜਿਹੜੀ ਅਹਸ਼ਵੇਰੋਸ਼ ਪਾਤਸ਼ਾਹ ਦੇ ਸਾਰੇ ਸੂਬਿਆਂ
੧੭ ਵਿੱਚ ਹੈ ਬੁਰਾ ਕੀਤਾ ਹੈ ੦ ਕਿਉਂ ਜੋ ਮਲਕਾ ਦੀ ਇਹ
ਕਰਤੂਤ ਸਾਰੀਆਂ ਤੀਵੀਆਂ ਕੋਲ ਜਾਵੇਗੀ ਸੋ ਉਨ੍ਹਾਂ
ਦੀ ਨਿਗਾਹ ਵਿੱਚ ਉਨ੍ਹਾਂ ਦੇ ਪਤੀ ਬੇਪਤ ਹੋ ਜਾਣਗੇ
ਜਦ ਓਹ ਸੁਣਨਗੀਆਂ ਕਿ ਪਾਤਸ਼ਾਹ ਅਹਸ਼ਵੇਰੋਸ਼
ਨੇ ਵਸ਼ਤੀ ਮਲਕਾ ਨੂੰ ਆਪਣੇ ਸਨਮੁਖ ਲਿਆਉਣ
੧੮ ਦਾ ਹੁਕਮ ਦਿੱਤਾ ਪਰ ਉਹ ਨਾ ਆਈ ੦ ਅੱਜ ਦੇ
ਦਿਨ ਫਾਰਸ ਅਤੇ ਮਾਦਾ ਦੀਆਂ ਕੁਲ ਸਰਦਾਰਨੀਆਂ
ਪਾਤਸ਼ਾਹ ਦੇ ਸਾਰੇ ਸਰਦਾਰਾਂ ਨੂੰ ਜਿਨ੍ਹਾਂ ਨੇ ਮਲਕਾ ਦੀ
ਇਹ ਗਲ ਸੁਣ ਲਈ ਹੈ ਏਸੇ ਤਰਾਂ ਆਖਣਗੀਆਂ ਤਾਂ
੧੯ ਐਉਂ ਨਿੰਦਿਆ ਅਤੇ ਕ੍ਰੋਧ ਬਹੁਤ ਉੱਠੇਗਾ ੦ ਜੇ
ਕਰ ਪਾਤਸ਼ਾਹ ਨੂੰ ਗੱਲ ਚੰਗੀ ਲੱਗੇ ਤਾਂ ਉਸ ਦੀ ਵੱਲੋਂ
ਇੱਕ ਸ਼ਾਹੀ ਹੁਕਮ ਨਿੱਕਲੇ ਅਤੇ ਉਹ ਫਾਰਸੀਆਂ
ਅਤੇ ਮਾਦੀਆਂ ਦੇ ਕਨੂੰਨਾਂ ਵਿੱਚ ਲਿਖਿਆ ਜਾਵੇ ਤਾਂ
ਜੋ ਉਹ ਨਾ ਬਦਲੇ ਕਿ ਅੱਗੇ ਨੂੰ ਵਸ਼ਤੀ ਮਲਕਾ
ਅਹਸ਼ਵੇਰੋਸ਼ ਪਾਤਸ਼ਾਹ ਦੇ ਸਨਮੁਖ ਕਦੀ ਨਾ ਆਵੇ
ਅਤੇ ਪਾਤਸ਼ਾਹ ਉਸ ਦੀ ਸ਼ਾਹੀ ਪਦਵੀ ਕਿਸੇ ਹੋਰ ਨੂੰ
੨੦ ਦੇ ਦੇਵੇ ਜਿਹੜੀ ਉਸ ਤੋਂ ਚੰਗੀ ਹੋਵੇ ੦ ਜਦ
ਪਾਤਸ਼ਾਹ ਦਾ ਹੁਕਮ ਜਿਹੜਾ ਉਹ ਪਰਚਲਤ ਕਰੇਗਾ
ਉਸ ਦੀ ਸਾਰੀ ਪਾਤਸ਼ਾਹੀ ਵਿੱਚ ਕਿਉਂ ਜੋ ਉਹ ਵੱਡੀ
ਹੈ ਸਾਰੀਆਂ ਇਸਤ੍ਰੀਆਂ ਸੁਣਨਗੀਆਂ ਤਾਂ ਆਪਣੇ
ਪਤੀਆਂ ਦਾ ਭਾਵੇਂ ਛੋਟਾ ਭਾਵੇਂ ਵੱਡਾ ਆਦਰ
੨੧ ਕਰਨਗੀਆਂ ੦ ਤਾਂ ਇਹ ਗੱਲ ਪਾਤਸ਼ਾਹ ਨੂੰ ਅਤੇ
ਸਰਦਾਰਾਂ ਨੂੰ ਚੰਗੀ ਲਗੀ ਤਾਂ ਪਾਤਸ਼ਾਹ ਨੇ ਮਮੂਕਾਨ ਦੇ
੨੨ ਕਹੇ ਅਨੁਸਾਰ ਕੀਤਾ ੦ ਤਾਂ ਉਸ ਨੇ ਪਾਤਸ਼ਾਹ ਦੇ ਸਾਰੇ
ਸੂਬਿਆਂ ਵਿੱਚ ਸੂਬੇ ਸੂਬੇ ਦੀ ਲਿਖਤ ਅਨੁਸਾਰ ਅਤੇ
ਉੱਮਤ ਉੱਮਤ ਦੀ ਬੋਲੀ ਅਨੁਸਾਰ ਪੱਤਰ ਘੱਲੇ ਕਿ ਹਰ
ਮਨੁੱਖ ਆਪਣੇ ਘਰ ਉੱਤੇ ਹਕੂਮਤ ਕਰੇ ਅਤੇ ਆਪਣੀ
ਉੱਮਤ ਦੀ ਬੋਲੀ ਵਿੱਚ ਇਸ ਦਾ ਪਰਚਾਰ ਕਰੇ ॥

## ਅਸਤਰ ਦਾ ਪਟਰਾਣੀ ਬਣਾਇਆ ਜਾਣਾ

੨ ਇਨ੍ਹਾਂ ਗੱਲਾਂ ਦੇ ਮਗਰੋਂ ਜਦ ਪਾਤਸ਼ਾਹ ਅਹਸ਼ਵੇਰੋਸ਼
ਦਾ ਕ੍ਰੋਧ ਠੰਡਾ ਪੈ ਗਿਆ ਤਾਂ ਉਸ ਨੇ ਮਲਕਾ ਵਸ਼ਤੀ
ਨੂੰ ਅਤੇ ਜੋ ਕੁਝ ਉਸ ਕੀਤਾ ਸੀ ਅਤੇ ਜੋ ਕੁਝ ਉਸ
੨ ਦੇ ਵਿਰੁੱਧ ਹੁਕਮ ਹੋਇਆ ਸੀ ਚੇਤੇ ਕੀਤਾ ੦ ਤਾਂ
ਪਾਤਸ਼ਾਹ ਦੇ ਟਹਿਲੂਆਂ ਨੇ ਜਿਹੜੇ ਉਹ ਦੀ ਸੇਵਾ
ਕਰਦੇ ਹੁੰਦੇ ਸਨ ਆਖਿਆ ਕਿ ਪਾਤਸ਼ਾਹ ਲਈ
ਜੁਆਨ ਅਤੇ ਸੁਣੱਖੀਆਂ ਕੁਆਰੀਆਂ ਭਾਲੀਆਂ
੩ ਜਾਣ ੦ ਅਤੇ ਪਾਤਸ਼ਾਹ ਨੇ ਆਪਣੀ ਪਾਤਸ਼ਾਹੀ ਦੇ
ਸਾਰਿਆਂ ਸੂਬਿਆਂ ਵਿੱਚ ਓਵਰਸੀਅਰ ਠਹਿਰਾਏ ਤਾਂ
ਜੋ ਓਹ ਸਾਰੀਆਂ ਸੁਣੱਖੀਆਂ ਜੁਆਨ ਕੁਆਰੀਆਂ ਨੂੰ
ਸ਼ੂਸ਼ਨ ਦੇ ਮਹਿਲ ਦੇ ਜਨਾਨ ਖ਼ਾਨੇ ਵਿੱਚ ਇਕੱਠੀਆਂ
ਕਰ ਕੇ ਪਾਤਸ਼ਾਹ ਦੇ ਖੁਸਰੇ ਹੇਗਈ ਦੇ ਜਿਹੜਾ
ਤੀਵੀਆਂ ਦਾ ਰਾਖਾ ਸੀ ਹੱਥ ਵਿੱਚ ਦੇਣ ਅਤੇ ਉਨ੍ਹਾਂ
੪ ਨੂੰ ਵਟਣੇ ਦੀਆਂ ਸਭ ਵਸਤਾਂ ਦਿੱਤੀਆਂ ਜਾਣ ੦ ਅਤੇ
ਜਿਹੜੀ ਛੋਕਰੀ ਪਾਤਸ਼ਾਹ ਦੀ ਨਿਗਾਹ ਵਿੱਚ ਚੰਗੀ
ਹੋਵੇ ਉਹ ਵਸ਼ਤੀ ਦੇ ਥਾਂ ਮਲਕਾ ਹੋਵੇ। ਇਹ ਗੱਲ
ਪਾਤਸ਼ਾਹ ਦੀ ਨਿਗਾਹ ਵਿੱਚ ਚੰਗੀ ਲਗੀ ਤਾਂ ਉਸ
ਨੇ ਏਦਾਂ ਹੀ ਕੀਤਾ ॥

੫ ਸ਼ੂਸ਼ਨ ਦੇ ਮਹਿਲ ਵਿੱਚ ਇੱਕ ਯਹੂਦੀ ਮਾਰਦਕਈ
ਨਾਮੀ ਸੀ ਜਿਹੜਾ ਯਾਈਰ ਦਾ ਪੁੱਤ੍ਰ ਸ਼ਿਮਈ ਦਾ
ਪੋਤਰਾ ਕੀਸ਼ ਦਾ ਪੜੋਤਾ ਇੱਕ ਬਿਨਯਾਮੀਨੀ ਮਨੁੱਖ
੬ ਸੀ ੦ ਇਹ ਯਰੂਸ਼ਲਮ ਤੋਂ ਉਨ੍ਹਾਂ ਅਸੀਰਾਂ ਨਾਲ
ਅਸੀਰ ਹੋ ਕੇ ਗਿਆ ਸੀ ਜਿਨ੍ਹਾਂ ਨੂੰ ਬਾਬਲ ਦਾ
ਪਾਤਸ਼ਾਹ ਨਬੂਕਦਨੱਸਰ ਅਸੀਰ ਕਰ ਕੇ ਯਹੂਦਾਹ ਦੇ
ਪਾਤਸ਼ਾਹ ਯਕਾਨਯਾਹ ਦੇ ਨਾਲ ਲੈ ਗਿਆ ਸੀ ੦
੭ ਉਹ ਨੇ ਹਦੱਸਾਹ ਅਰਥਾਤ ਅਸਤਰ ਆਪਣੇ ਚਾਚੇ
ਦੀ ਧੀ ਨੂੰ ਪਾਲਿਆ ਕਿਉਂਕਿ ਨਾ ਉਹ ਦਾ ਪਿਉ ਸੀ
ਨਾ ਮਾਂ ਸੀ, ਇਹ ਛੋਕਰੀ ਵੇਖਣ ਪਾਖਣ ਵਿੱਚ
ਸੋਹਣੀ ਸੀ ਅਤੇ ਜਦ ਉਸ ਦੇ ਮਾਂ ਪਿਉ ਮਰ ਗਏ ਤਾਂ
ਮਾਰਦਕਈ ਨੇ ਉਸ ਨੂੰ ਆਪਣੀ ਧੀ ਕਰਕੇ ਲੈ
੮ ਲਿਆ ੦ ਤਾਂ ਐਉਂ ਹੋਇਆ ਕਿ ਜਦ ਪਾਤਸ਼ਾਹ ਦਾ
ਬਚਨ ਅਰ ਹੁਕਮ ਸੁਣਨ ਵਿੱਚ ਆਇਆ ਅਰ ਜਦ
ਬਹੁਤ ਸਾਰੀਆਂ ਛੋਕਰੀਆਂ ਸ਼ੂਸ਼ਨ ਦੇ ਮਹਿਲ ਵਿੱਚ
ਇਕੱਠੀਆਂ ਕੀਤੀਆਂ ਗਈਆਂ ਅਤੇ ਹੇਗਈ ਦੇ
ਹਵਾਲੇ ਕੀਤੀਆਂ ਗਈਆਂ ਤਾਂ ਅਸਤਰ ਵੀ ਸ਼ਾਹੀ
ਮਹਿਲ ਵਿੱਚ ਲਿਆਂਦੀ ਗਈ ਅਤੇ ਇਸਤ੍ਰੀਆਂ ਦੇ
੯ ਰਾਖੇ ਹੇਗਈ ਦੇ ਹਵਾਲੇ ਕੀਤੀ ਗਈ ੦ ਅਰ ਉਹ
ਛੋਕਰੀ ਉਹ ਦੀ ਨਿਗਾਹ ਵਿੱਚ ਭਾ ਗਈ ਅਤੇ ਉਸ
ਦੇ ਅੱਗੇ ਉਹ ਦਯਾ ਦੀ ਭਾਗੀ ਹੋਈ ਅਤੇ ਛੇਤੀ
ਨਾਲ ਉਹ ਨੇ ਉਸ ਨੂੰ ਸਾਰੀਆਂ ਚੀਜ਼ਾਂ ਵਟਣੇ ਲਈ
ਦਿੱਤੀਆਂ ਅਤੇ ਰੋਜ਼ ਦਾ ਭੋਜਨ ਵੀ ਅਤੇ ਸੱਤ
ਚੁਗਵੀਆਂ ਸਹੇਲੀਆਂ ਪਾਤਸ਼ਾਹ ਦੇ ਮਹਿਲ ਵਿੱਚੋਂ
ਉਸ ਨੂੰ ਦਿੱਤੀਆਂ ਅਤੇ ਉਸ ਨੂੰ ਅਤੇ ਉਸ ਦੀਆਂ
ਸਹੇਲੀਆਂ ਨੂੰ ਜਨਾਨ ਖਾਨੇ ਵਿੱਚ ਸਭ ਤੋਂ ਚੰਗਾ ਥਾਂ
੧੦ ਦਿੱਤਾ ੦ ਅਸਤਰ ਨੇ ਨਾ ਆਪਣੀ ਉੱਮਤ ਨਾ ਆਪਣੇ
ਟਬਰ ਦਾ ਕੋਈ ਪਤਾ ਦੱਸਿਆ ਕਿਉਂ ਜੋ ਮਾਰਦਕਈ
ਨੇ ਉਸ ਨੂੰ ਤਗੀਦ ਕੀਤੀ ਹੋਈ ਸੀ ਕਿ ਉਹ ਪਤਾ ਨਾ
੧੧ ਦੇਵੇ ੦ ਅਤੇ ਮਾਰਦਕਈ ਨਿਤ ਨਿਤ ਜਨਾਨ ਖ਼ਾਨੇ ਦੇ
ਵੇਹੜੇ ਦੇ ਅੱਗੇ ਫਿਰਦਾ ਰਹਿੰਦਾ ਸੀ ਤਾਂ ਜੋ ਅਸਤਰ
ਦੀ ਸੁਖ ਸਾਂਦ ਨੂੰ ਜਾਣੇ ਭਈ ਉਸ ਦੇ ਨਾਲ ਕੀ
ਬੀਤਦੀ ਹੈ ॥

੧੨ ਹੁਣ ਜਦ ਇੱਕ ਇੱਕ ਛੋਕਰੀ ਦੀ ਵਾਰੀ
ਅਹਸ਼ਵੇਰੋਸ਼ ਪਾਤਸ਼ਾਹ ਦੇ ਕੋਲ ਜਾਣ ਦੀ ਆਈ
ਜਦੋਂ ਤੀਵੀਆਂ ਦੀ ਰੀਤੀ ਅਨੁਸਾਰ ਬਾਰਾਂ ਮਹੀਨਿਆਂ
ਤੀਕ ਉਹ ਹੁੰਦਾ ਹੁੰਦਾ ਸੀ ਕਿਉਂ ਜੋ ਏਨਾ ਚਿਰ ਉਨ੍ਹਾਂ
ਦੀ ਸਫ਼ਾਈ ਲਈ ਲਗ ਜਾਂਦਾ ਸੀ ਅਰਥਾਤ ਛੇ
ਮਹੀਨੇ ਮੁਰ ਦਾ ਤੇਲ ਮਲਣ ਲਈ ਅਤੇ ਛੇ ਮਹੀਨੇ
ਅਤਰ ਅਤੇ ਤੀਵੀਆਂ ਦੇ ਵਟਣੇ ਦੀਆਂ ਹੋਰ ਚੀਜ਼ਾਂ
੧੩ ਮਲਣ ਲਈ ੦ ਐਉਂ ਹਰ ਛੋਕਰੀ ਪਾਤਸ਼ਾਹ ਦੇ
ਕੋਲ ਜਾਂਦੀ ਸੀ ਅਤੇ ਜਿਸ ਚੀਜ਼ ਦੀ ਉਹ ਨੂੰ ਲੋੜ
ਹੁੰਦੀ ਸੀ ਉਹ ਨੂੰ ਦਿੱਤੀ ਜਾਂਦੀ ਸੀ ਤਾਂ ਜੋ ਉਹ
ਜਨਾਨ ਖ਼ਾਨੇ ਤੋਂ ਪਾਤਸ਼ਾਹ ਦੇ ਮਹਿਲ ਨੂੰ ਜਾਵੇ ੦
੧੪ ਸ਼ਾਮਾਂ ਨੂੰ ਉਹ ਜਾਂਦੀ ਸੀ ਅਤੇ ਸਵੇਰ ਨੂੰ ਮੁੜ ਕੇ
ਦੂਜੇ ਜਨਾਨ ਖ਼ਾਨੇ ਵਿੱਚ ਆ ਜਾਂਦੀ ਸੀ ਅਤੇ
ਪਾਤਸ਼ਾਹ ਦੇ ਖੁਸਰੇ ਸ਼ਅਸ਼ਗਜ਼ ਦੇ ਹਵਾਲੇ ਕੀਤੀ
ਜਾਂਦੀ ਸੀ ਜਿਹੜਾ ਸੁਰੀਤਾਂ ਦਾ ਰਾਖਾ ਸੀ ਅਤੇ ਫੇਰ
ਕਦੀ ਉਹ ਪਾਤਸ਼ਾਹ ਦੇ ਕੋਲ ਨਹੀਂ ਜਾਂਦੀ ਸੀ ਪਰ
ਜਦ ਪਾਤਸ਼ਾਹ ਉਹ ਨੂੰ ਚਾਹੁੰਦਾ ਸੀ ਤਾਂ ਉਹ ਨਾਉਂ
੧੫ ਲੈ ਕੇ ਸੱਦੀ ਜਾਂਦੀ ਸੀ ੦ ਹੁਣ ਜਦ ਅਸਤਰ
ਜਿਹੜੀ ਮਾਰਦਕਈ ਦੇ ਚਾਚੇ ਅਬੀਹਾਇਲ ਦੀ ਧੀ

ਸੀ ਜਿਹ ਨੇ ਉਸ ਨੂੰ ਲੈ ਕੇ ਧੀ ਬਣਾ ਲਿਆ ਸੀ
ਪਾਤਸ਼ਾਹ ਦੇ ਕੋਲ ਜਾਣ ਦੀ ਵਾਰੀ ਆਈ ਤਾਂ ਉਸ
ਨੇ ਕੁਝ ਨਾ ਮੰਗਿਆ ਸਵਾਏ ਏਸ ਦੇ ਜੋ ਹਗਈ
ਖੁਸਰੇ ਨੇ ਜਿਹੜਾ ਤੀਵੀਆਂ ਦਾ ਰਾਖਾ ਸੀ ਉਸ ਦੇ
ਲਈ ਠਹਿਰਾਇਆ ਸੀ ਅਤੇ ਅਸਤਰ ਸਭ ਦੇ ਵੇਖਣ
੧੬ ਵਿੱਚ ਮਨਮੋਹਣੀ ਸੀ ੦ ਸੋ ਅਸਤਰ ਅਹਸ਼ਵੇਰੋਸ਼
ਪਾਤਸ਼ਾਹ ਦੇ ਕੋਲ ਉਹ ਦੇ ਸ਼ਾਹੀ ਮਹਿਲ ਵਿੱਚ ਉਹ
ਦੇ ਰਾਜ ਦੇ ਸੱਤਵੇਂ ਵਰ੍ਹੇ ਦੇ ਦਸਵੇਂ ਮਹੀਨੇ ਜਿਹੜਾ
੧੭ ਟੇਬੇਥ ਦਾ ਮਹੀਨਾ ਸੀ ਪੁਚਾਈ ਗਈ ੦ ਤਾਂ ਪਾਤਸ਼ਾਹ
ਨੇ ਸਾਰੀਆਂ ਇਸਤ੍ਰੀਆਂ ਨਾਲੋਂ ਅਸਤਰ ਨੂੰ ਵੱਧ
ਪਿਆਰ ਕੀਤਾ ਅਤੇ ਉਹ ਨੇ ਸਾਰੀਆਂ ਕੁਆਰੀਆਂ
ਨਾਲੋਂ ਪਾਤਸ਼ਾਹ ਦਾ ਪਖ ਅਤੇ ਦਯਾ ਪਰਾਪਤ
ਕੀਤੀ ਸੋ ਉਹ ਨੇ ਰਾਜ ਮੁਕਟ ਉਸ ਦੇ ਸਿਰ ਉੱਤੇ
ਧਰ ਦਿੱਤਾ ਅਤੇ ਵਸ਼ਤੀ ਦੇ ਥਾਂ ਮਲਕਾ ਬਣਾ
੧੮ ਦਿੱਤੀ ੦ ਤਦ ਪਾਤਸ਼ਾਹ ਨੇ ਆਪਣੇ ਸਰਦਾਰਾਂ ਅਤੇ
ਟਹਿਲੂਆਂ ਲਈ ਇੱਕ ਵੱਡੀ ਦਾਉਤ ਕੀਤੀ
ਅਰਥਾਤ ਅਸਤਰ ਵਾਲੀ ਦਾਉਤ, ਅਤੇ ਸੂਬਿਆਂ
ਨੂੰ ਮੁਆਫ਼ੀਆਂ ਅਤੇ ਇਨਾਮ ਸ਼ਾਹੀ ਸਖਾਉਤ ਦੇ
੧੯ ਅਨੁਸਾਰ ਦਿੱਤੇ ੦ ਜਦ ਦੂਜੀ ਵਾਰ ਕੁਆਰੀਆਂ
ਇਕੱਠੀਆਂ ਕੀਤੀਆਂ ਗਈਆਂ ਤਾਂ ਮਾਰਦਕਈ ਸ਼ਾਹੀ
੨੦ ਫ਼ਾਟਕ ਤੇ ਬੈਠਾ ਸੀ ੦ ਅਸਤਰ ਨੇ ਨਾ ਆਪਣੇ
ਟੱਬਰ ਦਾ, ਨਾ ਆਪਣੀ ਉੱਮਤ ਦਾ ਪਤਾ ਦੱਸਿਆ
ਕਿਉਂ ਜੋ ਮਾਰਦਕਈ ਨੇ ਉਸ ਨੂੰ ਤਾਗੀਦ ਕੀਤੀ
ਹੋਈ ਸੀ ਅਰ ਅਸਤਰ ਮਾਰਦਕਈ ਦਾ ਹੁਕਮ ਓਦਾਂ
ਹੀ ਮੰਨਦੀ ਸੀ ਜਿਦਾਂ ਜਦ ਉਹ ਉਹ ਦੇ ਕੋਲ ਪਲਦੀ
੨੧ ਸੀ ੦ ਉਨ੍ਹਾਂ ਦਿਨਾਂ ਵਿੱਚ ਜਦ ਮਾਰਦਕਈ ਪਾਤਸ਼ਾਹ
ਦੇ ਫ਼ਾਟਕ ਉੱਤੇ ਬੈਠਦਾ ਹੁੰਦਾ ਸੀ ਤਾਂ ਪਾਤਸ਼ਾਹੀ
ਖੁਸਰਿਆਂ ਵਿੱਚੋਂ ਦੋ ਖੁਸਰਿਆਂ ਨੇ ਜਿਹੜੇ ਦਰਵੱਜੇ
ਉੱਤੇ ਪਹਿਰਾ ਦਿੰਦੇ ਸਨ ਅਰਥਾਤ ਬਿਗਥਾਨ
ਅਤੇ ਤਰਸ਼ ਨੇ ਵਿਗੜ ਕੇ ਪਾਤਸ਼ਾਹ ਅਹਸ਼ਵੇਰੋਸ਼
੨੨ ਨੂੰ ਹੱਥ ਪਾਉਣਾ ਚਾਹਿਆ ੦ ਏਸ ਗੱਲ ਦਾ
ਮਾਰਦਕਈ ਨੂੰ ਪਤਾ ਲੱਗਾ ਤਾਂ ਉਹ ਨੇ ਮਲਕਾ
ਅਸਤਰ ਨੂੰ ਦੱਸ ਦਿੱਤੀ ਅਤੇ ਅਸਤਰ ਨੇ ਮਾਰਦਕਈ
੨੩ ਦਾ ਨਾਉਂ ਲੈ ਕੇ ਪਾਤਸ਼ਾਹ ਨੂੰ ਆਖਿਆ ੦ ਜਦ
ਏਸ ਗੱਲ ਦਾ ਖੋਜ ਕੱਢਿਆ ਗਿਆ ਤਾਂ ਇਹ ਗੱਲ
ਨਿੱਕਲ ਆਈ ਅਤੇ ਓਹ ਦੋਵੇਂ ਰੁੱਖ ਉੱਤੇ ਫਾਂਸੀ
ਦਿੱਤੇ ਗਏ ਅਤੇ ਏਹ ਗੱਲ ਪਾਤਸ਼ਾਹ ਦੇ ਸਾਹਮਣੇ
ਇਤਿਹਾਸ ਦੀ ਪੋਥੀ ਵਿੱਚ ਲਿੱਖੀ ਗਈ ॥

### ਯਹੂਦੀਆਂ ਦੇ ਵਿਰੁੱਧ ਇੱਕ ਮਤਾ

੩ ਇਨ੍ਹਾਂ ਗੱਲਾਂ ਦੇ ਮਗਰੋਂ ਅਹਸ਼ਵੇਰੋਸ਼ ਪਾਤਸ਼ਾਹ
ਨੇ ਅਗਾਗੀ ਹਮਦਾਥਾ ਦੇ ਪੁੱਤ੍ਰ ਹਾਮਾਨ ਦੀ ਪਦਵੀ
ਉੱਚੀ ਕਰ ਦਿੱਤੀ ਅਤੇ ਉਹ ਦੀ ਗੱਦੀ ਉਸ ਦੇ
ਨਾਲ ਦੇ ਸਾਰਿਆਂ ਸਰਦਾਰਾਂ ਤੋਂ ਉੱਚੀ ਕਰ ਦਿੱਤੀ ੦
੨ ਪਾਤਸ਼ਾਹ ਦੇ ਸਾਰੇ ਟਹਿਲੂਏ ਜਿਹੜੇ ਪਾਤਸ਼ਾਹ ਦੇ
ਫ਼ਾਟਕ ਉੱਤੇ ਸਨ ਹਾਮਾਨ ਅੱਗੇ ਗੋਡੇ ਨਿਵਾਉਂਦੇ
ਅਤੇ ਉਹ ਨੂੰ ਮੱਥਾ ਟੇਕਦੇ ਸਨ ਕਿਉਂਕਿ ਪਾਤਸ਼ਾਹ
ਦਾ ਹੁਕਮ ਉਹ ਦੇ ਲਈ ਇਉਂ ਹੀ ਸੀ ਪਰ ਮਾਰਦ-
ਕਈ ਨਾ ਹੀ ਗੋਡੇ ਨਿਵਾਉਂਦਾ ਨਾ ਮੱਥਾ ਟੇਕਦਾ
੩ ਸੀ ੦ ਤਾਂ ਪਾਤਸ਼ਾਹ ਦੇ ਟਹਿਲੂਆਂ ਨੇ ਜਿਹੜੇ
ਪਾਤਸ਼ਾਹ ਦੇ ਫ਼ਾਟਕ ਉੱਤੇ ਸਨ ਮਾਰਦਕਈ ਨੂੰ
ਆਖਿਆ, ਤੂੰ ਕਿਉਂ ਪਾਤਸ਼ਾਹ ਦੇ ਹੁਕਮ ਦੀ
੪ ਉਲੰਘਣਾ ਕਰਦਾ ਹੈਂ ? ੦ ਤਾਂ ਐਉਂ ਹੋਇਆ ਕਿ
ਜਦ ਉਹ ਨਿਤ ਨਿਤ ਆਖਦੇ ਰਹੇ ਅਤੇ ਉਸ ਨੇ ਉਨ੍ਹਾਂ
ਦੀ ਨਾ ਸੁਣੀ ਤਾਂ ਉਨ੍ਹਾਂ ਨੇ ਹਾਮਾਨ ਨੂੰ ਦੱਸਿਆ ਕਿ
ਵੇਖੀਏ ਮਾਰਦਕਈ ਦੀ ਇਹ ਗੱਲ ਚਲੂਗੀ ਵੀ
ਕਿਉਂਕਿ ਉਸ ਨੇ ਉਨ੍ਹਾਂ ਨੂੰ ਦੱਸਿਆ ਕਿ ਉਹ ਯਹੂਦੀ
੫ ਸੀ ੦ ਜਦ ਹਾਮਾਨ ਨੇ ਵੇਖਿਆ ਕਿ ਮਾਰਦਕਈ ਨਾ
ਗੋਡੇ ਨਿਵਾਉਂਦਾ ਹੈ ਨਾ ਹੀ ਮੈਨੂੰ ਮੱਥਾ ਟੇਕਦਾ ਹੈ ਤਾਂ
੬ ਹਾਮਾਨ ਕਹਿਰ ਨਾਲ ਭਰ ਗਿਆ ੦ ਪਰ ਮਾਰਦਕਈ
ਇਕੱਲੇ ਉੱਤੇ ਹੱਥ ਪਾਉਣਾ ਉਹ ਦੀ ਨਿਗਾਹ ਵਿੱਚ
ਉਹ ਦੀ ਬੇਪਤੀ ਸੀ ਕਿਉਂਕਿ ਉਹ ਨੂੰ ਮਾਰਦਕਈ ਦੀ
ਉੱਮਤ ਦਾ ਪਤਾ ਦੱਸਿਆ ਗਿਆ ਸੀ, ਸੋ ਹਾਮਾਨ
ਭਾਲਦਾ ਸੀ ਕਿ ਸਾਰੇ ਯਹੂਦੀਆਂ ਨੂੰ ਜਿਹੜੇ
ਅਹਸ਼ਵੇਰੋਸ਼ ਦੇ ਸਾਰੇ ਰਾਜ ਵਿੱਚ ਸਨ ਅਰਥਾਤ
੭ ਮਾਰਦਕਈ ਦੇ ਲੋਕਾਂ ਨੂੰ ਨਾਸ਼ ਕਰੇ ੦ ਅਤੇ
ਅਹਸ਼ਵੇਰੋਸ਼ ਪਾਤਸ਼ਾਹ ਦੇ ਰਾਜ ਦੇ ਬਾਰਵੇਂ ਵਰ੍ਹੇ ਦੇ
ਪਹਿਲੇ ਮਹੀਨੇ ਤੋਂ ਜਿਹੜਾ ਨੀਸਾਨ ਦਾ ਮਹੀਨਾ ਹੈ
ਉਹ ਨਿਤ ਨਿਤ ਅਤੇ ਹਰ ਬਾਰਵੇਂ ਮਹੀਨੇ ਅਰਥਾਤ
ਅਦਾਰ ਦੇ ਮਹੀਨੇ ਤੀਕ ਹਾਮਾਨ ਦੇ ਸਾਹਮਣੇ ਪੁਰ
੮ ਅਰਥਾਤ ਗੁਣੇ ਪਾਉਂਦੇ ਰਹੇ ੦ ਤਾਂ ਹਾਮਾਨ ਨੇ
ਅਹਸ਼ਵੇਰੋਸ਼ ਪਾਤਸ਼ਾਹ ਨੂੰ ਆਖਿਆ, ਆਪ ਦੇ ਰਾਜ

ਦੇ ਸਾਰੇ ਸੂਬਿਆਂ ਵਿੱਚ ਇੱਕ ਉੱਮਤ ਸਾਰੀਆਂ
ਉੱਮਤਾਂ ਵਿੱਚ ਖਿੱਲਰੀ ਅਤੇ ਫੈਲੀ ਹੋਈ ਹੈ । ਉਸ
ਦੀਆਂ ਰੀਤੀਆਂ ਹੋਰ ਸਾਰੀਆਂ ਉੱਮਤਾਂ ਨਾਲੋਂ
ਵੱਖਰੀਆਂ ਹਨ ਅਰ ਓਹ ਪਾਤਸ਼ਾਹ ਦੇ ਕਨੂਨ ਨੂੰ
ਨਹੀਂ ਮੰਨਦੇ ਇਸ ਲਈ ਉਸ ਉੱਮਤ ਨੂੰ ਰਹਿਣ
੯ ਦੇਣਾ ਪਾਤਸ਼ਾਹ ਲਈ ਲਾਭਵੰਤ ਨਹੀਂ ੦ ਜੇ ਪਾਤਸ਼ਾਹ
ਨੂੰ ਚੰਗਾ ਲੱਗੇ ਤਾਂ ਉਨ੍ਹਾਂ ਦੇ ਨਾਸ਼ ਕਰਨ ਲਈ
ਲਿਖਿਆ ਜਾਵੇ ਅਤੇ ਮੈਂ ਕੰਮ ਦੇ ਕਰਿੰਦਿਆਂ ਦੇ ਹੱਥ
ਵਿੱਚ ਦਸ ਹਜ਼ਾਰ ਚਾਂਦੀ ਦੇ ਤੋੜੇ ਸ਼ਾਹੀ ਗੰਜ ਵਿੱਚ
੧੦ ਪਾਉਣ ਲਈ ਤੋਲ ਦਿਆਂਗਾ ੦ ਤਾਂ ਪਾਤਸ਼ਾਹ ਨੇ
ਮੋਹਰ ਆਪਣੇ ਹੱਥੋਂ ਲਾਹ ਕੇ ਯਹੂਦੀਆਂ ਦੇ ਵੈਰੀ
ਅਗਾਗੀ ਹਮਦਾਥਾ ਦੇ ਪੁੱਤ੍ਰ ਹਾਮਾਨ ਨੂੰ ਦੇ ਦਿੱਤੀ ੦
੧੧ ਤਾਂ ਪਾਤਸ਼ਾਹ ਨੇ ਹਾਮਾਨ ਨੂੰ ਆਖਿਆ, ਉਹ ਚਾਂਦੀ
ਤੈਨੂੰ ਬਖਸ਼ੀ ਗਈ ਅਤੇ ਓਹ ਲੋਕ ਵੀ ਭਈ ਜੋ ਤੇਰੀ
ਨਿਗਾਹ ਵਿੱਚ ਚੰਗਾ ਜਾਪੇ ਤੂੰ ਉਨ੍ਹਾਂ ਨਾਲ ਕਰੇਂ ੦
੧੨ ਤਾਂ ਪਾਤਸ਼ਾਹ ਦੇ ਲਿਖਾਰੀ ਪਹਿਲੇ ਮਹੀਨੇ ਦੀ ਤੇਰਵੀਂ
ਤਾਰੀਖ ਨੂੰ ਸੱਦੇ ਗਏ ਅਰ ਜੋ ਕੁੱਝ ਹਾਮਾਨ ਨੇ
ਪਾਤਸ਼ਾਹ ਦੇ ਮਨਸਬਦਾਰਾਂ ਤੇ ਨੈਬ-ਮਨਸਬਦਾਰਾਂ
ਲਈ ਜਿਹੜੇ ਸੂਬੇ ਸੂਬੇ ਉੱਤੇ ਸਨ ਅਤੇ ਸਰਦਾਰਾਂ
ਲਈ ਜਿਹੜੇ ਸੂਬੇ ਸੂਬੇ ਦੀਆਂ ਉੱਮਤਾਂ ਉੱਤੇ ਸਨ
ਹੁਕਮ ਦਿੱਤਾ ਸੀ ਉਹ ਸੂਬੇ ਸੂਬੇ ਦੀ ਲਿਖਤ ਵਿੱਚ
ਅਤੇ ਉੱਮਤ ਉੱਮਤ ਦੀ ਬੋਲੀ ਵਿੱਚ ਅਹਸ਼ਵੇਰੋਸ਼
ਪਾਤਸ਼ਾਹ ਦੇ ਨਾਉਂ ਉੱਤੇ ਲਿਖਿਆ ਗਿਆ ਅਤੇ
ਉਹ ਦੇ ਉੱਤੇ ਪਾਤਸ਼ਾਹ ਦੀ ਮੋਹਰ ਠਾਪ ਦਿੱਤੀ ੦
੧੩ ਅਤੇ ਇਹ ਚਿੱਠੀਆਂ ਡਾਕੀਆਂ ਦੇ ਰਾਹੀਂ ਪਾਤਸ਼ਾਹ
ਦੇ ਸਾਰੇ ਸੂਬਿਆਂ ਨੂੰ ਘੱਲੀਆਂ ਗਈਆਂ ਕਿ ਸਾਰੇ
ਯਹੂਦੀ ਬਾਰਵੇਂ ਮਹੀਨੇ ਅਰਥਾਤ ਅਦਾਰ ਮਹੀਨੇ ਦੀ
ਤੇਰ੍ਹਵੀਂ ਤਾਰੀਖ ਨੂੰ ਕੀ ਜੁਆਨ ਕੀ ਬੁੱਢਾ ਕੀ ਬੱਚਾ ਕੀ
ਤੀਵੀਂ ਇੱਕੇ ਹੀ ਦਿਨ ਵਿੱਚ ਨਾਸ਼ ਕੀਤੇ ਜਾਣ ਅਰ
ਵੱਢ ਸੁੱਟੇ ਜਾਣ ਅਰ ਮਿਟਾ ਦਿੱਤੇ ਜਾਣ ਅਰ ਉਨ੍ਹਾਂ
੧੪ ਦਾ ਮਾਲ ਧਨ ਲੁੱਟਿਆ ਜਾਵੇ ੦ ਦਿੱਤੇ ਹੋਏ ਸ਼ਾਹੀ
ਹੁਕਮ ਅਨੁਸਾਰ ਇਸ ਲਿਖਤ ਦੀ ਇੱਕ ਇੱਕ ਨਕਲ
ਸਾਰਿਆਂ ਸੂਬਿਆਂ ਲਈ ਦਿੱਤੀ ਜਾਵੇ ਅਤੇ ਸਾਰਿਆਂ
ਲੋਕਾਂ ਵਿੱਚ ਉਸ ਦਾ ਪ੍ਰਚਾਰ ਕੀਤਾ ਜਾਵੇ ਤਾਂ ਜੋ ਉਸ
੧੫ ਦਿਨ ਲਈ ਤਿਆਰ ਰਹਿਣ ੦ ਪਾਤਸ਼ਾਹ ਦੇ ਹੁਕਮ
ਦੇ ਅਨੁਸਾਰ ਡਾਕੀਏ ਝੱਟ ਪੱਟ ਤੁਰ ਗਏ ਅਤੇ ਇਹ
ਹੁਕਮ ਸ਼ੂਸ਼ਨ ਦੀ ਰਾਜ ਧਾਨੀ ਵਿੱਚ ਵੀ ਦਿੱਤਾ ਗਿਆ
ਅਤੇ ਪਾਤਸ਼ਾਹ ਅਰ ਹਾਮਾਨ ਨਸ਼ਾ ਪੀਣ ਲਈ ਬੈਠ
ਗਏ ਪਰ ਸ਼ੂਸ਼ਨ ਦਾ ਸ਼ਹਿਰ ਧਾਹਾਂ ਮਾਰ ਰਿਹਾ
ਸੀ ॥

## ਮਾਰਦਕਈ ਦੀ ਅਸਤਰ ਅੱਗੇ ਅਪੀਲ

੪ ਜਦ ਮਾਰਦਕਈ ਨੇ ਸਾਰੀਆਂ ਗੱਲਾਂ ਨੂੰ ਜਿਹੜੀਆਂ
ਕੀਤੀਆਂ ਗਈਆਂ ਜਾਣਿਆ ਤਾਂ ਮਾਰਦਕਈ ਨੇ
ਆਪਣੇ ਲੀੜੇ ਪਾੜੇ ਅਤੇ ਤੱਪੜ ਗਲ ਪਾ ਕੇ ਸੁਆਹ
ਪਾ ਲਈ ਅਤੇ ਸ਼ਹਿਰ ਦੇ ਵਿਚਾਲੇ ਚਲਾ ਗਿਆ
ਅਤੇ ਵੱਡਿਆਂ ਕੌੜਿਆਂ ਬੋਲਾਂ ਨਾਲ ਦੁਹਾਈ ਦਿੱਤੀ ੦
੨ ਉਹ ਸ਼ਾਹੀ ਫਾਟਕ ਦੇ ਅੱਗੇ ਤੀਕ ਹੀ ਆਇਆ
ਕਿਉਂ ਜੋ ਤੱਪੜ ਪਾ ਕੇ ਕੋਈ ਪਾਤਸ਼ਾਹ ਦੇ ਫਾਟਕ
੩ ਅੰਦਰ ਨਹੀਂ ਜਾ ਸੱਕਦਾ ਸੀ ੦ ਹਰ ਸੂਬੇ ਵਿੱਚ
ਜਿੱਥੇ ਕਿਤੇ ਪਾਤਸ਼ਾਹ ਦੀ ਆਗਿਆ ਅਰ ਹੁਕਮ
ਗਿਆ ਉੱਥੇ ਯਹੂਦੀਆਂ ਵਿੱਚ ਵੱਡਾ ਸਿਆਪਾ ਅਰ
ਵਰਤ ਅਰ ਰੋਣ ਪਿੱਟਣ ਅਤੇ ਹਾਹਾਕਾਰ ਮਚ ਗਈ
ਅਤੇ ਬਥੇਰੇ ਤੱਪੜ ਪਾ ਕੇ ਸੁਆਹ ਵਿੱਚ ਬਹ ਗਏ ੦
੪ ਫੇਰ ਅਸਤਰ ਦੀਆਂ ਸਹੇਲੀਆਂ ਅਤੇ ਉਸ ਦੇ
ਖੁਸਰਿਆਂ ਨੇ ਆ ਕੇ ਏਹ ਉਹ ਨੂੰ ਦੱਸਿਆ । ਤਦ
ਮਲਕਾ ਬਹੁਤ ਦੁਖੀ ਹੋਈ ਅਤੇ ਉਸ ਨੇ ਕੱਪੜੇ ਭੇਜੇ
ਕਿ ਮਾਰਦਕਈ ਨੂੰ ਪਵਾਏ ਜਾਣ ਅਤੇ ਤੱਪੜ ਉਹ ਦੇ
ਉੱਤੋਂ ਲਾਹਿਆ ਜਾਵੇ ਪਰ ਉਸ ਨੇ ਕਬੂਲ ਨਾ
੫ ਕੀਤਾ ੦ ਤਦ ਅਸਤਰ ਨੇ ਪਾਤਸ਼ਾਹ ਦੇ ਉਨ੍ਹਾਂ
ਖੁਸਰਿਆਂ ਵਿੱਚੋਂ ਜਿਹੜੇ ਉਹ ਦੇ ਸਾਹਮਣੇ ਖੜੇ
ਰਹਿੰਦੇ ਸਨ ਹਥਾਕ ਨੂੰ ਬੁਲਾਇਆ ਅਤੇ ਉਹ ਨੂੰ
ਹੁਕਮ ਦਿੱਤਾ ਭਈ ਮਾਰਦਕਈ ਕੋਲੋਂ ਪੁੱਛੇ ਕਿ ਇਹ
੬ ਕੀ ਹੈ ਅਤੇ ਕਿਉਂ ਹੈ ? ੦ ਤਾਂ ਹਥਾਕ ਨਿੱਕਲ ਕੇ
ਸ਼ਹਿਰ ਦੇ ਚੌਂਕ ਨੂੰ ਜਿਹੜਾ ਪਾਤਸ਼ਾਹ ਦੇ ਫਾਟਕ ਦੇ
੭ ਅੱਗੇ ਸੀ ਮਾਰਦਕਈ ਕੋਲ ਗਿਆ ੦ ਤਦ
ਮਾਰਦਕਈ ਨੇ ਸਭ ਕੁੱਝ ਜਿਹੜਾ ਉਹ ਦੇ ਨਾਲ
ਬੀਤਿਆ ਸੀ ਅਤੇ ਉਹ ਚਾਂਦੀ ਜਿਹੜੀ ਹਾਮਾਨ ਨੇ
ਯਹੂਦੀਆਂ ਦੇ ਮਿਟਾ ਦੇਣ ਲਈ ਸ਼ਾਹੀ ਗੰਜ ਵਿੱਚ
ਤੋਲ ਕੇ ਦੇਣ ਲਈ ਆਖਿਆ ਸੀ ਉਹ ਨੂੰ
੮ ਦੱਸਿਆ ੦ ਨਾਲੇ ਉਸ ਹੁਕਮ ਦੀ ਨਕਲ ਉਹ ਨੂੰ
ਦਿੱਤੀ ਜਿਹੜਾ ਸ਼ੂਸ਼ਨ ਵਿੱਚ ਉਨ੍ਹਾਂ ਦੇ ਨਾਸ਼ ਕਰਨ

ਲਈ ਦਿੱਤਾ ਗਿਆ ਸੀ ਤਾਂ ਕਿ ਉਹ ਅਸਤਰ ਨੂੰ
ਵਿਖਾਵੇ ਅਤੇ ਉਹ ਨੂੰ ਦੱਸੇ ਅਤੇ ਉਹ ਨੂੰ ਤਾਗੀਦ
ਕਰੇ ਕਿ ਉਹ ਪਾਤਸ਼ਾਹ ਕੋਲ ਜਾ ਕੇ ਉਹ ਦੇ ਅੱਗੇ
ਤਰਲੇ ਕਰੇ ਅਤੇ ਉਹ ਦੇ ਸਨਮੁਖ ਆਪਣੀ ਉੱਮਤ
੯ ਲਈ ਬੇਨਤੀ ਕਰੇ ੦ ਤਾਂ ਹਥਾਕ ਨੇ ਆ ਕੇ ਅਸਤਰ
੧੦ ਨੂੰ ਮਾਰਦਕਈ ਦੀਆਂ ਗੱਲਾਂ ਦੱਸੀਆਂ ੦ ਫਿਰ
ਅਸਤਰ ਨੇ ਹਥਾਕ ਨਾਲ ਗੱਲ ਕੀਤੀ ਅਤੇ
੧੧ ਮਾਰਦਕਈ ਲਈ ਸੁਨੇਹਾ ਭੇਜਿਆ ੦ ਪਾਤਸ਼ਾਹ ਦੇ
ਸਾਰੇ ਟਹਿਲੂਏ ਅਰ ਪਾਤਸ਼ਾਹੀ ਸੂਬਿਆਂ ਦੇ ਸਾਰੇ
ਲੋਕ ਜਾਣਦੇ ਹਨ ਕਿ ਪਾਤਸ਼ਾਹ ਦੇ ਅੰਦਰਲੇ ਵੇਹੜੇ
ਦੇ ਸਿੰਘਾਸਣ ਦੇ ਕੋਲ ਜਾਣ ਵਾਲਿਆਂ ਲਈ, ਭਾਵੇਂ
ਆਦਮੀ ਹੋਵੇ ਭਾਵੇਂ ਤੀਵੀਂ, ਬਿਨਾ ਸੱਦੇ ਤੇ ਜਾਣ ਦਾ
ਇੱਕੋ ਹੀ ਹੁਕਮ ਹੈ ਕਿ ਉਹ ਜਾਨ ਤੋਂ ਮਾਰਿਆ
ਜਾਵੇ ਪਰ ਜਿਸ ਦੇ ਲਈ ਪਾਤਸ਼ਾਹ ਨੇ ਸੁਨਹਿਰੀ
ਆਸਾ ਉਠਾਇਆ ਹੋਵੇ ਉਹ ਜੀਉਂਦਾ ਰਹੇਗਾ ਪਰ
ਤੀਹ ਦਿਨ ਹੋ ਗਏ ਹਨ ਕਿ ਮੈਂ ਪਾਤਸ਼ਾਹ ਦੇ ਕੋਲ
੧੨ ਅੰਦਰ ਬੁਲਾਈ ਨਹੀਂ ਗਈ ੦ ਉਨ੍ਹਾਂ ਨੇ ਮਾਰਦਕਈ
੧੩ ਨੂੰ ਅਸਤਰ ਦੀਆਂ ਗੱਲਾਂ ਦੱਸੀਆਂ ੦ ਤਦ
ਮਾਰਦਕਈ ਨੇ ਅਸਤਰ ਨੂੰ ਮੁੜ ਆਖਿਆ, ਤੂੰ
ਆਪਣੇ ਮਨ ਵਿੱਚ ਇਹ ਵਿਚਾਰ ਨਾ ਕਰ ਕਿ ਸਾਰੇ
ਯਹੂਦੀਆਂ ਵਿੱਚੋਂ ਪਾਤਸ਼ਾਹ ਦੇ ਮਹਿਲ ਵਿੱਚ ਤੂੰ
੧੪ ਬਚ ਜਾਵੇਂਗੀ ੦ ਕਿਉਂਕਿ ਜੇ ਤੂੰ ਇਸ ਵੇਲੇ ਚੁੱਪ
ਸਾਧ ਲਈ ਤਾਂ ਯਹੂਦੀਆਂ ਲਈ ਰਿਹਾਈ ਅਰ
ਛੁਟਕਾਰਾ ਕਿਸੇ ਹੋਰ ਥਾਂ ਤੋਂ ਆਵੇਗਾ ਪਰ ਤੂੰ ਅਰ
ਤੇਰੇ ਪਿਤਾ ਦਾ ਟੱਬਰ ਨਾਸ਼ ਹੋ ਜਾਓਗੇ ਅਤੇ ਕੀ
ਜਾਣੀਏ ਕਿ ਤੂੰ ਅਜੇਹੇ ਵੇਲੇ ਲਈ ਪਾਤਸ਼ਾਹੀ ਤੀਕ
੧੫ ਪੁੱਜੀ ਹੈਂ ੦ ਤਾਂ ਅਸਤਰ ਨੇ ਮੁੜ ਆਖਿਆ ੦
੧੬ ਕਿ ਜਾ ਅਤੇ ਸੂਸ਼ਨ ਵਿੱਚ ਜਿੰਨੇ ਯਹੂਦੀ ਹਨ ਉਨ੍ਹਾਂ ਨੂੰ
ਇਕੱਠਾ ਕਰ ਅਤੇ ਤੁਸੀਂ ਮੇਰੇ ਲਈ ਵਰਤ ਰੱਖੋ ਅਤੇ
ਤਿੰਨ ਦਿਨ ਤੱਕ ਦਿਨ ਰਾਤ ਨਾ ਕੁੱਝ ਖਾਣ ਨਾ ਪੀਣ
ਅਤੇ ਮੈਂ ਵੀ ਆਪਣੀਆਂ ਸਹੇਲੀਆਂ ਸਣੇ ਏਵੇਂ ਹੀ
ਵਰਤ ਰੱਖਾਂਗੀ ਅਤੇ ਇਉਂ ਹੀ ਮੈਂ ਪਾਤਸ਼ਾਹ ਦੇ ਕੋਲ
ਜਾਵਾਂਗੀ ਜਿਹੜਾ ਕਨੂਨ ਦੇ ਅਨੁਸਾਰ ਨਹੀਂ । ਜੇ ਮੈਂ
੧੭ ਮਿਟ ਗਈ ਤਾਂ ਮੈਂ ਮਿਟ ਗਈ ੦ ਤਾਂ ਮਾਰਦਕਈ
ਚਲਾ ਗਿਆ ਅਤੇ ਅਸਤਰ ਦੇ ਹੁਕਮ ਦੇ ਅਨੁਸਾਰ
ਸਭ ਕੁੱਝ ਕੀਤਾ ।।

## ਹਾਮਾਨ ਦਾ ਮਾਰਿਆ ਜਾਣਾ

੫ ਤਾਂ ਐਉਂ ਹੋਇਆ ਕਿ ਤੀਜੇ ਦਿਨ ਅਸਤਰ
ਸ਼ਾਹੀ ਪੁਸ਼ਾਕ ਪਾ ਕੇ ਪਾਤਸ਼ਾਹ ਦੇ ਮਹਿਲ ਦੇ
ਅੰਦਰਲੇ ਵੇਹੜੇ ਵਿੱਚ ਦੀਵਾਨ ਖ਼ਾਨੇ ਦੇ ਅੱਗੇ ਜਾ
ਖੜੋਤੀ ਅਤੇ ਪਾਤਸ਼ਾਹ ਆਪਣੇ ਸ਼ਾਹੀ ਮਹਿਲ ਵਿੱਚ
ਆਪਣੀ ਰਾਜ ਗੱਦੀ ਉੱਤੇ ਮਹਿਲ ਦੇ ਬੂਹੇ ਦੇ
੨ ਸਾਹਮਣੇ ਬੈਠਾ ਸੀ ੦ ਤਾਂ ਐਉਂ ਹੋਇਆ ਕਿ ਜਦ
ਪਾਤਸ਼ਾਹ ਨੇ ਮਲਕਾ ਅਸਤਰ ਨੂੰ ਅੰਦਰਲੇ ਵੇਹੜੇ
ਵਿੱਚ ਖੜੀ ਵੇਖਿਆ ਤਾਂ ਉਹ ਉਸ ਦੀ ਨਿਗਾਹ ਵਿੱਚ
ਕਿਰਪਾ ਜੋਗ ਹੋਈ ਅਤੇ ਪਾਤਸ਼ਾਹ ਨੇ ਉਹ ਸੋਨੇ ਦਾ
ਆਸਾ ਜਿਹੜਾ ਉਹ ਦੇ ਹੱਥ ਵਿੱਚ ਸੀ ਅਸਤਰ ਵੱਲ
ਵਧਾਇਆ ਅਤੇ ਅਸਤਰ ਨੇ ਨੇੜੇ ਜਾ ਕੇ ਆਸੇ ਦੀ
੩ ਨੋਕ ਨੂੰ ਛੋਹਿਆ ੦ ਤਦ ਪਾਤਸ਼ਾਹ ਨੇ ਉਸ ਨੂੰ
ਆਖਿਆ, ਮਲਕਾ ਅਸਤਰ ! ਤੂੰ ਕੀ ਚਾਹੁੰਦੀ ਹੈਂ ?
ਤੇਰਾ ਕੀ ਪਰੋਜਨ ਹੈ ? ਅੱਧੀ ਪਾਤਸ਼ਾਹੀ ਤੀਕ ਤੈਨੂੰ
੪ ਦਿੱਤੀ ਜਾਵੇਗੀ ੦ ਅਸਤਰ ਨੇ ਆਖਿਆ, ਜੇ ਇਹ
ਗੱਲ ਪਾਤਸ਼ਾਹ ਨੂੰ ਚੰਗੀ ਜਾਪੇ ਤਾਂ ਪਾਤਸ਼ਾਹ ਅਰ
ਹਾਮਾਨ ਅੱਜ ਦੇ ਦਿਨ ਪਰਸ਼ਾਦ ਛਕਣ ਲਈ
ਜਿਹੜਾ ਮੈਂ ਆਪ ਦੇ ਲਈ ਤਿਆਰ ਕੀਤਾ ਹੈ
੫ ਆਉਣ ੦ ਤਦ ਪਾਤਸ਼ਾਹ ਨੇ ਆਖਿਆ, ਹਾਮਾਨ ਨੂੰ
ਸ਼ਤਾਬੀ ਤਿਆਰ ਕਰੋ ਭਈ ਅਸੀਂ ਅਸਤਰ ਦੇ
ਆਖੇ ਦੇ ਅਨੁਸਾਰ ਕਰੀਏ । ਸੋ ਪਾਤਸ਼ਾਹ ਅਰ
ਹਾਮਾਨ ਪਰਸ਼ਾਦ ਛਕਣ ਲਈ ਜਿਹੜਾ ਅਸਤਰ
੬ ਨੇ ਤਿਆਰ ਕੀਤਾ ਸੀ ਆਏ ੦ ਤਾਂ ਪਾਤਸ਼ਾਹ ਨੇ ਮਧ
ਪੀਣ ਦੇ ਵੇਲੇ ਅਸਤਰ ਨੂੰ ਆਖਿਆ, ਤੇਰੀ ਕੀ
ਅਰਜ਼ ਹੈ ? ਉਹ ਤੈਨੂੰ ਦਿੱਤੀ ਜਾਵੇਗੀ ਅਰ ਤੇਰੀ ਕੀ
ਭਾਉਣੀ ਹੈ ? ਅੱਧੀ ਪਾਤਸ਼ਾਹੀ ਤੀਕ ਪੂਰੀ ਕੀਤੀ
੭ ਜਾਵੇਗੀ ! ੦ ਅਸਤਰ ਨੇ ਉੱਤਰ ਦੇ ਕੇ ਆਖਿਆ,
੮ ਮੇਰੀ ਅਰਜ਼ ਅਤੇ ਮੇਰੀ ਭਾਉਣੀ ਇਹ ਹੈ ੦ ਜੇ ਮੈਂ
ਪਾਤਸ਼ਾਹ ਦੀ ਨਿਗਾਹ ਵਿੱਚ ਦਯਾ ਦੀ ਭਾਗੀ ਹਾਂ
ਅਤੇ ਜੇ ਪਾਤਸ਼ਾਹ ਨੂੰ ਮੇਰੀ ਅਰਜ਼ ਚੰਗੀ ਲੱਗੇ ਤਾਂ
ਪਾਤਸ਼ਾਹ ਅਰ ਹਾਮਾਨ ਪਰਸ਼ਾਦ ਛਕਣ ਨੂੰ ਜਿਹੜਾ
ਮੈਂ ਉਨ੍ਹਾਂ ਲਈ ਤਿਆਰ ਕਰਾਂਗੀ ਆਉਣ ਤਾਂ ਕੱਲ
ਨੂੰ ਮੈਂ ਉਹ ਕੁੱਝ ਕਰਾਂਗੀ ਜਿਵੇਂ ਪਾਤਸ਼ਾਹ ਨੇ
੯ ਆਖਿਆ ੦ ਤਦ ਉਸ ਦਿਨ ਹਾਮਾਨ ਅਨੰਦ ਅਰ

ਪ੍ਰਸੰਨ ਹੋ ਕੇ ਬਾਹਰ ਨੂੰ ਨਿੱਕਲਿਆ ਪਰ ਜਦ
ਹਾਮਾਨ ਨੇ ਮਾਰਦਕਈ ਨੂੰ ਪਾਤਸ਼ਾਹ ਦੇ ਫਾਟਕ ਉੱਤੇ
ਵੇਖਿਆ ਕਿ ਨਾ ਉਹ ਉੱਠ ਕੇ ਖੜਾ ਹੋਇਆ ਅਤੇ
ਨਾ ਹਟਿਆ ਤਾਂ ਹਾਮਾਨ ਕ੍ਰੋਧ ਨਾਲ ਮਾਰਦਕਈ ਦੇ
੧੦ ਵਿਰੁੱਧ ਭਰ ਗਿਆ ੦ ਤਾਂ ਵੀ ਹਾਮਾਨ ਨੇ ਆਪਣੇ
ਆਪ ਨੂੰ ਰੋਕਿਆ ਅਤੇ ਜਦੋਂ ਆਪਣੇ ਘਰ ਆਇਆ
ਤਾਂ ਉਸ ਨੇ ਆਪਣੇ ਮਿੱਤਰਾਂ ਨੂੰ ਅਤੇ ਆਪਣੀ
੧੧ ਇਸਤ੍ਰੀ ਜ਼ਰਸ਼ ਨੂੰ ਸੱਦ ਘੱਲਿਆ ੦ ਤਾਂ ਹਾਮਾਨ
ਨੇ ਉਨ੍ਹਾਂ ਨੂੰ ਆਪਣੀ ਅਮੀਰੀ ਦਾ ਠਾਠ ਬਾਠ ਅਤੇ
ਆਪਣੇ ਪੁੱਤ੍ਰਾਂ ਦੇ ਵਾਧੇ ਦੀ ਵਾਰਤਾ ਦੱਸੀ ਅਤੇ ਓਹ
ਸਾਰੀਆਂ ਗੱਲਾਂ ਕਿ ਕਿਵੇਂ ਪਾਤਸ਼ਾਹ ਨੇ ਉਸ ਨੂੰ ਵੱਡਾ
ਬਣਾਇਆ ਅਤੇ ਆਪਣੇ ਸਰਦਾਰਾਂ ਅਤੇ ਸ਼ਾਹੀ
੧੨ ਟਹਿਲੂਆਂ ਵਿੱਚ ਉੱਚੀ ਪਦਵੀ ਦਿੱਤੀ ੦ ਹਾਮਾਨ ਨੇ
ਹੋਰ ਏਹ ਵੀ ਆਖਿਆ ਕਿ ਅਸਤਰ ਮਲਕਾ ਨੇ
ਪਾਤਸ਼ਾਹ ਦੇ ਸੰਗ ਪਰਸ਼ਾਦ ਛਕਣ ਲਈ ਜਿਹੜਾ
ਉਸ ਨੇ ਤਿਆਰ ਕੀਤਾ ਮੇਰੇ ਬਿਨਾ ਹੋਰ ਕਿਸੇ ਨੂੰ ਨਹੀਂ
ਸੱਦਿਆ ਅਤੇ ਕੱਲ ਦੇ ਲਈ ਵੀ ਉਸ ਨੇ ਪਾਤਸ਼ਾਹ
੧੩ ਦੇ ਸੰਗ ਮੈਨੂੰ ਹੀ ਸੱਦਿਆ ਹੈ ੦ ਪਰ ਇਨ੍ਹਾਂ ਸਾਰੀਆਂ
ਗੱਲਾਂ ਤੋਂ ਮੈਨੂੰ ਕੋਈ ਖੁਸ਼ੀ ਨਹੀਂ ਜਿੰਨਾ ਚਿਰ
ਮਾਰਦਕਈ ਯਹੂਦੀ ਨੂੰ ਮੈਂ ਪਾਤਸ਼ਾਹ ਦੇ ਫਾਟਕ
੧੪ ਉੱਤੇ ਬੈਠਾ ਵੇਖਦਾ ਹਾਂ ੦ ਤਾਂ ਉਸ ਦੀ ਇਸਤ੍ਰੀ
ਜ਼ਰਸ਼ ਨੇ ਅਤੇ ਉਸ ਦੇ ਮਿੱਤਰਾਂ ਨੇ ਉਸ ਨੂੰ ਆਖਿਆ
ਕਿ ਪੰਜਾਹ ਹੱਥ ਉੱਚੀ ਸੂਲੀ ਬਣਵਾਈ ਜਾਵੇ ਅਤੇ
ਕਲ ਨੂੰ ਪਾਤਸ਼ਾਹ ਨੂੰ ਆਖ ਕਿ ਮਾਰਦਕਈ ਨੂੰ ਉਸ
ਉੱਤੇ ਚੜ੍ਹਾਇਆ ਜਾਵੇ, ਤਦ ਅਨੰਦ ਨਾਲ ਪਾਤਸ਼ਾਹ
ਦੇ ਸੰਗ ਪਰਸ਼ਾਦ ਛਕਣ ਨੂੰ ਜਾਈਂ ਅਤੇ ਹਾਮਾਨ ਨੂੰ
ਇਹ ਗੱਲ ਚੰਗੀ ਲੱਗੀ ਅਤੇ ਉਸ ਨੇ ਸੂਲੀ
ਬਣਵਾਈ ॥

## ੬ ਅਸਤਰ ਤੇ ਮਾਰਦਕਈ ਦੀ ਪਤ ਦਾ ਵਾਧਾ

ਉਸੇ ਰਾਤ ਪਾਤਸ਼ਾਹ ਦੀ ਨੀਂਦ ਜਾਂਦੀ ਰਹੀ ਤਾਂ
ਉਸ ਨੇ ਇਤਿਹਾਸ ਦੀ ਪੋਥੀ ਲਿਆਉਣ ਨੂੰ
ਆਖਿਆ ਅਤੇ ਓਹ ਪਾਤਸ਼ਾਹ ਦੇ ਸਨਮੁਖ ਵਾਚੀ
੨ ਗਈ ੦ ਤਾਂ ਉਹ ਦੇ ਵਿੱਚ ਲਿਖਿਆ ਹੋਇਆ ਲੱਭਾ
ਕਿ ਮਾਰਦਕਈ ਨੇ ਦਰਬਾਨਾਂ ਵਿੱਚੋਂ ਪਾਤਸ਼ਾਹ ਦੇ ਦੋ
ਖੁਸਰਿਆਂ ਬਿਗਥਾਨਾ ਅਰ ਤਰਸ਼ ਦੀ ਖਬਰ ਦਿੱਤੀ
ਸੀ ਜਿਹੜੇ ਅਹਸ਼ਵੇਰੋਸ਼ ਪਾਤਸ਼ਾਹ ਉੱਤੇ ਹੱਥ
੩ ਪਾਉਣਾ ਭਾਲਦੇ ਸਨ ੦ ਪਾਤਸ਼ਾਹ ਨੇ ਆਖਿਆ ਕਿ
ਇਸ ਦੇ ਬਦਲੇ ਵਿੱਚ ਮਾਰਦਕਈ ਦੀ ਕੀ ਪਤ
ਪਰਤੀਤ ਕੀਤੀ ਗਈ ਹੈ ? ਤਾਂ ਪਾਤਸ਼ਾਹ ਦੇ ਜੁਆਨਾਂ
ਨੇ ਜਿਹੜੇ ਉਹ ਦੀ ਸੇਵਾ ਕਰਦੇ ਸਨ ਆਖਿਆ ਕਿ
੪ ਉਸ ਦੇ ਨਾਲ ਕੁੱਝ ਨਹੀਂ ਕੀਤਾ ਗਿਆ ੦ ਪਾਤਸ਼ਾਹ
ਨੇ ਆਖਿਆ, ਵੇਹੜੇ ਵਿੱਚ ਕੌਣ ਹੈ ? ਉਸ ਵੇਲੇ
ਹਾਮਾਨ ਪਾਤਸ਼ਾਹ ਦੇ ਮਹਿਲ ਦੇ ਬਾਹਰ ਦੇ ਵੇਹੜੇ
ਵਿੱਚ ਆਇਆ ਹੋਇਆ ਸੀ ਤਾਂ ਜੋ ਮਾਰਦਕਈ ਨੂੰ
ਉਸ ਸੂਲੀ ਉੱਤੇ ਜਿਹੜੀ ਉਸ ਨੇ ਤਿਆਰ ਕੀਤੀ
੫ ਹੋਈ ਸੀ ਟੰਗਣ ਲਈ ਪਾਤਸ਼ਾਹ ਨੂੰ ਆਖੇ ੦ ਤਾਂ
ਪਾਤਸ਼ਾਹ ਦੇ ਜੁਆਨਾਂ ਨੇ ਉਹ ਨੂੰ ਆਖਿਆ, ਵੇਖੋ
ਜੀ ! ਹਾਮਾਨ ਵੇਹੜੇ ਵਿੱਚ ਖੜਾ ਹੈ । ਪਾਤਸ਼ਾਹ ਨੇ
੬ ਆਖਿਆ, ਉਹ ਨੂੰ ਅੰਦਰ ਆਉਣ ਦਿਓ ੦ ਤਾਂ
ਹਾਮਾਨ ਅੰਦਰ ਆਇਆ ਅਤੇ ਪਾਤਸ਼ਾਹ ਨੇ ਉਹ ਨੂੰ
ਆਖਿਆ ਕਿ ਜਿਸ ਮਨੁੱਖ ਨੂੰ ਪਾਤਸ਼ਾਹ ਪਤ ਦੇਣੀ
ਚਾਹੇ ਉਹ ਦੇ ਲਈ ਕੀ ਕੀਤਾ ਜਾਵੇ ? ਹਾਮਾਨ ਨੇ
ਆਪਣੇ ਮਨ ਵਿੱਚ ਆਖਿਆ ਕਿ ਮੇਰੇ ਨਾਲੋਂ ਵੱਧ
੭ ਪਾਤਸ਼ਾਹ ਹੋਰ ਕਿਸ ਨੂੰ ਪਤ ਦੇਵੇਗਾ ? ੦ ਤਾਂ
ਹਾਮਾਨ ਨੇ ਪਾਤਸ਼ਾਹ ਨੂੰ ਆਖਿਆ ਕਿ ਉਸ ਮਨੁੱਖ
ਦੇ ਲਈ ਜਿਹ ਨੂੰ ਪਾਤਸ਼ਾਹ ਪਤ ਦੇਣੀ ਚਾਹੇ ੦
੮ ਸ਼ਾਹੀ ਪੁਸ਼ਾਕ ਜਿਹ ਨੂੰ ਪਾਤਸ਼ਾਹ ਪਹਿਨਦਾ ਸੀ ਅਤੇ
ਉਹ ਘੋੜਾ ਜਿਹ ਦੇ ਉੱਤੇ ਪਾਤਸ਼ਾਹ ਸਵਾਰ ਹੁੰਦਾ ਸੀ
ਜਿਹ ਦੇ ਸਿਰ ਉੱਤੇ ਸ਼ਾਹੀ ਤਾਜ ਰੱਖਿਆ ਹੋਇਆ
੯ ਹੈ ਲਿਆਂਦਾ ਜਾਵੇ ੦ ਅਤੇ ਉਹ ਪੁਸ਼ਾਕ ਅਤੇ ਉਹ
ਘੋੜਾ ਪਾਤਸ਼ਾਹ ਦੇ ਸਰਦਾਰਾਂ ਵਿੱਚੋਂ ਸਭ ਤੋਂ ਉੱਚੀ
ਪਦਵੀ ਵਾਲੇ ਮਨੁੱਖ ਦੇ ਹੱਥ ਵਿੱਚ ਦਿੱਤੇ ਜਾਣ ਤਾਂ
ਜੋ ਉਸ ਮਨੁੱਖ ਨੂੰ ਉਹ ਪੁਸ਼ਾਕ ਪੁਆਵੇ ਜਿਹ ਨੂੰ
ਪਾਤਸ਼ਾਹ ਪਤ ਦੇਣੀ ਚਾਹੇ ਅਤੇ ਉਸ ਨੂੰ ਘੋੜੇ ਉੱਤੇ
ਚੜ੍ਹਾ ਕੇ ਸ਼ਹਿਰ ਦੇ ਚੌਂਕ ਵਿੱਚ ਫਿਰਾਇਆ ਜਾਵੇ
ਅਤੇ ਉਹ ਦੇ ਸਾਹਮਣੇ ਢੌਂਡੀ ਪਿਟਵਾਈ ਜਾਵੇ ਕਿ
ਜਿਸ ਮਨੁੱਖ ਨੂੰ ਪਾਤਸ਼ਾਹ ਪਤ ਦੇਣੀ ਚਾਹੁੰਦਾ ਹੈ ਉਹ
ਦੇ ਨਾਲ ਏਦਾਂ ਹੀ ਕੀਤਾ ਜਾਵੇਗਾ ! ॥
੧੦ ਤਦ ਪਾਤਸ਼ਾਹ ਨੇ ਹਾਮਾਨ ਨੂੰ ਆਖਿਆ, ਛੇਤੀ
ਕਰ ਅਤੇ ਆਪਣੀ ਗੱਲ ਅਨੁਸਾਰ ਘੋੜਾ ਅਤੇ

ਪੁਸ਼ਾਕ ਲੈ ਅਤੇ ਮਾਰਦਕਈ ਯਹੂਦੀ ਨਾਲ ਜਿਹੜਾ
ਪਾਤਸ਼ਾਹੀ ਫਾਟਕ ਉੱਤੇ ਬੈਠਾ ਹੈ ਏਦਾਂ ਹੀ ਕਰ ਅਤੇ
ਜੋ ਕੁਝ ਤੂੰ ਆਖਿਆ ਹੈ ਉਸ ਵਿੱਚੋਂ ਕੋਈ ਗੱਲ
੧੧ ਰਹਿ ਨਾ ਜਾਵੇ ! ੦ ਤਾਂ ਹਾਮਾਨ ਨੇ ਉਹ ਪੁਸ਼ਾਕ
ਅਤੇ ਉਹ ਘੋੜਾ ਲਿਆ ਅਤੇ ਮਾਰਦਕਈ ਨੂੰ ਪੁਸ਼ਾਕ
ਪੁਵਾਈ ਅਤੇ ਘੋੜੇ ਉੱਤੇ ਚੜ੍ਹਾ ਕੇ ਸ਼ਹਿਰ ਦੇ ਚੌਂਕ
ਵਿੱਚ ਫਿਰਾਇਆ ਅਤੇ ਉਹ ਦੇ ਅੱਗੇ ਡੌਂਡੀ
ਪਿਟਵਾਈ ਕਿ ਉਸ ਮਨੁੱਖ ਨਾਲ ਏਵੇਂ ਹੀ ਕੀਤਾ
ਜਾਵੇਗਾ ਜਿਹ ਨੂੰ ਪਾਤਸ਼ਾਹ ਪਤ ਦੇਣੀ ਚਾਹੁੰਦਾ
੧੨ ਹੈ ! ੦ ਤਾਂ ਮਾਰਦਕਈ ਫਿਰ ਸ਼ਾਹੀ ਫਾਟਕ ਉੱਤੇ
ਮੁੜ ਆਇਆ ਪਰ ਹਾਮਾਨ ਛੇਤੀ ਨਾਲ ਰੋਂਦਾ
ਹੋਇਆ ਸਿਰ ਕੱਜ ਕੇ ਆਪਣੇ ਘਰ ਨੂੰ ਗਿਆ ੦
੧੩ ਅਤੇ ਹਾਮਾਨ ਨੇ ਆਪਣੀ ਇਸਤ੍ਰੀ ਜ਼ਰਸ਼ ਨੂੰ ਅਤੇ
ਆਪਣੇ ਸਾਰੇ ਮਿੱਤਰਾਂ ਨੂੰ ਉਹ ਸਭ ਕੁੱਝ ਜੋ ਉਸ ਦੇ
ਨਾਲ ਬੀਤਿਆ ਸੀ ਦੱਸਿਆ ਤਾਂ ਉਸ ਦੇ ਬੁੱਧਵਾਨ
ਪੁਰਸ਼ਾਂ ਨੇ ਅਤੇ ਉਸ ਦੀ ਇਸਤ੍ਰੀ ਜ਼ਰਸ਼ ਨੇ ਉਸ ਨੂੰ
ਆਖਿਆ, ਜੇ ਮਾਰਦਕਈ ਯਹੂਦੀਆਂ ਦੀ ਨਸਲ
ਵਿੱਚੋਂ ਹੈ ਜਿਹਦੇ ਅੱਗੇ ਤੂੰ ਡਿੱਗਣ ਲੱਗਾ ਹੈਂ ਤਾਂ
ਤੂੰ ਉਹ ਨੂੰ ਜਿੱਤ ਨਹੀਂ ਸੱਕਦਾ ਪਰੰਤੂ ਤੂੰ ਉਹ ਦੇ
੧੪ ਅੱਗੇ ਜ਼ਰੂਰ ਡਿੱਗੇਂਗਾ ੦ ਓਹ ਉਸ ਦੇ ਨਾਲ ਇਹ
ਗੱਲਾਂ ਕਰਦੇ ਹੀ ਸਨ ਤਾਂ ਪਾਤਸ਼ਾਹ ਦੇ ਖੁਸਰੇ
ਆ ਗਏ ਅਤੇ ਹਾਮਾਨ ਨੂੰ ਉਸ ਪਰਸ਼ਾਦ ਛਕਣ
ਲਈ ਜਿਹੜਾ ਅਸਤਰ ਨੇ ਤਿਆਰ ਕੀਤਾ ਸੀ ਛੇਤੀ
ਲੈ ਗਏ ॥

ਹਾਮਾਨ ਦੀ ਹਾਰ

੭ ਸੋ ਪਾਤਸ਼ਾਹ ਅਤੇ ਹਾਮਾਨ ਆਏ ਤਾਂ ਜੋ ਅਸਤਰ
੨ ਮਲਕਾ ਦੇ ਨਾਲ ਪਰਸ਼ਾਦ ਛਕਣ ੦ ਅਤੇ ਪਾਤਸ਼ਾਹ
ਨੇ ਦੂਜੇ ਦਿਨ ਵੀ ਮਧ ਪੀਣ ਦੇ ਵੇਲੇ ਅਸਤਰ ਨੂੰ
ਆਖਿਆ, ਅਸਤਰ ਮਲਕਾ, ਤੇਰੀ ਕੀ ਅਰਜ਼ ਹੈ ?
ਉਹ ਤੈਨੂੰ ਦਿੱਤਾ ਜਾਵੇਗਾ ਅਤੇ ਤੇਰੀ ਕੀ ਭਾਉਣੀ
ਹੈ ? ਅੱਧੀ ਪਾਤਸ਼ਾਹੀ ਤੀਕ ਪੂਰੀ ਕੀਤੀ ਜਾਵੇਗੀ ! ੦
੩ ਅਸਤਰ ਮਲਕਾ ਨੇ ਉੱਤਰ ਦੇ ਕੇ ਆਖਿਆ, ਹੇ
ਰਾਜਨ, ਜੇ ਮੈਂ ਤੇਰੀ ਨਿਗਾਹ ਵਿੱਚ ਤਰਸ ਦੀ ਭਾਗੀ
ਹਾਂ ਅਤੇ ਪਾਤਸ਼ਾਹ ਨੂੰ ਚੰਗਾ ਲੱਗੇ ਤਾਂ ਮੇਰੀ ਅਰਜ਼
ਉੱਤੇ ਮੇਰੀ ਜਾਨ ਬਖਸ਼ੀ ਜਾਵੇ ਅਤੇ ਮੇਰੀ ਭਾਉਣੀ
੪ ਉੱਤੇ ਮੇਰੇ ਲੋਕ ਮੈਨੂੰ ਦਿੱਤੇ ਜਾਣ ੦ ਕਿਉਂਕਿ ਮੈਂ
ਤੇ ਮੇਰੇ ਲੋਕ ਨਾਸ਼ ਹੋਣ ਲਈ ਅਰ ਵੱਢੇ ਜਾਣ ਲਈ
ਅਤੇ ਮਿਟਾਏ ਜਾਣ ਲਈ ਵੇਚ ਦਿੱਤੇ ਗਏ ਹਾਂ ! ਜੇ
ਅਸੀਂ ਗੋਲੇ ਗੋਲੀਆਂ ਵਾਂਙੁ ਵੇਚੇ ਜਾਂਦੇ ਤਾਂ ਮੈਂ ਚੁੱਪ
ਰਹਿੰਦੀ ਪਰ ਸਾਡਾ ਕਸ਼ਟ ਪਾਤਸ਼ਾਹ ਦੇ ਘਾਟੇ ਦੇ
ਤੁਲ ਨਹੀ ਹੁੰਦਾ ! ॥
੫ ਤਦ ਅਹਸ਼ਵੇਰੋਸ਼ ਪਾਤਸ਼ਾਹ ਨੇ ਉੱਤਰ ਦੇ ਕੇ
ਅਸਤਰ ਮਲਕਾ ਨੂੰ ਆਖਿਆ, ਉਹ ਕੌਣ ਹੈ ਅਤੇ
ਉਹ ਕਿੱਥੇ ਹੈ ਜਿਹਨੇ ਆਪਣੇ ਮਨ ਵਿੱਚ ਅਜਿਹਾ
੬ ਕਰਨ ਲਈ ਨੀਤ ਧਾਰੀ ? ੦ ਅਸਤਰ ਨੇ ਆਖਿਆ,
ਉਹ ਵਿਰੋਧੀ ਅਤੇ ਵੈਰੀ ਇਹ ਦੁਸ਼ਟ ਹਾਮਾਨ ਹੈ !
ਤਦ ਹਾਮਾਨ ਪਾਤਸ਼ਾਹ ਅਤੇ ਮਲਕਾ ਦੇ ਸਾਹਮਣੇ ਭੈ
੭ ਖਾ ਗਿਆ ੦ ਅਤੇ ਪਾਤਸ਼ਾਹ ਕਹਿਰਵਾਨ ਹੋ ਕੇ ਮਧ
ਪੀਣ ਵਿੱਚੋਂ ਉੱਠਿਆ ਅਰ ਮਹਿਲ ਦੇ ਬਾਗ ਵਿੱਚ
ਚਲਾ ਗਿਆ ਅਤੇ ਹਾਮਾਨ ਅਸਤਰ ਮਲਕਾ ਕੋਲ
ਆਪਣੀ ਜਾਨ ਬਖਸ਼ੀ ਲਈ ਖੜਾ ਹੋ ਗਿਆ
ਕਿਉਂਕਿ ਉਸ ਨੇ ਵੇਖਿਆ ਕਿ ਪਾਤਸ਼ਾਹ ਨੇ ਮੇਰੇ
੮ ਵਿਰੁੱਧ ਬੁਰਿਆਈ ਦਾ ਇਰਾਦਾ ਧਾਰਿਆ ਹੈ ੦ ਤਾਂ
ਪਾਤਸ਼ਾਹ ਮਹਿਲ ਦੇ ਬਾਗ ਤੋਂ ਮਧ ਪੀਣ ਦੇ
ਅਸਥਾਨ ਨੂੰ ਮੁੜਿਆ ਅਤੇ ਹਾਮਾਨ ਉਸ ਪਲੰਗ
ਉੱਤੇ ਜਿਹਦੇ ਉੱਤੇ ਅਸਤਰ ਸੀ ਡਿੱਗ ਪਿਆ ਤਾਂ
ਪਾਤਸ਼ਾਹ ਨੇ ਆਖਿਆ, ਏਹ ਘਰ ਵਿੱਚ ਹੀ ਮੇਰੇ
ਸਾਹਮਣੇ ਮਲਕਾ ਉੱਤੇ ਜ਼ਬਰਦਸਤੀ ਕਰਨੀ ਚਾਹੁੰਦਾ
ਹੈ ? ਇਹ ਗੱਲ ਪਾਤਸ਼ਾਹ ਦੇ ਮੂੰਹ ਤੋਂ ਨਿੱਕਲੀ ਹੀ
ਸੀ ਕਿ ਉਨ੍ਹਾਂ ਨੇ ਹਾਮਾਨ ਦਾ ਮੂੰਹ ਢੱਕ ਦਿੱਤਾ ੦
੯ ਫਿਰ ਉਨ੍ਹਾਂ ਖੁਸਰਿਆਂ ਵਿੱਚੋਂ ਇੱਕ ਖੁਸਰੇ ਹਰਬੋਨਾਹ
ਨੇ ਪਾਤਸ਼ਾਹ ਦੇ ਸਨਮੁਖ ਆਖਿਆ, ਨਾਲੇ ਵੇਖੋ ਜੀ,
ਪੰਜਾਹ ਹੱਥ ਉੱਚੀ ਸੂਲੀ ਜਿਹੜੀ ਹਾਮਾਨ ਨੇ
ਮਾਰਦਕਈ ਲਈ ਜਿਸ ਨੇ ਪਾਤਸ਼ਾਹ ਦਾ ਭਲਾ
ਕੀਤਾ ਸੀ ਬਣਵਾਈ ਹੈ ਉਹ ਦੇ ਘਰ ਖੜੀ ਹੈ ।
ਪਾਤਸ਼ਾਹ ਨੇ ਆਖਿਆ ਕਿ ਇਹ ਨੂੰ ਉਹ ਦੇ ਉੱਤੇ
੧੦ ਟੰਗ ਦਿਓ ! ੦ ਤਦ ਉਨ੍ਹਾਂ ਨੇ ਹਾਮਾਨ ਨੂੰ ਉਸ ਸੂਲੀ
ਉੱਤੇ ਜਿਹੜੀ ਉਸ ਨੇ ਮਾਰਦਕਈ ਲਈ ਬਣਵਾਈ
ਸੀ ਟੰਗ ਦਿੱਤਾ ਤਾਂ ਪਾਤਸ਼ਾਹ ਦਾ ਕ੍ਰੋਧ ਸ਼ਾਂਤ
ਹੋਇਆ ॥

## ਅਸਤਰ ਅਤੇ ਮਾਰਦਕਈ ਦਾ ਪਤ ਪਾਉਣਾ

੮ ਉਸ ਦਿਨ ਅਹਸ਼ਵੇਰੋਸ਼ ਪਾਤਸ਼ਾਹ ਨੇ ਯਹੂਦੀਆਂ
ਦੇ ਵੈਰੀ ਦੁਸ਼ਮਣ ਹਾਮਾਨ ਦਾ ਘਰ ਅਸਤਰ ਮਲਕਾ
ਨੂੰ ਦੇ ਦਿੱਤਾ ਅਤੇ ਮਾਰਦਕਈ ਪਾਤਸ਼ਾਹ ਦੇ
ਸਾਹਮਣੇ ਆਇਆ ਕਿਉਂਕਿ ਅਸਤਰ ਨੇ ਦੱਸ
੨ ਦਿੱਤਾ ਸੀ ਕਿ ਉਹ ਉਸ ਦਾ ਕੀ ਲੱਗਦਾ ਹੈ ੦ ਅਤੇ
ਪਾਤਸ਼ਾਹ ਨੇ ਆਪਣੀ ਮੋਹਰ ਜਿਹੜੀ ਉਸ ਨੇ ਹਾਮਾਨ
ਤੋਂ ਲੈ ਲਈ ਸੀ ਲਾਹ ਕੇ ਮਾਰਦਕਈ ਨੂੰ ਦੇ ਦਿੱਤੀ
ਅਤੇ ਅਸਤਰ ਨੇ ਮਾਰਦਕਈ ਨੂੰ ਹਾਮਾਨ ਦੇ ਘਰ
ਉੱਤੇ ਮੁਕੱਰਰ ਕਰ ਦਿੱਤਾ ॥
੩ ਫੇਰ ਅਸਤਰ ਨੇ ਪਾਤਸ਼ਾਹ ਦੇ ਸਨਮੁਖ ਗੱਲ
ਕੀਤੀ ਅਤੇ ਉਹ ਦੇ ਪੈਰਾਂ ਉੱਤੇ ਡਿੱਗ ਪਈ ਅਤੇ
ਰੋ ਰੋ ਕੇ ਉਹ ਦੇ ਤਰਲੇ ਕੀਤੇ ਕਿ ਉਹ ਹਾਮਾਨ
ਅਗਾਗੀ ਦੀ ਬੁਰਿਆਈ ਅਤੇ ਮਤੇ ਨੂੰ ਜਿਹੜਾ
ਉਸ ਯਹੂਦੀਆਂ ਦੇ ਵਿਰੁੱਧ ਕੀਤਾ ਸੀ ਹਟਾ ਦੇਵੇ ੦
੪ ਤਦ ਪਾਤਸ਼ਾਹ ਨੇ ਅਸਤਰ ਵੱਲ ਸੁਨਹਿਰੀ ਆਸਾ
ਵਧਾਇਆ ਤਾਂ ਅਸਤਰ ਉੱਠੀ ਅਤੇ ਪਾਤਸ਼ਾਹ ਦੇ
੫ ਸਾਹਮਣੇ ਜਾ ਖਲੋਤੀ ੦ ਫੇਰ ਉਸ ਨੇ ਆਖਿਆ, ਜੇ
ਪਾਤਸ਼ਾਹ ਨੂੰ ਚੰਗਾ ਲੱਗੇ ਅਤੇ ਮੈਂ ਉਹ ਦੀ ਨਿਗਾਹ
ਵਿੱਚ ਦਯਾ ਦੀ ਭਾਗੀ ਹੋਵਾਂ ਅਰ ਏਹ ਗੱਲ
ਪਾਤਸ਼ਾਹ ਨੂੰ ਵੀ ਮੁਨਾਸਬ ਲੱਗੇ ਅਰ ਮੈਂ ਉਸ ਦੀ
ਨਿਗਾਹ ਵਿੱਚ ਚੰਗੀ ਲੱਗਾਂ ਤਾਂ ਅਗਾਗੀ ਹਮਦਾਥਾ ਦੇ
ਪੁੱਤ੍ਰ ਹਾਮਾਨ ਦੇ ਓਹ ਪਰਵਾਨੇ ਜਿਹੜੇ ਉਸ ਨੇ ਓਹਨਾਂ
ਯਹੂਦੀਆਂ ਦੇ ਮਿਟਾਉਣ ਲਈ ਲਿਖੇ ਹਨ ਜੋ ਪਾਤਸ਼ਾਹ
ਦੇ ਸਾਰੇ ਸੂਬਿਆਂ ਵਿੱਚ ਹਨ ਫੇਰ ਮੋੜ ਲਏ ਜਾਣ ੦
੬ ਕਿਉਂ ਜੋ ਮੈਂ ਉਸ ਬੁਰਿਆਈ ਨੂੰ ਜਿਹੜੀ ਮੇਰੇ ਲੋਕਾਂ
ਉੱਤੇ ਆਵੇਗੀ ਕਿਵੇਂ ਵੇਖ ਸੱਕਾਂਗੀ ? ਅਤੇ ਕਿਵੇਂ
ਮੈਂ ਆਪਣੇ ਸਾਕਾਂ ਦਾ ਮਿਟਾਇਆ ਜਾਣਾ ਵੇਖ
੭ ਸੱਕਾਂਗੀ ? ੦ ਤਦ ਅਹਸ਼ਵੇਰੋਸ਼ ਪਾਤਸ਼ਾਹ ਨੇ
ਅਸਤਰ ਮਲਕਾ ਅਤੇ ਮਾਰਦਕਈ ਨੂੰ ਆਖਿਆ,
ਵੇਖੋ, ਮੈਂ ਹਾਮਾਨ ਦਾ ਘਰ ਅਸਤਰ ਨੂੰ ਦੇ ਦਿੱਤਾ ਹੈ
ਅਤੇ ਉਸ ਨੂੰ ਉਨ੍ਹਾਂ ਨੇ ਸੂਲੀ ਉੱਤੇ ਟੰਗ ਦਿੱਤਾ ਹੈ
ਇਸ ਲਈ ਕਿ ਉਸ ਨੇ ਯਹੂਦੀਆਂ ਉੱਤੇ ਹੱਥ
੮ ਚਲਾਇਆ ਸੀ ੦ ਤੁਸੀਂ ਵੀ ਪਾਤਸ਼ਾਹ ਦੇ ਨਾਉਂ
ਉੱਤੇ ਯਹੂਦੀਆਂ ਲਈ ਲਿਖੋ ਜਿਵੇਂ ਤੁਹਾਡੀ ਨਿਗਾਹ
ਵਿੱਚ ਚੰਗਾ ਲੱਗੇ ਅਤੇ ਉਸ ਉੱਤੇ ਪਾਤਸ਼ਾਹ ਦੀ
ਮੋਹਰ ਲਾ ਲਓ ਕਿਉਂਕਿ ਜਿਹੜੀ ਲਿਖਤ ਪਾਤਸ਼ਾਹ
ਦੇ ਨਾਉਂ ਉੱਤੇ ਲਿਖੀ ਜਾਵੇ ਅਤੇ ਉਹ ਦੇ ਉੱਤੇ
ਪਾਤਸ਼ਾਹ ਦੀ ਮੋਹਰ ਲੱਗ ਜਾਵੇ ਉਹ ਨੂੰ ਕੋਈ ਮੋੜ
ਨਹੀ ਸੱਕਦਾ ॥
੯ ਤਾਂ ਉਸ ਵੇਲੇ ਤੀਸਰੇ ਮਹੀਨੇ ਅਰਥਾਤ ਸੀਵਾਨ
ਦੇ ਮਹੀਨੇ ਦੀ ਤੇਈਵੀਂ ਤਾਰੀਖ ਨੂੰ ਪਾਤਸ਼ਾਹ ਦੇ
ਲਿਖਾਰੀ ਸੱਦੇ ਗਏ ਅਤੇ ਮਾਰਦਕਈ ਦੇ ਸਾਰੇ
ਹੁਕਮ ਅਨੁਸਾਰ ਯਹੂਦੀਆਂ ਦੇ ਲਈ ਅਰ ਮਨਸਬ-
ਦਾਰਾਂ ਅਤੇ ਨੈਬ-ਮਨਸਬਦਾਰਾਂ ਲਈ ਅਤੇ ਸੂਬਿਆਂ
ਦੇ ਸਰਦਾਰਾਂ ਲਈ ਜਿਹੜੇ ਹਿੰਦ ਤੋਂ ਕੂਸ਼ ਤੀਕ
ਇੱਕ ਸੌ ਸਤਾਈ ਸੂਬਿਆਂ ਵਿੱਚ ਸਨ ਹਰ ਸੂਬੇ ਨੂੰ
ਉਹ ਦੀ ਲਿਖਤ ਵਿੱਚ ਅਰ ਹਰ ਉੱਮਤ ਨੂੰ ਉਹ
ਦੀ ਬੋਲੀ ਵਿੱਚ ਅਤੇ ਯਹੂਦੀਆਂ ਨੂੰ ਉਨ੍ਹਾਂ ਦੀ
੧੦ ਲਿਖਤ ਅਤੇ ਬੋਲੀ ਵਿੱਚ ਲਿਖਿਆ ਗਿਆ ੦ ਅਤੇ
ਉਸ ਨੇ ਅਹਸਵੇਰੋਸ਼ ਪਾਤਸ਼ਾਹ ਦੇ ਨਾਉਂ ਉੱਤੇ
ਲਿਖਿਆ ਅਤੇ ਉਸ ਉੱਤੇ ਪਾਤਸ਼ਾਹ ਦੀ ਮੋਹਰ ਲਾ
ਲਈ ਅਤੇ ਓਹ ਪੱਤਰ ਅਸਵਾਰ ਡਾਕੀਆਂ ਦੇ ਰਾਹੀਂ
ਘੱਲੇ ਜਿਹੜੇ ਤੇਜ਼ ਘੋੜਿਆਂ ਉੱਤੇ ਅਰਥਾਤ ਸ਼ਾਹੀ
੧੧ ਸਾਹਨ ਘੋੜਿਆਂ ਦੇ ਬੱਚਿਆਂ ਉੱਤੇ ਸਨ ੦ ਉਨ੍ਹਾਂ
ਵਿੱਚ ਪਾਤਸ਼ਾਹ ਨੇ ਯਹੂਦੀਆਂ ਨੂੰ ਜਿਹੜੇ ਹਰ ਇੱਕ
ਸ਼ਹਿਰ ਵਿੱਚ ਸਨ ਇਕੱਠੇ ਹੋ ਜਾਣ ਦੀ ਆਗਿਆ
ਦਿੱਤੀ ਕਿ ਆਪਣੀ ਜਾਨ ਦੇ ਬਚਾਉਣ ਲਈ
ਅੜ ਜਾਣ ਅਤੇ ਉਨ੍ਹਾਂ ਲੋਕਾਂ ਤੇ ਸੂਬਿਆਂ ਦੀ ਸਾਰੀ
ਫੌਜ ਨੂੰ ਨਾਸ਼ ਕਰਨ, ਵੱਢਣ, ਅਤੇ ਮਿਟਾਉਣ
ਜਿਹੜੀ ਉਨ੍ਹਾਂ ਉੱਤੇ, ਉਨ੍ਹਾਂ ਦੇ ਬੱਚਿਆਂ ਤੇ ਤੀਵੀਆਂ
ਉੱਤੇ ਵਾਰ ਕਰੇ ਅਤੇ ਉਨ੍ਹਾਂ ਦਾ ਮਾਲ ਲੁੱਟ ਲੈਣ ੦
੧੨ ਏਹ ਅਹਸਵੇਰੋਸ਼ ਪਾਤਸ਼ਾਹ ਦੇ ਸਾਰੇ ਸੂਬਿਆਂ ਵਿੱਚ
ਬਾਰਵੇਂ ਮਹੀਨੇ ਅਰਥਾਤ ਅਦਾਰ ਮਹੀਨੇ ਦੀ ਤੇਰਵੀਂ
੧੩ ਤਾਰੀਖ ਨੂੰ ਇੱਕੇ ਹੀ ਦਿਨ ਹੋਵੇ ੦ ਇਸ ਹੁਕਮ ਦੇ
ਲਿਖਤ ਦੀ ਇੱਕ ਇੱਕ ਨਕਲ ਸਾਰੀਆਂ ਉੱਮਤਾਂ ਦੇ
ਲਈ ਅਰ ਸਾਰਿਆਂ ਸੂਬਿਆਂ ਲਈ ਪਰਕਾਸ਼ਤ
ਕੀਤੀ ਗਈ ਭਈ ਯਹੂਦੀ ਉਸ ਦਿਨ ਆਪਣੇ
ਵੈਰੀਆਂ ਤੋਂ ਬਦਲਾ ਲੈਣ ਲਈ ਤਿਆਰ ਰਹਿਣ ੦
੧੪ ਸੋ ਉਹ ਡਾਕੀਏ ਜਿਹੜੇ ਤੇਜ਼ ਸ਼ਾਹੀ ਘੋੜਿਆਂ ਉੱਤੇ
ਅਸਵਾਰ ਸਨ ਨਿੱਕਲ ਤੁਰੇ ਅਤੇ ਓਹ ਪਾਤਸ਼ਾਹ ਦੇ

ਹੁਕਮ ਅਨੁਸਾਰ ਸ਼ਤਾਬੀ ਕਰਦੇ ਸਨ ਅਰ ਏਹ
ਹੁਕਮ ਸ਼ੂਸ਼ਨ ਦੇ ਮਹਿਲ ਵਿੱਚ ਵੀ ਦਿਤਾ ਗਿਆ ॥
੧੫ ਮਾਰਦਕਈ ਪਾਤਸ਼ਾਹ ਦੇ ਹਜ਼ੂਰੋਂ ਨੀਲੀ ਅਰ
ਚਿੱਟੀ ਸ਼ਾਹੀ ਪੁਸ਼ਾਕ ਅਤੇ ਸੋਨੇ ਦਾ ਇੱਕ ਵੱਡਾ
ਮੁਕਟ ਅਰ ਕਤਾਨੀ ਅਰ ਬੈਂਗਣੀ ਚੋਗਾ ਪਾ ਕੇ
ਬਾਹਰ ਨਿੱਕਲਿਆ ਅਤੇ ਸ਼ੂਸ਼ਨ ਸ਼ਹਿਰ ਅਨੰਦ ਤੇ
੧੬ ਪਰਸੰਨ ਹੋਇਆ ੦ ਅਤੇ ਯਹੂਦੀਆਂ ਨੂੰ ਰੋਸ਼ਨੀ,
੧੭ ਅਨੰਦ, ਸੁੱਖ ਅਤੇ ਪਤ ਪ੍ਰਾਪਤ ਹੋਈ ੦ ਤਾਂ ਸੂਬੇ
ਸੂਬੇ ਅਰ ਸ਼ਹਿਰ ਸ਼ਹਿਰ ਵਿੱਚ ਜਿੱਥੇ ਕਿਤੇ ਪਾਤਸ਼ਾਹ
ਦੀ ਗੱਲ ਅਤੇ ਹੁਕਮ ਗਿਆ ਯਹੂਦੀਆਂ ਲਈ
ਅਨੰਦ, ਸੁੱਖ, ਦਾਉਤ ਅਤੇ ਸ਼ੁਭ ਦਿਨ ਸੀ ਅਤੇ
ਉਸ ਦੇਸ ਦੇ ਬਹੁਤ ਸਾਰੇ ਲੋਕ ਯਹੂਦੀ ਬਣ ਬੈਠੇ
ਕਿਉਂ ਕਿ ਯਹੂਦੀਆਂ ਦਾ ਭੈ ਉਨ੍ਹਾਂ ਉੱਤੇ ਛਾ ਗਿਆ ॥

## ੯ ਯਹੂਦੀਆਂ ਦੇ ਵੈਰੀਆਂ ਦਾ ਨਾਸ ਅਤੇ ਪੂਰੀਮ ਦਾ ਪਰਬ

ਹੁਣ ਬਾਰਵੇਂ ਮਹੀਨੇ ਅਰਥਾਤ ਅਦਾਰ ਮਹੀਨੇ
ਦੀ ਤੇਰ੍ਹਵੀਂ ਤਾਰੀਖ ਨੂੰ ਜਦ ਪਾਤਸ਼ਾਹ ਦੀ ਗੱਲ
ਅਤੇ ਹੁਕਮ ਉੱਤੇ ਕੰਮ ਕਰਨ ਦਾ ਵੇਲਾ ਨੇੜੇ
ਆਇਆ ਤਾਂ ਯਹੂਦੀਆਂ ਦੇ ਵੈਰੀਆਂ ਨੂੰ ਆਸ਼ਾ
ਸੀ ਭਈ ਓਹ ਓਹਨਾਂ ਉੱਤੇ ਜ਼ੋਰ ਪਾ ਲੈਣਗੇ ਪਰ
ਹੋਇਆ ਇਸ ਦੇ ਉਲਟ ਭਈ ਯਹੂਦੀਆਂ ਨੇ ਆਪਣੇ
ਤੋਂ ਘਿਣ ਕਰਨ ਵਾਲਿਆਂ ਉੱਤੇ ਜ਼ੋਰ ਪਾ ਲਿਆ ! ੦
੨ ਤਾਂ ਅਹਸ਼ਵੇਰੋਸ਼ ਪਾਤਸ਼ਾਹ ਦੇ ਸਾਰੇ ਸੂਬਿਆਂ ਦੇ
ਯਹੂਦੀ ਆਪੋ ਆਪਣਿਆਂ ਸ਼ਹਿਰਾਂ ਵਿੱਚ ਇਕੱਠੇ
ਹੋਏ ਤਾਂ ਜੋ ਉਨ੍ਹਾਂ ਉੱਤੇ ਜਿਹੜੇ ਓਹਨਾਂ ਦੀ ਬੁਰਿਆਈ
ਭਾਲਿਆ ਕਰਦੇ ਸਨ ਹੱਥ ਚਲਾਉਣ ਅਤੇ ਕੋਈ
ਮਨੁੱਖ ਓਹਨਾਂ ਦੇ ਅੱਗੇ ਖਲੋ ਨਾ ਸੱਕਿਆ ਕਿਉਂਕਿ
ਓਹਨਾਂ ਦਾ ਭੈ ਸਾਰੀਆਂ ਉੱਮਤਾਂ ਉੱਤੇ ਛਾ ਗਿਆ
੩ ਸੀ ੦ ਅਤੇ ਸੂਬਿਆਂ ਦੇ ਸਾਰੇ ਸਰਦਾਰਾਂ ਅਰ
ਮਨਸਬਦਾਰਾਂ ਅਰ ਨੈਬ-ਮਨਸਬਦਾਰਾਂ ਅਤੇ ਪਾਤਸ਼ਾਹ
ਦੇ ਕਰਿੰਦਿਆਂ ਨੇ ਯਹੂਦੀਆਂ ਦੀ ਸਹਾਇਤਾ ਕੀਤੀ
ਕਿਉਂ ਜੋ ਮਾਰਦਕਈ ਦਾ ਭੈ ਉਨ੍ਹਾਂ ਉੱਤੇ ਛਾ ਗਿਆ
੪ ਸੀ ੦ ਮਾਰਦਕਈ ਸ਼ਾਹੀ ਮਹਿਲ ਵਿੱਚ ਵੱਡਾ ਸੀ
ਅਤੇ ਉਹ ਸਾਰਿਆਂ ਸੂਬਿਆਂ ਵਿੱਚ ਉੱਘਾ ਹੋ ਗਿਆ
ਸੀ ਅਤੇ ਇਹ ਮਨੁੱਖ ਮਾਰਦਕਈ ਤਾਂ ਵੱਧਦਾ ਹੀ
੫ ਚਲਿਆ ਗਿਆ ੦ ਅਤੇ ਯਹੂਦੀਆਂ ਨੇ ਆਪਣੇ
ਸਾਰੇ ਵੈਰੀਆਂ ਨੂੰ ਤਲਵਾਰ ਦੀ ਹੁੱਜ ਨਾਲ ਘਾਇਲ
ਕਰ ਕੇ ਵੱਢ ਸੁੱਟਿਆ ਅਰ ਮਿਟਾ ਦਿੱਤਾ ਅਤੇ
ਆਪਣੇ ਤੋਂ ਘਿਣ ਕਰਨ ਵਾਲਿਆਂ ਨਾਲ ਉਹ ਕੁੱਝ
੬ ਕੀਤਾ ਜੋ ਓਹ ਕਰਨਾ ਚਾਹੁੰਦੇ ਸਨ ੦ ਸ਼ੂਸ਼ਨ ਦੇ
ਮਹਿਲ ਵਿੱਚ ਯਹੂਦੀਆਂ ਨੇ ਪੰਜ ਸੌ ਮਨੁੱਖਾਂ ਨੂੰ ਵੱਢ
੭ ਕੇ ਮਿਟਾ ਦਿੱਤਾ ੦ ਅਰ ਪਰਸ਼ਨਦਾਥਾ, ਦਿਲਫੋਨ,
੮ ਅਸਪਾਥਾ, ੦ ਪੋਰਾਥਾ, ਅਦਲਯਾ, ਅਰੀਦਾਥਾ, ੦
੯ ਪਰਮਸ਼ਤਾ, ਅਰੀਸਈ, ਅਰੀਦਈ ਅਤੇ ਵੀਜ਼ਾਥਾ ੦
੧੦ ਅਰਥਾਤ ਹਮਦਾਥਾ ਦੇ ਪੁੱਤ੍ਰ ਹਾਮਾਨ ਦੇ ਇਹ ਦਸੇ
ਪੁੱਤ੍ਰ ਜਿਹੜੇ ਯਹੂਦੀਆਂ ਦੇ ਦੂਤੀ ਦੁਸ਼ਮਣ ਸਨ
ਵੱਢ ਦਿੱਤੇ ਪਰ ਲੁੱਟ ਦੇ ਮਾਲ ਨੂੰ ਓਹਨਾਂ ਨੇ ਹੱਥ
੧੧ ਨਾ ਪਾਇਆ ੦ ਉਸ ਦਿਨ ਜਿਹੜੇ ਸ਼ੂਸ਼ਨ ਦੇ ਮਹਿਲ
ਵਿੱਚ ਵੱਢੇ ਗਏ ਉਨ੍ਹਾਂ ਦੀ ਗਿਣਤੀ ਪਾਤਸ਼ਾਹ ਦੇ
੧੨ ਸਨਮੁਖ ਲਿਆਂਦੀ ਗਈ ੦ ਤਾਂ ਪਾਤਸ਼ਾਹ ਨੇ
ਅਸਤਰ ਮਲਕਾ ਨੂੰ ਆਖਿਆ ਕਿ ਸ਼ੂਸ਼ਨ ਦੀ ਮਹਿਲ
ਵਿੱਚ ਯਹੂਦੀਆਂ ਨੇ ਪੰਜ ਸੌ ਮਨੁੱਖ ਵੱਢਕੇ ਮਿਟਾ
ਦਿੱਤੇ ਹਨ ਅਰ ਹਾਮਾਨ ਦੇ ਦਸੇ ਪੁੱਤ੍ਰ ਵੀ ਤਾਂ
ਪਾਤਸ਼ਾਹ ਦੇ ਬਾਕੀ ਸੂਬਿਆਂ ਵਿੱਚ ਕੀ ਕੁਝ ਨਾ
ਕੀਤਾ ਹੋਵੇਗਾ ! ਤੇਰੀ ਕੀ ਅਰਜ਼ ਹੈ ? ਉਹ ਤੈਨੂੰ
ਦਿੱਤੀ ਜਾਏਗੀ ਅਤੇ ਤੇਰੀ ਕੀ ਭਾਉਣੀ ਹੈ ? ਉਹ
੧੩ ਪੂਰੀ ਕੀਤੀ ਜਾਵੇਗੀ ੦ ਤਦ ਅਸਤਰ ਨੇ ਆਖਿਆ,
ਜੇ ਕਰ ਪਾਤਸ਼ਾਹ ਨੂੰ ਚੰਗਾ ਲੱਗੇ ਤਾਂ ਯਹੂਦੀਆਂ ਨੂੰ
ਜਿਹੜੇ ਸ਼ੂਸ਼ਨ ਵਿੱਚ ਹਨ ਅੱਜ ਦੇ ਹੁਕਮ ਵਾਂਙੂ
ਓਹਨਾਂ ਦੇ ਕਰਨ ਲਈ ਕਲ ਦਾ ਦਿਨ ਵੀ ਦਿੱਤਾ
ਜਾਵੇ ਅਰ ਹਾਮਾਨ ਦੇ ਦਸੇ ਪੁੱਤ੍ਰ ਸੂਲੀ ਉੱਤੇ ਟੰਗੇ
੧੪ ਜਾਣ ! ੦ ਤਾਂ ਪਾਤਸ਼ਾਹ ਨੇ ਹੁਕਮ ਦਿੱਤਾ ਕਿ ਇੱਦਾਂ
ਹੀ ਕੀਤਾ ਜਾਵੇ ਅਰ ਇਹ ਹੁਕਮ ਸ਼ੂਸ਼ਨ ਵਿੱਚ
ਦਿੱਤਾ ਗਿਆ ਅਰ ਹਾਮਾਨ ਦੇ ਦਸੇ ਪੁੱਤ੍ਰ ਸੂਲੀ
੧੫ ਉੱਤੇ ਟੰਗ ਦਿੱਤੇ ਗਏ ੦ ਅਤੇ ਓਹ ਯਹੂਦੀ ਜਿਹੜੇ
ਸ਼ੂਸ਼ਨ ਵਿੱਚ ਸਨ ਅਦਾਰ ਮਹੀਨੇ ਦੀ ਚੌਧਵੀਂ
ਤਾਰੀਖ ਨੂੰ ਇਕੱਠੇ ਹੋਏ ਅਤੇ ਓਹਨਾਂ ਨੇ ਸ਼ੂਸ਼ਨ ਵਿੱਚ
ਤਿੰਨ ਸੌ ਮਨੁੱਖ ਵੱਢ ਸੁੱਟੇ ਪਰ ਲੁੱਟ ਦੇ ਮਾਲ ਨੂੰ
੧੬ ਹੱਥ ਨਾ ਪਾਇਆ ੦ ਅਤੇ ਬਾਕੀ ਯਹੂਦੀ ਜਿਹੜੇ
ਪਾਤਸ਼ਾਹ ਦੇ ਸੂਬਿਆਂ ਵਿੱਚ ਸਨ ਜਾਨਾਂ ਬਚਾਉਣ
ਲਈ ਇਕੱਠੇ ਹੋ ਕੇ ਅੜ ਗਏ ਅਤੇ ਆਪਣੇ ਵੈਰੀਆਂ

ਤੋਂ ਅਰਾਮ ਪਾਇਆ ਅਤੇ ਆਪਣੇ ਘਿਣ ਕਰਨ
ਵਾਲਿਆਂ ਵਿੱਚੋਂ ਪੰਝੱਤਰ ਹਜ਼ਾਰ ਨੂੰ ਵੱਢ ਸੁੱਟਿਆ
ਪਰ ਲੁੱਟ ਦੇ ਮਾਲ ਨੂੰ ਹੱਥ ਨਾ ਪਾਇਆ ।।
੧੭ ਅਦਾਰ ਮਹੀਨੇ ਦੀ ਤੇਰ੍ਹਵੀਂ ਅਰ ਚੌਧਵੀਂ
ਤਾਰੀਖ ਨੂੰ ਓਹਨਾਂ ਨੇ ਅਰਾਮ ਕੀਤਾ ਅਤੇ ਉਸੇ ਦਿਨ
ਨੂੰ ਓਹਨਾਂ ਨੇ ਦਾਉਤ ਅਤੇ ਅਨੰਦ ਕਰਨ ਦਾ ਦਿਨ
੧੮ ਠਹਿਰਾਇਆ ○ ਪਰ ਓਹ ਯਹੂਦੀ ਜਿਹੜੇ ਸੂਸ਼ਨ
ਵਿੱਚ ਸਨ ਉਸ ਦੀ ਤੇਰ੍ਹਵੀਂ ਅਤੇ ਚੌਧਵੀਂ ਤਾਰੀਖ
ਨੂੰ ਇਕੱਠੇ ਹੋਏ ਅਤੇ ਉਸ ਦੀ ਪੰਦਰਵੀਂ ਤਾਰੀਖ ਨੂੰ
ਅਰਾਮ ਕੀਤਾ ਅਤੇ ਉਸ ਦਿਨ ਨੂੰ ਦਾਉਤ ਅਤੇ
੧੯ ਅਨੰਦ ਦਾ ਦਿਨ ਠਹਿਰਾਇਆ ○ ਇਸ ਲਈ
ਪਿੰਡਾਂ ਦਿਆਂ ਯਹੂਦੀਆਂ ਨੇ ਜਿਹੜੇ ਬਿਨ ਸਫੀਲੋਂ
ਪਿੰਡਾਂ ਵਿੱਚ ਰਹਿੰਦੇ ਸਨ ਅਤੇ ਅਦਾਰ ਮਹੀਨੇ ਦੀ
ਚੌਧਵੀਂ ਤਾਰੀਖ ਨੂੰ ਅਨੰਦ ਅਰ ਦਾਉਤ ਦਾ ਦਿਨ
ਨਾਲੇ ਇੱਕ ਸ਼ੁਭ ਦਿਨ ਇੱਕ ਦੂਜੇ ਨੂੰ ਛਾਂਦਾ ਘੱਲਣ
੨੦ ਲਈ ਮਨਾਇਆ ○ ਮਾਰਦਕਈ ਨੇ ਇਨ੍ਹਾਂ ਗੱਲਾਂ ਨੂੰ
ਲਿਖਿਆ ਅਤੇ ਸਾਰੇ ਯਹੂਦੀਆਂ ਨੂੰ ਜਿਹੜੇ
ਅਹਸ਼ਵੇਰੋਸ਼ ਪਾਤਸ਼ਾਹ ਦੇ ਸਾਰੇ ਸੂਬਿਆਂ ਵਿੱਚ ਸਨ
੨੧ ਕੀ ਨੇੜੇ ਦੇ ਕੀ ਦੂਰ ਦੇ ਪੱਤਰ ਘੱਲੇ ○ ਤਾਂ ਜੋ
ਓਹਨਾਂ ਵਿੱਚ ਏਹ ਕਾਇਮ ਕਰੇ ਕਿ ਓਹ ਅਦਾਰ
ਮਹੀਨੇ ਦੀ ਚੌਧਵੀਂ ਅਰ ਪੰਦਰਵੀਂ ਤਾਰੀਖ ਨੂੰ ਵਰ੍ਹੇ
੨੨ ਦੇ ਵਰ੍ਹੇ ਮਨਾਉਣ ○ ਕਿਉਂ ਜੋ ਏਹ ਓਹ ਦਿਨ ਸਨ
ਜਿਨ੍ਹਾਂ ਵਿੱਚ ਯਹੂਦੀਆਂ ਨੂੰ ਆਪਣਿਆਂ ਵੈਰੀਆਂ ਤੋਂ
ਅਰਾਮ ਮਿਲਿਆ ਅਰ ਇਹ ਮਹੀਨਾ ਓਹਨਾਂ ਲਈ
ਗਮ ਤੋਂ ਖੁਸ਼ੀ ਵਿੱਚ ਅਰ ਰੋਣ ਪਿੱਟਣ ਤੋਂ ਇੱਕ
ਸ਼ੁਭ ਦਿਨ ਵਿੱਚ ਬਦਲ ਗਿਆ ਤਾਂ ਜੋ ਓਹ ਏਸ ਨੂੰ
ਦਾਉਤ ਦਾ ਦਿਨ ਅਰ ਅਨੰਦ ਦਾ ਦਿਨ ਅਤੇ ਇੱਕ
ਦੂਜੇ ਨੂੰ ਛਾਂਦਾ ਘੱਲਣ ਦਾ ਦਿਨ ਅਤੇ ਗਰੀਬਾਂ ਨੂੰ
੨੩ ਇਨਾਮ ਦੇਣ ਦਾ ਦਿਨ ਬਣਾਉਣ ○ ਅਤੇ ਯਹੂਦੀਆਂ
ਨੇ ਜਿਵੇਂ ਸ਼ੁਰੂ ਕੀਤਾ ਸੀ ਅਰ ਮਾਰਦਕਈ ਨੇ ਜਿਵੇਂ
ਓਹਨਾਂ ਨੂੰ ਲਿਖਿਆ ਸੀ ਤਿਵੇਂ ਹੀ ਓਹਨਾਂ ਨੇ ਕਬੂਲ
੨੪ ਕਰ ਲਿਆ ○ ਕਿਉਂਕਿ ਅਗਾਗੀ ਹਮਦਾਥਾ ਦੇ ਪੁੱਤ੍ਰ
ਹਾਮਾਨ ਸਾਰੇ ਯਹੂਦੀਆਂ ਦੇ ਦੂਤੀ ਦੁਸ਼ਮਣ ਨੇ
ਯਹੂਦੀਆਂ ਦੇ ਵਿਰੁੱਧ ਓਹਨਾਂ ਨੂੰ ਨਾਸ਼ ਕਰਨ ਦੀ
ਗੋਸ਼ਟ ਕੀਤੀ ਸੀ ਅਰ ਉਸ ਦੇ ਲਈ ਪੁਰ ਅਰਥਾਤ
ਗੁਣੇ ਸੁੱਟੇ ਸਨ ਤਾਂ ਜੋ ਓਹਨਾਂ ਨੂੰ ਦੁਖ ਦੇਵੇ ਅਤੇ
੨੫ ਓਹਨਾਂ ਨੂੰ ਮਿਟਾ ਦੇਵੇ ○ ਜਦ ਇਹ ਮਾਮਲਾ ਪਾਤਸ਼ਾਹ
ਦੇ ਸਾਹਮਣੇ ਆਇਆ ਤਾਂ ਉਸ ਨੇ ਪੱਤਰਾਂ ਦੇ ਰਾਹੀਂ
ਹੁਕਮ ਦਿੱਤਾ ਕਿ ਉਸ ਬੁਰੇ ਮਤੇ ਨੂੰ ਜਿਹੜਾ ਉਸ
ਯਹੂਦੀਆਂ ਦੇ ਵਿਰੁੱਧ ਕੀਤਾ ਉਲਟਾ ਉਸ ਦੇ ਹੀ
ਸਿਰ ਉੱਤੇ ਪਵੇ ਅਤੇ ਉਹ ਅਰ ਉਸ ਦੇ ਪੁੱਤ੍ਰ ਸੂਲੀ
ਉੱਤੇ ਟੰਗੇ ਜਾਣ ।।
੨੬ ਇਸੇ ਕਰਕੇ ਓਹਨਾਂ ਨੇ ਪੂਰ ਦੇ ਨਾਉਂ ਦੇ ਪਿੱਛੇ
ਇਨ੍ਹਾਂ ਦਿਨਾਂ ਨੂੰ ਪੂਰੀਮ ਆਖਿਆ । ਏਸ ਪੱਤਰ ਦੇ
ਸਾਰੇ ਬਚਨਾਂ ਦੇ ਕਾਰਨ ਅਰ ਓਹ ਸੱਭੋ ਕੁੱਝ ਜੋ
ਏਸ ਗੱਲ ਦੇ ਬਾਰੇ ਵਿੱਚ ਓਹਨਾਂ ਡਿੱਠਾ ਅਰ ਜੋ ਕੁੱਝ
੨੭ ਓਹਨਾਂ ਨਾਲ ਬੀਤਿਆ ○ ਯਹੂਦੀਆਂ ਨੇ ਆਪਣੇ
ਉੱਤੇ ਅਤੇ ਆਪਣੀ ਨਸਲ ਉੱਤੇ ਅਰ ਉਨ੍ਹਾਂ ਸਾਰਿਆਂ
ਉੱਤੇ ਜਿਹੜੇ ਓਹਨਾਂ ਦੇ ਨਾਲ ਮਿਲ ਗਏ ਕਾਇਮ
ਕਰ ਕੇ ਕਬੂਲ ਕਰ ਲਿਆ ਭਈ ਇਹ ਅਟਲ ਹੋ
ਜਾਵੇ ਕਿ ਓਹ ਏਹਨਾਂ ਦੋਹਾਂ ਦਿਨਾਂ ਨੂੰ ਆਪਣੀ
ਲਿਖਤ ਦੇ ਅਨੁਸਾਰ ਆਪਣੇ ਮੁਕੱਰਰ ਕੀਤੇ ਹੋਏ ਸਮੇਂ
੨੮ ਉੱਤੇ ਵਰ੍ਹੇ ਦੇ ਵਰ੍ਹੇ ਮਨਾਉਣਗੇ ○ ਅਤੇ ਇਹ ਦਿਨ
ਪੀੜ੍ਹੀਓਂ ਪੀੜ੍ਹੀ ਹਰ ਟੱਬਰ, ਹਰ ਸੂਬਾ ਅਰ ਹਰ
ਨਗਰ ਵਿੱਚ ਯਾਦ ਰੱਖ ਕੇ ਮਨਾਏ ਜਾਣ ਅਰ ਪੂਰੀਮ
ਦੇ ਏਹ ਦਿਨ ਯਹੂਦੀਆਂ ਵਿੱਚੋਂ ਕਦੀ ਵੀ ਨਾ ਮੁੱਕਣ
ਅਤੇ ਨਾ ਹੀ ਉਨ੍ਹਾਂ ਦੀ ਯਾਦ ਓਹਨਾਂ ਦੀ ਨਸਲ
ਵਿੱਚੋਂ ਜਾਂਦੀ ਰਹੇ ।।
੨੯ ਤਾਂ ਅਬੀਹਯਿਲ ਦੀ ਧੀ ਅਸਤਰ ਮਲਕਾ ਅਤੇ
ਮਾਰਦਕਈ ਯਹੂਦੀ ਨੇ ਸਾਰੇ ਇਖ਼ਤਿਆਰ ਨਾਲ
ਪੂਰੀਮ ਦੇ ਏਸ ਦੂਜੇ ਪੱਤਰ ਨੂੰ ਪੱਕਿਆਂ ਕਰਨ ਲਈ
੩੦ ਲਿਖਿਆ ○ ਅਰ ਉਸ ਨੇ ਸਾਰੇ ਯਹੂਦੀਆਂ ਨੂੰ ਜਿਹੜੇ
ਅਹਸ਼ਵੇਰੋਸ਼ ਦੀ ਪਾਤਸ਼ਾਹੀ ਦੇ ਇੱਕ ਸੌ ਸਤਾਈ
ਸੂਬਿਆਂ ਵਿੱਚ ਸਨ ਪੱਤਰ ਲਿਖ ਘੱਲੇ ਜਿਨ੍ਹਾਂ ਵਿੱਚ
੩੧ ਸ਼ਾਂਤੀ ਅਰ ਸਚਿਆਈ ਦੀਆਂ ਗੱਲਾਂ ਸਨ ○ ਤਾਂ ਜੋ
ਪੂਰੀਮ ਦੇ ਏਹਨਾਂ ਦਿਨਾਂ ਨੂੰ ਏਹਨਾਂ ਦੇ ਠਹਿਰਾਏ ਹੋਏ
ਸਮਿਆਂ ਅਨੁਸਾਰ ਜਿਨ੍ਹਾਂ ਦਾ ਮਾਰਦਕਈ ਯਹੂਦੀ ਅਰ
ਅਸਤਰ ਮਲਕਾ ਨੇ ਹੁਕਮ ਦਿੱਤਾ ਸੀ ਅਤੇ ਜਿਵੇਂ
ਓਹਨਾਂ ਨੇ ਆਪਣੇ ਲਈ ਤੇ ਆਪਣੀ ਨਸਲ ਲਈ
ਵਰਤ ਰੱਖਣ ਅਤੇ ਦੁਹਾਈ ਦੇਣ ਨੂੰ ਠਹਿਰਾਇਆ
੩੨ ਹੋਇਆ ਸੀ ਪੱਕਾ ਕਰ ਕੇ ਕਾਇਮ ਕਰਨ ○ ਅਸਤਰ
ਦੇ ਹੁਕਮ ਨਾਲ ਪੂਰੀਮ ਦੀਆਂ ਏਹ ਗੱਲਾਂ ਪੱਕੀਆਂ

ਕੀਤੀਆਂ ਗਈਆਂ ਅਤੇ ਪੋਥੀ ਵਿੱਚ ਲਿਖੀਆਂ
ਗਈਆਂ ॥

### ਮਾਰਦਕਈ ਦਾ ਬਲ

**੧੦** ਅਹਸ਼ਵੇਰੋਸ਼ ਪਾਤਸ਼ਾਹ ਨੇ ਧਰਤੀ ਉੱਤੇ ਅਤੇ
੨ ਸਮੁੰਦਰ ਦੇ ਟਾਪੂਆਂ ਉੱਤੇ ਮਸੂਲ ਲਾ ਦਿੱਤਾ ੦ ਅਤੇ
ਉਸ ਦੇ ਬਲ ਅਰ ਸ਼ਕਤੀ ਦੇ ਸਾਰੇ ਕੰਮ ਅਰ
ਮਾਰਦਕਈ ਦੇ ਵੱਡੇ ਹੋ ਜਾਣ ਦਾ ਸਾਰਾ ਵਰਨਨ ਕਿ
ਪਾਤਸ਼ਾਹ ਨੇ ਉਸ ਨੂੰ ਕਿਵੇਂ ਉੱਚੀ ਪਦਵੀ ਤੀਕ ਲੈ
ਆਂਦਾ, ਕੀ ਉਹ ਮਾਦੀ ਅਰ ਫਾਰਸੀ ਪਾਤਸ਼ਾਹਾਂ ਦੇ
ਇਤਿਹਾਸ ਦੀ ਪੋਥੀ ਵਿੱਚ ਨਹੀਂ ਲਿਖੇ ਗਏ ? ੦
੩ ਕਿਉਂ ਜੋ ਮਾਰਦਕਈ ਯਹੂਦੀ ਅਹਸ਼ਵੇਰੋਸ਼ ਪਾਤਸ਼ਾਹ
ਤੋਂ ਦੂਜੇ ਦਰਜੇ ਵਿੱਚ ਸੀ ਅਤੇ ਯਹੂਦੀਆਂ ਵਿੱਚ
ਵੱਡਾ ਅਤੇ ਆਪਣੇ ਭਰਾਵਾਂ ਦੀ ਬਿਰਾਦਰੀ ਵਿੱਚ
ਮੰਨਿਆ ਹੋਇਆ ਸੀ ਕਿਉਂ ਜੋ ਉਹ ਆਪਣੇ ਲੋਕਾਂ
ਦਾ ਭਲਾ ਚਾਹੁਣ ਵਾਲਾ ਤੇ ਆਪਣੀ ਸਾਰੀ ਨਸਲ
ਨਾਲ ਸ਼ਾਂਤੀ ਦੇ ਬਚਨ ਬੋਲਣ ਵਾਲਾ ਸੀ ॥

---

48

# ਅੱਯੂਬ

### ਅੱਯੂਬ ਦਾ ਪਰਤਾਵਾ

**੧** ਅੱਯੂਬ ਨਾਮੇ ਊਸ ਦੇ ਦੇਸ ਵਿੱਚ ਇੱਕ ਮਨੁੱਖ ਸੀ
ਅਤੇ ਉਹ ਇੱਕ ਪੂਰਾ ਤੇ ਖਰਾ ਮਨੁੱਖ ਸੀ ਜੋ ਪਰਮੇਸ਼ੁਰ
੨ ਤੋਂ ਡਰਦਾ ਅਤੇ ਬਦੀ ਤੋਂ ਪਰੇ ਰਹਿੰਦਾ ਸੀ ੦ ਅਤੇ
੩ ਉਹ ਦੇ ਸੱਤ ਪੁੱਤ੍ਰ ਤੇ ਤਿੰਨ ਧੀਆਂ ਜੰਮੇ ੦ ਉਹ ਦਾ
ਮਾਲ ਸੱਤ ਹਜ਼ਾਰ ਭੇਡਾਂ, ਤਿੰਨ ਹਜ਼ਾਰ ਊਠ, ਪੰਜ ਸੌ
ਜੋੜੀ ਬਲਦ ਅਤੇ ਪੰਜ ਸੌ ਗਧੀਆਂ, ਅਤੇ ਉਹ ਦੇ
ਬਹੁਤੇ ਸਾਰੇ ਨੌਕਰ ਚਾਕਰ ਸਨ ਇਉਂ ਉਹ ਪੂਰਬ ਦੇ
੪ ਸਾਰੇ ਲੋਕਾਂ ਵਿੱਚ ਸਭ ਤੋਂ ਵੱਡਾ ਮਨੁੱਖ ਸੀ ੦ ਉਹ ਦੇ
ਪੁੱਤ੍ਰ ਜਾ ਕੇ ਆਪਣੇ ਆਪਣੇ ਦਿਨਾਂ ਤੇ ਆਪਣੇ ਘਰਾਂ
ਵਿੱਚ ਦਾਉਤ ਕਰਦੇ ਹੁੰਦੇ ਸਨ, ਓਹ ਆਪਣੀਆਂ
ਤਿੰਨਾਂ ਭੈਣਾਂ ਨੂੰ ਖਾਣ ਪੀਣ ਲਈ ਆਪਣੇ ਕੋਲ ਸੱਦ
੫ ਘੱਲਦੇ ਸਨ ੦ ਇਉਂ ਜਦ ਉਨ੍ਹਾਂ ਦੀ ਦਾਉਤ ਦੇ
ਦਿਨ ਬੀਤ ਜਾਂਦੇ ਤਾਂ ਅੱਯੂਬ ਉਨ੍ਹਾਂ ਨੂੰ ਸੱਦ ਲੈਂਦਾ
ਅਤੇ ਉਨ੍ਹਾਂ ਨੂੰ ਪਵਿੱਤ੍ਰ ਕਰਦਾ ਹੁੰਦਾ ਸੀ ਅਤੇ ਸਵੇਰੇ
ਹੀ ਉੱਠ ਕੇ ਉਨ੍ਹਾਂ ਸਾਰਿਆਂ ਦੀ ਗਿਣਤੀ ਅਨੁਸਾਰ
ਹੋਮ ਦੀਆਂ ਬਲੀਆਂ ਚੜ੍ਹਾਉਂਦਾ ਹੁੰਦਾ ਸੀ ਕਿਉਂ
ਜੋ ਅੱਯੂਬ ਆਖਦਾ ਸੀ ਭਈ ਕਿਤੇ ਮੇਰੇ ਪੁੱਤ੍ਰਾਂ ਨੇ ਪਾਪ
ਕੀਤਾ ਹੋਵੇ ਅਤੇ ਆਪਣੇ ਮਨ ਵਿੱਚ ਪਰਮੇਸ਼ੁਰ ਨੂੰ
ਫਿਟਕਾਰਿਆ ਹੋਵੇ। ਅੱਯੂਬ ਆਪਣੇ ਸਾਰੇ ਦਿਨ
ਇਉਂ ਹੀ ਕਰਦਾ ਹੁੰਦਾ ਸੀ ॥

੬ ਇੱਕ ਦਿਨ ਇਉਂ ਹੋਇਆ ਕਿ ਪਰਮੇਸ਼ੁਰ ਦੇ ਪੁੱਤ੍ਰ
ਆਏ ਭਈ ਯਹੋਵਾਹ ਦੇ ਸਨਮੁਖ ਆਪਣੇ ਆਪ ਨੂੰ
ਹਾਜ਼ਰ ਕਰਨ ਤਾਂ ਸ਼ਤਾਨ ਵੀ ਉਨ੍ਹਾਂ ਦੇ ਵਿੱਚ
੭ ਆਇਆ ੦ ਯਹੋਵਾਹ ਨੇ ਸ਼ਤਾਨ ਨੂੰ ਆਖਿਆ, ਤੂੰ
ਕਿੱਥੋਂ ਆਇਆ ਹੈਂ ? ਸ਼ਤਾਨ ਨੇ ਯਹੋਵਾਹ ਨੂੰ ਉੱਤਰ
ਦੇ ਕੇ ਆਖਿਆ ਕਿ ਪਿਰਥਵੀ ਵਿੱਚ ਘੁੰਮ ਫਿਰ
ਕੇ ਅਤੇ ਉਸ ਵਿੱਚ ਸੈਲ ਕਰ ਕੇ ਆਇਆ ਹਾਂ ੦
੮ ਤਾਂ ਯਹੋਵਾਹ ਨੇ ਸ਼ਤਾਨ ਨੂੰ ਆਖਿਆ, ਕੀ ਤੈਂ ਮੇਰੇ
ਦਾਸ ਅੱਯੂਬ ਵੱਲ ਆਪਣੇ ਮਨ ਵਿੱਚ ਗੌਹ ਕੀਤਾ
ਕਿਉਂਕਿ ਪਿਰਥਵੀ ਵਿੱਚ ਉਹ ਦੇ ਜਿਹਾ ਕੋਈ
ਨਹੀਂ ? ਉਹ ਖਰਾ ਤੇ ਨੇਕ ਮਨੁੱਖ ਹੈ ਜੋ ਪਰਮੇਸ਼ੁਰ ਤੋਂ
੯ ਡਰਦਾ ਅਤੇ ਬੁਰਿਆਈ ਤੋਂ ਦੂਰ ਰਹਿੰਦਾ ਹੈ ੦ ਤਾਂ
ਸ਼ਤਾਨ ਨੇ ਯਹੋਵਾਹ ਨੂੰ ਉੱਤਰ ਦੇ ਕੇ ਆਖਿਆ ਕਿ
੧੦ ਅੱਯੂਬ ਪਰਮੇਸ਼ੁਰ ਤੋਂ ਹਾੜੇ ਕੱਢੀ ਨਹੀਂ ਡਰਦਾ ੦ ਕੀ
ਤੈਂ ਉਸ ਦੇ ਅਤੇ ਉਸ ਦੇ ਘਰ ਦੇ ਅਤੇ ਉਸ ਦੇ ਸਭ
ਕਾਸੇ ਦੇ ਦੁਆਲੇ ਵਾੜ ਨਹੀਂ ਲਾ ਛੱਡੀ ? ਤੈਂ ਉਸ
ਦੇ ਹੱਥ ਦੇ ਕੰਮ ਵਿੱਚ ਬਰਕਤ ਦੇ ਛੱਡੀ ਹੈ ਸੋ ਉਸ ਦਾ
੧੧ ਮਾਲ ਧਰਤੀ ਵਿੱਚ ਵਧ ਗਿਆ ਹੈ ੦ ਭਲਾ ਤੂੰ
ਆਪਣਾ ਹੱਥ ਤਾਂ ਵਧਾ ਅਤੇ ਜੋ ਕੁਝ ਉਸ ਦਾ ਹੈ ਉਸ
ਨੂੰ ਛੋਹ। ਉਹ ਤੇਰੇ ਮੂੰਹ ਉੱਤੇ ਫਿਟਕਾਰਾਂ
੧੨ ਪਾਊਗਾ ! ੦ ਤਾਂ ਯਹੋਵਾਹ ਨੇ ਸ਼ਤਾਨ ਨੂੰ ਆਖਿਆ

ਕਿ ਵੇਖ, ਉਸ ਦਾ ਸਭ ਕੁਝ ਤੇਰੇ ਹੱਥ ਵਿੱਚ
ਹੈ । ਕੇਵਲ ਉਸ ਨੂੰ ਹੱਥ ਨਾ ਲਾਵੀਂ । ਤਾਂ ਸ਼ਤਾਨ
ਯਹੋਵਾਹ ਦੇ ਹਜ਼ੂਰੋਂ ਚੱਲਿਆ ਗਿਆ ॥
੧੩ ਐਉਂ ਹੋਇਆ ਕਿ ਇੱਕ ਦਿਨ ਉਸ ਦੇ ਪੁੱਤ੍ਰ ਅਰ
ਧੀਆਂ ਆਪਣੇ ਵੱਡੇ ਭਰਾ ਦੇ ਘਰ ਖਾਂਦੇ ਅਤੇ ਮੈ
੧੪ ਪੀਂਦੇ ਸਨ ੦ ਤਾਂ ਇੱਕ ਦੂਤ ਅੱਯੂਬ ਕੋਲ ਆਇਆ
ਅਤੇ ਆਖਿਆ ਕਿ ਬਲਦ ਹਲੀਂ ਜੁੜੇ ਹੋਏ ਸਨ ਅਤੇ
੧੫ ਗਧੀਆਂ ਉਨ੍ਹਾਂ ਦੇ ਕੋਲ ਚੁਗ ਰਹੀਆਂ ਸਨ ੦ ਸਬਾ
ਦੇ ਲੋਕ ਉਨ੍ਹਾਂ ਉੱਤੇ ਆ ਪਏ ਅਤੇ ਉਨ੍ਹਾਂ ਨੂੰ ਖੋਹ ਕੇ
ਲੈ ਗਏ ਅਰ ਜੁਆਨਾਂ ਨੂੰ ਤਲਵਾਰ ਦੀ ਧਾਰ ਨਾਲ
ਵੱਢ ਗਏ ! ਮੈਂ ਹੀ ਇਕੱਲਾ ਬਚਿਆ ਹਾਂ ਭਈ
੧੬ ਤੈਨੂੰ ਦੱਸਾਂ ੦ ਉਹ ਅਜੇ ਏਹ ਗੱਲਾਂ ਕਰਦਾ ਹੀ ਸੀ ਕਿ
ਇੱਕ ਹੋਰ ਆਇਆ ਅਤੇ ਆਖਿਆ ਕਿ ਪਰਮੇਸ਼ੁਰ
ਦੀ ਅੱਗ ਅਕਾਸ਼ੋਂ ਉਤਰੀ । ਉਸ ਨੇ ਭੇਡਾਂ ਅਰ
ਜੁਆਨਾਂ ਨੂੰ ਖਾ ਕੇ ਭਸਮ ਕਰ ਲਿਆ ! ਮੈਂ ਹੀ
੧੭ ਇਕੱਲਾ ਬਚ ਨਿੱਕਲਿਆ ਹਾਂ ਕਿ ਤੈਨੂੰ ਦੱਸਾਂ ੦ ਉਹ
ਅਜੇ ਏਹ ਗੱਲਾਂ ਕਰਦਾ ਹੀ ਸੀ ਕਿ ਇੱਕ ਹੋਰ
ਆ ਗਿਆ ਅਤੇ ਆਖਿਆ ਕਿ ਕਸਦੀ ਤਿੰਨ
ਟੋਲੀਆਂ ਬਣਾ ਕੇ ਆਏ ਅਤੇ ਊਠਾਂ ਉੱਤੇ ਆ ਪਏ
ਅਤੇ ਓਹ ਉਨ੍ਹਾਂ ਨੂੰ ਖੋਹ ਕੇ ਲੈ ਗਏ ਹਨ, ਜੁਆਨਾਂ ਨੂੰ
ਤਲਵਾਰ ਦੀ ਧਾਰ ਨਾਲ ਵੱਢ ਗਏ ! ਮੈਂ ਹੀ ਇਕੱਲਾ
੧੮ ਬਚ ਗਿਆ ਕਿ ਤੈਨੂੰ ਦੱਸਾਂ ੦ ਉਹ ਵੀ ਅਜੇ
ਏਹ ਗੱਲਾਂ ਕਰ ਹੀ ਰਿਹਾ ਸੀ ਕਿ ਇੱਕ ਹੋਰ ਆ
ਗਿਆ ਅਤੇ ਆਖਣ ਲੱਗਾ ਕਿ ਤੇਰੇ ਪੁੱਤ੍ਰ ਧੀਆਂ
ਆਪਣੇ ਵੱਡੇ ਭਰਾ ਦੇ ਘਰ ਖਾਂਦੇ ਅਤੇ ਮੈ ਪੀਂਦੇ
੧੯ ਸਨ ੦ ਤਾਂ ਵੇਖੋ ਜੀ, ਇੱਕ ਵੱਡੀ ਹਵਾ ਉਜਾੜ ਵੱਲੋਂ
ਆਈ ਅਤੇ ਘਰ ਦੇ ਚੌਹਾਂ ਪਾਸਿਆਂ ਉੱਤੇ ਟੱਕਰ
ਮਾਰੀ ਕਿ ਉਹ ਉਨ੍ਹਾਂ ਜੁਆਨਾਂ ਉੱਤੇ ਡਿੱਗ ਪਿਆ
ਅਤੇ ਓਹ ਮਰ ਗਏ ! ਮੈਂ ਹੀ ਇਕੱਲਾ ਬਚ ਰਿਹਾ ਹਾਂ
੨੦ ਕਿ ਤੈਨੂੰ ਦੱਸਾਂ ੦ ਤਾਂ ਅੱਯੂਬ ਉੱਠਿਆ, ਆਪਣੇ
ਕੱਪੜੇ ਪਾੜ ਲਏ, ਆਪਣਾ ਸਿਰ ਮੁਨਾ ਲਿਆ ਅਤੇ
੨੧ ਧਰਤੀ ਉੱਤੇ ਡਿੱਗ ਕੇ ਮੱਥਾ ਟੇਕਿਆ ੦ ਅਤੇ
ਆਖਿਆ, ਮੈਂ ਆਪਣੀ ਮਾਤਾ ਦੇ ਪੇਟ ਤੋਂ ਨੰਗਾ
ਆਇਆ ਅਤੇ ਨੰਗਾ ਹੀ ਓਧਰ ਨੂੰ ਮੁੜ ਰਿਹਾ ਹਾਂ
ਯਹੋਵਾਹ ਨੇ ਦਿੱਤਾ ਯਹੋਵਾਹ ਨੇ ਹੀ ਲੈ ਲਿਆ
੨੨ ਯਹੋਵਾਹ ਦਾ ਨਾਮ ਮੁਬਾਰਕ ਹੋਵੇ ੦ ਏਸ ਸਾਰੇ ਵਿੱਚ
ਨਾ ਤਾਂ ਅੱਯੂਬ ਨੇ ਪਾਪ ਕੀਤਾ ਅਤੇ ਨਾ ਪਰਮੇਸ਼ੁਰ
ਉੱਤੇ ਬੇ ਅਕਲੀ ਦਾ ਦੋਸ਼ ਲਾਇਆ ॥

## ਅੱਯੂਬ ਦੀ ਬਿਮਾਰੀ । ਉਹ ਦੇ ਦੋਸਤ

੨ ਫੇਰ ਐਉਂ ਹੋਇਆ ਕਿ ਜਦ ਪਰਮੇਸ਼ੁਰ ਦੇ ਪੁੱਤ੍ਰ
ਆਏ ਕਿ ਆਪਣੇ ਆਪ ਨੂੰ ਯਹੋਵਾਹ ਦੇ ਸਨਮੁਖ
ਹਾਜ਼ਰ ਕਰਨ ਤਾਂ ਸ਼ਤਾਨ ਵੀ ਉਨ੍ਹਾਂ ਦੇ ਵਿੱਚ ਆਇਆ
ਭਈ ਉਹ ਵੀ ਆਪਣੇ ਆਪ ਨੂੰ ਯਹੋਵਾਹ ਦੇ ਸਨਮੁਖ
੨ ਹਾਜ਼ਰ ਕਰੇ ੦ ਯਹੋਵਾਹ ਨੇ ਸ਼ਤਾਨ ਨੂੰ ਆਖਿਆ, ਤੂੰ
ਕਿੱਥੋਂ ਆਇਆ ਹੈਂ ? ਸ਼ਤਾਨ ਨੇ ਯਹੋਵਾਹ ਨੂੰ
ਉੱਤਰ ਦੇ ਕੇ ਆਖਿਆ ਕਿ ਪਿਰਥਵੀ ਵਿੱਚ ਘੁੰਮ
ਫਿਰ ਕੇ ਅਤੇ ਉਹ ਦੇ ਵਿੱਚ ਸੈਲ ਕਰ ਕੇ ਆਇਆ
੩ ਹਾਂ ੦ ਤਾਂ ਯਹੋਵਾਹ ਨੇ ਸ਼ਤਾਨ ਨੂੰ ਆਖਿਆ, ਕੀ ਤੈਂ
ਮੇਰੇ ਦਾਸ ਅੱਯੂਬ ਵੱਲ ਵੀ ਆਪਣੇ ਮਨ ਵਿੱਚ ਗੌਹ
ਕੀਤਾ ਕਿਉਂ ਜੋ ਪਿਰਥਵੀ ਵਿੱਚ ਉਹ ਦੇ ਜਿਹਾ ਕੋਈ
ਨਹੀਂ । ਉਹ ਖਰਾ ਤੇ ਨੇਕ ਮਨੁੱਖ ਹੈ ਜੋ ਪਰਮੇਸ਼ੁਰ ਤੋਂ
ਡਰਦਾ ਅਤੇ ਬੁਰਿਆਈ ਤੋਂ ਦੂਰ ਰਹਿੰਦਾ ਹੈ ਭਾਵੇਂ
ਤੈਂ ਮੈਨੂੰ ਚੁੱਕਿਆ ਕਿ ਮੈਂ ਧਗਾਣੇ ਉਸ ਨੂੰ ਨਾਸ ਕਰਾਂ
ਅੱਜ ਤੀਕ ਉਸ ਨੇ ਆਪਣੀ ਖਰਿਆਈ ਨੂੰ ਤਕੜਾ
੪ ਕਰ ਕੇ ਫੜਿਆ ਹੋਇਆ ਹੈ ੦ ਸ਼ਤਾਨ ਨੇ ਯਹੋਵਾਹ
ਨੂੰ ਉੱਤਰ ਦੇ ਕੇ ਆਖਿਆ ਕਿ ਖੱਲ ਦੇ ਬਦਲੇ ਖੱਲ
ਸਗੋਂ ਮਨੁੱਖ ਆਪਣਾ ਸਭ ਕੁਝ ਆਪਣੇ ਪ੍ਰਾਣਾਂ ਲਈ
੫ ਦੇ ਦੇਵੇਗਾ ੦ ਆਪਣਾ ਹੱਥ ਵਧਾ ਕੇ ਉਸ ਦੀ ਹੱਡੀ
ਅਤੇ ਉਸ ਦੇ ਮਾਸ ਨੂੰ ਛੋਹ ਦੇਹ ਤਾਂ ਉਹ ਤੇਰਾ ਮੂੰਹ
੬ ਫਿਟਕਾਰੂਗਾ ੦ ਯਹੋਵਾਹ ਨੇ ਸ਼ਤਾਨ ਨੂੰ ਆਖਿਆ
ਕਿ ਵੇਖ, ਉਹ ਤੇਰੇ ਹੱਥ ਵਿੱਚ ਹੈ ਪਰ ਉਸ ਦੇ ਪ੍ਰਾਣਾਂ
ਨੂੰ ਬਚਾਈ ਰੱਖੀਂ ॥
੭ ਤਾਂ ਸ਼ਤਾਨ ਯਹੋਵਾਹ ਦੇ ਅੱਗੋਂ ਚੱਲਿਆ ਗਿਆ
ਅਤੇ ਅੱਯੂਬ ਨੂੰ ਪੈਰ ਦੀ ਤਲੀ ਤੋਂ ਲੈ ਕੇ ਸਿਰ ਦੀ
ਖੋਪਰੀ ਤੀਕ ਬੁਰਿਆਂ ਫੋੜਿਆਂ ਨਾਲ ਮਾਰਿਆ ੦
੮ ਉਸ ਨੇ ਇੱਕ ਠੀਕਰਾ ਲਿਆ ਕਿ ਆਪਣੇ ਆਪ ਨੂੰ
ਉਹ ਦੇ ਨਾਲ ਖੁਰਕੇ ਅਤੇ ਸੁਆਹ ਦੇ ਵਿੱਚ ਬੈਠ
੯ ਗਿਆ ੦ ਉਸ ਦੀ ਤੀਵੀਂ ਨੇ ਉਸ ਨੂੰ ਆਖਿਆ,
ਕੀ ਤੈਂ ਅਜੇ ਵੀ ਆਪਣੀ ਖਰਿਆਈ ਨੂੰ ਤਕੜੀ ਕਰ
ਕੇ ਫੜਿਆ ਹੋਇਆ ਹੈ ? ਪਰਮੇਸ਼ੁਰ ਨੂੰ ਫਿਟਕਾਰ ਤੇ
੧੦ ਮਰ ਜਾਹ ! ੦ ਪਰ ਉਸ ਨੇ ਉਹ ਨੂੰ ਆਖਿਆ, ਜਿਵੇਂ

ਮੂਰਖ ਤੀਵੀਆਂ ਵਿੱਚੋਂ ਕੋਈ ਬੋਲਦੀ ਹੈ ਤਿਵੇਂ
ਤੂੰ ਵੀ ਬੋਲਦੀ ਹੈਂ ! ਕੀ ਅਸੀਂ ਚੰਗਾ ਚੰਗਾ ਤਾਂ
ਪਰਮੇਸ਼ੁਰ ਕੋਲੋਂ ਲਈਏ ਅਰ ਬੁਰਾ ਨਾ ਲਈਏ ?
ਏਸ ਸਾਰੇ ਵਿੱਚ ਅੱਯੂਬ ਨੇ ਆਪਣੇ ਬੁੱਲ੍ਹਾਂ ਨਾਲ ਪਾਪ
ਨਾ ਕੀਤਾ ॥
੧੧ ਜਦ ਅੱਯੂਬ ਦੇ ਤਿੰਨਾਂ ਮਿੱਤ੍ਰਾਂ ਨੇ ਇਹ ਸਾਰੀ
ਬਿਪਤਾ ਜਿਹੜੀ ਉਹ ਦੇ ਉੱਤੇ ਆ ਪਈ ਸੀ ਸੁਣੀ
ਤਾਂ ਓਹ ਮਨੁੱਖ ਆਪੋ ਆਪਣੇ ਥਾਂ ਤੋਂ ਚੱਲੇ ਅਰਥਾਤ
ਅਲੀਫ਼ਜ਼ ਤੇਮਾਨੀ ਅਰ ਬਿਲਦਦ ਸ਼ੂਹੀ ਅਰ ਸੋਫ਼ਰ
ਨਅਮਾਤੀ ਤਾਂ ਓਹ ਇਕੱਠੇ ਹੋਏ ਕਿ ਉਹ ਦਾ ਦੁੱਖ
੧੨ ਵੰਡਾਉਣ ਅਤੇ ਉਹ ਨੂੰ ਦਿਲਾਸਾ ਦੇਣ ○ ਜਦ ਉਨ੍ਹਾਂ
ਨੇ ਦੂਰ ਤੋਂ ਆਪਣੀਆਂ ਅੱਖਾਂ ਚੁੱਕੀਆਂ ਅਤੇ ਉਹ
ਨੂੰ ਨਾ ਪਛਾਣਿਆ ਤਾਂ ਉਨ੍ਹਾਂ ਨੇ ਰੋਣ ਲਈ ਆਪਣੀ
ਅਵਾਜ਼ ਚੁੱਕੀ ਤਾਂ ਹਰ ਮਨੁੱਖ ਨੇ ਆਪਣੇ ਕੱਪੜੇ ਪਾੜ
ਲਏ ਅਤੇ ਆਪਣੇ ਸਿਰਾਂ ਉੱਤੇ ਅਕਾਸ਼ ਵੱਲ ਸੁਆਹ
੧੩ ਉਡਾਈ ○ ਓਹ ਸੱਤ ਦਿਨ ਅਤੇ ਸੱਤ ਰਾਤਾਂ ਧਰਤੀ
ਉੱਤੇ ਉਹ ਦੇ ਨਾਲ ਬੈਠੇ ਰਹੇ, ਕਿਸੇ ਨੇ ਉਹ ਦੇ ਨਾਲ
ਗੱਲ ਨਾ ਕੀਤੀ ਕਿਉਂ ਜੋ ਉਨ੍ਹਾਂ ਨੇ ਵੇਖਿਆ ਕਿ ਉਹ
ਦੀ ਪੀੜ ਡਾਢੀ ਹੈ ॥

ਅੱਯੂਬ ਦਾ ਆਪਣੇ ਜਨਮ ਉੱਤੇ ਸਰਾਪ

**੩** ਇਹ ਦੇ ਮਗਰੋਂ ਅੱਯੂਬ ਨੇ ਆਪਣਾ ਮੂੰਹ ਖੋਲ੍ਹ
੨ ਕੇ ਆਪਣੇ ਦਿਨ ਨੂੰ ਸਰਾਪ ਦਿੱਤਾ ○ ਅਤੇ ਅੱਯੂਬ
ਆਖਣ ਲੱਗਾ,
੩ ਨਾਸ ਹੋਵੇ ਉਹ ਦਿਨ ਜਿਹ ਦੇ ਵਿੱਚ ਮੈਂ ਜੰਮਿਆ,
ਅਤੇ ਉਹ ਰਾਤ ਜਦ ਕਿਹਾ ਗਿਆ
ਕਿ ਜਣ ਗਰਭ ਵਿੱਚ ਪਿਆ !
੪ ਉਹ ਦਿਨ—ਉਹ ਅਨ੍ਹੇਰਾ ਹੋ ਜਾਵੇ,
ਪਰਮੇਸ਼ੁਰ ਉੱਪਰੋਂ ਉਹ ਦੀ ਸਾਰ ਨਾ ਲਵੇ,
ਨਾ ਉਸ ਉੱਤੇ ਚਾਨਣ ਚਮਕੇ !
੫ ਅਨ੍ਹੇਰਾ ਤੇ ਮੌਤ ਦਾ ਸਾਯਾ ਉਹ ਨੂੰ ਅਪਣਾ ਲੈਣ,
ਉਹ ਦੇ ਉੱਤੇ ਬੱਦਲ ਛਾਇਆ ਰਹੇ,
ਦਿਨ ਦੀ ਕਾਲੋਂ ਉਹ ਨੂੰ ਡਰਾਵੇ !
੬ ਉਹ ਰਾਤ,—ਘੁੱਪ ਅਨ੍ਹੇਰ ਉਹ ਨੂੰ ਆ ਫੜੇ,
ਉਹ ਸਾਲ ਦੇ ਦਿਨਾਂ ਵਿੱਚ ਜੋੜੀ * ਨਾ ਜਾਵੇ,
ਮਹੀਨਿਆਂ ਦੀ ਗਿਣਤੀ ਵਿੱਚ ਉਹ ਨਾ ਆਵੇ !
੭ ਵੇਖੋ, ਉਹ ਰਾਤ ਬਾਂਝ ਰਹਿ ਜਾਵੇ,
ਉਸ ਵਿੱਚ ਕੋਈ ਜੈਕਾਰਾ ਨਾ ਹੋਵੇ !
੮ ਦਿਨ ਦੇ ਫਿਟਕਾਰਨ ਵਾਲੇ ਉਹ ਨੂੰ ਧਿਤਕਾਰਨ,
ਜਿਹੜੇ ਲਿਵਯਾਥਾਨ ਦੇ ਛੇੜਨ ਲਈ ਤਿਆਰ
ਹਨ !
੯ ਉਹ ਦੇ ਤਰਕਾਲਾਂ ਦੇ ਤਾਰੇ ਕਾਲੇ ਹੋ ਜਾਣ,
ਉਹ ਚਾਨਣ ਨੂੰ ਉਡੀਕੇ ਪਰ ਉਹ ਹੋਵੇ ਨਾ,
ਉਹ ਫ਼ਜਰ ਦੀਆਂ ਪਲਕਾਂ ਨੂੰ ਨਾ ਵੇਖੇ,
੧੦ ਕਿਉਂ ਜੋ ਉਹ ਨੇ ਮੇਰੀ ਮਾਂ ਦੀ ਕੁੱਖ ਦੇ ਦਰਾਂ ਨੂੰ ਬੰਦ
ਨਾ ਕੀਤਾ,
ਨਾ ਮੇਰੀਆਂ ਅੱਖਾਂ ਤੋਂ ਦੁੱਖ ਛਿਪਾਇਆ ! ॥
੧੧ ਮੈਂ ਕੁੱਖੋਂ ਹੀ ਕਿਉਂ ਨਾ ਮਰ ਗਿਆ,
ਪੇਟੋਂ ਨਿੱਕਲਦਿਆਂ ਹੀ ਮੈਂ ਕਿਉਂ ਨਾ ਪ੍ਰਾਣ ਛੱਡ
ਦਿੱਤੇ ?
੧੨ ਗੋਡਿਆਂ ਨੇ ਮੈਨੂੰ ਕਿਉਂ ਲੈ ਲਿਆ,
ਅਤੇ ਦੁੱਧੀਆਂ ਨੇ ਕਿਉਂ, ਕਿ ਮੈਂ ਚੁੰਘਦਾ ?
੧੩ ਨਹੀਂ ਤਾਂ ਹੁਣ ਮੈਂ ਚੈਨ ਵਿੱਚ ਪਿਆ ਹੁੰਦਾ,
ਮੈਂ ਸੁੱਤਾ ਹੁੰਦਾ ਤਦ ਮੈਨੂੰ ਅਰਾਮ ਹੁੰਦਾ,
੧੪ ਧਰਤੀ ਦੇ ਰਾਜਿਆਂ ਤੇ ਦਰਬਾਰੀਆਂ ਨਾਲ
ਜਿਹੜੇ ਆਪਣੇ ਲਈ ਥੇਹਾਂ ਨੂੰ ਉਸਾਰਦੇ ਹਨ,
੧੫ ਯਾ ਸਰਦਾਰਾਂ ਨਾਲ ਜਿਨ੍ਹਾਂ ਦੇ ਕੋਲ ਸੋਨਾ ਹੈ,
ਜਿਹੜੇ ਆਪਣੇ ਘਰਾਂ ਨੂੰ ਚਾਂਦੀ ਨਾਲ ਭਰ ਲੈਂਦੇ
ਹਨ ।
੧੬ ਯਾ ਛਿਪਾਏ ਗਰਭ ਪਾਤ ਵਾਂਙੁ ਮੈਂ ਹੁੰਦਾ ਹੀ ਨਾ,
ਮਸੂਮਾਂ ਵਾਂਙੁ ਜਿਨ੍ਹਾਂ ਨੇ ਚਾਨਣਾ ਵੇਖਿਆ ਹੀ ਨਹੀਂ।
੧੭ ਉੱਥੇ ਦੁਸ਼ਟ ਛੇੜ ਖਾਨੀ ਤੋਂ ਰੁਕੇ ਰਹਿੰਦੇ ਹਨ,
ਉੱਥੇ ਥੱਕੇ ਮਾਂਦੇ ਅਰਾਮ ਪਾਉਂਦੇ ਹਨ,
੧੮ ਬੰਧੂਏ ਇਕੱਠੇ ਹੋ ਕੇ ਬਿੱਸਮ ਲੈਂਦੇ ਹਨ,
ਓਹ ਦਰੋਗੇ ਦੀ ਅਵਾਜ਼ ਫੇਰ ਨਹੀਂ ਸੁਣਦੇ ।
੧੯ ਛੋਟਾ ਤੇ ਵੱਡਾ ਉੱਥੇ ਹਨ,
ਅਤੇ ਗੋੱਲਾ ਆਪਣੇ ਮਾਲਕ ਤੋਂ ਅਜ਼ਾਦ ਹੈ ॥
੨੦ ਦੁਖਿਆਰੇ ਨੂੰ ਚਾਨਣ ਕਿਉਂ ਦਿੱਤਾ ਜਾਂਦਾ ਹੈ,
ਅਤੇ ਕੌੜੀ ਜਾਨ ਨੂੰ ਜੀਉਣ ?
੨੧ ਜਿਹੜੇ ਮੌਤ ਨੂੰ ਉਡੀਕਦੇ ਹਨ ਪਰ ਉਹ ਆਉਂਦੀ
ਨਹੀਂ,

* ਅਥਵਾ ਆਨੰਦ ਨਾ ਹੋਵੇ ।

ਅਤੇ ਉਹ ਦੱਬਿਆਂ ਹੋਇਆਂ ਖ਼ਜ਼ਾਨਿਆਂ ਤੋਂ ਵੱਧ
ਉਹ ਦੀ ਖੋਜ ਕਰਦੇ ਹਨ,
੨੨ ਜਿਹੜੇ ਬਾਹਲੇ ਅਨੰਦ ਹੁੰਦੇ,
ਅਤੇ ਖੁਸ਼ੀ ਕਰਦੇ ਜਦ ਕਬਰ ਨੂੰ ਪਾ ਲੈਂਦੇ ਹਨ,
੨੩ ਉਸ ਪੁਰਖ ਨੂੰ ਵੀ ਜਿਹ ਦਾ ਰਾਹ ਲੁਕਿਆ ਹੋਇਆ ਹੈ,
ਅਤੇ ਜਿਹ ਦੇ ਲਈ ਪਰਮੇਸ਼ੁਰ ਨੇ ਵਾੜ ਗੱਡੀ ਹੋਈ ਹੈ?
੨੪ ਮੇਰੇ ਰੋਟੀ ਖਾਣ ਤੋਂ ਪਹਿਲਾਂ ਮੇਰੇ ਹੌਕੇ ਨਿੱਕਲਦੇ ਹਨ,
ਅਤੇ ਮੇਰੇ ਹੂੰਗੇ ਪਾਣੀ ਵਾਂਙੁ ਵਗਦੇ ਹਨ,
੨੫ ਜਿਸ ਤੋਂ ਮੈਂ ਹੌਲ ਖਾਂਦਾ ਹਾਂ, ਉਹ ਮੇਰੇ ਉੱਤੇ ਆ ਪੈਂਦਾ ਹੈ,
ਅਤੇ ਜਿਸ ਤੋਂ ਮੈਂ ਡੈ ਖਾਂਦਾ ਹਾਂ ਉਹ ਵੀ ਮੇਰੇ ਉੱਤੇ ਆਉਂਦਾ ਹੈ।
੨੬ ਨਾ ਮੈਨੂੰ ਸੁਖ ਹੈ, ਨਾ ਚੈਨ, ਨਾ ਅਰਾਮ,
ਪਰ ਬੇਚੈਨੀ ਹੀ ਆਉਂਦੀ ਹੈ ॥

ਅਲੀਫ਼ਜ਼:—ਪਰਮੇਸ਼ੁਰ ਦਾ ਨਿਆਉਂ

੪ ਅਲੀਫ਼ਜ਼ ਤੇਮਾਨੀ ਨੇ ਉੱਤਰ ਦੇ ਕੇ ਆਖਿਆ,
੨ ਜੇ ਕੋਈ ਤੇਰੇ ਨਾਲ ਗੱਲ ਕਰਨ ਦੀ ਦਿਲੇਰੀ ਕਰੇ,
ਭਲਾ, ਤੂੰ ਰੰਜ ਹੋਵੇਂਗਾ?
ਪਰ ਬੋਲਣ ਥੋਂ ਕੌਣ ਆਪਣੇ ਆਪ ਨੂੰ ਰੋਕ ਸੱਕਦਾ ਹੈ?
੩ ਵੇਖ, ਤੈਂ ਬਹੁਤਿਆਂ ਨੂੰ ਸਿਖਾਇਆ,
ਅਤੇ ਢਿੱਲੇ ਹੱਥਾਂ ਨੂੰ ਤੈਂ ਤਕੜਾ ਕੀਤਾ।
੪ ਤੇਰੀਆਂ ਗੱਲਾਂ ਨੇ ਡਗਮਗਾਉਂਦੇ ਨੂੰ ਥੰਮ੍ਹਿਆ,
ਅਤੇ ਤੈਂ ਭਿੜਦਿਆਂ ਗੋਡਿਆਂ ਨੂੰ ਮਜ਼ਬੂਤ ਕੀਤਾ,
੫ ਪਰ ਹੁਣ ਉਹ ਤੇਰੇ ਤੇ ਆ ਪਈ ਅਤੇ ਤੂੰ ਹੁੱਸ ਗਿਆ ਹੈਂ,
ਉਹ ਨੇ ਤੈਨੂੰ ਛੋਹਿਆ ਅਤੇ ਤੂੰ ਘਾਬਰ ਉੱਠਿਆ।
੬ ਭਲਾ, ਪਰਮੇਸ਼ੁਰ ਦਾ ਡਰ ਤੇਰਾ ਆਸਰਾ ਨਹੀਂ ਹੈ?
ਅਤੇ ਤੇਰੇ ਰਾਹਾਂ ਦੀ ਖਰਿਆਈ ਤੇਰੀ ਆਸਾ ਨਹੀਂ?
੭ ਚੇਤੇ ਤਾਂ ਕਰ, ਕਿਹੜਾ ਬੇਦੋਸ਼ਾ ਕਦੇ ਨਾਸ਼ ਹੋਇਆ,
ਯਾ ਨੇਕ ਜਨ ਕਿੱਥੇ ਮਿਟਾਏ ਗਏ? ॥
੮ ਮੇਰੇ ਵੇਖਣ ਵਿੱਚ ਤਾਂ ਬਦੀ ਦੇ ਵਾਹੁਣ ਵਾਲੇ
ਅਤੇ ਕਸ਼ਟ ਦੇ ਬੀਜਣ ਵਾਲੇ ਉਹੋ ਕੁਝ ਵੱਢਦੇ ਹਨ।
੯ ਪਰਮੇਸ਼ੁਰ ਦੇ ਸੁਆਸ ਨਾਲ ਉਹ ਨਾਸ਼ ਹੋ ਜਾਂਦੇ,
ਅਤੇ ਉਹ ਦੇ ਕ੍ਰੋਧ ਦੇ ਬੁੱਲੇ ਨਾਲ ਉਹ ਮੁੱਕ ਜਾਂਦੇ ਹਨ।
੧੦ ਸ਼ੇਰ ਬਬਰ ਦੀ ਗਰਜ ਅਤੇ ਮਾਰੂ ਸ਼ੇਰ ਬਬਰ ਦੀ ਅਵਾਜ਼,
ਅਤੇ ਜੁਆਨ ਬਬਰਾਂ ਦੇ ਦੰਦ ਭੰਨੇ ਜਾਂਦੇ ਹਨ।
੧੧ ਬੁੱਢਾ ਬਬਰ ਸ਼ਿਕਾਰ ਥੁੜੋਂ ਨਾਸ਼ ਹੁੰਦਾ,
ਅਤੇ ਸ਼ੇਰਨੀ ਦੇ ਬੱਚੇ ਖਿੰਡ ਪੁੰਡ ਜਾਂਦੇ ਹਨ ॥
੧੨ ਇੱਕ ਗੱਲ ਚੋਰੀ ਛੱਪੀ ਮੇਰੇ ਕੋਲ ਪਹੁੰਚਾਈ ਗਈ,
ਅਤੇ ਉਹ ਦੀ ਭਿਣਕ ਮੇਰੇ ਕੰਨਾਂ ਵਿੱਚ ਆਈ,
੧੩ ਰਾਤ ਦੀਆਂ ਦ੍ਰਿਸ਼ਟੀਆਂ ਦੀਆਂ ਚਿਤਮਣੀਆਂ ਵਿੱਚ,
ਜਦ ਸਾਰੀ ਨੀਂਦ ਇਨਸਾਨ ਉੱਤੇ ਆਉਂਦੀ ਹੈ,
੧੪ ਹੌਲ ਤੇ ਕਾਂਬਾ ਮੇਰੇ ਉੱਤੇ ਆ ਪਏ,
ਜਿਨ੍ਹਾਂ ਨੇ ਮੇਰੀਆਂ ਸਾਰੀਆਂ ਹੱਡੀਆਂ ਨੂੰ ਹਿਲਾ ਦਿੱਤਾ!
੧੫ ਇੱਕ ਰੂਹ ਮੇਰੇ ਮੂੰਹ ਅੱਗੋਂ ਦੀ ਲੰਘੀ,
ਮੇਰੇ ਪਿੰਡੇ ਦੀ ਲੂਈਂ ਖੜੀ ਹੋ ਗਈ!
੧੬ ਉਹ ਖਲੋ ਗਈ ਪਰ ਮੈਂ ਉਹ ਦੀ ਸ਼ਕਲ ਪਛਾਣ ਨਾ ਸੱਕਿਆ,
ਕੋਈ ਰੂਪ ਮੇਰੀਆਂ ਅੱਖਾਂ ਦੇ ਅੱਗੇ ਸੀ,
ਖ਼ਮੋਸ਼ੀ ਸੀ, ਫੇਰ ਇੱਕ ਅਵਾਜ਼ ਮੈਂ ਸੁਣੀ,—
੧੭ ਕੀ ਮਨੁੱਖ ਪਰਮੇਸ਼ੁਰ ਨਾਲੋਂ ਧਰਮੀ ਹੈ,
ਜਾਂ ਪੁਰਖ ਆਪਣੇ ਕਰਤਾਰ ਨਾਲੋਂ ਪਾਕ ਹੈ?
੧੮ ਵੇਖ, ਉਹ ਆਪਣੇ ਸੇਵਕਾਂ ਉੱਤੇ ਭਰੋਸਾ ਨਹੀਂ ਰੱਖਦਾ
ਅਤੇ ਆਪਣੇ ਦੂਤਾਂ ਨੂੰ ਮੂਰਖ ਠਹਿਰਾਉਂਦਾ ਹੈ,
੧੯ ਕਿੰਨਾ ਵੱਧ ਉਹ ਜਿਹੜੇ ਕੱਚੇ ਘਰਾਂ ਵਿੱਚ ਵੱਸਦੇ ਹਨ,
ਜਿਨ੍ਹਾਂ ਦੀਆਂ ਨੀਂਹਾਂ ਖ਼ਾਕ ਵਿੱਚ ਹਨ,
ਜਿਹੜੇ ਭਵੱਕੜ ਥੋਂ ਅੱਗੇਤਰੇ ਹੀ ਪੀਹੇ ਜਾਂਦੇ ਹਨ।
੨੦ ਸਵੇਰ ਥੋਂ ਸ਼ਾਮ ਤੀਕ ਉਹ ਟੋਟੇ ਟੋਟੇ ਹੋ ਜਾਂਦੇ ਹਨ,
ਕਿਸੇ ਦੇ ਸੋਚੇ ਬਿਨਾ ਹੀ ਉਹ ਸਦਾ ਲਈ ਨਾਸ਼ ਹੋ ਜਾਂਦੇ ਹਨ।
੨੧ ਕੀ ਉਨ੍ਹਾਂ ਦੇ ਤੰਬੂ ਦਾ ਕਿੱਲਾ ਉਨ੍ਹਾਂ ਦੇ ਵਿੱਚ ਪੁੱਟਿਆ ਨਹੀਂ ਜਾਂਦਾ?
ਉਹ ਬੁੱਧ ਥੋਂ ਬਿਨਾ ਹੀ ਮਰ ਜਾਂਦੇ ਹਨ ॥

ਅਲੀਫ਼ਜ਼ :—ਪਰਮੇਸ਼ੁਰ ਦੇ ਝਿੜਕਣ ਦਾ ਲਾਭ

੫ ਜ਼ਰਾ ਪੁਕਾਰ, ਤੈਨੂੰ ਕੋਈ ਉੱਤਰ ਭੀ ਦੇਵੇਗਾ?
ਯਾ ਪਵਿੱਤ੍ਰਾਂ ਵਿੱਚੋਂ ਤੂੰ ਕਿਹ ਦੀ ਵੱਲ ਮੂੰਹ ਕਰੇਂਗਾ?
੨ ਕੁੜ੍ਹਨਾ ਤਾਂ ਮੂਰਖ ਨੂੰ ਵੱਢ ਸਿੱਟਦਾ ਹੈ,
ਅਤੇ ਜਲਣ ਭੋਲਿਆਂ ਭਾਲਿਆਂ ਨੂੰ ਮਾਰ ਸਿੱਟਦੀ ਹੈ ।
੩ ਮੈਂ ਮੂਰਖ ਨੂੰ ਜੜ੍ਹ ਫੜਦੇ ਵੇਖਿਆ,
ਪਰ ਮੈਂ ਅਚਾਣਚੱਕ ਉਹ ਦੇ ਵਸੇਬੇ ਨੂੰ ਧਿਤਕਾਰਿਆ ।
੪ ਉਹ ਦੇ ਬੱਚੇ ਬਚਾਉ ਥੋਂ ਦੂਰ ਹਨ,
ਅਤੇ ਫਾਟਕ ਵਿੱਚ ਮਿੱਧੇ ਜਾਂਦੇ ਹਨ,
ਅਤੇ ਛੁਡਾਉਣ ਵਾਲਾ ਕੋਈ ਨਹੀਂ,
੫ ਜਿਹ ਦੀ ਫਸਲ ਭੁੱਖਾ ਖਾ ਲੈਂਦਾ ਹੈ,
ਸਗੋਂ ਕੰਡਿਆਂ ਵਿੱਚੋਂ ਭੀ ਕੱਢ ਲੈਂਦਾ ਹੈ,
ਅਤੇ ਫਾਹੀ ਉਨ੍ਹਾਂ ਦੇ ਮਾਲ ਧਨ ਨੂੰ ਹੜੱਪ ਲੈਂਦੀ ਹੈ,
੬ ਦੁੱਖ ਤਾਂ ਖ਼ਾਕ ਵਿੱਚੋਂ ਨਹੀਂ ਨਿੱਕਲਦਾ,
ਨਾ ਕਸ਼ਟ ਮਿੱਟੀ ਵਿੱਚੋਂ,
੭ ਪਰ ਆਦਮੀ ਕਸ਼ਟ ਲਈ ਹੀ ਜੰਮਦਾ ਹੈ,
ਜਿਵੇਂ ਚਿੰਗਿਆੜੇ ਉਤਾਹਾਂ ਉੱਡਦੇ ਹਨ ॥
੮ ਪਰ ਮੈਂ ਪਰਮੇਸ਼ੁਰ ਦਾ ਤਾਲਿਬ ਰਹਾਂਗਾ,
ਅਤੇ ਆਪਣਾ ਮੁਕੱਦਮਾ ਪਰਮੇਸ਼ੁਰ ਦੇ ਸਪੁਰਦ ਕਰਾਂਗਾ,
੯ ਜਿਹੜਾ ਵੱਡੇ ਵੱਡੇ ਤੇ ਅਥਾਹ ਕੰਮ
ਅਤੇ ਅਣਗਿਣਤ ਅਚਰਜ ਕਰਦਾ ਹੈ,
੧੦ ਜਿਹੜਾ ਮੀਂਹ ਧਰਤੀ ਉੱਤੇ ਪਾਉਂਦਾ ਹੈ,
ਅਤੇ ਪੈਲੀਆਂ ਵਿੱਚ ਪਾਣੀ ਘੱਲਦਾ ਹੈ,
੧੧ ਤਾਂ ਜੋ ਉਹ ਨੀਚਾਂ ਨੂੰ ਉੱਚਾ ਕਰੇ,
ਅਤੇ ਮਾਤਮ ਕਰਨ ਵਾਲੇ ਚੈਨ ਵਿੱਚ ਉੱਚੇ ਕੀਤੇ ਜਾਂਦੇ ਹਨ
੧੨ ਉਹ ਚਲਾਕਾਂ ਦੀਆਂ ਜੁਗਤੀਆਂ ਨੂੰ ਅਕਾਰਥ ਕਰ ਦਿੰਦਾ ਹੈ,
ਅਤੇ ਉਨ੍ਹਾਂ ਦੇ ਹੱਥ ਸਫਲ ਨਹੀਂ ਹੁੰਦੇ ।
੧੩ ਉਹ ਬੁੱਧਵਾਨਾਂ ਨੂੰ ਉਨ੍ਹਾਂ ਦੀ ਚਤੁਰਾਈ ਵਿੱਚ ਫਸਾਉਂਦਾ ਹੈ
ਅਤੇ ਛਲ ਬਾਜ਼ਾਂ ਦੀ ਸਲਾਹ ਛੇਤੀ ਮਿਟ ਜਾਂਦੀ ਹੈ ।
੧੪ ਦਿਨੇ ਉਨ੍ਹਾਂ ਉੱਤੇ ਅਨ੍ਹੇਰ ਪੈ ਜਾਂਦਾ ਹੈ,
ਅਤੇ ਦੁਪਹਿਰ ਨੂੰ ਓਹ ਟੋਹੰਦੇ ਫਿਰਦੇ ਹਨ ਜਿਵੇਂ ਰਾਤ ਵਿੱਚ ।
੧੫ ਐਉਂ ਉਹ ਕੰਗਾਲ ਨੂੰ ਉਨ੍ਹਾਂ ਦੇ ਮੂੰਹ ਦੀ ਤਲਵਾਰ ਤੋਂ
ਅਤੇ ਤਕੜੇ ਦੇ ਹੱਥੋਂ ਬਚਾਉਂਦਾ ਹੈ ।
੧੬ ਤਾਂ ਗ਼ਰੀਬ ਲਈ ਆਸ ਹੈ,
ਅਤੇ ਬਦੀ ਆਪਣਾ ਮੂੰਹ ਬੰਦ ਰੱਖਦੀ ਹੈ ॥
੧੭ ਵੇਖ, ਧੰਨ ਉਹ ਆਦਮੀ ਹੈ ਜਿਹ ਨੂੰ ਪਰਮੇਸ਼ੁਰ ਦਬਕਾਉਂਦਾ ਹੈ,
ਸੋ ਸਰਬ ਸ਼ਕਤੀਮਾਨ ਦੀ ਤਾੜ ਨੂੰ ਤੁੱਛ ਨਾ ਜਾਣ,
੧੮ ਉਹ ਤਾਂ ਘਾਇਲ ਕਰਦਾ, ਫੇਰ ਪੱਟੀ ਬੰਨ੍ਹਦਾ ਹੈ,
ਉਹ ਸੱਟ ਲਾਉਂਦਾ, ਫੇਰ ਉਹ ਦੇ ਹੱਥ ਚੰਗਾ ਕਰਦੇ ਹਨ ।
੧੯ ਛੇਆਂ ਦੁਖਾਂ ਥੋਂ ਉਹ ਤੈਨੂੰ ਛੁਡਾਵੇਗਾ,
ਸਗੋਂ ਸੱਤਾਂ ਵਿੱਚ ਕੋਈ ਬਦੀ ਤੈਨੂੰ ਨਾ ਛੋਹੇਗੀ,
੨੦ ਕਾਲ ਵਿੱਚ ਉਹ ਤੈਨੂੰ ਮੌਤ ਤੋਂ ਨਿਸਤਾਰਾ ਦੇਵੇਗਾ,
ਅਤੇ ਲੜਾਈ ਵਿੱਚ ਤਲਵਾਰ ਦੀ ਮਾਰ ਥੋਂ,
੨੧ ਜੀਭ ਦੇ ਕੋਰੜੇ ਥੋਂ ਤੂੰ ਛਿਪਾਇਆ ਜਾਵੇਂਗਾ,
ਅਤੇ ਜਦ ਤਬਾਹੀ ਆਵੇਗੀ ਤੂੰ ਉਸ ਥੋਂ ਨਾ ਡਰੇਂਗਾ ।
੨੨ ਤਬਾਹੀ ਤੇ ਔੜ ਦੇ ਉੱਤੇ ਤੂੰ ਹੱਸੇਂਗਾ,
ਅਤੇ ਧਰਤੀ ਦੇ ਦਰਿੰਦਿਆਂ ਥੋਂ ਤੂੰ ਨਾ ਡਰੇਂਗਾ,
੨੩ ਕਿਉਂ ਜੋ ਮਦਾਨ ਦੇ ਪੱਥਰਾਂ ਨਾਲ ਤੇਰਾ ਨੇਮ ਹੋਵੇਗਾ,
ਅਤੇ ਰੜ ਦੇ ਦਰਿੰਦਿਆਂ ਨਾਲ ਤੇਰਾ ਮੇਲ,
੨੪ ਅਤੇ ਤੂੰ ਜਾਣੇਂਗਾ ਕਿ ਤੇਰਾ ਤੰਬੂ ਸਲਾਮਤ ਹੈ,
ਜਾਂ ਤੂੰ ਆਪਣਾ ਵਸੇਬਾ ਵੇਖੇਂਗਾ
ਤਾਂ ਕੋਈ ਚੀਜ਼ ਗੁਆਚੀ ਹੋਈ ਨਾ ਹੋਵੇਗੀ,
੨੫ ਤੂੰ ਏਹ ਵੀ ਜਾਣੇਂਗਾ ਕਿ ਤੇਰੀ ਨਸਲ ਬਹੁਤ ਹੈ
ਅਤੇ ਤੇਰੀ ਅੰਸ ਧਰਤੀ ਦੇ ਘਾਹ ਜਿੰਨੀ ਹੈ ।
੨੬ ਤੂੰ ਆਪਣੀ ਕਬਰ ਵਿੱਚ ਪੂਰੀ ਉਮਰ ਨਾਲ ਜਾਵੇਂਗਾ,
ਜਿਵੇਂ ਅੰਨ ਦੀਆਂ ਡਰੀਆਂ ਵੇਲੇ ਸਿਰ ।
੨੭ ਵੇਖ, ਅਸਾਂ ਏਹ ਨੂੰ ਖੋਜਿਆ, ਏਹ ਏਵੇਂ ਹੀ ਹੈ,
ਤੂੰ ਏਹ ਨੂੰ ਸੁਣ ਲੈ ਅਤੇ ਆਪਣੇ ਲਈ ਜਾਣ ਰੱਖ ॥

ਅੱਯੂਬ ਆਪਣੇ ਮਿੱਤ੍ਰਾਂ ਨੂੰ ਉਲਾਹਮਾ ਦਿੰਦਾ ਹੈ

੬ ਤਾਂ ਅੱਯੂਬ ਨੇ ਉੱਤਰ ਦੇ ਕੇ ਆਖਿਆ,
੨ ਕਾਸ਼ ਕਿ ਮੇਰੀ ਤਕਲੀਫ਼ ਚੰਗੀ ਤਰਾਂ ਤੋਲੀ ਜਾਂਦੀ
ਅਤੇ ਮੇਰੀ ਸਾਰੀ ਬਿਪਤਾ ਤੱਕੜੀ ਵਿੱਚ ਰੱਖੀ ਜਾਂਦੀ !
੩ ਹੁਣ ਤਾਂ ਉਹ ਸਮੁੰਦਰ ਦੀ ਰੇਤ ਨਾਲੋਂ ਵੀ ਭਾਰੀ ਹੁੰਦੀ,
ਇਸ ਲਈ ਮੇਰੀਆਂ ਗੱਲਾਂ ਜੋਸ਼ਵਾਲੀਆਂ ਸਨ,
੪ ਕਿਉਂ ਜੋ ਸਰਬ ਸ਼ਕਤੀਮਾਨ ਦੇ ਬਾਣ ਮੇਰੇ ਵਿੱਚ ਲੱਗੇ ਹੋਏ ਹਨ,
ਉਨ੍ਹਾਂ ਦੀ ਵਿਸ ਮੇਰਾ ਆਤਮਾ ਪੀਂਦਾ ਹੈ,
ਪਰਮੇਸ਼ੁਰ ਦੇ ਹੌਲ ਮੇਰੇ ਵਿੱਰੁਧ ਪਾਲਾਂ ਬੰਨ੍ਹੀ ਖੜੇ ਹਨ !
੫ ਭਲਾ, ਜੰਗਲੀ ਗਧਾ ਘਾਹ ਉੱਤੇ ਹੀਂਗਦਾ ਹੈ ?
ਯਾ ਬਲਦ ਆਪਣੇ ਪੱਠਿਆਂ ਉੱਤੇ ਅੜਿੰਗਦਾ ਹੈ ?
੬ ਭਲਾ, ਫਿੱਕੀ ਚੀਜ਼ ਲੂਣ ਤੋਂ ਬਿਨਾ ਖਾਈਦੀ ਹੈ ?
ਯਾ ਆਂਡੇ ਦੀ ਸਫ਼ੇਦੀ ਵਿੱਚ ਸੁਆਦ ਹੈ ?
੭ ਮੇਰਾ ਜੀ ਉਨ੍ਹਾਂ ਦੇ ਛੋਹਣ ਤੋਂ ਇਨਕਾਰ ਕਰਦਾ ਹੈ,
ਓਹ ਮੇਰੇ ਲਈ ਘਿਣਾਉਣੀ ਰੋਟੀ ਹਨ ॥
੮ ਕਾਸ਼ ਕਿ ਮੇਰੀਆਂ ਮੰਗਾਂ ਪੂਰੀਆਂ ਹੁੰਦੀਆਂ
ਅਤੇ ਪਰਮੇਸ਼ੁਰ ਮੇਰੀ ਤਾਂਘ ਮੈਨੂੰ ਦਿੰਦਾ !
੯ ਭਈ ਪਰਮੇਸ਼ੁਰ ਨੂੰ ਏਹ ਭਾਵੇ ਕਿ ਉਹ ਮੈਨੂੰ ਚਿੱਥ ਸੁੱਟੇ,
ਆਪਣਾ ਹੱਥ ਚਲਾ ਕੇ ਮੈਨੂੰ ਕੱਟ ਸੁੱਟੇ !
੧੦ ਤਦ ਵੀ ਏਹ ਮੇਰੀ ਤਸੱਲੀ ਹੁੰਦੀ
ਅਤੇ ਮੈਂ ਅਮਿਟ ਤੜਫਣ ਵਿੱਚ ਵੀ ਖ਼ੁਸ਼ੀ ਨਾਲ ਕੁੱਦ ਉੱਠਦਾ,
ਭਈ ਮੈਂ ਪਵਿੱਤਰ ਪੁਰਖ ਦੀਆਂ ਗੱਲਾਂ ਦਾ ਇਨਕਾਰ ਨਹੀਂ ਕੀਤਾ ਸੀ ॥
੧੧ ਮੇਰਾ ਬਲ ਤਾਂ ਹੈ ਕੀ ਭਈ ਮੈਂ ਉਡੀਕ ਰੱਖਾਂ,
ਜਾਂ ਮੇਰਾ ਓੜਕ ਤਾਂ ਹੈ ਕੀ ਭਈ ਮੈਂ ਸਬਰ ਕਰਾਂ ?
੧੨ ਕੀ ਮੇਰਾ ਬਲ ਪੱਥਰਾਂ ਦਾ ਬਲ ਹੈ,
ਜਾਂ ਮੇਰਾ ਸਰੀਰ ਪਿੱਤਲ ਦਾ ਹੈ ?
੧੩ ਕੀ ਏਹ ਨਹੀਂ ਭਈ ਮੇਰੀ ਸਹਾਇਤਾ ਮੇਰੇ ਵਿੱਚ ਨਹੀਂ,
ਅਤੇ ਕਾਮਯਾਬੀ ਮੈਥੋਂ ਦੂਰ ਹਟਾਈ ਗਈ ? ॥
੧੪ ਡੁੱਲਣ ਵਾਲੇ ਲਈ ਮਿੱਤ੍ਰ ਵੱਲੋਂ ਦਯਾ ਹੋਣੀ ਚਾਹੀਦੀ ਹੈ,
ਭਾਵੇਂ ਉਹ ਸਰਬ ਸ਼ਕਤੀਮਾਨ ਦਾ ਭੈ ਵੀ ਛੱਡ ਬੈਠਾ ਹੋਵੇ ।
੧੫ ਮੇਰੇ ਭਰਾ ਨਦੀ ਵਾਂਙੁ ਛਲਦੇ ਹਨ,
ਉਨ੍ਹਾਂ ਨਦੀਆਂ ਦਿਆਂ ਥਲਾਂ ਵਾਂਙੁ
ਜਿਹੜੇ ਵਗ ਹਟਦੇ ਹਨ,
੧੬ ਜਿਹੜੀਆਂ ਬਰਫ਼ ਦੇ ਕਾਰਨ ਕਾਲੀਆਂ ਹਨ,
ਜਿਨ੍ਹਾਂ ਵਿੱਚ ਹਿਮ ਲੁਕੀ ਰਹਿੰਦੀ ਹੈ !
੧੭ ਤਪਾਂ ਦੀ ਰੁੱਤੇ ਓਹ ਅਲੋਪ ਹੋ ਜਾਂਦੀਆਂ ਹਨ,
ਗਰਮੀ ਪੈਂਦਿਆਂ ਈ ਓਹ ਆਪਣੇ ਥਾਂਵਾਂ ਵਿੱਚ ਸੁੱਕ ਜਾਂਦੀਆਂ ਹਨ,
੧੮ ਕਾਫ਼ਲੇ ਆਪਣੇ ਰਾਹਾਂ ਤੋਂ ਮੁੜ ਜਾਂਦੇ ਹਨ,
ਓਹ ਸੁੰਞੇ ਥਾਂ ਵਿੱਚ ਜਾ ਕੇ ਨਾਸ ਹੋ ਜਾਂਦੇ ਹਨ ।
੧੯ ਤੇਮਾ ਦੇ ਕਾਫ਼ਲੇ ਵੇਖਦੇ ਰਹੇ,
ਸਬਾ ਦੇ ਜੱਥੇ ਉਨ੍ਹਾਂ ਨੂੰ ਉਡੀਕਦੇ ਰਹੇ,
੨੦ ਓਹ ਭਰੋਸਾ ਰੱਖਣ ਦੇ ਕਾਰਨ ਲੱਜਿਆਵਾਨ ਹੋਏ,
ਓਹ ਉੱਥੇ ਤੀਕ ਆਏ ਅਤੇ ਨਿਰਾਸ ਹੋਏ ।
੨੧ ਹੁਣ ਤੁਸੀਂ ਮੇਰੇ ਲਈ ਐਦਾਂ ਹੀ ਹੋ,
ਤੁਸੀਂ ਭਿਆਣਕ ਚੀਜ਼ ਨੂੰ ਵੇਖਦੇ ਹੀ ਡਰ ਜਾਂਦੇ ਹੋ ।
੨੨ ਕੀ ਮੈਂ ਆਖਿਆ, ਮੈਨੂੰ ਕੁਝ ਦਿਓ ?
ਯਾ ਆਪਣੇ ਮਾਲ ਧਨ ਵਿੱਚੋਂ ਮੇਰੇ ਲਈ ਵੱਢੀ ਦਿਓ ?
੨੩ ਯਾ ਵਿਰੋਧੀ ਦੇ ਹੱਥੋਂ ਮੈਨੂੰ ਛੁਡਾਓ,
ਯਾ ਜ਼ਾਲਮਾਂ ਦੇ ਹੱਥੋਂ ਮੁੱਲ ਨਾਲ ਮੇਰਾ ਛੁਟਕਾਰਾ ਕਰਾਓ ? ॥
੨੪ ਮੈਨੂੰ ਸਿਖਾਓ ਤਾਂ ਮੈਂ ਚੁੱਪ ਹੋ ਜਾਵਾਂਗਾ,
ਜਿੱਥੇ ਮੈਂ ਭੁੱਲਿਆ ਮੈਨੂੰ ਸਮਝਾਓ ।
੨੫ ਸਚਿਆਈ ਦੀਆਂ ਗੱਲਾਂ ਕਿੰਨੀਆਂ ਅਸਰ ਵਾਲੀਆਂ ਹੁੰਦੀਆਂ ਹਨ,
ਪਰ ਤੁਹਾਡਾ ਝਿੜਕਣਾ ਕਿਹੜਾ ਝਿੜਕਣਾ ਹੈ ?
੨੬ ਕੀ ਤੁਸੀਂ ਗੱਲਾਂ ਨੂੰ ਝਿੜਕਣਾ ਚਾਹੁੰਦੇ ਹੋ ?
ਪਰ ਨਿਰਾਸੇ ਦੀਆਂ ਗੱਲਾਂ ਹਵਾ ਲਈ ਹਨ !
੨੭ ਹਾਂ, ਤੁਸੀਂ ਯਤੀਮਾਂ ਉੱਤੇ (ਗੁਣਾ) ਪਾਉਂਦੇ ਹੋ,
ਅਤੇ ਆਪਣੇ ਦੋਸਤ ਉੱਤੇ ਸੌਦਾਗਰੀ ਕਰਦੇ ਹੋ ।
੨੮ ਹੁਣ ਤਾਂ ਕਿਰਪਾ ਕਰਕੇ ਮੇਰੀ ਵੱਲ ਮੂੰਹ ਕਰੋ,
ਮੈਂ ਤੁਹਾਡੇ ਸਨਮੁਖ ਝੂਠ ਕਦੇ ਨਾ ਬੋਲਾਂਗਾ ।
੨੯ ਮੁੜੋ, ਕਿ ਬੇ-ਇਨਸਾਫ਼ੀ ਨਾ ਹੋਵੇ,

ਅਤੇ ਫੇਰ ਮੁੜੋ, ਮੈਂ ਉਸ ਵਿੱਚ ਧਰਮ ਉੱਤੇ ਹਾਂ ।
੩੦ ਕੀ ਮੇਰੀ ਜੀਭ ਉੱਤੇ ਬੇ-ਇਨਸਾਫ਼ੀ ਹੈ ?
ਕੀ ਮੇਰਾ ਤਾਲੂ ਬਿਪਤਾ ਨਹੀਂ ਪਛਾਣ ਸੱਕਦਾ ?

ਅੱਯੂਬ ਆਪਣਾ ਦੁਖੀ ਜੀਵਨ ਦੱਸਦਾ ਹੈ

੭ ਕੀ ਮਨੁੱਖ ਲਈ ਧਰਤੀ ਉੱਤੇ ਕਸ਼ਟ ਨਹੀਂ ?
ਅਤੇ ਉਹ ਦੇ ਦਿਨ ਮਜ਼ੂਰ ਦੇ ਦਿਨ ਨਹੀਂ ?
੨ ਜਿਵੇਂ ਗੋੱਲਾ ਛਾਂ ਨੂੰ ਲੋਚਦਾ ਹੈ,
ਅਤੇ ਮਜ਼ੂਰ ਆਪਣੀ ਮਜ਼ੂਰੀ ਨੂੰ ਉਡੀਕਦਾ ਹੈ,
੩ ਤਿਵੇਂ ਮੈਂ ਅਨਰਥ ਦੇ ਮਹੀਨਿਆਂ ਦਾ ਮਾਲਕ
ਬਣਾਇਆ ਗਿਆ ਹਾਂ,
ਅਤੇ ਕਲੇਸ਼ ਦੀਆਂ ਰਾਤਾਂ ਮੇਰੇ ਲਈ ਠਹਿਰਾਈਆਂ
ਗਈਆਂ ਹਨ ।
੪ ਜਦ ਮੈਂ ਲੰਮਾ ਪੈਂਦਾ ਹਾਂ ਤਾਂ ਮੈਂ ਕਹਿੰਦਾ ਹਾਂ,
ਮੈਂ ਕਦ ਉੱਠਾਂਗਾ ? ਪਰ ਰਾਤ ਲੰਮੀ ਹੁੰਦੀ ਹੈ,
ਅਤੇ ਮੈਂ ਪਹਿ ਫੁਟੇ ਤੀਕੁਰ ਪਾਸੇ ਲੈਂਦਾ ਲੈਂਦਾ ਥੱਕ
ਜਾਂਦਾ ਹਾਂ ।
੫ ਮੇਰਾ ਸਰੀਰ ਕੀੜਿਆਂ ਤੇ ਖ਼ਾਕ ਦੇ ਢੇਲਿਆਂ ਨਾਲ
ਢੱਕਿਆ ਹੋਇਆ ਹੈ,
ਮੇਰੀ ਖੱਲ ਆਕੜ ਜਾਂਦੀ ਫਿਰ ਪਾਕ ਵਗ ਪੈਂਦੀ ਹੈ ।
੬ ਮੇਰੇ ਦਿਨ ਜੁਲਾਹੇ ਦੀ ਨਾਲ ਤੋਂ ਵੀ ਕਾਹਲੇ ਹਨ,
ਅਤੇ ਆਸ ਤੋਂ ਬਿਨਾ ਬੀਤਦੇ ਹਨ ।।
੭ ਚੇਤੇ ਰੱਖ ਕਿ ਮੇਰਾ ਜੀਵਨ ਸਾਹ ਹੀ ਹੈ,
ਮੇਰੀ ਅੱਖ ਫੇਰ ਭਲਿਆਈ ਨਹੀਂ ਵੇਖੇਗੀ !
੮ ਮੇਰੇ ਵੇਖਣ ਵਾਲੇ ਦੀ ਅੱਖ ਮੈਨੂੰ ਫੇਰ ਨਹੀਂ ਵੇਖੇਗੀ,
ਤੇਰੀਆਂ ਅੱਖਾਂ ਮੇਰੇ ਉੱਤੇ ਹੋਣਗੀਆਂ ਪਰ ਮੈਂ ਨਾ
ਹੋਵਾਂਗਾ ।
੯ ਜਿਵੇਂ ਬੱਦਲ ਪਾਟ ਕੇ ਮੁੱਕ ਜਾਂਦਾ ਹੈ,
ਤਿਵੇਂ ਉਹ ਜਿਹੜਾ ਪਤਾਲ ਵਿੱਚ ਉਤਰਦਾ ਹੈ,
ਫਿਰ ਉਤਾਹਾਂ ਨਹੀਂ ਆਉਂਦਾ,
੧੦ ਉਹ ਆਪਣੇ ਘਰ ਨੂੰ ਫੇਰ ਨਹੀਂ ਮੁੜਦਾ,
ਅਤੇ ਉਹ ਦਾ ਥਾਂ ਉਹ ਨੂੰ ਫੇਰ ਨਹੀਂ ਪਛਾਣੇਗਾ ।
੧੧ ਏਸ ਲਈ ਮੈਂ ਆਪਣਾ ਮੂੰਹ ਬੰਦ ਨਾ ਕਰਾਂਗਾ,
ਮੈਂ ਆਪਣੇ ਆਤਮਕ ਦੁਖ ਵਿੱਚ ਬੋਲਦਾ ਜਾਵਾਂਗਾ,
ਮੈਂ ਆਪਣੀ ਜਾਨ ਦੀ ਕੁੜੱਤਣ ਵਿੱਚ ਗਿਲਾ ਕਰਦਾ
ਰਹਾਂਗਾ ।।
੧੨ ਕੀ ਮੈਂ ਸਮੁੰਦਰ ਹਾਂ, ਜਾਂ ਜਲ ਜੰਤੂ,
ਭਈ ਤੂੰ ਮੇਰੇ ਉੱਤੇ ਪਹਿਰਾ ਬਿਠਾਉਂਦਾ ਹੈਂ ?
੧੩ ਜਦ ਮੈਂ ਆਖਦਾ ਭਈ ਮੇਰੀ ਮੰਜੀ ਮੈਨੂੰ ਤਸੱਲੀ
ਦੇਵੇਗੀ
ਮੇਰਾ ਬਿਛੌਣਾ ਮੇਰੇ ਗਿਲੇ ਨੂੰ ਚੁੱਕ ਲਵੇਗਾ,
੧੪ ਤਦ ਤੂੰ ਮੈਨੂੰ ਸੁਫਨਿਆਂ ਨਾਲ ਘਬਰਾ ਦਿੰਦਾ ਹੈਂ,
ਅਤੇ ਮੈਨੂੰ ਦਰਸ਼ਣਾਂ ਨਾਲ ਡਰਾ ਦਿੰਦਾ ਹੈਂ,
੧੫ ਸੋ ਮੇਰੀ ਜਾਨ ਫਾਂਸੀ ਨੂੰ
ਅਤੇ ਮੌਤ ਨੂੰ ਮੇਰੀਆਂ ਹੱਡੀਆਂ ਨਾਲੋਂ ਅਧਿਕ
ਚੁਣਦੀ ਹੈ !
੧੬ ਮੈਂ ਤੁੱਛ ਹਾਂ, ਮੈਂ ਸਦਾ ਤੀਕ ਜੀਉਂਦਾ ਨਾ ਰਹਾਂਗਾ,
ਮੈਨੂੰ ਛੱਡ ਦੇਹ ਕਿਉਂ ਜੋ ਮੇਰੇ ਦਿਨ ਸੁਆਸ ਹੀ
ਹਨ !
੧੭ ਇਨਸਾਨ ਕੀ ਹੈ ਭਈ ਤੂੰ ਉਹ ਨੂੰ ਵਡਿਆਵੇਂ,
ਅਤੇ ਆਪਣਾ ਦਿਲ ਉਸ ਉੱਤੇ ਲਾਵੇਂ ?
੧੮ ਅਤੇ ਹਰ ਸੁਬਹ ਉਹ ਦੀ ਖ਼ਬਰ ਲਵੇਂ,
ਅਤੇ ਪਲ ਪਲ ਤੇ ਉਹ ਨੂੰ ਜਾਚੇਂ ?
੧੯ ਤੂੰ ਕਦ ਤੀਕ ਮੇਰੀ ਵੱਲ ਵੇਖਣੋਂ ਨਾ ਹਟੇਂਗਾ
ਅਤੇ ਮੈਨੂੰ ਨਾ ਛੱਡੇਂਗਾ ਭਈ ਮੈਂ ਆਪਣੀ ਥੁੱਕ
ਨਿਗਲ ਲਵਾਂ ?
੨੦ ਜੇ ਮੈਂ ਪਾਪ ਕੀਤਾ ਤਾਂ ਮੈਂ ਤੇਰਾ ਕੀ ਕੀਤਾ,
ਹੇ ਆਦਮੀ ਦੇ ਰਾਖੇ ?
ਤੂੰ ਕਿਉਂ ਮੈਨੂੰ ਆਪਣਾ ਨਿਸ਼ਾਨਾ ਬਣਾਇਆ ਹੈ,
ਭਈ ਮੈਂ ਆਪਣੇ ਲਈ ਬੋਝ ਹੋ ਗਿਆ ਹਾਂ ?
੨੧ ਅਤੇ ਤੂੰ ਮੇਰਾ ਅਪਰਾਧ ਕਿਉਂ ਮਾਫ਼ ਨਹੀਂ ਕਰਦਾ,
ਅਤੇ ਮੇਰੀ ਬਦੀ ਦੂਰ ਨਹੀਂ ਕਰਦਾ ?
ਮੈਂ ਤਾਂ ਹੁਣ ਖ਼ਾਕ ਵਿੱਚ ਜਾ ਲੇਟਾਂਗਾ,
ਅਤੇ ਤੂੰ ਮੈਨੂੰ ਢੂੰਡੇਂਗਾ ਪਰ ਮੈਂ ਹੋਵਾਂਗਾ ਨਹੀਂ !।।

ਬਿਲਦਦ:—ਧਰਮੀ ਸੁਖੀ, ਪਾਪੀ ਦੁਖੀ

੮ ਤਦ ਬਿਲਦਦ ਸ਼ੂਹੀ ਨੇ ਉੱਤਰ ਦੇ ਕੇ ਆਖਿਆ,
੨ ਤੂੰ ਕਿੰਨਾ ਚਿਰ ਇਨ੍ਹਾਂ ਗੱਲਾਂ ਨੂੰ ਕਰਦਾ ਜਾਏਂਗਾ
ਅਤੇ ਤੇਰੇ ਮੂੰਹ ਦੇ ਸ਼ਬਦ ਇੱਕ ਤੂਫ਼ਾਨੀ ਹਵਾ ਹੋਣਗੇ !
੩ ਕੀ ਪਰਮੇਸ਼ੁਰ ਨਿਆਉਂ ਨੂੰ ਵਿਗਾੜਦਾ ਹੈ,
ਯਾ ਸਰਬ ਸ਼ਕਤੀਮਾਨ ਧਰਮ ਨੂੰ ਵਿਗਾੜਦਾ ਹੈ !
੪ ਜੇ ਤੇਰੇ ਪੁੱਤ੍ਰਾਂ ਨੇ ਉਹ ਦਾ ਪਾਪ ਕੀਤਾ,

੪ ਤਾਂ ਉਸ ਨੇ ਉਨ੍ਹਾਂ ਨੂੰ ਉਨ੍ਹਾਂ ਦੇ ਅਪਰਾਧ ਦੇ ਵੱਸ ਵਿੱਚ
ਕਰ ਦਿੱਤਾ ।
੫ ਜੇ ਤੂੰ ਪਰਮੇਸ਼ੁਰ ਨੂੰ ਗੌਰ ਨਾਲ ਭਾਲਦਾ,
ਅਤੇ ਸਰਬ ਸ਼ਕਤੀਮਾਨ ਅੱਗੇ ਬੇਨਤੀ ਕਰਦਾ,
੬ ਜੇ ਤੂੰ ਪਾਕ ਤੇ ਨੇਕ ਹੁੰਦਾ,
ਤਾਂ ਉਹ ਹੁਣ ਤੇਰੇ ਲਈ ਜਾਗ ਉੱਠਦਾ,
ਅਤੇ ਤੇਰੇ ਧਰਮ ਦਾ ਵਸੇਬਾ ਬਚਾਈ ਰੱਖਦਾ,
੭ ਅਤੇ ਤੇਰਾ ਆਦ ਭਾਵੇਂ ਛੋਟਾ ਹੀ ਸੀਗਾ,
ਪਰ ਤੇਰਾ ਅੰਤ ਉਹ ਬਹੁਤ ਵਧਾਉਂਦਾ ॥
੮ ਤੂੰ ਪਹਿਲੀ ਪੀੜ੍ਹੀ ਥੋਂ ਪੁੱਛ ਤਾਂ,
ਅਤੇ ਉਨ੍ਹਾਂ ਦੇ ਪਿਉ ਦਾਦਿਆਂ ਦੀਆਂ ਖੋਜਾਂ ਉੱਤੇ
ਧਿਆਨ ਦੇਹ,
੯ ਅਸੀਂ ਤਾਂ ਕੱਲ ਦੇ ਹਾਂ, ਅਤੇ ਕੁਝ ਨਹੀਂ ਜਾਣਦੇ,
ਕਿਉਂ ਜੋ ਸਾਡੇ ਦਿਨ ਧਰਤੀ ਉੱਤੇ ਸਾਯਾ ਹੀ ਹਨ ।
੧੦ ਕੀ ਉਹ ਤੈਨੂੰ ਨਾ ਸਿਖਲਾਉਣਗੇ ਅਤੇ ਤੈਨੂੰ ਨਾ
ਦੱਸਣਗੇ,
ਅਤੇ ਆਪਣੇ ਦਿਲੋਂ ਗੱਲਾਂ ਬਾਹਰ ਨਾ
ਲਿਆਉਣਗੇ ? ॥
੧੧ ਭਲਾ, ਬਿਨਾ ਚਿੱਕੜ ਥੋਂ ਜਲ ਕਾਨਾ ਉੱਗੂਗਾ ?
ਭਲਾ, ਬਿਨਾ ਪਾਣੀ ਥੋਂ ਦੱਭ ਵਧੂਗੀ ?
੧੨ ਜਦੋਂ ਉਹ ਅਜੇ ਹਰਾ ਹੈ ਵੱਢਣ ਥੋਂ ਪਹਿਲਾਂ,
ਉਹ ਦੂਜਿਆਂ ਘਾਵਾਂ ਨਾਲੋਂ ਪਹਿਲਾਂ ਹੀ ਸੁੱਕ ਜਾਂਦਾ ਹੈ।
੧੩ ਇਉਂ ਹੀ ਪਰਮੇਸ਼ੁਰ ਦੇ ਸਾਰੇ ਭੁੱਲਣ ਵਾਲਿਆਂ ਦੇ
ਰਾਹ ਹਨ,
ਅਤੇ ਅਧਰਮੀ ਦੀ ਆਸ਼ਾ ਟੁੱਟ ਜਾਂਦੀ ਹੈ,
੧੪ ਜਿਹ ਦਾ ਬਿਸਵਾਸ ਟੁੱਟ ਜਾਂਦਾ ਹੈ,
ਅਤੇ ਜਿਹ ਦਾ ਭਰੋਸਾ ਮੱਕੜੀ ਦਾ ਜਾਲਾ ਹੈਗਾ ।
੧੫ ਉਹ ਆਪਣੇ ਘਰ ਉੱਤੇ ਟੇਕ ਲਾਊਗਾ,
ਪਰ ਉਹ ਖੜ੍ਹਾ ਨਹੀਂ ਰਹੂਗਾ,
ਉਹ ਉਹ ਨੂੰ ਤਕੜਾਈ ਨਾਲ ਫੜ ਲਊਗਾ,
ਪਰ ਉਹ ਕਾਇਮ ਨਹੀਂ ਰਹੂਗਾ ।
੧੬ ਉਹ ਧੁੱਪ ਵਿੱਚ ਹਰਾ ਭਰਾ ਹੈਗਾ,
ਅਤੇ ਉਹ ਦੀਆਂ ਡਾਲੀਆਂ ਉਹ ਦੇ ਬਾਗ਼ ਉੱਤੇ
ਜਾਂਦੀਆਂ ਹਨ,
੧੭ ਉਹ ਦੀਆਂ ਜੜ੍ਹਾਂ ਪੱਥਰਾਂ ਦੇ ਢੇਰ ਵਿੱਚ ਲਿਪਟੀਆਂ
ਹੋਈਆਂ ਹਨ,
ਉਹ ਪੱਥਰ ਦੇ ਘਰ ਨੂੰ ਭਾਸ ਲੈਂਦਾ ਹੈ ।
੧੮ ਜੇ ਉਹ ਆਪਣੇ ਥਾਂ ਥੋਂ ਡੱਖ ਲਿਆ ਜਾਵੇ,
ਤਾਂ ਉਹ ਉਸ ਦਾ ਇਨਕਾਰ ਕਰੂਗਾ,
ਭਈ ਮੈਂ ਤੈਨੂੰ ਵੇਖਿਆ ਹੀ ਨਹੀਂ ।
੧੯ ਵੇਖ, ਏਹ ਉਹ ਦੇ ਰਾਤ ਦੀ ਖ਼ੁਸ਼ੀ ਹੈਗਾ !
ਅਤੇ ਦੂਜੇ ਖ਼ਾਕ ਥੋਂ ਨਿੱਕਲਣਗੇ ॥
੨੦ ਵੇਖ, ਪਰਮੇਸ਼ੁਰ ਖਰੇ ਆਦਮੀ ਨੂੰ ਨਾ ਤਿਆਗੂਗਾ,
ਅਤੇ ਬੁਰਿਆਰਾਂ ਦੇ ਹੱਥ ਨੂੰ ਨਹੀਂ ਥੰਮ੍ਹੂਗਾ ।
੨੧ ਉਹ ਅਜੇ ਭੀ ਤੇਰੇ ਮੂੰਹ ਨੂੰ ਹਾਸੇ ਨਾਲ
ਅਤੇ ਤੇਰੇ ਬੁੱਲ੍ਹਾਂ ਨੂੰ ਜੈਕਾਰੇ ਨਾਲ ਭਰੂਗਾ ।
੨੨ ਤੇਰੇ ਵੈਰੀ ਸ਼ਰਮ ਦਾ ਲਿਬਾਸ ਪਹਿਨਣਗੇ,
ਅਤੇ ਦੁਸ਼ਟਾਂ ਦਾ ਤੰਬੂ ਹੋਊਗਾ ਹੀ ਨਾ ! ॥

## ੯ ਅੱਯੂਬ:—ਪਰਮੇਸ਼ੁਰ ਖਰੇ ਤੇ ਖੋਟੇ ਨੂੰ ਇੱਕੋ ਜਿਹਾ ਮੁਕਾ ਦਿੰਦਾ ਹੈ

ਅੱਯੂਬ ਨੇ ਉੱਤਰ ਦੇ ਕੇ ਆਖਿਆ,
੨ ਮੈਂ ਸੱਚ ਮੁੱਚ ਜਾਣਦਾ ਹਾਂ ਭਈ ਇਹ ਏਵੇਂ ਹੀ ਹੈ,
ਪਰ ਆਦਮੀ ਪਰਮੇਸ਼ੁਰ ਅੱਗੇ ਕਿਵੇਂ ਧਰਮੀ ਠਹਿਰੇ ?
੩ ਜੇ ਉਹ ਉਸ ਦੇ ਨਾਲ ਬਹਿਸ ਵੀ ਕਰਨਾ ਚਾਹੇ,
ਤਾਂ ਹਜ਼ਾਰ ਵਿੱਚੋਂ ਇੱਕ ਗੱਲ ਦਾ ਜਵਾਬ ਨਹੀਂ ਦੇ
ਸੱਕੇਗਾ ।
੪ ਉਹ ਦਿਲੋਂ ਬੁੱਧੀਮਾਨ ਤੇ ਅੱਤ ਬਲਵੰਤ ਹੈ,
ਕਿਹ ਨੇ ਉਹ ਦਾ ਸਾਹਮਣਾ ਕਦੇ ਕੀਤਾ ਤੇ ਪਰਬਲ
ਹੋਇਆ ?
੫ ਉਹ ਜੋ ਪਹਾੜਾਂ ਨੂੰ ਹਟਾ ਦਿੰਦਾ ਹੈ ਅਤੇ ਓਹ ਨਹੀਂ
ਜਾਣਦੇ,
ਜਦ ਆਪਣੇ ਕ੍ਰੋਧ ਵਿੱਚ ਉਨ੍ਹਾਂ ਨੂੰ ਉਲਟ ਦਿੰਦਾ ਹੈ,
੬ ਜੋ ਧਰਤੀ ਨੂੰ ਉਹ ਦੇ ਥਾਂ ਤੋਂ ਹਿਲਾ ਦਿੰਦਾ ਹੈ,
ਅਤੇ ਉਹ ਦੇ ਥੰਮ੍ਹ ਕੰਬ ਉੱਠਦੇ ਹਨ,
੭ ਜੋ ਸੂਰਜ ਨੂੰ ਹੁਕਮ ਕਰਦਾ ਹੈ ਤੇ ਉਹ ਚੜ੍ਹਦਾ
ਨਹੀਂ,
ਅਤੇ ਤਾਰਿਆਂ ਉੱਤੇ ਮੋਹਰ ਲਾਉਂਦਾ ਹੈ,
੮ ਜੋ ਇਕੱਲਾ ਹੀ ਅਕਾਸ਼ਾਂ ਨੂੰ ਤਾਣ ਦਿੰਦਾ ਹੈ,
ਅਤੇ ਸਮੁੰਦਰ ਦੀਆਂ ਠਾਠਾਂ ਉੱਤੇ ਚੱਲਦਾ ਹੈ,
੯ ਜੋ ਸਪਤ੍ਰਿਖ, ਜੱਬਾਰ, ਖਿੱਤੀਆਂ
ਅਤੇ ਦੱਖਣ ਦੀਆਂ ਕੋਠੜੀਆਂ ਦਾ ਸਰਜਣਹਾਰ ਹੈ,

੧੦ ਜੋ ਵੱਡੇ ਵੱਡੇ ਕੰਮ ਜਿਹੜੇ ਅਥਾਹ ਹਨ,
ਅਤੇ ਅਚਰਜ, ਜਿਹੜੇ ਅਣਗਿਣਤ ਹਨ ਕਰਦਾ ਹੈ ॥
੧੧ ਵੇਖੋ, ਉਹ ਮੇਰੇ ਕੋਲ ਦੀ ਲੰਘ ਜਾਂਦਾ ਹੈ ਪਰ ਮੈਂ ਉਹ ਨੂੰ ਵੇਖਦਾ ਨਹੀਂ,
ਉਹ ਅੱਗੇ ਚੱਲਦਾ ਹੈ ਪਰ ਮੈਂ ਉਹ ਨੂੰ ਪਛਾਣਦਾ ਨਹੀਂ ।
੧੨ ਵੇਖੋ, ਉਹ ਝੱਪਟਾ ਮਾਰਦਾ ਹੈ—ਕੌਣ ਉਹ ਨੂੰ ਹਟਾਵੇਗਾ ?
ਕੌਣ ਉਹ ਨੂੰ ਆਖੇਗਾ, ਤੂੰ ਕੀ ਕਰਦਾ ਹੈਂ ?
੧੩ ਪਰਮੇਸ਼ੁਰ ਆਪਣਾ ਕ੍ਰੋਧ ਨਹੀਂ ਰੋਕੇਗਾ,
ਰਹਬ * ਦੇ ਸਹਾਇਕ ਉਹ ਦੇ ਹੇਠ ਝੁਕ ਜਾਂਦੇ ਹਨ ।
੧੪ ਫੇਰ ਮੈਂ ਕਿੱਦਾਂ ਉਹ ਨੂੰ ਜਵਾਬ ਦੇ ਸੱਕਦਾ,
ਯਾ ਉਹ ਦੇ ਲਈ ਆਪਣੀਆਂ ਦਲੀਲਾਂ ਚੁਣ ਸੱਕਦਾ ਹਾਂ ?
੧੫ ਜਿਹ ਨੂੰ ਮੈਂ ਧਰਮੀ ਹੁੰਦਿਆਂ ਤੇ ਵੀ ਜਵਾਬ ਨਹੀਂ ਦੇ ਸੱਕਦਾ,
ਮੈਂ ਆਪਣੇ ਨਿਆਈ ਦੇ ਅੱਗੇ ਦੁਹਾਈ ਦਿੰਦਾ ।
੧੬ ਜੇ ਮੈਂ ਪੁਕਾਰਦਾ ਅਤੇ ਉਹ ਉੱਤਰ ਵੀ ਦਿੰਦਾ,
ਤਾਂ ਮੈਂ ਨਿਹਚਾ ਨਾ ਕਰਦਾ ਭਈ ਉਸ ਮੇਰੀ ਅਵਾਜ਼ ਉੱਤੇ ਕੰਨ ਧਰਿਆ ਹੈ,
੧੭ ਕਿਉਂ ਜੋ ਉਹ ਮੈਨੂੰ ਤੁਫ਼ਾਨ ਨਾਲ ਤੋੜ ਸੁੱਟਦਾ,
ਅਤੇ ਧਗਾਣੇ ਮੇਰੇ ਫੱਟਾਂ ਨੂੰ ਵਧਾਉਂਦਾ ਹੈ !
੧੮ ਉਹ ਮੈਨੂੰ ਸਾਹ ਲੈਣ ਨਹੀਂ ਦਿੰਦਾ,
ਉਹ ਤਾਂ ਮੈਨੂੰ ਕੁੜੱਤਣ ਨਾਲ ਭਰ ਦਿੰਦਾ ਹੈ !
੧੯ ਜੇ ਬਲ ਨੂੰ ਲਈਏ, ਤਾਂ ਸ਼ਕਤੀਮਾਨ ਨੂੰ ਵੇਖੋ,
ਅਤੇ ਜੇ ਨਿਆਉਂ ਨੂੰ ਲਈਏ ਤਾਂ ਕੌਣ ਮੇਰਾ ਸੰਮਨ ਕਢਾ ਸੱਕਦਾ ?
੨੦ ਜੇ ਮੈਂ ਧਰਮੀ ਵੀ ਹੋਵਾਂ ਤਾਂ ਮੇਰਾ ਮੂੰਹ ਮੈਨੂੰ ਦੋਸ਼ੀ ਠਹਿਰਾਵੇਗਾ,
ਜੇ ਮੈਂ ਖਰਾ ਵੀ ਹੋਵਾਂ ਤਾਂ ਉਹ ਮੈਨੂੰ ਟੇਢਾ ਸਾਬਿਤ ਕਰੇਗਾ,
੨੧ ਮੈਂ ਖਰਾ ਤਾਂ ਹਾਂ, ਪਰ ਮੈਂ ਆਪਣੇ ਆਪ ਦੀ ਪਰਵਾਹ ਨਹੀਂ ਕਰਦਾ,
ਮੈਂ ਆਪਣੇ ਜੀਵਨ ਨੂੰ ਤੁੱਛ ਜਾਣਦਾ ਹਾਂ ॥

* ਅਥਵਾ, ਘੁਮੰਡੀ ਅਰਥਾਤ ਮਿਸਰ ।

੨੨ ਏਹ ਇੱਕੋਈ ਗੱਲ ਹੈ, ਏਸ ਲਈ ਮੈਂ ਆਖਦਾ ਹਾਂ,
ਖਰੇ ਤੇ ਖੋਟੇ ਨੂੰ ਉਹ ਮੁਕਾ ਦਿੰਦਾ ਹੈ !
੨੩ ਜਦ ਕੋਰੜਾ ਅਚਾਣਕ ਮਾਰ ਸੁੱਟੇ,
ਤਦ ਉਹ ਬੇ ਦੋਸ਼ਿਆਂ ਦੀ ਉਦਾਸੀ ਉੱਤੇ ਠੱਠਾ ਮਾਰਦਾ ਹੈ,
੨੪ ਧਰਤੀ ਦੁਸ਼ਟਾਂ ਦੇ ਹੱਥ ਵਿੱਚ ਦਿੱਤੀ ਗਈ ਹੈ,
ਉਹ ਨਿਆਈਆਂ ਦੇ ਚਿਹਰਿਆਂ ਨੂੰ ਢੱਕ ਦਿੰਦਾ ਹੈ,
ਜੇ ਉਹ ਨਹੀਂ, ਤਾਂ ਹੋਰ ਕੌਣ ?
੨੫ ਮੇਰੇ ਦਿਨ ਹਲਕਾਰੇ ਤੋਂ ਵੀ ਤੇਜ਼ ਹਨ,
ਓਹ ਉੱਡ ਜਾਂਦੇ ਹਨ, ਓਹ ਭਲਿਆਈ ਨਹੀਂ ਵੇਖਦੇ,
੨੬ ਓਹ ਕਾਗਤਾਂ * ਦੀ ਬੇੜੀ ਵਾਂਙੁ ਚੱਲੇ ਜਾਂਦੇ ਹਨ,
ਜਿਵੇਂ ਬਾਜ਼ ਸ਼ਿਕਾਰ ਤੇ ਝੱਪਟਾ ਮਾਰਦਾ ਹੈ ।
੨੭ ਜੇ ਮੈਂ ਆਖਾਂ ਭਈ ਮੈਂ ਆਪਣਾ ਗਿਲਾ ਭੁੱਲ ਜਾਵਾਂਗਾ,
ਮੈਂ ਆਪਣਾ ਮੂੰਹ ਬਦਲਾਂਗਾ ਤੇ ਉਹ ਨੂੰ ਖ਼ੁਸ਼ ਵਿਖਾਵਾਂਗਾ,
੨੮ ਮੈਂ ਆਪਣੇ ਸਾਰੇ ਦੁਖਾਂ ਤੋਂ ਡਰਦਾ ਹਾਂ,
ਮੈਂ ਜਾਣਦਾ ਹਾਂ ਭਈ ਤੂੰ ਮੈਨੂੰ ਬਰੀ ਨਾ ਕਰੇਂਗਾ ॥
੨੯ ਮੈਂ ਦੋਸ਼ੀ ਠਹਿਰਾਂਗਾ,
ਮੈਂ ਕਿਉਂ ਵਿਅਰਥ ਕਸ਼ਟ ਝੱਲਾਂ ?
੩੦ ਜੇ ਮੈਂ ਆਪਣੇ ਆਪ ਨੂੰ ਬਰਫ਼ ਦੇ ਪਾਣੀ ਨਾਲ ਧੋਵਾਂ,
ਅਤੇ ਆਪਣੇ ਹੱਥਾਂ ਨੂੰ ਸੋਡੇ ਨਾਲ ਸਾਫ਼ ਕਰਾਂ,
੩੧ ਤਾਂ ਵੀ ਤੂੰ ਮੈਨੂੰ ਟੋਏ ਵਿੱਚ ਡੋਬ ਦੇਵੇਂਗਾ,
ਅਤੇ ਮੇਰੇ ਕੱਪੜੇ ਮੈਥੋਂ ਘਿਣ ਕਰਨਗੇ ।
੩੨ ਉਹ ਮੇਰੇ ਜਿਹਾ ਮਨੁੱਖ ਨਹੀਂ ਭਈ ਮੈਂ ਉਹ ਨੂੰ ਉੱਤਰ ਦਿਆਂ,
ਅਤੇ ਅਸੀਂ ਨਿਆਉਂ ਵਿੱਚ ਇਕੱਠੇ ਪਈਏ ।
੩੩ ਸਾਡੇ ਦੋਹਾਂ ਵਿੱਚ ਕੋਈ ਸਾਲਸ ਨਹੀਂ
ਜੋ ਸਾਡੇ ਦੋਹਾਂ ਉੱਤੇ ਹੱਥ ਰੱਖੇ,
੩੪ ਉਹ ਆਪਣੀ ਸੋਟੀ ਮੇਰੇ ਉੱਤੋਂ ਹਟਾ ਲਵੇ,
ਅਤੇ ਉਹ ਦਾ ਹੌਲ ਮੈਨੂੰ ਨਾ ਡਰਾਵੇ,
੩੫ ਤਾਂ ਮੈਂ ਬੋਲਾਂਗਾ ਤੇ ਉਸ ਤੋਂ ਨਾ ਡਰਾਂਗਾ,
ਕਿਉਂ ਜੋ ਮੈਂ ਆਪਣੇ ਆਪ ਵਿੱਚ ਅਜਿਹਾ ਨਹੀਂ ਹਾਂ ॥

* ਇਬਰਾਨੀ, ਕਾਨਿਆਂ ਦੀ ।

### ਅੱਯੂਬ ਦਾ ਪਰਮੇਸ਼ੁਰ ਦੀ ਕਠੋਰਤਾ ਤੇ ਗਿਲਾ

੧੦ ਮੇਰੀ ਜਾਨ ਮੇਰੀ ਹਯਾਤੀ ਤੋਂ ਥੱਕੀ ਹੋਈ ਹੈ,
ਮੈਂ ਆਪਣੇ ਗਿਲੇ ਨੂੰ ਖੋਲ੍ਹ ਕੇ ਦੱਸਾਂਗਾ,
ਮੈਂ ਆਪਣੀ ਜਾਨ ਦੀ ਕੁੜੱਤਣ ਵਿੱਚ ਬੋਲਾਂਗਾ!
੨ ਮੈਂ ਪਰਮੇਸ਼ੁਰ ਨੂੰ ਆਖਾਂਗਾ,
ਮੈਨੂੰ ਦੋਸ਼ੀ ਨਾ ਠਹਿਰਾ!
ਮੈਨੂੰ ਦੱਸ ਭਈ ਤੂੰ ਮੇਰੇ ਨਾਲ ਕਿਉਂ ਇੱਟ ਖੜਿੱਕਾ
ਕਰਦਾ ਹੈਂ?
੩ ਭਲਾ, ਏਹ ਤੇਰੇ ਲਈ ਚੰਗਾ ਹੈ,
ਭਈ ਤੂੰ ਧੱਕੇਸ਼ਾਹੀ ਕਰੇਂ?
ਅਤੇ ਆਪਣੇ ਹੱਥਾਂ ਦੇ ਹਾਸਲ ਨੂੰ ਤੁੱਛ ਜਾਣੇਂ,
ਅਤੇ ਦੁਸ਼ਟਾਂ ਦੀ ਸਲਾਹ ਉੱਤੇ ਚਮਕੇਂ?
੪ ਭਲਾ, ਤੇਰੀਆਂ ਅੱਖਾਂ ਮਾਸ ਦੀਆਂ ਹਨ,
ਯਾ ਤੂੰ ਉਵੇਂ ਵੇਖਦਾ ਹੈਂ ਜਿਵੇਂ ਇਨਸਾਨ ਵੇਖਦਾ ਹੈ?
੫ ਕੀ ਤੇਰੇ ਦਿਨ ਇਨਸਾਨ ਦੇ ਦਿਨ ਹਨ,
ਯਾ ਤੇਰੇ ਵਰ੍ਹੇ ਆਦਮੀ ਦੇ ਦਿਨਾਂ ਵਰਗੇ ਹਨ,
੬ ਭਈ ਤੂੰ ਮੇਰੀ ਬਦੀ ਨੂੰ ਭਾਲਦਾ ਹੈਂ
ਅਤੇ ਮੇਰੇ ਪਾਪ ਦੀ ਪੜਤਾਲ ਕਰਦਾ ਹੈਂ?
੭ ਭਾਵੇਂ ਤੂੰ ਜਾਣਦਾ ਹੈਂ ਭਈ ਮੈਂ ਦੋਸ਼ੀ ਨਹੀਂ,
ਅਤੇ ਤੇਰੇ ਹੱਥੋਂ ਕੋਈ ਛੁਡਾਉਣ ਵਾਲਾ ਵੀ ਨਹੀਂ ॥
੮ ਤੇਰੇ ਹੱਥਾਂ ਨੇ ਮੈਨੂੰ ਸਾਜਿਆ ਤੇ ਬਣਾਇਆ,
ਚੌਹਾਂ ਪਾਸਿਆਂ ਤੋਂ ਅਤੇ ਹੁਣ ਤੂੰ ਮੈਨੂੰ ਨਾਸ ਕਰੇਂਗਾ!
੯ ਚੇਤੇ ਕਰ ਭਈ ਤੈਂ ਮੈਨੂੰ ਗੁੰਨ੍ਹੀ ਹੋਈ ਮਿੱਟੀ ਵਾਂਙੁ
ਬਣਾਇਆ,
ਕੀ ਤੂੰ ਮੈਨੂੰ ਖ਼ਾਕ ਵਿੱਚ ਮੋੜ ਦੇਵੇਂਗਾ?
੧੦ ਭਲਾ, ਤੈਂ ਮੈਨੂੰ ਦੁੱਧ ਵਾਂਙੁ ਨਹੀਂ ਡੋਹਲਿਆ,
ਅਤੇ ਦਹੀਂ ਵਾਂਙੁ ਨਹੀਂ ਜਮਾਇਆ?
੧੧ ਤੂੰ ਖੱਲ ਤੇ ਮਾਸ ਮੈਨੂੰ ਪਹਿਨਾਇਆ,
ਅਤੇ ਹੱਡੀਆਂ ਤੇ ਨੱਸਾਂ ਨਾਲ ਮੈਨੂੰ ਜੋੜਿਆ।
੧੨ ਜੀਵਨ ਤੇ ਦਯਾ ਤੈਂ ਮੈਨੂੰ ਬਖ਼ਸ਼ੀ,
ਅਤੇ ਤੇਰੀ ਨਿਗਾਹਬਾਨੀ ਨੇ ਮੇਰੇ ਆਤਮਾ ਦੀ
ਪਾਲਣਾ ਕੀਤੀ।
੧੩ ਏਹ ਤੈਂ ਆਪਣੇ ਦਿਲ ਵਿੱਚ ਲੁਕਾ ਰੱਖਿਆ ਸੀ,
ਪਰ ਮੈਂ ਜਾਣਦਾ ਹਾਂ ਭਈ ਏਹ ਤੇਰੇ ਅੰਦਰ ਸੀ।
੧੪ ਜੇ ਮੈਂ ਪਾਪ ਕਰਾਂ ਤਾਂ ਤੂੰ ਮੇਰੀ ਰਾਖੀ ਕਰਦਾ ਹੈਂ,
ਤੂੰ ਮੇਰੀ ਬਦੀ ਤੋਂ ਮੈਨੂੰ ਬਰੀ ਨਾ ਕਰੇਂਗਾ ॥
੧੫ ਜੇ ਮੈਂ ਦੋਸ਼ੀ ਹੋਵਾਂ ਤਾਂ ਹਾਇ ਮੇਰੇ ਉੱਤੇ!
ਅਤੇ ਜੇ ਧਰਮੀ ਹੋਵਾਂ ਤਾਂ ਮੈਂ ਆਪਣਾ ਸਿਰ ਨਾ ਚੁੱਕ
ਸੱਕਾਂਗਾ,
ਮੈਂ ਸ਼ਰਮ ਨਾਲ ਭਰਿਆ ਹੋਇਆ ਹਾਂ ਤੇ ਆਪਣਾ ਦੁਖ
ਵੇਖਦਾ ਹਾਂ!
੧੬ ਜੇ ਸਿਰ ਚੁੱਕਿਆ ਵੀ ਜਾਵੇ, ਤਾਂ ਤੂੰ ਸ਼ੀਂਹ ਵਾਂਙੁ
ਮੇਰਾ ਸ਼ਿਕਾਰ ਕਰਦਾ ਹੈਂ,
ਅਤੇ ਫੇਰ ਆਪਣੇ ਆਪ ਨੂੰ ਮੇਰੇ ਵਿਰੁੱਧ ਅਚਰਜ ਹੋ
ਕੇ ਵਿਖਾਉਂਦਾ ਹੈਂ!
੧੭ ਤੂੰ ਆਪਣੇ ਨਵੇਂ ਨਵੇਂ ਗਵਾਹ ਮੇਰੇ ਉੱਤੇ
ਲਿਆਉਂਦਾ,
ਅਤੇ ਆਪਣਾ ਕਹਿਰ ਮੇਰੇ ਉੱਤੇ ਵਧਾਉਂਦਾ ਹੈਂ,
ਨਾਲੇ ਸੈਨਾਂ ਤੇ ਸੈਨਾਂ ਮੇਰੇ ਵਿਰੁੱਧ ਹਨ!
੧੮ ਤੈਂ ਮੈਨੂੰ ਕਿਉਂ ਕੁੱਖ ਤੋਂ ਬਾਹਰ ਲਿਆਂਦਾ?
ਮੈਂ ਪ੍ਰਾਣ ਛੱਡ ਦਿੰਦਾ ਅਤੇ ਕੋਈ ਅੱਖ ਮੈਨੂੰ ਨਾ ਵੇਖਦੀ,
੧੯ ਮੈਂ ਇਉਂ ਹੁੰਦਾ ਜਿਵੇਂ ਮੈਂ ਹੋਇਆ ਹੀ ਨਹੀਂ,
ਮੈਂ ਪੇਟ ਤੋਂ ਹੀ ਕਬਰ ਨੂੰ ਲੈ ਜਾਇਆ ਜਾਂਦਾ! ॥
੨੦ ਕੀ ਮੇਰੇ ਦਿਨ ਥੋੜੇ ਨਹੀਂ? ਹੁਣ ਤਾਂ ਹਟ,
ਅਤੇ ਮੈਨੂੰ ਛੱਡ ਭਈ ਮੈਂ ਥੋੜੀ ਜਿਹੀ ਸ਼ਾਂਤੀ ਪਾਵਾਂ,
੨੧ ਇਸ ਤੋਂ ਪਹਿਲਾਂ ਕਿ ਮੈਂ ਜਾਵਾਂ ਜਿੱਥੋਂ ਫੇਰ ਨਾ ਮੁੜਾਂ,
ਅਨ੍ਹੇਰੇ ਤੇ ਮੌਤ ਦੇ ਸਾਯੇ ਦੇ ਦੇਸ ਨੂੰ,
੨੨ ਅਰਥਾਤ ਉਸ ਦੇਸ ਨੂੰ ਜਿੱਥੇ ਅੱਧੀ ਰਾਤ ਜਿਹਾ
ਅਨ੍ਹੇਰ ਹੈ,
ਜਿੱਥੇ ਮੌਤ ਦਾ ਸਾਯਾ ਹੈ ਅਤੇ ਕੋਈ ਤਰਤੀਬ ਨਹੀਂ,
ਅਤੇ ਲੋ ਵੀ ਅੱਧੀ ਰਾਤ ਦੇ ਅਨ੍ਹੇਰੇ ਵਾਂਙੁ ਹੈ! ॥

### ਸੋਫ਼ਰ ਪਛਤਾਉਣ ਲਈ ਮੱਤ ਦਿੰਦਾ ਹੈ

੧੧ ਤਾਂ ਸੋਫ਼ਰ ਨਆਮਾਥੀ ਨੇ ਉੱਤਰ ਦੇ ਕੇ
ਆਖਿਆ,
੨ ਕੀ ਇਨ੍ਹਾਂ ਗੱਲਾਂ ਦੀ ਵਾਛੜੀ ਦਾ ਉੱਤਰ ਨਾ ਦਿੱਤਾ
ਜਾਵੇ?
ਯਾ ਬਕਵਾਸੀ ਮਨੁੱਖ ਧਰਮੀ ਠਹਿਰਾਇਆ ਜਾਵੇ?
੩ ਕੀ ਤੇਰੀਆਂ ਗੱਪਾਂ ਮਨੁੱਖਾਂ ਨੂੰ ਚੁੱਪ ਕਰਾ ਸੱਕਦੀਆਂ
ਹਨ?

ਜਦ ਤੂੰ ਠੱਠੇ ਮਾਰੇਂ ਤਾਂ ਕੋਈ ਤੈਨੂੰ ਸ਼ਰਮਿੰਦਾ ਨਾ
ਕਰੂ ?
੪ ਤੂੰ ਤਾਂ ਕਹਿੰਦਾ ਹੈਂ, ਮੇਰੀ ਸਿੱਖਿਆ ਪਾਕ ਹੈ,
ਅਤੇ ਮੈਂ ਤੇਰੀਆਂ ਅੱਖਾਂ ਵਿੱਚ ਸ਼ੁੱਧ ਹਾਂ।
੫ ਕਾਸ਼ ਕਿ ਪਰਮੇਸ਼ੁਰ ਆਪ ਬੋਲੇ,
ਅਤੇ ਤੇਰੇ ਵਿਰੁੱਧ ਆਪਣੇ ਬੁੱਲ੍ਹ ਖੋਲ੍ਹੇ,
੬ ਅਤੇ ਬੁੱਧ ਦੇ ਭੇਤ ਤੈਨੂੰ ਦੱਸੇ !
ਉਹ ਤਾਂ ਸਮਝ ਵਿੱਚ ਬਹੁ ਗੁਣਾ ਹੈ,
ਤੂੰ ਜਾਣ ਲੈ ਭਈ ਪਰਮੇਸ਼ੁਰ ਤੇਰੇ ਲਈ ਤੇਰੇ ਦੋਸ਼ ਨੂੰ
ਭੁਲਾ ਦਿੰਦਾ ਹੈ।
੭ ਭਲਾ, ਤੂੰ ਖੋਜ ਨਾਲ ਪਰਮੇਸ਼ੁਰ ਨੂੰ ਲੱਭ ਸੱਕਦਾ,
ਯਾ ਸਰਬ ਸ਼ਕਤੀਮਾਨ ਨੂੰ ਸੰਪੂਰਨਤਾਈ ਤੀਕ ਪਾ
ਸੱਕਦਾ ਹੈਂ ?
੮ ਉਹ ਅਕਾਸ਼ ਤੋਂ ਉੱਚਾ ਹੈ, ਤੂੰ ਕੀ ਕਰ ਸੱਕਦਾ ਹੈਂ,
ਉਹ ਪਤਾਲ ਤੋਂ ਡੂੰਘਾ ਹੈ, ਤੂੰ ਕੀ ਜਾਣ ਸੱਕਦਾ ਹੈਂ ?
੯ ਉਹ ਦਾ ਨਾਪ ਪ੍ਰਿਥਵੀ ਤੋਂ ਲੰਮਾ,
ਅਤੇ ਸਾਗਰ ਤੋਂ ਚੌੜਾ ਹੈ,
੧੦ ਜੇ ਉਹ ਲੰਘ ਕੇ ਬੰਦ ਕਰ ਦੇਵੇ,
ਅਤੇ ਸਭਾ ਬੁਲਾਵੇ ਤਾਂ ਕੌਣ ਉਹ ਨੂੰ ਮੋੜੇ ?
੧੧ ਉਹ ਤਾਂ ਫੋਕਟ ਆਦਮੀਆਂ ਨੂੰ ਜਾਣਦਾ ਹੈ,
ਅਤੇ ਬਦੀ ਨੂੰ ਵੇਖਦਾ ਹੈ ਭਾਵੇਂ ਉਹ ਉਸ ਉੱਤੇ
ਗੌਹ ਨਹੀਂ ਕਰਦਾ,
੧੨ ਪਰ ਮੂਰਖ ਤਦ ਬੁੱਧਵਾਨ ਹੋਊਗਾ
ਜਦ ਜੰਗਲੀ ਗਧੇ ਦਾ ਬੱਚਾ ਆਦਮੀ ਹੋ ਕੇ ਜੰਮੇ ॥
੧੩ ਜੇ ਤੂੰ ਆਪਣੇ ਦਿਲ ਨੂੰ ਸੁਧਾਰੇਂ,
ਅਤੇ ਉਹ ਦੇ ਅੱਗੇ ਆਪਣੇ ਹੱਥ ਅੱਡੇਂ,
੧੪ ਜੇ ਤੇਰੇ ਹੱਥ ਵਿੱਚ ਬਦੀ ਹੋਵੇ, ਤਾਂ ਉਹ ਨੂੰ ਦੂਰ ਕਰ,
ਅਤੇ ਬੁਰਿਆਈ ਤੇਰੇ ਤੰਬੂ ਵਿੱਚ ਨਾ ਵੱਸੇ,
੧੫ ਤਾਂ ਤੂੰ ਜ਼ਰੂਰ ਆਪਣਾ ਮੂੰਹ ਬੇਦਾਗ਼ ਚੁੱਕੇਂਗਾ,
ਅਤੇ ਇਸਥਿਰ ਹੋ ਕੇ ਕਦੇ ਨਾ ਡਰੇਂਗਾ।
੧੬ ਤੂੰ ਤਾਂ ਆਪਣਾ ਕਸ਼ਟ ਭੁੱਲ ਜਾਏਂਗਾ,
ਅਤੇ ਤੂੰ ਲੰਘ ਗਏ ਪਾਣੀ ਵਾਂਙੁ ਉਹ ਨੂੰ ਚੇਤੇ
ਕਰੇਂਗਾ,
੧੭ ਅਤੇ ਤੇਰਾ ਜੀਵਨ ਦੁਪਹਿਰ ਤੋਂ ਵੀ ਤੇਜਵਾਨ ਹੋਊਗਾ,
ਅਨ੍ਹੇਰਾ ਫ਼ਜਰ ਵਾਂਙੁ ਹੋਊਗਾ।
੧੮ ਤੈਨੂੰ ਏਸ ਲਈ ਇਤਬਾਰ ਹੋਊਗਾ ਕਿ ਆਸ਼ਾ ਹੈ,
ਅਤੇ ਤੂੰ ਇੱਧਰ ਉੱਧਰ ਵੇਖ ਕੇ ਇਤਬਾਰ ਨਾਲ
ਲੇਟੇਂਗਾ।
੧੯ ਤੂੰ ਲੰਮਾ ਪਏਂਗਾ ਅਤੇ ਕੋਈ ਤੈਨੂੰ ਡਰਾਏਗਾ ਨਹੀਂ,
ਅਤੇ ਬਹੁਤੇ ਤੇਰੇ ਮੂੰਹ ਵੱਲ ਤੱਕਣਗੇ।
੨੦ ਪਰ ਦੁਸ਼ਟਾਂ ਦੀਆਂ ਅੱਖਾਂ ਰਹਿ ਜਾਣਗੀਆਂ,
ਅਤੇ ਉਨ੍ਹਾਂ ਦੇ ਨੱਠਣ ਦਾ ਰਾਹ ਮੁੱਕ ਜਾਵੇਗਾ,
ਅਤੇ ਪ੍ਰਾਣ ਤਿਆਗਣਾ ਹੀ ਉਨ੍ਹਾਂ ਦੀ ਆਸ਼ਾ
ਹੋਊ ! ॥

ਅੱਯੂਬ:—ਪਰਮੇਸ਼ੁਰ ਦੀ ਸਮਰੱਥਾ

**੧੨** ਤਾਂ ਅੱਯੂਬ ਨੇ ਉੱਤਰ ਦੇ ਕੇ ਆਖਿਆ,
੨ ਬੇਸ਼ੱਕ ਤੁਸੀਂ ਤਾਂ ਓਹ ਲੋਕ ਹੋ,
ਜਿਨ੍ਹਾਂ ਦੇ ਨਾਲ ਬੁੱਧੀ ਮਰ ਜਾਵੇਗੀ !
੩ ਪਰ ਮੇਰਾ ਵੀ ਤੁਹਾਡੇ ਜਿਹਾ ਮਨ ਹੈ,
ਮੈਂ ਤੁਹਾਡੇ ਨਾਲੋਂ ਰਿਹਾ ਹੋਇਆ ਨਹੀਂ,
ਅਤੇ ਕੌਣ ਹੈ ਜੋ ਅਜੇਹੀਆਂ ਗੱਲਾਂ ਨਹੀਂ ਜਾਣਦਾ ?
੪ ਮੈਂ ਆਪਣੇ ਗੁਆਂਢੀ ਲਈ ਹਾਸੀ ਹਾਂ,
ਮੈਂ ਜਿਹਨੇ ਪਰਮੇਸ਼ੁਰ ਨੂੰ ਪੁਕਾਰਿਆ ਤੇ ਉਸ ਉੱਤਰ
ਦਿੱਤਾ,
ਮੈਂ ਧਰਮੀ ਅਤੇ ਖਰਾ ਜਨ ਹਾਸੀ ਹੀ ਹਾਂ।
੫ ਬਿਪਤਾ ਲਈ ਸੁਖੀਏ ਦੇ ਖਿਆਲ ਵਿੱਚ ਘਿਣ ਹੈ,
ਉਹ ਉਨ੍ਹਾਂ ਲਈ ਤਿਆਰ ਹੈ ਜਿਨ੍ਹਾਂ ਦੇ ਪੈਰ
ਤਿਲਕਣ ਨੂੰ ਹਨ ॥
੬ ਲੁਟੇਰਿਆਂ ਦੇ ਤੰਬੂ ਸਫਲ ਰਹਿੰਦੇ ਹਨ,
ਅਤੇ ਪਰਮੇਸ਼ੁਰ ਨੂੰ ਗੁੱਸਾ ਚੜ੍ਹਾਉਣ ਵਾਲੇ ਸਲਾਮਤ
ਰਹਿੰਦੇ ਹਨ,
ਜਿਨ੍ਹਾਂ ਦੇ ਹੱਥ ਵਿੱਚ ਪਰਮੇਸ਼ੁਰ ਬਹੁਤ ਦਿੰਦਾ ਹੈ।
੭ ਪਰੰਤੂ ਡੰਗਰਾਂ ਤੋਂ ਪੁੱਛ ਅਤੇ ਓਹ ਤੈਨੂੰ ਸਿਖਾਉਣਗੇ,
ਅਤੇ ਅਕਾਸ਼ ਦੇ ਪੰਛੀਆਂ ਤੋਂ, ਓਹ ਤੈਨੂੰ ਦੱਸਣਗੇ,
੮ ਯਾ ਧਰਤੀ ਨਾਲ ਗੱਲ ਕਰ, ਉਹ ਤੈਨੂੰ ਸਿਖਾਵੇਗੀ,
ਅਤੇ ਸਮੁੰਦਰ ਦੀਆਂ ਮੱਛੀਆਂ ਤੇਰੇ ਲਈ ਜ਼ਿਕਰ
ਕਰਨਗੀਆਂ !
੯ ਇਨ੍ਹਾਂ ਸਾਰਿਆਂ ਵਿੱਚੋਂ ਕੌਣ ਨਹੀਂ ਜਾਣਦਾ,
ਭਈ ਯਹੋਵਾਹ ਦੇ ਹੱਥ ਨੇ ਏਹ ਕੀਤਾ ਹੈ ?
੧੦ ਜਿਹ ਦੇ ਹੱਥ ਵਿੱਚ ਹਰ ਇੱਕ ਜੀਉਂਦੇ ਦੇ ਪ੍ਰਾਣ
ਹਨ,

ਅਤੇ ਹਰ ਇੱਕ ਬਸ਼ਰ ਦਾ ਆਤਮਾ ਵੀ ॥
੧੧ ਭਲਾ, ਕੰਨ ਗੱਲਾਂ ਨੂੰ ਪਰਖ ਨਹੀਂ ਲੈਂਦਾ,
ਜਿਵੇਂ ਤਾਲੂ ਆਪਣੇ ਖਾਣੇ ਦਾ ਸੁਆਦ ਚੱਖ ਲੈਂਦਾ ਹੈ ?
੧੨ ਬੁੱਢਿਆਂ ਵਿੱਚ ਬੁੱਧੀ ਹੁੰਦੀ ਹੈ,
ਅਤੇ ਦਿਨਾਂ ਦੀ ਲੰਮਾਈ ਵਿੱਚ ਸਮਝ ਹੈ ॥
੧੩ ਪਰਮੇਸ਼ੁਰ* ਦੇ ਨਾਲ ਬੁੱਧ ਤੇ ਸਮਰੱਥ ਹੈ,
ਉਹ ਦੇ ਕੋਲ ਸਲਾਹ ਤੇ ਸਮਝ ਹੈ ।
੧੪ ਵੇਖੋ, ਉਹ ਢਾਹ ਸੁੱਟਦਾ ਤੇ ਉਹ ਬਣਾਇਆ ਨਹੀਂ ਜਾ ਸੱਕਦਾ,
ਉਹ ਮਨੁੱਖ ਉੱਤੇ ਬੰਧਨ ਪਾਉਂਦਾ ਹੈ ਤੇ ਉਹ ਖੁੱਲ੍ਹ ਨਹੀਂ ਸੱਕਦਾ ।
੧੫ ਵੇਖੋ, ਉਹ ਪਾਣੀਆਂ ਨੂੰ ਰੋਕ ਲੈਂਦਾ ਹੈ ਤੇ ਓਹ ਸੁੱਕ ਜਾਂਦੇ ਹਨ,
ਫੇਰ ਉਹ ਉਨ੍ਹਾਂ ਨੂੰ ਘੱਲਦਾ ਹੈ ਤੇ ਓਹ ਧਰਤੀ ਉਲਟ ਦਿੰਦੇ ਹਨ ।
੧੬ ਉਹ ਦੇ ਨਾਲ ਸ਼ਕਤੀ ਤੇ ਦਨਾਈ ਹੈ,
ਧੋਖਾ ਦੇਣ ਵਾਲਾ ਤੇ ਧੋਖਾ ਖਾਣ ਵਾਲਾ ਉਹ ਦੇ ਹਨ,
੧੭ ਉਹ ਦਰਬਾਰੀਆਂ ਨੂੰ ਨੰਗੇ ਪੈਰੀਂ ਤੁਰਾਉਂਦਾ ਹੈ,
ਅਤੇ ਨਿਆਈਆਂ ਨੂੰ ਬੁੱਧੂ ਬਣਾਉਂਦਾ ਹੈ,
੧੮ ਉਹ ਰਾਜਿਆਂ ਦੇ ਬੰਧਨਾਂ ਨੂੰ ਖੋਲ੍ਹ ਦਿੰਦਾ ਹੈ,
ਅਤੇ ਉਨ੍ਹਾਂ ਦੇ ਲੱਕਾਂ ਉੱਤੇ ਲੰਗੋਟੀਆਂ ਬੰਨ੍ਹ ਦਿੰਦਾ ਹੈ ।
੧੯ ਉਹ ਜਾਜਕਾਂ ਨੂੰ ਨੰਗੇ ਪੈਰੀਂ ਤੁਰਾਉਂਦਾ ਹੈ,
ਅਤੇ ਤਕੜਿਆਂ ਨੂੰ ਉਲਟਾ ਦਿੰਦਾ ਹੈ ।
੨੦ ਉਹ ਵਫ਼ਾਦਾਰਾਂ ਦੇ ਬੁੱਲ੍ਹ ਬੰਦ ਕਰ ਦਿੰਦਾ,
ਅਤੇ ਬਜ਼ੁਰਗਾਂ ਦਾ ਬਿਬੇਕ ਲੈ ਲੈਂਦਾ ਹੈ ।
੨੧ ਉਹ ਪਤਵੰਤਾਂ ਉੱਤੇ ਘਿਣ ਡੋਹਲ ਦਿੰਦਾ ਹੈ,
ਅਤੇ ਜੋਰਾਵਰਾਂ ਦਾ ਕਮਰ ਕੱਸਾ ਢਿੱਲਾ ਕਰ ਦਿੰਦਾ ਹੈ ।
੨੨ ਉਹ ਅਨ੍ਹੇਰੇ ਦੀਆਂ ਡੂੰਘੀਆਂ ਗੱਲਾਂ ਨੰਗੀਆਂ ਕਰ ਦਿੰਦਾ ਹੈ,
ਅਤੇ ਮੌਤ ਦੇ ਸਾਯੇ ਨੂੰ ਚਾਨਣੇ ਵਿੱਚ ਬਾਹਰ ਲੈ ਆਉਂਦਾ ਹੈ ।
੨੩ ਉਹ ਕੌਮਾਂ ਨੂੰ ਵਧਾਉਂਦਾ ਅਤੇ ਉਨ੍ਹਾਂ ਨੂੰ ਨਾਸ ਕਰਦਾ ਹੈ,
ਉਹ ਕੌਮਾਂ ਨੂੰ ਫੈਲਾਉਂਦਾ ਅਤੇ ਉਨ੍ਹਾਂ ਨੂੰ ਮੋੜ ਲੈ ਆਉਂਦਾ ਹੈ,
੨੪ ਉਹ ਦੇਸ਼ ਦੇ ਲੋਕਾਂ ਦੇ ਮੁਖੀਆਂ ਦੀ ਮੱਤ ਨੂੰ ਲੈ ਲੈਂਦਾ ਹੈ,
ਅਤੇ ਉਨ੍ਹਾਂ ਨੂੰ ਸੁੰਞੇ ਥਾਂ ਵਿੱਚ ਭਟਕਾਉਂਦਾ ਹੈ ਜਿੱਥੇ ਕੋਈ ਰਾਹ ਨਹੀਂ,
੨੫ ਓਹ ਅਨ੍ਹੇਰੇ ਵਿੱਚ ਬਿਨਾ ਚਾਨਣ ਤੋਂ ਟੋਹੰਦੇ ਫਿਰਦੇ ਹਨ,
ਉਹ ਉਨ੍ਹਾਂ ਨੂੰ ਸ਼ਰਾਬੀ ਵਾਂਙੁ ਭਟਕਾਉਂਦਾ ਹੈ ! ॥

## ੧੩ ਪਰਮੇਸ਼ੁਰ ਅੱਗੇ ਨਿਆਉਂ ਲਈ ਅੱਯੂਬ ਦੀ ਅਰਜੋਈ

ਵੇਖੋ, ਮੇਰੀ ਅੱਖ ਨੇ ਏਹ ਸਭ ਕੁਝ ਵੇਖਿਆ,
ਮੇਰੇ ਕੰਨਾਂ ਨੇ ਇਹ ਸੁਣਿਆ ਤੇ ਸਮਝਿਆ ।
੨ ਜਿਵੇਂ ਤੁਸੀਂ ਜਾਣਦੇ ਹੋ ਮੈਂ ਵੀ ਜਾਣਦਾ ਹਾਂ,
ਮੈਂ ਤੁਹਾਥੋਂ ਨਾਲੋਂ ਰਿਹਾ ਹੋਇਆ ਨਹੀਂ ॥
੩ ਪਰੰਤੂ ਮੈਂ ਸਰਬ ਸ਼ਕਤੀਮਾਨ ਨਾਲ ਬੋਲਣਾ,
ਅਤੇ ਪਰਮੇਸ਼ੁਰ ਨਾਲ ਬਹਿਸ ਕਰਨੀ ਚਾਹੁੰਦਾ ਹਾਂ,
੪ ਪਰੰਤੂ ਤੁਸੀਂ ਝੂਠ ਦੇ ਘੜਨ ਵਾਲੇ ਹੋ,
ਤੁਸੀਂ ਨਿਕੰਮੇ ਵੈਦ ਹੋ !
੫ ਕਾਸ਼ ਕਿ ਤੁਸੀਂ ਬਿਲਕੁਲ ਚੁੱਪ ਰਹਿੰਦੇ,
ਤਾਂ ਏਹ ਤੁਹਾਡੀ ਬੁੱਧੀ ਹੁੰਦੀ !
੬ ਤੁਸੀਂ ਹੁਣ ਮੇਰੀ ਦਲੀਲ ਸੁਣੋ,
ਅਤੇ ਮੇਰੇ ਬੁੱਲ੍ਹਾਂ ਦੇ ਦਾਵਿਆਂ ਉੱਤੇ ਕੰਨ ਲਾਓ ।
੭ ਕੀ ਤੁਸੀਂ ਪਰਮੇਸ਼ੁਰ ਲਈ ਕੁਧਰਮ ਦੀਆਂ ਗੱਲਾਂ ਕਰੋਗੇ,
ਅਤੇ ਉਹ ਦੇ ਲਈ ਛਲ ਦੀਆਂ ਗੱਲਾਂ ਬੋਲੋਗੇ ?
੮ ਕੀ ਤੁਸੀਂ ਉਹ ਦਾ ਪੱਖਪਾਤ ਕਰੋਗੇ,
ਯਾ ਪਰਮੇਸ਼ੁਰ ਲਈ ਮੁਕੱਦਮਾ ਚਲਾਓਗੇ ?
੯ ਭਲਾ, ਏਹ ਚੰਗਾ ਹੈ ਭਈ ਉਹ ਤੁਹਾਨੂੰ ਜਾਚੇ,
ਯਾ ਤੁਸੀਂ ਉਹ ਨੂੰ ਧੋਖਾ ਦਿਓਗੇ ਜਿਵੇਂ ਆਦਮੀ ਨੂੰ ਧੋਖਾ ਦਿੰਦੇ ਹੋ ?
੧੦ ਉਹ ਤੁਹਾਨੂੰ ਸਖਤੀ ਨਾਲ ਝਿੜਕੇਗਾ,
ਜੇ ਤੁਸੀਂ ਲੁਕ ਕੇ ਉਹ ਦਾ ਪੱਖਪਾਤ ਕਰੋਗੇ ।

* ਇਬਰ., ਉਹ ।

੧੧ ਭਲਾ, ਉਹ ਦੀ ਮਹਾਨਤਾ ਤੁਹਾਨੂੰ ਨਹੀਂ ਡਰਾਉਂਦੀ
ਅਤੇ ਉਹ ਦਾ ਭੈ ਤੁਹਾਡੇ ਉੱਤੇ ਨਹੀਂ ਪੈਂਦਾ ?
੧੨ ਤੁਹਾਡੇ ਮਸਲੇ ਖ਼ਾਕ ਦੀਆਂ ਕਹਾਉਤਾਂ ਹਨ,
ਤੁਹਾਡੇ ਧੂੜਕੋਟ ਮਿੱਟੀ ਦੇ ਧੂੜਕੋਟ ਹਨ ! ॥
੧੩ ਮੇਰੇ ਅੱਗੇ ਚੁੱਪ ਰਹੋ ਭਈ ਮੈਂ ਗੱਲ ਕਰਾਂ,
ਫੇਰ ਜੋ ਹੋਵੇ ਸੋ ਹੋਵੇ !
੧੪ ਮੈਂ ਕਿਉਂ ਆਪਣਾ ਮਾਸ ਆਪਣੇ ਦੰਦਾਂ ਵਿੱਚ ਲਵਾਂ,
ਅਤੇ ਆਪਣੀ ਜਾਨ ਤਲੀ ਉੱਤੇ ਰੱਖਾਂ ?
੧੫ ਵੇਖੋ, ਉਹ ਮੈਨੂੰ ਵੱਢ ਸੁੱਟੇਗਾ, ਮੈਨੂੰ ਆਸਾ ਨਹੀਂ,
ਤਾਂ ਵੀ ਮੈਂ ਆਪਣੀਆਂ ਚਾਲਾਂ ਲਈ ਉਹ ਦੇ ਅੱਗੇ
ਬਹਿਸ ਕਰਾਂਗਾ।
੧੬ ਏਹ ਵੀ ਮੇਰੀ ਮੁਕਤੀ ਦਾ ਕਾਰਨ ਹੈ
ਭਈ ਕੋਈ ਕੁਧਰਮੀ ਉਹ ਦੇ ਹਜ਼ੂਰ ਜਾ ਨਹੀਂ
ਸੱਕਦਾ ।
੧੭ ਮੇਰੇ ਵਖਾਣ ਨੂੰ ਗੌਹ ਨਾਲ ਸੁਣੋ,
ਅਤੇ ਮੇਰਾ ਬਿਆਨ ਤੁਹਾਡੇ ਕੰਨਾਂ ਵਿੱਚ ਪਵੇ ।
੧੮ ਹੁਣ ਵੇਖੋ, ਮੈਂ ਆਪਣਾ ਮੁਕੱਦਮਾ ਤਿਆਰ ਕਰ
ਲਿਆ ਹੈ,
ਮੈਂ ਜਾਣਦਾ ਹਾਂ ਭਈ ਮੈਂ ਧਰਮੀ ਠਹਿਰਾਂਗਾ ।
੧੯ ਕੌਣ ਮੇਰੇ ਨਾਲ ਬਹਿਸ ਕਰੇਗਾ ?
ਤਦ ਮੈਂ ਚੁੱਪ ਰਹਿੰਦਾ ਅਤੇ ਪ੍ਰਾਣ ਤਿਆਗ ਦਿੰਦਾ ॥
੨੦ ਦੋ ਹੀ ਕੰਮ ਮੇਰੇ ਨਾਲ ਨਾ ਕਰ,
ਤਦ ਮੈਂ ਤੇਰੇ ਹਜ਼ੂਰੋਂ ਨਾ ਲੁਕਾਂਗਾ,
੨੧ ਤੂੰ ਆਪਣਾ ਹੱਥ ਮੇਰੇ ਉੱਤੋਂ ਦੂਰ ਕਰ ਲੈ,
ਅਤੇ ਤੇਰਾ ਭੈ ਮੈਨੂੰ ਨਾ ਡਰਾਵੇ ।
੨੨ ਤਾਂ ਮੈਨੂੰ ਬੁਲਾਈਂ ਅਤੇ ਮੈਂ ਉੱਤਰ ਦਿਆਂਗਾ,
ਯਾ ਮੈਂ ਬੋਲਾਂਗਾ ਅਤੇ ਤੂੰ ਜਵਾਬ ਦੇਹ !
੨੩ ਮੇਰੀਆਂ ਬੁਰਿਆਈਆਂ ਤੇ ਪਾਪ ਕਿੰਨੇ ਹਨ ?
ਮੇਰਾ ਅਪਰਾਧ ਅਤੇ ਮੇਰਾ ਪਾਪ ਮੈਨੂੰ ਦੱਸ !
੨੪ ਤੂੰ ਕਿਉਂ ਆਪਣਾ ਮੂੰਹ ਲੁਕਾਉਂਦਾ ਹੈਂ,
ਅਤੇ ਮੈਨੂੰ ਆਪਣਾ ਵੈਰੀ ਗਿਣਦਾ ਹੈਂ ?
੨੫ ਭਲਾ, ਤੂੰ ਉੱਡਦੇ ਪੱਤੇ ਨੂੰ ਡਰਾਵੇਂਗਾ ?
ਤੂੰ ਸੁੱਕੇ ਵੱਢ ਦਾ ਪਿੱਛਾ ਕਰੇਂਗਾ ?
੨੬ ਕਿਉਂ ਜੋ ਤੂੰ ਮੇਰੇ ਵਿਰੁੱਧ ਕੌੜੀਆਂ ਗੱਲਾਂ ਲਿਖਦਾ ਹੈਂ,
ਅਤੇ ਮੇਰੀ ਜੁਆਨੀ ਦੀਆਂ ਬਦੀਆਂ ਮੇਰੇ ਪੱਲੇ
ਪਾਉਂਦਾ ਹੈਂ ।
੨੭ ਤੂੰ ਮੇਰੇ ਪੈਰਾਂ ਨੂੰ ਕਾਠ ਵਿੱਚ ਠੋਕਦਾ ਹੈਂ,
ਅਤੇ ਮੇਰੇ ਸਾਰੇ ਰਾਹਾਂ ਦੀ ਨਿਗਾਹਬਾਨੀ ਕਰਦਾ ਹੈਂ,
ਅਤੇ ਮੇਰੇ ਪੈਰਾਂ ਨੂੰ ਕੀਲ ਦਿੰਦਾ ਹੈਂ !
੨੮ ਮੈਂ * ਤਾਂ ਸੜੀ ਹੋਈ ਚੀਜ਼ ਵਰਗਾ ਹਾਂ ਜੋ ਹੰਢਾਈ
ਹੋਈ ਹੈ,
ਯਾ ਉਸ ਲੀੜੇ ਵਰਗਾ ਜਿਹ ਨੂੰ ਲੇਹੇ ਨੇ ਖਾ ਲਿਆ
ਹੋਵੇ ! ॥

## ਮਨੁੱਖ ਦੀ ਕਮਜ਼ੋਰੀ

੧੪ ਆਦਮੀ ਜੋ ਤੀਵੀਂ ਤੋਂ ਜੰਮਦਾ ਹੈ
ਥੋੜਿਆਂ ਦਿਨਾਂ ਦਾ ਹੈ ਅਤੇ ਬਿਪਤਾ ਨਾਲ ਭਰਿਆ
ਹੋਇਆ ਹੈ ।
੨ ਉਹ ਫੁੱਲ ਵਾਂਙੁ ਨਿੱਕਲਦਾ, ਫੇਰ ਤੋੜਿਆ ਜਾਂਦਾ ਹੈ,
ਉਹ ਸਾਯੇ ਵਾਂਙੁ ਢਲ ਜਾਂਦਾ ਅਤੇ ਠਹਿਰਦਾ ਨਹੀਂ ।
੩ ਕੀ ਅਜੇਹੇ ਉੱਤੇ ਤੂੰ ਆਪਣੀਆਂ ਅੱਖਾਂ ਖੋਲ੍ਹਦਾ ਹੈਂ,
ਅਤੇ ਮੈਨੂੰ ਆਪਣੇ ਨਾਲ ਨਿਆਉਂ ਵਿੱਚ ਲਿਆਉਂਦਾ
ਹੈਂ ?
੪ ਕੌਣ ਅਸ਼ੁੱਧ ਵਿੱਚੋਂ ਸ਼ੁੱਧ ਨਿਕਾਲ ਸੱਕਦਾ ਹੈ ?
ਪਰ ਕੋਈ ਨਹੀਂ ।
੫ ਜੇ ਉਹ ਦੇ ਦਿਨ ਠਹਿਰਾਏ ਹੋਏ ਹਨ,
ਅਤੇ ਉਹ ਦੇ ਮਹੀਨੇ ਤੇਰੇ ਨਾਲ ਗਿਣੇ ਹੋਏ ਹਨ,
ਅਤੇ ਤੈਂ ਉਹ ਦੀਆਂ ਹੱਦਾਂ ਨੂੰ ਬਣਾਇਆ ਭਈ
ਉਹ ਨਾ ਲੰਘੇ,
੬ ਤਾਂ ਉਹ ਦੀ ਵੱਲੋਂ ਆਪਣੀ ਨਿਗਾਹ ਹਟਾ ਲੈ,
ਭਈ ਉਹ ਵਿਸਮ ਲਵੇ,
ਜਦ ਤੀਕ ਉਹ ਮਜੂਰ ਵਾਂਙੁ ਆਪਣੇ ਦਿਨ ਵਿੱਚ
ਮੌਜ ਨਾ ਕਰ ਲਵੇ ।
੭ ਰੁੱਖ ਲਈ ਤਾਂ ਆਸਾ ਹੈ,
ਭਈ ਜੇ ਉਹ ਕੱਟਿਆ ਜਾਵੇ ਤਾਂ ਉਹ ਫੇਰ ਫੁੱਟੇਗਾ,
ਅਤੇ ਉਹ ਦੀਆਂ ਕੂੰਬਲਾਂ ਨਾ ਮੁੱਕਣਗੀਆਂ ।
੮ ਭਾਵੇਂ ਉਹ ਦੀ ਜੜ੍ਹ ਧਰਤੀ ਵਿੱਚ ਪੁਰਾਣੀ ਪੈ ਜਾਵੇ,
ਅਤੇ ਉਹ ਦਾ ਟੁੰਡ ਮਿੱਟੀ ਵਿੱਚ ਗਲ ਜਾਵੇ,
੯ ਤਾਂ ਵੀ ਪਾਣੀ ਦੀ ਵਾਸ ਤੋਂ ਉਹ ਦੀਆਂ ਕੂੰਬਲਾਂ ਫੁੱਟ
ਨਿੱਕਲਣਗੀਆਂ
ਅਤੇ ਬੂਟੇ ਵਾਂਙੁ ਉਹ ਟਹਿਣੀਆਂ ਕੱਢੇਗਾ ।

* ਮੂਲ ਵਿੱਚ, ਉਹ ।

੧੦ ਪਰ ਪੁਰਖ ਮਰ ਜਾਂਦਾ ਤੇ ਨਿੱਸਲ ਪੈ ਜਾਂਦਾ ਹੈ,
ਅਤੇ ਆਦਮੀ ਪ੍ਰਾਣ ਛੱਡ ਦਿੰਦਾ ਹੈ ਤਾਂ ਉਹ ਹੈ ਕਿੱਥੇ ?
੧੧ ਪਾਣੀ ਸਮੁੰਦਰ ਤੋਂ ਜਾਂਦਾ ਰਹਿੰਦਾ ਹੈ,
ਅਤੇ ਦਰਿਆ ਸੁੱਕ ਕੇ ਮੁੱਕ ਜਾਂਦਾ ਹੈ,
੧੨ ਤਿਵੇਂ ਮਨੁੱਖ ਲੇਟਦਾ ਅਤੇ ਫਿਰ ਨਹੀਂ ਉੱਠਦਾ ਹੈ,
ਜਦ ਤੀਕ ਅਕਾਸ਼ ਟਲ ਨਾ ਜਾਣ ਓਹ ਨਾ ਜਾਗਣਗੇ,
ਨਾ ਆਪਣੀ ਨੀਂਦ ਤੋਂ ਜਗਾਏ ਜਾਣਗੇ ॥
੧੩ ਕਾਸ਼ ਕਿ ਤੂੰ ਮੈਨੂੰ ਪਤਾਲ ਵਿੱਚ ਲੁਕਾ ਦੇਵੇਂ,
ਅਤੇ ਮੈਨੂੰ ਛਿਪਾ ਰੱਖੇਂ ਜਦ ਤੀਕ ਤੇਰਾ ਕ੍ਰੋਧ ਨਾ ਹਟੇ,
ਅਤੇ ਮੇਰੇ ਲਈ ਖਾਸ ਵੇਲਾ ਠਹਿਰਾਵੇਂ ਅਤੇ ਮੈਨੂੰ ਚੇਤੇ ਰੱਖੇਂ !
੧੪ ਜੇ ਪੁਰਖ ਮਰ ਜਾਵੇ ਤਾਂ ਉਹ ਫੇਰ ਜੀਵੇਗਾ ?
ਆਪਣੇ ਜੁੱਧ ਦੇ ਸਾਰੇ ਦਿਨ ਮੈਂ ਉਡੀਕ ਵਿੱਚ ਰਹਾਂਗਾ,
ਜਦ ਤੀਕ ਮੇਰੀ ਵਾਰੀ ਨਾ ਆਵੇ ।
੧੫ ਤੂੰ ਪੁਕਾਰੇਂਗਾ ਅਤੇ ਮੈਂ ਤੈਨੂੰ ਉੱਤਰ ਦਿਆਂਗਾ,
ਤੂੰ ਆਪਣੇ ਹੱਥਾਂ ਦੇ ਕੰਮ ਨੂੰ ਚਾਹਵੇਂਗਾ ।
੧੬ ਪਰ ਹੁਣ ਤੂੰ ਮੇਰੇ ਕਦਮਾਂ ਨੂੰ ਗਿਣਦਾ ਹੈਂ,
ਕੀ ਤੂੰ ਮੇਰੇ ਪਾਪ ਉੱਤੇ ਤਾੜ ਨਹੀਂ ਰੱਖਦਾ ?
੧੭ ਮੇਰਾ ਅਪਰਾਧ ਮੋਹਰ ਲੱਗੀ ਹੋਈ ਥੈਲੀ ਵਿੱਚ ਬੰਦ ਹੈ,
ਅਤੇ ਤੂੰ ਮੇਰੀ ਬਦੀ ਨੂੰ ਸੀਉਂ ਕੇ ਰੱਖਿਆ ਹੋਇਆ ਹੈ ॥
੧੮ ਪਰੰਤੂ ਪਹਾੜ ਡਿੱਗਦਾ ਡਿੱਗਦਾ ਘਸ ਜਾਂਦਾ
ਅਤੇ ਚਟਾਨ ਆਪਣੇ ਥਾਂ ਤੋਂ ਸਰਕ ਜਾਂਦੀ ਹੈ,
੧੯ ਪਾਣੀ ਪੱਥਰਾਂ ਨੂੰ ਘਸਾ ਸੁੱਟਦਾ ਹੈ,
ਉਹ ਦਾ ਹੜ੍ਹ ਧਰਤੀ ਦੀ ਮਿੱਟੀ ਨੂੰ ਵਹਾ ਲੈ ਜਾਂਦਾ ਹੈ,
ਇਉਂ ਤੂੰ ਇਨਸਾਨ ਦੀ ਆਸ਼ਾ ਮਿਟਾ ਦਿੰਦਾ ਹੈਂ ।
੨੦ ਤੂੰ ਸਦਾ ਉਹ ਨੂੰ ਜਿੱਤ ਲੈਂਦਾ ਹੈਂ, ਅਤੇ ਉਹ ਚੱਲਿਆ ਜਾਂਦਾ ਹੈ,
ਤੂੰ ਉਹ ਦਾ ਚਿਹਰਾ ਬਦਲ ਕੇ ਉਹ ਨੂੰ ਕੱਢ ਦਿੰਦਾ ਹੈਂ !
੨੧ ਉਹ ਦੇ ਪੁੱਤ੍ਰ ਪਤ ਪਰਾਪਤ ਕਰਦੇ ਹਨ, ਪਰ ਉਹ ਜਾਣਦਾ ਨਹੀਂ,
ਓਹ ਹਲਕੇ ਪੈ ਜਾਂਦੇ ਹਨ ਪਰ ਉਹ ਉਨ੍ਹਾਂ ਦਾ ਹਾਲ ਸਮਝਦਾ ਨਹੀਂ,
੨੨ ਸਗੋਂ ਉਹ ਦਾ ਉਪਰਲਾ ਮਾਸ ਦੁਖੀ ਰਹਿੰਦਾ ਹੈ,
ਅਤੇ ਉਹ ਦੀ ਅੰਦਰਲੀ ਜਾਨ ਸੋਗ ਕਰਦੀ ਰਹਿੰਦੀ ਹੈ ॥

## ੧੫ ਅਲੀਫ਼ਜ਼ ਅੱਯੂਬ ਦੀ ਗੁਸਤਾਖੀ ਨੂੰ ਝਿੜਕਦਾ ਹੈ

ਤਾਂ ਅਲੀਫ਼ਜ਼ ਤੇਮਾਨੀ ਨੇ ਉੱਤਰ ਦੇ ਕੇ ਆਖਿਆ,
੨ ਭਲਾ, ਬੁੱਧੀਮਾਨ ਹਵਾਈ ਗਿਆਨ ਵਿੱਚ ਉੱਤਰ ਦੇਵੇ,
ਅਤੇ ਆਪਣਾ ਪੇਟ ਪੂਰਬ ਦੀ ਹਵਾ ਨਾਲ ਭਰੇ ?
੩ ਕੀ ਉਹ ਬੇ ਫ਼ੈਦਾ ਬਕਵਾਸ ਨਾਲ ਬਹਿਸ ਕਰੇ,
ਅਤੇ ਹੋਛੀਆਂ ਗੱਲਾਂ ਬਕੇ ?
੪ ਪਰ ਤੂੰ ਭੈ ਨੂੰ ਮਿਟਾ ਦਿੰਦਾ ਹੈਂ,
ਅਤੇ ਪਰਮੇਸ਼ੁਰ ਦੇ ਹਜ਼ੂਰੋਂ ਧਿਆਨ ਹਟਾ ਲੈਂਦਾ ਹੈਂ ।
੫ ਤੇਰੀ ਬਦੀ ਤਾਂ ਤੇਰੇ ਮੂੰਹ ਨੂੰ ਸਿਖਾਉਂਦੀ ਹੈ,
ਅਤੇ ਤੂੰ ਛਲੀਆਂ ਦੀ ਜ਼ਬਾਨ ਚੁਣਦਾ ਹੈਂ ।
੬ ਤੇਰਾ ਹੀ ਮੂੰਹ ਤੈਨੂੰ ਦੋਸ਼ੀ ਠਹਿਰਾਉਂਦਾ ਹੈ, ਨਾ ਕਿ ਮੈਂ,
ਅਤੇ ਤੇਰੇ ਬੁੱਲ੍ਹ ਤੇਰੇ ਵਿਰੁੱਧ ਗਵਾਹੀ ਦਿੰਦੇ ਹਨ ॥
੭ ਕੀ ਪਹਿਲਾ ਆਦਮੀ ਤੂੰ ਹੀ ਜੰਮਿਆ,
ਯਾ ਪਹਾੜਾਂ ਥੋਂ ਪਹਿਲਾਂ ਤੂੰ ਹੀ ਪੈਦਾ ਹੋਇਆ ?
੮ ਕੀ ਤੂੰ ਪਰਮੇਸ਼ੁਰ ਦੇ ਗੁਪਤ ਮਤੇ ਨੂੰ ਸੁਣਦਾ ਹੈਂ,
ਯਾ ਤੈਂ ਬੁੱਧ ਦਾ ਠੇਕਾ ਲੈ ਰੱਖਿਆ ਹੈ ?
੯ ਤੂੰ ਕੀ ਜਾਣਦਾ ਹੈਂ ਜੋ ਅਸੀਂ ਨਹੀਂ ਜਾਣਦੇ ?
ਤੂੰ ਕੀ ਸਮਝਦਾ ਹੈਂ ਜੋ ਸਾਡੇ ਕੋਲ ਨਹੀਂ ਹੈ ?
੧੦ ਸਾਡੇ ਵਿੱਚ ਧੌਲਿਆਂ ਵਾਲੇ ਵੀ ਨਾਲੇ ਬੁੱਢੇ ਬੁੱਢੇ ਵੀ ਹਨ,
ਜਿਹੜੇ ਤੇਰੇ ਪਿਉ ਨਾਲੋਂ ਵੀ ਵੱਡੀ ਉਮਰ ਦੇ ਹਨ ।
੧੧ ਭਲਾ, ਪਰਮੇਸ਼ੁਰ ਦੀਆਂ ਤਸੱਲੀਆਂ,
ਅਤੇ ਤੇਰੇ ਨਾਲ ਨਰਮੀ ਦਾ ਬਚਨ ਤੇਰੇ ਲਈ ਹਲਕੇ ਹਨ ? ॥
੧੨ ਤੇਰਾ ਮਨ ਤੈਨੂੰ ਕਿਉਂ ਖਿੱਚੀ ਜਾਂਦਾ ਹੈ ।
ਤੇਰੀਆਂ ਅੱਖੀਆਂ ਕਿਉਂ ਟੱਡੀਆਂ ਹੋਈਆਂ ਹਨ,
੧੩ ਭਈ ਤੂੰ ਆਪਣਾ ਆਤਮਾ ਪਰਮੇਸ਼ੁਰ ਦੇ ਵਿਰੁੱਧ ਕਰਦਾ ਹੈਂ,

ਅਤੇ ਆਪਣੇ ਮੂੰਹ ਥੋਂ ਗੱਲਾਂ ਬਕਦਾ ਹੈਂ ?
੧੪ ਇਨਸਾਨ ਕੀ ਹੈ ਭਈ ਉਹ ਪਾਕ ਹੋਵੇ,
ਅਤੇ ਉਹ ਜੋ ਤੀਵੀਂ ਤੋਂ ਜੰਮਿਆ ਕੀ, ਭਈ ਉਹ ਧਰਮੀ ਠਹਿਰੇ ?
੧੫ ਵੇਖੋ. ਉਹ ਆਪਣੇ ਪਵਿੱਤ੍ਰ ਜਨਾਂ ਉੱਤੇ ਬਿਸਵਾਸ ਨਹੀਂ ਰੱਖਦਾ.
ਅਤੇ ਅਕਾਸ਼ ਵੀ ਉਹ ਦੀਆਂ ਅੱਖਾਂ ਵਿੱਚ ਪਾਕ ਨਹੀਂ,
੧੬ ਭਲਾ, ਉਹ ਕੀ ਜੋ ਘਿਣਾਉਣਾ ਤੇ ਮਲੀਨ ਹੈ.
ਇੱਕ ਮਨੁੱਖ ਜੋ ਪਾਣੀ ਵਾਂਙੁ ਬੁਰਿਆਈ ਪੀਂਦਾ ਹੈ ? ॥
੧੭ ਮੈਂ ਤੈਨੂੰ ਸਮਝਾ ਦਿਆਂਗਾ ਸੋ ਮੇਰੀ ਸੁਣ,
ਅਤੇ ਜਿਹ ਨੂੰ ਮੈਂ ਭਾਸਿਆ ਉਹ ਦਾ ਵਰਨਣ ਮੈਂ ਕਰਾਂਗਾ,
੧੮ ਜੋ ਕੁਝ ਬੁੱਧੀਮਾਨਾਂ ਨੇ ਦੱਸਿਆ,
ਆਪਣੇ ਪਿਉ ਦਾਦਿਆਂ ਥੋਂ ਸੁਣਕੇ, ਅਤੇ ਨਾ ਛਿਪਾਇਆ,
੧੯ ਜਿਨ੍ਹਾਂ ਇਕੱਲਿਆਂ ਨੂੰ ਦੇਸ਼ ਦਿੱਤਾ ਗਿਆ,
ਅਤੇ ਕੋਈ ਪਰਦੇਸੀ ਉਨ੍ਹਾਂ ਦੇ ਵਿੱਚੋਂ ਦੀ ਨਾ ਲੰਘਿਆ,—
੨੦ ਦੁਸ਼ਟ ਜੀਵਨ ਭਰ ਤੜਫ਼ਦਾ ਹੈ,
ਅਤੇ ਜ਼ਾਲਿਮ ਦੇ ਲਈ ਵਰਹੇ ਗਿਣ ਕੇ ਰੱਖੇ ਹੋਏ ਹਨ ।
੨੧ ਭੈਜਲ ਦੀ ਅਵਾਜ਼ ਉਹ ਦੇ ਕੰਨਾਂ ਵਿੱਚ ਹੈ,
ਭਾਗਵਾਨੀ ਵਿੱਚ ਵੀ ਲੁਟੇਰਾ ਉਹ ਦੇ ਉੱਤੇ ਆ ਪੈਂਦਾ ਹੈ,
੨੨ ਉਹ ਨੂੰ ਬਿਸਵਾਸ ਨਹੀਂ ਭਈ ਉਹ ਅਨ੍ਹੇਰੇ ਵਿੱਚੋਂ ਮੁੜ ਆਊਗਾ,
ਅਤੇ ਤਲਵਾਰ ਉਹ ਨੂੰ ਤੱਕ ਰਹੀ ਹੈ ।
੨੩ ਉਹ ਰੋਟੀ ਲਈ ਮਾਰਿਆ ਮਾਰਿਆ ਫਿਰਦਾ ਹੈ, ਭਈ ਉਹ ਕਿੱਥੇ ਹੈ ?
ਉਹ ਜਾਣਦਾ ਹੈ ਭਈ ਅਨ੍ਹੇਰੇ ਦਾ ਦਿਨ ਨੇੜੇ ਹੀ ਤਿਆਰ ਹੈ ।
੨੪ ਪੀੜ ਤੇ ਦੁਖ ਉਹ ਨੂੰ ਡਰਾਉਂਦੇ ਹਨ,
ਉਸ ਰਾਜੇ ਵਾਂਙੁ ਜੋ ਜੁੱਧ ਲਈ ਤਿਆਰ ਹੈ,
ਓਹ ਉਹ ਨੂੰ ਜਿੱਤ ਲੈਂਦੇ ਹਨ,
੨੫ ਕਿਉਂ ਜੋ ਉਹ ਨੇ ਆਪਣਾ ਹੱਥ ਪਰਮੇਸ਼ੁਰ ਦੇ ਵਿਰੁੱਧ ਚੁੱਕਿਆ ਹੈ,
ਅਤੇ ਸਰਬ ਸ਼ਕਤੀਮਾਨ ਦੇ ਵਿਰੁੱਧ ਨਾਸਾਂ ਚੁੱਕਦਾ ਹੈ,
੨੬ ਉਹ ਉਸ ਉੱਤੇ ਟੇਢੀ ਧੌਣ ਨਾਲ
ਆਪਣੀ ਮੋਟੀ ਮੋਟੀ ਨੋਕਦਾਰ ਢਾਲ ਨਾਲ ਦੌੜਦਾ ਹੈ,
੨੭ ਉਸ ਨੇ ਆਪਣਾ ਚਿਹਰਾ ਚਰਬੀ ਨਾਲ ਕੱਜ ਲਿਆ ਹੈ,
ਅਤੇ ਆਪਣੇ ਪੱਟਾਂ ਉੱਤੇ ਚਰਬੀ ਦੀਆਂ ਤਹਿਆਂ ਜਮਾਈਆਂ,
੨੮ ਅਤੇ ਉਹ ਉਜੜੇ ਹੋਏ ਨਗਰਾਂ ਵਿੱਚ ਵੱਸ ਗਿਆ ਹੈ,
ਘਰਾਂ ਵਿੱਚ ਜਿੱਥੇ ਕੋਈ ਵੱਸਿਆ ਨਹੀਂ,
ਜਿਹੜੇ ਥੇਹ ਹੋਣ ਨੂੰ ਤਿਆਰ ਹਨ ।
੨੯ ਉਹ ਧਨੀ ਨਾ ਹੋਊਗਾ ਨਾ ਉਹ ਦਾ ਮਾਲ ਬਣਿਆ ਰਹੂਗਾ,
ਨਾ ਉਹ ਦੀ ਉਪਜ ਧਰਤੀ ਵੱਲ ਝੁਕੂਗੀ ।
੩੦ ਉਹ ਅਨ੍ਹੇਰੇ ਥੋਂ ਨਾ ਨਿੱਕਲੂਗਾ,
ਲਾਟਾਂ ਉਹ ਦੀਆਂ ਟਹਿਣੀਆਂ ਨੂੰ ਸੁਕਾ ਦੇਣਗੀਆਂ,
ਅਤੇ ਉਹ ਦੇ ਮੂੰਹ ਦੇ ਸੁਆਸ ਨਾਲ ਉਹ ਜਾਂਦਾ ਰਹੂਗਾ ।
੩੧ ਉਹ ਧੋਖੇ ਨਾਲ ਆਪਣੇ ਬਿਅਰਥ ਉੱਤੇ ਬਿਸਵਾਸ ਨਾ ਕਰੇ,
ਕਿਉਂ ਜੋ ਬਿਅਰਥ ਹੀ ਉਹ ਦਾ ਅਜਰ ਹੋਊਗਾ ।
੩੨ ਉਹ ਉਸ ਦੇ ਦਿਨ ਥੋਂ ਪਹਿਲਾਂ ਪੂਰਾ ਹੋ ਜਾਊਗਾ,
ਅਤੇ ਉਹ ਦੀ ਟਹਿਣੀ ਹਰੀ ਨਾ ਰਹੂਗੀ ।
੩੩ ਉਹ ਆਪਣੀ ਕੱਚੀ ਦਾਖ ਨੂੰ ਥੇਲ ਵਾਂਙੁ ਝਾੜ ਸਿੱਟੂਗਾ,
ਅਤੇ ਜ਼ੈਤੂਨ ਵਾਂਙੁ ਆਪਣੇ ਫੁੱਲਾਂ ਨੂੰ ਡੇਗ ਦਿਊਗਾ ।
੩੪ ਅਧਰਮੀਆਂ ਦੀ ਮੰਡਲੀ ਨਿਸਫਲ ਹੁੰਦੀ ਹੈ,
ਅਤੇ ਅੱਗ ਵੱਢੀ ਲੈਣ ਵਾਲਿਆਂ ਦੇ ਡੇਰੇ ਨੂੰ ਭਸਮ ਕਰ ਦਿੰਦੀ ਹੈ ।
੩੫ ਉਨ੍ਹਾਂ ਦੇ ਗਰਭ ਵਿੱਚ ਸ਼ਰਾਰਤ ਪੈਂਦੀ. ਅਤੇ ਬਦੀ ਜੰਮਦੀ ਹੈ,
ਅਤੇ ਉਨ੍ਹਾਂ ਦੇ ਪੇਟ ਵਿੱਚ ਛਲ ਤਿਆਰ ਹੋ ਜਾਂਦਾ ਹੈ ! ॥

## ਦੁਖ ਦਾਇਕ ਤਸੱਲੀ ਦੇਣ ਵਾਲੇ

੧੬ ਤਾਂ ਅੱਯੂਬ ਨੇ ਉੱਤਰ ਦੇ ਕੇ ਆਖਿਆ,
੨ ਮੈਂ ਅਜੇਹੀਆਂ ਬਹੁਤ ਸਾਰੀਆਂ ਗੱਲਾਂ ਸੁਣੀਆਂ ਹਨ,
ਤੁਸੀਂ ਸਭ ਦੇ ਸਭ ਦੁਖ ਦਾਇਕ ਤਸੱਲੀ ਦੇਣ ਵਾਲੇ ਹੋ!
੩ ਹਵਾਈ ਗੱਲਾਂ ਕਦੇ ਮੁੱਕਣਗੀਆਂ ਵੀ,
ਜਾਂ ਤੈਨੂੰ ਕੀ ਖਿਝ ਹੈ ਜੋ ਤੂੰ ਉੱਤਰ ਦਿੰਦਾ ਹੈਂ?
੪ ਮੈਂ ਵੀ ਤੁਹਾਡੇ ਵਾਂਙੁ ਬੋਲ ਸੱਕਦਾ,
ਜੇ ਤੁਹਾਡੀ ਜਾਨ ਮੇਰੀ ਜਾਨ ਦੇ ਥਾਂ ਹੁੰਦੀ,
ਤਾਂ ਮੈਂ ਤੁਹਾਡੇ ਵਿਰੁੱਧ ਗੱਲਾਂ ਘੜ ਸੱਕਦਾ,
ਅਤੇ ਆਪਣਾ ਸਿਰ ਤੁਹਾਡੇ ਉੱਤੇ ਹਿਲਾ ਸੱਕਦਾ!
੫ ਪਰ ਮੈਂ ਤੁਹਾਨੂੰ ਆਪਣੇ ਮੂੰਹ ਨਾਲ ਤਕੜਿਆਂ ਕਰਦਾ,
ਅਤੇ ਮੇਰੇ ਬੁੱਲ੍ਹਾਂ ਦਾ ਹਿੱਲਣਾ ਸਬਿਹਤਾ ਦਿੰਦਾ ਹੈ॥
੬ ਜੇ ਮੈਂ ਬੋਲਾਂ ਵੀ ਤਾਂ ਸੋਗ ਤੋਂ ਮੈਨੂੰ ਸਬਿਹਤਾ ਨਹੀਂ,
ਅਤੇ ਜੇ ਮੈਂ ਚੁੱਪ ਰਹਾਂ, ਤਾਂ ਮੈਨੂੰ ਕੀ ਅਰਾਮ ਹੁੰਦਾ ਹੈ?
੭ ਪਰ ਹੁਣ ਉਹ ਨੇ ਮੈਨੂੰ ਥਕਾ ਦਿੱਤਾ ਹੈ,
ਤੈਂ ਮੇਰੇ ਸਾਰੇ ਆਰ ਪਰਵਾਰ ਨੂੰ ਬਰਬਾਦ ਕੀਤਾ,
੮ ਤੈਂ ਮੈਨੂੰ ਘੁੱਟ ਕੇ ਫੜ ਲਿਆ ਹੈ, ਏਹ ਗਵਾਹੀ ਲਈ ਹੈ!
ਮੇਰਾ ਮੜੱਪਣ ਮੇਰੇ ਵਿਰੁੱਧ ਉੱਠ ਕੇ ਮੇਰੇ ਮੂੰਹ ਤੇ ਸਾਖੀ ਦਿੰਦਾ ਹੈ।
ਉਹ ਦੇ ਕ੍ਰੋਧ ਨੇ ਮੈਨੂੰ ਪਾੜਿਆ ਤੇ ਸਤਾਇਆ ਹੈ,
ਉਹ ਨੇ ਮੇਰੇ ਉੱਤੇ ਆਪਣੇ ਦੰਦ ਕਰੀਚੇ,
ਮੇਰਾ ਵਿਰੋਧੀ ਮੈਨੂੰ ਅੱਖਾਂ ਵਿਖਾਉਂਦਾ ਹੈ।
ਉਨ੍ਹਾਂ ਨੇ ਮੇਰੇ ਉੱਤੇ ਆਪਣੇ ਮੂੰਹ ਟੱਡੇ ਹਨ,
ਝਿੜਕੀਆਂ ਦੇ ਕੇ ਉਨ੍ਹਾਂ ਨੇ ਮੇਰੇ ਚਪੇੜਾਂ ਮਾਰੀਆਂ,
ਓਹ ਮੇਰੇ ਵਿਰੁੱਧ ਰਲ ਕੇ ਇਕੱਠੇ ਹੁੰਦੇ ਹਨ।
ਪਰਮੇਸ਼ੁਰ ਮੈਨੂੰ ਕੁਧਰਮੀਆਂ ਦੇ ਵੱਸ ਪਾਉਂਦਾ ਹੈ,
ਅਤੇ ਦੁਸ਼ਟਾਂ ਦੇ ਹੱਥਾਂ ਵਿੱਚ ਮੈਨੂੰ ਸੁੱਟਦਾ ਹੈ।
ਮੈਂ ਸੁਖੀ ਸਾਂ ਪਰ ਉਹ ਨੇ ਮੈਨੂੰ ਚੂਰ ਚਾਰ ਕਰ ਸੁੱਟਿਆ,
ਅਤੇ ਮੈਨੂੰ ਧੌਣੋਂ ਫੜ ਲਿਆ ਤੇ ਪਟਕਾ ਪਟਕਾ ਕੇ ਮੈਨੂੰ ਡੰਨ ਸੁੱਟਿਆ,
ਉਹ ਨੇ ਮੈਨੂੰ ਆਪਣੇ ਨਿਸ਼ਾਨੇ ਲਈ ਖੜਾ ਕੀਤਾ!
ਉਹ ਦੇ ਤੀਰ ਅੰਦਾਜ਼ ਮੈਨੂੰ ਆਲੇ ਦੁਆਲਿਓਂ ਘੇਰ ਲੈਂਦੇ ਹਨ,
ਉਹ ਮੇਰੇ ਗੁਰਦਿਆਂ ਨੂੰ ਚੀਰਦਾ ਹੈ ਅਤੇ ਸਰਫਾ ਨਹੀਂ ਕਰਦਾ,
ਉਹ ਮੇਰੇ ਪਿਤ ਨੂੰ ਧਰਤੀ ਉੱਤੇ ਡੋਹਲ ਦਿੰਦਾ ਹੈ!
੧੪ ਉਹ ਤੇੜਾਂ ਤੇ ਤੇੜਾਂ ਪਾ ਕੇ ਮੈਨੂੰ ਤੋੜ ਸੁੱਟਦਾ ਹੈ,
ਉਹ ਮੇਰੇ ਉੱਤੇ ਸੂਰਮੇ ਵਾਂਙੁ ਦੌੜਦਾ ਹੈ!
੧੫ ਮੈਂ ਆਪਣੀ ਖੱਲ ਉੱਤੇ ਤੱਪੜ ਨੂੰ ਸੀਉਂ ਲਿਆ ਹੈ,
ਮੈਂ ਆਪਣੇ ਸਿੰਙ ਨੂੰ ਖ਼ਾਕ ਵਿੱਚ ਗੋਬ ਲਿਆ ਹੈ।
੧੬ ਮੇਰਾ ਮੂੰਹ ਰੋਣ ਨਾਲ ਲਾਲ ਹੋ ਗਿਆ,
ਅਤੇ ਮੇਰੀਆਂ ਪਲਕਾਂ ਉੱਤੇ ਮੌਤ ਦਾ ਸਾਯਾ ਹੈ,
੧੭ ਭਾਵੇਂ ਮੇਰੇ ਹੱਥਾਂ ਵਿੱਚ ਕੋਈ ਜ਼ੁਲਮ ਨਹੀਂ,
ਅਤੇ ਮੇਰੀ ਪ੍ਰਾਰਥਨਾ ਪਾਕ ਹੈ॥
੧੮ ਹੇ ਧਰਤੀ, ਮੇਰੇ ਲਹੂ ਨੂੰ ਨਾ ਲੁਕਾ,
ਅਤੇ ਮੇਰੀ ਦੁਹਾਈ ਲਈ ਕੋਈ ਥਾਂ ਨਾ ਹੋਵੇ!
੧੯ ਪਰ ਹੁਣ ਵੇਖੋ, ਸੁਰਗ ਵਿੱਚ ਮੇਰੀ ਸਾਖੀ ਹੈ,
ਅਤੇ ਮੇਰਾ ਗਵਾਹ ਉਚਿਆਈਆਂ ਉੱਤੇ ਹੈ।
੨੦ ਮੇਰੇ ਮਿੱਤਰ ਮੇਰਾ ਮਖੌਲ ਉਡਾਉਂਦੇ ਹਨ,
ਮੇਰੀ ਅੱਖ ਪਰਮੇਸ਼ੁਰ ਦੇ ਅੱਗੇ ਰੋਂਦੀ ਹੈ,
੨੧ ਭਈ ਕੋਈ ਪਰਮੇਸ਼ੁਰ ਨਾਲ ਪੁਰਖ ਲਈ ਬਹਿਸ ਕਰੇ,
ਜਿਵੇਂ ਆਦਮ ਵੰਸ ਆਪਣੇ ਮਿੱਤ੍ਰ ਲਈ ਕਰਦਾ ਹੈ,
੨੨ ਕਿਉਂ ਜੋ ਥੋੜਿਆਂ ਵਰਿਹਾਂ ਦੇ ਆਉਣ ਤੇ
ਮੈਂ ਉਸ ਰਾਹ ਚੱਲਾ ਜਾਵਾਂਗਾ ਜਿੱਥੋਂ ਮੈਂ ਨਹੀਂ ਮੁੜਾਂਗਾ॥

## ਅੱਯੂਬ ਕਬਰ ਨੂੰ ਹੀ ਉਡੀਕਦਾ ਹੈ

੧੭ ਮੇਰਾ ਆਤਮਾ ਤਬਾਹ ਹੋ ਗਿਆ,
ਮੇਰੇ ਦਿਨ ਮੁੱਕ ਗਏ, ਕਬਰ ਮੇਰੇ ਲਈ ਤਿਆਰ ਹੈ।
੨ ਨਿਸੰਗ ਮੇਰੇ ਕੋਲ ਠੱਠਾ ਕਰਨ ਵਾਲੇ ਹਨ,
ਅਤੇ ਮੇਰੀ ਨਿਗਾਹ ਉਨ੍ਹਾਂ ਦੀ ਛੇੜ ਛਾੜ ਤੇ ਟਿਕੀ ਹੋਈ ਹੈ।
੩ ਜ਼ਮਾਨਤ ਦੇਹ, ਤੂੰ ਆਪਣੇ ਤੇ ਮੇਰੇ ਵਿੱਚ ਜ਼ਾਮਨ ਹੋ,—
ਕੌਣ ਹੈ ਜੋ ਮੇਰੇ ਹੱਥ ਤੇ ਹੱਥ ਧਰੇ?
੪ ਤੈਂ ਤਾਂ ਉਨ੍ਹਾਂ ਦਾ ਮਨ ਸਮਝ ਤੋਂ ਓਹਲੇ ਰੱਖਿਆ ਹੈ,
ਏਸ ਲਈ ਤੂੰ ਉਨ੍ਹਾਂ ਨੂੰ ਉੱਚਾ ਨਾ ਕਰੇਂਗਾ।
੫ ਜਿਹੜਾ ਆਪਣੇ ਮਿੱਤਰਾਂ ਨੂੰ ਲੁੱਟ ਦੇ ਹਿੱਸੇ ਲਈ ਦੋਸ਼ੀ ਬਣਾਉਂਦਾ ਹੈ,

ਉਹ ਦੇ ਬੱਚਿਆਂ ਦੀਆਂ ਅੱਖਾਂ ਰਹਿ ਜਾਣਗੀਆਂ ॥
੬ ਪਰ ਉਹ ਨੇ ਮੈਨੂੰ ਲੋਕਾਂ ਲਈ ਅਖਾਣ ਬਣਾਇਆ,
ਮੈਂ ਉਹ ਹਾਂ ਜਿਹ ਦੇ ਮੂੰਹ ਤੇ ਥੁੱਕਦੇ ਹਨ ।
੭ ਮੇਰੀ ਅੱਖ ਸੋਗ ਦੇ ਕਾਰਨ ਧੁੰਦਲੀ ਹੋ ਗਈ,
ਅਤੇ ਮੇਰੇ ਸਾਰੇ ਅੰਗ ਸਾਯੇ ਵਾਂਙੁ ਹਨ ।
੮ ਨੇਕ ਲੋਕ ਏਹ ਦੇ ਉੱਤੇ ਹੈਰਾਨ ਹੁੰਦੇ ਹਨ,
ਅਤੇ ਬੇਦੋਸ਼ੇ ਆਪਣੇ ਆਪ ਨੂੰ ਕੁਧਰਮੀਆਂ ਦੇ ਵਿਰੁੱਧ ਪਰੇਰਦੇ ਹਨ ।
੯ ਪਰ ਧਰਮੀ ਆਪਣੇ ਰਾਹ ਤੇ ਲੱਗਾ ਰਹੇਗਾ,
ਅਤੇ ਸਾਫ਼ ਹੱਥ ਵਾਲਾ ਹੋਰ ਵੀ ਤਕੜਾ ਹੁੰਦਾ ਜਾਵੇਗਾ ।
੧੦ ਪਰੰਤੂ ਤੁਸੀਂ ਸਾਰੇ ਹੀ ਮੁੜ ਕੇ ਆਓ,
ਮੈਨੂੰ ਤੁਹਾਡੇ ਵਿੱਚ ਇੱਕ ਵੀ ਬੁੱਧੀਮਾਨ ਨਾ ਲੱਭੇਗਾ ॥
੧੧ ਮੇਰੇ ਦਿਨ ਬੀਤ ਗਏ, ਮੇਰੇ ਪਰੋਜਨ,
ਮੇਰੇ ਦਿਲ ਦੀਆਂ ਲੋਚਾਂ ਮਿਟ ਗਈਆਂ ।
੧੨ ਓਹ ਰਾਤ ਨੂੰ ਦਿਨ ਕਰ ਲੈਂਦੇ ਹਨ,
ਚਾਨਣ ਅਨ੍ਹੇਰੇ ਦੇ ਕੋਲ ਹੀ ਹੈ ।
੧੩ ਜੇ ਮੈਂ ਆਸ ਰੱਖਾਂ ਭਈ ਪਤਾਲ ਮੇਰਾ ਘਰ ਹੈ;
ਜੇ ਮੈਂ ਅਨ੍ਹੇਰੇ ਵਿੱਚ ਆਪਣਾ ਬਿਸਤਰਾ ਵਿਛਾਵਾਂ,
੧੪ ਜੇ ਮੈਂ ਸੜਿਹਾਣ ਨੂੰ ਪੁਕਾਰਾਂ ਭਈ ਤੂੰ ਮੇਰਾ ਪਿਉ ਹੈਂ,
ਤੇ ਕੀੜੇ ਨੂੰ, ਤੂੰ ਮੇਰੀ ਮਾਂ ਤੇ ਮੇਰੀ ਭੈਣ ਹੈਂ,
੧੫ ਤਾਂ ਮੇਰੀ ਆਸ਼ਾ ਫੇਰ ਕਿੱਥੇ ਹੈ ?
ਮੇਰੀ ਆਸ਼ਾ ਕੌਣ ਵੇਖੇਗਾ ?
੧੬ ਉਹ ਪਤਾਲ ਦਿਆਂ ਅਰਲਾਂ ਵਿੱਚ ਉਤਰ ਜਾਵੇਗੀ,
ਜਦ ਅਸੀਂ ਇਕੱਠੇ ਖ਼ਾਕ ਵਿੱਚ ਅਰਾਮ ਪਾਵਾਂਗੇ ॥

ਬਿਲਦਦ :—ਕੁਧਰਮੀਆਂ ਦੀ ਦੁਰਦਸ਼ਾ

੧੮ ਤਾਂ ਬਿਲਦਦ ਸ਼ੂਹੀ ਨੇ ਉੱਤਰ ਦੇ ਕੇ ਆਖਿਆ,
੨ ਤੁਸੀਂ ਕਦ ਤੀਕ ਗੱਲਾਂ ਲਈ ਫੰਦੇ ਲਾਓਗੇ ?
ਸਮਝੋ, ਫੇਰ ਆਪਾਂ ਗੱਲ ਕਰਾਂਗੇ ।
੩ ਆਪਾਂ ਕਿਉਂ ਡੰਗਰ ਜਿਹੇ ਗਿਣੇ ਜਾਂਦੇ ਹਾਂ
ਅਤੇ ਤੁਹਾਡੀ ਨਿਗਾਹ ਵਿੱਚ ਭਰਿਸ਼ਟ ਹੋ ਗਏ ਹਾਂ ?
੪ ਤੂੰ ਜੋ ਆਪਣੇ ਆਪ ਨੂੰ ਆਪਣੇ ਕ੍ਰੋਧ ਵਿੱਚ ਪਾੜਦਾ ਹੈਂ,
ਕੀ ਤੇਰੇ ਲਈ ਧਰਤੀ ਤਿਆਗੀ ਜਾਊਗੀ,
ਯਾ ਚਟਾਨ ਆਪਣੇ ਥਾਂ ਤੋਂ ਸਿਰਕ ਜਾਊਗੀ ? ॥
੫ ਹਾਂ, ਦੁਸ਼ਟਾਂ ਦਾ ਦੀਵਾ ਗੁੱਲ ਹੋ ਜਾਊਗਾ,
ਅਤੇ ਉਹ ਦੀ ਅੱਗ ਦੀ ਲਾਟ ਨਾ ਚਮਕੂਗੀ,
੬ ਉਹ ਦੇ ਤੰਬੂ ਵਿੱਚ ਚਾਨਣ ਅਨ੍ਹੇਰਾ ਹੋ ਜਾਊਗਾ,
ਅਤੇ ਉਹ ਦੇ ਉੱਪਰ ਦਾ ਦੀਵਾ ਗੁੱਲ ਹੋ ਜਾਊਗਾ ।
੭ ਉਹ ਦੇ ਬਲਵੰਤ ਕਦਮ ਰੋਕੇ ਜਾਣਗੇ,
ਅਤੇ ਉਹ ਆਪਣੀ ਹੀ ਸਲਾਹ ਨਾਲ ਡਿੱਗ ਪਊਗਾ ।
੮ ਉਹ ਤਾਂ ਆਪਣੇ ਹੀ ਪੈਰਾਂ ਨਾਲ ਜਾਲ ਵਿੱਚ ਸਿੱਟਿਆ ਜਾਂਦਾ,
ਅਤੇ ਉਹ ਆਪ ਫੰਦੇ ਉੱਤੇ ਚੱਲਦਾ ਹੈਗਾ ।
੯ ਕੁੜਿੱਕੀ ਉਹ ਦੀ ਅੱਡੀ ਨੂੰ ਫੜਦੀ,
ਅਤੇ ਫਾਹੀ ਉਹ ਨੂੰ ਫਾਹ ਲੈਂਦੀ ਹੈ ।
੧੦ ਕਮੰਦ ਉਹ ਦੇ ਲਈ ਧਰਤੀ ਵਿੱਚ ਲੁਕਾਈ ਜਾਂਦੀ,
ਅਤੇ ਉਹ ਦੇ ਰਸਤੇ ਉੱਤੇ ਫਾਂਸੀ ।
੧੧ ਭੈਜਲ ਆਲੇ ਦੁਆਲਿਓਂ ਉਹ ਨੂੰ ਡਰਾਉਂਦੇ ਹਨ,
ਅਤੇ ਉਹ ਦੇ ਖੁਰਿਆਂ ਥੋਂ ਉਹ ਨੂੰ ਨਠਾਉਂਦੇ ਹਨ ।
੧੨ ਉਹ ਦਾ ਜ਼ੋਰ ਕਾਲ ਦਾ ਮਾਰਿਆ ਹੋਇਆ ਹੋਊਗਾ,
ਅਤੇ ਬਿਪਤਾ ਉਹ ਦੇ ਪਾਸੇ ਤੇ ਤਿਆਰ ਹੋਊਗੀ ।
੧੩ ਉਹ ਉਸ ਦੇ ਸਰੀਰ ਦੇ ਅੰਗ ਖਾ ਜਾਊਗੀ,
ਮੌਤ ਦਾ ਜੇਠਾ ਉਸ ਦੇ ਅੰਗਾਂ ਨੂੰ ਭੱਖ ਲਊਗਾ ।
੧੪ ਉਹ ਆਪਣੇ ਤੰਬੂ ਤੋਂ ਜਿਹਦੇ ਉੱਤੇ ਉਹ ਭਰੋਸਾ ਰੱਖਦਾ ਸੀ ਪੁੱਟਿਆ ਜਾਊਗਾ,
ਅਤੇ ਤੂੰ ਉਹ ਨੂੰ ਭੈਜਲ ਦੇ ਰਾਜੇ ਕੋਲ ਅਪੜਾਏਂਗਾ ।
੧੫ ਜਿਹੜਾ ਉਹ ਦਾ ਨਹੀਂ ਉਹ ਉਸ ਦੇ ਤੰਬੂ ਵਿੱਚ ਵੱਸੂਗਾ,
ਅਤੇ ਉਹ ਦੇ ਵਸੇਬੇ ਉੱਤੇ ਗੰਧਕ ਸਿੱਟੀ ਜਾਊਗੀ ।
੧੬ ਹੇਠੋਂ ਉਹ ਦੀਆਂ ਜੜ੍ਹਾਂ ਸੁੱਕ ਜਾਣਗੀਆਂ,
ਉੱਤੋਂ ਉਹ ਦੀਆਂ ਟਹਿਣੀਆਂ ਕੁਮਲਾ ਜਾਣਗੀਆਂ
੧੭ ਉਹ ਦੀ ਯਾਦ ਧਰਤੀ ਉੱਤੋਂ ਮਿਟ ਜਾਊਗੀ,
ਅਤੇ ਉਹ ਦਾ ਨਾਉਂ ਬਜ਼ਾਰ ਵਿੱਚ ਨਾ ਰਹੂਗਾ ।
੧੮ ਓਹ ਉਹ ਨੂੰ ਚਾਨਣ ਤੋਂ ਅਨ੍ਹੇਰੇ ਵਿੱਚ ਹੱਕ ਦੇਣਗੇ,
ਅਤੇ ਜਗਤ ਤੋਂ ਖਦੇੜ ਦੇਣਗੇ ।
੧੯ ਉਹ ਦੇ ਲੋਕਾਂ ਵਿੱਚ ਨਾ ਉਹ ਦਾ ਪੁੱਤ੍ਰ ਨਾ ਪੋਤ੍ਰਾ ਹੋਊਗਾ,
ਨਾ ਉਹ ਦੇ ਟਿਕਾਣਿਆਂ ਵਿੱਚ ਕੋਈ ਬਾਕੀ ਰਹੂਗਾ ।
੨੦ ਉਹ ਦੇ ਪਿੱਛੇ ਆਉਣ ਵਾਲੇ ਉਹ ਦੇ ਦਿਨ ਉੱਤੇ ਹੈਰਾਨ ਹੋਣਗੇ,
ਅਤੇ ਜਿਹੜੇ ਉਸ ਤੋਂ ਪਹਿਲਾਂ ਸੰਮੇ, ਓਹ ਡੈਂਬਰ ਜਾਣਗੇ ।

੨੧ ਨਿਸ਼ੰਗ ਏਹੋ ਜੇਹੇ ਕੁਧਰਮੀਆਂ ਦੇ ਵਸੇਬੇ ਹਨ,
ਅਤੇ ਏਹ ਉਸ ਦਾ ਅਸਥਾਨ ਹੈ ਜੋ ਪਰਮੇਸ਼ੁਰ ਨੂੰ ਨਹੀਂ ਜਾਣਦਾ ॥

## ੧੯ ਅੱਯੂਬ ਆਪਣਾ ਬੁਰਾ ਹਾਲ ਤੇ ਆਪਣੀ ਪੱਕੀ ਨਿਹਚਾ ਦੱਸਦਾ ਹੈ

ਤਾਂ ਅੱਯੂਬ ਨੇ ਉੱਤਰ ਦੇ ਕੇ ਆਖਿਆ,
੨ ਤੁਸੀਂ ਕਦ ਤੀਕ ਮੇਰੀ ਜਾਨ ਨੂੰ ਸਤਾਓਗੇ,
ਅਤੇ ਮੈਨੂੰ ਗੱਲਾਂ ਨਾਲ ਚੂਰ ਚਾਰ ਕਰੋਗੇ ?
੩ ਹੁਣ ਦਸ ਵਾਰ ਤੁਸੀਂ ਮੈਨੂੰ ਲੱਜਿਆਵਾਨ ਕੀਤਾ,
ਤੁਸੀਂ ਸ਼ਰਮ ਨਹੀਂ ਖਾਂਦੇ ਜੋ ਤੁਸੀਂ ਮੇਰੇ ਨਾਲ ਸਖਤੀ ਕਰਦੇ ਹੋ ?
੪ ਸੱਚ ਮੰਨੋ ਭਈ ਮੈਥੋਂ ਭੁੱਲ ਹੋਈ,
ਮੇਰੀ ਭੁੱਲ ਮੇਰੇ ਨਾਲ ਹੀ ਰਹਿੰਦੀ ਹੈ ।
੫ ਜੇ ਤੁਸੀਂ ਸੱਚ ਮੁੱਚ ਮੇਰੇ ਵਿਰੁੱਧ ਆਪਣੇ ਆਪ ਨੂੰ ਵਡਿਆਉਂਦੇ ਹੋ,
ਅਤੇ ਮੇਰੇ ਉੱਤੇ ਹਰਫ਼ ਲਾ ਕੇ ਬਹਿਸ ਕਰਦੇ ਹੋ,
੬ ਤਾਂ ਹੁਣ ਜਾਣ ਲਓ ਭਈ ਪਰਮੇਸ਼ੁਰ ਹੀ ਨੇ ਮੈਨੂੰ ਨਿਵਾਇਆ,
ਅਤੇ ਮੈਨੂੰ ਆਪਣੇ ਜਾਲ ਵਿੱਚ ਫਸਾਇਆ ਹੈ ॥
੭ ਵੇਖੋ, ਮੈਂ ਪੁਕਾਰਦਾ ਹਾਂ, "ਜ਼ੁਲਮ, ਜ਼ੁਲਮ !" ਪਰ ਮੈਨੂੰ ਉੱਤਰ ਕੋਈ ਨਹੀਂ,
ਮੈਂ ਦੁਹਾਈ ਦਿੰਦਾ ਹਾਂ ਪਰ ਨਿਆਉਂ ਨਹੀਂ !
੮ ਉਹ ਨੇ ਮੇਰੇ ਰਾਹ ਨੂੰ ਬੰਦ ਕੀਤਾ ਭਈ ਮੈਂ ਲੰਘ ਨਾ ਸੱਕਾਂ,
ਅਤੇ ਮੇਰੇ ਰਸਤਿਆਂ ਨੂੰ ਅਨ੍ਹੇਰ ਕਰ ਦਿੱਤਾ ਹੈ ।
੯ ਉਹ ਨੇ ਮੇਰਾ ਪਰਤਾਪ ਮੇਰੇ ਉੱਤੋਂ ਲਾਹ ਲਿਆ,
ਅਤੇ ਮੇਰੇ ਸਿਰ ਦਾ ਮੁਕਟ ਲੈ ਲਿਆ ਹੈ ।
੧੦ ਉਹ ਨੇ ਮੈਨੂੰ ਚੌਹਾਂ ਪਾਸਿਆਂ ਤੋਂ ਤੋੜ ਸੁੱਟਿਆ ਅਤੇ ਮੈਂ ਤਾਂ ਚੱਲਦਾ ਹੋਇਆ,
ਅਤੇ ਮੇਰੇ ਵਿਸਵਾਸ ਨੂੰ ਰੁੱਖ ਵਾਂਙੁ ਪੁੱਟਿਆ ਹੈ ।
੧੧ ਉਹ ਨੇ ਆਪਣੇ ਕ੍ਰੋਧ ਨੂੰ ਮੇਰੇ ਉੱਤੇ ਭੜਕਾਇਆ ਹੈ,
ਅਤੇ ਮੈਨੂੰ ਆਪਣੇ ਵਿਰੋਧੀਆਂ ਵਿੱਚ ਗਿਣ ਲਿਆ ਹੈ !
੧੨ ਉਹ ਦੇ ਜੱਥੇ ਇਕੱਠੇ ਹੋ ਕੇ ਆਉਂਦੇ,
ਅਤੇ ਮੇਰੇ ਵਿਰੁੱਧ ਆਪਣਾ ਰਾਹ ਤਿਆਰ ਕਰਦੇ ਹਨ,
ਅਤੇ ਮੇਰੇ ਤੰਬੂ ਦੇ ਆਲੇ ਦੁਆਲੇ ਡੇਰੇ ਲਾਉਂਦੇ ਹਨ ।
੧੩ ਉਹ ਨੇ ਮੇਰੇ ਭਰਾ ਮੈਥੋਂ ਦੂਰ ਕਰ ਦਿੱਤੇ,
ਅਤੇ ਮੇਰੇ ਜਾਣ ਪਛਾਣ ਮੈਥੋਂ ਬਿਲਕੁਲ ਬਿਗਾਨੇ ਹੋ ਗਏ ॥
੧੪ ਮੇਰੇ ਅੰਗ ਸਾਕ ਕੰਮ ਨਾ ਆਏ,
ਅਤੇ ਮੇਰੇ ਜਾਣ ਪਛਾਣ ਮੈਨੂੰ ਭੁੱਲ ਗਏ ।
੧੫ ਮੇਰੇ ਘਰ ਦੇ ਰਹਿਣ ਵਾਲੇ ਸਗੋਂ ਮੇਰੀਆਂ ਗੋੱਲੀਆਂ ਵੀ ਮੈਨੂੰ ਓਪਰਾ ਗਿਣਦੇ ਹਨ,
ਉਨ੍ਹਾਂ ਦੀ ਨਿਗਾਹ ਵਿੱਚ ਮੈਂ ਪਰਦੇਸੀ ਹਾਂ ।
੧੬ ਮੈਂ ਆਪਣੇ ਨੌਕਰ ਨੂੰ ਬੁਲਾਉਂਦਾ ਪਰ ਉਹ ਜਵਾਬ ਨਹੀਂ ਦਿੰਦਾ,
ਮੈਨੂੰ ਆਪਣੇ ਮੂੰਹ ਨਾਲ ਉਹ ਦੀ ਮਿੰਨਤ ਕਰਨੀ ਪੈਂਦੀ ਹੈ ।
੧੭ ਮੇਰਾ ਸਾਹ ਮੇਰੀ ਤੀਵੀਂ ਲਈ ਘਿਣਾਉਣਾ ਹੈ,
ਅਤੇ ਮੇਰੀ ਅਰਜੋਈ ਮੇਰੀ ਮਾਂ ਦੇ ਬੱਚਿਆਂ ਲਈ !
੧੮ ਮੁੰਡੇ ਵੀ ਮੈਨੂੰ ਤੁੱਛ ਜਾਣਦੇ ਹਨ,
ਜੇ ਮੈਂ ਉੱਠਾਂ ਤਾਂ ਓਹ ਮੇਰੇ ਉੱਤੇ ਬੋਲੀਆਂ ਮਾਰਦੇ ਹਨ !
੧੯ ਮੇਰੇ ਸਾਰੇ ਬੁੱਕਲ ਦੇ ਯਾਰ ਮੈਥੋਂ ਸੂਗਦੇ ਹਨ,
ਅਤੇ ਮੇਰੇ ਪਿਆਰੇ ਮੈਥੋਂ ਫਿਰ ਗਏ ਹਨ ।
੨੦ ਮੇਰੀਆਂ ਹੱਡੀਆਂ ਮੇਰੀ ਖੱਲ ਅਤੇ ਮੇਰੇ ਮਾਸ ਵਿੱਚ ਸੁੰਗੜ ਗਈਆਂ ਹਨ,
ਅਤੇ ਮੈਂ ਆਪਣੇ ਦੰਦਾਂ ਦੀ ਖੱਲ ਨਾਲ ਬਚ ਗਿਆ * ! ॥
੨੧ ਹੇ ਮੇਰੇ ਮਿੱਤਰੋ, ਮੇਰੇ ਉੱਤੇ ਤਰਸ ਖਾਓ, ਤਰਸ ਖਾਓ,
ਕਿਉਂ ਜੋ ਪਰਮੇਸ਼ੁਰ ਦੇ ਹੱਥ ਨੇ ਮੈਨੂੰ ਛੋਹਿਆ ਹੈ !
੨੨ ਤੁਸੀਂ ਪਰਮੇਸ਼ੁਰ ਵਾਂਙੁ ਕਿਉਂ ਮੇਰੇ ਪਿੱਛੇ ਪਏ ਹੋ ?
ਅਤੇ ਮੇਰੇ ਮਾਸ ਤੇ ਕਿਉਂ ਬੱਸ ਨਹੀਂ ਕਰਦੇ ? ॥
੨੩ ਕਾਸ਼ ਕਿ ਹੁਣ ਮੇਰੀਆਂ ਗੱਲਾਂ ਲਿਖੀਆਂ ਜਾਂਦੀਆਂ !
ਕਾਸ਼ ਕਿ ਪੋਥੀ ਵਿੱਚ ਉਨ੍ਹਾਂ ਦੀ ਲਿਖਤ ਹੁੰਦੀ,
੨੪ ਕਿ ਓਹ ਲੋਹੇ ਦੀ ਲਿਖਣ ਨਾਲ ਤੇ ਸਿੱਕੇ ਨਾਲ
ਸਦਾ ਲਈ ਚਟਾਨ ਵਿੱਚ ਉੱਕਰੀਆਂ ਜਾਂਦੀਆਂ !
੨੫ ਮੈਂ ਤਾਂ ਜਾਣਦਾ ਹਾਂ ਭਈ ਮੇਰਾ ਨਿਸਤਾਰਾ ਦੇਣ ਵਾਲਾ ਜੀਉਂਦਾ ਹੈ,
ਅਤੇ ਓੜਕ ਨੂੰ ਉਹ ਖ਼ਾਕ ਉੱਤੇ ਖੜਾ ਹੋਵੇਗਾ,

* ਅਰਥਾਤ, ਮਰ ਮਰ ਕੇ ਬਚ ਗਿਆ

੨੬ ਅਤੇ ਆਪਣੀ ਇਸ ਖੱਲ ਦੇ ਨਾਸ ਹੋਣ ਦੇ ਮਗਰੋਂ
ਮੈਂ ਆਪਣੇ ਮਾਸ ਤੋਂ ਬਿਨਾ ਪਰਮੇਸ਼ੁਰ ਨੂੰ ਵੇਖਾਂਗਾ,
੨੭ ਜਿਹ ਨੂੰ ਮੈਂ ਆਪਣੀ ਵੱਲ ਵੇਖਾਂਗਾ,
ਅਤੇ ਮੇਰੀਆਂ ਅੱਖਾਂ ਵੇਖਣਗੀਆਂ, ਕਿ ਉਹ ਗੈਰ ਨਹੀਂ,—
ਮੇਰੇ ਗੁਰਦੇ ਮੇਰੇ ਵਿੱਚੋਂ ਨਾਸ ਹੋ ਗਏ !
੨੮ ਜੇ ਤੁਸੀਂ ਆਖੋ ਭਈ ਕਿੱਦਾਂ ਅਸੀਂ ਉਹ ਦੇ ਪਿੱਛੇ ਪਵਾਂਗੇ !
ਭਾਵੇਂ ਈ ਮੁੱਢ ਦੀ ਗੱਲ ਮੇਰੇ ਵਿੱਚ ਪਾਈ ਜਾਵੇ,—
੨੯ ਤਾਂ ਤੁਸੀਂ ਤਲਵਾਰ ਦੀ ਧਾਰ ਤੋਂ ਡਰੋ,
ਕਿਉਂ ਜੋ ਕਹਿਰ ਤਲਵਾਰ ਦੇ ਡੰਨਾਂ ਜੋਗ ਹੈ,
ਤਾਂ ਜੋ ਤੁਸੀਂ ਜਾਣ ਲਓ ਭਈ ਅਦਾਲਤ * ਹੁੰਦੀ ਹੈ ! ॥

ਸੋਫਰ:— ਦੁਸ਼ਟਾਂ ਦੀ ਸਜ਼ਾ

**੨੦** ਤਦ ਸੋਫ਼ਰ ਨਅਮਾਤੀ ਨੇ ਉੱਤਰ ਦੇ ਕੇ ਆਖਿਆ,
੨ ਤਦੇ ਮੇਰੇ ਸੋਚ ਮੈਨੂੰ ਜਵਾਬ ਦਿੰਦੇ ਹਨ,
ਮੇਰੇ ਅੰਦਰ ਦੇ ਛੋਹਲਾਪਣ ਦੇ ਕਾਰਨ ।
੩ ਮੈਂ ਉਹ ਝਿੜਕੀ ਸੁਣਦਾ ਜੋ ਮੈਨੂੰ ਸ਼ਰਮਿੰਦਾ ਕਰਦੀ ਹੈ,
ਅਤੇ ਮੇਰਾ ਆਤਮਾ ਮੇਰੀ ਬੁੱਧੀ ਨਾਲ ਮੈਨੂੰ ਉੱਤਰ ਦਿੰਦਾ ਹੈ ॥
੪ ਕੀ ਤੂੰ ਏਹ ਮੁੱਢ ਤੋਂ ਨਹੀਂ ਜਾਣਦਾ,
ਜਦ ਤੋਂ ਆਦਮੀ ਧਰਤੀ ਉੱਤੇ ਰੱਖਿਆ ਗਿਆ,
੫ ਭਈ ਦੁਸ਼ਟਾਂ ਦਾ ਜੈਕਾਰਾ ਥੋੜੇ ਚਿਰ ਲਈ ਹੈ,
ਅਤੇ ਕੁਧਰਮੀਆਂ ਦਾ ਅਨੰਦ ਇੱਕ ਪਲਕ ਦਾ ਹੈ ?
੬ ਜੇ ਉਹ ਦੀ ਉਚਿਆਈ ਅਕਾਸ਼ ਤੀਕ ਵੀ ਪੁੱਜੇ,
ਅਤੇ ਉਹ ਦਾ ਸਿਰ ਬੱਦਲਾਂ ਨੂੰ ਜਾ ਲੱਗੇ,
੭ ਤਾਂ ਵੀ ਉਹ ਆਪਣੇ ਬਿਸ਼ਟੇ ਵਾਂਙੁ ਸਦਾ ਲਈ ਨਾਸ ਹੋ ਜਾਏਗਾ,
ਉਹ ਦੇ ਵੇਖਣ ਵਾਲੇ ਆਖਣਗੇ, ਉਹ ਕਿੱਥੇ ਹੈ ?
੮ ਉਹ ਸੁਫਨੇ ਵਾਂਙੁ ਉੱਡ ਜਾਏਗਾ, ਅਤੇ ਲੱਭੇਗਾ ਨਾ,
ਅਤੇ ਰਾਤ ਦੀ ਦਰਿਸ਼ਟੀ ਵਾਂਙੁ ਉਹ ਭੱਜ ਜਾਏਗਾ ।
੯ ਅੱਖ ਨੇ ਉਹ ਨੂੰ ਝਾਕਿਆ ਪਰ ਫੇਰ ਨਹੀਂ ਝਾਕੇਗੀ,
ਅਤੇ ਉਹ ਦੀ ਥਾਂ ਉਹ ਨੂੰ ਫੇਰ ਨਾ ਵੇਖੇਗੀ,
੧੦ ਉਹ ਦੇ ਬੱਚੇ ਗ਼ਰੀਬਾਂ ਤੋਂ ਮਦਦ ਮੰਗਣਗੇ,
ਅਤੇ ਉਹ ਦੇ ਹੀ ਹੱਥ ਉਹ ਦਾ ਮਾਲ ਧਨ ਮੋੜਨਗੇ ।
੧੧ ਉਹ ਦੀਆਂ ਹੱਡੀਆਂ ਜੁਆਨੀ ਦੇ ਬਲ ਨਾਲ ਭਰੀਆਂ ਹੋਈਆਂ ਤਾਂ ਹਨ,
ਪਰ ਉਹ ਉਸ ਦੇ ਨਾਲ ਖ਼ਾਕ ਵਿੱਚ ਜਾ ਲੇਟੇਗੀ ।
੧੨ ਭਾਵੇਂ ਬੁਰਿਆਈ ਉਹ ਦੇ ਮੂੰਹ ਵਿੱਚ ਮਿੱਠੀ ਲੱਗੇ,
ਅਤੇ ਉਹ ਆਪਣੀ ਜੀਭ ਦੇ ਹੇਠ ਉਹ ਨੂੰ ਲੁਕਾਵੇ,—
੧੩ ਭਾਵੇਂ ਉਹ ਉਸ ਨੂੰ ਬਚਾ ਰੱਖੇ ਅਤੇ ਛੱਡੇ ਨਾ,
ਅਤੇ ਆਪਣੇ ਸੰਘ ਵਿੱਚ ਦਬਾ ਰੱਖੇ,
੧੪ ਤਾਂ ਵੀ ਉਹ ਦੀ ਰੋਟੀ ਉਹ ਦੀਆਂ ਆਂਦਰਾਂ ਵਿੱਚ ਬਦਲ ਜਾਂਦੀ ਹੈ,
ਉਹ ਉਹ ਦੇ ਅੰਦਰ ਸੱਪਾਂ ਦਾ ਜ਼ਹਿਰ ਹੋ ਜਾਂਦਾ ਹੈ ।
੧੫ ਉਹ ਦੌਲਤ ਨੂੰ ਨਿਗਲ ਤਾਂ ਗਿਆ ਹੈ ਪਰ ਉਹ ਨੂੰ ਫਿਰ ਉਗਲੱਛੇਗਾ,
ਪਰਮੇਸ਼ੁਰ ਉਹ ਨੂੰ ਉਹ ਦੇ ਪੇਟੋਂ ਕੱਢ ਲਏਗਾ ।
੧੬ ਉਹ ਨਾਗਾਂ ਦਾ ਸਿਰ ਚੂਸੇਗਾ,
ਸੱਪ ਦਾ ਡੰਗ ਉਹ ਨੂੰ ਮਾਰ ਸਿੱਟੇਗਾ !
੧੭ ਉਹ ਨਦੀਆਂ ਉੱਤੇ ਨਾ ਵੇਖੇਗਾ,
ਸ਼ਹਿਤ ਤੇ ਦਹੀਂ ਦੇ ਵਗਦੇ ਹੜ੍ਹਾਂ ਉੱਤੇ ।
੧੮ ਉਹ ਆਪਣੀ ਕਸ਼ਟ ਦੀ ਕਮਾਈ ਨੂੰ ਮੋੜ ਦੇਗਾ ਪਰ ਆਪ ਨਿਗਲੇਗਾ ਨਹੀਂ,
ਉਹ ਆਪਣੇ ਲੈਣ ਦੇਣ ਦੇ ਲਾਭ ਦੇ ਅਨੁਸਾਰ ਖ਼ੁਸ਼ੀ ਨਾ ਮਨਾਏਗਾ,
੧੯ ਕਿਉਂ ਜੋ ਉਹ ਨੇ ਗ਼ਰੀਬਾਂ ਨੂੰ ਦਬਾਇਆ ਤੇ ਤਿਆਗ ਦਿੱਤਾ,
ਉਹ ਨੇ ਇੱਕ ਘਰ ਨੂੰ ਖੋਹ ਲਿਆ ਪਰ ਉਹ ਨੂੰ ਨਾ ਉਸਾਰੇਗਾ ॥
੨੦ ਏਸ ਲਈ ਭਈ ਉਹ ਨੇ ਆਪਣੇ ਅੰਦਰ ਕੋਈ ਸ਼ਾਂਤੀ ਨਾ ਜਾਣੀ,
ਉਹ ਆਪਣੀਆਂ ਮਨ ਭਾਉਂਦੀਆਂ ਚੀਜ਼ਾਂ ਨਾ ਬਚਾਏਗਾ ।
੨੧ ਉਹ ਦੇ ਖਾ ਲੈਣ ਤੋਂ ਕੁਝ ਬਾਕੀ ਨਾ ਰਿਹਾ,
ਏਸ ਕਾਰਨ ਉਹ ਦੀ ਖ਼ੁਸ਼ਹਾਲੀ ਬਣੀ ਨਾ ਰਹੇਗੀ
੨੨ ਉਹ ਆਪਣੀ ਭਰਪੂਰੀ ਦੀ ਵਾਫ਼ਰੀ ਵਿੱਚ ਵੀ ਲੋੜਵੰਦ ਰਹੇਗਾ,
ਹਰ ਦੁਖਿਆਰੇ ਦਾ ਹੱਥ ਉਹ ਦੇ ਉੱਤੇ ਆਏਗਾ ।

* ਅਥਵਾ, ਸਰਬ ਸ਼ਕਤੀਮਾਨ ।

ਜਦ ਉਹ ਆਪਣਾ ਪੇਟ ਭਰਨ ਨੂੰ ਹੋਵੇ
੨੩ ਪਰਮੇਸ਼ੁਰ* ਆਪਣਾ ਤੇਜ ਕ੍ਰੋਧ ਉਸ ਉੱਤੇ ਘੱਲੇਗਾ
ਅਤੇ ਉਹ ਦੇ ਰੋਟੀ ਖਾਣ ਦੇ ਵੇਲੇ† ਉਹ ਦੇ ਉੱਤੇ
ਵਰ੍ਹਾਏਗਾ।
ਉਹ ਲੋਹੇ ਦੇ ਹਥਿਆਰ ਤੋਂ ਨੱਠੇਗਾ,
੨੪ ਪਿੱਤਲ ਦਾ ਧਣੁਖ ਉਹ ਨੂੰ ਵਿੰਨ੍ਹ ਸਿੱਟੇਗਾ,
੨੫ ਉਹ ਉਸ ਤੀਰ ਨੂੰ ਬਾਹਰ ਖਿੱਚਦਾ ਅਤੇ ਉਹ ਉਸ
ਦੇ ਸਰੀਰ ਵਿੱਚੋਂ ਬਾਹਰ ਆਉਂਦਾ ਹੈ,
ਉਹ ਦੀ ਚਮਕਦੀ ਹੋਈ ਨੋਕ ਉਹ ਦੇ ਪਿੱਤੇ ਤੋਂ
ਨਿੱਕਲਦੀ,
ਅਤੇ ਹੌਲ ਉਹ ਦੇ ਉੱਤੇ ਆ ਪੈਂਦਾ ਹੈ !
੨੬ ਸਾਰਾ ਅਨ੍ਹੇਰਾ ਉਹ ਦੇ ਖ਼ਜ਼ਾਨਿਆਂ ਲਈ ਇਕੱਠਾ ਹੈ,
ਅਣਸੁਲਗੀ ਅੱਗ ਉਹ ਨੂੰ ਭਸਮ ਕਰੇਗੀ,
ਜੋ ਕੁਝ ਉਹ ਦੇ ਤੰਬੂ ਵਿੱਚ ਬਾਕੀ ਹੈ ਉਹ ਭੱਖ
ਲਏਗੀ !
੨੭ ਅਕਾਸ਼ ਉਹ ਦੀ ਬਦੀ ਨੂੰ ਪਰਗਟ ਕਰੇਗਾ,
ਅਤੇ ਧਰਤੀ ਉਹ ਦੇ ਵਿਰੁੱਧ ਖੜੀ ਹੋਵੇਗੀ।
੨੮ ਉਹ ਦੇ ਘਰ ਦਾ ਮਾਲ ਰੁੜ੍ਹ ਜਾਏਗਾ,
ਉਹ ਦੇ ਕ੍ਰੋਧ ਦੇ ਦਿਨ ਵਿੱਚ ਓਹ ਵਗ ਜਾਏਗਾ,—
੨੯ ਏਹ ਪਰਮੇਸ਼ੁਰ ਵੱਲੋਂ ਦੁਸ਼ਟ ਆਦਮੀ ਦਾ ਹਿੱਸਾ ਹੈ,
ਏਹ ਪਰਮੇਸ਼ੁਰ ਵੱਲੋਂ ਉਹ ਦੀ ਮੁਕੱਰਰ ਹੋਈ ਮਿਰਾਸ
ਹੈ ! ॥

## ੨੧ ਅੱਯੂਬ:—ਦੁਸ਼ਟਾਂ ਦੀ ਸਫਲਤਾ ਤੇ ਬਰਬਾਦੀ

ਤਾਂ ਅੱਯੂਬ ਨੇ ਉੱਤਰ ਦੇ ਕੇ ਆਖਿਆ,
੨ ਗੌਹ ਨਾਲ ਮੇਰੀ ਗੱਲ ਸੁਣੋ,
ਅਤੇ ਏਹੋ ਤੁਹਾਡੀ ਤਸੱਲੀ ਹੋਵੇ।
੩ ਮੇਰੀ ਸਹਿ ਲਓ ਤੇ ਮੈਂ ਬੋਲਾਂਗਾ,
ਅਤੇ ਮੇਰੇ ਬੋਲਣ ਦੇ ਮਗਰੋਂ ਤੂੰ ਠੱਠਾ ਕਰ !
੪ ਕੀ ਮੇਰਾ ਗਿਲਾ ਆਦਮੀ ਉੱਤੇ ਹੈ ?
ਫੇਰ ਮੇਰਾ ਆਤਮਾ ਕਿਉਂ ਨਾ ਅੱਕੇ ?
੫ ਮੇਰੀ ਵੱਲ ਵੇਖੋ ਅਤੇ ਹੈਰਾਨ ਹੋ ਜਾਓ,
ਅਤੇ ਆਪਣਾ ਹੱਥ ਆਪਣੇ ਮੂੰਹ ਤੇ ਰੱਖੋ ! ॥

੬ ਜਦ ਮੈਂ ਚੇਤੇ ਕਰਦਾ ਤਾਂ ਮੈਂ ਘਬਰਾ ਜਾਂਦਾ ਹਾਂ,
ਅਤੇ ਕੰਬਣੀ ਮੇਰੇ ਸਰੀਰ ਨੂੰ ਫੜ ਲੈਂਦੀ ਹੈ !
੭ ਦੁਸ਼ਟ ਕਿਉਂ ਜੀਉਂਦੇ ਰਹਿੰਦੇ,
ਬੁੱਢੇ ਹੋ ਜਾਂਦੇ ਸਗੋਂ ਮਾਲ ਧਨ ਵਿੱਚ ਵੀ ਬਲਵਾਨ
ਹੋ ਜਾਂਦੇ ਹਨ ?
੮ ਉਨ੍ਹਾਂ ਦੀ ਅੰਸ ਉਨ੍ਹਾਂ ਦੇ ਨਾਲ ਉਨ੍ਹਾਂ ਦੇ ਸਨਮੁਖ,
ਅਤੇ ਉਨ੍ਹਾਂ ਦੀ ਉਲਾਦ ਉਨ੍ਹਾਂ ਦੀਆਂ ਅੱਖਾਂ ਦੇ ਅੱਗੇ
ਦ੍ਰਿੜ੍ਹ ਹੋ ਜਾਂਦੀ ਹੈ।
੯ ਉਨ੍ਹਾਂ ਦੇ ਘਰ ਡਰ ਤੋਂ ਰਹਿਤ ਤੇ ਸਲਾਮਤ ਹਨ,
ਅਤੇ ਪਰਮੇਸ਼ੁਰ ਦਾ ਡੰਡਾ ਉਨ੍ਹਾਂ ਉੱਤੇ ਨਹੀਂ ਹੈ।
੧੦ ਉਨ੍ਹਾਂ ਦਾ ਸਾਨ੍ਹ ਗੱਭਣ ਕਰ ਦਿੰਦਾ ਹੈ ਤੇ ਥੋਥਾ ਨਹੀਂ
ਪੈਂਦਾ,
ਉਨ੍ਹਾਂ ਦੀ ਗਾਂ ਸੂੰਦੀ ਹੈ ਅਤੇ ਉਹ ਦਾ ਗੱਭ ਨਹੀਂ
ਡਿੱਗਦਾ।
੧੧ ਓਹ ਆਪਣੇ ਨਿਆਣੇ ਇੱਜੜ ਵਾਂਙੁ ਬਾਹਰ ਘੱਲਦੇ
ਹਨ,
ਅਤੇ ਉਨ੍ਹਾਂ ਦੇ ਬੱਚੇ ਨੱਚਦੇ ਹਨ।
੧੨ ਓਹ ਡੱਫ ਤੇ ਬਰਬਤ ਨਾਲ ਗਾਉਂਦੇ ਹਨ,
ਅਤੇ ਬੀਨ ਦੀ ਅਵਾਜ਼ ਨਾਲ ਖ਼ੁਸ਼ੀ ਮਨਾਉਂਦੇ ਹਨ।
੧੩ ਓਹ ਅੱਛੇ ਦਿਨ ਕੱਟਦੇ ਹਨ,
ਪਰ ਇੱਕ ਫੇਰੇ ਵਿੱਚ ਪਤਾਲ ਨੂੰ ਉਤਰ ਜਾਂਦੇ ਹਨ !
੧੪ ਓਹ ਪਰਮੇਸ਼ੁਰ ਨੂੰ ਆਖਦੇ ਹਨ, ਸਾਥੋਂ ਦੂਰ ਹੋ,
ਅਸੀਂ ਤੇਰੇ ਰਾਹਾਂ ਨੂੰ ਜਾਣਨਾ ਨਹੀਂ ਚਾਹੁੰਦੇ !
੧੫ ਸਰਬ ਸ਼ਕਤੀਮਾਨ ਹੈ ਕੀ, ਜੋ ਆਪਾਂ ਉਹ ਦੀ ਉਪਾਸਨਾ
ਕਰੀਏ,
ਅਤੇ ਸਾਨੂੰ ਕੀ ਲਾਭ ਜੋ ਆਪਾਂ ਉਹ ਦੇ ਅੱਗੇ
ਅਰਦਾਸ ਕਰੀਏ ?
੧੬ ਵੇਖੋ, ਉਨ੍ਹਾਂ ਦੀ ਭਾਗਵਾਨੀ ਉਨ੍ਹਾਂ ਦੇ ਹੱਥ ਵਿੱਚ
ਨਹੀਂ,
ਦੁਸ਼ਟਾਂ ਦੀ ਸਲਾਹ ਮੈਥੋਂ ਦੂਰ ਹੀ ਹੈ।
੧੭ ਦੁਸ਼ਟਾਂ ਦਾ ਦੀਵਾ ਕਿੰਨੀ ਵਾਰ ਬੁਝ ਜਾਂਦਾ,
ਅਤੇ ਉਨ੍ਹਾਂ ਦੀ ਬਿਪਤਾ ਉਨ੍ਹਾਂ ਉੱਤੇ ਆ ਪੈਂਦੀ ਹੈ,
ਉਹ ਆਪਣੇ ਕ੍ਰੋਧ ਵਿੱਚ ਦੁਖ ਵੰਡਦਾ ਹੈ।
੧੮ ਓਹ ਪੌਣ ਦੀ ਉਡਾਈ ਹੋਈ ਤੂੜੀ ਵਾਂਙੁ ਹਨ,
ਅਤੇ ਫੋ ਵਾਂਙੁ ਹਨ ਜਿਹ ਨੂੰ ਝੱਖੜ ਝੋਲਾ ਉਡਾ ਲੈ
ਜਾਂਦਾ ਹੈ।

* ਇਬਰ., ਉਹ। † ਅਥਵਾ, ਉਹ ਦੀ ਰੋਟੀ ਲਈ।

੧੯ ਪਰਮੇਸ਼ੁਰ ਉਹ ਦੀ ਬਦੀ ਨੂੰ ਉਹ ਦੇ ਬੱਚਿਆਂ ਲਈ
ਰੱਖ ਛੱਡਦਾ ਹੈ,
ਉਹ ਉਸ ਦਾ ਬਦਲਾ ਉਹ ਨੂੰ ਹੀ ਦੇਵੇ ਭਈ ਉਹ ਜਾਣ
ਲਵੇ ।
੨੦ ਉਹ ਦੀਆਂ ਅੱਖੀਆਂ ਉਹ ਦੀ ਬਰਬਾਦੀ ਨੂੰ ਵੇਖਣ,
ਅਤੇ ਉਹ ਸਰਬ ਸ਼ਕਤੀਮਾਨ ਦੇ ਕਹਿਰ ਵਿੱਚੋਂ
ਪੀਵੇ ।
੨੧ ਉਹ ਨੂੰ ਤਾਂ ਆਪਣੇ ਪਿੱਛੋਂ ਆਪਣੇ ਘਰਾਣੇ ਵਿੱਚ ਕੀ
ਖ਼ੁਸ਼ੀ ਹੈ,
ਜਦ ਉਹ ਦੇ ਮਹੀਨਿਆਂ ਦੀ ਗਿਣਤੀ ਵੀ ਟੁੱਟ
ਗਈ ?
੨੨ ਕੀ ਉਹ ਪਰਮੇਸ਼ੁਰ ਨੂੰ ਸਿੱਖਿਆ ਦੇਵੇਗਾ ?
ਉਹ ਤਾਂ ਉੱਚਿਆਂ ਉੱਚਿਆਂ ਦਾ ਨਿਆਉਂ ਕਰਦਾ
ਹੈ ।।
੨੩ ਕੋਈ ਆਪਣੀ ਪੂਰੀ ਸ਼ਕਤੀ ਵਿੱਚ ਮਰ ਜਾਂਦਾ ਹੈ,
ਜਦ ਉਹ ਦੀ ਚੈਨ ਤੇ ਸੁਖ ਸੰਪੂਰਨ ਹਨ ।
੨੪ ਉਹ ਦੀਆਂ ਦੋਹਣੀਆਂ ਦੁੱਧ ਨਾਲ ਭਰੀਆਂ ਹੋਈਆਂ
ਹਨ,
ਅਤੇ ਉਹ ਦੀਆਂ ਹੱਡੀਆਂ ਦਾ ਗੁੱਦਾ ਤਰ ਰਹਿੰਦਾ ਹੈ,
੨੫ ਅਤੇ ਕੋਈ ਆਪਣੀ ਜਾਨ ਦੀ ਕੁੜੱਤਣ ਵਿੱਚ ਮਰ
ਜਾਂਦਾ,
ਅਤੇ ਕੋਈ ਸੁਖ ਨਹੀਂ ਭੋਗਦਾ ਹੈ ।
੨੬ ਓਹ ਦੋਵੇਂ ਖ਼ਾਕ ਵਿੱਚ ਪਏ ਰਹਿੰਦੇ ਹਨ,
ਅਤੇ ਕੀੜੇ ਉਨ੍ਹਾਂ ਨੂੰ ਢੱਕ ਲੈਂਦੇ ਹਨ ।।
੨੭ ਵੇਖੋ, ਮੈਂ ਤੁਹਾਡੇ ਖਿਆਲਾਂ ਨੂੰ ਜਾਣਦਾ ਹਾਂ,
ਅਤੇ ਉਨ੍ਹਾਂ ਜੁਗਤੀਆਂ ਨੂੰ ਵੀ ਜਿਨ੍ਹਾਂ ਨਾਲ ਤੁਸੀਂ ਮੇਰੇ
ਵਿਰੁੱਧ ਜ਼ੁਲਮ ਕਰਦੇ ਹੋ ।
੨੮ ਤੁਸੀਂ ਤਾਂ ਕਹਿੰਦੇ ਹੋ ਭਈ ਪਤਵੰਤੇ ਦਾ ਘਰ ਕਿੱਥੇ ਹੈ,
ਅਤੇ ਉਹ ਤੰਬੂ ਕਿੱਥੇ ਜਿਹ ਦੇ ਵਿੱਚ ਦੁਸ਼ਟ ਵੱਸਦੇ
ਸਨ ?
੨੯ ਕੀ ਤੁਸਾਂ ਕਦੀ ਰਾਹ ਚੱਲਣ ਵਾਲਿਆਂ ਕੋਲੋਂ ਨਹੀਂ
ਪੁੱਛਿਆ,
ਅਤੇ ਉਨ੍ਹਾਂ ਦੇ ਨਿਸ਼ਾਨਾਂ ਨੂੰ ਨਹੀਂ ਸਿਆਣਦੇ ਹੋ,
੩੦ ਭਈ ਬੁਰਿਆਰ ਤਾਂ ਬਿਪਤਾ ਦੇ ਦਿਨ ਲਈ ਰੱਖਿਆ
ਜਾਂਦਾ ਹੈ,
ਓਹ ਗ਼ਜ਼ਬ ਦੇ ਦਿਨ ਲਈ ਲਿਆਇਆ ਜਾਂਦਾ ਹੈ ?
੩੧ ਕੌਣ ਉਹ ਦੇ ਰਾਹ ਨੂੰ ਉਹ ਦੇ ਸਨਮੁਖ ਦੱਸੇਗਾ,
ਅਤੇ ਕੌਣ ਉਹ ਦੇ ਕੀਤੇ ਦਾ ਬਦਲਾ ਉਹ ਨੂੰ
ਦੇਵੇਗਾ ?
੩੨ ਉਹ ਕਬਰ ਵਿੱਚ ਪੁਚਾਇਆ ਜਾਂਦਾ ਹੈ,
ਅਤੇ ਉਹ ਦੀ ਮੜ੍ਹੀ ਉੱਤੇ ਪਹਿਰਾ ਦਿੱਤਾ ਜਾਂਦਾ ਹੈ ।
੩੩ ਵਾਦੀ ਦੇ ਢਲੇ ਉਹ ਨੂੰ ਚੰਗੇ ਲੱਗਦੇ ਹਨ,
ਅਤੇ ਸਾਰੇ ਆਦਮੀ ਉਹ ਦੇ ਪਿੱਛੇ ਚਲਾਣਾ ਕਰਨਗੇ
ਜਿਵੇਂ ਉਹ ਦੇ ਅੱਗੇ ਅਣਗਿਣਤ ਗਏ ।
੩੪ ਫੇਰ ਤੁਸੀਂ ਮੈਨੂੰ ਫੋਕੀਆਂ ਤਸੱਲੀਆਂ ਕਿਉਂ ਦਿੰਦੇ ਹੋ,
ਕਿਉਂ ਜੋ ਤੁਹਾਡੇ ਉੱਤਰਾਂ ਵਿੱਚ ਤਾਂ ਬੇਈਮਾਨੀ ਹੀ ਰਹਿ
ਜਾਂਦੀ ਹੈ ? ।।

## ੨੨ ਅਲੀਫ਼ਜ਼ ਅੱਯੂਬ ਨੂੰ ਦੋਸ਼ੀ ਠਹਿਰਾਉਂਦਾ ਹੈ

ਫੇਰ ਅਲੀਫ਼ਜ਼ ਤੇਮਾਨੀ ਨੇ ਉੱਤਰ ਦੇ ਕੇ ਆਖਿਆ,
੨ ਭਲਾ, ਕੋਈ ਆਦਮੀ ਪਰਮੇਸ਼ੁਰ ਲਈ ਲਾਭਦਾਇਕ
ਹੋ ਸੱਕਦਾ ਹੈ ?
ਸੱਚ ਮੁੱਚ ਸਿਆਣਾ ਆਦਮੀ ਆਪਣੇ ਜੋਗਾ ਹੀ ਹੈ ।
੩ ਤੇਰੇ ਧਰਮੀ ਹੋਣ ਨਾਲ ਸਰਬ ਸ਼ਕਤੀਮਾਨ ਨੂੰ ਕੀ
ਖ਼ੁਸ਼ੀ ਹੈ ?
ਯਾ ਤੇਰੀਆਂ ਪੂਰਨ ਚਾਲਾਂ ਨਾਲ ਉਹ ਨੂੰ ਕੀ ਲਾਭ
ਹੈ ?
੪ ਭਲਾ, ਤੇਰੇ ਡਰਨ ਦੇ ਕਾਰਨ ਉਹ ਤੈਨੂੰ ਝਿੜਕਦਾ ਹੈ,
ਅਤੇ ਤੇਰੇ ਨਾਲ ਮੁਕੱਦਮਾ ਲੜਦਾ ਹੈ ?
੫ ਕੀ ਤੇਰੀ ਬੁਰਿਆਈ ਵੱਡੀ ਨਹੀਂ,
ਅਤੇ ਤੇਰੀਆਂ ਬਦੀਆਂ ਦੀ ਕੋਈ ਹੱਦ ਵੀ ਹੈ ?
੬ ਕਿਉਂ ਕਿ ਤੈਂ ਆਪਣੇ ਭਰਾਉ ਦੀਆਂ ਵਸਤਾਂ ਧਿਗਾਣੇ
ਗਹਿਣੇ ਰੱਖ ਲਈਆਂ ਹਨ,
ਅਤੇ ਨੰਗਿਆਂ ਦੇ ਭੀ ਕੱਪੜੇ ਲਾਹ ਲਏ ਹਨ ।
੭ ਤੈਂ ਥੱਕੇ ਨੂੰ ਪਾਣੀ ਨਹੀਂ ਪਿਲਾਇਆ,
ਅਤੇ ਭੁੱਖੇ ਥੋਂ ਰੋਟੀ ਰੋਕ ਰੱਖੀ ।
੮ ਬਲਵੰਤ ਮਨੁੱਖ ਨੂੰ ਦੇਸ ਮਿਲ ਗਿਆ,
ਅਤੇ ਜਿਹੜਾ ਮੰਨਿਆ ਦੰਨਿਆ ਸੀ ਉਹ ਉਸ ਵਿੱਚ
ਵੱਸ ਗਿਆ ।
੯ ਤੈਂ ਵਿਧਵਾਂ ਨੂੰ ਖਾਲੀ ਮੋੜ ਘੱਲਿਆ,
ਅਤੇ ਯਤੀਮਾਂ ਦੀਆਂ ਬਾਹਾਂ ਭੰਨੀਆਂ ਗਈਆਂ ।

੧੦ ਏਸ ਲਈ ਫੰਦੇ ਤੇਰੇ ਆਲੇ ਦੁਆਲੇ ਹਨ,
ਅਤੇ ਅਚਾਣਚੱਕ ਡਰ ਤੈਨੂੰ ਘਬਰਾਉਂਦਾ ਹੈ !
੧੧ ਯਾ ਤੂੰ ਅਨ੍ਹੇਰੇ ਨੂੰ ਨਹੀਂ ਵੇਖਦਾ,
ਅਤੇ ਪਾਣੀ ਦੇ ਹੜ੍ਹ ਨੂੰ ਜਿਹੜਾ ਤੈਨੂੰ ਢੱਕ ਲੈਂਦਾ ਹੈ ?
੧੨ ਕੀ ਪਰਮੇਸ਼ੁਰ ਅਕਾਸ਼ ਦੀ ਉਚਿਆਈ ਵਿੱਚ ਨਹੀਂ ?
ਤਾਰਿਆਂ ਦੀ ਮਹਾਨਤਾ ਵੇਖ ਕਿ ਓਹ ਕੇਡੇ ਉੱਚੇ ਹਨ !
੧੩ ਅਤੇ ਤੂੰ ਆਖਦਾ ਹੈਂ, ਪਰਮੇਸ਼ੁਰ ਕੀ ਜਾਣਦਾ ਹੈ ?
ਕੀ ਉਹ ਘੁੱਪ ਅਨ੍ਹੇਰੇ ਵਿੱਚੋਂ ਨਿਆਉਂ ਕਰ ਸੱਕਦਾ ਹੈ ?
੧੪ ਬੱਦਲਾਂ ਦੀਆਂ ਘਟਾਂ ਉਹ ਦਾ ਪੜਦਾ ਹਨ,
ਭਈ ਉਹ ਵੇਖ ਨਾ ਸੱਕੇ,
ਅਤੇ ਉਹ ਅਕਾਸ਼ ਮੰਡਲ ਉੱਤੇ ਚੱਲਦਾ ਫਿਰਦਾ ਹੈ ।
੧੫ ਭਲਾ, ਤੂੰ ਉਸੇ ਪੁਰਾਣੇ ਰਾਹ ਨੂੰ ਫੜ ਛੱਡੇਂਗਾ,
ਜਿਹ ਦੇ ਵਿੱਚ ਬੁਰੇ ਆਦਮੀ ਚੱਲਦੇ ਸਨ ?
੧੬ ਜਿਹੜੇ ਆਪਣੇ ਵੇਲੇ ਥੋਂ ਪਹਿਲਾਂ ਚੁੱਕੇ ਗਏ,
ਜਿਨ੍ਹਾਂ ਦੀ ਨੀਉਂ ਦਰਿਆ ਨਾਲ ਰੁੜ੍ਹ ਗਈ,
੧੭ ਜਿਹੜੇ ਪਰਮੇਸ਼ੁਰ ਨੂੰ ਕਹਿੰਦੇ ਸਨ, ਸਾਥੋਂ ਦੂਰ ਹੋ !
ਅਤੇ ਸਰਬ ਸ਼ਕਤੀਮਾਨ ਸਾਡਾ ਕੀ ਕਰੂ ?
੧੮ ਤਾਂ ਭੀ ਓਸ ਉਨ੍ਹਾਂ ਦੇ ਘਰਾਂ ਨੂੰ ਪਦਾਰਥਾਂ ਨਾਲ ਭਰ ਦਿੱਤਾ,
ਪਰ ਦੁਸ਼ਟਾਂ ਦੀ ਸਲਾਹ ਮੈਥੋਂ ਦੂਰ ਹੋਵੇ !
੧੯ ਧਰਮੀ ਵੇਖ ਕੇ ਖ਼ੁਸ਼ ਹੁੰਦੇ,
ਅਤੇ ਨਿਰਦੋਸ਼ ਉਹ ਦੀ ਹਾਸੀ ਉਡਾਉਂਦੇ ਹਨ,—
੨੦ ਸੱਚ ਮੁੱਚ ਸਾਡੇ ਵਿਰੋਧੀ ਮਿੱਟ ਗਏ,
ਅਤੇ ਅੱਗ ਨੇ ਉਨ੍ਹਾਂ ਦੀ ਰਹਿੰਦ ਖੂੰਧ ਨੂੰ ਭੱਖ ਲੀਤਾ ! ॥
੨੧ ਉਹ ਦੇ ਨਾਲ ਮਿਲਿਆ ਰਹੁ ਅਤੇ ਸੁਖੀ ਰਹੁ,
ਨੇਕੀ ਤੇਰੇ ਉੱਤੇ ਆਏਗੀ ।
੨੨ ਹੁਣ ਉਹ ਦੇ ਮੂੰਹ ਦੀ ਸਿੱਖਿਆ ਸੁਣ,
ਅਤੇ ਉਹ ਦਿਆਂ ਬਚਨਾਂ ਨੂੰ ਆਪਣੇ ਦਿਲ ਵਿੱਚ ਰੱਖ ।
੨੩ ਜੇ ਤੂੰ ਸਰਬ ਸ਼ਕਤੀਮਾਨ ਵੱਲ ਮੁੜੇਂ ਤਾਂ ਤੂੰ ਬਣਿਆ ਰਹੇਂਗਾ,
ਜੇ ਤੂੰ ਬਦੀ ਆਪਣੇ ਤੰਬੂਆਂ ਥੋਂ ਦੂਰ ਕਰੇਂ,—
੨੪ ਜੇ ਤੂੰ ਸੋਨਾ ਖੇਹ ਵਿੱਚ,
ਸਗੋਂ ਓਫੀਰ ਦਾ ਸੋਨਾ ਨਦੀਆਂ ਦੇ ਪੱਥਰਾਂ ਵਿੱਚ ਪਾ ਦੇਵੇਂ,—
੨੫ ਜੇ ਸਰਬ ਸ਼ਕਤੀਮਾਨ ਤੇਰਾ ਸੋਨਾ,
ਅਤੇ ਤੇਰੀ ਅਣਮੁੱਲ ਚਾਂਦੀ ਹੋਵੇ,
੨੬ ਤਦ ਤਾਂ ਤੂੰ ਸਰਬ ਸ਼ਕਤੀਮਾਨ ਨਾਲ ਨਿਹਾਲ ਹੋਵੇਂਗਾ,
ਅਤੇ ਆਪਣਾ ਮੂੰਹ ਪਰਮੇਸ਼ੁਰ ਵੱਲ ਚੁੱਕੇਂਗਾ ।
੨੭ ਤੂੰ ਉਹ ਦੇ ਅੱਗੇ ਬੇਨਤੀ ਕਰੇਂਗਾ ਅਤੇ ਉਹ ਤੇਰੀ ਸੁਣੂਗਾ,
ਅਤੇ ਤੂੰ ਆਪਣੀਆਂ ਸੁੱਖਣਾਂ ਪੂਰੀਆਂ ਕਰੇਂਗਾ ।
੨੮ ਜਿਸ ਗੱਲ ਲਈ ਤੇਰਾ ਮਨਸ਼ਾ ਹੋਏਗਾ,
ਉਹ ਤੇਰੇ ਲਈ ਠਹਿਰਾਈ ਜਾਏਗੀ,
ਅਤੇ ਚਾਨਣ ਤੇਰਿਆਂ ਰਾਹਾਂ ਉੱਤੇ ਚਮਕੇਗਾ ।
੨੯ ਜਦ ਓਹ ਤੈਨੂੰ ਨੀਚਾ ਕਰਨ ਤਾਂ ਤੂੰ ਆਖੇਂਗਾ ਭਈ ਏਹ ਤਾਂ ਉੱਚਾ ਹੋਣਾ ਹੈ !
ਅਤੇ ਉਹ ਨੀਵੀਆਂ ਅੱਖਾਂ ਵਾਲੇ ਨੂੰ ਬਚਾਵੇਗਾ ।
੩੦ ਜੋ ਬੇਦੋਸ਼ਾ ਨਹੀਂ ਉਹ ਉਸ ਨੂੰ ਭੀ ਬਚਾਵੇਗਾ,
ਹਾਂ, ਆਪਣੇ ਹੱਥਾਂ ਦੀ ਸਫ਼ਾਈ ਨਾਲ ਤੂੰ* ਬਚਾਇਆ ਜਾਵੇਂਗਾ ॥

ਅੱਯੂਬ :— ਮੈਂ ਉਹ ਨੂੰ ਕਿੱਥੇ ਲੱਭਾਂ ?

੨੩ ਤਾਂ ਅੱਯੂਬ ਨੇ ਉੱਤਰ ਦੇ ਕੇ ਆਖਿਆ,
੨ ਅਜੇ ਵੀ ਮੇਰਾ ਗਿਲਾ ਕੌੜਾ ਹੈ,
ਮੇਰੀ ਮਾਰ † ਮੇਰੇ ਹੂੰਗਣ ਨਾਲੋਂ ਵੀ ਭਾਰੀ ਹੈ !
੩ ਕਾਸ਼ ਕਿ ਮੈਂ ਜਾਣਦਾ ਭਈ ਮੈਂ ਉਹ ਨੂੰ ਕਿੱਥੇ ਲੱਭਾਂ,
ਤਾਂ ਮੈਂ ਉਹ ਦੇ ਵਸੇਬੇ ਤੀਕ ਜਾਂਦਾ !
੪ ਮੈਂ ਆਪਣਾ ਦਾਵਾ ਉਹ ਦੇ ਸਾਹਮਣੇ ਪੇਸ਼ ਕਰਦਾ,
ਅਤੇ ਆਪਣਾ ਮੂੰਹ ਦਲੀਲਾਂ ਨਾਲ ਭਰਦਾ !
੫ ਮੈਂ ਉਨ੍ਹਾਂ ਗੱਲਾਂ ਨੂੰ ਜਾਣ ਲੈਂਦਾ ਜਿਨ੍ਹਾਂ ਨਾਲ ਉਹ ਮੈਨੂੰ ਉੱਤਰ ਦਿੰਦਾ,
ਅਤੇ ਸਮਝ ਲੈਂਦਾ ਭਈ ਉਹ ਮੈਨੂੰ ਕੀ ਆਖਦਾ ।
੬ ਕੀ ਉਹ ਆਪਣੀ ਸ਼ਕਤੀ ਦੀ ਵਡਿਆਈ ਅਨੁਸਾਰ ਮੇਰੇ ਨਾਲ ਲੜਦਾ ?
ਨਹੀਂ, ਸਗੋਂ ਉਹ ਮੇਰੀ ਵੱਲ ਧਿਆਨ ਕਰਦਾ ।

* ਇਬਰ. ਉਹ ।　　† ਇਬਰ. ਹੱਥ ।

੭ ਉੱਥੇ ਨੇਕ ਜਨ ਉਹ ਦੇ ਨਾਲ ਬਹਿਸ ਕਰਦਾ,
ਅਤੇ ਮੈਂ ਸਦਾ ਲਈ ਆਪਣੇ ਨਿਆਈ ਤੋਂ
ਛੁਡਾਇਆ ਜਾਂਦਾ ।
੮ ਵੇਖੋ, ਮੈਂ ਅੱਗੇ ਜਾਂਦਾ ਹਾਂ ਪਰ ਉਹ ਉੱਥੇ ਨਹੀਂ,
ਅਤੇ ਪਿੱਛੇ, ਪਰ ਮੈਂ ਉਹ ਨੂੰ ਵੇਖਦਾ ਨਹੀਂ.
੯ ਅਤੇ ਖੱਬੇ ਪਾਸੇ ਵੱਲ ਜਦ ਉਹ ਕੰਮ ਕਰਦਾ ਹੈ ਤਾਂ
ਉਹ ਮੈਨੂੰ ਵਿਖਾਈ ਨਹੀਂ ਦਿੰਦਾ,
ਉਹ ਸੱਜੇ ਪਾਸੇ ਨੂੰ ਮੁੜਦਾ ਤਾਂ ਮੈਂ ਉਹ ਨੂੰ ਵੇਖਦਾ
ਨਹੀਂ ।।
੧੦ ਉਹ ਤਾਂ ਮੇਰੇ ਰਾਹ ਨੂੰ ਜਾਣਦਾ ਹੈ,
ਜਦ ਕਦੀ ਉਸ ਮੈਨੂੰ ਤਾਇਆ ਤਾਂ ਮੈਂ ਸੋਨੇ ਵਾਂਙੁ
ਨਿੱਕਲਾਂਗਾ ।
੧੧ ਮੇਰੇ ਪੈਰ ਨੇ ਉਹ ਦੇ ਕਦਮਾਂ ਨੂੰ ਫੜਿਆ,
ਮੈਂ ਉਹ ਦੇ ਰਾਹ ਦੀ ਪਾਲਨਾ ਕੀਤੀ ਅਤੇ ਕੁਰਾਹੇ
ਨਾ ਪਿਆ ।
੧੨ ਉਹ ਦੇ ਬੁੱਲ੍ਹਾਂ ਦੇ ਹੁਕਮ ਤੋਂ ਮੈਂ ਨਾ ਹਟਿਆ,
ਉਹ ਦੇ ਮੂੰਹ ਦਿਆਂ ਵਾਕਾਂ ਦੀ ਮੈਂ ਆਪਣੇ ਜ਼ਰੂਰੀ
ਭੋਜਨ ਨਾਲੋਂ ਵਧੀਕ ਕਦਰ ਕੀਤੀ ।
੧੩ ਉਹ ਤਾਂ ਇੱਕਵਾਰਗਾ ਹੈ ਅਤੇ ਕੋਈ ਉਹ ਨੂੰ ਮੋੜ
ਨਹੀਂ ਸਕੱਦਾ,
ਅਤੇ ਜੋ ਉਹ ਦਾ ਜੀ ਚਾਹੇ ਸੋ ਉਹ ਕਰਦਾ ਹੈ,
੧੪ ਕਿਉਂਕਿ ਜੋ ਕੁਝ ਮੇਰੇ ਲਈ ਠਹਿਰਾਇਆ ਗਿਆ ਹੈ
ਉਹ ਪੂਰਾ ਕਰਦਾ ਹੈ,
ਅਤੇ ਉਹ ਦੇ ਨਾਲ ਬਹੁਤ ਸਾਰੀਆਂ ਹੋਰ ਅਜਿਹੀਆਂ
ਗੱਲਾਂ ਹਨ ।
੧੫ ਏਸ ਲਈ ਮੈਂ ਉਹ ਦੇ ਹਜ਼ੂਰੋਂ ਡੈ ਖਾਂਦਾ ਹਾਂ,
ਜਦ ਮੈਂ ਸੋਚਦਾ ਹਾਂ ਤਾਂ ਮੈਂ ਉਸ ਤੋਂ ਡਰ ਜਾਂਦਾ ਹਾਂ ।
੧੬ ਪਰਮੇਸ਼ੁਰ ਨੇ ਮੇਰੇ ਦਿਲ ਨੂੰ ਡਰੂ ਬਣਾ ਦਿੱਤਾ,
ਅਤੇ ਸਰਬ ਸ਼ਕਤੀਮਾਨ ਨੇ ਮੈਨੂੰ ਘਬਰਾ ਦਿੱਤਾ ।
੧੭ ਮੈਂ ਅਨ੍ਹੇਰੇ ਦੇ ਅੱਗੋਂ ਮਿਟਾਇਆ ਤਾਂ ਨਾ ਗਿਆ,
ਪਰ ਘੁੱਪ ਅਨ੍ਹੇਰੇ ਨੇ ਮੇਰੇ ਮੂੰਹ ਨੂੰ ਢੱਕ ਲਿਆ ! ।।

## ੨੪ ਅੱਯੂਬ :— ਪਰਮੇਸ਼ੁਰ ਦੁਸ਼ਟਾਂ ਦਾ ਗੌਹ ਨਹੀਂ ਕਰਦਾ

ਸਰਬ ਸ਼ਕਤੀਮਾਨ ਤੋਂ ਵੇਲੇ ਕਿਉਂ ਨਹੀਂ ਠਹਿਰਾਏ
ਜਾਂਦੇ,
ਅਤੇ ਉਹ ਦੇ ਜਾਣੂ ਉਹ ਦੇ ਦਿਨਾਂ ਨੂੰ ਕਿਉਂ ਨਹੀਂ
ਵੇਖਦੇ ?
੨ ਲੋਕ ਹੱਦਾਂ ਨੂੰ ਸਰਕਾ ਦਿੰਦੇ ਹਨ,
ਓਹ ਇੱਜੜਾਂ ਨੂੰ ਖੋਹ ਲੈਂਦੇ ਹਨ ਅਤੇ ਉਨ੍ਹਾਂ ਨੂੰ
ਚਾਰਦੇ ਹਨ ।
੩ ਓਹ ਯਤੀਮਾਂ ਦਾ ਗਧਾ ਹੱਕ ਲੈ ਜਾਂਦੇ ਹਨ,
ਓਹ ਵਿਧਵਾ ਦਾ ਬਲਦ ਗਹਿਣੇ ਰੱਖ ਲੈਂਦੇ
ਹਨ ।
੪ ਓਹ ਕੰਗਾਲਾਂ ਨੂੰ ਰਾਹ ਤੋਂ ਹਟਾਉਂਦੇ ਹਨ,
ਦੇਸ ਦੇ ਮਸਕੀਨ ਇਕੱਠੇ ਲੁਕ ਜਾਂਦੇ ਹਨ ।
੫ ਵੇਖੋ, ਓਹ ਉਜਾੜ ਦੇ ਜੰਗਲੀ ਗਧਿਆਂ ਵਾਂਙੁ
ਆਪਣੇ ਕੰਮ ਲਈ ਖਾਜਾ ਭਾਲਣ ਨੂੰ ਨਿੱਕਲਦੇ
ਹਨ ।
ਮਦਾਨ ਉਨ੍ਹਾਂ ਦੇ ਬੱਚਿਆਂ ਲਈ ਰੋਟੀ ਦਿੰਦਾ ਹੈ ।
੬ ਓਹ ਖੇਤ ਵਿੱਚ ਚਾਰਾ ਵੱਢਦੇ ਹਨ,
ਅਤੇ ਦੁਸ਼ਟ ਦੇ ਅੰਗੂਰੀ ਬਾਗ਼ ਦੀ ਰਹਿੰਦ ਖੂੰਹਦ
ਚੁਗਦੇ ਹਨ ।
੭ ਓਹ ਬਿਨਾ ਕੱਪੜੇ ਦੇ ਨੰਗੇ ਰਾਤ ਕੱਟਦੇ ਹਨ,
ਅਤੇ ਪਾਲੇ ਵਿੱਚ ਉੱਤੇ ਲੈਣ ਨੂੰ ਕੁਝ ਨਹੀਂ ।
੮ ਓਹ ਪਹਾੜਾਂ ਦੀ ਵਰਖਾ ਨਾਲ ਭਿੱਜ ਜਾਂਦੇ ਹਨ,
ਅਤੇ ਓਟ ਨਾ ਹੋਣ ਦੇ ਕਾਰਨ ਚਟਾਨ ਨਾਲ ਚਿੰਬੜ
ਜਾਂਦੇ ਹਨ ।
੯ ਓਹ ਯਤੀਮ ਨੂੰ ਛਾਤੀ ਤੋਂ ਧੂਹ ਲੈਂਦੇ ਹਨ,
ਅਤੇ ਮਸਕੀਨ ਦਾ ਕੱਪੜਾ ਗਹਿਣੇ ਰੱਖ ਲੈਂਦੇ ਹਨ,
੧੦ ਸੋ ਓਹ ਬਿਨਾ ਬਸਤਰੋਂ ਨੰਗੇ ਫਿਰਦੇ ਹਨ,
ਅਤੇ ਭੁੱਖੇ ਓਹ ਭਰੀਆਂ ਚੁੱਕਦੇ ਹਨ ।
੧੧ ਓਹ ਉਨ੍ਹਾਂ ਦੀਆਂ ਕੰਧਾਂ ਵਿੱਚ ਤੇਲ ਕੱਢਦੇ ਹਨ,
ਓਹ ਉਨ੍ਹਾਂ ਦੇ ਚੁਬੱਚਿਆਂ ਵਿੱਚ ਅੰਗੂਰ ਪੀੜਦੇ ਹਨ,
ਪਰ ਆਪ ਤਿਹਾਏ ਰਹਿੰਦੇ ਹਨ ।
੧੨ ਸ਼ਹਿਰ ਵਿੱਚੋਂ ਲੋਕ ਹੂੰਗਦੇ ਹਨ,
ਅਤੇ ਫੱਟੜਾਂ ਦੀ ਜਾਨ ਦੁਹਾਈ ਦਿੰਦੀ ਹੈ,
ਪਰ ਪਰਮੇਸ਼ੁਰ ਇਸ ਬੇਸ਼ਰਮੀ ਦਾ ਗੌਹ ਨਹੀਂ
ਕਰਦਾ ! ।।
੧੩ ਏਹ ਓਹ ਹਨ ਜਿਹੜੇ ਚਾਨਣ ਦੇ ਵਿਰੁੱਧ ਆਕੀ ਹਨ,
ਓਹ ਉਸ ਦੇ ਰਾਹਾਂ ਨੂੰ ਨਹੀਂ ਜਾਣਦੇ,
ਨਾ ਉਸ ਦੇ ਮਾਰਗਾਂ ਵਿੱਚ ਰਹਿੰਦੇ ਹਨ ।

੧੪ ਖੂਨੀ ਸਵੇਰੇ ਹੀ ਉੱਠਦਾ ਹੈ,
ਉਹ ਮਸਕੀਨ ਤੇ ਕੰਗਾਲ ਨੂੰ ਵੱਢ ਸੁੱਟਦਾ ਹੈ,
ਅਤੇ ਰਾਤੀਂ ਉਹ ਚੋਰ ਜਿਹਾ ਹੈ ।
੧੫ ਜ਼ਨਾਹਕਾਰੀ ਦੀ ਅੱਖ ਸੰਝ ਨੂੰ ਉਡੀਕਦੀ ਹੈ,
ਉਹ ਕਹਿੰਦਾ ਹੈ, ਕੋਈ ਅੱਖ ਮੈਨੂੰ ਨਹੀਂ ਵੇਖੂਗੀ !
ਅਤੇ ਆਪਣੇ ਮੂੰਹ ਤੇ ਪੜਦਾ ਪਾ ਲੈਂਦਾ ਹੈ ।
੧੬ ਅਨ੍ਹੇਰੇ ਨੂੰ ਓਹ ਘਰਾਂ ਵਿੱਚ ਸੰਨ੍ਹਾਂ ਮਾਰਦੇ ਹਨ,
ਦਿਨੇ ਓਹ ਆਪ ਨੂੰ ਲੁਕਾ ਛੱਡਦੇ ਹਨ,
ਓਹ ਚਾਨਣ ਨੂੰ ਨਹੀਂ ਜਾਣਦੇ,
੧੭ ਕਿਉਂ ਜੋ ਸਵੇਰ ਉਨ੍ਹਾਂ ਸਾਰਿਆਂ ਲਈ ਮੌਤ ਦੇ ਸਾਯੇ ਜਿਹੀ ਹੈ,
ਓਹ ਤਾਂ ਮੌਤ ਦੇ ਸਾਯੇ ਦੇ ਡੈਜਲਾਂ ਦੇ ਜਾਣੂ ਹਨ ॥
੧੮ ਓਹ ਪਾਣੀਆਂ ਉੱਤੇ ਛੇਤੀ ਰੁੜ੍ਹ ਜਾਂਦੇ ਹਨ,
ਧਰਤੀ ਵਿੱਚ ਉਨ੍ਹਾਂ ਦਾ ਵਿਰਸਾ ਸਰਾਪਿਆ ਹੋਇਆ ਹੈ,
ਓਹ ਆਪਣਾ ਮੂੰਹ ਅੰਗੂਰੀ ਬਾਗਾਂ ਦੇ ਰਾਹ ਵੱਲ ਨਹੀਂ ਕਰਦੇ ।
੧੯ ਖੁਸ਼ਕੀ ਤੇ ਗਰਮੀ ਬਰਫ਼ਾਨੀ ਪਾਣੀਆਂ ਨੂੰ ਸੁਕਾ ਦਿੰਦੀਆਂ ਹਨ,
ਤਿਵੇਂ ਪਤਾਲ ਪਾਪੀਆਂ ਨੂੰ ਵੀ ।
੨੦ ਕੁੱਖ ਉਹ ਨੂੰ ਭੁੱਲ ਜਾਵੇਗੀ,
ਕੀੜਾ ਉਹ ਨੂੰ ਸੁਆਦ ਨਾਲ ਖਾ ਜਾਵੇਗਾ,
ਉਹ ਫੇਰ ਯਾਦ ਨਾ ਕੀਤਾ ਜਾਵੇਗਾ,
ਸੋ ਬਦੀ ਰੁੱਖ ਵਾਂਙੁ ਤੋੜੀ ਜਾਵੇਗੀ ।
੨੧ ਉਹ ਬਾਂਝ ਨੂੰ ਜਿਹੜੀ ਜਣਦੀ ਨਹੀਂ ਖਾ ਲੈਂਦਾ ਹੈ,
ਅਤੇ ਵਿਧਵਾ ਨਾਲ ਨੇਕੀ ਨਹੀਂ ਕਰਦਾ ।
੨੨ ਤਾਂ ਵੀ ਪਰਮੇਸ਼ੁਰ * ਆਪਣੀ ਸ਼ਕਤੀ ਨਾਲ ਤਕੜਿਆਂ ਨੂੰ ਵੱਡੀ ਉਮਰ ਦਿੰਦਾ ਹੈ,
ਉਹ ਉੱਠਦਾ ਹੈ ਜਿਹ ਨੂੰ ਜੀਵਨ ਦਾ ਵਿਸਵਾਸ ਵੀ ਨਹੀਂ ।
੨੩ ਉਹ ਉਸ ਨੂੰ ਅਮਨ ਦਿੰਦਾ ਹੈ ਅਤੇ ਉਹ ਸਾਂਭਿਆ ਜਾਂਦਾ ਹੈ,
ਅਤੇ ਉਹ ਦੀਆਂ ਅੱਖਾਂ ਉਨ੍ਹਾਂ ਦੇ ਰਾਹਾਂ ਉੱਤੇ ਹਨ ।
੨੪ ਓਹ ਥੋੜੇ ਚਿਰ ਲਈ ਉੱਚੇ ਕੀਤੇ ਜਾਂਦੇ ਹਨ,
ਫੇਰ ਓਹ ਹੁੰਦੇ ਹੀ ਨਹੀਂ,
ਓਹ ਨਿਵਾਏ ਜਾਂਦੇ ਹਨ,
ਓਹ ਦੂਜਿਆਂ ਵਾਂਙੁ ਸਮੇਟੇ ਜਾਂਦੇ ਹਨ,
ਅਤੇ ਅੰਨ ਦੇ ਸਿੱਟਿਆਂ ਵਾਂਙੁ ਵੱਢੇ ਜਾਂਦੇ ਹਨ !
੨੫ ਜੇ ਇਹ ਇਉਂ ਨਹੀਂ ਤਾਂ ਕੌਣ ਮੈਨੂੰ ਝੂਠਾ ਸਾਬਤ ਕਰੇਗਾ ?
ਅਤੇ ਮੇਰੀਆਂ ਗੱਲਾਂ ਨੂੰ ਅਕਾਰਥ ਠਹਿਰਾਵੇਗਾ ? ॥

## ੨੫ ਬਿਲਦਦ :— ਮਨੁੱਖ ਕਿਵੇਂ ਧਰਮੀ ਠਹਿਰੇ ?

ਤਦ ਬਿਲਦਦ ਸ਼ੂਹੀ ਨੇ ਉੱਤਰ ਦੇ ਕੇ ਆਖਿਆ,
੨ ਰਾਜ ਤੇ ਭੈ ਉਸ ਦੇ ਅੰਗ ਸੰਗ ਹਨ,
ਉਹ ਆਪਣੇ ਉੱਚਿਆਂ ਅਸਥਾਨਾਂ ਵਿੱਚ ਸੁਖ ਸਾਂਦ ਰੱਖਦਾ ਹੈ ।
੩ ਭਲਾ, ਉਹ ਦੀਆਂ ਫੌਜਾਂ ਦੀ ਗਿਣਤੀ ਵੀ ਹੈਗੀ,
ਅਤੇ ਕਿਹ ਦੇ ਉੱਤੇ ਉਹ ਦਾ ਚਾਨਣ ਨਹੀਂ ਪੈਂਦਾ ?
੪ ਮਨੁੱਖ ਫੇਰ ਪਰਮੇਸ਼ੁਰ ਅੱਗੇ ਕਿਵੇਂ ਧਰਮੀ ਠਹਿਰੂ,
ਅਤੇ ਤੀਵੀਂ ਦਾ ਜਣਿਆ ਹੋਇਆ ਕਿਵੇਂ ਨਿਰਮਲ ਹੋਊ ?
੫ ਵੇਖ, ਚੰਦ ਵਿੱਚ ਵੀ ਚਮਕ ਨਹੀਂ,
ਅਤੇ ਉਹ ਦੀ ਨਿਗਾਹ ਵਿੱਚ ਤਾਰੇ ਵੀ ਨਿਰਮਲ ਨਹੀਂ ।
੬ ਫੇਰ ਮਨੁੱਖ ਕਿੱਥੇ, ਜਿਹੜਾ ਕੀੜਾ ਹੀ ਹੈਗਾ,
ਅਤੇ ਆਦਮੀ ਦਾ ਪੁੱਤ੍ਰ ਜਿਹੜਾ ਕਿਰਮ ਹੀ ਹੈਗਾ ? ॥

## ੨੬ ਅੱਯੂਬ ਪਰਮੇਸ਼ੁਰ ਦੀ ਸ਼ਕਤੀ ਮੰਨਦਾ ਹੈ

ਫੇਰ ਅੱਯੂਬ ਨੇ ਉੱਤਰ ਦੇ ਕੇ ਆਖਿਆ,
੨ ਤੈਂ ਨਿਰਬਲ ਦੀ ਸਹਾਇਤਾ ਕਿਵੇਂ ਕੀਤੀ,
ਅਤੇ ਬਲਹੀਣ ਬਾਂਹ ਨੂੰ ਕਿਵੇਂ ਬਚਾਇਆ !
੩ ਤੈਂ ਬੁੱਧਹੀਣ ਨੂੰ ਕੇਹੀ ਸਲਾਹ ਦਿੱਤੀ,
ਅਤੇ ਅਸਲੀ ਗਿਆਨ ਬਹੁਤਾ ਸਾਰਾ ਦੱਸਿਆ !
੪ ਤੈਂ ਕਿਹ ਨੂੰ ਗੱਲਾਂ ਦੱਸੀਆਂ,
ਅਤੇ ਕਿਹ ਦਾ ਸਾਹ ਤੇਰੇ ਵਿੱਚੋਂ ਨਿੱਕਲਿਆ ? ॥
੫ ਭੂਤਨੇ ਕੰਬਦੇ ਹਨ,
ਪਾਣੀਆਂ ਅਤੇ ਉਨ੍ਹਾਂ ਦੇ ਰਹਿਣ ਵਾਲਿਆਂ ਦੇ ਹੇਠੋਂ !

* ਇਬr. ਉਹ ।

੬ ਪਤਾਲ ਉਹ ਦੇ ਅੱਗੇ ਨੰਗਾ ਹੈ,
ਅਤੇ ਨਰਕ * ਬੇਪੜਦਾ ਹੈ !
੭ ਉਹ ਉੱਤਰ ਦੇਸ ਨੂੰ ਵੇਹਲੇ ਥਾਂ ਉੱਤੇ ਫੈਲਾਉਂਦਾ ਹੈ,
ਉਹ ਧਰਤੀ ਨੂੰ ਬਿਨਾ ਸਹਾਰੇ ਦੇ ਲਟਕਾਉਂਦਾ ਹੈ !
੮ ਉਹ ਪਾਣੀਆਂ ਨੂੰ ਆਪਣੀਆਂ ਘਟਾਂ ਵਿੱਚ ਬੰਨ੍ਹਦਾ ਹੈ,
ਪਰ ਬੱਦਲ ਉਨ੍ਹਾਂ ਦੇ ਹੇਠ ਪਾਟਦਾ ਨਹੀਂ ।
੯ ਉਹ ਆਪਣੀ ਰਾਜ ਗੱਦੀ ਨੂੰ ਢੱਕ ਲੈਂਦਾ ਹੈ,
ਉਹ ਆਪਣਾ ਬੱਦਲ ਉਸ ਉੱਤੇ ਵਿਛਾਉਂਦਾ ਹੈ ।
੧੦ ਉਹ ਨੇ ਪਾਣੀਆਂ ਉੱਤੇ ਕੁੰਡਲ,
ਚਾਨਣ ਤੇ ਅਨ੍ਹੇਰ ਦੀ ਹੱਦ ਤੀਕ ਪਾ ਦਿੱਤਾ ।
੧੧ ਅਕਾਸ਼ ਦੇ ਥੰਮ੍ਹ ਹਿੱਲਦੇ ਹਨ,
ਅਤੇ ਉਸ ਦੀ ਝਿੜਕੀ ਤੋਂ ਹੈਰਾਨ ਹੁੰਦੇ ਹਨ !
੧੨ ਉਸ ਆਪਣੇ ਬਲ ਤੋਂ ਸਮੁੰਦਰ ਨੂੰ ਉਛਾਲ ਦਿੱਤਾ ਹੈ,
ਅਤੇ ਆਪਣੀ ਬੁੱਧੀ ਨਾਲ ਰਾਹਬ † ਨੂੰ ਮਾਰ ਸੁੱਟਿਆ ਹੈ ।
੧੩ ਉਹ ਦੇ ਆਤਮਾ ਨਾਲ ਅਕਾਸ਼ ਸਜਾਇਆ ਗਿਆ,
ਉਹ ਦੇ ਹੱਥ ਨੇ ਉਡਣੇ ਸੱਪ ਨੂੰ ਵਿੰਨ੍ਹ ਸੁੱਟਿਆ ਹੈ ।
੧੪ ਵੇਖੋ, ਏਹ ਉਹ ਦੇ ਰਾਹਾਂ ਦੇ ਕੰਢੇ ਹੀ ਹਨ,
ਅਤੇ ਅਸੀਂ ਉਹ ਦੀ ਕਿੰਨੀ ਹੌਲੀ ਅਵਾਜ਼ ਸੁਣਦੇ ਹਾਂ !
ਤ ਉਹ ਦੀ ਸਮਰੱਥਾ ਦੀ ਗਰਜ ਕੌਣ ਸਮਝ ਸੱਕਦਾ ਹੈ ? ॥

## ੨੭ ਅੱਯੂਬ ਆਪਣੀ ਖਰਿਆਈ ਤੇ ਕਾਇਮ ਹੈ

ਫੇਰ ਅੱਯੂਬ ਨੇ ਆਪਣਾ ਦ੍ਰਿਸ਼ਟਾਂਤ ਦੇ ਕੇ ਆਖਿਆ,
੨ ਜੀਉਂਦੇ ਪਰਮੇਸ਼ੁਰ ਦੀ ਸੌਂਹ ਜਿਸ ਮੇਰਾ ਨਿਆਉਂ ਪਲਟਾ ਦਿੱਤਾ,
ਨਾਲੇ ਸਰਬ ਸ਼ਕਤੀਮਾਨ ਦੀ ਜਿਸ ਮੇਰੀ ਜਾਨ ਨੂੰ ਕੌੜਾ ਕੀਤਾ !
੩ ਜਿੰਨਾ ਚਿਰ ਮੇਰਾ ਸਾਹ ਮੇਰੇ ਵਿੱਚ ਹੈ,
ਅਤੇ ਪਰਮੇਸ਼ੁਰ ਦਾ ਦਮ ‡ ਮੇਰੀਆਂ ਨਾਸਾਂ ਵਿੱਚ ਹੈ,
੪ ਮੇਰੇ ਬੁੱਲ੍ਹ ਬਦੀ ਦੀਆਂ ਗੱਲਾਂ ਨਾ ਕਰਨਗੇ,
ਮੇਰੀ ਜੀਭ ਮਕਰ ਨਾ ਉੱਚਰੇਗੀ !

* ਇਬਰ. ਅਬੱਦੋਨ, ਹਲਾਕਤ । † ਘੁਮੰਡ ।
‡ ਅਥਵਾ, ਆਤਮਾ ।

੫ ਇਹ ਮੈਥੋਂ ਦੂਰ ਹੋਵੇ ਕਿ ਮੈਂ ਤੁਹਾਨੂੰ ਧਰਮੀ ਠਹਿਰਾਵਾਂ,
ਮੈਂ ਆਪਣੇ ਮਰਨ ਤੀਕ ਆਪਣੀ ਖਰਿਆਈ ਨਾ ਛੱਡਾਂਗਾ ।
੬ ਮੈਂ ਆਪਣਾ ਧਰਮ ਤਕੜਾਈ ਨਾਲ ਫੜਿਆ,
ਅਤੇ ਉਹ ਨੂੰ ਨਾ ਜਾਣ ਦਿਆਂਗਾ,
ਮੇਰਾ ਦਿਲ ਮੈਨੂੰ ਉਮਰ ਭਰ ਉਲਾਹਮਾ ਨਾ ਦੇਵੇਗਾ ॥
੭ ਮੇਰਾ ਵੈਰੀ ਦੁਸ਼ਟ ਵਾਂਙੁ ਹੋਵੇ,
ਅਤੇ ਮੇਰਾ ਵਿਰੋਧੀ ਬੁਰਿਆਰ ਵਾਂਙੁ ।
੮ ਨਾਸਤਕ ਨੂੰ ਕੀ ਆਸ਼ਾ ਹੈ ਜਦ ਉਹ ਕੱਟਿਆ ਜਾਵੇ,
ਜਦ ਪਰਮੇਸ਼ੁਰ ਉਹ ਦੀ ਜਾਨ ਲੈ ਲਵੇ ?
੯ ਭਲਾ, ਪਰਮੇਸ਼ੁਰ ਉਹ ਦੀ ਦੁਹਾਈ ਸੁਣੇਗਾ,
ਜਦ ਦੁਖ ਉਹ ਦੇ ਉੱਤੇ ਆਵੇ ?
੧੦ ਕੀ ਉਹ ਸਰਬ ਸ਼ਕਤੀਮਾਨ ਵਿੱਚ ਮਗਨ ਰਹੇਗਾ,
ਅਤੇ ਹਰ ਵੇਲੇ ਪਰਮੇਸ਼ੁਰ ਨੂੰ ਪੁਕਾਰੇਗਾ ? ॥
੧੧ ਮੈਂ ਤੁਹਾਨੂੰ ਪਰਮੇਸ਼ੁਰ ਦੇ ਹੱਥ ਦੀ ਬਾਬਤ ਸਿਖਾਵਾਂਗਾ,
ਜੋ ਕੁਝ ਸਰਬ ਸ਼ਕਤੀਮਾਨ ਦੇ ਵਿਖੇ ਹੈ ਮੈਂ ਨਾ ਲੁਕਾਵਾਂਗਾ ।
੧੨ ਵੇਖੋ, ਤੁਸਾਂ ਸਭਨਾਂ ਨੇ ਡਿੱਠਾ,
ਤਾਂ ਤੁਸੀਂ ਕਿਉਂ ਬਿਲਕੁਲ ਹੀ ਨਿਕੰਮੇ ਹੋ ਗਏ ?
੧੩ ਏਹ ਪਰਮੇਸ਼ੁਰ ਨਾਲ ਦੁਸ਼ਟ ਜਨ ਦਾ ਹਿੱਸਾ ਹੈ,
ਅਤੇ ਜ਼ਾਲਮਾਂ ਦਾ ਵਿਰਸਾ ਜਿਹੜਾ ਉਹ ਸਰਬ ਸ਼ਕਤੀਮਾਨ ਤੋਂ ਲੈਂਦੇ ਹਨ,
੧੪ ਜੇ ਉਹ ਦੇ ਪੁੱਤ੍ਰ ਬਹੁਤੇ ਹੋ ਜਾਣ ਤਾਂ ਇਹ ਤਲਵਾਰ ਲਈ ਹੈ,
ਅਤੇ ਉਹ ਦੀ ਅੰਸ ਰੋਟੀ ਨਾਲ ਨਾ ਰੱਜੇਗੀ ।
੧੫ ਉਹ ਦਾ ਬਕੀਆ ਮਰ ਕੇ ਦੱਬਿਆ ਜਾਵੇਗਾ,
ਅਤੇ ਉਹ ਦੀਆਂ ਵਿਧਵਾਂ ਨਾ ਰੋਣਗੀਆਂ ।
੧੬ ਜੇ ਉਹ ਖ਼ਾਕ ਵਾਂਙੁ ਚਾਂਦੀ ਦੇ ਢੇਰ ਲਾ ਲਵੇ,
ਅਤੇ ਮਿੱਟੀ ਵਾਂਙੁ ਬਸਤ੍ਰ ਤਿਆਰ ਕਰੇ,—
੧੭ ਉਹ ਤਿਆਰ ਤਾਂ ਕਰੇ ਪਰ ਪਾਉਣਗੇ ਉਹ ਨੂੰ ਧਰਮੀ,
ਅਤੇ ਉਹ ਚਾਂਦੀ ਬੇਦੋਸ਼ੇ ਵੰਡ ਲੈਣਗੇ ।
੧੮ ਉਹ ਆਪਣਾ ਘਰ ਮੱਕੜੀ ਵਾਂਙੁ ਬਣਾਉਂਦਾ ਹੈ,
ਅਤੇ ਇੱਕ ਕੁੱਲੀ ਵਾਂਙੁ ਜਿਹ ਨੂੰ ਕੋਈ ਰਾਖਾ ਬਣਾਉਂਦਾ ਹੈ ।
੧੯ ਉਹ ਧਨੀ ਹੋ ਕੇ ਲੰਮਾ ਪੈਂਦਾ ਹੈ, ਪਰ ਫੇਰ ਇਉਂ ਨਹੀਂ,
ਉਹ ਆਪਣੀਆਂ ਅੱਖੀਆਂ ਖੋਲ੍ਹਦਾ ਅਤੇ ਉਹ ਹੈ ਨਹੀਂ

੨੦ ਭੈਅ ਉਹ ਨੂੰ ਪਾਣੀਆਂ ਵਾਂਙੁ ਆ ਪੈਂਦੇ,
ਤੁਫ਼ਾਨ ਰਾਤ ਨੂੰ ਉਹ ਨੂੰ ਉਡਾ ਲੈ ਜਾਂਦਾ ਹੈ।
੨੧ ਪੁਰੇ ਦੀ ਹਵਾ ਉਹ ਨੂੰ ਚੁੱਕਦੀ ਅਤੇ ਉਹ ਚੱਲਾ ਜਾਂਦਾ ਹੈ,
ਅਤੇ ਉਹ ਨੂੰ ਉਸ ਦੇ ਥਾਂ ਤੋਂ ਹੂੰਝ ਲੈ ਜਾਂਦੀ ਹੈ।
੨੨ ਅਤੇ ਉਹ ਉਸ ਉੱਤੇ ਤਰਸ ਖਾਧੇ ਬਿਨਾ ਆਪਣੇ ਆਪ ਨੂੰ ਸੁੱਟੇਗੀ, *
ਉਹ ਉਸ ਦੇ ਹੱਥੋਂ ਸਿਰ ਤੇ ਪੈਰ ਰੱਖ ਕੇ ਨੱਠੇਗਾ।
੨੩ ਉਹ ਉਸ ਦੇ ਉੱਤੇ ਤਾਊੜੀ ਵਜਾਏਗੀ, †
ਅਤੇ ਉਹ ਦੇ ਉੱਤੇ ਆਪਣੇ ਥਾਂ ਤੋਂ ਛੁਛਕਾਰੇਗੀ॥

"ਪ੍ਰਭੂ ਦਾ ਭੈ, ਉਹੀ ਬੁੱਧ ਹੈ"

੨੮ ਨਿਸੰਗ ਖਾਨ ਚਾਂਦੀ ਲਈ ਹੁੰਦੀ ਹੈ,
ਅਤੇ ਥਾਂ ਸੋਨੇ ਲਈ ਜਿਹ ਨੂੰ ਓਹ ਨਿਰਮਲ ਕਰਦੇ ਹਨ।
੨ ਲੋਹਾ ਮਿੱਟੀ ਤੋਂ ਕੱਢਿਆ ਜਾਂਦਾ ਹੈ,
ਅਤੇ ਪੱਥਰ ਢਲ ਕੇ ਤਾਂਬਾ ਹੋ ਜਾਂਦਾ ਹੈ।
੩ ਇਨਸਾਨ ਅਨ੍ਹੇਰੇ ਦਾ ਅੰਤ ਕਰਦਾ ਹੈ,
ਅਤੇ ਸਰਹੱਦ ਤੀਕ ਅਨ੍ਹੇਰ ਘੁੱਪ ਤੇ ਮੌਤ ਦੇ ਸਾਯੇ ਵਿੱਚ,
ਪੱਥਰਾਂ ਦੀ ਭਾਲ ਕਰਦਾ ਹੈ।
੪ ਓਹ ਅਬਾਦੀ ਤੋਂ ਦੂਰ ਸੁਰੰਗ ਖੋਲ੍ਹਦੇ ਹਨ,
ਅਤੇ ਰਾਹੀਆਂ ਤੋਂ ਵਿੱਸਰ ਜਾਂਦੇ ਹਨ,
ਓਹ ਇਨਸਾਨ ਤੋਂ ਦੂਰ ਲਟਕਦੇ ਤੇ ਝੂਲਦੇ ਹਨ।
੫ ਧਰਤੀ ਤੋਂ ਰੋਟੀ ਨਿੱਕਲਦੀ ਹੈ,
ਪਰ ਉਹ ਦਾ ਹੇਠਲਾ ਹਿੱਸਾ ਅੱਗ ਜਿਹਾ ਬਣ ਜਾਂਦਾ ਹੈ।
੬ ਉਹ ਦੇ ਪੱਥਰ ਨੀਲਮ ਦੇ ਥਾਂ ਹਨ,
ਅਤੇ ਉਸ ਵਿੱਚ ਸੋਨੇ ਦੇ ਜ਼ੱਰੇ ਹਨ।
੭ ਸ਼ਿਕਾਰੀ ਪੰਛੀ ਉਸ ਪਹੇ ਨੂੰ ਨਹੀਂ ਜਾਣਦਾ,
ਨਾ ਬਾਜ਼ ਦੀ ਅੱਖ ਨੇ ਉਹ ਨੂੰ ਡਿੱਠਾ ਹੈ।
੮ ਮਗਰੂਰ ਦਰਿੰਦੇ ਉਸ ਵਿੱਚ ਨਹੀਂ ਚੱਲੇ ਹਨ,
ਨਾ ਬਬਰ ਸ਼ੇਰ ਉਸ ਉੱਤੋਂ ਲੰਘਿਆ ਹੈ।
੯ ਇਨਸਾਨ ਆਪਣਾ ਹੱਥ ਚਕਮਕ ਉੱਤੇ ਲਾਉਂਦਾ ਹੈ,
ਉਹ ਪਹਾੜਾਂ ਨੂੰ ਮੁੱਢੋਂ ਉਲੱਦ ਦਿੰਦਾ ਹੈ।

* ਅਥਵਾ, ਪਰਮੇਸ਼ੁਰ ਸੁੱਟੇਗਾ।
† ਵਜਾਏਗਾ, ਛੁਛਕਾਰੇਗਾ।

੧੦ ਉਹ ਚਟਾਨਾਂ ਵਿੱਚ ਨਾਲੇ ਖੋਦਦਾ ਹੈ
ਅਤੇ ਉਹ ਦੀ ਅੱਖ ਹਰ ਬਹੁਮੁੱਲੀ ਵਸਤ ਵੇਖਦੀ ਹੈ।
੧੧ ਉਹ ਨਦੀਆਂ ਨੂੰ ਬੰਨ੍ਹ ਦਿੰਦਾ ਹੈ ਭਈ ਓਹ ਚੋਂਦੀਆਂ ਵੀ ਨਹੀਂ,
ਅਤੇ ਛਿਪੀ ਹੋਈ ਚੀਜ਼ ਨੂੰ ਚਾਨਣ ਵਿੱਚ ਲੈ ਆਉਂਦਾ ਹੈ।
੧੨ ਪਰ ਬੁੱਧ ਕਿੱਥੇ ਲੱਭੇ,
ਅਤੇ ਸਮਝ ਦਾ ਥਾਂ ਕਿੱਥੇ ਹੈ ?
੧੩ ਇਨਸਾਨ ਉਹ ਦਾ ਮੁੱਲ ਨਹੀਂ ਜਾਣਦਾ,
ਅਤੇ ਉਹ ਜੀਉਂਦਿਆਂ ਦੇ ਦੇਸ ਵਿੱਚ ਨਹੀਂ ਲੱਭਦੀ ਹੈ।
੧੪ ਡੁੰਘਿਆਈ ਕਹਿੰਦੀ ਹੈ, "ਉਹ ਮੇਰੇ ਵਿੱਚ ਨਹੀਂ ਹੈ"
ਅਤੇ ਸਮੁੰਦਰ ਕਹਿੰਦਾ ਹੈ, "ਉਹ ਮੇਰੇ ਕੋਲ ਨਹੀਂ ਹੈ"
੧੫ ਉਹ ਦੇ ਬਦਲੇ ਸੋਨਾ ਨਹੀਂ ਦੇਈਦਾ,
ਨਾ ਉਹ ਦੇ ਮੁੱਲ ਲਈ ਚਾਂਦੀ ਤੋਲੀਦੀ ਹੈ।
੧੬ ਓਫ਼ੀਰ ਦੇ ਸੋਨੇ ਤੋਂ ਉਹ ਦੀ ਕੀਮਤ ਨਹੀਂ ਭਰ ਹੁੰਦੀ,
ਨਾ ਬਹੁਮੁੱਲੇ ਸੁਲੇਮਾਨੀ ਤੋਂ, ਨਾ ਨੀਲਮ ਤੋਂ।
੧੭ ਸੋਨਾ ਤੇ ਕੱਚ ਉਹ ਦੇ ਤੁੱਲ ਨਹੀਂ ਹੋ ਸੱਕਦੇ ਹਨ,
ਨਾ ਕੁੰਦਨ ਸੋਨੇ ਦੇ ਗਹਿਣੇ ਉਹ ਦੇ ਬਦਲੇ ਆ ਸੱਕਦੇ ਹਨ।
੧੮ ਮੂੰਗੇ ਅਤੇ ਬਲੌਰ ਦਾ ਨਾਉਂ ਹੀ ਕੀ ?
ਸਗੋਂ ਬੁੱਧ ਦਾ ਮੁੱਲ ਮੋਤੀਆਂ ਨਾਲੋਂ ਵੱਧ ਹੈ।
੧੯ ਕੂਸ਼ ਦਾ ਸੁਨਹਿਲਾ ਉਹ ਦੇ ਤੁੱਲ ਨਹੀਂ,
ਨਾ ਖ਼ਾਲਸ ਸੋਨੇ ਵਿੱਚ ਉਹ ਦੀ ਕੀਮਤ ਹੋ ਸੱਕਦੀ ਹੈ॥
੨੦ ਬੁੱਧ ਫੇਰ ਕਿੱਥੋਂ ਆਉਂਦੀ,
ਅਤੇ ਸਮਝ ਦਾ ਥਾਂ ਕਿੱਥੇ ਹੈ ?
੨੧ ਉਹ ਤਾਂ ਹਰ ਜੀਵ ਦੀਆਂ ਅੱਖਾਂ ਤੋਂ ਲੁਕੀ ਹੋਈ ਹੈ,
ਅਤੇ ਅਕਾਸ਼ ਦਿਆਂ ਪੰਛੀਆਂ ਤੋਂ ਛਿਪੀ ਹੋਈ ਹੈ।
੨੨ ਹਲਾਕਤ * ਤੇ ਮੌਤ ਆਖਦੀਆਂ ਹਨ,
"ਅਸਾਂ ਉਹ ਦੀ ਅਵਾਈ ਆਪਣੀਂ ਕੰਨੀਂ ਸੁਣੀ ਹੈ"॥
੨੩ ਪਰਮੇਸ਼ੁਰ ਉਸ ਦਾ ਰਾਹ ਸਮਝਦਾ ਹੈ,
ਅਤੇ ਉਹ ਉਸ ਦਾ ਥਾਂ ਜਾਣਦਾ ਹੈ,

* ਇਬਰ: ਅਬੱਦੋਨ।

੨੪ ਕਿਉਂ ਜੋ ਓਹੋ ਧਰਤੀ ਦੀਆਂ ਹੱਦਾਂ ਤੀਕ ਨਿਗਾਹ ਕਰਦਾ ਹੈ,
ਅਤੇ ਜੋ ਕੁਝ ਅਕਾਸ਼ ਦੇ ਹੇਠ ਹੈ ਉਹ ਵੇਖਦਾ ਹੈ।
੨੫ ਜਦ ਉਹ ਨੇ ਹਵਾ ਲਈ ਵਜ਼ਨ ਠਹਿਰਾਇਆ,
ਅਤੇ ਪਾਣੀਆਂ ਨੂੰ ਮਾਪ ਨਾਲ ਮਿਣਿਆ,
੨੬ ਜਦ ਉਹ ਨੇ ਮੀਂਹ ਲਈ ਬਿਧ ਬਣਾਈ,
ਅਤੇ ਗਰਜਦੀ ਬਿਜਲੀ ਲਈ ਰਾਹ,
੨੭ ਤਦ ਉਹ ਨੇ ਉਹ ਨੂੰ ਵੇਖਿਆ ਅਤੇ ਦੱਸਿਆ,
ਉਹ ਨੇ ਉਹ ਨੂੰ ਕਾਇਮ ਕੀਤਾ ਸਗੋਂ ਉਹ ਨੂੰ ਖੋਜਿਆ,
੨੮ ਅਤੇ ਉਹ ਨੇ ਆਦਮੀ ਨੂੰ ਆਖਿਆ,
"ਵੇਖ, ਪ੍ਰਭੁ ਦਾ ਭੈ, ਉਹੀ ਬੁੱਧ ਹੈ,
ਅਤੇ ਬਦੀ ਤੋਂ ਦੂਰ ਰਹਿਣਾ, ਸਮਝ ਹੈ!"

### ਅੱਯੂਬ ਦੀ ਪਹਿਲੀ ਖ਼ੁਸ਼ਹਾਲੀ

੨੯ ਅੱਯੂਬ ਨੇ ਫੇਰ ਆਪਣਾ ਦ੍ਰਿਸ਼ਟਾਂਤ ਦੇ ਕੇ ਆਖਿਆ,
੨ ਕਾਸ਼ ਕਿ ਮੈਂ ਹੁੰਦਾ ਜਿਵੇਂ ਪਰਾਚੀਨ ਮਹੀਨਿਆਂ ਵਿੱਚ,
ਜਿਵੇਂ ਉਨ੍ਹੀਂ ਦਿਨੀਂ ਜਦ ਪਰਮੇਸ਼ੁਰ ਮੇਰੀ ਪਾਲਨਾ ਕਰਦਾ ਸੀ,
੩ ਜਦ ਉਹ ਦਾ ਦੀਵਾ ਮੇਰੇ ਸਿਰ ਉੱਤੇ ਲੋ ਕਰਦਾ ਸੀ,
ਜਦ ਮੈਂ ਉਹ ਦੇ ਚਾਨਣ ਨਾਲ ਅਨ੍ਹੇਰੇ ਵਿੱਚ ਚੱਲਦਾ ਸਾਂ,
੪ ਜਿਵੇਂ ਮੈਂ ਆਪਣੀ ਵਾਢੀ ਦੇ ਦਿਨਾਂ ਵਿੱਚ ਹੁੰਦਾ ਸਾਂ,
ਜਦ ਪਰਮੇਸ਼ੁਰ ਦਾ ਸਤ ਸੰਗ ਮੇਰੇ ਤੰਬੂ ਉੱਤੇ ਸੀ,
੫ ਜਦ ਸਰਬ ਸ਼ਕਤੀਮਾਨ ਅਜੇ ਮੇਰੇ ਨਾਲ ਹੀ ਸੀ,
ਅਤੇ ਮੇਰੇ ਬਾਲ ਬੱਚੇ ਮੇਰੇ ਆਲੇ ਦੁਆਲੇ ਸਨ,
੬ ਜਦ ਮੇਰੇ ਕਦਮ ਦਹੀਂ ਨਾਲ ਧੋਤੇ ਜਾਂਦੇ,
ਅਤੇ ਚਟਾਨ ਮੇਰੇ ਲਈ ਤੇਲ ਦੀਆਂ ਧਾਰਾਂ ਵਗਾਉਂਦੀ ਸੀ,
੭ ਜਦ ਮੈਂ ਨਗਰ ਦੇ ਫਾਟਕ ਕੋਲ ਜਾਂਦਾ,
ਜਦ ਮੈਂ ਚੌਂਕ ਵਿੱਚ ਆਪਣੀ ਚੌਂਕੀ ਤਿਆਰ ਕਰਦਾ,
੮ ਤਦ ਜੁਆਨ ਮੈਨੂੰ ਵੇਖ ਕੇ ਹਟ ਜਾਂਦੇ,
ਅਤੇ ਬੁੱਢੇ ਉੱਠ ਖੜੇ ਹੁੰਦੇ ਸਨ।
੯ ਸਰਦਾਰ ਗੱਲਾਂ ਨੂੰ ਛੱਡ ਦਿੰਦੇ ਸਨ,
ਅਤੇ ਆਪਣੇ ਹੱਥ ਮੂੰਹ ਉੱਤੇ ਰੱਖਦੇ ਸਨ।
੧੦ ਹਾਕਮਾਂ ਦੀ ਅਵਾਜ਼ ਚੁੱਪ ਹੋ ਜਾਂਦੀ,
ਅਤੇ ਉਨ੍ਹਾਂ ਦੀ ਜੀਭ ਤਾਲੂ ਨਾਲ ਲੱਗ ਜਾਂਦੀ ਸੀ।
੧੧ ਜਦ ਕੰਨ ਸੁਣਦਾ ਤਦ ਮੈਨੂੰ ਧੰਨ ਆਖਦਾ ਸੀ,
ਅਤੇ ਜਦ ਅੱਖ ਵੇਖਦੀ ਤਦ ਮੇਰੀ ਸਾਖੀ ਦਿੰਦੀ ਸੀ,
੧੨ ਕਿਉਂ ਜੋ ਮੈਂ ਮਸਕੀਨ ਨੂੰ ਛੁਡਾਉਂਦਾ ਸਾਂ ਜਦ ਉਹ ਦੁਹਾਈ ਦਿੰਦਾ,
ਅਤੇ ਯਤੀਮ ਨੂੰ ਜਦ ਉਹ ਦਾ ਕੋਈ ਸਹਾਇਕ ਨਹੀਂ ਸੀ।
੧੩ ਨਾਸ ਹੋਣ ਵਾਲੇ ਦੀ ਬਰਕਤ ਮੇਰੇ ਉੱਤੇ ਆਉਂਦੀ ਸੀ,
ਅਤੇ ਵਿਧਵਾ ਦਾ ਦਿਲ ਮੇਰੇ ਕਾਰਨ ਜੈਕਾਰਾ ਗਜਾਉਂਦਾ ਸੀ।
੧੪ ਮੈਂ ਧਰਮ ਨੂੰ ਪਹਿਨ ਲੈਂਦਾ ਅਤੇ ਉਹ ਮੇਰਾ ਲਿਬਾਸ ਹੁੰਦਾ ਸੀ,
ਮੇਰਾ ਨਿਆਉਂ ਚੋਗੇ ਤੇ ਅਮਾਮੇ ਜਿਹਾ ਸੀ,
੧੫ ਮੈਂ ਅੰਨ੍ਹਿਆਂ ਲਈ ਅੱਖਾਂ ਸਾਂ,
ਅਤੇ ਲੰਗੜਿਆਂ ਲਈ ਲੱਤਾਂ ਸਾਂ,
੧੬ ਮੈਂ ਕੰਗਾਲਾਂ ਲਈ ਪਿਤਾ ਸਾਂ,
ਅਤੇ ਮੈਂ ਆਪਣੇ ਨਾਵਾਕਿਫ਼ ਦੇ ਮੁਕੱਦਮੇ ਦੀ ਵੀ ਪੜਤਾਲ ਕਰਦਾ ਸਾਂ,
੧੭ ਮੈਂ ਬੁਰਿਆਰ ਦੇ ਵੱਡੇ ਦੰਦ ਭੰਨ ਸੁੱਟਦਾ,
ਅਤੇ ਉਹ ਦੇ ਦੰਦਾਂ ਤੋਂ ਸ਼ਿਕਾਰ ਕਢਾਉਂਦਾ ਸਾਂ,
੧੮ ਤਾਂ ਮੈਂ ਆਖਿਆ, ਮੈਂ ਆਪਣੀ ਕੁੱਲੀ ਵਿੱਚ ਮਰਾਂਗਾ,
ਆਪਣੇ ਦਿਨ ਰੇਤ ਜਿੰਨੇ ਵਧਾਵਾਂਗਾ।
੧੯ ਮੇਰੀਆਂ ਜੜ੍ਹਾਂ ਪਾਣੀ ਤਾਈਂ ਫੈਲਦੀਆਂ ਹਨ,
ਅਤੇ ਤ੍ਰੇਲ ਮੇਰੀਆਂ ਟਹਿਣੀਆਂ ਉੱਤੇ ਰਾਤ ਭਰ ਰਹਿੰਦੀ ਹੈ।
੨੦ ਮੇਰਾ ਪਰਤਾਪ ਮੇਰੇ ਨਾਲ ਤਾਜ਼ਾ ਹੈ,
ਅਤੇ ਮੇਰਾ ਧਣੁਖ ਮੇਰੇ ਹੱਥ ਵਿੱਚ ਨਵਾਂ ਬਣ ਜਾਂਦਾ ਹੈ॥
੨੧ ਲੋਕ ਮੇਰੀ ਸੁਣਦੇ ਅਤੇ ਮੇਰੀ ਉਡੀਕ ਕਰਦੇ ਸਨ,
ਅਤੇ ਮੇਰੀ ਸਲਾਹ ਲਈ ਚੁੱਪ ਰਹਿੰਦੇ।
੨੨ ਮੇਰੇ ਬੋਲਣ ਦੇ ਮਗਰੋਂ ਓਹ ਫੇਰ ਨਹੀਂ ਬੋਲਦੇ ਸਨ
ਅਤੇ ਮੇਰੀਆਂ ਗੱਲਾਂ ਉਨ੍ਹਾਂ ਉੱਤੇ ਟਪਕਦੀਆਂ ਸਨ

੨੩ ਓਹ ਮੇਰੀ ਉਡੀਕ ਕਰਦੇ ਸਨ ਜਿਵੇਂ ਵਰਖਾ ਦੀ,
ਅਤੇ ਆਪਣੇ ਮੂੰਹ ਖੋਲ੍ਹਦੇ ਸਨ ਜਿਵੇਂ ਪਿੱਛਲੇ ਮੀਂਹ ਲਈ।
੨੪ ਜਦ ਓਹ ਬੇਦਿਲ ਹੁੰਦੇ ਤਾਂ ਮੈਂ ਉਨ੍ਹਾਂ ਉੱਤੇ ਮੁਸਕਰਾਉਂਦਾ,
ਅਤੇ ਮੇਰੇ ਮੁੱਖ ਦਾ ਚਾਨਣ ਉਨ੍ਹਾਂ ਨੇ ਕਦੀ ਰੱਦ ਨਾ ਕੀਤਾ।
੨੫ ਮੈਂ ਉਨ੍ਹਾਂ ਦਾ ਰਾਹ ਚੁਣਦਾ ਸਾਂ ਅਤੇ ਪਰਮੁਖ ਹੋ ਕੇ ਬਹਿੰਦਾ ਸਾਂ,
ਅਤੇ ਅਜਿਹਾ ਵੱਸਦਾ ਜਿਵੇਂ ਫੌਜ ਵਿੱਚ ਰਾਜਾ,
ਉਸ ਵਾਂਙੁ ਜਿਹੜਾ ਸੋਗੀਆਂ ਨੂੰ ਤਸੱਲੀ ਦਿੰਦਾ ਹੈ ॥

ਅੱਯੂਬ ਦੀ ਹੁਣ ਦੀ ਪਸਤਹਾਲੀ

੩੦ ਪਰ ਹੁਣ ਓਹ ਜਿਹੜੇ ਮੈਥੋਂ ਛੁਟੇਰੇ ਹਨ ਮੇਰੇ ਉੱਤੇ ਹੱਸਦੇ ਹਨ,
ਜਿਨ੍ਹਾਂ ਦੇ ਪਿਉ ਦਾਦਿਆਂ ਨੂੰ ਮੈਂ ਰੱਦ ਕਰਦਾ,
ਭਈ ਓਹ ਮੇਰੇ ਇੱਜੜ ਦੇ ਕੁੱਤਿਆਂ ਨਾਲ ਨਾ ਬੈਠਣ!
੨ ਭਲਾ, ਉਨ੍ਹਾਂ ਦੇ ਹੱਥਾਂ ਦਾ ਬਲ ਮੇਰੇ ਲਈ ਕੀ ਲਾਭ ਦਿੰਦਾ,
ਜਿਨ੍ਹਾਂ ਵਿੱਚ ਪੁਰਸ਼ਾਰਥ ਦਾ ਨਾਸ ਹੋਇਆ ਹੋਇਆ ਹੈ?
੩ ਥੁੜ ਤੇ ਭੁੱਖ ਦੇ ਕਾਰਨ ਓਹ ਲਿੱਸੇ ਪੈ ਗਏ ਹਨ,
ਓਹ ਸੁੱਕੀ ਭੂਮੀ ਨੂੰ ਚੱਟਦੇ ਹਨ,
ਜਿੱਥੇ ਉਜਾੜ ਤੇ ਬਰਬਾਦੀ ਦੀ ਧੁੰਦ ਹੈ।
੪ ਓਹ ਝਾੜੀਆਂ ਉੱਤੋਂ ਨਮਕੀਨ ਸਾਗ ਤੋੜਦੇ ਹਨ,
ਅਤੇ ਝਾਊ ਦੀਆਂ ਜੜ੍ਹਾਂ ਉਨ੍ਹਾਂ ਦੀ ਰੋਟੀ* ਹੈ।
੫ ਓਹ ਲੋਕਾਂ ਦੇ ਵਿੱਚੋਂ ਧੱਕੇ ਗਏ,
ਲੋਕ ਉਨ੍ਹਾਂ ਉੱਤੇ ਇਉਂ ਚਿੱਲਾਉਂਦੇ ਜਿਵੇਂ ਚੋਰ ਉੱਤੇ!
੬ ਭਿਆਣਕ ਵਾਦੀਆਂ ਵਿੱਚ,
ਮਿੱਟੀ ਅਤੇ ਪੱਥਰਾਂ ਦੀਆਂ ਗ਼ਾਰਾਂ ਵਿੱਚ ਓਹ ਰਹਿੰਦੇ ਹਨ।
੭ ਝਾੜੀਆਂ ਦੇ ਵਿੱਚ ਓਹ ਹੀਂਗਦੇ ਹਨ,
ਕੰਡਿਆਂ ਦੇ ਹੇਠ ਓਹ ਇਕੱਠੇ ਪਏ ਰਹਿੰਦੇ ਹਨ।
੮ ਓਹ ਮੂਰਖ ਦੀ ਅੰਸ, ਸਗੋਂ ਕੀਰਾਂ ਦੀ ਅੰਸ ਹਨ,
ਓਹ ਦੇਸ ਤੋਂ ਕੁੱਟ ਕੁੱਟ ਕੇ ਕੱਢੇ ਗਏ ਹਨ! ॥
੯ ਅਤੇ ਹੁਣ ਮੈਂ ਉਨ੍ਹਾਂ ਦਾ ਗੀਤ ਹੋਇਆ ਹਾਂ,
ਮੈਂ ਉਨ੍ਹਾਂ ਲਈ ਇੱਕ ਬੋਲੀ ਹੋਇਆ ਹਾਂ!
੧੦ ਓਹ ਮੈਥੋਂ ਘਿਣ ਖਾਂਦੇ, ਓਹ ਮੈਥੋਂ ਦੂਰ ਰਹਿੰਦੇ,
ਅਤੇ ਮੈਨੂੰ ਵੇਖ ਕੇ ਓਹ ਥੁੱਕਣ ਤੋਂ ਪਰਹੇਜ਼ ਨਹੀਂ ਕਰਦੇ,
੧੧ ਕਿਉਂ ਜੋ ਉਹ ਨੇ ਮੇਰਾ ਚਿੱਲਾ ਢਿੱਲਾ ਕੀਤਾ, ਅਤੇ ਮੈਨੂੰ ਅਧੀਨ ਕੀਤਾ,
ਓਹ ਮੇਰੇ ਅੱਗੇ ਬੇ ਲਗਾਮ ਹੋ ਗਏ ਹਨ!
੧੨ ਮੇਰੇ ਸੱਜੇ ਪਾਸੇ ਘੜਮੱਸ ਉੱਠਦੀ ਹੈ,
ਓਹ ਮੇਰੇ ਪੈਰ ਸਰਕਾ ਦਿੰਦੇ ਹਨ,
ਅਤੇ ਮੇਰੇ ਵਿਰੁੱਧ ਆਪਣੇ ਹਲਾਕ ਕਰਨ ਵਾਲੇ ਰਾਹਾਂ ਨੂੰ ਬਣਾਉਂਦੇ ਹਨ।
੧੩ ਓਹ ਮੇਰੇ ਪਹੇ ਨੂੰ ਤੋੜ ਸੁੱਟਦੇ ਹਨ,
ਅਤੇ ਮੇਰੀ ਮੁਸੀਬਤ ਨੂੰ ਵਧਾਉਂਦੇ ਹਨ,
ਓਹ ਜਿਨ੍ਹਾਂ ਦਾ ਕੋਈ ਸਹਾਇਕ ਨਹੀਂ ਹੈ!
੧੪ ਓਹ ਜਿਵੇਂ ਚੌੜੇ ਛੇਕ ਵਿੱਚੋਂ ਦੀ ਆਉਂਦੇ ਹਨ,
ਬਰਬਾਦੀ ਦੇ ਹੇਠੋਂ ਓਹ ਆਪਣੇ ਆਪ ਨੂੰ ਰੋੜ੍ਹਦੇ ਹਨ।
੧੫ ਭੈਜਲ ਮੇਰੇ ਉੱਤੇ ਮੁੜ ਪੈਂਦੇ,
ਮੇਰੀ ਪਤ ਜਿਵੇਂ ਹਵਾ ਨਾਲ ਉਡਾਈ ਜਾਂਦੀ,
ਅਤੇ ਮੇਰੀ ਖ਼ੁਸ਼ਹਾਲੀ ਬੱਦਲ ਵਾਂਙੁ ਜਾਂਦੀ ਰਹੀ! ॥
੧੬ ਹੁਣ ਮੇਰੀ ਜਾਨ ਮੇਰੇ ਅੰਦਰ ਡੁੱਲ੍ਹਦੀ ਹੈ,
ਦੁਖ ਦੇ ਦਿਨ ਮੈਨੂੰ ਫੜਦੇ ਹਨ।
੧੭ ਰਾਤ ਮੇਰੀਆਂ ਹੱਡੀਆਂ ਨੂੰ ਮੇਰੇ ਅੰਦਰ ਵਿੰਨ੍ਹਦੀ ਹੈ,
ਅਤੇ ਮੇਰੀ ਚੁੱਭਣ ਵਾਲੀ ਪੀੜ ਦਮ ਨਹੀਂ ਲੈਂਦੀ।
੧੮ ਵੱਡੇ ਜ਼ੋਰ ਨਾਲ ਉਹ ਮੇਰਾ ਭੇਸ ਬਦਲਦੀ ਹੈ,
ਮੇਰੇ ਕੁੜਤੇ ਦੇ ਗਲਮੇ ਵਾਂਙੁ ਉਹ ਮੈਨੂੰ ਜਕੜਦੀ ਹੈ।
੧੯ ਉਹ ਨੇ ਮੈਨੂੰ ਚਿੱਕੜ ਵਿੱਚ ਸੁੱਟਿਆ ਹੈ,
ਅਤੇ ਮੈਂ ਖ਼ਾਕ ਤੇ ਰਾਖ ਵਰਗਾ ਹੋ ਗਿਆ ਹਾਂ!
੨੦ ਮੈਂ ਤੇਰੀ ਵੱਲ ਦੁਹਾਈ ਦਿੰਦਾ ਪਰ ਤੂੰ ਮੈਨੂੰ ਉੱਤਰ ਨਹੀਂ ਦਿੰਦਾ,
ਮੈਂ ਖਲੋਂਦਾ ਹਾਂ ਪਰ ਤੂੰ ਮੇਰੀ ਵੱਲ ਝਾਕਦਾ ਹੀ ਹੈਂ।
੨੧ ਤੂੰ ਮੇਰੇ ਨਾਲ ਸਖ਼ਤੀ ਕਰਨ ਲੱਗਾ ਹੈਂ,
ਆਪਣੇ ਹੱਥ ਦੇ ਬਲ ਨਾਲ ਤੂੰ ਮੈਨੂੰ ਸਤਾਉਂਦਾ ਹੈਂ!

* ਅਥਵਾ, ਉਨ੍ਹਾਂ ਦੀ ਗਰਮਾਈ।

੨੨ ਤੂੰ ਮੈਨੂੰ ਚੁੱਕ ਕੇ ਹਵਾ ਉੱਤੇ ਸਵਾਰ ਕਰਦਾ ਹੈਂ,
ਅਤੇ ਮੈਨੂੰ ਅਨ੍ਹੇਰੇ ਵਿੱਚ ਘੋਲ ਦਿੰਦਾ ਹੈਂ,
੨੩ ਕਿਉਂ ਜੋ ਮੈਂ ਜਾਣਦਾ ਹਾਂ ਕਿ ਤੂੰ ਮੈਨੂੰ ਮੌਤ ਤੀਕ ਅੱਪੜਾਏਂਗਾ,
ਅਤੇ ਉਸ ਵਾਸ ਤੀਕ ਜਿਹੜਾ ਸਾਰੇ ਜੀਉਂਦਿਆਂ ਲਈ ਹੈ ॥
੨੪ ਭਲਾ, ਤਬਾਹੀ ਵਿੱਚ ਕੋਈ ਆਪਣਾ ਹੱਥ ਨਾ ਵਧਾਵੇਗਾ,
ਅਤੇ ਆਪਣੀ ਬਿਪਤਾ ਵਿੱਚ ਦੁਹਾਈ ਨਾ ਦੇਵੇਗਾ ?
੨੫ ਕੀ ਮੈਂ ਦੁਖੀਏ ਦੇ ਲਈ ਨਹੀਂ ਰੋਂਦਾ ਸਾਂ ?
ਕੀ ਮੇਰੀ ਜਾਨ ਕੰਗਾਲ ਦੇ ਲਈ ਉਦਾਸ ਨਹੀਂ ਹੁੰਦੀ ਸੀ ?
੨੬ ਪਰ ਜਦ ਮੈਂ ਭਲਿਆਈ ਨੂੰ ਤੱਕਿਆ ਤਾਂ ਬੁਰਿਆਈ ਆਈ,
ਜਦ ਚਾਨਣ ਨੂੰ ਉਡੀਕਿਆ ਤਾਂ ਅਨ੍ਹੇਰਾ ਛਾਇਆ,
੨੭ ਮੇਰੀਆਂ ਆਂਦਰਾਂ ਉੱਬਲ ਰਹੀਆਂ ਹਨ ਅਤੇ ਅਰਾਮ ਨਹੀਂ ਪਾਉਂਦੀਆਂ,
ਬੁਰੇ ਦਿਨ ਮੇਰੇ ਉੱਤੇ ਆ ਪਏ ਹਨ !
੨੮ ਮੈਂ ਕਾਲਾ ਹੋ ਕੇ ਫਿਰਦਾ ਹਾਂ, ਇਹ ਬਿਨਾ ਧੁੱਪ ਦੇ ਹੋਇਆ,
ਮੈਂ ਸਭਾ ਵਿੱਚ ਉੱਠ ਕੇ ਦੁਹਾਈ ਦਿੰਦਾ ਹਾਂ !
੨੯ ਮੈਂ ਗਿੱਦੜਾਂ ਦਾ ਭਰਾ,
ਅਤੇ ਸ਼ੁਤਰ ਮੁਰਗ਼ ਦਾ ਸਾਥੀ ਹਾਂ,
੩੦ ਮੇਰੀ ਖੱਲ ਕਾਲੀ ਹੋ ਕੇ ਮੈਥੋਂ ਡਿੱਗਦੀ ਜਾਂਦੀ ਹੈ,
ਅਤੇ ਮੇਰੀਆਂ ਹੱਡੀਆਂ ਤਾਪ ਨਾਲ ਜਲਦੀਆਂ ਹਨ !
੩੧ ਸੋ ਮੇਰੀ ਬਰਬਤ ਰੋਣ ਲਈ ਹੈ,
ਅਤੇ ਮੇਰੀ ਬੰਸਰੀ ਮਾਤਮ ਕਰਨ ਵਾਲਿਆਂ ਦੀ ਅਵਾਜ਼ ਲਈ ਹੈ ! ॥

### ਅੱਯੂਬ ਦੀ ਭਲਮਾਨਸੀ

**੩੧** ਮੈਂ ਆਪਣੀਆਂ ਅੱਖਾਂ ਨਾਲ ਨੇਮ ਕੀਤਾ ਹੈ,
ਤਾਂ ਮੈਂ ਕੁਆਰੀ ਉੱਤੇ ਕਿਸ ਤਰਾਂ ਅੱਖ ਮਟਕਾਵਾਂ ?
੨ ਕਿਹੜਾ ਭਾਗ ਉੱਪਰੋਂ ਪਰਮੇਸ਼ੁਰ ਵੱਲੋਂ,
ਅਤੇ ਕਿਹੜੀ ਮਿਰਾਸ ਉਚਿਆਈ ਤੋਂ ਸਰਬ ਸ਼ਕਤੀਮਾਨ ਵੱਲੋਂ ਹੁੰਦੀ ਹੈ ?
੩ ਕੀ ਕੁਧਰਮੀਆਂ ਦੇ ਲਈ ਬਿਪਤਾ ਨਹੀਂ,
ਅਤੇ ਕੁਕਰਮੀਆਂ ਦੇ ਲਈ ਨਾਸ ਨਹੀਂ ?
੪ ਕੀ ਉਹ ਮੇਰਾ ਰਾਹ ਨਹੀਂ ਵੇਖਦਾ,
ਅਤੇ ਮੇਰੇ ਸਭ ਕਦਮ ਨਹੀਂ ਗਿਣਦਾ ? ॥
੫ ਜੇ ਮੈਂ ਵਿਅਰਥ ਨਾਲ ਚੱਲਿਆ ਹੋਵਾਂ,
ਅਤੇ ਮੇਰਾ ਪੈਰ ਧੋਖੇ ਵੱਲ ਦੌੜਿਆ ਹੋਵੇ,—
੬ ( ਉਹ ਮੈਨੂੰ ਧਰਮ ਤੁਲਾ ਉੱਤੇ ਤੋਲੇ,
ਅਤੇ ਪਰਮੇਸ਼ੁਰ ਮੇਰੀ ਖਰਿਆਈ ਨੂੰ ਜਾਣੇ )
੭ ਜੇ ਮੇਰਾ ਕਦਮ ਕੁਰਾਹੇ ਗਿਆ ਹੋਵੇ,
ਅਤੇ ਮੇਰਾ ਦਿਲ ਮੇਰੀਆਂ ਅੱਖੀਆਂ ਦੇ ਮਗਰ ਚੱਲਿਆ ਹੋਵੇ,
ਅਤੇ ਮੇਰੇ ਹੱਥਾਂ ਤੇ ਕੋਈ ਦਾਗ਼ ਲੱਗਾ ਹੋਵੇ,
੮ ਤਾਂ ਮੈਂ ਬੀਜਾਂ ਪਰ ਦੂਜਾ ਖਾਵੇ,
ਅਤੇ ਮੇਰੀ ਪੈਦਾਵਾਰ ਪੁੱਟੀ ਜਾਵੇ ! ॥
੯ ਜੇ ਮੇਰਾ ਦਿਲ ਕਿਸੇ ਤੀਵੀਂ ਤੇ ਮੋਹਤ ਹੋ ਗਿਆ ਹੋਵੇ,
ਅਤੇ ਮੈਂ ਆਪਣੇ ਗੁਆਂਢੀ ਦੇ ਦਰਵੱਜੇ ਉੱਤੇ ਛਹਿ ਵਿੱਚ ਬੈਠਾ ਹੋਵਾਂ,
੧੦ ਤਾਂ ਮੇਰੀ ਤੀਵੀਂ ਦੂਜੇ ਲਈ ਪੀਹੇ,
ਅਤੇ ਦੂਜੇ ਉਸ ਉੱਤੇ ਝੁੱਕਣ !
੧੧ ਕਿਉਂ ਜੋ ਉਹ ਅੱਤ ਬੁਰਾ ਦੋਸ਼ ਹੁੰਦਾ,
ਅਤੇ ਉਹ ਕੋਤਵਾਲਾਂ ਦੇ ਸਜ਼ਾ ਦੇਣ ਜੋਗ ਬਦੀ ਹੁੰਦੀ !
੧੨ ਉਹ ਤਾਂ ਇੱਕ ਅੱਗ ਹੈ ਜਿਹੜੀ ਹਲਾਕਤ ਤੀਕ ਭਸਮ ਕਰਦੀ ਹੈ,
ਸਗੋਂ ਮੇਰੀ ਪੈਦਾਵਾਰ ਨੂੰ ਜੜ੍ਹਾਂ ਤੋਂ ਸਾੜ ਦਿੰਦੀ ਹੈ ! ॥
੧੩ ਜੇ ਮੈਂ ਆਪਣੇ ਦਾਸ ਯਾ ਆਪਣੀ ਦਾਸੀ ਨੂੰ ਤੁੱਛ ਜਾਤਾ ਹੋਵੇ,
ਜਦ ਓਹ ਮੇਰੇ ਵਿਰੁੱਧ ਲੜੇ ਹੋਣ,
੧੪ ਤਾਂ ਜਦ ਪਰਮੇਸ਼ੁਰ ਉੱਠੇ ਮੈਂ ਕੀ ਕਰਾਂ,
ਅਤੇ ਜਦ ਉਹ ਖ਼ਬਰ ਲਵੇ ਤਾਂ ਮੈਂ ਕੀ ਉੱਤਰ ਦਿਆਂ ?
੧੫ ਜਿਹ ਨੇ ਮੈਨੂੰ ਕੁੱਖ ਵਿੱਚ ਬਣਾਇਆ, ਕੀ ਉਹ ਨੇ ਉਸ ਨੂੰ ਵੀ ਨਹੀਂ ਬਣਾਇਆ ?
ਅਤੇ ਇੱਕੋ ਹੀ ਨੇ ਸਾਨੂੰ ਗਰਭ ਵਿੱਚ ਨਹੀਂ ਰਚਿਆ ? ॥

੧੬ ਜੇ ਮੈਂ ਗ਼ਰੀਬਾਂ ਦੀ ਇੱਛਿਆ ਨੂੰ ਰੋਕ ਰੱਖਿਆ ਹੋਵੇ,
ਅਤੇ ਵਿਧਵਾ ਦੀਆਂ ਅੱਖੀਆਂ ਮੇਰੇ ਕਾਰਨ ਰਹਿ
ਗਈਆਂ ਹੋਣ,
੧੭ ਜਾਂ ਮੈਂ ਆਪਣੀ ਬੁਰਕੀ ਇਕੱਲਿਆਂ ਹੀ ਖਾਧੀ ਹੋਵੇ,
ਅਤੇ ਯਤੀਮ ਨੇ ਉਸ ਤੋਂ ਨਾ ਖਾਧਾ ਹੋਵੇ,—
੧੮ (ਕਿਉਂ ਜੋ ਮੇਰੀ ਜੁਆਨੀ ਤੋਂ ਉਹ ਮੇਰੇ ਨਾਲ
ਪਲਿਆ ਜਿਵੇਂ ਪਿਤਾ ਨਾਲ,
ਅਤੇ ਮੈਂ ਆਪਣੀ ਮਾਂ ਦੀ ਕੁੱਖ ਤੋਂ ਹੀ ਉਹ ਦੀ
ਅਗਵਾਈ ਕੀਤੀ)
੧੯ ਜੇ ਮੈਂ ਕਿਸੇ ਨੂੰ ਬਿਨਾ ਕੱਪੜੇ ਤੇ ਮਰਦੇ,
ਜਾਂ ਕੰਗਾਲ ਨੂੰ ਬਿਨਾ ਓਢਣੇ ਦੇ ਵੇਖਿਆ ਹੋਵੇ,
੨੦ ਜੇ ਉਹ ਦੀ ਕਮਰ ਨੇ ਮੈਨੂੰ ਬਰਕਤ ਨਾ ਦਿੱਤੀ ਹੋਵੇ,
ਅਤੇ ਉਹ ਮੇਰੀਆਂ ਭੇਡਾਂ ਦੀ ਉੱਨ ਤੋਂ ਗਰਮ ਨਾ
ਹੋਇਆ ਹੋਵੇ,
੨੧ ਜੇ ਮੈਂ ਆਪਣਾ ਹੱਥ ਯਤੀਮ ਉੱਤੇ ਚੁੱਕਿਆ ਹੋਵੇ,
ਏਸ ਕਾਰਨ ਕਿ ਮੈਂ ਫਾਟਕ ਵਿੱਚ ਆਪਣੇ ਸਹਾਇਕਾਂ
ਨੂੰ ਵੇਖਿਆ,
੨੨ ਤਾਂ ਮੇਰਾ ਮੌਰ ਮੋਢੇ ਤੋਂ ਡਿੱਗ ਜਾਵੇ,
ਅਤੇ ਮੇਰੀ ਬਾਂਹ ਜੋੜ ਤੋਂ ਟੁੱਟ ਜਾਵੇ !
੨੩ ਕਿਉਂ ਜੋ ਪਰਮੇਸ਼ੁਰ ਵੱਲੋਂ ਬਿਪਤਾ ਮੈਨੂੰ ਡਰਾਉਂਦੀ ਸੀ,
ਅਤੇ ਉਹ ਦੇ ਪਰਤਾਪ ਦੇ ਕਾਰਨ ਮੈਂ ਕੁਝ ਨਹੀਂ ਕਰ
ਸੱਕਦਾ ਸਾਂ ॥
੨੪ ਜੇ ਮੈਂ ਸੋਨੇ ਉੱਤੇ ਆਪਣੀ ਆਸ ਰੱਖੀ ਹੁੰਦੀ,
ਯਾ ਆਖਿਆ ਹੁੰਦਾ ਕਿ ਕੁੰਦਨ ਸੋਨੇ ਤੇ ਮੇਰਾ ਭਰੋਸਾ
ਹੈ,—
੨੫ ਜੇ ਮੈਂ ਖ਼ੁਸ਼ੀ ਮਨਾਈ ਹੁੰਦੀ ਭਈ ਮੇਰਾ ਧਨ ਬਹੁਤ ਹੈ,
ਅਤੇ ਮੇਰੇ ਹੱਥ ਨੇ ਬਥੇਰਾ ਕਮਾਇਆ ! —
੨੬ ਜੇ ਮੈਂ ਸੂਰਜ * ਨੂੰ ਡਿੱਠਾ ਹੁੰਦਾ ਜਦ ਉਹ ਚਮਕਦਾ ਸੀ,
ਯਾਂ ਚੰਦ ਨੂੰ ਜਦ ਉਹ ਸ਼ਾਨ ਨਾਲ ਚੱਲਦਾ ਸੀ,
੨੭ ਅਤੇ ਮੇਰਾ ਦਿਲ ਚੁੱਪਕੇ ਮੋਹਤ ਹੋ ਗਿਆ ਹੁੰਦਾ,
ਅਤੇ ਮੇਰੇ ਮੂੰਹ ਨੇ ਮੇਰੇ ਹੱਥ ਨੂੰ ਚੁੰਮ ਲਿਆ ਹੁੰਦਾ,
੨੮ ਤਾਂ ਇਹ ਕੋਤਵਾਲਾਂ ਦੇ ਸਜ਼ਾ ਦੇਣ ਜੋਗ ਬਦੀ ਹੁੰਦੀ,
ਇਸ ਲਈ ਕਿ ਮੈਂ ਸੁਰਗੀ ਪਰਮੇਸ਼ੁਰ ਦਾ ਇਨਕਾਰ
ਕਰ ਦਿੱਤਾ ਹੁੰਦਾ ! ॥

* ਇਬਰ. ਚਾਨਣ ।

੨੯ ਜੇ ਮੈਂ ਆਪਣੇ ਵੈਰੀ ਦੇ ਨਾਸ ਤੋਂ ਅਨੰਦ ਹੋਇਆ
ਹੁੰਦਾ,
ਅਤੇ ਜਦ ਮੁਸੀਬਤ ਉਸ ਉੱਤੇ ਪਈ ਮੈਂ ਖ਼ੁਸ਼ੀ
ਮਨਾਈ ਹੁੰਦੀ,
੩੦ (ਸਗੋਂ ਮੈਂ ਆਪਣੇ ਮੂੰਹ ਨੂੰ ਪਾਪ ਕਰਨ ਨਾ ਦਿੱਤਾ
ਭਈ ਉਹ ਦੀ ਜਾਨ ਸਰਾਪ ਨਾਲ ਮੰਗਾਂ)
੩੧ ਜੇ ਮੇਰੇ ਤੰਬੂ ਦੇ ਆਦਮੀਆਂ ਨੇ ਨਾ ਆਖਿਆ ਹੋਵੇ,
ਭਈ ਕੌਣ ਹੈ ਜਿਹੜਾ ਉਹ ਦੇ ਮਾਸ ਤੋਂ ਨਾ ਰੱਜਿਆ
ਹੋਵੇ ?
੩੨ (ਪਰਦੇਸੀ ਨੂੰ ਗਲੀ ਵਿੱਚ ਰਾਤ ਕੱਟਣੀ ਨਾ ਪਈ,
ਪਰ ਮੈਂ ਆਪਣੇ ਦਰਵੱਜੇ ਨੂੰ ਰਾਹੀ ਲਈ ਖੋਲ੍ਹਦਾ
ਸਾਂ)—
੩੩ ਜੇ ਮੈਂ ਆਦਮ ਵਾਂਙੁ [illegible] ਅਪਰਾਧ ਲੁਕਾਇਆ
ਹੋਵੇ,
ਅਤੇ ਆਪਣੀ ਬਦੀ ਆਪਣੇ ਸੀਨੇ ਵਿੱਚ ਛਿਪਾਈ
ਹੋਵੇ,
੩੪ ਏਸ ਕਾਰਨ ਕਿ ਮੈਂ ਵੱਡੀ ਭੀੜ ਤੋਂ ਭੈ ਖਾਂਦਾ ਸਾਂ,
ਨਾਲੇ ਘਰਾਣਿਆਂ ਦੀ ਘਿਣ ਨੇ ਮੈਨੂੰ ਅਜੇਹਾ
ਡਰਾਇਆ,
ਭਈ ਮੈਂ ਚੁੱਪ ਵੱਟ ਲਈ ਅਤੇ ਦਰਵੱਜੇ ਤੋਂ ਬਾਹਰ
ਨਾ ਨਿੱਕਲਿਆ,—
੩੫ ਕਾਸ਼ ਕਿ ਕੋਈ ਮੇਰੀ ਸੁਣਦਾ !
ਲਓ, ਏਹ ਮੇਰਾ ਅੰਗੂਠਾ * ਹੈ, ਸਰਬ ਸ਼ਕਤੀਮਾਨ
ਮੈਨੂੰ ਉੱਤਰ ਦੇਵੇ !
ਕਾਸ਼ ਕਿ ਮੇਰੇ ਮੁਖ਼ਾਲਫ਼ ਦੀ ਲਿਖਤ ਦੀ ਮਿਸਲ
ਹੁੰਦੀ !
੩੬ ਨਿਸੰਗ ਮੈਂ ਉਹ ਨੂੰ ਆਪਣੇ ਮੋਢੇ ਤੇ ਚੁੱਕਦਾ,
ਮੈਂ ਉਹ ਨੂੰ ਆਪਣੇ ਉੱਤੇ ਪਗੜੀ ਵਾਂਙੁ ਬੰਨ੍ਹਦਾ,
੩੭ ਮੈਂ ਉਹ ਨੂੰ ਆਪਣੇ ਕਦਮਾਂ ਦੀ ਗਿਣਤੀ ਦੱਸਦਾ,
ਮੈਂ ਉਹ ਦੇ ਨੇੜੇ ਹਾਕਮ ਵਾਂਙੁ ਢੁੱਕਦਾ,—
੩੮ ਜੇ ਮੇਰੀ ਜ਼ਮੀਨ ਮੇਰੇ ਵਿਰੁੱਧ ਚਿੱਲਾਈ ਹੋਵੇ,
ਅਤੇ ਉਹ ਦੇ ਸਿਆੜ ਇਕੱਠੇ ਰੋਏ ਹੋਣ,
੩੯ ਜੇ ਮੈਂ ਉਹ ਦੀ ਉਪਜ ਨੂੰ ਬਿਨਾ ਚਾਂਦੀ ਦੇ ਖਾਧਾ ਹੋਵੇ,
ਯਾ ਉਹ ਦੇ ਮਾਲਕਾਂ ਦੀ ਜਾਨ ਲੀਤੀ ਹੋਵੇ,

* ਇਬਰ. ਨਿਸ਼ਾਨ ।

੪੦ ਤਾਂ ਕਣਕ ਦੇ ਥਾਂ ਪੋਹਲੀਆਂ,
ਅਤੇ ਜੌਂ ਦੇ ਥਾਂ ਪੁਆਟ ਨਿੱਕਲਣ ! ॥
ਅੱਯੂਬ ਦੀਆਂ ਗੱਲਾਂ ਮੁੱਕਦੀਆਂ ਹੋਈਆਂ ਹਨ ॥

## ੩੨ ਅਲੀਹੂ ਜੁਆਨ ਮਜਬੂਰ ਹੋ ਕੇ ਬੋਲਦਾ ਹੈ

ਇਨ੍ਹਾਂ ਤਿੰਨਾਂ ਮਨੁੱਖਾਂ ਨੇ ਅੱਯੂਬ ਨੂੰ ਉੱਤਰ ਦੇਣਾ
ਛੱਡ ਦਿੱਤਾ, ਕਿਉਂ ਜੋ ਉਹ ਆਪਣੀ ਨਿਗਾਹ ਵਿੱਚ
੨ ਧਰਮੀ ਸੀ ○ ਤਦ ਬਾਰਕਏਲ ਬੂਜ਼ੀ ਦੇ ਪੁੱਤ੍ਰ ਅਲੀਹੂ
ਦਾ ਜਿਹੜਾ ਰਾਮ ਦੇ ਟੱਬਰ ਦਾ ਸੀ ਕ੍ਰੋਧ
ਭੜਕਿਆ। ਉਹ ਦਾ ਕ੍ਰੋਧ ਅੱਯੂਬ ਉੱਤੇ ਭੜਕਿਆ
ਏਸ ਲਈ ਕਿ ਉਸ ਆਪਣੇ ਆਪ ਨੂੰ ਨਾ ਕਿ
੩ ਪਰਮੇਸ਼ੁਰ ਨੂੰ ਧਰਮੀ ਠਹਿਰਾਇਆ ○ ਅਤੇ ਉਹ ਦਾ
ਕ੍ਰੋਧ ਉਹ ਦੇ ਤਿੰਨ ਮਿੱਤ੍ਰਾਂ ਉੱਤੇ ਵੀ ਭੜਕਿਆ
ਕਿਉਂ ਜੋ ਉਨ੍ਹਾਂ ਨੂੰ ਉੱਤਰ ਨਾ ਲੱਭਾ ਤਾਂ ਵੀ ਉਨ੍ਹਾਂ ਨੇ
੪ ਅੱਯੂਬ ਨੂੰ ਦੋਸ਼ੀ ਠਹਿਰਾਇਆ ○ ਅਲੀਹੂ ਅੱਯੂਬ
ਨਾਲ ਗੱਲਾਂ ਕਰਨ ਲਈ ਠਹਿਰਿਆ ਰਿਹਾ ਕਿਉਂ ਜੋ
੫ ਉਹ ਉਮਰ ਵਿੱਚ ਉਹ ਦੇ ਨਾਲੋਂ ਬੁੱਢੇ ਸਨ ○ ਜਦ
ਅਲੀਹੂ ਨੇ ਵੇਖਿਆ ਕਿ ਇਨ੍ਹਾਂ ਤਿੰਨਾਂ ਮਨੁੱਖਾਂ ਦੇ ਮੂੰਹ
ਵਿੱਚ ਉੱਤਰ ਨਹੀਂ ਹੈ ਤਾਂ ਉਹ ਦਾ ਕ੍ਰੋਧ
ਭੜਕਿਆ ॥

੬ ਤਾਂ ਬਾਰਕਏਲ ਬੂਜ਼ੀ ਦੇ ਪੁੱਤ੍ਰ ਅਲੀਹੂ ਨੇ ਉੱਤਰ
ਦਿੱਤਾ ਅਤੇ ਆਖਿਆ,
ਮੈਂ ਦਿਨਾਂ ਵਿੱਚ ਜੁਆਨ ਹਾਂ,
ਤੁਸੀਂ ਵੱਡੀ ਉਮਰ ਦੇ ਹੋ,
ਏਸ ਲਈ ਮੈਂ ਤੁਹਾਨੂੰ ਆਪਣਾ ਵਿਚਾਰ ਦੱਸਣ ਤੋਂ
ਸੰਗ ਗਿਆ ਅਤੇ ਡਰ ਗਿਆ।
੭ ਮੈਂ ਆਖਿਆ ਸੀ ਕਿ ਦਿਨ ਬੋਲਣ,
ਅਤੇ ਬਹੁਤੇ ਵਰ੍ਹੇ ਬੁੱਧ ਸਿਖਾਉਣ,
੮ ਪਰੰਤੂ ਮਨੁੱਖ ਵਿੱਚ ਇੱਕ ਆਤਮਾ ਹੈ,
ਅਤੇ ਸਰਬ ਸ਼ਕਤੀਮਾਨ ਦਾ ਸਾਹ ਉਨ੍ਹਾਂ ਨੂੰ ਸਮਝ
ਦਿੰਦਾ ਹੈ।
੯ ਉਹ ਵੱਡੇ ਹੀ ਨਹੀਂ ਜਿਹੜੇ ਬੁੱਧਵਾਨ ਹਨ,
ਅਤੇ ਨਾ ਹੀ ਬੁੱਢੇ ਨਿਆਉਂ ਨੂੰ ਸਮਝਣ ਵਾਲੇ ਹਨ।
੧੦ ਏਸ ਲਈ ਮੈਂ ਆਖਿਆ, ਮੇਰੀ ਸੁਣ,
ਮੈਂ ਵੀ ਆਪਣਾ ਵਿਚਾਰ ਦੱਸਾਂ।
੧੧ ਵੇਖੋ, ਮੈਂ ਤੁਹਾਡੀਆਂ ਗੱਲਾਂ ਲਈ ਉਡੀਕਿਆ,
ਮੈਂ ਤੁਹਾਡੀਆਂ ਦਲੀਲਾਂ ਉੱਤੇ ਕੰਨ ਲਾਇਆ,
ਜਦ ਤੁਸੀਂ ਗੱਲਾਂ ਦੀ ਭਾਲ ਕਰਦੇ ਸਾਓ !
੧੨ ਮੈਂ ਤੁਹਾਡੇ ਉੱਤੇ ਗੌਰ ਕੀਤਾ,
ਵੇਖੋ, ਤੁਹਾਡੇ ਵਿੱਚ ਕੋਈ ਨਹੀਂ ਸੀ ਜਿਹੜਾ ਅੱਯੂਬ
ਨੂੰ ਕੈਲ ਕਰਦਾ,
ਜਾਂ ਉਹ ਦੇ ਆਖਣ ਦਾ ਉੱਤਰ ਦਿੰਦਾ।
੧੩ ਮਤੇ ਤੁਸੀਂ ਆਖੋ ਭਈ ਅਸੀਂ ਬੁੱਧ ਨੂੰ ਲੱਭ ਲਿਆ
ਹੈ,
ਪਰਮੇਸ਼ੁਰ ਹੀ ਉਸ ਨੂੰ ਸਰ ਕਰ ਸੱਕਦਾ ਹੈ ਨਾ ਕਿ
ਮਨੁੱਖ,
੧੪ ਨਾ ਤਾਂ ਉਸ ਮੇਰੇ ਵਿਰੁੱਧ ਗੱਲਾਂ ਕੀਤੀਆਂ,
ਅਤੇ ਨਾ ਮੈਂ ਤੁਹਾਡਿਆਂ ਬੋਲਾਂ ਵਿੱਚ ਉਹ ਨੂੰ ਮੋੜ
ਦਿਆਂਗਾ।
੧੫ ਉਹ ਘਾਬਰ ਗਏ। ਹੋਰ ਉੱਤਰ ਨਹੀਂ ਦਿੰਦੇ ਹਨ,
ਬੋਲਣਾ ਉਨ੍ਹਾਂ ਦੇ ਕੋਲੋਂ ਮੁੱਕ ਗਿਆ।
੧੬ ਭਲਾ, ਮੈਂ ਠਹਿਰਾਂ ਜਦ ਉਹ ਬੋਲਦੇ ਨਹੀਂ,
ਕਿਉਂ ਜੋ ਉਹ ਖੜੇ ਹਨ ਅਤੇ ਹੋਰ ਉੱਤਰ ਨਹੀਂ
ਦਿੰਦੇ ?
੧੭ ਮੈਂ ਵੀ ਆਪਣੀ ਵਾਰ ਦਾ ਉੱਤਰ ਦਿਆਂਗਾ,
ਮੈਂ ਵੀ ਆਪਣਾ ਵਿਚਾਰ ਦੱਸਾਂਗਾ।
੧੮ ਮੈਂ ਤਾਂ ਗੱਲਾਂ ਨਾਲ ਭਰਿਆ ਹੋਇਆ ਹਾਂ,
ਅਤੇ ਮੇਰੇ ਅੰਦਰਲਾ ਆਤਮਾ ਮੈਨੂੰ ਲਾਚਾਰ ਕਰਦਾ
ਹੈ।
੧੯ ਵੇਖੋ, ਮੇਰਾ ਸੀਨਾ ਮੈ ਦੀ ਨਿਆਈਂ ਹੈ ਜਿਹੜੀ
ਖੋਲ੍ਹੀ ਨਹੀਂ ਗਈ,
ਨਵੀਂਆਂ ਮਸ਼ਕਾਂ ਦੀ ਨਿਆਈਂ ਉਹ ਪਾਟਣ ਵਾਲਾ
ਹੈ।
੨੦ ਮੈਂ ਬੋਲਾਂਗਾ ਭਈ ਮੈਨੂੰ ਅਰਾਮ ਆਵੇ,
ਮੈਂ ਆਪਣੇ ਬੁੱਲ੍ਹ ਖੋਲ੍ਹਾਂਗਾ ਅਤੇ ਉੱਤਰ ਦਿਆਂਗਾ।
੨੧ ਮੈਂ ਕਦੀ ਕਿਸੇ ਮਨੁੱਖ ਦੀ ਪੱਖ ਪਾਤ ਨਹੀਂ ਕਰਾਂਗਾ,
ਨਾ ਕਿਸੇ ਆਦਮੀ ਨੂੰ ਲੱਲੋ ਪੱਤੋ ਦੀ ਪਦਵੀ
ਦਿਆਂਗਾ,
੨੨ ਕਿਉਂ ਜੋ ਮੈਂ ਲੱਲੋ ਪੱਤੋ ਦੀ ਪਦਵੀ ਦੇਣੀ ਨਹੀਂ
ਜਾਣਦਾ,
ਮਤੇ ਮੇਰਾ ਕਰਤਾਰ ਮੈਨੂੰ ਛੇਤੀ ਚੁੱਕ ਲਵੇ ! ॥

ਅਲੀਹੂ :—ਪਰਮੇਸ਼ੁਰ ਮਨੁੱਖ ਨੂੰ ਪਾਪ ਤੋਂ
ਮੋੜਨਾ ਚਾਹੁੰਦਾ ਹੈ

੩੩

ਇਸ ਲਈ ਹੇ ਅੱਯੂਬ ਜ਼ਰਾ ਮੇਰਾ ਬੋਲਣਾ ਸੁਣ ਲੈ.
ਅਤੇ ਮੇਰੀਆਂ ਸਾਰੀਆਂ ਗੱਲਾਂ ਉੱਤੇ ਕੰਨ ਲਾ !
੨ ਵੇਖ, ਮੈਂ ਆਪਣਾ ਮੂੰਹ ਖੋਲ੍ਹਿਆ ਹੈ,
ਮੇਰੀ ਜੀਭ ਮੇਰੇ ਮੂੰਹ ਵਿੱਚ ਬੋਲਦੀ ਹੈ,
੩ ਮੇਰਾ ਕੂਣਾ ਮੇਰੇ ਦਿਲ ਦੀ ਸਿਧਿਆਈ ਨੂੰ ਦੱਸੂਗਾ.
ਅਤੇ ਮੇਰੇ ਬੁੱਲ੍ਹਾਂ ਦੇ ਗਿਆਨ ਨੂੰ ਉਹ ਸਫ਼ਾਈ ਨਾਲ ਬੋਲਣਗੇ ।
੪ ਪਰਮੇਸ਼ੁਰ ਦੇ ਆਤਮਾ ਨੇ ਮੈਨੂੰ ਸਾਜਿਆ,
ਸਰਬ ਸ਼ਕਤੀਮਾਨ ਦੇ ਸਾਹ ਨੇ ਮੈਨੂੰ ਜੀਉਂਦਿਆਂ ਕੀਤਾ ।
੫ ਜੇ ਤੂੰ ਉੱਤਰ ਦੇ ਸੱਕਦਾ ਹੈਂ ਤਾਂ ਦੇਹ,
ਮੇਰੇ ਸਨਮੁਖ ਬਣ ਸਜ ਕੇ ਕਾਇਮ ਹੋ ਜਾਹ !
੬ ਵੇਖ, ਮੈਂ ਪਰਮੇਸ਼ੁਰ ਲਈ ਤੇਰੇ ਜਿਹਾ ਹਾਂ,
ਮੈਂ ਵੀ ਗਾਰੇ ਦੇ ਇੱਕ ਥੋਬੇ ਦਾ ਬਣਿਆ ਹੋਇਆ ਹਾਂ ।
੭ ਵੇਖ, ਮੇਰੇ ਭੈ ਤੋਂ ਤੈਨੂੰ ਡਰਨਾ ਨਾ ਪਊਗਾ,
ਮੇਰਾ ਦਬਾ ਤੇਰੇ ਉੱਤੇ ਭਾਰੀ ਨਾ ਹੋਊਗਾ ।
੮ ਸੱਚ ਮੁੱਚ ਤੈਂ ਮੇਰੇ ਕੰਨਾਂ ਵਿੱਚ ਆਖਿਆ ਹੈ,
ਤੇਰੇ ਬੋਲਣ ਦੀ ਅਵਾਜ਼ ਮੈਂ ਸੁਣੀ ਹੈ,
੯ ਭਈ ਮੈਂ ਸਾਫ਼ ਅਤੇ ਨਿਰਅਪਰਾਧ ਹਾਂ,
ਮੈਂ ਪਾਕ ਤੇ ਨਿਰਦੋਸ਼ ਹਾਂ ।
੧੦ ਵੇਖ, ਉਹ ਮੇਰੇ ਵਿਰੁੱਧ ਵੇਲਾ ਲੱਭਦਾ ਹੈ,
ਉਹ ਮੈਨੂੰ ਆਪਣਾ ਵੈਰੀ ਗਿਣਦਾ ਹੈ ।
੧੧ ਉਹ ਮੇਰੇ ਪੈਰਾਂ ਨੂੰ ਕਾਠ ਵਿੱਚ ਠੋਕ ਦਿੰਦਾ ਹੈ,
ਉਹ ਮੇਰੇ ਸਾਰੇ ਰਾਹਾਂ ਨੂੰ ਤੱਕਦਾ ਰਹਿੰਦਾ ਹੈ ।
੧੨ ਵੇਖ, ਮੈਂ ਤੈਨੂੰ ਉੱਤਰ ਦਿੰਦਾ ਹਾਂ, ਤੂੰ ਏਸ ਵਿੱਚ ਧਰਮੀ ਨਹੀਂ,
ਕਿਉਂ ਜੋ ਪਰਮੇਸ਼ੁਰ ਮਨੁੱਖ ਨਾਲੋਂ ਵੱਡਾ ਹੈ ।।
੧੩ ਤੂੰ ਕਿਉਂ ਉਹ ਦੇ ਵਿਰੁੱਧ ਝਗੜਦਾ ਹੈਂ ?
ਉਹ ਤਾਂ ਆਪਣੀ ਕਿਸੇ ਗੱਲ ਦਾ ਉੱਤਰ ਨਹੀਂ ਦਿੰਦਾ !
੧੪ ਕਿਉਂ ਜੋ ਪਰਮੇਸ਼ੁਰ ਇੱਕ ਵਾਰ ਬੋਲਦਾ ਹੈ,
ਸਗੋਂ ਦੋ ਵਾਰ ਪਰ ਉਹ ਉਹ ਦੀ ਪਰਵਾਹ ਨਹੀਂ ਕਰਦਾ ।
੧੫ ਸੁਫ਼ਨੇ ਵਿੱਚ ਰਾਤ ਦੀ ਦਰਿਸ਼ਟੀ ਵਿੱਚ,
ਜਦ ਭਾਰੀ ਨੀਂਦ ਮਨੁੱਖਾਂ ਉੱਤੇ ਆ ਪੈਂਦੀ ਹੈ,
ਅਤੇ ਜਦ ਓਹ ਆਪਣਿਆਂ ਬਿਸਤਰਿਆਂ ਉੱਤੇ ਸੌਂਦੇ ਹਨ,
੧੬ ਤਦ ਉਹ ਮਨੁੱਖਾਂ ਦੇ ਕੰਨ ਖੋਲ੍ਹਦਾ ਹੈ,
ਅਤੇ ਉਨ੍ਹਾਂ ਦੀ ਸਿੱਖਿਆ ਉੱਤੇ ਮੋਹਰ ਲਾ ਦਿੰਦਾ ਹੈ,
੧੭ ਭਈ ਆਦਮੀ ਨੂੰ ਉਸਦੇ ਕੰਮਾਂ ਤੋਂ ਰੋਕੇ,
ਅਤੇ ਮਰਦ ਤੋਂ ਹੰਕਾਰ ਨੂੰ ਲੁਕਾਵੇ ।
੧੮ ਉਹ ਉਸ ਦੀ ਜਾਨ ਨੂੰ ਟੋਏ ਤੋਂ ਰੋਕੀ ਰੱਖਦਾ ਹੈ,
ਅਤੇ ਉਸ ਦੀ ਹਯਾਤੀ ਨੂੰ ਤਲਵਾਰ ਨਾਲ ਨਾਸ ਹੋਣ ਤੋਂ ।
੧੯ ਉਹ ਆਪਣੇ ਬਿਸਤਰੇ ਉੱਤੇ ਦਰਦ ਨਾਲ ਦੱਬ ਕੇ ਝੁੱਲਦਾ ਹੈ,
ਅਤੇ ਆਪਣੀਆਂ ਹੱਡੀਆਂ ਵਿੱਚ ਨਿੱਤ ਦੀ ਅਣ ਬਣ ਨਾਲ ਵੀ ।
੨੦ ਉਸ ਦੀ ਹਯਾਤੀ ਰੋਟੀ ਤੋਂ ਸੂਗਦੀ ਹੈ,
ਅਤੇ ਉਸ ਦੀ ਜਾਨ ਸੁਆਦਲੇ ਭੋਜਨ ਤੋਂ ।
੨੧ ਉਸ ਦਾ ਮਾਸ ਬਰਬਾਦ ਹੋ ਜਾਂਦਾ ਹੈ ਅਤੇ ਵਿਖਾਈ ਨਹੀਂ ਦਿੰਦਾ,
ਉਸ ਦੀਆਂ ਹੱਡੀਆਂ ਜਿਹੜੀਆਂ ਵਿਖਾਈ ਨਹੀਂ ਸਨ ਦਿੰਦੀਆਂ ਨਿੱਕਲ ਆਉਂਦੀਆਂ ਹਨ !
੨੨ ਉਸ ਦੀ ਜਾਨ ਟੋਏ ਦੇ ਨੇੜੇ ਆ ਗਈ ਹੈ,
ਅਤੇ ਉਸ ਦੀ ਹਯਾਤੀ ਮੌਤ ਲਿਆਉਣ ਵਾਲਿਆਂ ਦੇ ।
੨੩ ਹੁਣ ਜੇ ਉਸ ਦੇ ਕੋਲ ਕੋਈ ਦੂਤ ਹੋਵੇ, ਹਜ਼ਾਰਾਂ ਵਿੱਚੋਂ ਇੱਕ ਅਰਥ ਕਰਨ ਵਾਲਾ,
ਉਹ ਦੱਸੇ ਭਈ ਆਦਮੀ ਦੇ ਲਈ ਠੀਕ ਕੀ ਹੈ ।
੨੪ ਤਾਂ ਉਹ ਉਸ ਤੇ ਦਯਾ ਕਰਦਾ ਤੇ ਆਖਦਾ ਹੈ,
ਉਸ ਨੂੰ ਟੋਏ ਵਿੱਚ ਪੈਣ ਤੋਂ ਬਚਾ ਲੈ, ਮੈਨੂੰ ਪ੍ਰਾਸਚਿਤ ਮਿਲ ਗਿਆ ਹੈ ।
੨੫ ਉਸ ਦਾ ਮਾਸ ਬਾਲਕ ਨਾਲੋਂ ਵਧੀਕ ਹਰਿਆ ਭਰਿਆ ਹੋ ਜਾਊਗਾ,
ਉਹ ਆਪਣੀ ਜੁਆਨੀ ਵੱਲ ਮੁੜ ਆਊਗਾ ।
੨੬ ਉਹ ਪਰਮੇਸ਼ੁਰ ਅੱਗੇ ਅਰਦਾਸ ਕਰੂਗਾ ਅਤੇ ਉਹ ਉਸ ਨੂੰ ਕਬੂਲ ਕਰੂਗਾ,
ਉਹ ਖ਼ੁਸ਼ੀ ਨਾਲ ਉਹ ਦਾ ਮੂੰਹ ਵੇਖੂਗਾ,
ਉਹ ਮਨੁੱਖ ਲਈ ਉਸ ਦਾ ਧਰਮ ਫੇਰ ਮੋੜ ਦੇਊਗਾ ।

੨੭ ਉਹ ਮਨੁੱਖ ਦੇ ਅੱਗੇ ਗਾਉਣ ਲੱਗਦਾ ਅਤੇ ਆਖਣ
ਲੱਗਦਾ ਹੈ,—
ਮੈਂ ਪਾਪ ਕੀਤਾ ਅਤੇ ਸਿੱਧੀ ਗੱਲ ਨੂੰ ਉਲੱਦ ਦਿੱਤਾ,
ਪਰ ਮੈਨੂੰ ਬਦਲ ਭਰਨਾ ਨਾ ਪਿਆ ।
੨੮ ਉਹ ਨੇ ਮੇਰੀ ਜਾਨ ਨੂੰ ਟੋਏ ਵਿੱਚ ਡਿੱਗਣ ਤੋਂ
ਬਚਾਇਆ,
ਮੇਰੀ ਜਿਆਤੀ ਚਾਨਣਾ ਵੇਖੂਗੀ !
੨੯ ਵੇਖ, ਏਹ ਸਾਰੇ ਕੰਮ ਪਰਮੇਸ਼ੁਰ ਕਰਦਾ ਹੈ,
ਉਹ ਮਰਦ ਨਾਲ ਦੋ ਵਾਰ ਸਗੋਂ ਤਿੰਨ ਵਾਰ ਵੀ,
੩੦ ਉਸ ਦੀ ਜਾਨ ਨੂੰ ਟੋਏ ਵਿੱਚੋਂ ਮੋੜ ਲੈ ਆਵੇ,
ਤਾਂ ਜੋ ਉਹ ਜੀਉਂਦਿਆਂ ਦੇ ਚਾਨਣ ਨਾਲ ਪਰਕਾਸ਼ਤ
ਹੋਵੇ ।
੩੧ ਹੇ ਅੱਯੂਬ, ਧਿਆਨ ਲਾ ਕੇ ਮੇਰੀ ਸੁਣ,
ਚੁੱਪ ਵੱਟ ਤੇ ਮੈਂ ਬੋਲਾਂਗਾ !
੩੨ ਜੇ ਤੈਂ ਕੁਝ ਬੋਲਣਾ ਹੈ ਤਾਂ ਮੈਨੂੰ ਉੱਤਰ ਦੇਹ,
ਬੋਲ, ਕਿਉਂ ਜੋ ਮੈਂ ਤੈਨੂੰ ਧਰਮੀ ਠਹਿਰਾਉਣਾ
ਚਾਹੁੰਦਾ ਹਾਂ ।
੩੩ ਜੇ ਨਹੀਂ ਤਾਂ ਤੂੰ ਮੇਰੀ ਸੁਣ,
ਚੁੱਪ ਵੱਟ, ਮੈਂ ਤੈਨੂੰ ਬੁੱਧ ਸਿਖਾਵਾਂਗਾ ! ॥

## ੩੪

### ਅਲੀਹੂ ਪਰਮੇਸ਼ੁਰ ਦੇ ਨਿਆਉਂ ਦਾ ਪਰਮਾਣ ਦਿੰਦਾ ਹੈ

ਤਾਂ ਅਲੀਹੂ ਨੇ ਉੱਤਰ ਦੇ ਕੇ ਆਖਿਆ,
੨ ਮੇਰੀਆਂ ਗੱਲਾਂ ਸੁਣੋ, ਹੇ ਬੁੱਧਵਾਨੋ,
ਤੁਸੀਂ ਜਿਹੜੇ ਜਾਣਦੇ ਹੋ, ਮੇਰੀ ਵੱਲ ਕੰਨ ਲਾਓ !
੩ ਕਿਉਂ ਜੋ ਕੰਨ ਗੱਲਾਂ ਨੂੰ ਪਰਖਦੇ ਹਨ,
ਜਿਵੇਂ ਤਾਲੂ ਭੋਜਨ ਦੇ ਸੁਆਦ ਨੂੰ ।
੪ ਜੋ ਠੀਕ ਹੈ ਅਸੀਂ ਆਪਣੇ ਲਈ ਚੁਣ ਲਈਏ,
ਅਤੇ ਜੋ ਚੰਗਾ ਹੈ ਅਸੀਂ ਆਪਣੇ ਵਿੱਚ ਜਾਣ ਲਈਏ,
੫ ਕਿਉਂ ਜੋ ਅੱਯੂਬ ਨੇ ਆਖਿਆ ਹੈ ਕਿ ਮੈਂ ਧਰਮੀ
ਹਾਂ,
ਅਤੇ ਪਰਮੇਸ਼ੁਰ ਨੇ ਮੇਰਾ ਨਿਆਉਂ ਇੱਕ ਤਰਫ਼ਾ
ਕੀਤਾ ਹੈ ।
੬ ਭਾਵੇਂ ਮੈਂ ਧਰਮ ਉੱਤੇ ਹਾਂ ਪਰ ਝੂਠਾ ਠਹਿਰਦਾ ਹਾਂ,
ਮੇਰਾ ਜ਼ਖਮ ਬੇਇਲਾਜ ਹੈ ਭਾਵੇਂ ਮੈਂ ਨਿਰਅਪਰਾਧ
ਹੀ ਹਾਂ ।
੭ ਅੱਯੂਬ ਵਰਗਾ ਮਰਦ ਕੌਣ ਹੈਗਾ,
ਜਿਹੜਾ ਠੱਠਿਆਂ ਨੂੰ ਪਾਣੀ ਵਾਂਙੁ ਪੀਂਦਾ ਹੈ,
੮ ਅਤੇ ਕੁਕਰਮੀਆਂ ਦੀ ਸੰਗਤ ਵਿੱਚ ਚੱਲਦਾ,
ਅਤੇ ਦੁਸ਼ਟ ਮਨੁੱਖਾਂ ਨਾਲ ਫਿਰਦਾ ਹੈ ?
੯ ਕਿਉਂ ਜੋ ਉਸ ਆਖਿਆ ਹੈ ਕਿ ਮਰਦ ਨੂੰ ਕੋਈ
ਲਾਭ ਨਹੀਂ
ਕਿ ਉਹ ਪਰਮੇਸ਼ੁਰ ਨਾਲ ਮਗਨ ਰਹੇ !
੧੦ ਇਸ ਲਈ ਹੇ ਬੁੱਧਵਾਨੋ, ਮੇਰੀ ਸੁਣੋ !
ਏਹ ਪਰਮੇਸ਼ੁਰ ਤੋਂ ਦੂਰ ਹੋਵੇ ਕਿ ਉਹ ਦੁਸ਼ਟਪੁਣਾ ਕਰੇ,
ਨਾਲੇ ਸਰਬ ਸ਼ਕਤੀਮਾਨ ਤੋਂ ਕਿ ਉਹ ਬੁਰਿਆਈ
ਕਰੇ !
੧੧ ਕਿਉਂ ਜੋ ਉਹ ਆਦਮੀ ਦੇ ਕੰਮਾਂ ਦੇ ਅਨੁਸਾਰ ਉਸ
ਨੂੰ ਬਦਲਾ ਦੇਊਗਾ,
ਅਤੇ ਹਰ ਮਨੁੱਖ ਨੂੰ ਉਸ ਦੇ ਚਾਲ ਚਲਣ ਅਨੁਸਾਰ
ਫਲ ਦੁਆਊਗਾ ।
੧੨ ਏਹ ਸੱਚੀ ਗੱਲ ਹੈ ਕਿ ਨਾ ਤਾਂ ਪਰਮੇਸ਼ੁਰ ਦੁਸ਼ਟ-
ਪੁਣਾ ਕਰੂ,
ਨਾ ਹੀ ਸਰਬ ਸ਼ਕਤੀਮਾਨ ਪੁੱਠੇ ਨਿਆਉਂ ਕਰੂ ।
੧੩ ਕਿਸ ਉਸ ਨੂੰ ਧਰਤੀ ਉੱਤੇ ਇਖ਼ਤਿਆਰ ਦਿੱਤਾ,
ਕਿਸ ਸਾਰੇ ਜਗਤ ਉੱਤੇ ਉਸ ਨੂੰ ਠਹਿਰਾਇਆ ?
੧੪ ਜੇ ਉਹ ਆਪਣੇ ਕੋਲ ਉਸ ਦਾ ਮਨ ਰੱਖ ਲਵੇ,
ਜੇ ਉਹ ਆਪਣੇ ਕੋਲ ਉਸ ਦਾ ਆਤਮਾ ਤੇ ਉਸ ਦਾ
ਸਾਹ ਇਕੱਠਾ ਕਰ ਲਵੇ,
੧੫ ਤਾਂ ਸਾਰੇ ਬਸ਼ਰ ਇਕੱਠੇ ਫ਼ਨਾ ਹੋ ਜਾਣਗੇ,
ਅਤੇ ਆਦਮੀ ਖ਼ਾਕ ਵਿੱਚ ਮੁੜ ਜਾਊਗਾ ।
੧੬ ਜੇ ਸਮਝ ਹੈ ਤਾਂ ਏਸ ਨੂੰ ਸੁਣ,
ਅਤੇ ਆਪਣਾ ਕੰਨ ਮੇਰੀਆਂ ਗੱਲਾਂ ਦੀ ਅਵਾਜ਼
ਵੱਲ ਲਾ !
੧੭ ਕੀ ਜਿਹੜਾ ਨਿਆਉਂ ਨਾਲ ਘਿਣ ਕਰਦਾ ਹੈ ਰਾਜ
ਕਰੂਗਾ ?
ਕੀ ਤੂੰ ਧਰਮੀ ਅਤੇ ਜੋਰਵਾਲੇ ਨੂੰ ਦੋਸ਼ੀ ਠਹਿਰਾਵੇਂਗਾ ?
੧੮ ਭਲਾ, ਪਾਤਸ਼ਾਹ ਨੂੰ ਕਦੀ ਆਖੀਦਾ ਹੈ ਕਿ ਤੂੰ
ਨਿਕੰਮਾ ਹੈਂ !
ਯਾ ਪਤਵੰਤਾਂ ਨੂੰ ਕਿ ਤੁਸੀਂ ਦੁਸ਼ਟ ਹੋ ?
੧੯ ਜਿਹੜਾ ਸਰਦਾਰਾਂ ਦੀ ਪੱਖਵਾਦੀ ਨਹੀਂ ਕਰਦਾ ਨਾ
ਧਨੀ ਨੂੰ ਗ਼ਰੀਬ ਨਾਲੋਂ ਵੱਧ ਮੰਨਦਾ ਹੈ,

ਕਿਉਂ ਜੋ ਓਹ ਸਾਰੇ ਦਾ ਸਾਰਾ ਉਹ ਦੇ ਹੱਥ ਦਾ
ਕੰਮ ਹੈ।
੨੦ ਓਹ ਇੱਕ ਦਮ ਅੱਧੀ ਰਾਤ ਨੂੰ ਮਰ ਜਾਂਦੇ,
ਲੋਕ ਹਿਲਾਏ ਜਾਂਦੇ ਤੇ ਲੰਘ ਜਾਂਦੇ ਹਨ,
ਅਤੇ ਜ਼ੋਰਵਾਣੇ ਹੱਥ ਦੇ ਬਿਨਾ ਲਏ ਜਾਂਦੇ ਹਨ,
੨੧ ਕਿਉਂ ਜੋ ਉਸ ਦੀਆਂ ਅੱਖਾਂ ਮਨੁੱਖ ਦੇ ਮਾਰਗਾਂ
ਉੱਤੇ ਹਨ,
ਅਤੇ ਉਸ ਦੇ ਸਾਰੇ ਕਦਮਾਂ ਨੂੰ ਵੇਖਦਾ ਹੈ।
੨੨ ਨਾ ਕੋਈ ਅਨ੍ਹੇਰ ਨਾ ਮੌਤ ਦਾ ਪਰਛਾਵਾਂ ਹੈ,
ਜਿੱਥੇ ਕੁਕਰਮੀ ਲੁਕ ਜਾਣ,
੨੩ ਕਿਉਂ ਜੋ ਉਸ ਨੇ ਅਜੇ ਕਿਸੇ ਮਨੁੱਖ ਲਈ ਵੇਲਾ
ਨਹੀਂ ਠਹਿਰਾਇਆ,
ਭਈ ਪਰਮੇਸ਼ੁਰ ਕੋਲ ਨਿਆਉਂ ਲਈ ਜਾਵੇ।
੨੪ ਉਹ ਜ਼ੋਰਵਾਣਿਆਂ ਦੇ* ਨਾ ਮਲੂਮ ਤੌਰ ਨਾਲ ਟੋਟੇ
ਟੋਟੇ ਕਰ ਦਿੰਦਾ ਹੈ,
ਅਤੇ ਉਨ੍ਹਾਂ ਦੇ ਥਾਂ ਦੂਜਿਆਂ ਨੂੰ ਖੜਾ ਕਰਦਾ ਹੈ।
੨੫ ਇਸ ਲਈ ਉਹ ਉਨ੍ਹਾਂ ਦੇ ਕੰਮਾਂ ਦਾ ਚੇਤਾ ਰੱਖਦਾ ਹੈ,
ਅਤੇ ਉਨ੍ਹਾਂ ਨੂੰ ਰਾਤ ਨੂੰ ਉਲੱਦ ਦਿੰਦਾ ਹੈ,
ਤੇ ਓਹ ਭੰਨੇ ਜਾਂਦੇ ਹਨ।
੨੬ ਉਹ ਉਨ੍ਹਾਂ ਨੂੰ ਦੁਸ਼ਟਾਂ ਵਾਂਙੁ ਮਾਰਦਾ ਹੈ,
ਜਿੱਥੇ ਵੇਖਣ ਵਾਲੇ ਹੋਣ,
੨੭ ਇਸ ਲਈ ਕਿ ਓਹ ਉਹ ਦੇ ਮਗਰ ਚੱਲਣ ਤੋਂ ਫਿਰ
ਗਏ,
ਅਤੇ ਉਨ੍ਹਾਂ ਨੇ ਉਸ ਦੇ ਕਿਸੇ ਰਾਹ ਦੀ ਪਰਵਾਹ
ਨਹੀਂ ਕੀਤੀ,
੨੮ ਐਥੋਂ ਤੀਕ ਕਿ ਉਨ੍ਹਾਂ ਨੇ ਗ਼ਰੀਬਾਂ ਦੀ ਦੁਹਾਈ ਉਹ
ਦੇ ਕੋਲ ਪੁਚਾਈ,
ਸੋ ਮਸਕੀਨਾਂ ਦੀ ਦੁਹਾਈ ਉਸ ਨੇ ਸੁਣੀ।
੨੯ ਜਦ ਉਹ ਚੈਨ ਦੇਵੇ ਤਾਂ ਕੌਣ ਉਸ ਨੂੰ ਦੋਸ਼ੀ
ਠਹਿਰਾਊ ?
ਜਦ ਉਹ ਆਪਣਾ ਮੂੰਹ ਲੁਕਾ ਲਵੇ ਤਾਂ ਉਹ ਨੂੰ
ਕੌਣ ਵੇਖੂ ?
ਭਾਵੇਂ ਕੌਮ ਲਈ ਹੋਵੇ ਭਾਵੇਂ ਇੱਕ ਆਦਮੀ ਲਈ
ਹੋਵੇ,

* ਅਥਵਾ, ਬਿਨਾ ਪੁੱਛ ਗਿੱਛ ਦੇ।

੩੦ ਭਈ ਅਧਰਮੀ ਆਦਮੀ ਰਾਜ ਨਾ ਕਰੇ,
ਨਾ ਲੋਕਾਂ ਨੂੰ ਆਪਣੇ ਜਾਲ ਵਿੱਚ ਫਸਾਵੇ।
੩੧ ਭਲਾ, ਕਦੀ ਕਿਸੇ ਨੇ ਪਰਮੇਸ਼ੁਰ ਨੂੰ ਆਖਿਆ,
ਭਈ ਮੈਂ ਡੰਡ ਝੱਲ ਲਿਆ ਹੈ, ਮੈਂ ਫੇਰ ਬਦੀ ਨਾ
ਕਰਾਂਗਾ ?
੩੨ ਜੋ ਮੈਨੂੰ ਵਿਖਾਈ ਨਹੀਂ ਦਿੰਦਾ ਉਹ ਮੈਨੂੰ ਸਿਖਾ,
ਜੇ ਮੈਂ ਬੁਰਿਆਈ ਕੀਤੀ ਹੋਵੇ ਤਾਂ ਮੈਂ ਫੇਰ ਨਹੀਂ
ਕਰਾਂਗਾ ?
੩੩ ਭਲਾ, ਉਹ ਤੇਰੀ ਮਨਸ਼ਾ ਅਨੁਸਾਰ ਏਸ ਲਈ
ਬਦਲਾ ਦੇਊਗਾ,
ਕਿ ਤੈਂ ਉਸ ਨੂੰ ਨਾ ਮਨਜ਼ੂਰ ਕੀਤਾ ?
ਕਿਉਂ ਜੋ ਏਸ ਦੀ ਚੋਣ ਤੈਂ ਕਰਨੀ ਹੈ ਨਾ ਕਿ ਮੈਂ,
ਸੋ ਜੋ ਤੂੰ ਜਾਣਦਾ ਹੈਂ ਬੋਲ ਦੇਹ !
੩੪ ਗਿਆਨੀ ਮੈਨੂੰ ਆਖਣਗੇ,
ਅਤੇ ਬੁੱਧਵਾਨ ਮਰਦ ਮੇਰੀ ਸੁਣ ਕੇ ਕਹੇਗਾ,—
੩੫ ਅੱਯੂਬ ਬਿਨਾ ਸਮਝ ਦੇ ਬੋਲਦਾ ਹੈ,
ਅਤੇ ਉਸ ਦਾ ਬੋਲ ਗਿਆਨ ਤੋਂ ਖ਼ਾਲੀ ਹੈ !
੩੬ ਕਾਸ਼ ਕਿ ਅੱਯੂਬ ਅੰਤ ਤੀਕ ਪਰਤਾਇਆ ਜਾਂਦਾ,
ਏਸ ਲਈ ਕਿ ਉਹ ਕੁਕਰਮੀਆਂ ਵਾਂਙੁ ਮੋੜ ਕਰਦਾ
ਹੈ !
੩੭ ਉਹ ਤਾਂ ਆਪਣੇ ਪਾਪ ਉੱਤੇ ਅਪਰਾਧ ਜੋੜਦਾ ਹੈ,
ਸਾਡੇ ਵਿਰੁੱਧ ਤਾਉੜੀ ਮਾਰਦਾ ਹੈ,
ਅਤੇ ਪਰਮੇਸ਼ੁਰ ਦੇ ਵਿਰੁੱਧ ਆਪਣੀਆਂ ਗੱਲਾਂ ਵਧਾਈ
ਜਾਂਦਾ ਹੈ ! ॥

### ਪਰਮੇਸ਼ੁਰ ਵਿਅਰਥ ਦੁਹਾਈ ਨਹੀਂ ਸੁਣਦਾ

੩੫ ਅਲੀਹੂ ਨੇ ਉੱਤਰ ਦੇ ਕੇ ਫੇਰ ਆਖਿਆ,
੨ ਭਲਾ, ਤੂੰ ਏਸ ਨੂੰ ਠੀਕ ਸਮਝਦਾ ਹੈਂ,
ਭਈ ਤੈਂ ਆਖਿਆ, ਮੇਰਾ ਧਰਮ ਪਰਮੇਸ਼ੁਰ ਨਾਲੋਂ
ਵਧੀਕ ਹੈਗਾ ?
੩ ਕਿਉਂ ਜੋ ਤੂੰ ਕਹਿੰਦਾ ਹੈਂ ਕਿ ਮੈਨੂੰ* ਕੀ ਲਾਭ
ਹੈ ?
ਮੈਨੂੰ ਪਾਪ ਕਰਨ ਨਾਲੋਂ ਹੁਣ ਕੀ ਫ਼ੈਦਾ ਹੈਗਾ ?
੪ ਮੈਂ ਗੱਲਾਂ ਦਾ ਤੈਨੂੰ ਮੋੜ ਦਿਆਂਗਾ,
ਤੇਰੇ ਨਾਲ ਤੇਰੇ ਸੱਜਣਾਂ ਨੂੰ ਵੀ।

* ਇਬ੍ਰ, ਤੈਨੂੰ।

੫ ਅਕਾਸ਼ ਵੱਲ ਤੱਕ ਅਤੇ ਵੇਖ,
ਅਤੇ ਬੱਦਲਾਂ ਵੱਲ ਧਿਆਨ ਦੇਹ ਜੋ ਤੇਰੇ ਨਾਲੋਂ ਉੱਚੇ ਹਨ !
੬ ਜੇ ਤੈਂ ਪਾਪ ਕੀਤਾ, ਤਾਂ ਤੂੰ ਉਸ ਉੱਤੇ ਕੀ ਅਸਰ ਪਾਉਂਦਾ ਹੈਂ,
ਅਤੇ ਜੇ ਤੇਰੇ ਅਪਰਾਧ ਵਧ ਜਾਣ ਤਾਂ ਉਹ ਦੇ ਲਈ ਕੀ ਕਰਦਾ ਹੈਂ ?
੭ ਜੇ ਤੂੰ ਧਰਮੀ ਹੈਂ ਤਾਂ ਤੂੰ ਉਹ ਨੂੰ ਕੀ ਦਿੰਦਾ ਹੈਂ,
ਯਾ ਉਹ ਤੇਰੇ ਹੱਥੋਂ ਕੀ ਲੈਂਦਾ ਹੈ ?
੮ ਤੇਰੀ ਬਦੀ ਤੇਰੇ ਜਿਹੇ ਮਨੁੱਖ ਲਈ ਹੈ,
ਅਤੇ ਤੇਰਾ ਧਰਮ ਆਦਮ ਵੰਸ ਲਈ ॥
੯ ਬਹੁਤੇ ਦਾਬਿਆਂ ਦੇ ਕਾਰਨ ਓਹ ਚਿੱਲਾਉਂਦੇ ਹਨ,
ਜ਼ੁਰਵਾਣਿਆਂ ਦੀ ਭੁਜਾ ਦੇ ਕਾਰਨ ਓਹ ਦੁਹਾਈ ਦਿੰਦੇ ਹਨ ।
੧੦ ਪਰ ਕੋਈ ਨਹੀਂ ਕਹਿੰਦਾ, ਪਰਮੇਸ਼ੁਰ ਮੇਰਾ ਕਰਤਾਰ ਕਿੱਥੇ ਹੈ,
ਜਿਹੜਾ ਰਾਤ ਨੂੰ ਬਿਹਾਗ ਦਾ ਰਾਗ ਬਖ਼ਸ਼ਦਾ ਹੈ ?
੧੧ ਜਿਹੜਾ ਸਾਨੂੰ ਧਰਤੀ ਦੇ ਡੰਗਰਾਂ ਨਾਲੋਂ,
ਅਤੇ ਅਕਾਸ਼ ਦੇ ਪੰਛੀਆਂ ਨਾਲੋਂ ਵਧੀਕ ਬੁੱਧ ਦਿੰਦਾ ਹੈ ?
੧੨ ਉੱਥੇ ਓਹ ਦੁਹਾਈ ਦਿੰਦੇ ਹਨ ਪਰ ਉਹ ਉੱਤਰ ਨਹੀਂ ਦਿੰਦਾ,
ਬੁਰਿਆਰ ਦੇ ਹੰਕਾਰ ਦੇ ਕਾਰਨ ।
੧੩ ਪਰਮੇਸ਼ੁਰ ਸੱਚ ਮੁੱਚ ਵਿਅਰਥ ਦੁਹਾਈ ਨਹੀਂ ਸੁਣਦਾ,
ਅਤੇ ਸਰਬ ਸ਼ਕਤੀਮਾਨ ਉਸ ਉੱਤੇ ਧਿਆਨ ਨਹੀਂ ਕਰਦਾ,
੧੪ ਖ਼ਾਸ ਕਰਕੇ ਜਦ ਤੂੰ ਕਹਿੰਦਾ ਹੈਂ ਕਿ ਮੈਂ ਉਹ ਨੂੰ ਨਹੀਂ ਵੇਖਦਾ,—
ਮੁਕੱਦਮਾ ਉਹ ਦੇ ਅੱਗੇ ਹੈ ਅਤੇ ਤੂੰ ਉਹ ਦੀ ਉਡੀਕ ਵਿੱਚ ਹੈਂ ।
੧੫ ਪਰ ਹੁਣ ਏਸ ਲਈ ਭਈ ਉਹ ਆਪਣੇ ਕ੍ਰੋਧ ਵਿੱਚ ਨਹੀਂ ਆਇਆ,
ਅਤੇ ਹੰਕਾਰ ਉੱਤੇ ਬਹੁਤ ਚਿੱਤ ਨਹੀਂ ਲਾਇਆ,
੧੬ ਤਾਂ ਅੱਯੂਬ ਆਪਣਾ ਮੂੰਹ ਫੋਕੀਆਂ ਗੱਲਾਂ ਲਈ ਖੋਲ੍ਹਦਾ ਹੈ,
ਅਤੇ ਬੁੱਧਹੀਨ ਗਲਾਂ ਨੂੰ ਵਧਾਉਂਦਾ ਹੈ ! ॥

## ੩੬ ਪਰਮੇਸ਼ੁਰ ਨਿਆਉਂ ਅਨੁਸਾਰ ਦੁਖ ਘੱਲਦਾ ਹੈ

ਅਤੇ ਅਲੀਹੂ ਨੇ ਹੋਰ ਆਖਿਆ,
੨ ਮੇਰੇ ਲਈ ਜ਼ਰਾ ਠਹਿਰ ਅਤੇ ਮੈਂ ਤੈਨੂੰ ਦੱਸਾਂਗਾ,
ਭਈ ਪਰਮੇਸ਼ੁਰ ਲਈ ਹੋਰ ਗੱਲਾਂ ਵੀ ਹਨ ।
੩ ਮੈਂ ਆਪਣਾ ਗਿਆਨ ਦੂਰੋਂ ਲਿਆਵਾਂਗਾ,
ਅਤੇ ਮੈਂ ਆਪਣੇ ਕਰਤਾਰ ਨੂੰ ਧਰਮੀ ਠਹਿਰਾਵਾਂਗਾ,
੪ ਕਿਉਂ ਜੋ ਸੱਚ ਮੁੱਚ ਮੇਰੀਆਂ ਗੱਲਾਂ ਝੂਠੀਆਂ ਨਹੀਂ ਹਨ,
ਸੰਪੂਰਨ ਗਿਆਨੀ ਤੇਰੇ ਨਾਲ ਹੈਗਾ ।
੫ ਵੇਖ, ਪਰਮੇਸ਼ੁਰ ਮਹਾਨ ਹੈ ਅਤੇ ਕਿਸੇ ਨੂੰ ਤੁੱਛ ਨਹੀਂ ਜਾਣਦਾ,
ਉਹ ਬਲ ਤੇ ਬੁੱਧੀ ਵਿੱਚ ਮਹਾਨ ਹੈ ।
੬ ਉਹ ਦੁਸ਼ਟ ਨੂੰ ਜੀਉਂਦਾ ਨਹੀਂ ਰੱਖਦਾ,
ਪਰ ਉਹ ਮਸਕੀਨਾਂ ਨੂੰ ਉਨ੍ਹਾਂ ਦਾ ਹੱਕ ਦਿੰਦਾ ਹੈ ।
੭ ਉਹ ਧਰਮੀ ਵੱਲੋਂ ਅੱਖ ਨਹੀਂ ਫੇਰਦਾ,
ਪਰ ਰਾਜਿਆਂ ਨਾਲ ਰਾਜ ਗੱਦੀ ਉੱਤੇ
ਉਨ੍ਹਾਂ ਨੂੰ ਸਦਾ ਲਈ ਬਹਾਉਂਦਾ ਹੈ ਅਤੇ ਓਹ ਉੱਚੇ ਕੀਤੇ ਜਾਂਦੇ ਹਨ ।
੮ ਅਤੇ ਜੇ ਓਹ ਬੇੜੀਆਂ ਨਾਲ ਨਰੜੇ ਜਾਣ,
ਅਤੇ ਮੁਸੀਬਤ ਦੀਆਂ ਰੱਸੀਆਂ ਨਾਲ ਬੰਨ੍ਹੇ ਜਾਣ,
੯ ਤਾਂ ਉਹ ਉਨ੍ਹਾਂ ਨੂੰ ਉਨ੍ਹਾਂ ਦੀਆਂ ਕਰਤੂਤਾਂ ਦੱਸਦਾ ਹੈ,
ਨਾਲੇ ਉਨ੍ਹਾਂ ਦੇ ਅਪਰਾਧ ਭਈ ਓਹ ਘੁਮੰਡੀ ਹਨ ।
੧੦ ਉਹ ਸਿਖਸ਼ਾ ਲਈ ਉਨ੍ਹਾਂ ਦੇ ਕੰਨ ਖੋਲ੍ਹਦਾ ਹੈ,
ਅਤੇ ਫ਼ਰਮਾਉਂਦਾ ਹੈ ਭਈ ਬੁਰਿਆਈ ਤੋਂ ਮੁੜੋ !
੧੧ ਜੇ ਓਹ ਸੁਣ ਲੈਣ ਅਤੇ ਉਹ ਦੀ ਸੇਵਾ ਕਰਨ,
ਤਾਂ ਓਹ ਆਪਣੇ ਦਿਨ ਭਲਿਆਈ ਵਿੱਚ ਪੂਰੇ ਕਰਨਗੇ,
ਅਤੇ ਆਪਣੇ ਵਰ੍ਹੇ ਖ਼ੁਸ਼ਹਾਲੀ ਵਿੱਚ ।
੧੨ ਅਤੇ ਜੇ ਓਹ ਨਾ ਸੁਣਨ, ਤਾਂ ਓਹ ਤਲਵਾਰ ਨਾਲ ਨਾਸ਼ ਹੋਣਗੇ,
ਅਤੇ ਗਿਆਨ ਤੋਂ ਬਿਨਾ ਮਰਨਗੇ !
੧੩ ਪਰ ਦਿਲ ਦੇ ਨਾਸਤਕ ਕ੍ਰੋਧ ਰੱਖ ਛੱਡਦੇ ਹਨ,
ਓਹ ਦੁਹਾਈ ਨਹੀਂ ਦਿੰਦੇ ਜਦ ਉਹ ਉਨ੍ਹਾਂ ਨੂੰ ਨਰੜਦਾ ਹੈ ।

੧੪ ਉਹ ਜੁਆਨੀ ਵਿੱਚ ਜਾਨ ਛੱਡ ਜਾਂਦੇ ਹਨ,
ਅਤੇ ਮੁੰਡੇ ਬਾਜ਼ਾਂ ਵਿੱਚ ਉਨ੍ਹਾਂ ਦਾ ਜੀਵਨ ਮੁੱਕ ਜਾਂਦਾ ਹੈ।
੧੫ ਉਹ ਦੁਖਿਆਰੇ ਨੂੰ ਉਹ ਦੇ ਦੁਖ ਦੇ ਵਸੀਲੇ ਛੁਡਾਉਂਦਾ ਹੈ,
ਅਤੇ ਉਨ੍ਹਾਂ ਦੇ ਕੰਨ ਜ਼ੁਲਮ ਦੇ ਵਸੀਲੇ ਖੋਲ੍ਹ ਦਿੰਦਾ ਹੈ ॥
੧੬ ਹਾਂ, ਉਹ ਨੇ ਤੈਨੂੰ ਦੁਖ ਦੇ ਮੂੰਹ ਤੋਂ ਪਰੇਰ ਕੇ ਵੀ ਲੁਭਾਇਆ,
ਖੁਲ੍ਹੇ ਥਾਂ ਵਿੱਚ ਜਿੱਥੇ ਕੋਈ ਤੰਗੀ ਨਹੀਂ ਸੀ,
ਅਤੇ ਤੇਰੀ ਮੇਜ਼ ਦੀਆਂ ਰੱਖੀਆਂ ਹੋਈਆਂ ਚੀਜ਼ਾਂ ਚਰਬੀ ਨਾਲ ਭਰੀਆਂ ਹੋਈਆਂ ਸਨ।
੧੭ ਪਰ ਤੂੰ ਦੁਸ਼ਟਾਂ ਦੇ ਫ਼ਤਵੇ ਨਾਲ ਭਰਿਆ ਹੋਇਆ ਹੈਂ,
ਫ਼ਤਵਾ ਤੇ ਨਿਆਉਂ ਤੈਨੂੰ ਫੜਦੇ ਹਨ।
੧੮ ਖ਼ਬਰਦਾਰ, ਮਤੇ ਕਹਿਰ ਤੈਨੂੰ ਠੱਠੇ ਲਈ ਪਰੇਰੇ,
ਨਾ ਪਰਾਸਚਿਤ ਦੀ ਬੜਾਈ ਤੈਨੂੰ ਕੁਰਾਹੇ ਪਾਵੇ !
੧੯ ਭਲਾ, ਤੇਰੀ ਦੁਹਾਈ ਯਾ ਸ਼ਕਤੀ ਦਾ ਸਾਰਾ ਜ਼ੋਰ ਪਰਬੰਧ ਕਰੂਗਾ,
ਭਈ ਤੂੰ ਦੁਖ ਵਿੱਚ ਨਾ ਪਵੇਂ ?
੨੦ ਉਸ ਰਾਤ ਲਈ ਨਾ ਲੋਚ,
ਜਦ ਲੋਕ ਆਪਣੇ ਅਸਥਾਨਾਂ ਤੋਂ ਉਤਾਹਾਂ ਜਾਂਦੇ ਹਨ।
੨੧ ਚੌਕਸ ਰਹੁ, ਬੁਰਿਆਈ ਵੱਲ ਨਾ ਫਿਰ,
ਕਿਉਂ ਜੋ ਤੈਂ ਏਹ ਨੂੰ ਚੁਣਿਆ ਹੈ, ਨਾ ਕਿ ਮੁਸੀਬਤ ਨੂੰ ! ॥
੨੨ ਵੇਖ, ਪਰਮੇਸ਼ੁਰ ਆਪਣੀ ਸਮਰੱਥਾ ਨਾਲ ਸ਼ਾਨਦਾਰ ਕੰਮ ਕਰਦਾ ਹੈ,
ਉਹ ਦੇ ਤੁੱਲ ਗੁਰੂ ਕੌਣ ਹੈਗਾ ?
੨੩ ਕਿਸ ਨੇ ਉਹ ਦੇ ਲਈ ਉਹ ਦਾ ਰਸਤਾ ਠਹਿਰਾਇਆ,
ਯਾ ਕੌਣ ਕਹਿ ਸੱਕਦਾ ਹੈ ਭਈ ਤੈਂ ਬਦੀ ਕੀਤੀ ?
੨੪ ਚੇਤੇ ਕਰ ਕਿ ਤੂੰ ਉਹ ਦੇ ਕਰਤੱਬ ਦੀ ਵਡਿਆਈ ਕਰੇਂ,
ਜਿਹ ਨੂੰ ਮਨੁੱਖ ਗਾਉਂਦੇ ਹਨ।
੨੫ ਸਾਰੇ ਆਦਮੀਆਂ ਨੇ ਉਹ ਨੂੰ ਡਿੱਠਾ,
ਮਨੁੱਖ ਉਹ ਨੂੰ ਦੂਰੋਂ ਤੱਕਦਾ ਹੈ।
੨੬ ਵੇਖ, ਪਰਮੇਸ਼ੁਰ ਮਹਾਨ ਹੈਗਾ ਅਤੇ ਅਸੀਂ ਉਹ ਨੂੰ ਨਹੀਂ ਜਾਣਦੇ,
ਉਹ ਦੇ ਵਰਿਹਾਂ ਦੀ ਗਿਣਤੀ ਸਮਝ ਤੋਂ ਪਰੇ ਹੈ।
੨੭ ਉਹ ਤਾਂ ਪਾਣੀ ਦੀਆਂ ਬੂੰਦਾਂ ਉਤਾਹਾਂ ਖਿੱਚਦਾ ਹੈ,
ਜਿਹੜੀਆਂ ਉਹ ਦੀ ਭਾਫ਼ ਤੋਂ ਮੀਂਹ ਬਣ ਕੇ ਵਰ੍ਹਦੀਆਂ ਹਨ,
੨੮ ਜਿਨ੍ਹਾਂ ਨੂੰ ਬੱਦਲ ਡੋਹਲਦੇ ਹਨ,
ਅਤੇ ਓਹ ਆਦਮੀ ਉੱਤੇ ਬਹੁਤਾਇਤ ਨਾਲ ਟਪਕਦੀਆਂ ਹਨ।
੨੯ ਭਲਾ, ਕੋਈ ਘਟਾਂ ਦਾ ਫੈਲਾਉ ਸਮਝ ਸੱਕਦਾ ਹੈ,
ਉਹ ਦੇ ਮੰਡਪ ਦੀਆਂ ਗਰਜਾਂ ਬੀ ?
੩੦ ਵੇਖ, ਉਹ ਉਸ ਉੱਤੇ ਆਪਣਾ ਚਾਨਣ ਫੈਲਾਉਂਦਾ ਹੈ,
ਅਤੇ ਸਮੁੰਦਰ ਦੀਆਂ ਜੜ੍ਹਾਂ ਨੂੰ ਕੱਜਦਾ ਹੈ।
੩੧ ਉਹ ਤਾਂ ਇਨ੍ਹਾਂ ਦੇ ਰਾਹੀਂ ਲੋਕਾਂ ਦਾ ਇਨਸਾਫ਼ ਕਰਦਾ ਹੈ,
ਉਹ ਵਾਫ਼ਰੀ ਨਾਲ ਭੋਜਨ ਦਿੰਦਾ ਹੈ।
੩੨ ਉਹ ਆਪਣਾ ਹੱਥ ਬਿਜਲੀ ਨਾਲ ਕੱਜਦਾ ਹੈ,
ਅਤੇ ਉਹ ਨੂੰ ਹੁਕਮ ਦਿੰਦਾ ਕਿ ਉਹ ਵਿਰੋਧੀ* ਨੂੰ ਮਾਰੇ।
੩੩ ਉਹ ਦੀ ਕੜਕ ਉਹ ਦੀ ਖ਼ਬਰ ਦਿੰਦੀ ਹੈ,
ਪਸੂ ਵੀ ਉਹ ਦੀ ਚੜ੍ਹਤ ਦੀ ਖ਼ਬਰ ਦਿੰਦੇ ਹਨ ॥

## ੩੭ "ਸਰਬ ਸ਼ਕਤੀਮਾਨ ਨੂੰ ਅਸੀਂ ਲੱਭ ਨਹੀਂ ਸੱਕਦੇ"

ਹਾਂ, ਇਸ ਤੇ ਵੀ ਮੇਰਾ ਦਿਲ ਕੰਬਦਾ ਹੈ,
ਅਤੇ ਆਪਣੇ ਥਾਂ ਤੋਂ ਉੱਛਲਦਾ ਹੈ।
੨ ਸੁਣੋ ਨਾ, ਉਹ ਦੇ ਗੱਜਣ ਦੀ ਅਵਾਜ਼ ਨੂੰ,
ਅਤੇ ਉਹ ਗੂੰਜ/ ਜਿਹੜੀ ਉਹ ਦੇ ਮੂੰਹੋਂ ਨਿੱਕਲਦੀ ਹੈ !
੩ ਉਹ ਉਸ ਨੂੰ ਸਾਰੇ ਅਕਾਸ਼ ਦੇ ਹੇਠ ਛੱਡ ਦਿੰਦਾ ਹੈ,
ਅਤੇ ਆਪਣੀ ਬਿਜਲੀ ਨੂੰ ਧਰਤੀ ਦੀਆਂ ਹੱਦਾਂ ਤੀਕ।
੪ ਉਹ ਦੇ ਮਗਰ ਇੱਕ ਅਵਾਜ਼ ਗੱਜਦੀ ਹੈ,
ਉਹ ਆਪਣੀ ਸ਼ਾਨਦਾਰ ਅਵਾਜ਼ ਨਾਲ ਗੜ੍ਹਕਦਾ ਹੈ,
ਅਤੇ ਉਹ ਬਿਜਲੀਆਂ ਨੂੰ ਨਹੀਂ ਰੋਕਦਾ
ਜਦ ਉਹ ਦੀ ਅਵਾਜ਼ ਸੁਣਾਈ ਦਿੰਦੀ !

* ਅਥਵਾ, ਨਿਸ਼ਾਨ।

੫ ਪਰਮੇਸ਼ੁਰ ਆਪਣੀ ਅਵਾਜ਼ ਨਾਲ ਅਜੀਬ ਤੌਰ
ਤੇ ਗੜ੍ਹਕਦਾ ਹੈ,
ਉਹ ਵੱਡੇ ਵੱਡੇ ਕੰਮ ਕਰਦਾ ਹੈ ਜਿਹੜੇ ਅਸੀਂ
ਸਮਝਦੇ ਨਹੀਂ ।
੬ ਉਹ ਤਾਂ ਬਰਫ਼ ਨੂੰ ਆਖਦਾ ਹੈ,
"ਧਰਤੀ ਉੱਤੇ ਡਿੱਗ !" ਨਾਲੇ ਮੀਂਹ ਦੀਆਂ
ਫੁਹਾਰਾਂ ਨੂੰ,
ਅਤੇ ਆਪਣੇ ਮੁਹਲੇਧਾਰ ਮੀਂਹ ਦੀਆਂ ਫੁਹਾਰਾਂ ਨੂੰ ਵੀ ।
੭ ਉਹ ਹਰ ਆਦਮੀ ਦੇ ਹੱਥ ਉੱਤੇ ਮੋਹਰ ਲਾਉਂਦਾ ਹੈ,
ਭਈ ਉਸ ਦੇ ਸਾਰੇ ਬਣਾਏ ਹੋਏ ਮਨੁੱਖ ਏਹ ਨੂੰ
ਜਾਣਨ ।
੮ ਤਾਂ ਦਰਿੰਦੇ ਖੁੰਧਰਾਂ ਵਿੱਚ ਜਾਂਦੇ ਹਨ,
ਅਤੇ ਆਪਣੇ ਘੁਰਨਿਆਂ ਵਿੱਚ ਜਾ ਵੱਸਦੇ ਹਨ ।
੯ ਉਸ ਕੋਠੜੀ ਥੋਂ ਝੱਖੜ ਆਉਂਦਾ ਹੈ,
ਅਤੇ ਖਿਲਾਰਨ ਵਾਲੀਆਂ ਹਵਾਵਾਂ ਨਾਲ ਪਾਲਾ
ਆਉਂਦਾ ਹੈ ।
੧੦ ਪਰਮੇਸ਼ੁਰ ਦੇ ਸਾਹ ਨਾਲ ਬਰਫ਼ ਦਿੱਤੀ ਜਾਂਦੀ ਹੈ,
ਅਤੇ ਚੌੜੇ ਪਾਣੀ ਜੰਮ ਜਾਂਦੇ ਹਨ ।
੧੧ ਹਾਂ, ਉਹ ਘਟਾਂ ਉੱਤੇ ਨਮੀ ਨੂੰ ਲੱਦਦਾ ਹੈ,
ਉਹ ਆਪਣੀ ਬਿਜਲੀ ਦੇ ਬੱਦਲ ਨੂੰ ਫੈਲਾਉਂਦਾ ਹੈ ।
੧੨ ਉਹ ਉਸ ਦੀ ਅਗਵਾਈ ਨਾਲ ਆਲੇ ਦੁਆਲੇ
ਫਿਰਦਾ ਹੈ,
ਭਈ ਜੋ ਕੁਝ ਉਹ ਹੁਕਮ ਦੇਵੇ
ਓਹ ਵੱਸੇ ਹੋਏ ਜਗਤ ਦੇ ਉੱਤੇ ਪੂਰਾ ਕਰਨ ।
੧੩ ਭਾਵੇਂ ਤਾੜਨ ਲਈ, ਭਾਵੇਂ ਆਪਣੀ ਧਰਤੀ ਲਈ,
ਭਾਵੇਂ ਦਯਾ ਲਈ, ਉਹ ਉਸ ਨੂੰ ਪੁਚਾਵੇ ॥
੧੪ ਹੇ ਅੱਯੂਬ, ਏਸ ਵੱਲ ਕੰਨ ਲਾ,
ਖੜਾ ਹੋ ਅਤੇ ਪਰਮੇਸ਼ੁਰ ਦੇ ਅਚੰਭਿਆਂ ਨੂੰ ਗੌਹ
ਨਾਲ ਸੋਚ !
੧੫ ਕੀ ਤੂੰ ਜਾਣਦਾ ਹੈਂ ਕਿ ਪਰਮੇਸ਼ੁਰ ਕਿਵੇਂ ਉਨ੍ਹਾਂ ਉੱਤੇ
ਹੁਕਮ ਚਲਾਉਂਦਾ ਹੈ,
ਅਤੇ ਆਪਣੇ ਬੱਦਲਾਂ ਦੀ ਬਿਜਲੀ ਚਮਕਾਉਂਦਾ ਹੈ ?
੧੬ ਕੀ ਤੂੰ ਬੱਦਲਾਂ ਦਾ ਤੋਲਣਾ ਸਮਝਦਾ ਹੈਂ,
ਉਹ ਦੇ ਅਚੰਭੇ ਜੋ ਗਿਆਨ ਵਿੱਚ ਸੰਪੂਰਨ ਹੈ,—
੧੭ ਤੂੰ ਜਿਹ ਦੇ ਲੀੜੇ ਗਰਮ ਹਨ,
ਜਦ ਦੱਖਣੀ ਹਵਾ ਤੋਂ ਧਰਤੀ ਸੁੰਨ ਹੈ ?
੧੮ ਭਲਾ, ਤੂੰ ਉਹ ਦੇ ਨਾਲ ਅਕਾਸ਼ ਮੰਡਲ ਤਾਣ
ਸੱਕਦਾ ਹੈਂ,
ਜਿਹੜਾ ਢਾਲੇ ਹੋਏ ਸ਼ੀਸ਼ੇ ਵਾਂਙੁ ਨਿੱਗਰ ਹੈ ?
੧੯ ਸਾਨੂੰ ਸਮਝਾ ਭਈ ਆਪਾਂ ਉਹ ਨੂੰ ਕੀ ਆਖੀਏ,
ਅਸੀਂ ਆਪਣੀਆਂ ਗੱਲਾਂ ਨੂੰ ਅਨ੍ਹੇਰ ਦੇ ਕਾਰਨ
ਸੁਆਰ ਨਹੀਂ ਸੱਕਦੇ ।
੨੦ ਭਲਾ, ਉਹ ਨੂੰ ਦੱਸਿਆ ਜਾਵੇ ਕਿ ਮੈਂ ਬੋਲਾਂਗਾ ?
ਕੋਈ ਮਨੁੱਖ ਕਦੀ ਆਖ ਬੈਠੇ ਕਿ ਮੈਂ ਨਿਗਲ ਲਿਆ
ਜਾਵਾਂ ?
੨੧ ਹੁਣ ਤਾਂ ਓਹ ਉਸ ਚਾਨਣੇ ਵੱਲ ਨਹੀਂ ਵੇਖ ਸੱਕਦੇ,
ਜਿਹੜਾ ਬੱਦਲਾਂ ਵਿੱਚ ਚਮਕਦਾ ਹੈ,
ਪਰ ਹਵਾ ਲੰਘ ਕੇ ਉਨ੍ਹਾਂ ਨੂੰ ਸਾਫ਼ ਕਰ ਦਿੰਦੀ ਹੈ ।
੨੨ ਉੱਤਰ ਵੱਲੋਂ ਸੁਨਹਿਰੀ ਝਲਕ ਆਉਂਦੀ ਹੈ,
ਪਰਮੇਸ਼ੁਰ ਉੱਤੇ ਭੈਮਾਨ ਤੇਜ ਹੈਗਾ !
੨੩ ਸਰਬ ਸ਼ਕਤੀਮਾਨ ਨੂੰ ਆਪਾਂ ਲੱਭ ਨਹੀਂ ਸੱਕਦੇ,
ਉਹ ਸ਼ਕਤੀ ਵਿੱਚ ਮਹਾਨ ਹੈਗਾ,
ਉਹ ਨਿਆਉਂ ਅਤੇ ਧਰਮੀ ਦੀ ਵਾਫ਼ਰੀ ਨੂੰ ਨਿਰਬਲ
ਨਹੀਂ ਕਰੂਗਾ !
੨੪ ਏਸ ਲਈ ਮਨੁੱਖ ਉਸ ਥੋਂ ਡਰਦੇ ਹਨ,
ਉਹ ਦਿਲ ਦੇ ਚਾਤਰਾਂ ਦੀ ਪਰਵਾਹ ਨਹੀਂ ਕਰਦਾ ॥

## ੩੮

### ਯਹੋਵਾਹ ਆਪ ਅੱਯੂਬ ਨੂੰ ਉੱਤਰ ਦਿੰਦਾ ਹੈ

ਤਾਂ ਯਹੋਵਾਹ ਨੇ ਅੱਯੂਬ ਨੂੰ ਵਾਵਰੋਲੇ ਵਿੱਚੋਂ ਦੀ
ਉੱਤਰ ਦਿੱਤਾ ਤੇ ਆਖਿਆ,
੨ ਏਹ ਕੌਣ ਹੈ ਜਿਹੜਾ ਸਲਾਹ ਨੂੰ
ਗਿਆਨਹੀਣ ਗੱਲਾਂ ਨਾਲ ਅਨ੍ਹੇਰੇ ਵਿੱਚ ਰੱਖਦਾ
ਹੈ ?
੩ ਮਰਦ ਵਾਂਙੁ ਜ਼ਰਾ ਆਪਣੀ ਕਮਰ ਕੱਸ !
ਮੈਂ ਤੈਥੋਂ ਸਵਾਲ ਕਰਦਾ ਹਾਂ,
ਅਤੇ ਤੂੰ ਮੈਨੂੰ ਸਮਝਾ ! ॥
੪ ਤੂੰ ਕਿੱਥੇ ਸੈਂ ਜਦ ਮੈਂ ਧਰਤੀ ਦੀ ਨੀਉਂ ਰੱਖੀ ?
ਦੱਸ, ਜੇ ਤੂੰ ਸਮਝ ਰੱਖਦਾ ਹੈਂ !
੫ ਕਿਹ ਨੇ ਉਹ ਦਾ ਨਾਪ ਠਹਿਰਾਇਆ,—
ਤੂੰ ਜ਼ਰੂਰ ਜਾਣ ਲਿਆ ਹੋਵੇ,—
ਯਾ ਕਿਹ ਨੇ ਉਹ ਦੇ ਉੱਤੇ ਜਰੀਬ ਖਿੱਚੀ ?

੬ ਕਾਹ ਦੇ ਉੱਤੇ ਉਹ ਦੀਆਂ ਟੇਕਾਂ ਰੱਖੀਆਂ ਗਈਆਂ,
ਜਾਂ ਕਿਸ ਨੇ ਉਹ ਦੇ ਸਿਰੇ ਦਾ ਪੱਥਰ ਧਰਿਆ,
੭ ਜਦ ਸਵੇਰ ਦੇ ਤਾਰੇ ਮਿਲ ਕੇ ਜੈਕਾਰੇ ਗਜਾਉਂਦੇ ਸਨ,
ਅਤੇ ਪਰਮੇਸ਼ੁਰ ਦੇ ਸਾਰੇ ਪੁੱਤ੍ਰ ਨਾਰੇ ਮਾਰਦੇ ਸਨ ?
੮ ਜਾਂ ਕਿਸ ਸਮੁੰਦਰ ਨੂੰ ਕਵਾੜਾਂ ਨਾਲ ਬੰਦ ਕੀਤਾ,
ਜਦ ਉਹ ਕੁੱਖੋਂ ਫੁੱਟ ਨਿੱਕਲਿਆ ?
੯ ਜਦ ਮੈਂ ਬੱਦਲ ਉਹ ਦਾ ਲਿਬਾਸ,
ਅਤੇ ਅਨ੍ਹੇਰੇ ਘੁੱਪ ਨੂੰ ਉਹ ਦਾ ਪੋਤੜਾ ਬਣਾਇਆ,
੧੦ ਅਤੇ ਉਹ ਦੀਆਂ ਹੱਦਾਂ ਠਹਿਰਾਈਆਂ,
ਅਤੇ ਅਰਲ ਤੇ ਕਵਾੜ ਲਾਏ ?
੧੧ ਅਤੇ ਆਖਿਆ, ਐਥੇ ਤਿੱਕੁਰ ਆਈਂ, ਵਧੀਂ ਨਾ,
ਅਤੇ ਐਥੇ ਤੇਰੀਆਂ ਆਫਰੀਆਂ ਹੋਈਆਂ ਲਹਿਰਾਂ ਰੁਕ ਜਾਣ !
੧੨ ਕੀ ਤੈਂ ਆਪਣਿਆਂ ਦਿਨਾਂ ਵਿੱਚ ਕਦੀ ਸਵੇਰੇ ਉੱਤੇ ਹੁਕਮ ਦਿੱਤਾ ?
ਕੀ ਤੈਂ ਸਾਝਰੇ ਨੂੰ ਉਹ ਦਾ ਥਾਂ ਸਿਖਾਇਆ,
੧੩ ਭਈ ਉਹ ਧਰਤੀ ਦੇ ਖੰਭਾਂ ਨੂੰ ਫੜ ਲਵੇ,
ਅਤੇ ਦੁਸ਼ਟ ਉਹ ਦੇ ਵਿੱਚੋਂ ਝਾੜੇ ਜਾਣ ?
੧੪ ਉਹ ਬਦਲ ਜਾਂਦਾ ਹੈ ਜਿਵੇਂ ਚੀਕਣੀ ਮਿੱਟੀ ਮੋਹਰ ਦੇ ਹੇਠੋਂ,
ਤਾਂ ਓਹ ਖੜੇ ਜਾਂਦੇ ਹਨ ਜਿਵੇਂ ਬਸਤਰਾਂ ਵਿੱਚ,
੧੫ ਅਤੇ ਦੁਸ਼ਟਾਂ ਤੋਂ ਉਨ੍ਹਾਂ ਦਾ ਚਾਨਣਾ ਰੋਕ ਲਿਆ ਜਾਂਦਾ ਹੈ,
ਅਤੇ ਉੱਚੀ ਬਾਂਹ ਭੰਨੀ ਜਾਂਦੀ ਹੈ ॥
੧੬ ਕੀ ਤੂੰ ਸਮੁੰਦਰ ਦੇ ਸੋਤਿਆਂ ਵਿੱਚ ਵੜਿਆ,
ਯਾ ਡੂੰਘਿਆਈ ਦੇ ਗੁੱਝੇ ਹਿੱਸਿਆਂ ਵਿੱਚ ਚੱਲਿਆ ਹੈਂ ?
੧੭ ਕੀ ਮੌਤ ਦੇ ਫਾਟਕ ਤੇਰੇ ਲਈ ਨੰਗੇ ਕੀਤੇ ਗਏ,
ਯਾ ਮੌਤ ਦੇ ਸਾਯੇ ਦੇ ਫਾਟਕਾਂ ਨੂੰ ਤੈਂ ਵੇਖਿਆ ?
੧੮ ਕੀ ਤੈਂ ਧਰਤੀ ਦੇ ਵਿਸਤਾਰ ਨੂੰ ਸਮਝ ਲਿਆ ਹੈ ?
ਤੂੰ ਦੱਸ, ਜੇ ਤੈਂ ਸਾਰੇ ਦਾ ਸਾਰਾ ਜਾਣ ਲਿਆ ਹੈ !
੧੯ ਚਾਨਣ ਦੀ ਵੱਸੋਂ ਦਾ ਰਾਹ ਕਿੱਧਰ ਹੈ,
ਅਤੇ ਅਨ੍ਹੇਰੇ ਦਾ ਅਸਥਾਨ ਕਿੱਥੇ ਹੈ ?
੨੦ ਤਾਂ ਜੋ ਤੂੰ ਉਹ ਨੂੰ ਉਹ ਦੀਆਂ ਹੱਦਾਂ ਤੀਕ ਪੁਚਾਵੇਂ,
ਅਤੇ ਉਹ ਦੇ ਘਰ ਦੇ ਪਹਿਆਂ ਨੂੰ ਸਮਝੇਂ ।
੨੧ ਤੂੰ ਜਾਣਦਾ ਹੈਂ, ਤੂੰ ਉਸ ਵੇਲੇ ਜੰਮਿਆ ਹੋਇਆ ਜੋ ਸੈਂ,
ਅਤੇ ਤੇਰੇ ਦਿਨਾਂ ਦੀ ਗਿਣਤੀ ਬਹੁਤੀ ਹੈ !
੨੨ ਕੀ ਤੂੰ ਬਰਫ਼ ਦੇ ਖ਼ਜ਼ਾਨਿਆਂ ਕੋਲ ਗਿਆ,
ਅਤੇ ਗੜਿਆਂ ਦੇ ਖ਼ਜ਼ਾਨਿਆਂ ਨੂੰ ਵੇਖਿਆ,
੨੩ ਜਿਨ੍ਹਾਂ ਨੂੰ ਮੈਂ ਦੁਖ ਦੇ ਵੇਲੇ ਲਈ ਬਚਾ ਰੱਖਿਆ ਹੈ,
ਲੜਾਈ ਤੇ ਜੁੱਧ ਦੇ ਦਿਨਾਂ ਲਈ ਵੀ ?
੨੪ ਚਾਨਣ ਦੀ ਵੰਡ ਦਾ ਰਾਹ ਕਿਹੜਾ ਹੈ,
ਯਾ ਪੁਰੇ ਦੀ ਹਵਾ ਦਾ ਧਰਤੀ ਉੱਤੇ ਖਿਲਾਰਨਾ ਕਿਵੇਂ ਹੈ ?
੨੫ ਕਿਹ ਨੇ ਹੜ੍ਹਾਂ ਲਈ ਨਾਲੀ ਪੁੱਟੀ,
ਯਾ ਕੜਕਣ ਵਾਲੀ ਬਿਜਲੀ ਲਈ ਰਾਹ ਬਣਾਇਆ,
੨੬ ਤਾਂ ਜੋ ਮਨੁੱਖ ਤੋਂ ਖ਼ਾਲੀ ਧਰਤੀ ਉੱਤੇ ਮੀਂਹ ਵਰ੍ਹਾਵੇ,
ਉਜਾੜ ਉੱਤੇ ਜਿੱਥੇ ਕੋਈ ਆਦਮੀ ਨਹੀਂ,
੨੭ ਭਈ ਉੱਜੜੇ ਤੇ ਸੁੰਞੇ ਦੇਸ ਨੂੰ ਰਜਾਵੇ,
ਅਤੇ ਹਰਾ ਘਾਹ ਉਗਾਵੇ ? ॥
੨੮ ਮੀਂਹ ਦਾ ਕੋਈ ਪਿਉ ਹੈ,
ਯਾ ਤ੍ਰੇਲ ਦੀਆਂ ਬੂੰਦਾਂ ਕਿਸ ਤੋਂ ਜੰਮੀਆਂ ?
੨੯ ਕਿਹ ਦੇ ਗਰਭ ਤੋਂ ਬਰਫ਼ ਜੰਮੀ,
ਯਾ ਅਕਾਸ਼ ਦਾ ਕੱਕਰ ਕਿਸ ਤੋਂ ਜੰਮਿਆ ?
੩੦ ਪਾਣੀ ਪੱਥਰ ਵਾਂਙੁ ਜੰਮ ਜਾਂਦੇ,
ਅਤੇ ਡੂੰਘਿਆਈ ਦੀ ਤਹਿ ਉੱਤੇ ਜਮਾਓ ਹੋ ਜਾਂਦਾ ਹੈ ॥
੩੧ ਕੀ ਤੂੰ ਕੱਚਪਚਿਆਂ ਦੇ ਬੰਦਨਾਂ ਨੂੰ ਬੰਨ੍ਹ ਸੱਕਦਾ,
ਯਾ ਸਪਤ੍ਰਿਖ ਦੇ ਰੱਸਿਆਂ ਨੂੰ ਖੋਲ੍ਹ ਸੱਕਦਾ ਹੈਂ ?
੩੨ ਕੀ ਤੂੰ ਰੁੱਤ ਸਿਰ ਮੱਜ਼ਰੋਥ ਨੂੰ ਕੱਢ ਸੱਕਦਾ,
ਯਾ ਜੱਬਾਰ ਦੀ ਉਹ ਦੇ ਬੱਚਿਆਂ ਸਣੇ ਅਗਵਾਈ ਕਰ ਸੱਕਦਾ ਹੈਂ ?
੩੩ ਕੀ ਤੂੰ ਅਕਾਸ਼ ਦੀਆਂ ਬਿਧੀਆਂ ਨੂੰ ਜਾਣਦਾ ਹੈਂ ?
ਕੀ ਤੂੰ ਉਹ ਦਾ ਰਾਜ ਧਰਤੀ ਤੇ ਕਾਇਮ ਕਰ ਸੱਕਦਾ ਹੈਂ ?
੩੪ ਕੀ ਤੂੰ ਆਪਣੀ ਅਵਾਜ਼ ਨੂੰ ਬੱਦਲ ਤੀਕ ਉੱਚੀ ਕਰ ਸੱਕਦਾ ਹੈਂ,
ਭਈ ਪਾਣੀ ਦੀ ਵਾਫ਼ਰੀ ਤੈਨੂੰ ਕੱਜ ਲਵੇ ?
੩੫ ਕੀ ਤੂੰ ਬਿਜਲੀਆਂ ਨੂੰ ਘੱਲ ਸੱਕਦਾ ਹੈਂ ਭਈ ਉਹ ਚੱਲੀਆਂ ਜਾਣ,
ਅਤੇ ਓਹ ਤੈਨੂੰ ਆਖਣ, "ਅਸੀਂ ਹਾਜ਼ਰ ਹਾਂ" ?

੩੬ ਘਟਾਂ ਵਿੱਚ ਬੁੱਧੀ ਕਿਸ ਨੇ ਰੱਖੀ,
ਯਾ ਟੁੱਟਦੇ ਤਾਰੇ ਨੂੰ ਕਿਸ ਨੇ ਸਮਝ ਬਖ਼ਸ਼ੀ ?
੩੭ ਕੌਣ ਬੱਦਲਾਂ ਨੂੰ ਬੁੱਧੀ ਨਾਲ ਗਿਣ ਸੱਕਦਾ ਹੈ,
ਅਤੇ ਅਕਾਸ਼ ਦੀਆਂ ਮਸ਼ਕਾਂ ਨੂੰ ਕੌਣ ਡੋਹਲ ਸੱਕਦਾ ਹੈ,
੩੮ ਜਦ ਧੂੜ ਮਿਲ ਕੇ ਘਾਣੀ ਬਣ ਜਾਂਦੀ ਹੈ,
ਅਤੇ ਡਲੇ ਘੁਲ ਜਾਂਦੇ ਹਨ ?
੩੯ ਕੀ ਤੂੰ ਬਬਰ ਸ਼ੇਰ ਲਈ ਸ਼ਿਕਾਰ ਮਾਰ ਸੱਕਦਾ,
ਅਤੇ ਬਬਰ ਸ਼ੇਰ ਦੇ ਬੱਚਿਆਂ ਦੀ ਹਯਾਤੀ ਨੂੰ ਰਜਾ ਸੱਕਦਾ ਹੈਂ,
੪੦ ਜਦ ਓਹ ਆਪਣੀਆਂ ਘੁੰਧਰਾਂ ਵਿੱਚ ਦਬਕੇ ਬੈਠੇ ਹਨ,
ਅਤੇ ਅੜਤਲੇ ਵਿੱਚ ਛਹਿ ਲਾ ਕੇ ਰਹਿੰਦੇ ਹਨ ?
੪੧ ਕੌਣ ਪਹਾੜੀ ਕਾਂ ਲਈ ਉਹ ਦਾ ਚੋਗਾ ਤਿਆਰ ਕਰਦਾ ਹੈ,
ਜਦ ਉਹ ਦੇ ਬੱਚੇ ਪਰਮੇਸ਼ੁਰ ਅੱਗੇ ਚਿੱਲਾਉਂਦੇ ਹਨ,
ਅਤੇ ਓਹ ਖਾਜੇ ਤੋਂ ਬਿਨਾ ਭੌਂਦੇ ਫਿਰਦੇ ਹਨ ? ॥

## ੩੯ ਸਰਿਸ਼ਟੀ ਵਿੱਚ ਯਹੋਵਾਹ ਦੀ ਸ਼ਕਤੀ

ਕੀ ਤੂੰ ਪਹਾੜੀ ਬੱਕਰੀਆਂ ਦੇ ਸੂਣ ਦਾ ਵੇਲਾ ਜਾਣਦਾ ਹੈਂ ?
ਕੀ ਤੂੰ ਹਰਨੀਆਂ ਦੀ ਪੀੜ ਨੂੰ ਵੇਖਦਾ ਹੈਂ ?
੨ ਕੀ ਤੂੰ ਓਹ ਮਹੀਨੇ ਜਿਹੜੇ ਓਹ ਪੂਰੇ ਕਰਦੀਆਂ ਹਨ ਗਿਣ ਸੱਕਦਾ ਹੈਂ,
ਅਤੇ ਉਹ ਵੇਲਾ ਜਦ ਓਹ ਸੂੰਦੀਆਂ ਹਨ ਜਾਣਦਾ ਹੈਂ ?
੩ ਓਹ ਝੁਕ ਜਾਂਦੀਆਂ, ਓਹ ਆਪਣੇ ਬੱਚੇ ਜਣਦੀਆਂ ਹਨ,
ਓਹ ਆਪਣੀਆਂ ਪੀੜਾਂ ਤੋਂ ਛੁੱਟ ਜਾਂਦੀਆਂ ਹਨ ।
੪ ਉਨ੍ਹਾਂ ਦੇ ਬੱਚੇ ਤਕੜੇ ਹੋ ਜਾਂਦੇ, ਓਹ ਰੜ ਵਿੱਚ ਪਲਦੇ ਹਨ,
ਓਹ ਨਿੱਕਲ ਜਾਂਦੇ ਹਨ ਅਤੇ ਮੁੜ ਉਨ੍ਹਾਂ ਕੋਲ ਨਹੀਂ ਆਉਂਦੇ ॥
੫ ਕਿਹ ਨੇ ਜੰਗਲੀ ਖੋਤੇ ਨੂੰ ਖੁੱਲ੍ਹਾ ਛੱਡਿਆ,
ਯਾ ਕਿਹ ਨੇ ਬਣ ਦੇ ਗਧੇ ਦੇ ਬੰਦ ਖੋਲ੍ਹੇ,
੬ ਜਿਹ ਦਾ ਨਿਵਾਸ ਮੈਂ ਖੁੱਲ੍ਹੇ ਮਦਾਨ ਨੂੰ ਠਹਿਰਾਇਆ,
ਅਤੇ ਉਹ ਦਾ ਵਸੇਬਾ ਕੱਲਰਾਠੀ ਭੋਂ ਨੂੰ ?
੭ ਉਹ ਨਗਰ ਦੇ ਰੌਲੇ ਉੱਤੇ ਹੱਸਦਾ ਹੈ,
ਉਹ ਹੱਕਣ ਵਾਲੇ ਦੇ ਸ਼ੋਰ ਨੂੰ ਨਹੀਂ ਸੁਣਦਾ ।
੮ ਉਹ ਆਪਣੇ ਚਰਾਂਦ ਲਈ ਪਹਾੜਾਂ ਤੇ ਲੱਭਦਾ ਫਿਰਦਾ ਹੈ,
ਉਹ ਹਰ ਇੱਕ ਹਰੀ ਚੀਜ਼ ਦੀ ਭਾਲ ਕਰਦਾ ਹੈ ॥
੯ ਭਲਾ, ਜੰਗਲੀ ਸਾਨ੍ਹ ਤੇਰੀ ਸੇਵਾ ਕਰੇਗਾ,
ਯਾ ਤੇਰੀ ਖੁਰਲੀ ਉੱਤੇ ਰਾਤ ਕੱਟੇਗਾ ?
੧੦ ਕੀ ਤੂੰ ਜੰਗਲੀ ਸਾਨ੍ਹ ਨੂੰ ਰੱਸਿਆਂ ਨਾਲ ਬੰਨ੍ਹ ਕੇ ਆਪਣੇ ਵਾਹਣ ਵਿੱਚ ਚਲਾ ਸੱਕਦਾ ਹੈਂ ?
ਯਾ ਉਹ ਦੂਣਾਂ ਵਿੱਚ ਤੇਰੇ ਪਿੱਛੇ ਪਿੱਛੇ ਸੁਹਾਗਾ ਫੇਰੇਗਾ ?
੧੧ ਭਲਾ, ਤੂੰ ਉਹ ਦੇ ਵੱਡੇ ਬਲ ਦੇ ਕਾਰਨ ਉਹ ਦੇ ਉੱਤੇ ਭਰੋਸਾ ਕਰੇਂਗਾ,
ਅਤੇ ਆਪਣਾ ਕੰਮ ਧੰਦਾ ਉਹ ਦੇ ਉੱਤੇ ਛੱਡੇਂਗਾ ?
੧੨ ਕੀ ਤੂੰ ਉਸ ਉੱਤੇ ਪਿਤਾ ਕਰੇਂਗਾ ਭਈ ਉਹ ਤੇਰਾ ਬੀ ਮੋੜ ਲੈ ਆਵੇਗਾ,
ਅਤੇ ਤੇਰੇ ਪਿੜ ਵਿੱਚ ਇਕੱਠਾ ਕਰੇ ? ॥
੧੩ ਸ਼ੁਤਰ ਮੁਰਗੀ ਹੰਕਾਰ ਨਾਲ ਆਪਣੇ ਪਰ ਮਾਰਦੀ ਹੈ,
ਪਰ ਕੀ ਓਹ ਮਿਹਰਬਾਨੀ ਦੇ ਖੰਭ ਅਤੇ ਪਰ ਹਨ ?
੧੪ ਉਹ ਤਾਂ ਆਪਣੇ ਆਂਡੇ ਧਰਤੀ ਦੇ ਹਵਾਲੇ ਕਰ ਦਿੰਦੀ ਹੈ,
ਅਤੇ ਖ਼ਾਕ ਉੱਤੇ ਉਨ੍ਹਾਂ ਨੂੰ ਗਰਮ ਰੱਖਦੀ ਹੈ,
੧੫ ਅਤੇ ਭੁੱਲ ਜਾਂਦੀ ਹੈ ਕਿ ਪੈਰਾਂ ਨਾਲ ਓਹ ਤੋੜੇ ਜਾ ਸੱਕਦੇ ਹਨ,
ਅਤੇ ਖੇਤ ਦਾ ਜਾਨਵਰ ਉਨ੍ਹਾਂ ਨੂੰ ਮਿੱਧ ਸੱਕਦਾ ਹੈ।
੧੬ ਉਹ ਆਪਣੇ ਬੱਚਿਆਂ ਨਾਲ ਸਖ਼ਤੀ ਕਰਦੀ ਹੈ,
ਭਈ ਜਿਵੇਂ ਓਹ ਉਸ ਦੇ ਨਹੀਂ,
ਭਾਵੇਂ ਉਸ ਦੀ ਮਿਹਨਤ ਅਕਾਰਥ ਜਾਵੇ, ਉਹ ਬੇ ਫ਼ਿਕਰ ਹੈ,
੧੭ ਕਿਉਂ ਜੋ ਪਰਮੇਸ਼ੁਰ ਨੇ ਉਸ ਤੋਂ ਬੁੱਧੀ ਭੁਲਾ ਦਿੱਤੀ,
ਅਤੇ ਉਸ ਨੂੰ ਸਮਝ ਨਹੀਂ ਵੰਡੀ ।
੧੮ ਜਦ ਉਹ ਨੱਠਣ ਲਈ ਉੱਠਦੀ ਹੈ,
ਤਾਂ ਘੋੜੇ ਤੇ ਉਸ ਦੇ ਅਸਵਾਰ ਉੱਤੇ ਹੱਸਦੀ ਹੈ ! ॥
੧੯ ਭਲਾ, ਤੈਂ ਘੋੜੇ ਨੂੰ ਸ਼ਕਤੀ ਦਿੱਤੀ ?
ਕੀ ਤੈਂ ਉਹ ਦੀ ਧੌਣ ਉੱਤੇ ਝੂਲਦੀ ਹੋਈ ਅਯਾਲ ਪੁਆਈ ?

੨੦ ਕੀ ਤੈਂ ਟਿੱਡੀ ਵਾਂਙੁ ਉਹ ਨੂੰ ਟਪਾਇਆ ?
ਉਹ ਦੇ ਫੁਰਾਟੇ ਦੀ ਸ਼ਾਨ ਭਿਆਣਕ ਹੈ !
੨੧ ਉਹ ਵਾਦੀ ਵਿੱਚ ਟਾਪ ਮਾਰਦਾ ਹੈ,
ਅਤੇ ਆਪਣੇ ਬਲ ਵਿੱਚ ਖ਼ੁਸ਼ ਹੁੰਦਾ ਹੈ,
ਉਹ ਸ਼ਸਤਰਾਂ ਦੇ ਟਾਕਰੇ ਲਈ ਨਿੱਕਲਦਾ ਹੈ ।
੨੨ ਉਹ ਡਰ ਉੱਤੇ ਹੱਸਦਾ ਹੈ ਅਤੇ ਘਾਬਰਦਾ ਨਹੀਂ,
ਅਤੇ ਤਲਵਾਰ ਅੱਗੋਂ ਮੂੰਹ ਨਹੀਂ ਮੋੜਦਾ !
੨੩ ਉਹ ਦੇ ਉੱਤੇ ਤਰਕਸ਼ ਖੜਕਦਾ ਹੈ,
ਚਮਕਦਾ ਹੋਇਆ ਬਰਛਾ ਤੇ ਸਾਂਗ ਵੀ ।
੨੪ ਉਹ ਤੁੰਦੀ ਤੇ ਕਹਿਰ ਵਿੱਚ ਧਰਤੀ ਨੂੰ ਖਾਈ ਜਾਂਦਾ ਹੈ,
ਜਦ ਤੁਰ੍ਹੀ ਦੀ ਅਵਾਜ਼ ਆਉਂਦੀ ਉਹ ਖੜਾ ਨਹੀਂ
ਰਹਿੰਦਾ ।
੨੫ ਜਦ ਤੁਰ੍ਹੀ ਵੱਜਦੀ ਹੈ, ਉਹ ਹਿਣਕਦਾ ਹੈ, *
ਅਤੇ ਲੜਾਈ ਨੂੰ ਦੂਰੋਂ ਸੁੰਘ ਲੈਂਦਾ ਹੈ,
ਸਰਦਾਰਾਂ ਦੀ ਗੱਜ ਅਤੇ ਲਲਕਾਰ ਨੂੰ ਵੀ ! ॥
੨੬ ਕੀ ਬਾਜ਼ ਤੇਰੀ ਸਮਝ ਨਾਲ ਉੱਡਦਾ ਹੈ,
ਅਤੇ ਦੱਖਣ ਵੱਲ ਆਪਣੇ ਖੰਭਾਂ ਨੂੰ ਫੈਲਾਉਂਦਾ ਹੈ ?
੨੭ ਕੀ ਉਕਾਬ ਤੇਰੇ ਹੁਕਮ ਨਾਲ ਉੱਚਾ ਜਾਂਦਾ ਹੈ,
ਭਈ ਉਹ ਉਚਿਆਈ ਤੇ ਆਪਣਾ ਆਹਲਣਾ
ਬਣਾਵੇ ?
੨੮ ਉਹ ਟਿੱਲੇ ਉੱਤੇ ਵੱਸਦਾ ਤੇ ਰਹਿੰਦਾ ਹੈ,
ਟਿੱਲੇ ਦੀ ਟੀਸੀ ਉੱਤੇ, ਪੱਕੇ ਅਸਥਾਨ ਵਿੱਚ ।
੨੯ ਉੱਥੋਂ ਉਹ ਆਪਣਾ ਖਾਜਾ ਲੱਭ ਲੈਂਦਾ ਹੈ,
ਉਹ ਦੀਆਂ ਅੱਖਾਂ ਦੂਰੋਂ ਤਾੜ ਲੈਂਦੀਆਂ ਹਨ ।
੩੦ ਉਹ ਦੇ ਬੱਚੇ ਲਹੂ ਚੂਸਦੇ ਹਨ,
ਅਤੇ ਜਿੱਥੇ ਵੱਢੇ ਹੋਏ ਹਨ ਉੱਥੇ ਉਹ ਹੈ ॥

## ੪੦ ਬਹੇਮੋਥ ਯਹੋਵਾਹ ਦੀ ਸ਼ਕਤੀ ਦਾ ਨਿਸ਼ਾਨ ਹੈ

ਫੇਰ ਯਹੋਵਾਹ ਨੇ ਅੱਯੂਬ ਨੂੰ ਉੱਤਰ ਦਿੱਤਾ ਤੇ
ਆਖਿਆ,
੨ ਭਲਾ, ਝਗੜਾਲੂ ਸਰਬ ਸ਼ਕਤੀਮਾਨ ਨਾਲ ਲੜੇ ?
ਜਿਹੜਾ ਪਰਮੇਸ਼ੁਰ ਨਾਲ ਬਹਿਸ ਕਰਦਾ ਹੈ, ਉਹ
ਉੱਤਰ ਦੇਵੇ !
੩ ਤਾਂ ਅੱਯੂਬ ਨੇ ਯਹੋਵਾਹ ਨੂੰ ਉੱਤਰ ਦੇ ਕੇ ਆਖਿਆ
੪ ਵੇਖ, ਮੈਂ ਨਿਕੰਮਾ ਹਾਂ, ਮੈਂ ਕੀ ਉੱਤਰ ਦੇਵਾਂ ?
ਮੈਂ ਆਪਣਾ ਹੱਥ ਮੂੰਹ ਤੇ ਰੱਖਦਾ ਹਾਂ !
੫ ਇੱਕ ਵਾਰ ਮੈਂ ਬੋਲ ਚੁੱਕਿਆ, ਅਤੇ ਮੈਂ ਉੱਤਰ
ਨਹੀਂ ਦਿਆਂਗਾ,
ਸਗੋਂ ਦੋ ਵਾਰ, ਫੇਰ ਬੱਸ !
੬ ਅੱਗੋਂ ਯਹੋਵਾਹ ਨੇ ਅੱਯੂਬ ਨੂੰ ਵਾਵਰੋਲੇ ਵਿੱਚੋਂ ਦੀ
ਉੱਤਰ ਦੇ ਕੇ ਆਖਿਆ,
੭ ਮਰਦ ਵਾਂਙੁ ਜ਼ਰਾ ਆਪਣੀ ਕਮਰ ਕੱਸ !
ਮੈਂ ਤੈਥੋਂ ਸਵਾਲ ਕਰਾਂਗਾ,
ਅਤੇ ਤੂੰ ਮੈਨੂੰ ਸਮਝਾ !
੮ ਕੀ ਤੂੰ ਮੇਰੇ ਨਿਆਉਂ ਨੂੰ ਰੱਦ ਕਰੇਂਗਾ ?
ਕੀ ਤੂੰ ਮੈਨੂੰ ਦੋਸ਼ੀ ਠਹਿਰਾਵੇਂਗਾ ਭਈ ਤੂੰ ਧਰਮੀ ਬਣੇਂ ?
੯ ਕੀ ਤੇਰੀ ਭੁਜਾ ਪਰਮੇਸ਼ੁਰ ਵਰਗੀ ਹੈ,
ਅਤੇ ਤੂੰ ਉਹ ਦੇ ਵਰਗੀ ਅਵਾਜ਼ ਨਾਲ ਗੱਜ ਸੱਕਦਾ
ਹੈਂ ? ॥
੧੦ ਆਪਣੇ ਆਪ ਨੂੰ ਮਹਿਮਾ ਤੇ ਪਰਤਾਪ ਨਾਲ ਸਜਾ,
ਅਤੇ ਤੇਜ ਤੇ ਉਪਮਾ ਨੂੰ ਪਹਿਨ ਲੈ !
੧੧ ਆਪਣੇ ਕਹਿਰ ਦੇ ਹੜ੍ਹਾਂ ਨੂੰ ਵਗਾ ਦੇਹ,
ਅਤੇ ਹਰ ਹੰਕਾਰੀ ਨੂੰ ਵੇਖ ਅਤੇ ਅਧੀਨ ਕਰ,—
੧੨ ਹਰ ਹੰਕਾਰੀ ਨੂੰ ਵੇਖ ਅਤੇ ਨੀਵਾਂ ਕਰ,
ਅਤੇ ਦੁਸ਼ਟਾਂ ਨੂੰ ਉਨ੍ਹਾਂ ਦੇ ਥਾਂ ਵਿੱਚ ਮਿੱਧ ਸੁੱਟ !
੧੩ ਉਨ੍ਹਾਂ ਨੂੰ ਇਕੱਠੇ ਧੂੜ ਵਿੱਚ ਲੁਕਾ ਦੇਹ,
ਓਹਲੇ ਵਿੱਚ ਉਨ੍ਹਾਂ ਦੇ ਮੂੰਹ ਬੰਨ੍ਹ ਦੇਹ,
੧੪ ਤਾਂ ਮੈਂ ਵੀ ਮੰਨ ਲਵਾਂਗਾ,
ਕਿ ਤੇਰਾ ਸੱਜਾ ਹੱਥ ਤੈਨੂੰ ਬਚਾ ਸੱਕਦਾ ਹੈ ! ॥
੧੫ ਜ਼ਰਾ ਦਰਿਆਈ ਘੋੜੇ * ਨੂੰ ਵੇਖ,
ਜਿਹ ਨੂੰ ਮੈਂ ਤੇਰੇ ਨਾਲ ਬਣਾਇਆ ਹੈ,
ਉਹ ਬਲਦ ਵਾਂਙੁ ਘਾਹ ਖਾਂਦਾ ਹੈ ।
੧੬ ਵੇਖ ਤਾਂ, ਉਹ ਦਾ ਬਲ ਉਹ ਦੀ ਕਮਰ ਵਿੱਚ ਹੈ,
ਅਤੇ ਉਹ ਦਾ ਜ਼ੋਰ ਉਹ ਦੇ ਢਿੱਡ ਦੇ ਪੱਠਿਆਂ
ਵਿੱਚ ਹੈ !
੧੭ ਉਹ ਆਪਣੀ ਪੂਛ ਦਿਆਰ ਵਾਂਙੁ ਹਿਲਾਉਂਦਾ ਹੈ,
ਉਹ ਦੇ ਪੱਟਾਂ ਦੀਆਂ ਨਾੜਾਂ ਇੱਕ ਦੂਜੀ ਨਾਲ
ਮਿਲੀਆਂ ਹੋਈਆਂ ਹਨ ।

* ਇਬਰ., ਉਹ ਆਖਦਾ ਹੈ "ਅਹਾ ਹਾ !"

* ਇਬਰ., ਬਹੇਮੋਥ : ਯੂਨਾਨੀ, ਹਿੱਪੋ ਪੋਤਾਮੋਸ ।

੧੮ ਉਹ ਦੀਆਂ ਹੱਡੀਆਂ ਪਿੱਤਲ ਦੀਆਂ ਨਾਲੀਆਂ ਹਨ,
ਉਹ ਦੇ ਅੰਗ ਲੋਹੇ ਦੇ ਅਟਲਾਂ ਵਾਂਙੁ ਹਨ ।
੧੯ ਉਹ ਪਰਮੇਸ਼ੁਰ ਦੇ ਕੰਮਾਂ* ਦਾ ਅਰੰਭ ਹੈ,
ਉਹ ਦਾ ਕਰਤਾਰ ਹੀ ਆਪਣੀ ਤਲਵਾਰ ਉਹ ਦੇ ਨੇੜੇ ਲਿਆ ਸੱਕਦਾ ਹੈ !
੨੦ ਪਹਾੜ ਤਾਂ ਉਹ ਦੇ ਲਈ ਖਾਜਾ ਚੁੱਕੀ ਬੈਠੇ ਹਨ,
ਜਿੱਥੇ ਖੇਤ ਦੇ ਸਾਰੇ ਜਾਨਵਰ ਹੱਸਦੇ ਫਿਰਦੇ ਹਨ ।
੨੧ ਕੰਮੀਆਂ ਦੇ ਫੁੱਲਾਂ ਹੇਠ ਉਹ ਲੇਟਦਾ ਹੈ,
ਕਾਨਿਆਂ ਤੇ ਖੋਭਿਆਂ ਦੀ ਓਟ ਵਿੱਚ ।
੨੨ ਕੰਮੀਆਂ ਦੇ ਬੂਟੇ ਉਹ ਨੂੰ ਆਪਣੇ ਸਾਯੇ ਵਿੱਚ ਲੁਕਾ ਲੈਂਦੇ ਹਨ,
ਨਾਲੇ ਦੀਆਂ ਬੈਂਤਾਂ ਉਹ ਨੂੰ ਘੇਰ ਲੈਂਦੀਆਂ ਹਨ ।
੨੩ ਵੇਖ, ਜੇ ਦਰਿਆ ਧੱਕੇ ਧੋੜੇ ਵੀ ਮਾਰੇ, ਉਹ ਨਹੀਂ ਕੰਬਦਾ,
ਭਾਵੇਂ ਯਰਦਨ ਮੂੰਹੋਂ ਮੂੰਹ ਚੜ੍ਹ ਜਾਵੇ, ਉਹ ਬੇਖੌਫ਼ ਰਹਿੰਦਾ ਹੈ ।
੨੪ ਉਹ ਦੇ ਵੇਖਦਿਆਂ ਕੌਣ ਉਹ ਨੂੰ ਫੜ ਸੱਕਦਾ ਹੈ,
ਯਾ ਝਾਬੂ ਨਾਲ ਉਹ ਨੂੰ ਨੱਥ ਸੱਕਦਾ ਹੈ ? ॥

## ੪੧ ਮਗਰ ਮੱਛ ਵੀ ਯਹੋਵਾਹ ਦੀ ਸ਼ਕਤੀ ਦਾ ਨਿਸ਼ਾਨ ਹੈ

ਕੀ ਤੂੰ ਮਗਰ ਮੱਛ† ਨੂੰ ਕੁੰਡੀ ਨਾਲ ਬਾਹਰ ਖਿੱਚ ਸੱਕਦਾ ਹੈਂ,
ਯਾ ਖੱਭੀ ਨਾਲ ਉਹ ਦੀ ਜੀਭ ਨੂੰ ਦਬਾ ਸੱਕਦਾ ਹੈਂ ?
੨ ਭਲਾ, ਤੂੰ ਉਹ ਦੇ ਨੱਕ ਵਿੱਚ ਰੱਸਾ ਪਾ ਸੱਕਦਾ ਹੈਂ,
ਯਾ ਉਹ ਦੇ ਜਬਾੜੇ ਨੂੰ ਮੇਖ ਨਾਲ ਵਿੰਨ੍ਹ ਸੱਕਦਾ ਹੈਂ ?
੩ ਕੀ ਉਹ ਤੇਰੇ ਅੱਗੇ ਬਹੁਤੀਆਂ ਅਰਜੋਈਆਂ ਕਰੇਗਾ,
ਯਾ ਉਹ ਤੇਰੇ ਨਾਲ ਮਿੱਠੀਆਂ ਮਿੱਠੀਆਂ ਗੱਲਾਂ ਕਰੇਗਾ ?
੪ ਕੀ ਉਹ ਤੇਰੇ ਨਾਲ ਨੇਮ ਬੰਨ੍ਹੇਗਾ,
ਭਈ ਤੂੰ ਉਹ ਨੂੰ ਆਪਣਾ ਗੁਲਾਮ ਸਦਾ ਤੀਕ ਰੱਖੇਂ ?
੫ ਕੀ ਤੂੰ ਉਹ ਦੇ ਨਾਲ ਓਵੇਂ ਖੇਡੇਂਗਾ ਜਿਵੇਂ ਪੰਛੀ ਨਾਲ,
ਯਾ ਆਪਣੀਆਂ ਕੁੜੀਆਂ ਲਈ ਉਹ ਨੂੰ ਬੰਨ੍ਹ ਰੱਖੇਂਗਾ ?
੬ ਭਲਾ, ਸ਼ਿਕਾਰੀ ਉਹ ਦੀ ਸੁਦਾਗਰੀ ਕਰਨਗੇ,
ਕੀ ਓਹ ਬੁਪਾਰੀਆਂ ਵਿੱਚ ਉਹ ਨੂੰ ਵੰਡਣਗੇ ?
੭ ਕੀ ਤੂੰ ਉਹ ਦੀ ਖੱਲ ਨੂੰ ਬਰਛਿਆਂ ਨਾਲ ਭਰ ਸੱਕਦਾ ਹੈਂ,
ਯਾ ਉਹ ਦੇ ਸਿਰ ਨੂੰ ਮੱਛੀ ਤ੍ਰਿਸੂਲਾਂ ਨਾਲ ?
੮ ਆਪਣਾ ਹੱਥ ਉਸ ਉੱਤੇ ਧਰ,
ਉਸ ਲੜਾਈ ਨੂੰ ਯਾਦ ਕਰ,—ਤੂੰ ਫੇਰ ਇਉਂ ਨਾ ਕਰੇਂਗਾ !
੯ ਵੇਖ, ਉਹ ਦੀ ਆਸਾ ਰੱਖਣੀ ਵਿਅਰਥ ਹੈ,
ਭਲਾ, ਕੋਈ ਉਹ ਨੂੰ ਵੇਖਦੇ ਹੀ ਡਿੱਗ ਨਾ ਪਵੇਗਾ ?
੧੦ ਕੋਈ ਇੰਨੀ ਤੱਤੀ ਤਬੀਅਤ ਦਾ ਨਹੀਂ ਜੋ ਉਹ ਦੇ ਛੇੜਨ ਦਾ ਹਿਆਉਂ ਕਰੇ,
ਫੇਰ ਕੌਣ ਹੈ ਜੋ ਮੇਰੇ ਸਨਮੁਖ ਖਲੋ ਸੱਕੇ ?
੧੧ ਕਿਹ ਨੇ ਪਹਿਲਾਂ ਮੈਨੂੰ ਕੁਝ ਦਿੱਤਾ ਭਈ ਮੈਂ ਉਹ ਨੂੰ ਮੋੜ ਦਿਆਂ ?
ਜੋ ਕੁਝ ਅਕਾਸ਼ ਦੇ ਹੇਠ ਹੈ ਸੋ ਮੇਰਾ ਹੈ ॥
੧੨ ਮੈਂ ਉਹ ਦੇ ਅੰਗਾਂ ਦੇ ਵਿਖੇ ਚੁੱਪ ਨਾ ਰਹਾਂਗਾ,
ਨਾ ਉਹ ਦੇ ਮਹਾ ਬਲ ਨਾ ਉਹ ਦੇ ਢਾਂਚੇ ਦੇ ਸੁਹੱਪਣ ਵਿਖੇ ।
੧੩ ਕੌਣ ਉਹ ਦੇ ਉੱਪਰ ਦਾ ਲਿਬਾਸ ਉਤਾਰ ਸੱਕਦਾ ਹੈ ?
ਕੌਣ ਉਹ ਦੇ ਦੋਹਾਂ ਜਬਾੜਿਆਂ ਵਿੱਚ ਆ ਸੱਕਦਾ ਹੈ ?
੧੪ ਕੌਣ ਉਹ ਦੇ ਮੂੰਹ ਦੇ ਕਵਾੜਾਂ ਨੂੰ ਖੋਲ੍ਹ ਸੱਕਦਾ ਹੈ ?
ਉਹ ਦੇ ਦੰਦਾਂ ਦਾ ਘੇਰਾ ਭਿਆਣਕ ਹੈ !
੧੫ ਉਹ ਦਾ ਘੁਮੰਡ ਉਹ ਦੇ ਛਿਲਕੇ ਦੀਆਂ ਧਾਰੀਆਂ ਹੈ,
ਓਹ ਘੁੱਟ ਕੇ ਮੋਹਰ ਨਾਲ ਜੋੜੀਆਂ ਗਈਆਂ ਹਨ,
੧੬ ਓਹ ਇੱਕ ਦੂਜੇ ਦੇ ਨੇੜੇ ਹਨ,
ਅਤੇ ਹਵਾ ਉਨ੍ਹਾਂ ਦੇ ਵਿੱਚ ਦੀ ਨਹੀਂ ਆ ਸੱਕਦੀ ।
੧੭ ਓਹ ਇੱਕ ਦੂਜੇ ਦੇ ਨਾਲ ਨਾਲ ਹਨ,
ਓਹ ਇਉਂ ਸੱਟੀਆਂ ਹੋਈਆਂ ਹਨ ਭਈ ਓਹ ਜੁਦਾ ਨਹੀਂ ਹੋ ਸੱਕਦੀਆਂ ।
੧੮ ਉਹ ਦੀਆਂ ਛਿੱਕਾਂ ਤੋਂ ਚਾਨਣਾ ਲਸ਼ਕ ਉੱਠਦਾ ਹੈ,
ਉਹ ਦੀਆਂ ਅੱਖਾਂ ਫ਼ਜਰ ਦੀਆਂ ਪਲਕਾਂ ਜਿਹੀਆਂ ਹਨ !
੧੯ ਉਹ ਦੇ ਮੂੰਹੋਂ ਬਲਦੀਆਂ ਹੋਈਆਂ ਮਸ਼ਾਲਾਂ ਨਿੱਕਲਦੀਆਂ ਹਨ,

* ਇਬਰ., ਰਾਹਾਂ । † ਇਬਰ., ਲਿਵਯਾਥਾਨ ।

ਅਤੇ ਅੱਗ ਦੀਆਂ ਚਿੰਗਿਆੜੀਆਂ ਉੱਡਦੀਆਂ ਹਨ !
੨੦ ਉਹ ਦੀਆਂ ਨਾਸਾਂ ਵਿੱਚੋਂ ਧੂੰਆਂ ਨਿੱਕਲਦਾ ਹੈ,
ਜਿਵੇਂ ਉੱਬਲਦੀ ਦੇਗ ਯਾ ਧੁਖਦਿਆਂ ਕਾਨਿਆਂ ਤੋਂ !
੨੧ ਉਹ ਦਾ ਸਾਹ ਕੋਲਿਆਂ ਨੂੰ ਸੁਲਗਾ ਦਿੰਦਾ ਹੈ,
ਅਤੇ ਉਹ ਦੇ ਮੂੰਹੋਂ ਸ਼ੋਹਲੇ ਨਿੱਕਲਦੇ ਹਨ !
੨੨ ਉਹ ਦੀ ਧੌਣ ਵਿੱਚ ਬਲ ਟਿੱਕਦਾ ਹੈ,
ਅਤੇ ਭੈ ਉਹ ਦੇ ਅੱਗੇ ਨੱਚਦਾ ਹੈ !
੨੩ ਉਹ ਦੇ ਮਾਸ ਦੀਆਂ ਤਹਿਆਂ ਸਟੀਆਂ ਹੋਈਆਂ ਹਨ,
ਉਹ ਉਹ ਦੇ ਉੱਤੇ ਜੰਮੀਆਂ ਹੋਈਆਂ ਹਨ,
ਉਹ ਹੱਲ ਨਹੀਂ ਸੱਕਦੀਆਂ ।
੨੪ ਉਹ ਦਾ ਦਿਲ ਪੱਥਰ ਵਾਂਙੁ ਪੱਕਾ ਹੈ,
ਸਗੋਂ ਚੱਕੀ ਦੇ ਹੇਠਲੇ ਪੁੜ ਵਾਂਙੁ ਪੱਕਾ ਹੈ ।
੨੫ ਜਦ ਉਹ ਉੱਠਦਾ ਹੈ ਤਦ ਦੇਵਤੇ ਵੀ ਡਰ ਜਾਂਦੇ ਹਨ,
ਉਹ ਘਬਰਾਹਟ ਨਾਲ ਪਾਗਲ ਹੋ ਜਾਂਦੇ ਹਨ !
੨੬ ਭਾਵੇਂ ਤਲਵਾਰ ਉਹ ਦੇ ਕੋਲ ਪੁੱਜੇ, ਉਸ ਤੋਂ ਕੁਝ ਬਣਦਾ ਨਹੀਂ,
ਨਾ ਬਰਛੀ ਨਾ ਭਾਲੇ ਨਾ ਬੱਲਮ ਤੋਂ ।
੨੭ ਉਹ ਲੋਹੇ ਨੂੰ ਭੋਹ ਸਮਝਦਾ ਹੈ,
ਅਤੇ ਪਿੱਤਲ ਨੂੰ ਗਲੀ ਹੋਈ ਲੱਕੜ !
੨੮ ਤੀਰ ਉਹ ਨੂੰ ਨਹੀਂ ਨਠਾ ਸੱਕਦੇ,
ਗੋਪੀਏ ਦੇ ਪੱਥਰ ਉਹ ਦੇ ਲਈ ਤਿਖਣੇ ਹੀ ਬਣ ਜਾਂਦੇ ਹਨ ।
੨੯ ਲਾਠੀਆਂ ਤਿਖਣੇ ਦੇ ਤੁੱਲ ਗਿਣੀਆਂ ਜਾਂਦੀਆਂ ਹਨ,
ਸਾਂਗ ਦੀ ਸਾਂ ਸਾਂ ਉੱਤੇ ਉਹ ਹੱਸਦਾ ਹੈ ।
੩੦ ਉਹ ਦੇ ਹੇਠਲੇ ਹਿੱਸੇ ਤੇਜ਼ ਠੀਕਰਿਆਂ ਵਾਂਙੁ ਹਨ,
ਉਹ ਜਾਣੋ ਚਿੱਕੜ ਉੱਤੇ ਫਲ੍ਹਾ ਫੇਰਦਾ ਹੈ ।
੩੧ ਉਹ ਡੂੰਘਿਆਈ ਨੂੰ ਦੇਗ ਵਾਂਙੁ ਉਛਾਲ ਦਿੰਦਾ ਹੈ,
ਉਹ ਸਮੁੰਦਰ ਨੂੰ ਮੱਲ੍ਹਮ ਦੇ ਡੱਬੇ ਵਾਂਙੁ ਬਣਾ ਦਿੰਦਾ ਹੈ ।
੩੨ ਉਹ ਆਪਣੇ ਪਿੱਛੇ ਚਮਕੀਲਾ ਰਾਹ ਛੱਡਦਾ ਹੈ,
ਭਈ ਜਾਣੋ ਡੂੰਘਿਆਈ ਉੱਤੇ ਧੌਲੇ ਆਏ ਹੋਏ ਹਨ ।
੩੩ ਪ੍ਰਿਥਵੀ ਉੱਤੇ ਉਹ ਦੇ ਤੁੱਲ ਕੋਈ ਨਹੀਂ,
ਉਹ ਬਿਨਾ ਖ਼ੌਫ ਦੇ ਸਾਜਿਆ ਗਿਆ !
੩੪ ਉਹ ਹਰ ਉਚਿਆਈ ਨੂੰ ਵੇਂਹਦਾ ਹੈ,
ਉਹ ਮਗਰੂਰਾਂ ਦੀ ਕੁੱਲ ਅੰਸ ਉੱਤੇ ਪਾਤਸ਼ਾਹ ਹੈ ! ॥

## ਅੱਯੂਬ ਦਾ ਪਛਤਾਵਾ

**੪੨** ਫੇਰ ਅੱਯੂਬ ਨੇ ਯਹੋਵਾਹ ਨੂੰ ਉੱਤਰ ਦੇ ਕੇ ਆਖਿਆ,
੨ ਮੈਂ ਜਾਣਦਾ ਹਾਂ ਭਈ ਤੂੰ ਸਭ ਕੁਝ ਕਰ ਸੱਕਦਾ ਹੈਂ,
ਅਤੇ ਤੇਰਾ ਕੋਈ ਪਰੋਜਨ ਰੁਕ ਨਹੀਂ ਸੱਕਦਾ ।
੩ ਏਹ ਕੌਣ ਹੈ ਜਿਹੜਾ ਅਗਿਆਨਤਾ ਨਾਲ ਸਲਾਹ ਨੂੰ ਢੱਕਦਾ ਹੈ ?
ਏਸ ਲਈ ਮੈਂ ਉਹ ਬਕਿਆ ਜਿਹ ਨੂੰ ਮੈਂ ਨਾ ਸਮਝਿਆ,
ਏਹ ਮੇਰੇ ਲਈ ਅਚਰਜ ਗੱਲਾਂ ਸਨ ਜਿਨ੍ਹਾਂ ਨੂੰ ਮੈਂ ਨਹੀਂ ਜਾਣਦਾ ਸਾਂ !
੪ ਜ਼ਰਾ ਸੁਣ ਤੇ ਮੈਂ ਬੋਲਾਂਗਾ,
ਮੈਂ ਤੈਥੋਂ ਸਵਾਲ ਕਰਦਾ ਹਾਂ,
ਅਤੇ ਤੂੰ ਮੈਨੂੰ ਸਮਝਾ !
੫ ਮੈਂ ਤੇਰੇ ਵਿਖੇ ਸੁਣੀਆਂ ਸੁਣਾਈਆਂ ਗੱਲਾਂ ਸੁਣੀਆਂ,
ਪਰ ਹੁਣ ਮੇਰੀ ਅੱਖ ਤੈਨੂੰ ਵੇਖਦੀ ਹੈ,
੬ ਏਸ ਲਈ ਮੈਂ ਆਪਣੇ ਆਪ ਤੋਂ ਘਿਣ ਕਰਦਾ ਹਾਂ,
ਅਤੇ ਮੈਂ ਖ਼ਾਕ ਤੇ ਸੁਆਹ ਵਿੱਚ ਪਛਤਾਉਂਦਾ ਹਾਂ ! ॥
੭ ਤਾਂ ਐਉਂ ਹੋਇਆ ਜਦ ਯਹੋਵਾਹ ਏਹ ਗੱਲਾਂ
ਅੱਯੂਬ ਨਾਲ ਬੋਲ ਚੁੱਕਿਆ, ਤਦ ਯਹੋਵਾਹ ਨੇ
ਅਲੀਫ਼ਜ਼ ਤੇਮਾਨੀ ਨੂੰ ਆਖਿਆ, ਮੇਰਾ ਕ੍ਰੋਧ ਤੇਰੇ
ਉੱਤੇ ਅਤੇ ਤੇਰੇ ਦੋਹਾਂ ਮਿੱਤ੍ਰਾਂ ਉੱਤੇ ਭੜਕ ਉੱਠਿਆ
ਹੈ ਕਿਉਂ ਜੋ ਤੁਸੀਂ ਮੇਰੇ ਵਿਖੇ ਸੱਚ ਨਹੀਂ ਬੋਲੇ ਜਿਵੇਂ
੮ ਮੇਰਾ ਦਾਸ ਅੱਯੂਬ ਬੋਲਿਆ ੦ ਸੋ ਹੁਣ ਆਪਣੇ
ਲਈ ਸੱਤ ਬਲਦ ਅਤੇ ਸੱਤ ਛੱਤਰੇ ਲਓ ਅਤੇ ਮੇਰੇ
ਦਾਸ ਅੱਯੂਬ ਕੋਲ ਚੱਲੋ ਅਤੇ ਆਪਣੇ ਲਈ ਹੋਮ
ਦੀ ਬਲੀ ਚੜ੍ਹਾਓ ਅਤੇ ਮੇਰਾ ਦਾਸ ਅੱਯੂਬ ਤੁਹਾਡੇ
ਲਈ ਪ੍ਰਾਰਥਨਾ ਕਰੇਗਾ । ਮੈਂ ਤਾਂ ਉਹ ਨੂੰ ਮੰਨਾਂਗਾ
ਭਈ ਮੈਂ ਤੁਹਾਡੇ ਨਾਲ ਤੁਹਾਡੀ ਮੂਰਖਤਾਈ ਅਨੁਸਾਰ
ਨਾ ਕਰਾਂ ਕਿਉਂ ਜੋ ਤੁਸੀਂ ਮੇਰੇ ਵਿਖੇ ਸੱਚ ਨਹੀਂ ਬੋਲੇ
੯ ਜਿਵੇਂ ਮੇਰਾ ਦਾਸ ਅੱਯੂਬ ਬੋਲਿਆ ੦ ਤਾਂ ਅਲੀਫ਼ਜ਼
ਤੇਮਾਨੀ, ਬਿਲਦਦ ਸ਼ੂਹੀ ਅਤੇ ਸੋਫ਼ਰ ਨਅਮਾਤੀ
ਗਏ, ਅਤੇ ਜਿਵੇਂ ਯਹੋਵਾਹ ਉਨ੍ਹਾਂ ਨੂੰ ਬੋਲਿਆ ਸੀ
ਤਿਵੇਂ ਹੀ ਕੀਤਾ ਅਤੇ ਯਹੋਵਾਹ ਨੇ ਅੱਯੂਬ ਦੀਆਂ
ਗੱਲਾਂ ਨੂੰ ਮੰਨ ਲਿਆ ॥

੧੦ ਜਦੋਂ ਅੱਯੂਬ ਆਪਣੇ ਮਿੱਤ੍ਰਾਂ ਲਈ ਪ੍ਰਾਰਥਨਾ ਕਰ
ਚੁੱਕਾ ਤਾਂ ਯਹੋਵਾਹ ਨੇ ਅੱਯੂਬ ਦੇ ਨਸੀਬਾਂ ਨੂੰ ਬਹਾਲ
ਕਰ ਦਿੱਤਾ ਅਤੇ ਜੋ ਕੁਝ ਅੱਯੂਬ ਦੇ ਕੋਲ ਸੀ
੧੧ ਯਹੋਵਾਹ ਨੇ ਦੁਗਣਾ ਕਰ ਦਿੱਤਾ ੦ ਤਾਂ ਉਹ ਦੇ ਕੋਲ
ਉਹ ਦੇ ਸਾਰੇ ਭਰਾ, ਉਹ ਦੀਆਂ ਸਾਰੀਆਂ ਭੈਣਾਂ
ਅਤੇ ਉਹ ਦੇ ਸਾਰੇ ਅਗਲੇ ਜਾਣ ਪਛਾਣ ਆਏ ਅਤੇ
ਉਨ੍ਹਾਂ ਨੇ ਉਹ ਦੇ ਨਾਲ ਉਹ ਦੇ ਘਰ ਵਿੱਚ ਪਰਸ਼ਾਦ
ਛੱਕਿਆ, ਅਤੇ ਮੁਕਾਣ ਦਿੱਤੀ ਅਤੇ ਉਸ ਸਾਰੀ
ਬੁਰਿਆਈ ਦੇ ਕਾਰਨ ਜਿਹੜੀ ਯਹੋਵਾਹ ਨੇ ਉਹ ਦੇ
ਉੱਤੇ ਆਉਣ ਦਿੱਤੀ, ਉਹ ਨੂੰ ਤਸੱਲੀ ਦਿੱਤੀ ਅਤੇ
ਹਰ ਇੱਕ ਨੇ ਉਹ ਨੂੰ ਇੱਕ ਇੱਕ ਸਿੱਕਾ ਦਿੱਤਾ ਅਤੇ
ਹਰ ਇੱਕ ਨੇ ਉਹ ਨੂੰ ਇੱਕ ਇੱਕ ਸੋਨੇ ਦੀ ਅੰਗੂਠੀ
੧੨ ਦਿੱਤੀ ੦ ਸੋ ਯਹੋਵਾਹ ਨੇ ਅੱਯੂਬ ਦੀ ਆਖ਼ਰੀ
ਅਵਸਥਾ ਨੂੰ ਉਹ ਦੀ ਪਹਿਲੀ ਅਵਸਥਾ ਤੋਂ ਵੱਧ
ਬਰਕਤ ਦਿੱਤੀ, ਅਤੇ ਉਹ ਦੇ ਕੋਲ ਚੌਦਾਂ ਹਜ਼ਾਰ
ਇੱਜੜ, ਛੇ ਹਜ਼ਾਰ ਊਠ, ਇੱਕ ਹਜ਼ਾਰ ਜੋੜੀ ਬਲਦ,
੧੩ ਅਤੇ ਇੱਕ ਹਜ਼ਾਰ ਗਧੀਆਂ ਹੋ ਗਈਆਂ ੦ ਅਤੇ ਉਹ
੧੪ ਦੇ ਸੱਤ ਪੁੱਤ੍ਰ ਤੇ ਤਿੰਨ ਧੀਆਂ ਹੋਏ ੦ ਉਹ ਨੇ ਪਹਿਲੀ
ਦਾ ਨਾਉਂ ਯਮੀਮਾਹ ਅਤੇ ਦੂਜੀ ਦਾ ਨਾਉਂ ਕਸੀਆਹ
੧੫ ਅਤੇ ਤੀਜੀ ਦਾ ਨਾਉਂ ਕਰਨ-ਹੱਪੂਕ ਰੱਖਿਆ ੦ ਅਤੇ
ਸਾਰੇ ਦੇਸ ਵਿੱਚ ਅੱਯੂਬ ਦੀਆਂ ਧੀਆਂ ਨਾਲੋਂ
ਰੂਪਵੰਤ ਇਸਤ੍ਰੀਆਂ ਨਾ ਮਿਲ ਸੱਕੀਆਂ ਅਤੇ ਉਨ੍ਹਾਂ ਦੇ
ਪਿਤਾ ਨੇ ਉਨ੍ਹਾਂ ਨੂੰ ਉਨ੍ਹਾਂ ਦੇ ਭਰਾਵਾਂ ਵਿੱਚ ਮਿਲਖ
ਦਿੱਤੀ ॥

੧੬ ਏਹ ਦੇ ਪਿੱਛੋਂ ਅੱਯੂਬ ਇੱਕ ਸੌ ਚਾਲੀ ਵਰਹੇ
ਜੀਉਂਦਾ ਰਿਹਾ ਅਤੇ ਉਸ ਨੇ ਆਪਣੇ ਪੁੱਤ੍ਰ ਅਤੇ
੧੭ ਆਪਣੇ ਪੋਤ੍ਰੇ ਚੌਥੀ ਪੀੜ੍ਹੀ ਤੀਕ ਵੇਖੇ ੦ ਤਾਂ ਅੱਯੂਬ
ਬੁੱਢਾ ਤੇ ਸਮਾਪੂਰ ਹੋ ਕੇ ਚਲਾਣਾ ਕਰ ਗਿਆ ॥



# ਜ਼ਬੂਰਾਂ ਦੀ ਪੋਥੀ

## ਪਹਿਲਾ ਭਾਗ

### ਧਰਮੀ ਅਤੇ ਦੁਸ਼ਟ

੧ ਧੰਨ ਹੈ ਉਹ ਮਨੁੱਖ ਜਿਹੜਾ ਦੁਸ਼ਟਾਂ ਦੀ ਮੱਤ ਉੱਤੇ ਨਹੀਂ ਚੱਲਦਾ,
ਨਾ ਪਾਪੀਆਂ ਦੇ ਰਾਹ ਵਿੱਚ ਖੜਾ ਰਹਿੰਦਾ,
ਅਤੇ ਨਾ ਮਖੌਲੀਆਂ ਦੀ ਜੁੰਡੀ ਵਿੱਚ ਬਹਿੰਦਾ ਹੈ।
ਪਰ ਉਹ ਯਹੋਵਾਹ ਦੀ ਬਿਵਸਥਾ ਵਿੱਚ ਮਗਨ ਰਹਿੰਦਾ,
ਅਤੇ ਦਿਨ ਰਾਤ ਉਸ ਦੀ ਬਿਵਸਥਾ ਉੱਤੇ ਧਿਆਨ ਕਰਦਾ ਹੈ।
ਉਹ ਤਾਂ ਉਸ ਬਿਰਛ ਵਰਗਾ ਹੋਵੇਗਾ,
ਜੋ ਪਾਣੀ ਦੀਆਂ ਨਦੀਆਂ ਉੱਤੇ ਲਾਇਆ ਹੋਇਆ ਹੈ,
ਜਿਹੜਾ ਰੁੱਤ ਸਿਰ ਆਪਣਾ ਫਲ ਦਿੰਦਾ ਹੈ,
ਜਿਹ ਦੇ ਪੱਤੇ ਨਹੀਂ ਕਮਲਾਉਂਦੇ,
ਅਤੇ ਜੋ ਕੁਝ ਉਹ ਕਰੇ ਸੋ ਸਫ਼ਲ ਹੁੰਦਾ ਹੈ॥
ਦੁਸ਼ਟ ਅਜੇਹੇ ਨਹੀਂ ਪਰ ਉਹ ਭੋਹ ਵਰਗੇ ਹਨ,
ਜਿਹ ਨੂੰ ਪੌਣ ਉਡਾ ਲੈ ਜਾਂਦੀ ਹੈ।
ਇਸ ਲਈ ਦੁਸ਼ਟ ਨਿਆਉਂ ਵਿੱਚ ਖੜੇ ਨਹੀਂ ਰਹਿਣਗੇ,
ਨਾ ਪਾਪੀ ਧਰਮੀਆਂ ਦੀ ਮੰਡਲੀ ਵਿੱਚ,
ਕਿਉਂ ਜੋ ਯਹੋਵਾਹ ਧਰਮੀਆਂ ਦਾ ਰਾਹ ਜਾਣਦਾ ਹੈ,
ਪਰ ਦੁਸ਼ਟਾਂ ਦਾ ਰਾਹ ਨਾਸ ਹੋ ਜਾਵੇਗਾ॥

### ਯਹੋਵਾਹ ਦਾ ਰਾਜ

ਕੌਮਾਂ ਕਾਹਨੂੰ ਡੰਡ ਪਾਉਂਦੀਆਂ ਹਨ,
ਅਤੇ ਉੱਮਤਾਂ ਵਿਅਰਥ ਸੋਚਾਂ ਕਿਉਂ ਕਰਦੀਆਂ ਹਨ?
੨ ਯਹੋਵਾਹ ਅਰ ਉਹ ਦੇ ਮਸੀਹ ਦੇ ਵਿਰੁੱਧ
ਧਰਤੀ ਦੇ ਰਾਜੇ ਉੱਠ ਖੜੇ ਹੋਏ,
ਅਤੇ ਹਾਕਮ ਆਪੋ ਵਿੱਚ ਮਤਾ ਪਕਾਉਂਦੇ ਹਨ
੩ ਭਈ ਆਓ, ਅਸੀਂ ਉਨ੍ਹਾਂ ਦਿਆਂ ਬੰਧਨਾਂ ਨੂੰ ਤੋੜ ਛੱਡੀਏ,
ਅਤੇ ਉਨ੍ਹਾਂ ਦੀਆਂ ਰੱਸੀਆਂ ਆਪਣੇ ਉੱਦਾਲਿਓਂ ਲਾਹ ਸੁੱਟੀਏ॥
੪ ਜਿਹੜਾ ਸੁਰਗ ਵਿੱਚ ਬੈਠਾ ਹੈ ਉਹ ਹੱਸੇਗਾ,
ਪ੍ਰਭੁ ਓਹਨਾਂ ਨੂੰ ਮਖੌਲਾਂ ਵਿੱਚ ਉਡਾਵੇਗਾ।
੫ ਤਦ ਉਹ ਓਹਨਾਂ ਨਾਲ ਆਪਣੇ ਕ੍ਰੋਧ ਵਿੱਚ ਬੋਲੇਗਾ,
ਅਤੇ ਆਪਣੇ ਕੋਪ ਨਾਲ ਓਹਨਾਂ ਨੂੰ ਔਖਿਆਂ ਕਰੇਗਾ॥
੬ ਪਰ ਮੈਂ ਆਪਣੇ ਪਵਿੱਤਰ ਪਰਬਤ ਸੀਯੋਨ ਉੱਤੇ
ਆਪਣੇ ਪਾਤਸ਼ਾਹ ਨੂੰ ਬਹਾ ਦਿੱਤਾ ਹੈ॥
੭ ਮੈਂ ਫ਼ਰਮਾਨ ਦਾ ਹੋਕਾ ਦਿਆਂਗਾ,
ਯਹੋਵਾਹ ਨੇ ਮੈਨੂੰ ਆਖਿਆ ਹੈ ਕਿ ਤੂੰ ਮੇਰਾ ਪੁੱਤ੍ਰ ਹੈਂ,
ਮੈਂ ਅੱਜ ਤੈਨੂੰ ਜਨਮ ਦੁਆਇਆ ਹੈ।
੮ ਮੈਥੋਂ ਮੰਗ ਅਤੇ ਮੈਂ ਕੌਮਾਂ ਤੇਰੀ ਮੀਰਾਸ,
ਅਤੇ ਧਰਤੀ ਦੇ ਕੰਢੇ ਤੇਰੀ ਮਿਲਖ ਕਰ ਦਿਆਂਗਾ।
੯ ਤੂੰ ਲੋਹੇ ਦੇ ਡੰਡੇ ਨਾਲ ਓਹਨਾਂ ਨੂੰ ਭੰਨ ਸੁੱਟੇਂਗਾ,
ਘੁਮਿਆਰ ਦੇ ਭਾਂਡੇ ਵਾਂਙੁ ਤੂੰ ਓਹਨਾਂ ਨੂੰ ਚਕਨਾਚੂਰ ਕਰ ਦੇਵੇਂਗਾ॥
੧੦ ਸੋ ਹੁਣ ਹੇ ਰਾਜਿਓ, ਸਿਆਣੇ ਬਣੋ,
ਅਤੇ ਹੇ ਧਰਤੀ ਦੇ ਨਿਆਈਓ, ਤੁਸੀਂ ਸਮਝ ਜਾਓ।
੧੧ ਭੈ ਨਾਲ ਯਹੋਵਾਹ ਦੀ ਸੇਵਾ ਕਰੋ
ਅਤੇ ਕੰਬਦੇ ਕੰਬਦੇ ਖੁਸ਼ੀ ਮਨਾਓ,
੧੨ ਪੁੱਤ੍ਰ ਨੂੰ* ਚੁੰਮੋ ਮਤੇ ਉਹ ਕ੍ਰੋਧ ਵਿੱਚ ਆਵੇ,

* ਅਥਵਾ, (੧) ਚੁਣਵੇਂ ਨੂੰ ਚੁੰਮੋ, (੨) ਸਾਫ਼ ਦਿਲੋਂ ਨਾਲ ਚੁੰਮੋ, (੩) ਸਿੱਖਿਆ ਲੈ

ਅਤੇ ਤੁਸੀਂ ਰਾਹ ਵਿੱਚ ਹੀ ਨਾਸ ਹੋ ਜਾਓ,
ਕਿਉਂ ਜੋ ਉਸ ਦਾ ਕ੍ਰੋਧ ਝੱਟ ਭੜਕ ਉੱਠੇਗਾ।
ਧੰਨ ਹਨ ਓਹ ਜਿਹੜੇ ਉਸ ਵਿੱਚ ਪਨਾਹ ਲੈਂਦੇ
ਹਨ॥

## ੩ ਅੰਮ੍ਰਿਤ ਵੇਲੇ ਦੀ ਪ੍ਰਾਰਥਨਾ

ਦਾਊਦ ਦਾ ਭਜਨ ਜਦ ਉਹ ਆਪਣੇ ਪੁੱਤ੍ਰ ਅਬਸ਼ਾਲੋਮ ਅੱਗਿਓਂ ਭੱਜਿਆ

ਹੇ ਯਹੋਵਾਹ, ਮੇਰੇ ਵਿਰੋਧੀ ਕਿੰਨੇ ਹੀ ਵਧ ਗਏ
ਹਨ,
ਮੇਰੇ ਵਿਰੁੱਧ ਬਹੁਤ ਉੱਠ ਖੜੋਤੇ ਹਨ!
੨ ਬਾਹਲੇ ਮੇਰੀ ਜਾਨ ਦੇ ਲਈ ਆਖਦੇ ਹਨ,
ਭਈ ਪਰਮੇਸ਼ੁਰ ਵੱਲੋਂ ਉਹ ਦਾ ਬਚਾਓ ਹੈ ਨਹੀਂ!
ਸਲਹ*॥
੩ ਪਰ ਹੇ ਯਹੋਵਾਹ ਤੂੰ ਮੇਰੇ ਦੁਆਲੇ ਢਾਲ ਹੈਂ,
ਮੇਰੀ ਮਹਿਮਾ ਅਤੇ ਮੇਰੇ ਸਿਰ ਦਾ ਉਠਾਉਣ ਵਾਲਾ
ਹੈਂ।
੪ ਮੈਂ ਆਪਣੀ ਅਵਾਜ਼ ਨਾਲ ਯਹੋਵਾਹ ਨੂੰ ਪੁਕਾਰਦਾ
ਹਾਂ,
ਉਹ ਆਪਣੇ ਪਵਿੱਤਰ ਪਹਾੜੋਂ ਮੈਨੂੰ ਉੱਤਰ ਦਿੰਦਾ
ਹੈ॥ ਸਲਹ॥
੫ ਮੈਂ ਲੰਮਾ ਪੈ ਗਿਆ ਤੇ ਸੌਂ ਗਿਆ,
ਮੈਂ ਜਾਗ ਉੱਠਿਆ,
ਕਿਉਂ ਜੋ ਯਹੋਵਾਹ ਮੈਨੂੰ ਸੰਭਾਲਦਾ ਹੈ।
੬ ਮੈਂ ਉਨ੍ਹਾਂ ਧਾੜਾਂ ਤੋਂ ਨਹੀਂ ਡਰਾਂਗਾ,
ਜਿਨ੍ਹਾਂ ਆਲੇ ਦੁਆਲੇ ਮੇਰੇ ਵਿਰੁੱਧ ਘੇਰਾ ਪਾ ਲਿਆ
ਹੈ॥
੭ ਹੇ ਯਹੋਵਾਹ, ਉੱਠ! ਮੇਰੇ ਪਰਮੇਸ਼ੁਰ, ਮੈਨੂੰ ਬਚਾ,
ਤੈਂ ਤਾਂ ਮੇਰੇ ਸਭਨਾਂ ਵੈਰੀਆਂ ਦੀਆਂ ਖਾਖਾਂ ਉੱਤੇ
ਮਾਰਿਆ ਹੈ,
ਅਤੇ ਦੁਸ਼ਟਾਂ ਦੇ ਦੰਦ ਭੰਨ ਸੁੱਟੇ ਹਨ।
੮ ਬਚਾਓ ਯਹੋਵਾਹ ਵੱਲੋਂ ਹੈ,
ਤੇਰੀ ਬਰਕਤ ਤੇਰੀ ਪਰਜਾ ਦੇ ਉੱਤੇ ਹੋਵੇ।
ਸਲਹ॥

* ਅਰਥਾਤ, ਉੱਚੀ ਸੁਰ ਨਾਲ ਵਜਾਉਣਾ।

## ੪ ਸੰਝ ਦੀ ਪ੍ਰਾਰਥਨਾ

ਸੁਰ ਪਤੀ ਲਈ। ਤਾਰ ਵਾਲੇ ਵਾਜਿਆਂ ਨਾਲ, ਦਾਊਦ ਦਾ ਭਜਨ

ਜਦੋਂ ਮੈਂ ਤੈਨੂੰ ਪੁਕਾਰਾਂ, ਤੂੰ ਮੈਨੂੰ ਉੱਤਰ ਦੇਹ,
ਹੇ ਮੇਰੇ ਧਰਮ ਦੇ ਪਰਮੇਸ਼ੁਰ!
ਜਦ ਮੈਂ ਤੰਗੀ ਵਿੱਚ ਸਾਂ, ਤੈਂ ਮੈਨੂੰ ਖੁਲ੍ਹ ਦਿੱਤੀ,
ਮੇਰੇ ਉੱਤੇ ਦਯਾ ਕਰ ਕੇ ਮੇਰੀ ਪ੍ਰਾਰਥਨਾ ਸੁਣ
ਲੈ॥
੨ ਹੇ ਮਨੁੱਖ ਦੇ ਪੁੱਤ੍ਰੋ, ਤੁਸੀਂ ਕਦ ਤਾਈਂ ਮੇਰੀ ਮਹਿਮਾ
ਦੀ ਬੇਪਤੀ ਕਰੋਗੇ,
ਵਿਅਰਥ ਨਾਲ ਪ੍ਰੀਤ ਲਾਓਗੇ, ਝੂਠ ਨੂੰ ਭਾਲੋਗੇ? ॥
ਸਲਹ॥
੩ ਪਰ ਇਹ ਜਾਣੋ ਭਈ ਯਹੋਵਾਹ ਨੇ ਭਗਤ ਜਨ ਨੂੰ
ਆਪਣੇ ਲਈ ਵੱਖਰਾ ਕਰ ਰੱਖਿਆ ਹੈ,
ਜਦੋਂ ਮੈਂ ਉਹ ਨੂੰ ਪੁਕਾਰਾਂ ਯਹੋਵਾਹ ਮੇਰੀ ਸੁਣੇਗਾ।
੪ ਕੰਬ ਜਾਓ ਅਰ ਪਾਪ ਨਾ ਕਰੋ,
ਆਪਣਿਆਂ ਬਿਸਤਰਿਆਂ ਉੱਤੇ ਆਪਣੇ ਮਨਾਂ ਵਿੱਚ
ਸੋਚੋ ਅਤੇ ਚੁੱਪ ਰਹੋ॥ ਸਲਹ॥
੫ ਧਰਮ ਦੇ ਬਲੀਦਾਨ ਚੜ੍ਹਾਓ,
ਅਤੇ ਯਹੋਵਾਹ ਉੱਤੇ ਆਸ ਰੱਖੋ।
੬ ਬਾਹਲੇ ਏਹ ਆਖਦੇ ਹਨ ਭਈ ਸਾਨੂੰ ਕੌਣ ਕੁਝ
ਭਲਿਆਈ ਵਿਖਾਵੇਗਾ?
ਹੇ ਯਹੋਵਾਹ, ਆਪਣੇ ਮੁਖੜੇ ਨੂੰ ਸਾਡੇ ਉੱਤੇ ਚਮਕਾ।
੭ ਤੈਂ ਮੇਰੇ ਮਨ ਵਿੱਚ ਉਨ੍ਹਾਂ ਦੇ ਨਾਲੋਂ,
ਜਦੋਂ ਉਨ੍ਹਾਂ ਦੇ ਦਾਣੇ ਅਤੇ ਦਾਖ ਰਸ ਬਹੁਤ ਹੋ ਗਏ
ਹਨ,
ਵਧੀਕ ਅਨੰਦ ਪਾ ਦਿੱਤਾ ਹੈ।
੮ ਮੈਂ ਸ਼ਾਂਤੀ ਨਾਲ ਲੇਟਦਿਆਂ ਹੀ ਸੌਂ ਜਾਵਾਂਗਾ,
ਕਿਉਂ ਜੋ ਹੇ ਯਹੋਵਾਹ, ਤੂੰ ਹੀ ਮੈਨੂੰ ਅਮਨ ਵਿੱਚ
ਵਸਾਉਂਦਾ ਹੈਂ॥

## ੫ ਰਾਖੀ ਲਈ ਅੰਮ੍ਰਿਤ ਵੇਲੇ ਦੀ ਬੇਨਤੀ

ਸੁਰ ਪਤੀ ਲਈ ਬੰਸਰੀਆਂ ਨਾਲ, ਦਾਊਦ ਦਾ ਭਜਨ

ਹੇ ਯਹੋਵਾਹ, ਮੇਰੀਆਂ ਗੱਲਾਂ ਵੱਲ ਕੰਨ ਲਾ,
ਅਤੇ ਮੇਰੀ ਹੂੰਗਣ ਉੱਤੇ ਧਿਆਨ ਕਰ।

੨ ਹੇ ਮੇਰੇ ਪਾਤਸ਼ਾਹ, ਹੇ ਮੇਰੇ ਪਰਮੇਸ਼ੁਰ, ਮੇਰੀ ਦੁਹਾਈ
ਦੀ ਅਵਾਜ਼ ਸੁਣ,
ਕਿਉਂ ਜੋ ਮੈਂ ਤੇਰੇ ਅੱਗੇ ਪ੍ਰਾਰਥਨਾ ਕਰਦਾ ਹਾਂ।
੩ ਹੇ ਯਹੋਵਾਹ, ਤੂੰ ਅੰਮ੍ਰਿਤ ਵੇਲੇ ਮੇਰੀ ਅਵਾਜ਼ ਸੁਣੇਂਗਾ,
ਅੰਮ੍ਰਿਤ ਵੇਲੇ ਮੈਂ ਤੇਰੇ ਲਈ ਤਿਆਰੀ ਕਰ ਕੇ ਤੇਰੀ
ਉਡੀਕ ਕਰਾਂਗਾ।
੪ ਤੂੰ ਤਾਂ ਅਜੇਹਾ ਪਰਮੇਸ਼ੁਰ ਨਹੀਂ ਜੋ ਦੁਸ਼ਟਤਾਈ ਤੋਂ
ਪਰਸੰਨ ਹੋਵੇਂ,
ਬਦੀ ਤੇਰੇ ਨਾਲ ਟਿਕ ਨਹੀਂ ਸੱਕਦੀ।
੫ ਘਮੰਡੀ ਤੇਰੀਆਂ ਅੱਖਾਂ ਅੱਗੇ ਖਲੋ ਨਹੀਂ ਸੱਕਦੇ,
ਤੂੰ ਸਾਰਿਆਂ ਬਦਕਾਰਾਂ ਨਾਲ ਵੈਰ ਰੱਖਦਾ ਹੈਂ।
੬ ਤੂੰ ਝੂਠ ਮਾਰਨ ਵਾਲਿਆਂ ਦਾ ਨਾਸ ਕਰਦਾ ਹੈਂ,
ਯਹੋਵਾਹ ਖ਼ੂਨੀ ਅਤੇ ਛਲੀਏ ਤੋਂ ਘਿਣ ਕਰਦਾ ਹੈ।
੭ ਪਰ ਮੈਂ ਤੇਰੀ ਘਨੇਰੀ ਦਯਾ ਦੇ ਕਾਰਨ ਤੇਰੇ ਭਵਨ
ਵਿੱਚ ਆਵਾਂਗਾ,
ਮੈਂ ਤੇਰੇ ਭੈ ਨਾਲ ਤੇਰੀ ਪਵਿੱਤਰ ਹੈਕਲ * ਵੱਲ ਮੱਥਾ
ਟੇਕਾਂਗਾ।
੮ ਹੇ ਯਹੋਵਾਹ, ਮੇਰੇ ਘਾਤੀਆਂ ਦੇ ਕਾਰਨ ਆਪਣੇ
ਧਰਮ ਵਿੱਚ ਮੇਰੀ ਅਗਵਾਈ ਕਰ,
ਮੇਰੇ ਅੱਗੇ ਆਪਣਾ ਰਾਹ ਸਿੱਧਾ ਕਰ,
੯ ਕਿਉਂ ਜੋ ਓਹਨਾਂ ਦੇ ਮੂੰਹ ਵਿੱਚ ਕੋਈ ਪਕਿਆਈ ਨਹੀਂ,
ਓਹਨਾਂ ਦਾ ਮਨ ਤਬਾਹੀ ਹੈ,
ਓਹਨਾਂ ਦਾ ਸੰਘ ਖੁਲ੍ਹੀ ਹੋਈ ਕਬਰ ਹੈ,
ਓਹ ਆਪਣੀਆਂ ਜੀਭਾਂ ਨਾਲ ਵਲ ਛਲ ਕਰਦੇ
ਹਨ।
੧੦ ਹੇ ਪਰਮੇਸ਼ੁਰ, ਤੂੰ ਓਹਨਾਂ ਨੂੰ ਦੋਸ਼ੀ ਠਹਿਰਾ,
ਓਹ ਆਪਣਿਆਂ ਮਤਿਆਂ ਦੇ ਕਾਰਨ ਡਿੱਗ ਪੈਣ,
ਓਹਨਾਂ ਦੇ ਅਪਰਾਧਾਂ ਦੇ ਬਹੁਤ ਹੋਣ ਕਰਕੇ ਓਹਨਾਂ ਨੂੰ
ਧੱਕ ਦੇਹ,
ਕਿਉਂ ਜੋ ਓਹ ਤੈਥੋਂ ਆਕੀ ਹੋਏ ਹਨ॥
੧੧ ਪਰ ਸਭ ਜੋ ਤੇਰੀ ਸ਼ਰਨ ਆਏ ਹਨ ਅਨੰਦ ਹੋਣ,
ਓਹ ਸਦਾ ਜੈ ਜੈ ਕਾਰ ਕਰਨ ਕਿ ਤੂੰ ਓਹਨਾਂ ਨੂੰ
ਢੱਕਦਾ ਹੈਂ,
ਅਤੇ ਤੇਰੇ ਨਾਮ ਦੇ ਪ੍ਰੇਮੀ ਤੈਥੋਂ ਬਾਗ ਬਾਗ ਹੋਣ।

* ਮੰਦਰ।

੧੨ ਹੇ ਯਹੋਵਾਹ, ਤੂੰ ਤਾਂ ਧਰਮੀ ਨੂੰ ਬਰਕਤ ਦੇਵੇਂਗਾ,
ਢਾਲ ਰੂਪੀ ਕਿਰਪਾ ਦੇ ਨਾਲ ਤੂੰ ਉਹ ਨੂੰ ਘੇਰੀਂ
ਰੱਖੇਂਗਾ॥

## ੬

### ਦੁਖ ਦੇ ਵੇਲੇ ਦੀ ਬੇਨਤੀ

ਸੁਰ ਪਤੀ ਲਈ ਤਾਰ ਵਾਲੇ ਵਾਜਿਆਂ ਨਾਲ ਸਰਗਮ ਉੱਤੇ
ਦਾਊਦ ਦਾ ਭਜਨ

ਹੇ ਯਹੋਵਾਹ, ਤੂੰ ਆਪਣੇ ਕ੍ਰੋਧ ਨਾਲ ਮੈਨੂੰ ਦਬਕਾ ਨਾ
ਦੇਹ,
ਨਾ ਆਪਣੇ ਤੇਜ਼ ਕੋਪ ਨਾਲ ਮੈਨੂੰ ਤਾੜ।
੨ ਹੇ ਯਹੋਵਾਹ, ਮੇਰੇ ਉੱਤੇ ਦਯਾ ਕਰ ਕਿਉਂ ਜੋ ਮੈਂ
ਕੁਮਲਾ ਰਿਹਾ ਹਾਂ।
ਹੇ ਯਹੋਵਾਹ, ਮੈਨੂੰ ਚੰਗਿਆਂ ਕਰ ਕਿਉਂ ਜੋ ਮੇਰੀਆਂ
ਹੱਡੀਆਂ ਬਿਆਕੁਲ ਹਨ।
੩ ਮੇਰੀ ਜਾਨ ਵੀ ਅੱਤ ਬਿਆਕੁਲ ਹੈ,
ਅਤੇ ਤੂੰ ਯਹੋਵਾਹ, ਕਦੋਂ ਤੀਕ?
੪ ਹੇ ਯਹੋਵਾਹ, ਮੁੜ ਆ, ਮੇਰੀ ਜਾਨ ਨੂੰ ਛੁਡਾ,
ਆਪਣੀ ਦਯਾ ਦੇ ਕਾਰਨ ਮੈਨੂੰ ਬਚਾ,
੫ ਕਿਉਂ ਜੋ ਮੌਤ ਵਿੱਚ ਤੇਰਾ ਸਿਮਰਨ ਨਹੀਂ,
ਪਤਾਲ ਵਿੱਚ ਕੌਣ ਤੇਰਾ ਧੰਨਵਾਦ ਕਰੇਗਾ?
੬ ਮੈਂ ਧਾਹਾਂ ਮਾਰਦਾ ਮਾਰਦਾ ਥੱਕ ਗਿਆ,
ਸਾਰੀ ਰਾਤ ਮੈਂ ਆਪਣੇ ਵਿਛਾਉਣੇ ਉੱਤੇ ਹੜ੍ਹ ਵਗਾ
ਲੈਂਦਾ ਹਾਂ,
ਆਪਣੇ ਅੰਝੂਆਂ ਨਾਲ ਮੈਂ ਆਪਣਾ ਮੰਜਾ ਭਿਉਂਦਾ
ਹਾਂ।
੭ ਮੇਰੀਆਂ ਅੱਖਾਂ ਸੋਗ ਦੇ ਮਾਰੇ ਗਲ ਗਈਆਂ,
ਓਹ ਮੇਰੇ ਵਿਰੋਧੀਆਂ ਦੇ ਕਾਰਨ ਚੁੰਨ੍ਹੀਆਂ ਹੋ ਗਈਆਂ
ਹਨ।
੮ ਹੇ ਤੁਸੀਂ ਸਾਰੇ ਕੁਕਰਮੀਓ, ਮੇਰੇ ਕੋਲੋਂ ਦੂਰ ਹੋ ਜਾਓ,
ਕਿਉਂ ਜੋ ਯਹੋਵਾਹ ਨੇ ਮੇਰੇ ਰੋਣ ਦੀ ਅਵਾਜ਼ ਸੁਣ
ਲਈ ਹੈ,
੯ ਯਹੋਵਾਹ ਨੇ ਮੇਰੀ ਬੇਨਤੀ ਸੁਣ ਲਈ ਹੈ,
ਯਹੋਵਾਹ ਮੇਰੀ ਪ੍ਰਾਰਥਨਾ ਕਬੂਲ ਕਰੇਗਾ।
੧੦ ਮੇਰੇ ਸਾਰੇ ਵੈਰੀ ਲੱਜਿਆਵਾਨ ਅਰ ਅੱਤ ਬਿਆਕੁਲ
ਹੋਣਗੇ,

(ਉਹ ਮੁੜ ਜਾਣਗੇ ਅਤੇ ਅਚਣਚੇਤ ਲੱਜਿਆਵਾਨ ਹੋ
ਜਾਣਗੇ ॥)

## ੭ ਯਹੋਵਾਹ ਧਰਮੀਆਂ ਦਾ ਰਾਖਾ

ਦਾਊਦ ਦਾ ਸ਼ਿਗਾਯੋਨ ਨਾਮੇ ਭਜਨ ਜਿਹੜਾ ਉਸ ਨੇ ਯਹੋਵਾਹ
ਲਈ ਬਿਨਯਾਮੀਨੀ ਕੂਸ਼ ਦੀਆਂ ਗੱਲਾਂ ਦੇ ਕਾਰਨ ਗਾਇਆ

ਹੇ ਯਹੋਵਾਹ ਮੇਰੇ ਪਰਮੇਸ਼ੁਰ, ਮੈਂ ਤੇਰੀ ਪਨਾਹ ਲੈਂਦਾ
ਹਾਂ ।
ਤੂੰ ਮੈਨੂੰ ਮੇਰੇ ਸਭ ਪਿੱਛਾ ਕਰਨ ਵਾਲਿਆਂ ਤੋਂ ਬਚਾ ਕੇ
ਛੁਡਾ ਲੈ,
੨ ਮਤੇ ਕੋਈ ਬਬਰ ਸ਼ੇਰ ਵਾਂਙੁ ਮੇਰੀ ਜਿੰਦ ਨੂੰ ਪਾੜ ਖਾਵੇ,
ਅਤੇ ਕੋਈ ਛੁਡਾਉਣ ਵਾਲਾ ਨਾ ਹੋਣ ਕਰਕੇ ਉਹ
ਮੇਰੇ ਟੋਟੇ ਟੋਟੇ ਕਰ ਛੱਡੇ ॥
੩ ਹੇ ਯਹੋਵਾਹ ਮੇਰੇ ਪਰਮੇਸ਼ੁਰ, ਜੇ ਮੈਥੋਂ ਏਹ ਹੋਇਆ ਹੋਵੇ,
ਜੇ ਮੇਰੀਂ ਹੱਥੀਂ ਬਦੀ ਹੋਈ ਹੋਵੇ,
੪ ਜੇ ਮੈਂ ਆਪਣੇ ਮੇਲ਼ੀ ਨਾਲ ਬੁਰਿਆਈ ਕੀਤੀ ਹੋਵੇ,—
ਸਗੋਂ ਮੈਂ ਤਾਂ ਆਪਣੇ ਬੇ ਸਬੱਬੋਂ ਵਿਰੋਧੀ ਨੂੰ
ਛੁਡਾਇਆ ਹੈ—
੫ ਤਾਂ ਵੈਰੀ ਮੇਰੀ ਜਾਨ ਦਾ ਪਿੱਛਾ ਕਰ ਕੇ ਉਹ ਨੂੰ ਫੜ
ਲਵੇ,
ਅਤੇ ਮੇਰੀ ਹਯਾਤੀ ਨੂੰ ਧਰਤੀ ਉੱਤੇ ਮਿੱਧ ਦੇਵੇ,
ਅਰ ਮੇਰੀ ਮਹਿਮਾ ਖ਼ਾਕ ਵਿੱਚ ਮਿਲਾਵੇ ॥ ਸਲਹ ॥
੬ ਹੇ ਯਹੋਵਾਹ, ਆਪਣੇ ਕ੍ਰੋਧ ਨਾਲ ਉੱਠ,
ਮੇਰੇ ਵਿਰੋਧੀਆਂ ਦੇ ਗਜ਼ਬ ਦੇ ਵਿਰੁੱਧ ਉੱਠ ਖੜੋ,
ਅਤੇ ਮੇਰੇ ਲਈ ਜਾਗ । ਤੈਂ ਨਿਆਉਂ ਦਾ ਹੁਕਮ
ਕੀਤਾ ਹੈ ।
੭ ਉੱਮਤਾਂ ਦੀ ਮੰਡਲੀ ਤੇਰੇ ਦੁਆਲੇ ਆਵੇ,
ਅਤੇ ਉਨ੍ਹਾਂ ਦੇ ਕਾਰਨ ਤੂੰ ਉਤਾਹਾਂ ਮੁੜ ਜਾ ।
੮ ਯਹੋਵਾਹ ਕੌਮਾਂ ਦਾ ਨਿਆਉਂ ਕਰੇਗਾ ।
ਹੇ ਯਹੋਵਾਹ, ਮੇਰੇ ਧਰਮ ਅਰ ਮੇਰੀ ਸਿਧਿਆਈ ਦੇ
ਅਨੁਸਾਰ ਮੇਰਾ ਨਿਆਉਂ ਕਰ ।
੯ ਦੁਸ਼ਟਾਂ ਦੀ ਬਦੀ ਮੁੱਕ ਜਾਵੇ ਪਰ ਤੂੰ ਧਰਮੀ ਨੂੰ ਦ੍ਰਿੜ੍ਹ
ਕਰ,
ਹੇ ਧਰਮੀ ਪਰਮੇਸ਼ੁਰ, ਜੋ ਦਿਲਾਂ ਅਰ ਗੁਰਦਿਆਂ ਨੂੰ
ਜਾਚਦਾ ਹੈਂ ॥
੧੦ ਮੇਰੀ ਢਾਲ ਪਰਮੇਸ਼ੁਰ ਦੇ ਕੋਲ ਹੈ,
ਜਿਹੜਾ ਸਿੱਧ ਮਨਾਂ ਦਾ ਬਚਾਉਣ ਵਾਲਾ ਹੈ ।
੧੧ ਪਰਮੇਸ਼ੁਰ ਸੱਚਾ ਨਿਆਉਂਕਾਰ ਹੈ,
ਹਾਂ, ਇੱਕ ਪਰਮੇਸ਼ੁਰ ਜਿਹੜਾ ਰੋਜ਼ ਖਿਝਿਆ ਰਹਿੰਦਾ
ਹੈ ।
੧੨ ਜੇ ਮਨੁੱਖ ਨਾ ਮੁੜੇ, ਤਾਂ ਉਹ ਆਪਣੀ ਤਲਵਾਰ ਤਿੱਖੀ
ਕਰੇਗਾ,
ਉਹ ਨੇ ਆਪਣਾ ਧਣੁਖ ਝੁਕਾ ਕੇ ਤਿਆਰ ਕਰ
ਛੱਡਿਆ ਹੈ ।
੧੩ ਉਹ ਨੇ ਉਸ ਦੇ ਲਈ ਮੌਤ ਦਾ ਸ਼ਸਤਰ ਵੀ ਤਿਆਰ
ਕੀਤਾ ਹੈ,
ਉਹ ਆਪਣੇ ਤੀਰਾਂ ਨੂੰ ਅਗਨ ਬਾਣ ਬਣਾਉਂਦਾ ਹੈ ॥
੧੪ ਵੇਖੋ, ਉਸ ਨੂੰ ਬਦੀ ਦੀ ਪੀੜ ਲੱਗੀ ਹੋਈ ਹੈ,
ਅਤੇ ਸ਼ਰਾਰਤ ਉਸ ਦੇ ਗਰਭ ਵਿੱਚ ਪਈ ਹੈ ਅਤੇ
ਝੂਠ ਉਸ ਤੋਂ ਜੰਮਿਆ ਹੈ ।
੧੫ ਉਸ ਨੇ ਟੋਆ ਕੱਢਿਆ ਅਤੇ ਡੂੰਘਾ ਪੁੱਟਿਆ ਹੈ,
ਅਤੇ ਜਿਹੜੀ ਖਾਈ ਉਸ ਨੇ ਪੁੱਟੀ ਸੀ ਉਸੇ ਵਿੱਚ
ਉਹ ਆਪ ਡਿੱਗ ਪਿਆ ।
੧੬ ਉਸ ਦੀ ਸ਼ਰਾਰਤ ਉਸੇ ਦੇ ਸਿਰ ਉੱਤੇ ਮੁੜ ਆਵੇਗੀ,
ਅਤੇ ਉਸ ਦਾ ਅਨ੍ਹੇਰ ਉਸੇ ਦੀ ਖੋਪਰੀ ਉੱਤੇ
ਪਵੇਗਾ ।
੧੭ ਮੈਂ ਯਹੋਵਾਹ ਦੇ ਧਰਮ ਦੇ ਅਨੁਸਾਰ ਉਸ ਦਾ
ਧੰਨਵਾਦ ਕਰਾਂਗਾ,
ਅਤੇ ਮੈਂ ਅੱਤ ਮਹਾਨ ਯਹੋਵਾਹ ਦੇ ਨਾਮ ਦੀ ਉਸਤਤ
ਗਾਵਾਂਗਾ ॥

## ੮ ਯਹੋਵਾਹ ਦਾ ਪਰਤਾਪ ਅਰ ਮਨੁੱਖ ਦਾ ਆਦਰ

ਸੁਰ ਪਤੀ ਲਈ ਗੱਤੀਥ ਉੱਤੇ, ਦਾਊਦ ਦਾ ਭਜਨ

ਹੇ ਯਹੋਵਾਹ, ਸਾਡੇ ਪ੍ਰਭੂ, ਸਾਰੀ ਧਰਤੀ ਉੱਤੇ ਤੇਰਾ
ਨਾਮ ਕੇਡਾ ਹੀ ਸ਼ਾਨਦਾਰ ਹੈ,
ਜਿਹ ਨੇ ਆਪਣੇ ਤੇਜ ਨੂੰ ਅਕਾਸ਼ ਉੱਤੇ ਰੱਖਿਆ ਹੈ !
੨ ਤੈਂ ਆਪਣਿਆਂ ਵਿਰੋਧੀਆਂ ਦੇ ਕਾਰਨ ਨਿਆਣਿਆਂ
ਅਤੇ ਦੁੱਧ ਚੁੰਘਣ ਵਾਲਿਆਂ ਦੇ ਮੂੰਹ ਤੋਂ ਬਲ ਨੂੰ
ਪੱਕਾ ਕੀਤਾ,
ਭਈ ਵੈਰੀ ਅਤੇ ਬਦਲਾ ਲੈਣ ਵਾਲੇ ਨੂੰ ਚੁੱਪ ਕਰਾ
ਦੇਵੇਂ ॥

੩ ਜਦ ਮੈਂ ਤੇਰੇ ਅਕਾਸ਼ ਨੂੰ ਵੇਖਦਾ ਹਾਂ,
ਜਿਹੜਾ ਤੇਰੀ ਦਸਤਕਾਰੀ ਹੈ,
ਨਾਲੇ ਚੰਦ ਅਰ ਤਾਰਿਆਂ ਨੂੰ ਜਿਹੜੇ ਤੈਂ ਕਾਇਮ ਕੀਤੇ ਹਨ,
੪ ਤਾਂ ਇਨਸਾਨ ਕੀ ਹੈ, ਜੋ ਤੂੰ ਉਸ ਨੂੰ ਚੇਤੇ ਵਿੱਚ ਲਿਆਵੇਂ,
ਅਤੇ ਆਦਮੀ ਜਾਇਆ ਕੀ, ਜੋ ਤੂੰ ਉਸ ਦੀ ਸੁੱਧ ਲਵੇਂ ?
੫ ਕਿ ਤੈਂ ਉਸ ਨੂੰ ਪਰਮੇਸ਼ੁਰ ਨਾਲੋਂ ਥੋੜਾ ਜਿਹਾ ਘੱਟ ਕੀਤਾ ਹੈ,
ਅਤੇ ਮਹਿਮਾ ਅਰ ਆਦਰ ਦਾ ਮੁਕਟ ਉਸ ਦੇ ਸਿਰ ਉੱਤੇ ਰੱਖਿਆ ਹੈ !
੬ ਤੈਂ ਆਪਣੀ ਦਸਤਕਾਰੀ ਉੱਤੇ ਉਹ ਨੂੰ ਹਕੂਮਤ ਦਿੱਤੀ,
ਤੈਂ ਸੱਭੋ ਕੁਝ ਉਹ ਦੇ ਪੈਰਾਂ ਹੇਠ ਕਰ ਦਿੱਤਾ ਹੈ,
੭ ਸਾਰੇ ਇੱਜੜ ਅਰ ਵੱਗ,
ਸਗੋਂ ਰੜ ਦੇ ਸਾਰੇ ਜਾਨਵਰ,
੮ ਅਕਾਸ਼ ਦੇ ਪੰਖੇਰੂ ਅਰ ਸਮੁੰਦਰ ਦੀਆਂ ਮੱਛੀਆਂ,
ਅਤੇ ਸੱਭੋ ਕੁਝ ਜੋ ਸਮੁੰਦਰ ਦਿਆਂ ਰਾਹਾਂ ਵਿੱਚ ਫਿਰਦਾ ਹੈ ।
੯ ਹੇ ਯਹੋਵਾਹ, ਸਾਡੇ ਪ੍ਰਭੁ, ਸਾਰੀ ਧਰਤੀ ਉੱਤੇ ਤੇਰਾ ਨਾਮ ਕੇਡਾ ਹੀ ਸ਼ਾਨਦਾਰ ਹੈ ! ॥

## ੯ ਯਹੋਵਾਹ ਦਾ ਨਿਆਉਂ

ਸੁਰ ਪਤੀ ਲਈ ਮੂਥਲੱਬੇਨ * ਉੱਤੇ, ਦਾਊਦ ਦਾ ਭਜਨ

ਹੇ ਯਹੋਵਾਹ, ਮੈਂ ਆਪਣੇ ਸਾਰੇ ਦਿਲ ਨਾਲ ਤੇਰਾ ਧੰਨਵਾਦ ਕਰਾਂਗਾ,
ਮੈਂ ਤੇਰੇ ਸਾਰੇ ਅਚਰਜ ਕੰਮਾਂ ਦਾ ਵਰਨਣ ਕਰਾਂਗਾ ।
੨ ਮੈਂ ਤੈਥੋਂ ਖੁਸ਼ ਅਤੇ ਬਾਗ਼ ਬਾਗ਼ ਹੋਵਾਂਗਾ,
ਹੇ ਅੱਤ ਮਹਾਨ, ਮੈਂ ਤੇਰੇ ਨਾਮ ਦੀ ਉਸਤਤ ਗਾਵਾਂਗਾ ॥
੩ ਜਦ ਮੇਰੇ ਵੈਰੀ ਪਿਛਾਹਾਂ ਮੁੜਦੇ ਹਨ,
ਓਹ ਤੇਰੇ ਸਾਹਮਣਿਓਂ ਠੇਡਾ ਖਾ ਕੇ ਨਾਸ ਹੋ ਜਾਂਦੇ ਹਨ,
੪ ਕਿਉਂ ਜੋ ਤੈਂ ਮੇਰਾ ਨਿਆਉਂ ਅਰ ਮੇਰਾ ਫ਼ੈਸਲਾ ਕੀਤਾ ਹੈ,
ਤੈਂ ਸਿੰਘਾਸਣ ਉੱਤੇ ਬੈਠ ਕੇ ਸੱਚਾ ਨਿਆਉਂ ਕੀਤਾ ਹੈ ।
੫ ਤੈਂ ਪਰਾਈਆਂ ਕੌਮਾਂ ਨੂੰ ਝਿੜਕਿਆ ਹੈ,
ਤੈਂ ਦੁਸ਼ਟਾਂ ਦਾ ਨਾਸ ਕੀਤਾ ਹੈ,
ਤੈਂ ਸਦੀਪ ਕਾਲ ਲਈ ਉਨ੍ਹਾਂ ਦਾ ਨਾਉਂ ਮੇਟ ਦਿੱਤਾ ।
੬ ਵੈਰੀ ਥੇਹਾਂ ਵਿੱਚ ਸਦਾ ਲਈ ਮੁੱਕ ਗਏ,
ਅਤੇ ਜਿਹੜੇ ਨਗਰ ਤੈਂ ਢਾਹ ਦਿੱਤੇ,
ਉਨ੍ਹਾਂ ਦਾ ਚੇਤਾ ਵੀ ਮਿਟ ਗਿਆ ਹੈ ॥
੭ ਪਰੰਤੂ ਯਹੋਵਾਹ ਸਦਾ ਹੀ ਬਿਰਾਜਮਾਨ ਹੈ,
ਉਸ ਨੇ ਆਪਣੇ ਸਿੰਘਾਸਣ ਨੂੰ ਨਿਆਉਂ ਦੇ ਲਈ ਕਾਇਮ ਕਰ ਰੱਖਿਆ ਹੈ,
੮ ਅਤੇ ਉਹ ਧਰਮ ਨਾਲ ਜਗਤ ਦਾ ਨਿਆਉਂ ਕਰੇਗਾ,
ਉਹ ਸਚਿਆਈ ਨਾਲ ਉੱਮਤਾਂ ਦਾ ਫ਼ੈਸਲਾ ਕਰੇਗਾ,
੯ ਅਤੇ ਯਹੋਵਾਹ ਸਤਾਏ ਹੋਏ ਦੇ ਲਈ ਇੱਕ ਉੱਚਾ ਗੜ੍ਹ ਹੋਵੇਗਾ,
ਹਾਂ, ਬਿਪਤਾ ਦੇ ਸਮੇ ਦੇ ਲਈ ਇੱਕ ਉੱਚਾ ਗੜ੍ਹ ।
੧੦ ਤੇਰੇ ਨਾਮ ਦੇ ਜਾਣਨ ਵਾਲੇ ਤੇਰੇ ਉੱਤੇ ਭਰੋਸਾ ਰੱਖਦੇ ਹਨ,
ਕਿਉਂ ਜੋ ਹੇ ਯਹੋਵਾਹ, ਤੈਂ ਆਪਣਿਆਂ ਤਾਲਿਬਾਂ ਨੂੰ ਤਿਆਗ ਨਹੀਂ ਦਿੱਤਾ ॥
੧੧ ਯਹੋਵਾਹ ਦੀ ਉਸਤਤ ਗਾਓ ਜਿਹੜਾ ਸੀਯੋਨ ਵਿੱਚ ਵੱਸਦਾ ਹੈ,
ਲੋਕਾਂ ਵਿੱਚ ਉਹ ਦੇ ਕੰਮਾਂ ਦਾ ਪਰਚਾਰ ਕਰੋ ।
੧੨ ਜਦ ਉਹ ਖ਼ੂਨ ਦੀ ਪੁੱਛ ਗਿੱਛ ਕਰਦਾ ਹੈ ਉਹ ਉਨ੍ਹਾਂ ਨੂੰ ਚੇਤੇ ਕਰਦਾ ਹੈ,
ਉਹ ਮਸਕੀਨਾਂ ਦੀ ਦੁਹਾਈ ਨਹੀਂ ਭੁੱਲਦਾ ॥
੧੩ ਹੇ ਯਹੋਵਾਹ, ਮੇਰੇ ਉੱਤੇ ਦਯਾ ਕਰ, ਤੂੰ ਜੋ ਮੈਨੂੰ ਮੌਤ ਦੇ ਫਾਟਕਾਂ ਤੋਂ ਉਠਾ ਲੈਂਦਾ ਹੈਂ,
ਮੇਰੇ ਕਲੇਸ਼ ਉੱਤੇ ਜਿਹੜਾ ਮੇਰੇ ਵੈਰੀਆਂ ਵੱਲੋਂ ਹੈ ਨਿਗਾਹ ਕਰ,
੧੪ ਤਾਂ ਜੋ ਮੈਂ ਸੀਯੋਨ ਦੀ ਧੀ ਦੇ ਫਾਟਕਾਂ ਵਿੱਚ ਤੇਰੀ ਸਾਰੀ ਉਸਤਤ ਦਾ ਪਰਚਾਰ ਕਰਾਂ,
ਅਤੇ ਮੈਂ ਤੇਰੇ ਬਚਾਓ ਤੋਂ ਖੁਸ਼ ਹੋਵਾਂ ॥
੧੫ ਜਿਹੜਾ ਟੋਆ ਪਰਾਈਆਂ ਕੌਮਾਂ ਨੇ ਪੁੱਟਿਆ ਸੀ,

* "ਪੁੱਤ੍ਰ ਦੀ ਮੌਤ" ।

ਉਸ ਵਿੱਚ ਓਹ ਆਪ ਡਿੱਗ ਪਈਆਂ ਹਨ,
ਜਿਹੜੀ ਕੁੜਿੱਕੀ ਉਨ੍ਹਾਂ ਨੇ ਛਿਪਾਈ ਸੀ ਉਸੇ ਵਿੱਚ ਉਨ੍ਹਾਂ ਦਾ ਆਪਣਾ ਪੈਰ ਫਸ ਗਿਆ ਹੈ ।
੧੬ ਯਹੋਵਾਹ ਉਜਾਗਰ ਹੋਇਆ ਹੈ, ਉਸੇ ਨੇ ਨਿਆਉਂ ਕੀਤਾ ਹੈ,
ਦੁਸ਼ਟ ਨੂੰ ਉਸੇ ਦੇ ਹੱਥ ਦੇ ਕੰਮ ਵਿੱਚ ਉਸ ਨੇ ਫਸਾ ਦਿੱਤਾ ਹੈ ।। ਹਿੱਗਾਯੋਨ ਸਲਹ ।।
੧੭ ਦੁਸ਼ਟ ਪਤਾਲ ਵਿੱਚ ਮੁੜ ਜਾਣਗੇ,
ਓਹ ਸਾਰੀਆਂ ਕੌਮਾਂ ਜਿਹੜੀਆਂ ਪਰਮੇਸ਼ੁਰ ਨੂੰ ਵਿਸਾਰ ਦਿੰਦੀਆਂ ਹਨ ।
੧੮ ਕੰਗਾਲ ਤਾਂ ਸਦਾ ਵਿੱਸਰੇ ਨਹੀਂ ਰਹਿਣਗੇ,
ਨਾ ਮਸਕੀਨਾਂ ਦੀ ਆਸ਼ਾ ਹਮੇਸ਼ਾ ਲਈ ਨਸ਼ਟ ਹੋਵੇਗੀ ।
੧੯ ਉੱਠ, ਹੇ ਯਹੋਵਾਹ, ਇਨਸਾਨ ਨੂੰ ਪਰਬਲ ਨਾ ਹੋਣ ਦੇਹ !
ਤੇਰੇ ਸਨਮੁਖ ਪਰਾਈਆਂ ਕੌਮਾਂ ਦਾ ਨਿਆਉਂ ਕੀਤਾ ਜਾਵੇ ।
੨੦ ਹੇ ਯਹੋਵਾਹ, ਓਹਨਾਂ ਨੂੰ ਭੈਜਲ ਪਾ,
ਪਰਾਈਆਂ ਕੌਮਾਂ ਆਪਣੇ ਆਪ ਨੂੰ ਨਿਰਾ ਇਨਸਾਨ ਹੀ ਜਾਣਨ ।। ਸਲਹ ।।

## ੧੦ ਦੁਸ਼ਟਾਂ ਦੇ ਵਿਰੁੱਧ ਬੇਨਤੀ

੧ ਹੇ ਯਹੋਵਾਹ, ਤੂੰ ਦੂਰ ਕਿਉਂ ਖੜਾ ਰਹਿੰਦਾ ਹੈਂ ?
ਬਿਪਤਾ ਦੇ ਵੇਲੇ ਤੂੰ ਆਪਣੇ ਆਪ ਨੂੰ ਕਿਉਂ ਲੁਕਾਉਂਦਾ ਹੈਂ ?
੨ ਦੁਸ਼ਟ ਆਪਣੇ ਹੰਕਾਰ ਵਿੱਚ ਮਸਕੀਨਾਂ ਦਾ ਪਿੱਛਾ ਤੁੰਦੀ ਨਾਲ ਕਰਦਾ ਹੈ,
ਜਿਹੜੀਆਂ ਜੁਗਤਾਂ ਉਨ੍ਹਾਂ ਨੇ ਸੋਚੀਆਂ ਓਹਨਾਂ ਵਿੱਚ ਓਹ ਆਪ ਫਸ ਜਾਣ !
੩ ਕਿਉਂ ਜੋ ਦੁਸ਼ਟ ਆਪਣੇ ਮਨ ਦੀਆਂ ਕਾਮਨਾਂ ਉੱਤੇ ਫੂੰ ਫੂੰ ਕਰਦਾ ਹੈ,
ਅਤੇ ਲੋਭੀ ਯਹੋਵਾਹ ਨੂੰ ਫਿਟਕਾਰਦਾ ਅਤੇ ਤੁੱਛ ਜਾਣਦਾ ਹੈ ।
੪ ਦੁਸ਼ਟ ਆਪਣੇ ਮੁਖ ਦੇ ਹੰਕਾਰ ਦੇ ਕਾਰਨ ਉਹ ਨੂੰ ਨਹੀਂ ਭਾਲੇਗਾ,
ਉਸ ਦਾ ਸਾਰਾ ਵਿਚਾਰ ਏਹ ਹੈ ਭਈ ਪਰਮੇਸ਼ੁਰ ਹੈ ਹੀ ਨਹੀਂ ।
੫ ਉਹ ਦੀ ਚਾਲ ਹਰ ਵੇਲੇ ਇਸਥਿਰ * ਹੁੰਦੀ ਹੈ,
ਤੇਰੇ ਨਿਆਉਂ ਉਹ ਦੀ ਸਮਝ ਤੋਂ ਉੱਚੇ ਹਨ,
ਉਹ ਆਪਣੇ ਸਾਰੇ ਵਿਰੋਧੀਆਂ ਉੱਤੇ ਫੁੰਕਾਰੇ ਮਾਰਦਾ ਹੈ ।
੬ ਉਹ ਆਪਣੇ ਮਨ ਵਿੱਚ ਆਖਦਾ ਹੈ ਭਈ ਮੈਂ ਕਦੇ ਨਾ ਡੋਲਾਂਗਾ,
ਪੀੜ੍ਹੀਓਂ ਪੀੜ੍ਹੀ ਮੈਂ ਦੁਖ ਵਿੱਚ ਨਹੀਂ ਹੋਵਾਂਗਾ ।
੭ ਉਹ ਦਾ ਮੂੰਹ ਫਿਟਕਾਰ, ਛਲ ਅਰ ਅਨ੍ਹੇਰ ਨਾਲ ਭਰਿਆ ਹੋਇਆ ਹੈ,
ਉਹ ਦੀ ਜੀਭ ਦੇ ਹੇਠ ਸ਼ਰਾਰਤ ਅਰ ਬਦੀ ਹੈ ।
੮ ਉਹ ਪਿੰਡਾਂ ਦੇ ਓਹਲਿਆਂ ਵਿੱਚ ਬਹਿੰਦਾ ਹੈ,
ਉਹ ਗੁਪਤ ਥਾਂਵਾਂ ਵਿੱਚ ਨਿਰਦੋਸ਼ਾਂ ਦਾ ਘਾਤ ਕਰਦਾ ਹੈ,
ਉਹ ਦੀਆਂ ਅੱਖੀਆਂ ਅਨਾਥਾਂ ਦੀ ਤੱਕ ਵਿੱਚ ਲੱਗੀਆਂ ਹੋਈਆਂ ਹਨ ।
੯ ਜਿਵੇਂ ਬਬਰ ਸ਼ੇਰ ਆਪਣੇ ਘੁਰਨੇ ਵਿੱਚ, ਤਿਵੇਂ ਹੀ ਉਹ ਆਪਣੇ ਗੁਪਤ ਥਾਂ ਵਿੱਚ ਛਹਿ ਕੇ ਬੈਠਾ ਰਹਿੰਦਾ ਹੈ,
ਉਹ ਮਸਕੀਨ ਨੂੰ ਫੜਨ ਲਈ ਛਹਿ ਵਿੱਚ ਬੈਠਦਾ ਹੈ,
ਉਹ ਮਸਕੀਨ ਨੂੰ ਆਪਣੇ ਜਾਲ ਵਿੱਚ ਧੂਹ ਫੜ ਲੈਂਦਾ ਹੈ ।
੧੦ ਉਹ ਦਾਬਾ ਮਾਰ ਕੇ ਝੁਕ ਜਾਂਦਾ ਹੈ,
ਅਨਾਥ ਉਹ ਦਿਆਂ ਬਲ ਵਾਲੇ ਹੱਥੀਂ ਡਿੱਗ ਪੈਂਦੇ ਹਨ ।
੧੧ ਉਸ ਆਪਣੇ ਮਨ ਵਿੱਚ ਆਖਿਆ ਹੈ ਭਈ ਪਰਮੇਸ਼ੁਰ ਭੁੱਲ ਗਿਆ ਹੈ,
ਉਸ ਆਪਣਾ ਮੂੰਹ ਛਿਪਾਇਆ ਹੈ, ਉਹ ਕਦੀ ਵੀ ਨਾ ਵੇਖੇਗਾ !
੧੨ ਉੱਠ, ਹੇ ਯਹੋਵਾਹ ! ਹੇ ਪਰਮੇਸ਼ੁਰ, ਆਪਣਾ ਹੱਥ ਚੁੱਕ,
ਮਸਕੀਨਾਂ ਨੂੰ ਨਾ ਵਿਸਾਰ ।

* ਅਥਵਾ, ਦੁਖਦਾਇਕ ।

੧੩ ਦੁਸ਼ਟ ਨੇ ਕਿਉਂ ਪਰਮੇਸ਼ੁਰ ਨੂੰ ਤੁੱਛ ਜਾਤਾ ਹੈ,
ਅਤੇ ਆਪਣੇ ਮਨ ਵਿੱਚ ਆਖਿਆ ਕਿ ਤੂੰ ਪੁੱਛ ਗਿੱਛ ਨਹੀਂ ਕਰੇਂਗਾ ?
੧੪ ਤੈਂ ਤਾਂ ਵੇਖਿਆ ਹੈ ਕਿਉਂ ਜੋ ਤੂੰ ਸ਼ਰਾਰਤ ਅਰ ਡਾਹ ਉੱਤੇ ਨਿਗਾਹ ਰੱਖਦਾ ਹੈਂ,
ਭਈ ਆਪਣੇ ਹੀ ਹੱਥ ਵਿੱਚ ਲੈ ਲਵੇਂ ।
ਅਨਾਥ ਆਪਣੇ ਆਪ ਨੂੰ ਤੇਰੇ ਉੱਤੇ ਛੱਡਦਾ ਹੈ,
ਯਤੀਮ ਦਾ ਸਹਾਇਕ ਤੂੰ ਹੀ ਰਿਹਾ ਹੈਂ ।
੧੫ ਦੁਸ਼ਟ ਦੀ ਬਾਹ ਭੰਨ ਸੁੱਟ !
ਦੁਸ਼ਟ ਦੀ ਬਦੀ ਨੂੰ ਭਾਲ ਜਦ ਤੱਕ ਕੁਝ ਹੋਰ ਨਾ ਲੱਭੇ ॥
੧੬ ਯਹੋਵਾਹ ਜੁੱਗੋ ਜੁੱਗ ਪਾਤਸ਼ਾਹ ਹੈ ।
ਪਰਾਈਆਂ ਕੌਮਾਂ ਉਹ ਦੇ ਦੇਸ ਵਿੱਚੋਂ ਨਸ਼ਟ ਹੋ ਗਈਆਂ ।
੧੭ ਹੇ ਯਹੋਵਾਹ, ਤੂੰ ਮਸਕੀਨਾਂ ਦੀ ਇੱਛਿਆ ਸੁਣੀ ਹੈ,
ਤੂੰ ਉਨ੍ਹਾਂ ਦਿਆਂ ਮਨਾਂ ਨੂੰ ਦ੍ਰਿੜ੍ਹ ਕਰੇਂਗਾ,
ਤੂੰ ਆਪਣਾ ਕੰਨ ਲਾਏਂਗਾ,
੧੮ ਤਾਂ ਜੋ ਤੂੰ ਯਤੀਮ ਅਰ ਸਤਾਏ ਹੋਏ ਦਾ ਨਿਆਉਂ ਕਰੇਂ,
ਭਈ ਇਨਸਾਨ ਜਿਹੜਾ ਮਿੱਟੀ ਦਾ ਹੈ ਫੇਰ ਕਦੀ ਅਨ੍ਹੇਰ ਨਾ ਕਰੇ ॥

## ੧੧ ਯਹੋਵਾਹ ਦੀ ਸ਼ਰਨ

ਸੁਰ ਪਤੀ ਲਈ ਦਾਊਦ ਦਾ

ਮੈਂ ਯਹੋਵਾਹ ਦੀ ਸ਼ਰਨ ਲਈ ਹੈ ।
ਤੁਸੀਂ ਕਿੱਕੁਰ ਮੇਰੀ ਜਾਨ ਨੂੰ ਆਖਦੇ ਹੋ,
ਭਈ ਚਿੜੀ ਵਾਂਙੁ ਆਪਣੇ ਪਹਾੜ ਨੂੰ ਉੱਡ ਜਾਹ ?
੨ ਵੇਖੋ ਤਾਂ, ਦੁਸ਼ਟ ਧਣੁਖ ਨੂੰ ਝੁਕਾਉਂਦੇ ਹਨ,
ਉਹ ਆਪਣੇ ਬਾਣ ਚਿੱਲੇ ਉੱਤੇ ਚਾੜ੍ਹਦੇ ਹਨ,
ਭਈ ਸਿੱਧੇ ਮਨ ਵਾਲਿਆਂ ਨੂੰ ਅਨ੍ਹੇਰ ਵਿੱਚ ਮਾਰਨ ।
੩ ਜੇ ਨੀਂਹਾਂ ਢਾਹੀਆਂ ਜਾਣ,
ਤਾਂ ਧਰਮੀ ਕੀ ਕਰੇ ? ॥
੪ ਯਹੋਵਾਹ ਆਪਣੀ ਪਵਿੱਤ੍ਰ ਹੈਕਲ ਵਿੱਚ ਹੈ,
ਯਹੋਵਾਹ ਦਾ ਸਿੰਘਾਸਣ ਸੁਰਗ ਵਿੱਚ ਹੈ,
ਉਹ ਦੀਆਂ ਅੱਖਾਂ ਤੱਕਦੀਆਂ ਹਨ,
ਉਹ ਦੀਆਂ ਪਲਕਾਂ ਆਦਮੀ ਦੀ ਸੰਤਾਨ ਨੂੰ ਜਾਚਦੀਆਂ ਹਨ ।
੫ ਯਹੋਵਾਹ ਧਰਮੀ ਨੂੰ ਜਾਚਦਾ ਹੈ,
ਪਰ ਦੁਸ਼ਟ ਅਰ ਅਨ੍ਹੇਰੇ ਦੇ ਪ੍ਰੇਮੀ ਤੋਂ ਉਹ ਦਾ ਆਤਮਾ ਘਿਣ ਕਰਦਾ ਹੈ ।
੬ ਉਹ ਦੁਸ਼ਟਾਂ ਦੇ ਉੱਤੇ ਫਾਹੀਆਂ ਵਰ੍ਹਾਵੇਗਾ,
ਅੱਗ ਅਤੇ ਗੰਧਕ ਅਤੇ ਅਗਨੀ ਲੂ ਉਨ੍ਹਾਂ ਦੇ ਕਟੋਰੇ ਦਾ ਛਾਂਦਾ ਹੋਵੇਗੀ,
੭ ਕਿਉਂ ਜੋ ਯਹੋਵਾਹ ਧਰਮੀ ਹੈ, ਉਹ ਧਰਮ ਨਾਲ ਪ੍ਰੀਤ ਰੱਖਦਾ ਹੈ,
ਸਿੱਧੇ ਲੋਕ ਉਸ ਦਾ ਦਰਸ਼ਣ ਪਾਉਣਗੇ ॥

## ੧੨ ਮਸਕੀਨਾਂ ਦਾ ਰਾਖਾ

ਸੁਰ ਪਤੀ ਲਈ ਸਰਗਮ ਉੱਤੇ, ਦਾਊਦ ਦਾ ਭਜਨ

ਹੇ ਯਹੋਵਾਹ, ਬਚਾ ਲੈ ਕਿਉਂ ਜੋ ਭਗਤ ਮੁੱਕ ਗਏ ਹਨ,
ਅਤੇ ਆਦਮੀ ਦੀ ਸੰਤਾਨ ਵਿੱਚੋਂ ਈਮਾਨਦਾਰ ਜਾਂਦੇ ਰਹੇ ਹਨ ।
੨ ਓਹ ਇੱਕ ਦੂਜੇ ਨਾਲ ਝੂਠ ਬੋਲਦੇ ਹਨ,
ਅਤੇ ਚੋਪੜੇ ਬੁੱਲ੍ਹਾਂ ਅਤੇ ਦੋ ਦਿਲੀ ਨਾਲ ਗੱਲਾਂ ਕਰਦੇ ਹਨ ।
੩ ਯਹੋਵਾਹ ਸਾਰੇ ਚੋਪੜੇ ਬੁੱਲ੍ਹਾਂ ਨੂੰ
ਨਾਲੇ ਉਸ ਜੀਭ ਨੂੰ ਜਿਹੜੀ ਵੱਡੇ ਬੋਲ ਬੋਲਦੀ ਹੈ ਵੱਢ ਸੁੱਟੇਗਾ,
੪ ਜਿਨ੍ਹਾਂ ਨੇ ਆਖਿਆ ਹੈ ਭਈ ਅਸੀਂ ਆਪਣੀਆਂ ਜੀਭਾਂ ਨਾਲ ਜਿੱਤਾਂਗੇ ।
ਸਾਡੇ ਬੁੱਲ੍ਹ ਸਾਡੇ ਆਪਣੇ ਹੀ ਹਨ, ਕੌਣ ਸਾਡਾ ਮਾਲਕ ਹੈ ? ॥
੫ ਮਸਕੀਨਾਂ ਦੇ ਅਨ੍ਹੇਰੇ ਅਤੇ ਕੰਗਾਲਾਂ ਦੀ ਠੰਡੀ ਆਹ ਦੇ ਕਾਰਨ,
ਹੁਣ ਮੈਂ ਉੱਠਾਂਗਾ, ਯਹੋਵਾਹ ਆਖਦਾ ਹੈ,
ਮੈਂ ਉਹ ਨੂੰ ਉਸ ਬਚਾਓ ਵਿੱਚ ਰੱਖਾਂਗਾ ਜਿਹ ਦੇ ਲਈ ਉਹ ਹੌਂਕਦਾ ਹੈ ।
੬ ਯਹੋਵਾਹ ਦੇ ਬਚਨ ਪਾਕ ਬਚਨ ਹਨ,
ਉਸ ਚਾਂਦੀ ਵਰਗੇ ਜਿਹੜੀ ਮਿੱਟੀ ਦੀ ਭੱਠੀ ਵਿੱਚ ਤਾਈ ਹੋਈ ਹੈ,
ਅਤੇ ਸੱਤ ਵਾਰੀ ਨਿਰਮਲ ਕੀਤੀ ਹੋਈ ਹੈ ।

੭ ਹੇ ਯਹੋਵਾਹ, ਤੂੰ ਹੀ ਉਨ੍ਹਾਂ ਦੀ ਰੱਛਿਆ ਕਰੇਂਗਾ,
ਤੂੰ ਉਨ੍ਹਾਂ ਨੂੰ ਇਸ ਪੀੜ੍ਹੀ ਤੋਂ ਸਦਾ ਤੀਕ ਬਚਾਈ ਰੱਖੇਂਗਾ।
੮ ਦੁਸ਼ਟ ਚੁਫੇਰੇ ਫੁੱਲੇ ਫਿਰਦੇ ਹਨ,
ਜਦ ਆਦਮ ਵੰਸ ਦੀ ਨਖਿੱਧਤਾਈ ਦੀ ਵਡਿਆਈ ਹੁੰਦੀ ਹੈ ॥

## ੧੩ ਯਹੋਵਾਹ ਦੀ ਦਯਾ ਉੱਤੇ ਭਰੋਸਾ

ਸੁਰ ਪਤੀ ਲਈ, ਦਾਊਦ ਦਾ ਭਜਨ

ਹੇ ਯਹੋਵਾਹ, ਤੂੰ ਕਦ ਤੀਕ ਮੈਨੂੰ ਭੁਲਾ ਛੱਡੇਂਗਾ ?
ਕੀ ਸਦਾ ਤੀਕ ?
ਤੂੰ ਕਦ ਤੀਕ ਆਪਣਾ ਮੂੰਹ ਮੈਥੋਂ ਲੁਕਾਵੇਂਗਾ ?
੨ ਮੈਂ ਕਦ ਤੀਕ ਆਪਣੇ ਮਨ ਵਿੱਚ ਖਿਚੜੀ ਪਕਾਵਾਂ
ਅਤੇ ਸਾਰਾ ਦਿਨ ਆਪਣੇ ਦਿਲ ਵਿੱਚ ਸੋਗ ਕਰਾਂ ?
ਮੇਰਾ ਵੈਰੀ ਕਦ ਤੀਕ ਮੇਰੇ ਸਿਰ ਹੁੰਦਾ ਰਹੇ ॥
੩ ਹੇ ਯਹੋਵਾਹ, ਮੇਰੇ ਪਰਮੇਸ਼ੁਰ, ਧਿਆਨ ਦੇ ਕੇ ਮੈਨੂੰ ਉੱਤਰ ਦੇਹ,
ਮੇਰੀਆਂ ਅੱਖਾਂ ਨੂੰ ਚਾਨਣਾ ਦੇਹ ਮਤੇ ਮੌਤ ਦੀ ਨੀਂਦ ਮੈਨੂੰ ਆ ਪਵੇ,
੪ ਮਤੇ ਮੇਰਾ ਵੈਰੀ ਆਖੇ ਕਿ ਮੈਂ ਉਹ ਨੂੰ ਜਿੱਤ ਲਿਆ ਹੈ,
ਅਤੇ ਮੇਰੇ ਵਿਰੋਧੀ ਮੇਰੇ ਡੋਲ ਜਾਣ ਕਰਕੇ ਬਾਗ਼ ਬਾਗ਼ ਹੋਣ ॥
੫ ਪਰ ਮੈਂ ਤੇਰੀ ਦਯਾ ਉੱਤੇ ਭਰੋਸਾ ਰੱਖਿਆ ਹੈ,
ਮੇਰਾ ਮਨ ਤੇਰੇ ਬਚਾਓ ਉੱਤੇ ਖੁਸ਼ੀ ਮਨਾਵੇਗਾ।
੬ ਮੈਂ ਯਹੋਵਾਹ ਲਈ ਗਾਵਾਂਗਾ,
ਉਸ ਨੇ ਮੇਰੇ ਉੱਤੇ ਪਰਉਪਕਾਰ ਜੋ ਕੀਤਾ ਹੈ ॥

## ੧੪ ਇਨਸਾਨ ਦੀ ਮੂਰਖਤਾਈ

ਸੁਰ ਪਤੀ ਲਈ, ਦਾਊਦ ਦਾ

ਮੂਰਖ ਨੇ ਆਪਣੇ ਮਨ ਵਿੱਚ ਆਖਿਆ ਹੈ ਭਈ ਪਰਮੇਸ਼ੁਰ ਹੈ ਹੀ ਨਹੀਂ,
ਓਹ ਵਿਗੜ ਗਏ ਹਨ, ਉਨ੍ਹਾਂ ਨੇ ਘਿਣਾਉਣੇ ਕੰਮ ਕੀਤੇ ਹਨ,
ਭਲਾ ਕਰਨ ਵਾਲਾ ਕੋਈ ਨਹੀਂ।
੨ ਯਹੋਵਾਹ ਨੇ ਸੁਰਗ ਉੱਤੋਂ ਆਦਮ ਵੰਸ ਉੱਤੇ ਦਰਿਸ਼ਟੀ ਕੀਤੀ,
ਤਾਂ ਉਹ ਵੇਖੇ ਭਈ ਕੋਈ ਬੁੱਧਵਾਨ, ਪਰਮੇਸ਼ੁਰ ਦਾ ਤਾਲਿਬ ਹੈ ਕਿ ਨਹੀਂ ?
੩ ਓਹ ਸੱਭੇ ਕੁਰਾਹੇ ਪੈ ਗਏ, ਓਹ ਸਭ ਦੇ ਸਭ ਭਰਿਸ਼ਟ ਹੋ ਗਏ ਹਨ।
ਕੋਈ ਭਲਾ ਕਰਨ ਵਾਲਾ ਨਹੀਂ—ਇੱਕ ਵੀ ਨਹੀਂ! ॥
੪ ਕੀ ਏਹ ਸਾਰੇ ਕੁਕਰਮੀ ਸਮਝ ਨਹੀਂ ਰੱਖਦੇ,
ਜਿਹੜੇ ਮੇਰੀ ਪਰਜਾ ਨੂੰ ਖਾਂਦੇ ਜਿਵੇਂ ਰੋਟੀ ਖਾਂਦੇ ਹਨ,
ਅਤੇ ਯਹੋਵਾਹ ਦਾ ਨਾਮ ਨਹੀਂ ਲੈਂਦੇ ?
੫ ਉਨ੍ਹਾਂ ਨੇ ਉੱਥੇ ਵੱਡਾ ਭੈ ਖਾਧਾ,
ਕਿਉਂ ਜੋ ਪਰਮੇਸ਼ੁਰ ਧਰਮੀਆਂ ਦੀ ਪੀੜ੍ਹੀ ਨਾਲ ਰਹਿੰਦਾ ਹੈ ॥
੬ ਤੁਸੀਂ ਮਸਕੀਨ ਦੀ ਜੁਗਤੀ ਨੂੰ ਮਾੜਾ ਕਹਿੰਦੇ ਹੋ,
ਪਰ ਯਹੋਵਾਹ ਉਸ ਦੀ ਪਨਾਹ ਹੈ।
੭ ਕਾਸ਼ ਕਿ ਇਸਰਾਏਲ ਦਾ ਬਚਾਓ ਸੀਯੋਨ ਤੋਂ ਨਿੱਕਲੇ !
ਜਦ ਯਹੋਵਾਹ ਆਪਣੀ ਪਰਜਾ ਨੂੰ ਅਸੀਰੀ ਤੋਂ ਮੋੜ ਲਿਆਵੇਗਾ,
ਤਦ ਯਾਕੂਬ ਖੁਸ਼ ਅਤੇ ਇਸਰਾਏਲ ਅਨੰਦ ਹੋਵੇਗਾ ! ॥

## ੧੫ ਯਹੋਵਾਹ ਦਾ ਸੱਚਾ ਭਗਤ

ਦਾਊਦ ਦਾ ਭਜਨ

ਹੇ ਯਹੋਵਾਹ, ਤੇਰੇ ਡੇਹਰੇ ਵਿੱਚ ਕੌਣ ਟਿਕੇਗਾ ?
ਤੇਰੇ ਪਵਿੱਤਰ ਪਹਾੜ ਉੱਤੇ ਕੌਣ ਵੱਸੇਗਾ ?
੨ ਉਹੋ ਜਿਹੜਾ ਸਿੱਧੀ ਚਾਲ ਚੱਲਦਾ, ਨੇਕੀ ਕਰਦਾ,
ਅਤੇ ਮਨੋਂ ਸੱਚ ਬੋਲਦਾ ਹੈ,
੩ ਉਹ ਜਿਹੜਾ ਆਪਣੀ ਜੀਭ ਨਾਲ ਚੁਗਲੀ ਨਹੀਂ ਕਰਦਾ,
ਨਾ ਆਪਣੇ ਸਾਥੀ ਦਾ ਬੁਰਾ ਕਰਦਾ,
ਅਤੇ ਨਾ ਆਪਣੇ ਗੁਆਂਢੀ ਨੂੰ ਉਲਾਹਮਾ ਦਿੰਦਾ ਹੈ।
੪ ਜਿਹ ਦੀਆਂ ਅੱਖਾਂ ਵਿੱਚ ਖੋਟਾ ਮਨੁੱਖ ਤੁੱਛ ਹੈ,
ਪਰ ਯਹੋਵਾਹ ਤੋਂ ਭੈ ਕਰਨ ਵਾਲਿਆਂ ਦਾ ਆਦਰ ਕਰਦਾ ਹੈ।

ਜਿਹੜਾ ਸੌਂਹ ਖਾ ਕੇ ਮੁੱਕਰਦਾ ਨਹੀਂ,
ਭਾਵੇਂ ਉਹ ਨੂੰ ਘਾਟਾ ਵੀ ਪਵੇ,
੫ ਉਹ ਜਿਹੜਾ ਬਿਆਜ ਦੇ ਲਈ ਆਪਣੀ ਚਾਂਦੀ ਨਹੀਂ ਦਿੰਦਾ,
ਅਤੇ ਨਾ ਨਿਰਦੋਸ਼ ਦੇ ਵਿਰੁੱਧ ਵੱਢੀ ਲੈਂਦਾ ਹੈ,
ਜਿਹੜਾ ਏਹ ਕਰਦਾ ਹੈ ਉਹ ਕਦੀ ਵੀ ਨਹੀਂ ਡੋਲੇਗਾ ॥

## ੧੬ ਸੰਤਾਂ ਦਾ ਅਧਕਾਰ

ਦਾਊਦ ਦਾ ਮਿਕਤਾਮ *

ਹੇ ਪਰਮੇਸ਼ੁਰ, ਮੇਰੀ ਰੱਛਿਆ ਕਰ,
ਕਿਉਂ ਜੋ ਮੈਂ ਤੇਰੀ ਹੀ ਸ਼ਰਨ ਆਇਆ ਹਾਂ ।
੨ ਮੈਂ ਯਹੋਵਾਹ ਨੂੰ ਆਖਿਆ ਹੈ ਕਿ ਤੂੰ ਹੀ ਮੇਰਾ ਪ੍ਰਭੁ ਹੈਂ,
ਤੈਥੋਂ ਪਰੇ ਮੇਰੀ ਕਿਤੇ ਭਲਿਆਈ ਨਹੀਂ ।
੩ ਸੰਤ ਜਿਹੜੇ ਧਰਤੀ ਉੱਤੇ ਹਨ ਅਤੇ ਪਤਵੰਤ,
ਉਨ੍ਹਾਂ ਵਿੱਚ ਮੇਰੀ ਖੁਸ਼ੀ ਪੂਰੀ ਹੈ ।
੪ ਜਿਹੜੇ ਦੂਜੇ ਦੇ ਮਗਰ ਭੱਜਦੇ ਹਨ ਉਨ੍ਹਾਂ ਦੇ ਗ਼ਮ ਵਧ ਜਾਣਗੇ ।
ਮੈਂ ਉਨ੍ਹਾਂ ਦੀਆਂ ਲਹੂ ਵਾਲੀਆਂ ਭੇਟਾਂ ਨਹੀਂ ਡੋਹਲਾਂਗਾ,
ਅਤੇ ਨਾ ਆਪਣੇ ਬੁੱਲ੍ਹਾਂ ਤੇ ਉਨ੍ਹਾਂ ਦੇ ਨਾਉਂ ਲਿਆਵਾਂਗਾ ।
੫ ਯਹੋਵਾਹ ਮੇਰੇ ਵਿਰਸੇ ਦਾ ਅਰ ਮੇਰੇ ਕਟੋਰੇ ਦਾ ਭਾਗ ਹੈ ।
ਤੂੰ ਮੇਰੇ ਹਿੱਸੇ ਦਾ ਰੱਖਵਾਲਾ ਹੈਂ ।
੬ ਮਨ ਭਾਉਂਦੇ ਥਾਂਵਾਂ ਵਿੱਚ ਮੇਰੇ ਲਈ ਜਰੀਬ ਪਈ,
ਮੈਨੂੰ ਤਾਂ ਬਹੁਤ ਚੰਗਾ ਅਧਕਾਰ ਮਿਲਿਆ ਹੈ ॥
੭ ਮੈਂ ਯਹੋਵਾਹ ਨੂੰ ਮੁਬਾਰਕ ਆਖਾਂਗਾ ਜਿਸ ਨੇ ਮੈਨੂੰ ਸਲਾਹ ਦਿੱਤੀ ਹੈ,
ਰਾਤ ਦੇ ਵੇਲੇ ਮੇਰੇ ਗੁਰਦੇ ਮੈਨੂੰ ਸਿਖਲਾਉਂਦੇ ਹਨ ।
੮ ਮੈਂ ਸਦਾ ਹੀ ਯਹੋਵਾਹ ਨੂੰ ਆਪਣੇ ਅੱਗੇ ਰੱਖਿਆ ਹੈ,
ਉਹ ਮੇਰੇ ਸੱਜੇ ਪਾਸੇ ਜੋ ਹੈ ਇਸ ਲਈ ਮੈਂ ਨਾ ਡੋਲਾਂਗਾ ।

* ਸੁਨਹਿਰੀ ਯਾ ਖਾਸ ਭਜਨ ।

੯ ਇਸ ਕਰਕੇ ਮੇਰਾ ਦਿਲ ਅਨੰਦ ਹੋਇਆ ਅਤੇ ਮੇਰੀ ਰੂਹ * ਨਿਹਾਲ ਹੋਈ,
ਮੇਰਾ ਸਰੀਰ ਵੀ ਚੈਨ ਵਿੱਚ ਵੱਸੇਗਾ,
੧੦ ਕਿਉਂ ਜੋ ਤੂੰ ਮੇਰੀ ਜਾਨ ਨੂੰ ਪਤਾਲ ਵਿੱਚ ਨਾ ਛੱਡੇਂਗਾ,
ਨਾ ਆਪਣੇ ਪਵਿੱਤਰ ਪੁਰਖ ਨੂੰ ਗੋਰ ਵੇਖਣ ਦੇਵੇਂਗਾ ।
੧੧ ਤੂੰ ਮੈਨੂੰ ਜੀਉਣ ਦਾ ਮਾਰਗ ਵਿਖਾਵੇਂਗਾ,
ਤੇਰੇ ਹਜ਼ੂਰ ਅਨੰਦ ਦੀ ਭਰਪੂਰੀ ਹੈ,
ਤੇਰੇ ਸੱਜੇ ਹੱਥ ਸਦਾ ਖੁਸ਼ੀਆਂ ਹੁੰਦੀਆਂ ਹਨ ॥

## ੧੭ ਰਾਖੀ ਲਈ ਬੇਨਤੀ

ਦਾਊਦ ਦੀ ਪ੍ਰਾਰਥਨਾ

ਹੇ ਯਹੋਵਾਹ, ਸਚਿਆਈ ਨੂੰ ਸੁਣ, ਮੇਰੀ ਪੁਕਾਰ ਉੱਤੇ ਧਿਆਨ ਦੇਹ,
ਮੇਰੀ ਪ੍ਰਾਰਥਨਾ ਉੱਤੇ ਕੰਨ ਲਾ ਜਿਹੜੀ ਨਿਸ਼ਕਪਟ ਬੁੱਲ੍ਹਾਂ ਤੋਂ ਹੈ ।
੨ ਮੇਰਾ ਫ਼ੈਸਲਾ ਤੇਰੀ ਦਰਗਾਹੋਂ ਨਿੱਕਲੇ,
ਤੇਰੀਆਂ ਅੱਖੀਆਂ ਸਿੱਧਿਆਈ ਨੂੰ ਵੇਖਣ ।
੩ ਤੈਂ ਮੇਰੇ ਮਨ ਨੂੰ ਜਾਚਿਆ ਹੈ,
ਰਾਤ ਨੂੰ ਤੂੰ ਮੈਨੂੰ ਜੋਹਿਆ ਹੈ,
ਤੈਂ ਮੈਨੂੰ ਤਾਇਆ ਹੈ ਪਰ ਕੁਝ ਨਾ ਲੱਭਾ,
ਮੈਂ ਠਾਣ ਲਿਆ ਭਈ ਮੇਰਾ ਮੂੰਹ ਉਲੰਘਣ ਨਾ ਕਰੇ ।
੪ ਇਨਸਾਨ ਦੇ ਕਰਮਾਂ ਦੇ ਵਿਖੇ ਤੇਰੇ ਮੁਖਵਾਕਾਂ ਦੇ ਰਾਹੀਂ
ਮੈਂ ਆਪਣੇ ਆਪ ਨੂੰ ਜ਼ਾਲਮਾਂ ਦੇ ਮਾਰਗਾਂ ਤੋਂ ਬਚਾ ਰੱਖਿਆ ਹੈ ।
੫ ਮੇਰੇ ਕਦਮਾਂ ਨੇ ਤੇਰੀਆਂ ਲੀਹਾਂ ਨੂੰ ਠੀਕ ਫੜਿਆ ਹੈ,
ਮੇਰੇ ਪੈਰ ਨਹੀਂ ਤਿਲਕੇ ॥
੬ ਮੈਂ ਤੈਨੂੰ ਪੁਕਾਰਿਆ ਹੈ, ਹੇ ਪਰਮੇਸ਼ੁਰ,
ਤੂੰ ਤਾਂ ਮੈਨੂੰ ਉੱਤਰ ਦੇਵੇਂਗਾ,
ਮੇਰੀ ਵੱਲ ਆਪਣਾ ਕੰਨ ਝੁਕਾ ਅਤੇ ਮੇਰੀ ਸੁਣ ।
੭ ਆਪਣੀ ਅਚਰਜ ਦਯਾ ਵਿਖਾ,
ਤੂੰ ਜੋ ਆਪਣੇ ਸੱਜੇ ਹੱਥ ਨਾਲ ਉਨ੍ਹਾਂ ਨੂੰ ਜਿਹੜੇ ਤੇਰੀ ਪਨਾਹ ਲੈਂਦੇ ਹਨ
ਉਨ੍ਹਾਂ ਦੇ ਵਿਰੋਧੀਆਂ ਤੋਂ ਬਚਾਉਂਦਾ ਹੈਂ ।
੮ ਅੱਖ ਦੀ ਕਾਕੀ ਦੀ ਨਿਆਈਂ ਮੇਰੀ ਰੱਛਿਆ ਕਰ,

* ਇਬ., ਮਹਿਮਾ ।

ਆਪਣੇ ਖੰਭਾਂ ਦੀ ਛਾਇਆ ਹੇਠ ਮੈਨੂੰ ਲੁਕਾ ਲੈ,
੯ ਉਨ੍ਹਾਂ ਦੁਸ਼ਟਾਂ ਤੋਂ ਜਿਨ੍ਹਾਂ ਨੇ ਮੇਰੇ ਨਾਲ ਧਿੱਕ ਧੱਕਾ ਕੀਤਾ ਹੈ,
ਮੇਰੇ ਜਾਨੀ ਦੁਸ਼ਮਣਾਂ ਤੋਂ ਜਿਹੜੇ ਮੈਨੂੰ ਘੇਰ ਲੈਂਦੇ ਹਨ ।
੧੦ ਓਹ ਆਪਣੀ ਹੀ ਚਰਬੀ ਵਿੱਚ ਗੁੱਥੇ ਹੋਏ ਹਨ,
ਓਹ ਆਪਣੇ ਮੂੰਹੋਂ ਘਮੰਡ ਨਾਲ ਬੋਲਦੇ ਹਨ ।
੧੧ ਹੁਣ ਉਨ੍ਹਾਂ ਨੇ ਪੈਰ ਪੈਰ ਤੇ ਸਾਨੂੰ ਘੇਰਿਆ ਹੈ,
ਉਨ੍ਹਾਂ ਨੇ ਆਪਣੀਆਂ ਅੱਖਾਂ ਲਾ ਰੱਖੀਆਂ ਭਈ ਸਾਨੂੰ ਧਰਤੀ ਉੱਤੇ ਪਟਕਾ ਦੇਣ ।
੧੨ ਉਹ ਬਬਰ ਸ਼ੇਰ ਵਰਗਾ ਹੈ ਜਿਹੜਾ ਪਾੜਨਾ ਚਾਹੁੰਦਾ ਹੈ,
ਅਰ ਬਬਰ ਸ਼ੇਰ ਦੇ ਬੱਚੇ ਵਰਗਾ ਜਿਹੜਾ ਘਾਤ ਵਿੱਚ ਬਹਿੰਦਾ ਹੈ ॥
ਹੇ ਯਹੋਵਾਹ, ਉੱਠ, ਉਹ ਦਾ ਸਾਹਮਣਾ ਕਰ, ਉਹ ਨੂੰ ਜਕੜ ਬੰਦ ਪਾ,
ਆਪਣੀ ਤਲਵਾਰ ਨਾਲ ਮੇਰੀ ਜਾਨ ਨੂੰ ਦੁਸ਼ਟ ਤੋਂ ਛੁਡਾ ਲੈ,
੧੪ ਫਾਨੀਆਂ ਤੋਂ ਆਪਣੇ ਹੱਥ ਨਾਲ, ਹੇ ਯਹੋਵਾਹ,
ਸੰਸਾਰੀ ਫਾਨੀਆਂ ਤੋਂ ਜਿਨ੍ਹਾਂ ਦਾ ਹਿੱਸਾ ਇਸੇ ਜੀਉਣ ਵਿੱਚ ਹੈ,
ਅਤੇ ਜਿਨ੍ਹਾਂ ਦਾ ਢਿੱਡ ਤੂੰ ਆਪਣੇ ਭੰਡਾਰੇ ਤੋਂ ਭਰ ਦਿੰਦਾ ਹੈਂ ।
ਓਹ ਬੱਚਿਆਂ ਨਾਲ ਤ੍ਰਿਪਤ ਹੋ ਜਾਂਦੇ ਅਰ ਆਪਣੇ ਰਹਿੰਦੇ ਮਾਲ ਨੂੰ
ਆਪਣਿਆਂ ਬਾਲ ਬੱਚਿਆਂ ਲਈ ਛੱਡ ਜਾਂਦੇ ਹਨ ।
ਮੈਂ ਧਰਮ ਵਿੱਚ ਤੇਰੇ ਮੂੰਹ ਦਾ ਦਰਸ਼ਣ ਕਰਾਂਗਾ,
ਜਦ ਮੈਂ ਜਾਗਾਂਗਾ, ਤੇਰੇ ਰੂਪ ਨਾਲ ਤ੍ਰਿਪਤ ਹੋਵਾਂਗਾ ॥

## ੧੮ ਬਚਾਓ ਲਈ ਧੰਨਵਾਦ

ਸੁਰ ਪਤੀ ਲਈ । ਦਾਊਦ ਯਹੋਵਾਹ ਦੇ ਦਾਸ ਦਾ ਗੀਤ ਜਿਹ ਦੇ ਸ਼ਬਦ ਉਹ ਯਹੋਵਾਹ ਲਈ ਬੋਲਿਆ ਜਿਸ ਵੇਲੇ ਯਹੋਵਾਹ ਨੇ ਉਹ ਨੂੰ ਉਹ ਦੇ ਸਾਰੇ ਵੈਰੀਆਂ ਦੇ ਹੱਥੋਂ ਅਰ ਸ਼ਾਊਲ ਦੇ ਹੱਥੋਂ ਛੁਡਾਇਆ ਸੀ, ਤਦ ਉਸ ਆਖਿਆ,—

ਹੇ ਯਹੋਵਾਹ, ਮੇਰੇ ਬਲ, ਮੈਂ ਤੇਰੇ ਨਾਲ ਪ੍ਰੀਤ ਰੱਖਦਾ ਹਾਂ ।
੨ ਯਹੋਵਾਹ ਮੇਰੀ ਚਟਾਨ, ਮੇਰਾ ਗੜ੍ਹ ਅਤੇ ਮੇਰਾ ਛੁਡਾਉਣ ਵਾਲਾ ਹੈ,
ਮੇਰਾ ਪਰਮੇਸ਼ੁਰ, ਮੇਰਾ ਟਿੱਲਾ, ਜਿਹ ਦੀ ਸ਼ਰਨੀ ਮੈਂ ਆਇਆ ਹਾਂ,
ਮੇਰੀ ਢਾਲ, ਮੇਰੇ ਬਚਾਓ ਦਾ ਸਿੰਙ ਅਤੇ ਮੇਰਾ ਉੱਚਾ ਗੜ੍ਹ ।
੩ ਮੈਂ ਯਹੋਵਾਹ ਨੂੰ ਜਿਹੜਾ ਉਸਤਤ ਜੋਗ ਹੈ ਪੁਕਾਰਾਂਗਾ,
ਸੋ ਮੈਂ ਆਪਣੇ ਵੈਰੀਆਂ ਤੋਂ ਬਚ ਜਾਵਾਂਗਾ ।
੪ ਮੌਤ ਦੀਆਂ ਡੋਰੀਆਂ ਨੇ ਮੈਨੂੰ ਵਲ ਲਿਆ,
ਅਤੇ ਕੁਧਰਮੀ ਦੇ ਹੜ੍ਹਾਂ ਨੇ ਮੈਨੂੰ ਡਰਾਇਆ ।
੫ ਪਤਾਲ ਦੀਆਂ ਡੋਰੀਆਂ ਨੇ ਮੈਨੂੰ ਘੇਰ ਲਿਆ,
ਮੌਤ ਦੇ ਫੰਧੇ ਮੇਰੇ ਸਾਹਮਣੇ ਹੋਏ ।
੬ ਆਪਣੀ ਔਖ ਦੇ ਵੇਲੇ ਮੈਂ ਯਹੋਵਾਹ ਨੂੰ ਪੁਕਾਰਿਆ,
ਅਤੇ ਆਪਣੇ ਪਰਮੇਸ਼ੁਰ ਦੀ ਦੁਹਾਈ ਦਿੱਤੀ ।
ਉਸ ਨੇ ਆਪਣੀ ਹੈਕਲ ਵਿੱਚੋਂ ਮੇਰੀ ਅਵਾਜ਼ ਸੁਣੀ,
ਅਤੇ ਮੇਰੀ ਦੁਹਾਈ ਉਸ ਦੇ ਅੱਗੇ ਸਗੋਂ ਉਸ ਦੇ ਕੰਨਾਂ ਤੀਕ ਪੁੱਜੀ ।
੭ ਤਾਂ ਧਰਤੀ ਕੰਬ ਗਈ ਅਰ ਥਰ ਥਰਾਈ,
ਅਤੇ ਪਹਾੜਾਂ ਦੀਆਂ ਨੀਂਹਾਂ ਹਿੱਲ ਗਈਆਂ,
ਅਰ ਧੜਕ ਉੱਠੀਆਂ, ਉਹ ਕ੍ਰੋਧਵਾਨ ਜੋ ਹੋ ਗਿਆ ਸੀ !
੮ ਉਸ ਦੀਆਂ ਨਾਸਾਂ ਤੋਂ ਧੂੰਆਂ ਉੱਠਿਆ,
ਅਤੇ ਉਸ ਦੇ ਮੂੰਹ ਤੋਂ ਅੱਗ ਭਸਮ ਕਰਦੀ ਸੀ,
ਅੰਗਿਆਰੇ ਉਸ ਤੋਂ ਦਗ ਦਗ ਕਰਨ ਲੱਗੇ ।
੯ ਉਸ ਨੇ ਅਕਾਸ਼ਾਂ ਨੂੰ ਝੁਕਾਇਆ ਅਤੇ ਹੇਠਾਂ ਉਤਰਿਆ,
ਅਤੇ ਉਸ ਦੇ ਪੈਰਾਂ ਹੇਠ ਘੁੱਪ ਅਨ੍ਹੇਰਾ ਸੀ ।
੧੦ ਤਾਂ ਉਹ ਕਰੂਬੀ ਉੱਤੇ ਚੜ੍ਹ ਕੇ ਉੱਡਿਆ,
ਹਾਂ, ਪੌਣ ਦਿਆਂ ਖੰਭਾਂ ਉੱਤੇ ਉਡਾਰੀ ਮਾਰੀ ।
੧੧ ਉਸ ਨੇ ਅਨ੍ਹੇਰੇ ਨੂੰ ਆਪਣਾ ਗੁਪਤ ਅਸਥਾਨ,
ਕਾਲੇ ਜਲਾਂ ਅਰ ਅਕਾਸ਼ ਦੀਆਂ ਘਟਾਂ ਨੂੰ
ਆਪਣੇ ਆਲੇ ਦੁਆਲੇ ਦਾ ਮੰਡਪ ਬਣਾਇਆ ।
੧੨ ਉਹ ਦੇ ਅੱਗੇ ਦੀ ਦਮਕ ਤੋਂ ਅਤੇ ਉਹ ਦੀਆਂ ਘਟਾਂ ਦੇ ਵਿੱਚੋਂ
ਗੜੇ ਅਰ ਅੰਗਿਆਰੇ ਨਿੱਕਲੇ ।
੧੩ ਤਾਂ ਯਹੋਵਾਹ ਅਕਾਸ਼ ਵਿੱਚ ਗਰਜਿਆ,
ਅਤੇ ਅੱਤ ਮਹਾਨ ਨੇ ਆਪਣੀ ਅਵਾਜ਼ ਸੁਣਾਈ,
ਗੜੇ ਅਤੇ ਅੰਗਿਆਰੇ ।

੧੪ ਫੇਰ ਉਸ ਨੇ ਆਪਣੇ ਤੀਰ ਚਲਾ ਕੇ ਉਨ੍ਹਾਂ ਨੂੰ ਛਿੰਨ
ਛਿੰਨ ਕੀਤਾ,
ਅਤੇ ਬਿਜਲੀਆਂ ਲਸ਼ਕਾ ਕੇ ਉਨ੍ਹਾਂ ਨੂੰ ਘਬਰਾ ਦਿੱਤਾ ।
੧੫ ਤਾਂ ਤੇਰੇ ਘੁਰਕਣ ਦੇ ਕਾਰਨ, ਹੇ ਯਹੋਵਾਹ,
ਤੇਰੀਆਂ ਨਾਸਾਂ ਦੇ ਸੁਆਸ ਦੇ ਝੋਕੇ ਦੇ ਕਾਰਨ
ਪਾਣੀ ਦੀਆਂ ਨਾਲੀਆਂ ਦਿੱਸ ਪਈਆਂ,
ਅਤੇ ਜਗਤ ਦੀਆਂ ਨੀਂਹਾਂ ਖੁਲ੍ਹ ਗਈਆਂ ।
੧੬ ਉਹ ਨੇ ਉੱਪਰੋਂ ਹੱਥ ਕੱਢ ਕੇ ਮੈਨੂੰ ਲੈ ਲਿਆ,
ਉਹ ਨੇ ਮੈਨੂੰ ਪਾਣੀ ਦੇ ਹੜ੍ਹਾਂ ਵਿੱਚੋਂ ਕੱਢਿਆ,
੧੭ ਮੇਰੇ ਬਲਵੰਤ ਵੈਰੀ ਤੋਂ ਉਹ ਨੇ ਮੈਨੂੰ ਛੁਡਾਇਆ,
ਅਤੇ ਓਹਨਾਂ ਤੋਂ ਜਿਹੜੇ ਮੈਥੋਂ ਘਿਣ ਕਰਦੇ ਸਨ,
ਕਿਉਂ ਜੋ ਓਹ ਮੇਰੇ ਨਾਲੋਂ ਬਹੁਤ ਤਕੜੇ ਸਨ ।
੧੮ ਮੇਰੀ ਬਿਪਤ ਦੇ ਦਿਨ ਉਨ੍ਹਾਂ ਨੇ ਮੇਰਾ ਸਾਹਮਣਾ ਕੀਤਾ,
ਪਰੰਤੂ ਯਹੋਵਾਹ ਮੇਰੀ ਟੇਕ ਸੀ ।
੧੯ ਉਹ ਮੈਨੂੰ ਖੁਲ੍ਹੇ ਅਸਥਾਨ ਵਿੱਚ ਕੱਢ ਲਿਆਇਆ,
ਉਹ ਨੇ ਮੈਨੂੰ ਛੁਡਾਇਆ ਕਿਉਂ ਜੋ ਉਹ ਮੈਥੋਂ
ਪਰਸੰਨ ਸੀ ।
੨੦ ਯਹੋਵਾਹ ਨੇ ਮੇਰੇ ਧਰਮ ਦੇ ਅਨੁਸਾਰ ਮੈਨੂੰ ਬਦਲਾ
ਦਿੱਤਾ,
ਮੇਰੇ ਹੱਥਾਂ ਦੀ ਸੁੱਚਮਤਾਈ ਦੇ ਅਨੁਸਾਰ ਮੈਨੂੰ ਵੱਟਾ
ਦਿੱਤਾ,
੨੧ ਕਿਉਂ ਜੋ ਮੈਂ ਯਹੋਵਾਹ ਦੇ ਰਾਹਾਂ ਦੀ ਪਾਲਨਾ ਕੀਤੀ,
ਅਤੇ ਬਦੀ ਕਰਕੇ ਆਪਣੇ ਪਰਮੇਸ਼ੁਰ ਤੋਂ ਬੇਮੁਖ
ਨਹੀਂ ਹੋਇਆ ।
੨੨ ਉਹ ਦੇ ਸਾਰੇ ਨਿਆਉਂ ਮੇਰੇ ਸਾਹਮਣੇ ਰਹੇ,
ਅਤੇ ਉਹ ਦੀਆਂ ਬਿਧੀਆਂ ਨੂੰ ਮੈਂ ਆਪਣੇ ਕੋਲੋਂ
ਦੂਰ ਨਾ ਕੀਤਾ ।
੨੩ ਮੈਂ ਉਹ ਦੇ ਨਾਲ ਪੂਰਾ ਉਤਰਿਆ,
ਅਤੇ ਆਪਣੇ ਆਪ ਨੂੰ ਆਪਣੀ ਬਦੀ ਤੋਂ ਬਚਾਈ
ਰੱਖਿਆ ।
੨੪ ਸੋ ਯਹੋਵਾਹ ਨੇ ਨਿਗਾਹ ਕਰ ਕੇ ਮੇਰੇ ਧਰਮ ਦੇ
ਅਨੁਸਾਰ,
ਅਤੇ ਮੇਰੇ ਹੱਥਾਂ ਦੀ ਸੁੱਚਮਤਾਈ ਦੇ ਅਨੁਸਾਰ ਮੈਨੂੰ
ਵੱਟਾ ਦਿੱਤਾ ।
੨੫ ਦਯਾਵਾਨ ਲਈ ਤੂੰ ਆਪਣੇ ਆਪ ਨੂੰ ਦਯਾਵਾਨ
ਵਿਖਾਏਂਗਾ,
ਪੂਰੇ ਮਨੁੱਖ ਲਈ ਤੂੰ ਆਪਣੇ ਆਪ ਨੂੰ ਪੂਰਾ
ਵਿਖਾਏਂਗਾ ।
੨੬ ਸ਼ੁੱਧ ਲਈ ਤੂੰ ਆਪਣੇ ਆਪ ਨੂੰ ਸ਼ੁੱਧ ਵਿਖਾਏਂਗਾ,
ਅਤੇ ਹਠੇ ਲਈ ਤੂੰ ਆਪਣੇ ਆਪ ਨੂੰ ਹਠਾ
ਵਿਖਾਏਂਗਾ ।
੨੭ ਤੂੰ ਦੁਖੀ ਲੋਕਾਂ ਨੂੰ ਬਚਾਵੇਂਗਾ,
ਪਰ ਉੱਚੀਆਂ ਅੱਖਾਂ ਨੂੰ ਨੀਵੀਆਂ ਕਰੇਂਗਾ ।
੨੮ ਫੇਰ ਤੂੰ ਮੇਰਾ ਦੀਵਾ ਬਾਲਦਾ ਹੈਂ,
ਯਹੋਵਾਹ ਮੇਰਾ ਪਰਮੇਸ਼ੁਰ ਮੇਰੇ ਅਨ੍ਹੇਰੇ ਨੂੰ ਚਾਨਣ
ਕਰਦਾ ਹੈ ।
੨੯ ਤਦ ਮੈਂ ਤੇਰੀ ਸਹਾਇਤਾ ਨਾਲ ਇੱਕ ਜੱਥੇ ਦੇ ਵਿੱਚੋਂ
ਦੀ ਭੱਜ ਸੱਕਦਾ,
ਅਤੇ ਆਪਣੇ ਪਰਮੇਸ਼ੁਰ ਦੀ ਸਹਾਇਤਾ ਨਾਲ ਮੈਂ ਕੰਧ
ਨੂੰ ਟੱਪ ਸੱਕਦਾ ਹਾਂ ।
੩੦ ਪਰਮੇਸ਼ੁਰ ਦਾ ਰਾਹ ਪੂਰਾ ਹੈ,
ਯਹੋਵਾਹ ਦਾ ਬਚਨ ਤਾਇਆ ਹੋਇਆ ਹੈ,
ਉਹ ਆਪਣੇ ਸਾਰੇ ਸ਼ਰਨਾਰਥੀਆਂ ਲਈ ਇੱਕ ਢਾਲ
ਹੈ ।
੩੧ ਯਹੋਵਾਹ ਤੋਂ ਬਿਨਾ ਹੋਰ ਕੌਣ ਪਰਮੇਸ਼ੁਰ ਹੈ ?
ਅਤੇ ਸਾਡੇ ਪਰਮੇਸ਼ੁਰ ਤੋਂ ਛੁੱਟ ਹੋਰ ਕਿਹੜੀ ਚਟਾਨ
ਹੈ ?
੩੨ ਉਹ ਪਰਮੇਸ਼ੁਰ ਜੋ ਮੇਰਾ ਲੱਕ ਬਲ ਨਾਲ ਕੱਸਦਾ
ਹੈ,
ਅਤੇ ਮੇਰਾ ਰਾਹ ਸੰਪੂਰਨ ਕਰਦਾ ਹੈ ।
੩੩ ਉਹ ਮੇਰੇ ਪੈਰਾਂ ਨੂੰ ਹਰਨੀਆਂ ਦੇ ਪੈਰਾਂ ਜੇਹੇ ਬਣਾਉਂਦਾ
ਹੈ,
ਅਤੇ ਮੈਨੂੰ ਮੇਰਿਆਂ ਉੱਚਿਆਂ ਥਾਂਵਾਂ ਉੱਤੇ ਖੜਾ
ਕਰਦਾ ਹੈ ।
੩੪ ਉਹ ਮੇਰੇ ਹੱਥਾਂ ਨੂੰ ਜੁੱਧ ਕਰਨਾ ਇਉਂ ਸਿਖਾਉਂਦਾ ਹੈ
ਕਿ ਮੇਰੀਆਂ ਬਾਹਾਂ ਪਿੱਤਲ ਦਾ ਧਣੁਖ ਝੁਕਾ
ਦਿੰਦੀਆਂ ਹਨ ।
੩੫ ਤੈਂ ਆਪਣੇ ਬਚਾਓ ਦੀ ਢਾਲ ਮੈਨੂੰ ਦਿੱਤੀ ਹੈ,
ਅਤੇ ਤੇਰੇ ਸੱਜੇ ਹੱਥ ਨੇ ਮੈਨੂੰ ਸੰਭਾਲਿਆ ਹੈ,
ਅਤੇ ਤੇਰੀ ਨਰਮਾਈ ਨੇ ਮੈਨੂੰ ਵਡਿਆਇਆ ਹੈ ।
੩੬ ਤੈਂ ਮੇਰੇ ਹੇਠ ਮੇਰਿਆਂ ਕਦਮਾਂ ਨੂੰ ਵਧਾਇਆ ਹੈ,
ਅਤੇ ਮੇਰੇ ਪੈਰ ਨਹੀਂ ਤਿਲਕੇ ॥

੩੭ ਮੈਂ ਆਪਣਿਆਂ ਵੈਰੀਆਂ ਦਾ ਪਿੱਛਾ ਕਰ ਕੇ ਉਨ੍ਹਾਂ ਨੂੰ ਜਾ ਲਿਆ,
ਮੈਂ ਪਿਛਾਹਾਂ ਨਾ ਹਟਿਆ ਜਿੰਨਾ ਚਿਰ ਉਨ੍ਹਾਂ ਦਾ ਨਾਸ ਨਾ ਹੋ ਗਿਆ।
੩੮ ਮੈਂ ਉਨ੍ਹਾਂ ਨੂੰ ਅਜਿਹਾ ਫੇਂਡਿਆ ਕਿ ਓਹ ਫੇਰ ਨਾ ਉੱਠ ਸੱਕੇ,
ਓਹ ਮੇਰੇ ਪੈਰਾਂ ਹੇਠ ਡਿੱਗ ਪਏ ਸਨ।
੩੯ ਤੈਂ ਜੁੱਧ ਦੇ ਲਈ ਮੇਰੇ ਲੱਕ ਨੂੰ ਬਲ ਨਾਲ ਕੱਸਿਆ ਹੈ,
ਤੈਂ ਮੇਰੇ ਵਿਰੋਧੀਆਂ ਨੂੰ ਮੇਰੇ ਹੇਠ ਝੁਕਾ ਦਿੱਤਾ ਹੈ।
੪੦ ਤੈਂ ਮੇਰੇ ਵੈਰੀਆਂ ਦੀ ਪਿੱਠ ਮੈਨੂੰ ਵਿਖਾਈ,
ਅਤੇ ਮੈਂ ਆਪਣੇ ਘਿਣ ਕਰਨ ਵਾਲਿਆਂ ਦਾ ਸੱਤਿਆ ਨਾਸ ਕੀਤਾ।
੪੧ ਉਨ੍ਹਾਂ ਨੇ ਦੁਹਾਈ ਦਿੱਤੀ ਪਰ ਕੋਈ ਬਚਾਉਣ ਵਾਲਾ ਨਹੀਂ ਸੀ,
ਸਗੋਂ ਯਹੋਵਾਹ ਅੱਗੇ ਵੀ, ਪਰ ਉਸ ਨੇ ਉਨ੍ਹਾਂ ਨੂੰ ਉੱਤਰ ਨਾ ਦਿੱਤਾ।
੪੨ ਫੇਰ ਮੈਂ ਉਨ੍ਹਾਂ ਨੂੰ ਹਵਾ ਨਾਲ ਉੱਡਦੀ ਧੂੜ ਵਾਂਙੁ ਪੀਹ ਸੁੱਟਿਆ,
ਰਸਤੇ ਦੇ ਚਿੱਕੜ ਵਾਂਙੁ ਉਨ੍ਹਾਂ ਨੂੰ ਸੁੱਟ ਦਿੱਤਾ।
੪੩ ਤੈਂ ਮੈਨੂੰ ਲੋਕਾਂ ਦੇ ਝਗੜਿਆਂ ਤੋਂ ਛੁਡਾਇਆ,
ਤੈਂ ਮੈਨੂੰ ਕੌਮਾਂ ਦਾ ਮੁਖੀਆ ਥਾਪਿਆ,
ਜਿਨ੍ਹਾਂ ਲੋਕਾਂ ਨੂੰ ਮੈਂ ਨਹੀਂ ਜਾਤਾ ਉਨ੍ਹਾਂ ਨੇ ਮੇਰੀ ਸੇਵਾ ਕੀਤੀ।
੪੪ ਸੁਣਦਿਆਂ ਸਾਰ ਓਹ ਅਧੀਨ ਹੋ ਗਏ,
ਪਰਦੇਸੀ ਮੇਰੇ ਅੱਗੇ ਹਿਚਕ ਕੇ ਆਏ।
੪੫ ਪਰਦੇਸੀ ਕੁਮਲਾ ਗਏ,
ਅਤੇ ਆਪਣੇ ਕੋਟਾਂ ਵਿੱਚੋਂ ਥਰਥਰਾਉਂਦੇ ਹੋਏ ਨਿੱਕਲੇ॥
੪੬ ਯਹੋਵਾਹ ਜੀਉਂਦਾ ਹੈ ਸੋ ਮੁਬਾਰਕ ਹੋਵੇ ਮੇਰੀ ਚਟਾਨ,
ਅਤੇ ਮੇਰੇ ਬਚਾਓ ਦੇ ਪਰਮੇਸ਼ੁਰ ਦੀ ਬਜ਼ੁਰਗੀ ਹੋਵੇ!
੪੭ ਉਸੇ ਹੀ ਪਰਮੇਸ਼ੁਰ ਨੇ ਮੇਰਾ ਬਦਲਾ ਲਿਆ,
ਅਤੇ ਲੋਕਾਂ ਨੂੰ ਮੇਰੇ ਅਧੀਨ ਕਰ ਦਿੱਤਾ,
੪੮ ਜਿਹ ਨੇ ਮੈਨੂੰ ਮੇਰੇ ਵੈਰੀਆਂ ਤੋਂ ਛੁਡਾਇਆ,
ਹਾਂ, ਤੈਂ ਮੈਨੂੰ ਮੇਰੇ ਵਿਰੋਧੀਆਂ ਵਿੱਚ ਉੱਚਾ ਕੀਤਾ,
ਮੈਨੂੰ ਜ਼ਾਲਮਾਂ ਤੋਂ ਬਚਾਇਆ।
੪੯ ਏਸੇ ਕਾਰਨ, ਹੇ ਯਹੋਵਾਹ, ਮੈਂ ਕੌਮਾਂ ਵਿੱਚ ਤੇਰਾ ਧੰਨਵਾਦ ਕਰਾਂਗਾ,
ਅਤੇ ਤੇਰੇ ਨਾਮ ਦਾ ਜਸ ਗਾਵਾਂਗਾ।
੫੦ ਉਹ ਆਪਣੇ ਪਾਤਸ਼ਾਹ ਨੂੰ ਵੱਡੇ ਬਚਾਓ ਦਿੰਦਾ ਹੈ,
ਅਤੇ ਆਪਣੇ ਮਸਹ ਕੀਤੇ ਹੋਏ ਉੱਤੇ
ਅਰਥਾਤ ਦਾਊਦ ਅਤੇ ਉਹ ਦੀ ਅੰਸ ਉੱਤੇ
ਸਦਾ ਤੀਕ ਦਯਾ ਕਰਦਾ ਹੈ॥

## ੧੯ ਪਰਮੇਸ਼ੁਰ ਦੀ ਕਾਰੀਗਰੀ ਅਤੇ ਬਿਵਸਥਾ

ਸੁਰ ਪਤੀ ਲਈ, ਦਾਊਦ ਦਾ ਭਜਨ

ਅਕਾਸ਼ ਪਰਮੇਸ਼ੁਰ ਦੀ ਮਹਿਮਾ ਦਾ ਵਰਨਣ ਕਰਦੇ ਹਨ,
ਅਤੇ ਅੰਬਰ ਉਸ ਦੀ ਦਸਤਕਾਰੀ ਵਿਖਾਲਦਾ ਹੈ।
੨ ਦਿਨ ਦਿਨ ਨਾਲ ਬੋਲੀ ਬੋਲਦਾ ਹੈ,
ਅਤੇ ਰਾਤ ਰਾਤ ਨੂੰ ਗਿਆਨ ਦੱਸਦੀ ਹੈ।
੩ ਉਨ੍ਹਾਂ ਦੀ ਨਾ ਕੋਈ ਬੋਲੀ ਹੈ ਨਾ ਸ਼ਬਦ ਹਨ,
ਨਾ ਉਨ੍ਹਾਂ ਦੀ ਅਵਾਜ਼ ਸੁਣੀਦੀ ਹੈ।
੪ ਸਾਰੀ ਧਰਤੀ ਵਿੱਚ ਉਨ੍ਹਾਂ ਦੀ ਤਾਰ ਪਹੁੰਚਦੀ ਹੈ,
ਅਤੇ ਸੰਸਾਰ ਦੀਆਂ ਹੱਦਾਂ ਤੀਕੁਰ ਉਨ੍ਹਾਂ ਦੇ ਬੋਲ।
ਉਨ੍ਹਾਂ ਵਿੱਚ ਉਸ ਨੇ ਸੂਰਜ ਲਈ ਡੇਰਾ ਲਾਇਆ ਹੈ,
੫ ਜਿਹੜਾ ਲਾੜੇ ਵਾਂਙੁ ਆਪਣੀ ਕੋਠੜੀ ਵਿੱਚੋਂ ਨਿੱਕਲਦਾ ਹੈ,
ਅਤੇ ਸੂਰਮੇ ਵਾਂਙੁ ਆਪਣੇ ਚੱਕਰ ਵਿੱਚ ਦੌੜ ਲਾ ਕੇ ਖੁਸ਼ ਹੁੰਦਾ ਹੈ।
੬ ਅਕਾਸ਼ਾਂ ਦੇ ਇੱਕ ਸਿਰੇ ਤੋਂ ਉਸ ਦਾ ਚੜ੍ਹਨਾ ਹੈ,
ਅਤੇ ਉਸ ਦਾ ਦੌਰ ਉਨ੍ਹਾਂ ਦੇ ਦੂਜੇ ਸਿਰੇ ਤੀਕੁਰ ਹੈ,
ਅਤੇ ਉਸ ਦੀ ਗਰਮੀ ਤੋਂ ਕੋਈ ਚੀਜ਼ ਲੁਕੀ ਨਹੀਂ ਰਹਿੰਦੀ॥
੭ ਯਹੋਵਾਹ ਦੀ ਬਿਵਸਥਾ ਪੂਰੀ ਪੂਰੀ ਹੈ, ਉਹ ਜਾਨ ਨੂੰ ਬਹਾਲ ਕਰਦੀ ਹੈ,
ਯਹੋਵਾਹ ਦੀ ਸਾਖੀ ਸੱਚੀ ਹੈ, ਉਹ ਭੋਲੇ ਨੂੰ ਬੁੱਧਵਾਨ ਕਰਦੀ ਹੈ।
੮ ਯਹੋਵਾਹ ਦੇ ਫ਼ਰਮਾਨ ਸਿੱਧੇ ਹਨ, ਓਹ ਦਿਲ ਨੂੰ ਅਨੰਦ ਕਰਦੇ ਹਨ,
ਯਹੋਵਾਹ ਦਾ ਹੁਕਮ ਨਿਰਮਲ ਹੈ, ਉਹ ਅੱਖੀਆਂ ਨੂੰ ਚਾਨਣ ਦਿੰਦਾ ਹੈ।

੯ ਯਹੋਵਾਹ ਦਾ ਭੈ ਸ਼ੁੱਧ ਹੈ, ਉਹ ਸਦਾ ਤੀਕੁਰ ਕਾਇਮ ਰਹਿੰਦਾ ਹੈ,
ਯਹੋਵਾਹ ਦੇ ਨਿਆਉਂ ਸਤ ਹਨ, ਓਹ ਨਿਰੇ ਪੂਰੇ ਧਰਮ ਹਨ ।
੧੦ ਓਹ ਸੋਨੇ ਨਾਲੋਂ ਸਗੋਂ ਬਹੁਤ ਕੁੰਦਨ ਸੋਨੇ ਨਾਲੋਂ ਮਨ ਭਾਉਂਦੇ ਹਨ,
ਅਤੇ ਸ਼ਹਿਤ ਅਤੇ ਮਖੀਲ ਦਿਆਂ ਚੋਇਆਂ ਨਾਲੋਂ ਵੀ ਮਿੱਠੇ ਹਨ ॥
੧੧ ਨਾਲੇ ਉਨ੍ਹਾਂ ਤੋਂ ਤੇਰਾ ਦਾਸ ਚਿਤਾਇਆ ਜਾਂਦਾ ਹੈ,
ਅਰ ਉਨ੍ਹਾਂ ਦੇ ਮੰਨਣ ਵਿੱਚ ਵੱਡਾ ਲਾਭ ਹੈ ॥
੧੨ ਆਪਣੀਆਂ ਭੁੱਲਾਂ ਚੁੱਕਾਂ ਨੂੰ ਕੌਣ ਸਮਝ ਸਕਦਾ ਹੈ ?
ਤੂੰ ਮੈਨੂੰ ਗੁੱਝੇ ਪਾਪਾਂ ਤੋਂ ਬਰੀ ਕਰ,
੧੩ ਨਾਲੇ ਆਪਣੇ ਦਾਸ ਨੂੰ ਹੰਕਾਰਾਂ ਤੋਂ ਰੋਕ ਰੱਖ,
ਓਹ ਮੇਰੇ ਉੱਤੇ ਹਕੂਮਤ ਨਾ ਕਰਨ,
ਤਾਂ ਮੈਂ ਪੂਰਾ ਉਤਰਾਂਗਾ,
ਅਤੇ ਵੱਡੇ ਅਪਰਾਧ ਤੋਂ ਬਰੀ ਠਹਿਰਾਂਗਾ ।
੧੪ ਹੇ ਯਹੋਵਾਹ, ਮੇਰੀ ਚਟਾਨ ਅਰ ਮੇਰੇ ਛੁਡਾਉਣ ਵਾਲੇ,
ਮੇਰੇ ਮੂੰਹ ਦੀਆਂ ਗੱਲਾਂ ਅਤੇ ਮੇਰੇ ਮਨ ਦਾ ਵਿਚਾਰ,
ਤੇਰੇ ਹਜ਼ੂਰ ਮੰਨਣ ਜੋਗ ਹੋਵੇ ॥

## ੨੦ ਬਚਾਓ ਲਈ ਬੇਨਤੀ

ਸੁਰ ਪਤੀ ਲਈ, ਦਾਊਦ ਦਾ ਭਜਨ

ਬਿਪਤਾ ਦੇ ਦਿਨ ਯਹੋਵਾਹ ਤੈਨੂੰ ਉੱਤਰ ਦੇਵੇ,
ਯਾਕੂਬ ਦੇ ਪਰਮੇਸ਼ੁਰ ਦਾ ਨਾਮ ਤੈਨੂੰ ਉੱਚਿਆਂ ਕਰੇ ।
੨ ਉਹ ਪਵਿੱਤਰ ਅਸਥਾਨ ਤੋਂ ਤੇਰੀ ਸਹਾਇਤਾ ਘੱਲੇ,
ਅਤੇ ਸੀਯੋਨ ਤੋਂ ਤੈਨੂੰ ਸਮ੍ਹਾਲੇ,
੩ ਤੇਰੀਆਂ ਸਾਰੀਆਂ ਭੇਟਾਂ ਨੂੰ ਚੇਤੇ ਰੱਖੇ,
ਅਤੇ ਤੇਰੀਆਂ ਹੋਮ ਬਲੀਆਂ ਨੂੰ ਕਬੂਲ ਕਰੇ ॥ ਸਲਹ ॥
੪ ਉਹ ਤੇਰੇ ਮਨੋਰਥ ਅਨੁਸਾਰ ਤੈਨੂੰ ਦੇਵੇ,
ਅਤੇ ਤੇਰੇ ਸਾਰੇ ਮੱਤੇ ਨੂੰ ਪੂਰਾ ਕਰੇ ।
੫ ਅਸੀਂ ਤੇਰੇ ਬਚਾਓ ਦੇ ਕਾਰਨ ਜੈ ਜੈ ਕਾਰ ਕਰਾਂਗੇ,
ਅਤੇ ਆਪਣੇ ਪਰਮੇਸ਼ੁਰ ਦੇ ਨਾਮ ਤੋਂ ਆਪਣੇ ਝੰਡੇ ਖੜੇ ਕਰਾਂਗੇ ।
ਯਹੋਵਾਹ ਤੇਰੀਆਂ ਸਾਰੀਆਂ ਮੰਗਾਂ ਨੂੰ ਪੂਰਾ ਕਰੇ ॥
੬ ਹੁਣ ਮੈਂ ਜਾਤਾ ਭਈ ਯਹੋਵਾਹ ਆਪਣੇ ਮਸਹ ਕੀਤੇ ਹੋਏ ਨੂੰ ਬਚਾਉਂਦਾ ਹੈ,
ਉਹ ਆਪਣੇ ਪਵਿੱਤਰ ਸੁਰਗੋਂ ਉਹ ਨੂੰ ਉੱਤਰ ਦੇਵੇਗਾ,
ਆਪਣੇ ਸੱਜੇ ਹੱਥ ਦੀ ਬਚਾਉਣ ਵਾਲੀ ਸਮਰੱਥਾ ਨਾਲ ।
੭ ਕੋਈ ਰਥਾਂ ਨੂੰ ਅਤੇ ਕੋਈ ਘੋੜਿਆਂ ਨੂੰ,
ਪਰ ਅਸੀਂ ਯਹੋਵਾਹ ਆਪਣੇ ਪਰਮੇਸ਼ੁਰ ਦੇ ਨਾਮ ਨੂੰ ਯਾਦ ਕਰਾਂਗੇ ।
੮ ਓਹ ਝੁਕੇ ਅਤੇ ਡਿੱਗ ਪਏ ਹਨ,
ਪਰ ਅਸੀਂ ਉੱਠੇ ਅਤੇ ਸਿੱਧੇ ਖਲੋ ਗਏ ਹਾਂ ।
੯ ਹੇ ਯਹੋਵਾਹ, ਬਚਾ ਲੈ !
ਸਾਡੀ ਪੁਕਾਰ ਦੇ ਵੇਲੇ ਪਾਤਸ਼ਾਹ ਸਾਨੂੰ ਉੱਤਰ ਦੇਵੇ ! ॥

## ੨੧ ਬਚਾਓ ਲਈ ਉਸਤਤ

ਸੁਰ ਪਤੀ ਲਈ, ਦਾਊਦ ਦਾ ਭਜਨ

ਹੇ ਯਹੋਵਾਹ, ਤੇਰੀ ਸਮਰੱਥਾ ਵਿੱਚ ਪਾਤਸ਼ਾਹ ਅਨੰਦ ਹੋਵੇਗਾ,
ਅਤੇ ਤੇਰੇ ਬਚਾਓ ਵਿੱਚ ਉਹ ਕੇਡਾਕੁ ਮਗਨ ਹੋਵੇਗਾ !
੨ ਤੈਂ ਉਹ ਦਾ ਮਨੋਰਥ ਪੂਰਾ ਕੀਤਾ ਹੈ,
ਅਤੇ ਉਹ ਦੇ ਬੁੱਲ੍ਹਾਂ ਦੀ ਬੇਨਤੀ ਨੂੰ ਤੈਂ ਰੋਕਿਆ ਨਹੀਂ ॥ ਸਲਹ ॥
੩ ਭਲਿਆਈ ਦੀਆਂ ਬਰਕਤਾਂ ਨਾਲ ਤੂੰ ਉਹਦੇ ਨੂੰ ਅਗਲ ਵਾਂਢੀ ਮਿਲਦਾ ਹੈਂ,
ਤੈਂ ਕੁੰਦਨ ਸੋਨੇ ਦਾ ਮੁਕਟ ਉਹ ਦੇ ਸਿਰ ਉੱਤੇ ਰੱਖਿਆ ਹੈ ।
੪ ਉਹ ਨੇ ਤੈਥੋਂ ਜੀਵਨ ਮੰਗਿਆ ਹੈ ਅਰ ਤੈਂ ਉਹ ਨੂੰ ਦੇ ਦਿੱਤਾ,
ਸਗੋਂ ਅਨੰਤਕਾਲ ਤੀਕ ਉਮਰ ਦਾ ਵਾਧਾ ਵੀ ।
੫ ਤੇਰੇ ਬਚਾਓ ਦੇ ਕਾਰਨ ਉਹ ਦਾ ਪਰਤਾਪ ਵੱਡਾ ਹੈ,
ਤੇਜ ਅਤੇ ਉਪਮਾ ਤੂੰ ਉਹ ਦੇ ਉੱਤੇ ਰੱਖਦਾ ਹੈਂ ।
੬ ਤੂੰ ਤਾਂ ਉਹ ਨੂੰ ਸਦਾ ਲਈ ਬਰਕਤਾਂ ਦਾ ਕਾਰਨ ਠਹਿਰਾਉਂਦਾ ਹੈਂ,
ਤੂੰ ਉਹ ਨੂੰ ਆਪਣੀ ਹਜ਼ੂਰੀ ਦੇ ਅਨੰਦ ਨਾਲ ਮਗਨ ਕਰਦਾ ਹੈਂ,

੭ ਇਸ ਲਈ ਭਈ ਪਾਤਸ਼ਾਹ ਯਹੋਵਾਹ ਉੱਤੇ ਭਰੋਸਾ ਰੱਖਦਾ ਹੈ,
ਅਤੇ ਅੱਤ ਮਹਾਨ ਦੀ ਦਯਾ ਨਾਲ ਉਹ ਕਦੇ ਨਾ ਡੋਲੇਗਾ ॥
੮ ਤੇਰਾ ਹੱਥ ਤੇਰੇ ਸਾਰੇ ਵੈਰੀਆਂ ਨੂੰ ਟੋਲ ਕੇ ਕੱਢੇਗਾ,
ਤੇਰਾ ਸੱਜਾ ਹੱਥ ਤੇਰੇ ਦੁਸ਼ਮਣਾਂ ਨੂੰ ਟੋਲ ਲਵੇਗਾ ।
੯ ਤੂੰ ਆਪਣੀ ਹਜ਼ੂਰੀ ਦੇ ਵੇਲੇ, ਜਾਣੀਦਾ, ਉਨ੍ਹਾਂ ਨੂੰ ਅੱਗ ਦੇ ਤੰਦੂਰ ਵਿੱਚ ਪਾਵੇਂਗਾ,
ਯਹੋਵਾਹ ਉਨ੍ਹਾਂ ਨੂੰ ਆਪਣੇ ਕ੍ਰੋਧ ਦੇ ਨਾਲ ਨਿਗਲ ਜਾਵੇਗਾ,
ਅਤੇ ਅੱਗ ਉਨ੍ਹਾਂ ਨੂੰ ਭੱਖ ਲਵੇਗੀ ।
੧੦ ਤੂੰ ਉਨ੍ਹਾਂ ਦਾ ਫਲ ਧਰਤੀ ਉੱਤੋਂ,
ਅਤੇ ਉਨ੍ਹਾਂ ਦੇ ਵੰਸ ਆਦਮੀ ਦੇ ਵੰਸ ਵਿੱਚੋਂ ਨਾਸ ਕਰੇਂਗਾ,
੧੧ ਭਾਵੇਂ ਉਨ੍ਹਾਂ ਨੇ ਤੇਰੇ ਵਿਰੁੱਧ ਬੁਰਿਆਈ ਠਾਣੀ,
ਅਤੇ ਜੁਗਤ ਸੋਚੀ ਜਿਸ ਨੂੰ ਓਹ ਪੂਰਾ ਨਾ ਕਰ ਸੱਕੇ,
੧੨ ਤੂੰ ਉਨ੍ਹਾਂ ਦੀ ਪਿੱਠ ਆਪਣੀ ਵੱਲ ਮੋੜੇਂਗਾ,
ਤੂੰ ਉਨ੍ਹਾਂ ਦੇ ਮੂੰਹ ਦੇ ਨਿਸ਼ਾਨੇ ਉੱਤੇ ਆਪਣੇ ਬਾਣ ਚਿੱਲੇ ਚੜ੍ਹਾ ਦੇਵੇਂਗਾ ॥
੧੩ ਹੇ ਯਹੋਵਾਹ, ਤੂੰ ਆਪਣੀ ਸਮਰੱਥਾ ਨਾਲ ਮਹਾਨ ਹੋ,
ਅਸੀਂ ਗਾਉਂਦੇ ਹੋਏ ਤੇਰੀ ਸ਼ਕਤੀ ਦਾ ਜਸ ਕਰਾਂਗੇ ॥

## ੨੨ ਪਰਮੇਸ਼ੁਰ ਦੀ ਹਜ਼ੂਰੀ ਲਈ ਤੜਫ

ਸੁਰ ਪਤੀ ਲਈ "ਫਜਰ ਹਰਨੀ" ਸੁਰ ਉੱਤੇ ਦਾਊਦ ਦਾ ਭਜਨ

ਹੇ ਮੇਰੇ ਪਰਮੇਸ਼ੁਰ, ਹੇ ਮੇਰੇ ਪਰਮੇਸ਼ੁਰ, ਤੈਂ ਮੈਨੂੰ ਕਿਉਂ ਛੱਡ ਦਿੱਤਾ ਹੈ ?
ਅਤੇ ਮੇਰੇ ਬਚਾਉਣ ਤੋਂ ਅਤੇ ਮੇਰੀਆਂ ਭੁੱਬਾਂ ਦਿਆਂ ਸ਼ਬਦਾਂ ਤੋਂ ਕਿਉਂ ਦੂਰ ਰਹਿੰਦਾ ਹੈਂ ?
੨ ਹੇ ਮੇਰੇ ਪਰਮੇਸ਼ੁਰ, ਮੈਂ ਦਿਨ ਨੂੰ ਪੁਕਾਰਦਾ ਹਾਂ ਪਰ ਤੂੰ ਉੱਤਰ ਨਹੀਂ ਦਿੰਦਾ,
ਅਤੇ ਰਾਤ ਨੂੰ ਵੀ ਪਰ ਮੈਨੂੰ ਚੈਨ ਨਹੀਂ ।
੩ ਤੂੰ ਤਾਂ ਪਵਿੱਤਰ ਹੈਂ,
ਤੂੰ ਜੋ ਇਸਰਾਏਲ ਦੀਆਂ ਉਸਤਤਾਂ ਵਿੱਚ ਵੱਸਦਾ ਹੈਂ ।
੪ ਸਾਡੇ ਪਿਉ ਦਾਦਿਆਂ ਨੇ ਤੇਰੇ ਉੱਤੇ ਭਰੋਸਾ ਕੀਤਾ,
ਉਨ੍ਹਾਂ ਨੇ ਭਰੋਸਾ ਕੀਤਾ ਅਤੇ ਤੈਂ ਉਨ੍ਹਾਂ ਨੂੰ ਛੁਡਾਇਆ ।
੫ ਉਨ੍ਹਾਂ ਨੇ ਤੇਰੀ ਦੁਹਾਈ ਦਿੱਤੀ ਅਤੇ ਛੁਟਕਾਰਾ ਪਾਇਆ,
ਉਨ੍ਹਾਂ ਨੇ ਤੇਰੇ ਉੱਤੇ ਭਰੋਸਾ ਰੱਖਿਆ ਅਤੇ ਓਹ ਸ਼ਰਮਿੰਦੇ ਨਾ ਹੋਏ ॥
੬ ਪਰ ਮੈਂ ਕੀੜਾ ਹਾਂ, ਮੈਂ ਮਨੁੱਖ ਨਹੀਂ ਹਾਂ,
ਆਦਮੀ ਦੀ ਨਮੋਸ਼ੀ ਅਤੇ ਲੋਕਾਂ ਵਿੱਚ ਤੁੱਛ ਹਾਂ ।
੭ ਜਿੰਨੇ ਮੈਨੂੰ ਵੇਖਦੇ ਹਨ ਓਹ ਮੈਨੂੰ ਮਖੌਲ ਵਿੱਚ ਉਡਾਉਂਦੇ ਹਨ,
ਓਹ ਬੁੱਲ੍ਹ ਪਸਾਰਦੇ ਅਤੇ ਸਿਰ ਹਿਲਾਉਂਦੇ ਹਨ,—
੮ "ਯਹੋਵਾਹ ਗੋਚਰਾ ਹੋ ਜਾ,
ਉਹੋ ਉਸ ਨੂੰ ਛੁਡਾਵੇ,
ਉਹੋ ਉਸ ਨੂੰ ਬਚਾਵੇ ਕਿਉਂ ਜੋ ਉਹ ਉਸ ਤੋਂ ਪਰਸੰਨ ਹੈ" ॥
੯ ਪਰ ਤੂੰ ਹੀ ਮੈਨੂੰ ਕੁੱਖੋਂ ਬਾਹਰ ਲਿਆਇਆ,
ਅਤੇ ਮੇਰੀ ਮਾਤਾ ਦੀਆਂ ਦੁੱਧੀਆਂ ਉੱਤੇ ਮੈਨੂੰ ਭਰੋਸਾ ਦਿਲਾਇਆ,
੧੦ ਜੰਮਦਿਆਂ ਸਾਰ ਮੈਂ ਤੇਰੇ ਹੀ ਉੱਤੇ ਸੁੱਟਿਆ ਗਿਆ,
ਮਾਤਾ ਦੀ ਕੁੱਖ ਤੋਂ ਹੀ ਤੂੰ ਮੇਰਾ ਪਰਮੇਸ਼ੁਰ ਹੈਂ ।
੧੧ ਮੈਥੋਂ ਦੂਰ ਨਾ ਰਹੁ ਕਿਉਂ ਜੋ ਬਿਪਤਾ ਆਨ ਢੁੱਕੀ ਹੈ,
ਅਤੇ ਕੋਈ ਸਹਾਇਕ ਨਹੀਂ ।
੧੨ ਬਹੁਤੇ ਸਾਨ੍ਹਾਂ ਨੇ ਮੈਨੂੰ ਘੇਰ ਲਿਆ ਹੈ,
ਬਾਸ਼ਾਨ ਦੇ ਬਲਵੰਤ ਬਲਦਾਂ ਨੇ ਮੈਨੂੰ ਵਲ ਲਿਆ ਹੈ,
੧੩ ਓਹ ਪਾੜਨ ਅਰ ਗੱਜਣ ਵਾਲੇ ਬਬਰ ਸ਼ੇਰ ਵਾਂਙੁ ਮੇਰੇ ਉੱਤੇ ਮੂੰਹ ਟੱਡਦੇ ਹਨ ।
੧੪ ਮੈਂ ਪਾਣੀ ਵਾਂਙੁ ਡੋਹਲਿਆ ਗਿਆ ਹਾਂ,
ਮੇਰੀਆਂ ਸਾਰੀਆਂ ਹੱਡੀਆਂ ਉੱਖੜ ਗਈਆਂ ਹਨ,
ਮੇਰਾ ਦਿਲ ਮੋਮ ਵਰਗਾ ਹੈ,
ਉਹ ਮੇਰੇ ਅੰਦਰ ਪੰਘਰ ਗਿਆ ਹੈ ।
੧੫ ਮੇਰੀ ਸ਼ਕਤੀ ਠੀਕਰੇ ਵਾਂਙੁ ਸੁੱਕ ਗਈ,
ਅਤੇ ਮੇਰੀ ਜੀਭ ਤਾਲੂ ਨਾਲ ਲੱਗਦੀ ਜਾਂਦੀ ਹੈ,
ਅਤੇ ਤੂੰ ਮੈਨੂੰ ਮੌਤ ਦੀ ਧੂੜ ਵਿੱਚ ਧਰ ਛੱਡਿਆ ।
੧੬ ਕਿਉਂ ਜੋ ਕੁੱਤਿਆਂ ਨੇ ਮੈਨੂੰ ਘੇਰ ਲਿਆ ਹੈ,
ਕੁਕਰਮੀਆਂ ਦੀ ਟੋਲੀ ਨੇ ਮੈਨੂੰ ਘੇਰਾ ਪਾ ਲਿਆ ਹੈ,
ਉਨ੍ਹਾਂ ਨੇ ਮੇਰੇ ਹੱਥ ਪੈਰ ਵਿੰਨ੍ਹ* ਸੁੱਟੇ ਹਨ,

* ਅਥਵਾ, ਸ਼ੇਰ ਵਾਂਙੁ ਮੇਰੇ ਹੱਥ ਪੈਰ (ਪਾੜੇ) ।

੧੭ ਮੈਂ ਆਪਣੀਆਂ ਸਾਰੀਆਂ ਹੱਡੀਆਂ ਗਿਣ ਸੱਕਦਾ ਹਾਂ,
ਓਹ ਮੈਨੂੰ ਘੂਰ ਘੂਰ ਵੇਖਦੇ ਹਨ ।
੧੮ ਓਹ ਮੇਰੇ ਕੱਪੜੇ ਆਪੋ ਵਿੱਚ ਵੰਡ ਲੈਂਦੇ ਹਨ,
ਅਤੇ ਮੇਰੇ ਲਿਬਾਸ ਉੱਤੇ ਗੁਣਾ ਪਾਉਂਦੇ ਹਨ ॥
੧੯ ਪਰ ਤੂੰ ਯਹੋਵਾਹ, ਦੂਰ ਨਾ ਰਹੁ,
ਹੇ ਮੇਰੇ ਬਲ, ਮੇਰੀ ਸਹਾਇਤਾ ਲਈ ਛੇਤੀ ਕਰ,
੨੦ ਮੇਰੀ ਜਾਨ ਨੂੰ ਤਲਵਾਰ ਤੋਂ,
ਅਤੇ ਮੇਰੇ ਜੀਵ * ਨੂੰ ਕੁੱਤੇ ਦੇ ਵੱਸ ਤੋਂ ਛੁਡਾ ।
੨੧ ਬਬਰ ਸ਼ੇਰ ਦੇ ਮੂੰਹ ਤੋਂ ਮੈਨੂੰ ਬਚਾ,
ਅਤੇ ਜੰਗਲੀ ਸਾਹਨਾਂ ਦੇ ਸਿੰਙਾਂ ਤੋਂ,—
ਤੈਂ ਮੈਨੂੰ ਉੱਤਰ ਦਿੱਤਾ ਹੈ ॥
੨੨ ਮੈਂ ਆਪਣਿਆਂ ਭਾਈਆਂ ਨੂੰ ਤੇਰਾ ਨਾਮ ਸੁਣਾਵਾਂਗਾ,
ਅਤੇ ਸਭਾ ਵਿੱਚ ਤੇਰੀ ਉਸਤਤ ਕਰਾਂਗਾ ।
੨੩ ਯਹੋਵਾਹ ਤੋਂ ਡਰਨ ਵਾਲਿਓ, ਉਹ ਦੀ ਉਸਤਤ ਕਰੋ,
ਯਾਕੂਬ ਦਾ ਸਾਰਾ ਵੰਸ, ਉਹ ਦੀ ਮਹਿਮਾ ਕਰੋ,
ਅਤੇ ਇਸਰਾਏਲ ਦਾ ਸਾਰਾ ਵੰਸ, ਉਸ ਤੋਂ ਡਰੋ,
੨੪ ਕਿਉਂ ਜੋ ਉਹ ਨੇ ਦੁਖੀਏ ਦੇ ਦੁਖ ਨੂੰ ਤੁੱਛ ਨਾ ਜਾਣਿਆ ਨਾ ਉਸ ਤੋਂ ਘਿਣ ਕੀਤੀ,
ਅਤੇ ਨਾ ਉਸ ਤੋਂ ਆਪਣਾ ਮੂੰਹ ਛਿਪਾਇਆ,
ਸਗੋਂ ਜਦ ਉਸ ਨੇ ਉਹ ਦੀ ਦੁਹਾਈ ਦਿੱਤੀ ਤਾਂ ਉਹ ਨੇ ਸੁਣਿਆ ।
੨੫ ਮਹਾਂ ਸਭਾ ਵਿੱਚ ਮੇਰਾ ਉਸਤਤ ਕਰਨਾ ਤੇਰੀ ਵੱਲੋਂ ਹੁੰਦਾ ਹੈ,
ਉਸ ਤੋਂ ਡਰਨ ਵਾਲਿਆਂ ਅੱਗੇ ਮੈਂ ਆਪਣੀਆਂ ਸੁੱਖਣਾਂ ਪੂਰੀਆਂ ਕਰਾਂਗਾ ।
੨੬ ਅਧੀਨ ਖਾਣਗੇ ਅਤੇ ਤ੍ਰਿਪਤ ਹੋਣਗੇ,
ਯਹੋਵਾਹ ਦੇ ਤਾਲਿਬ ਉਸ ਦੀ ਉਸਤਤ ਕਰਨਗੇ,
ਤੁਹਾਡਾ ਮਨ ਸਦਾ ਜੀਉਂਦਾ ਰਹੇ !
੨੭ ਧਰਤੀ ਦੀਆਂ ਸਾਰੀਆਂ ਕੂੰਟਾਂ ਚੇਤੇ ਕਰ ਕੇ ਯਹੋਵਾਹ ਵੱਲ ਫਿਰਨਗੀਆਂ,
ਅਤੇ ਕੌਮਾਂ ਦੇ ਸਾਰੇ ਘਰਾਣੇ ਤੇਰੇ ਅੱਗੇ ਮੱਥਾ ਟੇਕਣਗੇ,
੨੮ ਕਿਉਂ ਜੋ ਰਾਜ ਯਹੋਵਾਹ ਦਾ ਹੈ,
ਅਤੇ ਕੌਮਾਂ ਉੱਤੇ ਉਹੋ ਹਾਕਮ ਹੈ ।

* ਇਬਰਾਨੀ ਵਿੱਚ, ਇਕੱਲੀ ।

੨੯ ਧਰਤੀ ਦੇ ਸਾਰੇ ਮੋਟੇ ਲੋਕ ਖਾਣਗੇ ਅਤੇ ਉਹ ਨੂੰ ਮੱਥਾ ਟੇਕਣਗੇ,
ਓਹ ਸੱਭੇ ਜੋ ਖ਼ਾਕ ਵਿੱਚ ਉਤਰਦੇ ਹਨ ਉਹ ਦੇ ਅੱਗੇ ਝੁਕਣਗੇ,
ਅਤੇ ਕੋਈ ਆਪਣੀ ਜਾਨ ਜੀਉਂਦੀ ਨਹੀਂ ਰੱਖ ਸੱਕਦਾ ।
੩੦ ਇੱਕ ਵੰਸ ਉਹ ਦੀ ਸੇਵਾ ਕਰੇਗਾ,
ਉਹ ਪ੍ਰਭੁ ਦੀ ਪੀੜ੍ਹੀ ਕਰਕੇ ਗਿਣਿਆ ਜਾਵੇਗਾ ।
੩੧ ਓਹ ਆਉਣਗੇ ਅਤੇ ਉਹ ਦਾ ਧਰਮ
ਜਨਮ ਲੈਣ ਵਾਲੀ ਪਰਜਾ ਨੂੰ ਦੱਸਣਗੇ,
ਭਈ ਉਹ ਨੇ ਹੀ ਇਹ ਕੀਤਾ ਹੈ ॥

## ੨੩ ਯਹੋਵਾਹ ਮੇਰਾ ਅਯਾਲੀ ਹੈ

ਦਾਊਦ ਦਾ ਭਜਨ

ਯਹੋਵਾਹ ਮੇਰਾ ਅਯਾਲੀ ਹੈ,
ਮੈਨੂੰ ਥੁੜ ਨਹੀਂ ਹੋਵੇਗੀ।
੨ ਉਹ ਮੈਨੂੰ ਹਰੇ ਹਰੇ ਘਾਹ ਦੀਆਂ ਜੂਹਾਂ ਵਿੱਚ ਬਿਠਾਉਂਦਾ ਹੈ,
ਉਹ ਮੈਨੂੰ ਸੁਖਦਾਇਕ ਪਾਣੀਆਂ ਕੋਲ ਲੈ ਜਾਂਦਾ ਹੈ ।
੩ ਉਹ ਮੇਰੀ ਜਾਨ ਵਿੱਚ ਜਾਨ ਪਾਉਂਦਾ ਹੈ,
ਧਰਮ ਦੇ ਮਾਰਗਾਂ ਵਿੱਚ ਉਹ ਆਪਣੇ ਨਾਮ ਦੇ ਨਮਿੱਤ
ਮੇਰੀ ਅਗਵਾਈ ਕਰਦਾ ਹੈ ।
੪ ਭਾਵੇਂ ਮੈਂ ਮੌਤ ਦੀ ਛਾਂ ਦੀ ਵਾਦੀ ਵਿੱਚ ਫਿਰਾਂ,
ਮੈਂ ਕਿਸੇ ਬਦੀ ਤੋਂ ਨਹੀਂ ਡਰਾਂਗਾ,
ਤੂੰ ਜੋ ਮੇਰੇ ਨਾਲ ਹੈਂ ।
ਤੇਰੀ ਸੋਟੀ ਤੇ ਤੇਰੀ ਲਾਠੀ, ਏਹ ਮੈਨੂੰ ਤਸੱਲੀ ਦਿੰਦੀਆਂ ਹਨ ।
੫ ਤੂੰ ਮੇਰੇ ਵਿਰੋਧੀਆਂ ਦੇ ਸਨਮੁਖ ਮੇਰੇ ਅੱਗੇ ਮੇਜ਼ ਵਿਛਾਉਂਦਾ ਹੈਂ,
ਤੈਂ ਮੇਰੇ ਸਿਰ ਉੱਤੇ ਤੇਲ ਝੱਸਿਆ ਹੈ,
ਮੇਰਾ ਕਟੋਰਾ ਭਰਿਆ ਹੋਇਆ ਹੈ।
੬ ਸੱਚ ਮੁੱਚ ਭਲਿਆਈ ਅਰ ਦਯਾ ਜੀਉਣ ਭਰ ਮੇਰਾ ਪਿੱਛਾ ਕਰਨਗੀਆਂ,
ਅਤੇ ਮੈਂ ਸਦਾ ਯਹੋਵਾਹ ਦੇ ਘਰ ਵਿੱਚ ਵੱਸਾਂਗਾ ! ॥

## ੨੪ ਜਲਾਲ ਦਾ ਪਾਤਸ਼ਾਹ

ਦਾਊਦ ਦਾ ਭਜਨ

ਧਰਤੀ ਅਤੇ ਉਸ ਦੀ ਭਰਪੂਰੀ ਯਹੋਵਾਹ ਦੀ ਹੈ,
ਜਗਤ ਅਤੇ ਉਸ ਦੇ ਨਿਵਾਸੀ ।
੨ ਉਸੇ ਨੇ ਉਸ ਦੀ ਨੀਂਹ ਸਮੁੰਦਰਾਂ ਉੱਤੇ ਰੱਖੀ,
ਅਤੇ ਉਸ ਨੂੰ ਵਗਦੇ ਪਾਣੀਆਂ ਉੱਤੇ ਕਾਇਮ ਕੀਤਾ ॥
੩ ਯਹੋਵਾਹ ਦੇ ਪਹਾੜ ਉੱਤੇ ਕੌਣ ਚੜ੍ਹੇਗਾ,
ਅਤੇ ਉਸ ਦੇ ਪਵਿੱਤਰ ਅਸਥਾਨ ਵਿੱਚ ਕੌਣ ਖੜ੍ਹਾ ਹੋਵੇਗਾ ?
੪ ਉਹ ਜਿਸ ਦੇ ਹੱਥ ਪਾਕ ਅਤੇ ਮਨ ਪਵਿੱਤਰ ਹੈ,
ਅਤੇ ਜਿਸ ਨੇ ਆਪਣਾ ਜੀ ਫਰੇਬ ਵੱਲ ਨਹੀਂ ਲਾਇਆ,
ਅਤੇ ਛਲਣ ਲਈ ਸੌਂਹ ਨਹੀਂ ਖਾਧੀ ।
੫ ਉਸ ਨੂੰ ਯਹੋਵਾਹ ਵੱਲੋਂ ਬਰਕਤ
ਅਤੇ ਆਪਣੇ ਮੁਕਤੀਦਾਤੇ ਪਰਮੇਸ਼ੁਰ ਕੋਲੋਂ ਧਰਮ ਮਿਲੇਗਾ ।
੬ ਏਹ ਪੀੜ੍ਹੀ ਉਹ ਦੇ ਤਾਲਿਬਾਂ ਦੀ ਹੈ,
ਜਿਹੜੀ ਤੇਰੇ ਦਰਸ਼ਣ ਭਾਲਦੀ ਹੈ, ਹੇ ਯਾਕੂਬ ॥ ਸਲਹ ॥
੭ ਹੇ ਫਾਟਕੋ, ਆਪਣੇ ਸਿਰ ਉੱਚੇ ਕਰੋ,
ਹੇ ਆਦੀ ਦਰਵੱਜਿਓ, ਉੱਚੇ ਹੋ ਜਾਓ !
ਤਾਂ ਜਲਾਲ ਦਾ ਪਾਤਸ਼ਾਹ ਅੰਦਰ ਆਵੇਗਾ ।
੮ ਏਹ ਜਲਾਲ ਦਾ ਪਾਤਸ਼ਾਹ ਕੌਣ ਹੈ ?
ਯਹੋਵਾਹ ਸਮਰਥੀ ਅਰ ਬਲੀ,
ਯਹੋਵਾਹ ਜੋ ਜੁੱਧ ਵਿੱਚ ਬਲੀ ਹੈ ।
੯ ਹੇ ਫਾਟਕੋ, ਆਪਣੇ ਸਿਰ ਉੱਚੇ ਕਰੋ,
ਹੇ ਆਦੀ ਦਰਵੱਜਿਓ, ਉੱਚੇ ਹੋ ਜਾਓ !
ਤਾਂ ਜਲਾਲ ਦਾ ਪਾਤਸ਼ਾਹ ਅੰਦਰ ਆਵੇਗਾ ।
੧੦ ਏਹ ਜਲਾਲ ਦਾ ਪਾਤਸ਼ਾਹ ਕੌਣ ਹੈ ?
ਸੈਨਾਂ ਦਾ ਯਹੋਵਾਹ, ਉਹੋ ਜਲਾਲ ਦਾ ਪਾਤਸ਼ਾਹ ਹੈ ॥ ਸਲਹ ॥

## ੨੫ ਯਹੋਵਾਹ ਦੇ ਰਾਹ

ਦਾਊਦ ਦਾ *

ਹੇ ਯਹੋਵਾਹ, ਮੈਂ ਆਪਣਾ ਜੀ ਤੇਰੀ ਵੱਲ ਚੁੱਕਦਾ ਹਾਂ ।
੨ ਹੇ ਮੇਰੇ ਪਰਮੇਸ਼ੁਰ, ਮੈਂ ਤੇਰੇ ਉੱਤੇ ਭਰੋਸਾ ਰੱਖਿਆ ਹੈ,
ਮੈਨੂੰ ਸ਼ਰਮਿੰਦਾ ਨਾ ਹੋਣ ਦੇਹ,
ਨਾ ਵੈਰੀਆਂ ਨੂੰ ਮੇਰੇ ਉੱਤੇ ਬਗਲਾਂ ਵਜਾਉਣ ਦੇਹ ।
੩ ਜਿੰਨੇ ਤੈਨੂੰ ਤੱਕਦੇ ਹਨ ਓਹ ਸ਼ਰਮਿੰਦੇ ਨਾ ਹੋਣਗੇ,
ਸ਼ਰਮਿੰਦੇ ਉਹੋ ਹੋਣਗੇ ਜੋ ਮੱਲੋ ਮੱਲੀ ਧੋਖਾ ਦਿੰਦੇ ਹਨ ॥
ਹੇ ਯਹੋਵਾਹ, ਆਪਣੇ ਰਾਹ ਮੈਨੂੰ ਵਿਖਾਲ,
ਅਤੇ ਆਪਣੇ ਮਾਰਗ ਮੈਨੂੰ ਸਿਖਾਲ ।
੫ ਆਪਣੀ ਸਚਿਆਈ ਵਿੱਚ ਮੇਰੀ ਅਗਵਾਈ ਕਰ ਅਤੇ ਮੈਨੂੰ ਸਿਖਾਲ,
ਕਿਉਂ ਜੋ ਤੂੰ ਮੇਰਾ ਮੁਕਤੀ ਦਾਤਾ ਪਰਮੇਸ਼ੁਰ ਹੈਂ,
ਸਾਰਾ ਦਿਨ ਮੈਂ ਤੈਨੂੰ ਤੱਕਦਾ ਰਹਿੰਦਾ ਹਾਂ ।
੬ ਹੇ ਯਹੋਵਾਹ, ਆਪਣੀਆਂ ਦਿਆਲਗੀਆਂ ਅਰ ਦਯਾਂ ਨੂੰ ਚੇਤੇ ਰੱਖ,
ਓਹ ਤਾਂ ਆਦ ਤੋਂ ਹਨ ।
੭ ਮੇਰੀ ਜੁਆਨੀ ਦੇ ਪਾਪਾਂ ਅਤੇ ਮੇਰੇ ਅਪਰਾਧਾਂ ਨੂੰ ਚੇਤੇ ਨਾ ਰੱਖ ।
ਹੇ ਯਹੋਵਾਹ, ਆਪਣੀ ਦਯਾ ਅਨੁਸਾਰ,
ਤੇ ਆਪਣੀ ਭਲਿਆਈ ਦੇ ਕਾਰਨ ਤੂੰ ਮੈਨੂੰ ਚੇਤੇ ਰੱਖ ॥
ਯਹੋਵਾਹ ਭਲਾ ਅਰ ਸੱਚਾ ਹੈ,
ਇਸ ਕਰਕੇ ਉਹ ਪਾਪੀਆਂ ਨੂੰ ਰਾਹ ਦੇ ਵਿੱਚ ਸਿਖਾਲੇਗਾ ।
੯ ਉਹ ਮਸਕੀਨਾਂ ਦੀ ਅਗਵਾਈ ਨਿਆਉਂ ਨਾਲ ਕਰੇਗਾ,
ਅਤੇ ਅਧੀਨਾਂ ਨੂੰ ਆਪਣਾ ਰਾਹ ਸਿਖਾਲੇਗਾ ।
੧੦ ਯਹੋਵਾਹ ਦੇ ਨੇਮ ਅਰ ਸਾਖੀਆਂ ਦੇ ਮੰਨਣ ਵਾਲਿਆਂ ਲਈ,
ਉਸ ਦੇ ਸਾਰੇ ਮਾਰਗ ਦਯਾ ਅਤੇ ਸਚਿਆਈ ਦੇ ਹਨ ।

* ਏਹ ਜ਼ਬੂਰ "ਬਾਈ ਅੱਖਰਾ" ਹੈ ।

੧੧ ਹੇ ਯਹੋਵਾਹ, ਆਪਣੇ ਨਾਮ ਦੇ ਨਮਿੱਤ
ਮੇਰੀ ਬਦੀ ਨੂੰ ਖਿਮਾ ਕਰ ਕਿਉਂ ਜੋ ਉਹ ਵੱਡੀ ਹੈ ॥
੧੨ ਉਹ ਕਿਹੜਾ ਮਨੁੱਖ ਹੈ ਜਿਹੜਾ ਯਹੋਵਾਹ ਤੋਂ ਡਰਦਾ ਹੈ ?
ਉਹ ਉਸ ਦੇ ਲਈ ਚੁਣੇ ਹੋਏ ਰਾਹ ਵਿੱਚ ਉਸ ਨੂੰ ਸਿਖਾਲੇਗਾ ।
੧੩ ਉਸ ਦਾ ਜੀ ਸੁਖੀ ਵੱਸੇਗਾ,
ਅਤੇ ਉਸ ਦਾ ਵੰਸ ਧਰਤੀ ਦਾ ਵਾਰਸ ਹੋਵੇਗਾ ।
੧੪ ਯਹੋਵਾਹ ਦਾ ਭੇਤ ਉਸ ਦੇ ਭੈ ਮੰਨਣ ਵਾਲਿਆਂ ਦੇ ਲਈ ਹੈ,
ਅਤੇ ਉਹ ਆਪਣਾ ਨੇਮ ਉਨ੍ਹਾਂ ਨੂੰ ਦੱਸੇਗਾ ।
੧੫ ਮੇਰੀਆਂ ਅੱਖਾਂ ਹਰ ਵੇਲੇ ਯਹੋਵਾਹ ਵੱਲ ਲੱਗੀਆਂ ਹਨ,
ਭਈ ਉਹ ਮੇਰੇ ਪੈਰਾਂ ਨੂੰ ਜਾਲ ਵਿੱਚੋਂ ਕੱਢ ਲਵੇ ।
੧੬ ਮੇਰੀ ਵੱਲ ਮੂੰਹ ਕਰ ਕੇ ਮੇਰੇ ਉੱਤੇ ਦਯਾ ਕਰ,
ਕਿਉਂ ਜੋ ਮੈਂ ਇਕੱਲਾ ਅਰ ਦੁਖੀ ਹਾਂ ।
੧੭ ਮੇਰੇ ਮਨ ਦੇ ਸੰਕਟ ਵਧ ਗਏ ਹਨ,
ਮੇਰਿਆਂ ਭੈਜਲਾਂ ਤੋਂ ਮੈਨੂੰ ਬਾਹਰ ਕੱਢ ।
੧੮ ਮੇਰੇ ਦੁਖ ਅਰ ਮੇਰੇ ਕਸ਼ਟ ਨੂੰ ਵੇਖ,
ਅਤੇ ਮੇਰੇ ਸਾਰੇ ਪਾਪਾਂ ਨੂੰ ਚੁੱਕ ਲੈ ।
੧੯ ਮੇਰੇ ਵੈਰੀਆਂ ਨੂੰ ਵੇਖ ਭਈ ਓਹ ਬਾਹਲੇ ਹਨ,
ਅਤੇ ਓਹ ਬਦੋ ਬਦੀ ਮੇਰੇ ਨਾਲ ਵੈਰ ਰੱਖਦੇ ਹਨ ।
੨੦ ਮੇਰੀ ਜਾਨ ਦੀ ਰਖਵਾਲੀ ਕਰ ਅਤੇ ਮੈਨੂੰ ਛੁਡਾ,
ਮੈਨੂੰ ਸ਼ਰਮਿੰਦਾ ਨਾ ਹੋਣ ਦੇਹ ਕਿਉਂ ਜੋ ਮੈਂ ਤੇਰੀ ਸ਼ਰਨ ਆਇਆ ਹਾਂ ।
੨੧ ਖਰਿਆਈ ਅਰ ਸਿੱਧਿਆਈ ਮੇਰੀ ਰੱਛਿਆ ਕਰਨ,
ਕਿਉਂ ਜੋ ਮੈਂ ਤੈਨੂੰ ਤੱਕਦਾ ਰਹਿੰਦਾ ਹਾਂ ।
੨੨ ਹੇ ਪਰਮੇਸ਼ੁਰ, ਇਸਰਾਏਲ ਨੂੰ
ਉਹ ਦੇ ਸਾਰੇ ਭੈਜਲਾਂ ਤੋਂ ਛੁਟਕਾਰਾ ਦੇਹ ! ॥

## ੨੬ ਖਰੇ ਮਨੁੱਖ ਦੀ ਅਰਦਾਸ

ਦਾਊਦ ਦਾ

ਹੇ ਯਹੋਵਾਹ, ਮੇਰਾ ਨਿਆਉਂ ਕਰ ਕਿਉਂ ਜੋ ਮੈਂ ਖਰਾ ਹੀ ਚੱਲਿਆ ਹਾਂ,
ਮੈਂ ਯਹੋਵਾਹ ਉੱਤੇ ਭਰੋਸਾ ਰੱਖਿਆ ਹੈ ਸੋ ਮੈਂ ਨਹੀਂ ਤਿਲਕਾਂਗਾ ।
੨ ਹੇ ਯਹੋਵਾਹ, ਮੈਨੂੰ ਪਰਖ ਅਤੇ ਮੈਨੂੰ ਪਰਤਾ,
ਮੇਰੇ ਗੁਰਦੇ ਅਤੇ ਮੇਰੇ ਦਿਲ ਨੂੰ ਜਾਚ,
੩ ਕਿਉਂ ਜੋ ਤੇਰੀ ਦਯਾ ਮੇਰੀਆਂ ਅੱਖੀਆਂ ਦੇ ਅੱਗੇ ਹੈ,
ਅਤੇ ਮੈਂ ਤੇਰੀ ਸਚਿਆਈ ਵਿੱਚ ਚੱਲਿਆ ਹਾਂ ।
੪ ਮੈਂ ਨਿਕੰਮਿਆਂ ਦੇ ਸੰਗ ਨਹੀਂ ਬੈਠਾ,
ਨਾ ਮੈਂ ਕਪਟੀਆਂ ਦੇ ਨਾਲ ਅੰਦਰ ਜਾਵਾਂਗਾ ।
੫ ਬੁਰਿਆਂ ਦੀ ਸਭਾ ਨਾਲ ਮੈਂ ਵੈਰ ਰੱਖਿਆ ਹੈ,
ਅਤੇ ਦੁਸ਼ਟਾਂ ਦੇ ਸੰਗ ਮੈਂ ਨਹੀਂ ਬੈਠਾਂਗਾ ।
੬ ਹੇ ਯਹੋਵਾਹ, ਮੈਂ ਆਪਣੇ ਹੱਥਾਂ ਨੂੰ ਨਿਰਮਲਤਾਈ ਵਿੱਚ ਧੋਵਾਂਗਾ,
ਸੋ ਮੈਂ ਤੇਰੀ ਜਗਵੇਦੀ ਦੀ ਪਰਦੱਖਣਾ ਕਰਾਂਗਾ,
੭ ਤਾਂ ਜੋ ਮੈਂ ਧੰਨਵਾਦ ਦਾ ਸ਼ਬਦ ਸੁਣਾਵਾਂ,
ਅਤੇ ਤੇਰੇ ਸਾਰਿਆਂ ਅਚਰਜ ਕੰਮਾਂ ਦਾ ਨਿਰਨਾ ਕਰਾਂ ।
੮ ਹੇ ਯਹੋਵਾਹ, ਮੈਂ ਤੇਰੇ ਭਵਨ ਦੇ ਵਸੇਬਿਆਂ ਨਾਲ,
ਅਤੇ ਤੇਰੀ ਮਹਿਮਾ ਦੇ ਡੇਹਰੇ ਨਾਲ ਪ੍ਰੇਮ ਰੱਖਦਾ ਹਾਂ ॥
੯ ਮੇਰੀ ਜਾਨ ਨੂੰ ਪਾਪੀਆਂ ਦੇ ਨਾਲ ਨਾ ਰਲਾ,
ਨਾ ਮੇਰੀ ਜਿੰਦ ਨੂੰ ਖ਼ੂਨੀਆਂ ਦੇ ਨਾਲ,
੧੦ ਜਿਨ੍ਹਾਂ ਦੇ ਹੱਥਾਂ ਵਿੱਚ ਸ਼ਰਾਰਤ ਹੈ,
ਅਤੇ ਜਿਨ੍ਹਾਂ ਦਾ ਸੱਜਾ ਹੱਥ ਵੱਢੀਆਂ ਨਾਲ ਭਰਿਆ ਹੋਇਆ ਹੈ ।
੧੧ ਪਰ ਮੈਂ ਖਰਾ ਹੀ ਚੱਲਾਂਗਾ,
ਮੈਨੂੰ ਛੁਟਕਾਰਾ ਦੇਹ ਅਤੇ ਮੇਰੇ ਉੱਤੇ ਦਯਾ ਕਰ ।
੧੨ ਮੇਰਾ ਪੈਰ ਪੱਧਰੇ ਥਾਂ ਉੱਤੇ ਟਿਕਿਆ ਹੋਇਆ ਹੈ,
ਮੈਂ ਸੰਗਤਾਂ ਵਿੱਚ ਯਹੋਵਾਹ ਨੂੰ ਧੰਨ ਆਖਾਂਗਾ ॥

## ੨੭ ਯਹੋਵਾਹ ਦੀ ਉਡੀਕ

ਦਾਊਦ ਦਾ

ਯਹੋਵਾਹ ਮੇਰਾ ਚਾਨਣ ਅਤੇ ਮੇਰਾ ਬਚਾਓ ਹੈ,
ਮੈਂ ਕਿਸ ਤੋਂ ਡਰਾਂ ?
ਯਹੋਵਾਹ ਮੇਰੇ ਜੀਉਣ ਦਾ ਗੜ੍ਹ ਹੈ,
ਮੈਂ ਕਿਸ ਦਾ ਭੈ ਖਾਵਾਂ ?
੨ ਜਦ ਬੁਰਿਆਰ ਅਰਥਾਤ ਮੇਰੇ ਵਿਰੋਧੀ ਅਰ ਵੈਰੀ ਮੇਰਾ ਮਾਸ ਖਾਣ ਨੂੰ ਨੇੜੇ ਆਏ,
ਤਾਂ ਓਹ ਠੇਡਾ ਖਾ ਕੇ ਡਿੱਗ ਪਏ ।
੩ ਭਾਵੇਂ ਇੱਕ ਦਲ ਮੇਰੇ ਵਿਰੁੱਧ ਡੇਰਾ ਲਾ ਲਵੇ,
ਤਾਂ ਵੀ ਮੇਰਾ ਦਿਲ ਨਾ ਡਰੇਗਾ ।

ਭਾਵੇਂ ਮੇਰੇ ਵਿਰੁੱਧ ਜੁੱਧ ਉੱਠੇ,
ਇਸ ਵਿੱਚ ਵੀ ਮੈਂ ਆਸਵੰਤ ਹਾਂ ।
੪ ਮੈਂ ਯਹੋਵਾਹ ਤੋਂ ਇੱਕ ਗੱਲ ਮੰਗੀ ਹੈ ਅਤੇ ਮੈਂ ਉਹੀ ਭਾਲਾਂਗਾ,
ਕਿ ਮੈਂ ਜੀਉਣ ਭਰ ਯਹੋਵਾਹ ਦੇ ਘਰ ਵੱਸਾਂ,
ਤਾਂ ਜੋ ਮੈਂ ਯਹੋਵਾਹ ਦੀ ਮਨੋਹਰਤਾ ਨੂੰ ਤੱਕਾਂ,
ਅਤੇ ਉਹ ਦੀ ਹੈਕਲ ਵਿੱਚ ਧਿਆਨ ਕਰਾਂ ।
੫ ਬਿਪਤਾ ਦੇ ਦਿਨ ਉਹ ਤਾਂ ਮੈਨੂੰ ਆਪਣੇ ਮੰਡਪ ਵਿੱਚ ਲੁਕਾਵੇਗਾ,
ਅਤੇ ਆਪਣੇ ਤੰਬੂ ਦੇ ਪੜਦੇ ਵਿੱਚ ਮੈਨੂੰ ਛਿਪਾਵੇਗਾ,
ਉਹ ਮੈਨੂੰ ਚਟਾਨ ਤੇ ਉੱਚਾ ਕਰੇਗਾ ।
੬ ਹੁਣ ਮੇਰਾ ਸਿਰ ਮੇਰੇ ਆਲੇ ਦੁਆਲੇ ਦਿਆਂ ਵੈਰੀਆਂ ਦੇ ਉੱਤੇ ਉੱਚਾ ਕੀਤਾ ਜਾਵੇਗਾ,
ਅਤੇ ਉਹ ਦੇ ਤੰਬੂ ਵਿੱਚ ਮੈਂ ਜੈ ਜੈ ਕਾਰ ਦੇ ਚੜ੍ਹਾਵੇ ਚੜ੍ਹਾਵਾਂਗਾ,
ਮੈਂ ਗਾਵਾਂਗਾ, ਮੈਂ ਯਹੋਵਾਹ ਦੇ ਜ਼ਬੂਰ ਗਾਵਾਂਗਾ ।।
੭ ਹੇ ਯਹੋਵਾਹ, ਮੇਰੀ ਪੁਕਾਰ ਦੀ ਅਵਾਜ਼ ਨੂੰ ਸੁਣ,
ਮੇਰੇ ਉੱਤੇ ਦਯਾ ਕਰ ਅਤੇ ਮੈਨੂੰ ਉੱਤਰ ਦੇਹ ।
੮ "ਮੇਰੇ ਦਰਸ਼ਣ ਦੀ ਖੋਜ ਕਰੋ",
ਤਾਂ ਮੇਰੇ ਮਨ ਨੇ ਤੈਨੂੰ ਆਖਿਆ,
ਹੇ ਯਹੋਵਾਹ, ਮੈਂ ਤੇਰੇ ਦਰਸ਼ਣ ਦੀ ਖੋਜ ਕਰਾਂਗਾ ।
੯ ਆਪਣਾ ਮੁੱਖ ਮੈਥੋਂ ਨਾ ਲੁਕਾ,
ਆਪਣੇ ਦਾਸ ਨੂੰ ਕ੍ਰੋਧ ਨਾਲ ਪਰੇ ਨਾ ਹਟਾ,
ਤੂੰ ਮੇਰਾ ਸਹਾਇਕ ਰਿਹਾ ਹੈਂ,
ਨਾ ਮੈਨੂੰ ਛੱਡ, ਨਾ ਮੈਨੂੰ ਤਿਆਗ, ਹੇ ਮੇਰੇ ਮੁਕਤੀ ਦੇ ਪਰਮੇਸ਼ੁਰ !
੧੦ ਜਦ ਮੇਰੇ ਮਾਪੇ ਮੈਨੂੰ ਤਿਆਗ ਦੇਣ,
ਤਦ ਯਹੋਵਾਹ ਮੈਨੂੰ ਸਾਂਭੇਗਾ ।।
੧੧ ਹੇ ਯਹੋਵਾਹ, ਆਪਣਾ ਰਾਹ ਮੈਨੂੰ ਸਿਖਲਾ,
ਅਤੇ ਮੇਰੇ ਘਾਤੀਆਂ ਦੇ ਕਾਰਨ ਪੱਧਰੇ ਰਾਹ ਉੱਤੇ ਮੇਰੀ ਅਗਵਾਈ ਕਰ ।
੧੨ ਮੇਰੇ ਵਿਰੋਧੀਆਂ ਦੀ ਮਰਜ਼ੀ ਦੇ ਹਵਾਲੇ ਮੈਨੂੰ ਨਾ ਕਰ,
ਕਿਉਂ ਜੋ ਝੂਠੇ ਗਵਾਹ ਮੇਰੇ ਵਿਰੁੱਧ ਉੱਠੇ ਹਨ,
ਅਤੇ ਓਹ ਜੋ ਜ਼ੁਲਮ ਦੀਆਂ ਫੂਕਾਂ ਮਾਰਦੇ ਹਨ ।
੧੩ ਪਰ ਮੈਨੂੰ ਜੀਉਂਦਿਆਂ ਦੀ ਧਰਤੀ ਉੱਤੇ
ਯਹੋਵਾਹ ਦੀ ਭਲਿਆਈ ਵੇਖਣ ਦਾ ਵਿਸ਼ਵਾਸ ਸੀ ।
੧੪ ਯਹੋਵਾਹ ਨੂੰ ਉਡੀਕ,
ਤਕੜਾ ਹੋ ਅਤੇ ਤੇਰਾ ਮਨ ਦਿਲੇਰ ਹੋਵੇ,
ਹਾਂ, ਯਹੋਵਾਹ ਨੂੰ ਹੀ ਉਡੀਕ ।।

## ੨੮

### ਖ਼ਤਰੇ ਦੀ ਅਰਜੋਈ ਦਾ ਉੱਤਰ

ਦਾਊਦ ਦਾ

ਹੇ ਯਹੋਵਾਹ, ਮੈਂ ਤੈਨੂੰ ਪੁਕਾਰਾਂਗਾ,
ਹੇ ਮੇਰੀ ਚਟਾਨ, ਮੇਰੇ ਨਾਲ ਚੁੱਪ ਨਾ ਰਹੁ,
ਮਤੇ ਜੋ ਤੂੰ ਮੈਥੋਂ ਚੁੱਪ ਵੱਟ ਲਵੇਂ
ਤਾਂ ਮੈਂ ਉਨ੍ਹਾਂ ਵਰਗਾ ਹੋ ਜਾਵਾਂ ਜਿਹੜੇ ਗੋਰ ਵਿੱਚ ਉਤਰਦੇ ਹਨ ।
੨ ਮੇਰੀ ਅਰਜੋਈ ਦੀ ਅਵਾਜ਼ ਸੁਣ ਲੈ, ਜਦ ਮੈਂ ਤੇਰੀ ਦੁਹਾਈ ਦੇਵਾਂ,
ਅਤੇ ਆਪਣੇ ਹੱਥ ਤੇਰੇ ਪਵਿੱਤਰ ਅਸਥਾਨ ਦੀ ਵਿਚਲੀ ਕੋਠੜੀ ਵੱਲ ਉਠਾਵਾਂ ।
੩ ਬੁਰਿਆਰਾਂ ਅਰ ਕੁਕਰਮੀਆਂ ਦੇ ਨਾਲ ਮੈਨੂੰ ਨਾ ਧੂਹ,
ਜਿਹੜੇ ਆਪਣੇ ਗੁਆਂਢੀਆਂ ਨਾਲ ਸ਼ਾਂਤ ਦੀਆਂ ਗੱਲਾਂ ਬੋਲਦੇ ਹਨ,
ਪਰ ਉਨ੍ਹਾਂ ਦੇ ਮਨ ਵਿੱਚ ਬਦੀ ਹੈ ।
੪ ਉਨ੍ਹਾਂ ਦੀ ਕਾਰ ਦੇ ਅਨੁਸਾਰ ਸਗੋਂ ਉਨ੍ਹਾਂ ਦੀ ਬਦਕਾਰੀ ਦੇ ਅਨੁਸਾਰ ਉਨ੍ਹਾਂ ਨੂੰ ਦੇਹ,
ਉਨ੍ਹਾਂ ਦੇ ਹੱਥਾਂ ਦੇ ਕੰਮ ਅਨੁਸਾਰ ਉਨ੍ਹਾਂ ਨੂੰ ਦੇਹ,
ਉਨ੍ਹਾਂ ਦੀ ਕੀਤੀ ਉਨ੍ਹਾਂ ਉੱਤੇ ਪਾ ਦੇਹ,
੫ ਇਸ ਕਰਕੇ ਕਿ ਓਹ ਯਹੋਵਾਹ ਦੇ ਕੰਮਾਂ ਨੂੰ,
ਅਤੇ ਉਹ ਦੇ ਹੱਥਾਂ ਦੇ ਕਾਰਜਾਂ ਉੱਤੇ ਗੌਹ ਨਹੀਂ ਕਰਦੇ,
ਉਹ ਉਨ੍ਹਾਂ ਨੂੰ ਢਾਹੇਗਾ ਅਤੇ ਉਨ੍ਹਾਂ ਨੂੰ ਉਸਾਰੇਗਾ ਨਾ ।।
੬ ਯਹੋਵਾਹ ਮੁਬਾਰਕ ਹੋਵੇ,
ਕਿਉਂ ਜੋ ਉਸ ਨੇ ਮੇਰੀਆਂ ਅਰਜੋਈਆਂ ਦੀ ਅਵਾਜ਼ ਸੁਣੀ ਹੈ ।
ਯਹੋਵਾਹ ਮੇਰਾ ਬਲ ਅਤੇ ਮੇਰੀ ਢਾਲ ਹੈ,
ਮੇਰੇ ਮਨ ਨੇ ਉਸ ਉੱਤੇ ਭਰੋਸਾ ਰੱਖਿਆ ਹੈ,
ਅਤੇ ਮੇਰੀ ਸਹਾਇਤਾ ਹੋਈ ਹੈ,
ਇਸ ਲਈ ਮੇਰਾ ਮਨ ਮੌਜ ਮਾਣਦਾ ਹੈ,
ਅਤੇ ਮੈਂ ਆਪਣੇ ਗੀਤ ਨਾਲ ਉਸ ਦਾ ਧੰਨਵਾਦ ਕਰਾਂਗਾ ।।

੮ ਯਹੋਵਾਹ ਉਨ੍ਹਾਂ ਦਾ ਬਲ ਹੈ,
ਅਤੇ ਉਹ ਆਪਣੇ ਮਸਹ ਕੀਤੇ ਹੋਏ ਦੇ ਲਈ ਬਚਾਉ ਦਾ ਗੜ੍ਹ ਹੈ ।
੯ ਆਪਣੀ ਪਰਜਾ ਨੂੰ ਬਚਾ,
ਅਤੇ ਆਪਣੇ ਵਿਰਸੇ ਨੂੰ ਬਰਕਤ ਦੇਹ,
ਉਨ੍ਹਾਂ ਦੀ ਪਾਲਨਾ ਕਰ ਅਤੇ ਉਨ੍ਹਾਂ ਨੂੰ ਸਦਾ ਚੁੱਕੀ ਰੱਖ ॥

## ੨੯ ਯਹੋਵਾਹ ਦੀ ਅਵਾਜ਼

ਦਾਊਦ ਦਾ ਭਜਨ

ਹੇ ਪਰਮੇਸ਼ੁਰ ਦੇ ਪੁੱਤ੍ਰੋ,* ਮੰਨੋ,
ਮਹਿਮਾ ਅਰ ਸਮਰੱਥਾ ਯਹੋਵਾਹ ਦੀ ਮੰਨੋ ।
੨ ਮਹਿਮਾ ਯਹੋਵਾਹ ਦੇ ਨਾਮ ਦੀ ਮੰਨੋ,
ਪਵਿੱਤਰ ਬਸਤਰ ਵਿੱਚ † ਯਹੋਵਾਹ ਨੂੰ ਮੱਥਾ ਟੇਕੋ ॥
੩ ਯਹੋਵਾਹ ਦੀ ਅਵਾਜ਼ ਪਾਣੀਆਂ ਉੱਤੇ ਹੈ,
ਜਲਾਲ ਦਾ ਪਰਮੇਸ਼ੁਰ ਗਰਜਦਾ ਹੈ,
ਯਹੋਵਾਹ ਵੱਡੇ ਪਾਣੀਆਂ ਦੇ ਉੱਤੇ ਹੈ ।
੪ ਯਹੋਵਾਹ ਦੀ ਅਵਾਜ਼ ਜ਼ੋਰ ਵਾਲੀ ਹੈ,
ਯਹੋਵਾਹ ਦੀ ਅਵਾਜ਼ ਸ਼ਾਨਦਾਰ ਹੈ ।
੫ ਯਹੋਵਾਹ ਦੀ ਅਵਾਜ਼ ਦਿਆਰਾਂ ਨੂੰ ਤੋੜਦੀ ਹੈ,
ਸਗੋਂ ਯਹੋਵਾਹ ਲਬਾਨੋਨ ਦਿਆਂ ਦਿਆਰਾਂ ਨੂੰ ਤੋੜ ਸੁੱਟਦਾ ਹੈ !
੬ ਉਹ ਉਨ੍ਹਾਂ ਨੂੰ ਵੱਛੇ ਵਾਂਙੁ,
ਲਬਾਨੋਨ ਅਰ ਸਿਰਯੋਨ ਨੂੰ ਜੰਗਲੀ ਵੱਛੇ ਵਾਂਙੁ ਕੁਦਾਉਂਦਾ ਹੈ ।
੭ ਯਹੋਵਾਹ ਦੀ ਅਵਾਜ਼ ਅੱਗ ਦੀਆਂ ਲਾਟਾਂ ਵਿੱਚ ਪਾਟਦੀ ਹੈ,
੮ ਯਹੋਵਾਹ ਦੀ ਅਵਾਜ਼ ਉਜਾੜ ਨੂੰ ਹਿਲਾਉਂਦੀ ਹੈ,
ਯਹੋਵਾਹ ਕਾਦੇਸ਼ ਦੀ ਉਜਾੜ ਨੂੰ ਹਿਲਾਉਂਦਾ ਹੈ !
੯ ਯਹੋਵਾਹ ਦੀ ਅਵਾਜ਼ ਹਰਨੀਆਂ ਨੂੰ ਪੀੜਾਂ ਲਾ ਦਿੰਦੀ ਹੈ,
ਅਤੇ ਜੰਗਲਾਂ ਨੂੰ ਝਾੜ ਸੁੱਟਦੀ ਹੈ,
ਅਤੇ ਉਹ ਦੀ ਹੈਕਲ ਵਿੱਚ ਹਰ ਇੱਕ ਆਖਦਾ ਹੈ "ਮਹਿਮਾ !" ॥

* ਅਥਵਾ, (੧) ਬਲਵੰਤਾਂ ਦੇ ਪੁੱਤ੍ਰੋ, (੨) ਦੇਵਤਿਆਂ ਦੇ ਪੁੱਤ੍ਰੋ ।
† ਅਥਵਾ, ਪਵਿੱਤਰਤਾਈ ਦੀ ਸਜਾਵਟ ।

੧੦ ਯਹੋਵਾਹ ਜਲ ਪਰਲੋ ਉੱਤੇ ਬੈਠਾ ਹੈ,
ਅਤੇ ਯਹੋਵਾਹ ਸਦਾ ਲਈ ਪਾਤਸ਼ਾਹ ਹੋ ਕੇ ਬੈਠਦਾ ਹੈ ॥
੧੧ ਯਹੋਵਾਹ ਆਪਣੀ ਪਰਜਾ ਨੂੰ ਬਲ ਦੇਵੇਗਾ,
ਯਹੋਵਾਹ ਆਪਣੀ ਪਰਜਾ ਨੂੰ ਸ਼ਾਂਤੀ ਦੀ ਬਰਕਤ ਬਖ਼ਸ਼ੇਗਾ ॥

## ੩੦ ਸਹਾਇਤਾ ਲਈ ਧੰਨਵਾਦ

ਇੱਕ ਭਜਨ, ਦਾਊਦ ਦੇ ਭਵਨ ਦੀ ਚੱਠ ਲਈ

ਹੇ ਯਹੋਵਾਹ, ਮੈਂ ਤੇਰੀ ਵਡਿਆਈ ਕਰਾਂਗਾ,
ਕਿਉਂ ਜੋ ਤੈਂ ਮੈਨੂੰ ਉਤਾਹਾਂ ਖਿੱਚਿਆ,
ਅਤੇ ਮੇਰੇ ਵੈਰੀਆਂ ਨੂੰ ਮੇਰੇ ਉੱਤੇ ਅਨੰਦ ਹੋਣ ਨਾ ਦਿੱਤਾ ।
੨ ਹੇ ਯਹੋਵਾਹ, ਮੇਰੇ ਪਰਮੇਸ਼ੁਰ, ਮੈਂ ਤੇਰੀ ਦੁਹਾਈ ਦਿੱਤੀ,
ਅਤੇ ਤੈਂ ਮੈਨੂੰ ਚੰਗਿਆਂ ਕੀਤਾ ।
੩ ਹੇ ਯਹੋਵਾਹ, ਤੈਂ ਮੇਰੀ ਜਾਨ ਨੂੰ ਪਤਾਲੋਂ ਉਠਾ ਲਿਆ ਹੈ,
ਤੈਂ ਮੈਨੂੰ ਜੀਉਂਦਿਆਂ ਰੱਖਿਆ ਹੈ ਭਈ ਮੈਂ ਗੋਰ ਵਿੱਚ ਨਾ ਉਤਰ ਜਾਵਾਂ ।
੪ ਹੇ ਯਹੋਵਾਹ ਦੇ ਸੰਤੋ, ਉਹ ਦੇ ਗੁਣ ਗਾਓ,
ਅਤੇ ਉਹ ਦੀ ਪਵਿੱਤਰਤਾਈ ਚੇਤੇ ਰੱਖ ਕੇ ਉਹ ਦਾ ਧੰਨਵਾਦ ਕਰੋ !
੫ ਉਹ ਦਾ ਕ੍ਰੋਧ ਪਲ ਭਰ ਦਾ ਹੈ,
ਪਰ ਉਹ ਦੀ ਕਿਰਪਾ ਜੀਉਣ ਭਰ * ਦੀ ਹੈ ।
ਭਾਵੇਂ ਰੋਣਾ ਰਾਤ ਨੂੰ ਟਿਕੇ,
ਪਰ ਸਵੇਰ ਨੂੰ ਜੈ ਜੈ ਕਾਰ ਹੋਵੇਗੀ ॥
੬ ਮੈਂ ਤਾਂ ਆਪਣੀ ਭਾਗਵਾਨੀ ਦੇ ਵੇਲੇ ਆਖਿਆ ਸੀ,
ਭਈ ਮੈਂ ਕਦੀ ਨਹੀਂ ਡੋਲਾਂਗਾ ।
੭ ਹੇ ਯਹੋਵਾਹ, ਤੈਂ ਆਪਣੀ ਕਿਰਪਾ ਦੇ ਨਾਲ ਮੇਰੇ ਪਹਾੜ ਨੂੰ ਇਸਥਿਰ ਰੱਖਿਆ,
ਤੈਂ ਆਪਣਾ ਮੁਖ ਲੁਕਾਇਆ, ਮੈਂ ਘਬਰਾਇਆ ।
੮ ਹੇ ਯਹੋਵਾਹ, ਮੈਂ ਤੈਨੂੰ ਪੁਕਾਰਿਆ,
ਅਤੇ ਪ੍ਰਭੁ ਅੱਗੇ ਮੈਂ ਇਹ ਅਰਜੋਈ ਕੀਤੀ,
੯ ਭਈ ਮੇਰੇ ਲਹੂ ਦਾ ਕੀ ਲਾਭ ਹੈ ਜਦੋਂ ਮੈਂ ਗੋਰ ਵਿੱਚ ਉਤਰ ਜਾਵਾਂ ?

* ਅਥਵਾ, ਉਹ ਦੀ ਕਿਰਪਾ ਵਿੱਚ ਜੀਉਣ ਹੈ ।

ਭਲਾ, ਖ਼ਾਕ ਤੇਰਾ ਧੰਨਵਾਦ ਕਰੇਗੀ ?
ਭਲਾ, ਉਹ ਤੇਰੀ ਸਚਿਆਈ ਦੱਸੇਗੀ ?
੧੦ ਹੇ ਯਹੋਵਾਹ, ਸੁਣ ਅਤੇ ਮੇਰੇ ਉੱਤੇ ਦਯਾ ਕਰ,
ਹੇ ਯਹੋਵਾਹ, ਤੂੰ ਮੇਰਾ ਸਹਾਇਕ ਹੋ !
੧੧ ਤੈਂ ਮੇਰੇ ਪਿੱਟਣ ਨੂੰ ਨੱਚਣ ਨਾਲ ਵਟਾ ਦਿੱਤਾ,
ਤੈਂ ਮੇਰਾ ਤੱਪੜ ਲਾਹ ਕੇ ਅਨੰਦ ਦਾ ਕਮਰ-ਕੱਸਾ ਬੱਧਾ,
੧੨ ਭਈ ਮੇਰੀ ਜਾਨ* ਤੇਰੀ ਉਸਤਤ ਗਾਵੇ ਅਤੇ ਚੁੱਪ ਨਾ ਰਹੇ,—
ਹੇ ਯਹੋਵਾਹ ਮੇਰੇ ਪਰਮੇਸ਼ੁਰ, ਮੈਂ ਸਦਾ ਤੇਰਾ ਧੰਨਵਾਦ ਕਰਾਂਗਾ ॥

## ੩੧ ਉਜ ਅਤੇ ਉਸਤਤ

ਸੁਰ ਪਤੀ ਲਈ, ਦਾਊਦ ਦਾ ਭਜਨ

ਹੇ ਯਹੋਵਾਹ, ਮੈਂ ਤੇਰੀ ਸ਼ਰਨ ਆਇਆ ਹਾਂ,
ਮੈਨੂੰ ਕਦਾਚਿਤ ਸ਼ਰਮਿੰਦਾ ਨਾ ਹੋਣ ਦੇਹ,
ਆਪਣੇ ਧਰਮ ਨਾਲ ਮੈਨੂੰ ਛੁਡਾ !
੨ ਆਪਣਾ ਕੰਨ ਮੇਰੀ ਵੱਲ ਝੁਕਾ ਅਤੇ ਮੈਨੂੰ ਛੇਤੀ ਛੁਡਾ !
ਤੂੰ ਮੇਰੇ ਲਈ ਇੱਕ ਤਕੜੀ ਚਟਾਨ,
ਅਤੇ ਮੇਰੇ ਬਚਾਓ ਲਈ ਇੱਕ ਗੜ੍ਹ ਹੋ ।
੩ ਤੂੰ ਹੀ ਤਾਂ ਮੇਰੀ ਚਟਾਨ ਅਤੇ ਮੇਰਾ ਗੜ੍ਹ ਹੈਂ,
ਤਦੇ ਤੂੰ ਆਪਣੇ ਨਾਮ ਦੇ ਸਦਕੇ ਮੈਨੂੰ ਲੈ ਚੱਲ,
ਅਤੇ ਮੇਰੀ ਅਗਵਾਈ ਕਰ ।
੪ ਤੂੰ ਉਸ ਜਾਲ ਵਿੱਚੋਂ ਜਿਹੜਾ ਉਨ੍ਹਾਂ ਨੇ ਮੇਰੇ ਲਈ ਓਹਲੇ ਵਿਛਾਇਆ ਹੈ ਮੈਨੂੰ ਕੱਢ,
ਤੂੰ ਜੋ ਮੇਰਾ ਗੜ੍ਹ ਹੈਂ ।
੫ ਮੈਂ ਆਪਣਾ ਆਤਮਾ ਤੇਰੇ ਹੱਥ ਸੌਂਪਦਾ ਹਾਂ,
ਤੈਂ ਮੈਨੂੰ ਨਿਸਤਾਰਾ ਦਿੱਤਾ ਹੈ, ਹੇ ਯਹੋਵਾਹ ਸਚਿਆਈ ਦੇ ਪਰਮੇਸ਼ੁਰ !
੬ ਮੈਂ ਉਨ੍ਹਾਂ ਨਾਲ ਵੈਰ ਰੱਖਦਾ ਹਾਂ ਜਿਹੜੇ ਫੋਕਿਆਂ ਕੂੜਾਂ ਨੂੰ ਮੰਨਦੇ ਹਨ,
ਪਰ ਮੈਂ ਯਹੋਵਾਹ ਉੱਤੇ ਭਰੋਸਾ ਰੱਖਦਾ ਹਾਂ ।
੭ ਮੈਂ ਤੇਰੀ ਦਯਾ ਵਿੱਚ ਮਗਨ ਅਤੇ ਅਨੰਦ ਹੋਵਾਂਗਾ,
ਕਿਉਂ ਜੋ ਤੈਂ ਮੇਰੇ ਦੁਖ ਨੂੰ ਵੇਖਿਆ ਹੈ,
ਤੈਂ ਮੇਰੀ ਜਾਨ ਦੇ ਕਸ਼ਟਾਂ ਨੂੰ ਜਾਣ ਲਿਆ ਹੈ ।

* ਮਹਿਮਾ ।

੮ ਤੈਂ ਮੈਨੂੰ ਵੈਰੀ ਦੇ ਹੱਥੀਂ ਬੰਦ ਨਹੀਂ ਕਰ ਛੱਡਿਆ ਹੈ,
ਤੈਂ ਮੋਕਲੇ ਥਾਂ ਵਿੱਚ ਮੇਰੇ ਪੈਰ ਖਲ੍ਹਿਆਰੇ ਹਨ ।
੯ ਹੇ ਯਹੋਵਾਹ, ਮੇਰੇ ਉੱਤੇ ਦਯਾ ਕਰ,
ਕਿਉਂ ਜੋ ਮੈਂ ਔਖਾ ਹਾਂ ।
ਮੇਰੀਆਂ ਅੱਖਾਂ ਗ਼ਮੀ ਦੇ ਮਾਰੇ ਗਲ ਗਈਆਂ,
ਨਾਲੇ ਮੇਰੀ ਜਾਨ ਅਤੇ ਮੇਰਾ ਸਰੀਰ* ।
੧੦ ਮੇਰਾ ਜੀਉਣ ਸੋਗ ਵਿੱਚ ਅਤੇ ਮੇਰੇ ਵਰ੍ਹੇ ਹੌਕੇ ਭਰਨ ਵਿੱਚ ਲੰਘ ਗਏ ਹਨ,
ਮੇਰੀ ਬਦੀ ਦੇ ਕਾਰਨ ਮੇਰਾ ਬਲ ਘਟ ਗਿਆ ਹੈ,
ਅਤੇ ਮੇਰੀਆਂ ਹੱਡੀਆਂ ਗਲ ਗਈਆਂ ।
੧੧ ਆਪਣੇ ਸਭ ਵਿਰੋਧੀਆਂ ਦੇ ਕਾਰਨ ਮੈਂ ਉਲਾਹਮਾ ਬਣਿਆ,
ਖ਼ਾਸ ਕਰਕੇ ਆਪਣੇ ਗੁਆਂਢੀਆਂ ਵਿੱਚ,
ਅਤੇ ਆਪਣੇ ਜਾਣ ਪਛਾਣਾਂ ਦੇ ਲਈ ਡਰਾਊ,
ਜਿਨ੍ਹਾਂ ਮੈਨੂੰ ਬਾਹਰ ਵੇਖਿਆ ਓਹ ਮੈਥੋਂ ਭੱਜ ਗਏ ।
੧੨ ਮੈਂ ਮੋਏ ਹੋਏ ਵਾਂਙੁ ਮਨੋਂ ਭੁਲਾ ਦਿੱਤਾ ਗਿਆ ਹਾਂ,
ਮੈਂ ਭੱਜੇ ਹੋਏ ਭਾਂਡੇ ਵਰਗਾ ਹਾਂ ।
੧੩ ਮੈਂ ਤਾਂ ਬਹੁਤਿਆਂ ਦੀ ਬਦਨਾਮੀ ਸੁਣੀ ਹੈ,
ਅਤੇ ਆਲੇ ਦੁਆਲੇ ਭੈ ਹੀ ਭੈ ਸੀ,
ਜਦੋਂ ਉਨ੍ਹਾਂ ਨੇ ਆਪੋ ਵਿੱਚ ਮੇਰੇ ਵਿਰੁੱਧ ਮਤਾ ਪਕਾਇਆ,
ਮੇਰੀ ਜਾਨ ਲੈਣ ਦੀ ਜੁਗਤ ਕੀਤੀ ॥
੧੪ ਪਰ ਹੇ ਯਹੋਵਾਹ, ਮੈਂ ਤੇਰੇ ਉੱਤੇ ਭਰੋਸਾ ਰੱਖਿਆ ਹੈ,
ਮੈਂ ਆਖਿਆ ਕਿ ਤੂੰ ਹੀ ਮੇਰਾ ਪਰਮੇਸ਼ੁਰ ਹੈਂ ।
੧੫ ਮੇਰੇ ਸਮੇਂ ਤੇਰੇ ਹੱਥ ਵਿੱਚ ਹਨ,
ਤੂੰ ਮੈਨੂੰ ਮੇਰੇ ਵੈਰੀਆਂ ਅਤੇ ਸਤਾਉਣ ਵਾਲਿਆਂ ਦੇ ਹੱਥੋਂ ਛੁਡਾ ।
੧੬ ਆਪਣੇ ਮੁਖੜੇ ਨੂੰ ਆਪਣੇ ਦਾਸ ਉੱਤੇ ਚਮਕਾ,
ਆਪਣੀ ਦਯਾ ਨਾਲ ਮੈਨੂੰ ਬਚਾ !
੧੭ ਹੇ ਯਹੋਵਾਹ, ਮੈਨੂੰ ਸ਼ਰਮਿੰਦਾ ਨਾ ਹੋਣ ਦੇਹ,
ਮੈਂ ਜੋ ਤੈਨੂੰ ਪੁਕਾਰਿਆ ਹੈ ।
ਦੁਸ਼ਟ ਸ਼ਰਮਿੰਦੇ ਹੋਣ, ਓਹ ਚੁੱਪ ਚਾਪ ਪਤਾਲ ਵਿੱਚ ਪਏ ਰਹਿਣ !

* ਅਥਵਾ, ਢਿੱਡ ।

੧੮ ਓਹ ਝੂਠੇ ਬੁੱਲ੍ਹ ਬੰਦ ਹੋ ਜਾਣ,
ਜਿਹੜੇ ਧਰਮੀ ਦੇ ਵਿਰੁੱਧ ਬੇਅਦਬੀ ਨਾਲ,
ਹੰਕਾਰ ਅਰ ਨਫ਼ਰਤ ਨਾਲ ਬੋਲਦੇ ਹਨ ! ॥
੧੯ ਕੇਡੀ ਵੱਡੀ ਹੈ ਤੇਰੀ ਭਲਿਆਈ !
ਜਿਹੜੀ ਤੈਂ ਆਪਣੇ ਭੈ ਮੰਨਣ ਵਾਲਿਆਂ ਦੇ ਲਈ
ਗੁਪਤ ਕਰ ਰੱਖੀ ਹੈ,
ਜਿਹੜੀ ਤੈਂ ਆਪਣਿਆਂ ਸ਼ਰਨਾਰਥੀਆਂ ਲਈ
ਆਦਮ ਵੰਸ ਦੇ ਸਨਮੁਖ ਪਰਗਟ ਕੀਤੀ ਹੈ ।
੨੦ ਤੂੰ ਉਨ੍ਹਾਂ ਨੂੰ ਆਪਣੀ ਦਰਗਾਹ ਦੀ ਓਟ ਵਿੱਚ
ਮਨੁੱਖ ਦੀਆਂ ਜੁਗਤਾਂ ਤੋਂ ਛਿਪਾਵੇਂਗਾ,
ਤੂੰ ਉਨ੍ਹਾਂ ਨੂੰ ਜੀਭਾਂ ਦੇ ਝਗੜੇ ਤੋਂ ਮੰਡਪ ਵਿੱਚ ਲੁਕਾ
ਰੱਖੇਂਗਾ ।
੨੧ ਯਹੋਵਾਹ ਮੁਬਾਰਕ ਹੋਵੇ,
ਕਿਉਂ ਜੋ ਉਹ ਨੇ ਇੱਕ ਘੇਰੇ ਹੋਏ ਸ਼ਹਿਰ ਵਿੱਚ
ਮੇਰੇ ਉੱਤੇ ਆਪਣੀ ਅਚਰਜ ਦਯਾ ਕੀਤੀ ਹੈ ।
੨੨ ਪਰ ਮੈਂ ਆਪਣੀ ਘਬਰਾਹਟ ਵਿੱਚ ਆਖਿਆ ਸੀ
ਭਈ ਤੇਰੀਆਂ ਅੱਖੀਆਂ ਦੇ ਅੱਗੋਂ ਮੈਂ ਕੱਟਿਆ
ਗਿਆ ਹਾਂ,
ਤਾਂ ਵੀ ਜਦੋਂ ਮੈਂ ਤੇਰੀ ਦੁਹਾਈ ਦਿੱਤੀ ਤੈਂ ਮੇਰੀਆਂ
ਅਰਜੋਈਆਂ ਦੀ ਅਵਾਜ਼ ਸੁਣੀ ॥
੨੩ ਹੇ ਯਹੋਵਾਹ ਦੇ ਸਾਰੇ ਸੰਤੋ, ਉਹ ਦੇ ਨਾਲ ਪ੍ਰੇਮ ਰੱਖੋ,
ਯਹੋਵਾਹ ਸੱਚਿਆਂ ਦਾ ਰਾਖਾ ਹੈ,
ਪਰ ਹੰਕਾਰੀਆਂ ਉੱਤੇ ਬਹੁਤ ਵੱਟੇ ਲਾਉਂਦਾ ਹੈ ।
੨੪ ਹੇ ਸਾਰੇ ਯਹੋਵਾਹ ਦੀ ਆਸ ਰੱਖਣ ਵਾਲਿਓ,
ਤਕੜੇ ਹੋਵੋ ਅਤੇ ਤੁਹਾਡਾ ਮਨ ਦਿਲੇਰ ਹੋਵੇ ! ॥

## ੩੨ ਪਾਪ ਦੇ ਇਕਰਾਰ ਦੀ ਖੁਸ਼ੀ

ਦਾਊਦ ਦੀ ਕਾਫ਼ੀ *

ਧੰਨ ਹੈ ਉਹ ਜਿਹ ਦਾ ਅਪਰਾਧ ਖਿਮਾ ਹੋ ਗਿਆ,
ਜਿਹ ਦਾ ਪਾਪ ਢੱਕਿਆ ਹੋਇਆ ਹੈ ।
੨ ਧੰਨ ਹੈ ਉਹ ਆਦਮੀ ਜਿਹ ਦੀ ਬਦੀ ਯਹੋਵਾਹ ਉਹ
ਦੇ ਲੇਖੇ ਨਹੀਂ ਲਾਉਂਦਾ,
ਅਤੇ ਜਿਹ ਦੇ ਆਤਮਾ ਵਿੱਚ ਕਪਟ ਨਹੀਂ ॥
੩ ਜਦ ਮੈਂ ਚੁੱਪ ਕਰ ਰਿਹਾ ਮੇਰੀਆਂ ਹੱਡੀਆਂ
ਸਾਰਾ ਦਿਨ ਹੂੰਗਣ ਨਾਲ ਗਲ ਗਈਆਂ,
੪ ਕਿਉਂ ਜੋ ਤੇਰਾ ਹੱਥ ਦਿਨੇ ਰਾਤ ਮੇਰੇ ਉੱਤੇ ਭਾਰਾ ਸੀ,
ਮੇਰੀ ਤਰੀ ਗਰਮੀ ਦੀ ਔੜ ਵਿੱਚ ਬਦਲ ਗਈ ॥
ਸਲਹ ॥
੫ ਮੈਂ ਤੇਰੇ ਅੱਗੇ ਆਪਣੇ ਪਾਪ ਦਾ ਇਕਰਾਰ ਕੀਤਾ,
ਅਤੇ ਆਪਣੀ ਬਦੀ ਨਹੀਂ ਲੁਕਾਈ ।
ਮੈਂ ਆਖਿਆ ਕਿ ਮੈਂ ਆਪਣੇ ਅਪਰਾਧਾਂ ਨੂੰ ਯਹੋਵਾਹ
ਦੇ ਅੱਗੇ ਮੰਨ ਲਵਾਂਗਾ,
ਤਾਂ ਤੈਂ ਆਪ ਮੇਰੇ ਪਾਪ ਦੀ ਬਦੀ ਨੂੰ ਚੁੱਕ ਲਿਆ ॥
ਸਲਹ ॥
੬ ਇਸ ਕਰਕੇ ਹਰ ਇੱਕ ਸੰਤ ਤੇਰੇ ਲੱਭ ਪੈਣ ਦੇ ਵੇਲੇ
ਤੇਰੇ ਅੱਗੇ ਪ੍ਰਾਰਥਨਾ ਕਰੇ,
ਸੱਚ ਮੁੱਚ ਜਦ ਵੱਡੇ ਪਾਣੀਆਂ ਦੇ ਹੜ੍ਹ ਆਉਣ,
ਤਾਂ ਓਹ ਉਸ ਤੋੜੀ ਕਦੇ ਨਹੀਂ ਅੱਪੜਨਗੇ ।
੭ ਤੂੰ ਮੇਰੇ ਲੁਕਣ ਦਾ ਥਾਂ ਹੈਂ,
ਤੂੰ ਮੈਨੂੰ ਤੰਗੀ ਤੋਂ ਬਚਾ ਰੱਖੇਂਗਾ,
ਤੂੰ ਮੈਨੂੰ ਛੁਟਕਾਰੇ ਦੇ ਲਲਕਾਰਿਆਂ ਨਾਲ ਘੇਰੇਂਗਾ ॥
ਸਲਹ ॥
੮ ਮੈਂ ਤੈਨੂੰ ਸਮਝ ਦੇਵਾਂਗਾ,
ਅਤੇ ਜਿਸ ਰਾਹ ਉੱਤੇ ਤੈਂ ਚੱਲਣਾ ਹੈ ਤੈਨੂੰ
ਸਿਖਾਵਾਂਗਾ,
ਤੇਰੇ ਉੱਤੇ ਨਿਗਾਹ ਰੱਖ ਕੇ ਤੈਨੂੰ ਸਲਾਹ ਦਿਆਂਗਾ ।
੯ ਤੁਸੀਂ ਘੋੜੇ ਅਤੇ ਖੱਚਰ ਵਰਗੇ ਨਾ ਹੋਣਾ ਜਿਹੜੇ
ਬੇਸਮਝ ਹਨ,
ਲਗਾਮ ਅਰ ਵਾਗ ਨਾਲ ਉਨ੍ਹਾਂ ਨੂੰ ਕਾਬੂ ਰੱਖੀਦਾ ਹੈ,
ਨਹੀਂ ਤਾਂ ਓਹ ਤੇਰੇ ਨੇੜੇ ਨਾ ਆਉਣਗੇ ।
੧੦ ਦੁਸ਼ਟ ਉੱਤੇ ਬਹੁਤ ਸਾਰੀਆਂ ਬਿਪਤਾਂ ਹਨ,
ਪਰ ਯਹੋਵਾਹ ਦੇ ਵਿਸ਼ਵਾਸੀ ਨੂੰ ਦਯਾ ਘੇਰੀ ਰੱਖੇਗੀ ।
੧੧ ਹੇ ਧਰਮੀਓ, ਯਹੋਵਾਹ ਵਿੱਚ ਅਨੰਦ ਹੋਵੋ ਅਤੇ ਖੁਸ਼ੀ
ਮਨਾਓ,
ਹੇ ਸਾਰੇ ਸਿੱਧੇ ਦਿਲੋ, ਜੈ ਕਾਰਾ ਗਜਾਓ ! ॥

## ੩੩ ਕਰਤਾਰ ਦੀ ਉਸਤਤ

ਹੇ ਧਰਮੀਓ, ਯਹੋਵਾਹ ਦੀ ਜੈ ਜੈ ਕਾਰ ਕਰੋ,
ਸਿੱਧਿਆਂ ਨੂੰ ਉਸਤਤ ਕਰਨੀ ਫੱਬਦੀ ਹੈ ।
੨ ਬਰਬਤ ਵਜਾ ਕੇ ਯਹੋਵਾਹ ਦਾ ਧੰਨਵਾਦ ਕਰੋ,
ਦਸ ਤਾਰ ਦੀ ਸਿਤਾਰ ਵਜਾ ਕੇ ਉਹ ਦੀ ਉਸਤਤ ਗਾਓ ।

* ਇਬਰ., ਮਸਕੀਲ ।

੩ ਉਸ ਦੇ ਲਈ ਇੱਕ ਨਵਾਂ ਗੀਤ ਗਾਓ,
ਉੱਚੀ ਸੁਰ ਉੱਤੇ ਸੁਰ ਤਾਨ ਨਾਲ ਵਜਾਓ ॥
੪ ਯਹੋਵਾਹ ਦਾ ਬਚਨ ਸਤ ਹੈ,
ਅਤੇ ਉਹ ਦੇ ਸਾਰੇ ਕੰਮ ਵਫ਼ਾਦਾਰੀ ਨਾਲ ਹੁੰਦੇ ਹਨ ।
੫ ਉਹ ਧਰਮ ਅਤੇ ਨਿਆਉਂ ਨਾਲ ਪ੍ਰੀਤ ਰੱਖਦਾ ਹੈ,
ਯਹੋਵਾਹ ਦੀ ਦਯਾ ਨਾਲ ਧਰਤੀ ਭਰਪੂਰ ਹੈ ।
੬ ਯਹੋਵਾਹ ਦੇ ਸ਼ਬਦ ਨਾਲ ਅਕਾਸ਼ ਬਣਾਏ ਗਏ,
ਅਤੇ ਉਨ੍ਹਾਂ ਦੀ ਸਾਰੀ ਵੱਸੋਂ * ਉਹ ਦੇ ਮੂੰਹ ਦੇ ਸਵਾਸ ਨਾਲ ।
੭ ਉਹ ਸਮੁੰਦਰ ਦੇ ਪਾਣੀ ਨੂੰ ਢੇਰਾਂ ਵਿੱਚ ਇਕੱਠਿਆਂ ਕਰਦਾ ਹੈ,
ਉਹ ਡੂੰਘਿਆਂ ਪਾਣੀਆਂ ਨੂੰ ਭੰਡਾਰਾਂ ਵਿੱਚ ਰੱਖਦਾ ਹੈ ।
੮ ਸਾਰੀ ਧਰਤੀ ਯਹੋਵਾਹ ਤੋਂ ਡਰੇ,
ਜਗਤ ਦੇ ਸਾਰੇ ਵਸਨੀਕ ਉਸ ਦਾ ਭੈ ਮੰਨਣ,
੯ ਕਿਉਂ ਜੋ ਉਸ ਨੇ ਆਖਿਆ ਤਾਂ ਉਹ ਹੋ ਗਿਆ,
ਉਸ ਨੇ ਹੁਕਮ ਦਿੱਤਾ ਤਾਂ ਉਹ ਬਣ ਗਿਆ ।
੧੦ ਯਹੋਵਾਹ ਕੌਮਾਂ ਦੀ ਸਲਾਹ ਨੂੰ ਅਵਿਰਥਾ ਕਰਦਾ,
ਲੋਕਾਂ ਦੀਆਂ ਜੁਗਤਾਂ ਨੂੰ ਅਕਾਰਥ ਕਰ ਦਿੰਦਾ ਹੈ ।
੧੧ ਯਹੋਵਾਹ ਦੀ ਸਲਾਹ ਸਦਾ ਅਟੱਲ ਰਹਿੰਦੀ ਹੈ,
ਅਤੇ ਉਸ ਦੇ ਮਨ ਦੀਆਂ ਸੋਚਾਂ ਪੀੜ੍ਹੀਓਂ ਪੀੜ੍ਹੀ ॥
੧੨ ਧੰਨ ਉਹ ਕੌਮ ਹੈ ਜਿਹ ਦਾ ਪਰਮੇਸ਼ੁਰ ਯਹੋਵਾਹ ਹੈ,
ਉਹ ਪਰਜਾ ਜਿਹ ਨੂੰ ਉਹ ਨੇ ਆਪਣੇ ਵਿਰਸੇ ਲਈ ਚੁਣ ਲਿਆ ਹੈ !
੧੩ ਯਹੋਵਾਹ ਸੁਰਗ ਤੋਂ ਨਿਗਾਹ ਮਾਰਦਾ ਹੈ,
ਉਹ ਸਾਰੇ ਆਦਮ ਵੰਸੀਆਂ ਨੂੰ ਵੇਖਦਾ ਹੈ ।
੧੪ ਉਹ ਆਪਣੇ ਵਸੇਬੇ ਤੋਂ
ਧਰਤੀ ਦੇ ਸਾਰੇ ਵਸਨੀਕਾਂ ਨੂੰ ਤੱਕਦਾ ਹੈ ।
੧੫ ਉਨ੍ਹਾਂ ਸਭਨਾਂ ਦੇ ਦਿਲਾਂ ਨੂੰ ਉਹੋ ਰਚਦਾ ਹੈ,
ਉਹੋ ਉਨ੍ਹਾਂ ਦੇ ਸਾਰਿਆਂ ਕੰਮਾਂ ਨੂੰ ਸਮਝਦਾ ਹੈ ।
੧੬ ਫੌਜ ਦੇ ਵਾਧੇ ਦੇ ਕਾਰਨ ਕਿਸੇ ਰਾਜੇ ਦਾ ਬਚਾਓ ਨਹੀਂ ਹੁੰਦਾ,
ਨਾ ਸੂਰਮਾ ਬਹੁਤੇ ਬਲ ਦੇ ਕਾਰਨ ਛੁੱਟ ਸੱਕਦਾ ਹੈ ।
੧੭ ਬਚਾਓ ਦੇ ਲਈ ਘੋੜਾ ਤਾਂ ਬੇਕਾਰ ਹੈ,
ਨਾ ਉਹ ਆਪਣੇ ਵੱਡੇ ਬਲ ਨਾਲ ਕਿਸੇ ਨੂੰ ਛੁਡਾ ਸੱਕਦਾ ਹੈ ॥
੧੮ ਵੇਖੋ, ਯਹੋਵਾਹ ਦੀ ਨਿਗਾਹ ਆਪਣੇ ਭੈ ਮੰਨਣ ਵਾਲਿਆਂ ਦੇ ਉੱਤੇ ਹੈ,
ਉਨ੍ਹਾਂ ਉੱਤੇ ਜਿਹੜੇ ਉਸ ਦੀ ਦਯਾ ਨੂੰ ਉਡੀਕਦੇ ਹਨ,
੧੯ ਭਈ ਉਨ੍ਹਾਂ ਦੀ ਜਾਨ ਮੌਤ ਤੋਂ ਛੁਡਾਵੇ,
ਅਤੇ ਕਾਲ ਵਿੱਚ ਉਨ੍ਹਾਂ ਨੂੰ ਜੀਉਂਦਿਆਂ ਰੱਖੇ ।
੨੦ ਸਾਡਾ ਜੀ ਯਹੋਵਾਹ ਦੀ ਉਡੀਕ ਕਰਦਾ ਹੈ,
ਉਹੋ ਸਾਡਾ ਸਹਾਇਕ ਅਤੇ ਸਾਡੀ ਢਾਲ ਹੈ ।
੨੧ ਸਾਡਾ ਮਨ ਤਾਂ ਉਸ ਵਿੱਚ ਅਨੰਦ ਰਹੇਗਾ,
ਕਿਉਂ ਜੋ ਅਸਾਂ ਉਹ ਦੇ ਪਵਿੱਤਰ ਨਾਮ ਉੱਤੇ ਭਰੋਸਾ ਰੱਖਿਆ ਹੈ ।
੨੨ ਜਿਵੇਂ ਅਸਾਂ ਤੇਰੀ ਉਡੀਕ ਰੱਖੀ ਹੈ,
ਤਿਵੇਂ ਹੇ ਯਹੋਵਾਹ, ਤੇਰੀ ਦਯਾ ਸਾਡੇ ਉੱਤੇ ਹੋਵੇ ॥

## ੩੪ ਯਹੋਵਾਹ ਭਲਾ ਹੈ

ਦਾਊਦ ਦਾ ਭਜਨ ਜਦ ਉਸ ਨੇ ਅਬੀਮਲਕ ਦੇ ਸਾਹਮਣੇ ਆਪਣਾ ਚਾਲ ਚਲਣ ਬਦਲਿਆ ਸੋ ਉਹ ਨੇ ਦਾਊਦ ਨੂੰ ਕੱਢ ਦਿੱਤਾ ਅਤੇ ਉਹ ਚਲਿਆ ਗਿਆ *

ਮੈਂ ਹਰ ਵੇਲੇ ਯਹੋਵਾਹ ਨੂੰ ਮੁਬਾਰਕ ਆਖਾਂਗਾ,
ਉਹ ਦੀ ਉਸਤਤ ਸਦਾ ਮੇਰੇ ਮੂੰਹ ਵਿੱਚ ਹੋਵੇਗੀ ।
੨ ਮੇਰੀ ਜਾਨ ਯਹੋਵਾਹ ਵਿੱਚ ਆਪਣੇ ਆਪ ਨੂੰ ਵਡਿਆਵੇਗੀ,
ਮਸਕੀਨ ਸੁਣ ਕੇ ਅਨੰਦ ਹੋਣਗੇ ।
੩ ਮੇਰੇ ਨਾਲ ਰਲ ਕੇ ਯਹੋਵਾਹ ਦੀ ਵਡਿਆਈ ਕਰੋ,
ਰਲ ਮਿਲ ਕੇ ਅਸੀਂ ਉਹ ਦੇ ਨਾਮ ਨੂੰ ਸਲਾਹੀਏ ।
੪ ਮੈਂ ਯਹੋਵਾਹ ਨੂੰ ਭਾਲਿਆ ਅਤੇ ਉਸ ਨੇ ਮੈਨੂੰ ਉੱਤਰ ਦਿੱਤਾ,
ਅਤੇ ਮੇਰਿਆਂ ਸਭਨਾਂ ਭੈਜਲਾਂ ਤੋਂ ਮੈਨੂੰ ਛੁਡਾਇਆ ।
੫ ਉਨ੍ਹਾਂ ਨੇ ਉਹ ਦੀ ਵੱਲ ਤੱਕਿਆ ਅਤੇ ਉੱਜਲੇ ਹੋ ਗਏ,
ਅਤੇ ਉਨ੍ਹਾਂ ਦੇ ਮੂੰਹ ਕਦੇ ਕਾਲੇ ਨਾ ਹੋਣਗੇ ।
੬ ਇਸ ਮਸਕੀਨ ਨੇ ਪੁਕਾਰਿਆ ਅਤੇ ਯਹੋਵਾਹ ਨੇ ਸੁਣਿਆ,

* ਅਥਵਾ, ਸੈਨਾਂ—ਉਤਪਤ ੨ : ੧ ।

* ਇਹ "ਬਾਈ ਅੱਖਰਾ" ਜ਼ਬੂਰ ਹੈ ।

ਅਤੇ ਉਹ ਦਿਆਂ ਸਾਰਿਆਂ ਦੁਖਾਂ ਤੋਂ ਉਹ ਨੂੰ
ਬਚਾਇਆ ।
੭ ਯਹੋਵਾਹ ਦਾ ਦੂਤ ਉਸ ਤੋਂ ਸਾਰੇ ਡਰਨ ਵਾਲਿਆਂ ਦੇ
ਦੁਆਲੇ ਡੇਰਾ ਲਾਉਂਦਾ ਹੈ,
ਅਤੇ ਉਨ੍ਹਾਂ ਨੂੰ ਛੁਟਕਾਰਾ ਦਿੰਦਾ ਹੈ ।
੮ ਚੱਖੋ ਤੇ ਵੇਖੋ ਭਈ ਯਹੋਵਾਹ ਭਲਾ ਹੈ,
ਧੰਨ ਹੈ ਉਹ ਪੁਰਸ਼ ਜੋ ਉਸ ਵਿੱਚ ਪਨਾਹ ਲੈਂਦਾ ਹੈ ।
੯ ਹੇ ਯਹੋਵਾਹ ਦੇ ਸੰਤੋ, ਉਸ ਤੋਂ ਡਰੋ,
ਕਿਉਂ ਜੋ ਉਹ ਦੇ ਡਰਨ ਵਾਲਿਆਂ ਨੂੰ ਕੋਈ ਥੁੜ
ਨਹੀਂ ।
੧੦ ਸ਼ੇਰ ਬੱਚਿਆਂ ਨੂੰ ਘਾਟਾ ਪੈਂਦਾ ਅਤੇ ਭੁੱਖ ਲੱਗਦੀ
ਹੈ,
ਪਰ ਯਹੋਵਾਹ ਦੇ ਤਾਲਿਬਾਂ ਨੂੰ ਕਿਸੇ ਚੰਗੀ ਵਸਤ
ਦੀ ਥੁੜ ਨਹੀਂ ਹੋਵੇਗੀ ॥
੧੧ ਬੱਚਿਓ, ਆਓ, ਮੇਰੀ ਸੁਣੋ,
ਅਤੇ ਮੈਂ ਤੁਹਾਨੂੰ ਯਹੋਵਾਹ ਦਾ ਭੈ ਸਿਖਾਵਾਂਗਾ ।
੧੨ ਉਹ ਕਿਹੜਾ ਮਨੁੱਖ ਹੈ ਜਿਹੜਾ ਜੀਵਨ ਨੂੰ ਲੋਚਦਾ ਹੈ,
ਅਤੇ ਬਹੁਤ ਦਿਨ ਚਾਹੁੰਦਾ ਹੈ ਤਾਂਕਿ ਭਲਿਆਈ
ਵੇਖੇ ?
੧੩ ਆਪਣੀ ਜੀਭ ਨੂੰ ਬੁਰਿਆਈ ਤੋਂ,
ਅਤੇ ਆਪਣੇ ਬੁੱਲ੍ਹਾਂ ਨੂੰ ਮਕਰ ਬੋਲਣ ਤੋਂ ਰੋਕ ਰੱਖ ।
੧੪ ਬਦੀ ਤੋਂ ਹਟ ਜਾਹ ਅਤੇ ਨੇਕੀ ਕਰ,
ਮੇਲ ਨੂੰ ਭਾਲ ਅਤੇ ਉਹ ਦਾ ਪਿੱਛਾ ਕਰ ।
੧੫ ਯਹੋਵਾਹ ਦੀਆਂ ਅੱਖੀਆਂ ਧਰਮੀਆਂ ਉੱਤੇ,
ਅਤੇ ਉਹ ਦੇ ਕੰਨ ਉਨ੍ਹਾਂ ਦੀ ਦੁਹਾਈ ਵੱਲ ਹਨ ।
੧੬ ਯਹੋਵਾਹ ਦਾ ਮੂੰਹ ਕੁਕਰਮੀਆਂ ਦੇ ਵਿਰੁੱਧ ਹੈ,
ਭਈ ਉਨ੍ਹਾਂ ਦੀ ਯਾਦ ਧਰਤੀ ਤੋਂ ਮਿਟਾ ਸੁੱਟੇ ।
੧੭ ਧਰਮੀ ਦੁਹਾਈ ਦਿੰਦੇ ਹਨ ਅਤੇ ਯਹੋਵਾਹ ਸੁਣਦਾ ਹੈ,
ਅਤੇ ਉਨ੍ਹਾਂ ਨੂੰ ਸਾਰਿਆਂ ਦੁਖਾਂ ਤੋਂ ਛੁਡਾਉਂਦਾ ਹੈ ।
੧੮ ਯਹੋਵਾਹ ਟੁੱਟੇ ਦਿਲ ਵਾਲਿਆਂ ਦੇ ਨੇੜੇ ਹੈ,
ਅਤੇ ਕੁਚਲਿਆਂ ਆਤਮਾਂ ਵਾਲਿਆਂ ਨੂੰ ਬਚਾਉਂਦਾ
ਹੈ ।
੧੯ ਧਰਮੀ ਉੱਤੇ ਬਹੁਤ ਸਾਰੀਆਂ ਮੁਸੀਬਤਾਂ ਪੈਂਦੀਆਂ
ਹਨ,
ਪਰ ਯਹੋਵਾਹ ਉਨ੍ਹਾਂ ਸਭਨਾਂ ਤੋਂ ਉਸ ਨੂੰ ਛੁਡਾਉਂਦਾ
ਹੈ ।
੨੦ ਉਹ ਉਸ ਦੀਆਂ ਸਾਰੀਆਂ ਹੱਡੀਆਂ ਦਾ ਰਾਖਾ ਹੈ,
ਉਨ੍ਹਾਂ ਵਿੱਚੋਂ ਇੱਕ ਵੀ ਨਹੀਂ ਤੋੜੀ ਜਾਂਦੀ ।
੨੧ ਬੁਰਿਆਈ ਦੁਸ਼ਟਾਂ ਨੂੰ ਮਾਰ ਸੁੱਟੇਗੀ,
ਅਤੇ ਧਰਮੀ ਦੇ ਘਿਣ ਕਰਨ ਵਾਲੇ ਦੋਸ਼ੀ ਠਹਿਰਨਗੇ ।
੨੨ ਯਹੋਵਾਹ ਆਪਣੇ ਸੇਵਕਾਂ ਦੀ ਜਾਨ ਦਾ ਮੁੱਲ ਦਿੰਦਾ
ਹੈ,
ਅਤੇ ਉਸ ਦੇ ਸਾਰੇ ਸ਼ਰਨਾਰਥੀਆਂ ਵਿੱਚੋਂ ਕੋਈ
ਦੋਸ਼ੀ ਨਹੀਂ ਠਹਿਰੇਗਾ ॥

## ੩੫ ਸੱਚਾ ਬਚਾਉ

ਦਾਊਦ ਦਾ

ਹੇ ਯਹੋਵਾਹ, ਜਿਹੜੇ ਮੇਰੇ ਨਾਲ ਮੁਦੱਪਾ ਕਰਦੇ ਹਨ,
ਉਨ੍ਹਾਂ ਨਾਲ ਮੁਦੱਪਾ ਕਰ,
ਜਿਹੜੇ ਮੇਰੇ ਨਾਲ ਲੜਦੇ ਹਨ ਉਨ੍ਹਾਂ ਨਾਲ ਲੜ ।
੨ ਢਾਲ ਤੇ ਫਰੀ ਨੂੰ ਸਾਂਭ,
ਅਤੇ ਮੇਰੀ ਸਹਾਇਤਾ ਲਈ ਉੱਠ !
੩ ਬਰਛਾ ਵੀ ਕੱਢ ਕੇ ਮੇਰਾ ਪਿੱਛਾ ਕਰਨ ਵਾਲਿਆਂ ਦਾ
ਰਾਹ ਬੰਦ ਕਰ,
ਮੇਰੀ ਜਾਨ ਨੂੰ ਆਖ, ਤੇਰਾ ਬਚਾਓ ਮੈਂ ਹੀ ਹਾਂ !
੪ ਜਿਹੜੇ ਮੇਰੀ ਜਾਨ-ਲੇਵਾ ਹਨ ਓਹ ਲੱਜਿਆਵਾਨ ਅਤੇ
ਖੱਜਲ ਹੋਣ,
ਜਿਹੜੇ ਮੇਰੀ ਬੁਰਿਆਈ ਸੋਚਦੇ ਹਨ ਓਹ ਪਿੱਛੇ
ਹਟਾਏ ਜਾਣ ਅਤੇ ਭੌਂਦਲ ਜਾਣ !
੫ ਓਹ ਪੌਣ ਨਾਲ ਉੱਡਦੀ ਤੂੜੀ ਵਾਂਙੁ ਹੋਣ,
ਅਤੇ ਯਹੋਵਾਹ ਦਾ ਦੂਤ ਉਨ੍ਹਾਂ ਨੂੰ ਧੱਕਾ ਮਾਰਦਾ ਜਾਏ !
੬ ਉਨ੍ਹਾਂ ਦਾ ਰਾਹ ਅਨ੍ਹੇਰਾ ਅਤੇ ਤਿਲਕਣਾ ਹੋਵੇ,
ਅਤੇ ਯਹੋਵਾਹ ਦਾ ਦੂਤ ਉਨ੍ਹਾਂ ਦਾ ਪਿੱਛਾ ਕਰੀ ਜਾਵੇ !
੭ ਕਿਉਂ ਜੋ ਉਨ੍ਹਾਂ ਨੇ ਧਿਗਾਣੇ ਮੇਰੇ ਲਈ ਟੋਏ ਵਿੱਚ
ਜਾਲ ਛਿਪਾਇਆ ਹੈ,
ਉਨ੍ਹਾਂ ਨੇ ਧਿਗਾਣੇ ਮੇਰੀ ਜਾਨ ਲਈ ਟੋਆ ਪੁੱਟਿਆ ਹੈ ।
੮ ਉਸ ਉੱਤੇ ਅਣਜਾਣੇ ਬਰਬਾਦੀ ਆਨ ਪਵੇ !
ਅਤੇ ਜਿਹੜਾ ਜਾਲ ਉਸ ਨੇ ਛਿਪਾਇਆ ਉਹੋ ਉਸ ਨੂੰ
ਫਸਾ ਲਵੇ,
ਉਹ ਆਪ ਉਸ ਵਿੱਚ ਡਿੱਗ ਕੇ ਨਸ਼ਟ ਹੋ ਜਾਵੇ !
੯ ਤਾਂ ਮੇਰੀ ਜਾਨ ਯਹੋਵਾਹ ਵਿੱਚ ਬਾਗ ਬਾਗ ਹੋਵੇਗੀ,
ਉਹ ਉਸ ਦੇ ਬਚਾਓ ਵਿੱਚ ਮਗਨ ਹੋਵੇਗੀ ।

੧੦ ਮੇਰੀਆਂ ਸਾਰੀਆਂ ਹੱਡੀਆਂ ਆਖਣਗੀਆਂ,
ਹੇ ਯਹੋਵਾਹ, ਤੇਰੇ ਸਮਾਨ ਕੌਣ ਹੈ ?
ਤੂੰ ਮਸਕੀਨ ਨੂੰ ਉਸ ਨਾਲੋਂ ਤਕੜੇ ਤੋਂ ਛੁਡਾਉਂਦਾ ਹੈਂ,
ਹਾਂ, ਮਸਕੀਨ ਤੇ ਕੰਗਾਲ ਨੂੰ ਲੁਟੇਰੇ ਤੋਂ ॥
੧੧ ਜ਼ਾਲਮ ਗਵਾਹ ਉੱਠ ਖੜੇ ਹੁੰਦੇ ਹਨ,
ਓਹ ਮੈਥੋਂ ਓਹ ਗੱਲਾਂ ਪੁੱਛਦੇ ਹਨ ਜਿਹੜੀਆਂ ਮੈਂ ਨਹੀਂ ਜਾਣਦਾ ।
੧੨ ਨੇਕੀ ਦੇ ਵੱਟੇ ਓਹ ਮੈਨੂੰ ਬਦੀ ਦਿੰਦੇ ਹਨ—
ਮੇਰੀ ਜਾਨ ਵਿਰਲ ਜਾਂਦੀ ਹੈ ।
੧੩ ਪਰ ਮੈਂ, ਜਦੋਂ ਓਹ ਬਿਮਾਰ ਸਨ, ਮੇਰਾ ਲਿਬਾਸ ਤੱਪੜ ਦਾ ਸੀ,
ਮੈਂ ਵਰਤ ਰੱਖ ਕੇ ਆਪਣੀ ਜਾਨ ਨੂੰ ਦੁਖ ਦਿੱਤਾ,
ਅਤੇ ਮੇਰੀ ਪ੍ਰਾਰਥਨਾ ਮੇਰੇ ਸੀਨੇ ਨੂੰ ਮੁੜ ਆਈ ।
੧੪ ਮੈਂ ਉਨ੍ਹਾਂ ਨਾਲ ਮਿੱਤ੍ਰ ਯਾ ਭਰਾ ਵਾਂਙੁ ਵਰਤਿਆ,
ਜਿਵੇਂ ਕੋਈ ਆਪਣੀ ਮਾਤਾ ਲਈ ਵਿਰਲਾਪ ਕਰੇ
ਤਿਵੇਂ ਮੈਂ ਸੋਗ ਨਾਲ ਝੁਕ ਗਿਆ ।
੧੫ ਪਰ ਓਹ ਮੇਰੇ ਲੰਗੜਾਉਣ ਤੋਂ ਅਨੰਦ ਹੋ ਕੇ ਇਕੱਠੇ ਹੋਏ—
ਹਾਂ, ਓਹ ਮਾਰ ਕੁੱਟਣ ਵਾਲੇ ਮੇਰੇ ਵਿਰੁੱਧ ਇਕੱਠੇ ਹੋਏ,
ਅਤੇ ਮੈਂ ਨਾ ਜਾਣਿਆ ।
ਓਹ ਪਾੜਦੇ ਰਹੇ ਅਤੇ ਹਟੇ ਨਹੀਂ ।
੧੬ ਉਨ੍ਹਾਂ ਕਪਟੀਆਂ ਵਾਂਙੁ ਜਿਹੜੇ ਟੁੱਕੜ ਲਈ ਮਖ਼ੌਲ ਕਰਦੇ ਹਨ,
ਉਨ੍ਹਾਂ ਨੇ ਮੇਰੇ ਉੱਤੇ ਆਪਣੇ ਦੰਦ ਕਰੀਚੇ ॥
੧੭ ਹੇ ਪ੍ਰਭੁ, ਤੂੰ ਕਦ ਤੀਕ ਵੇਖਦਾ ਰਹੇਂਗਾ ?
ਮੇਰੀ ਜਾਨ ਨੂੰ ਉਨ੍ਹਾਂ ਦੇ ਵਿਗਾੜ ਤੋਂ,
ਅਤੇ ਮੇਰੀ ਜਿੰਦਗੀ ਨੂੰ ਬਬਰ ਸ਼ੇਰਾਂ ਤੋਂ ਛੁਡਾ !
੧੮ ਮੈਂ ਮਹਾ ਸਭਾ ਵਿੱਚ ਤੇਰਾ ਧੰਨਵਾਦ ਕਰਾਂਗਾ,
ਬਹੁਤਿਆਂ ਲੋਕਾਂ ਵਿੱਚ * ਮੈਂ ਤੇਰੀ ਉਸਤਤ ਕਰਾਂਗਾ ।
੧੯ ਜਿਹੜੇ ਨਹੱਕ ਮੇਰੇ ਵੈਰੀ ਹਨ ਉਨ੍ਹਾਂ ਨੂੰ ਮੇਰੇ ਉੱਤੇ ਅਨੰਦ ਨਾ ਹੋਣ ਦੇਹ,
ਅਤੇ ਜਿਹੜੇ ਧਿਗਾਣੇ ਮੇਰੇ ਦੁਸ਼ਮਣ ਹਨ ਉਨ੍ਹਾਂ ਨੂੰ ਮੇਰੇ ਉੱਤੇ ਅੱਖ ਮਟਕਾਉਣ ਨਾ ਦੇਹ,
੨੦ ਕਿਉਂ ਜੋ ਓਹ ਸੁਖ ਸਾਂਦ ਦੀ ਗੱਲ ਨਹੀਂ ਕਰਦੇ,
ਸਗੋਂ ਜਿਹੜੇ ਦੇਸ ਵਿੱਚ ਅਰਾਮ ਨਾਲ ਵੱਸਦੇ ਹਨ,
ਉਨ੍ਹਾਂ ਦੇ ਵਿਰੁੱਧ ਓਹ ਛਲ ਦੀਆਂ ਗੱਲਾਂ ਬਣਾਉਂਦੇ ਹਨ ।
੨੧ ਉਨ੍ਹਾਂ ਨੇ ਮੇਰੇ ਉੱਤੇ ਆਪਣਾ ਮੂੰਹ ਟੱਡ ਕੇ ਆਖਿਆ,
ਵਾਹ, ਵਾਹ ! ਸਾਡੀਆਂ ਅੱਖੀਆਂ ਨੇ ਵੇਖ ਲਿਆ ਹੈ ! ॥
੨੨ ਹੇ ਯਹੋਵਾਹ, ਤੈਂ ਵੇਖ ਲਿਆ । ਚੁੱਪ ਨਾ ਕਰ,
ਹੇ ਪ੍ਰਭੁ, ਮੈਥੋਂ ਦੂਰ ਨਾ ਰਹਿ !
੨੩ ਹੇ ਮੇਰੇ ਪਰਮੇਸ਼ੁਰ, ਹੇ ਮੇਰੇ ਪ੍ਰਭੁ, ਮੇਰੇ ਨਿਆਉਂ ਲਈ ਉੱਠ,
ਅਤੇ ਮੇਰੇ ਮੁਦੱਪੇ ਲਈ ਜਾਗ !
੨੪ ਹੇ ਯਹੋਵਾਹ ਮੇਰੇ ਪਰਮੇਸ਼ੁਰ, ਆਪਣੇ ਧਰਮ ਦੇ ਅਨੁਸਾਰ ਮੇਰਾ ਨਿਆਉਂ ਕਰ,
ਅਤੇ ਉਨ੍ਹਾਂ ਨੂੰ ਮੇਰੇ ਉੱਤੇ ਅਨੰਦ ਨਾ ਹੋਣ ਦੇਹ !
੨੫ ਓਹ ਆਪਣੇ ਮਨ ਵਿੱਚ ਇਹ ਨਾ ਕਹਿਣ,
ਭਈ ਵਾਹ, ਇਹੋ ਅਸੀਂ ਚਾਹੁੰਦੇ ਹਾਂ !
ਓਹ ਇਹ ਨਾ ਆਖਣ ਭਈ ਅਸਾਂ ਉਹ ਨੂੰ ਭੱਖ ਲਿਆ !
੨੬ ਜਿਹੜੇ ਮੇਰੇ ਨੁਕਸਾਨ ਦੇ ਕਾਰਨ ਅਨੰਦ ਹੁੰਦੇ ਹਨ,
ਓਹ ਇਕੱਠੇ ਸ਼ਰਮਿੰਦੇ ਹੋਣ ਅਤੇ ਭੌਂਦਲ ਜਾਣ ।
ਜਿਹੜੇ ਮੇਰੇ ਵਿਰੁੱਧ ਆਪਣੀ ਵਡਿਆਈ ਕਰਦੇ ਹਨ,
ਓਹ ਲਾਜ ਅਤੇ ਅਨਾਦਰ ਦਾ ਲਿਬਾਸ ਪਹਿਨਣ ॥
੨੭ ਜਿਹੜੇ ਮੇਰੇ ਧਰਮ ਤੋਂ ਪਰਸੰਨ ਹਨ ਓਹ ਜੈ ਜੈ ਕਾਰ ਅਤੇ ਅਨੰਦ ਕਰਨ,
ਓਹ ਸਦਾ ਆਖਦੇ ਜਾਣ ਭਈ ਯਹੋਵਾਹ ਦੀ ਵਡਿਆਈ ਹੋਵੇ,
ਜਿਹੜਾ ਆਪਣੇ ਦਾਸ ਦੀ ਸੁਖ ਤੋਂ ਪਰਸੰਨ ਹੈ ।
੨੮ ਤਾਂ ਮੇਰੀ ਰਸਨਾ ਤੇਰੇ ਧਰਮ ਦੀ ਚਰਚਾ ਕਰੇਗੀ,
ਦਿਨ ਭਰ ਤੇਰੀ ਉਸਤਤ ਹੋਵੇਗੀ ॥

## ੩੬ ਪਰਮੇਸ਼ੁਰ ਦੀ ਦਯਾ

ਸੁਰ ਪਤੀ ਲਈ, ਯਹੋਵਾਹ ਦੇ ਦਾਸ ਦਾਊਦ ਦਾ

ਮੇਰੇ ਮਨ ਦੇ ਅੰਦਰ ਦੁਸ਼ਟ ਦੇ ਅਪਰਾਧ ਦਾ ਵਾਕ,—
ਉਹ ਦੀਆਂ ਅੱਖਾਂ ਦੇ ਅੱਗੇ ਪਰਮੇਸ਼ੁਰ ਦਾ ਭੈ ਹੈ ਹੀ ਨਹੀਂ,

* ਅਥਵਾ, ਇੱਕ ਬਲਵਾਨ ਉੱਮਤ ਵਿੱਚ ।

੨ ਕਿਉਂ ਜੋ ਉਹ ਆਪਣੀਆਂ ਅੱਖੀਆਂ ਵਿੱਚ ਆਪਣੇ ਆਪ ਨੂੰ ਫੁਸਲਾਉਂਦਾ ਹੈ
ਭਈ ਮੇਰੀ ਬਦੀ ਭਾਲੀ ਨਾ ਜਾਵੇਗੀ, ਨਾ ਘਿਣਾਉਣੀ ਸਮਝੀ ਜਾਵੇਗੀ ।
੩ ਉਹ ਦੇ ਮੂੰਹ ਦੀਆਂ ਗੱਲਾਂ ਬਦੀ ਅਤੇ ਛਲ ਦੀਆਂ ਹਨ,
ਉਹ ਨੇ ਬੁੱਧਵਾਨ ਹੋਣ ਨੂੰ ਅਤੇ ਭਲਾ ਕਰਨ ਨੂੰ ਛੱਡਿਆ ਹੋਇਆ ਹੈ ।
੪ ਉਹ ਆਪਣੇ ਮੰਜੇ ਉੱਤੇ ਬਦੀ ਨੂੰ ਸੋਚਦਾ ਰਹਿੰਦਾ ਹੈ,
ਉਹ ਭੈੜੇ ਰਾਹ ਉੱਤੇ ਲੱਗ ਤੁਰਦਾ ਹੈ,
ਉਹ ਬਦੀ ਤੋਂ ਘਿਣ ਨਹੀਂ ਕਰਦਾ ॥
੫ ਹੇ ਯਹੋਵਾਹ, ਤੇਰੀ ਦਯਾ ਸੁਰਗ ਵਿੱਚ ਹੈ,
ਅਤੇ ਤੇਰੀ ਵਫ਼ਾਦਾਰੀ ਬੱਦਲਾਂ ਤੀਕ ਹੈ ।
੬ ਤੇਰਾ ਧਰਮ ਪਰਮੇਸ਼ੁਰ ਦੇ ਪਰਬਤਾਂ ਸਮਾਨ ਹੈ,
ਤੇਰੇ ਨਿਆਉਂ ਵੱਡੀ ਡੁੰਘਿਆਈ ਵਾਲੇ ਹਨ,
ਹੇ ਯਹੋਵਾਹ, ਤੂੰ ਆਦਮੀ ਅਤੇ ਡੰਗਰ ਨੂੰ ਬਚਾਉਂਦਾ ਹੈਂ !
੭ ਹੇ ਪਰਮੇਸ਼ੁਰ, ਤੇਰੀ ਦਯਾ ਕਿੰਨੀ ਬਹੁਮੁੱਲੀ ਹੈ !
ਅਤੇ ਆਦਮੀ ਦੇ ਪੁੱਤ੍ਰ ਤੇਰੇ ਖੰਭਾਂ ਦੀ ਛਾਇਆ ਵਿੱਚ ਪਨਾਹ ਲੈਂਦੇ ਹਨ ।
੮ ਉਹ ਤੇਰੇ ਘਰ ਦੀ ਚਿਕਨਾਈ ਨਾਲ ਰੱਜ ਜਾਣਗੇ,
ਅਤੇ ਤੂੰ ਆਪਣੇ ਬਿਲਾਸਾਂ ਦੀ ਨਦੀ ਤੋਂ ਉਨ੍ਹਾਂ ਨੂੰ ਪਿਲਾਏਂਗਾ,
੯ ਕਿਉਂ ਜੋ ਜੀਉਣ ਦਾ ਚਸ਼ਮਾ ਤੇਰੇ ਮੁੱਢ ਹੈ,
ਤੇਰੇ ਚਾਨਣ ਵਿੱਚ ਅਸੀਂ ਚਾਨਣ ਵੇਖਾਂਗੇ ॥
੧੦ ਆਪਣੇ ਮੰਨਣ ਵਾਲਿਆਂ ਦੇ ਲਈ ਆਪਣੀ ਦਯਾ,
ਅਤੇ ਸਿੱਧੇ ਮਨ ਵਾਲਿਆਂ ਦੇ ਲਈ ਆਪਣਾ ਧਰਮ ਵਧਾਈ ਜਾ ।
੧੧ ਘਮੰਡੀ ਦਾ ਪੈਰ ਮੇਰੇ ਉੱਤੇ ਨਾ ਪੈਣ ਦੇਹ,
ਅਤੇ ਦੁਸ਼ਟ ਦੇ ਹੱਥੋਂ ਮੈਨੂੰ ਨਾ ਭਟਕਣ ਦੇਹ ।
੧੨ ਉੱਥੇ ਬਦਕਾਰ ਡਿੱਗ ਪਏ ਹਨ,
ਓਹ ਹੇਠਾਂ ਧੱਕੇ ਗਏ ਹਨ ਅਤੇ ਫੇਰ ਨਾ ਉੱਠ ਸੱਕਣਗੇ ॥

## ੩੭ ਧਰਮੀਆਂ ਅਤੇ ਦੁਸ਼ਟਾਂ ਦੇ ਅੰਤ

ਦਾਊਦ ਦਾ *

ਬੁਰਿਆਂ ਦੇ ਕਾਰਨ ਨਾ ਕੁੜ੍ਹ,
ਕੁਕਰਮੀਆਂ ਵੱਲੋਂ ਨਾ ਸੜ ।
੨ ਓਹ ਤਾਂ ਘਾਹ ਵਾਂਙੁ ਛੇਤੀ ਕੁਮਲਾ ਜਾਣਗੇ,
ਅਤੇ ਸਾਗ ਪੱਤ ਵਾਂਙੁ ਮੁਰਝਾ ਜਾਣਗੇ ।
੩ ਯਹੋਵਾਹ ਉੱਤੇ ਭਰੋਸਾ ਰੱਖ ਅਤੇ ਭਲਿਆਈ ਕਰ,
ਦੇਸ ਵਿੱਚ ਵੱਸ ਅਤੇ ਸੱਚਿਆਈ ਉੱਤੇ ਪਲ ।
੪ ਤੂੰ ਯਹੋਵਾਹ ਉੱਤੇ ਨਿਹਾਲ ਰਹੁ,
ਤਾਂ ਉਹ ਤੇਰੇ ਮਨੋਰਥਾਂ ਨੂੰ ਪੂਰਿਆਂ ਕਰੇਗਾ ।
੫ ਆਪਣਾ ਰਾਹ ਯਹੋਵਾਹ ਦੇ ਗੋਚਰਾ ਕਰ,
ਅਤੇ ਉਸ ਉੱਤੇ ਭਰੋਸਾ ਰੱਖ ਅਤੇ ਉਹ ਪੂਰਿਆਂ ਕਰੇਗਾ ।
੬ ਉਹ ਤੇਰੇ ਧਰਮ ਨੂੰ ਚਾਨਣ ਵਾਂਙੁ
ਅਤੇ ਤੇਰੇ ਨਿਆਉਂ ਨੂੰ ਦੁਪਹਿਰ ਵਾਂਙੁ ਪਰਕਾਸ਼ਤ ਕਰੇਗਾ । †
੭ ਯਹੋਵਾਹ ਦੇ ਅੱਗੇ ਚੁੱਪ ਚਾਪ ਰਹੁ ਅਤੇ ਧੀਰਜ ਨਾਲ ਉਹ ਦੀ ਉਡੀਕ ਰੱਖ,
ਉਸ ਮਨੁੱਖ ਦੇ ਕਾਰਨ ਨਾ ਕੁੜ੍ਹ ਜਿਹ ਦਾ ਰਾਹ ਸਫਲ ਹੁੰਦਾ ਹੈ,
ਅਤੇ ਜਿਹੜਾ ਜੁਗਤਾਂ ਨੂੰ ਪੂਰਿਆਂ ਕਰਾਉਂਦਾ ਹੈ ।
੮ ਕ੍ਰੋਧ ਨੂੰ ਛੱਡ ਅਤੇ ਕੋਪ ਨੂੰ ਤਿਆਗ ਦੇਹ,
ਨਾ ਕੁੜ੍ਹ—ਉਸ ਤੋਂ ਬੁਰਿਆਈ ਹੀ ਨਿੱਕਲਦੀ ਹੈ ॥
੯ ਕੁਕਰਮੀ ਤਾਂ ਛੇਕੇ ਜਾਣਗੇ,
ਪਰ ਜਿਹੜੇ ਯਹੋਵਾਹ ਨੂੰ ਉਡੀਕਦੇ ਹਨ ਓਹੋ ਧਰਤੀ ਦੇ ਵਾਰਸ ਹੋਣਗੇ ।
੧੦ ਹੁਣ ਥੋੜਾ ਹੀ ਚਿਰ ਰਹਿੰਦਾ ਹੈ ਭਈ ਦੁਸ਼ਟ ਨਹੀਂ ਹੋਵੇਗਾ,
ਤੂੰ ਉਸ ਦੀ ਠੌਰ ਨੂੰ ਗੌਹ ਨਾਲ ਵੇਖੇਂਗਾ,
ਪਰ ਉਹ ਕਿਤੇ ਨਾ ਹੋਵੇਗਾ ।
੧੧ ਪਰ ਅਧੀਨ ਧਰਤੀ ਦੇ ਵਾਰਸ ਹੋਣਗੇ,
ਅਤੇ ਬਹੁਤੇ ਸੁਖ ਕਰਕੇ ਆਪਣੇ ਆਪ ਨੂੰ ਨਿਹਾਲ ਕਰਨਗੇ ।

---

* ਇਹ "ਬਾਈ ਅੱਖਰਾ" ਜ਼ਬੂਰ ਹੈ ।
† ਅਥਵਾ, ਕੱਢੇਗਾ ।

੧੨ ਦੁਸ਼ਟ ਧਰਮੀ ਦੇ ਵਿਰੁੱਧ ਮਤਾ ਪਕਾਉਂਦਾ ਹੈ,
ਅਤੇ ਉਹ ਦੇ ਉੱਤੇ ਆਪਣੇ ਦੰਦ ਕਰੀਚਦਾ ਹੈ ।
੧੩ ਪ੍ਰਭੁ ਉਸ ਦੇ ਉੱਤੇ ਹੱਸੇਗਾ,
ਕਿਉਂ ਜੋ ਉਹ ਵੇਖਦਾ ਹੈ ਭਈ ਉਸ ਦਾ ਦਿਨ ਆਉਂਦਾ ਪਿਆ ਹੈ ।
੧੪ ਦੁਸ਼ਟਾਂ ਨੇ ਤਲਵਾਰ ਧੂਹੀ ਅਤੇ ਆਪਣਾ ਧਣੁਖ ਖਿੱਚਿਆ ਹੈ
ਤਾਂ ਜੋ ਮਸਕੀਨ ਤੇ ਕੰਗਾਲ ਨੂੰ ਡੇਗ ਦੇਣ,
ਅਤੇ ਸਿੱਧੇ ਚਾਲ ਚਲਣ ਵਾਲਿਆਂ ਨੂੰ ਜਾਨੋਂ ਮਾਰ ਸੁੱਟਣ ।
੧੫ ਉਨ੍ਹਾਂ ਦੀ ਤਲਵਾਰ ਉਨ੍ਹਾਂ ਹੀ ਦੇ ਦਿਲਾਂ ਵਿੱਚ ਧਸੇਗੀ,
ਅਤੇ ਉਨ੍ਹਾਂ ਦੇ ਧਣੁਖ ਭੰਨੇ ਜਾਣਗੇ ।
੧੬ ਧਰਮੀ ਦਾ ਥੋੜਾ
ਕਈਆਂ ਦੁਸ਼ਟਾਂ ਦੇ ਬਾਹਲੇ ਨਾਲੋਂ ਵੀ ਚੰਗਾ ਹੈ ।
੧੭ ਦੁਸ਼ਟਾਂ ਦੀਆਂ ਬਾਹਾਂ ਤਾਂ ਭੰਨੀਆਂ ਜਾਣਗੀਆਂ,
ਪਰ ਧਰਮੀਆਂ ਨੂੰ ਯਹੋਵਾਹ ਸੰਭਾਲਦਾ ਹੈ ।
੧੮ ਯਹੋਵਾਹ ਪੂਰਨ-ਪੁਰਖਾਂ ਦੇ ਦਿਨ ਜਾਣਦਾ ਹੈ,
ਅਤੇ ਉਨ੍ਹਾਂ ਦਾ ਅਧਕਾਰ ਸਦਾ ਤੀਕ ਰਹੇਗਾ ।
੧੯ ਓਹ ਬੁਰੇ ਸਮੇਂ ਦੇ ਵਿੱਚ ਸ਼ਰਮਿੰਦੇ ਨਾ ਹੋਣਗੇ,
ਅਤੇ ਕਾਲ ਦੇ ਦਿਨਾਂ ਵਿੱਚ ਓਹ ਰੱਜ ਕੇ ਖਾਣਗੇ ।
੨੦ ਦੁਸ਼ਟ ਨਾਸ ਹੋ ਜਾਣਗੇ,
ਅਤੇ ਯਹੋਵਾਹ ਦੇ ਵੈਰੀ ਜੂਹਾਂ ਦੀ ਸ਼ਾਨ ਵਰਗੇ ਹੋਣਗੇ,
ਓਹ ਮਿਟ ਜਾਣਗੇ ਸਗੋਂ ਧੂੰਏਂ ਵਾਂਙੁ ਮਿਟ ਜਾਣਗੇ ।
੨੧ ਦੁਸ਼ਟ ਉਧਾਰ ਲੈਂਦਾ ਹੈ ਅਤੇ ਮੋੜਦਾ ਨਹੀਂ,
ਪਰ ਧਰਮੀ ਦਯਾ ਕਰਦਾ ਅਤੇ ਦਿੰਦਾ ਹੈ ।
੨੨ ਉਹ ਦੇ ਮੁਬਾਰਕ ਲੋਗ ਧਰਤੀ ਦੇ ਵਾਰਸ ਹੋਣਗੇ,
ਪਰ ਉਹ ਦੇ ਸਰਾਪੀ ਛੇਕੇ ਜਾਣਗੇ ।
੨੩ ਮਨੁੱਖ ਦੀ ਚਾਲ ਯਹੋਵਾਹ ਵੱਲੋਂ ਦ੍ਰਿੜ੍ਹ ਹੁੰਦੀ ਹੈ,
ਅਤੇ ਉਸ ਦੇ ਰਾਹ ਤੋਂ ਉਹ ਪਰਸੰਨ ਰਹਿੰਦਾ ਹੈ ।
੨੪ ਭਾਵੇਂ ਉਹ ਡਿੱਗ ਹੀ ਪਵੇ ਪਰ ਡਿੱਗਿਆ ਨਹੀਂ ਰਹੇਗਾ,
ਕਿਉਂ ਜੋ ਯਹੋਵਾਹ ਉਹ ਦਾ ਹੱਥ ਥੰਮ੍ਹਦਾ ਹੈ ।
੨੫ ਮੈਂ ਜੁਆਨ ਸਾਂ ਅਤੇ ਹੁਣ ਬੁੱਢਾ ਹੋ ਗਿਆ ਹਾਂ,
ਪਰ ਮੈਂ ਨਾ ਧਰਮੀ ਨੂੰ ਤਿਆਗਿਆ ਹੋਇਆ,
ਨਾ ਉਸ ਦੀ ਅੰਸ ਨੂੰ ਟੁਕੜੇ ਮੰਗਦਿਆਂ ਡਿੱਠਾ ਹੈ ।
੨੬ ਉਹ ਸਾਰਾ ਦਿਨ ਦਯਾ ਕਰਦਾ ਅਤੇ ਉਧਾਰ ਦਿੰਦਾ ਹੈ,
ਅਤੇ ਉਸ ਦੀ ਅੰਸ ਮੁਬਾਰਕ ਹੈ ॥
੨੭ ਬੁਰਿਆਈ ਤੋਂ ਹਟ, ਭਲਿਆਈ ਕਰ,
ਅਤੇ ਸਦਾ ਤੀਕ ਵੱਸ ।
੨੮ ਯਹੋਵਾਹ ਤਾਂ ਨਿਆਉਂ ਨਾਲ ਪ੍ਰੇਮ ਰੱਖਦਾ ਹੈ,
ਅਤੇ ਆਪਣੇ ਭਗਤਾਂ ਨੂੰ ਤਿਆਗਦਾ ਨਹੀਂ,
ਉਨ੍ਹਾਂ ਦੀ ਸਦਾ ਤੋੜੀ ਰੱਛਿਆ ਹੁੰਦੀ ਹੈ,
ਪਰ ਦੁਸ਼ਟਾਂ ਦੀ ਅੰਸ ਛੇਕੀ ਜਾਵੇਗੀ ।
੨੯ ਧਰਮੀ ਧਰਤੀ ਦੇ ਵਾਰਸ ਹੋਣਗੇ,
ਅਤੇ ਸਦਾ ਉਸ ਉੱਤੇ ਵੱਸਣਗੇ ।
੩੦ ਧਰਮੀ ਦਾ ਮੂੰਹ ਬੁੱਧੀ ਬੋਲਦਾ ਹੈ,
ਅਤੇ ਉਹ ਦੀ ਰਸਨਾ ਨਿਆਉਂ ਦੀ ਗੱਲ ਕਰਦੀ ਹੈ ।
੩੧ ਉਹ ਦੇ ਪਰਮੇਸ਼ੁਰ ਦੀ ਬਿਵਸਥਾ ਉਹ ਦੇ ਮਨ ਵਿੱਚ ਹੈ,
ਉਹ ਦੇ ਪੈਰ ਕਦੀ ਨਾ ਤਿਲਕਣਗੇ ।
੩੨ ਦੁਸ਼ਟ ਧਰਮੀ ਦੀ ਤਾਕ ਵਿੱਚ ਰਹਿੰਦਾ ਹੈ,
ਭਈ ਉਹ ਨੂੰ ਜਾਨੋਂ ਮਾਰੇ ।
੩੩ ਯਹੋਵਾਹ ਉਹ ਨੂੰ ਉਸ ਦੇ ਵੱਸ ਵਿੱਚ ਨਾ ਛੱਡੇਗਾ
ਅਤੇ ਜਦ ਉਹ ਦਾ ਫੈਸਲਾ ਹੋ ਜਾਵੇਗਾ ਤਾਂ ਉਹ ਨੂੰ ਦੋਸ਼ੀ ਨਾ ਠਹਿਰਾਵੇਗਾ ॥
੩੪ ਯਹੋਵਾਹ ਨੂੰ ਉਡੀਕ ਅਤੇ ਉਹ ਦੇ ਰਾਹ ਦੀ ਪਾਲਨਾ ਕਰ,
ਤਾਂ ਉਹ ਤੈਨੂੰ ਉੱਚਾ ਕਰੇਗਾ ਭਈ ਤੂੰ ਧਰਤੀ ਦਾ ਵਾਰਸ ਬਣੇਂ ।
ਤੂੰ ਦੁਸ਼ਟ ਦਾ ਛੇਕਿਆ ਜਾਣਾ ਵੇਖੇਂਗਾ ।
੩੫ ਮੈਂ ਦੁਸ਼ਟ ਨੂੰ ਵੱਡੀ ਆਕੜ ਵਿੱਚ,
ਅਤੇ ਆਪਣੀ ਨਿਜ ਭੂਮੀ ਵਿੱਚ ਹਰੇ ਭਰੇ ਬੂਟੇ ਵਾਂਙੁ ਖਿੱਲਰਦਿਆਂ ਡਿੱਠਾ ।
੩੬ ਪਰ ਉਹ ਲੰਘ ਹੀ ਗਿਆ ਅਤੇ ਵੇਖੋ, ਉਹ ਹੈ ਹੀ ਨਹੀਂ,
ਮੈਂ ਵੀ ਉਹ ਨੂੰ ਭਾਲਿਆ ਪਰ ਉਹ ਲੱਭਾ ਹੀ ਨਾ ।
੩੭ ਸੰਪੂਰਨ ਮਨੁੱਖ ਵੱਲ ਤੱਕ ਅਤੇ ਸਿੱਧੇ ਪੁਰਖ ਵੱਲ ਵੇਖ,
ਕਿ ਸਲਾਮਤੀ ਦੇ ਮਨੁੱਖ ਦੀ ਅੰਸ ਰਹਿੰਦੀ ਹੈ ।
੩੮ ਪਰ ਅਪਰਾਧੀ ਇਕੱਠੇ ਹੀ ਨਾਸ ਹੋ ਜਾਣਗੇ,
ਦੁਸ਼ਟਾਂ ਦੀ ਅੰਸ ਛੇਕੀ ਜਾਵੇਗੀ !

੩੯ ਪਰ ਧਰਮੀਆਂ ਦਾ ਬਚਾਓ ਯਹੋਵਾਹ ਵੱਲੋਂ ਹੈ,
ਅਰ ਦੁਖ ਦੇ ਸਮੇਂ ਉਹ ਉਨ੍ਹਾਂ ਦਾ ਗੜ੍ਹ ਹੈ,
੪੦ ਅਤੇ ਯਹੋਵਾਹ ਉਨ੍ਹਾਂ ਦੀ ਸਹਾਇਤਾ ਕਰਦਾ,
ਅਤੇ ਉਨ੍ਹਾਂ ਨੂੰ ਛੁਡਾਉਂਦਾ ਹੈ,
ਉਹ ਉਨ੍ਹਾਂ ਨੂੰ ਦੁਸ਼ਟਾਂ ਤੋਂ ਛੁਡਾਉਂਦਾ ਹੈ ਅਤੇ ਉਨ੍ਹਾਂ ਨੂੰ ਬਚਾਉਂਦਾ ਹੈ,
ਕਿਉਂ ਜੋ ਓਹ ਉਸ ਦੀ ਸ਼ਰਨ ਆਏ ਹਨ ॥

## ੩੮ ਦੁਖੀਏ ਦੀ ਪੁਕਾਰ

ਯਾਦਗੀਰੀ ਲਈ ਦਾਊਦ ਦਾ ਭਜਨ

ਹੇ ਯਹੋਵਾਹ, ਆਪਣੇ ਕ੍ਰੋਧ ਵਿੱਚ ਮੈਨੂੰ ਦੱਬਕਾ ਨਾ ਦੇਹ,
ਅਤੇ ਨਾ ਆਪਣੇ ਤੱਤੇ ਕੋਪ ਨਾਲ ਮੈਨੂੰ ਤਾੜ !
੨ ਤੇਰੇ ਤੀਰ ਮੇਰੇ ਵਿੱਚ ਆ ਧਸੇ ਹਨ,
ਤੇਰਾ ਹੱਥ ਮੈਨੂੰ ਹੇਠਾਂ ਦਬਾਉਂਦਾ ਹੈ ।
੩ ਤੇਰੇ ਗਜ਼ਬ ਦੇ ਕਾਰਨ ਮੇਰੇ ਸਰੀਰ ਵਿੱਚ ਤੰਦਰੁਸਤੀ ਨਹੀਂ,
ਅਤੇ ਨਾ ਮੇਰੇ ਪਾਪ ਦੇ ਕਾਰਨ ਮੇਰੀਆਂ ਹੱਡੀਆਂ ਵਿੱਚ ਸੁਖ ਹੈ,
੪ ਕਿਉਂ ਜੋ ਮੇਰੀਆਂ ਬੁਰਿਆਈਆਂ ਮੇਰੇ ਸਿਰ ਦੇ ਉੱਤੋਂ ਦੀ ਲੰਘ ਗਈਆਂ,
ਅਤੇ ਭਾਰੀ ਪੰਡ ਵਾਂਙੁ ਓਹ ਮੈਥੋਂ ਚੁੱਕੀਆਂ ਨਹੀਂ ਜਾਂਦੀਆਂ ।
੫ ਮੇਰੇ ਮੂਰਖਪੁਣੇ ਦੇ ਕਾਰਨ ਮੇਰੇ ਘਾਉ ਤੋਂ,
ਸੜ੍ਹਿਆਂਧ ਆਉਂਦੀ ਹੈ ਅਤੇ ਪਾਕ ਵਗਦੀ ਹੈ ।
੬ ਮੈਂ ਦੁਖੀ ਅਤੇ ਬਹੁਤਾ ਕੁੱਬਾ ਹੋ ਗਿਆ ਹਾਂ,
ਮੈਂ ਸਾਰਾ ਦਿਨ ਵਿਰਲਾਪ ਕਰਦਾ ਫਿਰਦਾ ਹਾਂ,
੭ ਕਿਉਂ ਜੋ ਮੇਰਾ ਲੱਕ ਤਪਸ਼ ਨਾਲ ਭਰਿਆ ਹੋਇਆ ਹੈ,
ਅਤੇ ਮੇਰੇ ਸਰੀਰ ਵਿੱਚ ਤੰਦਰੁਸਤੀ ਨਹੀਂ ।
੮ ਮੈਂ ਨਿਤਾਣਾ ਅਤੇ ਬਹੁਤ ਪੀਸਿਆ ਹੋਇਆ ਹਾਂ
ਮੈਂ ਆਪਣੇ ਮਨ ਦੀ ਬੇਚੈਨੀ ਦੇ ਕਾਰਨ ਹੂੰਗਦਾ ਹਾਂ ।
੯ ਹੇ ਪ੍ਰਭੁ, ਮੇਰੀ ਸਾਰੀ ਇੱਛਿਆ ਤੇਰੇ ਸਾਹਮਣੇ ਹੈ,
ਅਤੇ ਮੇਰਾ ਕਰਾਹੁਣਾ ਤੈਥੋਂ ਛਿਪਿਆ ਹੋਇਆ ਨਹੀਂ ਹੈ ।
੧੦ ਮੇਰਾ ਦਿਲ ਧੜਕਦਾ ਹੈ, ਮੇਰਾ ਬਲ ਥੋੜਾ ਪੈ ਗਿਆ,
ਮੇਰੀਆਂ ਅੱਖੀਆਂ ਦੀ ਜੋਤ ਵੀ ਜਾਂਦੀ ਰਹੀ ॥
੧੧ ਮੇਰੇ ਪਿਆਰੇ ਅਤੇ ਮੇਰੇ ਮਿੱਤ੍ਰ ਮੇਰੀ ਬਿਪਤਾ ਤੋਂ ਅੱਡ ਖੜੇ ਹਨ,
ਅਤੇ ਮੇਰੇ ਅੰਗ ਸਾਕ ਦੂਰ ਜਾ ਖਲੋਂਦੇ ਹਨ ।
੧੨ ਮੇਰੀ ਜਾਨ-ਲੇਵਾ ਫੰਦੇ ਲਾਉਂਦੇ ਹਨ,
ਅਤੇ ਜਿਹੜੇ ਮੇਰਾ ਬੁਰਾ ਚਾਹੁੰਦੇ ਹਨ ਓਹੋ ਵਿਗਾੜ ਦੀਆਂ ਗੱਲਾਂ ਕਰਦੇ ਹਨ,
ਅਤੇ ਸਾਰਾ ਦਿਨ ਛਲ ਦੀਆਂ ਜੁਗਤਾਂ ਸੋਚਦੇ ਹਨ ।
੧੩ ਪਰ ਮੈਂ ਬੋਲੇ ਵਾਂਙੁ ਸੁਣਦਾ ਨਹੀਂ,
ਅਤੇ ਮੈਂ ਉਸ ਗੁੰਗੇ ਵਰਗਾ ਹਾਂ ਜਿਹੜਾ ਮੂੰਹੋਂ ਕੂੰਦਾ ਹੀ ਨਹੀਂ ।
੧੪ ਹਾਂ, ਮੈਂ ਉਸ ਮਨੁੱਖ ਵਰਗਾ ਹਾਂ ਜਿਹੜਾ ਸੁਣਦਾ ਨਹੀਂ,
ਜਿਹ ਦੇ ਮੂੰਹ ਵਿੱਚ ਕੋਈ ਦਾਬੇ ਨਹੀਂ ਹਨ ॥
੧੫ ਹੇ ਯਹੋਵਾਹ, ਮੈਨੂੰ ਤਾਂ ਤੇਰੀ ਹੀ ਉਡੀਕ ਹੈ,
ਤੂੰ ਉੱਤਰ ਦੇਵੇਂਗਾ, ਹੇ ਪ੍ਰਭੁ, ਮੇਰੇ ਪਰਮੇਸ਼ੁਰ !
੧੬ ਮੈਂ ਤਾਂ ਆਖਿਆ ਭਈ ਐਉਂ ਨਾ ਹੋਵੇ ਕਿ ਓਹ ਮੇਰੇ ਉੱਤੇ ਅਨੰਦ ਕਰਨ,
ਅਤੇ ਜਿਸ ਵੇਲੇ ਮੇਰੇ ਪੈਰ ਤਿਲਕਣ ਓਹ ਮੇਰੇ ਵਿਰੁੱਧ ਆਪਣੀਆਂ ਵਡਿਆਈਆਂ ਕਰਨ,
੧੭ ਮੈਂ ਠੇਡਾ ਖਾਣ ਲੱਗਾ,
ਅਤੇ ਮੇਰਾ ਸੋਗ ਸਦਾ ਮੇਰੇ ਅੱਗੇ ਰਹਿੰਦਾ ਹੈ ।
੧੮ ਮੈਂ ਆਪਣੀ ਬਦੀ ਨੂੰ ਮੰਨਾਂਗਾ,
ਅਤੇ ਆਪਣੇ ਪਾਪ ਦੇ ਕਾਰਨ ਚਿੰਤਾ ਕਰਾਂਗਾ ।
੧੯ ਪਰ ਮੇਰੇ ਵੈਰੀ ਜਿੰਦ ਵਾਲੇ ਅਰ ਸਮਰਥੀ ਹਨ,
ਅਤੇ ਜਿਹੜੇ ਧਿਗਾਣੇ ਮੇਰੇ ਨਾਲ ਖਾਰ ਕਰਦੇ ਹਨ ਓਹ ਵਧ ਗਏ ਹਨ,
੨੦ ਨਾਲੇ ਜਿਹੜੇ ਭਲਿਆਈ ਦੇ ਵੱਟੇ ਬੁਰਿਆਈ ਦਿੰਦੇ ਹਨ,
ਓਹ ਮੇਰੇ ਵਿਰੋਧੀ ਹਨ ਕਿਉਂ ਜੋ ਮੈਂ ਭਲਿਆਈ ਦੇ ਮਗਰ ਲੱਗਾ ਰਹਿੰਦਾ ਹਾਂ ॥
੨੧ ਹੇ ਯਹੋਵਾਹ, ਮੈਨੂੰ ਤਿਆਗ ਨਾ ਦੇਹ,
ਹੇ ਮੇਰੇ ਪਰਮੇਸ਼ੁਰ, ਮੈਥੋਂ ਦੁਰੇਡੇ ਨਾ ਹੋ !
੨੨ ਹੇ ਪ੍ਰਭੁ, ਮੇਰੇ ਮੁਕਤੀ ਦਾਤੇ,
ਮੇਰੀ ਬਚਾਓ ਲਈ ਛੇਤੀ ਕਰ ! ॥

## ੩੯ ਅਨਿੱਤ ਜੀਵਨ

ਸੁਰ ਪਤੀ ਯਦੂਥੂਨ ਲਈ, ਦਾਊਦ ਦਾ ਭਜਨ

ਮੈਂ ਆਖਿਆ ਕਿ ਮੈਂ ਆਪਣੇ ਚਾਲ ਚਲਣ ਦੀ
ਚੌਕਸੀ ਕਰਾਂਗਾ,
ਭਈ ਕਿਤੇ ਆਪਣੀ ਜੀਭ ਨਾਲ ਪਾਪ ਨਾ ਕਰਾਂ ।
ਜਿੰਨਾ ਚਿਰ ਦੁਸ਼ਟ ਮੇਰੇ ਅੱਗੇ ਹੈ,
ਮੈਂ ਲਗਾਮ ਆਪਣੇ ਮੂੰਹ ਵਿੱਚ ਰੱਖਾਂਗਾ ।
੨ ਮੈਂ ਚੁੱਪ ਕੀਤਾ ਗੁੰਗਾ ਹੋ ਗਿਆ,
ਅਤੇ ਭਲਿਆਈ ਤੋਂ ਵੀ ਚੁੱਪ ਵੱਟ ਛੱਡੀ,
ਅਤੇ ਮੇਰਾ ਸੋਗ ਜਾਗ ਪਿਆ ।
੩ ਮੇਰਾ ਮਨ ਮੇਰੇ ਅੰਦਰੋਂ ਤਪ ਗਿਆ,
ਮੇਰੇ ਸੋਚਦਿਆਂ ਸੋਚਦਿਆਂ ਅੱਗ ਭੜਕ ਉੱਠੀ,
ਤਾਂ ਮੈਂ ਆਪਣੀ ਜੀਭ ਤੋਂ ਬੋਲ ਉੱਠਿਆ,
੪ ਹੇ ਯਹੋਵਾਹ, ਮੈਨੂੰ ਮੇਰਾ ਓੜਕ ਦੱਸ,
ਅਤੇ ਇਹ ਵੀ ਕਿ ਮੇਰੇ ਦਿਨਾਂ ਦੀ ਲੰਬਾਈ ਕਿੰਨੀ ਹੈ,
ਤਾਂ ਕਿ ਮੈਂ ਜਾਣਾਂ ਕਿ ਮੈਂ ਕੇਡਾ ਅਨਿੱਤ ਹਾਂ ।
੫ ਵੇਖ, ਤੈਂ ਮੇਰੇ ਦਿਨ ਚੱਪਾ ਭਰ ਠਹਿਰਾਏ ਹਨ,
ਅਤੇ ਮੇਰੀ ਉਮਰ ਤੇਰੇ ਅੱਗੇ ਕੁਝ ਹੈ ਹੀ ਨਹੀਂ ।
ਸੱਚ ਮੁੱਚ ਹਰ ਆਦਮੀ ਭਾਵੇਂ ਇਸਥਿਰ ਵੀ ਹੋਵੇ,
ਤਦ ਵੀ ਸਾਹ ਮਾਤ੍ਰ ਹੀ ਹੈ ! ।। ਸਲਹ ।।
੬ ਸੱਚ ਮੁੱਚ ਮਨੁੱਖ ਛਾਇਆ ਹੀ ਵਾਂਙੁ ਫਿਰਦਾ ਹੈ,
ਸੱਚ ਮੁੱਚ ਉਹ ਵਿਅਰਥ ਰੌਲਾ ਪਾਉਂਦਾ ਹੈ !
ਉਹ ਮਾਇਆ ਜੋੜਦਾ ਹੈ ਪਰ ਨਹੀਂ ਜਾਣਦਾ ਭਈ
ਉਹ ਨੂੰ ਕੌਣ ਸਾਂਭੇਗਾ ! ।।
੭ ਹੁਣ, ਹੇ ਪ੍ਰਭੁ, ਮੈਂ ਕਾਹਦੀ ਉਡੀਕ ਕਰਾਂ ?
ਮੈਨੂੰ ਤੇਰੀ ਹੀ ਆਸ ਹੈ ।
੮ ਮੇਰਿਆਂ ਸਾਰਿਆਂ ਅਪਰਾਧਾਂ ਤੋਂ ਮੈਨੂੰ ਛੁਡਾ,
ਮੂਰਖਾਂ ਦਾ ਉਲਾਂਭਾ ਮੈਨੂੰ ਨਾ ਠਹਿਰਾ !
੯ ਮੈਂ ਗੁੰਗਾ ਬਣ ਗਿਆ, ਮੈਂ ਆਪਣਾ ਮੂੰਹ ਨਾ
ਖੋਲ੍ਹਿਆ,
ਕਿਉਂ ਜੋ ਤੈਂ ਹੀ ਇਹ ਕੀਤਾ ਹੈ ।
੧੦ ਆਪਣੀ ਸੱਟ ਨੂੰ ਮੈਥੋਂ ਹਟਾ ਦੇਹ,
ਤੇਰੇ ਹੱਥ ਦੀ ਮਾਰ ਨਾਲ ਮੈਂ ਭਸਮ ਹੋਇਆ ਹਾਂ ।
੧੧ ਜਦੋਂ ਤੂੰ ਬਦੀ ਦੇ ਕਾਰਨ ਝਿੜਕ ਝੰਬ ਕੇ ਮਨੁੱਖ ਨੂੰ
ਤਾੜਦਾ ਹੈਂ,
ਤਦੋਂ ਤੂੰ ਉਹ ਦੇ ਸੁਹੱਪਣ ਨੂੰ ਪਤੰਗੇ ਵਾਂਙੁ ਅਲੋਪ
ਕਰਦਾ ਹੈ,
ਸੱਚ ਮੁੱਚ ਹਰ ਇਨਸਾਨ ਸੁਆਸ ਹੀ ਹੈ ! ।। ਸਲਹ ।।
੧੨ ਹੇ ਯਹੋਵਾਹ, ਮੇਰੀ ਪ੍ਰਾਰਥਨਾ ਸੁਣ ਅਤੇ ਮੇਰੀ
ਦੁਹਾਈ ਵੱਲ ਕੰਨ ਧਰ,
ਮੇਰਿਆਂ ਅੰਝੂਆਂ ਨੂੰ ਵੇਖ ਕੇ ਚੁੱਪ ਨਾ ਕਰ,
ਕਿਉਂ ਜੋ ਮੈਂ ਤੇਰਾ ਪਰਦੇਸੀ ਹਾਂ,
ਅਤੇ ਆਪਣਿਆਂ ਸਾਰੇ ਪਿਉ ਦਾਦਿਆਂ ਵਰਗਾ
ਮੁਸਾਫਰ, ਹਾਂ ।
੧੩ ਮੈਥੋਂ ਅੱਖ ਫੇਰ ਲੈ ਭਈ ਮੈਂ ਟਹਿਕਾਂ,
ਇਸ ਤੋਂ ਪਹਿਲਾਂ ਕਿ ਮੈਂ ਚਲਾ ਜਾਵਾਂ ਅਤੇ ਫੇਰ ਨਾ
ਹੋਵਾਂ ।।

## ੪੦ ਯਹੋਵਾਹ ਲਈ ਉਡੀਕ

ਸੁਰ ਪਤੀ ਲਈ, ਦਾਊਦ ਦਾ ਭਜਨ

ਮੈਂ ਜਿਗਰਾ ਕਰ ਕੇ ਯਹੋਵਾਹ ਨੂੰ ਉਡੀਕਿਆ,
ਅਤੇ ਉਸ ਨੇ ਮੇਰੀ ਵੱਲ ਝੁੱਕ ਕੇ ਮੇਰੀ ਦੁਹਾਈ ਸੁਣ
ਲਈ ।
੨ ਉਸ ਨੇ ਮੈਨੂੰ ਭਿਆਣਕ ਟੋਏ ਵਿੱਚੋਂ ਸਗੋਂ ਚਿੱਕੜ
ਦੀ ਖੁੱਭਣ ਵਿੱਚੋਂ ਕੱਢ ਲਿਆ,
ਅਤੇ ਮੇਰੇ ਪੈਰਾਂ ਨੂੰ ਚਟਾਨ ਉੱਤੇ ਰੱਖ ਕੇ ਮੇਰੀਆਂ
ਚਾਲਾਂ ਨੂੰ ਦ੍ਰਿੜ੍ਹ ਕੀਤਾ ।
੩ ਉਸ ਨੇ ਇੱਕ ਨਵਾਂ ਗੀਤ ਮੇਰੇ ਮੂੰਹ ਵਿੱਚ ਪਾਇਆ,
ਅਰਥਾਤ ਸਾਡੇ ਪਰਮੇਸ਼ੁਰ ਦੀ ਉਸਤਤ ਦਾ ।
ਬਹੁਤੇ ਵੇਖਣਗੇ ਅਤੇ ਡਰ ਜਾਣਗੇ,
ਅਤੇ ਯਹੋਵਾਹ ਉੱਤੇ ਭਰੋਸਾ ਰੱਖਣਗੇ ।
੪ ਧੰਨ ਹੈ ਉਹ ਪੁਰਸ਼ ਜਿਹੜਾ ਯਹੋਵਾਹ ਨੂੰ ਆਪਣਾ
ਆਸਰਾ ਬਣਾਉਂਦਾ ਹੈ,
ਅਤੇ ਹੰਕਾਰੀਆਂ ਅਰ ਝੂਠੇ ਕੁਰਾਹੀਆਂ ਵੱਲ ਰੁੱਖ
ਹੀ ਨਹੀਂ ਕਰਦਾ ।।
੫ ਹੇ ਯਹੋਵਾਹ, ਮੇਰੇ ਪਰਮੇਸ਼ੁਰ, ਤੇਰੇ ਅਚਰਜ ਕੰਮ
ਜਿਹੜੇ ਤੈਂ ਕੀਤੇ ਬਹੁਤ ਸਾਰੇ ਹਨ,
ਨਾਲੇ ਤੇਰੇ ਉਪਾਓ ਜਿਹੜੇ ਸਾਡੇ ਲਈ ਹਨ,
ਤੇਰਾ ਸ਼ਰੀਕ ਕੋਈ ਨਹੀਂ ਹੈ ! *

* ਅਥਵਾ, ਕੋਈ ਉਨ੍ਹਾਂ ਨੂੰ ਤੇਰੇ ਅੱਗੇ ਸੁਆਰ ਨਹੀਂ ਸੱਕਦਾ ।

ਜੇ ਮੈਂ ਉਨ੍ਹਾਂ ਨੂੰ ਖੋਲ੍ਹ ਕੇ ਦੱਸਾਂ,
ਤਾਂ ਓਹ ਲੇਖਿਓਂ ਬਾਹਰ ਹਨ ।
੬ ਬਲੀਦਾਨ ਅਰ ਭੇਟ ਤੋਂ ਤੂੰ ਪਰਸੰਨ ਨਹੀਂ ਹੁੰਦਾ,
ਤੈਂ ਮੇਰੇ ਕੰਨ ਖੋਲ੍ਹੇ ਹਨ,
ਹੋਮ ਬਲੀ ਅਰ ਪਾਪ ਬਲੀ ਤੈਂ ਨਹੀਂ ਮੰਗੀਆਂ ।
੭ ਤਦ ਮੈਂ ਆਖਿਆ, ਵੇਖ, ਮੈਂ ਆਇਆ ਹਾਂ ।
ਪੁਸਤਕ ਦੀ ਪੱਤ੍ਰੀ ਵਿੱਚ ਮੇਰੇ ਲਈ ਲਿਖਿਆ ਹੋਇਆ ਹੈ
੮ ਭਈ ਤੇਰੀ ਇੱਛਿਆ ਨੂੰ ਪੂਰਿਆਂ ਕਰਨ ਵਿੱਚ, ਹੇ ਮੇਰੇ ਪਰਮੇਸ਼ੁਰ, ਮੈਂ ਪਰਸੰਨ ਹਾਂ,
ਅਤੇ ਤੇਰੀ ਬਿਵਸਥਾ ਮੇਰੇ ਰਿਦੇ ਦੇ ਅੰਦਰ ਹੈ ।
੯ ਮੈਂ ਮਹਾ ਸਭਾ ਵਿੱਚ ਧਰਮ ਦੀ ਖੁਸ਼ ਖਬਰੀ ਦਾ ਪਰਚਾਰ ਕੀਤਾ ਹੈ,—
ਵੇਖ, ਮੈਂ ਆਪਣੇ ਬੁੱਲ੍ਹਾਂ ਨੂੰ ਨਹੀਂ ਰੋਕਾਂਗਾ,
ਹੇ ਯਹੋਵਾਹ, ਤੂੰ ਇਹ ਜਾਣਦਾ ਹੈਂ ।
੧੦ ਮੈਂ ਤੇਰੇ ਧਰਮ ਨੂੰ ਆਪਣੇ ਮਨ ਵਿੱਚ ਲੁਕਾ ਨਹੀਂ ਛੱਡਿਆ,
ਮੈਂ ਸਗੋਂ ਤੇਰੀ ਵਫ਼ਾਦਾਰੀ ਅਤੇ ਤੇਰੀ ਮੁਕਤੀ ਦਾ ਚਰਚਾ ਕੀਤਾ,
ਮੈਂ ਤੇਰੀ ਦਯਾ ਅਤੇ ਤੇਰੀ ਸਚਿਆਈ ਮਹਾ ਸਭਾ ਤੋਂ ਨਹੀਂ ਛਿਪਾਈ ॥
੧੧ ਹੇ ਯਹੋਵਾਹ, ਤੂੰ ਆਪਣਾ ਰਹਮ ਮੈਥੋਂ ਨਾ ਡੱਕ,
ਤੇਰੀ ਦਯਾ ਅਤੇ ਤੇਰਾ ਸਤ ਹਰ ਵੇਲੇ ਮੇਰੀ ਰੱਛਿਆ ਕਰਨ,
੧੨ ਕਿਉਂ ਜੋ ਅਣਗਿਣਤ ਬੁਰਿਆਈਆਂ ਨੇ ਮੇਰੇ ਦੁਆਲੇ ਘੇਰਾ ਪਾ ਲਿਆ,
ਮੇਰੀਆਂ ਬਦੀਆਂ ਨੇ ਮੈਨੂੰ ਆਣ ਫੜਿਆ ਹੈ,
ਅਤੇ ਮੈਂ ਨਿਗਾਹ ਨਹੀਂ ਉਠਾ ਸੱਕਦਾ ।
ਓਹ ਤਾਂ ਮੇਰੇ ਸਿਰ ਦੇ ਵਾਲਾਂ ਨਾਲੋਂ ਵੱਧ ਹਨ,
ਅਤੇ ਮੇਰਾ ਦਿਲ ਥੋਥਾ ਹੋ ਗਿਆ ।
੧੩ ਹੇ ਯਹੋਵਾਹ, ਕਿਰਪਾ ਕਰ ਕੇ ਮੇਰੇ ਛੁਟਕਾਰੇ ਦੇ ਲਈ,
ਹੇ ਯਹੋਵਾਹ, ਮੇਰੀ ਸਹਾਇਤਾ ਦੇ ਲਈ ਛੇਤੀ ਕਰ !
੧੪ ਜਿਹੜੇ ਮੇਰੀ ਜਾਨ ਨੂੰ ਕੋਹਣ ਲਈ ਭਾਲਦੇ ਹਨ,
ਓਹ ਸਾਰੇ ਦੇ ਸਾਰੇ ਲੱਜਿਆਵਾਨ ਹੋਣ ਅਤੇ ਘਾਬਰ ਜਾਣ !
ਜਿਹੜੇ ਮੇਰਾ ਬੁਰਾ ਚਾਹੁੰਦੇ ਹਨ,
ਓਹ ਪਿਛਾਹਾਂ ਹਟਾਏ ਜਾਣ ਅਰ ਸ਼ਰਮਿੰਦੇ ਹੋਣ !
੧੫ ਜੋ ਮੈਨੂੰ "ਆਹਾ, ਆਹਾ !" ਆਖਦੇ ਹਨ,
ਓਹ ਆਪਣੀ ਲਾਜ ਦੇ ਮਾਰੇ ਉੱਜੜ ਜਾਣ ! ॥
੧੬ ਜਿੰਨੇ ਤੇਰੇ ਤਾਲਿਬ ਹਨ, ਓਹ ਤੇਰੇ ਵਿੱਚ ਖੁਸ਼ ਤੇ ਅਨੰਦ ਹੋਣ,
ਅਤੇ ਜਿਹੜੇ ਤੇਰੀ ਮੁਕਤੀ ਦੇ ਪ੍ਰੇਮੀ ਹਨ,
ਓਹ ਸਦਾ ਆਖਣ, "ਯਹੋਵਾਹ ਦੀ ਵਡਿਆਈ ਹੋਵੇ !"
੧੭ ਮੈਂ ਤਾਂ ਮਸਕੀਨ ਤੇ ਕੰਗਾਲ ਹਾਂ,
ਤਾਂ ਵੀ ਯਹੋਵਾਹ ਮੇਰੀ ਚਿੰਤਾ ਕਰਦਾ ਹੈ ।
ਤੂੰ ਹੀ ਮੇਰਾ ਸਹਾਇਕ ਅਤੇ ਮੇਰਾ ਛੁਡਾਉਣ ਵਾਲਾ ਹੈਂ,
ਹੇ ਮੇਰੇ ਪਰਮੇਸ਼ੁਰ, ਢਿੱਲ ਨਾ ਲਾ ! ॥

## ੪੧ ਬਿਮਾਰੀ ਵਿੱਚ ਅਰਦਾਸ

ਸੁਰ ਪਤੀ ਲਈ, ਦਾਊਦ ਦਾ ਭਜਨ

ਧੰਨ ਹੈ ਉਹ ਜਿਹੜਾ ਗਰੀਬ ਦੀ ਸੁੱਧ ਲੈਂਦਾ ਹੈ,
ਯਹੋਵਾਹ ਉਹ ਨੂੰ ਬੁਰਿਆਈ ਦੇ ਵੇਲੇ ਛੁਡਾਵੇਗਾ ।
੨ ਯਹੋਵਾਹ ਉਹ ਦੀ ਪਾਲਨਾ ਕਰੇਗਾ ਅਤੇ ਉਹ ਨੂੰ ਜੀਉਂਦਿਆਂ ਰੱਖੇਗਾ,
ਅਤੇ ਉਹ ਧਰਤੀ ਉੱਤੇ ਧੰਨ ਹੋਵੇਗਾ ।
ਤੂੰ ਉਹ ਨੂੰ ਉਹ ਦੇ ਵੈਰੀਆਂ ਦੀ ਇੱਛਿਆ ਉੱਤੇ ਨਾ ਛੱਡੇਂਗਾ ।
੩ ਯਹੋਵਾਹ ਉਹ ਦੀ ਮਾਂਦਗੀ ਦੇ ਮੰਜੇ ਉੱਤੇ ਉਹ ਨੂੰ ਸੰਭਾਲੇਗਾ ।
ਤੂੰ ਉਹ ਦੀ ਬਿਮਾਰੀ ਦੇ ਵੇਲੇ ਉਹ ਦਾ ਸਾਰਾ ਬਿਸਤਰਾ ਉਲਟਾ ਕੇ ਵਿਛਾਵੇਂਗਾ ॥
੪ ਮੈਂ ਆਖਿਆ, ਹੇ ਯਹੋਵਾਹ, ਮੇਰੇ ਉੱਤੇ ਦਯਾ ਕਰ,
ਮੇਰੀ ਜਾਨ ਨੂੰ ਚੰਗਿਆਂ ਕਰ,
ਮੈਂ ਤੇਰਾ ਪਾਪ ਜੋ ਕੀਤਾ ਹੈ ।
੫ ਮੇਰੇ ਵੈਰੀ ਮੇਰੇ ਵਿਰੁੱਧ ਬੁਰਾ ਕਹਿੰਦੇ ਹਨ,
ਭਈ ਉਹ ਕਦੋਂ ਮਰੂ ਅਤੇ ਉਹ ਦਾ ਨਾਉਂ ਕਦੋਂ ਮਿਟੂ ?
੬ ਅਤੇ ਜਦ ਕਦੇ ਉਹ ਮੇਰੇ ਵੇਖਣ ਨੂੰ ਆਉਂਦਾ ਹੈ
ਉਹ ਐਵੇਂ ਗੱਪਾਂ ਮਾਰਦਾ ਹੈ ।

ਉਸ ਦਾ ਮਨ ਉਸ ਦੀ ਬਦੀ ਨਾਲ ਬਦੀ ਜੋੜਦਾ ਹੈ,
ਅਤੇ ਫੇਰ ਉਹ ਬਾਹਰ ਜਾ ਕੇ ਦੱਸਦਾ ਫਿਰਦਾ ਹੈ ।
੭ ਮੇਰੇ ਸਭ ਖੁਣਸੀ ਮਿਲ ਕੇ ਮੇਰੇ ਵਿਰੁੱਧ ਘੁਸ ਘੁਸ ਕਰਦੇ ਹਨ,
ਮੇਰੇ ਵਿਰੁੱਧ ਓਹ ਮੇਰੇ ਹਰਜ ਦਾ ਉਪਾਓ ਲੱਭਦੇ ਹਨ ।
੮ ਓਹ ਕੂੰਦੇ ਹਨ ਭਈ ਉਹ ਨੂੰ ਕੋਈ ਬੁਰਾ ਰੋਗ ਲੱਗਾ ਹੋਇਆ ਹੈ,
ਹੁਣ ਉਹ ਡਿੱਗਿਆ ਜੋ ਹੈ ਸੋ ਮੁੜ ਉੱਠੇਗਾ ਨਹੀਂ !
੯ ਸਗੋਂ ਮੇਰਾ ਮੇਲੀ ਜਿਹ ਦੇ ਉੱਤੇ ਮੇਰਾ ਭਰੋਸਾ ਸੀ,
ਅਰ ਜਿਸ ਨੇ ਮੇਰੀ ਰੋਟੀ ਖਾਧੀ,
ਉਸ ਨੇ ਵੀ ਮੇਰੇ ਉੱਤੇ ਲੱਤ ਚੁੱਕੀ ਹੈ ॥
੧੦ ਪਰ ਤੂੰ ਹੇ ਯਹੋਵਾਹ, ਮੇਰੇ ਉੱਤੇ ਦਯਾ ਕਰ ਕੇ ਮੈਨੂੰ ਖੜਾ ਕਰ,
ਭਈ ਮੈਂ ਉਨ੍ਹਾਂ ਕੋਲੋਂ ਵੱਟਾ ਲਵਾਂ ।
੧੧ ਇਸ ਤੋਂ ਮੈਂ ਜਾਣਦਾ ਹਾਂ ਭਈ ਤੂੰ ਮੈਥੋਂ ਪਰਸੰਨ ਹੈਂ,
ਜੋ ਮੇਰਾ ਵੈਰੀ ਮੇਰੇ ਉੱਤੇ ਜੈ ਕਾਰ ਨਹੀਂ ਗਜਾਉਂਦਾ ।
੧੨ ਪਰ ਮੈਨੂੰ ਮੇਰੀ ਸਿਧਿਆਈ ਵਿੱਚ ਤੂੰ ਸੰਭਾਲਦਾ ਹੈਂ,
ਅਤੇ ਸਦਾ ਆਪਣੇ ਸਨਮੁਖ ਰੱਖਦਾ ਹੈਂ ॥
੧੩ ਆਦ ਤੋਂ ਅੰਤ ਤੀਕ ਇਸਰਾਏਲ ਦਾ ਪਰਮੇਸ਼ੁਰ ਯਹੋਵਾਹ ਮੁਬਾਰਕ ਹੋਵੇ, ਆਮੀਨ, ਫੇਰ ਆਮੀਨ ! ॥

## ਦੂਜਾ ਭਾਗ

### ੪੨ ਪਰਮੇਸ਼ੁਰ ਲਈ ਤਰਸਣਾ

ਸੁਰ ਪਤੀ ਲਈ ਕੋਰਹ ਦੇ ਪੁੱਤ੍ਰਾਂ ਦੀ ਕਾਫ਼ੀ

ਜਿਵੇਂ ਹਰਨੀ ਪਾਣੀ ਦੀਆਂ ਨਦੀਆਂ ਦੇ ਲਈ ਤਰਸਦੀ ਹੈ,
ਤਿਵੇਂ ਹੀ ਮੇਰਾ ਜੀ, ਹੇ ਪਰਮੇਸ਼ੁਰ, ਤੇਰੇ ਲਈ ਤਰਸਦਾ ਹੈ ।
੨ ਮੇਰਾ ਜੀ ਪਰਮੇਸ਼ੁਰ ਦੇ ਲਈ, ਜੀਉਂਦੇ ਪਰਮੇਸ਼ੁਰ ਦੇ ਲਈ ਤਿਹਾਇਆ ਹੈ,
ਮੈਂ ਕਦੋਂ ਜਾਵਾਂ ਅਤੇ ਪਰਮੇਸ਼ੁਰ ਦੇ ਸਨਮੁਖ ਹਾਜ਼ਰ ਹੋਵਾਂ ?
੩ ਮੇਰਾ ਭੋਜਨ ਦਿਨੇ ਰਾਤ ਮੇਰੇ ਅੰਝੂ ਹਨ,
ਜਦੋਂ ਓਹ ਸਾਰਾ ਦਿਨ ਏਹ ਆਖਦੇ ਹਨ, ਤੇਰਾ ਪਰਮੇਸ਼ੁਰ ਹੈ ਕਿੱਥੇ ? ॥
੪ ਏਹ ਗੱਲਾਂ ਮੈਂ ਚੇਤੇ ਕਰਦਾ ਹਾਂ ਤਾਂ ਮੇਰਾ ਜੀ ਭਰ ਆਉਂਦਾ ਹੈ,
ਭਈ ਮੈਂ ਕਿਸ ਤਰਾਂ ਭੀੜ ਦੇ ਨਾਲ ਲੰਘਦਾ ਹੁੰਦਾ ਸਾਂ,
ਅਤੇ ਬਹੁਤ ਸਾਰੇ ਤੀਰਥੀਆਂ ਨੂੰ
ਪਰਮੇਸ਼ੁਰ ਦੇ ਘਰ ਜਲੂਸ ਵਿੱਚ,
ਜੈ ਜੈ ਕਾਰ ਤੇ ਧੰਨਵਾਦ ਦੇ ਸ਼ਬਦ ਨਾਲ ਲੈ ਜਾਂਦਾ ਹੁੰਦਾ ਸਾਂ ।
੫ ਹੇ ਮੇਰੇ ਜੀ, ਤੂੰ ਕਿਉਂ ਝੁਕਿਆ ਹੋਇਆ ਹੈਂ ?
ਅਤੇ ਮੇਰੇ ਵਿੱਚ ਕਿਉਂ ਵਿਆਕੁਲ ਹੈਂ ?
ਪਰਮੇਸ਼ੁਰ ਉੱਤੇ ਆਸ਼ਾ ਰੱਖ !
ਮੈਂ ਤਾਂ ਉਸ ਦੇ ਮੁਖੜੇ ਦੇ ਬਚਾਵਾਂ ਲਈ
ਫੇਰ ਉਸ ਦਾ ਧੰਨਵਾਦ ਕਰਾਂਗਾ ।
੬ ਹੇ ਮੇਰੇ ਪਰਮੇਸ਼ੁਰ, ਮੇਰਾ ਜੀ ਮੇਰੇ ਅੰਦਰ ਝੁਕਿਆ ਹੋਇਆ ਹੈ,
ਏਸ ਕਾਰਨ ਮੈਂ ਯਰਦਨ ਅਰ ਹਰਮੋਨ ਦੀ ਧਰਤੀ ਤੋਂ
ਅਤੇ ਮਿਸਾਰ ਦੇ ਪਰਬਤ ਤੋਂ ਤੇਰਾ ਸਿਮਰਨ ਕਰਾਂਗਾ ।
੭ ਤੇਰੇ ਪਾਣੀ ਦੀਆਂ ਧਾਰਾਂ ਦਾ ਸ਼ੋਰ ਸੁਣ ਕੇ ਡੂੰਘਿਆਈ ਡੂੰਘਿਆਈ ਨੂੰ ਪੁਕਾਰਦੀ ਹੈ,
ਤੇਰੀਆਂ ਸਾਰੀਆਂ ਠਾਠਾਂ ਅਰ ਲਹਿਰਾਂ ਮੇਰੇ ਸਿਰ ਦੇ ਉੱਤੋਂ ਦੀ ਲੰਘ ਗਈਆਂ ॥
੮ ਦਿਨ ਨੂੰ ਯਹੋਵਾਹ ਆਪਣੀ ਦਯਾ ਦੀ ਆਗਿਆ ਦੇਵੇਗਾ,
ਅਤੇ ਰਾਤ ਨੂੰ ਉਹ ਦਾ ਗੀਤ ਮੇਰੇ ਨਾਲ ਹੋਵੇਗਾ ।
ਉਹ ਮੇਰੇ ਜੀਵਨ ਦੇ ਪਰਮੇਸ਼ੁਰ ਅੱਗੇ ਇੱਕ ਪ੍ਰਾਰਥਨਾ ਹੋਵੇਗਾ ।
੯ ਪਰਮੇਸ਼ੁਰ ਨੂੰ ਜੋ ਮੇਰੀ ਚਟਾਨ ਹੈ ਮੈਂ ਆਖਾਂਗਾ,
ਤੂੰ ਮੈਨੂੰ ਕਿਉਂ ਭੁੱਲ ਗਿਆ ਹੈਂ ?

ਮੈਂ ਕਿਉਂ ਵੈਰੀ ਦੇ ਅਨ੍ਹੇਰ ਦੇ ਮਾਰੇ ਵਿਰਲਾਪ ਕਰਦਾ
ਫਿਰਦਾ ਹਾਂ ?
੧੦ ਮੇਰੇ ਵਿਰੋਧੀ ਮੈਨੂੰ ਉਲਾਂਭਾ ਦਿੰਦੇ ਹਨ,
ਮਾਨੋ, ਇਹ ਮੇਰੀਆਂ ਹੱਡੀਆਂ ਦਾ ਚੂਰ ਚੂਰ ਹੋਣਾ ਹੈ,
ਜਦੋਂ ਉਹ ਦਿਨ ਭਰ ਮੈਨੂੰ ਕਹੀ ਜਾਂਦੇ ਹਨ, ਕਿੱਥੇ ਹੈ
ਤੇਰਾ ਪਰਮੇਸ਼ੁਰ ? ॥
੧੧ ਹੇ ਮੇਰੇ ਜੀ, ਤੂੰ ਕਿਉਂ ਝੁਕਿਆ ਹੋਇਆ ਹੈਂ,
ਅਤੇ ਮੇਰੇ ਵਿੱਚ ਕਿਉਂ ਵਿਆਕੁਲ ਹੈਂ ?
ਪਰਮੇਸ਼ੁਰ ਉੱਤੇ ਆਸ਼ਾ ਰੱਖ !
ਮੈਂ ਤਾਂ ਉਸ ਦਾ ਫੇਰ ਧੰਨਵਾਦ ਕਰਾਂਗਾ,
ਜਿਹੜਾ ਮੇਰੇ ਮੁਖੜੇ ਦਾ ਬਚਾਓ ਅਰ ਮੇਰਾ ਪਰਮੇਸ਼ੁਰ
ਹੈ ॥

## ੪੩ ਛੁਟਕਾਰੇ ਲਈ ਅਰਜੋਈ

ਹੇ ਪਰਮੇਸ਼ੁਰ, ਮੇਰਾ ਨਿਆਉਂ ਕਰ,
ਅਤੇ ਇੱਕ ਨਿਰਦਈ ਕੌਮ ਨਾਲ ਮੇਰਾ ਮੁਦੱਪਾ ਕਰ,
ਕਪਟੀ ਤੇ ਭੈੜੇ ਮਨੁੱਖ ਤੋਂ ਮੈਨੂੰ ਛੁਡਾ !
੨ ਕਿਉਂ ਜੋ ਮੇਰੀ ਪਨਾਹ ਦਾ ਪਰਮੇਸ਼ੁਰ ਤੂੰ ਹੀ ਹੈਂ,
ਕਾਹਦੇ ਲਈ ਤੈਂ ਮੈਨੂੰ ਤਿਆਗ ਦਿੱਤਾ ਹੈ ?
ਮੈਂ ਕਿਉਂ ਵੈਰੀ ਦੇ ਅਨ੍ਹੇਰ ਦੇ ਮਾਰੇ ਵਿਰਲਾਪ ਕਰਦਾ
ਫਿਰਦਾ ਹਾਂ ?
੩ ਆਪਣੇ ਚਾਨਣ ਅਰ ਆਪਣੀ ਸੱਚਿਆਈ ਨੂੰ ਘੱਲ
ਕਿ ਉਹ ਮੇਰੀ ਅਗਵਾਈ ਕਰਨ,
ਅਤੇ ਉਹ ਮੈਨੂੰ ਤੇਰੇ ਪਵਿੱਤਰ ਪਹਾੜ ਅਰ ਤੇਰਿਆਂ
ਡੇਰਿਆਂ ਕੋਲ ਪੁਚਾਉਣ ।
੪ ਤਦ ਮੈਂ ਪਰਮੇਸ਼ੁਰ ਦੀ ਜਗਵੇਦੀ ਕੋਲ ਜਾਵਾਂਗਾ,
ਉਸ ਪਰਮੇਸ਼ੁਰ ਕੋਲ ਜਿਹੜਾ ਮੇਰੀ ਅੱਤ ਵੱਡੀ ਖੁਸ਼ੀ
ਹੈ,
ਅਤੇ ਬਰਬਤ ਵਜਾ ਕੇ ਤੇਰਾ ਧੰਨਵਾਦ ਕਰਾਂਗਾ,
ਹੇ ਪਰਮੇਸ਼ੁਰ, ਮੇਰੇ ਪਰਮੇਸ਼ੁਰ !
੫ ਹੇ ਮੇਰੇ ਜੀ, ਤੂੰ ਕਿਉਂ ਝੁਕਿਆ ਹੋਇਆ ਹੈਂ ?
ਅਤੇ ਮੇਰੇ ਵਿੱਚ ਕਿਉਂ ਵਿਆਕੁਲ ਹੈਂ ?
ਪਰਮੇਸ਼ੁਰ ਉੱਤੇ ਆਸ਼ਾ ਰੱਖ !
ਮੈਂ ਤਾਂ ਫੇਰ ਉਸ ਦਾ ਧੰਨਵਾਦ ਕਰਾਂਗਾ,
ਜਿਹੜਾ ਮੇਰੇ ਮੁਖੜੇ ਦਾ ਬਚਾਓ ਅਤੇ ਮੇਰਾ ਪਰਮੇਸ਼ੁਰ
ਹੈ ॥

## ੪੪ "ਤੈਂ ਸਾਨੂੰ ਤਿਆਗਿਆ"

ਸੁਰ ਪਤੀ ਲਈ ਕੋਰਹ ਦੇ ਪੁੱਤ੍ਰਾਂ ਦੀ ਕਾਫ਼ੀ

ਹੇ ਪਰਮੇਸ਼ੁਰ, ਅਸਾਂ ਆਪਣੀਂ ਕੰਨੀਂ ਸੁਣਿਆ,
ਸਾਡੇ ਪਿਉ ਦਾਦਿਆਂ ਨੇ ਸਾਡੇ ਲਈ ਵਰਨਣ ਕੀਤਾ
ਹੈ,
ਕਿ ਤੈਂ ਉਨ੍ਹਾਂ ਦੇ ਦਿਨਾਂ ਵਿੱਚ ਅਤੇ ਪਰਾਚੀਨ
ਸਮਿਆਂ ਵਿੱਚ ਕੀ ਕੰਮ ਕੀਤਾ ।
੨ ਤੈਂ ਆਪਣੇ ਹੱਥ ਨਾਲ ਪਰਾਈਆਂ ਕੌਮਾਂ ਨੂੰ ਪੁੱਟ
ਦਿੱਤਾ,
ਪਰ ਉਨ੍ਹਾਂ ਨੂੰ ਲਾਇਆ ।
ਤੈਂ ਉੱਮਤਾਂ ਨੂੰ ਦੁਖ ਦਿੱਤਾ, ਪਰ ਉਨ੍ਹਾਂ ਨੂੰ ਫੈਲਾ
ਦਿੱਤਾ ।
੩ ਉਨ੍ਹਾਂ ਨੇ ਤਾਂ ਆਪਣੀ ਤਲਵਾਰ ਨਾਲ ਉਸ ਧਰਤੀ ਨੂੰ
ਮਿਲਖ ਵਿੱਚ ਨਹੀਂ ਲਿਆ,
ਨਾ ਉਨ੍ਹਾਂ ਦੀ ਭੁਜਾ ਨੇ ਉਨ੍ਹਾਂ ਨੂੰ ਬਚਾਇਆ,
ਸਗੋਂ ਤੇਰੇ ਸੱਜੇ ਹੱਥ ਅਰ ਤੇਰੀ ਭੁਜਾ ਅਰ ਤੇਰੇ
ਮੁਖੜੇ ਦੇ ਚਾਨਣ ਨੇ ਇਹ ਕੀਤਾ,
ਕਿਉਂ ਜੋ ਤੈਂ ਉਨ੍ਹਾਂ ਦਾ ਪੱਖ ਕੀਤਾ ॥
੪ ਹੇ ਪਰਮੇਸ਼ੁਰ, ਤੂੰ ਹੀ ਮੇਰਾ ਪਾਤਸ਼ਾਹ ਹੈਂ,
ਯਾਕੂਬ ਲਈ ਜਿੱਤਾਂ ਦਾ ਹੁਕਮ ਕਰ !
੫ ਤੇਰੇ ਰਾਹੀਂ ਅਸੀਂ ਆਪਣਿਆਂ ਵਿਰੋਧੀਆਂ ਨੂੰ ਹੇਠਾਂ
ਧੱਕਾਂਗੇ,
ਤੇਰੇ ਨਾਮ ਤੋਂ ਅਸੀਂ ਆਪਣਿਆਂ ਦੁਸ਼ਮਣਾਂ ਨੂੰ
ਮਿੱਧਾਂਗੇ,
੬ ਕਿਉਂ ਜੋ ਮੈਂ ਆਪਣੇ ਧਣੁਖ ਉੱਤੇ ਭਰੋਸਾ ਨਾ ਰੱਖਾਂਗਾ,
ਨਾ ਮੇਰੀ ਤਲਵਾਰ ਮੈਨੂੰ ਬਚਾਏਗੀ,
੭ ਪਰ ਤੈਂ ਸਾਨੂੰ ਸਾਡਿਆਂ ਵਿਰੋਧੀਆਂ ਤੋਂ ਬਚਾਇਆ
ਹੈ,
ਤੈਂ ਸਾਡਿਆਂ ਖੁਣਸੀਆਂ ਨੂੰ ਸ਼ਰਮਿੰਦਾ ਕੀਤਾ ਹੈ ।
੮ ਸਾਰੇ ਦਿਨ ਅਸੀਂ ਪਰਮੇਸ਼ੁਰ ਵਿੱਚ ਪਰਫੁੱਲਤ ਹੁੰਦੇ
ਹਾਂ,
ਅਤੇ ਅਸੀਂ ਸਦਾ ਤੇਰੇ ਨਾਮ ਦਾ ਧੰਨਵਾਦ ਕਰਾਂਗੇ ॥
ਸਲਹ ॥
੯ ਪਰ ਤੈਂ ਸਾਨੂੰ ਤਿਆਗਿਆ ਅਤੇ ਬੇਪਤ ਕੀਤਾ ਹੈ,
ਅਤੇ ਸਾਡੀਆਂ ਸੈਨਾਂ ਨਾਲ ਨਹੀਂ ਚੱਲਦਾ ।

੧੦ ਤੂੰ ਵਿਰੋਧੀਆਂ ਦੇ ਸਾਹਮਣਿਓਂ ਸਾਨੂੰ ਪਿਛਾਹਾਂ ਹਟਾਉਂਦਾ ਹੈਂ,
ਅਤੇ ਸਾਡੇ ਖੁਣਸੀ ਆਪਣੇ ਲਈ ਲੁੱਟ ਮਾਰ ਕਰਦੇ ਹਨ ।
੧੧ ਤੂੰ ਸਾਨੂੰ ਖਾਧੀਆਂ ਜਾਣ ਵਾਲੀਆਂ ਭੇਡਾਂ ਵਾਂਙੁ ਬਣਾਉਂਦਾ ਹੈਂ,
ਅਤੇ ਪਰਾਈਆਂ ਕੌਮਾਂ ਵਿੱਚ ਤੈਂ ਸਾਨੂੰ ਖਿੰਡਾ ਦਿੱਤਾ ਹੈ ।
੧੨ ਤੂੰ ਆਪਣੀ ਪਰਜਾ ਨੂੰ ਮੁਖ਼ਤ ਵੇਚਦਾ ਹੈਂ,
ਪਰ ਉਨ੍ਹਾਂ ਦੇ ਮੁੱਲ ਤੋਂ ਤੂੰ ਆਪਣਾ ਧਨ ਨਹੀਂ ਵਧਾਇਆ ਹੈ ।
੧੩ ਤੂੰ ਸਾਡੇ ਗੁਆਂਢੀਆਂ ਲਈ ਸਾਨੂੰ ਨਿੰਦਿਆ,
ਅਤੇ ਆਲੇ ਦੁਆਲੇ ਰਹਿਣ ਵਾਲਿਆਂ ਲਈ ਸਾਨੂੰ ਠੱਠਾ ਅਤੇ ਹਾਸੀ ਬਣਾਉਂਦਾ ਹੈਂ !
੧੪ ਤੂੰ ਕੌਮਾਂ ਵਿੱਚ ਸਾਨੂੰ ਕਹਾਉਤ ਬਣਾਉਂਦਾ ਹੈ,
ਅਤੇ ਉੱਮਤਾਂ ਵਿੱਚ ਸਿਰ ਹਿਲਾਉਣ ਦਾ ਕਾਰਨ ।
੧੫ ਸਾਰੇ ਦਿਨ ਮੇਰੀ ਲਾਜ ਮੇਰੀ ਪਰਤੱਖ ਹੈ,
ਅਤੇ ਮੇਰੇ ਮੂੰਹ ਦੀ ਨਮੋਸ਼ੀ ਨੇ ਮੈਨੂੰ ਢੱਕ ਦਿੱਤਾ ਹੈ,
੧੬ ਤਗਾਣ ਦੇਣ ਵਾਲੇ ਅਤੇ ਕੁਫ਼ਰ ਬਕਣ ਵਾਲੇ ਦੀ ਅਵਾਜ਼ ਦੇ ਕਾਰਨ,
ਅਤੇ ਵੈਰੀ ਤੇ ਵੱਟਾ ਲੈਣ ਵਾਲੇ ਦੇ ਕਾਰਨ ॥
੧੭ ਇਹ ਸੱਭੋ ਕੁਝ ਸਾਡੇ ਉੱਤੇ ਬੀਤਿਆ ਹੈ,
ਪਰ ਅਸਾਂ ਤੈਨੂੰ ਨਹੀਂ ਵਿਸਾਰਿਆ,
ਨਾ ਤੇਰੇ ਨੇਮ ਵਿੱਚ ਬੇਈਮਾਨੀ ਕੀਤੀ ਹੈ ।
੧੮ ਸਾਡਾ ਮਨ ਪਿਛਾਹਾਂ ਨਹੀਂ ਹਟਿਆ,
ਨਾ ਸਾਡੇ ਪੈਰ ਤੇਰੇ ਮਾਰਗ ਤੋਂ ਮੁੜੇ,
੧੯ ਭਾਵੇਂ ਤੈਂ ਗਿੱਦੜਾਂ ਦੇ ਥਾਂ ਵਿੱਚ ਸਾਨੂੰ ਕੁਚਲਿਆ ਹੈ,
ਅਤੇ ਮੌਤ ਦੀ ਛਾਇਆ ਹੇਠ ਸਾਨੂੰ ਢੱਕ ਦਿੱਤਾ ਹੈ ।
੨੦ ਜੇ ਅਸਾਂ ਆਪਣੇ ਪਰਮੇਸ਼ੁਰ ਦੇ ਨਾਮ ਨੂੰ ਵਿਸਾਰਿਆ ਹੈ,
ਅਥਵਾ ਓਪਰੇ ਦੇਵਤੇ ਵੱਲ ਆਪਣੇ ਹੱਥ ਅੱਡੇ ਹਨ,
੨੧ ਤਾਂ ਭਲਾ, ਪਰਮੇਸ਼ੁਰ ਇਸ ਗੱਲ ਦਾ ਖੋਜ ਨਾ ਕਰੇਗਾ ?
ਉਹ ਤਾਂ ਮਨ ਦੀਆਂ ਗੁਪਤ ਗੱਲਾਂ ਨੂੰ ਜਾਣਦਾ ਹੈ !
੨੨ ਹਾਂ, ਅਸੀਂ ਤੇਰੇ ਲਈ ਦਿਨ ਭਰ ਜਾਨੋਂ ਮਾਰੇ ਜਾਂਦੇ ਹਾਂ,
ਅਸੀਂ ਕੋਹੀਆਂ ਜਾਣ ਵਾਲੀਆਂ ਭੇਡਾਂ ਦੇ ਤੁੱਲ ਗਿਣੇ ਜਾਂਦੇ ਹਾਂ ! ॥
੨੩ ਹੇ ਪ੍ਰਭੁ, ਜਾਗ ! ਤੂੰ ਕਾਹ ਨੂੰ ਸੁੱਤਾ ਹੈਂ ?
ਜਾਗ ਉੱਠ ! ਸਦਾ ਤੀਕ ਸਾਨੂੰ ਤਿਆਗ ਨਾ ਦੇਹ ।
੨੪ ਤੂੰ ਆਪਣਾ ਮੂੰਹ ਕਾਹ ਨੂੰ ਲੁਕਾਉਂਦਾ ਹੈਂ,
ਅਤੇ ਸਾਡੇ ਦੁਖ ਅਤੇ ਦਬਾਓ ਨੂੰ ਵਿਸਾਰਦਾ ਹੈਂ ?
੨੫ ਕਿਉਂ ਜੋ ਸਾਡੀ ਜਾਨ ਖ਼ਾਕ ਤੀਕ ਝੁਕ ਗਈ ਹੈ,
ਸਾਡਾ ਢਿੱਡ ਡੋਂ ਨਾਲ ਲੱਗ ਗਿਆ ਹੈ !
੨੬ ਉੱਠ, ਸਾਡੀ ਸਹਾਇਤਾ ਕਰ,
ਅਤੇ ਆਪਣੀ ਦਯਾ ਦੇ ਨਮਿੱਤ ਸਾਨੂੰ ਛੁਟਕਾਰਾ ਦੇਹ ! ॥

## ੪੫ ਪਾਤਸ਼ਾਹ ਦਾ ਵਿਆਹ

ਸੁਰ ਪਤੀ ਲਈ ਸੋਸਨ ਨਾਮੇ ਰਾਗ ਉੱਤੇ ਕੋਰਹ ਦੇ ਪੁੱਤ੍ਰਾਂ ਦੀ ਕਾਫ਼ੀ । ਪ੍ਰੇਮ ਦਾ ਗੀਤ

ਮੇਰਾ ਮਨ ਇੱਕ ਚੰਗੀ ਗੱਲ ਨਾਲ ਉੱਛਲ ਰਿਹਾ ਹੈ,
ਜੋ ਕੁਝ ਮੈਂ ਪਾਤਸ਼ਾਹ ਦੇ ਵਿਖੇ ਰਚਿਆ ਹੈ,
ਉਹ ਮੈਂ ਸੁਣਾਉਂਦਾ ਹਾਂ,
ਮੇਰੀ ਰਸਨਾ ਸੁਚੇਤ ਲਿਖਾਰੀ ਦੀ ਲਿੱਖਣ ਹੈ ।
੨ ਤੂੰ ਆਦਮੀ ਦੇ ਪੁੱਤ੍ਰਾਂ ਨਾਲੋਂ ਸੁੰਦਰ ਹੈਂ,
ਤੇਰਿਆਂ ਬੁੱਲ੍ਹਾਂ ਵਿੱਚ ਦਯਾ ਡੋਹਲੀ ਜਾਂਦੀ ਹੈ,
ਏਸ ਲਈ ਪਰਮੇਸ਼ੁਰ ਨੇ ਤੈਨੂੰ ਸਦਾ ਲਈ ਬਰਕਤ ਦਿੱਤੀ ਹੈ ।
੩ ਓਇ ਸੂਰਮਿਆ ! ਆਪਣੀ ਤਲਵਾਰ ਲੱਕ ਨਾਲ ਬੰਨ੍ਹ,
ਉਹ ਤੇਰਾ ਤੇਜ ਅਤੇ ਤੇਰੀ ਉਪਮਾ ਹੈ ।
੪ ਅਤੇ ਆਪਣੇ ਉਪਮਾਣ ਨਾਲ ਸੱਚਿਆਈ ਅਤੇ ਕੋਮਲਤਾਈ ਅਤੇ ਧਰਮ ਦੇ ਨਮਿੱਤ
ਅਸਵਾਰ ਹੋ ਕੇ ਸਫ਼ਲ ਹੋ,
ਅਤੇ ਤੇਰਾ ਸੱਜਾ ਹੱਥ ਤੈਨੂੰ ਭਿਆਣਕ ਕਾਰਜ ਸਿਖਲਾਵੇਗਾ !
੫ ਤੇਰੇ ਤੀਰ ਤਿੱਖੇ ਹਨ, ਉੱਮਤਾਂ ਤੇਰੇ ਹੇਠ ਡਿੱਗਦੀਆਂ ਹਨ,
ਓਹ ਪਾਤਸ਼ਾਹ ਦੇ ਵੈਰੀਆਂ ਦੇ ਦਿਲਾਂ ਵਿੱਚ ਹਨ ॥

੬ ਤੇਰਾ ਸਿੰਘਾਸਣ ਪਰਮੇਸ਼ੁਰ ਵੱਲੋਂ * ਸਦਾ ਤੀਕ ਹੈ,
ਤੇਰੇ ਰਾਜ ਦਾ ਅੱਸਾ ਸਿੱਧਿਆਈ ਦਾ ਅੱਸਾ ਹੈ !
੭ ਤੂੰ ਧਰਮ ਦੇ ਨਾਲ ਪ੍ਰੇਮ, ਅਤੇ ਬਦੀ ਦੇ ਨਾਲ ਵੈਰ ਰੱਖਿਆ ਹੈ,
ਇਸ ਲਈ ਪਰਮੇਸ਼ੁਰ, ਤੇਰੇ ਪਰਮੇਸ਼ੁਰ ਨੇ ਖੁਸ਼ੀ ਦੇ ਤੇਲ ਨਾਲ,
ਤੇਰੇ ਸਾਥੀਆਂ ਤੋਂ ਵੱਧ ਤੈਨੂੰ ਮਸਹ ਕੀਤਾ ਹੈ ।
੮ ਤੇਰੇ ਸਾਰੇ ਬਸਤਰ ਤੋਂ ਮੁਰ, ਅਗਰ ਅਤੇ ਤੱਜ ਦੀ ਵਾਸ਼ਨਾ ਆਉਂਦੀ ਹੈ,
ਹਾਥੀ ਦੰਦ ਦੇ ਮਹਿਲਾਂ ਵਿੱਚੋਂ ਤਾਰ ਵਾਲੇ ਵਾਜਿਆਂ ਨੇ ਤੈਨੂੰ ਅਨੰਦ ਕੀਤਾ ਹੈ ।
੯ ਤੇਰੀਆਂ ਪਤਵੰਤ ਤ੍ਰੀਮਤਾਂ ਵਿੱਚ ਰਾਜਕੁਮਾਰੀਆਂ ਵੀ ਹਨ,
ਰਾਣੀ ਤੇਰੇ ਸੱਜੇ ਹੱਥ ਓਫੀਰ ਦੇ ਕੁੰਦਨ ਸੋਨੇ ਨਾਲ ਸ਼ਿੰਗਾਰ ਲਾ ਕੇ ਖੜੀ ਹੈ ।।
੧੦ ਧੀਏ, ਸੁਣ ਅਤੇ ਵੇਖ ਅਤੇ ਆਪਣਾ ਕੰਨ ਲਾ,
ਆਪਣੇ ਲੋਕ ਅਤੇ ਆਪਣੇ ਪਿਤਾ ਦੇ ਘਰ ਨੂੰ ਭੁੱਲ ਜਾਈਂ !
੧੧ ਤਾਂ ਪਾਤਸ਼ਾਹ ਨੂੰ ਤੇਰੇ ਸੁਹੱਪਣ ਤੋਂ ਚੇਟਕ ਲੱਗੇਗੀ,
ਕਿਉਂ ਜੋ ਉਹ ਤੇਰਾ ਸੁਆਮੀ ਹੈ ਸੋ ਉਹ ਨੂੰ ਮੱਥਾ ਟੇਕ ।
੧੨ ਅਤੇ ਸੂਰ ਦੀ ਧੀ ਭੇਟ ਨਾਲ ਹਾਜ਼ਰ ਹੋਵੇਗੀ,
ਲੋਕਾਂ ਦੇ ਧਨਵਾਨ ਤੇਰੀ ਕਿਰਪਾ ਲਈ ਬੇਨਤੀ ਕਰਨਗੇ ।
੧੩ ਰਾਜਕੁਮਾਰੀ ਅੰਦਰ ਸਰੋਸਰ ਤੇਜਵੰਤ ਹੈ,
ਉਸ ਦਾ ਲਿਬਾਸ ਸੁਨਹਿਰੀ ਕਸੀਦੇ ਦਾ ਹੈ ।
੧੪ ਬੂਟੇ ਕੱਢੇ ਹੋਏ ਪਹਿਰਾਵੇ ਪਹਿਨੀ ਉਹ ਪਾਤਸ਼ਾਹ ਕੋਲ ਪੁਚਾਈ ਜਾਵੇਗੀ,
ਉਹ ਦੀਆਂ ਕੁਆਰੀਆਂ ਸਹੇਲੀਆਂ ਉਹ ਦੇ ਪਿੱਛੇ ਪਿੱਛੇ ਤੇਰੇ ਕੋਲ ਲਿਆਈਆਂ ਜਾਣਗੀਆਂ ।
੧੫ ਓਹ ਅਨੰਦ ਅਤੇ ਖੁਸ਼ੀ ਨਾਲ ਪੁਚਾਈਆਂ ਜਾਣਗੀਆਂ,
ਓਹ ਪਾਤਸ਼ਾਹ ਦੇ ਮਹਿਲ ਵਿੱਚ ਵੜਨਗੀਆਂ ।

* ਅਥਵਾ, ਹੇ ਪਰਮੇਸ਼ੁਰ, ਤੇਰਾ ਸਿੰਘਾ ।

੧੬ ਤੇਰੇ ਪਿਤਰਾਂ ਦੇ ਥਾਂ ਤੇਰੇ ਪੁੱਤ੍ਰ ਹੋਣਗੇ,
ਜਿਨ੍ਹਾਂ ਨੂੰ ਤੂੰ ਸਾਰੀ ਧਰਤੀ ਉੱਤੇ ਸਰਦਾਰ ਬਣਾਵੇਂਗਾ ।।
੧੭ ਮੈਂ ਪੀੜ੍ਹੀਓਂ ਪੀੜ੍ਹੀ ਤੇਰਾ ਨਾਮ ਸਿਮਰਨ ਕਰਾਵਾਂਗਾ,
ਇਸ ਲਈ ਲੋਕ ਸਦਾ ਤੀਕ ਤੇਰਾ ਧੰਨਵਾਦ ਕਰਨਗੇ ।।

## ੪੬ ਪਰਮੇਸ਼ੁਰ ਸਾਡੀ ਪਨਾਹ

ਸੁਰੰਦਾਰ ਲਈ ਕੋਰਹ ਦੇ ਪੁੱਤ੍ਰਾਂ ਦਾ ਅਲਾਮੋਥ * ਉੱਤੇ ਇੱਕ ਗੀਤ

ਪਰਮੇਸ਼ੁਰ ਸਾਡੀ ਪਨਾਹ ਅਤੇ ਸਾਡਾ ਬਲ ਹੈ,
ਉਹ ਦੁਖਾਂ ਵਿੱਚ ਵੱਡਾ ਸਹਾਇਕ ਹੋਇਆ ਹੈ,
੨ ਇਸ ਕਰਕੇ ਅਸੀਂ ਨਾ ਡਰਾਂਗੇ ਭਾਵੇਂ ਧਰਤੀ ਉਲਟ ਜਾਵੇ,
ਅਤੇ ਪਹਾੜ ਸਮੁੰਦਰ ਦੇ ਵਿੱਚ ਹੀ ਸੁੱਟੇ ਜਾਣ,
੩ ਭਾਵੇਂ ਉਹ ਦੇ ਪਾਣੀ ਗਰਜਣ ਅਤੇ ਝੱਗ ਛੱਡਣ,
ਅਤੇ ਪਹਾੜ ਉਹ ਦੇ ਵਧਣ ਦੇ ਕਾਰਨ ਥਰ ਥਰਾਉਣ ।। ਸਲਹ ।।
੪ ਇੱਕ ਨਦੀ ਹੈ ਜਿਹ ਦੀਆਂ ਧਾਰਾਂ ਪਰਮੇਸ਼ੁਰ ਦੇ ਨਗਰ ਨੂੰ,
ਅੱਤ ਮਹਾਨ ਦੇ ਡੇਹਰਿਆਂ ਦੇ ਪਵਿੱਤਰ ਅਸਥਾਨ ਨੂੰ ਅਨੰਦਿਤ ਕਰਦੀਆਂ ਹਨ ।
੫ ਪਰਮੇਸ਼ੁਰ ਉਹ ਦੇ ਵਿੱਚ ਹੈ, ਉਹ ਨਾ ਡੋਲੇਗਾ,
ਪਰਮੇਸ਼ੁਰ ਅੰਮ੍ਰਿਤ ਵੇਲੇ ਉਹ ਦੀ ਸਹਾਇਤਾ ਕਰੇਗਾ ।
੬ ਕੌਮਾਂ ਨੇ ਹੁਲੜ ਮਚਾਇਆ, ਰਾਜ ਡੋਲ ਗਏ,
ਉਹ ਨੇ ਆਪਣਾ ਸ਼ਬਦ ਸੁਣਾਇਆ ਅਤੇ ਧਰਤੀ ਪੰਘਰ ਗਈ ।
੭ ਸੈਨਾਂ ਦਾ ਯਹੋਵਾਹ ਸਾਡੇ ਅੰਗ ਸੰਗ ਹੈ,
ਯਾਕੂਬ ਦਾ ਪਰਮੇਸ਼ੁਰ ਸਾਡਾ ਉੱਚਾ ਗੜ੍ਹ ਹੈ ।। ਸਲਹ ।।
੮ ਆਓ, ਯਹੋਵਾਹ ਦੇ ਕੰਮਾਂ ਨੂੰ ਵੇਖੋ,
ਜਿਹ ਨੇ ਧਰਤੀ ਉੱਤੇ ਤਬਾਹੀਆਂ ਮਚਾਈਆਂ ਹਨ ।
੯ ਉਹ ਧਰਤੀ ਦੇ ਬੰਨਿਆਂ ਤੀਕੁਰ ਲੜਾਈਆਂ ਨੂੰ ਮੁਕਾ ਦਿੰਦਾ ਹੈ,

* ਤੀਵੀਆਂ ਦੀਆਂ ਅਵਾਜ਼ਾਂ ।

ਉਹ ਧਣੁਖ ਨੂੰ ਭੰਨ ਸੁੱਟਦਾ ਅਤੇ ਬਰਛੀ ਦੇ ਟੋਟੇ ਟੋਟੇ
ਕਰ ਦਿੰਦਾ ਹੈ,
ਉਹ ਰਥਾਂ ਨੂੰ ਅੱਗ ਨਾਲ ਸਾੜ ਸੁੱਟਦਾ ਹੈ !
੧੦ ਥਮ੍ਹ ਜਾਓ ਅਤੇ ਜਾਣ ਲਓ ਭਈ ਮੈਂ ਹੀ ਪਰਮੇਸ਼ੁਰ
ਹਾਂ,
ਮੈਂ ਕੌਮਾਂ ਵਿੱਚ ਵਡਿਆਇਆ ਜਾਵਾਂਗਾ,
ਮੈਂ ਧਰਤੀ ਉੱਤੇ ਵਡਿਆਇਆ ਜਾਵਾਂਗਾ !
੧੧ ਸੈਨਾਂ ਦਾ ਯਹੋਵਾਹ ਸਾਡੇ ਅੰਗ ਸੰਗ ਹੈ,
ਯਾਕੂਬ ਦਾ ਪਰਮੇਸ਼ੁਰ ਸਾਡਾ ਉੱਚਾ ਗੜ੍ਹ ਹੈ।
ਸਲਹ ॥

## ੪੭ ਪਰਮੇਸ਼ੁਰ ਧਰਤੀ ਦਾ ਮਹਾਰਾਜਾ

ਸੁਰ ਪਤੀ ਲਈ ਕੋਰਹ ਦੇ ਪੁੱਤ੍ਰਾਂ ਦਾ ਭਜਨ

ਹੇ ਸਭ ਲੋਕੋ, ਤਾਲੀਆਂ ਵਜਾਓ,
ਜੈ ਜੈ ਕਾਰ ਦੇ ਸ਼ਬਦ ਨਾਲ ਪਰਮੇਸ਼ੁਰ ਦੇ ਲਈ
ਲਲਕਾਰੋ,
੨ ਕਿਉਂ ਜੋ ਯਹੋਵਾਹ ਅੱਤ ਮਹਾਨ ਤੇ ਭਿਆਣਕ ਹੈ,
ਉਹ ਸਾਰੇ ਜਗਤ ਦਾ ਮਹਾਰਾਜਾ ਹੈ !
੩ ਉਹ ਲੋਕਾਂ ਨੂੰ ਸਾਡੇ ਹੇਠਾਂ ਦਬਾ ਦਿੰਦਾ,
ਅਤੇ ਉੱਮਤਾਂ ਨੂੰ ਸਾਡੇ ਪੈਰਾਂ ਦੇ ਹੇਠ ਕਰ ਦਿੰਦਾ
ਹੈ ।
੪ ਉਹ ਸਾਡੇ ਲਈ ਸਾਡੇ ਅਧਕਾਰ ਨੂੰ ਚੁਣਦਾ ਹੈ,
ਆਪਣੇ ਪਿਆਰੇ ਯਾਕੂਬ ਦੀ ਉੱਤਮਤਾਈ ਨੂੰ ॥
ਸਲਹ ॥
੫ ਪਰਮੇਸ਼ੁਰ ਲਲਕਾਰ ਨਾਲ ਉੱਪਰ ਚੜ੍ਹ ਗਿਆ ਹੈ,
ਯਹੋਵਾਹ ਨਰਸਿੰਗੇ ਦੀ ਅਵਾਜ਼ ਨਾਲ ।
੬ ਪਰਮੇਸ਼ੁਰ ਦਾ ਕੀਰਤਨ ਕਰੋ, ਕੀਰਤਨ ਕਰੋ,
ਸਾਡੇ ਪਾਤਸ਼ਾਹ ਦੇ ਗੁਣ ਗਾਓ, ਗੁਣ ਗਾਓ !
੭ ਪਰਮੇਸ਼ੁਰ ਸਾਰੇ ਜਗਤ ਦਾ ਪਾਤਸ਼ਾਹ ਜੋ ਹੈ,
ਸੁਰ ਤਾਨ ਨਾਲ ਕੀਰਤਨ ਕਰੋ !
੮ ਪਰਮੇਸ਼ੁਰ ਪਰਾਈਆਂ ਕੌਮਾਂ ਉੱਤੇ ਰਾਜ ਕਰਦਾ ਹੈ,
ਪਰਮੇਸ਼ੁਰ ਆਪਣੇ ਪਵਿੱਤਰ ਸਿੰਘਾਸਣ ਉੱਤੇ ਬੈਠਾ
ਹੈ ।
੯ ਉੱਮਤਾਂ ਦੇ ਪਤਵੰਤ ਇਕੱਠੇ ਹੋਏ ਹਨ,
ਭਈ ਓਹ ਅਬਰਾਹਾਮ ਦੇ ਪਰਮੇਸ਼ੁਰ ਦੀ ਪਰਜਾ
ਹੋਣ ।
੧੦ ਧਰਤੀ ਦੀਆਂ ਢਾਲਾਂ ਪਰਮੇਸ਼ੁਰ ਦੀਆਂ ਹਨ,
ਉਹ ਅੱਤ ਮਹਾਨ ਹੈ ! ॥

## ੪੮ ਸੀਯੋਨ ਦੀ ਸੁੰਦਰਤਾਈ

ਗੀਤ, ਕੋਰਹ ਦੇ ਪੁੱਤ੍ਰਾਂ ਦਾ ਭਜਨ

ਯਹੋਵਾਹ ਮਹਾਨ ਹੈ ਅਤੇ ਅੱਤ ਉਸਤਤ ਦੇ ਜੋਗ ਹੈ,
ਸਾਡੇ ਪਰਮੇਸ਼ੁਰ ਦੇ ਨਗਰ ਵਿੱਚ ਉਹ ਦੇ ਪਵਿੱਤਰ
ਪਹਾੜ ਉੱਤੇ !
੨ ਉੱਚਿਆਈ ਕਰਕੇ ਸੁੰਦਰ, ਸਾਰੀ ਧਰਤੀ ਦੀ ਖ਼ੁਸ਼ੀ,
ਸੀਯੋਨ ਪਰਬਤ ਹੈ ਜਿਹੜਾ ਉੱਤਰ ਦੀ ਵੱਲ
ਮਹਾਰਾਜਾ ਦਾ ਸ਼ਹਿਰ ਹੈ ।
੩ ਪਰਮੇਸ਼ੁਰ ਨੇ ਉਹ ਦੇ ਮਹਿਲਾਂ ਵਿੱਚ
ਇੱਕ ਉੱਚਾ ਗੜ੍ਹ ਹੋ ਕੇ ਆਪਣੇ ਆਪ ਨੂੰ ਪਰਗਟ
ਕੀਤਾ ।
੪ ਤਾਂ ਵੇਖੋ, ਰਾਜੇ ਇਕੱਠੇ ਹੋ ਗਏ,
ਓਹ ਮਿਲ ਕੇ ਲੰਘ ਗਏ ।
੫ ਉਨ੍ਹਾਂ ਨੇ ਉਹ ਨੂੰ ਡਿੱਠਾ, ਫੇਰ ਦੰਗ ਰਹਿ ਗਏ,
ਵਿਆਕੁਲ ਹੋ ਕੇ ਓਹ ਉੱਠ ਭੱਜੇ !
੬ ਉੱਥੇ ਕੰਬਣੀ ਨੇ ਉਨ੍ਹਾਂ ਨੂੰ ਫੜ ਲਿਆ,
ਅਤੇ ਜੱਚਾਂ ਵਾਲੀਆਂ ਪੀੜਾਂ ਉਨ੍ਹਾਂ ਨੂੰ ਲੱਗੀਆਂ ।
੭ ਤੂੰ ਪੁਰੇ ਦੀ ਹਵਾ ਨਾਲ
ਤਰਸ਼ੀਸ਼ ਦੇ ਜਹਾਜ਼ਾਂ ਨੂੰ ਭੰਨ ਸੁੱਟਦਾ ਹੈਂ ।
੮ ਜਿਵੇਂ ਅਸਾਂ ਸੁਣਿਆ ਹੈ ਤਿਵੇਂ ਸੈਨਾਂ ਦੇ ਯਹੋਵਾਹ ਦੇ
ਸ਼ਹਿਰ ਵਿੱਚ,
ਸਾਡੇ ਪਰਮੇਸ਼ੁਰ ਦੇ ਸ਼ਹਿਰ ਵਿੱਚ ਅਸਾਂ ਵੇਖਿਆ ਵੀ
ਹੈ ।
ਪਰਮੇਸ਼ੁਰ ਉਹ ਨੂੰ ਸਦਾ ਤੀਕੁਰ ਕਾਇਮ ਰੱਖੇਗਾ ॥
ਸਲਹ ॥
੯ ਹੇ ਪਰਮੇਸ਼ੁਰ, ਅਸਾਂ ਤੇਰੀ ਹੈਕਲ ਦੇ ਵਿੱਚ
ਤੇਰੀ ਦਯਾ ਉੱਤੇ ਵਿਚਾਰ ਕੀਤਾ ਹੈ ।
੧੦ ਹੇ ਪਰਮੇਸ਼ੁਰ, ਜਿਵੇਂ ਤੇਰਾ ਨਾਮ,
ਤਿਵੇਂ ਤੇਰੀ ਉਸਤਤ ਧਰਤੀ ਦੇ ਬੰਨਿਆਂ ਤੀਕ ਹੈ,
ਤੇਰਾ ਸੱਜਾ ਹੱਥ ਧਰਮ ਨਾਲ ਭਰਿਆ ਹੋਇਆ ਹੈ ।
੧੧ ਤੇਰੇ ਨਿਆਵਾਂ ਦੇ ਕਾਰਨ ਸੀਯੋਨ ਪਰਬਤ ਅਨੰਦ
ਹੋਵੇ,
ਯਹੂਦਾਹ ਦੀਆਂ ਧੀਆਂ ਖੁਸ਼ੀਆਂ ਮਨਾਉਣ ! ॥

੧੨ ਸੀਯੋਨ ਦੇ ਦੁਆਲੇ ਫਿਰੋ ਅਤੇ ਉਹ ਦੀ ਪਰਦੱਖਣਾ
ਕਰੋ,
ਉਹ ਦੇ ਬੁਰਜਾਂ ਨੂੰ ਗਿਣੋ ।
੧੩ ਉਹ ਦੇ ਧੂੜਕੋਟ ਨੂੰ ਦਿਲ ਲਾ ਕੇ ਵੇਖੋ,
ਉਹ ਦੇ ਮਹਿਲਾਂ ਦੇ ਵਿੱਚ ਦੀ ਲੰਘੋ
ਭਈ ਤੁਸੀਂ ਆਉਣ ਵਾਲੀ ਪੀੜ੍ਹੀ ਨੂੰ ਦੱਸ ਸੱਕੋ ।
੧੪ ਇਹੋ ਪਰਮੇਸ਼ੁਰ ਤਾਂ ਜੁੱਗੋ ਜੁੱਗ ਸਾਡਾ ਪਰਮੇਸ਼ੁਰ ਹੈ,
ਅੰਤ ਤੀਕ ਵੀ ਉਹੋ ਸਾਡਾ ਆਗੂ ਰਹੇਗਾ ! ।।

## ੪੯ ਧਨ ਧੋਖਾ ਹੈ

ਸੁਰ ਪਤੀ ਲਈ ਕੋਰਹ ਦੇ ਪੁੱਤ੍ਰਾਂ ਦਾ ਭਜਨ

ਹੇ ਸਾਰੇ ਲੋਕੋ, ਇਹ ਸੁਣੋ,
ਹੇ ਜਗਤ ਦੇ ਸਾਰੇ ਵਾਸੀਓ, ਕੰਨ ਲਾਓ !
੨ ਕੀ ਉੱਚ * ਕੀ ਨੀਚ, †
ਧਨੀ ਅਤੇ ਕੰਗਾਲ ਇਕੱਠੇ ।
੩ ਮੇਰੇ ਮੂੰਹ ਵਿੱਚੋਂ ਬੁੱਧ ਦੀਆਂ ਗੱਲਾਂ ਨਿੱਕਲਣਗੀਆਂ,
ਅਤੇ ਮੇਰੇ ਮਨ ਦਾ ਵਿਚਾਰ ਗਿਆਨ ਦਾ ਹੋਵੇਗਾ ।
੪ ਮੈਂ ਆਪਣਾ ਕੰਨ ਦਰਿਸ਼ਟਾਂਤ ਵੱਲ ਲਾਵਾਂਗਾ,
ਮੈਂ ਬਰਬਤ ਨਾਲ ਆਪਣਾ ਭੇਤ ਖੋਲ੍ਹਾਂਗਾ ।।
੫ ਬੁਰੇ ਦਿਨਾਂ ਵਿੱਚ ਮੈਂ ਕਿਉਂ ਡਰਾਂ,
ਜਦ ਧੋਖੇ ਬਾਜ਼ਾਂ ਦੀ ਬਦੀ ਮੈਨੂੰ ਘੇਰ ਲੈਂਦੀ ਹੈ ?
੬ ਜਿਹੜੇ ਆਪਣੀ ਮਾਇਆ ਉੱਤੇ ਭਰੋਸਾ ਰੱਖਦੇ
ਹਨ,
ਅਤੇ ਆਪਣੇ ਧਨ ਦੀ ਬੁਹਤਾਇਤ ਉੱਤੇ ਫੁੱਲਦੇ
ਹਨ,
੭ ਉਨ੍ਹਾਂ ਵਿੱਚੋਂ ਕੋਈ ਆਪਣੇ ਭਰਾ ਦਾ ਨਿਸਤਾਰਾ ਕਰ
ਨਹੀਂ ਸੱਕਦਾ,
ਨਾ ਪਰਮੇਸ਼ੁਰ ਨੂੰ ਉਹ ਦੇ ਬਦਲੇ ਪਰਾਸ਼ਚਿਤ ਦੇ
ਸੱਕਦਾ ਹੈ,
੮ ਕਿਉਂ ਜੋ ਉਨ੍ਹਾਂ ਦੀ ਜਾਨ ਦਾ ਨਿਸਤਾਰਾ ਮਹਿੰਗਾ ਹੈ,
ਅਤੇ ਉਹ ਸਦਾ ਤੀਕ ਅਸਾਧ ਹੈ,
੯ ਭਈ ਉਹ ਅਨੰਤ ਕਾਲ ਤੀਕ ਜੀਉਂਦਾ ਰਹੇ,
ਅਤੇ ਗੋਰ ਨੂੰ ਨਾ ਵੇਖੇ ।
੧੦ ਉਹ ਤਾਂ ਵੇਖਦਾ ਹੈ ਭਈ ਬੁੱਧਵਾਨ ਵੀ ਮਰਦੇ,
ਅਤੇ ਮੂਰਖ ਅਤੇ ਖਚਰਾ ਦੋਵੇਂ ਨਸ਼ਟ ਹੋ ਜਾਂਦੇ ਹਨ,
ਅਤੇ ਆਪਣੀ ਮਾਇਆ ਹੋਰਨਾਂ ਲਈ ਛੱਡ ਜਾਂਦੇ ਹਨ ।
੧੧ ਉਨ੍ਹਾਂ ਦੇ ਅੰਦਰ ਇਹ ਫੁਰਨਾ ਹੈ
ਭਈ ਸਾਡੇ ਘਰ ਸਦਾ ਤੀਕ
ਅਤੇ ਸਾਡੇ ਨਿਵਾਸ ਪੀੜ੍ਹੀਓਂ ਪੀੜ੍ਹੀ ਰਹਿਣਗੇ,
ਓਹ ਆਪਣੀਆਂ ਆਪਣੀਆਂ ਭੂਮੀਆਂ ਉੱਤੇ
ਆਪਣੇ ਨਾਉਂ ਰੱਖਦੇ ਹਨ ।
੧੨ ਪਰ ਆਦਮੀ ਆਦਰ ਵਿੱਚ ਨਹੀਂ ਟਿਕੇਗਾ,
ਉਹ ਡੰਗਰਾਂ ਦੇ ਤੁੱਲ ਹੈ ਜਿਹੜੇ ਨਸ਼ਟ ਹੋ ਜਾਂਦੇ ਹਨ ।।
੧੩ ਉਨ੍ਹਾਂ ਦੀ ਏਹ ਚਾਲ ਉਨ੍ਹਾਂ ਦੀ ਮੂਰਖਤਾਈ ਹੈ,
ਤਾਂ ਵੀ ਜਿਹੜੇ ਉਨ੍ਹਾਂ ਦੇ ਮਗਰ ਆਉਂਦੇ ਹਨ,
ਓਹ ਉਨ੍ਹਾਂ ਦੀਆਂ ਗੱਲਾਂ ਨੂੰ ਪਸੰਦ ਕਰਦੇ ਹਨ ।।
ਸਲਹ ।।
੧੪ ਇੱਜੜ ਵਾਂਙੁ ਓਹ ਪਤਾਲ ਵਿੱਚ ਰੱਖੇ ਜਾਂਦੇ ਹਨ,
ਮੌਤ ਉਨ੍ਹਾਂ ਦਾ ਅਯਾਲੀ ਹੋਵੇਗੀ,
ਅਤੇ ਸਵੇਰ ਨੂੰ ਧਰਮੀ ਉਨ੍ਹਾਂ ਉੱਤੇ ਰਾਜ ਕਰਨਗੇ ।
ਉਨ੍ਹਾਂ ਦਾ ਰੂਪ ਪਤਾਲ ਵਿੱਚ ਗਲ ਜਾਵੇਗਾ,
ਉਹ ਦਾ ਕੋਈ ਟਿਕਾਣਾ ਨਾ ਰਹੇਗਾ ।
੧੫ ਪਰੰਤੂ ਪਰਮੇਸ਼ੁਰ ਮੇਰੀ ਜਾਨ ਨੂੰ ਪਤਾਲ ਦੇ ਵੱਸ
ਤੋਂ ਨਿਸਤਾਰਾ ਦੇਵੇਗਾ,
ਕਿਉਂ ਜੋ ਉਹ ਮੈਨੂੰ ਕਬੂਲ ਕਰੇਗਾ ।। ਸਲਹ ।।
੧੬ ਤੂੰ ਨਾ ਡਰ ਜਦ ਕੋਈ ਮਨੁੱਖ ਧਨੀ ਹੋ ਜਾਵੇ,
ਜਦ ਉਹ ਦੇ ਘਰ ਦਾ ਪਰਤਾਪ ਵਧ ਜਾਵੇ,
੧੭ ਕਿਉਂ ਜੋ ਉਹ ਮਰਨ ਦੇ ਵੇਲੇ ਕੁਝ ਵੀ ਨਾ ਲੈ
ਜਾਵੇਗਾ,
ਉਹ ਦਾ ਪਰਤਾਪ ਉਹ ਦੇ ਪਿੱਛੇ ਨਾ ਉਤਰੇਗਾ,
੧੮ ਭਾਵੇਂ ਉਹ ਆਪਣੇ ਜੀਉਂਦੇ ਜੀ ਆਪਣੀ ਜਾਨ ਨੂੰ
ਮੁਬਾਰਕ ਆਖਦਾ,—
ਜਦੋਂ ਤੂੰ ਆਪਣਾ ਭਲਾ ਕਰੇਂ ਤਾਂ ਲੋਕ ਤੈਨੂੰ
ਸਲਾਹੁਣਗੇ,—
੧੯ ਤਦ ਵੀ ਉਹ ਆਪਣੇ ਪਿਉ ਦਾਦਿਆਂ ਦੀ ਪੀੜ੍ਹੀ
ਵਿੱਚ ਜਾ ਰਲੇਗਾ,
ਜਿਹੜੇ ਕਦੀ ਵੀ ਚਾਨਣ ਨਾ ਵੇਖਣਗੇ ।
੨੦ ਜਿਹੜਾ ਆਦਮੀ ਆਦਰ ਵਿੱਚ ਹੈ ਪਰ ਸਮਝ ਨਹੀਂ
ਰੱਖਦਾ,
ਉਹ ਡੰਗਰਾਂ ਦੇ ਤੁੱਲ ਹੈ ਜਿਹੜੇ ਨਸ਼ਟ ਹੋ ਜਾਂਦੇ
ਹਨ ! ।।

* ਮਨੁੱਖ ਦੇ ਪੁੱਤ੍ਰ । † ਆਦਮੀ ਦੇ ਪੁੱਤ੍ਰ ।

# ੫੦ ਸੰਤਾਂ ਤੇ ਦੁਸ਼ਟਾਂ ਦਾ ਨਿਆਉਂ

ਆਸਾਫ਼ ਦਾ ਭਜਨ

ਸ਼ਕਤੀਮਾਨ ਪਰਮੇਸ਼ੁਰ ਯਹੋਵਾਹ ਬੋਲਿਆ ਹੈ,
ਅਤੇ ਉਸ ਨੇ ਸੂਰਜ ਦੇ ਚੜ੍ਹਦੇ ਤੋਂ ਉਹ ਦੇ ਲਹਿੰਦੇ
ਤੀਕਰ ਧਰਤੀ ਨੂੰ ਸੱਦਿਆ ਹੈ।
੨ ਸੀਯੋਨ ਵਿੱਚੋਂ ਜਿਹੜਾ ਸੁਹੱਪਣ ਦਾ ਪੂਰਾ ਹੈ,
ਪਰਮੇਸ਼ੁਰ ਚਮਕਿਆ।
੩ ਸਾਡਾ ਪਰਮੇਸ਼ੁਰ ਆਵੇ ਅਤੇ ਚੁੱਪ ਨਾ ਰਹੇ,
ਅੱਗ ਉਹ ਦੇ ਅੱਗੇ ਅੱਗੇ ਭਸਮ ਕਰਦੀ ਹੈ,
ਅਤੇ ਉਹ ਦੇ ਆਲੇ ਦੁਆਲੇ ਅਨ੍ਹੇਰੀ ਜ਼ੋਰ ਨਾਲ
ਵਗਦੀ ਹੈ!
੪ ਉਹ ਅਕਾਸ਼ ਨੂੰ ਉਤਾਹਾਂ ਪੁਕਾਰਦਾ ਹੈ,
ਅਤੇ ਧਰਤੀ ਨੂੰ ਵੀ, ਭਈ ਉਹ ਆਪਣੀ ਪਰਜਾ ਦਾ
ਨਿਆਉਂ ਕਰੇ।
੫ ਮੇਰੇ ਸੰਤਾਂ ਨੂੰ ਮੇਰੇ ਕੋਲ ਇਕੱਠਿਆਂ ਕਰੋ,
ਜਿਨ੍ਹਾਂ ਮੇਰੇ ਨਾਲ ਬਲੀਦਾਨ ਦੇ ਰਾਹੀਂ ਨੇਮ ਬੰਨ੍ਹਿਆ
ਹੈ।
੬ ਸੁਰਗ ਉਹ ਦੇ ਧਰਮ ਦਾ ਪਰਚਾਰ ਕਰਦੇ ਹਨ,
ਕਿਉਂ ਜੋ ਪਰਮੇਸ਼ੁਰ ਆਪ ਹੀ ਨਿਆਈ ਹੈ॥
ਸਲਹ॥
੭ ਹੇ ਮੇਰੀ ਪਰਜਾ, ਸੁਣ ਅਤੇ ਮੈਂ ਬੋਲਾਂਗਾ,
ਹੇ ਇਸਰਾਏਲ, ਮੈਂ ਤੇਰੇ ਉੱਤੇ ਸਾਖੀ ਦਿਆਂਗਾ।
ਪਰਮੇਸ਼ੁਰ, ਤੇਰਾ ਪਰਮੇਸ਼ੁਰ, ਮੈਂ ਹੀ ਹਾਂ!
੮ ਮੈਂ ਤੇਰੇ ਬਲੀਦਾਨਾਂ ਦੇ ਕਾਰਨ ਤੈਨੂੰ ਨਹੀਂ ਝਿੜਕਾਂਗਾ,
ਅਤੇ ਤੇਰੀਆਂ ਹੋਮ ਬਲੀਆਂ ਹਰ ਵੇਲੇ ਮੇਰੇ ਸਾਹਮਣੇ
ਹਨ।
੯ ਮੈਂ ਨਾ ਤੇਰੇ ਘਰ ਤੋਂ ਬਲਦ,
ਨਾ ਤੇਰੇ ਵਾੜਿਆਂ ਤੋਂ ਬੱਕਰੇ ਲਵਾਂਗਾ,
੧੦ ਕਿਉਂ ਜੋ ਜੰਗਲ ਦੇ ਸਾਰੇ ਦਰਿੰਦੇ ਮੇਰੇ ਹਨ,
ਨਾਲੇ ਹਜ਼ਾਰਾਂ ਪਹਾੜਾਂ ਦੇ ਡੰਗਰ।
੧੧ ਪਹਾੜਾਂ ਦੇ ਸਾਰੇ ਪੰਖੇਰੂਆਂ ਨੂੰ ਮੈਂ ਜਾਣਦਾ ਹਾਂ,
ਅਤੇ ਰੜ ਦੇ ਜਾਨਵਰ ਮੇਰੇ ਹਨ।
੧੨ ਮੈਂ ਜੇ ਭੁੱਖਾਂ ਹੁੰਦਾ ਤਾਂ ਤੈਨੂੰ ਨਾ ਆਖਦਾ,
ਕਿਉਂ ਜੋ ਜਗਤ ਅਤੇ ਉਹ ਦੀ ਭਰਪੂਰੀ ਮੇਰੀ
ਹੈ।
੧੩ ਭਲਾ, ਮੈਂ ਸਾਨ੍ਹਾਂ ਦਾ ਮਾਸ ਖਾਵਾਂ?
ਯਾ ਬੱਕਰਿਆਂ ਦੀ ਰੱਤ ਪੀਵਾਂ?
੧੪ ਪਰਮੇਸ਼ੁਰ ਨੂੰ ਧੰਨਵਾਦ ਹੀ ਦਾ ਬਲੀਦਾਨ ਚੜ੍ਹਾ,
ਅਤੇ ਅੱਤ ਮਹਾਨ ਦੇ ਅੱਗੇ ਆਪਣੀਆਂ ਸੁੱਖਣਾਂ ਨੂੰ
ਪੂਰੀਆਂ ਕਰ,
੧੫ ਤਾਂ ਦੁਖਾਂ ਦੇ ਦਿਨ ਮੈਨੂੰ ਪੁਕਾਰ,
ਮੈਂ ਤੈਨੂੰ ਛੁਡਾਵਾਂਗਾ ਅਤੇ ਤੂੰ ਮੇਰੀ ਵਡਿਆਈ
ਕਰੇਂਗਾ॥
੧੬ ਪਰ ਦੁਸ਼ਟ ਨੂੰ ਪਰਮੇਸ਼ੁਰ ਇਉਂ ਆਖਦਾ ਹੈ,
ਤੇਰਾ ਕੀ ਹੱਕ ਹੈ ਜੋ ਮੇਰੀਆਂ ਬਿਧੀਆਂ ਨੂੰ ਸੁਣਾਵੇਂ,
ਅਤੇ ਤੈਂ ਕਿਉਂ ਆਪਣੇ ਮੂੰਹ ਵਿੱਚ ਮੇਰਾ ਨੇਮ ਲਿਆ
ਹੋਇਆ ਹੈ?
੧੭ ਜਦੋਂ ਤੈਨੂੰ ਤਾੜਨਾ ਬੁਰਾ ਲੱਗਦਾ ਹੈ,
ਅਤੇ ਤੂੰ ਮੇਰੇ ਬਚਨਾਂ ਨੂੰ ਆਪਣੇ ਪਿੱਛੇ ਸੁੱਟਦਾ
ਹੈਂ?
੧੮ ਜਦ ਤੈਂ ਚੋਰ ਨੂੰ ਡਿੱਠਾ ਤਾਂ ਤੂੰ ਉਹ ਦੇ ਨਾਲ ਰਲ
ਗਿਆ,
ਅਤੇ ਵਿਭਚਾਰੀਆਂ ਦਾ ਸਾਂਝੀ ਹੋਇਆ!
੧੯ ਤੈਂ ਆਪਣੇ ਮੂੰਹ ਨੂੰ ਬੁਰਿਆਈ ਲਈ ਖੋਲ੍ਹਿਆ
ਹੈ,
ਅਤੇ ਤੇਰੀ ਰਸਨਾ ਧੋਖਾ ਘੜਦੀ ਹੈ।
੨੦ ਤੂੰ ਬਹਿ ਕੇ ਆਪਣੇ ਭਰਾ ਦੇ ਵਿਰੁੱਧ ਬੋਲਦਾ ਹੈਂ,
ਆਪਣੇ ਸੱਕੇ ਭਰਾ ਦੀ ਨਿੰਦਿਆ ਕਰਦਾ ਹੈਂ।
੨੧ ਤੈਂ ਏਹ ਕੰਮ ਕੀਤੇ ਅਤੇ ਮੈਂ ਚੁੱਪ ਵੱਟ ਛੱਡੀ,
ਤੈਂ ਸਮਝਿਆ ਕਿ ਪਰਮੇਸ਼ੁਰ ਵੀ ਠੀਕ ਮੇਰੇ ਵਰਗਾ
ਹੈ,
ਪਰ ਮੈਂ ਤੈਨੂੰ ਝਿੜਕਾਂਗਾ ਅਤੇ ਤੇਰੀਆਂ ਅੱਖੀਆਂ ਦੇ
ਸਾਹਮਣੇ ਤੇਰਾ ਦਾਵਾ ਪੇਸ਼ ਕਰਾਂਗਾ॥
੨੨ ਹੁਣ ਤੁਸੀਂ ਜਿਹੜੇ ਪਰਮੇਸ਼ੁਰ ਨੂੰ ਵਿਸਾਰਦੇ ਹੋ
ਇਸ ਗੱਲ ਨੂੰ ਸੋਚੋ,
ਕਿਤੇ ਐਉਂ ਨਾ ਹੋਵੇ ਜੋ ਮੈਂ ਤੁਹਾਨੂੰ ਪਾੜ ਸੁੱਟਾਂ,
ਅਤੇ ਤੁਹਾਡਾ ਕੋਈ ਛੁਡਾਉਣ ਵਾਲਾ ਨਾ ਹੋਵੇ।
੨੩ ਜਿਹੜਾ ਧੰਨਵਾਦ ਦਾ ਬਲੀਦਾਨ ਚੜ੍ਹਾਉਂਦਾ ਹੈ,
ਉਹ ਮੇਰੀ ਵਡਿਆਈ ਕਰਦਾ ਹੈ,
ਅਤੇ ਜਿਹੜਾ ਆਪਣੀ ਚਾਲ ਸੁਧਾਰਦਾ ਹੈ,
ਮੈਂ ਉਹ ਨੂੰ ਪਰਮੇਸ਼ੁਰ ਦੀ ਮੁਕਤੀ ਵਿਖਾਵਾਂਗਾ॥

# ੫੧ ਤੋਬਾ

ਪ੍ਰਧਾਨ ਵਜਾਉਣ ਵਾਲੇ ਲਈ ਦਾਊਦ ਦਾ ਭਜਨ, ਜਦੋਂ ਨਾਥਾਨ ਨਬੀ ਉਹ ਦੇ ਕੋਲ ਏਸ ਲਈ ਆਇਆ ਕਿ ਉਹ ਬਥ-ਸ਼ਬਾ ਦੇ ਕੋਲ ਗਿਆ ਸੀ

ਹੇ ਪਰਮੇਸ਼ੁਰ, ਆਪਣੀ ਕਿਰਪਾ ਦੇ ਅਨੁਸਾਰ ਮੇਰੇ ਉੱਤੇ ਦਯਾ ਕਰ,
ਆਪਣੀਆਂ ਰਹਮਤਾਂ ਦੀ ਰੇਲ ਪੇਲ ਅਨੁਸਾਰ ਮੇਰੇ ਅਪਰਾਧ ਮਿਟਾ ਦੇਹ !
੨ ਮੇਰੀ ਬਦੀ ਤੋਂ ਮੈਨੂੰ ਚੰਗੀ ਤਰਾਂ ਧੋ,
ਅਤੇ ਮੇਰੇ ਪਾਪ ਤੋਂ ਮੈਨੂੰ ਸ਼ੁੱਧ ਕਰ,
੩ ਕਿਉਂ ਜੋ ਮੈਂ ਆਪਣੇ ਅਪਰਾਧ ਜਾਣਦਾ ਹਾਂ,
ਅਤੇ ਮੇਰਾ ਪਾਪ ਸਦਾ ਮੇਰੇ ਸਾਹਮਣੇ ਹੈ ।
੪ ਮੈਂ ਤੇਰਾ, ਹਾਂ, ਤੇਰਾ ਹੀ ਪਾਪ ਕੀਤਾ,
ਅਤੇ ਤੇਰੀ ਨਿਗਾਹ ਵਿੱਚ ਏਹ ਬੁਰਿਆਈ ਕੀਤੀ,
ਤਾਂ ਜੋ ਤੂੰ ਆਪਣੇ ਫ਼ੈਸਲੇ ਵਿੱਚ ਧਰਮੀ ਠਹਿਰੇਂ,
ਅਤੇ ਆਪਣੇ ਨਿਆਉਂ ਵਿੱਚ ਤੂੰ ਸਾਫ਼ ਨਿੱਕਲੇਂ ।
੫ ਵੇਖ, ਮੈਂ ਬਦੀ ਵਿੱਚ ਜੰਮਿਆ,
ਅਤੇ ਪਾਪ ਵਿੱਚ ਮੇਰੀ ਮਾਤਾ ਨੇ ਮੈਨੂੰ ਕੁੱਖ ਵਿੱਚ ਲਿਆ ॥
੬ ਵੇਖ, ਤੂੰ ਅੰਦਰਲੀ ਸੱਚਿਆਈ ਚਾਹੁੰਦਾ ਹੈਂ,
ਅਤੇ ਗੁਪਤ ਮਨ ਵਿੱਚ ਮੈਨੂੰ ਬੁੱਧੀ ਸਿਖਾਵੇਂਗਾ ।
੭ ਜੂਫ਼ੇ ਨਾਲ ਮੈਨੂੰ ਪਾਕ ਕਰ ਤਾਂ ਮੈਂ ਸ਼ੁੱਧ ਹੋ ਜਾਵਾਂਗਾ,
ਮੈਨੂੰ ਧੋ, ਤਾਂ ਮੈਂ ਬਰਫ਼ ਨਾਲੋਂ ਵੀ ਚਿੱਟਾ ਹੋ ਜਾਵਾਂਗਾ ।
੮ ਮੈਨੂੰ ਖੁਸ਼ੀ ਅਤੇ ਅਨੰਦ ਸੁਣਾ,
ਤਾਂ ਜੋ ਓਹ ਹੱਡੀਆਂ ਜਿਨ੍ਹਾਂ ਨੂੰ ਤੈਂ ਤੋੜ ਦਿੱਤਾ ਬਾਗ਼ ਬਾਗ਼ ਹੋਣ ।
੯ ਮੇਰਿਆਂ ਪਾਪਾਂ ਵੱਲੋਂ ਮੂੰਹ ਫੇਰ ਲੈ,
ਅਤੇ ਮੇਰੀਆਂ ਸਾਰੀਆਂ ਬਦੀਆਂ ਨੂੰ ਮਿਟਾ ਦੇਹ !
੧੦ ਹੇ ਪਰਮੇਸ਼ੁਰ, ਮੇਰੇ ਲਈ ਇੱਕ ਪਾਕ ਮਨ ਉਤਪੰਨ ਕਰ,
ਅਤੇ ਮੇਰੇ ਅੰਦਰ ਨਵੇਂ ਸਿਰੇ ਤੋਂ ਸਥਿਰ ਆਤਮਾ ਪਾ ।
੧੧ ਮੈਨੂੰ ਆਪਣੇ ਹਜ਼ੂਰੋਂ ਨਾ ਧੱਕ,
ਅਤੇ ਆਪਣਾ ਪਵਿੱਤਰ ਆਤਮਾ ਮੈਥੋਂ ਨਾ ਲੈ !
੧੨ ਆਪਣੀ ਮੁਕਤੀ ਦੀ ਖੁਸ਼ੀ ਮੈਨੂੰ ਮੋੜ ਦੇਹ,
ਅਤੇ ਆਪਣੇ ਪਰਮ ਆਤਮਾ ਨਾਲ ਮੈਨੂੰ ਸੰਭਾਲ ॥
੧੩ ਤਦ ਮੈਂ ਅਪਰਾਧੀਆਂ ਨੂੰ ਤੇਰੇ ਰਾਹ ਸਿਖਾਵਾਂਗਾ,
ਅਤੇ ਪਾਪੀ ਤੇਰੇ ਵੱਲ ਮੁੜਨਗੇ ।
੧੪ ਹੇ ਪਰਮੇਸ਼ੁਰ, ਹੇ ਮੇਰੇ ਮੁਕਤੀ ਦੇ ਪਰਮੇਸ਼ੁਰ,
ਮੈਨੂੰ ਖੂਨ ਦੇ ਦੋਸ਼ ਤੋਂ ਛੁਡਾ,
ਤਾਂ ਮੇਰੀ ਰਸਨਾ ਤੇਰੇ ਧਰਮ ਦਾ ਜੈ ਜੈ ਕਾਰ ਕਰੇਗੀ ।
੧੫ ਹੇ ਪ੍ਰਭੁ, ਮੇਰੇ ਬੁੱਲ੍ਹਾਂ ਨੂੰ ਖੋਲ੍ਹ ਦੇਹ,
ਤਾਂ ਮੇਰਾ ਮੂੰਹ ਤੇਰੀ ਉਸਤਤ ਸੁਣਾਵੇਗਾ ।
੧੬ ਤੂੰ ਤਾਂ ਬਲੀਦਾਨ ਨਾਲ ਪਰਸੰਨ ਨਹੀਂ ਹੁੰਦਾ, ਨਹੀਂ ਤਾਂ ਮੈਂ ਉਹ ਦਿੰਦਾ,
ਹੋਮ ਬਲੀ ਤੋਂ ਤੂੰ ਖੁਸ਼ ਨਹੀਂ ਹੁੰਦਾ ।
੧੭ ਪਰਮੇਸ਼ੁਰ ਦਾ ਬਲੀਦਾਨ ਟੁੱਟਾ ਹੋਇਆ ਆਤਮਾ ਹੈ,
ਹੇ ਪਰਮੇਸ਼ੁਰ, ਟੁੱਟੇ ਅਤੇ ਆਜਿਜ਼ ਦਿਲ ਨੂੰ ਤੂੰ ਤੁੱਛ ਨਾ ਜਾਣੇਂਗਾ ॥
੧੮ ਆਪਣੀ ਕਿਰਪਾ ਨਾਲ ਸੀਯੋਨ ਦਾ ਭਲਾ ਕਰ,
ਅਤੇ ਯਰੂਸ਼ਲਮ ਦੀਆਂ ਫ਼ਸੀਲਾਂ ਨੂੰ ਬਣਾ ਦੇਹ ।
੧੯ ਤਦ ਤੂੰ ਧਰਮ ਦਿਆਂ ਬਲੀਦਾਨਾਂ ਵਿੱਚ ਪਰਸੰਨ ਹੋਵੇਂਗਾ,
ਅਰਥਾਤ ਹੋਮ ਅਤੇ ਪੂਰੀ ਹੋਮ ਬਲੀ ਵਿੱਚ,
ਤਦ ਓਹ ਤੇਰੀ ਜਗਵੇਦੀ ਉੱਤੇ ਬਲਦ ਚੜ੍ਹਾਉਣਗੇ ॥

# ੫੨ ਮਗ਼ਰੂਰ ਧਨੀ

ਪ੍ਰਧਾਨ ਵਜਾਉਣ ਵਾਲੇ ਲਈ ਦਾਊਦ ਦੀ ਕਾਫ਼ੀ, ਜਦ ਦੋਏਗ ਅਦੋਮੀ ਨੇ ਆ ਕੇ ਸ਼ਾਊਲ ਨੂੰ ਦੱਸਿਆ ਕਿ ਦਾਊਦ ਅਹੀਮਲਕ ਦੇ ਘਰ ਆਇਆ ਹੈ

ਹੇ ਸੂਰ ਬੀਰ, ਤੂੰ ਬੁਰਿਆਈ ਉੱਤੇ ਕਿਉਂ ਫੁੱਲਦਾ ਹੈਂ ?
ਪਰਮੇਸ਼ੁਰ ਦੀ ਦਯਾ ਨਿੱਤ ਰਹਿੰਦੀ ਹੈ ।
੨ ਤੇਰੀ ਜੀਭ ਬੁਰਿਆਈ ਦੀਆਂ ਜੁਗਤਾਂ
ਤਿੱਖੇ ਉਸਤਰੇ ਵਾਂਙੁ ਕਰਦੀ ਹੈ, ਹੇ ਛਲੀਏ !
੩ ਤੂੰ ਬੁਰਿਆਈ ਨੂੰ ਭਲਿਆਈ ਨਾਲੋਂ,
ਅਤੇ ਝੂਠ ਨੂੰ ਸੱਚ ਬੋਲਣ ਨਾਲੋਂ ਵਧੀਕ ਪ੍ਰੇਮ ਰੱਖਦਾ ਹੈਂ ॥ ਸਲਹ ॥
੪ ਹੇ ਛਲ ਵਾਲੀ ਰਸਨਾ,
ਤੂੰ ਸਾਰੀਆਂ ਹਲਾਕ ਕਰਨ ਵਾਲੀਆਂ ਗੱਲਾਂ ਨਾਲ ਪ੍ਰੀਤ ਰੱਖਦੀ ਹੈਂ !

੫ ਪਰਮੇਸ਼ੁਰ ਵੀ ਤੈਨੂੰ ਸਦਾ ਲਈ ਕੱਢ ਸੁੱਟੇਗਾ,
ਉਹ ਤੈਨੂੰ ਫੜ ਕੇ ਤੇਰੇ ਤੰਬੂ ਵਿੱਚੋਂ ਉਖੇੜ ਛੱਡੇਗਾ,
ਅਤੇ ਜੀਉਣ ਦੀ ਧਰਤੀ ਵਿੱਚੋਂ ਤੇਰੀ ਜੜ੍ਹ ਪੁੱਟ ਦੇਵੇਗਾ ! ।। ਸਲਹ ।।
੬ ਧਰਮੀ ਵੀ ਵੇਖਣਗੇ ਅਤੇ ਡਰਨਗੇ,
ਅਤੇ ਉਸ ਉੱਤੇ ਹੱਸਣਗੇ,—
੭ ਵੇਖੋ, ਏਹ ਉਹੋ ਪੁਰਖ ਹੈ ਜਿਸ ਨੇ ਪਰਮੇਸ਼ੁਰ ਨੂੰ ਆਪਣਾ ਗੜ੍ਹ ਨਹੀਂ ਥਾਪਿਆ ਸੀ,
ਸਗੋਂ ਆਪਣੇ ਧਨ ਦੀ ਬਹੁਤਾਇਤ ਉੱਤੇ ਭਰੋਸਾ ਰੱਖਦਾ ਸੀ,
ਅਤੇ ਆਪਣੇ ਲੋਭ ਵਿੱਚ ਪੱਕਾ ਸੀ !
੮ ਪਰ ਮੈਂ ਤਾਂ ਪਰਮੇਸ਼ੁਰ ਦੇ ਘਰ ਵਿੱਚ ਜ਼ੈਤੂਨ ਦੇ ਹਰੇ ਭਰੇ ਬਿਰਛ ਵਰਗਾ ਹਾਂ,
ਮੈਂ ਪਰਮੇਸ਼ੁਰ ਦੀ ਦਯਾ ਉੱਤੇ ਸਦਾ ਹੀ ਭਰੋਸਾ ਰੱਖਿਆ ਹੈ ।
੯ ਮੈਂ ਸਦਾ ਤੀਕੁਰ ਤੇਰਾ ਧੰਨਵਾਦ ਕਰਾਂਗਾ, ਕਿਉਂ ਜੋ ਤੈਂ ਇਹ ਕੀਤਾ ਹੈ,
ਅਤੇ ਮੈਂ ਤੇਰੇ ਨਾਮ ਦੀ ਉਡੀਕ ਰੱਖਾਂਗਾ,
ਕਿਉਂ ਜੋ ਤੇਰੇ ਸੰਤਾਂ ਦੇ ਅੱਗੇ ਉਹ ਭਲਾ ਹੈ ।।

## ੫੩ ਇਨਸਾਨ ਦੀ ਮੂਰਖਤਾਈ

ਸੁਰ ਪਤੀ ਲਈ ਮਹਲਥ ਰਾਗ ਉੱਤੇ, ਦਾਊਦ ਦੀ ਕਾਫ਼ੀ

ਮੂਰਖ ਨੇ ਆਪਣੇ ਮਨ ਵਿੱਚ ਆਖਿਆ ਹੈ ਭਈ ਪਰਮੇਸ਼ੁਰ ਹੈ ਹੀ ਨਹੀਂ !
ਓਹ ਵਿਗੜ ਗਏ ਹਨ, ਉਨ੍ਹਾਂ ਨੇ ਘਿਣਾਉਣੇ ਕੰਮ ਕੀਤੇ ਹਨ,
ਭਲਾ ਕਰਨ ਵਾਲਾ ਕੋਈ ਨਹੀਂ ।
੨ ਪਰਮੇਸ਼ੁਰ ਨੇ ਸੁਰਗ ਉੱਤੋਂ ਆਦਮ ਵੰਸ ਉੱਤੇ ਦਰਿਸ਼ਟੀ ਕੀਤੀ,
ਤਾਂ ਉਹ ਵੇਖੇ ਭਈ ਕੋਈ ਬੁੱਧਵਾਨ ਪਰਮੇਸ਼ੁਰ ਦਾ ਤਾਲਿਬ ਹੈ ਕਿ ਨਹੀਂ ?
੩ ਓਹ ਸੱਭੇ ਕੁਰਾਹੇ ਪੈ ਗਏ ਹਨ, ਓਹ ਸੁਭ ਦੇ ਸਭ ਫਿਰ ਗਏ ਹਨ,
ਕੋਈ ਭਲਾ ਕਰਨ ਵਾਲਾ ਨਹੀਂ, ਇੱਕ ਵੀ ਨਹੀਂ ! ।।
੪ ਭਲਾ, ਏਹ ਕੁਕਰਮੀ ਸਮਝ ਨਹੀਂ ਰੱਖਦੇ,
ਜਿਹੜੇ ਮੇਰੀ ਪਰਜਾ ਨੂੰ ਖਾਂਦੇ ਜਿਵੇਂ ਰੋਟੀ ਖਾਂਦੇ ਹਨ,
ਅਤੇ ਪਰਮੇਸ਼ੁਰ ਦਾ ਨਾਮ ਨਹੀਂ ਲੈਂਦੇ ?
੫ ਉਨ੍ਹਾਂ ਨੇ ਉੱਥੇ ਵੱਡਾ ਭੈ ਖਾਧਾ ਜਿੱਥੇ ਕੋਈ ਭੈ ਨਹੀਂ ਸੀ,
ਕਿਉਂ ਜੋ ਪਰਮੇਸ਼ੁਰ ਨੇ ਉਨ੍ਹਾਂ ਦੀਆਂ ਹੱਡੀਆਂ ਨੂੰ ਖਿੰਡਾ ਦਿੱਤਾ ਹੈ,
ਜਿਹੜੇ ਤੇਰੇ ਵਿਰੁੱਧ ਛੌਣੀ ਪਾਈ ਬੈਠੇ ਸਨ,
ਤੂੰ ਉਨ੍ਹਾਂ ਨੂੰ ਸ਼ਰਮਿੰਦਿਆਂ ਕੀਤਾ ਹੈ,
ਕਿਉਂ ਜੋ ਪਰਮੇਸ਼ੁਰ ਨੇ ਉਨ੍ਹਾਂ ਨੂੰ ਤਿਆਗ ਦਿੱਤਾ ਹੈ ।
੬ ਕਾਸ਼ ਕਿ ਇਸਰਾਏਲ ਦਾ ਬਚਾਓ ਸੀਯੋਨ ਤੋਂ ਨਿੱਕਲੇ !
ਜਦ ਪਰਮੇਸ਼ੁਰ ਆਪਣੀ ਪਰਜਾ ਨੂੰ ਅਸੀਰੀ ਤੋਂ ਮੋੜ ਲਿਆਵੇਗਾ,
ਤਦ ਯਾਕੂਬ ਬਾਗ਼ ਬਾਗ਼ ਅਤੇ ਇਸਰਾਏਲ ਅਨੰਦ ਹੋਵੇਗਾ ! ।।

## ੫੪ ਪਰਮੇਸ਼ਰ ਮੇਰਾ ਸਹਾਇਕ

ਸੁਰ ਪਤੀ ਲਈ ਤਾਰ ਵਾਲੇ ਵਾਜਿਆਂ ਉੱਤੇ ਦਾਊਦ ਦੀ ਕਾਫ਼ੀ, ਜਦ ਜ਼ਿਫੀਆਂ ਨੇ ਆ ਕੇ ਸ਼ਾਊਲ ਨੂੰ ਆਖਿਆ, ਭਲਾ, ਦਾਊਦ ਸਾਡੇ ਵਿੱਚ ਛਿਪਿਆ ਨਹੀਂ ਰਹਿੰਦਾ ?

ਹੇ ਪਰਮੇਸ਼ੁਰ, ਆਪਣੇ ਨਾਮ ਤੋਂ ਮੈਨੂੰ ਬਚਾ,
ਅਤੇ ਆਪਣੀ ਸਮਰੱਥਾ ਨਾਲ ਮੇਰਾ ਨਿਆਉਂ ਕਰ !
੨ ਹੇ ਪਰਮੇਸ਼ੁਰ, ਮੇਰੀ ਪ੍ਰਾਰਥਨਾ ਸੁਣ,
ਅਤੇ ਮੇਰੇ ਮੂੰਹ ਦੀਆਂ ਗੱਲਾਂ ਉੱਤੇ ਕੰਨ ਲਾ,
੩ ਕਿਉਂ ਜੋ ਓਪਰੇ ਮੇਰੇ ਵਿਰੁੱਧ ਉੱਠੇ ਹਨ,
ਅਤੇ ਜ਼ਾਲਮ ਮੇਰੀ ਜਾਨ ਦੇ ਗਾਹਕ ਹੋਏ,
ਉਨ੍ਹਾਂ ਨੇ ਪਰਮੇਸ਼ੁਰ ਨੂੰ ਆਪਣੇ ਸਨਮੁਖ ਨਹੀਂ ਰੱਖਿਆ ।। ਸਲਹ ।।
੪ ਵੇਖੋ, ਪਰਮੇਸ਼ੁਰ ਮੇਰਾ ਸਹਾਇਕ ਹੈ,
ਪ੍ਰਭੁ ਮੇਰੀ ਜਾਨ ਦੇ ਸਮ੍ਹਾਲੂਆਂ ਵਿੱਚੋਂ ਹੈ ।
੫ ਇਹ ਬੁਰਿਆਈ ਮੇਰੇ ਘਾਤੀਆਂ ਉੱਤੇ ਉਹ ਮੋੜ ਦੇਵੇਗਾ,—
ਆਪਣੀ ਸੱਚਿਆਈ ਨਾਲ ਉਨ੍ਹਾਂ ਨੂੰ ਮੁਕਾ ਦੇਹ !
੬ ਖੁਸ਼ੀ ਦੀ ਭੇਟ ਮੈਂ ਤੇਰੇ ਲਈ ਚੜ੍ਹਾਵਾਂਗਾ,
ਹੇ ਯਹੋਵਾਹ, ਮੈਂ ਤੇਰੇ ਨਾਮ ਦਾ ਧੰਨਵਾਦ ਕਰਾਂਗਾ,
ਕਿਉਂ ਜੋ ਉਹ ਭਲਾ ਹੈ ।

੭ ਉਹ ਨੇ ਤਾਂ ਸਾਰੇ ਦੁਖ ਤੋਂ ਮੈਨੂੰ ਛੁਡਾਇਆ ਹੈ,
ਅਤੇ ਮੇਰੀ ਅੱਖ ਨੇ ਮੇਰੇ ਵੈਰੀਆਂ ਉੱਤੇ ਵੇਖ ਲਿਆ ਹੈ ! ॥

## ੫੫ ਮਿੱਤ੍ਰ ਮਾਰ

[illegible]ਤ੍ਰੀ ਲਈ ਤਾਰ ਵਾਲੇ ਵਾਜਿਆਂ ਉੱਤੇ ਦਾਊਦ ਦੀ ਕਾਫ਼ੀ

ਹੇ ਪਰਮੇਸ਼ੁਰ, ਮੇਰੀ ਪ੍ਰਾਰਥਨਾ ਉੱਤੇ ਕੰਨ ਧਰ,
ਅਤੇ ਮੇਰੀ ਬੇਨਤੀ ਤੋਂ ਆਪਣੇ ਆਪ ਨੂੰ ਨਾ ਲੁਕਾ,
੨ ਮੇਰੀ ਵੱਲ ਧਿਆਨ ਕਰ ਅਤੇ ਮੈਨੂੰ ਉੱਤਰ ਦੇਹ !
ਮੈਂ ਆਪਣੀ ਫਰਿਆਦ ਵਿੱਚ ਬੇਚੈਨ ਰਹਿੰਦਾ ਹਾਂ,
ਅਤੇ ਮੈਂ ਹੂੰਗਦਾ ਰਹਿੰਦਾ ਹਾਂ,
੩ ਵੈਰੀ ਦੀ ਅਵਾਜ਼ ਦੇ ਕਾਰਨ,
ਅਤੇ ਦੁਸ਼ਟ ਦੇ ਦਬਾਓ ਦੇ ਕਾਰਨ,
ਕਿਉਂ ਜੋ ਓਹ ਮੇਰੇ ਉੱਤੇ ਬਦੀ ਲੱਦਦੇ ਹਨ,
ਅਤੇ ਕ੍ਰੋਧ ਨਾਲ ਮੈਨੂੰ ਸਤਾਉਂਦੇ ਹਨ ।
੪ ਮੇਰਾ ਦਿਲ ਮੇਰੇ ਅੰਦਰ ਬਹੁਤ ਦੁਖੀ ਹੈ,
ਅਤੇ ਮੌਤ ਦਾ ਭੈ ਮੇਰੇ ਉੱਤੇ ਆ ਪਿਆ ਹੈ ।
੫ ਡਰ ਅਤੇ ਥਰਥਰਾਹਟ ਮੈਨੂੰ ਪੈ ਗਈ ਹੈ,
ਅਤੇ ਹੌਲ ਨੇ ਮੈਨੂੰ ਦਬਾ ਲਿਆ ਹੈ ।
੬ ਤਾਂ ਮੈਂ ਆਖਿਆ, ਕਾਸ਼ ਕਿ ਮੈਨੂੰ ਕਬੂਤਰ ਜੇਹੇ ਖੰਭ ਮਿਲਦੇ,
ਤਾਂ ਮੈਂ ਉੱਡ ਜਾਂਦਾ ਤੇ ਅਰਾਮ ਪਾਉਂਦਾ !
੭ ਵੇਖੋ, ਮੈਂ ਦੂਰ ਵਾਟ ਉੱਡ ਜਾਂਦਾ,
ਅਤੇ ਉਜਾੜ ਵਿੱਚ ਵਸੇਰਾ ਕਰਦਾ ! ॥ ਸਲਹ ॥
੮ ਮੈਂ ਅਨ੍ਹੇਰੀ ਅਤੇ ਤੁਫ਼ਾਨ ਤੋਂ
ਛੇਤੀ ਓਟ ਲੈਂਦਾ ॥
੯ ਹੇ ਪ੍ਰਭੁ, ਉਨ੍ਹਾਂ ਨੂੰ ਭੱਖ ਲੈ, ਉਨ੍ਹਾਂ ਦੀਆਂ ਰਸਨਾਂ ਵੱਖੋ ਵੱਖਰੀਆਂ ਕਰ ਦੇਹ,
ਕਿਉਂ ਜੋ ਮੈਂ ਨਗਰ ਵਿੱਚ ਅਨ੍ਹੇਰ ਅਤੇ ਝਗੜਾ ਡਿੱਠਾ ਹੈ !
੧੦ ਦਿਨ ਰਾਤ ਓਹ ਉਸ ਦੀਆਂ ਕੰਧਾਂ ਉੱਤੇ ਉਸ ਦੇ ਦੁਫੇਰੇ ਘੁੰਮਦੇ ਹਨ,
ਬਦੀ ਅਤੇ ਸ਼ਰਾਰਤ ਉਸ ਦੇ ਅੰਦਰ ਹੈ ।
੧੧ ਤਬਾਹੀ ਉਸ ਦੇ ਅੰਦਰ ਹੈ,
ਧੱਕੇ ਸ਼ਾਹੀ ਅਤੇ ਹੇਰਾ ਫੇਰੀ ਉਸ ਦੇ ਬਜ਼ਾਰਾਂ ਤੋਂ ਅਲੱਗ ਨਹੀਂ ਹੁੰਦੀ ॥
੧੨ ਜਿਹੜਾ ਮੇਰੇ ਉੱਤੇ ਹਰਫ਼ ਲਿਆਉਂਦਾ, ਉਹ ਤਾਂ ਮੇਰਾ ਵੈਰੀ ਨਹੀਂ ਸੀ,
ਨਹੀਂ ਤਾਂ ਮੈਂ ਸਹਿ ਲੈਂਦਾ,
ਅਤੇ ਜੋ ਮੇਰੇ ਵਿਰੁੱਧ ਫੁੱਲਦਾ ਸੀ,
ਉਹ ਮੇਰਾ ਦੁਸ਼ਮਣ ਨਹੀਂ ਸੀ,
ਨਹੀਂ ਤਾਂ ਮੈਂ ਉਸ ਤੋਂ ਲੁਕ ਜਾਂਦਾ,
੧੩ ਪਰ ਤੂੰ ਹੀ ਸੈਂ ਜੋ ਮੇਰੇ ਬਰੋਬਰ ਦਾ ਮਨੁੱਖ,
ਮੇਰੇ ਨਾਲ ਦਾ ਅਤੇ ਮੇਰਾ ਜਾਣੂ ਪਛਾਣੂ ਸੈਂ !
੧੪ ਅਸੀਂ ਆਪਸ ਵਿੱਚ ਮਿੱਠੀਆਂ ਗੋਂਦਾਂ ਗੁੰਦਦੇ ਹੁੰਦੇ ਸਾਂ,
ਅਤੇ ਸੰਗਤ ਦੇ ਨਾਲ ਪਰਮੇਸ਼ੁਰ ਦੇ ਭਵਨ ਵਿੱਚ ਫਿਰਦੇ ਹੁੰਦੇ ਸਾਂ ॥
੧੫ ਮੌਤ ਉਨ੍ਹਾਂ ਉੱਤੇ ਅਚਾਣਕ ਆ ਪਵੇ,
ਓਹ ਜੀਉਂਦੇ ਜੀ ਪਤਾਲ ਵਿੱਚ ਉਤਰ ਜਾਣ,
ਕਿਉਂ ਜੋ ਉਨ੍ਹਾਂ ਦੇ ਵਸੇਬਿਆਂ ਵਿੱਚ ਸਗੋਂ ਉਨ੍ਹਾਂ ਦੇ ਅੰਦਰ ਬੁਰਿਆਈ ਹੈ !
੧੬ ਪਰ ਮੈਂ ਪਰਮੇਸ਼ੁਰ ਨੂੰ ਪੁਕਾਰਾਂਗਾ,
ਅਤੇ ਯਹੋਵਾਹ ਮੈਨੂੰ ਬਚਾ ਲਵੇਗਾ ।
੧੭ ਸੰਝ, ਸਵੇਰ ਅਤੇ ਦੁਪਹਿਰ ਨੂੰ ਮੈਂ ਸ਼ਕਾਇਤ ਕਰਾਂਗਾ ਅਤੇ ਮੈਂ ਹੂੰਗਾਂਗਾ,
ਅਤੇ ਉਹ ਮੇਰੀ ਅਵਾਜ਼ ਸੁਣੇਗਾ ।
੧੮ ਉਹ ਨੇ ਮੇਰੀ ਜਾਨ ਨੂੰ ਹੱਲੇ ਵਿੱਚੋਂ ਸੁਖਾਲਾ ਛੁਡਾ ਲਿਆ,
ਕਿਉਂ ਜੋ ਮੇਰੇ ਵਿਰੋਧੀ ਬਹੁਤ ਸਨ ।
੧੯ ਪਰਮੇਸ਼ੁਰ ਸੁਣੇਗਾ ਅਤੇ ਉਨ੍ਹਾਂ ਨੂੰ ਉੱਤਰ ਦੇਵੇਗਾ,
ਉਹ ਜੋ ਆਦ ਤੋਂ ਬਿਰਾਜਮਾਨ ਹੈ ॥ ਸਲਹ ॥
ਏਹ ਓਹ ਹਨ ਜਿਨ੍ਹਾਂ ਲਈ ਅਦਲ ਬਦਲ ਨਹੀਂ,
ਅਤੇ ਜਿਹੜੇ ਪਰਮੇਸ਼ੁਰ ਦਾ ਭੈ ਨਹੀਂ ਮੰਨਦੇ ।
੨੦ ਉਹ ਨੇ ਆਪਣੇ ਮੇਲੀਆਂ ਉੱਤੇ ਹੱਥ ਚੁੱਕੇ ਹਨ,
ਉਹ ਨੇ ਆਪਣੇ ਨੇਮ ਨੂੰ ਭਰਿਸ਼ਟ ਕੀਤਾ ।
੨੧ ਉਹ ਦਾ ਮੂੰਹ ਮੱਖਣ ਨਾਲੋਂ ਚਿਕਨਾ ਸੀ,
ਪਰ ਉਹ ਦੇ ਦਿਲ ਵਿੱਚ ਲੜਾਈ ਸੀ !
ਉਹ ਦੀਆਂ ਗੱਲਾਂ ਤੇਲ ਨਾਲੋਂ ਵੀ ਕੂਲੀਆਂ ਸਨ,
ਪਰ ਓਹ ਸਨ ਨੰਗੀਆਂ ਤਲਵਾਰਾਂ ! ॥

੨੨ ਆਪਣਾ ਭਾਰ * ਯਹੋਵਾਹ ਉੱਤੇ ਸੁੱਟ,
ਅਤੇ ਉਹ ਤੈਨੂੰ ਸੰਭਾਲੇਗਾ,
ਉਹ ਧਰਮੀ ਨੂੰ ਕਦੇ ਡੋਲਣ ਨਾ ਦੇਵੇਗਾ।
੨੩ ਪਰ ਤੂੰ, ਹੇ ਪਰਮੇਸ਼ੁਰ, ਉਨ੍ਹਾਂ ਨੂੰ ਬਰਬਾਦੀ ਦੇ ਟੋਏ
ਵਿੱਚ ਡੇਗ ਦੇਵੇਂਗਾ,
ਹੱਤਿਆਰੇ ਅਤੇ ਕਪਟੀ ਮਨੁੱਖ ਆਪਣੀ ਅੱਧੀ ਉਮਰ
ਤੀਕ ਵੀ ਨਾ ਅੱਪੜਨਗੇ,
ਪਰ ਮੈਂ ਤੇਰੇ ਉੱਤੇ ਭਰੋਸਾ ਰੱਖਾਂਗਾ ॥

## ੫੬ ਪਰਮੇਸ਼ੁਰ ਉੱਤੇ ਭਰੋਸਾ

ਸੁਰ ਪਤੀ ਲਈ ਦੁਰੇਡੇ ਦੀ ਗੁੰਗੀ ਘੁੱਗੀ ਨਾਮੇ ਰਾਗ ਉੱਤੇ ਦਾਊਦ ਦਾ ਮਿਕਤਾਮ ਜਦ ਫਲਿਸਤੀਆਂ ਨੇ ਉਹ ਨੂੰ ਗਥ ਵਿੱਚ ਫੜ ਲਿਆ

ਹੇ ਪਰਮੇਸ਼ੁਰ, ਮੇਰੇ ਉੱਤੇ ਦਯਾ ਕਰ,
ਕਿਉਂ ਜੋ ਆਦਮੀ ਮੈਨੂੰ ਮਿੱਧਦੇ ਹਨ,
ਉਹ ਸਾਰਾ ਦਿਨ ਲੜਦੇ ਹੋਏ ਮੈਨੂੰ ਦਬਾਈ ਜਾਂਦੇ
ਹਨ !
੨ ਮੇਰੇ ਘਾਤੀ ਮੈਨੂੰ ਸਾਰਾ ਦਿਨ ਮਿੱਧਦੇ ਹਨ,
ਕਿਉਂ ਜੋ ਉਹ ਬਹੁਤ ਹਨ ਜੋ ਵੱਡਾ ਹੰਕਾਰ ਕਰ ਕੇ
ਮੇਰੇ ਨਾਲ ਲੜਦੇ ਹਨ ।
੩ ਜਿਸ ਵੇਲੇ ਮੈਨੂੰ ਡਰ ਹੋਵੇਗਾ,
ਮੈਂ ਤੇਰੇ ਉੱਤੇ ਭਰੋਸਾ ਰੱਖਾਂਗਾ ।
੪ ਪਰਮੇਸ਼ੁਰ ਵਿੱਚ ਮੈਂ ਉਸ ਦੇ ਬਚਨ ਦੀ ਉਸਤਤ
ਕਰਾਂਗਾ,
ਪਰਮੇਸ਼ੁਰ ਉੱਤੇ ਮੈਂ ਭਰੋਸਾ ਰੱਖਿਆ ਹੈ, ਮੈਂ ਨਾ
ਡਰਾਂਗਾ,
ਬਸ਼ਰ ਮੇਰਾ ਕੀ ਕਰ ਸੱਕਦਾ ਹੈ ?
੫ ਉਹ ਸਾਰਾ ਦਿਨ ਮੇਰੀਆਂ ਗੱਲਾਂ ਨੂੰ ਪਲਟਾਉਂਦੇ
ਰਹਿੰਦੇ ਹਨ,
ਉਨ੍ਹਾਂ ਦੇ ਸਾਰੇ ਉਪਾਓ ਮੇਰਾ ਬੁਰਾ ਕਰਨ ਦੇ ਹਨ ।
੬ ਉਹ ਸਾਰੇ ਇਕੱਠੇ ਹੋ ਕੇ ਲੁਕ ਜਾਂਦੇ ਹਨ,
ਉਹ ਮੇਰੇ ਖੁਰੇ ਨੂੰ ਤੱਕਦੇ ਹਨ,
ਜਿਵੇਂ ਉਹ ਮੇਰੀ ਜਾਨ ਲਈ ਤੀਂਘੜਦੇ ਸਨ ।
੭ ਭਲਾ, ਉਹ ਬਦਕਾਰੀ ਨਾਲ ਬਚ ਨਿੱਕਲਣਗੇ ?
ਹੇ ਪਰਮੇਸ਼ੁਰ, ਕ੍ਰੋਧ ਨਾਲ ਲੋਕਾਂ ਨੂੰ ਹੇਠਾਂ ਲਾਹ ਦੇਹ !
੮ ਤੂੰ ਮੇਰੇ ਅਵਾਰਾ ਫਿਰਨ ਦਾ ਲੇਖਾ ਕਰਦਾ ਹੈਂ,
ਮੇਰਿਆਂ ਅੰਝੂਆਂ ਨੂੰ ਆਪਣੀ ਕੁੱਪੀ ਵਿੱਚ ਰੱਖ ਛੱਡ,
ਭਲਾ, ਉਹ ਤੇਰੀ ਵਹੀ ਵਿੱਚ ਨਹੀਂ ਹਨ ? ॥
੯ ਜਿਸ ਦਿਨ ਮੈਂ ਪੁਕਾਰਾਂ ਤਦ ਮੇਰੇ ਵੈਰੀ ਪਿਛਾਹਾਂ ਮੁੜ
ਜਾਣਗੇ,
ਮੈਂ ਇਹ ਜਾਣਦਾ ਹਾਂ ਭਈ ਪਰਮੇਸ਼ੁਰ ਮੇਰੀ
ਵੱਲ ਹੈ ।
੧੦ ਪਰਮੇਸ਼ੁਰ ਵਿੱਚ ਮੈਂ ਬਚਨ ਦੀ ਉਸਤਤ ਕਰਾਂਗਾ,
ਯਹੋਵਾਹ ਵਿੱਚ ਮੈਂ ਬਚਨ ਦੀ ਉਸਤਤ ਕਰਾਂਗਾ ।
੧੧ ਪਰਮੇਸ਼ੁਰ ਉੱਤੇ ਮੈਂ ਭਰੋਸਾ ਰੱਖਿਆ ਹੈ,
ਮੈਂ ਨਾ ਡਰਾਂਗਾ, ਆਦਮੀ ਮੇਰਾ ਕੀ ਕਰ ਸੱਕਦਾ ਹੈ ?
੧੨ ਹੇ ਪਰਮੇਸ਼ੁਰ, ਤੇਰੀਆਂ ਸੁੱਖਣਾਂ ਮੇਰੇ ਉੱਤੇ ਹਨ,
ਮੈਂ ਧੰਨਵਾਦ ਦੀਆਂ ਭੇਟਾਂ ਤੈਨੂੰ ਦਿਆਂਗਾ,
੧੩ ਕਿਉਂ ਜੋ ਤੈਂ ਮੇਰੀ ਜਾਨ ਮੌਤ ਤੋਂ ਛੁਡਾਈ ਹੈ,—
ਭਲਾ, ਤੂੰ ਮੇਰਿਆਂ ਪੈਰਾਂ ਨੂੰ ਠੇਡੇ ਖਾਣ ਤੋਂ ਨਾ
ਬਚਾਵੇਂਗਾ,
ਭਈ ਮੈਂ ਪਰਮੇਸ਼ੁਰ ਦੇ ਸਨਮੁਖ ਜੀਉਂਦਿਆਂ ਦੇ
ਚਾਨਣ ਵਿੱਚ ਚੱਲਾਂ ਫਿਰਾਂ ? ॥

## ੫੭ ਪਰਮੇਸ਼ੁਰ ਦੇ ਖੰਭਾਂ ਹੇਠ ਸ਼ਰਨ

ਸੁਰ ਪਤੀ ਲਈ ਅਲਤਸਹੇਤ ਰਾਗ ਉੱਤੇ ਦਾਊਦ ਦਾ ਮਿਕਤਾਮ ਜਦ ਉਹ ਸ਼ਾਊਲ ਦੇ ਅੱਗਿਓਂ ਗੁਫ਼ਾ ਵਿੱਚ ਨੱਸ ਗਿਆ

ਮੇਰੇ ਉੱਤੇ ਦਯਾ ਕਰ, ਹੇ ਪਰਮੇਸ਼ੁਰ, ਮੇਰੇ ਉੱਤੇ
ਦਯਾ ਕਰ !
ਕਿਉਂ ਜੋ ਮੇਰੀ ਜਾਨ ਨੇ ਤੇਰੀ ਸ਼ਰਨ ਲਈ ਹੋਈ ਹੈ,
ਅਤੇ ਮੈਂ ਤੇਰੇ ਖੰਭਾਂ ਦੀ ਛਾਇਆ ਹੇਠ ਸ਼ਰਨ
ਲਵਾਂਗਾ,
ਜਿਨ੍ਹਾਂ ਚਿਰ ਏਹ ਆਫ਼ਤਾਂ ਨਾ ਲੰਘ ਜਾਣ ।
੨ ਮੈਂ ਅੱਤ ਮਹਾਨ ਪਰਮੇਸ਼ੁਰ ਨੂੰ ਪੁਕਾਰਾਂਗਾ,
ਉਸ ਪਰਮੇਸ਼ੁਰ ਨੂੰ ਜਿਹੜਾ ਮੇਰੇ ਲਈ ਸਭ ਕੁਝ
ਪੂਰਿਆਂ ਕਰਦਾ ਹੈ ।
੩ ਉਹ ਸੁਰਗੋਂ ਘੱਲ ਕੇ ਮੈਨੂੰ ਬਚਾਵੇਗਾ,
ਜਦ ਮੇਰਾ ਮਿੱਧਣ ਵਾਲਾ ਮੈਨੂੰ ਦੋਸ਼ ਦਿੰਦਾ ਹੈ।
ਸਲਹ ॥
ਪਰਮੇਸ਼ੁਰ ਆਪਣੀ ਦਯਾ ਤੇ ਆਪਣੀ ਸਚਿਆਈ
ਘੱਲੇਗਾ ।

* ਪਰਾਲਭਦ ।

੭ ਉਹ ਨੇ ਤਾਂ ਸਾਰੇ ਦੁਖ ਤੋਂ ਮੈਨੂੰ ਛੁਡਾਇਆ ਹੈ,
ਅਤੇ ਮੇਰੀ ਅੱਖ ਨੇ ਮੇਰੇ ਵੈਰੀਆਂ ਉੱਤੇ ਵੇਖ ਲਿਆ ਹੈ ! ॥

## ੫੫ ਮਿੱਤ੍ਰ ਮਾਰ

ਪ੍ਰਧਾਨ ਬਜੰਤ੍ਰੀ ਲਈ ਤਾਰ ਵਾਲੇ ਵਾਜਿਆਂ ਉੱਤੇ ਦਾਊਦ ਦੀ ਕਾਫ਼ੀ

ਹੇ ਪਰਮੇਸ਼ੁਰ, ਮੇਰੀ ਪ੍ਰਾਰਥਨਾ ਉੱਤੇ ਕੰਨ ਧਰ,
ਅਤੇ ਮੇਰੀ ਬੇਨਤੀ ਤੋਂ ਆਪਣੇ ਆਪ ਨੂੰ ਨਾ ਲੁਕਾ,
੨ ਮੇਰੀ ਵੱਲ ਧਿਆਨ ਕਰ ਅਤੇ ਮੈਨੂੰ ਉੱਤਰ ਦੇਹ !
ਮੈਂ ਆਪਣੀ ਫਰਿਆਦ ਵਿੱਚ ਬੇਚੈਨ ਰਹਿੰਦਾ ਹਾਂ,
ਅਤੇ ਮੈਂ ਹੂੰਗਦਾ ਰਹਿੰਦਾ ਹਾਂ,
੩ ਵੈਰੀ ਦੀ ਅਵਾਜ਼ ਦੇ ਕਾਰਨ,
ਅਤੇ ਦੁਸ਼ਟ ਦੇ ਦਬਾਓ ਦੇ ਕਾਰਨ,
ਕਿਉਂ ਜੋ ਓਹ ਮੇਰੇ ਉੱਤੇ ਬਦੀ ਲੱਦਦੇ ਹਨ,
ਅਤੇ ਕ੍ਰੋਧ ਨਾਲ ਮੈਨੂੰ ਸਤਾਉਂਦੇ ਹਨ ।
੪ ਮੇਰਾ ਦਿਲ ਮੇਰੇ ਅੰਦਰ ਬਹੁਤ ਦੁਖੀ ਹੈ,
ਅਤੇ ਮੌਤ ਦਾ ਭੈ ਮੇਰੇ ਉੱਤੇ ਆ ਪਿਆ ਹੈ ।
੫ ਡਰ ਅਤੇ ਥਰਥਰਾਹਟ ਮੈਨੂੰ ਪੈ ਗਈ ਹੈ,
ਅਤੇ ਹੌਲ ਨੇ ਮੈਨੂੰ ਦਬਾ ਲਿਆ ਹੈ ।
੬ ਤਾਂ ਮੈਂ ਆਖਿਆ, ਕਾਸ਼ ਕਿ ਮੈਨੂੰ ਕਬੂਤਰ ਜੇਹੇ ਖੰਭ ਮਿਲਦੇ,
ਤਾਂ ਮੈਂ ਉੱਡ ਜਾਂਦਾ ਤੇ ਅਰਾਮ ਪਾਉਂਦਾ !
੭ ਵੇਖੋ, ਮੈਂ ਦੂਰ ਵਾਟ ਉੱਡ ਜਾਂਦਾ,
ਅਤੇ ਉਜਾੜ ਵਿੱਚ ਵਸੇਰਾ ਕਰਦਾ ! ॥ ਸਲਹ ॥
੮ ਮੈਂ ਅਨ੍ਹੇਰੀ ਅਤੇ ਤੁਫ਼ਾਨ ਤੋਂ
ਛੇਤੀ ਓਟ ਲੈਂਦਾ ॥
੯ ਹੇ ਪ੍ਰਭੁ, ਉਨ੍ਹਾਂ ਨੂੰ ਭੱਖ ਲੈ, ਉਨ੍ਹਾਂ ਦੀਆਂ ਰਸਨਾਂ ਵੱਖੋ ਵੱਖਰੀਆਂ ਕਰ ਦੇਹ,
ਕਿਉਂ ਜੋ ਮੈਂ ਨਗਰ ਵਿੱਚ ਅਨ੍ਹੇਰ ਅਤੇ ਝਗੜਾ ਡਿੱਠਾ ਹੈ !
੧੦ ਦਿਨ ਰਾਤ ਓਹ ਉਸ ਦੀਆਂ ਕੰਧਾਂ ਉੱਤੇ ਉਸ ਦੇ ਦੁਫੇਰੇ ਘੁੰਮਦੇ ਹਨ,
ਬਦੀ ਅਤੇ ਸ਼ਰਾਰਤ ਉਸ ਦੇ ਅੰਦਰ ਹੈ ।
੧੧ ਤਬਾਹੀ ਉਸ ਦੇ ਅੰਦਰ ਹੈ,
ਧੱਕੇ ਸ਼ਾਹੀ ਅਤੇ ਹੇਰਾ ਫੇਰੀ ਉਸ ਦੇ ਬਜ਼ਾਰਾਂ ਤੋਂ ਅਲੱਗ ਨਹੀਂ ਹੁੰਦੀ ॥
੧੨ ਜਿਹੜਾ ਮੇਰੇ ਉੱਤੇ ਹਰਫ਼ ਲਿਆਉਂਦਾ, ਉਹ ਤਾਂ ਮੇਰਾ ਵੈਰੀ ਨਹੀਂ ਸੀ,
ਨਹੀਂ ਤਾਂ ਮੈਂ ਸਹਿ ਲੈਂਦਾ,
ਅਤੇ ਜੋ ਮੇਰੇ ਵਿਰੁੱਧ ਫੁੱਲਦਾ ਸੀ,
ਉਹ ਮੇਰਾ ਦੁਸ਼ਮਣ ਨਹੀਂ ਸੀ,
ਨਹੀਂ ਤਾਂ ਮੈਂ ਉਸ ਤੋਂ ਲੁਕ ਜਾਂਦਾ,
੧੩ ਪਰ ਤੂੰ ਹੀ ਸੈਂ ਜੋ ਮੇਰੇ ਬਰੋਬਰ ਦਾ ਮਨੁੱਖ,
ਮੇਰੇ ਨਾਲ ਦਾ ਅਤੇ ਮੇਰਾ ਜਾਣੂ ਪਛਾਣੂ ਸੈਂ !
੧੪ ਅਸੀਂ ਆਪਸ ਵਿੱਚ ਮਿੱਠੀਆਂ ਗੋਂਦਾਂ ਗੁੰਦਦੇ ਹੁੰਦੇ ਸਾਂ,
ਅਤੇ ਸੰਗਤ ਦੇ ਨਾਲ ਪਰਮੇਸ਼ੁਰ ਦੇ ਭਵਨ ਵਿੱਚ ਫਿਰਦੇ ਹੁੰਦੇ ਸਾਂ ॥
੧੫ ਮੌਤ ਉਨ੍ਹਾਂ ਉੱਤੇ ਅਚਾਣਕ ਆ ਪਵੇ,
ਓਹ ਜੀਉਂਦੇ ਜੀ ਪਤਾਲ ਵਿੱਚ ਉਤਰ ਜਾਣ,
ਕਿਉਂ ਜੋ ਉਨ੍ਹਾਂ ਦੇ ਵਸੇਬਿਆਂ ਵਿੱਚ ਸਗੋਂ ਉਨ੍ਹਾਂ ਦੇ ਅੰਦਰ ਬੁਰਿਆਈ ਹੈ !
੧੬ ਪਰ ਮੈਂ ਪਰਮੇਸ਼ੁਰ ਨੂੰ ਪੁਕਾਰਾਂਗਾ,
ਅਤੇ ਯਹੋਵਾਹ ਮੈਨੂੰ ਬਚਾ ਲਵੇਗਾ ।
੧੭ ਸੰਝ, ਸਵੇਰ ਅਤੇ ਦੁਪਹਿਰ ਨੂੰ ਮੈਂ ਸ਼ਕਾਇਤ ਕਰਾਂਗਾ ਅਤੇ ਮੈਂ ਹੂੰਗਾਂਗਾ,
ਅਤੇ ਉਹ ਮੇਰੀ ਅਵਾਜ਼ ਸੁਣੇਗਾ ।
੧੮ ਉਹ ਨੇ ਮੇਰੀ ਜਾਨ ਨੂੰ ਹੱਲੇ ਵਿੱਚੋਂ ਸੁਖਾਲਾ ਛੁਡਾ ਲਿਆ,
ਕਿਉਂ ਜੋ ਮੇਰੇ ਵਿਰੋਧੀ ਬਹੁਤ ਸਨ ।
੧੯ ਪਰਮੇਸ਼ੁਰ ਸੁਣੇਗਾ ਅਤੇ ਉਨ੍ਹਾਂ ਨੂੰ ਉੱਤਰ ਦੇਵੇਗਾ,
ਉਹ ਜੋ ਆਦ ਤੋਂ ਬਿਰਾਜਮਾਨ ਹੈ ॥ ਸਲਹ ॥
ਏਹ ਓਹ ਹਨ ਜਿਨ੍ਹਾਂ ਲਈ ਅਦਲ ਬਦਲ ਨਹੀਂ,
ਅਤੇ ਜਿਹੜੇ ਪਰਮੇਸ਼ੁਰ ਦਾ ਭੈ ਨਹੀਂ ਮੰਨਦੇ ।
੨੦ ਉਹ ਨੇ ਆਪਣੇ ਮੇਲੀਆਂ ਉੱਤੇ ਹੱਥ ਚੁੱਕੇ ਹਨ,
ਉਹ ਨੇ ਆਪਣੇ ਨੇਮ ਨੂੰ ਭਰਿਸ਼ਟ ਕੀਤਾ ।
੨੧ ਉਹ ਦਾ ਮੂੰਹ ਮੱਖਣ ਨਾਲੋਂ ਚਿਕਨਾ ਸੀ,
ਪਰ ਉਹ ਦੇ ਦਿਲ ਵਿੱਚ ਲੜਾਈ ਸੀ !
ਉਹ ਦੀਆਂ ਗੱਲਾਂ ਤੇਲ ਨਾਲੋਂ ਵੀ ਕੂਲੀਆਂ ਸਨ,
ਪਰ ਓਹ ਸਨ ਨੰਗੀਆਂ ਤਲਵਾਰਾਂ ! ॥

੨ ਮੈਨੂੰ ਬਦਕਾਰਾਂ ਤੋਂ ਛੁਡਾ,
ਅਤੇ ਖੂਨੀ ਮਨੁੱਖਾਂ ਤੋਂ ਮੈਨੂੰ ਬਚਾ !
੩ ਵੇਖ ਤਾਂ, ਉਹ ਮੇਰੀ ਜਾਨ ਦੀ ਘਾਤ ਵਿੱਚ ਲੱਗੇ ਹੋਏ ਹਨ,
ਬਲਵੰਤ ਮੇਰੇ ਵਿਰੁੱਧ ਇਕੱਠੇ ਹੋਏ ਹਨ।
ਹੇ ਯਹੋਵਾਹ, ਨਾ ਮੇਰਾ ਕੁਝ ਅਪਰਾਧ ਨਾ ਮੇਰਾ ਕੁਝ ਪਾਪ ਹੈ,
੪ ਮੇਰੀ ਬਦੀ ਤੋਂ ਬਿਨਾ ਉਹ ਭੱਜ ਕੇ ਆਪਣੇ ਆਪ ਨੂੰ ਤਿਆਰ ਕਰਦੇ ਹਨ,
ਮੇਰੀ ਸਹਾਇਤਾ ਲਈ ਜਾਗ ਅਤੇ ਵੇਖ !
੫ ਹੇ ਯਹੋਵਾਹ, ਸੈਨਾਂ ਦੇ ਪਰਮੇਸ਼ੁਰ, ਇਸਰਾਏਲ ਦੇ ਪਰਮੇਸ਼ੁਰ,
ਤੂੰ ਸਾਰੀਆਂ ਕੌਮਾਂ ਦੀ ਖਬਰ ਲੈਣ ਨੂੰ ਜਾਗ ਉੱਠ !
ਕਿਸੇ ਖੋਟੇ ਬਦਕਾਰ ਉੱਤੇ ਦਯਾ ਨਾ ਕਰ ! ॥ ਸਲਹ ॥
੬ ਉਹ ਤਰਕਾਲਾਂ ਨੂੰ ਮੁੜ ਆਣ ਕੇ ਕੁੱਤੇ ਵਾਂਙੁ ਭੌਂਕਦੇ ਹਨ,
ਅਤੇ ਨਗਰ ਵਿੱਚ ਘੁੰਮਦੇ ਫਿਰਦੇ ਹਨ।
੭ ਵੇਖ, ਉਹ ਆਪਣੇ ਮੂੰਹੋਂ ਡਕਾਰਦੇ ਹਨ,
ਉਨ੍ਹਾਂ ਦੇ ਬੁੱਲ੍ਹਾਂ ਉੱਤੇ ਤਲਵਾਰਾਂ ਹਨ,
ਕਿਉਂ ਜੋ ਉਹ ਆਖਦੇ ਹਨ, ਕੌਣ ਸੁਣਦਾ ਹੈ ?
੮ ਪਰ ਹੇ ਯਹੋਵਾਹ, ਤੂੰ ਉਨ੍ਹਾਂ ਉੱਤੇ ਹੱਸੇਂਗਾ,
ਤੂੰ ਸਾਰੀਆਂ ਕੌਮਾਂ ਨੂੰ ਠੱਠੇ ਵਿੱਚ ਉਡਾਵੇਂਗਾ ! ॥
੯ ਹੇ ਮੇਰੇ ਬਲ, * ਮੈਂ ਤੇਰੀ ਵੱਲ ਗੌਹ ਕਰਾਂਗਾ,
ਪਰਮੇਸ਼ੁਰ ਮੇਰਾ ਉੱਚਾ ਗੜ੍ਹ ਜੋ ਹੈ।
੧੦ ਮੇਰਾ ਦਯਾਵਾਨ ਪਰਮੇਸ਼ੁਰ ਮੈਨੂੰ ਮਿਲੇਗਾ,
ਪਰਮੇਸ਼ੁਰ ਮੈਨੂੰ ਮੇਰੇ ਘਾਤੀਆਂ ਉੱਤੇ ਮੇਰੀ ਫ਼ਤਹ ਵਿਖਾਵੇਗਾ।
੧੧ ਉਨ੍ਹਾਂ ਨੂੰ ਨਾ ਵੱਢ, ਮਤੇ ਮੇਰੀ ਪਰਜਾ ਭੁੱਲ ਜਾਵੇ,
ਹੇ ਪ੍ਰਭੁ, ਸਾਡੀ ਢਾਲ, ਆਪਣੀ ਸ਼ਕਤੀ ਨਾਲ,
ਉਨ੍ਹਾਂ ਨੂੰ ਭੁਆਂ ਕੇ ਹੇਠਾਂ ਕਰ ਦੇਹ !
੧੨ ਉਨ੍ਹਾਂ ਦੇ ਬੁੱਲ੍ਹਾਂ ਦੀਆਂ ਗੱਲਾਂ ਤੇ ਉਨ੍ਹਾਂ ਦੇ ਮੂੰਹ ਦੇ ਪਾਪ ਦੇ ਕਾਰਨ,
ਅਤੇ ਉਸ ਫਿਟਕਾਰ ਤੇ ਉਸ ਝੂਠ ਦੇ ਕਾਰਨ ਜੋ ਉਹ ਬੋਲਦੇ ਹਨ,
ਉਹ ਆਪਣੇ ਹੰਕਾਰ ਵਿੱਚ ਫੜੇ ਜਾਣ !
੧੩ ਕ੍ਰੋਧ ਨਾਲ ਉਨ੍ਹਾਂ ਦਾ ਅੰਤ ਕਰ,—ਉਨ੍ਹਾਂ ਦਾ ਅੰਤ ਕਰ !
ਉਨ੍ਹਾਂ ਦਾ ਕੱਖ ਨਾ ਰਹੇ,
ਤਾਂ ਲੋਕ ਜਾਣਨ ਕਿ ਪਰਮੇਸ਼ੁਰ ਯਾਕੂਬ ਉੱਤੇ,
ਸਗੋਂ ਧਰਤੀ ਦੇ ਅੰਤ ਉੱਤੇ ਰਾਜ ਕਰਦਾ ਹੈ ! ॥ ਸਲਹ ॥
੧੪ ਤਾਂ ਉਹ ਤਰਕਾਲਾ ਨੂੰ ਮੁੜ ਆਣ ਕੇ ਕੁੱਤੇ ਵਾਂਙੂ ਭੌਂਕਣ,
ਅਤੇ ਨਗਰ ਵਿੱਚ ਘੁੰਮਣ ਫਿਰਨ !
੧੫ ਉਹ ਟੁੱਕ ਦੇ ਲੱਭਣ ਨੂੰ ਭੌਂਦੇ ਫਿਰਨ,
ਅਤੇ ਜੇ ਰੱਜ ਨਾ ਜਾਨ ਤਾਂ ਸਾਰੀ ਰਾਤ ਠਹਿਰਨ !
੧੬ ਪਰ ਮੈਂ ਤੇਰੀ ਸਮਰੱਥਾ ਨੂੰ ਗਾਵਾਂਗਾ,
ਅਤੇ ਸਵੇਰ ਨੂੰ ਤੇਰੀ ਦਯਾ ਦਾ ਜੈ ਜੈ ਕਾਰ ਕਰਾਂਗਾ।
ਤੂੰ ਤਾਂ ਮੇਰਾ ਉੱਚਾ ਗੜ੍ਹ ਅਤੇ ਮੇਰੀ ਬਿਪਤਾ ਦੇ ਦਿਨ ਮੇਰੀ ਪਨਾਹਗਾਹ ਰਿਹਾ ਹੈਂ।
੧੭ ਹੇ ਮੇਰੇ ਬਲ, ਮੈਂ ਤੇਰਾ ਭਜਨ ਕੀਰਤਨ ਕਰਾਂਗਾ,
ਕਿਉਂ ਜੋ ਪਰਮੇਸ਼ੁਰ ਮੇਰਾ ਉੱਚਾ ਗੜ੍ਹ ਅਤੇ ਮੇਰਾ ਦਿਆਲੂ ਪਰਮੇਸ਼ੁਰ ਹੈ ॥

## ੬੦ ਲੜਾਈ ਵਿੱਚ ਮਦਦ ਲਈ ਬੇਨਤੀ

ਸੁਰ ਪਤੀ ਲਈ ਸਾਖੀ ਦੀ ਸੋਸਨ ਦੇ ਰਾਗ ਉੱਤੇ, ਦਾਊਦ ਦਾ ਮਿਕਤਾਮ, ਸਿਖਾਉਣ ਲਈ, ਜਦ ਉਹ ਅਰਮ-ਨਹਰੈਮ ਤੇ ਅਰਮ-ਸੋਬਾਹ ਨਾਲ ਲੜਦਾ ਸੀ ਅਤੇ ਯੋਆਬ ਨੇ ਮੁੜ ਕੇ ਲੂਣ ਦੀ ਦੂਣ ਵਿੱਚ ਅਦੋਮ ਵਿੱਚੋਂ ਬਾਰਾਂ ਹਜ਼ਾਰ ਮਨੁੱਖ ਮਾਰ ਸੁੱਟੇ

ਹੇ ਪਰਮੇਸ਼ੁਰ, ਤੈਂ ਸਾਨੂੰ ਤਿਆਗ ਦਿੱਤਾ, ਤੈਂ ਸਾਨੂੰ ਢਾਹ ਸੁੱਟਿਆ ਹੈ,
ਤੂੰ ਕ੍ਰੋਧੀ ਹੋਇਆ, ਸਾਨੂੰ ਫੇਰ ਬਹਾਲ ਕਰ !
੨ ਤੈਂ ਧਰਤੀ ਨੂੰ ਕੰਬਣੀ ਲਾਈ, ਤੈਂ ਉਹ ਨੂੰ ਪਾੜ ਦਿੱਤਾ ਹੈ,
ਉਹ ਦੀਆਂ ਤੇੜਾਂ ਨੂੰ ਸੁਧਾਰ ਕਿਉਂ ਜੋ ਉਹ ਡੋਲਦੀ ਹੈ !
੩ ਤੈਂ ਆਪਣੀ ਪਰਜਾ ਨੂੰ ਡਾਢੇ ਕਲੇਸ਼ ਵਿਖਾਏ ਹਨ,
ਤੂੰ ਸਾਨੂੰ ਡੋਲਣ ਦੀ ਮਧ ਪਿਆਈ ਹੈ।

*, ਅਥਵਾ, ਉਹ ਦੇ ਬਲ ਵਿੱਚ।

੪ ਤੈਂ ਆਪਣੇ ਭੈ ਮੰਨਣ ਵਾਲਿਆਂ ਨੂੰ ਇੱਕ ਝੰਡਾ ਦਿੱਤਾ ਹੈ,
ਭਈ ਉਹ ਸਚਿਆਈ ਦੇ ਕਾਰਨ ਵਿਖਾਇਆ ਜਾਵੇ ॥ ਸਲਹ ॥
੫ ਏਸ ਲਈ ਜੋ ਤੇਰੇ ਪ੍ਰੀਤਮ ਛੁਡਾਏ ਜਾਣ,
ਤੂੰ ਆਪਣੇ ਸੱਜੇ ਹੱਥ ਨਾਲ ਬਚਾ ਲੈ ਤੇ ਸਾਨੂੰ ਉੱਤਰ ਦੇਹ ! ॥
੬ ਪਰਮੇਸ਼ੁਰ ਨੇ ਆਪਣੀ ਪਵਿੱਤਰਤਾਈ ਨਾਲ ਬਚਨ ਕੀਤਾ ਹੈ,
ਮੈਂ ਖੁਸ਼ੀ ਮਨਾਵਾਂਗਾ,
ਮੈਂ ਸ਼ਕਮ ਨੂੰ ਵੰਡ ਦਿਆਂਗਾ ਤੇ ਸੁੱਕੋਥ ਦੀ ਦੂਣ ਨੂੰ ਮਿਣਾਂਗਾ ।
੭ ਗਿਲਆਦ ਮੇਰਾ ਹੈ, ਮਨੱਸ਼ਹ ਵੀ
ਅਤੇ ਇਫ਼ਰਾਈਮ ਮੇਰੇ ਸਿਰ ਦਾ ਟੋਪ ਹੈ,
ਯਹੂਦਾਹ ਮੇਰਾ ਰਾਜ ਡੰਡਾ * ਹੈ,
੮ ਮੋਆਬ ਮੇਰੀ ਚਿਲਮਚੀ ਹੈ,
ਅਦੋਮ ਉੱਤੇ ਮੈਂ ਆਪਣਾ ਪੌਲਾ ਸੁੱਟਾਂਗਾ,—
ਹੇ ਫਲਿਸਤ, ਤੂੰ ਮੇਰਾ ਨਾਰਾ ਮਾਰ !
੯ ਕੌਣ ਮੈਨੂੰ ਉਸ ਫ਼ਸੀਲਦਾਰ ਸ਼ਹਿਰ ਵਿੱਚ ਲੈ ਜਾਵੇਗਾ ?
ਕੌਣ ਅਦੋਮ ਤੱਕ ਮੇਰੀ ਅਗਵਾਈ ਕਰੇਗਾ ?
੧੦ ਭਲਾ, ਤੈਂ, ਹੇ ਪਰਮੇਸ਼ੁਰ, ਸਾਨੂੰ ਨਹੀਂ ਤਿਆਗ ਦਿੱਤਾ ਹੈ,
ਭਈ ਤੂੰ, ਹੇ ਪਰਮੇਸ਼ੁਰ, ਸਾਡੀਆਂ ਸੈਨਾਂ ਦੇ ਸੰਗ ਨਹੀਂ ਚੱਲਦਾ ?
੧੧ ਵਿਰੋਧੀ ਤੋਂ ਸਾਡੀ ਸਹਾਇਤਾ ਕਰ,
ਕਿਉਂ ਜੋ ਆਦਮੀ ਵੱਲੋਂ ਬਚਾਓ ਵਿਅਰਥ ਹੈ ।
੧੨ ਪਰਮੇਸ਼ੁਰ ਦੇ ਨਾਲ ਅਸੀਂ ਸੂਰਮਗਤੀ ਕਰਾਂਗੇ,
ਉਹੀ ਸਾਡੇ ਵਿਰੋਧੀਆਂ ਨੂੰ ਲਤਾੜ ਸੁੱਟੇਗਾ ! ॥

## ੬੧ ਸੁੱਖਣਾਂ ਲਾਹੁਣੀਆਂ

ਸੁਰ ਪਤੀ ਲਈ, ਤਾਰ ਵਾਲੇ ਵਾਜੇ ਉੱਤੇ, ਦਾਊਦ ਦਾ

ਹੇ ਪਰਮੇਸ਼ੁਰ, ਮੇਰਾ ਚਿੱਲਾਉਣਾ ਸੁਣ,
ਮੇਰੀ ਪ੍ਰਾਰਥਨਾ ਵੱਲ ਧਿਆਨ ਦੇਹ !
੨ ਮੈਂ ਆਪਣੇ ਮਨ ਦੇ ਨਢਾਲ ਹੋਣ ਵਿੱਚ ਧਰਤੀ ਦੇ ਬੰਨੇ ਤੋਂ ਤੈਨੂੰ ਪੁਕਾਰਾਂਗਾ,
ਤੂੰ ਉਸ ਚਟਾਨ ਉੱਤੇ ਜੋ ਮੇਰੇ ਲਈ * ਉੱਚੀ ਹੈ ਮੈਨੂੰ ਪਹੁੰਚਾ,
੩ ਤੂੰ ਮੇਰੀ ਪਨਾਹ ਜੋ ਹੈਂ,
ਤੂੰ ਵੈਰੀ ਦੇ ਸਨਮੁਖ ਇੱਕ ਤਕੜਾ ਬੁਰਜ ਹੈਂ ।
੪ ਮੈਂ ਤੇਰੇ ਤੰਬੂ ਵਿੱਚ ਸਦਾ ਰਹਾਂਗਾ,
ਮੈਂ ਤੇਰੇ ਖੰਭਾਂ ਦੇ ਮੁੱਢ ਪਨਾਹ ਲਵਾਂਗਾ ॥ ਸਲਹ ॥
੫ ਹੇ ਪਰਮੇਸ਼ੁਰ, ਤੈਂ ਮੇਰੀਆਂ ਸੁੱਖਣਾਂ ਨੂੰ ਸੁਣਿਆ,
ਤੈਂ ਆਪਣੇ ਨਾਮ ਦਾ ਭੈ ਮੰਨਣ ਵਾਲਿਆਂ ਦਾ ਅਧਕਾਰ ਮੈਨੂੰ ਦਿੱਤਾ ਹੈ ।
੬ ਤੂੰ ਪਾਤਸ਼ਾਹ ਦੀ ਉਮਰ ਨੂੰ ਵਧਾਵੇਂਗਾ,
ਉਹ ਦੇ ਵਰ੍ਹੇ ਪੀੜ੍ਹੀਓਂ ਪੀੜ੍ਹੀ ਹੋਣਗੇ ।
੭ ਉਹ ਪਰਮੇਸ਼ੁਰ ਦੇ ਸਨਮੁਖ ਸਦਾ ਤੀਕ ਵੱਸੇਗਾ,
ਦਯਾ ਅਤੇ ਸਚਿਆਈ ਨੂੰ ਥਾਪ ਰੱਖ ਭਈ ਓਹ ਉਸ ਦੀ ਰੱਛਿਆ ਕਰਨ ।
੮ ਸੋ ਮੈਂ ਤੇਰੇ ਨਾਮ ਦਾ ਗੁਣ ਸਦਾ ਗਾਵਾਂਗਾ,
ਭਈ ਮੈਂ ਨਿਤਾ ਨੇਮ ਆਪਣੀਆਂ ਸੁੱਖਣਾਂ ਨੂੰ ਪੂਰੀਆਂ ਕਰਾਂ ॥

## ੬੨ ਪਰਮੇਸ਼ੁਰ ਉੱਤੇ ਭਰੋਸਾ

ਸੁਰ ਪਤੀ ਲਈ ਯਦੂਥੂਨ ਦੇ ਰਾਗ ਉੱਤੇ ਦਾਊਦ ਦਾ ਭਜਨ

ਮੇਰੀ ਜਾਨ ਪਰਮੇਸ਼ੁਰ ਹੀ ਦੇ ਅੱਗੇ ਚੁੱਪ ਚਾਪ ਹੈ,
ਮੇਰਾ ਬਚਾਓ ਉਸੇ ਵੱਲੋਂ ਹੈ ।
੨ ਉਹੋ ਹੀ ਮੇਰੀ ਚਟਾਨ ਅਤੇ ਮੇਰਾ ਬਚਾਓ ਹੈ,
ਉਹ ਮੇਰਾ ਉੱਚਾ ਗੜ੍ਹ ਹੈ, ਮੈਂ ਬਹੁਤਾ ਨਾ ਡੋਲਾਂਗਾ ।
੩ ਤੁਸੀਂ ਕਦ ਤੋੜੀ ਇੱਕ ਮਨੁੱਖ ਉੱਤੇ ਹੱਲਾ ਕਰਦੇ ਰਹੋਗੇ,
ਤਾਂ ਜੋ ਤੁਸੀਂ ਸਭ ਮਿਲ ਕੇ ਉਸ ਨੂੰ ਵੱਢ ਸੁੱਟੋ,
ਜੋ ਝੁਕੀ ਹੋਈ ਕੰਧ ਤੇ ਹਿਲਦੀ ਹੋਈ ਵਾੜ ਵਰਗਾ ਹੈ ?
੪ ਉਹ ਮਤਾ ਮਤਾਉਂਦੇ ਹਨ ਨਿਰਾ ਇਸੇ ਲਈ ਭਈ ਉਹ ਨੂੰ ਉਹ ਦੀ ਪਦਵੀ ਤੋਂ ਡੇਗ ਦੇਣ,
ਓਹ ਝੂਠ ਨੂੰ ਪਸੰਦ ਕਰਦੇ ਹਨ,
ਮੂੰਹੋਂ ਤਾਂ ਉਹ ਅਸੀਸ ਦਿੰਦੇ ਹਨ ਪਰ ਅੰਦਰੋਂ ਸਰਾਪ ਦਿੰਦੇ ਹਨ ॥ ਸਲਹ ॥

* ਬਿਧੀ ਦੇਣ ਵਾਲਾ ।

* ਅਥਵਾ, ਮੈਥੋਂ ।

੫ ਹੇ ਮੇਰੀ ਜਾਨ, ਤੂੰ ਪਰਮੇਸ਼ੁਰ ਹੀ ਦੇ ਅੱਗੇ ਚੁੱਪ ਚਾਪ ਰਹੁ,
ਕਿਉਂ ਜੋ ਮੇਰੀ ਤਾਂਘ ਉਸੇ ਵੱਲੋਂ ਹੈ ।
੬ ਉਹੋ ਹੀ ਮੇਰੀ ਚਟਾਨ ਅਤੇ ਮੇਰਾ ਬਚਾਓ ਹੈ,
ਉਹੋ ਮੇਰਾ ਉੱਚਾ ਗੜ੍ਹ ਹੈ, ਮੈਂ ਨਾ ਡੋਲਾਂਗਾ ।
੭ ਮੇਰਾ ਬਚਾਓ ਅਤੇ ਮੇਰਾ ਪਰਤਾਪ ਪਰਮੇਸ਼ੁਰ ਉੱਤੇ ਕਾਇਮ ਹੈ,
ਮੇਰੇ ਬਲ ਦੀ ਚਟਾਨ ਅਤੇ ਮੇਰੀ ਪਨਾਹ ਪਰਮੇਸ਼ੁਰ ਵਿੱਚ ਹੈ ॥
੮ ਹੇ ਪਰਜਾ, ਹਰ ਵੇਲੇ ਉਸ ਉੱਤੇ ਭਰੋਸਾ ਰੱਖੋ,
ਆਪਣਾ ਮਨ ਉਹ ਦੇ ਅੱਗੇ ਖੋਲ੍ਹ ਦਿਓ,
ਪਰਮੇਸ਼ੁਰ ਸਾਡੀ ਪਨਾਹ ਹੈ ॥ ਸਲਹ ॥
੯ ਨੀਚ ਲੋਕ * ਸਾਹ ਹੀ ਹਨ,
ਅਤੇ ਉੱਚੀ ਪਦਵੀ ਵਾਲੇ † ਮਿਥਿਆ ਹਨ,
ਤੱਕੜ ਵਿੱਚ ਓਹ ਉਤਾਹਾਂ ਚੜ੍ਹ ਜਾਂਦੇ ਹਨ,
ਓਹ ਸਾਹ ਨਾਲੋਂ ਹਲਕੇ ਹਨ ।
੧੦ ਅਨ੍ਹੇਰ ਉੱਤੇ ਭਰੋਸਾ ਨਾ ਰੱਖੋ,
ਨਾ ਲੁੱਟ ਮਾਰ ਕਰ ਕੇ ਫੂੰ ਫੂੰ ਕਰੋ,
ਧਨ ਸੰਪਤ ਜੇ ਵਧ ਜਾਵੇ ਤਾਂ ਉਸ ਉੱਤੇ ਮਨ ਨਾ ਲਾਓ ।
੧੧ ਪਰਮੇਸ਼ੁਰ ਇੱਕ ਵਾਰ ਬੋਲਿਆ,
ਸਗੋਂ ਦੋ ਵਾਰੀ ਮੈਂ ਇਹ ਸੁਣਿਆ ਹੈ,
ਭਈ ਸਮਰੱਥਾ ਪਰਮੇਸ਼ੁਰ ਦੀ ਹੈ ।
੧੨ ਹੇ ਪ੍ਰਭੁ, ਦਯਾ ਵੀ ਤੇਰੀ ਹੀ ਹੈ,
ਕਿਉਂ ਜੋ ਤੂੰ ਹਰ ਮਨੁੱਖ ਨੂੰ ਉਹ ਦੀਆਂ ਕੀਤੀਆਂ ਅਨੁਸਾਰ ਫਲ ਦਿੰਦਾ ਹੈਂ ॥

## ੬੩ ਪਰਮੇਸ਼ੁਰ ਵਿੱਚ ਤ੍ਰਿਪਤ ਹੋਣਾ

ਦਾਊਦ ਦਾ ਭਜਨ ਜਦ ਉਹ ਯਹੂਦਾਹ ਦੀ ਉਜਾੜ ਵਿੱਚ ਸੀ

ਹੇ ਪਰਮੇਸ਼ੁਰ, ਤੂੰ ਮੇਰਾ ਪਰਮੇਸ਼ੁਰ ਹੈਂ,
ਮੈਂ ਦਿਲ ਤੋਂ ਤੈਨੂੰ ਭਾਲਦਾ ਹਾਂ,
ਮੇਰੀ ਜਾਨ ਤੇਰੀ ਤਿਹਾਈ ਹੈ, ਮੇਰਾ ਸਰੀਰ ਤੇਰੇ ਲਈ ਤਰਸਦਾ ਹੈ,
ਸੁੱਕੀ ਅਤੇ ਬੰਜਰ ਧਰਤੀ ਵਿੱਚ ਜਿੱਥੇ ਪਾਣੀ ਨਹੀਂ ਹੈ ।
੨ ਤਾਂ ਮੈਂ ਪਵਿੱਤਰ ਅਸਥਾਨ ਵਿੱਚ ਤੇਰਾ ਦਰਸ਼ਣ ਪਾਇਆ,
ਭਈ ਮੈਂ ਤੇਰਾ ਬਲ ਅਤੇ ਤੇਰੀ ਮਹਿਮਾ ਵੇਖਾਂ ।
੩ ਏਸ ਲਈ ਕਿ ਤੇਰੀ ਦਯਾ ਜੀਵਨ ਨਾਲੋਂ ਵੀ ਚੰਗੀ ਹੈ,
ਮੇਰੇ ਬੁੱਲ੍ਹ ਤੇਰੀ ਉਸਤਤ ਕਰਨਗੇ ।
੪ ਸੋ ਆਪਣੇ ਜੀਵਨ ਵਿੱਚ ਮੈਂ ਤੈਨੂੰ ਮੁਬਾਰਕ ਆਖਾਂਗਾ,
ਮੈਂ ਤੇਰਾ ਨਾਮ ਲੈ ਕੇ ਆਪਣੇ ਹੱਥ ਪਸਾਰਾਂਗਾ ॥
੫ ਜਿਵੇਂ ਚਰਬੀ ਤੇ ਥਿੰਧਿਆਈ ਨਾਲ ਮੇਰਾ ਜੀ ਤ੍ਰਿਪਤ ਹੋਵੇਗਾ,
ਅਤੇ ਜੈਕਾਰਿਆਂ ਦੇ ਬੁੱਲ੍ਹਾਂ ਨਾਲ ਮੇਰਾ ਮੂੰਹ ਤੇਰੀ ਉਸਤਤ ਕਰੇਗਾ,
੬ ਜਿਸ ਵੇਲੇ ਮੈਂ ਆਪਣੇ ਵਿਛਾਉਣੇ ਉੱਤੇ ਤੈਨੂੰ ਯਾਦ ਕਰਦਾ ਹਾਂ,
ਅਤੇ ਰਾਤ ਦੇ ਪਹਿਰਾਂ ਵਿੱਚ ਤੇਰਾ ਧਿਆਨ ਕਰਦਾ ਹਾਂ ।
੭ ਤੂੰ ਤਾਂ ਮੇਰਾ ਸਹਾਇਕ ਹੋਇਆ ਹੈਂ,
ਤੇਰੇ ਖੰਭਾਂ ਦੀ ਛਾਂ ਹੇਠ ਮੈਂ ਜੈਕਾਰੇ ਗਜਾਵਾਂਗਾ ।
੮ ਮੇਰਾ ਜੀ ਤੇਰੇ ਪਿੱਛੇ ਪਿੱਛੇ ਲੱਗਿਆ ਹੋਇਆ ਹੈ,
ਤੇਰਾ ਸੱਜਾ ਹੱਥ ਮੈਨੂੰ ਸੰਭਾਲਦਾ ਹੈ ।
੯ ਜਿਹੜੇ ਮੇਰੀ ਜਾਨ ਦੀ ਬਰਬਾਦੀ ਚਾਹੁੰਦੇ ਹਨ,
ਓਹ ਧਰਤੀ ਦੇ ਹੇਠਲਿਆਂ ਥਾਂਵਾਂ ਵਿੱਚ ਚੱਲੇ ਜਾਣਗੇ ।
੧੦ ਓਹ ਤਲਵਾਰ ਦੇ ਹਵਾਲੇ ਕੀਤੇ ਜਾਣਗੇ,
ਓਹ ਗਿੱਦੜਾਂ ਦੇ ਹਿੱਸੇ ਆਉਣਗੇ ।
੧੧ ਪਰ ਪਾਤਸ਼ਾਹ ਪਰਮੇਸ਼ੁਰ ਵਿੱਚ ਅਨੰਦ ਹੋਵੇਗਾ,
ਹਰੇਕ ਜਿਹੜਾ ਉਹ ਦੀ ਸੌਂਹ ਖਾਂਦਾ ਹੈ ਮਾਣ ਕਰੇਗਾ,
ਪਰ ਛਲੀਆਂ ਦੇ ਮੂੰਹ ਬੰਦ ਕੀਤੇ ਜਾਣਗੇ ॥

## ੬੪ ਗੁਪਤ ਵੈਰੀਆਂ ਤੋਂ ਛੁਟਕਾਰਾ

ਪ੍ਰਧਾਨ ਵਜੰਤ੍ਰੀ ਲਈ, ਦਾਊਦ ਦਾ ਭਜਨ

ਹੇ ਪਰਮੇਸ਼ੁਰ, ਮੇਰੀ ਫਰਿਆਦ ਦੀ ਅਵਾਜ਼ ਸੁਣ,
ਮੇਰੀ ਜਾਨ ਨੂੰ ਵੈਰੀ ਦੇ ਡਰ ਤੋਂ ਛੁਡਾ ।
੨ ਬਦਕਾਰਾਂ ਦੇ ਗੁਪਤ ਮਤੇ ਤੋਂ
ਅਤੇ ਕੁਕਰਮੀਆਂ ਦੀ ਹਲ ਚਲ * ਤੋਂ ਮੈਨੂੰ ਲੁਕਾ,

* ਆਦਮ ਦੇ ਪੁੱਤ੍ਰ । † ਮਨੁੱਖ ਦੇ ਪੁੱਤ੍ਰ ।

* ਅਥਵਾ, ਭੀੜ ਤੋਂ ।

੩ ਜਿਨ੍ਹਾਂ ਨੇ ਆਪਣੀ ਜੀਭ ਤਲਵਾਰ ਵਾਂਙੁ ਤਿੱਖੀ ਕੀਤੀ ਹੈ
ਅਤੇ ਆਪਣੇ ਕੌੜੇ ਬਚਨਾਂ ਨੂੰ ਆਪਣੇ ਤੀਰਾਂ ਦਾ ਨਿਸ਼ਾਨਾ ਲਿਆ ਹੈ,
੪ ਭਈ ਗੁਪਤ ਥਾਂਵਾਂ ਵਿੱਚ ਸੰਪੂਰਨ ਮਨੁੱਖ ਉੱਤੇ ਚਲਾਉਣ,
ਉਹ ਅਚਾਣਕ ਚਲਾਉਂਦੇ ਹਨ ਅਤੇ ਡਰਦੇ ਨਹੀਂ ।
੫ ਉਹ ਆਪਣੇ ਆਪ ਨੂੰ ਬੁਰੀ ਗੱਲ ਲਈ ਤਕੜਿਆਂ ਕਰਦੇ ਹਨ,
ਉਹ ਫੰਦੇ ਲੁਕਾਉਣ ਦਾ ਉਪਾਓ ਕਰਦੇ ਹਨ
ਅਤੇ ਆਖਦੇ ਹਨ, ਭਲਾ, ਕੌਣ ਉਨ੍ਹਾਂ ਨੂੰ ਵੇਖੇਗਾ ?
੬ ਉਹ ਸ਼ਰਾਰਤਾਂ ਨੂੰ ਭਾਲਦੇ ਹਨ,
"ਅਸਾਂ ਇੱਕ ਪੱਕਾ ਖੋਜ ਕੱਢਿਆ ਹੈ !"
ਅਤੇ ਹਰੇਕ ਦਾ ਅੰਦਰਲਾ ਦਿਲ ਡੂੰਘਾ ਹੈ ।
੭ ਪਰ ਪਰਮੇਸ਼ੁਰ ਉਨ੍ਹਾਂ ਉੱਤੇ ਅਚਾਣਕ ਤੀਰ ਚਲਾਵੇਗਾ,
ਉਹ ਫੱਟੜ ਹੋ ਜਾਣਗੇ,
੮ ਉਹ ਠੇਡੇ ਖਾਣਗੇ, ਉਨ੍ਹਾਂ ਦੀ ਰਸਨਾ ਉਨ੍ਹਾਂ ਦੇ ਹੀ ਵਿਰੁੱਧ ਹੋਵੇਗੀ,
ਸਭ ਵੇਖਣ ਵਾਲੇ ਭੱਜ ਜਾਣਗੇ ।
੯ ਸਾਰੇ ਆਦਮੀ ਡਰਨਗੇ,
ਅਤੇ ਪਰਮੇਸ਼ੁਰ ਦਾ ਕੰਮ ਦੱਸਣਗੇ,
ਅਤੇ ਉਹ ਦੇ ਕਾਰਜ ਉੱਤੇ ਧਿਆਨ ਕਰਨਗੇ ।
੧੦ ਧਰਮੀ ਯਹੋਵਾਹ ਵਿੱਚ ਅਨੰਦ ਹੋਵੇਗਾ,
ਅਤੇ ਉਸ ਦੀ ਸ਼ਰਨ ਆਵੇਗਾ,
ਅਤੇ ਸਾਰੇ ਸਿੱਧੇ ਮਨ ਵਾਲੇ ਵਡਿਆਈ ਕਰਨਗੇ ॥

## ੬੫ ਧੰਨਵਾਦ ਦਾ ਗੀਤ

ਸੁਰ ਪਤੀ ਲਈ ਦਾਊਦ ਦਾ ਭਜਨ । ਇੱਕ ਗੀਤ

ਹੇ ਪਰਮੇਸ਼ੁਰ, ਸੀਯੋਨ ਵਿੱਚ ਤੇਰੇ ਲਈ ਸਬਰ ਹੀ ਉਸਤਤ ਹੈ,
ਅਤੇ ਤੇਰੇ ਲਈ ਸੁੱਖਨਾ ਪੂਰੀ ਕੀਤੀ ਜਾਵੇਗੀ ।
੨ ਹੇ ਪ੍ਰਾਰਥਨਾ ਦੇ ਸੁਣਨ ਵਾਲੇ,
ਸਾਰੇ ਬਸ਼ਰ ਤੇਰੇ ਕੋਲ ਆਉਣਗੇ ।
੩ ਬੁਰੀਆਂ ਗੱਲਾਂ ਮੇਰੇ ਉੱਤੇ ਪਰਬਲ ਹੁੰਦੀਆਂ ਹਨ,
ਤੂੰ ਸਾਡੇ ਅਪਰਾਧਾਂ ਨੂੰ ਕੱਜ ਲਵੇਂਗਾ ।
੪ ਧੰਨ ਹੈ ਉਹ ਜਿਹ ਨੂੰ ਤੂੰ ਚੁਣਦਾ ਤੇ ਆਪਣੇ ਨੇੜੇ ਲਿਆਉਂਦਾ ਹੈਂ,
ਭਈ ਉਹ ਤੇਰੇ ਦਰਬਾਰ ਵਿੱਚ ਰਹੇ,—
ਅਸੀਂ ਤੇਰੇ ਭਵਨ ਅਰਥਾਤ ਤੇਰੀ ਪਵਿੱਤਰ ਹੈਕਲ ਦੀ ਭਲਿਆਈ ਨਾਲ ਤ੍ਰਿਪਤ ਹੋਵਾਂਗੇ ।
੫ ਹੇ ਪਰਮੇਸ਼ੁਰ ਸਾਡੇ ਮੁਕਤੀ ਦਾਤੇ,
ਤੂੰ ਜੋ ਧਰਤੀ ਦੀਆਂ ਚਹੁੰ ਕੂੰਟਾਂ ਨਾਲੋਂ ਦੂਰ ਦੇ ਸਮੁੰਦਰ ਵਾਲਿਆਂ ਦੀ ਆਸ਼ਾ ਹੈਂ,
ਤੂੰ ਧਰਮ ਨਾਲ ਭਿਆਨਕ ਕੰਮਾਂ ਦੇ ਦੁਆਰਾ ਸਾਨੂੰ ਉੱਤਰ ਦੇਵੇਂਗਾ !
੬ ਤੂੰ ਆਪਣੀ ਸ਼ਕਤੀ ਨਾਲ ਪਹਾੜਾਂ ਨੂੰ ਦ੍ਰਿੜ੍ਹ ਕਰਦਾ ਹੈਂ,
ਤੇਰਾ ਲੱਕ ਬਲ ਨਾਲ ਬੰਨ੍ਹਿਆ ਹੋਇਆ ਹੈ ।
੭ ਤੂੰ ਸਮੁੰਦਰਾਂ ਦੇ ਰੌਲੇ ਨੂੰ ਅਤੇ ਉਨ੍ਹਾਂ ਦੀਆਂ ਠਾਠਾਂ ਦੇ ਰੌਲੇ ਨੂੰ
ਅਤੇ ਲੋਕਾਂ ਦੀ ਹਲ ਚਲ ਨੂੰ ਥੰਮ੍ਹਾ ਦਿੰਦਾ ਹੈਂ,
੮ ਨਾਲੇ ਉਜਾੜ ਦੀਆਂ ਹੱਦਾਂ ਦੇ ਵਾਸੀ ਤੇਰੇ ਨਿਸ਼ਾਨਾਂ ਤੋਂ ਡਰ ਜਾਂਦੇ ਹਨ,
ਤੂੰ ਸਵੇਰ ਤੇ ਸੰਝ ਦੇ ਆਉਣ ਤੋਂ ਜੈਕਾਰਾ ਗਜਾਉਂਦਾ ਹੈਂ ।
੯ ਤੂੰ ਧਰਤੀ ਦੀ ਸੁੱਧ ਲੈਂਦਾ ਅਤੇ ਉਹ ਨੂੰ ਰੇਲ ਪੇਲ ਕਰਦਾ ਹੈਂ,
ਤੂੰ ਉਹ ਨੂੰ ਦੱਬ ਕੇ ਹਰਿਆ ਭਰਿਆ ਕਰਦਾ ਹੈਂ,
ਪਰਮੇਸ਼ੁਰ ਦੀ ਨਦੀ ਪਾਣੀ ਨਾਲ ਭਰੀ ਹੋਈ ਹੈ,
ਇਸੇ ਤਰ੍ਹਾਂ ਧਰਤੀ ਨੂੰ ਤਿਆਰ ਕਰ ਕੇ ਤੂੰ ਉਨ੍ਹਾਂ ਲਈ ਅੰਨ ਤਿਆਰ ਕਰਦਾ ਹੈਂ ।
੧੦ ਤੂੰ ਉਹ ਦਿਆਂ ਸਿਆੜਾਂ ਦੀ ਡੰਝ ਲਾਹ ਦਿੰਦਾ ਹੈਂ,
ਤੂੰ ਉਹ ਦੀਆਂ ਵੱਟਾਂ ਨੂੰ ਪੱਧਰੀਆਂ ਕਰਦਾ ਹੈਂ,
ਤੂੰ ਉਹ ਨੂੰ ਮੀਂਹ ਨਾਲ ਨਰਮ ਕਰਦਾ ਹੈਂ,
ਤੂੰ ਉਹ ਦੇ ਪੁੰਗਰਨ ਵਿੱਚ ਬਰਕਤ ਦਿੰਦਾ ਹੈਂ ।
੧੧ ਤੂੰ ਆਪਣੀ ਨੇਕੀ ਦਾ ਮੁਕਟ ਸਾਲ ਦੇ ਉੱਤੇ ਧਰਦਾ ਹੈਂ,
ਅਤੇ ਤੇਰੀਆਂ ਲੀਹਾਂ ਤੋਂ ਚਿਕਨਾਈ ਚੋਂਦੀ ਹੈ ।
੧੨ ਉਜਾੜ ਦੀਆਂ ਜੂਹਾਂ ਉੱਤੇ ਉਹ ਚੋਂਦੀ ਹੈ,
ਅਤੇ ਪਹਾੜੀਆਂ ਦੇ ਲੱਕ ਖੁਸ਼ੀ ਨਾਲ ਬੱਧੇ ਹੋਏ ਹਨ ।

੧੩ ਜੂਹਾਂ ਇੱਜੜਾਂ ਨਾਲ ਕੱਜੀਆਂ ਗਈਆਂ,
ਦੂਣਾਂ ਅੰਨ ਨਾਲ ਢੱਕੀਆਂ ਗਈਆਂ,
ਓਹ ਖੁਸ਼ੀ ਦੇ ਲਲਕਾਰੇ ਮਾਰਦੀਆਂ ਹਨ ਤੇ ਗਾਉਂਦੀਆਂ ਹਨ ॥

## ੬੬ ਪਰਮੇਸ਼ੁਰ ਦੀ ਭਿਆਣਕ ਕਰਨੀ

ਸੁਰ ਪਤੀ ਲਈ ਗੀਤ, ਭਜਨ

ਹੇ ਧਰਤੀ ਦੇ ਸਾਰੇ ਲੋਕੋ, ਪਰਮੇਸ਼ੁਰ ਦੇ ਲਈ ਲਲਕਾਰੋ,
੨ ਉਹ ਦੇ ਨਾਮ ਦੀ ਮਹਿਮਾ ਦੇ ਭਜਨ ਕੀਰਤਨ ਕਰੋ,
ਉਹ ਦੀ ਮਹਿਮਾ ਦੀ ਉਸਤਤ ਕਰੋ !
੩ ਪਰਮੇਸ਼ੁਰ ਨੂੰ ਆਖੋ, ਵਾਹ, ਤੇਰੇ ਕੰਮ ਕੇਡੇ ਡਰਾਉਣੇ ਹਨ !
ਤੇਰੀ ਮਹਾ ਸਮਰੱਥਾ ਦੇ ਕਾਰਨ ਤੇਰੇ ਵੈਰੀ ਤੇਰੇ ਅੱਗੇ ਹਿਚਕ ਕੇ ਆਉਣਗੇ !
੪ ਸਾਰੀ ਧਰਤੀ ਦੇ ਲੋਕ ਤੈਨੂੰ ਮੱਥਾ ਟੇਕਣਗੇ ਤੇ ਤੈਨੂੰ ਗਾਉਣਗੇ,
ਓਹ ਤੇਰੇ ਨਾਮ ਦੇ ਭਜਨ ਗਾਉਣਗੇ ॥ ਸਲਹ ॥
੫ ਆਓ, ਪਰਮੇਸ਼ੁਰ ਦੇ ਕੰਮਾਂ ਨੂੰ ਵੇਖੋ,
ਆਦਮ ਵੰਸੀਆਂ ਦੀ ਵੱਲ ਉਹ ਦੀ ਕਰਨੀ ਭਿਆਣਕ ਹੈ ।
੬ ਉਹ ਨੇ ਸਮੁੰਦਰ ਨੂੰ ਥਲ ਬਣਾ ਦਿੱਤਾ,
ਓਹ ਦਰਿਆ ਵਿੱਚੋਂ ਦੀ ਸੁੱਕੀਂ ਪੈਰੀਂ ਲੰਘ ਗਏ,
ਉੱਥੇ ਅਸੀਂ ਉਹ ਦੇ ਵਿੱਚ ਨਿਹਾਲ ਹੋਏ ।
੭ ਉਹ ਆਪਣੀ ਸਮਰੱਥਾ ਨਾਲ ਸਦਾ ਤੀਕੁਰ ਰਾਜ ਕਰਦਾ ਹੈ,
ਉਹ ਦੀਆਂ ਅੱਖਾਂ ਕੌਮਾਂ ਵੱਲ ਲੱਗੀਆਂ ਰਹਿੰਦੀਆਂ ਹਨ,
ਆਕੀ ਲੋਕ ਸਿਰ ਨਾ ਚੁੱਕਣ ! ॥ ਸਲਹ ॥
੮ ਹੇ ਲੋਕੋ, ਸਾਡੇ ਪਰਮੇਸ਼ੁਰ ਨੂੰ ਮੁਬਾਰਕ ਆਖੋ,
ਉਹ ਦੇ ਜਸ ਦੇ ਸ਼ਬਦ ਸੁਣਾਓ,
੯ ਜਿਹ ਨੇ ਸਾਡੀ ਜਾਨ ਨੂੰ ਜੀਉਂਦਿਆਂ ਰੱਖਿਆ ਹੈ,
ਅਤੇ ਸਾਡੇ ਪੈਰਾਂ ਨੂੰ ਡੋਲਣ ਨਹੀਂ ਦਿੱਤਾ।
੧੦ ਹੇ ਪਰਮੇਸ਼ੁਰ, ਤੈਂ ਤਾਂ ਸਾਨੂੰ ਪਰਖਿਆ ਹੈ,
ਤੈਂ ਚਾਂਦੀ ਦੇ ਤਾਉਣ ਵਾਂਙੁ ਸਾਨੂੰ ਤਾਇਆ ਹੈ ।
੧੧ ਤੂੰ ਸਾਨੂੰ ਜਾਲ ਵਿੱਚ ਲਿਆਇਆ,
ਤੈਂ ਸਾਡੇ ਲੱਕਾਂ ਉੱਤੇ ਭਾਰਾ ਭਾਰ ਪਾ ਦਿੱਤਾ ਹੈ !
੧੨ ਤੈਂ ਮਨੁੱਖਾਂ ਨੂੰ ਸਾਡੇ ਸਿਰਾਂ ਉੱਤੇ ਚੜ੍ਹਾ ਦਿੱਤਾ ਹੈ,
ਅਸੀਂ ਅੱਗ ਅਰ ਪਾਣੀ ਦੇ ਵਿੱਚੋਂ ਦੀ ਲੰਘੇ,
ਪਰ ਤੈਂ ਸਾਨੂੰ ਭਰਿਆਂ ਥਾਂਵਾਂ ਵਿੱਚ ਪਹੁੰਚਾ ਦਿੱਤਾ ॥
੧੩ ਮੈਂ ਤੇਰੇ ਭਵਨ ਵਿੱਚ ਹੋਮ ਦੀਆਂ ਬਲੀਆਂ ਨਾਲ ਆਵਾਂਗਾ,
ਮੈਂ ਆਪਣੀਆਂ ਸੁੱਖਨਾਂ ਤੇਰੇ ਅੱਗੇ ਪੂਰੀਆਂ ਕਰਾਂਗਾ,
੧੪ ਜਿਹੜੀਆਂ ਮੇਰੇ ਬੁੱਲ੍ਹਾਂ ਤੋਂ ਨਿੱਕਲੀਆਂ,
ਅਤੇ ਸੰਕਟ ਦੇ ਵੇਲੇ ਮੈਂ ਆਪਣੇ ਮੂੰਹੋਂ ਮੰਨੀਆਂ।
੧੫ ਮੈਂ ਤੈਨੂੰ ਹੋਮ ਦੀਆਂ ਬਲੀਆਂ ਲਈ ਮੋਟੇ ਮੋਟੇ ਪਸੂਆਂ ਨੂੰ
ਛੱਤਰਿਆਂ ਦੀ ਧੂਪ ਨਾਲ ਚੜ੍ਹਾਵਾਂਗਾ,
ਮੈਂ ਵਹਿੜਕਿਆਂ ਨੂੰ ਬੱਕਰਿਆਂ ਨਾਲ ਚੜ੍ਹਾਵਾਂਗਾ ॥ ਸਲਹ ॥
੧੬ ਪਰਮੇਸ਼ੁਰ ਦਾ ਭੈ ਰੱਖਣ ਵਾਲਿਓ, ਆਓ, ਸੁਣੋ,
ਅਤੇ ਮੈਂ ਤੁਹਾਨੂੰ ਦੱਸਾਂਗਾ ਕਿ ਉਹ ਨੇ ਮੇਰੀ ਜਾਨ ਲਈ ਕੀ ਕੁਝ ਕੀਤਾ ਹੈ ।
੧੭ ਮੈਂ ਮੂੰਹੋਂ ਉਹ ਨੂੰ ਪੁਕਾਰਿਆ,
ਅਤੇ ਆਪਣੀ ਰਸਨਾ ਤੋਂ ਉਹ ਨੂੰ ਸਲਾਹਿਆ।
੧੮ ਜੇ ਮੈਂ ਆਪਣੇ ਮਨ ਵਿੱਚ ਬਦੀ ਰੱਖਦਾ,
ਤਾਂ ਪ੍ਰਭੁ ਮੇਰੀ ਨਾ ਸੁਣਦਾ ।
੧੯ ਪਰ ਪਰਮੇਸ਼ੁਰ ਨੇ ਸੱਚ ਮੁੱਚ ਸੁਣਿਆ ਹੈ,
ਉਹ ਨੇ ਮੇਰੀ ਪ੍ਰਾਰਥਨਾ ਦੀ ਅਵਾਜ਼ ਵੱਲ ਕੰਨ ਲਾਇਆ ਹੈ ।
੨੦ ਮੁਬਾਰਕ ਹੈ ਪਰਮੇਸ਼ੁਰ ਜਿਸ ਨੇ ਮੇਰੀ ਪ੍ਰਾਰਥਨਾ ਨੂੰ ਰੱਦ ਨਾ ਕੀਤਾ,
ਨਾ ਆਪਣੀ ਦਯਾ ਨੂੰ ਮੈਥੋਂ ਰੋਕਿਆ ॥

## ੬੭ ਸਾਰੀਆਂ ਉੱਮਤਾਂ ਦਾ ਪਰਮੇਸ਼ੁਰ

ਸੁਰ ਪਤੀ ਲਈ ਤਾਰ ਵਾਲੇ ਵਾਜਿਆਂ ਉੱਤੇ, ਭਜਨ, ਗੀਤ

ਪਰਮੇਸ਼ੁਰ ਸਾਡੇ ਉੱਤੇ ਦਯਾ ਕਰੇ ਅਤੇ ਸਾਨੂੰ ਬਰਕਤ ਦੇਵੇ,
ਅਤੇ ਆਪਣਾ ਮੁਖੜਾ ਸਾਡੇ ਉੱਤੇ ਚਮਕਾਵੇ ॥ ਸਲਹ ॥

੨ ਤਾਂ ਜੋ ਤੇਰਾ ਰਾਹ ਧਰਤੀ ਉੱਤੇ,
ਤੇਰੀ ਮੁਕਤੀ ਸਾਰੀਆਂ ਕੌਮਾਂ ਦੇ ਵਿੱਚ ਜਾਣੀ ਜਾਵੇ ॥
੩ ਹੇ ਪਰਮੇਸ਼ੁਰ, ਲੋਕ ਤੈਨੂੰ ਸਲਾਹੁਣ,
ਸਾਰੇ ਲੋਕ ਤੈਨੂੰ ਸਲਾਹੁਣ !
੪ ਉੱਮਤਾਂ ਅਨੰਦ ਹੋਣ ਅਤੇ ਲਲਕਾਰਨ,
ਕਿਉਂ ਜੋ ਤੂੰ ਲੋਕਾਂ ਦਾ ਧਰਮ ਨਾਲ ਨਿਆਉਂ ਕਰੇਂਗਾ,
ਅਤੇ ਧਰਤੀ ਉੱਤੇ ਉੱਮਤਾਂ ਦੀ ਅਗਵਾਈ ਕਰੇਂਗਾ ॥ ਸਲਹ ॥
੫ ਹੇ ਪਰਮੇਸ਼ੁਰ, ਲੋਕ ਤੈਨੂੰ ਸਲਾਹੁਣ,
ਸਾਰੇ ਲੋਕ ਤੈਨੂੰ ਸਲਾਹੁਣ !
੬ ਭੋਂ ਨੇ ਆਪਣਾ ਹਾਸਿਲ ਦਿੱਤਾ ਹੈ,
ਪਰਮੇਸ਼ੁਰ, ਹਾਂ, ਸਾਡਾ ਪਰਮੇਸ਼ੁਰ ਸਾਨੂੰ ਬਰਕਤ ਦੇਵੇਗਾ ।
੭ ਪਰਮੇਸ਼ੁਰ ਸਾਨੂੰ ਬਰਕਤ ਦੇਵੇਗਾ,
ਅਤੇ ਧਰਤੀ ਦੀਆਂ ਚਾਰੇ ਕੂੰਟਾਂ ਉਸ ਦਾ ਭੈ ਮੰਨਣਗੀਆਂ ! ॥

## ੬੮ ਸੁਰਜੀਤ ਪਰਮੇਸ਼ੁਰ

ਸੁਰ ਪਤੀ ਲਈ ਦਾਊਦ ਦਾ ਭਜਨ, ਗੀਤ

ਪਰਮੇਸ਼ੁਰ ਉੱਠੇ, ਉਹ ਦੇ ਵੈਰੀ ਛਿੰਨ ਭਿੰਨ ਹੋ ਜਾਣ,
ਅਤੇ ਜਿਹੜੇ ਉਸ ਨਾਲ ਖਹਿ ਰੱਖਦੇ ਹਨ ਓਹ ਉਸ ਦੇ ਅੱਗੋਂ ਨੱਸ ਜਾਣ !
੨ ਜਿਵੇਂ ਧੂੰਆਂ ਉੱਡ ਜਾਂਦਾ ਹੈ ਤਿਵੇਂ ਤੂੰ ਓਹਨਾਂ ਨੂੰ ਉਡਾ ਦੇਹ,
ਅਤੇ ਜਿਵੇਂ ਅੱਗ ਦੇ ਸਾਹਮਣੇ ਮੋਮ ਪੰਘਰ ਜਾਂਦੀ ਹੈ,
ਤਿਵੇਂ ਦੁਸ਼ਟ ਪਰਮੇਸ਼ੁਰ ਦੇ ਸਾਹਮਣਿਓਂ ਨਾਸ ਹੋ ਜਾਣ !
੩ ਪਰ ਧਰਮੀ ਅਨੰਦ ਹੋਣ,
ਓਹ ਪਰਮੇਸ਼ੁਰ ਦੇ ਅੱਗੇ ਬਾਗ਼ ਬਾਗ਼ ਹੋਣ,
ਓਹ ਅਨੰਦਤਾਈ ਨਾਲ ਖੁਸ਼ੀ ਮਨਾਉਣ !
੪ ਪਰਮੇਸ਼ੁਰ ਲਈ ਗਾਓ, ਉਹ ਦੇ ਨਾਮ ਦੇ ਭਜਨ ਗਾਓ,
ਥਲਾਂ ਵਿੱਚ ਅਸਵਾਰ ਲਈ ਇੱਕ ਸ਼ਾਹੀ ਸੜਕ ਬਣਾਓ,
ਉਹ ਦਾ ਨਾਮ ਯਾਹ ਹੈ, ਉਹ ਦੇ ਅੱਗੇ ਬਾਗ਼ ਬਾਗ਼ ਹੋ ਜਾਓ !
੫ ਯਤੀਮਾਂ ਦਾ ਪਿਤਾ ਅਤੇ ਵਿਧਵਾਂ ਦਾ ਨਿਆਉਂ ਕਰਨ ਵਾਲਾ
ਪਰਮੇਸ਼ੁਰ ਆਪਣੇ ਪਵਿੱਤਰ ਨਿਵਾਸ ਵਿੱਚ ਹੈ।
੬ ਪਰਮੇਸ਼ੁਰ ਇਕੱਲੇ ਨੂੰ ਘਰਾਣੇ ਵਿੱਚ ਵਸਾਉਂਦਾ ਹੈ,
ਉਹ ਅਸੀਰਾਂ ਨੂੰ ਭਾਗਵਾਨੀ ਵਿੱਚ ਨਿਕਾਲਦਾ ਹੈ,
ਪਰ ਆਕੀ ਸੁੱਕੀ ਸੜੀ ਧਰਤੀ ਵਿੱਚ ਹੀ ਵੱਸਦੇ ਹਨ ॥
੭ ਹੇ ਪਰਮੇਸ਼ੁਰ, ਜਦ ਤੂੰ ਆਪਣੇ ਲੋਕਾਂ ਦੇ ਅੱਗੇ ਅੱਗੇ ਤੁਰਿਆ,
ਜਦ ਤੂੰ ਥਲ ਦੇ ਵਿੱਚੋਂ ਦੀ ਲੰਘ ਗਿਆ,
॥ ਸਲਹ ॥
੮ ਤਦ ਧਰਤੀ ਕੰਬ ਉੱਠੀ,
ਅਕਾਸ਼ ਵੀ ਪਰਮੇਸ਼ੁਰ ਦੇ ਅੱਗੇ ਚੋ ਪਏ,
ਉੱਥੇ ਸੀਨਈ ਵੀ ਪਰਮੇਸ਼ੁਰ, ਇਸਰਾਏਲ ਦੇ ਪਰਮੇਸ਼ੁਰ ਦੇ ਅੱਗੇ ਕੰਬ ਉੱਠੀ ।
੯ ਹੇ ਪਰਮੇਸ਼ੁਰ, ਤੈਂ ਡਾਢੀ ਵਰਖਾ ਵਰ੍ਹਾਈ,
ਅਤੇ ਆਪਣੀ ਮਿਰਾਸ ਨੂੰ ਜਾਂ ਉਹ ਥੱਕੀ ਹੋਈ ਸੀ ਕਾਇਮ ਕੀਤਾ ।
੧੦ ਤੇਰੀ ਪਰਜਾ ਉਸ ਵਿੱਚ ਵੱਸੀ,
ਤੈਂ, ਹੇ ਪਰਮੇਸ਼ੁਰ, ਆਪਣੀ ਭਲਿਆਈ ਨਾਲ ਮਸਕੀਨਾਂ ਲਈ ਤਿਆਰੀ ਕੀਤੀ ।
੧੧ ਪ੍ਰਭੁ ਹੁਕਮ ਦਿੰਦਾ ਹੈ,
ਖਬਰ ਦੇਣ ਵਾਲਿਆਂ ਦਾ ਵੱਡਾ ਦਲ ਹੈ,—
੧੨ "ਸੈਨਾਂ ਦੇ ਰਾਜੇ ਨੱਠ ਜਾਂਦੇ, ਓਹ ਨੱਠ ਜਾਂਦੇ ਹਨ !"
ਅਤੇ ਘਰ ਵਾਲੀ ਲੁੱਟ ਦਾ ਮਾਲ ਵੰਡਦੀ ਹੈ ।
੧੩ ਭਾਵੇਂ ਤੁਸੀਂ ਭੇਡਾਂ ਦੇ ਵਾੜਿਆਂ ਵਿੱਚ ਲੰਮੇ ਪਏ ਰਹੋ,
ਤਾਂ ਵੀ ਘੁਮਰੀ ਦੇ ਖੰਭ ਚਾਂਦੀ ਨਾਲ
ਅਤੇ ਉਹ ਦੇ ਪਰ ਪੀਲੇ ਸੋਨੇ ਨਾਲ ਮੜ੍ਹੇ ਜਾਂਦੇ ਹਨ ।
੧੪ ਜਦ ਸਰਬ ਸ਼ਕਤੀਮਾਨ ਨੇ ਉਸ ਥਾਂ ਵਿੱਚ ਰਾਜਿਆਂ ਨੂੰ ਖਿੰਡਾ ਦਿੱਤਾ,
ਤਾਂ ਜਾਣੋ, ਸਲਮੋਨ ਉੱਤੇ ਬਰਫ਼ ਪੈ ਗਈ ! ॥
੧੫ ਬਾਸ਼ਾਨ ਦਾ ਪਹਾੜ ਪਰਮੇਸ਼ੁਰ ਦਾ ਪਹਾੜ ਹੈ,
ਬਾਸ਼ਾਨ ਦਾ ਪਹਾੜ ਚੋਟੀਆਂ ਦਾ ਪਹਾੜ ਹੈ ।

੧੬ ਹੇ ਚੋਟੀਆਂ ਦੇ ਪਹਾੜੋ, ਤੁਸੀਂ ਉਸ ਪਹਾੜ ਵੱਲ
ਜਿਸ ਨੂੰ ਪਰਮੇਸ਼ੁਰ ਨੇ ਵੱਸਣ ਲਈ ਪਸੰਦ ਕੀਤਾ ਹੈ
ਕਿਉਂ ਈਰਖਾ ਨਾਲ ਤੱਕਦੇ ਹੋ ?
ਯਹੋਵਾਹ ਸਦਾ ਤੀਕੁਰ ਉਸ ਵਿੱਚ ਵੱਸੇਗਾ ।
੧੭ ਪਰਮੇਸ਼ੁਰ ਦੇ ਰਥ ਵੀਹ ਹਜ਼ਾਰ ਸਗੋਂ ਹਜ਼ਾਰਾਂ ਹਜ਼ਾਰ ਹਨ,
ਪ੍ਰਭੁ ਉਨ੍ਹਾਂ ਦੇ ਵਿੱਚ ਹੈ ਜਿਵੇਂ ਉਹ ਪਵਿੱਤਰ ਸੀਨਈ ਵਿੱਚ ਹੈ ।
੧੮ ਤੂੰ ਉਤਾਹਾਂ ਨੂੰ ਚੜ੍ਹਿਆ, ਤੈਂ ਬੰਧੂਆਂ ਨੂੰ ਬੰਨ੍ਹ ਲਿਆ,
ਤੈਂ ਆਦਮੀਆਂ ਵਿੱਚ ਸਗੋਂ ਆਕੀਆਂ ਵਿੱਚ ਵੀ ਦਾਨ ਲਏ,
ਭਈ ਯਾਹ ਪਰਮੇਸ਼ੁਰ ਉੱਥੇ ਵੱਸੇ ॥
੧੯ ਪ੍ਰਭੁ ਮੁਬਾਰਕ ਹੋਵੇ ਜਿਹੜਾ ਰੋਜ ਦਿਹਾੜੇ ਸਾਡਾ ਭਾਰ ਚੁੱਕ ਲੈਂਦਾ ਹੈ,
ਉਹੋ ਸਾਡਾ ਮੁਕਤੀ ਦਾਤਾ ਪਰਮੇਸ਼ੁਰ ਹੈ ! ॥ ਸਲਹ ॥
੨੦ ਪਰਮੇਸ਼ੁਰ ਸਾਡੇ ਲਈ ਬਚਾਵਾਂ ਦਾ ਪਰਮੇਸ਼ੁਰ ਹੈ,
ਅਤੇ ਪ੍ਰਭੁ ਯਹੋਵਾਹ ਵੱਲੋਂ ਹੀ ਮੌਤ ਤੋਂ ਰਿਹਾਈ ਹੈ ।
੨੧ ਪਰਮੇਸ਼ੁਰ ਜ਼ਰੂਰ ਆਪਣੇ ਵੈਰੀਆਂ ਦੇ ਸਿਰ ਨੂੰ,
ਨਾਲੇ ਖੁਲ੍ਹੇ ਦੋਸ਼ੀ ਦੀ ਵਾਲਾਂ ਵਾਲੀ ਖੋਪਰੀ ਨੂੰ ਭੰਨ ਸੁੱਟੇਗਾ !
੨੨ ਪ੍ਰਭੁ ਨੇ ਫ਼ਰਮਾਇਆ ਭਈ ਮੈਂ ਉਨ੍ਹਾਂ ਨੂੰ ਬਾਸ਼ਾਨ ਤੋਂ ਮੋੜ ਲਿਆਵਾਂਗਾ,
ਮੈਂ ਸਮੁੰਦਰ ਦੀਆਂ ਡੂੰਘਿਆਈਆਂ ਤੋਂ ਮੋੜ ਲਿਆਵਾਂਗਾ,
੨੩ ਤਾਂ ਜੋ ਤੂੰ ਆਪਣੇ ਪੈਰ ਨੂੰ ਲਹੂ ਵਿੱਚ ਡੋਬੇਂ,
ਅਤੇ ਤੇਰੇ ਕੁੱਤਿਆਂ ਦੀ ਜੀਭ ਦਾ ਲੁਕਮਾ ਵੈਰੀਆਂ ਵਿੱਚੋਂ ਹੋਵੇ !
੨੪ ਹੇ ਪਰਮੇਸ਼ੁਰ, ਉਨ੍ਹਾਂ ਨੇ ਤੇਰੇ ਜਲੂਸ ਨੂੰ ਵੇਖਿਆ,
ਪਵਿੱਤਰ ਅਸਥਾਨ ਵਿੱਚ ਮੇਰੇ ਪਰਮੇਸ਼ੁਰ, ਮੇਰੇ ਪਾਤਸ਼ਾਹ ਦੇ ਜਲੂਸ ਨੂੰ ।
੨੫ ਗਵਈਏ ਅੱਗੇ ਅੱਗੇ ਅਤੇ ਵਜੰਤਰੀ ਪਿੱਛੇ ਪਿੱਛੇ ਚੱਲਦੇ,
ਜੁਆਨ ਤੀਵੀਆਂ ਵਿਚਕਾਰ ਡੱਫਾਂ ਵਜਾਉਂਦੀਆਂ ਜਾਂਦੀਆਂ ਸਨ ।
੨੬ ਤੁਸੀਂ ਜਿਹੜੇ ਇਸਰਾਏਲ ਦੇ ਸੋਤੇ ਤੋਂ ਹੋ,
ਸੰਗਤਾਂ ਵਿੱਚ ਪ੍ਰਭੁ ਪਰਮੇਸ਼ੁਰ ਨੂੰ ਧੰਨ ਆਖੋ !
੨੭ ਉੱਥੇ ਛੋਟਾ ਬਿਨਯਾਮੀਨ ਉਨ੍ਹਾਂ ਦਾ ਹਾਕਮ ਹੈ,
ਯਹੂਦਾਹ ਦੇ ਸਰਦਾਰ ਆਪਣੀਆਂ ਟੋਲੀਆਂ ਸਣੇ,
ਜ਼ਬੂਲੁਨ ਦੇ ਸਰਦਾਰ ਅਤੇ ਨਫ਼ਤਾਲੀ ਦੇ ਸਰਦਾਰ ਵੀ ਹਨ ॥
੨੮ ਤੇਰੇ ਪਰਮੇਸ਼ੁਰ ਨੇ ਤੇਰੇ ਬਲ ਦੀ ਆਗਿਆ ਕੀਤੀ ਹੈ,
ਹੇ ਪਰਮੇਸ਼ੁਰ, ਜੋ ਕੁਝ ਤੈਂ ਸਾਡੇ ਲਈ ਕੀਤਾ ਹੈ ਉਹ ਨੂੰ ਦ੍ਰਿੜ੍ਹ ਕਰ !
੨੯ ਤੇਰੀ ਹੈਕਲ ਦੇ ਕਾਰਨ ਜੋ ਯਰੂਸ਼ਲਮ ਵਿੱਚ ਹੈ
ਰਾਜੇ ਤੇਰੇ ਲਈ ਭੇਟ ਲਿਆਉਣਗੇ ।
੩੦ ਕਾਨਿਆਂ ਦੇ ਦਰਿੰਦੇ ਨੂੰ ਝਿੜਕ ਦੇਹ,
ਨਾਲੇ ਸਾਨ੍ਹਾਂ ਦੇ ਵੱਗ ਨੂੰ ਲੋਕਾਂ ਦੇ ਵੱਛਿਆਂ ਸਣੇ,
ਜਿਹੜੇ ਚਾਂਦੀ ਦੇ ਟੁਕੜੇ ਮਿੱਧਦੇ ਹਨ !
ਜਿਹੜੇ ਲੋਕ ਲੜਾਈ ਨੂੰ ਪਸੰਦ ਕਰਦੇ ਹਨ,
ਉਹ ਨੇ ਉਨ੍ਹਾਂ ਨੂੰ ਖਿੰਡਾ ਦਿੱਤਾ ।
੩੧ ਮਿਸਰ ਤੋਂ ਰਈਸ ਆਉਣਗੇ,
ਕੂਸ਼ ਸ਼ਿਤਾਬੀ ਆਪਣੇ ਹੱਥ ਪਰਮੇਸ਼ੁਰ ਵੱਲ ਪਸਾਰੇਗਾ ॥
੩੨ ਹੇ ਧਰਤੀ ਦੀਓ ਰਾਜ ਧਾਨੀਓ, ਪਰਮੇਸ਼ੁਰ ਲਈ ਗਾਓ,
ਪ੍ਰਭੁ ਲਈ ਭਜਨ ਕੀਰਤਨ ਕਰੋ ॥ ਸਲਹ ॥
੩੩ ਜਿਹੜਾ ਮੁੱਢੋਂ ਅਕਾਸ਼ਾਂ ਦੇ ਅਕਾਸ਼ ਉੱਤੇ ਸਵਾਰ ਹੈ,
ਵੇਖੋ, ਉਹ ਆਪਣੀ ਅਵਾਜ਼, ਇੱਕ ਜ਼ੋਰ ਵਾਲੀ ਅਵਾਜ਼ ਸੁਣਾਉਂਦਾ ਹੈ ।
੩੪ ਤੁਸੀਂ ਪਰਮੇਸ਼ੁਰ ਦੀ ਸਮਰੱਥਾ ਨੂੰ ਮੰਨੋ,
ਉਹ ਦਾ ਪਰਤਾਪ ਇਸਰਾਏਲ ਉੱਤੇ,
ਅਤੇ ਉਹ ਦੀ ਸਮਰੱਥਾ ਅਕਾਸ਼ ਮੰਡਲ ਵਿੱਚ ਹੈ ।
੩੫ ਹੇ ਪਰਮੇਸ਼ੁਰ, ਤੂੰ ਆਪਣਿਆਂ ਪਵਿੱਤਰ ਥਾਵਾਂ ਵਿੱਚ ਭਿਆਨਕ ਹੈਂ,
ਇਸਰਾਏਲ ਦਾ ਪਰਮੇਸ਼ੁਰ ਉਹੋ ਹੈ ਜਿਹੜਾ ਆਪਣੀ ਪਰਜਾ ਨੂੰ ਸਮਰੱਥਾ ਅਤੇ ਸ਼ਕਤੀ ਦਿੰਦਾ ਹੈ ।
ਪਰਮੇਸ਼ੁਰ ਮੁਬਾਰਕ ਹੋਵੇ ! ॥

[redacted] ਪਰਮੇਸ਼ੁਰ ਦੇ ਸੰਗੀ ਅਤੇ ਕੁਸੰਗੀ

ਸੁਰ ਪਤੀ ਲਈ ਸੋਸਨ ਨਾਮੇ ਰਾਗ ਉੱਤੇ ਦਾਊਦ ਦਾ

ਹੇ ਪਰਮੇਸ਼ੁਰ, ਮੈਨੂੰ ਬਚਾ ਲੈ,
ਪਾਣੀ ਮੇਰੀ ਜਾਨ ਤੀਕੁਰ ਜੋ ਆਏ ਹਨ !

੨ ਮੈਂ ਡੂੰਘੇ ਚਿੱਕੜ ਵਿੱਚ ਧਸ ਚੱਲਿਆ ਹਾਂ,
ਜਿੱਥੇ ਖਲੋਤਾ ਨਹੀਂ ਜਾਂਦਾ,
ਮੈਂ ਡੂੰਘੇ ਪਾਣੀ ਵਿੱਚ ਪੈ ਗਿਆ,
ਜਿੱਥੇ ਹੜ੍ਹ ਮੇਰੇ ਉੱਤੋਂ ਦੀ ਲੰਘਦਾ ਜਾਂਦਾ ਹੈ ।
੩ ਮੈਂ ਪੁਕਾਰਦਾ ਪੁਕਾਰਦਾ ਥੱਕ ਗਿਆ, ਮੇਰਾ ਸੰਘ ਬਹਿ ਗਿਆ,
ਆਪਣੇ ਪਰਮੇਸ਼ੁਰ ਨੂੰ ਉਡੀਕਦਿਆਂ ਉਡੀਕਦਿਆਂ ਮੇਰੀਆਂ ਅੱਖਾਂ ਰਹਿ ਗਈਆਂ !
੪ ਜਿਹੜੇ ਵਿਗਾਣੇ ਮੇਰੇ ਨਾਲ ਵੈਰ ਰੱਖਦੇ ਹਨ,
ਉਹ ਮੇਰੇ ਸਿਰ ਦੇ ਵਾਲਾਂ ਨਾਲੋਂ ਵੀ ਬਹੁਤ ਹਨ,
ਮੇਰੇ ਵਾਢੂ ਜਿਹੜੇ ਨਹੱਕ ਮੇਰੇ ਨਾਲ ਵੈਰ ਰੱਖਦੇ ਹਨ ਬਲਵੰਤ ਹਨ,
ਜੋ ਮੈਂ ਨਹੀਂ ਲੁੱਟਿਆ, ਉਹ ਮੈਨੂੰ ਮੋੜਨਾ ਪਿਆ ।
੫ ਹੇ ਪਰਮੇਸ਼ੁਰ, ਤੂੰ ਮੇਰੀ ਮੂਰਖਤਾਈ ਨੂੰ ਜਾਣਦਾ ਹੈਂ,
ਅਤੇ ਮੇਰੇ ਉਪੱਦਰ ਤੈਥੋਂ ਲੁੱਕੇ ਹੋਏ ਨਹੀਂ ।
੬ ਹੇ ਪ੍ਰਭੁ, ਸੈਨਾਂ ਦੇ ਯਹੋਵਾਹ, ਜਿਹੜੇ ਤੈਨੂੰ ਉਡੀਕਦੇ ਹਨ,
ਉਹ ਮੇਰੇ ਕਾਰਨ ਲੱਜਿਆਵਾਨ ਨਾ ਹੋਣ !
ਹੇ ਇਸਰਾਏਲ ਦੇ ਪਰਮੇਸ਼ੁਰ, ਜਿਹੜੇ ਤੈਨੂੰ ਭਾਲਦੇ ਹਨ,
ਉਨ੍ਹਾਂ ਦੇ ਮੇਰੇ ਕਾਰਨ ਮੂੰਹ ਕਾਲੇ ਨਾ ਹੋਣ ! ॥
੭ ਮੈਂ ਤੇਰੇ ਹੀ ਕਾਰਨ ਨਿੰਦਿਆ ਸਹੀ,
ਲਾਜ ਨੇ ਮੇਰੇ ਮੂੰਹ ਨੂੰ ਢੱਕ ਲਿਆ ਹੈ ।
੮ ਮੈਂ ਆਪਣਿਆਂ ਭਰਾਵਾਂ ਵਿੱਚ ਬਗਾਨਾ,
ਅਤੇ ਮਾਂ ਜਾਇਆਂ ਵਿੱਚ ਗ਼ੈਰ ਹੋਇਆ ਹਾਂ,
੯ ਕਿਉਂ ਜੋ ਤੇਰੇ ਘਰ ਦੀ ਗ਼ੈਰਤ ਮੈਨੂੰ ਖਾ ਗਈ ਹੈ,
ਅਤੇ ਤੇਰੇ ਨਿੰਦਕਾਂ ਦੀਆਂ ਨਿੰਦਿਆਂ ਮੇਰੇ ਉੱਤੇ ਆ ਪਈਆਂ ।
੧੦ ਜਦ ਮੈਂ ਰੋ ਕੇ ਅਤੇ ਵਰਤ ਰੱਖ ਕੇ ਆਪਣੀ ਜਾਨ ਨੂੰ ਖਪਾਇਆ,
ਤਾਂ ਇਹ ਵੀ ਮੇਰੇ ਲਈ ਨਿੰਦਿਆ ਦਾ ਕਾਰਨ ਹੋਇਆ !
੧੧ ਜਦ ਮੈਂ ਤੱਪੜ ਆਪਣਾ ਬਸਤਰ ਬਣਾਇਆ,
ਤਾਂ ਮੈਂ ਉਨ੍ਹਾਂ ਲਈ ਕਹਾਉਤ ਬਣਿਆ ।
੧੨ ਫਾਟਕ ਵਿੱਚ ਬਹਿਣ ਵਾਲੇ ਮੇਰੀ ਚਰਚਾ ਕਰਦੇ ਹਨ,
ਅਤੇ ਸ਼ਰਾਬੀ ਮੇਰੇ ਉੱਤੇ ਸਿੱਠਾਂ ਜੋੜਦੇ ਹਨ ।
੧੩ ਪਰ ਹੇ ਯਹੋਵਾਹ, ਮੇਰੀ ਪ੍ਰਾਰਥਨਾ ਠੀਕ ਵੇਲੇ ਸਿਰ ਤੇਰੇ ਹੀ ਅੱਗੇ ਹੈ,
ਹੇ ਪਰਮੇਸ਼ੁਰ, ਆਪਣੀ ਭਾਰੀ ਦਯਾ ਨਾਲ,
ਅਤੇ ਆਪਣੇ ਸੱਚੇ ਬਚਾਓ ਨਾਲ ਮੈਨੂੰ ਉੱਤਰ ਦੇਹ ।
੧੪ ਮੈਨੂੰ ਚਿੱਕੜ ਵਿੱਚੋਂ ਕੱਢ ਲੈ ਭਈ ਮੈਂ ਖੁੱਭ ਨਾ ਜਾਵਾਂ,
ਮੈਂ ਆਪਣੇ ਵੈਰੀਆਂ ਤੋਂ ਅਤੇ ਡੂੰਘੇ ਪਾਣੀਆਂ ਤੋਂ ਛੁਡਾਇਆ ਜਾਵਾਂ !
੧੫ ਪਾਣੀ ਦੀ ਛੱਲ ਮੇਰੇ ਉੱਤੇ ਨਾ ਆ ਜਾਵੇ,
ਨਾ ਡੂੰਘ ਮੈਨੂੰ ਨਿਗਲੇ,
ਨਾ ਗੋਰ ਮੇਰੇ ਉੱਤੇ ਮੂੰਹ ਮੀਟ ਲਵੇ !
੧੬ ਹੇ ਯਹੋਵਾਹ, ਮੈਨੂੰ ਉੱਤਰ ਦੇਹ ਕਿਉਂ ਜੋ ਤੇਰੀ ਦਯਾ ਭਲੀ ਹੈ,
ਆਪਣੀਆਂ ਬੇਓੜਕ ਰਹਮਤਾਂ ਦੇ ਅਨੁਸਾਰ ਮੇਰੀ ਵੱਲ ਮੂੰਹ ਕਰ,
੧੭ ਅਤੇ ਆਪਣੇ ਦਾਸ ਤੋਂ ਆਪਣਾ ਮੂੰਹ ਨਾ ਲੁਕਾ,
ਕਿਉਂ ਜੋ ਮੈਂ ਭਾਰਾ ਔਖਾ ਹਾਂ ! ਛੇਤੀ ਮੈਨੂੰ ਉੱਤਰ ਦੇਹ !
੧੮ ਮੇਰੀ ਜਾਨ ਦੇ ਨੇੜੇ ਆ ਅਤੇ ਉਹ ਨੂੰ ਛੁਡਾ,
ਅਤੇ ਮੇਰਿਆਂ ਵੈਰੀਆਂ ਦੇ ਕਾਰਨ ਮੈਨੂੰ ਨਿਸਤਾਰਾ ਦੇਹ ।
੧੯ ਮੇਰੀ ਨਿੰਦਿਆ, ਮੇਰੀ ਲਾਜ ਅਤੇ ਮੇਰੀ ਬੇਪਤੀ ਨੂੰ ਤੂੰ ਜਾਣਦਾ ਹੈਂ,
ਮੇਰੇ ਸਭ ਵਿਰੋਧੀ ਤੇਰੇ ਅੱਗੇ ਹਨ ।
੨੦ ਨਿੰਦਿਆ ਦੇ ਨਾਲ ਮੇਰਾ ਦਿਲ ਟੁੱਟ ਗਿਆ ਹੈ ਅਤੇ ਮੈਂ ਮਾਂਦਾ ਹੋ ਗਿਆ,
ਮੈਂ ਦਿਲਾਸਾ ਦੇਣ ਵਾਲੇ ਉਡੀਕਦਾ ਰਿਹਾ ਪਰ ਕੋਈ ਹੈ ਨਹੀਂ ਸੀ,
ਅਤੇ ਧੀਰਜ ਦੇਣ ਵਾਲੇ, ਪਰ ਉਹ ਵੀ ਮੈਨੂੰ ਨਾ ਮਿਲੇ ।
੨੧ ਉਨ੍ਹਾਂ ਨੇ ਖਾਣ ਲਈ ਮੈਨੂੰ ਪਿੱਤ ਦਿੱਤਾ,
ਅਤੇ ਤੇਹ ਦੇ ਵੇਲੇ ਮੈਨੂੰ ਸਿਰਕਾ ਪਿਆਇਆ ॥
੨੨ ਉਨ੍ਹਾਂ ਦੀ ਮੇਜ਼ ਉਨ੍ਹਾਂ ਦੇ ਅੱਗੇ ਫਾਹੀ ਬਣ ਜਾਵੇ,
ਅਤੇ ਜਦ ਉਹ ਸੁਖ ਸਾਂਦ ਹਨ ਉਹ ਫੰਦਾ ਬਣ ਜਾਵੇ !
੨੩ ਉਨ੍ਹਾਂ ਦੀਆਂ ਅੱਖੀਆਂ ਉੱਤੇ ਅਨ੍ਹੇਰ ਛਾ ਜਾਵੇ ਜੋ ਉਹ ਨਾ ਵੇਖਣ,
ਅਤੇ ਉਨ੍ਹਾਂ ਦੇ ਲੱਕ ਸਦਾ ਕੰਬਦੇ ਰਹਿਣ !

੨੪ ਆਪਣਾ ਰੋਹ ਉਨ੍ਹਾਂ ਉੱਤੇ ਢਾਲ ਦੇਹ,
ਅਤੇ ਤੇਰੇ ਕ੍ਰੋਧ ਦੀ ਤੇਜ਼ੀ ਉਨ੍ਹਾਂ ਨੂੰ ਫੜ ਲਵੇ !
੨੫ ਉਨ੍ਹਾਂ ਦਾ ਡੇਰਾ ਉੱਜੜ ਜਾਵੇ,
ਉਨ੍ਹਾਂ ਦੇ ਤੰਬੂਆਂ ਵਿੱਚ ਕੋਈ ਨਾ ਵੱਸੇ,
੨੬ ਕਿਉਂ ਜੋ ਉਹ ਤੇਰੇ ਮਾਰੇ ਹੋਏ ਦਾ ਪਿੱਛਾ ਕਰਦੇ ਹਨ,
ਅਤੇ ਤੇਰੇ ਘਾਇਲ ਕੀਤੇ ਹੋਇਆਂ ਦੇ ਦੁਖ ਦੀ ਚਰਚਾ ਕਰਦੇ ਹਨ !
੨੭ ਤੂੰ ਉਨ੍ਹਾਂ ਦੀ ਬਦੀ ਉੱਤੇ ਬਦੀ ਵਧਾ,
ਅਤੇ ਆਪਣੇ ਧਰਮ ਵਿੱਚ ਉਨ੍ਹਾਂ ਨੂੰ ਆਉਣ ਨਾ ਦੇਹ !
੨੮ ਉਹ ਜੀਵਨ ਦੀ ਪੋਥੀ ਵਿੱਚੋਂ ਮੇਟ ਦਿੱਤੇ ਜਾਣ,
ਅਤੇ ਧਰਮੀਆਂ ਦੇ ਨਾਲ ਲਿਖੇ ਨਾ ਜਾਣ ! ।।
੨੯ ਪਰ ਮੈਂ ਅਧੀਨ ਅਤੇ ਦੁਖੀ ਹਾਂ,
ਹੇ ਪਰਮੇਸ਼ੁਰ, ਤੇਰਾ ਬਚਾਓ ਮੈਨੂੰ ਉੱਚਾ ਕਰ ਕੇ ਖਲਿਆਰੇ !
ਮੈਂ ਗੀਤ ਨਾਲ ਪਰਮੇਸ਼ੁਰ ਦੇ ਨਾਮ ਦੀ ਉਸਤਤ ਕਰਾਂਗਾ,
ਅਤੇ ਧੰਨਵਾਦ ਨਾਲ ਉਹ ਦੀ ਵਡਿਆਈ ਕਰਾਂਗਾ,
੩੧ ਅਤੇ ਇਹ ਯਹੋਵਾਹ ਨੂੰ ਬਲਦ ਨਾਲੋਂ,
ਸਗੋਂ ਸਿੰਙ ਵਾਲੇ ਅਤੇ ਖੁਰ ਦਾਰ ਵੱਛੇ ਨਾਲੋਂ ਬਹੁਤਾ ਭਾਵੇਗਾ ।
੩੨ ਅਧੀਨ ਇਹ ਵੇਖ ਕੇ ਅਨੰਦ ਹੁੰਦੇ ਹਨ,
ਪਰਮੇਸ਼ੁਰ ਦੇ ਤਾਲਿਬੋ, ਤੁਹਾਡਾ ਮਨ ਜੀਉਂਦਾ ਰਹੇ !
੩੩ ਯਹੋਵਾਹ ਤਾਂ ਕੰਗਾਲਾਂ ਦੀ ਸੁਣਦਾ ਹੈ
ਅਤੇ ਆਪਣੇ ਅਸੀਰਾਂ ਨੂੰ ਤੁੱਛ ਨਹੀਂ ਜਾਣਦਾ ।
੩੪ ਅਕਾਸ਼ ਅਤੇ ਧਰਤੀ ਉਹ ਦੀ ਉਸਤਤ ਕਰਨ,
ਸਮੁੰਦਰ ਵੀ ਅਤੇ ਜੋ ਕੁਝ ਉਸ ਦੇ ਵਿੱਚ ਚੱਲਦਾ ਫਿਰਦਾ ਹੈ !
੩੫ ਪਰਮੇਸ਼ੁਰ ਸੀਯੋਨ ਨੂੰ ਬਚਾਵੇਗਾ ਅਤੇ ਯਹੂਦਾਹ ਦੇ ਸ਼ਹਿਰ ਬਣਾਵੇਗਾ,
ਅਤੇ ਉਹ ਉੱਥੇ ਵੱਸਣਗੇ ਤੇ ਉਸ ਨੂੰ ਆਪਣੇ ਕਬਜ਼ੇ ਵਿੱਚ ਰੱਖਣਗੇ,
੩੬ ਅਤੇ ਉਹ ਦੇ ਦਾਸਾਂ ਦੀ ਅੰਸ ਉਸ ਦੀ ਵਾਰਸ ਹੋਵੇਗੀ,
ਅਤੇ ਉਹ ਦੇ ਨਾਮ ਦੇ ਪ੍ਰੇਮੀ ਉਸ ਵਿੱਚ ਵੱਸਣਗੇ ।।

## ੭੦ ਤੁਰਤ ਫੁਰਤ ਦੀ ਸਹਾਇਤਾ ਲਈ ਬੇਨਤੀ

ਸੁਰ ਪਤੀ ਲਈ ਦਾਊਦ ਦਾ, ਚੇਤੇ ਕਰਾਉਣ ਲਈ

ਹੇ ਪਰਮੇਸ਼ੁਰ, ਮੇਰੇ ਛੁਟਕਾਰੇ ਦੇ ਲਈ,
ਹੇ ਯਹੋਵਾਹ, ਮੇਰੀ ਸਹਾਇਤਾ ਦੇ ਲਈ ਛੇਤੀ ਕਰ !
੨ ਜਿਹੜੇ ਮੇਰੀ ਜਾਨ ਦੇ ਗਾਹਕ ਹਨ,
ਉਹ ਲੱਜਿਆਵਾਨ ਹੋਣ ਅਤੇ ਘਾਬਰ ਜਾਣ,
ਜਿਹੜੇ ਮੇਰਾ ਬੁਰਾ ਚਾਹੁੰਦੇ ਹਨ,
ਉਹ ਪਿਛਾਹਾਂ ਹਟਾਏ ਜਾਣ ਤੇ ਸ਼ਰਮਿੰਦੇ ਹੋਣ !
੩ ਜਿਹੜੇ "ਆਹਾ, ਆਹਾ !" ਕਹਿੰਦੇ ਹਨ,
ਉਹ ਆਪਣੀ ਲਾਜ ਦੇ ਮਾਰੇ ਪਿਛਾਹਾਂ ਹਟ ਜਾਣ !
੪ ਜਿੰਨੇ ਤੇਰੇ ਤਾਲਿਬ ਹਨ ਉਹ ਤੇਰੇ ਵਿੱਚ ਖੁਸ਼ ਤੇ ਅਨੰਦ ਹੋਣ,
ਅਤੇ ਜਿਹੜੇ ਤੇਰੀ ਮੁਕਤੀ ਦੇ ਪ੍ਰੇਮੀ ਹਨ,
ਉਹ ਸਦਾ ਆਖਦੇ ਰਹਿਣ ਭਈ ਪਰਮੇਸ਼ੁਰ ਦੀ ਵਡਿਆਈ ਹੋਵੇ !
੫ ਮੈਂ ਤਾਂ ਮਸਕੀਨ ਅਤੇ ਕੰਗਾਲ ਹਾਂ,
ਹੇ ਪਰਮੇਸ਼ੁਰ, ਮੇਰੇ ਲਈ ਛੇਤੀ ਕਰ,
ਤੂੰ ਹੀ ਮੇਰਾ ਸਹਾਇਕ ਅਤੇ ਮੇਰਾ ਛੁਡਾਉਣ ਵਾਲਾ ਹੈਂ,
ਹੇ ਯਹੋਵਾਹ, ਢਿੱਲ ਨਾ ਲਾ ! ।।

## ੭੧ ਇੱਕ ਬੁੱਢੇ ਦੀ ਬੇਨਤੀ

ਹੇ ਯਹੋਵਾਹ, ਮੈਂ ਤੇਰੀ ਹੀ ਸ਼ਰਨ ਆਇਆ ਹਾਂ,
ਮੈਨੂੰ ਕਦੇ ਲੱਜਿਆਵਾਨ ਨਾ ਹੋਣ ਦੇਹ !
੨ ਆਪਣੇ ਧਰਮ ਨਾਲ ਮੇਰਾ ਛੁਟਕਾਰਾ ਕਰ ਤੇ ਮੈਨੂੰ ਛੁਡਾ,
ਮੇਰੀ ਵੱਲ ਕੰਨ ਧਰ ਤੇ ਮੈਨੂੰ ਬਚਾ !
੩ ਤੂੰ ਮੇਰੇ ਨਿਵਾਸ ਦੀ ਚਟਾਨ ਬਣ ਜਿੱਥੇ ਮੈਂ ਨਿੱਤ ਜਾਇਆ ਕਰਾਂ,
ਤੈਂ ਮੇਰੇ ਬਚਾਓ ਦੀ ਆਗਿਆ ਕੀਤੀ ਹੈ,
ਕਿਉਂ ਜੋ ਤੂੰ ਹੀ ਮੇਰੀ ਚਟਾਨ ਅਰ ਮੇਰਾ ਗੜ੍ਹ ਹੈਂ !
੪ ਹੇ ਮੇਰੇ ਪਰਮੇਸ਼ੁਰ, ਮੈਨੂੰ ਦੁਸ਼ਟ ਦੇ ਹੱਥੋਂ
ਅਤੇ ਅਧਰਮੀ ਤੇ ਜ਼ਾਲਿਮ ਦੇ ਪੰਜਿਓਂ ਛੁਡਾ !
੫ ਹੇ ਪ੍ਰਭੁ ਯਹੋਵਾਹ, ਤੂੰ ਹੀ ਮੇਰੀ ਤਾਂਘ ਹੈਂ,
ਅਤੇ ਮੇਰੀ ਜੁਆਨੀ ਤੋਂ ਮੇਰਾ ਭਰੋਸਾ ਹੈਂ ।
੬ ਜਦੋਂ ਦਾ ਮੈਂ ਜੰਮਿਆ ਤਦੋਂ ਹੀ ਦਾ ਮੈਂ ਤੈਥੋਂ ਸਾਂਭਿਆ ਗਿਆ ਹਾਂ,

ਮੇਰੀ ਮਾਤਾ ਦੀ ਕੁੱਖ ਤੋਂ ਤੈਂ ਹੀ ਮੈਨੂੰ ਕੱਢਿਆ,
ਮੈਂ ਸਦਾ ਤੇਰੀ ਉਸਤਤ ਕਰਾਂਗਾ ।
੭ ਮੈਂ ਬਹੁਤਿਆਂ ਦੇ ਲਈ ਇੱਕ ਅਚੰਭਾ ਜਿਹਾ ਬਣਿਆ,
ਪਰ ਤੂੰ ਮੇਰੀ ਪੱਕੀ ਪਨਾਹ ਹੈਂ ।
੮ ਮੇਰਾ ਮੂੰਹ ਤੇਰੀ ਉਸਤਤ ਅਤੇ ਤੇਰੇ ਮਾਣ ਨਾਲ
ਸਾਰਾ ਦਿਨ ਭਰਿਆ ਰਹੇਗਾ ।
੯ ਬੁਢੇਪੇ ਦੇ ਸਮੇਂ ਮੈਨੂੰ ਦੂਰ ਨਾ ਸੁੱਟ,
ਜਾਂ ਮੇਰੇ ਬਲ ਘਟੇ ਤਾਂ ਮੈਨੂੰ ਨਾ ਤਿਆਗ !
੧੦ ਮੇਰੇ ਵੈਰੀ ਤਾਂ ਮੇਰੇ ਵਿਖੇ ਆਖਦੇ ਹਨ,
ਅਤੇ ਮੇਰੀ ਜਾਨ ਦੇ ਲਾਗੂ ਆਪੋ ਵਿੱਚ ਮਤਾ ਮਤਾਉਂਦੇ ਹਨ ।
੧੧ ਓਹ ਕਹਿੰਦੇ ਹਨ ਭਈ ਪਰਮੇਸ਼ੁਰ ਨੇ ਉਹ ਨੂੰ ਤਿਆਗ ਦਿੱਤਾ ਹੈ,
ਉਹ ਦਾ ਪਿੱਛਾ ਕਰ ਕੇ ਉਹ ਨੂੰ ਫੜ ਲਵੋ,
ਕਿਉਂ ਜੋ ਛੁਡਾਉਣ ਵਾਲਾ ਕੋਈ ਨਹੀਂ ਹੈ ।
੧੨ ਹੇ ਪਰਮੇਸ਼ੁਰ, ਮੈਥੋਂ ਦੂਰ ਨਾ ਰਹੁ,
ਹੇ ਮੇਰੇ ਪਰਮੇਸ਼ੁਰ, ਮੇਰੀ ਸਹਾਇਤਾ ਛੇਤੀ ਕਰ !
੧੩ ਜੋ ਮੇਰੀ ਜਾਨ ਦੇ ਵਿਰੋਧੀ ਹਨ ਓਹ ਲੱਜਿਆਵਾਨ ਅਤੇ ਬੱਸ ਹੋ ਜਾਣ,
ਜੋ ਮੇਰਾ ਬੁਰਾ ਚਾਹੁੰਦੇ ਹਨ ਓਹ ਉਲਾਹਮੇ ਅਤੇ ਨਿਰਾਦਰੀ ਵਿੱਚ ਢੱਕੇ ਜਾਣ ! ॥
੧੪ ਪਰ ਮੈਂ ਨਿੱਤ ਆਸਰਾ ਰੱਖੀ ਜਾਵਾਂਗਾ,
ਅਤੇ ਤੇਰੀ ਉਸਤਤ ਤੇ ਉਸਤਤ ਕਰਦਾ ਹੀ ਜਾਵਾਂਗਾ ।
੧੫ ਮੇਰਾ ਮੂੰਹ ਸਾਰੇ ਦਿਨ ਤੇਰੇ ਧਰਮ ਅਰ ਤੇਰੀ ਮੁਕਤੀ ਦਾ ਵਰਨਣ ਕਰੇਗਾ,
ਜਿਨ੍ਹਾਂ ਦਾ ਲੇਖਾ ਵੀ ਮੈਂ ਨਹੀਂ ਜਾਣ ਸੱਕਦਾ ।
੧੬ ਮੈਂ ਪ੍ਰਭੁ ਯਹੋਵਾਹ ਦੇ ਬਲ ਵਿੱਚ ਜਾਵਾਂਗਾ,
ਮੈਂ ਕੇਵਲ ਤੇਰੇ ਹੀ ਧਰਮ ਦਾ ਜ਼ਿਕਰ ਕਰਾਂਗਾ ॥
੧੭ ਹੇ ਪਰਮੇਸ਼ੁਰ, ਤੈਂ ਮੈਨੂੰ ਜੁਆਨੀ ਤੋਂ ਸਿਖਲਾਇਆ ਹੈ,
ਅਤੇ ਹੁਣ ਤੀਕੁਰ ਮੈਂ ਤੇਰੇ ਅਨੋਖੇ ਕੰਮਾਂ ਨੂੰ ਦੱਸਦਾ ਰਿਹਾ ।
੧੮ ਸੋ ਬੁਢੇਪੇ ਤੇ ਧੌਲਿਆਂ ਤੀਕ ਵੀ, ਹੇ ਪਰਮੇਸ਼ੁਰ, ਮੈਨੂੰ ਨਾ ਤਿਆਗ,
ਜਦ ਤੀਕ ਮੈਂ ਆਉਣ ਵਾਲੀ ਪੀੜ੍ਹੀ ਨੂੰ ਤੇਰਾ ਬਲ, *
ਅਤੇ ਸਾਰੇ ਆਉਣ ਵਾਲਿਆਂ ਨੂੰ ਤੇਰੀ ਸਮਰੱਥਾ ਨਾ ਦੱਸਾਂ ।
੧੯ ਨਾਲੇ ਤੇਰਾ ਧਰਮ, ਹੇ ਪਰਮੇਸ਼ੁਰ, ਅੱਤ ਉੱਚਾ ਹੈ,
ਤੈਂ ਵੱਡੇ ਵੱਡੇ ਕੰਮ ਕੀਤੇ ਹਨ !
ਹੇ ਪਰਮੇਸ਼ੁਰ, ਤੇਰੇ ਤੁੱਲ ਕੌਣ ਹੈ ?
੨੦ ਤੂੰ ਜਿਸ ਨੇ ਮੈਨੂੰ † ਬਹੁਤ ਤੇ ਬੁਰੀਆਂ ਬਿਪਤਾਂ ਵਿਖਾਈਆਂ ਹਨ,
ਮੁੜ ਕੇ ਮੈਨੂੰ † ਜਿਵਾਏਂਗਾ,
ਅਤੇ ਧਰਤੀ ਦੀਆਂ ਡੂੰਘਿਆਈਆਂ ਵਿੱਚੋਂ ਫੇਰ ਮੈਨੂੰ † ਉਠਾਵੇਂਗਾ ॥
੨੧ ਤੂੰ ਮੇਰੀ ਵਡਿਆਈ ਵਧਾ,
ਅਤੇ ਮੁੜ ਕੇ ਮੈਨੂੰ ਦਿਲਾਸਾ ਦੇਹ ॥
੨੨ ਹੇ ਮੇਰੇ ਪਰਮੇਸ਼ੁਰ, ਮੈਂ ਵੀ ਤੇਰੀ ਸਚਿਆਈ ਦੇ ਕਾਰਨ,
ਸਤਾਰ ਵਜਾ ਕੇ ਤੇਰਾ ਧੰਨਵਾਦ ਕਰਾਂਗਾ,
ਇਸਰਾਏਲ ਦੇ ਪਵਿੱਤਰ ਪੁਰਖ, ਮੈਂ ਬਰਬਤ ਵਜਾ ਕੇ ਤੇਰਾ ਜਸ ਗਾਵਾਂਗਾ।
੨੩ ਮੇਰੇ ਬੁੱਲ੍ਹ ਜੈਕਾਰਾ ਗਜਾਉਣਗੇ ਜਦ ਮੈਂ ਤੇਰਾ ਜਸ ਗਾਵਾਂਗਾ,
ਅਤੇ ਮੇਰੀ ਜਾਨ ਵੀ ਜਿਹ ਨੂੰ ਤੈਂ ਨਿਸਤਾਰਾ ਦਿੱਤਾ ਹੈ ।
੨੪ ਮੇਰੀ ਜੀਭ ਵੀ ਸਾਰਾ ਦਿਨ ਤੇਰੇ ਧਰਮ ਦਾ ਚਰਚਾ ਕਰੇਗੀ,
ਕਿਉਂਕਿ ਜਿਹੜੇ ਮੇਰਾ ਬੁਰਾ ਚਾਹੁੰਦੇ ਹਨ,
ਓਹ ਲੱਜਿਆਵਾਨ ਅਤੇ ਸ਼ਰਮਿੰਦੇ ਹਨ ॥

## ੭੨ ਸੱਚੇ ਪਾਤਸ਼ਾਹ ਦਾ ਰਾਜ

ਸੁਲੇਮਾਨ ਦਾ

ਹੇ ਪਰਮੇਸ਼ੁਰ, ਪਾਤਸ਼ਾਹ ਨੂੰ ਆਪਣਾ ਨਿਆਉਂ,
ਅਤੇ ਪਾਤਸ਼ਾਹ ਦੇ ਪੁੱਤ੍ਰ ਨੂੰ ਆਪਣਾ ਧਰਮ ਬਖ਼ਸ਼ ਦੇਹ ।
੨ ਉਹ ਧਰਮ ਨਾਲ ਤੇਰੀ ਪਰਜਾ ਦਾ
ਅਤੇ ਇਨਸਾਫ਼ ਨਾਲ ਤੇਰੇ ਮਸਕੀਨਾਂ ਦਾ ਨਿਆਉਂ ਕਰੇਗਾ ।

---

* ਮੂਲ ਵਿੱਚ, ਬਾਂਹ । † ਅਥਵਾ, ਸਾਨੂੰ ।

੩ ਪਹਾੜ ਤੇ ਪਹਾੜੀਆਂ ਪਰਜਾ ਲਈ
ਧਰਮ ਦੇ ਕਾਰਨ ਸੁਖ ਲਿਆਉਣਗੇ ।
੪ ਉਹ ਪਰਜਾ ਦੇ ਮਸਕੀਨਾਂ ਦਾ ਨਿਆਉਂ ਕਰੇਗਾ,
ਉਹ ਕੰਗਾਲਾਂ ਦੇ ਬੱਚਿਆਂ ਨੂੰ ਬਚਾਵੇਗਾ,
ਅਤੇ ਜ਼ਾਲਮ ਨੂੰ ਭੰਨ ਸੁੱਟੇਗਾ ।
੫ ਜਿੰਨਾ ਚਿਰ ਸੂਰਜ ਤੇ ਚੰਦਰਮਾ ਬਣੇ ਰਹਿਣਗੇ,
ਓਹ ਪੀੜ੍ਹੀਓਂ ਪੀੜ੍ਹੀ ਤੇਰਾ ਭੈ ਮੰਨਦੇ ਰਹਿਣਗੇ ।
੬ ਉਹ ਦਾ ਉਤਰਨਾ ਵਰਖਾ ਦੀ ਨਿਆਈਂ ਹੋਵੇਗਾ
ਜਿਹੜੀ ਘਾਹ ਦੇ ਵੱਢ ਉੱਤੇ ਪਵੇ,
ਅਤੇ ਝੜੀਆਂ ਦੀ ਨਿਆਈਂ ਜੋ ਧਰਤੀ ਨੂੰ ਸਿੰਜਦੀਆਂ ਹਨ ।
੭ ਉਹ ਦੇ ਦਿਨੀਂ ਧਰਮੀ ਲਹਿ ਲਹਾਉਣਗੇ,
ਅਤੇ ਜਿੰਨਾ ਚਿਰ ਚੰਦਰਮਾ ਜਾਂਦਾ ਨਾ ਰਹੇ ਬਾਹਲਾ ਸੁਖ ਹੋਵੇਗਾ ।
੮ ਉਹ ਸਮੁੰਦਰੋਂ ਲੈ ਕੇ ਸਮੁੰਦਰ ਤੀਕ
ਅਤੇ ਦਰਿਆ ਤੋਂ ਲੈ ਕੇ ਧਰਤੀ ਦੇ ਬੰਨੇ ਤੀਕ ਰਾਜ ਕਰੇਗਾ ।
੯ ਜੰਗਲ ਦੇ ਰਹਿਣ ਵਾਲੇ ਉਹ ਦੇ ਅੱਗੇ ਗੋਡੇ ਨਿਵਾਉਣਗੇ,
ਅਤੇ ਉਹ ਦੇ ਵੈਰੀ ਖ਼ਾਕ ਚੱਟਣਗੇ !
੧੦ ਤਰਸ਼ੀਸ਼ ਅਰ ਟਾਪੂਆਂ ਦੇ ਰਾਜੇ ਭੇਟ ਲਿਆਉਣਗੇ,
ਸ਼ਬਾ ਤੇ ਸਬਾ ਦੇ ਰਾਜੇ ਨਜ਼ਰਾਨੇ ਪਹੁੰਚਾਉਣਗੇ,
੧੧ ਸਗੋਂ ਸਾਰੇ ਰਾਜੇ ਉਸ ਦੇ ਅੱਗੇ ਮੱਥਾ ਟੇਕਣਗੇ,
ਸਾਰੀਆਂ ਕੌਮਾਂ ਉਸ ਦੀ ਸੇਵਾ ਕਰਨਗੀਆਂ ।
੧੨ ਉਹ ਤਾਂ ਦੁਹਾਈ ਦੇਣ ਵਾਲੇ ਕੰਗਾਲ ਨੂੰ
ਅਤੇ ਮਸਕੀਨ ਤੇ ਅਨਾਥ ਨੂੰ ਬਚਾਵੇਗਾ ।
੧੩ ਉਹ ਗਰੀਬ ਅਤੇ ਕੰਗਾਲ ਉੱਤੇ ਤਰਸ ਖਾਵੇਗਾ,
ਅਤੇ ਕੰਗਾਲ ਦੀਆਂ ਜਾਨਾਂ ਨੂੰ ਬਚਾਵੇਗਾ ।
੧੪ ਉਹ ਉਨ੍ਹਾਂ ਦੀ ਜਾਨ ਨੂੰ ਛਲ ਤੇ ਅਨ੍ਹੇਰ ਤੋਂ ਨਿਸਤਾਰਾ ਦੇਵੇਗਾ,
ਅਤੇ ਉਨ੍ਹਾਂ ਦਾ ਲਹੂ ਉਹ ਦੀ ਨਿਗਾਹ ਵਿੱਚ ਬਹੁਮੁੱਲਾ ਹੋਵੇਗਾ,
੧੫ ਅਤੇ ਉਹ ਜੀਉਂਦਾ ਰਹੇਗਾ ਅਤੇ ਸ਼ਬਾ ਦੇ ਸੋਨੇ ਵਿੱਚੋਂ ਉਹ ਨੂੰ ਦਿੱਤਾ ਜਾਵੇਗਾ,
ਅਤੇ ਓਹ ਉਹ ਦੇ ਲਈ ਨਿੱਤ ਪ੍ਰਾਰਥਨਾ ਕਰਨਗੇ,
ਸਾਰਾ ਦਿਨ ਉਹ ਨੂੰ ਮੁਬਾਰਕ ਆਖਣਗੇ ।
੧੬ ਧਰਤੀ ਵਿੱਚ ਪਹਾੜਾਂ ਦੀ ਟੀਸੀ ਉੱਤੇ ਬਹੁਤਾ ਅੰਨ ਹੋਵੇ,
ਉਹ ਦਾ ਫਲ ਲਬਾਨੋਨ ਵਾਂਙੁ ਝੂਮੇ,
ਅਤੇ ਸ਼ਹਿਰ ਦੇ ਲੋਕ ਧਰਤੀ ਦੀ ਹਰਿਆਉਲ ਵਾਂਙੁ ਲਹਿ ਲਹਾਉਣ !
੧੭ ਉਹ ਦਾ ਨਾਮ ਸਦਾ ਰਹੇ,
ਜਿੰਨਾ ਚਿਰ ਸੂਰਜ ਰਹੇ ਉਹ ਦਾ ਨਾਮ ਵਧੇ,
ਅਤੇ ਲੋਕ ਉਸ ਵਿੱਚ ਬਰਕਤ ਪਾਉਣ,
ਸਾਰੀਆਂ ਕੌਮਾਂ ਉਹ ਨੂੰ ਧੰਨ ਆਖਣ ! ॥
੧੮ ਮੁਬਾਰਕ ਹੋਵੇ ਯਹੋਵਾਹ ਪਰਮੇਸ਼ੁਰ, ਇਸਰਾਏਲ ਦਾ ਪਰਮੇਸ਼ੁਰ,
ਉਹ ਇਕੱਲਾ ਹੀ ਅਚਰਜ ਦੇ ਕੰਮ ਕਰਦਾ ਹੈ,
੧੯ ਅਤੇ ਉਹ ਦਾ ਤੇਜਵਾਨ ਨਾਮ ਸਦਾ ਤੀਕੁਰ ਮੁਬਾਰਕ ਹੋਵੇ,
ਅਤੇ ਸਾਰੀ ਧਰਤੀ ਉਹ ਦੇ ਤੇਜ ਨਾਲ ਭਰਪੂਰ ਹੋਵੇ !
ਆਮੀਨ ਤੇ ਆਮੀਨ ! ॥
ਯੱਸੀ ਦੇ ਪੁੱਤ੍ਰ ਦਾਊਦ ਦੀਆਂ ਪ੍ਰਾਰਥਨਾਂ ਸਮਾਪਤ ਹੋਈਆਂ ॥

## ਤੀਜਾ ਭਾਗ

### ੭੩ ਦੁਸ਼ਟਾਂ ਦੀ ਝੂਠੀ ਖੁਸ਼ਹਾਲੀ

ਆਸਾਫ਼ ਦਾ ਭਜਨ

ਸੱਚ ਮੁੱਚ ਇਸਰਾਏਲ ਲਈ ਅਰਥਾਤ ਖਾਲਸ ਦਿਲ ਵਾਲਿਆਂ ਦੇ ਲਈ
ਪਰਮੇਸ਼ੁਰ ਭਲਾ ਹੈ ।
੨ ਪਰ ਮੈਂ ਜੋ ਹਾਂ, ਮੇਰੇ ਪੈਰ ਫਿਸਲਣ,
ਅਤੇ ਮੇਰੇ ਕਦਮ ਤਿਲਕਣ ਲੱਗੇ ਸਨ ।
੩ ਜਦ ਮੈਂ ਦੁਸ਼ਟਾਂ ਦਾ ਸੁਲੱਖਪੁਣਾ ਡਿੱਠਾ,
ਤਾਂ ਮੈਂ ਉਨ੍ਹਾਂ ਹੰਕਾਰੀਆਂ ਦੇ ਉੱਤੇ ਖੁਣਸ ਕੀਤੀ ਸੀ ।

੪ ਉਨ੍ਹਾਂ ਦੀ ਮੌਤ ਵਿੱਚ ਤਾਂ ਪੀੜ ਨਹੀਂ ਹੁੰਦੀ,
ਸਗੋਂ ਉਨ੍ਹਾਂ ਦਾ ਸਰੀਰ ਮੋਟਾ ਹੈ ।
੫ ਓਹ ਹੋਰਨਾਂ ਮਨੁੱਖਾਂ ਵਾਂਙੁ ਔਖੇ ਨਹੀਂ ਹੁੰਦੇ,
ਨਾ ਹੋਰਨਾਂ ਆਦਮੀਆਂ ਵਾਂਙੁ ਉਨ੍ਹਾਂ ਉੱਤੇ ਬਿਪਤਾ ਪੈਂਦੀ ਹੈ ।
੬ ਇਸ ਲਈ ਘੁਮੰਡ ਉਨ੍ਹਾਂ ਦੇ ਗਲੇ ਦੀ ਜ਼ੰਜੀਰੀ ਹੈ,
ਅਤੇ ਅਨ੍ਹੇਰ ਦਾ ਲੀੜਾ ਉਨ੍ਹਾਂ ਨੂੰ ਕੱਜਦਾ ਹੈ ।
੭ ਉਨ੍ਹਾਂ ਦੀਆਂ ਅੱਖੀਆਂ ਚਿਕਨਾਈ ਨਾਲ ਫੁੱਲੀਆਂ ਹੋਈਆਂ ਹਨ,
ਉਨ੍ਹਾਂ ਦੇ ਮਨ ਦੇ ਵਿਚਾਰ ਛਲਕਦੇ ਹਨ ।
੮ ਓਹ ਠੱਠਾ ਮਾਰਦੇ ਅਤੇ ਬਦੀ ਨਾਲ ਅਨ੍ਹੇਰ ਦੀਆਂ ਗੱਲਾਂ ਕਰਦੇ ਹਨ,
ਓਹ ਹੰਕਾਰ ਨਾਲ ਬੋਲਦੇ ਹਨ ।
੯ ਉਨ੍ਹਾਂ ਨੇ ਆਪਣਾ ਮੂੰਹ ਅਕਾਸ਼ ਵਿੱਚ ਧਰਿਆ,
ਪਰ ਉਨ੍ਹਾਂ ਦੀ ਜੀਭ ਧਰਤੀ ਉੱਤੇ ਫਿਰਦੀ ਹੈ ।
੧੦ ਏਸ ਲਈ ਉਹ ਦੇ ਲੋਕ ਏਧਰ ਮੁੜਨਗੇ
ਅਤੇ ਭਰੇ ਹੋਏ ਛੰਨੇ ਦਾ ਪਾਣੀ ਉਨ੍ਹਾਂ ਤੋਂ ਡੱਫਿਆ ਜਾਂਦਾ ਹੈ,
੧੧ ਅਤੇ ਓਹ ਆਖਦੇ ਹਨ, ਪਰਮੇਸ਼ੁਰ ਕਿਸ ਤਰਾਂ ਜਾਣਦਾ ਹੈ ?
ਭਲਾ, ਅੱਤ ਮਹਾਨ ਨੂੰ ਕੁਝ ਪਤਾ ਹੈ ?
੧੨ ਵੇਖੋ, ਦੁਸ਼ਟ ਏਹ ਹਨ,
ਅਤੇ ਓਹ ਸਦਾ ਸੁਖ ਵਿੱਚ ਰਹਿ ਕੇ ਧਨ ਜੋੜਦੇ ਹਨ ! ॥
੧੩ ਸੱਚ ਮੁੱਚ ਮੈਂ ਅਵਿਰਥਾ ਆਪਣੇ ਦਿਲ ਨੂੰ ਸ਼ੁੱਧ ਕੀਤਾ ਹੈ,
ਅਤੇ ਨਿਰਮਲਤਾਈ ਵਿੱਚ ਆਪਣੇ ਹੱਥ ਧੋਤੇ ਹਨ,
੧੪ ਕਿਉਂ ਜੋ ਸਾਰਾ ਦਿਨ ਮੈਂ ਮਾਰ ਖਾਂਦਾ ਰਿਹਾ,
ਅਤੇ ਹਰ ਸਵੇਰ ਨੂੰ ਮੇਰੀ ਤਾੜਨਾ ਹੋਈ ।
੧੫ ਜੇ ਮੈਂ ਆਖਦਾ ਭਈ ਮੈਂ ਇਸੇ ਤਰਾਂ ਦੱਸਾਂਗਾ,
ਤਾਂ ਵੇਖੋ, ਮੈਂ ਤੇਰੇ ਬੱਚਿਆਂ ਦੀ ਪੀੜ੍ਹੀ ਨੂੰ ਧੋਖਾ ਦਿੰਦਾ ।
੧੬ ਜਾਂ ਮੈਂ ਇਸ ਨੂੰ ਸਮਝਣ ਲਈ ਸੋਚ ਕੀਤੀ,
ਤਾਂ ਓਹ ਮੇਰੀ ਨਿਗਾਹ ਵਿੱਚ ਬਹੁਤ ਔਖਾ ਮਲੂਮ ਹੋਇਆ,
੧੭ ਜਦ ਤੀਕ ਮੈਂ ਪਰਮੇਸ਼ੁਰ ਦੇ ਪਵਿੱਤਰ ਅਸਥਾਨ ਦੇ ਵਿੱਚ ਨਾ ਗਿਆ,—
ਤਦ ਮੈਂ ਉਨ੍ਹਾਂ ਦਾ ਅੰਤ ਸਮਝਿਆ !
੧੮ ਸੱਚ ਮੁੱਚ ਤੂੰ ਉਨ੍ਹਾਂ ਨੂੰ ਤਿਲਕਣਿਆਂ ਥਾਂਵਾਂ ਵਿੱਚ ਰੱਖਦਾ ਹੈਂ,
ਅਤੇ ਤੂੰ ਉਨ੍ਹਾਂ ਨੂੰ ਬਰਬਾਦੀ ਵਿੱਚ ਸੁੱਟ ਦਿੰਦਾ ਹੈਂ !
੧੯ ਓਹ ਛਿਨ ਮਾਤ੍ਰ ਵਿੱਚ ਕਿਹੋ ਜਿਹੇ ਉੱਜੜ ਗਏ !
ਓਹ ਮੁੱਕ ਗਏ, ਓਹ ਭੈਜਲ ਨਾਲ ਮਿਟ ਗਏ ਹਨ !
੨੦ ਹੇ ਪ੍ਰਭੁ, ਸੁਫ਼ਨੇ ਤੋਂ ਜਾਗਣ ਵਾਂਙੁ
ਜਾਂ ਤੂੰ ਉੱਠੇਂਗਾ ਤਾਂ ਉਨ੍ਹਾਂ ਦੀ ਸ਼ਕਲ ਤੁੱਛ ਜਾਣੇਂਗਾ ॥
੨੧ ਮੇਰਾ ਮਨ ਤਾਂ ਕੌੜਾ ਹੋਇਆ,
ਅਤੇ ਮੇਰਾ ਦਿਲ * ਛੇਦਿਆ ਗਿਆ,
੨੨ ਮੈਂ ਐਡਾ ਜਾਹਲ ਤੇ ਅਣਜਾਣ ਸਾਂ,
ਭਈ ਤੇਰੇ ਅੱਗੇ ਪਸੂ ਜਿਹਾ ਬਣਿਆ ।
੨੩ ਫੇਰ ਵੀ ਮੈਂ ਸਦਾ ਤੇਰੇ ਸੰਗ ਹਾਂ,
ਤੈਂ ਮੇਰੇ ਸੱਜੇ ਹੱਥ ਨੂੰ ਫੜਿਆ ਹੈ ।
੨੪ ਤੂੰ ਆਪਣੇ ਗੁਰਮਤੇ ਨਾਲ ਮੇਰੀ ਅਗਵਾਈ ਕਰੇਂਗਾ,
ਅਤੇ ਉਹ ਦੇ ਮਗਰੋਂ ਮੈਨੂੰ ਤੇਜ ਵਿੱਚ ਰੱਖੇਂਗਾ ।
੨੫ ਸੁਰਗ ਵਿੱਚ ਮੇਰਾ ਹੋਰ ਕੌਣ ਹੈ ?
ਅਤੇ ਧਰਤੀ ਉੱਤੇ ਤੈਥੋਂ ਬਿਨਾ ਮੈਂ ਕਿਸੇ ਹੋਰ ਨੂੰ ਲੋਚਦਾ ਨਹੀਂ ।
੨੬ ਮੇਰਾ ਤਨ ਤੇ ਮੇਰਾ ਮਨ ਢਲ ਜਾਂਦੇ ਹਨ,
ਪਰ ਪਰਮੇਸ਼ੁਰ ਸਦਾ ਲਈ ਮੇਰੇ ਮਨ ਦੀ ਚਟਾਨ ਅਤੇ ਮੇਰਾ ਭਾਗ ਹੈ ।
੨੭ ਤਾਂ ਵੇਖ, ਜੋ ਤੈਥੋਂ ਦੂਰ ਹਨ ਓਹ ਨਸ਼ਟ ਹੋਣਗੇ,
ਤੈਂ ਆਪਣੇ ਅੱਗਿਓਂ ਸਾਰੇ ਜ਼ਨਾਹਕਾਰ ਗਰਕ ਕਰ ਦਿੱਤੇ !
੨੮ ਪਰ ਪਰਮੇਸ਼ੁਰ ਦੇ ਨੇੜੇ ਰਹਿਣਾ ਮੇਰੇ ਲਈ ਚੰਗਾ ਹੈ,
ਮੈਂ ਪ੍ਰਭੁ ਯਹੋਵਾਹ ਨੂੰ ਆਪਣੀ ਪਨਾਹ ਬਣਾਇਆ ਹੈ,
ਤਾਂ ਜੋ ਮੈਂ ਤੇਰੇ ਸਾਰੇ ਕਾਰਜਾਂ ਦਾ ਵਰਨਣ ਕਰਾਂ ॥

## ੭੪ ਦੇਸ ਉੱਤੇ ਬਰਬਾਦੀ

ਆਸਾਫ਼ ਦਾ ਮਸਕੀਲ

ਹੇ ਪਰਮੇਸ਼ੁਰ, ਤੈਂ ਸਾਨੂੰ ਸਦਾ ਲਈ ਕਿਉਂ ਤਿਆਗ ਦਿੱਤਾ ?
ਤੇਰੀ ਜੂਹ ਦੀਆਂ ਭੇਡਾਂ ਉੱਤੇ ਤੇਰੇ ਕ੍ਰੋਧ ਦਾ ਧੂੰਆਂ ਕਿਉਂ ਉੱਠਦਾ ਹੈ ?

* ਮੂਲ ਵਿੱਚ, ਗੁਰਦੇ ।

੨ ਆਪਣੀ ਮੰਡਲੀ ਨੂੰ ਜਿਹ ਨੂੰ ਤੈਂ ਚਿਰਾਂ ਤੋਂ ਮੁੱਲ
ਲਿਆ ਹੈ,
ਅਤੇ ਆਪਣੇ ਅਧਕਾਰ ਦੇ ਗੋਤ ਹੋਣ ਲਈ
ਛੁਡਾਇਆ ਹੈ ਚੇਤੇ ਕਰ,
ਨਾਲੇ ਇਸ ਸੀਯੋਨ ਪਰਬਤ ਨੂੰ ਜਿੱਥੇ ਤੂੰ ਰਿਹਾ ਹੈਂ ।
੩ ਸਦਾ ਦਿਆਂ ਖੋਲਿਆਂ ਵੱਲ ਕਦਮ ਉਠਾ,
ਅਰਥਾਤ ਉਸ ਸਾਰੀ ਖਰਾਬੀ ਵੱਲ ਵੀ,
ਜਿਹੜੀ ਪਵਿੱਤਰ ਥਾਂ ਵਿੱਚ ਵੈਰੀ ਨੇ ਕੀਤੀ ਹੈ ॥
੪ ਤੇਰੇ ਵਿਰੋਧੀ ਤੇਰੀ ਮੰਡਲੀ ਵਿੱਚ ਗੱਜਦੇ ਰਹੇ,
ਉਨ੍ਹਾਂ ਨੇ ਨਿਸ਼ਾਨ ਲਈ ਆਪਣੇ ਝੰਡੇ ਖੜੇ ਕੀਤੇ ਹਨ ।
੫ ਉਹ ਅਜੇਹੇ ਦਿੱਸਦੇ ਪਏ ਹਨ ਭਈ ਜਾਣੋ ਬਿਰਛਾਂ
ਦੀ ਝੰਗੀ ਉੱਤੇ
ਮਨੁੱਖ ਕੁਹਾੜੇ ਚਲਾ ਰਹੇ ਹਨ !
੬ ਹੁਣ ਉਹ ਦੀਆਂ ਉੱਕਰੀਆਂ ਹੋਈਆਂ ਵਸਤਾਂ ਨੂੰ
ਇੱਕ ਸੰਗ ਕੁਹਾੜੀਆਂ ਅਤੇ ਹਥੌੜਿਆਂ ਨਾਲ ਭੰਨ
ਸੁੱਟਦੇ ਹਨ !
੭ ਉਨ੍ਹਾਂ ਨੇ ਤੇਰੇ ਪਵਿੱਤਰ ਥਾਂ ਨੂੰ ਅੱਗ ਲਾਈ ਹੈ,
ਉਨ੍ਹਾਂ ਨੇ ਤੇਰੇ ਨਾਮ ਦੇ ਡੇਹਰੇ ਨੂੰ ਭੋਂ ਤੀਕ ਢਾਹ ਕੇ
ਭਰਿਸ਼ਟ ਕੀਤਾ ਹੈ ।
੮ ਉਨ੍ਹਾਂ ਨੇ ਆਪਣੇ ਮਨ ਵਿੱਚ ਆਖਿਆ ਹੈ,
ਆਓ, ਅਸੀਂ ਉਨ੍ਹਾਂ ਨੂੰ ਉੱਕਾ ਹੀ ਦਬਾਈਏ !
ਉਨ੍ਹਾਂ ਨੇ ਦੇਸ ਵਿੱਚ ਪਰਮੇਸ਼ੁਰ ਦੀਆਂ ਸਾਰੀਆਂ
ਸਮਾਜਾਂ ਨੂੰ ਫੂਕ ਸੁੱਟਿਆ ਹੈ ।
੯ ਆਪਣੇ ਨਿਸ਼ਾਨ ਅਸੀਂ ਨਹੀਂ ਵੇਖਦੇ,
ਹੁਣ ਕੋਈ ਨਬੀ ਨਹੀਂ ਰਿਹਾ,
ਨਾ ਕੋਈ ਸਾਡੇ ਵਿੱਚ ਜਾਣਦਾ ਹੈ ਕਿ ਏਹ ਕਦ ਤੀਕ
ਰਹੇਗਾ ।
੧੦ ਕਦ ਤੀਕ, ਹੇ ਪਰਮੇਸ਼ੁਰ, ਵਿਰੋਧੀ ਨਿੰਦਿਆ ਕਰੇਗਾ ?
ਭਲਾ, ਵੈਰੀ ਸਦਾ ਤੀਕ ਤੇਰੇ ਨਾਮ ਉੱਤੇ ਕੁਫ਼ਰ
ਬਕੇਗਾ ?
੧੧ ਤੂੰ ਆਪਣਾ ਹੱਥ, ਆਪਣਾ ਸੱਜਾ ਹੱਥ ਕਿਉਂ ਰੋਕ
ਰੱਖਦਾ ਹੈਂ ?
ਉਹ ਨੂੰ ਆਪਣੀ ਬਗਲ ਵਿੱਚੋਂ ਕੱਢ ਕੇ ਉਨ੍ਹਾਂ ਦਾ
ਅੰਤ ਕਰ ! ॥
੧੨ ਪਰ ਪਰਮੇਸ਼ੁਰ ਪਰਾਚੀਨ ਤੋਂ ਮੇਰਾ ਪਾਤਸ਼ਾਹ ਹੈ,
ਉਹ ਧਰਤੀ ਉੱਤੇ ਬਚਾਓ ਦੇਈ ਜਾਂਦਾ ਹੈ ।
੧੩ ਤੈਂ ਆਪਣੀ ਸਮਰਥ ਨਾਲ ਸਮੁੰਦਰ ਨੂੰ ਪਾੜਿਆ ਹੈ,
ਪਾਣੀ ਵਿੱਚ ਜਲ ਜੰਤੂਆਂ ਦੇ ਸਿਰ ਤੈਂ ਭੰਨ ਸੁੱਟੇ ।
੧੪ ਤੈਂ ਲਿਵਯਾਥਾਨ ਦਿਆਂ ਸਿਰਾਂ ਨੂੰ ਫੇਂਹ ਸੁੱਟਿਆ,
ਤੈਂ ਉਹ ਰੋਹੀ ਦੇ ਵਾਸੀਆਂ ਨੂੰ ਖੁਆਇਆ ।
੧੫ ਤੈਂ ਸੋਤਾ ਅਤੇ ਨਦੀ ਖੋਲ੍ਹੀ,
ਤੈਂ ਬਾਰਾਂ ਮਾਸੀ ਦਰਿਆਵਾਂ ਨੂੰ ਸੁਕਾ ਦਿੱਤਾ ।
੧੬ ਦਿਨ ਤੇਰਾ ਅਤੇ ਰਾਤ ਵੀ ਤੇਰੀ ਹੈ,
ਤੈਂ ਉਜਾਲੇ ਅਤੇ ਸੂਰਜ ਨੂੰ ਕਾਇਮ ਕਰ ਰੱਖਿਆ ਹੈ ।
੧੭ ਤੈਂ ਧਰਤੀ ਦੀਆਂ ਸਾਰੀਆਂ ਹੱਦਾਂ ਨੂੰ ਠਹਿਰਾਇਆ ਹੈ,
ਉਨ੍ਹਾਲ ਅਰ ਸਿਆਲ ਨੂੰ ਤੈਂ ਹੀ ਬਣਾਇਆ ਹੈ ।
੧੮ ਹੇ ਯਹੋਵਾਹ, ਤੂੰ ਇਹ ਨੂੰ ਚੇਤੇ ਰੱਖ ਭਈ ਵੈਰੀ
ਨੇ ਨਿੰਦਿਆ ਕੀਤੀ,
ਅਤੇ ਮੂਰਖ ਲੋਕਾਂ ਨੇ ਤੇਰੇ ਨਾਮ ਉੱਤੇ ਕੁਫ਼ਰ ਬਕਿਆ
ਹੈ !
੧੯ ਆਪਣੀ ਘੁਮਰੀ ਦੇ ਪ੍ਰਾਣਾਂ ਨੂੰ ਜੰਗਲੀ ਚੌਪਾਏ ਦੇ
ਵੱਸ ਵਿੱਚ ਨਾ ਕਰ,
ਆਪਣੇ ਮਸਕੀਨਾਂ ਦੀ ਜਾਨ ਨੂੰ ਸਦਾ ਤੀਕ ਨਾ
ਵਿਸਾਰ !
੨੦ ਆਪਣੇ ਨੇਮ ਵੱਲ ਧਿਆਨ ਰੱਖ,
ਕਿਉਂ ਜੋ ਧਰਤੀ ਦੇ ਅਨ੍ਹੇਰੇ ਥਾਂ ਅਨ੍ਹੇਰ ਦਿਆਂ
ਨਿਵਾਸਾਂ ਨਾਲ ਭਰੇ ਹੋਏ ਹਨ !
੨੧ ਸਤਾਏ ਹੋਏ ਨੂੰ ਲੱਜਿਆਵਾਨ ਹੋ ਕੇ ਮੁੜਨਾ ਨਾ ਪਵੇ,
ਮਸਕੀਨ ਅਤੇ ਕੰਗਾਲ ਤੇਰੇ ਨਾਮ ਦੀ ਉਸਤਤ ਕਰਨ ।
੨੨ ਹੇ ਪਰਮੇਸ਼ੁਰ, ਉੱਠ, ਆਪਣਾ ਮੁਦੱਪਾ ਆਪ ਹੀ ਲੜ,
ਚੇਤੇ ਰੱਖ ਭਈ ਮੂਰਖ ਸਾਰਾ ਦਿਨ ਕਿਵੇਂ ਤੇਰੀ
ਨਿੰਦਿਆ ਕਰਦਾ ਹੈ !
੨੩ ਆਪਣੇ ਵਿਰੋਧੀਆਂ ਦੀ ਅਵਾਜ਼ ਨੂੰ ਨਾ ਵਿਸਾਰ,
ਤੇਰੇ ਮੁਖਾਲਿਫਾਂ ਦਾ ਰੌਲਾ ਨਿੱਤ ਉੱਠਦਾ ਰਹਿੰਦਾ ਹੈ ॥

## ੭੫ ਪਰਮੇਸ਼ੁਰ ਦਾ ਨਿਆਉਂ

ਸੁਰ ਪਤੀ ਲਈ ਅਬਨਾਸੀ ਰਾਗ ਉੱਤੇ ਆਸਾਫ਼ ਦਾ
ਭਜਨ, ਗੀਤ

ਅਸੀਂ ਤੇਰਾ ਧੰਨਵਾਦ ਕਰਦੇ ਹਾਂ, ਹੇ ਪਰਮੇਸ਼ੁਰ,
ਅਸੀਂ ਤੇਰਾ ਧੰਨਵਾਦ ਕਰਦੇ ਹਾਂ ਕਿਉਂ ਜੋ ਤੇਰਾ ਨਾਮ
ਨੇੜੇ ਹੈ,
ਲੋਕ ਤੇਰੇ ਅਚਰਜ ਕਾਰਜਾਂ ਦਾ ਵਰਨਣ ਕਰਦੇ ਹਨ ॥

੨ ਜਦ ਮੈਂ ਠਹਿਰਾਏ ਹੋਏ ਵੇਲੇ ਨੂੰ ਅੱਪੜਾਂਗਾ,
ਤਾਂ ਮੈਂ ਠੀਕ ਨਿਆਉਂ ਕਰਾਂਗਾ ।
੩ ਧਰਤੀ ਅਤੇ ਉਹ ਦੇ ਸਾਰੇ ਵਾਸੀ ਖਪ ਗਏ ਹਨ,
ਮੈਂ ਹੀ ਉਹ ਦੇ ਥੰਮ੍ਹਾਂ ਨੂੰ ਸਮ੍ਹਾਲ ਰੱਖਿਆ * ਹੈ ॥
ਸਲਹ ॥
੪ ਮੈਂ ਹੰਕਾਰੀਆਂ ਨੂੰ ਆਖਿਆ, ਹੰਕਾਰ ਨਾ ਕਰੋ !
ਅਤੇ ਦੁਸ਼ਟਾਂ ਨੂੰ ਕਿ ਸਿੰਙ ਨਾ ਉਠਾਓ !
੫ ਆਪਣਾ ਸਿੰਙ ਉਤਾਹਾਂ ਨਾ ਉਠਾਓ,
ਨਾ ਢੀਠਪੁਣੇ ਦੀਆਂ ਗੱਲਾਂ ਕਰੋ !
੬ ਉੱਚਾ ਹੋਣਾ ਨਾ ਤਾਂ ਚੜ੍ਹਦਿਓਂ ਨਾ ਲਹਿੰਦਿਓਂ,
ਅਤੇ ਨਾ ਉਜਾੜੋਂ ਆਉਂਦਾ ਹੈ ।
੭ ਪਰ ਪਰਮੇਸ਼ੁਰ ਹੀ ਨਿਆਈ ਹੈ,
ਉਹ ਇੱਕ ਨੂੰ ਨੀਵਾਂ ਅਤੇ ਦੂਜੇ ਨੂੰ ਉੱਚਾ ਕਰ ਦਿੰਦਾ ਹੈ ।
੮ ਯਹੋਵਾਹ ਦੇ ਹੱਥ ਵਿੱਚ ਇੱਕ ਕਟੋਰਾ ਹੈ,
ਅਤੇ ਮਧ ਝੱਗ ਛੱਡਦੀ ਹੈ,
ਉਹ ਮਿਲਾਉਟ ਨਾਲ ਭਰੀ ਹੋਈ ਹੈ ਅਤੇ ਉਹ ਉਸ ਵਿੱਚੋਂ ਉਲੱਦ ਦਿੰਦਾ ਹੈ,
ਸੱਚ ਮੁੱਚ ਧਰਤੀ ਦੇ ਸਾਰੇ ਦੁਸ਼ਟ ਉਹ ਦੇ ਫੋਗ ਨੂੰ ਨਚੋੜ ਕੇ ਪੀਣਗੇ !
੯ ਪਰ ਮੈਂ ਸਦਾ ਤੀਕ ਦੱਸਦਾ ਰਹਾਂਗਾ,
ਮੈਂ ਯਾਕੂਬ ਦੇ ਪਰਮੇਸ਼ੁਰ ਲਈ ਭਜਨ ਗਾਵਾਂਗਾ ।
੧੦ ਮੈਂ ਦੁਸ਼ਟਾਂ ਦੇ ਸਾਰੇ ਸਿੰਙ ਵੱਢ ਸੁੱਟਾਂਗਾ,
ਪਰ ਧਰਮੀ ਦੇ ਸਿੰਙ ਉੱਚੇ ਕੀਤੇ ਜਾਣਗੇ ॥

## ੭੬ ਫ਼ਤਹ ਦਾ ਗੀਤ

ਸੁਰ ਪਤੀ ਲਈ ਤਾਰ ਵਾਲੇ ਵਾਜਿਆਂ ਉੱਤੇ
ਆਸਾਫ਼ ਦਾ ਭਜਨ, ਗੀਤ

ਯਹੂਦਾਹ ਵਿੱਚ ਪਰਮੇਸ਼ੁਰ ਜਾਣਿਆ ਜਾਂਦਾ ਹੈ,
ਇਸਰਾਏਲ ਵਿੱਚ ਉਹ ਦਾ ਨਾਮ ਵੱਡਾ ਹੈ ।
੨ ਸ਼ਾਲੇਮ ਵਿੱਚ ਉਹ ਦਾ ਮੰਡਪ ਹੈ,
ਅਤੇ ਸੀਯੋਨ ਵਿੱਚ ਉਹ ਦਾ ਭਵਨ ।
੩ ਉੱਥੇ ਉਸ ਨੇ ਧਣੁਖ ਦੀਆਂ ਲਸ਼ਕਾਂ † ਨੂੰ ਭੰਨ ਦਿੱਤਾ,
ਨਾਲੇ ਢਾਲ, ਤੇਗ ਤੇ ਲੜਾਈ ਦੇ ਸੰਦਾਂ ਨੂੰ ॥
ਸਲਹ ॥

* ਅਥਵਾ, ਮਿਣਿਆ । † ਅਥਵਾ, ਬਾਣਾਂ ਨੂੰ ।

੪ ਤੂੰ ਸ਼ਿਕਾਰ ਦੇ ਪਹਾੜਾਂ ਨਾਲੋਂ,
ਤੇਜਵਾਨ ਅਤੇ ਉੱਤਮ ਹੈਂ ।
੫ ਦਿਲ ਚਲੇ ਲੁੱਟੇ ਗਏ,
ਓਹ ਆਪਣੀ ਨੀਂਦ ਵਿੱਚ ਪੈ ਗਏ ਹਨ,
ਅਤੇ ਸੂਰਬੀਰਾਂ ਵਿੱਚੋਂ ਕਿਸੇ ਦਾ ਹੱਥ ਨਾ ਚੱਲਿਆ ।
੬ ਹੇ ਯਾਕੂਬ ਦੇ ਪਰਮੇਸ਼ੁਰ, ਤੇਰੇ ਦਬਕੇ ਨਾਲ,
ਕੀ ਰਥ ਕੀ ਘੋੜਾ, ਸੱਭੇ ਘੂਕ ਨੀਂਦ ਵਿੱਚ ਪੈ ਗਏ ਹਨ ! ॥
੭ ਤੈਥੋਂ, ਹਾਂ, ਤੈਥੋਂ ਹੀ ਡਰਨਾ ਚਾਹੀਦਾ ਹੈ,
ਅਤੇ ਜਾਂ ਤੂੰ ਕ੍ਰੋਧ ਕਰੇਂ ਤਾਂ ਤੇਰੇ ਅੱਗੇ ਕੌਣ ਖਲੋ ਸੱਕੇ ?
੮ ਸੁਰਗੋਂ ਤੈਂ ਫ਼ੈਸਲਾ ਸੁਣਾ ਦਿੱਤਾ,
ਧਰਤੀ ਡਰ ਗਈ ਅਤੇ ਠਰ ਗਈ,
੯ ਜਦ ਪਰਮੇਸ਼ੁਰ ਨਿਆਉਂ ਲਈ ਉੱਠਿਆ,
ਭਈ ਧਰਤੀ ਦੇ ਸਾਰੇ ਮਸਕੀਨਾਂ ਨੂੰ ਬਚਾਵੇ ॥
ਸਲਹ ॥
੧੦ ਸੱਚ ਮੁੱਚ ਆਦਮੀ ਦਾ ਗੁੱਸਾ ਤੇਰੀ ਸਲਾਹਤ ਕਰਾਵੇਗਾ,
ਅਤੇ ਗੁੱਸੇ ਦੇ ਬਕੀਏ ਨਾਲ ਤੂੰ ਕਮਰ ਕੱਸੇਂਗਾ ॥
੧੧ ਯਹੋਵਾਹ ਆਪਣੇ ਪਰਮੇਸ਼ੁਰ ਦੀਆਂ ਸੁੱਖਣਾਂ ਸੁੱਖੋ ਅਤੇ ਪੂਰੀਆਂ ਵੀ ਕਰੋ,
ਜਿਹੜੇ ਉਸ ਦੇ ਆਲੇ ਦੁਆਲੇ ਹਨ,
ਓਹ ਸੱਭੇ ਉਸ ਦੇ ਲਈ ਜਿਸ ਤੋਂ ਡਰਨਾ ਚਾਹੀਦਾ ਹੈ ਭੇਟਾਂ ਲਿਆਉਣ ।
੧੨ ਉਹ ਪਰਧਾਨਾਂ ਦੀ ਦਿਲੇਰੀ ਨੂੰ ਮਿਟਾ ਦੇਵੇਗਾ,
ਉਹ ਧਰਤੀ ਦੇ ਰਾਜਿਆਂ ਦੇ ਲਈ ਭਿਆਣਕ ਹੈ ॥

## ੭੭ ਪਰਮੇਸ਼ੁਰ ਦੇ ਜਾਪ ਵਿੱਚ ਤਸੱਲੀ

ਸੁਰ ਪਤੀ ਲਈ ਯਦੂਥੂਨ ਉੱਤੇ ਆਸਾਫ਼ ਦਾ ਭਜਨ

ਮੈਂ ਪਰਮੇਸ਼ੁਰ ਅੱਗੇ ਆਪਣੀ ਅਵਾਜ਼ ਨਾਲ ਦੁਹਾਈ ਦਿਆਂਗਾ,
ਹਾਂ, ਆਪਣੀ ਅਵਾਜ਼ ਨਾਲ ਪਰਮੇਸ਼ੁਰ ਅੱਗੇ,
ਅਤੇ ਉਹ ਮੇਰੀ ਵੱਲ ਕੰਨ ਧਰੇਗਾ ।
੨ ਮੈਂ ਆਪਣੀ ਬਿਪਤਾ ਦੇ ਦਿਨ ਪ੍ਰਭੁ ਨੂੰ ਢੂੰਡਿਆ,
ਮੇਰਾ ਹੱਥ ਰਾਤ ਨੂੰ ਪਸਰਿਆ ਰਿਹਾ ਅਤੇ ਢਿੱਲਾ ਨਾ ਹੋਇਆ,
ਮੇਰੇ ਜੀ ਨੇ ਸ਼ਾਂਤ ਲੈਣ ਤੋਂ ਨਾਂਹ ਕੀਤੀ ।

੩ ਮੈਂ ਪਰਮੇਸ਼ੁਰ ਨੂੰ ਚੇਤੇ ਕਰਦਾ ਹਾਂ ਅਤੇ ਮੈਂ ਵਿਆਕੁਲ ਹੋ ਜਾਂਦਾ ਹਾਂ,
ਮੈਂ ਧਿਆਨ ਦਿੰਦਾ ਹਾਂ ਅਤੇ ਮੇਰਾ ਆਤਮਾ ਹੁੱਸ ਜਾਂਦਾ ਹੈ ।। ਸਲਹ ।।
੪ ਤੈਂ ਮੇਰੀਆਂ ਅੱਖਾਂ ਦੀਆਂ ਪਲਕਾਂ ਨੂੰ ਖੁਲ੍ਹਿਆਂ ਰੱਖਿਆ ਹੈ,
ਮੈਂ ਘਬਰਾ ਜਾਂਦਾ ਅਤੇ ਬੋਲ ਨਾ ਸੱਕਦਾ ।
੫ ਮੈਂ ਪਿੱਛਲੇ ਦਿਨਾਂ ਉੱਤੇ
ਅਤੇ ਪੁਰਾਣਿਆਂ ਵਰ੍ਹਿਆਂ ਦੇ ਸਮਿਆਂ ਉੱਤੇ ਸੋਚਿਆ ।
੬ ਮੈਂ ਰਾਤ ਨੂੰ ਆਪਣੇ ਗੀਤ ਦਾ ਸਿਮਰਨ ਕਰਦਾ ਹਾਂ,
ਆਪਣੇ ਮਨ ਵਿੱਚ ਧਿਆਨ ਕਰਦਾ ਹਾਂ,
ਅਤੇ ਮੇਰਾ ਆਤਮਾ ਖੋਜ ਕਰਦਾ ਹੈ,—
੭ ਕੀ ਪ੍ਰਭੁ ਸਦਾ ਹੀ ਤਿਆਗ ਦੇਵੇਗਾ,
ਅਤੇ ਫੇਰ ਕਦੇ ਪਰਸੰਨ ਨਾ ਹੋਵੇਗਾ ?
੮ ਕੀ ਉਸ ਦੀ ਦਯਾ ਸਦਾ ਲਈ ਰੁਕ ਗਈ ਹੈ ?
ਕੀ ਉਸ ਦਾ ਬਚਨ ਪੀੜ੍ਹੀਓਂ ਪੀੜ੍ਹੀ ਹਟ ਗਿਆ ?
੯ ਕੀ ਪਰਮੇਸ਼ੁਰ ਕਿਰਪਾ ਕਰਨੀ ਭੁੱਲ ਗਿਆ ?
ਕੀ ਉਸ ਨੇ ਕ੍ਰੋਧ ਨਾਲ ਆਪਣੀਆਂ ਰਹਮਤਾਂ ਨੂੰ ਰੋਕ ਲਿਆ ਹੈ ? ।। ਸਲਹ ।।
੧੦ ਤਾਂ ਮੈਂ ਆਖਿਆ, ਏਹ ਮੇਰੀ ਕਮਜ਼ੋਰੀ ਹੈ,—
ਅੱਤ ਮਹਾਨ ਦਾ ਸੱਜਾ ਹੱਥ ਬਦਲ ਗਿਆ * ਹੈ !
੧੧ ਮੈਂ ਯਹੋਵਾਹ ਦੇ ਕੰਮਾਂ ਦਾ ਜ਼ਿਕਰ ਕਰਾਂਗਾ,
ਕਿਉਂ ਜੋ ਮੈਂ ਤੇਰੇ ਪੁਰਾਣਿਆਂ ਸਮਿਆਂ ਦੇ ਅਚਰਜਾਂ ਨੂੰ ਚੇਤੇ ਕਰਾਂਗਾ ।
੧੨ ਮੈਂ ਤੇਰੇ ਸਾਰੇ ਕੰਮਾਂ ਉੱਤੇ ਵਿਚਾਰ ਕਰਾਂਗਾ,
ਅਤੇ ਮੈਂ ਤੇਰੇ ਕਾਰਜਾਂ ਉੱਤੇ ਧਿਆਨ ਕਰਾਂਗਾ ।
੧੩ ਹੇ ਪਰਮੇਸ਼ੁਰ, ਤੇਰਾ ਮਾਰਗ ਪਵਿੱਤਰਤਾਈ ਵਿੱਚ ਹੈ,
ਪਰਮੇਸ਼ੁਰ ਵਰਗਾ ਵੱਡਾ ਦਿਉਤਾ ਕਿਹੜਾ ਹੈ ?
੧੪ ਤੂੰ ਉਹ ਪਰਮੇਸ਼ੁਰ ਹੈਂ ਜੋ ਅਚਰਜ ਕੰਮ ਕਰਦਾ ਹੈਂ,
ਤੈਂ ਲੋਕਾਂ ਦੇ ਵਿੱਚ ਆਪਣੀ ਸ਼ਕਤੀ ਪਰਗਟ ਕੀਤੀ ।
੧੫ ਤੈਂ ਆਪਣੀ ਬਾਂਹ ਨਾਲ ਆਪਣੀ ਪਰਜਾ ਨੂੰ
ਯਾਕੂਬ ਤੇ ਯੂਸੁਫ਼ ਦੀ ਅੰਸ ਨੂੰ ਛੁਡਾਇਆ ਹੈ ।। ਸਲਹ ।।

* ਅਥਵਾ, ਸੱਜੇ ਹੱਥ ਦੇ ਵਰ੍ਹਿਆਂ ਨੂੰ ( ਚੇਤੇ ਕਰਾਂਗਾ ) ।

੧੬ ਪਾਣੀਆਂ ਨੇ ਤੈਨੂੰ ਡਿੱਠਾ, ਹੇ ਪਰਮੇਸ਼ੁਰ,
ਪਾਣੀਆਂ ਨੇ ਤੈਨੂੰ ਡਿੱਠਾ,
ਓਹ ਉੱਛਲ ਪਏ ਤੇ ਡੂੰਘਿਆਈਆਂ ਕੰਬ ਉੱਠੀਆਂ ।
੧੭ ਘਟਾਂ ਨੇ ਮੋਹਲੇਧਾਰ ਮੀਂਹ ਵਰ੍ਹਾਇਆ,
ਗਗਣ ਨੇ ਖੜਕਾ ਦਿੱਤਾ,
ਤੇਰੇ ਤੀਰ ਲਾਂਭੇ ਛਾਂਭੇ ਚੱਲੇ ।
੧੮ ਤੇਰੇ ਗੱਜਣ ਦਾ ਖੜਕ ਵਾਵਰੋਲੇ ਵਿੱਚ ਹੋਇਆ,
ਲਸ਼ਕਾਂ ਨੇ ਸਰਿਸ਼ਟੀ ਨੂੰ ਚਾਨਣਾ ਦਿੱਤਾ,
ਧਰਤੀ ਕੰਬੀ ਅਤੇ ਹਿੱਲ ਗਈ ।
੧੯ ਸਮੁੰਦਰ ਦੇ ਵਿੱਚ ਤੇਰਾ ਰਾਹ ਸੀ,
ਤੇਰੇ ਪਹੇ ਵੱਡੇ ਪਾਣੀਆਂ ਦੇ ਵਿੱਚ ਸਨ,
ਤੇਰੇ ਖੁਰੇ ਜਾਣੇ ਨਾ ਗਏ ।
੨੦ ਤੈਂ ਆਪਣੀ ਪਰਜਾ ਦੀ ਮੂਸਾ ਅਤੇ ਹਾਰੂਨ ਦੇ ਹੱਥੀਂ,
ਇੱਜੜ ਦੀ ਨਿਆਈਂ ਅਗਵਾਈ ਕੀਤੀ ।।

## ੭੮ ਇਤਿਹਾਸਕ ਉਪਦੇਸ਼

ਆਸਾਫ਼ ਦਾ ਮਸਕੀਲ

ਹੇ ਮੇਰੀ ਪਰਜਾ, ਮੇਰੀ ਬਿਵਸਥਾ ਉੱਤੇ ਆਪਣਾ ਕੰਨ ਧਰੋ,
ਆਪਣੇ ਕੰਨ ਮੇਰੇ ਮੁਖ-ਵਾਕਾਂ ਉੱਤੇ ਲਾਓ ।
੨ ਮੈਂ ਆਪਣਾ ਮੂੰਹ ਦਰਿਸ਼ਟਾਂਤਾਂ ਵਿੱਚ ਖੋਲ੍ਹਾਂਗਾ,
ਮੈਂ ਪੁਰਾਣਿਆਂ ਸਮਿਆਂ ਦੀਆਂ ਬੁਝਾਰਤਾਂ ਉਚਰਾਂਗਾ,
੩ ਜਿਹੜੀਆਂ ਅਸਾਂ ਸੁਣੀਆਂ ਤੇ ਜਾਤੀਆਂ,
ਅਤੇ ਸਾਡੇ ਪਿਉ ਦਾਦਿਆਂ ਨੇ ਸਾਨੂੰ ਦੱਸੀਆਂ ।
੪ ਅਸੀਂ ਓਹਨਾਂ ਨੂੰ ਉਨ੍ਹਾਂ ਦੀ ਅੰਸ ਤੋਂ ਨਾ ਲੁਕਾਵਾਂਗੇ,
ਸਗੋਂ ਆਉਣ ਵਾਲੀ ਪੀੜ੍ਹੀ ਨੂੰ ਯਹੋਵਾਹ ਦੀ ਉਸਤਤ,
ਉਸ ਦੀ ਸ਼ਕਤੀ ਅਤੇ ਅਚਰਜ ਕੰਮ ਜੋ ਉਸ ਨੇ ਕੀਤੇ ਦੱਸਾਂਗੇ ।।
੫ ਉਸ ਨੇ ਤਾਂ ਯਾਕੂਬ ਵਿੱਚ ਇੱਕ ਸਾਖੀ ਕਾਇਮ ਕੀਤੀ,
ਅਤੇ ਇਸਰਾਏਲ ਵਿੱਚ ਇੱਕ ਬਿਵਸਥਾ ਠਹਿਰਾਈ,
ਜਿਹ ਦਾ ਹੁਕਮ ਉਸ ਨੇ ਸਾਡੇ ਪਿਉ ਦਾਦਿਆਂ ਨੂੰ ਦਿੱਤਾ,
ਭਈ ਓਹ ਆਪਣੀ ਅੰਸ ਨੂੰ ਸਿਖਾਉਣ,
੬ ਤਾਂ ਜੋ ਆਉਣ ਵਾਲੀ ਪੀੜ੍ਹੀ ਅਰਥਾਤ ਓਹ ਬੱਚੇ,
ਜਿਹੜੇ ਜੰਮਣਗੇ ਉਨ੍ਹਾਂ ਨੂੰ ਜਾਣ ਲੈਣ,
ਕਿ ਓਹ ਵੀ ਉੱਠ ਕੇ ਆਪਣੀ ਅੰਸ ਨੂੰ ਦੱਸਣ,

੭ ਭਈ ਓਹ ਪਰਮੇਸ਼ੁਰ ਵਿੱਚ ਆਪਣੀ ਆਸ਼ਾ ਰੱਖਣ,
ਅਤੇ ਪਰਮੇਸ਼ੁਰ ਦੇ ਕੰਮਾਂ ਨੂੰ ਨਾ ਭੁੱਲਣ,
ਪਰ ਉਸ ਦੇ ਹੁਕਮਾਂ ਦੀ ਰਾਖੀ ਕਰਨ,
੮ ਅਤੇ ਓਹ ਆਪਣੇ ਪਿਉ ਦਾਦਿਆਂ ਵਾਂਙੁ ਨਾ ਹੋਣ,
ਇੱਕ ਕੱਬੀ ਤੇ ਆਕੀ ਪੀੜ੍ਹੀ,
ਅਜੇਹੀ ਪੀੜ੍ਹੀ ਜਿਸ ਆਪਣਾ ਮਨ ਕਾਇਮ ਨਾ ਰੱਖਿਆ,
ਅਤੇ ਜਿਹ ਦਾ ਆਤਮਾ ਪਰਮੇਸ਼ੁਰ ਵਿੱਚ ਦ੍ਰਿੜ੍ਹ ਨਾ ਰਿਹਾ ।।
੯ ਇਫ਼ਰਾਈਮ ਦੀ ਅੰਸ ਸ਼ਸਤਰ ਧਾਰੀ ਹੋ ਕੇ ਤੇ ਧਣੁਖ ਲੈ ਕੇ
ਲੜਾਈ ਦੇ ਦਿਨ ਪਿੱਛੇ ਮੁੜ ਆਈ ।
੧੦ ਉਨ੍ਹਾਂ ਨੇ ਪਰਮੇਸ਼ੁਰ ਦੇ ਨੇਮ ਦੀ ਪਾਲਨਾ ਨਾ ਕੀਤੀ,
ਅਤੇ ਉਸ ਦੀ ਬਿਵਸਥਾ ਵਿੱਚ ਚੱਲਣ ਤੋਂ ਨਾਹ ਕੀਤੀ ।
੧੧ ਓਹ ਉਸ ਦੇ ਕੰਮਾਂ ਅਤੇ ਅਚਰਜ ਕਰਤੱਬਾਂ ਨੂੰ,
ਜਿਹੜੇ ਉਸ ਨੇ ਉਨ੍ਹਾਂ ਨੂੰ ਵਿਖਾਏ ਭੁਲਾ ਬੈਠੇ ।
੧੨ ਉਨ੍ਹਾਂ ਦੇ ਪਿਉ ਦਾਦਿਆਂ ਦੇ ਅੱਗੇ ਮਿਸਰ ਦੇਸ ਵਿੱਚ,
ਸੋਅਨ ਦੀ ਰੜ ਵਿੱਚ ਉਸ ਨੇ ਇੱਕ ਅਚਰਜ ਕੰਮ ਕੀਤਾ ।
੧੩ ਉਸ ਨੇ ਸਮੁੰਦਰ ਨੂੰ ਚੀਰ ਕੇ ਉਨ੍ਹਾਂ ਨੂੰ ਪਾਰ ਲੰਘਾਇਆ,
ਅਤੇ ਪਾਣੀ ਨੂੰ ਢੇਰ ਵਾਂਙੁ ਖੜਾ ਕਰ ਦਿੱਤਾ ।
੧੪ ਉਸ ਨੇ ਦਿਨ ਨੂੰ ਬੱਦਲ ਨਾਲ,
ਅਤੇ ਸਾਰੀ ਰਾਤ ਅੱਗ ਦੀ ਲੋ ਨਾਲ ਉਨ੍ਹਾਂ ਦੀ ਅਗਵਾਈ ਕੀਤੀ ।
੧੫ ਉਸ ਨੇ ਉਜਾੜ ਵਿੱਚ ਚਟਾਨ ਪਾੜ ਕੇ,
ਉਨ੍ਹਾਂ ਨੂੰ ਜਾਣੀਦਾ ਡੂੰਘਿਆਈਆਂ ਵਿੱਚੋਂ ਬਹੁਤ ਪਾਣੀ ਪਿਲਾਇਆ,
੧੬ ਉਸ ਨੇ ਢਿੱਗ ਵਿੱਚੋਂ ਧਾਰਾਂ ਕੱਢੀਆਂ,
ਅਤੇ ਪਾਣੀ ਦਰਿਆਵਾਂ ਵਾਂਙੁ ਵਗਾਇਆ ।
੧੭ ਤਾਂ ਉਨ੍ਹਾਂ ਨੇ ਉਹ ਦਾ ਹੋਰ ਵੀ ਪਾਪ ਕੀਤਾ,
ਅਤੇ ਥਲ ਵਿੱਚ ਅੱਤ ਮਹਾਨ ਤੋਂ ਆਕੀ ਹੀ ਰਹੇ ।
੧੮ ਉਨ੍ਹਾਂ ਨੇ ਆਪਣੀ ਖੁੱਦਿਆ ਲਈ ਭੋਜਨ ਮੰਗ ਕੇ
ਆਪਣੇ ਮਨ ਵਿੱਚ ਪਰਮੇਸ਼ੁਰ ਦਾ ਪਰਤਾਵਾ ਕੀਤਾ ।
੧੯ ਓਹ ਪਰਮੇਸ਼ੁਰ ਦੇ ਵਿਰੁੱਧ ਬੋਲੇ,
ਉਨ੍ਹਾਂ ਨੇ ਆਖਿਆ, ਕੀ ਪਰਮੇਸ਼ੁਰ ਉਜਾੜ ਵਿੱਚ ਵੀ ਲੰਗਰ ਦਾ ਅਡੰਬਰ ਰਚ ਸੱਕੇਗਾ ?
੨੦ ਵੇਖੋ, ਉਸ ਨੇ ਚਟਾਨ ਨੂੰ ਮਾਰਿਆ, ਪਾਣੀ ਫੁੱਟ ਨਿੱਕਲਿਆ,
ਅਤੇ ਧਾਰਾਂ ਵਗ ਪਈਆਂ,—
ਕੀ ਉਹ ਰੋਟੀ ਵੀ ਦੇ ਸੱਕੇਗਾ ?
ਨਾਲੇ ਆਪਣੀ ਪਰਜਾ ਨੂੰ ਮਹਾਂ ਪਰਸ਼ਾਦ ਵੀ ਅੱਪੜਾਵੇਗਾ ?
੨੧ ਏਸ ਲਈ ਜਦ ਯਹੋਵਾਹ ਨੇ ਸੁਣਿਆ ਤਾਂ ਅੱਤ ਕ੍ਰੋਧਵਾਨ ਹੋਇਆ,
ਅਤੇ ਯਾਕੂਬ ਵਿੱਚ ਅੱਗ ਭੜਕੀ,
ਨਾਲੇ ਇਸਰਾਏਲ ਉੱਤੇ ਵੀ ਕੋਪ ਹੋਇਆ,
੨੨ ਕਿਉਂਕਿ ਉਨ੍ਹਾਂ ਨੇ ਪਰਮੇਸ਼ੁਰ ਉੱਤੇ ਪਰਤੀਤ ਨਾ ਕੀਤੀ,
ਅਤੇ ਉਸ ਦੇ ਬਚਾਓ ਉੱਤੇ ਭਰੋਸਾ ਨਾ ਰੱਖਿਆ ।
੨੩ ਤਾਂ ਵੀ ਉਸ ਨੇ ਉੱਪਰ ਗਗਣ ਨੂੰ ਹੁਕਮ ਦਿੱਤਾ,
ਅਤੇ ਅਕਾਸ਼ ਦੇ ਦਰਵੱਜੇ ਖੋਲ੍ਹ ਦਿੱਤੇ,
੨੪ ਅਤੇ ਉਨ੍ਹਾਂ ਦੇ ਖਾਣ ਲਈ ਮੰਨ ਵਰ੍ਹਾਇਆ,
ਅਤੇ ਉਨ੍ਹਾਂ ਨੂੰ ਸੁਰਗੀ ਅੰਨ ਦਿੱਤਾ ।
੨੫ ਬਲਵੰਤਾਂ ਦੀ ਰੋਟੀ ਇਨਸਾਨ ਨੇ ਖਾਧੀ,
ਉਸ ਨੇ ਰੱਜਵੀਂ ਰੋਟੀ ਘੱਲੀ ।
੨੬ ਉਸ ਨੇ ਅਕਾਸ਼ ਦੇ ਵਿੱਚ ਪੁਰੇ ਦੀ ਹਵਾ ਵਗਾਈ,
ਅਤੇ ਆਪਣੀ ਸਮਰੱਥਾ ਨਾਲ ਦੱਖਣੀ ਹਵਾ ਚਲਾਈ,
੨੭ ਅਤੇ ਉਨ੍ਹਾਂ ਉੱਤੇ ਧੂੜ ਵਾਂਙੁ ਮਹਾਂ ਪਰਸ਼ਾਦ,
ਅਤੇ ਸਮੁੰਦਰ ਦੀ ਰੇਤ ਵਾਂਙੁ ਪੰਖੇਰੂ ਵਰ੍ਹਾਏ,
੨੮ ਅਤੇ ਉਨ੍ਹਾਂ ਦੇ ਡੇਰੇ ਵਿੱਚ
ਅਤੇ ਉਨ੍ਹਾਂ ਦੇ ਵਸੇਬਿਆਂ ਦੇ ਆਲੇ ਦੁਆਲੇ ਗਿਰਾਏ ।
੨੯ ਸੋ ਉਨ੍ਹਾਂ ਨੇ ਬਹੁਤ ਰੱਜ ਕੇ ਖਾਧਾ,
ਅਤੇ ਉਸ ਨੇ ਉਨ੍ਹਾਂ ਦੀ ਇੱਛਿਆ ਨੂੰ ਪੂਰਾ ਕੀਤਾ ।
੩੦ ਓਹ ਆਪਣੀ ਹਿਰਸ ਤੋਂ ਨਾ ਹਟੇ,
ਉਨ੍ਹਾਂ ਦਾ ਖਾਣਾ ਅਜੇ ਉਨ੍ਹਾਂ ਦੇ ਮੂੰਹ ਵਿੱਚ ਹੀ ਸੀ,
੩੧ ਕਿ ਪਰਮੇਸ਼ੁਰ ਦਾ ਕ੍ਰੋਧ ਉਨ੍ਹਾਂ ਉੱਤੇ ਭੜਕਿਆ,
ਅਤੇ ਉਸ ਨੇ ਉਨ੍ਹਾਂ ਦੇ ਡਾਢੇ ਮੋਟਿਆਂ ਨੂੰ ਵੱਢ ਸੁੱਟਿਆ,
ਅਤੇ ਇਸਰਾਏਲ ਦੇ ਗਭਰੂਆਂ ਨੂੰ ਨਿਵਾ ਲਿਆ ।।

੩੨ ਤਾਂ ਏਸ ਸਾਰੇ ਦੇ ਹੋਣ ਤੇ ਵੀ ਉਨ੍ਹਾਂ ਨੇ ਫੇਰ ਪਾਪ ਕੀਤਾ,
ਅਤੇ ਉਸ ਦੇ ਅਚਰਜ ਕਰਤੱਬਾਂ ਤੇ ਪਰਤੀਤ ਨਾ
ਕੀਤੀ।
੩੩ ਏਸ ਕਾਰਨ ਉਸ ਨੇ ਉਨ੍ਹਾਂ ਦੇ ਦਿਨ ਵਿਅਰਥ ਵਿੱਚ
ਅਤੇ ਉਨ੍ਹਾਂ ਦੇ ਵਰ੍ਹੇ ਡੈ ਵਿੱਚ ਮੁਕਾਏ।
੩੪ ਜਦ ਉਸ ਨੇ ਉਨ੍ਹਾਂ ਨੂੰ ਵੱਢਿਆ ਤਾਂ ਉਨ੍ਹਾਂ ਨੇ ਉਸ ਦੀ
ਭਾਲ ਕੀਤੀ,
ਓਹ ਮੁੜੇ ਤੇ ਉਨ੍ਹਾਂ ਨੇ ਮਨੋਂ ਤਨੋਂ ਪਰਮੇਸ਼ੁਰ ਨੂੰ
ਢੂੰਡਿਆ।
੩੫ ਤਾਂ ਉਨ੍ਹਾਂ ਨੂੰ ਯਾਦ ਆਇਆ ਕਿ ਪਰਮੇਸ਼ੁਰ ਸਾਡੀ
ਚਟਾਨ ਹੈ,
ਅਤੇ ਅੱਤ ਮਹਾਨ ਪਰਮੇਸ਼ੁਰ ਸਾਡਾ ਛੁਡਾਉਣ ਵਾਲਾ
ਹੈ।
੩੬ ਉਨ੍ਹਾਂ ਨੇ ਆਪਣੇ ਮੂੰਹ ਨਾਲ ਲੱਲੋ ਪੱਤੋ ਕੀਤੀ,
ਅਤੇ ਆਪਣੀ ਜ਼ਬਾਨ ਨਾਲ ਉਸ ਦੇ ਲਈ ਝੂਠ
ਮਾਰਿਆ,
੩੭ ਕਿਉਂ ਜੋ ਉਨ੍ਹਾਂ ਦੇ ਮਨ ਉਸ ਦੇ ਨਾਲ ਕਾਇਮ ਨਹੀਂ
ਸਨ,
ਨਾ ਓਹ ਉਸ ਦੇ ਨੇਮ ਵਿੱਚ ਵਫ਼ਾਦਾਰ ਰਹੇ,
੩੮ ਪਰ ਉਸ ਰਹੀਮ ਹੋ ਕੇ ਉਨ੍ਹਾਂ ਦੀ ਬੁਰਿਆਈ ਨੂੰ
ਖਿਮਾ ਕੀਤਾ,
ਅਤੇ ਉਸ ਨੇ ਉਨ੍ਹਾਂ ਦਾ ਨਾਸ ਨਾ ਕੀਤਾ,
ਹਾਂ, ਬਹੁਤ ਵਾਰੀ ਉਸ ਨੇ ਆਪਣਾ ਕ੍ਰੋਧ ਰੋਕ ਛੱਡਿਆ,
ਅਤੇ ਆਪਣਾ ਸਾਰਾ ਗੁੱਸਾ ਨਾ ਭੜਕਾਇਆ।
੩੯ ਉਸ ਨੂੰ ਤਾਂ ਯਾਦ ਸੀ ਕਿ ਓਹ ਨਿਰੇ ਬਸ਼ਰ ਹੀ ਹਨ,
ਓਹ ਹਵਾ ਹਨ ਜਿਹੜੀ ਵਗਦੀ ਹੈ ਅਤੇ ਮੁੜ ਨਹੀਂ
ਆਉਂਦੀ॥
੪੦ ਕਿੰਨੀ ਵਾਰ ਓਹ ਉਜਾੜ ਵਿੱਚ ਉਸ ਤੋਂ ਆਕੀ ਹੋਏ,
ਅਤੇ ਉਸ ਨੂੰ ਥਲ ਵਿੱਚ ਉਦਾਸ ਕੀਤਾ!
੪੧ ਮੁੜ ਘਿੜ ਉਨ੍ਹਾਂ ਨੇ ਪਰਮੇਸ਼ੁਰ ਨੂੰ ਪਰਤਾਇਆ,
ਅਤੇ ਇਸਰਾਏਲ ਦੇ ਪਵਿੱਤਰ ਪੁਰਖ ਨੂੰ ਅਕਾਇਆ।
੪੨ ਉਨ੍ਹਾਂ ਨੇ ਉਸ ਦੇ ਹੱਥ ਨੂੰ ਚੇਤੇ ਨਾ ਰੱਖਿਆ,
ਨਾ ਉਸ ਦਿਨ ਨੂੰ ਜਦ ਉਸ ਨੇ ਉਨ੍ਹਾਂ ਨੂੰ ਵਿਰੋਧੀ ਤੋਂ
ਛੁਡਾਇਆ,
੪੩ ਜਦ ਉਸ ਨੇ ਮਿਸਰ ਵਿੱਚ ਆਪਣੇ ਨਿਸ਼ਾਨ,
ਅਤੇ ਸੋਅਨ ਦੀ ਜੂਹ ਵਿੱਚ ਆਪਣੇ ਅਚੰਭੇ ਵਿਖਾਏ।
੪੪ ਉਸ ਨੇ ਉਨ੍ਹਾਂ ਦੇ ਦਰਿਆਵਾਂ ਨੂੰ ਲਹੂ ਬਣਾ ਦਿੱਤਾ,
ਨਾਲੇ ਉਨ੍ਹਾਂ ਦੀਆਂ ਨਦੀਆਂ ਨੂੰ, ਸੋ ਓਹ ਉਨ੍ਹਾਂ ਤੋਂ ਪੀ
ਨਾ ਸੱਕੇ।
੪੫ ਉਸ ਨੇ ਉਨ੍ਹਾਂ ਵਿੱਚ ਮੱਖਾਂ ਦੇ ਝੁੰਡ ਘੱਲੇ ਜਿਹੜੇ ਉਨ੍ਹਾਂ
ਨੂੰ ਖਾ ਗਏ,
ਅਤੇ ਡੱਡੂ ਜਿਨ੍ਹਾਂ ਨੇ ਉਨ੍ਹਾਂ ਦਾ ਸੱਤਿਆ ਨਾਸ ਕੀਤਾ।
੪੬ ਉਸ ਨੇ ਉਨ੍ਹਾਂ ਦੀ ਪੈਦਾਵਾਰ ਕੀੜਿਆਂ ਨੂੰ,
ਅਤੇ ਉਨ੍ਹਾਂ ਦੀ ਮਿਹਨਤ ਸਲਾਂ ਨੂੰ ਦਿੱਤੀ।
੪੭ ਉਸ ਨੇ ਉਨ੍ਹਾਂ ਦੀਆਂ ਦਾਖ ਦੀਆਂ ਵੇਲਾਂ ਨੂੰ ਗੜਿਆਂ
ਨਾਲ,
ਅਤੇ ਉਨ੍ਹਾਂ ਦਿਆਂ ਗੁਲਰ ਦਿਆਂ ਰੁੱਖਾਂ ਨੂੰ ਵੱਡੇ ਵੱਡੇ
ਓਲਿਆਂ ਨਾਲ ਬਰਬਾਦ ਕਰ ਸੁੱਟਿਆ।
੪੮ ਉਸ ਨੇ ਉਨ੍ਹਾਂ ਦੇ ਪਸੂਆਂ ਨੂੰ ਗੜਿਆਂ ਦੇ
ਅਤੇ ਉਨ੍ਹਾਂ ਦੇ ਵੱਗਾਂ ਨੂੰ ਤੇਜ ਲਸ਼ਕਾਂ ਦੇ ਹਵਾਲੇ
ਕੀਤਾ।
੪੯ ਉਸ ਨੇ ਬੁਰਿਆਈਆਂ ਦੇ ਦੂਤਾਂ ਨੂੰ ਘੱਲ ਕੇ
ਆਪਣੇ ਕ੍ਰੋਧ ਦਾ ਭਾਂਬੜ ਕਹਿਰ, ਰੋਸਾ, ਗਜ਼ਬ ਅਤੇ
ਬਿਪਤਾ ਉਨ੍ਹਾਂ ਉੱਤੇ ਪਾ ਦਿੱਤੀ।
੫੦ ਉਸ ਨੇ ਆਪਣੇ ਕ੍ਰੋਧ ਦੇ ਲਈ ਰਾਹ ਸਿੱਧਾ ਕੀਤਾ,
ਉਸ ਨੇ ਉਨ੍ਹਾਂ ਦੀਆਂ ਜਾਨਾਂ ਨੂੰ ਮੌਤ ਤੋਂ ਨਾ ਰੋਕਿਆ,
ਸਗੋਂ ਉਨ੍ਹਾਂ ਦੀਆਂ ਹਯਾਤੀਆਂ ਨੂੰ ਬਵਾ ਦੇ ਹਵਾਲੇ
ਕੀਤਾ।
੫੧ ਉਸ ਨੇ ਮਿਸਰ ਵਿੱਚ ਸਾਰੇ ਪਲੌਠੇ ਮਾਰ ਸੁੱਟੇ,
ਜਿਹੜੇ ਹਾਮ ਦੇ ਤੰਬੂਆਂ ਵਿੱਚ ਉਨ੍ਹਾਂ ਦੀ ਸ਼ਕਤੀ ਦਾ
ਮੁੱਢ ਸਨ,
੫੨ ਪਰ ਆਪਣੀ ਪਰਜਾ ਨੂੰ ਭੇਡਾਂ ਵਾਂਙੁ ਲੈ ਤੁਰਿਆ,
ਅਤੇ ਉਜਾੜ ਵਿੱਚ ਇੱਜੜ ਵਾਂਙੁ ਉਨ੍ਹਾਂ ਦੀ ਅਗਵਾਈ
ਕੀਤੀ,
੫੩ ਅਤੇ ਉਨ੍ਹਾਂ ਨੂੰ ਸੁਖ ਨਾਲ ਲੈ ਗਿਆ ਸੋ ਓਹ ਨਾ ਡਰੇ,
ਪਰ ਉਨ੍ਹਾਂ ਦੇ ਵੈਰੀਆਂ ਨੂੰ ਸਮੁੰਦਰ ਨੇ ਢਕ ਲਿਆ।
੫੪ ਤਾਂ ਉਸ ਨੇ ਉਨ੍ਹਾਂ ਨੂੰ ਆਪਣੇ ਪਵਿੱਤਰ ਥਾਂ ਦੇ ਬੰਨੇ
ਤੀਕ ਅਪੜਾਇਆ,
ਏਸ ਪਹਾੜ ਤੀਕ ਜਿਹ ਨੂੰ ਉਸ ਦੇ ਸੱਜੇ ਹੱਥ ਨੇ
ਲਿਆ ਸੀ।
੫੫ ਉਸ ਨੇ ਕੌਮਾਂ ਨੂੰ ਉਨ੍ਹਾਂ ਦੇ ਅੱਗੋਂ ਕੱਢ ਦਿੱਤਾ,
ਅਤੇ ਜਰੀਬ ਨਾਲ ਮਿਣ ਕੇ ਉਨ੍ਹਾਂ ਨੂੰ ਮਿਲਖ ਦਿੱਤੀ,

ਅਤੇ ਇਸਰਾਏਲ ਦਿਆਂ ਗੋਤਾਂ ਨੂੰ ਉਨ੍ਹਾਂ ਦੇ ਤੰਬੂਆਂ
ਵਿੱਚ ਵਸਾਇਆ ।।
੫੬ ਤਾਂ ਵੀ ਉਨ੍ਹਾਂ ਨੇ ਅੱਤ ਮਹਾਨ ਪਰਮੇਸ਼ੁਰ ਨੂੰ ਪਰਤਾਇਆ
ਅਤੇ ਉਸ ਤੋਂ ਆਕੀ ਹੋ ਗਏ,
ਅਤੇ ਉਸ ਦੀਆਂ ਸਾਖੀਆਂ ਦੀ ਪਾਲਨਾ ਨਾ ਕੀਤੀ ।
੫੭ ਸਗੋਂ ਓਹ ਫਿਰ ਗਏ ਅਤੇ ਆਪਣੇ ਪਿਉ ਦਾਦਿਆਂ
ਵਾਂਙੁ ਛਲੀਏ ਹੋ ਗਏ,
ਓਹ ਵਿੰਗੇ ਧਣੁਖ ਵਾਂਙੁ ਕੁੱਬੇ ਹੋ ਗਏ ਸਨ ।
੫੮ ਆਪਣਿਆਂ ਉੱਚਿਆਂ ਥਾਵਾਂ ਦੇ ਕਾਰਨ ਉਸ ਦੇ
ਗੁੱਸੇ ਨੂੰ ਛੇੜਿਆ,
ਅਤੇ ਆਪਣੀਆਂ ਉੱਕਰੀਆਂ ਹੋਈਆਂ ਮੂਰਤਾਂ ਦੇ
ਕਾਰਨ ਉਸ ਦੀ ਅਣਖ ਨੂੰ ਹਿਲਾਇਆ ।
੫੯ ਪਰਮੇਸ਼ੁਰ ਨੇ ਸੁਣਿਆ, ਤਾਂ ਬਹੁਤ ਤਪਿਆ,
ਅਤੇ ਇਸਰਾਏਲ ਤੋਂ ਬਹੁਤ ਘਿਣ ਖਾਧੀ ।
੬੦ ਉਸ ਨੇ ਸ਼ੀਲੋਹ ਦੇ ਡੇਹਰੇ ਨੂੰ ਅਤੇ ਉਸ ਤੰਬੂ ਨੂੰ
ਜਿਹੜਾ ਉਸ ਨੇ ਆਦਮੀਆਂ ਵਿੱਚ ਖੜਾ ਕੀਤਾ ਸੀ
ਛੱਡ ਦਿੱਤਾ ।
੬੧ ਉਸ ਨੇ ਉਹ ਦਾ ਬਲ ਅਸੀਰੀ ਵਿੱਚ
ਅਤੇ ਉਹ ਦਾ ਤੇਜ ਵਿਰੋਧੀ ਦੇ ਹੱਥ ਵਿੱਚ ਦੇ ਦਿੱਤਾ ।
੬੨ ਉਸ ਨੇ ਆਪਣੀ ਪਰਜਾ ਨੂੰ ਤਲਵਾਰ ਦੇ ਵੱਸ
ਪਾਇਆ,
ਅਤੇ ਆਪਣੀ ਮਿਲਖ ਨਾਲ ਅੱਤ ਕ੍ਰੋਧਵਾਨ ਹੋਇਆ ।
੬੩ ਉਨ੍ਹਾਂ ਦੇ ਗਭਰੂਆਂ ਨੂੰ ਅੱਗ ਨੇ ਭਸਮ ਕਰ ਸੁੱਟਿਆ,
ਅਤੇ ਉਨ੍ਹਾਂ ਦੀਆਂ ਕੁਆਰੀਆਂ ਦੇ ਸੁਹਾਗ ਨਾ ਗਾਏ
ਗਏ ।
੬੪ ਉਨ੍ਹਾਂ ਦੇ ਜਾਜਕ ਤਲਵਾਰ ਨਾਲ ਡਿੱਗੇ,
ਪਰ ਉਨ੍ਹਾਂ ਦੀਆਂ ਵਿਧਵਾਂ ਨੇ ਵਿਰਲਾਪ ਨਾ ਕੀਤਾ ।
੬੫ ਤਾਂ ਪ੍ਰਭੁ ਸੁੱਤੇ ਹੋਏ ਵਾਂਙੁ ਜਾਗ ਉੱਠਿਆ,
ਉਸ ਸੂਰਮੇ ਵਾਂਙੁ ਜਿਹੜਾ ਨਸ਼ੇ ਵਿੱਚ ਲਲਕਾਰੇ
ਮਾਰਦਾ ਹੈ ।
੬੬ ਉਸ ਨੇ ਆਪਣੇ ਵਿਰੋਧੀਆਂ ਨੂੰ ਮਾਰ ਕੇ ਪਿਛਾਹਾਂ
ਹਟਾ ਦਿੱਤਾ,
ਉਸ ਨੇ ਉਨ੍ਹਾਂ ਨੂੰ ਸਦਾ ਲਈ ਨਿੰਦਿਆ ਦਾ ਥਾਂ
ਬਣਾਇਆ ।
੬੭ ਨਾਲੇ ਉਸ ਨੇ ਯੂਸੁਫ਼ ਦੇ ਤੰਬੂ ਨੂੰ ਤਿਆਗ ਦਿੱਤਾ,
ਅਤੇ ਇਫ਼ਰਾਈਮ ਦੇ ਗੋਤ ਵਿੱਚੋਂ ਨਾ ਚੁਣਿਆ ।
੬੮ ਪਰ ਉਸ ਨੇ ਯਹੂਦਾਹ ਦੇ ਗੋਤ ਨੂੰ ਚੁਣਿਆ,
ਅਰਥਾਤ ਸੀਯੋਨ ਦੇ ਪਰਬਤ ਨੂੰ ਜਿਹੜਾ ਉਸ ਨੂੰ
ਪਿਆਰਾ ਸੀ,
੬੯ ਅਤੇ ਉਸ ਨੇ ਉੱਚਿਆਈਆਂ ਦੀ ਨਿਆਈਂ
ਆਪਣਾ ਪਵਿੱਤਰ ਅਸਥਾਨ ਉਸਾਰਿਆ,
ਅਤੇ ਧਰਤੀ ਦੀ ਨਿਆਈਂ ਜਿਹ ਨੂੰ ਉਸ ਨੇ ਸਦਾ
ਲਈ ਅਟੱਲ ਕਰ ਰੱਖਿਆ ਹੈ ।
੭੦ ਉਸ ਨੇ ਆਪਣੇ ਦਾਸ ਦਾਊਦ ਨੂੰ ਵੀ ਚੁਣਿਆ,
ਅਤੇ ਭੇਡਾਂ ਦੇ ਵਾੜਿਆਂ ਵਿੱਚੋਂ ਉਹ ਨੂੰ ਲੈ
ਲਿਆ ।
੭੧ ਉਹ ਉਹ ਨੂੰ ਬੱਚਿਆਂ ਵਾਲੀਆਂ ਭੇਡਾਂ ਦੇ ਪਿੱਛੇ
ਚੱਲਣ ਤੋਂ ਹਟਾ ਲਿਆਇਆ
ਭਈ ਉਸ ਦੀ ਪਰਜਾ ਯਾਕੂਬ ਨੂੰ ਅਤੇ ਉਸ ਦੀ
ਮਿਲਖ ਇਸਰਾਏਲ ਨੂੰ ਚਰਾਵੇ ।
੭੨ ਸੋ ਉਹ ਨੇ ਆਪਣੇ ਮਨ ਦੀ ਸਚਿਆਈ ਨਾਲ ਉਨ੍ਹਾਂ
ਨੂੰ ਚਰਾਇਆ,
ਅਤੇ ਆਪਣੇ ਹੱਥਾਂ ਦੇ ਗੁਣ ਨਾਲ ਉਨ੍ਹਾਂ ਦੀ
ਅਗਵਾਈ ਕੀਤੀ ।।

## ੭੯ ਯਰੂਸ਼ਲਮ ਦੀ ਬਰਬਾਦੀ ਉੱਤੇ ਵਿਰਲਾਪ

ਆਸਾਫ਼ ਦਾ ਭਜਨ

ਹੇ ਪਰਮੇਸ਼ੁਰ, ਕੌਮਾਂ ਤੇਰੀ ਮਿਰਾਸ ਵਿੱਚ ਆ ਗਈਆਂ
ਹਨ,
ਉਨ੍ਹਾਂ ਨੇ ਤੇਰੀ ਪਵਿੱਤਰ ਹੈਕਲ ਨੂੰ ਭਰਿਸ਼ਟ ਕਰ ਦਿੱਤਾ
ਹੈ,
ਉਨ੍ਹਾਂ ਨੇ ਯਰੂਸ਼ਲਮ ਨੂੰ ਥੇਹ ਕਰ ਦਿੱਤਾ ਹੈ ।
੨ ਉਨ੍ਹਾਂ ਨੇ ਤੇਰੇ ਸੇਵਕਾਂ ਦੀਆਂ ਲੋਥਾਂ ਅਕਾਸ਼ ਦੇ
ਪੰਛਿਆਂ ਨੂੰ
ਅਤੇ ਤੇਰੇ ਸੰਤਾਂ ਦਾ ਮਾਸ ਧਰਤੀ ਦੇ ਦਰਿੰਦਿਆਂ ਨੂੰ
ਖਾਣ ਲਈ ਦਿੱਤਾ ।
੩ ਓਹਨਾਂ ਦੇ ਲਹੂ ਨੂੰ ਉਨ੍ਹਾਂ ਨੇ ਪਾਣੀ ਵਾਂਙੁ ਯਰੂਸ਼ਲਮ
ਦੇ ਆਲੇ ਦੁਆਲੇ ਵਹਾਇਆ,
ਪਰ ਦੱਬਣ ਵਾਲਾ ਕੋਈ ਨਹੀਂ ਸੀ ।
੪ ਅਸੀਂ ਆਪਣੇ ਗੁਆਂਢੀਆਂ ਲਈ ਨਿੰਦਿਆ,
ਅਤੇ ਆਪਣੇ ਆਲੇ ਦੁਆਲੇ ਦਿਆਂ ਲਈ ਮਖੌਲ
ਤੇ ਹਾਸਾ ਬਣੇ ਹੋਏ ਹਾਂ ।

੫ ਹੇ ਯਹੋਵਾਹ, ਕਦ ਤੀਕ ? ਕੀ ਤੂੰ ਸਦਾ ਤੀਕ
ਕ੍ਰੋਧਵਾਨ ਰਹੇਂਗਾ ?
ਕੀ ਤੇਰੀ ਅਣਖ ਅੱਗ ਦੀ ਨਿਆਈਂ ਬਲਦੀ
ਰਹੇਗੀ ?
੬ ਆਪਣਾ ਕਹਿਰ ਉਨ੍ਹਾਂ ਕੌਮਾਂ ਉੱਤੇ ਵਹਾ ਦੇਹ
ਜਿਹੜੀਆਂ ਤੈਨੂੰ ਨਹੀਂ ਜਾਣਦੀਆਂ,
ਅਤੇ ਉਨ੍ਹਾਂ ਪਾਤਸ਼ਾਹੀਆਂ ਉੱਤੇ ਜਿਹੜੀਆਂ ਤੇਰੇ ਨਾਮ
ਨੂੰ ਨਹੀਂ ਪੁਕਾਰਦੀਆਂ ।
੭ ਉਨ੍ਹਾਂ ਨੇ ਤਾਂ ਯਾਕੂਬ ਨੂੰ ਭੱਖ ਲਿਆ,
ਅਤੇ ਉਹ ਦੇ ਵਸੇਬਿਆਂ ਨੂੰ ਵਿਰਾਨ ਕਰ ਦਿੱਤਾ
ਹੈ ।
੮ ਸਾਡੇ ਪਿਉ ਦਾਦਿਆਂ ਦੀਆਂ ਬਦੀਆਂ ਨੂੰ ਸਾਡੇ
ਵਿਰੁੱਧ ਚੇਤੇ ਨਾ ਕਰ,
ਤੇਰੀਆਂ ਰਹਮਤਾਂ ਸਾਡੇ ਉੱਤੇ ਛੇਤੀ ਆ ਜਾਣ,
ਕਿਉਂ ਕਿ ਅਸੀਂ ਬਹੁਤ ਅਧੀਨ ਹੋ ਗਏ ਹਾਂ !
੯ ਹੇ ਸਾਡੇ ਮੁਕਤੀ ਦੇ ਪਰਮੇਸ਼ੁਰ, ਆਪਣੇ ਨਾਮ ਦੇ
ਪਰਤਾਪ ਲਈ ਸਾਡੀ ਸਹਾਇਤਾ ਕਰ,
ਅਤੇ ਆਪਣੇ ਨਾਮ ਦੇ ਕਾਰਨ ਸਾਨੂੰ ਛੁਡਾ ਅਤੇ ਸਾਡੇ
ਪਾਪਾਂ ਨੂੰ ਕੱਜ ਲੈ ।
੧੦ ਕੌਮਾਂ ਕਾਹ ਨੂੰ ਆਖਣ ਭਈ ਉਨ੍ਹਾਂ ਦਾ ਪਰਮੇਸ਼ੁਰ ਹੈ
ਕਿੱਥੇ ?
ਤੇਰੇ ਟਹਿਲੂਆਂ ਦੇ ਵਗਾਏ ਹੋਏ ਲਹੂ ਦਾ ਬਦਲਾ
ਸਾਡੀਆਂ ਅੱਖਾਂ ਦੇ ਸਾਹਮਣੇ ਕੌਮਾਂ ਵਿੱਚ ਜਾਣਿਆ
ਜਾਵੇ !
੧੧ ਅਸੀਰ ਦੀ ਧਾਹ ਤੇਰੇ ਸਨਮੁਖ ਆਵੇ,
ਆਪਣੀ ਵੱਡੀ ਬਾਂਹ ਨਾਲ ਮਰਨ ਵਾਲਿਆਂ ਦੀ
ਰੱਛਿਆ ਕਰ,
੧੨ ਅਤੇ ਸਾਡੇ ਗੁਆਂਢੀਆਂ ਨੂੰ ਜਿਨ੍ਹਾਂ ਨੇ ਤੇਰੀ ਨਿੰਦਿਆ
ਕੀਤੀ ਹੈ,
ਹੇ ਪ੍ਰਭੁ, ਉਨ੍ਹਾਂ ਦੀ ਨਿੰਦਿਆ ਸੱਤ ਗੁਣੀ ਉਨ੍ਹਾਂ ਦੇ
ਪੱਲੇ ਪਾ !
੧੩ ਸੋ ਅਸੀਂ ਤੇਰੀ ਪਰਜਾ ਅਤੇ ਤੇਰੀ ਜੂਹ ਦੀਆਂ
ਭੇਡਾਂ
ਸਦਾ ਤੇਰਾ ਧੰਨਵਾਦ ਕਰਾਂਗੇ,
ਪੀੜ੍ਹੀਓਂ ਪੀੜ੍ਹੀ ਅਸੀਂ ਤੇਰੀ ਉਸਤਤ ਦਾ ਵਰਨਣ
ਕਰਾਂਗੇ ॥

## ੮੦ ਇਸਰਾਏਲ ਦਾ ਅਯਾਲੀ

ਸੁਰ ਪਤੀ ਲਈ ਸਾਖੀ ਦੀ ਸੋਸਨ ਦੇ ਰਾਗ ਉੱਤੇ
ਆਸਾਫ਼ ਦਾ ਭਜਨ

ਹੇ ਇਸਰਾਏਲ ਦੇ ਅਯਾਲੀ, ਜਿਹੜਾ ਇੱਜੜ ਦੀ
ਨਿਆਈਂ
ਯੂਸੁਫ਼ ਦੀ ਅਗਵਾਈ ਕਰਦਾ ਹੈਂ ਕੰਨ ਧਰ,
ਤੂੰ ਜੋ ਕਰੂਬੀਆਂ ਤੋਂ ਉੱਪਰ ਬਿਰਾਜਮਾਨ ਹੈਂ ਆਪਣਾ
ਤੇਜ ਵਿਖਾ !
੨ ਇਫ਼ਰਾਈਮ, ਬਿਨਯਾਮੀਨ ਅਤੇ ਮਨੱਸ਼ਹ ਦੇ ਅੱਗੇ
ਆਪਣਾ ਬਲ ਜਗਾ,
ਅਤੇ ਸਾਡੇ ਬਚਾਓ ਦੇ ਲਈ ਆ !
੩ ਹੇ ਪਰਮੇਸ਼ੁਰ, ਸਾਨੂੰ ਬਹਾਲ ਕਰ,
ਅਤੇ ਆਪਣੇ ਮੂੰਹ ਦਾ ਚਮਕਾਰਾ ਵਿਖਾ ਤਾਂ ਅਸੀਂ
ਬਚ ਜਾਵਾਂਗੇ ! ॥
੪ ਹੇ ਯਹੋਵਾਹ ਸੈਨਾਂ ਦੇ ਪਰਮੇਸ਼ੁਰ, ਤੂੰ ਕਦ ਤਾਈਂ
ਆਪਣੀ ਪਰਜਾ ਦੀ ਪ੍ਰਾਰਥਨਾ ਉੱਤੇ ਆਪਣਾ ਕਹਿਰ
ਰੂਪੀ ਧੂੰਆਂ ਕਰਦਾ ਰਹੇਂਗਾ ?
੫ ਤੈਂ ਉਨ੍ਹਾਂ ਨੂੰ ਅੰਝੂਆਂ ਦੀ ਰੋਟੀ ਖੁਵਾਈ ਹੈ,
ਅਤੇ ਬਾਟੇ ਭਰ ਕੇ ਅੰਝੂ ਉਨ੍ਹਾਂ ਨੂੰ ਪਿਆਏ ।
੬ ਸਾਡੇ ਗੁਆਂਢੀਆਂ ਦੇ ਲਈ ਤੂੰ ਸਾਨੂੰ ਝਗੜੇ ਦਾ
ਕਾਰਨ ਬਣਾਉਂਦਾ ਹੈਂ,
ਅਤੇ ਸਾਡੇ ਵੈਰੀ ਆਪੋ ਵਿੱਚ ਹਾਸੀ ਕਰਦੇ ਹਨ ॥
੭ ਹੇ ਸੈਨਾਂ ਦੇ ਪਰਮੇਸ਼ੁਰ, ਸਾਨੂੰ ਬਹਾਲ ਕਰ,
ਅਤੇ ਆਪਣੇ ਮੂੰਹ ਦਾ ਚਮਕਾਰਾ ਵਿਖਾ ਤਾਂ ਅਸੀਂ
ਬਚ ਜਾਵਾਂਗੇ ! ॥
੮ ਤੂੰ ਮਿਸਰ ਤੋਂ ਇੱਕ ਦਾਖ ਦੀ ਵੇਲ ਨੂੰ ਕੱਢ
ਲਿਆਇਆ,
ਤੈਂ ਪਰਾਈਆਂ ਕੌਮਾਂ ਨੂੰ ਬਾਹਰ ਕੱਢ ਦਿੱਤਾ,
ਅਤੇ ਉਸ ਨੂੰ ਲਾਇਆ ।
੯ ਤੈਂ ਉਸ ਦੇ ਲਈ ਥਾਂ ਤਿਆਰ ਕੀਤਾ,
ਉਸ ਨੇ ਡੂੰਘੀ ਜੜ੍ਹ ਫੜੀ ਤੇ ਵਧ ਕੇ ਦੇਸ ਨੂੰ ਭਰ
ਦਿੱਤਾ ।
੧੦ ਪਹਾੜ ਉਸ ਦੇ ਛਾਂ ਨਾਲ ਕੱਜੇ ਗਏ,
ਅਤੇ ਉਸ ਦੀਆਂ ਟਹਿਣੀਆਂ ਪਰਮੇਸ਼ੁਰ ਦੇ ਦਿਆਰਾਂ
ਵਰਗੀਆਂ ਸਨ ।

੧੧ ਉਸ ਨੇ ਸਮੁੰਦਰ ਤੀਕੁਰ ਆਪਣੀਆਂ ਡਾਲੀਆਂ ਪਸਾਰੀਆਂ,
ਅਤੇ ਆਪਣੀਆਂ ਸ਼ਾਖਾਂ ਨਦੀ ਤਾਈਂ ।
੧੨ ਤੈਂ ਉਹ ਦੀਆਂ ਵਾੜਾਂ ਨੂੰ ਕਿਸ ਲਈ ਤੋੜਿਆ,
ਭਈ ਜਿੰਨੇ ਉੱਥੋਂ ਦੀ ਲੰਘਦੇ ਹਨ ਓਹ ਉਹ ਨੂੰ ਤੋੜਦੇ ਹਨ ?
੧੩ ਜੰਗਲੀ ਸੂਰ ਉਹ ਨੂੰ ਉਜਾੜਦਾ ਹੈ,
ਅਤੇ ਰੜ ਦੇ ਜਾਨਵਰ ਉਹ ਨੂੰ ਖਾ ਲੈਂਦੇ ਹਨ ॥
੧੪ ਹੇ ਸੈਨਾਂ ਦੇ ਪਰਮੇਸ਼ੁਰ, ਮੋੜਾ ਪਾ,
ਸੁਰਗੋਂ ਧਿਆਨ ਕਰ ਕੇ ਵੇਖ ਤੇ ਇਸ ਵੇਲ ਦੀ ਸੁੱਧ ਲੈ,
੧੫ ਉਸ ਦੀ ਰੱਛਿਆ ਕਰ ਜਿਹੜਾ ਤੇਰੇ ਸੱਜੇ ਹੱਥ ਨੇ ਲਾਇਆ ਹੈ,
ਨਾਲੇ ਉਸ ਪੁੱਤ੍ਰ ਦੀ ਜੋ ਤੈਂ ਆਪਣੇ ਲਈ ਤਕੜਾ ਕੀਤਾ ।
੧੬ ਉਹ ਅੱਗ ਨਾਲ ਸਾੜਿਆ ਗਿਆ, ਉਹ ਵੱਢਿਆ ਗਿਆ,
ਓਹ ਤੇਰੇ ਮੁਖੜੇ ਦੇ ਦਬਕੇ ਨਾਲ ਨਾਸ ਹੋ ਜਾਂਦੇ ਹਨ ।
੧੭ ਤੇਰੇ ਸੱਜੇ ਹੱਥ ਦੇ ਮਨੁੱਖ ਉੱਤੇ ਤੇਰਾ ਹੱਥ ਹੋਵੇ,
ਉਸ ਆਦਮੀ ਦੀ ਅੰਸ * ਉੱਤੇ ਜੋ ਤੈਂ ਆਪਣੇ ਲਈ ਤਕੜਾ ਕੀਤਾ ।
੧੮ ਤਾਂ ਅਸੀਂ ਤੈਥੋਂ ਪਿਛਾਹਾਂ ਨਾ ਹਟਾਂਗੇ,
ਸਾਨੂੰ ਜਿਵਾਲ, ਤਾਂ ਅਸੀਂ ਤੇਰੇ ਨਾਮ ਉੱਤੇ ਪੁਕਾਰਾਂਗੇ ।
੧੯ ਹੇ ਯਹੋਵਾਹ ਸੈਨਾਂ ਦੇ ਪਰਮੇਸ਼ੁਰ, ਸਾਨੂੰ ਬਹਾਲ ਕਰ,
ਆਪਣੇ ਮੂੰਹ ਦਾ ਚਮਕਾਰਾ ਵਿਖਾ ਤਾਂ ਅਸੀਂ ਬਚ ਜਾਵਾਂਗੇ ! ॥

## ੮੧ ਪੂਰਨਮਾਸੀ ਦਾ ਪਰਬ

ਸੁਰ ਪਤੀ ਲਈ ਗਿੱਤੀਥ ਉੱਤੇ ਆਸਾਫ਼ ਦਾ

ਸਾਡੇ ਬਲ ਦੇ ਪਰਮੇਸ਼ੁਰ ਦਾ ਜੈਕਾਰਾ ਗਜਾਓ,
ਯਾਕੂਬ ਦੇ ਪਰਮੇਸ਼ੁਰ ਲਈ ਖੁਸ਼ੀ ਨਾਲ ਲਲਕਾਰੋ !
੨ ਕੋਈ ਭਜਨ ਛੇੜੋ,
ਅਤੇ ਡੱਫ, ਮਿੱਠੀ ਅਵਾਜ਼ ਦੀ ਬਰਬਤ ਅਤੇ ਸਿਤਾਰ ਨਾਲ ਵਜਾਓ ।

* ਦੇ ਪੁੱਤ੍ਰ ।

੩ ਅਮੱਸਿਆ ਉੱਤੇ ਤੁਰ੍ਹੀ ਵਜਾਓ,
ਨਾਲੇ ਪੂਰਨਮਾਸੀ ਉੱਤੇ ਵੀ ਜੋ ਸਾਡੇ ਪਰਬ ਦਾ ਦਿਨ ਹੈ ।
੪ ਉਹ ਤਾਂ ਇਸਰਾਏਲ ਲਈ ਇੱਕ ਬਿਧੀ ਹੈ,
ਅਤੇ ਯਾਕੂਬ ਦੇ ਪਰਮੇਸ਼ੁਰ ਦਾ ਹੁਕਮਨਾਮਾ ਹੈ ।
੫ ਉਸ ਨੇ ਉਹ ਨੂੰ ਯੂਸੁਫ਼ ਲਈ ਸਾਖੀ ਠਹਿਰਾਇਆ,
ਜਦ ਉਹ ਮਿਸਰ ਦੇਸ ਦੇ ਵਿਰੁੱਧ ਨਿੱਕਲਿਆ ।
ਮੈਂ ਇੱਕ ਦੀ ਬੋਲੀ ਸੁਣਨ ਲੱਗਾ ਜੋ ਮੈਂ ਨਹੀਂ ਜਾਣਦਾ,—
੬ ਮੈਂ ਉਹ ਦੇ ਮੋਢੇ ਦੇ ਉੱਤੋਂ ਭਾਰ ਲਹਾਇਆ,
ਉਹ ਦੇ ਹੱਥ ਟੋਕਰੀ ਤੋਂ ਛੁੱਟ ਗਏ ॥
੭ ਤੂੰ ਬਿਪਤਾ ਵਿੱਚ ਪੈ ਕੇ ਪੁਕਾਰਿਆ ਤਾਂ ਮੈਂ ਤੈਨੂੰ ਛੁਡਾਇਆ,
ਗੱਜਣ ਦੇ ਗੁਪਤ ਅਸਥਾਨ ਵਿੱਚੋਂ ਮੈਂ ਤੈਨੂੰ ਉੱਤਰ ਦਿੱਤਾ,
ਮਰੀਬਾਹ ਦੇ ਪਾਣੀ ਕੋਲ ਮੈਂ ਤੈਨੂੰ ਪਰਖਿਆ । ਸਲਹ ॥
੮ ਸੁਣ, ਹੇ ਮੇਰੀ ਪਰਜਾ ਅਤੇ ਮੈਂ ਤੈਨੂੰ ਸਾਖੀ ਦਿਆਂਗਾ
ਹੇ ਇਸਰਾਏਲ, ਕਾਸ਼ ਕਿ ਤੂੰ ਮੇਰੀ ਸੁਣਦਾ ! ।
੯ ਤੇਰੇ ਵਿੱਚ ਕੋਈ ਓਪਰਾ ਦਿਓਤਾ ਨਾ ਹੋਵੇ,
ਅਤੇ ਨਾ ਤੂੰ ਕਿਸੇ ਪਰਾਏ ਦਿਓਤੇ ਅੱਗੇ ਮੱਥਾ ਟੇਕੀਂ !
੧੦ ਯਹੋਵਾਹ ਤੇਰਾ ਪਰਮੇਸ਼ੁਰ ਮੈਂ ਹੀ ਹਾਂ,
ਜੋ ਤੈਨੂੰ ਮਿਸਰ ਦੇਸ ਤੋਂ ਕੱਢ ਲਿਆਇਆ,
ਆਪਣਾ ਮੂੰਹ ਟੱਡ ਤਾਂ ਮੈਂ ਉਹ ਨੂੰ ਭਰ ਦਿਆਂਗਾ ।
੧੧ ਪਰ ਮੇਰੀ ਪਰਜਾ ਨੇ ਮੇਰੀ ਅਵਾਜ਼ ਨਾ ਸੁਣੀ,
ਅਤੇ ਇਸਰਾਏਲ ਨੇ ਮੈਨੂੰ ਨਾ ਚਾਹਿਆ,
੧੨ ਤਾਂ ਮੈਂ ਉਨ੍ਹਾਂ ਨੂੰ ਉਨ੍ਹਾਂ ਦੇ ਮਨ ਦੇ ਖਚਰਪਣੇ ਉੱਤੇ ਜਾਣ ਦਿੱਤਾ,
ਕਿ ਓਹ ਆਪਣੇ ਹੀ ਮਤਿਆਂ ਦੇ ਅਨੁਸਾਰ ਚੱਲਣ ॥
੧੩ ਕਾਸ਼ ਕਿ ਮੇਰੀ ਪਰਜਾ ਮੇਰੀ ਸੁਣਦੀ,
ਅਤੇ ਇਸਰਾਏਲ ਮੇਰੇ ਮਾਰਗਾਂ ਉੱਤੇ ਚੱਲਦਾ !
੧੪ ਤਾਂ ਮੈਂ ਛੇਤੀ ਉਨ੍ਹਾਂ ਦੇ ਵੈਰੀਆਂ ਨੂੰ ਹੇਠਾਂ ਦੱਬ ਦਿੰਦਾ,
ਅਤੇ ਉਨ੍ਹਾਂ ਦੇ ਵਿਰੋਧੀਆਂ ਉੱਤੇ ਆਪਣਾ ਹੱਥ ਚੁੱਕਦਾ !
੧੫ ਯਹੋਵਾਹ ਦੇ ਵੈਰੀ ਅਧੀਨ ਬਣ ਬਹਿੰਦੇ,
ਪਰ ਉਨ੍ਹਾਂ ਦਾ ਸਮਾ ਸਦਾ ਰਹਿੰਦਾ,

੧੬ ਅਤੇ ਉਹ ਉਨ੍ਹਾਂ ਨੂੰ ਚੰਗੀ ਤੋਂ ਚੰਗੀ ਕਣਕ ਖੁਆਲਦਾ,
ਅਤੇ ਪਹਾੜੀ ਸ਼ਹਿਤ ਨਾਲ ਮੈਂ ਤੈਨੂੰ ਤ੍ਰਿਪਤ ਕਰਦਾ ! ॥

## ੮੨ ਅਨਿਆਉਂ ਉੱਤੇ ਝਿੜਕ

ਆਸਾਫ਼ ਦਾ ਭਜਨ

ਪਰਮੇਸ਼ੁਰ ਦੀ ਮੰਡਲੀ ਵਿੱਚ ਪਰਮੇਸ਼ੁਰ ਖਲੋਤਾ ਹੈ,
ਉਹ ਨਿਆਈਆਂ* ਦੇ ਵਿੱਚ ਨਿਆਉਂ ਕਰਦਾ ਹੈ,—
੨ ਤੁਸੀਂ ਕਦੋਂ ਤੋੜੀ ਟੇਡਾ ਨਿਆਉਂ ਕਰੋਗੇ,
ਅਤੇ ਦੁਸ਼ਟਾਂ ਦਾ ਪੱਖ ਪਾਤ ਕਰੋਗੇ ? ॥ ਸਲਹ ॥
੩ ਨਿਤਾਣੇ ਅਤੇ ਯਤੀਮ ਦਾ ਨਿਆਉਂ ਕਰੋ,
ਮਸਕੀਨ ਅਤੇ ਗਰੀਬ ਦਾ ਇਨਸਾਫ਼ ਕਰੋ ।
੪ ਨਿਤਾਣੇ ਅਤੇ ਕੰਗਾਲ ਨੂੰ ਬਚਾਓ,
ਉਨ੍ਹਾਂ ਨੂੰ ਦੁਸ਼ਟਾਂ ਦੇ ਹੱਥੋਂ ਛੁਡਾਓ ।
੫ ਓਹ ਨਹੀਂ ਜਾਣਦੇ ਨਾ ਸਮਝਦੇ ਹਨ,
ਓਹ ਅਨ੍ਹੇਰੇ ਵਿੱਚ ਫਿਰਦੇ ਹਨ,
ਧਰਤੀ ਦੀਆਂ ਸਾਰੀਆਂ ਨੀਹਾਂ ਡੋਲ ਜਾਂਦੀਆਂ ਹਨ ।
੬ ਮੈਂ ਆਖਿਆ, ਤੁਸੀਂ ਦਿਓਤੇ ਹੋ,
ਅਤੇ ਤੁਸੀਂ ਸੱਭੇ ਅੱਤ ਮਹਾਨ ਦੇ ਪੁੱਤ੍ਰ ਹੋ ।
੭ ਪਰੰਤੂ ਤੁਸੀਂ ਇਨਸਾਨ ਵਾਂਙੁ ਮਰੋਗੇ
ਅਤੇ ਸਰਦਾਰਾਂ ਵਿੱਚੋਂ ਇੱਕ ਵਾਂਙੁ ਡਿੱਗ ਪਓਗੇ ! ॥
੮ ਹੇ ਪਰਮੇਸ਼ੁਰ, ਉੱਠ, ਸੰਸਾਰ ਦਾ ਨਿਆਉਂ ਕਰ !
ਕਿਉਂ ਜੋ ਤੂੰ ਸਾਰੀਆਂ ਕੌਮਾਂ ਨੂੰ ਆਪਣੀ ਮਿਰਾਸ ਬਣਾਵੇਂਗਾ ॥

## ੮੩ ਪਰਮੇਸ਼ੁਰ ਦੇ ਦੁਸ਼ਮਨ

ਗੀਤ, ਆਸਾਫ਼ ਦਾ ਭਜਨ

ਹੇ ਪਰਮੇਸ਼ੁਰ, ਚੁੱਪ ਨਾ ਹੋ,
ਚੁੱਪ ਕੀਤਾ ਨਾ ਰਹੁ ਅਤੇ ਚੈਨ ਨਾ ਲੈ, ਹੇ ਪਰਮੇਸ਼ੁਰ !
੨ ਵੇਖ ਤਾਂ, ਤੇਰੇ ਵੈਰੀ ਹੁੱਲੜ ਕਰਦੇ ਹਨ,
ਅਤੇ ਤੇਰੇ ਦੁਸ਼ਮਨ ਸਿਰ ਉਠਾਉਂਦੇ ਹਨ !
੩ ਓਹ ਤੇਰੇ ਲੋਕਾਂ ਦੇ ਵਿਰੁੱਧ ਛਲ ਨਾਲ ਮਤਾ ਮਤਾਉਂਦੇ ਹਨ,
ਅਤੇ ਤੇਰੇ ਗੁਪਤਵੇਂ ਲੋਕਾਂ ਦੇ ਵਿਰੁੱਧ ਗੋਸ਼ਟਾਂ ਗੰਢਦੇ ਹਨ ।
੪ ਉਨ੍ਹਾਂ ਨੇ ਆਖਿਆ, ਆਓ ਅਸੀਂ ਉਨ੍ਹਾਂ ਨੂੰ ਕੌਮ ਹੋਣ ਤੋਂ ਮਿਟਾ ਦੇਈਏ,
ਤਾਂ ਜੋ ਇਸਰਾਏਲ ਦਾ ਨਾਉਂ ਫੇਰ ਚੇਤੇ ਨਾ ਆਵੇ !
੫ ਉਨ੍ਹਾਂ ਨੇ ਇੱਕ ਮਨ ਹੋ ਕੇ ਗੋਸ਼ਟ ਗੰਢੀ,
ਉਨ੍ਹਾਂ ਨੇ ਤੇਰੇ ਵਿਰੁੱਧ ਨੇਮ ਬੰਨ੍ਹਿਆ ਹੈ,—
੬ ਅਦੋਮ ਦੇ ਤੰਬੂ ਵਾਲੇ ਅਤੇ ਇਸਰਾਏਲੀ,
ਮੋਆਬ ਅਤੇ ਹਗਰੀ,
੭ ਗਬਾਲ, ਅੰਮੋਨ ਅਤੇ ਅਮਾਲੇਕ,
ਫਲਿਸਤ ਸੂਰ ਦੇ ਵਾਸੀਆਂ ਸਣੇ,
੮ ਅੱਸੂਰ ਵੀ ਉਨ੍ਹਾਂ ਦੇ ਨਾਲ ਰਲ ਗਿਆ,
ਉਨ੍ਹਾਂ ਨੇ ਲੂਤ ਵੰਸੀਆਂ ਲਈ ਬਾਂਹ ਕੱਢੀ ॥ ਸਲਹ ॥
੯ ਤੂੰ ਉਨ੍ਹਾਂ ਨਾਲ ਇਹੋ ਜਿਹਾ ਕਰ ਜਿਹੋ ਜਿਹਾ ਤੈਂ ਮਿਦਯਾਨ,
ਅਤੇ ਸੀਸਰਾ ਅਤੇ ਕੀਸ਼ੋਨ ਨਦੀ ਕੋਲ ਯਾਬੀਨ ਨਾਲ ਕੀਤਾ !
੧੦ ਏਨ-ਦੋਰ ਵਿੱਚ ਓਹ ਨਾਸ ਹੋਏ,
ਭੋਂ ਦੇ ਲਈ ਓਹ ਰੂੜੀ ਬਣ ਗਏ ।
੧੧ ਉਨ੍ਹਾਂ ਦੇ ਪਤਵੰਤਿਆਂ ਨੂੰ ਓਰੇਬ ਅਤੇ ਜ਼ਏਬ ਵਾਂਙੁ
ਉਨ੍ਹਾਂ ਦੇ ਸਾਰੇ ਸ਼ਜ਼ਾਦਿਆਂ ਨੂੰ ਜ਼ਬਹ ਅਤੇ ਸਲਮੁੰਨਾ ਵਾਂਙੁ ਕਰ,
੧੨ ਜਿਨ੍ਹਾਂ ਨੇ ਆਖਿਆ, ਅਸੀਂ ਪਰਮੇਸ਼ੁਰ ਦੀਆਂ ਚਰਾਗਾਹਾਂ ਨੂੰ
ਆਪਣੇ ਕਾਬੂ ਕਰ ਲਈਏ ! ॥
੧੩ ਹੇ ਮੇਰੇ ਪਰਮੇਸ਼ੁਰ, ਤੂੰ ਉਨ੍ਹਾਂ ਨੂੰ ਵਾਵਰੋਲੇ ਦੀ ਧੂੜ,
ਅਤੇ ਪੌਣ ਨਾਲ ਉਡਾਏ ਹੋਏ ਕੱਖ ਵਾਂਙੁ ਕਰ ।
੧੪ ਜਿਵੇਂ ਅੱਗ ਬਣ ਨੂੰ ਭਸਮ ਕਰਦੀ ਹੈ
ਅਤੇ ਜਿਵੇਂ ਲਾਟ ਪਹਾੜਾਂ ਨੂੰ ਸਾੜਦੀ ਹੈ,
੧੫ ਤਿਵੇਂ ਤੂੰ ਆਪਣੇ ਤੁਫ਼ਾਨ ਨਾਲ ਉਨ੍ਹਾਂ ਦਾ ਪਿੱਛਾ ਕਰ,
ਅਤੇ ਆਪਣੇ ਝੱਖੜ ਝੋਲੇ ਨਾਲ ਉਨ੍ਹਾਂ ਦਾ ਸਾਹ ਸੁਕਾ !
੧੬ ਹੇ ਯਹੋਵਾਹ, ਉਨ੍ਹਾਂ ਦੇ ਮੂੰਹ ਨਮੋਸ਼ੀ ਨਾਲ ਕਾਲੇ ਕਰ,
ਤਾਂ ਓਹ ਤੇਰੇ ਨਾਮ ਨੂੰ ਭਾਲਣ ।
੧੭ ਓਹ ਸਦਾ ਤੀਕ ਲੱਜਿਆਵਾਨ ਅਤੇ ਭੈਮਾਨ ਹੋਣ,
ਓਹ ਘਾਬਰ ਜਾਣ ਅਤੇ ਨਸ਼ਟ ਹੋਣ,

* ਅਥਵਾ, ਦਿਓਤਿਆਂ ।



੧੮ ਭਈ ਓਹ ਜਾਣਨ ਕਿ ਇਕੱਲਾ ਤੂੰ ਹੀ ਜਿਹ ਦਾ ਨਾਮ ਯਹੋਵਾਹ ਹੈ
ਸਾਰੀ ਧਰਤੀ ਉੱਤੇ ਅੱਤ ਮਹਾਨ ਹੈਂ ! ॥

## ੮੪ ਪਰਮੇਸ਼ੁਰ ਦੇ ਡੇਹਰੇ ਲਈ ਲੋਚ

ਸੁਰ ਪਤੀ ਲਈ ਗਿੱਤੀਥ ਉੱਤੇ ਕੋਰਹ ਦੇ ਪੁੱਤ੍ਰਾਂ ਦਾ ਭਜਨ

ਹੇ ਸੈਨਾਂ ਦੇ ਯਹੋਵਾਹ, ਤੇਰੇ ਡੇਹਰੇ ਕਿਹੇ ਪ੍ਰੇਮ ਰੱਤੇ ਹਨ !
੨ ਮੇਰਾ ਜੀ ਯਹੋਵਾਹ ਦੀਆਂ ਦਰਗਾਹਾਂ ਲਈ ਤਰਸਦਾ ਸਗੋਂ ਖੁੱਸਦਾ ਜਾਂਦਾ ਹੈ,
ਮੇਰਾ ਤਨ ਮਨ ਜੀਉਂਦੇ ਪਰਮੇਸ਼ੁਰ ਲਈ ਜੈਕਾਰਾ ਗਜਾਉਂਦਾ ਹੈ !
੩ ਹੇ ਸੈਨਾਂ ਦੇ ਯਹੋਵਾਹ, ਮੇਰੇ ਪਾਤਸ਼ਾਹ ਅਤੇ ਮੇਰੇ ਪਰਮੇਸ਼ੁਰ,
ਤੇਰੀਆਂ ਜਗਵੇਦੀਆਂ ਵਿੱਚ ਚਿੜੀ ਨੇ ਆਪਣੇ ਲਈ ਘਰ
ਅਤੇ ਬਾਲਕਟਾਰੇ ਨੇ ਆਪਣੇ ਬੋਟਾਂ ਨੂੰ ਰੱਖਣ ਲਈ ਆਹਲਣਾ ਪਾਇਆ ਹੈ ।
੪ ਧੰਨ ਓਹ ਹਨ ਜਿਹੜੇ ਤੇਰੇ ਭਵਨ ਵਿੱਚ ਵੱਸਦੇ ਹਨ,
ਓਹ ਨਿੱਤ ਤੇਰੀ ਉਸਤਤ ਕਰਨਗੇ ! ॥ ਸਲਹ ॥
੫ ਧੰਨ ਉਹ ਆਦਮੀ ਹੈ ਜਿਹ ਦਾ ਬਲ ਤੇਰੀ ਵੱਲੋਂ ਹੈ,
ਜਿਹ ਦੇ ਮਨ ਵਿੱਚ ਤੇਰੇ ਮਾਰਗ ਹਨ !
੬ ਓਹ ਬਾਕਾ ਦੀ ਵਾਦੀ ਦੇ ਵਿੱਚ ਦੀ ਲੰਘਦਿਆਂ,
ਉੱਥੇ ਪਾਣੀ ਦੇ ਚਸ਼ਮੇ ਵਗਾ ਦਿੰਦੇ ਹਨ,
ਸਗੋਂ ਪਹਿਲਾ ਮੀਂਹ ਉਸ ਨੂੰ ਬਰਕਤਾਂ ਨਾਲ ਢੱਕ ਲੈਂਦਾ ਹੈ ।
੭ ਓਹ ਬਲ ਤੇ ਬਲ ਪਾਉਂਦੇ ਚੱਲੇ ਜਾਂਦੇ ਹਨ,
ਉਨ੍ਹਾਂ ਵਿੱਚੋਂ ਹਰੇਕ ਸੀਯੋਨ ਵਿੱਚ ਪਰਮੇਸ਼ੁਰ ਅੱਗੇ ਵਿਖਾਈ ਦਿੰਦਾ ਹੈ ॥
੮ ਹੇ ਯਹੋਵਾਹ ਸੈਨਾਂ ਦੇ ਪਰਮੇਸ਼ੁਰ, ਮੇਰੀ ਬੇਨਤੀ ਸੁਣ,
ਹੇ ਯਾਕੂਬ ਦੇ ਪਰਮੇਸ਼ੁਰ, ਆਪਣਾ ਕੰਨ ਲਾ ! ॥ ਸਲਹ ॥
੯ ਹੇ ਸਾਡੀ ਢਾਲ, ਵੇਖ,
ਹੇ ਪਰਮੇਸ਼ੁਰ, ਆਪਣੇ ਮਸੀਹ ਦੇ ਮੁਖੜੇ ਵੱਲ ਧਿਆਨ ਕਰ !
੧੦ ਤੇਰੀ ਦਰਗਾਹ ਵਿੱਚ ਤਾਂ ਇੱਕ ਦਿਨ ਹਜ਼ਾਰ ਦਿਨਾਂ ਨਾਲੋਂ ਚੰਗਾ ਹੈ,
ਮੈਂ ਪਰਮੇਸ਼ੁਰ ਦੇ ਭਵਨ ਦਾ ਰਾਖਾ ਬਣਨਾ
ਦੁਸ਼ਟਾਂ ਦੇ ਤੰਬੂਆਂ ਵਿੱਚ ਵੱਸਣ ਨਾਲੋਂ ਪਸੰਦ ਕਰਦਾ ਹਾਂ ।
੧੧ ਯਹੋਵਾਹ ਪਰਮੇਸ਼ੁਰ ਇੱਕ ਸੂਰਜ ਤੇ ਇੱਕ ਢਾਲ ਹੈ,
ਯਹੋਵਾਹ ਦਯਾ ਅਤੇ ਤੇਜ ਦੇਵੇਗਾ,
ਉਹ ਸਿਧਿਆਈ ਵਿੱਚ ਚੱਲਣ ਵਾਲਿਆਂ ਤੋਂ ਕੋਈ ਚੰਗੀ ਚੀਜ਼ ਨਾ ਰੋਕੇਗਾ ।
੧੨ ਹੇ ਸੈਨਾਂ ਦੇ ਯਹੋਵਾਹ, ਧੰਨ ਹੈ ਉਹ ਆਦਮੀ
ਜਿਹੜਾ ਤੇਰੇ ਉੱਤੇ ਪਤੀਜਦਾ ਹੈ ! ॥

## ੮੫ ਪੂਰੀ ਰਿਹਾਈ ਲਈ ਅਰਜੋਈ

ਸੁਰ ਪਤੀ ਲਈ ਕੋਰਹ ਦੇ ਪੁੱਤ੍ਰਾਂ ਦਾ ਭਜਨ

ਹੇ ਯਹੋਵਾਹ, ਤੈਂ ਆਪਣੀ ਧਰਤੀ ਉੱਤੇ ਕਿਰਪਾ ਕੀਤੀ,
ਯਾਕੂਬ ਦੀ ਅਸੀਰੀ ਨੂੰ ਤੈਂ ਮੁਕਾ ਦਿੱਤਾ ਹੈ ।
੨ ਆਪਣੀ ਪਰਜਾ ਦੀ ਬੁਰਿਆਈ ਤੈਂ ਮਾਫ਼ ਕੀਤੀ ਹੈ,
ਤੈਂ ਉਨ੍ਹਾਂ ਦੇ ਸਾਰਿਆਂ ਪਾਪਾਂ ਨੂੰ ਕੱਜ ਦਿੱਤਾ ਹੈ ॥ ਸਲਹ ॥
੩ ਤੈਂ ਆਪਣੇ ਸਾਰੇ ਕੋਪ ਨੂੰ ਹਟਾ ਲਿਆ,
ਤੂੰ ਆਪਣੇ ਕ੍ਰੋਧ ਦੀ ਤੇਜ਼ੀ ਤੋਂ ਮੁੜਿਆ ਹੈਂ ।
੪ ਹੇ ਸਾਡੇ ਬਚਾਉਣ ਵਾਲੇ ਪਰਮੇਸ਼ੁਰ, ਸਾਡੀ ਵੱਲ ਮੂੰਹ ਮੋੜ,
ਅਤੇ ਆਪਣੇ ਰੋਹ ਨੂੰ ਸਾਥੋਂ ਦੂਰ ਕਰ !
੫ ਕੀ ਤੂੰ ਸਦਾ ਤੋੜੀ ਸਾਥੋਂ ਕ੍ਰੋਧਵਾਨ ਰਹੇਂਗਾ ?
ਕੀ ਤੂੰ ਪੀੜ੍ਹੀਓਂ ਪੀੜ੍ਹੀ ਆਪਣੇ ਕ੍ਰੋਧ ਨੂੰ ਜਾਰੀ ਰੱਖੇਂਗਾ ?
੬ ਕੀ ਤੂੰ ਫੇਰ ਸਾਨੂੰ ਨਾ ਜਵਾਲੇਂਗਾ,
ਭਈ ਤੇਰੀ ਪਰਜਾ ਤੇਰੇ ਵਿੱਚ ਅਨੰਦ ਹੋਵੇ ?
੭ ਹੇ ਯਹੋਵਾਹ, ਆਪਣੀ ਦਯਾ ਸਾਨੂੰ ਵਿਖਾ,
ਅਤੇ ਆਪਣੀ ਮੁਕਤੀ ਸਾਨੂੰ ਬਖ਼ਸ਼ ! ॥
੮ ਮੈਂ ਸੁਣ ਲਵਾਂ ਭਈ ਯਹੋਵਾਹ ਪਰਮੇਸ਼ੁਰ ਕੀ ਆਖੇਗਾ,
ਉਹ ਤਾਂ ਆਪਣੀ ਪਰਜਾ ਤੇ ਆਪਣੇ ਸੰਤਾਂ ਨਾਲ ਸ਼ਾਂਤੀ ਦੀਆਂ ਗੱਲਾਂ ਕਰੇਗਾ,
ਭਈ ਓਹ ਫੇਰ ਮੂਰਖਤਾਈ ਵੱਲ ਨਾ ਮੁੜਨ ।

੯ ਨਿਸੰਗ ਉਹ ਦਾ ਛੁਟਕਾਰਾ ਉਹ ਦੇ ਭੈ ਮੰਨਣ ਵਾਲਿਆਂ ਦੇ ਨੇੜੇ ਹੈ,
ਭਈ ਸਾਡੇ ਦੇਸ ਵਿੱਚ ਮਹਿਮਾ ਵੱਸੇ !
੧੦ ਦਯਾ ਅਤੇ ਸਚਿਆਈ ਆਪੋ ਵਿੱਚ ਮਿਲ ਗਈਆਂ,
ਧਰਮ ਅਤੇ ਸ਼ਾਂਤੀ ਨੇ ਇੱਕ ਦੂਏ ਨੂੰ ਚੁੰਮਿਆ ਹੈ ।
੧੧ ਸਚਿਆਈ ਧਰਤੀ ਵਿੱਚੋਂ ਉੱਗਦੀ ਹੈ,
ਅਤੇ ਸੁਰਗ ਤੋਂ ਧਰਮ ਝਾਕਦਾ ਹੈ ।
੧੨ ਫੇਰ ਯਹੋਵਾਹ ਉੱਤਮ ਪਦਾਰਥ ਬਖ਼ਸ਼ੇਗਾ,
ਅਤੇ ਸਾਡੀ ਧਰਤੀ ਆਪਣੀ ਉਪਜ ਦੇਵੇਗੀ ।
੧੩ ਧਰਮ ਉਹ ਦੇ ਅੱਗੇ ਅੱਗੇ ਚੱਲੇਗਾ,
ਅਤੇ ਉਹ ਦੇ ਖੁਰਿਆਂ ਨੂੰ ਇੱਕ ਰਸਤਾ ਬਣਾਵੇਗਾ ॥

## ੮੬ ਪਰਮੇਸ਼ੁਰ ਦਯਾਲੂ ਤੇ ਕਿਰਪਾਲੂ ਹੈ

ਦਾਊਦ ਦੀ ਪ੍ਰਾਰਥਨਾ

ਹੇ ਯਹੋਵਾਹ, ਆਪਣਾ ਕੰਨ ਝੁਕਾ ਅਤੇ ਮੈਨੂੰ ਉੱਤਰ ਦੇਹ !
ਕਿਉਂ ਜੋ ਮੈਂ ਮਸਕੀਨ ਤੇ ਕੰਗਾਲ ਹਾਂ ।
੨ ਮੇਰੀ ਜਾਨ ਦੀ ਰੱਖਿਆ ਕਰ ਕਿਉਂ ਜੋ ਮੈਂ ਤਾਂ ਇੱਕ ਭਗਤ ਹਾਂ,
ਤੂੰ ਜੋ ਮੇਰਾ ਪਰਮੇਸ਼ੁਰ ਹੈਂ ਆਪਣੇ ਸੇਵਕ ਨੂੰ ਬਚਾ ਲੈ,
ਮੈਂ ਤੇਰੇ ਉੱਤੇ ਪਤੀਜਦਾ ਹਾਂ ।
੩ ਹੇ ਪ੍ਰਭੁ, ਮੇਰੇ ਉੱਤੇ ਕਿਰਪਾ ਕਰ,
ਮੈਂ ਤਾਂ ਸਾਰਾ ਦਿਨ ਤੈਨੂੰ ਪੁਕਾਰਦਾ ਹਾਂ ।
੪ ਆਪਣੇ ਸੇਵਕ ਦੇ ਜੀ ਨੂੰ ਅਨੰਦ ਕਰ,
ਹੇ ਪ੍ਰਭੁ, ਮੈਂ ਤਾਂ ਆਪਣਾ ਜੀ ਤੇਰੇ ਵੱਲ ਲਾਉਂਦਾ ਹਾਂ ।
੫ ਹੇ ਪ੍ਰਭੁ, ਤੂੰ ਭਲਾ ਤੇ ਦਯਾਲੂ ਹੈਂ,
ਅਤੇ ਆਪਣੇ ਸਾਰੇ ਪੁਕਾਰਨ ਵਾਲਿਆਂ ਲਈ ਅੱਤ ਕਿਰਪਾਲੂ ਹੈਂ ।
੬ ਹੇ ਪਰਮੇਸ਼ੁਰ, ਮੇਰੀ ਬੇਨਤੀ ਉੱਤੇ ਕੰਨ ਲਾ,
ਅਤੇ ਮੇਰੀਆਂ ਅਰਦਾਸਾਂ ਦੀ ਅਵਾਜ਼ ਵੱਲ ਧਿਆਨ ਕਰ !
੭ ਮੈਂ ਆਪਣੀ ਬਿਪਤਾ ਦੇ ਦਿਨ ਤੈਨੂੰ ਪੁਕਾਰਾਂਗਾ,
ਕਿਉਂ ਜੋ ਤੂੰ ਮੈਨੂੰ ਉੱਤਰ ਦੇਵੇਂਗਾ ।
੮ ਹੇ ਪ੍ਰਭੁ, ਦੇਵਤਿਆਂ ਵਿੱਚ ਤੇਰੇ ਤੁੱਲ ਕੋਈ ਨਹੀਂ,
ਤੇਰੇ ਕੰਮਾਂ ਵਰਗਾ ਕੋਈ ਕੰਮ ਨਹੀਂ ਹੈ ।
੯ ਹੇ ਪ੍ਰਭੁ, ਓਹ ਸਾਰੀਆਂ ਕੌਮਾਂ ਜਿਨ੍ਹਾਂ ਨੂੰ ਤੈਂ ਸਾਜਿਆ,
ਆਣ ਕੇ ਤੇਰੇ ਅੱਗੇ ਮੱਥਾ ਟੇਕਣਗੀਆਂ,
ਅਤੇ ਤੇਰੇ ਨਾਮ ਨੂੰ ਵਡਿਆਉਣਗੀਆਂ ।
੧੦ ਤੂੰ ਤਾਂ ਮਹਾਨ ਹੈਂ ਅਤੇ ਅਚਰਜ ਕਰਤੱਬ ਕਰਦਾ ਹੈਂ,
ਤੂੰ ਹੀ ਪਰਮੇਸ਼ੁਰ ਹੈਂ !
੧੧ ਹੇ ਯਹੋਵਾਹ, ਮੈਨੂੰ ਆਪਣਾ ਰਾਹ ਸਿਖਲਾ,
ਮੈਂ ਤੇਰੀ ਸਚਿਆਈ ਵਿੱਚ ਚੱਲਾਂਗਾ,
ਮੇਰੇ ਦਿਲ ਨੂੰ ਇਕਾਗਰ ਕਰ ਕਿ ਮੈਂ ਤੇਰੇ ਨਾਮ ਦਾ ਭੈ ਮੰਨਾਂ ।
੧੨ ਹੇ ਪ੍ਰਭੁ, ਮੇਰੇ ਪਰਮੇਸ਼ੁਰ, ਮੈਂ ਆਪਣੇ ਸਾਰੇ ਮਨ ਨਾਲ ਤੇਰਾ ਧੰਨਵਾਦ ਕਰਾਂਗਾ,
ਅਤੇ ਸਦਾ ਤੀਕ ਤੇਰੇ ਨਾਮ ਦੀ ਵਡਿਆਈ ਕਰਾਂਗਾ ।
੧੩ ਤੇਰੀ ਦਯਾ ਤਾਂ ਮੇਰੇ ਉੱਤੇ ਵੱਡੀ ਹੈ,
ਅਤੇ ਤੈਂ ਮੇਰੀ ਜਾਨ ਨੂੰ ਹੇਠਲੇ ਪਤਾਲ ਤੋਂ ਕੱਢਿਆ ਹੈ ।
੧੪ ਹੇ ਪਰਮੇਸ਼ੁਰ, ਹੰਕਾਰੀ ਮੇਰੇ ਵਿਰੁੱਧ ਉੱਠ ਖਲੋਤੇ ਹਨ,
ਅਤੇ ਜ਼ਾਲਮਾਂ ਦੀ ਮੰਡਲੀ ਨੇ ਮੇਰੀ ਜਾਨ ਨੂੰ ਭਾਲ ਲਿਆ ਹੈ,
ਪਰ ਉਨ੍ਹਾਂ ਨੇ ਤੈਨੂੰ ਆਪਣੇ ਅੱਗੇ ਨਹੀਂ ਰੱਖਿਆ ।
੧੫ ਪਰ ਤੂੰ, ਹੇ ਪ੍ਰਭੁ, ਦਯਾਲੂ ਅਤੇ ਕਿਰਪਾਲੂ ਪਰਮੇਸ਼ੁਰ ਹੈਂ,
ਤੂੰ ਗੁੱਸੇ ਵਿੱਚ ਧੀਰਜੀ ਅਤੇ ਦਯਾ ਤੇ ਵਫ਼ਾਦਾਰੀ ਨਾਲ ਭਰਪੂਰ ਹੈਂ ।
੧੬ ਮੇਰੀ ਵੱਲ ਮੂੰਹ ਫੇਰ ਅਤੇ ਕਿਰਪਾ ਕਰ,
ਆਪਣੇ ਸੇਵਕ ਨੂੰ ਆਪਣਾ ਬਲ ਦੇਹ,
ਆਪਣੀ ਗੋੱਲੀ ਦੇ ਪੁੱਤ੍ਰ ਨੂੰ ਬਚਾ ਲੈ !
੧੭ ਆਪਣੀ ਭਲਿਆਈ ਦਾ ਕੋਈ ਨਿਸ਼ਾਨ ਮੈਨੂੰ ਵਿਖਾ,
ਤਾਂ ਜੋ ਮੇਰੇ ਵੈਰੀ ਉਹ ਨੂੰ ਵੇਖ ਕੇ ਨਿਮੂਝਾਣੇ ਰਹਿ ਜਾਣ,
ਕਿਉਂ ਜੋ ਹੇ ਯਹੋਵਾਹ, ਤੈਂ ਮੇਰੀ ਸਹਾਇਤਾ ਕੀਤੀ ਅਤੇ ਮੈਨੂੰ ਸ਼ਾਂਤੀ ਦਿੱਤੀ ਹੈ ॥

## ੮੭ ਸਾਰੀਆਂ ਉੱਮਤਾਂ ਪਰਮੇਸ਼ੁਰ ਦੀਆਂ ਹਨ

ਕੋਰਹ ਦੇ ਪੁੱਤ੍ਰਾਂ ਦਾ ਭਜਨ, ਗੀਤ

ਉਹ ਦੀ ਨੀਂਹ ਪਵਿੱਤਰ ਪਹਾੜ ਵਿੱਚ ਹੈ ।
੨ ਯਹੋਵਾਹ ਯਾਕੂਬ ਦੇ ਸਾਰੇ ਡੇਹਰਿਆਂ ਨਾਲੋਂ
ਸੀਯੋਨ ਦੇ ਫਾਟਕਾਂ ਨਾਲ ਪ੍ਰੇਮ ਰੱਖਦਾ ਹੈ ।

੩ ਹੇ ਪਰਮੇਸ਼ੁਰ ਦੇ ਸ਼ਹਿਰ,
ਤੇਰੇ ਲਈ ਸ਼ਾਨਦਾਰ ਬੋਲ ਬੋਲੇ ਜਾ ਰਹੇ ਹਨ !
॥ ਸਲਹ ॥
੪ ਮੈਂ ਆਪਣੇ ਜਾਣੂਆਂ ਵਿੱਚ ਰਹਬ* ਅਤੇ ਬਾਬਲ ਦਾ ਚਰਚਾ ਕਰਾਂਗਾ,
ਵੇਖੋ, ਫਲਿਸਤ ਅਤੇ ਸੂਰ ਅਤੇ ਕੂਸ਼ ਦਾ ਵੀ,
ਭਈ ਇਹ ਉੱਥੇ ਜੰਮਿਆ ਸੀ ।
੫ ਸਗੋਂ ਸੀਯੋਨ ਲਈ ਆਖਿਆ ਜਾਵੇਗਾ,
ਕਿ ਇਹ ਮਨੁੱਖ ਤੇ ਉਹ ਮਨੁੱਖ ਉੱਥੇ ਜੰਮੇ,
ਅਤੇ ਅੱਤ ਮਹਾਨ ਉਸ ਨੂੰ ਕਾਇਮ ਰੱਖੇਗਾ ।
੬ ਯਹੋਵਾਹ ਉੱਮਤਾਂ ਦੀ ਗਿਣਤੀ ਵਿੱਚ ਲਿਖੇਗਾ,
ਕਿ ਏਹ ਵੀ ਉੱਥੇ ਜੰਮਿਆ ॥ ਸਲਹ ॥
੭ ਰਾਗੀ ਅਤੇ ਨਚਾਰ ਆਖਣਗੇ,
ਮੇਰੇ ਸਾਰੇ ਚਸ਼ਮੇ ਤੇਰੇ ਵਿੱਚੋਂ ਹਨ ॥

## ੮੮ ਅੱਤ ਦੁਖਿਆਰੇ ਦੀ ਹਾਹਾ ਕਾਰ

ਗੀਤ, ਕੋਰਹ ਦੇ ਪੁੱਤ੍ਰਾਂ ਦਾ ਭਜਨ । ਸੁਰ ਪਤੀ ਲਈ ਬਿਮਾਰੀ ਵਿੱਚ ਵਰਾਗ ਦੇ ਸੁਰ ਉੱਤੇ ਹੇਮਨ ਅਜ਼ਰਾਹੀ ਦਾ ਮਸਕੀਲ

ਹੇ ਯਹੋਵਾਹ, ਮੇਰੇ ਮੁਕਤੀ ਦੇ ਪਰਮੇਸ਼ੁਰ,
ਮੈਂ ਦਿਨ ਨੂੰ ਵੀ ਅਤੇ ਰਾਤ ਨੂੰ ਵੀ ਤੇਰੇ ਅੱਗੇ ਦੁਹਾਈ ਦਿੱਤੀ ।
੨ ਮੇਰੀ ਪ੍ਰਾਰਥਨਾ ਤੇਰੇ ਹਜ਼ੂਰ ਪਹੁੰਚੇ,
ਮੇਰੀ ਹਾਹਾ ਕਾਰ ਵੱਲ ਕੰਨ ਝੁਕਾ !
੩ ਮੇਰੀ ਜਾਨ ਤਾਂ ਬੁਰਿਆਈਆਂ ਨਾਲ ਭਰੀ ਹੋਈ ਹੈ,
ਅਤੇ ਮੇਰਾ ਜੀਵਨ ਪਤਾਲ ਦੇ ਨੇੜੇ ਢੁੱਕਦਾ ਜਾਂਦਾ ਹੈ ।
੪ ਮੈਂ ਗੋਰ ਵਿੱਚ ਲਹਿਣ ਵਾਲਿਆਂ ਦੇ ਨਾਲ ਗਿਣਿਆ ਗਿਆ,
ਮੈਂ ਨਿਰਬਲ ਮਰਦ ਵਰਗਾ ਹੋ ਗਿਆ ਹਾਂ ।
੫ ਮੈਂ ਮੁਰਦਿਆਂ ਵਿੱਚ ਸੁੱਟਿਆ ਗਿਆ ਹਾਂ,
ਉਨ੍ਹਾਂ ਵੱਢਿਆਂ ਹੋਇਆਂ ਵਾਂਙੁ ਜਿਹੜੇ ਕਬਰ ਵਿੱਚ ਲੇਟੇ ਪਏ ਹਨ,
ਜਿਨ੍ਹਾਂ ਨੂੰ ਤੂੰ ਫੇਰ ਚੇਤੇ ਨਹੀਂ ਕਰਦਾ,
ਅਤੇ ਓਹ ਤੇਰੇ ਹੱਥੋਂ ਵਿੱਛੜ ਗਏ ਹਨ ।
੬ ਤੈਂ ਮੈਨੂੰ ਅੱਤ ਡੂੰਘੀ ਗੋਰ,
ਅਤੇ ਅਨ੍ਹੇਰਿਆਂ ਤੇ ਗਹਿਰਿਆਂ ਥਾਂਵਾਂ ਵਿੱਚ ਰੱਖਿਆ ਹੈ ।
੭ ਤੇਰਾ ਕਹਿਰ ਮੇਰੇ ਉੱਤੇ ਡਾਢਾ ਭਾਰੀ ਪਿਆ ਹੋਇਆ ਹੈ,
ਅਤੇ ਆਪਣੀਆਂ ਸਾਰੀਆਂ ਮੌਜਾਂ ਨਾਲ ਤੈਂ ਮੈਨੂੰ ਦੁਖ ਦਿੱਤਾ ਹੈ ॥ ਸਲਹ ॥
੮ ਮੇਰੇ ਜਾਣ ਪਛਾਣਾਂ ਨੂੰ ਤੈਂ ਮੈਥੋਂ ਦੂਰ ਕੀਤਾ,
ਅਤੇ ਮੈਨੂੰ ਉਨ੍ਹਾਂ ਲਈ ਘਿਣਾਉਣਾ ਬਣਾਇਆ ਹੋਇਆ ਹੈ,
ਮੈਂ ਬੰਦ ਹਾਂ ਅਤੇ ਮੈਥੋਂ ਬਾਹਰ ਨਿੱਕਲਿਆ ਨਹੀਂ ਜਾਂਦਾ !
੯ ਮੇਰੀਆਂ ਅੱਖਾਂ ਦੁਖ ਦੇ ਨਾਲ ਅੰਬ ਗਈਆਂ ਹਨ,
ਹੇ ਯਹੋਵਾਹ, ਮੈਂ ਨਿੱਤ ਤੈਨੂੰ ਪੁਕਾਰਿਆ ਹੈ,
ਮੈਂ ਆਪਣੇ ਹੱਥ ਤੇਰੀ ਵੱਲ ਅੱਡੇ ਹੋਏ ਹਨ ॥
੧੦ ਕੀ ਤੂੰ ਮੁਰਦਿਆਂ ਨੂੰ ਅਚਰਜ ਵਿਖਾਵੇਂਗਾ ?
ਕੀ ਰੂਹਾਂ ਉੱਠ ਕੇ ਤੈਨੂੰ ਸਲਾਹੁਣਗੀਆਂ ? ॥ ਸਲਹ ॥
੧੧ ਕੀ ਕਬਰ ਵਿੱਚ ਤੇਰੀ ਦਯਾ,
ਅਤੇ ਨਰਕ ਕੁੰਡ* ਵਿੱਚ ਤੇਰੀ ਸਚਿਆਈ ਦਾ ਵਰਨਣ ਹੋਵੇਗਾ ?
੧੨ ਕੀ ਤੇਰੇ ਅਚਰਜ ਅਨ੍ਹੇਰੇ ਵਿੱਚ ਜਾਣੇ ਜਾਣਗੇ,
ਅਤੇ ਤੇਰਾ ਧਰਮ ਭੁੱਲਣਹਾਰੇ ਦੇਸ ਵਿੱਚ ?
੧੩ ਹੇ ਯਹੋਵਾਹ, ਮੈਂ ਤੇਰੇ ਅੱਗੇ ਦੁਹਾਈ ਦਿੱਤੀ ਹੈ,
ਅਤੇ ਅੰਮ੍ਰਿਤ ਵੇਲੇ ਮੇਰੀ ਪ੍ਰਾਰਥਨਾ ਤੇਰੇ ਹਜ਼ੂਰ ਆਵੇਗੀ ।
੧੪ ਹੇ ਯਹੋਵਾਹ, ਤੂੰ ਕਿਉਂ ਮੇਰੀ ਜਾਨ ਨੂੰ ਤਿਆਗਦਾ ਹੈਂ ?
ਤੂੰ ਆਪਣਾ ਮੂੰਹ ਮੈਥੋਂ ਕਿਉਂ ਲੁਕਾਉਂਦਾ ਹੈਂ ?
੧੫ ਮੈਂ ਜੁਆਨੀ ਤੋਂ ਦੁਖੀਆ ਅਤੇ ਮਰਨਾਊ ਰਿਹਾ ਹਾਂ,
ਮੈਂ ਤੇਰੇ ਡਰ ਨੂੰ ਸਹਿ ਕੇ ਘਾਬਰ ਜਾਂਦਾ ਹਾਂ ।
੧੬ ਤੇਰਾ ਤੇਜ ਗੁੱਸਾ ਮੇਰੇ ਉੱਤੋਂ ਦੀ ਲੰਘਿਆ,
ਤੇਰੇ ਹੌਲ ਨੇ ਮੈਨੂੰ ਮੁਕਾ ਦਿੱਤਾ ।
੧੭ ਉਨ੍ਹਾਂ ਨੇ ਪਾਣੀ ਵਾਂਙੁ ਮੈਨੂੰ ਸਾਰਾ ਦਿਨ ਘੇਰ ਛੱਡਿਆ ਹੈ,
ਉਨ੍ਹਾਂ ਨੇ ਮੈਨੂੰ ਉੱਕਾ ਹੀ ਡੱਕ ਰੱਖਿਆ ਹੈ ।

* ਅਰਥਾਤ, ਮਿਸਰ ।

* ਇਬਰ., ਅਬੱਦੋਨ ।

੧੮ ਤੈਂ ਪ੍ਰੇਮੀ ਅਤੇ ਮਿੱਤ੍ਰ ਮੈਥੋਂ ਦੂਰ ਕਰ ਦਿੱਤੇ ਹਨ,
ਅਤੇ ਮੇਰੇ ਜਾਣ ਪਛਾਣ ਅਨ੍ਹੇਰ ਵਿੱਚ ! ॥

## ੮੯ ਯਹੋਵਾਹ ਦੀ ਵਫ਼ਾਦਾਰੀ

ਏਥਾਨ ਅਜ਼ਰਾਹੀ ਦਾ ਮਸਕੀਲ

ਯਹੋਵਾਹ ਦੀਆਂ ਮਿਹਰਬਾਨੀਆਂ ਦੇ ਗੀਤ ਮੈਂ ਸਦਾ ਗਾਵਾਂਗਾ,
ਮੈਂ ਤੇਰੀ ਵਫ਼ਾਦਾਰੀ ਸਾਰੀਆਂ ਪੀੜ੍ਹੀਆਂ ਨੂੰ ਆਪਣੇ ਮੂੰਹੋਂ ਸਮਝਾਵਾਂਗਾ ।
੨ ਮੈਂ ਤਾਂ ਆਖਿਆ, ਤੇਰੀ ਦਯਾ ਸਦਾ ਤੋੜੀ ਬਣੀ ਰਹੇਗੀ,
ਤੂੰ ਆਪਣੀ ਵਫ਼ਾਦਾਰੀ ਨੂੰ ਅਕਾਸ਼ ਵਿੱਚ ਕਾਇਮ ਕਰੇਂਗਾ ।
੩ ਮੈਂ ਆਪਣੇ ਚੁਣੇ ਹੋਏ ਦੇ ਨਾਲ ਨੇਮ ਬੰਨ੍ਹਿਆ ਹੈ,
ਮੈਂ ਆਪਣੇ ਦਾਸ ਦਾਊਦ ਨਾਲ ਸੌਂਹ ਖਾਧੀ,
੪ ਭਈ ਮੈਂ ਤੇਰੀ ਅੰਸ ਨੂੰ ਸਦਾ ਤੀਕ ਕਾਇਮ ਰੱਖਾਂਗਾ,
ਅਤੇ ਤੇਰੀ ਰਾਜ ਗੱਦੀ ਨੂੰ ਪੀੜ੍ਹੀਓਂ ਪੀੜ੍ਹੀ ਬਣਾਈ ਰੱਖਾਂਗਾ ॥ ਸਲਹ ॥
੫ ਹੇ ਯਹੋਵਾਹ, ਅਕਾਸ਼ ਤੇਰੇ ਅਚਰਜਾਂ ਨੂੰ ਸਲਾਹੁਣਗੇ,
ਨਾਲੇ ਸੰਤਾਂ ਦੀ ਸੰਗਤ ਵਿੱਚ ਤੇਰੀ ਵਫ਼ਾਦਾਰੀ ਨੂੰ !
੬ ਗਗਣ ਵਿੱਚ ਯਹੋਵਾਹ ਦੇ ਤੁੱਲ ਕੌਣ ਹੋ ਸੱਕਦਾ ਹੈ ?
ਦੇਵਤਿਆਂ ਦੇ* ਪੁੱਤ੍ਰਾਂ ਵਿੱਚ ਕੌਣ ਯਹੋਵਾਹ ਦੇ ਸਮਾਨ ਹੋਵੇਗਾ ?
੭ ਪਰਮੇਸ਼ੁਰ ਪਵਿੱਤਰਾਂ ਦੀ ਗੋਸ਼ਟੀ ਵਿੱਚ ਅੱਤ ਭਿਆਣਕ ਹੈ,
ਅਤੇ ਆਪਣੇ ਦੁਆਲਿਆਂ ਦੇ ਸਾਰਿਆਂ ਨਾਲੋਂ ਭੈ ਦਾਇਕ ਹੈ !
੮ ਹੇ ਯਹੋਵਾਹ, ਸੈਨਾਂ ਦੇ ਪਰਮੇਸ਼ੁਰ,
ਹੇ ਯਹੋਵਾਹ, † ਤੇਰੇ ਤੁੱਲ ਸ਼ਕਤੀਮਾਨ ਕੌਣ ਹੈ ?
ਤੇਰੀ ਵਫ਼ਾਦਾਰੀ ਤੇਰੇ ਆਲੇ ਦੁਆਲੇ ਹੈ,
੯ ਤੂੰ ਹੀ ਸਮੁੰਦਰ ਦੇ ਉਛਾਲ ਉੱਤੇ ਹਕੂਮਤ ਕਰਦਾ ਹੈਂ,
ਜਾਂ ਉਹ ਦੀਆਂ ਠਾਠਾਂ ਉੱਠ ਪੈਂਦੀਆਂ ਹਨ,
ਤਾਂ ਤੂੰ ਉਨ੍ਹਾਂ ਨੂੰ ਥੰਮ੍ਹ ਦਿੰਦਾ ਹੈਂ ।

* ਅਥਵਾ, ਬਲਵੰਤਾਂ ਦੇ, ਅਥਵਾ, ਪਰਮੇਸ਼ੁਰ ਦੇ ।
† ਇਬਰ., ਯਾਹ ।

੧੦ ਤੈਂ ਰਹਬ * ਨੂੰ ਕਿਸੇ ਵੱਢੇ ਹੋਏ ਵਾਂਙੁ ਚੂਰ ਚੂਰ ਕਰ ਦਿੱਤਾ ਹੈ,
ਅਤੇ ਆਪਣੀਆਂ ਬਾਂਹਵਾਂ ਦੇ ਬਲ ਨਾਲ ਤੈਂ ਆਪਣੇ ਵੈਰੀਆਂ ਨੂੰ ਛਿੰਨ ਭਿੰਨ ਕਰ ਦਿੱਤਾ ਹੈ !
੧੧ ਅਕਾਸ਼ ਤੇਰੇ ਹਨ, ਧਰਤੀ ਵੀ ਤੇਰੀ ਹੈ,
ਜਗਤ ਅਤੇ ਉਹ ਦੀ ਭਰਪੂਰੀ ਦੀ ਨੀਂਹ ਤੈਂ ਰੱਖੀ।
੧੨ ਉੱਤਰ ਅਤੇ ਦੱਖਣ ਨੂੰ ਤੈਂ ਉਤਪਤ ਕੀਤਾ,
ਤਾਬੋਰ ਤੇ ਹਰਮੋਨ ਤੇਰੇ ਨਾਮ ਦਾ ਜੈਕਾਰਾ ਗਜਾਉਣਗੇ
੧੩ ਤੇਰੀ ਬਾਂਹ ਬਲਵੰਤ ਹੈ,
ਤੇਰਾ ਹੱਥ ਸ਼ਕਤੀਮਾਨ, ਤੇਰਾ ਸੱਜਾ ਹੱਥ ਉੱਚਾ ਹੈ !
੧੪ ਧਰਮ ਤੇ ਨਿਆਉਂ ਤੇਰੀ ਰਾਜ ਗੱਦੀ ਦੀ ਨੀਂਹ ਹਨ,
ਦਯਾ ਤੇ ਵਫ਼ਾਦਾਰੀ ਤੇਰੇ ਅੱਗੇ ਅੱਗੇ ਚੱਲਦੀਆਂ ਹਨ ॥
੧੫ ਧੰਨ ਓਹ ਲੋਕ ਹਨ ਜਿਹੜੇ ਲਲਕਾਰ ਦੇ ਸ਼ਬਦ ਨੂੰ ਜਾਣਦੇ ਹਨ,
ਹੇ ਯਹੋਵਾਹ, ਓਹ ਤੇਰੇ ਚਿਹਰੇ ਦੇ ਚਾਨਣ ਵਿੱਚ ਤੁਰਦੇ ਹਨ
੧੬ ਤੇਰੇ ਨਾਮ ਉੱਤੇ ਓਹ ਸਾਰਾ ਦਿਨ ਖੁਸ਼ੀ ਮਨਾਉਂਦੇ ਹਨ,
ਅਤੇ ਤੇਰੇ ਧਰਮ ਦੇ ਕਾਰਨ ਓਹ ਉੱਚੇ ਕੀਤੇ ਜਾਂਦੇ ਹਨ ।
੧੭ ਤੂੰ ਹੀ ਤਾਂ ਉਨ੍ਹਾਂ ਦੇ ਬਲ ਦਾ ਜਲਾਲ ਹੈਂ,
ਅਤੇ ਤੇਰੀ ਮਿਹਰਬਾਨੀ ਨਾਲ ਸਾਡਾ ਸਿੰਙ ਉੱਚਾ ਕੀਤਾ ਜਾਵੇਗਾ ।
੧੮ ਸਾਡੀ ਢਾਲ ਤਾਂ ਯਹੋਵਾਹ ਦੀ ਹੈ,
ਅਤੇ ਸਾਡਾ ਪਾਤਸ਼ਾਹ ਇਸਰਾਏਲ ਦੇ ਪਵਿੱਤਰ ਪੁਰਖ ਦਾ ਹੈ ॥
੧੯ ਤਦ ਤੈਂ ਦਰਸ਼ਣ ਵਿੱਚ ਆਪਣੇ ਸੰਤਾਂ ਨਾਲ ਬਚਨ ਕੀਤਾ,
ਅਤੇ ਫ਼ਰਮਾਇਆ ਕਿ ਮੈਂ ਸਹਾਇਤਾ ਇੱਕ ਸੂਰਮੇ ਨੂੰ ਦਿੱਤੀ ਹੈ,
ਮੈਂ ਪਰਜਾ ਵਿੱਚੋਂ ਚੁਣ ਕੇ ਇੱਕ ਨੂੰ ਉੱਚਿਆਂ ਕੀਤਾ ਹੈ ।

* ਅਥਵਾ, ਮਿਸਰ ।

੨੦ ਮੈਂ ਆਪਣੇ ਦਾਸ ਦਾਊਦ ਨੂੰ ਲੱਭ ਕੇ
ਆਪਣੇ ਪਵਿੱਤਰ ਤੇਲ ਨਾਲ ਮਸਹ ਕੀਤਾ ਹੈ,
੨੧ ਜਿਹ ਦੇ ਨਾਲ ਮੇਰਾ ਹੱਥ ਦ੍ਰਿੜ੍ਹ ਰਹੇਗਾ,
ਨਾਲ ਮੇਰੀ ਬਾਂਹ ਉਹ ਨੂੰ ਤਕੜਾਈ ਦੇਵੇਗੀ।
੨੨ ਨਾ ਕੋਈ ਵੈਰੀ ਉਸ ਤੋਂ ਚੱਟੀ ਲਵੇਗਾ,
ਨਾ ਦੁਸ਼ਟ ਦਾ ਪੁੱਤ੍ਰ ਉਹ ਨੂੰ ਔਖਿਆਂ ਕਰੇਗਾ।
੨੩ ਮੈਂ ਉਹ ਦੇ ਅੱਗੋਂ ਉਹ ਦੇ ਵਿਰੋਧੀਆਂ ਨੂੰ ਮਾਰਾਂਗਾ,
ਅਤੇ ਉਹ ਦੇ ਵੈਰੀਆਂ ਨੂੰ ਕੁੱਟਾਂਗਾ।
੨੪ ਪਰ ਮੇਰੀ ਵਫ਼ਾਦਾਰੀ ਅਤੇ ਮੇਰੀ ਦਯਾ ਉਹ ਦੇ ਨਾਲ
ਰਹੇਗੀ,
ਅਤੇ ਮੇਰੇ ਨਾਮ ਦੇ ਕਾਰਨ ਉਹ ਦਾ ਸਿੰਙ ਉੱਚਾ
ਕੀਤਾ ਜਾਵੇਗਾ,
੨੫ ਅਤੇ ਮੈਂ ਉਹ ਦਾ ਹੱਥ ਸਮੁੰਦਰ ਉੱਤੇ,
ਅਤੇ ਉਹ ਦਾ ਸੱਜਾ ਹੱਥ ਨਦੀਆਂ ਉੱਤੇ ਰੱਖਾਂਗਾ।
੨੬ ਉਹ ਮੈਨੂੰ ਪੁਕਾਰ ਕੇ ਆਖੇਗਾ, ਤੂੰ ਮੇਰਾ ਪਿਤਾ,
ਮੇਰਾ ਪਰਮੇਸ਼ੁਰ ਅਤੇ ਮੇਰੀ ਮੁਕਤੀ ਦੀ ਚਟਾਨ
ਹੈਂ!
੨੭ ਮੈਂ ਵੀ ਉਹ ਨੂੰ ਆਪਣਾ ਜੇਠਾ,
ਅਤੇ ਧਰਤੀ ਦਿਆਂ ਰਾਜਿਆਂ ਵਿੱਚੋਂ ਅੱਤ ਮਹਾਨ
ਬਣਾਵਾਂਗਾ।
੨੮ ਮੈਂ ਸਦਾ ਉਹ ਦੇ ਲਈ ਆਪਣੀ ਦਯਾ ਬਣਾਈ
ਰੱਖਾਂਗਾ,
ਅਤੇ ਮੇਰਾ ਨੇਮ ਉਹ ਦੇ ਨਾਲ ਪੱਕਾ ਰਹੇਗਾ,
੨੯ ਅਤੇ ਮੈਂ ਉਹ ਦੇ ਵੰਸ ਨੂੰ ਸਦਾ ਤੀਕ,
ਅਤੇ ਉਹ ਦੀ ਰਾਜ ਗੱਦੀ ਨੂੰ ਅਕਾਸ਼ ਦੇ ਦਿਨਾਂ
ਵਾਂਙੁ ਸਾਂਭਾਂਗਾ।
੩੦ ਜੇ ਉਹ ਦੇ ਬੱਚੇ ਮੇਰੀ ਬਿਵਸਥਾ ਨੂੰ ਤਿਆਗ
ਦੇਣ,
ਅਤੇ ਮੇਰੇ ਨਿਆਵਾਂ ਉੱਤੇ ਨਾ ਚੱਲਣ,
੩੧ ਜੇ ਓਹ ਮੇਰੀਆਂ ਬਿਧੀਆਂ ਨੂੰ ਵਿਗਾੜ ਦੇਣ,
ਅਤੇ ਮੇਰੇ ਹੁਕਮਾਂ ਦੀ ਪਾਲਨਾ ਨਾ ਕਰਨ,
੩੨ ਤਾਂ ਮੈਂ ਡੰਡੇ ਨਾਲ ਉਨ੍ਹਾਂ ਦੇ ਅਪਰਾਧਾਂ ਦੀ
ਅਤੇ ਕੋਰੜਿਆਂ ਨਾਲ ਉਨ੍ਹਾਂ ਦੀ ਬਦੀ ਦੀ ਸਜ਼ਾ
ਦਿਆਂਗਾ॥
੩੩ ਪਰ ਮੈਂ ਆਪਣੀ ਦਯਾ ਉਸ ਤੋਂ ਹਟਾ ਨਾ ਲਵਾਂਗਾ,
ਨਾ ਆਪਣੀ ਵਫ਼ਾਦਾਰੀ ਛੱਡ ਕੇ ਝੂਠਾ ਹੋਵਾਂਗਾ।
੩੪ ਮੈਂ ਆਪਣੇ ਨੇਮ ਨੂੰ ਭਰਿਸ਼ਟ ਨਾ ਕਰਾਂਗਾ,
ਅਤੇ ਜੋ ਮੇਰੇ ਬੁੱਲ੍ਹਾਂ ਵਿੱਚੋਂ ਨਿੱਕਲਿਆ ਉਹ ਨੂੰ ਨਾ
ਬਦਲਾਂਗਾ।
੩੫ ਇੱਕ ਵਾਰ ਮੈਂ ਆਪਣੀ ਪਵਿੱਤਰਤਾਈ ਦੀ ਸੌਂਹ ਖਾ
ਚੁੱਕਾ ਹਾਂ,
[illegible] ਦਾਊਦ ਨਾਲ ਝੂਠ ਨਾ ਬੋਲਾਂਗਾ।
੩੬ ਉਹ ਦਾ ਵੰਸ ਅੰਤਕਾਲ ਤੀਕ,
ਅਤੇ ਉਹ ਦੀ ਰਾਜ ਗੱਦੀ ਸੂਰਜ ਵਾਂਙੁ ਮੇਰੇ ਅੱਗੇ
ਬਣੀ ਰਹੇਗੀ।
੩੭ ਉਹ ਚੰਦਰਮਾ ਜਿਹੀ ਕਾਇਮ ਰਹੇਗੀ,
ਅਤੇ ਗਗਣ ਦੀ ਸੱਚੀ ਸਾਖੀ ਜਿਹੀ॥ ਸਲਹ॥
੩੮ ਪਰ ਤੈਂ ਤਾਂ ਤਿਆਗ ਦਿੱਤਾ ਅਤੇ ਰੱਦ ਕੀਤਾ ਹੈ,
ਤੂੰ ਤਾਂ ਆਪਣੇ ਮਸਹ ਕੀਤੇ ਹੋਏ ਉੱਤੇ ਕ੍ਰੋਧਵਾਨ
ਹੋਇਆ ਹੈਂ,
੩੯ ਤੈਂ ਆਪਣੇ ਦਾਸ ਦੇ ਨੇਮ ਨੂੰ ਘਿਣਾਉਣਾ ਸਮਝਿਆ,
ਤੈਂ ਉਹ ਦੇ ਮੁਕਟ ਨੂੰ ਮਿੱਟੀ ਵਿੱਚ ਭਰਿਸ਼ਟ ਕੀਤਾ ਹੈ,
੪੦ ਤੈਂ ਉਹ ਦੀਆਂ ਸਾਰੀਆਂ ਵਾੜਾਂ ਨੂੰ ਤੋੜ ਦਿੱਤਾ ਹੈ,
ਤੈਂ ਉਹ ਦੇ ਕਿਲ੍ਹਿਆਂ ਨੂੰ ਥੇਹ ਕਰ ਦਿੱਤਾ ਹੈ!
੪੧ ਉਸ ਰਾਹ ਦੇ ਸਾਰੇ ਲੰਘਣ ਵਾਲੇ ਉਹ ਨੂੰ ਲੁੱਟਦੇ ਹਨ,
ਉਹ ਦੇ ਗੁਆਂਢੀ ਉਹ ਦੀ ਨਿੰਦਿਆ ਕਰਦੇ ਹਨ।
੪੨ ਤੈਂ ਉਹ ਦੇ ਵਿਰੋਧੀਆਂ ਦੇ ਸੱਜੇ ਹੱਥ ਨੂੰ ਉੱਚਿਆਂ
ਕੀਤਾ,
ਤੈਂ ਉਹ ਦੇ ਸਾਰੇ ਵੈਰੀਆਂ ਨੂੰ ਅਨੰਦ ਕੀਤਾ ਹੈ!
੪੩ ਤੈਂ ਉਹ ਦੀ ਤਲਵਾਰ ਦੀ ਧਾਰ ਨੂੰ ਵੀ ਮੋੜ ਦਿੱਤਾ ਹੈ,
ਅਤੇ ਲੜਾਈ ਵਿੱਚ ਉਹ ਨੂੰ ਖਲੋਣ ਨਹੀਂ ਦਿੱਤਾ।
੪੪ ਤੈਂ ਉਹ ਦੇ ਤੇਜ ਨੂੰ ਮੁਕਾ ਦਿੱਤਾ ਹੈ,
ਅਤੇ ਉਹ ਦੀ ਰਾਜ ਗੱਦੀ ਨੂੰ ਧਰਤੀ ਉੱਤੇ ਪਟਕਾ
ਮਾਰਿਆ।
੪੫ ਤੈਂ ਉਹ ਦੀ ਜੁਆਨੀ ਦੇ ਦਿਨਾਂ ਨੂੰ ਘਟਾ ਦਿੱਤਾ ਹੈ,
ਤੈਂ ਉਹ ਨੂੰ ਲਾਜ ਵਿੱਚ ਲਪੇਟਿਆ ਹੈ!॥ ਸਲਹ॥
੪੬ ਹੇ ਯਹੋਵਾਹ, ਕਦ ਤੀਕ? ਕੀ ਤੂੰ ਸਦਾ ਤੀਕ
ਆਪਣੇ ਆਪ ਨੂੰ ਲੁਕਾਈ ਰੱਖੇਂਗਾ?
ਕਦ ਤੀਕ ਤੇਰਾ ਕ੍ਰੋਧ ਅੱਗ ਵਾਂਙੁ ਭੱਖਦਾ ਰਹੇਗਾ?
੪੭ ਚੇਤੇ ਕਰ ਭਈ ਮੇਰਾ ਵੇਲਾ ਕਿੰਨਾ ਘੱਟ ਹੈ,
ਤੈਂ ਕਿਹੜੇ ਵਿਅਰਥ ਲਈ ਸਾਰੇ ਆਦਮ ਵੰਸ ਨੂੰ
ਉਤਪਤ ਕੀਤਾ!

੪੮ ਕਿਹੜਾ ਮਨੁੱਖ ਜੀਉਂਦਾ ਰਹੇਗਾ ਅਤੇ ਮੌਤ ਨੂੰ ਨਾ
ਵੇਖੇਗਾ,
ਅਤੇ ਆਪਣੀ ਜਾਨ ਨੂੰ ਪਤਾਲ ਦੇ ਵੱਸ ਤੋਂ
ਛੁਡਾਵੇਗਾ ? ॥ ਸਲਹ ॥
੪੯ ਹੇ ਪ੍ਰਭੂ, ਤੇਰੀਆਂ ਓਹ ਪਹਿਲੀਆਂ ਦਿਆਲਗੀਆਂ
ਕਿੱਥੇ ਹਨ,
ਜਿਨ੍ਹਾਂ ਦੇ ਵਿਖੇ ਤੈਂ ਆਪਣੀ ਵਫ਼ਾਦਾਰੀ ਵਿੱਚ ਦਾਊਦ
ਨਾਲ ਸੌਂਹ ਖਾਧੀ ਸੀ ?
੫੦ ਹੇ ਪ੍ਰਭੂ, ਆਪਣੇ ਦਾਸਾਂ ਦੇ ਉਲਾਹਮਿਆਂ ਦਾ ਚੇਤਾ ਕਰ,
ਮੈਂ ਆਪਣੀ ਛਾਤੀ ਉੱਤੇ ਬਹੁਤ ਸਾਰੇ ਲੋਕਾਂ ਦੇ
ਉਲਾਹਮੇ ਚੁੱਕੀ ਬੈਠਾ ਹਾਂ,
੫੧ ਜਿਨ੍ਹਾਂ ਦੇ ਨਾਲ, ਹੇ ਪ੍ਰਭੂ, ਤੇਰੇ ਵੈਰੀਆਂ ਨੇ ਤਾਨੇ ਮਾਰੇ,
ਜਿਨ੍ਹਾਂ ਦੇ ਨਾਲ ਉਨ੍ਹਾਂ ਨੇ ਤੇਰੇ ਮਸਹ ਕੀਤੇ ਹੋਏ ਦੇ
ਖੁਰਿਆਂ ਉੱਤੇ ਤਾਨੇ ਮਾਰੇ ।
੫੨ ਯਹੋਵਾਹ ਸਦਾ ਤੀਕ ਮੁਬਾਰਕ ਹੋਵੇ ! ਆਮੀਨ, ਫੇਰ
ਆਮੀਨ ! ॥

## ਚੌਥਾ ਭਾਗ

### ੯੦ ਪਰਮੇਸ਼ੁਰ ਅਮਿਟ ਤੇ ਇਨਸਾਨ ਮਿਟਣਹਾਰ

ਪਰਮੇਸ਼ੁਰ ਦੇ ਜਨ ਮੂਸਾ ਦੀ ਪ੍ਰਾਰਥਨਾ

ਹੇ ਪ੍ਰਭੂ, ਪੀੜ੍ਹੀਓਂ ਪੀੜ੍ਹੀ,
ਤੂੰ ਹੀ ਸਾਡੀ ਵੱਸੋਂ ਰਿਹਾ ਹੈਂ ।
੨ ਉਸ ਤੋਂ ਪਹਿਲਾਂ ਕਿ ਪਹਾੜ ਉਤਪਤ ਹੋਏ,
ਅਤੇ ਧਰਤੀ ਅਰ ਜਗਤ ਨੂੰ ਤੈਂ ਰਚਿਆ,
ਆਦ ਤੋਂ ਅੰਤ ਤੀਕ ਤੂੰ ਹੀ ਪਰਮੇਸ਼ੁਰ ਹੈਂ ।
੩ ਤੂੰ ਇਨਸਾਨ ਨੂੰ ਖਾਕ ਵੱਲ ਮੋੜ ਦਿੰਦਾ ਹੈਂ,
ਅਤੇ ਫ਼ਰਮਾਉਂਦਾ ਹੈਂ, ਹੇ ਆਦਮ ਵੰਸੀਓ, ਮੁੜੋ !
੪ ਤੇਰੀ ਨਿਗਾਹ ਵਿੱਚ ਤਾਂ ਹਜ਼ਾਰ ਵਰ੍ਹੇ
ਕੱਲ ਦੇ ਦਿਨ ਵਰਗੇ ਜਦ ਕਿ ਉਹ ਬੀਤ ਜਾਵੇ,
ਅਤੇ ਇੱਕ ਪਹਿਰ ਰਾਤ ਵਰਗੇ ਹਨ ।
੫ ਤੂੰ ਉਨ੍ਹਾਂ ਨੂੰ ਹੜ੍ਹ ਨਾਲ ਹੂੰਝ ਲੈ ਜਾਂਦਾ ਹੈਂ,
ਓਹ ਨੀਂਦ ਵਰਗੇ ਹਨ,
ਸਵੇਰ ਨੂੰ ਓਹ ਉਸ ਘਾਹ ਵਰਗੇ ਹਨ ਜਿਹੜਾ
ਪੁੰਗਰਦਾ ਹੈ ।
੬ ਸਵੇਰ ਨੂੰ ਉਹ ਲਹਿ ਲਹਿ ਕਰਦਾ ਅਤੇ ਵਧਦਾ ਹੈ,
ਸੰਝ ਨੂੰ ਵੱਢਿਆ ਜਾਂਦਾ ਅਤੇ ਸੁੱਕ ਜਾਂਦਾ ਹੈ ।
੭ ਅਸੀਂ ਤਾਂ ਤੇਰੇ ਗੁੱਸੇ ਨਾਲ ਮੁੱਕ ਜਾਂਦੇ,
ਅਤੇ ਤੇਰੇ ਕਹਿਰ ਨਾਲ ਘਾਬਰ ਜਾਂਦੇ ਹਾਂ ।
੮ ਤੈਂ ਸਾਡੀਆਂ ਬਦੀਆਂ ਨੂੰ ਆਪਣੇ ਅੱਗੇ,
ਅਤੇ ਸਾਡੇ ਲੁਕੇ ਹੋਏ ਪਾਪਾਂ ਨੂੰ ਆਪਣੇ ਚਿਹਰੇ ਦੇ
ਚਾਨਣ ਵਿੱਚ ਰੱਖਿਆ ਹੈ ।
੯ ਸਾਡੇ ਸਾਰੇ ਦਿਹਾੜੇ ਤਾਂ ਤੇਰੇ ਕਹਿਰ ਵਿੱਚ ਬੀਤਦੇ
ਹਨ,
ਅਸੀਂ ਆਪਣਿਆਂ ਵਰ੍ਹਿਆਂ ਨੂੰ ਇੱਕ ਸਾਹ ਵਾਂਙੁ
ਮੁਕਾਉਂਦੇ ਹਾਂ ।
੧੦ ਸਾਡੀ ਉਮਰ ਦੇ ਦਿਨ ਸੱਤਰ ਵਰ੍ਹੇ ਹਨ,
ਪਰ ਜੇ ਸਾਹ ਸਤ ਹੋਵੇ ਤਾਂ ਅੱਸੀ ਵਰ੍ਹੇ,
ਪਰ ਉਨ੍ਹਾਂ ਦੀ ਆਕੜ ਕਸ਼ਟ ਅਤੇ ਸੋਗ ਹੀ ਹੈ,
ਉਹ ਛੇਤੀ ਬੀਤ ਜਾਂਦੇ ਹਨ ਅਤੇ ਅਸੀਂ ਉਡਾਰੀ
ਮਾਰ ਜਾਂਦੇ ਹਾਂ ।
੧੧ ਤੇਰੇ ਗੁੱਸੇ ਦੇ ਜ਼ੋਰ ਨੂੰ
ਅਤੇ ਤੇਰੇ ਕਹਿਰ ਨੂੰ ਤੇਰੇ ਭੈ ਅਨੁਸਾਰ ਕੌਣ ਜਾਣਦਾ
ਹੈ ?
੧੨ ਸਾਨੂੰ ਸਾਡੇ ਦਿਨ ਗਿਣਨ ਐਉਂ ਸਿਖਲਾ,
ਭਈ ਅਸੀਂ ਹਿਕਮਤ ਵਾਲਾ ਮਨ ਪਰਾਪਤ ਕਰੀਏ ।
੧੩ ਮੁੜ ਆ, ਹੇ ਯਹੋਵਾਹ, ਕਿੰਨਾ ਚਿਰ ਤੀਕ ?
ਅਤੇ ਆਪਣੇ ਦਾਸਾਂ ਉੱਤੇ ਤਰਸ ਖਾਹ !
੧੪ ਸਵੇਰ ਨੂੰ ਆਪਣੀ ਦਯਾ ਨਾਲ ਸਾਡੀ ਨਿਸ਼ਾ ਕਰ,
ਭਈ ਅਸੀਂ ਆਪਣੇ ਸਾਰੇ ਦਿਨ ਜੈਕਾਰੇ ਗਜਾਈਏ
ਅਤੇ ਅਨੰਦ ਕਰੀਏ ।
੧੫ ਸਾਨੂੰ ਉੱਨੇ ਦਿਨ ਅਨੰਦ ਕਰਵਾ ਜਿੰਨਾ ਚਿਰ ਤੈਂ
ਸਾਨੂੰ ਦੁਖੀ ਰੱਖਿਆ ਹੈ,
ਅਤੇ ਜਿੰਨੇ ਵਰ੍ਹੇ ਅਸੀਂ ਬੁਰਿਆਈ ਵੇਖੀ ਹੈ ।
੧੬ ਤੇਰੀ ਕਾਰ ਤੇਰੇ ਦਾਸਾਂ ਉੱਤੇ
ਅਤੇ ਤੇਰਾ ਤੇਜ ਉਨ੍ਹਾਂ ਦੀ ਅੰਸ ਉੱਤੇ ਪਰਗਟ ਹੋਵੇ

੧੭ ਪ੍ਰਭੁ ਸਾਡੇ ਪਰਮੇਸ਼ੁਰ ਦੀ ਪਰਸੰਨਤਾ ਸਾਡੇ ਉੱਤੇ ਹੋਵੇ,
ਸਾਡੇ ਹੱਥਾਂ ਦੇ ਕੰਮ ਸਾਡੇ ਲਈ ਕਾਇਮ ਕਰ,
ਹਾਂ, ਸਾਡੇ ਹੱਥਾਂ ਦੇ ਕੰਮ ਕਾਇਮ ਕਰ ॥

## ੯੧ ਅੱਤ ਮਹਾਨ ਦੀ ਓਟ

ਜਿਹੜਾ ਅੱਤ ਮਹਾਨ ਦੀ ਓਟ ਵਿੱਚ ਵੱਸਦਾ ਹੈ,
ਉਹ ਸਰਬ ਸ਼ਕਤੀਮਾਨ ਦੇ ਸਾਯੇ ਹੇਠ ਟਿਕੇਗਾ ।
੨ ਮੈਂ ਯਹੋਵਾਹ ਦੇ ਵਿਖੇ ਆਖਾਂਗਾ,
ਕਿ ਉਹ ਮੇਰੀ ਪਨਾਹ ਅਤੇ ਮੇਰਾ ਗੜ੍ਹ ਹੈ,
ਮੇਰਾ ਪਰਮੇਸ਼ੁਰ ਜਿਹ ਦੇ ਉੱਤੇ ਮੈਂ ਭਰੋਸਾ ਰੱਖਦਾ ਹਾਂ ।
੩ ਉਹ ਤਾਂ ਤੈਨੂੰ ਫਾਂਧੀ ਦੀ ਫਾਹੀ ਵਿੱਚੋਂ
ਅਤੇ ਘਾਤਕ ਮਰੀ ਤੋਂ ਛੁਟਕਾਰਾ ਦੇਵੇਗਾ ।
੪ ਉਹ ਆਪਣੇ ਖੰਭਾਂ ਨਾਲ ਤੈਨੂੰ ਢੱਕ ਲਵੇਗਾ,
ਅਤੇ ਉਹ ਦੇ ਪਰਾਂ ਹੇਠ ਤੂੰ ਪਨਾਹ ਲਵੇਂਗਾ,
ਉਹ ਦੀ ਸਚਿਆਈ ਇੱਕ ਢਾਲ ਅਤੇ ਫਰੀ ਹੈ ।
੫ ਤੂੰ ਰਾਤ ਦੇ ਭੈਜਲ ਤੋਂ ਨਾ ਡਰੇਂਗਾ,
ਨਾ ਦਿਨ ਦੇ ਉੱਡਦੇ ਬਾਣ ਤੋਂ,
੬ ਨਾ ਉਸ ਮਰੀ ਤੋਂ ਜਿਹੜੀ ਅਨ੍ਹੇਰੇ ਵਿੱਚ ਚੱਲਦੀ ਹੈ,
ਨਾ ਉਸ ਤਬਾਹੀ ਤੋਂ ਜਿਹੜੀ ਦੁਪਹਿਰ ਨੂੰ ਉਜਾੜਦੀ ਹੈ ।
੭ ਤੇਰੇ ਮੁੱਢ ਹਜ਼ਾਰ ਅਤੇ ਤੇਰੇ ਸੱਜੇ ਹੱਥ ਦਸ ਹਜ਼ਾਰ ਡਿੱਗਣਗੇ,
ਪਰ ਉਹ ਤੇਰੇ ਨੇੜੇ ਨਾ ਆਵੇਗੀ ।
੮ ਕੇਵਲ ਤੂੰ ਆਪਣੀਆਂ ਅੱਖਾਂ ਨਾਲ ਨਿਗਾਹ ਕਰੇਂਗਾ,
ਅਤੇ ਦੁਸ਼ਟਾਂ ਦਾ ਬਦਲਾ ਵੇਖੇਂਗਾ ।
੯ ਹੇ ਯਹੋਵਾਹ, ਤੂੰ ਤਾਂ ਮੇਰੀ ਪਨਾਹਗਾਹ ਹੈਂ,—
ਤੈਂ ਅੱਤ ਮਹਾਨ ਨੂੰ ਆਪਣੀ ਵੱਸੋਂ ਕਰ ਲਿਆ ਹੈ ।
੧੦ ਤੇਰੇ ਉੱਤੇ ਕੋਈ ਬੁਰਿਆਈ ਨਹੀਂ ਪਵੇਗੀ,
ਨਾ ਕੋਈ ਬਵਾ ਤੇਰੇ ਡੇਰੇ ਕੋਲ ਅੱਪੜੇਗੀ ।
੧੧ ਉਹ ਤਾਂ ਆਪਣੇ ਦੂਤਾਂ ਨੂੰ ਤੇਰੇ ਲਈ ਹੁਕਮ ਦੇਵੇਗਾ,
ਭਈ ਓਹ ਤੇਰਿਆਂ ਸਾਰਿਆਂ ਰਾਹਾਂ ਵਿੱਚ ਤੇਰੀ ਰੱਛਿਆ ਕਰਨ ।
੧੨ ਓਹ ਤੈਨੂੰ ਹੱਥਾਂ ਉੱਤੇ ਚੁੱਕ ਲੈਣਗੇ,
ਮਤੇ ਪੱਥਰ ਨਾਲ ਤੇਰੇ ਪੈਰ ਨੂੰ ਸੱਟ ਲੱਗੇ ।
੧੩ ਤੂੰ ਸ਼ੀਂਹ ਅਤੇ ਸੱਪ ਨੂੰ ਮਿਧੇਂਗਾ,
ਤੂੰ ਜੁਆਨ ਸ਼ੀਂਹ ਅਤੇ ਨਾਗ ਨੂੰ ਲਤਾੜੇਂਗਾ ॥
੧੪ ਉਸ ਨੇ ਤਾਂ ਮੇਰੇ ਨਾਲ ਪ੍ਰੀਤ ਲਾਈ ਹੈ,
ਸੋ ਮੈਂ ਉਹ ਨੂੰ ਛੁਡਾਵਾਂਗਾ,
ਮੈਂ ਉਹ ਨੂੰ ਉੱਚਾ ਕਰਾਂਗਾ,
ਉਹ ਨੇ ਮੇਰਾ ਨਾਮ ਜੋ ਜਾਤਾ ਹੈ ।
੧੫ ਉਹ ਮੈਨੂੰ ਪੁਕਾਰੇਗਾ ਅਤੇ ਮੈਂ ਉਹ ਨੂੰ ਉੱਤਰ ਦਿਆਂਗਾ,
ਦੁਖ ਵਿੱਚ ਮੈਂ ਉਹ ਦੇ ਅੰਗ ਸੰਗ ਹੋਵਾਂਗਾ,
ਮੈਂ ਉਹ ਨੂੰ ਛੁਡਾਵਾਂਗਾ ਅਤੇ ਉਹ ਨੂੰ ਆਦਰ ਦਿਆਂਗਾ,
੧੬ ਆਰਜਾ ਦੇ ਵਾਧੇ ਨਾਲ ਮੈਂ ਉਹ ਦੀ ਨਿਸ਼ਾ ਕਰਾਂਗਾ,
ਅਤੇ ਉਹ ਨੂੰ ਆਪਣੀ ਮੁਕਤੀ ਵਿਖਾਵਾਂਗਾ ॥

## ੯੨ ਸਬਤ ਦਾ ਗੀਤ

ਭਜਨ, ਸਬਤ ਦੇ ਦਿਨ ਦਾ ਗੀਤ

ਯਹੋਵਾਹ ਦਾ ਧੰਨਵਾਦ ਕਰਨਾ,
ਅਤੇ, ਹੇ ਅੱਤ ਮਹਾਨ, ਤੇਰੇ ਨਾਮ ਦਾ ਗੁਣ ਗਾਉਣਾ ਭਲਾ ਹੈ,
੨ ਨਾਲੇ ਸਵੇਰ ਨੂੰ ਤੇਰੀ ਦਯਾ ਦਾ,
ਅਤੇ ਰਾਤ ਨੂੰ ਤੇਰੀ ਵਫ਼ਾਦਾਰੀ ਦਾ ਪਰਚਾਰ ਕਰਨਾ,
੩ ਦਸਾਂ ਤਾਰਾਂ ਵਾਲੇ ਵਾਜੇ ਉੱਤੇ ਅਤੇ ਸਿਤਾਰ ਉੱਤੇ,
ਅਤੇ ਬਰਬਤ ਦੇ ਬਿਹਾਗ ਦੇ ਸੁਰ ਉੱਤੇ ॥
੪ ਹੇ ਯਹੋਵਾਹ, ਤੈਂ ਤਾਂ ਆਪਣੀ ਕਾਰੀਗਰੀ ਨਾਲ ਮੈਨੂੰ ਅਨੰਦ ਕੀਤਾ ਹੈ,
ਤੇਰੇ ਹੱਥ ਦਿਆਂ ਕੰਮਾਂ ਦੇ ਕਾਰਨ ਮੈਂ ਜੈਕਾਰਾ ਗਜਾਵਾਂਗਾ ।
੫ ਹੇ ਯਹੋਵਾਹ, ਤੇਰੇ ਕੰਮ ਕਿੰਨੇ ਵੱਡੇ ਹਨ !
ਤੇਰੇ ਖਿਆਲ ਬਹੁਤ ਹੀ ਡੂੰਘੇ ਹਨ !
੬ ਪਸੂ ਵੱਤ ਮਨੁੱਖ ਨਹੀਂ ਜਾਣਦਾ,
ਨਾ ਮੂਰਖ ਇਸ ਗੱਲ ਨੂੰ ਸਮਝਦਾ,
੭ ਕਿ ਜਦੋਂ ਦੁਸ਼ਟ ਘਾਹ ਵਾਂਙੁ ਫੁੱਟਦੇ ਹਨ
ਅਤੇ ਸਾਰੇ ਬਦਕਾਰ ਫੁੱਲਦੇ ਫਲਦੇ ਹਨ,
ਏਹ ਇਸ ਕਰਕੇ ਹੈ ਭਈ ਓਹ ਸਦਾ ਲਈ ਨਾਸ ਹੋ ਜਾਣ ।
੮ ਪਰ ਤੂੰ, ਹੇ ਯਹੋਵਾਹ, ਜੁੱਗੋ ਜੁੱਗ ਮਹਾਨ ਹੈਂ ।

੯ ਵੇਖ, ਤੇਰੇ ਵੈਰੀ, ਹੇ ਯਹੋਵਾਹ,
ਹਾਂ, ਵੇਖ, ਤੇਰੇ ਵੈਰੀ ਨਸ਼ਟ ਹੋ ਜਾਣਗੇ,
ਅਤੇ ਸਾਰੇ ਕੁਕਰਮੀ ਖਿੰਡ ਪੁੰਡ ਜਾਣਗੇ !
੧੦ ਪਰ ਤੈਂ ਜੰਗਲੀ ਸਾਂਢ ਦੇ ਸਿੰਙ ਵਾਂਙੁ ਮੇਰੇ ਸਿੰਙ ਨੂੰ ਉੱਚਿਆਂ ਕੀਤਾ ਹੈ,
ਮੈਂ ਸੱਜਰੇ ਤੇਲ ਨਾਲ ਮਲਿਆ ਗਿਆ ।
੧੧ ਮੇਰੀ ਅੱਖ ਨੇ ਮੇਰੇ ਘਾਤੀਆਂ ਉੱਤੇ ਨਜ਼ਰ ਕੀਤੀ,
ਮੇਰੇ ਕੰਨ ਨੇ ਮੇਰੇ ਭੈੜੇ ਵਿਰੋਧੀਆਂ ਦਾ ਹਾਲ ਸੁਣਿਆ !
੧੨ ਧਰਮੀ ਖਜੂਰ ਦੇ ਬਿਰਛ ਵਾਂਙੁ ਫਲਿਆ ਰਹੇਗਾ,
ਲਬਾਨੋਨ ਦੇ ਦਿਆਰ ਵਾਂਙੁ ਵਧਦਾ ਜਾਵੇਗਾ ।
੧੩ ਜਿਹੜੇ ਯਹੋਵਾਹ ਦੇ ਭਵਨ ਵਿੱਚ ਲਾਏ ਹੋਏ ਹਨ,
ਓਹ ਪਰਮੇਸ਼ੁਰ ਦੀਆਂ ਦਰਗਾਹਾਂ ਵਿੱਚ ਲਹਿ ਲਹਾਉਣਗੇ ।
੧੪ ਓਹ ਬੁਢੇਪੇ ਵਿੱਚ ਵੀ ਫਲ ਲਿਆਉਣਗੇ,
ਓਹ ਹਰੇ ਤੇ ਰਸ ਭਰੇ ਰਹਿਣਗੇ,
੧੫ ਭਈ ਓਹ ਪਰਗਟ ਕਰਨ ਕਿ ਯਹੋਵਾਹ ਸਤ ਹੈ,
ਉਹ ਮੇਰੀ ਚਟਾਨ ਹੈ ਅਤੇ ਉਹ ਦੇ ਵਿੱਚ ਕੋਈ ਅਧਰਮੀ ਨਹੀਂ ਹੈ ॥

## ੯੩ ਯਹੋਵਾਹ ਦਾ ਸ਼ਾਨਦਾਰ ਰਾਜ

ਯਹੋਵਾਹ ਰਾਜ ਕਰਦਾ ਹੈ ਓਨ ਪਰਤਾਪ ਪਹਿਨਿਆ ਹੋਇਆ ਹੈ,
ਯਹੋਵਾਹ ਪਹਿਨਿਆ ਹੋਇਆ ਹੈ, ਓਨ ਬਲ ਨਾਲ ਕਮਰ ਕੱਸੀ ਹੋਈ ਹੈ,
ਤਾਂ ਈ ਜਗਤ ਕਾਇਮ ਹੈ ਭਈ ਉਹ ਨਾ ਹਿਲੇ ।
੨ ਤੇਰੀ ਰਾਜ ਗੱਦੀ ਆਦ ਤੋਂ ਕਾਇਮ ਹੈ,
ਅਨਾਦੀ ਕਾਲ ਤੋਂ ਤੂੰ ਹੀ ਹੈਂ ॥
੩ ਹੜ੍ਹਾਂ ਨੇ ਮਚਾਇਆ, ਹੇ ਯਹੋਵਾਹ,
ਹੜ੍ਹਾਂ ਨੇ ਆਪਣਾ ਸ਼ੋਰ ਮਚਾਇਆ ਹੈ,
ਹੜ੍ਹ ਆਪਣੀ ਗਰਜ ਮਚਾਉਂਦੇ ਹਨ !
੪ ਬਾਹਲਿਆਂ ਪਾਣੀਆਂ ਦੇ ਸ਼ੋਰ ਨਾਲੋਂ ਸ਼ਾਨਦਾਰ,
ਸਮੁੰਦਰ ਦੀਆਂ ਠਾਠਾਂ ਨਾਲੋਂ ਵੀ,
ਯਹੋਵਾਹ ਉਚਾਈ ਵਿੱਚ ਸ਼ਾਨਦਾਰ ਹੈ ।
੫ ਤੇਰੀਆਂ ਸਾਖੀਆਂ ਅੱਤ ਸੱਚੀਆਂ ਹਨ,
ਹੇ ਯਹੋਵਾਹ, ਪਵਿੱਤਰਤਾਈ ਤੇਰੇ ਭਵਨ ਨੂੰ ਅਨੰਤ ਕਾਲ ਤੀਕ ਫੱਬਦੀ ਹੈ ॥

## ੯੪ ਬਦਲਾ ਲੈਣ ਦੀ ਬੇਨਤੀ

ਹੇ ਯਹੋਵਾਹ, ਬਦਲਾ ਲੈਣ ਵਾਲੇ ਪਰਮੇਸ਼ੁਰ,
ਹੇ ਬਦਲਾ ਲੈਣ ਵਾਲੇ ਪਰਮੇਸ਼ੁਰ, ਆਪਣਾ ਤੇਜ ਵਿਖਾ !
੨ ਹੇ ਧਰਤੀ ਦੇ ਨਿਆਈ, ਆਪਣੇ ਆਪ ਨੂੰ ਉਠਾ,
ਹੰਕਾਰੀਆਂ ਦੇ ਜੋਗ ਬਦਲਾ ਦੇਹ !
੩ ਹੇ ਯਹੋਵਾਹ, ਕਦੋਂ ਤੋੜੀ ਦੁਸ਼ਟ,
ਕਦੋਂ ਤੋੜੀ ਦੁਸ਼ਟ ਬਗਲਾਂ ਵਜਾਉਣਗੇ ?
੪ ਓਹ ਡਕਾਰਦੇ, ਓਹ ਨੱਕ ਚੜ੍ਹਾ ਕੇ ਬੋਲਦੇ ਹਨ,
ਸਾਰੇ ਬਦਕਾਰ ਵੱਡੇ ਬੋਲ ਬੋਲਦੇ ਹਨ !
੫ ਹੇ ਯਹੋਵਾਹ, ਓਹ ਤੇਰੀ ਪਰਜਾ ਨੂੰ ਚੂਰ ਚੂਰ ਕਰਦੇ ਹਨ,
ਓਹ ਤੇਰੀ ਮਿਰਾਸ ਨੂੰ ਦੁਖ ਦਿੰਦੇ ਹਨ ।
੬ ਓਹ ਵਿਧਵਾ ਅਤੇ ਪਰਦੇਸੀ ਨੂੰ ਵੱਢ ਸੁੱਟਦੇ ਹਨ,
ਅਤੇ ਯਤੀਮਾਂ ਦਾ ਘਾਤ ਕਰਦੇ ਹਨ,
੭ ਅਤੇ ਓਹ ਆਖਦੇ ਹਨ ਕਿ ਯਹੋਵਾਹ ਨਾ ਵੇਖੂਗਾ,
ਅਤੇ ਯਾਕੂਬ ਦਾ ਪਰਮੇਸ਼ੁਰ ਕੁਝ ਪਰਵਾ ਨਾ ਕਰੂਗਾ !
੮ ਹੇ ਪਸੂ ਵੱਤ ਲੋਕੋ, ਸਮਝੋ !
ਹੇ ਮੂਰਖੋ, ਤੁਸੀਂ ਕਦੋਂ ਬੁੱਧਵਾਨ ਬਣੋਗੇ ?
੯ ਜਿਸ ਨੇ ਕੰਨ ਲਾਇਆ, ਭਲਾ, ਉਹ ਨਹੀਂ ਸੁਣੇਗਾ ?
ਜਿਸ ਨੇ ਅੱਖ ਰਚੀ, ਭਲਾ, ਉਹ ਨਹੀਂ ਵੇਖੇਗਾ ?
੧੦ ਜਿਹੜਾ ਕੌਮਾਂ ਨੂੰ ਤਾੜਦਾ ਹੈ,
ਜਿਹੜਾ ਆਦਮੀ ਨੂੰ ਵਿੱਦਿਆ ਸਿਖਾਉਂਦਾ ਹੈ,
ਭਲਾ, ਉਹ ਨਾ ਝਿੜਕੇਗਾ ?
੧੧ ਯਹੋਵਾਹ ਆਦਮੀ ਦੀਆਂ ਸੋਚਾਂ ਨੂੰ ਜਾਣਦਾ ਹੈ,
ਭਈ ਓਹ ਅਵਿਰਥੀਆਂ ਹਨ ॥
੧੨ ਹੇ ਯਹੋਵਾਹ, ਧੰਨ ਹੈ ਉਹ ਪੁਰਖ ਜਿਹ ਨੂੰ ਤੂੰ ਤਾੜਦਾ ਹੈਂ,
ਅਤੇ ਆਪਣੀ ਬਿਵਸਥਾ ਤੋਂ ਸਿਖਿਆ ਦਿੰਦਾ ਹੈਂ !
੧੩ ਤਾਂ ਜੋ ਤੂੰ ਉਹ ਨੂੰ ਬੁਰਿਆਂ ਦਿਨਾਂ ਤੋਂ ਚੈਨ ਦੇਵੇਂ,
ਜਦ ਤੀਕ ਦੁਸ਼ਟਾਂ ਦੇ ਲਈ ਟੋਆ ਨਾ ਪੁੱਟਿਆ ਜਾਵੇ ।
੧੪ ਯਹੋਵਾਹ ਤਾਂ ਆਪਣੀ ਪਰਜਾ ਨੂੰ ਨਾ ਛੱਡੇਗਾ,
ਨਾ ਆਪਣੀ ਮਿਰਾਸ ਨੂੰ ਤਿਆਗੇਗਾ ।
੧੫ ਜਾਂ ਨਿਆਉਂ ਧਰਮ ਵੱਲ ਮੁੜ ਆਵੇਗਾ,
ਤਾਂ ਸਾਰੇ ਸੁੱਧ ਮਨ ਵਾਲੇ ਉਹ ਦੇ ਮਗਰ ਲੱਗਣਗੇ

੧੬ ਮੇਰੇ ਲਈ ਬੁਰਿਆਰਾਂ ਉੱਤੇ ਕੌਣ ਉੱਠੇਗਾ,
ਅਤੇ ਮੇਰੇ ਲਈ ਬਦਕਾਰਾਂ ਦਾ ਸਾਹਮਣਾ ਕੌਣ ਕਰੇਗਾ ?
੧੭ ਜੇ ਯਹੋਵਾਹ ਮੇਰਾ ਸਹਾਇਕ ਨਾ ਹੁੰਦਾ,
ਤਾਂ ਮੇਰੀ ਜਾਨ ਝੱਟ ਖਾਮੋਸ਼ੀ ਵਿੱਚ ਜਾ ਵੱਸਦੀ ।
੧੮ ਜਦ ਮੈਂ ਆਖਿਆ, ਮੇਰਾ ਪੈਰ ਡੋਲਦਾ ਹੈ,
ਤਾਂ, ਹੇ ਯਹੋਵਾਹ, ਤੇਰੀ ਦਯਾ ਮੈਨੂੰ ਸਮਾਲਦੀ ਸੀ ।
੧੯ ਜਾਂ ਮੇਰੇ ਅੰਦਰ ਬਹੁਤ ਚਿੰਤਾ ਹੁੰਦੀ ਹੈ,
ਤਾਂ ਤੇਰੀਆਂ ਤਸੱਲੀਆਂ ਮੇਰੇ ਜੀ ਨੂੰ ਖੁਸ਼ ਕਰਦੀਆਂ ਹਨ ।
੨੦ ਕੀ ਬਰਬਾਦੀ ਦੀ ਰਾਜ ਗੱਦੀ ਤੇਰੇ ਨਾਲ ਸਾਂਝ ਰੱਖੇਗੀ,
ਜੋ ਬਿਧੀ ਦੀ ਓਟ ਵਿੱਚ ਸ਼ਰਾਰਤ ਘੜਦੀ ਹੈ ?
੨੧ ਉਹ ਧਰਮੀ ਦੀ ਜਾਨ ਦੇ ਵਿਰੁੱਧ ਚੜ੍ਹ ਆਉਂਦੇ ਹਨ,
ਅਤੇ ਨਿਰਦੋਸ਼ੀ ਲਹੂ ਨੂੰ ਦੋਸ਼ੀ ਬਣਾਉਂਦੇ ਹਨ ।
੨੨ ਪਰ ਯਹੋਵਾਹ ਮੇਰਾ ਉੱਚਾ ਗੜ੍ਹ ਹੈ,
ਅਤੇ ਮੇਰਾ ਪਰਮੇਸ਼ੁਰ ਮੇਰੀ ਪਨਾਹ ਦੀ ਚਟਾਨ,
੨੩ ਅਤੇ ਉਹ ਉਨ੍ਹਾਂ ਦੀ ਬਦੀ ਮੁੜ ਉਨ੍ਹਾਂ ਹੀ ਦੇ ਪੱਲੇ ਪਾਵੇਗਾ,
ਅਤੇ ਉਨ੍ਹਾਂ ਦੀ ਬੁਰਿਆਈ ਵਿੱਚ ਹੀ ਉਨ੍ਹਾਂ ਨੂੰ ਮਿਟਾ ਦੇਵੇਗਾ,
ਹਾਂ, ਯਹੋਵਾਹ ਸਾਡਾ ਪਰਮੇਸ਼ੁਰ ਉਨ੍ਹਾਂ ਨੂੰ ਮਿਟਾ ਦੇਵੇਗਾ ! ॥

## ੯੫ ਸਿਰਜਣਹਾਰ ਦੀ ਉਸਤਤ

ਆਓ, ਅਸੀਂ ਯਹੋਵਾਹ ਲਈ ਜੈਕਾਰਾ ਗਜਾਈਏ,
ਅਤੇ ਆਪਣੀ ਮੁਕਤ ਦੀ ਚਟਾਨ ਲਈ ਨਾਰਾ ਮਾਰੀਏ !
੨ ਧੰਨਵਾਦ ਕਰਦਿਆਂ ਉਹ ਦੇ ਹਜ਼ੂਰ ਵਿੱਚ,
ਉਹ ਦੇ ਲਈ ਭਜਨਾਂ ਦੇ ਨਾਰੇ ਮਾਰਦਿਆਂ ਚੱਲੀਏ !
੩ ਯਹੋਵਾਹ ਤਾਂ ਮਹਾਨ ਪਰਮੇਸ਼ੁਰ ਹੈ,
ਅਤੇ ਸਾਰੇ ਦੇਵਤਿਆਂ ਉੱਤੇ ਵੱਡਾ ਪਾਤਸ਼ਾਹ ਹੈ,
੪ ਜਿਹ ਦੇ ਹੱਥ ਵਿੱਚ ਧਰਤੀ ਦੇ ਥੱਲੇ ਹਨ,
ਪਹਾੜਾਂ ਦੀਆਂ ਟੀਸੀਆਂ ਵੀ ਉਹ ਦੀਆਂ ਹਨ,
੫ ਸਮੁੰਦਰ ਉਹ ਦਾ ਹੈ ਅਤੇ ਉਹ ਨੇ ਉਸ ਨੂੰ ਬਣਾਇਆ,
ਅਤੇ ਉਹ ਦੇ ਹੱਥਾਂ ਨੇ ਖੁਸ਼ਕੀ ਨੂੰ ਵੀ ਸਾਜਿਆ ॥
੬ ਆਓ, ਅਸੀਂ ਮੱਥਾ ਟੇਕੀਏ ਅਤੇ ਨਿਉਂ ਕੇ
ਯਹੋਵਾਹ ਆਪਣੇ ਸਿਰਜਣਹਾਰ ਦੇ ਅੱਗੇ ਗੋਡੇ ਨਿਵਾਈਏ !
੭ ਉਹ ਤਾਂ ਸਾਡਾ ਪਰਮੇਸ਼ੁਰ ਹੈ,
ਅਸੀਂ ਉਹ ਦੀ ਜੂਹ ਦੀ ਪਰਜਾ ਅਤੇ ਉਹ ਦੇ ਹੱਥ ਦੀਆਂ ਭੇਡਾਂ ਹਾਂ ।
ਕਾਸ਼ ਕਿ ਤੁਸੀਂ ਅੱਜ ਉਸ ਦੀ ਅਵਾਜ਼ ਸੁਣਦੇ !
੮ ਤੁਸੀਂ ਆਪਣੇ ਦਿਲਾਂ ਨੂੰ ਕਠੋਰ ਨਾ ਕਰੋ,
ਜਿਵੇਂ ਮਰੀਬਾਹ ਤੇ ਮੱਸਾਹ ਦੇ ਵੇਲੇ ਉਜਾੜ ਵਿੱਚ ਕੀਤਾ,
੯ ਜਦ ਤੁਹਾਡੇ ਪਿਉ ਦਾਦਿਆਂ ਨੇ ਮੈਨੂੰ ਪਰਤਾਇਆ,
ਮੇਰੀ ਜਾਚ ਕੀਤੀ ਅਤੇ ਮੇਰਾ ਕੰਮ ਵੇਖਿਆ ।
੧੦ ਚਾਲੀ ਵਰ੍ਹਿਆਂ ਤੀਕ ਮੈਂ ਉਸ ਪੀੜ੍ਹੀ ਤੋਂ ਘਿਣ ਕਰਦਾ ਰਿਹਾ,
ਤਾਂ ਮੈਂ ਆਖਿਆ ਭਈ ਏਹ ਤਾਂ ਫਿਰਤੂ ਮਨ ਦੇ ਲੋਕ ਹਨ,
ਜਿਨ੍ਹਾਂ ਨੇ ਮੇਰਿਆਂ ਰਾਹਾਂ ਨੂੰ ਨਹੀਂ ਜਾਣਿਆ,
੧੧ ਜਿਨ੍ਹਾਂ ਲਈ ਮੈਂ ਆਪਣੇ ਕ੍ਰੋਧ ਵਿੱਚ ਸੌਂਹ ਖਾਧੀ,
ਕਿ ਏਹ ਮੇਰੇ ਅਰਾਮ ਵਿੱਚ ਨਾ ਵੜਨਗੇ ॥

## ੯੬ ਇੱਕ ਨਵਾਂ ਗੀਤ

ਯਹੋਵਾਹ ਲਈ ਇੱਕ ਨਵਾਂ ਗੀਤ ਗਾਓ,
ਹੇ ਸਾਰੀ ਸਰਿਸ਼ਟੀ, ਯਹੋਵਾਹ ਲਈ ਗਾਓ !
੨ ਯਹੋਵਾਹ ਲਈ ਗਾਓ, ਉਹ ਦੇ ਨਾਮ ਨੂੰ ਮੁਬਾਰਕ ਆਖੋ,
ਉਹ ਦੀ ਮੁਕਤੀ ਦਾ ਦਿਨੋ ਦਿਨ ਪਰਚਾਰ ਕਰੋ !
੩ ਕੌਮਾਂ ਦੇ ਵਿੱਚ ਉਹ ਦੇ ਪਰਤਾਪ ਦਾ,
ਅਤੇ ਸਾਰੇ ਲੋਕਾਂ ਵਿੱਚ ਉਹ ਦੇ ਅਚਰਜ ਕੰਮਾਂ ਦਾ ਵਰਨਣ ਕਰੋ ।
੪ ਯਹੋਵਾਹ ਤਾਂ ਮਹਾਨ ਹੈ ਅਤੇ ਅੱਤ ਉਸਤਤ ਜੋਗ ਵੀ ਹੈ,
ਸਾਰੇ ਦੇਵਤਿਆਂ ਨਾਲੋਂ ਉਹ ਭੈ ਦਾਇਕ ਹੈ ।
੫ ਲੋਕਾਂ ਦੇ ਸਾਰੇ ਦੇਵਤੇ ਤਾਂ ਬੁੱਤ ਹੀ ਹਨ,
ਪਰ ਯਹੋਵਾਹ ਨੇ ਅਕਾਸ਼ ਬਣਾਏ ।
੬ ਉਪਮਾ ਅਤੇ ਮਾਣ ਉਹ ਦੇ ਹਜ਼ੂਰ ਹਨ,
ਸਮਰੱਥਾ ਅਤੇ ਸੁਹੱਪਣ ਉਹ ਦੇ ਪਵਿੱਤਰ ਭਵਨ ਵਿੱਚ ॥

੭ ਲੋਕਾਂ ਦੀਓ ਕੁੱਲੋ, ਯਹੋਵਾਹ ਨੂੰ ਮੰਨੋ,
ਹਾਂ, ਪਰਤਾਪ ਅਤੇ ਸਮਰੱਥਾ ਯਹੋਵਾਹ ਦੀ ਮੰਨੋ,
੮ ਪਰਤਾਪ ਯਹੋਵਾਹ ਦੇ ਨਾਮ ਦਾ ਮੰਨੋ,
ਨਜ਼ਰਾਨਾ ਲੈ ਕੇ ਉਹ ਦੇ ਦਰਬਾਰ ਵਿੱਚ ਆਓ !
੯ ਯਹੋਵਾਹ ਨੂੰ ਪਵਿੱਤਰ ਬਸਤਰ ਵਿੱਚ* ਮੱਥਾ ਟੇਕੋ ।
ਹੇ ਸਾਰੀ ਸਰਿਸ਼ਟੀ, ਉਹ ਦੇ ਸਨਮੁਖ ਥਰ ਥਰ ਕਰੋ !
੧੦ ਕੌਮਾਂ ਵਿੱਚ ਆਖੋ ਭਈ ਯਹੋਵਾਹ ਰਾਜ ਕਰਦਾ ਹੈ,
ਤਾਂ ਈ ਜਗਤ ਕਾਇਮ ਹੈ ਭਈ ਉਹ ਨਾ ਹਿਲੇ,
ਉਹ ਲੋਕਾਂ ਦਾ ਇਨਸਾਫ਼ ਨਾਲ ਨਿਆਉਂ ਕਰੇਗਾ ।
੧੧ ਅਕਾਸ਼ ਅਨੰਦ ਹੋਵੇ ਅਤੇ ਧਰਤੀ ਖੁਸ਼ੀ ਮਨਾਵੇ,
ਸਮੁੰਦਰ ਤੇ ਉਹ ਦੀ ਭਰਪੂਰੀ ਗਰਜੇ,
੧੨ ਮਦਾਨ ਅਤੇ ਜੋ ਕੁਝ ਉਹ ਦੇ ਵਿੱਚ ਹੈ ਬਾਗ਼ ਬਾਗ਼ ਹੋਵੇ !
ਫੇਰ ਜੰਗਲ ਦੇ ਸਾਰੇ ਬਿਰਛ ਜੈਕਾਰਾ ਗਜਾਉਣਗੇ,
੧੩ ਯਹੋਵਾਹ ਦੇ ਹਜ਼ੂਰ, ਕਿਉਂ ਜੋ ਉਹ ਆ ਰਿਹਾ ਹੈ,
ਉਹ ਧਰਤੀ ਦਾ ਨਿਆਉਂ ਕਰਨ ਲਈ ਆ ਰਿਹਾ ਹੈ,
ਉਹ ਜਗਤ ਦਾ ਧਰਮ ਨਾਲ,
ਅਤੇ ਲੋਕਾਂ ਦਾ ਆਪਣੀ ਸਚਿਆਈ ਨਾਲ ਨਿਆਉਂ ਕਰੇਗਾ ॥

## ੯੭ ਯਹੋਵਾਹ ਦਾ ਰਾਜ

ਯਹੋਵਾਹ ਰਾਜ ਕਰਦਾ ਹੈ, ਧਰਤੀ ਖੁਸ਼ ਹੋਵੇ,
ਟਾਪੂ ਜਿਹੜੇ ਬਹੁਤ ਸਾਰੇ ਹਨ ਅਨੰਦ ਹੋਣ !
੨ ਬੱਦਲ ਅਤੇ ਅਨ੍ਹੇਰਾ ਉਹ ਦੇ ਆਲੇ ਦੁਆਲੇ ਹਨ,
ਧਰਮ ਅਤੇ ਨਿਆਉਂ ਉਹ ਦੀ ਰਾਜ ਗੱਦੀ ਦੀ ਨੀਂਹ ਹਨ ।
੩ ਅੱਗ ਉਹ ਦੇ ਅੱਗੇ ਅੱਗੇ ਚੱਲਦੀ ਹੈ,
ਅਤੇ ਉਹ ਦੇ ਵਿਰੋਧੀਆਂ ਨੂੰ ਚੁਫੇਰਿਓਂ ਭਸਮ ਕਰ ਦਿੰਦੀ ਹੈ ।
੪ ਉਹ ਦੀਆਂ ਬਿਜਲੀਆਂ ਜਗਤ ਨੂੰ ਲਿਸ਼ਕਾਉਂਦੀਆਂ ਹਨ,
ਧਰਤੀ ਵੇਖ ਕੇ ਕੰਬ ਉੱਠਦੀ ਹੈ !
੫ ਯਹੋਵਾਹ ਦੀ ਹਜ਼ੂਰੀ ਵਿੱਚ ਪਹਾੜ ਮੋਮ ਵਾਂਙੁ ਪੰਘਰ ਜਾਂਦੇ ਹਨ,
ਹਾਂ, ਸਾਰੀ ਧਰਤੀ ਦੇ ਪ੍ਰਭੂ ਦੀ ਹਜ਼ੂਰੀ ਵਿੱਚ !

* ਅਥਵਾ, ਪਵਿੱਤਰਤਾਈ ਦੀ ਸਜਾਵਟ ਨਾਲ ।

੬ ਅਕਾਸ਼ ਉਹ ਦੇ ਧਰਮ ਦਾ ਨਿਰਨਾ ਕਰਦੇ ਹਨ,
ਅਤੇ ਸਾਰੇ ਲੋਕ ਉਹ ਦਾ ਪਰਤਾਪ ਵੇਖਦੇ ਹਨ ।
੭ ਉੱਕਰੀਆਂ ਹੋਈਆਂ ਮੂਰਤਾਂ ਦੇ ਸਾਰੇ ਪੁਜਾਰੀ,
ਜਿਹੜੇ ਬੁੱਤਾਂ ਉੱਤੇ ਫੁੱਲਦੇ ਹਨ ਸ਼ਰਮਿੰਦੇ ਹੋਣ,
ਸਾਰੇ ਦਿਓਤੇ ਉਹ ਨੂੰ ਮੱਥਾ ਟੇਕਣ !
੮ ਹੇ ਯਹੋਵਾਹ, ਤੇਰਿਆਂ ਨਿਆਵਾਂ ਦੇ ਕਾਰਨ,
ਸੀਯੋਨ ਨੇ ਸੁਣਿਆ ਅਤੇ ਅਨੰਦ ਹੋਇਆ,
ਅਤੇ ਯਹੂਦਾਹ ਦੀਆਂ ਧੀਆਂ ਨੇ ਖੁਸ਼ੀ ਮਨਾਈ ।
੯ ਸਾਰੀ ਧਰਤੀ ਉੱਤੇ, ਹੇ ਯਹੋਵਾਹ, ਤੂੰ ਤਾਂ ਅੱਤ ਮਹਾਨ ਹੈਂ,
ਤੂੰ ਸਾਰਿਆਂ ਦਿਓਤਿਆਂ ਨਾਲੋਂ ਬਹੁਤ ਮਹਾਨ ਹੈਂ !
੧੦ ਹੇ ਯਹੋਵਾਹ ਦੇ ਪ੍ਰੇਮੀਓ, ਬੁਰਿਆਈ ਤੋਂ ਘਿਣ ਕਰੋ !
ਉਹ ਆਪਣੇ ਸੰਤਾਂ ਦੀਆਂ ਜਾਨਾਂ ਦੀ ਰੱਖਿਆ ਕਰਦਾ ਹੈ,
ਉਹ ਉਨ੍ਹਾਂ ਨੂੰ ਦੁਸ਼ਟਾਂ ਦੇ ਹੱਥੋਂ ਛੁਡਾਉਂਦਾ ਹੈ ।
੧੧ ਧਰਮੀਆਂ ਲਈ ਚਾਨਣ ਬੀਜਿਆ ਗਿਆ ਹੈ,
ਅਤੇ ਸਿੱਧੇ ਮਨ ਵਾਲਿਆਂ ਲਈ ਅਨੰਦ ।
੧੨ ਹੇ ਧਰਮੀਓ, ਯਹੋਵਾਹ ਵਿੱਚ ਅਨੰਦ ਹੋਵੋ,
ਅਤੇ ਉਹ ਦੀ ਪਵਿੱਤਰ ਯਾਦਗਾਰ* ਦਾ ਧੰਨਵਾਦ ਕਰੋ ! ॥

## ੯੮ ਸਾਰਾ ਜਗਤ ਉਸਤਤ ਕਰੇ

ਭਜਨ

ਯਹੋਵਾਹ ਲਈ ਇੱਕ ਨਵਾਂ ਗੀਤ ਗਾਓ,
ਕਿਉਂ ਜੋ ਉਹ ਨੇ ਅਚਰਜ ਕੰਮ ਕੀਤੇ ਹਨ,
ਉਹ ਦੇ ਸੱਜੇ ਹੱਥ ਅਤੇ ਉਹ ਦੀ ਪਵਿੱਤਰ ਬਾਂਹ ਨੇ
ਉਹ ਦੇ ਲਈ ਫ਼ਤਹ ਪਾਈ ਹੈ ।
੨ ਯਹੋਵਾਹ ਨੇ ਆਪਣੀ ਫ਼ਤਹ ਪਰਗਟ ਕੀਤੀ ਹੈ,
ਉਹ ਨੇ ਆਪਣਾ ਧਰਮ ਕੌਮਾਂ ਨੂੰ ਅੱਖੀਂ ਵਿਖਾਇਆ ਹੈ ।
੩ ਉਹ ਨੇ ਆਪਣੀ ਦਯਾ ਅਤੇ ਆਪਣੀ ਵਫ਼ਾਦਾਰੀ
ਇਸਰਾਏਲ ਦੇ ਘਰਾਣੇ ਲਈ ਚੇਤੇ ਰੱਖਿਆ ਹੈ,
ਧਰਤੀ ਦੇ ਸਾਰੇ ਕੰਢਿਆਂ ਨੇ ਸਾਡੇ ਪਰਮੇਸ਼ੁਰ ਦੀ
ਫ਼ਤਹ ਨੂੰ ਡਿੱਠਾ ਹੈ ॥

* ਅਰਥਾਤ, ਨਾਮ ।

੪ ਹੇ ਸਾਰੀ ਧਰਤੀ ਦਿਓ, ਯਹੋਵਾਹ ਲਈ ਖੁਸ਼ੀ ਦਾ ਲਲਕਾਰਾ ਮਾਰੋ,
ਰਾਗ ਛੇੜੋ, ਜੈ ਜੈ ਕਾਰ ਕਰੋ, ਭਜਨ ਗਾਓ,
੫ ਬਰਬਤ ਵਜਾ ਕੇ ਯਹੋਵਾਹ ਲਈ ਭਜਨ ਗਾਓ,
ਰਸੀਲੇ ਸੁਰ ਨਾਲ ਬਰਬਤ ਵਜਾ ਕੇ
੬ ਤੁਰੀਆਂ ਅਤੇ ਨਰਸਿੰਗੇ ਦੀ ਅਵਾਜ਼ ਨਾਲ
ਯਹੋਵਾਹ ਪਾਤਸ਼ਾਹ ਦੇ ਅੱਗੇ ਲਲਕਾਰੋ ।
੭ ਸਮੁੰਦਰ ਅਤੇ ਉਹ ਦੀ ਭਰਪੂਰੀ ਅਵਾਜ਼ ਦੇਵੇ,
ਜਗਤ ਅਤੇ ਉਹ ਦੇ ਵਾਸੀ ਵੀ ।
੮ ਨਦੀਆਂ ਤਾਲ ਦੇਣ,
ਪਹਾੜ ਰਲ ਕੇ ਜੈ ਜੈ ਕਾਰ ਕਰਨ,
੯ ਯਹੋਵਾਹ ਦੇ ਹਜ਼ੂਰ ਕਿਉਂ ਜੋ ਉਹ ਧਰਤੀ ਦਾ ਨਿਆਉਂ ਕਰਨ ਲਈ ਆ ਰਿਹਾ ਹੈ,
ਉਹ ਜਗਤ ਦਾ ਧਰਮ ਨਾਲ
ਅਤੇ ਲੋਕਾਂ ਦਾ ਇਨਸਾਫ਼ ਨਾਲ ਨਿਆਉਂ ਕਰੇਗਾ ॥

## ੯੯ ਯਹੋਵਾਹ ਦੀ ਪਵਿੱਤਰਤਾ

ਯਹੋਵਾਹ ਰਾਜ ਕਰਦਾ ਹੈ, ਲੋਕ ਕੰਬਣ,
ਉਹ ਕਰੂਬੀਆਂ ਦੇ ਉੱਤੇ ਬਿਰਾਜਮਾਨ ਹੈ, ਧਰਤੀ ਡੋਲ ਉੱਠੇ !
੨ ਯਹੋਵਾਹ ਸੀਯੋਨ ਵਿੱਚ ਮਹਾਨ ਹੈ,
ਅਤੇ ਉਹ ਸਾਰਿਆਂ ਲੋਕਾਂ ਉੱਤੇ ਬਜ਼ੁਰਗ ਹੈ ।
੩ ਉਹ ਤੇਰੇ ਵੱਡੇ ਅਤੇ ਭਿਆਨਕ ਨਾਮ ਨੂੰ ਸਲਾਹੁਣ,
ਉਹ ਪਵਿੱਤਰ ਹੈ ॥
੪ ਪਾਤਸ਼ਾਹ ਦੀ ਸਮਰੱਥਾ ਨਿਆਉਂ ਨਾਲ ਪ੍ਰੇਮ ਰੱਖਦੀ ਹੈ,
ਤੂੰ ਸਿੱਧਿਆਈ ਨੂੰ ਕਾਇਮ ਰੱਖਦਾ ਹੈਂ,
ਤੂੰ ਹੀ ਯਾਕੂਬ ਵਿੱਚ ਨਿਆਉਂ ਅਤੇ ਧਰਮ ਕਰਦਾ ਹੈਂ ।
੫ ਤੁਸੀਂ ਯਹੋਵਾਹ ਸਾਡੇ ਪਰਮੇਸ਼ੁਰ ਦੀ ਬਜ਼ੁਰਗੀ ਕਰੋ,
ਅਤੇ ਉਹ ਦਿਆਂ ਚਰਨਾਂ ਦੀ ਚੌਂਕੀ ਉੱਤੇ ਮੱਥਾ ਟੇਕੋ,
ਉਹ ਪਵਿੱਤਰ ਹੈ ॥
੬ ਮੂਸਾ ਅਤੇ ਹਾਰੂਨ ਉਹ ਦੇ ਜਾਜਕਾਂ ਵਿੱਚੋਂ ਸਨ,
ਅਤੇ ਸਮੂਏਲ ਉਹ ਦਾ ਨਾਮ ਲੈਣ ਵਾਲਿਆਂ ਵਿੱਚੋਂ,
ਓਹ ਯਹੋਵਾਹ ਨੂੰ ਪੁਕਾਰਦੇ ਸਨ ਅਤੇ ਉਹ ਨੇ ਉਨ੍ਹਾਂ ਨੂੰ ਉੱਤਰ ਦਿੱਤਾ ।
੭ ਉਹ ਬੱਦਲ ਦੇ ਥੰਮ੍ਹ ਵਿੱਚ ਦੀ ਉਨ੍ਹਾਂ ਨਾਲ ਗੱਲਾਂ ਕਰਦਾ ਸੀ,
ਉਹ ਦੀਆਂ ਸਾਖੀਆਂ ਅਤੇ ਬਿਧੀਆਂ ਨੂੰ,
ਜੋ ਉਹ ਨੇ ਉਨ੍ਹਾਂ ਨੂੰ ਦਿੱਤੀਆਂ ਉਨ੍ਹਾਂ ਨੇ ਮੰਨਿਆ ।
੮ ਹੇ ਯਹੋਵਾਹ ਸਾਡੇ ਪਰਮੇਸ਼ੁਰ, ਤੈਂ ਉਨ੍ਹਾਂ ਨੂੰ ਉੱਤਰ ਦਿੱਤਾ,
ਤੂੰ ਉਨ੍ਹਾਂ ਦਾ ਖਿਮਾ ਕਰਨ ਵਾਲਾ ਸੀ,
ਤੂੰ ਉਨ੍ਹਾਂ ਦੇ ਕੰਮਾਂ ਦਾ ਬਦਲਾ ਲੈਣ ਵਾਲਾ ਵੀ ਸੀ ।
੯ ਯਹੋਵਾਹ ਸਾਡੇ ਪਰਮੇਸ਼ੁਰ ਦੀ ਬਜ਼ੁਰਗੀ ਕਰੋ,
ਅਤੇ ਉਹ ਦੇ ਪਵਿੱਤਰ ਪਹਾੜ ਉੱਤੇ ਮੱਥਾ ਟੇਕੋ,
ਕਿਉਂ ਜੋ ਯਹੋਵਾਹ ਸਾਡਾ ਪਰਮੇਸ਼ੁਰ ਪਵਿੱਤਰ ਹੈ ॥

## ੧੦੦ ਉਸਤਤ ਅਤੇ ਧੰਨਵਾਦ

ਧੰਨਵਾਦ ਦਾ ਭਜਨ

ਹੇ ਸਾਰੀ ਧਰਤੀ ਦਿਓ, ਯਹੋਵਾਹ ਲਈ ਲਲਕਾਰੋ,
੨ ਅਨੰਦ ਹੋ ਕੇ ਯਹੋਵਾਹ ਦੀ ਉਪਾਸਨਾ ਕਰੋ,
ਜੈ ਜੈ ਕਾਰ ਕਰਦੇ ਹੋਏ ਉਹ ਦੀ ਹਜ਼ੂਰੀ ਵਿੱਚ ਆਓ ।
੩ ਜਾਣ ਰੱਖੋ ਭਈ ਯਹੋਵਾਹ ਹੀ ਪਰਮੇਸ਼ੁਰ ਹੈ,
ਉਹ ਨੇ ਸਾਨੂੰ ਸਾਜਿਆ ਅਤੇ ਅਸੀਂ ਉਹ ਦੇ ਹਾਂ, *
ਅਸੀਂ ਉਹ ਦੀ ਪਰਜਾ ਅਤੇ ਉਹ ਦੀ ਜੂਹ ਦੀਆਂ ਭੇਡਾਂ ਹਾਂ ।
੪ ਧੰਨਵਾਦ ਕਰਦੇ ਹੋਏ ਉਹ ਦੇ ਫਾਟਕਾਂ ਦੇ ਅੰਦਰ,
ਅਤੇ ਉਸਤਤ ਕਰਦੇ ਹੋਏ ਉਹ ਦੇ ਦਰਬਾਰ ਵਿੱਚ ਆਓ,
ਉਹ ਦਾ ਧੰਨਵਾਦ ਕਰੋ ਅਤੇ ਉਹ ਦੇ ਨਾਮ ਨੂੰ ਮੁਬਾਰਕ ਆਖੋ ।
੫ ਯਹੋਵਾਹ ਤਾਂ ਭਲਾ ਹੈ, ਉਹ ਦੀ ਦਯਾ ਸਦੀਪਕ ਹੈ,
ਅਤੇ ਉਹ ਦੀ ਵਫ਼ਾਦਾਰੀ ਪੀੜ੍ਹੀਓਂ ਪੀੜ੍ਹੀ ਤੀਕ ਹੈ ॥

## ੧੦੧ ਦਯਾ ਅਤੇ ਨਿਆਉਂ

ਦਾਊਦ ਦਾ ਭਜਨ

ਮੈਂ ਦਯਾ ਅਤੇ ਨਿਆਉਂ ਗਾਵਾਂਗਾ,
ਹੇ ਯਹੋਵਾਹ, ਮੈਂ ਤੇਰੇ ਲਈ ਭਜਨ ਗਾਵਾਂਗਾ ।
੨ ਮੈਂ ਪੂਰੇ ਰਾਹ ਵਿੱਚ ਸਿਆਣਾ ਬਣ ਕੇ ਚੱਲਾਂਗਾ,
ਤੂੰ ਮੇਰੇ ਕੋਲ ਕਦੋਂ ਆਵੇਂਗਾ ?
ਮੈਂ ਆਪਣੇ ਘਰ ਵਿੱਚ ਪੂਰੇ ਮਨ ਨਾਲ ਫਿਰਾਂਗਾ ।

* ਅਥਵਾ, ਨਾ ਕਿ ਅਸਾਂ ਆਪਣੇ ਆਪ ਨੂੰ ।

੩ ਮੈਂ ਵਿਰਥੀ ਗੱਲ ਨੂੰ ਆਪਣੀਆਂ ਅੱਖਾਂ ਦੇ ਸਾਹਮਣੇ ਨਾ ਰੱਖਾਂਗਾ,
ਫਿਰਤੂਆਂ ਦੀ ਕਰਤੂਤ ਤੋਂ ਮੈਨੂੰ ਘਿਣ ਹੈ, ਉਹ ਮੈਨੂੰ ਨਾ ਚੰਬੜੇਗੀ।
੪ ਮਨ ਦਾ ਕੱਬਪੁਣਾ ਮੈਥੋਂ ਦੂਰ ਰਹੇਗਾ,
ਮੈਂ ਬੁਰਿਆਈ ਨੂੰ ਨਾ ਜਾਣਾਂਗਾ।
੫ ਜਿਹੜਾ ਓਹਲੇ ਵਿੱਚ ਆਪਣੇ ਗੁਆਂਢੀ ਦੀ ਚੁਗਲੀ ਕਰਦਾ ਹੈ,
ਮੈਂ ਉਹ ਨੂੰ ਮਿਟਾ ਦਿਆਂਗਾ,
ਉੱਚੀ ਅੱਖ ਤੇ ਮਨ ਦੀ ਆਕੜ ਨੂੰ ਮੈਂ ਨਹੀਂ ਝੱਲਾਂਗਾ।
੬ ਮੇਰੀ ਨਿਗਾਹ ਦੇਸ ਦੇ ਸਚਿਆਰਾਂ ਉੱਤੇ ਰਹੇਗੀ ਭਈ ਓਹ ਮੇਰੇ ਨਾਲ ਵੱਸਣ,
ਜਿਹੜਾ ਪੂਰੇ ਰਾਹ ਵਿੱਚ ਚੱਲਦਾ ਹੈ ਉਹ ਮੇਰੀ ਸੇਵਾ ਕਰੇਗਾ।
੭ ਛਲੀਆ ਮੇਰੇ ਘਰ ਵਿੱਚ ਨਾ ਵੱਸੇਗਾ,
ਝੂਠਾ ਮੇਰੀਆਂ ਅੱਖਾਂ ਦੇ ਅੱਗੇ ਕਾਇਮ ਨਾ ਰਹੇਗਾ।
੮ ਹਰ ਸਵੇਰ ਨੂੰ ਮੈਂ ਦੇਸ ਦਿਆਂ ਸਾਰਿਆਂ ਦੁਸ਼ਟਾਂ ਨੂੰ ਮਿਟਾਇਆ ਕਰਾਂਗਾ,
ਤਾਂ ਜੋ ਯਹੋਵਾਹ ਦੇ ਸ਼ਹਿਰ ਵਿੱਚੋਂ ਸਾਰੇ ਕੁਕਰਮੀਆਂ ਦਾ ਨਾਸ ਕਰ ਦੇਵਾਂ॥

## ੧੦੨ ਰਹਮ ਲਈ ਬੇਨਤੀ

ਮੁਸੀਬਤ ਦੇ ਮਾਰੇ ਹੋਏ ਦੀ ਪ੍ਰਾਰਥਨਾ ਜਦ ਉਹ ਹੁੱਸ ਗਿਆ ਅਤੇ ਯਹੋਵਾਹ ਦੇ ਅੱਗੇ ਆਪਣਾ ਦੁਖ ਫੋਲਿਆ

ਹੇ ਯਹੋਵਾਹ, ਮੇਰੀ ਪ੍ਰਾਰਥਨਾ ਸੁਣ,
ਅਤੇ ਮੇਰੀ ਦੁਹਾਈ ਤੇਰੇ ਤੀਕ ਅੱਪੜੇ!
੨ ਮੇਰੇ ਔਖ ਦੇ ਦਿਨ ਮੈਥੋਂ ਆਪਣਾ ਮੂੰਹ ਨਾ ਲੁਕਾ,
ਆਪਣਾ ਕੰਨ ਮੇਰੀ ਵੱਲ ਝੁਕਾ,
ਜਿਸ ਦਿਨ ਮੈਂ ਤੈਨੂੰ ਪੁਕਾਰਾਂ ਮੈਨੂੰ ਛੇਤੀ ਉੱਤਰ ਦੇਹ!
੩ ਮੇਰੇ ਦਿਨ ਤਾਂ ਧੂੰਏਂ ਵਾਂਙੁ ਮੁੱਕ ਜਾਂਦੇ ਹਨ
ਅਤੇ ਮੇਰੀਆਂ ਹੱਡੀਆਂ ਬਾਲਣ ਵਾਂਙੁ ਬਲਦੀਆਂ ਹਨ।
੪ ਘਾਹ ਦੀ ਨਿਆਈਂ ਮੇਰਾ ਮਨ ਮਾਰਿਆ ਗਿਆ ਤੇ ਸੁੱਕ ਗਿਆ,
ਮੈਂ ਆਪਣੀ ਰੋਟੀ ਖਾਣੀ ਵੀ ਭੁੱਲ ਗਿਆ।
੫ ਮੇਰੇ ਕਰਾਹਣੇ ਦੀ ਅਵਾਜ਼ ਦੇ ਕਾਰਨ
ਮੇਰੀਆਂ ਹੱਡੀਆਂ ਮੇਰੇ ਮਾਸ ਨਾਲ ਜੁੜ ਗਈਆਂ ਹਨ।
੬ ਮੈਂ ਉਜਾੜ ਦੇ ਲੰਮਢੀਂਗ ਦੇ ਤੁੱਲ ਹੋਇਆ,
ਅਤੇ ਵਿਰਾਨੇ ਦਾ ਉੱਲੂ ਬਣਿਆ!
੭ ਮੈਂ ਜਾਗਦਾ ਰਿਹਾ ਅਤੇ ਉਸ ਚਿੜੀ ਵਰਗਾ ਬਣਿਆ,
ਜਿਹੜੀ ਛੱਤ ਉੱਤੇ ਵੱਖਰੀ ਰਹਿੰਦੀ ਹੈ।
੮ ਮੇਰੇ ਵੈਰੀ ਸਾਰੇ ਦਿਨ ਮੈਨੂੰ ਉਲਾਂਭੇ ਦਿੰਦੇ ਹਨ,
ਅਤੇ ਮੇਰੇ ਜਾਨੀ ਦੁਸ਼ਮਨ ਮੇਰਾ ਨਾਉਂ ਲੈ ਕੇ ਫਿਟਕਾਰਾਂ ਪਾਉਂਦੇ ਹਨ।
੯ ਮੈਂ ਤਾਂ ਰੋਟੀ ਵਾਂਙੁ ਸੁਆਹ ਫੱਕਦਾ ਹਾਂ,
ਅਤੇ ਆਪਣੇ ਪੀਣ ਵਿੱਚ ਅੰਝੂ ਮਿਲਾਉਂਦਾ ਹਾਂ।
੧੦ ਇਹ ਤੇਰੇ ਗੁੱਸੇ ਤੇ ਕਹਿਰ ਦੇ ਕਾਰਨ ਹੋਇਆ,
ਕਿਉਂ ਜੋ ਤੈਂ ਚੁੱਕ ਕੇ ਮੈਨੂੰ ਫੇਰ ਪਟਕਾ ਕੇ ਸੁੱਟ ਦਿੱਤਾ!
੧੧ ਮੇਰੇ ਦਿਨ ਢਲਦੇ ਸਾਯੇ ਵਾਂਙੁ ਹਨ,
ਮੈਂ ਘਾਹ ਵਾਂਙੁ ਸੁੱਕ ਜਾਂਦਾ ਹਾਂ॥
੧੨ ਪਰ ਤੂੰ ਹੇ ਯਹੋਵਾਹ, ਸਦਾ ਤੀਕ ਬਿਰਾਜਮਾਨ ਰਹੇਂਗਾ,
ਅਤੇ ਤੇਰਾ ਸਿਮਰਨ ਪੀੜ੍ਹੀਓਂ ਪੀੜ੍ਹੀ ਤੀਕ!
੧੩ ਤੂੰ ਉੱਠੇਂਗਾ ਅਤੇ ਸੀਯੋਨ ਉੱਤੇ ਰਹਮ ਕਰੇਂਗਾ,
ਕਿਉਂ ਜੋ ਤਰਸ ਖਾਣ ਦਾ ਸਮਾ,
ਸਗੋਂ ਥਾਪਿਆ ਹੋਇਆ ਵੇਲਾ ਆ ਪੁੱਜਿਆ ਹੈ।
੧੪ ਤੇਰੇ ਦਾਸ ਤਾਂ ਉਹ ਦੇ ਪੱਥਰਾਂ ਵਿੱਚ ਪਰਸੰਨ ਹੁੰਦੇ ਹਨ,
ਅਤੇ ਉਹ ਦੇ ਥੇਹ ਉੱਤੇ ਤਰਸ ਖਾਂਦੇ ਹਨ।
੧੫ ਇਉਂ ਕੌਮਾਂ ਯਹੋਵਾਹ ਦੇ ਨਾਮ ਤੋਂ ਭੈ ਖਾਣਗੀਆਂ,
ਅਤੇ ਧਰਤੀ ਦੇ ਸਾਰੇ ਰਾਜੇ ਤੇਰੇ ਪਰਤਾਪ ਤੋਂ।
੧੬ ਜਦ ਯਹੋਵਾਹ ਨੇ ਸੀਯੋਨ ਨੂੰ ਬਣਾਇਆ,
ਤਾਂ ਉਹ ਆਪਣੇ ਪਰਤਾਪ ਵਿੱਚ ਪਰਗਟ ਹੋਇਆ।
੧੭ ਉਸ ਨੇ ਲਾਚਾਰ ਦੀ ਪ੍ਰਾਰਥਨਾ ਵੱਲ ਮੂੰਹ ਕੀਤਾ,
ਅਤੇ ਉਨ੍ਹਾਂ ਦੀ ਪ੍ਰਾਰਥਨਾ ਨੂੰ ਤੁੱਛ ਨਾ ਜਾਤਾ॥
੧੮ ਇਹ ਗੱਲ ਆਉਣ ਵਾਲੀ ਪੀੜ੍ਹੀ ਲਈ ਲਿਖੀ ਜਾਵੇਗੀ,
ਅਤੇ ਜਿਹੜੀ ਪਰਜਾ ਉਤਪੰਨ ਹੋਵੇਗੀ ਉਹ ਯਹੋਵਾਹ ਦੀ ਉਸਤਤ ਕਰੇਗੀ।

੧੯ ਉਸ ਨੇ ਤਾਂ ਆਪਣੇ ਪਵਿੱਤਰ ਅਸਥਾਨ ਦੀ
ਉਚਿਆਈ ਤੋਂ ਨਿਗਾਹ ਕੀਤੀ ਹੈ,
ਯਹੋਵਾਹ ਨੇ ਸੁਰਗ ਤੋਂ ਧਰਤੀ ਨੂੰ ਡਿੱਠਾ ਹੈ,
੨੦ ਭਈ ਅਸੀਰ ਦਾ ਹਾਹੁਕਾ ਸੁਣੇ,
ਅਤੇ ਮਰਨ ਵਾਲਿਆਂ * ਨੂੰ ਛੁਡਾਵੇ,
੨੧ ਤਾਂ ਜੋ ਲੋਕ ਸੀਯੋਨ ਵਿੱਚ ਯਹੋਵਾਹ ਦੇ ਨਾਮ ਦਾ,
ਅਤੇ ਯਰੂਸ਼ਲਮ ਵਿੱਚ ਉਸ ਦੀ ਉਸਤਤ ਦਾ ਪਰਚਾਰ
ਕਰਨ,
੨੨ ਜਦ ਲੋਕ ਅਤੇ ਰਜਵਾੜੇ
ਯਹੋਵਾਹ ਦੀ ਉਪਾਸਨਾ ਕਰਨ ਲਈ ਇਕੱਠੇ
ਹੋਣ ॥
੨੩ ਉਸ ਨੇ ਰਾਹ ਵਿੱਚ ਮੇਰੇ ਬਲ ਨੂੰ ਕਮਜ਼ੋਰ ਕੀਤਾ,
ਉਸ ਨੇ ਮੇਰੀ ਆਯੂ ਨੂੰ ਘਟਾਇਆ ।
੨੪ ਮੈਂ ਆਖਿਆ, ਹੇ ਮੇਰੇ ਪਰਮੇਸ਼ੁਰ, ਮੇਰੀ ਅੱਧੀ ਆਯੂ
ਵਿੱਚ ਮੈਨੂੰ ਉਠਾ ਨਾ ਲੈ,
ਪੀੜ੍ਹੀਓਂ ਪੀੜ੍ਹੀ ਤੇਰੇ ਵਰ੍ਹੇ ਹਨ !
੨੫ ਮੁੱਢੋਂ ਹੀ ਤੈਂ ਧਰਤੀ ਦੀ ਨੀਂਹ ਧਰੀ,
ਅਤੇ ਅਕਾਸ਼ ਤੇਰੇ ਹੱਥਾਂ ਦਾ ਕਾਰਜ ਹੈ ।
੨੬ ਓਹ ਨਾਸ ਹੋ ਜਾਣਗੇ, ਪਰ ਤੂੰ ਅਟੱਲ ਰਹੇਂਗਾ,
ਓਹ ਸਾਰੇ ਕੱਪੜੇ ਵਾਂਙੁ ਪੁਰਾਣੇ ਹੋ ਜਾਣਗੇ,
ਤੂੰ ਉਨ੍ਹਾਂ ਨੂੰ ਲਿਬਾਸ ਦੀ ਨਿਆਈਂ ਬਦਲ ਦੇਵੇਂਗਾ,
ਸੋ ਓਹ ਬਦਲ ਹੀ ਜਾਣਗੇ !
੨੭ ਪਰ ਤੂੰ ਉਹੀ ਹੈਂ,
ਅਤੇ ਤੇਰੇ ਵਰ੍ਹੇ ਮੁੱਕਣਗੇ ਨਹੀਂ ।
੨੮ ਤੇਰੇ ਦਾਸਾਂ ਦੀ ਅੰਸ ਵੱਸੀ ਰਹੇਗੀ,
ਅਤੇ ਉਨ੍ਹਾਂ ਦੀ ਨਸਲ ਤੇਰੇ ਸਨਮੁਖ ਕਾਇਮ
ਰਹੇਗੀ ॥

[redacted] ਯਹੋਵਾਹ ਨੂੰ ਮੁਬਾਰਕ ਆਖੋ

ਦਾਊਦ ਦਾ

ਹੇ ਮੇਰੀ ਜਾਨ, ਯਹੋਵਾਹ ਨੂੰ ਮੁਬਾਰਕ ਆਖ,
ਅਤੇ ਜੋ ਕੁਝ ਮੇਰੇ ਅੰਦਰ ਹੈ, ਉਸ ਦੇ ਪਵਿੱਤਰ
ਨਾਮ ਨੂੰ !
(੨) ਹੇ ਮੇਰੀ ਜਾਨ, ਯਹੋਵਾਹ ਨੂੰ ਮੁਬਾਰਕ ਆਖ,
ਅਤੇ ਉਹ ਦੇ ਸਾਰੇ ਉਪਕਾਰ ਨਾ ਵਿਸਾਰ !

(੩) ਉਹ ਤੇਰੀਆਂ ਸਾਰੀਆਂ ਬੁਰਿਆਈਆਂ ਨੂੰ ਖਿਮਾ
ਕਰਦਾ ਹੈ,
ਉਹ ਸਾਰੇ ਰੋਗਾਂ ਤੋਂ ਤੈਨੂੰ ਨਰੋਆ ਕਰਦਾ ਹੈ ।
(੪) ਉਹ ਤੇਰੀ ਜਿੰਦ ਨੂੰ ਟੋਏ ਤੋਂ ਨਿਸਤਾਰਾ ਦਿੰਦਾ ਹੈ,
ਉਹ ਤੇਰੇ ਸਿਰ ਉੱਤੇ ਦਯਾ ਤੇ ਰਹਮ ਦਾ ਮੁਕਟ
ਰੱਖਦਾ ਹੈ ।
(੫) ਉਹ ਭਲਿਆਈ ਨਾਲ ਤੇਰੇ ਮੂੰਹ ਨੂੰ ਰਜਾਉਂਦਾ ਹੈ,
ਤੂੰ ਉਕਾਬ ਵਾਂਙੁ ਆਪਣੀ ਜੁਆਨੀ ਨੂੰ ਨਵਾਂ ਕਰਦਾ
ਹੈਂ ।
(੬) ਯਹੋਵਾਹ ਧਰਮ ਦੇ ਕੰਮ ਅਤੇ ਨਿਆਉਂ
ਸਭ ਦਬਾਏ ਹੋਇਆਂ ਦੇ ਲਈ ਕਰਦਾ ਹੈ ।
(੭) ਉਹ ਨੇ ਆਪਣੇ ਰਾਹ ਮੂਸਾ ਉੱਤੇ,
ਅਤੇ ਆਪਣੇ ਕੰਮ ਇਸਰਾਏਲ ਉੱਤੇ ਪਰਗਟ ਕੀਤੇ ।
[redacted] ਯਹੋਵਾਹ ਦਯਾਲੂ ਤੇ ਕਿਰਪਾਲੂ [redacted]
ਗੁੱਸੇ ਵਿੱਚ ਧੀਰਜੀ ਅਤੇ ਦਯਾ ਨਾਲ ਭਰਪੂਰ ।
(੯) ਉਹ ਸਦਾ ਨਹੀਂ ਝਿੜਕੇਗਾ,*
ਨਾ ਸਦਾ ਲਈ ਆਪਣਾ ਕ੍ਰੋਧ ਰੱਖੇਗਾ ।
(੧੦) ਉਹ ਸਾਡੇ ਪਾਪਾਂ ਅਨੁਸਾਰ ਸਾਡੇ ਨਾਲ ਨਹੀਂ
ਵਰਤਿਆ,
ਨਾ ਸਾਡੀਆਂ ਬਦੀਆਂ ਅਨੁਸਾਰ ਸਾਨੂੰ ਬਦਲਾ
ਦਿੱਤਾ ।
(੧੧) ਜਿੰਨਾ ਉੱਚਾ ਅਕਾਸ਼ ਧਰਤੀ ਉੱਤੋਂ ਹੈ,
ਇੰਨੀ ਵੱਡੀ ਉਹ ਦੀ ਦਯਾ ਉਹ ਦੇ ਡਰਨ ਵਾਲਿਆਂ
ਉੱਤੇ ਹੈ !
(੧੨) ਜਿੰਨਾ ਚੜ੍ਹਦਾ ਲਹਿੰਦੇ ਤੋਂ ਦੂਰ ਹੈ,
ਉੱਨੇ ਹੀ ਉਹ ਨੇ ਸਾਡੇ ਅਪਰਾਧ ਸਾਥੋਂ ਦੂਰ ਕੀਤੇ
ਹਨ !
(੧੩) ਜਿਵੇਂ ਪਿਤਾ ਆਪਣੇ ਬੱਚਿਆਂ ਦਾ ਤਰਸ ਖਾਂਦਾ ਹੈ,
ਤਿਵੇਂ ਯਹੋਵਾਹ ਆਪਣੇ ਡਰਨ ਵਾਲਿਆਂ ਦਾ ਤਰਸ
ਖਾਂਦਾ ਹੈ ।
(੧੪) ਉਹ ਤਾਂ ਸਾਡੀ ਸਰਿਸ਼ਟ ਨੂੰ ਜਾਣਦਾ ਹੈ,
ਉਹ ਨੂੰ ਚੇਤਾ ਹੈ ਭਈ ਅਸੀਂ ਮਿੱਟੀ ਹੀ ਹਾਂ ।
(੧੫) ਇਨਸਾਨ ਦੀ ਆਯੁ ਘਾਹ ਜਿਹੀ ਹੈ,
ਮਦਾਨ ਦੇ ਫੁੱਲ ਵਾਂਙੁ ਉਹ ਟਹਿਕਦਾ ਹੈ,

* ਮੌਤ ਦੇ ਪੁੱਤ੍ਰ ।

* ਅਥਵਾ, ਝਗੜੇਗਾ ।

੧੬ ਜਦ ਵਾਉ ਉਹ ਦੇ ਉੱਤੇ ਵਗਦੀ ਤਦ ਉਹ ਹੈ ਥੀ
ਨਹੀਂ
ਅਤੇ ਉਹ ਦਾ ਥਾਂ ਉਹ ਨੂੰ ਫੇਰ ਨਹੀਂ ਵੇਖੇਗਾ ।
੧੭ ਪਰ ਯਹੋਵਾਹ ਦੀ ਦਯਾ ਆਦ ਤੋਂ ਅੰਤ ਤੀਕ
ਆਪਣੇ ਡਰਨ ਵਾਲਿਆਂ ਦੇ ਉੱਤੇ ਹੈ,
ਅਤੇ ਉਹ ਦਾ ਧਰਮ ਪੁੱਤ੍ਰਾਂ ਪੋਤ੍ਰਿਆਂ ਤੀਕ,
੧੮ ਅਰਥਾਤ ਉਨ੍ਹਾਂ ਲਈ ਜਿਹੜੇ ਉਹ ਦੇ ਨੇਮ ਨੂੰ ਮੰਨਦੇ,
ਤੇ ਉਹ ਦੇ ਫ਼ਰਮਾਨਾਂ ਨੂੰ ਚੇਤੇ ਰੱਖਦੇ ਤੇ ਪੂਰੇ ਕਰਦੇ
ਹਨ ॥
੧੯ ਯਹੋਵਾਹ ਨੇ ਆਪਣੀ ਰਾਜ ਗੱਦੀ ਸੁਰਗ ਵਿੱਚ
ਕਾਇਮ ਕੀਤੀ ਹੈ,
ਅਤੇ ਉਹ ਦੀ ਪਾਤਸ਼ਾਹੀ ਦਾ ਹੁਕਮ ਸਭਨਾਂ ਉੱਤੇ
ਹੈ।
੨੦ ਹੇ ਉਹ ਦੇ ਦੂਤੋ, ਯਹੋਵਾਹ ਨੂੰ ਮੁਬਾਰਕ ਆਖੋ,
ਤੁਸੀਂ ਜਿਹੜੇ ਸ਼ਕਤੀ ਵਿੱਚ ਬਲਵਾਨ ਹੋ,
ਅਤੇ ਉਹ ਦਾ ਸ਼ਬਦ ਸੁਣ ਕੇ ਉਹ ਨੂੰ ਪੂਰਿਆਂ
ਕਰਦੇ ਹੋ !
੨੧ ਹੇ ਉਹ ਦੀਓ ਸਾਰੀਓ ਸੈਨਾਵੋ, ਯਹੋਵਾਹ ਨੂੰ ਮੁਬਾਰਕ
ਆਖੋ,
ਤੁਸੀਂ ਜਿਹੜੇ ਉਹ ਦੇ ਸੇਵਕ ਹੋ ਤੇ ਉਹ ਦੀ ਮਰਜ਼ੀ
ਨੂੰ ਪੂਰਿਆਂ ਕਰਦੇ ਹੋ !
੨੨ ਹੇ ਉਹ ਦੇ ਕਾਰਜੋ, ਉਹ ਦੀ ਪਾਤਸ਼ਾਹੀ ਦਿਆਂ
ਸਾਰਿਆਂ ਥਾਵਾਂ ਵਿੱਚ,
ਯਹੋਵਾਹ ਨੂੰ ਮੁਬਾਰਕ ਆਖੋ !
ਹੇ ਮੇਰੀ ਜਾਨ, ਯਹੋਵਾਹ ਨੂੰ ਮੁਬਾਰਕ ਆਖ ! ॥

## ੧੦੪ ਯਹੋਵਾਹ ਪ੍ਰਿਥਵੀ ਪਾਲ ਹੈ

ਹੇ ਮੇਰੀ ਜਾਨ, ਯਹੋਵਾਹ ਨੂੰ ਮੁਬਾਰਕ ਆਖ,
ਹੇ ਯਹੋਵਾਹ, ਮੇਰੇ ਪਰਮੇਸ਼ੁਰ, ਤੂੰ ਅੱਤ ਮਹਾਨ ਹੈਂ,
ਤੈਂ ਤੇਜ ਅਤੇ ਉਪਮਾ ਦੀ ਪੁਸ਼ਾਕ ਪਹਿਨੀ ਹੋਈ ਹੈ !
੨ ਤੂੰ ਚਾਨਣ ਨੂੰ ਪੁਸ਼ਾਕ ਵਾਂਙੁ ਪਾਉਂਦਾ ਹੈਂ,
ਤੂੰ ਅਕਾਸ਼ ਨੂੰ ਪੜਦੇ ਵਾਂਙੁ ਤਾਣਦਾ ਹੈਂ,—
੩ ਤੂੰ ਜੋ ਆਪਣਿਆਂ ਚੁਬਾਰਿਆਂ ਦੇ ਸ਼ਤੀਰਾਂ ਨੂੰ ਪਾਣੀਆਂ
ਉੱਤੇ ਬੀੜਦਾ ਹੈਂ,
ਜੋ ਘਟਾਂ ਨੂੰ ਆਪਣੇ ਰਥ ਬਣਾਉਂਦਾ ਹੈਂ,
ਅਤੇ ਹਵਾ ਦੇ ਪਰਾਂ ਉੱਤੇ ਸੈਲ ਕਰਦਾ ਹੈਂ,
੪ ਤੂੰ ਹਵਾਵਾਂ ਨੂੰ ਆਪਣੇ ਹਲਕਾਰੇ,
ਅਤੇ ਅੱਗ ਦੀਆਂ ਲਾਟਾਂ ਨੂੰ ਆਪਣੇ ਸੇਵਕ
ਬਣਾਉਂਦਾ ਹੈਂ ।
੫ ਤੈਂ ਧਰਤੀ ਦੀ ਨੀਂਹ ਨੂੰ ਕਾਇਮ ਕੀਤਾ,
ਭਈ ਉਹ ਸਦਾ ਤੀਕ ਅਟੱਲ ਰਹੇ ।
੬ ਤੈਂ ਉਹ ਨੂੰ ਡੂੰਘਿਆਈ ਨਾਲ ਇਉਂ ਕੱਜਿਆ ਜਿਵੇਂ
ਪੁਸ਼ਾਕ ਨਾਲ,
ਪਾਣੀ ਪਹਾੜਾਂ ਦੇ ਉੱਪਰ ਖਲੋ ਗਏ ।
੭ ਉਹ ਤੇਰੇ ਦਬਕੇ ਨਾਲ ਨੱਠ ਗਏ,
ਉਹ ਤੇਰੀ ਗਰਜ ਦੀ ਅਵਾਜ਼ ਤੋਂ ਸ਼ਤਾਬੀ ਭੱਜੇ,
੮ ਉਸ ਥਾਂ ਨੂੰ ਜਿਹ ਦੀ ਤੈਂ ਨੀਂਹ ਰੱਖੀ ਹੋਈ ਸੀ—
ਪਹਾੜ ਉਤਾਹਾਂ ਚੜ੍ਹੇ, ਦੂਣਾਂ ਹੇਠਾਂ ਉਤਰੀਆਂ—
੯ ਤੈਂ ਉਨ੍ਹਾਂ ਲਈ ਇੱਕ ਹੱਦ ਠਹਿਰਾ ਰੱਖੀ ਹੈ ਭਈ ਉਹ
ਅੱਗੇ ਨਾ ਲੰਘਣ,
ਅਤੇ ਨਾ ਹੀ ਮੁੜ ਕੇ ਧਰਤੀ ਨੂੰ ਢੱਕ ਲੈਣ ।
੧੦ ਤੂੰ ਚਸ਼ਮੇ ਵਾਦੀਆਂ ਵਿੱਚ ਵਗਾਉਂਦਾ ਹੈਂ,
ਉਹ ਪਹਾੜਾਂ ਦੇ ਵਿੱਚ ਦੀ ਚੱਲਦੇ ਹਨ ।
੧੧ ਰੜ ਦੇ ਸਾਰੇ ਜਾਨਵਰ ਉਨ੍ਹਾਂ ਤੋਂ ਪੀਂਦੇ ਹਨ,
ਜੰਗਲੀ ਖੋਤੇ ਵੀ ਆਪਣੀ ਤੇਹ ਬੁਝਾਉਂਦੇ ਹਨ ।
੧੨ ਉਨ੍ਹਾਂ ਦੇ ਲਾਗੇ ਅਕਾਸ਼ ਦੇ ਪੰਖੇਰੂ ਵਸੇਰਾ ਕਰਦੇ
ਹਨ,
ਅਤੇ ਟਹਿਣੀਆਂ ਤੋਂ ਬੋਲਦੇ ਹਨ ।
੧੩ ਤੂੰ ਆਪਣਿਆਂ ਚੁਬਾਰਿਆਂ ਤੋਂ ਪਹਾੜਾਂ ਨੂੰ ਸਿੰਜਦਾ
ਹੈਂ,
ਅਤੇ ਤੇਰੇ ਕੰਮਾਂ ਦੇ ਫਲ ਨਾਲ ਧਰਤੀ ਰੱਜਦੀ ਹੈ ।
੧੪ ਤੂੰ ਡੰਗਰਾਂ ਲਈ ਘਾਹ
ਅਤੇ ਇਨਸਾਨ ਦੀ ਸੇਵਾ ਲਈ ਸਾਗ ਪੱਤ ਉਗਾਉਂਦਾ
ਹੈਂ,
ਭਈ ਧਰਤੀ ਵਿੱਚੋਂ ਅਹਾਰ ਕੱਢੇਂ,
੧੫ ਦਾਖ ਰਸ ਜਿਹੜੀ ਇਨਸਾਨ ਦੇ ਦਿਲ ਨੂੰ ਅਨੰਦ
ਕਰਦੀ ਹੈ,
ਅਤੇ ਤੇਲ ਜਿਹੜਾ ਉਹ ਦੇ ਮੁਖੜੇ ਨੂੰ ਚਮਕਾਉਂਦਾ ਹੈ,
ਨਾਲੇ ਰੋਟੀ ਜਿਹੜੀ ਇਨਸਾਨ ਦੇ ਦਿਲ ਨੂੰ ਤਕੜਿਆਂ
ਕਰਦੀ ਹੈ ॥
੧੬ ਯਹੋਵਾਹ ਦੇ ਰੁੱਖ ਤ੍ਰਿਪਤ ਰਹਿੰਦੇ,
ਲਬਾਨੋਨ ਦੇ ਦਿਆਰ ਜਿਹੜੇ ਉਸ ਨੇ ਲਾਏ,

੧੭ ਜਿੱਥੇ ਚਿੜੀਆਂ ਆਪਣੇ ਆਹਲਣੇ ਬਣਾਉਂਦੀਆਂ
ਹਨ,
ਅਤੇ ਲੰਮਢੀਂਗ ਦਾ ਘਰ ਚੀਲ ਦੇ ਰੁੱਖਾਂ ਉੱਤੇ
ਹੈ
੧੮ ਉੱਚੇ ਪਹਾੜ ਬਣ ਬੱਕਰਿਆਂ ਲਈ ਹਨ,
ਢਿਗਾਂ ਪਹਾੜੀ ਸਹਿਆਂ ਲਈ ਓਟ ਹਨ ।
੧੯ ਉਸ ਨੇ ਚੰਦ ਨੂੰ ਥਿੱਤਾਂ ਲਈ ਬਣਾਇਆ,
ਸੂਰਜ ਆਪਣੇ ਡੁੱਬਣ ਦਾ ਵੇਲਾ ਜਾਣਦਾ ਹੈ ।
੨੦ ਤੂੰ ਅਨ੍ਹੇਰਾ ਕਰਦਾ ਹੈਂ ਅਤੇ ਰਾਤ ਹੋ ਜਾਂਦੀ ਹੈ,
ਤਦ ਸਾਰੇ ਬਣਚਰ ਦਬੀਂ ਪੈਰੀਂ ਨਿੱਕਲਦੇ ਹਨ ।
੨੧ ਜੁਆਨ ਬਬਰ ਸ਼ੇਰ ਸ਼ਿਕਾਰ ਲਈ ਗੱਜਦੇ ਹਨ,
ਅਤੇ ਪਰਮੇਸ਼ੁਰ ਕੋਲੋਂ ਆਪਣਾ ਅਹਾਰ ਮੰਗਦੇ ਹਨ,
੨੨ ਸੂਰਜ ਚੜ੍ਹਦੇ ਹੀ ਓਹ ਖਿਸਕ ਜਾਂਦੇ ਹਨ,
ਅਤੇ ਆਪਣਿਆਂ ਘੁਰਨਿਆਂ ਵਿੱਚ ਜਾ ਬਹਿੰਦੇ
ਹਨ ।
੨੩ ਇਨਸਾਨ ਆਪਣੇ ਕੰਮ ਧੰਧੇ ਨੂੰ ਨਿੱਕਲਦਾ ਹੈ,
ਅਤੇ ਆਪਣੀ ਮਿਹਨਤ ਮਜ਼ਦੂਰੀ ਸ਼ਾਮਾਂ ਤੋੜੀ ਕਰਦਾ
ਹੈ ॥
੨੪ ਹੇ ਯਹੋਵਾਹ, ਤੇਰੇ ਕੰਮ ਕੇਡੇ ਢੇਰ ਸਾਰੇ ਹਨ !
ਤੈਂ ਇਨ੍ਹਾਂ ਸਾਰਿਆਂ ਨੂੰ ਬੁੱਧੀ ਨਾਲ ਸਾਜਿਆ ਹੈ,
ਧਰਤੀ ਤੇਰੀਆਂ ਰਚਨਾਂ ਨਾਲ ਭਰੀ ਹੋਈ ਹੈ !
੨੫ ਉੱਥੇ ਸਮੁੰਦਰ ਵੱਡਾ ਤੇ ਚੌੜਾ ਹੈ,
ਜਿੱਥੇ ਭੁੜਕਣ ਵਾਲੇ ਅਣਗਿਣਤ ਹਨ,
ਓਹ ਨਿੱਕੇ ਨਿੱਕੇ ਤੇ ਵੱਡੇ ਵੱਡੇ ਜੀਵ ਹਨ !
੨੬ ਉੱਥੇ ਜਹਾਜ਼ ਚੱਲਦੇ ਹਨ,
ਅਤੇ ਤੈਂ ਲਿਵਯਾਥਾਨ * ਨੂੰ ਉਹ ਦੇ ਵਿੱਚ ਖੇਡਣ
ਲਈ ਰਚਿਆ ॥
੨੭ ਏਹ ਸਾਰੇ ਤੇਰੀ ਉਡੀਕ ਵਿੱਚ ਹਨ,
ਭਈ ਤੂੰ ਵੇਲੇ ਸਿਰ ਉਨ੍ਹਾਂ ਦਾ ਅਹਾਰ ਪਹੁੰਚਾਵੇਂ ।
੨੮ ਤੂੰ ਉਨ੍ਹਾਂ ਨੂੰ ਦਿੰਦਾ ਹੈਂ, ਓਹ ਚੁਗ ਲੈਂਦੇ ਹਨ,
ਤੂੰ ਆਪਣੀ ਮੁੱਠੀ ਖੋਲ੍ਹਦਾ ਹੈਂ, ਓਹ ਪਦਾਰਥਾਂ ਨਾਲ
ਰੱਜ ਜਾਂਦੇ ਹਨ ।
੨੯ ਤੂੰ ਆਪਣਾ ਮੁਖੜਾ ਲੁਕਾਉਂਦਾ ਹੈਂ, ਓਹ ਘਾਬਰ
ਜਾਂਦੇ ਹਨ,
ਤੂੰ ਉਨ੍ਹਾਂ ਦਾ ਸਾਹ ਕੱਢ ਲੈਂਦਾ ਹੈਂ, ਓਹ ਪ੍ਰਾਣ
ਤਿਆਗਦੇ,
ਅਤੇ ਮੁੜ ਆਪਣੀ ਮਿੱਟੀ ਵਿੱਚ ਰਲ ਜਾਂਦੇ ਹਨ ।
੩੦ ਤੂੰ ਆਪਣਾ ਆਤਮਾ ਘੱਲਦਾ ਹੈਂ, ਓਹ ਉਤਪੰਨ ਹੋ
ਜਾਂਦੇ ਹਨ,
ਅਤੇ ਤੂੰ ਜ਼ਮੀਨ ਨੂੰ ਨਵਾਂ ਬਣਾ ਦਿੰਦਾ ਹੈਂ ।
੩੧ ਯਹੋਵਾਹ ਦਾ ਪਰਤਾਪ ਸਦਾ ਲਈ ਹੋਵੇ,
ਯਹੋਵਾਹ ਆਪਣੇ ਕੰਮਾਂ ਤੋਂ ਅਨੰਦ ਹੋਵੇ,—
੩੨ ਜੋ ਧਰਤੀ ਵੱਲ ਨਿਗਾਹ ਮਾਰਦਾ ਹੈ ਅਤੇ ਉਹ ਕੰਬ
ਉੱਠਦੀ ਹੈ,
ਉਹ ਪਹਾੜਾਂ ਨੂੰ ਛੂੰਹਦਾ ਹੈ ਅਤੇ ਧੂੰਆਂ ਨਿੱਕਲਦਾ ਹੈ !
੩੩ ਮੈਂ ਜੀਵਨ ਭਰ ਯਹੋਵਾਹ ਨੂੰ ਗਾਵਾਂਗਾ,
ਜਿੰਨਾ ਚਿਰ ਮੈਂ ਰਹਾਂਗਾ ਮੈਂ ਆਪਣੇ ਪਰਮੇਸ਼ੁਰ ਲਈ
ਭਜਨ ਗਾਵਾਂਗਾ !
੩੪ ਮੇਰਾ ਧਿਆਨ ਉਹ ਨੂੰ ਭਾਵੇ,
ਮੈਂ ਯਹੋਵਾਹ ਵਿੱਚ ਮਗਨ ਰਹਾਂਗਾ ।
੩੫ ਪਾਪੀ ਧਰਤੀ ਤੋਂ ਮਿਟ ਜਾਣ,
ਅਤੇ ਦੁਸ਼ਟ ਬਾਕੀ ਨਾ ਰਹਿਣ !
ਹੇ ਮੇਰੀ ਜਾਨ, ਯਹੋਵਾਹ ਨੂੰ ਮੁਬਾਰਕ ਆਖ,
ਹਲਲੂਯਾਹ * ! ॥

## ੧੦੫ ਯਹੋਵਾਹ ਦੇ ਕਰਤੱਬ

ਯਹੋਵਾਹ ਦਾ ਧੰਨਵਾਦ ਕਰੋ, ਉਹ ਦਾ ਨਾਮ ਲੈ ਕੇ
ਪੁਕਾਰੋ,
ਲੋਕਾਂ ਵਿੱਚ ਉਹ ਦੇ ਕਾਰਜਾਂ ਨੂੰ ਪਰਗਟ ਕਰੋ !
੨ ਉਹ ਨੂੰ ਗਾਓ, ਉਸ ਲਈ ਭਜਨ ਗਾਓ,
ਉਹ ਦੇ ਸਾਰੇ ਅਚਰਜ ਕੰਮਾਂ ਉੱਤੇ ਧਿਆਨ ਕਰੋ !
੩ ਉਹ ਦੇ ਪਵਿੱਤਰ ਨਾਮ ਵਿੱਚ ਫ਼ਖਰ ਕਰੋ,
ਯਹੋਵਾਹ ਦੇ ਤਾਲਿਬਾਂ ਦੇ ਮਨ ਅਨੰਦ ਹੋਣ !
੪ ਯਹੋਵਾਹ ਤੇ ਉਹ ਦੇ ਸਮਰਥ ਦੀ ਭਾਲ ਕਰੋ,
ਉਹ ਦੇ ਦਰਸ਼ਣ ਨੂੰ ਲਗਾਤਾਰ ਲੋਚੋ ।
੫ ਉਹ ਦੇ ਅਚਰਜ ਕੰਮਾਂ ਨੂੰ ਜਿਹੜੇ ਉਹ ਨੇ ਕੀਤੇ ਹਨ
ਚੇਤੇ ਰੱਖੋ,
ਉਹ ਦੇ ਅਚੰਭਿਆਂ ਨੂੰ ਅਤੇ ਉਹ ਦੇ ਮੂੰਹ ਦੇ
ਨਿਆਵਾਂ ਨੂੰ ਵੀ ।

* ਮਗਰ ਮੱਛ ।

* ਯਹੋਵਾਹ ( ਯਾਹ ) ਦੀ ਉਸਤਤ ਕਰੋ ।

੬ ਹੇ ਉਹ ਦੇ ਦਾਸ ਅਬਰਾਹਾਮ ਦੀ ਨਸਲ,
ਹੇ ਯਾਕੂਬ ਵੰਸੀਓ, ਉਹ ਦੇ ਚੁਣੇ ਹੋਏ ਲੋਕੋ,
੭ ਉਹੋ ਯਹੋਵਾਹ ਸਾਡਾ ਪਰਮੇਸ਼ੁਰ ਹੈ,
ਸਾਰੀ ਧਰਤੀ ਵਿੱਚ ਉਹ ਦੇ ਨਿਆਉਂ ਹਨ !
੮ ਉਹ ਨੇ ਆਪਣੇ ਨੇਮ ਨੂੰ ਸਦਾ ਚੇਤੇ ਰੱਖਿਆ ਹੈ,
ਉਸ ਬਚਨ ਨੂੰ ਜਿਹ ਦਾ ਉਸ ਹਜ਼ਾਰਾਂ ਪੀੜ੍ਹੀਆਂ ਲਈ
ਹੁਕਮ ਕੀਤਾ,
੯ ਜਿਹੜਾ ਉਹ ਨੇ ਅਬਰਾਹਾਮ ਨਾਲ ਬੰਨ੍ਹਿਆ,
ਨਾਲੇ ਇਸਹਾਕ ਨਾਲ ਉਹ ਦੀ ਸੌਂਹ ਨੂੰ,
੧੦ ਅਤੇ ਉਹ ਨੇ ਯਾਕੂਬ ਲਈ ਬਿਧੀ ਕਰਕੇ
ਅਤੇ ਇਸਰਾਏਲ ਲਈ ਅਨੰਤ ਨੇਮ ਕਰਕੇ ਉਹ ਨੂੰ
ਦ੍ਰਿੜ੍ਹ ਕੀਤਾ,
੧੧ ਅਤੇ ਆਖਿਆ, ਮੈਂ ਕਨਾਨ ਦਾ ਦੇਸ ਤੈਨੂੰ ਦਿਆਂਗਾ,
ਏਹ ਤੁਹਾਡੀ ਮਿਲਖ ਦਾ ਹਿੱਸਾ ਹੈ,
੧੨ ਜਦ ਓਹ ਗਿਣਤੀ ਵਿੱਚ ਥੋੜੇ ਹੀ ਸਨ,
ਸਗੋਂ ਬਹੁਤ ਹੀ ਥੋੜੇ ਅਤੇ ਉਸ ਵਿੱਚ ਪਰਦੇਸੀ ਵੀ
ਸਨ,
੧੩ ਅਤੇ ਓਹ ਕੌਮ ਕੌਮ ਵਿੱਚ
ਅਤੇ ਇੱਕ ਰਾਜ ਤੋਂ ਦੂਜੀ ਉੱਮਤ ਵਿੱਚ ਫਿਰਦੇ ਰਹੇ ।
੧੪ ਉਹ ਨੇ ਕਿਸੇ ਨੂੰ ਉਨ੍ਹਾਂ ਉੱਤੇ ਅਨ੍ਹੇਰ ਨਾ ਕਰਨ
ਦਿੱਤਾ,
ਅਤੇ ਉਨ੍ਹਾਂ ਦੇ ਕਾਰਨ ਰਾਜਿਆਂ ਨੂੰ ਝਿੜਕਿਆ,—
੧੫ ਭਈ ਮੇਰੇ ਮਸਹ ਕੀਤੇ ਹੋਇਆਂ ਨੂੰ ਨਾ ਛੂਹੋ,
ਨਾ ਮੇਰੇ ਨਬੀਆਂ ਦੀ ਹਾਣ ਕਰੋ!
੧੬ ਤਾਂ ਉਹ ਨੇ ਧਰਤੀ ਉੱਤੇ ਕਾਲ ਪਾ ਦਿੱਤਾ
ਅਤੇ ਰੋਟੀ ਦਾ ਸਾਰਾ ਆਸਰਾ ਭੰਨ ਸੁੱਟਿਆ ।
੧੭ ਉਹ ਨੇ ਉਨ੍ਹਾਂ ਦੇ ਅੱਗੇ ਇੱਕ ਮਨੁੱਖ ਘੱਲਿਆ,
ਯੂਸੁਫ਼ ਦਾਸ ਕਰਕੇ ਵੇਚਿਆ ਗਿਆ ।
੧੮ ਉਨ੍ਹਾਂ ਨੇ ਉਹ ਦੇ ਪੈਰਾਂ ਨੂੰ ਬੇੜੀਆਂ ਨਾਲ ਦੁਖ ਦਿੱਤਾ,
ਉਹ ਲੋਹੇ ਵਿੱਚ ਜਕੜਿਆ ਗਿਆ,
੧੯ ਉਸ ਵੇਲੇ ਤੀਕ ਭਈ ਉਹ ਦਾ ਬਚਨ ਪੂਰਾ ਹੋ ਗਿਆ,
ਯਹੋਵਾਹ ਦਾ ਸ਼ਬਦ ਉਹ ਨੂੰ ਪਰਖਦਾ ਰਿਹਾ ।
੨੦ ਰਾਜੇ ਨੇ ਹੁਕਮ ਘੱਲ ਕੇ ਉਹ ਨੂੰ ਖੋਲ੍ਹ ਦਿੱਤਾ,
ਰਈਯਤਾਂ ਦੇ ਹਾਕਮ ਨੇ ਉਹ ਨੂੰ ਅਜ਼ਾਦ ਕੀਤਾ ।
੨੧ ਉਸ ਨੇ ਉਹ ਨੂੰ ਆਪਣੇ ਘਰ ਦਾ ਮਾਲਕ,
ਅਤੇ ਆਪਣੀ ਸਾਰੀ ਮਿਲਖ ਦਾ ਹਾਕਮ ਠਹਿਰਾਇਆ,
੨੨ ਭਈ ਉਹ ਆਪਣੀ ਮਰਜ਼ੀ ਨਾਲ ਉਸ ਦੇ ਸਰਦਾਰਾਂ
ਨੂੰ ਬੰਨ੍ਹ ਲਵੇ
ਅਤੇ ਉਸ ਦੇ ਬਜ਼ੁਰਗਾਂ ਨੂੰ ਮੱਤ ਸਿਖਾਵੇ ॥
੨੩ ਇਸਰਾਏਲ ਮਿਸਰ ਵਿੱਚ ਗਿਆ,
ਅਤੇ ਯਾਕੂਬ ਹਾਮ ਦੇ ਦੇਸ ਵਿੱਚ ਪਰਦੇਸੀ ਰਿਹਾ ।
੨੪ ਉਹ ਨੇ ਆਪਣੀ ਪਰਜਾ ਨੂੰ ਬਹੁਤ ਫਲਵੰਤ
ਬਣਾਇਆ
ਅਤੇ ਉਨ੍ਹਾਂ ਨੂੰ ਉਨ੍ਹਾਂ ਦੇ ਵਿਰੋਧੀਆਂ ਤੋਂ ਬਲਵੰਤ ਕੀਤਾ ।
੨੫ ਉਹ ਨੇ ਉਨ੍ਹਾਂ ਦੇ ਦਿਲ ਫੇਰ ਦਿੱਤੇ,
ਭਈ ਓਹ ਉਹ ਦੀ ਪਰਜਾ ਤੋਂ ਘਿਣ ਕਰਨ
ਅਤੇ ਉਹ ਦੇ ਦਾਸਾਂ ਨਾਲ ਚਲਾਕੀ ਕਰਨ ॥
੨੬ ਉਹ ਨੇ ਆਪਣੇ ਦਾਸ ਮੂਸਾ ਨੂੰ ਘੱਲਿਆ,
ਅਤੇ ਹਾਰੂਨ ਨੂੰ ਜਿਹ ਨੂੰ ਉਹ ਨੇ ਚੁਣਿਆ ਸੀ ।
੨੭ ਓਹਨਾਂ ਨੇ ਉਨ੍ਹਾਂ ਵਿੱਚ ਉਹ ਦੇ ਨਿਸ਼ਾਨ,
ਅਤੇ ਹਾਮ ਦੇ ਦੇਸ ਵਿੱਚ ਅਚਰਜ ਕੰਮ ਵਿਖਾਏ ।
੨੮ ਉਹ ਨੇ ਅਨ੍ਹੇਰਾ ਘੱਲਿਆ ਤਾਂ ਅਨ੍ਹੇਰਾ ਘੁੱਪ ਹੋ ਗਿਆ,
ਓਹ ਉਹ ਦੇ ਬਚਨਾਂ ਤੋਂ ਆਕੀ ਨਾ ਹੋਏ ।
੨੯ ਉਹ ਨੇ ਉਨ੍ਹਾਂ ਦੇ ਪਾਣੀਆਂ ਨੂੰ ਲਹੂ ਬਣਾ ਦਿੱਤਾ
ਅਤੇ ਉਨ੍ਹਾਂ ਦੀਆਂ ਮੱਛੀਆਂ ਨੂੰ ਮਾਰ ਸੁੱਟਿਆ ।
੩੦ ਉਨ੍ਹਾਂ ਦੀ ਧਰਤੀ ਵਿੱਚੋਂ ਡੱਡੂ ਕਟਕਾਂ ਦੇ ਕਟਕ
ਨਿੱਕਲ ਪਏ,
ਸਗੋਂ ਉਨ੍ਹਾਂ ਦੇ ਰਾਜੇ ਦੀਆਂ ਕੋਠੜੀਆਂ ਵਿੱਚ ਵੀ!
੩੧ ਉਹ ਨੇ ਹੁਕਮ ਦਿੱਤਾ ਤਾਂ ਮੱਖਾਂ ਦੇ ਝੁੰਡ ਆ ਗਏ,
ਅਤੇ ਉਨ੍ਹਾਂ ਦੀਆਂ ਸਾਰੀਆਂ ਹੱਦਾਂ ਵਿੱਚ ਜੂਆਂ ਵੀ ।
੩੨ ਉਹ ਨੇ ਗੜਿਆਂ ਦੀ ਬੁਛਾੜ ਦਿੱਤੀ,
ਅਤੇ ਉਨ੍ਹਾਂ ਦੇ ਦੇਸ ਵਿੱਚ ਅੱਗ ਦੀਆਂ ਲੰਬਾਂ ।
੩੩ ਉਹ ਨੇ ਉਨ੍ਹਾਂ ਦੇ ਅੰਗੂਰ ਅਤੇ ਹਜੀਰਾਂ ਮਾਰ
ਦਿੱਤੀਆਂ,
ਅਤੇ ਉਨ੍ਹਾਂ ਦੀਆਂ ਹੱਦਾਂ ਦੇ ਬਿਰਛ ਭੰਨ ਸੁੱਟੇ ।
੩੪ ਉਹ ਨੇ ਹੁਕਮ ਦਿੱਤਾ ਤਾਂ ਸਲਾ ਆ ਗਈ,
ਅਤੇ ਟੋਕਾ ਅਣਗਿਣਤ ਸੀ ।
੩੫ ਓਹਨਾਂ ਨੇ ਉਨ੍ਹਾਂ ਦੀ ਧਰਤੀ ਦਾ ਸਾਰਾ ਸਾਗ ਪੱਤ ਖਾ
ਲਿਆ,
ਅਤੇ ਉਨ੍ਹਾਂ ਦੀ ਜ਼ਮੀਨ ਦੇ ਫਲ ਵੀ ਖਾ ਲਏ ।
੩੬ ਉਹ ਨੇ ਉਨ੍ਹਾਂ ਦੇ ਦੇਸ ਦੇ ਸਾਰੇ ਜੇਠੇ ਮਾਰ ਦਿੱਤੇ,
ਉਨ੍ਹਾਂ ਦੇ ਸਾਰੇ ਬਲ ਦੇ ਪਹਿਲੇ ਫਲ ਵੀ ।

੩੭ ਉਹ ਚਾਂਦੀ ਅਤੇ ਸੋਨੇ ਨਾਲ ਉਨ੍ਹਾਂ ਨੂੰ ਬਾਹਰ ਕੱਢ
ਲਿਆਇਆ,
ਉਹਨਾਂ ਦੇ ਗੋਤਾਂ ਵਿੱਚ ਕੋਈ ਡਗਮਗਾਉਣ ਵਾਲਾ
ਨਾ ਸੀ।
੩੮ ਮਿਸਰੀ ਉਹਨਾਂ ਦੇ ਨਿੱਕਲ ਜਾਣ ਵਿੱਚ ਅਨੰਦ ਸਨ,
ਕਿਉਂ ਜੋ ਉਹਨਾਂ ਦਾ ਭੈ ਉਨ੍ਹਾਂ ਉੱਤੇ ਆ ਪਿਆ ਸੀ।
੩੯ ਉਹ ਨੇ ਪੜਦੇ ਲਈ ਬੱਦਲ ਤਾਣਿਆ,
ਅਤੇ ਰਾਤ ਨੂੰ ਚਾਨਣ ਦੇਣ ਲਈ ਅੱਗ ਦਿੱਤੀ।
੪੦ ਉਹਨਾਂ ਦੇ ਮੰਗਣ ਤੇ ਉਹ ਬਟੇਰੇ ਲੈ ਆਇਆ,
ਅਤੇ ਉਹਨਾਂ ਨੂੰ ਸੁਰਗੀ ਰੋਟੀ ਨਾਲ ਰਜਾਇਆ।
੪੧ ਉਹ ਨੇ ਚਟਾਨ ਨੂੰ ਖੋਲ੍ਹਿਆ ਤਾਂ ਪਾਣੀ ਫੁੱਟ ਨਿੱਕਲੇ,
ਉਹ ਥਲਾਂ ਵਿੱਚ ਨਦੀ ਵਾਂਙੁ ਵਗ ਤੁਰੇ,
੪੨ ਕਿਉਂ ਜੋ ਉਹ ਨੇ ਆਪਣੇ ਪਵਿੱਤਰ ਬਚਨ ਨੂੰ
ਅਤੇ ਆਪਣੇ ਦਾਸ ਅਬਰਾਹਾਮ ਨੂੰ ਚੇਤੇ ਰੱਖਿਆ।
੪੩ ਉਹ ਆਪਣੀ ਪਰਜਾ ਨੂੰ ਖੁਸ਼ੀ ਵਿੱਚ,
ਅਤੇ ਆਪਣੇ ਚੁਣਿਆਂ ਹੋਇਆਂ ਨੂੰ ਜੈਕਾਰਿਆਂ
ਨਾਲ ਬਾਹਰ ਲੈ ਆਇਆ।
੪੪ ਉਹ ਨੇ ਉਹਨਾਂ ਨੂੰ ਕੌਮਾਂ ਦੇ ਦੇਸ
ਅਤੇ ਉੱਮਤਾਂ ਦੀ ਕਮਾਈ ਉਹਨਾਂ ਨੂੰ ਮਿਲਖ ਵਿੱਚ
ਦਿੱਤੀ,
੪੫ ਭਈ ਉਹ ਉਹ ਦੀਆਂ ਬਿਧੀਆਂ ਦੀ ਪਾਲਨਾ ਕਰਨ,
ਅਤੇ ਉਹ ਦੀ ਬਿਵਸਥਾ ਨੂੰ ਵਿਚਾਰਨ।
ਹਲਲੂਯਾਹ ! ॥

## ੧੦੬ ਕੱਬੀ ਪਰਜਾ ਤੇ ਧੀਰਜੀ ਯਹੋਵਾਹ

੧ ਹਲਲੂਯਾਹ ! ਯਹੋਵਾਹ ਦਾ ਧੰਨਵਾਦ ਕਰੋ ਭਈ ਉਹ
ਭਲਾ ਹੈ,
ਅਤੇ ਉਹ ਦੀ ਦਯਾ ਸਦੀਪਕ ਹੈ !
੨ ਯਹੋਵਾਹ ਦੀਆਂ ਸ਼ਕਤੀਆਂ ਨੂੰ ਕੌਣ ਵਰਨਣ ਕਰ
ਸੱਕਦਾ ਹੈ ?
ਕੌਣ ਉਹ ਦੀ ਸਾਰੀ ਉਸਤਤ ਸੁਣਾ ਸੱਕਦਾ ਹੈ ?
੩ ਧੰਨ ਓਹ ਜਿਹੜੇ ਨਿਆਉਂ ਦੀ ਪਾਲਨਾ ਕਰਦੇ ਹਨ,
ਅਤੇ ਉਹ ਜਿਹੜਾ ਹਰ ਵੇਲੇ ਧਰਮ ਕਮਾਉਂਦਾ ਹੈ !
੪ ਹੇ ਯਹੋਵਾਹ, ਆਪਣੀ ਪਰਜਾ ਦੇ ਪੱਖ ਪਾਤ ਵਿੱਚ
ਮੈਨੂੰ ਚੇਤੇ ਰੱਖ,
ਆਪਣੇ ਬਚਾਓ ਨਾਲ ਮੇਰੀ ਸੁੱਧ ਲੈ,
੫ ਭਈ ਮੈਂ ਤੇਰੇ ਚੁਣੇ ਹੋਇਆਂ ਦੀ ਭਲਿਆਈ ਵੇਖਾਂ,
ਤੇਰੀ ਕੌਮ ਦੀ ਖੁਸ਼ੀ ਵਿੱਚ ਅਨੰਦ ਹੋਵਾਂ,
ਅਤੇ ਤੇਰੀ ਮਿਲਖ ਦੇ ਨਾਲ ਫ਼ਖਰ ਕਰਾਂ ! ॥
੬ ਅਸਾਂ ਆਪਣੇ ਪਿਉ ਦਾਦਿਆਂ ਜਿਹੇ ਪਾਪ ਕੀਤੇ,
ਅਸਾਂ ਬਦੀ ਅਤੇ ਦੁਸ਼ਟਪੁਣਾ ਕੀਤਾ।
੭ ਸਾਡੇ ਪਿਉ ਦਾਦਿਆਂ ਨੇ ਮਿਸਰ ਵਿੱਚ ਤੇਰੇ ਅਚਰਜਾਂ
ਨੂੰ ਨਾ ਸਮਝਿਆ,
ਨਾ ਤੇਰੀਆਂ ਬਹੁਤੀਆਂ ਦਿਆਲਗੀਆਂ ਨੂੰ ਚੇਤੇ
ਰੱਖਿਆ,
ਪਰ ਓਹ ਸਮੁੰਦਰ ਅਰਥਾਤ ਲਾਲ ਸਮੁੰਦਰ ਉੱਤੇ
ਆਕੀ ਹੋ ਗਏ।
੮ ਤਾਂ ਵੀ ਉਹ ਨੇ ਆਪਣੇ ਨਾਮ ਦੇ ਕਾਰਨ ਉਨ੍ਹਾਂ ਨੂੰ
ਬਚਾਇਆ,
ਭਈ ਉਹ ਆਪਣੀ ਸ਼ਕਤੀ ਵਿਖਾਵੇ।
੯ ਉਹ ਨੇ ਲਾਲ ਸਮੁੰਦਰ ਨੂੰ ਦਬਕਾ ਦਿੱਤਾ ਅਤੇ ਉਹ
ਸੁੱਕ ਗਿਆ,
ਅਤੇ ਉਹ ਨੇ ਉਨ੍ਹਾਂ ਨੂੰ ਡੂੰਘਿਆਈਆਂ ਦੇ ਵਿੱਚੋਂ ਦੀ
ਜਿਵੇਂ ਉਜਾੜ ਦੇ ਵਿੱਚੋਂ ਦੀ ਲੰਘਾਇਆ,
੧੦ ਅਤੇ ਉਹ ਨੇ ਉਨ੍ਹਾਂ ਨੂੰ ਦੁਸ਼ਮਨ ਦੇ ਹੱਥੋਂ ਬਚਾਇਆ,
ਅਤੇ ਵੈਰੀ ਦੇ ਹੱਥੋਂ ਛੁਡਾਇਆ।
੧੧ ਪਾਣੀਆਂ ਨੇ ਉਨ੍ਹਾਂ ਦੇ ਵਿਰੋਧੀਆਂ ਨੂੰ ਢੱਕ ਲਿਆ,
ਉਨ੍ਹਾਂ ਵਿੱਚੋਂ ਇੱਕ ਵੀ ਨਾ ਬਚਿਆ !
੧੨ ਉਨ੍ਹਾਂ ਨੇ ਉਹ ਦੀਆਂ ਗੱਲਾਂ ਨੂੰ ਸਤ ਮੰਨਿਆ,
ਉਨ੍ਹਾਂ ਨੇ ਉਹ ਦੀ ਉਸਤਤ ਦਾ ਗੀਤ ਗਾਇਆ।
੧੩ ਓਹ ਉਹ ਦੇ ਕੰਮਾਂ ਨੂੰ ਛੇਤੀ ਹੀ ਭੁੱਲ ਗਏ,
ਉਨ੍ਹਾਂ ਨੇ ਉਹ ਦੀ ਸਲਾਹ ਦੀ ਉਡੀਕ ਨਾ ਕੀਤੀ।
੧੪ ਉਨ੍ਹਾਂ ਨੇ ਉਜਾੜ ਵਿੱਚ ਵੱਡੀ ਹਿਰਸ ਕੀਤੀ,
ਅਤੇ ਥਲ ਵਿੱਚ ਪਰਮੇਸ਼ੁਰ ਨੂੰ ਪਰਤਾਇਆ,
੧੫ ਤਾਂ ਉਹ ਨੇ ਉਨ੍ਹਾਂ ਦੀ ਮੰਗ ਪੂਰੀ ਕੀਤੀ,
ਪਰ ਉਨ੍ਹਾਂ ਦੀਆਂ ਜਾਨਾਂ ਨੂੰ ਲਿੱਸਿਆਂ ਕੀਤਾ ॥
੧੬ ਡੇਰੇ ਵਿੱਚ ਓਹ ਮੂਸਾ,
ਅਤੇ ਯਹੋਵਾਹ ਦੇ ਭਗਤ ਹਾਰੂਨ ਉੱਤੇ ਸੜੇ,
੧੭ ਧਰਤੀ ਖੁਲ੍ਹ ਗਈ ਅਤੇ ਦਾਥਾਨ ਨੂੰ ਨਿਗਲ ਲਿਆ,
ਅਤੇ ਅਬੀਰਾਮ ਦੀ ਟੋਲੀ ਨੂੰ ਢੱਕ ਲਿਆ,
੧੮ ਤਾਂ ਅੱਗ ਉਨ੍ਹਾਂ ਦੀ ਟੋਲੀ ਵਿੱਚ ਫੁੱਟ ਨਿੱਕਲੀ,
ਅਤੇ ਲੰਬ ਨੇ ਦੁਸ਼ਟਾਂ ਨੂੰ ਭਸਮ ਕੀਤਾ ॥

੧੯ ਹੋਰੇਬ ਵਿੱਚ ਉਨ੍ਹਾਂ ਨੇ ਇੱਕ ਵੱਛਾ ਬਣਾਇਆ,
ਅਤੇ ਢਾਲੇ ਹੋਏ ਬੁੱਤ ਅੱਗੇ ਮੱਥਾ ਟੇਕਿਆ,
੨੦ ਇਉਂ ਉਨ੍ਹਾਂ ਨੇ ਆਪਣੇ ਪਰਤਾਪ ਨੂੰ,
ਘਾਹ ਖਾਣ ਵਾਲੇ ਬਲਦ ਦੇ ਰੂਪ ਨਾਲ ਬਦਲ ਲਿਆ !
੨੧ ਓਹ ਆਪਣੇ ਬਚਾਉਣ ਵਾਲੇ ਪਰਮੇਸ਼ੁਰ ਨੂੰ ਭੁੱਲ ਗਏ,
ਜਿਹ ਨੇ ਮਿਸਰ ਵਿੱਚ ਵੱਡੇ ਵੱਡੇ ਕੰਮ ਕੀਤੇ,
੨੨ ਹਾਮ ਦੇ ਦੇਸ ਵਿੱਚ ਅਚਰਜ,
ਅਤੇ ਲਾਲ ਸਮੁੰਦਰ ਉੱਤੇ ਭਿਆਣਕ ਕੰਮ !
੨੩ ਤਾਂ ਉਸ ਆਖਿਆ ਕਿ ਮੈਂ ਉਨ੍ਹਾਂ ਦਾ ਨਾਸ ਕਰ ਸੁੱਟਦਾ,
ਜੇ ਮੂਸਾ ਮੇਰਾ ਚੁਣਿਆ ਹੋਇਆ ਤੇੜ ਵਿੱਚ ਮੇਰੇ ਅੱਗੇ ਖੜਾ ਨਾ ਹੁੰਦਾ,
ਭਈ ਮੇਰੇ ਕ੍ਰੋਧ ਨੂੰ ਨਾਸ ਕਰਨ ਤੋਂ ਮੋੜੇ ॥
੨੪ ਫੇਰ ਉਨ੍ਹਾਂ ਨੇ ਉਸ ਮਨ ਭਾਉਂਦੇ ਦੇਸ ਨੂੰ ਤੁੱਛ ਜਾਤਾ,
ਉਨ੍ਹਾਂ ਨੇ ਉਹ ਦੇ ਬਚਨ ਨੂੰ ਸਤ ਨਾ ਮੰਨਿਆ,
੨੫ ਪਰ ਆਪਣਿਆਂ ਤੰਬੂਆਂ ਵਿੱਚ ਬੁੜ ਬੁੜ ਕੀਤੀ,
ਅਤੇ ਯਹੋਵਾਹ ਦੀ ਅਵਾਜ਼ ਨੂੰ ਨਾ ਸੁਣਿਆ ।
੨੬ ਤਾਂ ਉਹ ਨੇ ਉਨ੍ਹਾਂ ਲਈ ਸੌਂਹ ਖਾਧੀ,
ਭਈ ਮੈਂ ਉਨ੍ਹਾਂ ਨੂੰ ਉਜਾੜ ਵਿੱਚ ਸੁੱਟ ਦਿਆਂਗਾ,
੨੭ ਅਤੇ ਉਨ੍ਹਾਂ ਦੀ ਨਸਲ ਨੂੰ ਵੀ ਕੌਮਾਂ ਵਿੱਚ ਸੁੱਟਾਂਗਾ,
ਅਤੇ ਉਨ੍ਹਾਂ ਨੂੰ ਦੇਸਾਂ ਵਿੱਚ ਖਿਲਾਰ ਦਿਆਂਗਾ ॥
੨੮ ਉਨ੍ਹਾਂ ਨੇ ਬਆਲ ਪਓਰ ਨਾਲ ਆਪਣੇ ਆਪ ਨੂੰ ਜੋੜ ਦਿੱਤਾ,
ਅਤੇ ਮੁਰਦਿਆਂ ਦੇ ਚੜ੍ਹਾਵਿਆਂ ਨੂੰ ਖਾਧਾ !
੨੯ ਇਉਂ ਆਪਣੀਆਂ ਕਰਤੂਤਾਂ ਨਾਲ ਉਨ੍ਹਾਂ ਨੇ ਉਹ ਨੂੰ ਗੁੱਸੇ ਕੀਤਾ,
ਅਤੇ ਮਰੀ ਉਨ੍ਹਾਂ ਵਿੱਚ ਫੁੱਟ ਪਈ ।
੩੦ ਤਾਂ ਫ਼ੀਨਹਾਸ ਵਿਚਕਾਰ ਖਲੋ ਗਿਆ,
ਅਤੇ ਮਰੀ ਰੁਕ ਗਈ,
੩੧ ਅਤੇ ਏਹ ਉਹ ਦੇ ਲਈ ਧਰਮ ਗਿਣਿਆ ਗਿਆ,
ਪੀੜ੍ਹੀਓਂ ਪੀੜ੍ਹੀ ਸਦਾ ਲਈ ॥
੩੨ ਫੇਰ ਉਨ੍ਹਾਂ ਨੇ ਮਰੀਬਾਹ ਦੇ ਪਾਣੀ ਉੱਤੇ ਉਹ ਦੇ ਗੁੱਸੇ ਨੂੰ ਭੜਕਾਇਆ,
ਏਹ ਉਨ੍ਹਾਂ ਦੇ ਕਾਰਨ ਮੂਸਾ ਲਈ ਬੁਰਾ ਹੋਇਆ,
੩੩ ਓਹ ਉਸ ਦੇ ਆਤਮਾ ਤੋਂ ਆਕੀ ਜੋ ਹੋ ਗਏ ਸਨ,
ਤਾਂ ਈ ਉਸ ਨੇ ਆਪਣੇ ਬੁੱਲ੍ਹਾਂ ਤੋਂ ਕੁਵੱਲੀਆਂ ਗੱਲਾਂ ਕੱਢੀਆਂ ।
੩੪ ਉਨ੍ਹਾਂ ਨੇ ਓਹਨਾਂ ਉੱਮਤਾਂ ਦਾ ਨਾਸ ਨਾ ਕੀਤਾ,
ਜਿਨ੍ਹਾਂ ਲਈ ਯਹੋਵਾਹ ਨੇ ਉਨ੍ਹਾਂ ਨੂੰ ਹੁਕਮ ਦਿੱਤਾ ਸੀ,
੩੫ ਸਗੋਂ ਓਹ ਓਹਨਾਂ ਕੌਮਾਂ ਵਿੱਚ ਰਲ ਗਏ
ਅਤੇ ਉਨ੍ਹਾਂ ਨੇ ਓਹਨਾਂ ਦੇ ਕੰਮ ਸਿੱਖ ਲਏ,
੩੬ ਅਤੇ ਓਹਨਾਂ ਦੇ ਬੁੱਤਾਂ ਦੀ ਪੂਜਾ ਕੀਤੀ,
ਜਿਹੜੇ ਉਨ੍ਹਾਂ ਲਈ ਇੱਕ ਫਾਹੀ ਬਣ ਗਏ ।
੩੭ ਉਨ੍ਹਾਂ ਨੇ ਆਪਣੇ ਪੁੱਤ੍ਰਾਂ ਧੀਆਂ ਨੂੰ
ਭੂਤਨਿਆਂ ਲਈ ਬਲੀਦਾਨ ਕੀਤਾ ।
੩੮ ਉਨ੍ਹਾਂ ਨੇ ਨਿਰਦੋਸ਼ਾਂ ਦਾ ਲਹੂ,
ਅਰਥਾਤ ਆਪਣੇ ਪੁੱਤ੍ਰਾਂ ਧੀਆਂ ਦਾ ਲਹੂ ਵਗਾਇਆ,
ਜਿਨ੍ਹਾਂ ਨੂੰ ਉਨ੍ਹਾਂ ਨੇ ਕਨਾਨ ਦੇ ਬੁੱਤਾਂ ਲਈ ਬਲੀਦਾਨ ਕੀਤਾ,
ਸੋ ਦੇਸ ਲਹੂ ਨਾਲ ਪਲੀਤ ਹੋਇਆ ॥
੩੯ ਓਹ ਆਪਣੇ ਕੰਮਾਂ ਵਿੱਚ ਭਰਿਸ਼ਟ ਹੋਏ,
ਅਤੇ ਆਪਣੀਂ ਕਰਤੱਬੀਂ ਜ਼ਨਾਹਕਾਰ ਠਹਿਰੇ ।
੪੦ ਇਉਂ ਯਹੋਵਾਹ ਦਾ ਕ੍ਰੋਧ ਆਪਣੀ ਪਰਜਾ ਉੱਤੇ ਭੜਕ ਉੱਠਿਆ,
ਅਤੇ ਉਹ ਨੇ ਆਪਣੀ ਮਿਰਾਸ ਤੋਂ ਘਿਣ ਕੀਤੀ ।
੪੧ ਉਹ ਨੇ ਉਨ੍ਹਾਂ ਨੂੰ ਕੌਮਾਂ ਦੇ ਵੱਸ ਵਿੱਚ ਦੇ ਦਿੱਤਾ,
ਭਈ ਉਨ੍ਹਾਂ ਦੇ ਦੁਸ਼ਮਨ ਉਨ੍ਹਾਂ ਉੱਤੇ ਹੁਕਮ ਕਰਨ ।
੪੨ ਉਨ੍ਹਾਂ ਦੇ ਵੈਰੀਆਂ ਨੇ ਉਨ੍ਹਾਂ ਨੂੰ ਸਤਾਇਆ,
ਅਤੇ ਓਹ ਓਹਨਾਂ ਦੇ ਹੱਥਾਂ ਹੇਠ ਅਧੀਨ ਹੋ ਗਏ ।
੪੩ ਬਹੁਤ ਵਾਰ ਉਸ ਨੇ ਉਨ੍ਹਾਂ ਨੂੰ ਛੁਡਾਇਆ,
ਪਰ ਓਹ ਆਪਣੀਆਂ ਸਲਾਹਾਂ ਵਿੱਚ ਉਸ ਤੋਂ ਆਕੀ ਰਹੇ,
ਓਹ ਆਪਣੀ ਬਦੀ ਦੇ ਕਾਰਨ ਹੀਣੇ ਹੋ ਗਏ ।
੪੪ ਜਾਂ ਉਹ ਨੇ ਉਨ੍ਹਾਂ ਦੀ ਫ਼ਰਿਆਦ ਸੁਣੀ,
ਤਾਂ ਉਹ ਨੇ ਉਨ੍ਹਾਂ ਦੇ ਦੁਖ ਨੂੰ ਵੇਖਿਆ ।
੪੫ ਉਹ ਨੇ ਉਨ੍ਹਾਂ ਲਈ ਆਪਣੇ ਨੇਮ ਨੂੰ ਚੇਤੇ ਕੀਤਾ,
ਅਤੇ ਆਪਣੀ ਬੇਹੱਦ ਦਯਾ ਦੇ ਕਾਰਨ ਉਨ੍ਹਾਂ ਉੱਤੇ ਤਰਸ ਖਾਧਾ ।
੪੬ ਉਨ੍ਹਾਂ ਦੇ ਬੰਧੂਏ ਬਣਾਉਣ ਵਾਲਿਆਂ ਦੇ ਅੱਗੇ
ਉਹ ਨੇ ਉਨ੍ਹਾਂ ਨੂੰ ਰਹਮ ਦੁਵਾਇਆ ॥

੪੭ ਹੇ ਯਹੋਵਾਹ ਸਾਡੇ ਪਰਮੇਸ਼ੁਰ, ਸਾਨੂੰ ਬਚਾ ਲੈ !
ਅਤੇ ਕੌਮਾਂ ਵਿੱਚੋਂ ਸਾਨੂੰ ਇਕੱਠੇ ਕਰ,
ਭਈ ਅਸੀਂ ਤੇਰੇ ਪਵਿੱਤਰ ਨਾਮ ਦਾ ਧੰਨਵਾਦ ਕਰੀਏ,
ਅਤੇ ਤੇਰੀ ਉਸਤਤ ਵਿੱਚ ਫੁੱਲ ਫੁੱਲ ਬਹੀਏ !
੪੮ ਯਹੋਵਾਹ ਇਸਰਾਏਲ ਦਾ ਪਰਮੇਸ਼ੁਰ
ਆਦ ਤੋਂ ਅੰਤ ਤੀਕ ਮੁਬਾਰਕ ਹੋਵੇ !
ਹੇ ਸਾਰੀ ਪਰਜਾ, ਆਖ "ਆਮੀਨ !"
ਹਲਲੂਯਾਹ ! ॥

# ਪੰਜਵਾਂ ਭਾਗ

## ੧੦੭ ਯਹੋਵਾਹ ਬਚਾਉ

ਯਹੋਵਾਹ ਦਾ ਧੰਨਵਾਦ ਕਰੋ ਭਈ ਉਹ ਭਲਾ ਹੈ,
ਅਤੇ ਉਹ ਦੀ ਦਯਾ ਸਦੀਪਕ ਹੈ !
੨ ਯਹੋਵਾਹ ਦੇ ਛੁਡਾਏ ਹੋਏ ਏਹ ਆਖਣ,
ਜਿਨ੍ਹਾਂ ਨੂੰ ਉਹ ਨੇ ਵਿਰੋਧੀ ਦੇ ਹੱਥੋਂ ਛੁਡਾਇਆ ਹੈ ।
੩ ਉਹ ਨੇ ਉਨ੍ਹਾਂ ਨੂੰ ਦੇਸ ਦਸੰਤਰਾਂ ਤੋਂ ਇਕੱਠਾ ਕੀਤਾ,
ਚੜ੍ਹਦਿਓਂ, ਲਹਿੰਦਿਓਂ, ਉੱਤਰੋਂ ਤੇ ਦੱਖਣੋਂ ॥
੪ ਓਹ ਥਲ ਦੇ ਰਾਹ ਉਜਾੜ ਵਿੱਚ ਅਵਾਰਾ ਫਿਰੇ,
ਉਨ੍ਹਾਂ ਨੂੰ ਕੋਈ ਵੱਸਿਆ ਹੋਇਆ ਸ਼ਹਿਰ ਨਾ ਲੱਭਾ ।
੫ ਓਹ ਭੁੱਖੇ ਤੇ ਤਿਹਾਏ ਸਨ
ਉਨ੍ਹਾਂ ਦੇ ਪ੍ਰਾਣ ਉਨ੍ਹਾਂ ਦੇ ਵਿੱਚ ਨਢਾਲ ਸਨ ।
੬ ਤਾਂ ਉਨ੍ਹਾਂ ਨੇ ਆਪਣੀ ਬਿਪਤਾ ਵਿੱਚ ਯਹੋਵਾਹ ਦੀ ਦੁਹਾਈ ਦਿੱਤੀ,
ਅਤੇ ਉਹ ਨੇ ਉਨ੍ਹਾਂ ਦੇ ਕਸ਼ਟਾਂ ਤੋਂ ਉਨ੍ਹਾਂ ਨੂੰ ਛੁਡਾਇਆ ।
੭ ਉਹ ਨੇ ਉਨ੍ਹਾਂ ਨੂੰ ਸਿੱਧੇ ਰਾਹ ਪਾਇਆ,
ਭਈ ਓਹ ਕਿਸੇ ਵੱਸੇ ਹੋਏ ਸ਼ਹਿਰ ਨੂੰ ਚੱਲੇ ਜਾਣ ।
੮ ਕਾਸ਼ ਕਿ ਓਹ ਯਹੋਵਾਹ ਦੀ ਦਯਾ ਦਾ ਧੰਨਵਾਦ ਕਰਦੇ,
ਅਤੇ ਆਦਮ ਵੰਸੀਆਂ ਲਈ ਉਹ ਦੇ ਅਚਰਜ ਕੰਮਾਂ ਦਾ !
੯ ਉਹ ਤਾਂ ਤਰਸਦੀ ਜਾਨ ਨੂੰ ਰਜਾਉਂਦਾ ਹੈ,
ਅਤੇ ਭੁੱਖੀ ਜਾਨ ਨੂੰ ਪਦਾਰਥਾਂ ਨਾਲ ਭਰਦਾ ਹੈ ॥
੧੦ ਜਿਹੜੇ ਅਨ੍ਹੇਰੇ ਤੇ ਮੌਤ ਦੇ ਸਾਯੇ ਥੱਲੇ ਵੱਸਦੇ ਸਨ,
ਅਤੇ ਦੁਖ ਤੇ ਲੋਹੇ ਨਾਲ ਜਕੜੇ ਹੋਏ ਸਨ,
੧੧ ਇਸ ਲਈ ਕਿ ਓਹ ਪਰਮੇਸ਼ੁਰ ਦੇ ਬਚਨਾਂ ਤੋਂ ਆਕੀ ਹੋ ਗਏ,
ਅਤੇ ਅੱਤ ਮਹਾਨ ਦੀ ਸਲਾਹ ਨੂੰ ਤੁੱਛ ਜਾਤਾ,
੧੨ ਉਨ੍ਹਾਂ ਦੇ ਮਨ ਨੂੰ ਉਹ ਨੇ ਖੇਚਲ ਨਾਲ ਅਧੀਨ ਕੀਤਾ,
ਓਹ ਡਿੱਗਣ ਨੂੰ ਸਨ ਪਰ ਕੋਈ ਸਹਾਇਕ ਨਹੀਂ ਸੀ,
੧੩ ਤਾਂ ਉਨ੍ਹਾਂ ਨੇ ਆਪਣੀ ਬਿਪਤਾ ਵਿੱਚ ਯਹੋਵਾਹ ਦੀ ਦੁਹਾਈ ਦਿੱਤੀ,
ਉਹ ਨੇ ਉਨ੍ਹਾਂ ਦੇ ਕਸ਼ਟਾਂ ਵਿੱਚੋਂ ਉਨ੍ਹਾਂ ਨੂੰ ਬਚਾਇਆ ।
੧੪ ਉਹ ਉਨ੍ਹਾਂ ਨੂੰ ਅਨ੍ਹੇਰੇ ਤੇ ਮੌਤ ਦੇ ਸਾਯੇ ਹੇਠੋਂ ਕੱਢ ਲਿਆਇਆ,
ਅਤੇ ਉਨ੍ਹਾਂ ਦੇ ਬੰਦ ਤੋੜ ਸੁੱਟੇ ।
੧੫ ਕਾਸ਼ ਕਿ ਓਹ ਯਹੋਵਾਹ ਦੀ ਦਯਾ ਦਾ ਧੰਨਵਾਦ ਕਰਦੇ,
ਅਤੇ ਆਦਮ ਵੰਸੀਆਂ ਲਈ ਉਹ ਦੇ ਅਚਰਜ ਕੰਮਾਂ ਦਾ !
੧੬ ਉਹ ਨੇ ਤਾਂ ਪਿੱਤਲ ਦੇ ਦਰ ਭੰਨ ਸੁੱਟੇ,
ਤੇ ਲੋਹੇ ਦੇ ਅਰਲਾਂ ਦੇ ਟੋਟੇ ਟੋਟੇ ਕਰ ਦਿੱਤੇ ॥
੧੭ ਮੂਰਖ ਆਪਣੇ ਕੁਚਲਣ ਤੇ ਕੁਕਰਮ ਦੇ ਕਾਰਨ ਦੁਖ ਭੋਗਦੇ ਹਨ,
੧੮ ਸਭ ਪਰਕਾਰ ਦੇ ਪਰਸ਼ਾਦਾਂ ਤੋਂ ਉਨ੍ਹਾਂ ਦਾ ਜੀ ਘਿਣ ਕਰਦਾ ਹੈ,
ਅਤੇ ਓਹ ਮੌਤ ਦੇ ਫਾਟਕਾਂ ਦੇ ਨੇੜੇ ਅੱਪੜਦੇ ਹਨ ।
੧੯ ਤਾਂ ਓਹ ਆਪਣੀ ਬਿਪਤਾ ਵਿੱਚ ਯਹੋਵਾਹ ਦੀ ਦੁਹਾਈ ਦਿੰਦੇ,
ਉਹ ਉਨ੍ਹਾਂ ਦੇ ਕਸ਼ਟਾਂ ਵਿੱਚੋਂ ਉਨ੍ਹਾਂ ਨੂੰ ਬਚਾਉਂਦਾ ਹੈ ।
੨੦ ਉਹ ਆਪਣਾ ਬਚਨ ਘੱਲ ਕੇ ਉਨ੍ਹਾਂ ਨੂੰ ਚੰਗਾ ਕਰਦਾ ਹੈ,
ਅਤੇ ਉਨ੍ਹਾਂ ਨੂੰ ਤਬਾਹੀ ਤੋਂ ਬਚਾਉਂਦਾ ਹੈ ।
੨੧ ਕਾਸ਼ ਕਿ ਓਹ ਯਹੋਵਾਹ ਦੀ ਦਯਾ ਦਾ ਧੰਨਵਾਦ ਕਰਦੇ,

ਅਤੇ ਆਦਮ ਵੰਸੀਆਂ ਲਈ ਉਹ ਦੇ ਅਚਰਜ ਕੰਮਾਂ ਦਾ !
੨੨ ਓਹ ਧੰਨਵਾਦ ਦੇ ਬਲੀਦਾਨ ਚੜ੍ਹਾਉਣ,
ਅਤੇ ਉਹ ਦੇ ਕੰਮ ਜੈਕਾਰਿਆਂ ਨਾਲ ਦੱਸਣ ॥
੨੩ ਜਿਹੜੇ ਜਹਾਜ਼ਾਂ ਵਿੱਚ ਸਮੁੰਦਰ ਉੱਤੇ ਚੱਲਦੇ ਹਨ,
ਅਤੇ ਮਹਾਂ ਸਾਗਰ ਦੇ ਉੱਤੋਂ ਦੀ ਆਪਣਾ ਬੁਪਾਰ ਕਰਦੇ ਹਨ,
੨੪ ਓਹ ਯਹੋਵਾਹ ਦੇ ਕੰਮਾਂ ਨੂੰ,
ਅਤੇ ਉਹ ਦੇ ਅਚਰਜਾਂ ਨੂੰ ਡੂੰਘਿਆਈ ਵਿੱਚ ਵੇਖਦੇ ਹਨ ।
੨੫ ਉਹ ਹੁਕਮ ਦੇ ਕੇ ਤੁਫ਼ਾਨ ਵਗਾਉਂਦਾ ਹੈ,
ਅਤੇ ਉਸ ਦੀਆਂ ਲਹਿਰਾਂ ਠਾਠਾਂ ਮਾਰਦੀਆਂ ਹਨ ।
੨੬ ਓਹ ਅਕਾਸ਼ ਤੀਕੁਰ ਚੜ੍ਹ ਜਾਂਦੇ,
ਓਹ ਡੂੰਘਾਣ ਵਿੱਚ ਆ ਪੈਂਦੇ ਹਨ,
ਉਨ੍ਹਾਂ ਦਾ ਜੀ ਦੁਖ ਦੇ ਕਾਰਨ ਢਲ ਜਾਂਦਾ ਹੈ,
੨੭ ਓਹ ਝੂਲਦੇ ਫਿਰਦੇ ਹਨ ਤੇ ਸ਼ਰਾਬੀ ਵਾਂਙੁ ਡਿੱਗਦੇ ਢਹਿੰਦੇ ਹਨ,
ਅਤੇ ਉਨ੍ਹਾਂ ਦੀ ਸਾਰੀ ਮੱਤ ਮਾਰੀ ਜਾਂਦੀ ਹੈ ।
੨੮ ਤਾਂ ਓਹ ਆਪਣੀ ਬਿਪਤਾ ਵਿੱਚ ਯਹੋਵਾਹ ਦੀ ਦੁਹਾਈ ਦਿੰਦੇ,
ਅਤੇ ਉਹ ਉਨ੍ਹਾਂ ਦੇ ਕਸ਼ਟਾਂ ਵਿੱਚੋਂ ਉਨ੍ਹਾਂ ਨੂੰ ਕੱਢ ਲਿਆਉਂਦਾ ਹੈ ।
੨੯ ਓਹ ਤੁਫ਼ਾਨ ਨੂੰ ਥੰਮ੍ਹ ਦਿੰਦਾ ਹੈ,
ਅਤੇ ਉਸ ਦੀਆਂ ਲਹਿਰਾਂ ਚੁੱਪ ਹੋ ਜਾਂਦੀਆਂ ਹਨ ।
੩੦ ਤਾਂ ਓਹ ਉਸ ਦੇ ਥੰਮ੍ਹ ਜਾਣ ਦੇ ਕਾਰਨ ਅਨੰਦ ਹੁੰਦੇ ਹਨ,
ਅਤੇ ਉਹ ਉਨ੍ਹਾਂ ਨੂੰ ਮਨ ਮੰਗੇ ਘਾਟ ਉੱਤੇ ਪੁਚਾ ਦਿੰਦਾ ਹੈ ।
੩੧ ਕਾਸ਼ ਕਿ ਓਹ ਯਹੋਵਾਹ ਲਈ ਉਹ ਦੀ ਦਯਾ ਦਾ ਧੰਨਵਾਦ ਕਰਦੇ,
ਅਤੇ ਆਦਮ ਵੰਸੀਆਂ ਲਈ ਉਹ ਦੇ ਅਚਰਜ ਕੰਮਾਂ ਦਾ !
੩੨ ਓਹ ਪਰਜਾ ਦੀ ਸਭਾ ਵਿੱਚ ਉਹ ਨੂੰ ਵਡਿਆਉਣ,
ਅਤੇ ਬਜ਼ੁਰਗਾਂ ਦੀ ਬੈਠਕ ਵਿੱਚ ਉਹ ਦੀ ਉਸਤਤ ਕਰਨ ॥
੩੩ ਉਹ ਨਦੀਆਂ ਨੂੰ ਉਜਾੜ,
ਅਤੇ ਪਾਣੀ ਦੇ ਸੋਤਿਆਂ ਨੂੰ ਸੜੀ ਸੁੱਕੀ ਜ਼ਮੀਨ ਬਣਾ ਦਿੰਦਾ ਹੈ,
੩੪ ਉਸ ਦੇ ਵਾਸੀਆਂ ਦੀ ਬੁਰਿਆਈ ਦੇ ਕਾਰਨ
ਉਹ ਫਲਵੰਤ ਜ਼ਮੀਨ ਨੂੰ ਕੱਲਰ ਕਰ ਦਿੰਦਾ ਹੈ ।
੩੫ ਉਹ ਉਜਾੜ ਨੂੰ ਝੀਲ,
ਅਤੇ ਸੜੀ ਸੁੱਕੀ ਜ਼ਮੀਨ ਪਾਣੀ ਦਾ ਸੋਤਾ ਬਣਾ ਦਿੰਦਾ ਹੈ,
੩੬ ਅਤੇ ਭੁੱਖਿਆਂ ਨੂੰ ਉੱਥੇ ਵਸਾ ਦਿੰਦਾ ਹੈ,
ਭਈ ਓਹ ਵੱਸਣ ਲਈ ਇੱਕ ਸ਼ਹਿਰ ਕਾਇਮ ਕਰਨ,
੩੭ ਅਤੇ ਪੈਲੀਆਂ ਬੀਜਣ ਤੇ ਦਾਖਾਂ ਦੇ ਬਾਗ਼ ਲਾਉਣ,
ਅਤੇ ਢੇਰ ਸਾਰੀ ਪੈਦਾਵਾਰ ਲੈਣ ।
੩੮ ਉਹ ਉਨ੍ਹਾਂ ਨੂੰ ਬਰਕਤ ਦਿੰਦਾ ਅਤੇ ਓਹ ਵਧ ਜਾਂਦੇ ਹਨ,
ਅਤੇ ਉਹ ਉਨ੍ਹਾਂ ਦੇ ਡੰਗਰ ਘਟਣ ਨਹੀਂ ਦਿੰਦਾ ।
੩੯ ਫੇਰ ਅਨ੍ਹੇਰੇ ਅਤੇ ਬਦੀ ਅਤੇ ਰੰਜ ਦੇ ਮਾਰੇ,
ਓਹ ਘੱਟ ਜਾਂਦੇ ਅਤੇ ਨਿਉਂਦੇ ਹਨ ।
੪੦ ਉਹ ਪਤਵੰਤਿਆਂ ਉੱਤੇ ਸੂਗ ਡੋਲ੍ਹਦਾ ਹੈ
ਅਤੇ ਉਨ੍ਹਾਂ ਨੂੰ ਬੇਰਾਹ ਥਲ ਵਿੱਚ ਭੁਆਉਂਦਾ ਹੈ ।
੪੧ ਪਰ ਉਹ ਕੰਗਾਲ ਨੂੰ ਦੁਖ ਵਿੱਚੋਂ ਉਤਾਹਾਂ ਬਿਠਾਉਂਦਾ ਹੈ,
ਅਤੇ ਉਹ ਦਾ ਟੱਬਰ ਇੱਜੜ ਜਿਹਾ ਕਰ ਦਿੰਦਾ ਹੈ ।
੪੨ ਸਿੱਧੇ ਲੋਕ ਵੇਖ ਕੇ ਅਨੰਦ ਹੋਣਗੇ,
ਅਤੇ ਸਾਰੀ ਬੁਰਿਆਈ ਆਪਣਾ ਮੂੰਹ ਬੰਦ ਕਰੇਗੀ ।
੪੩ ਜੋ ਕੋਈ ਬੁੱਧਵਾਨ ਹੈ ਉਹ ਏਹਨਾਂ ਗੱਲਾਂ ਨੂੰ ਮੰਨੇਗਾ,
ਅਤੇ ਯਹੋਵਾਹ ਦੀ ਦਯਾ ਉੱਤੇ ਧਿਆਨ ਲਾਵੇਗਾ ॥

## ੧੦੮ ਫ਼ਤਹਮੰਦ ਪਰਮੇਸ਼ੁਰ

ਗੀਤ, ਦਾਊਦ ਦਾ ਭਜਨ

ਮੇਰਾ ਮਨ ਕਾਇਮ ਹੈ, ਹੇ ਪਰਮੇਸ਼ੁਰ,
ਮੈਂ ਗਾਵਾਂਗਾ, ਹਾਂ, ਮੈਂ ਆਪਣੇ ਪਰਤਾਪ ਸਣੇ ਭਜਨ ਕੀਰਤਨ ਕਰਾਂਗਾ !
੨ ਹੇ ਸਤਾਰ ਤੇ ਬਰਬਤ, ਜਾਗੋ,
ਮੈਂ ਫ਼ਜਰ ਨੂੰ ਵੀ ਜਗਾ ਦਿਆਂਗਾ !
੩ ਹੇ ਯਹੋਵਾਹ, ਮੈਂ ਲੋਕਾਂ ਵਿੱਚ ਤੇਰਾ ਧੰਨਵਾਦ ਕਰਾਂਗਾ,
ਅਤੇ ਉੱਮਤਾਂ ਵਿੱਚ ਤੇਰੇ ਭਜਨ ਕੀਰਤਨ ਕਰਾਂਗਾ ।

੪ ਤੇਰੀ ਦਯਾ ਤਾਂ ਅਕਾਸ਼ਾਂ ਤੋਂ ਉੱਚੀ ਤੇ ਵੱਡੀ ਹੈ,
ਅਤੇ ਤੇਰੀ ਵਫ਼ਾਦਾਰੀ ਬੱਦਲਾਂ ਤੀਕ ਹੈ !
੫ ਹੇ ਪਰਮੇਸ਼ੁਰ, ਅਕਾਸ਼ ਦੇ ਉਤਾਹਾਂ ਤੂੰ ਮਹਾਨ ਹੋ,
ਸਾਰੀ ਧਰਤੀ ਦੇ ਉਤਾਹਾਂ ਤੇਰੀ ਮਹਿਮਾ ਹੋਵੇ ! ॥
੬ ਤਾਂ ਜੋ ਤੇਰੇ ਪ੍ਰੀਤਮ ਛੁਡਾਏ ਜਾਣ,
ਤੂੰ ਆਪਣੇ ਸੱਜੇ ਹੱਥ ਨਾਲ ਬਚਾ ਲੈ ਅਤੇ ਸਾਨੂੰ ਉੱਤਰ ਦੇਹ ।
੭ ਪਰਮੇਸ਼ੁਰ ਆਪਣੀ ਪਵਿੱਤਰਤਾਈ ਨਾਲ ਬਚਨ ਕੀਤਾ ਹੈ,
ਮੈਂ ਖੁਸ਼ੀ ਮਨਾਵਾਂਗਾ,
ਮੈਂ ਸ਼ਕਮ ਨੂੰ ਵੰਡਾਂਗਾ,
ਮੈਂ ਸੁੱਕੋਥ ਦੀ ਦੂਣ ਨੂੰ ਮਿਣਾਂਗਾ ।
੮ ਗਿਲਆਦ ਮੇਰਾ ਹੈ, ਮਨੱਸ਼ਹ ਵੀ,
ਅਤੇ ਇਫ਼ਰਾਈਮ ਮੇਰੇ ਸਿਰ ਦਾ ਟੋਪ ਹੈ,
ਯਹੂਦਾਹ ਮੇਰਾ ਰਾਜ ਡੰਡਾ ਹੈ,
੯ ਮੋਆਬ ਮੇਰੀ ਚਿਲਮਚੀ ਹੈ,
ਅਦੋਮ ਉੱਤੇ ਮੈਂ ਆਪਣਾ ਪੌਲਾ ਸੁੱਟਾਂਗਾ,
ਫਲਿਸਤ ਉੱਤੇ ਮੈਂ ਨਾਰਾ ਮਾਰਾਂਗਾ ॥
੧੦ ਕੌਣ ਮੈਨੂੰ ਉਸ ਫਸੀਲਦਾਰ ਸ਼ਹਿਰ ਵਿੱਚ ਲੈ ਜਾਵੇਗਾ ?
ਕੌਣ ਅਦੋਮ ਤੀਕ ਮੇਰੀ ਅਗਵਾਈ ਕਰੇਗਾ ?
੧੧ ਹੇ ਪਰਮੇਸ਼ੁਰ, ਕੀ ਤੈਂ ਸਾਨੂੰ ਤਿਆਗ ਨਹੀਂ ਦਿੱਤਾ,
ਭਈ ਤੂੰ, ਹੇ ਪਰਮੇਸ਼ੁਰ, ਸਾਡੀਆਂ ਸੈਨਾਂ ਦੇ ਸੰਗ ਨਹੀਂ ਚੱਲਦਾ ?
੧੨ ਵਿਰੋਧੀ ਤੋਂ ਸਾਡੀ ਸਹਾਇਤਾ ਕਰ,
ਕਿਉਂ ਜੋ ਆਦਮੀ ਦਾ ਬਚਾਓ ਵਿਅਰਥ ਹੈ ।
੧੩ ਪਰਮੇਸ਼ੁਰ ਦੇ ਨਾਲ ਅਸੀਂ ਸੂਰਮਗਤੀ ਕਰਾਂਗੇ,
ਉਹੀ ਸਾਡੇ ਵਿਰੋਧੀਆਂ ਨੂੰ ਲਤਾੜ ਸੁੱਟੇਗਾ ! ॥

## ੧੦੯ ਅਕ੍ਰਿਤਘਨ ਦੀ ਸਜ਼ਾ

ਸੁਰ ਪਤੀ ਲਈ ਦਾਊਦ ਦਾ ਭਜਨ

ਹੇ ਮੇਰੀ ਉਸਤਤ ਦੇ ਪਰਮੇਸ਼ੁਰ, ਤੂੰ ਚੁੱਪ ਨਾ ਰਹੁ,
੨ ਕਿਉਂ ਜੋ ਭੈੜਾ ਮੂੰਹ ਅਤੇ ਛਲ ਵਾਲਾ ਮੂੰਹ ਉਨ੍ਹਾਂ ਨੇ ਮੇਰੇ ਵਿਰੁੱਧ ਖੋਲ੍ਹਿਆ ਹੈ,
ਓਹ ਝੂਠੀ ਜੀਭ ਨਾਲ ਮੈਨੂੰ ਬੋਲੇ ।
੩ ਉਨ੍ਹਾਂ ਨੇ ਵੈਰ ਦੀਆਂ ਗੱਲਾਂ ਨਾਲ ਮੈਨੂੰ ਘੇਰ ਲਿਆ,
ਅਤੇ ਧਗਾਣੇ ਮੇਰੇ ਨਾਲ ਝਗੜੇ ।
੪ ਮੇਰੇ ਪ੍ਰੇਮ ਦੇ ਬਦਲੇ ਓਹ ਮੇਰਾ ਵਿਰੋਧ ਕਰਦੇ ਹਨ,
ਪਰ ਮੈਂ ਪ੍ਰਾਰਥਨਾ ਕਰਦਾ ਹਾਂ ।
੫ ਭਲਿਆਈ ਦੇ ਬਦਲੇ ਬੁਰਿਆਈ
ਅਤੇ ਮੇਰੇ ਪ੍ਰੇਮ ਦੇ ਬਦਲੇ ਵੈਰ ਓਹ ਮੇਰੇ ਵਿਰੁੱਧ ਰੱਖਦੇ ਹਨ ॥
੬ ਦੁਸ਼ਟ ਉਹ ਦੇ ਉੱਤੇ ਲਾ,
ਅਤੇ ਵਿਰੋਧੀ ਉਹ ਦੇ ਸੱਜੇ ਹੱਥ ਖੜਾ ਰਹੇ !
੭ ਆਪਣੇ ਨਿਆਉਂ ਵਿੱਚ ਉਹ ਦੋਸ਼ੀ ਨਿੱਕਲੇ,
ਅਤੇ ਉਹ ਦੀ ਪ੍ਰਾਰਥਨਾ ਪਾਪ ਗਿਣੀ ਜਾਵੇ !
੮ ਉਹ ਦੇ ਦਿਨ ਥੋੜੇ ਹੋਣ,
ਉਹ ਦਾ ਹੁੱਦਾ ਕੋਈ ਹੋਰ ਲਵੇ !
੯ ਉਹ ਦੇ ਬੱਚੇ ਯਤੀਮ ਹੋ ਜਾਣ,
ਅਤੇ ਉਹ ਦੀ ਤੀਵੀਂ ਰੰਡੀ ਹੋ ਜਾਵੇ !
੧੦ ਉਹ ਦੇ ਬਾਲ ਰੁਲਦੇ ਫਿਰਨ ਤੇ ਭੀਖ ਮੰਗਣ,
ਅਤੇ ਆਪਣੇ ਉੱਜੜੇ ਥਾਂਵਾਂ ਤੋਂ ਦੂਰ ਟੁਕਰ ਲੱਭਣ !
੧੧ ਉਹ ਦਾ ਸ਼ਾਹ ਉਹ ਦਾ ਸਭ ਕੁਝ ਫਾਹ ਲਵੇ,
ਅਤੇ ਓਪਰੇ ਉਹ ਦੀ ਕਮਾਈ ਨੂੰ ਠੱਗ ਲੈਣ !
੧੨ ਕੋਈ ਨਾ ਹੋਵੇ ਜਿਹੜਾ ਉਹ ਦੇ ਉੱਤੇ ਦਯਾ ਕਰਦਾ ਰਹੇ,
ਨਾ ਕੋਈ ਉਹ ਦੇ ਯਤੀਮਾਂ ਉੱਤੇ ਤਰਸ ਕਰੇ !
੧੩ ਉਹ ਦੀ ਅੰਸ ਮੁਕਾਈ ਜਾਵੇ,
ਆਉਣ ਵਾਲੀ ਪੀੜ੍ਹੀ ਵਿੱਚ ਓਹਨਾਂ ਦਾ ਨਾਉਂ ਮਿਟਾਇਆ ਜਾਵੇ !
੧੪ ਉਹ ਦੇ ਪਿਉ ਦਾਦਿਆਂ ਦੀ ਬਦੀ ਯਹੋਵਾਹ ਨੂੰ ਚੇਤੇ ਰਹੇ,
ਅਤੇ ਉਹ ਦੀ ਮਾਂ ਦਾ ਪਾਪ ਨਾ ਮਿਟਾਇਆ ਜਾਵੇ !
੧੫ ਓਹ ਸਦਾ ਯਹੋਵਾਹ ਦੇ ਸਾਹਮਣੇ ਪਏ ਰਹਿਣ,
ਭਈ ਉਹ ਉਨ੍ਹਾਂ ਦੀ ਯਾਦ ਧਰਤੀਓਂ ਮੁਕਾ ਦੇਵੇ,
੧੬ ਕਿਉਂ ਜੋ ਉਹ ਨੇ ਦਯਾ ਕਰਨੀ ਚੇਤੇ ਨਾ ਰੱਖੀ,
ਪਰ ਉਹ ਮਸਕੀਨ, ਕੰਗਾਲ ਤੇ ਟੁੱਟੇ ਦਿਲ ਵਾਲੇ ਨੂੰ ਮਾਰ ਸੁੱਟਣ ਲਈ ਪਿੱਛੇ ਪਿਆ,
੧੭ ਹਾਂ, ਉਹ ਨੇ ਫਿਟਕਾਰ ਨਾਲ ਪ੍ਰੀਤ ਰੱਖੀ,
ਸੋ ਉਹ ਉਸ ਤੇ ਆ ਪਈ,
ਅਤੇ ਬਰਕਤ ਤੋਂ ਉਹ ਖੁਸ਼ ਨਹੀਂ ਸੀ,

ਸੋ ਉਹ ਉਸ ਤੋਂ ਦੂਰ ਰਹੀ,
੧੮ ਅਤੇ ਉਹ ਨੇ ਫਿਟਕਾਰ ਨੂੰ ਆਪਣੇ ਬਸਤਰ ਵਾਂਙੁ ਪਾਇਆ ਹੋਇਆ ਸੀ,
ਅਤੇ ਉਹ ਪਾਣੀ ਵਾਂਙੁ ਉਹ ਦੇ ਅੰਦਰ,
ਅਤੇ ਉਹ ਦੀਆਂ ਹੱਡੀਆਂ ਵਿੱਚ ਤੇਲ ਵਾਂਙੁ ਸਮਾਈ ਹੋਈ ਸੀ।
੧੯ ਉਹ ਉਸ ਲਈ ਉਸ ਲੀੜੇ ਵਾਂਙੁ ਹੋ ਜਾਵੇ ਜਿਹ ਦੇ ਨਾਲ ਉਹ ਆਪਣੇ ਆਪ ਨੂੰ ਢੱਕੇ,
ਤੇ ਉਸ ਪੇਟੀ ਵਾਂਙੁ ਜਿਹ ਦੇ ਨਾਲ ਉਹ ਆਪਣੀ ਕਮਰ ਕੱਸਦਾ ਰਹੇ !
੨੦ ਏਹੋ ਈ ਮੇਰੇ ਵਿਰੋਧੀਆਂ ਦਾ ਬਦਲਾ ਯਹੋਵਾਹ ਵੱਲੋਂ ਹੋਵੇ,
ਅਤੇ ਮੇਰੀ ਜਾਨ ਦੇ ਵਿਰੁੱਧ ਬੁਰਾ ਬੋਲਣ ਵਾਲਿਆਂ ਦਾ ਵੀ !
੨੧ ਪਰ ਤੂੰ, ਹੇ ਪ੍ਰਭੁ ਯਹੋਵਾਹ, ਆਪਣੇ ਨਾਮ ਦੇ ਕਾਰਨ ਮੇਰੇ ਲਈ ਕੁਝ ਕਰ,
ਤੇਰੀ ਦਯਾ ਤਾਂ ਭਲੀ ਹੈ, ਮੈਨੂੰ ਛੁਡਾ ਲੈ,
੨੨ ਕਿਉਂ ਜੋ ਮੈਂ ਮਸਕੀਨ ਤੇ ਕੰਗਾਲ ਹਾਂ,
ਅਤੇ ਮੇਰਾ ਦਿਲ ਮੇਰੇ ਅੰਦਰ ਫੱਟੜ ਹੋਇਆ ਹੈ।
੨੩ ਮੈਂ ਢਲਦੀ ਛਾਂ ਵਾਂਙੁ ਜਾਂਦਾ ਰਿਹਾ,
ਮੈਂ ਸਲਾ ਵਾਂਙੁ ਝਾੜਿਆ ਜਾਂਦਾ,
੨੪ ਵਰਤਾਂ ਨਾਲ ਮੇਰੇ ਗੋਡੇ ਭਿੜਦੇ ਹਨ,
ਮੇਰਾ ਮਾਸ ਤੇਲ ਖੁਣੋਂ ਲਿਸਾ ਹੋ ਗਿਆ ਹੈ।
੨੫ ਮੈਂ ਉਨ੍ਹਾਂ ਦੇ ਲਈ ਤਾਨਿਆਂ ਦਾ ਥਾਂ ਹੋ ਗਿਆ,
ਜਦ ਓਹ ਮੈਨੂੰ ਵੇਖਦੇ, ਓਹ ਆਪਣੇ ਸਿਰ ਹਿਲਾਉਂਦੇ ਹਨ।
੨੬ ਹੇ ਯਹੋਵਾਹ ਮੇਰੇ ਪਰਮੇਸ਼ੁਰ, ਮੇਰੀ ਸਹਾਇਤਾ ਕਰ !
ਆਪਣੀ ਦਯਾ ਅਨੁਸਾਰ ਮੈਨੂੰ ਬਚਾ,
੨੭ ਭਈ ਓਹ ਜਾਣਨ ਕਿ ਏਹ ਤੇਰਾ ਹੀ ਹੱਥ ਹੈ,
ਅਤੇ ਤੈਂ, ਹੇ ਯਹੋਵਾਹ, ਏਹ ਕੀਤਾ ਹੈ।
੨੮ ਓਹ ਫਿਟਕਾਰਾਂ ਦੇਣ ਪਰ ਤੂੰ ਬਰਕਤ ਦੇਹ !
ਜਦ ਓਹ ਉੱਠਣ ਤਾਂ ਓਹ ਸ਼ਰਮਿੰਦੇ ਹੋਣ,
ਪਰ ਤੇਰਾ ਦਾਸ ਅਨੰਦ ਹੋਵੇ !
੨੯ ਮੇਰੇ ਵਿਰੋਧੀ ਨਿਰਾਦਰੀ ਪਹਿਨਣ,
ਓਹ ਆਪਣੇ ਆਪ ਨੂੰ ਲਾਜ ਨਾਲ ਚੱਦਰ ਵਾਂਙੁ ਕੱਜਣ !
੩੦ ਮੈਂ ਆਪਣੇ ਮੂੰਹ ਨਾਲ ਯਹੋਵਾਹ ਦਾ ਬਹੁਤ ਧੰਨਵਾਦ ਕਰਾਂਗਾ,
ਅਤੇ ਬਹੁਤਿਆਂ ਦੇ ਵਿੱਚ ਉਹ ਦੀ ਉਸਤਤ ਕਰਾਂਗਾ।
੩੧ ਉਹ ਤਾਂ ਕੰਗਾਲ ਦੇ ਸੱਜੇ ਹੱਥ ਖੜਾ ਰਹੇਗਾ,
ਭਈ ਉਹ ਦੀ ਜਾਨ ਦੇ ਨਿਆਉਂਕਾਰਾਂ ਤੋਂ ਬਚਾਵੇ ॥

## ੧੧੦ ਸੀਯੋਨ ਦੀ ਆਸਾ

ਦਾਊਦ ਦਾ ਭਜਨ

ਯਹੋਵਾਹ ਦਾ ਮੇਰੇ ਪ੍ਰਭੁ ਲਈ ਇਹ ਵਾਕ ਹੈ ਕਿ
ਤੂੰ ਮੇਰੇ ਸੱਜੇ ਪਾਸੇ ਬੈਠ ਜਦ ਤੀਕੁਰ ਮੈਂ ਤੇਰੇ ਵੈਰੀਆਂ ਨੂੰ
ਤੇਰੇ ਪੈਰ ਰੱਖਣ ਦੀ ਚੌਂਕੀ ਨਾ ਕਰ ਦਿਆਂ।
੨ ਯਹੋਵਾਹ ਤੇਰੇ ਬਲ ਦੀ ਆਸਾ ਸੀਯੋਨ ਵਿੱਚੋਂ ਘੱਲੇਗਾ,
ਤੂੰ ਆਪਣੇ ਵੈਰੀਆਂ ਦੇ ਵਿਚਕਾਰ ਰਾਜ ਕਰ।
੩ ਤੇਰੇ ਲੋਕ ਤੇਰੀ ਭਰਤੀ ਦੇ ਵੇਲੇ ਆਪਣੇ ਆਪ ਨੂੰ ਖੁਸ਼ੀ ਨਾਲ ਪੇਸ਼ ਕਰਦੇ ਹਨ,
ਪਵਿੱਤਰ ਸਜਾਵਟ ਨਾਲ ਤੜਕੇ ਦੀ ਕੁੱਖੋਂ,
ਤੇਰੇ ਜੁਆਨ ਤੇਰੇ ਲਈ ਤ੍ਰੇਲ ਵਰਗੇ ਹਨ।
੪ ਯਹੋਵਾਹ ਨੇ ਸੌਂਹ ਖਾਧੀ ਅਤੇ ਉਹ ਨਹੀਂ ਮੁਕਰੇਗਾ,
ਤੂੰ ਮਲਕਿ-ਸਿਦਕ ਦੀ ਪਦਵੀ ਦੇ ਅਨੁਸਾਰ
ਸਦਾ ਤੀਕ ਦਾ ਜਾਜਕ ਹੈਂ।
੫ ਪ੍ਰਭੁ ਤੇਰੇ ਸੱਜੇ ਹੱਥ ਤੇ ਹੈ,
ਉਹ ਆਪਣੇ ਕ੍ਰੋਧ ਦੇ ਦਿਨ ਰਾਜਿਆਂ ਨੂੰ ਵਿੰਨ੍ਹ ਸੁੱਟੇਗਾ,
੬ ਉਹ ਕੌਮਾਂ ਵਿੱਚ ਨਿਆਉਂ ਕਰੇਗਾ,
ਉਹ ਉਨ੍ਹਾਂ ਨੂੰ ਲੋਥਾਂ ਨਾਲ ਭਰ ਦੇਵੇਗਾ,
ਉਹ ਖੋਪਰੀਆਂ ਨੂੰ ਬਹੁਤਿਆਂ ਦੇਸਾਂ ਵਿੱਚ ਵਿੰਨ੍ਹ ਸੁੱਟੇਗਾ।
੭ ਉਹ ਰਾਹ ਵਿੱਚ ਨਦੀ ਦੇ ਪਾਣੀ ਨੂੰ ਪੀਵੇਗਾ,
ਤਾਂ ਹੀ ਉਹ ਸਿਰ ਉੱਚਾ ਕਰੇਗਾ ॥

## ੧੧੧ ਯਹੋਵਾਹ ਦਾ ਡਰ ਬੁੱਧ ਦਾ ਮੂਲ ਹੈ

ਹਲਲੂਯਾਹ ! ਮੈਂ * ਆਪਣੇ ਸਾਰੇ ਦਿਲ ਨਾਲ,
ਸਿੱਧਿਆਂ ਦੀ ਪਰਿਹਾ ਤੇ ਮੰਡਲੀ ਵਿੱਚ ਯਹੋਵਾਹ ਦਾ ਧੰਨਵਾਦ ਕਰਾਂਗਾ।

* ਬਾਈ ਅੱਖਰਾ ਹੈ।

੨ ਯਹੋਵਾਹ ਦੇ ਕੰਮ ਵੱਡੇ ਹਨ,
ਓਹ ਸਾਰੇ ਜਿਹੜੇ ਉਨ੍ਹਾਂ ਵਿੱਚ ਪਰਸੰਨ ਰਹਿੰਦੇ ਹਨ ਉਨ੍ਹਾਂ ਨੂੰ ਭਾਲਦੇ ਹਨ ।
੩ ਉਹ ਦੀ ਕਰਨੀ ਤੇਜ ਅਤੇ ਉਪਮਾ ਹੈ,
ਅਤੇ ਉਹ ਦਾ ਧਰਮ ਸਦਾ ਤੀਕ ਬਣਿਆ ਰਹਿੰਦਾ ਹੈ ।
੪ ਉਹ ਨੇ ਆਪਣੇ ਅਚਰਜ ਕੰਮਾਂ ਨੂੰ ਇੱਕ ਯਾਦਗਾਰ ਬਣਾਇਆ,
ਯਹੋਵਾਹ ਦਯਾਲੂ ਤੇ ਕਿਰਪਾਲੂ ਹੈ ।
੫ ਉਹ ਨੇ ਆਪਣੇ ਡਰਨ ਵਾਲਿਆਂ ਨੂੰ ਖਾਣਾ ਦਿੱਤਾ,
ਉਹ ਆਪਣੇ ਨੇਮ ਨੂੰ ਸਦਾ ਲਈ ਚੇਤੇ ਰੱਖੇਗਾ ।
੬ ਉਹ ਨੇ ਆਪਣੇ ਕੰਮਾਂ ਦਾ ਬਲ ਆਪਣੀ ਪਰਜਾ ਨੂੰ ਵਿਖਾਇਆ,
ਜਦੋਂ ਉਹ ਨੇ ਉਨ੍ਹਾਂ ਨੂੰ ਕੌਮਾਂ ਦੀ ਮਿਰਾਸ ਦਿੱਤੀ ।
੭ ਉਹ ਦੇ ਹੱਥਾਂ ਦੇ ਕੰਮ ਸਚਿਆਈ ਤੇ ਨਿਆਉਂ ਦੇ ਹਨ,
ਉਹ ਦੇ ਫ਼ਰਮਾਨ ਵਫ਼ਾਦਾਰੀ ਦੇ ਹਨ ।
੮ ਓਹ ਸਦਾ ਹੀ ਅਟੱਲ ਰਹਿਣਗੇ,
ਓਹ ਸਚਿਆਈ ਤੇ ਸਿੱਧਿਆਈ ਨਾਲ ਕੀਤੇ ਗਏ ਹਨ ।
੯ ਉਹ ਨੇ ਆਪਣੀ ਪਰਜਾ ਲਈ ਨਿਸਤਾਰਾ ਘੱਲਿਆ,
ਉਹ ਨੇ ਆਪਣੇ ਨੇਮ ਦਾ ਸਦਾ ਲਈ ਹੁਕਮ ਦਿੱਤਾ ਹੈ,
ਉਹ ਦਾ ਨਾਮ ਪਵਿੱਤਰ ਤੇ ਭੈ ਦਾਇਕ ਹੈ !
੧੦ ਯਹੋਵਾਹ ਦਾ ਡਰ ਬੁੱਧ ਦਾ ਮੂਲ ਹੈ,
ਜਿੰਨੇ ਉਨ੍ਹਾਂ ਨੂੰ ਪੂਰਾ ਕਰਦੇ ਹਨ ਉਨ੍ਹਾਂ ਦੀ ਸਮਝ ਚੰਗੀ ਹੈ,
ਉਹ ਦੀ ਉਸਤਤ ਸਦਾ ਤੀਕ ਬਣੀ ਰਹੇਗੀ ॥

## ੧੧੨ ਸਚਿਆਰਾਂ ਦੀ ਪੀੜ੍ਹੀ ਮੁਬਾਰਕ ਹੈ

ਹਲਲੂਯਾਹ ! ਧੰਨ * ਹੈ ਉਹ ਮਨੁੱਖ ਜਿਹੜਾ ਯਹੋਵਾਹ ਦਾ ਭੈ ਮੰਨਦਾ ਹੈ,
ਉਹ ਉਸ ਦੇ ਹੁਕਮਾਂ ਵਿੱਚ ਬਹੁਤ ਮਗਨ ਰਹਿੰਦਾ ਹੈ ।

* ਬਾਈ ਅੱਖਰਾ ਹੈ ।

੨ ਉਹ ਦੀ ਅੰਸ ਧਰਤੀ ਉੱਤੇ ਬਲਵਾਨ ਹੋਵੇਗੀ,
ਸਚਿਆਰਾਂ ਦੀ ਪੀੜ੍ਹੀ ਮੁਬਾਰਕ ਹੋਵੇਗੀ ।
੩ ਧਨ ਦੌਲਤ ਉਹ ਦੇ ਘਰ ਵਿੱਚ ਹੈ
ਅਤੇ ਉਹ ਦਾ ਧਰਮ ਸਦਾ ਤੀਕ-ਬਣਿਆ ਰਹਿੰਦਾ ਹੈ ।
੪ ਸਚਿਆਰਾਂ ਲਈ ਅਨ੍ਹੇਰੇ ਵਿੱਚੋਂ ਚਾਨਣ ਚੜ੍ਹ ਆਉਂਦਾ ਹੈ,
ਉਹ ਦਯਾਲੂ, ਕਿਰਪਾਲੂ ਤੇ ਧਰਮੀ ਹੈ ।
੫ ਉਸ ਮਨੁੱਖ ਦਾ ਭਲਾ ਹੁੰਦਾ ਜਿਹੜਾ ਦਯਾਵਾਨ ਤੇ ਉਧਾਰ ਦੇਣ ਵਾਲਾ ਹੈ,
ਉਹ ਆਪਣੇ ਕੰਮਾਂ ਨੂੰ ਇਨਸਾਫ਼ ਨਾਲ ਚਲਾਏਗਾ ।
੬ ਉਹ ਕਦੀ ਵੀ ਨਾ ਡੋਲੇਗਾ,
ਧਰਮੀ ਸਦਾ ਦੀ ਯਾਦਗੀਰੀ ਲਈ ਹੋਵੇਗਾ ।
੭ ਉਹ ਬੁਰੀ ਖਬਰ ਤੋਂ ਨਹੀਂ ਡਰਦਾ,
ਉਹ ਦਾ ਦਿਲ ਮਜ਼ਬੂਤ ਹੈ, ਉਹ ਦਾ ਭਰੋਸਾ ਯਹੋਵਾਹ ਉੱਤੇ ਹੈ ।
੮ ਉਹ ਦਾ ਮਨ ਤਕੜਾ ਹੈ, ਉਹ ਨਾ ਡਰੇਗਾ,
ਜਦ ਤੱਕ ਉਹ ਆਪਣੇ ਵਿਰੋਧੀਆਂ ਉੱਤੇ ( ਆਪਣੀ ਜਿੱਤ ) ਨਾ ਵੇਖੇ ।
੯ ਉਹ ਨੇ ਵੰਡਿਆ, ਉਹ ਨੇ ਕੰਗਾਲਾਂ ਨੂੰ ਦਿੱਤਾ,
ਉਹ ਦਾ ਧਰਮ ਸਦਾ ਤੀਕ ਬਣਿਆ ਰਹਿੰਦਾ ਹੈ,
ਉਹ ਦਾ ਸਿੰਙ ਪਰਤਾਪ ਨਾਲ ਉੱਚਾ ਕੀਤਾ ਜਾਵੇਗਾ ।
੧੦ ਦੁਸ਼ਟ ਇਹ ਨੂੰ ਵੇਖ ਕੇ ਕੁੜ੍ਹੇਗਾ,
ਦੰਦ ਪੀਹ ਪੀਹ ਕੇ ਉਹ ਗਲ ਜਾਵੇਗਾ,
ਦੁਸ਼ਟ ਦੀ ਹਿਰਸ ਨਾਸ ਹੋ ਜਾਵੇਗੀ ॥

## ੧੧੩ ਰੂੜੀ ਤੋਂ ਚੁੱਕਣ ਵਾਲਾ

ਹਲਲੂਯਾਹ ! ਹੇ ਯਹੋਵਾਹ ਦੇ ਸੇਵਕੋ, ਉਸਤਤ ਕਰੋ,
ਯਹੋਵਾਹ ਦੇ ਨਾਮ ਦੀ ਉਸਤਤ ਕਰੋ !
੨ ਯਹੋਵਾਹ ਦਾ ਨਾਮ ਮੁਬਾਰਕ ਹੋਵੇ,
ਹੁਣ ਤੋਂ ਲੈ ਕੇ ਸਦੀਪ ਕਾਲ ਤੀਕੁਰ !
੩ ਸੂਰਜ ਦੇ ਚੜ੍ਹਨ ਤੋਂ ਉਹ ਦੇ ਲਹਿਣ ਤੀਕ
ਯਹੋਵਾਹ ਦੇ ਨਾਮ ਦੀ ਉਸਤਤ ਹੋਵੇ !
੪ ਯਹੋਵਾਹ ਸਭ ਕੌਮਾਂ ਉੱਤੇ ਮਹਾਨ ਹੈ,
ਉਹ ਦੀ ਮਹਿਮਾ ਅਕਾਸ਼ਾਂ ਤੋਂ ਵੀ ਉੱਪਰ ਹੈ ।

੫ ਕੌਣ ਸਾਡੇ ਪਰਮੇਸ਼ੁਰ ਯਹੋਵਾਹ ਦੇ ਤੁੱਲ ਹੈ ?
ਜਿਹੜਾ ਉਚਿਆਈ ਤੇ ਵੱਸਦਾ ਹੈ,
੬ ਜਿਹੜਾ ਆਪਣੇ ਆਪ ਨੂੰ ਨੀਵਿਆਂ ਕਰਦਾ ਹੈ,
ਭਈ ਅਕਾਸ਼ ਅਤੇ ਧਰਤੀ ਉੱਤੇ ਨਿਗਾਹ ਮਾਰੇ,
੭ ਜਿਹੜਾ ਗਰੀਬ ਨੂੰ ਖਾਕ ਵਿੱਚੋਂ ਚੁੱਕਦਾ
ਅਤੇ ਕੰਗਾਲ ਨੂੰ ਰੂੜੀ ਤੋਂ ਉਠਾਉਂਦਾ ਹੈ,
੮ ਭਈ ਉਹ ਨੂੰ ਪਤਵੰਤਾਂ ਵਿੱਚ,
ਸਗੋਂ ਉਹ ਦੇ ਆਪਣੇ ਲੋਕਾਂ ਦੇ ਪਤਵੰਤਾਂ ਵਿੱਚ ਬਿਠਾਵੇ ।
੯ ਉਹ ਬੇਉਲਾਦ ਤੀਵੀਂ ਦਾ ਘਰ ਵਸਾਉਂਦਾ,
ਅਤੇ ਬੱਚਿਆਂ ਦੀ ਮਾਂ ਬਣਾ ਕੇ ਉਹ ਨੂੰ ਅਨੰਦ ਕਰਦਾ ਹੈ ।
ਹਲਲੂਯਾਹ ! ॥

## ੧੧੪ ਇਸਰਾਏਲ ਦਾ ਮਿਸਰ ਤੋਂ ਛੁਟਕਾਰਾ

ਜਦ ਇਸਰਾਏਲ ਮਿਸਰ ਵਿੱਚੋਂ ਨਿੱਕਲਿਆ,
ਯਾਕੂਬ ਦਾ ਘਰਾਣਾ ਇੱਕ ਓਪਰੀ ਬੋਲੀ ਦੇ ਲੋਕਾਂ ਤੋਂ,
੨ ਤਾਂ ਯਹੂਦਾਹ ਉਹ ਦਾ ਪਵਿੱਤਰ ਅਸਥਾਨ,
ਇਸਰਾਏਲ ਉਹ ਦਾ ਰਾਜ ਹੋਇਆ ।
੩ ਸਮੁੰਦਰ ਨੇ ਡਿੱਠਾ ਤੇ ਨੱਠਾ,
ਯਰਦਨ ਉਲਟੀ ਵਗੀ !
੪ ਪਹਾੜ ਛੱਤਰਿਆਂ ਵਾਂਙੁ ਟੱਪਦੇ ਸਨ,
ਪਹਾੜੀਆਂ ਲੇਲਿਆਂ ਵਾਂਙੁ ।
੫ ਹੇ ਸਮੁੰਦਰ, ਤੈਨੂੰ ਕੀ ਹੋਇਆ ਭਈ ਤੂੰ ਨੱਠਦਾ ਹੈਂ ?
ਤੂੰ, ਯਰਦਨ, ਕਿਉਂ ਉਲਟੀ ਵਗਦੀ ਹੈਂ ?
੬ ਹੇ ਪਹਾੜੋ, ਤੁਸੀਂ ਛੱਤਰਿਆਂ ਵਾਂਙੁ,
ਹੇ ਪਹਾੜੀਓ, ਤੁਸੀਂ ਲੇਲਿਆਂ ਵਾਂਙੁ ਕਿਉਂ ਟੱਪਦੇ ਹੋ ?
੭ ਹੇ ਧਰਤੀ, ਪ੍ਰਭੁ ਦੇ ਹਜ਼ੂਰ,
ਯਾਕੂਬ ਦੇ ਪਰਮੇਸ਼ੁਰ ਦੇ ਸਨਮੁਖ ਕੰਬ,
੮ ਜਿਹ ਨੇ ਚਟਾਨ ਨੂੰ ਪਾਣੀ ਦਾ ਛੰਭ,
ਚਖਮਖ ਦੇ ਪੱਥਰ ਨੂੰ ਪਾਣੀ ਦਾ ਚਸ਼ਮਾ ਬਣਾ ਛੱਡਿਆ ਹੈ ॥

## ੧੧੫ ਨਿਕੰਮੇ ਬੁੱਤ ਅਤੇ ਸਿਰਜਣਹਾਰ ਪਰਮੇਸ਼ੁਰ

ਸਾਨੂੰ ਨਹੀਂ, ਹੇ ਯਹੋਵਾਹ, ਸਾਨੂੰ ਨਹੀਂ,
ਸਗੋਂ ਆਪਣੇ ਹੀ ਨਾਮ ਨੂੰ ਆਪਣੀ ਦਯਾ ਤੇ ਸਚਿਆਈ ਦੇ ਕਾਰਨ ਵਡਿਆਈ ਦੇਹ !
੨ ਕੌਮਾਂ ਕਿਉਂ ਆਖਣ,
ਉਨ੍ਹਾਂ ਦਾ ਪਰਮੇਸ਼ੁਰ ਕਿੱਥੇ ਹੋਊ ?
੩ ਸਾਡਾ ਪਰਮੇਸ਼ੁਰ ਸੁਰਗ ਵਿੱਚ ਹੈ,
ਉਹ ਨੇ ਜੋ ਚਾਹਿਆ ਸੋ ਕੀਤਾ ।
੪ ਉਨ੍ਹਾਂ ਦੇ ਬੁੱਤ ਸੋਨਾ ਚਾਂਦੀ ਹੀ ਹਨ,
ਓਹ ਇਨਸਾਨ ਦੇ ਹੱਥਾਂ ਦੀ ਬਨਾਵਟ ਹਨ,
੫ ਉਨ੍ਹਾਂ ਦੇ ਮੂੰਹ ਤਾਂ ਹਨ ਪਰ ਓਹ ਬੋਲਦੇ ਨਹੀਂ,
ਉਨ੍ਹਾਂ ਦੀਆਂ ਅੱਖਾਂ ਤਾਂ ਹਨ ਪਰ ਓਹ ਵੇਖਦੇ ਨਹੀਂ,
੬ ਉਨ੍ਹਾਂ ਦੇ ਕੰਨ ਤਾਂ ਹਨ ਪਰ ਓਹ ਸੁਣਦੇ ਨਹੀਂ,
ਉਨ੍ਹਾਂ ਦੇ ਨੱਕ ਤਾਂ ਹਨ ਪਰ ਓਹ ਸੁੰਘਦੇ ਨਹੀਂ,
੭ ਉਨ੍ਹਾਂ ਦੇ ਹੱਥ ਵੀ ਹਨ ਪਰ ਓਹ ਫੜਦੇ ਨਹੀਂ,
ਉਨ੍ਹਾਂ ਦੇ ਪੈਰ ਵੀ ਹਨ ਪਰ ਓਹ ਚੱਲਦੇ ਨਹੀਂ,
ਨਾ ਓਹ ਆਪਣੇ ਸੰਘ ਤੋਂ ਹੁੰਗਾਰਾ ਦਿੰਦੇ ਹਨ !
੮ ਉਨ੍ਹਾਂ ਦੇ ਬਣਾਉਣ ਵਾਲੇ ਉਨ੍ਹਾਂ ਹੀ ਵਰਗੇ ਹੋਣਗੇ,
ਨਾਲੇ ਓਹ ਸਾਰੇ ਜਿਹੜੇ ਉਨ੍ਹਾਂ ਉੱਤੇ ਭਰੋਸਾ ਰੱਖਦੇ ਹਨ ।
੯ ਹੇ ਇਸਰਾਏਲ, ਯਹੋਵਾਹ ਉੱਤੇ ਭਰੋਸਾ ਰੱਖ !
ਉਹ ਓਹਨਾਂ ਦਾ ਸਹਾਇਕ ਤੇ ਓਹਨਾਂ ਦੀ ਢਾਲ ਹੈ ।
੧੦ ਹੇ ਹਾਰੂਨ ਦੇ ਘਰਾਣੇ, ਯਹੋਵਾਹ ਉੱਤੇ ਭਰੋਸਾ ਰੱਖ !
ਉਹ ਓਹਨਾਂ ਦਾ ਸਹਾਇਕ ਤੇ ਓਹਨਾਂ ਦੀ ਢਾਲ ਹੈ ।
੧੧ ਹੇ ਯਹੋਵਾਹ ਤੋਂ ਡਰਨ ਵਾਲਿਓ, ਯਹੋਵਾਹ ਉੱਤੇ ਭਰੋਸਾ ਰੱਖੋ !
ਉਹ ਓਹਨਾਂ ਦਾ ਸਹਾਇਕ ਤੇ ਓਹਨਾਂ ਦੀ ਢਾਲ ਹੈ ।
੧੨ ਯਹੋਵਾਹ ਨੇ ਸਾਨੂੰ ਚੇਤੇ ਰੱਖਿਆ ਹੈ, ਉਹ ਬਰਕਤ ਦੇਵੇਗਾ,
ਉਹ ਇਸਰਾਏਲ ਦੇ ਘਰਾਣੇ ਨੂੰ ਬਰਕਤ ਦੇਵੇਗਾ,
ਉਹ ਹਾਰੂਨ ਦੇ ਘਰਾਣੇ ਨੂੰ ਬਰਕਤ ਦੇਵੇਗਾ !
੧੩ ਉਹ ਯਹੋਵਾਹ ਤੋਂ ਡਰਨ ਵਾਲਿਆਂ ਨੂੰ ਬਰਕਤ ਦੇਵੇਗਾ,
ਕੀ ਛੋਟੇ ਕੀ ਵੱਡੇ !

੧੪ ਯਹੋਵਾਹ ਤੁਹਾਨੂੰ ਵਧਾਈ ਜਾਵੇ,
ਤੁਹਾਨੂੰ ਤੇ ਤੁਹਾਡੇ ਬਾਲਕਾਂ ਨੂੰ ਵੀ!
੧੫ ਤੁਸੀਂ ਯਹੋਵਾਹ ਵੱਲੋਂ ਮੁਬਾਰਕ ਹੋ,
ਜਿਹੜਾ ਅਕਾਸ਼ ਤੇ ਧਰਤੀ ਦਾ ਸਿਰਜਣਹਾਰ ਹੈ।
੧੬ ਅਕਾਸ਼ ਯਹੋਵਾਹ ਦੇ ਅਕਾਸ਼ ਹਨ,
ਪਰ ਧਰਤੀ ਉਹ ਨੇ ਮਨੁੱਖ ਮਾਤ੍ਰ ਦੇ ਵੰਸ ਨੂੰ ਦਿੱਤੀ ਹੈ।
੧੭ ਮੁਰਦੇ ਯਹੋਵਾਹ ਦੀ ਉਸਤਤ ਨਹੀਂ ਕਰਦੇ,
ਨਾ ਉਹ ਸਾਰੇ ਜਿਹੜੇ ਖਮੋਸ਼ੀ ਵਿੱਚ ਉਤਰ ਗਏ ਹਨ।
੧੮ ਪਰ ਅਸੀਂ ਯਹੋਵਾਹ ਨੂੰ ਮੁਬਾਰਕ ਆਖਾਂਗੇ,
ਹੁਣ ਤੋਂ ਲੈ ਕੇ ਸਦੀਪਕਾਲ ਤੀਕ।
ਹਲਲੂਯਾਹ! ॥

## ੧੧੬ ਪਸਹ ਦੇ ਪਰਬ ਦਾ ਗੀਤ

ਮੈਂ ਯਹੋਵਾਹ ਨਾਲ ਪ੍ਰੇਮ ਰੱਖਦਾ ਹਾਂ ਇਸ ਲਈ
ਕਿ ਉਹ ਮੇਰੀ ਅਵਾਜ਼ ਤੇ ਮੇਰੀਆਂ ਅਰਜ਼ੋਈਆਂ ਨੂੰ
ਸੁਣਦਾ ਹੈ॥
੨ ਉਹ ਨੇ ਜੋ ਮੇਰੀ ਵੱਲ ਕੰਨ ਲਾਇਆ ਹੈ,
ਮੈਂ ਜੀਵਨ ਭਰ ਉਹ ਨੂੰ ਪੁਕਾਰਾਂਗਾ।
੩ ਮੌਤ ਦੀਆਂ ਡੋਰੀਆਂ ਨੇ ਮੈਨੂੰ ਵਲ ਲਿਆ,
ਪਤਾਲ ਦੇ ਦੁਖਾਂ ਨੇ ਮੈਨੂੰ ਆਣ ਲੱਭਿਆ,
ਮੈਨੂੰ ਦੁਖ ਤੇ ਸੋਗ ਮਿਲਿਆ।
੪ ਤਾਂ ਮੈਂ ਯਹੋਵਾਹ ਦੇ ਨਾਮ ਨੂੰ ਪੁਕਾਰਿਆ,—
ਹੇ ਯਹੋਵਾਹ, ਕਿਰਪਾ ਕਰ ਕੇ ਮੇਰੀ ਜਾਨ ਨੂੰ ਛੁਡਾ ਲੈ!
੫ ਯਹੋਵਾਹ ਦਯਾਵਾਨ ਤੇ ਧਰਮੀ ਹੈ,
ਸਾਡਾ ਪਰਮੇਸ਼ੁਰ ਰਹੀਮ ਹੈ।
੬ ਯਹੋਵਾਹ ਭੋਲਿਆਂ ਦੀ ਰੱਛਿਆ ਕਰਦਾ ਹੈ,
ਮੈਂ ਹੀਣਾ ਪੈ ਗਿਆ ਪਰ ਉਹ ਨੇ ਮੈਨੂੰ ਬਚਾਇਆ।
੭ ਹੇ ਮੇਰੀ ਜਾਨ, ਆਪਣੇ ਟਿਕਾਣੇ ਨੂੰ ਮੁੜ ਚੱਲ,
ਯਹੋਵਾਹ ਨੇ ਤੇਰੇ ਉੱਤੇ ਪਰਉਪਕਾਰ ਜੋ ਕੀਤਾ ਹੈ,
੮ ਕਿਉਂ ਜੋ ਤੈਂ ਮੇਰੀ ਜਾਨ ਨੂੰ ਮੌਤ ਤੋਂ,
ਮੇਰੀਆਂ ਅੱਖਾਂ ਨੂੰ ਅੰਝੂਆਂ ਤੋਂ,
ਮੇਰੇ ਪੈਰਾਂ ਨੂੰ ਤਿਲਕਣ ਤੋਂ ਛੁਡਾਇਆ ਹੈ।
੯ ਮੈਂ ਯਹੋਵਾਹ ਦੇ ਅੱਗੇ ਅੱਗੇ
ਜੀਉਂਦਿਆਂ ਦੇ ਦੇਸਾਂ ਵਿੱਚ ਤੁਰਾਂਗਾ।
੧੦ ਮੈਂ ਨਿਹਚਾ ਕੀਤੀ ਤਾਂ ਮੈਂ ਬੋਲਾਂਗਾ,
ਮੈਂ ਬਹੁਤ ਅਧੀਨ ਹੋਇਆ,
੧੧ ਮੈਂ ਆਪਣੀ ਘਬਰਾਹਟ ਵਿੱਚ ਆਖ ਬੈਠਾ,
ਭਈ ਹਰੇਕ ਆਦਮੀ ਝੂਠਾ ਹੈ।
੧੨ ਯਹੋਵਾਹ ਦੇ ਮੇਰੇ ਉੱਤੇ ਸਾਰੇ ਉਪਕਾਰਾਂ ਲਈ
ਮੈਂ ਉਹ ਨੂੰ ਕੀ ਮੋੜ ਕੇ ਦਿਆਂ?
੧੩ ਮੈਂ ਮੁਕਤੀ ਦਾ ਪਿਆਲਾ ਚੁੱਕਾਂਗਾ,
ਅਤੇ ਯਹੋਵਾਹ ਦੇ ਨਾਮ ਉੱਤੇ ਪੁਕਾਰਾਂਗਾ।
੧੪ ਮੈਂ ਯਹੋਵਾਹ ਲਈ ਆਪਣੀਆਂ ਸੁੱਖਣਾਂ ਲਾਹਵਾਂਗਾ,
ਹਾਂ, ਉਹ ਦੀ ਸਾਰੀ ਪਰਜਾ ਦੇ ਸਾਹਮਣੇ।
੧੫ ਯਹੋਵਾਹ ਦੀ ਨਿਗਾਹ ਵਿੱਚ
ਉਹ ਦੇ ਸੰਤਾਂ ਦੀ ਮੌਤ ਬਹੁਮੁੱਲੀ ਹੈ!
੧੬ ਹੇ ਯਹੋਵਾਹ, ਮੈਂ ਸੱਚ ਮੁੱਚ ਤੇਰਾ ਦਾਸ ਹਾਂ,
ਮੈਂ ਤੇਰਾ ਹੀ ਦਾਸ ਹਾਂ, ਤੇਰੀ ਗੋੱਲੀ ਦਾ ਪੁੱਤ੍ਰ,
ਤੈਂ ਤਾਂ ਮੇਰੇ ਬੰਧਨ ਖੋਲ੍ਹੇ ਹਨ।
੧੭ ਮੈਂ ਤੇਰੇ ਲਈ ਧੰਨਵਾਦ ਦਾ ਬਲੀਦਾਨ ਚੜ੍ਹਾਵਾਂਗਾ,
ਮੈਂ ਯਹੋਵਾਹ ਦੇ ਨਾਮ ਨੂੰ ਪੁਕਾਰਾਂਗਾ।
੧੮ ਮੈਂ ਯਹੋਵਾਹ ਲਈ ਆਪਣੀਆਂ ਸੁੱਖਣਾਂ ਲਾਹਵਾਂਗਾ,
ਹਾਂ, ਉਹ ਦੀ ਸਾਰੀ ਪਰਜਾ ਦੇ ਸਾਹਮਣੇ,
੧੯ ਯਹੋਵਾਹ ਦੇ ਭਵਨ ਦੀਆਂ ਦਰਗਾਹਾਂ ਵਿੱਚ,
ਹੇ ਯਰੂਸ਼ਲਮ, ਤੇਰੇ ਐਨ ਵਿਚਕਾਰ।
ਹਲਲੂਯਾਹ! ॥

## ੧੧੭ ਉਸਤਤ

ਹੇ ਸਾਰੀਓ ਕੌਮੋ, ਯਹੋਵਾਹ ਦੀ ਉਸਤਤ ਕਰੋ,
ਹੇ ਸਾਰੀਓ ਉੱਮਤੋ, ਉਹ ਦੇ ਗੁਣ ਗਾਓ!
੨ ਉਹ ਦੀ ਦਯਾ ਸਾਡੇ ਉੱਤੇ ਭਾਰੀ ਜੋ ਹੈ,
ਅਤੇ ਯਹੋਵਾਹ ਦੀ ਵਫ਼ਾਦਾਰੀ ਸਦੀਪਕ ਹੈ।
ਹਲਲੂਯਾਹ! ॥

## ੧੧੮ ਸਦੀਪਕ ਦਯਾਲੂ ਪਰਮੇਸ਼ੁਰ

ਯਹੋਵਾਹ ਦਾ ਧੰਨਵਾਦ ਕਰੋ ਭਈ ਉਹ ਭਲਾ ਹੈ,
ਉਹ ਦੀ ਦਯਾ ਤਾਂ ਸਦੀਪਕ ਹੈ!
੨ ਇਸਰਾਏਲ ਵੀ ਆਖੇ,
ਭਈ ਉਹ ਦੀ ਦਯਾ ਸਦੀਪਕ ਹੈ।
੩ ਹਾਰੂਨ ਦਾ ਘਰਾਣਾ ਵੀ ਆਖੇ,
ਭਈ ਉਹ ਦੀ ਦਯਾ ਸਦੀਪਕ ਹੈ।

੪ ਯਹੋਵਾਹ ਤੋਂ ਡਰਨ ਵਾਲੇ ਵੀ ਆਖਣ,
ਭਈ ਉਹ ਦੀ ਦਯਾ ਸਦੀਪਕ ਹੈ ! ॥
੫ ਮੈਂ ਦੁਖ ਵਿੱਚ ਯਹੋਵਾਹ ਨੂੰ ਪੁਕਾਰਿਆ,
ਯਹੋਵਾਹ ਨੇ ਉੱਤਰ ਦੇ ਕੇ ਮੈਨੂੰ ਖੁਲ੍ਹੇ ਥਾਂ ਵਿੱਚ ਰੱਖਿਆ ।
੬ ਯਹੋਵਾਹ ਮੇਰੀ ਵੱਲ ਹੈ, ਮੈਂ ਨਹੀਂ ਡਰਾਂਗਾ,
ਆਦਮੀ ਮੇਰਾ ਕੀ ਕਰ ਸੱਕਦਾ ਹੈ ?
੭ ਯਹੋਵਾਹ ਮੇਰੀ ਵੱਲ ਮੇਰੇ ਸਹਾਇਕਾਂ ਵਿੱਚ ਹੈ,
ਅਤੇ ਮੈਂ ਆਪਣੇ ਦੁਸ਼ਮਨਾਂ ਨੂੰ ਵੇਖ ਲਵਾਂਗਾ ।
੮ ਆਦਮੀ ਉੱਤੇ ਭਰੋਸਾ ਰੱਖਣ ਨਾਲੋਂ
ਯਹੋਵਾਹ ਦੀ ਸ਼ਰਨ ਲੈਣਾ ਭਲਾ ਹੈ ।
੯ ਪਤਵੰਤਾਂ ਉੱਤੇ ਭਰੋਸਾ ਰੱਖਣ ਨਾਲੋਂ
ਯਹੋਵਾਹ ਦੀ ਸ਼ਰਨ ਲੈਣਾ ਭਲਾ ਹੈ ॥
੧੦ ਸਾਰੀਆਂ ਕੌਮਾਂ ਨੇ ਮੈਨੂੰ ਘੇਰਾ ਪਾ ਲਿਆ,
ਮੈਂ ਯਹੋਵਾਹ ਦੇ ਨਾਮ ਤੇ ਉਨ੍ਹਾਂ ਨੂੰ ਵੱਢ ਹੀ ਸੁੱਟਿਆ ।
੧੧ ਉਨ੍ਹਾਂ ਨੇ ਮੈਨੂੰ ਘੇਰ ਲਿਆ, ਆਹੋ, ਉਨ੍ਹਾਂ ਨੇ ਮੈਨੂੰ ਘੇਰਾ ਪਾ ਲਿਆ,
ਮੈਂ ਯਹੋਵਾਹ ਦੇ ਨਾਮ ਤੇ ਉਨ੍ਹਾਂ ਨੂੰ ਵੱਢ ਹੀ ਸੁੱਟਿਆ ।
੧੨ ਉਨ੍ਹਾਂ ਨੇ ਸ਼ਹਿਤ ਦੀਆਂ ਮੱਖੀਆਂ ਵਾਂਙੁ ਮੈਨੂੰ ਘੇਰ ਲਿਆ,
ਓਹ ਕੰਡਿਆਂ ਦੀ ਅੱਗ ਵਾਂਙੁ ਬੁੱਝ ਗਏ,
ਮੈਂ ਯਹੋਵਾਹ ਦੇ ਨਾਮ ਤੇ ਉਨ੍ਹਾਂ ਨੂੰ ਵੱਢ ਹੀ ਸੁੱਟਿਆ
੧੩ ਤੈਂ ਮੈਨੂੰ ਡੇਗਣ ਲਈ ਵੱਡਾ ਧੱਕਾ ਦਿੱਤਾ,
ਪਰ ਯਹੋਵਾਹ ਨੇ ਮੇਰੀ ਸਹਾਇਤਾ ਕੀਤੀ।
੧੪ ਯਹੋਵਾਹ ਮੇਰਾ ਬਲ ਤੇ ਗੀਤ ਹੈ,
ਉਹ ਮੇਰਾ ਬਚਾਓ ਹੈਗਾ ।
੧੫ ਧਰਮੀਆਂ ਦਿਆਂ ਡੇਰਿਆਂ ਵਿੱਚ ਬਚਾਓ ਤੇ ਜੈਕਾਰੇ ਦੀ ਅਵਾਜ਼ ਹੈ,
ਯਹੋਵਾਹ ਦਾ ਸੱਜਾ ਹੱਥ ਸੂਰਮਗਤੀ ਕਰਦਾ ਹੈ ।
੧੬ ਯਹੋਵਾਹ ਦਾ ਸੱਜਾ ਹੱਥ ਉੱਚਾ ਹੋਇਆ ਹੈ,
ਯਹੋਵਾਹ ਦਾ ਸੱਜਾ ਹੱਥ ਸੂਰਮਗਤੀ ਕਰਦਾ ਹੈ ।
੧੭ ਮੈਂ ਮਰਾਂਗਾ ਨਹੀਂ ਸਗੋਂ ਮੈਂ ਜੀਆਂਗਾ,
ਅਤੇ ਯਹੋਵਾਹ ਦੇ ਕੰਮਾਂ ਦਾ ਵਰਨਣ ਕਰਾਂਗਾ ।
੧੮ ਯਹੋਵਾਹ ਨੇ ਮੈਨੂੰ ਬਹੁਤ ਤਾੜਿਆ,
ਪਰ ਮੈਨੂੰ ਮੌਤ ਦੇ ਹਵਾਲੇ ਨਾ ਕੀਤਾ ।
੧੯ ਧਰਮ ਦੇ ਫਾਟਕ ਮੇਰੇ ਲਈ ਖੋਲ੍ਹ ਦਿਓ,
ਤਾਂ ਮੈਂ ਉਨ੍ਹਾਂ ਵਿੱਚ ਜਾ ਕੇ ਯਹੋਵਾਹ ਦਾ ਧੰਨਵਾਦ ਕਰਾਂਗਾ ।
੨੦ ਯਹੋਵਾਹ ਦਾ ਫਾਟਕ ਇਹ ਹੈ,
ਧਰਮੀ ਇਹ ਦੇ ਵਿੱਚੋਂ ਦੀ ਜਾਣਗੇ ॥
੨੧ ਮੈਂ ਤੇਰਾ ਧੰਨਵਾਦ ਕਰਾਂਗਾ ਕਿਉਂ ਜੋ ਤੈਂ ਮੈਨੂੰ ਉੱਤਰ ਦਿੱਤਾ ਹੈ,
ਤੂੰ ਮੇਰਾ ਬਚਾਓ ਹੋਇਆ ਹੈਂ ।
੨੨ ਜਿਸ ਪੱਥਰ ਨੂੰ ਰਾਜਾਂ ਨੇ ਰੱਦਿਆ,
ਸੋਈ ਖੂੰਜੇ ਦਾ ਸਿਰਾ ਹੋ ਗਿਆ ।
੨੩ ਏਹ ਯਹੋਵਾਹ ਦੀ ਵੱਲੋਂ ਹੈ,
ਅਤੇ ਸਾਡੀ ਨਜ਼ਰ ਵਿੱਚ ਅਚਰਜ ਹੈ ।
੨੪ ਏਹ ਦਿਨ ਯਹੋਵਾਹ ਨੇ ਬਣਾਇਆ,
ਉਸ ਵਿੱਚ ਅਸੀਂ ਬਾਗ ਬਾਗ ਤੇ ਅਨੰਦ ਹੋਈਏ !
੨੫ ਹੇ ਯਹੋਵਾਹ, ਬਿਨਤੀ ਹੈ, ਬਚਾ ਲੈ,
ਹੇ ਯਹੋਵਾਹ, ਬਿਨਤੀ ਹੈ, ਨਿਹਾਲ ਕਰ !
੨੬ ਮੁਬਾਰਕ ਉਹ ਹੈ ਜਿਹੜਾ ਯਹੋਵਾਹ ਦੇ ਨਾਮ ਤੇ ਆਉਂਦਾ ਹੈ,
ਅਸਾਂ ਤੁਹਾਨੂੰ ਯਹੋਵਾਹ ਦੇ ਭਵਨ ਤੋਂ ਬਰਕਤ ਦਿੱਤੀ ।
੨੭ ਯਹੋਵਾਹ ਪਰਮੇਸ਼ੁਰ ਹੈ ਅਤੇ ਉਹ ਨੇ ਸਾਡੇ ਲਈ ਚਾਨਣ ਕੀਤਾ,
ਜਗ ਪਸੂ ਨੂੰ ਰੱਸਿਆਂ ਨਾਲ ਬੰਨ੍ਹ ਦਿਓ,—
ਜਗਵੇਦੀ ਦੇ ਸਿੰਙਾਂ ਤੀਕ ।
੨੮ ਮੇਰਾ ਪਰਮੇਸ਼ੁਰ ਤੂੰ ਹੈਂ, ਮੈਂ ਤੇਰਾ ਧੰਨਵਾਦ ਕਰਾਂਗਾ,
ਹੇ ਮੇਰੇ ਪਰਮੇਸ਼ੁਰ, ਮੈਂ ਤੇਰੀ ਬਜ਼ੁਰਗੀ ਕਰਾਂਗਾ ।
੨੯ ਯਹੋਵਾਹ ਦਾ ਧੰਨਵਾਦ ਕਰੋ ਜੋ ਉਹ ਭਲਾ ਹੈ,
ਉਹ ਦੀ ਦਯਾ ਜੋ ਸਦੀਪਕ ਹੈ ॥

## ੧੧੯

### ਪਰਮੇਸ਼ੁਰ ਦੀ ਬਿਵਸਥਾ

ਅਲਫ਼ *

ਧੰਨ ਓਹ ਹਨ ਜਿਹੜੇ ਪਰਮ ਚਾਲ ਹਨ,
ਜਿਹੜੇ ਯਹੋਵਾਹ ਦੀ ਬਿਵਸਥਾ ਉੱਤੇ ਚੱਲਦੇ ਹਨ !
੨ ਧੰਨ ਓਹ ਹਨ ਜਿਹੜੇ ਉਹ ਦੀਆਂ ਸਾਖੀਆਂ ਨੂੰ ਮੰਨਦੇ,
ਅਤੇ ਮਨੋਂ ਤਨੋਂ ਉਹ ਨੂੰ ਭਾਲਦੇ ਹਨ !

* ਇਹ ਜ਼ਬੂਰ ਅਸ਼ਟਪਦੀ ਦੇ ਰੂਪ ਵਿੱਚ ਇੱਕ ਬਾਈ ਅੱਖਰਾ ਹੈ ।

੩ ਉਹ ਤਾਂ ਬਦੀ ਨਹੀਂ ਕਰਦੇ,
ਉਹ ਉਸ ਦੇ ਰਾਹਾਂ ਵਿੱਚ ਚੱਲਦੇ ਹਨ।
੪ ਤੈਂ ਸਾਨੂੰ ਆਪਣੇ ਫ਼ਰਮਾਨਾਂ ਦਾ ਹੁਕਮ ਦਿੱਤਾ,
ਭਈ ਅਸੀਂ ਮਨ ਲਾ ਕੇ ਉਨ੍ਹਾਂ ਦੀ ਪਾਲਨਾ ਕਰੀਏ।
੫ ਕਾਸ਼ ਕਿ ਮੇਰੀ ਚਾਲ
ਤੇਰੀਆਂ ਬਿਧੀਆਂ ਦੀ ਪਾਲਨਾ ਕਰਨ ਲਈ ਪੱਕੀ ਹੋਵੇ!
੬ ਤਦ ਮੈਂ ਤੇਰੇ ਸਾਰੇ ਹੁਕਮਾਂ ਉੱਤੇ ਗੌਹ ਕਰਾਂਗਾ,
ਤਦ ਮੈਂ ਲੱਜਿਆਵਾਨ ਨਾ ਹੋਵਾਂਗਾ।
੭ ਜਦ ਮੈਂ ਤੇਰਿਆਂ ਸੱਚਿਆਂ ਨਿਆਵਾਂ ਨੂੰ ਸਿੱਖ ਲਵਾਂਗਾ,
ਮੈਂ ਸਿੱਧੇ ਮਨ ਨਾਲ ਤੇਰਾ ਧੰਨਵਾਦ ਕਰਾਂਗਾ।
੮ ਮੈਂ ਤੇਰੀਆਂ ਬਿਧੀਆਂ ਦੀ ਪਾਲਨਾ ਕਰਾਂਗਾ,
ਤੂੰ ਮੈਨੂੰ ਮੂਲੋਂ ਹੀ ਤਿਆਗ ਨਾ ਦੇਹ! ॥

ב ਬੇਥ

੯ ਜੁਆਨ ਕਿਵੇਂ ਆਪਣੀ ਚਾਲ ਨੂੰ ਸੁੱਧ ਰੱਖੇ?
ਉਹ ਤੇਰੇ ਬਚਨ ਦੇ ਅਨੁਸਾਰ ਉਹ ਦੀ ਚੌਕਸੀ ਕਰੇ।
੧੦ ਮੈਂ ਆਪਣੇ ਸਾਰੇ ਮਨ ਨਾਲ ਤੈਨੂੰ ਭਾਲਿਆ ਹੈ,
ਆਪਣੇ ਹੁਕਮਾਂ ਤੋਂ ਮੈਨੂੰ ਭਟਕਣ ਨਾ ਦੇਹ!
੧੧ ਮੈਂ ਤੇਰੇ ਬਚਨ ਨੂੰ ਆਪਣੇ ਮਨ ਵਿੱਚ ਜਮਾ ਕਰ ਲਿਆ,
ਤਾਂ ਜੋ ਤੇਰਾ ਪਾਪ ਨਾ ਕਰਾਂ।
੧੨ ਹੇ ਯਹੋਵਾਹ, ਤੂੰ ਮੁਬਾਰਕ ਹੈਂ,
ਆਪਣੀਆਂ ਬਿਧੀਆਂ ਮੈਨੂੰ ਸਿਖਲਾ!
੧੩ ਮੈਂ ਆਪਣੇ ਬੁੱਲ੍ਹਾਂ ਨਾਲ ਤੇਰੇ ਮੂੰਹ ਦੇ
ਸਾਰੇ ਨਿਆਵਾਂ ਦਾ ਨਿਰਨਾ ਕੀਤਾ।
੧੪ ਮੈਂ ਤੇਰੀਆਂ ਸਾਖੀਆਂ ਦੇ ਰਾਹ ਵਿੱਚ ਖੁਸ਼ ਰਿਹਾ,
ਜਿਵੇਂ ਸਾਰੀ ਦੌਲਤ ਉੱਤੇ।
੧੫ ਮੈਂ ਤੇਰੇ ਫ਼ਰਮਾਨਾਂ ਵਿੱਚ ਲੀਨ ਹੋਵਾਂਗਾ,
ਅਤੇ ਤੇਰੇ ਮਾਰਗਾਂ ਉੱਤੇ ਗੌਹ ਕਰਾਂਗਾ।
੧੬ ਮੈਂ ਤੇਰੀਆਂ ਬਿਧੀਆਂ ਵਿੱਚ ਮਗਨ ਰਹਾਂਗਾ,
ਮੈਂ ਤੇਰੇ ਬਚਨ ਨੂੰ ਨਹੀਂ ਵਿਸਾਰਾਂਗਾ ॥

ג ਗਿਮਲ

੧੭ ਆਪਣੇ ਸੇਵਕ ਉੱਤੇ ਉਪਕਾਰ ਕਰ ਭਈ ਮੈਂ ਜੀਉਂਦਾ ਰਹਾਂ,
ਤੇ ਤੇਰੇ ਬਚਨ ਦੀ ਪਾਲਨਾ ਕਰਾਂ।
੧੮ ਮੇਰੀਆਂ ਅੱਖਾਂ ਖੋਲ,
ਭਈ ਮੈਂ ਤੇਰੀ ਬਿਵਸਥਾ ਦੀਆਂ ਅਚਰਜ ਗੱਲਾਂ ਨੂੰ ਵੇਖਾਂ!
੧੯ ਮੈਂ ਧਰਤੀ ਉੱਤੇ ਪਰਦੇਸੀ ਹਾਂ,
ਆਪਣੇ ਹੁਕਮ ਮੈਥੋਂ ਗੁਪਤ ਨਾ ਰੱਖ।
੨੦ ਮੇਰੀ ਜਾਨ ਹਰ ਵੇਲੇ
ਤੇਰਿਆਂ ਨਿਆਵਾਂ ਦੀ ਤਾਂਘ ਵਿੱਚ ਟੁੱਟਦੀ ਹੈ।
੨੧ ਮੈਂ ਸਰਾਪੀ ਹੰਕਾਰੀਆਂ ਨੂੰ ਵਰਜਿਆ ਹੈ,
ਜਿਹੜੇ ਤੇਰੇ ਹੁਕਮਾਂ ਤੋਂ ਭੁੱਲੇ ਫਿਰਦੇ ਹਨ।
੨੨ ਮੇਰੇ ਉੱਤੋਂ ਨਿੰਦਿਆ ਤੇ ਨਫ਼ਰਤ ਰੋੜ੍ਹ ਦੇਹ,
ਕਿਉਂ ਜੋ ਮੈਂ ਤੇਰੀਆਂ ਸਾਖੀਆਂ ਨੂੰ ਸੰਭਾਲਿਆ ਹੈ!
੨੩ ਸਰਦਾਰਾਂ ਨੇ ਵੀ ਬਹਿ ਕੇ ਮੇਰੇ ਵਿਰੁੱਧ ਗੱਲਾਂ ਕੀਤੀਆਂ ਹਨ,
ਪਰ ਤੇਰਾ ਸੇਵਕ ਤੇਰੀਆਂ ਬਿਧੀਆਂ ਵਿੱਚ ਲੀਨ ਰਹੇਗਾ।
੨੪ ਤੇਰੀਆਂ ਸਾਖੀਆਂ ਵੀ ਮੇਰੀ ਖੁਸ਼ੀ,
ਅਤੇ ਮੇਰੇ ਲਈ ਸਲਾਹਕਾਰ ਹਨ ॥

ד ਦਾਲਥ

੨੫ ਮੇਰੀ ਜਾਨ ਖਾਕ ਵਿੱਚ ਰਲ ਗਈ ਹੈ,
ਆਪਣੇ ਬਚਨ ਦੇ ਅਨੁਸਾਰ ਮੈਨੂੰ ਜਿਵਾਲ!
੨੬ ਮੈਂ ਆਪਣੀ ਚਾਲ ਨੂੰ ਪਰਗਟ ਕੀਤਾ ਅਤੇ ਤੈਂ ਮੈਨੂੰ ਉੱਤਰ ਦਿੱਤਾ,
ਆਪਣੀਆਂ ਬਿਧੀਆਂ ਮੈਨੂੰ ਸਿਖਲਾ!
੨੭ ਆਪਣੇ ਫ਼ਰਮਾਨਾਂ ਦਾ ਰਾਹ ਮੈਨੂੰ ਸਮਝਾ,
ਤਾਂ ਮੈਂ ਤੇਰੇ ਅਚਰਜ ਕੰਮਾਂ ਉੱਤੇ ਧਿਆਨ ਲਾਵਾਂਗਾ।
੨੮ ਮੇਰੀ ਜਾਨ ਉਦਾਸੀ ਦੇ ਕਾਰਨ ਢਲ ਗਈ ਹੈ,
ਆਪਣੇ ਬਚਨ ਦੇ ਅਨੁਸਾਰ ਮੈਨੂੰ ਦ੍ਰਿੜ੍ਹ ਕਰ!
੨੯ ਝੂਠ ਦਾ ਰਾਹ ਮੈਥੋਂ ਦੂਰ ਕਰ,
ਅਤੇ ਆਪਣੀ ਬਿਵਸਥਾ ਦਯਾ ਨਾਲ ਮੈਨੂੰ ਬਖ਼ਸ਼ ਦੇਹ!
੩੦ ਮੈਂ ਵਫ਼ਾਦਾਰੀ ਦਾ ਰਾਹ ਚੁਣ ਲਿਆ ਹੈ,
ਮੈਂ ਤੇਰਿਆਂ ਨਿਆਵਾਂ ਨੂੰ ਆਪਣੇ ਸਨਮੁਖ ਰੱਖਿਆ।
੩੧ ਮੈਂ ਤੇਰੀਆਂ ਸਾਖੀਆਂ ਨੂੰ ਫੜ ਛੱਡਿਆ ਹੈ,
ਹੇ ਯਹੋਵਾਹ, ਮੈਨੂੰ ਲੱਜਿਆਵਾਨ ਨਾ ਕਰ!

੩੨ ਜਦ ਤੂੰ ਮੇਰੇ ਮਨ ਨੂੰ ਵਧਾਵੇਂਗਾ,
ਤਦ ਮੈਂ ਤੇਰੇ ਹੁਕਮਾਂ ਦੇ ਮਾਰਗ ਉੱਤੇ ਦੌੜਿਆ ਜਾਵਾਂਗਾ ! ॥

ਹ ਹੇ

੩੩ ਹੇ ਯਹੋਵਾਹ, ਤੂੰ ਆਪਣੀਆਂ ਬਿਧੀਆਂ ਦਾ ਰਾਹ ਮੈਨੂੰ ਸਿਖਲਾ,
ਤਾਂ ਮੈਂ ਅੰਤ ਤੀਕ ਉਹ ਨੂੰ ਸੰਭਾਲੀ ਰੱਖਾਂਗਾ ।
੩੪ ਮੈਨੂੰ ਸਮਝ ਦੇਹ ਅਤੇ ਮੈਂ ਤੇਰੀ ਬਿਵਸਥਾ ਨੂੰ ਸਾਂਭਾਂਗਾ,
ਸਗੋਂ ਆਪਣੇ ਸਾਰੇ ਮਨ ਨਾਲ ਉਹ ਦੀ ਪਾਲਨਾ ਕਰਾਂਗਾ ।
੩੫ ਮੈਨੂੰ ਆਪਣੇ ਹੁਕਮਾਂ ਦੇ ਮਾਰਗ ਦੀ ਅਗਵਾਈ ਕਰ,
ਕਿਉਂ ਜੋ ਉਸ ਵਿੱਚ ਮੈਂ ਮਗਨ ਹਾਂ !
੩੬ ਆਪਣੀਆਂ ਸਾਖੀਆਂ ਵੱਲ ਮੇਰਾ ਦਿਲ ਮੋੜ,
ਨਾ ਕਿ ਲੋਭ ਵੱਲ,—
੩੭ ਮੇਰੀਆਂ ਅੱਖਾਂ ਨੂੰ ਵਿਅਰਥ ਵੇਖਣ ਤੋਂ ਮੋੜ ਦੇਹ,
ਆਪਣੇ ਰਾਹਾਂ ਉੱਤੇ ਮੈਨੂੰ ਜਿਵਾਲ !
੩੮ ਆਪਣੇ ਬਚਨ ਨੂੰ ਆਪਣੇ ਸੇਵਕ ਲਈ ਕਾਇਮ ਰੱਖ,
ਜਿਹੜਾ ਤੇਰੇ ਭੈ ਮੰਨਣ ਵਾਲਿਆਂ ਦੇ ਲਈ ਹੈ ।
੩੯ ਮੇਰੀ ਨਿੰਦਿਆ ਨੂੰ ਜਿਸ ਤੋਂ ਮੈਂ ਡਰਦਾ ਹਾਂ ਮੈਥੋਂ ਲੰਘਾ ਦੇਹ,
ਤੇਰੇ ਨਿਆਉਂ ਭਲੇ ਹਨ !
੪੦ ਵੇਖ, ਮੈਂ ਤੇਰੇ ਫ਼ਰਮਾਨਾਂ ਲਈ ਲੋਚਿਆ ਹੈ,
ਆਪਣੇ ਧਰਮ ਵਿੱਚ ਮੈਨੂੰ ਜਿਵਾਲ ! ॥

ו ਵਾਉ

੪੧ ਹੇ ਯਹੋਵਾਹ, ਤੇਰੀ ਦਯਾ ਮੇਰੇ ਉੱਤੇ ਆਵੇ,
ਤੇਰਾ ਬਚਾਓ ਵੀ ਤੇਰੇ ਬਚਨ ਅਨੁਸਾਰ !
੪੨ ਤਾਂ ਮੈਂ ਆਪਣੀ ਨਿੰਦਿਆ ਕਰਨ ਵਾਲੇ ਨੂੰ ਉੱਤਰ ਦਿਆਂਗਾ,
ਕਿਉਂ ਜੋ ਮੈਂ ਤੇਰੇ ਬਚਨ ਉੱਤੇ ਭਰੋਸਾ ਰੱਖਦਾ ਹਾਂ,
੪੩ ਅਤੇ ਮੇਰੇ ਮੂੰਹੋਂ ਸਚਿਆਈ ਦਾ ਬਚਨ ਮੂਲੋਂ ਹੀ ਖੋਹ ਨਾ ਲੈ,
ਕਿਉਂ ਜੋ ਤੇਰੇ ਨਿਆਵਾਂ ਉੱਤੇ ਮੇਰੀ ਆਸ ਹੈ,
੪੪ ਤਾਂ ਮੈਂ ਤੇਰੀ ਬਿਵਸਥਾ ਦੀ
ਹਰ ਵੇਲੇ ਸਦਾ ਤੀਕ ਪਾਲਨਾ ਕਰਾਂਗਾ,
੪੫ ਅਤੇ ਮੈਂ ਖੁਲ੍ਹਮਖੁਲ੍ਹਾ ਚੱਲਦਾ ਫਿਰਾਂਗਾ,
ਕਿਉਂ ਜੋ ਮੈਂ ਤੇਰੇ ਫ਼ਰਮਾਨਾਂ ਦਾ ਤਾਲਿਬ ਰਿਹਾ ।
੪੬ ਮੈਂ ਪਾਤਸ਼ਾਹਾਂ ਦੇ ਸਨਮੁਖ ਤੇਰੀਆਂ ਸਾਖੀਆਂ ਦਾ ਚਰਚਾ ਕਰਾਂਗਾ,
ਅਤੇ ਲੱਜਿਆਵਾਨ ਨਾ ਹੋਵਾਂਗਾ ।
੪੭ ਮੈਂ ਤੇਰੇ ਹੁਕਮਾਂ ਵਿੱਚ ਅੱਤ ਖੁਸ਼ ਹੋਵਾਂਗਾ,
ਜਿਨ੍ਹਾਂ ਨਾਲ ਮੈਂ ਪ੍ਰੀਤ ਲਾਈ ਹੈ ।
੪੮ ਮੈਂ ਤੇਰੇ ਹੁਕਮਾਂ ਵੱਲ ਜਿਨ੍ਹਾਂ ਨਾਲ ਮੈਂ ਪ੍ਰੀਤ ਲਾਈ ਹੈ ਆਪਣੇ ਹੱਥ ਅੱਡਾਂਗਾ,
ਅਤੇ ਤੇਰੀਆਂ ਬਿਧੀਆਂ ਵਿੱਚ ਲੀਨ ਹੋਵਾਂਗਾ ॥

ז ਜ਼ਾਇਨ

੪੯ ਆਪਣੇ ਸੇਵਕ ਲਈ ਉਹ ਬਚਨ ਚੇਤੇ ਕਰ,
ਜਿਹ ਦੇ ਉੱਤੇ ਤੈਂ ਮੈਨੂੰ ਆਸ ਦੁਆਈ ਹੈ !
੫੦ ਏਹੀ ਮੇਰੇ ਦੁਖ ਵਿੱਚ ਮੇਰੀ ਤਸੱਲੀ ਹੈ,
ਭਈ ਤੇਰੇ ਬਚਨ ਨੇ ਮੈਨੂੰ ਜਿਵਾਲਿਆ ਹੈ ।
੫੧ ਹੰਕਾਰੀਆਂ ਨੇ ਮੈਨੂੰ ਠੱਠੇ ਵਿੱਚ ਬਹੁਤ ਉਡਾਇਆ ਹੈ,
ਪਰ ਮੈਂ ਤੇਰੀ ਬਿਵਸਥਾ ਤੋਂ ਬੇਮੁਖ ਨਾ ਹੋਇਆ ।
੫੨ ਹੇ ਯਹੋਵਾਹ, ਮੈਂ ਤੇਰੇ ਪਰਾਚੀਨ ਨਿਆਵਾਂ ਨੂੰ ਚੇਤੇ ਰੱਖਿਆ ਹੈ,
ਅਤੇ ਮੈਨੂੰ ਦਿਲਾਸਾ ਮਿਲਿਆ ।
੫੩ ਮੇਰਾ ਗੁੱਸਾ ਭਖ ਉੱਠਿਆ ਹੈ,
ਭਈ ਦੁਸ਼ਟ ਤੇਰੀ ਬਿਵਸਥਾ ਨੂੰ ਤਿਆਗ ਦਿੰਦੇ ਹਨ ।
੫੪ ਤੇਰੀਆਂ ਬਿਧੀਆਂ ਮੇਰੇ ਮੁਸਾਫ਼ਰੀ ਦੇ ਘਰ ਵਿੱਚ ਮੇਰੇ ਭਜਨ ਸਨ ।
੫੫ ਹੇ ਯਹੋਵਾਹ, ਮੈਂ ਰਾਤੀਂ ਤੇਰੇ ਨਾਮ ਨੂੰ ਚੇਤੇ ਕੀਤਾ ਹੈ,
ਅਤੇ ਤੇਰੀ ਬਿਵਸਥਾ ਦੀ ਪਾਲਨਾ ਕੀਤੀ ।
੫੬ ਇਹ ਮੈਨੂੰ ਏਸ ਲਈ ਹੋਇਆ,
ਭਈ ਮੈਂ ਤੇਰੇ ਫ਼ਰਮਾਨਾਂ ਨੂੰ ਸੰਭਾਲਿਆ ਹੈ ॥

ח ਹੇਥ

੫੭ ਯਹੋਵਾਹ ਮੇਰਾ ਭਾਗ ਹੈ,
ਮੈਂ ਆਖਿਆ, ਮੈਂ ਤੇਰਿਆਂ ਬਚਨਾਂ ਦੀ ਪਾਲਨਾ ਕਰਾਂਗਾ ।
੫੮ ਮੈਂ ਆਪਣੇ ਸਾਰੇ ਦਿਲ ਨਾਲ ਤੇਰੇ ਦਰਸ਼ਣ ਲਈ ਬੇਨਤੀ ਕੀਤੀ ਹੈ,
ਆਪਣੇ ਬਚਨ ਅਨੁਸਾਰ ਮੇਰੇ ਉੱਤੇ ਕਿਰਪਾ ਕਰ !

੫੯ ਮੈਂ ਆਪਣੇ ਚਾਲ ਚਲਣ ਨੂੰ ਸੋਚਿਆ,
ਅਤੇ ਆਪਣੇ ਪੈਰ ਤੇਰੀਆਂ ਸਾਖੀਆਂ ਵੱਲ ਫੇਰੇ ਹਨ ।
੬੦ ਮੈਂ ਛੇਤੀ ਕੀਤੀ ਅਤੇ ਢਿੱਲ ਨਾ ਲਾਈ,
ਭਈ ਤੇਰੇ ਹੁਕਮਾਂ ਦੀ ਪਾਲਨਾ ਕਰਾਂ ।
੬੧ ਦੁਸ਼ਟਾਂ ਦੇ ਬੰਨ੍ਹਾਂ ਨੇ ਮੈਨੂੰ ਵਲ ਲਿਆ,
ਪਰ ਮੈਂ ਤੇਰੀ ਬਿਵਸਥਾ ਨੂੰ ਨਹੀਂ ਵਿਸਾਰਿਆ ।
੬੨ ਤੇਰੇ ਧਰਮ ਦਿਆਂ ਨਿਆਵਾਂ ਦੇ ਕਾਰਨ,
ਅੱਧੀ ਰਾਤ ਨੂੰ ਮੈਂ ਉੱਠ ਕੇ ਤੇਰਾ ਧੰਨਵਾਦ ਕਰਾਂਗਾ ।
੬੩ ਮੈਂ ਉਨ੍ਹਾਂ ਸਾਰਿਆਂ ਦਾ ਸਾਥੀ ਹਾਂ ਜਿਹੜੇ ਤੇਰਾ ਡੈ ਰੱਖਦੇ ਹਨ,
ਅਤੇ ਤੇਰੇ ਫ਼ਰਮਾਨਾਂ ਦੀ ਪਾਲਨਾ ਕਰਦੇ ਹਨ ।
੬੪ ਹੇ ਯਹੋਵਾਹ, ਧਰਤੀ ਤੇਰੀ ਦਯਾ ਨਾਲ ਭਰੀ ਹੋਈ ਹੈ,
ਆਪਣੀਆਂ ਬਿਧੀਆਂ ਮੈਨੂੰ ਸਿਖਲਾ ! ॥

ਟ ਟੇਥ

੬੫ ਆਪਣੇ ਸੇਵਕ ਨਾਲ ਤੈਂ ਭਲਿਆਈ ਕੀਤੀ ਹੈ,
ਹੇ ਯਹੋਵਾਹ, ਆਪਣੇ ਬਚਨ ਅਨੁਸਾਰ ।
੬੬ ਮੈਨੂੰ ਚੰਗਾ ਬਿਬੇਕ ਤੇ ਗਿਆਨ ਸਿਖਲਾ,
ਕਿਉਂ ਜੋ ਮੈਂ ਤੇਰੇ ਹੁਕਮਾਂ ਉੱਤੇ ਨਿਹਚਾ ਕੀਤੀ ਹੈ ।
੬੭ ਮੇਰੇ ਦੁਖੀ ਹੋਣ ਤੋਂ ਪਹਿਲਾਂ ਮੈਂ ਭੁੱਲਿਆ ਫਿਰਦਾ ਸਾਂ,
ਪਰ ਹੁਣ ਮੈਂ ਤੇਰੇ ਬਚਨ ਦੀ ਪਾਲਨਾ ਕਰਦਾ ਹਾਂ ।
੬੮ ਤੂੰ ਭਲਾ ਹੈਂ ਅਤੇ ਭਲਿਆਈ ਕਰਦਾ ਹੈਂ,
ਆਪਣੀਆਂ ਬਿਧੀਆਂ ਮੈਨੂੰ ਸਿਖਲਾ ।
੬੯ ਹੰਕਾਰੀਆਂ ਨੇ ਮੇਰੇ ਉੱਤੇ ਝੂਠ ਥੱਪ ਛੱਡਿਆ ਹੈ,
ਮੈਂ ਆਪਣੇ ਸਾਰੇ ਮਨ ਨਾਲ ਤੇਰੇ ਫ਼ਰਮਾਨਾਂ ਨੂੰ ਮੰਨਾਂਗਾ ।
੭੦ ਉਨ੍ਹਾਂ ਦਾ ਮਨ ਚਰਬੀ ਵਰਗਾ ਮੋਟਾ ਹੈ,
ਪਰ ਮੈਂ ਤੇਰੀ ਬਿਵਸਥਾ ਵਿੱਚ ਖੁਸ਼ ਹਾਂ ।
੭੧ ਮੇਰੇ ਲਈ ਭਲਾ ਹੈ ਕਿ ਮੈਂ ਦੁਖੀ ਹੋਇਆ,
ਤਾਂ ਜੋ ਮੈਂ ਤੇਰੀਆਂ ਬਿਧੀਆਂ ਨੂੰ ਸਿੱਖਾਂ ।
੭੨ ਤੇਰੇ ਮੂੰਹ ਦੀ ਬਿਵਸਥਾ ਮੇਰੇ ਲਈ
ਸੋਨੇ ਤੇ ਚਾਂਦੀ ਦੇ ਹਜ਼ਾਰਾਂ ਸਿੱਕਾਂ ਤੋਂ ਚੰਗੀ ਹੈ ! ॥

ਯ ਯੋਧ

੭੩ ਤੇਰੇ ਹੱਥਾਂ ਨੇ ਮੈਨੂੰ ਬਣਾਇਆ ਤੇ ਰਚਿਆ ਹੈ,
ਮੈਨੂੰ ਗਿਆਨ ਦੇਹ ਭਈ ਮੈਂ ਤੇਰੇ ਹੁਕਮਾਂ ਨੂੰ ਸਿੱਖਾਂ ।
੭੪ ਜਿਹੜੇ ਤੇਰਾ ਭੈ ਮੰਨਦੇ ਹਨ ਓਹ ਮੈਨੂੰ ਵੇਖ ਕੇ ਅਨੰਦ ਹੋਣਗੇ,
ਕਿਉਂਕਿ ਮੈਂ ਤੇਰੇ ਬਚਨ ਉੱਤੇ ਆਸਾ ਰੱਖੀ ਹੈ ।
੭੫ ਹੇ ਯਹੋਵਾਹ, ਮੈਂ ਜਾਣਦਾ ਹਾਂ ਕਿ ਤੇਰੇ ਨਿਆਉਂ ਧਰਮ ਦੇ ਹਨ,
ਸੋ ਤੈਂ ਵਫ਼ਾਦਾਰੀ ਨਾਲ ਮੈਨੂੰ ਦੁਖ ਦਿੱਤਾ ।
੭੬ ਤੇਰੀ ਦਯਾ ਮੈਨੂੰ ਸ਼ਾਂਤ ਦੇਵੇ,
ਤੇਰੇ ਬਚਨ ਅਨੁਸਾਰ ਜਿਹੜਾ ਤੇਰੇ ਸੇਵਕ ਨੂੰ ਮਿਲਿਆ ।
੭੭ ਤੇਰੀਆਂ ਦਿਆਲਗੀਆਂ ਮੈਨੂੰ ਮਿਲ ਜਾਣ ਭਈ ਮੈਂ ਜੀਉਂਦਾ ਰਹਾਂ,
ਕਿਉਂ ਜੋ ਮੇਰੀ ਖੁਸ਼ੀ ਤੇਰੀ ਬਿਵਸਥਾ ਵਿੱਚ ਹੈ !
੭੮ ਹੰਕਾਰੀ ਸ਼ਰਮਿੰਦੇ ਹੋਣ ਕਿਉਂਕਿ ਉਨ੍ਹਾਂ ਨੇ ਝੂਠ ਨਾਲ ਮੈਨੂੰ ਡੇਗ ਦਿੱਤਾ ਹੈ,
ਪਰ ਮੈਂ ਤੇਰੇ ਫ਼ਰਮਾਨਾਂ ਵਿੱਚ ਲੀਨ ਰਹਾਂਗਾ ।
੭੯ ਤੇਰੇ ਭੈ ਮੰਨਣ ਵਾਲੇ ਮੇਰੀ ਵੱਲ ਫਿਰਨ,
ਅਤੇ ਓਹ ਜੋ ਤੇਰੀਆਂ ਸਾਖੀਆਂ ਨੂੰ ਜਾਣਦੇ ਹਨ ।
੮੦ ਮੇਰਾ ਮਨ ਤੇਰੀਆਂ ਬਿਧੀਆਂ ਵਿੱਚ ਸੰਪੂਰਨ ਹੋਵੇ,
ਭਈ ਮੈਂ ਲੱਜਿਆਵਾਨ ਨਾ ਹੋਵਾਂ ! ॥

ਕ ਕਾਫ਼

੮੧ ਮੇਰੀ ਜਾਨ ਤੇਰੀ ਮੁਕਤੀ ਲਈ ਖੁੱਸਦੀ ਹੈ,
ਮੈਂ ਤੇਰੇ ਬਚਨ ਦੀ ਉਡੀਕ ਵਿੱਚ ਹਾਂ ।
੮੨ ਮੇਰੀਆਂ ਅੱਖਾਂ ਤੇਰੇ ਬਚਨ ਲਈ ਪੱਕ ਗਈਆਂ,
ਮੈਂ ਆਖਦਾ ਹਾਂ, ਤੂੰ ਮੈਨੂੰ ਕਦ ਸ਼ਾਂਤੀ ਦੇਵੇਂਗਾ ?
੮੩ ਮੈਂ ਤਾਂ ਧੂੰਏਂ ਵਿੱਚ ਦੀ ਮਸ਼ਕ ਵਾਂਙੁ ਹੋਇਆ,
ਤਾਂ ਵੀ ਤੇਰੀਆਂ ਬਿਧੀਆਂ ਨੂੰ ਮੈਂ ਨਾ ਭੁੱਲਿਆ ।
੮੪ ਤੇਰੇ ਸੇਵਕ ਦੇ ਦਿਨ ਕਿੰਨੇਕੁ ਹਨ ?
ਤੂੰ ਕਦੋਂ ਮੇਰਾ ਪਿੱਛਾ ਕਰਨ ਵਾਲਿਆਂ ਦਾ ਨਿਆਉਂ ਕਰੇਂਗਾ ?
੮੫ ਜਿਹੜੇ ਤੇਰੀ ਬਿਵਸਥਾ ਦੇ ਅਨੁਸਾਰ ਨਹੀਂ ਚੱਲਦੇ,
ਉਨ੍ਹਾਂ ਹੰਕਾਰੀਆਂ ਨੇ ਮੇਰੇ ਲਈ ਟੋਏ ਪੁੱਟੇ ।
੮੬ ਤੇਰੇ ਸਾਰੇ ਹੁਕਮ ਸੱਚੇ ਹਨ,
ਓਹ ਝੂਠ ਨਾਲ ਮੇਰੇ ਪਿੱਛੇ ਪਏ ਹੋਏ ਹਨ,
ਤੂੰ ਮੇਰੀ ਸਹਾਇਤਾ ਕਰ !

੮੭ ਓਹ ਧਰਤੀ ਉੱਤੋਂ ਮੈਨੂੰ ਮਿਟਾ ਦੇਣ ਨੂੰ ਸਨ,
ਪਰ ਮੈਂ ਤੇਰੇ ਫ਼ਰਮਾਨਾਂ ਨੂੰ ਨਾ ਤਿਆਗਿਆ ।
੮੮ ਆਪਣੀ ਦਯਾ ਦੇ ਅਨੁਸਾਰ ਮੈਨੂੰ ਜੀਉਂਦਾ ਰੱਖ,
ਤਾਂ ਮੈਂ ਤੇਰੇ ਮੂੰਹ ਦੀ ਸਾਖੀ ਦੀ ਪਾਲਨਾ ਕਰਾਂਗਾ ॥

ל ਲਾਮਦ

੮੯ ਹੇ ਯਹੋਵਾਹ, ਸਦਾ ਤੀਕ
ਤੇਰਾ ਬਚਨ ਅਕਾਸ਼ ਉੱਤੇ ਇਸਥਿਰ ਹੈ !
੯੦ ਤੇਰੀ ਵਫ਼ਾਦਾਰੀ ਪੀੜ੍ਹੀਓਂ ਪੀੜ੍ਹੀ ਹੈ,
ਤੈਂ ਧਰਤੀ ਨੂੰ ਕਾਇਮ ਕੀਤਾ ਅਤੇ ਉਹ ਬਣੀ ਰਹਿੰਦੀ ਹੈ ।
੯੧ ਓਹ ਤੇਰੇ ਨਿਆਵਾਂ ਅਨੁਸਾਰ ਅੱਜ ਤੀਕ ਖੜੇ ਹਨ,
ਕਿਉਂ ਜੋ ਸੱਭੇ ਤੇਰੇ ਸੇਵਕ ਹਨ ।
੯੨ ਜੇ ਤੇਰੀ ਬਿਵਸਥਾ ਮੇਰੀ ਖੁਸ਼ੀ ਨਾ ਹੁੰਦੀ,
ਤਾਂ ਮੈਂ ਆਪਣੇ ਦੁਖ ਵਿੱਚ ਨਾਸ ਹੋ ਜਾਂਦਾ ।
੯੩ ਤੇਰੇ ਫ਼ਰਮਾਨ ਮੈਂ ਕਦੇ ਨਾ ਭੁੱਲਾਂਗਾ,
ਕਿਉਂਕਿ ਉਨ੍ਹਾਂ ਨਾਲ ਤੈਂ ਮੈਨੂੰ ਜੀਉਂਦਿਆਂ ਰੱਖਿਆ ਹੈ ।
੯੪ ਮੈਂ ਤੇਰਾ ਹੀ ਹਾਂ, ਮੈਨੂੰ ਬਚਾ,
ਕਿਉਂ ਜੋ ਮੈਂ ਤੇਰੇ ਫ਼ਰਮਾਨਾਂ ਦਾ ਤਾਲਿਬ ਰਿਹਾ !
੯੫ ਦੁਸ਼ਟ ਮੇਰੇ ਨਾਸ ਕਰਨ ਲਈ ਘਾਤ ਵਿੱਚ ਬੈਠੇ ਸਨ,
ਪਰ ਮੈਂ ਤੇਰੀਆਂ ਸਾਖੀਆਂ ਦਾ ਵਿਚਾਰ ਕਰਾਂਗਾ ।
੯੬ ਸਾਰੇ ਕਮਾਲ ਦਾ ਅੰਤ ਮੈਂ ਵੇਖਿਆ,
ਪਰ ਤੇਰਾ ਹੁਕਮਨਾਮਾ ਬਹੁਤ ਲੰਮਾ ਚੌੜਾ ਹੈ ॥

מ ਮੀਮ

੯੭ ਮੈਂ ਤੇਰੀ ਬਿਵਸਥਾ ਨਾਲ ਕਿੰਨੀ ਪ੍ਰੀਤ ਰੱਖਦਾ ਹਾਂ,
ਦਿਨ ਭਰ ਮੈਂ ਉਹ ਦੇ ਵਿੱਚ ਲੀਨ ਰਹਿੰਦਾ ਹਾਂ !
੯੮ ਤੂੰ ਆਪਣੇ ਹੁਕਮਨਾਮੇ ਤੋਂ ਮੈਨੂੰ ਮੇਰੇ ਵੈਰੀਆਂ ਤੋਂ ਬੁੱਧਵਾਨ ਬਣਾਉਂਦਾ ਹੈਂ,
ਕਿਉਂ ਜੋ ਉਹ ਸਦਾ ਮੇਰੇ ਨਾਲ ਹੈ ।
੯੯ ਮੈਂ ਆਪਣੇ ਸਾਰੇ ਗੁਰੂਆਂ ਨਾਲੋਂ ਵੱਧ ਗਿਆਨ ਰੱਖਦਾ ਹਾਂ,
ਕਿਉਂ ਜੋ ਤੇਰੀਆਂ ਸਾਖੀਆਂ ਵਿੱਚ ਮੈਂ ਲੀਨ ਰਹਿੰਦਾ ਹਾਂ ।
੧੦੦ ਬਜ਼ੁਰਗਾਂ ਨਾਲੋਂ ਮੈਂ ਬਹੁਤ ਜਾਚਦਾ ਹਾਂ,
ਕਿਉਂ ਜੋ ਤੇਰੇ ਫ਼ਰਮਾਨਾਂ ਨੂੰ ਮੈਂ ਸਾਂਭਿਆ ।
੧੦੧ ਮੈਂ ਆਪਣੇ ਪੈਰਾਂ ਨੂੰ ਹਰ ਬੁਰੇ ਮਾਰਗ ਤੋਂ ਰੋਕ ਰੱਖਿਆ ਹੈ,
ਤਾਂ ਜੋ ਮੈਂ ਤੇਰੇ ਬਚਨ ਦੀ ਪਾਲਨਾ ਕਰਾਂ ।
੧੦੨ ਤੇਰਿਆਂ ਨਿਆਵਾਂ ਤੋਂ ਮੈਂ ਨਹੀਂ ਹਟਿਆ,
ਕਿਉਂ ਜੋ ਤੈਂ ਮੈਨੂੰ ਸਿੱਖਿਆ ਦਿੱਤੀ ਹੈ ।
੧੦੩ ਤੇਰੇ ਬਚਨ ਮੇਰੇ ਤਾਲੂ ਨੂੰ ਕੇਡੇ ਮਿੱਠੇ ਲੱਗਦੇ ਹਨ,
ਸ਼ਹਿਤ ਨਾਲੋਂ ਵੀ ਮੇਰੇ ਮੂੰਹ ਵਿੱਚ ਵੱਧ ਮਿੱਠੇ !
੧੦੪ ਤੇਰੇ ਫ਼ਰਮਾਨਾਂ ਨਾਲ ਮੈਨੂੰ ਸਮਝ ਮਿਲਦੀ ਹੈ,
ਏਸ ਲਈ ਮੈਂ ਹਰ ਝੂਠੇ ਮਾਰਗ ਤੋਂ ਵੈਰ ਰੱਖਦਾ ਹਾਂ ॥

נ ਨਣ

[illegible] ਤੇਰਾ ਬਚਨ ਮੇਰੇ ਪੈਰਾਂ ਲਈ ਦੀਪਕ,
ਅਤੇ ਮੇਰੇ ਰਾਹ ਦਾ ਚਾਨਣ ਹੈ ।
੧੦੬ ਮੈਂ ਸੌਂਹ ਖਾਧੀ ਅਤੇ ਉਹ ਨੂੰ ਪੱਕਾ ਵੀ ਕੀਤਾ,
ਭਈ ਮੈਂ ਤੇਰੇ ਧਰਮ ਦੇ ਨਿਆਵਾਂ ਦੀ ਪਾਲਨਾ ਕਰਾਂਗਾ ।
੧੦੭ ਹੇ ਯਹੋਵਾਹ, ਮੈਂ ਬਹੁਤ ਹੀ ਦੁਖੀ ਹੋਇਆ ਹਾਂ,
ਤੂੰ ਆਪਣੇ ਬਚਨ ਅਨੁਸਾਰ ਮੈਨੂੰ ਜੀਉਂਦਾ ਰੱਖ !
੧੦੮ ਹੇ ਯਹੋਵਾਹ, ਮੇਰੇ ਮੂੰਹ ਦੀਆਂ ਖੁਸ਼ੀ ਦੀਆਂ ਭੇਟਾਂ ਨੂੰ ਕਿਰਪਾ ਕਰ ਕੇ ਗਰਹਿਣ ਕਰ,
ਅਤੇ ਆਪਣੇ ਨਿਆਉਂ ਮੈਨੂੰ ਸਿਖਲਾ ।
੧੦੯ ਮੇਰੀ ਜਾਨ ਹਰ ਵੇਲੇ ਤਲੀ ਉੱਤੇ ਹੈ,
ਪਰ ਮੈਂ ਤੇਰੀ ਬਿਵਸਥਾ ਨੂੰ ਨਹੀਂ ਭੁੱਲਦਾ !
੧੧੦ ਦੁਸ਼ਟਾਂ ਨੇ ਮੇਰੇ ਲਈ ਇੱਕ ਫਾਹੀ ਲਾਈ ਹੈ,
ਪਰ ਮੈਂ ਤੇਰੇ ਫ਼ਰਮਾਨਾਂ ਤੋਂ ਅਵਾਰਾ ਨਹੀਂ ਹੋਇਆ ।
੧੧੧ ਮੈਂ ਤੇਰੀਆਂ ਸਾਖੀਆਂ ਨੂੰ ਸਦਾ ਲਈ ਮਿਰਾਸ ਵਿੱਚ ਲਿਆ ਹੈ,
ਓਹ ਤਾਂ ਮੇਰੇ ਮਨ ਦੀ ਖੁਸ਼ੀ ਹਨ ।
੧੧੨ ਮੈਂ ਆਪਣੇ ਮਨ ਨੂੰ ਇਸ ਗੱਲ ਵੱਲ ਲਾਇਆ ਹੈ,
ਭਈ ਮੈਂ ਤੇਰੀਆਂ ਬਿਧੀਆਂ ਨੂੰ ਅੰਤ ਤੀਕ ਸਦਾ ਹੀ ਪੂਰਾ ਕਰਾਂ ॥

ס ਸਾਮਕ

੧੧੩ ਮੈਂ ਦੁਚਿੱਤਿਆਂ ਨਾਲ ਖੁਣਸ ਕਰਦਾ ਹਾਂ,
ਪਰ ਤੇਰੀ ਬਿਵਸਥਾ ਨਾਲ ਪ੍ਰੀਤ ਰੱਖਦਾ ਹਾਂ ।
੧੧੪ ਤੂੰ ਮੇਰੀ ਪਨਾਹਗਾਹ ਤੇ ਮੇਰੀ ਢਾਲ ਹੈਂ,
ਮੈਂ ਤੇਰੇ ਬਚਨ ਦੀ ਆਸਾ ਰੱਖਦਾ ਹਾਂ ।

੧੧੫ ਹੇ ਬਦਕਾਰੋ, ਮੇਰੇ ਕੋਲੋਂ ਦੂਰ ਹੋਵੋ,
ਭਈ ਮੈਂ ਆਪਣੇ ਪਰਮੇਸ਼ੁਰ ਦੇ ਹੁਕਮਾਂ ਨੂੰ ਮੰਨਾਂ !
੧੧੬ ਆਪਣੇ ਬਚਨ ਅਨੁਸਾਰ ਮੈਨੂੰ ਥੰਮ੍ਹ ਭਈ ਮੈਂ ਜੀਉਂਦਾ ਰਹਾਂ,
ਅਤੇ ਆਪਣੀ ਤਾਂਘ ਤੋਂ ਸ਼ਰਮਿੰਦਾ ਨਾ ਹੋਵਾਂ !
੧੧੭ ਮੈਨੂੰ ਸਾਂਭ ਤਾਂ ਮੈਂ ਬਚ ਜਾਵਾਂਗਾ,
ਅਤੇ ਤੇਰੀਆਂ ਬਿਧੀਆਂ ਤੇ ਸਦਾ ਗੌਹ ਕਰਾਂਗਾ ।
੧੧੮ ਜਿਹੜੇ ਤੇਰੀਆਂ ਬਿਧੀਆਂ ਤੋਂ ਬੇਮੁਖ ਹੋ ਜਾਂਦੇ ਹਨ ਉਨ੍ਹਾਂ ਨੂੰ ਤੈਂ ਸੁੱਟ ਦਿੱਤਾ ਹੈ,
ਕਿਉਂ ਜੋ ਉਨ੍ਹਾਂ ਦੀ ਚਲਾਕੀ ਫ਼ਰੇਬ ਹੈ ।
੧੧੯ ਧਰਤੀ ਦੇ ਸਾਰੇ ਦੁਸ਼ਟਾਂ ਨੂੰ ਤੂੰ ਖੋਟ ਵਾਂਙੁ ਦੂਰ ਸੁੱਟਦਾ ਹੈਂ,
ਤਾਂ ਹੀ ਮੈਂ ਤੇਰੀਆਂ ਸਾਖੀਆਂ ਨਾਲ ਪ੍ਰੀਤ ਰੱਖਦਾ ਹਾਂ ।
੧੨੦ ਤੇਰੇ ਭੈ ਦੇ ਮਾਰੇ ਮੇਰਾ ਸਰੀਰ ਕੰਬਦਾ ਹੈ,
ਅਤੇ ਮੈਂ ਤੇਰਿਆਂ ਨਿਆਵਾਂ ਤੋਂ ਡਰਦਾ ਹਾਂ ॥

ע ਆਇਨ

੧੨੧ ਮੈਂ ਨਿਆਉਂ ਤੇ ਧਰਮ ਕੀਤਾ ਹੈ,
ਤੂੰ ਮੈਨੂੰ ਮੇਰੇ ਦਬਾਉਣ ਵਾਲਿਆਂ ਕੋਲ ਨਾ ਛੱਡ !
੧੨੨ ਭਲਿਆਈ ਲਈ ਆਪਣੇ ਸੇਵਕ ਦਾ ਜਾਮਨ ਬਣ,
ਹੰਕਾਰੀ ਮੈਨੂੰ ਨਾ ਦਬਾਉਣ !
੧੨੩ ਮੇਰੀਆਂ ਅੱਖਾਂ ਤੇਰੇ ਬਚਾਓ ਲਈ
ਅਤੇ ਤੇਰੇ ਸੱਚੇ ਬਚਨ ਲਈ ਪੱਕ ਗਈਆਂ ।
੧੨੪ ਤੂੰ ਆਪਣੇ ਸੇਵਕ ਨਾਲ ਆਪਣੀ ਦਯਾ ਅਨੁਸਾਰ ਵਰਤ,
ਅਤੇ ਆਪਣੀਆਂ ਬਿਧੀਆਂ ਮੈਨੂੰ ਸਿਖਲਾ ।
੧੨੫ ਮੈਂ ਤੇਰਾ ਸੇਵਕ ਹਾਂ, ਮੈਨੂੰ ਸਮਝ ਬਖ਼ਸ਼,
ਭਈ ਮੈਂ ਤੇਰੀਆਂ ਸਾਖੀਆਂ ਨੂੰ ਜਾਣਾਂ ।
੧੨੬ ਏਹ ਯਹੋਵਾਹ ਦੇ ਕੰਮ ਦਾ ਵੇਲਾ ਹੈ,—
ਉਨ੍ਹਾਂ ਨੇ ਤੇਰੀ ਬਿਵਸਥਾ ਨੂੰ ਅਕਾਰਥ ਬਣਾਇਆ !
੧੨੭ ਏਸ ਲਈ ਮੈਂ ਤੇਰੇ ਹੁਕਮਾਂ ਨਾਲ ਸੋਨੇ,
ਸਗੋਂ ਕੁੰਦਨ ਸੋਨੇ ਨਾਲੋਂ ਵੱਧ ਪ੍ਰੀਤ ਰੱਖਦਾ ਹਾਂ !
੧੨੮ ਏਸ ਲਈ ਮੈਂ ਤੇਰੇ ਸਾਰੇ ਦੇ ਸਾਰੇ ਫ਼ਰਮਾਨ ਠੀਕ ਸਮਝਦਾ ਹਾਂ,
ਅਤੇ ਹਰ ਝੂਠੇ ਮਾਰਗ ਤੋਂ ਘਿਣ ਕਰਦਾ ਹਾਂ ॥

פ ਪੇ

੧੨੯ ਤੇਰੀਆਂ ਸਾਖੀਆਂ ਅਚਰਜ ਹਨ,
ਏਸ ਲਈ ਮੇਰੀ ਜਾਨ ਉਨ੍ਹਾਂ ਦੀ ਪਾਲਨਾ ਕਰਦੀ ਹੈ !
੧੩੦ ਤੇਰੇ ਬਚਨਾਂ ਦਾ ਖੋਲ੍ਹਣਾ ਚਾਨਣ ਦਿੰਦਾ ਹੈ,
ਉਹ ਸਿੱਧੇ ਸਾਧੇ ਲੋਕਾਂ ਨੂੰ ਸਮਝ ਬਖ਼ਸ਼ਦਾ ਹੈ ।
੧੩੧ ਮੈਂ ਆਪਣਾ ਮੂੰਹ ਖੋਲ੍ਹ ਕੇ ਹੌਂਕਿਆ,
ਕਿਉਂ ਜੋ ਮੈਂ ਤੇਰੇ ਹੁਕਮਾਂ ਨੂੰ ਲੋਚਦਾ ਸਾਂ ।
੧੩੨ ਮੇਰੀ ਵੱਲ ਮੂੰਹ ਕਰ ਤੇ ਮੇਰੇ ਉੱਤੇ ਕਿਰਪਾ ਕਰ,
ਜਿਵੇਂ ਤੂੰ ਆਪਣੇ ਨਾਮ ਦੇ ਪ੍ਰੀਤ ਪਾਲਣ ਵਾਲਿਆਂ ਦੇ ਨਾਲ ਕਰਦਾ ਹੁੰਦਾ ਸੈਂ ।
੧੩੩ ਤੂੰ ਆਪਣੇ ਬਚਨ ਉੱਤੇ ਮੇਰੇ ਕਦਮਾਂ ਨੂੰ ਜਮਾ ਦੇਹ,
ਭਈ ਕੋਈ ਬਦੀ ਮੇਰੇ ਉੱਤੇ ਹਕੂਮਤ ਨਾ ਕਰੇ ।
੧੩੪ ਆਦਮੀ ਦੇ ਦਬਾਓ ਤੋਂ ਮੈਨੂੰ ਛੁਡਾ,
ਭਈ ਮੈਂ ਤੇਰੇ ਫ਼ਰਮਾਨਾਂ ਦੀ ਪਾਲਨਾ ਕਰਾਂ ।
੧੩੫ ਆਪਣੇ ਮੁਖੜੇ ਦੀ ਚਮਕ ਆਪਣੇ ਸੇਵਕ ਨੂੰ ਵਿਖਾ,
ਅਤੇ ਆਪਣੀਆਂ ਬਿਧੀਆਂ ਮੈਨੂੰ ਸਿਖਲਾ ।
੧੩੬ ਪਾਣੀ ਦੀਆਂ ਧਾਰਾਂ ਮੇਰੀਆਂ ਅੱਖਾਂ ਤੋਂ ਵਗਦੀਆਂ ਹਨ,
ਕਿਉਂ ਜੋ ਓਹ ਤੇਰੀ ਬਿਵਸਥਾ ਦੀ ਪਾਲਨਾ ਨਹੀਂ ਕਰਦੀਆਂ ॥

צ ਸਾਦੇ

੧੩੭ ਹੇ ਯਹੋਵਾਹ, ਤੂੰ ਧਰਮੀ ਹੈਂ,
ਅਤੇ ਤੇਰੇ ਨਿਆਉਂ ਸਿੱਧੇ ਹਨ ।
੧੩੮ ਤੂੰ ਆਪਣੀਆਂ ਸਾਖੀਆਂ ਦਾ ਹੁਕਮ
ਧਰਮ ਤੇ ਪੂਰੀ ਵਫ਼ਾਦਾਰੀ ਨਾਲ ਦਿੱਤਾ ਹੈ ।
੧੩੯ ਮੇਰੀ ਗ਼ੈਰਤ ਨੇ ਮੈਨੂੰ ਖ਼ਤਮ ਕੀਤਾ,
ਕਿਉਂ ਜੋ ਮੇਰੇ ਵਿਰੋਧੀ ਤੇਰੇ ਬਚਨ ਭੁੱਲ ਗਏ ।
੧੪੦ ਤੇਰਾ ਬਚਨ ਅੱਤ ਤਾਇਆ ਹੋਇਆ ਹੈ,
ਅਤੇ ਤੇਰਾ ਸੇਵਕ ਉਸ ਨਾਲ ਪ੍ਰੀਤ ਲਾਉਂਦਾ ਹੈ ।
੧੪੧ ਮੈਂ ਨਿੱਕਾ ਜਿਹਾ ਤੇ ਤੁੱਛ ਹਾਂ,
ਤਾਂ ਵੀ ਮੈਂ ਤੇਰੇ ਫ਼ਰਮਾਨ ਨਹੀਂ ਭੁੱਲਿਆ !
੧੪੨ ਤੇਰਾ ਧਰਮ ਸਦਾ ਦਾ ਧਰਮ ਹੈ,
ਅਤੇ ਤੇਰੀ ਬਿਵਸਥਾ ਸਤ ਹੈ ।

੧੭੦ ਮੇਰੀ ਅਰਜੋਈ ਤੇਰੇ ਹਜ਼ੂਰ ਆਵੇ,
ਤੂੰ ਆਪਣੇ ਬਚਨ ਅਨੁਸਾਰ ਮੈਨੂੰ ਛੁਡਾ !
੧੭੧ ਮੇਰੇ ਬੁੱਲ੍ਹ ਤੇਰੀ ਉਸਤਤ ਉਚਰਨ,
ਕਿਉਂ ਜੋ ਤੂੰ ਆਪਣੀਆਂ ਬਿਧੀਆਂ ਮੈਨੂੰ ਸਿਖਲਾਉਂਦਾ ਹੈਂ ।
੧੭੨ ਮੇਰੀ ਜੀਭ ਤੇਰੇ ਬਚਨ ਦਾ ਗੀਤ ਗਾਵੇ,
ਕਿਉਂ ਜੋ ਤੇਰੇ ਸਾਰੇ ਹੁਕਮ ਧਰਮ ਦੇ ਹਨ ।
੧੭੩ ਤੇਰਾ ਹੱਥ ਮੇਰੀ ਸਹਾਇਤਾ ਲਈ ਤਿਆਰ ਹੋਵੇ,
ਕਿਉਂ ਜੋ ਮੈਂ ਤੇਰੇ ਫ਼ਰਮਾਨ ਚੁਣ ਲਏ ਹਨ ।
੧੭੪ ਹੇ ਯਹੋਵਾਹ, ਮੈਂ ਤੇਰੀ ਮੁਕਤੀ ਨੂੰ ਲੋਚਿਆ,
ਅਤੇ ਤੇਰੀ ਬਿਵਸਥਾ ਮੇਰੀ ਖੁਸ਼ੀ ਹੈ !
੧੭੫ ਮੇਰੀ ਜਾਨ ਜੀਉਂਦੀ ਰਹੇ ਭਈ ਉਹ ਤੇਰੀ ਉਸਤਤ ਕਰੇ,
ਅਤੇ ਤੇਰੇ ਨਿਆਉਂ ਮੇਰੀ ਸਹਾਇਤਾ ਕਰਨ ।
੧੭੬ ਮੈਂ ਗੁਆਚੀ ਹੋਈ ਭੇਡ ਵਾਂਙੁ ਭਟਕ ਗਿਆ ਹਾਂ,
ਆਪਣੇ ਦਾਸ ਨੂੰ ਭਾਲ,
ਕਿਉਂ ਜੋ ਮੈਂ ਤੇਰੇ ਹੁਕਮ ਨਹੀਂ ਭੁੱਲਦਾ ਹਾਂ ॥

120
## ੧੨੦ ਛਲੇਡੀ ਜੀਭ ਤੋਂ ਬਚਣਾ

ਜਾਤ੍ਰਾ ਦਾ ਗੀਤ

ਆਪਣੇ ਬਿਪਤਾ ਦੇ ਦਿਨ ਮੈਂ ਯਹੋਵਾਹ ਨੂੰ ਪੁਕਾਰਿਆ,
ਅਤੇ ਉਹ ਨੇ ਮੈਨੂੰ ਉੱਤਰ ਦਿੱਤਾ ।
੨ ਹੇ ਯਹੋਵਾਹ, ਮੇਰੀ ਜਾਨ ਨੂੰ ਝੂਠੇ ਬੁੱਲ੍ਹਾਂ ਤੋਂ,
ਅਤੇ ਛਲੇਡੀ ਜੀਭ ਤੋਂ ਛੁਡਾ ਲੈ !
੩ ਹੇ ਛਲੇਡੀਏ ਜੀਭੇ, ਤੈਨੂੰ ਕੀ ਦਿੱਤਾ ਜਾਵੇ,
ਅਤੇ ਹੋਰ ਤੇਰੇ ਲਈ ਕੀ ਕੀਤਾ ਜਾਵੇ ?
੪ ਸੂਰਮੇ ਦੇ ਤਿੱਖੇ ਬਾਣ,
ਰਥਮੇ ਦੇ ਅੰਗਿਆਰੇ ਸਣੇ !
੫ ਹਾਇ ਮੈਨੂੰ ਕਿ ਮੈਂ ਮਸ਼ਕ ਵਿੱਚ ਟਿਕਦਾ,
ਕਿ ਮੈਂ ਕੇਦਾਰ ਦੇ ਡੇਰਿਆਂ ਵਿੱਚ ਵੱਸਦਾ ਹਾਂ !
੬ ਮੇਰੀ ਜਾਨ ਨੇ ਸੁਲ੍ਹਾ ਦੇ ਵੈਰੀ ਕੋਲ
ਬਹੁਤ ਚਿਰ ਤੀਕ ਆਪਣਾ ਵਸੇਬਾ ਕੀਤਾ ਹੈ ।
੭ ਮੈਂ ਸੁਲ੍ਹਾ ਚਾਹੁੰਦਾ ਹਾਂ, ਪਰ ਜਦ ਮੈਂ ਬੋਲਦਾ ਹਾਂ,
ਓਹ ਲੜਾਈ ਚਾਹੁੰਦੇ ਹਨ ! ॥

121
## ੧੨੧ ਯਹੋਵਾਹ ਰਾਖਾ ਹੈ

ਜਾਤ੍ਰਾ ਦਾ ਗੀਤ

ਮੈਂ ਆਪਣੀਆਂ ਅੱਖਾਂ ਪਹਾੜਾਂ ਵੱਲ ਚੁੱਕਾਂਗਾ,
ਮੇਰੀ ਸਹਾਇਤਾ ਕਿੱਥੋਂ ਆਵੇਗੀ ?
੨ ਮੇਰੀ ਸਹਾਇਤਾ ਯਹੋਵਾਹ ਤੋਂ ਹੈ,
ਜੋ ਅਕਾਸ਼ ਤੇ ਧਰਤੀ ਦਾ ਕਰਤਾ ਹੈ ।
੩ ਉਹ ਤੇਰੇ ਪੈਰ ਨੂੰ ਡੋਲਣ ਨਾ ਦੇਵੇਗਾ,
ਤੇਰਾ ਰਾਖਾ ਨਾ ਉਂਘਲਾਵੇਗਾ,
੪ ਵੇਖ, ਇਸਰਾਏਲ ਦਾ ਰਾਖਾ
ਨਾ ਉਂਘਲਾਵੇਗਾ ਨਾ ਸੌਵੇਂਗਾ !
੫ ਯਹੋਵਾਹ ਤੇਰਾ ਰਾਖਾ ਹੈ,
ਯਹੋਵਾਹ ਤੇਰੇ ਸੱਜੇ ਹੱਥ ਤੇ ਤੇਰਾ ਸਾਯਾ ਹੈ ।
੬ ਨਾ ਦਿਨੇ ਸੂਰਜ ਤੈਨੂੰ ਮਾਰੇਗਾ,
ਨਾ ਰਾਤੀਂ ਚੰਦਰਮਾ ।
੭ ਯਹੋਵਾਹ ਸਾਰੀ ਬਦੀ ਤੋਂ ਤੇਰੀ ਰੱਛਿਆ ਕਰੇਗਾ,
ਉਹ ਤੇਰੀ ਜਾਨ ਦੀ ਰੱਛਿਆ ਕਰੇਗਾ ।
੮ ਯਹੋਵਾਹ ਤੇਰੇ ਅੰਦਰ ਬਾਹਰ ਆਉਣ ਜਾਣ ਦੀ ਹੁਣ ਤੋਂ ਲੈ ਕੇ ਸਦੀਪ ਕਾਲ ਤੀਕ ਰੱਛਿਆ ਕਰੇਗਾ ! ॥

122
## ੧੨੨ ਯਹੋਵਾਹ ਦਾ ਘਰ

ਜਾਤ੍ਰਾ ਦਾ ਗੀਤ, ਦਾਊਦ ਦਾ

ਮੈਂ ਖੁਸ਼ ਹੋਇਆ ਜਦ ਓਹ ਮੈਨੂੰ ਆਖਣ ਲੱਗੇ,
ਭਈ ਯਹੋਵਾਹ ਦੇ ਘਰ ਨੂੰ ਚੱਲੀਏ !
੨ ਹੇ ਯਰੂਸ਼ਲਮ, ਸਾਡੇ ਪੈਰ
ਤੇਰੇ ਫਾਟਕਾਂ ਦੇ ਅੰਦਰ ਖੜੇ ਹਨ ।
੩ ਯਰੂਸ਼ਲਮ ਬਣਿਆ ਹੋਇਆ ਹੈ
ਸੰਘਣੇ ਸ਼ਹਿਰ ਵਾਂਙੁ,
੪ ਜਿੱਥੇ ਗੋਤ, ਹਾਂ, ਯਹੋਵਾਹ ਦੇ ਗੋਤ
ਇਸਰਾਏਲ ਦੀ ਸਾਖੀ ਦੇਣ ਲਈ ਚੜ੍ਹ ਜਾਂਦੇ ਹਨ,
ਭਈ ਓਹ ਯਹੋਵਾਹ ਦੇ ਨਾਮ ਦਾ ਧੰਨਵਾਦ ਕਰਨ ।
੫ ਉੱਥੇ ਤਾਂ ਨਿਆਉਂ ਲਈ ਸਿੰਘਾਸਣ,
ਦਾਊਦ ਦੇ ਘਰਾਣੇ ਦੇ ਸਿੰਘਾਸਣ ਧਰੇ ਹੋਏ ਹਨ ।
੬ ਯਰੂਸ਼ਲਮ ਦੀ ਸਲਾਮਤੀ ਮੰਗੋ,
ਤੇਰੇ ਪ੍ਰੇਮੀ ਨਿਹਾਲ ਹੋਣਗੇ ।

੭ ਤੇਰੀ ਫ਼ਸੀਲ ਦੇ ਅੰਦਰ ਸਲਾਮਤੀ ਹੋਵੇ,
ਤੇਰੇ ਮਹਿਲਾਂ ਵਿੱਚ ਨਿਹਾਲਤਾ !
੮ ਮੈਂ ਆਪਣੇ ਭਰਾਵਾਂ ਤੇ ਗੁਆਂਢੀਆਂ ਦੇ ਕਾਰਨ ਆਖਾਂਗਾ,
ਤੇਰੇ ਵਿੱਚ ਸਲਾਮਤੀ ਹੋਵੇ !
੯ ਸਾਡੇ ਪਰਮੇਸ਼ੁਰ ਯਹੋਵਾਹ ਦੇ ਘਰ ਦੇ ਕਾਰਨ,
ਮੈਂ ਤੇਰੀ ਭਲਿਆਈ ਦਾ ਤਾਲਿਬ ਹੋਵਾਂਗਾ ॥

## ੧੨੩ ਯਹੋਵਾਹ ਵੱਲ ਤੱਕਣਾ

ਜਾਤ੍ਰਾ ਦਾ ਗੀਤ

ਹੇ ਸੁਰਗ ਦੇ ਵਾਸੀ,
ਮੈਂ ਆਪਣੀਆਂ ਅੱਖਾਂ ਤੇਰੀ ਵੱਲ ਚੁੱਕਦਾ ਹਾਂ !
੨ ਵੇਖ, ਜਿਵੇਂ ਦਾਸਾਂ ਦੀਆਂ ਅੱਖਾਂ ਆਪਣੇ ਮਾਲਕਾਂ ਦੇ ਹੱਥ ਵੱਲ,
ਅਤੇ ਗੋੱਲੀ ਦੀਆਂ ਅੱਖਾਂ ਆਪਣੀ ਬੀਬੀ ਦੇ ਹੱਥ ਵੱਲ ਹਨ,
ਤਿਵੇਂ ਸਾਡੀਆਂ ਅੱਖਾਂ ਸਾਡੇ ਪਰਮੇਸ਼ੁਰ ਯਹੋਵਾਹ ਵੱਲ ਹਨ,
ਜਦ ਤੀਕ ਉਹ ਸਾਡੇ ਉੱਤੇ ਤਰਸ ਨਾ ਖਾਵੇ ।
੩ ਸਾਡੇ ਉੱਤੇ ਤਰਸ ਖਾਹ, ਹੇ ਯਹੋਵਾਹ, ਸਾਡੇ ਉੱਤੇ ਤਰਸ ਖਾਹ,
ਅਸੀਂ ਤਾਂ ਨਿਰਾਦਰੀ ਤੋਂ ਬਹੁਤ ਹੀ ਰੱਜ ਗਏ ਹਾਂ !
੪ ਸਾਡੀ ਜਾਨ ਸੁਖੀਆਂ ਦੇ ਠੱਠਿਆਂ ਤੋਂ
ਅਤੇ ਹੰਕਾਰੀਆਂ ਦੀ ਨਿਰਾਦਰੀ ਤੋਂ ਬਹੁਤ ਰੱਜ ਗਈ ਹੈ ! ॥

## ੧੨੪ ਯਹੋਵਾਹ ਸਾਡੀ ਵੱਲ ਹੈ

ਜਾਤ੍ਰਾ ਦਾ ਗੀਤ, ਦਾਊਦ ਦਾ

ਜੇ ਯਹੋਵਾਹ ਸਾਡੀ ਵੱਲ ਨਾ ਹੁੰਦਾ,
ਇਸਰਾਏਲ ਇਉਂ ਆਖੇ,—
੨ ਜੇ ਉਹ ਯਹੋਵਾਹ ਨਾ ਹੁੰਦਾ ਜਿਹੜਾ ਸਾਡੀ ਵੱਲ ਸੀ,
ਜਦ ਆਦਮੀ ਸਾਡੇ ਵਿਰੁੱਧ ਉੱਠੇ,
੩ ਤਾਂ ਓਹ ਸਾਨੂੰ ਜੀਉਂਦਿਆਂ ਨੂੰ ਭੱਖ ਲੈਂਦੇ,
ਜਦ ਉਨ੍ਹਾਂ ਦਾ ਕ੍ਰੋਧ ਸਾਡੇ ਉੱਤੇ ਭੜਕ ਉੱਠਿਆ,
੪ ਤਾਂ ਸਾਨੂੰ ਪਾਣੀ ਰੋੜ੍ਹ ਲੈ ਜਾਂਦੇ,
ਅਤੇ ਨਾਲਾ ਸਾਡੀ ਜਾਨ ਦੇ ਉੱਤੋਂ ਦੀ ਵਗ ਜਾਂਦਾ,—
੫ ਤਾਂ ਠਾਠਾਂ ਮਾਰਦਾ ਪਾਣੀ
ਸਾਡੀ ਜਾਨ ਦੇ ਉੱਤੋਂ ਦੀ ਲੰਘ ਜਾਂਦਾ ! ॥
੬ ਯਹੋਵਾਹ ਮੁਬਾਰਕ ਹੋਵੇ,
ਜਿਹ ਨੇ ਸਾਨੂੰ ਉਨ੍ਹਾਂ ਦੇ ਦੰਦਾਂ ਦਾ ਸ਼ਿਕਾਰ ਹੋਣ ਨਾ ਦਿੱਤਾ !
੭ ਸਾਡੀ ਜਾਨ ਚਿੜੀ ਵਾਂਙੁ
ਚਿੜੀਮਾਰ ਦੀ ਫਾਹੀ ਤੋਂ ਛੁਡਾਈ ਗਈ,—
ਫਾਹੀ ਟੁੱਟੀ, ਸਾਡੀ ਜਾਨ ਛੁੱਟੀ ।
੮ ਸਾਡੀ ਸਹਾਇਤਾ ਯਹੋਵਾਹ ਦੇ ਨਾਮ ਵਿੱਚ ਹੈ,
ਜਿਹੜਾ ਅਕਾਸ਼ ਤੇ ਧਰਤੀ ਦਾ ਕਰਤਾ ਹੈ ॥

## ੧੨੫ ਅਟੱਲ ਭਰੋਸਾ

ਜਾਤ੍ਰਾ ਦਾ ਗੀਤ

ਜਿਹੜੇ ਯਹੋਵਾਹ ਉੱਤੇ ਭਰੋਸਾ ਰੱਖਦੇ ਹਨ,
ਓਹ ਸੀਯੋਨ ਦੇ ਪਹਾੜ ਵਰਗੇ ਹਨ,
ਜੋ ਨਹੀਂ ਡੋਲਦਾ ਸਗੋਂ ਸਦਾ ਲਈ ਅਟੱਲ ਰਹਿੰਦਾ !
੨ ਜਿਵੇਂ ਪਹਾੜ ਯਰੂਸ਼ਲਮ ਦੇ ਆਲੇ ਦੁਆਲੇ ਹਨ,
ਤਿਵੇਂ ਯਹੋਵਾਹ ਆਪਣੀ ਪਰਜਾ ਦੇ ਆਲੇ ਦੁਆਲੇ ਹੈ,
ਹੁਣ ਤੋਂ ਲੈ ਕੇ ਸਦੀਪ ਕਾਲ ਤੀਕ ।
੩ ਦੁਸ਼ਟਪੁਣੇ ਦਾ ਰਾਜ ਡੰਡਾ ਧਰਮੀਆਂ ਦੇ ਹਿੱਸੇ ਉੱਤੇ ਟਿਕਿਆ ਨਾ ਰਹੇਗਾ,
ਮਤੇ ਧਰਮੀ ਆਪਣੇ ਹੱਥ ਬਦੀ ਵੱਲ ਵਧਾਉਣ ।
੪ ਹੇ ਯਹੋਵਾਹ, ਭਲਿਆਂ ਨਾਲ ਭਲਿਆਈ ਕਰ,
ਨਾਲੇ ਸਿੱਧੇ ਮਨ ਵਾਲਿਆਂ ਨਾਲ ਵੀ !
੫ ਪਰ ਜਿਹੜੇ ਆਪਣੇ ਪੁੱਠੇ ਰਾਹਾਂ ਵੱਲ ਭਟਕ ਜਾਂਦੇ ਹਨ,
ਯਹੋਵਾਹ ਉਨ੍ਹਾਂ ਨੂੰ ਕੁਕਰਮੀਆਂ ਦੇ ਸੰਗ ਚਲਾਵੇਗਾ !
ਇਸਰਾਏਲ ਉੱਤੇ ਸਲਾਮਤੀ ਹੋਵੇ ॥

## ੧੨੬ ਰੋਣ ਤੋਂ ਹੱਸਣ

ਜਾਤ੍ਰਾ ਦਾ ਗੀਤ

ਜਦ ਯਹੋਵਾਹ ਸੀਯੋਨ ਦੇ ਅਸੀਰਾਂ ਨੂੰ ਮੋੜ ਲੈ ਆਇਆ,
ਤਦ ਅਸੀਂ ਸੁਫ਼ਨੇ ਵੇਖਣ ਵਾਲਿਆਂ ਵਰਗੇ ਸਾਂ !
੨ ਤਦ ਸਾਡੇ ਮੂੰਹ ਹਾਸੇ ਨਾਲ ਭਰ ਗਏ,
ਅਤੇ ਸਾਡੀਆਂ ਜੀਭਾਂ ਉੱਤੇ ਜੈਕਾਰਾ ਸੀ,

ਤਦ ਕੌਮਾਂ ਵਿੱਚ ਏਹ ਆਖੀਦਾ ਸੀ,
ਭਈ ਯਹੋਵਾਹ ਨੇ ਉਨ੍ਹਾਂ ਲਈ ਵੱਡੇ ਵੱਡੇ ਕੰਮ ਕੀਤੇ ਹਨ !
੩ ਯਹੋਵਾਹ ਨੇ ਸਾਡੇ ਲਈ ਵੱਡੇ ਵੱਡੇ ਕੰਮ ਕੀਤੇ ਹਨ,
ਅਸੀਂ ਅਨੰਦ ਹੋਏ ਹਾਂ ! ॥
੪ ਹੇ ਯਹੋਵਾਹ, ਸਾਡੇ ਅਸੀਰਾਂ ਨੂੰ,
ਦੱਖਣ ਦੀਆਂ ਨਦੀਆਂ ਵਾਂਙੁ ਮੋੜ ਲਿਆ !
੫ ਜਿਹੜੇ ਅੰਝੂਆਂ ਨਾਲ ਬੀਜਦੇ ਹਨ,
ਓਹ ਜੈਕਾਰਿਆਂ ਨਾਲ ਵੱਢਣਗੇ ।
੬ ਜਿਹੜਾ ਬੀਜਣ ਲਈ ਬੀ ਚੁੱਕ ਕੇ ਰੋਂਦਿਆਂ ਜਾਂਦਾ ਹੈ,
ਉਹ ਜ਼ਰੂਰ ਜੈਕਾਰਿਆਂ ਨਾਲ ਭਰੀਆਂ ਚੁੱਕ ਕੇ ਆਵੇਗਾ ! ॥

## ੧੨੭ ਭਾਗਵਾਨੀ ਯਹੋਵਾਹ ਵੱਲੋਂ ਹੈ

ਜਾਤ੍ਰਾ ਦਾ ਗੀਤ, ਸੁਲੇਮਾਨ ਦਾ

ਜੇ ਕਰ ਯਹੋਵਾਹ ਹੀ ਘਰ ਨਾ ਬਣਾਵੇ,
ਤਾਂ ਉਸ ਦੇ ਬਣਾਉਣ ਵਾਲੇ ਦੀ ਮਿਹਨਤ ਵਿਅਰਥ ਹੈ ।
ਜੇ ਕਰ ਯਹੋਵਾਹ ਹੀ ਸ਼ਹਿਰ ਦੀ ਰਾਖੀ ਨਾ ਕਰੇ,
ਤਾਂ ਰਾਖੇ ਦਾ ਜਾਗਣਾ ਵਿਅਰਥ ਹੈ ।
੨ ਤੁਹਾਡਾ ਸਵੇਰ ਦਾ ਉੱਠਣਾ ਤੇ ਅਵੇਰ ਤੀਕ ਬੈਠੇ ਰਹਿਣਾ,
ਤੇ ਦੁਖਾਂ ਦੀ ਰੋਟੀ ਖਾਣੀ ਵਿਅਰਥ ਹੈ,
ਉਹ ਤਾਂ ਆਪਣੇ ਪ੍ਰੀਤਮ ਨੂੰ ਨੀਂਦ * ਦਿੰਦਾ ਹੈ ॥
੩ ਵੇਖੋ, ਬੱਚੇ ਯਹੋਵਾਹ ਵੱਲੋਂ ਮਿਰਾਸ ਹਨ,
ਢਿੱਡ ਦਾ ਫਲ ਇੱਕ ਇਨਾਮ ਹੈ,
੪ ਜਿਵੇਂ ਸੂਰਮੇ ਦੇ ਹੱਥ ਵਿੱਚ ਬਾਣ,
ਤਿਵੇਂ ਜੁਆਨੀ ਦੇ ਪੁੱਤ੍ਰ ਹਨ,
੫ ਧੰਨ ਹੈ ਉਹ ਮਰਦ ਜਿਹ ਦਾ ਤਰਕਸ਼ ਉਨ੍ਹਾਂ ਨਾਲ ਭਰਿਆ ਹੋਇਆ ਹੈ !
ਅਜੇਹੇ ਸ਼ਰਮਿੰਦੇ ਨਾ ਹੋਣਗੇ ਜਦ ਓਹ ਆਪਣੇ ਵੈਰੀਆਂ ਨਾਲ ਫਾਟਕ ਵਿੱਚ ਗੱਲਾਂ ਕਰਨਗੇ ! ॥

* ਅਥਵਾ, ਨੀਂਦ ਵਿੱਚ ।

## ੧੨੮ ਵਿਆਹ ਦਾ ਗੀਤ

ਜਾਤ੍ਰਾ ਦਾ ਗੀਤ

ਧੰਨ ਹੈ ਹਰੇਕ ਜੋ ਯਹੋਵਾਹ ਦਾ ਭੈ ਮੰਨਦਾ ਹੈ,
ਅਤੇ ਉਸ ਦਿਆਂ ਰਾਹਾਂ ਉੱਤੇ ਚੱਲਦਾ ਹੈ !
੨ ਤੂੰ ਆਪਣੇ ਹੱਥਾਂ ਦੀ ਕਮਾਈ ਜ਼ਰੂਰ ਖਾਏਂਗਾ,
ਤੂੰ ਧੰਨ ਹੋਵੇਂਗਾ ਅਤੇ ਤੇਰਾ ਭਲਾ ਹੋਵੇਗਾ ।
੩ ਤੇਰੀ ਵਹੁਟੀ ਫਲਦਾਰ ਦਾਖ ਵਾਂਙੁ
ਤੇਰੇ ਘਰ ਦੇ ਅੰਦਰ ਹੋਵੇਗੀ,
ਤੇਰੇ ਬੱਚੇ ਜ਼ੈਤੂਨ ਦੇ ਬੂਟਿਆਂ ਵਾਂਙੁ
ਤੇਰੀ ਮੇਜ਼ ਦੇ ਆਲੇ ਦੁਆਲੇ ਹੋਣਗੇ ।
੪ ਵੇਖੋ, ਉਹ ਮਰਦ ਮੁਬਾਰਕ ਹੋਵੇਗਾ,
ਜਿਹੜਾ ਯਹੋਵਾਹ ਦਾ ਭੈ ਮੰਨਦਾ ਹੈ ।
੫ ਯਹੋਵਾਹ ਸੀਯੋਨ ਤੋਂ ਤੈਨੂੰ ਬਰਕਤ ਦੇਵੇ,
ਅਤੇ ਤੂੰ ਜੀਵਨ ਭਰ ਯਰੂਸ਼ਲਮ ਦੀ ਭਲਿਆਈ ਵੇਖੇਂ,
੬ ਅਤੇ ਆਪਣੇ ਦੋਹਤ੍ਰੇ ਪੋਤ੍ਰੇ ਵੇਖੇਂ !
ਇਸਰਾਏਲ ਉੱਤੇ ਸਲਾਮਤੀ ਹੋਵੇ ॥

## ੧੨੯ ਭੈੜਾ ਹਾਲ

ਜਾਤ੍ਰਾ ਦਾ ਗੀਤ

ਉਨ੍ਹਾਂ ਨੇ ਮੈਨੂੰ ਮੇਰੀ ਜੁਆਨੀ ਤੋਂ ਬਾਹਲਾ ਦੁਖ ਦਿੱਤਾ,
ਇਸਰਾਏਲ ਇਉਂ ਆਖੇ,—
੨ ਉਨ੍ਹਾਂ ਨੇ ਮੈਨੂੰ ਮੇਰੀ ਜੁਆਨੀ ਤੋਂ ਬਾਹਲਾ ਦੁਖ ਦਿੱਤਾ,
ਪਰ ਓਹ ਮੇਰੇ ਉੱਤੇ ਛਾ ਨਾ ਸੱਕੇ !
੩ ਹਾਲੀ ਨੇ ਮੇਰੀ ਪਿੱਠ ਉੱਤੇ ਹਲ ਵਾਹਿਆ,
ਉਨ੍ਹਾਂ ਨੇ ਲੰਮੇ ਲੰਮੇ ਸਿਆੜ ਮਾਰੇ !
੪ ਯਹੋਵਾਹ ਧਰਮੀ ਹੈ,
ਉਹ ਨੇ ਦੁਸ਼ਟਾਂ ਦਿਆਂ ਰੱਸਿਆਂ ਨੂੰ ਕੱਟ ਸੁੱਟਿਆ ॥
੫ ਜਿੰਨੇ ਸੀਯੋਨ ਨਾਲ ਵੈਰ ਰੱਖਦੇ ਹਨ,
ਓਹ ਲੱਜਿਆਵਾਨ ਹੋ ਕੇ ਪਛਾੜੇ ਜਾਣ !
੬ ਓਹ ਛੱਤਾਂ ਦੇ ਘਾਹ ਵਰਗੇ ਹੋਣ,
ਜਿਹੜਾ ਪੱਕਣ ਤੋਂ ਪਹਿਲਾਂ ਹੀ ਸੁੱਕ ਜਾਂਦਾ ਹੈ,
੭ ਜਿਹ ਦੇ ਨਾਲ ਵਾਢਾ ਆਪਣੀ ਮੁੱਠ ਨਹੀਂ ਭਰਦਾ,
ਨਾ ਪੂਲੇ ਬੰਨ੍ਹਣ ਵਾਲਾ ਆਪਣਾ ਪੱਲਾ,
੮ ਅਤੇ ਲੰਘਣ ਵਾਲੇ ਨਹੀਂ ਆਖਦੇ,

"ਯਹੋਵਾਹ ਦੀ ਬਰਕਤ ਤੁਹਾਡੇ ਉੱਤੇ ਹੋਵੇ,
ਅਸੀਂ ਤੁਹਾਨੂੰ ਯਹੋਵਾਹ ਦੇ ਨਾਮ ਤੋਂ ਬਰਕਤ ਦਿੰਦੇ ਹਾਂ" ॥

## ਡੂੰਘਿਆਈਆਂ ਵਿੱਚੋਂ ਪੁਕਾਰ

ਜਾਤ੍ਰਾ ਦਾ ਗੀਤ

ਹੇ ਯਹੋਵਾਹ, ਡੂੰਘਿਆਈਆਂ ਵਿੱਚੋਂ
ਮੈਂ ਤੈਨੂੰ ਪੁਕਾਰਿਆ,
੨ ਪ੍ਰਭੁ ਜੀ, ਮੇਰੀ ਅਵਾਜ਼ ਨੂੰ ਸੁਣ,
ਤੇਰੇ ਕੰਨ ਮੇਰੀਆਂ ਅਰਜੋਈਆਂ ਦੀ ਅਵਾਜ਼ ਉੱਤੇ ਲੱਗੇ ਰਹਿਣ !
੩ ਹੇ ਯਹੋਵਾਹ, ਜੇ ਤੂੰ ਬਦੀਆਂ ਦਾ ਲੇਖਾ ਕਰਦਾ,
ਤਾਂ ਪ੍ਰਭੁ ਜੀ, ਕੌਣ ਖੜਾ ਰਹਿ ਸੱਕਦਾ ?
੪ ਪਰ ਤੇਰੇ ਕੋਲ ਤਾਂ ਮਾਫ਼ੀ ਹੈ,
ਭਈ ਤੇਰਾ ਭੈ ਮੰਨਿਆ ਜਾਵੇ।
੫ ਮੈਂ ਯਹੋਵਾਹ ਨੂੰ ਉਡੀਕਦਾ ਹਾਂ, ਮੇਰੀ ਜਾਨ ਵੀ ਉਡੀਕਦੀ ਹੈ,
ਅਤੇ ਉਹ ਦੇ ਬਚਨ ਉੱਤੇ ਮੇਰੀ ਆਸਾ ਹੈ।
੬ ਜਿੰਨਾ ਪਹਿਰੇ ਵਾਲੇ ਸਵੇਰ ਨੂੰ,
ਹਾਂ, ਜਿੰਨਾ ਪਹਿਰੇ ਵਾਲੇ ਸਵੇਰ ਨੂੰ,
ਓੱਨਾ ਹੀ ਵੱਧ ਮੇਰੀ ਜਾਨ ਪ੍ਰਭੁ ਨੂੰ ਉਡੀਕਦੀ ਹੈ।
੭ ਹੇ ਇਸਰਾਏਲ, ਯਹੋਵਾਹ ਦੀ ਆਸ ਰੱਖ,
ਕਿਉਂ ਜੋ ਯਹੋਵਾਹ ਕੋਲ ਦਯਾ ਹੈ,
ਅਤੇ ਉਹ ਦੇ ਕੋਲ ਨਿਸਤਾਰਾ ਕਾਫ਼ੀ ਹੈ,
੮ ਅਤੇ ਉਹ ਇਸਰਾਏਲ ਨੂੰ ਉਸ ਦੀਆਂ ਸਾਰੀਆਂ ਬਦੀਆਂ ਤੋਂ
ਨਿਸਤਾਰਾ ਦੇਵੇਗਾ ॥

## ੧੩੧ ਬੱਚਿਆਂ ਵਾਲੀ ਆਸ

ਜਾਤ੍ਰਾ ਦਾ ਗੀਤ, ਦਾਊਦ ਦਾ

ਹੇ ਯਹੋਵਾਹ, ਮੇਰਾ ਦਿਲ ਹੰਕਾਰੀ ਨਹੀਂ,
ਨਾ ਮੇਰੀਆਂ ਅੱਖਾਂ ਘਮੰਡ ਦੀਆਂ ਹਨ,
ਅਤੇ ਜਿਹੜੀਆਂ ਗੱਲਾਂ ਮੇਰੇ ਲਈ ਵੱਡੀਆਂ ਤੇ ਅਚਰਜ ਸਨ,
ਮੈਂ ਉਨ੍ਹਾਂ ਵਿੱਚ ਦਖਲ ਨਹੀਂ ਦਿੰਦਾ *।

* ਅਥਵਾ, ਨਹੀਂ ਚੱਲਦਾ।

੨ ਨਿਸੰਗ ਮੈਂ ਆਪਣੀ ਜਾਨ ਨੂੰ ਠੰਡਾ ਤੇ ਚੁੱਪ ਕਰ ਲਿਆ ਹੈ,
ਜਿਵੇਂ ਦੁੱਧ ਛੁਡਾਇਆ ਹੋਇਆ ਬਾਲਕ ਆਪਣੀ ਮਾਂ ਨਾਲ ਹੈ,
ਹਾਂ, ਦੁੱਧ ਛੁਡਾਏ ਹੋਏ ਬਾਲਕ ਵਾਂਙੁ ਮੇਰੀ ਜਾਨ ਮੇਰੇ ਅੰਦਰ ਹੈ।
੩ ਹੇ ਇਸਰਾਏਲ, ਯਹੋਵਾਹ ਉੱਤੇ ਆਸ ਰੱਖ,
ਹੁਣ ਤੋਂ ਲੈ ਕੇ ਸਦੀਪ ਕਾਲ ਤਾਈਂ ! ॥

## ੧੩੨ ਯਹੋਵਾਹ ਦਾ ਡੇਹਰਾ

ਜਾਤ੍ਰਾ ਦਾ ਗੀਤ

ਹੇ ਯਹੋਵਾਹ, ਦਾਊਦ ਲਈ ਚੇਤੇ ਰੱਖ,
ਉਹ ਦੇ ਸਾਰੇ ਦੁਖ,
੨ ਜਿਹ ਨੇ ਯਹੋਵਾਹ ਦੀ ਸੌਂਹ ਖਾਧੀ,
ਅਤੇ ਯਾਕੂਬ ਦੇ ਕਾਦਰ ਲਈ ਸੁੱਖਣਾ ਸੁੱਖੀ,
੩ ਭਈ ਮੈਂ ਜ਼ਰੂਰ ਆਪਣੇ ਘਰੇਲੂ ਤੰਬੂ ਵਿੱਚ ਨਾ ਜਾਵਾਂਗਾ,
ਨਾ ਆਪਣੇ ਪਲੰਘ ਦੇ ਵਿਛਾਉਣੇ ਉੱਤੇ ਚੜ੍ਹਾਂਗਾ,
੪ ਨਾ ਆਪਣੀਆਂ ਅੱਖੀਆਂ ਨੂੰ ਨੀਂਦ,
ਨਾ ਆਪਣੀਆਂ ਪਲਕਾਂ ਨੂੰ ਊਂਘ ਆਉਣ ਦਿਆਂਗਾ,
੫ ਜਦ ਤੀਕ ਮੈਂ ਯਹੋਵਾਹ ਲਈ ਕੋਈ ਥਾਂ ਨਾ ਲੱਭਾਂ,
ਅਤੇ ਯਾਕੂਬ ਦੇ ਕਾਦਰ ਲਈ ਕੋਈ ਡੇਹਰਾ !
੬ ਵੇਖੋ, ਅਸਾਂ ਅਫ਼ਰਾਥਾਹ ਵਿੱਚ ਉਹ ਦੀ ਖਬਰ ਸੁਣੀ,
ਉਹ ਸਾਨੂੰ ਯਾਅਰ ਦੀ ਰੜ ਵਿੱਚ ਲੱਭ ਪਿਆ।
੭ ਅਸੀਂ ਉਹ ਦੇ ਡੇਹਰੇ ਨੂੰ ਜਾਈਏ,
ਅਸੀਂ ਉਹ ਦੇ ਪੈਰਾਂ ਦੀ ਚੌਕੀ ਅੱਗੇ ਮੱਥਾ ਟੇਕੀਏ।
੮ ਹੇ ਯਹੋਵਾਹ, ਉੱਠ, ਆਪਣੇ ਅਰਾਮ ਦੇ ਥਾਂ ਵਿੱਚ ਆ,
ਤੂੰ ਅਤੇ ਤੇਰੀ ਸ਼ਕਤੀ ਦਾ ਸੰਦੂਕ ਵੀ !
੯ ਤੇਰੇ ਜਾਜਕ ਧਰਮ ਦਾ ਲਿਬਾਸ ਪਾਉਣ,
ਅਤੇ ਤੇਰੇ ਸੰਤ ਜੈਕਾਰੇ ਗਜਾਉਣ,
੧੦ ਆਪਣੇ ਦਾਸ ਦਾਊਦ ਦੇ ਕਾਰਨ,
ਆਪਣੇ ਮਸਹ ਕੀਤੇ ਹੋਏ ਦਾ ਮੂੰਹ ਨਾ ਮੋੜ !
੧੧ ਯਹੋਵਾਹ ਨੇ ਦਾਊਦ ਨਾਲ ਸੱਚੀ ਸੌਂਹ ਖਾਧੀ,
ਜਿਸ ਤੋਂ ਉਹ ਫਿਰੇਗਾ ਨਹੀਂ,

ਭਈ ਮੈਂ ਤੇਰੇ ਢਿੱਡ ਦੇ ਫਲ ਤੋਂ ਤੇਰੀ ਰਾਜ ਗੱਦੀ
ਉੱਤੇ ਕਿਸੇ ਨੂੰ ਬਿਠਾਵਾਂਗਾ,
੧੨ ਜੇ ਤੇਰੀ ਅੰਸ ਮੇਰੇ ਨੇਮ ਤੇ ਮੇਰੀ ਸਾਖੀ ਦੀ,
ਜੋ ਮੈਂ ਉਨ੍ਹਾਂ ਨੂੰ ਸਿਖਾਵਾਂਗਾ ਪਾਲਨਾ ਕਰੇ,
ਤਾਂ ਉਨ੍ਹਾਂ ਦੀ ਅੰਸ ਵੀ ਜੁੱਗੋ ਜੁੱਗ ਤੇਰੀ ਰਾਜ ਗੱਦੀ
ਉੱਤੇ ਬੈਠੇਗੀ ।
੧੩ ਯਹੋਵਾਹ ਨੇ ਤਾਂ ਸੀਯੋਨ ਨੂੰ ਚੁਣਿਆ,
ਉਹ ਨੇ ਆਪਣੇ ਵਸੇਬੇ ਲਈ ਉਹ ਨੂੰ ਪਸੰਦ
ਕੀਤਾ ।
੧੪ ਏਹ ਸਦਾ ਲਈ ਮੇਰਾ ਵਿਸਰਾਮ ਧਾਮ ਹੋਵੇਗਾ,
ਮੈਂ ਏਥੇ ਵੱਸਾਂਗਾ, ਮੈਂ ਏਸ ਨੂੰ ਪਸੰਦ ਜੋ ਕਰ ਲਿਆ
ਹੈ ।
੧੫ ਮੈਂ ਉਹ ਦੇ ਰਿਜ਼ਕ ਵਿੱਚ ਕਾਫ਼ੀ ਬਰਕਤ ਦਿਆਂਗਾ,
ਅਤੇ ਉਹ ਦੇ ਕੰਗਾਲਾਂ ਨੂੰ ਰੋਟੀ ਨਾਲ ਰਜਾਵਾਂਗਾ ।
੧੬ ਮੈਂ ਉਹ ਦੇ ਜਾਜਕਾਂ ਨੂੰ ਮੁਕਤੀ ਦਾ ਲਿਬਾਸ
ਪੁਆਵਾਂਗਾ,
ਤੇ ਉਹ ਦੇ ਸੰਤ ਖੁਸ਼ੀ ਦੇ ਜੈਕਾਰੇ ਗਜਾਉਣਗੇ !
੧੭ ਉੱਥੇ ਮੈਂ ਦਾਊਦ ਲਈ ਇੱਕ ਸਿੰਙ ਫੁਟਾਵਾਂਗਾ,
ਮੈਂ ਆਪਣੇ ਮਸਹ ਕੀਤੇ ਹੋਏ ਲਈ ਇੱਕ ਦੀਵਾ
ਤਿਆਰ ਰੱਖਿਆ ਹੈ ।
੧੮ ਉਹ ਦੇ ਵੈਰੀਆਂ ਨੂੰ ਮੈਂ ਸ਼ਰਮ ਦਾ ਲਿਬਾਸ
ਪੁਆਵਾਂਗਾ,
ਪਰ ਉਹ ਦੇ ਉੱਤੇ ਉਹ ਦਾ ਮੁਕਟ ਚਮਕੇਗਾ ॥

## ੧੩੩ ਭਰਾਵਾਂ ਦਾ ਮੇਲ ਜੋਲ

ਜਾਤ੍ਰਾ ਦਾ ਗੀਤ, ਦਾਊਦ ਦਾ

ਵੇਖੋ, ਕਿੰਨਾ ਚੰਗਾ ਤੇ ਸੋਹਣਾ ਹੈ
ਭਈ ਭਰਾ ਮਿਲ ਜੁਲ ਕੇ ਵੱਸਣ !
੨ ਏਹ ਉਸ ਖਾਲਸ ਤੇਲ ਦੀ ਨਿਆਈਂ ਹੈ,
ਜਿਹੜਾ ਸਿਰ ਉੱਤੋਂ ਚੋ ਕੇ ਦਾੜ੍ਹੀ ਉੱਤੇ,
ਅਰਥਾਤ ਹਾਰੂਨ ਦੀ ਦਾੜ੍ਹੀ ਉੱਤੇ ਉਤਰਿਆ,
ਅਤੇ ਉਸ ਦੀ ਪੁਸ਼ਾਕ ਦੀ ਕੋਰ ਤੀਕ ਪੁੱਜਿਆ ।
੩ ਹਰਮੋਨ ਦੀ ਤ੍ਰੇਲ ਦੀ ਨਿਆਈਂ,
ਜੋ ਸੀਯੋਨ ਦੇ ਪਹਾੜ ਉੱਤੇ ਚੋਂਦੀ ਹੈ,
ਤਾਂ ਈ ਉੱਥੇ ਯਹੋਵਾਹ ਨੇ ਬਰਕਤ ਦਾ,
ਅਰਥਾਤ ਸਦੀਪਕ ਜੀਵਨ ਦਾ ਹੁਕਮ ਦਿੱਤਾ ਹੈ ॥

## ੧੩੪ ਪਹਿਰੇ ਵਾਲਿਆਂ ਦੀ ਵਧਾਈ



ਜਾਤ੍ਰਾ ਦਾ ਗੀਤ

ਵੇਖੋ, ਹੇ ਯਹੋਵਾਹ ਦੇ ਸਾਰੇ ਸੇਵਕੋ, ਯਹੋਵਾਹ
ਨੂੰ ਮੁਬਾਰਕ ਆਖੋ,
ਤੁਸੀਂ ਜਿਹੜੇ ਯਹੋਵਾਹ ਦੇ ਭਵਨ ਵਿੱਚ ਰਾਤ ਨੂੰ ਖੜੇ
ਰਹਿੰਦੇ ਹੋ,
੨ ਪਵਿੱਤਰ ਅਸਥਾਨ ਵੱਲ ਆਪਣੇ ਹੱਥ ਚੁੱਕ ਕੇ
ਯਹੋਵਾਹ ਨੂੰ ਮੁਬਾਰਕ ਆਖੋ !
੩ ਯਹੋਵਾਹ ਤੈਨੂੰ ਸੀਯੋਨ ਤੋਂ ਬਰਕਤ ਦੇਵੇ,
ਜੋ ਅਕਾਸ਼ ਤੇ ਧਰਤੀ ਦਾ ਕਰਤਾ ਹੈ ॥

## ੧੩੫ ਯਹੋਵਾਹ ਦੀ ਉਸਤਤ ਤੇ ਬੁੱਤਾਂ ਦਾ ਪੋਲ

ਹਲਲੂਯਾਹ ! ਯਹੋਵਾਹ ਦੇ ਨਾਮ ਦੀ ਉਸਤਤ ਕਰੋ,
ਹੇ ਯਹੋਵਾਹ ਦੇ ਸੇਵਕੋ, ਉਸਤਤ ਕਰੋ !
੨ ਤੁਸੀਂ ਜਿਹੜੇ ਯਹੋਵਾਹ ਦੇ ਭਵਨ ਵਿੱਚ,
ਸਾਡੇ ਪਰਮੇਸ਼ੁਰ ਦੇ ਭਵਨ ਦੀਆਂ ਬਾਰਗਾਹਾਂ ਵਿੱਚ
ਖੜੇ ਰਹਿੰਦੇ ਹੋ,
੩ ਯਹੋਵਾਹ ਦੀ ਉਸਤਤ ਕਰੋ ਕਿਉਂ ਜੋ ਯਹੋਵਾਹ ਭਲਾ
ਹੈ,
ਉਸ ਦੇ ਨਾਮ ਦਾ ਭਜਨ ਕਰੋ ਕਿਉਂ ਜੋ ਏਹ ਸੋਹਣਾ ਹੈ !
੪ ਯਹੋਵਾਹ ਨੇ ਯਾਕੂਬ ਨੂੰ ਆਪਣੇ ਹੀ ਲਈ,
ਅਤੇ ਇਸਰਾਏਲ ਨੂੰ ਆਪਣੀ ਖਾਸ ਮਿਲਖ ਲਈ
ਚੁਣ ਲਿਆ ਹੈ ।
੫ ਸੱਚ ਮੁੱਚ ਮੈਂ ਜਾਣ ਲਿਆ ਹੈ ਕਿ ਯਹੋਵਾਹ,
ਹਾਂ, ਸਾਡਾ ਪ੍ਰਭੁ ਸਾਰਿਆਂ ਦੇਵਤਿਆਂ ਨਾਲੋਂ ਵੀ
ਮਹਾਨ ਹੈ ।
੬ ਜੋ ਕੁਝ ਯਹੋਵਾਹ ਨੇ ਚਾਹਿਆ,
ਉਹ ਨੇ ਅਕਾਸ਼ ਵਿੱਚ, ਧਰਤੀ ਵਿੱਚ,
ਸਮੁੰਦਰਾਂ ਵਿੱਚ ਅਤੇ ਡੂੰਘਿਆਈਆਂ ਵਿੱਚ ਕੀਤਾ ।
੭ ਉਹ ਧਰਤੀ ਦੀਆਂ ਹੱਦਾਂ ਤੋਂ ਭਾਫ ਨੂੰ ਉਤਾਹਾਂ
ਲਿਆਉਂਦਾ,
ਉਹ ਮੀਂਹ ਲਈ ਬਿਜਲੀਆਂ ਬਣਾਉਂਦਾ,
ਆਪਣਿਆਂ ਖ਼ਜ਼ਾਨਿਆਂ ਤੋਂ ਹਵਾ ਬਾਹਰ ਲਿਆਉਂਦਾ
ਹੈ,

੮ ਜਿਹ ਨੇ ਮਿਸਰ ਦੇ ਜੇਠਿਆਂ ਨੂੰ ਮਾਰਿਆ,
ਇਨਸਾਨ ਤੋਂ ਲੈ ਕੇ ਡੰਗਰ ਤੀਕ ।
੯ ਹੇ ਮਿਸਰ, ਉਹ ਨੇ ਤੇਰੇ ਵਿਚਕਾਰ ਨਿਸ਼ਾਨ ਤੇ ਅਚੰਭੇ ਘੱਲੇ,
ਫ਼ਿਰਊਨ ਉੱਤੇ ਅਤੇ ਉਸ ਦੇ ਸਾਰੇ ਟਹਿਲੂਆਂ ਉੱਤੇ,—
੧੦ ਜਿਹ ਨੇ ਬਹੁਤ ਸਾਰੀਆਂ ਕੌਮਾਂ ਨੂੰ ਮਾਰ ਦਿੱਤਾ,
ਅਤੇ ਬਲਵੰਤ ਰਾਜਿਆਂ ਨੂੰ ਵੱਢ ਸੁੱਟਿਆ,
੧੧ ਅਰਥਾਤ ਅੰਮੋਰੀਆਂ ਦੇ ਰਾਜੇ ਸੀਹੋਨ ਨੂੰ, ਬਾਸ਼ਾਨ ਦੇ ਰਾਜੇ ਓਗ ਨੂੰ,
ਅਤੇ ਕਨਾਨ ਦੇ ਸਾਰੇ ਰਜਵਾੜਿਆਂ ਨੂੰ ।
੧੨ ਅਤੇ ਉਹ ਨੇ ਉਨ੍ਹਾਂ ਦੇ ਦੇਸ ਮਿਰਾਸ ਵਿੱਚ,
ਅਰਥਾਤ ਆਪਣੀ ਪਰਜਾ ਇਸਰਾਏਲ ਦੀ ਮਿਰਾਸ ਵਿੱਚ ਦਿੱਤੇ ।
੧੩ ਹੇ ਯਹੋਵਾਹ, ਤੇਰਾ ਨਾਮ ਸਦੀਪਕ ਹੈ,
ਹੇ ਯਹੋਵਾਹ, ਤੇਰੀ ਯਾਦਗਾਰ ਪੀੜ੍ਹੀਓਂ ਪੀੜ੍ਹੀ ਤੀਕ ਹੈ !
੧੪ ਯਹੋਵਾਹ ਤਾਂ ਆਪਣੀ ਪਰਜਾ ਦਾ ਨਿਆਉਂ ਕਰੇਗਾ,
ਅਤੇ ਆਪਣੇ ਦਾਸਾਂ ਉੱਤੇ ਤਰਸ ਖਾਵੇਗਾ ॥
੧੫ ਪਰਾਈਆਂ ਕੌਮਾਂ ਦੇ ਬੁੱਤ ਸੋਨਾ ਚਾਂਦੀ ਹੀ ਹਨ,
ਓਹ ਇਨਸਾਨ ਦੇ ਹੱਥਾਂ ਦੀ ਬਨਾਵਟ ਹਨ ।
੧੬ ਉਨ੍ਹਾਂ ਦੇ ਮੂੰਹ ਤਾਂ ਹਨ ਪਰ ਓਹ ਬੋਲਦੇ ਨਹੀਂ,
ਉਨ੍ਹਾਂ ਦੀਆਂ ਅੱਖਾਂ ਤਾਂ ਹਨ ਪਰ ਓਹ ਵੇਖਦੇ ਨਹੀਂ,
੧੭ ਉਨ੍ਹਾਂ ਦੇ ਕੰਨ ਤਾਂ ਹਨ ਪਰ ਓਹ ਕੰਨ ਨਹੀਂ ਲਾਉਂਦੇ,—
ਹਾਂ, ਉਨ੍ਹਾਂ ਦੇ ਮੂੰਹ ਵਿੱਚ ਸਾਹ ਹੈ ਹੀ ਨਹੀਂ !
੧੮ ਉਨ੍ਹਾਂ ਦੇ ਬਣਾਉਣ ਵਾਲੇ ਉਨ੍ਹਾਂ ਹੀ ਵਰਗੇ ਹੋਣਗੇ,
ਨਾਲੇ ਓਹ ਸਾਰੇ ਜਿਹੜੇ ਉਨ੍ਹਾਂ ਉੱਤੇ ਭਰੋਸਾ ਰੱਖਦੇ ਹਨ ! ॥
੧੯ ਹੇ ਇਸਰਾਏਲ ਦੇ ਘਰਾਣੇ, ਯਹੋਵਾਹ ਨੂੰ ਮੁਬਾਰਕ ਆਖ,
ਹੇ ਹਾਰੂਨ ਦੇ ਘਰਾਣੇ, ਯਹੋਵਾਹ ਨੂੰ ਮੁਬਾਰਕ ਆਖ !
੨੦ ਹੇ ਲੇਵੀ ਦੇ ਘਰਾਣੇ, ਯਹੋਵਾਹ ਨੂੰ ਮੁਬਾਰਕ ਆਖ,
ਹੇ ਯਹੋਵਾਹ ਦੇ ਭੈ ਮੰਨਣ ਵਾਲਿਓ, ਯਹੋਵਾਹ ਨੂੰ ਮੁਬਾਰਕ ਆਖੋ !
੨੧ ਯਹੋਵਾਹ ਸੀਯੋਨ ਤੋਂ ਮੁਬਾਰਕ ਹੋਵੇ,
ਉਹ ਜਿਹੜਾ ਯਰੂਸ਼ਲਮ ਦਾ ਵਾਸੀ ਹੈ,—
ਹਲਲੂਯਾਹ ! ॥

## ੧੩੬ ਇਸਰਾਏਲ ਉੱਤੇ ਪਰਮੇਸ਼ੁਰ ਦੀ ਦਯਾ

ਯਹੋਵਾਹ ਦਾ ਧੰਨਵਾਦ ਕਰੋ ਜੋ ਉਹ ਭਲਾ ਹੈ,
ਤੇ ਉਹ ਦੀ ਦਯਾ ਸਦਾ ਦੀ ਹੈ ।
੨ ਦੇਵਤਿਆਂ ਦੇ ਪਰਮੇਸ਼ੁਰ ਦਾ ਧੰਨਵਾਦ ਕਰੋ,
ਉਹ ਦੀ ਦਯਾ ਜੋ ਸਦਾ ਦੀ ਹੈ ।
੩ ਪ੍ਰਭੂਆਂ ਦੇ ਪ੍ਰਭੂ ਦਾ ਧੰਨਵਾਦ ਕਰੋ,
ਉਹ ਦੀ ਦਯਾ ਜੋ ਸਦਾ ਦੀ ਹੈ ।
੪ ਉਸੇ ਦਾ ਜੋ ਇਕੱਲਾ ਹੀ ਵੱਡੇ ਵੱਡੇ ਅਚਰਜਾਂ ਨੂੰ ਕਰਦਾ ਹੈ,
ਉਹ ਦੀ ਦਯਾ ਜੋ ਸਦਾ ਦੀ ਹੈ,
੫ ਉਸੇ ਦਾ ਜਿਹ ਨੇ ਅਕਾਸ਼ ਨੂੰ ਬੁੱਧ ਨਾਲ ਬਣਾਇਆ ਹੈ,
ਉਹ ਦੀ ਦਯਾ ਜੋ ਸਦਾ ਦੀ ਹੈ,
੬ ਉਸੇ ਦਾ ਜਿਹ ਨੇ ਧਰਤੀ ਨੂੰ ਪਾਣੀਆਂ ਉੱਤੇ ਫੈਲਾਇਆ ਹੈ,
ਉਹ ਦੀ ਦਯਾ ਜੋ ਸਦਾ ਦੀ ਹੈ,
੭ ਉਸੇ ਦਾ ਜਿਹ ਨੇ ਵੱਡੀਆਂ ਵੱਡੀਆਂ ਜੋਤਾਂ ਨੂੰ ਬਣਾਇਆ,
ਉਹ ਦੀ ਦਯਾ ਜੋ ਸਦਾ ਦੀ ਹੈ,
੮ ਸੂਰਜ ਨੂੰ ਭਈ ਉਹ ਦਿਨ ਉੱਤੇ ਰਾਜ ਕਰੇ,
ਉਹ ਦੀ ਦਯਾ ਜੋ ਸਦਾ ਦੀ ਹੈ,
੯ ਚੰਦਰਮਾ ਤੇ ਤਾਰਿਆਂ ਨੂੰ ਭਈ ਓਹ ਰਾਤ ਉੱਤੇ ਰਾਜ ਕਰਨ,
ਉਹ ਦੀ ਦਯਾ ਜੋ ਸਦਾ ਦੀ ਹੈ,
੧੦ ਉਸੇ ਦਾ ਜਿਸ ਮਿਸਰ ਦੇ ਜੇਠਿਆਂ ਨੂੰ ਮਾਰਿਆ,
ਉਹ ਦੀ ਦਯਾ ਜੋ ਸਦਾ ਦੀ ਹੈ,
੧੧ ਅਤੇ ਇਸਰਾਏਲ ਨੂੰ ਉਨ੍ਹਾਂ ਦੇ ਵਿੱਚੋਂ ਕੱਢ ਲਿਆਇਆ,
ਉਹ ਦੀ ਦਯਾ ਜੋ ਸਦਾ ਦੀ ਹੈ,
੧੨ ਤਕੜੇ ਹੱਥ ਤੇ ਪਸਾਰੀ ਹੋਈ ਬਾਂਹ ਨਾਲ,
ਉਹ ਦੀ ਦਯਾ ਜੋ ਸਦਾ ਦੀ ਹੈ,

੧੩ ਉਸੇ ਦਾ ਜਿਸ ਲਾਲ ਸਮੁੰਦਰ ਨੂੰ ਪਾੜ ਕੇ ਦੋ ਹਿੱਸੇ
ਕਰ ਦਿੱਤਾ,
ਉਹ ਦੀ ਦਯਾ ਜੋ ਸਦਾ ਦੀ ਹੈ,
੧੪ ਅਤੇ ਇਸਰਾਏਲ ਨੂੰ ਉਹ ਦੇ ਵਿੱਚੋਂ ਦੀ ਲੰਘਾ ਲਿਆ,
ਉਹ ਦੀ ਦਯਾ ਜੋ ਸਦਾ ਦੀ ਹੈ,
੧੫ ਅਤੇ ਫਿਰਊਨ ਤੇ ਉਹ ਦੀ ਫੌਜ ਨੂੰ ਲਾਲ ਸਮੁੰਦਰ
ਵਿੱਚ ਝਾੜ ਸੁੱਟਿਆ,
ਉਹ ਦੀ ਦਯਾ ਜੋ ਸਦਾ ਦੀ ਹੈ,
੧੬ ਉਸੇ ਦਾ ਜੋ ਆਪਣੀ ਪਰਜਾ ਨੂੰ ਉਜਾੜ ਵਿੱਚ ਲੈ
ਤੁਰਿਆ,
ਉਹ ਦੀ ਦਯਾ ਜੋ ਸਦਾ ਦੀ ਹੈ,
੧੭ ਉਸੇ ਦਾ ਜਿਸ ਵੱਡੇ ਵੱਡੇ ਰਾਜਿਆਂ ਨੂੰ ਮਾਰਿਆ,
ਉਹ ਦੀ ਦਯਾ ਜੋ ਸਦਾ ਦੀ ਹੈ,
੧੮ ਅਤੇ ਪਰਤਾਪੀ ਰਾਜਿਆਂ ਨੂੰ ਵੱਢ ਸੁੱਟਿਆ,
ਉਹ ਦੀ ਦਯਾ ਜੋ ਸਦਾ ਦੀ ਹੈ,
੧੯ ਅਮੋਰੀਆਂ ਦੇ ਰਾਜੇ ਸੀਹੋਨ ਨੂੰ,
ਉਹ ਦੀ ਦਯਾ ਜੋ ਸਦਾ ਦੀ ਹੈ,
੨੦ ਬਾਸ਼ਾਨ ਦੇ ਰਾਜੇ ਓਗ ਨੂੰ,
ਉਹ ਦੀ ਦਯਾ ਜੋ ਸਦਾ ਦੀ ਹੈ,
੨੧ ਅਤੇ ਉਨ੍ਹਾਂ ਦੇ ਦੇਸ ਨੂੰ ਮਿਲਖ ਵਿੱਚ ਦੇ ਦਿੱਤਾ,
ਉਹ ਦੀ ਦਯਾ ਜੋ ਸਦਾ ਦੀ ਹੈ,
੨੨ ਆਪਣੇ ਦਾਸ ਇਸਰਾਏਲ ਦੀ ਮਿਲਖ ਵਿੱਚ,
ਉਹ ਦੀ ਦਯਾ ਜੋ ਸਦਾ ਦੀ ਹੈ,
੨੩ ਜਿਸ ਸਾਡੇ ਮੰਦੇ ਹਾਲ ਵਿੱਚ ਸਾਨੂੰ ਚੇਤੇ ਕੀਤਾ,
ਉਹ ਦੀ ਦਯਾ ਜੋ ਸਦਾ ਦੀ ਹੈ,
੨੪ ਅਤੇ ਸਾਨੂੰ ਸਾਡੇ ਵਿਰੋਧੀਆਂ ਤੋਂ ਛੁਡਾਇਆ,
ਉਹ ਦੀ ਦਯਾ ਜੋ ਸਦਾ ਦੀ ਹੈ।
੨੫ ਜੋ ਸਭ ਜੀਵਾਂ ਨੂੰ ਰੋਟੀ ਦਿੰਦਾ ਹੈ,
ਉਹ ਦੀ ਦਯਾ ਜੋ ਸਦਾ ਦੀ ਹੈ,
੨੬ ਅਕਾਸ਼ ਦੇ ਪਰਮੇਸ਼ੁਰ ਦਾ ਧੰਨਵਾਦ ਕਰੋ,
ਉਹ ਦੀ ਦਯਾ ਜੋ ਸਦਾ ਦੀ ਹੈ! ॥

## ੧੩੭ ਬਾਬਲ ਦੇ ਅਸੀਰ

ਉੱਥੇ ਬਾਬਲ ਦੀਆਂ ਨਦੀਆਂ ਕੋਲ,
ਅਸੀਂ ਜਾ ਬੈਠੇ, ਨਾਲੇ ਰੋਣ ਲੱਗ ਪਏ,
ਜਦ ਅਸਾਂ ਸੀਯੋਨ ਨੂੰ ਚੇਤੇ ਕੀਤਾ।
੨ ਉਹ ਦੇ ਵਿੱਚ ਬੇਦ-ਮਜਨੂੰਆਂ ਉੱਤੇ
ਅਸਾਂ ਆਪਣੀਆਂ ਬਰਬਤਾਂ ਨੂੰ ਟੰਗ ਦਿੱਤਾ,
੩ ਕਿਉਂ ਜੋ ਉੱਥੇ ਸਾਨੂੰ ਬੰਧੂਆ ਕਰਨ ਵਾਲਿਆਂ
ਨੇ ਸਾਥੋਂ ਗੀਤ ਦਾ,
ਅਤੇ ਸਾਡੇ ਮਖੌਲ ਕਰਨ ਵਾਲਿਆਂ ਨੇ ਖੁਸ਼ੀ ਦਾ
ਸੁਆਲ ਕੀਤਾ,
ਭਈ ਸੀਯੋਨ ਦੇ ਗੀਤਾਂ ਵਿੱਚੋਂ ਸਾਡੇ ਲਈ ਕੋਈ
ਗੀਤ ਗਾਓ!
੪ ਅਸੀਂ ਯਹੋਵਾਹ ਦਾ ਗੀਤ ਪਰਾਏ ਦੇਸ ਵਿੱਚ
ਕਿੱਕੁਰ ਗਾਈਏ?
੫ ਹੇ ਯਰੂਸ਼ਲਮ, ਜੇ ਮੈਂ ਤੈਨੂੰ ਭੁੱਲ ਜਾਵਾਂ,
ਤਾਂ ਮੇਰਾ ਸੱਜਾ ਹੱਥ ਭੁੱਲ ਜਾਵੇ,—
੬ ਮੇਰੀ ਜੀਭ ਤਾਲੂ ਨਾਲ ਜਾ ਲੱਗੇ!
ਜੇ ਮੈਂ ਤੈਨੂੰ ਚੇਤੇ ਨਾ ਰੱਖਾਂ,
ਜੇ ਮੈਂ ਯਰੂਸ਼ਲਮ ਨੂੰ
ਆਪਣੇ ਉੱਤਮ ਅਨੰਦ ਤੋਂ ਉੱਚਾ ਨਾ ਰੱਖਾਂ!
੭ ਹੇ ਯਹੋਵਾਹ, ਅਦੋਮ ਦੇ ਵੰਸ ਦੇ ਵਿਰੁੱਧ
ਯਰੂਸ਼ਲਮ ਦੇ ਦਿਨ ਨੂੰ ਚੇਤੇ ਰੱਖ,
ਜਿਹੜੇ ਆਖਦੇ ਸਨ, ਉਹ ਨੂੰ ਢਾਹ ਦਿਓ,
ਉਹ ਨੂੰ ਨੀਂਹ ਤੀਕ ਢਾਹ ਦਿਓ!
੮ ਹੇ ਬਾਬਲ ਦੀਏ ਧੀਏ, ਜਿਹੜੀ ਉੱਜੜਨ ਵਾਲੀ ਹੈਂ,
ਧੰਨ ਉਹ ਹੈ ਜੋ ਤੈਨੂੰ ਬਦਲਾ ਦੇਵੇ,
ਜਿਵੇਂ ਤੈਂ ਸਾਨੂੰ ਬਦਲਾ ਦਿੱਤਾ ਹੈ!
੯ ਧੰਨ ਉਹ ਹੈ ਜੋ ਤੇਰੇ ਬਾਲਕ ਨੂੰ ਫੜ ਕੇ
ਚਟਾਨ ਉੱਤੇ ਪਟਕ ਦੇਵੇ! ॥

## ੧੩੮ ਹੀਣਿਆਂ ਦਾ ਪਰਮੇਸ਼ੁਰ

ਦਾਊਦ ਦਾ

ਮੈਂ ਆਪਣੇ ਸਾਰੇ ਦਿਲ ਤੋਂ ਤੇਰਾ ਧੰਨਵਾਦ ਕਰਾਂਗਾ,
ਦੇਵਤਿਆਂ ਦੇ ਅੱਗੇ ਮੈਂ ਤੇਰੇ ਭਜਨ ਗਾਵਾਂਗਾ।
੨ ਮੈਂ ਤੇਰੀ ਪਵਿੱਤਰ ਹੈਕਲ ਵੱਲ ਮੱਥਾ ਟੇਕਾਂਗਾ
ਅਤੇ ਮੈਂ ਤੇਰੀ ਦਯਾ ਦੇ ਕਾਰਨ ਤੇ ਤੇਰੀ ਵਫ਼ਾਦਾਰੀ
ਦੇ ਕਾਰਨ
ਤੇਰੇ ਨਾਮ ਦਾ ਧੰਨਵਾਦ ਕਰਾਂਗਾ,
ਕਿਉਂ ਜੋ ਤੈਂ ਸਭ ਦੇ ਉੱਤੇ ਆਪਣੇ ਨਾਮ ਨੂੰ,
ਆਪਣੇ ਬਚਨ ਨੂੰ ਵਡਿਆਇਆ ਹੈ।

੩ ਜਿਸ ਦਿਨ ਮੈਂ ਤੈਨੂੰ ਪੁਕਾਰਿਆ ਤੈਂ ਮੈਨੂੰ ਉੱਤਰ
ਦਿੱਤਾ,
ਤੈਂ ਮੇਰੀ ਜਾਨ ਨੂੰ ਬਲ ਦੇ ਕੇ ਮੈਨੂੰ ਦਿਲੇਰ
ਬਣਾਇਆ ।
੪ ਹੇ ਯਹੋਵਾਹ, ਧਰਤੀ ਦੇ ਸਾਰੇ ਰਾਜੇ ਤੇਰਾ ਧੰਨਵਾਦ
ਕਰਨਗੇ,
ਕਿਉਂ ਜੋ ਉਨ੍ਹਾਂ ਨੇ ਤੇਰੇ ਮੁਖ ਦਿਆਂ ਵਾਕਾਂ ਨੂੰ
ਸੁਣਿਆ ਹੈ,
੫ ਅਤੇ ਓਹ ਯਹੋਵਾਹ ਦੇ ਰਾਹਾਂ ਦੇ ਗੀਤ ਗਾਉਣਗੇ,
ਯਹੋਵਾਹ ਦੀ ਮਹਿਮਾ ਜੋ ਵੱਡੀ ਹੈ !
੬ ਭਾਵੇਂ ਯਹੋਵਾਹ ਮਹਾਨ ਹੈ,
ਤਾਂ ਵੀ ਉਹ ਹੀਣਿਆਂ ਨੂੰ ਵੇਖਦਾ ਹੈ,
ਪਰ ਹੰਕਾਰੀਆਂ ਨੂੰ ਦੂਰੋਂ ਜਾਣ ਲੈਂਦਾ ਹੈ !
੭ ਭਾਵੇਂ ਮੈਂ ਦੁਖਾਂ ਵਿੱਚ ਚੱਲਾਂ, ਤੂੰ ਮੈਨੂੰ ਜੀਉਂਦਾ
ਰੱਖੇਂਗਾ,
ਮੇਰੇ ਵੈਰੀਆਂ ਦੇ ਕ੍ਰੋਧ ਉੱਤੇ ਤੂੰ ਆਪਣਾ ਹੱਥ
ਵਧਾਵੇਂਗਾ,
ਅਤੇ ਤੇਰਾ ਸੱਜਾ ਹੱਥ ਮੈਨੂੰ ਬਚਾਵੇਗਾ ।
੮ ਯਹੋਵਾਹ ਮੇਰਾ ਕੰਮ ਪੂਰਾ ਕਰੇਗਾ,
ਹੇ ਯਹੋਵਾਹ, ਤੇਰੀ ਦਯਾ ਸਦੀਪਕ ਹੈ,
ਆਪਣੇ ਹੱਥਾਂ ਦੇ ਕੰਮਾਂ ਨੂੰ ਨਾ ਤਿਆਗ !

## ੧੩੯ ਮੈਂ ਤੇਰੇ ਆਤਮਾ ਤੋਂ ਕਿੱਧਰ ਜਾਵਾਂ

ਪ੍ਰਧਾਨ ਬਜੰਤ੍ਰੀ ਲਈ ਦਾਊਦ ਦਾ ਭਜਨ

੧ ਹੇ ਯਹੋਵਾਹ, ਤੈਂ ਮੈਨੂੰ ਪਰਖ ਲਿਆ ਤੇ ਜਾਣ ਲਿਆ,
੨ ਤੂੰ ਮੇਰਾ ਬੈਠਣਾ ਉੱਠਣਾ ਜਾਣਦਾ ਹੈਂ,
ਤੂੰ ਮੇਰੀ ਵਿਚਾਰ ਨੂੰ ਦੂਰ ਤੋਂ ਹੀ ਸਮਝ ਲੈਂਦਾ ਹੈਂ,
੩ ਤੂੰ ਮੇਰੇ ਚੱਲਣੇ ਤੇ ਮੇਰੇ ਲੇਟਣੇ ਦੀ ਛਾਣਬੀਨ
ਕਰਦਾ ਹੈਂ,
ਅਤੇ ਮੇਰੀਆਂ ਸਾਰੀਆਂ ਚਾਲਾਂ ਤੋਂ ਵਾਕਫ਼ ਹੈਂ।
੪ ਮੇਰੀ ਜੀਭ ਉੱਤੇ ਤਾਂ ਇੱਕ ਗੱਲ ਵੀ ਨਹੀਂ,—
ਵੇਖ, ਹੇ ਯਹੋਵਾਹ, ਤੂੰ ਉਹ ਨੂੰ ਪੂਰੇ ਤੌਰ ਨਾਲ
ਜਾਣਦਾ ਹੈਂ ।
੫ ਤੈਂ ਮੈਨੂੰ ਅੱਗੋਂ ਪਿੱਛੋਂ ਘੇਰ ਰੱਖਿਆ ਹੈ,
ਤੈਂ ਆਪਣਾ ਹੱਥ ਮੇਰੇ ਉੱਤੇ ਧਰਿਆ ਹੈ,—
੬ ਇਹ ਗਿਆਨ ਮੇਰੇ ਲਈ ਅਚਰਜ ਹੈ,
ਉਹ ਉੱਚਾ ਹੈ, ਮੈਂ ਉਹ ਦੇ ਜੋਗ ਨਹੀਂ ! ॥
੭ ਮੈਂ ਤੇਰੇ ਆਤਮਾ ਤੋਂ ਕਿੱਧਰ ਜਾਵਾਂ,
ਅਤੇ ਤੇਰੀ ਹਜ਼ੂਰੀ ਤੋਂ ਕਿੱਧਰ ਨੱਠਾਂ ?
੮ ਜੇ ਮੈਂ ਅਕਾਸ਼ ਉੱਤੇ ਚੜ੍ਹ ਜਾਵਾਂ, ਤੂੰ ਉੱਥੇ ਹੈਂ,
ਜੇ ਮੈਂ ਪਤਾਲ ਵਿੱਚ ਬਿਸਤਰਾ ਵਿਛਾਵਾਂ,
ਵੇਖ, ਤੂੰ ਉੱਥੇ ਹੈਂ !
੯ ਜੇ ਮੈਂ ਫ਼ਜਰ ਦੇ ਖੰਭ ਲਾ ਲਵਾਂ,
ਅਤੇ ਸਮੁੰਦਰ ਦੇ ਆਖਰ ਵਿੱਚ ਜਾ ਵੱਸਾਂ,
੧੦ ਉੱਥੇ ਵੀ ਤੇਰਾ ਹੱਥ ਮੇਰੀ ਅਗਵਾਈ ਕਰੇਗਾ,
ਅਤੇ ਤੇਰਾ ਸੱਜਾ ਹੱਥ ਮੈਨੂੰ ਫੜ ਲਵੇਗਾ !
੧੧ ਜੇ ਮੈਂ ਆਖਾਂ ਭਈ ਅਨ੍ਹੇਰਾ ਮੈਨੂੰ ਜ਼ਰੂਰ ਢੱਕ ਲਵੇਗਾ,
ਅਤੇ ਮੇਰੇ ਇਰਦੇ ਗਿਰਦੇ ਦਾ ਚਾਨਣ ਰਾਤ ਹੋ
ਜਾਵੇਗਾ,
੧੨ ਫੇਰ ਵੀ ਅਨ੍ਹੇਰਾ ਤੈਥੋਂ ਨਾ ਛਿਪਾਵੇਗਾ,
ਅਤੇ ਰਾਤ ਦਿਨ ਵਾਂਙੁ ਚਮਕੇਗੀ,
ਅਨ੍ਹੇਰਾ ਤੇ ਚਾਨਣਾ ਇੱਕੋ ਜਿਹੇ ਹਨ ! ॥
੧੩ ਤੈਂ ਤਾਂ ਮੇਰੇ ਅੰਦਰਲੇ ਅੰਗ ਰਚੇ,
ਤੈਂ ਮੇਰੀ ਮਾਂ ਦੀ ਕੁੱਖ ਵਿੱਚ ਮੈਨੂੰ ਢੱਕਿਆ ।
੧੪ ਮੈਂ ਤੇਰਾ ਧੰਨਵਾਦ ਕਰਾਂਗਾ, ਕਿਉਂ ਜੋ ਮੈਂ ਭਿਆਣਕ
ਰੀਤੀ ਤੇ ਅਚਰਜ ਹਾਂ,
ਤੇਰੇ ਕੰਮ ਅਚਰਜ ਹਨ,
ਅਤੇ ਮੇਰੀ ਜਾਨ ਏਹ ਖੂਬ ਜਾਣਦੀ ਹੈ !
੧੫ ਮੇਰੀਆਂ ਹੱਡੀਆਂ ਤੈਥੋਂ ਲੁਕੀਆਂ ਨਹੀਂ ਸਨ,
ਜਦ ਮੈਂ ਗੁਪਤ ਵਿੱਚ ਬਣਾਇਆ ਜਾਂਦਾ,
ਅਤੇ ਧਰਤੀ ਦਿਆਂ ਹੇਠਲਿਆਂ ਥਾਂਵਾਂ ਵਿੱਚ ਮੇਰਾ
ਸੀਦਾ ਕੱਢੀਦਾ ਸੀ,
੧੬ ਤੇਰੀਆਂ ਅੱਖਾਂ ਨੇ ਮੇਰੇ ਬੇਡੌਲ ਮਲਬੇ ਨੂੰ ਵੇਖਿਆ,
ਅਤੇ ਤੇਰੀ ਪੋਥੀ ਵਿੱਚ ਓਹ ਸਭ ਲਿਖੇ ਗਏ,
ਦਿਨ ਮਿਥੇ ਗਏ,
ਜਦ ਉਨ੍ਹਾਂ ਵਿੱਚੋਂ ਇੱਕ ਵੀ ਨਹੀਂ ਸੀ ।
੧੭ ਹੇ ਪਰਮੇਸ਼ੁਰ, ਤੇਰੇ ਵਿਚਾਰ ਮੇਰੇ ਲਈ ਕੇਡੇ ਬਹੁਮੁੱਲੇ
ਹਨ,
ਉਨ੍ਹਾਂ ਦਾ ਜੋੜ ਕੇਡਾ ਵੱਡਾ ਹੈ !
੧੮ ਜੇ ਮੈਂ ਉਨ੍ਹਾਂ ਨੂੰ ਗਿਣਾਂ, ਓਹ ਰੇਤ ਦੇ ਦਾਣਿਆਂ ਨਾਲੋਂ
ਵੀ ਵੱਧ ਹਨ,

ਜਦ ਮੈਂ ਜਾਗ ਉੱਠਦਾ ਹਾਂ, ਮੈਂ ਤੇਰੇ ਨਾਲ ਹੁੰਦਾ ਹਾਂ ॥
੧੯ ਹੇ ਪਰਮੇਸ਼ੁਰ, ਤੂੰ ਜ਼ਰੂਰ ਦੁਸ਼ਟਾਂ ਨੂੰ ਵੱਢ ਸੁੱਟੇਂਗਾ,
ਹੇ ਖੂਨੀਓ, ਮੈਥੋਂ ਦੂਰ ਹੋ ਜਾਓ !
੨੦ ਜਿਹੜੇ ਤੇਰੇ ਵਿਖੇ ਬੁਰੀ ਚਰਚਾ ਕਰਦੇ ਹਨ,
ਓਹ ਤੇਰੇ ਵੈਰੀ ਆਪਣੇ ਆਪ ਨੂੰ ਵਿਅਰਥ ਉੱਚਾ ਕਰਦੇ ਹਨ !
੨੧ ਹੇ ਯਹੋਵਾਹ, ਕੀ ਮੈਂ ਤੇਰੇ ਵੈਰੀਆਂ ਨਾਲ ਵੈਰ ਨਹੀਂ ਰੱਖਦਾ ?
ਅਤੇ ਤੇਰੇ ਵਿਰੋਧੀਆਂ ਤੋਂ ਗਰੰਜ ਨਹੀਂ ਹੁੰਦਾ ?
੨੨ ਮੈਂ ਉਨ੍ਹਾਂ ਨਾਲ ਪੂਰਾ ਪੂਰਾ ਵੈਰ ਰੱਖਦਾ ਹਾਂ,
ਓਹ ਮੇਰੇ ਵੈਰੀ ਹੋ ਗਏ ਹਨ ।
੨੩ ਹੇ ਪਰਮੇਸ਼ੁਰ, ਮੈਨੂੰ ਪਰਖ ਅਤੇ ਮੇਰੇ ਦਿਲ ਨੂੰ ਜਾਣ,
ਮੈਨੂੰ ਜਾਚ ਅਤੇ ਮੇਰੇ ਖਿਆਲਾਂ ਨੂੰ ਜਾਣ,
੨੪ ਅਤੇ ਵੇਖ ਕਿਤੇ ਮੇਰੇ ਵਿੱਚ ਕੋਈ ਭੈੜੀ ਚਾਲ ਤਾਂ ਨਹੀਂ ?
ਅਤੇ ਸਦੀਪਕ ਰਾਹ ਵਿੱਚ ਮੇਰੀ ਅਗਵਾਈ ਕਰ ! ॥

## ੧੪੦ ਦੁਸ਼ਟਾਂ ਤੋਂ ਬਚਾਓ ਦੀ ਅਰਜੋਈ

ਸ੍ਰੁਰ ਪਤੀ ਲਈ, ਦਾਊਦ ਦਾ ਭਜਨ

ਹੇ ਯਹੋਵਾਹ, ਮੈਨੂੰ ਬੁਰੇ ਆਦਮੀ ਤੋਂ ਛੁਡਾ,
ਜ਼ਾਲਮ ਮਨੁੱਖ ਤੋਂ ਮੇਰੀ ਰਾਖੀ ਕਰ,
੨ ਜਿਹੜੇ ਆਪਣੇ ਦਿਲਾਂ ਵਿੱਚ ਬੁਰੇ ਉਪੱਦਰ ਸੋਚਦੇ ਹਨ,
ਅਤੇ ਸਾਰਾ ਦਿਨ ਲੜਾਈਆਂ ਛੇੜਦੇ ਹਨ !
੩ ਉਨ੍ਹਾਂ ਨੇ ਨਾਗ ਵਾਂਙੁ ਆਪਣੀਆਂ ਜੀਭਾਂ ਨੂੰ ਤਿੱਖਿਆਂ ਕੀਤਾ,
ਸੱਪਾਂ ਦੀ ਵਿੱਸ ਉਨ੍ਹਾਂ ਦੇ ਬੁੱਲ੍ਹਾਂ ਦੇ ਹੇਠ ਹੈ ! ॥ ਸਲਹ ॥
੪ ਹੇ ਯਹੋਵਾਹ, ਦੁਸ਼ਟ ਦੇ ਹੱਥੋਂ ਮੈਨੂੰ ਸਾਂਭ,
ਜ਼ਾਲਮ ਮਨੁੱਖ ਤੋਂ ਮੇਰੀ ਰਾਖੀ ਕਰ,
ਜਿਨ੍ਹਾਂ ਨੇ ਮੇਰੇ ਪੈਰਾਂ ਦੇ ਔਕੜਨ ਦੀ ਜੁਗਤੀ ਕੀਤੀ !
੫ ਹੰਕਾਰੀਆਂ ਨੇ ਮੇਰੇ ਲਈ ਫਾਹੀ ਤੇ ਰੱਸੀਆਂ ਲੁਕਾ ਛੱਡੀਆਂ ਹਨ,
ਉਨ੍ਹਾਂ ਨੇ ਰਾਹ ਦੇ ਲਾਗੇ ਜਾਲ ਵਿਛਾਇਆ,
ਉਨ੍ਹਾਂ ਨੇ ਮੇਰੇ ਲਈ ਫੰਦੇ ਲਾਏ ਹਨ ॥ ਸਲਹ ॥
੬ ਮੈਂ ਯਹੋਵਾਹ ਨੂੰ ਆਖਿਆ, ਤੂੰ ਹੀ ਮੇਰਾ ਪਰਮੇਸ਼ੁਰ ਹੈਂ,
ਹੇ ਯਹੋਵਾਹ, ਮੇਰੀਆਂ ਅਰਜੋਈਆਂ ਦੀ ਅਵਾਜ਼ ਉੱਤੇ ਕੰਨ ਲਾ !
੭ ਹੇ ਪ੍ਰਭੁ ਯਹੋਵਾਹ, ਮੇਰੇ ਬਲਵਾਨ ਬਚਾਊ,
ਰਣ ਦੇ ਦਿਨ ਵਿੱਚ ਤੈਂ ਮੇਰੇ ਸਿਰ ਨੂੰ ਕੱਜਿਆ ਹੈ !
੮ ਹੇ ਯਹੋਵਾਹ, ਦੁਸ਼ਟਾਂ ਦੀਆਂ ਇੱਛਿਆਂ ਪੂਰੀਆਂ ਨਾ ਕਰ,
ਉਹ ਦੇ ਉਪੱਦਰਾਂ ਨੂੰ ਤਰੱਕੀ ਨਾ ਦੇਹ,
ਓਹ ਘਮੰਡ ਨਾ ਕਰਨ ! ॥ ਸਲਹ ॥
੯ ਜਿਹੜੇ ਮੇਰੇ ਆਲੇ ਦੁਆਲੇ ਹਨ, ਉਨ੍ਹਾਂ ਦੇ ਬੁੱਲ੍ਹਾਂ ਦੀ ਸ਼ਰਾਰਤ
ਉਨ੍ਹਾਂ ਦੇ ਹੀ ਸਿਰਾਂ ਨੂੰ ਢੱਕ ਦੇਵੇ !
੧੦ ਉਨ੍ਹਾਂ ਉੱਤੇ ਅੰਗਿਆਰੇ ਪਾਏ ਜਾਣ,
ਓਹ ਅੱਗ ਵਿੱਚ ਸੁੱਟੇ ਜਾਣ,
ਅਤੇ ਡੂੰਘੇ ਟੋਇਆਂ ਵਿੱਚ ਭਈ ਫਿਰ ਨਾ ਉੱਠਣ !
੧੧ ਬਕਵਾਦੀ ਧਰਤੀ ਉੱਤੇ ਕਾਇਮ ਨਾ ਰਹੇ,
ਬੁਰਿਆਈ ਉਹ ਦੇ ਢਾਉਣ ਨੂੰ ਜ਼ਾਲਮ ਹੀ ਦਾ ਸ਼ਿਕਾਰ ਕਰੇ !
੧੨ ਮੈਂ ਜਾਣਦਾ ਹਾਂ ਭਈ ਯਹੋਵਾਹ ਮਸਕੀਨ ਦਾ ਹੱਕ,
ਅਤੇ ਕੰਗਾਲ ਦਾ ਨਿਆਉਂ ਪੂਰਾ ਕਰੇਗਾ ।
੧੩ ਧਰਮੀ ਤੇਰੇ ਨਾਮ ਦਾ ਧੰਨਵਾਦ ਸੱਚ ਮੁੱਚ ਕਰਨਗੇ,
ਸਚਿਆਰ ਤੇਰੇ ਹਜ਼ੂਰ ਵੱਸਣਗੇ ॥

## ੧੪੧ ਪਵਿੱਤਰਤਾਈ ਲਈ ਸ਼ਾਮਾਂ ਦੀ ਪ੍ਰਾਰਥਨਾ

ਦਾਊਦ ਦਾ ਭਜਨ

ਹੇ ਯਹੋਵਾਹ, ਮੈਂ ਤੈਨੂੰ ਪੁਕਾਰਿਆ, ਮੇਰੇ ਲਈ ਛੇਤੀ ਕਰ,
ਜਦ ਮੈਂ ਤੈਨੂੰ ਪੁਕਾਰਾਂ, ਤਾਂ ਮੇਰੀ ਅਵਾਜ਼ ਤੇ ਕੰਨ ਲਾ !
੨ ਮੇਰੀ ਪ੍ਰਾਰਥਨਾ ਤੇਰੇ ਹਜ਼ੂਰ ਸੁਗੰਧੀ ਵਾਂਙੁ ਠਹਿਰੇ,
ਅਤੇ ਮੇਰੇ ਹੱਥਾਂ ਦਾ ਉਠਾਉਣਾ ਸੰਝ ਦੀ ਭੇਟ ਵਰਗਾ ਹੋਵੇ ।
੩ ਹੇ ਯਹੋਵਾਹ, ਮੇਰੇ ਮੂੰਹ ਤੇ ਪਹਿਰਾ ਬਿਠਾ,
ਮੇਰੇ ਬੁੱਲ੍ਹਾਂ ਦੇ ਦਰ ਉੱਤੇ ਰਾਖਾ ਰੱਖ !

੪ ਮੇਰੇ ਦਿਲ ਨੂੰ ਕਿਸੀ ਬੁਰੀ ਗੱਲ ਵੱਲ ਨਾ ਮੋੜ,
ਭਈ ਮੈਂ ਕੁਕਰਮੀਆਂ ਦੇ ਸੰਗ ਬੁਰੇ ਕੰਮ ਕਰਨ ਲੱਗ ਪਵਾਂ,
ਅਤੇ ਮੈਨੂੰ ਉਨ੍ਹਾਂ ਦੇ ਸੁਆਦਲੇ ਭੋਜਨ ਤੋਂ ਖਾਣ ਨਾ ਦੇਹ !
੫ ਧਰਮੀ ਮੈਨੂੰ ਮਾਰੇ, ਉਹ ਦੀ ਦਯਾ ਹੈ,
ਉਹ ਮੈਨੂੰ ਦਬਕਾਵੇ, ਉਹ ਸਿਰ ਲਈ ਤੇਲ ਹੈ,
ਮੇਰਾ ਸਿਰ ਉਸ ਤੋਂ ਇਨਕਾਰ ਨਾ ਕਰੇ,—
ਉਨ੍ਹਾਂ ਦੀਆਂ ਬੁਰਿਆਈਆਂ ਵਿੱਚ ਵੀ ਮੇਰੀ ਪ੍ਰਾਰਥਨਾ ਹੁੰਦੀ ਰਹੇਗੀ ॥
੬ ਉਨ੍ਹਾਂ ਦੇ ਨਿਆਈ ਚਟਾਨ ਦੇ ਪਾਸੇ ਤੋਂ ਡੇਗੇ ਗਏ,
ਅਤੇ ਓਹ ਮੇਰੀਆਂ ਗੱਲਾਂ ਸੁਣਨਗੇ ਭਈ ਓਹ ਮਿੱਠੀਆਂ ਹਨ ।
੭ ਜਿਵੇਂ ਕੋਈ ਭੂਮੀ ਉੱਤੇ ਲੱਕੜ ਵੱਢੇ ਤੇ ਚੀਰੇ,
ਤਿਵੇਂ ਸਾਡੀਆਂ ਹੱਡੀਆਂ ਪਤਾਲ ਦੇ ਮੂੰਹ ਤੇ ਖਿੰਡਾਈਆਂ ਗਈਆਂ ।
੮ ਹੇ ਪ੍ਰਭੁ ਯਹੋਵਾਹ, ਮੇਰੀਆਂ ਅੱਖਾਂ ਤੇਰੀ ਵੱਲ ਹਨ,
ਮੈਂ ਤੇਰਾ ਸ਼ਰਨਾਰਥੀ ਹਾਂ,
ਮੇਰੇ ਪ੍ਰਾਣ ਨਾ ਕੱਢ !
੯ ਉਸ ਫਾਹੀ ਤੋਂ ਜਿਹੜੀ ਉਨ੍ਹਾਂ ਨੇ ਮੇਰੇ ਲਈ ਲਾਈ ਹੈ,
ਅਤੇ ਬਦਕਾਰਾਂ ਦੇ ਫੰਧਿਆਂ ਤੋਂ ਮੈਨੂੰ ਬਚਾ ਲੈ !
੧੦ ਦੁਸ਼ਟ ਆਪਣੇ ਹੀ ਜਾਲਾਂ ਵਿੱਚ ਡਿੱਗ ਪੈਣ,
ਜਿਸ ਵੇਲੇ ਮੈਂ ਲੰਘ ਜਾਵਾਂ ! ॥

## ੧੪੨ ਇਕਲਾਪੇ ਦੀ ਦੁਹਾਈ

ਦਾਊਦ ਦਾ ਮਸਕੀਲ ਜਦ ਉਹ ਗੁਫ਼ਾ ਵਿੱਚ ਸੀ, ਪ੍ਰਾਰਥਨਾ

ਮੈਂ ਯਹੋਵਾਹ ਵੱਲ ਆਪਣੀ ਅਵਾਜ਼ ਨਾਲ ਦੁਹਾਈ ਦਿੰਦਾ ਹਾਂ,
ਮੈਂ ਯਹੋਵਾਹ ਵੱਲ ਆਪਣੀ ਅਵਾਜ਼ ਨਾਲ ਬੇਨਤੀ ਕਰਦਾ ਹਾਂ,
੨ ਮੈਂ ਆਪਣੀ ਫ਼ਰਿਆਦ ਉਹ ਦੇ ਅੱਗੇ ਫੋਲਦਾ ਹਾਂ,
ਮੈਂ ਆਪਣਾ ਦੁਖ ਉਹ ਦੇ ਅੱਗੇ ਖੋਲ੍ਹ ਕੇ ਦੱਸਦਾ ਹਾਂ ।
੩ ਜਦ ਮੇਰਾ ਆਤਮਾ ਮੇਰੇ ਅੰਦਰ ਨਢਾਲ ਸੀ,
ਤਾਂ ਤੂੰ ਮੇਰੀ ਚਾਲ ਜਾਣਦਾ ਸੈਂ ।
ਜਿਸ ਰਾਹ ਮੈਂ ਚੱਲਦਾ ਹਾਂ,
ਉਨ੍ਹਾਂ ਨੇ ਮੇਰੇ ਲਈ ਇੱਕ ਫਾਹੀ ਲਾਈ ਹੈ ।
੪ ਨਿਗਾਹ ਕਰ ਕੇ ਸੱਜੇ ਪਾਸੇ ਵੇਖ,
ਭਈ ਮੇਰਾ ਸਿਆਣੂ ਕੋਈ ਨਹੀਂ ਹੈ,
ਮੇਰੀ ਪਨਾਹ ਜਾਂਦੀ ਰਹੀ,
ਮੇਰੀ ਜਾਨ ਦਾ ਪੁੱਛਣ ਗਿੱਛਣ ਵਾਲਾ ਕੋਈ ਨਹੀਂ !
੫ ਹੇ ਯਹੋਵਾਹ, ਮੈਂ ਤੇਰੇ ਅੱਗੇ ਦੁਹਾਈ ਦਿੰਦਾ,
ਮੈਂ ਆਖਿਆ ਕਿ ਤੂੰ ਮੇਰੀ ਪਨਾਹ ਹੈਂ,
ਜੀਉਂਦਿਆਂ ਦੀ ਧਰਤੀ ਉੱਤੇ ਮੇਰਾ ਭਾਗ
੬ ਮੇਰੇ ਚਿੱਲਾਉਣੇ ਉੱਤੇ ਧਿਆਨ ਦੇਹ,
ਕਿਉਂ ਜੋ ਮੈਂ ਬਹੁਤ ਅਧੀਨ ਹੋ ਗਿਆ ਹਾਂ,
ਮੇਰੇ ਪਿੱਛਾ ਕਰਨ ਵਾਲਿਆਂ ਤੋਂ ਮੈਨੂੰ ਛੁਡਾ,
ਕਿਉਂ ਜੋ ਓਹ ਮੈਥੋਂ ਬਲਵਾਨ ਹਨ !
੭ ਮੇਰੀ ਜਾਨ ਕੈਦੋਂ ਬਾਹਰ ਕੱਢ,
ਭਈ ਮੈਂ ਤੇਰੇ ਨਾਮ ਦਾ ਧੰਨਵਾਦ ਕਰਾਂ,
ਧਰਮੀ ਮੈਨੂੰ ਆਣ ਘੇਰਨਗੇ,
ਕਿਉਂ ਜੋ ਤੂੰ ਮੇਰੇ ਉੱਤੇ ਉਪਕਾਰ ਕਰੇਂਗਾ ! ॥

## ੧੪੩ ਬਚਾਓ ਤੇ ਅਗਵਾਈ ਲਈ ਅਰਦਾਸਾ

ਦਾਊਦ ਦਾ ਭਜਨ

ਹੇ ਯਹੋਵਾਹ, ਮੇਰੀ ਪ੍ਰਾਰਥਨਾ ਸੁਣ ਲੈ,
ਮੇਰੀ ਬੇਨਤੀ ਉੱਤੇ ਕੰਨ ਲਾ,
ਆਪਣੀ ਵਫ਼ਾਦਾਰੀ ਅਤੇ ਆਪਣੇ ਧਰਮ ਵਿੱਚ ਮੈਨੂੰ ਉੱਤਰ ਦੇਹ !
੨ ਆਪਣੇ ਦਾਸ ਨੂੰ ਅਦਾਲਤ ਵਿੱਚ ਨਾ ਲਿਆ,
ਕਿਉਂ ਜੋ ਤੇਰੇ ਹਜ਼ੂਰ ਕੋਈ ਜਣਾ ਧਰਮੀ ਨਹੀਂ ਠਹਿਰ ਸੱਕਦਾ ।
੩ ਵੈਰੀ ਨੇ ਤਾਂ ਮੇਰੀ ਜਾਨ ਦਾ ਪਿੱਛਾ ਕੀਤਾ ਹੈ,
ਉਹ ਨੇ ਮੇਰੀ ਜਿੰਦ ਨੂੰ ਚਿੱਥ ਕੇ ਧਰਤੀ ਉੱਤੇ ਸੁੱਟ ਦਿੱਤਾ ਹੈ,
ਉਹ ਨੇ ਮੈਨੂੰ ਅਨ੍ਹੇਰੇ ਥਾਂਵਾਂ ਵਿੱਚ ਵਸਾਇਆ ਹੈ,
ਚਿਰ ਦੇ ਮੋਇਆਂ ਹੋਇਆਂ ਵਾਂਙੁ !
੪ ਤਦੇ ਮੇਰਾ ਆਤਮਾ ਮੇਰੇ ਅੰਦਰ ਨਢਾਲ ਹੈ,
ਮੇਰਾ ਦਿਲ ਮੇਰੇ ਵਿਚਕਾਰ ਵਿਆਕੁਲ ਹੈ ॥
੫ ਮੈਂ ਪੁਰਾਣਿਆਂ ਸਮਿਆਂ ਨੂੰ ਯਾਦ ਕਰਦਾ ਹਾਂ,
ਮੈਂ ਤੇਰੀਆਂ ਸਾਰੀਆਂ ਕਰਨੀਆਂ ਦਾ ਵਿਚਾਰ ਕਰਦਾ ਹਾਂ,

ਮੈਂ ਤੇਰੇ ਹੱਥਾਂ ਦੇ ਕੰਮਾਂ ਦਾ ਧਿਆਨ ਕਰਦਾ ਹਾਂ ।
੬ ਮੈਂ ਆਪਣੇ ਹੱਥ ਤੇਰੀ ਵੱਲ ਅੱਡਦਾ ਹਾਂ,
ਮੇਰੀ ਜਾਨ ਸੁੱਕੀ ਧਰਤੀ ਵਾਂਙੁ ਤੇਰੀ ਤਿਹਾਈ ਹੈ ॥
ਸਲਹ ॥
੭ ਛੇਤੀ ਕਰ, ਹੇ ਯਹੋਵਾਹ, ਮੈਨੂੰ ਉੱਤਰ ਦੇਹ,
ਮੇਰਾ ਆਤਮਾ ਬੱਸ ਹੋ ਚੱਲਿਆ,
ਆਪਣਾ ਮੂੰਹ ਮੈਥੋਂ ਨਾ ਲੁਕਾ,
ਕਿਤੇ ਮੈਂ ਗੋਰ ਵਿੱਚ ਉਤਰਨ ਵਾਲਿਆਂ ਵਰਗਾ ਨਾ ਹੋ ਜਾਵਾਂ !
੮ ਸਵੇਰ ਨੂੰ ਆਪਣੀ ਦਯਾ ਦੀ ਮੈਨੂੰ ਸੁਣਾਈ ਕਰ,
ਮੈਂ ਜੋ ਤੇਰਾ ਭਰੋਸਾ ਰੱਖਿਆ ਹੈ,
ਮੇਰੇ ਤੁਰਨ ਦਾ ਰਾਹ ਮੈਨੂੰ ਦੱਸ,
ਮੈਂ ਤਾਂ ਆਪਣੀ ਜਾਨ ਤੇਰੀ ਵੱਲ ਉਠਾ ਰੱਖੀ ਹੈ ।
੯ ਹੇ ਯਹੋਵਾਹ, ਮੈਨੂੰ ਵੈਰੀਆਂ ਤੋਂ ਛੁਡਾ,
ਮੈਂ ਤੇਰੇ ਵਿੱਚ ਲੁੱਕਦਾ ਹਾਂ !
੧੦ ਤੂੰ ਮੈਨੂੰ ਆਪਣੀ ਮਰਜ਼ੀ ਪੂਰੀ ਕਰਨੀ ਸਿਖਲਾ,
ਤੂੰ ਤਾਂ ਮੇਰਾ ਪਰਮੇਸ਼ੁਰ ਹੈਂ,
ਤੇਰਾ ਆਤਮਾ ਨੇਕ ਹੈ,
ਉਹ ਪੱਧਰੇ ਦੇਸ ਵਿੱਚ ਮੇਰੀ ਅਗਵਾਈ ਕਰੇ ।
੧੧ ਹੇ ਯਹੋਵਾਹ, ਆਪਣੇ ਨਾਮ ਦੇ ਸਦਕੇ ਮੈਨੂੰ ਜੀਉਂਦਾ ਰੱਖ,
ਆਪਣੇ ਧਰਮ ਨਾਲ ਮੇਰੀ ਜਾਨ ਨੂੰ ਦੁਖਾਂ ਵਿੱਚੋਂ ਕੱਢ,
੧੨ ਅਤੇ ਆਪਣੀ ਦਯਾ ਨਾਲ ਮੇਰੇ ਵੈਰੀਆਂ ਨੂੰ ਮਿਟਾ ਸੁੱਟ,
ਅਤੇ ਮੇਰੀ ਜਾਨ ਦੇ ਸਾਰੇ ਦੁਖ ਦੇਣ ਵਾਲਿਆਂ ਦਾ ਨਾਸ ਕਰ !
ਮੈਂ ਤੇਰਾ ਸੇਵਕ ਜੋ ਹਾਂ ॥

## ੧੪੪ ਯਹੋਵਾਹ ਰਾਖਾ ਤੇ ਰੱਛਕ ਹੈ

ਦਾਊਦ ਦਾ

ਯਹੋਵਾਹ ਮੇਰੀ ਚਟਾਨ ਮੁਬਾਰਕ ਹੋਵੇ,
ਜੋ ਮੇਰੇ ਹੱਥਾਂ ਨੂੰ ਜੁੱਧ ਕਰਨਾ,
ਅਤੇ ਮੇਰੀਆਂ ਉਂਗਲੀਆਂ ਨੂੰ ਲੜਨਾ ਸਿਖਲਾਉਂਦਾ ਹੈ,—
੨ ਮੇਰੀ ਦਯਾ, ਮੇਰਾ ਗੜ੍ਹ,
ਮੇਰਾ ਉੱਚਾ ਅਸਥਾਨ ਅਤੇ ਮੇਰਾ ਛੁਡਾਉਣ ਵਾਲਾ,
ਮੇਰੀ ਢਾਲ ਅਤੇ ਉਹ ਜਿਹ ਦੇ ਵਿੱਚ ਮੈਂ ਪਨਾਹ ਲੈਂਦਾ ਹਾਂ,
ਜੋ ਮੇਰੇ ਲੋਕਾਂ ਨੂੰ ਮੇਰੇ ਅਧੀਨ ਕਰ ਦਿੰਦਾ ਹੈ ।
੩ ਹੇ ਯਹੋਵਾਹ, ਆਦਮੀ ਕੀ ਹੈ ਜੋ ਤੂੰ ਉਹ ਨੂੰ ਸਿਆਣੇਂ,
ਤੇ ਆਦਮ ਦਾ ਵੰਸ ਕੀ, ਜੋ ਤੂੰ ਉਹ ਦਾ ਖਿਆਲ ਕਰੇਂ ?
੪ ਆਦਮੀ ਸੁਆਸ ਹੀ ਜਿਹਾ ਹੈ,
ਉਹ ਦੇ ਦਿਨ ਢਲਦੇ ਸਾਯੇ ਵਰਗੇ ਹਨ ।
੫ ਹੇ ਯਹੋਵਾਹ, ਆਪਣੇ ਅਕਾਸ਼ਾਂ ਨੂੰ ਝੁਕਾ ਤੇ ਉਤਰ ਆ,
ਪਹਾੜਾਂ ਨੂੰ ਛੋਹ ਭਈ ਧੂੰਆਂ ਨਿੱਕਲੇ !
੬ ਬਿਜਲੀ ਲਿਸ਼ਕਾ ਤੇ ਉਨ੍ਹਾਂ ਨੂੰ ਖਿੰਡਾ ਦੇਹ,
ਆਪਣੇ ਬਾਣ ਚਲਾ ਤੇ ਉਨ੍ਹਾਂ ਨੂੰ ਘਬਰਾ ਦੇਹ !
੭ ਆਪਣੇ ਹੱਥ ਉੱਪਰੋਂ ਪਸਾਰ,
ਮੈਨੂੰ ਧੂ ਕੇ ਵੱਡੇ ਪਾਣੀਆਂ ਵਿੱਚੋਂ ਛੁਡਾ !
ਅਰਥਾਤ ਓਪਰਿਆਂ ਦੇ ਹੱਥੋਂ,
੮ ਜਿਨ੍ਹਾਂ ਦਾ ਮੂੰਹ ਵਿਅਰਥ ਗੱਲਾਂ ਬੱਕਦਾ ਹੈ,
ਅਤੇ ਜਿਨ੍ਹਾਂ ਦਾ ਸੱਜਾ ਹੱਥ ਝੂਠ ਦਾ ਸੱਜਾ ਹੱਥ ਹੈ ।
੯ ਹੇ ਪਰਮੇਸ਼ੁਰ, ਮੈਂ ਤੇਰੇ ਲਈ ਇੱਕ ਨਵਾਂ ਗੀਤ ਗਾਵਾਂਗਾ,
ਦਸ ਤਾਰਾਂ ਵਾਲੀ ਸਿਤਾਰ ਉੱਤੇ ਮੈਂ ਤੇਰੇ ਲਈ ਭਜਨ ਗਾਵਾਂਗਾ ।
੧੦ ਜਿਹੜਾ ਰਾਜਿਆਂ ਨੂੰ ਛੁਟਕਾਰਾ ਦਿੰਦਾ ਹੈ,
ਜਿਹੜਾ ਆਪਣੇ ਦਾਸ ਨੂੰ ਭੈੜੀ ਤਲਵਾਰ ਤੋਂ
ਖਿੱਚ ਲੈਂਦਾ ਹੈ, ਉਹ ਤੂੰ ਹੀ ਹੈਂ !
੧੧ ਓਪਰਿਆਂ ਦੇ ਹੱਥੋਂ ਮੈਨੂੰ ਖਿੱਚ ਕੇ ਛੁਡਾ,
ਜਿਨ੍ਹਾਂ ਦਾ ਮੂੰਹ ਵਿਅਰਥ ਗੱਲਾਂ ਬੱਕਦਾ ਹੈ,
ਅਤੇ ਜਿਨ੍ਹਾਂ ਦਾ ਸੱਜਾ ਹੱਥ ਝੂਠ ਦਾ ਸੱਜਾ ਹੱਥ ਹੈ ! ॥
੧੨ ਸਾਡੇ ਪੁੱਤ੍ਰ ਆਪਣੀ ਜੁਆਨੀ ਵਿੱਚ ਬੂਟਿਆਂ ਵਾਂਙੁ ਵਧਣ,
ਅਤੇ ਸਾਡੀਆਂ ਧੀਆਂ ਖੂੰਜੇ ਦੇ ਪੱਥਰਾਂ ਦੀ ਨਿਆਈਂ ਹੋਣ,
ਜਿਹੜੇ ਮਹਿਲ ਲਈ ਘੜੇ ਹੋਏ ਹੋਣ ।
੧੩ ਸਾਡੇ ਖਾਤੇ ਭਾਂਤ ਭਾਂਤ ਦੇ ਅਨਾਜ ਨਾਲ ਭਰੇ ਹੋਏ ਹੋਣ,
ਅਤੇ ਸਾਡੇ ਵਾੜੇ ਹਜ਼ਾਰਾਂ ਲੱਖਾਂ ਭੇਡਾਂ ਨਾਲ,

੧੪ ਸਾਡੇ ਬਲਦ ਚੰਗੇ ਲੱਦੇ ਹੋਏ ਹੋਣ,
ਅਤੇ ਕੋਈ ਸੰਨ੍ਹ ਨਾ ਹੋਵੇ, ਨਾ ਬਾਹਰ ਜਾਣਾ ਹੋਵੇ,
ਨਾ ਸਾਡੇ ਚੌਂਕਾਂ ਵਿੱਚ ਡੰਡ ਦੁਹਾਈ ਹੋਵੇ,—
੧੫ ਤਾਂ ਧੰਨ ਓਹ ਲੋਕ ਜਿਨ੍ਹਾਂ ਦਾ ਇਹ ਹਾਲ ਹੋਵੇ !
ਧੰਨ ਓਹ ਲੋਕ ਹਨ ਜਿਨ੍ਹਾਂ ਦਾ ਪਰਮੇਸ਼ੁਰ ਯਹੋਵਾਹ ਹੈ ! ॥

## ੧੪੫ ਅਨਾਦੀ ਤੇ ਅਨੰਤ ਪਾਤਸ਼ਾਹੀ

ਦਾਊਦ ਦੀ ਉਸਤਤ

ਹੇ ਮੇਰੇ ਪਰਮੇਸ਼ੁਰ,* ਹੇ ਪਾਤਸ਼ਾਹ, ਮੈਂ ਤੈਨੂੰ ਸਲਾਹਾਂਗਾ,
ਤੇਰੇ ਨਾਮ ਨੂੰ ਜੁੱਗੋ ਜੁੱਗ ਮੁਬਾਰਕ ਆਖਾਂਗਾ !
੨ ਮੈਂ ਤੈਨੂੰ ਦਿਨੋ ਦਿਨ ਮੁਬਾਰਕ ਆਖਾਂਗਾ,
ਅਤੇ ਜੁੱਗੋ ਜੁੱਗ ਤੇਰੇ ਨਾਮ ਦੀ ਉਸਤਤ ਕਰਾਂਗਾ !
੩ ਯਹੋਵਾਹ ਮਹਾਨ ਹੈ, ਅਤੇ ਅੱਤ ਉਸਤਤ ਜੋਗ ਹੈ,
ਅਤੇ ਉਹ ਦੀ ਮਹਾਨਤਾ ਅਗੰਮ ਹੈ ।
੪ ਇੱਕ ਪੀੜ੍ਹੀ ਦੂਜੀ ਪੀੜ੍ਹੀ ਨੂੰ ਤੇਰੀ ਕਾਰ ਦਾ ਜੱਸ ਸੁਣਾਏਗੀ,
ਅਤੇ ਓਹ ਤੇਰੀਆਂ ਕੁਦਰਤਾਂ ਦੱਸਣਗੇ ।
੫ ਮੈਂ ਤੇਰੇ ਤੇਜਵਾਨ ਪਰਤਾਪ ਦੀ ਸ਼ਾਨ ਦਾ,
ਅਤੇ ਤੇਰੇ ਅਚਰਜ ਕੰਮਾਂ ਦਾ ਧਿਆਨ ਕਰਾਂਗਾ ।
੬ ਓਹ ਤੇਰੇ ਭਿਆਨਕ ਕੰਮਾਂ ਦੀ ਸਮਰੱਥਾ ਦਾ ਪਰਚਾਰ ਕਰਨਗੇ,
ਅਤੇ ਮੈਂ ਤੇਰੀ ਮਹਾਨਤਾ ਦਾ ਵਰਨਣ ਕਰਾਂਗਾ ।
੭ ਓਹ ਤੇਰੀ ਬਹੁਤੀ ਭਲਿਆਈ ਨੂੰ ਚੇਤੇ ਕਰ ਕੇ ਉੱਬਲ ਉੱਠਣਗੇ,
ਅਤੇ ਓਹ ਤੇਰੇ ਧਰਮ ਦਾ ਜੈਕਾਰਾ ਗਜਾਉਣਗੇ ।
੮ ਯਹੋਵਾਹ ਦਯਾਲੂ ਤੇ ਕਿਰਪਾਲੂ ਹੈ,
ਕ੍ਰੋਧ ਵਿੱਚ ਧੀਰਜਵਾਨ ਅਤੇ ਦਯਾ ਵਿੱਚ ਮਹਾਨ ।
੯ ਯਹੋਵਾਹ ਸਭਨਾਂ ਦੇ ਲਈ ਭਲਾ ਹੈ,
ਅਤੇ ਉਹ ਦੀਆਂ ਰਹਮਤਾਂ ਉਹ ਦੇ ਸਾਰੇ ਕੰਮਾਂ ਉੱਤੇ ਹਨ ।
੧੦ ਹੇ ਯਹੋਵਾਹ, ਤੇਰੇ ਸਾਰੇ ਕੰਮ ਤੇਰਾ ਧੰਨਵਾਦ ਕਰਨਗੇ,
ਅਤੇ ਤੇਰੇ ਸੰਤ ਤੈਨੂੰ ਮੁਬਾਰਕ ਆਖਣਗੇ ।

* ਇਹ ਬਾਈ ਅੱਖਰਾ ਜ਼ਬੂਰ ਹੈ ।

੧੧ ਓਹ ਤੇਰੀ ਪਾਤਸ਼ਾਹੀ ਦੇ ਪਰਤਾਪ ਦਾ ਚਰਚਾ ਕਰਨਗੇ,
ਅਤੇ ਤੇਰੀ ਕੁਦਰਤ ਦੀਆਂ ਗੱਲਾਂ ਕਰਨਗੇ,
੧੨ ਭਈ ਓਹ ਆਦਮੀ ਦੇ ਵੰਸ ਉੱਤੇ ਤੇਰੀਆਂ ਕੁਦਰਤਾਂ ਨੂੰ ਪਰਗਟ ਕਰਨ,
ਨਾਲੇ ਉਸ ਦੀ ਪਾਤਸ਼ਾਹੀ ਦੇ ਤੇਜਵਾਨ ਪਰਤਾਪ ਨੂੰ ।
੧੩ ਤੇਰੀ ਪਾਤਸ਼ਾਹੀ ਅਨਾਦੀ ਤੇ ਅਨੰਤ ਪਾਤਸ਼ਾਹੀ ਹੈ,
ਅਤੇ ਤੇਰਾ ਰਾਜ ਸਾਰੀਆਂ ਪੀੜ੍ਹੀਆਂ ਤੀਕ ।
੧੪ ਯਹੋਵਾਹ ਸਾਰਿਆਂ ਡਿੱਗਣ ਵਾਲਿਆਂ ਨੂੰ ਸੰਭਾਲਦਾ ਹੈ,
ਅਤੇ ਸਾਰਿਆਂ ਝੁਕਿਆਂ ਹੋਇਆਂ ਨੂੰ ਸਿੱਧਾ ਕਰ ਦਿੰਦਾ ਹੈ ।
੧੫ ਸਾਰਿਆਂ ਦੀਆਂ ਅੱਖਾਂ ਤੇਰੀ ਵੱਲ ਲੱਗੀਆਂ ਹੋਈਆਂ ਹਨ,
ਅਤੇ ਤੂੰ ਵੇਲੇ ਸਿਰ ਉਨ੍ਹਾਂ ਨੂੰ ਉਨ੍ਹਾਂ ਦਾ ਅਹਾਰ ਦਿੰਦਾ ਹੈਂ ।
੧੬ ਤੂੰ ਆਪਣਾ ਹੱਥ ਖੋਲ੍ਹਦਾ ਹੈਂ,
ਅਤੇ ਸਾਰੇ ਜੀਆਂ ਦੀ ਇੱਛਿਆ ਪੂਰੀ ਕਰਦਾ ਹੈਂ ।
੧੭ ਯਹੋਵਾਹ ਆਪਣੇ ਸਾਰੇ ਰਾਹਾਂ ਵਿੱਚ ਧਰਮੀ ਹੈ,
ਅਤੇ ਆਪਣੇ ਸਾਰੇ ਕੰਮਾਂ ਵਿੱਚ ਦਯਾਵਾਨ ਹੈ ।
੧੮ ਯਹੋਵਾਹ ਉਨ੍ਹਾਂ ਸਭਨਾਂ ਦੇ ਨੇੜੇ ਹੈ ਜਿਹੜੇ ਉਹ ਨੂੰ ਪੁਕਾਰਦੇ ਹਨ,
ਹਾਂ, ਉਨ੍ਹਾਂ ਸਭਨਾਂ ਦੇ ਜਿਹੜੇ ਸਚਿਆਈ ਨਾਲ ਪੁਕਾਰਦੇ ਹਨ ।
੧੯ ਉਹ ਆਪਣਾ ਭੈ ਮੰਨਣ ਵਾਲਿਆਂ ਦੀ ਇੱਛਿਆ ਪੂਰੀ ਕਰੇਗਾ,
ਅਤੇ ਉਨ੍ਹਾਂ ਦੀ ਦੁਹਾਈ ਨੂੰ ਸੁਣੇਗਾ ਤੇ ਉਨ੍ਹਾਂ ਨੂੰ ਬਚਾਵੇਗਾ ।
੨੦ ਯਹੋਵਾਹ ਆਪਣੇ ਸਾਰੇ ਪ੍ਰੇਮੀਆਂ ਦੀ ਪਾਲਨਾ ਕਰਦਾ ਹੈ,
ਪਰ ਸਾਰੇ ਦੁਸ਼ਟਾਂ ਦਾ ਨਾਸ ਕਰੇਗਾ ।
੨੧ ਮੇਰਾ ਮੂੰਹ ਯਹੋਵਾਹ ਦੀ ਉਸਤਤ ਕਰੇ,
ਅਤੇ ਸਾਰੇ ਬਸ਼ਰ ਉਹ ਦੇ ਪਵਿੱਤਰ ਨਾਮ ਨੂੰ
ਜੁੱਗੋ ਜੁੱਗ ਮੁਬਾਰਕ ਆਖਣ ! ॥

# ੧੪੬ ਪੂਰਾ ਸਹਾਇਕ

ਹਲਲੂਯਾਹ !
ਹੇ ਮੇਰੀ ਜਾਨ, ਯਹੋਵਾਹ ਦੀ ਉਸਤਤ ਕਰ !
੨ ਮੈਂ ਜੀਵਨ ਭਰ ਯਹੋਵਾਹ ਦੀ ਉਸਤਤ ਕਰਾਂਗਾ,
ਜਿੰਨਾ ਚਿਰ ਮੈਂ ਰਹਾਂਗਾ ਮੈਂ ਆਪਣੇ ਪਰਮੇਸ਼ੁਰ ਦਾ ਭਜਨ ਗਾਵਾਂਗਾ ।
੩ ਹਾਕਮਾਂ ਦੇ ਉੱਤੇ ਭਰੋਸਾ ਨਾ ਰੱਖੋ,
ਨਾ ਆਦਮ ਵੰਸ ਉੱਤੇ,
ਜਿਹ ਦੇ ਕੋਲ ਬਚਾਓ ਹੈ ਨਹੀਂ ।
੪ ਉਹ ਦਾ ਸਾਹ ਨਿੱਕਲ ਜਾਵੇਗਾ, ਉਹ ਆਪਣੀ ਮਿੱਟੀ ਵਿੱਚ ਮੁੜ ਜਾਵੇਗਾ,
ਉਸੇ ਦਿਨ ਉਹ ਦੇ ਪਰੋਜਨ ਨਾਸ ਹੋ ਜਾਂਦੇ ਹਨ !
੫ ਧੰਨ ਉਹ ਹੈ ਜਿਹ ਦਾ ਸਹਾਇਕ ਯਾਕੂਬ ਦਾ ਪਰਮੇਸ਼ੁਰ ਹੈ,
ਜਿਹ ਦੀ ਆਸਾ ਯਹੋਵਾਹ ਆਪਣੇ ਪਰਮੇਸ਼ੁਰ ਉੱਤੇ ਹੈ !
੬ ਉਹ ਨੇ ਅਕਾਸ਼ ਤੇ ਧਰਤੀ ਨੂੰ
ਸਮੁੰਦਰ ਨੂੰ ਤੇ ਜੋ ਕੁਝ ਉਸ ਵਿੱਚ ਹੈ ਬਣਾਇਆ,
ਉਹ ਵਫ਼ਾਦਾਰੀ ਦੀ ਸਦਾ ਤੀਕ ਪਾਲਨਾ ਕਰਦਾ ਹੈ ।
੭ ਉਹ ਦਬਾਏ ਹੋਇਆਂ ਦਾ ਨਿਆਉਂ ਕਰਦਾ ਹੈ,
ਉਹ ਭੁੱਖਿਆਂ ਨੂੰ ਰੋਟੀ ਦਿੰਦਾ ਹੈ,
ਯਹੋਵਾਹ ਅਸੀਰਾਂ ਨੂੰ ਛੁਡਾ ਦਿੰਦਾ ਹੈ ।
੮ ਯਹੋਵਾਹ ਅੰਨ੍ਹਿਆਂ ਦੀਆਂ ਅੱਖਾਂ ਨੂੰ ਖੋਲ੍ਹ ਦਿੰਦਾ ਹੈ,
ਯਹੋਵਾਹ ਝੁਕਿਆ ਹੋਇਆਂ ਨੂੰ ਸਿੱਧਾ ਕਰਦਾ ਹੈ,
ਯਹੋਵਾਹ ਧਰਮੀਆਂ ਨੂੰ ਪਿਆਰ ਕਰਦਾ ਹੈ ।
੯ ਯਹੋਵਾਹ ਪਰਦੇਸੀਆਂ ਦੀ ਪਾਲਨਾ ਕਰਦਾ ਹੈ,
ਯਤੀਮਾਂ ਤੇ ਵਿਧਵਾਂ ਨੂੰ ਉਹ ਸੰਭਾਲਦਾ ਹੈ,
ਪਰ ਦੁਸ਼ਟਾਂ ਦਾ ਰਾਹ ਵਿੰਗਾ ਕਰ ਦਿੰਦਾ ਹੈ ।
੧੦ ਯਹੋਵਾਹ ਸਦਾ ਤੀਕ ਰਾਜ ਕਰੇਗਾ,
ਤੇਰਾ ਪਰਮੇਸ਼ੁਰ, ਹੇ ਸੀਯੋਨ, ਪੀੜ੍ਹੀਓਂ ਪੀੜ੍ਹੀ ਤੀਕ ।
ਹਲਲੂਯਾਹ ! ॥

# ੧੪੭ ਪ੍ਰਭੁ ਮਹਾਨ ਤੇ ਸ਼ਕਤੀਮਾਨ ਹੈ

ਹਲਲੂਯਾਹ ! ਸਾਡੇ ਪਰਮੇਸ਼ੁਰ ਦਾ ਭਜਨ ਗਾਉਣਾ ਤਾਂ ਭਲਾ ਹੈ,
ਉਸਤਤ ਕਰਨਾ ਮਨ ਭਾਉਣਾ ਤੇ ਸੋਹਣਾ ਹੈ !
੨ ਯਹੋਵਾਹ ਯਰੂਸ਼ਲਮ ਨੂੰ ਉਸਾਰਦਾ ਹੈ,
ਉਹ ਇਸਰਾਏਲ ਦੇ ਦੇਸੋਂ ਕੱਢਿਆਂ ਨੂੰ ਇਕੱਠਾ ਕਰਦਾ ਹੈ ।
੩ ਉਹ ਟੁੱਟੇ ਦਿਲਾਂ ਨੂੰ ਚੰਗਾ ਕਰਦਾ ਹੈ,
ਅਤੇ ਉਨ੍ਹਾਂ ਦੇ ਸੋਗਾਂ ਉੱਤੇ ਪੱਟੀ ਬੰਨ੍ਹਦਾ ਹੈ ।
੪ ਉਹ ਤਾਰਿਆਂ ਦੀ ਗਿਣਤੀ ਕਰਦਾ ਹੈ,
ਅਤੇ ਉਨ੍ਹਾਂ ਸਾਰਿਆਂ ਦੇ ਨਾਉਂ ਬੁਲਾਉਂਦਾ ਹੈ ।
੫ ਸਾਡਾ ਪ੍ਰਭੁ ਮਹਾਨ ਅਤੇ ਬਹੁਤ ਸ਼ਕਤੀਮਾਨ ਹੈ,
ਉਹ ਦੀ ਸਮਝ ਦਾ ਕੋਈ ਪਾਰਾਵਾਰ ਨਹੀਂ ਹੈ ।
੬ ਯਹੋਵਾਹ ਮਸਕੀਨਾਂ ਨੂੰ ਸੰਭਾਲਦਾ ਹੈ,
ਉਹ ਦੁਸ਼ਟਾਂ ਨੂੰ ਧਰਤੀ ਤੀਕ ਨਿਵਾ ਦਿੰਦਾ ਹੈ ॥
੭ ਯਹੋਵਾਹ ਨੂੰ ਧੰਨਵਾਦ ਨਾਲ ਉੱਤਰ ਦਿਓ,
ਸਾਡੇ ਪਰਮੇਸ਼ੁਰ ਲਈ ਬਰਬਤ ਨਾਲ ਭਜਨ ਗਾਓ,
੮ ਜਿਹੜਾ ਅਕਾਸ਼ ਨੂੰ ਬੱਦਲਾਂ ਨਾਲ ਢੱਕਦਾ ਹੈ,
ਅਤੇ ਧਰਤੀ ਲਈ ਮੀਂਹ ਤਿਆਰ ਕਰਦਾ ਹੈ,
ਅਤੇ ਪਹਾੜਾਂ ਉੱਤੇ ਘਾਹ ਉਗਾਉਂਦਾ ਹੈ ।
੯ ਉਹ ਡੰਗਰਾਂ ਨੂੰ ਉਨ੍ਹਾਂ ਦਾ ਅਹਾਰ ਦਿੰਦਾ ਹੈ,
ਨਾਲੇ ਕਾਵਾਂ ਦੇ ਬੱਚਿਆਂ ਨੂੰ ਜਦ ਓਹ ਪੁਕਾਰਦੇ ਹਨ ।
੧੦ ਨਾ ਘੋੜੇ ਦੇ ਜ਼ੋਰ ਵਿੱਚ ਉਹ ਖੁਸ਼ ਹੁੰਦਾ ਹੈ,
ਨਾ ਮਨੁੱਖ ਦੀਆਂ ਲੱਤਾਂ ਉੱਤੇ ਰੀਝਦਾ ਹੈ ।
੧੧ ਯਹੋਵਾਹ ਆਪਣਾ ਭੈ ਮੰਨਣ ਵਾਲਿਆਂ ਉੱਤੇ ਰੀਝਦਾ ਹੈ,
ਅਤੇ ਆਪਣੀ ਦਯਾ ਦੀ ਆਸਵੰਦਾਂ ਉੱਤੇ ਵੀ ।
੧੨ ਹੇ ਯਰੂਸ਼ਲਮ, ਯਹੋਵਾਹ ਦਾ ਜਸ ਗਾ,
ਹੇ ਸੀਯੋਨ, ਆਪਣੇ ਪਰਮੇਸ਼ੁਰ ਦੀ ਉਸਤਤ ਕਰ !
੧੩ ਉਹ ਨੇ ਤਾਂ ਤੇਰੇ ਫਾਟਕਾਂ ਦੇ ਅਰਲਾਂ ਨੂੰ ਤਕੜਾ ਕੀਤਾ,
ਉਹ ਨੇ ਤੇਰੇ ਵਿੱਚ ਤੇਰੇ ਬੱਚਿਆਂ ਨੂੰ ਬਰਕਤ ਦਿੱਤੀ ਹੈ ।
੧੪ ਉਹ ਤੇਰੀਆਂ ਹੱਦਾਂ ਵਿੱਚ ਸੁਲ੍ਹਾ ਰੱਖਦਾ ਹੈ,
ਉਹ ਤੈਨੂੰ ਮੈਦੇ ਵਾਲੀ ਕਣਕ ਨਾਲ ਰਜਾਉਂਦਾ ਹੈ ।
੧੫ ਉਹ ਆਪਣਾ ਹੁਕਮ ਧਰਤੀ ਉੱਤੇ ਘੱਲਦਾ ਹੈ,
ਉਹ ਦਾ ਬਚਨ ਬਹੁਤ ਤੇਜ ਦੌੜਦਾ ਹੈ ।
੧੬ ਉਹ ਬਰਫ਼ ਉੱਨ ਵਾਂਙੁ ਪਾਉਂਦਾ ਹੈ,
ਅਤੇ ਕੱਕਰ ਸੁਆਹ ਵਾਂਙੁ ਖਿੰਡਾਉਂਦਾ ਹੈ ।

੧੭ ਉਹ ਆਪਣੀ ਬਰਫ਼ ਨੂੰ ਟੁਕੜੇ ਟੁਕੜੇ ਕਰ ਕੇ ਸੁੱਟਦਾ ਹੈ,
ਉਹ ਦੇ ਪਾਲੇ ਅੱਗੇ ਕੌਣ ਖੜਾ ਰਹਿ ਸੱਕਦਾ ਹੈ ?
੧੮ ਉਹ ਆਪਣਾ ਹੁਕਮ ਘੱਲ ਕੇ ਉਨ੍ਹਾਂ ਨੂੰ ਪਿਘਲਾ ਦਿੰਦਾ ਹੈ,
ਉਹ ਆਪਣੀ ਪੌਣ ਚਲਾਉਂਦਾ ਹੈ, ਪਾਣੀ ਵਗ ਪੈਂਦੇ ਹਨ ।
੧੯ ਉਹ ਯਾਕੂਬ ਨੂੰ ਆਪਣੇ ਹੁਕਮ,
ਇਸਰਾਏਲ ਨੂੰ ਆਪਣੀਆਂ ਬਿਧੀਆਂ ਤੇ ਨਿਆਉਂ ਦੱਸਦਾ ਹੈ ।
੨੦ ਉਹ ਨੇ ਕਿਸੇ ਹੋਰ ਕੌਮ ਨਾਲ ਅਜਿਹਾ ਨਹੀਂ ਕੀਤਾ,
ਅਤੇ ਉਹ ਦੇ ਨਿਆਵਾਂ ਨੂੰ ਉਨ੍ਹਾਂ ਨੇ ਜਾਣਿਆ ਵੀ ਨਹੀਂ ।
ਹਲਲੂਯਾਹ ! ॥

## ੧੪੮ ਉਸਤਤ ਲਈ ਪੁਕਾਰ

ਹਲਲੂਯਾਹ !
ਅਕਾਸ਼ੋਂ ਯਹੋਵਾਹ ਦੀ ਉਸਤਤ ਕਰੋ,
ਉਚਿਆਈਆਂ ਵਿੱਚ ਉਹ ਦੀ ਉਸਤਤ ਕਰੋ !
੨ ਹੇ ਉਹ ਦੇ ਸਾਰੇ ਦੂਤੋ, ਉਹ ਦੀ ਉਸਤਤ ਕਰੋ,
ਹੇ ਉਹ ਦੀਓ ਸਾਰੀਓ ਸੈਨਾਵੋ, ਉਹ ਦੀ ਉਸਤਤ ਕਰੋ !
੩ ਹੇ ਸੂਰਜ ਤੇ ਚੰਦ, ਉਹ ਦੀ ਉਸਤਤ ਕਰੋ,
ਹੇ ਸਾਰੇ ਰੋਸ਼ਨ ਤਾਰਿਓ, ਉਹ ਦੀ ਉਸਤਤ ਕਰੋ !
੪ ਹੇ ਅਕਾਸ਼ਾਂ ਦੇ ਅਕਾਸ਼ੋ, ਉਹ ਦੀ ਉਸਤਤ ਕਰੋ,
ਨਾਲੇ ਪਾਣੀ ਜਿਹੜੇ ਅਕਾਸ਼ਾਂ ਦੇ ਉੱਤੇ ਹਨ !
੫ ਏਹ ਯਹੋਵਾਹ ਦੇ ਨਾਮ ਦੀ ਉਸਤਤ ਕਰਨ,
ਕਿਉਂ ਜੋ ਉਸ ਹੁਕਮ ਦਿੱਤਾ ਅਤੇ ਓਹ ਉਤਪੰਨ ਹੋਏ,
੬ ਅਤੇ ਉਸ ਉਨ੍ਹਾਂ ਨੂੰ ਸਦਾ ਲਈ ਇਸਥਿਰ ਕੀਤਾ,
ਉਸ ਨੇ ਇੱਕ ਬਿਧੀ ਦਿੱਤੀ ਜਿਹੜੀ ਅਟੱਲ ਹੈ ।
੭ ਹੇ ਜਲ ਜੰਤੂਓ ਤੇ ਸਾਰੀਓ ਡੂੰਘਿਆਈਓ,
ਪ੍ਰਿਥਵੀ ਤੋਂ ਯਹੋਵਾਹ ਦੀ ਉਸਤਤ ਕਰੋ !
੮ ਅੱਗ ਤੇ ਗੜੇ, ਬਰਫ਼ ਤੇ ਧੁੰਦ,
ਤੁਫ਼ਾਨੀ ਹਵਾ ਜਿਹੜੀ ਉਹ ਦਾ ਹੁਕਮ ਪੂਰਾ ਕਰਦੀ ਹੈ,
੯ ਪਹਾੜ ਤੇ ਸਾਰੇ ਟਿੱਬੇ,
ਫਲਦਾਰ ਬਿਰਛ ਤੇ ਸਾਰੇ ਦਿਆਰ,
੧੦ ਦਰਿੰਦੇ ਤੇ ਸਾਰੇ ਡੰਗਰ,
ਘਿਸਰਨ ਵਾਲੇ ਤੇ ਪੰਖ ਪੰਛੀ,
੧੧ ਧਰਤੀ ਦੇ ਰਾਜੇ ਤੇ ਸਾਰੀਆਂ ਉੱਮਤਾਂ,
ਸਰਦਾਰ ਤੇ ਧਰਤੀ ਦੇ ਸਾਰੇ ਨਿਆਈ,
੧੨ ਗਭਰੂ ਤੇ ਕੁਆਰੀਆਂ,
ਬੁੱਢੇ ਤੇ ਜੁਆਨ,
੧੩ ਏਹ ਯਹੋਵਾਹ ਦੇ ਨਾਮ ਦੀ ਉਸਤਤ ਕਰਨ !
ਕਿਉਂ ਜੋ ਇਕੱਲਾ ਉਸੇ ਦਾ ਨਾਮ ਮਹਾਨ ਹੈ,
ਉਹ ਦਾ ਤੇਜ ਧਰਤੀ ਤੇ ਅਕਾਸ਼ ਦੇ ਉੱਪਰ ਹੈ,
੧੪ ਅਤੇ ਉਹ ਨੇ ਆਪਣੀ ਪਰਜਾ ਦੇ ਸਿੰਙ ਨੂੰ ਉੱਚਾ ਕੀਤਾ,
ਏਹ ਉਹ ਦੇ ਸਾਰੇ ਸੰਤਾਂ ਲਈ ਉਸਤਤ ਦਾ ਕਾਰਨ ਹੈ,
ਅਰਥਾਤ ਇਸਰਾਏਲੀਆਂ ਲਈ,
ਜਿਹੜੇ ਉਹ ਦੇ ਨੇੜੇ ਦੇ ਲੋਕ ਹਨ,—
ਹਲਲੂਯਾਹ ! ॥

## ੧੪੯ ਯਹੋਵਾਹ ਦੇ ਸੰਤਾਂ ਦੀ ਫ਼ਤਹ

ਹਲਲੂਯਾਹ !
ਯਹੋਵਾਹ ਲਈ ਇੱਕ ਨਵਾਂ ਗੀਤ ਗਾਓ,
ਸੰਤਾਂ ਦੀ ਸਭਾ ਵਿੱਚ ਉਹ ਦੀ ਉਸਤਤ ਕਰੋ !
੨ ਇਸਰਾਏਲ ਆਪਣੇ ਕਰਤਾ ਵਿੱਚ ਅਨੰਦ ਹੋਵੇ,
ਸੀਯੋਨ ਦੇ ਵਾਸੀ ਆਪਣੇ ਪਾਤਸ਼ਾਹ ਵਿੱਚ ਬਾਗ਼ ਬਾਗ਼ ਹੋਣ ॥
੩ ਓਹ ਨਿਰਤਕਾਰੀ ਕਰਦੇ ਹੋਏ ਉਹ ਦੇ ਨਾਮ ਦੀ ਉਸਤਤ ਕਰਨ,
ਅਤੇ ਤਬਲਾ ਤੇ ਸਿਤਾਰ ਵਜਾਉਂਦੇ ਹੋਏ ਉਹ ਦਾ ਭਜਨ ਗਾਉਣ !
੪ ਯਹੋਵਾਹ ਆਪਣੀ ਪਰਜਾ ਨਾਲ ਖੁਸ਼ ਜੋ ਹੈ,
ਉਹ ਮਸਕੀਨਾਂ ਨੂੰ ਫ਼ਤਹ ਨਾਲ ਸਿੰਗਾਰੇਗਾ,
੫ ਸੰਤ ਮਹਿਮਾ ਵਿੱਚ ਬਾਗ਼ ਬਾਗ਼ ਹੋਣ,
ਓਹ ਆਪਣਿਆਂ ਵਿਛਾਉਣਿਆਂ ਉੱਤੇ ਜੈਕਾਰਾ ਗਜਾਉਣ !
੬ ਪਰਮੇਸ਼ੁਰ ਦੀਆਂ ਵਡਿਆਈਆਂ ਉਨ੍ਹਾਂ ਦੇ ਕੰਠ ਵਿੱਚ ਹੋਣ,
ਅਤੇ ਉਨ੍ਹਾਂ ਦੇ ਹੱਥ ਵਿੱਚ ਦੁਧਾਰੀ ਤਲਵਾਰ,

੭ ਭਈ ਪਰਾਈਆਂ ਕੌਮਾਂ ਤੋਂ ਬਦਲਾ ਲੈਣ,
ਅਤੇ ਉੱਮਤਾਂ ਨੂੰ ਝਿੜਕੀ ਦੇਣ,
੮ ਅਤੇ ਉਨ੍ਹਾਂ ਦੇ ਰਾਜਿਆਂ ਨੂੰ ਸੰਗਲਾਂ ਨਾਲ,
ਤੇ ਉਨ੍ਹਾਂ ਦੇ ਪਤਵੰਤਿਆਂ ਨੂੰ ਲੋਹੇ ਦੀਆਂ ਬੇੜੀਆਂ
ਨਾਲ ਬੰਨ੍ਹਣ,
੯ ਅਤੇ ਲਿਖੇ ਹੋਏ ਫ਼ਤਵੇ ਓਹਨਾਂ ਉੱਤੇ ਚਲਾਉਣ,—
ਏਹ ਉਹ ਦੇ ਸਾਰੇ ਸੰਤਾਂ ਦਾ ਮਾਣ ਹੈ।
ਹਲਲੂਯਾਹ ! ॥

## ੧੫੦ ਸਾਜਾਂ ਨਾਲ ਉਸਤਤ

ਹਲਲੂਯਾਹ !
ਉਹ ਦੇ ਪਵਿੱਤਰ ਅਸਥਾਨ ਵਿੱਚ ਪਰਮੇਸ਼ੁਰ ਦੀ
ਉਸਤਤ ਕਰੋ,
ਉਹ ਦੀ ਸ਼ਕਤੀ ਦੇ ਅੰਬਰ ਵਿੱਚ ਉਹ ਦੀ ਉਸਤਤ
ਕਰੋ !
੨ ਉਹ ਦੀ ਸਮਰੱਥਾ ਦੇ ਕੰਮਾਂ ਦੇ ਕਾਰਨ ਉਹ ਦੀ
ਉਸਤਤ ਕਰੋ,
ਉਹ ਦੀ ਅਤਯੰਤ ਮਹਾਨਤਾ ਦੇ ਜੋਗ ਉਹ ਦੀ
ਉਸਤਤ ਕਰੋ !
੩ ਤੁਰ੍ਹੀ ਦੀ ਫੂਕ ਨਾਲ ਉਹ ਦੀ ਉਸਤਤ ਕਰੋ,
ਸਿਤਾਰ ਤੇ ਬਰਬਤ ਨਾਲ ਉਹ ਦੀ ਉਸਤਤ ਕਰੋ !
੪ ਤਬਲੇ ਤੇ ਨਿਰਤਕਾਰੀ ਨਾਲ ਉਹ ਦੀ ਉਸਤਤ ਕਰੋ,
ਤਾਰੇ ਵਾਲੇ ਵਾਜਿਆਂ ਤੇ ਬੰਸਰੀਆਂ ਨਾਲ ਉਹ ਦੀ
ਉਸਤਤ ਕਰੋ !
੫ ਸਪਸ਼ਟ ਸੁਰ ਵਾਲੀ ਝਾਂਜ ਨਾਲ ਉਹ ਦੀ ਉਸਤਤ
ਕਰੋ,
ਛਣਕਣ ਵਾਲੀ ਝਾਂਜ ਨਾਲ ਉਹ ਦੀ ਉਸਤਤ
ਕਰੋ !
੬ ਸਾਰੇ ਪ੍ਰਾਣੀਓ, ਯਹੋਵਾਹ ਦੀ ਉਸਤਤ ਕਰੋ !
ਹਲਲੂਯਾਹ ! ॥

---

੨੦

# ਕਹਾਉਤਾਂ

## ੧

### ਬੁੱਧੀ ਦੀ ਪੁਕਾਰ

੧ ਦਾਊਦ ਦੇ ਪੁੱਤ੍ਰ ਇਸਰਾਏਲ ਦੇ ਪਾਤਸ਼ਾਹ ਸੁਲੇਮਾਨ
ਦੀਆਂ ਕਹਾਉਤਾਂ,—
੨ ਬੁੱਧ ਤੇ ਸਿੱਖਿਆ ਜਾਣਨ ਲਈ,
ਅਤੇ ਸਮਝ ਦੀਆਂ ਗੱਲਾਂ ਬੁੱਝਣ ਲਈ,
੩ ਚਤਰਾਈ ਦੀ ਸਿੱਖਿਆ ਪ੍ਰਾਪਤ ਕਰਨ ਲਈ,
ਨਾਲੇ ਧਰਮ, ਨਿਆਉਂ, ਤੇ ਇਨਸਾਫ਼ ਵੀ,
੪ ਭੋਲਿਆਂ ਨੂੰ ਸਿਆਣਪ,
ਅਤੇ ਜੁਆਨਾਂ ਨੂੰ ਗਿਆਨ ਤੇ ਮੱਤ ਦੇਣ ਲਈ,
੫ ਭਈ ਬੁੱਧਵਾਨ ਸੁਣ ਕੇ ਆਪਣੇ ਗਿਆਨ ਨੂੰ ਵਧਾਵੇ,
ਅਤੇ ਸਮਝ ਵਾਲਾ ਬੁੱਧ ਦੀਆਂ ਜੁਗਤਾਂ ਪ੍ਰਾਪਤ
ਕਰੇ,
੬ ਭਈ ਓਹ ਕਹਾਉਤਾਂ ਤੇ ਦ੍ਰਿਸ਼ਟਾਂਤਾਂ,
ਅਤੇ ਬੁੱਧਵਾਨਾਂ ਦੀਆਂ ਗੱਲਾਂ ਅਤੇ ਬੁਝਾਰਤਾਂ ਨੂੰ
ਸਮਝਣ ॥
੭ ਯਹੋਵਾਹ ਦਾ ਭੈ ਗਿਆਨ ਦਾ ਮੂਲ ਹੈ,
ਬੁੱਧ ਅਤੇ ਸਿੱਖਿਆ ਨੂੰ ਮੂਰਖ ਤੁੱਛ ਜਾਣਦੇ ਹਨ।
੮ ਹੇ ਮੇਰੇ ਪੁੱਤ੍ਰ, ਤੂੰ ਆਪਣੇ ਪਿਉ ਦਾ ਉਪਦੇਸ਼
ਸੁਣ,
ਅਤੇ ਆਪਣੀ ਮਾਂ ਦੀ ਤਾਲੀਮ ਨੂੰ ਨਾ ਛੱਡੀਂ,
੯ ਕਿਉਂ ਜੋ ਓਹ ਤੇਰੇ ਸਿਰ ਲਈ ਸਿੰਗਾਰਨ ਵਾਲਾ
ਸਿਹਰਾ
ਅਤੇ ਤੇਰੇ ਗਲ ਦੇ ਲਈ ਕੈਂਠਾਂ ਹੋਣਗੀਆਂ।
੧੦ ਹੇ ਮੇਰੇ ਪੁੱਤ੍ਰ, ਜੇ ਕਦੀ ਪਾਪੀ ਤੈਨੂੰ ਫੁਸਲਾਉਣ,
ਤਾਂ ਤੂੰ ਉਨ੍ਹਾਂ ਦੀ ਨਾ ਮੰਨੀਂ।
੧੧ ਜੇ ਓਹ ਆਖਣ ਭਈ ਸਾਡੇ ਨਾਲ ਚੱਲ, ਅਸੀਂ ਖ਼ੂਨ
ਕਰਨ ਨੂੰ ਦਾਉ ਲਾਈਏ,

ਆਪਾਂ ਨਿਰਦੋਸ਼ ਬਿਦੋਸ਼ਿਆਂ ਦੀ ਘਾਤ ਵਿੱਚ ਲੁਕ ਕੇ ਬੈਠੀਏ,
੧੨ ਅਸੀਂ ਉਹਨਾਂ ਨੂੰ ਪਤਾਲ ਵਾਂਙੁ ਜੀਉਂਦਾ ਹੀ ਡੱਫ ਲਈਏ,
ਅਤੇ ਸਮੁੱਚਾ, ਉਹਨਾਂ ਵਾਂਙੁ ਜੋ ਟੋਏ ਵਿੱਚ ਉਤਰਦੇ ਹਨ!
੧੩ ਸਾਨੂੰ ਸਭ ਪਰਕਾਰ ਦੇ ਅਨਮੋਲ ਪਦਾਰਥ ਮਿਲਣਗੇ,
ਅਸੀਂ ਲੁੱਟ ਦੇ ਮਾਲ ਨਾਲ ਆਪਣੇ ਘਰ ਭਰ ਲਵਾਂਗੇ!
੧੪ ਸਾਡੇ ਵਿੱਚ ਹੀ ਆਪਣਾ ਗੁਣਾ ਪਾ ਲੈ,
ਸਾਡੀ ਸਭਨਾਂ ਦੀ ਇੱਕੋ ਥੈਲੀ ਹੋਊ।
੧੫ ਹੇ ਮੇਰੇ ਪੁੱਤ੍ਰ, ਤੂੰ ਉਨ੍ਹਾਂ ਦੇ ਸੰਗ ਉਸ ਰਾਹ ਵਿੱਚ ਨਾ ਤੁਰੀਂ,
ਉਨ੍ਹਾਂ ਦੇ ਮਾਰਗ ਤੋਂ ਆਪਣੇ ਪੈਰ ਨੂੰ ਰੋਕੀਂ,
੧੬ ਕਿਉਂ ਜੋ ਉਨ੍ਹਾਂ ਦੇ ਪੈਰ ਬੁਰਿਆਈ ਵੱਲ ਨੱਠਦੇ,
ਅਤੇ ਖ਼ੂਨ ਕਰਨ ਨੂੰ ਫੁਰਤੀ ਕਰਦੇ ਹਨ!
੧੭ ਕਿਸੇ ਪੰਛੀ ਦੇ ਵੇਖਦਿਆਂ
ਜਾਲ ਵਿਛਾਉਣਾ ਵਿਅਰਥ ਹੈ।
੧੮ ਓਹ ਆਪਣਾ ਹੀ ਖ਼ੂਨ ਕਰਨ ਲਈ ਦਾਉ ਲਾਉਂਦੇ ਹਨ,
ਓਹ ਆਪਣੀਆਂ ਹੀ ਜਾਨਾਂ ਦੇ ਲਈ ਲੁਕ ਕੇ ਘਾਤ ਵਿੱਚ ਬੈਠਦੇ ਹਨ
੧੯ ਨਫ਼ੇ ਦੇ ਸਾਰੇ ਲੋਭੀਆਂ ਦੀ ਚਾਲ ਅਜਿਹੀ ਹੁੰਦੀ ਹੈ,
ਉਹ ਆਪਣੇ ਮਾਲਕਾਂ ਦੀ ਜਾਨ ਲੈ ਜਾਂਦਾ ਹੈ॥
੨੦ ਬੁੱਧ ਗਲੀਆਂ ਵਿੱਚ ਉੱਚੀ ਦੇ ਕੇ ਬੋਲਦੀ ਹੈ,
ਉਹ ਚੌਕਾਂ ਵਿੱਚ ਹਾਕਾਂ ਮਾਰਦੀ ਹੈ।
੨੧ ਉਹ ਬਜ਼ਾਰਾਂ ਦਿਆਂ ਸਿਰਿਆਂ ਉੱਤੇ ਹੋਕਾ ਦਿੰਦੀ ਹੈ,
ਉਹ ਫਾਟਕਾਂ ਦੇ ਲਾਂਘਿਆਂ ਉੱਤੇ ਅਤੇ ਸ਼ਹਿਰ ਵਿੱਚ ਏਹ ਗੱਲਾਂ ਕਰਦੀ ਹੈ,—
੨੨ ਹੇ ਭੋਲਿਓ, ਤੁਸੀਂ ਕਦੋਂ ਤਾਈਂ ਭੋਲੇਪਣ ਨਾਲ ਪ੍ਰੀਤ ਪਾਲੋਗੇ?
ਅਤੇ ਮਖੌਲੀਏ ਆਪਣੇ ਮਖੌਲਾਂ ਤੋਂ ਪਰਸੰਨ ਹੋਣਗੇ,
ਅਤੇ ਮੂਰਖ ਗਿਆਨ ਨਾਲ ਵੈਰ ਰੱਖਣਗੇ?
੨੩ ਮੇਰੀ ਤਾੜ ਸੁਣ ਕੇ ਮੁੜੋ!
ਵੇਖੋ, ਮੈਂ ਆਪਣਾ ਆਤਮਾ ਤੁਹਾਡੇ ਉੱਤੇ ਵਹਾ ਦਿਆਂਗੀ,
ਮੈਂ ਆਪਣੇ ਬਚਨ ਤੁਹਾਨੂੰ ਸਮਝਾਵਾਂਗੀ।
੨੪ ਮੈਂ ਤਾਂ ਆਵਾਜ਼ ਮਾਰੀ ਪਰ ਤੁਸਾਂ ਆਖਾ ਨਾ ਮੰਨਿਆ,
ਮੈਂ ਹੱਥ ਪਸਾਰਿਆ ਪਰ ਕਿਸੇ ਨੇ ਵੀ ਧਿਆਨ ਨਾ ਕੀਤਾ,
੨੫ ਸਗੋਂ ਤੁਸਾਂ ਮੇਰਿਆਂ ਸਾਰੀਆਂ ਮੱਤਾਂ ਨੂੰ ਵਿਸਾਰ ਦਿੱਤਾ,
ਅਤੇ ਮੇਰੀ ਤਾੜ ਦੀ ਕੁਝ ਚਾਹ ਨਾ ਕੀਤੀ।
੨੬ ਮੈਂ ਵੀ ਤੁਹਾਡੀ ਬਿਪਤਾ ਉੱਤੇ ਹੱਸਾਂਗੀ,
ਅਤੇ ਜਦ ਤੁਹਾਡੇ ਉੱਤੇ ਡਰ ਆ ਪਵੇਗਾ ਤਾਂ ਮੈਂ ਠੱਠਾ ਮਾਰਾਂਗੀ,
੨੭ ਜਿਸ ਵੇਲੇ ਝੱਖੜ ਝੋਲੇ ਵਾਂਗਰ ਤੁਹਾਡੇ ਉੱਤੇ ਡਰ ਆ ਪਵੇਗਾ,
ਅਤੇ ਵਾਵਰੋਲੇ ਦੀ ਨਿਆਈਂ ਤੁਹਾਡੇ ਉੱਤੇ ਬਿਪਤਾ ਆ ਪਵੇਗੀ,
ਅਤੇ ਤੁਹਾਨੂੰ ਕਸ਼ਟ ਤੇ ਸੰਕਟ ਹੋਵੇਗਾ,
੨੮ ਉਸ ਵੇਲੇ ਓਹ ਮੇਰੀਆਂ ਦੁਹਾਈਆਂ ਦੇਣਗੇ ਪਰ ਮੈਂ ਉੱਤਰ ਨਾ ਦੇਵਾਂਗੀ,
ਓਹ ਮਨੋਂ ਲਾ ਕੇ ਮੈਨੂੰ ਭਾਲਣਗੇ ਪਰ ਮੈਂ ਉਨ੍ਹਾਂ ਨੂੰ ਨਾ ਲੱਭਾਂਗੀ,
੨੯ ਕਿਉਂ ਜੋ ਉਨ੍ਹਾਂ ਨੇ ਗਿਆਨ ਨਾਲ ਵੈਰ ਰੱਖਿਆ,
ਅਤੇ ਯਹੋਵਾਹ ਦਾ ਡਰ ਪਸੰਦ ਨਾ ਕੀਤਾ,
੩੦ ਉਨ੍ਹਾਂ ਮੇਰੀ ਮੱਤ ਦੀ ਕੁਝ ਲੋੜ ਨਾ ਰੱਖੀ,
ਅਤੇ ਮੇਰੀ ਸਾਰੀ ਤਾੜ ਨੂੰ ਤੁੱਛ ਜਾਣਿਆ,
੩੧ ਏਸ ਲਈ ਓਹ ਆਪਣੀ ਕਰਨੀ ਦਾ ਫਲ ਭੋਗਣਗੇ,
ਅਤੇ ਆਪਣੀਆਂ ਜੁਗਤਾਂ ਨਾਲ ਰੱਜਣਗੇ,
੩੨ ਕਿਉਂ ਜੋ ਭੋਲੇ ਫਿਰ ਜਾਣ ਕਰਕੇ ਮਾਰੇ ਜਾਣਗੇ,
ਅਤੇ ਮੂਰਖਾਂ ਦੀ ਲਾਪਰਵਾਹੀ ਓਹਨਾਂ ਦਾ ਨਾਸ ਕਰੇਗੀ।
੩੩ ਪਰ ਜੋ ਮੇਰੀ ਸੁਣਦਾ ਹੈ ਉਹ ਸੁਖ ਨਾਲ ਵੱਸੇਗਾ,
ਅਤੇ ਬਲਾ ਤੋਂ ਨਿਰਭੈ ਹੋ ਕੇ ਸ਼ਾਂਤੀ ਨਾਲ ਰਹੇਗਾ॥

## ੨

### ਬੁੱਧ ਦੇ ਲਾਭ

ਹੇ ਮੇਰੇ ਪੁੱਤ੍ਰ, ਜੇ ਤੂੰ ਮੇਰੇ ਆਖੇ ਲੱਗੇਂ,
ਅਤੇ ਮੇਰੇ ਹੁਕਮਾਂ ਨੂੰ ਆਪਣੇ ਕੋਲ ਸਾਂਭ ਰੱਖੇਂ,

੨ ਭਈ ਬੁੱਧ ਵੱਲ ਕੰਨ ਲਾਵੇਂ,
ਅਤੇ ਸਮਝ ਉੱਤੇ ਚਿੱਤ ਲਾਵੇਂ,—
੩ ਜੇ ਤੂੰ ਬਿਬੇਕ ਲਈ ਪੁਕਾਰੇਂ,
ਅਤੇ ਸਮਝ ਲਈ ਅਵਾਜ਼ ਕਢੇਂ,
੪ ਜੇ ਤੂੰ ਚਾਂਦੀ ਵਾਂਙੁ ਉਹ ਦੀ ਭਾਲ ਕਰੇਂ,
ਅਤੇ ਗੁਪਤ ਧਨ ਵਾਂਙੁ ਉਹ ਦੀ ਖੋਜ ਕਰੇਂ,
੫ ਤਾਂ ਤੂੰ ਯਹੋਵਾਹ ਦੇ ਭੈ ਨੂੰ ਸਮਝੇਂਗਾ,
ਅਤੇ ਪਰਮੇਸ਼ੁਰ ਦੇ ਗਿਆਨ ਨੂੰ ਪ੍ਰਾਪਤ ਕਰੇਂਗਾ।
੬ ਕਿਉਂ ਜੋ ਬੁੱਧ ਯਹੋਵਾਹ ਹੀ ਦਿੰਦਾ ਹੈ,
ਗਿਆਨ ਅਤੇ ਸਮਝ ਓਸੇ ਦੇ ਮੂੰਹੋਂ ਨਿੱਕਲਦੀ ਹੈ।
੭ ਸਚਿਆਰਾਂ ਲਈ ਉਹ ਦਨਾਈ ਰੱਖ ਛੱਡਦਾ ਹੈ,
ਜਿਹੜੇ ਖਰਿਆਈ ਨਾਲ ਚੱਲਦੇ ਹਨ ਉਨ੍ਹਾਂ ਲਈ ਉਹ ਢਾਲ ਹੈ,
੮ ਤਾਂ ਜੋ ਉਹ ਨਿਆਉਂ ਦੇ ਰਾਹਾਂ ਦੀ ਰਾਖੀ ਕਰੇ,
ਅਤੇ ਆਪਣੇ ਭਗਤਾਂ ਦੇ ਰਾਹ ਦੀ ਰੱਛਿਆ ਕਰੇ।
੯ ਤਦ ਤੂੰ ਧਰਮ ਅਤੇ ਨਿਆਉਂ ਅਤੇ ਇਨਸਾਫ਼ ਨੂੰ,
ਸਗੋਂ ਹਰੇਕ ਭਲੇ ਰਾਹ ਨੂੰ ਸਮਝੇਂਗਾ,
੧੦ ਕਿਉਂ ਜੋ ਬੁੱਧ ਤੇਰੇ ਮਨ ਵਿੱਚ ਆਵੇਗੀ
ਅਤੇ ਗਿਆਨ ਤੇਰੇ ਮਨ ਨੂੰ ਪਿਆਰਾ ਲੱਗੇਗਾ।
੧੧ ਮੱਤ ਤੇਰੀ ਪਾਲਨਾ ਕਰੇਗੀ,
ਅਤੇ ਸਮਝ ਤੇਰੀ ਰਾਖੀ ਕਰੇਗੀ,
੧੨ ਭਈ ਤੈਨੂੰ ਬੁਰਿਆਂ ਰਾਹਾਂ ਤੋਂ,
ਅਤੇ ਖੋਟੀਆਂ ਗੱਲਾਂ ਕਰਨ ਵਾਲਿਆਂ ਮਨੁੱਖਾਂ ਤੋਂ ਛੁਡਾਉਣ,
੧੩ ਜਿਹੜੇ ਸਚਿਆਈ ਦਿਆਂ ਰਾਹਾਂ ਨੂੰ ਛੱਡ ਕੇ
ਅਨ੍ਹੇਰੇ ਰਾਹਾਂ ਵਿੱਚ ਤੁਰਦੇ ਹਨ,
੧੪ ਜਿਹੜੇ ਬੁਰਿਆਈ ਕਰਨੋਂ ਅਨੰਦ ਹੁੰਦੇ,
ਅਤੇ ਬੁਰਿਆਈ ਦੇ ਖੋਟਿਆਂ ਕੰਮਾਂ ਤੋਂ ਖੁਸ਼ੀ ਮਨਾਉਂਦੇ ਹਨ,
੧੫ ਜਿਨ੍ਹਾਂ ਦੇ ਰਾਹ ਵਿੰਗੇ,
ਅਤੇ ਚਾਲਾਂ ਵਿਗੜੀਆਂ ਹੋਈਆਂ ਹਨ,
੧੬ ਤਾਂ ਜੋ ਓਹ ਤੈਨੂੰ ਪਰਾਈ ਤੀਵੀਂ ਤੋਂ ਛੁਡਾਉਣ,
ਉਸ ਓਪਰੀ ਤੀਵੀਂ ਤੋਂ ਜਿਹੜੀ ਚਿਕਣੀਆਂ ਚੋਪੜੀਆਂ ਗੱਲਾਂ ਕਰਦੀ ਹੈ,
੧੭ ਜਿਹ ਨੇ ਆਪਣੇ ਜੁਆਨੀ ਦੇ ਸਾਥੀ ਨੂੰ ਛੱਡ ਦਿੱਤਾ,
ਅਤੇ ਆਪਣੇ ਪਰਮੇਸ਼ੁਰ ਦੇ ਨੇਮ ਨੂੰ ਵਿਸਾਰ ਛੱਡਿਆ ਹੈ,
੧੮ ਕਿਉਂ ਜੋ ਉਹ ਦਾ ਘਰ ਮੌਤ ਵੱਲ ਲਹਿ ਪੈਂਦਾ,
ਅਤੇ ਉਹ ਦੇ ਰਾਹ ਭੂਤਨਿਆਂ ਵੱਲ।
੧੯ ਜਿਹੜੇ ਉਹ ਦੇ ਕੋਲ ਜਾਂਦੇ ਹਨ, ਓਹਨਾਂ ਵਿੱਚੋਂ ਕੋਈ ਮੁੜ ਕੇ ਨਹੀਂ ਆਉਂਦਾ,
ਅਤੇ ਨਾ ਹੀ ਜੀਉਣ ਦੇ ਰਾਹ ਤੱਕ ਅੱਪੜਦਾ ਹੈ॥
੨੦ ਇਉਂ ਤੂੰ ਭਲਿਆਂ ਦੇ ਰਾਹ ਵਿੱਚ ਤੁਰੇਂਗਾ,
ਅਤੇ ਧਰਮੀਆਂ ਦੇ ਮਾਰਗ ਨੂੰ ਫੜੀ ਰੱਖੇਂਗਾ।
੨੧ ਸਚਿਆਰ ਹੀ ਧਰਤੀ ਉੱਤੇ ਵੱਸਣਗੇ,
ਅਤੇ ਖਰੇ ਹੀ ਓਹ ਦੇ ਵਿੱਚ ਰਹਿ ਜਾਣਗੇ।
੨੨ ਪਰ ਦੁਸ਼ਟ ਧਰਤੀ ਉੱਤੋਂ ਕੱਟੇ ਜਾਣਗੇ,
ਅਤੇ ਛਲੀਏ ਉਸ ਵਿੱਚੋਂ ਪੁੱਟੇ ਜਾਣਗੇ॥

੩ ਯਹੋਵਾਹ ਉੱਤੇ ਭਰੋਸਾ

ਹੇ ਮੇਰੇ ਪੁੱਤ੍ਰ, ਤੂੰ ਮੇਰੀ ਤਾਲੀਮ ਨੂੰ ਨਾ ਭੁੱਲ,
ਸਗੋਂ ਆਪਣੇ ਚਿੱਤ ਨਾਲ ਮੇਰੇ ਹੁਕਮਾਂ ਨੂੰ ਮੰਨ,
੨ ਕਿਉਂ ਜੋ ਓਹ ਉਮਰ ਦੀ ਲੰਬਾਈ, ਜੀਉਣ ਦੇ ਵਰ੍ਹੇ,
ਅਤੇ ਸ਼ਾਂਤੀ ਤੇਰੇ ਲਈ ਵਧਾਉਣਗੇ।
੩ ਦਯਾ ਅਤੇ ਸਚਿਆਈ ਤੈਨੂੰ ਨਾ ਛੱਡਣ,
ਓਹਨਾਂ ਨੂੰ ਆਪਣੇ ਗਲ ਦੇ ਦੁਆਲੇ ਬੰਨ੍ਹ ਲੈ,
ਓਹਨਾਂ ਨੂੰ ਆਪਣੇ ਮਨ ਦੀ ਤਖ਼ਤੀ ਉੱਤੇ ਲਿਖ ਲੈ,
੪ ਤਾਂ ਤੂੰ ਪਰਮੇਸ਼ੁਰ ਅਤੇ ਆਦਮੀ ਦੀਆਂ ਨਜ਼ਰਾਂ ਵਿੱਚ
ਕਿਰਪਾ ਅਤੇ ਨੇਕ ਨਾਮੀ ਪਾਏਂਗਾ।
੫ ਆਪਣੇ ਪੂਰੇ ਦਿਲ ਨਾਲ ਯਹੋਵਾਹ ਉੱਤੇ ਭਰੋਸਾ ਰੱਖ,
ਅਤੇ ਆਪਣੀ ਹੀ ਸਮਝ ਉੱਤੇ ਅਤਬਾਰ ਨਾ ਕਰ।
੬ ਆਪਣੇ ਸਾਰਿਆਂ ਰਾਹਾਂ ਵਿੱਚ ਉਹ ਨੂੰ ਪਛਾਣ,
ਅਤੇ ਉਹ ਤੇਰੇ ਮਾਰਗਾਂ ਨੂੰ ਸਿੱਧਾ ਕਰੇਗਾ।
੭ ਤੂੰ ਆਪਣੀ ਨਿਗਾਹ ਵਿੱਚ ਬੁੱਧਵਾਨ ਨਾ ਹੋ,
ਯਹੋਵਾਹ ਦਾ ਭੈ ਰੱਖ ਅਤੇ ਬੁਰਿਆਈ ਤੋਂ ਲਾਂਭੇ ਰਹੁ।
੮ ਏਸ ਤੋਂ ਤੇਰੀ ਨਾਭੀ ਨਿਰੋਗ,
ਅਤੇ ਤੇਰੀਆਂ ਹੱਡੀਆਂ ਪੁਸ਼ਟ ਰਹਿਣਗੀਆਂ।
੯ ਆਪਣਾ ਮਾਲ ਅਤੇ ਆਪਣੀ ਸਾਰੀ ਪੈਦਾਵਾਰ ਦੇ ਪਹਿਲੇ ਫਲ ਨਾਲ
ਯਹੋਵਾਹ ਦੀ ਮਹਿਮਾ ਕਰ,

੧੦ ਤਾਂ ਤੇਰੇ ਖੱਤੇ ਪੈਦਾਵਾਰ ਨਾਲ ਭਰੇ ਪੂਰੇ ਰਹਿਣਗੇ,
ਅਤੇ ਤੇਰੇ ਦਾਖਾਂ ਦੇ ਵੇਲਣੇ ਨਵੇਂ ਰਸ ਨਾਲ ਛਲਕਣਗੇ।
੧੧ ਹੇ ਮੇਰੇ ਪੁੱਤ੍ਰ, ਤੂੰ ਯਹੋਵਾਹ ਦੀ ਤਾੜ ਨੂੰ ਤੁੱਛ ਨਾ ਜਾਣ,
ਅਤੇ ਜਾਂ ਉਹ ਤੈਨੂੰ ਝਿੜਕੇ ਤਾਂ ਅੱਕ ਨਾ ਜਾਈਂ,
੧੨ ਕਿਉਂ ਜੋ ਯਹੋਵਾਹ ਉਸੇ ਨੂੰ ਤਾੜਦਾ ਹੈ ਜਿਹ ਦੇ ਨਾਲ ਪਿਆਰ ਕਰਦਾ ਹੈ,
ਜਿਵੇਂ ਪਿਉ ਉਸ ਪੁੱਤ੍ਰ ਨੂੰ ਜਿਸ ਤੋਂ ਉਹ ਪਰਸੰਨ ਹੈ।
੧੩ ਧੰਨ ਹੈ ਉਹ ਆਦਮੀ ਜਿਹ ਨੂੰ ਬੁੱਧ ਲੱਭਦੀ ਹੈ,
ਅਤੇ ਉਹ ਪੁਰਖ ਜਿਹ ਨੂੰ ਸਮਝ ਪ੍ਰਾਪਤ ਹੁੰਦੀ ਹੈ,
੧੪ ਕਿਉਂ ਜੋ ਉਹ ਦੀ ਪ੍ਰਾਪਤੀ ਚਾਂਦੀ ਦੀ ਪ੍ਰਾਪਤੀ ਨਾਲੋਂ,
ਅਤੇ ਉਹ ਦਾ ਲਾਭ ਚੋਖੇ ਸੋਨੇ ਨਾਲੋਂ ਚੰਗਾ ਹੈ।
੧੫ ਉਹ ਤਾਂ ਲਾਲਾਂ ਨਾਲੋਂ ਵੀ ਅਣਮੁੱਲ ਹੈ,
ਅਤੇ ਜਿੰਨੀਆਂ ਵਸਤਾਂ ਦੀ ਤੈਨੂੰ ਲੋੜ ਹੈ ਓਹਨਾਂ ਵਿੱਚੋਂ ਕੋਈ ਵੀ ਉਹ ਦੇ ਤੁੱਲ ਨਹੀਂ।
੧੬ ਵੱਡੀ ਉਮਰ ਉਹ ਦੇ ਸੱਜੇ ਹੱਥ ਵਿੱਚ ਹੈ,
ਅਤੇ ਖੱਬੇ ਹੱਥ ਵਿੱਚ ਧਨ ਤੇ ਆਦਰ ਹੈ।
੧੭ ਉਹ ਦੇ ਰਾਹ ਮਨ ਭਾਉਂਦੇ,
ਅਤੇ ਉਹ ਦੇ ਸਾਰੇ ਪਹੇ ਸ਼ਾਂਤੀ ਦੇ ਹਨ।
੧੮ ਜਿਹੜੇ ਉਹ ਨੂੰ ਗ੍ਰਹਿਣ ਕਰਦੇ ਹਨ ਉਹ ਉਹਨਾਂ ਲਈ ਜੀਉਣ ਦਾ ਬਿਰਛ ਹੈ,
ਅਤੇ ਜੋ ਕੋਈ ਉਹ ਨੂੰ ਫੜੀ ਰੱਖਦਾ ਹੈ ਉਹ ਖੁਸ਼ ਰਹਿੰਦਾ ਹੈ ॥
੧੯ ਯਹੋਵਾਹ ਨੇ ਬੁੱਧ ਨਾਲ ਧਰਤੀ ਦੀ ਨਿਉਂ ਧਰੀ,
ਅਤੇ ਸਮਝ ਨਾਲ ਅਕਾਸ਼ ਨੂੰ ਕਾਇਮ ਕੀਤਾ।
੨੦ ਉਹ ਦੇ ਗਿਆਨ ਨਾਲ ਹੀ ਡੂੰਘਿਆਈਆਂ ਫੁੱਟ ਨਿੱਕਲੀਆਂ,
ਅਤੇ ਬੱਦਲਾਂ ਵਿੱਚੋਂ ਤ੍ਰੇਲ ਪੈਂਦੀ ਹੈ ॥
੨੧ ਹੇ ਮੇਰੇ ਪੁੱਤ੍ਰ, ਦਨਾਈ ਅਤੇ ਸੋਝੀ ਨੂੰ ਸਾਂਭ ਕੇ ਰੱਖ,
ਏਹਨਾਂ ਨੂੰ ਆਪਣੀਆਂ ਅੱਖੀਆਂ ਤੋਂ ਪਰੋਖੇ ਨਾ ਹੋਣ ਦੇਹ।
੨੨ ਉਹ ਤੇਰੇ ਜੀ ਲਈ ਜੀਉਣ,
ਅਤੇ ਤੇਰੇ ਗਲ ਲਈ ਸ਼ਿੰਗਾਰ * ਹੋਣਗੀਆਂ।

* ਇਬਰ., ਕਿਰਪਾ।

੨੩ ਫੇਰ ਤੂੰ ਆਪਣੇ ਰਾਹ ਵਿੱਚ ਬੇਖਟਕੇ ਚੱਲੇਂਗਾ,
ਅਤੇ ਤੇਰਾ ਪੈਰ ਠੇਡਾ ਨਾ ਖਾਵੇਗਾ।
੨੪ ਜਿਸ ਵੇਲੇ ਤੂੰ ਲੰਮਾ ਪਵੇਂਗਾ ਤਾਂ ਤੈਨੂੰ ਡਰ ਨਾ ਲੱਗੇਗਾ,—
ਹਾਂ, ਤੂੰ ਲੰਮਾ ਪਵੇਂਗਾ ਅਤੇ ਤੇਰੀ ਨੀਂਦ ਮਿੱਠੀ ਹੋਵੇਗੀ।
੨੫ ਅਚਾਣਕ ਦੇ ਭੈ ਤੋਂ ਨਾ ਡਰੀਂ,
ਅਤੇ ਨਾ ਹੀ ਦੁਸ਼ਟਾਂ ਉੱਤੇ ਆਉਣ ਵਾਲੀ ਵਿਰਾਨੀ ਤੋਂ,
੨੬ ਕਿਉਂ ਜੋ ਯਹੋਵਾਹ ਤੇਰੀ ਆਸ ਹੋਵੇਗਾ,
ਅਤੇ ਉਹ ਤੇਰੇ ਪੈਰ ਨੂੰ ਫਸਣ ਤੋਂ ਬਚਾਵੇਗਾ।
੨੭ ਜੇ ਤੇਰੇ ਹੱਥ ਵੱਸ ਹੋਵੇ,
ਤਾਂ ਜਿਨ੍ਹਾਂ ਦਾ ਹੱਕ ਹੈ ਉਨ੍ਹਾਂ ਦਾ ਭਲਾ ਕਰਨੋਂ ਨਾ ਰੁਕੀਂ ॥
੨੮ ਜੇ ਤੇਰੇ ਕੋਲ ਹੋਵੇ ਤਾਂ ਆਪਣੇ ਗੁਆਂਢੀ ਨੂੰ ਇਹ ਨਾ ਆਖੀਂ,
ਭਈ ਤੂੰ ਜਾਹ, ਫੇਰ ਆਵੀਂ, ਮੈਂ ਭਲਕੇ ਤੈਨੂੰ ਦੇਵਾਂਗਾ।
੨੯ ਜਦ ਤੇਰਾ ਗੁਆਂਢੀ ਨਿਚਿੰਤ ਤੇਰੇ ਕੋਲ ਵੱਸਦਾ ਹੈ,
ਤਾਂ ਉਹ ਦੀ ਬੁਰਿਆਈ ਦੀ ਜੁਗਤ ਨਾ ਕਰ।
੩੦ ਜਿਹ ਨੇ ਤੇਰਾ ਕੋਈ ਵਿਗਾੜ ਨਾ ਕੀਤਾ ਹੋਵੇ,
ਉਹ ਦੇ ਨਾਲ ਐਵੇਂ ਬਖੇੜਾ ਨਾ ਕਰ।
੩੧ ਜ਼ਾਲਮ ਦੀ ਰੀਸ ਨਾ ਕਰ,
ਨਾ ਉਹ ਦੀਆਂ ਸਾਰੀਆਂ ਗੱਲਾਂ ਵਿੱਚੋਂ ਕੋਈ ਚੁਣ,
੩੨ ਕਿਉਂ ਜੋ ਕੱਬੇ ਤੋਂ ਯਹੋਵਾਹ ਨੂੰ ਘਿਣ ਆਉਂਦੀ ਹੈ,
ਪਰ ਸਚਿਆਰਾਂ ਨਾਲ ਉਹ ਦੀ ਦੋਸਤੀ ਹੈ।
੩੩ ਦੁਸ਼ਟਾਂ ਦੇ ਘਰ ਉੱਤੇ ਯਹੋਵਾਹ ਦਾ ਸਰਾਪ ਪੈਂਦਾ ਹੈ,
ਪਰ ਧਰਮੀਆਂ ਦੇ ਨਿਵਾਸ ਨੂੰ ਉਹ ਬਰਕਤ ਦਿੰਦਾ ਹੈ।
੩੪ ਸੱਚੀਂ ਮੁੱਚੀਂ ਠੱਠਾ ਕਰਨ ਵਾਲਿਆਂ ਉੱਤੇ ਉਹ ਠੱਠਾ ਮਾਰਦਾ ਹੈ,
ਪਰ ਮਸਕੀਨਾਂ ਉੱਤੇ ਉਹ ਕਿਰਪਾ ਕਰਦਾ ਹੈ।
੩੫ ਬੁੱਧਵਾਨ ਆਦਰ ਦੇ ਵਾਰਸ ਹੋਣਗੇ,
ਪਰ ਮੂਰਖਾਂ ਦੀ ਤਰੱਕੀ ਬੱਸ ਸ਼ਰਮ ਹੀ ਹੋਵੇਗੀ ॥

੪

## ਪਿਤਾ ਦਾ ਉਪਦੇਸ਼

੧ ਹੇ ਮੇਰੇ ਪੁੱਤ੍ਰੋ, ਤੁਸੀਂ ਪਿਉ ਦਾ ਉਪਦੇਸ਼ ਸੁਣੋ,
ਅਤੇ ਸਮਝ ਪ੍ਰਾਪਤ ਕਰਨ ਉੱਤੇ ਮਨ ਲਾਓ,
੨ ਕਿਉਂ ਜੋ ਮੈਂ ਤੁਹਾਨੂੰ ਚੰਗੀ ਸਿੱਖਿਆ ਦਿੰਦਾ ਹਾਂ,
ਤੁਸੀਂ ਮੇਰੀ ਤਾਲੀਮ ਨੂੰ ਨਾ ਛੱਡੋ।
੩ ਜਦ ਮੈਂ ਆਪਣੇ ਪਿਉ ਦਾ ਪੁੱਤ੍ਰ,
ਅਤੇ ਆਪਣੀ ਮਾਂ ਦਾ ਇਕੱਲਾ ਹੀ ਲਾਡਲਾ ਸਾਂ,
੪ ਤਾਂ ਉਹ ਨੇ ਮੈਨੂੰ ਸਿਖਾਇਆ ਤੇ ਇਹ ਆਖਿਆ,
ਤੇਰਾ ਮਨ ਮੇਰੀਆਂ ਗੱਲਾਂ ਨੂੰ ਫੜੇ,
ਤੂੰ ਮੇਰੇ ਹੁਕਮਾਂ ਨੂੰ ਮੰਨ, ਤਾਂ ਤੂੰ ਜੀਵੇਂਗਾ।
੫ ਬੁੱਧ ਨੂੰ ਪ੍ਰਾਪਤ ਕਰ, ਸਮਝ ਨੂੰ ਵੀ ਪ੍ਰਾਪਤ ਕਰ,
ਮੇਰੇ ਬਚਨਾਂ ਨੂੰ ਭੁਲਾਈਂ ਨਾ ਅਤੇ ਨਾ ਉਨ੍ਹਾਂ ਤੋਂ ਮੁੜੀਂ।
੬ ਉਹ ਨੂੰ ਨਾ ਛੱਡੀਂ ਤਾਂ ਉਹ ਤੇਰੀ ਰੱਛਿਆ ਕਰੇਗੀ,
ਉਹ ਦੇ ਨਾਲ ਪ੍ਰੀਤ ਲਾਵੀਂ ਤਾਂ ਉਹ ਤੇਰੀ ਰਾਖੀ ਕਰੇਗੀ।
੭ ਬੁੱਧ ਦਾ ਮੁੱਢ * ਇਹ ਹੈ ਭਈ ਬੁੱਧ ਨੂੰ ਪ੍ਰਾਪਤ ਕਰ,
ਅਤੇ ਆਪਣੀ ਸਾਰੀ ਪ੍ਰਾਪਤੀ ਨਾਲ ਸਮਝ ਨੂੰ ਪ੍ਰਾਪਤ ਕਰ।
੮ ਉਹ ਦੀ ਵਡਿਆਈ ਕਰ ਤਾਂ ਉਹ ਤੈਨੂੰ ਵਧਾਵੇਗੀ,
ਜੇ ਤੂੰ ਉਹ ਨੂੰ ਗਲ ਲਾਵੇਂ ਤਾਂ ਉਹ ਤੈਨੂੰ ਆਦਰ ਦੇਵੇਗੀ।
੯ ਉਹ ਤੇਰੇ ਸਿਰ ਉੱਤੇ ਸਜਾਵਟ † ਦਾ ਸਿਹਰਾ ਬੰਨ੍ਹੇਗੀ,
ਉਹ ਤੈਨੂੰ ਸੁਹੱਪਣ ਦਾ ਮੁਕਟ ਦੇਵੇਗੀ॥
੧੦ ਹੇ ਮੇਰੇ ਪੁੱਤ੍ਰ, ਸੁਣ ਅਤੇ ਮੇਰੀਆਂ ਗੱਲਾਂ ਮੰਨ ਲੈ,
ਤਾਂ ਤੇਰੀ ਉਮਰ ਬਹੁਤ ਵਰਿਹਾਂ ਦੀ ਹੋਵੇਗੀ।
੧੧ ਮੈਂ ਤੈਨੂੰ ਬੁੱਧ ਦਾ ਰਾਹ ਦੱਸਿਆ ਹੈ,
ਮੈਂ ਸਿੱਧੇ ਮਾਰਗ ਉੱਤੇ ਤੇਰੀ ਅਗਵਾਈ ਕੀਤੀ ਹੈ।
੧੨ ਜਾਂ ਤੂੰ ਤੁਰੇਂਗਾ ਤਾਂ ਤੇਰੇ ਕਦਮ ਤੰਗ ਨਾ ਹੋਣਗੇ,
ਅਤੇ ਜੇ ਤੂੰ ਭੱਜੇਂ ਤਾਂ ਵੀ ਤੂੰ ਠੇਡਾ ਨਾ ਖਾਵੇਂਗਾ।
੧੩ ਸਿੱਖਿਆ ਨੂੰ ਫੜੀ ਰੱਖ, ਉਹ ਨੂੰ ਛੱਡੀਂ ਨਾ,
ਉਹ ਨੂੰ ਸਾਂਭ ਕੇ ਰੱਖ, ਓਹੋ ਤੇਰਾ ਜੀਉਣ ਹੈ!
੧੪ ਦੁਸ਼ਟਾਂ ਦੇ ਰਾਹ ਵਿੱਚ ਨਾ ਚੱਲ,
ਅਤੇ ਬੁਰਿਆਰਾਂ ਦੇ ਮਾਰਗ ਉੱਤੇ ਨਾ ਤੁਰ।
੧੫ ਉਸ ਤੋਂ ਲਾਂਭੇ ਰਹੁ, ਉਹ ਦੇ ਉੱਤੋਂ ਦੀ ਵੀ ਨਾ ਲੰਘੀਂ,
ਉਸ ਤੋਂ ਮੂੰਹ ਮੋੜ ਕੇ ਅਗਾਹਾਂ ਨੂੰ ਲੰਘ ਜਾ,
੧੬ ਕਿਉਂ ਜੋ ਜਿੰਨਾ ਚਿਰ ਓਹ ਬੁਰਿਆਈ ਨਾ ਕਰ ਲੈਣ ਉਨ੍ਹਾਂ ਨੂੰ ਨੀਂਦਰ ਨਹੀਂ ਆਉਂਦੀ,
ਅਤੇ ਜਦ ਤਾਈਂ ਕਿਸੇ ਨੂੰ ਡੇਗ ਨਾ ਦੇਣ ਓਹ ਉਨੀਂਦਰੇ ਰਹਿੰਦੇ ਹਨ।
੧੭ ਓਹ ਬੁਰਿਆਈ ਦੀ ਰੋਟੀ ਖਾਂਦੇ,
ਅਤੇ ਜ਼ੁਲਮ ਦੀ ਮੈ ਪੀਂਦੇ ਹਨ।
੧੮ ਪਰ ਧਰਮੀਆਂ ਦਾ ਰਾਹ ਫ਼ਜਰ ਦੇ ਚਾਨਣ ਵਰਗਾ ਹੈ,
ਜਿਹ ਦਾ ਚਾਨਣ ਪੂਰੇ ਦਿਨ ਤਾਈਂ ਵੱਧਦਾ ਜਾਂਦਾ ਹੈ।
੧੯ ਦੁਸ਼ਟਾਂ ਦਾ ਰਾਹ ਅਨ੍ਹੇਰ ਘੁੱਪ ਵਰਗਾ ਹੈ,
ਓਹ ਜਾਣਦੇ ਵੀ ਨਹੀਂ ਭਈ ਓਹਨਾਂ ਨੂੰ ਕਿਸ ਤੋਂ ਠੋਕਰ ਲੱਗਦੀ ਹੈ॥
੨੦ ਹੇ ਮੇਰੇ ਪੁੱਤ੍ਰ, ਤੂੰ ਮੇਰੀਆਂ ਗੱਲਾਂ ਧਿਆਨ ਨਾਲ ਸੁਣ,
ਅਤੇ ਮੇਰੇ ਵਾਕਾਂ ਉੱਤੇ ਕੰਨ ਲਾ।
੨੧ ਓਹਨਾਂ ਨੂੰ ਆਪਣੀਆਂ ਅੱਖੀਆਂ ਤੋਂ ਪਰੋਖੇ ਨਾ ਹੋਣ ਦੇਹ,
ਆਪਣੇ ਮਨ ਵਿੱਚ ਓਹਨਾਂ ਨੂੰ ਸਾਂਭ ਕੇ ਰੱਖ।
੨੨ ਜਿਨ੍ਹਾਂ ਨੂੰ ਓਹ ਪ੍ਰਾਪਤ ਹੁੰਦੀਆਂ ਹਨ ਉਨ੍ਹਾਂ ਦੇ ਲਈ ਜੀਉਣ ਹਨ,
ਤੇ ਉਨ੍ਹਾਂ ਦੇ ਸਾਰੇ ਸਰੀਰ ਦੇ ਲਈ ਤੰਦਰੁਸਤੀ।
੨੩ ਆਪਣੇ ਮਨ ਦੀ ਵੱਡੀ ਚੌਕਸੀ ਕਰ,
ਕਿਉਂ ਜੋ ਜੀਉਣ ਦੀਆਂ ਧਾਰਾਂ ਉਸੇ ਤੋਂ ਨਿੱਕਲਦੀਆਂ ਹਨ!
੨੪ ਪੁੱਠਾ ਮੂੰਹ ਆਪ ਤੋਂ ਪਰੇ ਰੱਖ,
ਅਤੇ ਟੇਢੇ ਬੁੱਲ੍ਹ ਆਪ ਤੋਂ ਦੂਰ ਕਰ।
੨੫ ਤੇਰੀਆਂ ਅੱਖਾਂ ਨੱਕ ਦੀ ਸੇਧੇ ਵੇਖਦੀਆਂ ਰਹਿਣ,
ਅਤੇ ਤੇਰੀਆਂ ਪਲਕਾਂ ਅੱਗੇ ਨੂੰ ਲੱਗੀਆਂ ਰਹਿਣ।
੨੬ ਆਪਣੇ ਪੈਰਾਂ ਲਈ ਰਾਹ ਨੂੰ ਪੱਧਰਾ ਕਰ,
ਤਾਂ ਤੇਰੇ ਸਾਰੇ ਪਹੇ ਕਾਇਮ ਹੋਣਗੇ।

---

* ਅਥਵਾ, ਬੁੱਧ ਸਰੇਸ਼ਟ ਹੈ।  † ਇਬਰ., ਕਿਰਪਾ।

੨੭ ਨਾ ਸੱਜੇ ਨੂੰ ਮੁੜ ਅਤੇ ਨਾ ਖੱਬੇ ਨੂੰ,
ਆਪਣੇ ਪੈਰ ਨੂੰ ਬੁਰਿਆਈ ਤੋਂ ਦੂਰ ਰੱਖ॥

## ੫ ਪਲੀਤ ਪ੍ਰੇਮ

ਹੇ ਮੇਰੇ ਪੁੱਤ੍ਰ, ਮੇਰੀ ਬੁੱਧ ਵੱਲ ਧਿਆਨ ਦੇਹ,
ਮੇਰੀ ਸਮਝ ਵੱਲ ਕੰਨ ਲਾ,
੨ ਤਾਂ ਜੋ ਤੇਰੀ ਮੱਤ ਬਣੀ ਰਹੇ,
ਅਤੇ ਤੇਰੇ ਬੁੱਲ੍ਹ ਗਿਆਨ ਨੂੰ ਫੜੀ ਰੱਖਣ,
੩ ਕਿਉਂ ਜੋ ਪਰਾਈ ਤੀਵੀਂ ਦੇ ਬੁੱਲ੍ਹਾਂ ਤੋਂ ਸ਼ਹਿਤ ਟਪਕਦਾ ਹੈ,
ਅਤੇ ਉਹ ਦਾ ਮੂੰਹ ਤੇਲ ਨਾਲੋਂ ਵੀ ਚਿਕਣਾ ਹੈ,
੪ ਪਰ ਓੜਕ ਉਹ ਨਾਗ ਦਾਉਣੇ ਵਰਗੀ ਕੌੜੀ,
ਅਤੇ ਦੋ ਧਾਰੀ ਤਲਵਾਰ ਜਿਹੀ ਤਿੱਖੀ ਹੁੰਦੀ ਹੈ !
੫ ਉਹ ਦੇ ਪੈਰ ਮੌਤ ਦੇ ਰਾਹ ਲਹਿ ਪੈਂਦੇ ਹਨ,
ਅਤੇ ਉਹ ਦੇ ਕਦਮ ਪਤਾਲ ਨੂੰ ਜਾਂਦੇ ਹਨ ।
੬ ਜੀਉਣ ਦਾ ਪੱਧਰਾ ਰਾਹ ਉਹ ਨੂੰ ਨਹੀਂ ਲੱਭਦਾ,
ਉਹ ਦੀਆਂ ਚਾਲਾਂ ਦਾਉ ਪੇਚ ਵਾਲੀਆਂ ਹਨ ਤੇ ਉਹ ਜਾਣਦੀ ਨਹੀਂ।
੭ ਉਪਰੰਤ ਹੇ ਮੇਰੇ ਪੁੱਤ੍ਰ, ਤੂੰ ਮੇਰੀ ਸੁਣ,
ਅਤੇ ਮੇਰੇ ਮੂੰਹ ਦੇ ਬਚਨਾਂ ਤੋਂ ਨਾ ਮੁੜ ।
੮ ਉਸ ਤੀਵੀਂ ਤੋਂ ਆਪਣਾ ਰਾਹ ਦੂਰ ਹੀ ਰੱਖ,
ਅਤੇ ਉਹ ਦੇ ਘਰ ਦੇ ਬੂਹੇ ਦੇ ਨੇੜੇ ਵੀ ਨਾ ਜਾਹ,
੯ ਮਤੇ ਤੂੰ ਆਪਣਾ ਆਦਰ ਹੋਰਨਾਂ ਨੂੰ ਦੇਵੇਂ,
ਅਤੇ ਆਪਣੀ ਉਮਰ ਨਿਰਦਈਆਂ ਨੂੰ,—
੧੦ ਮਤੇ ਪਰਾਏ ਤੇਰੇ ਬਲ ਨਾਲ ਰੱਜ ਜਾਣ,
ਅਤੇ ਤੇਰੀ ਮਿਹਨਤ ਓਪਰੇ ਦੇ ਘਰ ਜਾਵੇ,
੧੧ ਅਤੇ ਜਦ ਤੇਰਾ ਮਾਸ ਤੇ ਤੇਰੀ ਦੇਹ ਮਿਟ ਜਾਵੇ,
ਤਾਂ ਤੂੰ ਓੜਕ ਨੂੰ ਰੋਵੇਂ,
੧੨ ਅਤੇ ਆਖੇਂ, ਮੈਂ ਉਪਦੇਸ਼ ਨਾਲ ਕਿਵੇਂ ਵੈਰ ਰੱਖਿਆ,
ਅਤੇ ਮੇਰੇ ਮਨ ਨੇ ਤਾੜ ਨੂੰ ਤੁੱਛ ਜਾਣਿਆ !
੧੩ ਮੈਂ ਆਪਣੇ ਗੁਰੂਆਂ ਦੇ ਆਖੇ ਨਾ ਲੱਗਾ,
ਨਾ ਆਪਣੇ ਉਸਤਾਦਾਂ ਵੱਲ ਕੰਨ ਲਾਇਆ !
੧੪ ਮੰਡਲੀ ਅਤੇ ਸਭਾ ਦੇ ਵਿੱਚ
ਮੈਂ ਪੂਰੀ ਬਰਬਾਦੀ ਦੇ ਨੇੜੇ ਤੇੜੇ ਸਾਂ ॥
੧੫ ਤੂੰ ਪਾਣੀ ਆਪਣੇ ਹੀ ਕੁੰਡ ਵਿੱਚੋਂ ਪੀ,
ਅਤੇ ਆਪਣੇ ਹੀ ਖੂਹ ਦੇ ਸੋਤੇ ਦਾ ਜਲ ਪੀਆ ਕਰ ।
੧੬ ਤੇਰੇ ਸੋਤੇ ਕਿਉਂ ਬਾਹਰ ਵਗਾਏ ਜਾਣ,
ਅਤੇ ਜਲ ਦੀਆਂ ਧਾਰਾਂ ਚੌਂਕਾਂ ਵਿੱਚ ?
੧੭ ਓਹ ਇਕੱਲੇ ਤੇਰੇ ਲਈ ਹੋਣ,
ਨਾ ਤੇਰੇ ਨਾਲ ਓਪਰਿਆਂ ਲਈ ਵੀ ਹੋਣ ।
੧੮ ਤੇਰਾ ਸੋਤਾ ਮੁਬਾਰਕ ਹੋਵੇ,
ਅਤੇ ਤੂੰ ਆਪਣੀ ਜੁਆਨੀ ਦੀ ਵਹੁਟੀ ਨਾਲ ਅਨੰਦ ਰਹੁ ।
੧੯ ਉਹ ਪਿਆਰੀ ਹਰਨੀ ਅਤੇ ਸੋਹਣੀ ਹਰਨੋਟੀ ਹੋਵੇ,
ਉਹ ਦੀਆਂ ਛਾਤੀਆਂ ਤੋਂ ਸਦਾ ਤੈਨੂੰ ਤ੍ਰਿਪਤ ਆਵੇ,
ਅਤੇ ਨਿੱਤ ਓਸੇ ਦੇ ਪ੍ਰੇਮ ਨਾਲ ਮੋਹਿਤ ਰਹੁ ।
੨੦ ਹੇ ਮੇਰੇ ਪੁੱਤ੍ਰ, ਤੂੰ ਕਾਹਨੂੰ ਪਰਾਈ ਤੀਵੀਂ ਨਾਲ ਮੋਹਿਤ ਹੋਵੇਂ,
ਅਤੇ ਓਪਰੀ ਨੂੰ ਕਾਹਨੂੰ ਛਾਤੀ ਨਾਲ ਲਾਵੇਂ ?
੨੧ ਕਿਉਂ ਜੋ ਮਨੁੱਖ ਦੇ ਰਾਹ ਯਹੋਵਾਹ ਦੀ ਨਿਗਾਹ ਦੇ ਸਾਹਮਣੇ ਹਨ,
ਅਤੇ ਉਹ ਉਸ ਦੇ ਸਾਰੇ ਪਹਿਆਂ ਨੂੰ ਜਾਚਦਾ ਹੈ।
੨੨ ਦੁਸ਼ਟ ਜਨ ਦੀਆਂ ਆਪਣੀਆਂ ਹੀ ਬਦੀਆਂ ਉਹ ਨੂੰ ਫਸਾ ਲੈਣਗੀਆਂ,
ਅਤੇ ਉਹ ਆਪਣੇ ਹੀ ਪਾਪ ਦੇ ਬੰਧਣਾਂ ਨਾਲ ਬੱਧਾ ਜਾਵੇਗਾ ।
੨੩ ਉਹ ਸਿੱਖਿਆ ਪਾਏ ਬਿਨਾ ਮਰੇਗਾ,
ਅਤੇ ਆਪਣੀ ਡਾਢੀ ਮੂਰਖਤਾਈ ਦੇ ਕਾਰਨ ਭੁੱਲਿਆ ਫਿਰੇਗਾ ॥

## ੬ ਮੂਰਖ ਦੀਆਂ ਚਾਲਾਂ

ਹੇ ਮੇਰੇ ਪੁੱਤ੍ਰ, ਜੇ ਤੂੰ ਆਪਣੇ ਗੁਆਂਢੀ ਦਾ ਜ਼ਾਮਨ ਹੋਇਆ,
ਅਥਵਾ ਕਿਸੇ ਪਰਾਏ ਦੇ ਹੱਥ ਉੱਤੇ ਹੱਥ ਮਾਰਿਆ ਹੋਵੇ,
੨ ਤਾਂ ਤੂੰ ਆਪਣੇ ਹੀ ਮੂੰਹ ਦੇ ਬਚਨਾਂ ਨਾਲ ਫਸ ਗਿਆ,
ਤੂੰ ਆਪਣੇ ਹੀ ਮੂੰਹ ਦੇ ਬਚਨਾਂ ਨਾਲ ਫੜਿਆ ਗਿਆ ।

੩ ਜੇ ਹੇ ਮੇਰੇ ਪੁੱਤ੍ਰ, ਜਦੋਂ ਤੂੰ ਆਪਣੇ ਗੁਆਂਢੀ ਦੇ ਹੱਥ ਪੈ ਗਿਆ,
ਤਦ ਇਉਂ ਕਰ ਤਾਂ ਤੂੰ ਛੁਟੇਂਗਾ,
ਜਾਹ, ਨੀਵਾਂ ਹੋ ਕੇ ਆਪਣੇ ਗੁਆਂਢੀ ਨੂੰ ਮਨਾ ਲੈ।
੪ ਨਾ ਆਪਣੀਆਂ ਅੱਖਾਂ ਲੱਗਣ ਦੇਹ,
ਨਾ ਆਪਣੀਆਂ ਪਲਕਾਂ ਵਿੱਚ ਨੀਂਦ ਆਉਣ ਦੇਹ।
੫ ਜਿਵੇਂ ਸ਼ਿਕਾਰੀ ਦੇ ਹੱਥੋਂ ਹਰਨੀ ਅਤੇ ਚਿੜੀਮਾਰ ਦੇ ਹੱਥੋਂ ਚਿੜੀ,
ਉਵੇਂ ਆਪਣੇ ਆਪ ਨੂੰ ਛੁਡਾ ਲੈ॥
੬ ਹੇ ਆਲਸੀ, ਤੂੰ ਕੀੜੀ ਕੋਲ ਜਾਹ,
ਉਹ ਦੇ ਰਾਹਾਂ ਨੂੰ ਵੇਖ ਅਤੇ ਬੁੱਧਵਾਨ ਬਣ,
੭ ਜਿਹ ਦਾ ਨਾ ਕੋਈ ਆਗੂ,
ਨਾ ਜੁੱਦੇਦਾਰ ਨਾ ਹਾਕਮ ਹੈ,
੮ ਉਹ ਆਪਣਾ ਅਹਾਰ ਗਰਮੀ ਵਿੱਚ ਜੋੜਦੀ,
ਅਤੇ ਵਾਢੀ ਦੇ ਵੇਲੇ ਆਪਣੀਆਂ ਖਾਣ ਵਾਲੀਆਂ ਵਸਤਾਂ ਇਕੱਠੀਆਂ ਕਰਦੀ ਹੈ।
੯ ਹੇ ਆਲਸੀ, ਤੂੰ ਕਦੋਂ ਤੋੜੀ ਪਿਆ ਰਹੇਂਗਾ ?
ਤੂੰ ਕਦੋਂ ਆਪਣੀ ਨੀਂਦ ਤੋਂ ਉੱਠੇਂਗਾ ?
੧੦ ਰਤੀ ਕੁ ਨੀਂਦ, ਰਤੀ ਕੁ ਊਂਘ,
ਰਤੀ ਕੁ ਹੱਥ ਇਕੱਠੇ ਕਰ ਕੇ ਲੰਮਾ ਪੈਣਾ,—
੧੧ ਐਸੇ ਤਰਾਂ ਗਰੀਬੀ ਧਾੜਵੀ ਵਾਂਙੁ,
ਅਤੇ ਤੰਗੀ ਸ਼ਸਤ੍ਰ ਧਾਰੀ ਵਾਂਙੁ ਤੇਰੇ ਉੱਤੇ ਆ ਪਵੇਗੀ!
੧੨ ਨਿਕੰਮਾ ਆਦਮੀ ਅਤੇ ਬੁਰਾ ਮਨੁੱਖ,
ਪੁੱਠਾ ਮੂੰਹ ਲਈ ਫਿਰਦਾ ਹੈ।
੧੩ ਉਹ ਅੱਖਾਂ ਮਾਰਦਾ ਹੈ ਅਤੇ ਪੈਰਾਂ ਨੂੰ ਘਸਾਉਂਦਾ,
ਅਤੇ ਉਂਗਲਾਂ ਨਾਲ ਸੈਨਤਾਂ ਮਾਰਦਾ ਹੈ।
੧੪ ਉਹ ਦਾ ਮਨ ਟੇਢਾ ਹੈ, ਉਹ ਨਿੱਤ ਬੁਰਿਆਈ ਦੀਆਂ ਜੁਗਤਾਂ ਕਰਦਾ,
ਅਤੇ ਝਗੜੇ ਪਾਉਂਦਾ ਹੈ।
੧੫ ਤਾਂ ਹੀ ਉਹ ਦੇ ਉੱਤੇ ਬਿਪਤਾ ਅਚਾਣਕ ਆ ਪਵੇਗੀ,
ਇੱਕ ਪਲ ਵਿੱਚ ਉਹ ਬੇਇਲਾਜਾ ਭੰਨਿਆ ਜਾਵੇਗਾ।
੧੬ ਛੀਆਂ ਵਸਤਾਂ ਨਾਲ ਯਹੋਵਾਹ ਵੈਰ ਰੱਖਦਾ ਹੈ,
ਸਗੋਂ ਸੱਤ ਹਨ ਜਿਹੜੀਆਂ ਉਹ ਦੇ ਜੀ ਨੂੰ ਘਿਣਾਉਣੀਆਂ ਲਗਦੀਆਂ ਹਨ,—
੧੭ ਉੱਚੀਆਂ ਅੱਖਾਂ, ਝੂਠੀ ਜੀਭ,
ਅਤੇ ਬੇਦੋਸ਼ੇ ਦਾ ਖ਼ੂਨ ਕਰਨ ਵਾਲੇ ਹੱਥ,
੧੮ ਉਹ ਮਨ ਜਿਹੜਾ ਖੋਟੀਆਂ ਜੁਗਤਾਂ ਕਰਦਾ ਹੈ,
ਓਹ ਪੈਰ ਜਿਹੜੇ ਬੁਰਿਆਈ ਕਰਨ ਨੂੰ ਫੁਰਤੀ ਨਾਲ ਭੱਜਦੇ ਹਨ,
੧੯ ਝੂਠਾ ਗਵਾਹ ਜਿਹੜਾ ਝੂਠ ਮਾਰਦਾ ਹੈ,
ਅਤੇ ਭਾਈਆਂ ਵਿੱਚ ਝਗੜਾ ਪਾਉਣ ਵਾਲਾ॥
੨੦ ਹੇ ਮੇਰੇ ਪੁੱਤ੍ਰ, ਤੂੰ ਆਪਣੇ ਪਿਤਾ ਦੀ ਆਗਿਆ ਮੰਨ,
ਅਤੇ ਆਪਣੀ ਮਾਤਾ ਦੀ ਤਾਲੀਮ ਨੂੰ ਨਾ ਛੱਡ।
੨੧ ਓਹਨਾਂ ਨੂੰ ਸਦਾ ਆਪਣੇ ਮਨ ਉੱਤੇ ਬੰਨ੍ਹੀ ਰੱਖੀਂ,
ਅਤੇ ਓਹਨਾਂ ਨੂੰ ਆਪਣੇ ਗਲ ਉੱਤੇ ਲਪੇਟ ਛੱਡ।
੨੨ ਜਦ ਤੂੰ ਕਿਤੇ ਜਾਏਂਗਾ ਤਾਂ ਓਹ ਤੇਰੀ ਅਗਵਾਈ ਕਰਨਗੀਆਂ,
ਜਦ ਤੂੰ ਲੰਮਾ ਪਵੇਂਗਾ ਤਾਂ ਓਹ ਤੇਰੀ ਰਾਖੀ ਕਰਨਗੀਆਂ,
ਅਤੇ ਜਦ ਤੂੰ ਜਾਗੇਂਗਾ ਤਾਂ ਓਹ ਤੇਰੇ ਨਾਲ ਗੱਲਾਂ ਕਰਨਗੀਆਂ,
ਕਿਉਂ ਜੋ ਹੁਕਮ ਦੀਵਾ, ਤਾਲੀਮ ਜੋਤ
ਅਤੇ ਸਿੱਖਿਆ ਦੀ ਤਾੜ ਜੀਉਣ ਦਾ ਰਾਹ ਹੈ।
੨੪ ਤਾਂ ਜੋ ਓਹ ਤੈਨੂੰ ਬੁਰੀ ਤੀਵੀਂ ਤੋਂ,
ਅਤੇ ਓਪਰੀ ਦੀ ਜੀਭ ਦੀ ਲੱਲੋ ਪੱਤੋ ਤੋਂ ਬਚਾਉਣ।
੨੫ ਆਪਣੇ ਦਿਲ ਵਿੱਚ ਉਹ ਦੇ ਸੁਹੱਪਣ ਦੀ ਕਾਮਨਾ ਨਾ ਕਰ,
ਨਾ ਉਹ ਆਪਣੀਆਂ ਪਲਕਾਂ ਨਾਲ ਤੈਨੂੰ ਫਸਾ ਲਵੇ,
੨੬ ਕਿਉਂ ਜੋ ਕੰਜਰੀ ਦੇ ਕਾਰਨ ਆਦਮੀ ਰੋਟੀ ਦੇ ਟੁਕੜੇ ਤੀਕ ਮੁਤਾਜ ਹੋ ਜਾਂਦਾ ਹੈ,
ਅਤੇ ਵਿਭਚਾਰਨ* ਅਣਮੁੱਲ ਜਾਨ ਦਾ ਸ਼ਿਕਾਰ ਕਰਦੀ ਹੈ।
੨੭ ਭਲਾ, ਕੋਈ ਮਨੁੱਖ ਆਪਣੀ ਬੁੱਕਲ ਵਿੱਚ ਅੱਗ ਲੈ ਸੱਕਦਾ ਹੈ,
ਤੇ ਉਹ ਦੇ ਲੀੜੇ ਨਾ ਸੜਨ ?
੨੮ ਕੋਈ ਅੰਗਿਆਰਿਆਂ ਉੱਤੇ ਤੁਰੇ,
ਤੇ ਉਹ ਦੇ ਪੈਰ ਨਾ ਝੁਲਸਣ ?

---

* ਇਬਰ., ਮਨੁੱਖ ਦੀ ਤੀਵੀਂ।

੨੯ ਅਜਿਹਾ ਉਹ ਹੈ ਜੋ ਆਪਣੇ ਗੁਆਂਢੀ ਦੀ ਤੀਵੀਂ ਕੋਲ ਜਾਂਦਾ ਹੈ,
ਜੋ ਕੋਈ ਉਹ ਨੂੰ ਹੱਥ ਲਾਵੇ ਉਹ ਬਿਨਾ ਡੰਨ ਭੋਗੇ ਨਾ ਛੁੱਟੇਗਾ ।
੩੦ ਚੋਰ ਜਿਹੜਾ ਭੁੱਖ ਦੇ ਮਾਰੇ ਢਿੱਡ ਭਰਨ ਨੂੰ ਚੋਰੀ ਕਰਦਾ ਹੈ,
ਉਹ ਨੂੰ ਲੋਕ ਬੁਰਾ ਨਹੀਂ ਜਾਣਦੇ,
੩੧ ਪਰ ਜੇ ਫੜਿਆ ਜਾਵੇ ਤਾਂ ਉਹ ਨੂੰ ਸੱਤ ਗੁਣਾ ਭਰਨਾ,
ਸਗੋਂ ਆਪਣੇ ਘਰ ਦਾ ਸਾਰਾ ਮਾਲ ਦੇਣਾ ਪਵੇਗਾ ।
੩੨ ਜਿਹੜਾ ਕਿਸੇ ਤੀਵੀਂ ਨਾਲ ਭੋਗ ਕਰਦਾ ਹੈ ਉਹ ਨਿਰਬੁੱਧ ਹੈ,
ਜਿਹੜਾ ਇਹ ਕਰਦਾ ਹੈ, ਉਹ ਆਪਣੀ ਜਾਨ ਦਾ ਨਾਸ ਕਰਦਾ ਹੈ ।
੩੩ ਉਹ ਨੂੰ ਘਾਉ ਅਤੇ ਬੇਇੱਜ਼ਤੀ ਹੋਵੇਗੀ,
ਤੇ ਉਹ ਦੀ ਬਦਨਾਮੀ ਕਦੇ ਨਾ ਮਿਟੇਗੀ ।
੩੪ ਅਣਖ ਤਾਂ ਮਰਦ ਲਈ ਜਲਨ ਹੈ,
ਤੇ ਵੱਟਾ ਲੈਣ ਦੇ ਸਮੇਂ ਉਹ ਤਰਸ ਨਹੀਂ ਖਾਵੇਗਾ ।
੩੫ ਉਹ ਕੋਈ ਚੱਟੀ ਨਹੀਂ ਕਬੂਲ ਕਰੇਗਾ,
ਅਤੇ ਭਾਵੇਂ ਤੂੰ ਬਹੁਤੀਆਂ ਵੱਢੀਆਂ ਦੇਵੇਂ ਪਰ ਉਹ ਨਹੀਂ ਮੰਨੇਗਾ ॥

## ੭ ਰੰਡੀ ਬਾਜ਼ੀ ਦੀ ਮੂਰਖਤਾਈ

ਹੇ ਮੇਰੇ ਪੁੱਤ੍ਰ, ਤੂੰ ਮੇਰੇ ਆਖੇ ਲੱਗ,
ਅਤੇ ਮੇਰੇ ਹੁਕਮਾਂ ਨੂੰ ਆਪਣੇ ਕੋਲ ਰੱਖ ਛੱਡ ।
੨ ਮੇਰੇ ਹੁਕਮਾਂ ਨੂੰ ਮੰਨ ਅਤੇ ਜੀਉਂਦਾ ਰਹੁ,
ਅਤੇ ਮੇਰੀ ਤਾਲੀਮ ਨੂੰ ਆਪਣੀ ਅੱਖ ਦੀ ਕਾਕੀ ਵਰਗੀ ਜਾਣ ।
੩ ਓਹਨਾਂ ਨੂੰ ਆਪਣੀਆਂ ਉਂਗਲਾਂ ਉੱਤੇ ਬੰਨ੍ਹ ਲੈ,
ਓਹਨਾਂ ਨੂੰ ਆਪਣੇ ਮਨ ਦੀ ਤਖ਼ਤੀ ਉੱਤੇ ਲਿਖ ਲੈ ।
੪ ਬੁੱਧ ਨੂੰ ਕਹੁ, ਤੂੰ ਮੇਰੀ ਭੈਣ ਹੈਂ,
ਅਤੇ ਸਮਝ ਨੂੰ ਆਪਣੀ ਜਾਣੂ ਆਖ,
੫ ਤਾਂ ਜੋ ਓਹ ਤੈਨੂੰ ਪਰਾਈ ਤੀਵੀਂ ਤੋਂ ਬਚਾਈ ਰੱਖਣ,
ਉਸ ਓਪਰੀ ਤੋਂ ਜਿਹੜੀ ਲੱਲੋ ਪੱਤੋ ਦੀਆਂ ਗੱਲਾਂ ਕਰਦੀ ਹੈ ॥

੬ ਮੈਂ ਆਪਣੇ ਘਰ ਦੀ ਤਾਕੀ ਕੋਲ ਹੋ ਕੇ
ਝਰੋਖੇ ਦੇ ਵਿੱਚੋਂ ਦੀ ਝਾਕਿਆ,
੭ ਤਾਂ ਮੈਂ ਵੇਖਿਆ ਭਈ ਭੋਲਿਆਂ ਵਿੱਚੋਂ,
ਗੱਭਰੂਆਂ ਵਿੱਚੋਂ ਇੱਕ ਜੁਆਨ ਨਿਰਬੁੱਧ ਜਿਹਾ,
੮ ਉਸ ਤੀਵੀਂ ਦੀ ਨੁੱਕਰ ਦੇ ਲਾਗੇ ਦੀ ਗਲੀ ਵਿੱਚੋਂ ਦੀ ਲੰਘਿਆ ਜਾਂਦਾ ਸੀ,
ਅਤੇ ਉਸ ਨੇ ਉਹ ਦੇ ਘਰ ਦਾ ਰਾਹ ਫੜਿਆ,
੯ ਦਿਨ ਢਲੇ, ਸੰਝ ਦੇ ਵੇਲੇ,
ਤੇ ਕਾਲੀ ਰਾਤ ਦੇ ਅਨ੍ਹੇਰੇ ਵਿੱਚ ।
੧੦ ਤਾਂ ਵੇਖੋ ਇੱਕ ਤੀਵੀਂ ਕੰਜਰੀ ਦਾ ਭੇਸ ਪਹਿਨੀ,
ਅਤੇ ਮਨ ਮੋਹਣੀ ਉਹ ਨੂੰ ਆ ਮਿਲੀ ।
੧੧ ਉਹ ਬੜਬੋਲੀ ਅਤੇ ਮਨ ਮਤਣੀ ਹੈ,
ਉਹ ਦੇ ਪੈਰ ਆਪਣੇ ਘਰ ਵਿੱਚ ਨਹੀਂ ਟਿਕਦੇ ।
੧੨ ਉਹ ਕਦੀ ਸੜਕਾਂ ਉੱਤੇ, ਕਦੀ ਚੌਂਕਾਂ ਵਿੱਚ ਹੈ,
ਅਤੇ ਹਰੇਕ ਮੋੜ ਕੋਲ ਦਾਉ ਲਾਉਂਦੀ ਹੈ ।
੧੩ ਸੋ ਉਹ ਨੇ ਉਸ ਨੂੰ ਫੜ ਕੇ ਉਸ ਦਾ ਚੁੰਮਾ ਲਿਆ,
ਤੇ ਬਿਸ਼ਰਮ ਮੂੰਹ ਨਾਲ ਉਸ ਨੂੰ ਆਖਿਆ,
੧੪ ਮੇਲ ਦੀਆਂ ਭੇਟਾਂ ਮੈਂ ਚੜ੍ਹਾਉਣੀਆਂ ਸਨ,
ਅਤੇ ਅੱਜ ਮੈਂ ਆਪਣੀਆਂ ਸੁੱਖਾਂ ਭਰ ਦਿੱਤੀਆਂ ।
੧੫ ਤਾਹੀਓਂ ਮੈਂ ਤੈਨੂੰ ਮਿਲਣ ਅਤੇ ਆਹਰ ਨਾਲ ਤੈਨੂੰ ਲੱਭਣ ਨੂੰ ਨਿੱਕਲੀ ਹਾਂ,
ਅਤੇ ਹੁਣ ਤੂੰ ਮੈਨੂੰ ਲੱਭ ਪਿਆ ਹੈਂ !
੧੬ ਮੈਂ ਆਪਣੀ ਸੇਜ ਉੱਤੇ ਪਲੰਘ ਪੋਸ਼,
ਅਤੇ ਮਿਸਰ ਦੇ ਸੂਤ ਦੇ ਰੰਗਦਾਰ ਵਿਛਾਉਣੇ ਵਿਛਾਏ ।
੧੭ ਮੈਂ ਆਪਣੇ ਵਿਛਾਉਣੇ ਉੱਤੇ ਗੰਧਰਸ ਅਤੇ ਅਗਰ,
ਅਤੇ ਦਾਰਚੀਨੀ ਛਿੜਕੀ ਹੈ ।
੧੮ ਆ, ਅਸੀਂ ਸਵੇਰ ਤਾਂਈ ਪ੍ਰੇਮ ਨਾਲ ਰੱਤੇ ਜਾਈਏ,
ਲਾਡ ਪਿਆਰ ਨਾਲ ਅਸੀਂ ਜੀ ਬਹਿਲਾਈਏ,
੧੯ ਕਿਉਂ ਜੋ ਮੇਰਾ ਭਰਤਾ ਘਰ ਵਿੱਚ ਨਹੀਂ ਹੈ,
ਉਹ ਦੂਰ ਦੇ ਪੈਂਡੇ ਗਿਆ ਹੋਇਆ ਹੈ ।
੨੦ ਉਹ ਰੁਪਿਆਂ ਦੀ ਗੁਥਲੀ ਨਾਲ ਲੈ ਗਿਆ ਹੈ,
ਅਤੇ ਪੂਰਨਮਾਸੀ ਨੂੰ ਘਰ ਆਵੇਗਾ ।
੨੧ ਉਹ ਨੇ ਆਪਣੀਆਂ ਬਾਹਲੀਆਂ ਚਿਕਣੀਆਂ ਚੋਪੜੀਆਂ ਗੱਲਾਂ ਨਾਲ ਉਹ ਨੂੰ ਫੁਸਲਾ ਲਿਆ,

ਅਤੇ ਆਪਣੇ ਬੁੱਲ੍ਹਾਂ ਦੇ ਲੱਲੋ ਪੱਤੋ ਨਾਲ ਧੱਕੋ ਧੱਕੀ
ਉਹ ਨੂੰ ਲੈ ਗਈ।
੨੨ ਉਹ ਝੱਟ ਉਹ ਦੇ ਮਗਰ ਹੋ ਤੁਰਿਆ,
ਜਿਵੇਂ ਬਲਦ ਕੱਟਣ ਲਈ,
ਯਾਂ ਬੇੜੀਆਂ ਵਿੱਚ ਕੋਈ ਮੂਰਖ ਦੀ ਸਜ਼ਾ ਲਈ ਜਾਵੇ,
੨੩ ਜਦ ਤੀਕ ਤੀਰ ਉਹ ਦੇ ਕਲੇਜੇ ਨੂੰ ਨਾ ਵਿੰਨ੍ਹੇ,—
ਜਿਵੇਂ ਪੰਛੀ ਫਾਹੇ ਨੂੰ ਛੇਤੀ ਕਰੇ,
ਅਤੇ ਨਹੀਂ ਜਾਣਦਾ ਭਈ ਉਹ ਉਸ ਦੀ ਜਾਨ ਲਈ
ਹੈ॥
੨੪ ਹੁਣ ਹੇ ਮੇਰੇ ਪੁੱਤ੍ਰੋ, ਤੁਸੀਂ ਮੇਰੀ ਸੁਣੋ,
ਅਤੇ ਮੇਰੇ ਮੂੰਹ ਦੇ ਬਚਨਾਂ ਉੱਤੇ ਚਿੱਤ ਲਾਓ।
੨੫ ਉਹ ਦੇ ਰਾਹਾਂ ਵੱਲ ਤੇਰਾ ਚਿੱਤ ਨਾ ਲੱਗੇ,
ਤੂੰ ਉਹ ਦੇ ਪਹਿਆਂ ਵਿੱਚ ਨਾ ਭਟਕਦਾ ਫਿਰੀਂ,
੨੬ ਕਿਉਂ ਜੋ ਉਹ ਨੇ ਬਾਹਲਿਆਂ ਨੂੰ ਘਾਇਲ ਕਰ ਕੇ
ਡੇਗ ਦਿੱਤਾ ਹੈ,
ਅਤੇ ਉਹ ਦੇ ਘਾਤ ਕੀਤੇ ਹੋਏ ਢੇਰ ਸਾਰੇ ਹਨ!
੨੭ ਉਹ ਦਾ ਘਰ ਪਤਾਲ ਦਾ ਰਾਹ ਹੈ,
ਜਿਹੜਾ ਮੌਤ ਦੀਆਂ ਕੋਠੜੀਆਂ ਵਿੱਚ ਲਹਿ ਪੈਂਦਾ
ਹੈ।

## ੮ ਬੁੱਧ ਦਾ ਦਾਉਤ

ਭਲਾ, ਬੁੱਧ ਨਹੀਂ ਪੁਕਾਰਦੀ?
ਭਲਾ, ਸਮਝ ਅਵਾਜ਼ ਨਹੀਂ ਮਾਰਦੀ?
੨ ਉਹ ਰਾਹ ਦੇ ਲਾਗੇ ਉੱਚੀਂ ਥਾਈਂ,
ਅਤੇ ਚੌਰਾਹਿਆਂ ਵਿੱਚ ਖਲੋਂਦੀ ਹੈ।
੩ ਫਾਟਕਾਂ ਦੇ ਕੋਲ, ਨਗਰ ਦੇ ਲਾਂਘਿਆਂ ਤੇ,
ਅਤੇ ਬੂਹਿਆਂ ਦੇ ਕੋਲ ਉਹ ਹਾਕ ਮਾਰਦੀ ਹੈ,—
੪ ਹੇ ਮਨੁੱਖੋ, ਮੈਂ ਤੁਹਾਨੂੰ ਹੀ ਪੁਕਾਰਦੀ ਹਾਂ,
ਅਤੇ ਆਦਮ ਵੰਸੀਆਂ ਲਈ ਮੇਰੀ ਅਵਾਜ਼ ਹੈ!
੫ ਹੇ ਭੋਲਿਓ, ਹੁਸ਼ਿਆਰੀ ਸਿੱਖੋ,
ਅਤੇ ਹੇ ਮੂਰਖੋ, ਤੁਸੀਂ ਮਨ ਵਿੱਚ ਚਤਰ ਬਣੋ!
੬ ਸੁਣੋ, ਮੈਂ ਉੱਤਮ ਗੱਲਾਂ ਆਖਾਂਗੀ,
ਅਤੇ ਮੇਰੇ ਬੁੱਲ੍ਹ ਖਰੀਆਂ ਗੱਲਾਂ ਲਈ ਖੁਲ੍ਹਣਗੇ,
੭ ਕਿਉਂ ਜੋ ਮੇਰੀ ਜੀਭ ਸੱਚੋ ਸੱਚ ਆਖੇਗੀ,
ਅਤੇ ਮੇਰੇ ਬੁੱਲ੍ਹਾਂ ਨੂੰ ਦੁਸ਼ਟਤਾਈ ਤੋਂ ਘਿਣ ਆਉਂਦੀ
ਹੈ।
੮ ਮੇਰੇ ਮੂੰਹ ਦੇ ਸਾਰੇ ਬਚਨ ਧਰਮ ਦੇ ਹਨ,
ਉਨ੍ਹਾਂ ਵਿੱਚੋਂ ਕੋਈ ਵਿੰਗਾ ਟੇਢਾ ਨਹੀਂ।
੯ ਸਮਝ ਵਾਲੇ ਦੇ ਲਈ ਓਹ ਸੱਭੇ ਸਹਿਜ ਹਨ,
ਅਤੇ ਗਿਆਨ ਪ੍ਰਾਪਤ ਕਰਨ ਵਾਲਿਆਂ ਦੇ ਲਈ
ਓਹ ਖਰੇ ਹਨ।
੧੦ ਚਾਂਦੀ ਨਾਲੋਂ ਮੇਰੀ ਸਿੱਖਿਆ ਨੂੰ,
ਅਤੇ ਚੋਖੇ ਸੋਨੇ ਨਾਲੋਂ ਗਿਆਨ ਨੂੰ ਗ੍ਰਹਿਣ ਕਰੋ,
੧੧ ਕਿਉਂ ਜੋ ਬੁੱਧ ਲਾਲਾਂ ਨਾਲੋਂ ਵੀ ਉੱਤਮ ਹੈ,
ਅਤੇ ਸੱਭੇ ਮਨੋਹਰ ਵਸਤਾਂ ਉਹ ਦੇ ਤੁੱਲ ਨਹੀਂ
ਹੁੰਦੀਆਂ।
੧੨ ਮੈਂ ਬੁੱਧ ਸਿਆਣਪ ਨਾਲ ਵੱਸਦੀ ਹਾਂ,
ਅਤੇ ਗਿਆਨ ਤੇ ਸੋਝੀ ਨੂੰ ਮੈਂ ਹੀ ਭਾਲ ਕੇ ਕੱਢਦੀ
ਹਾਂ।
੧੩ ਯਹੋਵਾਹ ਦਾ ਭੈ ਬੁਰਿਆਈ ਤੋਂ ਸੂਗ ਕਰਨਾ ਹੈ,
ਘੁਮੰਡ, ਹੰਕਾਰ ਅਤੇ ਬੁਰੀ ਚਾਲ ਨਾਲ,
ਪੁੱਠੇ ਮੂੰਹ ਨਾਲ ਵੀ ਮੈਂ ਵੈਰ ਰੱਖਦੀ ਹਾਂ।
੧੪ ਮੱਤ ਅਤੇ ਦਨਾਈ ਮੇਰੀ ਹੈ,
ਸਮਝ ਮੈਂ ਹਾਂ, ਸਮਰੱਥਾ ਮੇਰੀ ਹੈ।
੧੫ ਪਾਤਸ਼ਾਹ ਮੇਰੀ ਸਹਾਇਤਾ ਨਾਲ ਪਾਤਸ਼ਾਹੀ ਕਰਦੇ,
ਅਤੇ ਹਾਕਮ ਧਰਮ ਦੇ ਹੁਕਮ ਚਲਾਉਂਦੇ ਹਨ।
੧੬ ਮੇਰੇ ਹੀ ਕਾਰਨ ਸਰਦਾਰ ਸਰਦਾਰੀ ਕਰਦੇ ਹਨ,
ਨਾਲੇ ਧਰਤੀ ਦੇ ਪਤਵੰਤ ਅਤੇ ਸਾਰੇ ਨਿਆਈ ਵੀ।
੧੭ ਜਿਹੜੇ ਮੇਰੇ ਨਾਲ ਪ੍ਰੀਤ ਲਾਉਂਦੇ ਹਨ ਉਨ੍ਹਾਂ ਨਾਲ
ਮੈਂ ਵੀ ਪ੍ਰੀਤ ਲਾਉਂਦੀ ਹਾਂ,
ਅਤੇ ਜਿਹੜੇ ਮਨੋਂ ਲਾ ਕੇ ਮੈਨੂੰ ਭਾਲਦੇ ਹਨ ਓਹ
ਮੈਨੂੰ ਲੱਭ ਲੈਣਗੇ।
੧੮ ਧਨ ਅਤੇ ਆਦਰ ਮੇਰੇ ਹੱਥ ਵਿੱਚ ਹਨ,
ਸਗੋਂ ਸਦੀਪਕ ਧਨ ਤੇ ਧਰਮ ਵੀ।
੧੯ ਮੇਰਾ ਫਲ ਸੋਨੇ ਸਗੋਂ ਚੋਖੇ ਸੋਨੇ ਨਾਲੋਂ ਚੰਗਾ ਹੈ,
ਅਤੇ ਮੇਰੀ ਪ੍ਰਾਪਤੀ ਉੱਤਮ ਚਾਂਦੀ ਨਾਲੋਂ।
੨੦ ਮੈਂ ਧਰਮ ਦੇ ਮਾਰਗ ਵਿੱਚ,
ਅਤੇ ਨਿਆਉਂ ਦੇ ਪਹਿਆਂ ਦੇ ਵਿਚਕਾਰ ਤੁਰਦੀ
ਹਾਂ,
੨੧ ਤਾਂ ਜੋ ਆਪਣੇ ਪ੍ਰੇਮੀਆਂ ਨੂੰ ਧਨ ਦੇ ਵਾਰਸ
ਬਣਾਵਾਂ,
ਅਤੇ ਉਨ੍ਹਾਂ ਦੇ ਖ਼ਜ਼ਾਨੇ ਭਰ ਦਿਆਂ॥

੨੨ ਯਹੋਵਾਹ ਨੇ ਆਪਣੇ ਕੰਮ * ਦੇ ਅਰੰਭ ਵਿੱਚ,
ਸਗੋਂ ਆਪਣੇ ਪਰਾਚੀਨ ਕਾਲ ਦੇ ਕੰਮਾਂ ਤੋਂ ਵੀ
ਪਹਿਲਾਂ ਮੈਨੂੰ ਰੱਖਿਆ।
੨੩ ਆਦ ਤੋਂ ਸਗੋਂ ਮੁੱਢੋਂ ਹੀ ਮੈਂ ਥापੀ ਗਈ,
ਧਰਤੀ ਦੇ ਹੋਣ ਤੋਂ ਪਹਿਲਾਂ।
੨੪ ਜਿਸ ਵੇਲੇ ਡੁੰਘਿਆਈਆਂ ਨਹੀਂ ਸਨ ਮੈਂ ਪੈਦਾ
ਹੋਈ,
ਜਦ ਵਗਦੇ ਸੋਤੇ ਨਹੀਂ ਸਨ।
੨੫ ਪਹਾੜਾਂ ਦੇ ਰੱਖਣ ਤੋਂ ਪਹਿਲਾਂ,
ਅਤੇ ਪਹਾੜੀਆਂ ਤੋਂ ਪਹਿਲਾਂ ਮੈਂ ਪੈਦਾ ਹੋਈ।
੨੬ ਜਦੋਂ ਉਹ ਨੇ ਨਾ ਧਰਤੀ ਨਾ ਮੈਦਾਨ,
ਨਾ ਜਗਤ ਦੀ ਪਹਿਲੀ ਧੂੜ ਹੀ ਬਣਾਈ ਸੀ।
੨੭ ਜਦ ਉਹ ਨੇ ਅਕਾਸ਼ ਕਾਇਮ ਕੀਤੇ, ਮੈਂ ਉੱਥੇ
ਸਾਂ,—
ਜਦ ਡੁੰਘਿਆਈ ਉੱਤੇ ਮੰਡਲ ਠਹਿਰਾਇਆ।
੨੮ ਜਦ ਉਹ ਨੇ ਬੱਦਲਾਂ ਨੂੰ ਉੱਪਰੋਂ ਇਸਥਿਰ ਕੀਤਾ,
ਅਤੇ ਡੁੰਘਿਆਈ ਦੇ ਚਸ਼ਮੇ ਤਕੜੇ ਕੀਤੇ,
੨੯ ਜਦ ਉਹ ਨੇ ਸਮੁੰਦਰ ਦੇ ਬੰਨੇ ਠਹਿਰਾਏ,
ਭਈ ਪਾਣੀ ਉਹ ਦੇ ਹੁਕਮੋਂ ਬਾਹਰ ਨਾ ਜਾਵੇ,
ਜਦ ਉਹ ਨੇ ਧਰਤੀ ਦੀਆਂ ਨੀਹਾਂ ਠਹਿਰਾਈਆਂ,
੩੦ ਤਦ ਮੈਂ ਰਾਜ ਮਿਸਤਰੀ ਦੇ ਸਮਾਨ ਉਹ ਦੇ ਨਾਲ
ਹੈਸਾਂ,
ਮੈਂ ਨਿੱਤ ਉਹ ਨੂੰ ਰਿਝਾਉਂਦੀ ਤੇ ਸਦਾ ਉਹ ਦੇ ਅੱਗੇ
ਖੇਡਦੀ ਰਹਿੰਦੀ,
੩੧ ਮੈਂ ਉਹ ਦੀ ਵਸਾਈ ਹੋਈ ਧਰਤੀ ਉੱਤੇ ਖੇਡਦੀ
ਰਹਿੰਦੀ,
ਅਤੇ ਆਦਮ ਵੰਸੀਆਂ ਨਾਲ ਪਰਸੰਨ ਹੁੰਦੀ ਸਾਂ॥
੩੨ ਸੋ ਹੁਣ, ਹੇ ਮੇਰੇ ਪੁੱਤ੍ਰੋ, ਤੁਸੀਂ ਮੇਰੀ ਸੁਣੋ,
ਕਿਉਂ ਜੋ ਧੰਨ ਓਹ ਹਨ ਜਿਹੜੇ ਮੇਰੇ ਰਾਹਾਂ ਦੀ
ਪਾਲਨਾ ਕਰਦੇ ਹਨ।
੩੩ ਸਿੱਖਿਆ ਨੂੰ ਸੁਣੋ ਤੇ ਬੁੱਧਵਾਨ ਬਣੋ,
ਅਤੇ ਉਸ ਤੋਂ ਮੂੰਹ ਨਾ ਮੋੜੋ।
੩੪ ਧੰਨ ਹੈ ਉਹ ਆਦਮੀ ਜੋ ਮੇਰੀ ਸੁਣਦਾ ਹੈ,
ਜੋ ਮੇਰੇ ਬੂਹਿਆਂ ਉੱਤੇ ਨਿੱਤ ਉਡੀਕ ਕਰਦਾ,
ਅਤੇ ਮੇਰੇ ਦਰਵੱਜਿਆਂ ਦੀਆਂ ਚੁਗਾਠਾਂ ਕੋਲ ਰਾਖੀ
ਕਰਦਾ ਹੈ।
੩੫ ਜਿਹੜਾ ਮੈਨੂੰ ਲੱਭਦਾ ਹੈ, ਉਹ ਜੀਉਣ ਲੱਭਦਾ ਹੈ,
ਅਤੇ ਯਹੋਵਾਹ ਤੋਂ ਕਿਰਪਾ ਪਾਵੇਗਾ।
੩੬ ਪਰ ਜੋ ਮੇਰਾ ਪਾਪ ਕਰਦਾ ਹੈ ਉਹ ਆਪਣੀ ਜਾਨ
ਦਾ ਨੁਕਸਾਨ ਕਰਦਾ ਹੈ,
ਜਿੰਨੇ ਮੇਰੇ ਨਾਲ ਵੈਰ ਰੱਖਦੇ ਹਨ ਓਹ ਮੌਤ ਨਾਲ
ਪ੍ਰੀਤ ਲਾਉਂਦੇ ਹਨ! ॥

## ੯ ਬੁੱਧ ਅਤੇ ਮੂਰਖਣੀ

ਬੁੱਧ ਨੇ ਆਪਣਾ ਘਰ ਬਣਾਇਆ ਹੈ,
ਉਹ ਨੇ ਆਪਣੇ ਸੱਤ ਥੰਮ੍ਹ ਘੜ ਲਏ ਹਨ।
੨ ਉਹ ਨੇ ਆਪਣੇ ਪਸੂ ਕੱਟ ਲਏ,
ਉਹ ਨੇ ਆਪਣੀ ਮੈ ਰਲਾ ਲਈ,
ਉਹ ਨੇ ਆਪਣੀ ਮੇਜ਼ ਵੀ ਸਜਾ ਲਈ ਹੈ।
੩ ਉਹ ਨੇ ਆਪਣੀਆਂ ਛੋਕਰੀਆਂ ਨੂੰ ਘੱਲਿਆ ਹੈ,
ਉਹ ਨਗਰ ਦਿਆਂ ਉੱਚਿਆਂ ਥਾਵਾਂ ਤੋਂ ਪੁਕਾਰਦੀ
ਹੈ,—
੪ ਜੋ ਕੋਈ ਭੋਲਾ ਹੈ ਉਹ ਉਰੇ ਆ ਜਾਵੇ!
ਅਤੇ ਜਿਹੜਾ ਨਿਰਬੁੱਧ ਹੈ ਉਸ ਨੂੰ ਉਹ ਏਹ ਆਖਦੀ
ਹੈ,—
੫ ਆਓ, ਮੇਰੀ ਰੋਟੀ ਵਿੱਚੋਂ ਖਾਓ,
ਤੇ ਮੇਰੀ ਰਲਾਈ ਹੋਈ ਮੈ ਵਿੱਚੋਂ ਪੀਓ!
੬ ਭੋਲੇਪਣ * ਨੂੰ ਛੱਡੋ ਤੇ ਜੀਉਂਦੇ ਰਹੋ,
ਅਤੇ ਸਮਝ ਦੇ ਰਾਹ ਸਿੱਧੇ ਤੁਰੋ! ॥
੭ ਮਖੌਲੀਏ ਨੂੰ ਤਾੜਨ ਵਾਲਾ ਆਪਣੇ ਲਈ ਬੇਪਤੀ
ਕਮਾਉਂਦਾ ਹੈ,
ਅਤੇ ਦੁਸ਼ਟ ਨੂੰ ਡਾਂਟਣ ਵਾਲੇ ਨੂੰ ਧੱਬਾ ਲੱਗਦਾ ਹੈ।
੮ ਮਖੌਲੀਏ ਨੂੰ ਨਾ ਤਾੜ ਕਿਤੇ ਉਹ ਤੇਰਾ ਵੈਰੀ ਨਾ ਬਣ
ਜਾਏ,
ਬੁੱਧਵਾਨ ਨੂੰ ਤਾੜ ਤਾਂ ਉਹ ਤੇਰੇ ਨਾਲ ਪ੍ਰੇਮ ਰੱਖੇਗਾ।
੯ ਬੁੱਧਵਾਨ ਨੂੰ ਸਿੱਖਿਆ ਦੇਹ, ਉਹ ਹੋਰ ਵੀ ਬੁੱਧਵਾਨ
ਹੋਵੇਗਾ,
ਧਰਮੀ ਨੂੰ ਸਿਖਾ, ਉਹ ਵਿਦਿਆ ਵਿੱਚ ਵੱਧ
ਜਾਵੇਗਾ।

* ਇਬਰ., ਰਾਹ।

* ਇਬਰ., ਭੋਲਿਆਂ ਨੂੰ।

੧੦ ਯਹੋਵਾਹ ਦਾ ਭੈ ਬੁੱਧ ਦਾ ਮੁੱਢ ਹੈ,
ਅਤੇ ਪਵਿੱਤਰ ਪੁਰਖ ਦਾ ਗਿਆਨ ਹੀ ਸਮਝ ਹੈ ।
੧੧ ਮੇਰੇ ਰਾਹੀਂ ਤੇਰੀ ਉਮਰ ਵਧੇਗੀ,
ਅਤੇ ਤੇਰੇ ਜੀਉਣ ਦੇ ਵਰਹੇ ਢੇਰ ਸਾਰੇ ਹੋਣਗੇ ।
੧੨ ਜੇ ਤੂੰ ਬੁੱਧਵਾਨ ਹੈਂ ਤਾਂ ਤੂੰ ਆਪਣੇ ਲਈ ਬੁੱਧਵਾਨ ਹੈਂ,
ਪਰ ਜੇ ਤੂੰ ਮਖੌਲੀਆ ਹੈਂ ਤਾਂ ਤੂੰ ਇਕੱਲਾ ਹੀ ਉਹ ਨੂੰ ਚੁੱਕੇਂਗਾ ॥
੧੩ ਮੂਰਖ ਤੀਵੀਂ ਬੜਬੋਲੀ ਹੈ,
ਉਹ ਭੋਲੀ ਹੈ ਤੇ ਕੁਝ ਜਾਣਦੀ ਹੀ ਨਹੀਂ ।
੧੪ ਉਹ ਆਪਣੇ ਘਰ ਦੇ ਬੂਹੇ ਕੋਲ,
ਅਤੇ ਨਗਰ ਦੇ ਉੱਚੀਂ ਥਾਈਂ ਮੂੜ੍ਹੇ ਉੱਤੇ ਬਹਿੰਦੀ ਹੈ,
੧੫ ਭਈ ਰਾਹੀਆਂ ਨੂੰ ਸੱਦੇ,
ਜਿਹੜੇ ਆਪਣੇ ਰਾਹ ਸਿੱਧੇ ਤੁਰੇ ਜਾਂਦੇ ਹਨ,—
੧੬ ਜਿਹੜਾ ਭੋਲਾ ਹੈ, ਉਹ ਉਰੇ ਆਵੇ !
ਅਤੇ ਜੋ ਨਿਰਬੁੱਧ ਹੈ ਉਸ ਨੂੰ ਆਖਦੀ ਹੈ,
੧੭ ਚੋਰੀ ਦਾ ਪਾਣੀ ਮਿੱਠਾ,
ਅਤੇ ਲੁਕਮੀ ਰੋਟੀ ਸੁਆਦਲੀ ਹੈ !
੧੮ ਪਰ ਉਸ ਰਾਹੀ ਨੂੰ ਪਤਾ ਨਹੀਂ ਜੋ ਉੱਥੇ ਭੂਤਨੇ ਹਨ,
ਅਤੇ ਉਸ ਤੀਵੀਂ ਦੇ ਪਰਾਹੁਣੇ ਪਤਾਲ ਦੀਆਂ ਡੂੰਘਿਆਈਆਂ ਵਿੱਚ ਹਨ ! ॥

## ੧੦ ਧਰਮੀ ਅਤੇ ਦੁਸ਼ਟ

ਸੁਲੇਮਾਨ ਦੀਆਂ ਕਹਾਉਂਤਾ,—
ਬੁੱਧਵਾਨ ਪੁੱਤ੍ਰ ਆਪਣੇ ਪਿਉ ਨੂੰ ਅਨੰਦ ਕਰਦਾ ਹੈ,
ਪਰ ਮੂਰਖ ਪੁੱਤ੍ਰ ਆਪਣੀ ਮਾਂ ਦੇ ਲਈ ਦੁਖ ਹੈ ।
੨ ਬਦੀ ਦੇ ਖ਼ਜ਼ਾਨਿਆਂ ਤੋਂ ਕੁਝ ਲਾਭ ਨਹੀਂ ਹੁੰਦਾ,
ਪਰ ਧਰਮ ਮੌਤ ਤੋਂ ਛੁਡਾ ਲੈਂਦਾ ਹੈ ।
੩ ਧਰਮੀ ਦੀ ਜਾਨ ਨੂੰ ਯਹੋਵਾਹ ਭੁੱਖਾ ਨਾ ਰਹਿਣ ਦੇਵੇਗਾ,
ਪਰ ਦੁਸ਼ਟ ਦੀ ਲੋਚ ਉਹ ਦਫ਼ਾ ਕਰੇਗਾ ।
੪ ਢਿੱਲਾ ਹੱਥ ਕੰਗਾਲ ਕਰਦਾ ਹੈ,
ਪਰ ਉੱਦਮੀ ਦਾ ਹੱਥ ਧਨੀ ਬਣਾ ਦਿੰਦਾ ਹੈ ।
੫ ਜਿਹੜਾ ਉਨ੍ਹਾਲ ਵਿੱਚ ਇਕੱਠਿਆਂ ਕਰਦਾ ਹੈ ਉਹ ਸਿਆਣਾ ਪੁੱਤ੍ਰ ਹੈ,
ਪਰ ਜਿਹੜਾ ਵਾਢੀ ਦੇ ਵੇਲੇ ਸੌਂ ਰਹਿੰਦਾ ਹੈ ਉਹ ਸ਼ਰਮਿੰਦਾ ਕਰਨ ਵਾਲਾ ਪੁੱਤ੍ਰ ਹੈ ।
੬ ਧਰਮੀ ਦੇ ਸਿਰ ਨੂੰ ਅਸੀਸਾਂ ਮਿਲਦੀਆਂ ਹਨ,
ਪਰ ਦੁਸ਼ਟਾਂ ਦੇ ਮੂੰਹ ਨੂੰ ਜ਼ੁਲਮ ਢੱਕ ਲੈਂਦਾ ਹੈ ।
੭ ਧਰਮੀ ਦੀ ਯਾਦ ਮੁਬਾਰਕ ਹੈ,
ਪਰ ਦੁਸ਼ਟਾਂ ਦਾ ਨਾਉਂ ਸੜ ਜਾਵੇਗਾ ।
੮ ਮਨ ਦਾ ਬੁੱਧਵਾਨ ਹੁਕਮ ਨੂੰ ਮੰਨੇਗਾ,
ਪਰ ਬਕਵਾਸੀ ਮੂਰਖ ਡਿੱਗ ਪਵੇਗਾ ।
੯ ਸਿੱਧਾ ਤੁਰਨ ਵਾਲਾ ਬੇਖਟਕੇ ਤੁਰਦਾ ਹੈ,
ਅਤੇ ਜਿਹੜਾ ਵਿੰਗੀ ਚਾਲ ਚੱਲਦਾ ਹੈ ਉਹ ਉਜਾਗਰ ਹੋ ਜਾਵੇਗਾ ।
੧੦ ਜਿਹੜਾ ਅੱਖੀਆਂ ਮਟਕਾਉਂਦਾ ਹੈ ਉਹ ਸੋਗ ਪਾਉਂਦਾ ਹੈ,
ਅਤੇ ਬਕਵਾਸੀ ਮੂਰਖ ਡਿੱਗ ਪਵੇਗਾ ।
੧੧ ਧਰਮੀ ਦਾ ਮੂੰਹ ਜੀਉਣ ਦਾ ਚਸ਼ਮਾ ਹੈ,
ਪਰ ਦੁਸ਼ਟਾਂ ਦੇ ਮੂੰਹ ਨੂੰ ਜ਼ੁਲਮ ਢੱਕ ਲੈਂਦਾ ਹੈ ।
੧੨ ਵੈਰ ਝਗੜੇ ਛੇੜਦਾ ਹੈ,
ਪਰੰਤੂ ਪ੍ਰੇਮ ਸਭਨਾਂ ਅਪਰਾਧਾਂ ਨੂੰ ਢੱਕ ਲੈਂਦਾ ਹੈ ।
੧੩ ਸਮਝ ਵਾਲੇ ਦਿਆਂ ਬੁੱਲ੍ਹਾਂ ਵਿੱਚ ਬੁੱਧ ਲੱਭਦੀ ਹੈ,
ਪਰ ਬੇਸਮਝ ਦੀ ਪਿੱਠ ਲਈ ਛੂਛਕ ਹੈ ।
੧੪ ਬੁੱਧਵਾਨ ਗਿਆਨ ਨੂੰ ਰੱਖ ਛੱਡਦੇ ਹਨ,
ਪਰੰਤੂ ਮੂਰਖ ਦਾ ਮੂੰਹ ਵਿਨਾਸ ਦੇ ਨੇੜੇ ਹੈ ।
੧੫ ਧਨੀ ਦਾ ਧਨ ਉਹਦਾ ਪੱਕਾ ਨਗਰ ਹੈ,
ਪਰ ਕੰਗਾਲਾਂ ਦਾ ਵਿਨਾਸ ਓਹਨਾਂ ਦੀ ਥੁੜ੍ਹੋਂ ਹੈ ।
੧੬ ਧਰਮੀ ਦੀ ਮਿਹਨਤ ਜੀਉਣ ਲਈ ਹੈ,
ਪਰ ਦੁਸ਼ਟਾਂ ਦਾ ਨਫ਼ਾ ਪਾਪ ਲਈ ਹੈ ।
੧੭ ਜਿਹੜਾ ਸਿੱਖਿਆ ਨੂੰ ਮੰਨਦਾ ਉਹ ਤਾਂ ਜੀਉਣ ਦੇ ਰਾਹ ਉੱਤੇ ਹੈ,
ਪਰ ਜਿਹੜਾ ਤਾੜ ਨੂੰ ਰੱਦ ਕਰਦਾ ਉਹ ਰਾਹ ਤੋਂ ਭੁੱਲਿਆ ਹੋਇਆ ਹੈ ।
੧੮ ਜਿਹੜਾ ਵੈਰ ਨੂੰ ਢੱਕ ਰੱਖਦਾ ਹੈ ਉਹ ਝੂਠੇ ਬੁੱਲ੍ਹਾਂ ਵਾਲਾ ਹੈ,
ਅਤੇ ਜਿਹੜਾ ਉਜ ਲਾਉਂਦਾ ਹੈ ਉਹ ਮੂਰਖ ਹੈ ।
੧੯ ਗੱਪਾਂ ਦੇ ਵਾਧੇ ਵਿੱਚ ਅਪਰਾਧ ਦੀ ਕਮੀ ਨਹੀਂ,
ਪਰ ਜੋ ਆਪਣਿਆਂ ਬੁੱਲ੍ਹਾਂ ਨੂੰ ਰੋਕਦਾ ਹੈ ਉਹ ਦਾਨਾ ਹੈ ।
੨੦ ਧਰਮੀ ਦੀ ਰਸਨਾ ਖਰੀ ਚਾਂਦੀ ਹੈ,
ਦੁਸ਼ਟ ਦਾ ਮਨ ਤੁੱਛ ਹੈ ।

੨੧ ਧਰਮੀ ਦੇ ਬੋਲ ਬਹੁਤਿਆਂ ਨੂੰ ਰਜਾਉਂਦੇ ਹਨ,
ਪਰ ਮੂਰਖ ਬੇਸਮਝੀ ਦੇ ਕਾਰਨ ਮਰਦੇ ਹਨ ।
੨੨ ਯਹੋਵਾਹ ਦੀ ਬਰਕਤ ਧਨੀ ਬਣਾਉਂਦੀ ਹੈ,
ਅਤੇ ਉਸ ਦੇ ਨਾਲ ਉਹ ਸੋਗ ਨਹੀਂ ਮਿਲਾਉਂਦਾ ।
੨੩ ਮੂਰਖ ਲਈ ਤਾਂ ਸ਼ਰਾਰਤ ਕਰਨੀ ਹਾਸੇ ਦੀ ਗੱਲ ਹੈ,
ਪਰ ਸਮਝ ਵਾਲੇ ਮਨੁੱਖ ਲਈ ਬੁੱਧ ਹੈ ।
੨੪ ਦੁਸ਼ਟ ਦਾ ਭੈ ਓਹੋ ਉਸ ਉੱਤੇ ਆਣ ਪਵੇਗਾ,
ਪਰ ਧਰਮੀ ਦੀ ਇੱਛਿਆ ਪੂਰੀ ਕੀਤੀ ਜਾਵੇਗੀ ।
੨੫ ਜਿਵੇਂ ਵਾਵਰੋਲਾ ਲੰਘ ਜਾਂਦਾ ਹੈ ਓਵੇਂ ਦੁਸ਼ਟ ਨਹੀਂ ਰਹਿੰਦਾ,
ਪਰ ਧਰਮੀ ਇੱਕ ਅਟੱਲ ਨੀਉਂ ਹੈ ।
੨੬ ਜਿਵੇਂ ਦੰਦਾਂ ਲਈ ਸਿਰਕਾ ਅਤੇ ਅੱਖੀਆਂ ਲਈ ਧੂੰਆਂ ਹੈ,
ਓਵੇਂ ਹੀ ਆਲਸੀ ਆਪਣੇ ਘੱਲਣ ਵਾਲਿਆਂ ਲਈ ਹੈ ।
੨੭ ਯਹੋਵਾਹ ਦਾ ਭੈ ਉਮਰ ਵਧਾਉਂਦਾ ਹੈ,
ਪਰ ਦੁਸ਼ਟਾਂ ਦੇ ਵਰਹੇ ਥੋੜੇ ਹੋਣਗੇ ।
੨੮ ਧਰਮੀ ਦੀ ਆਸ ਅਨੰਦਤਾ ਹੈ,
ਪਰ ਦੁਸ਼ਟ ਦੀ ਉਡੀਕ ਮਿਟ ਜਾਵੇਗੀ ।
੨੯ ਯਹੋਵਾਹ ਦਾ ਰਾਹ ਖਰਿਆਂ ਲਈ ਪੱਕਾ ਕਿਲਾ ਹੈ,
ਪਰ ਕੁਕਰਮੀਆਂ ਲਈ ਵਿਨਾਸ ਹੈ ।
੩੦ ਧਰਮੀ ਤਾਂ ਸਦਾ ਅਟੱਲ ਰਹਿਣਗੇ,
ਪਰ ਦੁਸ਼ਟ ਧਰਤੀ ਉੱਤੇ ਨਾ ਵੱਸਣਗੇ ।
੩੧ ਧਰਮੀ ਦਾ ਮੂੰਹ ਬੁੱਧ ਦਾ ਫਲ ਦਿੰਦਾ ਹੈ,
ਪਰ ਟੇਢੀ ਜੀਭ ਵੱਢੀ ਜਾਵੇਗੀ ।
੩੨ ਧਰਮੀ ਦੇ ਬੋਲ ਮਨ ਭਾਉਂਦੀ ਗੱਲ ਜਾਣਦੇ ਹਨ,
ਪਰ ਦੁਸ਼ਟ ਦਾ ਮੂੰਹ ਉਲਟੀਆਂ ਗੱਲਾਂ ਬੋਲਦਾ ਹੈ ।।

## ੧੧ ਧਰਮੀ ਅਤੇ ਦੁਸ਼ਟ

ਛਲ ਵਾਲੀ ਤੱਕੜੀ ਤੋਂ ਯਹੋਵਾਹ ਨੂੰ ਘਿਣ ਆਉਂਦੀ ਹੈ,
ਪਰੰਤੂ ਪੂਰੇ ਤੋਲ ਤੋਂ ਉਹ ਪਰਸੰਨ ਹੁੰਦਾ ਹੈ ।
੨ ਹੰਕਾਰ ਦੇ ਨਾਲ ਖੁਆਰੀ ਆਉਂਦੀ ਹੈ,
ਪਰ ਦੀਨਾਂ ਦੇ ਨਾਲ ਬੁੱਧ ਹੈ
੩ ਸਿੱਧਿਆਂ ਦੀ ਖਰਿਆਈ ਓਹਨਾਂ ਦੀ ਅਗਵਾਈ ਕਰੇਗੀ,
ਪਰ ਛਲੀਆਂ ਦੀ ਟੇਢ ਉਨ੍ਹਾਂ ਦਾ ਨਾਸ ਕਰੇਗੀ ।
੪ ਕ੍ਰੋਧ ਦੇ ਦਿਨ ਧਨ ਤੋਂ ਕੁਝ ਲਾਭ ਨਹੀਂ ਹੁੰਦਾ,
ਪਰ ਧਰਮ ਮੌਤ ਤੋਂ ਛੁਡਾ ਲੈਂਦਾ ਹੈ ।
੫ ਸੰਪੂਰਨ ਆਦਮੀ ਦਾ ਧਰਮ ਉਹ ਦਾ ਰਾਹ ਸਿੱਧਾ ਰੱਖੇਗਾ,
ਪਰ ਦੁਸ਼ਟ ਜਨ ਆਪਣੀ ਦੁਸ਼ਟਤਾਈ ਨਾਲ ਹੀ ਡਿੱਗ ਪਵੇਗਾ ।
੬ ਸਿੱਧਿਆਂ ਦਾ ਧਰਮ ਓਹਨਾਂ ਨੂੰ ਛੁਡਾਉਂਦਾ ਹੈ,
ਪਰ ਛਲੀਏ ਆਪਣੀ ਹੀ ਲੋਚ ਵਿੱਚ ਫਸ ਜਾਂਦੇ ਹਨ ।
੭ ਜਦ ਦੁਸ਼ਟ ਜਨ ਮਰਦਾ ਹੈ ਤਦ ਉਹ ਦੀ ਉਡੀਕ ਵੀ ਮਿਟ ਜਾਂਦੀ ਹੈ,
ਅਤੇ ਬੁਰਿਆਰਾਂ ਦੀ ਆਸ ਦਾ ਨਾਸ ਹੋ ਜਾਂਦਾ ਹੈ ।
੮ ਧਰਮੀ ਬਿਪਤਾ ਤੋਂ ਛੁਡਾਇਆ ਜਾਂਦਾ ਹੈ,
ਪਰ ਦੁਸ਼ਟ ਉਸੇ ਵਿੱਚ ਆ ਪੈਂਦਾ ਹੈ ।
੯ ਬੇਧਰਮੀ ਆਪਣੇ ਮੂੰਹ ਨਾਲ ਆਪਣੇ ਗੁਆਂਢੀ ਦਾ ਨਾਸ ਕਰਦਾ ਹੈ,
ਪਰ ਧਰਮੀ ਗਿਆਨ ਦੇ ਕਾਰਨ ਛੁਡਾਏ ਜਾਂਦੇ ਹਨ ।
੧੦ ਜਦ ਧਰਮੀਆਂ ਨੂੰ ਸੁਖ ਹੁੰਦਾ ਹੈ ਤਦ ਨਗਰ ਬਾਗ ਬਾਗ ਹੁੰਦਾ ਹੈ,
ਪਰ ਜਦ ਦੁਸ਼ਟਾਂ ਦਾ ਨਾਸ ਹੁੰਦਾ, ਤਾਂ ਜੈਕਾਰੇ ਹੁੰਦੇ ਹਨ !
੧੧ ਸਚਿਆਰਾਂ ਦੀਆਂ ਅਸੀਸਾਂ ਨਾਲ ਨਗਰ ਦਾ ਵਾਧਾ ਹੁੰਦਾ ਹੈ,
ਪਰ ਦੁਸ਼ਟਾਂ ਦੇ ਬੋਲਾਂ ਨਾਲ ਉਹ ਢਹੀ ਜਾਂਦਾ ਹੈ ।
੧੨ ਜਿਹੜਾ ਆਪਣੇ ਗੁਆਂਢੀ ਨੂੰ ਤੁੱਛ ਜਾਣਦਾ ਹੈ ਉਹ ਨਿਰਬੁੱਧ ਹੈ,
ਪਰ ਬੁੱਧ ਵਾਲਾ ਪੁਰਸ਼ ਚੁੱਪ ਕਰ ਰਹਿੰਦਾ ਹੈ ।
੧੩ ਬਕਵਾਸੀ ਛਿਪੀਆਂ ਗੱਲਾਂ ਨੂੰ ਪਰਗਟ ਕਰਦਾ ਹੈ,
ਪਰ ਮਾਤਬਰ ਰੂਹ ਵਾਲਾ ਗੱਲ ਨੂੰ ਲੁਕੋ ਰੱਖਦਾ ਹੈ ।
੧੪ ਜਦੋਂ ਅਗਵਾਈ ਨਹੀਂ ਤਾਂ ਲੋਕ ਡਿੱਗ ਪੈਂਦੇ ਹਨ,
ਪਰ ਬਹੁਤੇ ਸਲਾਹੂਆਂ ਨਾਲ ਬਚਾਉ ਹੈ ।
੧੫ ਜਿਹੜਾ ਪਰਾਏ ਮਨੁੱਖ ਦਾ ਜ਼ਾਮਨ ਬਣੇ, ਉਹ ਵੱਡਾ ਦੁਖੀ ਹੋਵੇਗਾ,
ਪਰ ਜਿਹੜਾ ਜ਼ਾਮਨੀ ਤੋਂ ਘਿਣ ਕਰੇ ਉਹ ਸੁਖੀ ਰਹੇਗਾ ।

੧੬ ਦਯਾਵਾਨ ਤੀਵੀਂ ਦਾ ਆਦਰ ਹੁੰਦਾ ਹੈ,
ਅਤੇ ਭਿਆਣਕ ਪੁਰਸ਼ਾਂ ਨੂੰ ਧਨ ਹੀ ਪ੍ਰਾਪਤ ਹੁੰਦਾ ਹੈ ।
੧੭ ਦਿਆਲੂ ਮਨੁੱਖ ਆਪਣੀ ਜਾਨ ਦਾ ਭਲਾ ਕਰਦਾ ਹੈ,
ਪਰ ਜਿਹੜਾ ਨਿਰਦਈ ਹੈ ਉਹ ਆਪਣੇ ਹੀ ਸਰੀਰ ਨੂੰ ਦੁਖ ਦਿੰਦਾ ਹੈ ।
੧੮ ਦੁਸ਼ਟ ਝੂਠੀ ਮਜੂਰੀ ਲੈਂਦਾ ਹੈ,
ਪਰ ਜਿਹੜਾ ਧਰਮ ਬੀਜਦਾ ਹੈ ਉਹ ਨੂੰ ਸੱਚਾ ਫਲ ਮਿਲਦਾ ਹੈ ।
੧੯ ਧਰਮ ਸੱਚ ਮੁੱਚ ਜੀਉਣ ਦੇ ਲਈ ਹੈ,
ਪਰ ਜਿਹੜਾ ਬੁਰਿਆਈ ਦਾ ਪਿੱਛਾ ਕਰਦਾ ਹੈ ਆਪਣੀ ਮੌਤ ਲਈ ਕਰਦਾ ਹੈ ।
੨੦ ਜਿਹੜੇ ਮਨ ਦੇ ਟੇਢੇ ਹਨ ਓਹਨਾਂ ਕੋਲੋਂ ਯਹੋਵਾਹ ਨੂੰ ਘਿਣ ਆਉਂਦੀ ਹੈ,
ਪਰ ਖਰੀ ਚਾਲ ਵਾਲਿਆਂ ਤੋਂ ਉਹ ਪਰਸੰਨ ਹੁੰਦਾ ਹੈ ।
੨੧ ਇਹ ਪੱਕ ਮੰਨੋ* ਭਈ ਡੰਨ ਬਿਨਾ ਦੁਸ਼ਟ ਨਾ ਛੁੱਟੇਗਾ,
ਪਰ ਧਰਮੀ ਦੀ ਅੰਸ ਛੁਡਾਈ ਜਾਵੇਗੀ ।
੨੨ ਸੂਰ ਦੇ ਨੱਕ ਵਿੱਚ ਸੋਨੇ ਦੀ ਨੱਥ,—
ਰੂਪਵੰਤ ਇਸਤ੍ਰੀ ਜੋ ਬਿਬੇਕਹੀਨ ਹੈ ਇਹੋ ਜਿਹੀ ਹੈ ।
੨੩ ਧਰਮੀ ਦਾ ਮਨੋਰਥ ਨੇਕ ਹੀ ਹੈ,
ਪਰ ਦੁਸ਼ਟ ਦੀ ਉਡੀਕ ਕਹਿਰ ਹੈ ।
੨੪ ਕੋਈ ਤਾਂ ਵੰਡਦਾ ਹੈ ਫੇਰ ਵੀ ਉਹ ਦਾ ਮਾਲ ਵਧਦਾ ਹੈ,
ਅਤੇ ਕੋਈ ਜੋਗ ਖਰਚ ਤੋਂ ਸਰਫਾ ਕਰਦਾ ਹੈ ਤੇ ਕੰਗਾਲ ਹੀ ਰਹਿੰਦਾ ਹੈ ।
੨੫ ਸਖੀ ਜਨ ਮੋਟਾ ਹੋ ਜਾਵੇਗਾ,
ਤੇ ਜੋ ਸਿੰਜਦਾ ਹੈ ਉਹ ਆਪ ਵੀ ਸਿੰਜਿਆ ਜਾਵੇਗਾ ।
੨੬ ਜਿਹੜਾ ਅਨਾਜ ਨੂੰ ਦੱਬ ਛੱਡਦਾ ਹੈ ਉਹ ਨੂੰ ਤਾਂ ਲੋਕ ਫਿਟਕਾਰ ਦਿੰਦੇ ਹਨ,
ਪਰ ਜਿਹੜਾ ਵੇਚ ਛੱਡਦਾ ਹੈ ਉਹ ਦੇ ਸਿਰ ਨੂੰ ਅਸੀਸਾਂ ਦਿੰਦੇ ਹਨ ।
੨੭ ਜਿਹੜਾ ਉੱਦਮ ਨਾਲ ਭਲਿਆਈ ਨੂੰ ਭਾਲਦਾ, ਉਹ ਪਰਸੰਨਤਾ ਨੂੰ ਲੱਭਦਾ ਹੈ,
ਪਰ ਜਿਹੜਾ ਬੁਰਿਆਈ ਨੂੰ ਢੂੰਡਦਾ ਹੈ, ਉਹੀ ਉਸ ਉੱਤੇ ਆ ਪਵੇਗੀ ।
੨੮ ਜਿਹੜਾ ਆਪਣੇ ਧਨ ਉੱਤੇ ਆਸਰਾ ਰੱਖਦਾ ਹੈ ਉਹ ਡਿੱਗ ਪਵੇਗਾ,
ਪਰ ਧਰਮੀ ਹਰੇ ਪੱਤੇ ਵਾਂਙੁ ਲਹਿਲਹਾਉਣਗੇ ॥
੨੯ ਜਿਹੜਾ ਆਪਣੇ ਟੱਬਰ ਨੂੰ ਦੁਖੀ ਕਰਦਾ ਹੈ ਉਹ ਹਵਾ ਨੂੰ ਵਿਰਸੇ ਵਿੱਚ ਲਵੇਗਾ,
ਅਤੇ ਮੂਰਖ ਬੁੱਧਵਾਨ ਦਾ ਗੋੱਲਾ ਹੋਵੇਗਾ ।
੩੦ ਧਰਮੀ ਦਾ ਫਲ ਜੀਉਣ ਦਾ ਬਿਰਛ ਹੈ,
ਅਤੇ ਜਿਹੜਾ ਬੁੱਧਵਾਨ ਹੈ ਉਹ ਲੋਕਾਂ ਦੇ ਮਨਾਂ ਨੂੰ ਮੋਹ ਲੈਂਦਾ ਹੈ ।
੩੧ ਵੇਖੋ, ਧਰਮੀ ਵੀ ਇਸ ਲੋਕ ਵਿੱਚ ਆਪਣਾ ਫਲ ਭੋਗਦੇ ਹਨ,
ਤਾਂ ਦੁਸ਼ਟ ਅਤੇ ਪਾਪੀ ਕਿੰਨਾ ਵਧੀਕ ਭੋਗਣਗੇ ! ॥

**੧੨** ਜੋ ਸੁਧਾਰ ਨਾਲ ਪ੍ਰੀਤ ਰੱਖਦਾ ਹੈ,
ਉਹ ਗਿਆਨ ਨਾਲ ਪ੍ਰੀਤ ਰੱਖਦਾ ਹੈ,
ਪਰ ਜੋ ਤਾੜ ਨੂੰ ਬੁਰਾ ਜਾਣਦਾ ਹੈ ਉਹ ਪਸੂ ਵਰਗਾ ਹੈ ।
੨ ਭਲੇ ਮਾਨਸ ਤੋਂ ਯਹੋਵਾਹ ਪਰਸੰਨ ਹੁੰਦਾ ਹੈ,
ਪਰ ਬੁਰੀਆਂ ਜੁਗਤਾਂ ਵਾਲੇ ਨੂੰ ਉਹ ਦੋਸ਼ੀ ਠਹਿਰਾਉਂਦਾ ਹੈ ।
੩ ਖੋਟ ਨਾਲ ਕੋਈ ਮਨੁੱਖ ਅਸਥਿਰ ਨਹੀਂ ਹੁੰਦਾ,
ਪਰ ਧਰਮੀਆਂ ਦੀ ਜੜ੍ਹ ਕਦੀ ਪੁੱਟੀ ਨਾ ਜਾਵੇਗੀ ।
੪ ਪਤਵੰਤੀ ਤੀਵੀਂ ਆਪਣੇ ਪਤੀ ਦਾ ਮੁਕਟ ਹੈ,
ਪਰ ਖੱਜਲ ਕਰਨ ਵਾਲੀ ਉਹ ਦੀਆਂ ਹੱਡੀਆਂ ਦਾ ਸਾੜਾ ਹੈ ।
੫ ਧਰਮੀਆਂ ਦੀਆਂ ਚਿਤਮਣੀਆਂ ਤਾਂ ਨਿਆਉਂ ਵਾਲੀਆਂ ਹੁੰਦੀਆਂ ਹਨ,
ਪਰ ਦੁਸ਼ਟਾਂ ਦੇ ਮਤੇ ਛਲ ਹੁੰਦੇ ਹਨ ।
੬ ਦੁਸ਼ਟਾਂ ਦੀਆਂ ਗੱਲਾਂ ਖ਼ੂਨ ਦੇ ਘਾਤ ਦੀਆਂ ਹਨ,
ਪਰ ਸਚਿਆਰਾਂ ਦੇ ਮੂੰਹ ਓਹਨਾਂ ਨੂੰ ਛੁਡਾ ਲੈਂਦੇ ਹਨ ।
੭ ਦੁਸ਼ਟ ਉਲਟਾਏ ਜਾਂਦੇ ਅਤੇ ਓਹ ਹੁੰਦੇ ਹੀ ਨਹੀਂ,
ਪਰ ਧਰਮੀਆਂ ਦਾ ਘਰ ਖੜਾ ਰਹੇਗਾ ।

* ਇਬਰ., ਹੱਥ ਲਈ ਹੱਥ ।

੮ ਆਦਮੀ ਦਾ ਜਸ ਉਹ ਦੀ ਚਤਰਾਈ ਦੇ ਅਨੁਸਾਰ
ਹੁੰਦਾ ਹੈ,
ਪਰ ਪੁੱਠੇ ਦਿਲ ਵਾਲਾ ਤੁੱਛ ਸਮਝਿਆ ਜਾਂਦਾ ਹੈ ।
੯ ਪਤਹੀਣ ਜਿਹ ਦੇ ਕੋਲ ਟਹਿਲੂਆ ਹੈ,
ਉਸ ਨਾਲੋਂ ਚੰਗਾ ਹੈ ਜੋ ਵਡਿਆਈ ਮਾਰਦਾ ਪਰ
ਰੋਟੀਓਂ ਵੀ ਤੰਗ ਹੈ ।
੧੦ ਧਰਮੀ ਆਪਣੇ ਪਸੂ ਦੇ ਪ੍ਰਾਣਾਂ ਦੀ ਵੀ ਸੁੱਧ ਰੱਖਦਾ
ਹੈ,
ਪਰ ਦੁਸ਼ਟਾਂ ਦਾ ਰਹਮ ਨਿਰਦਈ ਹੀ ਹੈ ।
੧੧ ਜਿਹੜਾ ਆਪਣੀ ਭੋਂ ਨੂੰ ਦੱਬ ਕੇ ਵਾਹੇਗਾ ਉਹ ਰੱਜ
ਕੇ ਖਾਏਗਾ,
ਤੇ ਜੋ ਨਿਕੰਮੀਆਂ ਗੱਲਾਂ ਦਾ ਪਿੱਛਾ ਕਰਦਾ ਹੈ ਉਹ
ਨਿਰਬੁੱਧ ਹੈ ।
੧੨ ਦੁਸ਼ਟ ਬੁਰਿਆਰਾਂ ਦੇ ਜਾਲ ਲਈ ਲੋਚਦਾ ਹੈ,
ਪਰ ਧਰਮੀਆਂ ਦੀ ਜੜ੍ਹ ਫਲਦੀ ਹੈ ।
੧੩ ਬੁਰਿਆਰ ਆਪਣੇ ਬੁੱਲ੍ਹਾਂ ਦੇ ਅਪਰਾਧ ਨਾਲ ਫੱਸ
ਜਾਂਦਾ ਹੈ,
ਪਰ ਧਰਮੀ ਦੁਖ ਤੋਂ ਬਚ ਨਿੱਕਲਦਾ ਹੈ ।
੧੪ ਆਦਮੀ ਆਪਣੇ ਬਚਨਾਂ ਦੇ ਫਲ ਦੇ ਕਾਰਨ
ਭਲਿਆਈ ਨਾਲ ਤ੍ਰਿਪਤ ਹੁੰਦਾ ਹੈ,
ਅਤੇ ਜੇਹੀ ਕਿਸੇ ਦੀ ਕਰਨੀ ਤੇਹੀ ਉਸੇ ਦੀ ਭਰਨੀ ।
੧੫ ਮੂਰਖ ਦੀ ਚਾਲ ਉਹ ਦੀ ਆਪਣੀ ਨਿਗਾਹ ਵਿੱਚ
ਚੰਗੀ ਹੈ,
ਪਰ ਬੁੱਧਵਾਨ ਸਲਾਹ ਨੂੰ ਮੰਨ ਲੈਂਦਾ ਹੈ ।
੧੬ ਮੂਰਖ ਦੀ ਖੱਚ ਝੱਟ ਪਰਗਟ ਹੋ ਜਾਂਦੀ ਹੈ,
ਪਰ ਸਿਆਣਾ ਅਪਜਸ ਨੂੰ ਛਿਪਾ ਲੈਂਦਾ ਹੈ ।
੧੭ ਜਿਹੜਾ ਸੱਚ ਬੋਲਦਾ ਹੈ ਉਹ ਧਰਮ ਨੂੰ ਦੱਸਦਾ ਹੈ,
ਪਰ ਝੂਠਾ ਗਵਾਹ ਛਲ ਨੂੰ ।
੧੮ ਬੇਸੋਚੇ ਬੋਲਣ ਵਾਲੇ ਦੀਆਂ ਗੱਲਾਂ ਤਲਵਾਰ ਵਾਂਙੂ
ਵਿੰਨ੍ਹਦੀਆਂ ਹਨ,
ਪਰ ਬੁੱਧਵਾਨ ਦੀ ਜ਼ਬਾਨ ਚੰਗਾ ਕਰ ਦਿੰਦੀ ਹੈ ।
੧੯ ਸੱਚੇ ਬੁੱਲ੍ਹ ਸਦਾ ਤਾਈਂ ਰਹਿਣਗੇ,
ਪਰ ਝੂਠੀ ਜੀਭ ਛਿਨ ਮਾਤ੍ਰ ਦੀ ਹੈ ।
੨੦ ਬੁਰੀਆਂ ਜੁਗਤਾਂ ਕਰਨ ਵਾਲਿਆਂ ਦੇ ਮਨ ਵਿੱਚ ਛਲ
ਹੁੰਦਾ ਹੈ,
ਪਰ ਸ਼ਾਂਤੀ ਦੇ ਸਲਾਹੂਆਂ ਲਈ ਅਨੰਦ ਹੁੰਦਾ ਹੈ ।
੨੧ ਧਰਮੀ ਉੱਤੇ ਕੋਈ ਬੁਰਿਆਈ ਨਹੀਂ ਪਵੇਗੀ,
ਪਰ ਦੁਸ਼ਟ ਬਿਪਤਾ ਨਾਲ ਭਰੇ ਰਹਿੰਦੇ ਹਨ ।
੨੨ ਝੂਠੇ ਬੁੱਲ੍ਹ ਯਹੋਵਾਹ ਲਈ ਘਿਣਾਉਣੇ ਹਨ,
ਪਰ ਜੋ ਵਫ਼ਾਦਾਰੀ ਵਰਤਦੇ ਹਨ ਉਹ ਓਹਨਾਂ ਨੂੰ
ਪਸੰਦ ਕਰਦਾ ਹੈ ।
੨੩ ਸਿਆਣਾ ਆਦਮੀ ਗਿਆਨ ਨੂੰ ਲੁਕਾਈ ਰੱਖਦਾ ਹੈ,
ਪਰ ਮੂਰਖ ਦਾ ਦਿਲ ਮੂਰਖਤਾਈ ਦਾ ਪਰਚਾਰ
ਕਰਦਾ ਹੈ ।
੨੪ ਉੱਦਮੀ ਦਾ ਹੱਥ ਹਾਕਮੀ ਕਰੇਗਾ,
ਪਰ ਆਲਸੀ ਕਰ ਦੇਣ ਵਾਲਾ ਬਣੇਗਾ ।
੨੫ ਮਨੁੱਖ ਦੇ ਦਿਲ ਵਿੱਚ ਚਿੰਤਾ ਉਹ ਨੂੰ ਝੁਕਾ ਦਿੰਦੀ
ਹੈ,
ਪਰ ਚੰਗਾ ਬਚਨ ਉਹ ਨੂੰ ਅਨੰਦ ਕਰ ਦਿੰਦਾ ਹੈ ।
੨੬ ਧਰਮੀ ਆਪਣੇ ਗੁਆਂਢੀ ਨੂੰ ਰਾਹ ਦੱਸਦਾ ਹੈ,
ਪਰ ਦੁਸ਼ਟ ਦੀ ਚਾਲ ਉਹ ਨੂੰ ਭੁਲਾ ਦਿੰਦੀ ਹੈ ।
੨੭ ਆਲਸੀ ਮਨੁੱਖ ਸ਼ਿਕਾਰ ਕਰ ਕੇ ਉਹ ਨੂੰ ਭੁੰਨਦਾ ਵੀ
ਨਹੀਂ,
ਪਰ ਆਦਮੀ ਦਾ ਅਨਮੋਲ ਪਦਾਰਥ ਉੱਦਮੀ ਲਈ
ਹੈ ।
੨੮ ਧਰਮ ਦੇ ਰਾਹ ਵਿੱਚ ਜੀਉਣ ਹੈ,
ਅਤੇ ਉਹ ਦੇ ਪਹੇ ਵਿੱਚ ਮੂਲੋਂ ਮੌਤ ਨਹੀਂ ॥

## ੧੩

ਬੁੱਧਵਾਨ ਪੁੱਤ੍ਰ ਤਾਂ ਆਪਣੇ ਪਿਉ ਦੀ ਸਿੱਖਿਆ
ਸੁਣਦਾ ਹੈ,
ਪਰ ਮਖੌਲੀਆ ਤਾੜ ਨੂੰ ਨਹੀਂ ਸੁਣਦਾ ।
੨ ਮਨੁੱਖ ਆਪਣੇ ਮੂੰਹ ਦੇ ਫਲ ਤੋਂ ਭਲਿਆਈ ਨੂੰ,
ਪਰੰਤੂ ਛਲੀਏ ਦੀ ਜਾਨ ਜ਼ੁਲਮ ਨੂੰ ਖਾਵੇਗੀ ।
੩ ਜੋ ਆਪਣੇ ਮੂੰਹ ਦੀ ਰਾਖੀ ਕਰਦਾ ਹੈ, ਉਹ ਆਪਣੀ
ਜਾਨ ਦੀ ਪਾਲਨਾ ਕਰਦਾ ਹੈ,
ਪਰ ਜੋ ਆਪਣੇ ਬੁੱਲ੍ਹਾਂ ਨੂੰ ਟੱਡਦਾ ਹੈ, ਉਹ ਦੇ ਲਈ
ਬਰਬਾਦੀ ਹੋਵੇਗੀ ।
੪ ਘੌਲੀਏ ਦਾ ਜੀ ਤਾਂ ਲੋਚਦਾ ਪਰ ਉਹ ਨੂੰ ਲੱਭਦਾ
ਕੁਝ ਵੀ ਨਹੀਂ,
ਪਰ ਉੱਦਮੀ ਦੀ ਜਾਨ ਮੋਟੀ ਹੋ ਜਾਵੇਗੀ ।
੫ ਧਰਮੀ ਨੂੰ ਝੂਠ ਤੋਂ ਸੂਗ ਆਉਂਦੀ ਹੈ,
ਪਰ ਦੁਸ਼ਟ ਸ਼ਰਮ ਅਤੇ ਖੱਜਲਪੁਣੇ ਤੇ ਚੱਲਦਾ ਹੈ ।

੬ ਜਿਹੜਾ ਸਿੱਧੀ ਚਾਲ ਚੱਲਦਾ ਹੈ ਧਰਮ ਉਹ ਦੀ ਰੱਛਿਆ ਕਰਦਾ ਹੈ,
ਪਰ ਦੁਸ਼ਟਪੁਣਾ ਪਾਪੀ ਨੂੰ ਉਲਟਾ ਦਿੰਦਾ ਹੈ।
੭ ਕੋਈ ਤਾਂ ਧਨੀ ਬਣਿਆ ਫਿਰਦਾ ਹੈ ਪਰ ਉਹ ਦੇ ਕੋਲ ਕੱਖ ਵੀ ਨਹੀਂ,
ਅਤੇ ਕੋਈ ਕੰਗਾਲ ਬਣਿਆ ਫਿਰਦਾ ਹੈ ਪਰ ਉਹ ਦੇ ਕੋਲ ਬਹੁਤ ਧਨ ਹੈ।
੮ ਮਨੁੱਖ ਦੀ ਜਾਨ ਦੀ ਚੱਟੀ ਉਹ ਦਾ ਧਨ ਹੈ,
ਪਰ ਨਿਰਧਨ ਧਮਕੀ ਨੂੰ ਸੁਣਦਾ ਹੀ ਨਹੀਂ।
੯ ਧਰਮੀ ਦੀ ਜੋਤ ਮੌਜ ਮਾਰਦੀ,
ਪਰ ਦੁਸ਼ਟਾਂ ਦਾ ਦੀਵਾ ਬੁਝਾਇਆ ਜਾਵੇਗਾ।
੧੦ ਹੰਕਾਰ ਨਾਲ ਝਗੜੇ ਹੀ ਝਗੜੇ ਹੁੰਦੇ ਹਨ,
ਪਰ ਜਿਹੜੇ ਸਲਾਹ ਨੂੰ ਮੰਨਦੇ ਹਨ ਓਹਨਾਂ ਨਾਲ ਬੁੱਧ ਹੈ।
੧੧ ਐਵੇਂ ਕਿਵੇਂ ਦਾ ਧਨ ਘਟ ਜਾਵੇਗਾ,
ਪਰ ਮਿਹਨਤ ਦਾ ਧਨ ਵਧ ਜਾਵੇਗਾ।
੧੨ ਆਸ ਦੀ ਢਿੱਲ ਦਿਲ ਨੂੰ ਬਿਮਾਰ ਕਰਦੀ ਹੈ,
ਪਰ ਆਸ ਦਾ ਪੂਰਾ ਹੋਣਾ ਜੀਵਨ ਦਾ ਬਿਰਛ ਹੈ।
੧੩ ਜਿਹੜਾ ਬਚਨ ਨੂੰ ਤੁੱਛ ਜਾਣਦਾ ਹੈ ਉਹ ਆਪਣਾ ਨਾਸ ਕਰਦਾ ਹੈ,
ਪਰ ਜਿਹੜਾ ਹੁਕਮ ਦਾ ਭੈ ਮੰਨਦਾ ਹੈ ਉਹ ਨੂੰ ਚੰਗਾ ਫਲ ਮਿਲਦਾ ਹੈ।
੧੪ ਬੁੱਧਵਾਨ ਦੀ ਤਾਲੀਮ ਜੀਉਣ ਦਾ ਸੋਤਾ ਹੈ,
ਜੋ ਮੌਤ ਦੀ ਫਾਹੀ ਤੋਂ ਪਰੇ ਰਹਿਣ ਲਈ ਹੈ।
੧੫ ਸੁੱਧ ਬੁੱਧ ਦੇ ਕਾਰਨ ਮੰਨਤਾ ਹੁੰਦੀ ਹੈ,
ਪਰ ਛਲੀਆਂ ਦਾ ਰਾਹ ਬਿਖੜਾ ਹੁੰਦਾ ਹੈ।
੧੬ ਹਰ ਸਿਆਣਾ ਪੁਰਸ਼ ਬੁੱਧ ਨਾਲ ਕੰਮ ਕਰਦਾ ਹੈ,
ਪਰ ਮੂਰਖ ਆਪਣੀ ਮੂਰਖਤਾਈ ਨੂੰ ਫੈਲਾਉਂਦਾ ਫਿਰਦਾ ਹੈ।
੧੭ ਦੁਸ਼ਟ ਹਰਕਾਰਾ ਬਿਪਤਾ ਵਿੱਚ ਡੇਗ ਦਿੰਦਾ ਹੈ,
ਪਰ ਮਾਤਬਰ ਏਲਚੀ ਚੰਗਾ ਕਰਦਾ ਹੈ।
੧੮ ਜਿਹੜਾ ਸਿੱਖਿਆ ਨੂੰ ਨਹੀਂ ਮੰਨਦਾ ਉਹ ਕੰਗਾਲ ਤੇ ਸ਼ਰਮਿੰਦਾ ਹੋਵੇਗਾ,
ਪਰ ਜੋ ਤਾੜ ਵੱਲ ਚਿੱਤ ਲਾਉਂਦਾ ਹੈ ਉਹ ਦਾ ਆਦਰ ਹੋਵੇਗਾ।
੧੯ ਜਦ ਇੱਛਿਆ ਪੂਰੀ ਹੁੰਦੀ ਹੈ ਤਾਂ ਜੀ ਨੂੰ ਮਿੱਠਾ ਲੱਗਦਾ ਹੈ,
ਪਰ ਬੁਰਿਆਈ ਨੂੰ ਛੱਡਣਾ ਮੂਰਖਾਂ ਨੂੰ ਬੁਰਾ ਲੱਗਦਾ ਹੈ।
੨੦ ਬੁੱਧਵਾਨਾਂ ਦਾ ਸੰਗੀ ਬੁੱਧਵਾਨ ਬਣ ਜਾਂਦਾ ਹੈ,
ਪਰ ਮੂਰਖਾਂ ਦੇ ਸਾਥੀ ਨੂੰ ਦੁਖ ਹੋਵੇਗਾ।
੨੧ ਬਿਪਤਾ ਪਾਪੀਆਂ ਦੇ ਪਿੱਛੇ ਪੈਂਦੀ ਹੈ,
ਪਰ ਧਰਮੀਆਂ ਨੂੰ ਚੰਗਾ ਫਲ ਮਿਲੇਗਾ।
੨੨ ਭਲਾ ਪੁਰਸ਼ ਆਪਣੇ ਪੋਤਰਿਆਂ ਲਈ ਵੀ ਮੀਰਾਸ ਛੱਡ ਜਾਂਦਾ ਹੈ,
ਪਰ ਪਾਪੀ ਦਾ ਮਾਲ ਧਨ ਧਰਮੀ ਲਈ ਜੋੜੀਦਾ ਹੈ।
੨੩ ਨਿਰਧਨ ਦੀ ਪੈਲੀ ਵਿੱਚ ਢੇਰ ਸਾਰਾ ਅਹਾਰ ਪੈਦਾ ਹੁੰਦਾ ਹੈ,
ਪਰ ਅਜੇਹਾ ਵੀ ਹੈ ਜੋ ਕੁਨਿਆਂ ਦੇ ਕਾਰਨ ਉੱਜੜ ਜਾਂਦਾ ਹੈ।
੨੪ ਜਿਹੜਾ ਪੁੱਤ੍ਰ ਉੱਤੇ ਛਮਕ ਨਹੀਂ ਚਲਾਉਂਦਾ ਉਹ ਉਸ ਦਾ ਵੈਰੀ ਹੈ,
ਪਰ ਜਿਹੜਾ ਉਸ ਦੇ ਨਾਲ ਪਿਆਰ ਕਰਦਾ ਹੈ ਉਹ ਵੇਲੇ ਸਿਰ ਉਸ ਨੂੰ ਤਾੜਦਾ ਹੈ।
੨੫ ਧਰਮੀ ਤਾਂ ਰੱਜ ਕੇ ਖਾਂਦਾ ਹੈ,
ਪਰ ਦੁਸ਼ਟਾਂ ਦਾ ਢਿੱਡ ਨਹੀਂ ਭਰਦਾ।।

## ੧੪

ਬੁੱਧਵਾਨ ਤੀਵੀਂ ਤਾਂ ਆਪਣਾ ਘਰ ਬਣਾਉਂਦੀ ਹੈ,
ਪਰ ਮੂਰਖਣੀ ਆਪਣੀਂ ਹੀ ਹੱਥੀਂ ਉਹ ਨੂੰ ਢਾਹ ਦਿੰਦੀ ਹੈ।
੨ ਜਿਹੜਾ ਸਿੱਧੀ ਚਾਲ ਚੱਲਦਾ ਹੈ ਉਹ ਯਹੋਵਾਹ ਦਾ ਭੈ ਮੰਨਦਾ ਹੈ,
ਪਰ ਜਿਹੜਾ ਵਿੰਗੀ ਚਾਲ ਚੱਲਦਾ ਹੈ ਉਹ ਉਸ ਨੂੰ ਤੁੱਛ ਜਾਣਦਾ ਹੈ।
੩ ਮੂਰਖ ਦੇ ਮੂੰਹ ਵਿੱਚ ਹੰਕਾਰ ਦੀ ਲਾਠੀ ਹੈ,
ਪਰ ਬੁੱਧਵਾਨਾਂ ਦੇ ਬੁੱਲ੍ਹ ਓਹਨਾਂ ਦੀ ਰੱਛਿਆ ਕਰਦੇ ਹਨ।
੪ ਜਿੱਥੇ ਬਲਦ ਨਹੀਂ ਉੱਥੇ ਖੁਰਲੀ ਸੁਥਰੀ ਰਹਿੰਦੀ ਹੈ,
ਪਰ ਬਲਦ ਦੇ ਜ਼ੋਰ ਨਾਲ ਅੰਨ ਬਾਹਲਾ ਪੈਦਾ ਹੁੰਦਾ ਹੈ।

੫ ਮਾਤਬਰ ਗਵਾਹ ਝੂਠ ਨਹੀਂ ਬੋਲਦਾ,
ਪਰ ਝੂਠਾ ਗਵਾਹ ਝੂਠ ਹੀ ਮਾਰਦਾ ਹੈ ।
੬ ਮਖੌਲੀਆ ਬੁੱਧ ਨੂੰ ਭਾਲਦਾ ਹੈ ਪਰ ਉਹ ਉਸ ਨੂੰ ਨਹੀਂ ਲੱਭਦੀ,
ਪਰੰਤੂ ਸਮਝ ਵਾਲੇ ਨੂੰ ਗਿਆਨ ਸਹਿਜ ਨਾਲ ਹੀ ਮਿਲ ਜਾਂਦਾ ਹੈ ।
੭ ਮੂਰਖ ਤੋਂ ਲਾਂਭੇ ਹੋ ਜਾਹ
ਕਿਉਂ ਜੋ ਤੂੰ ਉਹ ਦੇ ਬੁੱਲ੍ਹਾਂ ਤੋਂ ਗਿਆਨ ਨਾ ਪਾਏਂਗਾ ।
੮ ਸਿਆਣੇ ਦੀ ਬੁੱਧ ਆਪਣੇ ਰਾਹ ਨੂੰ ਸਮਝਣਾ ਹੈ,
ਪਰ ਮੂਰਖਾਂ ਦੀ ਮੂਰਖਤਾਈ ਛਲ ਹੀ ਹੈ ।
੯ ਮੂਰਖ ਪਾਪ ਕਰ ਕੇ ਹੱਸਦੇ ਹਨ,
ਪਰ ਸਚਿਆਰਾਂ ਦੇ ਵਿਚਕਾਰ ਰਜ਼ਾਮੰਦੀ ਹੁੰਦੀ ਹੈ ।
੧੦ ਮਨ ਆਪ ਹੀ ਆਪਣੀ ਕੁੜੱਤਨ ਜਾਣਦਾ ਹੈ,
ਉਹ ਦੀ ਖੁਸ਼ੀ ਵਿੱਚ ਕੋਈ ਪਰਾਇਆ ਲੱਤ ਅੜਾ ਨਹੀਂ ਸੱਕਦਾ ।
੧੧ ਦੁਸ਼ਟਾਂ ਦਾ ਘਰ ਉੱਜੜ ਜਾਵੇਗਾ,
ਪਰ ਸਚਿਆਰਾਂ ਦਾ ਤੰਬੂ ਲਾਭਵੰਤ ਹੋਵੇਗਾ ।
੧੨ ਅਜਿਹਾ ਰਾਹ ਵੀ ਹੈ ਜੋ ਮਨੁੱਖ ਨੂੰ ਸਿੱਧਾ ਜਾਪਦਾ ਹੈ,
ਪਰ ਉਹ ਦੇ ਅੰਤ ਵਿੱਚ ਮੌਤ ਦੇ ਰਾਹ ਹਨ ।
੧੩ ਹਾਸੇ ਵਿੱਚ ਵੀ ਚਿੱਤ ਉਦਾਸ ਰਹਿੰਦਾ ਹੈ,
ਅਤੇ ਅਨੰਦ ਦੇ ਅੰਤ ਵਿੱਚ ਸੋਗ ਹੁੰਦਾ ਹੈ ।
੧੪ ਮਨਮੁੱਖ ਆਪਣੀ ਚਾਲ ਦਾ,
ਅਤੇ ਸਰਮੁਖ ਆਪਣੀ ਕੀਤੀ ਦਾ ਫਲ ਭੋਗੇਗਾ ।
੧੫ ਭੋਲਾ ਹਰੇਕ ਗੱਲ ਨੂੰ ਸੱਤ ਮੰਨਦਾ ਹੈ,
ਪਰ ਸਿਆਣਾ ਵੇਖ ਭਾਲ ਕੇ ਚੱਲਦਾ ਹੈ ।
੧੬ ਬੁੱਧਵਾਨ ਤਾਂ ਭੈ ਕਰ ਕੇ ਬੁਰਿਆਈ ਤੋਂ ਲਾਂਭੇ ਰਹਿੰਦਾ ਹੈ,
ਪਰ ਮੂਰਖ ਢੀਠ ਹੋ ਕੇ ਨਿਡਰ ਰਹਿੰਦਾ ਹੈ ।।
੧੭ ਜਿਹੜਾ ਛੇਤੀ ਗੁੱਸੇ ਹੋ ਜਾਂਦਾ ਉਹ ਮੂਰਖਤਾਈ ਕਰਦਾ ਹੈ,
ਅਤੇ ਬੁਰੇ ਮਤੇ ਪਕਾਉਣ ਵਾਲੇ ਨਾਲ ਵੈਰ ਕੀਤਾ ਜਾਂਦਾ ਹੈ ।
੧੮ ਭੋਲਿਆਂ ਲੋਕਾਂ ਦੇ ਵੰਡੇ ਵਿੱਚ ਤਾਂ ਮੂਰਖਤਾਈ ਆਉਂਦੀ ਹੈ,
ਪਰ ਸਿਆਣਿਆਂ ਦੇ ਸਿਰ ਉੱਤੇ ਗਿਆਨ ਦਾ ਮੁਕਟ ਰੱਖਿਆ ਜਾਂਦਾ ਹੈ ।
੧੯ ਭੈੜੇ ਭਲਿਆਂ ਦੇ ਅੱਗੇ ਨਿਉਂਦੇ ਹਨ,
ਅਤੇ ਦੁਸ਼ਟ ਧਰਮੀਆਂ ਦੇ ਫਾਟਕਾਂ ਦੇ ਅੱਗੇ ।
੨੦ ਕੰਗਾਲ ਆਪਣੇ ਗੁਆਂਢੀ ਲਈ ਵੀ ਘਿਣਾਉਣਾ ਹੈ,
ਪਰ ਧਨਵਾਨ ਦੇ ਪ੍ਰੇਮੀ ਢੇਰ ਸਾਰੇ ਹੁੰਦੇ ਹਨ ।
੨੧ ਜਿਹੜਾ ਆਪਣੇ ਗੁਆਂਢੀ ਨੂੰ ਤੁੱਛ ਜਾਣਦਾ ਹੈ ਉਹ ਪਾਪ ਕਰਦਾ ਹੈ,
ਅਤੇ ਜੋ ਮਸਕੀਨਾਂ ਉੱਤੇ ਤਰਸ ਖਾਂਦਾ ਹੈ ਉਹ ਧੰਨ ਹੈ ।
੨੨ ਜਿਹੜੇ ਬੁਰੀਆਂ ਜੁਗਤਾਂ ਕੱਢਦੇ ਹਨ ਭਲਾ, ਓਹ ਭੁੱਲ ਨਹੀਂ ਕਰਦੇ ?
ਪਰ ਜਿਹੜੇ ਭਲੀਆਂ ਜੁਗਤਾਂ ਕਰਦੇ ਹਨ ਉਨ੍ਹਾਂ ਨਾਲ ਦਯਾ ਤੇ ਸਚਿਆਈ ਹੁੰਦੀ ਹੈ ।
੨੩ ਮਿਹਨਤ ਨਾਲ ਸਦਾ ਖੱਟੀ ਹੁੰਦੀ ਹੈ,
ਪਰ ਬੁੱਲ੍ਹਾਂ ਦੇ ਬਕਵਾਸ ਨਾਲ ਤਾਂ ਥੁੜ ਹੀ ਰਹਿੰਦੀ ਹੈ
੨੪ ਬੁੱਧਵਾਨਾਂ ਦਾ ਧਨ ਉਨ੍ਹਾਂ ਦਾ ਮੁਕਟ ਹੈ,
ਪਰ ਮੂਰਖਾਂ ਦੀ ਲੜੀ ਮੂਰਖਤਾਈ ਹੀ ਹੈ ।
੨੫ ਸੱਚਾ ਗਵਾਹ ਤਾਂ ਪ੍ਰਾਣਾਂ ਨੂੰ ਛੁਡਾ ਲੈਂਦਾ ਹੈ,
ਪਰ ਧੋਖੇਬਾਜ਼ ਕੂੜ ਮਾਰਦਾ ਹੈ ।
੨੬ ਯਹੋਵਾਹ ਦੇ ਭੈ ਵਿੱਚ ਪੱਕਾ ਭਰੋਸਾ ਹੈ,
ਅਤੇ ਉਹ ਦੇ ਪੁੱਤ੍ਰਾਂ ਲਈ ਪਨਾਹ ਦਾ ਥਾਂ ਹੈ ।
੨੭ ਯਹੋਵਾਹ ਦਾ ਭੈ ਜੀਉਣ ਦਾ ਸੋਤਾ ਹੈ,
ਜੋ ਮੌਤ ਦੀ ਫਾਹੀ ਤੋਂ ਪਰੇ ਰੱਖਦਾ ਹੈ ।
੨੮ ਰਈਅਤ ਦੇ ਵਾਧੇ ਨਾਲ ਰਾਜੇ ਦੀ ਸ਼ਾਨ ਹੁੰਦੀ ਹੈ,
ਪਰ ਉੱਮਤ ਦੇ ਘਟ ਹੋਣ ਨਾਲ ਹਾਕਮ ਦੀ ਤਬਾਹੀ ਹੁੰਦੀ ਹੈ ।
੨੯ ਜਿਹੜਾ ਛੇਤੀ ਕ੍ਰੋਧ ਨਹੀਂ ਕਰਦਾ ਉਹ ਵੱਡਾ ਸਮਝ ਵਾਲਾ ਹੈ,
ਪਰ ਤੱਤੀ ਤਬੀਅਤ ਵਾਲਾ ਮੂਰਖਤਾਈ ਨੂੰ ਉੱਚਾ ਕਰਦਾ ਹੈ ।
੩੦ ਸ਼ਾਂਤ ਮਨ ਸਰੀਰ ਦਾ ਜੀਉਣ ਹੈ,
ਪਰ ਖ਼ੁਣਸ ਹੱਡੀਆਂ ਦਾ ਸਾੜ ਹੈ ।
੩੧ ਜਿਹੜਾ ਗਰੀਬ ਉੱਤੇ ਅਨ੍ਹੇਰ ਕਰਦਾ ਹੈ
ਉਹ ਆਪਣੇ ਕਰਤਾ ਨੂੰ ਉਲਾਂਭਾ ਦਿੰਦਾ ਹੈ,

ਪਰ ਜਿਹੜਾ ਕੰਗਾਲ ਉੱਤੇ ਦਯਾ ਕਰਦਾ ਹੈ
ਉਹ ਉਸ ਦੀ ਮਹਿਮਾ ਕਰਦਾ ਹੈ ।
੩੨ ਦੁਸ਼ਟ ਤਾਂ ਆਪਣੀ ਬੁਰਿਆਈ ਨਾਲ ਢਹਿ ਜਾਂਦਾ ਹੈ,
ਪਰ ਧਰਮੀ ਆਪਣੀ ਮੌਤ ਵਿੱਚ ਵੀ ਪਨਾਹ ਪਾਉਂਦਾ ਹੈ ।
੩੩ ਸਮਝ ਵਾਲੇ ਦੇ ਮਨ ਵਿੱਚ ਬੁੱਧ ਵਾਸ ਕਰਦੀ ਹੈ,
ਪਰ ਮੂਰਖ ਦੇ ਅੰਦਰ ਜੋ ਕੁਝ ਹੈ ਉਹ ਪਰਗਟ ਹੋ ਜਾਂਦਾ ਹੈ ।
੩੪ ਧਰਮ ਕੌਮ ਦੀ ਉੱਨਤੀ ਕਰਦਾ ਹੈ,
ਪਰ ਪਾਪ ਉੱਮਤਾਂ ਲਈ ਮੂੰਹ ਕਾਲਾ ਹੈ ।
੩੫ ਬੁੱਧਵਾਨ ਨੌਕਰ ਤੋਂ ਪਾਤਸ਼ਾਹ ਪਰਸੰਨ ਹੁੰਦਾ ਹੈ,
ਪਰ ਲੱਜਿਆਵਾਨ ਕਰਨ ਵਾਲੇ ਉੱਤੇ ਉਹ ਦੀ ਕਰੋਪੀ ਹੁੰਦੀ ਹੈ ।।

**੧੫** ਨਰਮ ਜਵਾਬ ਗੁੱਸੇ ਨੂੰ ਠੰਡਾ ਕਰ ਦਿੰਦਾ ਹੈ,
ਪਰ ਕਠੋਰ ਬੋਲ ਕ੍ਰੋਧ ਨੂੰ ਭੜਕਾਉਂਦਾ ਹੈ ।
੨ ਬੁੱਧਵਾਨ ਦੀ ਜੀਭ ਗਿਆਨ ਦਾ ਠੀਕ ਬਖਾਨ ਕਰਦੀ ਹੈ,
ਪਰ ਮੂਰਖਾਂ ਦੇ ਮੂੰਹੋਂ ਬੱਸ ਮੂਰਖਤਾਈ ਉੱਛਲਦੀ ਹੈ ।
੩ ਯਹੋਵਾਹ ਦੀਆਂ ਅੱਖਾਂ ਸਭਨੀਂ ਥਾਈਂ ਲੱਗੀਆਂ ਰਹਿੰਦੀਆਂ ਹਨ,
ਅਤੇ ਬੁਰੇ ਭਲੇ ਦੋਹਾਂ ਨੂੰ ਤੱਕਦੀਆਂ ਹਨ ।
੪ ਸਿਹਤ ਦੇਣ ਵਾਲੀ ਰਸਨਾ ਜੀਉਣ ਦਾ ਬਿਰਛ ਹੈ,
ਪਰ ਉਹ ਦੇ ਵਿੱਚ ਅਕੀਪੁਣਾ ਆਤਮਾ ਦਾ ਤੋੜਨਾ ਹੈ ।
੫ ਮੂਰਖ ਆਪਣੇ ਪਿਉ ਦੀ ਸਿੱਖਿਆ ਨੂੰ ਤੁੱਛ ਜਾਣਦਾ ਹੈ,
ਪਰ ਜਿਹੜਾ ਤਾੜ ਨੂੰ ਮੰਨਦਾ ਹੈ ਉਹ ਸਿਆਣਾ ਹੈ ।
੬ ਧਰਮੀ ਦੇ ਘਰ ਵਿੱਚ ਵੱਡਾ ਧਨ ਹੈ,
ਪਰ ਦੁਸ਼ਟ ਦੀ ਖੱਟੀ ਨਾਲ ਕਸ਼ਟ ਹੁੰਦਾ ਹੈ ।
੭ ਬੁੱਧਵਾਨ ਦੇ ਬੁੱਲ੍ਹ ਗਿਆਨ ਨੂੰ ਖਿਲਾਰਦੇ ਹਨ,
ਪਰ ਮੂਰਖਾਂ ਦਾ ਮਨ ਇਉਂ ਨਹੀਂ ਕਰਦਾ ।
੮ ਦੁਸ਼ਟ ਦੀ ਭੇਟ ਤੋਂ ਯਹੋਵਾਹ ਨੂੰ ਘਿਣ ਆਉਂਦੀ ਹੈ,
ਪਰ ਸਚਿਆਰਾਂ ਦੀ ਪ੍ਰਾਰਥਨਾ ਤੋਂ ਉਹ ਪਰਸੰਨ ਹੁੰਦਾ ਹੈ ।
੯ ਦੁਸ਼ਟ ਦੀ ਚਾਲ ਤੋਂ ਯਹੋਵਾਹ ਨੂੰ ਘਿਣ ਆਉਂਦੀ ਹੈ
ਪਰ ਧਰਮ ਦਾ ਪਿੱਛਾ ਕਰਨ ਵਾਲੇ ਨਾਲ ਉਹ ਪ੍ਰੇਮ ਰੱਖਦਾ ਹੈ ।
੧੦ ਜਿਹੜਾ ਰਾਹ ਨੂੰ ਤਿਆਗ ਦਿੰਦਾ ਹੈ ਉਹ ਨੂੰ ਸਖ਼ਤ ਤਾੜ ਮਿਲਦੀ ਹੈ,
ਅਤੇ ਸਮਝੌਤੀ ਨੂੰ ਬੁਰਾ ਜਾਣਨ ਵਾਲਾ ਮਰੇਗਾ ।
੧੧ ਪਤਾਲ ਅਤੇ ਵਿਨਾਸ ਲੋਕ ਵੀ ਯਹੋਵਾਹ ਦੇ ਅੱਗੇ ਖੁੱਲ੍ਹੇ ਪਏ ਹਨ,
ਤਾਂ ਭਲਾ, ਆਦਮ ਵੰਸੀਆਂ ਦੇ ਮਨ ਕਿੱਕਰ ਨਾ ਹੋਣਗੇ ?
੧੨ ਮਖੌਲੀਆ ਤਾੜ ਨੂੰ ਪਸੰਦ ਨਹੀਂ ਕਰਦਾ,
ਤੇ ਨਾ ਉਹ ਬੁੱਧਵਾਨਾਂ ਕੋਲ ਜਾਂਦਾ ਹੈ ।
੧੩ ਮਨ ਅਨੰਦ ਹੋਵੇ ਤਾਂ ਮੁਖ ਉੱਤੇ ਵੀ ਖੁਸ਼ੀ ਹੁੰਦੀ ਹੈ,
ਪਰ ਮਨ ਦੇ ਸੋਗ ਨਾਲ ਆਤਮਾ ਨਿਰਾਸ ਹੁੰਦਾ ਹੈ ।
੧੪ ਸਮਝ ਵਾਲੇ ਦਾ ਮਨ ਗਿਆਨ ਦੀ ਖੋਜ ਕਰਦਾ ਹੈ,
ਪਰ ਮੂਰਖ ਦਾ ਮੂੰਹ ਮੂਰਖਤਾਈ ਚਰਦਾ ਹੈ ।
੧੫ ਮਸਕੀਨ ਦੇ ਸੱਭੇ ਦਿਨ ਬੁਰੇ ਹੁੰਦੇ ਹਨ,
ਪਰ ਚੰਗੇ ਦਿਲ ਵਾਲਾ ਸਦਾ ਦਾਉਤਾਂ ਉਡਾਉਂਦਾ ਹੈ ।
੧੬ ਉਹ ਥੋੜਾ ਜਿਹਾ ਜੋ ਯਹੋਵਾਹ ਦੇ ਭੈ ਨਾਲ ਹੋਵੇ,
ਉਸ ਵੱਡੇ ਖ਼ਜ਼ਾਨੇ ਨਾਲੋਂ ਚੰਗਾ ਹੈ ਜਿਹਦੇ ਨਾਲ ਘਬਰਾਹਟ ਹੋਵੇ ।
੧੭ ਸਾਗ ਪੱਤ ਦਾ ਖਾਣਾ ਜਿੱਥੇ ਪ੍ਰੇਮ ਹੈ,
ਪਲੇ ਹੋਏ ਬਲਦ ਨਾਲੋਂ ਜਿੱਥੇ ਵੈਰ ਹੈ, ਚੰਗਾ ਹੈ ।
੧੮ ਕ੍ਰੋਧੀ ਛੇੜ ਖਾਨੀ ਕਰਦਾ ਹੈ,
ਪਰ ਜਿਹੜਾ ਗੁੱਸੇ ਵਿੱਚ ਧੀਮਾ ਹੈ ਉਹ ਝਗੜੇ ਨੂੰ ਮਿਟਾਉਂਦਾ ਹੈ ।
੧੯ ਆਲਸੀ ਦਾ ਰਾਹ ਕੰਡਿਆਂ ਦੀ ਬਾੜ ਜਿਹਾ ਹੈ,
ਪਰ ਸਚਿਆਰਾਂ ਦਾ ਮਾਰਗ ਸ਼ਾਹ ਰਾਹ ਹੈ ।
੨੦ ਬੁੱਧਵਾਨ ਪੁੱਤ੍ਰ ਆਪਣੇ ਪਿਉ ਨੂੰ ਅਨੰਦ ਰੱਖਦਾ ਹੈ,
ਪਰ ਮੂਰਖ ਆਦਮੀ ਆਪਣੀ ਮਾਂ ਨੂੰ ਨੀਚ ਸਮਝਦਾ ਹੈ ।
੨੧ ਨਿਰਬੁੱਧ ਮੂਰਖਤਾਈ ਤੋਂ ਅਨੰਦ ਹੁੰਦਾ ਹੈ,
ਅਤੇ ਸਮਝ ਵਾਲਾ ਪੁਰਸ਼ ਸਿੱਧੀ ਚਾਲ ਚੱਲਦਾ ਹੈ ।

੨੨ ਜੇ ਸਲਾਹ ਨਾ ਮਿਲੇ ਤਾਂ ਪਰੋਜਨ ਰੁੱਕ ਜਾਂਦੇ ਹਨ,
ਪਰ ਜੇ ਸਲਾਹ ਦੇਣ ਵਾਲੇ ਬਹੁਤੇ ਹੋਣ ਤਾਂ ਓਹ ਕਾਇਮ ਹੋ ਜਾਂਦੇ ਹਨ ।
੨੩ ਮਨੁੱਖ ਆਪਣੇ ਮੂੰਹ ਦੇ ਉੱਤਰ ਤੋਂ ਪਰਸੰਨ ਹੁੰਦਾ ਹੈ,
ਅਤੇ ਜਿਹੜਾ ਬਚਨ ਵੇਲੇ ਸਿਰ ਕਹੀਦਾ ਹੈ ਉਹ ਕਿਹਾ ਚੰਗਾ ਲੱਗਦਾ ਹੈ !
੨੪ ਸਿਆਣੇ ਦੇ ਲਈ ਜੀਉਣ ਦਾ ਰਾਹ ਉਤਾਹਾਂ ਹੋ ਜਾਂਦਾ ਹੈ,
ਤਾਂ ਜੋ ਉਹ ਪਤਾਲ ਦੇ ਹੇਠੋਂ ਪਰੇ ਰਹੇ ।
੨੫ ਹੰਕਾਰੀਆਂ ਦੇ ਘਰ ਨੂੰ ਯਹੋਵਾਹ ਢਾਹ ਦਿੰਦਾ ਹੈ,
ਪਰ ਵਿਧਵਾ ਦੇ ਬੰਨਿਆਂ ਨੂੰ ਕਾਇਮ ਕਰਦਾ ਹੈ ।
੨੬ ਬੁਰਿਆਰ ਦੇ ਖਿਆਲ ਯਹੋਵਾਹ ਨੂੰ ਘਿਣਾਉਣੇ ਲੱਗਦੇ ਹਨ,
ਪਰ ਸ਼ੁਭ ਬਚਨ ਸੁੱਧ ਹਨ ।
੨੭ ਨਫ਼ੇ ਦਾ ਲੋਭੀ ਆਪਣੇ ਹੀ ਟੱਬਰ ਨੂੰ ਦੁਖ ਦਿੰਦਾ ਹੈ,
ਪਰ ਜਿਹੜਾ ਵੱਢੀ ਤੋਂ ਘਿਣ ਕਰਦਾ ਹੈ ਉਹ ਜੀਉਂਦਾ ਰਹੇਗਾ ।
੨੮ ਧਰਮੀ ਦਾ ਮਨ ਸੋਚ ਕੇ ਉੱਤਰ ਦਿੰਦਾ ਹੈ,
ਪਰ ਦੁਸ਼ਟ ਦੇ ਮੂੰਹੋਂ ਬੁਰੀਆਂ ਗੱਪਾਂ ਉੱਛਲਦੀਆਂ ਹਨ ।
੨੯ ਦੁਸ਼ਟਾਂ ਕੋਲੋਂ ਯਹੋਵਾਹ ਦੂਰ ਹੈ,
ਪਰ ਉਹ ਧਰਮੀਆਂ ਦੀ ਪ੍ਰਾਰਥਨਾ ਸੁਣਦਾ ਹੈ ।
੩੦ ਅੱਖਾਂ ਦਾ ਚਾਨਣ ਦਿਲ ਨੂੰ ਖੁਸ਼ ਕਰਦਾ ਹੈ,
ਅਤੇ ਚੰਗੀ ਖਬਰ ਹੱਡੀਆਂ ਨੂੰ ਪੁਸ਼ਟ ਕਰਦੀ ਹੈ ।
੩੧ ਜਿਹੜਾ ਜੀਉਣ ਦਾਇਕ ਤਾੜ ਨੂੰ ਕੰਨ ਲਾ ਕੇ ਸੁਣਦਾ ਹੈ,
ਉਹ ਬੁੱਧਵਾਨਾਂ ਦੇ ਵਿਚਕਾਰ ਵੱਸੇਗਾ ।
੩੨ ਸਿੱਖਿਆ ਨੂੰ ਰੱਦ ਕਰਨ ਵਾਲਾ ਆਪਣੀ ਹੀ ਜਾਨ ਨੂੰ ਤੁੱਛ ਜਾਣਦਾ ਹੈ,
ਪਰ ਜੋ ਤਾੜ ਵੱਲ ਕੰਨ ਲਾਉਂਦਾ ਹੈ ਉਹ ਸਮਝ * ਪ੍ਰਾਪਤ ਕਰਦਾ ਹੈ ।
੩੩ ਯਹੋਵਾਹ ਦਾ ਭੈ ਬੁੱਧ ਦੀ ਸਿੱਖਿਆ ਹੈ,
ਅਤੇ ਮਹਿਮਾ ਤੋਂ ਪਹਿਲਾਂ ਅਧੀਨਗੀ ਹੁੰਦੀ ਹੈ ।।

* ਇਬਰ., ਮਨ ।

## ੧੬ ਜੀਵਨ ਦਾ ਰਵੱਯਾ

ਮਨ ਦੀਆਂ ਜੁਗਤਾਂ ਤਾਂ ਆਦਮੀ ਦੇ ਵੱਸ ਵਿੱਚ ਹਨ,
ਪਰ ਜ਼ਬਾਨੋਂ ਉੱਤਰ ਯਹੋਵਾਹ ਵੱਲੋਂ ਹੁੰਦਾ ਹੈ ।
੨ ਮਨੁੱਖ ਦੀ ਸਾਰੀ ਚਾਲ ਉਹ ਦੀ ਆਪਣੀ ਨਿਗਾਹ ਵਿੱਚ ਸੁੱਧ ਹੈ,
ਪਰ ਯਹੋਵਾਹ ਰੂਹਾਂ ਨੂੰ ਜਾਚਦਾ ਹੈ ।
੩ ਆਪਣੇ ਕੰਮਾਂ ਨੂੰ ਯਹੋਵਾਹ ਉੱਤੇ ਛੱਡ ਦੇਹ,
ਤਾਂ ਤੇਰੇ ਮਨੋਰਥ ਪੂਰੇ ਹੋਣਗੇ ।
੪ ਯਹੋਵਾਹ ਨੇ ਸਾਰੀਆਂ ਵਸਤਾਂ ਖਾਸ ਪਰੋਜਨ ਲਈ ਬਣਾਈਆਂ,
ਹਾਂ, ਦੁਸ਼ਟ ਨੂੰ ਵੀ ਬਿਪਤਾ ਦੇ ਦਿਨ ਲਈ ।
੫ ਹਰੇਕ ਜਿਹ ਦੇ ਮਨ ਵਿੱਚ ਹੰਕਾਰ ਹੈ ਉਸ ਤੋਂ ਯਹੋਵਾਹ ਨੂੰ ਘਿਣ ਆਉਂਦੀ ਹੈ,
ਪੱਕ ਮੰਨੋ * ਉਹ ਬਿਨਾ ਡੰਨ ਨਾ ਛੁੱਟੇਗਾ ।
੬ ਦਯਾ ਅਤੇ ਸਚਿਆਈ ਨਾਲ ਕੁਧਰਮ ਢੱਕਿਆ ਜਾਂਦਾ ਹੈ,
ਅਤੇ ਯਹੋਵਾਹ ਦਾ ਭੈ ਮੰਨਣ ਕਰਕੇ ਲੋਕ ਬੁਰਿਆਈ ਤੋਂ ਪਰੇ ਰਹਿੰਦੇ ਹਨ ।
੭ ਜਦ ਕਿਸੇ ਦੀ ਚਾਲ ਯਹੋਵਾਹ ਨੂੰ ਭਾਉਂਦੀ ਹੈ,
ਤਾਂ ਉਹ ਉਸ ਦੇ ਵੈਰੀਆਂ ਦਾ ਵੀ ਉਸ ਨਾਲ ਮੇਲ ਕਰਾਉਂਦਾ ਹੈ ।
੮ ਧਰਮ ਨਾਲ ਥੋੜਾ ਜਿਹਾ
ਕੁਨਿਆਉਂ ਦੀ ਵੱਡੀ ਆਮਦਨੀ ਨਾਲੋਂ ਚੰਗਾ ਹੈ ।
੯ ਆਦਮੀ ਦਾ ਮਨ ਉਹ ਦਾ ਰਾਹ ਠਹਿਰਾਉਂਦਾ ਹੈ,
ਪਰ ਯਹੋਵਾਹ ਉਹ ਦੇ ਪੈਰਾਂ ਦੀ ਅਗਵਾਈ ਕਰਦਾ ਹੈ ।
੧੦ ਪਾਤਸ਼ਾਹ ਦੇ ਬੁੱਲ੍ਹਾਂ ਤੋਂ ਸੁਰਗੀ ਬਚਨ † ਨਿੱਕਲਦਾ ਹੈ,
ਨਿਆਉਂ ਵਿੱਚ ਉਹ ਦਾ ਮੂੰਹ ਭੁੱਲ ਨਹੀਂ ਕਰਦਾ ।
੧੧ ਸੱਚੀ ਤੱਕੜੀ ਤੇ ਪਲੜੇ ਯਹੋਵਾਹ ਦੇ ਹਨ,
ਗੁੱਥਲੀ ਦੇ ਸਾਰੇ ਵੱਟੇ ਉਸੇ ਦਾ ਕੰਮ ਹਨ ।
੧੨ ਬੁਰਿਆਈ ਕਰਨੀ ਪਾਤਸ਼ਾਹਾਂ ਲਈ ਘਿਣਾਉਣੀ ਹੈ,
ਕਿਉਂ ਜੋ ਉਨ੍ਹਾਂ ਦੀ ਗੱਦੀ ਦਾ ਧਰਮ ਨਾਲ ਹੀ ਟਿਕਾਉ ਹੁੰਦਾ ਹੈ ।

* ਇਬਰ., ਹੱਥ ਲਈ ਹੱਥ । † ਇਬਰ., ਫਾਲ ।

੧੩ ਧਰਮੀ ਬੁੱਲ੍ਹਾਂ ਤੋਂ ਪਾਤਸ਼ਾਹ ਪਰਸੰਨ ਹੁੰਦੇ ਹਨ,
ਅਤੇ ਜਿਹੜਾ ਸਿੱਧੀ ਗੱਲ ਕਰਦਾ ਹੈ ਉਹ ਦੇ ਨਾਲ ਉਹ ਪ੍ਰੇਮ ਰੱਖਦਾ ਹੈ ।
੧੪ ਪਾਤਸ਼ਾਹ ਦਾ ਗੁੱਸਾ ਮੌਤ ਦੇ ਦੂਤਾਂ ਵਰਗਾ ਹੈ,
ਪਰ ਬੁੱਧਵਾਨ ਪੁਰਸ਼ ਉਹ ਨੂੰ ਠੰਢਿਆਂ ਕਰਦਾ ਹੈ ।
੧੫ ਪਾਤਸ਼ਾਹ ਦੇ ਮੁਖ ਦੇ ਚਾਨਣ ਵਿੱਚ ਜੀਉਣ ਹੈ,
ਅਤੇ ਉਹ ਦੀ ਕਿਰਪਾ ਬਰਸਾਤ ਦੇ ਛੇਕੜ ਦੀ ਬੱਦਲੀ ਵਰਗੀ ਹੁੰਦੀ ਹੈ ।
੧੬ ਬੁੱਧ ਦੀ ਪ੍ਰਾਪਤੀ ਸੋਨੇ ਨਾਲੋਂ ਕਿੰਨੀ ਵਧੀਕ ਚੰਗੀ ਹੈ !
ਅਤੇ ਚਾਂਦੀ ਨਾਲੋਂ ਸਮਝ ਦਾ ਪ੍ਰਾਪਤ ਕਰਨਾ ਚੁਣਨਾ ਚਾਹੀਦਾ ਹੈ ।
੧੭ ਬੁਰਿਆਈ ਤੋਂ ਲਾਂਭੇ ਰਹਿਣਾ ਸਚਿਆਰਾਂ ਦਾ ਸ਼ਾਹ ਰਾਹ ਹੈ,
ਜਿਹੜਾ ਆਪਣੀ ਚਾਲ ਦੀ ਚੌਕਸੀ ਕਰਦਾ ਹੈ ਉਹ ਆਪਣੀ ਜਾਨ ਨੂੰ ਬਚਾਉਂਦਾ ਹੈ ।
੧੮ ਨਾਸ ਤੋਂ ਪਹਿਲਾਂ ਹੰਕਾਰ
ਅਤੇ ਡਿੱਗਣ ਤੋਂ ਪਹਿਲਾਂ ਘੁਮੰਡੀ ਰੂਹ ਹੁੰਦੀ ਹੈ ।
੧੯ ਘੁਮੰਡੀਆਂ ਨਾਲ ਲੁੱਟ ਦਾ ਮਾਲ ਵੰਡਣ ਨਾਲੋਂ
ਮਸਕੀਨਾਂ ਦੇ ਸੰਗ ਅੱਜ਼ਾ ਹੋ ਕੇ ਰਹਿਣਾ ਚੰਗਾ ਹੈ ।
੨੦ ਜਿਹੜਾ ਬਚਨ ਉੱਤੇ ਚਿੱਤ ਲਾਉਂਦਾ ਹੈ ਉਹ ਦਾ ਭਲਾ ਹੋਵੇਗਾ,
ਅਤੇ ਜਿਹੜਾ ਯਹੋਵਾਹ ਉੱਤੇ ਭਰੋਸਾ ਰੱਖਦਾ ਹੈ ਉਹ ਧੰਨ ਹੈ !
੨੧ ਜਿਹੜਾ ਬੁੱਧਵਾਨ ਹੈ ਉਹ ਬਿਬੇਕੀ ਕਹਾਉਂਦਾ ਹੈ,
ਅਤੇ ਮਿੱਠੇ ਬੋਲਣ ਨਾਲ ਕਾਇਲ ਕਰਨ ਦੀ ਸ਼ਕਤੀ* ਵੱਧ ਜਾਂਦੀ ਹੈ ।
੨੨ ਬੁੱਧਵਾਨ ਦੇ ਲਈ ਬੁੱਧ ਜੀਉਣ ਦਾ ਸੋਤਾ ਹੈ,
ਪਰ ਮੂਰਖਾਂ ਦੀ ਸਿੱਖਿਆ ਮੂਰਖਤਾਈ ਹੀ ਹੈ ।
੨੩ ਬੁੱਧਵਾਨ ਦਾ ਮਨ ਉਹ ਦੇ ਮੂੰਹ ਨੂੰ ਸਿਖਾਉਂਦਾ ਹੈ,
ਅਤੇ ਉਹ ਦੇ ਬੁੱਲ੍ਹਾਂ ਨੂੰ ਗਿਆਨ ਦਿੰਦਾ ਹੈ ।
੨੪ ਸ਼ੁਭ ਬਚਨ ਮਖੀਰ ਦੀ ਛੱਲੀ ਵਾਂਙੁ ਹਨ,
ਓਹ ਜੀ ਨੂੰ ਮਿੱਠੇ ਲੱਗਦੇ ਅਤੇ ਹੱਡੀਆਂ ਨੂੰ ਸਿਹਤ ਦਿੰਦੇ ਹਨ ।

* ਇਬਰ., ਵਿਦਿਆ ।

੨੫ ਇੱਕ ਅਜਿਹਾ ਰਾਹ ਹੈ ਜੋ ਮਨੁੱਖ ਨੂੰ ਸਿੱਧਾ ਜਾਪਦਾ ਹੈ,
ਪਰ ਉਹ ਦੇ ਅੰਤ ਵਿੱਚ ਮੌਤ ਦੇ ਰਾਹ ਹਨ ।
੨੬ ਮਜ਼ੂਰ ਦੀ ਭੁੱਖ ਉਸ ਤੋਂ ਮਜ਼ੂਰੀ ਕਰਾਉਂਦੀ ਹੈ,
ਉਹ ਦਾ ਮੂੰਹ ਜੋ ਉਹ ਨੂੰ ਉਭਾਰਦਾ ਹੈ ।
੨੭ ਨਿਕੰਮਾ ਪੁਰਸ਼ ਬੁਰਿਆਈ ਨੂੰ ਪੁੱਟਦਾ ਹੈ,
ਤੇ ਉਹ ਦੇ ਬੁੱਲ੍ਹਾਂ ਵਿੱਚ ਜਾਣੋ ਸਾੜਨ ਵਾਲੀ ਅੱਗ ਹੁੰਦੀ ਹੈ ।
੨੮ ਟੇਢਾ ਮਨੁੱਖ ਝਗੜੇ ਚੁੱਕਦਾ ਹੈ,
ਅਤੇ ਚੁਗਲੀ ਕਰਨ ਵਾਲਾ ਜਾਨੀ ਮਿੱਤ੍ਰਾਂ ਵਿੱਚ ਫੁੱਟ ਪਾ ਦਿੰਦਾ ਹੈ ।
੨੯ ਅਨ੍ਹੇਰ ਕਰਨ ਵਾਲਾ ਆਪਣੇ ਗੁਆਂਢੀ ਨੂੰ ਫੁਸਲਾ ਕੇ,
ਭੈੜੇ ਰਾਹ ਵਿੱਚ ਪਾ ਦਿੰਦਾ ਹੈ ।
੩੦ ਅੱਖੀਆਂ ਮਟਕਾਉਣ ਵਾਲਾ ਟੇਢੇ ਕੰਮ ਸੋਚਦਾ ਹੈ,
ਬੁੱਲ੍ਹ ਘੁਟਣ ਵਾਲਾ ਬੁਰਿਆਈ ਕਰ ਛੱਡਦਾ ਹੈ ।
੩੧ ਧੌਲਾ ਸਿਰ ਸਜਾਵਟ ਦਾ ਮੁਕਟ ਹੈ,
ਉਹ ਧਰਮ ਦੇ ਮਾਰਗ ਤੋਂ ਪ੍ਰਾਪਤ ਹੁੰਦਾ ਹੈ ।
੩੨ ਜਿਹੜਾ ਕ੍ਰੋਧ ਵਿੱਚ ਧੀਮਾ ਹੈ ਉਹ ਸੂਰਬੀਰ ਨਾਲੋਂ,
ਅਤੇ ਆਪਣੀ ਰੂਹ ਨੂੰ ਵੱਸ ਵਿੱਚ ਰੱਖਣ ਵਾਲਾ,
ਸ਼ਹਿਰ ਦੇ ਜਿੱਤਣ ਵਾਲੇ ਨਾਲੋਂ ਚੰਗਾ ਹੈ ।
੩੩ ਬੁੱਕਲ ਵਿੱਚ ਗੁਣੇ ਪਾਏ ਜਾਂਦੇ ਹਨ,
ਪਰ ਉਨ੍ਹਾਂ ਦਾ ਫ਼ੈਸਲਾ ਯਹੋਵਾਹ ਵੱਲੋਂ ਹੀ ਹੁੰਦਾ ਹੈ ॥

## ੧੭

ਚੈਨ ਨਾਲ ਰੁੱਖੀ ਮਿੱਸੀ ਇਹ ਦੇ ਨਾਲੋਂ ਚੰਗੀ ਹੈ,
ਭਈ ਘਰ ਵਿੱਚ ਬਹੁਤ ਪਦਾਰਥ ਹੋਣ ਪਰ ਝਗੜਾ ਹੋਵੇ ।
੨ ਸਿਆਣਾ ਟਹਿਲੂਆ ਖੱਜਲ ਕਰਨ ਵਾਲੇ ਪੁੱਤ੍ਰ ਉੱਤੇ ਹੁਕਮ ਚਲਾਵੇਗਾ,
ਅਤੇ ਭਰਾਵਾਂ ਵਿੱਚ ਵੰਡ ਦਾ ਹਿੱਸਾ ਪਾਵੇਗਾ ।
੩ ਚਾਂਦੀ ਲਈ ਕੁਠਾਲੀ ਅਤੇ ਸੋਨੇ ਲਈ ਭੱਠੀ ਹੈ,
ਪਰ ਮਨਾਂ ਦਾ ਪਰਖਣ ਵਾਲਾ ਯਹੋਵਾਹ ਹੈ ।
੪ ਕੁਕਰਮੀ ਖੋਟੇ ਬੁੱਲ੍ਹਾਂ ਵੱਲ ਧਿਆਨ ਦਿੰਦਾ ਹੈ,
ਅਤੇ ਝੂਠਾ ਸ਼ਰਾਰਤੀ ਜ਼ਬਾਨ ਵੱਲ ਕੰਨ ਲਾਉਂਦਾ ਹੈ ।
੫ ਜਿਹੜਾ ਦੀਣ ਨੂੰ ਠੱਠਾ ਮਾਰਦਾ ਹੈ ਉਹ ਉਸ ਦੇ ਕਰਤਾ ਨੂੰ ਉਲਾਂਭਾ ਦਿੰਦਾ ਹੈ,

ਅਤੇ ਜੋ ਬਿਪਤਾ ਤੋਂ ਅਨੰਦ ਹੁੰਦਾ ਹੈ ਉਹ ਡੰਨੋਂ ਬਿਨਾ ਨਾ ਛੁੱਟੇਗਾ ।
੬ ਪੋਤੇ ਬੁੱਢਿਆਂ ਦਾ ਮੁਕਟ ਹਨ,
ਅਤੇ ਪੁੱਤ੍ਰਾਂ ਦੀ ਸੋਭਾ ਉਹਨਾਂ ਦੇ ਪਿਉ ਹਨ ।
੭ ਜਦ ਮਿੱਠਾ ਬੋਲ ਮੂਰਖ ਨੂੰ ਨਹੀਂ ਫੱਬਦਾ,
ਤਾਂ ਪਤਵੰਤ ਨੂੰ ਝੂਠੇ ਬੁੱਲ੍ਹ ਕਿਵੇਂ ਫੱਬਣਗੇ ?
੮ ਵੱਢੀ ਉਹ ਦੇ ਦੇਣ ਵਾਲੇ ਦੀਆਂ ਅੱਖਾਂ ਵਿੱਚ ਬਹੁਮੁੱਲਾ ਰਤਨ ਹੈ,
ਜਿੱਧਰ ਉਹ ਮੂੰਹ ਕਰਦਾ ਹੈ, ਉਹ ਸਫ਼ਲ ਹੁੰਦਾ ਹੈ ।
੯ ਜਿਹੜਾ ਅਪਰਾਧ ਨੂੰ ਢੱਕ ਲੈਂਦਾ ਹੈ ਉਹ ਪ੍ਰੇਮ ਨੂੰ ਭਾਲਦਾ ਹੈ,
ਪਰ ਜੋ ਕਿਸੇ ਗੱਲ ਨੂੰ ਬਾਰੰਬਾਰ ਛੇੜਦਾ ਹੈ ਉਹ ਜਾਨੀ ਮਿੱਤ੍ਰਾਂ ਵਿੱਚ ਫੁੱਟ ਪਾ ਦਿੰਦਾ ਹੈ ।
੧੦ ਸਮਝ ਵਾਲੇ ਤੇ ਇੱਕ ਤਾੜ,
ਮੂਰਖ ਤੇ ਸੌ ਕੋਰੜਿਆਂ ਨਾਲੋਂ ਬਹੁਤਾ ਅਸਰ ਕਰਦੀ ਹੈ ।
੧੧ ਭੈੜਾ ਪੁਰਸ਼ ਬੱਸ ਆਕੀਪੁਣਾ ਕਰਨਾ ਹੀ ਚਾਹੁੰਦਾ ਹੈ,
ਸੋ ਇੱਕ ਜ਼ਾਲਮ ਹਰਕਾਰਾ ਉਹ ਦੇ ਵਿਰੁੱਧ ਘੱਲਿਆ ਜਾਵੇਗਾ ।
੧੨ ਰਿੱਛਣੀ ਜਿਹ ਦੇ ਬੱਚੇ ਖੁੱਸ ਗਏ ਹੋਣ ਮਨੁੱਖ ਨੂੰ ਟੱਕਰੇ,
ਪਰ ਨਾ ਕਿ ਮੂਰਖ ਆਪਣੀ ਮੂਰਖਤਾਈ ਵਿੱਚ ।
੧੩ ਜਿਹੜਾ ਭਲਿਆਈ ਦੇ ਵੱਟੇ ਬੁਰਿਆਈ ਕਰਦਾ ਹੈ,
ਉਹ ਦੇ ਘਰੋਂ ਬੁਰਿਆਈ ਕਦੀ ਨਾ ਹਟੇਗੀ ।
੧੪ ਝਗੜੇ ਦਾ ਮੁੱਢ ਪਾਣੀ ਦੇ ਵਹਾ ਵਰਗਾ ਹੈ,
ਇਸ ਲਈ ਝਗੜਾ ਛਿੜਨ ਤੋਂ ਪਹਿਲਾਂ ਉਹ ਨੂੰ ਛੱਡ ਦੇਹ ।
੧੫ ਜਿਹੜਾ ਦੁਸ਼ਟ ਨੂੰ ਧਰਮੀ ਠਹਿਰਾਉਂਦਾ ਹੈ ਅਤੇ ਜਿਹੜਾ ਧਰਮੀ ਤੇ ਦੋਸ਼ ਲਾਉਂਦਾ ਹੈ,
ਯਹੋਵਾਹ ਉਹਨਾਂ ਦੋਹਾਂ ਤੋਂ ਘਿਣ ਕਰਦਾ ਹੈ ।
੧੬ ਮੂਰਖ ਦੇ ਹੱਥ ਵਿੱਚ ਬੁੱਧ ਨੂੰ ਮੁੱਲ ਲੈਣ ਲਈ ਪੈਸਾ ਕਿਉਂ ਹੋਵੇ,
ਜਦ ਉਹ ਚਾਹ ਨਹੀਂ ਕਰਦਾ ?
੧੭ ਮਿੱਤ੍ਰ ਹਰ ਵੇਲੇ ਪ੍ਰੇਮ ਕਰਦਾ ਹੈ,
ਅਤੇ ਭਰਾ ਬਿਪਤਾ ਦੇ ਦਿਨ ਲਈ ਜੰਮਿਆ ਹੈ ।
੧੮ ਬੇਸਮਝ ਆਦਮੀ ਹੱਥ ਮਾਰਦਾ ਹੈ,
ਅਤੇ ਆਪਣੇ ਗੁਆਂਢੀ ਦੇ ਸਾਹਮਣੇ ਜ਼ਾਮਨ ਬਣ ਜਾਂਦਾ ਹੈ ।
੧੯ ਅਪਰਾਧ ਦਾ ਪ੍ਰੇਮੀ ਕੁਪੱਤ ਦਾ ਪ੍ਰੇਮੀ ਹੈ,
ਜਿਹੜਾ ਆਪਣੇ ਦਰਵੱਜੇ ਨੂੰ ਉੱਚਾ ਕਰਦਾ ਹੈ ਉਹ ਆਪਣਾ ਨਾਸ ਭਾਲਦਾ ਹੈ ।
੨੦ ਪੁੱਠੇ ਦਿਲ ਵਾਲਾ ਭਲਿਆਈ ਨਾ ਪਾਵੇਗਾ,
ਅਤੇ ਉਲਟੀ ਜ਼ਬਾਨ ਵਾਲਾ ਬਿਪਤਾ ਵਿੱਚ ਡਿੱਗੇਗਾ ।
੨੧ ਮੂਰਖ ਦਾ ਜਮਾਉਣ ਵਾਲਾ ਦੁਖ ਹੀ ਪਾਉਂਦਾ ਹੈ,
ਅਤੇ ਮੂਰਖ ਦੇ ਪਿਉ ਨੂੰ ਕੁਝ ਅਨੰਦ ਨਹੀਂ ।
੨੨ ਖੁਸ਼ ਦਿਲੀ ਦਵਾ ਵਾਂਙੁ ਚੰਗਾ ਕਰਦੀ ਹੈ,
ਪਰ ਉਦਾਸ ਆਤਮਾ ਹੱਡੀਆਂ ਨੂੰ ਸੁਕਾਉਂਦਾ ਹੈ ।
੨੩ ਦੁਸ਼ਟ ਬੁੱਕਲ ਵਿੱਚੋਂ ਵੱਢੀ ਲੈਂਦਾ ਹੈ,
ਭਈ ਉਹ ਨਿਆਉਂ ਦੇ ਮਾਰਗਾਂ ਨੂੰ ਵਿਗਾੜ ਦੇਵੇ ।
੨੪ ਬੁੱਧ ਸਮਝ ਵਾਲੇ ਦੇ ਅੱਗੇ ਰਹਿੰਦੀ ਹੈ,
ਪਰ ਮੂਰਖ ਦੀਆਂ ਅੱਖੀਆਂ ਧਰਤੀ ਦੇ ਬੰਨਿਆਂ ਵੱਲ ਲੱਗੀਆਂ ਰਹਿੰਦੀਆਂ ਹਨ ।
੨੫ ਮੂਰਖ ਪੁੱਤ੍ਰ ਆਪਣੇ ਪਿਉ ਲਈ ਗ਼ਮ,
ਅਤੇ ਆਪਣੀ ਮਾਂ ਲਈ ਕੁੜੱਤਣ ਹੈ ।
੨੬ ਧਰਮੀ ਨੂੰ ਡੰਨ ਲਾਉਣਾ ਚੰਗਾ ਨਹੀਂ,
ਨਾ ਪਤਵੰਤਾਂ ਨੂੰ ਸਿਧਿਆਈ ਦੇ ਕਾਰਨ ਮਾਰਨਾ ।
੨੭ ਗਿਆਨਵਾਨ ਘੱਟ ਬੋਲਦਾ ਹੈ,
ਅਤੇ ਸਮਝ ਵਾਲਾ ਸ਼ੀਲ ਸੁਭਾਉ ਹੁੰਦਾ ਹੈ ।
੨੮ ਮੂਰਖ ਵੀ ਜਿੰਨਾ ਚਿਰ ਚੁਪ ਰਹੇ ਬੁੱਧਵਾਨ ਹੀ ਗਿਣੀਦਾ ਹੈ,
ਜੇ ਬੁੱਲ੍ਹ ਬੰਦ ਰੱਖੇ ਤਾਂ ਸਿਆਣਾ ਸਮਝੀਦਾ ਹੈ ॥

## ੧੮

ਜੋ ਆਪ ਨੂੰ ਵੱਖਰਾ ਕਰੇ ਉਹ ਆਪਣੀ ਇੱਛਿਆ ਭਾਲਦਾ ਹੈ,
ਉਹ ਸਾਰੀ ਖਰੀ ਬੁੱਧੀ ਦੇ ਵਿਰੁੱਧ ਚਿੜਦਾ ਹੈ ।
੨ ਮੂਰਖ ਸਮਝ ਤੋਂ ਖੁਸ਼ ਨਹੀਂ ਹੁੰਦਾ,
ਪਰ ਇਸ ਤੋਂ ਭਈ ਉਹ ਦੇ ਮਨ ਦਾ ਹਾਲ ਖੁੱਲ੍ਹ ਜਾਵੇ ।
੩ ਦੁਸ਼ਟਤਾ ਦੇ ਨਾਲ ਅਪਮਾਨ,
ਅਤੇ ਨਿਰਾਦਰੀ ਦੇ ਨਾਲ ਲਾਜ ਆਉਂਦੀ ਹੈ ।
੪ ਮਨੁੱਖ ਦੇ ਮੂੰਹ ਦੇ ਬਚਨ ਡੂੰਘੇ ਪਾਣੀ ਵਰਗੇ ਹਨ,
ਬੁੱਧ ਦਾ ਚਸ਼ਮਾ ਵਗਦੀ ਨਦੀ ਜਿਹਾ ਹੈ ।

੫ ਦੁਸ਼ਟਾਂ ਦੀ ਰਈ ਕਰਨੀ ਚੰਗੀ ਨਹੀਂ,
ਨਾ ਅਦਾਲਤ ਵਿੱਚ ਧਰਮੀਆਂ ਦਾ ਹੱਕ ਮਾਰਨਾ ।
੬ ਮੂਰਖ ਦੇ ਬੁੱਲ੍ਹ ਝਗੜਾ ਲਿਆਉਂਦੇ ਹਨ,
ਅਤੇ ਉਹ ਦਾ ਮੂੰਹ ਕੋਟਲੇ ਮੰਗਦਾ ਹੈ ।
੭ ਮੂਰਖ ਦਾ ਮੂੰਹ ਉਹ ਦੀ ਬਰਬਾਦੀ ਹੈ,
ਅਤੇ ਉਹ ਦੇ ਬੁੱਲ੍ਹ ਉਹ ਦੀ ਜਾਨ ਲਈ ਫਾਹੀ ਹਨ ।
੮ ਚੁਗਲੀ ਕਰਨ ਵਾਲੇ ਦੀਆਂ ਗੱਲਾਂ ਸੁਆਦਲੀਆਂ ਬੁਰਕੀਆਂ ਵਰਗੀਆਂ ਹੁੰਦੀਆਂ ਹਨ,
ਓਹ ਢਿੱਡ ਵਿੱਚ ਹੀ ਵੜ ਜਾਂਦੀਆਂ ਹਨ ।
੯ ਜਿਹੜਾ ਕੰਮ ਕਰਨ ਵਿੱਚ ਆਲਸੀ ਹੈ,
ਉਹ ਉਜਾੜੂ ਦਾ ਭਰਾ ਹੈ ।
੧੦ ਯਹੋਵਾਹ ਦਾ ਨਾਮ ਇੱਕ ਪੱਕਾ ਬੁਰਜ ਹੈ,
ਧਰਮੀ ਭੱਜ ਕੇ ਉਹ ਦੇ ਵਿੱਚ ਜਾਂਦਾ ਤੇ ਬਚਿਆ ਰਹਿੰਦਾ ਹੈ ।
੧੧ ਧਨਵਾਨ ਦੀ ਮਾਯਾ ਉਹ ਦੇ ਲੇਖੇ
ਪੱਕਾ ਨਗਰ ਅਤੇ ਉੱਚੀ ਸ਼ਹਿਰ ਪਨਾਹ ਵਾਂਙੁ ਹੈ ।
੧੨ ਨਾਸ ਹੋਣ ਤੋਂ ਪਹਿਲਾਂ ਮਨੁੱਖ ਦਾ ਮਨ ਹੰਕਾਰੀ ਹੁੰਦਾ ਹੈ,
ਪਰ ਆਦਰ ਤੋਂ ਪਹਿਲਾਂ ਅਧੀਨਗੀ ਹੁੰਦੀ ਹੈ ।
੧੩ ਗੱਲ ਸੁਣਨ ਤੋਂ ਪਹਿਲਾਂ ਜਿਹੜਾ ਉੱਤਰ ਦਿੰਦਾ ਹੈ,—
ਇਹ ਉਹ ਦੇ ਲਈ ਮੂਰਖਤਾਈ ਅਤੇ ਲਾਜ ਹੈ ।
੧੪ ਮਨੁੱਖ ਦਾ ਆਤਮਾ ਉਹ ਦੀ ਬਿਮਾਰੀ ਨੂੰ ਝੱਲੇਗਾ,
ਪਰ ਉਦਾਸ ਆਤਮਾ ਨੂੰ ਕੌਣ ਸਹਿ ਸੱਕੇ ?
੧੫ ਸਿਆਣਾ ਪੁਰਸ਼ ਗਿਆਨ ਨੂੰ ਪ੍ਰਾਪਤ ਕਰਦਾ ਹੈ,
ਅਤੇ ਬੁੱਧਵਾਨ ਦੇ ਕੰਨ ਗਿਆਨ ਦੀ ਭਾਲ ਕਰਦੇ ਹਨ ।
੧੬ ਨਜ਼ਰਾਨਾ ਆਦਮੀ ਦੇ ਲਈ ਚੋਰ ਬਣਾ ਦਿੰਦਾ ਹੈ,
ਅਤੇ ਉਹ ਨੂੰ ਵੱਡਿਆਂ ਲੋਕਾਂ ਦੇ ਅੱਗੇ ਪਹੁੰਚਾ ਦਿੰਦਾ ਹੈ ।
੧੭ ਜਿਹੜਾ ਮੁਕੱਦਮੇ ਵਿੱਚ ਪਹਿਲਾਂ ਬੋਲਦਾ ਹੈ ਓਹੋ ਸੱਚਾ ਜਾਪਦਾ ਹੈ,
ਪਰ ਫੇਰ ਉਹ ਦਾ ਗੁਆਂਢੀ ਆਣ ਕੇ ਉਹ ਦੀ ਕਲੀ ਖੋਲ੍ਹਦਾ ਹੈ ।
੧੮ ਗੁਣਾ ਪਾਉਣ ਨਾਲ ਝਗੜੇ ਮੁੱਕ ਜਾਂਦੇ ਹਨ,
ਅਤੇ ਜ਼ਬਰਦਸਤਾਂ ਦੇ ਵਿੱਚ ਫ਼ੈਸਲਾ ਹੋ ਜਾਂਦਾ ਹੈ ।
੧੯ ਰੁੱਸੇ ਹੋਏ ਭਰਾ ਨੂੰ ਮਨਾਉਣਾ ਪੱਕੇ ਸ਼ਹਿਰ ਦੇ ਜਿੱਤਣ ਨਾਲੋਂ ਵੀ ਔਖਾ ਹੈ,
ਝਗੜੇ ਕਿਲ੍ਹੇ ਦੇ ਹੋੜੇ ਵਰਗੇ ਹੁੰਦੇ ਹਨ ।
੨੦ ਆਦਮੀ ਦਾ ਢਿੱਡ ਉਹ ਦੇ ਮੂੰਹ ਦੇ ਫਲ ਨਾਲ ਭਰਦਾ ਹੈ,
ਅਤੇ ਆਪਣੇ ਬੁੱਲ੍ਹਾਂ ਦੀ ਪ੍ਰਾਪਤੀ ਨਾਲ ਉਹ ਰੱਜਦਾ ਹੈ ।
੨੧ ਮੌਤ ਅਤੇ ਜੀਉਣ ਦੋਵੇਂ ਜੀਭ ਦੇ ਵੱਸ ਵਿੱਚ ਹਨ,
ਅਤੇ ਜੋ ਉਸ ਨਾਲ ਪ੍ਰੀਤ ਰੱਖਦੇ ਹਨ ਓਹ ਉਸ ਦਾ ਫਲ ਖਾਣਗੇ ।
੨੨ ਜਿਹ ਨੂੰ ਵਹੁਟੀ ਲੱਭੀ ਉਹ ਨੂੰ ਚੰਗੀ ਵਸਤ ਲੱਭੀ,
ਅਤੇ ਯਹੋਵਾਹ ਦੀ ਕਿਰਪਾ ਉਸ ਉੱਤੇ ਹੋਈ ।
੨੩ ਦੀਣ ਤਾਂ ਤਰਲੇ ਕਰ ਕੇ ਬੋਲਦਾ ਹੈ,
ਪਰ ਧਨਵਾਨ ਕਰੜਾਈ ਨਾਲ ਉੱਤਰ ਦਿੰਦਾ ਹੈ ।
੨੪ ਬਹੁਤ ਸਾਰੇ ਮਿੱਤ੍ਰ ਨੁਕਸਾਨ ਦੇ ਕਾਰਨ ਹਨ,
ਪਰ ਅਜੇਹਾ ਦੀ ਹਿੱਤਕਾਰੀ ਹੈ ਜੋ ਭਰਾ ਨਾਲੋਂ ਵੀ ਵੱਧ ਕੇ ਚਿਪਕਦਾ ਹੈ ।।

## ੧੯

ਉਲਟੇ ਬੁੱਲ੍ਹਾਂ ਵਾਲੇ ਨਾਲੋਂ ਜੋ ਮੂਰਖ ਹੈ,
ਉਹ ਦੀਣ ਚੰਗਾ ਹੈ ਜਿਹੜਾ ਸਿੱਧੀ ਚਾਲ ਚੱਲਦਾ ਹੈ ।
੨ ਜਾਨ ਦਾ ਗਿਆਨ ਤੋਂ ਰਹਿਤ ਹੋਣਾ ਵੀ ਚੰਗਾ ਨਹੀਂ,
ਅਤੇ ਜਿਹੜਾ ਪੈਰਾਂ ਨਾਲ ਕਾਹਲੀ ਕਰਦਾ ਹੈ ਉਹ ਕੁਰਾਹੇ ਪੈਂ ਜਾਂਦਾ ਹੈ ।
੩ ਆਦਮੀ ਦੀ ਮੂਰਖਤਾਈ ਉਹ ਨੂੰ ਗੁਮਰਾਹ ਕਰ ਦਿੰਦੀ ਹੈ,
ਤੇ ਉਹ ਦਾ ਮਨ ਯਹੋਵਾਹ ਤੇ ਗੁੱਸੇ ਹੁੰਦਾ ਹੈ ।
੪ ਧਨ ਮਿੱਤ੍ਰ ਬਹੁਤ ਵਧਾਉਂਦਾ ਹੈ,
ਪਰ ਗਰੀਬ ਆਪਣੇ ਮਿੱਤ੍ਰ ਤੋਂ ਅੱਡ ਹੋ ਜਾਂਦਾ ਹੈ ।
੫ ਝੂਠਾ ਗਵਾਹ ਬਿਨਾ ਡੰਨ ਨਾ ਰਹੇਗਾ,
ਅਤੇ ਜੋ ਝੂਠ ਮਾਰਦਾ ਹੈ ਉਹ ਨਹੀਂ ਛੁੱਟੇਗਾ ।
੬ ਪਰ ਉਪਕਾਰੀ ਦੇ ਬਹੁਤੇ ਲੋਕ ਤਰਲੇ ਕਰਦੇ ਹਨ,
ਅਤੇ ਦਾਤੇ ਦੇ ਸੱਭੇ ਮਿੱਤ੍ਰ ਬਣ ਜਾਂਦੇ ਹਨ ।
੭ ਜਦੋਂ ਦੀਣ ਦੇ ਸਾਰੇ ਭਰਾ ਵੀ ਉਸ ਨਾਲ ਵੈਰ ਰੱਖਦੇ ਹਨ,
ਤਾਂ ਉਹ ਦੇ ਮਿੱਤ੍ਰ ਕਿਉਂ ਨਾ ਉਸ ਤੋਂ ਦੂਰ ਹੋ ਜਾਣਗੇ ?

ਉਹ ਗੱਲਾਂ ਨਾਲ ਓਹਨਾਂ ਦਾ ਪਿੱਛਾ ਕਰਦਾ ਹੈ ਪਰ ਓਹ ਹੈਂ ਨਹੀਂ ।

੮ ਜਿਹੜਾ ਬੁੱਧ ਨੂੰ ਪ੍ਰਾਪਤ ਕਰਦਾ ਹੈ ਉਹ ਆਪਣੀ ਜਾਨ ਨਾਲ ਪ੍ਰੀਤ ਰੱਖਦਾ ਹੈ,
ਜਿਹੜਾ ਸਮਝ ਦੀ ਪਾਲਨਾ ਕਰਦਾ ਹੈ ਉਹ ਨੂੰ ਲਾਭ ਮਿਲੇਗਾ ।

੯ ਝੂਠਾ ਗਵਾਹ ਬਿਨਾ ਡੰਨ ਨਾ ਛੁੱਟੇਗਾ,
ਅਤੇ ਜਿਹੜਾ ਝੂਠ ਬੋਲਦਾ ਹੈ ਉਹ ਦਾ ਨਾਸ ਹੋਵੇਗਾ ।

੧੦ ਮੌਜ ਮਾਨਣਾ ਮੂਰਖ ਨੂੰ ਨਹੀਂ ਫੱਬਦਾ,
ਤਾਂ ਸਰਦਾਰਾਂ ਉੱਤੇ ਟਹਿਲੂਏ ਦਾ ਹੁਕਮ ਚਲਾਉਣਾ ਕਿਵੇਂ ਫੱਬੇ ?

੧੧ ਬਿਬੇਕ ਆਦਮੀ ਨੂੰ ਕ੍ਰੋਧ ਵਿੱਚ ਧੀਮਾ ਬਣਾਉਂਦਾ ਹੈ,
ਅਤੇ ਅਪਰਾਧ ਤੋਂ ਮੂੰਹ ਫੇਰ ਲੈਣ ਵਿੱਚ ਉਹ ਦੀ ਸ਼ਾਨ ਹੈ ।

੧੨ ਪਾਤਸ਼ਾਹ ਦਾ ਗਜ਼ਬ ਬਬਰ ਸ਼ੇਰ ਦੇ ਗੱਜਣ ਵਰਗਾ ਹੈ,
ਪਰ ਉਹ ਦੀ ਪਰਸੰਨਤਾ ਘਾਹ ਉੱਤੇ ਪਈ ਹੋਈ ਤ੍ਰੇਲ ਵਾਂਙੁ ਹੈ ।

੧੩ ਮੂਰਖ ਪੁੱਤ੍ਰ ਪਿਉ ਦੇ ਲਈ ਇੱਕ ਬਲਾ ਹੈ,
ਅਤੇ ਵਹੁਟੀ ਦੇ ਝਗੜੇ ਰਗੜੇ ਸਦਾ ਦੇ ਚੋਏ ਵਾਂਙੁ ਹਨ ।

੧੪ ਘਰ ਅਤੇ ਧਨ ਪਿਉ ਤੋਂ ਮਿਰਾਸ ਮਿਲਦੇ ਹਨ,
ਪਰ ਸੁਘੜ ਵਹੁਟੀ ਯਹੋਵਾਹ ਵੱਲੋਂ ਮਿਲਦੀ ਹੈ ।

੧੫ ਆਲਸ ਘੂਕ ਨੀਂਦ ਵਿੱਚ ਪਾ ਦਿੰਦੀ ਹੈ,
ਅਤੇ ਸੁਸਤ ਪ੍ਰਾਣੀ ਭੁੱਖਾ ਰਹਿੰਦਾ ਹੈ ।

੧੬ ਜਿਹੜਾ ਹੁਕਮ ਮੰਨਦਾ ਹੈ ਉਹ ਆਪਣੀ ਜਾਨ ਦੀ ਪਾਲਨਾ ਕਰਦਾ ਹੈ,
ਪਰ ਜੋ ਉਹ ਦਿਆਂ ਰਾਹਾਂ ਨੂੰ ਤੁੱਛ ਜਾਣਦਾ ਹੈ ਉਹ ਮਰ ਜਾਵੇਗਾ ।

੧੭ ਜਿਹੜਾ ਗਰੀਬਾਂ ਉੱਤੇ ਦਯਾ ਕਰਦਾ ਹੈ ਉਹ ਯਹੋਵਾਹ ਨੂੰ ਉਧਾਰ ਦਿੰਦਾ ਹੈ,
ਅਤੇ ਉਹ ਉਸ ਨੂੰ ਉਸ ਦੀ ਕੀਤੀ ਦਾ ਫਲ ਦੇਵੇਗਾ ।

੧੮ ਜਦ ਤਾਈਂ ਆਸ ਹੈ ਆਪਣੇ ਪੁੱਤ੍ਰ ਨੂੰ ਤਾੜ,
ਪਰ ਉਹ ਦੇ ਨਾਸ਼ ਉੱਤੇ ਆਪਣਾ ਜੀ ਨਾ ਲਾ ।

੧੯ ਡਾਢਾ ਕ੍ਰੋਧੀ ਡੰਨ ਭੋਗਦਾ ਹੈ,
ਜੇ ਤੂੰ ਉਹ ਨੂੰ ਛੁਡਾਵੇਂ ਤਾਂ ਤੈਨੂੰ ਬਾਰ ਬਾਰ ਛੁਡਾਉਣਾ ਪਵੇਗਾ ।

੨੦ ਸਲਾਹ ਨੂੰ ਸੁਣ ਅਤੇ ਸਿੱਖਿਆ ਨੂੰ ਕਬੂਲ ਕਰ,
ਤਾਂ ਜੋ ਓੜਕ ਨੂੰ ਬੁੱਧਵਾਨ ਬਣੇਂ ।

੨੧ ਮਨੁੱਖ ਦੇ ਮਨ ਵਿੱਚ ਅਨੇਕ ਜੁਗਤਾਂ ਹੁੰਦੀਆਂ ਹਨ,
ਪਰ ਯਹੋਵਾਹ ਦਾ ਮਤਾ ਕਾਇਮ ਰਹੇਗਾ ।

੨੨ ਆਦਮੀ ਦੀ ਦਯਾ ਦੇ ਕਾਰਨ ਉਹ ਦੀ ਮੰਨਤਾ ਹੁੰਦੀ ਹੈ,
ਅਤੇ ਝੂਠੇ ਮਨੁੱਖ ਨਾਲੋਂ ਦੀਣ ਹੀ ਚੰਗਾ ਹੈ ।

੨੩ ਯਹੋਵਾਹ ਦਾ ਭੈ ਜੀਉਣ ਲਈ ਹੈ,—
ਭੈ ਮੰਨਣ ਵਾਲਾ ਤ੍ਰਿਪਤ ਰਹੇਗਾ,
ਅਤੇ ਬਿਪਤਾ ਤੋਂ ਬਚਿਆ ਰਹੇਗਾ ।

੨੪ ਆਲਸੀ ਕਟੋਰੇ ਵਿੱਚ ਹੱਥ ਡਬੋਂਦਾ ਹੈ,
ਪਰ ਐਨਾ ਵੀ ਨਹੀਂ ਕਰਦਾ ਭਈ ਉਹ ਨੂੰ ਫੇਰ ਮੂੰਹ ਤਾਈਂ ਲਿਆਵੇ ।

੨੫ ਮਖੌਲੀਏ ਨੂੰ ਮਾਰ ਤਾਂ ਭੋਲਾ ਸਿਆਣਾ ਹੋ ਜਾਵੇਗਾ,
ਅਤੇ ਸਮਝ ਵਾਲੇ ਨੂੰ ਤਾੜ, ਉਹ ਗਿਆਨ ਨੂੰ ਸਮਝੇਗਾ ।

੨੬ ਜਿਹੜਾ ਆਪਣੇ ਪਿਉ ਨਾਲ ਸਖ਼ਤੀ ਕਰਦਾ ਤੇ ਆਪਣੀ ਮਾਂ ਨੂੰ ਕੱਢ ਛੱਡਦਾ ਹੈ,
ਉਹ ਮੂੰਹ ਕਾਲਾ ਕਰਨ ਤੇ ਧੱਬਾ ਲਾਉਣ ਵਾਲਾ ਪੁੱਤ੍ਰ ਹੈ ।

੨੭ ਹੇ ਮੇਰੇ ਪੁੱਤ੍ਰ, ਜਿਸ ਸਿੱਖਿਆ ਨਾਲ ਗਿਆਨ ਦਿਆਂ ਬਚਨਾਂ ਤੋਂ ਭਟਕ ਜਾਈਦਾ ਹੈ,
ਉਹ ਦਾ ਸੁਣਨਾ ਹੀ ਛੱਡ ਦੇਹ ।

੨੮ ਨਿਕੰਮਾ ਗਵਾਹ ਨਿਆਉਂ ਨੂੰ ਠੱਠਿਆਂ ਵਿੱਚ ਉਡਾਉਂਦਾ ਹੈ,
ਅਤੇ ਦੁਸ਼ਟਾਂ ਦਾ ਮੂੰਹ ਬੁਰਿਆਈ ਨੂੰ ਨਿਗਲ ਜਾਂਦਾ ਹੈ ।

੨੯ ਮਖੌਲੀਆਂ ਦੇ ਲਈ ਡਤਵਾ ਤਿਆਰ ਹੈ,
ਤੇ ਮੂਰਖਾਂ ਦੀ ਪਿੱਠ ਲਈ ਕੋਟਲੇ ।।

੨੦ ਮੈ ਠੱਠੇ ਵਾਲੀ ਤੇ ਸ਼ਰਾਬ ਝਗੜੇ ਵਾਲੀ ਚੀਜ਼ ਹੈ,
ਜੋ ਕੋਈ ਓਹਨਾਂ ਤੋਂ ਧੋਖਾ ਖਾਂਦਾ ਹੈ ਉਹ ਬੁੱਧਵਾਨ ਨਹੀਂ !

੨ ਪਾਤਸ਼ਾਹ ਦਾ ਭੈ ਬਬਰ ਸ਼ੇਰ ਦੇ ਗੱਜਣ ਵਰਗਾ ਹੈ,
ਜਿਹੜਾ ਉਹ ਨੂੰ ਗੁੱਸਾ ਚੜ੍ਹਾਉਂਦਾ ਹੈ ਉਹ ਆਪਣੀ ਹੀ ਜਾਨ ਦਾ ਪਾਪ ਕਰਦਾ ਹੈ।
੩ ਝਗੜੇ ਤੋਂ ਬਚਣ ਨਾਲ ਆਦਮੀ ਦਾ ਆਦਰ ਹੁੰਦਾ ਹੈ,
ਪਰ ਹਰੇਕ ਮੂਰਖ ਝਗੜੇ ਛੇੜਦਾ ਹੈ।
੪ ਆਲਸੀ ਪਾਲੇ ਦੇ ਮਾਰੇ ਹਲ ਨਹੀਂ ਵਾਹੁੰਦਾ,
ਉਹ ਵਾਢੀਆਂ ਦੇ ਦਿਨੀਂ ਮੰਗਿਆ ਕਰੇਗਾ ਪਰ ਲੱਭੇਗਾ ਕੁਝ ਨਹੀਂ।
੫ ਮਨੁੱਖ ਦੇ ਮਨ ਦੀ ਸਲਾਹ ਡੂੰਘੇ ਪਾਣੀ ਵਰਗੀ ਹੈ,
ਪਰ ਸਮਝ ਵਾਲਾ ਉਹ ਨੂੰ ਬਾਹਰ ਕੱਢ ਲਿਆਵੇਗਾ।
੬ ਬਹੁਤੇ ਆਦਮੀ ਆਪਣੀ ਆਪਣੀ ਦਯਾ ਦੀ ਡੌਂਡੀ ਪਿੱਟਦੇ ਹਨ,
ਪਰ ਵਫ਼ਾਦਾਰ ਮਨੁੱਖ ਕਿਹਨੂੰ ਮਿਲ ਸੱਕਦਾ ਹੈ?
੭ ਧਰਮੀ ਜਿਹੜਾ ਸਚਿਆਈ ਨਾਲ ਚੱਲਦਾ ਹੈ,—
ਉਹ ਦੇ ਮਗਰੋਂ ਉਹ ਦੇ ਪੁੱਤ੍ਰ ਧੰਨ ਹੁੰਦੇ ਹਨ!
੮ ਪਾਤਸ਼ਾਹ ਜਿਹੜਾ ਨਿਆਉਂ ਦੀ ਗੱਦੀ ਉੱਤੇ ਬਹਿੰਦਾ ਹੈ,
ਉਹ ਆਪਣੀ ਨਜ਼ਰ ਨਾਲ ਸੱਭੋ ਬੁਰਿਆਈ ਛਟਕ ਸੁੱਟਦਾ ਹੈ।
੯ ਕੌਣ ਆਖ ਸੱਕਦਾ ਹੈ ਭਈ ਮੈਂ ਆਪਣੇ ਮਨ ਨੂੰ ਸੁੱਧ ਕੀਤਾ ਹੈ,
ਮੈਂ ਪਾਪ ਤੋਂ ਸਾਫ਼ ਹੋ ਗਿਆ ਹਾਂ?
੧੦ ਘੱਟ ਵੱਧ ਵੱਟੇ ਅਤੇ ਘੱਟ ਵੱਧ ਨਾਪ,
ਏਹਨਾ ਦੋਹਾਂ ਤੋਂ ਯਹੋਵਾਹ ਘਿਣ ਕਰਦਾ ਹੈ।
੧੧ ਬੱਚਾ ਵੀ ਆਪਣੇ ਕਰਤੱਬਾਂ ਤੋਂ ਸਿਆਣੀਦਾ ਹੈ,
ਭਈ ਉਹ ਦੇ ਕੰਮ ਨੇਕ ਤੇ ਠੀਕ ਹਨ ਕਿ ਨਹੀਂ।
੧੨ ਕੰਨ ਜਿਹੜਾ ਸੁਣਦਾ ਤੇ ਅੱਖ ਜਿਹੜੀ ਵੇਖਦੀ ਹੈ,
ਦੋਹਾਂ ਨੂੰ ਹੀ ਯਹੋਵਾਹ ਨੇ ਬਣਾਇਆ ਹੈ।
੧੩ ਨੀਂਦਰ ਨਾਲ ਪ੍ਰੀਤ ਨਾ ਲਾ ਮਤੇ ਤੂੰ ਗਰੀਬ ਹੋ ਜਾਵੇਂ,
ਆਪਣੀਆਂ ਅੱਖੀਆਂ ਉਘਾੜ ਤਾਂ ਤੂੰ ਰੋਟੀ ਰੱਜ ਕੇ ਖਾਏਂਗਾ।
੧੪ ਗਾਹਕ ਆਖਦਾ ਹੈ, "ਰੱਦੀ, ਰੱਦੀ"!
ਪਰ ਜਦ ਦੂਰ ਨਿੱਕਲ ਜਾਂਦਾ ਹੈ ਤਾਂ ਸ਼ੇਖੀ ਮਾਰਦਾ ਹੈ।
੧੫ ਸੋਨਾ ਵੀ ਹੈ ਤੇ ਲਾਲ ਵੀ ਢੇਰ ਸਾਰੇ ਹਨ,
ਪਰ ਗਿਆਨ ਦੇ ਬੁੱਲ੍ਹ ਅਣਮੁੱਲ ਰਤਨ ਹਨ।
੧੬ ਜਿਹੜਾ ਪਰਦੇਸੀ ਦਾ ਜ਼ਾਮਨ ਬਣੇ ਉਹ ਦੇ ਲੀੜੇ ਲਾਹ ਲੈ,
ਅਤੇ ਜਿਹੜਾ ਓਪਰਿਆਂ * ਦਾ ਜ਼ਾਮਨ ਬਣੇ ਉਹ ਦਾ ਕੁਝ ਗਹਿਣੇ ਰੱਖ ਲੈ।
੧੭ ਧੋਖੇ ਦੀ ਰੋਟੀ ਮਨੁੱਖ ਨੂੰ ਮਿੱਠੀ ਲੱਗਦੀ ਹੈ,
ਪਰ ਓੜਕ ਉਹ ਦਾ ਮੂੰਹ ਕੰਕਰਾਂ ਨਾਲ ਭਰ ਜਾਂਦਾ ਹੈ।
੧੮ ਪਰੋਜਨ ਸਲਾਹ ਨਾਲ ਕਾਇਮ ਹੋ ਜਾਂਦੇ ਹਨ,
ਸੋ ਤੂੰ ਚੰਗੀ ਸਲਾਹ ਲੈ ਕੇ ਜੁੱਧ ਕਰ।
੧੯ ਜਿਹੜਾ ਚੁਗਲੀ ਖਾਂਦਾ ਫਿਰਦਾ ਹੈ ਉਹ ਭੇਤਾਂ ਨੂੰ ਪਰਗਟ ਕਰਦਾ ਹੈ,
ਇਸ ਲਈ ਜਿਹ ਦੇ ਬੁੱਲ੍ਹ ਹੋਛੇ ਹਨ ਤੂੰ ਉਹ ਦਾ ਸੰਗ ਨਾ ਕਰੀਂ।
੨੦ ਜਿਹੜਾ ਆਪਣੇ ਮਾਂ ਪਿਉ ਨੂੰ ਫਿਟਕਾਰਦਾ ਹੈ,
ਉਹ ਦਾ ਦੀਵਾ ਘੁੱਪ ਅਨ੍ਹੇਰੇ ਵਿੱਚ ਬੁੱਝ ਜਾਵੇਗਾ।
੨੧ ਪਹਿਲਾਂ ਲੋਭ ਨਾਲ ਲੱਭੀ ਹੋਈ ਮਿਰਾਸ,
ਓੜਕ ਨੂੰ ਮੁਬਾਰਕ ਨਾ ਹੋਵੇਗੀ।
੨੨ ਤੂੰ ਇਹ ਨਾ ਆਖ ਭਈ ਮੈਂ ਬੁਰਿਆਈ ਦਾ ਵੱਟਾ ਲਵਾਂਗਾ,
ਯਹੋਵਾਹ ਨੂੰ ਉਡੀਕ ਤਾਂ ਉਹ ਤੈਨੂੰ ਬਚਾਵੇਗਾ।
੨੩ ਘੱਟ ਵੱਧ ਵੱਟੇ ਯਹੋਵਾਹ ਲਈ ਘਿਣਾਉਣੇ ਹਨ,
ਅਤੇ ਝੂਠੀ ਤੱਕੜੀ ਚੰਗੀ ਨਹੀਂ।
੨੪ ਮਨੁੱਖ ਦੇ ਕਦਮਾਂ ਨੂੰ ਯਹੋਵਾਹ ਹੀ ਚਲਾਉਂਦਾ ਹੈ,
ਤਾਂ ਫੇਰ ਮਨੁੱਖ ਕਿੱਕਰ ਆਪਣੇ ਰਾਹ ਨੂੰ ਬੁੱਝੇ?
੨੫ ਜੇ ਬਿਨਾ ਵਿਚਾਰੇ ਕੋਈ ਆਖੇ, ਇਹ ਵਸਤ ਪਵਿੱਤਰ ਹੈ,
ਤੇ ਸੁੱਖਣਾ ਸੁੱਖ ਕੇ ਪੁੱਛਣ ਲੱਗੇ ਤਾਂ ਉਹ ਉਸ ਆਦਮੀ ਲਈ ਫਾਹੀ ਹੈ।
੨੬ ਬੁੱਧਵਾਨ ਰਾਜਾ ਦੁਸ਼ਟਾਂ ਨੂੰ ਛਟਕ ਦਿੰਦਾ ਹੈ,
ਅਤੇ ਉਨ੍ਹਾਂ ਉੱਤੇ ਪਹੀਆ ਚਲਾ ਦਿੰਦਾ ਹੈ।
ਮਨੁੱਖ ਦਾ ਆਤਮਾ † ਯਹੋਵਾਹ ਦਾ ਦੀਵਾ ਹੈ,
ਜਿਹੜਾ ਸਾਰੇ ਅੰਦਰਲੇ ਹਿੱਸਿਆਂ ਨੂੰ ਖੋਜਦਾ ਹੈ।

* ਅਥਵਾ, ਓਪਰੀ ਤੀਵੀਂ। † ਇਬਰ., ਸਾਹ।

੨੮ ਦਯਾ ਅਤੇ ਸਚਿਆਈ ਪਾਤਸ਼ਾਹ ਦੀ ਰੱਛਿਆ ਕਰਦੀਆਂ ਹਨ,
ਸਗੋਂ ਦਯਾ ਨਾਲ ਹੀ ਉਸ ਦੀ ਗੱਦੀ ਸੰਭਲਦੀ ਹੈ ।
੨੯ ਜੁਆਨਾਂ ਦੀ ਸੋਭਾ ਤਾਂ ਉਨ੍ਹਾਂ ਦਾ ਬਲ ਹੈ,
ਅਤੇ ਬੁੱਢਿਆਂ ਦੀ ਸਜਾਵਟ ਉਨ੍ਹਾਂ ਦੇ ਧੌਲੇ ਵਾਲ ਹਨ ।
੩੦ ਸੱਟਾਂ ਜਿਹੜੀਆਂ ਘਾਉ ਬਣਾਉਂਦੀਆਂ ਹਨ ਬੁਰਿਆਈ ਨੂੰ ਸਾਫ਼ ਕਰਦੀਆਂ ਹਨ,
ਅਤੇ ਮਾਰ ਅੰਦਰਲੇ ਹਿੱਸਿਆਂ ਨੂੰ ਵੀ ॥

# ੨੧

ਪਾਤਸ਼ਾਹ ਦਾ ਮਨ ਯਹੋਵਾਹ ਦੇ ਹੱਥ ਵਿੱਚ ਪਾਣੀ ਦੀਆਂ ਖਾਲਾਂ ਵਾਂਙੁ ਹੈ,
ਉਹ ਜਿੱਧਰ ਚਾਹੁੰਦਾ ਹੈ ਉਹ ਨੂੰ ਮੋੜਦਾ ਹੈ ।
੨ ਮਨੁੱਖ ਦੀ ਸਾਰੀ ਚਾਲ ਉਹ ਦੀ ਆਪਣੀ ਨਿਗਾਹ ਵਿੱਚ ਸਿੱਧੀ ਹੈ,
ਪਰ ਯਹੋਵਾਹ ਘਟ ਘਟ ਨੂੰ ਜਾਚਦਾ ਹੈ ।
੩ ਚੜ੍ਹਾਵੇ ਨਾਲੋਂ ਧਰਮ ਅਤੇ ਨਿਆਉਂ ਕਰਨਾ
ਯਹੋਵਾਹ ਨੂੰ ਚੰਗਾ ਲੱਗਦਾ ਹੈ ।
੪ ਘੁਮੰਡੀ ਅੱਖਾਂ ਅਤੇ ਹੰਕਾਰੀ ਮਨ,—
ਦੁਸ਼ਟਾਂ ਦਾ ਦੀਵਾ,—ਪਾਪ ਹਨ ।
੫ ਉੱਦਮੀ ਦੀਆਂ ਜੁਗਤਾਂ ਨਿਰੀਆਂ ਵਾਫ਼ਰੀ ਵੱਲ ਹੁੰਦੀਆਂ ਹਨ,
ਪਰ ਕਾਹਲੀ ਦਾ ਅੰਤ ਨਿਰੀ ਥੁੜ ਹੈ ।
੬ ਝੂਠੀ ਜੀਭ ਨਾਲ ਖਜ਼ਾਨਾ ਬਣਾਉਣਾ,
ਮੌਤ ਦੇ ਭਾਲਣ ਵਾਲਿਆਂ ਦਾ ਉੱਡਦਾ ਸਾਹ ਹੈ ।
੭ ਦੁਸ਼ਟਾਂ ਦਾ ਉਪੱਦਰ ਓਹਨਾਂ ਨੂੰ ਹੂੰਝ ਲੈ ਜਾਵੇਗਾ,
ਕਿਉਂ ਜੋ ਉਹ ਨਿਆਉਂ ਕਰਨ ਤੋਂ ਮੁੱਕਰਦੇ ਹਨ ।
੮ ਦੋਸ਼ੀ ਮਨੁੱਖ ਦਾ ਰਾਹ ਵਿੰਗਾ ਹੈ,
ਪਰ ਸਚਿਆਰ ਦਾ ਕੰਮ ਸਿੱਧਾ ਹੁੰਦਾ ਹੈ ।
੯ ਝਗੜਾਲੂ ਤੀਵੀਂ ਦੇ ਨਾਲ ਖੁੱਲ੍ਹੇ ਡੁੱਲ੍ਹੇ ਘਰ ਵਿੱਚ ਵੱਸਣ ਨਾਲੋਂ,
ਛੱਤ ਉੱਤੇ ਇੱਕ ਨੁੱਕਰ ਵਿੱਚ ਰਹਿਣਾ ਹੀ ਚੰਗਾ ਹੈ ।
੧੦ ਦੁਸ਼ਟ ਦਾ ਜੀ ਬੁਰਿਆਈ ਨੂੰ ਚਾਹੁੰਦਾ ਹੈ,
ਉਹ ਦੀ ਨਿਗਾਹ ਵਿੱਚ ਆਪਣੇ ਗੁਆਂਢੀ ਲਈ ਕਿਰਪਾ ਨਹੀਂ ।
੧੧ ਜਦੋਂ ਮਖੌਲੀਏ ਨੂੰ ਡੰਨ ਲਾਈਦਾ ਹੈ ਤਾਂ ਭੋਲਾ ਬੁੱਧਵਾਨ ਹੋ ਜਾਂਦਾ ਹੈ,
ਅਤੇ ਬੁੱਧਵਾਨ ਨੂੰ ਜਦ ਸਮਝਾਈਦਾ ਹੈ ਤਾਂ ਉਹ ਨੂੰ ਗਿਆਨ ਪ੍ਰਾਪਤ ਹੁੰਦਾ ਹੈ ।
੧੨ ਧਰਮੀ ਦੁਸ਼ਟ ਦੇ ਘਰ ਨੂੰ ਧਿਆਨ ਨਾਲ ਵੇਖਦਾ ਹੈ,
ਭਈ ਦੁਸ਼ਟ ਤਾਂ ਵਿਨਾਸ ਲਈ ਢਹਿ ਪੈਂਦੇ ਹਨ ।
੧੩ ਜਿਹੜਾ ਗਰੀਬ ਦੀ ਦੁਹਾਈ ਉੱਤੇ ਕੰਨ ਬੰਦ ਕਰ ਲਵੇ,
ਉਹ ਆਪ ਵੀ ਪੁਕਾਰੇਗਾ ਪਰ ਉਹ ਨੂੰ ਉੱਤਰ ਨਾ ਮਿਲੇਗਾ ।
੧੪ ਗੁਪਤ ਵਿੱਚ ਦਿੱਤੀ ਹੋਈ ਭੇਟ ਨਾਲ ਕ੍ਰੋਧ,
ਅਤੇ ਬੁੱਕਲ ਵਿੱਚ ਦਿੱਤੀ ਹੋਈ ਵੱਢੀ ਨਾਲ ਡਾਢਾ ਗੁੱਸਾ ਠੰਡਾ ਪੈ ਜਾਂਦਾ ਹੈ ।
੧੫ ਨਿਆਉਂ ਕਰਨਾ ਧਰਮੀ ਲਈ ਖੁਸ਼ੀ ਹੈ,
ਪਰ ਕੁਕਰਮੀ ਲਈ ਘਬਰਾਹਟ ।
੧੬ ਜਿਹੜਾ ਆਦਮੀ ਸਮਝ ਦੇ ਰਾਹ ਤੋਂ ਭਟਕਦਾ ਹੈ,
ਉਹ ਦਾ ਠਿਕਾਣਾ ਭੂਤਨਿਆਂ ਵਿੱਚ ਹੋਵੇਗਾ ।
੧੭ ਜਿਹੜਾ ਰਾਗ ਰੰਗ ਨੂੰ ਪਿਆਰ ਕਰਦਾ ਹੈ ਉਹ ਨੂੰ ਥੁੜ ਰਹੇਗੀ,
ਜਿਹੜਾ ਮੈ ਅਤੇ ਤੇਲ ਨੂੰ ਪਿਆਰ ਕਰਦਾ ਹੈ ਉਹ ਧਨੀ ਨਹੀਂ ਹੋਵੇਗਾ ।
੧੮ ਧਰਮੀ ਲਈ ਦੁਸ਼ਟ ਪ੍ਰਾਸਚਿਤ ਹੈ,
ਅਤੇ ਸਚਿਆਰ ਦੇ ਥਾਂ ਛਲੀਆ ।
੧੯ ਝਗੜਾਲੂ ਅਤੇ ਝੱਲੀ ਤੀਵੀਂ ਦੇ ਕੋਲ ਰਹਿਣ ਨਾਲੋਂ
ਉਜਾੜ ਦੇਸ ਵਿੱਚ ਵੱਸਣਾ ਚੰਗਾ ਹੈ ।
੨੦ ਬੁੱਧਵਾਨ ਦੇ ਘਰ ਵਿੱਚ ਕੀਮਤੀ ਖ਼ਜ਼ਾਨਾ ਅਤੇ ਤੇਲ ਹੁੰਦਾ ਹੈ,
ਪਰ ਮੂਰਖ ਆਦਮੀ ਉਹ ਨੂੰ ਉਡਾ ਦਿੰਦਾ ਹੈ ।
੨੧ ਜਿਹੜਾ ਧਰਮ ਅਤੇ ਦਯਾ ਦਾ ਪਿੱਛਾ ਕਰਦਾ ਹੈ,
ਉਹ ਜੀਉਣ, ਧਰਮ ਅਤੇ ਆਦਰ ਪਾਉਂਦਾ ਹੈ ।
੨੨ ਬੁੱਧਵਾਨ ਪੁਰਸ਼ ਬਲਵਾਨਾਂ ਦੇ ਨਗਰ ਉੱਤੇ ਚੜ੍ਹਾਈ ਕਰਦਾ ਹੈ,
ਅਤੇ ਉਹ ਦੇ ਭਰੋਸੇ ਦੇ ਬਲ ਨੂੰ ਹੇਠਾਂ ਲਾਹ ਦਿੰਦਾ ਹੈ ।
੨੩ ਜਿਹੜਾ ਆਪਣੇ ਮੂੰਹ ਅਤੇ ਆਪਣੀ ਜੀਭ ਦੀ ਰਾਖੀ ਕਰਦਾ ਹੈ,

ਉਹ ਆਪਣੀ ਜਾਨ ਦੀ ਬਿਪਤਾ ਤੋਂ ਰਾਖੀ ਕਰਦਾ
ਹੈ ।
੨੪ ਹੰਕਾਰੀ ਅਤੇ ਅਭਮਾਨੀ, ਉਹ ਦਾ ਨਾਂ ਮਖੌਲੀਆ
ਹੈ,
ਉਹ ਡਾਢੇ ਹੰਕਾਰ ਨਾਲ ਕੰਮ ਕਰਦਾ ਹੈ ।
੨੫ ਆਲਸੀ ਦੀ ਇੱਛਿਆ ਉਹ ਨੂੰ ਮਾਰ ਸੁੱਟਦੀ ਹੈ,
ਉਹ ਦੇ ਹੱਥ ਕੰਮ ਕਰਨ ਤੋਂ ਨਾਂਹ ਜੋ ਕਰਦੇ ਹਨ ।
੨੬ ਕੋਈ ਤਾਂ ਦਿਨ ਭਰ ਲੋਭ ਹੀ ਕਰਦਾ ਰਹਿੰਦਾ ਹੈ,
ਪਰ ਧਰਮੀ ਦਿੰਦਾ ਅਤੇ ਰੁਕਦਾ ਨਹੀਂ ।
੨੭ ਦੁਸ਼ਟ ਦਾ ਚੜ੍ਹਾਵਾ ਘਿਣਾਉਣਾ ਹੈ,
ਕਿੰਨਾ ਵਧੀਕ ਜਦ ਉਹ ਬੁਰੀ ਨੀਤ ਨਾਲ ਉਹ ਨੂੰ
ਲਿਆਉਂਦਾ ਹੈ !
੨੮ ਝੂਠੇ ਗਵਾਹ ਦਾ ਨਾਸ ਹੁੰਦਾ ਹੈ,
ਪਰ ਮਨੁੱਖ ਜੋ ਸੁਣਦਾ ਹੈ, ਉਹ ਦਾ ਬੋਲ ਪੱਕਾ ਹੈ ।
੨੯ ਦੁਸ਼ਟ ਮਨੁੱਖ ਆਪਣਾ ਮੁਖ ਕਰੜਾ ਬਣਾਉਂਦਾ ਹੈ,
ਪਰ ਸਚਿਆਰ ਆਪਣੇ ਰਾਹ ਨੂੰ ਕਾਇਮ ਕਰਦਾ ਹੈ ।
੩੦ ਕੋਈ ਬੁੱਧ, ਕੋਈ ਮੱਤ, ਕੋਈ ਸਲਾਹ ਨਹੀਂ,
ਜੋ ਯਹੋਵਾਹ ਦੇ ਵਿਰੁੱਧ ਚੱਲੇ ।
੩੧ ਜੁੱਧ ਦੇ ਦਿਨ ਲਈ ਘੋੜਾ ਤਿਆਰ ਕਰੀਦਾ ਹੈ,
ਪਰ ਜਿੱਤ ਯਹੋਵਾਹ ਦੀ ਵੱਲੋਂ ਹੁੰਦੀ ਹੈ ॥

## ੨੨

ਵੱਡੇ ਧਨ ਨਾਲੋਂ ਨੇਕ ਨਾਮੀ ਚੁਣਨੀ ਚਾਹੀਦੀ
ਹੈ,
ਅਤੇ ਸੋਨੇ ਚਾਂਦੀ ਨਾਲੋਂ ਕਿਰਪਾ ਚੰਗੀ ਹੈ ।
੨ ਧਨੀ ਅਤੇ ਦੀਣ ਇੱਕ ਦੂਜੇ ਨਾਲ ਮਿਲਦੇ ਹਨ,
ਉਨ੍ਹਾਂ ਸਭਨਾਂ ਦਾ ਕਰਤਾ ਯਹੋਵਾਹ ਹੈ ।
੩ ਸਿਆਣਾ ਤਾਂ ਬਿਪਤਾ ਨੂੰ ਵੇਖ ਕੇ ਲੁਕ ਜਾਂਦਾ ਹੈ,
ਪਰ ਭੋਲੇ ਅਗਾਹਾਂ ਵਧ ਕੇ ਕਸ਼ਟ ਭੋਗਦੇ ਹਨ ।
੪ ਅਧੀਨਗੀ ਅਤੇ ਯਹੋਵਾਹ ਦਾ ਭੈ ਮੰਨਣ ਦਾ ਫਲ
ਧਨ, ਆਦਰ ਅਤੇ ਜੀਉਣ ਹੈ ।
੫ ਟੇਢਿਆਂ ਦੇ ਰਾਹ ਵਿੱਚ ਕੰਡੇ ਅਤੇ ਫਾਹੀਆਂ
ਹੁੰਦੀਆਂ ਹਨ,
ਜਿਹੜਾ ਆਪਣੀ ਜਾਨ ਦੀ ਰੱਛਿਆ ਕਰਦਾ ਹੈ ਉਹ
ਉਨ੍ਹਾਂ ਤੋਂ ਲਾਂਭੇ ਰਹਿੰਦਾ ਹੈ ।
੬ ਬਾਲਕ ਨੂੰ ਉਹ ਦਾ ਠੀਕ ਰਾਹ ਸਿਖਲਾ,
ਤਾਂ ਉਹ ਵੱਡਾ ਹੋ ਕੇ ਵੀ ਉਸ ਤੋਂ ਕਦੀ ਨਾ ਹਟੇਗਾ ।
੭ ਧਨਵਾਨ ਦੀਣਾਂ ਉੱਤੇ ਹੁਕਮ ਚਲਾਉਂਦਾ ਹੈ,
ਅਤੇ ਉਧਾਰ ਲੈਣ ਵਾਲਾ ਉਧਾਰ ਦੇਣ ਵਾਲੇ ਦਾ
ਦਾਸ ਹੁੰਦਾ ਹੈ ।
੮ ਜਿਹੜਾ ਸ਼ਰਾਰਤ ਬੀਜਦਾ ਹੈ ਉਹ ਬਿਪਤਾ ਹੀ
ਵੱਢੇਗਾ,
ਅਤੇ ਉਹ ਦੇ ਕਹਿਰ ਦੀ ਲਾਠੀ ਟੁੱਟ ਜਾਵੇਗੀ ।
੯ ਜਿਹੜਾ ਭਲਿਆਈ ਦੀ ਨਿਗਾਹ ਕਰਦਾ ਹੈ ਉਹ
ਮੁਬਾਰਕ ਹੈ,
ਕਿਉਂ ਜੋ ਉਹ ਗਰੀਬ ਨੂੰ ਆਪਣੀ ਰੋਟੀ ਵਿੱਚੋਂ
ਦਿੰਦਾ ਹੈ ।
੧੦ ਮਖੌਲੀਏ ਨੂੰ ਕੱਢ ਦੇਹ ਤਾਂ ਬਖੇੜਾ ਮੁੱਕ ਜਾਵੇਗਾ,
ਨਾਲੇ ਝਗੜਾ ਅਤੇ ਨਮੋਸ਼ੀ ਮਿਟ ਜਾਵੇਗੀ ।
੧੧ ਜਿਹੜਾ ਦਿਲ ਦੀ ਸਫ਼ਾਈ ਨਾਲ ਪ੍ਰੇਮ ਰੱਖਦਾ ਹੈ,
ਜਿਹ ਦੇ ਬੁੱਲ੍ਹ ਦਯਾਵਾਨ ਹਨ,
ਪਾਤਸ਼ਾਹ ਉਹ ਦਾ ਮਿੱਤ੍ਰ ਹੋਵੇਗਾ ।
੧੨ ਯਹੋਵਾਹ ਦੀ ਨਿਗਾਹ ਗਿਆਨ ਦੀ ਰੱਛਿਆ ਕਰਦੀ
ਹੈ,
ਪਰ ਛਲੀਏ ਦੀਆਂ ਗੱਲਾਂ ਨੂੰ ਉਹ ਉਲਟ ਪੁਲਟ
ਕਰ ਦਿੰਦਾ ਹੈ ।
੧੩ ਆਲਸੀ ਆਖਦਾ ਹੈ ਭਈ ਬਾਹਰ ਤਾਂ ਸ਼ੀਂਹ ਹੈ,
ਮੈਂ ਗਲੀਆਂ ਵਿੱਚ ਪਾੜਿਆ ਜਾਵਾਂਗਾ !
੧੪ ਪਰਾਈ ਤੀਵੀਂ ਦਾ ਮੂੰਹ ਇੱਕ ਡੂੰਘਾ ਟੋਆ ਹੈ,
ਉਹ ਦੇ ਵਿੱਚ ਉਹ ਡਿੱਗਦਾ ਹੈ ਜਿਸ ਨਾਲ ਯਹੋਵਾਹ
ਨਰਾਜ਼ ਹੈ ।
੧੫ ਬਾਲਕ ਦੇ ਮਨ ਵਿੱਚ ਮੂਰਖਤਾਈ ਬੱਧੀ ਹੋਈ ਹੁੰਦੀ ਹੈ,
ਤਾੜ ਦੀ ਛਿਟੀ ਉਹ ਨੂੰ ਉਸ ਤੋਂ ਦੂਰ ਕਰ ਦਿੰਦੀ
ਹੈ ।
੧੬ ਜਿਹੜਾ ਆਪਣਾ ਧਨ ਵਧਾਉਣ ਲਈ ਗਰੀਬ ਉੱਤੇ
ਅਨ੍ਹੇਰ ਕਰਦਾ,
ਅਥਵਾ ਧਨਵਾਨ ਨੂੰ ਦਿੰਦਾ ਹੈ ਉਹ ਥੁੜ ਨੂੰ ਹੀ
ਜਾਣੇਗਾ ॥
੧੭ ਕੰਨ ਧਰ ਕੇ ਬੁੱਧਵਾਨਾਂ ਦੇ ਬਚਨ ਸੁਣ,
ਅਤੇ ਮੇਰੇ ਗਿਆਨ ਵੱਲ ਆਪਣਾ ਚਿੱਤ ਲਾ,
੧੮ ਇਹ ਤਾਂ ਮਨ ਭਾਉਣੀ ਗੱਲ ਹੈ ਜੋ ਤੂੰ ਆਪਣੇ ਵਿੱਚ
ਓਹਨਾਂ ਦੀ ਪਾਲਨਾ ਕਰੇਂ
ਅਤੇ ਓਹ ਸਭ ਤੇਰੇ ਬੁੱਲ੍ਹਾਂ ਉੱਤੇ ਤਿਆਰ ਰਹਿਣ ।

੧੯ ਮੈਂ ਅੱਜ ਦੇ ਦਿਨ ਓਹ ਤੈਨੂੰ, ਹਾਂ, ਤੈਨੂੰ ਹੀ ਜਤਾ ਦਿੱਤੀਆਂ ਹਨ,
ਭਈ ਤੇਰਾ ਭਰੋਸਾ ਯਹੋਵਾਹ ਉੱਤੇ ਹੋਵੇ ।
੨੦ ਭਲਾ, ਮੈਂ ਤੇਰੇ ਲਈ ਤੀਹ ਗੱਲਾਂ
ਉਪਦੇਸ਼ ਅਤੇ ਗਿਆਨ ਲਈ ਨਹੀਂ ਲਿਖੀਆਂ,
੨੧ ਭਈ ਮੈਂ ਤੈਨੂੰ ਸਚਿਆਈ ਦੇ ਬਚਨਾਂ ਦੀ ਖਰਿਆਈ ਸਿਖਾਵਾਂ,
ਕਿ ਤੂੰ ਸਚਿਆਈ ਦੇ ਬਚਨ ਆਪਣੇ ਘੱਲਣ ਵਾਲਿਆਂ ਕੋਲ ਲੈ ਜਾਵੇਂ ? ॥
੨੨ ਮਸਕੀਨ ਨੂੰ ਨਾ ਲੁੱਟ ਕਿਉਂ ਜੋ ਉਹ ਗਰੀਬ ਹੈ,
ਅਤੇ ਨਾ ਦੁਖੀਏ ਉੱਤੇ ਫਾਟਕ ਵਿੱਚ ਅਨ੍ਹੇਰ ਕਰ,
੨੩ ਕਿਉਂ ਜੋ ਯਹੋਵਾਹ ਉਨ੍ਹਾਂ ਦਾ ਮੁਕੱਦਮਾ ਲੜੇਗਾ,
ਅਤੇ ਓਹਨਾਂ ਦੇ ਲੁੱਟਣ ਵਾਲਿਆਂ ਦੀ ਜਾਨ ਨੂੰ ਲੁੱਟੇਗਾ ।
੨੪ ਕ੍ਰੋਧੀ ਦਾ ਮੇਲੀ ਨਾ ਬਣੀਂ
ਅਤੇ ਗੁੱਸਾ ਕਰਨ ਵਾਲੇ ਦੇ ਨਾਲ ਨਾ ਤੁਰੀਂ,
੨੫ ਕਿਤੇ ਐਉਂ ਨਾ ਹੋਵੇ ਜੋ ਤੂੰ ਉਹ ਦੀ ਚਾਲ ਸਿੱਖ ਲਵੇਂ,
ਅਤੇ ਤੇਰੀ ਜਾਨ ਫਾਹੀ ਵਿੱਚ ਫਸ ਜਾਵੇ ।
੨੬ ਜਿਹੜੇ ਹੱਥ ਮਾਰਦੇ ਅਤੇ ਕਰਜਾਈ ਦੇ ਜ਼ਾਮਨ ਬਣਦੇ ਹਨ,
ਤੂੰ ਓਹਨਾਂ ਦੇ ਵਿੱਚ ਨਾ ਹੋ ।
੨੭ ਜੇ ਤੇਰੇ ਕੋਲ ਭਰਨ ਨੂੰ ਕੁਝ ਨਾ ਹੋਵੇ,
ਤਾਂ ਕੋਈ ਤੇਰੇ ਵਿਛਾਉਣੇ ਨੂੰ ਤੇਰੇ ਹੇਠੋਂ ਕਿਉਂ ਖਿੱਚ ਲੈ ਜਾਵੇ ?
੨੮ ਜਿਹੜੇ ਪੁਰਾਣੇ ਠੱਡੇ ਤੇਰੇ ਵੱਡਿਆਂ ਨੇ ਲਾਏ ਸਨ,
ਓਹਨਾਂ ਨੂੰ ਤੂੰ ਨਾ ਸਰਕਾ ।
੨੯ ਤੂੰ ਕਿਸੇ ਨੂੰ ਉਹ ਦੇ ਕੰਮ ਵਿੱਚ ਚਾਤਰ ਵੇਖਦਾ ਹੈਂ ?
ਉਹ ਪਾਤਸ਼ਾਹਾਂ ਦੇ ਸਨਮੁਖ ਖਲੋਵੇਗਾ,
ਉਹ ਤੁੱਛ ਲੋਕਾਂ ਦੇ ਅੱਗੇ ਨਾ ਖਲੋਵੇਗਾ ॥

## ੨੩ ਨਾਨਾ ਪਰਕਾਰ ਦੀਆਂ ਬਿਧੀਆਂ ਅਤੇ ਨਸੀਹਤਾਂ

ਜਾਂ ਤੂੰ ਕਿਸੇ ਹਾਕਮ ਦੇ ਨਾਲ ਰੋਟੀ ਖਾਣ ਬੈਠੇਂ,
ਤਾਂ ਚੰਗੀ ਤਰਾਂ ਸੋਚ ਭਈ ਤੇਰੇ ਸਾਹਮਣੇ ਕੌਣ * ਹੈ ।
੨ ਜੇ ਤੂੰ ਪੇਟੂ ਹੈਂ,
ਤਾਂ ਆਪਣੇ ਗਲੇ ਉੱਤੇ ਛੁਰੀ ਰੱਖ !
੩ ਉਹ ਦੇ ਸੁਆਦਲੇ ਭੋਜਨ ਦਾ ਲੋਭ ਨਾ ਕਰੀਂ,
ਕਿਉਂ ਜੋ ਉਹ ਧੋਖੇ ਦੀ ਰੋਟੀ ਹੈ ।
੪ ਧਨਵਾਨ ਹੋਣ ਦੀ ਖੇਚਲ ਨਾ ਕਰ,
ਆਪਣੀ ਸਿਆਣਪ ਨੂੰ ਛੱਡ ਦੇਹ ।
੫ ਭਲਾ, ਤੂੰ ਮਾਯਾ ਉੱਤੇ ਆਪਣੀ ਨਿਗਾਹ ਲਾਵੇਂਗਾ ?
ਉਹ ਨੂੰ ਜ਼ਰੂਰ ਪਰ ਲੱਗਦੇ ਅਤੇ ਉਕਾਬ ਵਾਂਙੁ ਅਕਾਸ਼ ਵੱਲ ਉੱਡ ਜਾਂਦੀ ਹੈ ।
੬ ਤੂੰ ਬਦ ਨਜ਼ਰ ਦੀ ਰੋਟੀ ਨਾ ਖਾਹ,
ਨਾ ਉਹ ਦੇ ਸੁਆਦਲੇ ਭੋਜਨ ਦਾ ਲੋਭ ਕਰ,
੭ ਕਿਉਂ ਜੋ ਜਿਹੇ ਉਹ ਦੇ ਮਨ ਦੇ ਵਿਚਾਰ ਹਨ ਤੇਹਾ ਉਹ ਆਪ ਹੈ,
ਉਹ ਤੈਨੂੰ ਆਖਦਾ ਤਾਂ ਹੈ "ਖਾਹ, ਪੀ" ਪਰ ਉਹ ਦਾ ਮਨ ਤੇਰੀ ਵੱਲ ਨਹੀਂ ।
੮ ਜੋ ਗਰਾਹੀ ਤੈਂ ਖਾਧੀ ਹੈ ਉਹ ਨੂੰ ਉੱਗਲ ਦੇਵੇਂਗਾ,
ਅਤੇ ਆਪਣੀਆਂ ਮਿੱਠੀਆਂ ਗੱਲਾਂ ਨੂੰ ਗੁਆ ਬੈਠੇਂਗਾ ।
੯ ਮੂਰਖ ਦੇ ਸੁਣਦਿਆਂ ਤੇ ਨਾ ਬੋਲ,
ਕਿਉਂ ਜੋ ਉਹ ਤੇਰੇ ਸਿਆਣੇ ਬੋਲ ਨੂੰ ਤੁੱਛ ਹੀ ਜਾਣੇਗਾ ।
੧੦ ਪੁਰਾਣੇ ਠੱਡਿਆਂ ਨੂੰ ਨਾ ਸਰਕਾ,
ਅਤੇ ਯਤੀਮਾਂ ਦੇ ਖੇਤ ਵਿੱਚ ਨਾ ਵੜ,
੧੧ ਕਿਉਂ ਜੋ ਓਹਨਾਂ ਦਾ ਛੁਡਾਉਣ ਵਾਲਾ ਸਮਰਥ ਹੈ,
ਓਹਨਾਂ ਦਾ ਮੁਕੱਦਮਾ ਤੇਰੇ ਨਾਲ ਓਹੋ ਲੜੇਗਾ ।
੧੨ ਆਪਣਾ ਮਨ ਸਿੱਖਿਆ ਵੱਲ,
ਅਤੇ ਆਪਣੇ ਕੰਨ ਗਿਆਨ ਦੀਆਂ ਗੱਲਾਂ ਵੱਲ ਲਾ ।
੧੩ ਬਾਲਕ ਦੇ ਤਾੜਨ ਤੋਂ ਨਾ ਰੁਕ,
ਭਾਵੇਂ ਤੂੰ ਛਿਟੀ ਨਾਲ ਉਹ ਨੂੰ ਮਾਰੇਂ ਤਾਂ ਉਹ ਨਾ ਮਰੇਗਾ ।
੧੪ ਤੂੰ ਛਿਟੀ ਨਾਲ ਉਹ ਨੂੰ ਮਾਰ,
ਅਤੇ ਉਹ ਦੀ ਜਾਨ ਨੂੰ ਪਤਾਲੋਂ ਬਚਾ ਲੈ ।
੧੫ ਮੇਰੇ ਪੁੱਤ੍ਰ, ਜੇ ਤੇਰਾ ਮਨ ਬੁੱਧਵਾਨ ਹੋਵੇ,
ਤਾਂ ਮੇਰਾ ਮਨ ਅਨੰਦ ਹੋਵੇਗਾ, ਹਾਂ, ਮੇਰਾ ਵੀ !

* ਅਥਵਾ, ਕੀ ।

੧੬ ਅਤੇ ਜਾਂ ਤੇਰੇ ਬੁੱਲ੍ਹਾਂ ਤੋਂ ਸਿੱਧੀਆਂ ਗੱਲਾਂ
ਨਿੱਕਲਣਗੀਆਂ,
ਤਾਂ ਮੇਰਾ ਦਿਲ * ਬਾਗ ਬਾਗ ਹੋਵੇਗਾ ।
੧੭ ਤੇਰਾ ਮਨ ਪਾਪੀਆਂ ਦੀ ਰੀਸ ਨਾ ਕਰੇ,
ਸਗੋਂ ਤੂੰ ਦਿਨ ਭਰ ਯਹੋਵਾਹ ਦਾ ਭੈ ਮੰਨ,
੧੮ ਕਿਉਂ ਜੋ ਸੱਚ ਮੁੱਚ ਆਖਰ ਹੈ,
ਅਤੇ ਤੇਰੀ ਆਸ ਨਾ ਟੁੱਟੇਗੀ ।
੧੯ ਹੇ ਮੇਰੇ ਪੁੱਤ੍ਰ, ਤੂੰ ਸੁਣ ਅਤੇ ਬੁੱਧਵਾਨ ਹੋ,
ਅਤੇ ਆਪਣੇ ਮਨ ਨੂੰ ਸਿੱਧੇ ਰਾਹ ਵਿੱਚ ਚਲਾ ।
੨੦ ਤੂੰ ਸ਼ਰਾਬੀਆਂ ਦੇ ਨਾਲ ਨਾ ਰਲ,
ਨਾ ਹੀ ਪੇਟੂ ਕਬਾਬੀਆਂ ਨਾਲ,
੨੧ ਕਿਉਂ ਜੋ ਸ਼ਰਾਬੀ ਅਤੇ ਪੇਟੂ ਗਰੀਬ ਹੋ ਜਾਂਦੇ ਹਨ,
ਅਤੇ ਨੀਂਦਰ ਆਦਮੀ ਨੂੰ ਲੀਰਾਂ ਪਹਿਨਾਉਂਦੀ ਹੈ ।
੨੨ ਆਪਣੇ ਪਿਉ ਦੀ ਗੱਲ ਸੁਣ ਜਿਸ ਤੋਂ ਤੂੰ ਜੰਮਿਆ
ਹੈਂ,
ਅਤੇ ਆਪਣੀ ਮਾਂ ਨੂੰ ਉਹ ਦੇ ਬੁਢੇਪੇ ਦੇ ਸਮੇਂ ਤੁੱਛ
ਨਾ ਜਾਣ ।
੨੩ ਸਤ ਨੂੰ ਮੁੱਲ ਲੈ, ਉਹ ਨੂੰ ਵੇਚੀਂ ਨਾ,
ਨਾਲੇ ਬੁੱਧ, ਸਿੱਖਿਆ ਅਤੇ ਸਮਝ ਨੂੰ ਵੀ ।
੨੪ ਧਰਮੀ ਦਾ ਪਿਉ ਅੱਤ ਖੁਸ਼ ਹੋਵੇਗਾ,
ਅਤੇ ਜਿਹਦੇ ਬੁੱਧਵਾਨ ਪੁੱਤ੍ਰ ਜੰਮੇ ਉਹ ਉਸ ਉੱਤੇ
ਅਨੰਦ ਰਹੇਗਾ ।
੨੫ ਤੇਰੇ ਮਾਪੇ ਅਨੰਦ ਹੋਣ,
ਤੇਰੀ ਜਣਨ੍ਹ ਵਾਲੀ ਖੁਸ਼ ਹੋਵੇ ।
੨੬ ਹੇ ਮੇਰੇ ਪੁੱਤ੍ਰ, ਆਪਣਾ ਦਿਲ ਮੈਨੂੰ ਦੇਹ,
ਅਤੇ ਤੇਰੀਆਂ ਅੱਖੀਆਂ ਮੇਰੇ ਰਾਹਾਂ ਵੱਲ ਲੱਗੀਆਂ
ਰਹਿਣ † ।
੨੭ ਕੰਜਰੀ ਤਾਂ ਇੱਕ ਡੂੰਘਾ ਟੋਆ ਹੈ,
ਅਤੇ ਓਪਰੀ ਤੀਵੀਂ ਇੱਕ ਭੀੜਾ ਖੂਹ ਹੈ ।
੨੮ ਉਹ ਧਾੜਵੀ ਵਾਂਗਰ ਛਹਿ ਲਾਉਂਦੀ,
ਅਤੇ ਆਦਮੀਆਂ ਵਿੱਚ ਬੇਈਮਾਨਾਂ ਦੀ ਗਿਣਤੀ
ਵਧਾਉਂਦੀ ਹੈ ॥
੨੯ ਕੌਣ ਹਾਏ ਹਾਏ ਕਰਦਾ ਹੈ ? ਕੌਣ ਹਮਸੋਸ ਕਰਦਾ
ਹੈ ? ਕੌਣ ਝਗੜਾਲੂ ਹੈ ?
ਕੌਣ ਕੁੜ੍ਹਦਾ ਹੈ ? ਕੌਣ ਐਵੇਂ ਘਾਇਲ ਹੁੰਦਾ ਹੈ ?
ਅਤੇ ਕਿਹਦੀਆਂ ਅੱਖਾਂ ਵਿੱਚ ਲਾਲੀ ਰਹਿੰਦੀ
ਹੈ ?
੩੦ ਓਹੋ ਹਨ ਜਿਹੜੇ ਮੈ ਉੱਤੇ ਚਿਰ ਲਾਉਂਦੇ ਹਨ,
ਅਤੇ ਰਲੀ ਹੋਈ ਸ਼ਰਾਬ ਦੀ ਭਾਲ ਕਰਦੇ ਹਨ ।
੩੧ ਜਦੋਂ ਸ਼ਰਾਬ ਲਾਲ ਹੋਵੇ, ਜਦ ਉਹ ਪਿਆਲੇ ਵਿੱਚ
ਚਮਕੇ,
ਅਤੇ ਜਦ ਉਹ ਸਹਿਜ ਨਾਲ ਹੇਠਾਂ ਉਤਰੇ, ਤਾਂ
ਤੂੰ ਉਹ ਦੀ ਵੱਲ ਨਾ ਤੱਕ !
੩੨ ਓੜਕ ਉਹ ਸੱਪ ਦੀ ਨਿਆਈਂ ਡੱਸਦੀ,
ਅਤੇ ਨਾਗ ਵਾਂਙੁ ਡੰਗ ਮਾਰਦੀ ਹੈ !
੩੩ ਤੇਰੀਆਂ ਅੱਖੀਆਂ ਅਣੋਖੀਆਂ ਚੀਜ਼ਾਂ ਵੇਖਣਗੀਆਂ,
ਅਤੇ ਤੇਰਾ ਮਨ ਉਲਟੀਆਂ ਗੱਲਾਂ ਉਚਰੇਗਾ !
੩੪ ਤੂੰ ਸਗੋਂ ਉਹ ਦੇ ਵਰਗਾ ਬਣ ਜਾਏਂਗਾ ਜਿਹੜਾ
ਸਮੁੰਦਰ ਵਿੱਚ ਲੰਮਾ ਪਵੇ,
ਅਥਵਾ ਮਸਤੂਲ ਦੇ ਸਿਰੇ ਉੱਤੇ ਲੇਟ ਜਾਵੇ ।
੩੫ ਤੂੰ ਆਖੇਂਗਾ ਭਈ ਮੈਂ ਮਾਰ ਤਾਂ ਖਾਧੀ ਪਰ ਮੈਨੂੰ ਪੀੜ
ਨਾ ਹੋਈ,
ਮੈਂ ਕੁੱਟਿਆ ਤਾਂ ਗਿਆ ਪਰ ਮੈਨੂੰ ਕੁਝ ਸੁੱਧ ਨਹੀਂ
ਸੀ ।
ਮੈਂ ਸੁਰਤ ਵਿੱਚ ਕਦ ਆਵਾਂਗਾ ? ਮੈਂ ਫੇਰ ਉਸ ਦੀ
ਭਾਲ ਕਰਾਂਗਾ ! ॥

## ੨੪

ਬੁਰਿਆਂ ਮਨੁੱਖਾਂ ਉੱਤੇ ਖੁਣਸ ਨਾ ਕਰ,
ਅਤੇ ਨਾ ਉਨ੍ਹਾਂ ਦੀ ਸੰਗਤ ਦੀ ਚਾਹ ਰੱਖ,
੨ ਕਿਉਂ ਜੋ ਉਨ੍ਹਾਂ ਦਾ ਮਨ ਅਨ੍ਹੇਰ ਕਰਨ ਵਿੱਚ ਲੱਗਾ
ਰਹਿੰਦਾ ਹੈ,
ਅਤੇ ਓਹਨਾਂ ਦੇ ਬੁੱਲ੍ਹ ਸ਼ਰਾਰਤ ਦੀਆਂ ਗੱਲਾਂ ਕਰਦੇ
ਰਹਿੰਦੇ ਹਨ ।
੩ ਬੁੱਧ ਨਾਲ ਘਰ ਬਣਾਈਦਾ ਹੈ,
ਅਤੇ ਸਮਝ ਨਾਲ ਉਹ ਅਸਥਿਰ ਰਹਿੰਦਾ ਹੈ ।
੪ ਗਿਆਨ ਦੇ ਰਾਹੀਂ ਉਹ ਦੀਆਂ ਕੋਠੜੀਆਂ
ਸਭ ਪਰਕਾਰ ਦੇ ਅਣਮੁੱਲ ਅਤੇ ਮਨ ਭਾਉਂਦੇ
ਪਦਾਰਥਾਂ ਨਾਲ ਭਰਦੀਆਂ ਹਨ ।
੫ ਬੁੱਧਵਾਨ ਪੁਰਖ ਬਲਵਾਨ ਹੈ,
ਅਤੇ ਗਿਆਨੀ ਮਨੁੱਖ ਸ਼ਕਤੀ ਵਧਾਈ ਜਾਂਦਾ ਹੈ ।

* ਇਬ., ਗੁਰਦੇ ।        † ਅਥਵਾ, ਪਸੰਦ ਕਰਨ ।

੬ ਤੂੰ ਚੰਗੀ ਮੱਤ ਲੈ ਕੇ ਤਾਂ ਆਪਣਾ ਜੁੱਧ ਕਰ,
ਬਹੁਤੇ ਸਲਾਹੂਆਂ ਨਾਲ ਹੀ ਬਚਾਉ ਹੈ ।
੭ ਬੁੱਧ ਮੂਰਖ ਤੋਂ ਬਹੁਤ ਉੱਚੀ ਹੈ,
ਉਹ ਫਾਟਕ ਵਿੱਚ ਮੂੰਹ ਨਹੀਂ ਖੋਲ੍ਹਦਾ ।
੮ ਜਿਹੜਾ ਬੁਰਿਆਈ ਸੋਚਦਾ ਹੈ,
ਉਹ ਨੂੰ ਲੋਕ ਫਿਟੜੀਆਂ ਦਾ ਫੇਟ ਆਖਣਗੇ ।
੯ ਮੂਰਖਤਾਈ ਦੀ ਜੁਗਤੀ ਪਾਪ ਹੈ,
ਅਤੇ ਮਖੌਲੀਆ ਆਦਮੀਆਂ ਲਈ ਘਿਣਾਉਣਾ ਹੈ ।
੧੦ ਜੇ ਤੂੰ ਬਿਪਤਾ ਦੇ ਦਿਨ ਢਿੱਲਾ ਪੈ ਜਾਵੇਂ,
ਤਾਂ ਤੇਰਾ ਬਲ ਘੱਟ ਹੈ ।
੧੧ ਜਿਹੜੇ ਮੌਤ ਲਈ ਲਏ ਜਾਂਦੇ ਹਨ,
ਜਿਹੜੇ ਘਾਤ ਹੋਣ ਲਈ ਝੂਲਦੇ ਫਿਰਦੇ ਹਨ, ਉਨ੍ਹਾਂ ਨੂੰ ਛੁਡਾਉਣ ਤੋਂ ਨਾ ਰੁਕ ।
੧੨ ਜੇ ਤੂੰ ਆਖੇਂ, ਲਓ, ਸਾਨੂੰ ਤਾਂ ਇਸ ਗੱਲ ਦਾ ਪਤਾ ਹੀ ਨਹੀਂ ਸੀ,
ਤਾਂ ਜਿਹੜਾ ਦਿਲਾਂ ਨੂੰ ਜਾਚਦਾ ਹੈ ਭਲਾ, ਉਹ ਨਹੀਂ ਸਮਝਦਾ ?
ਅਤੇ ਤੇਰੀ ਜਿੰਦ ਦਾ ਰਾਖਾ ਇਹ ਨਹੀਂ ਜਾਣਦਾ ?
ਭਲਾ, ਉਹ ਆਦਮੀ ਨੂੰ ਉਹ ਦੀਆਂ ਕਰਨੀਆਂ ਦਾ ਫਲ ਨਾ ਦੇਵੇਗਾ ? ॥
੧੩ ਹੇ ਮੇਰੇ ਪੁੱਤ੍ਰ, ਤੂੰ ਸ਼ਹਿਤ ਖਾਹ, ਉਹ ਚੰਗਾ ਜੋ ਹੈ,
ਅਤੇ ਮਖੀਰ ਦਾ ਟਪਕਾ ਤੇਰੇ ਤਾਲੂ ਨੂੰ ਮਿੱਠਾ ਲੱਗੇਗਾ,
੧੪ ਜਾਣ ਲੈ ਕਿ ਬੁੱਧ ਤੇਰੀ ਜਾਨ ਲਈ ਏਸੇ ਤਰਾਂ ਹੈ,
ਜੇ ਉਹ ਤੈਨੂੰ ਲੱਭੇ ਤਾਂ ਉਹ ਦਾ ਅਖ਼ਰ ਹੈ,
ਅਤੇ ਤੇਰੀ ਆਸ ਨਾ ਟੁੱਟੇਗੀ ॥
੧੫ ਹੇ ਦੁਸ਼ਟ, ਧਰਮੀ ਦੀ ਵਸੋਂ ਦੀ ਘਾਤ ਵਿੱਚ ਨਾ ਬੈਠ !
ਉਹ ਦੇ ਵਿਸਰਾਮ ਦੇ ਥਾਂ ਨੂੰ ਨਾ ਉਜਾੜ !
੧੬ ਧਰਮੀ ਸੱਤ ਵਾਰੀ ਡਿੱਗ ਕੇ ਉੱਠ ਖਲੋਂਦਾ ਹੈ,
ਪਰ ਦੁਸ਼ਟ ਬਿਪਤਾ ਨਾਲ ਉਲਟਾਏ ਜਾਂਦੇ ਹਨ ।
੧੭ ਜਦ ਤੇਰਾ ਵੈਰੀ ਡਿੱਗੇ ਤਾਂ ਤੂੰ ਅਨੰਦ ਨਾ ਹੋਵੀਂ,
ਅਤੇ ਜਾਂ ਉਹ ਠੋਕਰ ਖਾਵੇ ਤਾਂ ਤੇਰਾ ਮਨ ਪਰਸੰਨ ਨਾ ਹੋਵੇ,
੧੮ ਮਤੇ ਯਹੋਵਾਹ ਇਹ ਵੇਖ ਕੇ ਬੁਰਾ ਮੰਨੇ,
ਅਤੇ ਆਪਣਾ ਕ੍ਰੋਧ ਉਸ ਤੋਂ ਹਟਾ ਲਵੇ ।
੧੯ ਕੁਕਰਮੀ ਦੇ ਕਾਰਨ ਤੂੰ ਨਾ ਕੁੜ੍ਹ,
ਨਾ ਦੁਸ਼ਟਾਂ ਉੱਤੇ ਖੁਣਸ ਕਰ,
੨੦ ਕਿਉਂ ਜੋ ਬੁਰਿਆਰ ਲਈ ਅੱਗੇ ਨੂੰ ਕੋਈ ਆਸ ਨਹੀਂ,
ਦੁਸ਼ਟਾਂ ਦਾ ਦੀਵਾ ਬੁਝਾਇਆ ਜਾਵੇਗਾ ॥
੨੧ ਹੇ ਮੇਰੇ ਪੁੱਤ੍ਰ, ਯਹੋਵਾਹ ਦਾ ਅਤੇ ਪਾਤਸ਼ਾਹ ਦਾ ਭੈ ਮੰਨ,
ਅਤੇ ਫਿਰਤੂਆਂ ਨਾਲ ਨਾ ਰਲ,
੨੨ ਕਿਉਂ ਜੋ ਉਨ੍ਹਾਂ ਵੱਲੋਂ ਬਿਪਤਾ ਅਚਾਣਕ ਆਵੇਗੀ,
ਅਤੇ ਉਨ੍ਹਾਂ ਦੋਹਾਂ ਵੱਲੋਂ ਦੀ ਬਰਬਾਦੀ ਨੂੰ ਕੌਣ ਜਾਣਦਾ ਹੈ ? ॥
੨੩ ਏਹ ਵੀ ਬੁੱਧਵਾਨਾਂ ਦੇ ਵਾਕ ਹਨ,
ਅਦਾਲਤ ਵਿੱਚ ਰਈ ਕਰਨੀ ਚੰਗੀ ਨਹੀਂ ।
੨੪ ਜਿਹੜਾ ਦੁਸ਼ਟ ਨੂੰ ਆਖਦਾ ਹੈ, ਤੂੰ ਧਰਮੀ ਹੈਂ,
ਉਹ ਨੂੰ ਲੋਕ ਫਿਟਕਾਰਨਗੇ ਤੇ ਉੱਮਤਾਂ ਉਸ ਤੋਂ ਘਿਣ ਕਰਨਗੀਆਂ,
੨੫ ਪਰ ਜੋ ਉਸ ਨੂੰ ਤਾੜਦੇ ਹਨ ਓਹ ਖੁਸ਼ ਹੋਣਗੇ,
ਅਤੇ ਉਨ੍ਹਾਂ ਉੱਤੇ ਚੰਗੀ ਬਰਕਤ ਆਵੇਗੀ ।
੨੬ ਜਿਹੜਾ ਸੱਚਾ ਉੱਤਰ ਦਿੰਦਾ ਹੈ,
ਉਹ ਬੁੱਲ੍ਹਾਂ ਦਾ ਚੁੰਮਾ ਲੈਂਦਾ ਹੈ ॥
੨੭ ਪਹਿਲਾਂ ਬਾਹਰ ਆਪਣਾ ਕੰਮ ਤਿਆਰ ਕਰ ਅਤੇ ਖੇਤ ਨੂੰ ਸੁਆਰ,
ਫੇਰ ਆਪਣਾ ਘਰ ਬਣਾ ।
੨੮ ਆਪਣੇ ਗੁਆਂਢੀ ਦੇ ਵਿਰੁੱਧ ਨਹੱਕੀ ਗਵਾਹੀ ਨਾ ਦੇਹ,
ਆਪਣਿਆਂ ਬੁੱਲ੍ਹਾਂ ਨਾਲ ਧੋਖਾ ਨਾ ਦੇਹ ।
੨੯ ਇਹ ਨਾਂ ਆਖੀਂ ਭਈ ਜਿਵੇਂ ਉਹ ਨੇ ਮੇਰੇ ਨਾਲ ਕੀਤਾ ਹੈ ਤਿਵੇਂ ਮੈਂ ਵੀ ਉਹ ਦੇ ਨਾਲ ਕਰਾਂਗਾ,
ਉਸ ਮਨੁੱਖ ਦੇ ਕੀਤੇ ਦਾ ਬਦਲਾ ਲਵਾਂਗਾ ॥
੩੦ ਮੈਂ ਆਲਸੀ ਮਨੁੱਖ ਦੇ ਖੇਤ ਦੇ
ਅਤੇ ਨਿਰਬੁੱਧ ਆਦਮੀ ਦੇ ਅੰਗੂਰੀ ਬਾਗ ਦੇ ਲਾਗਿਓਂ ਲੰਘਿਆ,
੩੧ ਤਾਂ ਵੇਖੋ, ਉੱਥੇ ਸਭ ਕੰਡੇ ਹੀ ਕੰਡੇ ਜੰਮ ਪਏ ਸਨ,
ਉਹ ਭੱਖੜਿਆਂ ਨਾਲ ਢੱਕਿਆ ਹੋਇਆ ਸੀ,
ਅਤੇ ਉਹ ਦੀ ਪੱਕੀ ਕੰਧ ਢੱਠੀ ਪਈ ਸੀ ।

੩੨ ਤਾਂ ਮੈਂ ਝਾਤੀ ਮਾਰ ਕੇ ਦਿਲ ਤੇ ਲਿਆਂਦਾ,
ਮੈਂ ਵੇਖ ਕੇ ਸਿੱਖਿਆ ਪ੍ਰਾਪਤ ਕੀਤੀ,—
੩੩ ਰਤੀਕੁ ਨੀਂਦ, ਰਤੀਕੁ ਊਂਘ,
ਰਤੀਕੁ ਹੱਥ ਇਕੱਠੇ ਕਰ ਕੇ ਲੰਮਾ ਪੈਣਾ,—
੩੪ ਏਸ ਤਰਾਂ ਗਰੀਬੀ ਧਾੜਵੀ ਵਾਂਙੁ,
ਅਤੇ ਤੰਗੀ ਸ਼ਸਤ੍ਰ ਧਾਰੀ ਵਾਂਙੁ ਤੇਰੇ ਉੱਤੇ ਆ ਪਵੇਗੀ ॥

## ੨੫ ਦਰਿਸ਼ਟਾਂਤੀ ਉਪਦੇਸ਼

ਏਹ ਵੀ ਸੁਲੇਮਾਨ ਦੀਆਂ ਕਹਾਉਤਾਂ ਹਨ,
ਜਿਨ੍ਹਾਂ ਦੀ ਯਹੋਵਾਹ ਦੇ ਪਾਤਸ਼ਾਹ ਹਿਜ਼ਕੀਯਾਹ ਦੇ ਆਦਮੀਆਂ ਨੇ ਨਕਲ ਕੀਤੀ,—
੨ ਪਰਮੇਸ਼ੁਰ ਦੀ ਮਹਿਮਾ ਗੱਲ ਨੂੰ ਗੁਪਤ ਰੱਖਣ ਵਿੱਚ ਹੈ,
ਪਰ ਪਾਤਸ਼ਾਹਾਂ ਦੀ ਮਹਿਮਾ ਗੱਲ ਦੀ ਪੜਤਾਲ ਕਰਨ ਵਿੱਚ ਹੁੰਦੀ ਹੈ ।
੩ ਅਕਾਸ਼ ਦੀ ਉਚਿਆਈ, ਧਰਤੀ ਦੀ ਡੂੰਘਿਆਈ,
ਅਤੇ ਪਾਤਸ਼ਾਹਾਂ ਦਾ ਮਨ ਅਗੋਚਰ ਹਨ ।
੪ ਚਾਂਦੀ ਦਾ ਖੋਟ ਕੱਢੋ,
ਤਾਂ ਸਰਾਫ਼ ਲਈ ਭਾਂਡਾ ਬਣੇਗਾ ।
੫ ਪਾਤਸ਼ਾਹ ਦੇ ਅੱਗੋਂ ਦੁਸ਼ਟ ਕੱਢੋ,
ਤਾਂ ਉਹ ਦੀ ਗੱਦੀ ਧਰਮ ਨਾਲ ਅਸਥਿਰ ਹੋ ਜਾਵੇਗੀ ।
੬ ਪਾਤਸ਼ਾਹ ਦੇ ਹਜ਼ੂਰ ਆਪਣਾ ਆਦਰ ਨਾ ਕਰ,
ਅਤੇ ਵੱਡਿਆਂ ਲੋਕਾਂ ਦੇ ਥਾਂ ਉੱਤੇ ਨਾ ਖਲੋ,
੭ ਕਿਉਂ ਜੋ ਉਸ ਪਤਵੰਤ ਦੇ ਸਾਹਮਣੇ ਨੀਵਿਆਂ ਕੀਤੇ ਜਾਣ ਨਾਲੋਂ
ਤੇਰੇ ਲਈ ਇਹ ਚੰਗਾ ਹੈ ਭਈ ਤੈਨੂੰ ਆਖਿਆ ਜਾਵੇ, ਐਧਰ ਉਤਾਹਾਂ ਆ ਜਾਹ,
ਜਿਵੇਂ ਤੇਰੀਆਂ ਅੱਖੀਆਂ ਨੇ ਵੇਖਿਆ ਹੈ ।
੮ ਝਗੜਾ ਕਰਨ ਲਈ ਛੇਤੀ ਅਗਾਹਾਂ ਨਾ ਹੋ,
ਓੜਕ ਜਾਂ ਤੇਰਾ ਗੁਆਂਢੀ ਤੈਨੂੰ ਸ਼ਰਮਿੰਦਿਆਂ ਕਰੇ ਤਾਂ ਤੂੰ ਕੀ ਕਰੇਂਗਾ ?
੯ ਆਪਣੇ ਗੁਆਂਢੀ ਨਾਲ ਹੀ ਆਪਣੇ ਝਗੜੇ ਤੇ ਗੱਲ ਬਾਤ ਕਰ,
ਅਤੇ ਏਸ ਭੇਤ ਨੂੰ ਕਿਸੇ ਦੂਜੇ ਤੇ ਨਾ ਖੋਲ੍ਹ,
੧੦ ਮਤੇ ਸੁਣਨ ਵਾਲਾ ਤੈਨੂੰ ਬੁਰਾ ਭਲਾ ਕਹੇ,
ਅਤੇ ਤੇਰਾ ਅਪਜਸ ਨਾ ਮਿਟੇ ।
੧੧ ਟਿਕਾਣੇ ਸਿਰ ਆਖੇ ਹੋਏ ਬਚਨ
ਚਾਂਦੀ ਦੀ ਝੰਜਰੀ ਵਿੱਚ ਸੋਨੇ ਦੇ ਸੇਬਾਂ ਵਰਗੇ ਹਨ ।
੧੨ ਬੁੱਧਵਾਨ ਦੀ ਤਾੜ ਸੁਣਨ ਵਾਲੇ ਦੇ ਕੰਨ ਦੇ ਲਈ
ਸੋਨੇ ਦੀ ਬਾਲੀ ਅਤੇ ਕੁੰਦਨ ਦਾ ਗਹਿਣਾ ਹੈ ।
੧੩ ਜਿਵੇਂ ਵਾਢੀ ਦੇ ਦਿਨੀਂ ਬਰਫ਼ ਦੀ ਠੰਡ ਹੁੰਦੀ ਹੈ,
ਓਵੇਂ ਹੀ ਮਾਤਬਰ ਸਨੇਹੀਆ ਆਪਣੇ ਘੱਲਣ ਵਾਲਿਆਂ ਦੇ ਲਈ ਹੁੰਦਾ ਹੈ,
ਕਿਉਂ ਜੋ ਉਹ ਆਪਣੇ ਮਾਲਕਾਂ ਦਾ ਜੀ ਠੰਡਾ ਕਰਦਾ ਹੈ ।
੧੪ ਜਿਹੜਾ ਦਾਨ ਦਿੱਤਿਆਂ ਬਿਨਾ ਹੀ ਫੋਕੀ ਵਡਿਆਈ ਮਾਰਦਾ ਹੈ,
ਉਹ ਉਸ ਬੱਦਲ ਤੇ ਪੌਣ ਵਰਗਾ ਹੈ ਜਿਹ ਦੇ ਵਿੱਚ ਵਰਖਾ ਨਾ ਹੋਵੇ ।
੧੫ ਧੀਰਜ ਨਾਲ ਹਾਕਮ ਰਾਜ਼ੀ ਹੋ ਜਾਂਦਾ ਹੈ,
ਅਤੇ ਕੋਮਲ ਰਸਨਾ ਹੱਡੀ ਨੂੰ ਵੀ ਭੰਨ ਸੁੱਟਦੀ ਹੈ ।
੧੬ ਜੇ ਤੈਨੂੰ ਸ਼ਹਿਤ ਲੱਭਾ ਹੈ ਤਾਂ ਜਿੰਨਾ ਤੈਨੂੰ ਲੋੜੀਦਾ ਹੈ ਓੱਨਾ ਹੀ ਖਾਹ,
ਕਿਤੇ ਵਧੇਰੇ ਖਾ ਕੇ ਉਗਲੱਛ ਨਾ ਦੇਵੇਂ ।
੧੭ ਆਪਣੇ ਗੁਆਂਢੀ ਦੇ ਘਰ ਪੈਰ ਤਾਂ ਧਰੀਂ ਪਰ ਸੰਗੁੱਚ ਕੇ,
ਅਜਿਹਾ ਨਾ ਹੋਵੇ ਭਈ ਉਹ ਅੱਕ ਕੇ ਤੈਥੋਂ ਕਰਾਹਤ ਕਰੇ ।
੧੮ ਜਿਹੜਾ ਆਪਣੇ ਗੁਆਂਢੀ ਦੇ ਉੱਤੇ ਝੂਠੀ ਗਵਾਹੀ ਦਿੰਦਾ ਹੈ,
ਉਹ ਗੁਰਜ ਅਤੇ ਤਲਵਾਰ ਅਤੇ ਤ੍ਰਿੱਖਾ ਬਾਣ ਹੈ ।
੧੯ ਬਿਪਤਾ ਦੇ ਵੇਲੇ ਬੇਵਿਸਾਹੇ ਮਨੁੱਖ ਦਾ ਵਿਸਾਹ ਕਰਨਾ
ਖਰਾਬ ਦੰਦ ਅਤੇ ਮੋਚੇ ਹੋਏ ਪੈਰ ਵਰਗਾ ਹੈ ।
੨੦ ਕਿਸੇ ਸੋਗੀ ਦੇ ਅੱਗੇ ਰਾਗ ਗਾਉਣਾ,
ਸਿਆਲ ਵਿੱਚ ਕੱਪੜਾ ਲਾਹੁਣ,
ਅਤੇ ਸੱਜੀ ਉੱਤੇ ਸਿਰਕਾ ਪਾਉਣ ਵਰਗਾ ਹੈ ।
੨੧ ਜੇ ਤੇਰਾ ਵੈਰੀ ਭੁੱਖਾ ਹੋਵੇ ਤਾਂ ਉਹ ਨੂੰ ਰੋਟੀ ਖੁਆ,
ਅਤੇ ਤਿਹਾਇਆ ਹੋਵੇ ਤਾਂ ਉਹ ਨੂੰ ਪਾਣੀ ਪਿਆ,
੨੨ ਕਿਉਂ ਜੋ ਤੂੰ ਉਹ ਦੇ ਸਿਰ ਉੱਤੇ ਅੰਗਿਆਰਿਆਂ ਦਾ ਢੇਰ ਲਾਵੇਂਗਾ,
ਅਤੇ ਯਹੋਵਾਹ ਤੈਨੂੰ ਫਲ ਦੇਵੇਗਾ ।

੨੩ ਉੱਤਰੀ ਪੌਣ ਵਰਖਾ ਨੂੰ ਲਿਆਉਂਦੀ ਹੈ,
ਅਤੇ ਨਿੰਦਿਆ ਕਰਨ ਵਾਲੀ ਜੀਭ ਨਾਰਾਜ਼ ਝਾਕੀਆਂ ।
੨੪ ਝਗੜਾਲੂ ਤੀਵੀਂ ਨਾਲ ਖੁੱਲ੍ਹੇ ਡੁੱਲ੍ਹੇ ਘਰ ਵਿੱਚ ਵੱਸਣ ਨਾਲੋਂ
ਛੱਤ ਉੱਤੇ ਇੱਕ ਨੁੱਕਰ ਵਿੱਚ ਰਹਿਣਾ ਚੰਗਾ ਹੀ ਹੈ ।
੨੫ ਜਿਵੇਂ ਥੱਕੇ ਮਾਂਦੇ ਦੀ ਜਾਨ ਦੇ ਲਈ ਠੰਡਾ ਪਾਣੀ,
ਤਿਵੇਂ ਹੀ ਦੂਰ ਦੇਸੋਂ ਆਇਆ ਹੋਇਆ ਚੰਗਾ ਸਮਾਚਾਰ ਹੈ ।
੨੬ ਧਰਮੀ ਪੁਰਸ਼ ਜੋ ਦੁਸ਼ਟ ਦੇ ਅੱਗੇ ਦੱਬ ਜਾਂਦਾ ਹੈ,
ਉਹ ਗੰਧਲੇ ਸੁੰਬ ਅਤੇ ਪਲੀਤ ਸੋਤੇ ਵਰਗਾ ਹੈ ।
੨੭ ਬਾਹਲਾ ਸ਼ਹਿਤ ਖਾਣਾ ਚੰਗਾ ਨਹੀਂ,
ਅਤੇ ਆਪਣੀ ਮਹਿਮਾ ਦੀ ਭਾਲ ਕਰਨੀ ਮਨੁੱਖਾਂ ਲਈ ਉਚਿਤ ਨਹੀਂ ।
੨੮ ਜਿਹੜਾ ਮਨੁੱਖ ਆਪਣੀ ਰੂਹ ਉੱਤੇ ਵੱਸ ਨਹੀਂ ਰੱਖਦਾ,
ਉਹ ਉਸ ਢੱਠੇ ਹੋਏ ਨਗਰ ਵਰਗਾ ਹੈ ਜਿਹਦੀ ਸ਼ਹਿਰ ਪਨਾਹ ਨਾ ਹੋਵੇ ॥

# ੨੬

ਜਿਵੇਂ ਗਰਮੀ ਵਿੱਚ ਬਰਫ਼ ਅਤੇ ਵਾਢੀ ਵਿੱਚ ਵਰਖਾ,
ਤਿਵੇਂ ਮੂਰਖ ਨੂੰ ਆਦਰ ਸੂਤ ਨਹੀਂ ।
੨ ਜਿਵੇਂ ਚਿੜੀ ਭੌਂਦੀ ਅਤੇ ਬਾਲ ਕਟਾਰਾ ਉੱਡਦਾ ਫਿਰਦਾ ਹੈ,
ਓਵੇਂ ਹੀ ਮੱਲੋ ਮੱਲੀ ਦਾ ਸਰਾਪ ਨਹੀਂ ਪੈਂਦਾ ।
੩ ਘੋੜੇ ਦੇ ਲਈ ਚਾਬਕ, ਗਧੇ ਦੇ ਲਈ ਲਗਾਮ,
ਅਤੇ ਮੂਰਖ ਦੀ ਪਿੱਠ ਲਈ ਛਿਟੀ ਹੁੰਦੀ ਹੈ ।
੪ ਮੂਰਖ ਨੂੰ ਉਹ ਦੀ ਮੂਰਖਤਾਈ ਦੇ ਅਨੁਸਾਰ ਉੱਤਰ ਨਾ ਦੇਹ,
ਕਿਤੇ ਤੂੰ ਵੀ ਉਹ ਦੇ ਵਰਗਾ ਨਾ ਹੋ ਜਾਵੇਂ ।
੫ ਮੂਰਖ ਨੂੰ ਉਹ ਦੀ ਮੂਰਖਤਾਈ ਦੇ ਅਨੁਸਾਰ ਉੱਤਰ ਦੇਹ,
ਕਿਤੇ ਉਹ ਆਪਣੇ ਲੇਖੇ ਬੁੱਧਵਾਨ ਨਾ ਬਣ ਬੈਠੇ ।
੬ ਜਿਹੜਾ ਮੂਰਖ ਦੇ ਹੱਥ ਸੁਨੇਹਾ ਘੱਲਦਾ ਹੈ,
ਉਹ ਆਪਣੇ ਪੈਰ ਵੱਢਦਾ ਅਤੇ ਵਿੱਸ ਪੀਂਦਾ ਹੈ ।
੭ ਜਿਵੇਂ ਲੰਙੇ ਦੀਆਂ ਲਮਕਦੀਆਂ ਲੱਤਾਂ ਨਿਕੰਮੀਆਂ ਹਨ,
ਓਵੇਂ ਮੂਰਖਾਂ ਦੇ ਮੂੰਹ ਵਿੱਚ ਦ੍ਰਿਸ਼ਟਾਂਤ ਹੈ ।
੮ ਜਿਵੇਂ ਗੋਪੀਏ ਵਿੱਚ ਪੱਥਰ ਬੰਨ੍ਹਣਾ,
ਤਿਵੇਂ ਮੂਰਖ ਨੂੰ ਆਦਰ ਦੇਣਾ ਹੈ,
੯ ਜਿਵੇਂ ਸ਼ਰਾਬੀ ਦੇ ਹੱਥ ਵਿੱਚ ਸੂਲ ਚੁੱਭਦੀ ਹੈ,
ਤਿਵੇਂ ਮੂਰਖਾਂ ਦੇ ਮੂੰਹ ਵਿੱਚ ਦ੍ਰਿਸ਼ਟਾਂਤ ਹੈ ।
੧੦ ਜਿਵੇਂ ਤੀਰ ਅੰਦਾਜ਼ ਸਭਨਾਂ ਨੂੰ ਫੱਟੜ ਕਰਦਾ ਹੈ,
ਤਿਵੇਂ ਉਹ ਹੈ ਜੋ ਮੂਰਖ ਅਤੇ ਲੰਘਣ ਵਾਲੇ ਨੂੰ ਮਜੂਰੀ ਤੇ ਲਾਉਂਦਾ ਹੈ ।
੧੧ ਜਿਵੇਂ ਕੁੱਤਾ ਆਪਣੀ ਕੈ ਨੂੰ ਚੱਟ ਲੈਂਦਾ ਹੈ,
ਓਵੇਂ ਮੂਰਖ ਆਪਣੀ ਮੂਰਖਤਾਈ ਨੂੰ ਦੁਹਰਾਉਂਦਾ ਹੈ ।
੧੨ ਕੀ ਤੂੰ ਉਸ ਮਨੁੱਖ ਨੂੰ ਵੇਖਦਾ ਹੈਂ ਜੋ ਆਪਣੀ ਨਿਗਾਹ ਵਿੱਚ ਬੁੱਧਵਾਨ ਹੈ ?
ਉਹ ਦੇ ਨਾਲੋਂ ਮੂਰਖ ਲਈ ਵਧੇਰੀ ਆਸ ਹੈ !
੧੩ ਆਲਸੀ ਆਖਦਾ ਹੈ, ਰਾਹ ਵਿੱਚ ਤਾਂ ਸ਼ੀਂਹ ਹੈ,
ਗਲੀਆਂ ਵਿੱਚ ਬਬਰ ਸ਼ੇਰ ਹੈ !
੧੪ ਜਿਵੇਂ ਕਿਵਾੜ ਚੀਥੀ ਉੱਤੇ ਘੁੰਮਦਾ ਹੈ,
ਓਵੇਂ ਆਲਸੀ ਆਪਣੇ ਮੰਜੇ ਉੱਤੇ ।
੧੫ ਆਲਸੀ ਆਪਣਾ ਹੱਥ ਥਾਲੀ ਵਿੱਚ ਪਾਉਂਦਾ ਹੈ,
ਪਰ ਉਸ ਨੂੰ ਫੇਰ ਮੂੰਹ ਤਾਈਂ ਲਿਆਉਣ ਨਾਲ ਉਹ ਥੱਕ ਜਾਂਦਾ ਹੈ ।
੧੬ ਆਲਸੀ ਆਪਣੀ ਨਿਗਾਹ ਵਿੱਚ ਓਹਨਾਂ ਸੱਤਾਂ ਜਣਿਆਂ ਨਾਲੋਂ ਵੀ
ਜੋ ਠੀਕ ਉੱਤਰ ਦੇਣ ਜੋਗ ਹਨ ਬੁੱਧਵਾਨ ਹੈ ।
੧੭ ਜਿਹੜਾ ਰਾਹ ਤੁਰਦਿਆਂ ਪਰਾਏ ਝਗੜੇ ਵਿੱਚ ਪੈਰ ਅੜਾਉਂਦਾ ਹੈ,
ਉਹ ਉਸ ਵਰਗਾ ਹੈ ਜੋ ਕੁੱਤੇ ਨੂੰ ਕੰਨੋਂ ਫੜੇ ।
੧੮ ਜਿਵੇਂ ਸੁਦਾਈ ਚੁਆਤੀਆਂ,
ਬਾਣ ਅਤੇ ਮੌਤ ਸੁੱਟਦਾ ਹੈ,
੧੯ ਤਿਹਾ ਹੀ ਉਹ ਹੈ ਜਿਹੜਾ ਆਪਣੇ ਗੁਆਂਢੀ ਨਾਲ ਛਲ ਖੇਡ ਕੇ
ਆਖਦਾ ਹੈ, ਭਲਾ, ਮੈਂ ਹਾਸੀ ਨਹੀਂ ਸੀ ਕਰਦਾ ?
੨੦ ਜਿੱਥੇ ਬਾਲਣ ਨਹੀਂ ਉੱਥੇ ਅੱਗ ਬੁੱਝ ਜਾਂਦੀ ਹੈ,
ਅਤੇ ਜਿੱਥੇ ਢੁਸ ਢੁਸੀਆਂ ਨਹੀਂ ਉੱਥੇ ਝਗੜਾ ਮੁੱਕ ਜਾਂਦਾ ਹੈ ।

੨੧ ਜਿਵੇਂ ਅੰਗਿਆਰਿਆਂ ਉੱਤੇ ਕੋਇਲੇ ਅਤੇ ਅੱਗ
ਉੱਤੇ ਲੱਕੜਾਂ,
ਓਵੇਂ ਝਗੜੇ ਨੂੰ ਸੁਲਗਾਉਣ ਲਈ ਝਾਗੜੂ ਮਨੁੱਖ
ਹੁੰਦਾ ਹੈ ।
੨੨ ਚੁਗਲੀ ਕਰਨ ਵਾਲੇ ਦੀਆਂ ਗੱਲਾਂ ਸੁਆਦਲੀਆਂ
ਬੁਰਕੀਆਂ ਵਰਗੀਆਂ ਹੁੰਦੀਆਂ ਹਨ,
ਓਹ ਢਿੱਡ ਵਿੱਚ ਹੀ ਵੜ ਜਾਂਦੀਆਂ ਹਨ ।
੨੩ ਜਿਵੇਂ ਮਿੱਟੀ ਦੇ ਭਾਂਡੇ ਉੱਤੇ ਚਾਂਦੀ ਦਾ ਪਾਣੀ,
ਤਿਵੇਂ ਬਲਦੇ ਬੁੱਲ੍ਹ ਅਤੇ ਬੁਰਾ ਦਿਲ ਹੈ ।
੨੪ ਵੈਰੀ ਆਪਣੇ ਬੁੱਲ੍ਹਾਂ ਨਾਲ ਤਾਂ ਕਪਟ ਕਰਦਾ,
ਅਤੇ ਆਪਣੇ ਅੰਦਰ ਧੋਖਾ ਰੱਖ ਛੱਡਦਾ ਹੈ ।
੨੫ ਜਦ ਉਹ ਮਿੱਠੀਆਂ ਮਿੱਠੀਆਂ ਗੱਲਾਂ ਕਰੇ ਤਾਂ ਉਹ
ਦੀ ਪਰਤੀਤ ਨਾ ਕਰੀਂ,
ਕਿਉਂ ਜੋ ਉਹ ਦੇ ਦਿਲ ਵਿੱਚ ਸੱਤ ਘਿਣਾਉਣੀਆਂ
ਗੱਲਾਂ ਹਨ ।
੨੬ ਭਾਵੇਂ ਉਹ ਦਾ ਵੈਰ ਮਕਰ ਨਾਲ ਲੁਕਿਆ ਵੀ ਰਹੇ,
ਤਾਂ ਵੀ ਉਹ ਦੀ ਬੁਰਿਆਈ ਸਭਾ ਦੇ ਵਿੱਚ ਪਰਗਟ
ਕੀਤੀ ਜਾਵੇਗੀ ।
੨੭ ਜਿਹੜਾ ਟੋਆ ਪੁੱਟਦਾ ਹੈ ਉਹ ਆਪੇ ਉਸ ਵਿੱਚ
ਡਿੱਗੇਗਾ,
ਅਤੇ ਜਿਹੜਾ ਪੱਥਰ ਰੇੜ੍ਹਦਾ ਹੈ ਉਹ ਮੁੜ ਕੇ ਓਸੇ
ਉੱਤੇ ਆਣ ਪਵੇਗਾ ।
੨੮ ਝੂਠੀ ਜੀਭ ਓਹਨਾਂ ਨਾਲ ਵੈਰ ਰੱਖਦੀ ਹੈ ਜਿਨ੍ਹਾਂ ਨੂੰ
ਉਸ ਨੇ ਕੁਚਲਿਆ,
ਅਤੇ ਚਾਪਲੂਸ ਮੂੰਹ ਨਾਸ ਕਰਦਾ ਹੈ ॥

## ੨੭

ਭਲਕ ਦਾ ਗਰਭ ਨਾ ਕਰ,
ਕਿਉਂ ਜੋ ਤੂੰ ਨਹੀਂ ਜਾਣਦਾ ਭਈ ਇੱਕੋ ਦਿਨ ਵਿੱਚ
ਕੀ ਹੋ ਜਾਵੇ ।
੨ ਤੇਰੀ ਸਲਾਹੁਤ ਕੋਈ ਹੋਰ ਭਾਵੇਂ ਕਰੇ ਪਰ ਤੇਰਾ
ਆਪਣਾ ਮੂੰਹ ਨਾ ਕਰੇ,
ਹਾਂ, ਓਪਰਾ ਕਰੇ, ਨਾ ਤੇਰੇ ਬੁੱਲ੍ਹ ।
੩ ਪੱਥਰ ਭਾਰਾ ਹੈ, ਰੇਤ ਬੋਝਲ ਹੈ,
ਪਰ ਮੂਰਖ ਦਾ ਕੁੜ੍ਹਨਾ ਓਹਨਾਂ ਦੋਹਾਂ ਨਾਲੋਂ ਭਾਰਾ
ਹੈ ।
੪ ਗੁੱਸਾ ਨਿਰਦਈ ਅਤੇ ਕ੍ਰੋਧ ਇੱਕ ਹੜ੍ਹ ਹੈ,
ਪਰ ਈਰਖਾ ਦੇ ਅੱਗੇ ਕੌਣ ਖਲੋ ਸੱਕਦਾ ਹੈ ?
੫ ਗੁੱਝੀ ਪ੍ਰੀਤ ਨਾਲੋਂ ਖੁੱਲ੍ਹੀ ਤਾੜ ਚੰਗੀ ਹੈ ।
੬ ਹਿੱਤਕਾਰੀ ਵੱਲੋਂ ਘਾਉ ਵਫ਼ਾਦਾਰੀ ਵਾਲੇ ਹਨ,
ਪਰ ਵੈਰੀ ਦੇ ਚੁੰਮੇ ਅਣਗਿਣਤ ਹੁੰਦੇ ਹਨ ।
੭ ਰੱਜਿਆ ਹੋਇਆ ਜੀ ਸ਼ਹਿਤ ਦੇ ਛੱਤੇ ਤੋਂ ਵੀ
ਗਲਿਆਣ ਕਰਦਾ ਹੈ,
ਪਰ ਭੁੱਖੇ ਨੂੰ ਹਰ ਕੌੜੀ ਵਸਤ ਵੀ ਮਿੱਠੀ ਲੱਗਦੀ
ਹੈ ।
੮ ਜਿਹੜਾ ਮਨੁੱਖ ਆਪਣੇ ਟਿਕਾਣਿਓਂ ਭਟਕਦਾ ਹੈ,
ਉਹ ਉਸ ਪੰਛੀ ਵਰਗਾ ਹੁੰਦਾ ਹੈ ਜੋ ਆਪਣੇ
ਆਹਲਣੇ ਤੋਂ ਖੁੰਝ ਜਾਵੇ ।
੯ ਫੁਲੇਲ ਅਤੇ ਸੁਗੰਧ ਜੀ ਨੂੰ ਅਨੰਦ ਕਰਦੀ ਹੈ,
ਓਵੇਂ ਹੀ ਉਹ ਦੇ ਮਿੱਤ੍ਰ ਦੀ ਮਨੋਂ ਦਿੱਤੀ ਹੋਈ ਸਲਾਹ
ਦੀ ਮਿਠਾਸ ਹੈ ।
੧੦ ਆਪਣੇ ਅਤੇ ਆਪਣੇ ਪਿਉ ਦੇ ਮਿੱਤ੍ਰ ਨੂੰ ਨਾ ਛੱਡ,
ਅਤੇ ਆਪਣੀ ਬਿਪਤਾ ਦੇ ਦਿਨ ਆਪਣੇ ਭਰਾ ਦੇ
ਘਰ ਨਾ ਜਾਹ,—
ਦੂਰ ਦੇ ਭਰਾ ਨਾਲੋਂ ਨੇੜੇ ਦਾ ਗੁਆਂਢੀ ਚੰਗਾ ਹੈ ।
੧੧ ਹੇ ਮੇਰੇ ਪੁੱਤ੍ਰ, ਬੁੱਧਵਾਨ ਹੋਵੀਂ ਅਤੇ ਮੇਰੇ ਜੀ ਨੂੰ
ਅਨੰਦ ਕਰੀਂ,
ਭਈ ਮੈਂ ਉਹ ਨੂੰ ਉੱਤਰ ਦੇ ਸੱਕਾਂ ਜਿਹੜਾ ਮੈਨੂੰ
ਮੇਹਣਾ ਮਾਰਦਾ ਹੈ ।
੧੨ ਸਿਆਣਾ ਬਿਪਤਾ ਨੂੰ ਵੇਖ ਕੇ ਲੁਕ ਜਾਂਦਾ ਹੈ,
ਪਰ ਭੋਲੇ ਅੱਗਾਹਾਂ ਵੱਧ ਕੇ ਕਸ਼ਟ ਭੋਗਦੇ ਹਨ ।
੧੩ ਜਿਹੜਾ ਪਰਦੇਸੀ ਦਾ ਜ਼ਾਮਨ ਹੋਵੇ ਉਹ ਦੇ ਲੀੜੇ
ਲਾਹ ਲੈ,
ਅਤੇ ਜਿਹੜਾ ਓਪਰੀ ਤੀਵੀਂ ਦਾ ਜ਼ਾਮਨ ਹੋਵੇ ਉਹ
ਦਾ ਕੁਝ ਗਹਿਣੇ ਰੱਖ ਲੈ ।
੧੪ ਜਿਹੜਾ ਤੜਕੇ ਈ ਉੱਠ ਕੇ ਆਪਣੇ ਗੁਆਂਢੀ ਨੂੰ
ਉੱਚੀ ਦੇ ਕੇ ਅਸੀਸ ਦਿੰਦਾ ਹੈ,
ਉਹ ਦੇ ਲਈ ਇਹ ਸਰਾਪ ਹੀ ਗਿਣਿਆ ਜਾਵੇਗਾ ।
੧੫ ਝੜੀ ਦੇ ਦਿਨ ਦਾ ਲਗਾਤਾਰ ਚੋਆ,
ਅਤੇ ਝਗੜਾਲੂ ਤੀਵੀਂ ਦੋਵੇਂ ਇੱਕੋ ਸਮਾਨ ਹਨ !
੧੬ ਜਿਹੜਾ ਉਹ ਨੂੰ ਡੱਕਦਾ ਹੈ ਉਹ ਪੌਣ ਨੂੰ ਡੱਕਦਾ
ਹੈ,
ਅਥਵਾ ਉਹ ਸੱਜੇ ਹੱਥ ਨਾਲ ਤੇਲ ਨੂੰ ਫੜਦਾ ਹੈ !

੧੭ ਲੋਹਾ ਲੋਹੇ ਨੂੰ ਤਿੱਖਾ ਕਰਦਾ ਹੈ,
ਇਉਂ ਮਨੁੱਖ ਆਪਣੇ ਮਿੱਤ੍ਰ ਦੇ ਮੁਖ ਨੂੰ ਤਿੱਖਾ ਕਰਦਾ ਹੈ।
੧੮ ਜਿਹੜਾ ਹੰਜੀਰ ਦੇ ਰੁੱਖ ਦੀ ਰਾਖੀ ਕਰਦਾ ਹੈ ਉਹ ਉਸ ਦਾ ਫ਼ਲ ਖਾਵੇਗਾ,
ਅਤੇ ਜੋ ਆਪਣੇ ਸੁਆਮੀ ਦੀ ਰੱਛਿਆ ਕਰਦਾ ਹੈ ਉਹ ਦਾ ਆਦਰ ਹੋਵੇਗਾ।
੧੯ ਜਿਵੇਂ ਜਲ ਵਿੱਚ ਮੂੰਹ ਮੂੰਹ ਨਾਲ ਮਿਲਦਾ ਹੈ,
ਤਿਵੇਂ ਮਨੁੱਖ ਦਾ ਮਨ ਮਨੁੱਖ ਨਾਲ।
੨੦ ਪਤਾਲ ਅਤੇ ਹਲਾਕਤ ਕਦੀ ਤ੍ਰਿਪਤ ਨਹੀਂ ਹੁੰਦੇ,
ਓਵੇਂ ਮਨੁੱਖ ਦੀਆਂ ਅੱਖੀਆਂ ਵੀ ਕਦੀ ਤ੍ਰਿਪਤ ਨਹੀਂ ਹੁੰਦੀਆਂ।
੨੧ ਜਿਵੇਂ ਚਾਂਦੀ ਦੇ ਲਈ ਕੁਠਾਲੀ ਅਤੇ ਸੋਨੇ ਦੇ ਲਈ ਭੱਠੀ ਹੁੰਦੀ ਹੈ,
ਓਵੇਂ ਆਦਮੀ ਦੇ ਜਸ ਨਾਲ ਉਹ ਦੀ ਜਾਚ ਹੁੰਦੀ ਹੈ।
੨੨ ਭਾਵੇਂ ਤੂੰ ਮੂਰਖ ਨੂੰ ਉੱਖਲੀ ਵਿੱਚ ਦਾਣਿਆਂ ਸੰਗ ਮੋਹਲੇ ਨਾਲ ਕੁੱਟੇਂ,
ਤਾਂ ਵੀ ਉਸ ਦੀ ਮੂਰਖਤਾਈ ਉਸ ਤੋਂ ਨਹੀਂ ਹਟਣੀ।
੨੩ ਆਪਣੇ ਇੱਜੜਾਂ ਦਾ ਹਾਲ ਚੰਗੀ ਤਰਾਂ ਬੁੱਝ ਲੈ,
ਅਤੇ ਆਪਣੇ ਵੱਗਾਂ ਦੀ ਸੁੱਧ ਰੱਖ,
੨੪ ਕਿਉਂ ਜੋ ਧਨ ਸਦਾ ਨਹੀਂ ਠਹਿਰਦਾ,—
ਭਲਾ, ਮੁਕਟ ਪੀਹੜੀਓਂ ਪੀਹੜੀ ਬਣਿਆ ਰਹਿੰਦਾ ਹੈ?
੨੫ ਜਦ ਘਾਹ ਚੁੱਕਿਆ ਗਿਆ ਤਾਂ ਨੰਨ੍ਹਾ ਘਾਹ ਵਿਖਾਈ ਦਿੰਦਾ,
ਅਤੇ ਪਹਾੜਾਂ ਦਾ ਸਾਗ ਪੱਤ ਇਕੱਠਾ ਹੋ ਜਾਂਦਾ ਹੈ।
੨੬ ਲੇਲੇ ਤੇਰੇ ਬਸਤਰਾਂ ਦੇ ਲਈ ਹੋਣਗੇ,
ਤੇ ਬੱਕਰੇ ਖੇਤ ਦੇ ਮੁੱਲ ਲਈ,
੨੭ ਅਤੇ ਬਕਰੀਆਂ ਦਾ ਦੁੱਧ ਤੇਰੇ ਅਤੇ ਤੇਰੇ ਟੱਬਰ ਦੀ ਖਾਧ ਖੁਰਾਕ ਜੋਗਾ,
ਨਾਲੇ ਤੇਰੀਆਂ ਟਹਿਲਣਾਂ ਦੇ ਗੁਜ਼ਾਰੇ ਲਈ ਹੋਵੇਗਾ॥

## ੨੮

ਦੁਸ਼ਟ ਨੱਠਦੇ ਹਨ ਭਾਵੇਂ ਕੋਈ ਪਿੱਛਾ ਕਰਨ ਵਾਲਾ ਵੀ ਨਾ ਹੋਵੇ,
ਪਰ ਧਰਮੀ ਸ਼ੇਰ ਵਾਂਙੁ ਨਿਡਰ ਰਹਿੰਦੇ ਹਨ।
੨ ਦੇਸ ਦੇ ਅਪਰਾਧ ਕਰਕੇ ਉਹ ਦੇ ਸਰਦਾਰ ਬਾਹਲੇ ਹੁੰਦੇ ਹਨ
ਪਰ ਸਿਆਣੇ ਅਤੇ ਗਿਆਨਵਾਨ ਆਦਮੀ ਦੇ ਦੁਆਰਾ ਉਹ ਦਾ ਘਲਿਆਰ ਚਿਰ ਤਾਈਂ ਬਣਿਆ ਰਹੇਗਾ।
੩ ਲੋੜਕੂ ਪੁਰਖ ਜੋ ਗਰੀਬਾਂ ਨੂੰ ਦਬਾਉਂਦਾ ਹੈ,
ਉਹ ਵਾਛੜ ਦੇ ਮੀਂਹ ਵਰਗਾ ਹੈ ਜਿਹੜਾ ਰੋਟੀ ਵੀ ਨਹੀਂ ਰਹਿਣ ਦਿੰਦਾ।
੪ ਬਿਵਸਥਾ ਦੇ ਤਿਆਗਣ ਵਾਲੇ ਦੁਸ਼ਟਾਂ ਦੀ ਮਹਿਮਾ ਕਰਦੇ ਹਨ,
ਪਰ ਬਿਵਸਥਾ ਦੀ ਪਾਲਨਾ ਕਰਨ ਵਾਲੇ ਉਨ੍ਹਾਂ ਨਾਲ ਝਗੜਦੇ ਹਨ।
੫ ਬੁਰੇ ਮਨੁੱਖ ਨਿਆਉਂ ਨੂੰ ਨਹੀਂ ਸਮਝਦੇ,
ਪਰੰਤੂ ਯਹੋਵਾਹ ਦੇ ਤਾਲਿਬ ਸਭ ਕੁਝ ਸਮਝਦੇ ਹਨ।
੬ ਦੀਣ ਜੋ ਖਰਿਆਈ ਵਿੱਚ ਚੱਲਦਾ ਹੈ,
ਪੁੱਠੀ ਚਾਲ ਵਾਲੇ ਨਾਲੋਂ ਚੰਗਾ ਹੈ ਭਾਵੇਂ ਉਹ ਧਨੀ ਵੀ ਹੋਵੇ।
੭ ਬਿਵਸਥਾ ਦੀ ਪਾਲਨਾ ਕਰਨ ਵਾਲਾ ਸਮਝਦਾਰ ਪੁੱਤ੍ਰ ਹੈ,
ਪਰ ਪੇਟੂਆਂ ਦਾ ਮੇਲੀ ਆਪਣੇ ਪਿਉ ਦਾ ਮੂੰਹ ਕਾਲਾ ਕਰਦਾ ਹੈ।
੮ ਜਿਹੜਾ ਬਿਆਜ ਅਤੇ ਕੁਧਰਮ ਦੀ ਖੱਟੀ ਨਾਲ ਧਨ ਵਧਾਉਂਦਾ ਹੈ,
ਉਹ ਗਰੀਬਾਂ ਉੱਤੇ ਕਿਰਪਾ ਕਰਨ ਵਾਲੇ ਦੇ ਲਈ ਇਕੱਠਾ ਕਰਦਾ ਹੈ।
੯ ਜਿਹੜਾ ਬਿਵਸਥਾ ਨੂੰ ਸੁਣਨ ਤੋਂ ਕੰਨ ਫੇਰ ਲੈਂਦਾ ਹੈ,
ਉਹ ਦੀ ਪ੍ਰਾਰਥਨਾ ਵੀ ਘਿਣਾਉਣੀ ਹੁੰਦੀ ਹੈ।
੧੦ ਜਿਹੜਾ ਸਚਿਆਰ ਨੂੰ ਖੋਟੇ ਰਾਹ ਤੋਂ ਘੁਮਾ ਦਿੰਦਾ ਹੈ,
ਉਹ ਆਪਣੇ ਟੋਏ ਵਿੱਚ ਆਪ ਡਿੱਗ ਪਵੇਗਾ,
ਪਰ ਖਰੇ ਲੋਕ ਚੰਗੀ ਮਿਰਾਸ ਪਾਉਣਗੇ।
੧੧ ਧਨਵਾਨ ਪੁਰਸ਼ ਆਪਣੀ ਨਿਗਾਹ ਵਿੱਚ ਬੁੱਧਵਾਨ ਹੁੰਦਾ ਹੈ,
ਪਰ ਮੱਤ ਵਾਲਾ ਗਰੀਬ ਉਹ ਨੂੰ ਬੁੱਝ ਲੈਂਦਾ ਹੈ।
੧੨ ਜਦੋਂ ਧਰਮੀ ਜਿੱਤਦੇ ਹਨ ਤਾਂ ਬੜੀ ਸੋਭਾ ਹੁੰਦੀ ਹੈ,
ਪਰ ਜਾਂ ਦੁਸ਼ਟ ਉੱਠਦੇ ਹਨ ਤਾਂ ਆਦਮੀ ਲੁਕ ਜਾਂਦੇ ਹਨ।

੧੩ ਜਿਹੜਾ ਆਪਣੇ ਅਪਰਾਧਾਂ ਨੂੰ ਲੁਕੋ ਲੈਂਦਾ ਹੈ ਉਹ ਸਫ਼ਲ ਨਹੀਂ ਹੁੰਦਾ,
ਪਰ ਜੋ ਉਹਨਾਂ ਨੂੰ ਮੰਨ ਕੇ ਛੱਡ ਦਿੰਦਾ ਹੈ ਉਹ ਦੇ ਉੱਤੇ ਰਹਮ ਕੀਤਾ ਜਾਵੇਗਾ ।
੧੪ ਧੰਨ ਹੈ ਉਹ ਮਨੁੱਖ ਜਿਹੜਾ ਸਦਾ ਭੈ ਮੰਨਦਾ ਹੈ,
ਪਰ ਜੋ ਆਪਣੇ ਮਨ ਨੂੰ ਕਠੋਰ ਕਰ ਲੈਂਦਾ ਹੈ ਉਹ ਬਿਪਤਾ ਵਿੱਚ ਪੈ ਜਾਵੇਗਾ ।
੧੫ ਗਰੀਬ ਰਈਅਤ ਉੱਤੇ ਦੁਸ਼ਟ ਹਾਕਮ ਗੱਜਣ ਵਾਲੇ ਸ਼ੀਂਹ,
ਅਤੇ ਫਿਰਦੇ ਰਿੱਛ ਵਰਗਾ ਹੈ ।
੧੬ ਸਮਝਹੀਣ ਹਾਕਮ ਬਹੁਤਾ ਔਖਾ ਕਰਨ ਵਾਲਾ ਵੀ ਹੁੰਦਾ ਹੈ,
ਪਰ ਜੋ ਲੋਭ ਤੋਂ ਘਿਣ ਕਰਦਾ ਹੈ ਉਹ ਆਪਣੇ ਦਿਨ ਲੰਮੇ ਕਰੇਗਾ ।
੧੭ ਜਿਸ ਆਦਮੀ ਉੱਤੇ ਕਿਸੇ ਜਾਨ ਦੇ ਖ਼ੂਨ ਦਾ ਭਾਰ ਹੈ,
ਉਹ ਟੋਏ ਵੱਲ ਨੱਸਦਾ ਹੈ,—
ਕੋਈ ਉਹ ਨੂੰ ਨਾ ਰੋਕੇ !
੧੮ ਜਿਹੜਾ ਨੇਕ ਚਾਲ ਚੱਲਦਾ ਹੈ ਉਹ ਤਾਂ ਬਚਾਇਆ ਜਾਵੇਗਾ,
ਪਰ ਜਿਹ ਦੇ ਰਾਹ ਪੁੱਠੇ ਹਨ ਉਹ ਝੱਬਦੇ ਡਿੱਗ ਪਵੇਗਾ ।
੧੯ ਜਿਹੜਾ ਆਪਣੀ ਜ਼ਮੀਨ ਵਾਹੁੰਦਾ ਹੈ ਉਹ ਰੋਟੀ ਨਾਲ ਰੱਜੇਗਾ ।
ਪਰ ਜਿਹੜਾ ਕੂੜ ਦਾ ਪਿੱਛਾ ਕਰਦਾ ਹੈ ਉਹ ਗਰੀਬੀ ਨਾਲ ਰੱਜੇਗਾ,
੨੦ ਸੱਚੇ ਪੁਰਸ਼ ਉੱਤੇ ਘਨੇਰੀਆਂ ਅਸੀਸਾਂ ਹੋਣਗੀਆਂ,
ਪਰ ਜਿਹੜਾ ਧਨਵਾਨ ਹੋਣ ਵਿੱਚ ਕਾਹਲੀ ਕਰਦਾ ਹੈ ਉਹ ਬਿਨਾ ਡੰਨ ਦੇ ਨਾ ਛੁੱਟੇਗਾ ।
੨੧ ਪੱਖ ਪਾਤ ਕਰਨਾ ਚੰਗਾ ਨਹੀਂ,
ਪਰ ਰੋਟੀ ਦੀ ਇੱਕ ਬੁਰਕੀ ਦੇ ਨਮਿੱਤ ਮਨੁੱਖ ਅਪਰਾਧ ਕਰੇਗਾ ।
੨੨ ਲੋਭੀ* ਮਨੁੱਖ ਕਾਹਲੀ ਨਾਲ ਧਨ ਦਾ ਪਿੱਛਾ ਕਰਦਾ ਹੈ,
ਅਤੇ ਨਹੀਂ ਜਾਣਦਾ ਭਈ ਗਰੀਬੀ ਉਹ ਦੇ ਉੱਤੇ ਆ ਪਵੇਗੀ
੨੩ ਆਦਮੀ ਨੂੰ ਤਾੜਾਂ ਦੇਣ ਵਾਲਾ ਓੜਕ ਨੂੰ ਉਸ ਨਾਲੋਂ ਜਿਹੜਾ ਜੀਭ ਨਾਲ ਝੋਲੀ ਚੁੱਕਦਾ ਹੈ ਬਾਹਲੀ ਕਿਰਪਾ ਪਾਵੇਗਾ ।
੨੪ ਜਿਹੜਾ ਆਪਣੇ ਪਿਉ ਯਾ ਆਪਣੀ ਮਾਂ ਨੂੰ ਲੁੱਟ ਕੇ ਆਖਦਾ ਹੈ
ਭਈ ਇਹ ਕੋਈ ਅਪਰਾਧ ਨਹੀਂ ਹੈ, ਉਹ ਉਜਾੜੂ ਦਾ ਮੇਲੀ ਹੈ ।
੨੫ ਲੋਭੀ ਪੁਰਸ਼ ਝਗੜਾ ਛੇੜਦਾ ਹੈ,
ਪਰ ਜਿਹੜਾ ਯਹੋਵਾਹ ਉੱਤੇ ਭਰੋਸਾ ਰੱਖਦਾ ਹੈ ਉਹ ਮੋਟਾ ਕੀਤਾ ਜਾਵੇਗਾ ।
੨੬ ਜਿਹੜਾ ਆਪਣੇ ਆਪ ਉੱਤੇ ਹੀ ਭਰੋਸਾ ਰੱਖਦਾ ਹੈ ਉਹ ਮੂਰਖ ਹੈ,
ਪਰ ਜੋ ਮੱਤ ਨਾਲ ਤੁਰਦਾ ਹੈ ਉਹ ਛੁਡਾਇਆ ਜਾਵੇਗਾ ।
੨੭ ਜਿਹੜਾ ਦੀਨਾਂ ਨੂੰ ਦਾਨ ਕਰਦਾ ਹੈ ਉਹ ਨੂੰ ਕੋਈ ਥੁੜ ਨਾ ਹੋਵੇਗੀ,
ਪਰ ਜੋ ਉਹਨਾਂ ਵੱਲੋਂ ਅੱਖੀਆਂ ਮੋੜ ਲੈਂਦਾ ਹੈ ਉਹ ਦੇ ਉੱਤੇ ਬਾਹਲੇ ਸਰਾਪ ਪੈਣਗੇ ।
੨੮ ਜਦ ਦੁਸ਼ਟ ਉੱਠਦੇ ਹਨ ਤਾਂ ਆਦਮੀ ਲੁਕ ਜਾਂਦੇ ਹਨ,
ਪਰ ਜਦੋਂ ਓਹ ਮਿਟ ਜਾਂਦੇ ਹਨ ਤਾਂ ਧਰਮੀ ਵਧ ਜਾਂਦੇ ਹਨ ॥

## ੨੯

ਜਿਹੜਾ ਝੱਟੇ ਝਿੰਦੇ ਤਾੜ ਖਾ ਕੇ ਵੀ ਧੌਣ ਦਾ ਅਕੜੇਵਾਂ ਕਰੇ,
ਉਹ ਅਚਾਣਕ ਭੰਨਿਆ ਜਾਵੇਗਾ,
ਅਤੇ ਤਦ ਉਹ ਦਾ ਕੋਈ ਉਪਾਉ ਨਾ ਹੋਵੇਗਾ ।
੨ ਜਦ ਧਰਮੀ ਪਰਬਲ ਹੁੰਦੇ ਹਨ ਤਾਂ ਲੋਕ ਅਨੰਦ ਕਰਦੇ ਹਨ,
ਪਰ ਜਦੋਂ ਦੁਸ਼ਟ ਰਾਜ ਕਰਦੇ ਹਨ ਤਾਂ ਲੋਕ ਢਾਹਾਂ ਮਾਰਦੇ ਹਨ ।
੩ ਜਿਹੜਾ ਬੁੱਧ ਨਾਲ ਪ੍ਰੀਤ ਲਾਉਂਦਾ ਹੈ ਉਹ ਆਪਣੇ ਪਿਉ ਨੂੰ ਅਨੰਦ ਕਰਦਾ ਹੈ,
ਪਰ ਜਿਹੜਾ ਕੰਜਰੀਆਂ ਦਾ ਸੰਗ ਕਰਦਾ ਹੈ ਉਹ ਆਪਣਾ ਮਾਲ ਉਡਾਉਂਦਾ ਹੈ ।

* ਬੁਰੀ ਨਿਗਾਹ ਵਾਲਾ ।

੪ ਨਿਆਉਂ ਨਾਲ ਪਾਤਸ਼ਾਹ ਦੇਸ ਨੂੰ ਦ੍ਰਿੜ੍ਹ ਕਰਦਾ ਹੈ,
ਪਰ ਕਰ ਦਾ ਲੋਭੀ ਉਹ ਨੂੰ ਉਲਟਾ ਦਿੰਦਾ ਹੈ।
੫ ਜਿਹੜਾ ਪੁਰਸ਼ ਆਪਣੇ ਗੁਆਂਢੀ ਦੀ ਚਾਪਲੂਸੀ ਕਰਦਾ ਹੈ,
ਉਹ ਉਸ ਦੇ ਪੈਰਾਂ ਲਈ ਜਾਲ ਵਿਛਾਉਂਦਾ ਹੈ।
੬ ਬੁਰਿਆਰ ਦੇ ਅਪਰਾਧ ਵਿੱਚ ਫਾਹੀ ਹੈ,
ਪਰ ਧਰਮੀ ਪੁਰਸ਼ ਜੈ ਕਾਰਾਂ ਨਾਲ ਅਨੰਦ ਕਰਦਾ ਹੈ।
੭ ਧਰਮੀ ਤਾਂ ਗਰੀਬਾਂ ਦੇ ਮੁਕੱਦਮੇ ਨੂੰ ਜਾਣਦਾ ਹੈ,
ਪਰ ਦੁਸ਼ਟ ਉਹ ਦੇ ਸਮਝਣ ਦਾ ਗਿਆਨ ਨਹੀਂ ਰੱਖਦਾ।
੮ ਮਖੌਲੀਏ ਤਾਂ ਨਗਰ ਵਿੱਚ ਲਾਂਬੂ ਲਾਉਂਦੇ ਹਨ,
ਪਰ ਬੁੱਧਵਾਨ ਕ੍ਰੋਧ ਨੂੰ ਮੋੜ ਦਿੰਦੇ ਹਨ।
੯ ਜੇ ਬੁੱਧਵਾਨ ਪੁਰਸ਼ ਮੂਰਖ ਨਾਲ ਝਗੜੇ,
ਤਾਂ ਭਾਵੇਂ ਉਹ ਗੁੱਸੇ ਹੋਵੇ ਭਾਵੇਂ ਹਾਸੀ ਕਰੇ ਪਰ ਚੈਨ ਨਹੀਂ ਮਿਲਦੀ।
੧੦ ਖ਼ੂਨੀ ਮਨੁੱਖ ਖਰਿਆਂ ਨਾਲ ਵੈਰ ਰੱਖਦੇ ਹਨ,
ਅਤੇ ਸਚਿਆਰ,—ਓਹ ਓਹਨਾਂ ਦੀ ਜਾਨ ਨੂੰ ਭਾਲਦੇ ਹਨ।
੧੧ ਮੂਰਖ ਆਪਣਾ ਸਾਰਾ ਗੁੱਸਾ * ਵਿਖਾ ਦਿੰਦਾ ਹੈ,
ਪਰ ਬੁੱਧਵਾਨ ਆਪਣੇ ਕ੍ਰੋਧ ਨੂੰ ਚੁੱਪਕੇ ਰੋਕ ਰੱਖਦਾ ਹੈ।
੧੨ ਜੇ ਕੋਈ ਹਾਕਮ ਝੂਠ ਉੱਤੇ ਕੰਨ ਲਾਉਂਦਾ ਹੈ,
ਤਾਂ ਉਹ ਦੇ ਸੱਭੇ ਚਾਕਰ ਦੁਸ਼ਟ ਹੋ ਜਾਣਗੇ।
੧੩ ਦੀਣ ਅਤੇ ਦੱਬਾ ਦੇਣ ਵਾਲਾ ਇੱਕ ਦੂਜੇ ਨੂੰ ਮਿਲਦੇ ਹਨ,
ਯਹੋਵਾਹ ਓਹਨਾਂ ਦੋਹਾਂ ਦੀਆਂ ਅੱਖੀਆਂ ਨੂੰ ਚਾਨਣ ਦਿੰਦਾ ਹੈ।
੧੪ ਜਿਹੜਾ ਪਾਤਸ਼ਾਹ ਗਰੀਬਾਂ ਦਾ ਸੱਚਾ ਨਿਆਉਂ ਕਰਦਾ ਹੈ,
ਉਹ ਦੀ ਗੱਦੀ ਸਦਾ ਬਣੀ ਰਹੇਗੀ।
੧੫ ਤਾੜ ਅਤੇ ਛਿਟੀ ਬੁੱਧ ਦਿੰਦੀਆਂ ਹਨ,
ਪਰ ਜਿਹੜਾ ਬਾਲਕ ਬੇਮੁਹਾਰਾ ਛੱਡਿਆ ਜਾਂਦਾ ਹੈ,
ਉਹ ਆਪਣੀ ਮਾਂ ਲਈ ਨਮੋਸ਼ੀ ਲਿਆਉਂਦਾ ਹੈ।
੧੬ ਜਦੋਂ ਦੁਸ਼ਟ ਪਰਬਲ ਹੁੰਦੇ ਹਨ ਤਾਂ ਅਪਰਾਧ ਵੱਧਦਾ ਹੈ,
ਪਰ ਧਰਮੀ ਓਹਨਾਂ ਦਾ ਡਿੱਗਣਾ ਵੇਖਣਗੇ।
੧੭ ਆਪਣੇ ਪੁੱਤ੍ਰ ਨੂੰ ਤਾੜ ਤਾਂ ਉਹ ਤੈਨੂੰ ਸੁਖ ਦੇਵੇਗਾ,
ਅਤੇ ਉਹ ਤੇਰੇ ਜੀ ਨੂੰ ਨਿਹਾਲ ਕਰੇਗਾ।
੧੮ ਜਿੱਥੇ ਦਰਸ਼ਣ ਨਹੀਂ ਉੱਥੇ ਲੋਕ ਬੇਮੁਹਾਰੇ ਹੋ ਜਾਂਦੇ ਹਨ,
ਪਰ ਜਿਹੜਾ ਬਿਵਸਥਾ ਦੀ ਪਾਲਨਾ ਕਰਦਾ ਹੈ ਉਹ ਧੰਨ ਹੈ।
੧੯ ਟਹਿਲੀਆ ਨਿਰੀਆਂ ਗੱਲਾਂ ਨਾਲ ਨਹੀਂ ਸੌਰਦਾ,
ਕਿਉਂ ਜੋ ਉਹ ਸਮਝਦਾ ਤਾਂ ਹੈ ਪਰ ਪਰਵਾਹ ਨਹੀਂ ਕਰਦਾ।
੨੦ ਕੀ ਤੂੰ ਕੋਈ ਮਨੁੱਖ ਵੇਖਦਾ ਹੈਂ ਜੋ ਬੋਲਣ ਵਿੱਚ ਕਾਹਲ ਕਰਦਾ ਹੈ ?
ਉਹ ਦੇ ਨਾਲੋਂ ਮੂਰਖ ਤੋਂ ਬਾਹਲੀ ਆਸ ਹੈ।
੨੧ ਜਿਹੜਾ ਆਪਣੇ ਟਹਿਲੀਏ ਨੂੰ ਬਚਪਣੇ ਤੋਂ ਲਾਡਾਂ ਨਾਲ ਪਾਲਦਾ ਹੈ,
ਉਹ ਓੜਕ ਨੂੰ ਉਸ ਦਾ ਵਾਰਿਸ * ਬਣ ਬੈਠੇਗਾ।
੨੨ ਕ੍ਰੋਧੀ ਮਨੁੱਖ ਲੜਾਈ ਛੇੜਦਾ ਹੈ,
ਅਤੇ ਗੁੱਸੇ ਵਾਲਾ ਅਪਰਾਧ ਵਧਾਉਂਦਾ ਹੈ।
੨੩ ਆਦਮੀ ਦਾ ਹੰਕਾਰ ਉਹ ਨੂੰ ਅਧੀਨ ਕਰੇਗਾ,
ਪਰ ਮਨ ਦਾ ਅਧੀਨ ਆਦਰ ਪ੍ਰਾਪਤ ਕਰੇਗਾ।
੨੪ ਚੋਰ ਦਾ ਸਾਂਝੀ ਆਪਣੀ ਜਾਨ ਦਾ ਵੈਰੀ ਹੈ,
ਉਹ ਸੌਂਹ ਤਾਂ ਸੁਣਦਾ ਹੈ, ਪਰ ਦੱਸਦਾ ਕੁਝ ਨਹੀਂ।
੨੫ ਮਨੁੱਖ ਦਾ ਭੈ ਫਾਹੀ ਲਿਆਉਂਦਾ ਹੈ,
ਪਰ ਜਿਹੜਾ ਯਹੋਵਾਹ ਉੱਤੇ ਭਰੋਸਾ ਰੱਖਦਾ ਹੈ ਉਹ ਸੁਖ ਸਾਂਦ ਨਾਲ ਰਹੇਗਾ।
੨੬ ਹਾਕਮ ਦੇ ਮੂੰਹ ਨੂੰ ਬਾਹਲੇ ਭਾਲਦੇ ਹਨ,
ਪਰ ਮਨੁੱਖ ਦਾ ਇਨਸਾਫ਼ ਯਹੋਵਾਹ ਵੱਲੋਂ ਹੈ।
੨੭ ਧਰਮੀ ਕੁਨਿਆਈ ਤੋਂ ਘਿਣ ਕਰਦਾ ਹੈ,
ਅਤੇ ਦੁਸ਼ਟ ਸਿੱਧੀ ਚਾਲ ਵਾਲੇ ਤੋਂ ਘਿਣ ਕਰਦਾ ਹੈ॥

## ੩੦ ਆਗੂਰ ਦੀਆਂ ਗੱਲਾਂ

ਯਾਕਹ ਦੇ ਪੁੱਤ੍ਰ ਆਗੂਰ ਦੀਆਂ ਗੱਲਾਂ ਦਾ ਅਗੰਮ ਵਾਕ,—

* ਇਬਰ., ਆਤਮਾ।

* ਅਥਵਾ, (੧) ਪੁੱਤ੍ਰ, (੨) ਨਸ਼ੁਕਰਾ।

ਉਹ ਪੁਰਸ਼ ਈਥੀਏਲ, ਹਾਂ, ਈਥੀਏਲ ਅਤੇ ਉੱਕਾਲ
ਨੂੰ ਆਖਦਾ,—
੨ ਸੱਚੀਂ ਮੁੱਚੀਂ ਮੈਂ ਹੋਰ ਮਨੁੱਖਾਂ ਨਾਲੋਂ ਪਸੂ ਵੱਤ ਹਾਂ,
ਅਤੇ ਮੇਰੇ ਵਿੱਚ ਆਦਮੀ ਜਿਹੀ ਮੱਤ ਨਹੀਂ ਹੈ ।
੩ ਮੈਂ ਬੁੱਧ ਦੀ ਸਿੱਖਿਆ ਨਹੀਂ ਪਾਈ,
ਨਾ ਹੀ ਮੈਨੂੰ ਪਵਿੱਤਰ ਪੁਰਖ ਦਾ ਗਿਆਨ ਹੈ ।
੪ ਅਕਾਸ਼ ਉੱਤੇ ਕੌਣ ਚੜ੍ਹਿਆ ਅਤੇ ਫੇਰ ਹੇਠਾਂ
ਉਤਰਿਆ ?
ਕਿਹ ਨੇ ਪੌਣ ਨੂੰ ਆਪਣੀ ਮੁੱਠੀ ਵਿੱਚ ਸਮੇਟਿਆ ?
ਕਿਹ ਨੇ ਪਾਣੀਆਂ ਨੂੰ ਚਾਦਰ ਵਿੱਚ ਬੰਨ੍ਹਿਆ ?
ਕਿਹ ਨੇ ਧਰਤੀ ਦੇ ਸਾਰੇ ਬੰਨੇ ਠਹਿਰਾਏ ?
ਉਹ ਦਾ ਕੀ ਨਾਮ ਅਤੇ ਉਹ ਦੇ ਪੁੱਤ੍ਰ ਦਾ ਕੀ ਨਾਮ
ਹੈ ?—
ਜੇ ਤੂੰ ਜਾਣਦਾ ਹੈਂ ! ।।
੫ ਪਰਮੇਸ਼ੁਰ ਦਾ ਹਰੇਕ ਬਚਨ ਤਾਇਆ ਹੋਇਆ
ਹੈ,
ਜਿਹੜੇ ਉਹ ਦੀ ਸ਼ਰਨ ਵਿੱਚ ਆਉਂਦੇ ਹਨ ਉਹ
ਓਹਨਾਂ ਦੀ ਢਾਲ ਹੈ ।
੬ ਤੂੰ ਉਹ ਦੇ ਬਚਨਾਂ ਵਿੱਚ ਕੁਝ ਨਾ ਵਧਾ,
ਕਿਤੇ ਐਉਂ ਨਾ ਹੋਵੇ ਭਈ ਉਹ ਤੈਨੂੰ ਤਾੜੇ ਅਤੇ ਤੂੰ
ਝੂਠਾ ਨਿੱਕਲੇਂ ।।
੭ ਮੈਂ ਤੈਥੋਂ ਦੋ ਪਦਾਰਥ ਮੰਗੇ ਹਨ,
ਮੇਰੇ ਮਰਨ ਤੋਂ ਪਹਿਲਾਂ ਓਹਨਾਂ ਨੂੰ ਮੈਨੂੰ ਦੇਣ ਤੋਂ ਨਾ
ਮੁੱਕਰੀਂ ।
੮ ਮਿੱਥਿਆ ਅਤੇ ਝੂਠ ਨੂੰ ਮੈਥੋਂ ਦੂਰ ਕਰ ਦੇਹ,
ਮੈਨੂੰ ਨਾ ਤਾਂ ਗਰੀਬੀ ਨਾ ਧਨ ਦੇਹ,
ਮੇਰੀ ਲੋੜ ਜੋਗੀ ਰੋਟੀ ਮੈਨੂੰ ਖਿਲਾ,
੯ ਮਤੇ ਮੈਂ ਰੱਜ ਪੁੱਜ ਕੇ ਮੁੱਕਰ ਜਾਵਾਂ ਅਤੇ ਆਖਾਂ
"ਯਹੋਵਾਹ ਕੌਣ ਹੈ" ?
ਅਥਵਾ ਕਿਤੇ ਮੈਂ ਥੁੜਿਆ ਹੋਇਆ ਹੋਵਾਂ ਤੇ ਚੋਰੀ
ਕਰਾਂ,
ਅਤੇ ਆਪਣੇ ਪਰਮੇਸ਼ੁਰ ਦੇ ਨਾਮ ਦੀ ਭੰਡੀ
ਕਰਾਂ ।।
੧੦ ਟਹਿਲੀਏ ਦੀ ਉਹ ਦੇ ਸੁਆਮੀ ਦੇ ਅੱਗੇ ਨਿੰਦਿਆ
ਨਾ ਕਰ,
ਮਤੇ ਉਹ ਤੈਨੂੰ ਸਰਾਪ ਦੇਵੇ ਅਤੇ ਤੂੰ ਦੋਸ਼ੀ ਠਹਿਰੇਂ ।।
੧੧ ਅਜੇਹੇ ਲੋਕ * ਵੀ ਹਨ ਜਿਹੜੇ ਆਪਣੇ ਪਿਉ
ਨੂੰ ਫਿਟਕਾਰਦੇ,
ਅਤੇ ਆਪਣੀ ਮਾਂ ਨੂੰ ਮੁਬਾਰਕ ਨਹੀਂ ਕਹਿੰਦੇ ।
੧੨ ਅਜੇਹੇ ਲੋਕ ਵੀ ਹਨ ਜਿਹੜੇ ਆਪਣੀ ਨਿਗਾਹ
ਵਿੱਚ ਤਾਂ ਸੁੱਧ ਹਨ,
ਪਰ ਉਨ੍ਹਾਂ ਦੀ ਪਲੀਤੀ ਧੋਤੀ ਨਹੀਂ ਗਈ ।
੧੩ ਅਜੇਹੇ ਲੋਕ ਵੀ ਹਨ ਜੋ ਓਹੋ ! ਓਹਨਾਂ ਦੀ ਦ੍ਰਿਸ਼ਟ
ਕਿਹੀ ਘਮੰਡ ਭਰੀ ਹੈ,
ਅਤੇ ਓਹਨਾਂ ਦੀਆਂ ਪਲਕਾਂ ਕੇਹੀਆਂ ਉਤਾਹਾਂ ਨੂੰ
ਉੱਠੀਆਂ ਰਹਿੰਦੀਆਂ ਹਨ !
੧੪ ਅਜੇਹੇ ਲੋਕ ਵੀ ਹਨ ਜਿਨ੍ਹਾਂ ਦੇ ਦੰਦ ਤਲਵਾਰਾਂ ਅਤੇ
ਦਾੜ੍ਹਾਂ ਛੁਰੀਆਂ ਹਨ,
ਭਈ ਉਹ ਮਸਕੀਨਾਂ ਨੂੰ ਧਰਤੀ ਉੱਤੋਂ ਅਤੇ ਕੰਗਾਲਾਂ
ਨੂੰ ਆਦਮੀਆਂ ਵਿੱਚੋਂ ਖਾ ਜਾਣ ।।
੧੫ ਜੋਕ ਦੀਆਂ ਦੋ ਧੀਆਂ ਹਨ ਜੋ ਦਿਓ, ਦਿਓ !
ਆਖਦੀਆਂ ਰਹਿੰਦੀਆਂ ਹਨ ।
ਤਿੰਨ ਚੀਜ਼ਾਂ ਹਨ ਜੋ ਕਦੀ ਰੱਜਦੀਆਂ ਹੀ ਨਹੀਂ,
ਸਗੋਂ ਚਾਰ ਹਨ ਜੋ ਕਦੀ ਬੱਸ ਨਹੀਂ ਆਖਦੀਆਂ,—
੧੬ ਪਤਾਲ ਅਤੇ ਸੰਢ ਦਾ ਗਰਭ,
ਧਰਤੀ ਜੋ ਜਲ ਨਾਲ ਤ੍ਰਿਪਤ ਨਹੀਂ ਹੁੰਦੀ,
ਅਤੇ ਅੱਗ ਜੋ ਕਦੀ "ਬੱਸ" ਨਹੀਂ ਆਖਦੀ ।
੧੭ ਜਿਹੜੀ ਅੱਖ ਪਿਉ ਦੀ ਹਾਸੀ ਕਰਦੀ,
ਅਤੇ ਆਪਣੀ ਮਾਂ ਦੀ ਆਗਿਆਕਾਰੀ ਨੂੰ ਤੁੱਛ
ਜਾਣਦੀ ਹੈ,
ਵਾਦੀ ਦੇ ਕਾਂਉਂ ਉਹ ਨੂੰ ਪੁੱਟ ਕੱਢਣਗੇ,
ਅਤੇ ਗਿਰਝਾਂ ਦੇ ਬੱਚੇ ਉਹ ਨੂੰ ਖਾ ਜਾਣਗੇ ।।
੧੮ ਇਹ ਤਿੰਨ ਗੱਲਾਂ ਮੇਰੇ ਲਈ ਬਾਹਲੀਆਂ ਅਚਰਜ
ਹਨ,
ਸਗੋਂ ਚਾਰ ਹਨ ਜੋ ਮੇਰੀ ਸਮਝ ਵਿੱਚ ਨਹੀਂ
ਆਉਂਦੀਆਂ,—
੧੯ ਅਕਾਸ਼ ਵਿੱਚ ਉਕਾਬ ਦਾ ਰਾਹ,
ਚਟਾਨ ਉੱਤੇ ਸੱਪ ਦਾ ਰਾਹ,
ਸਮੁੰਦਰ ਵਿੱਚ ਜਹਾਜ਼ ਦਾ ਰਾਹ,
ਅਤੇ ਮੁਟਿਆਰ ਨਾਲ ਪੁਰਸ਼ ਦਾ ਵਰਤਾਵਾ ।।

* ਇਬਰ., ਇੱਕ ਪੀੜ੍ਹੀ ।

੨੦ ਵਿਭਚਾਰਨ ਦਾ ਢੰਗ ਵੀ ਏਹੋ ਹੈ,—
ਉਹ ਖਾਂਦੀ ਹੈ ਅਤੇ ਮੂੰਹ ਪੂੰਝ ਲੈਂਦੀ,
ਤੇ ਆਖਦੀ ਹੈ, ਮੈਂ ਕੋਈ ਬੁਰਿਆਈ ਨਹੀਂ ਕੀਤੀ ॥
੨੧ ਤਿੰਨ ਗੱਲਾਂ ਕਰਕੇ ਧਰਤੀ ਕੰਬਦੀ ਹੈ ਸਗੋਂ ਚਾਰ ਗੱਲਾਂ ਕਰਕੇ,
ਜਿਹੜੀਆਂ ਉਸ ਤੋਂ ਨਹੀਂ ਸਹਾਰੀਦੀਆਂ,—
੨੨ ਦਾਸ ਜਦ ਉਹ ਪਾਤਸ਼ਾਹ ਬਣ ਜਾਵੇ,
ਮੂਰਖ ਜਦ ਉਹ ਰੋਟੀ ਨਾਲ ਰੱਜ ਗਿਆ ਹੋਵੇ,
੨੩ ਘਿਣਾਉਣੀ ਤੀਵੀਂ ਜਦ ਉਹ ਵਿਆਹੀ ਜਾਵੇ,
ਅਤੇ ਗੋੱਲੀ ਜਦ ਉਹ ਆਪਣੀ ਮਾਲਕਣ ਦੀ ਵਾਰਸ ਬਣੇ ॥
੨੪ ਧਰਤੀ ਉੱਤੇ ਚਾਰ ਵਸਤਾਂ ਨਿੱਕੀਆਂ ਜਿਹੀਆਂ ਹਨ,
ਪਰ ਤਾਂ ਵੀ ਬੜੀਆਂ ਸਿਆਣੀਆਂ ਹਨ,—
੨੫ ਕੀੜੀਆਂ ਸ਼ਕਤ ਵਾਲੀਆਂ ਤਾਂ ਨਹੀਂ,
ਤਾਂ ਵੀ ਉਨ੍ਹਾਲ ਵਿੱਚ ਆਪਣਾ ਖਾਜਾ ਸਮੇਟ ਲੈਂਦੀਆਂ ਹਨ,
੨੬ ਪਹਾੜੀ ਸੇਹੇ ਭਾਵੇਂ ਨਤਾਣੇ ਹਨ,
ਪਰ ਚਟਾਨਾਂ ਵਿੱਚ ਆਪਣੇ ਘਰ ਬਣਾਉਂਦੇ ਹਨ,
੨੭ ਸਲਾ ਦਾ ਕੋਈ ਰਾਜਾ ਨਹੀਂ,
ਤਾਂ ਵੀ ਓਹ ਸੱਭੇ ਦਲ ਬੰਨ੍ਹ ਕੇ ਨਿੱਕਲਦੀਆਂ ਹਨ,
੨੮ ਕਿਰਲੀ ਤੂੰ ਹੱਥਾਂ ਵਿੱਚ ਫੜ ਸੱਕਦਾ,
ਤਾਂ ਵੀ ਪਾਤਸ਼ਾਹੀ ਮਹਿਲਾਂ ਵਿੱਚ ਰਹਿੰਦੀ ਹੈ ॥
੨੯ ਇਹ ਤਿੰਨ ਵਸਤਾਂ ਹਨ ਜਿਨ੍ਹਾਂ ਦੀ ਤੋਰ ਠਾਠ ਵਾਲੀ ਹੈ,
ਸਗੋਂ ਚਾਰ ਹਨ ਜਿਨ੍ਹਾਂ ਦੀ ਚਾਲ ਸੋਹਣੀ ਹੈ,—
੩੦ ਇੱਕ ਤਾਂ ਬਬਰ ਸ਼ੇਰ ਜਿਹੜਾ ਸਾਰਿਆਂ ਪਸੂਆਂ ਵਿੱਚੋਂ ਜਰਵਾਣਾ ਹੈ,
ਅਤੇ ਕਿਸੇ ਦੇ ਅੱਗੇ ਪਿੱਠ ਨਹੀਂ ਭੁਆਉਂਦਾ,
੩੧ ਸ਼ਿਕਾਰੀ ਕੁੱਤਾ ਅਤੇ ਬੋਕਰਾ,
ਅਤੇ ਪਾਤਸ਼ਾਹ ਜਦ ਸੈਨਾ ਉਹ ਦੇ ਨਾਲ ਹੈ * ॥
੩੨ ਜੇ ਤੂੰ ਮੂਰਖਤਾਈ ਨਾਲ ਆਪਣੇ ਆਪ ਨੂੰ ਉੱਚਿਆਂ ਕੀਤਾ ਹੈ,
ਅਥਵਾ ਕੋਈ ਬੁਰਾ ਮਤਾ ਪਕਾਇਆ ਹੈ ਤਾਂ ਆਪਣੇ ਮੂੰਹ ਉੱਤੇ ਹੱਥ ਰੱਖ,

* ਅਥਵਾ, ਜਿਹ ਦਾ ਸਾਹਮਣਾ ਨਹੀਂ ਕਰੀਦਾ ।

੩੩ ਕਿਉਂ ਜੋ ਦੁੱਧ ਰਿੜਕਣ * ਥੀਂ ਮੱਖਣ ਨਿੱਕਲਦਾ ਹੈ,
ਅਤੇ ਨੱਕ ਮਰੋੜਨ * ਨਾਲ ਲਹੂ ਨਿੱਕਲਦਾ ਹੈ,
ਅਤੇ ਕ੍ਰੋਧ ਭੜਕਾਉਣ * ਨਾਲ ਲੜਾਈ ਉੱਠਦੀ ਹੈ ॥

## ੩੧ ਪਤਵੰਤ ਇਸਤ੍ਰੀ

ਲਮੂਏਲ ਪਾਤਸ਼ਾਹ ਦੀਆਂ ਗੱਲਾਂ ਦੇ ਅਗੰਮ ਵਾਕ,
ਜਿਹੜੇ ਉਹ ਦੀ ਮਾਤਾ ਨੇ ਉਹ ਨੂੰ ਸਿਖਾਏ,—
੨ ਕਿਉਂ ਮੇਰੇ ਪੁੱਤ੍ਰ ? ਕਿਉਂ ਮੇਰੇ ਢਿੱਡ ਦੇ ਪੁੱਤ੍ਰ ?
ਕਿਉਂ ਮੇਰੀਆਂ ਸੁੱਖਣਾਂ ਦੇ ਪੁੱਤ੍ਰ ?
੩ ਆਪਣਾ ਬਲ ਤੀਵੀਆਂ ਨੂੰ ਨਾ ਦੇਹ,
ਨਾ ਆਪਣਾ ਚੱਲਣ ਪਾਤਸ਼ਾਹਾਂ ਦੇ ਨਾਸ ਕਰਨ ਵਾਲੀਆਂ ਨੂੰ !
੪ ਪਾਤਸ਼ਾਹਾਂ ਨੂੰ, ਹੇ ਲਮੂਏਲ, ਪਾਤਸ਼ਾਹਾਂ ਨੂੰ ਮਧ ਪੀਣੀ ਜੋਗ ਨਹੀਂ,
ਅਤੇ ਨਾ ਰਾਜ ਪੁੱਤ੍ਰਾਂ ਨੂੰ ਆਖਣਾ, ਸ਼ਰਾਬ ਕਿੱਥੇ ਹੈ ?
੫ ਮਤੇ ਓਹ ਪੀ ਕੇ ਬਿਧੀ ਨੂੰ ਭੁੱਲ ਜਾਣ,
ਅਤੇ ਸਾਰੇ ਦੁਖਿਆਰਾਂ ਦਾ ਹੱਕ ਮਾਰਨ ।
੬ ਸ਼ਰਾਬ ਉਸ ਨੂੰ ਪਿਆਓ ਜੋ ਮਰਨ ਵਾਲਾ ਹੈ,
ਅਤੇ ਮਧ ਉਸ ਨੂੰ ਜਿਹ ਦਾ ਮਨ ਕੌੜਾ ਹੈ,
੭ ਤਾਂ ਜੋ ਉਹ ਪੀ ਕੇ ਆਪਣੀ ਤੰਗੀ ਨੂੰ ਭੁੱਲ ਜਾਵੇ,
ਅਤੇ ਆਪਣੇ ਕਸ਼ਟ ਨੂੰ ਫੇਰ ਚੇਤੇ ਨਾ ਕਰੇ ।
੮ ਗੂੰਗਿਆਂ ਦੇ ਨਮਿੱਤ ਆਪਣਾ ਮੂੰਹ ਖੋਲ੍ਹ,
ਅਤੇ ਓਹਨਾਂ ਸਭਨਾਂ ਦੇ ਹੱਕ ਲਈ ਜਿਹੜੇ ਚਲਾਣੇ ਦੇਣ ਨੂੰ ਹਨ ।
੯ ਆਪਣਾ ਮੂੰਹ ਖੋਲ੍ਹ ਕੇ ਧਰਮ ਦਾ ਨਿਆਉਂ ਕਰ,
ਅਤੇ ਮਸਕੀਨਾਂ ਤੇ ਕੰਗਾਲਾਂ ਦੇ ਹੱਕ ਲਈ ਲੜ ॥
੧੦ ਪਤਵੰਤੀ ਇਸਤ੍ਰੀ ਕਿਹਨੂੰ ਮਿਲਦੀ ਹੈ ?
ਕਿਉਂ ਜੋ ਉਹ ਦੀ ਕਦਰ ਲਾਲਾਂ ਨਾਲੋਂ ਬਹੁਤ ਵਧੇਰੇ ਹੈ ।
੧੧ ਉਹ ਦੇ ਭਰਤਾ ਦਾ ਮਨ ਉਹ ਦੇ ਉੱਤੇ ਭਰੋਸਾ ਰੱਖਦਾ ਹੈ,
ਅਤੇ ਉਹ ਨੂੰ ਲਾਭ ਦੀ ਕੁਝ ਥੁੜ ਨਹੀਂ ਹੁੰਦੀ ।
੧੨ ਉਮਰ ਭਰ ਉਹ ਉਸ ਦੇ ਨਾਲ ਭਲਿਆਈ ਹੀ ਕਰੇਗੀ,
ਬੁਰਿਆਈ ਨਹੀਂ ।

* ਇਬਰ., ਦਬਾਉਣ ।

੧੩ ਉਹ ਉੱਨ ਅਤੇ ਕਤਾਨ ਭਾਲ ਕੇ
ਚਾਉ ਨਾਲ ਆਪਣੇ ਹੱਥੀਂ ਕੰਮ ਕਰਦੀ ਹੈ।
੧੪ ਉਹ ਵਪਾਰੀਆਂ ਦੇ ਜਹਾਜ਼ਾਂ ਵਰਗੀ ਹੈ,
ਉਹ ਆਪਣਾ ਭੋਜਨ ਦੂਰੋਂ ਲਿਆਉਂਦੀ ਹੈ।
੧੫ ਰਾਤ ਰਹਿੰਦਿਆਂ ਉਹ ਉੱਠ ਕੇ ਆਪਣੇ ਟੱਬਰ ਨੂੰ ਭੋਜਨ,
ਅਤੇ ਆਪਣੀਆਂ ਗੋੱਲੀਆਂ ਨੂੰ ਕੰਮ ਦਿੰਦੀ ਹੈ।
੧੬ ਉਹ ਸੋਚ ਵਿਚਾਰ ਕੇ ਕਿਸੇ ਖੇਤ ਨੂੰ ਮੁੱਲ ਲੈਂਦੀ ਹੈ,
ਅਤੇ ਆਪਣੇ ਹੱਥਾਂ ਦੀ ਖੱਟੀ ਨਾਲ ਦਾਖ ਦੀ ਬਾੜੀ ਲਾਉਂਦੀ ਹੈ।
੧੭ ਉਹ ਬਲ ਨਾਲ ਆਪਣਾ ਲੱਕ ਬੰਨ੍ਹਦੀ ਹੈ,
ਅਤੇ ਆਪਣੀਆਂ ਬਾਹਾਂ ਨੂੰ ਤਗੜੀਆਂ ਕਰਦੀ ਹੈ।
੧੮ ਉਹ ਪਰਖ ਲੈਂਦੀ ਹੈ ਭਈ ਮੇਰਾ ਵਪਾਰ ਚੰਗਾ ਹੈ,
ਰਾਤ ਨੂੰ ਉਹ ਦਾ ਦੀਵਾ ਨਹੀਂ ਬੁੱਝਦਾ।
੧੯ ਉਹ ਤੱਕਲੇ ਨੂੰ ਹੱਥ ਲਾਉਂਦੀ ਹੈ,
ਅਤੇ ਉਹ ਦੇ ਹੱਥ ਅਟੇਰਨ ਨੂੰ ਫੜਦੇ ਹਨ।
੨੦ ਉਹ ਮਸਕੀਨਾਂ ਵੱਲ ਹੱਥ ਪਸਾਰਦੀ ਹੈ,
ਅਤੇ ਕੰਗਾਲਾਂ ਵੱਲ ਆਪਣੇ ਹੱਥ ਲੰਮੇ ਕਰਦੀ ਹੈ।
੨੧ ਉਹ ਨੂੰ ਆਪਣੇ ਟੱਬਰ ਵੱਲੋਂ ਬਰਫ ਦਾ ਡਰ ਨਹੀਂ,
ਕਿਉਂ ਜੋ ਉਹ ਦਾ ਸਾਰਾ ਟੱਬਰ ਕਿਰਮਚ ਪਾਉਂਦਾ ਹੈ।
੨੨ ਉਹ ਆਪਣੇ ਲਈ ਚੋਪ ਬਣਾਉਂਦੀ ਹੈ,
ਉਹ ਦੇ ਬਸਤਰ ਕਤਾਨੀ ਤੇ ਬੈਂਗਣੀ ਹਨ।
੨੩ ਉਹ ਦਾ ਪਤੀ ਫ਼ਾਟਕ ਵਿੱਚ ਮੰਨਿਆ ਦੰਨਿਆ ਹੈ,
ਜਦ ਉਹ ਦੇਸ ਦਿਆਂ ਬਜ਼ੁਰਗਾਂ ਵਿੱਚ ਬਹਿੰਦਾ ਹੈ।
੨੪ ਉਹ ਮਲਮਲ ਦੇ ਬਸਤਰ ਬਣਾ ਕੇ ਵੇਚਦੀ ਹੈ,
ਅਤੇ ਵਪਾਰੀਆਂ ਨੂੰ ਪਟਕੇ ਦਿੰਦੀ ਹੈ।
੨੫ ਬਲ ਅਤੇ ਮਾਣ ਉਹ ਦਾ ਲਿਬਾਸ ਹੈ,
ਅਤੇ ਆਉਣ ਵਾਲੇ ਦਿਨਾਂ ਉੱਤੇ ਹੱਸਦੀ ਹੈ।
੨੬ ਉਹ ਬੁੱਧ ਨਾਲ ਆਪਣਾ ਮੂੰਹ ਖੋਲ੍ਹਦੀ ਹੈ,
ਅਤੇ ਉਹ ਦੀ ਰਸਨਾ ਉੱਤੇ ਦਯਾ ਦੀ ਸਿੱਖਿਆ ਹੈ।
੨੭ ਉਹ ਆਪਣੇ ਟੱਬਰ ਦੀ ਚਾਲ ਨੂੰ ਧਿਆਨ ਨਾਲ ਵੇਖਦੀ ਹੈ,
ਅਤੇ ਆਲਸ ਦੀ ਰੋਟੀ ਨਹੀਂ ਖਾਂਦੀ।
੨੮ ਉਹ ਦੇ ਬੱਚੇ ਉੱਠ ਕੇ ਉਹ ਨੂੰ ਧੰਨ ਧੰਨ ਆਖਦੇ ਹਨ,
ਅਤੇ ਉਹ ਦਾ ਪਤੀ ਵੀ, ਅਤੇ ਉਹ ਉਹ ਦੀ ਸਲਾਹੁਤ ਕਰਦਾ ਹੈ,
੨੯ ਭਈ ਬਥੇਰੀਆਂ ਨਾਰੀਆਂ * ਨੇ ਉੱਤਮਤਾਈ ਵਿਖਾਈ ਹੈ,
ਪਰ ਤੂੰ ਓਹਨਾਂ ਸਭਨਾਂ ਨਾਲੋਂ ਵੱਧ ਗਈ ਹੈਂ।
੩੦ ਸੁੰਦਰਤਾ ਛਲ ਹੈ ਤੇ ਸੁਹੱਪਣ ਮਿੱਥਿਆ,
ਪਰ ਉਹ ਇਸਤ੍ਰੀ ਜੋ ਯਹੋਵਾਹ ਦਾ ਭੈ ਮੰਨਦੀ ਹੈ ਸਲਾਹੀ ਜਾਵੇਗੀ।
੩੧ ਉਹ ਦੇ ਹੱਥਾਂ ਦਾ ਫਲ ਉਹ ਨੂੰ ਦਿਓ,
ਅਤੇ ਉਹ ਦੇ ਕੰਮ ਆਪੇ ਫ਼ਾਟਕ ਵਿੱਚ ਉਹ ਨੂੰ ਜਸ ਦੇਣ!

* ਇਬਰ., ਧੀਆਂ।

21

# ਉਪਦੇਸ਼ਕ ਦੀ ਪੋਥੀ

**੧** 
## ਸਭ ਕੁਝ ਵਿਅਰਥ ਹੈ

ਯਰੂਸ਼ਲਮ ਦੇ ਪਾਤਸ਼ਾਹ ਦਾਊਦ ਦੇ ਪੁੱਤ੍ਰ ਉਪਦੇਸ਼ਕ ਦੇ ਬਚਨ।
੨ ਉਪਦੇਸ਼ਕ ਆਖਦਾ ਹੈ, ਵਿਅਰਥਾਂ ਦਾ ਵਿਅਰਥ,
ਵਿਅਰਥਾਂ ਦਾ ਵਿਅਰਥ,
ਸਭ ਕੁਝ ਵਿਅਰਥ ਹੈ!
੩ ਆਦਮੀ ਨੂੰ ਉਸ ਸਾਰੇ ਧੰਦੇ ਤੋਂ,
ਜੋ ਉਹ ਸੂਰਜ ਦੇ ਹੇਠ ਕਰਦਾ ਹੈ, ਕੀ ਲਾਭ ਹੁੰਦਾ ਹੈ?
੪ ਇੱਕ ਪੀੜ੍ਹੀ ਚੱਲੀ ਜਾਂਦੀ ਹੈ ਅਤੇ ਦੂਜੀ ਆ ਜਾਂਦੀ ਹੈ,
ਪਰ ਧਰਤੀ ਸਦਾ ਅਟੱਲ ਹੈ।

੫ ਸੂਰਜ ਚੜ੍ਹਦਾ ਹੈ ਅਤੇ ਸੂਰਜ ਲਹਿੰਦਾ ਹੈ,
ਅਤੇ ਆਪਣੇ ਥਾਂ ਲਈ ਜਿੱਥੋਂ ਉਹ ਚੜ੍ਹਦਾ ਹੈ
ਘਰਕਦਾ ਜਾਂਦਾ ਹੈ ।
੬ ਪੌਣ ਦੱਖਣ ਵੱਲ ਚੱਲੀ ਜਾਂਦੀ ਹੈ,
ਫੇਰ ਉੱਤਰ ਵੱਲ ਮੁੜ ਪੈਂਦੀ ਹੈ,
ਇਹ ਸਦਾ ਭੌਂਦੀ ਫਿਰਦੀ ਹੈ,
ਅਤੇ ਆਪਣੇ ਗੇੜਾਂ ਅਨੁਸਾਰ ਮੁੜ ਜਾਂਦੀ ਹੈ ।
੭ ਸਾਰੀਆਂ ਨਦੀਆਂ ਸਮੁੰਦਰ ਵਿੱਚ ਜਾ ਪੈਂਦੀਆਂ ਹਨ,
ਪਰ ਸਮੁੰਦਰ ਨਹੀਂ ਭਰੀਦਾ ।
ਉਸੇ ਥਾਂ ਨੂੰ ਜਿੱਥੋਂ ਨਦੀਆਂ ਨਿੱਕਲੀਆਂ,
ਉੱਥੇ ਹੀ ਮੁੜ ਜਾਂਦੀਆਂ ਹਨ ।
੮ ਏਹਨਾਂ ਸਾਰੀਆਂ ਗੱਲਾਂ ਨਾਲ ਥਕਾਉਣਾ ਹੈ,
ਇਹ ਗੱਲ ਮਨੁੱਖ ਬੋਲ ਨਹੀਂ ਸੱਕਦਾ,
ਅੱਖ ਵੇਖਣ ਨਾਲ ਨਹੀਂ ਰੱਜਦੀ,
ਅਤੇ ਕੰਨ ਸੁਣਨ ਨਾਲ ਨਹੀਂ ਭਰਦਾ ।
੯ ਜੋ ਹੋਇਆ ਓਹੋ ਫੇਰ ਹੋਵੇਗਾ,
ਜੋ ਕੀਤਾ ਗਿਆ ਹੈ ਉਹ ਫੇਰ ਕੀਤਾ ਜਾਵੇਗਾ,
ਅਤੇ ਸੂਰਜ ਦੇ ਹੇਠ ਕੋਈ ਨਵੀਂ ਗੱਲ ਨਹੀਂ ।
੧੦ ਭਲਾ, ਕੋਈ ਅਜਿਹੀ ਗੱਲ ਹੈ ਜਿਹ ਨੂੰ ਅਸੀਂ ਆਖ
ਸੱਕੀਏ,
ਲਓ, ਵੇਖੋ, ਇਹ ਨਵੀਂ ਹੈ ?
ਉਹ ਤਾਂ ਪਹਿਲਾਂ ਪੁਰਾਣਿਆਂ ਸਮਿਆਂ ਵਿੱਚ ਹੋਈ,
ਜੋ ਸਾਥੋਂ ਅੱਗੇ ਸਨ ।
੧੧ ਪਹਿਲੀਆਂ ਗੱਲਾਂ ਦਾ ਕੁਝ ਚੇਤਾ ਨਹੀਂ,
ਅਤੇ ਆਉਣ ਵਾਲੀਆਂ ਗੱਲਾਂ ਦਾ ਓਹਨਾਂ ਦੇ
ਪਿੱਛੇ ਆਉਣ ਵਾਲਿਆਂ ਨੂੰ
ਕੋਈ ਚੇਤਾ ਨਾ ਰਹੇਗਾ ॥
੧੨ ਮੈਂ ਉਪਦੇਸ਼ਕ ਯਰੂਸ਼ਲਮ ਵਿੱਚ ਇਸਰਾਏਲ
੧੩ ਉੱਤੇ ਪਾਤਸ਼ਾਹ ਸਾਂ ੦ ਅਤੇ ਮੈਂ ਆਪਣਾ ਮਨ
ਲਾਇਆ ਭਈ ਜੋ ਕੁਝ ਅਕਾਸ਼ ਦੇ ਹੇਠ ਵਰਤਦਾ
ਹੈ, ਬੁੱਧ ਨਾਲ ਸਭ ਦੀ ਭਾਲ ਕਰਾਂ ਅਤੇ ਖੋਜ
ਕੱਢਾਂ । ਪਰਮੇਸ਼ੁਰ ਨੇ ਆਦਮੀ ਦੀ ਵੰਸ ਨੂੰ ਕਰੜੀ
ਕਸ਼ਟਣੀ ਦਿੱਤੀ ਹੈ ਜਿਹ ਦੇ ਵਿੱਚ ਓਹ ਲੱਗੇ
੧੪ ਰਹਿਣ ੦ ਮੈਂ ਓਹਨਾਂ ਸਾਰਿਆਂ ਕੰਮਾਂ ਨੂੰ ਡਿੱਠਾ ਜੋ
ਅਕਾਸ਼ ਦੇ ਹੇਠ ਹੁੰਦੇ ਹਨ, ਅਤੇ ਵੇਖੋ, ਸਾਰਿਆਂ ਦੇ
ਸਾਰੇ ਵਿਅਰਥ ਅਤੇ ਹਵਾ ਦਾ ਫੱਕਣਾ ਸਨ ! ॥

੧੫ ਜੋ ਵਿੰਗਾ ਹੈ ਸੋ ਸਿੱਧਾ ਨਹੀਂ ਬਣ ਸੱਕਦਾ,
ਅਤੇ ਜਿਹੜਾ ਹੈ ਹੀ ਨਹੀਂ ਉਹ ਦਾ ਲੇਖਾ ਨਹੀਂ ਹੋ
ਸੱਕਦਾ ॥
੧੬ ਮੈਂ ਆਪਣੇ ਮਨ ਨਾਲ ਇਹ ਗੱਲ ਕੀਤੀ ਭਈ
ਵੇਖ, ਮੈਂ ਵੱਡਾ ਵਾਧਾ ਕੀਤਾ, ਸਗੋਂ ਓਹਨਾਂ ਸਭਨਾਂ
ਨਾਲੋਂ ਜੋ ਮੈਥੋਂ ਪਹਿਲਾਂ ਯਰੂਸ਼ਲਮ ਵਿੱਚ ਸਨ ਵਧੀਕ
ਬੁੱਧ ਪਾਈ । ਹਾਂ, ਮੇਰੇ ਮਨ ਨੇ ਬੁੱਧ ਅਤੇ ਵਿੱਦਿਆ
੧੭ ਬਹੁਤ ਵੇਖੀ ੦ ਪਰ ਜਦ ਮੈਂ ਆਪਣੇ ਮਨ ਨੂੰ ਬੁੱਧ ਦੇ
ਜਾਣਨ ਨੂੰ ਅਤੇ ਸੁਦਾ ਅਰ ਮੂਰਖਤਾਈ ਦੇ ਸਮਝਣ ਨੂੰ
ਲਾਇਆ ਤਾਂ ਮੈਂ ਸਮਝਿਆ ਜੋ ਇਹ ਵੀ ਹਵਾ ਦਾ
ਫੱਕਣਾ ਹੈ ! ॥
੧੮ ਬਹੁਤ ਬੁੱਧ ਵਿੱਚ ਬਹੁਤ ਖੇਚਲ ਹੈ,
ਅਤੇ ਜਿਹੜਾ ਵਿੱਦਿਆ ਵਧਾਉਂਦਾ ਹੈ ਉਹ ਸਿਰ
ਦਰਦੀ ਵਧਾਉਂਦਾ ਹੈ ॥

# ੨

## ਜਾਇਦਾਦ, ਬੁੱਧ ਅਤੇ ਮਿਹਨਤ ਵਿਅਰਥ ਹਨ

ਮੈਂ ਆਪਣੇ ਮਨ ਵਿੱਚ ਆਖਿਆ ਭਈ ਆ, ਮੈਂ
ਅਨੰਦ ਨਾਲ ਤੇਰਾ ਪਰਤਾਵਾ ਲਵਾਂਗਾ, ਸੋ ਸੁਖ ਭੋਗ,
੨ ਅਤੇ ਵੇਖੋ, ਇਹ ਭੀ ਵਿਅਰਥ ਸੀ ੦ ਮੈਂ ਹਾਸੀ ਨੂੰ
ਆਖਿਆ, ਤੂੰ ਕਮਲੀ ਹੈਂ, ਅਤੇ ਅਨੰਦ ਨੂੰ, ਇਹ ਕੀ
੩ ਕਰਦਾ ਹੈਂ ? ੦ ਮੈਂ ਆਪਣੇ ਮਨ ਵਿੱਚ ਜੁਗਤ
ਵਿਚਾਰੀ ਭਈ ਮੈਂ ਆਪਣੇ ਸਰੀਰ ਨੂੰ ਮੈ ਪੀ ਕੇ ਖੁਸ਼
ਕਰਾਂ, ਪਰ ਇਉਂ ਜੋ ਮੇਰਾ ਮਨ ਬੁੱਧ ਵੱਲ ਲੱਗਾ ਰਹੇ,
ਅਤੇ ਮੂਰਖਤਾਈ ਨੂੰ ਫੜ ਕੇ ਰੱਖਾਂ ਜਦ ਤੋੜੀ ਨਾ ਵੇਖਾਂ
ਜੋ ਕਿਹੜਾ ਕੰਮ ਚੰਗਾ ਹੈ ਜੋ ਆਦਮ ਵੰਸੀ ਅਕਾਸ਼
ਦੇ ਹੇਠਾਂ ਆਪਣੇ ਜੀਉਣ ਦੇ ਥੋੜੇ ਜੇਹੇ ਦਿਨਾਂ ਵਿੱਚ
੪ ਕਰਨ ੦ ਮੈਂ ਵੱਡੇ ਵੱਡੇ ਕੰਮ ਕੀਤੇ । ਮੈਂ ਆਪਣੇ
ਲਈ ਘਰ ਉਸਾਰੇ ਅਤੇ ਮੈਂ ਆਪਣੇ ਲਈ ਦਾਖਾਂ
੫ ਦੀਆਂ ਵਾੜੀਆਂ ਲਾਈਆਂ ੦ ਮੈਂ ਆਪਣੇ ਲਈ
ਬਗੀਚੇ ਅਤੇ ਬਾਗ ਬਣਾਏ ਅਤੇ ਓਹਨਾਂ ਵਿੱਚ ਭਾਂਤ
੬ ਭਾਂਤ ਦੇ ਫਲਾਂ ਵਾਲੇ ਬਿਰਛ ਲਾਏ ੦ ਮੈਂ ਆਪਣੇ
ਹਰੇ ਬਿਰਛਾਂ ਦੀ ਰੱਖ ਨੂੰ ਸਿੰਜਣ ਦੇ ਲਈ ਤਲਾਓ
੭ ਬਣਾਏ ੦ ਮੈਂ ਟਹਿਲੀਏ ਅਤੇ ਟਹਿਲਣਾਂ ਮੁੱਲ ਲਏ
ਅਤੇ ਮੇਰੇ ਘਰ ਵਿੱਚ ਜੰਮੇ ਹੋਏ ਟਹਿਲੀਏ ਵੀ ਸਨ,
ਨਾਲੇ ਮੇਰੇ ਕੋਲ ਓਹਨਾਂ ਸਭਨਾਂ ਨਾਲੋਂ ਜਿਹੜੇ ਮੈਥੋਂ

ਪਹਿਲਾਂ ਯਰੂਸ਼ਲਮ ਵਿੱਚ ਸਨ ਵੱਗਾਂ ਅਤੇ ਇੱਜੜਾਂ
੮ ਦੀ ਵਧੀਕ ਜਾਇਦਾਦ ਹੈਸੀ ੦ ਮੈਂ ਸੋਨਾ ਅਤੇ ਚਾਂਦੀ
ਅਤੇ ਪਾਤਸ਼ਾਹਾਂ ਅਤੇ ਸੂਬਿਆਂ ਦੇ ਖਜ਼ਾਨੇ ਆਪਣੇ
ਲਈ ਇਕੱਠੇ ਕੀਤੇ । ਮੈਂ ਗਵੱਯੇ ਅਤੇ ਗਾਉਣ
ਵਾਲੀਆਂ ਅਤੇ ਆਦਮ ਵੰਸੀਆਂ ਲਈ ਮਨਮੋਹਣੀਆਂ
੯ ਸੰਗੀਤਾਂ * ਬਹੁਤ ਸਾਰੀਆਂ ਪ੍ਰਾਪਤ ਕੀਤੀਆਂ ੦ ਸੋ ਮੈਂ
ਵੱਡਾ ਹੋਇਆ ਅਤੇ ਜਿਹੜੇ ਮੈਥੋਂ ਪਹਿਲਾਂ ਯਰੂਸ਼ਲਮ
ਵਿੱਚ ਹੋਏ ਸਨ ਉਹਨਾਂ ਸਭਨਾਂ ਨਾਲੋਂ ਬਹੁਤ ਵਾਧਾ
ਕੀਤਾ, ਨਾਲੇ ਮੇਰੀ ਬੁੱਧ ਵੀ ਮੇਰੇ ਵਿੱਚ ਟਿਕੀ ਰਹੀ ੦
੧੦ ਅਤੇ ਸਭ ਕੁਝ ਜੋ ਮੇਰੀਆਂ ਅੱਖੀਆਂ ਮੰਗਦੀਆਂ
ਸਨ ਮੈਂ ਉਹਨਾਂ ਕੋਲੋਂ ਪਰੇ ਨਹੀਂ ਰੱਖਿਆ । ਮੈਂ
ਆਪਣੇ ਮਨ ਨੂੰ ਕਿਸੇ ਤਰਾਂ ਦੇ ਅਨੰਦ ਤੋਂ ਨਹੀਂ
ਵਰਜਿਆ ਕਿਉਂ ਜੋ ਮੇਰਾ ਮਨ ਮੇਰੀ ਸਾਰੀ ਮਿਹਨਤ
ਨਾਲ ਰਾਜ਼ੀ ਰਿਹਾ ਅਤੇ ਮੇਰੀ ਸਾਰੀ ਮਿਹਨਤ ਵਿੱਚ ਮੇਰਾ
੧੧ ਇਹੋ ਹਿੱਸਾ ਸੀ ੦ ਤਦ ਮੈਂ ਉਹਨਾਂ ਸਭਨਾਂ ਕੰਮਾਂ ਨੂੰ
ਜੋ ਮੇਰਿਆਂ ਹੱਥਾਂ ਨੇ ਕੀਤੇ ਸਨ ਅਤੇ ਉਸ ਮਿਹਨਤ ਨੂੰ
ਜੋ ਮੈਂ ਕੰਮ ਕਰਨ ਦੇ ਵਿੱਚ ਕੀਤੀ ਸੀ ਡਿੱਠਾ, ਅਤੇ
ਵੇਖੋ, ਉਹ ਸਾਰਿਆਂ ਦੇ ਸਾਰੇ ਵਿਅਰਥ ਅਤੇ ਹਵਾ
ਦਾ ਫੱਕਣਾ ਸੀ ਅਤੇ ਸੂਰਜ ਦੇ ਹੇਠ ਕੋਈ ਲਾਭ
ਨਹੀਂ ਸੀ ॥
੧੨ ਤਾਂ ਮੈਂ ਬੁੱਧ ਅਤੇ ਸੁਦਾ ਅਤੇ ਮੂਰਖਤਾਈ ਦੇ
ਵੇਖਣ ਲਈ ਮੂੰਹ ਮੋੜਿਆ ਕਿਉਂ ਜੋ ਉਹ ਆਦਮੀ
ਜੋ ਪਾਤਸ਼ਾਹ ਦੇ ਪਿੱਛੋਂ ਆਵੇਗਾ, ਕੀ ਕਰੇ ? ਬੱਸ,
੧੩ ਉਹੋ ਜੋ ਪਹਿਲਾਂ ਤੋਂ ਹੁੰਦਾ ਆਇਆ ਹੈ ੦ ਤਦ ਮੈਂ
ਡਿੱਠਾ ਭਈ ਜਿਵੇਂ ਚਾਨਣ ਅਨ੍ਹੇਰੇ ਨਾਲੋਂ ਉੱਤਮ ਹੈ
ਤਿਵੇਂ ਹੀ ਮੂਰਖਤਾਈ ਨਾਲੋਂ ਬੁੱਧ ਸ੍ਰੇਸ਼ਟ ਹੈ ੦
੧੪ ਬੁੱਧਵਾਨ ਦੀਆਂ ਅੱਖੀਆਂ ਸਿਰ ਵਿੱਚ ਰਹਿੰਦੀਆਂ
ਹਨ, ਪਰ ਮੂਰਖ ਅਨ੍ਹੇਰੇ ਵਿੱਚ ਤੁਰਦਾ ਹੈ । ਤਾਂ ਵੀ
ਮੈਂ ਜਾਣ ਲਿਆ ਜੋ ਸਭਨਾਂ ਲਈ ਇੱਕੋ ਬੀਤਦੀ
੧੫ ਹੈ ੦ ਤਦ ਮੈਂ ਆਪਣੇ ਮਨ ਵਿੱਚ ਆਖਿਆ,
ਜੇਹੀ ਕੁ ਮੂਰਖ ਉੱਤੇ ਬੀਤਦੀ ਹੈ ਤੇਹੀ ਮੇਰੇ ਉੱਤੇ
ਬੀਤੇਗੀ, ਤਾਂ ਫੇਰ ਮੈਂ ਵਧੀਕ ਬੁੱਧਵਾਨ ਕਿਉਂ
ਬਣਿਆ ? ਸੋ ਮੈਂ ਆਪਣੇ ਮਨ ਵਿੱਚ ਆਖਿਆ
੧੬ ਭਈ ਇਹ ਵੀ ਵਿਅਰਥ ਹੀ ਹੈ ੦ ਕਿਉਂ ਜੋ ਨਾ ਤਾਂ
ਬੁੱਧਵਾਨ ਦਾ ਅਤੇ ਨਾ ਮੂਰਖ ਦਾ ਚੇਤਾ ਸਦਾ ਤਾਈਂ
ਰਹੇਗਾ, ਇਸ ਲਈ ਭਈ ਆਉਣ ਵਾਲਿਆਂ
ਸਮਿਆਂ ਵਿੱਚ ਸੱਭੋ ਕੁਝ ਵਿੱਸਰ ਜਾਵੇਗਾ ।
ਬੁੱਧਵਾਨ ਕਿਸ ਤਰਾਂ ਮਰਦਾ ਹੈ ? ਉਸੇ ਤਰਾਂ ਜਿੱਕਰ
੧੭ ਮੂਰਖ ! ੦ ਸੋ ਮੈਂ ਜੀਉਣ ਤੋਂ ਅੱਕ ਗਿਆ ਕਿਉਂ ਜੋ
ਉਹ ਕੰਮ ਜੋ ਸੂਰਜ ਦੇ ਹੇਠ ਕੀਤਾ ਜਾਂਦਾ ਹੈ ਮੈਨੂੰ
ਮਾੜਾ ਲੱਗਾ ਇਸ ਲਈ ਜੋ ਸਭ ਵਿਅਰਥ ਅਤੇ ਹਵਾ
੧੮ ਦਾ ਫੱਕਣਾ ਹੈ ੦ ਸਗੋਂ ਮੈਂ ਆਪਣੇ ਸਾਰੇ ਮਿਹਨਤ
ਦੇ ਕੰਮ ਨਾਲ ਜਿ ਸੂਰਜ ਦੇ ਹੇਠ ਕੀਤਾ ਸੀ ਅੱਕ
ਗਿਆ ਕਿਉਂ ਜੋ ਮੈਨੂੰ ਉਹ ਉਸ ਆਦਮੀ ਦੇ ਲਈ
੧੯ ਜੋ ਮੈਥੋਂ ਪਿੱਛੋਂ ਆਵੇਗਾ ਛੱਡਣਾ ਪਵੇਗਾ ੦ ਕੌਣ
ਜਾਣਦਾ ਹੈ ਜੋ ਉਹ ਬੁੱਧਵਾਨ ਹੋਵੇਗਾ ਯਾ ਮੂਰਖ ?
ਤਾਂ ਵੀ ਉਹ ਮੇਰੀ ਸਾਰੀ ਮਿਹਨਤ ਦੇ ਕੰਮ ਉੱਤੇ
ਜੋ ਮੈਂ ਕੀਤਾ ਅਤੇ ਜਿਹ ਦੇ ਉੱਤੇ ਸੂਰਜ ਦੇ ਹੇਠ ਮੈਂ
ਆਪਣੀ ਬੁੱਧ ਖਰਚ ਕੀਤੀ, ਮਾਲਕ ਬਣੇਗਾ ! ਇਹ
੨੦ ਵੀ ਵਿਅਰਥ ਹੈ ੦ ਤਦ ਮੈਂ ਮੁੜਿਆ ਅਤੇ ਆਪਣੇ
ਮਨ ਨੂੰ ਉਸ ਸਾਰੇ ਕੰਮ ਤੋਂ ਜੋ ਮੈਂ ਸੂਰਜ ਦੇ ਹੇਠ ਕੀਤਾ
੨੧ ਸੀ ਨਿਰਾਸ ਕੀਤਾ ੦ ਕਿਉਂ ਜੋ ਇੱਕ ਜਣਾ ਹੈ ਜਿਹ
ਦਾ ਕੰਮ ਬੁੱਧ ਅਤੇ ਗਿਆਨ ਅਤੇ ਸਫਲਤਾ ਦੇ ਨਾਲ
ਹੁੰਦਾ ਹੈ ਪਰ ਉਹ ਉਸ ਨੂੰ ਦੂਜੇ ਮਨੁੱਖ ਦੇ ਲਈ ਜਿਸ
ਨੇ ਉਸ ਦੇ ਵਿੱਚ ਕੁਝ ਮਿਹਨਤ ਨਹੀਂ ਕੀਤੀ ਛੱਡ
ਜਾਵੇਗਾ ਭਈ ਉਹ ਦੀ ਵੰਡ ਹੋਵੇ । ਇਹ ਵੀ
੨੨ ਵਿਅਰਥ ਅਤੇ ਡਾਢੀ ਬਿਪਤਾ ਹੈ ੦ ਭਲਾ, ਆਦਮੀ
ਨੂੰ ਆਪਣੇ ਸਾਰੇ ਧੰਦੇ ਅਤੇ ਮਨ ਦੇ ਕਸ਼ਟ ਤੋਂ
ਜੋ ਉਹ ਨੇ ਸੂਰਜ ਦੇ ਹੇਠ ਕੀਤਾ ਸੀ ਕੀ ਲਾਭ ਹੁੰਦਾ
੨੩ ਹੈ ? ੦ ਕਿਉਂ ਜੋ ਉਹ ਦੇ ਸਾਰੇ ਦਿਨ ਦੁਖ ਭਰੇ ਹਨ
ਅਤੇ ਉਹ ਦੀ ਮਿਹਨਤ ਸੋਗ ਹੈ ਸਗੋਂ ਉਹ ਦੇ ਮਨ
ਨੂੰ ਰਾਤੀਂ ਵੀ ਅਰਾਮ ਨਹੀਂ ਹੁੰਦਾ । ਇਹ ਵੀ
ਵਿਅਰਥ ਹੈ ! ॥
੨੪ ਸੋ ਮਨੁੱਖ ਦੇ ਲਈ ਇਸ ਨਾਲੋਂ ਹੋਰ ਕੁਝ ਚੰਗਾ
ਨਹੀਂ ਜੋ ਖਾਵੇ ਪੀਵੇ ਅਤੇ ਆਪਣੇ ਸਾਰੇ ਧੰਦੇ ਦੇ
ਵਿੱਚ ਆਪਣਾ ਜੀ ਪਰਚਾਵੇ । ਮੈਂ ਡਿੱਠਾ ਜੋ ਇਹ ਵੀ
੨੫ ਪਰਮੇਸ਼ੁਰ ਦੇ ਹੱਥੋਂ ਹੈ ੦ ਉਸ ਤੋਂ * ਵੱਖਰਾ ਕੌਣ ਖਾ
ਸੱਕਦਾ ਤੇ ਕੌਣ ਅਨੰਦ ਭੋਗ ਸੱਕਦਾ ਹੈ ? ੦

* ਅਥਵਾ, ਵਾਜੇ ।

* ਅਥਵਾ, ਮੈਥੋਂ ।

੨੬ ਕਿਉਂ ਜੋ ਪਰਮੇਸ਼ੁਰ ਉਸ ਆਦਮੀ ਨੂੰ ਜੋ ਉਸ ਦੀ
ਦ੍ਰਿਸ਼ਟੀ ਵਿੱਚ ਭਲਾ ਹੈ ਬੁੱਧ ਅਤੇ ਗਿਆਨ ਅਤੇ
ਅਨੰਦ ਦਿੰਦਾ ਹੈ, ਪਰ ਪਾਪੀ ਨੂੰ ਦੁਖ ਦਿੰਦਾ ਹੈ ਜੋ
ਉਹ ਇਕੱਠਾ ਕਰ ਕੇ ਅਤੇ ਜੋੜ ਕੇ ਉਸ ਨੂੰ ਦੇਵੇ
ਜਿਹੜਾ ਪਰਮੇਸ਼ੁਰ ਨੂੰ ਭਾਉਂਦਾ ਹੈ। ਇਹ ਵੀ
ਵਿਅਰਥ ਅਤੇ ਹਵਾ ਦਾ ਫੱਕਣਾ ਹੈ ! ॥

# ੩

ਹਰ ਕੰਮ ਦਾ ਇੱਕ ਵੇਲਾ ਹੈ

ਹਰੇਕ ਕੰਮ ਦਾ ਇੱਕ ਸਮਾ ਹੈ,
ਅਤੇ ਹਰ ਮਨੋਰਥ ਦਾ ਜੋ ਅਕਾਸ਼ ਦੇ ਹੇਠ ਹੈ ਇੱਕ
ਵੇਲਾ ਹੈ,—
੨ ਇੱਕ ਜੰਮਣ ਦਾ ਵੇਲਾ ਹੈ ਅਤੇ ਇੱਕ ਮਰਨ ਦਾ ਵੇਲਾ
ਹੈ,
ਇੱਕ ਲਾਉਣ ਦਾ ਵੇਲਾ ਹੈ ਅਤੇ ਇੱਕ ਲਾਏ ਹੋਏ
ਨੂੰ ਪੁੱਟਣ ਦਾ ਵੇਲਾ ਹੈ,
੩ ਇੱਕ ਮਾਰ ਸੁੱਟਣ ਦਾ ਵੇਲਾ ਹੈ ਅਤੇ ਇੱਕ ਚੰਗੇ
ਕਰਨ ਦਾ ਵੇਲਾ ਹੈ,
ਇੱਕ ਢਾਉਣ ਦਾ ਵੇਲਾ ਹੈ ਅਤੇ ਇੱਕ ਉਸਾਰਨ ਦਾ
ਵੇਲਾ ਹੈ,
੪ ਇੱਕ ਰੋਣ ਦਾ ਵੇਲਾ ਹੈ ਅਤੇ ਇੱਕ ਹੱਸਣ ਦਾ ਵੇਲਾ ਹੈ,
ਇੱਕ ਸੋਗ ਕਰਨ ਦਾ ਵੇਲਾ ਹੈ ਅਤੇ ਇੱਕ ਨੱਚਣ
ਦਾ ਵੇਲਾ ਹੈ,
੫ ਇੱਕ ਪੱਥਰ ਸੁੱਟਣ ਦਾ ਵੇਲਾ ਹੈ ਅਤੇ ਇੱਕ ਪੱਥਰ
ਇਕੱਠੇ ਕਰਨ ਦਾ ਵੇਲਾ ਹੈ,
ਇੱਕ ਗਲ ਲੱਗਣ ਦਾ ਵੇਲਾ ਹੈ ਅਤੇ ਇੱਕ ਗਲ
ਲਗਣ ਤੋਂ ਦੂਰ ਰਹਿਣ ਦਾ ਵੇਲਾ ਹੈ,
੬ ਇੱਕ ਲੱਭਣ ਦਾ ਵੇਲਾ ਹੈ ਅਤੇ ਇੱਕ ਗਵਾਉਣ
ਦਾ ਵੇਲਾ ਹੈ,
ਇੱਕ ਸਾਂਭਣ ਦਾ ਵੇਲਾ ਹੈ ਅਤੇ ਇੱਕ ਸੁੱਟ ਦੇਣ
ਦਾ ਵੇਲਾ ਹੈ,
੭ ਇੱਕ ਪਾੜਨ ਦਾ ਵੇਲਾ ਹੈ ਅਤੇ ਇੱਕ ਸੀਉਣ ਦਾ
ਵੇਲਾ ਹੈ,
ਇੱਕ ਚੁੱਪ ਕਰਨ ਦਾ ਵੇਲਾ ਹੈ ਅਤੇ ਇੱਕ ਬੋਲਣ
ਦਾ ਵੇਲਾ ਹੈ,
੮ ਇੱਕ ਪਿਆਰ ਕਰਨ ਦਾ ਵੇਲਾ ਹੈ ਅਤੇ ਇੱਕ ਵੈਰ
ਕਰਨ ਦਾ ਵੇਲਾ ਹੈ,
ਇੱਕ ਜੁੱਧ ਕਰਨ ਦਾ ਵੇਲਾ ਹੈ, ਇੱਕ ਮੇਲ ਕਰਨ ਦਾ
ਵੇਲਾ ਹੈ।
੯ ਕੰਮ ਕਰਨ ਵਾਲੇ ਨੂੰ ਉਸ ਤੋਂ ਜਿਹ ਦੇ ਉੱਤੇ ਉਹ
ਮਿਹਨਤ ਕਰਦਾ ਹੈ ਕੀ ਲਾਭ ਹੈ? ॥
੧੦ ਮੈਂ ਉਸ ਕਸ਼ਟ ਨੂੰ ਡਿੱਠਾ ਜੋ ਪਰਮੇਸ਼ੁਰ ਨੇ
ਆਦਮ ਵੰਸ ਨੂੰ ਦਿੱਤਾ ਭਈ ਉਸ ਦੇ ਵਿੱਚ ਰੁੱਝੇ
੧੧ ਰਹਿਣ ੦ ਉਸ ਨੇ ਹਰੇਕ ਵਸਤ ਆਪੋ ਆਪਣੇ ਸਮੇਂ
ਵਿੱਚ ਸੁੰਦਰ ਬਣਾਈ ਹੈ ਅਤੇ ਉਸ ਨੇ ਸਦੀਪਕਾਲ *
ਨੂੰ ਵੀ ਓਹਨਾਂ ਦੇ ਮਨ ਵਿੱਚ ਟਿਕਾ ਦਿੱਤਾ ਹੈ, ਤਾਂ ਵੀ
ਇਨਸਾਨ ਉਸ ਕੰਮ ਨੂੰ ਜੋ ਪਰਮੇਸ਼ੁਰ ਆਦ ਤੋਂ ਲੈ ਕੇ
੧੨ ਅੰਤ ਤੋੜੀ ਕਰਦਾ ਹੈ ਬੁੱਝ ਨਹੀਂ ਸੱਕਦਾ ੦ ਮੈਂ ਸੱਚ
ਜਾਣਦਾ ਹਾਂ ਭਈ ਓਹਨਾਂ ਦੇ ਲਈ ਇਸ ਨਾਲੋਂ
ਵਧੀਕ ਹੋਰ ਕੁਝ ਚੰਗਾ ਨਹੀਂ ਜੋ ਅਨੰਦ ਹੋਣ ਅਤੇ
੧੩ ਆਪਣੇ ਜੀਉਂਦੇ ਜੀ ਭਲਿਆਈ ਕਰ ਲੈਣ ੦ ਇਹ
ਵੀ ਜੋ ਹਰੇਕ ਆਦਮੀ ਖਾਵੇ ਪੀਵੇ ਅਤੇ ਆਪੋ
ਆਪਣੇ ਧੰਦੇ ਦਾ ਲਾਭ ਭੋਗੇ, ਤਾਂ ਇਹ ਵੀ
੧੪ ਪਰਮੇਸ਼ੁਰ ਦੀ ਦਾਤ ਹੈ ੦ ਮੈਂ ਜਾਣਦਾ ਹਾਂ ਭਈ ਜੋ
ਕੁਝ ਪਰਮੇਸ਼ੁਰ ਕਰਦਾ ਹੈ ਸੋ ਸਦਾ ਦੇ ਲਈ ਹੈ, ਨਾ
ਉਸ ਦੇ ਵਿੱਚ ਕੋਈ ਵਾਧਾ ਹੋ ਸੱਕਦਾ ਹੈ ਅਤੇ
ਨਾ ਉਸ ਵਿੱਚ ਕੋਈ ਘਾਟਾ ਹੋ ਸੱਕਦਾ ਹੈ, ਅਤੇ
ਪਰਮੇਸ਼ੁਰ ਇਹ ਕਰਦਾ ਹੈ ਜੋ ਲੋਕ ਉਸ ਅੱਗੇ ਡਰਦੇ
੧੫ ਰਹਿਣ ੦ ਜੋ ਕੁਝ ਹੋਇਆ ਸੀ ਸੋ ਹੁਣ ਵੀ ਹੈ ਅਤੇ
ਜੋ ਕੁਝ ਹੋਣ ਵਾਲਾ ਹੈ ਸੋ ਅੱਗੇ ਵੀ ਹੋ ਚੁੱਕਾ ਹੈ ਅਤੇ
ਪਰਮੇਸ਼ੁਰ ਬੀਤੇ ਹੋਏ ਦੀ ਫੇਰ ਭਾਲ ਕਰਦਾ ਹੈ ॥
੧੬ ਮੁੜ ਮੈਂ ਸੂਰਜ ਦੇ ਹੇਠ ਡਿੱਠਾ ਭਈ ਨਿਆਉਂ ਦੇ
ਥਾਂ, ਉੱਥੇ ਦੁਸ਼ਟਤਾ ਹੈ, ਅਤੇ ਧਰਮ ਦੇ ਥਾਂ, ਉੱਥੇ
੧੭ ਦੁਸ਼ਟਤਾ ਵੀ ਹੈ ੦ ਤਦ ਮੈਂ ਆਪਣੇ ਮਨ ਵਿੱਚ
ਆਖਿਆ ਭਈ ਪਰਮੇਸ਼ੁਰ ਧਰਮੀਆਂ ਅਤੇ ਦੁਸ਼ਟਾਂ
ਦਾ ਨਿਆਉਂ ਕਰੇਗਾ ਕਿਉਂ ਜੋ ਇੱਕ ਇੱਕ ਗੱਲ
੧੮ ਦਾ ਅਤੇ ਇੱਕ ਇੱਕ ਕੰਮ ਦਾ ਇੱਕ ਵੇਲਾ ਹੈ ੦ ਮੈਂ
ਆਪਣੇ ਮਨ ਵਿੱਚ ਆਖਿਆ ਕਿ ਏਹ ਆਦਮ
ਵੰਸੀਆਂ ਦੇ ਕਾਰਨ ਹੈ ਭਈ ਪਰਮੇਸ਼ੁਰ ਓਹਨਾਂ
ਨੂੰ ਜਾਚੇ ਅਤੇ ਓਹ ਵੇਖਣ ਭਈ ਅਸੀਂ ਆਪ ਪਸੂ
੧੯ ਹੀ ਹਾਂ ੦ ਕਿਉਂਕਿ ਜੋ ਕੁਝ ਆਦਮ ਵੰਸ ਉੱਤੇ

* ਅਥਵਾ, ਜਗਤ।

ਬੀਤਦਾ ਹੈ ਸੋ ਪਸੂ ਉੱਤੇ ਵੀ ਬੀਤਦਾ ਹੈ, ਦੋਹਾਂ
ਉੱਤੇ ਇੱਕੋ ਜੇਹੀ ਬੀਤਦੀ ਹੈ,—ਜਿੱਕਰ ਇਹ ਮਰਦਾ
ਹੈ ਉਸੇ ਤਰਾਂ ਉਹ ਮਰਦਾ ਹੈ,—ਹਾ, ਸਭਨਾਂ ਵਿੱਚ
ਇੱਕੋ ਜਿਹਾ ਸਾਹ ਹੈ ਅਤੇ ਪਸੂ ਨਾਲੋਂ ਮਨੁੱਖ ਕੁਝ
ਉੱਤਮ ਨਹੀਂ ਹੈ। ਹਾਂ, ਸਭ ਵਿਅਰਥ ਹੈ। ੦
੨੦ ਸਾਰਿਆਂ ਦੇ ਸਾਰੇ ਇੱਕੋ ਥਾਂ ਜਾਂਦੇ ਹਨ, ਸਭ
ਦੇ ਸਭ ਮਿੱਟੀ ਤੋਂ ਹਨ ਅਤੇ ਸਭ ਦੇ ਸਭ ਫੇਰ
੨੧ ਮਿੱਟੀ ਦੇ ਵਿੱਚ ਜਾ ਰਲਦੇ ਹਨ ੦ ਕੌਣ ਜਾਣਦਾ ਹੈ
ਭਾਵੇਂ ਆਦਮ ਵੰਸੀ ਦਾ ਆਤਮਾ ਉਤਾਹਾਂ ਚੜ੍ਹੇ ਅਤੇ
ਪਸ਼ੂਆਂ ਦਾ ਆਤਮਾ ਧਰਤੀ ਵੱਲ ਹੇਠਾਂ ਲਹੇ ? ੦
੨੨ ਸੋ ਮੈਂ ਡਿੱਠਾ ਭਈ ਆਦਮੀ ਦੇ ਲਈ ਇਸ ਨਾਲੋਂ
ਹੋਰ ਕੋਈ ਚੰਗੀ ਗੱਲ ਨਹੀਂ ਜੋ ਉਹ ਆਪਣੇ ਕੰਮ
ਧੰਦੇ ਵਿੱਚ ਅਨੰਦ ਰਿਹਾ ਕਰੇ, ਇਸ ਲਈ ਜੋ ਉਸ
ਦਾ ਭਾਗ ਇਹੋ ਹੈ, ਕਿਉਂਕਿ ਜੋ ਕੁਝ ਉਹ ਦੇ
ਪਿੱਛੋਂ ਹੋਵੇਗਾ ਉਸ ਦੇ ਵੇਖਣ ਨੂੰ ਕੌਣ ਉਹ ਨੂੰ ਮੋੜ
ਲਿਆਵੇਗਾ ? ॥

## ੪ ਬੇਇਨਸਾਫ਼ੀਆਂ

ਤਦ ਮੈਂ ਫੇਰ ਮੁੜ ਕੇ ਸਾਰੀਆਂ ਸਖ਼ਤੀਆਂ ਵੱਲ
ਜੋ ਸੂਰਜ ਦੇ ਹੇਠ ਹੁੰਦੀਆਂ ਹਨ ਡਿੱਠਾ ਅਤੇ ਵੇਖੋ
ਸਤਾਇਆਂ ਹੋਇਆਂ ਦੇ ਅੰਝੂ ਸਨ ਅਤੇ ਓਹਨਾਂ
ਨੂੰ ਦਿਲਾਸਾ ਦੇਣ ਵਾਲਾ ਕੋਈ ਨਹੀਂ ਸੀ ਅਤੇ
ਓਹਨਾਂ ਦੇ ਸਖਤੀ ਕਰਨ ਵਾਲੇ ਬਲਵੰਤ ਸਨ ਪਰ
ਓਹਨਾਂ ਨੂੰ ਦਿਲਾਸਾ ਦੇਣ ਵਾਲਾ ਕੋਈ ਨਾ ਰਿਹਾ ੦
੨ ਸੋ ਮੈਂ ਮੁਰਦਿਆਂ ਨੂੰ ਜੋ ਪਹਿਲਾਂ ਮਰ ਚੁੱਕੇ ਸਨ
ਓਹਨਾਂ ਜੀਉਂਦਿਆਂ ਨਾਲੋਂ ਜੋ ਹੁਣ ਜੀਉਂਦੇ ਹਨ
੩ ਵਧਾਈ ਦਿੱਤੀ ੦ ਪਰ ਦੋਹਾਂ ਨਾਲੋਂ ਭਾਗਵਾਨ ਉਹ
ਹੈ ਜੋ ਅਜੇ ਹੋਇਆ ਹੀ ਨਹੀਂ, ਜਿਸ ਨੇ ਅਜੇ
ਤੋੜੀ ਸੂਰਜ ਦੇ ਹੇਠ ਦਾ ਭੈੜਾ ਕੰਮ ਨਹੀਂ ਡਿੱਠਾ ੦
੪ ਇਸ ਦੇ ਪਿੱਛੋਂ ਮੈਂ ਸਾਰੀ ਮਿਹਨਤ ਅਤੇ ਸਾਰੀ
ਚੰਗੀ ਕਾਰੀਗਰੀ ਨੂੰ ਡਿੱਠਾ ਭਈ ਏਹ ਦਾ ਕਾਰਨ
ਮਨੁੱਖ ਦੀ ਆਪਣੇ ਗੁਆਂਢੀ ਦੇ ਨਾਲ ਈਰਖਾ
ਹੈ। ਇਹ ਵੀ ਵਿਅਰਥ ਅਤੇ ਹਵਾ ਦਾ ਫੱਕਣਾ
੫ ਹੈ ੦ ਮੂਰਖ ਆਪਣੇ ਹੱਥ ਉੱਤੇ ਹੱਥ ਧਰਦਾ ਹੈ
੬ ਅਤੇ ਆਪਣਾ ਮਾਸ ਆਪ ਹੀ ਖਾਂਦਾ ਹੈ ੦ ਦੋਂਹ
ਮੁੱਠੀ ਭਰ ਨਾਲੋਂ ਜਿਹ ਦੇ ਵਿੱਚ ਕਸ਼ਟ ਅਤੇ
ਹਵਾ ਦਾ ਫੱਕਣਾ ਹੋਵੇ ਸੁਖ ਦਾ ਇੱਕ ਮੁੱਠੀ ਭਰ
ਚੰਗਾ ਹੈ ॥
੭ ਤਦ ਮੈਂ ਮੁੜ ਕੇ ਸੂਰਜ ਦੇ ਹੇਠ ਦੇ ਵਿਅਰਥ
੮ ਨੂੰ ਡਿੱਠਾ ੦ ਕੋਈ ਤਾਂ ਇਕੱਲਾ ਹੈ ਅਤੇ ਉਹ ਦੇ
ਨਾਲ ਕੋਈ ਦੂਜਾ ਨਹੀਂ, ਨਾ ਉਸ ਦੇ ਪੁੱਤ੍ਰ ਹੈ ਨਾ
ਭਰਾ, ਤਾਂ ਵੀ ਉਹ ਦੇ ਸਾਰੇ ਧੰਦੇ ਦਾ ਓੜਕ ਨਹੀਂ
ਅਰ ਉਹ ਦੀ ਅੱਖ ਧਨ ਨਾਲ ਨਹੀਂ ਰੱਜਦੀ,—ਮੈਂ
ਕਿਹ ਦੇ ਲਈ ਮਿਹਨਤ ਕਰਦਾ ਹਾਂ ਅਤੇ ਆਪਣੀ
ਜਿੰਦ ਦੇ ਸੁਖ ਨੂੰ ਗਵਾਉਂਦਾ ਹਾਂ ? ਇਹ ਵੀ
੯ ਵਿਅਰਥ ਅਤੇ ਬੁਰਾ ਕਸ਼ਟ ਹੈ ੦ ਇੱਕ ਨਾਲੋਂ ਦੋ
ਚੰਗੇ ਹਨ ਕਿਉਂ ਜੋ ਉਨ੍ਹਾਂ ਦੀ ਮਿਹਨਤ ਦੀ ਚੰਗੀ
੧੦ ਖੱਟੀ ਹੁੰਦੀ ਹੈ ੦ ਕਿਉਂਕਿ ਜੇ ਉਹ ਡਿੱਗ ਪੈਣ
ਤਾਂ ਇੱਕ ਜਣਾ ਦੂਜੇ ਨੂੰ ਚੁੱਕੇਗਾ ਪਰ ਹਾਏ ਉਹ ਦੇ
ਉੱਤੇ ਜਿਹੜਾ ਇਕੱਲਾ ਡਿੱਗਦਾ ਹੈ ਕਿਉਂ ਜੋ ਉਸ
ਦਾ ਦੂਜਾ ਕੋਈ ਨਹੀਂ ਜੋ ਉਹ ਨੂੰ ਚੁੱਕ ਖੜਾ ਕਰੇ ! ੦
੧੧ ਫੇਰ ਜੇ ਦੋ ਇਕੱਠੇ ਲੰਮੇ ਪੈਣ ਤਾਂ ਓਹ ਗਰਮ ਹੁੰਦੇ
੧੨ ਹਨ ਪਰ ਇਕੱਲਾ ਕਿੱਕਰ ਗਰਮ ਹੋਵੇ ? ੦ ਅਤੇ ਜੇ
ਕੋਈ ਇੱਕ ਉੱਤੇ ਪਰਬਲ ਪੈ ਜਾਵੇ ਤਾਂ ਓਹ ਦੋਵੇਂ
ਉਹ ਦੇ ਨਾਲ ਮੱਥਾ ਲਾ ਸੱਕਦੇ ਹਨ ਅਤੇ ਤੇਹਰੀ
੧੩ ਰੱਸੀ ਝੱਬਦੇ ਨਹੀਂ ਟੁੱਟਦੀ ੦ ਬੁੱਢਾ ਅਤੇ ਮੂਰਖ
ਪਾਤਸ਼ਾਹ ਜੋ ਹੋਰ ਸਿੱਖਿਆ ਸਹਾਰਨਾ ਨਾ ਜਾਣੇ ਉਸ
ਨਾਲੋਂ ਇੱਕ ਮਸਕੀਨ ਪਰ ਬੁੱਧਵਾਨ ਜੁਆਨ ਚੰਗਾ
੧੪ ਹੈ ੦ ਭਾਵੇਂ ਉਹ ਕੈਦਖ਼ਾਨੇ ਦੇ ਵਿੱਚੋਂ ਨਿੱਕਲ
ਕੇ ਰਾਜ ਕਰਨ ਆਇਆ ਸੀ ਯਾ ਰਾਜ ਵਿੱਚ ਗਰੀਬ
੧੫ ਜੰਮਿਆ ਸੀ ੦ ਮੈਂ ਓਹਨਾਂ ਸਭਨਾਂ ਜੀਉਂਦਿਆਂ ਵੱਲ
ਜੋ ਸੂਰਜ ਦੇ ਹੇਠ ਤੁਰਦੇ ਹਨ ਉਸ ਦੂਜੇ ਜੁਆਨ ਸਣੇ
੧੬ ਜੋ ਉਹ ਦੇ ਥਾਂ ਉੱਤੇ ਹੋਵੇਗਾ ਡਿੱਠਾ ੦ ਓਹਨਾਂ
ਸਭਨਾਂ ਲੋਕਾਂ ਦੀ ਹੱਦ ਨਹੀਂ ਜਿਨ੍ਹਾਂ ਉੱਤੇ ਉਹ
ਪਰਧਾਨ ਹੋਇਆ, ਤਦ ਵੀ ਜਿਹੜੇ ਉਹ ਦੇ ਪਿੱਛੋਂ
ਹੋਣਗੇ ਉਹ ਨਾਲ ਖੁਸ਼ ਨਾ ਹੋਣਗੇ। ਸੱਚ ਮੁੱਚ ਇਹ
ਵੀ ਵਿਅਰਥ ਅਤੇ ਹਵਾ ਦਾ ਫੱਕਣਾ ਹੈ ! ॥

## ੫ ਭਗਤੀ ਦਾ ਲਾਭ

ਜਿਸ ਵੇਲੇ ਤੂੰ ਪਰਮੇਸ਼ੁਰ ਦੇ ਘਰ ਵਿੱਚ ਜਾਵੇਂ ਤਾਂ
ਪੈਰ ਚੌਕਸੀ ਨਾਲ ਧਰ। ਮੂਰਖਾਂ ਦੇ ਬਲੀ ਚੜ੍ਹਾਉਣ
ਨਾਲੋਂ ਸੁਣਨ ਲਈ ਨੇੜੇ ਆਉਣਾ ਚੰਗਾ ਹੈ, ਕਿਉਂ

ਜੋ ਓਹ ਨਹੀਂ ਸਮਝਦੇ ਭਈ ਅਸੀਂ ਖੋਟ ਕਰਦੇ
੨ ਹਾਂ ੦ ਆਪਣੇ ਮੂੰਹ ਨਾਲ ਕਾਹਲੀ ਨਾ ਕਰ, ਅਤੇ
ਤੇਰਾ ਮਨ ਪਰਮੇਸ਼ੁਰ ਦੇ ਸਾਹਮਣੇ ਛੇਤੀ ਨਾਲ ਕੁਝ
ਨਾ ਆਖੇ, ਕਿਉਂ ਜੋ ਪਰਮੇਸ਼ੁਰ ਸੁਰਗ ਵਿੱਚ ਹੈ ਅਤੇ
ਤੂੰ ਧਰਤੀ ਉੱਤੇ ਹੈਂ, ਇਸ ਲਈ ਤੇਰੀਆਂ ਗੱਲਾਂ ਘਟ
੩ ਹੀ ਹੋਣ ੦ ਕੰਮ ਵਧੀਕ ਹੋਣ ਕਰਕੇ ਸੁਪਨਾ ਅਤੇ
ਗੱਲਾਂ ਵਧੀਕ ਹੋਣ ਕਰਕੇ ਮੂਰਖ ਦੀ ਅਵਾਜ਼
੪ ਆਉਂਦੀ ੦ ਜਦ ਤੂੰ ਪਰਮੇਸ਼ੁਰ ਦੇ ਅੱਗੇ ਸੁੱਖਣਾ
ਸੁੱਖੇਂ ਤਾਂ ਉਹ ਦੇ ਦੇਣ ਵਿੱਚ ਢਿੱਲ ਨਾ ਲਾ, ਕਿਉਂ
ਜੋ ਉਹ ਮੂਰਖਾਂ ਨਾਲ ਪਰਸੰਨ ਨਹੀਂ ਹੁੰਦਾ । ਜੋ
੫ ਸੁੱਖਣਾ ਤੈਂ ਸੁੱਖੀ ਹੈ ਸੋ ਦੇ ਛੱਡ ੦ ਤੇਰੇ ਸੁੱਖਣਾ ਸੁੱਖ
੬ ਕੇ ਨਾ ਦੇਣ ਨਾਲੋਂ, ਨਾ ਹੀ ਸੁੱਖਣਾ ਚੰਗਾ ਹੈ ੦ ਤੇਰਾ
ਮੂੰਹ ਤੇਰੇ ਸਰੀਰ ਤੋਂ ਪਾਪ ਨਾ ਕਰਾਵੇ ਅਤੇ ਦੂਤ ਦੇ
ਅੱਗੇ ਇਹ ਨਾ ਆਖ ਜੋ ਇਹ ਭੁੱਲ ਸੀ । ਪਰਮੇਸ਼ੁਰ
ਤੇਰੀ ਅਵਾਜ਼ ਨਾਲ ਕਾਹਨੂੰ ਕੋਪਵਾਨ ਹੋਵੇ ਅਤੇ ਤੇਰੇ
੭ ਹੱਥਾਂ ਦਾ ਕੰਮ ਬਰਬਾਦ ਕਰੇ ? ੦ ਸੁਪਨਿਆਂ ਦੇ
ਵਾਧੇ ਅਤੇ ਬਹੁਤੀਆਂ ਗੱਲਾਂ ਦੇ ਵਿੱਚ ਵਿਅਰਥ ਵੀ
੮ ਹਨ, ਪਰ ਤੂੰ ਪਰਮੇਸ਼ੁਰ ਕੋਲੋਂ ਡਰ ੦ ਜੇ ਕਰ ਤੂੰ ਕਿਸੇ
ਸੂਬੇ ਵਿੱਚ ਗਰੀਬਾਂ ਉੱਤੇ ਅਨ੍ਹੇਰ ਅਤੇ ਨਿਆਉਂ ਅਰ
ਸਚਿਆਈ ਦਾ ਡਾਢਾ ਵਿਗਾੜ ਵੇਖੇਂ ਤਾਂ ਉਸ ਗੱਲ
ਉੱਤੇ ਅਚਰਜ ਨਾ ਹੋ ਕਿਉਂਕਿ ਉਹ ਜੋ ਵੱਡਿਆਂ
ਨਾਲੋਂ ਵੱਡਾ ਹੈ ਤੱਕਦਾ ਹੈ ਅਤੇ ਓਹਨਾਂ ਉੱਤੇ ਵੀ
੯ ਮਹਾਨ ਹੈ ੦ ਗੱਲ ਕਾਹ ਦੀ, ਦੇਸ ਲਈ ਇੱਕ ਰਾਜਾ
ਜੋ ਖੇਤੀ ਬਾੜੀ ਦਾ ਸ਼ੌਕ ਰੱਖਦਾ ਹੈ ਲਾਭ ਦਾਇਕ
ਹੈ * ॥

੧੦ ਉਹ ਜੋ ਚਾਂਦੀ ਨੂੰ ਲੋਚਦਾ ਹੈ ਸੋ ਚਾਂਦੀ ਨਾਲ ਨਾ
ਰੱਜੇਗਾ, ਅਤੇ ਜਿਹੜਾ ਧਨ ਚਾਹੁੰਦਾ ਹੈ ਸੋ ਉਹ ਦੇ
ਵਾਧੇ ਨਾਲ ਨਾ ਰੱਜੇਗਾ, ਇਹ ਵੀ ਵਿਅਰਥ ਹੈ ੦
੧੧ ਜਾਂ ਮਾਲ ਦਾ ਵਾਧਾ ਹੁੰਦਾ ਹੈ ਤਾਂ ਉਹ ਦੇ ਖਾਣ
ਵਾਲੇ ਵੀ ਵੱਧ ਜਾਂਦੇ ਹਨ, ਅਤੇ ਇਸ ਨਾਲੋਂ ਉਹ ਦੇ
ਮਾਲਕ ਨੂੰ ਹੋਰ ਕੀ ਲਾਭ ਹੈ ਜੋ ਉਹ ਨੂੰ ਅੱਖੀਆਂ
੧੨ ਨਾਲ ਵੇਖੇ ? ੦ ਮਜੂਰ ਦੀ ਨੀਂਦ ਮਿੱਠੀ ਹੈ ਭਾਵੇਂ
ਉਹ ਥੋੜਾ ਖਾਵੇ ਭਾਵੇਂ ਬਹੁਤ, ਪਰ ਧਨੀ ਦਾ ਡੱਫਣਾ
ਉਹ ਨੂੰ ਸੌਣ ਨਹੀਂ ਦਿੰਦਾ ॥

੧੩ ਇੱਕ ਡਾਢੀ ਬਿਪਤਾ ਹੈ ਜੋ ਮੈਂ ਸੂਰਜ ਦੇ ਹੇਠ
ਡਿੱਠੀ, ਭਈ ਧਨ ਆਪਣੇ ਮਾਲਕ ਦੀ ਹਾਨੀ ਦੇ
੧੪ ਲਈ ਸਾਂਭਿਆ ਜਾਂਦਾ ਸੀ ੦ ਅਤੇ ਉਹ ਧਨ ਕਿਸੇ
ਬੁਰੇ ਢੋ ਨਾਲ ਨਾਸ ਹੋ ਜਾਂਦਾ ਸੀ, ਫੇਰ ਉਸ
ਦੇ ਇੱਕ ਪੁੱਤ੍ਰ ਜੰਮਦਾ ਸੀ ਤਾਂ ਉਸ ਵੇਲੇ ਉਹ ਦੇ ਹੱਥ
੧੫ ਵਿੱਚ ਕੁਝ ਨਹੀਂ ਹੁੰਦਾ ਸੀ ੦ ਜਿਵੇਂ ਉਹ ਆਪਣੀ
ਮਾਂ ਦੇ ਢਿੱਡ ਵਿੱਚੋਂ ਨਿੱਕਲਿਆ ਤਿਵੇਂ ਉਹ ਨੰਗਾ
ਹੀ, ਜਿਸ ਤਰ੍ਹਾਂ ਉਹ ਆਇਆ ਸੀ, ਮੁੜ ਜਾਵੇਗਾ,
ਅਤੇ ਆਪਣੀ ਖੱਟੀ ਵਿੱਚੋਂ ਨਾਲ ਕੁਝ ਨਾ ਰੱਖੇਗਾ
੧੬ ਜੋ ਆਪਣੇ ਹੱਥ ਵਿੱਚ ਲੈ ਜਾਵੇ ੦ ਅਤੇ ਇਹ ਵੀ
ਡਾਢੀ ਬਿਪਤਾ ਹੈ, ਕਿ ਜਿਹਾ ਉਹ ਆਇਆ ਓਵੇਂ
ਜਾਵੇਗਾ, ਅਤੇ ਜਿਹ ਨੇ ਹਵਾ ਲਈ ਮਿਹਨਤ ਕੀਤੀ
੧੭ ਉਹ ਨੂੰ ਕੀ ਲਾਭ ਹੈ ? ੦ ਉਹ ਆਪਣੀ ਸਾਰੀ
ਉਮਰ ਅਨ੍ਹੇਰੇ ਵਿੱਚ ਖਾਂਦਾ ਹੈ, ਅਤੇ ਉਹ ਦੀ ਖੇਚਲ
ਅਤੇ ਬਿਮਾਰੀ ਅਤੇ ਕੋਪ ਬਹੁਤ ਹਨ ॥

੧੮ ਵੇਖੋ, ਮੈਂ ਇਹ ਡਿੱਠਾ ਹੈ ਕਿ ਚੰਗਾ ਅਰ ਜੋਗ ਹੈ
ਭਈ ਕੋਈ ਖਾਵੇ ਪੀਵੇ ਅਤੇ ਆਪਣੇ ਸਾਰੇ ਧੰਦੇ ਦਾ
ਜੋ ਸੂਰਜ ਦੇ ਹੇਠ ਉਹ ਪਰਮੇਸ਼ੁਰ ਦੇ ਦਿੱਤੇ ਹੋਏ
ਜੀਉਣ ਦੇ ਥੋੜੇ ਦਿਨਾਂ ਵਿੱਚ ਕਰਦਾ ਹੈ ਫਲ ਭੋਗੇ,—
੧੯ ਇਹੋ ਉਹ ਦਾ ਭਾਗ ਹੈ ੦ ਹਰ ਆਦਮੀ ਲਈ ਜਿਹ
ਨੂੰ ਪਰਮੇਸ਼ੁਰ ਨੇ ਧਨ ਪਦਾਰਥ ਦਿੱਤਾ ਹੈ ਨਾਲੇ
ਸਮਰੱਥਾ ਜੋ ਉਹ ਉਨ੍ਹਾਂ ਤੋਂ ਮੌਜ ਕਰੇ ਅਤੇ ਆਪਣਾ
ਭਾਗ ਭੋਗੇ ਅਤੇ ਆਪਣੇ ਧੰਦੇ ਤੋਂ ਅਨੰਦ ਹੋਵੇ,
੨੦ ਇਹ ਵੀ ਪਰਮੇਸ਼ੁਰ ਦੀ ਦਾਤ ਹੈ ੦ ਉਹ ਆਪਣੇ
ਜੀਉਣ ਦੇ ਦਿਨਾਂ ਨੂੰ ਬਹੁਤ ਚੇਤੇ ਨਾ ਕਰੇਗਾ ਇਸ
ਲਈ ਜੋ ਪਰਮੇਸ਼ੁਰ ਉਹ ਦੇ ਮਨ ਦੇ ਅਨੰਦ ਦੇ
ਅਨੁਸਾਰ ਉਹ ਦੇ ਨਾਲ ਵਰਤਦਾ ਹੈ ॥

## ੬ ਜੀਉਣ ਇੱਕ ਪਹੇਲੀ ਹੈ

ਇੱਕ ਬਿਪਤਾ ਹੈ ਜੋ ਮੈਂ ਸੂਰਜ ਦੇ ਹੇਠ ਡਿੱਠੀ ਅਤੇ
੨ ਉਹ ਆਦਮੀਆਂ ਦੇ ਉੱਤੇ ਭਾਰੀ ਹੈ ੦ ਕੋਈ
ਅਜਿਹਾ ਹੈ ਜਿਸ ਨੂੰ ਪਰਮੇਸ਼ੁਰ ਨੇ ਧਨ, ਪਦਾਰਥ
ਅਤੇ ਪਤ ਦਿੱਤੀ ਹੈ ਐਥੋਂ ਤੜੀ ਜੋ ਉਹ ਨੂੰ ਕਿਸੇ
ਚੀਜ਼ ਦੀ ਜਿਸ ਨੂੰ ਉਹ ਦਾ ਜੀ ਲੋਚਦਾ ਹੈ ਕੋਈ
ਥੁੜ ਨਹੀਂ, ਤਾਂ ਵੀ ਪਰਮੇਸ਼ੁਰ ਉਸ ਨੂੰ ਉਹ ਦੇ
ਭੋਗਣ ਦੀ ਸਮਰੱਥਾ ਨਹੀਂ ਦਿੰਦਾ ਸਗੋਂ ਓਪਰਾ ਮਨੁੱਖ

* ਅਥਵਾ, ਧਰਤੀ ਦਾ ਲਾਭ ਸਾਰਿਆਂ ਵਿੱਚ ਹੈ । ਖੇਤੀ ਬਾੜੀ ਲਈ ਰਾਜਾ ਹੈ ।

ਉਸ ਨੂੰ ਭੋਗਦਾ ਹੈ। ਇਹ ਵੀ ਵਿਅਰਥ ਹੈ ਅਤੇ
੩ ਇੱਕ ਭੈੜਾ ਰੋਗ ਹੈ ○ ਜੇ ਕਿਸੇ ਮਨੁੱਖ ਦੇ ਸੌ ਬੱਚੇ
ਹੋਣ ਅਤੇ ਉਹ ਢੇਰ ਸਾਰੇ ਵਰਹੇ ਜੀਉਂਦਾ ਰਹੇ
ਐਥੋਂ ਤੀਕ ਜੋ ਉਹ ਦੀ ਉਮਰ ਦੇ ਵਰਹੇ ਬਹੁਤ ਹੋਣ
ਅਤੇ ਉਹ ਦਾ ਜੀ ਭਲਿਆਈ ਨਾਲ ਨਾ ਰੱਜੇ ਅਤੇ
ਉਹ ਦੱਬਿਆ ਵੀ ਨਾ ਜਾਵੇ, ਤਾਂ ਮੈਂ ਆਖਦਾ ਹਾਂ ਜੋ
੪ ਉਸ ਨਾਲੋਂ ਗਰਭਪਾਤ ਚੰਗਾ ਹੈ! ○ ਕਿਉਂ ਜੋ ਇਹ
ਵਿਅਰਥ ਦੇ ਨਾਲ ਆਇਆ ਅਤੇ ਅਨ੍ਹੇਰੇ ਵਿੱਚ
ਜਾਂਦਾ ਹੈ ਅਤੇ ਇਸ ਦਾ ਨਾਉਂ ਅਨ੍ਹੇਰੇ ਨਾਲ ਹੀ
੫ ਕੱਜਿਆ ਜਾਂਦਾ ਹੈ ○ ਇਸ ਨੇ ਸੂਰਜ ਨੂੰ ਵੀ ਨਾ
ਡਿੱਠਾ, ਨਾ ਹੀ ਕਿਸੇ ਗੱਲ ਨੂੰ ਜਾਣਿਆ, ਸੋ ਇਸ
੬ ਨੂੰ ਉਸ ਦੇ ਨਾਲੋਂ ਵਧੀਕ ਸੁਖ ਹੈ ○ ਹਾਂ, ਭਾਵੇਂ ਉਹ
ਦੋ ਵਾਰੀ ਹਜ਼ਾਰ ਵਰਹੇ ਜੀਉਂਦਾ ਰਹੇ ਤਾਂ ਵੀ ਉਹ
ਕੋਈ ਭਲਿਆਈ ਨਾ ਵੇਖੇ,—ਭਲਾ, ਸਾਰਿਆਂ ਦੇ
ਸਾਰੇ ਇੱਕੇ ਥਾਂ ਨਹੀਂ ਜਾਂਦੇ? ॥

੭ ਆਦਮੀ ਦਾ ਸਾਰਾ ਧੰਦਾ ਆਪਣੇ ਮੂੰਹ ਦੇ ਲਈ ਹੈ,
ਤਦ ਵੀ ਉਹ ਦੀ ਭੁੱਖ ਨਹੀਂ ਮਿਟਦੀ।
੮ ਬੁੱਧਵਾਨ ਨੂੰ ਤਾਂ ਮੂਰਖ ਨਾਲੋਂ ਕੀ ਲਾਭ ਹੈ,
ਅਤੇ ਕੰਗਾਲ ਨੂੰ ਕੀ ਹੈ ਜੋ ਜੀਉਂਦਿਆਂ ਦੇ ਅੱਗੇ ਤੁਰਨਾ ਜਾਣਦਾ ਹੈ?
੯ ਅੱਖੀਂ ਵੇਖ ਲੈਣਾ ਤਰਿਸ਼ਨਾ ਦੇ ਭਟਕਣ ਨਾਲੋਂ ਚੰਗਾ ਹੈ,
ਇਹ ਵੀ ਵਿਅਰਥ ਅਰ ਹਵਾ ਦਾ ਫੱਕਣਾ ਹੈ! ॥

੧੦ ਜਿਹੜਾ ਹੋਇਆ ਹੈ ਉਹ ਦਾ ਨਾਉਂ ਚਿਰੋਕਣਾ
ਰੱਖਿਆ ਗਿਆ ਅਤੇ ਜਾਣਿਆ ਗਿਆ ਜੋ ਉਹ
ਇਨਸਾਨ ਹੈ। ਉਹ ਆਪਣੇ ਨਾਲੋਂ ਤਕੜੇ ਨਾਲ
੧੧ ਝਗੜਾ ਨਹੀਂ ਕਰ ਸੱਕਦਾ ○ ਭਾਵੇਂ ਵਿਅਰਥ ਦੇ
ਵਧਾਉਣ ਵਾਲੀਆਂ ਬਹੁਤ ਵਸਤਾਂ ਹਨ ਪਰ ਇਨਸਾਨ
੧੨ ਨੂੰ ਕੀ ਲਾਭ ਹੈ? ○ ਕੌਣ ਜਾਣਦਾ ਹੈ ਭਈ
ਆਦਮੀ ਲਈ ਜੀਉਣ ਵਿੱਚ ਕੀ ਚੰਗਾ ਹੈ ਜਦ
ਉਹ ਆਪਣੇ ਵਿਅਰਥ ਜੀਉਣ ਦੇ ਥੋੜੇ ਦਿਨ
ਪਰਛਾਵੇਂ ਵਾਂਙੁ ਕੱਟਦਾ ਹੈ? ਆਦਮੀ ਨੂੰ ਕੌਣ
ਦੱਸ ਸੱਕਦਾ ਹੈ ਜੋ ਸੂਰਜ ਦੇ ਹੇਠ ਉਹ ਦੇ ਪਿੱਛੋਂ
ਕੀ ਹੋਵੇਗਾ? ॥

## ਬੁੱਧੀ ਅਤੇ ਮੂਰਖਤਾਈ

੭ ਨੇਕਨਾਮੀ ਮਹਿੰਗ ਮੁੱਲੇ ਤੇਲ ਨਾਲੋਂ,
ਅਤੇ ਮਰਨ ਦਾ ਦਿਨ ਜੰਮਣ ਦੇ ਦਿਨ ਨਾਲੋਂ ਚੰਗਾ ਹੈ।
੨ ਸਿਆਪੇ ਵਾਲੇ ਘਰ ਦੇ ਵਿੱਚ ਜਾਣਾ
ਨਿਉਂਦੇ ਵਾਲੇ ਘਰ ਵਿੱਚ ਵੜਨ ਨਾਲੋਂ ਚੰਗਾ ਹੈ,
ਕਿਉਂ ਜੋ ਸਾਰਿਆਂ ਲੋਕਾਂ ਦਾ ਅੰਤ ਇਹੋ ਹੈ,
ਅਤੇ ਜੀਉਂਦੇ ਆਪਣੇ ਦਿਲ ਵਿੱਚ ਏਹ ਨੂੰ ਲਿਆਉਣਗੇ।
੩ ਹਾਸੀ ਨਾਲੋਂ ਸੋਗ ਚੰਗਾ ਹੈ,
ਕਿਉਂ ਜੋ ਮੂੰਹ ਦੀ ਉਦਾਸੀ ਨਾਲ ਮਨ ਸੁਧਰ ਜਾਂਦਾ ਹੈ।
੪ ਬੁੱਧਵਾਨ ਦਾ ਦਿਲ ਸਿਆਪੇ ਵਾਲੇ ਘਰ ਵਿੱਚ ਹੈ,
ਪਰ ਮੂਰਖ ਦਾ ਦਿਲ ਅਨੰਦ ਦੇ ਘਰ ਵਿੱਚ ਲੱਗਾ ਹੋਇਆ ਹੈ।
੫ ਮੂਰਖ ਦਾ ਰਾਗ ਸੁਣਨ ਨਾਲੋਂ
ਬੁੱਧਵਾਨ ਦੀ ਤਾੜ ਸੁਣਨੀ ਮਨੁੱਖ ਦੇ ਲਈ ਚੰਗੀ ਹੈ,
੬ ਕਿਉਂਕਿ ਜਿਹਾ ਕੜਾਹੇ ਦੇ ਹੇਠ ਕੰਡਿਆਂ ਦਾ ਪਟਾਕਾ ਹੁੰਦਾ ਹੈ,
ਤਿਹਾ ਹੀ ਮੂਰਖ ਦਾ ਹਾਸਾ ਹੈ। ਇਹ ਵੀ ਵਿਅਰਥ ਹੈ।
੭ ਸੱਚ ਮੁੱਚ ਸਖਤੀ ਬੁੱਧਵਾਨ ਨੂੰ ਕਮਲਾ ਬਣਾ ਦਿੰਦੀ ਹੈ,
ਅਤੇ ਵੱਢੀ ਮਨ ਨੂੰ ਵਿਗਾੜਦੀ ਹੈ।
੮ ਕਿਸੇ ਗੱਲ ਦਾ ਛੇਕੜ ਉਹ ਦੇ ਅਰੰਭ ਨਾਲੋਂ ਭਲਾ ਹੈ,
ਅਤੇ ਧੀਰਜਵਾਨ ਹੰਕਾਰੀ ਨਾਲੋਂ ਚੰਗਾ ਹੈ।
੯ ਤੂੰ ਆਪਣੇ ਜੀ ਵਿੱਚ ਛੇਤੀ ਖਿਝ ਨਾ ਕਰ,
ਕਿਉਂ ਜੋ ਖਿਝ ਮੂਰਖਾਂ ਦੇ ਹਿਰਦੇ ਵਿੱਚ ਰਹਿੰਦੀ ਹੈ।
੧੦ ਇਹ ਨਾ ਆਖ ਜੋ ਪਿੱਛਲੇ ਦਿਨ ਏਹਨਾਂ ਨਾਲੋਂ ਕਿੱਕਰ ਚੰਗੇ ਸਨ?
ਕਿਉਂ ਜੋ ਤੂੰ ਬੁੱਧ ਨਾਲ ਇਸ ਦੇ ਵਿਖੇ ਨਹੀਂ ਪੁੱਛਿਆ।
੧੧ ਵਿਰਸੇ ਦੇ ਨਾਲ ਬੁੱਧ ਚੰਗੀ ਹੈ,
ਅਤੇ ਸੂਰਜ ਦੇ ਵੇਖਣ ਵਾਲਿਆਂ ਲਈ ਲਾਭ ਹੈ,

੧੨ ਕਿਉਂ ਜੋ ਬੁੱਧ ਦਾ ਸਾਯਾ ਧਨ ਦੇ ਸਾਯੇ ਵਰਗਾ ਹੈ,
ਪਰ ਗਿਆਨ ਦਾ ਇੱਕ ਇਹ ਵਾਧਾ ਹੈ,
ਜੋ ਬੁੱਧ ਆਪਣੇ ਰੱਖਦਿਆਂ ਦੀ ਜਾਨ ਦੀ ਰਾਖੀ ਕਰਦੀ ਹੈ ।
੧੩ ਪਰਮੇਸ਼ੁਰ ਦੇ ਕੰਮ ਨੂੰ ਵੇਖ,
ਜਿਸ ਨੂੰ ਉਹ ਨੇ ਵਿੰਗਾ ਕੀਤਾ ਹੈ ਉਸ ਨੂੰ ਕੌਣ ਸਿੱਧਾ ਕਰ ਸੱਕਦਾ ਹੈ ?
੧੪ ਸੰਪਤਾ ਦੇ ਦਿਨ ਵਿੱਚ ਨਿਹਾਲ ਹੋ,
ਪਰ ਬਿਪਤਾ ਦੇ ਦਿਨ ਵਿੱਚ ਵਿਚਾਰ ਕਰ,
ਇਸ ਨੂੰ ਵੀ ਪਰਮੇਸ਼ੁਰ ਨੇ ਉਹ ਦੇ ਨਾਲ ਦਾ ਬਣਾ ਰੱਖਿਆ ਹੈ,
ਭਈ ਆਦਮੀ ਕਿਸੇ ਆਉਣ ਵਾਲੀ ਗੱਲ ਨੂੰ ਨਾ ਬੁੱਝੇ ॥
੧੫ ਮੈਂ ਆਪਣੇ ਵਿਅਰਥ ਦੇ ਦਿਨਾਂ ਵਿੱਚ ਇਹ ਸਭ ਕੁਝ ਡਿੱਠਾ,—
ਇੱਕ ਧਰਮੀ ਹੈ ਜੋ ਆਪਣੇ ਧਰਮ ਵਿੱਚ ਨਾਸ ਹੋ ਜਾਂਦਾ ਹੈ,
ਅਤੇ ਇੱਕ ਦੁਸ਼ਟ ਹੈ ਜੋ ਆਪਣੇ ਦੁਸ਼ਟਪੁਣੇ ਵਿੱਚ ਆਪਣੀ ਉਮਰ ਵਧਾਉਂਦਾ ਹੈ ।
੧੬ ਵਧੀਕ ਧਰਮੀ ਨਾ ਬਣ,
ਅਤੇ ਵਧੀਕ ਬੁੱਧਵਾਨ ਨਾ ਹੋ ਜਾਹ,
ਆਪਣੇ ਨਾਸ ਕਰਨ ਦੀ ਤੈਨੂੰ ਕੀ ਲੋੜ ਹੈ ?
੧੭ ਵਧੀਕ ਦੁਸ਼ਟ ਨਾ ਬਣ,
ਅਤੇ ਮੂਰਖ ਵੀ ਨਾ ਹੋ,
ਤੂੰ ਬੇਵਕਤ ਕਾਹ ਨੂੰ ਮਰੇਂ ?
੧੮ ਚੰਗਾ ਹੈ ਜੋ ਤੂੰ ਇਹ ਨੂੰ ਫੜ ਕੇ ਰੱਖੇਂ,
ਅਤੇ ਤੂੰ ਇਸ ਤੋਂ ਵੀ ਹੱਥ ਨਾ ਖਿੱਚੇਂ,
ਉਹ ਜੋ ਪਰਮੇਸ਼ੁਰ ਤੋਂ ਡਰਦਾ ਹੈ ਓਹਨਾਂ ਸਭਨਾਂ ਵਿੱਚੋਂ ਬਚ ਨਿੱਕਲੇਗਾ ।
੧੯ ਬੁੱਧ ਬੁੱਧਵਾਨ ਨੂੰ ਦਸਾਂ ਹਾਕਮਾਂ ਨਾਲੋਂ
ਜੋ ਸ਼ਹਿਰ ਵਿੱਚ ਹੋਣ ਵਧੀਕ ਤਕੜਿਆਂ ਕਰਦੀ ਹੈ ।
੨੦ ਧਰਤੀ ਉੱਤੇ ਅਜਿਹਾ ਸਚਿਆਰ ਆਦਮੀ ਤਾਂ ਕੋਈ ਨਹੀਂ,
ਜੋ ਭਲਿਆਈ ਹੀ ਕਰੇ ਅਤੇ ਪਾਪ ਨਾ ਕਰੇ ।
੨੧ ਸਾਰੀਆਂ ਗੱਲਾਂ ਤੇ ਜੋ ਆਖੀਆਂ ਜਾਣ ਚਿੱਤ ਨਾ ਲਾ,
ਮਤੇ ਤੂੰ ਆਪਣੇ ਟਹਿਲੀਏ ਨੂੰ ਤੈਨੂੰ ਫਿਟਕਾਰਦਿਆਂ ਸੁਣੇਂ !
੨੨ ਕਿਉਂ ਜੋ ਤੂੰ ਆਪਣੇ ਮਨ ਵਿੱਚ ਜਾਣਦਾ ਹੈਂ,
ਜੋ ਮੈਂ ਕਈ ਵਾਰੀ ਇਸੇ ਤਰਾਂ ਹੋਰਨਾਂ ਨੂੰ ਫਿਟਕਾਰਿਆ ਹੈ ! ॥

੨੩ ਮੈਂ ਬੁੱਧ ਨਾਲ ਇਹ ਸੱਭੋ ਕੁਝ ਪਰਖਿਆ ਹੈ ।
ਮੈਂ ਆਖਿਆ ਭਈ ਮੈਂ ਬੁੱਧਵਾਨ ਹੋਵਾਂਗਾ ਪਰ ਇਹ
੨੪ ਗੱਲ ਮੈਥੋਂ ਵੱਡੀ ਦੂਰ ਸੀ ੦ ਜੋ ਕੁਝ ਹੈ ਉਹ ਦੂਰ ਹੈ
ਅਤੇ ਡਾਢਾ ਡੂੰਘਾ ਹੈ । ਉਹ ਨੂੰ ਕੌਣ ਲੱਭ ਸੱਕਦਾ
੨੫ ਹੈ ? ੦ ਮੈਂ ਆਪਣੇ ਮਨ ਨੂੰ ਲਾਇਆ ਭਈ ਜਾਣਾਂ
ਅਤੇ ਲੱਭ ਲਵਾਂ ਅਤੇ ਬੁੱਧ ਅਰ ਮੂਲ ਨੂੰ ਭਾਲਾਂ ਅਤੇ
ਮੂਰਖਤਾਈ ਦੀ ਬੁਰਿਆਈ ਨੂੰ ਅਤੇ ਮੂਰਖਤਾਈ ਨੂੰ
੨੬ ਜੋ ਸੁਦਾ ਹੈ ਸਮਝਾਂ ੦ ਮੈਂ ਉਸ ਤੀਵੀਂ ਨੂੰ ਮੌਤ ਨਾਲੋਂ
ਕੌੜੀ ਜਾਣਦਾ ਹਾਂ ਜਿਹ ਦਾ ਦਿਲ ਫਾਹੀਆਂ ਅਤੇ
ਜਾਲ ਹੈ ਅਤੇ ਜਿਹਦੇ ਹੱਥ ਬੇੜੀਆਂ ਹਨ । ਜਿਹੜਾ
ਪਰਮੇਸ਼ੁਰ ਨੂੰ ਪਰਸੰਨ ਕਰਦਾ ਹੈ ਸੋ ਉਹ ਦੇ ਕੋਲੋਂ
ਛੁੱਟੇਗਾ ਪਰ ਪਾਪੀ ਉਸ ਤੋਂ ਫੜਿਆ ਜਾਵੇਗਾ ੦
੨੭ ਉਪਦੇਸ਼ਕ ਆਖਦਾ ਹੈ, ਵੇਖੋ, ਮੈਂ ਹਿਸਾਬ ਦੇ ਲਈ
ਇੱਕ ਇੱਕ ਨੂੰ ਦੂਜੇ ਦੇ ਨਾਲ ਮਿਲਾ ਕੇ ਇਹੋ
੨੮ ਕੱਢਿਆ ਹੈ ੦ ਜਿਸ ਨੂੰ ਹੁਣ ਤੋੜੀ ਮੇਰਾ ਜੀ ਭਾਲਦਾ
ਰਹਿੰਦਾ ਹੈ ਪਰ ਮੈਨੂੰ ਨਹੀਂ ਲੱਭਾ : ਹਜ਼ਾਰਾਂ ਵਿੱਚੋਂ ਮੈਂ
ਇੱਕ ਆਦਮੀ ਨੂੰ ਲੱਭਾ ਹੈ ਪਰ ਇੱਕ ਵੀ ਤੀਵੀਂ
੨੯ ਮੈਨੂੰ ਏਹਨਾਂ ਸਾਰਿਆਂ ਵਿੱਚੋਂ ਨਹੀਂ ਲੱਭੀ ੦ ਵੇਖੋ, ਮੈਂ
ਨਿਰਾ ਇਹੋ ਹੀ ਲੱਭਾ ਹੈ ਭਈ ਪਰਮੇਸ਼ੁਰ ਨੇ ਆਦਮੀ
ਨੂੰ ਸਿੱਧਾ ਬਣਾਇਆ ਪਰ ਓਹਨਾਂ ਨੇ ਬਾਹਲੀਆਂ
ਜੁਗਤਾਂ ਭਾਲੀਆਂ ਹਨ ॥

## ੮ ਰਾਜੇ ਨਾਲ ਵਰਤਾਓ । ਜੀਉਣ ਦਾ ਭੇਤ

ਬੁੱਧਵਾਨ ਦੇ ਸਮਾਨ ਕੌਣ ਹੈ ?
ਅਤੇ ਕਿਸੇ ਗੱਲ ਦਾ ਨਿਰਨਾ ਕਰਨਾ ਕੌਣ ਜਾਣਦਾ ਹੈ ?
ਆਦਮੀ ਦੀ ਬੁੱਧ ਉਹ ਦੇ ਮੁਖੜੇ ਨੂੰ ਚਮਕਾ ਦਿੰਦੀ ਹੈ,
ਅਤੇ ਉਹ ਦੇ ਮੁਖ ਦੀ ਕਠੋਰਤਾ ਬਦਲ ਜਾਂਦੀ ਹੈ ।
੨ ਮੈਂ ਕਹਿੰਦਾ ਹਾਂ ਭਈ ਤੂੰ ਪਾਤਸ਼ਾਹ ਦੇ ਹੁਕਮ ਨੂੰ,
ਪਰਮੇਸ਼ੁਰ ਦੀ ਸੌਂਹ ਦੇ ਕਾਰਨ ਮੰਨਦਾ ਰਹੁ ।

੩ ਤੂੰ ਛੇਤੀ ਕਰ ਕੇ ਉਹ ਦੇ ਹਜ਼ੂਰ ਤੋਂ ਪਰੋਖੇ ਨਾ ਹੋ,
ਅਤੇ ਕਿਸੇ ਭੈੜੇ ਕੰਮ ਦੇ ਲਈ ਜ਼ਿਦ ਨਾ ਕਰ,
ਕਿਉਂਕਿ ਜੋ ਕੁਝ ਉਹ ਨੂੰ ਭਾਉਂਦਾ ਹੈ ਸੋਈ ਕਰਦਾ
ਹੈ,
੪ ਇਸ ਲਈ ਜੋ ਪਾਤਸ਼ਾਹ ਦੀ ਆਗਿਆ ਵਿੱਚ
ਸਮਰੱਥਾ ਹੈ,
ਅਤੇ ਕੌਣ ਉਹ ਨੂੰ ਆਖੇ ਜੋ ਤੂੰ ਕੀ ਕਰਦਾ ਹੈਂ ? ॥
੫ ਉਹ ਜੋ ਆਗਿਆ ਮੰਨਦਾ ਹੈ ਕਿਸੇ ਬੁਰਿਆਈ
ਨੂੰ ਨਾ ਵੇਖੇਗਾ ਅਤੇ ਬੁੱਧਵਾਨ ਦਾ ਮਨ ਵੇਲੇ ਅਤੇ
੬ ਜੋਗਤਾ ਨੂੰ ਸਿਆਣਦਾ ਹੈ ੦ ਕਿਉਂ ਜੋ ਹਰ ਮਨੋਰਥ
ਦਾ ਵੇਲਾ ਅਤੇ ਜੋਗਤਾ ਹੈ ਭਾਵੇਂ ਆਦਮੀ ਦੀ
੭ ਬਿਪਤਾ ਉਹ ਦੇ ਉੱਤੇ ਵੱਡੀ ਹੋਵੇ ੦ ਜੋ ਕੁਝ ਹੋਵੇਗਾ
ਉਹ ਨਹੀਂ ਜਾਣਦਾ ਅਤੇ ਉਹ ਨੂੰ ਕੌਣ ਦੱਸ ਸੱਕਦਾ
੮ ਹੈ ਜੋ ਕਿੱਕਰ ਹੋਵੇਗਾ ? ੦ ਕਿਸੇ ਆਦਮੀ ਦਾ
ਆਤਮਾ ਦੇ ਉੱਤੇ ਵੱਸ ਨਹੀਂ ਜੋ ਆਤਮਾ ਨੂੰ ਰੋਕ
ਸੱਕੇ ਅਤੇ ਮਰਨ ਦੇ ਦਿਨ ਉੱਤੇ ਉਹ ਦਾ ਕੁਝ ਵੱਸ
ਨਹੀਂ । ਇਸ ਲੜਾਈ ਵਿੱਚੋਂ ਛੁਟਕਾਰਾ ਨਹੀਂ ਹੁੰਦਾ
ਨਾ ਹੀ ਬੁਰਿਆਈ ਆਪਣੇ ਵਰਤਣ ਵਾਲੇ ਨੂੰ
੯ ਛੁਡਾਵੇਗੀ ੦ ਇਹ ਸਭ ਕੁਝ ਮੈਂ ਡਿੱਠਾ ਅਤੇ
ਆਪਣਾ ਮਨ ਸਾਰਿਆਂ ਕੰਮਾਂ ਤੇ ਜੋ ਸੂਰਜ ਦੇ ਹੇਠ
ਹੁੰਦੇ ਹਨ ਲਾਇਆ,—ਅਜਿਹਾ ਵੇਲਾ ਹੈ ਜਿਹ ਦੇ
ਵਿੱਚ ਇੱਕ ਜਣਾ ਦੂਜੇ ਉੱਤੇ ਆਗਿਆ ਤੋਰ ਕੇ
੧੦ ਆਪਣਾ ਹੀ ਨੁਕਸਾਨ ਕਰਦਾ ਹੈ ੦ ਤਾਂ ਮੈਂ ਦੁਸ਼ਟਾਂ
ਨੂੰ ਦੱਬੀਦਿਆਂ ਡਿੱਠਾ ਜਿਹੜੇ ਪਵਿੱਤਰ ਅਸਥਾਨ ਤੋਂ
ਆਉਂਦੇ ਜਾਂਦੇ ਸਨ ਅਤੇ ਜਿਸ ਸ਼ਹਿਰ ਵਿੱਚ ਓਹਨਾਂ
ਨੇ ਏਹ ਕੰਮ ਕੀਤੇ ਸਨ ਉਹ ਦੇ ਵਿੱਚ ਹੀ ਓਹ
੧੧ ਵਿਸਾਰੇ ਗਏ । ਇਹ ਵੀ ਵਿਅਰਥ ਹੈ ੦ ਤਾਬੜਤੋੜ
ਬਦੀ ਦੀ ਸਜ਼ਾ ਦਾ ਹੁਕਮ ਪੂਰਾ ਨਾ ਹੋਣ ਦੇ ਕਾਰਨ
ਆਦਮ ਵੰਸੀਆਂ ਦੇ ਮਨ ਪੁੱਜ ਕੇ ਬੁਰਿਆਈ ਦੀ
੧੨ ਵੱਲ ਲੱਗੇ ਰਹਿੰਦੇ ਹਨ ੦ ਭਾਵੇਂ ਪਾਪੀ ਸੌ ਵਾਰੀ
ਪਾਪ ਕਰੇ ਅਤੇ ਉਹ ਦੀ ਉਮਰ ਵੀ ਵਧ ਜਾਵੇ ਤਦ
ਵੀ ਮੈਂ ਸੱਚ ਜਾਣਦਾ ਹਾਂ ਜੋ ਭਲਾ ਓਹਨਾਂ ਦਾ ਹੀ
ਹੋਵੇਗਾ ਜੋ ਪਰਮੇਸ਼ੁਰ ਤੋਂ ਡਰਦੇ ਹਨ ਅਰ ਉਹ ਦਾ
੧੩ ਭੈ ਮੰਨਦੇ ਹਨ ੦ ਪਰ ਪਾਪੀ ਦਾ ਭਲਾ ਕਦੀ ਨਾ
ਹੋਵੇਗਾ, ਨਾ ਉਹ ਪਰਛਾਵੇਂ ਵਾਂਗਰ ਆਪਣੇ ਦਿਨਾਂ
ਨੂੰ ਵਧਾਵੇਗਾ ਕਿਉਂ ਜੋ ਉਹ ਪਰਮੇਸ਼ੁਰ ਕੋਲੋਂ ਨਹੀਂ
੧੪ ਡਰਦਾ ੦ ਇੱਕ ਵਿਅਰਥ ਹੈ ਜੋ ਧਰਤੀ ਉੱਤੇ
ਵਰਤਦਾ ਹੈ ਭਈ ਧਰਮੀ ਹਨ ਜਿਨ੍ਹਾਂ ਦੇ ਉੱਤੇ
ਦੁਸ਼ਟਾਂ ਦੇ ਕੰਮਾਂ ਦੇ ਅਨੁਸਾਰ ਬੀਤਦਾ ਹੈ, ਅਤੇ
ਦੁਸ਼ਟ ਹਨ ਜਿਨ੍ਹਾਂ ਦੇ ਉੱਤੇ ਧਰਮੀਆਂ ਦੇ ਕੰਮਾਂ ਦੇ
ਅਨੁਸਾਰ ਬੀਤਦਾ ਹੈ । ਮੈਂ ਆਖਿਆ, ਇਹ ਵੀ
੧੫ ਵਿਅਰਥ ਹੈ ! ੦ ਤਦ ਮੈਂ ਅਨੰਦ ਨੂੰ ਸਲਾਹਿਆ
ਕਿਉਂ ਜੋ ਸੂਰਜ ਦੇ ਹੇਠ ਆਦਮੀ ਲਈ ਇਸ ਨਾਲੋਂ
ਚੰਗੀ ਗੱਲ ਕੋਈ ਨਹੀਂ ਜੋ ਖਾਵੇ ਪੀਵੇ ਅਤੇ ਅਨੰਦ
ਰਹੇ ਕਿਉਂ ਜੋ ਉਹ ਦੇ ਧੰਦੇ ਦੇ ਵਿੱਚ ਉਹ ਦੇ
ਜੀਉਣ ਦੇ ਸਾਰਿਆਂ ਦਿਨਾਂ ਤੋੜੀ ਜੋ ਪਰਮੇਸ਼ੁਰ ਨੇ
ਸੂਰਜ ਦੇ ਹੇਠ ਉਹ ਨੂੰ ਦਿੱਤਾ ਹੈ ਉਹ ਦੇ ਨਾਲ ਏਹ
੧੬ ਰਹੇਗਾ ੦ ਜਦ ਮੈਂ ਆਪਣਾ ਮਨ ਲਾਇਆ ਭਈ
ਬੁੱਧ ਜਾਣਾਂ ਅਤੇ ਉਸ ਕੰਮ ਧੰਦੇ ਨੂੰ ਜੋ ਧਰਤੀ ਦੇ
ਉੱਤੇ ਕੀਤਾ ਜਾਂਦਾ ਹੈ ਵੇਖ ਲਵਾਂ, ਭਈ ਕਿਵੇਂ
ਆਦਮੀ ਦੀਆਂ ਅੱਖੀਆਂ ਨਾ ਰਾਤ ਨੂੰ ਨਾ ਦਿਨ ਨੂੰ
੧੭ ਨੀਂਦਰ ਵੇਖਦੀਆਂ ਹਨ ੦ ਤਦ ਮੈਂ ਪਰਮੇਸ਼ੁਰ ਦੇ
ਸਾਰੇ ਕੰਮ ਡਿੱਠੇ ਭਈ ਆਦਮੀ ਕੋਲੋਂ ਉਹ ਕੰਮ ਜੋ
ਸੂਰਜ ਦੇ ਹੇਠ ਹੁੰਦਾ ਹੈ ਬੁੱਝਿਆ ਨਹੀਂ ਜਾਂਦਾ
ਭਾਵੇਂ ਆਦਮੀ ਜ਼ੋਰ ਲਾ ਕੇ ਵੀ ਉਹ ਦੀ ਭਾਲ ਕਰੇ
ਤਾਂ ਵੀ ਕੁਝ ਨਾ ਲੱਭੇਗਾ । ਹਾਂ, ਭਾਵੇਂ ਬੁੱਧਵਾਨ ਵੀ
ਕਹੇ ਕਿ ਮੈਂ ਜਾਣ ਲਵਾਂਗਾ ਤਾਂ ਵੀ ਉਹ ਨਹੀਂ ਬੁੱਝ
ਸੱਕੇਗਾ ॥

# ੯

## ਜੀਉਣ ਦੀ ਭਾਵੀ

ਏਹਨਾਂ ਸਾਰੀਆਂ ਗੱਲਾਂ ਵੱਲ ਮੈਂ ਆਪਣਾ ਮਨ
ਲਾਇਆ ਅਤੇ ਸਭਨਾਂ ਦੀ ਭਾਲ ਕੀਤੀ ਅਤੇ ਜਾਣ
ਲਿਆ ਜੋ ਧਰਮੀ ਅਤੇ ਬੁੱਧਵਾਨ ਅਤੇ ਉਨ੍ਹਾਂ ਦੇ ਕੰਮ
ਪਰਮੇਸ਼ੁਰ ਦੇ ਹੱਥ ਵਿੱਚ ਹਨ । ਆਦਮੀ ਨਹੀਂ
ਜਾਣਦਾ ਭਈ ਪ੍ਰੀਤ ਯਾ ਵੈਰ ਹੋਵੇਗਾ, ਸਭ ਕੁਝ ਉਹ
੨ ਦੇ ਅੱਗੇ ਹੈ ੦ ਸਭ ਕੁਝ ਜੋ ਹੁੰਦਾ ਹੈ ਸਾਰਿਆਂ
ਉੱਤੇ ਇੱਕੋ ਜਿਹਾ ਬੀਤਦਾ ਹੈ । ਧਰਮੀ ਅਤੇ ਦੁਸ਼ਟ
ਉੱਤੇ, ਭਲੇਮਾਣਸ, ਪਾਕ ਅਤੇ ਪਲੀਤ ਉੱਤੇ,
ਜਿਹੜਾ ਬਲੀ ਚੜ੍ਹਾਉਂਦਾ ਹੈ ਉਸ ਉੱਤੇ ਅਤੇ
ਜਿਹੜਾ ਬਲੀ ਨਹੀਂ ਚੜ੍ਹਾਉਂਦਾ ਉਸ ਉੱਤੇ ਇੱਕੋ
ਜਿਹੀ ਗੱਲ ਬੀਤਦੀ ਹੈ, ਜਿਹਾ ਭਲਾਮਾਣਸ ਹੈ ਤਿਹਾ
ਹੀ ਪਾਪੀ, ਜਿਹਾ ਸੌਂਹ ਖਾਣ ਵਾਲਾ ਹੈ ਤਿਹਾ ਹੀ

੩ ਉਹ ਹੈ ਜੋ ਸੌਂਹ ਤੋਂ ਡਰਦਾ ਹੈ ੦ ਸਾਰੀਆਂ ਗੱਲਾਂ
ਵਿੱਚ ਜੋ ਸੂਰਜ ਦੇ ਹੇਠ ਹੁੰਦੀਆਂ ਹਨ ਇੱਕ ਇਹ
ਬੁਰਿਆਈ ਹੈ ਕਿ ਸਭਨਾਂ ਉੱਤੇ ਇੱਕੋ ਜਿਹੀ ਬੀਤਦੀ
ਹੈ, ਹਾਂ, ਆਦਮ ਵੰਸ ਦਾ ਮਨ ਵੀ ਬਦੀ ਨਾਲ
ਭਰਪੂਰ ਹੈ ਅਤੇ ਜਦ ਤੋੜੀ ਓਹ ਜੀਉਂਦੇ ਹਨ ਉਨ੍ਹਾਂ
ਦੇ ਮਨ ਵਿੱਚ ਸੁਦਾਪੁਣਾ ਰਹਿੰਦਾ ਹੈ ਅਤੇ ਇਹ ਦੇ
ਪਿੱਛੋਂ ਫੇਰ ਮੁਰਦਿਆਂ ਵਿੱਚ ਚੱਲੇ ਜਾਂਦੇ ਹਨ ੦
੪ ਜਿਹੜਾ ਸਾਰੇ ਜੀਉਂਦਿਆਂ ਵਿੱਚ ਰਲਿਆ ਹੈ ਉਹ
ਦੇ ਲਈ ਆਸ ਹੈ ਕਿਉਂ ਜੋ ਮੋਏ ਹੋਏ ਸ਼ੇਰ ਨਾਲੋਂ
੫ ਜੀਉਂਦਾ ਕੁੱਤਾ ਚੰਗਾ ਹੈ ੦ ਜੀਉਂਦੇ ਤਾਂ ਜਾਣਦੇ ਹਨ
ਜੋ ਅਸੀਂ ਮਰਾਂਗੇ ਪਰ ਮੋਏ ਕੁਝ ਵੀ ਨਹੀਂ ਜਾਣਦੇ
ਅਤੇ ਓਹਨਾਂ ਦੇ ਲਈ ਹੋਰ ਕੋਈ ਬਦਲਾ ਨਹੀਂ ਕਿਉਂ
੬ ਜੋ ਉਨ੍ਹਾਂ ਦਾ ਚੇਤਾ ਜਾਂਦਾ ਰਹਿੰਦਾ ਹੈ ੦ ਉਨ੍ਹਾਂ ਦੀ
ਪ੍ਰੀਤ ਅਤੇ ਵੈਰ ਅਰ ਉਨ੍ਹਾਂ ਦੀ ਈਰਖਾ ਹੁਣ ਮੱਕ
ਗਏ ਅਤੇ ਸਦਾ ਤੋੜੀ ਸਭਨਾਂ ਕੰਮਾਂ ਵਿੱਚ ਜੋ ਸੂਰਜ
ਦੇ ਹੇਠ ਕੀਤੇ ਜਾਂਦੇ ਹਨ ਉਨ੍ਹਾਂ ਦਾ ਕੋਈ ਭਾਗ ਨਹੀਂ ॥
੭ ਆਪਣੇ ਰਾਹ ਤੁਰਿਆ ਜਾਹ, ਅਨੰਦ ਨਾਲ ਆਪਣੀ
ਰੋਟੀ ਖਾਹ,
ਅਤੇ ਮੌਜ ਨਾਲ ਆਪਣੀ ਮੈ ਪੀ,
ਕਿਉਂ ਜੋ ਹੁਣ ਪਰਮੇਸ਼ੁਰ ਨੇ ਤੇਰੇ ਕੰਮਾਂ ਨੂੰ ਪਸੰਦ
ਕੀਤਾ ਹੈ।
੮ ਤੇਰੇ ਕੱਪੜੇ ਸਦਾ ਚਿੱਟੇ ਹੋਣ,
ਅਤੇ ਤੇਰੇ ਸਿਰ ਦਾ ਤੇਲ ਕਦੀ ਨਾ ਘਟੇ।
੯ ਆਪਣੇ ਵਿਅਰਥ ਦੇ ਜੀਉਣ ਦੇ ਸਾਰੇ ਦਿਨ,
ਜੋ ਉਸ ਨੇ ਸੂਰਜ ਦੇ ਹੇਠ ਤੈਨੂੰ ਦਿੱਤੇ ਹਨ,
ਆਪਣੇ ਵਿਅਰਥ ਦੇ ਸਾਰੇ ਦਿਨ,
ਆਪਣੀ ਪਿਆਰੀ ਪਤਨੀ ਦੇ ਸੰਗ ਮੌਜ ਮਾਣ,
ਕਿਉਂ ਜੋ ਜੀਉਣ ਵਿੱਚ ਅਤੇ ਸੂਰਜ ਦੇ ਹੇਠਲੇ
ਧੰਦਿਆਂ ਵਿੱਚ ਤੇਰਾ ਇਹੋ ਭਾਗ ਹੈ ॥
੧੦ ਜਿਹੜਾ ਕੰਮ ਤੇਰੇ ਹੱਥ ਲੱਗਦਾ ਹੈ ਉਹੋ ਆਪਣੇ
ਸਾਰੇ ਜ਼ੋਰ ਨਾਲ ਕਰ ਕਿਉਂ ਜੋ ਪਤਾਲ ਵਿੱਚ ਜਿੱਥੇ
ਤੂੰ ਜਾਂਦਾ ਹੈਂ ਕੋਈ ਕੰਮ, ਨਾ ਖਿਆਲ, ਨਾ ਗਿਆਨ,
੧੧ ਨਾ ਬੁੱਧ ਹੈ ੦ ਫੇਰ ਮੈਂ ਮੁੜ ਕੇ ਸੂਰਜ ਦੇ ਹੇਠ ਡਿੱਠਾ
ਭਈ ਨਾ ਤਾਂ ਕਾਹਲੇ ਦੇ ਲਈ ਦੌੜ ਹੈ, ਨਾ ਸੂਰਮੇ
ਦੇ ਲਈ ਜੁੱਧ, ਸਗੋਂ ਬੁੱਧਵਾਨ ਲਈ ਰੋਟੀ ਵੀ ਨਹੀਂ,
ਨਾ ਮੱਤ ਵਾਲਿਆਂ ਨੂੰ ਧਨ ਨਾ ਹੀ ਚਤਰਿਆਂ ਨੂੰ
ਕਿਰਪਾ ਪਰ ਇਨ੍ਹਾਂ ਸਭਨਾਂ ਨੂੰ ਸਮੇਂ ਸਿਰ ਅਤੇ ਮੌਕੇ
੧੨ ਨਾਲ ਮਿਲਦਾ ਹੈ ੦ ਨਾਲੇ ਮਨੁੱਖ ਆਪਣਾ ਸਮਾ ਵੀ
ਨਹੀਂ ਸਿਆਣਦਾ, ਜਿੱਕਰ ਮੱਛੀਆਂ ਜਿਹੜੀਆਂ
ਬਿਪਤਾ ਦੇ ਜਾਲ ਵਿੱਚ ਫਸ ਜਾਂਦੀਆਂ ਹਨ ਅਤੇ
ਜਿੱਕਰ ਪੰਛੀ ਫਾਹੀ ਵਿੱਚ ਫਸ ਜਾਂਦੇ ਹਨ ਤਿਵੇਂ ਹੀ
ਆਦਮ ਵੰਸੀ ਵੀ ਬਲਾ ਵਿੱਚ ਜਦ ਅੱਚਣਚੇਤ
ਓਹਨਾਂ ਉੱਤੇ ਆ ਪੈਂਦੀ ਹੈ ਫਸ ਜਾਂਦੇ ਹਨ ੦
੧੩ ਸੂਰਜ ਦੇ ਹੇਠ ਮੈਂ ਇਹ ਬੁੱਧ ਵੀ ਡਿੱਠੀ ਅਤੇ ਇਹ
੧੪ ਮੈਨੂੰ ਵੱਡੀ ਮਲੂਮ ਹੋਈ ੦ ਇੱਕ ਨਿੱਕਾ ਜਿਹਾ ਸ਼ਹਿਰ
ਸੀ ਅਤੇ ਉਹ ਦੇ ਵਿੱਚ ਲੋਕ ਥੋੜੇ ਸਨ। ਉਹ
ਦੇ ਉੱਤੇ ਇੱਕ ਵੱਡੇ ਪਾਤਸ਼ਾਹ ਨੇ ਚੜ੍ਹਾਈ ਕੀਤੀ
ਅਤੇ ਉਹ ਨੂੰ ਘੇਰਾ ਪਾਇਆ ਅਤੇ ਉਹ ਦੇ ਸਾਹਮਣੇ
੧੫ ਵੱਡੇ ਦਮਦਮੇ ਬੰਨ੍ਹੇ ੦ ਪਰ ਉਹ ਦੇ ਵਿੱਚ ਇੱਕ
ਮਸਕੀਨ ਬੁੱਧਵਾਨ ਮਨੁੱਖ ਮਿਲਿਆ ਜਿਸ ਨੇ ਆਪਣੀ
ਬੁੱਧ ਨਾਲ ਉਸ ਸ਼ਹਿਰ ਨੂੰ ਬਚਾ ਲਿਆ ਤਾਂ ਵੀ ਕਿਸੇ
੧੬ ਆਦਮੀ ਨੇ ਉਸ ਮਸਕੀਨ ਨੂੰ ਚੇਤੇ ਨਾ ਕੀਤਾ ੦ ਤਦ
ਮੈਂ ਆਖਿਆ ਭਈ ਜ਼ੋਰ ਨਾਲੋਂ ਬੁੱਧ ਚੰਗੀ ਹੈ, ਤਾਂ
ਵੀ ਮਸਕੀਨ ਦੀ ਬੁੱਧ ਤੁੱਛ ਸਮਝੀ ਜਾਂਦੀ ਹੈ ਅਤੇ
ਉਹ ਦੀਆਂ ਗੱਲਾਂ ਸੁਣੀਆਂ ਨਹੀਂ ਜਾਂਦੀਆਂ ੦
੧੭ ਬੁੱਧਵਾਨਾਂ ਦੀਆਂ ਹੌਲੀ ਆਖੀਆਂ ਹੋਈਆਂ ਗੱਲਾਂ
ਉਸ ਦੇ ਰੌਲੇ ਨਾਲੋਂ ਜੋ ਮੂਰਖਾਂ ਦਾ ਹਾਕਮ ਹੈ ਵਧੀਕ
੧੮ ਸੁਣੀਆਂ ਜਾਂਦੀਆਂ ਹਨ ੦ ਜੁੱਧ ਦੇ ਸ਼ਸਤ੍ਰਾਂ ਨਾਲੋਂ
ਬੁੱਧ ਚੰਗੀ ਹੈ ਪਰ ਇੱਕ ਪਾਪੀ ਬਹੁਤ ਸਾਰੀ
ਭਲਿਆਈ ਦਾ ਨਾਸ ਕਰਦਾ ਹੈ ॥

## ੧੦ ਬੁੱਧ ਦੀ ਉੱਤਮਤਾਈ

ਮੋਈਆਂ ਮੱਖੀਆਂ ਗਾਂਧੀ ਦੇ ਫੁਲੇਲ ਨੂੰ ਦੁਰਗੰਧਤ
ਕਰਦੀਆਂ ਹਨ,
ਤਿਵੇਂ ਹੀ ਰਤੀਕੁ ਮੂਰਖਤਾਈ ਬੁੱਧ ਅਤੇ ਆਦਰ ਨੂੰ
ਮਾਤ ਪਾ ਦਿੰਦੀ ਹੈ।
੨ ਬੁੱਧਵਾਨ ਦਾ ਦਿਲ ਉਹ ਦੇ ਸੱਜੇ ਹੱਥ ਹੈ,
ਪਰ ਮੂਰਖ ਦਾ ਦਿਲ ਖੱਬੇ ਹੱਥ ਹੈ।
੩ ਹਾਂ, ਜਦ ਮੂਰਖ ਰਾਹ ਵਿੱਚ ਤੁਰਦਾ ਹੈ ਤਾਂ ਉਹ ਦੀ
ਸਮਝ ਉੱਡ ਜਾਂਦੀ ਹੈ,
ਅਤੇ ਉਹ ਸਾਰਿਆਂ ਨੂੰ ਕਹਿ ਦਿੰਦਾ ਹੈ ਭਈ ਮੈਂ
ਮੂਰਖ ਹਾਂ!

੪ ਜੇ ਹਾਕਮ ਦਾ ਜੋਸ਼ ਤੇਰੇ ਵਿਰੁੱਧ ਉੱਠੇ,
ਤਾਂ ਆਪਣਾ ਥਾਂ ਨਾ ਛੱਡ,
ਕਿਉਂ ਜੋ ਧੀਰਜ ਵੱਡੇ ਪਾਪਾਂ ਨੂੰ ਦਬਾ ਦਿੰਦੀ ਹੈ ।
੫ ਇੱਕ ਬੁਰਿਆਈ ਹੈ ਜੋ ਮੈਂ ਸੂਰਜ ਦੇ ਹੇਠ ਡਿੱਠੀ,
ਜਿਵੇਂ ਹਾਕਮ ਕੋਲੋਂ ਭੁੱਲ ਹੁੰਦੀ ਹੈ,—
੬ ਮੂਰਖਤਾਈ ਵੱਡੇ ਉੱਚੇ ਥਾਂ ਉੱਤੇ ਬਿਠਾਈ ਜਾਂਦੀ ਹੈ,
ਪਰ ਧਨੀ ਨੀਵੇਂ ਥਾਂ ਬਹਿੰਦੇ ਹਨ ।
੭ ਮੈਂ ਡਿੱਠਾ ਜੋ ਟਹਿਲੀਏ ਘੋੜਿਆਂ ਉੱਤੇ ਚੜ੍ਹਦੇ,
ਅਤੇ ਸਰਦਾਰ ਟਹਿਲੀਆਂ ਵਾਂਙੁ ਧਰਤੀ ਉੱਤੇ ਪੈਰੀਂ ਤੁਰਦੇ ਹਨ ।
੮ ਜਿਹੜਾ ਟੋਆ ਪੁੱਟਦਾ ਹੈ ਉਹ ਉਸ ਦੇ ਵਿੱਚ ਡਿੱਗੇਗਾ,
ਅਤੇ ਜਿਹੜਾ ਕੰਧ ਨੂੰ ਢਾਉਂਦਾ ਹੈ ਉਹ ਨੂੰ ਸੱਪ ਲੜੇਗਾ ।
੯ ਜਿਹੜਾ ਪੱਥਰਾਂ ਨੂੰ ਖੋਦਦਾ ਹੈ ਉਹ ਓਹਨਾਂ ਕੋਲੋਂ ਸੱਟ ਖਾਂਦਾ ਹੈ,
ਅਤੇ ਜਿਹੜਾ ਲੱਕੜ ਚੀਰਦਾ ਹੈ ਉਹ ਉੱਸੇ ਕੋਲੋਂ ਜੋਖੋਂ ਵਿੱਚ ਹੁੰਦਾ ਹੈ ।
੧੦ ਜੇ ਕਰ ਲੋਹਾ ਖੁੰਢਾ ਹੋਵੇ,
ਅਰ ਉਸ ਦੀ ਧਾਰ ਤਿਖੀ ਨਾ ਕਰੇ,
ਤਾਂ ਜ਼ੋਰ ਵਧੀਕ ਲਾਉਣਾ ਪੈਂਦਾ ਹੈ,
ਪਰ ਸਫ਼ਲ ਕਰਨ ਲਈ ਬੁੱਧ ਵੱਡੀ ਗੁਣਕਾਰ ਹੈ ।
੧੧ ਜੇ ਸੱਪ ਮੰਤਰੇ ਜਾਣ ਤੋਂ ਪਹਿਲਾਂ ਲੜੇ,
ਤਾਂ ਮੰਤਰੀ* ਨੂੰ ਕੁਝ ਲਾਭ ਨਾ ਹੋਵੇਗਾ ।
੧੨ ਬੁੱਧਵਾਨ ਦੇ ਮੂੰਹ ਦੀਆਂ ਗੱਲਾਂ ਕਿਰਪਾ ਦੀਆਂ ਹਨ,
ਪਰ ਮੂਰਖ ਦੇ ਬੁੱਲ੍ਹ ਉਸੇ ਨੂੰ ਨਿਗਲ ਲੈਂਦੇ ਹਨ ।
੧੩ ਉਹ ਦੇ ਮੂੰਹ ਦੀਆਂ ਗੱਲਾਂ ਦਾ ਮੁੱਢ ਮੂਰਖਤਾਈ ਹੈ,
ਅਤੇ ਉਹ ਦੇ ਬੋਲ ਦਾ ਅੰਤ ਭੈੜਾ ਪਾਗਲਪੁਣਾ ਹੈ ।
੧੪ ਮੂਰਖ ਢੇਰ ਸਾਰੀਆਂ ਗੱਪਾਂ ਹੱਕਦਾ ਹੈ,
ਆਦਮੀ ਨਹੀਂ ਜਾਣਦਾ ਜੋ ਕੀ ਹੋਵੇਗਾ,
ਅਤੇ ਜੋ ਕੁਝ ਉਹ ਦੇ ਪਿੱਛੋਂ ਹੋਵੇਗਾ ਉਹ ਨੂੰ ਕੌਣ ਦੱਸ ਸੱਕਦਾ ਹੈ ?
੧੫ ਮੂਰਖ ਦੀ ਮਿਹਨਤ ਉਹ ਨੂੰ ਇਉਂ ਥਕਾਉਂਦੀ ਹੈ,
ਭਈ ਉਹ ਸ਼ਹਿਰ ਦਾ ਰਾਹ ਵੀ ਨਹੀਂ ਜਾਣਦਾ ।

* ਇਬਰ., ਜੀਭ ਦਾ ਮਾਲਕ ।

੧੬ ਹੇ ਦੇਸ, ਤੇਰੇ ਉੱਤੇ ਹਾਏ ਹਾਏ ! ਜਦ ਤੇਰਾ ਪਾਤਸ਼ਾਹ ਅਜੇ ਮੁੰਡਾ ਹੈ,
ਅਤੇ ਤੇਰੇ ਸਰਦਾਰ ਸਵੇਰਸਾਰ ਭੋਗ ਲਾਉਂਦੇ ਹਨ ।
੧੭ ਧੰਨ ਹੈਂ ਤੂੰ, ਹੇ ਦੇਸ ! ਜਦ ਤੇਰਾ ਪਾਤਸ਼ਾਹ ਸ਼ਰੀਫ਼ ਦਾ ਪੁੱਤ੍ਰ ਹੋਇਆ,
ਅਤੇ ਤੇਰੇ ਸਰਦਾਰ ਵੇਲੇ ਸਿਰ ਜ਼ੋਰ ਲਈ,
ਨਸ਼ੇ ਲਈ ਨਹੀਂ, ਖਾਂਦੇ ਹਨ ।
੧੮ ਆਲਸ ਕਰਕੇ ਕੜੀਆਂ ਲਿਫ ਜਾਂਦੀਆਂ ਹਨ,
ਅਤੇ ਢਿੱਲੇ ਹੱਥਾਂ ਦੇ ਕਾਰਨ ਛੱਤ ਚੋਂਦੀ ਹੈ ।
੧੯ ਰੋਟੀ ਹਾਸੀ ਲਈ ਬਣਾਈ ਜਾਂਦੀ ਹੈ,
ਅਤੇ ਮੈ ਜੀ ਨੂੰ ਅਨੰਦ ਕਰਦੀ ਹੈ,
ਪਰ ਰੋਕੜ ਸਭ ਕਾਸੇ ਦਾ ਉੱਤਰ ਹੈ ।
੨੦ ਤੂੰ ਆਪਣੇ ਮਨ ਵਿੱਚ ਵੀ ਪਾਤਸ਼ਾਹ ਨੂੰ ਨਾ ਫਿਟਕਾਰ,
ਨਾ ਆਪਣੇ ਸੌਣ ਦੀ ਕੋਠੜੀ ਵਿੱਚ ਧਨੀ ਨੂੰ ਫਿਟਕਾਰ,
ਕਿਉਂ ਜੋ ਅਕਾਸ਼ ਦਾ ਪੰਛੀ ਅਵਾਜ਼ ਨੂੰ ਲੈ ਉੱਡੇਗਾ,
ਅਤੇ ਪੰਖੇਰੂ ਉਸ ਗੱਲ ਨੂੰ ਪਰਗਟ ਕਰੇਗਾ ! ॥

## ੧੧ ਜੁਆਨਾਂ ਲਈ ਸਲਾਹ

ਆਪਣੀ ਰੋਟੀ ਪਾਣੀਆਂ ਦੇ ਉੱਤੇ ਸੁੱਟ ਦੇਹ,
ਤਾਂ ਤੂੰ ਬਹੁਤ ਦਿਨਾਂ ਦੇ ਪਿੱਛੋਂ ਉਸ ਨੂੰ ਪਾਵੇਂਗਾ ।
੨ ਸੱਤਾਂ ਨੂੰ ਸਗੋਂ ਅੱਠਾਂ ਨੂੰ ਵੰਡ ਦੇਹ,
ਕਿਉਂ ਜੋ ਤੂੰ ਨਹੀਂ ਜਾਣਦਾ ਜੋ ਧਰਤੀ ਉੱਤੇ ਕੀ ਬਿਪਤਾ ਆਵੇਗੀ ।
੩ ਜਦ ਬੱਦਲ ਮੀਂਹ ਨਾਲ ਭਰੇ ਹੋਏ ਹੁੰਦੇ ਹਨ,
ਤਾਂ ਧਰਤੀ ਉੱਤੇ ਵਰ੍ਹ ਕੇ ਸੱਖਣੇ ਹੋ ਜਾਂਦੇ ਹਨ,
ਅਤੇ ਜੇ ਕਦੀ ਬਿਰਛ ਦੱਖਣ ਯਾ ਉੱਤਰ ਵੱਲ ਡਿੱਗੇ,
ਤਾਂ ਜਿੱਥੇ ਬਿਰਛ ਡਿੱਗਦਾ ਹੈ ਉੱਥੇ ਹੀ ਪਿਆ ਰਹਿੰਦਾ ਹੈ ।
੪ ਜਿਹੜਾ ਪੌਣ ਦਾ ਪਾਰਖੂ ਹੈ ਸੋ ਨਹੀਂ ਬੀਜਦਾ,
ਅਤੇ ਜਿਹੜਾ ਬੱਦਲਾਂ ਨੂੰ ਵੇਖਦਾ ਹੈ ਸੋ ਵਾਢੀ ਨਾ ਕਰੇਗਾ ।
੫ ਜਿੱਕਰ ਆਤਮਾ* ਦੇ ਰਾਹ ਨੂੰ ਗਰਭਣੀ ਦੇ ਢਿੱਡ ਦੀਆਂ ਅੰਦਰਲੀਆਂ ਹੱਡੀਆਂ ਵਿੱਚ ਤੂੰ ਨਹੀਂ ਜਾਣਦਾ,

* ਅਥਵਾ, ਪੌਣ ।

ਤਿਹਾ ਹੀ ਪਰਮੇਸ਼ੁਰ ਦੇ ਕੰਮਾਂ ਨੂੰ ਤੂੰ ਨਹੀਂ ਜਾਣਦਾ ਜੋ
ਸਭ ਕੁਝ ਬਣਾਉਂਦਾ ਹੈ ।
੬ ਸਵੇਰ ਨੂੰ ਆਪਣਾ ਬੀ ਬੀਜ,
ਅਤੇ ਤਕਾਲਾਂ ਨੂੰ ਵੀ ਆਪਣਾ ਹੱਥ ਢਿੱਲਾ ਨਾ ਹੋਣ
ਦੇਹ,
ਕਿਉਂ ਜੋ ਤੂੰ ਨਹੀਂ ਜਾਣਦਾ ਜੋ ਏਹਨਾਂ ਵਿੱਚੋਂ
ਕਿਹੜਾ ਸਵਰੇਗਾ,
ਏਹ ਯਾ ਉਹ, ਯਾ ਦੋਵੇਂ ਦੇ ਦੋਵੇਂ ਇੱਕੋ ਜਿਹੇ ਚੰਗੇ
ਹੋਣਗੇ ।
੭ ਚਾਨਣ ਤਾਂ ਮਿੱਠਾ ਹੈ,
ਅਤੇ ਸੂਰਜ ਦਾ ਵੇਖਣਾ ਅੱਖੀਆਂ ਨੂੰ ਚੰਗਾ ਲੱਗਦਾ
ਹੈ ।
੮ ਹਾਂ, ਜੇ ਕਦੀ ਆਦਮੀ ਢੇਰ ਵਰਿਹਾਂ ਤਾਈਂ ਜੀਉਂਦਾ
ਰਹੇ,
ਅਤੇ ਉਨ੍ਹਾਂ ਸਭਨਾਂ ਵਿੱਚ ਅਨੰਦ ਰਹੇ,
ਤਦ ਵੀ ਉਹ ਅਨ੍ਹੇਰੇ ਦੇ ਦਿਨਾਂ ਦਾ ਚੇਤਾ ਰੱਖੇ,
ਕਿਉਂ ਜੋ ਓਹ ਬਹੁਤ ਹੋਣਗੇ,
ਸਭ ਕੁਝ ਜੋ ਆਉਂਦਾ ਹੈ ਸੋ ਵਿਅਰਥ ਹੈ ! ॥
੯ ਹੇ ਜੁਆਨ, ਤੂੰ ਆਪਣੀ ਜੁਆਨੀ ਵਿੱਚ ਮੌਜ ਕਰ,
ਅਤੇ ਆਪਣੀ ਜੁਆਨੀ ਦੇ ਦਿਨਾਂ ਵਿੱਚ ਤੇਰਾ ਜੀ
ਤੈਨੂੰ ਪਰਚਾਵੇ,
ਅਤੇ ਆਪਣੇ ਮਨ ਦਿਆਂ ਰਾਹਾਂ ਵਿੱਚ ਅਤੇ
ਆਪਣੀਆਂ ਅੱਖੀਆਂ ਦੇ ਵੇਖਣ ਅਨੁਸਾਰ ਤੁਰ,
ਪਰ ਤੂੰ ਜਾਣ ਲੈ ਜੋ ਏਹਨਾਂ ਸਾਰੀਆਂ ਗੱਲਾਂ ਦੇ ਲਈ
ਪਰਮੇਸ਼ੁਰ ਤੇਰਾ ਨਿਆਉਂ ਕਰੇਗਾ ।
੧੦ ਏਸ ਲਈ ਚਿੰਤਾ ਨੂੰ ਆਪਣੇ ਮਨ ਤੋਂ ਦੂਰ ਕਰ,
ਅਤੇ ਬੁਰਿਆਈ ਆਪਣੇ ਸਰੀਰ ਤੋਂ ਕੱਢ ਸੁੱਟ,
ਕਿਉਂ ਜੋ ਬਾਲਕਪੁਣਾ ਅਤੇ ਜੁਆਨੀ ਦੋਵੇਂ ਵਿਅਰਥ
ਹਨ ! ॥

## ੧੨ ਪਰਮੇਸ਼ੁਰ ਦਾ ਭੈ ਸਾਰੇ ਬਚਨਾਂ ਦਾ ਸਾਰ

ਆਪਣੀ ਜੁਆਨੀ ਦੇ ਦਿਨੀਂ ਆਪਣੇ ਕਰਤਾਰ ਨੂੰ
ਚੇਤੇ ਰੱਖ,
ਜਦ ਕਿ ਓਹ ਮਾੜੇ ਦਿਨ ਅਜੇ ਨਹੀਂ ਆਏ,
ਅਤੇ ਓਹ ਵਰਹੇ ਅਜੇ ਨੇੜੇ ਨਹੀਂ ਪੁੱਜੇ ਜਿਨ੍ਹਾਂ ਵਿੱਚ
ਤੂੰ ਆਖੇਂਗਾ,
ਏਹਨਾਂ ਵਿੱਚ ਮੈਨੂੰ ਕੁਝ ਖੁਸ਼ੀ ਨਹੀਂ ਹੈ,
੨ ਜਦ ਤੀਕਰ ਸੂਰਜ ਅਤੇ ਚਾਨਣ,
ਅਤੇ ਚੰਦਰਮਾ ਅਤੇ ਤਾਰੇ ਅਨ੍ਹੇਰੇ ਨਹੀਂ ਹੁੰਦੇ,
ਅਤੇ ਬੱਦਲ ਵਰ੍ਹਨ ਦੇ ਪਿੱਛੋਂ ਫੇਰ ਨਹੀਂ ਮੁੜਦੇ,
੩ ਜਿਸ ਦਿਨ ਘਰ ਦੇ ਰਖਵਾਲੇ ਕੰਬਣ ਲੱਗ ਪੈਣ,
ਅਤੇ ਤਕੜੇ ਲੋਕ ਕੁੱਬੇ ਹੋ ਜਾਣ,
ਅਤੇ ਪੀਹਣਵਾਲੀਆਂ ਥੋੜੀਆਂ ਹੋਣ ਦੇ ਕਾਰਨ
ਖੁੱਟ ਜਾਣ,
ਅਤੇ ਓਹ ਜੋ ਬਾਰੀਆਂ ਵਿੱਚੋਂ ਦੀ ਤੱਕਦੀਆਂ ਹਨ
ਧੁੰਧਲੀਆਂ ਹੋ ਜਾਣ,
੪ ਅਤੇ ਗਲੀ ਦੇ ਬੂਹੇ ਬੰਦ ਹੋ ਜਾਣ,—
ਜਦ ਚੱਕੀ ਦੀ ਅਵਾਜ਼ ਧੀਮੀ ਹੋ ਜਾਵੇ,
ਅਤੇ ਪੰਛੀ ਦੀ ਅਵਾਜ਼ ਤੋਂ ਓਹ ਚੌਂਕ ਉੱਠਣ,
ਅਤੇ ਰਾਗ ਦੀਆਂ ਸਾਰੀਆਂ ਧੀਆਂ ਲਿੱਸੀਆਂ
ਹੋ ਜਾਣ,—
੫ ਓਹ ਉਚਿਆਈ ਤੋਂ ਵੀ ਡਰਨਗੇ,
ਅਤੇ ਰਾਹ ਵਿੱਚ ਭੈਜਲ ਹੋਣਗੇ,
ਅਤੇ ਬਦਾਮ ਦਾ ਬੂਟਾ ਲਹਿ ਲਹਿ ਕਰੇਗਾ,
ਅਤੇ ਟਿੱਡੀ ਵੀ ਭਾਰੀ ਲੱਗੇਗੀ,
ਅਤੇ ਇੱਛਿਆ ਮਿਟ ਜਾਵੇਗੀ,
ਕਿਉਂ ਜੋ ਮਨੁੱਖ ਆਪਣੇ ਸਦੀਪਕ ਦੇ ਟਿਕਾਣੇ
ਨੂੰ ਤੁਰ ਜਾਂਦਾ,
ਅਤੇ ਸੋਗ ਕਰਨ ਵਾਲੇ ਗਲੀ ਗਲੀ ਭੌਂਦੇ ਹਨ,
੬ ਇਸ ਤੋਂ ਪਹਿਲਾਂ ਜੋ ਚਾਂਦੀ ਦੀ ਡੋਰੀ ਖੋਲ੍ਹੀ ਜਾਵੇ,
ਯਾ ਸੋਨੇ ਦਾ ਕਟੋਰਾ ਟੁੱਟ ਜਾਵੇ,
ਯਾ ਘੜਾ ਸੁੰਬ ਦੇ ਕੋਲ ਭੰਨਿਆ ਜਾਵੇ,
ਯਾ ਤਲਾਉ ਦੇ ਕੋਲ ਚਰਖੜੀ ਟੁੱਟ ਜਾਵੇ,
੭ ਅਤੇ ਖਾਕ ਮਿੱਟੀ ਨਾਲ ਪਹਿਲਾਂ ਵਾਂਙੁ ਜਾ ਰਲੇ,
ਅਤੇ ਆਤਮਾ ਪਰਮੇਸ਼ੁਰ ਦੇ ਕੋਲ ਮੁੜ ਜਾਵੇ,
ਜਿਸ ਨੇ ਉਸ ਨੂੰ ਬਖਸ਼ਿਆ ਸੀ ।
੮ ਵਿਅਰਥਾਂ ਦਾ ਵਿਅਰਥ, ਉਪਦੇਸ਼ਕ ਆਖਦਾ ਹੈ,
ਸਭ ਵਿਅਰਥ ਹੈ ! ॥
੯ ਉਪਰੰਤ ਉਪਦੇਸ਼ਕ ਬੁੱਧਵਾਨ ਜੋ ਸੀ, ਉਸ ਨੇ ਲੋਕਾਂ
ਨੂੰ ਗਿਆਨ ਦੀ ਸਿੱਖਿਆ ਦਿੱਤੀ,—ਹਾਂ, ਉਸ ਨੇ
ਚੰਗੀ ਤਰਾਂ ਕੰਨ ਲਾਇਆ ਅਤੇ ਭਾਲ ਭਾਲ ਕੇ
੧੦ ਬਾਹਲੀਆਂ ਕਹਾਉਤਾਂ ਰਚੀਆਂ ੦ ਉਪਦੇਸ਼ਕ ਮਨ

ਮਨਭਾਉਂਦੀਆਂ ਗੱਲਾਂ ਦੀ ਭਾਲ ਵਿੱਚ ਰਿਹਾ ਅਤੇ
ਜੋ ਕੁਝ ਲਿਖਿਆ ਗਿਆ ਸਿੱਧਾ ਅਰ ਸਚਿਆਈ
੧੧ ਦੀਆਂ ਗੱਲਾਂ ਸੀ । ਬੁੱਧਵਾਨਾਂ ਦੇ ਬਚਨ ਪਰਾਣੀਆਂ
ਵਰਗੇ ਹਨ ਅਤੇ ਇਕੱਠੇ ਬੋਲ ਠੋਕੀਆਂ ਹੋਈਆਂ
ਕਿੱਲਾਂ ਵਰਗੇ ਜਿਹੜੇ ਇੱਕ ਅਯਾਲੀ ਕੋਲੋਂ ਦਿੱਤੇ
੧੨ ਗਏ ਹਨ । ਸੋ ਹੁਣ, ਹੇ ਮੇਰੇ ਪੁੱਤ੍ਰ, ਤੂੰ ਇਹਨਾਂ ਤੋਂ
ਚਿਤਾਵਨੀ ਸਿੱਖ,—ਬਹੁਤ ਪੋਥੀਆਂ ਦੇ ਰਚਣ ਦਾ
ਅੰਤ ਨਹੀਂ ਅਤੇ ਬਹੁਤ ਪੜ੍ਹਨਾ ਸਰੀਰ ਨੂੰ ਥਕਾਉਂਦਾ
੧੩ ਹੈ । ਹੁਣ ਅਸੀਂ ਸਾਰੇ ਬਚਨਾਂ ਦਾ ਸਾਰ ਸੁਣੀਏ,—
ਪਰਮੇਸ਼ੁਰ ਕੋਲੋਂ ਡਰ ਅਤੇ ਉਹ ਦੀਆਂ ਆਗਿਆਂ ਨੂੰ
ਮੰਨ ਕਿਉਂ ਜੋ ਇਨਸਾਨ ਦਾ ਇਹੋ ਫਿਣ ਹੈ ।
੧੪ ਪਰਮੇਸ਼ੁਰ ਤਾਂ ਇੱਕ ਇੱਕ ਕੰਮ ਦਾ ਅਤੇ ਇੱਕ ਇੱਕ
ਗੁੱਝੀ ਗੱਲ ਦਾ ਨਿਆਉਂ ਕਰੇਗਾ ਭਾਵੇਂ ਚੰਗੀ ਹੋਵੇ
ਭਾਵੇਂ ਮਾੜੀ ॥

---

# ੨੨

# ਸਰੇਸ਼ਟ ਗੀਤ

## ੧ ਪ੍ਰੇਮ ਰੱਤੀ ਗੱਲ ਬਾਤ

ਸੁਲੇਮਾਨ ਦਾ ਸਰੇਸ਼ਟ ਗੀਤ ।

੨ ਉਹ ਮੈਨੂੰ ਆਪਣੇ ਮੂੰਹ ਦੀਆਂ ਚੁੰਮੀਆਂ ਨਾਲ ਚੁੰਮੇ,
ਕਿਉਂ ਜੋ ਤੇਰਾ ਪ੍ਰੇਮ ਮਧ ਨਾਲੋਂ ਚੰਗਾ ਹੈ ।

੩ ਸੁਗੰਧ ਲਈ ਤੇਰੇ ਤੇਲ ਚੰਗੇ ਹਨ,
ਤੇਰਾ ਨਾਉਂ ਚੋਏ ਹੋਏ ਤੇਲ ਵਰਗਾ ਹੈ,
ਏਸ ਲਈ ਕੁਆਰੀਆਂ ਤੈਨੂੰ ਪਿਆਰ ਕਰਦੀਆਂ ਹਨ ।

੪ ਮੈਨੂੰ ਖਿੱਚ ਲੈ, ਅਸੀਂ ਤੇਰੇ ਪਿੱਛੇ ਦੌੜਾਂਗੀਆਂ ।
ਪਾਤਸ਼ਾਹ ਮੈਨੂੰ ਆਪਣੀਆਂ ਕੋਠੜੀਆਂ ਵਿੱਚ ਲਿਆਇਆ,
ਅਸੀਂ ਤੇਰੇ ਵਿੱਚ ਬਾਗ ਬਾਗ ਤੇ ਅਨੰਦ ਹੋਵਾਂਗੀਆਂ,
ਅਸੀਂ ਤੇਰੇ ਪ੍ਰੇਮ ਨੂੰ ਮਧ ਨਾਲੋਂ ਵੱਧ ਚੇਤੇ ਕਰਾਂਗੀਆਂ,
ਉਹ ਧਰਮ ਨਾਲ ਤੈਨੂੰ ਪਿਆਰ ਕਰਦੀਆਂ ਹਨ ॥

੫ ਹੇ ਯਰੂਸ਼ਲਮ ਦੀਓ ਧੀਓ,
ਮੈਂ ਹਾਂ ਤਾਂ ਕਾਲੀ ਕਲੂਟੀ ਪਰ ਹਾਂ ਸੋਹਣੀ,
ਕੇਦਾਰ ਦੇ ਤੰਬੂਆਂ ਵਰਗੀ,
ਸੁਲੇਮਾਨ ਦੇ ਪੜਦਿਆਂ ਦੀ ਨਿਆਈਂ ।

੬ ਮੈਨੂੰ ਨਾ ਵੇਖੋ, ਮੈਂ ਕਾਲੀ ਕਲੂਟੀ ਹਾਂ,
ਸੂਰਜ ਨੇ ਤਾਂ ਮੈਨੂੰ ਨੀਝ ਨਾਲ ਵੇਖਿਆ ਹੈ ।
ਮੇਰੀ ਅੰਮਾਂ ਦੇ ਪੁੱਤ੍ਰ ਮੈਥੋਂ ਗੁੱਸੇ ਸਨ,
ਉਨ੍ਹਾਂ ਨੇ ਮੈਨੂੰ ਅੰਗੂਰੀ ਬਾਗਾਂ ਦੀ ਰਾਖੀ ਉੱਤੇ ਲਾਇਆ,
ਪਰ ਮੈਂ ਆਪਣੇ ਨਿੱਜੀ ਅੰਗੂਰੀ ਬਾਗ ਦੀ ਰਾਖੀ ਨਾ ਕੀਤੀ ।

੭ ਮੈਨੂੰ ਦੱਸ, ਹੇ ਮੇਰੇ ਪ੍ਰਾਣ ਪ੍ਰਿਯਾ,
ਤੂੰ ਕਿੱਥੇ ਇੱਜੜ ਚਾਰਦਾ ਤੇ ਦੁਪਹਿਰ ਦੇ ਵੇਲੇ ਕਿੱਥੇ ਬਿਠਾਉਂਦਾ ਹੈਂ ?
ਮੈਂ ਕਿਉਂ ਘੁੰਡ ਵਾਲੀ ਵਾਂਙੁ
ਤੇਰੇ ਸਾਥੀਆਂ ਦੇ ਇੱਜੜਾਂ ਦੇ ਕੋਲ ਹੋਵਾਂ ? ॥

੮ ਜੇ ਤੂੰ ਨਹੀਂ ਜਾਣਦੀ, ਹੇ ਇਸਤ੍ਰੀਆਂ ਵਿੱਚੋਂ ਰੂਪਵੰਤੀਏ,
ਤਾਂ ਤੂੰ ਇੱਜੜ ਦੇ ਖੁਰੇ ਉੱਤੇ ਚੱਲੀ ਜਾ,
ਅਤੇ ਆਪਣੀਆਂ ਮੇਮਣੀਆਂ ਨੂੰ ਆਜੜੀਆਂ ਦੇ ਵਸੇਬਿਆਂ ਕੋਲ ਚਾਰ ॥

੯ ਹੇ ਮੇਰੀ ਪ੍ਰੀਤਮਾ, ਮੈਂ ਤੈਨੂੰ ਆਪਣੀ ਘੋੜੀ ਨਾਲ
ਜਿਹੜੀ ਫ਼ਿਰਊਨ ਦੇ ਰਥਾਂ ਵਿੱਚ ਹੈ ਮਿਲਾਇਆ ।

੧੦ ਤੇਰੀਆਂ ਗੱਲ੍ਹਾਂ ਬਾਲੀਆਂ ਨਾਲ ਸੋਹਣੀਆਂ ਹਨ,
ਤੇਰੀ ਗਰਦਨ ਮੋਤੀਆਂ ਦੀ ਮਾਲਾ ਨਾਲ ।

੧੧ ਅਸੀਂ ਤੇਰੇ ਲਈ ਸੋਨੇ ਦੇ ਹਾਰ
ਚਾਂਦੀ ਦੇ ਫੁੱਲਾਂ ਨਾਲ ਬਣਾਵਾਂਗੇ ॥

੧੨ ਜਦ ਤੀਕ ਪਾਤਸ਼ਾਹ ਆਪਣੀ ਮੇਜ਼ ਤੇ ਸੀ,
ਮੇਰੇ ਜਟਾ ਮਾਸੀ ਦੀ ਸੁਗੰਧ ਉੱਡਦੀ ਰਹੀ ।
੧੩ ਮੇਰਾ ਬਾਲਮ ਮੇਰੇ ਲਈ ਗੰਧਰਸ ਦੀ ਪੁੜੀ ਹੈ,
ਜੋ ਮੇਰੀਆਂ ਛਾਤੀਆਂ ਵਿੱਚ ਰਾਤ ਕੱਟਦਾ ਹੈ ।
੧੪ ਮੇਰਾ ਬਾਲਮ ਮੇਰੇ ਲਈ ਮਹਿੰਦੀ ਦੇ ਫੁੱਲਾਂ ਦਾ ਗੁੱਛਾ,
ਏਨ-ਗਦੀ ਦੇ ਬਗ਼ੀਚਿਆਂ ਵਿੱਚ ਹੈ ॥
੧੫ ਵੇਖ, ਮੇਰੀ ਪ੍ਰੀਤਮਾ, ਤੂੰ ਰੂਪਵੰਤ ਹੈਂ,
ਵੇਖ, ਤੂੰ ਰੂਪਵੰਤ ਹੈਂ,
ਤੇਰੀਆਂ ਅੱਖਾਂ ਕਬੂਤਰੀਆਂ ਹਨ ॥

੧੬ ਹੇ ਮੇਰੇ ਬਾਲਮ ਵੇਖ, ਤੂੰ ਰੂਪਵੰਤ ਹੈਂ,
ਤੂੰ ਸੱਚ ਮੁੱਚ ਪ੍ਰੇਮ ਰੱਤਾ ਹੈਂ,
ਸਾਡੀ ਸੇਜ ਹਰੀ ਹੈ ।
੧੭ ਸਾਡੇ ਘਰ ਦੇ ਸ਼ਤੀਰ ਦਿਆਰ ਦੇ,
ਸਾਡੀਆਂ ਕੜੀਆਂ ਸਰੂ ਦੀਆਂ ਹਨ ॥

2 ਪ੍ਰੇਮ ਰੱਤਾ ਮਿਲਾਪ

ਮੈਂ ਸ਼ਾਰੋਨ ਦੀ ਨਰਗਸ,
ਤੇ ਦੂਣਾਂ ਦੀ ਸੋਸਨ ਹਾਂ ॥

2 ਜਿਵੇਂ ਸੋਸਨ ਝਾੜੀਆਂ ਦੇ ਵਿੱਚ,
ਤਿਵੇਂ ਮੇਰੀ ਪ੍ਰੀਤਮਾ ਧੀਆਂ ਦੇ ਵਿੱਚ ਹੈ ॥

੩ ਜਿਵੇਂ ਬਣ ਦੇ ਬਿਰਛਾਂ ਵਿੱਚ ਸੇਉ
ਤਿਵੇਂ ਮੇਰਾ ਬਾਲਮ ਪੁੱਤ੍ਰਾਂ ਵਿੱਚ ਹੈ ।
ਮੈਂ ਵੱਡੀ ਚਾਹ ਨਾਲ ਉਸ ਦੇ ਸਾਯੇ ਵਿੱਚ ਬੈਠੀ ਸਾਂ,
ਉਸ ਦਾ ਫਲ ਮੇਰੇ ਤਾਲੂ ਨੂੰ ਮਿਠਾ ਲੱਗਦਾ ਸੀ ।
੪ ਉਹ ਮੈਨੂੰ ਦਾਉਤ-ਖ਼ਾਨੇ ਨੂੰ ਲੈ ਆਇਆ,
ਉਹ ਦੇ ਪਿਆਰ ਦਾ ਝੰਡਾ ਮੇਰੇ ਉੱਪਰ ਸੀ ।
੫ ਮੈਨੂੰ ਸੌਗੀ ਨਾਲ ਸਹਾਰਾ ਦਿਓ,
ਸੇਆਂ ਨਾਲ ਮੈਨੂੰ ਨਰੋਆ ਕਰੋ,
ਕਿਉਂ ਜੋ ਮੈਂ ਪ੍ਰੀਤ ਦੀ ਰੋਗਣ ਹਾਂ ।
੬ ਕਾਸ਼ ਕਿ ਉਸ ਦਾ ਖੱਬਾ ਹੱਥ ਮੇਰੇ ਸਿਰ ਦੇ ਹੇਠ ਹੁੰਦਾ,
ਅਤੇ ਉਸ ਦਾ ਸੱਜਾ ਹੱਥ ਮੈਨੂੰ ਘੇਰੇ ਵਿੱਚ ਲੈਂਦਾ !
੭ ਹੇ ਯਰੂਸ਼ਲਮ ਦੀਓ ਧੀਓ, ਮੈਂ ਤੁਹਾਨੂੰ ਚਕਾਰਿਆਂ,
ਅਤੇ ਖੇਤ ਦੀਆਂ ਹਰਨੀਆਂ ਦੀ ਸੁਗੰਦ ਦਿੰਦੀ ਹਾਂ,
ਤੁਸੀਂ ਪ੍ਰੀਤ ਨੂੰ ਨਾ ਉਕਸਾਓ, ਨਾ ਜਗਾਓ,
ਜਦ ਤੀਕ ਉਹ ਨੂੰ ਨਾ ਭਾਵੇ ॥

੮ ਮੇਰੇ ਬਾਲਮ ਦੀ ਅਵਾਜ਼ ! ਵੇਖੋ, ਉਹ ਆ ਰਿਹਾ ਹੈ,
ਪਹਾੜਾਂ ਦੇ ਉੱਪਰ ਦੀ ਛਾਲਾਂ ਮਾਰਦਿਆਂ
ਤੇ ਟਿੱਲਿਆਂ ਉੱਪਰ ਦੀ ਕੁੱਦਦਿਆਂ ਹੋਇਆਂ !
੯ ਮੇਰਾ ਬਾਲਮ ਚਕਾਰੇ ਯਾ ਜੁਆਨ ਹਰਨ ਵਾਂਙੁ ਹੈ,
ਵੇਖੋ, ਉਹ ਸਾਡੀ ਕੰਧ ਦੇ ਪਿਛਾੜੀ ਖੜਾ ਹੈ,
ਉਹ ਤਾਕੀਆਂ ਵਿੱਚ ਦੀ ਝਾਕਦਾ,
ਤੇ ਝਰੋਖਿਆਂ ਥਾਣੀ ਤੱਕਦਾ ਹੈ ! ॥

੧੦ ਮੇਰੇ ਬਾਲਮ ਨੇ ਮੈਨੂੰ ਉੱਤਰ ਦੇ ਕੇ ਆਖਿਆ,
ਮੇਰੀ ਰੂਪਵੰਤੀ, ਮੇਰੀ ਪ੍ਰੀਤਮਾ, ਉੱਠ ਤੇ ਚੱਲੀ ਆ,
੧੧ ਕਿਉਂ ਜੋ ਵੇਖ, ਪਾਲਾ ਲੰਘ ਗਿਆ ਹੈ,
ਮੀਂਹ ਪੈ ਕੇ ਚੱਲਾ ਗਿਆ ਹੈ,
੧੨ ਧਰਤੀ ਉੱਤੇ ਫੁੱਲ ਵਿਖਾਈ ਦਿੰਦੇ ਹਨ,
ਗਾਉਣ ਦਾ ਸਮਾ ਆ ਗਿਆ,
ਤੇ ਸਾਡੀ ਧਰਤੀ ਵਿੱਚ ਘੁੱਗੀ ਦੀ ਅਵਾਜ਼ ਸੁਣਾਈ ਦਿੰਦੀ ਹੈ ।
੧੩ ਹਜੀਰ ਆਪਣੇ ਫਲ ਪਕਾਉਂਦੀ ਹੈ,
ਅੰਗੂਰ ਖਿੜ ਰਹੇ ਹਨ, ਓਹ ਸੁਗੰਧ ਦਿੰਦੇ ਹਨ,—
ਮੇਰੀ ਪ੍ਰੀਤਮਾ, ਮੇਰੀ ਰੂਪਵੰਤੀ, ਉੱਠ ਤੇ ਚੱਲੀ ਆ !
੧੪ ਹੇ ਮੇਰੀਏ ਕਬੂਤਰੀਏ, ਜਿਹੜੀ ਚਟਾਨ ਦੀਆਂ ਤੇੜਾਂ ਵਿੱਚ,
ਢਲਾਣ ਦੇ ਓਹਲੇ ਵਿੱਚ ਹੈਂ,
ਮੈਨੂੰ ਆਪਣਾ ਚਿਹਰਾ ਵਿਖਾ,
ਮੈਨੂੰ ਆਪਣੀ ਅਵਾਜ਼ ਸੁਣਾ,
ਕਿਉਂ ਜੋ ਤੇਰੀ ਅਵਾਜ਼ ਰਸੀਲੀ
ਅਤੇ ਤੇਰਾ ਚਿਹਰਾ ਸੋਹਣਾ ਹੈ ॥

੧੫ ਸਾਡੇ ਲਈ ਲੂੰਬੜੀਆਂ ਨੂੰ ਸਗੋਂ ਛੋਟੀਆਂ ਲੂੰਬੜੀਆਂ ਨੂੰ ਫੜੋ,
ਜੋ ਅੰਗੂਰੀ ਬਾਗ਼ ਨੂੰ ਖ਼ਰਾਬ ਕਰਦੀਆਂ ਹਨ,
ਸਾਡੇ ਅੰਗੂਰੀ ਬਾਗ਼ ਤਾਂ ਖਿੜ ਰਹੇ ਹਨ ।
੧੬ ਮੇਰਾ ਬਾਲਮ ਮੇਰਾ ਹੈ ਤੇ ਮੈਂ ਉਸ ਦੀ ਹਾਂ,
ਉਹ ਸੋਸਨਾਂ ਵਿੱਚ ਚਰਾਉਂਦਾ ਹੈ ।

੧੭ ਜਦ ਤੀਕ ਦਿਨ ਸਾਹ ਨਾ ਲਵੇ ਅਤੇ ਸਾਯੇ ਹਟ ਨਾ
ਜਾਣ,
ਹੇ ਮੇਰੇ ਬਾਲਮ, ਮੁੜ ਤੇ ਚਕਾਰੇ ਵਾਂਙੁ,
ਯਾ ਹਰਨੋਟੇ ਵਰਗਾ ਹੋ,
ਜਿਹੜਾ ਬਥਰ ਦੇ ਪਹਾੜਾਂ ਉੱਤੇ ਹੋ ॥

## ੩ ਪਾਤਸ਼ਾਹੀ ਜਨੇਤ

ਰਾਤ ਨੂੰ ਮੈਂ ਆਪਣੀ ਸੇਜ ਉੱਤੇ,
ਮੈਂ ਆਪਣੇ ਪ੍ਰਾਣ ਪ੍ਰਿਯ ਨੂੰ ਭਾਲਿਆ,
ਮੈਂ ਉਹ ਨੂੰ ਭਾਲਿਆ ਪਰ ਉਹ ਮੈਨੂੰ ਮਿਲਿਆ ਨਾ ।
੨ ਮੈਂ ਹੁਣ ਉੱਠ ਲਵਾਂ, ਮੈਂ ਐਧਰ ਓਧਰ ਸ਼ਹਿਰ
ਵਿੱਚ ਫਿਰਾਂ,
ਗਲੀਆਂ ਵਿੱਚ ਤੇ ਚੌਕਾਂ ਵਿੱਚ ਆਪਣੇ ਪ੍ਰਾਣ ਪ੍ਰਿਯ
ਨੂੰ ਭਾਲਾਂ ।
ਮੈਂ ਉਹ ਨੂੰ ਭਾਲਿਆ ਪਰ ਉਹ ਮੈਨੂੰ ਮਿਲਿਆ ਨਾ ।
੩ ਰਾਖੇ ਜਿਹੜੇ ਸ਼ਹਿਰ ਵਿੱਚ ਫਿਰਦੇ ਸਨ ਮੈਨੂੰ ਮਿਲੇ,—
"ਕੀ ਤੁਸਾਂ ਮੇਰੇ ਪ੍ਰਾਣ ਪ੍ਰਿਯ ਨੂੰ ਵੇਖਿਆ ?"
੪ ਮੈਂ ਥੋੜਾ ਹੀ ਉਨ੍ਹਾਂ ਤੋਂ ਅੱਗੇ ਲੰਘੀ ਸਾਂ,
ਕਿ ਮੈਂ ਆਪਣੇ ਪ੍ਰਾਣ ਪ੍ਰਿਯ ਨੂੰ ਲਭ ਲਿਆ ।
ਮੈਂ ਉਹ ਨੂੰ ਫੜ ਲਿਆ ਤੇ ਛੱਡਿਆ ਨਾ,
ਜਦ ਤੀਕ ਮੈਂ ਉਹ ਨੂੰ ਆਪਣੀ ਅੰਮਾਂ ਦੇ ਘਰ,
ਅਤੇ ਆਪਣੀ ਜਣਨੀ ਦੀ ਕੋਠੜੀ ਵਿੱਚ ਨਾ ਲੈ
ਗਈ ।

੫ ਹੇ ਯਰੂਸ਼ਲਮ ਦੀਓ ਧੀਓ, ਮੈਂ ਤੁਹਾਨੂੰ ਚਕਾਰਿਆਂ,
ਤੇ ਖੇਤ ਦੀਆਂ ਹਰਨੀਆਂ ਦੀ ਸੁਗੰਦ ਦਿੰਦੀ ਹਾਂ,
ਤੁਸੀਂ ਪ੍ਰੀਤ ਨੂੰ ਨਾ ਉਕਸਾਓ, ਨਾ ਜਗਾਓ,
ਜਦ ਤੀਕ ਉਹ ਨੂੰ ਨਾ ਭਾਵੇ ! ॥

੬ ਏਹ ਕੌਣ ਹੈ ਜਿਹੜਾ ਉਜਾੜ ਵੱਲੋਂ ਚੜ੍ਹਿਆ
ਆਉਂਦਾ ਹੈ,
ਧੂੰਏਂ ਦੇ ਥੰਮ੍ਹਾਂ ਵਾਂਙੁ,
ਗੰਧਰਸ ਤੇ ਲੁਬਾਨ ਦੀ ਸੁਗੰਧੀ ਨਾਲ,
ਬੁਪਾਰੀਆਂ ਦੇ ਸਾਰੇ ਚੂਰਨ ਨਾਲ ? ॥

੭ ਵੇਖੋ, ਏਹ ਸੁਲੇਮਾਨ ਦੀ ਪਾਲਕੀ ਹੈ,
ਏਹ ਦੇ ਆਲੇ ਦੁਆਲੇ ਸੱਠ ਸੂਰਮੇ ਹਨ,
ਜਿਹੜੇ ਇਸਰਾਏਲ ਦੇ ਸੂਰਮਿਆਂ ਵਿੱਚੋਂ ਹਨ ।
੮ ਓਹ ਸਾਰੇ ਤਲਵਾਰ ਧਾਰੀ ਹਨ,
ਓਹ ਲੜਾਈ ਕਰਨਾ ਸਿੱਖੇ ਹੋਏ ਹਨ,
ਹਰ ਇੱਕ ਉਨ੍ਹਾਂ ਵਿੱਚੋਂ ਆਪਣੀ ਤਲਵਾਰ ਆਪਣੇ
ਪੱਟ ਉੱਤੇ,
ਰਾਤਾਂ ਦੇ ਡਰ ਦੇ ਕਾਰਨ ਰੱਖਦਾ ਹੈ ।
੯ ਸੁਲੇਮਾਨ ਪਾਤਸ਼ਾਹ ਨੇ ਲਬਾਨੋਨ ਦੀ ਲੱਕੜੀ ਦੀ,
ਆਪਣੇ ਲਈ ਇੱਕ ਪਾਲਕੀ ਬਣਾਈ ।
੧੦ ਉਸ ਦੇ ਥੰਮ੍ਹ ਚਾਂਦੀ ਦੇ ਅਤੇ ਉਸ ਦਾ ਛਤ੍ਰ ਸੋਨੇ
ਦਾ,
ਉਸ ਦੀ ਬੈਠਕ ਅਰਗਵਾਨੀ ਬਣਾਈ,
ਉਸ ਦੇ ਅੰਦਰਲਾ ਹਿੱਸਾ ਯਰੂਸ਼ਲਮ ਦੀਆਂ ਧੀਆਂ
ਵੱਲੋਂ,
ਪ੍ਰੇਮ ਦਾ ਜੋੜਿਆ ਹੋਇਆ ਹੈ ।
੧੧ ਹੇ ਸੀਯੋਨ ਦੀਓ ਧੀਓ, ਜ਼ਰਾ ਬਾਹਰ ਨਿਕਲੋ,
ਅਤੇ ਸੁਲੇਮਾਨ ਪਾਤਸ਼ਾਹ ਨੂੰ ਵੇਖੋ,
ਉਸ ਮੁਕਟ ਵਿੱਚ ਜਿਹੜਾ ਉਹ ਦੀ ਮਾਤਾ ਨੇ,
ਉਹ ਦੇ ਵਿਆਹ ਦੇ ਦਿਨ,
ਅਤੇ ਉਹ ਦੇ ਮਨ ਦੇ ਅਨੰਦ ਦੇ ਦਿਨ,
ਉਹ ਦੇ ਸਿਰ ਉੱਤੇ ਰੱਖਿਆ ਹੈ ॥

## ੪ ਬਨਰੀ ਲਈ ਉਸਤਤ

ਵੇਖ, ਹੇ ਮੇਰੀ ਪ੍ਰੀਤਮਾ, ਤੂੰ ਰੂਪਵੰਤ ਹੈਂ !
ਵੇਖ, ਤੂੰ ਰੂਪਵੰਤ ਹੈਂ,
ਤੇਰੀਆਂ ਅੱਖਾਂ ਘੁੰਡ ਦੇ ਹੇਠ ਕਬੂਤਰੀਆਂ ਹਨ,
ਤੇਰੇ ਵਾਲ ਬੱਕਰੀਆਂ ਦੇ ਇੱਜੜ ਵਾਂਙੁ ਹਨ,
ਜਿਹੜੀਆਂ ਗਿਲਆਦ ਪਹਾੜ ਦੇ ਹੇਠਾਂ ਬੈਠੀਆਂ
ਹਨ ।
੨ ਤੇਰੇ ਦੰਦ ਮੁੰਨੀਆਂ ਹੋਈਆਂ ਭੇਡਾਂ ਦੇ ਇੱਜੜ ਵਾਂਙੁ
ਹਨ,
ਜਿਹੜੀਆਂ ਨਹਾ ਕੇ ਉਤਾਹਾਂ ਆਈਆਂ ਹਨ,
ਜਿਨ੍ਹਾਂ ਸਾਰੀਆਂ ਦੇ ਜੌੜੇ ਹਨ,
ਤੇ ਕਮੀ ਉਨ੍ਹਾਂ ਵਿੱਚ ਕੋਈ ਨਹੀਂ ।
੩ ਤੇਰੇ ਬੁੱਲ੍ਹ ਕਿਰਮਚੀ ਡੋਰੇ ਵਰਗੇ ਹਨ,
ਤੇਰਾ ਮੂੰਹ ਸੋਹਣਾ ਹੈ,
ਤੇਰੀਆਂ ਪੁੜਪੁੜੀਆਂ ਘੁੰਡ ਦੇ ਹੇਠ ਅਨਾਰ ਦੇ ਟੁਕੜੇ ਹਨ ।

੪ ਤੇਰੀ ਗਰਦਨ ਦਾਊਦ ਦੇ ਬੁਰਜ ਵਾਂਙੁ ਹੈ,
ਜਿਹੜਾ ਸ਼ਸਤਰ-ਖ਼ਾਨੇ ਲਈ ਬਣਿਆ ਹੈ,
ਜਿਹ ਦੇ ਉੱਤੇ ਹਜ਼ਾਰ ਢਾਲਾਂ ਲਟਕਾਈਆਂ ਹੋਈਆਂ ਹਨ,
ਉਹ ਸਾਰੀਆਂ ਸੂਰਮਿਆਂ ਦੀਆਂ ਢਾਲਾਂ ਹਨ ।
੫ ਤੇਰੀਆਂ ਦੋਨੋਂ ਛਾਤੀਆਂ ਦੋ ਹਰਨੋਟਿਆਂ ਵਾਂਙੁ,
ਹਰਨੀ ਦੇ ਜੌੜੇ ਹਨ,
ਜਿਹੜੇ ਸੋਸਨਾਂ ਦੇ ਵਿੱਚ ਚੁਗਦੇ ਹਨ ॥

੬ ਜਦ ਤੀਕ ਦਿਨ ਸਾਹ ਨਾ ਲਵੇ ਅਤੇ ਸਾਯੇ ਹਟ ਨਾ ਜਾਣ,
ਮੈਂ ਗੰਧਰਸ ਦੇ ਪਹਾੜ ਤੇ ਲੁਬਾਨ ਦੇ ਟਿੱਲੇ ਉੱਤੇ ਚੱਲਾ ਜਾਵਾਂਗਾ ॥

੭ ਹੇ ਮੇਰੀ ਪ੍ਰੀਤਮਾ, ਤੂੰ ਸਾਰੀ ਦੀ ਸਾਰੀ ਰੂਪਵੰਤ ਹੈਂ,
ਤੇਰੇ ਵਿੱਚ ਕੋਈ ਕਜ ਨਹੀਂ ।
੮ ਹੇ ਮੇਰੀ ਬਨਰੀ, ਲਬਾਨੋਨ ਤੋਂ ਮੇਰੇ ਸੰਗ ਆ,
ਲਬਾਨੋਨ ਤੋਂ ਮੇਰੇ ਸੰਗ,
ਅਮਾਨਾਹ ਦੀ ਚੋਟੀ ਤੋਂ ਸ਼ਨੀਰ ਤੇ ਹਰਮੋਨ ਦੀ ਚੋਟੀ ਤੋਂ,
ਸ਼ੇਰਾਂ ਦਿਆਂ ਘੁਰਨਿਆਂ ਤੋਂ,
ਚਿੱਤ੍ਰਿਆਂ ਦੇ ਪਹਾੜਾਂ ਤੋਂ ਦੱਲੀ ਆ * ।
੯ ਹੇ ਮੇਰੀ ਪਿਆਰੀ, ਮੇਰੀ ਬਨਰੀ, ਤੈਂ ਮੇਰਾ ਮਨ ਲੁੱਟ ਲਿਆ,
ਆਪਣੀ ਇੱਕ ਨਜ਼ਰ ਨਾਲ ਤੈਂ ਮੇਰਾ ਮਨ ਲੁੱਟ ਲਿਆ,
ਆਪਣੀ ਗਰਦਨ ਦੀ ਮਾਲਾ ਦੀ ਇੱਕ ਜੁਗਨੀ ਨਾਲ !
੧੦ ਹੇ ਮੇਰੀ ਪਿਆਰੀ, ਮੇਰੀ ਬਨਰੀ, ਤੇਰਾ ਪ੍ਰੇਮ ਕਿੰਨਾ ਸੋਹਣਾ ਹੈ,
ਤੇਰਾ ਪ੍ਰੇਮ ਮਧ ਨਾਲੋਂ ਅਤੇ ਤੇਰੇ ਤੇਲਾਂ ਦੀ ਸੁਗੰਧ
ਸਾਰਿਆਂ ਮਸਾਲਿਆਂ ਨਾਲੋਂ ਕਿੰਨੀ ਚੰਗੀ ਹੈ !
੧੧ ਹੇ ਮੇਰੀ ਬਨਰੀ, ਤੇਰੇ ਬੁੱਲ੍ਹਾਂ ਤੋਂ ਸ਼ਹਿਤ ਚੋ ਰਿਹਾ ਹੈ,
ਤੇਰੀ ਜੀਭ ਦੇ ਹੇਠ ਸ਼ਹਿਤ ਤੇ ਦੁੱਧ ਹੈ,
ਅਤੇ ਤੇਰੀ ਪੁਸ਼ਾਕ ਦੀ ਸੁਗੰਧ ਲਬਾਨੋਨ ਦੀ ਸੁਗੰਧ ਵਾਂਙੁ ਹੈ ।
੧੨ ਮੇਰੀ ਪਿਆਰੀ,* ਮੇਰੀ ਬਨਰੀ ਇੱਕ ਬੰਦ ਕੀਤੀ ਹੋਈ ਬਾੜੀ ਹੈ,
ਇੱਕ ਬੰਦ ਕੀਤਾ ਹੋਇਆ ਸੋਤਾ ਅਤੇ ਮੋਹਰ ਲਾਇਆ ਹੋਇਆ ਚਸ਼ਮਾ ।
੧੩ ਤੇਰੀਆਂ ਟਹਿਣੀਆਂ ਅਨਾਰਾਂ ਦਾ ਬਾਗ਼ ਹਨ,
ਮਿੱਠੇ ਫਲਾਂ ਨਾਲ, ਮਹਿੰਦੀ ਤੇ ਜਟਾ ਮਾਸੀ,
੧੪ ਜਟਾ ਮਾਸੀ ਅਤੇ ਕੇਸਰ, ਬੇਦ ਮੁਸ਼ਕ ਅਤੇ ਦਾਲ ਚੀਨੀ,
ਲੁਬਾਨ ਦੇ ਸਾਰੇ ਬਿਰਛਾਂ ਨਾਲ,
ਗੰਧਰਸ ਤੇ ਕੇਉੜਾ ਸਭ ਉੱਤਮ ਮਸਾਲਿਆਂ ਨਾਲ ।
੧੫ ਤੂੰ ਬਾਗ਼ਾਂ ਦਾ ਇੱਕ ਸੋਤਾ,
ਅੰਮ੍ਰਿਤ ਜਲ ਦਾ ਇੱਕ ਖੂਹ,
ਅਤੇ ਲਬਾਨੋਨ ਤੋਂ ਵਗਦੀਆਂ ਹੋਈਆਂ ਨਦੀਆਂ ਹੈਂ ॥

੧੬ ਹੇ ਉੱਤਰ ਦੀਏ ਪੌਣੇ, ਜਾਗ !
ਹੇ ਦੱਖਣ ਦੀਏ ਪੌਣੇ, ਆ,
ਮੇਰੇ ਬਾਗ਼ ਉੱਤੇ ਵਗ ਕਿ ਏਹ ਦੀ ਖੁਸ਼ਬੂ ਫੈਲੇ ।
ਮੇਰਾ ਬਾਲਮ ਆਪਣੇ ਬਾਗ਼ ਵਿੱਚ ਆਵੇ,
ਤੇ ਆਪਣੇ ਮਿੱਠੇ ਫਲ ਖਾਵੇ ॥

## ੫ ਬਨਰੇ ਲਈ ਉਸਤਤ

ਹੇ ਮੇਰੀ ਪਿਆਰੀ,* ਮੇਰੀ ਬਨਰੀ, ਮੈਂ ਆਪਣੇ ਬਾਗ਼ ਵਿੱਚ ਆਇਆ ਹਾਂ,
ਮੈਂ ਆਪਣਾ ਗੰਧਰਸ ਆਪਣੇ ਮਸਾਲੇ ਸਣੇ ਇਕੱਠਾ ਕਰ ਲਿਆ ਹੈ,
ਮੈਂ ਆਪਣਾ ਮਖੀਰ ਸ਼ਹਿਤ ਸਣੇ ਖਾ ਲਿਆ ਹੈ,
ਮੈਂ ਆਪਣੀ ਮਧ ਦੁੱਧ ਸਣੇ ਪੀ ਲਈ ਹੈ ।
ਸਾਥੀਓ, ਖਾਓ ! ਪਿਆਰਿਓ, ਪੀਓ, ਰੱਜ ਕੇ ਪੀਓ ! ॥

੨ ਮੈਂ ਸੁੱਤੀ ਹੋਈ ਸਾਂ ਪਰ ਮੇਰਾ ਮਨ ਜਾਗਦਾ ਸੀ,
ਏਹ ਮੇਰੇ ਬਾਲਮ ਦੀ ਅਵਾਜ਼ ਹੈ ਜਿਹੜਾ ਖੜਕਾਉਂਦਾ ਹੈ,

---

* ਅਥਵਾ, ਵੇਖ ।

* ਇਬਰ., ਭੈਣ ।

"ਹੇ ਮੇਰੀ ਪਿਆਰੀ,* ਮੇਰੀ ਪ੍ਰੀਤਮਾ,
ਮੇਰੀ ਕਬੂਤਰੀ, ਮੇਰੀ ਨਿਰਮਲ, ਮੇਰੇ ਲਈ ਖੋਲ੍ਹ !
ਮੇਰਾ ਸਿਰ ਤ੍ਰੇਲ ਨਾਲ ਭਰਿਆ ਹੋਇਆ ਹੈ,
ਮੇਰੀਆਂ ਲਟਾਂ ਰਾਤ ਦੀਆਂ ਬੂੰਦਾਂ ਨਾਲ।"
੩ ਮੈਂ ਆਪਣਾ ਝੱਗਾ ਲਾਹ ਚੁੱਕੀ ਹਾਂ,
ਮੈਂ ਉਹ ਨੂੰ ਕਿਵੇਂ ਪਾਵਾਂ ?
ਮੈਂ ਆਪਣੇ ਪੈਰ ਧੋ ਚੁੱਕੀ ਹਾਂ,
ਮੈਂ ਉਨ੍ਹਾਂ ਨੂੰ ਮੈਲੇ ਕਿਵੇਂ ਕਰਾਂ ?
੪ ਮੇਰੇ ਬਾਲਮ ਨੇ ਛੇਕ ਦੇ ਵਿੱਚੋਂ ਦੀ ਹੱਥ ਪਾਇਆ,
ਮੇਰਾ ਦਿਲ ਉਹ ਦੇ ਕਾਰਨ ਉੱਛਲ ਪਿਆ !
੫ ਮੈਂ ਉੱਠੀ ਕਿ ਆਪਣੇ ਬਾਲਮ ਲਈ ਦਰਵੱਜਾ ਖੋਲ੍ਹਾਂ,
ਮੇਰੇ ਹੱਥਾਂ ਤੋਂ ਗੰਧਰਸ ਅਤੇ ਮੇਰੀਆਂ ਉਂਗਲੀਆਂ ਤੋਂ ਵੀ ਪਤਲਾ ਗੰਧਰਸ
ਚੱਲੀ ਦੇ ਦਸਤੇ ਉੱਤੇ ਚੋ ਪਿਆ।
੬ ਮੈਂ ਆਪਣੇ ਬਾਲਮ ਲਈ ਖੋਲ੍ਹਿਆ
ਪਰ ਮੇਰਾ ਬਾਲਮ ਮੁੜ ਕੇ ਲੰਘ ਗਿਆ ਸੀ,
ਮੇਰੇ ਪ੍ਰਾਣ ਘੱਟ ਗਏ ਜਦ ਉਹ ਬੋਲਿਆ,
ਮੈਂ ਉਹ ਨੂੰ ਭਾਲਿਆ ਪਰ ਉਹ ਲੱਭਾ ਨਾ,
ਮੈਂ ਉਹ ਨੂੰ ਪੁਕਾਰਿਆ ਪਰ ਉਸ ਮੈਨੂੰ ਉੱਤਰ ਨਾ ਦਿੱਤਾ।
੭ ਪਹਿਰੇ ਵਾਲੇ ਜਿਹੜੇ ਸ਼ਹਿਰ ਵਿੱਚ ਫਿਰਦੇ ਸਨ ਮੈਨੂੰ ਮਿਲੇ,
ਉਨ੍ਹਾਂ ਨੇ ਮੈਨੂੰ ਮਾਰਿਆ ਤੇ ਘਾਇਲ ਕਰ ਸੁੱਟਿਆ,
ਸਫ਼ੀਲ ਦੇ ਪਹਿਰੇ ਵਾਲਿਆਂ ਨੇ ਮੇਰੀ ਚਾਦਰ
ਮੇਰੇ ਉੱਤੋਂ ਲਾਹ ਲਈ।
੮ ਹੇ ਯਰੂਸ਼ਲਮ ਦੀਓ ਧੀਓ, ਮੈਂ ਤੁਹਾਨੂੰ ਸੁਗੰਦ ਦਿੰਦੀ ਹਾਂ,
ਜੇ ਮੇਰਾ ਬਾਲਮ ਤੁਹਾਨੂੰ ਮਿਲ ਜਾਵੇ,
ਕੀ ਤੁਸੀਂ ਉਹ ਨੂੰ ਦੱਸੋਗੀਆਂ ਕਿ ਮੈਂ ਪ੍ਰੀਤ ਦੀ ਰੋਗਣ ਹਾਂ ?॥

੯ ਤੇਰਾ ਬਾਲਮ ਦੂਜੇ ਬਾਲਮਾਂ ਨਾਲੋਂ ਕਿਵੇਂ ਵੱਧ ਹੈ,
ਹੇ ਇਸਤ੍ਰੀਆਂ ਵਿੱਚੋਂ ਰੂਪਵੰਤ !
ਤੇਰਾ ਬਾਲਮ ਦੂਜੇ ਬਾਲਮਾਂ ਨਾਲੋਂ ਕਿਵੇਂ ਵੱਧ ਹੈ,
ਜੋ ਤੂੰ ਸਾਨੂੰ ਇਉਂ ਸੁਗੰਦ ਦਿੰਦੀ ਹੈਂ ?॥

* ਇਬਰ., ਭੈਣ।

੧੦ ਮੇਰਾ ਬਾਲਮ ਗੋਰਾ ਤੇ ਲਾਲ ਹੈ,
ਉਹ ਤਾਂ ਹਜ਼ਾਰਾਂ ਵਿੱਚ ਮੰਨਿਆ ਦੰਨਿਆ ਹੈ !
੧੧ ਉਸ ਦਾ ਸਿਰ ਕੁੰਦਨ ਸੋਨਾ ਹੈ,
ਉਸ ਦੇ ਵਾਲ ਘੁੰਗਰੂਆਂ ਵਾਲੇ ਤੇ ਪਹਾੜੀ ਕਾਂ ਵਾਂਙੁ ਕਾਲੇ ਹਨ।
੧੨ ਉਸ ਦੀਆਂ ਅੱਖਾਂ ਪਾਣੀ ਦੀਆਂ ਨਦੀਆਂ ਉੱਤੇ ਦੇ ਕਬੂਤਰਾਂ ਵਾਂਙੁ ਹਨ,
ਜਿਹੜੀਆਂ ਦੁੱਧ ਨਾਲ ਨਹਾ ਕੇ ਪੂਰੇ ਤੌਰ ਤੇ ਬੈਠੀਆਂ ਹਨ।
੧੩ ਉਸ ਦੀਆਂ ਗੱਲ੍ਹਾਂ ਬਲਸਾਨ ਦੀ ਕਿਆਰੀ,
ਅਤੇ ਮੁਸ਼ਕ ਦੀਆਂ ਬੁਰਜੀਆਂ ਵਾਂਙੁ ਹਨ,
ਉਸ ਦੇ ਬੁੱਲ੍ਹ ਸੋਸਨ ਹਨ,
ਜਿਨ੍ਹਾਂ ਤੋਂ ਪਤਲਾ ਗੰਧਰਸ ਚੋਂਦਾ ਹੈ।
੧੪ ਉਸ ਦੇ ਹੱਥ ਸੋਨੇ ਦੇ ਕੁੰਡਲ ਹਨ,
ਜਿਨ੍ਹਾਂ ਵਿੱਚ ਜ਼ਬਰਜਦ ਜੜੇ ਹੋਏ ਹਨ।
ਉਸ ਦਾ ਪੇਟ ਹਾਥੀ ਦੰਦ ਦੀ ਬਣਤ ਦਾ ਹੈ,
ਜਿਸ ਦੇ ਉੱਤੇ ਨੀਲਮ ਦੀ ਗਚਕਾਰੀ ਹੈ।
੧੫ ਉਸ ਦੀਆਂ ਲੱਤਾਂ ਸੰਗ ਮਰਮਰ ਦੇ ਥੰਮ੍ਹ ਹਨ,
ਜਿਹੜੀਆਂ ਕੁੰਦਨ ਸੋਨੇ ਦੀਆਂ ਚੀਥੀਆਂ ਉੱਤੇ ਰੱਖੀਆਂ ਹੋਈਆਂ ਹਨ।
ਉਸ ਦਾ ਆਕਾਰ ਲਬਾਨੋਨ ਵਰਗਾ,
ਦਿਆਰ ਵਾਂਙੁ ਉੱਤਮ ਹੈ।
੧੬ ਉਸ ਦਾ ਮੂੰਹ ਬਹੁਤ ਮਿੱਠਾ,
ਅਤੇ ਉਹ ਸਾਰੇ ਦਾ ਸਾਰਾ ਮਨ ਭਾਉਣਾ ਹੈ !
ਹੇ ਯਰੂਸ਼ਲਮ ਦੀਓ ਧੀਓ,
ਏਹ ਮੇਰਾ ਬਾਲਮ ਤੇ ਏਹ ਮੇਰਾ ਪ੍ਰੀਯਾ ਹੈ॥

## ੬ ਬਨਰੀ ਲਈ ਪ੍ਰੇਮ ਰੱਤੀ ਉਸਤਤ

ਹੇ ਇਸਤ੍ਰੀਆਂ ਵਿੱਚ ਰੂਪਵੰਤ, ਤੇਰਾ ਬਾਲਮ ਕਿੱਥੇ ਗਿਆ ਹੈ ?
ਤੇਰਾ ਬਾਲਮ ਕਿੱਧਰ ਮੁਹਾਣਾ ਕਰ ਗਿਆ,
ਭਈ ਅਸੀਂ ਤੇਰੇ ਨਾਲ ਉਹ ਨੂੰ ਭਾਲੀਏ ?॥

੨ ਮੇਰਾ ਬਾਲਮ ਆਪਣੇ ਬਾਗ਼ ਲਈ ਉਤਰ ਗਿਆ ਹੈ,
ਬਲਸਾਨ ਦੀਆਂ ਕਿਆਰੀਆਂ ਲਈ,

ਭਈ ਆਪਣੇ ਬਾਗਾਂ ਵਿੱਚ ਚਾਰੇ ਤੇ ਸੋਸਨ ਇਕੱਠੀ ਕਰੇ ।
੩ ਮੈਂ ਆਪਣੇ ਬਾਲਮ ਦੀ ਹਾਂ ਅਤੇ ਮੇਰਾ ਬਾਲਮ ਮੇਰਾ ਹੈ,
ਉਹ ਸੋਸਨਾਂ ਵਿੱਚ ਚਾਰਦਾ ਹੈ ।।

੪ ਹੇ ਮੇਰੀ ਪ੍ਰੀਤਮਾ, ਤੂੰ ਤਿਰਸਾਹ ਦੀ ਨਿਆਈਂ ਰੂਪਵੰਤ,
ਯਰੂਸ਼ਲਮ ਵਾਂਙੁ ਸੋਹਣੀ,
ਇੱਕ ਝੰਡੇ ਵਾਲੇ ਲਸ਼ਕਰ ਦੀ ਨਿਆਈਂ ਭਿਆਣਕ ਹੈਂ !
੫ ਤੂੰ ਆਪਣੀਆਂ ਅੱਖਾਂ ਮੈਥੋਂ ਫੇਰ ਲੈ,
ਓਹ ਤਾਂ ਮੈਨੂੰ ਘਬਰਾ ਦਿੰਦੀਆਂ ਹਨ !
ਤੇਰੇ ਵਾਲ ਬੱਕਰੀਆਂ ਦੇ ਇੱਜੜ ਵਾਂਙੁ ਹਨ,
ਜਿਹੜੀਆਂ ਗਿਲਆਦ ਦੇ ਹੇਠਾਂ ਬੈਠੀਆਂ ਹਨ ।
੬ ਤੇਰੇ ਦੰਦ ਭੇਡਾਂ ਦੇ ਇੱਜੜ ਵਾਂਙੁ ਹਨ,
ਜਿਹੜੀਆਂ ਨਹਾ ਕੇ ਉਤਾਹਾਂ ਆਈਆਂ ਹਨ,
ਜਿਨ੍ਹਾਂ ਸਾਰੀਆਂ ਦੇ ਜੋੜੇ ਹਨ,
ਤੇ ਕਮੀ ਉਨ੍ਹਾਂ ਵਿੱਚ ਕੋਈ ਨਹੀਂ ।
੭ ਤੇਰੀਆਂ ਪੁੜਪੁੜੀਆਂ ਘੁੰਡ ਦੇ ਹੇਠ
ਅਨਾਰ ਦੇ ਟੁਕੜੇ ਹਨ ।
੮ ਸੱਠ ਰਾਣੀਆਂ ਅਤੇ ਅੱਸੀ ਸੁਰੀਤਾਂ,
ਅਤੇ ਕੁਆਰੀਆਂ ਅਣਗਿਣਤ ਹਨ ।
੯ ਮੇਰੀ ਕਬੂਤਰੀ, ਮੇਰੀ ਅਦੁਤੀ ਇੱਕੋ ਹੀ ਹੈ,
ਉਹ ਆਪਣੀ ਮਾਂ ਦੀ ਲਾਡਲੀ,
ਤੇ ਆਪਣੀ ਜਣਨੀ ਦੀ ਨਿਪੁੰਨ ਹੈ ।
ਧੀਆਂ ਨੇ ਉਹ ਨੂੰ ਵੇਖ ਕੇ ਧੰਨ ਆਖਿਆ,
ਰਾਣੀਆਂ ਤੇ ਸੁਰੀਤਾਂ ਨੇ ਉਹ ਨੂੰ ਵਡਿਆਇਆ ।।

੧੦ ਏਹ ਕੌਣ ਹੈ ਜਿਹੜੀ ਫ਼ਜਰ ਵਾਂਙੁ ਝਾਕਦੀ,
ਚੰਦ ਵਾਂਙੁ ਰੂਪਵੰਤ ਤੇ ਸੂਰਜ ਵਾਂਙੁ ਨਿਰਮਲ,
ਝੰਡੇ ਵਾਲੇ ਲਸ਼ਕਰ ਦੀ ਨਿਆਈਂ ਭਿਆਣਕ ਹੈ ? ।।
੧੧ ਮੈਂ ਚਲਗੋਜਿਆਂ ਦੀ ਬਾੜੀ ਵਿੱਚ ਉਤਰ ਗਿਆ,
ਭਈ ਦੂਣ ਦੀ ਹਰਿਆਈ ਨੂੰ ਵੇਖਾਂ,
ਨਾਲੇ ਵੇਖਾਂ ਕਿ ਅੰਗੂਰਾਂ ਨੂੰ ਕਲੀਆਂ,
ਅਤੇ ਅਨਾਰਾਂ ਨੂੰ ਫੁੱਲ ਨਿੱਕਲੇ ਹਨ ।
੧੨ ਮੈਂ ਨਾ ਜਾਤਾ, ਮੇਰੀ ਜਾਨ ਨੇ ਮੈਨੂੰ
ਮੇਰੇ ਪਤਵੰਤ ਲੋਕਾਂ ਦੇ ਰਥਾਂ ਵਿੱਚ ਬਿਠਾ ਦਿੱਤਾ ਹੈ ।।

੧੩ ਮੁੜ, ਮੁੜ ਆ, ਹੇ ਸ਼ੂਲੰਮੀਥ,
ਮੁੜ, ਮੁੜ ਆ, ਕਿ ਅਸੀਂ ਤੇਰੇ ਉੱਤੇ ਨਿਗਾਹ ਕਰੀਏ ।।

ਤੁਸੀਂ ਕਿਉਂ ਸ਼ੂਲੰਮੀਥ ਦੇ ਉੱਤੇ ਨਿਗਾਹ ਕਰੋਗੇ,
ਜਿਵੇਂ ਮਹਨਇਮ ਦੇ ਨਾਚ ਉੱਤੇ ? ।।

## ੭ ਇੱਕ ਦੂਜੇ ਵਿੱਚ ਮੋਹਤ

ਹੇ ਪਤਵੰਤ ਦੀ ਪੁੱਤ੍ਰੀ,
ਤੇਰੇ ਪੈਰ ਜੁੱਤੀਆਂ ਵਿੱਚ ਕਿਆ ਹੀ ਰੂਪਵੰਤ ਹਨ !
ਤੇਰੇ ਪੱਟਾਂ ਦੀ ਗੁਲਿਆਈ ਗਹਿਣਿਆਂ ਵਾਂਙੁ
ਕਾਰੀਗਰ ਦੇ ਹੱਥਾਂ ਦਾ ਕੰਮ ਹੈ ।
੨ ਤੇਰੀ ਧੁੰਨੀ ਗੋਲ ਕੌਲ ਹੈ,
ਜਿਹ ਦੇ ਵਿੱਚ ਮਿਲੀ ਹੋਈ ਮੈ ਦੀ ਕਮੀ ਨਹੀਂ,
ਤੇਰਾ ਪੇਟ ਕਣਕ ਦਾ ਢੇਰ ਹੈ,
ਜਿਹੜਾ ਸੋਸਨਾਂ ਵਿੱਚ ਵਲਿਆ ਹੋਇਆ ਹੈ ।
੩ ਤੇਰੀਆਂ ਦੋਨੋਂ ਛਾਤੀਆਂ ਦੋ ਹਰਨੋਟਿਆਂ ਵਾਂਙੁ
ਹਰਨੀ ਦੇ ਜੋੜੇ ਹਨ ।
੪ ਤੇਰੀ ਗਰਦਨ ਹਾਥੀ ਦੰਦ ਦੇ ਬੁਰਜ ਵਾਂਙੁ ਹੈ,
ਤੇਰੀਆਂ ਅੱਖਾਂ ਹਸ਼ਬੋਨ ਵਿੱਚ ਸਰੋਵਰ ਹਨ,
ਬਥ-ਰੱਬੀਮ ਦੇ ਫਾਟਕ ਉੱਤੇ ।
ਤੇਰਾ ਨੱਕ ਲਬਾਨੋਨ ਦੇ ਬੁਰਜ ਵਰਗਾ ਹੈ
ਜਿਹ ਦਾ ਰੁਕ ਦੰਮਿਸਕ ਵੱਲ ਹੈ ।
੫ ਤੇਰਾ ਸਿਰ ਤੇਰੇ ਉੱਤੇ ਕਰਮਲ ਵਰਗਾ ਹੈ,
ਅਤੇ ਤੇਰੇ ਸਿਰ ਦੇ ਵਾਲ ਅਰਗਵਾਨੀ ਜਿਹੇ ਹਨ,
ਪਾਤਸ਼ਾਹ ਤੇਰੀਆਂ ਜ਼ੁਲਫ਼ਾਂ ਵਿੱਚ ਬੰਧੂਆ ਹੈ ।
੬ ਹੇ ਪ੍ਰਿਯਾ, ਤੂੰ ਕਿੰਨੀ ਰੂਪਵੰਤ,
ਅਤੇ ਰੰਗ ਰੰਗੇਲੀਆਂ ਵਿੱਚ ਕਿੰਨੀ ਮਨ ਮੋਹਣੀ ਹੈਂ !
੭ ਤੇਰਾ ਏਹ ਕੱਦ ਖਜੂਰ ਵਰਗਾ ਹੈ,
ਤੇਰੀਆਂ ਛਾਤੀਆਂ ਉਹ ਦੇ ਗੁੱਛਿਆਂ ਵਾਂਙੁ ਹਨ ।
੮ ਮੈਂ ਆਖਿਆ ਸੀ ਕਿ ਮੈਂ ਖਜੂਰ ਉੱਤੇ ਚੜ੍ਹਾਂਗਾ,
ਮੈਂ ਟਹਿਣੀਆਂ ਨੂੰ ਫੜਾਂਗਾ,

ਤੇਰੀਆਂ ਛਾਤੀਆਂ ਅੰਗੂਰ ਦੇ ਗੁੱਛਿਆਂ ਵਾਂਙੁ ਹੋਣ,
ਤੇਰੇ ਸਾਹ ਦੀ ਸੁਗੰਧ ਸੇਵਾਂ ਵਰਗੀ,
੯ ਤੇਰਾ ਮੂੰਹ ਚੰਗੀ ਮੈ ਵਰਗਾ
ਜਿਹੜੀ ਮੇਰੇ ਬਾਲਮ ਲਈ ਸਿੱਧੀ ਚੱਲੀ ਜਾਂਦੀ ਹੈ,
ਅਤੇ ਸੌਣ ਵਾਲਿਆਂ ਦੇ ਬੁੱਲ੍ਹਾਂ ਤੋਂ ਸਰਕ ਜਾਂਦੀ ਹੈ ॥

੧੦ ਮੈਂ ਆਪਣੇ ਬਾਲਮ ਦੀ ਹਾਂ,
ਅਤੇ ਉਹ ਦੀ ਚਾਹ ਮੇਰੇ ਉੱਤੇ ਹੈ ॥
੧੧ ਮੇਰੇ ਬਾਲਮ, ਆ, ਅਸੀਂ ਖੇਤ ਵਿੱਚ ਚੱਲੀਏ,
ਅਤੇ ਪਿੰਡਾਂ ਵਿੱਚ ਰਾਤ ਕਟੀਏ ।
੧੨ ਅਸੀਂ ਸਵੇਰੇ ਹੀ ਅੰਗੂਰੀ ਬਾਗ਼ਾਂ ਲਈ ਉੱਠੀਏ,
ਅਸੀਂ ਵੇਖੀਏ ਭਈ ਵੇਲ ਖਿੜੀ ਹੈ,
ਅਤੇ ਉਸ ਦੇ ਫੁੱਲ ਖੁਲ੍ਹੇ ਹਨ,
ਅਤੇ ਅਨਾਰ ਫੁੱਲੇ ਹਨ ਕਿ ਨਹੀਂ,
ਉੱਥੇ ਮੈਂ ਤੈਨੂੰ ਆਪਣਾ ਪ੍ਰੇਮ ਦਿਆਂਗੀ ।
੧੩ ਦੋਦੀਆਂ ਸੁਗੰਧ ਦਿੰਦੀਆਂ ਹਨ,
ਅਤੇ ਸਾਡੇ ਦਰਵੱਜਿਆਂ ਉੱਤੇ ਸਾਰੇ ਮਿੱਠੇ ਫਲ
ਨਵੇਂ ਤੇ ਪੁਰਾਣੇ ਹਨ ।
ਹੇ ਮੇਰੇ ਬਾਲਮ,
ਮੈਂ ਉਨ੍ਹਾਂ ਨੂੰ ਤੇਰੇ ਲਈ ਇਕੱਠਾ ਕੀਤਾ ਹੈ ॥

## ੮ ਪ੍ਰੇਮ ਮੌਤ ਵਰਗਾ ਬਲਵਾਨ ਹੈ

ਕਾਸ਼ ਕਿ ਤੂੰ ਮੇਰੇ ਵੀਰ ਜਿਹਾ ਹੁੰਦਾ,
ਜਿਹ ਨੇ ਮੇਰੀ ਮਾਂ ਦੀਆਂ ਦੁੱਧੀਆਂ ਚੁੰਘੀਆਂ !
ਮੈਂ ਤੈਨੂੰ ਬਾਹਰ ਲੱਭਦੀ, ਮੈਂ ਤੈਨੂੰ ਚੁੰਮਦੀ,
ਓਹ ਮੈਨੂੰ ਤੁੱਛ ਨਾ ਜਾਣਦੇ !
੨ ਮੈਂ ਤੇਰੀ ਅਗਵਾਈ ਕਰ ਕੇ ਆਪਣੀ ਮਾਤਾ ਦੇ ਘਰ ਲੈ ਜਾਂਦੀ,
ਉਹ ਮੈਨੂੰ ਸਿਖਾਉਂਦੀ,
ਮੈਂ ਤੈਨੂੰ ਮਸਾਲੇ ਵਾਲੀ ਮੈ,
ਆਪਣੇ ਅਨਾਰ ਦਾ ਰਸ ਪਿਲਾਉਂਦੀ ।
੩ ਕਾਸ਼ ਕਿ ਉਹ ਦਾ ਖੱਬਾ ਹੱਥ ਮੇਰੇ ਸਿਰ ਦੇ ਹੇਠ ਹੁੰਦਾ,
ਅਤੇ ਉਸ ਦਾ ਸੱਜਾ ਹੱਥ ਮੈਨੂੰ ਘੇਰੇ ਵਿੱਚ ਲੈਂਦਾ !
੪ ਹੇ ਯਰੂਸ਼ਲਮ ਦੀਓ ਧੀਓ, ਮੈਂ ਤੁਹਾਨੂੰ ਸੁਗੰਦ ਦਿੰਦੀ ਹਾਂ,
ਤੁਸੀਂ ਕਿਉਂ ਪ੍ਰੀਤ ਨੂੰ ਉਕਸਾਓ ਤੇ ਜਗਾਓ
ਜਦ ਤਾਈਂ ਉਹ ਨੂੰ ਨਾ ਭਾਵੇ ? ॥

੫ ਏਹ ਕੌਣ ਹੈ ਜਿਹੜੀ ਉਜਾੜ ਤੋਂ ਉਤਾਹਾਂ ਆਉਂਦੀ,
ਜਿਹੜੀ ਆਪਣੇ ਬਾਲਮ ਤੇ ਸਹਾਰਾ ਲੈਂਦੀ ਹੈ ? ॥

ਸੇਉ ਦੇ ਬਿਰਛ ਹੇਠ ਮੈਂ ਤੈਨੂੰ ਜਗਾਇਆ,
ਉੱਥੇ ਤੇਰੀ ਮਾਂ ਨੂੰ ਤੇਰੇ ਜਣਨ ਦੀ ਪੀੜ ਲੱਗੀ,
ਉੱਥੇ ਤੇਰੀ ਜਣਨੀ ਨੂੰ ਪੀੜ ਲੱਗੀ ॥

੬ ਮੈਨੂੰ ਆਪਣੇ ਦਿਲ ਉੱਤੇ ਮੋਹਰ ਵਾਂਙੁ ਰੱਖ,
ਆਪਣੀ ਬਾਂਹ ਉੱਤੇ ਮੋਹਰ ਵਾਂਙੁ,
ਕਿਉਂ ਜੋ ਪ੍ਰੇਮ ਮੌਤ ਵਰਗਾ ਬਲਵਾਨ ਹੈ,
ਅਣਖ ਪਤਾਲ ਵਾਂਙੁ ਕਠੋਰ ਹੈ,
ਉਹ ਦੀਆਂ ਲਾਟਾਂ ਅੱਗ ਦੀਆਂ ਲਾਟਾਂ,
ਸਗੋਂ ਅੱਤ ਤੇਜ ਲੰਬਾਂ ਹਨ !
੭ ਬਹੁਤ ਪਾਣੀ ਪ੍ਰੇਮ ਨੂੰ ਬੁਝਾ ਨਹੀਂ ਸੱਕਦੇ,
ਨਾ ਹੜ੍ਹ ਉਹ ਨੂੰ ਦੱਬ ਸੱਕਦੇ ਹਨ ।
ਜੇ ਕੋਈ ਆਪਣੇ ਘਰ ਦਾ ਸਾਰਾ ਧਨ
ਪ੍ਰੇਮ ਦੇ ਬਦਲੇ ਦਿੰਦਾ,
ਤਾਂ ਓਹ ਉਹ ਨੂੰ ਅੱਤ ਤੁੱਛ ਜਾਣਦੇ ॥

੮ ਸਾਡੀ ਇੱਕ ਛੋਟੀ ਭੈਣ ਹੈ,
ਅਤੇ ਉਸ ਦੀਆਂ ਛਾਤੀਆਂ ਨਹੀਂ ।
ਅਸੀਂ ਆਪਣੀ ਭੈਣ ਲਈ ਕੀ ਕਰੀਏ
ਜਿਸ ਵੇਲੇ ਉਸ ਦਾ ਬੋਲ ਦਿੱਤਾ ਜਾਵੇ ? ॥

੯ ਜੇ ਉਹ ਕੰਧ ਹੋਵੇ,
ਅਸੀਂ ਉਹ ਦੇ ਉੱਤੇ ਚਾਂਦੀ ਦਾ ਧੁੜਕੋਟ ਬਣਾਵਾਂਗੇ,
ਅਤੇ ਜੇ ਉਹ ਦਰਵੱਜਾ ਹੋਵੇ,
ਅਸੀਂ ਉਹ ਨੂੰ ਦਿਆਰ ਦਿਆਂ ਫੱਟਿਆਂ ਨਾਲ ਘੇਰਾਂਗੇ ॥

੧੦ ਮੈਂ ਕੰਧ ਸਾਂ ਅਤੇ ਮੇਰੀਆਂ ਛਾਤੀਆਂ ਬੁਰਜਾਂ ਵਾਂਙੁ ਸਨ,
ਤਦ ਮੈਂ ਉਹ ਦੀਆਂ ਅੱਖਾਂ ਵਿੱਚ
ਸ਼ਾਂਤੀ ਪਾਉਣ ਵਾਲੀ ਵਾਂਙੁ ਸਾਂ ।

੧੧ ਬਆਲ-ਹਮੋਨ ਵਿੱਚ ਸੁਲੇਮਾਨ ਦਾ ਅੰਗੂਰੀ ਬਾਗ਼ ਸੀ,
ਉਸ ਨੇ ਉਹ ਅੰਗੂਰੀ ਬਾਗ਼ ਰਾਖਿਆਂ ਨੂੰ ਦਿੱਤਾ ।
ਹਰ ਇੱਕ ਉਹ ਦੇ ਫਲ ਲਈ ਚਾਂਦੀ ਦੇ ਹਜ਼ਾਰ ਸਿੱਕੇ ਲਿਆਵੇ ।
੧੨ ਮੇਰਾ ਅੰਗੂਰੀ ਬਾਗ਼ ਜਿਹੜਾ ਮੇਰਾ ਆਪਣਾ ਹੈ ਮੇਰੇ ਸਾਹਮਣੇ ਹੈ,
ਹੇ ਸੁਲੇਮਾਨ, ਹਜ਼ਾਰ ਤੇਰੇ ਹਨ,
ਅਤੇ ਉਹ ਦੇ ਫਲ ਦੇ ਰਾਖਿਆਂ ਲਈ ਦੋ ਦੋ ਸੌ ॥
੧੩ ਤੂੰ ਜੋ ਚਮਨਾਂ ਵਿੱਚ ਵੱਸਦੀ ਹੈਂ,
ਸਾਂਝੀ ਤੇਰੀ ਅਵਾਜ਼ ਲਈ ਕੰਨ ਲਾਉਂਦੇ ਹਨ,
ਮੈਨੂੰ ਵੀ ਸੁਣਾ ! ॥
੧੪ ਹੇ ਮੇਰੇ ਬਾਲਮ, ਛੇਤੀ ਕਰ,
ਅਤੇ ਚਕਾਰੇ ਯਾ ਹਰਨੋਟੇ ਵਾਂਙੁ
ਮਸਾਲਿਆਂ ਦੇ ਪਹਾੜਾਂ ਉੱਤੇ ਹੋ ! ॥

23

# ਯਸਾਯਾਹ

## ਯਸਾਯਾਹ ਦਾ ਦਰਸ਼ਣ ਅਤੇ ਯਹੂਦਾਹ ਲਈ ਉਪਦੇਸ਼

੧ ਆਮੋਸ ਦੇ ਪੁੱਤ੍ਰ ਯਸਾਯਾਹ ਦਾ ਦਰਸ਼ਣ ਜਿਹੜਾ ਉਹ ਨੇ ਯਹੂਦਾਹ ਤੇ ਯਰੂਸ਼ਲਮ ਦੇ ਵਿਖੇ ਉੱਜ਼ੀਯਾਹ, ਯੋਥਾਮ, ਆਹਾਜ਼ ਅਤੇ ਹਿਜ਼ਕੀਯਾਹ, ਯਹੂਦਾਹ ਦੇ ਪਾਤਸ਼ਾਹਾਂ ਦੇ ਦਿਨੀਂ ਵੇਖਿਆ ॥
੨ ਹੇ ਅਕਾਸ਼, ਸੁਣ ਅਤੇ ਹੇ ਧਰਤੀ, ਕੰਨ ਲਾ,
ਯਹੋਵਾਹ ਐਉਂ ਫ਼ਰਮਾਉਂਦਾ ਹੈ,
ਮੈਂ ਪੁੱਤ੍ਰਾਂ ਨੂੰ ਪਾਲਿਆ ਪੋਸਿਆ,
ਪਰ ਉਹ ਮੈਥੋਂ ਆਕੀ ਹੋ ਗਏ ॥
੩ ਬਲਦ ਆਪਣੇ ਮਾਲਕ ਨੂੰ,
ਅਤੇ ਖੋਤਾ ਆਪਣੇ ਸਾਈਂ ਦੀ ਖੁਰਲੀ ਨੂੰ ਜਾਣਦਾ ਹੈ,
ਪਰ ਇਸਰਾਏਲ ਨਹੀਂ ਜਾਣਦਾ,
ਮੇਰੀ ਪਰਜਾ ਨਹੀਂ ਸੋਚਦੀ ॥
੪ ਹਾਇ, ਪਾਪੀ ਕੌਮ !
ਬਦੀ ਨਾਲ ਲੱਦੇ ਹੋਏ ਲੋਕ,
ਬੁਰਿਆਰਾਂ ਦੀ ਨਸਲ, ਕੁਕਰਮੀ ਪੁੱਤ੍ਰ !
ਉਨ੍ਹਾਂ ਨੇ ਯਹੋਵਾਹ ਨੂੰ ਤਿਆਗ ਦਿੱਤਾ,
ਉਨ੍ਹਾਂ ਨੇ ਇਸਰਾਏਲ ਦੇ ਪਵਿੱਤਰ ਪੁਰਖ ਨੂੰ ਤੁੱਛ ਜਾਤਾ,
ਓਹ ਉੱਕੇ ਹੀ ਬੇਮੁਖ ਹੋ ਗਏ ॥
੫ ਤੁਸੀਂ ਕਿਉਂ ਹੋਰ ਮਾਰ ਖਾਓਗੇ,
ਧਰਮ ਤੋਂ ਮੁੱਕਰਦੇ ਜਾਓਗੇ ?
ਸਾਰਾ ਸਿਰ ਬਿਮਾਰ ਹੈ,
ਅਤੇ ਸਾਰਾ ਦਿਲ ਕਮਜ਼ੋਰ ਹੈ ।
੬ ਪੈਰ ਦੀ ਤਲੀ ਤੋਂ ਸਿਰ ਤਾਈਂ
ਉਸ ਵਿੱਚ ਤੰਦਰੁਸਤੀ ਨਹੀਂ,
ਸੱਟ, ਚੋਟ ਅਤੇ ਕੱਚੇ ਘਾਉ,
ਓਹ ਨਾ ਨਪਿੱਤੇ ਗਏ, ਨਾ ਬੰਨ੍ਹੇ ਗਏ,
ਨਾ ਤੇਲ ਨਾਲ ਨਰਮ ਕੀਤੇ ਗਏ ।
੭ ਤੁਹਾਡਾ ਦੇਸ ਉਜਾੜ ਹੈ,
ਤੁਹਾਡੇ ਨਗਰ ਅੱਗ ਨਾਲ ਸੜੇ ਪਏ ਹਨ,
ਤੁਹਾਡੇ ਸਾਹਮਣੇ ਪਰਦੇਸੀ ਤੁਹਾਡੀ ਜ਼ਮੀਨ ਨੂੰ ਖਾਈ ਜਾਂਦੇ ਹਨ,
ਅਤੇ ਉਹ ਉਜਾੜ ਹੈ ਭਈ ਜਾਣੋ ਪਰਦੇਸੀਆਂ ਨੇ ਉਹ ਨੂੰ ਪਲਟਾ ਦਿੱਤਾ ਹੈ ।
੮ ਸੀਯੋਨ ਦੀ ਧੀ ਅੰਗੂਰੀ ਬਾਗ ਦੇ ਛੱਪਰ ਵਾਂਙੁ ਛੱਡੀ ਗਈ,
ਕਕੜੀਆਂ ਦੇ ਖੇਤ ਦੀ ਕੁੱਲੀ ਵਾਂਙੁ,
ਯਾ ਘੇਰੇ ਹੋਏ ਨਗਰ ਵਾਂਙੁ ।
੯ ਜੇ ਸੈਨਾਂ ਦਾ ਯਹੋਵਾਹ ਸਾਡੀ ਕੁਝ ਰਹਿੰਦ ਖੂੰਹਦ ਨਾ ਛੱਡਦਾ,

ਤਾਂ ਅਸੀਂ ਸਦੂਮ ਵਰਗੇ ਹੁੰਦੇ,
ਅਮੂਰਾਹ ਜੇਹੇ ਹੋ ਜਾਂਦੇ ॥
੧੦ ਹੇ ਸਦੂਮ ਦੇ ਆਗੂਓ, ਯਹੋਵਾਹ ਦਾ ਬਚਨ ਸੁਣੋ,
ਹੇ ਅਮੂਰਾਹ ਦੇ ਲੋਕੋ, ਸਾਡੇ ਪਰਮੇਸ਼ੁਰ ਦੀ ਬਿਵਸਥਾ ਤੇ ਕੰਨ ਲਾਓ !
੧੧ ਮੈਨੂੰ ਤੁਹਾਡੀਆਂ ਬਲੀਆਂ ਦੀ ਵਾਫ਼ਰੀ ਨਾਲ ਕੀ ਕੰਮ ?
ਯਹੋਵਾਹ ਆਖਦਾ ਹੈ ।
ਮੈਂ ਤਾਂ ਛੱਤਰਿਆਂ ਦੀਆਂ ਹੋਮ ਬਲੀਆਂ ਨਾਲ,
ਅਤੇ ਪਲੇ ਹੋਏ ਪਸੂਆਂ ਦੀ ਚਰਬੀ ਨਾਲ ਰੱਜ ਗਿਆ ਹਾਂ,
ਬਲਦਾਂ ਯਾ ਲੇਲਿਆਂ ਯਾ ਬੱਕਰਿਆਂ ਦੇ ਲਹੂ ਨਾਲ ਮੈਂ ਪਰਸੰਨ ਨਹੀਂ ਹਾਂ ।
੧੨ ਜਦ ਤੁਸੀਂ ਮੇਰੇ ਸਨਮੁਖ ਹਾਜ਼ਰ ਹੁੰਦੇ ਹੋ,
ਤਾਂ ਤੁਹਾਡੀ ਵੱਲੋਂ ਕਿਸ ਨੇ ਚਾਹਿਆ
ਭਈ ਤੁਸੀਂ ਮੇਰੇ ਵੇਹੜਿਆਂ ਨੂੰ ਮਿੱਧੋ ?
੧੩ ਅੱਗੇ ਨੂੰ ਵਿਅਰਥ ਚੜ੍ਹਾਵੇ ਨਾ ਲਿਆਓ,
ਧੂਪ, ਉਹ ਮੇਰੇ ਲਈ ਘਿਣਾਉਣੀ ਹੈ,
ਅਮੱਸਿਆਂ ਅਤੇ ਸਬਤ, ਸੰਗਤਾਂ ਦਾ ਜੋੜ ਮੇਲਾ ਵੀ—
ਮੈਂ ਬਦੀ ਅਤੇ ਧਰਮ ਸਭਾ ਝੱਲ ਨਹੀਂ ਸੱਕਦਾ ।
੧੪ ਤੁਹਾਡੀਆਂ ਅਮੱਸਿਆਂ ਅਤੇ ਤੁਹਾਡੇ ਮਿਥੇ ਹੋਏ ਪਰਬਾਂ ਤੋਂ ਮੇਰੇ ਜੀ ਨੂੰ ਸੂਗ ਆਉਂਦੀ ਹੈ,
ਓਹ ਮੇਰੇ ਲਈ ਖੇਚਲ ਹਨ,
ਚੁੱਕਦੇ ਚੁੱਕਦੇ ਮੈਂ ਥੱਕ ਗਿਆ !
੧੫ ਜਦ ਤੁਸੀਂ ਆਪਣੇ ਹੱਥ ਅੱਡੋਗੇ,
ਤਾਂ ਮੈਂ ਤੁਹਾਥੋਂ ਆਪਣੀ ਅੱਖ ਮੀਚ ਲਵਾਂਗਾ,
ਨਾਲੇ ਭਾਵੇਂ ਤੁਸੀਂ ਕਿੰਨੀ ਪ੍ਰਾਰਥਨਾ ਕਰੋ,
ਮੈਂ ਨਹੀਂ ਸੁਣਾਂਗਾ,
ਤੁਹਾਡੇ ਹੱਥ ਲਹੂ ਨਾਲ ਭਰੇ ਹੋਏ ਹਨ ।
੧੬ ਨਹਾਓ, ਆਪਣੇ ਆਪ ਨੂੰ ਪਾਕ ਕਰੋ,
ਆਪਣੇ ਬੁਰੇ ਕੰਮਾਂ ਨੂੰ ਮੇਰੀਆਂ ਅੱਖਾਂ ਦੇ ਅੱਗੋਂ ਦੂਰ ਕਰੋ,
ਬੁਰਿਆਈ ਨੂੰ ਛੱਡੋ ।
੧੭ ਨੇਕੀ ਸਿੱਖੋ, ਨਿਆਉਂ ਨੂੰ ਭਾਲੋ,
ਜ਼ਾਲਮ ਨੂੰ ਸਿੱਧਾ ਕਰੋ
ਯਤੀਮ ਦਾ ਨਿਆਉਂ ਕਰੋ, ਵਿਧਵਾ ਦਾ ਮੁਕੱਦਮਾ ਲੜੋ ॥
੧੮ ਆਓ, ਅਸੀਂ ਸਲਾਹ ਕਰੀਏ, ਯਹੋਵਾਹ ਆਖਦਾ ਹੈ,
ਭਾਵੇਂ ਤੁਹਾਡੇ ਪਾਪ ਕਿਰਮਚ ਜੇਹੇ ਹੋਣ,
ਓਹ ਬਰਫ਼ ਜੇਹੇ ਚਿੱਟੇ ਹੋ ਜਾਣਗੇ,
ਭਾਵੇਂ ਓਹ ਮਜੀਠ ਜੇਹੇ ਲਾਲ ਹੋਣ,
ਓਹ ਉੱਨ ਜੇਹੇ ਹੋ ਜਾਣਗੇ ।
੧੯ ਜੇ ਤੁਸੀਂ ਖੁਸ਼ੀ ਨਾਲ ਮੰਨੋ,
ਤੁਸੀਂ ਧਰਤੀ ਦੇ ਪਦਾਰਥ ਖਾਓਗੇ ।
੨੦ ਪਰ ਜੇ ਤੁਸੀਂ ਮੁੱਕਰ ਜਾਓ, ਤੇ ਆਕੀ ਹੋ ਜਾਓ,
ਤੁਸੀਂ ਤਲਵਾਰ ਨਾਲ ਵੱਢੇ ਜਾਓਗੇ ।
ਇਹ ਤਾਂ ਯਹੋਵਾਹ ਦਾ ਮੁਖ ਵਾਕ ਹੈ ॥
੨੧ ਉਹ ਸਤਵੰਤੀ ਨਗਰੀ ਕਿੱਕੁਰ ਕੰਜਰੀ ਹੋ ਗਈ !
ਜਿਹੜੀ ਨਿਆਉਂ ਨਾਲ ਭਰੀ ਹੋਈ ਸੀ,
ਜਿਹ ਦੇ ਵਿੱਚ ਧਰਮ ਟਿਕਦਾ ਸੀ,
ਪਰ ਹੁਣ ਖੂਨੀ !
੨੨ ਤੇਰੀ ਚਾਂਦੀ ਖੋਟ ਬਣ ਗਈ,
ਤੇਰੀ ਮੈ ਪਾਣੀ ਵਿੱਚ ਮਿਲੀ ਹੋਈ ਹੈ ।
੨੩ ਤੇਰੇ ਸਰਦਾਰ ਜ਼ਿੱਦੀ ਅਤੇ ਚੋਰਾਂ ਦੇ ਸਾਥੀ ਹਨ,
ਹਰੇਕ ਵੱਢੀ ਦਾ ਲਾਲਚੀ ਹੈ,
ਅਤੇ ਨਜ਼ਰਾਨੇ ਦੇ ਪਿੱਛੇ ਪੈਂਦਾ ਹੈ,
ਓਹ ਯਤੀਮ ਦਾ ਨਿਆਉਂ ਨਹੀਂ ਕਰਦੇ,
ਅਤੇ ਵਿਧਵਾ ਦਾ ਮੁਕੱਦਮਾ ਉਨ੍ਹਾਂ ਕੋਲ ਨਹੀਂ ਪਹੁੰਚਦਾ ॥
੨੪ ਏਸ ਲਈ ਪ੍ਰਭੁ ਦਾ ਵਾਕ ਹੈ, ਸੈਨਾਂ ਦੇ ਯਹੋਵਾਹ ਦਾ,
ਇਸਰਾਏਲ ਦੇ ਸ਼ਕਤੀਮਾਨ ਦਾ,
ਹਾਇ, ਮੈਂ ਆਪਣੇ ਵਿਰੋਧੀਆਂ ਤੋਂ ਅਰਾਮ ਪਾਵਾਂਗਾ,
ਅਤੇ ਆਪਣੇ ਵੈਰੀਆਂ ਤੋਂ ਵੱਟਾ ਲਵਾਂਗਾ !
੨੫ ਮੈਂ ਆਪਣਾ ਹੱਥ ਤੇਰੇ ਉੱਤੇ ਫੇਰਾਂਗਾ,
ਮੈਂ ਤੇਰਾ ਖੋਟ ਤਾਕੇ ਸਿੱਕੇ ਨਾਲ ਕੱਢਾਂਗਾ,
ਅਤੇ ਮੈਂ ਤੇਰੀ ਸਾਰੀ ਮਿਲਾਉਟ ਦੂਰ ਕਰਾਂਗਾ ।
੨੬ ਤਾਂ ਮੈਂ ਤੇਰੇ ਨਿਆਈਆਂ ਨੂੰ ਅੱਗੇ ਵਾਂਙੁ,
ਅਤੇ ਤੇਰੇ ਸਲਾਹੂਆਂ ਨੂੰ ਪਹਿਲਾਂ ਵਾਂਙੁ ਬਹਾਲ ਕਰਾਂਗਾ,
ਫੇਰ ਤੂੰ ਧਰਮੀ ਸ਼ਹਿਰ, ਸਤਵੰਤੀ ਨਗਰੀ ਸਦਾਵੇਂਗੀ ।

੨੭ ਸੀਯੋਨ ਨਿਆਉਂ ਤੋਂ ਅਤੇ ਉਹ ਦੇ ਤੋਬਾ ਕਰਨ ਵਾਲੇ
ਧਰਮ ਤੋਂ ਛੁਟਕਾਰਾ ਪਾਉਣਗੇ ।
੨੮ ਪਰ ਅਪਰਾਧੀਆਂ ਤੇ ਪਾਪੀਆਂ ਦਾ ਨਾਸ ਇਕੱਠਾ ਹੀ
ਹੋਵੇਗਾ,
ਅਤੇ ਯਹੋਵਾਹ ਦੇ ਤਿਆਗਣ ਵਾਲੇ ਮੁੱਕ ਜਾਣਗੇ ।
੨੯ ਉਹ ਤਾਂ ਉਨ੍ਹਾਂ ਬਲੂਤਾਂ ਤੋਂ ਜਿਨ੍ਹਾਂ ਨੂੰ ਤੁਸਾਂ ਪਸੰਦ
ਕੀਤਾ ਲੱਜਿਆਵਾਨ ਹੋਣਗੇ,
ਅਤੇ ਤੁਸੀਂ ਉਨ੍ਹਾਂ ਬਾਗਾਂ ਤੋਂ ਜਿਨ੍ਹਾਂ ਨੂੰ ਤੁਸਾਂ ਚੁਣਿਆ
ਖੱਜਲ ਹੋਵੋਗੇ ।
੩੦ ਤੁਸੀਂ ਤਾਂ ਉਸ ਬਲੂਤ ਵਾਂਙੁ ਹੋਵੋਗੇ ਜਿਹ ਦੇ ਪੱਤੇ
ਕੁਮਲਾ ਗਏ ਹਨ,
ਯਾ ਉਸ ਬਾਗ ਵਾਂਙੁ ਜਿਹ ਦੇ ਵਿੱਚ ਪਾਣੀ
ਨਹੀਂ ।
੩੧ ਬਲਵਾਨ ਕੱਚੀ ਸਣ ਜਿਹਾ ਹੋ ਜਾਵੇਗਾ,
ਅਤੇ ਉਹ ਦਾ ਕੰਮ ਚੰਗਿਆੜੇ ਜਿਹਾ ।
ਉਹ ਦੋਵੇਂ ਇਕੱਠੇ ਸੜਨਗੇ,
ਅਤੇ ਕੋਈ ਬੁਝਾਉਣ ਵਾਲਾ ਨਹੀਂ ਹੋਵੇਗਾ ॥

## ੨ ਯਹੋਵਾਹ ਦਾ ਭਵਨ ਅਤੇ ਯਹੋਵਾਹ ਦਾ ਦਿਨ

ਆਮੋਸ ਦੇ ਪੁੱਤ੍ਰ ਯਸਾਯਾਹ ਦੀ ਗੱਲ ਜਿਹੜੀ ਉਸ
ਨੇ ਯਹੂਦਾਹ ਤੇ ਯਰੂਸ਼ਲਮ ਦੇ ਵਿਖੇ ਵੇਖੀ,—
੨ ਆਖਰੀ ਦਿਨਾਂ ਦੇ ਵਿੱਚ ਇਉਂ ਹੋਵੇਗਾ
ਕਿ ਯਹੋਵਾਹ ਦੇ ਭਵਨ ਦਾ ਪਰਬਤ
ਪਹਾੜਾਂ ਦੇ ਸਿਰੇ ਤੇ ਕਾਇਮ ਕੀਤਾ ਜਾਵੇਗਾ,
ਅਤੇ ਉਹ ਪਹਾੜੀਆਂ ਤੋਂ ਉੱਚਾ ਕੀਤਾ ਜਾਵੇਗਾ,
ਅਤੇ ਸਭ ਕੌਮਾਂ ਉਸ ਦੀ ਵੱਲ ਵਗਣਗੀਆਂ ।
੩ ਬਹੁਤੀਆਂ ਉੱਮਤਾਂ ਆਉਣਗੀਆਂ ਅਤੇ
ਆਖਣਗੀਆਂ,
ਆਓ, ਅਸੀਂ ਯਹੋਵਾਹ ਦੇ ਪਰਬਤ ਉੱਤੇ,
ਯਾਕੂਬ ਦੇ ਪਰਮੇਸ਼ੁਰ ਦੇ ਭਵਨ ਵੱਲ ਚੜ੍ਹੀਏ,
ਭਈ ਉਹ ਸਾਨੂੰ ਆਪਣੇ ਰਾਹ ਵਿਖਾਵੇ,
ਅਤੇ ਅਸੀਂ ਉਹ ਦੇ ਮਾਰਗਾਂ ਵਿੱਚ ਚੱਲੀਏ,
ਕਿਉਂ ਜੋ ਬਿਵਸਥਾ ਸੀਯੋਨ ਤੋਂ ਨਿੱਕਲੇਗੀ,
ਅਤੇ ਯਹੋਵਾਹ ਦਾ ਬਚਨ ਯਰੂਸ਼ਲਮ ਤੋਂ ।
੪ ਉਹ ਕੌਮਾਂ ਵਿੱਚ ਨਿਆਉਂ ਕਰੇਗਾ,
ਅਤੇ ਬਹੁਤੀਆਂ ਉੱਮਤਾਂ ਦਾ ਫ਼ੈਸਲਾ ਕਰੇਗਾ,
ਉਹ ਆਪਣੀਆਂ ਤਲਵਾਰਾਂ ਨੂੰ ਕੁੱਟ ਕੇ ਫਾਲੇ
ਬਣਾਉਣਗੇ,
ਅਤੇ ਆਪਣੇ ਬਰਛਿਆਂ ਨੂੰ ਦਾਤ ।
ਕੌਮ ਕੌਮ ਉੱਤੇ ਤਲਵਾਰ ਨਹੀਂ ਚੁੱਕੇਗੀ,
ਅਤੇ ਉਹ ਫੇਰ ਕਦੀ ਵੀ ਲੜਾਈ ਨਾ ਸਿੱਖਣਗੇ ॥
੫ ਹੇ ਯਾਕੂਬ ਦੇ ਘਰਾਣੇ, ਆਓ,
ਅਤੇ ਅਸੀਂ ਯਹੋਵਾਹ ਦੇ ਚਾਨਣ ਵਿੱਚ ਚੱਲੀਏ ।
੬ ਤੈਂ ਤਾਂ ਆਪਣੀ ਪਰਜਾ ਯਾਕੂਬ ਦੇ ਘਰਾਣੇ ਨੂੰ ਛੱਡ
ਦਿੱਤਾ ਹੈ,
ਕਿਉਂ ਜੋ ਉਹ ਪੂਰਬ ( ਦੀਆਂ ਰੀਤਾਂ ) ਨਾਲ ਭਰੇ
ਹੋਏ ਹਨ,
ਅਤੇ ਫਲਿਸਤੀਆਂ ਵਾਂਙੁ ਮਹੂਰਤ ਵੇਖਦੇ ਹਨ,
ਅਤੇ ਪਰਦੇਸੀਆਂ ਦੀ ਅੰਸ ਦੇ ਹੱਥ ਉੱਤੇ ਹੱਥ
ਮਾਰਦੇ ਹਨ ।
੭ ਓਹਨਾਂ ਦਾ ਦੇਸ ਚਾਂਦੀ ਸੋਨੇ ਨਾਲ ਭਰਿਆ
ਹੋਇਆ ਹੈ,
ਓਹਨਾਂ ਦੇ ਖ਼ਜ਼ਾਨਿਆਂ ਦੀ ਅੰਤ ਨਹੀਂ ਹੈ,
ਓਹਨਾਂ ਦਾ ਦੇਸ ਘੋੜਿਆਂ ਨਾਲ ਭਰਿਆ ਹੋਇਆ ਹੈ
ਅਤੇ ਓਹਨਾਂ ਦੇ ਰਥਾਂ ਦਾ ਅੰਤ ਨਹੀਂ ਹੈ ।
੮ ਓਹਨਾਂ ਦਾ ਦੇਸ ਬੁੱਤਾਂ ਨਾਲ ਭਰਿਆ ਹੋਇਆ ਹੈ,
ਉਹ ਆਪਣੀ ਦਸਤਕਾਰੀ ਨੂੰ ਮੱਥਾ ਟੇਕਦੇ ਹਨ,
ਜਿਹੜੀ ਓਹਨਾਂ ਦੀਆਂ ਉਂਗਲੀਆਂ ਦਾ ਕੰਮ ਹੈ !
੯ ਸੋ ਆਦਮੀ ਨਿਵਾਇਆ ਜਾਂਦਾ,
ਅਤੇ ਮਨੁੱਖ ਅੱਝਾ ਕੀਤਾ ਜਾਂਦਾ ਹੈ,—
ਤੂੰ ਉਨ੍ਹਾਂ ਨੂੰ ਮਾਫ਼ ਨਾ ਕਰ !
੧੦ ਯਹੋਵਾਹ ਦੇ ਭੈ ਦੇ ਅੱਗੋਂ ਅਤੇ ਉਹ ਦੇ ਪਰਤਾਪ ਦੇ
ਤੇਜ ਤੋਂ,
ਚਟਾਨ ਵਿੱਚ ਵੜ ਅਤੇ ਖ਼ਾਕ ਵਿੱਚ ਲੁਕ !
੧੧ ਆਦਮੀ ਦੀਆਂ ਉੱਚੀਆਂ ਅੱਖਾਂ ਅੱਝੀਆਂ
ਕੀਤੀਆਂ ਜਾਣਗੀਆਂ,
ਮਨੁੱਖਾਂ ਦਾ ਹੰਕਾਰ ਨਿਵਾਇਆ ਜਾਵੇਗਾ,
ਅਤੇ ਉਸ ਦਿਨ ਯਹੋਵਾਹ ਅਕੱਲਾ ਹੀ ਉੱਚਾ
ਹੋਵੇਗਾ ॥
੧੨ ਸੋ ਸੈਨਾਂ ਦੇ ਯਹੋਵਾਹ ਦਾ ਇੱਕ ਦਿਨ ਹੈ
ਜਿਹੜਾ ਹਰ ਘੁਮੰਡੀ ਅਤੇ ਅਭਮਾਨੀ ਦੇ ਵਿਰੁੱਧ,
ਅਤੇ ਹਰ ਹੰਕਾਰੀ ਦੇ ਵਿਰੁੱਧ ਵੀ ਹੈ,

ਅਤੇ ਉਹ ਅੱਝਾ ਕੀਤਾ ਜਾਵੇਗਾ,
੧੩ ਨਾਲੇ ਲਬਾਨੋਨ ਦੇ ਸਾਰੇ ਦਿਆਰਾਂ ਦੇ ਵਿਰੁੱਧ,
ਜਿਹੜੇ ਉੱਚੇ ਤੇ ਵਧੀਆ ਹਨ,
ਅਤੇ ਬਾਸ਼ਾਨ ਦੇ ਸਾਰੇ ਬਲੂਤਾਂ ਦੇ ਵਿਰੁੱਧ.
੧੪ ਸਾਰੇ ਉੱਚੇ ਪਹਾੜਾਂ ਦੇ ਵਿਰੁੱਧ,
ਅਤੇ ਸਾਰੇ ਉਚੇਰੇ ਟਿੱਬਿਆਂ ਦੇ ਵਿਰੁੱਧ,
੧੫ ਨਾਲੇ ਹਰ ਉੱਚੇ ਬੁਰਜ ਦੇ ਵਿਰੁੱਧ,
ਅਤੇ ਹਰ ਸਫੀਲ ਦੀ ਕੰਧ ਦੇ ਵਿਰੁੱਧ,
੧੬ ਤਰਸ਼ੀਸ਼ ਦੇ ਸਾਰੇ ਜਹਾਜ਼ਾਂ ਦੇ ਵਿਰੁੱਧ,
ਅਤੇ ਸਾਰੇ ਮਨ ਭਾਉਂਦੇ ਸਮਾਨ ਦੇ ਵਿਰੁੱਧ ।
੧੭ ਆਦਮੀ ਦਾ ਗਰੂਰ ਨਿਵਾਇਆ ਜਾਵੇਗਾ,
ਮਨੁੱਖ ਦਾ ਹੰਕਾਰ ਅੱਝਾ ਕੀਤਾ ਜਾਵੇਗਾ,
ਅਤੇ ਉਸ ਦਿਨ ਯਹੋਵਾਹ ਅਕੱਲਾ ਹੀ ਉੱਚਾ ਹੋਵੇਗਾ,
੧੮ ਅਤੇ ਬੁੱਤ ਉੱਕੇ ਹੀ ਮਿਟ ਜਾਣਗੇ ।
੧੯ ਯਹੋਵਾਹ ਦੇ ਭੈ ਦੇ ਅੱਗੋਂ ਅਤੇ ਉਹ ਦੇ ਪਰਤਾਪ ਦੇ ਤੇਜ ਤੋਂ,
ਜਦ ਉਹ ਧਰਤੀ ਨੂੰ ਜ਼ੋਰ ਨਾਲ ਹਿਲਾਉਣ ਨੂੰ ਉੱਠੇਗਾ,
ਮਨੁੱਖ ਚਟਾਨ ਦੀਆਂ ਖੁੰਧਰਾਂ ਵਿੱਚ,
ਅਤੇ ਮਿੱਟੀ ਦੇ ਟੋਇਆਂ ਵਿੱਚ ਵੜਨਗੇ ।।
੨੦ ਉਸ ਦਿਨ ਆਦਮੀ ਆਪਣੀ ਚਾਂਦੀ ਦੇ ਬੁੱਤ,
ਅਤੇ ਆਪਣੇ ਸੋਨੇ ਦੇ ਬੁੱਤ,
ਜਿਹੜੇ ਉਨ੍ਹਾਂ ਨੇ ਆਪਣੇ ਲਈ ਮੱਥਾ ਟੇਕਣ ਨੂੰ ਬਣਾਏ,
ਚਕਚੂੰਧਰਾਂ ਅਤੇ ਚਮਗਿੱਦੜਾਂ ਲਈ ਸੁੱਟ ਦੇਣਗੇ ।
੨੧ ਯਹੋਵਾਹ ਦੇ ਭੈ ਦੇ ਅੱਗੋਂ ਅਤੇ ਉਹ ਦੇ ਪਰਤਾਪ ਦੇ ਤੇਜ ਤੋਂ,
ਜਦ ਉਹ ਧਰਤੀ ਨੂੰ ਜ਼ੋਰ ਨਾਲ ਹਿਲਾਉਣ ਨੂੰ ਉੱਠੇਗਾ,
ਉਹ ਚਟਾਨ ਦਿਆਂ ਛੇਕਾਂ ਵਿੱਚ,
ਅਤੇ ਢਿੱਗਾਂ ਦੀਆਂ ਤੇੜਾਂ ਵਿੱਚ ਵੜਨਗੇ ।
੨੨ ਆਦਮੀ ਤੋਂ ਤੁਸੀਂ ਪਰੇ ਹਟੋ ਜਿਹ ਦਾ ਸਾਹ ਉਹ ਦੀਆਂ ਨਾਸਾਂ ਵਿੱਚ ਹੈ,
ਫੇਰ ਉਹ ਕਿਹੜੇ ਹਿਸਾਬ ਵਿੱਚ ਹੈ ? ।।

## ੩

### ਬੇਮੁਖ ਹੋਣ ਦੀ ਸਜ਼ਾ

ਹੁਣ ਵੇਖੋ ! ਪ੍ਰਭੁ, ਸੈਨਾਂ ਦਾ ਯਹੋਵਾਹ,
ਯਰੂਸ਼ਲਮ ਤੇ ਯਹੂਦਾਹ ਤੋਂ ਆਸਰਾ ਤੇ ਸਹਾਰਾ ਲੈ ਜਾ ਰਿਹਾ ਹੈ,
ਰੋਟੀ ਦਾ ਸਾਰਾ ਸਹਾਰਾ ਤੇ ਪਾਣੀ ਦਾ ਸਾਰਾ ਸਹਾਰਾ,
੨ ਸੂਰਬੀਰ ਤੇ ਜੋਧਾ, ਨਿਆਈ ਤੇ ਨਬੀ,
ਫਾਲ ਪਾਉਣ ਵਾਲਾ ਤੇ ਬਜ਼ੁਰਗ,
੩ ਪੰਜਾਹਾਂ ਦਾ ਸਰਦਾਰ ਤੇ ਰਈਸ,
ਦਰਬਾਰੀ ਤੇ ਸਿਆਣਾ ਚਤਰਾ,
ਅਤੇ ਚਾਤਰ ਜਾਦੂਗਰ ।
੪ ਤਾਂ ਮੈਂ ਮੁੰਡੇ ਓਹਨਾਂ ਦੇ ਸਰਦਾਰ ਬਣਾਵਾਂਗਾ,
ਅਤੇ ਬੱਚੇ ਓਹਨਾਂ ਦੇ ਉੱਤੇ ਹਕੂਮਤ ਕਰਨਗੇ ।
੫ ਲੋਕ ਇੱਕ ਦੂਜੇ ਉੱਤੇ
ਅਤੇ ਹਰੇਕ ਆਪਣੇ ਗੁਆਂਢੀ ਉੱਤੇ ਜ਼ੁਲਮ ਕਰੇਗਾ,
ਜੁਆਨ ਬੁੱਢੇ ਦੀ,
ਅਤੇ ਨੀਚ ਪਤਵੰਤੇ ਦੀ ਬੇਇੱਜ਼ਤੀ ਕਰੇਗਾ ।।
੬ ਜਦ ਕੋਈ ਮਨੁੱਖ ਆਪਣੇ ਪਿਉ ਦੇ ਘਰ ਵਿੱਚ ਆਪਣੇ ਭਰਾ ਨੂੰ ਫੜੇ,—
ਤੇਰੇ ਕੋਲ ਚੋਗਾ ਹੈ, ਤੂੰ ਸਾਡਾ ਮੁਰਹੈਲ ਹੋ,
ਅਤੇ ਇਹ ਉੱਜੜਿਆ ਹੋਇਆ ਢੇਰ ਤੇਰੇ ਹੱਥ ਹੇਠ ਹੋਵੇਗਾ ।
੭ ਉਸ ਦਿਨ ਉਹ ਉੱਚੀ ਦੇ ਕੇ ਆਖੇਗਾ,
ਮੈਂ ਪੱਟੀ ਬੰਨ੍ਹਣ ਵਾਲਾ ਨਹੀਂ ਹੋਵਾਂਗਾ,
ਮੇਰੇ ਘਰ ਵਿੱਚ ਨਾ ਰੋਟੀ ਹੈ ਨਾ ਚੋਗਾ,
ਮੈਨੂੰ ਲੋਕਾਂ ਦਾ ਮੁਰਹੈਲ ਨਾ ਠਹਿਰਾਓ !
੮ ਯਰੂਸ਼ਲਮ ਤਾਂ ਠੇਡਾ ਖਾ ਗਿਆ,
ਅਤੇ ਯਹੂਦਾਹ ਡਿੱਗ ਪਿਆ ਹੈ,
ਕਿਉਂ ਜੋ ਓਹਨਾਂ ਦੀ ਬੋਲੀ ਤੇ ਓਹਨਾਂ ਦੇ ਕੰਮ ਯਹੋਵਾਹ ਦੇ ਵਿਰੁੱਧ ਹਨ,
ਭਈ ਉਹ ਦੀਆਂ ਤੇਜਵਾਨ ਅੱਖਾਂ ਨੂੰ ਲਾਲ ਕਰਨ ।।
੯ ਓਹਨਾਂ ਦੇ ਮੁਖੜੇ ਦਾ ਰੂਪ ਓਹਨਾਂ ਦੇ ਵਿਰੁੱਧ ਗਵਾਹੀ ਦਿੰਦਾ ਹੈ,
ਅਤੇ ਓਹ ਆਪਣੇ ਆਪ ਨੂੰ ਸਦੂਮ ਵਾਂਙੁ ਪਰਗਟ ਕਰਦੇ ਹਨ,
ਓਹ ਉਹ ਨੂੰ ਲੁਕਾਉਂਦੇ ਨਹੀਂ,—

ਹਾਇ ਓਹਨਾਂ ਦੀ ਜਾਨ ਉੱਤੇ !
ਓਹ ਆਪ ਹੀ ਆਪਣੇ ਉੱਤੇ ਬੁਰਿਆਈ ਲੈ
ਆਉਂਦੇ ਹਨ ।
੧੦ ਧਰਮੀ ਨੂੰ ਆਖੋ ਕਿ ਭਲਾ ਹੋਵੇਗਾ,
ਕਿਉਂ ਜੋ ਓਹ ਆਪਣੇ ਕੰਮਾਂ ਦਾ ਫਲ ਖਾਣਗੇ ।
੧੧ ਹਾਇ ਦੁਸ਼ਟ ਤੇ ! ਉਹ ਦਾ ਬੁਰਾ ਹੋਵੇਗਾ,
ਕਿਉਂ ਜੋ ਉਹ ਆਪਣੇ ਹੱਥ ਦਾ ਕੀਤਾ ਆਪ
ਭੋਗੇਗਾ ।
੧੨ ਮੇਰੀ ਪਰਜਾ ! ਬੱਚੇ ਓਹਨਾਂ ਨੂੰ ਜ਼ੋਰ ਕਰਦੇ,
ਅਤੇ ਤੀਵੀਆਂ ਓਹਨਾਂ ਉੱਤੇ ਹਕੂਮਤ ਕਰਦੀਆਂ
ਹਨ ।
ਮੇਰੀ ਪਰਜਾ ! ਤੇਰੇ ਆਗੂ ਤੈਨੂੰ ਭੁਲਾਉਂਦੇ ਹਨ,
ਅਤੇ ਤੇਰੇ ਮਾਰਗਾਂ ਦੀ ਸੇਧ ਮਿਟਾ ਦਿੰਦੇ ਹਨ* ॥
੧੩ ਯਹੋਵਾਹ ਮੁਕੱਦਮਾ ਲੜਨ ਲਈ ਆਪਣੇ ਥਾਂ ਤੇ
ਹੈ,
ਅਤੇ ਲੋਕਾਂ ਦਾ ਫ਼ੈਸਲਾ ਕਰਨ ਲਈ ਖੜਾ ਹੈ ।
੧੪ ਯਹੋਵਾਹ ਆਪਣੀ ਪਰਜਾ ਦੇ ਬਜੁਰਗਾਂ ਤੇ ਸਰਦਾਰਾਂ
ਦੇ ਨਿਆਉਂ ਲਈ ਆਵੇਗਾ,
ਪਰ ਤੁਸੀਂ ਅੰਗੂਰੀ ਬਾਗ ਚੱਟ ਲਿਆ ਹੈ,
ਮਸਕੀਨਾਂ ਦੀ ਲੁੱਟ ਤੁਹਾਡੇ ਘਰਾਂ ਵਿੱਚ ਹੈ ।
੧੫ ਤੁਹਾਡਾ ਕੀ ਮਤਲਬ ਹੈ ਕਿ ਤੁਸੀਂ ਮੇਰੀ ਪਰਜਾ ਨੂੰ
ਦਬਾਉਂਦੇ ਹੋ,
ਅਤੇ ਮਸਕੀਨਾਂ ਦੇ ਮੂੰਹ ਰਗੜਦੇ ਹੋ ?
ਸੈਨਾਂ ਦੇ ਪ੍ਰਭੁ ਯਹੋਵਾਹ ਦਾ ਵਾਕ ਹੈ ॥
੧੬ ਯਹੋਵਾਹ ਐਉਂ ਆਖਦਾ ਹੈ,
ਏਸ ਲਈ ਭਈ ਸੀਯੋਨ ਦੀਆਂ ਧੀਆਂ ਹੰਕਾਰਨਾਂ
ਹਨ,
ਅਤੇ ਗਰਦਨ ਅਕੜਾ ਕੇ ਅਤੇ ਅੱਖਾਂ ਮਟਕਾ ਕੇ
ਤੁਰਦੀਆਂ ਹਨ,
ਅਤੇ ਠੁਮਕ ਠੁਮਕ ਚਾਲ ਚੱਲਦੀਆਂ,
ਅਤੇ ਪੈਰਾਂ ਵਿੱਚ ਘੁੰਗਰੂ ਛਣਕਾਉਂਦੀਆਂ ਹਨ,
੧੭ ਹੁਣ ਪ੍ਰਭੁ ਸੀਯੋਨ ਦੀਆਂ ਧੀਆਂ ਦਾ ਤਾਲੂ ਗੰਜਾ ਕਰ
ਸੁੱਟੇਗਾ,
ਅਤੇ ਯਹੋਵਾਹ ਓਹਨਾਂ ਦੇ ਸਰੀਰ ਨੰਗੇ ਕਰ ਦੇਵੇਗਾ ।

* ਇਬਰ., ਨਿਗਲ ਲੈਂਦੇ ਹਨ ।

੧੮ ਉਸ ਦਿਨ ਪ੍ਰਭੁ ਓਹਨਾਂ ਦੀਆਂ ਪਜੇਬਾਂ ਦੀ ਸਜਾਵਟ,
ਅਤੇ ਜਾਲੀਆਂ ਤੇ ਚੰਦਨਹਾਰ ਲੈ ਜਾਵੇਗਾ,
੧੯ ਝੁਮਕੇ, ਛਣਕੰਗਣ, ਘੁੰਡ,
੨੦ ਨਾਲੇ ਚੌਂਕ, ਕੰਗਣ, ਪਟਕੇ, ਅਤਰਦਾਨੀਆਂ,
ਚੌਂਕੀਆਂ,
੨੧ ਅਤੇ ਮੁੰਦਰੀਆਂ ਤੇ ਨੱਥਾਂ,
੨੨ ਰਾਖਵੇਂ ਕੱਪੜੇ, ਚੱਦਰਾਂ, ਦੁਪੱਟੇ ਅਤੇ ਖੀਸੇ,
੨੩ ਆਰਸੀਆਂ, ਮਲਮਲ, ਸਾਫ਼ੇ ਅਤੇ ਬੁਰਕੇ,—
੨੪ ਅਤੇ ਐਉਂ ਹੋਵੇਗਾ ਕਿ ਸੁਗੰਧ ਦੇ ਥਾਂ ਸੜ੍ਹਿਆਂਧ
ਹੋਵੇਗੀ,
ਪਟਕੇ ਦੇ ਥਾਂ ਰੱਸੀ, ਮੀਢੀਆਂ ਦੇ ਥਾਂ ਗੰਜ,
ਚੋਲੀ ਦੇ ਥਾਂ ਟਾਟ ਦੀ ਪੇਟੀ,
ਸੁਹੱਪਣ ਦੇ ਥਾਂ ਦਾਗ ॥
੨੫ ਤੇਰੇ ਪੁਰਖ ਤਲਵਾਰ ਨਾਲ,
ਅਤੇ ਤੇਰੇ ਸੂਰਮੇ ਜੁੱਧ ਵਿੱਚ ਡਿੱਗਣਗੇ ।
੨੬ ਉਹ ਦੇ ਦਰਵੱਜੇ ਵਿਰਲਾਪ ਤੇ ਸੋਗ ਕਰਨਗੇ,
ਅਤੇ ਲੁੱਟ ਪੁੱਟ ਹੋ ਕੇ ਉਹ ਭੁੰਞੇਂ ਬੈਠੇਗੀ ॥

**੪** ਸੀਯੋਨ ਦੇ ਬਕੀਏ ਦੀ ਸ਼ਾਨ

ਉਸ ਦਿਨ ਸੱਤ ਤੀਵੀਆਂ ਇੱਕ ਮਰਦ ਨੂੰ ਏਹ
ਆਖ ਕੇ ਫੜਨਗੀਆਂ, ਅਸੀਂ ਆਪਣੀ ਰੋਟੀ
ਖਾਵਾਂਗੀਆਂ ਤੇ ਆਪਣੇ ਕੱਪੜੇ ਪਾਵਾਂਗੀਆਂ।
ਅਸੀਂ ਕੇਵਲ ਤੇਰੇ ਨਾਉਂ ਤੋਂ ਸਦਾਈਏ । ਸਾਡੀ
ਸ਼ਰਮਿੰਦਗੀ ਮਿਟਾਈਂ ॥
੨ ਉਸ ਦਿਨ ਯਹੋਵਾਹ ਦੀ ਸ਼ਾਖ ਸੋਹਣੀ ਤੇ
ਪਰਤਾਪਵਾਨ ਹੋਵੇਗੀ ਅਤੇ ਉਸ ਦੇਸ ਦਾ ਫਲ
ਇਸਰਾਏਲ ਦੇ ਬਚੇ ਹੋਇਆਂ ਲਈ ਸ਼ਾਨਦਾਰ
੩ ਤੇ ਸੁੰਦਰ ਹੋਵੇਗਾ ੦ ਅਤੇ ਐਉਂ ਹੋਵੇਗਾ ਕਿ ਜਿਹੜਾ
ਸੀਯੋਨ ਵਿੱਚ ਛੱਡਿਆ ਗਿਆ ਅਤੇ ਜਿਹੜਾ
ਯਰੂਸ਼ਲਮ ਵਿੱਚ ਰਹਿ ਗਿਆ ਹੋਵੇ ਉਹ ਪਵਿੱਤ੍ਰ
ਅਖਵਾਏਗਾ, ਓਹ ਸਾਰੇ ਜਿਹੜੇ ਯਰੂਸ਼ਲਮ ਦੇ
੪ ਜੀਉਂਦਿਆਂ ਵਿੱਚ ਲਿਖੇ ਗਏ ੦ ਜਦ ਪ੍ਰਭੁ ਨੇ
ਸੀਯੋਨ ਦੀਆਂ ਧੀਆਂ ਦਾ ਮੈਲਾ ਧੋ ਸੁੱਟਿਆ
ਹੋਵੇਗਾ ਅਤੇ ਯਰੂਸ਼ਲਮ ਦਾ ਲਹੂ ਉਹ ਦੇ ਵਿੱਚੋਂ
ਨਿਆਉਂ ਦੇ ਆਤਮਾ ਅਤੇ ਸਾੜਨ ਵਾਲੇ ਆਤਮਾ
੫ ਨਾਲ ਸਾਫ਼ ਕਰ ਦਿੱਤਾ ਹੋਵੇਗਾ ੦ ਤਾਂ ਯਹੋਵਾਹ

ਸੀਯੋਨ ਪਰਬਤ ਦੇ ਸਾਰੇ ਠਿਕਾਣੇ ਉੱਤੇ ਅਤੇ ਉਹ
ਦੀਆਂ ਸੰਗਤਾਂ ਉੱਤੇ ਦਿਨ ਨੂੰ ਬੱਦਲ ਤੇ ਧੂੰਆਂ ਅਤੇ
ਰਾਤ ਨੂੰ ਬਲਦੀ ਅੱਗ ਦਾ ਚਮਕਾਰਾ ਰਚੇਗਾ ਅਤੇ
੬ ਸਾਰੀ ਮਹਿਮਾ ਉੱਤੇ ਇੱਕ ਚਾਨਣੀ ਹੋਵੇਗੀ ੦ ਅਤੇ
ਦਿਨ ਨੂੰ ਗਰਮੀ ਤੋਂ ਛਾਂ ਲਈ ਅਤੇ ਅਨ੍ਹੇਰੀ ਅਰ
ਝੜੀ ਤੋਂ ਪਨਾਹ ਤੇ ਓਟ ਲਈ ਇੱਕ ਮੰਡਪ
ਹੋਵੇਗਾ ॥

## ੫ ਅੰਗੂਰੀ ਬਾਗ ਦਾ ਗੀਤ

ਮੈਂ ਆਪਣੇ ਬਾਲਮ ਲਈ ਉਹ ਦੇ ਅੰਗੂਰੀ ਬਾਗ ਦੇ ਵਿਖੇ
ਇੱਕ ਪ੍ਰੇਮ ਰਤਾ ਗੀਤ ਗਾਵਾਂ,—
ਮੇਰੇ ਬਾਲਮ ਦਾ ਇੱਕ ਅੰਗੂਰੀ ਬਾਗ ਇੱਕ ਫਲਦਾਰ ਟਿੱਬੇ* ਉੱਤੇ ਸੀ।
੨ ਉਹ ਨੇ ਉਸ ਨੂੰ ਗੁੱਡਿਆ ਅਤੇ ਉਸ ਦੇ ਪੱਥਰ ਕੱਢ ਸੁੱਟੇ,
ਅਤੇ ਉਸ ਵਿੱਚ ਚੰਗੀਆਂ ਦਾਬਾਂ ਲਾਈਆਂ,
ਅਤੇ ਉਸ ਦੇ ਵਿੱਚਕਾਰ ਇੱਕ ਬੁਰਜ ਉਸਾਰਿਆ,
ਨਾਲੇ ਉਸ ਵਿੱਚ ਇੱਕ ਚੁਬੱਚਾ ਪੁੱਟਿਆ,
ਤਾਂ ਓਸ ਉਡੀਕਿਆ ਭਈ ਉਸ ਵਿੱਚ ਚੰਗੇ ਅੰਗੂਰ ਲੱਗਣ.
ਪਰ ਲੱਗੇ ਜੰਗਲੀ ਅੰਗੂਰ।
੩ ਹੁਣ ਹੇ ਯਰੂਸ਼ਲਮ ਦੇ ਵਾਸੀਓ ਅਤੇ ਯਹੂਦਾਹ ਦੇ ਮਨੁੱਖੋ,
ਮੇਰਾ ਅਤੇ ਮੇਰੇ ਅੰਗੂਰੀ ਬਾਗ ਦਾ ਫ਼ੈਸਲਾ ਕਰੋ।
੪ ਹੋਰ ਮੈਂ ਆਪਣੇ ਬਾਗ ਲਈ ਕੀ ਕਰ ਸੱਕਦਾ ਸਾਂ
ਜੋ ਮੈਂ ਉਸ ਵਿੱਚ ਨਹੀਂ ਕੀਤਾ ?
ਜਦ ਮੈਂ ਉਡੀਕਿਆ ਕਿ ਉਸ ਵਿੱਚ ਚੰਗੇ ਅੰਗੂਰ ਲੱਗਣ,
ਤਾਂ ਕਿਉਂ ਜੰਗਲੀ ਲੱਗੇ ? ॥
੫ ਹੁਣ ਮੈਂ ਤੁਹਾਨੂੰ ਦੱਸਦਾ ਹਾਂ,
ਭਈ ਮੈਂ ਆਪਣੇ ਅੰਗੂਰੀ ਬਾਗ ਨਾਲ ਕੀ ਕਰਨ ਵਾਲਾ ਹਾਂ।
ਮੈਂ ਉਸ ਦੀ ਵਾੜ ਹਟਾ ਦਿਆਂਗਾ,
ਅਤੇ ਉਹ ਸੜ ਜਾਵੇਗੀ,
ਮੈਂ ਉਸ ਦੀ ਕੰਧ ਢਾਹ ਸੁੱਟਾਂਗਾ,
ਅਤੇ ਉਹ ਲਤਾੜੀ ਜਾਵੇਗੀ।
੬ ਮੈਂ ਉਸ ਨੂੰ ਉਜਾੜ ਦਿਆਂਗਾ,
ਉਹ ਨਾ ਛਾਂਗਿਆ ਨਾ ਗੋਡਿਆ ਜਾਵੇਗਾ,
ਕੰਡੇ ਤੇ ਕੰਡਿਆਲੇ ਉੱਗਣਗੇ,
ਅਤੇ ਮੈਂ ਬੱਦਲਾਂ ਨੂੰ ਹੁਕਮ ਦਿਆਂਗਾ,
ਭਈ ਉਸ ਦੇ ਉੱਤੇ ਮੀਂਹ ਨਾ ਵਰ੍ਹਾਉਣ ॥
੭ ਸੈਨਾਂ ਦੇ ਯਹੋਵਾਹ ਦਾ ਅੰਗੂਰੀ ਬਾਗ ਤਾਂ
ਇਸਰਾਏਲ ਦਾ ਘਰਾਣਾ ਹੈ,
ਅਤੇ ਯਹੂਦਾਹ ਦੇ ਮਨੁੱਖ ਉਹ ਦਾ ਮਨ ਭਾਉਂਦਾ ਬੂਟਾ ਹੈ।
ਓਸ ਨਿਆਉਂ ਨੂੰ ਉਡੀਕਿਆ,
ਅਤੇ ਵੇਖੋ, ਖ਼ੂਨ !
ਧਰਮ ਨੂੰ, ਅਰ ਵੇਖੋ, ਦੁਹਾਈ ! ॥
੮ ਹਾਇ ਓਹਨਾਂ ਉੱਤੇ ਜਿਹੜੇ ਘਰ ਨਾਲ ਘਰ ਜੋੜਦੇ,
ਅਤੇ ਪੈਲੀ ਨਾਲ ਪੈਲੀ ਰਲਾਉਂਦੇ ਹਨ
ਜਦ ਤੋੜੀ ਕੋਈ ਥਾਂ ਨਾ ਰਹੇ,
ਅਤੇ ਤੁਹਾਨੂੰ ਦੇਸ ਵਿੱਚ ਅਕੱਲੇ ਵੱਸਣਾ ਪਵੇ !
੯ ਸੈਨਾਂ ਦਾ ਯਹੋਵਾਹ ਮੇਰੇ ਕੰਨਾਂ ਵਿੱਚ,—
ਸੱਚ ਮੁੱਚ ਬਹੁਤ ਸਾਰੇ ਘਰ ਉੱਜੜ ਜਾਣਗੇ,
ਵੱਡੇ ਤੇ ਚੰਗੇ ਓਹ ਬੇ ਚਰਾਗ ਹੋਣਗੇ,
੧੦ ਕਿਉਂ ਜੋ ਦਸ ਘੁਮਾਉਂ ਵਾੜੀ ਤੋਂ ਇੱਕ ਮਣ,
ਅਤੇ ਬੀ ਦੇ ਦਸਾਂ ਟੋਪਿਆਂ ਤੋਂ ਇੱਕ ਟੋਪਾ ਹੋਵੇਗਾ ॥
੧੧ ਹਾਇ ਓਹਨਾਂ ਉੱਤੇ ਜਿਹੜੇ ਸਵੇਰੇ ਉੱਠ ਬੈਠਦੇ,
ਭਈ ਸ਼ਰਾਬ ਦੇ ਪਿੱਛੇ ਦੌੜਨ,
ਜਿਹੜੇ ਸੰਝ ਤੋੜੀ ਤਿੱਕਰ ਠਹਿਰਦੇ ਹਨ,
ਭਈ ਮਧ ਓਹਨਾਂ ਨੂੰ ਮਸਤ ਕਰ ਦੇਵੇ !
੧੨ ਓਹਨਾਂ ਦੀਆਂ ਜ਼ਿਆਫ਼ਤਾਂ ਵਿੱਚ ਬਰਬਤ ਤੇ ਸਿਤਾਰ,
ਡੱਫ, ਬੰਸਰੀ ਤੇ ਮਧ ਤਾਂ ਹਨ,
ਪਰ ਓਹ ਯਹੋਵਾਹ ਦੇ ਕੰਮ ਦੀ ਪਰਵਾਹ ਨਹੀਂ ਕਰਦੇ,
ਨਾ ਉਹ ਦੀ ਦਸਤਕਾਰੀ ਵੇਖਦੇ ਹਨ ॥
੧੩ ਏਸ ਲਈ ਮੇਰੀ ਪਰਜਾ ਬੇਸਮਝੀ ਦੇ ਕਾਰਨ ਅਸੀਰੀ ਵਿੱਚ ਜਾਂਦੀ ਹੈ,

* ਇਬਰ., ਇੱਕ ਸਿੰਙ, ਤੇਲ ਦਾ ਪੁੱਤ੍ਰ।

ਉਹ ਦੇ ਪਤਵੰਤੇ ਕਾਲ ਨਾਲ ਮਰਦੇ ਹਨ,
ਅਤੇ ਉਹ ਦੇ ਆਮ ਤਿਹਾ ਨਾਲ ਤੜਫ਼ਦੇ ਹਨ ।
੧੪ ਏਸ ਲਈ ਪਤਾਲ ਨੇ ਆਪਣੀ ਹਿਰਸ ਵਧਾਈ ਹੈ,
ਅਤੇ ਆਪਣਾ ਮੂੰਹ ਬੇਅੰਤ ਅੱਡਿਆ ਹੈ,
ਉਹ ਦੇ ਬਜ਼ੁਰਗ ਤੇ ਉਹ ਦੇ ਆਮ,
ਅਤੇ ਉਹ ਦਾ ਰੌਲਾ ਅਰ ਉਹ ਦਾ ਅਨੰਦੀ ਸਭ ਹੇਠਾਂ ਉਤਰਦੇ ਜਾਂਦੇ ਹਨ ।
੧੫ ਆਦਮੀ ਨਿਵਾਇਆ ਜਾਂਦਾ ਹੈ,
ਅਤੇ ਮਨੁੱਖ ਅੱਝਾ ਕੀਤਾ ਜਾਂਦਾ ਹੈ,
ਅਤੇ ਹੰਕਾਰੀਆਂ ਦੀਆਂ ਅੱਖਾਂ ਅੱਝੀਆਂ ਕੀਤੀਆਂ ਜਾਂਦੀਆਂ ਹਨ,
੧੬ ਪਰ ਸੈਨਾਂ ਦਾ ਯਹੋਵਾਹ ਨਿਆਉਂ ਵਿੱਚ ਉੱਚਾ ਕੀਤਾ ਜਾਂਦਾ ਹੈ,
ਅਤੇ ਪਵਿੱਤ੍ਰ ਪਰਮੇਸ਼ੁਰ ਧਰਮ ਵਿੱਚ ਆਪਣੇ ਆਪ ਨੂੰ ਪਵਿੱਤ੍ਰ ਵਿਖਾਉਂਦਾ ਹੈ ।
੧੭ ਤਦ ਲੇਲੇ, ਜਾਣੋ, ਆਪਣੀ ਜੂਹ ਵਿੱਚ ਚਰਨਗੇ,
ਅਤੇ ਥੇਹਾਂ ਵਿੱਚ ਪਰਦੇਸੀ ਮੋਟਿਆਂ ਨੂੰ ਖਾਣਗੇ ॥
੧੮ ਹਾਇ ਓਹਨਾਂ ਉੱਤੇ ਜਿਹੜੇ ਬਦੀ ਨੂੰ ਝੂਠ ਦਿਆਂ ਰੱਸਿਆਂ ਨਾਲ ਖਿੱਚਦੇ ਹਨ,
ਅਤੇ ਪਾਪ ਨੂੰ ਗੱਡੇ ਦੀਆਂ ਖੇਂਜਾਂ ਨਾਲ !
੧੯ ਜਿਹੜੇ ਆਖਦੇ ਹਨ, ਉਹ ਛੇਤੀ ਕਰੇ,
ਉਹ ਆਪਣੇ ਕੰਮ ਨੂੰ ਸ਼ਤਾਬੀ ਕਰੇ,
ਤਾਂ ਜੋ ਅਸੀਂ ਉਹ ਨੂੰ ਵੇਖੀਏ !
ਇਸਰਾਏਲ ਦੇ ਪਵਿੱਤਰ ਪੁਰਖ ਦਾ ਪਰੋਜਨ ਨੇੜੇ ਆਵੇ ਭਈ ਅਸੀਂ ਉਹ ਨੂੰ ਜਾਣੀਏ !
੨੦ ਹਾਇ ਓਹਨਾਂ ਉੱਤੇ ਜਿਹੜੇ ਬੁਰਿਆਈ ਨੂੰ ਭਲਿਆਈ ਅਤੇ ਭਲਿਆਈ ਨੂੰ ਬੁਰਿਆਈ ਆਖਦੇ ਹਨ !
ਜਿਹੜੇ ਅਨ੍ਹੇਰ ਨੂੰ ਚਾਨਣ ਦੇ ਥਾਂ,
ਅਤੇ ਚਾਨਣ ਨੂੰ ਅਨ੍ਹੇਰ ਦੇ ਥਾਂ ਰੱਖਦੇ ਹਨ !
ਜਿਹੜੇ ਕੌੜੇ ਨੂੰ ਮਿੱਠੇ ਦੇ ਥਾਂ,
ਅਤੇ ਮਿੱਠੇ ਨੂੰ ਕੌੜੇ ਦੇ ਥਾਂ ਰੱਖਦੇ ਹਨ !
੨੧ ਹਾਇ ਓਹਨਾਂ ਉੱਤੇ ਜਿਹੜੇ ਆਪਣੀ ਨਿਗਾਹ ਵਿੱਚ ਸਿਆਣੇ ਹਨ,
ਅਤੇ ਆਪਣੇ ਖਿਆਲ ਵਿੱਚ ਬਿਬੇਕੀ ਹਨ !
੨੨ ਹਾਇ ਓਹਨਾਂ ਉੱਤੇ ਜਿਹੜੇ ਮਧ ਪੀਣ ਵਿੱਚ ਸੂਰਮੇ ਹਨ,
ਅਤੇ ਸ਼ਰਾਬ ਤਿਆਰ ਕਰਨ ਵਿੱਚ ਸੂਰ ਬੀਰ ਹਨ !
੨੩ ਜਿਹੜੇ ਦੁਸ਼ਟ ਨੂੰ ਵੱਢੀ ਖਾ ਕੇ ਧਰਮੀ ਠਹਿਰਾਉਂਦੇ ਹਨ,
ਅਤੇ ਧਰਮੀਆਂ ਦਾ ਧਰਮ ਉਨ੍ਹਾਂ ਤੋਂ ਖੋਹ ਲੈਂਦੇ ਹਨ ! ॥
੨੪ ਏਸ ਲਈ ਜਿਵੇਂ ਅੱਗ ਦੀ ਲਾਟ ਟਾਂਡੇ ਨੂੰ ਖਾ ਜਾਂਦੀ ਹੈ,
ਅਤੇ ਸੁੱਕਾ ਘਾ ਲੰਬ ਵਿੱਚ ਮਿਟ ਜਾਂਦਾ ਹੈ,
ਸੋ ਓਹਨਾਂ ਦੀ ਜੜ੍ਹ ਸੜ੍ਹਿਆਂਧ ਵਾਂਙੁ ਹੋ ਜਾਵੇਗੀ,
ਅਤੇ ਓਹਨਾਂ ਦੀਆਂ ਕਲੀਆਂ ਧੂੜ ਵਾਂਙੁ ਉੱਡ ਜਾਣਗੀਆਂ,
ਕਿਉਂ ਜੋ ਓਹਨਾਂ ਨੇ ਸੈਨਾਂ ਦੇ ਯਹੋਵਾਹ ਦੀ ਬਿਵਸਥਾ ਨੂੰ ਰੱਦਿਆ,
ਅਤੇ ਇਸਰਾਏਲ ਦੇ ਪਵਿੱਤਰ ਪੁਰਖ ਦਾ ਫ਼ਰਮਾਨ ਤੁੱਛ ਜਾਤਾ ।
੨੫ ਏਸ ਲਈ ਯਹੋਵਾਹ ਦਾ ਕ੍ਰੋਧ ਆਪਣੀ ਪਰਜਾ ਉੱਤੇ ਭੜਕ ਉੱਠਿਆ,
ਉਹ ਨੇ ਆਪਣਾ ਹੱਥ ਓਹਨਾਂ ਦੇ ਉੱਤੇ ਚੁੱਕਿਆ,
ਅਤੇ ਓਹਨਾਂ ਨੂੰ ਮਾਰਿਆ, ਤਾਂ ਪਹਾੜ ਕੰਬ ਗਏ,
ਅਤੇ ਓਹਨਾਂ ਦੀਆਂ ਲੋਥਾਂ ਕੂੜੇ ਵਾਂਙੁ ਗਲੀਆਂ ਵਿੱਚ ਸਨ,
ਏਹ ਦੇ ਹੁੰਦਿਆਂ ਵੀ ਉਹ ਦਾ ਕ੍ਰੋਧ ਨਹੀਂ ਹਟਿਆ,
ਸਗੋਂ ਉਹ ਦਾ ਹੱਥ ਅਜੇ ਚੁੱਕਿਆ ਹੋਇਆ ਹੈ ॥
੨੬ ਉਹ ਦੂਰ ਤੋਂ ਕੌਮਾਂ ਲਈ ਝੰਡਾ ਖੜ੍ਹਾ ਕਰੇਗਾ,
ਅਤੇ ਇੱਕ ਲਈ ਧਰਤੀ ਦੀਆਂ ਹੱਦਾਂ ਤੋਂ ਫੂਕ ਮਾਰੇਗਾ,
ਤਾਂ ਵੇਖੋ, ਉਹ ਤੁਰਤ ਫੁਰਤ ਆਉਂਦੀ ਹੈ ।
੨੭ ਉਸ ਵਿੱਚ ਨਾ ਕੋਈ ਥੱਕਦਾ, ਨਾ ਕੋਈ ਠੇਡਾ ਖਾਂਦਾ,
ਨਾ ਕੋਈ ਉਂਘਲਾਉਂਦਾ, ਨਾ ਕੋਈ ਸੌਂਦਾ,
ਨਾ ਕਿਸੇ ਦਾ ਕਮਰਬੰਦ ਖੁਲ੍ਹਦਾ ਹੈ,
ਨਾ ਕਿਸੇ ਦੀ ਜੁੱਤੀ ਦਾ ਤਸਮਾ ਟੁੱਟਦਾ ਹੈ ।
੨੮ ਜਿਨ੍ਹਾਂ ਦੇ ਬਾਣ ਤਿੱਖੇ,
ਤੇ ਜਿਨ੍ਹਾਂ ਦੇ ਸਾਰੇ ਧਣੁਖ ਕੱਸੇ ਹੋਏ ਹਨ,

ਉਨ੍ਹਾਂ ਦੇ ਘੋੜਿਆਂ ਦੇ ਸੁੰਬ ਚਕ ਮਕ ਜਿਹੇ,
ਅਤੇ ਉਨ੍ਹਾਂ ਦੇ ਪਹੀਏ ਵਾਵਰੋਲੇ ਜਿਹੇ ਜਾਪਦੇ ਹਨ ।
੨੯ ਉਨ੍ਹਾਂ ਦਾ ਗੱਜਣਾ ਸ਼ੇਰਨੀ ਵਾਂਙੁ
ਅਤੇ ਓਹ ਜੁਆਨ ਸ਼ੇਰ ਵਾਂਙੁ ਗੱਜਦੇ ਹਨ,
ਓਹ ਘੂਰਦੇ ਹਨ ਅਤੇ ਸ਼ਿਕਾਰ ਫੜਦੇ ਹਨ,
ਫੇਰ ਸੁਖਾਲਾ ਹੀ ਲੈ ਜਾਂਦੇ ਹਨ ਤੇ ਛੁਡਾਉਣ ਵਾਲਾ ਕੋਈ ਨਹੀਂ ।
੩੦ ਉਸ ਦਿਨ ਓਹ ਉਸ ਦੇ ਉੱਤੇ ਸਮੁੰਦਰ ਦੀ ਗਰਜ ਵਾਂਙੁ ਘੂਰਨਗੇ.
ਜੇ ਕੋਈ ਦੇਸ ਵੱਲ ਤੱਕੇ.
ਤਾਂ ਵੇਖੋ. ਅਨ੍ਹੇਰ ਤੇ ਦੁਖ,
ਅਤੇ ਚਾਨਣ ਉਹ ਦੇ ਬੱਦਲਾਂ ਨਾਲ ਅਨ੍ਹੇਰ ਹੋ ਜਾਂਦਾ ਹੈ ।

## ੬ ਯਸਾਯਾਹ ਦੀ ਬੁਲਾਹਟ

ਉੱਜ਼ੀਯਾਹ ਪਾਤਸ਼ਾਹ ਦੀ ਮੌਤ ਦੇ ਵਰ੍ਹੇ ਮੈਂ ਪ੍ਰਭੁ
ਨੂੰ ਉੱਚੇ ਤੇ ਚੁੱਕੇ ਹੋਏ ਸਿੰਘਾਸਣ ਉੱਤੇ ਬਿਰਾਜਮਾਨ
ਵੇਖਿਆ ਅਤੇ ਉਹ ਦੇ ਬਸਤ੍ਰ ਦੇ ਪੱਲੇ ਨਾਲ ਹੈਕਲ
੨ ਭਰੀ ਹੋਈ ਸੀ ੦ ਉਹ ਦੇ ਉਤਾਹਾਂ ਸਰਾਫ਼ੀਮ ਖਲੋਤੇ
ਸਨ । ਹਰੇਕ ਦੇ ਛੇ ਛੇ ਖੰਭ ਸਨ, ਉਹ ਦੋਹ ਨਾਲ
ਆਪਣਾ ਮੂੰਹ ਢੱਕਦਾ ਸੀ, ਤੇ ਦੋਹ ਨਾਲ ਪੈਰ
੩ ਢੱਕਦਾ ਸੀ ਅਤੇ ਦੋਹ ਨਾਲ ਉੱਡਦਾ ਸੀ ੦ ਇੱਕ
ਨੇ ਦੂਜੇ ਨੂੰ ਪੁਕਾਰਿਆ ਤੇ ਆਖਿਆ,—
"ਪਵਿੱਤ੍ਰ, ਪਵਿੱਤ੍ਰ, ਪਵਿੱਤ੍ਰ, ਸੈਨਾਂ ਦਾ ਯਹੋਵਾਹ,
ਸਾਰੀ ਧਰਤੀ ਉਹ ਦੇ ਪਰਤਾਪ ਨਾਲ ਭਰੀ ਹੋਈ ਹੈ ।"
੪ ਅਤੇ ਪੁਕਾਰਨ ਵਾਲੇ ਦੀ ਅਵਾਜ਼ ਤੋਂ ਸਰਦਲ ਦੀਆਂ
ਨੀਹਾਂ ਹਿੱਲ ਗਈਆਂ ਅਤੇ ਭਵਨ ਧੂੰਏਂ ਨਾਲ ਭਰ
ਗਿਆ ॥
੫ ਤਦ ਮੈਂ ਆਖਿਆ, ਹਾਇ ਮੇਰੇ ਉੱਤੇ ! ਮੈਂ ਤਾਂ
ਬੱਸ ਹੋ ਗਿਆ ! ਮੈਂ ਜੋ ਭਰਿਸ਼ਟ ਬੁੱਲ੍ਹਾਂ ਵਾਲਾ ਹਾਂ,
ਅਤੇ ਭਰਿਸ਼ਟ ਬੁੱਲ੍ਹਾਂ ਵਾਲੇ ਲੋਕਾਂ ਵਿੱਚ ਵੱਸਦਾ ਹਾਂ !
ਕਿਉਂ ਜੋ ਮੇਰੀਆਂ ਅੱਖਾਂ ਨੇ ਸੈਨਾਂ ਦੇ ਯਹੋਵਾਹ
੬ ਅਧੀਰਾਜ ਨੂੰ ਡਿੱਠਾ ਹੈ ! ੦ ਤਾਂ ਸਰਾਫ਼ੀਮ ਵਿੱਚੋਂ
ਇੱਕ ਮੇਰੇ ਕੋਲ ਉੱਡ ਕੇ ਆਇਆ ਅਤੇ ਉਹ ਦੇ
ਹੱਥ ਵਿੱਚ ਇੱਕ ਭਖਦਾ ਹੋਇਆ ਕੋਲਾ ਸੀ ਜਿਹੜਾ
ਉਸ ਨੇ ਜਗਵੇਦੀ ਦੇ ਉੱਤੋਂ ਚਿਮਟੇ ਨਾਲ ਚੁੱਕਿਆ
੭ ਸੀ ੦ ਤਾਂ ਉਸ ਇਹ ਆਖ ਕੇ ਮੇਰੇ ਮੂੰਹ ਨੂੰ ਛੋਹਿਆ,
ਵੇਖ ਇਸ ਨੇ ਤੇਰੇ ਬੁੱਲ੍ਹਾਂ ਨੂੰ ਛੋਹਿਆ ਅਤੇ ਤੇਰੀ ਬਦੀ
ਦੂਰ ਹੋਈ ਤੇ ਤੇਰਾ ਪਾਪ ਢੱਕਿਆ ਗਿਆ ॥
੮ ਫੇਰ ਮੈਂ ਪ੍ਰਭੁ ਦੀ ਅਵਾਜ਼ ਇਹ ਕਹਿੰਦੀ ਸੁਣੀ.
ਮੈਂ ਕਿਹ ਨੂੰ ਘੱਲਾਂ ਤੇ ਕੌਣ ਸਾਡੇ ਲਈ ਜਾਵੇਗਾ ?
ਤਾਂ ਮੈਂ ਆਖਿਆ. ਮੈਂ ਹਾਜ਼ਰ ਹਾਂ. ਮੈਨੂੰ ਘੱਲੋ ੦
੯ ਉਸ ਆਖਿਆ, ਜਾਹ ਤੇ ਇਸ ਪਰਜਾ ਨੂੰ ਆਖ,—
ਤੁਸੀਂ ਸੁਣਦੇ ਰਹੋ ਪਰ ਸਮਝੋ ਨਾ,
ਤੇ ਵੇਖਦੇ ਰਹੋ ਪਰ ਬੁੱਝੋ ਨਾ,
੧੦ ਏਸ ਪਰਜਾ ਦਾ ਮਨ ਮੋਟਾ,
ਤੇ ਏਸ ਦੇ ਕੰਨ ਭਾਰੇ ਕਰ ਦੇਹ,
ਅਤੇ ਏਸ ਦੀਆਂ ਅੱਖਾਂ ਬੰਦ ਕਰ,
ਮਤੇ ਓਹ ਆਪਣੀਆਂ ਅੱਖਾਂ ਨਾਲ ਵੇਖਣ,
ਅਤੇ ਆਪਣਿਆਂ ਕੰਨਾਂ ਨਾਲ ਸੁਣਨ,
ਅਤੇ ਆਪਣੇ ਮਨ ਨਾਲ ਸਮਝਣ,
ਅਤੇ ਮੁੜ ਆਉਣ ਤੇ ਚੰਗੇ ਹੋ ਜਾਣ ॥
੧੧ ਤਾਂ ਮੈਂ ਆਖਿਆ, ਕਦੋਂ ਤੀਕ, ਹੇ ਪ੍ਰਭੁ ? ਉਸ ਆਖਿਆ,
ਜਦ ਤੀਕ ਸ਼ਹਿਰ ਵਿਰਾਨ ਤੇ ਬੇ ਆਬਾਦ ਨਾ ਹੋਣ,
ਅਤੇ ਘਰ ਬੇ ਚਰਾਗ ਨਾ ਹੋਣ,
ਅਤੇ ਜਮੀਨ ਉੱਕਾ ਹੀ ਉਜੜ ਨਾ ਜਾਵੇ ।
੧੨ ਯਹੋਵਾਹ ਆਦਮੀਆਂ ਨੂੰ ਦੂਰ ਕਰ ਦੇਵੇਗਾ,
ਅਤੇ ਦੇਸ ਦੇ ਵਿੱਚ ਛੱਡੇ ਹੋਏ ਅਸਥਾਨ ਬਹੁਤ ਹੋਣਗੇ ।
੧੩ ਭਾਵੇਂ ਉਸ ਵਿੱਚ ਦਸਵਾਂ ਹਿੱਸਾ ਹੀ ਰਹੇ,
ਉਹ ਮੁੜ ਭਸਮ ਹੋਵੇਗਾ,
ਚੀਲ੍ਹ ਵਰਗਾ ਯਾ ਬਲੂਤ ਵਰਗਾ,
ਅਤੇ ਜਦ ਓਹ ਵੱਢੇ ਜਾਣ,
ਤਾਂ ਉਨ੍ਹਾਂ ਦਾ ਟੁੰਡ ਖੜਾ ਰਹਿੰਦਾ ।
ਪਵਿੱਤ੍ਰ ਵੰਸ ਉਹ ਦਾ ਟੁੰਡ ਹੈ ॥

## ੭ ਇੰਮਾਨੂਏਲ

ਤਾਂ ਐਉਂ ਹੋਇਆ ਕਿ ਉੱਜ਼ੀਯਾਹ ਦੇ ਪੋਤ੍ਰੇ,
ਯੋਥਾਮ ਦੇ ਪੁੱਤ੍ਰ ਆਹਾਜ਼ ਯਹੂਦਾਹ ਦੇ ਪਾਤਸ਼ਾਹ ਦੇ
ਦਿਨਾਂ ਵਿੱਚ ਅਰਾਮ ਦਾ ਰਾਜਾ ਰਸੀਨ ਅਤੇ

ਇਸਰਾਏਲ ਦੇ ਪਾਤਸ਼ਾਹ ਰਮਲਯਾਹ ਦਾ ਪੁੱਤ੍ਰ ਫ਼ਕਹ
ਯਰੂਸ਼ਲਮ ਨੂੰ ਉਤਾਂਹ ਆਏ ਭਈ ਉਹ ਦੇ ਵਿਰੁੱਧ
੨ ਜੁੱਧ ਕਰਨ ਪਰ ਉਹ ਨੂੰ ਜਿੱਤ ਨਾ ਸੱਕੇ ੦ ਤਾਂ
ਦਾਊਦ ਦੇ ਘਰਾਣੇ ਨੂੰ ਦੱਸਿਆ ਗਿਆ ਕਿ ਅਰਾਮ
ਇਫ਼ਰਾਈਮ ਨਾਲ ਮਿਲ ਗਿਆ ਹੈ ਤਾਂ ਉਹ ਦਾ
ਦਿਲ ਤੇ ਉਹ ਦੇ ਲੋਕਾਂ ਦਾ ਦਿਲ ਕੰਬ ਗਿਆ
ਜਿਵੇਂ ਬਣ ਦੇ ਰੁੱਖ ਪੌਣ ਦੇ ਅੱਗੇ ਕੰਬ ਜਾਂਦੇ
ਹਨ ॥

੩ ਤਾਂ ਯਹੋਵਾਹ ਨੇ ਯਸਾਯਾਹ ਨੂੰ ਆਖਿਆ, ਤੂੰ
ਅਰ ਤੇਰਾ ਪੁੱਤ੍ਰ ਸ਼ਆਰ ਯਾਸ਼ੂਬ* ਉੱਪਰਲੇ ਤਲਾ ਦੇ
ਸੂਏ ਦੇ ਸਿਰੇ ਉੱਤੇ ਧੋਬੀ ਘਾਟ ਦੇ ਰਾਹ ਤੇ ਆਹਾਜ਼
੪ ਨੂੰ ਮਿਲੋ ੦ ਅਤੇ ਤੂੰ ਉਹ ਨੂੰ ਆਖ, ਖਬਰਦਾਰ, ਚੁੱਪ
ਰਹੁ, ਨਾ ਡਰ! ਇਨ੍ਹਾਂ ਧੁਆਂਤੀਆਂ ਦੇ ਦੋਹਾਂ
ਸੁਲਗਦੇ ਟੁੰਡ ਤੋਂ ਅਰਥਾਤ ਰਮਲਯਾਹ ਦੇ ਪੁੱਤ੍ਰ
ਅਰਾਮ ਅਤੇ ਰਸੀਨ ਦੇ ਬਲਦੇ ਕ੍ਰੋਧ ਤੋਂ ਤੇਰਾ
੫ ਦਿਲ ਹੁੱਸ ਨਾ ਜਾਵੇ ੦ ਕਿਉਂ ਜੋ ਅਰਾਮ ਅਤੇ
ਰਮਲਯਾਹ ਦੇ ਪੁੱਤ੍ਰ ਅਤੇ ਇਫ਼ਰਾਈਮ ਨੇ ਤੇਰੇ ਵਿਰੁੱਧ
੬ ਬਦੀ ਦਾ ਮਤਾ ਪਕਾਇਆ ਹੈ ੦ ਆਓ, ਅਸੀਂ
ਯਹੂਦਾਹ ਉੱਤੇ ਚੜ੍ਹੀਏ ਅਤੇ ਉਹ ਨੂੰ ਛੇੜੀਏ ਅਤੇ
ਉਹ ਦੇ ਵਿੱਚ ਆਪਣੇ ਲਈ ਫੁੱਟ ਪਾ ਕੇ ਟਾਬਏਲ ਦੇ
੭ ਪੁੱਤ੍ਰ ਨੂੰ ਉਹ ਦੇ ਵਿੱਚ ਪਾਤਸ਼ਾਹ ਬਣਾਈਏ ੦ ਪ੍ਰਭੁ
ਯਹੋਵਾਹ ਐਉਂ ਫਰਮਾਉਂਦਾ ਹੈ, ਇਹ ਕਾਇਮ ਨਹੀਂ
੮ ਰਹੇਗਾ ਅਤੇ ਹੋਵੇਗਾ ਵੀ ਨਹੀਂ ੦ ਕਿਉਂ ਜੋ ਅਰਾਮ
ਦਾ ਸਿਰ ਦੰਮਿਸਕ ਹੈ ਅਤੇ ਦੰਮਿਸਕ ਦਾ ਸਿਰ
ਰਸੀਨ ਹੈ, ਪਰ ਪੈਂਹਟਾਂ ਵਰਿਹਾਂ ਤੀਕ ਇਫ਼ਰਾਈਮ
ਐਉਂ ਟੋਟੇ ਟੋਟੇ ਕੀਤਾ ਜਾਵੇਗਾ ਕਿ ਉਹ ਕੌਮ ਹੀ ਨਾ
੯ ਰਹੇਗੀ ੦ ਇਫ਼ਰਾਈਮ ਦਾ ਸਿਰ ਸਾਮਰਿਯਾ ਹੈ ਅਤੇ
ਸਾਮਰਿਯਾ ਦਾ ਸਿਰ ਰਮਲਯਾਹ ਦਾ ਪੁੱਤ੍ਰ ਹੈ। ਜੇ
ਤੁਸੀਂ ਪਰਤੀਤ ਨਾ ਕਰੋਗੇ ਤੁਸੀਂ ਸੱਚ ਮੁੱਚ ਕਾਇਮ ਨਾ
ਰਹੋਗੇ ॥

੧੦ ਫੇਰ ਯਹੋਵਾਹ ਆਹਾਜ਼ ਨੂੰ ਹੋਰ ਇਹ ਬੋਲਿਆ ੦
੧੧ ਕਿ ਯਹੋਵਾਹ ਆਪਣੇ ਪਰਮੇਸ਼ੁਰ ਤੋਂ ਕੋਈ ਨਿਸ਼ਾਨ
ਮੰਗ, ਭਾਵੇਂ ਡੂੰਘਿਆਈ ਵਿੱਚ ਭਾਵੇਂ ਉਤਾਹਾਂ
੧੨ ਉੱਚਿਆਈ ਵਿੱਚ ਮੰਗ ੦ ਪਰ ਆਹਾਜ਼ ਨੇ
ਆਖਿਆ, ਮੈਂ ਨਹੀਂ ਮੰਗਾਂਗਾ ਅਤੇ ਮੈਂ ਯਹੋਵਾਹ ਨੂੰ
ਨਹੀਂ ਪਰਤਾਵਾਂਗਾ ॥

੧੩ ਤਾਂ ਉਸ ਆਖਿਆ, ਹੇ ਦਾਊਦ ਦੇ ਘਰਾਣੇ,
ਸੁਣ। ਭਲਾ, ਏਹ ਤੁਹਾਡੇ ਲਈ ਛੋਟੀ ਗੱਲ ਹੈ ਭਈ
ਮਨੁੱਖਾਂ ਨੂੰ ਖੇਚਲ ਦਿਓ? ਕੀ ਤੁਸੀਂ ਮੇਰੇ ਪਰਮੇਸ਼ੁਰ
੧੪ ਨੂੰ ਵੀ ਖੇਚਲ ਦਿਓਗੇ? ੦ ਇਸ ਲਈ ਪ੍ਰਭੁ ਆਪ
ਤੁਹਾਨੂੰ ਇੱਕ ਨਿਸ਼ਾਨ ਦੇਵੇਗਾ। ਵੇਖੋ, ਇੱਕ ਕੁਆਰੀ*
ਗਰਭਵੰਤੀ ਹੋਵੇਗੀ ਅਤੇ ਪੁੱਤ੍ਰ ਜਣੇਗੀ ਅਤੇ ਉਹ ਉਸ
੧੫ ਦਾ ਨਾਮ ਇੰਮਾਨੂਏਲ ਰੱਖੇਗੀ ੦ ਉਹ ਦਹੀਂ ਅਤੇ
ਸ਼ਹਿਤ ਖਾਵੇਗਾ ਜਿਸ ਵੇਲੇ ਤੀਕ ਉਹ ਬਦੀ ਨੂੰ
੧੬ ਰੱਦਣਾ ਅਤੇ ਨੇਕੀ ਨੂੰ ਚੁਣਨਾ ਨਾ ਜਾਣੇ ੦ ਕਿਉਂ ਜੋ
ਇਸ ਤੋਂ ਪਹਿਲਾਂ ਕਿ ਉਹ ਮੁੰਡਾ ਬਦੀ ਨੂੰ ਰੱਦਣਾ
ਅਤੇ ਨੇਕੀ ਨੂੰ ਚੁਣਨਾ ਜਾਣੇ, ਉਹ ਜ਼ਮੀਨ ਛੱਡੀ
ਜਾਵੇਗੀ ਜਿਹ ਦੇ ਦੋਹਾਂ ਰਾਜਿਆਂ ਤੋਂ ਤੂੰ ਘਾਬਰਦਾ
੧੭ ਹੈਂ ੦ ਯਹੋਵਾਹ ਤੇਰੇ ਉੱਤੇ, ਤੇਰੇ ਲੋਕਾਂ ਉੱਤੇ ਅਤੇ
ਤੇਰੇ ਪਿਉ ਦੇ ਘਰਾਣੇ ਉੱਤੇ ਅਜੇਹੇ ਦਿਨ ਲੈ
ਆਵੇਗਾ ਅਰਥਾਤ ਅੱਸ਼ੂਰ ਦੇ ਰਾਜੇ ਨੂੰ, ਜੇਹੇ ਉਨ੍ਹਾਂ
ਦਿਨਾਂ ਤੋਂ ਨਹੀਂ ਆਏ ਜਦੋਂ ਇਫ਼ਰਾਈਮ ਯਹੂਦਾਹ
ਤੋਂ ਵੱਲਾ ਗਿਆ ਸੀ ॥

੧੮ ਐਉਂ ਹੋਵੇਗਾ ਕਿ ਉਸ ਦਿਨ ਯਹੋਵਾਹ ਉਸ
ਮੱਖੀ ਲਈ ਜਿਹੜੀ ਮਿਸਰ ਦੀਆਂ ਨਦੀਆਂ ਦੇ ਸਿਰੇ
ਤੇ ਹੈ ਅਤੇ ਉਸ ਮਖੀਰ ਨੂੰ ਜਿਹੜਾ ਅੱਸ਼ੂਰ ਦੇ ਦੇਸ
੧੯ ਵਿੱਚ ਹੈ ਸੁਸਕਾਰੇਗਾ ੦ ਫੇਰ ਉਹ ਲੋਕ ਸਭ
ਆਉਣਗੇ ਅਤੇ ਢਾਲੂ ਵਾਦੀਆਂ ਵਿੱਚ ਅਤੇ ਢਿੱਗਾਂ
ਦੀਆਂ ਤੇੜਾਂ ਵਿੱਚ ਅਤੇ ਸਾਰੇ ਕੰਡਿਆਂ ਉੱਤੇ ਅਰ
ਸਾਰੀਆਂ ਝਾੜੀਆਂ ਉੱਤੇ ਬਹਿਣਗੇ ॥

੨੦ ਉਸ ਦਿਨ ਪ੍ਰਭੁ ਉਸ ਉਸਤਰੇ ਨਾਲ ਜਿਹੜਾ
ਦਰਿਆ ਦੇ ਪਾਰੋਂ ਭਾੜੇ ਤੇ ਲਿਆ ਹੈ ਅਰਥਾਤ
ਅੱਸ਼ੂਰ ਦੇ ਰਾਜੇ ਨਾਲ ਸਿਰ ਅਤੇ ਪੈਰਾਂ ਦੇ ਵਾਲ ਮੁੰਨ
੨੧ ਸੁੱਟੇਗਾ ਅਤੇ ਦਾੜ੍ਹੀ ਵੀ ਸਾਫ਼ ਕਰ ਸੁੱਟੇਗਾ ੦ ਤਾਂ
ਐਉਂ ਹੋਵੇਗਾ ਕਿ ਉਸ ਦਿਨ ਇੱਕ ਮਨੁੱਖ ਇੱਕ
੨੨ ਵਹਿੜ ਤੇ ਦੋ ਭੇਡਾਂ ਜੀਉਂਦੀਆਂ ਰੱਖੇਗਾ ੦ ਅਤੇ
ਉਨ੍ਹਾਂ ਦੇ ਦੁੱਧ ਦੀ ਵਾਫ਼ਰੀ ਦੇ ਕਾਰਨ ਉਹ ਦਹੀਂ
ਖਾਵੇਗਾ ਕਿਉਂਕਿ ਜੋ ਕੋਈ ਉਸ ਜ਼ਮੀਨ ਦੇ ਵਿੱਚਕਾਰ
ਬਾਕੀ ਰਹੇ ਉਹ ਦਹੀਂ ਤੇ ਸ਼ਹਿਤ ਖਾਵੇਗਾ ॥

* ਅਰਥਾਤ, ਇੱਕ ਬਕੀਆ ਮੁੜੇਗਾ ।

* ਅਥਵਾ, ਜੁਆਨ ਤੀਵੀਂ ।

੨੩ ਅਤੇ ਐਉਂ ਹੋਵੇਗਾ ਕਿ ਉਸ ਦਿਨ ਹਰ ਥਾਂ
ਜਿੱਥੇ ਹਜ਼ਾਰ ਵੇਲਾਂ ਹੁੰਦੀਆਂ ਸਨ ਅਤੇ ਓਹ ਹਜ਼ਾਰ
ਰੁਪਏ ਦੀਆਂ ਹੁੰਦੀਆਂ ਸਨ ਉੱਥੇ ਕੰਡੇ ਤੇ ਕੰਡਿਆਲੇ
੨੪ ਹੋਣਗੇ ੦ ਬਾਣਾਂ ਤੇ ਧਣੁਖਾਂ ਨਾਲ ਓਹ ਉੱਥੇ
ਆਉਣਗੇ ਕਿਉਂਕਿ ਸਾਰਾ ਦੇਸ ਕੰਡਿਆਂ ਤੇ
੨੫ ਕੰਡਿਆਲਿਆਂ ਦਾ ਹੋਵੇਗਾ ੦ ਅਤੇ ਸਾਰੇ ਟਿੱਬੇ
ਜਿਹੜੇ ਕਹੀ ਨਾਲ ਪੁੱਟੀਦੇ ਸਨ,—ਕੰਡਿਆਂ ਤੇ
ਕੰਡਿਆਲਿਆਂ ਦੇ ਡਰ ਤੋਂ ਤੁਸੀਂ ਉੱਥੇ ਨਾ ਜਾਓਗੇ
ਪਰ ਓਹ ਬਲਦਾਂ ਦੀਆਂ ਰੱਖਾਂ ਅਤੇ ਭੇਡਾਂ ਦੀ
ਖੁਰਗਾਹ ਹੋਣਗੇ ॥

## ੮ ਸਾਖੀ ਨਾਮਾ ਠੱਪ ਤੇ ਯਹੋਵਾਹ ਨੂੰ ਤੱਕ

ਤਾਂ ਯਹੋਵਾਹ ਨੇ ਮੈਨੂੰ ਆਖਿਆ, ਇੱਕ ਵੱਡੀ
ਤਖ਼ਤੀ ਲੈ ਕੇ ਉਹ ਦੇ ਉੱਤੇ ਆਮ ਅੱਖਰਾਂ ਵਿੱਚ
ਲਿਖ. "ਮਹੇਰ-ਸ਼ਲਾਲ-ਹਾਸ਼-ਬਜ਼ * ਦੇ ਲਈ" ੦
੨ ਸੋ ਮੈਂ ਆਪਣੇ ਲਈ ਮਾਤਬਰ ਗਵਾਹ ਬਣਾਏ,
ਅਰਥਾਤ ਊਰੀਯਾਹ ਜਾਜਕ ਅਤੇ ਯਬਰਕਯਾਹ ਦਾ
੩ ਪੁੱਤ੍ਰ ਜ਼ਕਰਯਾਹ ੦ ਤਾਂ ਮੈਂ ਨਬੀਆ ਨਾਲ ਸੰਗ
ਕੀਤਾ ਅਤੇ ਉਹ ਗਰਭਵੰਤੀ ਹੋਈ ਤੇ ਪੁੱਤ੍ਰ ਜਣੀ, ਤਾਂ
ਯਹੋਵਾਹ ਨੇ ਮੈਨੂੰ ਆਖਿਆ, ਉਹ ਦਾ ਨਾਉਂ
੪ ਮਹੇਰ-ਸ਼ਲਾਲ-ਹਾਸ਼-ਬਜ਼ ਰੱਖ ੦ ਕਿਉਂ ਜੋ ਇਸ ਤੋਂ
ਪਹਿਲਾਂ ਕਿ ਉਹ ਮੁੰਡਾ "ਮੇਰਾ ਪਿਤਾ" ਤੇ "ਮੇਰੀ
ਮਾਤਾ" ਕਹਿਣਾ ਸਿੱਖੇ, ਦੰਮਿਸਕ ਦਾ ਮਾਲ ਅਤੇ
ਸਾਮਰਿਯਾ ਦੀ ਲੁੱਟ ਅੱਸ਼ੂਰ ਦੇ ਰਾਜੇ ਦੇ ਅੱਗੇ
ਚੁਕਵਾਈ ਜਾਏਗੀ ॥
੫ ਯਹੋਵਾਹ ਫੇਰ ਹੋਰ ਮੈਨੂੰ ਬੋਲਿਆ ੦ ਏਸ ਲਈ
੬ ਕਿ ਇਸ ਪਰਜਾ ਨੇ ਸ਼ੀਲੋਆਹ ਦੇ ਹੌਲੀ ਵਗਣ
ਵਾਲੇ ਪਾਣੀ ਨੂੰ ਰੱਦ ਕੀਤਾ ਅਤੇ ਰਸੀਨ ਤੇ
੭ ਰਮਲਯਾਹ ਦੇ ਪੁੱਤ੍ਰ ਉੱਤੇ ਖੁਸ਼ ਹਨ ੦ ਤਾਂ ਵੇਖੋ, ਪ੍ਰਭੁ
ਉਨ੍ਹਾਂ ਦੇ ਉੱਤੇ ਦਰਿਆ ਦੇ ਤੇਜ ਤੇ ਬਹੁਤੇ ਪਾਣੀ
ਚੜ੍ਹਾਵੇਗਾ, ਅਰਥਾਤ ਅੱਸ਼ੂਰ ਦੇ ਰਾਜੇ ਨੂੰ ਉਹ ਦੀ
ਸਾਰੀ ਸ਼ਾਨ ਨਾਲ ਅਤੇ ਉਹ ਆਪਣੇ ਸਾਰੇ ਨਾਲਿਆਂ
ਉੱਤੇ ਚੜ੍ਹੇਗਾ ਅਤੇ ਆਪਣੇ ਸਾਰੇ ਕੰਢਿਆਂ ਦੇ
੮ ਉੱਤੋਂ ਦੀ ਵਗੇਗਾ ੦ ਉਹ ਯਹੂਦਾਹ ਦੇ ਵਿੱਚ ਵੀ
ਲੰਘੇਗਾ, ਉਹ ਹੜ੍ਹ ਬਣ ਕੇ ਵਗੇਗਾ ਅਤੇ ਗਰਦਨ
ਤੀਕ ਚੜ੍ਹੇਗਾ ਅਤੇ ਹੇ ਇੰਮਾਨੂਏਲ, ਉਹ ਦੇ ਪਰਾਂ ਦਾ
ਫੈਲਾਓ ਤੇਰੇ ਦੇਸ ਦੀ ਚੁੜਾਈ ਨੂੰ ਭਰ ਦੇਵੇਗਾ ! ॥
੯ ਹੇ ਲੋਕੋ ! ਮਿਲ ਜਾਓ,* ਪਰ ਟੋਟੇ ਟੋਟੇ ਕੀਤੇ
ਜਾਓਗੇ,
ਹੇ ਸਾਰੇ ਦੂਰ ਦੇਸ ਦਿਓ, ਕੰਨ ਲਾਓ,
ਆਪਣੀਆਂ ਕਮਰਾਂ ਕੱਸੋ, ਪਰ ਤੁਸੀਂ ਟੋਟੇ ਟੋਟੇ ਕੀਤੇ
ਜਾਓਗੇ,
ਆਪਣੀਆਂ ਕਮਰਾਂ ਕੱਸੋ, ਪਰ ਤੁਸੀਂ ਟੋਟੇ ਟੋਟੇ ਕੀਤੇ
ਜਾਓਗੇ !
੧੦ ਆਪੋ ਵਿੱਚ ਸਲਾਹ ਕਰੋ ਪਰ ਉਹ ਨਿਸਫਲ ਹੋਵੇਗੀ,
ਬਚਨ ਕਰੋ ਪਰ ਉਹ ਕਾਇਮ ਨਾ ਰਹੇਗਾ,
ਕਿਉਂ ਜੋ ਪਰਮੇਸ਼ੁਰ ਸਾਡੇ ਸੰਗ ਹੈ ॥
੧੧ ਐਉਂ ਯਹੋਵਾਹ ਨੇ ਤਕੜੇ ਹੱਥ ਨਾਲ ਮੈਨੂੰ ਫੜ
ਕੇ ਆਖਿਆ ਅਤੇ ਇਸ ਪਰਜਾ ਦੇ ਚਾਲ ਚਲਣ
੧੨ ਤੋਂ ਮੈਨੂੰ ਇਹ ਆਖ ਕੇ ਖਬਰਦਾਰ ਕੀਤਾ ੦ ਕਿ ਉਹ
ਸਭ ਕੁਝ ਜਿਹ ਨੂੰ ਇਹ ਪਰਜਾ ਏਕਾ ਆਖੇ, ਤੁਸੀਂ
ਏਕਾ ਨਾ ਆਖੋ ਅਤੇ ਜਿਸ ਤੋਂ ਏਹ ਭੈ ਖਾਂਦੀ ਹੈ
੧੩ ਤੁਸੀਂ ਭੈ ਨਾ ਖਾਓ, ਨਾ ਕੰਬੋ ੦ ਸੈਨਾਂ ਦਾ ਯਹੋਵਾਹ,
ਉਹ ਨੂੰ ਪਵਿੱਤਰ ਮੰਨੋ ਅਤੇ ਉਹ ਤੁਹਾਡੇ ਲਈ ਭੈ
੧੪ ਅਤੇ ਉਹ ਤੁਹਾਡੇ ਲਈ ਕਾਂਬਾ ਹੋਵੇ ੦ ਉਹ ਪਵਿੱਤਰ
ਅਸਥਾਨ ਹੋਵੇਗਾ ਪਰ ਇਸਰਾਏਲ ਦੇ ਦੋਹਾਂ
ਘਰਾਣਿਆਂ ਲਈ ਠੋਕਰ ਦਾ ਪੱਥਰ ਅਤੇ ਠੇਡਾ ਖਾਣ
ਦੀ ਚਟਾਨ ਅਤੇ ਯਰੂਸ਼ਲਮ ਦੇ ਵਾਸੀਆਂ ਲਈ
੧੫ ਫਾਹੀ ਤੇ ਫੰਦਾ ਹੋਵੇਗਾ ੦ ਬਹੁਤੇ ਉਨ੍ਹਾਂ ਵਿੱਚ ਠੇਡੇ
ਖਾਣਗੇ ਅਤੇ ਡਿੱਗਣਗੇ ਅਤੇ ਚੂਰ ਚੂਰ ਹੋ ਜਾਣਗੇ
ਅਤੇ ਫਾਹੇ ਜਾਣਗੇ ਅਤੇ ਫੜੇ ਜਾਣਗੇ ॥
੧੬ ਸਾਖੀ ਨਾਮੇ ਨੂੰ ਠੱਪ ਲੈ, ਅਤੇ ਮੇਰੇ ਚੇਲਿਆਂ
੧੭ ਵਿੱਚ ਬਿਵਸਥਾ ਉੱਤੇ ਮੋਹਰ ਲਾ ੦ ਅਤੇ ਮੈਂ
ਯਹੋਵਾਹ ਲਈ ਠਹਿਰਾਂਗਾ ਜਿਹੜਾ ਯਾਕੂਬ ਦੇ
ਘਰਾਣੇ ਤੋਂ ਆਪਣਾ ਮੂੰਹ ਲੁਕਾਉਂਦਾ ਹੈ ਅਤੇ ਮੈਂ
੧੮ ਉਹ ਨੂੰ ਉਡੀਕਾਂਗਾ ੦ ਵੇਖੋ, ਮੈਂ ਅਤੇ ਓਹ ਬੱਚੇ
ਜਿਹੜੇ ਯਹੋਵਾਹ ਨੇ ਮੈਨੂੰ ਬਖ਼ਸ਼ੇ ਇਸਰਾਏਲ ਵਿੱਚ
ਸੈਨਾਂ ਦੇ ਯਹੋਵਾਹ ਵੱਲੋਂ ਜੋ ਸੀਯੋਨ ਪਰਬਤ ਉੱਤੇ
ਵੱਸਦਾ ਹੈ ਨਿਸ਼ਾਨ ਅਤੇ ਅਚੰਭੇ ਹਾਂ ॥

* "ਲੁੱਟ ਝੱਟ, ਸ਼ਿਕਾਰ ਫੱਟ"।

* ਅਥਵਾ, (੧) ਡੰਡ ਪਾਓ, (੨) ਚੂਰ ਚੂਰ ਹੋ ਜਾਓ।

੧੯ ਜਦ ਓਹ ਤੁਹਾਨੂੰ ਆਖਣ ਭਈ ਭੂਤ-ਮਿੱਤ੍ਰਾਂ
ਨੂੰ ਅਤੇ ਦਿਓ-ਯਾਰਾਂ ਨੂੰ ਜਿਹੜੇ ਸੁਰ ਸੁਰ ਤੇ ਬੁੜ
ਬੁੜ ਕਰਦੇ ਹਨ ਪੁੱਛੋ,—ਭਲਾ, ਲੋਕ ਆਪਣੇ
ਪਰਮੇਸ਼ੁਰ ਨੂੰ ਨਾ ਪੁੱਛਣ ? ਕੀ ਜੀਉਂਦਿਆਂ ਦੇ ਲਈ
੨੦ ਮੁਰਦਿਆਂ ਨੂੰ ਪੁੱਛੀਦਾ ਹੈ ? o ਬਿਵਸਥਾ ਤੇ ਸਾਖੀ
ਨੂੰ ! ਜੇ ਓਹ ਏਸ ਬਚਨ ਅਨੁਸਾਰ ਨਾ ਆਖਣ ਤਾਂ ਸੱਚ
੨੧ ਮੁੱਚ ਉਨ੍ਹਾਂ ਲਈ ਪਹੁ ਨਾ ਫਟੇਗੀ o ਓਹ ਉਸ ਦੇ
ਵਿੱਚ ਦੀ ਰੋਗੀ ਤੇ ਭੋਗੀ ਹੋ ਕੇ ਲੰਘਣਗੇ ਅਤੇ
ਐਉਂ ਹੋਵੇਗਾ ਕਿ ਜਦ ਓਹ ਭੁੱਖੇ ਹੋਣਗੇ ਤਾਂ ਓਹ
ਆਪਣੇ ਆਪ ਤੇ ਖਿਝਣਗੇ ਅਤੇ ਆਪਣੇ ਪਾਤਸ਼ਾਹ
ਤੇ ਆਪਣੇ ਪਰਮੇਸ਼ੁਰ ਨੂੰ ਫਿਟਕਾਰਨਗੇ ਅਤੇ ਆਪਣੇ
੨੨ ਮੂੰਹ ਉਤਾਹਾਂ ਕਰਨਗੇ o ਓਹ ਧਰਤੀ ਵੱਲ ਤੱਕਣਗੇ
ਅਤੇ ਵੇਖੋ ! ਬਿਪਤਾ ਤੇ ਅਨ੍ਹੇਰਾ, ਕਸ਼ਟ ਦੀ ਧੁੰਦ !
ਅਤੇ ਗੂੜ੍ਹੇ ਅਨ੍ਹੇਰੇ ਵਿੱਚ ਓਹ ਧੱਕੇ ਜਾਣਗੇ ॥

੯

## ਸ਼ਾਂਤੀ ਦਾ ਰਾਜ ਕੁਮਾਰ

ਪਰ ਉਹ ਦੇ ਲਈ ਜਿਹੜੀ ਕਸ਼ਟ ਵਿੱਚ ਸੀ ਧੁੰਦ
ਨਹੀਂ ਹੋਵੇਗੀ । ਪਿੱਛਲੇ ਸਮੇਂ ਵਿੱਚ ਉਹ ਨੇ ਜ਼ਬੂਲੂਨ
ਦੀ ਧਰਤੀ ਅਤੇ ਨਫ਼ਤਾਲੀ ਦੀ ਧਰਤੀ ਨੂੰ ਤੁੱਛ ਕੀਤਾ
ਪਰ ਆਖਰੀ ਸਮੇਂ ਵਿੱਚ ਓਹ ਸਮੁੰਦਰ ਦੇ ਰਾਹ
ਯਰਦਨੋਂ ਪਾਰ ਕੌਮਾਂ ਦੇ ਗਲੀਲ ਨੂੰ ਪਰਤਾਪਵਾਨ
ਕਰੇਗਾ ॥
੨ ਜਿਹੜੇ ਲੋਕ ਅਨ੍ਹੇਰੇ ਵਿੱਚ ਚੱਲਦੇ ਸਨ,
ਓਹਨਾਂ ਨੇ ਵੱਡਾ ਚਾਨਣ ਵੇਖਿਆ,
ਅਤੇ ਜਿਹੜੇ ਮੌਤ ਦੇ ਸਾਯੇ ਦੇ ਦੇਸ ਵਿੱਚ ਵੱਸਦੇ
ਸਨ,
ਓਹਨਾਂ ਉੱਤੇ ਚਾਨਣ ਚਮਕਿਆ ।
੩ ਤੈਂ ਕੌਮ ਨੂੰ ਵਧੇਰੇ ਕੀਤਾ,
ਤੈਂ ਉਹ ਦੀ ਖੁਸ਼ੀ ਨੂੰ ਵਧਾਇਆ,
ਓਹ ਤੇਰੇ ਸਨਮੁਖ ਖੁਸ਼ੀ ਕਰਦੇ ਹਨ,
ਜਿਵੇਂ ਵਾਢੀ ਤੇ ਖੁਸ਼ੀ ਕਰੀਦੀ ਹੈ,
ਅਤੇ ਜਿਵੇਂ ਲੁੱਟ ਦਾ ਮਾਲ ਵੰਡਣ ਉੱਤੇ
ਓਹ ਬਾਗ ਬਾਗ ਹੁੰਦੇ ਹਨ ।
੪ ਉਸ ਦੇ ਭਾਰ ਦੇ ਜੂਲੇ ਨੂੰ,
ਉਸ ਦੇ ਮੋਢੇ ਦੀ ਲਾਠੀ ਨੂੰ,
ਅਤੇ ਉਸ ਦੇ ਸਤਾਉਣ ਵਾਲੇ ਦੀ ਸੋਟੀ ਨੂੰ,
ਤੈਂ ਟੋਟੇ ਟੋਟੇ ਕੀਤਾ ਜਿਵੇਂ ਮਿਦਯਾਨ ਦੇ ਦਿਨ
ਵਿੱਚ ।
੫ ਹਰ ਸ਼ੋਰ ਨਾਲ ਧੌੜ ਮਾਰਨ ਵਾਲਾ ਫੌਜੀ ਬੂਟ,
ਅਤੇ ਹਰ ਲਹੂ ਲੁਹਾਣ ਕੱਪੜਾ,
ਅੱਗ ਦੇ ਬਾਲਣ ਵਾਂਙੁ ਸਾੜਿਆ ਜਾਵੇਗਾ ।
੬ ਸਾਡੇ ਲਈ ਤਾਂ ਇੱਕ ਬਾਲਕ ਜੰਮਿਆ,
ਅਤੇ ਸਾਨੂੰ ਇੱਕ ਪੁੱਤ੍ਰ ਬਖ਼ਸ਼ਿਆ ਗਿਆ,
ਰਾਜ ਉਹ ਦੇ ਮੋਢੇ ਉੱਤੇ ਹੋਵੇਗਾ,
ਅਤੇ ਉਹ ਦਾ ਨਾਮ ਇਉਂ ਸੱਦਿਆ ਜਾਵੇਗਾ,
"ਅਚਰਜ ਸਲਾਹੂ, ਸ਼ਕਤੀਮਾਨ ਪਰਮੇਸ਼ੁਰ,
ਅਨਾਦੀ ਪਿਤਾ, ਸ਼ਾਂਤੀ ਦਾ ਰਾਜ ਕੁਮਾਰ" ।
੭ ਉਹ ਦੇ ਰਾਜ ਦੀ ਤਰੱਕੀ,
ਅਤੇ ਸਲਾਮਤੀ ਦੀ ਕੋਈ ਹੱਦ ਨਾ ਹੋਵੇਗੀ,
ਦਾਊਦ ਦੀ ਰਾਜ-ਗੱਦੀ ਉੱਤੇ,
ਅਤੇ ਉਹ ਦੀ ਪਾਤਸ਼ਾਹੀ ਉੱਤੇ,
ਭਈ ਉਹ ਉਸ ਨੂੰ ਕਾਇਮ ਕਰੇ,
ਅਤੇ ਨਿਆਉਂ ਤੇ ਧਰਮ ਨਾਲ ਉਸ ਨੂੰ
ਹੁਣ ਤੋਂ ਜੁੱਗੋ ਜੁੱਗ ਸੰਭਾਲੇ ।
ਸੈਨਾਂ ਦੇ ਯਹੋਵਾਹ ਦੀ ਅਣਖ ਏਹ ਕਰੇਗੀ ॥
੮ ਪ੍ਰਭੁ ਨੇ ਯਾਕੂਬ ਨੂੰ ਬਚਨ ਘੱਲਿਆ,
ਅਤੇ ਉਹ ਇਸਰਾਏਲ ਉੱਤੇ ਆ ਪਿਆ ।
੯ ਤਾਂ ਸਾਰੇ ਲੋਕ ਜਾਣਨਗੇ,
ਇਫ਼ਰਾਈਮ ਅਤੇ ਸਾਮਰਿਯਾ ਦੇ ਵਾਸੀ,
ਜਿਹੜੇ ਗਰੂਰ ਤੇ ਦਿਲ ਦੇ ਹੰਕਾਰ ਨਾਲ ਆਖਦੇ ਹਨ,
੧੦ ਇੱਟਾਂ ਡਿੱਗ ਪਈਆਂ,
ਪਰ ਅਸੀਂ ਘੜਵੇਂ ਪੱਥਰਾਂ ਨਾਲ ਉਸਾਰਾਂਗੇ,
ਗੁੱਲਰ ਤਾਂ ਵੱਢੇ ਹੋਏ ਹਨ,
ਪਰ ਅਸੀਂ ਉਨ੍ਹਾਂ ਦੇ ਥਾਂ ਦਿਆਰ ਪਾਵਾਂਗੇ ।
੧੧ ਸੋ ਯਹੋਵਾਹ ਰਸੀਨ ਦੇ ਵਿਰੋਧੀਆਂ ਨੂੰ ਉਹ ਦੇ
ਵਿਰੁੱਧ ਚੁੱਕੇਗਾ,
ਅਤੇ ਉਹ ਦੇ ਵੈਰੀਆਂ ਨੂੰ ਪਰੇਰੇਗਾ ।
੧੨ ਅਰਾਮੀ ਅੱਗੇ ਅਤੇ ਫਲਿਸਤੀ ਪਿੱਛੇ ਹੋਣਗੇ,
ਅਤੇ ਓਹ ਇਸਰਾਏਲ ਨੂੰ ਅੱਡੇ ਹੋਏ ਮੂੰਹ ਨਾਲ ਭੱਖ
ਲੈਣਗੇ ।
ਏਹ ਦੇ ਹੁੰਦਿਆਂ ਤੇ ਵੀ ਉਹ ਦਾ ਕ੍ਰੋਧ ਨਹੀਂ ਹਟਿਆ,
ਸਗੋਂ ਉਹ ਦਾ ਹੱਥ ਅਜੇ ਚੁੱਕਿਆ ਹੋਇਆ ਹੈ ।

੧੩ ਤਾਂ ਵੀ ਪਰਜਾ ਆਪਣੇ ਮਾਰਨ ਵਾਲੇ ਵੱਲ ਨਾ ਮੁੜੀ,
ਨਾ ਸੈਨਾਂ ਦੇ ਯਹੋਵਾਹ ਨੂੰ ਭਾਲਿਆ ।
੧੪ ਸੋ ਯਹੋਵਾਹ ਨੇ ਇਸਰਾਏਲ ਵਿੱਚੋਂ ਸਿਰ ਅਰ ਪੂਛ,
ਖਜੂਰ ਦੀ ਟਹਿਣੀ ਤੇ ਕਾਨਾ ਇੱਕੇ ਦਿਨ ਵੱਢ ਸੁੱਟਿਆ,
੧੫ ਬਜ਼ੁਰਗ ਅਰ ਪਤਵੰਤ, ਓਹ ਸਿਰ ਹਨ,
ਅਤੇ ਨਬੀ ਜਿਹੜਾ ਝੂਠ ਸਿਖਾਉਂਦਾ ਹੈ, ਉਹ ਪੂਛ ਹੈ ।
੧੬ ਇਸ ਪਰਜਾ ਦੇ ਆਗੂ ਕੁਰਾਹ ਪਾਉਣ ਵਾਲੇ ਹਨ,
ਅਤੇ ਉਨ੍ਹਾਂ ਦੇ ਪਿੱਛੇ ਲੱਗਣ ਵਾਲੇ ਨਿਗਲੇ ਜਾਂਦੇ ਹਨ ।
੧੭ ਇਸ ਲਈ ਪ੍ਰਭੁ ਉਨ੍ਹਾਂ ਦੇ ਜੁਆਨਾਂ ਉੱਤੇ ਖੁਸ਼ ਨਹੀਂ,
ਨਾ ਉਨ੍ਹਾਂ ਦੇ ਯਤੀਮਾਂ ਅਤੇ ਵਿਧਵਾਂ ਉੱਤੇ ਰਹਮ ਕਰੇਗਾ,
ਕਿਉਂ ਜੋ ਹਰੇਕ ਬੇਧਰਮ ਅਰ ਕੁਕਰਮੀ ਹੈ,
ਅਤੇ ਹਰ ਮੂੰਹ ਮੂਰਖਤਾਈ ਬੱਕਦਾ ਹੈ ।
ਏਹ ਦੇ ਹੁੰਦਿਆਂ ਤੇ ਵੀ ਉਹ ਦਾ ਕ੍ਰੋਧ ਨਹੀਂ ਹਟਿਆ,
ਸਗੋਂ ਉਹ ਦਾ ਹੱਥ ਅਜੇ ਚੁੱਕਿਆ ਹੋਇਆ ਹੈ ॥
੧੮ ਬੁਰਿਆਈ ਤਾਂ ਅੱਗ ਵਾਂਙੁ ਬਲਦੀ ਹੈ,
ਉਹ ਕੰਡੇ ਤੇ ਕੰਡਿਆਲੇ ਭਸਮ ਕਰਦੀ ਹੈ,
ਅਤੇ ਉਹ ਬਣ ਦੀਆਂ ਝੰਗੀਆਂ ਵਿੱਚ ਭੜਕ ਉੱਠਦੀ ਹੈ,
ਓਹ ਧੂੰਏਂ ਦੇ ਗੂੜ੍ਹੇ ਬੱਦਲਾਂ ਵਿੱਚ ਉਤਾਹਾਂ ਚੜ੍ਹਦੀਆਂ ਹਨ ।
੧੯ ਸੈਨਾਂ ਦੇ ਯਹੋਵਾਹ ਦੇ ਕਹਿਰ ਵਿੱਚ ਧਰਤੀ ਸੜ ਜਾਂਦੀ ਹੈ,
ਲੋਕ ਅੱਗ ਦੇ ਬਾਲਣ ਜੇਹੇ ਹੁੰਦੇ ਹਨ,
ਕੋਈ ਆਪਣੇ ਭਰਾ ਦੀ ਰਈ ਨਹੀਂ ਕਰਦਾ ।
੨੦ ਕੋਈ ਸੱਜੇ ਹੱਥ ਵੱਲੋਂ ਕੁਝ ਖਿੱਚਦਾ ਪਰ ਰਹਿੰਦਾ ਭੁੱਖਾ ਹੈ,
ਕੋਈ ਖੱਬੇ ਹੱਥ ਵੱਲੋਂ ਖਾਂਦਾ ਪਰ ਓਹ ਰੱਜਦੇ ਨਹੀਂ,
ਹਰ ਮਨੁੱਖ ਆਪਣੀ ਬਾਂਹ ਦਾ ਮਾਸ ਖਾਵੇਗਾ,
੨੧ ਮਨੱਸ਼ਹ ਇਫ਼ਰਾਈਮ ਨੂੰ ਅਰ ਇਫ਼ਰਾਈਮ ਮਨੱਸ਼ਹ ਨੂੰ,
ਅਤੇ ਓਹ ਮਿਲ ਕੇ ਯਹੂਦਾਹ ਦੇ ਵਿਰੁੱਧ ਹੁੰਦੇ ਹਨ ।
ਏਹ ਦੇ ਹੁੰਦਿਆਂ ਤੇ ਵੀ ਉਹ ਦਾ ਕ੍ਰੋਧ ਨਹੀਂ ਹਟਿਆ,
ਸਗੋਂ ਉਹ ਦਾ ਹੱਥ ਅਜੇ ਚੁੱਕਿਆ ਹੋਇਆ ਹੈ ॥

## ੧੦ ਅੱਸ਼ੂਰ ਦੀ ਚੜ੍ਹਾਈ ਤੇ ਬਰਬਾਦੀ

ਹਾਇ ਓਹਨਾਂ ਉੱਤੇ ਜਿਹੜੇ ਬੁਰੀਆਂ ਬਿਧੀਆਂ ਬਣਾਉਂਦੇ ਹਨ,
ਅਤੇ ਓਹਨਾਂ ਲਿਖਾਰੀਆਂ ਉੱਤੇ ਜਿਹੜੇ ਜ਼ੁਲਮ ਨੂੰ ਲਿਖੀ ਜਾਂਦੇ ਹਨ !
੨ ਭਈ ਓਹ ਗਰੀਬਾਂ ਨੂੰ ਇਨਸਾਫ਼ ਤੋਂ ਮੋੜ ਦੇਣ,
ਅਤੇ ਮੇਰੀ ਪਰਜਾ ਦੇ ਮਸਕੀਨਾਂ ਦਾ ਹੱਕ ਖੋਹ ਲੈਣ,
ਭਈ ਵਿਧਵਾਂ ਓਹਨਾਂ ਦੀ ਲੁੱਟ ਹੋਣ,
ਅਤੇ ਓਹ ਯਤੀਮਾਂ ਨੂੰ ਸ਼ਿਕਾਰ ਬਣਾਉਣ !
੩ ਤੁਸੀਂ ਸਜ਼ਾ ਦੇ ਦਿਨ ਕੀ ਕਰੋਗੇ,
ਉਸ ਬਰਬਾਦੀ ਵਿੱਚ ਜਿਹੜੀ ਦੂਰੋਂ ਆਵੇਗੀ ?
ਤੁਸੀਂ ਸਹਾਇਤਾ ਲਈ ਕਿਹ ਦੇ ਕੋਲ ਨੱਠੋਗੇ,
ਅਤੇ ਆਪਣਾ ਮਾਲ ਧਨ ਕਿੱਥੇ ਛੱਡੋਗੇ ?
੪ ਏਹੋ ਈ ਹੈ ਭਈ ਓਹ ਕੈਦੀਆਂ ਦੇ ਹੇਠ ਨਿਉ ਜਾਣ,
ਅਤੇ ਵੱਢਿਆਂ ਹੋਇਆਂ ਦੇ ਹੇਠ ਡਿੱਗ ਪੈਣ ।
ਏਹ ਦੇ ਹੁੰਦਿਆਂ ਤੇ ਵੀ ਉਹ ਦਾ ਕ੍ਰੋਧ ਨਹੀਂ ਹਟਿਆ,
ਸਗੋਂ ਉਹ ਦਾ ਹੱਥ ਅਜੇ ਚੁੱਕਿਆ ਹੋਇਆ ਹੈ ॥
੫ ਹਾਇ ਅੱਸ਼ੂਰ—ਮੇਰੇ ਕ੍ਰੋਧ ਦੇ ਡੰਡੇ ਉੱਤੇ !
ਉਹ ਲਾਠੀ ਜਿਹੜੀ ਉਹ ਦੇ ਹੱਥ ਵਿੱਚ ਹੈ ਮੇਰਾ ਗ਼ਜ਼ਬ ਹੈ ।
੬ ਮੈਂ ਉਹ ਨੂੰ ਇੱਕ ਬੇਧਰਮ ਕੌਮ ਉੱਤੇ ਘੱਲਾਂਗਾ,
ਅਤੇ ਆਪਣੇ ਕਹਿਰ ਦੇ ਲੋਕਾਂ ਦੇ ਵਿਰੁੱਧ ਹੁਕਮ ਦਿਆਂਗਾ,
ਭਈ ਉਹ ਲੁੱਟ ਲੁੱਟੇ ਤੇ ਮਾਲ ਚੁਰਾਵੇ,
ਅਤੇ ਗਲੀਆਂ ਦੇ ਚਿੱਕੜ ਵਾਂਙੁ ਓਹਨਾਂ ਨੂੰ ਮਿੱਧੇ ।
੭ ਪਰ ਐਉਂ ਉਹ ਦੀ ਮਨਸ਼ਾ ਨਹੀਂ,
ਨਾ ਉਹ ਦਾ ਮਨ ਐਉਂ ਸੋਚਦਾ ਹੈ,
ਸਗੋਂ ਉਹ ਦੇ ਮਨ ਵਿੱਚ ਮਲੀਆ ਮੇਟ ਕਰਨਾ,
ਅਤੇ ਬਹੁਤ ਸਾਰੀਆਂ ਕੌਮਾਂ ਨੂੰ ਕੱਟਣਾ ਹੈ ।
੮ ਉਹ ਤਾਂ ਆਖਦਾ ਹੈ,
ਭਲਾ, ਮੇਰੇ ਸਾਰੇ ਸਰਦਾਰ ਰਾਜੇ ਨਹੀਂ ?

੯ ਕੀ ਕਲਨੋ ਕਰਕਮੀਸ਼ ਵਰਗਾ ਨਹੀਂ ?
ਕੀ ਹਮਾਥ ਅਰਪਦ ਵਰਗਾ ਨਹੀਂ ?
ਕੀ ਸਾਮਰਿਯਾ ਦੰਮਿਸਕ ਵਰਗਾ ਨਹੀਂ ?
੧੦ ਜਿਵੇਂ ਮੇਰਾ ਹੱਥ ਬੁੱਤਾਂ ਦੀਆਂ ਪਾਤਸ਼ਾਹੀਆਂ ਤੀਕ ਅੱਪੜਿਆ,
ਜਿਨ੍ਹਾਂ ਦੀਆਂ ਖੋਦੀਆਂ ਹੋਈਆਂ ਮੂਰਤੀਆਂ,
ਯਰੂਸ਼ਲਮ ਤੇ ਸਾਮਰਿਯਾ ਦੀਆਂ ਨਾਲੋਂ ਬਹੁਤੀਆਂ ਸਨ,
੧੧ ਜਿਵੇਂ ਮੈਂ ਸਾਮਰਿਯਾ ਅਰ ਉਸ ਦਿਆਂ ਬੁੱਤਾਂ ਨਾਲ ਕੀਤਾ,
ਤਿਵੇਂ ਮੈਂ ਯਰੂਸ਼ਲਮ ਅਰ ਉਸ ਦੀਆਂ ਮੂਰਤੀਆਂ ਨਾਲ ਨਾ ਕਰਾਂਗਾ ? ॥
੧੨ ਤਾਂ ਐਉਂ ਹੋਵੇਗਾ ਕਿ ਜਦ ਪ੍ਰਭੁ ਸੀਯੋਨ ਦੇ
ਪਰਬਤ ਅਤੇ ਯਰੂਸ਼ਲਮ ਵਿੱਚ ਆਪਣਾ ਸਾਰਾ ਕੰਮ
ਮੁਕਾ ਲਵੇਗਾ, ਤਾਂ ਮੈਂ ਅੱਸ਼ੂਰ ਦੇ ਰਾਜੇ ਦੇ ਘੁਮੰਡੀ
ਦਿਲ ਦੀ ਕਰਨੀ ਦੀ, ਅਤੇ ਉਸ ਦੀਆਂ ਉੱਚੀਆਂ
ਅੱਖਾਂ ਦੀ ਸ਼ਾਨ ਦੀ ਸਜ਼ਾ ਦਿਆਂਗਾ ।
੧੩ ਉਹ ਤਾਂ ਆਖਦਾ ਹੈ,
ਮੈਂ ਆਪਣੇ ਹੱਥ ਦੇ ਬਲ ਨਾਲ ਏਹ ਕੀਤਾ,
ਨਾਲੇ ਆਪਣੀ ਬੁੱਧੀ ਨਾਲ ਕਿਉਂ ਜੋ ਮੈਂ ਸਮਝ ਰੱਖਦਾ ਹਾਂ !
ਮੈਂ ਲੋਕਾਂ ਦੀਆਂ ਹੱਦਾਂ ਨੂੰ ਸਰਕਾਇਆ,
ਅਤੇ ਉਨ੍ਹਾਂ ਦੇ ਰੱਖੇ ਹੋਏ ਮਾਲ ਧਨ ਨੂੰ ਲੁੱਟਿਆ,
ਅਤੇ ਸੂਰਮੇ ਵਾਂਙੁ ਮੈਂ ਬਿਰਾਜਮਾਨਾਂ ਨੂੰ ਹੇਠਾਂ ਲਾਹ ਦਿੱਤਾ !
੧੪ ਮੇਰੇ ਹੱਥ ਨੇ ਲੋਕਾਂ ਦੇ ਮਾਲ ਧਨ ਨੂੰ ਇਉਂ ਲੱਭ ਲਿਆ ਹੈ ਜਿਵੇਂ ਆਹਲਣੇ ਨੂੰ,
ਅਤੇ ਜਿਵੇਂ ਕੋਈ ਛੱਡੇ ਹੋਏ ਆਂਡੇ ਸਮੇਟਦਾ ਹੈ,
ਤਿਵੇਂ ਮੈਂ ਸਾਰੀ ਧਰਤੀ ਨੂੰ ਸਮੇਟ ਲਿਆ,
ਅਤੇ ਨਾ ਕਿਸੇ ਨੇ ਪਰ ਹਿਲਾਇਆ,
ਨਾ ਮੂੰਹ ਖੋਲ੍ਹਿਆ, ਨਾ ਚੀਂ ਚੀਂ ਕੀਤੀ ॥
੧੫ ਭਲਾ, ਕੁਹਾੜਾ ਆਪਣੇ ਚਲਾਉਣ ਵਾਲੇ ਅੱਗੇ ਆਕੜੇ ?
ਕੀ ਆਰਾ ਆਪਣੇ ਖਿੱਚਣ ਵਾਲੇ ਅੱਗੇ ਗਰੂਰ ਕਰੇ ?
ਜਿਵੇਂ ਡੰਡਾ ਆਪਣੇ ਚੁੱਕਣ ਵਾਲੇ ਨੂੰ ਹਿਲਾਵੇ,
ਜਿਵੇਂ ਲਾਠੀ ਉਹ ਨੂੰ ਚੁੱਕੇ ਜਿਹੜਾ ਲੱਕੜ ਨਹੀਂ ਹੈ !
੧੬ ਏਸ ਲਈ ਪ੍ਰਭੁ, ਸੈਨਾਂ ਦਾ ਯਹੋਵਾਹ,
ਉਹ ਦੇ ਮੋਟੇ ਤਾਜ਼ੇ ਜੋਧਿਆਂ ਵਿੱਚ ਮੜੱਪਣ ਘੱਲੇਗਾ
ਅਤੇ ਉਹ ਦੇ ਤੇਜ ਦੇ ਹੇਠ ਅੱਗ ਦੇ ਸਾੜੇ ਵਾਂਙੁ ਸਾੜ ਬਲੇਗੀ ।
੧੭ ਇਸਰਾਏਲ ਦੀ ਜੋਤ ਅੱਗ,
ਅਤੇ ਉਹ ਦਾ ਪਵਿੱਤਰ ਪੁਰਖ ਲੰਬ ਹੋਵੇਗਾ,
ਉਹ ਉਸ ਦੇ ਕੰਡੇ ਅਰ ਕੰਡਿਆਲੇ ਇੱਕੋ ਈ ਦਿਨ ਵਿੱਚ ਸਾੜ ਕੇ ਭਸਮ ਕਰ ਦੇਵੇਗੀ ।
੧੮ ਉਹ ਉਸ ਦੇ ਬਣ ਅਰ ਉਸ ਦੀ ਫਲਦਾਰ ਭੋਂ ਦੇ ਪਰਤਾਪ ਨੂੰ,
ਜਾਨ ਅਤੇ ਮਾਸ ਨੂੰ ਮਿਟਾ ਦੇਵੇਗਾ ।
ਉਹ ਇਉਂ ਹੋਵੇਗਾ ਜਿਵੇਂ ਕੋਈ ਰੋਗੀ ਜਾਂਦਾ ਰਹਿੰਦਾ ਹੈ ।
੧੯ ਉਹ ਦੇ ਬਣ ਦੇ ਰੁੱਖਾਂ ਦਾ ਬਕੀਆ ਐਨਾ ਥੋੜਾ ਹੋਵੇਗਾ,
ਭਈ ਮੁੰਡਾ ਵੀ ਉਨ੍ਹਾਂ ਨੂੰ ਲਿਖ ਸੱਕੇ ॥
੨੦ ਓਸ ਦਿਨ ਐਉਂ ਹੋਵੇਗਾ ਕਿ ਇਸਰਾਏਲ ਦਾ
ਬਕੀਆ ਅਤੇ ਯਾਕੂਬ ਦੇ ਘਰਾਣੇ ਦੇ ਬਚੇ ਹੋਏ
ਆਪਣੇ ਮਾਰਨ ਵਾਲੇ ਦਾ ਫੇਰ ਸਹਾਰਾ ਨਾ ਲੈਣਗੇ,
ਪਰ ਇਸਰਾਏਲ ਦੇ ਪਵਿੱਤਰ ਪੁਰਖ ਯਹੋਵਾਹ ਦਾ
੨੧ ਸਚਿਆਈ ਨਾਲ ਸਹਾਰਾ ਲੈਣਗੇ ੦ ਇੱਕ ਬਕੀਆ,
ਯਾਕੂਬ ਦਾ ਬਕੀਆ, ਸ਼ਕਤੀਮਾਨ ਪਰਮੇਸ਼ੁਰ ਵੱਲ
੨੨ ਮੁੜੇਗਾ ੦ ਭਾਵੇਂ ਤੇਰੀ ਪਰਜਾ ਇਸਰਾਏਲ ਸਮੁੰਦਰ
ਦੀ ਰੇਤ ਵਾਂਙੁ ਹੋਵੇ, ਉਹ ਦਾ ਇੱਕ ਬਕੀਆ ਹੀ
ਮੁੜੇਗਾ । ਬਰਬਾਦੀ ਦਾ ਪੱਕਾ ਫ਼ੈਸਲਾ ਹੋ ਚੁੱਕਾ ਹੈ,
੨੩ ਉਹ ਧਰਮ ਨਾਲ ਹੜ੍ਹੀ ਆਉਂਦੀ ਹੈ ੦ ਕਿਉਂ ਜੋ
ਸੈਨਾਂ ਦਾ ਯਹੋਵਾਹ ਸਾਰੀ ਧਰਤੀ ਦੇ ਵਿਚਕਾਰ
ਫ਼ੈਸਲੇ ਅਨੁਸਾਰ ਪੂਰੀ ਬਰਬਾਦੀ ਕਰੇਗਾ ॥
੨੪ ਏਸ ਲਈ ਪ੍ਰਭੁ ਸੈਨਾਂ ਦਾ ਯਹੋਵਾਹ ਐਉਂ
ਆਖਦਾ ਹੈ, ਹੇ ਮੇਰੀ ਪਰਜਾ ਸੀਯੋਨ ਦੇ ਵਾਸੀਓ,
ਅੱਸ਼ੂਰੀਆਂ ਤੋਂ ਨਾ ਡਰੋ ਜਦ ਓਹ ਡੰਡੇ ਨਾਲ ਮਾਰਨ
ਅਤੇ ਤੁਹਾਡੇ ਉੱਤੇ ਮਿਸਰੀਆਂ ਵਾਂਙੁ ਆਪਣੀ ਲਾਠੀ
੨੫ ਚੁੱਕਣ ੦ ਕਿਉਂ ਜੋ ਬਹੁਤ ਥੋੜੇ ਚਿਰ ਵਿੱਚ ਮੇਰਾ
ਗ਼ਜ਼ਬ ਮੁੱਕ ਜਾਵੇਗਾ ਅਤੇ ਮੇਰਾ ਕ੍ਰੋਧ ਉਨ੍ਹਾਂ ਦੀ
੨੬ ਬਰਬਾਦੀ ਲਈ ਹੋਵੇਗਾ ੦ ਸੈਨਾਂ ਦਾ ਯਹੋਵਾਹ ਉਸ
ਉੱਤੇ ਕੋਟਲਾ ਮਾਰੇਗਾ, ਜਿਵੇਂ ਓਰੇਬ ਦੀ ਚਟਾਨ

ਉੱਤੇ ਮਿਦਯਾਨ ਨੂੰ ਮਾਰਿਆ ਅਤੇ ਉਹ ਦੀ ਲਾਠੀ
ਸਮੁੰਦਰ ਉੱਤੇ ਹੋਵੇਗੀ ਅਤੇ ਜਿਵੇਂ ਮਿਸਰ ਉੱਤੇ
ਤੁੰਕਾਂ ਉਹ ਉਸ ਨੂੰ ਚੁੱਕੇਗਾ ○ ਅਤੇ ਉਸ ਦਿਨ ਐਉਂ
੨੭ ਹੋਵੇਗਾ ਕਿ ਉਹ ਦਾ ਭਾਰ ਤੇਰੇ ਮੋਢਿਆਂ ਤੋਂ ਅਤੇ
ਉਹ ਦਾ ਜੂਲਾ ਤੇਰੀ ਗਰਦਨ ਤੋਂ ਲਾਹ ਦਿੱਤਾ
ਜਾਵੇਗਾ ਅਤੇ ਉਹ ਜੂਲਾ ਚਰਬੀ ਦੇ ਕਾਰਨ ਤੋੜਿਆ
ਜਾਵੇਗਾ ।

੨੮ ਉਹ ਅੱਯਾਬ ਉੱਤੇ ਆਇਆ,
ਉਹ ਮਿਗਰੋਨ ਵਿੱਚ ਦੀ ਲੰਘ ਗਿਆ,
ਮਿਕਮਾਸ਼ ਵਿੱਚ ਆਪਣਾ ਅਸਬਾਬ ਰੱਖਿਆ ਹੈ !

੨੯ ਉਹ ਘਾਟੀ ਦੇ ਪਾਰ ਹੋ ਗਏ,
ਗਬਾ ਉਨ੍ਹਾਂ ਦਾ ਟਿਕਾਣਾ ਹੋਇਆ,
ਰਾਮਾਹ ਕੰਬਦਾ ਹੈ,
ਸ਼ਾਊਲ ਦਾ ਗਿਬਆਹ ਨੱਠ ਤੁਰਿਆ !

੩੦ ਹੇ ਗੱਲੀਮ ਦੀਏ ਧੀਏ, ਉੱਚੀ ਦੇ ਕੇ ਚਿੱਲਾ !
ਹੇ ਲੈਸ਼ਾਹ, ਧਿਆਨ ਦੇਹ !
ਹੇ ਅਨਾਥੋਥ, ਉਹ ਨੂੰ ਉੱਤਰ ਦੇਹ !

੩੧ ਮਦਮੇਨਾਹ ਭੱਜ ਤੁਰਿਆ,
ਗੇਬੀਮ ਦੇ ਵਾਸੀ ਪਨਾਹ ਭਾਲਦੇ ਹਨ ।

੩੨ ਅੱਜ ਦੇ ਦਿਨ ਉਹ ਨੋਬ ਉੱਤੇ ਠਹਿਰੇਗਾ,
ਉਹ ਸੀਯੋਨ ਦੀ ਧੀ ਦੇ ਪਰਬਤ ਉੱਤੇ,
ਯਰੂਸ਼ਲਮ ਦੇ ਟਿੱਬੇ ਉੱਤੇ ਆਪਣਾ ਮੁੱਕਾ
ਵਿਖਾਵੇਗਾ ! ॥

੩੩ ਵੇਖੋ, ਪ੍ਰਭੁ ਸੈਨਾਂ ਦਾ ਯਹੋਵਾਹ,
ਭੈ ਨਾਲ ਟਹਿਣੀਆਂ ਨੂੰ ਛਾਂਗੇਗਾ,
ਲੰਮੇ ਕੱਦ ਦੇ ਵੱਢੇ ਜਾਣਗੇ,
ਅਤੇ ਉੱਚੇ ਅੱਝੇ ਕੀਤੇ ਜਾਣਗੇ ।

੩੪ ਉਹ ਬਣ ਦੀਆਂ ਝੰਗੀਆਂ ਕੁਹਾੜੇ ਨਾਲ ਵੱਢ
ਸੁੱਟੇਗਾ,
ਅਤੇ ਲਬਾਨੋਨ ਤੇਜਵਾਨ ਦੇ ਹੱਥੀਂ ਡਿੱਗ ਪਵੇਗਾ ॥

## ੧੧ ਯਹੋਵਾਹ ਦਾ ਸਤ ਜੁੱਗ

ਯੱਸੀ ਦੇ ਟੁੰਡ ਤੋਂ ਇੱਕ ਲਗਰ ਨਿੱਕਲੇਗੀ,
ਅਤੇ ਉਹ ਦੀਆਂ ਜੜ੍ਹਾਂ ਵਿੱਚੋਂ ਇੱਕ ਟਹਿਣਾ ਫਲ
ਦੇਵੇਗਾ ।

੨ ਯਹੋਵਾਹ ਦਾ ਆਤਮਾ ਉਸ ਉੱਤੇ ਠਹਿਰੇਗਾ,
ਬੁੱਧ ਤੇ ਸਮਝ ਦਾ ਆਤਮਾ,
ਸਲਾਹ ਤੇ ਸਮਰੱਥਾ ਦਾ ਆਤਮਾ,
ਯਹੋਵਾਹ ਦੇ ਗਿਆਨ ਅਤੇ ਭੈ ਦਾ ਆਤਮਾ ।

੩ ਅਤੇ ਯਹੋਵਾਹ ਦੇ ਭੈ ਵਿੱਚ ਉਹ ਮਗਨ ਰਹੇਗਾ,
ਉਹ ਨਾ ਆਪਣੀਆਂ ਅੱਖਾਂ ਦੇ ਵੇਖਣ ਅਨੁਸਾਰ
ਨਿਆਉਂ ਕਰੇਗਾ,
ਨਾ ਆਪਣੇ ਕੰਨਾਂ ਦੇ ਸੁਣਨ ਅਨੁਸਾਰ ਫ਼ੈਸਲਾ
ਦੇਵੇਗਾ ।

੪ ਪਰ ਉਹ ਧਰਮ ਨਾਲ ਗਰੀਬਾਂ ਦਾ ਨਿਆਉਂ ਕਰੇਗਾ,
ਅਤੇ ਰਾਸਤੀ ਨਾਲ ਧਰਤੀ ਦੇ ਮਸਕੀਨਾਂ ਦਾ ਫ਼ੈਸਲਾ
ਦੇਵੇਗਾ,
ਉਹ ਧਰਤੀ ਨੂੰ ਆਪਣੇ ਮੂੰਹ ਦੇ ਡੰਡੇ ਨਾਲ ਮਾਰੇਗਾ,
ਅਤੇ ਆਪਣੇ ਬੁੱਲ੍ਹਾਂ ਦੇ ਸਾਹ ਨਾਲ ਦੁਸ਼ਟਾਂ ਨੂੰ ਜਾਨੋਂ
ਮਾਰ ਮੁਕਾਵੇਗਾ ।

੫ ਧਰਮ ਉਹ ਦੀ ਕਮਰ ਦਾ ਪਟਕਾ ਹੋਵੇਗਾ,
ਅਤੇ ਵਫ਼ਾਦਾਰੀ ਉਹ ਦੇ ਲੱਕ ਦੀ ਪੇਟੀ ਹੋਵੇਗੀ ॥

੬ ਬਘਿਆੜ ਲੇਲੇ ਨਾਲ ਰਹੇਗਾ,
ਅਤੇ ਚਿੱਤਾ ਮੇਮਣੇ ਨਾਲ ਬੈਠੇਗਾ,
ਵੱਛਾ, ਜੁਆਨ ਸ਼ੇਰ ਤੇ ਪਾਲਤੂ ਪਸੂ ਇਕੱਠੇ ਰਹਿਣਗੇ,
ਅਤੇ ਇੱਕ ਛੋਟਾ ਮੁੰਡਾ ਓਹਨਾਂ ਨੂੰ ਲਈ ਫਿਰੇਗਾ ।

੭ ਗਾਂ ਤੇ ਰਿੱਛਣੀ ਚਰਨਗੀਆਂ,
ਅਤੇ ਉਨ੍ਹਾਂ ਦੇ ਬੱਚੇ ਇਕੱਠੇ ਬੈਠਣਗੇ,
ਬਬਰ ਸ਼ੇਰ ਬਲਦ ਵਾਂਙੁ ਤੂੜੀ ਖਾਵੇਗਾ ।

੮ ਦੁੱਧ ਚੁੰਘਦਾ ਬੱਚਾ ਸੱਪ ਦੀ ਖੁੱਡ ਉੱਤੇ ਖੇਡੇਗਾ,
ਅਤੇ ਦੁੱਧੋਂ ਛੁਡਾਇਆ ਹੋਇਆ ਬੱਚਾ ਆਪਣਾ
ਹੱਥ ਨਾਗ ਦੀ ਵਰਮੀ ਉੱਤੇ ਰੱਖੇਗਾ ।

੯ ਮੇਰੇ ਸਾਰੇ ਪਵਿੱਤ੍ਰ ਪਰਬਤ ਵਿੱਚ
ਓਹ ਨਾ ਸੱਟ ਲਾਉਣਗੇ ਨਾ ਨਾਸ ਕਰਨਗੇ,
ਕਿਉਂ ਜੋ ਧਰਤੀ ਯਹੋਵਾਹ ਦੇ ਗਿਆਨ ਨਾਲ ਭਰੀ
ਹੋਈ ਹੋਵੇਗੀ,
ਜਿਵੇਂ ਸਮੁੰਦਰ ਪਾਣੀ ਨਾਲ ਢੱਕਿਆ ਹੋਇਆ ਹੈ ॥

੧੦ ਉਸ ਦਿਨ ਐਉਂ ਹੋਵੇਗਾ ਕਿ ਯੱਸੀ ਦੀ ਜੜ੍ਹ
ਜਿਹੜੀ ਲੋਕਾਂ ਦੇ ਝੰਡੇ ਲਈ ਖੜੀ ਹੈ,—ਉਹ
ਨੂੰ ਕੌਮਾਂ ਭਾਲਣਗੀਆਂ ਅਤੇ ਉਹ ਦਾ ਅਰਾਮ
੧੧ ਅਸਥਾਨ ਪਰਤਾਪਵਾਨ ਹੋਵੇਗਾ ○ ਅਤੇ ਉਸ ਦਿਨ

* ਅਥਵਾ, ਹੇ ਬਿਚਾਰੇ ਅਨਾਥੋਥ ।

ਐਉਂ ਹੋਵੇਗਾ ਕਿ ਪ੍ਰਭੁ ਫੇਰ ਦੋਬਾਰਾ ਆਪਣੀ ਪਰਜਾ ਦੇ ਬਕੀਏ ਨੂੰ ਅੱਸ਼ੂਰ ਤੋਂ, ਮਿਸਰ ਤੋਂ, ਪਥਰੋਸ ਤੋਂ, ਕੂਸ਼ ਤੋਂ, ਏਲਾਮ ਤੋਂ, ਸ਼ਿਨਾਰ ਤੋਂ, ਹਮਾਥ ਤੋਂ ਅਤੇ ਸਮੁੰਦਰ ਦੇ ਟਾਪੂਆਂ ਤੋਂ ਮੋੜਨ ਲਈ ਆਪਣਾ ਹੱਥ ਪਾਵੇਗਾ ॥

੧੨ ਉਹ ਕੌਮਾਂ ਲਈ ਇੱਕ ਝੰਡਾ ਖੜਾ ਕਰੇਗਾ,
ਅਤੇ ਇਸਰਾਏਲ ਦੇ ਛੁੱਟੜਾਂ ਨੂੰ ਇਕੱਠਾ ਕਰੇਗਾ,
ਅਤੇ ਯਹੂਦਾਹ ਦੇ ਖਿੱਲਰਿਆਂ ਹੋਇਆਂ ਨੂੰ
ਧਰਤੀ ਦੀਆਂ ਚਹੁੰ ਕੂੰਟਾਂ ਤੋਂ ਜਮਾ ਕਰੇਗਾ ।
੧੩ ਇਫ਼ਰਾਈਮ ਦੀ ਖੁਣਸ ਜਾਂਦੀ ਰਹੇਗੀ,
ਅਤੇ ਯਹੋਵਾਹ ਦੇ ਵੈਰੀ ਕੱਟੇ ਜਾਣਗੇ,
ਇਫ਼ਰਾਈਮ ਯਹੂਦਾਹ ਨਾਲ ਖੁਣਸ ਨਾ ਕਰੇਗਾ,
ਅਤੇ ਯਹੂਦਾਹ ਇਫ਼ਰਾਈਮ ਨਾਲ ਵੈਰ ਨਾ ਰੱਖੇਗਾ ।
੧੪ ਤਾਂ ਓਹ ਸਮੁੰਦਰ ਵੱਲ ਫਲਿਸਤੀਆਂ ਦੇ ਮੋਢੇ ਤੇ ਝਪੱਟਾ ਮਾਰਨਗੇ,
ਅਤੇ ਓਹ ਇਕੱਠੇ ਪੂਰਬੀਆਂ ਨੂੰ ਲੁੱਟ ਲੈਣਗੇ,
ਓਹ ਆਪਣਾ ਹੱਥ ਅਦੋਮ ਅਰ ਮੋਆਬ ਉੱਤੇ ਪਾਉਣਗੇ,
ਅਤੇ ਅੰਮੋਨੀ ਉਨ੍ਹਾਂ ਨੂੰ ਮੰਨਣਗੇ ।
੧੫ ਯਹੋਵਾਹ ਮਿਸਰ ਦੀ ਸਮੁੰਦਰੀ ਖਾਡੀ ਦਾ ਸੱਤਿਆ ਨਾਸ ਕਰ ਦੇਵੇਗਾ,
ਉਹ ਆਪਣਾ ਹੱਥ ਦਰਿਆ ਉੱਤੇ ਲੂ ਨਾਲ ਹਿਲਾਵੇਗਾ,
ਅਤੇ ਉਹ ਨੂੰ ਮਾਰ ਕੇ ਉਹ ਦੇ ਸੱਤ ਨਾਲੇ ਕਰ ਦੇਵੇਗਾ,
ਤਾਂ ਉਹ ਓਹਨਾਂ ਨੂੰ ਜੁੱਤੀਆਂ ਸਣੇ ਪਾਰ ਲੰਘਾਵੇਗਾ ।
੧੬ ਮੇਰੀ ਪਰਜਾ ਦੇ ਬਕੀਏ ਲਈ ਜਿਹੜਾ ਅੱਸ਼ੂਰ ਤੋਂ ਬਚ ਗਿਆ,
ਇੱਕ ਸੜਕ ਹੋਵੇਗੀ,
ਜਿਵੇਂ ਇਸਰਾਏਲ ਲਈ ਸੀ,
ਜਦ ਓਹ ਮਿਸਰ ਦੇ ਦੇਸੋਂ ਉਤਾਹਾਂ ਆਏ ॥

## ੧੨ ਧੰਨਵਾਦ ਦਾ ਗੀਤ

ਉਸ ਦਿਨ ਤੂੰ ਆਖੇਂਗਾ,
ਹੇ ਯਹੋਵਾਹ, ਮੈਂ ਤੇਰਾ ਧੰਨਵਾਦ ਕਰਾਂਗਾ,
ਭਾਵੇਂ ਤੂੰ ਮੇਰੇ ਨਾਲ ਗੁੱਸੇ ਸੈਂ,
ਪਰ ਤੇਰਾ ਕ੍ਰੋਧ ਟਲ ਗਿਆ ਅਤੇ ਤੈਂ ਮੈਨੂੰ ਦਿਲਾਸਾ ਦਿੱਤਾ ਹੈ ।
੨ ਵੇਖੋ, ਪਰਮੇਸ਼ੁਰ ਮੇਰੀ ਮੁਕਤੀ ਹੈ,
ਮੈਂ ਆਸ ਰੱਖਾਂਗਾ ਅਤੇ ਨਾ ਡਰਾਂਗਾ,
ਕਿਉਂ ਜੋ ਮੇਰਾ ਬਲ ਅਰ ਮੇਰਾ ਗੀਤ ਯਾਹ ਯਹੋਵਾਹ ਹੈ,
ਅਤੇ ਉਹੋ ਮੇਰੀ ਮੁਕਤੀ ਹੈ ।
੩ ਮੁਕਤੀ ਦੇ ਸੋਤਿਆਂ ਤੋਂ,
ਤੁਸੀਂ ਖੁਸ਼ੀ ਨਾਲ ਪਾਣੀ ਭਰੋਗੇ ।
੪ ਅਤੇ ਓਸ ਦਿਨ ਤੁਸੀਂ ਆਖੋਗੇ,
ਯਹੋਵਾਹ ਦਾ ਧੰਨਵਾਦ ਕਰੋ,
ਉਹ ਦੇ ਨਾਮ ਉੱਤੇ ਪੁਕਾਰੋ,
ਲੋਕਾਂ ਵਿੱਚ ਉਹ ਦੀਆਂ ਕਰਨੀਆਂ ਦੱਸੋ,
ਪਰਚਾਰ ਕਰੋ ਕਿ ਉਹ ਦਾ ਨਾਮ ਉੱਤਮ ਹੈ ।
੫ ਯਹੋਵਾਹ ਨੂੰ ਗਾਓ,
ਉਸ ਨੇ ਸ਼ਾਨਦਾਰ ਕੰਮ ਜੋ ਕੀਤੇ,
ਇਹ ਸਾਰੀ ਧਰਤੀ ਵਿੱਚ ਜਾਣਿਆ ਜਾਵੇ ।
੬ ਹੇ ਸੀਯੋਨ ਦੀਏ ਵਾਸਣੇ, ਕੂਕ ਮਾਰ ਕੇ ਜੈਕਾਰਾ ਗਜਾ,
ਕਿਉਂ ਜੋ ਤੇਰੇ ਵਿੱਚ ਇਸਰਾਏਲ ਦਾ ਪਵਿੱਤਰ ਪੁਰਖ ਮਹਾਨ ਹੈ ॥

## ੧੩ ਬਾਬਲ ਲਈ ਅਗੰਮ ਵਾਕ

ਬਾਬਲ ਦਾ ਅਗੰਮ ਵਾਕ ਜਿਹ ਨੂੰ ਆਮੋਸ ਦੇ ਪੁੱਤ੍ਰ ਯਸਾਯਾਹ ਨੇ ਦਰਸ਼ਣ ਵਿੱਚ ਪਾਇਆ,—
੨ ਨੰਗੇ ਪਰਬਤ ਉੱਤੇ ਝੰਡਾ ਖੜਾ ਕਰੋ,
ਉਨ੍ਹਾਂ ਨੂੰ ਉੱਚੀ ਅਵਾਜ਼ ਨਾਲ ਪੁਕਾਰੋ !
ਹੱਥ ਨਾਲ ਸੈਨਤ ਮਾਰੋ,
ਭਈ ਓਹ ਪਤਵੰਤਾਂ ਦੇ ਦਰਵੱਜਿਆਂ ਵਿੱਚ ਵੜਨ !
੩ ਮੈਂ ਆਪਣੇ ਸੰਤਾਂ ਨੂੰ ਹੁਕਮ ਦਿੱਤਾ ਹੈ,
ਨਾਲੇ ਮੈਂ ਆਪਣੇ ਕ੍ਰੋਧ ਨੂੰ ਪੂਰਾ ਕਰਨ ਲਈ,
ਆਪਣੇ ਸੂਰਮਿਆਂ ਨੂੰ ਬੁਲਾਇਆ,
ਮੇਰੇ ਹੰਕਾਰੀ ਅਭਮਾਨੀਆਂ ਨੂੰ ।
੪ ਪਹਾੜਾਂ ਉੱਤੇ ਇੱਕ ਰੌਲੇ ਦੀ ਅਵਾਜ਼,
ਜਿਵੇਂ ਵੱਡੀ ਭੀੜ ਦੀ,
ਕੌਮਾਂ ਦੀਆਂ ਪਾਤਸ਼ਾਹੀਆਂ ਦੇ ਇਕੱਠ ਦਾ ਸ਼ੋਰ,

ਸੈਨਾਂ ਦਾ ਯਹੋਵਾਹ ਜੁੱਧ ਲਈ ਸੈਨਾਂ ਨੂੰ ਇਕੱਠਾ ਕਰ
ਰਿਹਾ ਹੈ !
੫ ਉਹ ਦੂਰ ਦੇਸ ਤੋਂ ਅਕਾਸ਼ ਦੇ ਆਖਰ ਤੋਂ ਲੱਗੇ
ਆਉਂਦੇ ਹਨ.
ਯਹੋਵਾਹ ਅਤੇ ਉਹ ਦੇ ਗ਼ਜ਼ਬ ਦੇ ਸ਼ਸਤਰ,
ਭਈ ਸਾਰੀ ਧਰਤੀ ਨੂੰ ਨਾਸ ਕਰਨ ! ॥
੬ ਤੁਸੀਂ ਧਾਹਾਂ ਮਾਰੋ ਕਿਉਂ ਜੋ ਯਹੋਵਾਹ ਦਾ ਦਿਨ
ਨੇੜੇ ਹੈ,
ਉਹ ਸਰਬ ਸ਼ਕਤੀਮਾਨ ਵੱਲੋਂ ਬਰਬਾਦੀ ਵਾਂਙੁ
ਆਵੇਗਾ ।
੭ ਏਸ ਲਈ ਸਾਰੇ ਹੱਥ ਢਿੱਲੇ ਪੈ ਜਾਣਗੇ,
ਅਤੇ ਹਰ ਮਨੁੱਖ ਦਾ ਦਿਲ ਢਲ ਜਾਵੇਗਾ ।
੮ ਉਹ ਘਬਰਾ ਜਾਣਗੇ,
ਤ੍ਰਾਟਾਂ ਤੇ ਕਸ਼ਟ ਉਨ੍ਹਾਂ ਨੂੰ ਫੜ ਲੈਣਗੇ,
ਉਹ ਜਣਨ ਵਾਲੀ ਤੀਵੀਂ ਵਾਂਙੁ ਪੀੜ ਵਿੱਚ ਹੋਣਗੇ,
ਉਹ ਹੱਕੇ ਬੱਕੇ ਹੋ ਕੇ ਇੱਕ ਦੂਜੇ ਨੂੰ ਤੱਕਣਗੇ,
ਉਨ੍ਹਾਂ ਦੇ ਮੂੰਹ ਭਖਦੇ ਹੋਣਗੇ ॥
੯ ਵੇਖੋ, ਯਹੋਵਾਹ ਦਾ ਦਿਨ ਆਉਂਦਾ ਹੈ,
ਨਿਰਦਈ, ਕਹਿਰ ਅਤੇ ਤੇਜ ਕ੍ਰੋਧ ਨਾਲ,
ਭਈ ਧਰਤੀ ਨੂੰ ਵਿਰਾਨ ਕਰੇ,
ਅਤੇ ਉਹ ਦੇ ਪਾਪੀਆਂ ਨੂੰ ਉਹ ਦੇ ਵਿੱਚੋਂ ਨਾਸ
ਕਰੇ ।
੧੦ ਅਕਾਸ਼ ਦੇ ਤਾਰੇ ਅਤੇ ਉਹ ਦੀਆਂ ਖਿੱਤੀਆਂ
ਆਪਣਾ ਚਾਨਣ ਨਾ ਦੇਣਗੀਆਂ,
ਸੂਰਜ ਚੜ੍ਹਦਿਆਂ ਸਾਰ ਅਨ੍ਹੇਰਾ ਹੋ ਜਾਵੇਗਾ,
ਅਤੇ ਚੰਦ ਆਪਣਾ ਚਾਨਣ ਪਰਕਾਸ਼ ਨਾ ਕਰੇਗਾ ।
੧੧ ਮੈਂ ਜਗਤ ਨੂੰ ਉਹ ਦੀ ਬੁਰਿਆਈ ਦੀ,
ਅਤੇ ਦੁਸ਼ਟਾਂ ਨੂੰ ਉਨ੍ਹਾਂ ਦੀ ਬਦੀ ਦੀ ਸਜ਼ਾ ਦਿਆਂਗਾ,
ਮੈਂ ਮਗਰੂਰਾਂ ਦੇ ਹੰਕਾਰ ਦਾ ਅੰਤ ਕਰ ਦਿਆਂਗਾ,
ਅਤੇ ਨਿਰਦਈਆਂ ਦੇ ਘੁਮੰਡ ਨੂੰ ਹੇਠਾਂ ਕਰਾਂਗਾ ।
੧੨ ਮੈਂ ਮਨੁੱਖ ਨੂੰ ਕੁੰਦਨ ਸੋਨੇ ਨਾਲੋਂ,
ਅਤੇ ਇਨਸਾਨ ਨੂੰ ਓਫੀਰ ਦੇ ਸੋਨੇ ਨਾਲੋਂ ਦੁਰਲੱਭ
ਬਣਾਵਾਂਗਾ ।
੧੩ ਏਸ ਲਈ ਮੈਂ ਅਕਾਸ਼ ਨੂੰ ਕਾਂਬਾ ਲਾਵਾਂਗਾ,
ਅਤੇ ਧਰਤੀ ਆਪਣੇ ਥਾਂ ਤੋਂ ਹਿਲਾਈ ਜਾਵੇਗੀ,
ਸੈਨਾਂ ਦੇ ਯਹੋਵਾਹ ਦੇ ਕਹਿਰ ਵਿੱਚ,
ਅਤੇ ਉਸ ਦੇ ਤੇਜ ਗੁੱਸੇ ਦੇ ਦਿਨ ਵਿੱਚ ।
੧੪ ਤਾਂ ਐਉਂ ਹੋਵੇਗਾ ਕਿ ਭੁੱਲੀ ਹਰਨੀ ਵਾਂਙੁ,
ਅਤੇ ਭੇਡ ਜਿਹ ਦਾ ਪਾਲੀ ਨਹੀਂ,
ਹਰ ਮਨੁੱਖ ਆਪਣੇ ਲੋਕਾਂ ਵੱਲ ਮੁੜੇਗਾ,
ਅਰ ਹਰ ਮਨੁੱਖ ਆਪਣੇ ਦੇਸ ਨੂੰ ਭੱਜੇਗਾ ।
੧੫ ਹਰੇਕ ਜਿਹੜਾ ਮਿਲ ਜਾਵੇ ਵਿੰਨ੍ਹਿਆ ਜਾਵੇਗਾ,
ਹਰੇਕ ਜਿਹੜਾ ਫੜਿਆ ਜਾਵੇ ਤਲਵਾਰ ਨਾਲ
ਡਿੱਗੇਗਾ ।
੧੬ ਉਨ੍ਹਾਂ ਦੇ ਬੱਚੇ ਉਨ੍ਹਾਂ ਦੀਆਂ ਅੱਖਾਂ ਦੇ ਅੱਗੇ ਪਟਕਾਏ
ਜਾਣਗੇ,
ਉਨ੍ਹਾਂ ਦੇ ਘਰ ਲੁੱਟੇ ਜਾਣਗੇ,
ਅਤੇ ਉਨ੍ਹਾਂ ਦੀਆਂ ਤੀਵੀਆਂ ਬੇਪਤ ਕੀਤੀਆਂ
ਜਾਣਗੀਆਂ ॥
੧੭ ਵੇਖੋ, ਮੈਂ ਉਨ੍ਹਾਂ ਦੇ ਵਿਰੁੱਧ ਮਾਦੀਆਂ ਨੂੰ ਪਰੇਰ ਰਿਹਾ
ਹਾਂ,
ਜਿਹੜੇ ਚਾਂਦੀ ਦੀ ਪਰਵਾਹ ਨਹੀਂ ਕਰਦੇ,
ਨਾ ਸੋਨੇ ਤੋਂ ਖੁਸ਼ ਹੁੰਦੇ ਹਨ ।
੧੮ ਉਨ੍ਹਾਂ ਦੇ ਧਣੁਖ ਜੁਆਨਾਂ ਦੇ ਕੁਤਰੇ ਕਰਨਗੇ,
ਓਹ ਢਿੱਡ ਦੇ ਫਲ ਉੱਤੇ ਰਹਮ ਨਾ ਕਰਨਗੇ,
ਉਨ੍ਹਾਂ ਦੀਆਂ ਅੱਖਾਂ ਬੱਚਿਆਂ ਉੱਤੇ ਤਰਸ ਨਾ
ਖਾਣਗੀਆਂ ।
੧੯ ਬਾਬਲ ਜੋ ਪਾਤਸ਼ਾਹੀਆਂ ਦੀ ਸਜਾਵਟ,
ਕਸਦੀਆਂ ਦੇ ਹੰਕਾਰ ਦੀ ਸ਼ਾਨ ਹੈ,
ਸਦੂਮ ਅਤੇ ਅਮੂਰਾਹ ਜਿਹਾ ਹੋ ਜਾਵੇਗਾ,
ਜਦੋਂ ਪਰਮੇਸ਼ੁਰ ਨੇ ਉਨ੍ਹਾਂ ਨੂੰ ਢਾਹ ਦਿੱਤਾ ਸੀ ।
੨੦ ਉਹ ਫੇਰ ਕਦੀ ਨਾ ਵਸਾਇਆ ਜਾਵੇਗਾ,
ਨਾ ਪੀੜ੍ਹੀਓਂ ਪੀੜ੍ਹੀ ਅਬਾਦ ਕੀਤਾ ਜਾਵੇਗਾ,
ਨਾ ਕੋਈ ਅਰਬੀ ਉੱਥੇ ਤੰਬੂ ਲਾਵੇਗਾ,
ਨਾ ਅਯਾਲੀ ਉੱਥੇ ਆਪਣੇ ਇੱਜੜ ਬਿਠਾਉਣਗੇ ।
੨੧ ਪਰ ਉਜਾੜ ਦੇ ਦਰਿੰਦੇ ਉੱਥੇ ਬੈਠਣਗੇ,
ਉਨ੍ਹਾਂ ਦੇ ਘਰ ਭੌਂਕਣ ਵਾਲਿਆਂ ਨਾਲ ਭਰੇ ਹੋਣਗੇ,
ਸ਼ੁਤਰ-ਮੁਰਗ ਉੱਥੇ ਵੱਸਣਗੇ,
ਅਤੇ ਬਣ ਬੱਕਰੇ ਉੱਥੇ ਨੱਚਣਗੇ
੨੨ ਬਿੱਜੂ ਉਨ੍ਹਾਂ ਦੇ ਖੋਲਿਆਂ ਵਿੱਚ,
ਅਤੇ ਗਿੱਦੜ ਉਨ੍ਹਾਂ ਦੇ ਰੰਗ ਮਹੱਲਾਂ ਵਿੱਚ
ਹਵਾਉਂਕਣਗੇ ।

ਉਹ ਦਾ ਸਮਾ ਨੇੜੇ ਆ ਗਿਆ,
ਉਹ ਦੇ ਦਿਨ ਲੰਮੇ ਨਾ ਹੋਣਗੇ ॥

## ੧੪ ਅੱਸ਼ੂਰ ਨੂੰ ਫੇਂਡਣਾ

ਯਹੋਵਾਹ ਯਾਕੂਬ ਉੱਤੇ ਰਹਮ ਕਰੇਗਾ ਅਤੇ
ਇਸਰਾਏਲ ਨੂੰ ਫੇਰ ਚੁਣੇਗਾ ਅਤੇ ਉਨ੍ਹਾਂ ਨੂੰ ਉਨ੍ਹਾਂ ਦੀ
ਭੂਮੀ ਉੱਤੇ ਵਸਾਵੇਗਾ ਅਤੇ ਓਪਰੇ ਉਨ੍ਹਾਂ ਨਾਲ ਮਿਲ
ਜਾਣਗੇ ਅਤੇ ਓਹ ਯਾਕੂਬ ਦੇ ਘਰਾਣੇ ਨਾਲ ਜੁੜ
੨ ਜਾਣਗੇ ੦ ਲੋਕ ਉਨ੍ਹਾਂ ਨੂੰ ਲੈ ਕੇ ਉਨ੍ਹਾਂ ਨੂੰ ਉਨ੍ਹਾਂ ਦੇ ਥਾਂ
ਉੱਤੇ ਪੁਚਾ ਦੇਣਗੇ ਅਤੇ ਇਸਰਾਏਲ ਦਾ ਘਰਾਣਾ
ਉਨ੍ਹਾਂ ਨੂੰ ਗੋੱਲੇ ਅਰ ਗੋੱਲੀਆਂ ਕਰ ਕੇ ਯਹੋਵਾਹ ਦੀ
ਭੂਮੀ ਉੱਤੇ ਆਪਣੇ ਵੱਸ ਵਿੱਚ ਰੱਖੇਗਾ ਅਤੇ ਓਹ
ਉਨ੍ਹਾਂ ਨੂੰ ਕੈਦੀ ਬਣਾਉਣਗੇ ਜਿਨ੍ਹਾਂ ਦੇ ਓਹ ਕੈਦੀ
ਸਨ, ਅਤੇ ਆਪਣੇ ਦੁਖ ਦੇਣ ਵਾਲਿਆਂ ਉੱਤੇ ਰਾਜ
ਕਰਨਗੇ ॥

੩ ਤਾਂ ਐਉਂ ਹੋਵੇਗਾ ਕਿ ਜਿਸ ਦਿਨ ਯਹੋਵਾਹ ਤੈਨੂੰ
ਤੇਰੀ ਪੀੜ ਤੋਂ ਅਤੇ ਤੇਰੀ ਖੇਚਲ ਤੋਂ ਅਤੇ ਉਸ ਔਖੀ
ਟਹਿਲ ਤੋਂ ਜਿਹ ਦੇ ਨਾਲ ਤੈਥੋਂ ਟਹਿਲ ਕਰਾਈ
੪ ਗਈ ਤੈਨੂੰ ਅਰਾਮ ਦੇਵੇ ੦ ਤਾਂ ਤੂੰ ਬਾਬਲ ਦੇ
ਪਾਤਸ਼ਾਹ ਦੇ ਵਿਰੁੱਧ ਏਹ ਬੋਲੀ ਮਾਰੀਂ ਅਤੇ
ਆਖੀਂ—
ਦੁਖ ਦੇਣ ਵਾਲਾ ਕਿਵੇਂ ਮੁੱਕ ਗਿਆ,
ਅਤੇ ਸੁਨਹਿਰਾ ਅਸਥਾਨ ਕਿਵੇਂ ਨਖੁੱਟ ਗਿਆ !
੫ ਯਹੋਵਾਹ ਨੇ ਦੁਸ਼ਟਾਂ ਦੀ ਲਾਠੀ,
ਅਤੇ ਹਾਕਮਾਂ ਦਾ ਰਾਜ-ਡੰਡਾ ਭੰਨ ਸੁੱਟਿਆ,
੬ ਜਿਹੜਾ ਲੋਕਾਂ ਨੂੰ ਕਹਿਰ ਨਾਲ ਮਾਰਦਾ ਰਹਿੰਦਾ ਸੀ,
ਜਿਹੜਾ ਕੌਮਾਂ ਉੱਤੇ ਕ੍ਰੋਧ ਨਾਲ ਰਾਜ ਕਰਦਾ ਸੀ,
ਤੇ ਬਿਨਾ ਰੋਕ ਟੋਕ ਸਤਾਉਂਦਾ ਸੀ।
੭ ਸਾਰੀ ਧਰਤੀ ਚੈਨ ਅਤੇ ਅਰਾਮ ਕਰਦੀ ਹੈ,
ਓਹ ਖੁੱਲ੍ਹ ਕੇ ਜੈਕਾਰੇ ਗਜਾਉਂਦੇ ਹਨ ।
੮ ਸਰੂ ਵੀ ਤੇਰੇ ਉੱਤੇ ਅਨੰਦ ਕਰਦੇ ਹਨ,
ਲਬਾਨੋਨ ਦੇ ਦਿਆਰ ਵੀ,—
ਜਦ ਤੋਂ ਤੂੰ ਡਿੱਗਿਆ; ਸਾਡੇ ਉੱਤੇ ਵੱਢਣ ਵਾਲਾ
ਕੋਈ ਨਹੀਂ ਆਇਆ ।
੯ ਹੇਠੋਂ ਪਤਾਲ ਤੇਰੇ ਲਈ ਹਿਲ ਪਿਆ ਹੈ,
ਭਈ ਤੇਰੇ ਆਉਣ ਦਾ ਸੁਆਗਤ ਕਰੇ,
ਉਹ ਤੇਰੇ ਲਈ ਭੂਤਨਿਆਂ ਨੂੰ,
ਧਰਤੀ ਦੇ ਸਾਰੇ ਆਗੂਆਂ ਨੂੰ ਜਗਾਉਂਦਾ ਹੈ।
ਉਹ ਨੇ ਕੌਮਾਂ ਦੇ ਸਾਰੇ ਰਾਜਿਆਂ ਨੂੰ
ਉਨ੍ਹਾਂ ਦੇ ਸਿੰਘਾਸਣਾਂ ਤੋਂ ਚੁੱਕ ਦਿੱਤਾ ਹੈ ।
੧੦ ਓਹ ਸਾਰੇ ਤੈਨੂੰ ਉੱਤਰ ਦੇਣਗੇ ਅਤੇ ਆਖਣਗੇ,
ਤੂੰ ਵੀ ਸਾਡੇ ਵਾਂਙੁ ਮਾਂਦਾ ਕੀਤਾ ਗਿਆ ਹੈਂ !
ਤੂੰ ਸਾਡੇ ਵਾਂਙੂ ਹੋ ਗਿਆ ਹੈਂ !
੧੧ ਤੇਰੀ ਭੜਕ ਅਤੇ ਤੇਰੀਆਂ ਬਰਬਤਾਂ ਦੀ ਅਵਾਜ਼
ਪਤਾਲ ਵਿੱਚ ਲਾਹੀ ਗਈ,
ਕੀੜੇ ਤੇਰੇ ਹੇਠ ਵਿਛਾਏ ਗਏ,
ਅਤੇ ਕਿਰਮ ਹੀ ਤੇਰਾ ਕੱਜਣ ਹਨ ॥
੧੨ ਤੂੰ ਅਕਾਸ਼ ਤੋਂ ਕਿਵੇਂ ਡਿੱਗ ਪਿਆ,
ਹੇ ਦਿਨ ਦੇ ਤਾਰੇ, ਫਜਰ ਦੇ ਪੁੱਤ੍ਰ !
ਤੂੰ ਕਿਵੇਂ ਧਰਤੀ ਤੀਕ ਵੱਢਿਆ ਗਿਆ,
ਹੇ ਕੌਮਾਂ ਦੇ ਢਾਉਣ ਵਾਲੇ !
੧੩ ਤੈਂ ਆਪਣੇ ਦਿਲ ਵਿੱਚ ਆਖਿਆ
ਭਈ ਮੈਂ ਅਕਾਸ਼ ਉੱਤੇ ਚੜ੍ਹ ਜਾਵਾਂਗਾ,
ਪਰਮੇਸ਼ੁਰ ਦੇ ਤਾਰਿਆਂ ਤੋਂ ਉਤਾਹਾਂ,
ਮੈਂ ਆਪਣਾ ਸਿੰਘਾਸਣ ਉੱਚਾ ਧਰਾਂਗਾ,
ਅਤੇ ਮੈਂ ਮੰਡਲੀ ਦੇ ਪਰਬਤ ਉੱਤੇ,
ਉੱਤਰ ਦੀਆਂ ਹੱਦਾਂ ਵਿੱਚ ਬੈਠਾਂਗਾ ।
੧੪ ਮੈਂ ਬੱਦਲਾਂ ਦੀਆਂ ਉੱਚਿਆਈਆਂ ਤੇ ਚੜ੍ਹ
ਜਾਵਾਂਗਾ,
ਮੈਂ ਆਪ ਨੂੰ ਅੱਤ ਮਹਾਨ ਜਿਹਾ ਬਣਾਵਾਂਗਾ !
੧੫ ਪਰ ਤੂੰ ਪਤਾਲ ਤੀਕ,
ਸਗੋਂ ਟੋਏ ਦੀ ਡੂੰਘਿਆਈ ਤੀਕ ਹੇਠਾਂ ਲਾਹਿਆ
ਜਾਵੇਂਗਾ ।
੧੬ ਤੇਰੇ ਵੇਖਣ ਵਾਲੇ ਤੇਰੀ ਵੱਲ ਤੱਕਣਗੇ,
ਓਹ ਤੇਰੇ ਉੱਤੇ ਗੌਹ ਕਰਨਗੇ,
ਭਲਾ, ਏਹ ਉਹ ਮਨੁੱਖ ਹੈ ਜਿਹ ਨੇ ਧਰਤੀ ਨੂੰ ਕਾਂਬਾ
ਲਾ ਦਿੱਤਾ,
ਅਤੇ ਪਾਤਸ਼ਾਹੀਆਂ ਹਿਲਾ ਦਿੱਤੀਆਂ ?
੧੭ ਜਿਨ ਜਗਤ ਉਜਾੜ ਜਿਹਾ ਕਰ ਦਿੱਤਾ,
ਅਤੇ ਉਸ ਦੇ ਸ਼ਹਿਰ ਢਾਹ ਸੁੱਟੇ ?
ਜਿਨ ਆਪਣੇ ਅਸੀਰਾਂ ਨੂੰ ਘਰੀਂ ਨਾ ਜਾਣ ਦਿੱਤਾ ?
੧੮ ਕੌਮਾਂ ਦੇ ਸਾਰੇ ਰਾਜੇ, ਹਾਂ, ਸਾਰਿਆਂ ਦੇ ਸਾਰੇ,

ਸ਼ਾਨ ਨਾਲ ਲੇਟਦੇ ਹਨ,
ਹਰੇਕ ਆਪਣੀ ਸਮਾਧ ਵਿੱਚ ।
੧੯ ਪਰ ਤੂੰ ਘਿਣਾਉਣੀ ਟਹਿਣੀ ਵਾਂਙੂ ਆਪਣੀ ਕਬਰ
ਤੋਂ ਪਰੇ ਸੁੱਟਿਆ ਗਿਆ,
ਤੂੰ ਵੱਢਿਆਂ ਹੋਇਆਂ ਨੂੰ ਪਹਿਨਿਆ ਹੋਇਆ ਹੈ,
ਜਿਹੜੇ ਤਲਵਾਰ ਨਾਲ ਵਿੰਨ੍ਹੇ ਗਏ,
ਜਿਹੜੇ ਟੋਏ ਦੇ ਪੱਥਰਾਂ ਕੋਲ ਹੇਠਾਂ ਲਾਹੇ ਗਏ,
ਉਸ ਲੋਥ ਵਾਂਙੂ ਜਿਹੜੀ ਮਿੱਧੀ ਗਈ ਹੋਵੇ ।
੨੦ ਤੂੰ ਉਨ੍ਹਾਂ ਨਾਲ ਕਫ਼ਨ ਦਫ਼ਨ ਵਿੱਚ ਨਾ ਰਲੇਂਗਾ,
ਤੈਂ ਜੋ ਆਪਣੇ ਦੇਸ ਨੂੰ ਵਿਰਾਨ ਕੀਤਾ,
ਤੈਂ ਜੋ ਆਪਣੇ ਲੋਕਾਂ ਨੂੰ ਵੱਢ ਸੁੱਟਿਆ !
ਕੁਕਰਮੀਆਂ ਦੀ ਅੰਸ ਦਾ ਨਾਉਂ
ਕਦੀ ਨਹੀਂ ਪੁਕਾਰਿਆ ਜਾਵੇਗਾ ।
੨੧ ਉਨ੍ਹਾਂ ਦੇ ਪੇਵਾਂ ਦੀ ਬਦੀ ਦੇ ਕਾਰਨ,
ਉਹ ਦੇ ਪੁੱਤ੍ਰਾਂ ਦੇ ਵੱਢੇ ਜਾਣ ਦੀ ਤਿਆਰੀ ਕਰੋ,
ਮਤੇ ਓਹ ਉੱਠ ਕੇ ਦੇਸ ਤੇ ਕਬਜ਼ਾ ਕਰ ਲੈਣ,
ਅਤੇ ਜਗਤ ਦੀ ਪਰਤ ਸ਼ਹਿਰਾਂ ਨਾਲ ਭਰ ਦੇਣ ॥
੨੨ ਸੈਨਾਂ ਦੇ ਯਹੋਵਾਹ ਦਾ ਵਾਕ ਹੈ,
ਕਿ ਮੈਂ ਉਨ੍ਹਾਂ ਦੇ ਵਿਰੁੱਧ ਉੱਠਾਂਗਾ,
ਅਤੇ ਬਾਬਲ ਦਾ ਨਾਉਂ ਅਰ ਬਕੀਆ,
ਉਹ ਦੇ ਪੁੱਤ੍ਰ ਪੋਤ੍ਰੇ ਨਸ਼ਟ ਕਰ ਦਿਆਂਗਾ,
ਏਹ ਯਹੋਵਾਹ ਦਾ ਵਾਕ ਹੈ ।
੨੩ ਮੈਂ ਉਹ ਨੂੰ ਕੰਡੇਲੇ ਦੀ ਮੀਰਾਸ,
ਅਤੇ ਪਾਣੀ ਦੀਆਂ ਢਾਬਾਂ ਠਹਿਰਾਵਾਂਗਾ,
ਅਤੇ ਮੈਂ ਉਹ ਨੂੰ ਤਬਾਹੀ ਦੇ ਝਾੜੂ ਨਾਲ ਹੂੰਝ ਸੁੱਟਾਂਗਾ,
ਸੈਨਾਂ ਦੇ ਯਹੋਵਾਹ ਦਾ ਵਾਕ ਹੈ ॥
੨੪ ਸੈਨਾਂ ਦੇ ਯਹੋਵਾਹ ਨੇ ਸੌਂਹ ਖਾਧੀ,
ਕਿ ਨਿਸ਼ੰਗ ਜਿਵੇਂ ਮੈਂ ਠਾਣਿਆ,
ਤਿਵੇਂ ਹੋ ਜਾਵੇਗਾ,
ਅਤੇ ਜਿਵੇਂ ਮੈਂ ਮਤਾ ਮਤਾਇਆ,
ਤਿਵੇਂ ਉਹ ਕਾਇਮ ਰਹੇਗਾ,
੨੫ ਭਈ ਮੈਂ ਅੱਸ਼ੂਰ ਨੂੰ ਆਪਣੇ ਦੇਸ ਵਿੱਚ ਭੰਨ ਸੁੱਟਾਂਗਾ,
ਅਤੇ ਆਪਣੇ ਪਹਾੜ ਉੱਤੇ ਉਹ ਨੂੰ ਲਤਾੜਾਂਗਾ,
ਉਹ ਦਾ ਜੂਲਾ ਓਹਨਾਂ ਉੱਤੋਂ ਲਹਿ ਜਾਵੇਗਾ,
ਅਤੇ ਉਹ ਦਾ ਭਾਰ ਓਹਨਾਂ ਦੇ ਮੋਢਿਆਂ ਤੋਂ ਹਟ
ਜਾਵੇਗਾ ।
੨੬ ਏਹ ਉਹ ਮਤਾ ਹੈ ਜਿਹੜਾ ਸਾਰੀ ਧਰਤੀ ਉੱਤੇ
ਮਿਥਿਆ ਹੋਇਆ ਹੈ,
ਅਤੇ ਏਹ ਉਹ ਹੱਥ ਹੈ ਜਿਹੜਾ ਸਾਰੀਆਂ ਕੌਮਾਂ ਉੱਤੇ
ਚੁੱਕਿਆ ਹੋਇਆ ਹੈ ।
੨੭ ਸੈਨਾਂ ਦੇ ਯਹੋਵਾਹ ਨੇ ਤਾਂ ਠਾਣ ਲਿਆ ਹੈ,
ਸੋ ਕੌਣ ਰੱਦ ਕਰੇਗਾ ?
ਉਹ ਦਾ ਹੱਥ ਚੁੱਕਿਆ ਹੋਇਆ ਹੈ,
ਸੋ ਕੌਣ ਉਹ ਨੂੰ ਰੋਕੇਗਾ ? ॥
੨੮ ਆਹਾਜ਼ ਪਾਤਸ਼ਾਹ ਦੀ ਮੌਤ ਦੇ ਵਰ੍ਹੇ ਇਹ ਅਗੰਮ
ਵਾਕ ਹੋਇਆ,—
੨੯ ਹੇ ਫਲਿਸਤੀਓ, ਤੁਸੀਂ ਸਾਰੇ ਅਨੰਦ ਨਾ ਹੋਵੋ,
ਕਿ ਤੁਹਾਡਾ ਮਾਰਨ ਵਾਲਾ ਡੰਡਾ ਭੰਨਿਆ ਗਿਆ ਹੈ,
ਕਿਉਂ ਜੋ ਨਾਗ ਦੀ ਜੜ੍ਹੋਂ ਫਣੀਅਰ ਸੱਪ ਨਿੱਕਲੇਗਾ,
ਅਤੇ ਉਹ ਦਾ ਫਲ ਇੱਕ ਉੱਡਣ ਵਾਲਾ ਸਰਪ
ਹੋਵੇਗਾ ।
੩੦ ਤਾਂ ਗਰੀਬਾਂ ਦੇ ਜੇਠੇ ਖਾਣਗੇ,
ਅਤੇ ਕੰਗਾਲ ਚੈਨ ਨਾਲ ਲੇਟਣਗੇ,
ਮੈਂ ਤੁਹਾਡੀ ਜੜ੍ਹ ਕਾਲ ਨਾਲ ਮਾਰ ਦਿਆਂਗਾ,
ਅਤੇ ਤੇਰਾ ਬਕੀਆ ਵੱਢਿਆ ਜਾਵੇਗਾ ।
੩੧ ਹੇ ਫਾਟਕ, ਧਾਹਾਂ ਮਾਰ !
ਹੇ ਸ਼ਹਿਰ, ਦੁਹਾਈ ਦੇਹ !
ਹੇ ਫਲਿਸਤ, ਤੂੰ ਸਾਰੇ ਦਾ ਸਾਰਾ ਪਿਘਲ ਜਾਹ !
ਕਿਉਂ ਜੋ ਉੱਤਰ ਵੱਲੋਂ ਇੱਕ ਧੂੰਆਂ ਆਉਂਦਾ ਹੈ,
ਅਤੇ ਉਹ ਦੀਆਂ ਪਾਲਾਂ ਵਿੱਚ ਕੋਈ ਢਿੱਲਾ ਮੱਠਾ
ਨਹੀਂ ।
੩੨ ਉਹ ਕੌਮ ਦੇ ਦੂਤਾਂ ਨੂੰ ਕੀ ਉੱਤਰ ਦੇਵੇਗਾ ?
ਇਹ ਕਿ ਯਹੋਵਾਹ ਨੇ ਸੀਯੋਨ ਦੀ ਨੀਂਹ ਰੱਖੀ ਹੈ,
ਅਤੇ ਉਹ ਦੇ ਵਿੱਚ ਲੋਕਾਂ ਦੇ ਦੁਖਿਆਰੇ ਪਨਾਹ
ਲੈਣਗੇ ॥

## ੧੫ ਮੋਆਬ ਲਈ ਅਗੰਮ ਵਾਕ

ਮੋਆਬ ਲਈ ਅਗੰਮ ਵਾਕ,—
ਮੋਆਬ ਦਾ ਆਰ ਰਾਤ ਵਿੱਚ ਹੀ ਬਰਬਾਦ ਅਤੇ
ਵਿਰਾਨ ਕੀਤਾ ਗਿਆ,
ਮੋਆਬ ਦਾ ਕੀਰ ਵੀ ਰਾਤ ਵਿੱਚ ਹੀ ਬਰਬਾਦ ਅਤੇ
ਵਿਰਾਨ ਕੀਤਾ ਗਿਆ ।

੨ ਉਹ ਮੰਦਰ * ਨੂੰ ਅਤੇ ਦੀਬੋਨ ਦੀਆਂ ਉੱਚਿਆਈਆਂ
ਉੱਤੇ,
ਰੋਣ ਲਈ ਉਤਾਹਾਂ ਗਿਆ.
ਨਬੋ ਉੱਤੇ ਅਤੇ ਮੇਦਬਾ ਉੱਤੇ ਮੋਆਬ ਧਾਹਾਂ
ਮਾਰਦਾ ਹੈ ।
ਉਹ ਦਾ ਹਰੇਕ ਸਿਰ ਰੋਡਾ ਹੈ,
ਹਰੇਕ ਦਾੜ੍ਹੀ ਮੁੰਨੀ ਹੋਈ ਹੈ ।
੩ ਉਹ ਦੀਆਂ ਗਲੀਆਂ ਵਿੱਚ ਓਹ ਤੱਪੜ ਪਾਉਂਦੇ
ਹਨ,
ਕੋਠਿਆਂ ਉੱਤੇ ਅਤੇ ਚੌਕਾਂ ਵਿੱਚ
ਹਰੇਕ ਰੋ ਰੋ ਕੇ ਧਾਹਾਂ ਮਾਰਦਾ ਹੈ ।
੪ ਹਸ਼ਬੋਨ ਅਤੇ ਅਲਾਲੇਹ ਚਿੱਲਾਉਂਦੇ ਹਨ,
ਯਹਸ ਤੀਕ ਉਨ੍ਹਾਂ ਦੀ ਅਵਾਜ਼ ਸੁਣਾਈ ਦਿੰਦੀ
ਹੈ ।
ਏਸ ਲਈ ਮੋਆਬ ਦੇ ਸ਼ਸਤਰ ਧਾਰੀ ਚੀਕ ਚਿਹਾੜਾ
ਪਾਉਂਦੇ ਹਨ,
ਉਹ ਦਾ ਜੀ ਉਹ ਦੇ ਵਿੱਚ ਕੰਬ ਜਾਂਦਾ ਹੈ ।
੫ ਮੇਰਾ ਦਿਲ ਮੋਆਬ ਲਈ ਚਿੱਲਾਉਂਦਾ ਹੈ,
ਉਹ ਦੇ ਭਗੌੜੇ ਸੋਆਰ ਤੀਕ, ਅਗਲਥ-ਸ਼ਲੀਸ਼ੀਯਾਹ
ਤੀਕ ਭੱਜੇ ਜਾਂਦੇ ਹਨ,
ਓਹ ਤਾਂ ਲੂਹੀਥ ਦੀ ਚੜ੍ਹਾਈ ਉੱਤੇ ਰੋਂਦੇ ਜਾਂਦੇ ਹਨ,
ਓਹ ਤਾਂ ਹੋਰੋਨਇਮ ਦੇ ਰਾਹ ਉੱਤੇ,
ਨਸ਼ਟ ਹੋਣ ਦੀ ਚਿੱਲਾਹਟ ਮਚਾ ਰਹੇ ਹਨ ।
੬ ਨਿਮਰੀਮ ਦੇ ਪਾਣੀ ਤਾਂ ਵਿਰਾਨ ਹੋ ਗਏ,
ਚਾਰਾ ਸੁੱਕ ਗਿਆ, ਹਰਾ ਘਾਹ ਮੁੱਕ ਗਿਆ,
ਹਰਿਆਈ ਹੈ ਨਹੀਂ ।
੭ ਏਸ ਲਈ ਕਮਾਈ ਦੀ ਵਾਫ਼ਰੀ,
ਨਾਲੇ ਆਪਣਾ ਰੱਖਿਆ ਰਖਾਇਆ,
ਓਹ ਬੈਂਤਾਂ ਦੇ ਨਾਲੇ ਦੇ ਪਾਰ ਚੁੱਕ ਲੈ ਜਾਣਗੇ ।
੮ ਚਿੱਲਾਉਣਾ ਤਾਂ ਮੋਆਬ ਦੀਆਂ ਹੱਦਾਂ ਤੀਕ ਗੂੰਜ
ਉੱਠਿਆ ਹੈ,
ਉਹ ਦੀਆਂ ਧਾਹਾਂ ਅਗਲਇਮ ਤੀਕ,
ਅਤੇ ਉਹ ਦੀਆਂ ਧਾਹਾਂ ਬਏਰ-ਏਲੀਮ ਤੀਕ
ਪੁੱਜਦੀਆਂ ਹਨ ।
੯ ਦੀਮੋਨ ਦੇ ਪਾਣੀ ਤਾਂ ਲਹੂ ਹੀ ਲਹੂ ਹਨ,
ਮੈਂ ਤਾਂ ਦੀਮੋਨ ਉੱਤੇ ਹੋਰ ਵੀ ਲਿਆਵਾਂਗਾ,
ਮੋਆਬ ਦੇ ਬਚਿਆਂ ਹੋਇਆਂ ਉੱਤੇ
ਅਤੇ ਜਮੀਨ ਦੇ ਬਕੀਏ ਉੱਤੇ ਬਬਰ ਸ਼ੇਰ ।।

## ੧੬ ਮੋਆਬ ਦੀ ਦੁਰਦਸ਼ਾ

ਦੇਸ ਦੇ ਹਾਕਮ ਲਈ ਸਿਲਾ ਤੋਂ ਉਜਾੜ ਥਾਣੀ
ਸੀਯੋਨ ਦੀ ਧੀ ਦੇ ਪਰਬਤ ਨੂੰ ਲੇਲੇ ਘੱਲੋ ।
੨ ਜਿਵੇਂ ਅਵਾਰਾ ਪੰਛੀ ਅਤੇ ਘੁੱਸੇ ਹੋਏ ਬੋਟ ਹਨ,
ਸੋ ਅਰਨੋਨ ਦੇ ਪੱਤਣਾਂ ਉੱਤੇ ਮੋਆਬ ਦੀਆਂ ਧੀਆਂ
ਹੋਣਗੀਆਂ ।
੩ ਸਲਾਹ ਦਿਓ, ਇਨਸਾਫ਼ ਕਰੋ !
ਆਪਣਾ ਪਰਛਾਵਾਂ ਦੁਪਹਿਰ ਦੇ ਵੇਲੇ
ਰਾਤ ਵਾਂਙੁ ਬਣਾ,
ਕੱਢਿਆਂ ਹੋਇਆਂ ਨੂੰ ਲੁਕਾ,
ਭਗੌੜੇ ਨੂੰ ਨਾ ਫੜਾ ।
੪ ਮੇਰੇ ਕੱਢਿਆਂ ਹੋਇਆਂ ਨੂੰ ਆਪਣੇ ਵਿੱਚ ਟਿਕਾ
ਲੈ,
ਮੋਆਬ ਲਈ ਲੁਟੇਰੇ ਦੇ ਮੂੰਹੋਂ ਤੂੰ ਓਟ ਹੋ ।
ਜਦ ਜ਼ਾਲਮ ਮੁੱਕ ਗਿਆ,
ਬਰਬਾਦੀ ਖਤਮ ਹੋ ਗਈ,
ਮਿੱਧਣ ਵਾਲੇ ਦੇਸੋਂ ਬੱਸ ਹੋਏ,
੫ ਤਦ ਇੱਕ ਸਿੰਘਾਸਣ ਦਯਾ ਨਾਲ ਕਾਇਮ ਹੋ ਜਾਵੇਗਾ,
ਅਤੇ ਉਹ ਦੇ ਉੱਤੇ ਦਾਊਦ ਦੇ ਤੰਬੂ ਵਿੱਚ
ਸਚਿਆਈ ਨਾਲ ਉਹ ਬੈਠੇਗਾ,
ਜਿਹੜਾ ਨਿਆਉਂ ਕਰ ਕੇ ਇਨਸਾਫ਼ ਚਾਹੇਗਾ,
ਅਤੇ ਧਰਮ ਵਿੱਚ ਕਾਹਲਾ ਹੋਵੇਗਾ ।।
੬ ਅਸਾਂ ਮੋਆਬ ਦਾ ਹੰਕਾਰ ਸੁਣਿਆ,
ਕਿ ਉਹ ਅੱਤ ਹੰਕਾਰੀ ਹੈ,
ਉਹ ਦਾ ਘੁਮੰਡ ਅਤੇ ਉਹ ਦਾ ਹੰਕਾਰ,
ਉਹ ਦੀ ਤੁੰਦੀ,---ਉਹ ਦੀਆਂ ਗੱਪਾਂ ਕੁਝ ਵੀ
ਨਹੀਂ ।।
੭ ਏਸ ਲਈ ਮੋਆਬ ਮੋਆਬ ਲਈ ਧਾਹਾਂ ਮਾਰੇਗਾ,
ਹਰੇਕ ਧਾਹਾਂ ਮਾਰੇਗਾ,
ਕੀਰ-ਹਰਸਥ ਦੀ ਸੌਗੀ ਦੀਆਂ ਪਿੰਨੀਆਂ ਲਈ
ਤੁਸੀਂ ਅੱਤ ਭੰਨੇ ਜਾ ਕੇ ਰੋਵੋਗੇ ।

* ਇਬਰ., ਘਰ ।

੮ ਰਸ਼ਬੋਨ ਦੀਆਂ ਪੈਲੀਆਂ,
ਸਿਬਮਾਹ ਦੀਆਂ ਬੇਲਾਂ ਸੁੱਕ ਗਈਆਂ ।
ਕੌਮਾਂ ਦੇ ਮਾਲਕਾਂ ਨੇ ਉਹ ਦੀਆਂ ਚੰਗੀਆਂ
ਟਹਿਣੀਆਂ ਭੰਨ ਸੁੱਟੀਆਂ,
ਉਹ ਯਾਜ਼ੇਰ ਤੀਕ ਅੱਪੜੀਆਂ,
ਉਹ ਉਜਾੜ ਵਿੱਚ ਫੈਲਰ ਗਈਆਂ,
ਉਹ ਦੀਆਂ ਸ਼ਾਖਾਂ ਖਿੱਲਰ ਗਈਆਂ,
ਉਹ ਸਮੁੰਦਰੋਂ ਲੰਘ ਗਈਆਂ ।
੯ ਇਸ ਲਈ ਮੈਂ ਯਾਜ਼ੇਰ ਦੇ ਰੋਣ ਵਿੱਚ,
ਸਿਬਮਾਹ ਦੀ ਬੇਲ ਲਈ ਰੋਵਾਂਗਾ ।
ਹੇ ਰਸ਼ਬੋਨ ਅਤੇ ਅਲਾਲੇਹ,
ਮੈਂ ਤੈਨੂੰ ਆਪਣੇ ਅੰਝੂਆਂ ਨਾਲ ਭੇਉਂ ਦਿਆਂਗਾ,
ਕਿਉਂ ਜੋ ਤੇਰੇ ਗਰਮੀ ਦੇ ਫਲਾਂ ਉੱਤੇ
ਅਤੇ ਤੇਰੀ ਫ਼ਸਲ ਉੱਤੇ ਹੁੱਲੜ ਪੈ ਗਿਆ,
੧੦ ਅਨੰਦ ਅਤੇ ਖੁਸ਼ੀ ਫਲਦਾਰ ਪੈਲੀ ਵਿੱਚੋਂ ਲੈ ਲਈ
ਗਈ,
ਅੰਗੂਰੀ ਬਾਗਾਂ ਵਿੱਚ ਨਾ ਜੈਕਾਰੇ ਨਾ ਲਲਕਾਰੇ
ਹੋਣਗੇ,
ਕੋਈ ਲਤਾੜਨ ਵਾਲਾ ਚੁਬੱਚਿਆਂ ਵਿੱਚ ਰਸ ਨਹੀਂ
ਲਤਾੜੇਗਾ,
ਮੈਂ ਲਤਾੜੂਆਂ ਦਾ ਸ਼ਬਦ ਬੰਦ ਕਰ ਛੱਡਿਆ ਹੈ ।
੧੧ ਇਸ ਲਈ ਮੇਰਾ ਮਨ ਮੋਆਬ ਲਈ
ਬਰਬਤ ਵਾਂਙੁ ਗੱਜਦਾ ਹੈ,
ਅਤੇ ਮੇਰਾ ਦਿਲ ਕੀਰ-ਹਾਰਸ ਲਈ ਵੀ ।
੧੨ ਐਉਂ ਹੋਵੇਗਾ ਕਿ ਜਦ ਮੋਆਬ ਹਾਜ਼ਰ ਹੋਵੇਗਾ,
ਜਦ ਉਹ ਉੱਚੇ ਅਸਥਾਨ ਉੱਤੇ ਥੱਕ ਜਾਵੇਗਾ,
ਤਾਂ ਉਹ ਪ੍ਰਾਰਥਨਾ ਲਈ ਆਪਣੇ ਪਵਿੱਤ੍ਰ ਅਸਥਾਨ
ਨੂੰ ਆਵੇਗਾ,
ਪਰ ਉਹ ਪਰਬਲ ਨਾ ਹੋਵੇਗਾ ।।
੩ ਏਹ ਬਚਨ ਉਹ ਹੈ ਜਿਹੜਾ ਯਹੋਵਾਹ ਮੋਆਬ ਦੇ
੪ ਵਿਖੇ ਭੂਤ ਕਾਲ ਵਿੱਚ ਬੋਲਿਆ ੦ ਪਰ ਹੁਣ
ਯਹੋਵਾਹ ਐਉਂ ਬੋਲਦਾ ਹੈ ਕਿ ਤਿੰਨਾਂ ਵਰਿਹਾਂ ਦੇ
ਵਿੱਚ ਮਜ਼ਦੂਰ ਦਿਆਂ ਵਰਿਹਾਂ ਵਾਂਙੁ ਮੋਆਬ ਦਾ
ਪਰਤਾਪ ਉਹ ਦੀ ਸਾਰੀ ਵੱਡੀ ਭੀੜ ਸਣੇ ਤੁੱਛ ਕੀਤਾ
ਜਾਵੇਗਾ ਅਤੇ ਬਕੀਆ ਬਹੁਤ ਥੋੜਾ ਅਤੇ ਨਿਕੰਮਾ
ਹੋਵੇਗਾ ।।

੧੭ ਦੰਮਿਸਕ ਲਈ ਅਗੰਮ ਵਾਕ

ਦੰਮਿਸਕ ਲਈ ਅਗੰਮ ਵਾਕ,—
ਵੇਖੋ ਦੰਮਿਸਕ ਸ਼ਹਿਰ ਹੋਣ ਤੋਂ ਰਹਿ ਜਾਵੇਗਾ,
ਸਗੋਂ ਉੱਜੜਿਆ ਹੋਇਆ ਥੇਹ ਹੋ ਜਾਵੇਗਾ ।
੨ ਅਰੋਏਰ ਦੇ ਸ਼ਹਿਰ ਤਿਆਗੇ ਜਾਣਗੇ,
ਓਹ ਇੱਜੜਾਂ ਲਈ ਹੋਣਗੇ,
ਅਤੇ ਓਹ ਬੈਠਣਗੇ ਅਤੇ ਕੋਈ ਉਨ੍ਹਾਂ ਨੂੰ ਨਹੀਂ
ਡਰਾਵੇਗਾ ।
੩ ਇਫ਼ਰਾਈਮ ਵਿੱਚੋਂ ਗੜ੍ਹ, ਦੰਮਿਸਕ ਵਿੱਚੋਂ
ਰਾਜ,
ਅਤੇ ਅਰਾਮ ਦਾ ਬਕੀਆ ਮੁੱਕ ਜਾਣਗੇ,
ਓਹ ਇਸਰਾਏਲੀਆਂ ਦੇ ਪਰਤਾਪ ਵਾਂਙੁ ਹੋਣਗੇ,
ਸੈਨਾਂ ਦੇ ਯਹੋਵਾਹ ਦਾ ਵਾਕ ਹੈ ।।
੪ ਓਸ ਦਿਨ ਐਉਂ ਹੋਵੇਗਾ,
ਕਿ ਯਾਕੂਬ ਦਾ ਪਰਤਾਪ ਘਟਾਇਆ ਜਾਵੇਗਾ,
ਅਤੇ ਉਹ ਦੇ ਸਰੀਰ ਦੀ ਮੁਟਿਆਈ ਪਤਲੀ ਪੈ
ਜਾਵੇਗੀ,
੫ ਅਤੇ ਐਉਂ ਹੋ ਜਾਵੇਗਾ ਜਿਵੇਂ ਕੋਈ ਵਾਢਾ ਆਪਣੀ
ਖੜੀ ਫ਼ਸਲ ਇਕੱਠੀ ਕਰਦਾ ਹੋਵੇ,
ਅਤੇ ਉਹ ਦੀ ਬਾਂਹ ਸਿੱਟੇ ਤੋੜਦੀ ਹੋਵੇ,
ਅਤੇ ਐਉਂ ਜਿਵੇਂ ਕੋਈ ਰਫ਼ਾਈਮ ਦੀ ਦੂਣ ਵਿੱਚ
ਸਿਲਾ ਚੁਗਦਾ ਹੋਵੇ ।
੬ ਉਹ ਦੇ ਵਿੱਚ ਕੁਝ ਲੱਗ ਲਬੇੜ ਰਹਿ ਜਾਵੇਗੀ,
ਜਿਵੇਂ ਜ਼ੈਤੂਨ ਦੇ ਹਲੂਣੇ ਨਾਲ,
ਦੋ ਤਿੰਨ ਦਾਣੇ ਉੱਪਰਲੇ ਟਹਿਣੇ ਦੇ ਸਿਰੇ ਤੇ,
ਚਾਰ ਪੰਜ ਫਲਦਾਰ ਬਿਰਛ ਦੇ ਬਾਹਰਲੇ ਟਹਿਣਿਆਂ
ਉੱਤੇ,
ਇਸਰਾਏਲ ਦੇ ਪਰਮੇਸ਼ੁਰ ਯਹੋਵਾਹ ਦਾ ਵਾਕ
ਹੈ ।।
੭ ਓਸ ਦਿਨ ਆਦਮੀ ਆਪਣੇ ਕਰਤਾਰ ਵੱਲ ਗੌਹ
ਕਰਨਗੇ,
ਅਤੇ ਉਨ੍ਹਾਂ ਦੀਆਂ ਅੱਖਾਂ ਇਸਰਾਏਲ ਦੇ ਪਵਿੱਤਰ
ਪੁਰਖ ਵੱਲ ਵੇਖਣਗੀਆਂ ।
੮ ਓਹ ਜਗਵੇਦੀਆਂ ਵੱਲ ਆਪਣੀ ਦਸਤਕਾਰੀ ਉੱਤੇ
ਗੌਹ ਨਾ ਕਰਨਗੇ,

ਨਾ ਆਪਣੀਆਂ ਉਂਗਲੀਆਂ ਦੀ ਕਿਰਤ ਵੱਲ,
ਨਾ ਅਸ਼ੇਰ ਟੁੰਡਾਂ ਵੱਲ ਨਾ ਸੂਰਜ ਥੰਮ੍ਹਾਂ ਵੱਲ ਵੇਖਣਗੇ ॥
੯ ਉਸ ਦਿਨ ਉਨ੍ਹਾਂ ਦੇ ਤਕੜੇ ਸ਼ਹਿਰ
ਉਸ ਬਣ ਦੇ ਅਤੇ ਉਸ ਟੀਸੀ ਦੇ ਛੱਡੇ ਹੋਏ ਥਾਵਾਂ ਵਾਂਙੁ ਹੋਣਗੇ,
ਜਿਹੜੇ ਇਸਰਾਏਲੀਆਂ ਦੇ ਅੱਗੋਂ ਛੱਡੇ ਗਏ,
ਸੋ ਵਿਰਾਨੀ ਹੋਵੇਗੀ ॥
੧੦ ਤੈਂ ਤਾਂ ਆਪਣੀ ਮੁਕਤੀ ਦੇ ਪਰਮੇਸ਼ੁਰ ਨੂੰ ਵਿਸਾਰ ਦਿੱਤਾ,
ਅਤੇ ਆਪਣੀ ਤਕੜੀ ਚਟਾਨ ਨੂੰ ਚੇਤੇ ਨਾ ਰੱਖਿਆ,
ਸੋ ਭਾਵੇਂ ਤੂੰ ਸੋਹਣੇ ਬੂਟੇ ਲਾਵੇਂ,
ਅਤੇ ਓਪਰੇ ਦੀ ਦਾਬ ਨੂੰ ਦੱਬੇਂ,
੧੧ ਭਾਵੇਂ ਤੂੰ ਲਾਉਣ ਦੇ ਦਿਨ ਵਾੜ ਕਰੇਂ,
ਅਤੇ ਸਵੇਰ ਨੂੰ ਆਪਣੇ ਬੀ ਤੋਂ ਕਲੀਆਂ ਫੁਟਵਾ ਲਵੇਂ,
ਪਰ ਫਸਲ ਸੋਗ ਅਰ ਭਾਰੀ ਪੀੜ ਦੇ ਦਿਨ ਵਿੱਚ ਉੱਡ ਜਾਵੇਗੀ* ॥
੧੨ ਅਹਾ ! ਬਹੁਤ ਸਾਰੇ ਲੋਕਾਂ ਦੀ ਗੱਜ,
ਸਮੁੰਦਰਾਂ ਦੀਆਂ ਗੱਜਾਂ ਵਾਂਙੁ ਓਹ ਗੱਜਦੇ ਹਨ !
ਅਤੇ ਉੱਮਤਾਂ ਦਾ ਰੌਲਾ !
ਓਹ ਹੜ੍ਹਾਂ ਦੇ ਰੌਲੇ ਵਾਂਙੁ ਰੌਲਾ ਪਾਉਂਦੇ ਹਨ ।
੧੩ ਉੱਮਤਾਂ ਬਹੁਤੇ ਪਾਣੀਆਂ ਦੇ ਰੌਲੇ ਵਾਂਙੁ ਰੌਲਾ ਪਾਉਂਦੀਆਂ ਹਨ,
ਪਰ ਉਹ ਉਨ੍ਹਾਂ ਨੂੰ ਝਿੜਕੇਗਾ
ਅਤੇ ਓਹ ਦੂਰ ਦੂਰ ਨੱਠ ਜਾਣਗੀਆਂ ।
ਜਿਵੇਂ ਪਹਾੜਾਂ ਦਾ ਭੋਹ ਪੌਣ ਅੱਗੋਂ,
ਜਿਵੇਂ ਵਾਵਰੋਲੇ ਦੀ ਧੂੜ ਝੱਖੜ ਝੋਲੇ ਅੱਗੋਂ,
ਓਹ ਭਜਾਏ ਜਾਣਗੇ ।
੧੪ ਸ਼ਾਮਾਂ ਦੇ ਵੇਲੇ, ਵੇਖੋ ਭੈਜਲ !
ਸਵੇਰ ਤੋਂ ਪਹਿਲਾਂ ਓਹ ਹਨ ਹੀ ਨਹੀਂ,—
ਏਹ ਸਾਡੇ ਮੁੱਠਣ ਵਾਲਿਆਂ ਦਾ ਹਿੱਸਾ,
ਅਤੇ ਸਾਡੇ ਲੁੱਟਣ ਵਾਲਿਆਂ ਦਾ ਭਾਗ ਹੈ ॥

* ਅਥਵਾ, ਢੇਰ ਬਣੇਗੀ ।

## ੧੮ ਕੂਸ਼ ਲਈ ਸੁਨੇਹਾ

ਅਹਾ ! ਭੀਂ ਭੀਂ ਕਰਨ ਵਾਲੇ ਪਰਾਂ ਦਾ ਦੇਸ,
ਜਿਹੜਾ ਕੂਸ਼ ਦੀਆਂ ਨਦੀਆਂ ਦੇ ਪਾਰ ਹੈ,
੨ ਜਿਹੜਾ ਰਾਜ ਦੂਤਾਂ ਨੂੰ ਸਮੁੰਦਰ ਥਾਣੀ
ਕਾਨਿਆਂ ਦੀਆਂ ਬੇੜੀਆਂ ਵਿੱਚ ਪਾਣੀਆਂ ਦੇ ਉੱਤੇ ਘੱਲਦਾ ਹੈ ।
ਹੇ ਕਾਹਲੇ ਦੂਤੋ, ਇੱਕ ਕੌਮ ਵੱਲ ਜਾਓ,
ਜਿਹ ਦੇ ਲੋਕ ਲੰਮੇ ਅਤੇ ਚਮਕੀਲੇ ਹਨ,
ਉਨ੍ਹਾਂ ਲੋਕਾਂ ਵੱਲ ਜਿਹੜੇ ਦੂਰ ਨੇੜੇ ਭਿਆਣਕ ਹਨ,
ਇੱਕ ਕੌਮ ਜਿਹੜੀ ਬਲਵਾਨ ਅਤੇ ਲਤਾੜਨ ਵਾਲੀ ਹੈ,
ਜਿਹ ਦੇ ਦੇਸ ਨੂੰ ਨਦੀਆਂ ਪਾੜਦੀਆਂ ਹਨ ।
੩ ਹੇ ਜਗਤ ਦੇ ਸਾਰੇ ਵਾਸੀਓ,
ਅਤੇ ਧਰਤੀ ਦੇ ਰਹਿਣ ਵਾਲਿਓ,
ਜਦ ਝੰਡਾ ਪਹਾੜਾਂ ਉੱਤੇ ਖੜਾ ਕੀਤਾ ਜਾਵੇ, ਤਾਂ ਵੇਖੋ !
ਜਦ ਤੁਰ੍ਹੀ ਫੂਕੀ ਜਾਵੇ, ਤਾਂ ਸੁਣੋ ! ॥
੪ ਯਹੋਵਾਹ ਨੇ ਮੈਨੂੰ ਇਉਂ ਆਖਿਆ ਹੈ,
ਜਿਵੇਂ ਧੁੱਪ ਵਿੱਚ ਤੇਜ ਗਰਮੀ,
ਜਿਵੇਂ ਵਾਢੀ ਦੀ ਗਰਮੀ ਵਿੱਚ ਤ੍ਰੇਲ ਦਾ ਬੱਦਲ,
ਮੈਂ ਸ਼ਾਂਤੀ ਨਾਲ ਆਪਣੇ ਭਵਨ ਵਿੱਚੋਂ ਝਾਕਾਂਗਾ,
੫ ਕਿਉਂ ਜੋ ਵਾਢੀ ਤੋਂ ਪਹਿਲਾਂ ਜਦ ਕਲੀਆਂ ਸੁੱਕ ਗਈਆਂ,
ਅਤੇ ਫੁੱਲ ਪੱਕੇ ਅੰਗੂਰ ਬਣ ਗਏ,
ਉਹ ਲਾਗਰਾਂ ਨੂੰ ਦਾਤਾਂ ਨਾਲ ਕੱਟ ਦੇਵੇਗਾ,
ਅਤੇ ਖਿਲਰੀਆਂ ਟਹਿਣੀਆਂ ਨੂੰ ਵੱਢ ਕੇ ਇੱਕ ਪਾਸੇ ਕਰ ਦੇਵੇਗਾ,
੬ ਓਹ ਪਹਾੜਾਂ ਦੇ ਸ਼ਿਕਾਰੀ ਪੰਛੀਆਂ ਲਈ,
ਅਤੇ ਧਰਤੀ ਦੇ ਜਾਨਵਰਾਂ ਲਈ ਇਕੱਠੀਆਂ ਛੱਡੀਆਂ ਜਾਣਗੀਆਂ,
ਤਾਂ ਸ਼ਿਕਾਰੀ ਪੰਛੀ ਉਨ੍ਹਾਂ ਉੱਤੇ ਗਰਮੀ ਕੱਟਣਗੇ,
ਅਤੇ ਧਰਤੀ ਦੇ ਸਾਰੇ ਜਾਨਵਰ ਉਨ੍ਹਾਂ ਉੱਤੇ ਸਰਦੀ ਕੱਟਣਗੇ ॥
੭ ਉਸ ਵੇਲੇ ਸੈਨਾਂ ਦੇ ਯਹੋਵਾਹ ਲਈ ਇੱਕ ਨਜ਼ਰਾਨਾ,
ਉਨ੍ਹਾਂ ਲੋਕਾਂ ਵੱਲੋਂ ਜਿਹੜੇ ਲੰਮੇ ਅਰ ਚਮਕੀਲੇ ਹਨ,
ਉਨ੍ਹਾਂ ਲੋਕਾਂ ਵੱਲੋਂ ਜਿਹੜੇ ਦੂਰ ਨੇੜੇ ਭਿਆਣਕ ਹਨ,

ਉਸ ਕੌਮ ਵੱਲੋਂ ਜਿਹੜੀ ਬਲਵਾਨ ਅਤੇ ਲਤਾੜਨ
ਵਾਲੀ ਹੈ,
ਜਿਹ ਦੇ ਦੇਸ ਨੂੰ ਨਦੀਆਂ ਪਾੜਦੀਆਂ ਹਨ,
ਸੈਨਾਂ ਦੇ ਯਹੋਵਾਹ ਦੇ ਨਾਮ ਦੇ ਅਸਥਾਨ ਨੂੰ,
ਸੀਯੋਨ ਦੇ ਪਰਬਤ ਨੂੰ ਲਿਆਂਦਾ ਜਾਵੇਗਾ ।।

## ੧੯ ਮਿਸਰ ਲਈ ਅਗੰਮ ਵਾਕ

ਮਿਸਰ ਲਈ ਅਗੰਮ ਵਾਕ,—
ਵੇਖੋ, ਯਹੋਵਾਹ ਉੱਡਦੇ ਬੱਦਲ ਉੱਤੇ ਸਵਾਰ ਹੋਕੇ
ਮਿਸਰ ਨੂੰ ਲਗਾ ਆਉਂਦਾ ਹੈ,
ਮਿਸਰ ਦੇ ਬੁੱਤ ਉਹ ਦੇ ਹਜ਼ੂਰ ਕੰਬ ਉੱਠਣਗੇ,
ਅਤੇ ਮਿਸਰੀਆਂ ਦਾ ਦਿਲ ਉਨ੍ਹਾਂ ਦੇ ਵਿੱਚੇ ਵਿੱਚ
ਢਲ ਜਾਵੇਗਾ ।
੨ ਮੈਂ ਮਿਸਰੀਆਂ ਨੂੰ ਮਿਸਰੀਆਂ ਦੇ ਵਿਰੁੱਧ ਪਰੇਰਾਂਗਾ,
ਓਹ ਲੜਨਗੇ, ਹਰ ਮਨੁੱਖ ਆਪਣੇ ਭਰਾ ਨਾਲ,
ਅਤੇ ਹਰ ਮਨੁੱਖ ਆਪਣੇ ਗੁਆਂਢੀ ਨਾਲ,
ਸ਼ਹਿਰ ਸ਼ਹਿਰ ਨਾਲ, ਪਾਤਸ਼ਾਹੀ ਪਾਤਸ਼ਾਹੀ ਨਾਲ ।
੩ ਮਿਸਰੀਆਂ ਦੀ ਰੂਹ ਉਨ੍ਹਾਂ ਦੇ ਵਿੱਚੋਂ ਖਾਲੀ ਕੀਤੀ
ਜਾਵੇਗੀ,
ਮੈਂ ਉਨ੍ਹਾਂ ਦੀ ਜੁਗਤੀ ਨੂੰ ਝੱਫ ਲਵਾਂਗਾ,
ਅਤੇ ਓਹ ਬੁੱਤਾਂ ਤੋਂ ਪੁੱਛ ਗਿੱਛ ਕਰਨਗੇ,
ਨਾਲੇ ਮੰਤ੍ਰੀਆਂ ਅਤੇ ਭੂਤ-ਮਿੱਤ੍ਰਾਂ ਅਤੇ ਦਿਓ-ਯਾਰਾਂ
ਤੋਂ ਵੀ ।।
੪ ਮੈਂ ਮਿਸਰੀਆਂ ਨੂੰ ਕਰੜੇ ਮਾਲਕਾਂ ਦੇ ਵੱਸ
ਪਾਵਾਂਗਾ,
ਅਤੇ ਇੱਕ ਡਾਢਾ ਰਾਜਾ ਉਨ੍ਹਾਂ ਦੇ ਉੱਤੇ ਰਾਜ
ਕਰੇਗਾ,
ਸੈਨਾਂ ਦੇ ਪ੍ਰਭੁ ਯਹੋਵਾਹ ਦਾ ਵਾਕ ਹੈ ।।
੫ ਪਾਣੀ ਸਮੁੰਦਰ ਵਿੱਚੋਂ ਸੁੱਕ ਜਾਵੇਗਾ,
ਅਤੇ ਦਰਿਆ ਖੁਸ਼ਕ ਅਰ ਖਾਲੀ ਹੋ ਜਾਵੇਗਾ,
੬ ਨਹਿਰਾਂ ਬਦਬੂਦਾਰ ਹੋ ਜਾਣਗੀਆਂ,
ਮਿਸਰ ਦੇ ਨਾਲੇ ਘੱਟਦੇ ਘੱਟਦੇ ਸੁੱਕ ਜਾਣਗੇ,
ਕਾਨਾ ਤੇ ਪਿਲਛੀ ਗਲ ਜਾਣਗੇ ।
੭ ਨੀਲ ਦਰਿਆ ਉੱਤੇ, ਉਹ ਦੇ ਕੰਢੇ ਉੱਤੇ ਵਿਰਾਨੀ
ਹੋਵੇਗੀ,
ਜੋ ਕੁਝ ਨੀਲ ਦਰਿਆ ਉੱਤੇ ਬੀਜਿਆ ਜਾਵੇ,
ਉਹ ਸੁੱਕ ਜਾਵੇਗਾ, ਉੱਡ ਜਾਵੇਗਾ ਅਤੇ ਫੇਰ
ਹੋਵੇਗਾ ਨਹੀਂ ।
੮ ਮਾਛੀ ਹਮਸੋਸ ਕਰਨਗੇ,
ਓਹ ਸਾਰੇ ਜਿਹੜੇ ਨੀਲ ਵਿੱਚ ਕੁੰਡੀਆਂ ਪਾਉਂਦੇ ਹਨ
ਰੋਣਗੇ,
ਅਤੇ ਓਹ ਜਿਹੜੇ ਪਾਣੀਆਂ ਦੇ ਉੱਤੇ ਜਾਲ
ਵਿਛਾਉਂਦੇ ਹਨ ਢਿੱਲੇ ਪੈ ਜਾਣਗੇ ।
੯ ਮਹੀਨ ਕਤਾਨ ਦੇ ਕਾਰੀਗਰ,
ਅਤੇ ਚਿੱਟੇ ਸੂਤ ਦੇ ਬੁਣਨ ਵਾਲੇ ਲਾਜ ਖਾਣਗੇ ।
੧੦ ਦੇਸ ਦੇ ਸੰਭਾਲੂ ਭੰਨੇ ਜਾਣਗੇ,
ਅਤੇ ਸਾਰੇ ਮਜੂਰ ਪ੍ਰਾਣਾਂ ਤੋਂ ਔਖੇ ਹੋਣਗੇ ।।
੧੧ ਸੋਆਨ ਦੇ ਸਰਦਾਰ ਉੱਕੇ ਹੀ ਮੂਰਖ ਹਨ,
ਫ਼ਿਰਊਨ ਦੇ ਸਿਆਣੇ ਸਲਾਹਕਾਰਾਂ ਦੀ ਸਲਾਹ
ਖਚਰਪੁਣਾ ਹੀ ਹੈ ।
ਫੇਰ ਤੁਸੀਂ ਕਿਵੇਂ ਫ਼ਿਰਊਨ ਨੂੰ ਆਖਦੇ ਹੋ,
ਮੈਂ ਸਿਆਣਿਆਂ ਦਾ ਪੁੱਤ੍ਰ ਹਾਂ,
ਪਰਾਚੀਨ ਦੇ ਰਾਜਿਆਂ ਦੀ ਅੰਸ ਹਾਂ ?
੧੨ ਹੁਣ ਤੇਰੇ ਸਿਆਣੇ ਕਿੱਥੇ ਹਨ ?
ਓਹ ਤੈਨੂੰ ਦੱਸਣ ਅਤੇ ਓਹ ਜਾਣਨ,
ਕਿ ਸੈਨਾਂ ਦੇ ਯਹੋਵਾਹ ਨੇ ਮਿਸਰ ਲਈ ਕੀ ਠਾਣਿਆ
ਹੈ ।
੧੩ ਸੋਆਨ ਦੇ ਸਰਦਾਰ ਪਗਲੇ ਹੋ ਗਏ,
ਨੋਫ ਦੇ ਸਰਦਾਰ ਧੋਖਾ ਖਾ ਗਏ,
ਅਤੇ ਉਹ ਦੇ ਗੋਤਾਂ ਦੇ ਸਿਰੇ ਦੇ ਪੱਥਰਾਂ ਨੇ ਮਿਸਰ ਨੂੰ
ਕੁਰਾਹੇ ਪਾਇਆ ।
੧੪ ਯਹੋਵਾਹ ਨੇ ਉਹ ਦੇ ਅੰਦਰ ਟੇਢੀ ਰੂਹ ਰਲਾ
ਦਿੱਤੀ,
ਉਨ੍ਹਾਂ ਨੇ ਮਿਸਰ ਨੂੰ ਉਹ ਦੇ ਸਭ ਕੰਮਾਂ ਵਿੱਚ
ਡਗਮਗਾ ਦਿੱਤਾ ਹੈ,
ਜਿਵੇਂ ਸ਼ਰਾਬੀ ਆਪਣੀ ਕੈ ਨਾਲ ਡਗਮਗਾਉਂਦਾ
ਹੈ ।
੧੫ ਫੇਰ ਮਿਸਰ ਲਈ ਕੋਈ ਕੰਮ ਨਹੀਂ ਹੋਵੇਗਾ,
ਜਿਹੜਾ ਸਿਰ ਯਾ ਪੂਛ, ਖਜੂਰ ਦੀ ਟਹਿਣੀ ਯਾ ਕਾਨਾ
ਕਰ ਸੱਕੇ ।।
੧੬ ਉਸ ਦਿਨ ਮਿਸਰੀ ਤੀਵੀਆਂ ਵਾਂਙੁ ਹੋਣਗੇ ਅਤੇ
ਓਹ ਸੈਨਾਂ ਦੇ ਯਹੋਵਾਹ ਦੇ ਹੱਥ ਹਿਲਾਉਣੋਂ ਜਿਹੜਾ

ਉਹ ਓਹਨਾਂ ਦੇ ਉੱਤੇ ਹਿਲਾਉਂਦਾ ਹੈ ਡਰਨਗੇ ਤੇ
੧੭ ਕੰਬਣਗੇ ੦ ਯਹੂਦਾਹ ਦਾ ਦੇਸ ਮਿਸਰੀਆਂ ਲਈ
ਇੱਕ ਡਰਾਵਾ ਹੋਵੇਗਾ । ਹਰੇਕ ਜਿਹ ਨੂੰ ਏਹ ਦੀ ਗੱਲ
ਆਖੀ ਜਾਵੇ ਸੈਨਾਂ ਦੇ ਯਹੋਵਾਹ ਦੇ ਪਰੋਜਨ ਦੇ
ਕਾਰਨ ਜਿਹੜਾ ਉਹ ਨੇ ਉਨ੍ਹਾਂ ਦੇ ਵਿਰੁੱਧ ਠਾਣਿਆ
ਹੈ ਡਰੇਗਾ ॥
੧੮ ਓਸ ਦਿਨ ਮਿਸਰ ਦੇਸ ਵਿੱਚ ਪੰਜ ਸ਼ਹਿਰ ਹੋਣਗੇ
ਜਿਹੜੇ ਕਨਾਨ ਦੀ ਬੋਲੀ ਬੋਲਣਗੇ ਅਤੇ ਜਿਹੜੇ ਸੈਨਾਂ
ਦੇ ਯਹੋਵਾਹ ਦੀ ਸੌਂਹ ਖਾਣਗੇ । ਇੱਕ "ਨਾਸ਼
ਨਗਰ" ਅਖਵਾਏਗਾ ॥
੧੯ ਓਸ ਦਿਨ ਮਿਸਰ ਦੇਸ ਦੇ ਵਿੱਚਕਾਰ ਯਹੋਵਾਹ
ਲਈ ਇੱਕ ਜਗਵੇਦੀ ਹੋਵੇਗੀ ਅਤੇ ਉਹ ਦੀ ਹੱਦ
੨੦ ਕੋਲ ਯਹੋਵਾਹ ਲਈ ਇੱਕ ਥੰਮ੍ਹ ਹੋਵੇਗਾ ੦ ਉਹ
ਮਿਸਰ ਦੇਸ ਵਿੱਚ ਸੈਨਾਂ ਦੇ ਯਹੋਵਾਹ ਲਈ ਇੱਕ
ਨਿਸ਼ਾਨ ਅਤੇ ਇੱਕ ਗਵਾਹ ਹੋਵੇਗਾ । ਜਦ ਓਹ
ਜ਼ਾਲਮਾਂ ਦੇ ਕਾਰਨ ਯਹੋਵਾਹ ਦੀ ਦੁਹਾਈ ਦੇਣਗੇ,
ਤਦ ਉਹ ਉਨ੍ਹਾਂ ਦੇ ਲਈ ਇੱਕ ਬਚਾਊ, ਇੱਕ ਮਹਾ
ਪੁਰਸ਼ ਘੱਲੇਗਾ ਅਤੇ ਉਹ ਉਨ੍ਹਾਂ ਨੂੰ ਛੁਡਾਵੇਗਾ ੦
੨੧ ਯਹੋਵਾਹ ਮਿਸਰੀਆਂ ਲਈ ਆਪ ਨੂੰ ਪਰਗਟ ਕਰੇਗਾ
ਸੋ ਓਸ ਦਿਨ ਮਿਸਰੀ ਯਹੋਵਾਹ ਨੂੰ ਜਾਣਨਗੇ ਅਤੇ
ਓਹ ਬਲੀਆਂ ਅਰ ਭੇਟਾਂ ਨਾਲ ਉਪਾਸਨਾ ਕਰਨਗੇ
ਅਤੇ ਯਹੋਵਾਹ ਲਈ ਓਹ ਸੁੱਖਣਾਂ ਸੁੱਖਣਗੇ ਅਤੇ
੨੨ ਪੂਰੀਆਂ ਵੀ ਕਰਨਗੇ ੦ ਅਤੇ ਯਹੋਵਾਹ ਮਿਸਰ ਨੂੰ
ਮਾਰੇਗਾ, ਨਾਲੇ ਮਾਰੇਗਾ ਨਾਲੇ ਚੰਗਾ ਕਰੇਗਾ ਅਤੇ
ਓਹ ਯਹੋਵਾਹ ਵੱਲ ਮੁੜਨਗੇ ਅਤੇ ਉਹ ਓਹਨਾਂ
ਦੀ ਦੁਹਾਈ ਮੰਨੇਗਾ ਅਤੇ ਓਹਨਾਂ ਨੂੰ ਚੰਗਾ
ਕਰੇਗਾ ॥
੨੩ ਓਸ ਦਿਨ ਇੱਕ ਸੜਕ ਮਿਸਰ ਤੋਂ ਅੱਸ਼ੂਰ ਤੀਕ
ਹੋਵੇਗੀ ਅਤੇ ਅੱਸ਼ੂਰੀ ਮਿਸਰ ਵਿੱਚ ਅਤੇ ਮਿਸਰੀ
ਅੱਸ਼ੂਰ ਵਿੱਚ ਜਾਣਗੇ ਅਤੇ ਮਿਸਰੀ ਅੱਸ਼ੂਰੀਆਂ ਨਾਲ
੨੪ ਭਗਤੀ ਕਰਨਗੇ ੦ ਓਸ ਦਿਨ ਇਸਰਾਏਲ ਮਿਸਰ
ਨਾਲ ਅਰ ਅੱਸ਼ੂਰ ਨਾਲ ਤੀਜਾ ਹੋਵੇਗਾ, ਅਰਥਾਤ
੨੫ ਧਰਤੀ ਦੇ ਵਿੱਚ ਇੱਕ ਬਰਕਤ ੦ ਜਿਨ੍ਹਾਂ ਨੂੰ ਸੈਨਾਂ ਦੇ
ਯਹੋਵਾਹ ਨੇ ਏਹ ਆਖ ਕੇ ਬਰਕਤ ਦਿੱਤੀ ਕਿ ਮਿਸਰ
ਮੇਰੀ ਪਰਜਾ ਅਤੇ ਅੱਸ਼ੂਰ ਮੇਰੀ ਦਸਤਕਾਰੀ ਅਤੇ
ਇਸਰਾਏਲ ਮੇਰੀ ਮੀਰਾਸ ਮੁਬਾਰਕ ਹੋਵੇ ॥

## ੨੦ ਯਸਾਯਾਹ ਮਿਸਰ ਤੇ ਕੂਸ਼ ਲਈ ਨਿਸ਼ਾਨ ਹੋਇਆ

ਜਿਸ ਵਰ੍ਹੇ ਸੈਨਾ ਪਤੀ ਅਸ਼ਦੋਦ ਨੂੰ ਆਇਆ
ਜਦ ਅੱਸ਼ੂਰ ਦੇ ਪਾਤਸ਼ਾਹ ਸਰਗੋਨ ਨੇ ਉਹ ਨੂੰ
ਘੱਲਿਆ ਅਤੇ ਉਹ ਅਸ਼ਦੋਦ ਨਾਲ ਲੜਿਆ ਅਤੇ
੨ ਉਹ ਨੂੰ ਲੈ ਲਿਆ ੦ ਓਸ ਵੇਲੇ ਯਹੋਵਾਹ ਨੇ ਆਮੋਸ
ਦੇ ਪੁੱਤ੍ਰ ਯਸਾਯਾਹ ਦੇ ਰਾਹੀਂ ਗੱਲ ਕੀਤੀ ਕਿ ਜਾਹ,
ਟਾਟ ਆਪਣੇ ਲੱਕ ਉੱਤੋਂ ਉਤਾਰ ਸੁੱਟ ਅਤੇ ਜੁੱਤੀ
ਆਪਣੇ ਪੈਰੋਂ ਲਾਹ ਦੇਹ । ਤਾਂ ਓਸ ਓਵੇਂ ਹੀ ਕੀਤਾ
ਅਤੇ ਉਹ ਨੰਗਾ ਧੜੰਗਾ ਤੇ ਨੰਗੀਂ ਪੈਰੀਂ ਫਿਰਦਾ
੩ ਰਿਹਾ ੦ ਅਤੇ ਯਹੋਵਾਹ ਨੇ ਆਖਿਆ, ਜਿਵੇਂ ਮੇਰਾ
ਦਾਸ ਯਸਾਯਾਹ ਤਿੰਨ ਵਰਹੇ ਨੰਗਾ ਧੜੰਗਾ ਤੇ ਨੰਗੀਂ
ਪੈਰੀਂ ਫਿਰਦਾ ਰਿਹਾ ਭਈ ਉਹ ਮਿਸਰ ਦੇ ਵਿਰੁੱਧ
ਅਤੇ ਕੂਸ਼ ਦੇ ਵਿਰੁੱਧ ਇੱਕ ਨਿਸ਼ਾਨ ਅਰ ਅਚੰਭਾ
੪ ਹੋਵੇ ੦ ਤਿਵੇਂ ਅੱਸ਼ੂਰ ਦਾ ਪਾਤਸ਼ਾਹ ਮਿਸਰੀ ਕੈਦੀਆਂ
ਨੂੰ ਅਤੇ ਕੂਸ਼ੀ ਅਸੀਰਾਂ ਨੂੰ ਲੈ ਜਾਵੇਗਾ, ਜੁਆਨ ਤੇ
ਬੁੱਢੇ, ਨੰਗੇ ਧੜੰਗੇ ਤੇ ਨੰਗੀਂ ਪੈਰੀਂ ਅਤੇ ਨੰਗੇ ਚਿੱਤੜ,
੫ ਮਿਸਰੀਆਂ ਦੀ ਸ਼ਰਮਿੰਦਗੀ ਲਈ ੦ ਤਾਂ ਓਹ ਕੂਸ਼
ਆਪਣੇ ਭਰੋਸੇ ਦੇ ਕਾਰਨ ਅਤੇ ਮਿਸਰ ਆਪਣੇ
ਪਲਾਲ ਦੇ ਕਾਰਨ ਘਾਬਰਨਗੇ ਅਤੇ ਲੱਜਿਆਵਾਨ
੬ ਹੋਣਗੇ ੦ ਓਸ ਦਿਨ ਇਸ ਸਮੁੰਦਰ ਦੇ ਕੰਢੇ ਦੇ
ਵਾਸੀ ਆਖਣਗੇ ਕਿ ਵੇਖੋ, ਸਾਡੀ ਆਸ ਦਾ ਏਹ ਹਾਲ
ਹੈ, ਜਿੱਧਰ ਅਸੀਂ ਸਹਾਇਤਾ ਲਈ ਨੱਸੇ ਭਈ
ਅੱਸ਼ੂਰ ਦੇ ਪਾਤਸ਼ਾਹ ਦੇ ਅੱਗੋਂ ਅਸੀਂ ਛੁਡਾਏ
ਜਾਈਏ ! ਹੁਣ ਅਸੀਂ ਕਿਵੇਂ ਬਚੀਏ ? ॥

## ੨੧ "ਬਾਬਲ ਡਿੱਗ ਪਿਆ !"

ਸਮੁੰਦਰ ਦੀ ਉਜਾੜ ਲਈ ਅਗੰਮ ਵਾਕ,—
ਜਿਵੇਂ ਦੱਖਣ ਵਿੱਚ ਵਾਵਰੋਲੇ ਲੰਘਣ ਨੂੰ ਹਨ,
ਉਹ ਉਜਾੜ ਤੋਂ, ਇੱਕ ਡਰਾਉਣੀ ਧਰਤੀ ਤੋਂ ਆਉਂਦਾ
ਹੈ ।
੨ ਇੱਕ ਔਖਾ ਦਰਸ਼ਣ ਮੈਨੂੰ ਵਿਖਾਇਆ ਗਿਆ,—
ਛਲੀਆ ਛਲਦਾ, ਲੁਟੇਰਾ ਲੁੱਟਦਾ !
ਹੇ ਏਲਾਮ, ਚੜ੍ਹ ! ਹੇ ਮਾਦਈ, ਘੇਰ ਲੈ !
ਮੈਂ ਉਹ ਦਾ ਸਾਰਾ ਹੂੰਗਾ ਮੁਕਾ ਦਿੰਦਾ ਹਾਂ ।

੩ ਏਸ ਲਈ ਮੇਰਾ ਲੱਕ ਤੜਫ਼ਾਟ ਨਾਲ ਭਰਿਆ ਹੈ,
ਜਣਨ ਵਾਲੀ ਦੀਆਂ ਪੀੜਾਂ ਵਾਂਙੁ
ਪੀੜਾਂ ਨੇ ਮੈਨੂੰ ਫੜ ਲਿਆ,
ਮੈਂ ਝੁਕਾਇਆ ਗਿਆ ਸੋ ਮੈਂ ਸੁਣ ਨਹੀਂ ਸੱਕਦਾ,
ਮੈਂ ਘਬਰਾਇਆ ਗਿਆ ਸੋ ਮੈਂ ਵੇਖ ਨਹੀਂ ਸੱਕਦਾ।
੪ ਮੇਰਾ ਦਿਲ ਧੜਕਦਾ ਹੈ,
ਕੰਬਣੀ ਮੈਨੂੰ ਆ ਦੱਬਿਆ,
ਸੰਝ ਜਿਹ ਨੂੰ ਮੈਂ ਲੋਚਦਾ ਸਾਂ
ਮੇਰੇ ਲਈ ਕਾਂਬਾ ਬਣ ਗਈ।
੫ ਓਹ ਮੇਜ਼ ਲਾਉਂਦੇ ਹਨ,
ਓਹ ਦਰੀਆਂ ਵਿਛਾਉਂਦੇ ਹਨ,
ਓਹ ਖਾਂਦੇ ਪੀਂਦੇ ਹਨ।
ਹੇ ਸਰਦਾਰੋ, ਉੱਠੋ! ਢਾਲਾਂ ਨੂੰ ਤੇਲ ਮਲੋ!॥
੬ ਐਉਂ ਤਾਂ ਪ੍ਰਭੁ ਨੇ ਮੈਨੂੰ ਆਖਿਆ ਹੈ,
ਜਾਹ, ਰਾਖਾ ਖੜਾ ਕਰ,
ਜੋ ਕੁਝ ਉਹ ਵੇਖੇ ਉਹ ਦੱਸੇ।
੭ ਜਦ ਉਹ ਅਸਵਾਰ, ਘੋੜ ਚੜ੍ਹਿਆਂ ਦੇ ਜੋੜੇ,
ਖੋਤਿਆਂ ਦੇ ਅਸਵਾਰ, ਊਠਾਂ ਦੇ ਅਸਵਾਰ ਵੇਖੇ,
ਤਾਂ ਵੱਡੇ ਗੌਹ ਨਾਲ ਗੌਹ ਕਰੇ!
੮ ਉਹ ਨੇ ਸ਼ੇਰ ਬਬਰ ਵਾਂਙੁ ਪੁਕਾਰਿਆ,
ਹੇ ਪ੍ਰਭੁ, ਮੈਂ ਪਹਿਰੇ ਦੇ ਬੁਰਜ ਉੱਤੇ
ਸਾਰਾ ਦਿਨ ਖਲੋਤਾ ਰਹਿੰਦਾ ਹਾਂ,
ਅਤੇ ਰਾਤਾਂ ਦੀਆਂ ਰਾਤਾਂ ਆਪਣੇ ਪਹਿਰੇ ਉੱਤੇ
ਟਿਕਿਆ ਰਹਿੰਦਾ ਹਾਂ।
੯ ਏਹ ਵੇਖੋ! ਅਸਵਾਰ, ਘੋੜ ਚੜ੍ਹਿਆਂ ਦੇ ਜੋੜੇ ਲਗੇ
ਆਉਂਦੇ ਹਨ!
ਉਹ ਨੇ ਉੱਤਰ ਦੇ ਕੇ ਆਖਿਆ,
ਡਿੱਗ ਪਿਆ, ਬਾਬਲ ਡਿੱਗ ਪਿਆ!
ਉਹ ਦੇ ਦੇਵਤਿਆਂ ਦੀਆਂ ਸਾਰੀਆਂ ਮੂਰਤੀਆਂ
ਭੁੰਏਂ ਭੱਜੀਆਂ ਪਈਆਂ ਹਨ॥
੧੦ ਹੇ ਮੇਰੇ ਗਾਹ ਅਤੇ ਮੇਰੇ ਪਿੜ ਦੇ ਅੰਨ,
ਜੋ ਕੁਝ ਮੈਂ ਇਸਰਾਏਲ ਦੇ ਪਰਮੇਸ਼ੁਰ
ਸੈਨਾਂ ਦੇ ਯਹੋਵਾਹ ਤੋਂ ਸੁਣਿਆ ਹੈ,
ਮੈਂ ਤੁਹਾਨੂੰ ਦੱਸ ਦਿੱਤਾ॥
੧੧ ਦੂਮਾਹ ਲਈ ਅਗੰਮ ਵਾਕ,—
ਸੇਈਰ ਤੋਂ ਕੋਈ ਮੈਨੂੰ ਪੁਕਾਰਦਾ ਹੈ,
ਹੇ ਰਾਖੇ, ਰਾਤ ਦੀ ਕੀ ਖਬਰ ਹੈ?
ਹੇ ਰਾਖੇ, ਰਾਤ ਦੀ ਕੀ ਖਬਰ ਹੈ?
੧੨ ਰਾਖੇ ਨੇ ਆਖਿਆ,
ਫ਼ਜਰ ਆਉਂਦੀ ਹੈ, ਅਤੇ ਰਾਤ ਵੀ,
ਜੇ ਤੁਸੀਂ ਪੁੱਛਣਾ ਚਾਹੁੰਦੇ ਹੋ ਤਾਂ ਪੁੱਛੋ,
ਫੇਰ ਮੁੜਕੇ ਆਓ॥
੧੩ ਅਰਬ ਲਈ ਅਗੰਮ ਵਾਕ,—
ਹੇ ਦਦਾਨੀਆਂ ਦੇ ਕਾਫ਼ਿਲਿਓ,
ਤੁਸੀਂ ਅਰਬ ਦੇ ਬਣ ਵਿੱਚ ਟਿਕੋ।
੧੪ ਹੇ ਤੇਮਾ ਦੇਸ ਦੇ ਵਾਸੀਓ,
ਤਿਹਾਏ ਦੇ ਮਿਲਣ ਲਈ ਪਾਣੀ ਲਿਆਓ,
ਭਗੌੜੇ ਲਈ ਆਪਣੀ ਰੋਟੀ ਲੈ ਕੇ ਮਿਲੋ,
੧੫ ਕਿਉਂ ਜੋ ਓਹ ਤਲਵਾਰ ਤੋਂ,
ਸੂਤੀ ਹੋਈ ਤਲਵਾਰ ਤੋਂ ਅਤੇ ਝੁਕਾਈ ਹੋਈ ਧਣੁਖ
ਤੋਂ,
ਜੁੱਧ ਦੇ ਘਮਸਾਣ ਤੋਂ ਭੱਜੇ ਹਨ।
੧੬ ਪ੍ਰਭੁ ਨੇ ਤਾਂ ਮੈਨੂੰ ਐਉਂ ਆਖਿਆ,
ਮਜੂਰ ਦੇ ਵਰਿਹਾਂ ਦੇ ਅਨੁਸਾਰ ਇੱਕ ਵਰਹੇ ਦੇ
ਵਿੱਚ,
ਕੇਦਾਰ ਦਾ ਸਾਰਾ ਪਰਤਾਪ ਮੁੱਕ ਜਾਵੇਗਾ।
੧੭ ਕੇਦਾਰੀਆਂ ਦੇ ਸੂਰਮੇ ਤੀਰ ਅੰਦਾਜ਼ਾਂ ਦਾ ਬਕੀਆ
ਥੋੜਾ ਰਹਿ ਜਾਵੇਗਾ,
ਇਸਰਾਏਲ ਦਾ ਪਰਮੇਸ਼ੁਰ ਯਹੋਵਾਹ ਐਉਂ ਹੀ
ਬੋਲਿਆ ਹੈ॥

# ੨੨ ਯਰੂਸ਼ਲਮ ਲਈ ਦਬਕਾ

ਦਰਸ਼ਣ ਵਾਲੀ ਦੂਣ ਲਈ ਅਗੰਮ ਵਾਕ,—
ਫੇਰ ਤੈਨੂੰ ਕੀ ਹੋਇਆ,
ਤੁਸੀਂ ਜੋ ਸਾਰਿਆਂ ਦੇ ਸਾਰੇ
ਕੋਠਿਆਂ ਉੱਤੇ ਚੜ੍ਹ ਗਏ ਹੋ?
੨ ਹੇ ਸ਼ੋਰ ਦੇ ਭਰੇ ਹੋਏ ਰੌਲੇ ਵਾਲੇ ਸ਼ਹਿਰ!
ਹੇ ਅਨੰਦਮਈ ਨਗਰ!
ਤੇਰੇ ਵੱਢੇ ਹੋਏ ਨਾ ਤਲਵਾਰ ਨਾਲ ਵੱਢੇ ਗਏ,
ਨਾ ਜੰਗ ਵਿੱਚ ਮਾਰੇ ਗਏ!
੩ ਤੇਰੇ ਸਾਰੇ ਆਗੂ ਇਕੱਠੇ ਭੱਜ ਗਏ,
ਓਹ ਤੀਰ ਅੰਦਾਜ਼ਾਂ ਤੋਂ ਫੜੇ ਗਏ,

ਜਿੰਨੇ ਲੱਭ ਪਏ ਓਹ ਇਕੱਠੇ ਫੜੇ ਗਏ,
ਓਹ ਦੂਰੋਂ ਭੱਜ ਗਏ ।
੪ ਏਸ ਲਈ ਮੈਂ ਆਖਿਆ,
ਮੇਰੀ ਵੱਲ ਨਾ ਤੱਕ,
ਮੈਂ ਵਿਲਕ ਵਿਲਕ ਕੇ ਰੋਵਾਂਗਾ ।
ਮੇਰੀ ਪਰਜਾ ਦੀ ਧੀ ਦੀ ਬਰਬਾਦੀ ਉੱਤੇ,
ਮੇਰੀ ਤਸੱਲੀ ਦਾ ਜਤਨ ਨਾ ਕਰ ।
੫ ਸੈਨਾਂ ਦੇ ਪ੍ਰਭੁ ਯਹੋਵਾਹ ਦਾ ਇੱਕ ਦਿਨ ਹੈ,
ਰੌਲਾ ਅਤੇ ਲਤਾੜਨਾ ਅਤੇ ਗੜਬੜ ਦਰਸ਼ਣ ਵਾਲੀ ਦੂਣ ਵਿੱਚ,
ਕੰਧਾਂ ਦਾ ਢੱਠਣਾ ਅਤੇ ਪਹਾੜਾਂ ਤੀਕ ਰੌਲਾ !
੬ ਏਲਾਮ ਨੇ ਤਰਕਸ਼ ਚੁੱਕਿਆ,
ਰਥਾਂ, ਆਦਮੀਆਂ ਅਤੇ ਘੋੜ ਚੜ੍ਹਿਆਂ ਨਾਲ,
ਅਤੇ ਕੀਰ ਨੇ ਢਾਲ ਨੰਗੀ ਕੀਤੀ ।
੭ ਤਾਂ ਐਉਂ ਹੋਇਆ ਕਿ ਤੇਰੀਆਂ ਚੰਗੇਰੀਆਂ ਦੂਣਾਂ ਰਥਾਂ ਨਾਲ ਭਰੀਆਂ ਹੋਈਆਂ ਸਨ,
ਅਤੇ ਘੋੜ ਚੜ੍ਹਿਆਂ ਨੇ ਫਾਟਕ ਦੇ ਅੱਗੇ ਪਾਲ ਬੰਨ੍ਹੀ ਹੋਈ ਸੀ ।
੮ ਉਸ ਯਹੂਦਾਹ ਦਾ ਪੜਦਾ ਲਾਹ ਸੁੱਟਿਆ ॥
ਉਸ ਦਿਨ ਤੈਂ ਬਣ ਦੇ ਮਹਿਲ ਵਿੱਚ ਸ਼ਸਤਰਾਂ ਦਾ
੯ ਗੌਹ ਕੀਤਾ ੦ ਅਤੇ ਤੁਸਾਂ ਦਾਊਦ ਦੇ ਸ਼ਹਿਰ ਦੀਆਂ
ਤੇੜਾਂ ਵੇਖੀਆਂ ਕਿ ਓਹ ਬਹੁਤ ਸਨ ਅਤੇ ਤੁਸਾਂ
੧੦ ਹੇਠਲੇ ਤਲਾ ਦਾ ਪਾਣੀ ਇਕੱਠਾ ਕੀਤਾ ੦ ਤੁਸਾਂ
ਯਰੂਸ਼ਲਮ ਦੇ ਘਰਾਂ ਦੀ ਗਿਣਤੀ ਲਈ ਅਤੇ ਘਰਾਂ
ਨੂੰ ਢਾਹ ਸੁੱਟਿਆ ਭਈ ਸਫੀਲ ਨੂੰ ਪੱਕਾ ਕਰੋ ੦
੧੧ ਤੁਸਾਂ ਪੁਰਾਣੇ ਤਾਲ ਦੇ ਪਾਣੀ ਲਈ ਦੋਹਾਂ ਕੰਧਾਂ ਦੇ
ਵਿਚਕਾਰ ਇੱਕ ਹੌਦ ਬਣਾਇਆ ਪਰ ਤੁਸਾਂ ਉਹ ਦੇ
ਬਣਾਉਣ ਵਾਲੇ ਦਾ ਗੌਹ ਨਾ ਕੀਤਾ, ਨਾ ਉਹ ਦੇ
ਮੁੱਢ ਦੇ ਢੰਗ ਸੋਚਣ ਵਾਲੇ ਵੱਲ ਧਿਆਨ ਦਿੱਤਾ ॥
੧੨ ਉਸ ਦਿਨ ਸੈਨਾਂ ਦੇ ਪ੍ਰਭੁ ਯਹੋਵਾਹ ਨੇ ਏਹ ਮੰਗਿਆ,
ਰੋਣਾ, ਸੋਗ, ਮੁਨਾਉਣਾ ਅਤੇ ਤੱਪੜ ਪਾਉਣਾ,
੧੩ ਅਤੇ ਵੇਖੋ, ਖੁਸ਼ੀ ਅਤੇ ਅਨੰਦ,
ਬਲਦਾਂ ਦਾ ਕੱਟਣਾ ਅਤੇ ਭੇਡਾਂ ਦਾ ਕੱਟਣਾ,
ਮਾਸ ਖਾਣਾ ਅਤੇ ਮਧ ਪੀਣੀ,—
ਅਸੀਂ ਖਾਈਏ ਪੀਵੀਏ,
ਕਿਉਂ ਜੋ ਕੱਲ ਅਸੀਂ ਮਰਾਂਗੇ ॥
੧੪ ਤਾਂ ਮੇਰੇ ਕੰਨ ਵਿੱਚ ਸੈਨਾਂ ਦੇ ਯਹੋਵਾਹ ਤੋਂ ਏਹ ਪਰਗਟ ਕੀਤਾ ਗਿਆ,
ਕਿ ਤੁਹਾਡੇ ਲਈ ਏਸ ਬਦੀ ਦਾ ਪਰਾਸਚਿਤ ਨਾ ਹੋਵੇਗਾ,
ਜਦ ਤੀਕ ਤੁਸੀਂ ਨਾ ਮਰੋਗੇ,
ਸੈਨਾਂ ਦਾ ਪ੍ਰਭੁ ਯਹੋਵਾਹ ਏਹ ਆਖਦਾ ਹੈ ॥
੧੫ ਸੈਨਾਂ ਦਾ ਪ੍ਰਭੁ ਯਹੋਵਾਹ ਇਉਂ ਆਖਦਾ ਹੈ,
ਆ, ਇਸ ਮੁਖ਼ਤਿਆਰ ਕੋਲ, ਸ਼ਬਨਾ ਕੋਲ, ਜਾਹ
੧੬ ਜਿਹੜਾ ਇਸ ਘਰ ਉੱਤੇ ਹੈ ੦ ਐਥੇ ਤੇਰੇ ਕੋਲ ਕੀ
ਹੈ ? ਅਤੇ ਐਥੇ ਤੇਰੇ ਕੋਲ ਕੌਣ ਹੈ ? ਕਿ ਤੈਂ
ਆਪਣੇ ਲਈ ਐਥੇ ਇੱਕ ਕਬਰ ਪੁੱਟੀ ਹੈ !
ਉਚਿਆਈ ਤੇ ਉਹ ਆਪਣੀ ਕਬਰ ਪੁੱਟਦਾ, ਚਟਾਨ
ਵਿੱਚ ਉਹ ਆਪਣੇ ਲਈ ਇੱਕ ਟਿਕਾਣਾ ਘੜਦਾ
੧੭ ਹੈ ! ੦ ਵੇਖੋ, ਹੇ ਸੂਰਮੇ, ਯਹੋਵਾਹ ਤੈਨੂੰ ਵਗਾਹ ਕੇ
੧੮ ਸੁੱਟ ਦੇਵੇਗਾ ! ਉਹ ਤੈਨੂੰ ਫੜ ਛੱਡੇਗਾ ੦ ਉਹ ਜ਼ੋਰ
ਨਾਲ ਘੁਮਾ ਘੁਮਾ ਕੇ ਤੈਨੂੰ ਖਿੱਦੋ ਵਾਂਙੁ ਮੋਕਲੇ ਦੇਸ
ਵਿੱਚ ਸੁੱਟੇਗਾ, ਉੱਥੇ ਤੂੰ ਮਰੇਂਗਾ ਅਤੇ ਉੱਥੇ ਤੇਰੇ
ਸ਼ਾਨਦਾਰ ਰਥ ਹੋਣਗੇ, ਹੇ ਤੂੰ ਆਪਣੇ ਮਾਲਕ ਦੇ
੧੯ ਘਰ ਦੀ ਸ਼ਰਮ ! ੦ ਮੈਂ ਤੈਨੂੰ ਤੇਰੇ ਹੁੱਦੇ ਤੋਂ ਹਟਾ
ਦਿਆਂਗਾ ਅਤੇ ਤੂੰ ਆਪਣੇ ਥਾਂ ਤੋਂ ਲਾਹ ਸੁੱਟਿਆ
ਜਾਵੇਂਗਾ ॥
੨੦ ਉਸ ਦਿਨ ਐਉਂ ਹੋਵੇਗਾ ਕਿ ਮੈਂ ਆਪਣੇ ਦਾਸ
ਹਿਲਕੀਯਾਹ ਦੇ ਪੁੱਤ੍ਰ ਅਲਯਾਕੀਮ ਨੂੰ ਬੁਲਾਵਾਂਗਾ ੦
੨੧ ਅਤੇ ਮੈਂ ਤੇਰਾ ਚੋਗਾ ਉਸ ਤੇ ਪਾਵਾਂਗਾ ਅਤੇ ਤੇਰੀ
ਪੇਟੀ ਨਾਲ ਉਸ ਨੂੰ ਕੱਸਾਂਗਾ ਅਤੇ ਤੇਰੀ ਹਕੂਮਤ ਉਸ
ਦੇ ਹੱਥ ਦਿਆਂਗਾ ਅਤੇ ਉਹ ਯਰੂਸ਼ਲਮ ਦੇ ਵਾਸੀਆਂ
ਦਾ ਅਤੇ ਯਹੂਦਾਹ ਦੇ ਘਰਾਣੇ ਦਾ ਪਿਤਾ ਹੋਵੇਗਾ ੦
੨੨ ਮੈਂ ਉਹ ਦੇ ਮੋਢੇ ਉੱਤੇ ਦਾਊਦ ਦੇ ਘਰ ਦੀ ਕੁੰਜੀ
ਰੱਖਾਂਗਾ ਤਾਂ ਉਹ ਖੋਲ੍ਹੇਗਾ ਅਰ ਕੋਈ ਬੰਦ ਨਾ
ਕਰੇਗਾ ਅਤੇ ਉਹ ਬੰਦ ਕਰੇਗਾ ਅਰ ਕੋਈ ਖੋਲ੍ਹੇਗਾ
੨੩ ਨਾ ੦ ਮੈਂ ਉਹ ਨੂੰ ਕੀਲੇ ਵਾਂਙੁ ਪੱਕੇ ਥਾਂ ਵਿੱਚ
ਠੋਕਾਂਗਾ ਅਤੇ ਉਹ ਆਪਣੇ ਪਿਤਾ ਦੇ ਘਰਾਣੇ ਲਈ
੨੪ ਇੱਕ ਤੇਜਵਾਨ ਸਿੰਘਾਸਣ ਹੋਵੇਗਾ ੦ ਅਤੇ ਓਹ ਉਹ
ਦੇ ਉੱਤੇ ਉਹ ਦੇ ਪਿਤਾ ਦੇ ਘਰਾਣੇ ਦਾ ਸਾਰਾ ਭਾਰ
ਪਾ ਦੇਣਗੇ ਅਰਥਾਤ ਆਲ ਔਲਾਦ, ਸਾਰੇ ਛੋਟੇ
ਭਾਂਡੇ ਕਟੋਰਿਆਂ ਤੋਂ ਲੈਕੇ ਸਾਰੀਆਂ ਗਾਗਰਾਂ ਤੀਕ ੦

੨੫ ਉਸ ਦਿਨ, ਸੈਨਾਂ ਦੇ ਯਹੋਵਾਹ ਦਾ ਵਾਕ ਹੈ, ਉਹ
ਕੀਲਾ ਜਿਹੜਾ ਪੱਕੇ ਥਾਂ ਵਿੱਚ ਠੋਕਿਆ ਹੋਇਆ ਸੀ
ਉਖੜ ਜਾਵੇਗਾ ਅਤੇ ਉਹ ਵੱਢਿਆ ਜਾਵੇਗਾ ਅਤੇ
ਡਿੱਗੇਗਾ ਅਤੇ ਉਹ ਬੋਝ ਜਿਹੜਾ ਉਸ ਉੱਤੇ ਹੈ ਅੱਡ
ਹੋ ਜਾਵੇਗਾ ਕਿਉਂ ਜੋ ਯਹੋਵਾਹ ਇਉਂ ਬੋਲਿਆ ਹੈ ॥

## ੨੩ ਸੂਰ ਲਈ ਅਗੰਮ ਵਾਕ

ਸੂਰ ਲਈ ਅਗੰਮ ਵਾਕ,—
ਹੇ ਤਰਸ਼ੀਸ਼ ਦੇ ਬੇੜਿਓ, ਧਾਹਾਂ ਮਾਰੋ !
ਕਿਉਂ ਜੋ ਉਹ ਉੱਜੜਿਆ ਹੋਇਆ ਹੈ,
ਨਾ ਕੋਈ ਘਰ ਹੈ ਨਾ ਕੋਈ ਲਾਂਘਾ,
ਕਿੱਤੀਮ ਦੇ ਦੇਸ ਤੋਂ ਏਹ ਗੱਲ ਉਨ੍ਹਾਂ ਦੇ ਲਈ ਪਰਗਟ ਹੋਈ ।
੨ ਹੇ ਕੰਢੇ ਦੇ ਵਾਸੀਓ, ਚੁੱਪ ਰਹੋ,
ਜਿਨ੍ਹਾਂ ਨੂੰ ਸੀਦੋਨ ਦੇ ਬੁਪਾਰੀਆਂ ਨੇ
ਸਮੁੰਦਰ ਲੰਘਦਿਆਂ ਭਰ ਦਿੱਤਾ ।
੩ ਬਹੁਤਿਆਂ ਪਾਣੀਆਂ ਦੇ ਉੱਤੇ ਸ਼ਿਹੋਰ ਦਾ ਅੰਨ,
ਨੀਲ ਦੀ ਫ਼ਸਲ ਉਹ ਦੀ ਆਮਦਨ ਸੀ,
ਅਤੇ ਉਹ ਕੌਮਾਂ ਦੀ ਮੰਡੀ ਹੋਇਆ ।
੪ ਹੇ ਸੀਦੋਨ, ਲਾਜ ਖਾਹ !
ਕਿਉਂ ਜੋ ਸਮੁੰਦਰ ਨੇ, ਸਮੁੰਦਰ ਦੇ ਗੜ੍ਹ ਨੇ ਆਖਿਆ,
ਕਿ ਮੈਨੂੰ ਪੀੜਾਂ ਨਹੀਂ ਲੱਗੀਆਂ,
ਨਾ ਮੈਂ ਜਣੀ, ਨਾ ਜੁਆਨਾਂ ਨੂੰ ਪਾਲਿਆ,
ਨਾ ਕੁਆਰੀਆਂ ਨੂੰ ਪੋਸਿਆ ।
੫ ਜਦ ਇਹ ਖਬਰ ਮਿਸਰ ਨੂੰ ਮਿਲੇ,
ਤਾਂ ਓਹ ਸੂਰ ਦੀ ਖਬਰ ਉੱਤੇ ਤੜਫਣਗੇ ।
੬ ਤਰਸ਼ੀਸ਼ ਵੱਲ ਦੀ ਲੰਘੋ,
ਹੇ ਕੰਢੇ ਦੇ ਵਾਸੀਓ, ਧਾਹਾਂ ਮਾਰੋ !
੭ ਭਲਾ, ਏਹ ਤੁਹਾਡਾ ਅਨੰਦਮਈ ਨਗਰ ਹੈ,
ਜਿਹ ਦਾ ਅਰੰਭ ਪਰਾਚੀਨ ਸਮੇਂ ਵਿੱਚ ਹੋਇਆ,
ਜਿਹ ਦੇ ਪੈਰ ਉਹ ਨੂੰ ਦੂਰ ਦੂਰ ਟਿਕਣ ਲਈ ਲੈ ਗਏ ਸਨ ?
੮ ਕਿਸ ਏਹ ਸੂਰ ਦੇ ਵਿਰੁੱਧ ਠਾਣਿਆ,
ਜਿਹੜਾ ਸਿਹਰੇ ਬੰਨ੍ਹਣ ਵਾਲਾ ਹੈ,
ਜਿਹ ਦੇ ਬੁਪਾਰੀ ਸਰਦਾਰ ਹਨ,
ਜਿਹ ਦੇ ਸੌਦਾਗਰ ਧਰਤੀ ਦੇ ਆਦਰਵਾਨ ਹਨ ?
੯ ਸੈਨਾਂ ਦੇ ਯਹੋਵਾਹ ਨੇ ਏਹ ਠਾਣਿਆ ਹੈ,
ਭਈ ਹੰਕਾਰ ਦੀ ਸਾਰੀ ਸਜਾਵਟ ਨੂੰ ਗੰਦਾ ਕਰੇ,
ਅਤੇ ਧਰਤੀ ਦੇ ਸਾਰੇ ਆਦਰਵੰਤਾਂ ਨੂੰ ਬੇਪਤ ਕਰੇ ॥
੧੦ ਨੀਲ ਦਰਿਆ ਵਾਂਙੁ ਆਪਣੇ ਦੇਸ ਨੂੰ ਲੰਘ ਜਾ,
ਹੇ ਤਰਸ਼ੀਸ਼ ਦੀਏ ਧੀਏ, ਹੁਣ ਕੋਈ ਰੋਕ * ਨਹੀਂ !
੧੧ ਉਹ ਨੇ ਆਪਣਾ ਹੱਥ ਸਮੁੰਦਰ ਉੱਤੇ ਪਸਾਰਿਆ ਹੈ,
ਉਹ ਨੇ ਪਾਤਸ਼ਾਹੀਆਂ ਨੂੰ ਹਿਲਾਇਆ ਹੈ,
ਯਹੋਵਾਹ ਨੇ ਕਨਾਨ ਦੇ ਵਿਖੇ ਹੁਕਮ ਦਿੱਤਾ ਹੈ
ਭਈ ਉਹ ਦੇ ਗੜ੍ਹ ਨਾਸ ਹੋ ਜਾਣ ।
੧੨ ਉਸ ਨੇ ਆਖਿਆ, ਤੂੰ ਫੇਰ ਕਦੇ ਖੁਸ਼ ਨਾ ਹੋਵੇਂਗੀ,
ਹੇ ਸੀਦੋਨ ਦੀਏ ਦੁਖਿਆਰੀਏ ਕੁਆਰੀਏ ਧੀਏ,
ਉੱਠ ਕਿੱਤੀਮ ਨੂੰ ਲੰਘ ਜਾਹ !
ਉੱਥੇ ਵੀ ਤੇਰੇ ਲਈ ਅਰਾਮ ਨਹੀਂ ਹੋਵੇਗਾ ॥
੧੩ ਵੇਖੋ, ਕਸਦੀਆਂ ਦੇ ਦੇਸ ਨੂੰ !
ਏਹ ਲੋਕ ਅਜੇ ਨਹੀਂ ਹਨ,
ਅੱਸੂਰੀਆਂ ਨੇ ਉਹ ਨੂੰ ਉਜਾੜ ਦੇ ਦਰਿੰਦਿਆਂ ਲਈ ਠਹਿਰਾਇਆ,
ਓਹਨਾਂ ਨੇ ਆਪਣੇ ਜੰਗੀ ਬੁਰਜ ਖੜੇ ਕੀਤੇ,
ਓਹਨਾਂ ਨੇ ਉਹ ਦੇ ਮਹਿਲਾਂ ਨੂੰ ਢਾਹ ਸੁੱਟਿਆ,
ਉਹ ਨੂੰ ਥੇਹ ਬਣਾ ਦਿੱਤਾ ।
੧੪ ਹੇ ਤਰਸ਼ੀਸ਼ ਦੇ ਬੇੜਿਓ, ਧਾਹਾਂ ਮਾਰੋ !
ਕਿਉਂ ਜੋ ਤੁਹਾਡਾ ਗੜ੍ਹ ਬਰਬਾਦ ਹੋ ਗਿਆ ॥
੧੫ ਉਸ ਦਿਨ ਐਉਂ ਹੋਵੇਗਾ ਕਿ ਸੂਰ ਸੱਤਰਾਂ ਵਰਿਹਾਂ
ਲਈ ਇੱਕ ਪਾਤਸ਼ਾਹ ਦੇ ਦਿਨਾਂ ਵਾਂਙੁ ਵਿਸਾਰਿਆ
ਜਾਵੇਗਾ । ਸੱਤਰਾਂ ਵਰਿਹਾਂ ਦੇ ਅੰਤ ਵਿੱਚ ਸੂਰ ਲਈ
ਕੰਜਰੀ ਦੇ ਗੀਤ ਵਾਂਙੁ ਹੋਵੇਗਾ,—
੧੬ ਬਰਬਤ ਲੈ, ਸ਼ਹਿਰ ਵਿੱਚ ਫਿਰ,
ਹੇ ਵਿਸਰੀਏ ਕੰਜਰੀਏ !
ਰਸੀਲੇ ਸੁਰ ਚੁੱਕ, ਬਹੁਤੇ ਗੀਤ ਗਾ,
ਭਈ ਤੂੰ ਚੇਤੇ ਆਵੇਂ ॥
੧੭ ਸੱਤਰਾਂ ਵਰਿਹਾਂ ਦੇ ਅੰਤ ਵਿੱਚ ਐਉਂ ਹੋਵੇਗਾ ਕਿ
ਯਹੋਵਾਹ ਸੂਰ ਦੀ ਖਬਰ ਲਵੇਗਾ ਅਤੇ ਉਹ ਆਪਣੀ
ਖਰਚੀ ਵੱਲ ਮੁੜੇਗੀ ਅਤੇ ਧਰਤੀ ਉੱਤੇ ਜਗਤ
ਦੀਆਂ ਸਾਰੀਆਂ ਪਾਤਸ਼ਾਹੀਆਂ ਨਾਲ ਕੰਜਰਪੁਣਾ

* ਇਬਰ., ਪੇਟੀ ।

੧੮ ਕਰੇਗੀ ੦ ਉਹ ਦੀ ਖੱਟੀ ਅਰ ਉਹ ਦੀ ਖਰਚੀ
ਯਹੋਵਾਹ ਲਈ ਸੰਕਲਪ ਕੀਤੀ ਜਾਵੇਗੀ। ਨਾ ਉਹ
ਰੱਖੀ ਜਾਵੇਗੀ ਨਾ ਸਾਂਭੀ ਜਾਵੇਗੀ ਪਰ ਉਹ ਦੀ
ਖੱਟੀ ਯਹੋਵਾਹ ਦੇ ਸਨਮੁਖ ਵੱਸਣ ਵਾਲਿਆਂ ਲਈ
ਹੋਵੇਗੀ ਭਈ ਓਹ ਰੱਜ ਕੇ ਖਾਣ ਅਤੇ ਮਹੀਨ ਬਸਤਰ
ਪਾਉਣ ॥

## ੨੪ ਧਰਤੀ ਦਾ ਨਿਆਉਂ

ਵੇਖੋ, ਯਹੋਵਾਹ ਧਰਤੀ ਨੂੰ ਸੁੰਞੀ ਕਰੇਗਾ,
ਅਤੇ ਉਹ ਨੂੰ ਵਿਰਾਨ ਕਰੇਗਾ,
ਉਹ ਦੀ ਪਰਤ ਵਿਗਾੜ ਦੇਵੇਗਾ,
ਅਤੇ ਉਹ ਦੇ ਵਾਸੀਆਂ ਨੂੰ ਖਿਲਾਰ ਦੇਵੇਗਾ।
੨ ਤਾਂ ਐਉਂ ਹੋਵੇਗਾ ਕਿ ਜਿਵੇਂ ਲੋਕ ਤਿਵੇਂ ਜਾਜਕ,
ਜਿਵੇਂ ਗੋੱਲਾ ਤਿਵੇਂ ਉਹ ਦਾ ਮਾਲਕ,
ਜਿਵੇਂ ਗੋੱਲੀ ਤਿਵੇਂ ਉਹ ਦੀ ਬੀਬੀ,
ਜਿਵੇਂ ਮੁੱਲ ਲੈਣ ਵਾਲਾ ਤਿਵੇਂ ਮੁੱਲ ਦੇਣ ਵਾਲਾ,
ਜਿਵੇਂ ਕਰਜ਼ਾ ਦੇਣ ਵਾਲਾ ਤਿਵੇਂ ਕਰਜ਼ਾ ਲੈਣ
ਵਾਲਾ,
ਜਿਵੇਂ ਬਿਆਜ ਲੈਣ ਵਾਲਾ ਤਿਵੇਂ ਬਿਆਜ ਦੇਣ
ਵਾਲਾ।
੩ ਧਰਤੀ ਸੁੰਞੀ ਹੀ ਸੁੰਞੀ ਕੀਤੀ ਜਾਵੇਗੀ,
ਅਤੇ ਲੁੱਟੀ ਪੁੱਟੀ ਜਾਵੇਗੀ,
ਕਿਉਂ ਜੋ ਏਹ ਗੱਲ ਯਹੋਵਾਹ ਨੇ ਆਖੀ ਹੈ ॥
੪ ਧਰਤੀ ਸੋਗ ਕਰਦੀ ਅਤੇ ਕੁਮਲਾ ਜਾਂਦੀ ਹੈ,
ਜਗਤ ਢਿੱਲਾ ਪੈ ਜਾਂਦਾ ਅਤੇ ਕੁਮਲਾ ਜਾਂਦਾ ਹੈ,
ਧਰਤੀ ਦੇ ਉੱਚੇ ਲੋਕ ਢਿੱਲੇ ਪੈ ਜਾਂਦੇ ਹਨ।
੫ ਧਰਤੀ ਆਪਣੇ ਵਾਸੀਆਂ ਹੇਠ ਪਲੀਤ ਹੋਈ ਹੈ,
ਕਿਉਂ ਜੋ ਓਹਨਾਂ ਨੇ ਬਿਵਸਥਾ ਦਾ ਉਲੰਘਣ ਕੀਤਾ,
ਓਹਨਾਂ ਨੇ ਬਿਧੀਆਂ ਨੂੰ ਤੋੜ ਸੁੱਟਿਆ,
ਓਹਨਾਂ ਨੇ ਸਦੀਪਕ ਨੇਮ ਨੂੰ ਭੰਨ ਛੱਡਿਆ।
੬ ਏਸ ਲਈ ਇੱਕ ਸਰਾਪ ਧਰਤੀ ਨੂੰ ਖਾ ਗਿਆ ਹੈ,
ਅਤੇ ਉਹ ਦੇ ਵਾਸੀ ਦੋਸ਼ੀ ਠਹਿਰੇ,
ਏਸ ਲਈ ਧਰਤੀ ਦੇ ਵਾਸੀ ਭਸਮ ਹੋਏ,
ਅਤੇ ਥੋੜੇ ਜੇਹੇ ਆਦਮੀ ਬਾਕੀ ਹਨ।
੭ ਨਵੀਂ ਮੈ ਸੋਗ ਕਰਦੀ ਹੈ, ਬੇਲ ਕੁਮਲਾਉਂਦੀ ਹੈ,
ਸਾਰੇ ਖੁਸ਼ ਦਿਲ ਹੌਕੇ ਭਰਦੇ ਹਨ।
੮ ਡੱਫ਼ਾਂ ਦੀ ਖੁਸ਼ੀ ਬੰਦ ਹੋ ਗਈ,
ਅਨੰਦ ਕਰਨ ਵਾਲਿਆਂ ਦਾ ਰੌਲਾ ਮੁੱਕ ਗਿਆ,
ਬਰਬਤ ਦੀ ਖੁਸ਼ੀ ਬੰਦ ਹੋ ਗਈ।
੯ ਓਹ ਮਧ ਗੀਤ ਦੇ ਨਾਲ ਨਹੀਂ ਪੀਂਦੇ,
ਸ਼ਰਾਬ ਉਹ ਦੇ ਪੀਣ ਵਾਲਿਆਂ ਨੂੰ ਕੌੜੀ ਲੱਗਦੀ
ਹੈ।
੧੦ ਘੱਪੀ ਨਗਰ ਤੋੜਿਆ ਗਿਆ,
ਹਰ ਘਰ ਲੰਘਣੋਂ ਬੰਦ ਕੀਤਾ ਗਿਆ।
੧੧ ਚੌਂਕਾਂ ਵਿੱਚ ਮਧ ਲਈ ਰੌਲਾ ਹੈ,
ਸਾਰਾ ਅਨੰਦ ਅਨ੍ਹੇਰ ਹੋ ਗਿਆ,
ਧਰਤੀ ਦੀ ਖੁਸ਼ੀ ਬੰਦ ਹੋ ਗਈ।
੧੨ ਸ਼ਹਿਰ ਵਿੱਚ ਬਰਬਾਦੀ ਰਹਿ ਗਈ,
ਫਾਟਕ ਭੱਜਾ ਟੁੱਟਾ ਪਿਆ ਹੈ।
੧੩ ਐਉਂ ਤਾਂ ਧਰਤੀ ਦੇ ਵਿਚਕਾਰ ਲੋਕਾਂ ਦੇ ਵਿੱਚ
ਹੋਵੇਗਾ,
ਜਿਵੇਂ ਜ਼ੈਤੂਨ ਦਾ ਹਲੂਣਾ,
ਜਿਵੇਂ ਅੰਗੂਰ ਤੋੜਨ ਦੇ ਪਿੱਛੋਂ ਰਹਿੰਦ ਖੂੰਧ
ਚੁਗਣਾ ॥
੧੪ ਓਹ ਆਪਣੀ ਅਵਾਜ਼ ਚੁੱਕਣਗੇ,
ਓਹ ਜੈਕਾਰੇ ਗਜਾਉਣਗੇ,
ਓਹ ਯਹੋਵਾਹ ਦੇ ਤੇਜ ਦੇ ਕਾਰਨ ਸਮੁੰਦਰੋਂ
ਲਲਕਾਰਨਗੇ।
੧੫ ਏਸ ਲਈ ਚੜ੍ਹਦੇ ਪਾਸਿਓਂ ਯਹੋਵਾਹ ਦੀ ਮਹਿਮਾ
ਕਰੋ,
ਸਮੁੰਦਰ ਦੇ ਟਾਪੂਆਂ ਵਿੱਚ ਇਸਰਾਏਲ ਦੇ ਪਰਮੇਸ਼ੁਰ
ਯਹੋਵਾਹ ਦੇ ਨਾਮ ਦੀ ਵੀ।
੧੬ ਧਰਤੀ ਦੇ ਕੰਢੇ ਤੋਂ ਅਸੀਂ ਭਜਨ ਸੁਣਦੇ ਹਾਂ,
"ਧਰਮੀ ਜਨ ਲਈ ਮਾਣ!" ॥
ਪਰ ਮੈਂ ਆਖਿਆ, ਮੈਂ ਲਿੱਸਾ ਪੈ ਗਿਆ,
ਮੈਂ ਲਿੱਸਾ ਪੈ ਗਿਆ! ਹਾਇ ਮੇਰੇ ਉੱਤੇ!
ਠੱਗਾਂ ਨੇ ਠੱਗੀ ਕੀਤੀ!
ਹਾਂ, ਠੱਗਾਂ ਨੇ ਠੱਗੀ ਹੀ ਠੱਗੀ ਕੀਤੀ!
੧੭ ਭੌ, ਭੋਹਰਾ ਤੇ ਫੰਧਾ
ਤੇਰੇ ਉੱਤੇ ਹਨ, ਹੇ ਧਰਤੀ ਦੇ ਵਾਸੀ!
੧੮ ਐਉਂ ਹੋਵੇਗਾ ਕਿ ਭੌ ਦੇ ਰੌਲੇ ਤੋਂ ਭੱਜਿਆ ਹੋਇਆ
ਭੋਹਰੇ ਵਿੱਚ ਡਿੱਗੇਗਾ,

ਅਤੇ ਭੋਹਰੇ ਵਿੱਚੋਂ ਉਤਾਹਾਂ ਆਇਆ ਹੋਇਆ ਫੰਧੇ
ਵਿੱਚ ਫੱਸੇਗਾ,
ਕਿਉਂ ਜੋ ਉੱਪਰੋਂ ਖਿੜਕੀਆਂ ਖੁਲ੍ਹ ਗਈਆਂ,
ਅਤੇ ਧਰਤੀ ਦੀਆਂ ਨੀਹਾਂ ਹਿੱਲ ਗਈਆਂ ਹਨ।
੧੯ ਧਰਤੀ ਉੱਕਾ ਹੀ ਟੁੱਟ ਗਈ,
ਧਰਤੀ ਉੱਕਾ ਹੀ ਪਾਟ ਗਈ,
ਧਰਤੀ ਉੱਕਾ ਹੀ ਹਿਲਾਈ ਗਈ।
੨੦ ਧਰਤੀ ਸ਼ਰਾਬੀ ਵਾਂਙੁ ਡਗਮਗਾਉਂਦੀ ਹੈ,
ਉਹ ਛੱਪਰ ਵਾਂਙੁ ਹੁਲਾਰੇ ਖਾਂਦੀ ਹੈ,
ਉਹ ਦੇ ਅਪਰਾਧ ਦਾ ਭਾਰ ਉਹ ਦੇ ਉੱਤੇ ਹੈ,
ਉਹ ਡਿੱਗ ਪਈ ਅਤੇ ਫੇਰ ਕਦੇ ਨਾ ਉੱਠੇਗੀ ॥
੨੧ ਉਸ ਦਿਨ ਐਉਂ ਹੋਵੇਗਾ ਕਿ ਯਹੋਵਾਹ ਅਸਮਾਨੀ
ਸੈਨਾਂ ਨੂੰ ਅਸਮਾਨ ਉੱਤੇ,
ਅਤੇ ਜ਼ਮੀਨ ਦੇ ਰਾਜਿਆਂ ਨੂੰ ਜ਼ਮੀਨ ਉੱਤੇ ਸਜ਼ਾ
ਦੇਵੇਗਾ।
੨੨ ਜਿਵੇਂ ਅਸੀਰ ਭੋਹਰੇ ਵਿੱਚ ਇਕੱਠੇ ਹਨ,
ਓਹ ਇਕੱਠੇ ਕੀਤੇ ਜਾਣਗੇ,
ਓਹ ਕੈਦ ਵਿੱਚ ਕੈਦ ਕੀਤੇ ਜਾਣਗੇ,
ਅਤੇ ਬਹੁਤਿਆਂ ਦਿਨਾਂ ਦੇ ਪਿੱਛੋਂ ਓਹਨਾਂ ਦੀ ਖਬਰ
ਲਈ ਜਾਵੇਗੀ।
੨੩ ਤਾਂ ਚੰਦ ਘਾਬਰ ਜਾਵੇਗਾ,
ਅਤੇ ਸੂਰਜ ਲਾਜ ਖਾਵੇਗਾ,
ਕਿਉਂ ਜੋ ਸੈਨਾਂ ਦਾ ਯਹੋਵਾਹ ਸੀਯੋਨ ਪਰਬਤ ਉੱਤੇ
ਯਰੂਸ਼ਲਮ ਵਿੱਚ,
ਅਤੇ ਆਪਣੇ ਬਜ਼ੁਰਗਾਂ ਦੇ ਅੱਗੇ ਤੇਜ ਨਾਲ ਰਾਜ
ਕਰੇਗਾ ॥

## ੨੫ ਮਹਿਮਾ ਦਾ ਭਜਨ

ਹੇ ਯਹੋਵਾਹ, ਤੂੰ ਮੇਰਾ ਪਰਮੇਸ਼ੁਰ ਹੈਂ,
ਮੈਂ ਤੈਨੂੰ ਵਡਿਆਵਾਂਗਾ, ਮੈਂ ਤੇਰੇ ਨਾਮ ਨੂੰ ਸਲਾਹਾਂਗਾ,
ਤੈਂ ਅਚਰਜ ਕੰਮ ਜੋ ਕੀਤਾ ਹੈ,
ਪਰਾਚੀਨ ਸਮੇਂ ਤੋਂ ਤੇਰੇ ਮਤੇ ਵਫ਼ਾਦਾਰੀ ਤੇ ਸਚਿਆਈ
ਦੇ ਹਨ!
੨ ਤੈਂ ਤਾਂ ਸ਼ਹਿਰ ਨੂੰ ਥੇਹ,
ਅਤੇ ਗੜ੍ਹ ਵਾਲੇ ਨਗਰ ਨੂੰ ਖੋਲਾ ਬਣਾ ਦਿੱਤਾ ਹੈ,
ਪਰਦੇਸੀਆਂ ਦਾ ਮਹਿਲ ਹੁਣ ਸ਼ਹਿਰ ਨਹੀਂ,
ਉਹ ਸਦਾ ਲਈ ਫੇਰ ਉਸਾਰਿਆ ਨਾ ਜਾਵੇਗਾ।
੩ ਏਸ ਲਈ ਬਲਵੰਤ ਲੋਕ ਤੇਰੀ ਮਹਿਮਾ ਕਰਨਗੇ,
ਡਰਾਉਣੀਆਂ ਕੌਮਾਂ ਦਾ ਨਗਰ ਤੈਥੋਂ ਡਰੇਗਾ।
੪ ਤੂੰ ਤਾਂ ਗਰੀਬ ਲਈ ਗੜ੍ਹ ਹੋਇਆ,
ਕੰਗਾਲ ਲਈ ਉਹ ਦੇ ਕਸ਼ਟ ਵਿੱਚ ਵੀ ਗੜ੍ਹ,
ਵਾਛੜ ਤੋਂ ਪਨਾਹ, ਗਰਮੀ ਤੋਂ ਸਾਯਾ,
ਕਿਉਂ ਜੋ ਡਰਾਉਣਿਆਂ ਦੀ ਫੂਕ
ਕੰਧ ਉੱਪਰ ਦੀ ਵਾਛੜ ਵਾਂਙੁ ਹੈ।
੫ ਸੁੱਕੇ ਥਾਂ ਦੀ ਗਰਮੀ ਵਾਂਙੁ
ਤੂੰ ਪਰਦੇਸੀਆਂ ਦੇ ਰੌਲੇ ਨੂੰ ਬੰਦ ਕਰ ਦੇਵੇਂਗਾ,
ਜਿਵੇਂ ਗਰਮੀ ਬੱਦਲ ਦੇ ਸਾਯੇ ਨਾਲ,
ਤਿਵੇਂ ਡਰਾਉਣਿਆਂ ਦਾ ਭਜਨ ਧੀਮਾ ਹੋ ਜਾਵੇਗਾ ॥
੬ ਇਸੇ ਪਹਾੜ ਤੇ ਸੈਨਾਂ ਦਾ ਯਹੋਵਾਹ ਸਾਰਿਆਂ ਲੋਕਾਂ
ਲਈ
ਮੋਟੀਆਂ ਵਸਤਾਂ ਦੀ ਦਾਉਤ ਕਰੇਗਾ,
ਪੁਰਾਣੀਆਂ ਮਧਾਂ ਦੀ ਦਾਉਤ,
ਗੁੱਦੇ ਸਣੇ ਮੋਟੀਆਂ ਵਸਤਾਂ,
ਛਾਣੀਆਂ ਹੋਈਆਂ ਪੁਰਾਣੀਆਂ ਮਧਾਂ।
੭ ਅਤੇ ਇਸ ਪਹਾੜ ਤੇ ਉਸ ਪੜਦੇ ਨੂੰ ਝੱਫ ਲਵੇਗਾ,
ਉਸ ਪੜਦੇ ਨੂੰ ਜਿਹੜਾ ਸਾਰਿਆਂ ਲੋਕਾਂ ਦੇ ਉੱਤੇ ਹੈ,
ਨਾਲੇ ਉਸ ਕੱਜਣ ਨੂੰ ਜਿਹੜਾ ਸਾਰੀਆਂ ਕੌਮਾਂ ਉੱਤੇ
ਲਟਕਦਾ ਹੈ।
੮ ਉਹ ਮੌਤ ਨੂੰ ਸਦਾ ਲਈ ਝੱਫ ਲਵੇਗਾ,
ਅਤੇ ਪ੍ਰਭੁ ਯਹੋਵਾਹ ਸਾਰਿਆਂ ਮੂੰਹਾਂ ਤੋਂ
ਅੰਝੂ ਪੂੰਝ ਸੁੱਟੇਗਾ,
ਅਤੇ ਆਪਣੀ ਪਰਜਾ ਦੀ ਬਦਨਾਮੀ ਨੂੰ
ਸਾਰੀ ਧਰਤੀ ਦੇ ਉੱਤੋਂ ਦੂਰ ਕਰ ਦੇਵੇਗਾ,
ਕਿਉਂਕਿ ਏਹ ਯਹੋਵਾਹ ਦਾ ਬੋਲ ਹੈ ॥
੯ ਉਸ ਦਿਨ ਆਖਿਆ ਜਾਵੇਗਾ,
ਵੇਖੋ, ਏਹ ਸਾਡਾ ਪਰਮੇਸ਼ੁਰ ਹੈ,
ਅਸੀਂ ਉਹ ਨੂੰ ਉਡੀਕਦੇ ਸਾਂ,
ਅਤੇ ਉਹ ਸਾਨੂੰ ਬਚਾਵੇਗਾ—
ਏਹ ਯਹੋਵਾਹ ਹੈ,
ਅਸੀਂ ਉਹ ਨੂੰ ਉਡੀਕਦੇ ਸਾਂ,
ਅਸੀਂ ਉਹ ਦੀ ਮੁਕਤੀ ਵਿੱਚ
ਖੁਸ਼ੀ ਮਨਾਈਏ ਅਤੇ ਅਨੰਦ ਕਰੀਏ,

੧੦ ਕਿਉਂ ਜੋ ਯਹੋਵਾਹ ਦਾ ਹੱਥ ਇਸ ਪਹਾੜ ਉੱਤੇ
ਠਹਿਰੇਗਾ,
ਮੋਆਬ ਆਪਣੇ ਥਾਂ ਵਿੱਚ ਐਉਂ ਮਿੱਧਿਆ ਜਾਵੇਗਾ,
ਜਿਵੇਂ ਤੂੜੀ ਰੂੜੀ ਦੇ ਟੋਏ ਵਿੱਚ,
੧੧ ਅਤੇ ਉਹ ਉਸ ਦੇ ਵਿਚਕਾਰ ਆਪਣੇ ਹੱਥ ਮਾਰੇਗਾ,
ਜਿਵੇਂ ਤਾਰੂ ਆਪਣੇ ਹੱਥ ਤਰਨ ਲਈ ਮਾਰਦਾ ਹੈ,
ਪਰ ਉਹ ਉਸ ਦੇ ਘਮੰਡ ਨੂੰ
ਉਸ ਦੇ ਹੱਥਾਂ ਦੀ ਚਲਾਕੀ ਸਣੇ ਅੱਝਾ ਕਰ ਦੇਵੇਗਾ।
੧੨ ਸਫੀਲ ਦੇ ਉੱਚੇ ਬੁਰਜਾਂ ਨੂੰ ਉਹ ਝੁਕਾ ਦੇਵੇਗਾ,
ਅੱਝਾ ਕਰੇਗਾ ਅਤੇ ਧਰਤੀ ਤੀਕ ਸਗੋਂ ਖ਼ਾਕ ਤੀਕ
ਲਾਹ ਦੇਵੇਗਾ॥

# ੨੬ ਯਹੋਵਾਹ ਲਈ ਗੀਤ

ਉਸ ਦਿਨ ਯਹੂਦਾਹ ਦੇ ਦੇਸ ਵਿੱਚ ਇਹ ਗੀਤ
ਗਾਇਆ ਜਾਵੇਗਾ,—
ਸਾਡਾ ਇੱਕ ਤਕੜਾ ਸ਼ਹਿਰ ਹੈ,
ਉਹ ਦੀਆਂ ਕੰਧਾਂ ਤੇ ਸਫੀਲਾਂ ਉਸ ਨੇ ਮੁਕਤੀ
ਠਹਿਰਾਈਆਂ।
੨ ਫਾਟਕ ਖੋਲ੍ਹੋ!
ਭਈ ਧਰਮੀ ਕੌਮ ਜਿਹੜੀ ਵਫ਼ਾਦਾਰੀ ਦੀ ਪਾਲਨਾ
ਕਰਦੀ ਹੈ ਅੰਦਰ ਆਵੇ।
੩ ਜਿਹੜਾ ਤੇਰੇ ਵਿੱਚ ਲਿਵਲੀਨ ਹੈ,
ਤੂੰ ਉਹ ਦੀ ਪੂਰੀ ਸ਼ਾਂਤੀ ਨਾਲ ਰਾਖੀ ਕਰਦਾ ਹੈਂ,
ਇਸ ਲਈ ਭਈ ਉਹ ਦਾ ਭਰੋਸਾ ਤੇਰੇ ਉੱਤੇ ਹੈ।
੪ ਸਦਾ ਤੀਕ ਯਹੋਵਾਹ ਉੱਤੇ ਭਰੋਸਾ ਰੱਖੋ,
ਕਿਉਂ ਜੋ ਯਾਹ ਯਹੋਵਾਹ ਸਨਾਤਨ ਚਟਾਨ ਹੈ।
੫ ਉਹ ਤਾਂ ਉਤਾਹਾਂ ਰਹਿਣ ਵਾਲਿਆਂ ਨੂੰ,
ਉੱਚੇ ਨਗਰ ਸਣੇ ਹੇਠਾਂ ਝੁਕਾਉਂਦਾ ਹੈ,
ਉਹ ਉਸ ਨੂੰ ਹੇਠਾਂ ਕਰਦਾ ਹੈ,
ਉਹ ਉਸ ਨੂੰ ਧਰਤੀ ਤੀਕ ਹੇਠਾਂ ਕਰਦਾ ਹੈ,
ਸਗੋਂ ਉਸ ਨੂੰ ਖ਼ਾਕ ਤੀਕ ਲਾਹ ਦਿੰਦਾ ਹੈ।
੬ ਪੈਰ ਉਸ ਨੂੰ ਮਿੱਧਣਗੇ,
ਮਸਕੀਨਾਂ ਦੇ ਪੈਰ, ਗਰੀਬਾਂ ਦੇ ਕਦਮ॥
੭ ਧਰਮੀ ਦਾ ਮਾਰਗ ਸਿੱਧਾ ਹੈ,
ਤੂੰ ਜੋ ਸਿੱਧਾ ਹੈਂ ਧਰਮੀ ਦਾ ਰਾਹ ਪੱਧਰਾ ਕਰਦਾ
ਹੈਂ।
੮ ਹਾਂ, ਤੇਰੇ ਨਿਆਉਂ ਦੇ ਮਾਰਗ ਵਿੱਚ,
ਹੇ ਯਹੋਵਾਹ, ਅਸੀਂ ਤੈਨੂੰ ਉਡੀਕਦੇ ਹਾਂ,
ਤੇਰੇ ਨਾਮ ਲਈ ਅਰ ਤੇਰੀ ਯਾਦ ਲਈ
ਸਾਡੇ ਜੀ ਦੀ ਇੱਛਿਆ ਹੈ।
੯ ਰਾਤ ਨੂੰ ਮੇਰਾ ਜੀ ਤੈਨੂੰ ਉਡੀਕਦਾ ਹੈ,
ਹਾਂ, ਮੇਰਾ ਆਤਮਾ ਮੇਰੇ ਅੰਦਰ ਤੈਨੂੰ ਤਰਸਦਾ ਹੈ,
ਜਦ ਕਿ ਤੇਰਾ ਨਿਆਉਂ ਧਰਤੀ ਉੱਤੇ ਹੈ,
ਤਾਂ ਜਗਤ ਦੇ ਵਾਸੀ ਧਰਮ ਸਿੱਖਦੇ ਹਨ।
੧੦ ਭਾਵੇਂ ਦੁਸ਼ਟ ਉੱਤੇ ਕਿਰਪਾ ਹੋਵੇ,
ਪਰ ਉਹ ਧਰਮ ਨਹੀਂ ਸਿੱਖੇਗਾ,
ਸਿਧਿਆਈ ਦੇ ਦੇਸ ਵਿੱਚ ਭੀ
ਉਹ ਉਲਟਾ ਕੰਮ ਕਰੇਗਾ,
ਅਤੇ ਯਹੋਵਾਹ ਦਾ ਤੇਜ ਨਾ ਵੇਖੇਗਾ॥
੧੧ ਹੇ ਯਹੋਵਾਹ, ਤੇਰਾ ਹੱਥ ਚੁੱਕਿਆ ਹੋਇਆ ਹੈ,
ਪਰ ਓਹ ਵੇਖਦੇ ਨਹੀਂ,
ਓਹ ਪਰਜਾ ਲਈ ਤੇਰੀ ਅਣਖ ਨੂੰ ਵੇਖਣ ਤੇ ਲਾਜ
ਖਾਣ,
ਹਾਂ, ਅੱਗ ਤੇਰੇ ਵਿਰੋਧੀਆਂ ਨੂੰ ਭਸਮ ਕਰੇ!
੧੨ ਹੇ ਯਹੋਵਾਹ, ਤੂੰ ਸਾਡੇ ਲਈ ਸ਼ਾਂਤੀ ਠਹਿਰਾਵੇਂਗਾ,
ਤੈਂ ਸਾਡੇ ਲਈ ਸਾਡੇ ਸਭ ਕੰਮ ਜੋ ਪੂਰੇ ਕੀਤੇ।
੧੩ ਹੇ ਯਹੋਵਾਹ ਸਾਡੇ ਪਰਮੇਸ਼ੁਰ,
ਤੈਥੋਂ ਬਿਨਾ ਹੋਰਨਾਂ ਪ੍ਰਭੁਆਂ ਨੇ ਸਾਡੇ ਉੱਤੇ ਹਕੂਮਤ
ਕੀਤੀ,
ਪਰ ਅਸੀਂ ਤੇਰੇ ਹੀ ਨਾਮ ਨੂੰ ਚੇਤੇ ਰੱਖਾਂਗੇ।
੧੪ ਓਹ ਮੁਰਦੇ ਹਨ, ਓਹ ਨਾ ਜੀਉਣਗੇ,
ਓਹ ਭੂਤਨੇ ਹਨ, ਓਹ ਨਾ ਉੱਠਣਗੇ,
ਐਉਂ ਤੈਂ ਓਹਨਾਂ ਦੀ ਖਬਰ ਲਈ ਅਤੇ ਓਹਨਾਂ ਨੂੰ
ਗੁਲ ਕਰ ਦਿੱਤਾ,
ਅਤੇ ਓਹਨਾਂ ਦੀ ਸਾਰੀ ਯਾਦ ਮਿਟਾ ਦਿੱਤੀ।
੧੫ ਯਹੋਵਾਹ, ਤੈਂ ਕੌਮ ਨੂੰ ਵਧਾਇਆ,
ਤੈਂ ਕੌਮ ਨੂੰ ਵਧਾਇਆ, ਤੈਂ ਜਲਾਲ ਪਾਇਆ,
ਤੈਂ ਦੇਸ ਦੀਆਂ ਹੱਦਾਂ ਨੂੰ ਦੂਰ ਦੂਰ ਫੈਲਾਇਆ॥
੧੬ ਹੇ ਯਹੋਵਾਹ, ਦੁਖ ਵਿੱਚ ਓਹਨਾਂ ਨੇ ਤੈਨੂੰ ਤੱਕਿਆ,
ਜਦ ਤੇਰਾ ਦਬਕਾ ਓਹਨਾਂ ਉੱਤੇ ਹੋਇਆ,
ਤਾਂ ਓਹ ਹੌਲੀ ਹੌਲੀ ਪ੍ਰਾਰਥਨਾ ਕਰਨ ਲੱਗੇ।
੧੭ ਜਿਵੇਂ ਗਰਭਣੀ ਜਦ ਉਹ ਜਣਨ ਦੇ ਨੇੜੇ ਹੁੰਦੀ ਹੈ,

ਆਪਣੀਆਂ ਪੀੜਾਂ ਵਿੱਚ ਤੜਫਦੀ ਅਰ ਚਿੱਲਾਉਂਦੀ ਹੈ,
ਤਿਵੇਂ ਹੀ ਅਸੀਂ ਵੀ ਤੇਰੇ ਹਜ਼ੂਰ ਸਾਂ, ਹੇ ਯਹੋਵਾਹ !
੧੮ ਅਸੀਂ ਗਰਭੀ ਹੋਏ, ਅਸੀਂ ਤੜਫੇ,
ਪਰ ਜਾਣੋ ਅਸਾਂ ਹਵਾ ਹੀ ਜਣੀ !
ਅਸਾਂ ਧਰਤੀ ਵਿੱਚ ਬਚਾਓ ਨਹੀਂ ਕੀਤਾ,
ਅਤੇ ਜਗਤ ਦੇ ਵਾਸੀ ਨਹੀਂ ਡਿੱਗੇ ।
੧੯ ਤੇਰੇ ਮੁਰਦੇ ਜੀਉਣਗੇ,
ਮੇਰੀਆਂ ਲੋਥਾਂ ਉੱਠਣਗੀਆਂ ।
ਹੇ ਖ਼ਾਕ ਦੇ ਵਾਸੀਓ, ਜਾਗੋ, ਜੈਕਾਰਾ ਗਜਾਓ !
ਕਿਉਂ ਜੋ ਤੇਰੀ ਤ੍ਰੇਲ ਬੂਟੀਆਂ ਦੀ ਤ੍ਰੇਲ ਹੈ,
ਅਤੇ ਧਰਤੀ ਭੂਤਨਿਆਂ ਨੂੰ ਕੱਢੇਗੀ ॥
੨੦ ਹੇ ਮੇਰੀ ਪਰਜਾ, ਆਪਣੀਆਂ ਕੋਠੜੀਆਂ ਵਿੱਚ ਵੜ,
ਆਪਣੇ ਬੂਹੇ ਆਪਣੇ ਉੱਤੇ ਭੇੜ ਲੈ,
ਥੋੜੇ ਚਿਰ ਲਈ ਆਪ ਨੂੰ ਲੁਕਾ,
ਜਦ ਤੀਕ ਕਹਿਰ ਟਲ ਨਾ ਜਾਵੇ ।
੨੧ ਵੇਖੋ ਤਾਂ, ਯਹੋਵਾਹ ਆਪਣੇ ਅਸਥਾਨ ਤੋਂ ਨਿੱਕਲ ਰਿਹਾ ਹੈ,
ਭਈ ਉਹ ਧਰਤੀ ਦੇ ਵਾਸੀਆਂ ਦੇ ਉੱਤੇ
ਉਨ੍ਹਾਂ ਦੀ ਬਦੀ ਦੀ ਸਜ਼ਾ ਦੇਵੇ ।
ਧਰਤੀ ਆਪਣਾ ਖ਼ੂਨ ਪਰਗਟ ਕਰੇਗੀ,
ਅਤੇ ਫੇਰ ਆਪਣੇ ਵੱਢੇ ਹੋਇਆਂ ਨੂੰ ਨਾ ਢੱਕੇਗੀ ॥

## ੨੭ ਇਸਰਾਏਲੀਆਂ ਦੀ ਬਹਾਲੀ

ਓਸ ਦਿਨ ਯਹੋਵਾਹ ਆਪਣੀ ਤਿੱਖੀ, ਵੱਡੀ ਤੇ
ਤਕੜੀ ਤਲਵਾਰ ਨਾਲ ਲਿਵਯਾਥਾਨ ਨੱਠਣ ਵਾਲੇ ਸੱਪ
ਉੱਤੇ ਅਰਥਾਤ ਲਿਵਯਾਥਾਨ ਕੁੰਡਲੀਦਾਰ ਸੱਪ ਉੱਤੇ
ਸਜ਼ਾ ਲਾਵੇਗਾ ਅਤੇ ਉਸ ਸਰਾਲ ਨੂੰ ਜਿਹੜੀ ਸਮੁੰਦਰ
ਵਿੱਚ ਹੈ ਕਤਲ ਕਰੇਗਾ ॥
੨ ਉਸ ਦਿਨ ਇੱਕ ਰਸਿਆ ਹੋਇਆ ਅੰਗੂਰੀ ਬਾਗ,
ਉਹ ਦਾ ਗੀਤ ਗਾਓ !
੩ ਮੈਂ ਯਹੋਵਾਹ ਉਹ ਦਾ ਰਾਖਾ ਹਾਂ,
ਮੈਂ ਉਹ ਨੂੰ ਹਰ ਦਮ ਸਿੰਜਦਾ ਰਹਾਂਗਾ,
ਮਤੇ ਕੋਈ ਉਹ ਦਾ ਨੁਕਸਾਨ ਕਰੇ,
ਮੈਂ ਰਾਤ ਦਿਨ ਉਹ ਦੀ ਰਾਖੀ ਕਰਾਂਗਾ ।
੪ ਮੈਨੂੰ ਗੁੱਸਾ ਨਹੀਂ ।
ਕਾਸ਼ ਕਿ ਕੰਡੇ ਤੇ ਕੰਡਿਆਲੇ ਮੇਰੇ ਵਿਰੁੱਧ ਲੜਾਈ ਵਿੱਚ ਹੁੰਦੇ !
ਮੈਂ ਉਨ੍ਹਾਂ ਦੇ ਉੱਤੇ ਚੜ੍ਹਾਈ ਕਰਦਾ,
ਮੈਂ ਉਨ੍ਹਾਂ ਨੂੰ ਇਕੱਠੇ ਸਾੜ ਸੁੱਟਦਾ ।
੫ ਯਾ ਓਹ ਮੇਰੀ ਓਟ ਨੂੰ ਤਕੜੇ ਹੋ ਕੇ ਫੜਨ,
ਓਹ ਮੇਰੇ ਨਾਲ ਸੁਲਾਹ ਕਰਨ,
ਹਾਂ, ਸੁਲਾਹ ਕਰਨ ਮੇਰੇ ਨਾਲ ।
੬ ਆਉਣ ਵਾਲਿਆਂ ਸਮਿਆਂ ਵਿੱਚ ਯਾਕੂਬ ਜੜ੍ਹ ਫੜੇਗਾ,
ਇਸਰਾਏਲ ਫੁੱਟੇਗਾ ਤੇ ਫੁੱਲੇਗਾ,
ਅਤੇ ਜਗਤ ਦੀ ਪਰਤ ਨੂੰ ਫਲ ਨਾਲ ਭਰ ਦੇਵੇਗਾ ॥
੭ ਕੀ ਉਸ ਨੇ ਓਹਨਾਂ ਨੂੰ ਮਾਰਿਆ,
ਜਿਵੇਂ ਉਸ ਨੇ ਓਹਨਾਂ ਦੇ ਮਾਰਨ ਵਾਲਿਆਂ ਨੂੰ ਮਾਰਿਆ ?
ਯਾ ਓਹ ਵੱਢੇ ਗਏ,
ਜਿਵੇਂ ਓਹਨਾਂ ਦੇ ਵੱਢਣ ਵਾਲੇ ਵੱਢੇ ਗਏ ?
੮ ਜਦ ਓਹਨਾਂ ਨੂੰ ਕੱਢਿਆ ਤਾਂ ਤੈਂ ਮਿਣ ਗਿਣ ਕੇ ਓਹਨਾਂ ਨਾਲ ਝਗੜਾ ਕੀਤਾ,
ਉਹ ਨੇ ਓਹਨਾਂ ਨੂੰ ਆਪਣੀ ਤੇਜ਼ ਅਨ੍ਹੇਰੀ ਨਾਲ
ਪੁਰੇ ਦੀ ਹਵਾ ਦੇ ਦਿਨ ਵਿੱਚ ਹਟਾ ਦਿੱਤਾ ।
੯ ਏਸ ਲਈ ਏਹ ਦੇ ਵਿੱਚ ਯਾਕੂਬ ਦੀ ਬਦੀ ਦਾ ਪਰਾਸਚਿਤ ਹੋਵੇਗਾ,
ਅਤੇ ਉਹ ਦੇ ਪਾਪ ਦੇ ਦੂਰ ਹੋਣ ਦਾ ਸਾਰਾ ਫਲ ਏਹ ਹੈ,
ਭਈ ਉਹ ਜਗਵੇਦੀ ਦੇ ਸਾਰੇ ਪੱਥਰ
ਚੂਰ ਚੂਰ ਕੀਤੇ ਹੋਏ ਚੂਨੇ ਦੇ ਪੱਥਰਾਂ ਵਾਂਙੁ ਕਰੇ,
ਨਾ ਅਸ਼ੇਰ ਟੁੰਡ ਨਾ ਸੂਰਜ ਥੰਮ੍ਹ ਖੜੇ ਰਹਿਣਗੇ ॥
੧੦ ਗੜ੍ਹ ਵਾਲਾ ਸ਼ਹਿਰ ਤਾਂ ਅਕੱਲਾ ਹੈ,
ਇੱਕ ਛੱਡਿਆ ਹੋਇਆ ਨਿਵਾਸ,
ਉਜਾੜ ਵਾਂਙੁ ਤਿਆਗਿਆ ਹੋਇਆ,—
ਉੱਥੇ ਵੱਛਾ ਚਰੇਗਾ,
ਉੱਥੇ ਉਹ ਬੈਠੇਗਾ ਅਤੇ ਉਹ ਦੀਆਂ ਟਹਿਣੀਆਂ ਨੂੰ ਖਾ ਜਾਵੇਗਾ ।
੧੧ ਜਦ ਉਹ ਦੇ ਟਹਿਣੇ ਸੁੱਕ ਜਾਣ ਓਹ ਤੋੜੇ ਜਾਣਗੇ,
ਤੀਵੀਆਂ ਆਣ ਕੇ ਓਹਨਾਂ ਨੂੰ ਅੱਗ ਲਾਉਣਗੀਆਂ ।
ਓਹ ਤਾਂ ਬੁੱਧ ਹੀਣ ਲੋਕ ਹਨ,

ਏਸ ਲਈ ਓਹਨਾਂ ਦਾ ਕਰਤਾ ਓਹਨਾਂ ਉੱਤੇ ਰਹਮ ਨਾ ਕਰੇਗਾ,
ਨਾ ਓਹਨਾਂ ਦਾ ਰਚਣ ਵਾਲਾ ਓਹਨਾਂ ਉੱਤੇ ਕਿਰਪਾ ਕਰੇਗਾ ॥
੧੨ ਉਸ ਦਿਨ ਐਉਂ ਹੋਵੇਗਾ ਕਿ
ਯਹੋਵਾਹ ਦਰਿਆ ਦੇ ਵਹਾ ਤੋਂ ਲੈਕੇ
ਮਿਸਰ ਦੇ ਨਾਲੇ ਤੀਕ ਝਾੜ ਦੇਵੇਗਾ,
ਅਤੇ ਹੇ ਇਸਰਾਏਲੀਓ, ਤੁਸੀਂ ਇੱਕ ਇੱਕ ਕਰਕੇ ਚੁਗ ਲਏ ਜਾਓਗੇ ।
੧੩ ਉਸ ਦਿਨ ਐਉਂ ਹੋਵੇਗਾ ਕਿ
ਵੱਡੀ ਤੁਰ੍ਹੀ ਫੂਕੀ ਜਾਵੇਗੀ,
ਅਤੇ ਜਿਹੜੇ ਅੱਸ਼ੂਰ ਦੇਸ ਵਿੱਚ ਖਪ ਜਾਣ ਵਾਲੇ ਸਨ,
ਅਤੇ ਜਿਹੜੇ ਮਿਸਰ ਦੇਸ ਵਿੱਚ ਕੱਢੇ ਹੋਏ ਸਨ,
ਓਹ ਆਉਣਗੇ,
ਅਤੇ ਯਰੂਸ਼ਲਮ ਵਿੱਚ ਪਵਿੱਤ੍ਰ ਪਰਬਤ ਉੱਤੇ
ਯਹੋਵਾਹ ਨੂੰ ਮੱਥਾ ਟੇਕਣਗੇ ॥

## ੨੮ ਇਫ਼ਰਾਈਮ ਦੇ ਸ਼ਰਾਬੀ ਅਤੇ ਯਰੂਸ਼ਲਮ ਦੇ ਮਖੌਲੀਏ

ਹਾਇ ਇਫ਼ਰਾਈਮ ਦੇ ਸ਼ਰਾਬੀਆਂ ਦੇ ਘੁਮੰਡ ਦੇ ਮੁਕਟ ਉੱਤੇ !
ਅਤੇ ਉਸ ਦੇ ਸ਼ਾਨਦਾਰ ਸੁਹੱਪਣ ਦੇ ਕੁਮਲਾਏ ਹੋਏ ਫੁੱਲ ਉੱਤੇ,
ਜਿਹੜਾ ਉਨ੍ਹਾਂ ਬੇਹੋਸ਼ ਸ਼ਰਾਬੀਆਂ ਦੀ ਫਲਦਾਰ ਦੂਣ ਦੇ ਸਿਰ ਉੱਤੇ ਹੈ !
੨ ਵੇਖੋ, ਯਹੋਵਾਹ ਕੋਲ ਇੱਕ ਤਕੜਾ ਤੇ ਸਮਰਥੀ ਜਨ ਹੈ,
ਗੜਿਆਂ ਦੀ ਅਨ੍ਹੇਰੀ ਵਾਂਙੁ, ਨਾਸ ਕਰਨ ਵਾਲੇ ਬੁੱਲੇ ਵਾਂਙੁ,
ਹੜ ਪੈਂਦਿਆਂ ਡਾਢੇ ਪਾਣੀ ਦੀ ਅਨ੍ਹੇਰੀ ਵਾਂਙੁ,
ਉਹ ਧਰਤੀ ਤੀਕ ਆਪਣੇ ਹੱਥ ਨਾਲ ਪਟਕ ਦੇਵੇਗਾ ।
੩ ਇਫ਼ਰਾਈਮ ਦੇ ਸ਼ਰਾਬੀਆਂ ਦੇ ਘੁਮੰਡ ਦਾ ਮੁਕਟ
ਪੈਰਾਂ ਹੇਠ ਮਿੱਧਿਆ ਜਾਵੇਗਾ ।
੪ ਉਸ ਦੇ ਸ਼ਾਨਦਾਰ ਸੁਹੱਪਣ ਦਾ ਕੁਮਲਾਇਆ ਹੋਇਆ ਫੁੱਲ,
ਜਿਹੜਾ ਉਸ ਫਲਦਾਰ ਦੂਣ ਦੇ ਸਿਰੇ ਉੱਤੇ ਹੈ,
ਹਾੜ੍ਹੀ ਦੇ ਪਹਿਲੇ ਪੱਕੇ ਹਜੀਰ ਵਾਂਙੁ ਹੋਵੇਗਾ,
ਜਿਹ ਨੂੰ ਕੋਈ ਵੇਖਦਿਆਂ ਹੀ,
ਜਦ ਹੀ ਉਹ ਉਸ ਦੇ ਹੱਥ ਵਿੱਚ ਹੈ, ਹੜੱਪ ਲਵੇ ॥
੫ ਉਸ ਦਿਨ ਸੈਨਾਂ ਦਾ ਯਹੋਵਾਹ
ਆਪਣੀ ਪਰਜਾ ਦੇ ਬਕੀਏ ਲਈ
ਸੁਹੱਪਣ ਦਾ ਮੁਕਟ, ਸੁੰਦਰਤਾ ਦਾ ਹਾਰ ਹੋਵੇਗਾ,
੬ ਅਤੇ ਜਿਹੜਾ ਨਿਆਉਂ ਉੱਤੇ ਬਹਿੰਦਾ ਹੈ,
ਉਹ ਦੇ ਲਈ ਉਹ ਇਨਸਾਫ਼ ਦੀ ਰੂਹ,
ਅਤੇ ਜਿਹੜੇ ਫਾਟਕ ਤੋਂ ਲੜਾਈ ਹਟਾਉਂਦੇ ਹਨ,
ਓਹਨਾਂ ਲਈ ਬਹਾਦਰੀ ਹੋਵੇਗਾ ।
੭ ਏਹ ਵੀ ਮਧ ਨਾਲ ਝੂਲਦੇ ਫਿਰਦੇ ਹਨ,
ਅਤੇ ਸ਼ਰਾਬ ਨਾਲ ਡਗਮਗਾਉਂਦੇ ਹਨ,—
ਜਾਜਕ ਅਤੇ ਨਬੀ ਸ਼ਰਾਬ ਨਾਲ ਝੂਲਦੇ ਫਿਰਦੇ ਹਨ,
ਓਹ ਮਧ ਨਾਲ ਮਸਤਾਨੇ ਹਨ,
ਓਹ ਸ਼ਰਾਬ ਨਾਲ ਡਗਮਗਾਉਂਦੇ ਹਨ,
ਓਹ ਦਰਿਸ਼ਟੀ ਵਿੱਚ ਭੁਲੇਖਾ ਖਾਂਦੇ ਹਨ,
ਅਦਾਲਤ ਵਿੱਚ ਓਹ ਠੋਕਰ ਖਾਂਦੇ ਹਨ !
੮ ਸਾਰੀਆਂ ਮੇਜ਼ਾਂ ਤਾਂ ਕੈ ਤੇ ਵਿਸ਼ਟੇ ਨਾਲ ਭਰੀਆਂ ਹੋਈਆਂ ਹਨ,
ਕੋਈ ਥਾਂ ਸਾਫ਼ ਨਹੀਂ ! ॥
੯ ਉਹ ਕਿਹ ਨੂੰ ਗਿਆਨ ਸਿਖਾਵੇਗਾ,
ਅਤੇ ਕਿਹ ਨੂੰ ਪਰਚਾਰ ਦੀ ਸਮਝ ਦੇਵੇਗਾ ?
ਕੀ ਓਹਨਾਂ ਨੂੰ ਜਿਨ੍ਹਾਂ ਦਾ ਦੁੱਧ ਛੁਡਾਇਆ ਗਿਆ,
ਯਾ ਜਿਹੜੇ ਦੁੱਧੀਆਂ ਤੋਂ ਅੱਡ ਕੀਤੇ ਗਏ ?
੧੦ ਬਿਧ ਤੇ ਬਿਧ, ਬਿਧ ਤੇ ਬਿਧ,
ਸੂਤ੍ਰ ਤੇ ਸੂਤ੍ਰ, ਸੂਤ੍ਰ ਤੇ ਸੂਤ੍ਰ,
ਥੋੜਾ ਐਥੇ, ਥੋੜਾ ਉੱਥੇ ! ॥
੧੧ ਉਹ ਤਾਂ ਥਥਲੇ ਬੁੱਲ੍ਹਾਂ ਅਤੇ ਓਪਰੀ ਜ਼ਬਾਨ ਦੇ ਰਾਹੀਂ
ਇਸ ਪਰਜਾ ਨਾਲ ਬੋਲੇਗਾ,
੧੨ ਜਿਨ੍ਹਾਂ ਨੂੰ ਉਸ ਆਖਿਆ, ਏਹ ਅਰਾਮ ਹੈ,
ਹੁੱਸੇ ਹੋਏ ਨੂੰ ਅਰਾਮ ਦਿਓ,
ਅਤੇ ਚੈਨ ਏਹ ਹੈ, ਪਰ ਓਹਨਾਂ ਨੇ ਸੁਣਨਾ ਨਾ ਚਾਹਿਆ ।
੧੩ ਸੋ ਯਹੋਵਾਹ ਦਾ ਬੋਲ ਓਹਨਾਂ ਲਈ ਏਹ ਹੋਵੇਗਾ,
ਬਿਧ ਤੇ ਬਿਧ, ਬਿਧ ਤੇ ਬਿਧ,
ਸੂਤ੍ਰ ਤੇ ਸੂਤ੍ਰ, ਸੂਤ੍ਰ ਤੇ ਸੂਤ੍ਰ, ਥੋੜਾ ਐਥੇ, ਥੋੜਾ ਉੱਥੇ,

ਭਈ ਓਹ ਚੱਲੇ ਜਾਣ ਤੇ ਪਿਛਾਹਾਂ ਡਿੱਗ ਪੈਣ,
ਅਤੇ ਤੋੜੇ ਜਾਣ ਤੇ ਫੱਸ ਕੇ ਫੜੇ ਜਾਣ ॥
੧੪ ਏਸ ਲਈ, ਹੇ ਮਖੌਲੀਓ, ਯਹੋਵਾਹ ਦੀ ਗੱਲ ਸੁਣੋ,
ਤੁਸੀਂ ਜਿਹੜੇ ਇਸ ਪਰਜਾ ਉੱਤੇ ਹਕੂਮਤ ਕਰਦੇ ਹੋ,
ਜਿਹੜੀ ਯਰੂਸ਼ਲਮ ਵਿੱਚ ਹੈ,
੧੫ ਤੁਸੀਂ ਤਾਂ ਕਹਿੰਦੇ ਸਾਓ ਭਈ ਅਸਾਂ ਮੌਤ ਨਾਲ ਨੇਮ ਬੰਨ੍ਹਿਆ ਹੈ,
ਅਤੇ ਪਤਾਲ ਨਾਲ ਕਰਾਰ ਕੀਤਾ,
ਜਦ ਬਿਪਤਾ ਦਾ ਹੜ੍ਹ ਆ ਝੁੱਲੇਗਾ,
ਤਾਂ ਉਹ ਸਾਡੇ ਨੇੜੇ ਨਾ ਆਵੇਗਾ,
ਕਿਉਂ ਜੋ ਅਸਾਂ ਝੂਠ ਨੂੰ ਆਪਣੀ ਪਨਾਹ ਬਣਾਇਆ,
ਅਤੇ ਧੋਖੇ ਵਿੱਚ ਅਸਾਂ ਆਪ ਨੂੰ ਲੁਕਾਇਆ,—
੧੬ ਏਸ ਲਈ ਪ੍ਰਭੁ ਯਹੋਵਾਹ ਫ਼ਰਮਾਉਂਦਾ ਹੈ,
ਵੇਖੋ. ਮੈਂ ਸੀਯੋਨ ਵਿੱਚ ਇੱਕ ਪੱਥਰ,
ਇੱਕ ਪਰਖਿਆ ਹੋਇਆ ਪੱਥਰ,
ਇੱਕ ਅਮੋਲਕ ਖੂੰਜੇ ਦਾ ਪੱਥਰ
ਪੱਕੀ ਨੀਂਹ ਦਾ ਧਰਦਾ ਹਾਂ,
ਜਿਹੜਾ ਪਰਤੀਤ ਕਰਦਾ ਹੈ, ਉਹ ਕਾਹਲੀ ਨਹੀਂ ਕਰੇਗਾ ।
੧੭ ਮੈਂ ਇਨਸਾਫ਼ ਨੂੰ ਸੂਤ੍ਰ, ਅਤੇ ਧਰਮ ਨੂੰ ਸਾਹਲ ਬਣਾਵਾਂਗਾ,
ਅਤੇ ਗੜੇ ਝੂਠ ਦੀ ਪਨਾਹ ਨੂੰ ਹੂੰਝ ਲੈ ਜਾਣਗੇ,
ਅਤੇ ਹੜ੍ਹ ਓਟ ਨੂੰ ਰੁੜ੍ਹਾ ਲੈਣਗੇ ।
੧੮ ਤਾਂ ਤੁਹਾਡਾ ਮੌਤ ਨਾਲ ਦਾ ਨੇਮ ਠੱਪਿਆ ਜਾਵੇਗਾ,
ਅਤੇ ਤੁਹਾਡਾ ਪਤਾਲ ਨਾਲ ਦਾ ਕਰਾਰ ਕਾਇਮ ਨਾ ਰਹੇਗਾ,
ਜਦ ਬਿਪਤਾ ਦਾ ਹੜ੍ਹ ਆ ਝੁੱਲੇ,
ਤੁਸੀਂ ਉਸ ਤੋਂ ਲਿਥੜੇ ਜਾਓਗੇ।
੧੯ ਜਦ ਕਦੀ ਉਹ ਲੰਘੇਗਾ ਉਹ ਤੁਹਾਨੂੰ ਫੜੇਗਾ,
ਕਿਉਂ ਜੋ ਉਹ ਹਰ ਸਵੇਰੇ ਤੇ ਦਿਨੇ ਰਾਤੀਂ ਲੰਘੇਗਾ,
ਅਤੇ ਪਰਚਾਰ ਦਾ ਸਮਝਣਾ ਨਿਰੀ ਘਬਰਾਹਟ ਹੀ ਹੋਵੇਗਾ !
੨੦ ਪਲੰਘ ਨਿੱਸਲ ਹੋਣ ਲਈ ਛੋਟਾ ਹੈ,
ਅਤੇ ਓੜ੍ਹਨਾ ਓੜ੍ਹਨ ਲਈ ਤੰਗ ਹੈ ।
੨੧ ਜਿਵੇਂ ਫਰਾਸੀਮ ਪਰਬਤ ਉੱਤੇ ਹੋਇਆ, ਯਹੋਵਾਹ ਉੱਠੇਗਾ,
ਜਿਵੇਂ ਗਿਬਓਨ ਦੀ ਦੂਣ ਵਿੱਚ ਹੋਇਆ, ਉਹ ਕੋਪਵਾਨ ਹੋਵੇਗਾ,
ਭਈ ਉਹ ਆਪਣਾ ਕੰਮ, ਆਪਣਾ ਅਚਰਜ ਕੰਮ ਕਰੇ,
ਅਤੇ ਆਪਣੀ ਕਾਰ, ਆਪਣੀ ਅਨੋਖੀ ਕਾਰ ਕਰੇ ।
੨੨ ਹੁਣ ਤੁਸੀਂ ਠੱਠੇ ਨਾ ਕਰੋ ਮਤੇ ਤੁਹਾਡੇ ਬੰਧਣ ਪੱਕੇ ਹੋ ਜਾਣ,
ਕਿਉਂ ਜੋ ਮੈਂ ਪ੍ਰਭੁ ਸੈਨਾਂ ਦੇ ਯਹੋਵਾਹ ਤੋਂ
ਸਾਰੀ ਧਰਤੀ ਉੱਤੇ ਬਰਬਾਦੀ ਦਾ ਫ਼ੈਸਲਾ ਸੁਣਿਆ ਹੈ ॥
੨੩ ਕੰਨ ਲਾਓ ਅਤੇ ਮੇਰੀ ਅਵਾਜ਼ ਸੁਣੋ,
ਧਿਆਨ ਲਾਓ ਅਤੇ ਮੇਰਾ ਆਖਾ ਸੁਣੋ ।
੨੪ ਕੀ ਹਾਲੀ ਬੀਜਣ ਲਈ ਸਾਰਾ ਦਿਨ ਵਾਹੀ ਕਰਦਾ ਹੈ ?
ਕੀ ਉਹ ਆਪਣੀ ਜ਼ਮੀਨ ਨੂੰ ਖੋਲ੍ਹਦਾ,
ਅਤੇ ਸੁਹਾਗਾ ਫੇਰਦਾ ਰਹਿੰਦਾ ਹੈ ?
੨੫ ਜਦ ਉਹ ਨੂੰ ਪੱਧਰਾ ਕਰ ਲਿਆ,
ਕੀ ਉਹ ਸੌਂਫ ਨੂੰ ਨਹੀਂ ਖਿਲਾਰਦਾ, ਅਤੇ ਜੀਰੇ ਦਾ ਖੁਲ੍ਹਾ ਛੱਟਾ ਨਹੀਂ ਦਿੰਦਾ ?
ਅਤੇ ਕਣਕ ਨੂੰ ਸਿਆੜਾਂ ਵਿੱਚ ਅਤੇ ਜੌਂਵਾਂ ਨੂੰ ਓਹਨਾਂ ਦੇ ਥਾਂ,
ਅਤੇ ਮਸਰਾਂ ਨੂੰ ਉਹ ਦੇ ਬੰਨਿਆਂ ਉੱਤੇ ਨਹੀਂ ਪਾਉਂਦਾ ?
੨੬ ਉਹ ਦਾ ਪਰਮੇਸ਼ੁਰ ਉਹ ਨੂੰ ਠੀਕ ਠੀਕ ਸਿਖਲਾਉਂਦਾ,
ਅਤੇ ਉਹ ਨੂੰ ਦੱਸਦਾ ਹੈ ॥
੨੭ ਸੌਂਫ ਤਾਂ ਗੰਡਾਸੇ ਨਾਲ ਨਹੀਂ ਗਾਹੀਦੀ,
ਅਤੇ ਨਾ ਜੀਰੇ ਉੱਤੇ ਗੱਡੇ ਦਾ ਪਹੀਆ ਫੇਰੀਦਾ ਹੈ,
ਪਰ ਸੌਂਫ ਲਾਠੀ ਨਾਲ ਅਰ ਜੀਰਾ ਡੰਡੇ ਨਾਲ ਕੁੱਟੀਦਾ ਹੈ ।
੨੮ ਭਲਾ, ਰੋਟੀ ਦਾ ਅੰਨ ਦਰੜੀਦਾ ਹੈ ?
ਉਹ ਤਾਂ ਉਸ ਨੂੰ ਸਦਾ ਗਾਹੁੰਦਾ ਨਹੀਂ ਰਹਿੰਦਾ,
ਅਤੇ ਜਦ ਉਹ ਆਪਣੇ ਗੱਡੇ ਦਾ ਪਹੀਆ
ਅਤੇ ਆਪਣੇ ਘੋੜੇ ਉਸ ਉੱਤੇ ਚਲਾਉਂਦਾ ਹੈ,
ਤਾਂ ਉਹ ਉਸ ਨੂੰ ਦਰੜ ਨਹੀਂ ਸੁੱਟਦਾ ।
੨੯ ਇਹ ਵੀ ਸੈਨਾਂ ਦੇ ਯਹੋਵਾਹ ਵੱਲੋਂ ਆਉਂਦਾ ਹੈ,
ਉਹ ਸਲਾਹ ਵਿੱਚ ਅਚਰਜ ਹੈ,
ਬੁੱਧੀ ਵਿੱਚ ਮਹਾਨ ! ॥

## ੨੯ ਯਰੂਸ਼ਲਮ ਲਈ ਖਤਰਾ ਅਤੇ ਉਹ ਦਾ ਬਚਾਉ

ਹਾਇ ਅਰੀਏਲ ਉੱਤੇ, ਪਰਮੇਸ਼ੁਰ ਦੀ ਸ਼ੇਰਨੀ ਉੱਤੇ !
ਉਸ ਨਗਰ ਉੱਤੇ ਜਿੱਥੇ ਦਾਊਦ ਨੇ ਡੇਰਾ ਲਾਇਆ !
ਵਰਹੇ ਤੇ ਵਰਹਾ ਜੋੜੋ, ਪਰਬਾਂ ਆਉਂਦੀਆਂ ਰਹਿਣ ।
੨ ਮੈਂ ਅਰੀਏਲ ਨੂੰ ਤੰਗ ਕਰਾਂਗਾ,
ਤਾਂ ਸੋਗ ਅਤੇ ਸਿਆਪਾ ਹੋਵੇਗਾ,
ਅਤੇ ਉਹ ਮੇਰੇ ਲਈ ਪਰਮੇਸ਼ੁਰ ਦੀ ਸ਼ੇਰਨੀ ਵਾਂਙੁ ਹੋਵੇਗਾ ।
੩ ਮੈਂ ਤੇਰੇ ਵਿਰੁੱਧ ਆਲੇ ਦੁਆਲੇ ਡੇਰਾ ਲਾਵਾਂਗਾ,
ਅਤੇ ਤੇਰੇ ਵਿਰੁੱਧ ਮੋਰਚਾ ਬਣਾ ਕੇ ਘੇਰਾ ਪਾਵਾਂਗਾ,
ਅਤੇ ਤੇਰੇ ਵਿਰੁੱਧ ਦਮਦਮਾ ਖੜਾ ਕਰਾਂਗਾ ।
੪ ਤੂੰ ਧਰਤੀ ਦੀ ਡੂੰਘਿਆਈ ਤੋਂ ਬੋਲੇਂਗਾ,
ਤੇਰਾ ਬੋਲ ਖ਼ਾਕ ਦੇ ਹੇਠੋਂ ਆਵੇਗਾ,
ਤੇਰੀ ਅਵਾਜ਼ ਧਰਤੀ ਵਿੱਚੋਂ ਭੂਤਨੇ ਵਾਂਙੁ ਹੋਵੇਗੀ,
ਅਤੇ ਤੇਰਾ ਬੋਲ ਖ਼ਾਕ ਵਿੱਚੋਂ ਕੁਸ ਕੁਸ ਕਰੇਗਾ ॥
੫ ਪਰ ਤੇਰੇ ਵੈਰੀਆਂ ਦਾ ਦਲ ਬਰੀਕ ਘੱਟੇ ਵਾਂਙੁ,
ਜ਼ਾਲਮਾਂ ਦਾ ਦਲ ਉੱਡਦੇ ਤੋਹ ਵਾਂਙੁ ਹੋਵੇਗਾ ।
ਏਹ ਝਟ ਪਟ, ਇੱਕ ਦਮ ਹੋ ਜਾਵੇਗਾ ।
੬ ਉਹ ਸੈਨਾਂ ਦੇ ਯਹੋਵਾਹ ਵੱਲੋਂ ਗੱਜ ਨਾਲ,
ਭੂੰਚਾਲ ਨਾਲ, ਵੱਡੇ ਸ਼ੋਰ, ਵਾਵਰੋਲੇ ਅਰ ਤੂਫ਼ਾਨ,
ਅਤੇ ਭਸਮ ਕਰਨ ਵਾਲੀ ਅੱਗ ਦੀ ਲਾਟ ਨਾਲ ਸਜ਼ਾ ਪਾਵੇਗਾ ।
੭ ਸਾਰੀਆਂ ਕੌਮਾਂ ਦਾ ਦਲ,
ਜਿਹੜੀਆਂ ਅਰੀਏਲ ਦੇ ਵਿਰੁੱਧ ਲੜਦੀਆਂ ਹਨ,
ਅਤੇ ਉਸ ਦੇ ਅਤੇ ਉਸ ਦੇ ਗੜ੍ਹ ਦੇ ਨਾਲ ਲੜਨ ਵਾਲੇ,
ਅਤੇ ਉਸ ਦੇ ਤੰਗ ਕਰਨ ਵਾਲੇ
ਸੁਫ਼ਨੇ ਵਾਂਙੁ, ਰਾਤ ਦੇ ਦਰਸ਼ਣ ਵਾਂਙੁ ਹੋ ਜਾਣਗੇ ।
੮ ਐਉਂ ਹੋਵੇਗਾ ਕਿ ਜਿਵੇਂ ਭੁੱਖਾ ਸੁਫ਼ਨਾ ਵੇਖਦਾ ਹੈ,
ਕਿ ਵੇਖੋ, ਮੈਂ ਖਾ ਰਿਹਾ ਹਾਂ,
ਪਰ ਜਦ ਉਹ ਜਾਗਦਾ ਹੈ, ਉਹ ਦਾ ਜੀ ਖਾਲੀ ਹੈ,
ਯਾ ਜਿਵੇਂ ਤਿਹਾਇਆ ਸੁਫ਼ਨਾ ਵੇਖਦਾ ਹੈ,
ਕਿ ਵੇਖੋ, ਮੈਂ ਪੀ ਰਿਹਾ ਹਾਂ,
ਪਰ ਜਦ ਉਹ ਜਾਗਦਾ, ਤਾਂ ਵੇਖੋ, ਉਹ ਹੁੱਸਿਆ ਹੋਇਆ ਅਤੇ ਉਹ ਦਾ ਜੀ ਤਿਹਾਇਆ ਹੁੰਦਾ ਹੈ,
ਤਿਵੇਂ ਹੀ ਉਨ੍ਹਾਂ ਸਾਰੀਆਂ ਕੌਮਾਂ ਦੇ ਦਲ ਨਾਲ ਹੋਵੇਗਾ,
ਜਿਹੜੀਆਂ ਸੀਯੋਨ ਪਰਬਤ ਨਾਲ ਲੜਦੀਆਂ ਹਨ ॥
੯ ਠਹਿਰੋ ਅਤੇ ਹੈਰਾਨ ਹੋਵੋ !
ਭੁੱਲੇ ਲੁੱਟੇ ਅਤੇ ਅੰਨ੍ਹੇ ਹੋ ਜਾਓ !
ਓਹ ਖੀਵੇ ਹਨ ਪਰ ਮਧ ਨਾਲ ਨਹੀਂ,
ਓਹ ਡਗਮਗਾਉਂਦੇ ਹਨ ਪਰ ਸ਼ਰਾਬ ਨਾਲ ਨਹੀਂ !
੧੦ ਯਹੋਵਾਹ ਨੇ ਤਾਂ ਤੁਹਾਡੇ ਉੱਤੇ ਗੂੜ੍ਹੀ ਨੀਂਦ ਦੀ ਰੂਹ ਵਹਾ ਦਿੱਤੀ ਹੈ,
ਅਤੇ ਤੁਹਾਡੀਆਂ ਅੱਖਾਂ ਨੂੰ ਅਰਥਾਤ ਨਬੀਆਂ ਨੂੰ ਬੰਦ ਕੀਤਾ,
ਅਤੇ ਤੁਹਾਡੇ ਸਿਰਾਂ ਨੂੰ ਅਰਥਾਤ ਦਰਸ਼ੀਆਂ ਨੂੰ ਕੱਜ ਦਿੱਤਾ ॥
੧੧ ਸਾਰਾ ਦਰਸ਼ਣ ਤੁਹਾਡੇ ਲਈ ਉਸ ਮੋਹਰ ਲੱਗੀ
ਹੋਈ ਪੁਸਤਕ ਦੀਆਂ ਗੱਲਾਂ ਵਾਂਙੁ ਹੈ, ਜਿਹੜੀ ਓਹ
ਕਿਸੇ ਪੜ੍ਹੇ ਹੋਏ ਨੂੰ ਏਹ ਆਖ ਕੇ ਦੇਣ ਕਿ ਏਹ
ਨੂੰ ਪੜ੍ਹੋ ਤਾਂ, ਪਰ ਉਹ ਆਖੇ, ਮੈਂ ਪੜ੍ਹ ਨਹੀਂ ਸੱਕਦਾ
੧੨ ਕਿਉਂ ਜੋ ਉਹ ਨੂੰ ਮੋਹਰ ਲੱਗੀ ਹੋਈ ਹੈ ੦ ਫੇਰ ਉਹ
ਪੁਸਤਕ ਕਿਸੇ ਅਣਪੜ੍ਹ ਨੂੰ ਏਹ ਆਖ ਕੇ ਦਿੱਤੀ ਜਾਵੇ
ਕਿ ਏਹ ਨੂੰ ਪੜ੍ਹੋ ਤਾਂ, ਪਰ ਉਹ ਆਖੇ, ਮੈਂ ਅਣਪੜ੍ਹ
ਹਾਂ ॥
੧੩ ਤਾਂ ਪ੍ਰਭੁ ਨੇ ਆਖਿਆ,
ਇਸ ਲਈ ਕਿ ਏਹ ਲੋਕ ਮੇਰੇ ਨੇੜੇ ਆਉਂਦੇ,
ਅਤੇ ਆਪਣਿਆਂ ਮੂੰਹਾਂ ਅਰ ਬੁੱਲ੍ਹਾਂ ਨਾਲ ਮੇਰਾ ਆਦਰ ਕਰਦੇ ਹਨ,
ਪਰ ਓਹਨਾਂ ਦਾ ਦਿਲ ਮੈਥੋਂ ਦੂਰ ਹੈ,
ਅਤੇ ਮੇਰਾ ਡਰ ਓਹਨਾਂ ਲਈ ਆਦਮੀਆਂ ਦਾ ਹੁਕਮ ਹੀ ਹੈ,
ਜਿਹੜਾ ਰਟਿਆ ਹੋਇਆ ਹੈ,
੧੪ ਇਸ ਲਈ ਵੇਖੋ, ਮੈਂ ਫੇਰ ਇਸ ਪਰਜਾ ਨਾਲ
ਅਚਰਜ ਕੰਮ ਕਰਾਂਗਾ, ਅਚਰਜ ਅਰ ਅਜੂਬਾ ਕੰਮ,
ਅਤੇ ਓਹਨਾਂ ਦੇ ਬੁੱਧੀਵਾਨਾਂ ਦੀ ਬੁੱਧ ਨਾਸ ਹੋ ਜਾਵੇਗੀ,
ਅਤੇ ਓਹਨਾਂ ਦੇ ਚਤਰਿਆਂ ਦੀ ਚਤਰਾਈ ਲੁਕਾਈ ਜਾਵੇਗੀ ॥

੧੫ ਹਾਇ ਓਹਨਾਂ ਉੱਤੇ ਜਿਹੜੇ ਯਹੋਵਾਹ ਤੋਂ ਆਪਣੀ
ਸਲਾਹ ਡੂੰਘੀ ਰੱਖ ਕੇ ਲੁਕਾਉਂਦੇ ਹਨ !
ਜਿਨ੍ਹਾਂ ਦੇ ਕੰਮ ਅਨ੍ਹੇਰੇ ਵਿੱਚ ਹੁੰਦੇ ਹਨ,
ਅਤੇ ਜਿਹੜੇ ਆਖਦੇ ਹਨ, ਕੌਣ ਸਾਨੂੰ ਵੇਖਦਾ,
ਅਤੇ ਕੌਣ ਸਾਨੂੰ ਜਾਣਦਾ ਹੈ ?
੧੬ ਤੁਸੀਂ ਉਲੱਦ ਪੁਲੱਦ ਕਰਦੇ ਹੋ !
ਕੀ ਘੁਮਿਆਰ ਮਿੱਟੀ ਵਰਗਾ ਗਿਣਿਆ ਜਾਵੇਗਾ,
ਭਈ ਬਣੀ ਹੋਈ ਚੀਜ਼ ਆਪਣੇ ਬਣਾਉਣ ਵਾਲੇ ਵਿਖੇ ਆਖੇ,
ਉਸ ਮੈਨੂੰ ਨਹੀਂ ਬਣਾਇਆ,
ਯਾ ਘੜਤ ਘੜਨ ਵਾਲੇ ਵਿਖੇ ਆਖੇ,
ਉਸ ਨੂੰ ਕੋਈ ਮੱਤ ਨਹੀਂ ? ॥
੧੭ ਕੀ ਥੋੜਾ ਚਿਰ ਬਾਕੀ ਨਹੀਂ,
ਕਿ ਲਬਾਨੋਨ ਫਲਦਾਰ ਖੇਤ ਵਿੱਚ ਬਦਲ ਜਾਵੇਗਾ,
ਅਤੇ ਫਲਦਾਰ ਖੇਤ ਬਣ ਜਿਹਾ ਗਿਣਿਆ ਜਾਵੇਗਾ ?
੧੮ ਉਸ ਦਿਨ ਬੋਲੇ ਪੁਸਤਕ ਦੀਆਂ ਗੱਲਾਂ ਸੁਣਨਗੇ,
ਅਤੇ ਅੰਨ੍ਹਿਆਂ ਦੀਆਂ ਅੱਖਾਂ ਧੁੰਦ ਅਰ ਅਨ੍ਹੇਰੇ ਵਿੱਚੋਂ ਵੇਖਣਗੀਆਂ,
੧੯ ਮਸਕੀਨ ਯਹੋਵਾਹ ਵਿੱਚ ਵਧੇਰੇ ਅਨੰਦ ਹੋਣਗੇ,
ਅਤੇ ਮਨੁੱਖਾਂ ਦੇ ਕੰਗਾਲ ਇਸਰਾਏਲ ਦੇ ਪਵਿੱਤਰ ਪੁਰਖ ਵਿੱਚ ਬਾਗ ਬਾਗ ਹੋਣਗੇ,
੨੦ ਕਿਉਂ ਜੋ ਜ਼ਾਲਮ ਮਿਟ ਜਾਣਗੇ,
ਮਖੌਲੀਏ ਮੁੱਕ ਜਾਣਗੇ,
ਅਤੇ ਸਾਰੇ ਜਿਹੜੇ ਬਦੀ ਲਈ ਜਾਗਦੇ ਹਨ ਨਖੁੱਟ ਜਾਣਗੇ,
੨੧ ਜਿਹੜੇ ਗੱਲਾਂ ਨਾਲ ਆਦਮੀ ਨੂੰ ਪਾਪੀ ਠਹਿਰਾਉਂਦੇ,
ਅਤੇ ਉਹ ਦੇ ਲਈ ਜੋ ਫਾਟਕ ਤੇ ਤਾੜਨਾ ਕਰਦਾ ਹੈ ਫਾਹੀ ਲਾਉਂਦੇ ਹਨ,
ਅਤੇ ਧਰਮੀ ਨੂੰ ਧੋਖਾ ਦੇ ਕੇ ਮੋੜ ਦਿੰਦੇ ਹਨ ॥
੨੨ ਏਸ ਲਈ ਯਹੋਵਾਹ ਜਿਸ ਅਬਰਾਹਾਮ ਨੂੰ ਛੁਟਕਾਰਾ ਦਿੱਤਾ,
ਯਾਕੂਬ ਦੇ ਘਰਾਣੇ ਵਿਖੇ ਇਉਂ ਆਖਦਾ ਹੈ,
ਹੁਣ ਯਾਕੂਬ ਸ਼ਰਮਿੰਦਾ ਨਾ ਹੋਵੇਗਾ,
ਹੁਣ ਉਹ ਦਾ ਮੂੰਹ ਪੀਲਾ ਨਾ ਪਵੇਗਾ ।
੨੩ ਤਾਂ ਜਦ ਉਹ ਆਪਣੀ ਵੰਸ ਨੂੰ, ਮੇਰੀ ਦਸਤਕਾਰੀ ਨੂੰ ਆਪਣੇ ਵਿੱਚ ਵੇਖੇਗਾ,
ਤਦ ਓਹ ਮੇਰੇ ਨਾਮ ਨੂੰ ਪਵਿੱਤ੍ਰ ਆਖਣਗੇ,
ਅਤੇ ਯਾਕੂਬ ਦੇ ਪਵਿੱਤਰ ਪੁਰਖ ਨੂੰ ਪਵਿੱਤਰ ਹੀ ਆਖਣਗੇ,
ਅਤੇ ਇਸਰਾਏਲ ਦੇ ਪਰਮੇਸ਼ੁਰ ਤੋਂ ਡੈ ਖਾਣਗੇ ।
੨੪ ਆਤਮਾ ਦੇ ਭੁੱਲੇ ਹੋਏ ਸਮਝ ਜਾਣਗੇ,
ਅਤੇ ਬੁੜ ਬੁੜਾਉਣ ਵਾਲੇ ਸਿੱਖਿਆ ਪਾਉਣਗੇ ॥

## ੩੦ ਮਿਸਰੀ ਸੰਬੰਧ ਦੇ ਵਿਰੁੱਧ

ਹਾਇ ਆਕੀ ਬਾਲਕਾਂ ਉੱਤੇ !
ਯਹੋਵਾਹ ਦਾ ਵਾਕ ਹੈ,
ਜਿਹੜੇ ਸਲਾਹ ਕਰਦੇ ਪਰ ਮੇਰੀ ਵੱਲੋਂ ਨਹੀਂ,
ਜਿਹੜੇ ਸੰਬੰਧ ਜੋੜਦੇ ਹਨ ਪਰ ਮੇਰੇ ਆਤਮਾ ਤੋਂ ਨਹੀਂ,
ਭਈ ਓਹ ਪਾਪ ਉੱਤੇ ਪਾਪ ਵਧਾਉਣ,
੨ ਜਿਹੜੇ ਹੇਠਾਂ ਮਿਸਰ ਨੂੰ ਜਾਣ ਲਈ ਚੱਲਦੇ ਹਨ,
ਪਰ ਮੈਥੋਂ ਨਹੀਂ ਪੁੱਛਦੇ,
ਭਈ ਓਹ ਫ਼ਿਰਊਨ ਦੀ ਓਟ ਵਿੱਚ ਸ਼ਕਤੀ ਪਾਉਣ,
ਅਤੇ ਮਿਸਰ ਦੇ ਸਾਯੇ ਵਿੱਚ ਪਨਾਹ ਲੈਣ ।
੩ ਸੋ ਫ਼ਿਰਊਨ ਦੀ ਓਟ ਤੁਹਾਡੇ ਲਈ ਸ਼ਰਮਿੰਦਗੀ ਹੋਵੇਗੀ,
ਅਤੇ ਮਿਸਰ ਦੇ ਸਾਯੇ ਵਿੱਚ ਪਨਾਹ ਲੈਣੀ ਭੰਡੀ ਹੋਵੇਗੀ ।
੪ ਭਾਵੇਂ ਓਹਨਾਂ ਦੇ ਸਰਦਾਰ ਸੋਆਨ ਵਿੱਚ ਹੋਣ,
ਅਤੇ ਓਹਨਾਂ ਦੇ ਰਾਜ ਦੂਤ ਹਾਨੇਸ ਵਿੱਚ ਪਹੁੰਚਣ,
੫ ਓਹ ਸਾਰੇ ਉਸ ਕੌਮ ਦੇ ਕਾਰਨ,
ਜੋ ਉਨ੍ਹਾਂ ਲਈ ਲਾਭਦਾਇਕ ਨਹੀਂ, ਲਾਜ ਖਾਣਗੇ,
ਉਹ ਨਾ ਸਹਾਇਤਾ ਲਈ, ਨਾ ਲਾਭ ਲਈ,
ਪਰ ਲਾਜ ਲਈ ਸਗੋਂ ਨਿੰਦਿਆ ਲਈ ਹੋਵੇਗੀ ! ॥
੬ ਦੱਖਣੀ ਡੰਗਰਾਂ ਲਈ ਅਗੰਮ ਵਾਕ,—
ਦੁਖ ਅਤੇ ਕਸ਼ਟ ਦੇ ਦੇਸ ਥਾਣੀ,
ਜਿੱਥੋਂ ਬਬਰ ਸ਼ੇਰ ਤੇ ਸ਼ੇਰਨੀ,
ਨਾਗ ਅਤੇ ਉੱਡਣ ਵਾਲਾ ਸੱਪ ਆਉਂਦੇ ਹਨ,
ਓਹ ਜੁਆਨ ਖੋਤਿਆਂ ਦੀ ਪਿੱਠ ਉੱਤੇ ਆਪਣਾ ਧਨ,
ਅਤੇ ਊਠਾਂ ਦੇ ਕੁਹਾਨਾਂ ਉੱਤੇ ਆਪਣੇ ਖ਼ਜ਼ਾਨੇ,
ਉਸ ਕੌਮ ਵੱਲ ਜਿਹੜੀ ਲਾਭਦਾਇਕ ਨਹੀਂ ਚੁੱਕੀ ਲਈ ਜਾਂਦੇ ਹਨ !

੭ ਮਿਸਰੀ ਵਿਅਰਥ ਅਤੇ ਫੋਕੀ ਸਹਾਇਤਾ ਕਰਦੇ ਹਨ.
ਏਸ ਲਈ ਮੈਂ ਉਹ ਨੂੰ ਸੱਦਿਆ,
"ਰਹਬ ਜਿਹੜੀ ਬੈਠੀ ਰਹਿੰਦੀ ਹੈ" ! ॥
੮ ਹੁਣ ਜਾਹ, ਉਨ੍ਹਾਂ ਦੇ ਅੱਗੇ ਪੱਟੀ ਉੱਤੇ ਲਿਖ,
ਅਤੇ ਪੋਥੀ ਵਿੱਚ ਚਾੜ੍ਹ ਲੈ,
ਭਈ ਉਹ ਆਖਰੀ ਸਮਿਆਂ ਲਈ ਸਦਾ ਦੀ ਸਾਖੀ ਹੋਵੇ ।
੯ ਏਹ ਤਾਂ ਆਕੀ ਪਰਜਾ, ਝੂਠੇ ਬਾਲਕ ਹਨ,
ਬਾਲਕ ਜਿਹੜੇ ਯਹੋਵਾਹ ਦੀ ਬਿਵਸਥਾ ਨੂੰ ਸੁਣਨਾ ਨਹੀਂ ਚਾਹੁੰਦੇ,
੧੦ ਜਿਹੜੇ ਵੇਖਣ ਵਾਲਿਆਂ ਨੂੰ ਆਖਦੇ ਹਨ, ਵੇਖੋ ਨਾ !
ਅਤੇ ਦਰਸ਼ੀਆਂ ਨੂੰ, ਸੱਚੀਆਂ ਗੱਲਾਂ ਸਾਨੂੰ ਨਾ ਦੱਸੋ,
ਸਾਨੂੰ ਮਿੱਠੀਆਂ ਗੱਲਾਂ ਬੋਲੋ, ਛਲ ਫਰੇਬ ਦੱਸੋ !
੧੧ ਰਸਤੇ ਤੋਂ ਹਟੋ, ਮਾਰਗ ਤੋਂ ਫਿਰ ਜਾਓ,
ਇਸਰਾਏਲ ਦੇ ਪਵਿੱਤਰ ਪੁਰਖ ਨੂੰ ਸਾਡੇ ਅੱਗਿਓਂ ਹਟਾ ਦਿਓ !
੧੨ ਏਸ ਕਰਕੇ ਇਸਰਾਏਲ ਦਾ ਪਵਿੱਤਰ ਪੁਰਖ ਇਉਂ ਆਖਦਾ ਹੈ,
ਏਸ ਲਈ ਕਿ ਤੁਸੀਂ ਇਸ ਗੱਲ ਨੂੰ ਤੁੱਛ ਜਾਣਦੇ ਹੋ,
ਅਤੇ ਜ਼ੁਲਮ ਅਤੇ ਹੱਠ ਉੱਤੇ ਭਰੋਸਾ ਰੱਖਦੇ ਹੋ,
ਅਤੇ ਉਸ ਉੱਤੇ ਢਾਸਣਾ ਲਾਉਂਦੇ ਹੋ,
੧੩ ਉਪਰੰਤ ਏਹ ਬਦੀ ਤੁਹਾਡੇ ਲਈ ਡਿੱਗਣ ਵਾਲੀ ਤੇੜ ਵਾਂਙੁ ਹੋਵੇਗੀ,
ਜਿਹੜੀ ਉੱਚੀ ਕੰਧ ਵਿੱਚ ਉਭਰੀ ਹੋਈ ਹੈ,
ਜਿਹ ਦਾ ਟੁੱਟਣਾ ਅਚਾਣਕ ਇੱਕ ਦਮ ਹੋਵੇਗਾ ।
੧੪ ਉਹ ਦਾ ਟੁੱਟਣਾ ਘੁਮਿਆਰ ਦੇ ਭਾਂਡੇ ਦੇ ਟੁੱਟਣ ਵਾਂਙੁ ਹੋਵੇਗਾ,
ਜਿਹ ਨੂੰ ਉਹ ਚੂਰ ਚੂਰ ਕਰਨ ਤੋਂ ਸਰਫਾ ਨਹੀਂ ਕਰਦਾ,
ਅਤੇ ਜਿਹ ਦੇ ਟੁਕੜਿਆਂ ਵਿੱਚੋਂ ਇੱਕ ਠੀਕਰਾ ਵੀ ਨਾ ਲੱਭੇਗਾ,
ਜਿਹ ਦੇ ਨਾਲ ਚੁੱਲ੍ਹੇ ਵਿੱਚੋਂ ਅੱਗ ਚੁੱਕੀ ਜਾਵੇ,
ਨਾ ਹੌਦ ਤੋਂ ਪਾਣੀ ਭਰਿਆ ਜਾਵੇ ॥
੧੫ ਪ੍ਰਭੁ ਯਹੋਵਾਹ ਇਸਰਾਏਲ ਦਾ ਪਵਿੱਤਰ ਪੁਰਖ ਐਉਂ ਆਖਦਾ ਹੈ,
ਮੁੜ ਆਉਣ ਵਿੱਚ ਤੇ ਚੈਨ ਵਿੱਚ ਤੁਹਾਡਾ ਬਚਾਓ ਹੋਵੇਗਾ,
ਸ਼ਾਂਤੀ ਅਤੇ ਭਰੋਸੇ ਵਿੱਚ ਤੁਹਾਡਾ ਬਲ ਹੋਵੇਗਾ,
ਪਰ ਤੁਸਾਂ ਨਾ ਚਾਹਿਆ,
੧੬ ਪਰ ਤੁਸਾਂ ਆਖਿਆ, ਨਹੀਂ ਅਸੀਂ ਘੋੜਿਆਂ ਤੇ ਨੱਠਾਂਗੇ,—
ਤਦੇ ਤੁਸੀਂ ਨੱਠੋਗੇ !
ਅਸੀਂ ਤੇਜ਼ ਚੱਲਣ ਵਾਲਿਆਂ ਉੱਤੇ ਚੜ੍ਹਾਂਗੇ,—
ਤਦੇ ਤੁਹਾਡੇ ਪਿੱਛਾ ਕਰਨ ਵਾਲੇ ਤਾਂ ਤੇਜ਼ ਹੋਣਗੇ !
੧੭ ਇੱਕ ਦੀ ਘੁਰਕੀ ਨਾਲ ਇੱਕ ਹਜ਼ਾਰ ਨੱਠੇਗਾ,
ਅਤੇ ਪੰਜਾਂ ਦੀ ਘੁਰਕੀ ਦੇ ਅੱਗੋਂ ਤੁਸੀਂ ਨੱਠੋਗੇ,
ਜਦ ਤੀਕ ਤੁਸੀਂ ਪਹਾੜ ਦੀ ਟੀਸੀ ਉੱਤੇ ਬਾਂਸ ਵਾਂਙੁ,
ਯਾ ਟਿੱਬੇ ਉੱਤੇ ਇੱਕ ਝੰਡੇ ਵਾਂਙੁ ਨਾ ਛੱਡੇ ਜਾਓਗੇ ॥
੧੮ ਏਸ ਲਈ ਯਹੋਵਾਹ ਉਡੀਕਦਾ ਹੈ,
ਭਈ ਉਹ ਤੁਹਾਡੇ ਉੱਤੇ ਕਿਰਪਾ ਕਰੇ,
ਅਤੇ ਏਸ ਲਈ ਉਹ ਆਪ ਨੂੰ ਉੱਚਾ ਕਰਦਾ ਹੈ,
ਭਈ ਉਹ ਤੁਹਾਡੇ ਉੱਤੇ ਰਹਮ ਕਰੇ,
ਕਿਉਂ ਜੋ ਯਹੋਵਾਹ ਇਨਸਾਫ਼ ਦਾ ਪਰਮੇਸ਼ੁਰ ਹੈ,
ਧੰਨ ਓਹ ਸਾਰੇ ਜਿਹੜੇ ਉਸ ਨੂੰ ਉਡੀਕਦੇ ਹਨ ! ॥
੧੯ ਹਾਂ, ਹੇ ਲੋਕੋ, ਜਿਹੜੇ ਯਰੂਸ਼ਲਮ ਵਿੱਚ ਸੀਯੋਨ ਤੇ ਵੱਸਦੇ ਹੋ,
ਤੁਸੀਂ ਫੇਰ ਕਦੇ ਨਾ ਰੋਵੋਗੇ,
ਉਹ ਤੁਹਾਡੀ ਦੁਹਾਈ ਦੀ ਅਵਾਜ਼ ਦੇ ਕਾਰਨ ਜ਼ਰੂਰ ਤੁਹਾਡੇ ਉੱਤੇ ਕਿਰਪਾ ਕਰੇਗਾ,
ਜਦ ਉਹ ਉਸ ਨੂੰ ਸੁਣੇਗਾ, ਉਹ ਤੁਹਾਨੂੰ ਉੱਤਰ ਦੇਵੇਗਾ ।
੨੦ ਭਾਵੇਂ ਪ੍ਰਭੁ ਤੁਹਾਨੂੰ ਦੁਖ ਦੀ ਰੋਟੀ ਅਤੇ ਕਸ਼ਟ ਦਾ ਪਾਣੀ ਦੇਵੇ,
ਤਾਂ ਵੀ ਤੁਹਾਡਾ ਗੁਰੂ ਆਪ ਨੂੰ ਨਾ ਲੁਕਾਵੇਗਾ,
ਸਗੋਂ ਤੁਹਾਡੀਆਂ ਅੱਖਾਂ ਆਪਣੇ ਗੁਰੂ ਨੂੰ ਵੇਖਣਗੀਆਂ,
੨੧ ਅਤੇ ਤੁਹਾਡੇ ਕੰਨ ਤੁਹਾਡੇ ਪਿੱਛੋਂ ਏਹ ਗੱਲ ਸੁਣਨਗੇ
ਕਿ ਤੁਹਾਡਾ ਰਾਹ ਏਹੋ ਈ ਹੈ, ਏਸ ਵਿੱਚ ਚੱਲੋ,
ਜਦ ਤੁਸੀਂ ਸੱਜੇ ਨੂੰ ਮੁੜੋ ਅਤੇ ਜਦ ਤੁਸੀਂ ਖੱਬੇ ਨੂੰ ਮੁੜੋ ।
੨੨ ਤਾਂ ਤੁਸੀਂ ਚਾਂਦੀ ਨਾਲ ਮੜ੍ਹੀਆਂ ਹੋਈਆਂ ਆਪਣੀਆਂ ਉੱਕਰੀਆਂ ਮੂਰਤਾਂ ਨੂੰ,

ਅਤੇ ਸੋਨਾ ਚੜ੍ਹੇ ਹੋਏ ਆਪਣੇ ਢਲੇ ਹੋਏ ਬੁੱਤਾਂ ਨੂੰ
ਭਰਿਸ਼ਟ ਕਰੋਗੇ,
ਤੂੰ ਓਹਨਾਂ ਨੂੰ ਗੰਦੀਆਂ ਚੀਜ਼ਾਂ ਵਾਂਙੁ ਖਿਲਾਰ
ਦੇਵੇਂਗਾ,
ਤੂੰ ਓਹਨਾਂ ਨੂੰ ਆਖੇਂਗਾ, ਨਿੱਕਲ ਜਾਓ !
੨੩ ਉਹ ਉਸ ਬੀ ਲਈ ਜਿਹੜਾ ਤੂੰ ਜ਼ਮੀਨ ਵਿੱਚ
ਬੀਜੇਂਗਾ ਮੀਂਹ ਘੱਲੇਗਾ,
ਨਾਲੇ ਜ਼ਮੀਨ ਦੀ ਪੈਦਾਵਾਰ ਤੋਂ ਰੋਟੀ ਵੀ,
ਜਿਹੜੀ ਮੋਟੀ ਅਤੇ ਵਾਫ਼ਰ ਹੋਵੇਗੀ।
ਉਸ ਦਿਨ ਤੇਰਾ ਵੱਗ ਮੋਕਲੀ ਜੂਹ ਵਿੱਚ ਚੁਗੇਗਾ।
੨੪ ਬਲਦ ਅਤੇ ਜੁਆਨ ਗਧੇ, ਜ਼ਮੀਨ ਦੇ ਵਾਹੁਣ ਵਾਲੇ,
ਸਲੂਣੇ ਪੱਠੇ ਖਾਣਗੇ,
ਜਿਹੜੇ ਛੱਜ ਤੇ ਤੰਗੁਲੀ ਨਾਲ ਉਡਾਏ ਹੋਏ ਹੋਣਗੇ।
੨੫ ਹਰੇਕ ਬੁਲੰਦ ਪਹਾੜ ਉੱਤੇ ਅਰ ਹਰੇਕ ਉੱਚੇ
ਟਿੱਬੇ ਉੱਤੇ
ਨਾਲੀਆਂ ਅਤੇ ਵਗਦੇ ਪਾਣੀ ਹੋਣਗੇ,
ਵੱਡੇ ਵਢਾਂਗੇ ਦੇ ਦਿਨ ਜਦ ਬੁਰਜ ਡਿੱਗ ਪੈਣਗੇ।
੨੬ ਚੰਦ ਦਾ ਚਾਨਣ ਸੂਰਜ ਦੇ ਚਾਨਣ ਵਰਗਾ ਹੋਵੇਗਾ,
ਅਤੇ ਸੂਰਜ ਦਾ ਚਾਨਣ ਸੱਤ ਗੁਣਾ,
ਸੱਤਾਂ ਦਿਨਾਂ ਦੇ ਚਾਨਣ ਦੇ ਬਰੱਬਰ ਹੋਵੇਗਾ,
ਜਿਸ ਦਿਨ ਯਹੋਵਾਹ ਆਪਣੀ ਪਰਜਾ ਦਾ ਫੱਟ
ਬੰਨ੍ਹੇਗਾ,
ਅਤੇ ਆਪਣੀ ਲਾਈ ਹੋਈ ਸੱਟ ਦਾ ਘਾਉ ਚੰਗਾ
ਕਰੇਗਾ ॥
੨੭ ਵੇਖੋ, ਯਹੋਵਾਹ ਦਾ ਨਾਮ ਦੂਰੋਂ ਲਗਾ ਆਉਂਦਾ
ਹੈ,
ਕ੍ਰੋਧ ਨਾਲ ਭਖਿਆ ਹੋਇਆ ਅਤੇ ਗੂੜ੍ਹੇ ਉੱਠਦੇ
ਧੂੰਏਂ ਨਾਲ।
ਉਹ ਦੇ ਬੁੱਲ੍ਹ ਗਜ਼ਬ ਨਾਲ ਭਰੇ ਹੋਏ ਹਨ,
ਅਤੇ ਉਹ ਦੀ ਜੀਭ ਭਸਮ ਕਰਨ ਵਾਲੀ ਅੱਗ
ਵਾਂਙੁ ਹੈ।
੨੮ ਉਹ ਦਾ ਸਾਹ ਨਦੀ ਦੇ ਹੜ੍ਹ ਵਾਂਙੁ ਹੈ,
ਜਿਹੜਾ ਗਲ ਤੀਕ ਪਹੁੰਚਦਾ ਹੈ,
ਤਾਂ ਜੋ ਉਹ ਕੌਮਾਂ ਨੂੰ ਨੇਸਤੀ ਦੇ ਛੱਜ ਨਾਲ ਛੱਟੇ,
ਅਤੇ ਕੁਰਾਹੇ ਪਾਉਣ ਵਾਲੀ ਲਗਾਮ ਕੌਮਾਂ ਦਿਆਂ
ਜਬਾੜ੍ਹਿਆਂ ਵਿੱਚ ਹੋਵੇਗੀ।
੨੯ ਤੁਹਾਡਾ ਗੀਤ ਹੋਵੇਗਾ,
ਜਿਵੇਂ ਪਵਿੱਤ੍ਰ ਪਰਬ ਦੀ ਰਾਤ ਵਿੱਚ ਹੁੰਦਾ ਹੈ,
ਅਤੇ ਦਿਲ ਦੀ ਅਨੰਦਤਾ,
ਜਿਵੇਂ ਕੋਈ ਬੰਸਰੀ ਨਾਲ ਇਸਰਾਏਲ ਦੀ ਚਟਾਨ
ਵੱਲ
ਯਹੋਵਾਹ ਦੇ ਪਹਾੜ ਉੱਤੇ ਚੱਲਿਆ ਆਉਂਦਾ
ਹੈ।
੩੦ ਯਹੋਵਾਹ ਆਪਣੀ ਤੇਜਵਾਨ ਅਵਾਜ਼ ਸੁਣਾਵੇਗਾ,
ਅਤੇ ਆਪਣੀ ਬਾਂਹ ਦਾ ਉਲਾਰ ਤੱਤੇ ਕ੍ਰੋਧ ਨਾਲ,
ਅਤੇ ਭਸਮ ਕਰਨ ਵਾਲੀ ਅੱਗ ਦੀ ਲਾਟ ਨਾਲ
ਵਿਖਾਵੇਗਾ,
ਨਾਲੇ ਮੁਹਲੇ ਧਾਰ ਮੀਂਹ, ਵਾਛੜ ਅਤੇ ਗੜੇ ਹੋਣਗੇ।
੩੧ ਅੱਸ਼ੂਰੀ ਤਾਂ ਯਹੋਵਾਹ ਦੀ ਅਵਾਜ਼ ਤੋਂ ਡੈਂਬਰ
ਜਾਣਗੇ,
ਜਦ ਉਹ ਆਪਣੇ ਡੰਡੇ ਨਾਲ ਮਾਰੇਗਾ।
੩੨ ਸਜ਼ਾ ਦੀ ਲਾਠੀ ਦੀ ਹਰ ਸੱਟ ਜਿਹੜੀ ਉਹ ਓਹਨਾਂ
ਉੱਤੇ ਲਾਵੇਗਾ,
ਡੱਫਾਂ ਨਾਲ ਅਤੇ ਬਰਬਤ ਨਾਲ ਹੋਵੇਗੀ,
ਅਤੇ ਲੜਾਈਆਂ ਵਿੱਚ ਚੁੱਕੇ ਹੋਏ ਹੱਥ ਨਾਲ
ਉਹ ਓਹਨਾਂ ਨਾਲ ਲੜੇਗਾ।
੩੩ ਪਰਾਚੀਨ ਸਮੇਂ ਤੋਂ ਇੱਕ ਸਿਵਾ ਤਿਆਰ ਹੈ,
ਹਾਂ, ਉਹ ਪਾਤਸ਼ਾਹ ਲਈ ਡੂੰਘਾ ਤੇ ਖੁਲ੍ਹਾ ਕਰ ਕੇ
ਠਹਿਰਾਇਆ ਗਿਆ ਹੈ,
ਉਹ ਦੀ ਚਿਤਾ ਅੱਗ ਅਤੇ ਬਹੁਤ ਲੱਕੜਾਂ ਦੀ ਹੈ,
ਯਹੋਵਾਹ ਦਾ ਸਾਹ ਗੰਧਕ ਦੀ ਧਾਰ ਵਾਂਙੁ ਉਹ
ਨੂੰ ਸੁਲਗਾਵੇਗਾ ॥

## ੩੧

### ਮਿਸਰੀ ਆਦਮੀ ਹੀ ਹਨ, ਪਰਮੇਸ਼ੁਰ ਨਹੀਂ

ਹਾਇ ਓਹਨਾਂ ਉੱਤੇ ਜਿਹੜੇ ਸਹਾਇਤਾ ਲਈ ਮਿਸਰ
ਨੂੰ ਜਾਂਦੇ ਹਨ !
ਅਤੇ ਘੋੜਿਆਂ ਉੱਤੇ ਆਸ ਰੱਖਦੇ ਹਨ,
ਅਤੇ ਰਥਾਂ ਉੱਤੇ ਭਰੋਸਾ ਕਰਦੇ ਹਨ,
ਏਸ ਲਈ ਕਿ ਓਹ ਬਥੇਰੇ ਹਨ,
ਅਤੇ ਘੋੜ ਚੜ੍ਹਿਆਂ ਉੱਤੇ ਕਿ ਓਹ ਅੱਤ ਤਕੜੇ
ਹਨ !

ਪਰ ਇਸਰਾਏਲ ਦੇ ਪਵਿੱਤਰ ਪੁਰਖ ਵੱਲ ਨਹੀਂ ਤੱਕਦੇ,
ਨਾ ਯਹੋਵਾਹ ਨੂੰ ਭਾਲਦੇ ਹਨ।
੨ ਪਰ ਉਹ ਵੀ ਦਾਨਾ ਬੀਨਾ ਹੈ ਅਤੇ ਬਿਪਤਾ ਲਿਆਵੇਗਾ,
ਅਤੇ ਆਪਣੇ ਬਚਨ ਨਹੀਂ ਮੋੜੇਗਾ,
ਪਰ ਉਹ ਬਦਕਾਰਾਂ ਦੇ ਘਰਾਣੇ ਦੇ ਵਿਰੁੱਧ,
ਅਤੇ ਕੁਕਰਮੀਆਂ ਦੀ ਸਹਾਇਤਾ ਦੇ ਵਿਰੁੱਧ ਉੱਠੇਗਾ।
੩ ਮਿਸਰੀ ਆਦਮੀ ਹੀ ਹਨ, ਪਰਮੇਸ਼ੁਰ ਨਹੀਂ !
ਓਹਨਾਂ ਦੇ ਘੋੜੇ ਮਾਸ ਹਨ, ਰੂਹ ਨਹੀਂ !
ਜਦ ਯਹੋਵਾਹ ਆਪਣਾ ਹੱਥ ਚੁੱਕੇਗਾ,
ਤਾਂ ਸਹਾਇਕ ਠੇਡਾ ਖਾਵੇਗਾ ਅਤੇ ਸਹਾਇਤਾ ਲੈਣ ਵਾਲਾ ਡਿੱਗੇਗਾ,
ਅਤੇ ਓਹ ਸਾਰੇ ਦੇ ਸਾਰੇ ਮਿਟ ਜਾਣਗੇ ॥
੪ ਯਹੋਵਾਹ ਮੈਨੂੰ ਐਉਂ ਆਖਦਾ ਹੈ,
ਜਿਵੇਂ ਸ਼ੇਰ ਬਬਰ ਯਾ ਜੁਆਨ ਸ਼ੇਰ ਬਬਰ ਆਪਣੇ ਸ਼ਿਕਾਰ ਉੱਤੇ ਘੂਰਦਾ ਹੈ,
ਅਤੇ ਭਾਵੇਂ ਅਯਾਲੀਆਂ ਦੀ ਭੀੜ ਉਹ ਦੇ ਵਿਰੁੱਧ ਸੱਦੀ ਜਾਵੇ,
ਉਹ ਓਹਨਾਂ ਦੇ ਸ਼ੋਰ ਤੋਂ ਨਹੀਂ ਡੈਂਬਰੇਗਾ,
ਨਾ ਓਹਨਾਂ ਦੇ ਰੌਲੇ ਤੋਂ ਘਾਬਰੇਗਾ,
ਤਿਵੇਂ ਸੈਨਾਂ ਦਾ ਯਹੋਵਾਹ ਉਤਰੇਗਾ,
ਭਈ ਉਹ ਸੀਯੋਨ ਪਰਬਤ ਉੱਤੇ ਅਤੇ ਉਹ ਦੇ ਟਿੱਬੇ ਉੱਤੇ ਜੁੱਧ ਕਰੇ।
੫ ਫੜਫੜਾਉਂਦੇ ਪੰਛੀਆਂ ਵਾਂਙੁ,
ਸੈਨਾਂ ਦਾ ਯਹੋਵਾਹ ਯਰੂਸ਼ਲਮ ਨੂੰ ਢੱਕ ਲਵੇਗਾ,
ਉਹ ਆੜ ਦੇਵੇਗਾ ਅਤੇ ਛੁਡਾਵੇਗਾ,
ਉਹ ਛੱਡੇਗਾ ਅਤੇ ਛੁਟਕਾਰਾ ਦੇਵੇਗਾ ॥
੬ ਹੇ ਇਸਰਾਏਲੀਓ, ਉਹ ਦੀ ਵੱਲ ਮੁੜੋ ਜਿਸ ਤੋਂ
੭ ਤੁਸੀਂ ਡਾਢੇ ਆਕੀ ਹੋ ਗਏ ੦ ਓਸ ਦਿਨ ਤਾਂ ਹਰੇਕ
ਆਪਣੇ ਚਾਂਦੀ ਦੇ ਬੁੱਤਾਂ ਅਤੇ ਆਪਣੇ ਸੋਨੇ ਦੇ ਬੁੱਤਾਂ
ਨੂੰ ਜਿਨ੍ਹਾਂ ਨੂੰ ਤੁਹਾਡਿਆਂ ਹੱਥਾਂ ਨੇ ਪਾਪ ਲਈ
ਬਣਾਇਆ ਹੈ ਰੱਦ ਕਰੇਗਾ ॥
੮ ਅੱਸ਼ੂਰੀ ਤਲਵਾਰ ਨਾਲ ਡਿੱਗੇਗਾ ਪਰ ਮਨੁੱਖ ਦੀ ਨਹੀਂ,
ਅਤੇ ਇੱਕ ਤਲਵਾਰ ਜੋ ਆਦਮੀ ਦੀ ਨਹੀਂ ਉਹ ਨੂੰ ਖਾਵੇਗੀ,
ਉਹ ਤਲਵਾਰ ਦੀ ਧਾਰ ਤੋਂ ਨੱਠੇਗਾ,
ਅਤੇ ਉਹ ਦੇ ਜੁਆਨ ਬੇਗਾਰੀ ਹੋਣਗੇ।
੯ ਉਹ ਦੀ ਚਟਾਨ ਡੈ ਨਾਲ ਜਾਂਦੀ ਰਹੇਗੀ,
ਅਤੇ ਉਹ ਦੇ ਸਰਦਾਰ ਝੰਡੇ ਤੋਂ ਡੈਂਬਰ ਜਾਣਗੇ,
ਯਹੋਵਾਹ ਦਾ ਵਾਕ ਹੈ,
ਜਿਹ ਦੀ ਅੱਗ ਸੀਯੋਨ ਵਿੱਚ ਅਤੇ ਭੱਠੀ ਯਰੂਸ਼ਲਮ ਵਿੱਚ ਹੈ ॥

## ੩੨ ਧਰਮ ਦਾ ਰਾਜ। ਲਾਪਰਵਾਹ ਤੀਵੀਆਂ। ਆਤਮਾ ਦਾ ਸਮਾ

ਵੇਖੋ, ਇੱਕ ਪਾਤਸ਼ਾਹ ਧਰਮ ਨਾਲ ਪਾਤਸ਼ਾਹੀ ਕਰੇਗਾ,
ਅਤੇ ਸਰਦਾਰ ਨਿਆਉਂ ਨਾਲ ਸਰਦਾਰੀ ਕਰਨਗੇ।
੨ ਹਰੇਕ ਪੌਣ ਤੋਂ ਲੁਕਣ ਦੇ ਥਾਂ ਜਿਹਾ ਹੋਵੇਗਾ,
ਵਾਛੜ ਤੋਂ ਓਟ, ਸੁੱਕੇ ਵਿੱਚ ਪਾਣੀ ਦੀਆਂ ਨਾਲੀਆਂ ਜਿਹਾ,
ਹੁੱਸੀ ਧਰਤੀ ਵਿੱਚ ਵੱਡੀ ਚਟਾਨ ਦੇ ਸਾਯੇ ਜਿਹਾ।
੩ ਵੇਖਣ ਵਾਲਿਆਂ ਦੀਆਂ ਅੱਖਾਂ ਬੰਦ ਨਾ ਹੋਣਗੀਆਂ,
ਅਤੇ ਸੁਣਨ ਵਾਲਿਆਂ ਦੇ ਕੰਨ ਸੁਣਨਗੇ।
੪ ਕਾਹਲਿਆਂ ਦਾ ਮਨ ਗਿਆਨ ਸਮਝੇਗਾ,
ਅਤੇ ਥਥਲਿਆਂ ਦੀ ਜ਼ਬਾਨ ਸਾਫ਼ ਬੋਲਣ ਲਈ ਤਿਆਰ ਰਹੇਗੀ।
੫ ਮੂਰਖ ਅੱਗੇ ਨੂੰ ਪਤਵੰਤ ਨਾ ਕਹਾਵੇਗਾ,
ਨਾ ਲੁੱਚਾ ਸਖੀ ਅਖਵਾਏਗਾ।
੬ ਮੂਰਖ ਤਾਂ ਮੂਰਖਤਾਈ ਦੀਆਂ ਗੱਲਾਂ ਕਰੇਗਾ,
ਅਤੇ ਉਹ ਦਾ ਮਨ ਬਦੀ ਸੋਚੇਗਾ,
ਭਈ ਉਹ ਕੁਫ਼ਰ ਬਕੇ ਅਤੇ ਯਹੋਵਾਹ ਦੇ ਵਿਖੇ ਗਲਤ ਬਚਨ ਬੋਲੇ,
ਅਤੇ ਭੁੱਖੇ ਦੀ ਜਾਨ ਨੂੰ ਖਾਲੀ ਰੱਖੇ,
ਅਤੇ ਤਿਹਾਏ ਦਾ ਪਾਣੀ ਰੋਕ ਲਵੇ।
੭ ਲੁੱਚੇ ਦੇ ਹਥਿਆਰ ਬੁਰੇ ਹਨ,
ਉਹ ਮਤਾ ਪਕਾਉਂਦਾ ਹੈ ਭਈ ਮਸਕੀਨਾਂ ਨੂੰ
ਝੂਠੀਆਂ ਗੱਲਾਂ ਨਾਲ ਬਰਬਾਦ ਕਰੇ,
ਭਾਵੇਂ ਕੰਗਾਲ ਇਨਸਾਫ਼ ਦੀਆਂ ਗੱਲਾਂ ਵੀ ਕਰੇ।

੮ ਪਰ ਪਤਵੰਤ ਪਤ ਦੀਆਂ ਸਲਾਹਾਂ ਕਰਦਾ ਹੈ,
ਉਹ ਪਤ ਦੀਆਂ ਗੱਲਾਂ ਉੱਤੇ ਕਾਇਮ ਹੈ ॥
੯ ਹੇ ਲਾਪਰਵਾਹ ਤੀਵੀਓ, ਉੱਠੋ,
ਮੇਰੀ ਅਵਾਜ਼ ਸੁਣੋ !
ਹੇ ਨਿਚਿੰਤ ਬੇਟੀਓ, ਮੇਰੇ ਆਖੇ ਤੇ ਕੰਨ ਲਾਓ !
੧੦ ਵਰ੍ਹੇ ਤੋਂ ਕੁਝ ਦਿਨ ਉੱਤੇ ਹੋਇਆਂ ਤੁਸੀਂ ਘਾਬਰ ਜਾਓਗੀਆਂ,
ਹੇ ਨਿਚਿੰਤ ਤੀਵੀਓ !
ਕਿਉਂ ਜੋ ਅੰਗੂਰ ਦਾ ਚੁਗਣਾ ਘਟ ਜਾਵੇਗਾ,
ਅਤੇ ਇਕੱਠਾ ਕਰਨ ਦਾ ਵੇਲਾ ਨਹੀਂ ਆਵੇਗਾ ।
੧੧ ਹੇ ਲਾਪਰਵਾਹੋ, ਕੰਬੋ ! ਹੇ ਨਿਚਿੰਤਣੀਓ, ਘਬਰਾ ਜਾਓ !
ਕੱਪੜੇ ਲਾਹੋ, ਨੰਗੀਆਂ ਹੋ ਜਾਓ, ਆਪਣੇ ਲੱਕਾਂ ਉੱਤੇ ਪੇਟੀਆਂ ਪਾ ਲਓ !
੧੨ ਓਹ ਰਸੀ ਹੋਈ ਬੇਲ ਦੇ ਕਾਰਨ,
ਮਨ ਭਾਉਂਦੇ ਖੇਤਾਂ ਦੇ ਕਾਰਨ ਛਾਤੀਆਂ ਪਿੱਟਣਗੀਆਂ ।
੧੩ ਮੇਰੀ ਪਰਜਾ ਦੀ ਜ਼ਮੀਨ ਉੱਤੇ
ਕੰਡੇ ਅਰ ਕੰਡਿਆਲੇ ਉੱਗਣਗੇ,
ਸਗੋਂ ਅਨੰਦਮਈ ਨਗਰ ਦੇ ਸਾਰੇ ਖੁਸ਼ ਹਾਲ ਘਰਾਂ ਉੱਤੇ ਵੀ ।
੧੪ ਮਹਿਲ ਤਾਂ ਛੱਡਿਆ ਜਾਵੇਗਾ,
ਸੰਘਣੀ ਅਬਾਦੀ ਵਾਲਾ ਸ਼ਹਿਰ ਬੇ ਚਰਾਗ ਹੋ ਜਾਵੇਗਾ,
ਟਿੱਬਾ ਅਤੇ ਰਾਖੀ ਦਾ ਬੁਰਜ ਸਦਾ ਲਈ ਘੁਰੇ ਹੋ ਜਾਣਗੇ,
ਜੰਗਲੀ ਖੋਤਿਆਂ ਦੀ ਖੁਸ਼ੀ, ਇੱਜੜਾਂ ਦੀ ਚਰਾਨ,
੧੫ ਜਿੰਨਾ ਚਿੱਕੁਰ ਸਾਡੇ ਉੱਤੇ ਉੱਪਰੋਂ ਆਤਮਾ ਵਹਾਇਆ ਨਾ ਜਾਵੇ,
ਅਤੇ ਉਜਾੜ ਫਲਦਾਰ ਖੇਤ ਨਾ ਹੋ ਜਾਵੇ,
ਅਤੇ ਫਲਦਾਰ ਖੇਤ ਇੱਕ ਬਣ ਨਾ ਗਿਣਿਆ ਜਾਵੇ ।
੧੬ ਤਦ ਇਨਸਾਫ਼ ਉਜਾੜ ਵਿੱਚ ਵੱਸੇਗਾ,
ਅਤੇ ਧਰਮ ਫਲਦਾਰ ਖੇਤ ਵਿੱਚ ਰਹੇਗਾ ।
੧੭ ਧਰਮ ਦਾ ਕੰਮ ਸ਼ਾਂਤੀ ਹੋਵੇਗਾ,
ਧਰਮ ਦਾ ਫਲ ਸਦੀਪਕ ਚੈਨ ਅਤੇ ਆਸ਼ਾ ਹੋਵੇਗਾ ।
੧੮ ਮੇਰੀ ਪਰਜਾ ਸ਼ਾਂਤੀ ਦੇ ਭਵਨਾਂ ਵਿੱਚ,
ਅਮਨ ਦੇ ਵਾਸਾਂ ਵਿੱਚ, ਅਰਾਮ ਤੇ ਚੈਨ ਦੇ ਅਸਥਾਨਾਂ ਵਿੱਚ ਵੱਸੇਗੀ ।
੧੯ ਬਣ ਦੇ ਡਿੱਗਣ ਉੱਤੇ ਗੜੇ ਪੈਣਗੇ,
ਅਤੇ ਸ਼ਹਿਰ ਮੂਲੋਂ ਢਹਿ ਜਾਵੇਗਾ ।
੨੦ ਧੰਨ ਹੋ ਤੁਸੀਂ ਜਿਹੜੇ ਸਾਰੇ ਪਾਣੀਆਂ ਦੇ ਲਾਗੇ ਬੀਜਦੇ ਹੋ,
ਅਤੇ ਬਲਦ ਅਰ ਗਧੇ ਖੁਲ੍ਹੇ ਛੱਡ ਦਿੰਦੇ ਹੋ ! ॥

## ੩੩ ਸੀਯੋਨ ਦੇ ਦੁਖ ਪਿੱਛੋਂ ਉਹ ਦਾ ਜਲਾਲੀ ਹਾਲ

ਹਾਇ ਲੁਟੇਰਿਆ ਤੇਰੇ ਉੱਤੇ, ਤੂੰ ਜੋ ਲੁੱਟਿਆ ਨਹੀਂ ਗਿਆ !
ਅਤੇ ਠੱਗਾ, ਤੇਰੇ ਉੱਤੇ ਜਿਹ ਨੂੰ ਓਹਨਾਂ ਨੇ ਨਹੀਂ ਠੱਗਿਆ !
ਜਦ ਤੂੰ ਲੁੱਟ ਚੁੱਕਿਆ ਤਾਂ ਤੂੰ ਲੁੱਟਿਆ ਜਾਏਂਗਾ,
ਜਦ ਤੂੰ ਠੱਗ ਹਟਿਆ ਤਾਂ ਓਹ ਤੈਨੂੰ ਠੱਗਣਗੇ !
੨ ਹੇ ਯਹੋਵਾਹ, ਸਾਡੇ ਉੱਤੇ ਕਿਰਪਾ ਕਰ !
ਅਸੀਂ ਤੈਨੂੰ ਉਡੀਕਦੇ ਹਾਂ,
ਹਰ ਸਵੇਰ ਨੂੰ ਸਾਡੀ * ਭੁਜਾ ਹੋ,
ਨਾਲੇ ਦੁਖ ਦੇ ਵੇਲੇ ਸਾਡਾ ਬਚਾਓ ।
੩ ਹੰਗਾਮੇ ਦੇ ਰੌਲੇ ਨਾਲ ਲੋਕ ਭੱਜ ਗਏ,
ਤੇਰੇ ਉੱਠਦਿਆਂ ਹੀ ਕੌਮਾਂ ਛਿੰਨ ਛਿੰਨ ਹੋ ਗਈਆਂ ।
ਜਿਵੇਂ ਸਲਾ ਇਕੱਠਾ ਕਰਦੀ ਹੈ,
੪ ਤੁਹਾਡੀ ਲੁੱਟ ਇਕੱਠੀ ਕੀਤੀ ਜਾਵੇਗੀ,
ਜਿਵੇਂ ਟਿੱਡੇ ਟੱਪਦੇ ਹਨ, ਓਹ ਉਸ ਉੱਤੇ ਟੱਪਣਗੇ ॥
੫ ਯਹੋਵਾਹ ਮਹਾਨ ਹੈ, ਉਹ ਉੱਚਿਆਈ ਉੱਤੇ ਜੋ ਵੱਸਦਾ ਹੈ,
ਉਹ ਸੀਯੋਨ ਨੂੰ ਇਨਸਾਫ਼ ਅਰ ਧਰਮ ਨਾਲ ਭਰ ਦੇਵੇਗਾ ।
੬ ਤੇਰੇ ਸਮੇਂ ਵਿੱਚ ਅਮਨ ਹੋਵੇਗਾ,
ਨਾਲੇ ਮੁਕਤੀ, ਬੁੱਧੀ ਅਤੇ ਗਿਆਨ ਦੀ ਵਾਫ਼ਰੀ,
ਯਹੋਵਾਹ ਦਾ ਭੈ ਉਸ ਦਾ ਖ਼ਜ਼ਾਨਾ ਹੈ ॥
੭ ਵੇਖੋ, ਓਹਨਾਂ ਦੇ ਸੂਰਮੇ ਬਾਹਰ ਚਿੱਲਾਉਂਦੇ ਹਨ,
ਸ਼ਾਂਤੀ ਦੇ ਦੂਤ ਵਿਲਕਦੇ ਹਨ ।

* ਇਬਰ., ਉਨ੍ਹਾਂ ਦੀ ।

੮ ਸ਼ਾਹ ਰਾਹ ਵਿਰਾਨ ਪਏ ਹੋਏ ਹਨ,
ਕੋਈ ਲੰਘਣ ਵਾਲਾ ਨਾ ਰਿਹਾ ।
ਨੇਮ ਤੋੜੇ ਜਾਂਦੇ ਹਨ, ਸ਼ਹਿਰ ਤੁੱਛ ਕੀਤੇ ਜਾਂਦੇ ਹਨ,
ਮਨੁੱਖ ਕਿਸੇ ਗਿਣਤੀ ਵਿੱਚ ਨਹੀਂ ।
੯ ਦੇਸ ਸੋਗ ਕਰਦਾ ਅਤੇ ਮਾੜਾ ਹੋ ਜਾਂਦਾ ਹੈ,
ਲਬਾਨੋਨ ਘਾਬਰ ਕੇ ਕੁਮਲਾ ਜਾਂਦਾ ਹੈ,
ਸ਼ਾਰੋਨ ਰੜੇ ਮਦਾਨ ਵਾਂਙੁ ਹੈ,
ਬਾਸ਼ਾਨ ਅਤੇ ਕਰਮਲ ਪੱਤੇ ਝਾੜ ਸੁੱਟਦੇ ਹਨ ॥
੧੦ ਹੁਣ ਮੈਂ ਉੱਠਾਂਗਾ, ਯਹੋਵਾਹ ਆਖਦਾ ਹੈ,
ਹੁਣ ਮੈਂ ਆਪ ਨੂੰ ਉੱਚਾ ਕਰਾਂਗਾ,
ਹੁਣ ਮੈਂ ਸਲਾਹਿਆ ਜਾਵਾਂਗਾ ।
੧੧ ਤੁਹਾਡੇ ਗਰਭ ਪਏਗਾ ਫੋਹ ਅਤੇ ਜਣੋਗੇ ਘਾਹ,
ਤੁਹਾਡਾ ਸਾਹ ਇੱਕ ਅੱਗ ਹੈ ਜਿਹੜੀ ਤੁਹਾਨੂੰ ਭਸਮ ਕਰੇਗੀ ।
੧੨ ਲੋਕ ਚੂਨੇ ਵਾਂਙੁ ਸਾੜੇ ਜਾਣਗੇ,
ਵੱਢੇ ਹੋਏ ਕੰਡਿਆਂ ਵਾਂਙੁ ਓਹ ਅੱਗ ਵਿੱਚ ਜਾਲੇ ਜਾਣਗੇ ॥
੧੩ ਹੇ ਦੂਰ ਦਿਓ, ਤੁਸੀਂ ਸੁਣੋ ਜੋ ਮੈਂ ਕੀਤਾ,
ਹੇ ਨੇੜੇ ਦਿਓ, ਤੁਸੀਂ ਮੇਰੀ ਸ਼ਕਤੀ ਨੂੰ ਮੰਨੋ !
੧੪ ਸੀਯੋਨ ਵਿੱਚ ਪਾਪੀ ਡਰ ਗਏ,
ਕਾਂਬੇ ਨੇ ਕਾਫ਼ਰਾਂ ਨੂੰ ਫੜ ਲਿਆ,
ਕੌਣ ਸਾਡੇ ਵਿੱਚੋਂ ਭਸਮ ਕਰਨ ਵਾਲੀ ਅੱਗ ਕੋਲ ਟਿਕ ਸੱਕਦਾ ਹੈ ?
ਕੌਣ ਸਾਡੇ ਵਿੱਚੋਂ ਸਦੀਪਕ ਸਾੜੇ ਕੋਲ ਰਹਿ ਸੱਕਦਾ ਹੈ ?
੧੫ ਉਹ ਜਿਹੜਾ ਧਰਮ ਨਾਲ ਚੱਲਦਾ,
ਜਿਹੜਾ ਸਿੱਧੀਆਂ ਗੱਲਾਂ ਕਰਦਾ,
ਜਿਹੜਾ ਜ਼ੁਲਮ ਦੀ ਕਮਾਈ ਨੂੰ ਤੁੱਛ ਜਾਣਦਾ,
ਜਿਹੜਾ ਵੱਢੀ ਲੈਣ ਤੋਂ ਆਪਣਾ ਹੱਥ ਛਿੜਦਾ ਹੈ,
ਖੂਨ ਦੇ ਸੁਣਨ ਤੋਂ ਆਪਣੇ ਕੰਨ ਬੰਦ ਕਰਦਾ ਹੈ,
ਅਤੇ ਬਦੀ ਦੇ ਵੇਖਣ ਤੋਂ ਆਪਣੀਆਂ ਅੱਖਾਂ ਮੀਟ ਲੈਂਦਾ ਹੈ ।
੧੬ ਉਹ ਉੱਚਿਆਈਆਂ ਉੱਤੇ ਵੱਸੇਗਾ,
ਉਹ ਦੀ ਪਨਾਹਗਾਹ ਚਟਾਨਾਂ ਦੇ ਗੜ੍ਹ ਹੋਣਗੇ,
ਉਹ ਦੀ ਰੋਟੀ ਉਹ ਨੂੰ ਦਿੱਤੀ ਜਾਵੇਗੀ,
ਉਹ ਦਾ ਜਲ ਅੰਮ੍ਰਿਤ ਹੋਵੇਗਾ ॥
੧੭ ਤੇਰੀਆਂ ਅੱਖਾਂ ਪਾਤਸ਼ਾਹ ਨੂੰ ਉਹ ਦੇ ਸੁਹੱਪਣ ਵਿੱਚ ਝਾਕਣਗੀਆਂ,
ਓਹ ਮੋਕਲੇ ਦੇਸ ਨੂੰ ਵੇਖਣਗੀਆਂ ।
੧੮ ਤੇਰਾ ਮਨ ਉਸ ਹੌਲ ਉੱਤੇ ਸੋਚੇਗਾ,
ਲਿਖਾਰੀ ਕਿੱਥੇ ਹੈ ? ਤੋਲਾ ਕਿੱਥੇ ਹੈ ?
ਬੁਰਜਾਂ ਦਾ ਗਿਣਨ ਵਾਲਾ ਕਿੱਥੇ ਹੈ ?
੧੯ ਤੂੰ ਫੇਰ ਓਹਨਾਂ ਮਗਰੂਰ ਲੋਕਾਂ ਨੂੰ ਨਾ ਵੇਖੇਂਗਾ,
ਇੱਕ ਘਿੱਚ ਮਿੱਚ ਬੋਲੀ ਦੇ ਲੋਕ ਜਿਨ੍ਹਾਂ ਦੀ ਤੂੰ ਸੁਣ ਨਹੀਂ ਸੱਕਦਾ,
ਥਥਲੀ ਜ਼ਬਾਨ ਵਾਲੇ ਜਿਨ੍ਹਾਂ ਦੀ ਸਮਝ ਨਹੀਂ ਆਉਂਦੀ ।
੨੦ ਸੀਯੋਨ ਨੂੰ ਤੱਕ, ਸਾਡੇ ਮਿਥੇ ਹੋਏ ਪਰਬਾਂ ਦਾ ਨਗਰ,
ਤੇਰੀਆਂ ਅੱਖਾਂ ਯਰੂਸ਼ਲਮ ਨੂੰ ਵੇਖਣਗੀਆਂ,
ਇੱਕ ਅਰਾਮ ਦਾ ਵਾਸ, ਇੱਕ ਤੰਬੂ ਜਿਹੜਾ ਪੁੱਟਿਆ ਨਾ ਜਾਵੇਗਾ,
ਜਿਹ ਦੇ ਕੀਲੇ ਕਦੀ ਉਖਾੜੇ ਨਹੀਂ ਜਾਣਗੇ,
ਜਿਹ ਦੀਆਂ ਲਾਸਾਂ ਵਿੱਚੋਂ ਇੱਕ ਵੀ ਤੋੜੀ ਨਾ ਜਾਵੇਗੀ ।
੨੧ ਪਰ ਉੱਥੇ ਯਹੋਵਾਹ ਸ਼ਾਨ ਵਿੱਚ ਸਾਡੇ ਅੰਗ ਸੰਗ ਹੋਵੇਗਾ,
ਜਿੱਥੇ ਚੌੜੀਆਂ ਨਦੀਆਂ ਅਤੇ ਦਰਿਆ ਹਨ,
ਜਿੱਥੇ ਕੋਈ ਚੱਪੂਆਂ ਵਾਲੀ ਬੇੜੀ ਨਾ ਚੱਲੇਗੀ,
ਜਿਹ ਦੇ ਉੱਤੇ ਕੋਈ ਸ਼ਾਨਦਾਰ ਜਹਾਜ਼ ਨਾ ਲੰਘੇਗਾ ।
੨੨ ਯਹੋਵਾਹ ਤਾਂ ਸਾਡਾ ਨਿਆਈ ਹੈ,
ਯਹੋਵਾਹ ਸਾਡਾ ਬਿਧੀਆਂ ਦੇਣ ਵਾਲਾ ਹੈ,
ਯਹੋਵਾਹ ਸਾਡਾ ਪਾਤਸ਼ਾਹ ਹੈ,
ਉਹ ਸਾਨੂੰ ਬਚਾਵੇਗਾ ।
੨੩ ਤੇਰੇ ਰੱਸੇ ਢਿੱਲੇ ਹਨ,
ਓਹ ਬਾਦਬਾਨ ਉਹ ਦੇ ਥਾਂ ਤੇ ਕੱਸ ਨਾ ਸੱਕੇ,
ਨਾ ਓਹ ਪਾਲ ਨੂੰ ਉਡਾ ਸੱਕੇ,
ਤਦ ਸ਼ਿਕਾਰ ਅਰ ਲੁੱਟ ਵਾਫ਼ਰੀ ਨਾਲ ਵੰਡੀ ਜਾਵੇਗੀ,
ਲੰਙੇ ਵੀ ਲੁੱਟ ਲੁੱਟਣਗੇ ।
੨੪ ਕੋਈ ਵਾਸੀ ਨਾ ਆਖੇਗਾ, ਮੈਂ ਬਿਮਾਰ ਹਾਂ,
ਜਿਹੜੇ ਲੋਕ ਉਸ ਵਿੱਚ ਵੱਸਦੇ ਹਨ, ਓਹਨਾਂ ਦੀ ਬਦੀ ਮਾਫ਼ ਕੀਤੀ ਜਾਵੇਗੀ ॥

## ੩੪ ਕੌਮਾਂ ਉੱਤੇ ਯਹੋਵਾਹ ਦਾ ਗਜ਼ਬ

ਹੇ ਕੌਮੋ, ਸੁਣਨ ਲਈ ਨੇੜੇ ਆਓ,
ਹੇ ਉੱਮਤੋ, ਕੰਨ ਲਾਓ !
ਧਰਤੀ ਅਤੇ ਉਹ ਦੀ ਭਰਪੂਰੀ,
ਜਗਤ ਅਤੇ ਸਭ ਜੋ ਉਸ ਵਿੱਚੋਂ ਨਿੱਕਲਦਾ ਹੈ, ਸੋ
ਸੁਣੇ !
੨ ਯਹੋਵਾਹ ਤਾਂ ਸਾਰੀਆਂ ਕੌਮਾਂ ਉੱਤੇ ਲਾਲ ਪੀਲਾ
ਹੋਇਆ ਹੈ,
ਉਹ ਓਹਨਾਂ ਦੀਆਂ ਸਾਰੀਆਂ ਸੈਨਾਂ ਉੱਤੇ ਭਖਿਆ
ਹੋਇਆ ਹੈ,
ਉਸ ਓਹਨਾਂ ਨੂੰ ਅਰਪਣ ਕਰ ਦਿੱਤਾ,
ਉਸ ਓਹਨਾਂ ਨੂੰ ਵੱਢੇ ਜਾਣ ਲਈ ਦੇ ਦਿੱਤਾ ਹੈ ।
੩ ਓਹਨਾਂ ਦੇ ਵੱਢੇ ਹੋਏ ਬਾਹਰ ਸੁੱਟੇ ਜਾਣਗੇ,
ਓਹਨਾਂ ਦੀਆਂ ਲੋਥਾਂ ਤੋਂ ਸੜ੍ਹਿਆਂਧ ਉੱਠੇਗੀ,
ਅਤੇ ਪਹਾੜ ਓਹਨਾਂ ਦੇ ਲਹੂ ਨਾਲ ਵਗ ਤੁਰਨਗੇ ।
੪ ਅਕਾਸ਼ ਦੀ ਸਾਰੀ ਸੈਨਾ ਗਲ ਜਾਵੇਗੀ,
ਅਤੇ ਅਕਾਸ਼ ਪੱਤ੍ਰੀ ਵਾਂਙੁ ਲਪੇਟੇ ਜਾਣਗੇ,
ਅਤੇ ਓਹਨਾਂ ਦੀ ਸਾਰੀ ਸੈਨਾ ਝੜ ਜਾਵੇਗੀ,
ਜਿਵੇਂ ਪੱਤੇ ਬੇਲ ਤੋਂ ਝੜ ਜਾਂਦੇ,
ਅਤੇ ਜਿਵੇਂ ਓਹ ਹਜੀਰ ਤੋਂ ਝੜ ਜਾਂਦੇ ਹਨ ॥
੫ ਮੇਰੀ ਤਲਵਾਰ ਤਾਂ ਅਕਾਸ਼ ਵਿੱਚ ਪੀ ਕੇ ਰੱਜ ਗਈ
ਹੈ,
ਵੇਖੋ, ਉਹ ਅਦੋਮ ਉੱਤੇ ਅਤੇ ਮੇਰੀ ਫਿੱਟੀ ਹੋਈ ਕੌਮ
ਉੱਤੇ
ਨਿਆਉਂ ਲਈ ਜਾ ਪਵੇਗੀ ।
੬ ਯਹੋਵਾਹ ਦੀ ਤਲਵਾਰ ਲਹੂ ਨਾਲ ਲਿਥੜੀ ਹੋਈ
ਹੈ,
ਉਹ ਚਰਬੀ ਨਾਲ ਥਿੰਧਿਆਈ ਹੋਈ ਹੈ,
ਲੇਲੀਆਂ ਅਰ ਬੱਕਰੀਆਂ ਦੇ ਲਹੂ ਨਾਲ,
ਛੱਤਰਿਆਂ ਦੇ ਗੁਰਦੇ ਦੀ ਚਰਬੀ ਨਾਲ,
ਕਿਉਂ ਜੋ ਯਹੋਵਾਹ ਲਈ ਬਾਸਰਾਹ ਵਿੱਚ ਬਲੀ ਹੈ,
ਅਤੇ ਅਦੋਮ ਦੇ ਦੇਸ ਵਿੱਚ ਵੱਡਾ ਵਢਾਂਗਾ ਹੈ ।
੭ ਜੰਗਲੀ ਸਾਨ੍ਹ ਉਨ੍ਹਾਂ ਦੇ ਨਾਲ ਲਹਿ ਆਉਣਗੇ,
ਅਤੇ ਸਾਨ੍ਹਾਂ ਦੇ ਨਾਲ ਬਲਦ ਹੋਣਗੇ,
ਓਹਨਾਂ ਦਾ ਦੇਸ ਲਹੂ ਨਾਲ ਤਰ ਹੋ ਜਾਵੇਗਾ,
ਅਤੇ ਓਹਨਾਂ ਦੀ ਧੂੜ ਚਰਬੀ ਨਾਲ ਥਿੰਧਿਆਈ
ਜਾਵੇਗੀ ।
੮ ਯਹੋਵਾਹ ਦਾ ਇੱਕ ਬਦਲਾ ਲੈਣ ਦਾ ਦਿਨ ਵੀ
ਹੈ,
ਸੀਯੋਨ ਦੇ ਕਾਰਨ ਇੱਕ ਵੱਟਾ ਦੇਣ ਦਾ ਵਰਹਾ ।
੯ ਉਹ ਦੀਆਂ ਨਦੀਆਂ ਰਾਲ ਬਣ ਜਾਣਗੀਆਂ,
ਅਤੇ ਉਹ ਦੀ ਖ਼ਾਕ, ਗੰਧਕ,
ਉਹ ਦੀ ਧਰਤੀ ਬਲਦੀ ਹੋਈ ਰਾਲ ਹੋ ਜਾਵੇਗੀ ।
੧੦ ਦਿਨ ਰਾਤ ਉਹ ਬੁਝੇਗੀ ਨਹੀਂ,
ਉਹ ਦਾ ਧੂੰਆਂ ਸਦਾ ਉੱਠਦਾ ਰਹੇਗਾ,
ਪੀੜ੍ਹੀਓਂ ਪੀੜ੍ਹੀ ਉਹ ਵਿਰਾਨ ਰਹੇਗੀ,
ਅਤੇ ਸਦਾ ਲਈ ਕਦੇ ਵੀ ਉਹ ਦੇ ਵਿੱਚੋਂ ਕੋਈ
ਲੰਘਣ ਵਾਲਾ ਨਾ ਹੋਵੇਗਾ ।
੧੧ ਲੰਮਢੀਂਗ ਅਤੇ ਕੰਡੈਲਾ ਉਹ ਦੇ ਉੱਤੇ ਕਬਜ਼ਾ
ਕਰਨਗੇ,
ਅਤੇ ਉੱਲੂ ਅਰ ਕਾਂ ਉਹ ਦੇ ਵਿੱਚ ਵੱਸਣਗੇ ।
ਉਹ ਉਸ ਉੱਤੇ ਘਬਰਾਹਟ ਦੀ ਜਰੀਬ,
ਅਤੇ ਵਿਰਾਨੀ ਦਾ ਸਾਹਲ ਖਿੱਚੇਗਾ ।
੧੨ ਉਹ ਦੇ ਸ਼ਰੀਫ਼ ਉਹ ਨੂੰ “ ਅਲੋਪ ਰਾਜ ” ਸੱਦਣਗੇ,
ਅਤੇ ਉਹ ਦੇ ਸਾਰੇ ਸਰਦਾਰ ਨਾ ਹੋਇਆਂ ਜੇਹੇ
ਹੋਣਗੇ ।
੧੩ ਕੰਡੇ ਉਹ ਦੇ ਮਹਿਲਾਂ ਵਿੱਚ ਉੱਗਣਗੇ,
ਬਿੱਛੂ ਬੂਟੀਆਂ ਅਤੇ ਥੋਹਰਾਂ ਉਹ ਦਿਆਂ ਕਿਲਿਆਂ
ਵਿੱਚ ।
ਉਹ ਗਿੱਦੜਾਂ ਦਾ ਵਸੇਬਾ ਅਤੇ ਸ਼ੁਤਰ ਮੁਰਗਾਂ ਦਾ
ਵੇਹੜਾ ਹੋਵੇਗਾ ।
੧੪ ਉਜਾੜ ਦੇ ਦਰਿੰਦੇ ਬਿੱਜੂਆਂ ਨਾਲ ਮਿਲਣਗੇ,
ਬਣ ਬੱਕਰਾ ਆਪਣੇ ਸਾਥੀ ਨੂੰ ਸੱਦੇਗਾ,
ਸਗੋਂ ਰਾਤ ਦੀ ਭੂਤਨੀ ਉੱਥੇ ਟਿਕੇਗੀ,
ਅਤੇ ਆਪਣੇ ਲਈ ਅਰਾਮ ਦਾ ਥਾਂ ਪਾਵੇਗੀ ।
੧੫ ਉੱਥੇ ਉੱਲੂ ਆਹਲਣਾ ਬਣਾ ਕੇ ਆਂਡੇ ਦੇਵੇਗੀ,
ਅਤੇ ਸੇਉ ਕੇ ਆਪਣੇ ਬੱਚੇ ਆਪਣੇ ਸਾਯੇ ਹੇਠ
ਇਕੱਠੇ ਕਰੇਗੀ ।
ਉੱਥੇ ਹੀ ਇੱਲਾਂ ਇਕੱਠੀਆਂ ਹੋਣਗੀਆਂ,
ਹਰੇਕ ਆਪਣੇ ਨਰ ਨਾਲ ॥
੧੬ ਯਹੋਵਾਹ ਦੀ ਪੁਸਤਕ ਵਿੱਚੋਂ ਭਾਲ ਕੇ ਪੜ੍ਹੋ,

ਏਹਨਾਂ ਵਿੱਚੋਂ ਇੱਕ ਵੀ ਘੱਟ ਨਾ ਹੋਵੇਗੀ
ਕਿਸੇ ਨੂੰ ਆਪਣੇ ਨਰ ਦੀ ਕਮੀ ਨਾ ਹੋਵੇਗੀ,
ਕਿਉਂ ਜੋ ਮੇਰੇ ਹੀ ਮੂੰਹ ਨੇ ਏਹ ਹੁਕਮ ਦਿੱਤਾ ਹੈ,
ਅਤੇ ਉਸੇ ਦੇ ਆਤਮਾ ਨੇ ਓਹਨਾਂ ਨੂੰ ਇਕੱਠਾ ਕੀਤਾ ਹੈ।
੧੭ ਉਹ ਨੇ ਓਹਨਾਂ ਦੇ ਲਈ ਗੁਣਾ ਪਾਇਆ ਹੈ,
ਅਤੇ ਉਹ ਦੇ ਹੱਥ ਨੇ ਓਹਨਾਂ ਲਈ ਜਰੀਬ ਨਾਲ ਵੰਡਿਆ।
ਓਹ ਸਦਾ ਤੀਕ ਉਸ ਉੱਤੇ ਕਬਜ਼ਾ ਕਰਨਗੇ,
ਪੀੜ੍ਹੀਓਂ ਪੀੜ੍ਹੀ ਓਹ ਉਸ ਵਿੱਚ ਵੱਸਣਗੇ ॥

## ੩੫ ਸੀਯੋਨ ਦੀ ਆਉਣ ਵਾਲੀ ਖੁਸ਼ੀ

ਉਜਾੜ ਅਤੇ ਥਲ ਖੁਸ਼ੀ ਮਨਾਉਣਗੇ,
ਰੜਾ ਮਦਾਨ ਬਾਗ ਬਾਗ ਹੋਵੇਗਾ,
ਅਤੇ ਨਰਗਸ ਵਾਂਙੁ ਖਿੜੇਗਾ।
੨ ਉਹ ਬਹੁਤਾ ਖਿੜੇਗਾ,
ਅਤੇ ਖੁਸ਼ੀ ਅਰ ਜੈਕਾਰਿਆਂ ਨਾਲ ਬਾਗ ਬਾਗ ਹੋਵੇਗਾ,
ਲਬਾਨੋਨ ਦੀ ਉਪਮਾ, ਕਰਮਲ ਅਤੇ ਸ਼ਾਰੋਨ ਦੀ ਸ਼ਾਨ,
ਉਹ ਨੂੰ ਦਿੱਤੀ ਜਾਵੇਗੀ,
ਓਹ ਯਹੋਵਾਹ ਦਾ ਪਰਤਾਪ,
ਸਾਡੇ ਪਰਮੇਸ਼ੁਰ ਦੀ ਸ਼ਾਨ ਵੇਖਣਗੇ।
੩ ਢਿੱਲੇ ਹੱਥਾਂ ਨੂੰ ਤਕੜੇ ਕਰੋ,
ਅਤੇ ਹਿੱਲਦਿਆਂ ਗੋਡਿਆਂ ਨੂੰ ਮਜ਼ਬੂਤ ਕਰੋ!
੪ ਧੜਕਦੇ ਦਿਲ ਵਾਲਿਆਂ ਨੂੰ ਆਖੋ, ਤਕੜੇ ਹੋਵੋ! ਨਾ ਡਰੋ!
ਆਪਣੇ ਪਰਮੇਸ਼ੁਰ ਨੂੰ ਵੇਖੋ!
ਉਹ ਬਦਲੇ ਨਾਲ, ਸਗੋਂ ਪਰਮੇਸ਼ੁਰ ਦੇ ਵੱਟੇ ਨਾਲ ਆਵੇਗਾ,
ਉਹ ਆਵੇਗਾ ਅਤੇ ਤੁਹਾਨੂੰ ਬਚਾਵੇਗਾ ॥
੫ ਤਦ ਅੰਨ੍ਹਿਆਂ ਦੀਆਂ ਅੱਖਾਂ ਸੁਜਾਖੀਆਂ ਹੋ ਜਾਣਗੀਆਂ,
ਅਤੇ ਬੋਲਿਆਂ ਦੇ ਕੰਨ ਖੁਲ੍ਹ ਜਾਣਗੇ।
੬ ਤਦ ਲੰਙਾ ਹਿਰਨ ਵਾਂਙੁ ਚੌਂਕੜੀਆਂ ਭਰੇਗਾ,
ਅਤੇ ਗੁੰਗੇ ਦੀ ਜ਼ਬਾਨ ਜੈਕਾਰਾ ਗਜਾਵੇਗੀ,
ਕਿਉਂ ਜੋ ਉਜਾੜ ਵਿੱਚ ਪਾਣੀ,
ਅਤੇ ਰੜੇ ਮਦਾਨ ਵਿੱਚ ਨਦੀਆਂ ਫੁੱਟ ਨਿੱਕਲਣਗੀਆਂ।
੭ ਤਪਦੀ ਰੇਤ ਤਲਾ ਬਣੇਗੀ,
ਅਤੇ ਤਿਹਾਈ ਜ਼ਮੀਨ ਪਾਣੀ ਦੇ ਸੁੰਬ।
ਗਿੱਦੜਾਂ ਦੇ ਟਿਕਾਣੇ ਵਿੱਚ ਉਹ ਦੀ ਬੈਠਕ ਹੋਵੇਗੀ,
ਕਾਨਿਆਂ ਅਤੇ ਦਬ ਦਾ ਚੁਗਾਨ।
੮ ਉੱਥੇ ਇੱਕ ਸ਼ਾਹੀ ਰਾਹ ਹੋਵੇਗਾ,
ਅਤੇ ਉਹ ਰਾਹ "ਪਵਿੱਤ੍ਰ ਰਾਹ" ਕਹਾਵੇਗਾ,
ਕੋਈ ਅਸ਼ੁੱਧ ਉਹ ਦੇ ਉੱਤੋਂ ਦੀ ਨਹੀਂ ਲੰਘੇਗਾ,
ਉਹ ਛੁਡਾਏ ਹੋਇਆਂ * ਦੇ ਲਈ ਹੋਵੇਗਾ।
ਰਾਹੀ ਭਾਵੇਂ ਮੂਰਖ ਹੋਣ ਕੁਰਾਹੇ ਨਾ ਪੈਣਗੇ।
੯ ਉੱਥੇ ਕੋਈ ਬਬਰ ਸ਼ੇਰ ਨਹੀਂ ਹੋਵੇਗਾ,
ਕੋਈ ਪਾੜਨ ਵਾਲਾ ਦਰਿੰਦਾ ਉਸ ਉੱਤੇ ਨਾ ਚੜ੍ਹੇਗਾ,
ਓਹ ਉੱਥੇ ਨਾ ਲੱਭਣਗੇ,
ਪਰ ਛੁਡਾਏ ਹੋਏ ਉੱਥੇ ਚੱਲਣਗੇ।
੧੦ ਯਹੋਵਾਹ ਦੇ ਮੁੱਲ ਲਏ ਹੋਏ ਮੁੜ ਆਉਣਗੇ,
ਓਹ ਜੈਕਾਰਿਆਂ ਨਾਲ ਸੀਯੋਨ ਨੂੰ ਆਉਣਗੇ,
ਅਤੇ ਅਨੰਤ ਅਨੰਦ ਓਹਨਾਂ ਦੇ ਸਿਰਾਂ ਉੱਤੇ ਹੋਵੇਗਾ।
ਓਹ ਖੁਸ਼ੀ ਅਤੇ ਅਨੰਦ ਪਰਾਪਤ ਕਰਨਗੇ,
ਸੋਗ ਅਤੇ ਹੂੰਗਾ ਨੱਠ ਜਾਣਗੇ ॥

## ੩੬ ਅੱਸ਼ੂਰ ਦੇ ਪਾਤਸ਼ਾਹ ਦੀ ਧਮਕੀ

ਤਾਂ ਐਉਂ ਹੋਇਆ ਕਿ ਹਿਜ਼ਕੀਯਾਹ ਪਾਤਸ਼ਾਹ ਦੇ
ਚੌਧਵੇਂ ਵਰਹੇ ਵਿੱਚ ਅੱਸ਼ੂਰ ਦੇ ਪਾਤਸ਼ਾਹ ਸਨਹੇਰੀਬ
ਨੇ ਯਹੂਦਾਹ ਦੇ ਸਾਰੇ ਗੜ੍ਹ ਵਾਲੇ ਸ਼ਹਿਰਾਂ ਉੱਤੇ
੨ ਚੜ੍ਹਾਈ ਕੀਤੀ ਅਤੇ ਉਨ੍ਹਾਂ ਨੂੰ ਲੈ ਲਿਆ। ਫੇਰ
ਅੱਸ਼ੂਰ ਦੇ ਪਾਤਸ਼ਾਹ ਨੇ ਰਬਸ਼ਾਕੇਹ ਨੂੰ ਲਾਕੀਸ਼ ਤੋਂ
ਯਰੂਸ਼ਲਮ ਨੂੰ ਹਿਜ਼ਕੀਯਾਹ ਪਾਤਸ਼ਾਹ ਕੋਲ ਵੱਡੀ
ਫੌਜ ਨਾਲ ਘੱਲਿਆ ਅਤੇ ਉਹ ਉੱਪਰਲੇ ਤਲਾ ਦੀ
ਖਾਲੀ ਕੋਲ ਧੋਬੀ ਘਾਟ ਦੇ ਰਾਹ ਵਿੱਚ ਖੜਾ ਸੀ।
੩ ਤਾਂ ਹਿਲਕੀਯਾਹ ਦਾ ਪੁੱਤ੍ਰ ਅਲਯਾਕੀਮ ਜਿਹੜਾ
ਮਹਿਲ ਦੇ ਉੱਤੇ ਸੀ ਅਤੇ ਸ਼ਬਨਾ ਮੁਨੀਮ ਅਤੇ
ਆਸਾਫ਼ ਦਾ ਪੁੱਤ੍ਰ ਯੋਆਹ ਲਿਖਾਰੀ ਉਹ ਦੇ ਕੋਲ
ਨਿੱਕਲ ਆਏ ॥

* ਇਬਰ., ਓਹਨਾਂ ਲਈ।

੪ ਤਾਂ ਰਬਸ਼ਾਕੇਹ ਨੇ ਓਹਨਾਂ ਨੂੰ ਆਖਿਆ, ਤੁਸੀਂ
ਹਿਜ਼ਕੀਯਾਹ ਨੂੰ ਆਖੋ, ਅੱਸ਼ੂਰ ਦਾ ਮਹਾਰਾਜਾ ਐਉਂ
ਫ਼ਰਮਾਉਂਦਾ ਹੈ, ਤੂੰ ਕਿਹੜੀ ਸ਼ਰਧਾ ਉੱਤੇ ਭਰੋਸਾ
੫ ਕਰਦਾ ਹੈ ? ੦ ਮੈਂ ਕਹਿੰਦਾ ਹਾਂ ਕਿ ਇਹ ਮੂੰਹ ਦੀਆਂ
ਹੀ ਗੱਲਾਂ ਹਨ, ਭਈ ਜੁੱਧ ਲਈ ਮੇਰੇ ਕੋਲ ਜੁਗਤ
ਤੇ ਬਲ ਹੈ । ਹੁਣ ਤੈਨੂੰ ਕਿਹ ਦੇ ਉੱਤੇ ਭਰੋਸਾ ਹੈ ਜੋ
੬ ਤੂੰ ਮੈਥੋਂ ਬੇਮੁੱਖ ਹੋਇਆ ਹੈ ? ੦ ਵੇਖ, ਤੈਨੂੰ ਏਸ
ਦਰੜੇ ਹੋਏ ਕਾਨੇ ਅਰਥਾਤ ਮਿਸਰ ਦੇ ਸਹਾਰੇ ਦਾ
ਭਰੋਸਾ ਹੈ । ਜੇ ਕੋਈ ਮਨੁੱਖ ਉਹ ਦੇ ਨਾਲ ਢਾਸਣਾ
ਲਾਵੇ ਤਾਂ ਉਹ ਉਸ ਦੇ ਹੱਥ ਵਿੱਚ ਖੁੱਭ ਕੇ ਉਹ ਨੂੰ
ਪਾੜ ਛੱਡੇਗਾ । ਮਿਸਰ ਦਾ ਰਾਜਾ ਫ਼ਿਰਊਨ ਓਹਨਾਂ
ਸਾਰਿਆਂ ਲਈ ਜਿਹੜੇ ਉਹ ਦੇ ਉੱਤੇ ਭਰੋਸਾ ਰੱਖਦੇ
੭ ਹਨ ਏਹੋ ਜੇਹਾ ਹੀ ਹੈ ੦ ਪਰ ਜੇ ਤੂੰ ਮੈਨੂੰ ਆਖੇਂ ਭਈ
ਅਸੀਂ ਯਹੋਵਾਹ ਆਪਣੇ ਪਰਮੇਸ਼ੁਰ ਤੇ ਭਰੋਸਾ ਰੱਖਦੇ
ਹਾਂ ਤਾਂ ਕੀ ਉਹ ਉਹੋ ਨਹੀਂ ਹੈ ਜਿਹ ਦੇ ਉੱਚੇ
ਥਾਵਾਂ ਅਰ ਜਗਵੇਦੀਆਂ ਨੂੰ ਹਿਜ਼ਕੀਯਾਹ ਨੇ ਹਟਾ ਕੇ
ਯਹੂਦਾਹ ਅਰ ਯਰੂਸ਼ਲਮ ਨੂੰ ਆਖਿਆ ਹੈ, ਤੁਸੀਂ
੮ ਏਸ ਜਗਵੇਦੀ ਅੱਗੇ ਮੱਥਾ ਟੇਕਿਆ ਕਰੋ ? ੦ ਸੋ
ਹੁਣ ਮੇਰੇ ਸੁਆਮੀ ਅੱਸ਼ੂਰ ਦੇ ਪਾਤਸ਼ਾਹ ਦੇ ਨਾਲ
ਸ਼ਰਤ ਲਾ । ਮੈਂ ਤੈਨੂੰ ਦੋ ਹਜ਼ਾਰ ਘੋੜੇ ਦਿਆਂਗਾ ਜੇ
ਤੂੰ ਓਹਨਾਂ ਉੱਤੇ ਆਪਣੀ ਵੱਲੋਂ ਸਵਾਰ ਬਿਠਾ
੯ ਸੱਕੇਂ ੦ ਫੇਰ ਤੂੰ ਮੇਰੇ ਸੁਆਮੀ ਦੇ ਤੁੱਛ ਤੋਂ ਤੁੱਛ
ਨੌਕਰਾਂ ਵਿੱਚੋਂ ਇੱਕ ਕਪਤਾਨ ਦਾ ਭੀ ਮੂੰਹ ਫੇਰ
ਸੱਕੇਂਗਾ ? ਯਾ ਕੀ ਤੂੰ ਆਪਣੀ ਵੱਲੋਂ ਰਥਾਂ ਤੇ
ਸਵਾਰਾਂ ਲਈ ਮਿਸਰ ਉੱਤੇ ਭਰੋਸਾ ਕੀਤਾ ਹੋਇਆ
੧੦ ਹੈ ? ੦ ਭਲਾ, ਮੈਂ ਯਹੋਵਾਹ ਤੋਂ ਬਾਹਰਾ ਹੋਕੇ ਏਸ
ਦੇਸ ਉੱਤੇ ਨਾਸ ਕਰਨ ਲਈ ਚੜ੍ਹਾਈ ਕੀਤੀ ਹੈ ?
ਯਹੋਵਾਹ ਨੇ ਆਪੇ ਮੈਨੂੰ ਆਖਿਆ, ਏਸ ਦੇਸ ਉੱਤੇ
ਚੜ੍ਹਾਈ ਕਰ ਕੇ ਏਸ ਨੂੰ ਨਾਸ ਕਰ ਦੇਹ ! ॥
੧੧ ਤਦ ਅਲਯਾਕੀਮ ਅਰ ਸ਼ਬਨਾ ਅਰ ਯੋਆਹ ਨੇ
ਰਬਸ਼ਾਕੇਹ ਨੂੰ ਆਖਿਆ, ਆਪਣੇ ਦਾਸਾਂ ਨਾਲ
ਅਰਾਮੀ ਬੋਲੀ ਵਿੱਚ ਗੱਲ ਕਰੋ ਕਿਉਂ ਜੋ ਅਸੀਂ ਉਹ
ਨੂੰ ਸਮਝਦੇ ਹਾਂ ਅਰ ਉਨ੍ਹਾਂ ਲੋਕਾਂ ਦੇ ਸੁਣਦਿਆਂ
ਜਿਹੜੇ ਕੰਧ ਉੱਤੇ ਹਨ ਯਹੂਦੀਆਂ ਦੀ ਬੋਲੀ ਵਿੱਚ
੧੨ ਸਾਡੇ ਨਾਲ ਗੱਲ ਨਾ ਕਰੋ ੦ ਪਰ ਰਬਸ਼ਾਕੇਹ ਨੇ
ਆਖਿਆ, ਕੀ ਮੇਰੇ ਸੁਆਮੀ ਨੇ ਤੇਰੇ ਸੁਆਮੀ ਦੇ
ਕੋਲ ਅਰ ਤੇਰੇ ਕੋਲ ਏਹ ਗੱਲਾਂ ਆਖਣ ਲਈ ਮੈਨੂੰ
ਘੱਲਿਆ ਹੈ ਪਰ ਏਹਨਾਂ ਮਨੁੱਖਾਂ ਕੋਲ ਨਹੀਂ ਜਿਹੜੇ
ਕੰਧ ਉੱਤੇ ਬੈਠੇ ਹੋਏ ਹਨ ਭਈ ਓਹ ਤੁਹਾਡੇ ਨਾਲ
ਹੀ ਆਪਣਾ ਬਿਸ਼ਟਾ ਖਾਣ ਅਤੇ ਆਪਣਾ ਮੂਤ
ਪੀਣ ? ॥
੧੩ ਤਦ ਰਬਸ਼ਾਕੇਹ ਖਲੋ ਗਿਆ ਅਰ ਯਹੂਦੀਆਂ ਦੀ
ਬੋਲੀ ਵਿੱਚ ਉੱਚੀ ਦੇ ਕੇ ਬੋਲਿਆ ਅਤੇ ਏਹ ਆਖਿਆ,
ਤੁਸੀਂ ਅੱਸ਼ੂਰ ਦੇ ਮਹਾਰਾਜ ਦੀਆਂ ਗੱਲਾਂ ਸੁਣੋ ! ੦
੧੪ ਪਾਤਸ਼ਾਹ ਐਉਂ ਫ਼ਰਮਾਉਂਦਾ ਹੈ ਭਈ ਹਿਜ਼ਕੀਯਾਹ
ਤੁਹਾਨੂੰ ਧੋਖਾ ਨਾ ਦੇਵੇ ਕਿਉਂ ਜੋ ਉਹ ਤੁਹਾਨੂੰ ਛੁਡਾ ਨਾ
੧੫ ਸੱਕੇਗਾ ੦ ਨਾ ਹੀ ਹਿਜ਼ਕੀਯਾਹ ਇਹ ਆਖ ਕੇ
ਯਹੋਵਾਹ ਉੱਤੇ ਤੁਹਾਡਾ ਭਰੋਸਾ ਕਰਾਵੇ ਭਈ ਯਹੋਵਾਹ
ਨਿਸੰਗ ਸਾਨੂੰ ਛੁਡਾਵੇਗਾ, ਇਹ ਸ਼ਹਿਰ ਅੱਸ਼ੂਰ ਦੇ
ਪਾਤਸ਼ਾਹ ਦੇ ਹੱਥੀਂ ਨਹੀਂ ਦਿੱਤਾ ਜਾਵੇਗਾ ੦
੧੬ ਹਿਜ਼ਕੀਯਾਹ ਦੀ ਨਾ ਸੁਣੋ ਕਿਉਂ ਜੋ ਅੱਸ਼ੂਰ ਦਾ
ਪਾਤਸ਼ਾਹ ਐਉਂ ਫ਼ਰਮਾਉਂਦਾ ਹੈ ਕਿ ਮੇਰੇ ਨਾਲ
ਸੁਲਾਹ ਕਰੋ ਅਤੇ ਨਿੱਕਲ ਕੇ ਮੇਰੇ ਕੋਲ ਆਓ, ਤਾਂ
ਤੁਹਾਡੇ ਵਿੱਚੋਂ ਹਰ ਕੋਈ ਆਪਣੀ ਦਾਖ ਦੀ ਵੇਲ
ਤੋਂ ਅਰ ਹਰ ਕੋਈ ਆਪਣੇ ਹੀ ਹੰਜੀਰ ਦੇ ਰੁਖ
ਤੋਂ ਖਾਵੇਗਾ ਅਰ ਹਰ ਕੋਈ ਆਪਣੇ ਹੀ ਚੁਬੱਚੇ ਦਾ
੧੭ ਪਾਣੀ ਪੀਵੇਗਾ ੦ ਜਦ ਤਾਈਂ ਮੈਂ ਆ ਕੇ ਤੁਹਾਨੂੰ
ਇੱਕ ਅਜੇਹੇ ਦੇਸ ਵਿੱਚ ਨਾ ਲੈ ਜਾਵਾਂ ਜਿਹੜਾ ਤੁਹਾਡੇ
ਦੇਸ ਵਾਂਙੁ ਅਨਾਜ ਅਰ ਨਵੀਂ ਮੈ ਦਾ ਦੇਸ, ਰੋਟੀ
੧੮ ਅਰ ਅੰਗੂਰੀ ਬਾਗਾਂ ਦਾ ਦੇਸ ਹੈ ੦ ਖਬਰਦਾਰ ਕਿਤੇ
ਹਿਜ਼ਕੀਯਾਹ ਏਹ ਆਖ ਕੇ ਤੁਹਾਨੂੰ ਨਾ ਭਰਮਾਵੇ ਕਿ
੧੯ ਯਹੋਵਾਹ ਸਾਨੂੰ ਛੁਡਾਵੇਗਾ ! ੦ ਭਲਾ, ਕੌਮਾਂ ਦੇ ਦਿਓ-
ਤਿਆਂ ਵਿੱਚੋਂ ਕਿਸੇ ਨੇ ਵੀ ਆਪਣੇ ਦੇਸ ਨੂੰ ਅੱਸ਼ੂਰ
ਦੇ ਪਾਤਸ਼ਾਹ ਦੇ ਹੱਥੋਂ ਕਦੀ ਛੁਡਾਇਆ ਹੈ ? ਹਮਾਥ
ਅਰ ਅਰਪਾਦ ਦੇ ਦਿਓਤੇ ਕਿੱਥੇ ਹਨ ? ਸਫ਼ਰਵਾਇਮ
ਦੇ ਦਿਓਤੇ ਕਿੱਥੇ ? ਕੀ ਓਹਨਾਂ ਨੇ ਸਾਮਰਿਯਾ ਨੂੰ ਮੇਰੇ
੨੦ ਹੱਥੋਂ ਛੁਡਾ ਲਿਆ ? ੦ ਦੇਸਾਂ ਦਿਆਂ ਸਾਰਿਆਂ
ਦਿਓਤਿਆਂ ਵਿੱਚੋਂ ਓਹ ਕਿਹੜੇ ਹਨ ਜਿਨ੍ਹਾਂ ਨੇ
ਆਪਣਾ ਦੇਸ ਮੇਰੇ ਹੱਥੋਂ ਛੁਡਾ ਲਿਆ ਭਈ
ਯਹੋਵਾਹ ਮੇਰੇ ਹੱਥੋਂ ਯਰੂਸ਼ਲਮ ਨੂੰ ਛੁਡਾ ਲਵੇ ? ॥
੨੧ ਪਰ ਲੋਕਾਂ ਨੇ ਚੁੱਪ ਵੱਟ ਲਈ ਅਰ ਉਹ ਨੂੰ ਇੱਕ
ਗੱਲ ਦਾ ਵੀ ਉੱਤਰ ਨਾ ਦਿੱਤਾ ਕਿਉਂ ਜੋ ਪਾਤਸ਼ਾਹ

ਦਾ ਹੁਕਮ ਏਹ ਸੀ ਭਈ ਤੁਸੀਂ ਉਹ ਨੂੰ ਉੱਤਰ
੨੨ ਦੇਣਾ ਹੀ ਨਹੀਂ ੦ ਤਦ ਹਿਲਕੀਯਾਹ ਦਾ ਪੁੱਤ੍ਰ
ਅਲਯਾਕੀਮ ਜਿਹੜਾ ਮਹਿਲ ਉੱਤੇ ਸੀ ਅਰ ਸ਼ਬਨਾ
ਮੁਨੀਮ ਅਰ ਆਸਾਫ ਦਾ ਪੁੱਤ੍ਰ ਯੋਆਹ ਲਿਖਾਰੀ
ਕੱਪੜੇ ਪਾੜ ਕੇ ਹਿਜ਼ਕੀਯਾਹ ਦੇ ਕੋਲ ਆਏ ਅਤੇ
ਉਨ੍ਹਾਂ ਨੇ ਉਸ ਨੂੰ ਰਬਸ਼ਾਕੇਹ ਦੀਆਂ ਗੱਲਾਂ ਦੱਸੀਆਂ ॥

# ੩੭ ਅੱਸ਼ੂਰ ਦੇ ਪਾਤਸ਼ਾਹ ਦੀ ਹਾਰ

ਤਾਂ ਐਉਂ ਹੋਇਆ ਕਿ ਜਦ ਹਿਜ਼ਕੀਯਾਹ
ਪਾਤਸ਼ਾਹ ਨੇ ਇਹ ਸੁਣਿਆ ਤਾਂ ਆਪਣੇ ਕੱਪੜੇ
ਪਾੜੇ ਅਤੇ ਆਪਣੇ ਦੁਆਲੇ ਟਾਟ ਵਲ੍ਹੇਟਿਆ
੨ ਅਤੇ ਯਹੋਵਾਹ ਦੇ ਭਵਨ ਵਿੱਚ ਗਿਆ ੦ ਅਤੇ
ਅਲਯਾਕੀਮ ਨੂੰ ਜਿਹੜਾ ਮਹਿਲ ਉੱਤੇ ਸੀ ਅਰ
ਸ਼ਬਨਾ ਮੁਨੀਮ ਨੂੰ ਅਰ ਜਾਜਕਾਂ ਦੇ ਬਜ਼ੁਰਗਾਂ ਨੂੰ ਟਾਟ
ਪੁਆ ਕੇ ਆਮੋਸ ਦੇ ਪੁੱਤ੍ਰ ਯਸਾਯਾਹ ਨਬੀ ਕੋਲ
੩ ਘੱਲਿਆ ੦ ਉਨ੍ਹਾਂ ਨੇ ਉਸ ਨੂੰ ਆਖਿਆ, ਹਿਜ਼ਕੀਯਾਹ
ਇਉਂ ਆਖਦਾ ਹੈ ਕਿ ਏਹ ਦਿਨ ਦੁਖ, ਘੂਰ ਅਤੇ
ਬੇਪਤੀ ਦਾ ਦਿਨ ਹੈ ਕਿਉਂ ਜੋ ਬੱਚੇ ਤਾਂ ਜੰਮਣ ਵਾਲੇ ਹਨ
੪ ਪਰ ਜਣਨ ਦੀ ਸ਼ਕਤੀ ਨਹੀਂ ਹੈ ੦ ਖਬਰੇ ਯਹੋਵਾਹ
ਤੇਰਾ ਪਰਮੇਸ਼ੁਰ ਰਬਸ਼ਾਕੇਹ ਦੀਆਂ ਗੱਲਾਂ ਸੁਣੇ ਜਿਸ
ਨੂੰ ਉਹ ਦੇ ਸੁਆਮੀ ਅੱਸ਼ੂਰ ਦੇ ਪਾਤਸ਼ਾਹ ਨੇ ਘੱਲਿਆ
ਹੈ ਭਈ ਜੀਉਂਦੇ ਪਰਮੇਸ਼ੁਰ ਨੂੰ ਬੋਲੀਆਂ ਮਾਰੇ ਅਤੇ
ਜਿਹੜੀਆਂ ਗੱਲਾਂ ਯਹੋਵਾਹ ਤੇਰੇ ਪਰਮੇਸ਼ੁਰ ਨੇ
ਸੁਣੀਆਂ ਹਨ ਸ਼ਾਇਤ ਉਹ ਓਹਨਾਂ ਉੱਤੇ ਝਿੜਕੇ।
ਏਸ ਲਈ ਤੂੰ ਬਚਿਆਂ ਖੁਚਿਆਂ ਲਈ ਜੋ ਰਹਿ ਗਏ
੫ ਹਨ ਪ੍ਰਾਰਥਨਾ ਕਰ ੦ ਸੋ ਹਿਜ਼ਕੀਯਾਹ ਪਾਤਸ਼ਾਹ ਦੇ
੬ ਟਹਿਲੂਏ ਯਸਾਯਾਹ ਕੋਲ ਆਏ ੦ ਅਤੇ ਯਸਾਯਾਹ
ਨੇ ਉਨ੍ਹਾਂ ਨੂੰ ਆਖਿਆ ਭਈ ਤੁਸੀਂ ਆਪਣੇ ਸੁਆਮੀ
ਨੂੰ ਐਉਂ ਆਖਿਓ ਕਿ ਯਹੋਵਾਹ ਏਹ ਆਖਦਾ ਹੈ, ਤੂੰ
ਉਨ੍ਹਾਂ ਗੱਲਾਂ ਤੋਂ ਜਿਹੜੀਆਂ ਤੈਂ ਸੁਣੀਆਂ ਹਨ ਨਾ ਡਰੀਂ
ਜਿਨ੍ਹਾਂ ਦੇ ਨਾਲ ਅੱਸ਼ੂਰ ਦੇ ਪਾਤਸ਼ਾਹ ਦੇ ਜੁਆਨਾਂ ਨੇ
੭ ਮੇਰੇ ਵਿਰੁੱਧ ਕੁਫਰ ਬਕਿਆ ਹੈ ੦ ਵੇਖੋ, ਮੈਂ ਉਹ ਦੇ
ਵਿੱਚ ਇੱਕ ਅਜੇਹੀ ਰੂਹ ਪਾਵਾਂਗਾ ਭਈ ਉਹ ਅਵਾਈ
ਸੁਣ ਕੇ ਆਪਣੇ ਦੇਸ ਨੂੰ ਮੁੜ ਜਾਵੇਗਾ ਅਤੇ ਮੈਂ ਉਹ
ਨੂੰ ਉਹ ਦੇ ਦੇਸ ਵਿੱਚ ਤਲਵਾਰ ਨਾਲ ਡੇਗ
ਦਿਆਂਗਾ ॥

੮ ਸੋ ਰਬਸ਼ਾਕੇਹ ਮੁੜ ਗਿਆ ਅਤੇ ਅੱਸ਼ੂਰ ਦੇ
ਪਾਤਸ਼ਾਹ ਨੂੰ ਲਿਬਨਾਹ ਦੇ ਵਿਰੁੱਧ ਜੁੱਧ ਕਰਦਿਆਂ
ਪਾਇਆ ਕਿਉਂ ਜੋ ਉਸ ਨੇ ਸੁਣਿਆ ਸੀ ਕਿ ਉਹ
੯ ਲਾਕੀਸ਼ ਤੋਂ ਉੱਠ ਗਿਆ ਹੈ ੦ ਜਦ ਉਹ ਨੇ ਕੂਸ਼
ਦੇ ਰਾਜਾ ਤਿਰਹਾਕਾਹ ਦੇ ਵਿਖੇ ਇਹ ਸੁਣਿਆ ਭਈ
ਉਹ ਤੇਰੇ ਨਾਲ ਲੜਨ ਨੂੰ ਨਿੱਕਲਿਆ ਹੈ ਤਾਂ ਉਹ ਨੇ
ਏਹ ਸੁਣ ਕੇ ਹਿਜ਼ਕੀਯਾਹ ਵੱਲ ਹਲਕਾਰੇ ਘੱਲੇ ੦
੧੦ ਕਿ ਤੁਸੀਂ ਯਹੂਦਾਹ ਦੇ ਪਾਤਸ਼ਾਹ ਹਿਜ਼ਕੀਯਾਹ
ਨੂੰ ਐਉਂ ਆਖਣਾ ਭਈ ਤੇਰਾ ਪਰਮੇਸ਼ੁਰ ਜਿਹ ਦੇ
ਉੱਤੇ ਤੇਰਾ ਭਰੋਸਾ ਹੈ ਏਹ ਆਖ ਕੇ ਤੈਨੂੰ ਧੋਖਾ ਨਾ
ਦੇਵੇ ਕਿ ਯਰੂਸ਼ਲਮ ਅੱਸ਼ੂਰ ਦੇ ਪਾਤਸ਼ਾਹ ਦੇ ਹੱਥ
੧੧ ਵਿੱਚ ਨਹੀਂ ਦਿੱਤਾ ਜਾਵੇਗਾ ੦ ਵੇਖ, ਤੂੰ ਆਪ
ਸੁਣਿਆ ਹੈ ਕਿ ਅੱਸ਼ੂਰ ਦਿਆਂ ਪਾਤਸ਼ਾਹਾਂ ਨੇ
ਸਾਰਿਆਂ ਦੇਸਾਂ ਨੂੰ ਨਾਸ ਕਰ ਕੇ ਓਹਨਾਂ ਨਾਲ ਕੀ
੧੨ ਕੀਤਾ। ਕੀ ਤੂੰ ਹੀ ਛੁੱਟ ਜਾਵੇਂਗਾ ? ੦ ਕੀ ਕੌਮਾਂ ਦੇ
ਦਿਓਤਿਆਂ ਨੇ ਓਹਨਾਂ ਨੂੰ ਛੁਡਾਇਆ ਸੀ ਜਿਨ੍ਹਾਂ ਨੂੰ
ਮੇਰੇ ਪਿਉ ਦਾਦਿਆਂ ਨੇ ਨਾਸ ਕੀਤਾ ਅਰਥਾਤ
ਗੋਜ਼ਾਨ ਨੂੰ, ਹਾਰਾਨ ਨੂੰ ਅਤੇ ਰਸਫ ਅਰ ਅਦਨ ਦਿਆਂ
੧੩ ਪੁੱਤ੍ਰਾਂ ਨੂੰ ਜਿਹੜੇ ਤਲੱਸਾਰ ਵਿੱਚ ਸਨ ? ੦ ਹਮਾਥ
ਦਾ ਰਾਜਾ, ਅਰਪਾਦ ਦਾ ਰਾਜਾ ਅਰ ਸਫਰਵਾਇਮ
ਸ਼ਹਿਰ ਦਾ, ਹੇਨਾ ਅਰ ਇੱਵਾਹ ਦੇ ਰਾਜੇ ਕਿੱਥੇ
੧੪ ਹਨ ? ੦ ਜਦ ਹਿਜ਼ਕੀਯਾਹ ਨੇ ਹਲਕਾਰਿਆਂ ਦੇ
ਹੱਥੋਂ ਉਹ ਪੱਤ੍ਰ ਲੈ ਕੇ ਪੜ੍ਹਿਆ ਤਦ ਯਹੋਵਾਹ ਦੇ
ਭਵਨ ਵਿੱਚ ਜਾ ਕੇ ਹਿਜ਼ਕੀਯਾਹ ਨੇ ਉਹ ਨੂੰ ਯਹੋਵਾਹ
੧੫ ਦੇ ਅੱਗੇ ਖੋਲ੍ਹ ਕੇ ਰੱਖ ਦਿੱਤਾ ੦ ਅਤੇ ਹਿਜ਼ਕੀਯਾਹ
ਨੇ ਯਹੋਵਾਹ ਅੱਗੇ ਏਹ ਆਖ ਕੇ ਪ੍ਰਾਰਥਨਾ ਕੀਤੀ, ੦
੧੬ ਹੇ ਸੈਨਾਂ ਦੇ ਯਹੋਵਾਹ, ਇਸਰਾਏਲ ਦੇ ਪਰਮੇਸ਼ੁਰ,
ਕਰੂਬੀਆਂ ਦੇ ਉੱਤੇ ਵਿਰਾਜਣ ਵਾਲੇ, ਧਰਤੀ ਦੀਆਂ
ਸਾਰੀਆਂ ਪਾਤਸ਼ਾਹੀਆਂ ਦਾ ਤੂੰ ਆਪ ਹੀ ਇਕੱਲਾ
ਪਰਮੇਸ਼ੁਰ ਹੈਂ। ਤੈਂ ਅਕਾਸ਼ ਅਤੇ ਧਰਤੀ ਨੂੰ
੧੭ ਬਣਾਇਆ ੦ ਹੇ ਯਹੋਵਾਹ, ਆਪਣਾ ਕੰਨ ਲਾ ਅਰ
ਸੁਣ ! ਹੇ ਯਹੋਵਾਹ, ਆਪਣੀਆਂ ਅੱਖੀਆਂ ਖੋਲ੍ਹ ਅਰ
ਵੇਖ ! ਤੂੰ ਸਨਹੇਰੀਬ ਦੀਆਂ ਸਾਰੀਆਂ ਗੱਲਾਂ ਨੂੰ ਸੁਣ
ਜਿਹੜੀਆਂ ਉਸ ਨੇ ਜੀਉਂਦੇ ਪਰਮੇਸ਼ੁਰ ਨੂੰ ਬੋਲੀਆਂ
੧੮ ਮਾਰਨ ਲਈ ਅਖਵਾ ਘੱਲੀਆਂ ਹਨ ੦ ਹੇ ਯਹੋਵਾਹ,
ਸੱਚ ਮੁੱਚ ਅੱਸ਼ੂਰ ਦੇ ਪਾਤਸ਼ਾਹਾਂ ਨੇ ਸਾਰੀਆਂ ਕੌਮਾਂ ਨੂੰ

ਅਤੇ ਉਹਨਾਂ ਦਿਆਂ ਦੇਸਾਂ ਨੂੰ ਨਾਸ ਕੀਤਾ ਹੈ ○
੧੯ ਅਤੇ ਉਹਨਾਂ ਨੇ ਉਨ੍ਹਾਂ ਦੇ ਦਿਓਤਿਆਂ ਨੂੰ ਅੱਗ ਵਿੱਚ
ਪਾ ਦਿੱਤਾ ਕਿਉਂ ਜੋ ਓਹ ਦਿਓਤੇ ਵੀ ਨਹੀਂ ਸਨ ਪਰ
ਆਦਮੀ ਦੀ ਦਸਤਕਾਰੀ, ਲੱਕੜੀ ਅਰ ਪੱਥਰ ਸਨ,
੨੦ ਸੋ ਉਹਨਾਂ ਨੇ ਉਨ੍ਹਾਂ ਨੂੰ ਨਾਸ ਕਰ ਦਿੱਤਾ ○ ਹੁਣ,
ਹੇ ਯਹੋਵਾਹ, ਸਾਡੇ ਪਰਮੇਸ਼ੁਰ, ਸਾਨੂੰ ਉਹ ਦੇ ਹੱਥੋਂ
ਬਚਾ ਭਈ ਧਰਤੀ ਦੀਆਂ ਸਾਰੀਆਂ ਪਾਤਸ਼ਾਹੀਆਂ
ਜਾਣ ਲੈਣ ਕਿ ਤੂੰ ਹੀ ਇਕੱਲਾ ਯਹੋਵਾਹ ਹੈਂ ! ॥
੨੧ ਤਦ ਆਮੋਸ ਦੇ ਪੁੱਤ੍ਰ ਯਸਾਯਾਹ ਨੇ ਹਿਜ਼ਕੀਯਾਹ
ਨੂੰ ਏਹ ਆਖਵਾ ਘੱਲਿਆ ਕਿ ਯਹੋਵਾਹ ਇਸਰਾਏਲ
ਦਾ ਪਰਮੇਸ਼ੁਰ ਐਉਂ ਆਖਦਾ ਹੈ, ਏਸ ਲਈ ਕਿ ਤੈਂ
ਅੱਸ਼ੂਰ ਦੇ ਪਾਤਸ਼ਾਹ ਸਨਹੇਰੀਬ ਦੇ ਵਿਖੇ ਮੈਥੋਂ
੨੨ ਪ੍ਰਾਰਥਨਾ ਕੀਤੀ ਹੈ ○ ਸੋ ਏਹ ਉਹ ਬਚਨ ਹੈ
ਜਿਹੜਾ ਯਹੋਵਾਹ ਉਹ ਦੇ ਵਿਖੇ ਬੋਲਦਾ ਹੈ,—
ਉਹ ਤੈਨੂੰ ਤੁੱਛ ਜਾਣਦੀ ਹੈ,
ਉਹ ਤੈਨੂੰ ਮਖੌਲ ਕਰਦੀ ਹੈ,—
ਸੀਯੋਨ ਦੀ ਕੁਆਰੀ ਧੀ ।
ਯਰੂਸ਼ਲਮ ਦੀ ਧੀ ਤੇਰੇ ਪਿੱਛੇ ਸਿਰ ਹਿਲਾਉਂਦੀ ਹੈ ।
੨੩ ਤੈਂ ਕਿਹ ਨੂੰ ਬੋਲੀਆਂ ਮਾਰੀਆਂ,
ਅਤੇ ਕਿਹ ਨੂੰ ਕੁਫ਼ਰ ਬਕਿਆ ?
ਤੈਂ ਕਿਹ ਦੇ ਵਿਰੁੱਧ ਅਵਾਜ਼ ਉੱਚੀ ਕੀਤੀ,
ਅਤੇ ਆਪਣੀਆਂ ਅੱਖੀਆਂ ਉਤਾਹਾਂ ਚੁੱਕੀਆਂ ?
ਇਸਰਾਏਲ ਦੇ ਪਵਿੱਤਰ ਪੁਰਖ ਦੇ ਵਿਰੁੱਧ !
੨੪ ਤੈਂ ਆਪਣੇ ਟਹਿਲੂਆਂ ਦੇ ਰਾਹੀਂ ਪ੍ਰਭੁ ਨੂੰ ਬੋਲੀਆਂ
ਮਾਰੀਆਂ,
ਅਤੇ ਆਖਿਆ, ਮੈਂ ਆਪਣਿਆਂ ਬਾਹਲਿਆਂ ਰਥਾਂ
ਨਾਲ
ਪਹਾੜਾਂ ਦੀਆਂ ਟੀਸੀਆਂ ਉੱਤੇ ਚੜ੍ਹਿਆ ਹਾਂ,
ਸਗੋਂ ਲਬਾਨੋਨ ਦੇ ਵਿੱਚਕਾਰ ਤਾਈਂ ।
ਮੈਂ ਉਹ ਦੇ ਉੱਚੇ ਤੋਂ ਉੱਚੇ ਦਿਆਰ,
ਤੇ ਵਧੀਆ ਤੋਂ ਵਧੀਆ ਸਰੂ ਵੱਢ ਛੱਡਿਆ ।
ਮੈਂ ਉਹ ਦੀ ਉੱਚੀ ਤੋਂ ਉੱਚੀ ਟੀਸੀ ਵਿੱਚ,
ਉਹ ਦੀ ਬਣ ਵਾੜੀ ਵਿੱਚ ਜਾ ਵੜਿਆ ।
੨੫ ਮੈਂ ਤਾਂ ਪੁੱਟ ਪੁੱਟ ਕੇ ਪਾਣੀ ਪੀਤਾ,
ਮੈਂ ਆਪਣੇ ਪੈਰਾਂ ਦੀਆਂ ਤਲੀਆਂ ਨਾਲ
ਮਿਸਰ ਦੀਆਂ ਸਾਰੀਆਂ ਨਦੀਆਂ ਨੂੰ ਸੁਕਾ ਦਿੱਤਾ ॥
੨੬ ਕੀ ਤੈਂ ਨਹੀਂ ਸੁਣਿਆ ਭਈ ਬਹੁਤ ਚਿਰ ਹੋਇਆ
ਮੈਂ ਏਹ ਠਾਣ ਲਿਆ ਸੀ,
ਅਤੇ ਪੁਰਾਣਿਆਂ ਦਿਨਾਂ ਵਿੱਚ ਮੈਂ ਏਹ ਦਾ ਉਪਾਓ
ਕੀਤਾ ਸੀ ?
ਹੁਣ ਮੈਂ ਉਹ ਨੂੰ ਪੂਰਾ ਕਰਦਾ ਹਾਂ,
ਭਈ ਤੂੰ ਗੜ੍ਹ ਵਾਲਿਆਂ ਸ਼ਹਿਰਾਂ ਨੂੰ
ਉਜਾੜ ਪੁਜਾੜ ਕੇ ਥੇਹ ਕਰ ਛੱਡੇਂ ।
੨੭ ਸੋ ਓਹਨਾਂ ਦੇ ਨਿਵਾਸੀ ਨਿਰਬਲ ਹੋਣ ਕਰਕੇ
ਘਾਬਰ ਗਏ ਅਰ ਬੇਕਲ ਕੀਤੇ ਗਏ,
ਉਹ ਖੇਤ ਦਾ ਸਾਗ ਪੱਤ ਅਤੇ ਹਰੀ ਅੰਗੂਰੀ,
ਅਤੇ ਛੱਤ ਉੱਤੇ ਦੇ ਘਾਹ ਅਰ ਉਸ ਅੰਨ ਵਾਂਙੁ ਹੋ
ਗਏ
ਜੋ ਉੱਗਣੋਂ ਅਗੇਤਰਾ ਹੀ ਸੁੱਕ ਜਾਵੇ ।
੨੮ ਪਰ ਮੈਂ ਤੇਰਾ ਬੈਠਣਾ, ਤੇਰਾ ਅੰਦਰ ਬਾਹਰ ਆਉਣਾ
ਜਾਣਾ,
ਅਰ ਤੇਰਾ ਮੇਰੇ ਉੱਤੇ ਖਿਝਣਾ ਜਾਣਦਾ ਹਾਂ ।
੨੯ ਏਸ ਲਈ ਕਿ ਤੇਰਾ ਮੇਰੇ ਉੱਤੇ ਖਿਝਣਾ,
ਅਰ ਤੇਰਾ ਘਮੰਡ ਮੇਰੇ ਕੰਨੀਂ ਪਹੁੰਚਾ ਹੈ,
ਸੋ ਮੈਂ ਆਪਣੀ ਨਕੇਲ ਤੇਰੇ ਨੱਕ ਵਿੱਚ,
ਅਰ ਆਪਣੀ ਲਗਾਮ ਤੇਰੇ ਮੂੰਹ ਵਿੱਚ ਪਾਵਾਂਗਾ,
ਅਰ ਜਿਹੜੇ ਰਾਹ ਤੂੰ ਆਇਆ, ਉਸੇ ਰਾਹ ਤੈਨੂੰ
ਪਿਛਾਹਾਂ ਮੋੜ ਦਿਆਂਗਾ ॥
੩੦ ਅਤੇ ਤੇਰੇ ਲਈ ਇਹ ਨਿਸ਼ਾਨ ਹੋਵੇਗਾ,
ਇਸ ਵਰਹੇ ਉਹ ਖਾਓ ਜੋ ਆਪ ਉੱਗੇ,
ਦੂਜੇ ਵਰਹੇ ਉਹ ਜੋ ਉਸ ਤੋਂ ਉੱਗੇ,
ਅਤੇ ਤੀਜੇ ਵਰਹੇ ਬੀਜੋ, ਵੱਢੋ,
ਅੰਗੂਰੀ ਬਾਗ ਲਾਓ ਅਰ ਓਹਨਾਂ ਦਾ ਫਲ ਖਾਓ ।
੩੧ ਤਦ ਓਹ ਭਗੌੜੇ ਜੋ ਯਹੂਦਾਹ ਦੇ ਘਰਾਣੇ ਵਿੱਚੋਂ
ਬਚ ਰਹੇ ਹਨ,
ਹੇਠਾਂ ਨੂੰ ਜੜ੍ਹ ਫੜ ਕੇ ਉਤਾਹਾਂ ਨੂੰ ਫਲਣਗੇ,
੩੨ ਕਿਉਂ ਜੋ ਇੱਕ ਬਕੀਆ ਯਰੂਸ਼ਲਮ ਵਿੱਚੋਂ,
ਅਰ ਬਚੇ ਖੁਚੇ ਸੀਯੋਨ ਪਰਬਤ ਵਿੱਚੋਂ ਨਿੱਕਲਣਗੇ,
ਸੈਨਾਂ ਦੇ ਯਹੋਵਾਹ ਦੀ ਅਣਖ ਇਹ ਕਰੇਗੀ ॥
੩੩ ਏਸ ਲਈ ਅੱਸ਼ੂਰ ਦੇ ਪਾਤਸ਼ਾਹ ਦੇ ਵਿਖੇ ਯਹੋਵਾਹ
ਐਉਂ ਫ਼ਰਮਾਉਂਦਾ ਹੈ,—
ਉਹ ਨਾ ਤਾਂ ਇਸ ਸ਼ਹਿਰ ਕੋਲ ਆਵੇਗਾ,

ਨਾ ਐਥੇ ਬਾਣ ਚਲਾਵੇਗਾ,
ਨਾ ਢਾਲ ਲੈ ਕੇ ਉਹ ਦੇ ਉੱਤੇ ਧਾਵਾ ਕਰੇਗਾ,
ਨਾ ਉਹ ਦੇ ਅੱਗੇ ਦਮਦਮਾ ਬਣਾਵੇਗਾ ।
੩੪ ਜਿਸ ਰਾਹ ਉਹ ਆਇਆ, ਉਸੇ ਰਾਹ ਉਹ ਮੁੜ ਜਾਵੇਗਾ,
ਉਹ ਇਸ ਸ਼ਹਿਰ ਕੋਲ ਨਾ ਆਵੇਗਾ,
ਏਹ ਯਹੋਵਾਹ ਦਾ ਵਾਕ ਹੈ !
੩੫ ਮੈਂ ਆਪਣੇ ਨਮਿੱਤ ਤੇ ਆਪਣੇ ਦਾਸ ਦਾਊਦ ਦੇ ਨਮਿੱਤ
ਇਸ ਸ਼ਹਿਰ ਨੂੰ ਬਚਾਉਣ ਲਈ
ਉਹ ਨੂੰ ਸਾਂਭ ਰੱਖਾਂਗਾ ॥
੩੬ ਯਹੋਵਾਹ ਦੇ ਦੂਤ ਨੇ ਨਿੱਕਲ ਕੇ ਅੱਸ਼ੂਰੀਆਂ ਦੇ
ਡੇਰੇ ਵਿੱਚ ਇੱਕ ਲੱਖ ਪਚਾਸੀ ਹਜ਼ਾਰ ਮਾਰ ਛੱਡੇ
ਅਤੇ ਜਦ ਲੋਕ ਤੜਕਸਾਰ ਉੱਠੇ, ਤਾਂ ਵੇਖੋ, ਓਹ
੩੭ ਸਭ ਲੋਥਾਂ ਹੀ ਲੋਥਾਂ ਸਨ! ੦ ਸੋ ਅੱਸ਼ੂਰ ਦਾ
ਪਾਤਸ਼ਾਹ ਸਨਹੇਰੀਬ ਕੂਚ ਕਰ ਕੇ ਚੱਲਿਆ ਗਿਆ
੩੮ ਅਤੇ ਮੁੜ ਕੇ ਨੀਨਵਾਹ ਵਿੱਚ ਜਾ ਰਿਹਾ ੦ ਫੇਰ
ਐਉਂ ਹੋਇਆ ਕਿ ਜਦ ਉਹ ਆਪਣੇ ਦਿਓਤੇ
ਨਿਸਰੋਕ ਦੇ ਮੰਦਰ ਵਿੱਚ ਪੂਜਾ ਕਰ ਰਿਹਾ ਸੀ ਤਾਂ ਉਹ
ਦੇ ਪੁੱਤ੍ਰਾਂ ਅਦਰੰਮਲਕ ਅਰ ਸ਼ਰਸਰ ਨੇ ਉਹ ਨੂੰ
ਤਲਵਾਰ ਨਾਲ ਵੱਢ ਛੱਡਿਆ ਅਰ ਓਹ ਅਰਾਰਾਤ
ਦੇ ਦੇਸ ਨੂੰ ਭੱਜ ਗਏ । ਤਾਂ ਉਹ ਦਾ ਪੁੱਤ੍ਰ
ਏਸਰ-ਹੱਦੋਨ ਉਹ ਦੇ ਥਾਂ ਰਾਜ ਕਰਨ ਲੱਗਾ ॥

## ੩੮ ਹਿਜ਼ਕੀਯਾਹ ਦਾ ਚੰਗਾ ਹੋਣਾ ਅਤੇ ਗੀਤ ਗਾਉਣਾ

ਉਨ੍ਹੀਂ ਦਿਨੀਂ ਹਿਜ਼ਕੀਯਾਹ ਬਿਮਾਰ ਹੋ ਕੇ ਮਰਨ
ਲੱਗਾ ਸੀ ਤਾਂ ਆਮੋਸ ਦਾ ਪੁੱਤ੍ਰ ਯਸਾਯਾਹ ਨਬੀ ਉਹ
ਦੇ ਕੋਲ ਆਇਆ ਅਰ ਉਹ ਨੂੰ ਆਖਿਆ,
ਯਹੋਵਾਹ ਐਉਂ ਆਖਦਾ ਹੈ ਕਿ ਤੂੰ ਆਪਣੇ ਘਰਾਣੇ
ਉੱਤੇ ਜੁੰਮੇਵਾਰੀ ਪਾ, ਕਿਉਂ ਜੋ ਤੂੰ ਮਰਨਾਊ ਹੈਂ ਅਰ
੨ ਬਚੇਂਗਾ ਨਹੀਂ ੦ ਤਦ ਹਿਜ਼ਕੀਯਾਹ ਨੇ ਕੰਧ ਵੱਲ
ਮੂੰਹ ਫੇਰ ਕੇ ਯਹੋਵਾਹ ਕੋਲੋਂ ਪ੍ਰਾਰਥਨਾ ਕੀਤੀ ੦
੩ ਅਤੇ ਆਖਿਆ, ਹੇ ਯਹੋਵਾਹ, ਚੇਤੇ ਕਰੀਂ ਕਿ ਮੈਂ
ਕਿਵੇਂ ਤੇਰੇ ਹਜ਼ੂਰ ਵਫ਼ਾਦਾਰੀ ਨਾਲ ਅਰ ਪੂਰੇ ਦਿਲ
ਨਾਲ ਚੱਲਦਾ ਰਿਹਾ ਹਾਂ ਅਤੇ ਜੋ ਤੇਰੀ ਨਿਗਾਹ ਵਿੱਚ
ਭਲਾ ਸੀ ਓਹੋ ਮੈਂ ਕੀਤਾ ਹੈ । ਤਾਂ ਹਿਜ਼ਕੀਯਾਹ
੪ ਭੁੱਬਾਂ ਮਾਰ ਮਾਰ ਕੇ ਰੋਇਆ ੦ ਫੇਰ ਯਹੋਵਾਹ ਦਾ
੫ ਬਚਨ ਯਸਾਯਾਹ ਨੂੰ ਆਇਆ ੦ ਕਿ ਜਾਹ,
ਹਿਜ਼ਕੀਯਾਹ ਨੂੰ ਆਖ ਭਈ ਯਹੋਵਾਹ ਤੇਰੇ ਪਿਤਾ
ਦਾਊਦ ਦਾ ਪਰਮੇਸ਼ੁਰ ਐਉਂ ਆਖਦਾ ਹੈ, ਮੈਂ ਤੇਰੀ
ਪ੍ਰਾਰਥਨਾ ਸੁਣੀ ਹੈ, ਮੈਂ ਤੇਰੇ ਅੱਥਰੂ ਵੇਖੇ ਹਨ । ਵੇਖ,
ਮੈਂ ਤੇਰੀ ਉਮਰ ਵਿੱਚ ਪੰਦਰਾਂ ਵਰਹੇ ਹੋਰ ਵਧਾਵਾਂਗਾ ੦
੬ ਮੈਂ ਤੈਨੂੰ ਅਤੇ ਇਸ ਸ਼ਹਿਰ ਨੂੰ ਅੱਸ਼ੂਰ ਦੇ ਪਾਤਸ਼ਾਹ
ਦੇ ਹੱਥੋਂ ਛੁਡਾਵਾਂਗਾ ਅਤੇ ਇਸ ਸ਼ਹਿਰ ਨੂੰ ਸਾਂਭ
੭ ਰੱਖਾਂਗਾ ੦ ਯਹੋਵਾਹ ਵੱਲੋਂ ਤੇਰੇ ਲਈ ਏਹ ਨਿਸ਼ਾਨ
ਹੋਵੇਗਾ ਕਿ ਯਹੋਵਾਹ ਆਪਣਾ ਬਚਨ ਜੋ ਉਹ
੮ ਬੋਲਿਆ ਪੂਰਾ ਕਰੇਗਾ ੦ ਵੇਖ, ਮੈਂ ਉਸ ਪਰਛਾਵੇਂ ਨੂੰ
ਜਿਹੜਾ ਆਹਾਜ਼ ਦੀ ਧੁੱਪ ਘੜੀ ਉੱਤੇ ਸੂਰਜ ਨਾਲ
ਲਹਿ ਗਿਆ ਹੈ ਦਸ ਦਰਜੇ ਪਿੱਛਾਹਾਂ ਮੋੜ
ਦਿਆਂਗਾ । ਤਾਂ ਸੂਰਜ ਦਾ ਪਰਛਾਵਾਂ ਦਸ ਦਰਜੇ ਧੁੱਪ
ਘੜੀ ਉੱਤੇ ਮੁੜ ਗਿਆ ਜਿੱਥੋਂ ਉਹ ਲਹਿ ਗਿਆ
ਸੀ ॥
੯ ਯਹੂਦਾਹ ਦੇ ਪਾਤਸ਼ਾਹ ਹਿਜ਼ਕੀਯਾਹ ਦੀ ਲਿਖਤ
ਜਦ ਉਹ ਬਿਮਾਰ ਹੋ ਕੇ ਆਪਣੀ ਬਿਮਾਰੀ ਤੋਂ ਬਚ
ਗਿਆ,—
੧੦ ਮੈਂ ਆਖਿਆ ਸੀ ਕਿ ਮੈਂ ਆਪਣੀ ਅੱਧੀ ਉਮਰ ਵਿੱਚ
ਪਤਾਲ ਦੇ ਫਾਟਕਾਂ ਵਿੱਚ ਚੱਲਿਆ ਜਾਵਾਂਗਾ,
ਮੈਂ ਆਪਣੇ ਵਰਿਹਾਂ ਦੇ ਬਕੀਏ ਤੋਂ ਰਹਿ ਗਿਆ ਹਾਂ ।
੧੧ ਮੈਂ ਆਖਿਆ, ਮੈਂ ਯਹੋਵਾਹ ਨੂੰ ਨਹੀਂ ਵੇਖਾਂਗਾ,
ਯਹੋਵਾਹ ਨੂੰ ਜੀਉਂਦਿਆਂ ਦੀ ਧਰਤੀ ਵਿੱਚ,
ਮੈਂ ਆਦਮੀ ਨੂੰ ਸੰਸਾਰ ਦੇ ਵਾਸੀਆਂ ਨਾਲ ਫੇਰ ਨਹੀਂ ਤੱਕਾਂਗਾ ।
੧੨ ਮੇਰਾ ਡੇਰਾ ਪੁੱਟਿਆ ਗਿਆ,
ਅਤੇ ਅਯਾਲੀ ਦੇ ਤੰਬੂ ਵਾਂਙੁ ਮੇਰੇ ਉੱਤੋਂ ਚੁੱਕਿਆ ਗਿਆ,
ਮੈਂ ਜੁਲਾਹੇ ਵਾਂਙੁ ਆਪਣਾ ਜੀਵਨ ਵਲ੍ਹੇਟ ਲਿਆ,
ਉਹ ਮੈਨੂੰ ਖੱਡੀ ਤੋਂ ਕੱਟ ਦੇਵੇਗਾ,
ਦਿਨ ਤੋਂ ਰਾਤ ਤੀਕ ਤੂੰ ਮੇਰਾ ਅੰਤ ਕਰ ਦੇਵੇਂਗਾ ।
੧੩ ਮੈਂ ਸਵੇਰ ਤੀਕ ਸ਼ੇਰ ਬਬਰ ਵਾਂਙੁ ਹੂੰਗਦਾ ਰਿਹਾ*

* ਅਥਵਾ, ਆਪ ਨੂੰ ਬਣਾਇਆ ।

ਐਉਂ ਉਹ ਮੇਰੀਆਂ ਸਾਰੀਆਂ ਹੱਡੀਆਂ ਭੰਨ ਸੁੱਟਦਾ ਹੈ,
ਦਿਨ ਤੋਂ ਰਾਤ ਤੀਕ ਤੂੰ ਮੇਰਾ ਅੰਤ ਕਰ ਦੇਵੇਂਗਾ ॥
੧੪ ਮੈਂ ਅਬਾਬੀਲ ਯਾ ਕੂੰਜ ਵਾਂਙੁ ਚੀਂ ਚੀਂ ਕਰਦਾ ਰਿਹਾ,
ਮੈਂ ਘੁੱਗੀ ਵਾਂਙੁ ਹੂੰਗਦਾ ਰਿਹਾ,
ਮੇਰੀਆਂ ਅੱਖਾਂ ਉਤਾਹਾਂ ਵੇਖਣ ਤੋਂ ਰਹਿ ਗਈਆਂ,
ਹੇ ਯਹੋਵਾਹ, ਮੇਰੇ ਉੱਤੇ ਜ਼ੁਲਮ ਹੈ, ਤੂੰ ਮੇਰੀ ਜ਼ਮਾਨਤ ਦੇਹ !
੧੫ ਮੈਂ ਕੀ ਬੋਲਾਂ ? ਉਸ ਮੈਨੂੰ ਆਖਿਆ,
ਅਤੇ ਉਸ ਆਪ ਕੀਤਾ ਵੀ ।
ਮੈਂ ਆਪਣੀ ਜਾਨ ਦੀ ਕੁੜੱਤਣ ਦੇ ਕਾਰਨ,
ਆਪਣੇ ਸਾਰੇ ਵਰਹੇ ਹੌਲੀ ਹੌਲੀ ਚੱਲਾਂਗਾ ॥
੧੬ ਹੇ ਪ੍ਰਭੁ, ਇਨ੍ਹਾਂ ਗੱਲਾਂ ਦੇ ਕਾਰਨ ਮਨੁੱਖ ਦੀ ਹਯਾਤੀ ਹੈ,
ਅਤੇ ਇਨ੍ਹਾਂ ਹੀ ਸਾਰੀਆਂ ਵਿੱਚ ਮੇਰੇ ਆਤਮਾ ਦੀ ਹਯਾਤੀ ਹੈ,
ਸੋ ਮੈਨੂੰ ਚੰਗਾ ਕਰ ਅਤੇ ਮੈਨੂੰ ਹਯਾਤੀ ਬਖ਼ਸ਼ ।
੧੭ ਵੇਖ, ਮੇਰੀ ਸ਼ਾਂਤੀ ਲਈ ਕੁੜੱਤਣ ਹੀ ਕੁੜੱਤਣ ਹੁੰਦੀ ਸੀ,
ਪਰ ਤੈਂ ਪ੍ਰੇਮ ਨਾਲ ਮੇਰੀ ਜਾਨ ਨੂੰ
ਨੇਸਤੀ ਦੇ ਟੋਏ ਤੋਂ ਛੁਡਾਇਆ ਹੈ,
ਕਿਉਂ ਜੋ ਤੈਂ ਮੇਰੇ ਸਾਰੇ ਪਾਪਾਂ ਨੂੰ
ਆਪਣੀ ਪਿੱਠ ਪਿੱਛੇ ਸੁੱਟ ਦਿੱਤਾ ਹੈ ।
੧੮ ਪਤਾਲ ਤਾਂ ਤੇਰਾ ਧੰਨਵਾਦ ਨਹੀਂ ਕਰ ਸੱਕਦਾ,
ਨਾ ਮੌਤ ਤੇਰੀ ਉਸਤਤ ਕਰ ਸੱਕਦੀ,
ਟੋਏ ਵਿੱਚ ਲਹਿਣ ਵਾਲੇ ਤੇਰੀ ਵਫ਼ਾਦਾਰੀ ਦੀ ਆਸ ਨਹੀਂ ਰੱਖ ਸੱਕਦੇ ।
੧੯ ਜੀਉਂਦਾ, ਹਾਂ, ਜੀਉਂਦਾ ਹੀ ਤੇਰਾ ਧੰਨਵਾਦ ਕਰੇਗਾ,
ਜਿਵੇਂ ਮੈਂ ਅੱਜ ਕਰਦਾ ਹਾਂ !
ਪਿਤਾ ਆਪਣੇ ਪੁੱਤ੍ਰਾਂ ਨੂੰ ਤੇਰੀ ਵਫ਼ਾਦਾਰੀ ਦੱਸੇਗਾ ।
੨੦ ਯਹੋਵਾਹ ਮੇਰੇ ਬਚਾਉਣ ਲਈ ਤਿਆਰ ਹੈ,
ਸੋ ਅਸੀਂ ਆਪਣੇ ਤਾਰ ਵਾਲੇ ਵਾਜੇ
ਆਪਣੀ ਉਮਰ ਦੇ ਸਾਰੇ ਦਿਨ ਯਹੋਵਾਹ ਦੇ ਭਵਨ ਵਿੱਚ ਵਜਾਵਾਂਗੇ ॥

੨੧ ਯਸਾਯਾਹ ਨੇ ਆਖਿਆ ਸੀ, ਓਹ ਹਜੀਰਾਂ ਦੀ
ਲੁੱਪਰੀ ਲੈ ਕੇ ਫੋੜੇ ਉੱਤੇ ਲੇਪ ਕਰ ਦੇਣ ਤਾਂ ਉਹ
੨੨ ਬਚ ਜਾਵੇਗਾ ੦ ਹਿਜ਼ਕੀਯਾਹ ਨੇ ਆਖਿਆ ਸੀ, ਕੀ
ਨਿਸ਼ਾਨ ਹੈ ਭਈ ਮੈਂ ਯਹੋਵਾਹ ਦੇ ਭਵਨ ਨੂੰ
ਚੜ੍ਹਾਂਗਾ ? ॥

## ੩੯ ਬਾਬਲ ਤੋਂ ਰਾਜ ਦੂਤ

ਉਸ ਵੇਲੇ ਬਾਬਲ ਦੇ ਪਾਤਸ਼ਾਹ ਬਲਦਾਨ ਦੇ
ਪੁੱਤ੍ਰ ਮਰੋਦਕ-ਬਲਦਾਨ ਨੇ ਹਿਜ਼ਕੀਯਾਹ ਨੂੰ ਚਿੱਠੀਆਂ
ਅਰ ਇੱਕ ਸੁਗਾਤ ਘੱਲੀ ਕਿਉਂ ਜੋ ਉਸ ਨੇ ਸੁਣਿਆ
ਸੀ ਕਿ ਉਹ ਬਿਮਾਰ ਹੋ ਗਿਆ ਸੀ ਅਤੇ ਹੁਣ ਤਕੜਾ
੨ ਹੈ ੦ ਹਿਜ਼ਕੀਯਾਹ ਉਹਨਾਂ ਦੇ ਕਾਰਨ ਅਨੰਦ
ਹੋਇਆ ਅਤੇ ਉਹਨਾਂ ਨੂੰ ਆਪਣਾ ਤੋਸ਼ਾ ਖ਼ਾਨਾ
ਵਿਖਾਇਆ, ਚਾਂਦੀ, ਸੋਨਾ, ਮਸਾਲਾ, ਖਾਲਸ ਤੇਲ,
ਆਪਣਾ ਸਾਰਾ ਸ਼ਸਤਰ ਖ਼ਾਨਾ ਅਰ ਉਹ ਸਭ ਕੁਝ
ਜੋ ਉਹ ਦੇ ਭੰਡਾਰਾਂ ਵਿੱਚ ਸੀ । ਉਹ ਦੇ ਮਹਿਲ
ਵਿੱਚ ਅਤੇ ਉਹ ਦੀ ਸਾਰੀ ਪਾਤਸ਼ਾਹੀ ਵਿੱਚ ਕੋਈ
ਚੀਜ਼ ਨਹੀਂ ਸੀ ਜਿਹ ਨੂੰ ਹਿਜ਼ਕੀਯਾਹ ਨੇ ਓਹਨਾਂ ਨੂੰ
੩ ਨਹੀਂ ਵਿਖਾਇਆ ੦ ਤਾਂ ਯਸਾਯਾਹ ਨਬੀ ਹਿਜ਼ਕੀਯਾਹ
ਪਾਤਸ਼ਾਹ ਕੋਲ ਆਇਆ ਅਤੇ ਉਹ ਨੂੰ ਆਖਿਆ,
ਇਨ੍ਹਾਂ ਮਨੁੱਖਾਂ ਨੇ ਕੀ ਆਖਿਆ ਅਤੇ ਓਹ ਕਿੱਥੋਂ ਤੇਰੇ
ਕੋਲ ਆਏ ? ਹਿਜ਼ਕੀਯਾਹ ਨੇ ਅੱਗੋਂ ਆਖਿਆ,
ਓਹ ਇੱਕ ਦੂਰ ਦੇ ਦੇਸ ਤੋਂ ਮੇਰੇ ਕੋਲ ਆਏ, ਬਾਬਲ
੪ ਤੋਂ ੦ ਉਸ ਆਖਿਆ, ਓਹਨਾਂ ਨੇ ਤੇਰੇ ਮਹਿਲ ਵਿੱਚ
ਕੀ ਵੇਖਿਆ ? ਤਦ ਹਿਜ਼ਕੀਯਾਹ ਨੇ ਆਖਿਆ,
ਜੋ ਕੁਝ ਮੇਰੇ ਮਹਿਲ ਵਿੱਚ ਹੈ ਓਹਨਾਂ ਨੇ ਵੇਖਿਆ,
ਮੇਰਿਆਂ ਭੰਡਾਰਾਂ ਵਿੱਚ ਕੋਈ ਵਸਤ ਨਹੀਂ ਜੋ ਮੈਂ
੫ ਓਹਨਾਂ ਨੂੰ ਨਹੀਂ ਵਿਖਾਈ ੦ ਤਾਂ ਯਸਾਯਾਹ ਨੇ
ਹਿਜ਼ਕੀਯਾਹ ਨੂੰ ਆਖਿਆ, ਸੈਨਾਂ ਦੇ ਯਹੋਵਾਹ ਦਾ
੬ ਬਚਨ ਸੁਣ ! ੦ ਵੇਖ, ਓਹ ਦਿਨ ਆਉਂਦੇ ਹਨ
ਜਦ ਸਭ ਕੁਝ ਜੋ ਤੇਰੇ ਮਹਿਲ ਵਿੱਚ ਹੈ ਅਰ ਜੋ ਕੁਝ
ਤੇਰੇ ਪਿਉ ਦਾਦਿਆਂ ਨੇ ਅੱਜ ਦੇ ਦਿਨ ਤਾਈਂ
ਇਕੱਠਾ ਕੀਤਾ ਹੈ ਬਾਬਲ ਨੂੰ ਲੈ ਜਾਇਆ ਜਾਵੇਗਾ,
ਕੁਝ ਵੀ ਛੱਡਿਆ ਨਾ ਜਾਵੇਗਾ, ਯਹੋਵਾਹ ਆਖਦਾ
੭ ਹੈ ੦ ਅਤੇ ਤੇਰੇ ਪੁੱਤ੍ਰਾਂ ਵਿੱਚੋਂ ਜੋ ਤੈਥੋਂ ਪੈਦਾ ਹੋਣਗੇ
ਜਿਨ੍ਹਾਂ ਨੂੰ ਤੂੰ ਜਨਮ ਦੇਵੇਂਗਾ ਕਈਆਂ ਨੂੰ ਓਹ

ਲੈ ਜਾਣਗੇ ਅਰ ਓਹ ਬਾਬਲ ਦੇ ਪਾਤਸ਼ਾਹ ਦੇ
੮ ਮਹਿਲ ਵਿੱਚ ਖੁਸਰੇ ਬਣਨਗੇ ੦ ਹਿਜ਼ਕੀਯਾਹ ਨੇ
ਯਸਾਯਾਹ ਨੂੰ ਆਖਿਆ, ਯਹੋਵਾਹ ਦਾ ਬਚਨ ਜੋ
ਉਹ ਬੋਲਿਆ ਚੰਗਾ ਹੈ ਅਤੇ ਓਸ ਏਹ ਵੀ
ਆਖਿਆ, ਮੇਰੇ ਦਿਨਾਂ ਵਿੱਚ ਤਾਂ ਸ਼ਾਂਤੀ ਤੇ ਅਮਨ
ਰਹੇਗਾ ॥

## ੪੦ ਪਰਜਾ ਲਈ ਦਿਲਾਸਾ

ਦਿਲਾਸਾ ਦਿਓ, ਮੇਰੀ ਪਰਜਾ ਨੂੰ ਦਿਲਾਸਾ ਦਿਓ,
ਤੁਹਾਡਾ ਪਰਮੇਸ਼ੁਰ ਆਖਦਾ ਹੈ ।
੨ ਯਰੂਸ਼ਲਮ ਦੇ ਦਿਲ ਨਾਲ ਬੋਲੋ ਅਤੇ ਉਹ ਨੂੰ ਪੁਕਾਰ ਕੇ ਆਖੋ,
ਭਈ ਉਹ ਦਾ ਜੁੱਧ ਪੂਰਾ ਹੋਇਆ,
ਭਈ ਉਹ ਦੀ ਬਦੀ ਦਾ ਡੰਨ ਕਬੂਲ ਹੋਇਆ,
ਭਈ ਉਹ ਯਹੋਵਾਹ ਦੇ ਹੱਥੋਂ ਆਪਣੇ ਸਾਰੇ ਪਾਪਾਂ ਦਾ ਦੁਗਣਾ ਡੰਨ ਪਾ ਚੁੱਕਿਆ ॥
੩ ਇੱਕ ਅਵਾਜ਼ ਪੁਕਾਰਦੀ ਹੈ,
ਉਜਾੜ ਵਿੱਚ ਯਹੋਵਾਹ ਦਾ ਰਾਹ ਤਿਆਰ ਕਰੋ,
ਬੀਆਬਾਨ ਵਿੱਚ ਸਾਡੇ ਪਰਮੇਸ਼ੁਰ ਲਈ ਇੱਕ ਸ਼ਾਹ ਰਾਹ ਨੂੰ ਸਿੱਧਾ ਬਣਾਓ ।
੪ ਹਰੇਕ ਦੂਣ ਉੱਚੀ ਕੀਤੀ ਜਾਵੇਗੀ,
ਅਤੇ ਹਰੇਕ ਪਹਾੜ ਅਰ ਟਿੱਬਾ ਨੀਵਾਂ ਕੀਤਾ ਜਾਵੇਗਾ,
ਖੁਰਦਲਾ ਪੱਧਰਾ ਅਰ ਬਿਖੜੇ ਥਾਂ ਮਦਾਨ ਹੋਣਗੇ ।
੫ ਯਹੋਵਾਹ ਦਾ ਪਰਤਾਪ ਪਰਗਟ ਹੋਵੇਗਾ,
ਅਤੇ ਸਭ ਬਸ਼ਰ ਇਕੱਠੇ ਵੇਖਣਗੇ,
ਯਹੋਵਾਹ ਦਾ ਮੂੰਹ ਜੋ ਇਹ ਬੋਲਿਆ ਹੈ ॥
੬ ਇੱਕ ਅਵਾਜ਼ ਆਖਦੀ ਹੈ, ਪਰਚਾਰ ਕਰ !
ਤਾਂ ਮੈਂ ਆਖਿਆ, ਮੈਂ ਕੀ ਪਰਚਾਰ ਕਰਾਂ ?
ਹਰ ਬਸ਼ਰ ਘਾਹ ਹੀ ਹੈ,
ਉਹ ਦਾ ਸਾਰਾ ਸੁਹੱਪਣ ਖੇਤ ਦੇ ਫੁੱਲ ਵਰਗਾ ਹੈ ।
੭ ਘਾਹ ਸੁੱਕ ਜਾਂਦਾ ਅਤੇ ਫੁੱਲ ਕੁਮਲਾ ਜਾਂਦਾ ਹੈ,
ਜਦ ਯਹੋਵਾਹ ਦਾ ਸਾਹ ਉਸ ਉੱਤੇ ਫੂਕਿਆ ਜਾਂਦਾ ਹੈ,—
ਸੱਚ ਮੁੱਚ ਲੋਕ ਘਾਹ ਹੀ ਹਨ !
੮ ਘਾਹ ਸੁੱਕ ਜਾਂਦਾ ਅਤੇ ਫੁੱਲ ਕੁਮਲਾ ਜਾਂਦਾ ਹੈ,
ਪਰ ਸਾਡੇ ਪਰਮੇਸ਼ੁਰ ਦਾ ਬਚਨ ਸਦਾ ਤੀਕ ਕਾਇਮ ਰਹੇਗਾ ॥
੯ ਹੇ ਸੀਯੋਨ, * ਖੁਸ਼ ਖਬਰੀ ਦੇ ਸੁਣਾਉਣ ਵਾਲੀ,
ਉੱਚੇ ਪਹਾੜ ਉੱਤੇ ਚੜ੍ਹ ਜਾਹ !
ਹੇ ਯਰੂਸ਼ਲਮ, † ਖੁਸ਼ ਖਬਰੀ ਦੇ ਸੁਣਾਉਣ ਵਾਲੀ,
ਆਪਣੀ ਅਵਾਜ਼ ਜ਼ੋਰ ਨਾਲ ਉੱਚੀ ਕਰ ਕੇ ਚੁੱਕ !
ਉੱਚੀ ਕਰ ਕੇ ਚੁੱਕ, ਨਾ ਡਰ, ਯਹੂਦਾਹ ਦੇ ਸ਼ਹਿਰਾਂ ਨੂੰ ਆਖ,
ਵੇਖੋ, ਤੁਹਾਡਾ ਪਰਮੇਸ਼ੁਰ !
੧੦ ਵੇਖੋ, ਪ੍ਰਭੁ ਯਹੋਵਾਹ ਤਕੜਾਈ ਨਾਲ ਆ ਰਿਹਾ ਹੈ,
ਉਹ ਦੀ ਭੁਜਾ ਉਹ ਦੇ ਲਈ ਰਾਜ ਕਰਦੀ ਹੈ,
ਵੇਖੋ, ਉਹ ਦਾ ਅਜਰ ਉਹ ਦੇ ਨਾਲ ਹੈ,
ਅਤੇ ਉਹ ਦਾ ਵਟਾਂਦਰਾ ਉਹ ਦੇ ਸਨਮੁਖ ਹੈ ।
੧੧ ਉਹ ਅਯਾਲੀ ਵਾਂਙੁ ਆਪਣੇ ਇੱਜੜ ਨੂੰ ਚਰਾਵੇਗਾ,
ਉਹ ਆਪਣੀਆਂ ਬਾਹਾਂ ਨਾਲ ਲੇਲਿਆਂ ਨੂੰ ਸੰਭਾਲੇਗਾ,
ਅਤੇ ਆਪਣੀ ਛਾਤੀ ਉੱਤੇ ਓਹਨਾਂ ਨੂੰ ਲਈ ਫਿਰੇਗਾ,
ਅਤੇ ਦੁੱਧ ਚੁੰਘਾਉਣ ਵਾਲੀਆਂ ਨੂੰ ਹੌਲੀ ਹੌਲੀ ਤੋਰੇਗਾ ॥
੧੨ ਕਿਹ ਨੇ ਆਪਣੀਆਂ ਚੁਲੀਆਂ ਨਾਲ ਪਾਣੀਆਂ ਨੂੰ ਮਿਣਿਆ,
ਅਤੇ ਆਪਣੀਆਂ ਗਿੱਠਾਂ ਨਾਲ ਅਕਾਸ਼ ਨੂੰ ਮਾਪਿਆ,
ਧਰਤੀ ਦੀ ਧੂੜ ਨੂੰ ਟੋਪੇ ਵਿੱਚ ਭਰਿਆ,
ਪਹਾੜਾਂ ਨੂੰ ਤੱਕੜੀਆਂ ਵਿੱਚ,
ਅਤੇ ਟਿੱਬਿਆਂ ਨੂੰ ਛਾਬਿਆਂ ਵਿੱਚ ਤੋਲਿਆ ਹੈ ?
੧੩ ਕਿਹ ਨੇ ਯਹੋਵਾਹ ਦਾ ਆਤਮਾ ਮਾਪਿਆ,
ਯਾ ਉਹ ਦਾ ਸਲਾਹੀ ਹੋ ਕੇ ਉਹ ਨੂੰ ਸਮਝਾਇਆ ?
੧੪ ਉਹ ਨੇ ਕਿਹ ਦੇ ਨਾਲ ਸਲਾਹ ਕੀਤੀ,
ਕਿਹ ਨੇ ਉਹ ਨੂੰ ਸਮਝ ਬਖਸ਼ੀ,
ਯਾ ਨਿਆਉਂ ਦਾ ਮਾਰਗ ਉਹ ਨੂੰ ਸਿਖਾਇਆ,
ਯਾ ਉਹ ਨੂੰ ਵਿੱਦਿਆ ਸਿਖਾਈ,
ਯਾ ਉਹ ਨੂੰ ਗਿਆਨ ਦਾ ਰਾਹ ਸਮਝਾਇਆ ?
੧੫ ਵੇਖੋ, ਕੌਮਾਂ ਡੋਲ ਵਿੱਚੋਂ ਇੱਕ ਤੁਪਕੇ ਜਿਹੀਆਂ ਹਨ,
ਅਤੇ ਛਾਬਿਆਂ ਦੀ ਧੂੜ ਜਿਹੀਆਂ ਗਿਣੀਦੀਆਂ ਹਨ,

* ਅਥਵਾ, ਸੀਯੋਨ ਨੂੰ । † ਅਥਵਾ, ਯਰੂਸ਼ਲਮ ਨੂੰ ।

ਵੇਖੋ, ਉਹ ਟਾਪੂਆਂ ਨੂੰ ਇੱਕ ਕਣੀ ਵਾਂਙੁ ਚੁੱਕ ਲੈਂਦਾ
ਹੈ ।
੧੬ ਲਬਾਨੋਨ ਬਾਲਣ ਲਈ ਥੋੜਾ ਹੈ,
ਅਤੇ ਉਹ ਦੇ ਦਰਿੰਦੇ ਹੋਮ ਬਲੀ ਲਈ ਵੀ ਥੋੜੇ
ਹਨ ।
੧੭ ਸਾਰੀਆਂ ਕੌਮਾਂ ਉਹ ਦੇ ਹਜ਼ੂਰ ਨਾ ਹੋਈਆਂ ਜਿਹੀਆਂ
ਹਨ,
ਓਹ ਉਸ ਤੋਂ ਨੇਸਤੀ ਤੋਂ ਘੱਟ ਅਤੇ ਫੋਕਟ
ਗਿਣੀਦੀਆਂ ਹਨ ॥
੧੮ ਤੁਸੀਂ ਪਰਮੇਸ਼ੁਰ ਨੂੰ ਕਿਹ ਦੇ ਵਰਗਾ ਦੱਸੋਗੇ,
ਯਾ ਕਿਹੜੀ ਚੀਜ਼ ਨਾਲ ਉਹ ਨੂੰ ਉਪਮਾ ਦਿਓਗੇ ?
੧੯ ਮੂਰਤ ? ਕਾਰੀਗਰ ਉਹ ਨੂੰ ਢਾਲਦਾ ਹੈ,
ਅਤੇ ਸੁਨਿਆਰ ਉਹ ਦੇ ਉੱਤੇ ਸੋਨਾ ਮੜ੍ਹਦਾ ਹੈ,
ਅਤੇ ਚਾਂਦੀ ਦੀਆਂ ਜੰਜੀਰਾਂ ਘੜਦਾ ਹੈ ।
੨੦ ਜਿਹੜਾ ਅਜਿਹੀ ਭੇਟ ਦੇਣ ਲਈ ਗਰੀਬ ਹੈ,
ਉਹ ਅਜਿਹੀ ਲੱਕੜੀ ਚੁਣ ਲੈਂਦਾ ਹੈ ਜਿਹੜੀ
ਗਲਣ ਵਾਲੀ ਨਹੀਂ,
ਉਹ ਆਪਣੇ ਲਈ ਕੋਈ ਚਤਰ ਕਾਰੀਗਰ ਭਾਲਦਾ
ਹੈ,
ਭਈ ਉਹ ਇੱਕ ਅਜਿਹੀ ਮੂਰਤ ਕਾਇਮ ਕਰੇ,
ਜਿਹੜੀ ਹਿੱਲੇ ਨਾ ॥
੨੧ ਕੀ ਤੁਸੀਂ ਨਹੀਂ ਜਾਣਦੇ, ਕੀ ਤੁਸੀਂ ਨਹੀਂ ਸੁਣਦੇ ?
ਕੀ ਉਹ ਆਦ ਤੋਂ ਤੁਹਾਨੂੰ ਨਹੀਂ ਦੱਸਿਆ ਗਿਆ ?
ਕੀ ਧਰਤੀ ਦੇ ਮੁੱਢੋਂ ਤੁਸੀਂ ਨਹੀਂ ਸਮਝਿਆ ?
੨੨ ਉਹੋ ਹੈ ਜਿਹੜਾ ਧਰਤੀ ਦੇ ਕੁੰਡਲ ਉੱਪਰ ਬਹਿੰਦਾ
ਹੈ,
ਅਤੇ ਉਹ ਦੇ ਵਾਸੀ ਟਿੱਡਿਆਂ ਵਾਂਙੁ ਹਨ,
ਜਿਹੜਾ ਅਕਾਸ਼ ਨੂੰ ਪੜਦੇ ਵਾਂਙੁ ਤਾਣਦਾ ਹੈ,
ਅਤੇ ਵੱਸਣ ਲਈ ਓਹਨਾਂ ਨੂੰ ਤੰਬੂ ਵਾਂਙੁ ਫੈਲਾਉਂਦਾ
ਹੈ,
੨੩ ਜਿਹੜਾ ਇਖ਼ਤਿਆਰ ਵਾਲਿਆਂ ਨੂੰ ਨਾ ਹੋਇਆਂ ਜੇਹੇ
ਕਰ ਦਿੰਦਾ ਹੈ,
ਅਤੇ ਧਰਤੀ ਦੇ ਨਿਆਈਆਂ ਨੂੰ ਫੋਕਟ ਬਣਾ ਦਿੰਦਾ
ਹੈ ।
੨੪ ਓਹ ਅਜੇ ਲਾਏ ਹੀ ਹਨ, ਓਹ ਅਜੇ ਬੀਜੇ ਹੀ
ਹਨ,
ਓਹਨਾਂ ਦੀ ਨਾਲੀ ਨੇ ਅਜੇ ਧਰਤੀ ਵਿੱਚ ਜੜ੍ਹ ਹੀ
ਫੜੀ ਹੈ,
ਕਿ ਉਹ ਓਹਨਾਂ ਉੱਤੇ ਫੂਕ ਮਾਰਦਾ ਹੈ,
ਅਤੇ ਓਹ ਕੁਮਲਾ ਜਾਂਦੇ ਅਤੇ ਤੂਫ਼ਾਨ ਓਹਨਾਂ ਨੂੰ
ਭੋਹ ਵਾਂਙੁ ਉਡਾ ਲੈ ਜਾਂਦਾ ਹੈ ।
੨੫ ਤੁਸੀਂ ਮੈਨੂੰ ਕਿਹ ਦੇ ਵਰਗਾ ਦੱਸੋਗੇ,
ਕਿ ਮੈਂ ਉਹ ਦੇ ਤੁੱਲ ਹਾਂ ? ਪਵਿੱਤਰ ਪੁਰਖ ਆਖਦਾ
ਹੈ ।
੨੬ ਆਪਣੀਆਂ ਅੱਖਾਂ ਉਤਾਹਾਂ ਚੁੱਕੋ,
ਅਤੇ ਵੇਖੋ ਭਈ ਕਿਹਨੇ ਏਹਨਾਂ ਨੂੰ ਸਾਜਿਆ,
ਜਿਹੜਾ ਏਹਨਾਂ ਦੀ ਸੈਨਾ ਗਿਣ ਕੇ ਬਾਹਰ ਲੈ ਜਾਂਦਾ
ਹੈ,
ਉਹ ਏਹਨਾਂ ਸਾਰਿਆਂ ਨੂੰ ਨਾਉਂ ਲੈ ਲੈ ਕੇ ਪੁਕਾਰਦਾ
ਹੈ,
ਉਹ ਦੀ ਵੱਡੀ ਸ਼ਕਤੀ ਨਾਲ,
ਅਤੇ ਉਹ ਦੇ ਡਾਢੇ ਬਲ ਦੇ ਕਾਰਨ,
ਇੱਕ ਦੀ ਵੀ ਕਮੀ ਨਹੀਂ ਹੁੰਦੀ ॥
੨੭ ਹੇ ਯਾਕੂਬ, ਤੂੰ ਕਿਉਂ ਆਖਦਾ,
ਅਤੇ ਹੇ ਇਸਰਾਏਲ, ਤੂੰ ਕਿਉਂ ਬੋਲਦਾ ਹੈਂ,
ਕਿ ਮੇਰਾ ਰਾਹ ਯਹੋਵਾਹ ਤੋਂ ਲੁਕਿਆ ਹੋਇਆ ਹੈ,
ਅਤੇ ਮੇਰਾ ਇਨਸਾਫ਼ ਮੇਰੇ ਪਰਮੇਸ਼ੁਰ ਵੱਲੋਂ ਛੱਡਿਆ
ਗਿਆ ਹੈ ?
੨੮ ਕੀ ਤੂੰ ਨਹੀਂ ਜਾਣਿਆ, ਕੀ ਤੂੰ ਨਹੀਂ ਸੁਣਿਆ,
ਕਿ ਅਨਾਦੀ ਪਰਮੇਸ਼ੁਰ ਯਹੋਵਾਹ, ਧਰਤੀ ਦਿਆਂ
ਬੰਨਿਆਂ ਦਾ ਕਰਤਾ,
ਨਾ ਹੁੱਸਦਾ ਹੈ, ਨਾ ਥੱਕਦਾ ਹੈ,
ਉਹ ਦੀ ਸਮਝ ਅਥਾਹ ਹੈ ?
੨੯ ਉਹ ਹੁੱਸੇ ਹੋਏ ਨੂੰ ਬਲ ਦਿੰਦਾ ਹੈ,
ਅਤੇ ਨਿਰਬਲ ਦੀ ਸ਼ਕਤੀ ਵਧਾਉਂਦਾ ਹੈ ।
੩੦ ਮੁੰਡੇ ਹੁੱਸ ਜਾਣਗੇ ਅਤੇ ਥੱਕ ਜਾਣਗੇ,
ਅਤੇ ਜੁਆਨ ਵੀ ਡਿੱਗ ਹੀ ਪੈਣਗੇ,
੩੧ ਪਰ ਯਹੋਵਾਹ ਦੇ ਉਡੀਕਣ ਵਾਲੇ ਨਵੇਂ ਸਿਰਿਓਂ ਬਲ
ਪਾਉਣਗੇ,
ਓਹ ਉਕਾਬਾਂ ਵਾਂਙੁ ਖੰਭਾਂ ਉੱਤੇ ਉੱਡਣਗੇ,
ਓਹ ਦੌੜਨਗੇ ਤੇ ਨਾ ਥੱਕਣਗੇ,
ਓਹ ਫਿਰਨਗੇ ਅਰ ਹੁੱਸਣਗੇ ਨਹੀਂ ॥

## ੪੧ ਯਹੋਵਾਹ ਵੱਲੋਂ ਬਚਾਓ

ਹੇ ਟਾਪੂਓ, ਮੇਰੇ ਅੱਗੇ ਚੁੱਪ ਰਹੋ,
ਉੱਮਤਾਂ ਆਪਣਾ ਬਲ ਨਵੇਂ ਸਿਰਿਓਂ ਪਾਉਣ,
ਉਹ ਨੇੜੇ ਆ ਕੇ ਗੱਲ ਕਰਨ,
ਅਸੀਂ ਇਕੱਠੇ ਹੋ ਕੇ ਨਿਆਉਂ ਲਈ ਨੇੜੇ ਹੋਈਏ।
੨ ਕਿਹ ਨੇ ਪੂਰਬ ਤੋਂ ਉਸ ਨੂੰ ਉਕਸਾਇਆ,
ਜਿਹ ਦੇ ਕਦਮ ਫਤਹ* ਚੁੰਮਦੀ ਹੈ ?
ਉਹ ਕੌਮਾਂ ਨੂੰ ਉਸ ਦੇ ਅੱਗੇ ਰੱਖਦਾ ਹੈ,
ਭਈ ਉਹ ਰਾਜਿਆਂ ਉੱਤੇ ਰਾਜ ਕਰੇ,
ਉਹ ਓਹਨਾਂ ਨੂੰ ਉਸ ਦੀ ਤਲਵਾਰ ਲਈ ਧੂੜ ਵਾਂਙੁ
ਉਸ ਦੇ ਧਣੁਖ ਲਈ ਉੱਡਦੇ ਭੋਹ ਵਾਂਙੁ ਦਿੰਦਾ ਹੈ।
੩ ਉਹ ਓਹਨਾਂ ਦਾ ਪਿੱਛਾ ਕਰਦਾ ਹੈ,
ਉਹ ਸ਼ਾਂਤੀ ਨਾਲ ਉਸ ਰਾਹ ਲੰਘ ਜਾਂਦਾ ਹੈ,
ਜਿਹ ਦੇ ਉੱਤੇ ਉਸ ਦੇ ਪੈਰ ਨਹੀਂ ਗਏ ਸਨ।
੪ ਕਿਹ ਨੇ ਏਹ ਕੀਤਾ,
ਅਤੇ ਪੀੜ੍ਹੀਆਂ ਨੂੰ ਆਦ ਤੋਂ ਬੁਲਾ ਕੇ ਨਬੇੜਿਆ ?
ਮੈਂ, ਯਹੋਵਾਹ ਨੇ ! ਆਦ ਤੋਂ ਅੰਤ ਤਾਈਂ ਮੈਂ ਉਹੀ ਹਾਂ ! ॥
੫ ਟਾਪੂਆਂ ਨੇ ਵੇਖਿਆ ਅਤੇ ਡਰਦੇ ਰਹੇ,
ਧਰਤੀ ਦੀਆਂ ਹੱਦਾਂ ਕੰਬਦੀਆਂ ਹਨ,
ਉਹ ਨੇੜੇ ਹੋ ਕੇ ਅੱਪੜਦੇ ਹਨ।
੬ ਹਰੇਕ ਆਪਣੇ ਗੁਆਂਢੀ ਦੀ ਸਹਾਇਤਾ ਕਰਦਾ ਹੈ,
ਅਤੇ ਆਪਣੇ ਭਰਾ ਨੂੰ ਆਖਦਾ, ਤਕੜਾ ਹੋ !
੭ ਤਰਖਾਣ ਸੁਨਿਆਰ ਨੂੰ ਤਕੜਾ ਕਰਦਾ ਹੈ,
ਅਤੇ ਉਹ ਜਿਹੜਾ ਹਥੌੜੇ ਨਾਲ ਪੱਧਰਾ ਕਰਦਾ ਹੈ,
ਉਹ ਨੂੰ ਜਿਹੜਾ ਆਹਰਨ ਉੱਤੇ ਮਾਰਦਾ ਹੈ।
ਉਹ ਟਾਂਕੇ ਵਿਖੇ ਕਹਿੰਦਾ ਹੈ, ਉਹ ਚੰਗਾ ਹੈ,
ਉਹ ਉਸ ਨੂੰ ਮੇਖਾਂ ਨਾਲ ਪੱਕਿਆਂ ਕਰਦਾ ਹੈ
ਭਈ ਉਹ ਹਿੱਲੇ ਨਾ ॥
੮ ਪਰ ਤੂੰ, ਹੇ ਇਸਰਾਏਲ, ਮੇਰੇ ਦਾਸ,
ਹੇ ਯਾਕੂਬ, ਜਿਹ ਨੂੰ ਮੈਂ ਚੁਣਿਆ ਹੈ,
ਮੇਰੇ ਦੋਸਤ ਅਬਰਾਹਾਮ ਦੀ ਅੰਸ,
੯ ਜਿਹ ਨੂੰ ਮੈਂ ਧਰਤੀ ਦੀਆਂ ਹੱਦਾਂ ਤੋਂ ਫੜ ਲਿਆ,
ਅਤੇ ਉਹ ਦਿਆਂ ਖੂੰਜਿਆਂ ਤੋਂ ਬੁਲਾ ਲਿਆ,
ਅਤੇ ਤੈਨੂੰ ਆਖਿਆ, ਤੂੰ ਮੇਰਾ ਦਾਸ ਹੈਂ,
ਮੈਂ ਤੈਨੂੰ ਚੁਣਿਆ ਅਤੇ ਤੈਨੂੰ ਨਹੀਂ ਰੱਦਿਆ।
੧੦ ਨਾ ਡਰ, ਮੈਂ ਤੇਰੇ ਅੰਗ ਸੰਗ ਜੋ ਹਾਂ,
ਨਾ ਘਾਬਰ, ਮੈਂ ਤੇਰਾ ਪਰਮੇਸ਼ੁਰ ਜੋ ਹਾਂ,
ਮੈਂ ਤੈਨੂੰ ਜ਼ੋਰ ਬਖ਼ਸ਼ਾਂਗਾ, ਹਾਂ, ਮੈਂ ਤੇਰੀ ਸਹਾਇਤਾ ਕਰਾਂਗਾ,
ਹਾਂ, ਮੈਂ ਤੈਨੂੰ ਆਪਣੇ ਫਤਹਮੰਦ ਸੱਜੇ ਹੱਥ ਨਾਲ ਸੰਭਾਲਾਂਗਾ।
੧੧ ਵੇਖ, ਉਹ ਜੋ ਤੇਰੇ ਨਾਲ ਗੁੱਸੇ ਹਨ,
ਸ਼ਰਮਿੰਦੇ ਹੋਣਗੇ ਅਤੇ ਓਹਨਾਂ ਦੇ ਮੂੰਹ ਕਾਲੇ ਹੋ ਜਾਣਗੇ,
ਅਤੇ ਉਹ ਜੋ ਤੇਰੇ ਨਾਲ ਲੜਦੇ ਹਨ
ਨਾ ਹੋਇਆਂ ਜੇਹੇ ਹੋ ਕੇ ਨਾਸ ਹੋ ਜਾਣਗੇ।
੧੨ ਜੋ ਤੇਰੇ ਨਾਲ ਝਗੜਦੇ ਹਨ,
ਤੂੰ ਓਹਨਾਂ ਨੂੰ ਭਾਲੇਂਗਾ ਪਰ ਪਾਏਂਗਾ ਨਾ।
ਜੋ ਤੇਰੇ ਨਾਲ ਜੁੱਧ ਕਰਦੇ ਹਨ,
ਓਹ ਨਾ ਹੋਇਆਂ ਜੇਹੇ ਸਗੋਂ ਨੇਸਤੀ ਜੇਹੇ ਹੋਣਗੇ!
੧੩ ਮੈਂ ਯਹੋਵਾਹ ਤੇਰਾ ਪਰਮੇਸ਼ੁਰ ਤੇਰਾ ਸੱਜਾ ਹੱਥ ਫੜੀ ਬੈਠਾ ਹਾਂ,
ਮੈਂ ਤੈਨੂੰ ਆਖਦਾ ਹਾਂ, ਨਾ ਡਰ,
ਮੈਂ ਤੇਰੀ ਸਹਾਇਤਾ ਕਰਾਂਗਾ ॥
੧੪ ਨਾ ਡਰ, ਹੇ ਯਾਕੂਬ ਕੀੜੇ, ਹੇ ਇਸਰਾਏਲ ਦੀ ਜੋਕ !
ਮੈਂ ਤੇਰੀ ਸਹਾਇਤਾ ਕਰਾਂਗਾ, ਯਹੋਵਾਹ ਦਾ ਵਾਕ ਹੈ,
ਤੇਰਾ ਛੁਟਕਾਰਾ ਦੇਣ ਵਾਲਾ ਇਸਰਾਏਲ ਦਾ ਪਵਿੱਤਰ ਪੁਰਖ ਹੈ।
੧੫ ਵੇਖ, ਮੈਂ ਤੈਨੂੰ ਇੱਕ ਨਵੇਂ ਤਿੱਖੇ ਗਾਹ ਪਾਉਣ ਵਾਲੇ ਫਲ੍ਹੇ ਜਿਹਾ
ਜਿਹ ਦੇ ਦੰਦ ਵੀ ਹਨ, ਠਹਿਰਾਵਾਂਗਾ,
ਤੂੰ ਪਹਾੜਾਂ ਨੂੰ ਗਾਹੇਂਗਾ ਅਰ ਓਹਨਾਂ ਨੂੰ ਮਹੀਨ ਕਰੇਂਗਾ,
ਅਤੇ ਤੂੰ ਟਿੱਬਿਆਂ ਨੂੰ ਭੋਹ ਵਾਂਙੁ ਬਣਾਏਂਗਾ।
੧੬ ਤੂੰ ਓਹਨਾਂ ਨੂੰ ਛੱਟੇਂਗਾ ਅਤੇ ਹਵਾ ਓਹਨਾਂ ਨੂੰ ਉਡਾ ਲੈ ਜਾਵੇਗੀ,
ਅਤੇ ਤੁਫ਼ਾਨ ਓਹਨਾਂ ਨੂੰ ਖਿਲਾਰ ਦੇਵੇਗਾ,
ਪਰ ਤੂੰ ਯਹੋਵਾਹ ਵਿੱਚ ਖੁਸ਼ ਹੋਵੇਂਗਾ,

* ਅਥਵਾ, ਧਰਮ ਚੁੰਮਦਾ ਹੈ।

ਅਤੇ ਇਸਰਾਏਲ ਦੇ ਪਵਿੱਤਰ ਪੁਰਖ ਉੱਤੇ ਫ਼ਖਰ
ਕਰੇਂਗਾ ॥
੧੭ ਮਸਕੀਨ ਅਰ ਕੰਗਾਲ ਪਾਣੀ ਭਾਲਦੇ ਹਨ ਪਰ ਹੈ
ਨਹੀਂ,
ਉਨ੍ਹਾਂ ਦੀਆਂ ਜੀਭਾਂ ਤਿਹਾ ਨਾਲ ਖੁਸ਼ਕ ਹਨ,
ਮੈਂ ਯਹੋਵਾਹ ਓਹਨਾਂ ਨੂੰ ਉੱਤਰ ਦਿਆਂਗਾ,
ਮੈਂ ਇਸਰਾਏਲ ਦਾ ਪਰਮੇਸ਼ੁਰ ਉਨ੍ਹਾਂ ਨੂੰ ਨਾ
ਤਿਆਗਾਂਗਾ ।
੧੮ ਮੈਂ ਨੰਗੀਆਂ ਰੋਟੀਆਂ ਉੱਤੇ ਨਦੀਆਂ,
ਅਤੇ ਦੂਣਾਂ ਦੇ ਵਿਚਲੇ ਸੋਤੇ ਖੋਲ੍ਹਾਂਗਾ,
ਮੈਂ ਉਜਾੜ ਨੂੰ ਪਾਣੀ ਦਾ ਤਲਾ,
ਅਤੇ ਸੁੱਕੀ ਧਰਤੀ ਨੂੰ ਪਾਣੀ ਦੇ ਸੁੰਬ ਬਣਾਵਾਂਗਾ ।
੧੯ ਮੈਂ ਉਜਾੜ ਵਿੱਚ ਦਿਆਰ ਅਤੇ ਸ਼ਿੱਟਾਹ,
ਮਹਿੰਦੀ ਅਤੇ ਜ਼ੈਤੂਨ ਦੇ ਰੁੱਖ ਲਾਵਾਂਗਾ ।
ਮੈਂ ਮਦਾਨ ਵਿੱਚ ਸਰੂ, ਚੀਲ੍ਹ ਅਤੇ ਚਨਾਰ ਦੇ ਰੁੱਖ
ਇਕੱਠੇ ਰੱਖਾਂਗਾ ।
੨੦ ਤਾਂ ਜੋ ਓਹ ਵੇਖਣ ਅਤੇ ਜਾਣਨ,
ਅਤੇ ਧਿਆਨ ਦੇਣ ਅਰ ਸਮਝਣ
ਕਿ ਯਹੋਵਾਹ ਦੇ ਹੱਥ ਨੇ ਏਹ ਨੂੰ ਕੀਤਾ ਹੈ,
ਅਤੇ ਇਸਰਾਏਲ ਦੇ ਪਵਿੱਤਰ ਪੁਰਖ ਨੇ ਏਹ
ਸਾਜਿਆ ਹੈ ॥
੨੧ ਯਹੋਵਾਹ ਆਖਦਾ ਹੈ, ਆਪਣਾ ਦਾਵਾ ਪੇਸ਼ ਕਰੋ,
ਯਾਕੂਬ ਦਾ ਪਾਤਸ਼ਾਹ ਆਖਦਾ ਹੈ, ਆਪਣੇ ਪਰਮਾਣ
ਲਿਆਓ ।
੨੨ ਓਹ ਉਨ੍ਹਾਂ ਨੂੰ ਲਿਆਉਣ ਅਰ ਸਾਨੂੰ ਦੱਸਣ,
ਭਈ ਕੀ ਹੋਵੇਗਾ ।
ਤੁਸੀਂ ਪਹਿਲੀਆਂ ਗੱਲਾਂ ਦੱਸੋ, ਕਿ ਓਹ ਕੀ ਸਨ,
ਭਈ ਅਸੀਂ ਧਿਆਨ ਦੇਈਏ,
ਅਤੇ ਓਹਨਾਂ ਦੇ ਆਖਰ ਨੂੰ ਜਾਣੀਏ,
ਯਾ ਆਉਣ ਵਾਲੀਆਂ ਗੱਲਾਂ ਸੁਣਾਓ ।
੨੩ ਤੁਸੀਂ ਸਾਨੂੰ ਅਗਲੀਆਂ ਵਾਰਦਾਤਾਂ ਦੱਸੋ,
ਤਾਂ ਅਸੀਂ ਜਾਣਾਂਗੇ ਕਿ ਤੁਸੀਂ ਦਿਓਤੇ ਹੋ,
ਹਾਂ, ਭਲਿਆਈ ਕਰੋ ਯਾ ਬੁਰਿਆਈ ਕਰੋ,
ਭਈ ਅਸੀਂ ਹੈਰਾਨ ਹੋਈਏ ਅਤੇ ਰਲ ਕੇ ਉਹ
ਨੂੰ ਵੇਖੀਏ !
੨੪ ਵੇਖੋ, ਤੁਸੀਂ ਕੁਝ ਵੀ ਨਹੀਂ,
ਅਤੇ ਤੁਹਾਡੀ ਕਾਰ ਨਾ ਹੋਇਆਂ ਜਿਹੀ ਹੈ !
ਜੋ ਤੈਨੂੰ ਚੁਣਦਾ ਹੈ ਉਹ ਘਿਣਾਉਣਾ ਹੈ ॥
੨੫ ਮੈਂ ਇੱਕ ਨੂੰ ਉੱਤਰ ਵੱਲੋਂ ਉਕਸਾਇਆ ਅਤੇ ਉਹ
ਆ ਗਿਆ ਹੈ,
ਸੂਰਜ ਦੇ ਚੜ੍ਹਨ ਵੱਲੋਂ ਅਤੇ ਉਹ ਮੇਰਾ ਨਾਮ ਲਵੇਗਾ,
ਉਹ ਡਿਪਟੀਆਂ ਉੱਤੇ ਇਉਂ ਆ ਪਵੇਗਾ ਜਿਵੇਂ
ਗਾਰੇ ਉੱਤੇ,
ਅਤੇ ਜਿਵੇਂ ਘੁਮਿਆਰ ਮਿੱਟੀ ਨੂੰ ਲਿਤੜਦਾ ਹੈ ।
੨੬ ਕਿਹ ਨੇ ਆਦ ਤੋਂ ਦੱਸਿਆ ਭਈ ਅਸੀਂ ਜਾਣੀਏ,
ਅਤੇ ਪਹਿਲਾਂ ਤੋਂ ਭਈ ਅਸੀਂ ਆਖੀਏ, ਸਤ
ਬਚਨ ?
ਕੋਈ ਦੱਸਣ ਵਾਲਾ ਨਹੀਂ, ਕੋਈ ਸੁਣਾਉਣ ਵਾਲਾ
ਨਹੀਂ,
ਤੁਹਾਡੀਆਂ ਗੱਲਾਂ ਦਾ ਸੁਣਨ ਵਾਲਾ ਕੋਈ ਨਹੀਂ ।
੨੭ ਪਹਿਲਾਂ ਸੀਯੋਨ ਲਈ,—ਵੇਖ, ਓਹਨਾਂ ਨੂੰ ਵੇਖ !
ਅਤੇ ਯਰੂਸ਼ਲਮ ਲਈ ਮੈਂ ਇੱਕ ਖੁਸ਼ ਖਬਰੀ ਦੇਣ
ਵਾਲਾ ਬਖਸ਼ਾਂਗਾ ।
੨੮ ਜਦ ਮੈਂ ਵੇਖਦਾ ਹਾਂ ਤਾਂ ਕੋਈ ਨਹੀਂ ਹੈ,
ਅਤੇ ਏਹਨਾਂ ਦੇ ਵਿੱਚ ਕੋਈ ਸਲਾਹੀ ਨਹੀਂ,
ਕਿ ਜਦ ਮੈਂ ਓਹਨਾਂ ਤੋਂ ਪੁੱਛਾਂ ਤਾਂ ਓਹ ਅੱਗੋਂ ਮੈਨੂੰ
ਜਵਾਬ ਦੇਣ ॥
੨੯ ਵੇਖੋ, ਓਹ ਸਭ ਦੇ ਸਭ ਵਿਅਰਥ ਹਨ,
ਓਹਨਾਂ ਦੇ ਕੰਮ ਕੁਝ ਵੀ ਨਹੀਂ ਹਨ,
ਓਹਨਾਂ ਦੀਆਂ ਢਾਲੀਆਂ ਹੋਈਆਂ ਮੂਰਤਾਂ ਹਵਾ ਤੇ
ਫੋਕਟ ਹੀ ਹਨ ! ॥

## ੪੨ ਯਹੋਵਾਹ ਦਾ ਦਾਸ

ਵੇਖੋ, ਮੇਰਾ ਦਾਸ ਜਿਹ ਨੂੰ ਮੈਂ ਸੰਭਾਲਦਾ ਹਾਂ,
ਮੇਰਾ ਚੁਣਵਾਂ ਜਿਸ ਤੋਂ ਮੇਰਾ ਜੀ ਪਰਸੰਨ ਹੈ ।
ਮੈਂ ਆਪਣਾ ਆਤਮਾ ਉਹ ਦੇ ਉੱਤੇ ਪਾਇਆ ਹੈ,
ਉਹ ਕੌਮਾਂ ਲਈ ਇਨਸਾਫ਼ ਪਰਗਟ ਕਰੇਗਾ ।
੨ ਉਹ ਨਾ ਚਿੱਲਾਵੇਗਾ, ਨਾ ਆਪਣੀ ਅਵਾਜ਼ ਚੁੱਕੇਗਾ,
ਨਾ ਉਹ ਨੂੰ ਗਲੀ ਵਿੱਚ ਸੁਣਾਵੇਗਾ ।
੩ ਉਹ ਦਰੜੇ ਹੋਏ ਕਾਨੇ ਨੂੰ ਨਾ ਭੰਨੇਗਾ,
ਨਾ ਟਿੰਮ੍ਹੀ ਬੱਤੀ ਨੂੰ ਬੁਝਾਵੇਗਾ,
ਉਹ ਵਫ਼ਾਦਾਰੀ ਨਾਲ ਇਨਸਾਫ਼ ਪਰਗਟ ਕਰੇਗਾ ।

੪ ਉਹ ਨਾ ਨਿੰਮ੍ਹਾ ਹੋਵੇਗਾ ਨਾ ਓਦਰੇਗਾ,
ਜਦ ਤੀਕ ਉਹ ਪ੍ਰਿਥਵੀ ਉੱਤੇ ਇਨਸਾਫ਼ ਨੂੰ ਪੱਕਾ ਨਾ ਕਰੇ,
ਅਤੇ ਟਾਪੂ ਉਹ ਦੀ ਬਿਵਸਥਾ ਨੂੰ ਉਡੀਕਣਗੇ ।
੫ ਪਰਮੇਸ਼ੁਰ ਯਹੋਵਾਹ ਇਉਂ ਆਖਦਾ ਹੈ,
ਉਹ ਜੋ ਅਕਾਸ਼ ਦਾ ਕਰਤਾ ਅਤੇ ਉਹ ਦੇ ਤਾਣਨ ਵਾਲਾ ਹੈ,
ਧਰਤੀ ਅਰ ਉਸ ਦੀ ਉਪਜ ਦਾ ਫੈਲਾਉਣ ਵਾਲਾ ਹੈ,
ਜੋ ਉਸ ਦੇ ਉੱਪਰ ਦੇ ਲੋਕਾਂ ਨੂੰ ਸਾਹ ਦਾ,
ਅਤੇ ਉਸ ਦੇ ਉੱਪਰ ਦੇ ਚੱਲਣ ਵਾਲਿਆਂ ਨੂੰ ਆਤਮਾ ਦਾ ਦੇਣ ਵਾਲਾ ਹੈ ।
੬ ਮੈਂ ਯਹੋਵਾਹ ਨੇ ਤੈਨੂੰ ਧਰਮ ਵਿੱਚ ਸੱਦਿਆ ਹੈ,
ਅਤੇ ਮੈਂ ਤੇਰੇ ਹੱਥ ਨੂੰ ਤਕੜਾ ਕਰਾਂਗਾ,
ਮੈਂ ਤੇਰੀ ਰੱਛਿਆ ਕਰਾਂਗਾ,
ਅਤੇ ਤੈਨੂੰ ਪਰਜਾ ਲਈ ਨੇਮ ਅਤੇ ਕੌਮਾਂ ਲਈ ਜੋਤ ਠਹਿਰਾਵਾਂਗਾ,
੭ ਭਈ ਤੂੰ ਅੰਨ੍ਹੀਆਂ ਅੱਖਾਂ ਨੂੰ ਖੋਲ੍ਹੇਂ,
ਭੋਹਰੇ ਵਿੱਚੋਂ ਬੰਧੂਆਂ ਨੂੰ ਅਤੇ ਕੈਦ ਖ਼ਾਨੇ ਵਿੱਚੋਂ,
ਅਨ੍ਹੇਰੇ ਬੈਠਿਆਂ ਹੋਇਆਂ ਨੂੰ ਕੱਢੇਂ ।
੮ ਮੈਂ ਯਹੋਵਾਹ ਹਾਂ, ਏਹੋ ਈ ਮੇਰਾ ਨਾਮ ਹੈ,
ਅਤੇ ਮੈਂ ਆਪਣਾ ਪਰਤਾਪ ਦੂਜੇ ਨੂੰ ਨਹੀਂ ਦਿਆਂਗਾ,
ਨਾ ਆਪਣੀ ਉਸਤਤ ਮੂਰਤਾਂ ਨੂੰ ॥
੯ ਵੇਖੋ, ਪਹਿਲੀਆਂ ਗੱਲਾਂ ਜਾਂਦੀਆਂ ਰਹੀਆਂ,
ਅਤੇ ਨਵੀਂਆਂ ਗੱਲਾਂ ਮੈਂ ਦੱਸਦਾ ਹਾਂ,
ਓਹਨਾਂ ਦੇ ਪਰਕਾਸ਼ ਹੋਣ ਤੋਂ ਪਹਿਲਾਂ ਮੈਂ ਤੁਹਾਨੂੰ ਸੁਣਾਉਂਦਾ ਹਾਂ ॥
੧੦ ਯਹੋਵਾਹ ਲਈ ਨਵਾਂ ਗੀਤ ਗਾਓ,
ਉਹ ਦੀ ਉਸਤਤ ਧਰਤੀ ਦੀਆਂ ਹੱਦਾਂ ਤੋਂ,
ਤੁਸੀਂ ਵੀ ਜਿਹੜੇ ਸਮੁੰਦਰ ਉੱਤੇ ਚੱਲਦੇ ਹੋ,
ਨਾਲੇ ਉਹ ਦੀ ਭਰਪੂਰੀ,
ਟਾਪੂ ਅਤੇ ਉਨ੍ਹਾਂ ਦੇ ਵਾਸੀ ਵੀ ।
੧੧ ਉਜਾੜ ਤੇ ਉਹ ਦੇ ਸ਼ਹਿਰ ਅਵਾਜ਼ ਚੁੱਕਣ,
ਓਹ ਪਿੰਡ ਜਿੱਥੇ ਕੇਦਾਰ ਵੱਸਦਾ ਹੈ,
ਸਲਾ ਦੇ ਵਾਸੀ ਜੈਕਾਰਾ ਗਜਾਉਣ,
ਪਹਾੜਾਂ ਦੀਆਂ ਟੀਸੀਆਂ ਤੋਂ ਓਹ ਲਲਕਾਰਨ ।
੧੨ ਓਹ ਯਹੋਵਾਹ ਦੀ ਮਹਿਮਾ ਕਰਨ,
ਅਤੇ ਟਾਪੂਆਂ ਵਿੱਚ ਉਹ ਦੀ ਉਸਤਤ ਦਾ ਪਰਚਾਰ ਕਰਨ ।
੧੩ ਯਹੋਵਾਹ ਸੂਰਮੇ ਵਾਂਙੁ ਨਿੱਕਲੇਗਾ,
ਉਹ ਜੋਧੇ ਵਾਂਙੁ ਆਪਣੀ ਅਣਖ ਨੂੰ ਉਭਾਰੇਗਾ,
ਉਹ ਨਾਰਾ ਮਾਰੇਗਾ, ਉਹ ਕੂਕ ਮਾਰੇਗਾ,
ਉਹ ਆਪਣੇ ਵੈਰੀਆਂ ਉੱਤੇ ਸੂਰਮਗਤੀ ਵਿਖਾਵੇਗਾ ! ॥
੧੪ ਮੈਂ ਚਿਰ ਤੋਂ ਚੁੱਪ ਸਾਧ ਲਈ,
ਮੈਂ ਚੁੱਪ ਕਰ ਕੇ ਆਪਣੇ ਜੀ ਨੂੰ ਰੋਕਿਆ ਹੈ,
ਹੁਣ ਮੈਂ ਜਣਨ ਵਾਲੀ ਤੀਵੀਂ ਵਾਂਙੁ ਚੀਕਾਂ ਮਾਰਾਂਗਾ,
ਮੈਂ ਹੌਕੇ ਭਰਾਂਗਾ ਅਤੇ ਔਖੇ ਔਖੇ ਸਾਹ ਲਵਾਂਗਾ ।
੧੫ ਮੈਂ ਪਹਾੜਾਂ ਅਤੇ ਟਿੱਬਿਆਂ ਨੂੰ ਵਿਰਾਨ ਕਰ ਦਿਆਂਗਾ,
ਅਤੇ ਉਨ੍ਹਾਂ ਦੇ ਸਾਰੇ ਸਾਗ ਪੱਤ ਨੂੰ ਸੁਕਾ ਦਿਆਂਗਾ,
ਮੈਂ ਨਦੀਆਂ ਨੂੰ ਟਾਪੂ ਬਣਾ ਦਿਆਂਗਾ,
ਅਤੇ ਤਲਾ ਸੁਕਾ ਸੁੱਟਾਂਗਾ ।
੧੬ ਮੈਂ ਅੰਨ੍ਹਿਆਂ ਨੂੰ ਇੱਕ ਰਾਹ ਉੱਤੇ ਤੋਰਾਂਗਾ,
ਜਿਹ ਨੂੰ ਓਹ ਨਹੀਂ ਜਾਣਦੇ,
ਅਤੇ ਉਨ੍ਹਾਂ ਪਹਿਆਂ ਵਿੱਚ ਓਹਨਾਂ ਦੀ ਅਗਵਾਈ ਕਰਾਂਗਾ
ਜਿਨ੍ਹਾਂ ਨੂੰ ਓਹਨਾਂ ਨੇ ਜਾਤਾ ਹੀ ਨਹੀਂ ।
ਮੈਂ ਓਹਨਾਂ ਦੇ ਅੱਗੇ ਅਨ੍ਹੇਰ ਨੂੰ ਚਾਨਣ,
ਅਤੇ ਵਿੰਗਿਆਂ ਥਾਵਾਂ ਨੂੰ ਸਿੱਧਿਆਂ ਬਣਾ ਦਿਆਂਗਾ ।
ਮੈਂ ਏਹ ਕੰਮ ਕਰਾਂਗਾ ਅਤੇ ਓਹਨਾਂ ਨੂੰ ਨਾ ਤਿਆਗਾਂਗਾ ।
੧੭ ਓਹ ਮੁੜ ਜਾਣਗੇ, ਓਹ ਡਾਢੇ ਲੱਜਿਆਵਾਨ ਹੋਣਗੇ,
ਜਿਹੜੇ ਬੁੱਤਾਂ ਉੱਤੇ ਭਰੋਸਾ ਰੱਖਦੇ ਹਨ,
ਜਿਹੜੇ ਮੂਰਤਾਂ ਨੂੰ ਆਖਦੇ ਹਨ, "ਤੁਸੀਂ ਸਾਡੇ ਦੇਵਤੇ ਹੋ !" ॥
੧੮ ਹੇ ਬੋਲਿਓ, ਸੁਣੋ !
ਹੇ ਅੰਨ੍ਹਿਓ, ਵੇਖਣ ਲਈ ਗੌਹ ਕਰੋ !
੧੯ ਮੇਰੇ ਦਾਸ ਤੋਂ ਛੁੱਟ ਕੌਣ ਅੰਨ੍ਹਾ ਹੈ ?
ਯਾ ਮੇਰੇ ਦੂਤ ਨਾਲੋਂ ਜਿਹ ਨੂੰ ਮੈਂ ਘੱਲਦਾ ਹਾਂ,
ਬਾਹਲਾ ਬੋਲਾ ਕੌਣ ਹੈ ?
ਮੇਰੇ ਮੇਲੀ ਵਰਗਾ ਅੰਨ੍ਹਾ ਕੌਣ ਹੈ ?
ਯਾ ਯਹੋਵਾਹ ਦੇ ਦਾਸ ਵਰਗਾ ਅੰਨ੍ਹਾ ਕੌਣ ਹੈ ?
੨੦ ਤੂੰ ਬਹੁਤ ਕੁਝ ਵੇਖਦਾ ਹੈਂ, ਪਰ ਧਿਆਨ ਨਹੀਂ ਦਿੰਦਾ,
ਕੰਨ ਤਾਂ ਖੁਲ੍ਹੇ ਹਨ ਪਰ ਉਹ ਸੁਣਦਾ ਨਹੀਂ ।

੨੧ ਯਹੋਵਾਹ ਨੂੰ ਆਪਣੇ ਧਰਮ ਦੇ ਕਾਰਨ ਪਸੰਦ ਆਇਆ,
ਕਿ ਆਪਣੀ ਬਿਵਸਥਾ ਨੂੰ ਵਡਿਆਵੇ,
ਅਤੇ ਉਹ ਨੂੰ ਆਦਰ ਦੇਵੇ।
੨੨ ਪਰ ਓਹ ਲੁੱਟੇ ਹੋਏ ਤੇ ਮੁੱਠੇ ਹੋਏ ਲੋਕ ਹਨ,
ਓਹ ਸਭ ਦੇ ਸਭ ਟੋਇਆਂ ਵਿੱਚ ਫੱਸੇ ਪਏ ਹਨ,
ਅਤੇ ਕੈਦ ਖ਼ਾਨਿਆਂ ਵਿੱਚ ਲੁੱਕੇ ਹੋਏ ਹਨ।
ਓਹ ਸ਼ਿਕਾਰ ਹੋ ਗਏ ਪਰ ਛੁਡਾਉਣ ਵਾਲਾ ਕੋਈ ਨਹੀਂ,
ਓਹ ਲੁੱਟ ਬਣ ਗਏ ਪਰ ਕੋਈ ਨਹੀਂ ਆਖਦਾ, ਮੋੜ ਦਿਓ!
੨੩ ਤੁਹਾਡੇ ਵਿੱਚੋਂ ਕੌਣ ਏਸ ਤੇ ਕੰਨ ਲਾਵੇਗਾ,
ਅਤੇ ਧਿਆਨ ਦੇਵੇਗਾ ਅਤੇ ਆਉਣ ਵਾਲੇ ਸਮੇਂ ਲਈ ਸੁਣੇਗਾ?
੨੪ ਕਿਸ ਨੇ ਯਾਕੂਬ ਨੂੰ ਮੁੱਠਣ ਵਾਲਿਆਂ ਦੇ,
ਅਤੇ ਇਸਰਾਏਲ ਨੂੰ ਲੁਟੇਰਿਆਂ ਦੇ ਹੱਥ ਦੇ ਦਿੱਤਾ?
ਭਲਾ, ਯਹੋਵਾਹ ਨੇ ਨਹੀਂ,
ਉਹ ਜਿਹ ਦਾ ਪਾਪ ਅਸਾਂ ਕੀਤਾ?
ਜਿਹ ਦੇ ਰਾਹਾਂ ਵਿੱਚ ਓਹ ਨਹੀਂ ਚੱਲਦੇ,
ਅਤੇ ਜਿਹ ਦੀ ਬਿਵਸਥਾ ਨੂੰ ਓਹ ਨਹੀਂ ਸੁਣਦੇ?
੨੫ ਸੋ ਉਹ ਨੇ ਉਸ ਉੱਤੇ ਆਪਣੇ ਕ੍ਰੋਧ ਦੀ ਤੇਜ਼ੀ,
ਅਤੇ ਲੜਾਈ ਦੀ ਸ਼ਕਤੀ ਪਾ ਦਿੱਤੀ,
ਉਹ ਨੇ ਉਸ ਨੂੰ ਆਲਿਓਂ ਦੁਆਲਿਓਂ ਅੱਗ ਲਾਈ,
ਪਰ ਉਸ ਨੇ ਸਮਝਿਆ ਨਾ,
ਅਤੇ ਉਸ ਨੂੰ ਸਾੜ ਦਿੱਤਾ,
ਪਰ ਉਸ ਨੇ ਦਿਲ ਤੇ ਨਾ ਲਿਆਂਦਾ॥

## ੪੩ ਬਾਬਲ ਤੋਂ ਇਸਰਾਏਲ ਦਾ ਛੁਟਕਾਰਾ

ਹੇ ਯਾਕੂਬ, ਉਹ ਜੋ ਤੇਰਾ ਕਰਤਾਰ ਹੈ,
ਹੇ ਇਸਰਾਏਲ, ਉਹ ਜੋ ਤੇਰਾ ਸਿਰਜਣਹਾਰ ਹੈ,
ਯਹੋਵਾਹ ਹੁਣ ਇਉਂ ਆਖਦਾ ਹੈ,
ਨਾ ਡਰ, ਮੈਂ ਤੇਰਾ ਨਿਸਤਾਰਾ ਜੋ ਦਿੱਤਾ ਹੈ,
ਮੈਂ ਤੇਰਾ ਨਾਉਂ ਲੈ ਕੇ ਤੈਨੂੰ ਜੋ ਬੁਲਾਇਆ ਹੈ,
ਤੂੰ ਮੇਰਾ ਹੈਂ।
੨ ਜਦ ਤੂੰ ਪਾਣੀਆਂ ਦੇ ਵਿੱਚੋਂ ਦੀ ਲੰਘੇਂਗਾ,
ਮੈਂ ਤੇਰੇ ਅੰਗ ਸੰਗ ਹੋਵਾਂਗਾ,
ਅਤੇ ਜਦ ਨਦੀਆਂ ਦੇ ਵਿੱਚੋਂ ਦੀ,
ਓਹ ਤੈਨੂੰ ਨਾ ਡਬੋਣਗੀਆਂ,
ਜਦ ਤੂੰ ਅੱਗ ਦੇ ਵਿੱਚੋਂ ਦੀ ਚੱਲੇਂਗਾ,
ਉਹ ਤੈਨੂੰ ਨਾ ਸਾੜੇਗੀ, ਨਾ ਲਾਟ ਤੇਰੇ ਉੱਤੇ ਬਲੇਗੀ।
੩ ਮੈਂ ਤਾਂ ਯਹੋਵਾਹ ਤੇਰਾ ਪਰਮੇਸ਼ੁਰ ਹਾਂ,
ਇਸਰਾਏਲ ਦਾ ਪਵਿੱਤਰ ਪੁਰਖ, ਤੇਰਾ ਬਚਾਉਣ ਵਾਲਾ ਹਾਂ,
ਮੈਂ ਮਿਸਰ ਨੂੰ ਤੇਰੀ ਚੱਟੀ ਲਈ ਠਹਿਰਾਇਆ ਹੈ,
ਕੂਸ਼ ਅਤੇ ਸਬਾ ਤੇਰੇ ਵਟਾਂਦਰੇ ਵਿੱਚ।
੪ ਏਸ ਕਾਰਨ ਕਿ ਤੂੰ ਮੇਰੀ ਨਿਗਾਹ ਵਿੱਚ ਬਹੁ ਮੁੱਲਾ
ਅਤੇ ਆਦਰਮਾਨ ਹੈਂ, ਅਤੇ ਮੈਂ ਤੈਨੂੰ ਪਿਆਰ ਕੀਤਾ,
ਮੈਂ ਤੇਰੇ ਬਦਲੇ ਆਦਮੀ ਅਤੇ ਤੇਰੀ ਜਾਨ ਦੇ ਵਟਾਂਦਰੇ ਵਿੱਚ ਉੱਮਤਾਂ ਦਿਆਂਗਾ।
੫ ਤੂੰ ਨਾ ਡਰ, ਮੈਂ ਤੇਰੇ ਅੰਗ ਸੰਗ ਜੋ ਹਾਂ,
ਮੈਂ ਤੇਰੀ ਅੰਸ ਨੂੰ ਪੂਰਬ ਤੋਂ ਲੈ ਆਵਾਂਗਾ,
ਅਤੇ ਤੈਨੂੰ ਪੱਛਮ ਤੋਂ ਇਕੱਠਾ ਕਰਾਂਗਾ।
੬ ਮੈਂ ਉੱਤਰ ਨੂੰ ਆਖਾਂਗਾ, ਦੇ ਦੇਹ!
ਅਤੇ ਦੱਖਣ ਨੂੰ, ਰੋਕ ਕੇ ਨਾ ਰੱਖ!
ਤੂੰ ਮੇਰੇ ਪੁੱਤ੍ਰਾਂ ਨੂੰ ਦੂਰ ਤੋਂ ਲਿਆ,
ਅਤੇ ਮੇਰੀਆਂ ਧੀਆਂ ਨੂੰ ਧਰਤੀ ਦੀ ਹੱਦ ਤੋਂ,
੭ ਹਰੇਕ ਜੋ ਮੇਰੇ ਨਾਮ ਤੋਂ ਸਦਾਉਂਦਾ ਹੈ,
ਜਿਹ ਨੂੰ ਮੈਂ ਆਪਣੇ ਪਰਤਾਪ ਲਈ ਉਤਪੰਨ ਕੀਤਾ,
ਜਿਹ ਨੂੰ ਮੈਂ ਸਾਜਿਆ, ਹਾਂ, ਜਿਹ ਨੂੰ ਮੈਂ ਬਣਾਇਆ।
੮ ਅੰਨ੍ਹੇ ਲੋਕਾਂ ਨੂੰ ਜਿਨ੍ਹਾਂ ਦੀਆਂ ਅੱਖਾਂ ਹਨ,
ਅਤੇ ਬੋਲਿਆਂ ਨੂੰ ਜਿਨ੍ਹਾਂ ਦੇ ਕੰਨ ਹਨ, ਬਾਹਰ ਲਿਆ!
੯ ਸਾਰੀਆਂ ਕੌਮਾਂ ਇਕੱਠੀਆਂ ਹੋਣ,
ਅਤੇ ਉੱਮਤਾਂ ਜਮਾ ਹੋਣ,
ਓਹਨਾਂ ਵਿੱਚ ਕੌਣ ਹੈ ਜੋ ਇਹ ਦੱਸੇ,
ਅਤੇ ਪਹਿਲੀਆਂ ਗੱਲਾਂ ਸਾਨੂੰ ਸੁਣਾਵੇ?
ਓਹ ਆਪਣੇ ਗਵਾਹ ਲਿਆਉਣ,
ਭਈ ਓਹ ਧਰਮੀ ਠਹਿਰਨ,
ਯਾ ਓਹ ਸੁਣ ਕੇ ਆਖਣ, ਏਹ ਸਤ ਹੈ।
੧੦ ਤੁਸੀਂ ਮੇਰੇ ਗਵਾਹ ਹੋ, ਯਹੋਵਾਹ ਦਾ ਵਾਕ ਹੈ,
ਨਾਲੇ ਮੇਰਾ ਦਾਸ ਜਿਹ ਨੂੰ ਮੈਂ ਚੁਣਿਆ,

ਭਈ ਤੁਸੀਂ ਜਾਣੋ ਅਤੇ ਮੇਰੀ ਪਰਤੀਤ ਕਰੋ
ਅਤੇ ਸਮਝੋ ਕਿ ਮੈਂ ਉਹੀ ਹਾਂ
ਮੈਥੋਂ ਅੱਗੇ ਕੋਈ ਪਰਮੇਸ਼ੁਰ ਨਹੀਂ ਸਾਜਿਆ ਗਿਆ,
ਨਾ ਮੇਰੇ ਪਿੱਛੋਂ ਕੋਈ ਹੋਵੇਗਾ ॥
੧੧ ਮੈਂ, ਹਾਂ, ਮੈਂ ਹੀ ਯਹੋਵਾਹ ਹਾਂ,
ਮੇਰੇ ਬਿਨਾ ਕੋਈ ਬਚਾਉਣ ਵਾਲਾ ਨਹੀਂ ਹੈ ।
੧੨ ਮੈਂ ਦੱਸਿਆ, ਮੈਂ ਬਚਾਇਆ, ਮੈਂ ਸੁਣਾਇਆ,
ਅਤੇ ਤੁਹਾਡੇ ਵਿੱਚ ਕੋਈ ਓਪਰਾ ( ਦੇਵਤਾ ) ਨਹੀਂ ਸੀ,
ਤੁਸੀਂ ਮੇਰੇ ਗਵਾਹ ਹੋ, ਯਹੋਵਾਹ ਦਾ ਵਾਕ ਹੈ,
ਅਤੇ ਮੈਂ ਹੀ ਪਰਮੇਸ਼ੁਰ ਹਾਂ ।
੧੩ ਹਾਂ, ਦਿਨ ਹੋਣ ਤੋਂ ਲੈ ਕੇ ਮੈਂ ਹੀ ਉਹ ਹਾਂ,
ਅਤੇ ਕੋਈ ਮੇਰੇ ਹੱਥੋਂ ਛੁਡਾ ਨਹੀਂ ਸੱਕਦਾ,
ਮੈਂ ਕਾਰਜ ਕਰਾਂਗਾ ਅਤੇ ਕੌਣ ਉਹ ਨੂੰ ਰੋਕੇਗਾ ? ॥
੧੪ ਯਹੋਵਾਹ ਤੁਹਾਡਾ ਛੁਡਾਉਣ ਵਾਲਾ
ਇਸਰਾਏਲ ਦਾ ਪਵਿੱਤਰ ਪੁਰਖ ਐਉਂ ਫ਼ਰਮਾਉਂਦਾ ਹੈ,
ਤੁਹਾਡੇ ਨਮਿੱਤ ਮੈਂ ਬਾਬਲ ਵੱਲ ਘੱਲਿਆ,
ਮੈਂ ਸਾਰੇ ਅਰਲਾਂ * ਨੂੰ ਲਾਹ ਦਿਆਂਗਾ,
ਅਤੇ ਕਸਦੀਆਂ ਦਾ ਜੈਕਾਰਾ ਸਿਆਪਾ † ਹੋ ਜਾਵੇਗਾ।
੧੫ ਮੈਂ ਯਹੋਵਾਹ ਤੁਹਾਡਾ ਪਵਿੱਤਰ ਪੁਰਖ ਹਾਂ,
ਮੈਂ ਇਸਰਾਏਲ ਦਾ ਕਰਤਾਰ, ਤੁਹਾਡਾ ਪਾਤਸ਼ਾਹ ਹਾਂ ॥
੧੬ ਯਹੋਵਾਹ ਇਉਂ ਆਖਦਾ ਹੈ,
ਉਹ ਜੋ ਸਮੁੰਦਰ ਵਿੱਚ ਰਾਹ ਬਣਾਉਂਦਾ,
ਅਤੇ ਡਾਢੇ ਪਾਣੀਆਂ ਵਿੱਚ ਰਸਤਾ,
੧੭ ਉਹ ਜੋ ਰਥ ਅਰ ਘੋੜਾ,
ਫੌਜ ਅਰ ਸੂਰ ਬੀਰ ਬਾਹਰ ਲੈ ਆਉਂਦਾ ਹੈ,
ਓਹ ਇਕੱਠੇ ਲੇਟ ਜਾਂਦੇ, ਓਹ ਉੱਠਣਗੇ ਨਾ,
ਓਹ ਗੁਲ ਹੋ ਗਏ, ਓਹ ਬੱਤੀ ਵਾਂਙੁ ਬੁਝ ਗਏ ।
੧੮ ਪਹਿਲੀਆਂ ਗੱਲਾਂ ਨੂੰ ਚੇਤੇ ਨਾ ਕਰੋ,
ਪੁਰਾਣੀਆਂ ਗੱਲਾਂ ਨੂੰ ਨਾ ਸੋਚੋ,
੧੯ ਵੇਖੋ, ਮੈਂ ਇੱਕ ਨਵਾਂ ਕੰਮ ਕਰਨ ਵਾਲਾ ਹਾਂ,
ਉਹ ਹੁਣ ਹੀ ਦਿਸ ਪਵੇਗਾ,
ਕੀ ਤੁਸੀਂ ਉਸ ਤੋਂ ਅਣਜਾਣ ਰਹੋਗੇ ?
ਮੈਂ ਉਜਾੜ ਵਿੱਚ ਹੀ ਰਾਹ ਬਣਾਵਾਂਗਾ
ਅਤੇ ਥਲ ਵਿੱਚ ਨਦੀਆਂ ।
੨੦ ਦਰਿੰਦੇ ਗਿੱਦੜ ਅਰ ਸ਼ੁਤਰ-ਮੁਰਗ,
ਮੇਰੀ ਮਹਿਮਾ ਕਰਨਗੇ,
ਕਿਉਂ ਜੋ ਮੈਂ ਉਜਾੜ ਵਿੱਚ ਪਾਣੀ,
ਅਤੇ ਥਲ ਵਿੱਚ ਨਦੀਆਂ ਦਿੰਦਾ ਹਾਂ,
ਭਈ ਮੇਰੀ ਚੁਣੀ ਹੋਈ ਪਰਜਾ ਪਾਣੀ ਪੀਵੇ
੨੧ ਮੈਂ ਇਸ ਪਰਜਾ ਨੂੰ ਆਪਣੇ ਲਈ ਸਾਜਿਆ,
ਭਈ ਉਹ ਮੇਰੀ ਉਸਤਤ ਦਾ ਵਰਨਣ ਕਰੇ ।
੨੨ ਪਰ ਹੇ ਯਾਕੂਬ, ਤੈਂ ਮੈਨੂੰ ਨਹੀਂ ਸੱਦਿਆ,
ਹੇ ਇਸਰਾਏਲ, ਤੂੰ ਤਾਂ ਮੈਥੋਂ ਅੱਕ ਗਿਆ !
੨੩ ਤੂੰ ਮੇਰੇ ਲਈ ਆਪਣੀਆਂ ਹੋਮ ਬਲੀਆਂ ਦੇ ਲੇਲੇ ਨਹੀਂ ਲਿਆਇਆ,
ਤੈਂ ਆਪਣੀਆਂ ਬਲੀਆਂ ਨਾਲ ਮੈਨੂੰ ਆਦਰ ਨਹੀਂ ਦਿੱਤਾ ।
ਮੈਂ ਮੈਦੇ ਦੀ ਭੇਟ ਦਾ ਭਾਰ ਤੇਰੇ ਉੱਤੇ ਨਹੀਂ ਪਾਇਆ,
ਨਾ ਲੋਬਾਨ ਨਾਲ ਤੈਨੂੰ ਅਕਾਇਆ ।
੨੪ ਤੈਂ ਮੇਰੇ ਲਈ ਚਾਂਦੀ ਦੇ ਕੇ ਪੋਨੇ ਨਹੀਂ ਲਿਆਂਦੇ,
ਨਾ ਤੈਂ ਆਪਣੀਆਂ ਬਲੀਆਂ ਦੀ ਚਰਬੀ ਨਾਲ ਮੈਨੂੰ ਰਜਾਇਆ,
ਸਗੋਂ ਤੈਂ ਆਪਣੇ ਪਾਪਾਂ ਦਾ ਭਾਰ ਮੇਰੇ ਉੱਤੇ ਪਾਇਆ,
ਤੈਂ ਮੈਨੂੰ ਆਪਣੀਆਂ ਬਦੀਆਂ ਨਾਲ ਅਕਾ ਦਿੱਤਾ ।
੨੫ ਮੈਂ, ਹਾਂ, ਮੈਂ ਹੀ ਉਹ ਹਾਂ,
ਜੋ ਤੇਰੇ ਅਪਰਾਧਾਂ ਨੂੰ ਆਪਣੇ ਨਮਿੱਤ ਮਿਟਾਉਂਦਾ ਹਾਂ,
ਅਤੇ ਮੈਂ ਤੇਰੇ ਪਾਪਾਂ ਨੂੰ ਚੇਤੇ ਨਹੀਂ ਰੱਖਾਂਗਾ ।
੨੬ ਮੈਨੂੰ ਚੇਤੇ ਕਰਾ, ਅਸੀਂ ਇਕੱਠੇ ਬਹਿਸ ਕਰੀਏ,
ਤੂੰ ਹੀ ਨਿਰਨਾ ਕਰ ਤਾਂ ਜੋ ਤੂੰ ਧਰਮੀ ਠਹਿਰੇਂ ।
੨੭ ਤੇਰੇ ਪਹਿਲੇ ਪਿਤਾ ਨੇ ਪਾਪ ਕੀਤਾ,
ਤੇਰੇ ਜਾਜਕਾਂ ਨੇ ਮੇਰੇ ਵਿਰੁੱਧ ਅਪਰਾਧ ਕੀਤਾ ।
੨੮ ਸੋ ਮੈਂ ਪਵਿੱਤ੍ਰ ਥਾਂ ਦੇ ਸਰਦਾਰਾਂ ਨੂੰ ਭਰਿਸ਼ਟ ਕਰਾਂਗਾ,
ਅਤੇ ਮੈਂ ਯਾਕੂਬ ਨੂੰ ਫਿਟਕਾਰ,
ਅਤੇ ਇਸਰਾਏਲ ਨੂੰ ਦੁਰਬਚਨ ਬਣਾਵਾਂਗਾ ॥

* ਅਥਵਾ, ਭਗੌੜਿਆਂ ਨੂੰ ।
† ਅਥਵਾ, ਮੌਜ ਮਾਨਣ ਦੇ ਜਹਾਜ਼ਾਂ ਵਿੱਚ ।

# ੪੪ ਬੁੱਤ ਪੂਜਾ ਦੀ ਮੂਰਖਤਾਈ

ਹੁਣ ਹੇ ਯਾਕੂਬ ਮੇਰੇ ਦਾਸ,
ਹੇ ਇਸਰਾਏਲ ਜਿਹ ਨੂੰ ਮੈਂ ਚੁਣਿਆ, ਸੁਣੋ !
੨ ਯਹੋਵਾਹ ਇਉਂ ਆਖਦਾ ਹੈ,
ਜਿਹ ਨੇ ਤੈਨੂੰ ਬਣਾਇਆ, ਤੈਨੂੰ ਕੁੱਖ ਤੋਂ ਹੀ ਸਾਜਿਆ,
ਜੋ ਤੇਰੀ ਸਹਾਇਤਾ ਕਰੇਗਾ,
ਨਾ ਡਰ, ਹੇ ਯਾਕੂਬ ਮੇਰੇ ਦਾਸ,
ਅਤੇ ਯਿਸ਼ੁਰੂਨ ਜਿਹ ਨੂੰ ਮੈਂ ਚੁਣਿਆ ਹੈ ।
੩ ਮੈਂ ਤਾਂ ਤਿਹਾਈ ਜ਼ਮੀਨ ਉੱਤੇ ਪਾਣੀ,
ਅਤੇ ਸੁੱਕੀ ਸੜੀ ਭੋਂ ਉੱਤੇ ਨਦੀਆਂ ਵਗਾਵਾਂਗਾ,
ਮੈਂ ਆਪਣਾ ਆਤਮਾ ਤੇਰੀ ਅੰਸ ਉੱਤੇ,
ਅਤੇ ਤੇਰੀ ਸੰਤਾਨ ਉੱਤੇ ਆਪਣੀ ਬਰਕਤ ਵਹਾਵਾਂਗਾ ।
੪ ਓਹ ਘਾਹ ਦੇ ਵਿੱਚ ਉਪਜਣਗੇ,
ਵਗਦੇ ਪਾਣੀਆਂ ਉੱਤੇ ਬੈਂਤਾਂ ਵਾਂਙੁ ।
੫ ਕੋਈ ਆਖੇਗਾ, "ਮੈਂ ਯਹੋਵਾਹ ਦਾ ਹਾਂ,"
ਕੋਈ ਆਪ ਨੂੰ ਯਾਕੂਬ ਦੇ ਨਾਉਂ ਤੇ ਸਦਾਵੇਗਾ,
ਕੋਈ ਆਪਣੇ ਹੱਥ ਉੱਤੇ ਲਿਖੇਗਾ, "ਯਹੋਵਾਹ ਦਾ,"
ਅਤੇ ਆਪ ਨੂੰ ਇਸਰਾਏਲ ਦੇ ਨਾਮ ਦੀ ਪਦਵੀ ਦੇਵੇਗਾ ॥
੬ ਯਹੋਵਾਹ ਇਸਰਾਏਲ ਦਾ ਪਾਤਸ਼ਾਹ,
ਅਤੇ ਉਹ ਦਾ ਛੁਡਾਉਣ ਵਾਲਾ, ਸੈਨਾਂ ਦਾ ਯਹੋਵਾਹ,
ਐਉਂ ਫ਼ਰਮਾਉਂਦਾ ਹੈ,
ਮੈਂ ਆਦ ਹਾਂ ਨਾਲੇ ਮੈਂ ਅੰਤ ਹਾਂ,
ਮੈਥੋਂ ਬਿਨਾ ਹੋਰ ਕੋਈ ਪਰਮੇਸ਼ੁਰ ਨਹੀਂ ।
੭ ਮੇਰੇ ਵਾਂਙੁ ਕੌਣ ਪਰਚਾਰ ਕਰੇਗਾ ?
ਤਾਂ ਉਹ ਉਸ ਨੂੰ ਦੱਸੇ ਅਤੇ ਮੇਰੇ ਲਈ ਉਸ ਨੂੰ ਸੁਆਰੇ,
ਜਿਸ ਸਮੇਂ ਤੋਂ ਮੈਂ ਸਨਾਤਨੀ ਪਰਜਾ ਨੂੰ ਕਾਇਮ ਕੀਤਾ,
ਆਉਣ ਵਾਲੀਆਂ ਗੱਲਾਂ ਅਰਥਾਤ ਜਿਹੜੀਆਂ ਗੱਲਾਂ ਬੀਤਣਗੀਆਂ,
ਓਹ ਉਨ੍ਹਾਂ ਦੇ ਲਈ ਦੱਸਣ ।
੮ ਨਾ ਭੈ ਖਾਓ, ਨਾ ਡਰੋ,
ਕੀ ਮੈਂ ਮੁੱਢ ਤੋਂ ਤੈਨੂੰ ਨਹੀਂ ਸੁਣਾਇਆ ਅਤੇ ਦੱਸਿਆ ?
ਤੁਸੀਂ ਮੇਰੇ ਗਵਾਹ ਹੋ ।
ਕੀ ਮੇਰੇ ਬਿਨਾ ਕੋਈ ਹੋਰ ਪਰਮੇਸ਼ੁਰ ਹੈ ?
ਕੋਈ ਹੋਰ ਚਟਾਨ ਨਹੀਂ, ਮੈਂ ਤਾਂ ਕਿਸੇ ਨੂੰ ਜਾਣਦਾ ਨਹੀਂ ॥
੯ ਬੁੱਤਾਂ ਦੇ ਘੜਨ ਵਾਲੇ ਸਾਰੇ ਹੀ ਫੋਕਟ ਹਨ,
ਓਹਨਾਂ ਦੀਆਂ ਮਨ ਭਾਉਂਦੀਆਂ ਰੀਝਾਂ ਲਾਭਦਾਇਕ ਨਹੀਂ,
ਓਹਨਾਂ ਦੇ ਗਵਾਹ ਨਾ ਵੇਖਦੇ ਨਾ ਜਾਣਦੇ ਹਨ,
ਭਈ ਜੋ ਓਹ ਸ਼ਰਮਿੰਦੇ ਹੋਣ ।
੧੦ ਕਿਹ ਨੇ ਠਾਕਰ ਘੜਿਆ ਯਾ ਬੁੱਤ ਢਾਲਿਆ,
ਜਿਹੜਾ ਲਾਭਦਾਇਕ ਨਹੀਂ ਹੈ ?
੧੧ ਵੇਖੋ, ਓਹ ਦੇ ਸਾਰੇ ਸਾਥੀ ਸ਼ਰਮਿੰਦੇ ਹੋਣਗੇ,
ਏਹ ਕਾਰੀਗਰ ਆਦਮੀ ਹੀ ਹਨ !
ਏਹ ਸਾਰੇ ਇਕੱਠੇ ਹੋ ਕੇ ਖੜੇ ਹੋਣ,
ਓਹ ਡੈ ਖਾਣਗੇ, ਓਹ ਇਕੱਠੇ ਸ਼ਰਮਿੰਦੇ ਹੋਣਗੇ ।
੧੨ ਲੋਹਾਰ ਆਪਣਾ ਸੰਦ ਤਿੱਖਾ ਕਰਦਾ ਹੈ,
ਉਹ ਕੋਲਿਆਂ ਨਾਲ ਕੰਮ ਕਰਦਾ,
ਅਤੇ ਹਥੌੜਿਆਂ ਨਾਲ ਉਹ ਨੂੰ ਘੜਦਾ,
ਉਹ ਆਪਣੀ ਬਲਵੰਤ ਬਾਂਹ ਨਾਲ ਉਹ ਨੂੰ ਬਣਾਉਂਦਾ,
ਪਰ ਉਹ ਭੁੱਖਾ ਹੋ ਜਾਂਦਾ ਅਤੇ ਉਹ ਦਾ ਬਲ ਘੱਟ ਜਾਂਦਾ ਹੈ,
ਉਹ ਪਾਣੀ ਨਹੀਂ ਪੀਂਦਾ ਅਤੇ ਥੱਕ ਜਾਂਦਾ ਹੈ ।
੧੩ ਤਰਖਾਣ ਸੂਤ ਤਾਣਦਾ ਹੈ,
ਉਹ ਪਿੰਸਲ ਨਾਲ ਉਸ ਦਾ ਖਾਕਾ ਖਿੱਚਦਾ ਹੈ,
ਉਹ ਉਸ ਨੂੰ ਰੰਦਿਆਂ ਨਾਲ ਬਣਾਉਂਦਾ,
ਅਤੇ ਪਰਕਾਰ ਨਾਲ ਉਸ ਦੇ ਨਿਸ਼ਾਨ ਲਾਉਂਦਾ,
ਉਹ ਉਸ ਨੂੰ ਮਨੁੱਖ ਦੇ ਰੂਪ ਉੱਤੇ ਆਦਮੀ ਦੇ ਸੁਹੱਪਣ ਵਾਂਙੁ,
ਠਾਕਰ ਦੁਆਰੇ ਵਿੱਚ ਬਿਰਾਜਮਾਨ ਹੋਣ ਲਈ ਬਣਾਉਂਦਾ ਹੈ !
੧੪ ਉਹ ਆਪਣੇ ਲਈ ਦਿਆਰ ਵੱਢਦਾ ਹੈ,
ਉਹ ਸਰੂ ਯਾ ਬਲੂਤ ਲੈਂਦਾ ਹੈ,
ਅਤੇ ਉਹ ਨੂੰ ਬਣ ਦੇ ਰੁੱਖਾਂ ਵਿੱਚ ਆਪਣੇ ਲਈ ਮਜ਼ਬੂਤ ਹੋਣ ਦਿੰਦਾ ਹੈ,

ਉਹ ਚੀਲ੍ਹ ਲਾਉਂਦਾ ਅਤੇ ਮੀਂਹ ਉਹ ਨੂੰ ਵਧਾਉਂਦਾ ਹੈ।
੧੫ ਤਦ ਉਹ ਆਦਮੀ ਦੇ ਬਾਲਣ ਲਈ ਹੋ ਜਾਂਦਾ ਹੈ,
ਉਹ ਉਸ ਦੇ ਵਿੱਚੋਂ ਲੈ ਕੇ ਆਪ ਨੂੰ ਸੇਕਦਾ ਹੈ,
ਸਗੋਂ ਉਸ ਨੂੰ ਬਾਲ ਕੇ ਰੋਟੀ ਪਕਾਉਂਦਾ ਹੈ,
ਹਾਂ, ਉਹ ਇੱਕ ਠਾਕਰ ਬਣਾਉਂਦਾ ਹੈ,
ਅਤੇ ਓਹ ਉਸ ਨੂੰ ਮੱਥਾ ਟੇਕਦੇ ਹਨ !
ਓਹ ਬੁੱਤ ਬਣਾਉਂਦੇ ਹਨ,
ਅਤੇ ਓਹ ਉਸ ਦੇ ਅੱਗੇ ਮੱਥੇ ਰਗੜਦੇ ਹਨ !
੧੬ ਇੱਕ ਹਿੱਸੇ ਦੀ ਉਹ ਅੱਗ ਬਾਲਦਾ ਹੈ,
ਇੱਕ ਹਿੱਸੇ ਉੱਤੇ ਉਹ ਕਬਾਬ ਭੁੰਨ ਕੇ
ਮਾਸ ਖਾਂਦਾ ਹੈ ਅਤੇ ਰੱਜ ਜਾਂਦਾ ਹੈ,
ਨਾਲੇ ਉਹ ਸੇਕਦਾ ਅਤੇ ਆਖਦਾ ਹੈ,
ਆਹਾ ! ਮੈਂ ਗਰਮ ਹੋ ਗਿਆ, ਮੈਂ ਅੱਗ ਵੇਖੀ।
੧੭ ਉਹ ਦਾ ਬਕੀਆ ਲੈ ਕੇ ਉਹ ਇੱਕ ਠਾਕਰ,
ਇੱਕ ਬੁੱਤ ਬਣਾਉਂਦਾ,
ਉਹ ਦੇ ਅੱਗੇ ਉਹ ਮੱਥਾ ਟੇਕਦਾ ਸਗੋਂ ਮੱਥਾ ਰਗੜਦਾ ਹੈ,
ਅਤੇ ਉਸ ਤੋਂ ਪ੍ਰਾਰਥਨਾ ਕਰਦਾ ਅਤੇ ਆਖਦਾ ਹੈ,
ਮੈਨੂੰ ਛੁਡਾ, ਤੂੰ ਮੇਰਾ ਠਾਕਰ ਜੋ ਹੈਂ !
੧੮ ਓਹ ਨਹੀਂ ਜਾਣਦੇ, ਓਹ ਨਹੀਂ ਸਮਝਦੇ,
ਕਿਉਂ ਜੋ ਉਸ ਓਹਨਾਂ ਦੀਆਂ ਅੱਖਾਂ ਨੂੰ ਵੇਖਣ ਤੋਂ
ਅਤੇ ਓਹਨਾਂ ਦਿਆਂ ਮਨਾਂ ਨੂੰ ਸਮਝਣ ਤੋਂ ਬੰਦ ਕੀਤਾ ਹੈ।
੧੯ ਕੋਈ ਦਿਲ ਤੇ ਨਹੀਂ ਲਿਆਉਂਦਾ,
ਨਾ ਗਿਆਨ ਨਾ ਸਮਝ ਹੈ, ਭਈ ਉਹ ਆਖੇ,
ਉਸ ਦਾ ਇੱਕ ਹਿੱਸਾ ਮੈਂ ਅੱਗ ਵਿੱਚ ਬਾਲ ਲਿਆ,
ਹਾਂ, ਮੈਂ ਉਸ ਦੇ ਕੋਲਿਆਂ ਉੱਤੇ ਰੋਟੀ ਪਕਾਈ,
ਮੈਂ ਮਾਸ ਭੁੰਨ ਕੇ ਖਾਧਾ,
ਭਲਾ, ਮੈਂ ਉਸ ਦੇ ਬਕੀਏ ਤੋਂ ਇੱਕ ਘਿਣਾਉਣੀ ਚੀਜ਼ ਬਣਾਵਾਂ ?
ਕੀ ਮੈਂ ਲੱਕੜ ਦੇ ਟੁੰਡ ਅੱਗੇ ਮੱਥਾ ਰਗੜਾਂ ?
੨੦ ਉਹ ਸੁਆਹ ਖਾਂਦਾ ਹੈ,
ਇੱਕ ਛਲੀਏ ਦਿਲ ਨੇ ਉਹ ਨੂੰ ਕੁਰਾਹ ਪਾਇਆ,
ਉਹ ਆਪਣੀ ਜਾਨ ਨੂੰ ਛੁਡਾ ਨਹੀਂ ਸੱਕਦਾ, ਨਾ ਕਹਿ ਸੱਕਦਾ ਹੈ,
ਭਲਾ, ਮੇਰੇ ਸੱਜੇ ਹੱਥ ਵਿੱਚ ਝੂਠ ਤਾਂ ਨਹੀਂ ? ॥
੨੧ ਹੇ ਯਾਕੂਬ, ਏਹਨਾਂ ਗੱਲਾਂ ਨੂੰ ਚੇਤੇ ਰੱਖ,
ਅਤੇ ਤੂੰ ਵੀ ਹੇ ਇਸਰਾਏਲ, ਤੂੰ ਮੇਰਾ ਦਾਸ ਜੋ ਹੈਂ,
ਮੈਂ ਤੈਨੂੰ ਸਾਜਿਆ, ਤੂੰ ਮੇਰਾ ਦਾਸ ਹੈਂ,
ਹੇ ਇਸਰਾਏਲ, ਤੂੰ ਮੈਥੋਂ ਵਿਸਾਰਿਆ ਨਾ ਜਾਵੇਂਗਾ।
੨੨ ਮੈਂ ਤੇਰੇ ਅਪਰਾਧਾਂ ਨੂੰ ਘਟ ਵਾਂਙੁ,
ਅਤੇ ਤੇਰੇ ਪਾਪਾਂ ਨੂੰ ਬੱਦਲ ਵਾਂਙੁ ਮਿਟਾ ਦਿੱਤਾ,
ਮੇਰੀ ਵੱਲ ਮੁੜ ਆ, ਕਿਉਂ ਜੋ ਮੈਂ ਤੇਰਾ ਨਿਸਤਾਰਾ ਕੀਤਾ ਹੈ।
੨੩ ਹੇ ਅਕਾਸ਼ੋ, ਜੈਕਾਰਾ ਗਜਾਓ,
ਕਿਉਂਕਿ ਯਹੋਵਾਹ ਨੇ ਏਹ ਕੀਤਾ ਹੈ,
ਹੇ ਧਰਤੀ ਦੇ ਹੇਠਲੇ ਅਸਥਾਨੋ, ਲਲਕਾਰੋ,
ਪਹਾੜ ਖੁਲ੍ਹ ਕੇ ਜੈ ਜੈ ਕਾਰ ਕਰਨ,
ਬਣ ਅਤੇ ਉਹ ਦੇ ਸਾਰੇ ਰੁੱਖ,
ਏਸ ਲਈ ਕਿ ਯਹੋਵਾਹ ਨੇ ਯਾਕੂਬ ਦਾ ਨਿਸਤਾਰਾ ਕੀਤਾ ਹੈ,
ਅਤੇ ਇਸਰਾਏਲ ਵਿੱਚ ਆਪਣੀ ਸੁੰਦਰਤਾ ਪਰਗਟ ਕਰੇਗਾ ॥
੨੪ ਯਹੋਵਾਹ ਤੇਰਾ ਛੁਡਾਉਣ ਵਾਲਾ,
ਤੇਰਾ ਕੁੱਖ ਤੋਂ ਸਾਜਣਹਾਰ ਇਉਂ ਆਖਦਾ ਹੈ,
ਮੈਂ ਯਹੋਵਾਹ ਸਾਰੀਆਂ ਚੀਜ਼ਾਂ ਦਾ ਕਰਤਾ ਹਾਂ,
ਮੈਂ ਇਕੱਲਾ ਅਕਾਸ਼ਾਂ ਦਾ ਤਾਣਨ ਵਾਲਾ ਹਾਂ,
ਅਤੇ ਮੈਂ ਆਪ ਹੀ* ਤਾਂ ਧਰਤੀ ਦਾ ਵਿਛਾਉਣ ਵਾਲਾ ਹਾਂ।
੨੫ ਮੈਂ ਗੱਪੀਆਂ ਦੇ ਨਿਸ਼ਾਨ ਵ੍ਯਰਥ ਕਰਦਾ ਹਾਂ,
ਅਤੇ ਫਾਲ ਪਾਉਣ ਵਾਲਿਆਂ ਨੂੰ ਉੱਲੂ ਬਣਾਉਂਦਾ ਹਾਂ,
ਮੈਂ ਸਿਆਣਿਆਂ ਨੂੰ ਪਿੱਛੇ ਹਟਾਉਂਦਾ,
ਅਤੇ ਓਹਨਾਂ ਦਾ ਗਿਆਨ ਬੇਵਕੂਫੀ ਬਣਾਉਂਦਾ ਹਾਂ।
੨੬ ਮੈਂ ਆਪਣੇ ਦਾਸ ਦੇ ਬਚਨ ਕਾਇਮ ਰੱਖਦਾ,
ਅਤੇ ਆਪਣੇ ਦੂਤਾਂ ਦੀ ਸਲਾਹ ਪੂਰੀ ਕਰਦਾ ਹਾਂ,
ਮੈਂ ਜੋ ਯਰੂਸ਼ਲਮ ਦੇ ਵਿਖੇ ਆਖਦਾ ਹਾਂ,
ਉਹ ਆਬਾਦ ਹੋ ਜਾਵੇਗਾ,
ਅਤੇ ਯਹੂਦਾਹ ਦੇ ਸ਼ਹਿਰਾਂ ਦੇ ਵਿਖੇ,

* ਅਥਵਾ, ਕੌਣ ਮੇਰੇ ਨਾਲ ਸੀ ?

ਉਹ ਉਸਾਰੇ ਜਾਣਗੇ ਅਰ ਮੈਂ ਉਨ੍ਹਾਂ ਦੇ ਖੋਲਿਆਂ ਨੂੰ
ਖੜਾ ਕਰਾਂਗਾ,—
੨੭ ਮੈਂ ਜੋ ਸਾਗਰ ਨੂੰ ਆਖਦਾ ਹਾਂ, ਸੁੱਕ ਜਾਹ !
ਅਤੇ ਮੈਂ ਤੇਰੀਆਂ ਨਦੀਆਂ ਨੂੰ ਵੀ ਸੁਕਾ ਦਿਆਂਗਾ ।
੨੮ ਮੈਂ ਜੋ ਖੋਰਸ ਵਿਖੇ ਆਖਦਾ ਹਾਂ, ਉਹ ਮੇਰਾ ਅਯਾਲੀ
ਹੈ,
ਅਤੇ ਉਹ ਮੇਰੀ ਸਾਰੀ ਇੱਛਿਆ ਪੂਰੀ ਕਰੇਗਾ,
ਭਈ ਉਹ ਯਰੂਸ਼ਲਮ ਦੇ ਵਿਖੇ ਆਖੇ, ਉਹ
ਉਸਾਰਿਆ ਜਾਵੇਗਾ,
ਅਤੇ ਹੈਕਲ ਦੀ ਨੀਂਹ ਰੱਖੀ ਜਾਵੇਗੀ ॥

## ੪੫ ਖੋਰੁਸ ਦਾ ਕੰਮ

ਯਹੋਵਾਹ ਆਪਣੇ ਮਸਹ ਕੀਤੇ ਹੋਏ ਖੋਰੁਸ ਨੂੰ ਇਉਂ
ਆਖਦਾ ਹੈ,
ਜਿਸ ਦਾ ਸੱਜਾ ਹੱਥ ਮੈਂ ਫੜਿਆ,
ਭਈ ਮੈਂ ਉਹ ਦੇ ਅੱਗੇ ਕੌਮਾਂ ਨੂੰ ਹੇਠਾਂ ਕਰ ਦਿਆਂ,
ਅਤੇ ਪਾਤਸ਼ਾਹਾਂ ਦੇ ਕਮਰ ਕੱਸੇ ਖੋਲ੍ਹ ਦਿਆਂ,
ਭਈ ਮੈਂ ਦਰਵੱਜੇ ਉਹ ਦੇ ਸਾਹਮਣੇ ਖੋਲ੍ਹ ਦਿਆਂ,
ਅਤੇ ਫਾਟਕ ਬੰਦ ਨਾ ਕੀਤੇ ਜਾਣ,
੨ ਮੈਂ ਤੇਰੇ ਅੱਗੇ ਅੱਗੇ ਚੱਲਾਂਗਾ,
ਅਤੇ ਉੱਚਿਆਈਆਂ ਨੂੰ ਪੱਧਰਿਆਂ ਕਰਾਂਗਾ,
ਮੈਂ ਪਿੱਤਲ ਦੇ ਦਰ ਭੰਨ ਸੁੱਟਾਂਗਾ,
ਅਤੇ ਲੋਹੇ ਦੇ ਹੋੜੇ ਵੱਢ ਦਿਆਂਗਾ ।
੩ ਮੈਂ ਤੈਨੂੰ ਅਨ੍ਹੇਰੇ ਦੇ ਖ਼ਜ਼ਾਨੇ,
ਅਤੇ ਲੁਕੇ ਹੋਏ ਥਾਵਾਂ ਦੇ ਪਦਾਰਥ ਦਿਆਂਗਾ,
ਤਾਂ ਜੋ ਤੂੰ ਜਾਣੇਂ ਕਿ ਮੈਂ ਯਹੋਵਾਹ ਇਸਰਾਏਲ ਦਾ
ਪਰਮੇਸ਼ੁਰ ਹਾਂ,
ਜੋ ਤੇਰਾ ਨਾਉਂ ਲੈ ਕੇ ਤੈਨੂੰ ਬੁਲਾਉਂਦਾ ਹਾਂ ।
੪ ਮੇਰੇ ਦਾਸ ਯਾਕੂਬ ਦੀ,
ਅਤੇ ਇਸਰਾਏਲ ਮੇਰੇ ਚੁਣਵੇਂ ਦੀ ਖਾਤਰ,
ਮੈਂ ਤੇਰਾ ਨਾਉਂ ਲੈ ਕੇ ਤੈਨੂੰ ਬੁਲਾਇਆ ਹੈ,
ਅਤੇ ਤੈਨੂੰ ਪਦਵੀ ਦਿੱਤੀ ਭਾਵੇਂ ਤੂੰ ਮੈਨੂੰ ਨਹੀਂ
ਜਾਣਦਾ ।
੫ ਮੈਂ ਯਹੋਵਾਹ ਹਾਂ ਅਤੇ ਹੋਰ ਕੋਈ ਨਹੀਂ,
ਮੈਥੋਂ ਬਿਨਾ ਕੋਈ ਪਰਮੇਸ਼ੁਰ ਨਹੀਂ,
ਮੈਂ ਤੇਰਾ ਲੱਕ ਬੰਨ੍ਹਾਂਗਾ, ਭਾਵੇਂ ਤੂੰ ਮੈਨੂੰ ਨਹੀਂ ਜਾਣਦਾ,
੬ ਤਾਂ ਜੋ ਓਹ ਸੂਰਜ ਦੇ ਚੜ੍ਹਦੇ ਪਾਸਿਓਂ
ਅਤੇ ਲਹਿੰਦੇ ਪਾਸੇ ਤੋਂ ਜਾਣਨ,
ਕਿ ਮੈਥੋਂ ਬਿਨਾ ਹੋਰ ਕੋਈ ਨਹੀਂ,
ਮੈਂ ਹੀ ਯਹੋਵਾਹ ਹਾਂ, ਹੋਰ ਹੈ ਹੀ ਨਹੀਂ ।
੭ ਮੈਂ ਚਾਨਣ ਦਾ ਸਿਰਜਣਹਾਰ ਅਤੇ ਅਨ੍ਹੇਰੇ ਦਾ
ਕਰਤਾਰ,
ਮੈਂ ਸ਼ਾਂਤੀ ਦਾ ਬਣਾਉਣ ਵਾਲਾ ਅਤੇ ਬਿਪਤਾ ਦਾ
ਕਰਤਾ ਹਾਂ,
ਮੈਂ ਯਹੋਵਾਹ ਏਹ ਸਾਰੇ ਕੰਮ ਕਰਦਾ ਹਾਂ ॥
੮ ਹੇ ਅਕਾਸ਼ੋ, ਉੱਤੋਂ ਚੋ ਪਓ !
ਅਤੇ ਗਗਨ ਧਰਮ ਨੂੰ ਵਰ੍ਹਾਉਣ,
ਧਰਤੀ ਖੁਲ੍ਹ ਜਾਵੇ ਅਤੇ ਮੁਕਤੀ ਦਾ ਫਲ ਲਿਆਵੇ,
ਅਤੇ ਧਰਮ ਨੂੰ ਵੀ ਉਗਾਵੇ,
ਮੈਂ ਯਹੋਵਾਹ ਨੇ ਉਹ ਨੂੰ ਉਤਪਤ ਕੀਤਾ ॥
੯ ਹਾਇ ਉਹ ਦੇ ਉੱਤੇ ਜੋ ਆਪਣੇ ਸਾਜਣਹਾਰ ਨਾਲ
ਝਗੜਦਾ ਹੈ,
ਠੀਕਰਾ ਮਿੱਟੀ ਦਿਆਂ ਠੀਕਰਿਆਂ ਵਿੱਚ !
ਭਲਾ, ਮਿੱਟੀ ਆਪਣੇ ਸਾਜਣਹਾਰ ਨੂੰ ਆਖੇ,
ਤੂੰ ਕੀ ਬਣਾਉਂਦਾ ਹੈਂ ?
ਯਾ ਤੇਰੀ ਕਿਰਤ, ਕਿ ਉਹ ਦੇ ਤਾਂ ਹੱਥ ਹੈ ਨਹੀਂ !
੧੦ ਹਾਇ ਉਹ ਦੇ ਉੱਤੇ ਜੋ ਕਿਸੇ ਪਿਉ ਨੂੰ ਆਖਦਾ ਹੈ,
ਤੂੰ ਕਾਸ ਨੂੰ ਜਨਮ ਦਿੰਦਾ ਹੈਂ ?
ਯਾ ਕਿਸੇ ਤੀਵੀਂ ਨੂੰ, ਤੈਨੂੰ ਕਾਹ ਦੀਆਂ ਪੀੜਾਂ
ਲੱਗੀਆਂ ਹਨ ? ॥
੧੧ ਯਹੋਵਾਹ ਇਉਂ ਆਖਦਾ ਹੈ,
ਉਹ ਜੋ ਇਸਰਾਏਲ ਦਾ ਪਵਿੱਤਰ ਪੁਰਖ,
ਅਤੇ ਉਹ ਦਾ ਸਿਰਜਣਹਾਰ ਹੈ,
ਕੀ ਤੁਸੀਂ ਆਉਣ ਵਾਲੀਆਂ ਗੱਲਾਂ ਮੈਥੋਂ ਪੁੱਛੋਗੇ ?
ਮੇਰੇ ਪੁੱਤ੍ਰਾਂ ਵਿਖੇ, ਮੇਰੀ ਦਸਤਕਾਰੀ ਵਿਖੇ,
ਤੁਸੀਂ ਮੈਨੂੰ ਹੁਕਮ ਦਿਓਗੇ ?
੧੨ ਮੈਂ ਹੀ ਧਰਤੀ ਨੂੰ ਬਣਾਇਆ,
ਅਤੇ ਆਦਮੀ ਨੂੰ ਉਹ ਦੇ ਉੱਤੇ ਉਤਪਤ ਕੀਤਾ,
ਮੈਂ ਆਪਣੇ ਹੱਥ ਨਾਲ ਅਕਾਸ਼ ਨੂੰ ਤਾਣਿਆ,
ਅਤੇ ਉਹ ਦੀ ਸਾਰੀ ਸੈਨਾ ਨੂੰ ਮੈਂ ਹੀ ਹੁਕਮ ਦਿੱਤਾ ।
੧੩ ਮੈਂ ਉਹ ਨੂੰ ਧਰਮ ਵਿੱਚ ਉਠਾਇਆ,
ਅਤੇ ਮੈਂ ਉਹ ਦੇ ਸਾਰੇ ਰਾਹ ਸਿੱਧੇ ਕਰਾਂਗਾ,

ਉਹ ਮੇਰਾ ਸ਼ਹਿਰ ਉਸਾਰੇਗਾ,
ਅਤੇ ਮੇਰੇ ਅਸੀਰਾਂ ਨੂੰ ਅਜ਼ਾਦ ਕਰੇਗਾ,
ਬਿਨਾ ਮੁੱਲ ਅਰ ਬਿਨਾ ਵੱਟੇ ਦੇ,
ਸੈਨਾਂ ਦਾ ਯਹੋਵਾਹ ਆਖਦਾ ਹੈ ॥
੧੪ ਯਹੋਵਾਹ ਇਉਂ ਆਖਦਾ ਹੈ,
ਮਿਸਰ ਦੀ ਕਮਾਈ, ਕੂਸ਼ ਦਾ ਬੁਪਾਰ,
ਅਤੇ ਸਬਾ ਦੇ ਕੱਦ ਵਾਲੇ ਮਨੁੱਖ,
ਓਹ ਲੰਘ ਕੇ ਤੇਰੇ ਕੋਲ ਆਉਣਗੇ, ਅਤੇ ਤੇਰੇ ਹੋਣਗੇ,
ਓਹ ਤੇਰੇ ਪਿੱਛੇ ਚੱਲਣਗੇ, ਓਹ ਜਕੜੇ ਹੋਏ ਲੰਘਣਗੇ,
ਓਹ ਤੇਰੇ ਅੱਗੇ ਮੱਥਾ ਟੇਕਣਗੇ,
ਓਹ ਤੇਰੇ ਅੱਗੇ ਬੇਨਤੀ ਕਰਨਗੇ,
ਕਿ ਪਰਮੇਸ਼ੁਰ ਤੇਰੇ ਨਾਲ ਹੀ ਹੈ,
ਕੋਈ ਹੋਰ ਨਹੀਂ, ਕੋਈ ਹੋਰ ਪਰਮੇਸ਼ੁਰ ਨਹੀਂ ।
੧੫ ਤੂੰ ਸੱਚ ਮੁੱਚ ਇੱਕ ਪਰਮੇਸ਼ੁਰ ਹੈਂ ਜੋ ਆਪ ਨੂੰ ਲੁਕਾਉਂਦਾ ਹੈਂ,
ਹੇ ਇਸਰਾਏਲ ਦੇ ਬਚਾਉਣ ਵਾਲੇ ਪਰਮੇਸ਼ੁਰ ।
੧੬ ਓਹ ਸਭ ਸ਼ਰਮ ਖਾਣਗੇ ਨਾਲੇ ਨਮੋਸ਼ੀ ਉਠਾਉਣਗੇ,
ਜਿਹੜੇ ਬੁੱਤ ਸਾਜ਼ ਹਨ,
ਓਹ ਇਕੱਠੇ ਨਮੋਸ਼ੀ ਵਿੱਚ ਜਾਣਗੇ ।
੧੭ ਇਸਰਾਏਲ ਯਹੋਵਾਹ ਤੋਂ ਅਨੰਤ ਮੁਕਤੀ ਲਈ ਬਚਾਇਆ ਜਾਵੇਗਾ,
ਤੁਸੀਂ ਜੁੱਗੋ ਜੁੱਗ ਸਦਾ ਤੀਕ ਨਾ ਸ਼ਰਮ ਖਾਓਗੇ, ਨਾ ਨਮੋਸ਼ੀ ਉਠਾਓਗੇ ॥
੧੮ ਯਹੋਵਾਹ ਜੋ ਅਕਾਸ਼ ਦਾ ਕਰਤਾ ਹੈ,—
ਉਹ ਉਹੀ ਪਰਮੇਸ਼ੁਰ ਹੈ ਜਿਸ ਧਰਤੀ ਨੂੰ ਸਾਜਿਆ,
ਜਿਸ ਉਹ ਨੂੰ ਬਣਾਇਆ ਅਤੇ ਕਾਇਮ ਕੀਤਾ,—
ਉਹ ਨੇ ਉਸ ਨੂੰ ਬੇਡੌਲ ਨਹੀਂ ਉਤਪਤ ਕੀਤਾ,
ਉਹ ਨੇ ਵੱਸਣ ਲਈ ਉਸ ਨੂੰ ਸਾਜਿਆ,—
ਉਹ ਇਉਂ ਆਖਦਾ ਹੈ,
ਮੈਂ ਹੀ ਯਹੋਵਾਹ ਹਾਂ, ਹੋਰ ਹੈ ਨਹੀਂ ।
੧੯ ਮੈਂ ਗੁਪਤ ਵਿੱਚ ਨਹੀਂ ਬੋਲਿਆ,
ਨਾ ਧਰਤੀ ਦੇ ਅਨ੍ਹੇਰੇ ਥਾਂ ਵਿੱਚ,
ਮੈਂ ਯਾਕੂਬ ਦੀ ਅੰਸ ਨੂੰ ਨਹੀਂ ਆਖਿਆ,
ਕਿ "ਮੈਨੂੰ ਵਿਅਰਥ ਭਾਲੋ,"
ਮੈਂ ਯਹੋਵਾਹ ਧਰਮ ਦਾ ਬੋਲਣ ਵਾਲਾ ਹਾਂ,
ਮੈਂ ਸਿੱਧੀਆਂ ਗੱਲਾਂ ਦਾ ਦੱਸਣ ਵਾਲਾ ਹਾਂ ॥
੨੦ ਇਕੱਠੇ ਹੋ ਜਾਓ ਅਤੇ ਆਓ,
ਤੁਸੀਂ ਰਲ ਕੇ ਨੇੜੇ ਹੋਵੋ, ਹੇ ਕੌਮਾਂ ਦੇ ਬਚੇ ਹੋਇਓ!
ਓਹ ਅਣਜਾਣ ਹਨ ਜਿਹੜੇ ਆਪਣੇ ਲੱਕੜੀ ਦੇ ਬੁੱਤ ਨੂੰ ਚੁੱਕੀ ਫਿਰਦੇ ਹਨ,
ਅਤੇ ਅਜੇਹੇ ਠਾਕਰ ਅੱਗੇ ਪ੍ਰਾਰਥਨਾ ਕਰਦੇ ਹਨ
ਜੋ ਨਹੀਂ ਬਚਾ ਸੱਕਦਾ !
੨੧ ਬਿਆਨ ਕਰੋ ਤੇ ਪੇਸ਼ ਕਰੋ,—
ਹਾਂ, ਓਹ ਇਕੱਠੇ ਸਲਾਹ ਕਰਨ,—
ਕਿਸ ਨੇ ਪੁਰਾਣੇ ਸਮੇਂ ਤੋਂ ਏਹ ਸਣਾਇਆ ?
ਕਿਸ ਨੇ ਪਰਾਚੀਨ ਸਮੇਂ ਤੋਂ ਏਹ ਦਾ ਵਰਨਣ ਕੀਤਾ ?
ਭਲਾ, ਮੈਂ ਯਹੋਵਾਹ ਨੇ ਹੀ ਨਹੀਂ ?
ਮੈਥੋਂ ਬਿਨਾ ਹੋਰ ਕੋਈ ਪਰਮੇਸ਼ੁਰ ਨਹੀਂ,
ਧਰਮੀ ਪਰਮੇਸ਼ੁਰ ਅਤੇ ਮੁਕਤੀ ਦਾਤਾ,
ਮੈਥੋਂ ਛੁੱਟ ਕੋਈ ਹੈ ਹੀ ਨਹੀਂ ।
੨੨ ਹੇ ਧਰਤੀ ਦੇ ਕੰਢਿਆਂ ਦਿਓ,
ਮੇਰੀ ਵੱਲ ਮੂੰਹ ਕਰੋ ਅਤੇ ਬਚ ਜਾਓ !
ਮੈਂ ਪਰਮੇਸ਼ੁਰ ਜੋ ਹਾਂ ਅਤੇ ਹੋਰ ਹੈ ਨਹੀਂ ।
੨੩ ਮੈਂ ਆਪਣੀ ਸੌਂਹ ਖਾਧੀ ਹੈ,
ਮੇਰੇ ਮੂੰਹ ਤੋਂ ਧਰਮ ਦਾ ਬਚਨ ਨਿੱਕਲਿਆ ਹੈ,
ਅਤੇ ਉਹ ਮੁੜੇਗਾ ਨਹੀਂ,
ਭਈ ਹਰ ਗੋਡਾ ਮੇਰੇ ਅੱਗੇ ਨਿਵੇਗਾ,
ਹਰ ਜ਼ਬਾਨ ਮੇਰੀ ਸੌਂਹ ਖਾਵੇਗੀ ।
੨੪ ਮੇਰੇ ਵਿਖੇ ਏਹ ਆਖਿਆ ਜਾਵੇਗਾ,
ਭਈ ਨਿਰਾ ਯਹੋਵਾਹ ਵਿੱਚ ਹੀ ਧਰਮ ਤੇ ਬਲ ਹੈ,
ਸਭ ਜੋ ਉਸ ਨਾਲ ਗੁੱਸੇ ਹੁੰਦੇ ਸਨ
ਉਸ ਕੋਲ ਆਉਣਗੇ ਅਤੇ ਸ਼ਰਮ ਖਾਣਗੇ ।
੨੫ ਇਸਰਾਏਲ ਦੀ ਸਾਰੀ ਅੰਸ ਯਹੋਵਾਹ ਵਿੱਚ
ਧਰਮੀ ਠਹਿਰੇਗੀ ਅਤੇ ਮਾਣ ਕਰੇਗੀ ॥

## ੪੬ ਬਾਬਲ ਦੇ ਬੁੱਤਾਂ ਦਾ ਅਤੇ ਯਹੋਵਾਹ ਦਾ ਮੁਕਾਬਲਾ

ਬੇਲ ਦੇਵ ਝੁਕ ਜਾਂਦਾ, ਨਬੋ ਦੇਵ ਕੁੱਬਾ ਹੋ ਜਾਂਦਾ,
ਓਹਨਾਂ ਦੇ ਬੁੱਤ ਪਸੂਆਂ ਉੱਤੇ ਤੇ ਡੰਗਰਾਂ ਉੱਤੇ ਹਨ,

ਜਿਹੜੇ ਭਾਰ ਤੁਸੀਂ ਚੁੱਕੀ ਫਿਰਦੇ ਸਾਓ,
ਓਹ ਥੱਕੇ ਹੋਏ ਪਸੂਆਂ ਲਈ ਬੋਝ ਹਨ ।
੨ ਓਹ ਇਕੱਠੇ ਝੁਕ ਜਾਂਦੇ, ਓਹ ਕੁੱਬੇ ਹੋ ਜਾਂਦੇ,
ਓਹ ਬੋਝ ਨੂੰ ਛੁਡਾ ਨਾ ਸੱਕੇ,
ਸਗੋਂ ਆਪ ਹੀ ਅਸੀਰੀ ਵਿੱਚ ਚੱਲੇ ਗਏ ॥
੩ ਹੇ ਯਾਕੂਬ ਦੇ ਘਰਾਣੇ, ਮੇਰੀ ਸੁਣੋ,
ਨਾਲੇ ਇਸਰਾਏਲ ਦੇ ਘਰਾਣੇ ਦੇ ਸਾਰੇ ਬਕੀਏ,
ਤੁਸੀਂ ਜਿਹੜੇ ਢਿੱਡੋਂ ਮੈਥੋਂ ਸੰਭਾਲੇ ਗਏ,
ਜਿਹੜੇ ਕੁੱਖੋਂ ਹੀ ਚੁੱਕੇ ਗਏ,
੪ ਬੁਢੇਪੇ ਤੀਕ ਮੈਂ ਉਹੀ ਹਾਂ,
ਅਤੇ ਧੌਲਿਆਂ ਤੀਕ ਮੈਂ ਤੈਨੂੰ ਉਠਾਵਾਂਗਾ,
ਮੈਂ ਬਣਾਇਆ ਤੇ ਮੈਂ ਚੁੱਕਾਂਗਾ,
ਮੈਂ ਉਠਾਵਾਂਗਾ ਤੇ ਮੈਂ ਛੁਡਾਵਾਂਗਾ ॥
੫ ਤੁਸੀਂ ਕਿਹ ਦੇ ਵਰਗਾ ਮੈਨੂੰ ਬਣਾਓਗੇ,
ਕਿਹ ਦੇ ਤੁੱਲ ਮੈਨੂੰ ਠਹਿਰਾਓਗੇ,
ਕਿਹ ਦੇ ਨਾਲ ਮੇਰੀ ਮਿਸਾਲ ਦਿਓਗੇ,
ਭਈ ਅਸੀਂ ਇੱਕ ਵਰਗੇ ਹੋਈਏ ?
੬ ਜਿਹੜੇ ਥੈਲੀ ਵਿੱਚੋਂ ਸੋਨਾ ਉਲੱਦਦੇ ਹਨ,
ਅਤੇ ਚਾਂਦੀ ਤੱਕੜੀ ਵਿੱਚ ਤੋਲਦੇ ਹਨ,
ਓਹ ਸੁਨਿਆਰ ਨੂੰ ਭਾੜੇ ਉੱਤੇ ਲਾਉਂਦੇ,
ਅਤੇ ਉਹ ਉਸ ਤੋਂ ਠਾਕਰ ਬਣਾਉਂਦਾ,
ਤਾਂ ਓਹ ਮੱਥਾ ਟੇਕਦੇ ਸਗੋਂ ਮੱਥਾ ਰਗੜਦੇ ਹਨ !
੭ ਓਹ ਉਸ ਨੂੰ ਮੋਢੇ ਉੱਤੇ ਚੁੱਕ ਲੈਂਦੇ ਹਨ,
ਓਹ ਉਸ ਨੂੰ ਉਠਾ ਕੇ ਉਸ ਦੇ ਥਾਂ ਤੇ ਰੱਖਦੇ ਹਨ,
ਉਹ ਖੜਾ ਰਹਿੰਦਾ ਅਤੇ ਆਪਣੇ ਥਾਂ ਤੋਂ ਨਹੀਂ ਹਿੱਲਦਾ ।
ਜੇ ਕੋਈ ਉਸ ਨੂੰ ਪੁਕਾਰੇ ਉਹ ਉੱਤਰ ਨਹੀਂ ਦਿੰਦਾ,
ਨਾ ਉਹ ਨੂੰ ਉਹ ਦੇ ਦੁਖ ਤੋਂ ਬਚਾਉਂਦਾ ਹੈ ॥
੮ ਏਹ ਨੂੰ ਚੇਤੇ ਰੱਖੋ ਅਤੇ ਮਨੁੱਖ ਬਣੋ,
ਫੇਰ ਦਿਲ ਤੇ ਲਾਓ, ਹੇ ਅਪਰਾਧੀਓ !
੯ ਪੁਰਾਣੇ ਸਮੇਂ ਦੀਆਂ ਪਹਿਲੀਆਂ ਗੱਲਾਂ ਨੂੰ ਚੇਤੇ ਰੱਖੋ,
ਕਿਉਂ ਜੋ ਮੈਂ ਪਰਮੇਸ਼ੁਰ ਹਾਂ ਅਤੇ ਹੋਰ ਕੋਈ ਨਹੀਂ,
ਪਰਮੇਸ਼ੁਰ, ਅਤੇ ਮੇਰੇ ਵਰਗਾ ਕੋਈ ਨਹੀਂ ।
੧੦ ਮੈਂ ਆਦ ਤੋਂ ਅੰਤ ਨੂੰ,
ਅਤੇ ਮੁੱਢ ਤੋਂ ਜੋ ਅਜੇ ਨਹੀਂ ਹੋਇਆ ਦੱਸਦਾ ਹਾਂ,
ਮੈਂ ਆਖਦਾ ਹਾਂ, ਮੇਰੀ ਸਲਾਹ ਕਾਇਮ ਰਹੇਗੀ,
ਅਤੇ ਮੈਂ ਆਪਣੀ ਸਾਰੀ ਇੱਛਿਆ ਨੂੰ ਪੂਰੀ ਕਰਾਂਗਾ ।
੧੧ ਮੈਂ ਸ਼ਿਕਾਰੀ ਪੰਛੀ ਨੂੰ ਪੂਰਬੋਂ,
ਆਪਣੀ ਸਲਾਹ ਦੇ ਮਨੁੱਖ ਨੂੰ ਦੂਰ ਦੇਸ ਤੋਂ ਸੱਦਦਾ ਹਾਂ ।
ਹਾਂ, ਮੈਂ ਬੋਲਿਆ ਸੋ ਮੈਂ ਨਿਭਾਵਾਂਗਾ,
ਮੈਂ ਠਾਣਿਆ ਸੋ ਮੈਂ ਪੂਰਾ ਕਰਾਂਗਾ ॥
੧੨ ਹੇ ਹਠੀਲੇ ਦਿਲ ਵਾਲਿਓ, ਮੇਰੀ ਸੁਣੋ !
ਤੁਸੀਂ ਜੋ ਧਰਮ ਤੋਂ ਦੂਰ ਹੋ,—
੧੩ ਮੈਂ ਆਪਣੇ ਧਰਮ ਨੂੰ ਨੇੜੇ ਲਿਆਉਂਦਾ ਹਾਂ,
ਉਹ ਦੂਰ ਨਹੀਂ ਰਹੇਗਾ,
ਮੇਰਾ ਬਚਾਓ ਢਿਲ ਨਹੀਂ ਲਾਵੇਗਾ,
ਮੈਂ ਸੀਓਨ ਵਿੱਚ ਬਚਾਓ,
ਅਤੇ ਇਸਰਾਏਲ ਲਈ ਆਪਣਾ ਤੇਜ ਬਖ਼ਸ਼ਾਂਗਾ ॥

## ੪੭ ਬਾਬਲ ਦਾ ਨਿਆਉਂ

ਹੇ ਬਾਬਲ ਦੀਏ ਕੁਆਰੀਏ ਧੀਏ,
ਹੇਠਾਂ ਆ ਅਤੇ ਖ਼ਾਕ ਵਿੱਚ ਬੈਠ !
ਹੇ ਕਸਦੀਆਂ ਦੀਏ ਧੀਏ,
ਸਿੰਘਾਸਣ ਬਿਨਾ ਭੁਞੇਂ ਬੈਠ,
ਕਿਉਂ ਜੋ ਤੂੰ ਅੱਗੇ ਨੂੰ ਸੋਹਲ ਅਤੇ ਕੋਮਲ ਨਾ ਸਦਾਵੇਂਗੀ !
੨ ਚੱਕੀ ਲੈ ਅਤੇ ਆਟਾ ਪੀਹ,
ਆਪਣਾ ਬੁਰਕਾ ਲਾਹ, ਘੱਗਰਾ ਉਤਾਰ,
ਲੱਤਾਂ ਨੰਗੀਆਂ ਕਰ, ਨਦੀਆਂ ਤੋਂ ਲੰਘ !
੩ ਤੇਰਾ ਨੰਗੇਜ ਉਘਾੜਿਆ ਜਾਵੇਗਾ, ਸਗੋਂ ਤੇਰੀ ਲਾਜ ਦਿੱਸੇਗੀ,
ਮੈਂ ਬਦਲਾ ਲਵਾਂਗਾ, ਮੈਂ ਕਿਸੇ ਆਦਮੀ ਦਾ ਪੱਖ ਨਹੀਂ ਕਰਾਂਗਾ ।
੪ ਸਾਡੇ ਛੁਟਕਾਰਾ ਦੇਣ ਵਾਲੇ ਦਾ ਨਾਮ
ਸੈਨਾਂ ਦਾ ਯਹੋਵਾਹ ਅਤੇ ਇਸਰਾਏਲ ਦਾ ਪਵਿੱਤਰ ਪੁਰਖ ਹੈ ।
੫ ਹੇ ਕਸਦੀਆਂ ਦੀਏ ਧੀਏ, ਚੁੱਪ ਕਰ ਕੇ ਬੈਠ !
ਅਤੇ ਅਨ੍ਹੇਰੇ ਵਿੱਚ ਜਾ ਪਓ,
ਕਿਉਂ ਜੋ ਤੂੰ ਅੱਗੇ ਨੂੰ ਪਾਤਸ਼ਾਹੀਆਂ ਦੀ ਮਲਕਾ ਨਾ ਸਦਾਵੇਂਗੀ ! ॥

੬ ਮੈਂ ਆਪਣੀ ਪਰਜਾ ਉੱਤੇ ਗੁੱਸੇ ਹੋਇਆ,
ਮੈਂ ਆਪਣੀ ਮੀਰਾਸ ਨੂੰ ਭਰਿਸ਼ਟ ਕਰ ਕੇ ਤੇਰੇ ਹੱਥ ਦੇ ਦਿੱਤਾ,
ਤੈਂ ਉਹਨਾਂ ਉੱਤੇ ਰਹਮ ਨਹੀਂ ਕੀਤਾ,
ਤੈਂ ਬੁੱਢਿਆਂ ਉੱਤੇ ਆਪਣਾ ਜੂਲਾ ਬਹੁਤ ਭਾਰੀ ਕੀਤਾ।
੭ ਤੈਂ ਆਖਿਆ, ਮੈਂ ਸਦਾ ਲਈ ਮਲਕਾ ਰਹਾਂਗੀ!
ਐਥੋਂ ਤੀਕ ਕਿ ਤੈਂ ਇਨ੍ਹਾਂ ਗੱਲਾਂ ਨੂੰ ਮਨ ਉੱਤੇ ਨਹੀਂ ਰੱਖਿਆ,
ਨਾ ਇਨ੍ਹਾਂ ਦੇ ਓੜਕ ਦਾ ਚੇਤਾ ਰੱਖਿਆ ।।
੮ ਹੁਣ ਤੂੰ ਏਹ ਸੁਣ ਲੈ, ਹੇ ਮੌਜਣੇ!
ਜਿਹੜੀ ਨਿਚਿੰਤ ਬਹਿੰਦੀ ਹੈਂ,
ਅਤੇ ਆਪਣੇ ਦਿਲ ਵਿੱਚ ਆਖਦੀ ਹੈਂ,
ਮੈਂ ਹੀ ਹਾਂ ਅਤੇ ਮੈਥੋਂ ਬਿਨਾ ਹੋਰ ਕੋਈ ਨਹੀਂ!
ਮੈਂ ਵਿਧਵਾ ਹੋ ਕੇ ਨਾ ਬੈਠਾਂਗੀ, ਮੈਂ ਬੱਚਿਆਂ ਦਾ ਸੱਲ ਨਾ ਜਾਣਾਂਗੀ।
੯ ਪਰ ਏਹ ਦੋਵੇਂ ਗੱਲਾਂ ਤੇਰੇ ਉੱਤੇ ਆ ਪੈਣਗੀਆਂ,
ਇੱਕੋ ਦਿਨ ਇੱਕ ਪਲ ਵਿੱਚ ਬੱਚਿਆਂ ਦਾ ਸੱਲ ਤੇ ਰੰਡੇਪਾ!
ਓਹ ਪੂਰੇ ਮਾਪ ਦੇ ਅਨੁਸਾਰ ਤੇਰੇ ਉੱਤੇ ਆ ਪੈਣਗੇ,
ਭਾਵੇਂ ਤੇਰੀ ਜਾਦੂਗਰੀ ਵੱਧ ਅਤੇ ਤੇਰੀ ਝਾੜਾ ਫੂਕੀ ਬਹੁਤ ਵਾਫਰ ਹੋਵੇ ।।
੧੦ ਤੈਂ ਆਪਣੀ ਬਦੀ ਉੱਤੇ ਭਰੋਸਾ ਰੱਖਿਆ,
ਤੈਂ ਆਖਿਆ, ਕੋਈ ਮੈਨੂੰ ਵੇਖਦਾ ਨਹੀਂ,
ਤੇਰੀ ਬੁੱਧ ਅਤੇ ਤੇਰੇ ਗਿਆਨ ਨੇ ਤੈਨੂੰ ਕੁਰਾਹੇ ਪਾਇਆ,
ਤੈਂ ਆਪਣੇ ਮਨ ਵਿੱਚ ਆਖਿਆ ਸੀ,
ਮੈਂ ਹੀ ਹਾਂ ਅਰ ਮੈਥੋਂ ਬਿਨਾ ਹੋਰ ਕੋਈ ਨਹੀਂ!
੧੧ ਬਿਪਤਾ ਤੇਰੇ ਉੱਤੇ ਆ ਪਵੇਗੀ,
ਤੂੰ ਉਹ ਦੇ ਜੰਤਰ ਮੰਤਰ ਨੂੰ ਨਹੀਂ ਜਾਣੇਂਗੀ,
ਬਰਬਾਦੀ ਤੇਰੇ ਉੱਤੇ ਡਿੱਗੇਗੀ,
ਤੂੰ ਉਹ ਨੂੰ ਹਟਾ ਨਹੀਂ ਸੱਕੇਂਗੀ,
ਤਬਾਹੀ ਅਚਾਣਕ ਤੇਰੇ ਉੱਤੇ ਆਵੇਗੀ,
ਜਿਹ ਨੂੰ ਤੂੰ ਨਹੀਂ ਜਾਣਦੀ ।।
੧੨ ਤੂੰ ਆਪਣੀਆਂ ਝਾੜਾ ਫੂਕੀਆਂ ਵਿੱਚ,
ਅਤੇ ਆਪਣੀਆਂ ਜਾਦੂਗਰੀਆਂ ਦੇ ਵਾਧੇ ਵਿੱਚ ਕਾਇਮ ਰਹੁ,
ਜਿਨ੍ਹਾਂ ਵਿੱਚ ਤੈਂ ਆਪਣੀ ਜੁਆਨੀ ਤੋਂ ਮਿਹਨਤ ਕੀਤੀ,
ਸ਼ਾਇਤ ਤੈਨੂੰ ਲਾਭ ਹੋ ਸੱਕੇ, ਸ਼ਾਇਤ ਤੂੰ ਡਰਾਉਣੀ ਹੋ ਜਾਵੇਂ!
੧੩ ਤੂੰ ਆਪਣੀਆਂ ਬਹੁਤੀਆਂ ਸਲਾਹਾਂ ਨਾਲ ਥੱਕ ਗਈ,
ਅਕਾਸ਼ ਦੇ ਵੰਡਣ ਵਾਲੇ, ਤਾਰਿਆਂ ਦੇ ਵੇਖਣ ਵਾਲੇ,
ਨਵੇਂ ਚੰਦ ਦੇ ਟੇਵੇ ਲਾਉਣ ਵਾਲੇ,
ਓਹ ਖਲੋ ਜਾਣ ਅਤੇ ਤੈਨੂੰ ਬਚਾਉਣ,
ਉਨ੍ਹਾਂ ਗੱਲਾਂ ਤੋਂ ਜਿਹੜੀਆਂ ਤੇਰੇ ਉੱਤੇ ਬੀਤਣਗੀਆਂ!
੧੪ ਵੇਖੋ, ਓਹ ਭੋਹ ਵਾਂਙੁ ਹੋਣਗੇ, ਅੱਗ ਉਹਨਾਂ ਨੂੰ ਸਾੜੇਗੀ,
ਓਹ ਆਪਣੇ ਆਪ ਨੂੰ ਲੰਬ ਦੇ ਜ਼ੋਰ ਤੋਂ ਨਹੀਂ ਛੁਡਾ ਸੱਕਣਗੇ,
ਏਹ ਸੇਕਣ ਲਈ ਕੋਲੇ ਨਹੀਂ ਹੋਣਗੇ,
ਨਾ ਨੇੜੇ ਬੈਠਣ ਲਈ ਅੱਗ!
੧੫ ਓਹ ਤੇਰੇ ਲਈ ਐਉਂ ਹੋਣਗੇ,
ਜਿਨ੍ਹਾਂ ਨਾਲ ਤੈਂ ਮਿਹਨਤ ਕੀਤੀ,
ਜਿਹੜੇ ਤੇਰੇ ਨਾਲ ਤੇਰੀ ਜੁਆਨੀ ਤੋਂ ਬੁਪਾਰ ਕਰਦੇ ਸਨ,
ਓਹ ਸਭ ਆਪਣੇ ਆਪਣੇ ਥਾਵਾਂ ਨੂੰ ਖਿਸਕ ਜਾਣਗੇ,
ਤੈਨੂੰ ਬਚਾਉਣ ਵਾਲਾ ਕੋਈ ਨਹੀਂ ਹੋਵੇਗਾ ।।

## ੪੮ ਇਸਰਾਏਲ ਦਾ ਛੁਟਕਾਰਾ

ਏਹ ਸੁਣੋ, ਹੇ ਯਾਕੂਬ ਦੇ ਘਰਾਣੇ,
ਜਿਹੜੇ ਇਸਰਾਏਲ ਦੇ ਨਾਮ ਦੇ ਸਦਾਉਂਦੇ,
ਅਤੇ ਯਹੂਦਾਹ ਦੇ ਪਾਣੀਆਂ ਵਿੱਚੋਂ ਨਿੱਕਲੇ ਹੋ,
ਜਿਹੜੇ ਯਹੋਵਾਹ ਦੇ ਨਾਮ ਦੀ ਸੌਂਹ ਖਾਂਦੇ,
ਅਤੇ ਇਸਰਾਏਲ ਦੇ ਪਰਮੇਸ਼ੁਰ ਦਾ ਵਰਨਣ ਕਰਦੇ ਹੋ,
ਪਰ ਸਚਿਆਈ ਅਤੇ ਧਰਮ ਨਾਲ ਨਹੀਂ।
੨ ਓਹ ਤਾਂ ਆਪਣੇ ਆਪ ਨੂੰ ਪਵਿੱਤ੍ਰ ਸ਼ਹਿਰ ਦੇ ਕਹਾਉਂਦੇ ਹਨ,
ਅਤੇ ਇਸਰਾਏਲ ਦੇ ਪਰਮੇਸ਼ੁਰ ਉੱਤੇ ਢਾਸਣਾ ਲੈਂਦੇ ਹਨ,
ਸੈਨਾਂ ਦਾ ਯਹੋਵਾਹ ਉਹ ਦਾ ਨਾਮ ਹੈ ।।

੩ ਮੈਂ ਪਹਿਲੀਆਂ ਗੱਲਾਂ ਪੁਰਾਣੇ ਸਮੇਂ ਤੋਂ ਦੱਸੀਆਂ,
ਓਹ ਮੇਰੇ ਮੂੰਹੋਂ ਨਿੱਕਲੀਆਂ ਅਤੇ ਮੈਂ ਓਹਨਾਂ ਨੂੰ
ਸੁਣਾਇਆ,
ਤੁਰਤ ਫੁਰਤ ਮੈਂ ਓਹਨਾਂ ਨੂੰ ਕਰ ਦਿੱਤਾ ਅਤੇ ਓਹ ਹੋ
ਗਈਆਂ ।
੪ ਮੈਂ ਜਾਣਦਾ ਤਾਂ ਸਾਂ ਕਿ ਤੂੰ ਹਠੀਆ ਹੈਂ,
ਅਤੇ ਤੇਰੀ ਗਰਦਨ ਲੋਹੇ ਦਾ ਪਠਾ ਹੈ,
ਅਤੇ ਤੇਰਾ ਮਸਤਕ ਪਿੱਤਲ ਦਾ ਹੈ,
੫ ਮੈਂ ਤੈਨੂੰ ਪੁਰਾਣੇ ਸਮੇਂ ਤੋਂ ਦੱਸਿਆ,
ਓਹਨਾਂ ਦੇ ਆਉਣ ਤੋਂ ਪਹਿਲਾਂ ਮੈਂ ਤੈਨੂੰ ਸੁਣਾਇਆ,
ਮਤੇ ਤੂੰ ਆਖ ਬੈਠੇਂ, ਮੇਰੇ ਬੁੱਤ ਨੇ ਓਹਨਾਂ ਨੂੰ ਕੀਤਾ,
ਮੇਰੀ ਘੜੀ ਹੋਈ ਮੂਰਤ ਅਤੇ ਮੇਰੇ ਢਾਲੇ ਹੋਏ ਬੁੱਤ ਨੇ
ਏਹਨਾਂ ਦਾ ਹੁਕਮ ਦਿੱਤਾ ਸੀ !
੬ ਤੈਂ ਸੁਣਿਆ, ਏਹ ਸਭ ਕੁਝ ਵੇਖ,
ਅਤੇ ਤੁਸੀਂ,—ਭਲਾ, ਤੁਸੀਂ ਨਾ ਦੱਸੋਗੇ ?
ਹੁਣ ਤੋਂ ਮੈਂ ਤੈਨੂੰ ਨਵੀਂਆਂ ਗੱਲਾਂ ਸੁਣਾਉਂਦਾ ਹਾਂ,
ਅਤੇ ਗੁਪਤ ਗੱਲਾਂ ਜਿਨ੍ਹਾਂ ਨੂੰ ਤੈਂ ਨਹੀਂ ਜਾਣਿਆ ।
੭ ਓਹ ਹੁਣੇ ਉਤਪੰਨ ਹੋਈਆਂ, ਨਾ ਪੁਰਾਣੇ ਸਮੇਂ ਵਿੱਚ,
ਅੱਜ ਤੋਂ ਪਹਿਲਾਂ ਤੈਂ ਓਹਨਾਂ ਨੂੰ ਸੁਣਿਆ ਵੀ ਨਹੀਂ,
ਮਤੇ ਤੂੰ ਆਖ ਬੈਠੇਂ, ਮੈਂ ਏਹਨਾਂ ਨੂੰ ਜਾਣਦਾ ਸਾਂ ।
੮ ਨਾ ਤੈਂ ਸੁਣਿਆ, ਨਾ ਤੈਂ ਜਾਣਿਆ,
ਨਾ ਪੁਰਾਣੇ ਸਮੇਂ ਤੋਂ ਤੇਰੇ ਕੰਨ ਖੋਲ੍ਹੇ ਗਏ,
ਕਿਉਂ ਜੋ ਮੈਂ ਜਾਣਦਾ ਸਾਂ ਕਿ ਤੂੰ ਠੱਗੀ ਤੇ ਠੱਗੀ
ਕਮਾਵੇਂਗਾ,
ਅਤੇ ਢਿੱਡ ਤੋਂ ਹੀ ਤੂੰ ਅਪਰਾਧੀ ਅਖਵਾਇਆ ।
੯ ਮੈਂ ਆਪਣੇ ਨਾਮ ਦੇ ਨਮਿੱਤ ਆਪਣਾ ਕ੍ਰੋਧ ਅਟਕਾ
ਰੱਖਾਂਗਾ,
ਅਤੇ ਆਪਣੀ ਉਸਤਤ ਦੇ ਨਮਿੱਤ ਉਹ ਨੂੰ ਤੇਰੇ ਲਈ
ਰੋਕ ਰੱਖਾਂਗਾ,
ਭਈ ਮੈਂ ਤੈਨੂੰ ਵੱਢ ਨਾ ਸੁੱਟਾਂ ।
੧੦ ਵੇਖ, ਮੈਂ ਤੈਨੂੰ ਤਾਇਆ ਪਰ ਚਾਂਦੀ ਵਾਂਙੁ ਨਹੀਂ,
ਮੈਂ ਤੈਨੂੰ ਦੁਖ ਦੀ ਕਠਾਲੀ ਵਿੱਚ ਪਰਤਾਇਆ ਹੈ ।
੧੧ ਮੈਂ ਆਪਣੀ ਖਾਤਰ, ਹਾਂ, ਆਪਣੀ ਹੀ ਖਾਤਰ ਏਹ
ਕਰਦਾ ਹਾਂ,
ਮੇਰਾ ਨਾਮ ਤਾਂ ਕਿਉਂ ਭਰਿਸ਼ਟ ਕੀਤਾ ਜਾਵੇ ?
ਮੈਂ ਆਪਣਾ ਪਰਤਾਪ ਦੂਜੇ ਨੂੰ ਨਹੀਂ ਦਿਆਂਗਾ ॥

੧੨ ਹੇ ਯਾਕੂਬ, ਹੇ ਇਸਰਾਏਲ, ਮੇਰੇ ਸੱਦੇ ਹੋਏ, ਮੇਰੀ
ਸੁਣੋ !
ਮੈਂ ਉਹੀ ਹਾਂ, ਮੈਂ ਆਦ ਹਾਂ, ਮੈਂ ਅੰਤ ਵੀ ਹਾਂ ।
੧੩ ਹਾਂ, ਮੇਰੇ ਹੱਥ ਨੇ ਧਰਤੀ ਦੀ ਨੀਉਂ ਰੱਖੀ,
ਮੇਰੇ ਸੱਜੇ ਹੱਥ ਨੇ ਅਕਾਸ਼ ਨੂੰ ਫੈਲਾਇਆ,
ਮੈਂ ਉਹਨਾਂ ਨੂੰ ਸੱਦਦਾ ਹਾਂ, ਓਹ ਇਕੱਠੇ ਖਲੋ ਜਾਂਦੇ
ਹਨ ।
੧੪ ਤੁਸੀਂ ਸਭ ਇਕੱਠੇ ਹੋ ਜਾਓ ਅਤੇ ਸੁਣੋ,—
ਏਹਨਾਂ ਵਿੱਚੋਂ ਕਿਹ ਨੇ ਇਨ੍ਹਾਂ ਗੱਲਾਂ ਨੂੰ ਦੱਸਿਆ ?
ਯਹੋਵਾਹ ਉਹ ਨੂੰ ਪਿਆਰ ਕਰਦਾ ਹੈ,
ਉਹ ਬਾਬਲ ਉੱਤੇ ਉਸ ਦੀ ਭਾਉਣੀ ਪੂਰੀ ਕਰੇਗਾ,
ਅਤੇ ਉਹ ਦੀ ਭੁਜਾ ਕਸਦੀਆਂ ਉੱਤੇ ਹੋਵੇਗੀ ।
੧੫ ਮੈਂ, ਹਾਂ, ਮੈਂ ਏਹ ਗੱਲ ਕੀਤੀ, ਮੈਂ ਹੀ ਉਹ ਨੂੰ
ਸੱਦਿਆ,
ਮੈਂ ਉਹ ਨੂੰ ਲਿਆਇਆ ਅਤੇ ਉਹ ਆਪਣਾ ਰਾਹ
ਸਫਲ ਕਰੇਗਾ ।
੧੬ ਮੇਰੇ ਨੇੜੇ ਆਓ, ਏਹ ਸੁਣੋ,
ਮੈਂ ਮੁੱਢ ਤੋਂ ਗੁਪਤ ਵਿੱਚ ਗੱਲ ਨਹੀਂ ਕੀਤੀ,
ਉਹ ਦੇ ਹੋਣ ਦੇ ਸਮੇਂ ਤੋਂ ਮੈਂ ਉੱਥੇ ਸਾਂ,—
ਅਤੇ ਹੁਣ ਪ੍ਰਭੁ ਯਹੋਵਾਹ ਨੇ ਮੈਨੂੰ ਅਤੇ ਆਪਣੇ
ਆਤਮਾ ਨੂੰ ਘੱਲਿਆ ਹੈ ॥
੧੭ ਯਹੋਵਾਹ ਤੇਰਾ ਛੁਡਾਉਣ ਵਾਲਾ, ਇਸਰਾਏਲ ਦਾ
ਪਵਿੱਤਰ ਪੁਰਖ ਇਉਂ ਆਖਦਾ ਹੈ,
ਮੈਂ ਯਹੋਵਾਹ ਤੇਰਾ ਪਰਮੇਸ਼ੁਰ ਹਾਂ,
ਜੋ ਤੈਨੂੰ ਲਾਭ ਉਠਾਉਣ ਦੀ ਸਿੱਖਿਆ ਦਿੰਦਾ ਹਾਂ,
ਜੋ ਤੈਨੂੰ ਉਸ ਰਾਹ ਪਾਉਂਦਾ ਜਿਸ ਰਾਹ ਤੋਂ ਜਾਣਾ ਹੈ ।
੧੮ ਕਾਸ਼ ਕਿ ਤੂੰ ਮੇਰੇ ਹੁਕਮਾਂ ਨੂੰ ਮੰਨਦਾ !
ਤਾਂ ਤੇਰੀ ਸ਼ਾਂਤੀ ਨਦੀ ਵਾਂਙੁ,
ਤਾਂ ਤੇਰਾ ਧਰਮ ਸਮੁੰਦਰ ਦੀਆਂ ਲਹਿਰਾਂ ਵਾਂਙੁ ਹੁੰਦਾ,
੧੯ ਤਾਂ ਤੇਰੀ ਅੰਸ ਰੇਤ ਜਿਹੀ,
ਅਤੇ ਤੇਰਾ ਪਰਵਾਰ ਉਹ ਦੇ ਦਾਣਿਆਂ ਜਿਹਾ ਹੁੰਦਾ,
ਉਹ ਦਾ ਨਾਉਂ ਮੇਰੇ ਹਜ਼ੂਰੋਂ ਨਾ ਛੇਕਿਆ ਜਾਂਦਾ, ਨਾ
ਨਾਸ ਹੋ ਜਾਂਦਾ ॥
੨੦ ਬਾਬਲ ਤੋਂ ਨਿੱਕਲੋ, ਕਸਦੀਆਂ ਵਿੱਚੋਂ ਨੱਠੋ !
ਜੈਕਾਰਿਆਂ ਦੀ ਅਵਾਜ਼ ਨਾਲ ਦੱਸੋ, ਏਹ ਨੂੰ ਸੁਣਾਓ,
ਧਰਤੀ ਦੀਆਂ ਹੱਦਾਂ ਤੀਕ ਏਹ ਨੂੰ ਘੱਲੋ,

ਆਖੋ, ਯਹੋਵਾਹ ਨੇ ਆਪਣੇ ਦਾਸ ਯਾਕੂਬ ਨੂੰ ਛੁਟਕਾਰਾ ਦਿੱਤਾ !
੨੧ ਓਹ ਤਿਹਾਏ ਨਾ ਹੋਏ ਜਦ ਉਹ ਓਹਨਾਂ ਨੂੰ ਵਿਰਾਨਿਆਂ ਦੇ ਵਿੱਚ ਦੀ ਲੈ ਗਿਆ,
ਉਸ ਓਹਨਾਂ ਦੇ ਲਈ ਚਟਾਨ ਵਿੱਚੋਂ ਪਾਣੀ ਵਗਾਇਆ,
ਉਸ ਚਟਾਨ ਨੂੰ ਪਾੜਿਆ ਅਤੇ ਪਾਣੀ ਫੁੱਟ ਨਿੱਕਲਿਆ।
੨੨ ਯਹੋਵਾਹ ਕਹਿੰਦਾ ਹੈ, ਦੁਸ਼ਟਾਂ ਲਈ ਕੋਈ ਸ਼ਾਂਤੀ ਨਹੀਂ ॥

## ੪੯ ਸਾਰੀਆਂ ਕੌਮਾਂ ਲਈ ਯਹੋਵਾਹ ਦਾ ਦਾਸ

ਹੇ ਟਾਪੂਓ, ਮੇਰੀ ਸੁਣੋ,
ਹੇ ਦੂਰ ਦੀਓ ਉੱਮਤੋ, ਕੰਨ ਲਾਓ !
ਯਹੋਵਾਹ ਨੇ ਮੈਨੂੰ ਢਿੱਡੋਂ ਹੀ ਸੱਦ ਲਿਆ,
ਮੇਰੀ ਮਾਂ ਦੀ ਕੁੱਖੋਂ ਉਸ ਮੇਰਾ ਨਾਉਂ ਲਿਆ।
੨ ਉਸ ਮੇਰੇ ਮੂੰਹ ਨੂੰ ਤਿੱਖੀ ਤੇਗ ਵਾਂਙੁ ਬਣਾਇਆ,
ਉਸ ਆਪਣੇ ਹੱਥ ਦੇ ਸਾਯੇ ਵਿੱਚ ਮੈਨੂੰ ਲੁਕਾਇਆ,
ਉਸ ਮੈਨੂੰ ਇੱਕ ਸਿਕਲ ਕੀਤਾ ਹੋਇਆ ਬਾਣ ਬਣਾਇਆ,
ਉਸ ਮੈਨੂੰ ਆਪਣੀ ਤਰਕਸ਼ ਵਿੱਚ ਲੁਕਾਇਆ,
੩ ਉਸ ਨੇ ਮੈਨੂੰ ਆਖਿਆ, ਤੂੰ ਮੇਰਾ ਦਾਸ ਹੈਂ,
ਇਸਰਾਏਲ, ਜਿਹ ਦੇ ਵਿੱਚ ਮੈਂ ਸ਼ਾਨਦਾਰ ਹੋਵਾਂਗਾ।
੪ ਤਦ ਮੈਂ ਆਖਿਆ, ਮੈਂ ਧਿਗਾਣੇ ਮਿਹਨਤ ਕੀਤੀ,
ਮੈਂ ਆਪਣਾ ਬਲ ਫੋਕਟ ਤੇ ਵਿਅਰਥ ਲਈ ਗੁਆ ਦਿੱਤਾ,
ਸੱਚ ਮੁੱਚ ਮੇਰਾ ਇਨਸਾਫ਼ ਯਹੋਵਾਹ ਕੋਲ,
ਅਤੇ ਮੇਰਾ ਵੱਟਾ ਮੇਰੇ ਪਰਮੇਸ਼ੁਰ ਕੋਲ ਹੈ।
੫ ਹੁਣ ਯਹੋਵਾਹ ਆਖਦਾ ਹੈ,
ਜਿਹ ਨੇ ਮੈਨੂੰ ਢਿੱਡੋਂ ਈ ਆਪਣਾ ਦਾਸ ਹੋਣ ਲਈ ਸਾਜਿਆ,
ਭਈ ਮੈਂ ਯਾਕੂਬ ਨੂੰ ਉਹ ਦੇ ਕੋਲ ਮੋੜ ਲਿਆਵਾਂ,
ਅਤੇ ਇਸਰਾਏਲ ਉਹ ਦੇ ਕੋਲ ਇਕੱਠਾ ਕੀਤਾ ਜਾਵੇ,
ਮੈਂ ਯਹੋਵਾਹ ਦੀ ਨਿਗਾਹ ਵਿੱਚ ਆਦਰ ਪਾਉਂਦਾ ਹਾਂ,
ਅਤੇ ਮੇਰਾ ਪਰਮੇਸ਼ੁਰ ਮੇਰੀ ਸਮਰਥ ਹੈ,—
੬ ਹਾਂ, ਉਹ ਆਖਦਾ ਹੈ ਕਿ ਏਹ ਛੋਟੀ ਗੱਲ ਹੈ,
ਕਿ ਤੂੰ ਯਾਕੂਬ ਦਿਆਂ ਗੋਤਾਂ ਨੂੰ ਉਠਾਉਣ ਲਈ
ਅਤੇ ਇਸਰਾਏਲ ਦੇ ਬਚਿਆਂ ਹੋਇਆਂ ਨੂੰ ਮੋੜਨ ਲਈ ਮੇਰਾ ਦਾਸ ਹੋਵੇਂ,
ਸਗੋਂ ਮੈਂ ਤੈਨੂੰ ਕੌਮਾਂ ਲਈ ਜੋਤ ਠਹਿਰਾਵਾਂਗਾ,
ਭਈ ਮੇਰੀ ਮੁਕਤੀ ਧਰਤੀ ਦੀਆਂ ਹੱਦਾਂ ਤੀਕ ਅੱਪੜੇ ! ॥
੭ ਯਹੋਵਾਹ ਇਸਰਾਏਲ ਦਾ ਛੁਟਕਾਰਾ ਦੇਣ ਵਾਲਾ ਅਤੇ ਉਹ ਦਾ ਪਵਿੱਤਰ ਪੁਰਖ,
ਉਸ ਨਿੰਦੇ ਹੋਏ ਨੂੰ, ਉਸ ਕੌਮ ਦੇ ਘਿਣਾਉਣੇ ਨੂੰ,
ਉਸ ਹਾਕਮਾਂ ਦੇ ਦਾਸ ਨੂੰ ਐਉਂ ਆਖਦਾ ਹੈ,—
ਪਾਤਸ਼ਾਹ ਵੇਖਣਗੇ ਤੇ ਉੱਠਣਗੇ,
ਸਰਦਾਰ ਵੀ ਅਤੇ ਓਹ ਮੱਥਾ ਟੇਕਣਗੇ,
ਯਹੋਵਾਹ ਦੇ ਕਾਰਨ ਜੋ ਵਫ਼ਾਦਾਰ ਹੈ,
ਇਸਰਾਏਲ ਦਾ ਪਵਿੱਤਰ ਪੁਰਖ ਜਿਹ ਨੇ ਤੈਨੂੰ ਚੁਣਿਆ ਹੈ ॥
੮ ਯਹੋਵਾਹ ਇਉਂ ਆਖਦਾ ਹੈ,
ਮੈਂ ਮਨ ਭਾਉਂਦੇ ਸਮੇਂ ਤੈਨੂੰ ਉੱਤਰ ਦਿੱਤਾ,
ਮੈਂ ਮੁਕਤੀ ਦੇ ਦਿਨ ਤੇਰੀ ਸਹਾਇਤਾ ਕੀਤੀ,
ਅਤੇ ਮੈਂ ਤੇਰੀ ਰੱਛਿਆ ਕਰਾਂਗਾ ਅਤੇ ਤੈਨੂੰ ਪਰਜਾ ਦੇ ਨੇਮ ਲਈ ਦਿਆਂਗਾ,
ਭਈ ਤੂੰ ਦੇਸ ਨੂੰ ਉਠਾਵੇਂ, ਵਿਰਾਨ ਮਿਲਖਾਂ ਨੂੰ ਵੰਡੇਂ,
੯ ਅਸੀਰਾਂ ਨੂੰ ਏਹ ਆਖੇਂ ਕਿ ਨਿੱਕਲ ਜਾਓ !
ਅਤੇ ਓਹਨਾਂ ਨੂੰ ਜੋ ਅਨ੍ਹੇਰੇ ਵਿੱਚ ਹਨ, ਆਪਣੇ ਆਪ ਨੂੰ ਵਿਖਲਾਓ।
ਓਹ ਰਾਹਾਂ ਦੇ ਨਾਲ ਨਾਲ ਚਰਨਗੇ,
ਅਤੇ ਸਾਰੀਆਂ ਨੰਗੀਆਂ ਟੀਸੀਆਂ ਉੱਤੇ ਓਹਨਾਂ ਦੀਆਂ ਜੂਹਾਂ ਹੋਣਗੀਆਂ।
੧੦ ਓਹ ਨਾ ਭੁੱਖੇ ਹੋਣਗੇ, ਨਾ ਤਿਹਾਏ ਹੋਣਗੇ,
ਨਾ ਲੂ, ਨਾ ਧੁੱਪ ਓਹਨਾਂ ਨੂੰ ਮਾਰੇਗੀ,
ਕਿਉਂ ਜੋ ਓਹਨਾਂ ਦਾ ਦਿਆਲੂ ਓਹਨਾਂ ਦੀ ਅਗਵਾਈ ਕਰੇਗਾ,
ਅਤੇ ਪਾਣੀ ਦੇ ਸੋਤਿਆਂ ਕੋਲ ਓਹਨਾਂ ਨੂੰ ਲੈ ਜਾਵੇਗਾ।

੧੧ ਮੈਂ ਆਪਣੇ ਸਾਰੇ ਪਰਬਤਾਂ ਨੂੰ ਰਾਹ ਬਣਾਵਾਂਗਾ,
ਅਤੇ ਮੇਰੀਆਂ ਸੜਕਾਂ ਉੱਚੀਆਂ ਕੀਤੀਆਂ ਜਾਣਗੀਆਂ ।
੧੨ ਵੇਖੋ, ਏਹ ਦੂਰੋਂ ਆਉਣਗੇ,
ਅਰ ਵੇਖੋ, ਏਹ ਉੱਤਰ ਵੱਲੋਂ ਤੇ ਲਹਿੰਦੇ ਵੱਲੋਂ,
ਅਤੇ ਏਹ ਸਿਨੀਮ ਦੇਸ ਤੋਂ ।
੧੩ ਹੇ ਅਕਾਸ਼ੋ, ਜੈਕਾਰਾ ਗਜਾਓ !
ਹੇ ਧਰਤੀ, ਬਾਗ ਬਾਗ ਹੋ !
ਹੇ ਪਹਾੜੋ, ਜੈ ਜੈ ਕਾਰ ਦੇ ਨਾਰੇ ਮਾਰੋ !
ਕਿਉਂਕਿ ਯਹੋਵਾਹ ਨੇ ਆਪਣੀ ਪਰਜਾ ਨੂੰ ਦਿਲਾਸਾ ਦਿੱਤਾ,
ਅਤੇ ਆਪਣੇ ਦੁਖਿਆਰਿਆਂ ਉੱਤੇ ਰਹਮ ਕੀਤਾ ਹੈ ॥
੧੪ ਪਰ ਸੀਯੋਨ ਨੇ ਆਖਿਆ, ਯਹੋਵਾਹ ਨੇ ਮੈਨੂੰ ਛੱਡ ਦਿੱਤਾ,
ਅਤੇ ਪ੍ਰਭੁ ਨੇ ਮੈਨੂੰ ਭੁਲਾ ਦਿੱਤਾ ।
੧੫ ਭਲਾ, ਤੀਵੀਂ ਆਪਣੇ ਦੁੱਧ ਚੁੰਘਦੇ ਬੱਚੇ ਨੂੰ ਭੁਲਾ ਸੱਕਦੀ,
ਭਈ ਉਹ ਆਪਣੇ ਢਿੱਡ ਦੇ ਬਾਲ ਉੱਤੇ ਰਹਮ ਨਾ ਕਰੇ ?
ਏਹ ਭਾਵੇਂ ਭੁੱਲ ਜਾਣ ਪਰ ਮੈਂ ਤੈਨੂੰ ਨਹੀਂ ਭੁੱਲਾਂਗਾ ।
੧੬ ਵੇਖ, ਮੈਂ ਤੈਨੂੰ ਆਪਣੀਆਂ ਹਥੇਲੀਆਂ ਉੱਤੇ ਉੱਕਰ ਲਿਆ,
ਤੇਰੀਆਂ ਕੰਧਾਂ ਸਦਾ ਮੇਰੇ ਸਾਹਮਣੇ ਹਨ ।
੧੭ ਤੇਰੇ ਬਣਾਉਣ ਵਾਲੇ ਕਾਹਲੀ ਕਰਦੇ ਹਨ,
ਤੇਰੇ ਢਾਉਣ ਵਾਲੇ ਅਤੇ ਤੇਰੇ ਉਜਾੜਨ ਵਾਲੇ ਤੇਰੇ ਵਿੱਚੋਂ ਨਿੱਕਲ ਜਾਣਗੇ ।
੧੮ ਤੂੰ ਆਪਣੀਆਂ ਅੱਖਾਂ ਆਲੇ ਦੁਆਲੇ ਚੁੱਕ ਕੇ ਵੇਖ,
ਓਹ ਸਾਰੇ ਇਕੱਠੇ ਹੁੰਦੇ ਤੇ ਤੇਰੇ ਕੋਲ ਆਉਂਦੇ ਹਨ,
ਆਪਣੀ ਹਯਾਤੀ ਦੀ ਸੌਂਹ, ਯਹੋਵਾਹ ਦਾ ਵਾਕ ਹੈ,
ਤੂੰ ਤਾਂ ਓਹਨਾਂ ਸਾਰਿਆਂ ਨੂੰ ਗਹਿਣੇ ਵਾਂਙੁ ਪਹਿਨੇਂਗੀ,
ਅਤੇ ਓਹਨਾਂ ਨੂੰ ਲਾੜੀ ਵਾਂਙੁ ਆਪਣੇ ਉੱਤੇ ਬੰਨ੍ਹੇਂਗੀ ॥
੧੯ ਨਿਸੰਗ ਤੇਰੇ ਬਰਬਾਦ ਅਤੇ ਵਿਰਾਨ ਅਸਥਾਨ,
ਅਤੇ ਤੇਰਾ ਉੱਜੜਿਆ ਹੋਇਆ ਦੇਸ,—
ਹੁਣ ਤਾਂ ਤੂੰ ਵਾਸੀਆਂ ਲਈ ਭੀੜੀ ਹੋਵੇਂਗੀ,
ਅਤੇ ਤੇਰੇ ਭੱਖ ਲੈਣ ਵਾਲੇ ਦੂਰ ਹੋ ਜਾਣਗੇ ।
੨੦ ਜਿਹੜੇ ਬੱਚੇ ਤੈਥੋਂ ਲਏ ਗਏ ਸਨ,
ਓਹ ਫੇਰ ਤੇਰੇ ਕੰਨਾਂ ਵਿੱਚ ਆਖਣਗੇ,
ਏਹ ਥਾਂ ਮੇਰੇ ਲਈ ਭੀੜਾ ਹੈ,
ਮੈਨੂੰ ਜਗ੍ਹਾ ਦੇਹ ਭਈ ਮੈਂ ਵੱਸਾਂ ।
੨੧ ਤਦ ਤੂੰ ਆਪਣੇ ਮਨ ਵਿੱਚ ਆਖੇਂਗੀ,
ਕਿਹ ਨੇ ਏਹਨਾਂ ਨੂੰ ਮੇਰੇ ਲਈ ਜਣਿਆ ?
ਮੈਂ ਔਂਤ ਤੇ ਬਾਂਝ ਸਾਂ,
ਮੈਂ ਕੱਢੀ ਹੋਈ ਤੇ ਛੱਡੀ ਹੋਈ ਸਾਂ,—
ਏਹਨਾਂ ਨੂੰ ਕਿਹ ਨੇ ਪਾਲਿਆ ?
ਮੈਂ ਤਾਂ ਇਕੱਲੀ ਰਹਿ ਗਈ ਸਾਂ,
ਏਹ, ਤਾਂ ਏਹ ਕਿੱਥੋਂ ਹਨ ? ॥
੨੨ ਪ੍ਰਭੁ ਯਹੋਵਾਹ ਐਉਂ ਫ਼ਰਮਾਉਂਦਾ ਹੈ,
ਵੇਖੋ, ਮੈਂ ਆਪਣਾ ਹੱਥ ਕੌਮਾਂ ਲਈ ਉਠਾਵਾਂਗਾ,
ਅਤੇ ਲੋਕਾਂ ਲਈ ਆਪਣਾ ਝੰਡਾ ਉੱਚਾ ਕਰਾਂਗਾ,
ਓਹ ਤੇਰੇ ਪੁੱਤ੍ਰਾਂ ਨੂੰ ਝੋਲੀ ਵਿੱਚ ਲਿਆਉਣਗੇ,
ਅਤੇ ਤੇਰੀਆਂ ਧੀਆਂ ਮੋਢਿਆਂ ਤੇ ਚੁੱਕੀਆਂ ਜਾਣਗੀਆਂ ।
੨੩ ਪਾਤਸ਼ਾਹ ਤੇਰੇ ਪਾਲਣ ਵਾਲੇ,
ਅਤੇ ਉਨ੍ਹਾਂ ਦੀਆਂ ਰਾਣੀਆਂ ਤੇਰੀਆਂ ਦਾਈਆਂ ਹੋਣਗੀਆਂ,
ਓਹ ਮੂੰਹ ਪਰਨੇ ਹੋ ਕੇ ਤੈਨੂੰ ਮੱਥਾ ਟੇਕਣਗੇ,
ਅਤੇ ਤੇਰੇ ਪੈਰਾਂ ਦੀ ਖ਼ਾਕ ਚੱਟਣਗੇ,
ਤਾਂ ਤੂੰ ਜਾਣੇਂਗੀ ਕਿ ਮੈਂ ਯਹੋਵਾਹ ਹਾਂ,
ਅਤੇ ਮੇਰੇ ਉਡੀਕਣ ਵਾਲੇ ਸ਼ਰਮਿੰਦੇ ਨਾ ਹੋਣਗੇ ॥
੨੪ ਕੀ ਲੁੱਟ ਸੂਰਮੇ ਕੋਲੋਂ ਲਈ ਜਾਵੇਗੀ ?
ਯਾ ਧਰਮੀ ਦੇ ਬੰਧੂਏ ਛੁਡਾਏ ਜਾਣਗੇ ?
੨੫ ਯਹੋਵਾਹ ਤਾਂ ਇਉਂ ਆਖਦਾ ਹੈ,
ਸੂਰਮੇ ਤੇ ਬੰਧੂਏ ਵੀ ਲਏ ਜਾਣਗੇ,
ਅਤੇ ਜ਼ਾਲਮ ਦੀ ਲੁੱਟ ਛੁਡਾਈ ਜਾਵੇਗੀ,
ਤੇਰੇ ਝਗੜਨ ਵਾਲਿਆਂ ਨਾਲ ਮੈਂ ਝਗੜਾਂਗਾ,
ਅਤੇ ਤੇਰੇ ਪੁੱਤ੍ਰਾਂ ਨੂੰ ਮੈਂ ਬਚਾਵਾਂਗਾ ।
੨੬ ਮੈਂ ਤੇਰੇ ਸਤਾਉਣ ਵਾਲਿਆਂ ਨੂੰ ਓਹਨਾਂ ਦਾ ਆਪਣਾ ਮਾਸ ਖੁਲਾਵਾਂਗਾ,
ਓਹ ਆਪਣੇ ਲਹੂ ਨਾਲ ਮਸਤਾਨੇ ਹੋਣਗੇ ਜਿਵੇਂ ਮਧ ਨਾਲ,

ਅਤੇ ਸਾਰੇ ਬਸ਼ਰ ਜਾਣਨਗੇ ਕਿ ਮੈਂ ਯਹੋਵਾਹ ਤੇਰਾ
ਬਚਾਉਣ ਵਾਲਾ ਹਾਂ,
ਅਤੇ ਤੇਰਾ ਛੁਟਕਾਰਾ ਦੇਣ ਵਾਲਾ, ਯਾਕੂਬ ਦਾ
ਸ਼ਕਤੀਮਾਨ ॥

## ੫੦ ਯਹੋਵਾਹ ਦੇ ਦਾਸ ਦੀ ਸੇਵਾ

ਯਹੋਵਾਹ ਇਉਂ ਆਖਦਾ ਹੈ,
ਤੁਹਾਡੀ ਮਾਂ ਦੀ ਤਿਆਗ ਪੱਤ੍ਰੀ ਕਿੱਥੇ ਹੈ,
ਜਿਹ ਦੇ ਨਾਲ ਮੈਂ ਉਹ ਨੂੰ ਛੱਡਿਆ ?
ਯਾ ਮੈਂ ਆਪਣੇ ਕਿਹੜੇ ਲੈਣਦਾਰ ਕੋਲ ਤੁਹਾਨੂੰ ਵੇਚ
ਦਿੱਤਾ ?
ਵੇਖੋ, ਤੁਸੀਂ ਆਪਣੀਆਂ ਬਦੀਆਂ ਦੇ ਕਾਰਨ ਵੇਚੇ
ਗਏ,
ਅਤੇ ਤੁਹਾਡੇ ਅਪਰਾਧਾਂ ਦੇ ਕਾਰਨ ਤੁਹਾਡੀ ਮਾਂ ਕੱਢੀ
ਗਈ !
੨ ਜਦ ਮੈਂ ਆਇਆ, ਤਾਂ ਕਿਉਂ ਕੋਈ ਮਨੁੱਖ ਨਹੀਂ ਸੀ ?
ਜਦ ਮੈਂ ਪੁਕਾਰਿਆ ਤਾਂ ਕਿਉਂ ਕੋਈ ਉੱਤਰ ਦੇਣ
ਵਾਲਾ ਨਹੀਂ ਸੀ ?
ਭਲਾ, ਮੇਰਾ ਹੱਥ ਐਡਾ ਛੋਟਾ ਹੋ ਗਿਆ ਜੋ ਛੁਟਕਾਰਾ
ਦੇਣ ਜੋਗ ਨਾ ਰਿਹਾ,
ਯਾ ਛੁਡਾਉਣ ਦੀ ਮੇਰੀ ਕੋਈ ਸਮਰਥ ਨਹੀਂ ਰਹੀ ?
ਵੇਖੋ, ਮੈਂ ਆਪਣੀ ਘੁਰਕੀ ਨਾਲ ਸਮੁੰਦਰ ਨੂੰ ਸੁਕਾ
ਦਿੰਦਾ,
ਮੈਂ ਨਦੀਆਂ ਨੂੰ ਉਜਾੜ ਬਣਾ ਦਿੰਦਾ,
ਉਨ੍ਹਾਂ ਦੀਆਂ ਮੱਛੀਆਂ ਪਾਣੀ ਦੇ ਨਾ ਹੋਣ ਕਰਕੇ ਬੁਸ
ਜਾਂਦੀਆਂ ਹਨ,
ਓਹ ਤਿਹਾਈਆਂ ਮਰ ਜਾਂਦੀਆਂ ਹਨ ।
੩ ਮੈਂ ਅਕਾਸ਼ ਨੂੰ ਕਾਲਕ ਪਹਿਨਾਉਂਦਾ ਹਾਂ,
ਅਤੇ ਓਹਨਾਂ ਦੇ ਓੜ੍ਹਨ ਲਈ ਤੱਪੜ ਪੁਆਉਂਦਾ ਹਾਂ ॥
੪ ਪ੍ਰਭੁ ਯਹੋਵਾਹ ਨੇ ਮੈਨੂੰ ਚੇਲਿਆਂ ਦੀ ਜ਼ਬਾਨ ਦਿੱਤੀ
ਭਈ ਮੈਂ ਜਾਣਾਂ ਕਿ ਹੁੱਸੇ ਹੋਏ ਨੂੰ ਕਿਵੇਂ ਬਚਨ ਨਾਲ
ਸਹਾਇਤਾ ਦੇਵਾਂ
ਉਹ ਮੈਨੂੰ ਸਵੇਰੇ ਸਵੇਰੇ ਜਗਾਉਂਦਾ, ਉਹ ਮੇਰੇ ਕੰਨਾਂ
ਨੂੰ ਜਗਾਉਂਦਾ ਹੈ,
ਭਈ ਮੈਂ ਚੇਲਿਆਂ ਵਾਂਙੁ ਸੁਣਾਂ
੫ ਪ੍ਰਭੁ ਯਹੋਵਾਹ ਨੇ ਮੇਰੇ ਕੰਨ ਖੋਲ੍ਹੇ,
ਤਾਂ ਮੈਂ ਨਾ ਆਕੀ ਹੋਇਆ ਨਾ ਪਿੱਛੇ ਹਟਿਆ,
੬ ਮੈਂ ਆਪਣੀ ਪਿੱਠ ਮਾਰਨ ਵਾਲਿਆਂ ਨੂੰ,
ਅਤੇ ਆਪਣੀਆਂ ਗੱਲ੍ਹਾਂ ਦਾੜ੍ਹੀ ਪੁੱਟਣ ਵਾਲਿਆਂ ਨੂੰ
ਦਿੱਤੀਆਂ,
ਮੈਂ ਆਪਣਾ ਮੂੰਹ ਸ਼ਰਮ ਅਰ ਥੁੱਕ ਤੋਂ ਨਾ ਲੁਕਾਇਆ।
੭ ਪ੍ਰਭੁ ਯਹੋਵਾਹ ਮੇਰੀ ਸਹਾਇਤਾ ਕਰਦਾ ਹੈ,
ਏਸ ਲਈ ਮੈਂ ਸ਼ਰਮਿੰਦਾ ਨਾ ਹੋਇਆ,
ਏਸ ਲਈ ਮੈਂ ਆਪਣਾ ਮੂੰਹ ਚਕ ਮਕ ਵਾਂਙੁ
ਬਣਾਇਆ,
ਅਤੇ ਮੈਂ ਜਾਣਦਾ ਹਾਂ ਭਈ ਮੈਂ ਲੱਜਿਆਵਾਨ ਨਾ
ਹੋਵਾਂਗਾ
੮ ਮੇਰਾ ਧਰਮੀ ਠਹਿਰਾਉਣ ਵਾਲਾ ਨੇੜੇ ਹੈ,
ਕੌਣ ਮੇਰੇ ਨਾਲ ਝਗੜੇਗਾ ?
ਅਸੀਂ ਇਕੱਠੇ ਖਲੋ ਜਾਈਏ,
ਮੇਰਾ ਮੁਦਈ ਕੌਣ ਹੈ ? ਉਹ ਮੇਰੇ ਨੇੜੇ ਆਵੇ !
੯ ਵੇਖੋ, ਪ੍ਰਭੁ ਯਹੋਵਾਹ ਮੇਰੀ ਸਹਾਇਤਾ ਕਰਦਾ ਹੈ,
ਕੌਣ ਮੈਨੂੰ ਦੋਸ਼ੀ ਠਹਿਰਾਵੇਗਾ ?
ਵੇਖੋ, ਓਹ ਸਾਰੇ ਕੱਪੜੇ ਵਾਂਙੁ ਪੁਰਾਣੇ ਹੋ ਜਾਣਗੇ,
ਕੀੜਾ ਓਹਨਾਂ ਨੂੰ ਖਾ ਜਾਵੇਗਾ ।
੧੦ ਤੁਹਾਡੇ ਵਿੱਚ ਕੌਣ ਯਹੋਵਾਹ ਤੋਂ ਡਰਦਾ ਹੈ,
ਅਤੇ ਉਸ ਦੇ ਦਾਸ ਦੀ ਅਵਾਜ਼ ਸੁਣਦਾ ਹੈ ?
ਜਿਹੜਾ ਅੰਨ੍ਹੇਰੇ ਵਿੱਚ ਚੱਲਦਾ ਅਤੇ ਉਹ ਦੇ ਲਈ
ਚਾਨਣ ਨਹੀਂ,
ਉਹ ਯਹੋਵਾਹ ਦੇ ਨਾਮ ਉੱਤੇ ਭਰੋਸਾ ਰੱਖੇ,
ਅਤੇ ਆਪਣੇ ਪਰਮੇਸ਼ੁਰ ਉੱਤੇ ਢਾਸਣਾ ਲਾਵੇ ।
੧੧ ਵੇਖੋ, ਤੁਸੀਂ ਸਾਰੇ ਅੱਗ ਬਾਲਣ ਵਾਲਿਓ,
ਜਿਹੜੇ ਆਪਣੇ ਉਦਾਲੇ ਮਸਾਲਾਂ ਜਗਾਈ ਰੱਖਦੇ ਹੋ,
ਆਪਣੀ ਅੱਗ ਦੀ ਲੋ ਵਿੱਚ ਅਤੇ ਆਪਣੀਆਂ
ਜਗਦੀਆਂ ਮਸਾਲਾਂ ਦੇ ਵਿਚਕਾਰ ਤੁਰੇ ਫਿਰੋ !
ਮੇਰੇ ਹੱਥੋਂ ਤੁਹਾਡੇ ਲਈ ਏਹ ਹੋਵੇਗਾ,
ਤੁਸੀਂ ਅਜ਼ਾਬ ਵਿੱਚ ਪਏ ਰਹੋਗੇ ॥

## ੫੧ ਬਚਾਓ ਨੇੜੇ ਹੈ

ਹੇ ਧਰਮ ਦੇ ਪੈਰਾਓ, ਯਹੋਵਾਹ ਦੇ ਭਾਲਣ ਵਾਲਿਓ, ਮੇਰੀ
ਸੁਣੋ !
ਉਸ ਚਟਾਨ ਵੱਲ ਜਿੱਥੋਂ ਤੁਸੀਂ ਕੱਟੇ ਗਏ,

ਅਤੇ ਉਸ ਟੋਏ ਦੇ ਛੇਕ ਵੱਲ ਜਿੱਥੋਂ ਤੁਸੀਂ ਪੁੱਟੇ ਗਏ,
ਧਿਆਨ ਕਰੋ !
੨ ਆਪਣੇ ਪਿਤਾ ਅਬਰਾਹਾਮ ਉੱਤੇ ਧਿਆਨ ਕਰੋ,
ਅਤੇ ਸਾਰਾਹ ਉੱਤੇ ਜਿਸ ਤੁਹਾਨੂੰ ਜਣਿਆ,
ਜਦ ਉਹ ਇੱਕੋ ਈ ਸੀ ਮੈਂ ਉਹ ਨੂੰ ਬੁਲਾਇਆ,
ਅਤੇ ਉਹ ਨੂੰ ਬਰਕਤ ਦਿੱਤੀ ਅਰ ਉਹ ਨੂੰ ਵਧਾਇਆ ।
੩ ਯਹੋਵਾਹ ਤਾਂ ਸੀਯੋਨ ਨੂੰ ਦਿਲਾਸਾ ਦੇਵੇਗਾ,
ਉਹ ਦੇ ਸਾਰਿਆਂ ਵਿਰਾਨਿਆਂ ਨੂੰ ਦਿਲਾਸਾ ਦੇਵੇਗਾ,
ਉਹ ਉਸ ਦੀ ਉਜਾੜ ਨੂੰ ਅਦਨ ਵਾਂਙੁ,
ਅਤੇ ਉਸ ਦਾ ਥਲ ਯਹੋਵਾਹ ਦੇ ਬਾਗ ਵਾਂਙੁ ਬਣਾ ਦੇਵੇਗਾ ।
ਖੁਸ਼ੀ ਅਰ ਅਨੰਦ ਉਹ ਦੇ ਵਿੱਚ ਪਾਇਆ ਜਾਵੇਗਾ,
ਨਾਲੇ ਧੰਨਵਾਦ ਅਰ ਭਜਨ ਦੀ ਅਵਾਜ਼ ਵੀ ॥
੪ ਹੇ ਮੇਰੀ ਪਰਜਾ, ਮੇਰੀ ਵੱਲ ਧਿਆਨ ਦਿਓ,
ਹੇ ਮੇਰੀ ਉੱਮਤ, ਮੇਰੀ ਵੱਲ ਕੰਨ ਲਾਓ !
ਬਿਵਸਥਾ ਤਾਂ ਮੈਥੋਂ ਨਿੱਕਲੇਗੀ,
ਅਤੇ ਮੈਂ ਆਪਣਾ ਇਨਸਾਫ਼ ਲੋਕਾਂ ਦੇ ਚਾਨਣ ਲਈ ਰੱਖ ਛੱਡਾਂਗਾ ।
੫ ਮੇਰਾ ਧਰਮ ਨੇੜੇ ਹੈ, ਮੇਰਾ ਬਚਾਓ ਨਿੱਕਲਿਆ ਹੈ,
ਮੇਰੀਆਂ ਭੁਜਾਂ ਲੋਕਾਂ ਦਾ ਨਿਆਉਂ ਕਰਨਗੀਆਂ,
ਟਾਪੂ ਮੇਰੀ ਉਡੀਕ ਕਰਨਗੇ,
ਅਤੇ ਮੇਰੀ ਭੁਜਾ ਉੱਤੇ ਆਸ ਰੱਖਣਗੇ ।
੬ ਆਪਣੀਆਂ ਅੱਖਾਂ ਅਕਾਸ਼ ਵੱਲ ਚੁੱਕੋ,
ਅਤੇ ਹੇਠਾਂ ਧਰਤੀ ਉੱਤੇ ਨਿਗਾਹ ਕਰੋ,
ਅਕਾਸ਼ ਤਾਂ ਧੂੰਏਂ ਵਾਂਙੁ ਅਲੋਪ ਹੋ ਜਾਵੇਗਾ,
ਅਤੇ ਧਰਤੀ ਕੱਪੜੇ ਵਾਂਙੁ ਪੁਰਾਣੀ ਪੈ ਜਾਵੇਗੀ,
ਉਹ ਦੇ ਵਾਸੀ ਮੱਛਰਾਂ ਵਾਂਙੁ * ਮਰ ਜਾਣਗੇ,
ਪਰ ਮੇਰੀ ਮੁਕਤੀ ਸਦੀਪਕ ਹੋਵੇਗੀ,
ਅਤੇ ਮੇਰਾ ਧਰਮ ਅਨੰਤ ਹੋਵੇਗਾ ॥
੭ ਹੇ ਧਰਮ ਦੇ ਜਾਣਨ ਵਾਲਿਓ, ਮੇਰੀ ਸੁਣੋ,
ਹੇ ਮੇਰੀ ਪਰਜਾ, ਜਿਨ੍ਹਾਂ ਦੇ ਦਿਲਾਂ ਵਿੱਚ ਮੇਰੀ ਬਿਵਸਥਾ ਹੈ ।
ਮਨੁੱਖਾਂ ਦੀਆਂ ਊਜਾਂ ਤੋਂ ਨਾ ਡਰੋ,
ਅਤੇ ਓਹਨਾਂ ਦੇ ਦੁਰਬਚਨਾਂ ਤੋਂ ਨਾ ਘਾਬਰੋ,
੮ ਕਿਉਂ ਜੋ ਕੀੜਾ ਓਹਨਾਂ ਨੂੰ ਕੱਪੜੇ ਵਾਂਙੁ ਖਾ ਜਾਵੇਗਾ,
ਅਤੇ ਲੇਹਾ ਓਹਨਾਂ ਨੂੰ ਉੱਨ ਵਾਂਙੁ ਖਾ ਜਾਵੇਗਾ,
ਪਰ ਮੇਰਾ ਧਰਮ ਸਦੀਪਕ ਹੋਵੇਗਾ,
ਅਤੇ ਮੇਰੀ ਮੁਕਤੀ ਪੀੜ੍ਹੀਓਂ ਪੀੜ੍ਹੀ ਤੀਕ ॥
੯ ਜਾਗ, ਜਾਗ, ਬਲ ਪਹਿਨ ਲੈ, ਹੇ ਯਹੋਵਾਹ ਦੀਏ ਭੁਜਾ !
ਜਾਗ, ਜਿਵੇਂ ਪੁਰਾਣਿਆਂ ਦਿਨਾਂ ਵਿੱਚ, ਪਰਾਚੀਨ ਸਮਿਆਂ ਦੀਆਂ ਪੀੜ੍ਹੀਆਂ ਵਿੱਚ !
ਕੀ ਤੂੰ ਉਹ ਨਹੀਂ ਜਿਹ ਨੇ ਰਹਬ ਨੂੰ ਟੋਟੇ ਟੋਟੇ ਕਰ ਦਿੱਤਾ,
ਅਤੇ ਸਰਾਲ ਨੂੰ ਵਿੰਨ੍ਹਿਆ ?
੧੦ ਕੀ ਤੂੰ ਉਹ ਨਹੀਂ ਜਿਹ ਨੇ ਸਮੁੰਦਰ ਨੂੰ,
ਵੱਡੀ ਡੂੰਘਿਆਈ ਦਿਆਂ ਪਾਣੀਆਂ ਨੂੰ ਸੁਕਾ ਦਿੱਤਾ ?
ਜਿਹ ਨੇ ਸਮੁੰਦਰ ਦੀ ਤਹਿ ਨੂੰ
ਛੁਡਾਏ ਹੋਇਆਂ ਦੇ ਲੰਘਣ ਦਾ ਰਾਹ ਬਣਾ ਦਿੱਤਾ ?
੧੧ ਯਹੋਵਾਹ ਦੇ ਮੁੱਲ ਨਾਲ ਛੁਡਾਏ ਹੋਏ ਮੁੜ ਆਉਣਗੇ,
ਅਤੇ ਜੈਕਾਰਿਆਂ ਨਾਲ ਸੀਯੋਨ ਵਿੱਚ ਆਉਣਗੇ,
ਸਦੀਪਕ ਅਨੰਦ ਓਹਨਾਂ ਦੇ ਸਿਰਾਂ ਉੱਤੇ ਹੋਵੇਗਾ,
ਓਹ ਖੁਸ਼ੀ ਅਤੇ ਅਨੰਦ ਪਰਾਪਤ ਕਰਨਗੇ,
ਸੋਗ ਅਤੇ ਹੂੰਗਾ ਨੱਸ ਜਾਣਗੇ ॥
੧੨ ਮੈਂ, ਮੈਂ ਹੀ ਉਹ ਹਾਂ ਜੋ ਤੁਹਾਨੂੰ ਦਿਲਾਸਾ ਦਿੰਦਾ ਹਾਂ,
ਤੂੰ ਕੌਣ ਹੈਂ ਜੋ ਮਰਨਹਾਰ ਮਨੁੱਖ ਤੋਂ ਡਰੇਂ,
ਅਤੇ ਆਦਮ ਵੰਸ ਤੋਂ, ਜਿਹੜਾ ਘਾਹ ਵਾਂਙੁ ਹੋ ਜਾਵੇਗਾ ?
੧੩ ਤੈਂ ਯਹੋਵਾਹ ਆਪਣੇ ਕਰਤਾਰ ਨੂੰ ਵਿਸਾਰਿਆ,
ਜੋ ਅਕਾਸ਼ ਦਾ ਤਾਣਨ ਵਾਲਾ ਤੇ ਧਰਤੀ ਦੀ ਨੀਉਂ ਰੱਖਣ ਵਾਲਾ ਹੈ,
ਤੂੰ ਨਿੱਤ ਦਿਹਾੜੇ ਜ਼ਾਲਮ ਦੇ ਗੁੱਸੇ ਤੋਂ ਡਰਦਾ ਹੈਂ,
ਜਦ ਉਹ ਨਾਸ ਕਰਨ ਲਈ ਤਿਆਰ ਹੋਵੇ,—
ਭਲਾ, ਜ਼ਾਲਮ ਦਾ ਗੁੱਸਾ ਕਿੱਥੇ ਰਿਹਾ ?
੧੪ ਝੁਕਿਆ ਹੋਇਆ ਛੇਤੀ ਖੋਲ੍ਹਿਆ ਜਾਵੇਗਾ,
ਉਹ ਮਰ ਕੇ ਗੋਰ ਵਿੱਚ ਨਾ ਜਾਵੇਗਾ, ਨਾ ਉਹ ਦੀ ਰੋਟੀ ਘਟੇਗੀ ॥

* ਅਥਵਾ, ਉਸੀ ਤਰਾਂ ।

੧੫ ਮੈਂ ਯਹੋਵਾਹ ਤੇਰਾ ਪਰਮੇਸ਼ੁਰ ਹਾਂ,
ਜੋ ਸਮੁੰਦਰ ਨੂੰ ਇਉਂ ਉਛਾਲਦਾ ਹਾਂ
ਕਿ ਉਹ ਦੀਆਂ ਲਹਿਰਾਂ ਗੱਜਦੀਆਂ ਹਨ,—
ਸੈਨਾਂ ਦਾ ਯਹੋਵਾਹ ਉਹ ਦਾ ਨਾਮ ਹੈ !
੧੬ ਮੈਂ ਆਪਣੇ ਬਚਨ ਤੇਰੇ ਮੂੰਹ ਵਿੱਚ ਪਾਏ,
ਅਤੇ ਆਪਣੇ ਹੱਥ ਦੇ ਸਾਯੇ ਵਿੱਚ ਤੈਨੂੰ ਢੱਕਿਆ,
ਭਈ ਮੈਂ ਅਕਾਸ਼ ਨੂੰ ਲਾਵਾਂ ਤੇ ਧਰਤੀ ਦੀ ਨੀਉਂ ਰੱਖਾਂ,
ਅਤੇ ਸੀਯੋਨ ਨੂੰ ਆਖਾਂ, ਤੂੰ ਮੇਰੀ ਪਰਜਾ ਹੈਂ ॥
੧੭ ਹੇ ਯਰੂਸ਼ਲਮ ਜਾਗ, ਜਾਗ ! ਖੜਾ ਹੋ ਜਾਹ !
ਤੂੰ ਜਿਹ ਨੇ ਯਹੋਵਾਹ ਦੇ ਹੱਥੋਂ ਉਹ ਦੇ ਗੁੱਸੇ ਦਾ ਜਾਮ ਪੀਤਾ,
ਡਗਮਗਾਉਣ ਦੇ ਜਾਮ ਨੂੰ ਪੀ ਕੇ ਸੱਖਣਾ ਕੀਤਾ ।
੧੮ ਉਨ੍ਹਾਂ ਸਾਰਿਆਂ ਪੁੱਤ੍ਰਾਂ ਵਿੱਚੋਂ ਜਿਨ੍ਹਾਂ ਨੂੰ ਉਹ ਜਣੀ,
ਕੋਈ ਆਗੂ ਉਹ ਦੇ ਲਈ ਨਹੀਂ,
ਉਨ੍ਹਾਂ ਸਾਰਿਆਂ ਪੁੱਤ੍ਰਾਂ ਵਿੱਚੋਂ ਜਿਨ੍ਹਾਂ ਨੂੰ ਉਸ ਪਾਲਿਆ,
ਕੋਈ ਨਹੀਂ ਜੋ ਉਹ ਦਾ ਹੱਥ ਫੜੇ ।
੧੯ ਏਹ ਦੋ ਗੱਲਾਂ ਤੇਰੇ ਉੱਤੇ ਆ ਪਈਆਂ,
ਕੌਣ ਤੇਰੇ ਲਈ ਹਾਂ ਕਰੇਗਾ ?
ਬਰਬਾਦੀ ਤੇ ਭੰਨ ਤੋੜ, ਕਾਲ ਤੇ ਤਲਵਾਰ,
ਮੈਂ ਕਿਵੇਂ ਤੈਨੂੰ ਦਿਲਾਸਾ ਦਿਆਂ ?
੨੦ ਤੇਰੇ ਪੁੱਤ੍ਰ ਬੇਹੋਸ਼ ਹੋ ਗਏ,
ਓਹ ਸਾਰੀਆਂ ਗਲੀਆਂ ਦੇ ਸਿਰਿਆਂ ਉੱਤੇ ਲੇਟੇ ਪਏ ਹਨ,
ਜਿਵੇਂ ਹਰਨ ਜਾਲ ਵਿੱਚ,
ਓਹ ਯਹੋਵਾਹ ਦੇ ਗੁੱਸੇ ਨਾਲ,
ਤੇਰੇ ਪਰਮੇਸ਼ੁਰ ਦੀ ਝਿੜਕ ਨਾਲ ਭਰੇ ਹੋਏ ਹਨ ॥
੨੧ ਏਸ ਲਈ ਤੂੰ ਜੋ ਦੁਖੀ ਹੈਂ ਏਹ ਸੁਣ,
ਅਤੇ ਮਸਤ ਹੈਂ ਪਰ ਮਧ ਨਾਲ ਨਹੀਂ ।
੨੨ ਤੇਰਾ ਪ੍ਰਭੁ ਯਹੋਵਾਹ ਅਤੇ ਤੇਰਾ ਪਰਮੇਸ਼ੁਰ,
ਜਿਹੜਾ ਆਪਣੀ ਪਰਜਾ ਦਾ ਮੁਕੱਦਮਾ ਲੜਦਾ ਹੈ,
ਐਉਂ ਆਖਦਾ ਹੈ,
ਵੇਖ, ਮੈਂ ਤੇਰੇ ਹੱਥੋਂ ਡਗਮਗਾਉਣ ਦਾ ਜਾਮ ਲਿਆ ਹੈ,
ਮੇਰੇ ਗੁੱਸੇ ਦਾ ਕਟੋਰਾ,
ਤੂੰ ਏਹ ਫੇਰ ਕਦੀ ਨਾ ਪੀਵੇਂਗੀ ।
੨੩ ਮੈਂ ਉਹ ਨੂੰ ਤੇਰੇ ਦੁਖ ਦੇਣ ਵਾਲਿਆਂ ਦੇ ਹੱਥ ਵਿੱਚ ਰੱਖਾਂਗਾ,
ਜਿਨ੍ਹਾਂ ਨੇ ਤੇਰੀ ਜਾਨ ਨੂੰ ਆਖਿਆ ਸੀ,
ਝੁਕ ਜਾਹ, ਭਈ ਅਸੀਂ ਲੰਘੀਏ !
ਤਾਂ ਤੈਂ ਆਪਣੀ ਪਿੱਠ ਨੂੰ ਧਰਤੀ ਵਾਂਙੁ,
ਅਤੇ ਓਹਨਾਂ ਦੇ ਲੰਘਣ ਲਈ ਗਲੀ ਵਾਂਙੁ ਬਣਾਇਆ ॥

## ੫੨ ਅਸੀਰੀ ਤੋਂ ਰਿਹਾਈ

੧ ਜਾਗ, ਜਾਗ, ਆਪਣਾ ਬਲ ਪਹਿਨ ਲੈ, ਹੇ ਸੀਯੋਨ !
ਹੇ ਯਰੂਸ਼ਲਮ, ਪਵਿੱਤ੍ਰ ਸ਼ਹਿਰ, ਆਪਣੇ ਸੋਹਣੇ ਬਸਤਰ ਪਹਿਨ ਲੈ,
ਫੇਰ ਤਾਂ ਕਦੀ ਕੋਈ ਅਸੁੰਨਤਾ ਯਾ ਪਲੀਤ ਤੇਰੇ ਵਿੱਚ ਨਾ ਆਵੇਗਾ ।
੨ ਆਪਣੇ ਆਪ ਤੋਂ ਖ਼ਾਕ ਝਾੜ ਤੇ ਉੱਠ ਬੈਠ, ਹੇ ਯਰੂਸ਼ਲਮ !
ਆਪਣੀ ਗਰਦਨ ਦੇ ਬੰਨ੍ਹ ਆਪ ਤੋਂ ਖੋਲ੍ਹ ਸੁੱਟ,
ਹੇ ਸੀਯੋਨ ਦੀਏ ਬੱਧੀਏ ਧੀਏ ! ॥
੩ ਯਹੋਵਾਹ ਤਾਂ ਇਉਂ ਆਖਦਾ ਹੈ, ਤੁਸੀਂ ਮੁਖਤ ਵੇਚੇ ਗਏ ਅਤੇ ਬਿਨਾ ਚਾਂਦੀ ਦੇ ਕੇ ਛੁਡਾਏ ਜਾਓਗੇ ੦
੪ ਪ੍ਰਭੁ ਯਹੋਵਾਹ ਤਾਂ ਐਉਂ ਫ਼ਰਮਾਉਂਦਾ ਹੈ, ਮੇਰੀ ਪਰਜਾ ਪਹਿਲਾਂ ਮਿਸਰ ਵਿੱਚ ਗਈ ਭਈ ਉੱਥੇ ਟਿਕੇ ਅਤੇ ਅੱਸ਼ੂਰ ਨੇ ਉਹ ਨੂੰ ਬਿਨਾ ਕਾਰਨ ਦਬਾਇਆ ੦
੫ ਹੁਣ ਐਥੇ ਮੇਰੇ ਲਈ ਕੀ ਹੈ ? ਯਹੋਵਾਹ ਦਾ ਵਾਕ ਹੈ, ਮੇਰੀ ਪਰਜਾ ਜੋ ਮੁਖਤ ਲਈ ਗਈ, ਉਹ ਦੇ ਹਾਕਮ ਰੌਲਾ ਪਾਉਂਦੇ ਹਨ, ਯਹੋਵਾਹ ਦਾ ਵਾਕ ਹੈ, ਸਾਰਾ ਦਿਨ ਨਿੱਤ ਮੇਰਾ ਨਾਮ ਤੁੱਛ ਕੀਤਾ ਜਾਂਦਾ ਹੈ ੦
੬ ਸੋ ਮੇਰੀ ਪਰਜਾ ਮੇਰਾ ਨਾਮ ਜਾਣੇਗੀ, ਅਤੇ ਉਸ ਦਿਨ ਉਹ ਜਾਣੇਗੀ ਕਿ ਮੈਂ ਉਹੋ ਹਾਂ ਜੋ ਬੋਲਦਾ ਹਾਂ, ਵੇਖ, ਮੈਂ ਹੈਗਾ ! ॥
੭ ਜਿਹੜਾ ਖੁਸ਼ ਖਬਰੀ ਲੈ ਆਉਂਦਾ ਹੈ,
ਉਹ ਦੇ ਪੈਰ ਪਹਾੜਾਂ ਉੱਤੇ ਕਿੰਨੇ ਫੱਬਦੇ ਹਨ !
ਜਿਹੜਾ ਸ਼ਾਂਤੀ ਸੁਣਾਉਂਦਾ, ਭਲਿਆਈ ਦੀ ਖੁਸ਼ ਖਬਰੀ ਲਿਆਉਂਦਾ,
ਜਿਹੜਾ ਮੁਕਤੀ ਸੁਣਾਉਂਦਾ ਹੈ,

ਉਹ ਸੀਯੋਨ ਨੂੰ ਆਖਦਾ ਹੈ, ਤੇਰਾ ਪਰਮੇਸ਼ੁਰ ਰਾਜ
ਕਰਦਾ ਹੈ ।
੮ ਤੇਰੇ ਰਾਖਿਆਂ ਦੀ ਅਵਾਜ਼ !
ਉਹ ਅਵਾਜ਼ ਚੁੱਕਦੇ, ਇਕੱਠੇ ਉਹ ਜੈਕਾਰੇ ਗਜਾਉਂਦੇ
ਹਨ,
ਉਹ ਅੱਖੋਂ ਅੱਖੀਂ ਵੇਖਣਗੇ ਜਦ ਯਹੋਵਾਹ ਸੀਯੋਨ
ਨੂੰ ਮੁੜੇਗਾ ।
੯ ਖੁਲ੍ਹ ਕੇ ਇਕੱਠੇ ਜੈਕਾਰੇ ਗਜਾਓ, ਹੇ ਯਰੂਸ਼ਲਮ ਦੇ
ਵਿਰਾਨਿਓ !
ਕਿਉਂ ਜੋ ਯਹੋਵਾਹ ਨੇ ਆਪਣੀ ਪਰਜਾ ਨੂੰ ਦਿਲਾਸਾ
ਦਿੱਤਾ,
ਉਸ ਯਰੂਸ਼ਲਮ ਨੂੰ ਛੁਡਾਇਆ ਹੈ ।
੧੦ ਯਹੋਵਾਹ ਨੇ ਆਪਣੀ ਪਵਿੱਤ੍ਰ ਬਾਂਹ
ਸਾਰੀਆਂ ਕੌਮਾਂ ਦੇ ਵੇਖਦਿਆਂ ਤੇ ਚੜ੍ਹਾਈ,
ਅਤੇ ਧਰਤੀ ਦੇ ਸਾਰੇ ਬੰਨੇ ਸਾਡੇ ਪਰਮੇਸ਼ੁਰ ਦੇ ਬਚਾਓ
ਨੂੰ ਵੇਖਣਗੇ ।
੧੧ ਤੁਰਦੇ ਹੋਵੋ, ਤੁਰਦੇ ਹੋਵੋ, ਉੱਥੋਂ ਨਿੱਕਲ ਜਾਓ !
ਕਿਸੇ ਪਲੀਤ ਚੀਜ਼ ਨੂੰ ਨਾ ਛੂਹੋ,
ਉਹ ਦੇ ਵਿਚਕਾਰੋਂ ਨਿੱਕਲ ਜਾਓ !
ਆਪ ਨੂੰ ਸਾਫ਼ ਕਰੋ, ਤੁਸੀਂ ਜੋ ਯਹੋਵਾਹ ਦੇ ਭਾਂਡੇ
ਚੁੱਕਦੇ ਹੋ ।
੧੨ ਨਾ ਤਾਂ ਤੁਸੀਂ ਕਾਹਲੀ ਨਾਲ ਨਿੱਕਲ ਜਾਓਗੇ,
ਨਾ ਨੱਠ ਕੇ ਚੱਲੇ ਜਾਓਗੇ,
ਯਹੋਵਾਹ ਜੋ ਤੁਹਾਡੇ ਅੱਗੇ ਚੱਲੇਗਾ,
ਇਸਰਾਏਲ ਦਾ ਪਰਮੇਸ਼ੁਰ ਪਿੱਛੋਂ ਤੁਹਾਡੀ ਰਾਖੀ
ਕਰੇਗਾ ॥
੧੩ ਵੇਖੋ, ਮੇਰਾ ਦਾਸ ਸਫ਼ਲ ਹੋਵੇਗਾ,
ਉਹ ਉੱਚਾ ਅਤੇ ਉਤਾਹਾਂ ਕੀਤਾ ਜਾਵੇਗਾ,
ਉਹ ਅੱਤ ਮਹਾਨ ਹੋਵੇਗਾ ।
੧੪ ਜਿਵੇਂ ਬਹੁਤੇ ਤੇਰੇ ਉੱਤੇ ਅਚਰਜ ਹੋਏ,—
ਉਹ ਦਾ ਮੁਖੜਾ ਮਨੁੱਖਾਂ ਨਾਲੋਂ,
ਅਤੇ ਉਹ ਦਾ ਰੂਪ ਆਦਮ ਵੰਸ ਨਾਲੋਂ ਕਿੰਨਾ
ਵਿਗੜਿਆ ਹੋਇਆ ਸੀ !—
੧੫ ਸੋ ਉਹ ਬਹੁਤੀਆਂ ਕੌਮਾਂ ਨੂੰ ਦੰਗ ਕਰ ਦੇਵੇਗਾ,
ਉਹ ਦੇ ਕਾਰਨ ਪਾਤਸ਼ਾਹ ਆਪਣਾ ਮੂੰਹ ਬੰਦ
ਰੱਖਣਗੇ,
ਕਿਉਂ ਕਿ ਜੋ ਉਹਨਾਂ ਨੂੰ ਦੱਸਿਆ ਨਾ ਗਿਆ, ਉਹ
ਵੇਖਣਗੇ,
ਅਤੇ ਜੋ ਉਹਨਾਂ ਨੇ ਨਹੀਂ ਸੁਣਿਆ, ਉਹ
ਸਮਝਣਗੇ ॥

## ੫੩ ਯਹੋਵਾਹ ਦਾ ਦੁਖਿਆਰਾ ਦਾਸ

ਸਾਡੇ ਪਰਚਾਰ ਦੀ ਕਿਹ ਨੇ ਪਰਤੀਤ ਕੀਤੀ ?
ਅਤੇ ਯਹੋਵਾਹ ਦੀ ਭੁਜਾ ਕਿਹ ਦੇ ਉੱਤੇ ਪਰਗਟ
ਹੋਈ ?
੨ ਉਹ ਤਾਂ ਕੂੰਬਲ ਵਾਂਙੁ ਉਹ ਦੇ ਅੱਗੇ,
ਅਤੇ ਸੁੱਕੀ ਧਰਤੀ ਵਿੱਚੋਂ ਜੜ੍ਹ ਵਾਂਙੁ ਫੁੱਟ ਨਿੱਕਲਿਆ,
ਉਸ ਦਾ ਨਾ ਕੋਈ ਰੂਪ ਸੀ ਨਾ ਕੋਈ ਸਰੂਪ ਸੀ,
ਅਤੇ ਜਦ ਅਸੀਂ ਉਸ ਨੂੰ ਵੇਖੀਏ,
ਤਾਂ ਕੋਈ ਸੁਹੱਪਣ ਨਹੀਂ ਭਈ ਅਸੀਂ ਉਹ ਨੂੰ ਪਸੰਦ
ਕਰੀਏ ।
੩ ਉਹ ਤੁੱਛ ਅਤੇ ਮਨੁੱਖਾਂ ਵੱਲੋਂ ਤਿਆਗਿਆ ਹੋਇਆ
ਸੀ,
ਇੱਕ ਦੁਖੀਆ ਮਨੁੱਖ, ਸੋਗ ਦਾ ਜਾਣੂ,
ਅਤੇ ਉਸ ਵਾਂਙੁ ਜਿਸ ਤੋਂ ਲੋਕ ਮੂੰਹ ਲੁਕਾਉਂਦੇ,
ਉਹ ਤੁੱਛ ਜਾਤਾ ਗਿਆ ਅਤੇ ਅਸਾਂ ਉਸ ਦੀ ਕਦਰ
ਨਾ ਕੀਤੀ ।
੪ ਸੱਚ ਮੁੱਚ ਉਸ ਨੇ ਸਾਡੇ ਗ਼ਮ ਚੁੱਕ ਲਏ,
ਅਤੇ ਸਾਡੇ ਦੁਖ ਉਠਾਏ,
ਪਰ ਅਸਾਂ ਉਸ ਨੂੰ ਮਾਰਿਆ ਹੋਇਆ,
ਪਰਮੇਸ਼ੁਰ ਦਾ ਕੁੱਟਿਆ ਹੋਇਆ ਅਤੇ ਭੰਨਿਆ
ਹੋਇਆ ਸਮਝਿਆ ।
੫ ਪਰ ਉਹ ਸਾਡੇ ਅਪਰਾਧਾਂ ਲਈ ਘਾਇਲ ਕੀਤਾ
ਗਿਆ,
ਸਾਡੀਆਂ ਬਦੀਆਂ ਦੇ ਕਾਰਨ ਕੁਚਲਿਆ ਗਿਆ,
ਸਾਡੀ ਸ਼ਾਂਤੀ ਲਈ ਉਸ ਉੱਤੇ ਤਾੜਨਾ ਹੋਈ,
ਅਤੇ ਉਸ ਦੇ ਮਾਰ ਖਾਣ ਤੋਂ ਅਸੀਂ ਨਰੋਏ ਕੀਤੇ
ਗਏ ।
੬ ਅਸੀਂ ਸਾਰੇ ਭੇਡਾਂ ਵਾਂਙੁ ਭੁੱਲੇ ਫਿਰਦੇ ਸਾਂ,
ਅਸੀਂ ਆਪਣੇ ਆਪਣੇ ਰਾਹਾਂ ਨੂੰ ਮੁੜੇ,
ਅਤੇ ਯਹੋਵਾਹ ਨੇ ਸਾਡੀ ਸਾਰਿਆਂ ਦੀ ਬਦੀ ਉਸ
ਉੱਤੇ ਲੱਦੀ ।

੭ ਉਹ ਸਤਾਇਆ ਗਿਆ ਤੇ ਦੁਖੀ ਹੋਇਆ,
ਪਰ ਉਸ ਆਪਣਾ ਮੂੰਹ ਨਾ ਖੋਲ੍ਹਿਆ,
ਲੇਲੇ ਵਾਂਙੁ ਜਿਹੜਾ ਕੱਟੇ ਜਾਣ ਲਈ ਲੈ ਜਾਇਆ ਜਾਂਦਾ,
ਅਤੇ ਭੇਡ ਵਾਂਙੁ ਜਿਹੜੀ ਉੱਨ ਕਤਰਨ ਵਾਲਿਆਂ ਦੇ ਅੱਗੇ ਗੁੰਗੀ ਹੈ,
ਸੋ ਉਸ ਆਪਣਾ ਮੂੰਹ ਨਾ ਖੋਲ੍ਹਿਆ।
੮ ਜ਼ੁਲਮ ਅਤੇ ਨਿਆਉਂ ਦੇ ਕਾਰਨ ਉਹ ਫੜਿਆ ਗਿਆ,
ਉਸ ਦੀ ਪੀੜ੍ਹੀ ਵਿੱਚੋਂ ਕਿਸ ਸੋਚਿਆ
ਕਿ ਮੇਰੀ ਪਰਜਾ ਦੇ ਅਪਰਾਧ ਦੇ ਕਾਰਨ ਜਿਹ ਨੂੰ ਮਾਰ ਪੈਣੀ ਸੀ,
ਉਹ ਜੀਉਂਦਿਆਂ ਦੀ ਧਰਤੀ ਤੋਂ ਕੱਟਿਆ ਗਿਆ ?
੯ ਉਸ ਦੀ ਕਬਰ ਦੁਸ਼ਟਾਂ ਦੇ ਵਿੱਚ,
ਅਤੇ ਉਸ ਦੀ ਮੌਤ ਦੇ ਵੇਲੇ ਧਨੀ ਨਾਲ ਠਹਿਰਾਈ ਗਈ,
ਭਾਵੇਂ ਉਸ ਜ਼ੁਲਮ ਨਹੀਂ ਕੀਤਾ,
ਨਾ ਉਸ ਦੇ ਮੂੰਹ ਵਿੱਚ ਛਲ ਸੀ ॥
੧੦ ਪਰ ਯਹੋਵਾਹ ਨੂੰ ਭਾਇਆ
ਕਿ ਉਸ ਨੂੰ ਕੁਚਲੇ ਅਤੇ ਸੋਗ ਵਿੱਚ ਪਾਵੇ ।
ਜਦ ਤੂੰ ਉਸ ਦੀ ਜਾਨ ਨੂੰ ਦੋਸ਼ ਦੀ ਬਲੀ ਠਹਿਰਾਵੇਂ,
ਤਾਂ ਉਹ ਆਪਣੀ ਅੰਸ ਨੂੰ ਵੇਖੇਗਾ, ਉਹ ਆਪਣੇ ਦਿਨ ਲੰਮੇ ਕਰੇਗਾ,
ਅਤੇ ਯਹੋਵਾਹ ਦੀ ਭਾਉਣੀ ਉਸ ਦੇ ਹੱਥ ਵਿੱਚ ਸਫ਼ਲ ਹੋਵੇਗੀ ।
੧੧ ਉਹ ਆਪਣੀ ਜਾਨ ਦੇ ਕਸ਼ਟ ਤੋਂ ਵੇਖੇਗਾ ਤੇ ਤ੍ਰਿਪਤ ਹੋਵੇਗਾ,
ਆਪਣੇ ਗਿਆਨ ਨਾਲ ਮੇਰਾ ਧਰਮੀ ਦਾਸ
ਬਹੁਤਿਆਂ ਨੂੰ ਧਰਮੀ ਠਹਿਰਾਵੇਗਾ,
ਅਤੇ ਓਹਨਾਂ ਦੀਆਂ ਬਦੀਆਂ ਨੂੰ ਚੁੱਕ ਲਵੇਗਾ ।
੧੨ ਏਸ ਲਈ ਮੈਂ ਉਸ ਨੂੰ ਵੱਡਿਆਂ ਦੇ ਨਾਲ ਹਿੱਸਾ ਵੰਡ ਦਿਆਂਗਾ,
ਅਤੇ ਬਲਵੰਤਾਂ ਦੇ ਨਾਲ ਉਹ ਲੁੱਟ ਵੰਡੇਗਾ,
ਕਿਉਂ ਜੋ ਉਸ ਆਪਣੀ ਜਾਨ ਮੌਤ ਲਈ ਡੋਹਲ ਦਿੱਤੀ,
ਅਤੇ ਅਪਰਾਧੀਆਂ ਨਾਲ ਗਿਣਿਆ ਗਿਆ;
ਉਸ ਬਹੁਤਿਆਂ ਦੇ ਪਾਪ ਚੁੱਕੇ,
ਅਤੇ ਅਪਰਾਧੀਆਂ ਦੀ ਸਫ਼ਾਰਸ਼ ਕੀਤੀ ॥

## ੫੪ ਨਵਾਂ ਯਰੂਸ਼ਲਮ

ਹੇ ਬਾਂਝ, ਜੈਕਾਰਾ ਗਜਾ, ਤੂੰ ਜੋ ਨਹੀਂ ਜਣੀ !
ਖੁਲ੍ਹ ਕੇ ਜੈਕਾਰਾ ਗਜਾ ਤੇ ਚਿੱਲਾ,
ਤੂੰ ਜਿਹ ਨੂੰ ਪੀੜਾਂ ਨਹੀਂ ਲੱਗੀਆਂ !
ਕਿਉਂ ਜੋ ਛੁੱਟੜ ਦੇ ਬੱਚੇ ਸੁਹਾਗਣ ਦੇ ਬੱਚਿਆਂ ਨਾਲੋਂ ਵੱਧ ਹਨ,
ਯਹੋਵਾਹ ਆਖਦਾ ਹੈ ।
੨ ਆਪਣੇ ਤੰਬੂ ਦੇ ਥਾਂ ਨੂੰ ਚੌੜਾ ਕਰ,
ਓਹ ਆਪਣੇ ਵਾਸਾਂ ਦੇ ਪੜਦੇ ਤਾਣਨ,
ਤੂੰ ਸਰਫਾ ਨਾ ਕਰ,
ਆਪਣੀਆਂ ਲਾਸਾਂ ਲੰਬੀਆਂ ਤੇ ਆਪਣਿਆਂ ਕੀਲਿਆਂ ਨੂੰ ਤਕੜਾ ਕਰ !
੩ ਤੂੰ ਤਾਂ ਸੱਜੇ ਖੱਬੇ ਫੈਲੇਂਗੀ,
ਤੇਰੀ ਅੰਸ ਕੌਮਾਂ ਉੱਤੇ ਕਬਜ਼ਾ ਕਰੇਗੀ,
ਅਤੇ ਉੱਜੜੇ ਹੋਏ ਸ਼ਹਿਰਾਂ ਨੂੰ ਵਸਾਵੇਗੀ ॥
੪ ਨਾ ਡਰ, ਕਿਉਂ ਜੋ ਤੂੰ ਲੱਜਿਆਵਾਨ ਨਾ ਹੋਵੇਂਗੀ,
ਨਾ ਘਬਰਾ, ਕਿਉਂ ਜੋ ਤੂੰ ਸ਼ਰਮਿੰਦੀ ਨਾ ਹੋਵੇਂਗੀ,
ਤੂੰ ਤਾਂ ਆਪਣੀ ਜੁਆਨੀ ਦੀ ਲਾਜ ਨੂੰ ਭੁੱਲ ਜਾਵੇਂਗੀ,
ਅਤੇ ਆਪਣੇ ਰੰਡੇਪੇ ਦੀ ਊਜ ਨੂੰ ਫੇਰ ਚੇਤੇ ਨਾ ਕਰੇਂਗੀ ।
੫ ਤੇਰਾ ਪਤੀ ਤਾਂ ਤੇਰਾ ਕਰਤਾਰ ਹੈ,
ਸੈਨਾਂ ਦਾ ਯਹੋਵਾਹ ਉਹ ਦਾ ਨਾਮ ਹੈ ।
ਤੇਰਾ ਛੁਡਾਉਣ ਵਾਲਾ ਇਸਰਾਏਲ ਦਾ ਪਵਿੱਤਰ ਪੁਰਖ ਹੈ,
ਉਹ ਸਾਰੀ ਧਰਤੀ ਦਾ ਪਰਮੇਸ਼ੁਰ ਸੱਦਿਆ ਜਾਵੇਗਾ ।
੬ ਯਹੋਵਾਹ ਨੇ ਤਾਂ ਤੈਨੂੰ ਤਿਆਗੀ ਹੋਈ
ਅਤੇ ਆਤਮਾ ਵਿੱਚ ਸੋਗਣ ਇਸਤ੍ਰੀ ਵਾਂਙੁ ਬੁਲਾਇਆ,
ਜੁਆਨੀ ਦੀ ਪਤਨੀ ਵਾਂਙੁ ਜਦ ਉਹ ਛੱਡੀ ਜਾਂਦੀ,
ਤੇਰਾ ਪਰਮੇਸ਼ੁਰ ਆਖਦਾ ਹੈ ।
੭ ਪਲਕੁ ਲਈ ਹੀ ਮੈਂ ਤੈਨੂੰ ਤਿਆਗਿਆ ਹੈ,
ਪਰ ਵੱਡੀਆਂ ਰਹਮਤਾਂ ਨਾਲ ਮੈਂ ਤੈਨੂੰ ਇਕੱਠਾ ਕਰਾਂਗਾ ।

੮ ਕ੍ਰੋਧ ਦੇ ਹੜ੍ਹ ਵਿੱਚ ਮੈਂ ਆਪਣਾ ਮੂੰਹ ਪਲਕ ਲਈ
ਤੈਥੋਂ ਲੁਕਾਇਆ,
ਪਰ ਸਦੀਪਕ ਦਯਾ ਨਾਲ ਮੈਂ ਤੇਰੇ ਉੱਤੇ ਰਹਮ
ਕਰਾਂਗਾ,
ਯਹੋਵਾਹ ਤੇਰਾ ਛੁਡਾਉਣ ਵਾਲਾ ਆਖਦਾ ਹੈ।
੯ ਏਹ ਤਾਂ ਮੇਰੇ ਲਈ ਨੂਹ ਦੀ ਪਰਲੋ ਜਿਹੀ ਹੈ,—
ਜਿਵੇਂ ਮੈਂ ਸੌਂਹ ਖਾਧੀ ਹੈ,
ਕਿ ਨੂਹ ਦੀ ਪਰਲੋ ਫੇਰ ਧਰਤੀ ਉੱਤੇ ਨਾ ਆਵੇਗੀ,
ਤਿਵੇਂ ਮੈਂ ਸੌਂਹ ਖਾਧੀ ਹੈ,
ਕਿ ਮੈਂ ਤੇਰੇ ਉੱਤੇ ਕ੍ਰੋਧਵਾਨ ਨਾ ਹੋਵਾਂਗਾ, ਨਾ ਤੈਨੂੰ
ਝਿੜਕਾਂਗਾ।
੧੦ ਭਾਵੇਂ ਪਰਬਤ ਜਾਂਦੇ ਰਹਿਣ ਤੇ ਟਿੱਲੇ ਹਿਲਾਏ ਜਾਣ,
ਪਰ ਮੇਰੀ ਦਯਾ ਤੈਥੋਂ ਜਾਂਦੀ ਨਾ ਰਹੇਗੀ,
ਨਾ ਮੇਰੀ ਸ਼ਾਂਤੀ ਦਾ ਨੇਮ ਟਿੱਲੇਗਾ,
ਯਹੋਵਾਹ ਤੇਰਾ ਦਯਾਲੂ ਆਖਦਾ ਹੈ।
੧੧ ਹੇ ਦੁਖਿਆਰੀਏ, ਅਨ੍ਹੇਰੇ ਦੀਏ ਮਾਰੀਏ ਹੋਈਏ,
ਜਿਹ ਨੂੰ ਦਿਲਾਸਾ ਨਹੀਂ ਮਿਲਿਆ,
ਵੇਖ, ਮੈਂ ਤੇਰੇ ਪੱਥਰਾਂ ਨੂੰ ਕੱਜਲ ਵਿੱਚ ਰੱਖਾਂਗਾ,
ਅਤੇ ਤੇਰੀਆਂ ਨੀਹਾਂ ਨੂੰ ਨੀਲਮਾਂ ਨਾਲ ਧਰਾਂਗਾ।
੧੨ ਮੈਂ ਤੇਰੇ ਕਲਸਾਂ ਨੂੰ ਲਾਲਾਂ ਨਾਲ,
ਤੇਰੇ ਫਾਟਕਾਂ ਨੂੰ ਜਵਾਹਰਾਤ ਨਾਲ,
ਅਤੇ ਤੇਰੇ ਸਾਰੇ ਧੂੜਕੋਟ ਨੂੰ ਬਹੁ ਮੁੱਲੇ ਪੱਥਰਾਂ ਨਾਲ
ਬਣਾਵਾਂਗਾ।
੧੩ ਤੇਰੇ ਸਾਰੇ ਪੁੱਤ੍ਰ ਯਹੋਵਾਹ ਵੱਲੋਂ ਸਿੱਖੇ ਹੋਏ ਹੋਣਗੇ,
ਅਤੇ ਤੇਰੇ ਪੁੱਤ੍ਰਾਂ ਦੀ ਸ਼ਾਂਤੀ ਬਹੁਤ ਹੋਵੇਗੀ।
੧੪ ਤੂੰ ਧਰਮ ਵਿੱਚ ਕਾਇਮ ਰਹੇਂਗੀ,
ਅਤੇ ਜ਼ੁਲਮ ਤੋਂ ਦੂਰ ਰਹੇਂਗੀ, ਏਸ ਲਈ ਤੂੰ ਨਾ
ਡਰੀਂ,
ਅਤੇ ਭੈਜਲ ਤੋਂ ਵੀ, ਕਿਉਂ ਜੋ ਉਹ ਤੇਰੇ ਨੇੜੇ ਨਾ
ਆਵੇਗਾ।
੧੫ ਵੇਖ, ਓਹ ਝਗੜਾ ਛੇੜਦੇ ਹਨ, ਪਰ ਮੇਰੀ ਵੱਲੋਂ
ਨਹੀਂ,
ਜਿਹੜਾ ਤੇਰੇ ਨਾਲ ਝਗੜੇ ਉਹ ਤੇਰੇ ਕਾਰਨ
ਡਿੱਗੇਗਾ!
੧੬ ਵੇਖ, ਮੈਂ ਲੋਹਾਰ ਉਤਪਤ ਕੀਤਾ,
ਜੋ ਕੋਲਿਆਂ ਦੀ ਅੱਗ ਧੌਂਕਦਾ ਹੈ,
ਅਤੇ ਆਪਣੇ ਕੰਮ ਲਈ ਸੰਦ ਕੱਢਦਾ ਹੈ,
ਮੈਂ ਹੀ ਨਾਸ ਕਰਨ ਵਾਲਾ ਉਜਾੜਨ ਲਈ ਉਤਪਤ
ਕੀਤਾ।
੧੭ ਹਰ ਹਥਿਆਰ ਜੋ ਤੇਰੇ ਵਿਰੁੱਧ ਬਣਾਇਆ ਜਾਵੇ
ਨਿਕੰਮਾ ਹੋਵੇਗਾ,
ਹਰ ਜੀਭ ਨੂੰ ਜੋ ਤੇਰੇ ਵਿਰੁੱਧ ਨਿਆਉਂ ਲਈ
ਉੱਠੇ,
ਤੂੰ ਦੋਸ਼ੀ ਠਹਿਰਾਵੇਂਗੀ,—
ਏਹ ਯਹੋਵਾਹ ਦੇ ਦਾਸਾਂ ਦਾ ਅਧਿਕਾਰ ਹੈ,
ਅਤੇ ਉਨ੍ਹਾਂ ਦਾ ਧਰਮ ਮੈਥੋਂ ਹੈ,
ਯਹੋਵਾਹ ਦਾ ਵਾਕ ਹੈ ॥

## ੫੫ ਮੁਕਤੀ ਮੁਫ਼ਤ ਲਓ

ਓਏ, ਹਰੇਕ ਜੋ ਤਿਹਾਇਆ ਹੈ, ਤੁਸੀਂ ਪਾਣੀ ਲਈ
ਆਓ,
ਅਤੇ ਜਿਹ ਦੇ ਕੋਲ ਚਾਂਦੀ ਨਹੀਂ, ਤੁਸੀਂ ਆਓ,
ਲੈ ਲਓ ਅਤੇ ਖਾ ਲਓ,
ਆਓ, ਬਿਨਾ ਚਾਂਦੀ, ਬਿਨਾ ਮੁੱਲ ਮਧ ਤੇ ਦੁੱਧ ਲੈ
ਲਓ!
੨ ਜਿਹੜੀ ਰੋਟੀ ਨਹੀਂ, ਉਹ ਦੇ ਲਈ ਤੁਸੀਂ ਆਪਣੀ
ਚਾਂਦੀ,
ਅਤੇ ਜਿਹੜੀ ਚੀਜ਼ ਰਜਾਉਂਦੀ ਨਹੀਂ ਉਹ ਦੇ ਲਈ
ਆਪਣੀ ਮਿਹਨਤ ਕਿਉਂ ਖਰਚਦੇ ਹੋ?
ਧਿਆਨ ਨਾਲ ਮੇਰੀ ਸੁਣੋ ਅਤੇ ਚੰਗਾ ਖਾਓ,
ਤੁਹਾਡਾ ਜੀ ਥਿੰਧਿਆਈ ਨਾਲ ਤ੍ਰਿਪਤ ਹੋ ਜਾਵੇ।
੩ ਕੰਨ ਲਾਓ ਅਰ ਮੇਰੀ ਵੱਲ ਆਓ,
ਸੁਣੋ ਤੇ ਤੁਹਾਡੀ ਜਾਨ ਜੀਉਂਦੀ ਰਹੇਗੀ,
ਅਤੇ ਮੈਂ ਤੁਹਾਡੇ ਨਾਲ ਇੱਕ ਅਨੰਤ ਨੇਮ ਬੰਨ੍ਹਾਂਗਾ,
ਅਰਥਾਤ ਦਾਊਦ ਦੀਆਂ ਸੱਚੀਆਂ ਦਿਆਲਗੀਆਂ
ਦਾ।
੪ ਵੇਖ, ਮੈਂ ਉਹ ਨੂੰ ਉੱਮਤਾਂ ਲਈ ਗਵਾਹ ਠਹਿਰਾਇਆ
ਹੈ,
ਉੱਮਤਾਂ ਲਈ ਪਰਧਾਨ ਅਤੇ ਹਾਕਮ।
੫ ਵੇਖ, ਤੂੰ ਇੱਕ ਕੌਮ ਨੂੰ ਸੱਦੇਂਗਾ ਜਿਹ ਨੂੰ ਤੂੰ ਨਹੀਂ
ਜਾਣਦਾ,
ਅਤੇ ਇੱਕ ਕੌਮ ਜੋ ਤੈਨੂੰ ਨਹੀਂ ਜਾਣਦੀ,

ਯਹੋਵਾਹ ਤੇਰੇ ਪਰਮੇਸ਼ੁਰ ਅਤੇ ਇਸਰਾਏਲ ਦੇ ਪਵਿੱਤਰ
ਪੁਰਖ ਦੇ ਕਾਰਨ,
ਜਿਹ ਨੇ ਤੈਨੂੰ ਸਜਾਇਆ, ਤੇਰੇ ਕੋਲ ਨੱਠੀ ਆਵੇਗੀ ॥
੬ ਯਹੋਵਾਹ ਨੂੰ ਭਾਲੋ ਜਦ ਤੀਕ ਉਹ ਲੱਭ ਸੱਕੇ,
ਉਹ ਨੂੰ ਪੁਕਾਰੋ ਜਦ ਤੀਕ ਉਹ ਨੇੜੇ ਹੈ ।
੭ ਦੁਸ਼ਟ ਆਪਣੇ ਰਾਹ ਨੂੰ ਤਿਆਗੇ,
ਅਤੇ ਬੁਰਿਆਰ ਆਪਣੇ ਖਿਆਲਾਂ ਨੂੰ,
ਉਹ ਯਹੋਵਾਹ ਵੱਲ ਮੁੜੇ ਅਤੇ ਉਹ ਉਸ ਤੇ ਰਹਮ
ਕਰੇਗਾ,
ਅਤੇ ਸਾਡੇ ਪਰਮੇਸ਼ੁਰ ਵੱਲ ਜੋ ਅੱਤ ਦਿਆਲੂ ਹੈ,
੮ ਕਿਉਂ ਜੋ ਮੇਰੇ ਖਿਆਲ ਤੁਹਾਡੇ ਖਿਆਲ ਨਹੀਂ,
ਨਾ ਤੁਹਾਡੇ ਰਾਹ ਮੇਰੇ ਰਾਹ ਹਨ,
ਯਹੋਵਾਹ ਦਾ ਵਾਕ ਹੈ ।
੯ ਜਿਵੇਂ ਅਕਾਸ਼ ਧਰਤੀ ਤੋਂ ਉੱਚੇ ਹਨ,
ਤਿਵੇਂ ਮੇਰੇ ਰਾਹ ਤੁਹਾਡੇ ਰਾਹਾਂ ਤੋਂ,
ਅਤੇ ਮੇਰੇ ਖਿਆਲ ਤੁਹਾਡੇ ਖਿਆਲਾਂ ਤੋਂ ਉੱਚੇ ਹਨ ।
੧੦ ਜਿਵੇਂ ਤਾਂ ਵਰਖਾ ਅਤੇ ਬਰਫ਼ ਅਕਾਸ਼ ਤੋਂ ਪੈਂਦੀ
ਹੈ,
ਅਤੇ ਉੱਥੇ ਨੂੰ ਮੁੜ ਨਹੀਂ ਜਾਂਦੀ,
ਸਗੋਂ ਧਰਤੀ ਨੂੰ ਸਿੰਜ ਕੇ ਉਸ ਨੂੰ ਜਮਾਉਂਦੀ ਅਤੇ
ਖਿੜਾਉਂਦੀ ਹੈ,
ਐਉਂ ਬੀਜਣ ਵਾਲੇ ਨੂੰ ਬੀ ਅਤੇ ਖਾਣ ਵਾਲੇ ਨੂੰ ਰੋਟੀ
ਦਿੰਦੀ ਹੈ,
੧੧ ਤਿਵੇਂ ਮੇਰਾ ਬਚਨ ਹੋਵੇਗਾ ਜੋ ਮੇਰੇ ਮੂੰਹੋਂ ਨਿੱਕਲਦਾ
ਹੈ,
ਉਹ ਮੇਰੀ ਵੱਲ ਅਵਿਰਥਾ ਨਹੀਂ ਮੁੜੇਗਾ,
ਪਰ ਜੋ ਮੈਂ ਠਾਣਿਆ ਉਸ ਨੂੰ ਪੂਰਾ ਕਰੇਗਾ,
ਅਤੇ ਜਿਸ ਲਈ ਮੈਂ ਘੱਲਿਆ, ਉਸ ਵਿੱਚ ਸਫ਼ਲ
ਹੋਏਗਾ ॥
੧੨ ਤੁਸੀਂ ਨਿੱਕਲੋਗੇ ਤਾਂ ਖੁਸ਼ੀ ਨਾਲ,
ਤੁਸੀਂ ਤੋਰੇ ਜਾਓਗੇ ਸ਼ਾਂਤੀ ਨਾਲ,
ਪਹਾੜ ਅਤੇ ਟਿੱਬੇ ਤੁਹਾਡੇ ਅੱਗੇ ਖੁਲ੍ਹ ਕੇ ਜੈਕਾਰੇ
ਗਜਾਉਣਗੇ,
ਅਤੇ ਖੇਤ ਦੇ ਸਾਰੇ ਰੁੱਖ ਤਾਲੀਆਂ ਵਜਾਉਣਗੇ ।
੧੩ ਕੰਡਿਆਂ ਦੇ ਥਾਂ ਸਰੂ ਉੱਗੇਗਾ,
ਮਲ੍ਹੇ ਦੇ ਥਾਂ ਮਹਿੰਦੀ ਉੱਗੇਗੀ,
ਏਹ ਯਹੋਵਾਹ ਲਈ ਨਾਮ ਅਤੇ ਸਦੀਪਕ ਨਿਸ਼ਾਨ
ਹੋਵੇਗਾ,
ਜੋ ਮਿਟੇਗਾ ਨਹੀਂ ॥

## ੫੬ ਓਪਰਿਆਂ ਅਤੇ ਖੁਸਰਿਆਂ ਦੇ ਪੂਰੇ ਹੱਕ

ਯਹੋਵਾਹ ਇਉਂ ਆਖਦਾ ਹੈ,
ਇਨਸਾਫ਼ ਦੀ ਪਾਲਨਾ ਕਰੋ ਅਤੇ ਧਰਮ ਵਰਤੋ,
ਕਿਉਂ ਜੋ ਮੇਰਾ ਛੁਟਕਾਰਾ ਨੇੜੇ ਆਉਣ ਵਾਲਾ ਹੈ,
ਅਤੇ ਮੇਰਾ ਧਰਮ ਪਰਗਟ ਹੋਣ ਵਾਲਾ ਹੈ ।
੨ ਧੰਨ ਹੈ ਉਹ ਮਨੁੱਖ ਜੋ ਏਹ ਕਰਦਾ ਹੈ,
ਅਤੇ ਆਦਮ ਵੰਸ ਜੋ ਏਹ ਨੂੰ ਫੜ ਛੱਡਦਾ ਹੈ,
ਜੋ ਸਬਤ ਨੂੰ ਬਿਨਾ ਪਲੀਤ ਕੀਤੇ ਮੰਨਦਾ,
ਅਤੇ ਆਪਣਾ ਹੱਥ ਹਰ ਬਦੀ ਦੇ ਕਰਨ ਤੋਂ ਰੋਕਦਾ
ਹੈ ।'
੩ ਓਪਰਾ ਜਿਹ ਨੇ ਆਪਣੇ ਆਪ ਨੂੰ ਯਹੋਵਾਹ ਦੇ
ਮਗਰ ਲਾ ਲਿਆ ਹੈ, ਏਹ ਨਾ ਆਖੇ,
ਯਹੋਵਾਹ ਮੈਨੂੰ ਆਪਣੀ ਪਰਜਾ ਵਿੱਚੋਂ ਅੱਡ ਕਰ
ਦੇਵੇਗਾ,
ਨਾ ਖੁਸਰਾ ਏਹ ਆਖੇ, ਵੇਖੋ ਮੈਂ ਸੁੱਕਾ ਰੁੱਖ ਹਾਂ ।
੪ ਯਹੋਵਾਹ ਤਾਂ ਇਉਂ ਆਖਦਾ ਹੈ,
ਉਨ੍ਹਾਂ ਖੁਸਰਿਆਂ ਨੂੰ ਜੋ ਮੇਰੇ ਸਬਤਾਂ ਨੂੰ ਮੰਨਦੇ,
ਅਤੇ ਜੋ ਕੁਝ ਮੈਨੂੰ ਭਾਉਂਦਾ ਓਹੀ ਚੁਣਦੇ,
ਅਤੇ ਮੇਰੇ ਨੇਮ ਨੂੰ ਫੜੀ ਰੱਖਦੇ ਹਨ,
੫ ਮੈਂ ਉਨ੍ਹਾਂ ਨੂੰ ਆਪਣੇ ਘਰ ਵਿੱਚ ਅਤੇ ਆਪਣੀਆਂ
ਕੰਧਾਂ ਦੇ ਅੰਦਰ,
ਇੱਕ ਯਾਦਗਾਰ ਅਤੇ ਇੱਕ ਨਾਮ,
ਪੁੱਤ੍ਰਾਂ ਧੀਆਂ ਨਾਲੋਂ ਚੰਗਾ ਦਿਆਂਗਾ ।
ਮੈਂ ਓਹਨਾਂ ਨੂੰ ਇੱਕ ਸਦੀਪਕ ਨਾਮ ਦਿਆਂਗਾ,
ਜੋ ਮਿਟਾਇਆ ਨਾ ਜਾਵੇਗਾ ॥
੬ ਓਪਰੇ ਜਿਨ੍ਹਾਂ ਨੇ ਆਪਣੇ ਆਪ ਨੂੰ ਯਹੋਵਾਹ ਦੇ
ਮਗਰ ਲਾ ਲਿਆ ਹੈ,
ਭਈ ਓਹ ਉਸ ਦੀ ਸੇਵਾ ਕਰਨ ਅਤੇ ਯਹੋਵਾਹ ਦੇ
ਨਾਮ ਨਾਲ ਪ੍ਰੇਮ ਰੱਖਣ,
ਅਤੇ ਉਸ ਦੇ ਦਾਸ ਹੋਣ,
ਹਰੇਕ ਜੋ ਸਬਤ ਨੂੰ ਬਿਨਾ ਪਲੀਤ ਕੀਤੇ ਮੰਨਦਾ,

ਅਤੇ ਮੇਰੇ ਨਾਮ ਨੂੰ ਫੜੀ ਰੱਖਦਾ ਹੈ,
੭ ਏਹਨਾਂ ਨੂੰ ਮੈਂ ਆਪਣੇ ਪਵਿੱਤ੍ਰ ਪਹਾੜ ਨੂੰ ਲਿਆਵਾਂਗਾ
ਅਤੇ ਓਹਨਾਂ ਨੂੰ ਆਪਣੇ ਪ੍ਰਾਰਥਨਾ ਦੇ ਘਰ ਵਿੱਚ ਅਨੰਦ ਦੁਆਵਾਂਗਾ,
ਓਹਨਾਂ ਦੀਆਂ ਹੋਮ ਬਲੀਆਂ ਅਤੇ ਬਲੀਦਾਨ
ਮੇਰੀ ਜਗਵੇਦੀ ਉੱਤੇ ਕਬੂਲ ਹੋਣਗੇ,
ਮੇਰਾ ਘਰ ਤਾਂ ਸਾਰਿਆਂ ਲੋਕਾਂ ਲਈ
ਪ੍ਰਾਰਥਨਾ ਦਾ ਘਰ ਸਦਾਵੇਗਾ ।
੮ ਪ੍ਰਭੁ ਯਹੋਵਾਹ ਦਾ ਵਾਕ,—
ਜੋ ਇਸਰਾਏਲ ਦੇ ਕੱਢੇ ਹੋਇਆਂ ਨੂੰ ਇਕੱਠਾ ਕਰਦਾ,—
ਮੈਂ ਹੋਰਨਾਂ ਨੂੰ ਉਹ ਦੇ ਕੋਲ
ਉਨ੍ਹਾਂ ਇਕੱਠਿਆਂ ਹੋਇਆਂ ਦੇ ਨਾਲ ਇਕੱਠਾ ਕਰਾਂਗਾ ॥
੯ ਹੇ ਰੜ ਦੇ ਸਾਰੇ ਦਰਿੰਦਿਓ, ਖਾਣ ਲਈ ਆ ਜਾਓ !
ਹੇ ਬਣ ਦੇ ਸਾਰੇ ਦਰਿੰਦਿਓ !
੧੦ ਉਹ ਦੇ ਰਾਖੇ ਅੰਨ੍ਹੇ ਹਨ, ਓਹ ਸਾਰੇ ਬੇਸਮਝ ਹਨ,
ਓਹ ਸਾਰੇ ਗੁੰਗੇ ਕੁੱਤੇ ਹਨ, ਓਹ ਭੌਂਕ ਨਹੀਂ ਸੱਕਦੇ,
ਓਹ ਸੁਫਨੇ ਵੇਖਦੇ, ਲੰਮੇ ਪੈਂਦੇ ਅਤੇ ਨੀਂਦਰ ਦੇ ਪ੍ਰੇਮੀ ਹਨ ।
੧੧ ਏਹ ਕੁੱਤੇ ਬਹੁਤ ਭੁੱਖੇ ਹਨ, ਏਹ ਰੱਜਣਾ ਨਹੀਂ ਜਾਣਦੇ,
ਅਤੇ ਏਹ ਅਯਾਲੀ ਸਮਝ ਨਹੀਂ ਰੱਖਦੇ,
ਏਹਨਾਂ ਸਭਨਾਂ ਨੇ ਆਪਣੇ ਰਾਹ ਵੱਲ
ਅਤੇ ਹਰੇਕ ਨੇ ਹਰ ਪਾਸਿਓਂ ਆਪਣੇ ਲਾਭ ਲਈ
ਮੂੰਹ ਫੇਰਿਆ ।
੧੨ ਆਓ, ਮੈਂ ਮਧ ਲਿਆਵਾਂਗਾ, ਅਸੀਂ ਦਬ ਕੇ ਪੀਵੀਏ,
ਕਲ ਅੱਜ ਜਿਹਾ ਹੋਵੇਗਾ, ਸਗੋਂ ਬਹੁਤ ਹੀ ਵਧਕੇ ਹੋਵੇਗਾ ॥

## ੫੭ ਬੁੱਤ ਪੂਜਕਾਂ ਦਾ ਹਾਲ

ਧਰਮੀ ਨਾਸ ਹੁੰਦਾ ਪਰ ਕੋਈ ਏਹ ਦਿਲ ਤੇ ਨਹੀਂ ਲਿਆਉਂਦਾ,
ਸੰਤ ਜਨ ਲਏ ਜਾਂਦੇ ਪਰ ਕੋਈ ਸੋਚਦਾ ਨਹੀਂ
ਭਈ ਧਰਮੀ ਬਿਪਤਾ ਦੇ ਅੱਗੋਂ ਲਿਆ ਜਾਂਦਾ ਹੈ ।
੨ ਉਹ ਸ਼ਾਂਤੀ ਵਿੱਚ ਜਾਂਦਾ,
ਓਹ ਆਪਣੇ ਬਿਸਤਰਿਆਂ ਉੱਤੇ ਅਰਾਮ ਕਰਦੇ,
ਜਿਹੜੇ ਸਿੱਧੇ ਚੱਲਦੇ ਹਨ ।
੩ ਪਰ ਤੁਸੀਂ ਐਥੇ ਨੇੜੇ ਆਓ, ਹੇ ਜਾਦੂਗਰਨੀ ਦੇ ਪੁੱਤ੍ਰੋ,
ਜ਼ਨਾਹਕਾਰ ਅਤੇ ਕੰਜਰੀ ਦੀ ਵੰਸ !
੪ ਤੁਸੀਂ ਕਿਹ ਦੇ ਉੱਤੇ ਮਖੌਲ ਕਰਦੇ ਹੋ ?
ਕਿਹ ਦੇ ਉੱਤੇ ਮੂੰਹ ਅੱਡਦੇ ਅਤੇ ਜੀਭ ਕੱਢਦੇ ਹੋ ?
ਭਲਾ, ਤੁਸੀਂ ਅਪਰਾਧ ਦੇ ਬੱਚੇ, ਛਲ ਦੀ ਵੰਸ ਨਹੀਂ ?
੫ ਤੁਸੀਂ ਜਿਹੜੇ ਬਲੂਤਾਂ ਵਿੱਚ,
ਹਰ ਹਰੇ ਰੁੱਖ ਦੇ ਹੇਠ ਕਾਮ ਵਿੱਚ ਸੜਦੇ ਹੋ ?
ਜਿਹੜੇ ਵਾਦੀਆਂ ਵਿੱਚ ਪੱਥਰਾਂ ਦੀਆਂ ਖੋੜਾਂ ਹੇਠ
ਬੱਚਿਆਂ ਦੇ ਵੱਢਣ ਵਾਲੇ ਹੋ !
੬ ਵਾਦੀ ਦੇ ਪੱਧਰੇ ਪੱਥਰਾਂ ਵਿੱਚ ਤੇਰਾ ਹਿੱਸਾ ਹੈ,
ਏਹ, ਏਹ ਤੇਰਾ ਗੁਣਾ ਹੈ !
ਏਹਨਾਂ ਲਈ ਹੀ ਤੈਂ ਪੀਣ ਦੀ ਭੇਟ ਡੋਹਲੀ,
ਤੈਂ ਮੈਦੇ ਦੀ ਭੇਟ ਚੜ੍ਹਾਈ,
ਕੀ ਏਹਨਾਂ ਦੇ ਕਾਰਨ ਮੇਰਾ ਦਿਲ ਠੰਡਾ ਹੋ ਜਾਵੇਗਾ ?
੭ ਇੱਕ ਉੱਚੇ ਤੇ ਬੁਲੰਦ ਪਹਾੜ ਉੱਤੇ ਤੈਂ ਆਪਣਾ ਬਿਸਤਰ ਵਿਛਾਇਆ,
ਉੱਥੇ ਤੂੰ ਬਲੀਆਂ ਚੜ੍ਹਾਉਣ ਲਈ ਚੜ੍ਹ ਵੀ ਗਈ ।
੮ ਬੂਹਿਆਂ ਅਤੇ ਚੁਗਾਠਾਂ ਦੇ ਪਿੱਛੇ ਤੈਂ ਆਪਣੀ ਯਾਦਗਾਰੀ ਕਾਇਮ ਕੀਤੀ,
ਤੂੰ ਤਾਂ ਮੈਨੂੰ ਛੱਡ ਕੇ ਨੰਗੀ ਹੋਈ,
ਅਤੇ ਉਤਾਹਾਂ ਜਾ ਕੇ ਆਪਣਾ ਬਿਸਤਰਾ ਚੌੜਾ ਕੀਤਾ,
ਤੈਂ ਓਹਨਾਂ ਨਾਲ ਆਪਣਾ ਨੇਮ ਬੰਨ੍ਹਿਆ,
ਵੇਖਦਿਆਂ ਸਾਰ ਤੂੰ ਓਹਨਾਂ ਦੇ ਬਿਸਤਰੇ ਉੱਤੇ ਲੱਟੂ ਹੋ ਗਈ !
੯ ਤੂੰ ਤੇਲ ਲਾ ਕੇ ਮਲਕ ਦੇਵ ਕੋਲ ਗਈ,
ਤੈਂ ਆਪਣੀਆਂ ਸੁਗੰਧਾਂ ਨੂੰ ਵਧਾਇਆ,
ਤੈਂ ਆਪਣੇ ਵਿਚੋਲੇ ਦੂਰ ਦੂਰ ਘੱਲੇ,
ਤੈਂ ਆਪ ਨੂੰ ਪਤਾਲ ਤੀਕ ਅੱਝਾ ਕੀਤਾ !
੧੦ ਤੂੰ ਆਪਣੇ ਸਫਰਾਂ ਦੀ ਲੰਬਾਈ ਨਾਲ ਥੱਕ ਗਈ,
ਪਰ ਤੈਂ ਨਾ ਆਖਿਆ, ਕੋਈ ਆਸ ਨਹੀਂ,
ਤੇਰੀ ਜਾਨ ਵਿੱਚ ਜਾਨ ਆਈ,
ਏਸ ਲਈ ਤੂੰ ਹੁੱਸੀ ਨਾ ॥

੧੧ ਤੂੰ ਕਿਹ ਤੋਂ ਡਰੀ ਅਰ ਡਰੀ,
ਭਈ ਤੂੰ ਝੂਠ ਬੋਲੀ ਅਤੇ ਮੈਨੂੰ ਚੇਤੇ ਨਾ ਕੀਤਾ,
ਨਾ ਆਪਣੇ ਦਿਲ ਉੱਤੇ ਰੱਖਿਆ ?
ਕੀ ਮੈਂ ਚਰੋਕਣਾ ਚੁੱਪ ਨਹੀਂ ਰਿਹਾ ?
ਪਰ ਤੂੰ ਮੈਥੋਂ ਨਾ ਡਰੀ ।
੧੨ ਮੈਂ ਤੇਰੇ ਧਰਮ ਨੂੰ ਦੱਸਾਂਗਾ,
ਪਰ ਤੇਰੇ ਕੰਮ ! —ਓਹ ਤੈਨੂੰ ਕੁਝ ਲਾਭ ਨਹੀਂ ਪੁਚਾਉਣਗੇ ।
੧੩ ਜਦ ਤੂੰ ਚਿੱਲਾਏਂ, ਤਾਂ ਤੇਰੇ ਬੁੱਤਾਂ ਦਾ ਟੋਲਾ ਤੈਨੂੰ ਛੁਡਾਵੇ ।
ਪਰ ਹਵਾ ਉਨ੍ਹਾਂ ਸਾਰਿਆਂ ਨੂੰ ਚੁੱਕ ਲੈ ਜਾਵੇਗੀ,
ਅਤੇ ਸਾਹ ਉਨ੍ਹਾਂ ਨੂੰ ਲੈ ਜਾਵੇਗਾ,
ਪਰ ਜੋ ਮੇਰੀ ਸ਼ਰਨ ਆਉਂਦਾ ਹੈ, ਓਹ ਧਰਤੀ ਤੇ ਕਬਜ਼ਾ ਕਰੇਗਾ,
ਅਤੇ ਮੇਰੇ ਪਵਿੱਤ੍ਰ ਪਹਾੜ ਦਾ ਅਧਿਕਾਰੀ ਹੋਵੇਗਾ ।।
੧੪ ਤਦ ਆਖਿਆ ਜਾਵੇਗਾ,
ਭਰਤੀ ਪਾਓ, ਭਰਤੀ !
ਰਾਹ ਸਾਫ਼ ਕਰੋ, ਮੇਰੀ ਪਰਜਾ ਦੇ ਰਾਹ ਵਿੱਚੋਂ ਰੁਕਾਵਟ ਚੁੱਕ ਸੁੱਟੋ !
੧੫ ਮਹਾਨ ਅਤੇ ਉੱਤਮ ਪੁਰਖ ਜੋ ਸਦਾ ਕਾਇਮ ਹੈ,
ਜਿਸ ਦਾ ਨਾਮ ਪਵਿੱਤਰ ਹੈ, ਇਉਂ ਆਖਦਾ ਹੈ,
ਮੈਂ ਉੱਚੇ ਅਤੇ ਪਵਿੱਤ੍ਰ ਅਸਥਾਨ ਵਿੱਚ ਵੱਸਦਾ ਹਾਂ,
ਉਹ ਦੇ ਨਾਲ ਵੀ ਜਿਹ ਦਾ ਆਤਮਾ ਕੁਚਲਿਆ ਤੇ ਅੱਝਾ ਹੈ,
ਭਈ ਮੈਂ ਅੱਝਿਆਂ ਦੇ ਆਤਮਾ ਨੂੰ ਜਿਵਾਵਾਂ,
ਕੁਚਲਿਆਂ ਹੋਇਆਂ ਦੇ ਦਿਲ ਨੂੰ ਜਿਵਾਵਾਂ ।
੧੬ ਮੈਂ ਸਦਾ ਤਾਂ ਨਾ ਝਗੜਾਂਗਾ,
ਨਾ ਹਮੇਸ਼ਾ ਕ੍ਰੋਪਵਾਨ ਰਹਾਂਗਾ,
ਕਿਉਂ ਜੋ ਆਤਮਾ ਮੇਰੇ ਹਜ਼ੂਰੋਂ ਨਢਾਲ ਹੋ ਜਾਂਦਾ,
ਨਾਲੇ ਪ੍ਰਾਣ ਜਿਨ੍ਹਾਂ ਨੂੰ ਮੈਂ ਬਣਾਇਆ ।।
੧੭ ਮੈਂ ਉਹ ਦੇ ਲੋਭ ਦੀ ਬੁਰਿਆਈ ਦੇ ਕਾਰਨ ਕ੍ਰੋਪਵਾਨ ਹੋਇਆ,
ਮੈਂ ਉਹ ਨੂੰ ਮਾਰਿਆ, ਮੈਂ ਆਪਣਾ ਮੂੰਹ ਲੁਕਾਇਆ, ਮੈਂ ਕ੍ਰੋਪਵਾਨ ਹੋਇਆ,
ਪਰ ਉਹ ਆਪਣੇ ਮਨ ਦੇ ਰਾਹ ਵਿੱਚ ਪਿੱਛੇ ਹਟਦਾ ਜਾਂਦਾ ਸੀ ।
੧੮ ਮੈਂ ਉਸ ਦੇ ਰਾਹ ਵੇਖੇ ਅਤੇ ਮੈਂ ਉਹ ਨੂੰ ਚੰਗਾ ਕਰਾਂਗਾ,
ਮੈਂ ਉਹ ਦੀ ਅਗਵਾਈ ਕਰਾਂਗਾ,
ਅਤੇ ਉਹ ਨੂੰ ਅਰ ਉਹ ਦੇ ਦਰਦੀਆਂ ਨੂੰ ਤਸੱਲੀਆਂ ਬਖ਼ਸ਼ਾਂਗਾ ।
੧੯ ਮੈਂ ਬੁੱਲ੍ਹਾਂ ਦਾ ਫਲ ਉਤਪੰਨ ਕਰਦਾ ਹਾਂ ।
ਦੂਰ ਵਾਲੇ ਲਈ ਅਰ ਨੇੜੇ ਵਾਲੇ ਲਈ ਸ਼ਾਂਤੀ, ਸ਼ਾਂਤੀ !
ਯਹੋਵਾਹ ਆਖਦਾ ਹੈ, ਅਤੇ ਮੈਂ ਉਹ ਨੂੰ ਚੰਗਾ ਕਰਾਂਗਾ ।
੨੦ ਦੁਸ਼ਟ ਉੱਛਲਦੇ ਸਮੁੰਦਰ ਵਾਂਗੂ ਹਨ,
ਕਿਉਂ ਜੋ ਉਹ ਚੈਨ ਨਹੀਂ ਕਰ ਸੱਕਦਾ,
ਅਤੇ ਉਹ ਦੀਆਂ ਲਹਿਰਾਂ ਚਿੱਕੜ ਅਤੇ ਗੰਦ ਉਛਾਲਦੀਆਂ ਹਨ ।
੨੧ ਮੇਰਾ ਪਰਮੇਸ਼ੁਰ ਆਖਦਾ ਹੈ,
ਦੁਸ਼ਟਾਂ ਲਈ ਸ਼ਾਂਤੀ ਨਹੀਂ ।।

## ੫੮ ਵਰਤ ਰੱਖਣਾ ਅਤੇ ਸਬਤ ਨੂੰ ਮੰਨਣਾ

ਸੰਘ ਅੱਡ ਕੇ ਪੁਕਾਰ, ਸਰਫ਼ਾ ਨਾ ਕਰ,
ਤੁਰ੍ਹੀ ਵਾਂਙੁ ਆਪਣੀ ਅਵਾਜ਼ ਉੱਚੀ ਕਰ
ਮੇਰੀ ਪਰਜਾ ਲਈ ਓਹਨਾਂ ਦੇ ਅਪਰਾਧ,
ਅਤੇ ਯਾਕੂਬ ਦੇ ਘਰਾਣੇ ਲਈ ਓਹਨਾਂ ਦੇ ਪਾਪ ਦੱਸ!
੨ ਓਹ ਨਿੱਤ ਦਿਹਾੜੇ ਮੈਨੂੰ ਭਾਲਦੇ ਹਨ,
ਅਤੇ ਮੇਰੇ ਰਾਹ ਸਿਆਨਣ ਵਿੱਚ ਖੁਸ਼ ਹੁੰਦੇ ਹਨ,
ਇੱਕ ਕੌਮ ਵਾਂਙੁ ਜਿਹ ਨੇ ਧਰਮ ਕਮਾਇਆ,
ਅਤੇ ਆਪਣੇ ਪਰਮੇਸ਼ੁਰ ਦੇ ਹੁਕਮ-ਨਾਮੇ ਨੂੰ ਨਹੀਂ ਤਿਆਗਿਆ,
ਓਹ ਧਰਮ ਦੇ ਨਿਆਉਂ ਮੈਥੋਂ ਪੱਛਦੇ ਹਨ,
ਓਹ ਪਰਮੇਸ਼ੁਰ ਦੇ ਨੇੜੇ ਹੋਣ ਵਿੱਚ ਖੁਸ਼ ਹੁੰਦੇ ਹਨ।।
੩ ਅਸਾਂ ਕਿਉਂ ਵਰਤ ਰੱਖਿਆ ਅਤੇ ਤੂੰ ਵੇਖਦਾ ਨਹੀਂ?
ਅਸਾਂ ਕਿਉਂ ਆਪਣੀਆਂ ਜਾਨਾਂ ਨੂੰ ਦੁਖ ਦਿੱਤਾ ਅਤੇ ਤੂੰ ਖਿਆਲ ਨਹੀਂ ਕਰਦਾ?
ਵੇਖੋ, ਵਰਤ ਦੇ ਦਿਨ ਤੁਸੀਂ ਆਪਣੀ ਖੁਸ਼ੀ ਲੱਭਦੇ ਹੋ,
ਅਤੇ ਆਪਣੇ ਸਾਰੇ ਕਾਮਿਆਂ ਨੂੰ ਧੱਕੀ ਫਿਰਦੇ ਹੋ

੪ ਵੇਖੋ, ਤੁਸੀਂ ਝਗੜੇ ਰਗੜੇ ਲਈ,
ਅਤੇ ਬੁਰਿਆਈ ਦੇ ਹੂਰੇ ਮਾਰਨ ਲਈ ਵਰਤ ਰੱਖਦੇ ਹੋ,
ਅੱਜ ਜਿਹੇ ਵਰਤ ਰੱਖਣ ਨਾਲ,
ਤੁਸੀਂ ਆਪਣੀ ਅਵਾਜ਼ ਉੱਚਿਆਈ ਤੋਂ ਨਹੀਂ ਸੁਣਾਓਗੇ।
੫ ਭਲਾ, ਏਹ ਇਹੋ ਜਿਹਾ ਵਰਤ ਹੈ ਜਿਹ ਨੂੰ ਮੈਂ ਚੁਣਾਂ,
ਇੱਕ ਦਿਨ ਜਿਹ ਦੇ ਵਿੱਚ ਆਦਮੀ ਆਪਣੀ ਜਾਨ ਨੂੰ ਦੁਖ ਦੇਵੇ?
ਭਲਾ, ਉਹ ਕਾਨੇ ਵਾਂਙੁ ਆਪਣਾ ਸਿਰ ਝੁਕਾਵੇ,
ਅਤੇ ਤੱਪੜ ਅਤੇ ਸੁਆਹ ਵਿਛਾਵੇ?
ਭਲਾ, ਤੂੰ ਇਹ ਨੂੰ ਵਰਤ ਆਖੇਂਗਾ,
ਇੱਕ ਦਿਨ ਜਿਹੜਾ ਯਹੋਵਾਹ ਨੂੰ ਭਾਵੇ?
੬ ਜਿਹੜਾ ਵਰਤ ਮੈਂ ਚੁਣਿਆ ਕੀ ਏਹ ਨਹੀਂ ਹੈ,
ਭਈ ਤੁਸੀਂ ਬਦੀ ਦੇ ਬੰਧਨਾਂ ਨੂੰ ਖੋਲ੍ਹੋ,
ਅਤੇ ਜੂਲੇ ਦੇ ਬੰਦਾਂ ਨੂੰ ਤੋੜੋ?
ਦਬੇਲਾਂ ਨੂੰ ਛੁਡਾਓ ਅਰ ਹਰ ਜੂਲੇ ਨੂੰ ਭੰਨ ਸੁੱਟੋ?
੭ ਕੀ ਏਹ ਨਹੀਂ ਭਈ ਤੁਸੀਂ ਆਪਣੀ ਰੋਟੀ ਭੁੱਖਿਆਂ ਨੂੰ ਵੰਡ ਦਿਓ,
ਅਤੇ ਬੇ ਘਰੇ ਮਸਕੀਨਾਂ ਨੂੰ ਆਪਣੇ ਘਰ ਲਿਆਓ?
ਜਦ ਤੁਸੀਂ ਨੰਗੇ ਨੂੰ ਵੇਖੋ ਤਾਂ ਉਸ ਨੂੰ ਕੱਜੋ,
ਅਤੇ ਆਪਣੇ ਸਾਥੀਆਂ ਤੋਂ ਆਪਣਾ ਮੂੰਹ ਨਾ ਲੁਕਾਓ?
੮ ਫੇਰ ਤੇਰਾ ਚਾਨਣ ਫਜਰ ਵਾਂਙੁ ਫੁੱਟ ਨਿੱਕਲੇਗਾ,
ਅਤੇ ਤੇਰੀ ਤੰਦਰੁਸਤੀ ਛੇਤੀ ਉੱਘੜ ਪਵੇਗੀ,
ਤੇਰਾ ਧਰਮ ਤੇਰੇ ਅੱਗੇ ਅੱਗੇ ਚੱਲੇਗਾ,
ਯਹੋਵਾਹ ਦਾ ਪਰਤਾਪ ਤੇਰੇ ਪਿੱਛੇ ਰਾਖਾ ਹੋਵੇਗਾ।
੯ ਤਦ ਤੂੰ ਪੁਕਾਰੇਂਗਾ ਅਤੇ ਯਹੋਵਾਹ ਉੱਤਰ ਦੇਵੇਗਾ,
ਤੂੰ ਦੁਹਾਈ ਦੇਵੇਂਗਾ ਅਤੇ ਉਹ ਆਖੇਗਾ, ਮੈਂ ਹੈਗਾ।
ਜੇ ਤੂੰ ਆਪਣੇ ਵਿਚਕਾਰੋਂ ਜੂਲਾ ਦੂਰ ਕਰੇਂ,
ਨਾਲੇ ਉਂਗਲ ਦੀ ਸੈਨਤ ਅਤੇ ਦੁਰਬਚਨ ਨੂੰ,
੧੦ ਜੇ ਤੂੰ ਭੁੱਖੇ ਲਈ ਆਪਣੀ ਜਾਨ ਡੋਹਲੇਂ,
ਅਤੇ ਮਸਕੀਨ ਦੀ ਜਾਨ ਨੂੰ ਰਜਾਵੇਂ,
ਤਾਂ ਤੇਰਾ ਚਾਨਣ ਅੰਨ੍ਹੇਰੇ ਵਿੱਚ ਚੜ੍ਹੇਗਾ,
ਅਤੇ ਤੇਰਾ ਘੁੱਪ ਅਨ੍ਹੇਰ ਦੁਪਹਿਰ ਵਾਂਙੁ ਹੋਵੇਗਾ।
੧੧ ਯਹੋਵਾਹ ਤੇਰੀ ਅਗਵਾਈ ਸਦਾ ਕਰਦਾ ਰਹੇਗਾ,
ਝੁਲਸਿਆਂ ਥਾਵਾਂ ਵਿੱਚ ਤੇਰੀ ਜਾਨ ਨੂੰ ਤ੍ਰਿਪਤ ਕਰੇਗਾ,
ਅਤੇ ਤੇਰੀਆਂ ਹੱਡੀਆਂ ਨੂੰ ਮਜ਼ਬੂਤ ਕਰੇਗਾ,
ਤੂੰ ਸਿੰਜੇ ਹੋਏ ਬਾਗ ਜਿਹਾ ਹੋਵੇਂਗਾ,
ਅਤੇ ਉਸ ਸੁੰਬ ਜਿਹਾ ਜਿਹ ਦਾ ਪਾਣੀ ਮੁੱਕਦਾ ਨਹੀਂ।
੧੨ ਤੇਰੇ ਵਿੱਚੋਂ ਦੇ ਪਰਾਚੀਨ ਥੇਹਾਂ ਨੂੰ ਉਸਾਰਨਗੇ,
ਤੂੰ ਬਹੁਤੀਆਂ ਪੀੜ੍ਹੀਆਂ ਦੀਆਂ ਨੀਹਾਂ ਉਠਾਵੇਂਗਾ,
ਅਤੇ ਤੂੰ "ਤੇੜ ਦਾ ਮਰੰਮਤ ਕਰਨ ਵਾਲਾ"
"ਵਸੇਬਿਆਂ ਦੇ ਰਾਹਾਂ ਦਾ ਸੁਧਾਰਕ" ਅਖਵਾਏਂਗਾ॥
੧੩ ਜੇ ਤੂੰ ਸਬਤ ਲਈ ਆਪਣੇ ਪੈਰ
ਮੇਰੇ ਪਵਿੱਤ੍ਰ ਦਿਨ ਵਿੱਚ ਆਪਣੀ ਭਾਉਣੀ ਪੂਰੀ ਕਰਨ ਤੋਂ ਰੋਕੇਂ,
ਜੇ ਤੂੰ ਸਬਤ ਨੂੰ ਉੱਤਮ,
ਅਤੇ ਯਹੋਵਾਹ ਦਾ ਪਵਿੱਤ੍ਰ ਦਿਨ ਆਦਰਵੰਤ ਆਖੇਂ,
ਜੇ ਤੂੰ ਆਪਣੀਆਂ ਚਾਲਾਂ ਉੱਤੇ ਨਾ ਚੱਲ ਕੇ,
ਅਤੇ ਆਪਣੀ ਭਾਉਣੀ ਨੂੰ ਪੂਰੀ ਨਾ ਕਰ ਕੇ,
ਨਾ ਆਪਣੀਆਂ ਹੀ ਗੱਲਾਂ ਕਰ ਕੇ ਉਹ ਨੂੰ ਆਦਰ ਦੇਵੇਂ,
੧੪ ਤਦ ਤੂੰ ਯਹੋਵਾਹ ਵਿੱਚ ਮਗਨ ਰਹੇਂਗਾ,
ਅਤੇ ਮੈਂ ਤੈਨੂੰ ਧਰਤੀ ਦੀਆਂ ਉਚਿਆਈਆਂ ਉੱਤੇ ਚੜ੍ਹਾਵਾਂਗਾ,
ਅਤੇ ਤੇਰੇ ਪਿਤਾ ਯਾਕੂਬ ਦਾ ਵਿਰਸਾ ਤੈਨੂੰ ਖਵਾਵਾਂਗਾ,
ਕਿਉਂ ਜੋ ਏਹ ਯਹੋਵਾਹ ਦਾ ਮੁਖ ਵਾਕ ਹੈ॥

## ੫੯ ਪਾਪੀ ਪਰਜਾ ਅਤੇ ਉਹ ਦੀ ਮੁਕਤੀ

ਵੇਖ, ਯਹੋਵਾਹ ਦਾ ਹੱਥ ਛੋਟਾ ਨਹੀਂ ਭਈ ਉਹ ਬਚਾਵੇ ਨਾ,
ਉਹ ਦੇ ਕੰਨ ਭਾਰੀ ਨਹੀਂ ਭਈ ਉਹ ਸੁਣੇ ਨਾ,
੨ ਸਗੋਂ ਤੁਹਾਡੀਆਂ ਬਦੀਆਂ ਨੇ ਤੁਹਾਡੇ ਵਿੱਚ
ਅਤੇ ਤੁਹਾਡੇ ਪਰਮੇਸ਼ੁਰ ਵਿੱਚ ਜੁਦਾਈ ਪਾ ਦਿੱਤੀ ਹੈ,
ਅਤੇ ਤੁਹਾਡੇ ਪਾਪਾਂ ਨੇ ਉਹ ਦਾ ਮੂੰਹ ਤੁਹਾਥੋਂ ਲੁਕਾ ਦਿੱਤਾ ਹੈ,
ਭਈ ਉਹ ਨਾ ਸੁਣੇ।

੩ ਤੁਹਾਡੇ ਹੱਥ ਤਾਂ ਲਹੂ ਨਾਲ ਲਿੱਬੜੇ ਹੋਏ ਹਨ,
ਅਤੇ ਤੁਹਾਡੀਆਂ ਉਂਗਲੀਆਂ ਬਦੀ ਨਾਲ,—
ਤੁਹਾਡੇ ਬੁੱਲ੍ਹ ਝੂਠ ਮਾਰਦੇ ਹਨ,
ਤੁਹਾਡੀ ਜੀਭ ਬਦੀ ਬਕਦੀ ਹੈ ।
੪ ਕੋਈ ਆਪਣਾ ਮੁਕੱਦਮਾ ਧਰਮ ਨਾਲ ਪੇਸ਼ ਨਹੀਂ ਕਰਦਾ,
ਨਾ ਕੋਈ ਸਚਿਆਈ ਨਾਲ ਇਨਸਾਫ਼ ਕਰਦਾ,
ਓਹ ਫੋਕਟ ਉੱਤੇ ਭਰੋਸਾ ਰੱਖਦੇ ਅਤੇ ਝੂਠ ਬੋਲਦੇ ਹਨ,
ਓਹ ਸ਼ਰਾਰਤ ਨਾਲ ਗਰਭੀ ਹੁੰਦੇ ਅਤੇ ਬਦੀ ਜਣਦੇ ਹਨ !
੫ ਓਹ ਨਾਗ ਦੇ ਆਂਡੇ ਸੇਉਂਦੇ ਹਨ,
ਓਹ ਮਕੜੀ ਦਾ ਜਾਲਾ ਤਣਦੇ ਹਨ,
ਜੋ ਓਹਨਾਂ ਦੇ ਆਂਡਿਆਂ ਵਿੱਚੋਂ ਖਾਵੇ ਸੋ ਮਰ ਜਾਵੇਗਾ,
ਅਤੇ ਜਿਹੜਾ ਤੋੜਿਆ ਜਾਵੇ ਉਸ ਤੋਂ ਫਨੀਅਰ ਨਿੱਕਲੇਗਾ ।
੬ ਓਹਨਾਂ ਦੇ ਜਾਲੇ ਬਸਤਰ ਨਾ ਬਣਨਗੇ,
ਨਾ ਓਹ ਆਪਣੀਆਂ ਕਰਤੂਤਾਂ ਨਾਲ ਆਪ ਨੂੰ ਕੱਜਣਗੇ,
ਓਹਨਾਂ ਦੀਆਂ ਕਰਤੂਤਾਂ ਬਦੀ ਦੀਆਂ ਕਰਤੂਤਾਂ ਹਨ,
ਅਤੇ ਜ਼ੁਲਮ ਦਾ ਕੰਮ ਓਹਨਾਂ ਦੇ ਹੱਥ ਵਿੱਚ ਹੈ ।
੭ ਓਹਨਾਂ ਦੇ ਪੈਰ ਬੁਰਿਆਈ ਵੱਲ ਨੱਠਦੇ ਹਨ,
ਅਤੇ ਬੇਦੋਸ਼ਾ ਲਹੂ ਵਹਾਉਣ ਵਿੱਚ ਕਾਹਲੀ ਕਰਦੇ ਹਨ ।
ਓਹਨਾਂ ਦੇ ਖਿਆਲ ਬਦੀ ਦੇ ਖਿਆਲ ਹਨ,
ਵਿਗਾੜ ਅਤੇ ਬਰਬਾਦੀ ਓਹਨਾਂ ਦੇ ਰਸਤਿਆਂ ਵਿੱਚ ਹੈ ।
੮ ਸ਼ਾਂਤੀ ਦਾ ਰਾਹ ਓਹ ਨਹੀਂ ਜਾਣਦੇ,
ਓਹਨਾਂ ਦੇ ਵਰਤਾਰੇ ਵਿੱਚ ਇਨਸਾਫ਼ ਨਹੀਂ,
ਓਹਨਾਂ ਨੇ ਵਿੰਗੇ ਪਹੇ ਆਪਣੇ ਲਈ ਬਣਾਏ,
ਜੋ ਉਨ੍ਹਾਂ ਵਿੱਚ ਜਾਂਦਾ ਉਹ ਸ਼ਾਂਤੀ ਨਹੀਂ ਜਾਣਦਾ ॥
੯ ਏਸੇ ਲਈ ਇਨਸਾਫ਼ ਸਾਥੋਂ ਦੂਰ ਹੈ,
ਅਤੇ ਧਰਮ ਸਾਨੂੰ ਨਹੀਂ ਆ ਫੜਦਾ,
ਅਸੀਂ ਚਾਨਣ ਨੂੰ ਉਡੀਕਦੇ ਹਾਂ ਅਤੇ ਵੇਖੋ, ਅਨ੍ਹੇਰਾ !
ਅਤੇ ਉਜਾਲੇ ਨੂੰ ਪਰ ਅਸੀਂ ਘੁੱਪ ਅਨ੍ਹੇਰੇ ਵਿੱਚ ਚੱਲਦੇ ਹਾਂ ।
੧੦ ਅਸੀਂ ਅੰਨ੍ਹਿਆਂ ਵਾਂਙੁ ਕੰਧ ਨੂੰ ਟੋਹੰਦੇ ਹਾਂ,
ਅਤੇ ਓਹਨਾਂ ਵਾਂਙੁ ਜਿਨ੍ਹਾਂ ਦੀਆਂ ਅੱਖੀਆਂ ਨਹੀਂ ਅਸੀਂ ਟੋਹੰਦੇ ਹਾਂ,
ਅਸੀਂ ਦੁਪਹਿਰ ਨੂੰ ਸੰਝ ਵਾਂਙੁ ਠੇਡਾ ਖਾਂਦੇ ਹਾਂ,
ਅਸੀਂ ਮੋਟਿਆਂ ਤਾਜ਼ਿਆਂ ਵਿੱਚ ਮੁਰਦਿਆਂ ਵਾਂਙੁ ਹਾਂ ।
੧੧ ਅਸੀਂ ਸਾਰੇ ਰਿੱਛਾਂ ਵਾਂਙੁ ਘੂਰਦੇ ਹਾਂ,
ਅਸੀਂ ਘੁੱਗੀਆਂ ਵਾਂਙੁ ਹੂੰਗਦੇ ਰਹਿੰਦੇ ਹਾਂ,
ਅਸੀਂ ਇਨਸਾਫ਼ ਨੂੰ ਉਡੀਕਦੇ ਹਾਂ, ਪਰ ਹੈ ਨਹੀਂ,
ਮੁਕਤੀ ਨੂੰ, ਪਰ ਉਹ ਸਾਥੋਂ ਦੂਰ ਹੈ ।
੧੨ ਸਾਡੇ ਅਪਰਾਧ ਤਾਂ ਤੇਰੇ ਹਜ਼ੂਰ ਵਧ ਗਏ ਹਨ,
ਸਾਡੇ ਪਾਪ ਸਾਡੇ ਵਿਰੁੱਧ ਗਵਾਹੀ ਦਿੰਦੇ ਹਨ,
ਕਿਉਂ ਜੋ ਸਾਡੇ ਅਪਰਾਧ ਸਾਡੇ ਨਾਲ ਹਨ,
ਅਤੇ ਆਪਣੀਆਂ ਬਦੀਆਂ ਨੂੰ—ਅਸੀਂ ਓਹਨਾਂ ਨੂੰ ਜਾਣਦੇ ਹਾਂ ।
੧੩ ਅਸੀਂ ਅਪਰਾਧ ਕੀਤਾ ਅਤੇ ਯਹੋਵਾਹ ਤੋਂ ਮੁੱਕਰ ਗਏ,
ਅਸੀਂ ਆਪਣੇ ਪਰਮੇਸ਼ੁਰ ਦੇ ਮਗਰ ਲੱਗਣੋਂ ਫਿਰ ਗਏ,
ਅਸਾਂ ਜ਼ੁਲਮ ਅਰ ਆਕੀਪੁਣਾ ਬਕਿਆ,
ਅਸਾਂ ਮਨੋਂ ਜੁਗਤੀ ਕਰ ਕੇ ਝੂਠੀਆਂ ਗੱਲਾਂ ਕੀਤੀਆਂ ।
੧੪ ਇਨਸਾਫ਼ ਉਲਟ ਗਿਆ,
ਅਤੇ ਧਰਮ ਦੂਰ ਖੜਾ ਰਹਿੰਦਾ,
ਸਚਿਆਈ ਤਾਂ ਚੌਂਕ ਵਿੱਚ ਡਿੱਗ ਪਈ,
ਅਤੇ ਸਿਧਿਆਈ ਵੜ ਨਹੀਂ ਸੱਕਦੀ ।
੧੫ ਸਚਿਆਈ ਦੀ ਥੁੜੋਂ ਹੈ,
ਅਤੇ ਜਿਹੜਾ ਬਦੀ ਤੋਂ ਨੱਠਦਾ ਹੈ ਉਹ ਆਪ ਨੂੰ ਸ਼ਿਕਾਰ ਬਣਾਉਂਦਾ ਹੈ ॥
ਯਹੋਵਾਹ ਨੇ ਵੇਖਿਆ ਅਤੇ ਉਹ ਦੀ ਨਿਗਾਹ ਵਿੱਚ ਏਹ ਬੁਰਾ ਲੱਗਾ, ਇਨਸਾਫ਼ ਜੋ ਨਹੀਂ ਸੀ ।
੧੬ ਉਹ ਨੇ ਵੇਖਿਆ ਭਈ ਕੋਈ ਮਨੁੱਖ ਨਹੀਂ,
ਉਹ ਦੰਗ ਰਹਿ ਗਿਆ ਭਈ ਕੋਈ ਵਿਚੋਲਾ ਨਹੀਂ,
ਤਾਂ ਉਹ ਦੀ ਭੁਜਾ ਨੇ ਉਸ ਲਈ ਬਚਾਓ ਕੀਤਾ,
ਅਤੇ ਉਹ ਦੇ ਧਰਮ ਨੇ ਹੀ ਉਸ ਨੂੰ ਸੰਭਾਲਿਆ ।

੧੭ ਉਹ ਨੇ ਧਰਮ ਸੰਜੋ ਵਾਂਙੁ,
ਅਤੇ ਆਪਣੇ ਸਿਰ ਉੱਤੇ ਮੁਕਤੀ ਦਾ ਟੋਪ ਪਹਿਨਿਆ,
ਉਹ ਨੇ ਬਦਲਾ ਲੈਣ ਦੇ ਬਸਤਰ ਲਿਬਾਸ ਲਈ ਪਹਿਨੇ,
ਅਤੇ ਚੋਲੇ ਵਾਂਙੁ ਅਣਖ ਨੂੰ ਪਾ ਲਿਆ।
੧੮ ਜਿਹੀ ਕਰਨੀ ਤਿਹੀ ਭਰਨੀ,
ਵੈਰੀਆਂ ਲਈ ਗੁੱਸਾ, ਵਿਰੋਧੀਆਂ ਲਈ ਬਦਲਾ,
ਉਹ ਟਾਪੂਆਂ ਨੂੰ ਉਨ੍ਹਾਂ ਦੀ ਕੀਤੀ ਦਾ ਬਦਲਾ ਦੇਵੇਗਾ।
੧੯ ਤਾਂ ਓਹ ਯਹੋਵਾਹ ਦੇ ਨਾਮ ਤੋਂ ਲਹਿੰਦਿਓਂ,
ਅਤੇ ਉਹ ਦੇ ਪਰਤਾਪ ਤੋਂ ਸੂਰਜ ਦੇ ਚੜ੍ਹਦਿਓਂ ਡਰਨਗੇ,
ਕਿਉਂ ਜੋ ਉਹ ਹੜ੍ਹ ਵਾਲੀ ਨਦੀ ਵਾਂਙੁ ਆਵੇਗਾ,
ਜਿਹ ਨੂੰ ਯਹੋਵਾਹ ਦਾ ਸਾਹ ਰੋੜ੍ਹਦਾ ਹੈ।
੨੦ ਇੱਕ ਛੁਟਕਾਰਾ ਦੇਣ ਵਾਲਾ ਸੀਯੋਨ ਲਈ,
ਅਤੇ ਯਾਕੂਬ ਵਿੱਚ ਅਪਰਾਧ ਤੋਂ ਹਟਣ ਵਾਲਿਆਂ ਲਈ ਆਵੇਗਾ,
ਯਹੋਵਾਹ ਦਾ ਵਾਕ ਹੈ।
੨੧ ਮੇਰੀ ਵੱਲੋਂ, ਯਹੋਵਾਹ ਆਖਦਾ ਹੈ,
ਓਹਨਾਂ ਨਾਲ ਮੇਰਾ ਏਹ ਨੇਮ ਹੈ,
ਮੇਰਾ ਆਤਮਾ ਜੋ ਤੇਰੇ ਉੱਤੇ ਹੈ,
ਅਤੇ ਮੇਰੇ ਬਚਨ ਜੋ ਮੈਂ ਤੇਰੇ ਮੂੰਹ ਵਿੱਚ ਪਾਏ,
ਤੇਰੇ ਮੂੰਹ ਵਿੱਚੋਂ, ਤੇਰੀ ਅੰਸ ਦੇ ਮੂੰਹ ਵਿੱਚੋਂ,
ਸਗੋਂ ਤੇਰੀ ਅੰਸ ਦੀ ਅੰਸ ਦੇ ਮੂੰਹ ਵਿੱਚੋਂ,
ਹੁਣ ਤੋਂ ਸਦੀਪਕਾਲ ਤੀਕ ਚੱਲੇ ਨਾ ਜਾਣਗੇ,
ਯਹੋਵਾਹ ਆਖਦਾ ਹੈ॥

## ੬੦ ਨਵੇਂ ਸੀਯੋਨ ਦੀ ਸ਼ਾਨ

ਉੱਠ, ਚਮਕ, ਤੇਰਾ ਚਾਨਣ ਜੋ ਆ ਗਿਆ ਹੈ,
ਅਤੇ ਯਹੋਵਾਹ ਦਾ ਪਰਤਾਪ ਜੋ ਤੇਰੇ ਉੱਤੇ ਚਮਕਿਆ ਹੈ।
੨ ਵੇਖੋ ਤਾਂ, ਅਨ੍ਹੇਰਾ ਧਰਤੀ ਨੂੰ ਢੱਕ ਲਵੇਗਾ,
ਅਤੇ ਉੱਮਤਾਂ ਨੂੰ ਘਟਾਂ,
ਪਰ ਯਹੋਵਾਹ ਤੇਰੇ ਉੱਤੇ ਚਮਕੇਗਾ,
ਅਤੇ ਉਹ ਦਾ ਪਰਤਾਪ ਤੇਰੇ ਉੱਤੇ ਵਿਖਾਈ ਦੇਵੇਗਾ।
੩ ਕੌਮਾਂ ਤੇਰੇ ਚਾਨਣ ਵੱਲ ਆਉਣਗੀਆਂ,
ਅਤੇ ਰਾਜੇ ਤੇਰੇ ਚੜ੍ਹਾਉ ਦੀ ਚਮਕਾਹਟ ਵੱਲ॥
੪ ਆਪਣੀਆਂ ਅੱਖਾਂ ਚੁੱਕ ਕੇ ਆਲੇ ਦੁਆਲੇ ਵੇਖ!
ਓਹ ਸਭ ਦੇ ਸਭ ਇਕੱਠੇ ਹੁੰਦੇ, ਓਹ ਤੇਰੇ ਕੋਲ ਆਉਂਦੇ,
ਤੇਰੇ ਪੁੱਤ੍ਰ ਦੂਰੋਂ ਆਉਣਗੇ,
ਅਤੇ ਤੇਰੀਆਂ ਧੀਆਂ ਕੁੱਛੜ ਚੁੱਕੀਆਂ ਜਾਣਗੀਆਂ।
੫ ਤਾਂ ਤੂੰ ਵੇਖੇਂਗੀ ਅਤੇ ਚਮਕੇਂਗੀ,
ਅਤੇ ਤੇਰਾ ਦਿਲ ਥਰ ਥਰ ਕੰਬੇਗਾ ਤੇ ਫੁੱਲ ਜਾਵੇਗਾ,
ਕਿਉਂ ਜੋ ਸਮੁੰਦਰ ਦੀ ਵਾਫ਼ਰੀ ਤੇਰੀ ਵੱਲ ਫਿਰੇਗੀ,
ਅਤੇ ਕੌਮਾਂ ਦਾ ਧਨ ਤੇਰੀ ਵੱਲ ਆਵੇਗਾ।
੬ ਬਹੁਤ ਸਾਰੇ ਊਠ ਤੈਨੂੰ ਢਕ ਲੈਣਗੇ,
ਮਿਦਯਾਨ ਅਤੇ ਏਫਾਹ ਦੇ ਜੁਆਨ ਊਠ,
ਸਾਰੇ ਸ਼ਬਾ ਤੋਂ ਆਉਣਗੇ,
ਓਹ ਸੋਨਾ ਅਤੇ ਲੁਬਾਨ ਚੁੱਕਣਗੇ,
ਅਤੇ ਯਹੋਵਾਹ ਦੀ ਉਸਤਤ ਦਾ ਪਰਚਾਰ ਕਰਨਗੇ।
੭ ਕੇਦਾਰ ਦੇ ਸਾਰੇ ਇੱਜੜ ਤੇਰੇ ਕੋਲ ਇਕੱਠੇ ਕੀਤੇ ਜਾਣਗੇ,
ਨਬਾਯੋਥ ਦੇ ਛੱਤ੍ਰੇ ਤੇਰੀ ਸੇਵਾ ਕਰਨਗੇ,
ਓਹ ਕਬੂਲ ਹੋ ਕੇ ਮੇਰੀ ਜਗਵੇਦੀ ਉੱਤੇ ਚੜ੍ਹਾਏ ਜਾਣਗੇ,
ਅਤੇ ਮੈਂ ਆਪਣੇ ਸੋਹਣੇ ਭਵਨ ਨੂੰ ਸਜਾਵਾਂਗਾ॥
੮ ਏਹ ਕੌਣ ਹਨ ਜਿਹੜੇ ਬੱਦਲ ਵਾਂਙੁ ਉੱਡੇ ਆਉਂਦੇ ਹਨ,
ਜਿਵੇਂ ਘੁੱਗੀਆਂ ਆਪਣੇ ਕਾਬੁਕਾਂ ਨੂੰ?
੯ ਸੱਚ ਮੁੱਚ ਟਾਪੂ ਮੇਰੀ ਉਡੀਕ ਕਰਨਗੇ,
ਨਾਲੇ ਪਹਿਲਾਂ ਤਰਸ਼ੀਸ਼ ਦੇ ਜਹਾਜ਼,
ਭਈ ਓਹ ਤੇਰੇ ਪੁੱਤ੍ਰਾਂ ਨੂੰ ਓਹਨਾਂ ਦੀ ਚਾਂਦੀ ਤੇ ਸੋਨੇ ਸਣੇ ਦੂਰੋਂ ਲਿਆਉਣ,
ਯਹੋਵਾਹ ਤੇਰੇ ਪਰਮੇਸ਼ੁਰ ਦੇ ਨਾਮ ਲਈ ਅਤੇ ਇਸਰਾਏਲ ਦੇ ਪਵਿੱਤਰ ਪੁਰਖ ਲਈ,
ਕਿਉਂ ਜੋ ਉਸ ਤੈਨੂੰ ਸਜਾਇਆ ਹੈ॥
੧੦ ਓਪਰੇ ਤੇਰੀਆਂ ਕੰਧਾਂ ਨੂੰ ਉਸਾਰਨਗੇ,
ਅਤੇ ਓਹਨਾਂ ਦੇ ਰਾਜੇ ਤੇਰੀ ਸੇਵਾ ਕਰਨਗੇ,
ਭਾਵੇਂ ਮੈਂ ਤੈਨੂੰ ਆਪਣੇ ਕੋਪ ਵਿੱਚ ਮਾਰਿਆ,

ਪਰ ਮੈਂ ਆਪਣੀ ਭਾਉਣੀ ਵਿੱਚ ਤੇਰੇ ਉੱਤੇ ਰਹਮ
ਕਰਾਂਗਾ ।
੧੧ ਤੇਰੇ ਫਾਟਕ ਸਦਾ ਖੁਲ੍ਹੇ ਰਹਿਣਗੇ,
ਓਹ ਦਿਨ ਰਾਤ ਬੰਦ ਨਾ ਹੋਣਗੇ,
ਭਈ ਓਹ ਤੇਰੇ ਕੋਲ ਕੌਮਾਂ ਦਾ ਧਨ,
ਅਤੇ ਓਹਨਾਂ ਦੇ ਰਾਜੇ ਜਲੂਸ ਵਿੱਚ ਲੈ ਆਉਣ ।
੧੨ ਜਿਹੜੀ ਕੌਮ ਅਤੇ ਜਿਹੜਾ ਰਾਜ ਤੇਰੀ ਸੇਵਾ ਨਾ
ਕਰੇਗਾ,
ਉਹ ਨਾਸ ਹੋ ਜਾਵੇਗਾ,
ਹਾਂ, ਓਹ ਕੌਮਾਂ ਉੱਕਾ ਹੀ ਬਰਬਾਦ ਹੋ ਜਾਣਗੀਆਂ ।
੧੩ ਲਬਾਨੋਨ ਦੀ ਸ਼ਾਨ ਤੇਰੇ ਕੋਲ ਆਵੇਗੀ,
ਸਰੂ, ਚੀਲ੍ਹ ਅਤੇ ਚਨਾਰ ਇਕੱਠੇ,
ਭਈ ਓਹ ਮੇਰੇ ਪਵਿੱਤ੍ਰ ਅਸਥਾਨ ਨੂੰ ਸਜਾਉਣ,
ਇਉਂ ਮੈਂ ਆਪਣੇ ਪੈਰਾਂ ਦੇ ਅਸਥਾਨ ਨੂੰ ਸ਼ਾਨਦਾਰ
ਬਣਾਵਾਂਗਾ ॥
੧੪ ਤੇਰੇ ਦੁਖੀਆਂ ਦੇ ਪੁੱਤ੍ਰ ਤੇਰੇ ਕੋਲ ਨਿਉਂਦੇ ਹੋਏ
ਆਉਣਗੇ,
ਤੈਨੂੰ ਸਾਰੇ ਤੁੱਛ ਜਾਣਨ ਵਾਲੇ ਤੇਰੇ ਪੈਰਾਂ ਉੱਤੇ ਮੱਥਾ
ਟੇਕਣਗੇ,
ਓਹ ਤੈਨੂੰ ਯਹੋਵਾਹ ਦਾ ਸ਼ਹਿਰ,
ਇਸਰਾਏਲ ਦੇ ਪਵਿੱਤਰ ਪੁਰਖ ਦਾ ਸੀਯੋਨ
ਆਖਣਗੇ ।
੧੫ ਭਾਵੇਂ ਤੂੰ ਤਿਆਗੀ ਹੋਈ ਅਤੇ ਘਿਣਾਉਣੀ ਸੈਂ,
ਅਤੇ ਤੇਰੇ ਵਿੱਚੋਂ ਦੀ ਕੋਈ ਨਹੀਂ ਸੀ ਲੰਘਦਾ,
ਪਰ ਮੈਂ ਤੈਨੂੰ ਸਦਾ ਲਈ ਉੱਤਮ,
ਪੀੜ੍ਹੀਓਂ ਪੀੜ੍ਹੀ ਖੁਸ਼ ਰੱਖਾਂਗਾ ।
੧੬ ਤੂੰ ਕੌਮਾਂ ਦਾ ਦੁੱਧ ਚੁੰਘੇਂਗੀ,
ਅਤੇ ਰਾਜਿਆਂ ਦੀ ਛਾਤੀ ਚੁੰਘੇਂਗੀ,
ਤੂੰ ਜਾਣੇਂਗੀ ਭਈ ਮੈਂ ਯਹੋਵਾਹ ਤੇਰਾ ਬਚਾਉਣ
ਵਾਲਾ ਹਾਂ,
ਤੇਰਾ ਛੁਡਾਉਣ ਵਾਲਾ, ਯਾਕੂਬ ਦਾ ਸ਼ਕਤੀਮਾਨ ।
੧੭ ਪਿੱਤਲ ਦੇ ਥਾਂ ਮੈਂ ਸੋਨਾ ਲਿਆਵਾਂਗਾ,
ਲੋਹੇ ਦੇ ਥਾਂ ਮੈਂ ਚਾਂਦੀ ਲਿਆਵਾਂਗਾ,
ਲੱਕੜੀ ਦੇ ਥਾਂ ਪਿੱਤਲ ਅਤੇ ਪੱਥਰਾਂ ਦੇ ਥਾਂ
ਲੋਹਾ,
ਮੈਂ ਤੇਰੇ ਮੁਹੱਸਲਾਂ ਨੂੰ ਸ਼ਾਂਤੀ,
ਅਤੇ ਤੇਰੇ ਬੇਗਾਰ ਕਰਾਉਣ ਵਾਲਿਆਂ ਨੂੰ ਧਰਮ
ਬਣਾਵਾਂਗਾ ॥
੧੮ ਜ਼ੁਲਮ ਤੇਰੇ ਦੇਸ ਵਿੱਚ ਫੇਰ ਸੁਣਿਆ ਨਾ
ਜਾਵੇਗਾ,
ਨਾ ਤੇਰੀਆਂ ਹੱਦਾਂ ਵਿੱਚ ਬਰਬਾਦੀ ਯਾ ਤਬਾਹੀ,
ਤੂੰ ਆਪਣੀਆਂ ਕੰਧਾਂ ਨੂੰ ਮੁਕਤੀ,
ਅਤੇ ਆਪਣਿਆਂ ਫਾਟਕਾਂ ਨੂੰ ਉਸਤਤ ਸੱਦੇਂਗੀ ।
੧੯ ਸੂਰਜ ਤੇਰੇ ਲਈ ਫੇਰ ਦਿਨੇ ਚਾਨਣ ਲਈ ਨਾ
ਹੋਵੇਗਾ,
ਨਾ ਚੰਦ ਉਜਾਲੇ ਲਈ ਤੈਨੂੰ ਚਾਨਣ ਦੇਵੇਗਾ,
ਪਰ ਯਹੋਵਾਹ ਤੇਰਾ ਸਦੀਪਕ ਚਾਨਣ ਹੋਵੇਗਾ,
ਅਤੇ ਤੇਰਾ ਪਰਮੇਸ਼ੁਰ ਤੇਰੀ ਸਜਾਵਟ ਹੋਵੇਗਾ ।
੨੦ ਤੇਰਾ ਸੂਰਜ ਫਿਰ ਨਹੀਂ ਲੱਥੇਗਾ,
ਨਾ ਤੇਰਾ ਚੰਦ ਮਿਟ ਜਾਵੇਗਾ,
ਯਹੋਵਾਹ ਜੋ ਤੇਰੇ ਲਈ ਸਦੀਪਕ ਚਾਨਣ ਹੋਵੇਗਾ,
ਅਤੇ ਤੇਰੇ ਸੋਗ ਦੇ ਦਿਨ ਮੁੱਕ ਜਾਣਗੇ ।
੨੧ ਤੇਰੇ ਸਾਰੇ ਲੋਕ ਧਰਮੀ ਹੋਣਗੇ,
ਓਹ ਧਰਤੀ ਨੂੰ ਸਦਾ ਲਈ ਵੱਸ ਵਿੱਚ ਰੱਖਣਗੇ,
ਮੇਰੀ ਲਾਈ ਹੋਈ ਲਗਰ, ਮੇਰੇ ਹੱਥਾਂ ਦਾ ਕੰਮ,
ਭਈ ਮੈਂ ਸਜਾਇਆ ਜਾਵਾਂ ।
੨੨ ਨਿੱਕਾ ਜਿਹਾ ਹਜ਼ਾਰ ਹੋ ਜਾਵੇਗਾ
ਅਤੇ ਛੋਟਾ ਇੱਕ ਬਲਵੰਤ ਕੌਮ,
ਮੈਂ ਯਹੋਵਾਹ ਵੇਲੇ ਸਿਰ ਏਹ ਨੂੰ ਛੇਤੀ ਕਰਾਂਗਾ ॥



## ਦੁਖੀਆਂ ਦਾ ਬਚਾਓ

੧ ਪ੍ਰਭੁ ਯਹੋਵਾਹ ਦਾ ਆਤਮਾ ਮੇਰੇ ਉੱਤੇ ਹੈ,
ਏਸ ਲਈ ਜੋ ਯਹੋਵਾਹ ਨੇ ਮੈਨੂੰ ਮਸਹ ਕੀਤਾ,
ਭਈ ਗਰੀਬਾਂ ਨੂੰ ਖੁਸ਼ ਖਬਰੀ ਸੁਣਾਵਾਂ,
ਓਸ ਮੈਨੂੰ ਘੱਲਿਆ ਹੈ,
ਭਈ ਮੈਂ ਟੁੱਟੇ ਦਿਲ ਵਾਲਿਆਂ ਦੇ ਪੱਟੀ ਬੰਨ੍ਹਾਂ,
ਅਤੇ ਬੰਧੂਆਂ ਨੂੰ ਛੁੱਟਣ ਦਾ
ਅਤੇ ਅਸੀਰਾਂ ਨੂੰ ਖੁਲ੍ਹਣ ਦਾ ਪਰਚਾਰ ਕਰਾਂ,
੨ ਭਈ ਮੈਂ ਯਹੋਵਾਹ ਦੇ ਮਨ ਭਾਉਂਦੇ ਵਰ੍ਹੇ ਦਾ,
ਅਤੇ ਸਾਡੇ ਪਰਮੇਸ਼ੁਰ ਦੇ ਬਦਲਾ ਲੈਣ ਦੇ ਦਿਨ ਦਾ
ਪਰਚਾਰ ਕਰਾਂ,
ਅਤੇ ਸਾਰੇ ਸੋਗੀਆਂ ਨੂੰ ਦਿਲਾਸਾ ਦਿਆਂ,

੩ ਭਈ ਸੀਯੋਨ ਦੇ ਸੋਗੀਆਂ ਲਈ ਏਹ ਕਰਾਂ,—
ਉਹਨਾਂ ਨੂੰ ਸੁਆਹ ਦੇ ਥਾਂ ਸਿਹਰਾ,
ਸੋਗ ਦੇ ਥਾਂ ਖੁਸ਼ੀ ਦਾ ਤੇਲ,
ਹਿਮੇ ਆਤਮਾ ਦੇ ਥਾਂ ਉਸਤਤ ਦਾ ਸਰੋਪਾ ਬਖ਼ਸ਼ਾਂਗਾ,
ਅਤੇ ਉਹ ਧਰਮ ਦੇ ਬਲੂਤ, ਯਹੋਵਾਹ ਦੇ ਲਾਏ ਹੋਏ
ਸਦਾਉਣਗੇ,
ਭਈ ਉਸ ਦੀ ਸਜਾਵਟ ਹੋਵੇ ॥
੪ ਉਹ ਪਰਾਚੀਨ ਬਰਬਾਦੀਆਂ ਨੂੰ ਬਣਾਉਣਗੇ,
ਉਹ ਪਹਿਲੇ ਵਿਰਾਨਿਆਂ ਨੂੰ ਉਸਾਰਨਗੇ,
ਉਹ ਬਰਬਾਦ ਸ਼ਹਿਰਾਂ ਨੂੰ,
ਅਤੇ ਬਹੁਤ ਪੀੜ੍ਹੀਆਂ ਦਿਆਂ ਵਿਰਾਨਿਆਂ ਨੂੰ
ਮਰੰਮਤ ਕਰਨਗੇ ।
੫ ਪਰਦੇਸੀ ਆ ਖੜੇ ਹੋਣਗੇ ਅਤੇ ਤੁਹਾਡੇ ਇੱਜੜਾਂ
ਨੂੰ ਚਾਰਨਗੇ,
ਓਪਰੇ ਤੁਹਾਡੇ ਹਾਲੀ ਤੇ ਮਾਲੀ ਹੋਣਗੇ,
੬ ਤੁਸੀਂ ਯਹੋਵਾਹ ਦੇ ਜਾਜਕ ਕਹਾਓਗੇ,
ਲੋਕ ਤੁਹਾਨੂੰ ਸਾਡੇ ਪਰਮੇਸ਼ੁਰ ਦੇ ਸੇਵਾਦਾਰ ਆਖਣਗੇ,
ਤੁਸੀਂ ਕੌਮਾਂ ਦਾ ਧਨ ਖਾਓਗੇ,
ਅਤੇ ਉਹਨਾਂ ਦੇ ਮਾਲ ਮਤੇ ਉੱਤੇ ਅਭਮਾਨ
ਕਰੋਗੇ ॥
੭ ਤੁਹਾਡੀ ਲਾਜ ਦੇ ਥਾਂ, ਦੁਗਣਾ,
ਬੇਪਤੀ ਦੇ ਥਾਂ ਉਹ ਆਪਣੇ ਹਿੱਸੇ ਵਿੱਚ ਮੌਜ
ਮਾਨਣਗੇ,
ਏਸ ਲਈ ਉਹ ਆਪਣੇ ਦੇਸ ਵਿੱਚ ਦੁਗਣੇ ਉੱਤੇ
ਕਬਜ਼ਾ ਕਰਨਗੇ,
ਉਹਨਾਂ ਨੂੰ ਸਦੀਪਕ ਅਨੰਦ ਹੋਵੇਗਾ ।
੮ ਮੈਂ ਯਹੋਵਾਹ ਇਨਸਾਫ਼ ਨੂੰ ਤਾਂ ਪਿਆਰ ਕਰਦਾ
ਹਾਂ,
ਲੁੱਟ ਤੋਂ ਬੁਰਿਆਈ* ਸਣੇ ਘਿਣ ਕਰਦਾ ਹਾਂ,
ਮੈਂ ਉਹਨਾਂ ਨੂੰ ਸਚਿਆਈ ਨਾਲ ਉਹਨਾਂ ਦਾ ਵੱਟਾ
ਦਿਆਂਗਾ,
ਮੈਂ ਉਹਨਾਂ ਦੇ ਨਾਲ ਇੱਕ ਅਨੰਤ ਨੇਮ ਬੰਨ੍ਹਾਂਗਾ ।
੯ ਉਹਨਾਂ ਦੀ ਅੰਸ ਕੌਮਾਂ ਵਿੱਚ,
ਅਤੇ ਉਹਨਾਂ ਦੀ ਸੰਤਾਨ ਲੋਕਾਂ ਵਿੱਚ ਜਾਣੀ ਜਾਵੇਗੀ,
ਉਹਨਾਂ ਦੇ ਸਾਰੇ ਵੇਖਣ ਵਾਲੇ ਸਿਆਣਨਗੇ
ਭਈ ਉਹ ਯਹੋਵਾਹ ਦੀ ਮੁਬਾਰਕ ਅੰਸ ਹੈਗਾ
੧੦ ਮੈਂ ਯਹੋਵਾਹ ਵਿੱਚ ਬਹੁਤ ਖੁਸ਼ ਹੋਵਾਂਗਾ,
ਮੇਰਾ ਜੀ ਮੇਰੇ ਪਰਮੇਸ਼ੁਰ ਵਿੱਚ ਮਗਨ ਹੋਵੇਗਾ,
ਕਿਉਂ ਜੋ ਉਸ ਮੈਨੂੰ ਮੁਕਤੀ ਦੇ ਬਸਤ੍ਰ ਪੁਵਾਏ,
ਉਸ ਧਰਮ ਦੇ ਚੋਗੇ ਨਾਲ ਮੈਨੂੰ ਕੱਜਿਆ,
ਜਿਵੇਂ ਲਾੜਾ ਸਿਹਰੇ ਨਾਲ ਆਪ ਨੂੰ ਸੁਆਰਦਾ,
ਅਤੇ ਲਾੜੀ ਆਪਣਿਆਂ ਗਹਿਣਿਆਂ ਨਾਲ ਆਪ ਨੂੰ
ਸ਼ਿੰਗਾਰਦੀ ਹੈ ।
੧੧ ਜਿਵੇਂ ਧਰਤੀ ਤਾਂ ਆਪਣਾ ਪੁੰਗਰ ਕੱਢਦੀ ਹੈ,
ਅਤੇ ਬਾਗ ਬੀਆਂ ਨੂੰ ਉਪਜਾਉਂਦਾ ਹੈ,
ਤਿਵੇਂ ਪ੍ਰਭੁ ਯਹੋਵਾਹ ਧਰਮ ਅਰ ਉਸਤਤ ਨੂੰ
ਸਾਰੀਆਂ ਕੌਮਾਂ ਦੇ ਅੱਗੇ ਪੁੰਗਰਾਵੇਗਾ ॥

## ੬੨ ਸੀਯੋਨ ਇੱਕ ਪਵਿੱਤ੍ਰ ਪਰਜਾ

ਸੀਯੋਨ ਦੇ ਨਮਿੱਤ ਮੈਂ ਚੁੱਪ ਨਹੀਂ ਰਹਾਂਗਾ,
ਅਤੇ ਯਰੂਸ਼ਲਮ ਦੇ ਨਮਿੱਤ ਮੈਂ ਚੈਨ ਨਹੀਂ ਕਰਾਂਗਾ,
ਜਦ ਤੀਕ ਉਹ ਦਾ ਧਰਮ ਉਜਾਲੇ ਵਾਂਙੁ,
ਅਤੇ ਉਹ ਦੀ ਮੁਕਤੀ ਬਲਦੇ ਦੀਵੇ ਵਾਂਙੁ ਨਾ
ਨਿੱਕਲੇ ।
੨ ਕੌਮਾਂ ਤੇਰੇ ਧਰਮ ਨੂੰ ਅਤੇ ਸਾਰੇ ਰਾਜੇ ਤੇਰੀ ਸ਼ਾਨ
ਨੂੰ ਵੇਖਣਗੇ,
ਤੂੰ ਇੱਕ ਨਵੇਂ ਨਾਉਂ ਤੋਂ ਸੱਦੀ ਜਾਵੇਂਗੀ,
ਜਿਹੜਾ ਯਹੋਵਾਹ ਦਾ ਮੂੰਹ ਦੱਸੇਗਾ ।
੩ ਤੂੰ ਯਹੋਵਾਹ ਦੇ ਹੱਥ ਵਿੱਚ ਇੱਕ ਸੁਹੱਪਣ ਦਾ
ਮੁਕਟ,
ਅਤੇ ਆਪਣੇ ਪਰਮੇਸ਼ੁਰ ਦੇ ਹੱਥ ਵਿੱਚ ਇੱਕ ਸ਼ਾਹੀ
ਅਮਾਮਾ ਹੋਵੇਂਗੀ ।
੪ ਤੂੰ ਫੇਰ "ਛੁੱਟੜ" ਨਾ ਸਦਾਏਂਗੀ,
ਨਾ ਤੇਰੀ ਧਰਤੀ ਫੇਰ "ਖਰਾਬਾ" ਅਖਵਾਏਗੀ,
ਪਰ ਤੂੰ ਏਹ ਸਦਾਏਂਗੀ, "ਮੇਰੀ ਭਾਉਣੀ ਉਹ ਦੇ
ਵਿੱਚ ਹੈ",
ਅਤੇ ਤੇਰੀ ਧਰਤੀ, "ਸੁਹਾਗਣ*",
ਯਹੋਵਾਹ ਦੀ ਭਾਉਣੀ ਜੋ ਤੇਰੇ ਵਿੱਚ ਹੈ,
ਅਤੇ ਤੇਰੀ ਧਰਤੀ ਵਿਆਹੀ ਜਾਵੇਗੀ ।

* ਅਥਵਾ, ਹੋਮ ਬਲੀ ।

* ਇਬਰ., ਬਊਲਾਹ ।

੫ ਜਿਵੇਂ ਜੁਆਨ ਕੁਆਰੀ ਨੂੰ ਵਿਆਹ ਲੈਂਦਾ,
ਤਿਵੇਂ ਤੇਰੇ ਬਣਾਉਣ ਵਾਲੇ * ਤੈਨੂੰ ਵਿਆਹ ਲੈਣਗੇ,
ਅਤੇ ਜਿਵੇਂ ਲਾੜਾ ਲਾੜੀ ਉੱਤੇ ਰੀਝਦਾ ਹੈ,
ਤਿਵੇਂ ਤੇਰਾ ਪਰਮੇਸ਼ੁਰ ਤੇਰੇ ਉੱਤੇ ਰੀਝੇਗਾ ॥
੬ ਹੇ ਯਰੂਸ਼ਲਮ, ਮੈਂ ਤੇਰੀਆਂ ਕੰਧਾਂ ਉੱਤੇ ਰਾਖੇ ਲਾਏ ਹਨ,
ਸਾਰਾ ਦਿਨ ਅਤੇ ਸਾਰੀ ਰਾਤ ਓਹ ਕਦੀ ਚੁੱਪ ਨਾ ਰ੍ਹਿਣਗੇ,
ਤੁਸੀਂ ਜਿਹੜੇ ਯਹੋਵਾਹ ਦਾ ਜ਼ਿਕਰ ਕਰਦੇ ਹੋ ਅਰਾਮ ਨਾ ਕਰੋ !
੭ ਅਤੇ ਉਹ ਨੂੰ ਅਰਾਮ ਨਾ ਕਰਨ ਦਿਓ,
ਜਦ ਤੀਕ ਉਹ ਯਰੂਸ਼ਲਮ ਨੂੰ ਧਰਤੀ ਉੱਤੇ ਉਸਤਤ ਲਈ ਕਾਇਮ ਨਾ ਕਰੇ !
੮ ਯਹੋਵਾਹ ਨੇ ਆਪਣੇ ਸੱਜੇ ਹੱਥ ਨਾਲ,
ਅਤੇ ਆਪਣੀ ਬਲਵੰਤ ਭੁਜਾ ਨਾਲ ਸੌਂਹ ਖਾਧੀ,
ਭਈ ਮੈਂ ਅੱਗੇ ਨੂੰ ਤੇਰਾ ਅੰਨ ਤੇਰੇ ਵੈਰੀਆਂ ਨੂੰ
ਭੋਜਨ ਲਈ ਕਦੀ ਨਾ ਦੇਵਾਂਗਾ,
ਅਤੇ ਓਪਰੇ ਤੇਰੀ ਨਵੀਂ ਮੈ ਨਾ ਪੀਣਗੇ,
ਜਿਹ ਦੇ ਲਈ ਤੈਂ ਮਿਹਨਤ ਕੀਤੀ ਹੈ,
੯ ਪਰ ਉਹ ਦੇ ਸਾਂਭਣ ਵਾਲੇ ਉਹ ਨੂੰ ਖਾਣਗੇ,
ਅਤੇ ਯਹੋਵਾਹ ਦੀ ਉਸਤਤ ਕਰਨਗੇ।
ਉਹ ਦੇ ਇਕੱਠਾ ਕਰਨ ਵਾਲੇ ਉਹ ਨੂੰ
ਮੇਰੇ ਪਵਿੱਤ੍ਰ ਅਸਥਾਨ ਦਿਆਂ ਵੇਹੜਿਆਂ ਵਿੱਚ ਪੀਣਗੇ ॥
੧੦ ਲੰਘ ਜਾਓ, ਫਾਟਕਾਂ ਦੇ ਵਿੱਚੋਂ ਦੀ ਲੰਘ ਜਾਓ !
ਲੋਕਾਂ ਦਾ ਰਸਤਾ ਤਿਆਰ ਕਰੋ,
ਭਰਤੀ ਪਾਓ, ਸ਼ਾਹੀ ਸੜਕ ਉੱਤੇ ਭਰਤੀ ਪਾਓ !
ਪੱਥਰਾਂ ਨੂੰ ਕੱਢ ਸੁੱਟੋ, ਲੋਕਾਂ ਦੇ ਉੱਤੇ ਝੰਡਾ ਉੱਚਾ ਕਰੋ !
੧੧ ਵੇਖੋ, ਯਹੋਵਾਹ ਨੇ ਧਰਤੀ ਦੀ ਹੱਦ ਤੀਕ ਏਹ ਸੁਣਾਇਆ
ਭਈ ਸੀਯੋਨ ਦੀ ਧੀ ਨੂੰ ਆਖੋ,
ਵੇਖ, ਤੇਰਾ ਬਚਾਉਣ ਵਾਲਾ ਲਗਾ ਆਉਂਦਾ ਹੈ,
ਵੇਖ, ਉਹ ਦਾ ਇਨਾਮ ਉਹ ਦੇ ਕੋਲ ਹੈ,
ਅਤੇ ਉਹ ਦਾ ਬਦਲਾ ਉਹ ਦੇ ਅੱਗੇ ਹੈ।
੧੨ ਓਹ ਉਨ੍ਹਾਂ ਨੂੰ "ਪਵਿੱਤ੍ਰ ਪਰਜਾ",
"ਯਹੋਵਾਹ ਦੇ ਛੁਡਾਏ ਹੋਏ" ਆਖਣਗੇ,
ਅਤੇ ਤੂੰ "ਲੱਭੀ ਹੋਈ" ਅਰ "ਨਾ ਤਿਆਗੀ ਹੋਈ ਨਗਰੀ" ਸਦਾਵੇਂਗੀ ॥

## ੬੩ ਕੌਮਾਂ ਉੱਤੇ ਕ੍ਰੋਧ ਅਤੇ ਪਰਜਾ ਲਈ ਦਯਾ

ਏਹ ਕੌਣ ਹੈ ਜੋ ਅਦੋਮ ਤੋਂ,
ਲਾਲ ਬਸਤਰ ਪਾ ਕੇ ਬਾਸਰਾਹ ਤੋਂ ਲਗਾ ਆਉਂਦਾ ਹੈ ?
ਜੋ ਆਪਣੇ ਲਿਬਾਸ ਵਿੱਚ ਸ਼ਾਨਦਾਰ ਹੈ,
ਅਤੇ ਆਪਣੇ ਬਲ ਦੇ ਵਾਧੇ ਵਿੱਚ ਉਲਾਂਘਾਂ ਭਰਦਾ ਹੈ ?
ਮੈਂ ਹਾਂ ਜੋ ਧਰਮ ਨਾਲ ਬੋਲਦਾ,
ਜੋ ਬਚਾਉਣ ਲਈ ਸਮਰਥੀ ਹਾਂ।
੨ ਤੇਰਾ ਲਿਬਾਸ ਕਿਉਂ ਲਾਲ ਹੈ,
ਅਤੇ ਤੇਰਾ ਬਸਤਰ ਚੁਬੱਚੇ ਵਿੱਚ ਦਾਖ ਲਤਾੜਨ ਵਾਲੇ ਜਿਹਾ ਹੈ ?
੩ ਮੈਂ ਅਕੱਲੇ ਦਾਖ ਦੇ ਚੁਬੱਚੇ ਵਿੱਚ ਲਤਾੜਿਆ,
ਅਤੇ ਲੋਕਾਂ ਵਿੱਚੋਂ ਮੇਰੇ ਨਾਲ ਕੋਈ ਨਹੀਂ ਸੀ।
ਹਾਂ, ਮੈਂ ਆਪਣੇ ਕ੍ਰੋਧ ਵਿੱਚ ਓਹਨਾਂ ਨੂੰ ਲਤਾੜਿਆ,
ਅਤੇ ਆਪਣੇ ਗੁੱਸੇ ਵਿੱਚ ਓਹਨਾਂ ਨੂੰ ਮਿੱਧਿਆ,
ਮੇਰੇ ਬਸਤਰ ਉੱਤੇ ਓਹਨਾਂ ਦਾ ਲਹੂ ਛਿੜਕਿਆ ਗਿਆ,
ਅਤੇ ਮੈਂ ਆਪਣੇ ਸਾਰੇ ਲਿਬਾਸ ਨੂੰ ਲਬੇੜਿਆ !
੪ ਬਦਲਾ ਲੈਣ ਦਾ ਦਿਨ ਮੇਰੇ ਦਿਲ ਵਿੱਚ ਜੋ ਸੀ,
ਅਤੇ ਮੇਰੇ ਛੁਡਾਇਆਂ ਹੋਇਆਂ ਦਾ ਵਰਹਾ ਆ ਗਿਆ ਹੈ।
੫ ਮੈਂ ਨਿਗਾਹ ਕੀਤੀ ਪਰ ਸਹਾਇਕ ਕੋਈ ਨਹੀਂ ਸੀ,
ਮੈਂ ਦੰਗ ਰਹਿ ਗਿਆ ਪਰ ਸੰਭਾਲਣ ਵਾਲਾ ਕੋਈ ਨਹੀਂ ਸੀ।
ਤਾਂ ਮੇਰੀ ਭੁਜਾ ਨੇ ਮੈਨੂੰ ਬਚਾਇਆ,
ਅਤੇ ਮੇਰੇ ਗੁੱਸੇ ਨੇ ਮੈਨੂੰ ਸੰਭਾਲਿਆ।
੬ ਮੈਂ ਆਪਣੇ ਕ੍ਰੋਧ ਵਿੱਚ ਲੋਕਾਂ ਨੂੰ ਮਿੱਧਿਆ,

* ਅਥਵਾ, ਪੁੱਤ੍ਰ।

ਮੈਂ ਆਪਣੇ ਗੁੱਸੇ ਵਿੱਚ ਓਹਨਾਂ ਨੂੰ ਖੀਵੇ ਕੀਤਾ,
ਅਤੇ ਓਹਨਾਂ ਦਾ ਲਹੂ ਧਰਤੀ ਉੱਤੇ ਵਹਾਇਆ ।।
੭ ਮੈਂ ਯਹੋਵਾਹ ਦੀ ਦਯਾ ਦਾ ਵਰਨਣ ਕਰਾਂਗਾ,
ਯਹੋਵਾਹ ਦੀ ਉਸਤਤ ਦਾ ਵੀ,
ਉਸ ਸਾਰੇ ਦੇ ਅਨੁਸਾਰ ਜੋ ਯਹੋਵਾਹ ਨੇ ਸਾਨੂੰ ਬਖ਼ਸ਼ਿਆ,
ਨਾਲੇ ਇਸਰਾਏਲ ਦੇ ਘਰਾਣੇ ਲਈ ਉਹ ਵੱਡੀ ਭਲਿਆਈ,
ਜਿਹ ਨੂੰ ਉਹ ਨੇ ਆਪਣੇ ਰਹਮ,
ਅਤੇ ਆਪਣੀ ਦਯਾ ਦੀ ਵਾਫ਼ਰੀ ਅਨੁਸਾਰ ਓਹਨਾਂ ਨੂੰ ਬਖਸ਼ ਦਿੱਤਾ ।
੮ ਉਸ ਤਾਂ ਆਖਿਆ, ਏਹ ਸੱਚ ਮੁੱਚ ਮੇਰੀ ਪਰਜਾ ਹੈ,
ਪੁੱਤ੍ਰ ਜੋ ਛਲ ਨਾ ਕਮਾਉਣਗੇ,
ਸੋ ਉਹ ਓਹਨਾਂ ਦਾ ਬਚਾਉਣ ਵਾਲਾ ਹੋਇਆ ।
੯ ਓਹਨਾਂ ਦੇ ਸਭ ਦੁਖਾਂ ਵਿੱਚ ਉਹ ਦੁਖੀ ਹੋਇਆ,
ਅਤੇ ਉਹ ਦੀ ਹਜ਼ੂਰੀ ਦੇ ਦੂਤ ਨੇ ਓਹਨਾਂ ਨੂੰ ਬਚਾਇਆ,
ਉਸ ਆਪਣੇ ਪ੍ਰੇਮ ਵਿੱਚ ਅਤੇ ਆਪਣੇ ਤਰਸ ਵਿੱਚ
ਓਹਨਾਂ ਨੂੰ ਛੁਡਾਇਆ,
ਉਹ ਓਹਨਾਂ ਨੂੰ ਸਾਰੇ ਪਰਾਚੀਨ ਦਿਨਾਂ ਵਿੱਚ ਚੁੱਕੀ ਫਿਰਿਆ ।।
੧੦ ਪਰ ਓਹ ਆਕੀ ਹੋ ਗਏ,
ਅਤੇ ਉਹ ਦੇ ਪਵਿੱਤਰ ਆਤਮਾ ਨੂੰ ਗਰੰਜ ਕੀਤਾ,
ਉਹ ਉਲਟਾ ਓਹਨਾਂ ਦਾ ਵੈਰੀ ਬਣ ਗਿਆ,
ਅਤੇ ਆਪ ਓਹਨਾਂ ਨਾਲ ਲੜਿਆ ।
੧੧ ਤਾਂ ਉਹ ਦੀ ਪਰਜਾ ਨੇ ਮੂਸਾ ਦੇ ਪਰਾਚੀਨ ਦਿਨਾਂ ਨੂੰ ਚੇਤੇ ਕੀਤਾ,—
ਉਹ ਕਿੱਥੇ ਹੈ ਜੋ ਓਹਨਾਂ ਨੂੰ ਸਮੁੰਦਰੋਂ ਉਤਾਹਾਂ ਲਿਆਇਆ,
ਆਪਣੇ ਇੱਜੜ ਦੇ ਪਾਲੀ ਨੂੰ ਵੀ ?
ਉਹ ਕਿੱਥੇ ਹੈ ਜਿਹ ਨੇ ਆਪਣਾ ਪਵਿੱਤਰ ਆਤਮਾ ਓਹਨਾਂ ਦੇ ਅੰਦਰ ਪਾਇਆ ?
੧੨ ਜਿਹ ਨੇ ਆਪਣੀ ਪਰਤਾਪਵਾਨ ਭੁਜਾ ਨੂੰ
ਮੂਸਾ ਦੇ ਸੱਜੇ ਹੱਥ ਤੇ ਚਲਾਇਆ ?
ਜਿਹ ਨੇ ਓਹਨਾਂ ਦੇ ਅੱਗੇ ਪਾਣੀਆਂ ਨੂੰ ਪਾੜਿਆ,
ਭਈ ਉਹ ਆਪਣੇ ਲਈ ਇੱਕ ਸਦੀਪਕ ਨਾਮ ਬਣਾਵੇ ?
੧੩ ਜਿਹ ਨੇ ਡੁੰਘਿਆਈਆਂ ਦੇ ਵਿੱਚ ਓਹਨਾਂ ਦੀ ਅਗਵਾਈ ਕੀਤੀ ?
ਜਿਵੇਂ ਘੋੜਾ ਉਜਾੜ ਵਿੱਚ, ਓਹਨਾਂ ਨੇ ਠੋਕਰ ਨਾ ਖਾਧੀ ।
੧੪ ਜਿਵੇਂ ਡੰਗਰ ਦੂਣ ਵਿੱਚ ਜਾਂਦੇ,
ਤਿਵੇਂ ਯਹੋਵਾਹ ਦੇ ਆਤਮਾ ਨੇ ਓਹਨਾਂ ਨੂੰ ਅਰਾਮ ਦਿੱਤਾ ।
ਤੈਂ ਇਉਂ ਆਪਣੀ ਪਰਜਾ ਦੀ ਅਗਵਾਈ ਕੀਤੀ,
ਭਈ ਤੂੰ ਆਪਣੇ ਲਈ ਇੱਕ ਪਰਤਾਪਵਾਨ ਨਾਮ ਬਣਾਵੇਂ ।।
੧੫ ਸੁਰਗੋਂ ਤੱਕ ਅਤੇ ਵੇਖ,
ਆਪਣੇ ਪਵਿੱਤ੍ਰ ਅਤੇ ਸ਼ਾਨਦਾਰ ਭਵਨ ਤੋਂ,
ਤੇਰੀ ਅਣਖ ਅਤੇ ਤੇਰੀਆਂ ਸ਼ਕਤੀਆਂ ਕਿੱਥੇ ਹਨ ?
ਤੇਰੀ ਦਿਲੀ ਚਾਹ ਅਤੇ ਤੇਰਾ ਰਹਮ ਜੋ ਮੇਰੇ ਲਈ ਸੀ ਰੁਕ ਗਿਆ ਹੈ ।
੧੬ ਤੂੰ ਤਾਂ ਸਾਡਾ ਪਿਤਾ ਹੈਂ,
ਭਾਵੇਂ ਅਬਰਾਹਾਮ ਸਾਨੂੰ ਨਹੀਂ ਜਾਣਦਾ,
ਅਤੇ ਇਸਰਾਏਲ ਸਾਨੂੰ ਨਹੀਂ ਸਿਆਣਦਾ,
ਪਰ ਤੂੰ ਯਹੋਵਾਹ ਸਾਡਾ ਪਿਤਾ ਹੈ,
ਸਾਡਾ ਛੁਡਾਉਣ ਵਾਲਾ, ਤੇਰਾ ਨਾਮ ਸਦੀਪਕਾਲ ਤੋਂ ਹੈ ।
੧੭ ਹੇ ਯਹੋਵਾਹ, ਤੈਂ ਆਪਣਿਆਂ ਰਾਹਾਂ ਤੋਂ ਸਾਨੂੰ ਕਿਉਂ ਕੁਰਾਹੇ ਪੈਣ ਦਿੱਤਾ ?
ਤੈਂ ਸਾਡੇ ਦਿਲਾਂ ਨੂੰ ਆਪਣੇ ਡਰ ਮੰਨਣ ਤੋਂ ਕਿਉਂ ਕਠੋਰ ਹੋਣ ਦਿੱਤਾ ?
ਆਪਣੇ ਟਹਿਲੂਆਂ, ਆਪਣੀ ਮਿਲਖ ਦੇ ਗੋਤਾਂ ਦੀ ਖਾਤਰ ਮੁੜ ਆ ।
੧੮ ਥੋੜੇ ਚਿਰ ਲਈ ਤੇਰੀ ਪਵਿੱਤ੍ਰ ਪਰਜਾ ਨੇ ਤੇਰੇ ਪਵਿੱਤ੍ਰ ਅਸਥਾਨ ਨੂੰ ਕਬਜ਼ੇ ਵਿੱਚ ਰੱਖਿਆ,
ਫੇਰ ਸਾਡੇ ਵੈਰੀਆਂ ਨੇ ਉਹ ਨੂੰ ਲਤਾੜਿਆ ਹੈ ।
੧੯ ਅਸੀਂ ਚਿਰ ਤੋਂ ਓਹਨਾਂ ਵਰਗੇ ਹੋ ਗਏ,
ਜਿਨ੍ਹਾਂ ਉੱਤੇ ਤੈਂ ਰਾਜ ਨਹੀਂ ਕੀਤਾ,
ਓਹਨਾਂ ਵਰਗੇ ਜਿਹੜੇ ਤੇਰੇ ਨਾਮ ਤੋਂ ਸਦਾਉਂਦੇ ਨਹੀਂ ।।

## ੬੪ ਦਯਾ ਲਈ ਬੇਨਤੀ

ਕਾਸ਼ ਕਿ ਤੂੰ ਅਕਾਸ਼ਾਂ ਨੂੰ ਪਾੜੇਂ ਅਤੇ ਉਤਰ ਆਵੇਂ
ਭਈ ਤੇਰੀ ਹਜ਼ੂਰੀ ਤੋਂ ਪਹਾੜ ਢਲ ਜਾਣ !
੨ ਜਿਵੇਂ ਅੱਗ ਝਾੜੀਆਂ ਨੂੰ ਸਾੜਦੀ,
ਅਤੇ ਅੱਗ ਪਾਣੀ ਨੂੰ ਉਬਾਲਦੀ,
ਭਈ ਤੇਰਾ ਨਾਮ ਤੇਰੇ ਵੈਰੀਆਂ ਉੱਤੇ ਪਰਗਟ ਹੋਵੇ,
ਅਤੇ ਤੇਰੀ ਹਜ਼ੂਰੀ ਤੋਂ ਕੌਮਾਂ ਕੰਬ ਜਾਣ !
੩ ਜਦ ਤੈਂ ਭਿਆਨਕ ਕੰਮ ਕੀਤੇ,
ਜਿਨ੍ਹਾਂ ਦੀ ਸਾਨੂੰ ਉਡੀਕ ਨਹੀਂ ਸੀ,
ਤਾਂ ਤੂੰ ਉਤਰ ਆਇਆ, ਤੇਰੀ ਹਜ਼ੂਰੀ ਤੋਂ ਪਹਾੜ ਢਲ ਗਏ ॥
੪ ਪਰਾਚੀਨ ਸਮਿਆਂ ਤੋਂ ਨਾ ਕਿਸੇ ਸੁਣਿਆ,
ਨਾ ਕਿਸੇ ਦੇ ਕੰਨ ਵਿੱਚ ਪਿਆ,
ਨਾ ਅੱਖ ਨੇ ਕਿਸੇ ਹੋਰ ਪਰਮੇਸ਼ੁਰ ਨੂੰ ਵੇਖਿਆ,
ਜੋ ਆਪਣੇ ਉਡੀਕਣ ਵਾਲਿਆਂ ਲਈ ਕੰਮ ਕਰਦਾ ਹੈ ।
੫ ਤੂੰ ਉਹ ਨੂੰ ਮਿਲਦਾ ਹੈਂ ਜੋ ਖੁਸ਼ ਹੁੰਦਾ ਅਤੇ ਧਰਮ ਵਰਤਦਾ,
ਜੋ ਤੇਰੇ ਰਾਹਾਂ ਵਿੱਚ ਤੈਨੂੰ ਚੇਤੇ ਰੱਖਦਾ ।
ਵੇਖ, ਤੂੰ ਕ੍ਰੋਪਵਾਨ ਹੋਇਆ, ਅਤੇ ਅਸਾਂ ਪਾਪ ਕੀਤਾ,
ਉਨ੍ਹਾਂ ਵਿੱਚ ਅਸੀਂ ਚਿਰ ਤੀਕ ਰਹੇ,—
ਕੀ ਅਸੀਂ ਬਚਾਂਗੇ ?
੬ ਅਸੀਂ ਸੱਭੇ ਭਰਿਸ਼ਟੀ ਵਾਂਙੁ ਹੋ ਗਏ,
ਅਤੇ ਸਾਡੇ ਸਭ ਧਰਮ ਪਲੀਤ ਕੱਪੜੇ ਵਰਗੇ ਹਨ ।
ਅਸੀਂ ਪੱਤੇ ਵਾਂਙੁ ਕੁਮਲਾ ਜਾਂਦੇ ਹਾਂ,
ਅਤੇ ਸਾਡੀਆਂ ਬਦੀਆਂ ਹਵਾ ਵਾਂਙੁ ਸਾਨੂੰ ਚੁੱਕ ਲੈ ਜਾਂਦੀਆਂ ਹਨ ।
੭ ਕੋਈ ਤੇਰਾ ਨਾਮ ਨਹੀਂ ਲੈਂਦਾ,
ਨਾ ਕੋਈ ਆਪ ਨੂੰ ਉਕਸਾਉਂਦਾ ਭਈ ਤੈਨੂੰ ਫੜ ਰੱਖੇ,
ਕਿਉਂ ਜੋ ਤੈਂ ਆਪਣਾ ਮੂੰਹ ਸਾਥੋਂ ਲੁਕਾ ਲਿਆ,
ਅਤੇ ਸਾਡੀਆਂ ਬਦੀਆਂ ਦੇ ਰਾਹੀਂ ਸਾਨੂੰ ਪਿਘਲਾ ਦਿੱਤਾ ॥
੮ ਪਰ ਹੁਣ, ਹੇ ਯਹੋਵਾਹ, ਤੂੰ ਸਾਡਾ ਪਿਤਾ ਹੈਂ,
ਅਸੀਂ ਮਿੱਟੀ ਹਾਂ ਅਤੇ ਤੂੰ ਘੁਮਿਆਰ ਹੈਂ,
ਅਸੀਂ ਸੱਭੇ ਤੇਰੀ ਦਸਤਕਾਰੀ ਹਾਂ ।
੯ ਹੇ ਯਹੋਵਾਹ, ਤੂੰ ਅੱਤ ਕ੍ਰੋਪਵਾਨ ਨਾ ਹੋ,
ਨਾ ਬਦੀ ਨੂੰ ਸਦਾ ਯਾਦ ਰੱਖ ।
ਵੇਖ, ਧਿਆਨ ਦੇਹ, ਅਸੀਂ ਸੱਭੇ ਤੇਰੀ ਪਰਜਾ ਹਾਂ ।
੧੦ ਤੇਰੇ ਪਵਿੱਤ੍ਰ ਸ਼ਹਿਰ ਉਜਾੜ ਹੋ ਗਏ,
ਸੀਯੋਨ ਉਜਾੜ, ਯਰੂਸ਼ਲਮ ਵਿਰਾਨਾ ਹੋ ਗਏ ।
੧੧ ਸਾਡਾ ਪਵਿੱਤ੍ਰ ਅਤੇ ਸ਼ਾਨਦਾਰ ਭਵਨ,
ਜਿੱਥੇ ਸਾਡੇ ਪਿਉ ਦਾਦੇ ਤੇਰੀ ਉਸਤਤ ਕਰਦੇ ਸਨ,
ਅੱਗ ਨਾਲ ਸੜ ਗਿਆ,
ਸਾਡੇ ਸਭ ਮਨ ਭਾਉਂਦੇ ਅਸਥਾਨ ਬਰਬਾਦ ਹੋ ਗਏ ।
੧੨ ਹੇ ਯਹੋਵਾਹ, ਕੀ ਏਹਨਾਂ ਗੱਲਾਂ ਦੇ ਕਾਰਨ ਤੂੰ ਆਪ ਨੂੰ ਰੋਕ ਛੱਡੇਂਗਾ ?
ਕੀ ਤੂੰ ਚੁੱਪ ਰਹੇਂਗਾ ਅਤੇ ਸਾਨੂੰ ਅੱਤ ਦੁਖੀ ਰੱਖੇਂਗਾ ?

## ੬੫ ਨਿਆਉਂ ਦੇ ਪਿੱਛੋਂ ਨਵਾਂ ਅਕਾਸ਼ ਅਤੇ ਨਵੀਂ ਧਰਤੀ

ਉਹਨਾਂ ਤੋਂ ਜੋ ਮੈਥੋਂ ਪੁੱਛਦੇ ਨਹੀਂ, ਮੈਂ ਆਪ ਨੂੰ ਭਾਲਣ ਦਿੱਤਾ,
ਉਹਨਾਂ ਤੋਂ ਜੋ ਮੈਨੂੰ ਢੂੰਡਦੇ ਨਹੀਂ ਮੈਂ ਆਪ ਨੂੰ ਲੱਭਣ ਦਿੱਤਾ,
ਮੈਂ ਆਖਿਆ, "ਮੈਂ ਹੈਗਾ, ਮੈਂ ਹੈਗਾ ਹਾਂ",
ਇੱਕ ਕੌਮ ਨੂੰ ਵੀ ਜੋ ਮੇਰਾ ਨਾਮ ਨਹੀਂ ਲੈਂਦੀ ।
੨ ਮੈਂ ਸਾਰਾ ਦਿਨ ਆਪਣੇ ਹੱਥਾਂ ਨੂੰ ਇੱਕ ਆਕੀ ਪਰਜਾ ਲਈ ਪਸਾਰਿਆ ਹੈ,
ਜਿਹ ਦੇ ਲੋਕ ਬੁਰੇ ਰਾਹ ਵਿੱਚ ਆਪਣੇ ਹੀ ਖਿਆਲਾਂ ਦੇ ਪਿੱਛੇ ਚੱਲਦੇ ਹਨ,—
੩ ਇੱਕ ਪਰਜਾ ਜਿਹ ਦੇ ਲੋਕ ਮੈਨੂੰ ਨਿੱਤ ਆਹਮੋ ਸਾਹਮਣੇ ਅਕਾਉਂਦੇ ਰਹਿੰਦੇ ਹਨ,
ਜਿਹੜੇ ਬਾਗਾਂ ਵਿੱਚ ਬਲੀਆਂ ਚੜ੍ਹਾਉਂਦੇ ਹਨ,
ਅਤੇ ਇੱਟਾਂ ਉੱਤੇ ਧੂਪ ਧੁਖਾਉਂਦੇ ਹਨ,
੪ ਜਿਹੜੇ ਕਬਰਾਂ ਵਿੱਚ ਬਹਿੰਦੇ ਹਨ,
ਅਤੇ ਗੁੱਝਿਆਂ ਥਾਵਾਂ ਵਿੱਚ ਰਾਤ ਕੱਟਦੇ ਹਨ,
ਜਿਹੜੇ ਸੂਰ ਦਾ ਮਾਸ ਖਾਂਦੇ ਹਨ,

ਅਤੇ ਗੰਦੀਆਂ ਚੀਜ਼ਾਂ ਦਾ ਸ਼ੋਰਾ ਓਹਨਾਂ ਦੇ ਭਾਂਡਿਆਂ
ਵਿੱਚ ਹੈ,
੫ ਜਿਹੜੇ ਆਖਦੇ ਹਨ, ਤੂੰ ਇਕੱਲਾ ਰਹੁ,
ਮੇਰੇ ਨੇੜੇ ਨਾ ਆ, ਕਿਉਂ ਜੋ ਮੈਂ ਤੈਥੋਂ ਪਵਿੱਤ੍ਰ ਹਾਂ ।
ਏਹ ਮੇਰੇ ਨੱਕ ਵਿੱਚ ਧੂੰਆਂ ਹਨ,
ਇੱਕ ਅੱਗ ਜੋ ਸਾਰਾ ਦਿਨ ਬਲਦੀ ਹੈ !
੬ ਵੇਖੋ, ਮੇਰੇ ਸਾਹਮਣੇ ਏਹ ਲਿਖਿਆ ਹੈ,
ਕਿ ਮੈਂ ਚੁੱਪ ਨਾ ਰਹਾਂਗਾ ਪਰ ਮੈਂ ਬਦਲਾ ਦਿਆਂਗਾ,
ਹਾਂ, ਮੈਂ ਓਹਨਾਂ ਦੇ ਪੱਲੇ ਵਿੱਚ ਬਦਲਾ ਪਾਵਾਂਗਾ,
੭ ਤੁਹਾਡੀਆਂ ਬਦੀਆਂ ਦੀ ਵੀ, ਯਹੋਵਾਹ ਆਖਦਾ ਹੈ,
ਅਤੇ ਤੁਹਾਡਿਆਂ ਪਿਉ ਦਾਦਿਆਂ ਦੀਆਂ ਬਦੀਆਂ
ਦਾ ਵੀ,
ਜਿਨ੍ਹਾਂ ਨੇ ਪਹਾੜਾਂ ਉੱਤੇ ਧੂਪ ਧੁਖਾਇਆ ਹੈ,
ਅਤੇ ਟਿੱਬਿਆਂ ਦੇ ਉੱਤੇ ਮੈਨੂੰ ਕੁਫ਼ਰ ਬਕਿਆ,
ਤਦ ਮੈਂ ਓਹਨਾਂ ਦਾ ਪਹਿਲਾ ਕਰਮ ਓਹਨਾਂ ਦੇ ਪੱਲੇ
ਵਿੱਚ ਮਿਣ ਕੇ ਪਾਵਾਂਗਾ ॥
੮ ਯਹੋਵਾਹ ਇਉਂ ਆਖਦਾ ਹੈ,
ਜਿਵੇਂ ਨਵੀਂ ਮੈ ਗੁੱਛੇ ਵਿੱਚ ਪਾਈ ਜਾਂਦੀ ਹੈ,
ਅਤੇ ਕੋਈ ਆਖੇ, ਇਹ ਦਾ ਨਾਸ ਨਾ ਕਰ,
ਉਹ ਦੇ ਵਿੱਚ ਬਰਕਤ ਜੋ ਹੈ,
ਤਿਵੇਂ ਮੈਂ ਆਪਣੇ ਦਾਸਾਂ ਦੀ ਖਾਤਰ ਵਰਤਾਂਗਾ,
ਭਈ ਮੈਂ ਸੱਭਨਾਂ ਦਾ ਨਾਸ ਨਾ ਕਰਾਂ ।
੯ ਮੈਂ ਯਾਕੂਬ ਵਿੱਚੋਂ ਇੱਕ ਅੰਸ ਕੱਢਾਂਗਾ,
ਅਤੇ ਯਹੂਦਾਹ ਤੋਂ ਆਪਣੇ ਪਹਾੜ ਦਾ ਅਧਿਕਾਰੀ,
ਮੇਰੇ ਚੁਣੇ ਹੋਏ ਉਸ ਨੂੰ ਅਧਿਕਾਰ ਵਿੱਚ ਲੈਣਗੇ,
ਅਤੇ ਮੇਰੇ ਦਾਸ ਉੱਥੇ ਵੱਸਣਗੇ ।
੧੦ ਸ਼ਾਰੋਨ ਇੱਜੜਾਂ ਦਾ ਵਾੜਾ ਹੋਵੇਗਾ,
ਅਤੇ ਆਕੋਰ ਦੀ ਦੂਣ ਚੌਣੇ ਦੇ ਬੈਠਣ ਦਾ ਥਾਂ,
ਮੇਰੀ ਪਰਜਾ ਲਈ ਜਿਨ੍ਹਾਂ ਨੇ ਮੈਨੂੰ ਭਾਲਿਆ ਹੈ ।
੧੧ ਪਰ ਤੁਸੀਂ ਜੋ ਯਹੋਵਾਹ ਨੂੰ ਤਿਆਗਦੇ ਹੋ,
ਜੋ ਮੇਰੇ ਪਵਿੱਤ੍ਰ ਪਰਬਤ ਨੂੰ ਭੁਲਾਉਂਦੇ ਹੋ,
ਜੋ ਲਛਮੀ ਦੇਵੀ ਲਈ ਮੇਜ਼ ਸੁਆਰਦੇ ਹੋ,
ਅਤੇ ਪਰਾਲਬਧ ਦੀ ਦੇਵੀ ਲਈ ਰਲਵੀਂ ਮਧ ਭਰਦੇ
ਹੋ,
੧੨ ਮੈਂ ਤਲਵਾਰ ਨਾਲ ਤੁਹਾਡੀ ਪਰਾਲਬਧ ਬਣਾਵਾਂਗਾ,
ਤੁਸੀਂ ਸੱਭੇ ਵੱਢੇ ਜਾਣ ਲਈ ਝੁਕ ਜਾਓਗੇ,
ਕਿਉਂ ਜੋ ਮੈਂ ਬੁਲਾਇਆ ਪਰ ਤੁਸਾਂ ਉੱਤਰ ਨਾ
ਦਿੱਤਾ,
ਮੈਂ ਗੱਲ ਕੀਤੀ ਪਰ ਤੁਸਾਂ ਸੁਣੀ ਨਾ,
ਤੁਸੀਂ ਮੇਰੀ ਨਿਗਾਹ ਵਿੱਚ ਬਦੀ ਕੀਤੀ,
ਅਤੇ ਜੋ ਮੈਨੂੰ ਪਸੰਦ ਨਹੀਂ ਸੀ ਸੋ ਤੁਸਾਂ ਚੁਣਿਆ ॥
੧੩ ਏਸ ਲਈ ਪ੍ਰਭੁ ਯਹੋਵਾਹ ਐਉਂ ਫ਼ਰਮਾਉਂਦਾ ਹੈ,
ਵੇਖੋ, ਮੇਰੇ ਦਾਸ ਖਾਣਗੇ ਪਰ ਤੁਸੀਂ ਭੁੱਖੇ ਰਹੋਗੇ,
ਵੇਖੋ, ਮੇਰੇ ਦਾਸ ਪੀਣਗੇ ਪਰ ਤੁਸੀਂ ਤਿਹਾਏ
ਰਹੋਗੇ,
ਵੇਖੋ, ਮੇਰੇ ਦਾਸ ਖੁਸ਼ੀ ਮਨਾਉਣਗੇ ਪਰ ਤੁਸੀਂ ਸ਼ਰਮ
ਖਾਓਗੇ,
੧੪ ਵੇਖੋ, ਮੇਰੇ ਦਾਸ ਖੁਸ਼ ਦਿਲੀ ਨਾਲ ਜੈਕਾਰੇ
ਗਜਾਉਣਗੇ,
ਪਰ ਤੁਸੀਂ ਦੁਖ ਦਿਲੀ ਨਾਲ ਵਿੱਲਾਓਗੇ,
ਅਤੇ ਟੁੱਟੇ ਹੋਏ ਆਤਮਾ ਨਾਲ ਚੀਕਾਂ ਮਾਰੋਗੇ !
੧੫ ਤੁਸੀਂ ਆਪਣਾ ਨਾਉਂ ਮੇਰੇ ਚੁਣਿਆਂ ਹੋਇਆਂ ਕੋਲ
ਫਿਟਕਾਰ ਲਈ ਛੱਡ ਜਾਓਗੇ,
ਅਤੇ ਪ੍ਰਭੁ ਯਹੋਵਾਹ ਤੁਹਾਨੂੰ ਮਰਵਾ ਸੁੱਟੇਗਾ,
ਪਰ ਉਹ ਆਪਣੇ ਦਾਸਾਂ ਨੂੰ ਦੂਜੇ ਨਾਉਂ ਤੋਂ
ਬੁਲਾਵੇਗਾ ।
੧੬ ਜੋ ਕੋਈ ਧਰਤੀ ਉੱਤੇ ਆਪਣੇ ਆਪ ਨੂੰ ਅਸੀਸ
ਦੇਵੇ,
ਉਹ ਸਚਿਆਈ ਦੇ ਪਰਮੇਸ਼ੁਰ ਨਾਲ ਆਪਣੇ ਆਪ ਨੂੰ
ਅਸੀਸ ਦੇਵੇਗਾ,
ਜੋ ਕੋਈ ਧਰਤੀ ਉੱਤੇ ਸੌਂਹ ਖਾਵੇ,
ਉਹ ਸਚਿਆਈ ਦੇ ਪਰਮੇਸ਼ੁਰ ਦੀ ਸੌਂਹ ਖਾਵੇਗਾ,
ਕਿਉਂ ਜੋ ਪਹਿਲੇ ਦੁਖ ਭੁਲਾਏ ਗਏ,
ਅਤੇ ਮੇਰੀਆਂ ਅੱਖਾਂ ਤੋਂ ਲੁਕਾਏ ਗਏ ॥
੧੭ ਵੇਖੋ ਤਾਂ, ਮੈਂ ਨਵਾਂ ਅਕਾਸ਼ ਅਤੇ ਨਵੀਂ ਧਰਤੀ
ਉਤਪੰਨ ਕਰਦਾ ਹਾਂ,
ਅਤੇ ਪਹਿਲੀਆਂ ਚੀਜ਼ਾਂ ਚੇਤੇ ਨਾ ਆਉਣਗੀਆਂ,
ਨਾ ਮਨ ਉੱਤੇ ਹੀ ਚੜ੍ਹਨਗੀਆਂ ।
੧੮ ਪਰ ਜੋ ਕੁਝ ਮੈਂ ਉਤਪੰਨ ਕਰਦਾ ਹਾਂ,
ਉਸ ਤੋਂ ਤੁਸੀਂ ਜੁੱਗੋ ਜੁੱਗ ਖੁਸ਼ੀ ਮਨਾਓ ਅਤੇ ਬਾਗ
ਬਾਗ ਹੋਵੋ,
ਵੇਖੋ ਤਾਂ, ਮੈਂ ਯਰੂਸ਼ਲਮ ਲਈ ਅਨੰਦਤਾ,

ਅਤੇ ਉਸ ਦੀ ਪਰਜਾ ਲਈ ਖੁਸ਼ੀ ਉਤਪੰਨ ਕਰਦਾ
ਹਾਂ ।
੧੯ ਮੈਂ ਯਰੂਸ਼ਲਮ ਤੋਂ ਅਨੰਦ ਹੋਵਾਂਗਾ,
ਅਤੇ ਆਪਣੀ ਪਰਜਾ ਤੋਂ ਖੁਸ਼ ਹੋਵਾਂਗਾ,
ਫੇਰ ਉਸ ਵਿੱਚ ਨਾ ਰੋਣ ਦੀ ਅਵਾਜ਼,
ਨਾ ਦੁਹਾਈ ਦੀ ਅਵਾਜ਼ ਸੁਣਾਈ ਦੇਵੇਗੀ,
੨੦ ਉੱਥੋਂ ਫੇਰ ਕੋਈ ਥੋੜੇ ਦਿਨਾਂ ਦਾ ਬੱਚਾ ਨਾ
ਹੋਵੇਗਾ,
ਨਾ ਕੋਈ ਬੁੱਢਾ ਜਿਹ ਨੇ ਆਪਣੇ ਦਿਨ ਪੂਰੇ ਨਾ ਕੀਤੇ
ਹੋਣ,
ਕਿਉਂ ਜੋ ਬੱਚਾ ਸੌ ਵਰਹੇ ਦੀ ਉਮਰ ਵਿੱਚ
ਮਰੇਗਾ,
ਅਤੇ ਸੌ ਵਰਹੇ ਦਾ ਪਾਪੀ ਸਰਾਪੀ ਹੋਵੇਗਾ ।
੨੧ ਓਹ ਘਰ ਬਣਾਉਣਗੇ ਅਤੇ ਉਨ੍ਹਾਂ ਵਿੱਚ ਵੱਸਣਗੇ,
ਓਹ ਅੰਗੂਰੀ ਬਾਗ ਲਾਉਣਗੇ ਅਤੇ ਉਨ੍ਹਾਂ ਦਾ ਫਲ
ਖਾਣਗੇ ।
੨੨ ਓਹ ਨਾ ਬਣਾਉਣਗੇ ਭਈ ਦੂਜਾ ਵੱਸੇ,
ਓਹ ਨਾ ਲਾਉਣਗੇ ਭਈ ਦੂਜਾ ਖਾਵੇ,
ਮੇਰੀ ਪਰਜਾ ਦੇ ਦਿਨ ਤਾਂ ਰੁੱਖ ਦੇ ਦਿਨਾਂ ਵਰਗੇ
ਹੋਣਗੇ,
ਅਤੇ ਮੇਰੇ ਚੁਣੇ ਹੋਏ ਆਪਣੇ ਹੱਥਾਂ ਦਾ ਕੰਮ ਚੋਰ
ਚਿਰ ਭੋਗਣਗੇ ।
੨੩ ਓਹ ਵਿਅਰਥ ਮਿਹਨਤ ਨਾ ਕਰਨਗੇ,
ਨਾ ਕਲੇਸ਼ ਲਈ ਜਮਾਉਣਗੇ,
ਓਹ ਯਹੋਵਾਹ ਦੀ ਮੁਬਾਰਕ ਅੰਸ ਜੋ ਹੋਣਗੇ,
ਨਾਲੇ ਓਹਨਾਂ ਦੀ ਸੰਤਾਨ ਓਹਨਾਂ ਸਣੇ ।
੨੪ ਐਉਂ ਹੋਵੇਗਾ ਕਿ ਓਹਨਾਂ ਦੇ ਪੁਕਾਰਨ ਤੋਂ ਪਹਿਲਾਂ
ਮੈਂ ਉੱਤਰ ਦਿਆਂਗਾ,
ਅਤੇ ਓਹ ਅਜੇ ਗੱਲਾਂ ਹੀ ਕਰਦੇ ਹੋਣਗੇ,
ਕਿ ਮੈਂ ਸੁਣ ਲਵਾਂਗਾ ।
੨੫ ਬਘਿਆੜ ਅਤੇ ਲੇਲਾ ਇਕੱਠੇ ਚਰਨਗੇ,
ਅਤੇ ਬਬਰ ਸ਼ੇਰ ਬਲਦ ਵਾਂਙੁ ਭੋਹ ਖਾਵੇਗਾ
ਸੱਪ ਦੀ ਰੋਟੀ ਖ਼ਾਕ ਹੋਵੇਗੀ,
ਓਹ ਮੇਰੇ ਸਾਰੇ ਪਵਿੱਤ੍ਰ ਪਰਬਤ ਵਿੱਚ
ਨਾ ਸੱਟ ਲਾਉਣਗੇ ਨਾ ਨਾਸ ਕਰਨਗੇ,
ਯਹੋਵਾਹ ਫ਼ਰਮਾਉਂਦਾ ਹੈ ॥

## ੬੬ ਅਪਰਾਧੀਆਂ ਦੀ ਬਰਬਾਦੀ ਅਤੇ ਸੀਯੋਨ ਦੀ ਬਹਾਲੀ

ਯਹੋਵਾਹ ਇਉਂ ਆਖਦਾ ਹੈ ਕਿ ਅਕਾਸ਼ ਮੇਰਾ
ਸਿੰਘਾਸਣ
ਅਤੇ ਧਰਤੀ ਮੇਰੇ ਪੈਰ ਰੱਖਣ ਦੀ ਚੌਂਕੀ ਹੈ,—
ਉਹ ਭਵਨ ਫੇਰ ਕਿਹੋ ਜਿਹਾ ਹੋਵੇਗਾ ਜੋ ਤੁਸੀਂ ਮੇਰੇ
ਲਈ ਬਣਾਓਗੇ ?
ਅਤੇ ਮੇਰੀ ਅਰਾਮ ਗਾਹ ਫੇਰ ਕਿੱਥੇ ਹੋਵੇਗੀ ?
੨ ਏਹਨਾਂ ਸਭਨਾਂ ਨੂੰ ਮੇਰੇ ਹੀ ਹੱਥ ਨੇ ਬਣਾਇਆ ਹੈ,
ਐਉਂ ਏਹ ਸਭ ਹੋ ਗਏ, ਯਹੋਵਾਹ ਦਾ ਵਾਕ ਹੈ।
ਮੈਂ ਅਜੇਹੇ ਜਨ ਉੱਤੇ ਨਿਗਾਹ ਰੱਖਾਂਗਾ,—
ਅਧੀਨ ਉੱਤੇ ਅਤੇ ਨਿਮਰ ਆਤਮਾ ਵਾਲੇ ਉੱਤੇ
ਜੋ ਮੇਰੇ ਬਚਨ ਤੋਂ ਕੰਬ ਜਾਂਦਾ ਹੈ ॥
੩ ਬਲਦ ਦਾ ਵੱਢਣ ਵਾਲਾ ਮਨੁੱਖ ਦੇ ਮਾਰਨ ਵਾਲੇ
ਜਿਹਾ ਹੈ,
ਲੇਲੇ ਦਾ ਕੱਟਣ ਵਾਲਾ ਕੁੱਤੇ ਦੀ ਧੌਣ ਭੰਨਣ ਵਾਲੇ
ਜਿਹਾ ਹੈ,
ਮੈਦੇ ਦੀ ਭੇਟ ਦਾ ਚੜ੍ਹਾਉਣ ਵਾਲਾ ਸੂਰ ਦੇ ਲਹੂ ਦੇ
ਚੜ੍ਹਾਉਣ ਵਾਲੇ ਜਿਹਾ ਹੈ,
ਲੁਬਾਨ ਦਾ ਧੁਖਾਉਣ ਵਾਲਾ ਠਾਕਰ ਨੂੰ ਅਸ਼ੀਰਵਾਦ
ਦੇਣ ਵਾਲੇ ਜਿਹਾ ਹੈ,
ਹਾਂ, ਏਹਨਾਂ ਨੇ ਆਪਣੇ ਰਾਹ ਚੁਣ ਲਏ ਹਨ,
ਅਤੇ ਏਹਨਾਂ ਦਾ ਜੀ ਏਹਨਾਂ ਦੇ ਗਿਲਾਨ ਕੰਮਾਂ ਵਿੱਚ
ਪਰਸੰਨ ਰਹਿੰਦਾ ਹੈ ।
੪ ਮੈਂ ਵੀ ਏਹਨਾਂ ਲਈ ਮੁਸੀਬਤ ਚੁਣਾਂਗਾ,
ਅਤੇ ਏਹਨਾਂ ਦੇ ਡਰ ਏਹਨਾਂ ਉੱਤੇ ਲਿਆਵਾਂਗਾ,
ਕਿਉਂ ਜੋ ਮੈਂ ਬੁਲਾਇਆ ਪਰ ਕਿਸੇ ਨੇ ਉੱਤਰ
ਨਾ ਦਿੱਤਾ,
ਮੈਂ ਗੱਲ ਕੀਤੀ ਪਰ ਕਿਸੇ ਨੇ ਸੁਣੀ ਨਾ,
ਏਹਨਾਂ ਨੇ ਮੇਰੀ ਨਿਗਾਹ ਵਿੱਚ ਬਦੀ ਕੀਤੀ,
ਅਤੇ ਜੋ ਮੈਨੂੰ ਪਸੰਦ ਨਹੀਂ ਸੀ ਸੋ ਏਹਨਾਂ ਨੇ
ਚੁਣਿਆ ॥
੫ ਯਹੋਵਾਹ ਦਾ ਬਚਨ ਸੁਣੋ,
ਤੁਸੀਂ ਜੋ ਉਹ ਦੇ ਬਚਨ ਤੋਂ ਕੰਬ ਜਾਂਦੇ ਹੋ !
ਤੁਹਾਡੇ ਭਰਾ ਜੋ ਤੁਹਾਥੋਂ ਘਿਣ ਕਰਦੇ ਹਨ,

ਜੋ ਤੁਹਾਨੂੰ ਮੇਰੇ ਨਾਮ ਦੇ ਕਾਰਨ ਕੱਢ ਦਿੰਦੇ ਹਨ,
ਆਖਦੇ ਹਨ, ਯਹੋਵਾਹ ਦੀ ਵਡਿਆਈ ਹੋਵੇ,
ਭਈ ਅਸੀਂ ਤੁਹਾਡੀ ਖੁਸ਼ੀ ਨੂੰ ਵੇਖੀਏ,
ਪਰ ਓਹੋ ਹੀ ਸ਼ਰਮਿੰਦੇ ਹੋਣਗੇ ॥
੬ ਸ਼ਹਿਰ ਤੋਂ ਰੌਲੇ ਦੀ ਅਵਾਜ਼, ਹੈਕਲ ਤੋਂ ਇੱਕ ਅਵਾਜ਼ !
ਯਹੋਵਾਹ ਦੀ ਅਵਾਜ਼ ਜੋ ਆਪਣੇ ਵੈਰੀਆਂ ਨੂੰ ਬਦਲਾ ਦਿੰਦਾ ਹੈ ! ॥
੭ ਪੀੜਾਂ ਲੱਗਣ ਤੋਂ ਪਹਿਲਾਂ ਉਹ ਜਣੀ,
ਦੁਖ ਦੇ ਆਉਣ ਤੋਂ ਪਹਿਲਾਂ ਉਹ ਨੂੰ ਮੁੰਡਾ ਜੰਮ ਪਿਆ।
੮ ਕਿਹ ਨੇ ਅਜੇਹੀ ਗੱਲ ਸੁਣੀ ?
ਕਿਹ ਨੇ ਅਜੇਹੀਆਂ ਗੱਲਾਂ ਵੇਖੀਆਂ ?
ਭਲਾ, ਇੱਕ ਦਿਨ ਵਿੱਚ ਕੋਈ ਦੇਸ ਪੈਦਾ ਹੋ ਜਾਵੇਗਾ ?
ਯਾ ਇੱਕ ਪਲ ਵਿੱਚ ਕੋਈ ਕੌਮ ਜੰਮ ਪਵੇਗੀ ?
ਜਦੋਂ ਤਾਂ ਸੀਯੋਨ ਨੂੰ ਪੀੜਾਂ ਲੱਗੀਆਂ,
ਉਸ ਆਪਣੇ ਪੁੱਤ੍ਰਾਂ ਨੂੰ ਜਣਿਆ।
੯ ਭਲਾ, ਮੈਂ ਜੰਮਣ ਤੋੜੀ ਪੁਚਾਵਾਂ ਅਤੇ ਨਾ ਜਮਾਵਾਂ ?
ਯਹੋਵਾਹ ਆਖਦਾ ਹੈ,
ਯਾ ਕੀ ਮੈਂ ਜੋ ਜਮਾਉਂਦਾ ਹਾਂ ਕੁੱਖ ਨੂੰ ਬੰਦ ਕਰਾਂ ?
ਤੇਰਾ ਪਰਮੇਸ਼ੁਰ ਆਖਦਾ ਹੈ ॥
੧੦ ਯਰੂਸ਼ਲਮ ਨਾਲ ਨਿਹਾਲ ਹੋਵੋ,
ਉਸ ਨਾਲ ਬਾਗ ਬਾਗ ਹੋਵੋ, ਹੇ ਉਸ ਦੇ ਸਾਰੇ ਪਰੇਮੀਓ !
ਹੇ ਉਸ ਦੇ ਸਾਰੇ ਸੋਗੀਓ,
ਉਸ ਦੀ ਖੁਸ਼ੀ ਵਿੱਚ ਖੁਸ਼ੀ ਮਨਾਓ !
੧੧ ਤਾਂ ਜੋ ਤੁਸੀਂ ਚੁੰਘੋ ਅਤੇ ਉਸ ਦੀਆਂ ਤਸੱਲੀ ਦੀਆਂ ਦੁੱਧੀਆਂ ਨਾਲ ਰੱਜ ਜਾਓ,
ਭਈ ਤੁਸੀਂ ਨਪਿੱਤੋ ਅਤੇ ਉਸ ਦੀ ਸ਼ਾਨ ਦੀ ਵਾਫਰੀ ਨਾਲ ਆਪ ਨੂੰ ਮਗਨ ਕਰੋ ॥
੧੨ ਯਹੋਵਾਹ ਤਾਂ ਇਉਂ ਆਖਦਾ ਹੈ,
ਵੇਖੋ, ਮੈਂ ਭਾਗਵਾਨੀ ਦਰਿਆ ਵਾਂਙੁ,
ਅਤੇ ਕੌਮਾਂ ਦਾ ਮਾਲ ਧਨ ਨਦੀ ਦੇ ਹੜ੍ਹ ਵਾਂਙੁ
ਉਸ ਤੀਕ ਪੁਚਾਵਾਂਗਾ ਅਤੇ ਤੁਸੀਂ ਚੁੰਘੋਗੇ,
ਤੁਸੀਂ ਕੁੱਛੜ ਚੁੱਕੇ ਜਾਓਗੇ ਅਤੇ ਗੋਡਿਆਂ ਉੱਤੇ ਕੁਦਾਏ ਜਾਓਗੇ।
੧੩ ਉਸ ਵਾਂਙੁ ਜਿਹ ਨੂੰ ਉਸ ਦੀ ਮਾਤਾ ਦਿਲਾਸਾ ਦਿੰਦੀ ਹੈ,
ਸੋ ਮੈਂ ਤੁਹਾਨੂੰ ਦਿਲਾਸਾ ਦਿਆਂਗਾ,
ਅਤੇ ਤੁਸੀਂ ਯਰੂਸ਼ਲਮ ਵਿੱਚ ਦਿਲਾਸਾ ਪਾਓਗੇ।
੧੪ ਤੁਸੀਂ ਵੇਖੋਗੇ ਅਤੇ ਤੁਹਾਡਾ ਦਿਲ ਖੁਸ਼ ਹੋਵੇਗਾ,
ਅਤੇ ਤੁਹਾਡੀਆਂ ਹੱਡੀਆਂ ਘਾਹ ਵਾਂਙੁ ਵਧਣਗੀਆਂ,
ਅਤੇ ਮਲੂਮ ਹੋ ਜਾਵੇਗਾ ਭਈ ਯਹੋਵਾਹ ਦਾ ਹੱਥ ਆਪਣੇ ਦਾਸਾਂ ਉੱਤੇ ਹੈ,
ਪਰ ਗਜ਼ਬ ਆਪਣੇ ਵੈਰੀਆਂ ਉੱਤੇ ॥
੧੫ ਵੇਖੋ ਤਾਂ, ਯਹੋਵਾਹ ਅੱਗ ਨਾਲ ਆਵੇਗਾ,
ਅਤੇ ਉਹ ਦੇ ਰਥ ਵਾਵਰੋਲੇ ਵਾਂਙੁ,
ਭਈ ਉਹ ਆਪਣਾ ਕ੍ਰੋਧ ਤੇਜ਼ੀ ਨਾਲ,
ਅਤੇ ਆਪਣੀ ਤਾੜ ਅੱਗ ਦੀਆਂ ਲਾਟਾਂ ਨਾਲ ਪਾਵੇ,
੧੬ ਕਿਉਂ ਜੋ ਯਹੋਵਾਹ ਅੱਗ ਨਾਲ,
ਅਤੇ ਆਪਣੀ ਤਲਵਾਰ ਨਾਲ ਹਰ ਬਸ਼ਰ ਦਾ ਨਿਆਉਂ ਕਰੇਗਾ,
ਅਤੇ ਯਹੋਵਾਹ ਦੇ ਵੱਢੇ ਹੋਏ ਬਹੁਤ ਹੋਣਗੇ।
੧੭ ਜੋ ਬਾਗਾਂ ਵਿੱਚ ਕਿਸੇ ਦੇ ਪਿੱਛੇ ਜੋ ਓਹਨਾਂ ਦੇ ਵਿੱਚ ਹੈ,
ਆਪਣੇ ਆਪ ਨੂੰ ਪਵਿੱਤ੍ਰ ਅਤੇ ਪਾਕ ਕਰਦੇ ਹਨ,
ਅਤੇ ਸੂਰ ਦਾ ਮਾਸ, ਸੂਗ ਅਤੇ ਚੂਹੇ ਖਾਂਦੇ ਹਨ,
ਓਹ ਇਕੱਠੇ ਮੁੱਕ ਜਾਣਗੇ
ਯਹੋਵਾਹ ਦਾ ਵਾਕ ਹੈ ॥
੧੮ ਮੈਂ ਓਹਨਾਂ ਦੇ ਕੰਮ ਅਤੇ ਓਹਨਾਂ ਦੇ ਖਿਆਲ ਜਾਣ ਕੇ ਆਉਂਦਾ ਹਾਂ,
ਭਈ ਮੈਂ ਸਾਰੀਆਂ ਕੌਮਾਂ ਅਤੇ ਬੋਲੀਆਂ ਨੂੰ ਇਕੱਠਾ ਕਰਾਂ,
ਤਾਂ ਓਹ ਆਉਣਗੀਆਂ ਅਤੇ ਮੇਰੇ ਪਰਤਾਪ ਨੂੰ ਵੇਖਣਗੀਆਂ।
੧੯ ਮੈਂ ਓਹਨਾਂ ਦੇ ਵਿੱਚ ਇੱਕ ਨਿਸ਼ਾਨ ਰੱਖਾਂਗਾ,
ਮੈਂ ਓਹਨਾਂ ਵਿੱਚੋਂ ਭਗੌੜੇ ਕੌਮਾਂ ਵੱਲ ਘੱਲਾਂਗਾ,
ਤਰਸ਼ੀਸ਼, ਪੂਲ, ਅਤੇ ਲੂਦ ਵੱਲ ਜੋ ਧਣੁਖ ਕੱਸਦੇ ਹਨ,
ਤੂਬਲ ਅਤੇ ਯਾਵਾਨ ਵੱਲ ਵੀ.

ਦੂਰ ਦੂਰ ਟਾਪੂਆਂ ਵੱਲ, ਜਿਨ੍ਹਾਂ ਨੇ ਮੇਰੀ ਧੁੰਮ ਨਹੀਂ ਸੁਣੀ,
ਨਾ ਮੇਰਾ ਪਰਤਾਪ ਵੇਖਿਆ,
ਓਹ ਮੇਰਾ ਪਰਤਾਪ ਕੌਮਾਂ ਵਿੱਚ ਦੱਸਣਗੇ ।
੨੦ ਓਹ ਤੁਹਾਡੇ ਸਾਰੇ ਭਰਾਵਾਂ ਨੂੰ ਸਾਰੀਆਂ ਕੌਮਾਂ ਵਿੱਚੋਂ
ਯਹੋਵਾਹ ਦੀ ਭੇਟ ਕਰਕੇ ਘੋੜਿਆਂ ਉੱਤੇ, ਰਥਾਂ ਵਿੱਚ,
ਪਾਲਕੀਆਂ ਵਿੱਚ, ਖੱਚਰਾਂ ਉੱਤੇ ਅਤੇ ਊਠਾਂ ਉੱਤੇ,
ਮੇਰੇ ਪਵਿੱਤ੍ਰ ਪਰਬਤ ਯਰੂਸ਼ਲਮ ਨੂੰ ਲੈ ਆਉਣਗੇ,
ਯਹੋਵਾਹ ਆਖਦਾ ਹੈ,
ਜਿਵੇਂ ਇਸਰਾਏਲੀ ਆਪਣੀ ਭੇਟ ਸਾਫ਼ ਭਾਂਡੇ ਵਿੱਚ
ਯਹੋਵਾਹ ਦੇ ਭਵਨ ਨੂੰ ਲੈ ਆਉਂਦੇ ਹਨ,
੨੧ ਅਤੇ ਓਹਨਾਂ ਵਿੱਚੋਂ ਵੀ ਮੈਂ ਜਾਜਕ ਅਤੇ ਲੇਵੀ ਲਵਾਂਗਾ,
ਯਹੋਵਾਹ ਆਖਦਾ ਹੈ ॥

੨੨ ਜਿਵੇਂ ਨਵਾਂ ਅਕਾਸ਼ ਅਤੇ ਨਵੀਂ ਧਰਤੀ,
ਜੋ ਮੈਂ ਬਣਾਵਾਂਗਾ ਮੇਰੇ ਸਨਮੁਖ ਕਾਇਮ ਰਹਿਣਗੇ,
ਯਹੋਵਾਹ ਦਾ ਵਾਕ ਹੈ,
ਤਿਵੇਂ ਤੁਹਾਡੀ ਅੰਸ ਅਤੇ ਤੁਹਾਡਾ ਨਾਮ ਕਾਇਮ ਰਹਿਣਗੇ ।
੨੩ ਐਉਂ ਹੋਵੇਗਾ ਕਿ ਨਵੇਂ ਚੰਦ ਤੋਂ ਨਵੇਂ ਚੰਦ ਤੀਕ,
ਅਤੇ ਸਬਤ ਤੋਂ ਸਬਤ ਤੀਕ,
ਸਾਰੇ ਬਸ਼ਰ ਆਉਣਗੇ ਭਈ ਮੇਰੇ ਸਨਮੁਖ ਮੱਥਾ ਟੇਕਣ,
ਯਹੋਵਾਹ ਆਖਦਾ ਹੈ ।
੨੪ ਓਹ ਬਾਹਰ ਜਾ ਕੇ ਉਨ੍ਹਾਂ ਮਨੁੱਖਾਂ ਦੀਆਂ ਲੋਥਾਂ ਨੂੰ ਵੇਖਣਗੇ,
ਜੋ ਮੇਰੇ ਅਪਰਾਧੀ ਹੋਏ,
ਕਿਉਂ ਜੋ ਨਾ ਉਨ੍ਹਾਂ ਦਾ ਕੀੜਾ ਮਰੇਗਾ,
ਨਾ ਉਨ੍ਹਾਂ ਦੀ ਅੱਗ ਬੁਝੇਗੀ,
ਅਤੇ ਓਹ ਸਾਰੇ ਬਸ਼ਰਾਂ ਲਈ ਸੂਗ ਹੋਣਗੇ ॥

---

# ਯਿਰਮਿਯਾਹ

## ੧ ਯਿਰਮਿਯਾਹ ਦਾ ਬੁਲਾਵਾ

ਹਿਲਕੀਯਾਹ ਦੇ ਪੁੱਤ੍ਰ ਯਿਰਮਿਯਾਹ ਦੀਆਂ
ਬਾਣੀਆਂ ਜਿਹੜਾ ਬਿਨਯਾਮੀਨ ਦੇ ਦੇਸ ਵਿੱਚ
੨ ਅਨਾਥੋਥ ਦੇ ਜਾਜਕਾਂ ਵਿੱਚੋਂ ਸੀ ੦ ਜਿਹ ਦੇ ਕੋਲ
ਯਹੋਵਾਹ ਦਾ ਬਚਨ ਆਮੋਨ ਦੇ ਪੁੱਤ੍ਰ ਯਹੂਦਾਹ ਦੇ
ਪਾਤਸ਼ਾਹ ਯੋਸ਼ੀਯਾਹ ਦੇ ਦਿਨਾਂ ਵਿੱਚ ਉਹ ਦੀ
੩ ਪਾਤਸ਼ਾਹੀ ਦੇ ਤੇਰ੍ਹਵੇਂ ਵਰ੍ਹੇ ਵਿੱਚ ਆਇਆ ੦ ਏਹ
ਯੋਸ਼ੀਯਾਹ ਦੇ ਪੁੱਤ੍ਰ ਯਹੂਦਾਹ ਦੇ ਪਾਤਸ਼ਾਹ
ਯਹੋਯਾਕੀਮ ਦੇ ਦਿਨਾਂ ਵਿੱਚ ਵੀ ਯੋਸ਼ੀਯਾਹ ਦੇ ਪੁੱਤ੍ਰ
ਯਹੂਦਾਹ ਦੇ ਪਾਤਸ਼ਾਹ ਸਿਦਕੀਯਾਹ ਦੇ ਗਿਆਰਵੇਂ
ਵਰ੍ਹੇ ਦੇ ਛੇਕੜ ਤੀਕ ਯਰੂਸ਼ਲਮ ਦੀ ਅਸੀਰੀ ਤੀਕ
੪ ਜੋ ਪੰਜਵੇਂ ਮਹੀਨੇ ਵਿੱਚ ਸੀ ਆਉਂਦਾ ਰਿਹਾ ੦ ਤਾਂ
ਯਹੋਵਾਹ ਦਾ ਬਚਨ ਏਹ ਆਖ ਕੇ ਮੇਰੇ ਕੋਲ ਆਇਆ,—
੫ ਏਹ ਤੋਂ ਪਹਿਲਾਂ ਕਿ ਮੈਂ ਤੈਨੂੰ ਢਿੱਡ ਵਿੱਚ ਸਾਜਿਆ ਮੈਂ ਤੈਨੂੰ ਜਾਣਦਾ ਸਾਂ,
ਏਹ ਤੋਂ ਪਹਿਲਾਂ ਕਿ ਤੂੰ ਕੁੱਖੋਂ ਨਿੱਕਲਿਆ ਮੈਂ ਤੈਨੂੰ ਵੱਖਰਾ ਕੀਤਾ,
ਮੈਂ ਤੈਨੂੰ ਕੌਮਾਂ ਲਈ ਨਬੀ ਮਿਥਿਆ ।
੬ ਤਾਂ ਮੈਂ ਆਖਿਆ, ਹਾਇ ਪ੍ਰਭੁ ਯਹੋਵਾਹ ਵੇਖ, ਮੈਂ ਗੱਲ ਕਰਨੀ ਨਹੀਂ ਜਾਣਦਾ,
ਮੈਂ ਛੋਕਰਾ ਜੋ ਹਾਂ ।
੭ ਯਹੋਵਾਹ ਨੇ ਮੈਨੂੰ ਆਖਿਆ, ਤੂੰ ਨਾ ਆਖ ਕਿ ਮੈਂ ਛੋਕਰਾ ਹਾਂ,

ਤੂੰ ਤਾਂ ਸਾਰਿਆਂ ਕੋਲ ਜਿਨ੍ਹਾਂ ਕੋਲ ਮੈਂ ਤੈਨੂੰ ਘੱਲਾਂਗਾ
ਜਾਵੇਂਗਾ,
ਸਭ ਕੁਝ ਜੋ ਮੈਂ ਤੈਨੂੰ ਹੁਕਮ ਦਿਆਂਗਾ ਤੂੰ ਬੋਲੇਂਗਾ ।
੮ ਓਹਨਾਂ ਦੇ ਅੱਗਿਓਂ ਨਾ ਡਰੀਂ,
ਮੈਂ ਤੈਨੂੰ ਛੁਡਾਉਣ ਲਈ ਤੇਰੇ ਅੰਗ ਸੰਗ ਜੋ ਹਾਂ,
ਯਹੋਵਾਹ ਦਾ ਵਾਕ ਹੈ ।
੯ ਤਾਂ ਯਹੋਵਾਹ ਨੇ ਆਪਣਾ ਹੱਥ ਵਧਾ ਕੇ ਮੇਰੇ ਮੂੰਹ ਨੂੰ
ਛੋਹਿਆ,
ਅਤੇ ਯਹੋਵਾਹ ਨੇ ਮੈਨੂੰ ਆਖਿਆ,
ਵੇਖ, ਮੈਂ ਆਪਣੇ ਬਚਨ ਤੇਰੇ ਮੂੰਹ ਵਿੱਚ ਪਾ
ਦਿੱਤੇ,
੧੦ ਵੇਖ, ਮੈਂ ਅੱਜ ਦੇ ਦਿਨ ਤੈਨੂੰ ਕੌਮਾਂ ਉੱਤੇ ਅਤੇ
ਪਾਤਸ਼ਾਹੀਆਂ ਉੱਤੇ ਥਾਪਿਆ ਹੈ,
ਕਿ ਤੂੰ ਪੁੱਟੇਂ ਤੇ ਢਾਵੇਂ,
ਨਾਸ ਕਰੇਂ ਤੇ ਡੇਗੇਂ,
ਬਣਾਵੇਂ ਤੇ ਲਾਵੇਂ ॥
੧੧ ਫੇਰ ਯਹੋਵਾਹ ਦਾ ਬਚਨ ਮੇਰੇ ਕੋਲ ਆਇਆ
ਕਿ ਯਿਰਮਿਯਾਹ, ਤੂੰ ਕੀ ਵੇਖਦਾ ਹੈਂ ? ਮੈਂ
ਆਖਿਆ, ਮੈਂ ਬਦਾਮ ਦੇ ਬਿਰਛ ਦਾ ਇੱਕ ਡੰਡਾ
੧੨ ਵੇਖਦਾ ਹਾਂ ੦ ਤਾਂ ਯਹੋਵਾਹ ਨੇ ਮੈਨੂੰ ਆਖਿਆ,
ਤੈਂ ਚੰਗਾ ਵੇਖਿਆ ! ਮੈਂ ਆਪਣੇ ਬਚਨ ਦੇ ਪੂਰਾ
੧੩ ਕਰਨ ਲਈ ਜਾਗਦਾ ਜੋ ਰਹਿੰਦਾ ਹਾਂ ੦ ਯਹੋਵਾਹ
ਦਾ ਬਚਨ ਏਹ ਆਖ ਕੇ ਦੂਜੀ ਵਾਰ ਮੇਰੇ ਕੋਲ
ਆਇਆ, ਤੂੰ ਕੀ ਵੇਖਦਾ ਹੈਂ ? ਮੈਂ ਆਖਿਆ, ਮੈਂ
ਉੱਬਲਦੀ ਹੋਈ ਦੇਗ ਵੇਖਦਾ ਹਾਂ ! ਉਹ ਦਾ ਮੂੰਹ
੧੪ ਉੱਤਰ ਦੇ ਪਾਸੇ ਵੱਲ ਹੈ ੦ ਤਾਂ ਯਹੋਵਾਹ ਨੇ ਮੈਨੂੰ
ਆਖਿਆ, ਉੱਤਰ ਵੱਲੋਂ ਏਸ ਦੇਸ ਦੇ ਸਾਰੇ ਵਾਸੀਆਂ
੧੫ ਉੱਤੇ ਬੁਰਿਆਈ ਫੁੱਟ ਪਵੇਗੀ ੦ ਵੇਖ, ਮੈਂ ਉੱਤਰ
ਵੱਲ ਦੀਆਂ ਪਾਤਸ਼ਾਹੀਆਂ ਦੇ ਸਾਰੇ ਟੱਬਰਾਂ ਨੂੰ ਸੱਦ
ਰਿਹਾ ਹਾਂ, ਯਹੋਵਾਹ ਦਾ ਵਾਕ ਹੈ । ਓਹ ਆਉਣਗੇ
ਅਤੇ ਹਰੇਕ ਆਪਣਾ ਸਿੰਘਾਸਣ ਯਰੂਸ਼ਲਮ ਦੇ
ਫਾਟਕਾਂ ਦੇ ਲਾਂਘੇ ਉੱਤੇ ਅਤੇ ਉਹ ਦੀਆਂ ਕੰਧਾਂ ਦੇ
ਆਲੇ ਦੁਆਲੇ ਅਤੇ ਯਹੂਦਾਹ ਦੇ ਸਾਰੇ ਸ਼ਹਿਰਾਂ
੧੬ ਉੱਤੇ ਰੱਖੇਗਾ ੦ ਮੈਂ ਓਹਨਾਂ ਦੀਆਂ ਸਾਰੀਆਂ
ਬੁਰਿਆਈਆਂ ਦੇ ਕਾਰਨ ਓਹਨਾਂ ਉੱਤੇ ਨਿਆਉਂ
ਕਰਾਂਗਾ ਕਿਉਂਕਿ ਓਹਨਾਂ ਮੈਨੂੰ ਤਿਆਗ ਦਿੱਤਾ ਅਤੇ
ਦੂਜਿਆਂ ਦਿਓਤਿਆਂ ਦੇ ਲਈ ਧੂਪ ਧੁਖਾਈ ਅਤੇ
੧੭ ਆਪਣੇ ਹੱਥਾਂ ਦੇ ਕੰਮਾਂ ਨੂੰ ਮੱਥਾ ਟੇਕਿਆ ੦ ਤੂੰ
ਆਪਣਾ ਲੱਕ ਬੰਨ੍ਹ ਕੇ ਖਲੋ ਜਾਹ ! ਓਹ ਸਭ ਜੋ ਮੈਂ
ਤੈਨੂੰ ਹੁਕਮ ਦਿਆਂ ਤੂੰ ਓਹਨਾਂ ਨੂੰ ਆਖ, ਓਹਨਾਂ ਦੇ
ਅੱਗੋਂ ਨਾ ਘਾਬਰ ਮਤੇ ਮੈਂ ਤੈਨੂੰ ਓਹਨਾਂ ਦੇ ਅੱਗੇ
੧੮ ਘਬਰਾ ਦਿਆਂ ੦ ਵੇਖ, ਮੈਂ ਅੱਜ ਦੇ ਦਿਨ ਤੈਨੂੰ ਸਾਰੇ
ਦੇਸ ਦੇ ਵਿਰੁੱਧ ਯਹੂਦਾਹ ਦੇ ਪਾਤਸ਼ਾਹਾਂ, ਉਹ ਦੇ
ਸਰਦਾਰਾਂ, ਉਹ ਦੇ ਜਾਜਕਾਂ ਅਤੇ ਦੇਸ ਦੇ ਲੋਕਾਂ ਦੇ
ਵਿਰੁੱਧ ਇੱਕ ਗੜ੍ਹ ਵਾਲਾ ਸ਼ਹਿਰ, ਲੋਹੇ ਦਾ ਥੰਮ੍ਹ
੧੯ ਅਤੇ ਪਿੱਤਲ ਦੀਆਂ ਕੰਧਾਂ ਬਣਾਉਂਦਾ ਹਾਂ ੦ ਓਹ
ਤੇਰੇ ਨਾਲ ਲੜਨਗੇ ਪਰ ਤੈਨੂੰ ਜਿੱਤ ਨਾ ਸੱਕਣਗੇ, ਮੈਂ
ਤੈਨੂੰ ਛੁਡਾਉਣ ਲਈ ਤੇਰੇ ਸੰਗ ਜੋ ਹਾਂ, ਯਹੋਵਾਹ ਦਾ
ਵਾਕ ਹੈ ॥

## ੨ ਇਸਰਾਏਲ ਦੀ ਬੇਈਮਾਨੀ

ਤਾਂ ਯਹੋਵਾਹ ਦਾ ਬਚਨ ਮੇਰੇ ਕੋਲ ਆਇਆ ੦
੨ ਕਿ ਜਾਹ ਅਰ ਯਰੂਸ਼ਲਮ ਦੇ ਕੰਨਾਂ ਵਿੱਚ ਪੁਕਾਰ
ਭਈ ਯਹੋਵਾਹ ਤਾਂ ਐਉਂ ਆਖਦਾ ਹੈ,—
ਮੈਂ ਤੇਰੀ ਜੁਆਨੀ ਦੀ ਕਿਰਪਾ, ਤੇਰੇ ਵਿਆਹ ਦੇ
ਪ੍ਰੇਮ ਨੂੰ ਚੇਤੇ ਕਰਦਾ ਹਾਂ,
ਭਈ ਤੂੰ ਉਜਾੜ ਵਿੱਚ ਮੇਰੇ ਪਿੱਛੇ ਪਿੱਛੇ ਚੱਲੀ,
ਉਸ ਧਰਤੀ ਵਿੱਚ ਜਿਹੜੀ ਬੀਜੀ ਨਹੀਂ ਗਈ ਸੀ ।
੩ ਇਸਰਾਏਲ ਯਹੋਵਾਹ ਲਈ ਪਵਿੱਤਰ ਸੀ,
ਉਹ ਦੀ ਪੈਦਾਵਾਰ ਦਾ ਪਹਿਲਾ ਫਲ,
ਉਹ ਦੇ ਖਾਣ ਵਾਲੇ ਸਾਰੇ ਦੋਸ਼ੀ ਠਹਿਰਨਗੇ,
ਓਹਨਾਂ ਉੱਤੇ ਬੁਰਿਆਈ ਆਵੇਗੀ,
ਯਹੋਵਾਹ ਦਾ ਵਾਕ ਹੈ ॥
੪ ਹੇ ਯਾਕੂਬ ਦੇ ਘਰਾਣੇ ਦਿਓ ਲੋਕੋ ਅਤੇ
ਇਸਰਾਏਲ ਦੇ ਘਰਾਣੇ ਦੇ ਸਾਰੇ ਟੱਬਰੋ, ਯਹੋਵਾਹ
੫ ਦੀ ਗੱਲ ਸੁਣੋ ੦ ਯਹੋਵਾਹ ਐਉਂ ਫ਼ਰਮਾਉਂਦਾ
ਹੈ,—
ਤੁਹਾਡੇ ਪਿਉ ਦਾਦਿਆਂ ਨੇ ਮੇਰੇ ਵਿੱਚ ਕੀ ਅਨਿਆਈ
ਲੱਭੀ,
ਜੋ ਓਹ ਮੈਥੋਂ ਦੂਰ ਚੱਲੇ ਗਏ,
ਅਤੇ ਫੋਕੀਆਂ ਗੱਲਾਂ ਪਿੱਛੇ ਲੱਗ ਕੇ ਫੋਕੇ ਬਣ
ਗਏ ?

੬ ਓਹਨਾਂ ਨੇ ਨਾ ਆਖਿਆ, ਯਹੋਵਾਹ ਕਿੱਥੇ ਹੈ ?
ਜਿਹੜਾ ਸਾਨੂੰ ਮਿਸਰ ਦੇਸ ਵਿੱਚੋਂ ਉਤਾਹਾਂ ਲੈ ਆਇਆ,
ਜਿਹ ਨੇ ਉਜਾੜ ਦੇ ਵਿੱਚੋਂ ਦੀ ਸਾਡੀ ਅਗਵਾਈ ਕੀਤੀ,
ਥਲ ਅਤੇ ਟੋਇਆਂ ਦੀ ਧਰਤੀ ਦੇ ਵਿੱਚੋਂ ਦੀ,
ਔੜ ਤੇ ਮੌਤ ਦੇ ਸਾਯੇ ਦੀ ਧਰਤੀ ਦੇ ਵਿੱਚੋਂ,
ਉਹ ਧਰਤੀ ਜਿਹ ਦੇ ਵਿੱਚੋਂ ਦੀ ਕੋਈ ਨਹੀਂ ਲੰਘਦਾ,
ਨਾ ਕੋਈ ਆਦਮੀ ਉੱਥੇ ਵੱਸਦਾ ਹੈ ।
੭ ਮੈਂ ਤੁਹਾਨੂੰ ਵਧੀਆ ਧਰਤੀ ਵਿੱਚ ਲਿਆਂਦਾ,
ਭਈ ਤੁਸੀਂ ਉਹ ਦੇ ਮੇਵੇ ਅਤੇ ਅੱਛੇ ਪਦਾਰਥ ਖਾਓ,
ਪਰ ਤੁਸਾਂ ਵੜ ਕੇ ਮੇਰੀ ਧਰਤੀ ਨੂੰ ਭਰਿਸ਼ਟ ਕੀਤਾ,
ਅਤੇ ਮੇਰੀ ਮੀਰਾਸ ਨੂੰ ਘਿਣਾਉਣਾ ਕੀਤਾ ।
੮ ਜਾਜਕਾਂ ਨੇ ਨਾ ਆਖਿਆ, ਯਹੋਵਾਹ ਕਿੱਥੇ ਹੈ ?
ਬਿਵਸਥਾ ਵਾਲਿਆਂ ਨੇ ਮੈਨੂੰ ਨਾ ਜਾਣਿਆ,
ਹਾਕਮਾਂ * ਨੇ ਮੇਰੇ ਵਿਰੁੱਧ ਅਪਰਾਧ ਕੀਤਾ,
ਨਬੀਆਂ ਨੇ ਬਆਲ ਦਾ ਨਾਉਂ ਲੈ ਕੇ ਅਗੰਮ ਵਾਕ ਕੀਤਾ,
ਓਹ ਓਹਨਾਂ ਚੀਜ਼ਾਂ ਦੇ ਪਿੱਛੇ ਲੱਗ ਗਏ ਜਿਨ੍ਹਾਂ ਤੋਂ ਲਾਭ ਨਹੀਂ ।
੯ ਏਸ ਲਈ ਮੈਂ ਫੇਰ ਤੁਹਾਡੇ ਨਾਲ ਝਗੜਾਂਗਾ,
ਯਹੋਵਾਹ ਦਾ ਵਾਕ ਹੈ,
ਮੈਂ ਤੁਹਾਡੇ ਪੁੱਤ੍ਰਾਂ ਦੇ ਪੁੱਤ੍ਰਾਂ ਨਾਲ ਝਗੜਾਂਗਾ ।
੧੦ ਕਿੱਤੀਮ ਦਿਆਂ ਟਾਪੂਆਂ ਵਿੱਚੋਂ ਲੰਘੋ ਅਤੇ ਵੇਖੋ,
ਯਾ ਕੇਦਾਰ ਨੂੰ ਘੱਲੋ ਅਤੇ ਬਹੁਤ ਗੌਹ ਨਾਲ ਸੋਚੋ,
ਅਤੇ ਵੇਖੋ ਭਈ ਅਜੇਹੀ ਗੱਲ ਕਿਤੇ ਹੋਈ ਹੈ !
੧੧ ਕੀ ਕਿਸੇ ਕੌਮ ਨੇ ਆਪਣੇ ਦਿਓਤਿਆਂ ਨੂੰ ਬਦਲ ਦਿੱਤਾ,
ਭਾਵੇਂ ਓਹ ਦਿਓਤੇ ਵੀ ਨਹੀਂ ਸਨ ?
ਪਰ ਮੇਰੀ ਪਰਜਾ ਨੇ ਆਪਣੇ ਪਰਤਾਪ ਨੂੰ ਉਸ ਦੇ ਲਈ ਬਦਲ ਦਿੱਤਾ,
ਜਿਸ ਤੋਂ ਕੁਝ ਲਾਭ ਨਹੀਂ ।

* ਇਬਰ., ਅਯਾਲੀਆਂ ਨੇ ।

੧੨ ਹੇ ਅਕਾਸ਼ੋ, ਏਸ ਉੱਤੇ ਹੈਰਾਨ ਹੋਵੋ,
ਬਹੁਤ ਡਰ ਜਾਓ ਤੇ ਉੱਕੇ ਵਿਰਾਨ ਹੋ ਜਾਓ !
ਯਹੋਵਾਹ ਦਾ ਵਾਕ ਹੈ ।
੧੩ ਮੇਰੀ ਪਰਜਾ ਨੇ ਦੋ ਬੁਰਿਆਈਆਂ ਜੋ ਕੀਤੀਆਂ,
ਓਹਨਾਂ ਨੇ ਮੈਨੂੰ ਤਿਆਗ ਦਿੱਤਾ,
ਜੀਉਂਦੇ ਪਾਣੀ ਦੇ ਸੋਤੇ ਨੂੰ,
ਆਪਣੇ ਲਈ ਚੁਬੱਚੇ ਪੁੱਟੇ,
ਟੁੱਟੇ ਹੋਏ ਚੁਬੱਚੇ,
ਜਿਨ੍ਹਾਂ ਵਿੱਚ ਪਾਣੀ ਨਹੀਂ ਠਹਿਰਦਾ ॥
੧੪ ਕੀ ਇਸਰਾਏਲ ਗੁਲਾਮ ਹੈ ?
ਯਾ ਉਹ ਘਰ ਜੰਮ ਹੈ ?
ਉਹ ਕਿਉਂ ਲੁੱਟ ਬਣਿਆ ?
੧੫ ਜੁਆਨ ਬਬਰ ਸ਼ੇਰ ਉਹ ਦੇ ਉੱਤੇ ਭੁੱਬਾਂ ਮਾਰਦੇ,
ਓਹਨਾਂ ਨੇ ਆਪਣੀ ਅਵਾਜ਼ ਕੱਢੀ,
ਓਹਨਾਂ ਨੇ ਉਹ ਦਾ ਦੇਸ ਖਰਾਬਾ ਬਣਾ ਦਿੱਤਾ,
ਉਹ ਦੇ ਸ਼ਹਿਰ ਸਾੜੇ ਹੋਏ ਹਨ,
ਅਤੇ ਵੱਸਣ ਵਾਲਾ ਕੋਈ ਨਹੀਂ ।
੧੬ ਨਾਲੇ ਨੋਫ ਅਰ ਤਹਫਨੇਸ ਦੀ ਅੰਸ ਨੇ,
ਤੇਰੇ ਸਿਰ ਦੀ ਖੋਪਰੀ ਭੰਨੀ ।
੧੭ ਕੀ ਤੂੰ ਆਪ ਹੀ ਏਹ ਆਪਣੇ ਉੱਤੇ ਨਹੀਂ ਲਿਆਈ,
ਯਹੋਵਾਹ ਆਪਣੇ ਪਰਮੇਸ਼ੁਰ ਦੇ ਤਿਆਗਣ ਦੇ ਕਾਰਨ
ਜਦ ਉਹ ਤੈਨੂੰ ਰਾਹੇ ਰਾਹ ਲਈ ਜਾਂਦਾ ਸੀ ?
੧੮ ਹੁਣ ਮਿਸਰ ਦੇ ਰਾਹ ਤੋਂ ਤੈਨੂੰ ਕੀ ਲਾਭ ਹੈ,
ਭਈ ਤੂੰ ਨੀਲ ਦਾ ਪਾਣੀ ਪੀਵੇਂ ?
ਅਤੇ ਅੱਸ਼ੂਰ ਦੇ ਰਾਹ ਤੋਂ ਤੈਨੂੰ ਕੀ ਲਾਭ ਹੈ,
ਭਈ ਤੂੰ ਦਰਿਆ ਦਾ ਪਾਣੀ ਪੀਵੇਂ ?
੧੯ ਤੇਰੀ ਬੁਰਿਆਈ ਤੈਨੂੰ ਝਿੜਕੇਗੀ,
ਤੇਰਾ ਫਿਰ ਜਾਣਾ ਤੈਨੂੰ ਝਾੜ ਪਾਵੇਗਾ,
ਜਾਣ ਅਤੇ ਵੇਖ ਕਿ ਏਹ ਬੁਰੀ ਅਤੇ ਕੌੜੀ ਗੱਲ ਹੈ,
ਭਈ ਤੈਂ ਯਹੋਵਾਹ ਆਪਣੇ ਪਰਮੇਸ਼ੁਰ ਨੂੰ ਤਿਆਗ ਦਿੱਤਾ,
ਅਤੇ ਤੈਨੂੰ ਮੇਰਾ ਡੈ ਨਹੀਂ,
ਸੈਨਾਂ ਦੇ ਪ੍ਰਭੁ ਯਹੋਵਾਹ ਦਾ ਵਾਕ ਹੈ ।
੨੦ ਤੈਂ ਤਾਂ ਚਿਰੋਕਣਾ ਆਪਣਾ ਜੂਲਾ ਭੰਨ ਛੱਡਿਆ,
ਅਤੇ ਆਪਣੇ ਬੰਨ੍ਹ ਤੋੜ ਸੁੱਟੇ ।

ਤੂੰ ਆਖਿਆ, ਮੈਂ ਟਹਿਲ ਨਾ ਕਰਾਂਗੀ !
ਹਾਂ, ਤੂੰ ਹਰ ਉੱਚੇ ਟਿੱਬੇ ਉੱਤੇ,
ਅਤੇ ਹਰ ਹਰੇ ਰੁੱਖ ਹੇਠ ਜ਼ਨਾਹ ਲਈ ਝੁਕ ਗਈ ।
੨੧ ਮੈਂ ਤੈਨੂੰ ਇੱਕ ਖਰੀ ਦਾਖ ਕਰਕੇ ਲਾਇਆ ।
ਜੋ ਸਰਾਸਰ ਖਾਲਸ ਬੀ ਤੋਂ ਸੀ,
ਫੇਰ ਤੂੰ ਕਿਵੇਂ ਮੇਰੇ ਲਈ ਇੱਕ ਜੰਗਲੀ ਦਾਖ
ਦੀਆਂ ਵਿਗੜੀਆਂ ਹੋਈਆਂ ਕੁੰਬਲਾਂ ਵਿੱਚ ਬਦਲ ਗਈ ?
੨੨ ਭਾਵੇਂ ਤੂੰ ਆਪਣੇ ਆਪ ਨੂੰ ਸੱਜੀ ਨਾਲ ਧੋਵੇਂ
ਅਤੇ ਬਹੁਤਾ ਸਾਬਣ ਵਰਤੇਂ,
ਤਾਂ ਵੀ ਤੇਰੀ ਬਦੀ ਦਾ ਦਾਗ ਮੇਰੇ ਸਾਹਮਣੇ ਰਹਿੰਦਾ ਹੈ,
ਪ੍ਰਭੁ ਯਹੋਵਾਹ ਦਾ ਵਾਕ ਹੈ ।
੨੩ ਤੂੰ ਕਿਵੇਂ ਆਖ ਸੱਕਦੀ ਹੈਂ, ਮੈਂ ਭਰਿਸ਼ਟ ਨਹੀਂ ਹੋਈ,
ਮੈਂ ਬਆਲਾਂ ਦੇ ਪਿੱਛੇ ਨਹੀਂ ਗਈ ?
ਵਾਦੀ ਵਿੱਚ ਆਪਣੇ ਰਾਹ ਨੂੰ ਵੇਖ,
ਜਾਣ ਲੈ ਕਿ ਤੈਂ ਕੀ ਕੁਝ ਕੀਤਾ ਹੈ,
ਤੂੰ ਆਪਣਿਆਂ ਰਾਹਾਂ ਵਿੱਚ ਫਿਰਨ ਵਾਲੀ ਇੱਕ ਤੇਜ਼ ਊਠਣੀ ਹੈਂ !
੨੪ ਇੱਕ ਜੰਗਲੀ ਖੋਤੀ ਜਿਹੜੀ ਉਜਾੜ ਦੀ ਗਿੱਝੀ ਹੋਈ ਹੈ,
ਜੋ ਆਪਣੇ ਵੇਗ ਵਿੱਚ ਹਵਾ ਨੂੰ ਸੁੰਘਦੀ ਹੈ,
ਉਹ ਦੀ ਮਸਤੀ ਦੇ ਵੇਲੇ ਕੌਣ ਉਹ ਨੂੰ ਡੱਕ ਸੱਕਦਾ ਹੈ ?
ਉਹ ਦੇ ਸਾਰੇ ਭਾਲਣ ਵਾਲੇ ਨਹੀਂ ਥੱਕਣਗੇ,
ਉਹ ਦੇ ਮਹੀਨੇ ਵਿੱਚ ਓਹ ਉਹ ਨੂੰ ਪਾ ਲੈਣਗੇ ।
੨੫ ਤੂੰ ਆਪਣੇ ਪੈਰਾਂ ਨੂੰ ਨੰਗੇ ਹੋਣ ਤੋਂ,
ਅਤੇ ਆਪਣੇ ਸੰਘ ਨੂੰ ਤਰੇਹ ਤੋਂ ਬਚਾ ।
ਪਰ ਤੈਂ ਆਖਿਆ, ਕੁਝ ਆਸ ਨਹੀਂ,
ਮੈਂ ਪਰਦੇਸੀਆਂ ਨੂੰ ਪਿਆਰ ਜੋ ਕੀਤਾ,
ਮੈਂ ਓਹਨਾਂ ਦੇ ਪਿੱਛੇ ਜਾਵਾਂਗੀ ॥
੨੬ ਜਿਵੇਂ ਚੋਰ ਜਦ ਫੜਿਆ ਜਾਵੇ ਸ਼ਰਮਿੰਦਾ ਹੁੰਦਾ ਹੈ,
ਤਿਵੇਂ ਇਸਰਾਏਲ ਦਾ ਘਰਾਣਾ,
ਓਹ, ਓਹਨਾਂ ਦੇ ਪਾਤਸ਼ਾਹ, ਓਹਨਾਂ ਦੇ ਸਰਦਾਰ, ਓਹਨਾਂ ਦੇ ਜਾਜਕ,
ਅਤੇ ਓਹਨਾਂ ਦੇ ਨਬੀ ਸ਼ਰਮਿੰਦੇ ਹੋਣਗੇ ।
੨੭ ਓਹ ਰੁੱਖ ਨੂੰ ਆਖਦੇ ਹਨ, ਤੂੰ ਮੇਰਾ ਪਿਤਾ ਹੈਂ,
ਅਤੇ ਪੱਥਰ ਨੂੰ, ਤੈਂ ਮੈਨੂੰ ਜਣਿਆ !
ਓਹਨਾਂ ਨੇ ਆਪਣੀ ਪਿੱਠ ਮੇਰੀ ਵੱਲ ਕੀਤੀ ਅਰ ਆਪਣਾ ਮੂੰਹ ਨਹੀਂ,
ਪਰ ਬਿਪਤਾ ਦੇ ਵੇਲੇ ਓਹ ਆਖਣਗੇ, ਉੱਠ ਤੇ ਸਾਨੂੰ ਬਚਾ ।
੨੮ ਕਿੱਥੇ ਹਨ ਤੇਰੇ ਦਿਓਤੇ ਜਿਨ੍ਹਾਂ ਨੂੰ ਤੈਂ ਆਪਣੇ ਲਈ ਬਣਾਇਆ ?
ਓਹ ਉੱਠਣ ਜੇ ਓਹ ਤੇਰੀ ਬਿਪਤਾ ਦੇ ਵੇਲੇ ਤੈਨੂੰ ਬਚਾ ਸੱਕਣ ।
ਹੇ ਯਹੂਦਾਹ, ਜਿੰਨੇ ਕੁ ਤੇਰੇ ਸ਼ਹਿਰ ਹਨ, ਉੱਨੇ ਤੇਰੇ ਦਿਓਤੇ ਹਨ ! ॥
੨੯ ਤੁਸੀਂ ਕਿਉਂ ਮੇਰੇ ਨਾਲ ਝਗੜੋਗੇ ?
ਤੁਸੀਂ ਸਭ ਦੇ ਸਭ ਮੇਰੇ ਅਪਰਾਧੀ ਹੋ ਗਏ,
ਯਹੋਵਾਹ ਦਾ ਵਾਕ ਹੈ ।
੩੦ ਮੈਂ ਐਵੇਂ ਕਿਵੇਂ ਤੇਰੇ ਪੁੱਤ੍ਰਾਂ ਨੂੰ ਮਾਰਿਆ,
ਓਹ ਸੌਰੇ ਨਹੀਂ ;
ਤੁਹਾਡੀ ਆਪਣੀ ਤਲਵਾਰ ਤੁਹਾਡੇ ਨਬੀਆਂ ਨੂੰ
ਹੜੱਪ ਕਰਨ ਵਾਲੇ ਬਬਰ ਸ਼ੇਰ ਵਾਂਙੁ ਖਾ ਗਈ ।
੩੧ ਓਏ ਤੁਸੀਂ ਜਿਹੜੇ ਏਸ ਪੀੜ੍ਹੀ ਦੇ ਹੋ,
ਯਹੋਵਾਹ ਦੇ ਬਚਨ ਦਾ ਧਿਆਨ ਕਰੋ ।
ਕੀ ਮੈਂ ਇਸਰਾਏਲ ਲਈ ਉਜਾੜ,
ਯਾ ਗੂੜ੍ਹੇ ਅਨ੍ਹੇਰ ਦੀ ਧਰਤੀ ਹੋਇਆ ਹਾਂ ?
ਤਦ ਮੇਰੀ ਪਰਜਾ ਕਿਉਂ ਆਖਦੀ ਹੈ, ਅਸੀਂ ਤਾਂ ਅਜ਼ਾਦ ਹਾਂ,
ਅਸੀਂ ਫੇਰ ਤੇਰੇ ਕੋਲ ਨਾ ਆਵਾਂਗੇ ?
੩੨ ਕੀ ਕੋਈ ਕੁਆਰੀ ਆਪਣੇ ਗਹਿਣੇ,
ਯਾ ਲਾੜੀ ਆਪਣਾ ਸਿੰਗਾਰ ਭੁੱਲ ਸੱਕਦੀ ਹੈ ?
ਪਰ ਮੇਰੀ ਪਰਜਾ ਨੇ ਅਣਗਿਣਤ ਦਿਨਾਂ ਤੋਂ ਮੈਨੂੰ ਭੁਲਾ ਛੱਡਿਆ ਹੈ ।
੩੩ ਤੂੰ ਕਿਵੇਂ ਆਪਣੇ ਪ੍ਰੇਮੀਆਂ ਦੇ ਭਾਲਣ ਲਈ ਆਪਣੇ ਰਾਹ ਸੁਆਰਦੀ ਹੈਂ !
ਭਈ ਤੂੰ ਬੁਰੀਆਂ ਤੀਵੀਆਂ ਨੂੰ ਆਪਣੇ ਰਾਹ ਸਿਖਾਏ ਹਨ !
੩੪ ਨਾਲੇ ਤੇਰੇ ਪੱਲੇ ਉੱਤੇ ਬੇਦੋਸ਼ ਕੰਗਾਲਾਂ ਦੀਆਂ ਜਾਨਾਂ ਦਾ ਲਹੂ ਲੱਭਿਆ,

ਤੈਂ ਓਹਨਾਂ ਨੂੰ ਸੰਨ੍ਹ ਲਾਉਂਦਿਆਂ ਨਹੀਂ ਡਿੱਠਾ,
ਪਰ ਏਹਨਾਂ ਸਾਰੀਆਂ ਗੱਲਾਂ ਦੇ ਹੁੰਦਿਆਂ,
੩੫ ਤੂੰ ਆਖਦੀ ਹੈਂ, ਮੈਂ ਬੇਦੋਸ਼ੀ ਹਾਂ !
ਸੱਚ ਮੁੱਚ ਉਹ ਦਾ ਕ੍ਰੋਧ ਮੈਥੋਂ ਟਲ ਗਿਆ ਹੈ ।
ਵੇਖ, ਮੈਂ ਤੈਨੂੰ ਨਿਆਉਂ ਵਿੱਚ ਲਿਆਵਾਂਗਾ,
ਕਿਉਂ ਕਿ ਤੈਂ ਆਖਿਆ, ਮੈਂ ਪਾਪ ਨਹੀਂ ਕੀਤਾ ।
੩੬ ਤੂੰ ਆਪਣਾ ਰਾਹ ਬਦਲਣ ਲਈ ਕਿਉਂ ਬਹੁਤ ਬੇਚੈਨ ਫਿਰਦੀ ਹੈਂ ?
ਤੂੰ ਮਿਸਰ ਤੋਂ ਵੀ ਲੱਜਿਆਵਾਨ ਹੋਵੇਂਗੀ,
ਜਿਵੇਂ ਅੱਸ਼ੂਰ ਤੋਂ ਲੱਜਿਆਵਾਨ ਹੋਈ ਸੈਂ ।
੩੭ ਉੱਥੋਂ ਵੀ ਤੂੰ ਸਿਰ ਉੱਤੇ ਆਪਣੇ ਹੱਥ ਰੱਖ ਕੇ ਨਿੱਕਲੇਂਗੀ,
ਕਿਉਂ ਜੋ ਯਹੋਵਾਹ ਨੇ ਓਹਨਾਂ ਨੂੰ ਰੱਦ ਦਿੱਤਾ,
ਜਿਨ੍ਹਾਂ ਉੱਤੇ ਤੈਂ ਭਰੋਸਾ ਕੀਤਾ,
ਤੂੰ ਓਹਨਾਂ ਨਾਲ ਸਫਲ ਨਾ ਹੋਵੇਂਗੀ ॥

## ੩

### ਯਹੂਦਾਹ ਦੀ ਵੱਡੀ ਬੇਈਮਾਨੀ । ਤੋਬਾ ਲਈ ਪੁਕਾਰ

ਆਖਦੇ ਹਨ ਕਿ ਜੇ ਕੋਈ ਆਪਣੀ ਤੀਵੀਂ ਨੂੰ ਛੱਡ ਦੇਵੇ,
ਅਤੇ ਉਹ ਉਸ ਦੇ ਕੋਲੋਂ ਚੱਲੀ ਜਾਵੇ,
ਅਤੇ ਕਿਸੇ ਹੋਰ ਦੀ ਤੀਵੀਂ ਹੋ ਜਾਵੇ,
ਕੀ ਉਹ ਆਦਮੀ ਉਸ ਕੋਲ ਫੇਰ ਮੁੜ ਜਾਵੇਗਾ ?
ਕੀ ਉਹ ਦੇਸ ਬਹੁਤਾ ਭਰਿਸ਼ਟ ਨਾ ਹੋ ਜਾਵੇਗਾ ?
ਤੈਂ ਤਾਂ ਬਹੁਤਿਆਂ ਯਾਰਾਂ ਨਾਲ ਜ਼ਨਾਹ ਕੀਤਾ,—
ਤੂੰ ਤਾਂ ਮੇਰੀ ਵੱਲ ਮੁੜੇਂਗੀ ?
ਯਹੋਵਾਹ ਦਾ ਵਾਕ ਹੈ ।
੨ ਉਚਿਆਈਆਂ ਵੱਲ ਆਪਣੀਆਂ ਅੱਖਾਂ ਚੁੱਕ, ਤੇ ਵੇਖ !
ਉਹ ਕਿਹੜਾ ਥਾਂ ਹੈ ਜਿੱਥੇ ਤੂੰ ਭਿੱਟੀ ਨਹੀਂ ਗਈ ?
ਤੂੰ ਰਾਹਾਂ ਵਿੱਚ ਉਨ੍ਹਾਂ ਲਈ ਬੈਠੀ,
ਜਿਵੇਂ ਕੋਈ ਅਰਬੀ ਉਜਾੜ ਵਿੱਚ ।
ਤੈਂ ਆਪਣੇ ਜ਼ਨਾਹ ਤੇ ਬੁਰਿਆਈ ਨਾਲ ਦੇਸ ਨੂੰ ਭਰਿਸ਼ਟ ਕੀਤਾ ।
੩ ਏਸੇ ਲਈ ਪੁਹਾਰ ਵਾਲਾ ਮੀਂਹ ਨਹੀਂ ਪੈਂਦਾ,
ਅਤੇ ਆਖਰੀ ਬਰਸਾਤ ਨਹੀਂ ਹੋਈ ।
ਤੇਰਾ ਮੱਥਾ ਕੰਜਰੀ ਦਾ ਹੈ,
ਤੂੰ ਸ਼ਰਮ ਖਾਣ ਤੋਂ ਮੁੱਕਰ ਗਈ ।
੪ ਕੀ ਤੂੰ ਹੁਣ ਤੋਂ ਮੈਨੂੰ ਨਾ ਪੁਕਾਰੇਂਗੀ,
ਹੇ ਪਿਤਾ, ਤੂੰ ਮੇਰੀ ਜੁਆਨੀ ਦਾ ਸਾਥੀ ਹੈ ?
੫ ਕੀ ਉਹ ਦਾ ਗੁੱਸਾ ਸਦਾ ਤੀਕ ਰਹੇਗਾ ?
ਕੀ ਉਹ ਅਖੀਰ ਤੀਕ ਖਿੱਝਦਾ ਰਹੇਗਾ ?
ਵੇਖ, ਤੂੰ ਇਉਂ ਤਾਂ ਬੋਲੀ,
ਪਰ ਜਿੰਨੀਆਂ ਕਰ ਸੱਕੀ ਤੈਂ ਬੁਰਿਆਈਆਂ ਕੀਤੀਆਂ ॥
੬ ਯੋਸ਼ੀਯਾਹ ਪਾਤਸ਼ਾਹ ਦੇ ਦਿਨਾਂ ਵਿੱਚ ਯਹੋਵਾਹ
ਨੇ ਮੈਨੂੰ ਆਖਿਆ, ਕੀ ਤੈਂ ਵੇਖਿਆ ਜੋ ਆਕੀ
ਇਸਰਾਏਲ ਨੇ ਕੀਤਾ ? ਉਹ ਹਰੇਕ ਉੱਚੇ ਪਹਾੜ
ਉੱਤੇ ਅਤੇ ਹਰ ਹਰੇ ਰੁੱਖ ਹੇਠ ਗਈ ਅਤੇ ਉੱਥੇ
੭ ਜ਼ਨਾਹ ਕੀਤਾ ੦ ਤਾਂ ਮੈਂ ਆਖਿਆ, ਏਹ ਸਭ ਕੁਝ
ਕਰਨ ਦੇ ਪਿੱਛੋਂ ਉਹ ਮੇਰੀ ਵੱਲ ਮੁੜੇਗੀ ਪਰ ਉਹ
ਨਾ ਮੁੜੀ ਤਾਂ ਉਹ ਦੀ ਚਾਲ ਬਾਜ਼ ਭੈਣ ਯਹੂਦਾਹ ਨੇ
੮ ਏਹ ਵੇਖਿਆ ੦ ਮੈਂ ਏਹ ਵੇਖਿਆ ਕਿ ਜਦ ਆਕੀ
ਇਸਰਾਏਲ ਦੀ ਸਾਰੀ ਜ਼ਨਾਹ ਕਾਰੀ ਦੇ ਕਾਰਨ
ਮੈਂ ਉਹ ਨੂੰ ਕੱਢ ਦਿੱਤਾ ਅਤੇ ਤਿਆਗ ਪੱਤ੍ਰੀ ਉਹ ਨੂੰ
ਦੇ ਦਿੱਤੀ ਤਾਂ ਵੀ ਉਹ ਦੀ ਚਾਲ ਬਾਜ਼ ਭੈਣ
ਯਹੂਦਾਹ ਨਾ ਡਰੀ ਸਗੋਂ ਉਸ ਵੀ ਜਾ ਕੇ ਜ਼ਨਾਹ
੯ ਕੀਤਾ ੦ ਤਾਂ ਐਉਂ ਹੋਇਆ ਕਿ ਏਸ ਲਈ ਜੋ ਉਹ
ਨੂੰ ਜ਼ਨਾਹ ਕਾਰੀ ਇੱਕ ਹਲਕੀ ਚੀਜ਼ ਲੱਗੀ ਤਾਂ ਦੇਸ
ਭਰਿਸ਼ਟ ਕੀਤਾ ਗਿਆ ਜਦੋਂ ਉਹ ਨੇ ਪੱਥਰਾਂ ਅਤੇ
੧੦ ਰੁੱਖਾਂ ਨਾਲ ਜ਼ਨਾਹ ਕੀਤਾ ! ੦ ਏਸ ਸਾਰੇ ਦੇ ਹੁੰਦਿਆਂ
ਤੇ ਵੀ ਉਹ ਦੀ ਚਾਲ ਬਾਜ਼ ਭੈਣ ਪੂਰੇ ਦਿਲ ਨਾਲ
ਮੇਰੀ ਵੱਲ ਨਾ ਮੁੜੀ ਸਗੋਂ ਮਕਰ ਨਾਲ, ਯਹੋਵਾਹ ਦਾ
ਵਾਕ ਹੈ ॥
੧੧ ਤਾਂ ਯਹੋਵਾਹ ਨੇ ਮੈਨੂੰ ਆਖਿਆ ਕਿ ਆਕੀ
ਇਸਰਾਏਲ ਨੇ ਚਾਲ ਬਾਜ਼ ਯਹੂਦਾਹ ਨਾਲੋਂ ਆਪਣੇ
੧੨ ਆਪ ਨੂੰ ਵੱਧ ਧਰਮੀ ਵਿਖਾਇਆ ਹੈ ੦ ਜਾਹ, ਉੱਤਰ
ਵੱਲ ਇਨ੍ਹਾਂ ਗੱਲਾਂ ਦਾ ਪਰਚਾਰ ਕਰ ਅਤੇ ਆਖ,—
ਮੁੜ, ਹੇ ਆਕੀ ਇਸਰਾਏਲ,
ਯਹੋਵਾਹ ਦਾ ਵਾਕ ਹੈ,
ਮੈਂ ਨਹਿਰੀਆਂ ਵੱਟ ਕੇ ਤੈਨੂੰ ਨਾ ਵੇਖਾਂਗਾ,
ਮੈਂ ਦਿਆਲੂ ਜੋ ਹਾਂ,

ਯਹੋਵਾਹ ਦਾ ਵਾਕ ਹੈ,
ਮੈਂ ਸਦਾ ਤੀਕ ਗੁੱਸਾ ਨਾ ਰੱਖਾਂਗਾ ।
੧੩ ਤੇਰਾ ਆਪਣੀ ਬੁਰਿਆਈ ਨੂੰ ਮੰਨ ਲੈ,
ਕਿ ਤੂੰ ਯਹੋਵਾਹ ਆਪਣੇ ਪਰਮੇਸ਼ੁਰ ਦੇ ਵਿਰੁੱਧ
ਅਪਰਾਧੀ ਹੋਈ,
ਅਤੇ ਤੈਂ ਆਪਣੀਆਂ ਮਿਹਰਬਾਨੀਆਂ ਨੂੰ ਓਪਰਿਆਂ
ਲਈ,
ਹਰ ਹਰੇ ਰੁੱਖ ਦੇ ਹੇਠ ਖਲਾਰਿਆ,
ਅਤੇ ਮੇਰੀ ਅਵਾਜ਼ ਨਹੀਂ ਸੁਣੀ,
ਯਹੋਵਾਹ ਦਾ ਵਾਕ ਹੈ ॥
੧੪ ਹੇ ਬੇਈਮਾਨ ਪੁੱਤ੍ਰੋ, ਮੁੜੋ,
ਯਹੋਵਾਹ ਦਾ ਵਾਕ ਹੈ,
ਮੈਂ ਤੁਹਾਡਾ ਮਾਲਕ ਜੋ ਹਾਂ,
ਮੈਂ ਤੁਹਾਡੇ ਵਿੱਚੋਂ ਲਵਾਂਗਾ,
ਹਰ ਸ਼ਹਿਰ ਵਿੱਚੋਂ ਇੱਕ ਅਤੇ ਹਰ ਟੱਬਰ ਵਿੱਚੋਂ ਦੋ,
ਅਤੇ ਮੈਂ ਤੁਹਾਨੂੰ ਸੀਯੋਨ ਵਿੱਚ ਲਿਆਵਾਂਗਾ ॥
੧੫ ਮੈਂ ਤੁਹਾਨੂੰ ਆਪਣੇ ਦਿਲ ਦੇ ਅਨੁਸਾਰ ਆਜੜੀ
ਦਿਆਂਗਾ ਜਿਹੜੇ ਤੁਹਾਨੂੰ ਗਿਆਨ ਅਤੇ ਸਮਝ ਨਾਲ
੧੬ ਚਰਾਉਣਗੇ o ਤਾਂ ਐਉਂ ਹੋਵੇਗਾ ਕਿ ਜਦ ਤੁਸੀਂ ਉਸ
ਦੇਸ ਵਿੱਚ ਵਧ ਜਾਓਗੇ ਅਤੇ ਬਹੁਤ ਹੋ ਜਾਓਗੇ
ਉਨ੍ਹੀਂ ਦਿਨੀਂ, ਯਹੋਵਾਹ ਦਾ ਵਾਕ ਹੈ, ਓਹ ਫੇਰ
ਨਾ ਆਖਣਗੇ "ਯਹੋਵਾਹ ਦੇ ਨੇਮ ਦਾ ਸੰਦੂਕ",
ਨਾ ਉਹ ਓਹਨਾਂ ਦੇ ਮਨ ਵਿੱਚ ਆਵੇਗਾ, ਨਾ ਉਹ ਨੂੰ
ਚੇਤੇ ਕਰਨਗੇ, ਨਾ ਉਹ ਦੀ ਵੇਖ ਭਾਲ ਕਰਨਗੇ, ਨਾ
੧੭ ਉਹ ਫੇਰ ਬਣਾਇਆ ਜਾਵੇਗਾ o ਉਸ ਵੇਲੇ ਓਹ
ਯਰੂਸ਼ਲਮ ਨੂੰ "ਯਹੋਵਾਹ ਦਾ ਸਿੰਘਾਸਣ" ਆਖਣਗੇ
ਅਤੇ ਉਹ ਦੇ ਕੋਲ ਯਹੋਵਾਹ ਦੇ ਨਾਮ ਉੱਤੇ ਸਾਰੀਆਂ
ਕੌਮਾਂ ਯਰੂਸ਼ਲਮ ਵਿੱਚ ਇਕੱਠੀਆਂ ਹੋਣਗੀਆਂ ।
ਓਹ ਫੇਰ ਆਪਣੇ ਬੁਰੇ ਦਿਲ ਦੀ ਅੜੀ ਪਿੱਛੇ ਨਾ
੧੮ ਚੱਲਣਗੀਆਂ o ਓਹਨਾਂ ਦਿਨਾਂ ਵਿੱਚ ਯਹੂਦਾਹ ਦਾ
ਘਰਾਣਾ ਇਸਰਾਏਲ ਦੇ ਘਰਾਣੇ ਨਾਲ ਚੱਲੇਗਾ, ਓਹ
ਮਿਲ ਕੇ ਉੱਤਰ ਦੇ ਦੇਸ ਤੋਂ ਉਸ ਦੇਸ ਵਿੱਚ ਆਉਣਗੇ
ਜਿਹੜਾ ਮੈਂ ਓਹਨਾਂ ਦੇ ਪਿਉ ਦਾਦਿਆਂ ਨੂੰ ਮਿਲਖ
ਵਿੱਚ ਦਿੱਤਾ ॥
੧੯ ਮੈਂ ਤਾਂ ਆਖਿਆ ਸੀ,—
ਮੈਂ ਕਿਵੇਂ ਤੈਨੂੰ ਆਪਣੇ ਪੁੱਤ੍ਰਾਂ ਵਿੱਚ ਰਲਾਵਾਂ,
ਅਤੇ ਤੈਨੂੰ ਇੱਕ ਚੰਗੀ ਧਰਤੀ ਦੇਵਾਂ,
ਕੌਮਾਂ ਦੀਆਂ ਸੈਨਾਂ ਦੀ ਸ਼ਾਨਦਾਰ ਧਰਤੀ ਦੀ
ਮਿਲਖ !
ਮੈਂ ਆਖਿਆ ਕਿ ਤੁਸੀਂ ਮੈਨੂੰ ਆਪਣਾ ਪਿਤਾ ਸੱਦੋਗੇ,
ਅਤੇ ਮੇਰੇ ਪਿੱਛੇ ਚੱਲਣ ਤੋਂ ਫਿਰ ਨਾ ਜਾਓਗੇ ।
੨੦ ਸੱਚ ਮੁੱਚ ਜਿਵੇਂ ਕੋਈ ਤੀਵੀਂ ਆਪਣੇ ਭਰਤੇ ਨਾਲ
ਬੇਈਮਾਨੀ ਕਰਦੀ ਹੈ,
ਹੇ ਇਸਰਾਏਲ ਦੇ ਘਰਾਣੇ, ਤਿਵੇਂ ਹੀ ਤੁਸਾਂ ਮੇਰੇ ਨਾਲ
ਬੇਈਮਾਨੀ ਕੀਤੀ,
ਯਹੋਵਾਹ ਦਾ ਵਾਕ ਹੈ ।
੨੧ ਉਚਿਆਈਆਂ ਤੋਂ ਇੱਕ ਅਵਾਜ਼ ਸੁਣਾਈ ਦਿੰਦੀ ਹੈ,
ਇਸਰਾਏਲ ਦੇ ਪੁੱਤ੍ਰਾਂ ਦੇ ਰੋਣ ਅਤੇ ਤਰਲਿਆਂ ਦੀ,
ਓਹਨਾਂ ਨੇ ਆਪਣਾ ਰਾਹ ਜੋ ਵਿਗਾੜ ਲਿਆ,
ਅਤੇ ਯਹੋਵਾਹ ਆਪਣੇ ਪਰਮੇਸ਼ੁਰ ਨੂੰ ਭੁਲਾ ਦਿੱਤਾ ।
੨੨ ਹੇ ਫਿਰਤੂ ਪੁੱਤ੍ਰੋ, ਮੁੜੋ,
ਮੈਂ ਤੁਹਾਡੇ ਫਿਰਨ ਦਾ ਦਵਾ ਦਾਰੂ ਕਰਾਂਗਾ।
ਵੇਖ, ਅਸੀਂ ਤੇਰੇ ਕੋਲ ਆਏ ਹਾਂ,
ਤੂੰ ਸਾਡਾ ਯਹੋਵਾਹ ਪਰਮੇਸ਼ੁਰ ਜੋ ਹੈਂ।
੨੩ ਸੱਚ ਮੁੱਚ ਟਿੱਲਿਆਂ ਅਤੇ ਪਹਾੜਾਂ ਦਾ ਰੌਲਾ ਧੋਖਾ ਹੈ,
ਪਰ ਸੱਚ ਮੁੱਚ ਇਸਰਾਏਲ ਦੀ ਮੁਕਤੀ ਯਹੋਵਾਹ ਸਾਡੇ
ਪਰਮੇਸ਼ੁਰ ਵੱਲੋਂ ਹੈ ॥
੨੪ ਪਰ ਉਸ ਘਿਣਾਉਣੀ ਵਸਤੂ ਨੇ ਸਾਡੀ ਜੁਆਨੀ
ਤੋਂ ਲੈ ਕੇ ਸਾਡੇ ਪਿਉ ਦਾਦਿਆਂ ਦੀ ਮਿਹਨਤ ਨੂੰ ਅਤੇ
ਓਹਨਾਂ ਦਿਆਂ ਇੱਜੜਾਂ ਅਰ ਓਹਨਾਂ ਦਿਆਂ
ਚੌਣਿਆਂ ਅਤੇ ਓਹਨਾਂ ਦਿਆਂ ਪੁੱਤ੍ਰਾਂ ਧੀਆਂ ਨੂੰ ਭੱਖ
੨੫ ਲਿਆ ਹੈ o ਅਸੀਂ ਆਪਣੀ ਸ਼ਰਮ ਵਿੱਚ ਲੰਮੇ ਪੈ
ਜਾਈਏ ਅਤੇ ਘਬਰਾਹਟ ਸਾਨੂੰ ਕੱਜ ਲਵੇ, ਅਸਾਂ
ਯਹੋਵਾਹ ਆਪਣੇ ਪਰਮੇਸ਼ੁਰ ਦਾ ਪਾਪ ਜੋ ਕੀਤਾ,
ਅਸਾਂ ਤੇ ਸਾਡੇ ਪਿਉ ਦਾਦਿਆਂ ਨੇ ਜੁਆਨੀ ਤੋਂ ਅੱਜ
ਦੇ ਦਿਨ ਤੀਕ, ਅਤੇ ਅਸਾਂ ਯਹੋਵਾਹ ਆਪਣੇ
ਪਰਮੇਸ਼ੁਰ ਦੀ ਅਵਾਜ਼ ਨਹੀਂ ਸੁਣੀ ॥

## ੪ ਹੋਣ ਵਾਲਾ ਧਾਵਾ

ਹੇ ਇਸਰਾਏਲ, ਜੇ ਤੂੰ ਮੁੜੇਂ,
ਯਹੋਵਾਹ ਦਾ ਵਾਕ,
ਤਾਂ ਤੂੰ ਮੇਰੀ ਵੱਲ ਮੁੜੇਂਗਾ ।

ਜੇ ਤੂੰ ਆਪਣੀਆਂ ਘਿਣਾਉਣੀਆਂ ਚੀਜ਼ਾਂ ਨੂੰ ਮੇਰੇ
ਅੱਗੋਂ ਦੂਰ ਕਰੇਂ,
ਜੇ ਤੂੰ ਅਵਾਰਾ ਨਾ ਫਿਰੇਂ,
੨ ਜੇ ਤੂੰ ਜੀਉਂਦੇ ਯਹੋਵਾਹ ਦੀ ਸੌਂਹ ਖਾਵੇਂ,
ਸਚਿਆਈ ਨਾਲ, ਨਿਆਉਂ ਨਾਲ ਅਤੇ ਧਰਮ
ਨਾਲ,
ਤਦ ਕੌਮਾਂ ਉਹ ਦੇ ਵਿੱਚ ਆਪ ਨੂੰ ਮੁਬਾਰਕ
ਆਖਣਗੀਆਂ,
ਅਤੇ ਉਹ ਨੂੰ ਉਸਤਤ ਦੇਣਗੀਆਂ ॥
੩ ਯਹੂਦਾਹ ਦੇ ਮਨੁੱਖਾਂ ਅਤੇ ਯਰੂਸ਼ਲਮ ਲਈ ਯਹੋਵਾਹ
ਤਾਂ ਐਉਂ ਆਖਦਾ ਹੈ,—
ਆਪਣੀ ਪਈ ਹੋਈ ਜਮੀਨ ਨੂੰ ਵਾਹੋ,
ਅਤੇ ਕੰਡਿਆਂ ਵਿੱਚ ਨਾ ਬੀਜੋ ।
੪ ਯਹੋਵਾਹ ਲਈ ਆਪਣੀ ਸੁੰਨਤ ਕਰਾਓ,
ਆਪਣੇ ਦਿਲ ਦੀ ਖੱਲੜੀ ਲਹਾਓ,
ਹੇ ਯਹੂਦਾਹ ਦੇ ਮਨੁੱਖੋ ਅਤੇ ਯਰੂਸ਼ਲਮ ਦੇ ਵਾਸੀਓ !
ਮਤੇ ਮੇਰਾ ਗੁੱਸਾ ਅੱਗ ਵਾਂਙੁ ਭੜਕ ਉੱਠੇ,
ਉਹ ਬਲ ਉੱਠੇ ਅਤੇ ਬੁਝਾਉਣ ਵਾਲਾ ਕੋਈ ਨਾ
ਹੋਵੇ,
ਤੁਹਾਡੀਆਂ ਕਰਤੂਤਾਂ ਦੀ ਬੁਰਿਆਈ ਦੇ ਕਾਰਨ ।
੫ ਯਹੂਦਾਹ ਵਿੱਚ ਦੱਸੋ ਅਤੇ ਯਰੂਸ਼ਲਮ ਵਿੱਚ ਸੁਣਾਓ,
ਅਤੇ ਆਖੋ ਭਈ ਦੇਸ ਵਿੱਚ ਤੁਰ੍ਹੀ ਫੂਕੋ,
ਉੱਚੀ ਦੇ ਕੇ ਪੁਕਾਰੋ ਅਤੇ ਆਖੋ,
ਇਕੱਠੇ ਹੋ ਜਾਓ ਭਈ ਅਸੀਂ ਗੜ੍ਹ ਵਾਲੇ ਸ਼ਹਿਰਾਂ
ਵਿੱਚ ਚੱਲੀਏ !
੬ ਤੁਸੀਂ ਸੀਯੋਨ ਵਿੱਚ ਝੰਡਾ ਉੱਚਾ ਕਰੋ,
ਪਨਾਹ ਲਈ ਨੱਠੋ ਅਤੇ ਖਲੋਵੋ ਨਾ,
ਕਿਉਂ ਜੋ ਮੈਂ ਉੱਤਰ ਵੱਲੋਂ ਬੁਰਿਆਈ
ਅਤੇ ਵੱਡੀ ਬਰਬਾਦੀ ਲਿਆ ਰਿਹਾ ਹਾਂ !
੭ ਇੱਕ ਬਬਰ ਸ਼ੇਰ ਆਪਣੇ ਝਾੜ ਵਿੱਚੋਂ ਨਿੱਕਲਿਆ
ਹੈ,
ਅਤੇ ਕੌਮਾਂ ਦੇ ਨਾਸ ਕਰਨ ਵਾਲੇ ਨੇ ਕੂਚ ਕੀਤਾ,
ਉਹ ਆਪਣੇ ਥਾਂ ਤੋਂ ਨਿੱਕਲਿਆ,
ਭਈ ਤੇਰੇ ਦੇਸ ਨੂੰ ਵਿਰਾਨ ਕਰੇ ।
ਤੇਰੇ ਸ਼ਹਿਰ ਥੇਹ ਹੋ ਜਾਣਗੇ,
ਅਤੇ ਉੱਥੇ ਵੱਸਣ ਵਾਲਾ ਕੋਈ ਨਾ ਰਹੇਗਾ ।
੮ ਏਸ ਦੇ ਕਾਰਨ ਤੁਸੀਂ ਆਪਣੇ ਲੱਕ ਉੱਤੇ ਤੱਪੜ
ਪਾਓ,
ਸਿਆਪਾ ਕਰੋ ਤੇ ਕੁਰਲਾਓ,
ਕਿ ਯਹੋਵਾਹ ਦਾ ਤੇਜ਼ ਗੁੱਸਾ ਸਾਥੋਂ ਟਲ ਨਹੀਂ
ਗਿਆ ॥
੯ ਉਸ ਦਿਨ ਐਉਂ ਹੋਵੇਗਾ, ਯਹੋਵਾਹ ਦਾ ਵਾਕ ਹੈ
ਕਿ ਪਾਤਸ਼ਾਹ ਦਾ ਦਿਲ ਅਤੇ ਸਰਦਾਰਾਂ ਦੇ ਦਿਲ
ਬੈਠ ਜਾਣਗੇ, ਅਤੇ ਜਾਜਕ ਡੈਂਬਰ ਜਾਣਗੇ ਅਤੇ
੧੦ ਨਬੀ ਹੈਰਾਨ ਹੋਣਗੇ ੦ ਤਦ ਮੈਂ ਆਖਿਆ, ਹਾਇ,
ਪ੍ਰਭੁ ਯਹੋਵਾਹ ! ਤੈਂ ਸੱਚ ਮੁੱਚ ਏਸ ਪਰਜਾ ਨੂੰ ਅਤੇ
ਯਰੂਸ਼ਲਮ ਨੂੰ ਏਹ ਆਖ ਕੇ ਵੱਡਾ ਧੋਖਾ ਦਿੱਤਾ ਭਈ
ਤੁਹਾਡੇ ਲਈ ਸ਼ਾਂਤੀ ਹੋਵੇਗੀ ਪਰ ਤਲਵਾਰ ਜਾਨਾਂ ਤੀਕ
ਅੱਪੜ ਪਈ ਹੈ ! ॥
੧੧ ਉਸ ਵੇਲੇ ਏਸ ਪਰਜਾ ਨੂੰ ਅਤੇ ਯਰੂਸ਼ਲਮ ਨੂੰ ਇਹ
ਆਖਿਆ ਜਾਵੇਗਾ ਕਿ ਉੱਚਿਆਂ ਥਾਵਾਂ ਤੋਂ ਇੱਕ
ਤੱਤੀ ਹਵਾ ਮੇਰੀ ਪਰਜਾ ਦੀ ਧੀ ਵੱਲ ਉਜਾੜ ਤੋਂ
ਵੱਗੇਗੀ,—ਉਡਾਉਣ ਯਾ ਸਾਫ਼ ਕਰਨ ਲਈ
੧੨ ਨਹੀਂ, ੦ ਸਗੋਂ ਉੱਥੋਂ ਇੱਕ ਤੁੰਦ ਹਵਾ ਮੇਰੇ ਲਈ
ਵੱਗੇਗੀ, ਨਾਲੇ ਹੁਣ ਮੈਂ ਓਹਨਾਂ ਉੱਤੇ ਨਿਆਉਂ
ਕਰਾਂਗਾ ॥
੧੩ ਵੇਖੋ ਉਹ ਬੱਦਲਾਂ ਵਾਂਙੁ ਆ ਰਿਹਾ ਹੈ,
ਉਹ ਦੇ ਰਥ ਵਾਵਰੋਲੇ ਵਾਂਙੁ ਹਨ,
ਉਹ ਦੇ ਘੋੜੇ ਉਕਾਬਾਂ ਨਾਲੋਂ ਤਿੱਖੇ ਹਨ,
ਹਾਇ ਸਾਨੂੰ ! ਅਸੀਂ ਬਰਬਾਦ ਹੋ ਗਏ !
੧੪ ਹੇ ਯਰੂਸ਼ਲਮ, ਤੂੰ ਆਪਣੇ ਦਿਲ ਨੂੰ ਬੁਰਿਆਈ ਤੋਂ
ਧੋ,
ਭਈ ਤੂੰ ਬਚਾਇਆ ਜਾਵੇਂ ।
ਕਿੰਨਾ ਚਿਰ ਤੇਰੇ ਬੁਰੇ ਖਿਆਲ ਤੇਰੇ ਮਨ ਵਿੱਚ
ਰਹਿਣਗੇ ?
੧੫ ਦਾਨ ਤੋਂ ਤਾਂ ਇੱਕ ਅਵਾਜ਼ ਦੱਸਦੀ,
ਅਤੇ ਇਫ਼ਰਾਈਮ ਦੇ ਪਹਾੜ ਤੋਂ ਬਦੀ ਦੀ ਖ਼ਬਰ
ਸੁਣਾਉਂਦੀ,
੧੬ ਤੁਸੀਂ ਕੌਮਾਂ ਨੂੰ ਚੇਤੇ ਕਰਾਓ,—ਵੇਖੋ, ਯਰੂਸ਼ਲਮ
ਨੂੰ ਖ਼ਬਰ ਦਿਓ,
ਕਿ ਘੇਰਾ ਪਾਉਣ ਵਾਲੇ ਦੂਰ ਦੇਸ ਤੋਂ ਲਗੇ ਆਉਂਦੇ
ਹਨ !

ਉਹ ਯਹੂਦਾਹ ਦੇ ਸ਼ਹਿਰਾਂ ਦੇ ਵਿਰੁੱਧ ਲਲਕਾਰਦੇ
ਹਨ!
੧੭ ਖੇਤੀ ਦੇ ਰਾਖਿਆਂ ਵਾਂਙੁ ਉਹ ਉਸ ਨੂੰ ਚੌਹ ਪਾਸਿਓਂ
ਘੇਰਨਗੇ,
ਉਹ ਮੈਥੋਂ ਆਕੀ ਜੋ ਹੋ ਗਈ ਹੈ,
ਯਹੋਵਾਹ ਦਾ ਵਾਕ ਹੈ।
੧੮ ਤੇਰੀ ਚਾਲ ਅਤੇ ਤੇਰੇ ਕੰਮਾਂ ਨੇ ਏਹ ਤੇਰੇ ਉੱਤੇ
ਲਿਆਂਦਾ,
ਏਹ ਤੇਰੀ ਬਿਪਤਾ ਹੈ ਅਤੇ ਏਹ ਕੌੜੀ ਹੈ,
ਏਹ ਤੇਰੇ ਦਿਲ ਤੀਕ ਅੱਪੜ ਗਈ ਹੈ!
੧੯ ਹਾਇ ਮੈਨੂੰ! ਹਾਇ ਮੈਨੂੰ!
ਮੇਰੇ ਦਿਲ ਦੇ ਪੜਦੇ ਵਿੱਚ ਪੀੜ ਹੈ,
ਮੇਰਾ ਦਿਲ ਬੇਚੈਨ ਹੈ,
ਮੈਂ ਚੁੱਪ ਨਹੀਂ ਰਹਿ ਸੱਕਦਾ!
ਮੇਰੀ ਜਾਨ ਤੁਰ੍ਹੀ ਦੀ ਅਵਾਜ਼,
ਅਤੇ ਲੜਾਈ ਦੀ ਲਲਕਾਰ ਸੁਣਦੀ ਹੈ।
੨੦ ਹਾਰ ਉੱਤੇ ਹਾਰ ਦੀ ਖ਼ਬਰ ਆਉਂਦੀ ਹੈ,
ਕਿ ਸਾਰਾ ਦੇਸ ਲੁੱਟਿਆ ਗਿਆ,—
ਅਚਾਨਕ ਮੇਰੇ ਤੰਬੂ ਲੁੱਟੇ ਗਏ,
ਅਤੇ ਮੇਰੇ ਪੜਦੇ ਇੱਕ ਦਮ ਵਿੱਚ।
੨੧ ਮੈਂ ਕਦ ਤੀਕ ਏਹ ਝੰਡਾ ਵੇਖਾਂਗਾ,
ਅਤੇ ਤੁਰ੍ਹੀ ਦੀ ਅਵਾਜ਼ ਸੁਣਾਂਗਾ?
੨੨ ਮੇਰੀ ਪਰਜਾ ਤਾਂ ਮੂਰਖ ਹੈ,
ਉਹ ਮੈਨੂੰ ਨਹੀਂ ਜਾਣਦੀ।
ਉਹ ਮੂਰਖ ਬੱਚੇ ਹਨ,
ਉਹਨਾਂ ਨੂੰ ਕੋਈ ਸਮਝ ਨਹੀਂ।
ਉਹ ਬੁਰਿਆਈ ਕਰਨ ਵਿੱਚ ਬੁੱਧਵਾਨ ਹਨ,
ਪਰ ਉਹ ਨੇਕੀ ਕਰਨੀ ਨਹੀਂ ਜਾਣਦੇ ॥
੨੩ ਮੈਂ ਧਰਤੀ ਨੂੰ ਡਿੱਠਾ ਅਤੇ ਵੇਖੋ, ਉਹ ਬੇਡੌਲ ਅਤੇ
ਸੁੰਞੀ ਸੀ,
ਅਤੇ ਅਕਾਸ਼ਾਂ ਵੱਲ ਅਤੇ ਉਹਨਾਂ ਵਿੱਚ ਚਾਨਣ
ਨਹੀਂ ਸੀ।
੨੪ ਮੈਂ ਪਹਾੜਾਂ ਨੂੰ ਡਿੱਠਾ ਅਤੇ ਵੇਖੋ, ਉਹ ਕੰਬ ਰਹੇ ਸਨ,
ਅਤੇ ਸਾਰੇ ਟਿੱਲੇ ਅੱਗੇ ਪਿੱਛੇ ਹੋ ਜਾਂਦੇ ਸਨ!
੨੫ ਮੈਂ ਡਿੱਠਾ ਅਤੇ ਵੇਖੋ, ਕੋਈ ਆਦਮੀ ਨਹੀਂ ਸੀ,
ਅਤੇ ਅਕਾਸ਼ ਦੇ ਸਾਰੇ ਪੰਛੀ ਉੱਡ ਗਏ।
੨੬ ਮੈਂ ਡਿੱਠਾ ਅਤੇ ਵੇਖੋ, ਉਹ ਦਾ ਮੇਵੇਦਾਰ ਮਦਾਨ
ਉਜਾੜ ਹੋ ਗਿਆ,
ਉਹ ਦੇ ਸਾਰੇ ਸ਼ਹਿਰ ਯਹੋਵਾਹ ਅੱਗੇ,
ਉਹ ਦੇ ਭਾਰੇ ਕ੍ਰੋਧ ਦੇ ਅੱਗੇ ਬਰਬਾਦ ਹੋ ਗਏ ॥
੨੭ ਯਹੋਵਾਹ ਐਉਂ ਫ਼ਰਮਾਉਂਦਾ ਹੈ,—
ਸਾਰੀ ਧਰਤੀ ਵਿਰਾਨ ਹੋ ਜਾਵੇਗੀ,
ਤਾਂ ਵੀ ਮੈਂ ਉਹ ਨੂੰ ਉੱਕਾ ਹੀ ਨਹੀਂ ਮੁਕਾਵਾਂਗਾ।
੨੮ ਏਸ ਉੱਤੇ ਧਰਤੀ ਸੋਗ ਕਰੇਗੀ,
ਅਤੇ ਉੱਤੋਂ ਅਕਾਸ਼ ਕਾਲੇ ਹੋ ਜਾਣਗੇ,
ਕਿਉਂ ਜੋ ਮੈਂ ਏਸ ਉੱਤੇ ਬੋਲ ਚੁੱਕਿਆ ਹਾਂ,
ਮੈਂ ਏਹ ਠਾਣਿਆ ਹੈ,
ਮੈਂ ਨਹੀਂ ਗਰੰਜ ਹੋਵਾਂਗਾ ਨਾ ਹੀ ਏਸ ਤੋਂ ਮੁੜਾਂਗਾ ॥
੨੯ ਘੋੜ ਚੜ੍ਹੇ ਅਤੇ ਤੀਰ ਅੰਦਾਜ਼ ਦੀ ਅਵਾਜ਼ ਨਾਲ,
ਹਰੇਕ ਸ਼ਹਿਰ ਨੱਠ ਜਾਂਦਾ ਹੈ।
ਉਹ ਝੰਗੀ ਵਿੱਚ ਵੜਦੇ ਅਤੇ ਚਟਾਨਾਂ ਉੱਤੇ ਚੜ੍ਹ
ਜਾਂਦੇ ਹਨ।
ਹਰੇਕ ਸ਼ਹਿਰ ਛੱਡਿਆ ਜਾਂਦਾ ਹੈ,
ਅਤੇ ਕੋਈ ਮਨੁੱਖ ਉਹਨਾਂ ਵਿੱਚ ਨਹੀਂ ਵੱਸਦਾ।
੩੦ ਤੂੰ ਹੇ ਉਜਾੜੀਏ, ਕੀ ਕਰਦੀ ਹੈਂ?
ਭਾਵੇਂ ਤੂੰ ਸੂਹਾ ਜੋੜਾ ਪਾਵੇਂ,
ਭਾਵੇਂ ਤੂੰ ਆਪ ਨੂੰ ਸੋਨੇ ਦੇ ਗਹਿਣਿਆਂ ਨਾਲ
ਸਜਾਵੇਂ,
ਭਾਵੇਂ ਆਪਣੀਆਂ ਅੱਖਾਂ ਵਿੱਚ ਸੁਰਮਾ ਪਾਵੇਂ,
ਤੂੰ ਵਿਅਰਥ ਆਪਣੇ ਆਪ ਨੂੰ ਸੋਹਣੀ ਬਣਾਉਂਦੀ
ਹੈਂ,
ਤੇਰੇ ਯਾਰ ਤੈਥੋਂ ਘਿਣ ਕਰਦੇ ਹਨ,
ਉਹ ਤੇਰੀ ਜਾਨ ਨੂੰ ਭਾਲਦੇ ਹਨ।
੩੧ ਮੈਂ ਤਾਂ ਉਸ ਤੀਵੀਂ ਵਰਗੀ ਇੱਕ ਅਵਾਜ਼ ਸੁਣੀ,
ਜਿਹ ਨੂੰ ਜਣਨ ਦੀਆਂ ਪੀੜਾਂ ਹੋਣ,—
ਉਹ ਦੇ ਵਰਗੀ ਭਾਰੀ ਪੀੜ ਦੀ ਅਵਾਜ਼,
ਜਿਹੜੀ ਆਪਣਾ ਪਲੋਠਾ ਪੁੱਤ੍ਰ ਜਣਦੀ,
ਸੀਯੋਨ ਦੀ ਧੀ ਦੀ ਅਵਾਜ਼ ਜਿਹੜੀ ਸਾਹ ਲਈ
ਹੌਂਕਦੀ ਹੈ,
ਜਿਹੜੀ ਆਪਣੇ ਹੱਥ ਵਧਾਉਂਦੀ ਹੈ,
ਹਾਇ ਮੇਰੇ ਉੱਤੇ ਭਈ ਮੇਰੀ ਜਾਨ ਨੂੰ ਖ਼ੂਨੀਆਂ ਅੱਗੇ
ਡੋਬ ਪੈ ਗਿਆ! ॥

# ੫ ਯਰੂਸ਼ਲਮ ਦੇ ਪਾਪ

ਤੁਸੀਂ ਯਰੂਸ਼ਲਮ ਦੀਆਂ ਗਲੀਆਂ ਵਿੱਚ ਐਧਰ
ਓਧਰ ਨੱਸੋ,
ਵੇਖੋ ਅਤੇ ਜਾਣੋ ਅਤੇ ਉਹ ਦੇ ਚੌਕਾਂ ਵਿੱਚ ਭਾਲੋ,
ਜੇ ਕੋਈ ਮਨੁੱਖ ਤੁਹਾਨੂੰ ਮਿਲ ਸੱਕੇ,
ਜਿਹੜਾ ਇਨਸਾਫ਼ ਕਰਨ ਵਾਲਾ,
ਅਤੇ ਸਚਿਆਈ ਦਾ ਭਾਲਣ ਵਾਲਾ ਹੋਵੇ,
ਤਾਂ ਮੈਂ ਉਸ ਨੂੰ ਮਾਫ਼ ਕਰ ਦਿਆਂਗਾ ।
੨ ਭਾਵੇਂ ਓਹ ਆਖਦੇ ਹਨ "ਜੀਉਂਦੇ ਯਹੋਵਾਹ ਦੀ
ਸੌਂਹ",
ਓਹ ਜ਼ਰੂਰ ਝੂਠੀ ਸੌਂਹ ਖਾਂਦੇ ਹਨ ।
੩ ਹੇ ਯਹੋਵਾਹ, ਕੀ ਤੇਰੀਆਂ ਅੱਖਾਂ ਸਚਿਆਈ ਦੇ ਉੱਤੇ
ਨਹੀਂ ਹਨ ?
ਤੈਂ ਓਹਨਾਂ ਨੂੰ ਮਾਰਿਆ ਕੁੱਟਿਆ,
ਪਰ ਓਹ ਨਹੀਂ ਝੁਰੇ,
ਤੈਂ ਓਹਨਾਂ ਨੂੰ ਮੁਕਾ ਦਿੱਤਾ,
ਪਰ ਓਹ ਸਿੱਖਿਆ ਲੈਣ ਤੋਂ ਮੁੱਕਰ ਗਏ ।
ਓਹਨਾਂ ਨੇ ਆਪਣੇ ਚਿਹਰਿਆਂ ਨੂੰ ਪੱਥਰ ਨਾਲੋਂ ਵੀ
ਸਖ਼ਤ ਕੀਤਾ ਹੈ,
ਪਰ ਓਹ ਮੁੜਨ ਤੋਂ ਮੁੱਕਰ ਗਏ ਹਨ ॥
੪ ਤਦ ਮੈਂ ਆਖਿਆ, ਏਹ ਸੱਚ ਮੁੱਚ ਗਰੀਬ ਹਨ,
ਏਹ ਬੇਅਕਲ ਹਨ, ਤਾਂ ਯਹੋਵਾਹ ਦੇ ਰਾਹ ਨੂੰ ਨਹੀਂ
ਜਾਣਦੇ,
ਨਾ ਆਪਣੇ ਪਰਮੇਸ਼ੁਰ ਦੇ ਇਨਸਾਫ਼ ਨੂੰ ।
੫ ਮੈਂ ਵੱਡਿਆਂ ਕੋਲ ਜਾਵਾਂਗਾ,
ਅਤੇ ਮੈਂ ਓਹਨਾਂ ਦੇ ਨਾਲ ਬੋਲਾਂਗਾ,
ਓਹ ਤਾਂ ਯਹੋਵਾਹ ਦੇ ਰਾਹ ਨੂੰ ਜਾਣਦੇ ਹਨ,
ਅਤੇ ਆਪਣੇ ਪਰਮੇਸ਼ੁਰ ਦੇ ਇਨਸਾਫ਼ ਨੂੰ ਵੀ ।
ਪਰ ਓਹਨਾਂ ਨੇ ਰਲ ਮਿਲ ਕੇ ਜੂਲਾ ਭੰਨ ਸੁੱਟਿਆ ਹੈ,
ਅਤੇ ਬੰਧਨਾਂ ਨੂੰ ਤੋੜ ਛੱਡਿਆ ਹੈ ॥
੬ ਏਸ ਲਈ ਜੰਗਲ ਦਾ ਬਬਰ ਸ਼ੇਰ ਓਹਨਾਂ ਨੂੰ ਮਾਰ
ਸੁੱਟੇਗਾ,
ਅਤੇ ਉਜਾੜ ਦਾ ਬਘਿਆੜ ਓਹਨਾਂ ਨੂੰ ਨਾਸ ਕਰੇਗਾ,
ਚਿੱਤਾ ਓਹਨਾਂ ਦੇ ਸ਼ਹਿਰਾਂ ਦੀ ਘਾਤ ਵਿੱਚ ਰਹਿੰਦਾ
ਹੈ,—
ਹਰੇਕ ਜਿਹੜਾ ਉਨ੍ਹਾਂ ਵਿੱਚੋਂ ਬਾਹਰ ਜਾਵੇ ਪਾੜਿਆ
ਜਾਵੇਗਾ,
ਕਿਉਂ ਜੋ ਓਹਨਾਂ ਦੇ ਅਪਰਾਧ ਬਹੁਤ ਹੋ ਗਏ,
ਓਹਨਾਂ ਦੀਆਂ ਫਿਰਤਾਂ ਵਧ ਗਈਆਂ ਹਨ ॥
੭ ਮੈਂ ਤੈਨੂੰ ਕਿਵੇਂ ਮਾਫ਼ ਕਰ ਸੱਕਦਾ ਹਾਂ ?
ਤੇਰੇ ਪੁੱਤ੍ਰਾਂ ਨੇ ਮੈਨੂੰ ਤਿਆਗ ਦਿੱਤਾ ਹੈ,
ਅਤੇ ਉਨ੍ਹਾਂ ਦੀ ਸੌਂਹ ਖਾਧੀ ਹੈ ਜਿਹੜੇ ਦਿਓਤੇ ਵੀ
ਨਹੀਂ !
ਜਦ ਮੈਂ ਓਹਨਾਂ ਨੂੰ ਰਜਾ ਕੇ ਖੁਆਇਆ,
ਓਹਨਾਂ ਨੇ ਜ਼ਨਾਹ ਕੀਤਾ,
ਓਹ ਟੋਲੀਆਂ ਬਣ ਕੇ ਕੰਜਰੀਆਂ ਦੇ ਘਰਾਂ ਵਿੱਚ
ਇਕੱਠੇ ਹੋਏ !
੮ ਓਹ ਰੱਜੇ ਹੋਏ ਘੋੜਿਆਂ ਵਾਂਙੁ ਫਿਰਦੇ ਸਨ,
ਹਰੇਕ ਆਪਣੇ ਗੁਆਂਢੀ ਦੀ ਤੀਵੀਂ ਉੱਤੇ ਹਿਣਕਦਾ
ਹੈ ।
੯ ਕੀ ਮੈਂ ਏਹਨਾਂ ਗੱਲਾਂ ਦੀ ਖਬਰ ਨਾ ਲਵਾਂਗਾ ?
ਯਹੋਵਾਹ ਦਾ ਵਾਕ ਹੈ,
ਅਤੇ ਮੇਰੀ ਜਾਨ ਅਜੇਹੀ ਕੌਮ ਕੋਲੋਂ ਬਦਲਾ ਨਾ
ਲਵੇਗੀ ? ॥
੧੦ ਤੁਸੀਂ ਉਹ ਦੀਆਂ ਕੰਧਾਂ ਉੱਤੇ ਚੜ੍ਹ ਜਾਓ ਅਤੇ ਨਾਸ
ਕਰੋ,
ਪਰ ਉਹ ਨੂੰ ਮੂਲੋਂ ਹੀ ਨਾ ਮੁਕਾ ਦਿਓ ।
ਉਹ ਦੀਆਂ ਡਾਲੀਆਂ ਛਾਂਗ ਸੁੱਟੋ,
ਓਹ ਯਹੋਵਾਹ ਦੀਆਂ ਨਹੀਂ ਹਨ ।
੧੧ ਇਸਰਾਏਲ ਦੇ ਘਰਾਣੇ ਅਤੇ ਯਹੂਦਾਹ ਦੇ ਘਰਾਣੇ
ਨੇ ਮੇਰੇ ਨਾਲ ਬੜਾ ਦਗਾ ਕੀਤਾ,
ਯਹੋਵਾਹ ਦਾ ਵਾਕ ਹੈ ।
੧੨ ਓਹਨਾਂ ਨੇ ਯਹੋਵਾਹ ਦਾ ਇਨਕਾਰ ਕੀਤਾ,
ਅਤੇ ਆਖਿਆ, ਏਹ ਉਹ ਨਹੀਂ,
ਸਾਡੇ ਉੱਤੇ ਕੋਈ ਬੁਰਿਆਈ ਨਹੀਂ ਆਵੇਗੀ,
ਅਸੀਂ ਨਾ ਤਲਵਾਰ ਨਾ ਕਾਲ ਵੇਖਾਂਗੇ ।
੧੩ ਨਬੀ ਹਵਾ ਬਣ ਜਾਣਗੇ,
ਬਚਨ ਓਹਨਾਂ ਵਿੱਚ ਹੈ ਨਹੀਂ,
ਇਉਂ ਓਹਨਾਂ ਨਾਲ ਹੋ ਜਾਵੇਗਾ ।
੧੪ ਸੋ ਯਹੋਵਾਹ ਸੈਨਾਂ ਦਾ ਪਰਮੇਸ਼ੁਰ ਇਉਂ ਫ਼ਰਮਾਉਂਦਾ
ਹੈ,—

ਇਸ ਲਈ ਕਿ ਤੁਸਾਂ ਏਹ ਬਚਨ ਆਖਿਆ ਹੈ,
ਵੇਖ, ਮੈਂ ਏਹਨਾਂ ਗੱਲਾਂ ਨੂੰ ਤੇਰੇ ਮੂੰਹ ਵਿੱਚ ਅੱਗ
ਬਣਾ ਦਿੰਦਾ ਹਾਂ,
ਅਤੇ ਏਸ ਪਰਜਾ ਨੂੰ ਲੱਕੜੀ, ਏਹ ਓਹਨਾਂ ਨੂੰ ਖਾ
ਜਾਵੇਗੀ!
੧੫ ਹੇ ਇਸਰਾਏਲ ਦੇ ਘਰਾਣੇ, ਵੇਖੋ, ਮੈਂ ਦੂਰੋਂ ਇੱਕ
ਕੌਮ ਨੂੰ
ਤੁਹਾਡੇ ਉੱਤੇ ਚੜ੍ਹਾ ਲਿਆਵਾਂਗਾ,
ਯਹੋਵਾਹ ਦਾ ਵਾਕ ਹੈ।
ਉਹ ਇੱਕ ਸੂਰਮੀ ਕੌਮ ਹੈ,
ਉਹ ਇੱਕ ਸਨਾਤਨੀ ਕੌਮ ਹੈ,
ਇੱਕ ਕੌਮ ਜਿਹ ਦੀ ਬੋਲੀ ਤੂੰ ਨਹੀਂ ਜਾਣਦਾ,
ਅਤੇ ਨਾ ਸਮਝ ਸੱਕਦਾ ਹੈਂ ਕਿ ਉਹ ਕੀ ਬੋਲਦੀ ਹੈ।
੧੬ ਓਹਨਾਂ ਦਾ ਤਰਕਸ਼ ਖੁਲ੍ਹੀ ਗੋਰ ਹੈ,
ਓਹ ਸਾਰਿਆਂ ਦੇ ਸਾਰੇ ਸੂਰਮੇ ਹਨ।
੧੭ ਓਹ ਤੇਰੀ ਫ਼ਸਲ ਅਤੇ ਤੇਰੀ ਰੋਟੀ ਖਾ ਜਾਣਗੇ,
ਓਹ ਤੇਰੇ ਪੁੱਤ੍ਰਾਂ ਅਰ ਤੇਰੀਆਂ ਧੀਆਂ ਨੂੰ ਖਾ ਜਾਣਗੇ,
ਓਹ ਤੇਰੇ ਇੱਜੜਾਂ ਅਰ ਤੇਰੇ ਵੱਗਾਂ ਨੂੰ ਖਾ ਜਾਣਗੇ,
ਓਹ ਤੇਰੇ ਅੰਗੂਰ ਅਤੇ ਤੇਰੀ ਹਜੀਰ ਚੱਟ ਕਰ ਲੈਣਗੇ,
ਓਹ ਤੇਰੇ ਗੜ੍ਹ ਵਾਲੇ ਸ਼ਹਿਰ ਜਿਨ੍ਹਾਂ ਉੱਤੇ ਤੇਰਾ ਮਾਣ
ਹੈ ਤਲਵਾਰ ਨਾਲ ਢਾਹ ਦੇਣਗੇ ॥
੧੮ ਪਰ ਉਨ੍ਹਾਂ ਦਿਨਾਂ ਵਿੱਚ ਵੀ ਮੈਂ ਤੈਨੂੰ ਮੂਲੋਂ ਹੀ ਨਾ
੧੯ ਮੁਕਾਵਾਂਗਾ, ਯਹੋਵਾਹ ਦਾ ਵਾਕ ਹੈ ੦ ਤਾਂ ਐਉਂ
ਹੋਵੇਗਾ ਕਿ ਜਦ ਓਹ ਆਖਣਗੇ, ਯਹੋਵਾਹ ਸਾਡੇ
ਪਰਮੇਸ਼ੁਰ ਨੇ ਸਾਡੇ ਨਾਲ ਏਹ ਕਿਉਂ ਕੀਤਾ ਹੈ ? ਤਦ
ਤੁਸੀਂ ਓਹਨਾਂ ਨੂੰ ਆਖੋਗੇ, ਜਿਵੇਂ ਤੁਸਾਂ ਮੈਨੂੰ ਤਿਆਗ
ਦਿੱਤਾ ਅਤੇ ਆਪਣੇ ਦੇਸ ਵਿੱਚ ਓਪਰੇ ਦਿਓਤੇ ਦੀ
ਪੂਜਾ ਕੀਤੀ ਤਿਵੇਂ ਤੁਸੀਂ ਪਰਾਇਆਂ ਦੀ ਸੇਵਾ ਉਸੇ
ਦੇਸ ਵਿੱਚ ਜਿਹੜਾ ਤੁਹਾਡਾ ਨਹੀਂ ਹੈ ਕਰੋਗੇ ॥
੨੦ ਯਾਕੂਬ ਦੇ ਘਰਾਣੇ ਵਿੱਚ ਏਹ ਦੱਸੋ,
ਅਤੇ ਯਹੂਦਾਹ ਵਿੱਚ ਏਹ ਸੁਣਾਓ,
੨੧ ਹੇ ਮੂਰਖ ਅਤੇ ਬੇਸਮਝ ਲੋਕੋ, ਏਹ ਨੂੰ ਸੁਣੋ ਤਾਂ,
ਤੁਸੀਂ ਜਿਨ੍ਹਾਂ ਦੀਆਂ ਅੱਖਾਂ ਤਾਂ ਹਨ ਪਰ ਵੇਖਦੇ ਨਹੀਂ,
ਜਿਨ੍ਹਾਂ ਦੇ ਕੰਨ ਤਾਂ ਹਨ ਪਰ ਸੁਣਦੇ ਨਹੀਂ,
੨੨ ਕੀ ਤੁਸੀਂ ਮੈਥੋਂ ਨਹੀਂ ਡਰਦੇ ?
ਯਹੋਵਾਹ ਦਾ ਵਾਕ ਹੈ,
ਕੀ ਤੁਸੀਂ ਮੇਰੇ ਅੱਗੇ ਨਾ ਕੰਬੋਗੇ,
ਜਿਹ ਨੇ ਰੇਤ ਨੂੰ ਸਮੁੰਦਰ ਦੇ ਬੰਨੇ ਉੱਤੇ, ਸਦਾ ਦੀ
ਬਿਧੀ ਕਰਕੇ ਰੱਖਿਆ ਹੈ,
ਭਈ ਉਹ ਉਸ ਤੋਂ ਲੰਘ ਨਹੀਂ ਸੱਕਦਾ ?
ਭਾਵੇਂ ਉਹ ਦੀਆਂ ਲਹਿਰਾਂ ਉੱਛਲਣ ਪਰ ਉਹ ਨੂੰ
ਦਬਾ ਨਹੀਂ ਸੱਕਦੀਆਂ,
ਭਾਵੇਂ ਓਹ ਗੱਜਣ ਪਰ ਉਸ ਤੋਂ ਲੰਘ ਨਹੀਂ
ਸੱਕਦੀਆਂ ॥
੨੩ ਪਰ ਏਸ ਪਰਜਾ ਦਾ ਦਿਲ ਜ਼ਿੱਦੀ ਅਤੇ ਆਕੀ
ਹੈ,
ਓਹ ਇੱਕ ਪਾਸੇ ਹੋ ਕੇ ਚੱਲੇ ਗਏ।
੨੪ ਓਹ ਆਪਣੇ ਮਨ ਵਿੱਚ ਨਹੀਂ ਆਖਦੇ
ਕਿ ਅਸੀਂ ਯਹੋਵਾਹ ਆਪਣੇ ਪਰਮੇਸ਼ੁਰ ਤੋਂ ਡਰੀਏ,
ਜਿਹੜਾ ਸਾਨੂੰ ਰੁੱਤ ਸਿਰ ਮੀਂਹ ਦਿੰਦਾ ਹੈ,
ਪਹਿਲਾ ਅਤੇ ਪਿਛਲਾ ਮੀਂਹ,
ਉਹ ਫ਼ਸਲ ਦੇ ਮਿਥੇ ਹੋਏ ਹਫ਼ਤਾਂ ਨੂੰ
ਸਾਡੇ ਲਈ ਸਾਂਭ ਕੇ ਰੱਖਦਾ ਹੈ।
੨੫ ਤੁਹਾਡੀਆਂ ਬੁਰਿਆਈਆਂ ਨੇ ਏਹ ਚੀਜ਼ਾਂ ਤੁਹਾਥੋਂ
ਦੂਰ ਕਰ ਦਿੱਤੀਆਂ ਹਨ,
ਤੁਹਾਡੇ ਪਾਪਾਂ ਨੇ ਏਹ ਚੰਗੀਆਂ ਚੀਜ਼ਾਂ ਤੁਹਾਥੋਂ ਡੱਕ
ਲਈਆਂ ਹਨ।
੨੬ ਮੇਰੀ ਪਰਜਾ ਵਿੱਚ ਤਾਂ ਦੁਸ਼ਟ ਪਾਏ ਗਏ,
ਓਹ ਫਾਂਧੀਆਂ ਵਾਂਙੁ ਘਾਤ ਵਿੱਚ ਬੈਠਦੇ ਹਨ,
ਓਹ ਫਾਹੀ ਲਾਉਂਦੇ ਹਨ,
ਅਤੇ ਮਨੁੱਖਾਂ ਨੂੰ ਫੜਦੇ ਹਨ।
੨੭ ਜਿਵੇਂ ਪਿੰਜਰਾ ਪੰਛੀਆਂ ਨਾਲ ਭਰਿਆ ਹੋਇਆ
ਹੁੰਦਾ ਹੈ,
ਤਿਵੇਂ ਓਹਨਾਂ ਦੇ ਘਰ ਮਕਰ ਨਾਲ ਭਰੇ ਹੋਏ ਹਨ,
ਏਸੇ ਲਈ ਓਹ ਵੱਡੇ ਅਤੇ ਧਨੀ ਹੋ ਗਏ ਹਨ।
੨੮ ਓਹ ਮੋਟੇ ਹੋ ਗਏ ਅਤੇ ਫਿੱਟ ਗਏ,
ਨਾਲੇ ਓਹ ਬੁਰੀਆਂ ਗੱਲਾਂ ਵਿੱਚ ਵਧ ਗਏ,
ਓਹ ਇਨਸਾਫ਼ ਵੀ ਨਹੀਂ ਕਰਦੇ, ਨਾ ਹੀ ਯਤੀਮਾਂ
ਦਾ,
ਭਈ ਓਹ ਸਫਲ ਹੋਣ,
ਓਹ ਕੰਗਾਲਾਂ ਦਾ ਇਨਸਾਫ਼ ਨਾਲ ਨਿਆਉਂ ਨਹੀਂ
ਕਰਦੇ।

੨੯ ਕੀ ਮੈਂ ਏਹਨਾਂ ਗੱਲਾਂ ਦੀ ਸਜ਼ਾ ਨਾ ਦਿਆਂਗਾ ?
ਯਹੋਵਾਹ ਦਾ ਵਾਕ ਹੈ,
ਕੀ ਮੈਂ ਆਪ ਹੀ ਵੱਟਾ ਨਾ ਲਵਾਂਗਾ,
ਅਜੇਹੀ ਕੌਮ ਤੋਂ ਜਿਵੇਂ ਇਹ ਹੈ ?
੩੦ ਇੱਕ ਅਚਰਜ ਅਤੇ ਭਿਆਣਕ ਗੱਲ
ਦੇਸ ਵਿੱਚ ਹੋਈ ਹੈ,
੩੧ ਨਬੀ ਝੂਠੇ ਅਗੰਮ ਵਾਚਦੇ ਹਨ,
ਜਾਜਕ ਓਹਨਾਂ ਦੇ ਕਾਰਨ ਹੁਕਮ ਚਲਾਉਂਦੇ ਹਨ,
ਅਤੇ ਮੇਰੀ ਪਰਜਾ ਇਉਂ ਹੀ ਪਸੰਦ ਕਰਦੀ ਹੈ !
ਪਰ ਜਦ ਓੜਕ ਹੋਵੇਗਾ ਤਾਂ ਤੁਸੀਂ ਕੀ ਕਰੋਗੇ ? ॥

## ੬ ਯਰੂਸ਼ਲਮ ਦਾ ਘੇਰਿਆ ਜਾਣਾ

ਹੇ ਬਿਨਯਾਮੀਨੀਓ, ਆਪਣੇ ਬਚਾਉ ਲਈ
ਯਰੂਸ਼ਲਮ ਦੇ ਵਿੱਚੋਂ ਨੱਠੋ,
ਤਕੋਊ ਵਿੱਚ ਤੁਰ੍ਹੀ ਫੂਕੋ,
ਬੇਤ-ਹੱਕਰਮ ਵਿੱਚ ਇੱਕ ਨਿਸ਼ਾਨ ਖੜਾ ਕਰੋ,
ਕਿਉਂ ਜੋ ਉੱਤਰ ਵੱਲੋਂ ਇੱਕ ਬੁਰਿਆਈ
ਅਤੇ ਵੱਡੀ ਤਬਾਹੀ ਝਾਕਦੀ ਹੈ ।
੨ ਮੈਂ ਸੀਯੋਨ ਦੀ ਧੀ ਨੂੰ
ਜਿਹੜੀ ਸੋਹਣੀ ਅਤੇ ਨਾਜ਼ਕ ਹੈ ਮਾਰ ਸੁੱਟਾਂਗਾ ।
੩ ਆਜੜੀ ਆਪਣੇ ਇੱਜੜਾਂ ਸਣੇ ਉਸ ਦੇ ਕੋਲ ਆਉਣਗੇ,
ਓਹ ਉਸ ਦੇ ਵਿਰੁੱਧ ਆਲੇ ਦੁਆਲੇ ਆਪਣੇ ਤੰਬੂ ਲਾਉਣਗੇ,
ਹਰੇਕ ਆਪੋ ਆਪਣੇ ਥਾਂ ਵਿੱਚ ਚਰਾਵੇਗਾ ।
੪ ਉਹ ਦੇ ਵਿਰੁੱਧ ਲੜਾਈ ਛੇੜੋ,
ਉੱਠੋ ! ਅਸੀਂ ਦੁਪਹਿਰ ਵੇਲੇ ਚੜ੍ਹਾਈ ਕਰੀਏ !
ਹਾਇ ਸਾਨੂੰ ! ਦਿਨ ਜੋ ਢਲਦਾ ਜਾਂਦਾ ਹੈ,
ਅਤੇ ਸ਼ਾਮਾਂ ਦੇ ਪਰਛਾਵੇਂ ਵਧਦੇ ਜਾਂਦੇ ਹਨ ।
੫ ਉੱਠੋ ! ਅਸੀਂ ਰਾਤ ਨੂੰ ਚੜ੍ਹਾਈ ਕਰੀਏ,
ਅਤੇ ਉਹ ਦੇ ਮਹਿਲਾਂ ਨੂੰ ਢਾਹ ਸੁੱਟੀਏ ! ॥
੬ ਸੈਨਾਂ ਦਾ ਯਹੋਵਾਹ ਤਾਂ ਐਉਂ ਫ਼ਰਮਾਉਂਦਾ ਹੈ,—
ਤੁਸੀਂ ਰੁੱਖਾਂ ਨੂੰ ਵੱਢ ਸੁੱਟੋ,
ਯਰੂਸ਼ਲਮ ਦੇ ਵਿਰੁੱਧ ਦਮਦਮਾ ਬੰਨ੍ਹੋ,
ਇਹ ਉਹ ਸ਼ਹਿਰ ਹੈ ਜਿਹ ਨੂੰ ਸਜ਼ਾ ਦੇਣੀ ਚਾਹੀਦੀ ਹੈ,
ਉਹ ਦੇ ਵਿੱਚ ਧੱਕਾ ਧੋੜਾ ਹੀ ਹੈ ।
੭ ਜਿਵੇਂ ਖੂਹ ਆਪਣੇ ਪਾਣੀ ਨੂੰ ਤਾਜ਼ਾ ਰੱਖਦਾ ਹੈ,
ਤਿਵੇਂ ਉਹ ਆਪਣੀ ਬੁਰਿਆਈ ਨੂੰ ਤਾਜ਼ਾ ਰੱਖਦੀ ਹੈ,
ਧੱਕਾ ਅਤੇ ਲੁੱਟ ਉਹ ਦੇ ਵਿੱਚ ਸੁਣੀ ਜਾਂਦੀ ਹੈ,
ਮੇਰੇ ਅੱਗੇ ਸਦਾ ਬਿਮਾਰੀ ਅਤੇ ਘਾਉ ਹਨ ।
੮ ਹੇ ਯਰੂਸ਼ਲਮ, ਸਿੱਖਿਆ ਲੈ,
ਮਤੇ ਮੇਰਾ ਦਿਲ ਤੈਥੋਂ ਖੱਟਾ ਪੈ ਜਾਵੇ,
ਮਤੇ ਮੈਂ ਤੈਨੂੰ ਵਿਰਾਨ ਕਰ ਛੱਡਾਂ,
ਅਤੇ ਮੈਂ ਤੈਨੂੰ ਬੇ ਚਿਰਾਗ ਕਰ ਦਿਆਂ ! ॥
੯ ਸੈਨਾਂ ਦਾ ਯਹੋਵਾਹ ਐਉਂ ਫ਼ਰਮਾਉਂਦਾ ਹੈ,—
ਓਹ ਇਸਰਾਏਲ ਦੀ ਰਹਿੰਦ ਖੂੰਹਦ ਨੂੰ ਅੰਗੂਰ ਵਾਂਙੁ ਉੱਕਾ ਹੀ ਚੁਗ ਲੈਣਗੇ,
ਤੂੰ ਆਪਣਾ ਹੱਥ ਅੰਗੂਰ ਚੁਗਣ ਵਾਲੇ ਵਾਂਙੁ ਟਹਿਣੀਆਂ ਉੱਤੇ ਫੇਰ ।
੧੦ ਮੈਂ ਕਿਹ ਨੂੰ ਬੋਲਾਂ ਅਤੇ ਕਿਹ ਨੂੰ ਜਤਾਵਾਂ,
ਭਈ ਓਹ ਸੁਣਨ ?
ਵੇਖੋ, ਓਹਨਾਂ ਦੇ ਕੰਨ ਬੇਸੁੰਨਤੇ ਹਨ,
ਓਹ ਧਿਆਨ ਨਹੀਂ ਦੇ ਸੱਕਦੇ,
ਵੇਖੋ, ਯਹੋਵਾਹ ਦਾ ਬਚਨ ਓਹਨਾਂ ਲਈ ਇੱਕ ਨਿਆਦਰੀ ਹੈ,
ਓਹ ਉਸ ਦੇ ਵਿੱਚੋਂ ਮਗਨ ਨਹੀਂ ਹਨ ।
੧੧ ਮੈਂ ਯਹੋਵਾਹ ਦੇ ਗਜ਼ਬ ਨਾਲ ਭਰਿਆ ਹੋਇਆ ਹਾਂ,
ਮੈਂ ਉਹ ਨੂੰ ਸਹਿੰਦਾ ਸਹਿੰਦਾ ਥੱਕ ਗਿਆ ਹਾਂ,
ਇਹ ਨੂੰ ਗਲੀ ਵਿੱਚ ਬੱਚਿਆਂ ਉੱਤੇ ਉਲੱਦ ਦੇਹ,
ਨਾਲੇ ਜੁਆਨਾਂ ਦੇ ਇਕੱਠ ਉੱਤੇ ਵੀ ।
ਨਾਲੇ ਮਨੁੱਖ ਆਪਣੀ ਤੀਵੀਂ ਨਾਲ ਫੜਿਆ ਜਾਵੇਗਾ,
ਅਤੇ ਬੁੱਢਾ ਵੱਡੀ ਉਮਰ ਵਾਲੇ ਨਾਲ ।
੧੨ ਓਹਨਾਂ ਦੇ ਘਰ ਦੂਜਿਆਂ ਦੇ ਹਵਾਲੇ ਕੀਤੇ ਜਾਣਗੇ,
ਨਾਲੇ ਓਹਨਾਂ ਦੇ ਖੇਤ ਅਤੇ ਓਹਨਾਂ ਦੀਆਂ ਤੀਵੀਆਂ ਵੀ,
ਮੈਂ ਆਪਣਾ ਹੱਥ ਦੇਸ ਦੇ ਵਾਸੀਆਂ ਦੇ ਵਿਰੁੱਧ ਚੁੱਕਾਂਗਾ,
ਯਹੋਵਾਹ ਦਾ ਵਾਕ ਹੈ ।
੧੩ ਓਹਨਾਂ ਵਿੱਚ ਛੋਟੇ ਤੋਂ ਲੈ ਕੇ ਵੱਡੇ ਤੀਕ ਸਾਰਿਆਂ ਦੇ ਸਾਰੇ ਨਫ਼ੇ ਦੇ ਲੋਭੀ ਹਨ,
ਅਤੇ ਨਬੀ ਤੋਂ ਲੈ ਕੇ ਜਾਜਕ ਤੀਕ ਸਾਰਿਆਂ ਦੇ ਸਾਰੇ ਧੋਖਾ ਕਰਦੇ ਹਨ ।

੧੪ ਓਹਨਾਂ ਨੇ ਮੇਰੀ ਪਰਜਾ ਦੇ ਫੱਟਾਂ ਨੂੰ ਥੋੜਾ ਜਿਹਾ ਚੰਗਾ ਕੀਤਾ ਹੈ,
ਓਹ ਆਖਦੇ ਹਨ, ਸ਼ਾਂਤੀ, ਸ਼ਾਂਤੀ !
ਪਰ ਸ਼ਾਂਤੀ ਹੈ ਨਹੀਂ ।
੧੫ ਕੀ ਓਹ ਲੱਜਿਆਵਾਨ ਹੋਏ ਜਦ ਓਹਨਾਂ ਨੇ ਘਿਣਾਉਣੇ ਕੰਮ ਕੀਤੇ ?
ਨਹੀਂ, ਮੂਲੋਂ ਹੀ ਲੱਜਿਆਵਾਨ ਨਾ ਹੋਏ !
ਓਹਨਾਂ ਨੇ ਲਾਲ ਪੀਲਾ ਹੋਣ ਨੂੰ ਜਾਣਿਆ ਵੀ ਨਾ !
ਏਸ ਲਈ ਓਹ ਡਿੱਗਿਆਂ ਹੋਇਆਂ ਵਿੱਚ ਡਿੱਗ ਪੈਣਗੇ,
ਜਿਸ ਵੇਲੇ ਮੈਂ ਓਹਨਾਂ ਦੀ ਖ਼ਬਰ ਲਵਾਂਗਾ ।
ਓਹ ਠੁਕਰਾਏ ਜਾਣਗੇ, ਯਹੋਵਾਹ ਆਖਦਾ ਹੈ ॥
੧੬ ਯਹੋਵਾਹ ਐਉਂ ਫ਼ਰਮਾਉਂਦਾ ਹੈ,—
ਤੁਸੀਂ ਰਾਹਾਂ ਵਿੱਚ ਖਲੋ ਜਾਓ ਅਤੇ ਵੇਖੋ,
ਅਤੇ ਪੁਰਾਣੇ ਰਸਤਿਆਂ ਲਈ ਪੁੱਛੋ,
ਭਈ ਅੱਛਾ ਰਾਹ ਕਿੱਥੇ ਹੈ ? ਤਾਂ ਉਹ ਦੇ ਵਿੱਚ ਚੱਲੋ ।
ਤੁਸੀਂ ਆਪਣੀਆਂ ਜਾਨਾਂ ਲਈ ਅਰਾਮ ਪਾਓਗੇ,
ਪਰ ਓਹਨਾਂ ਆਖਿਆ, ਅਸੀਂ ਉਸ ਵਿੱਚ ਨਾ ਚੱਲਾਂਗੇ ।
੧੭ ਮੈਂ ਤੁਹਾਡੇ ਉੱਤੇ ਰਾਖੇ ਠਹਿਰਾਏ ਅਤੇ ਆਖਿਆ,
ਤੁਸੀਂ ਤੁਰ੍ਹੀ ਦੀ ਅਵਾਜ਼ ਵੱਲ ਧਿਆਨ ਦਿਓ,
ਪਰ ਓਹਨਾਂ ਆਖਿਆ, ਅਸੀਂ ਧਿਆਨ ਨਾ ਦੇਵਾਂਗੇ ।
੧੮ ਏਸ ਲਈ ਹੇ ਕੌਮੋ, ਤੁਸੀਂ ਸੁਣੋ,
ਹੇ ਮੰਡਲੀ, ਤੂੰ ਜਾਣ ਜੋ ਓਹਨਾਂ ਉੱਤੇ ਕੀ ਹੋਣ ਵਾਲਾ ਹੈ ।
੧੯ ਹੇ ਧਰਤੀ, ਸੁਣ !
ਮੈਂ ਏਸ ਪਰਜਾ ਉੱਤੇ ਬੁਰਿਆਈ ਲਿਆ ਰਿਹਾ ਹਾਂ ।
ਇਹ ਓਹਨਾਂ ਦੇ ਵਿਚਾਰਾਂ ਦਾ ਫਲ ਹੈ,
ਓਹਨਾਂ ਨੇ ਤਾਂ ਮੇਰੇ ਬਚਨ ਉੱਤੇ ਧਿਆਨ ਨਹੀਂ ਦਿੱਤਾ,
ਮੇਰੀ ਬਿਵਸਥਾ ਨੂੰ ਓਹਨਾਂ ਨੇ ਰੱਦ ਕਰ ਦਿੱਤਾ ।
੨੦ ਕਾਹਦੇ ਲਈ ਸ਼ਬਾ ਤੋਂ ਲੋਬਾਨ ਅਤੇ ਦੂਰ ਦੇਸ ਤੋਂ ਬੇਦ ਮੁਸ਼ਕ * ਮੇਰੇ ਕੋਲ ਆਉਂਦੇ ਹਨ ?
ਤੇਰੀਆਂ ਹੋਮ ਦੀਆਂ ਭੇਟਾਂ ਮੈਨੂੰ ਨਹੀਂ ਭਾਉਂਦੀਆਂ,
ਅਤੇ ਤੇਰੀਆਂ ਬਲੀਆਂ ਮੈਨੂੰ ਪਸੰਦ ਨਹੀਂ ।
੨੧ ਏਸ ਲਈ ਯਹੋਵਾਹ ਐਉਂ ਫ਼ਰਮਾਉਂਦਾ ਹੈ,—
ਵੇਖ, ਮੈਂ ਏਸ ਪਰਜਾ ਦੇ ਅੱਗੇ ਠੇਡਾ ਖਾਣ ਵਾਲੀਆਂ ਚੀਜ਼ਾਂ ਰੱਖਾਂਗਾ,
ਪਿਉ ਅਤੇ ਪੁੱਤ੍ਰ ਇਕੱਠੇ ਠੇਡਾ ਖਾਣਗੇ,
ਗੁਆਂਢੀ ਅਤੇ ਉਹ ਦਾ ਮਿੱਤ੍ਰ ਨਾਸ ਹੋ ਜਾਣਗੇ ॥
੨੨ ਯਹੋਵਾਹ ਐਉਂ ਫ਼ਰਮਾਉਂਦਾ ਹੈ,—
ਵੇਖੋ, ਲੋਕ ਉੱਤਰ ਦੇਸ ਵੱਲੋਂ ਲਗੇ ਆਉਂਦੇ ਹਨ,
ਅਤੇ ਇੱਕ ਵੱਡੀ ਕੌਮ ਧਰਤੀ ਦੀਆਂ ਹੱਦਾਂ ਤੋਂ ਜਾਗ ਉੱਠੀ ਹੈ ।
੨੩ ਓਹ ਧਣੁਖ ਅਤੇ ਬਰਛਾ ਫੜਦੇ ਹਨ,
ਓਹ ਜ਼ਾਲਮ ਅਤੇ ਬੇਰਹਮ ਹਨ,
ਓਹਨਾਂ ਦੀ ਅਵਾਜ਼ ਸਮੁੰਦਰ ਵਾਂਙੁ ਗੱਜਦੀ ਹੈ,
ਓਹ ਘੋੜਿਆਂ ਉੱਤੇ ਚੜ੍ਹਦੇ ਹਨ,
ਓਹ ਜੰਗੀ ਮਨੁੱਖਾਂ ਵਾਂਙੁ ਪਾਲਾਂ ਬੰਨ੍ਹਦੇ ਹਨ,
ਹੇ ਸੀਯੋਨ ਦੀਏ ਧੀਏ, ਤੇਰੇ ਵਿਰੁੱਧ !
੨੪ ਅਸਾਂ ਉਹ ਦੀ ਖ਼ਬਰ ਸੁਣੀ ਹੈ,
ਸਾਡੇ ਹੱਥ ਢਿੱਲੇ ਪੈ ਗਏ ਹਨ,
ਸਾਨੂੰ ਦੁਖ ਲੱਗਾ,
ਜਿਵੇਂ ਜਣਨ ਵਾਲੀ ਤੀਵੀਂ ਨੂੰ ਪੀੜਾਂ ।
੨੫ ਖੇਤ ਵਿੱਚ ਨਾ ਜਾਓ ਨਾ ਰਾਹ ਵਿੱਚ ਚੱਲੋ,
ਕਿਉਂ ਜੋ ਵੈਰੀ ਦੇ ਕੋਲ ਤਲਵਾਰ ਹੈ,
ਅਤੇ ਹਰ ਪਾਸਿਓਂ ਡੈ ਹੈ ।
੨੬ ਹੇ ਮੇਰੀ ਪਰਜਾ ਦੀਏ ਧੀਏ, ਆਪਣੇ ਲੱਕ ਉੱਤੇ ਤੱਪੜ ਬੰਨ੍ਹ,
ਅਤੇ ਸੁਆਹ ਵਿੱਚ ਲੇਟ ਰਹੁ ।
ਤੂੰ ਸੋਗ ਕਰ ਜਿਵੇਂ ਇੱਕਲੌਤੇ ਪੁੱਤ੍ਰ ਉੱਤੇ ਕਰੀਦਾ ਹੈ,
ਤੂੰ ਬਹੁਤ ਭਾਰੀ ਸਿਆਪਾ ਕਰ,—
ਸੱਤਿਆ ਨਾਸ ਕਰਨ ਵਾਲਾ ਅਚਾਣਕ ਸਾਡੇ ਉੱਤੇ ਆ ਪਵੇਗਾ ॥
੨੭ ਮੈਂ ਤੈਨੂੰ ਆਪਣੀ ਪਰਜਾ ਵਿੱਚ ਇੱਕ ਬੁਰਜ ਅਤੇ ਇੱਕ ਗੜ੍ਹ ਬਣਾਇਆ ਹੈ,
ਭਈ ਤੂੰ ਓਹਨਾਂ ਦੇ ਰਾਹਾਂ ਨੂੰ ਜਾਣੇਂ ਅਤੇ ਪਰਖੇਂ ।
੨੮ ਓਹ ਸਾਰਿਆਂ ਦੇ ਸਾਰੇ ਢੀਠ ਤੇ ਆਕੀ ਹਨ,
ਓਹ ਚੁਗਲੀਆਂ ਕਰਦੇ ਫਿਰਦੇ ਹਨ,

* ਚੰਗਾ ਉਖ ।

ਓਹ ਪਿੱਤਲ ਅਤੇ ਲੋਹਾ ਹਨ,
ਓਹ ਸਾਰੀਆਂ ਦੇ ਸਾਰੇ ਭੈੜੇ ਕੰਮ ਕਰਦੇ ਹਨ ।
੨੯ ਧੌਂਕਣੀ ਜ਼ੋਰ ਨਾਲ ਫੂਕਦੇ ਹਨ,
ਸਿੱਕਾ ਅੱਗ ਨਾਲ ਭਸਮ ਹੋ ਜਾਂਦਾ ਹੈ,
ਸਾਫ਼ ਕਰਨ ਦਾ ਕੰਮ ਐਵੇਂ ਜਾਂਦਾ ਹੈ,
ਪਰ ਬੁਰਿਆਰ ਵੱਖ ਨਹੀਂ ਹੋਏ ।
੩੦ ਓਹ "ਰੱਦੀ ਚਾਂਦੀ" ਅਖਵਾਉਣਗੇ,
ਕਿਉਂ ਕਿ ਯਹੋਵਾਹ ਨੇ ਓਹਨਾਂ ਨੂੰ ਰੱਦ ਕੀਤਾ ਹੈ ॥

੭ ਹੈਕਲ ਦਾ ਭਰਿਸ਼ਟ ਹੋਣਾ

ਇਹ ਉਹ ਬਚਨ ਹੈ ਜਿਹੜਾ ਯਹੋਵਾਹ ਵੱਲੋਂ
੨ ਯਿਰਮਿਯਾਹ ਨੂੰ ਆਇਆ ਕਿ ੦ ਤੂੰ ਯਹੋਵਾਹ ਦੇ
ਭਵਨ ਦੇ ਫਾਟਕ ਵਿੱਚ ਖਲੋ ਕੇ ਉੱਥੇ ਏਸ ਗੱਲ
ਲਈ ਪੁਕਾਰ ਅਤੇ ਆਖ ਕਿ ਹੇ ਯਹੂਦਾਹ ਦੇ
ਸਾਰਿਓ, ਯਹੋਵਾਹ ਦਾ ਬਚਨ ਸੁਣੋ, ਤੁਸੀਂ ਜਿਹੜੇ
ਇਨ੍ਹਾਂ ਫਾਟਕਾਂ ਥਾਣੀਂ ਯਹੋਵਾਹ ਨੂੰ ਮੱਥਾ ਟੇਕਣ ਲਈ
੩ ਵੜਦੇ ਹੋ ੦ ਸੈਨਾਂ ਦਾ ਯਹੋਵਾਹ ਇਸਰਾਏਲ ਦਾ
ਪਰਮੇਸ਼ੁਰ ਇਉਂ ਫ਼ਰਮਾਉਂਦਾ ਹੈ,—ਤੁਸੀਂ ਆਪਣਿਆਂ
ਰਾਹਾਂ ਅਤੇ ਆਪਣੇ ਕੰਮਾਂ ਨੂੰ ਠੀਕ ਕਰੋ ਤਾਂ ਮੈਂ
ਤੁਹਾਨੂੰ ਏਸ ਅਸਥਾਨ ਵਿੱਚ ਵੱਸਣ ਦਿਆਂਗਾ ੦
੪ ਤੁਸੀਂ ਏਹਨਾਂ ਝੂਠੀਆਂ ਗੱਲਾਂ ਉੱਤੇ ਭਰੋਸਾ ਨਾ ਰੱਖੋ
ਕਿ ਏਹ ਯਹੋਵਾਹ ਦੀ ਹੈਕਲ ਹੈ, ਏਹ ਯਹੋਵਾਹ ਦੀ
੫ ਹੈਕਲ ਹੈ, ਏਹ ਯਹੋਵਾਹ ਦੀ ਹੈਕਲ ਹੈ ! ੦ ਜੇ
ਤੁਸੀਂ ਆਪਣਿਆਂ ਰਾਹਾਂ ਅਤੇ ਆਪਣੇ ਕੰਮਾਂ ਨੂੰ
ਪੱਕੀ ਤਰਾਂ ਨਾਲ ਠੀਕ ਕਰੋ ਅਤੇ ਜੇ ਤੁਸੀਂ ਪੱਕੀ ਤਰਾਂ
ਨਾਲ ਮਨੁੱਖ ਅਰ ਉਸ ਦੇ ਗੁਆਂਢੀ ਵਿੱਚ ਇਨਸਾਫ਼
੬ ਕਰੋ ੦ ਜੇ ਤੁਸੀਂ ਪਰਦੇਸੀ, ਯਤੀਮ ਅਤੇ ਵਿਧਵਾ ਨੂੰ
ਦੁਖ ਨਾ ਦਿਓ ਅਤੇ ਏਸ ਅਸਥਾਨ ਵਿੱਚ ਬੇਦੋਸ਼ੇ ਦਾ
ਲਹੂ ਨਾ ਵਹਾਓ, ਨਾ ਦੂਜੇ ਦਿਓਤਿਆਂ ਦੇ ਪਿੱਛੇ
੭ ਆਪਣੇ ਨੁਕਸਾਨ ਲਈ ਜਾਓ ੦ ਤਾਂ ਮੈਂ ਤੁਹਾਨੂੰ ਏਸ
ਅਸਥਾਨ ਵਿੱਚ ਅਤੇ ਏਸ ਦੇਸ ਵਿੱਚ ਜਿਹੜਾ
ਮੈਂ ਤੁਹਾਡੇ ਪਿਉ ਦਾਦਿਆਂ ਨੂੰ ਸਦਾ ਲਈ ਦਿੱਤਾ ਹੈ
ਵੱਸਣ ਦਿਆਂਗਾ ॥

੮ ਵੇਖੋ, ਤੁਸੀਂ ਝੂਠੀਆਂ ਗੱਲਾਂ ਉੱਤੇ ਭਰੋਸਾ ਕਰਦੇ
੯ ਹੋ ਜਿਨ੍ਹਾਂ ਤੋਂ ਕੁਝ ਲਾਭ ਨਹੀਂ ੦ ਕੀ ਤੁਸੀਂ ਚੋਰੀ
ਕਰੋਗੇ, ਖ਼ੂਨ ਕਰੋਗੇ, ਜ਼ਨਾਹ ਕਰੋਗੇ, ਝੂਠੀ ਸੌਂਹ
ਖਾਓਗੇ, ਬਆਲ ਲਈ ਧੂਪ ਧੁਖਾਓਗੇ ਅਤੇ ਦੂਜੇ
ਦਿਓਤਿਆਂ ਦੇ ਪਿੱਛੇ ਜਾਓਗੇ ਜਿਨ੍ਹਾਂ ਨੂੰ ਤੁਸੀਂ ਨਹੀਂ
੧੦ ਜਾਣਦੇ ? ੦ ਤਦ ਤੁਸੀਂ ਆਓਗੇ ਅਤੇ ਮੇਰੇ ਸਨਮੁਖ
ਏਸ ਭਵਨ ਵਿੱਚ ਖਲੋਵੋਗੇ ਜਿਹੜਾ ਮੇਰੇ ਨਾਮ ਦਾ
ਅਖਵਾਉਂਦਾ ਹੈ ਅਤੇ ਆਖੋਗੇ ਕਿ ਅਸਾਂ ਛੁਟਕਾਰਾ
ਪਾਇਆ ਹੈ, ਭਈ ਏਹ ਸਾਰੇ ਘਿਣਾਉਣੇ ਕੰਮ ਤੁਸੀਂ
੧੧ ਕਰਦੇ ਜਾਓ ? ੦ ਕੀ ਏਹ ਘਰ ਜਿਹੜਾ ਮੇਰੇ ਨਾਮ
ਦਾ ਅਖਵਾਉਂਦਾ ਹੈ ਤੁਹਾਡੀ ਨਿਗਾਹ ਵਿੱਚ
ਧਾੜਵੀਆਂ ਦੀ ਗੁਫਾ ਬਣ ਗਿਆ ਹੈ ? ਵੇਖੋ, ਏਹ
ਮੈਂ ਵੀ ਵੇਖਿਆ ਹੈ, ਯਹੋਵਾਹ ਦਾ ਵਾਕ ਹੈ ॥
੧੨ ਪਰ ਹੁਣ ਤੁਸੀਂ ਉਸ ਅਸਥਾਨ ਨੂੰ ਜਾਓ ਜਿਹੜਾ
ਸ਼ੀਲੋਹ ਵਿੱਚ ਹੈ ਜਿੱਥੇ ਮੈਂ ਪਹਿਲਾਂ ਆਪਣੇ ਨਾਮ ਨੂੰ
ਵਸਾਇਆ ਸੀ ਅਤੇ ਵੇਖੋ ਕਿ ਮੈਂ ਆਪਣੀ ਪਰਜਾ
ਇਸਰਾਏਲ ਦੀ ਬੁਰਿਆਈ ਦੇ ਬਦਲੇ ਕੀ
੧੩ ਕੀਤਾ ! ੦ ਹੁਣ ਏਸ ਲਈ ਕਿ ਤੁਸਾਂ ਏਹ ਸਾਰੇ ਕੰਮ
ਕੀਤੇ, ਯਹੋਵਾਹ ਦਾ ਵਾਕ ਹੈ, ਅਤੇ ਜਦ ਮੈਂ ਤੁਹਾਡੇ
ਨਾਲ ਮੂੰਹ ਅਨ੍ਹੇਰੇ ਬੋਲਦਾ ਰਿਹਾ, ਤੁਸਾਂ ਮੇਰੀ ਗੱਲ ਨਾ
ਸੁਣੀ ਅਤੇ ਜਦ ਮੈਂ ਤੁਹਾਨੂੰ ਸੱਦਿਆ, ਤੁਸਾਂ ਉੱਤਰ
੧੪ ਨਾ ਦਿੱਤਾ ੦ ਤਦ ਮੈਂ ਏਸ ਘਰ ਨਾਲ ਜਿਹੜਾ ਮੇਰੇ
ਨਾਮ ਦਾ ਅਖਵਾਉਂਦਾ ਹੈ ਜਿਹ ਦੇ ਉੱਤੇ ਤੁਹਾਡਾ
ਭਰੋਸਾ ਹੈ, ਜਿਹੜਾ ਮੈਂ ਤੁਹਾਨੂੰ ਅਤੇ ਤੁਹਾਡੇ ਪਿਉ
ਦਾਦਿਆਂ ਨੂੰ ਦਿੱਤਾ ਉਹ ਕਰਾਂਗਾ ਜੋ ਮੈਂ ਸ਼ੀਲੋਹ
੧੫ ਵਿੱਚ ਕੀਤਾ ੦ ਮੈਂ ਤੁਹਾਨੂੰ ਆਪਣੇ ਅੱਗੋਂ ਕੱਢ
ਦਿਆਂਗਾ ਜਿਵੇਂ ਮੈਂ ਤੁਹਾਡੇ ਸਾਰੇ ਭਰਾਵਾਂ ਨੂੰ
ਇਫ਼ਰਾਈਮ ਦੀ ਸਾਰੀ ਅੰਸ ਨੂੰ ਕੱਢ ਦਿੱਤਾ ਹੈ ॥
੧੬ ਤੂੰ ਏਸ ਪਰਜਾ ਲਈ ਪ੍ਰਾਰਥਨਾ ਨਾ ਕਰੀਂ, ਨਾ
ਓਹਨਾਂ ਲਈ ਆਪਣੀ ਅਵਾਜ਼ ਚੁੱਕੀਂ, ਨਾ ਪ੍ਰਾਰਥਨਾ
ਕਰੀਂ, ਨਾ ਮੇਰੇ ਕੋਲ ਅਰਦਾਸ ਕਰੀਂ, ਮੈਂ ਤੇਰੀ
੧੭ ਨਹੀਂ ਸੁਣਾਂਗਾ ੦ ਕੀ ਤੂੰ ਨਹੀਂ ਵੇਖਦਾ ਜੋ ਕੁਝ ਓਹ
ਯਹੂਦਾਹ ਦੇ ਸ਼ਹਿਰਾਂ ਵਿੱਚ ਅਤੇ ਯਰੂਸ਼ਲਮ ਦੀਆਂ
੧੮ ਗਲੀਆਂ ਵਿੱਚ ਕਰ ਰਹੇ ਹਨ ? ੦ ਬੱਚੇ ਲੱਕੜੀਆਂ
ਚੁੱਗਦੇ ਹਨ, ਪਿਉ ਅੱਗ ਧੁਖਾਉਂਦੇ ਹਨ ਅਤੇ
ਤੀਵੀਆਂ ਆਟਾ ਗੁੰਨ੍ਹਦੀਆਂ ਹਨ ਭਈ ਅਕਾਸ਼ ਦੀ
ਰਾਣੀ ਲਈ ਰੋਟੀਆਂ ਪਕਾਉਣ ਕਿ ਦੂਜੇ ਦਿਓਤਿਆਂ
ਅੱਗੇ ਪੀਣ ਦੀ ਭੇਟ ਚੜ੍ਹਾਉਣ ਅਤੇ ਮੇਰੇ ਗੁੱਸੇ ਨੂੰ
੧੯ ਭੜਕਾਉਣ ! ੦ ਕੀ ਉਹ ਮੈਂ ਹਾਂ ਜਿਹ ਨੂੰ ਓਹ ਗੁੱਸਾ

ਰੜਾਉਂਦੇ ਹਨ ? ਯਹੋਵਾਹ ਦਾ ਵਾਕ ਹੈ, ਕੀ ਓਹ
ਆਪਣੀ ਗੜਬੜ ਲਈ ਆਪਣੇ ਆਪ ਨੂੰ ਗੁੱਸਾ
੨੦ ਨਹੀਂ ਰੜਾਉਂਦੇ ? ੦ ਏਸ ਲਈ ਪ੍ਰਭੁ ਯਹੋਵਾਹ
ਐਉਂ ਫ਼ਰਮਾਉਂਦਾ ਹੈ,—ਵੇਖੋ, ਮੇਰਾ ਕ੍ਰੋਧ ਅਤੇ ਮੇਰਾ
ਗੁੱਸਾ ਏਸ ਅਸਥਾਨ ਉੱਤੇ, ਆਦਮੀਆਂ ਉੱਤੇ,
ਡੰਗਰਾਂ ਉੱਤੇ, ਰੁੱਖਾਂ ਉੱਤੇ, ਖੇਤਾਂ ਉੱਤੇ, ਜ਼ਮੀਨ ਦਿਆਂ
ਫ਼ਲਾਂ ਉੱਤੇ ਵਹਾਇਆ ਜਾਵੇਗਾ । ਉਹ ਬਲ
ਉੱਠੇਗਾ ਅਤੇ ਬੁੱਝੇਗਾ ਨਹੀਂ ॥
੨੧ ਸੈਨਾਂ ਦਾ ਯਹੋਵਾਹ ਇਸਰਾਏਲ ਦਾ ਪਰਮੇਸ਼ੁਰ
ਐਉਂ ਫ਼ਰਮਾਉਂਦਾ ਹੈ,—ਆਪਣੀਆਂ ਹੋਮ ਦੀਆਂ
ਭੇਟਾਂ ਨਾਲ ਆਪਣੀਆਂ ਬਲੀਆਂ ਵਧਾਓ ਅਤੇ ਮਾਸ
੨੨ ਖਾਓ ੦ ਕਿਉਂਕਿ ਜਿਸ ਦਿਨ ਮੈਂ ਓਹਨਾਂ ਨੂੰ ਮਿਸਰ
ਦੇ ਦੇਸ ਵਿੱਚੋਂ ਕੱਢ ਲਿਆਂਦਾ ਮੈਂ ਓਹਨਾਂ ਦੇ ਪਿਉ
ਦਾਦਿਆਂ ਨੂੰ ਹੋਮ ਦੀਆਂ ਭੇਟਾਂ ਅਤੇ ਬਲੀਆਂ ਦੇ
੨੩ ਵਿਖੇ ਨਾ ਆਖਿਆ, ਨਾ ਹੁਕਮ ਦਿੱਤਾ ੦ ਪਰ ਏਸ
ਗੱਲ ਦਾ ਮੈਂ ਓਹਨਾਂ ਨੂੰ ਹੁਕਮ ਦਿੱਤਾ ਕਿ ਮੇਰੀ
ਅਵਾਜ਼ ਸੁਣੋ ਤਾਂ ਮੈਂ ਤੁਹਾਡਾ ਪਰਮੇਸ਼ੁਰ ਹੋਵਾਂਗਾ
ਤੇ ਤੁਸੀਂ ਮੇਰੀ ਪਰਜਾ ਹੋਵੋਗੇ, ਅਤੇ ਮੇਰੇ ਸਾਰੇ ਰਾਹਾਂ
ਵਿੱਚ ਚੱਲੋ ਜਿਨ੍ਹਾਂ ਦਾ ਮੈਂ ਤੁਹਾਨੂੰ ਹੁਕਮ ਦਿੱਤਾ ਤਾਂ
੨੪ ਜੋ ਤੁਹਾਡਾ ਭਲਾ ਹੋਵੇ ੦ ਨਾ ਓਹਨਾਂ ਨੇ ਸੁਣਿਆ ਨਾ
ਕੰਨ ਲਾਇਆ, ਪਰ ਓਹ ਆਪਣਿਆਂ ਮਨ ਮੱਤਿਆਂ
ਅਤੇ ਆਪਣੇ ਬੁਰੇ ਦਿਲ ਦੀ ਆਕੜ ਵਿੱਚ ਚੱਲਦੇ
ਰਹੇ । ਓਹ ਪਿਛਾਹਾਂ ਨੂੰ ਗਏ ਪਰ ਅੱਗੇ ਨਾ ਵਧੇ ੦
੨੫ ਏਸ ਲਈ ਉਸ ਦਿਨ ਤੋਂ ਕਿ ਤੁਹਾਡੇ ਪਿਉ ਦਾਦੇ
ਮਿਸਰ ਦੇ ਦੇਸ ਤੋਂ ਬਾਹਰ ਆਏ ਅੱਜ ਦੇ ਦਿਨ ਤੀਕ
ਮੈਂ ਆਪਣੇ ਸਾਰੇ ਦਾਸ ਅਰਥਾਤ ਨਬੀਆਂ ਨੂੰ ਤੁਹਾਡੇ
ਕੋਲ ਘੱਲਦਾ ਰਿਹਾ, ਮੈਂ ਮੂੰਹ ਅਨ੍ਹੇਰੇ ਓਹਨਾਂ ਨੂੰ ਨਿੱਤ
੨੬ ਘੱਲਦਾ ਰਿਹਾ ੦ ਪਰ ਓਹਨਾਂ ਮੇਰੀ ਨਾ ਸੁਣੀ, ਨਾ
ਆਪਣਾ ਕੰਨ ਲਾਇਆ, ਓਹਨਾਂ ਆਪਣੀ ਧੌਣ
ਅਕੜਾਈ ਅਤੇ ਆਪਣੇ ਪਿਉ ਦਾਦਿਆਂ ਨਾਲੋਂ ਵਧ
ਕੇ ਬਦੀ ਕੀਤੀ ॥
੨੭ ਤੂੰ ਓਹਨਾਂ ਨੂੰ ਏਹ ਸਾਰੀਆਂ ਗੱਲਾਂ ਆਖੇਂਗਾ ਪਰ
ਓਹ ਤੇਰੀ ਨਾ ਸੁਣਨਗੇ । ਤੂੰ ਓਹਨਾਂ ਨੂੰ ਸੱਦੇਂਗਾ ਪਰ
੨੮ ਓਹ ਉੱਤਰ ਨਾ ਦੇਣਗੇ । ੦ ਤੂੰ ਓਹਨਾਂ ਨੂੰ ਆਖੇਂਗਾ,
ਏਹ ਉਹ ਕੌਮ ਹੈ ਜਿਸ ਯਹੋਵਾਹ ਆਪਣੇ ਪਰਮੇਸ਼ੁਰ
ਦੀ ਅਵਾਜ਼ ਨਾ ਸੁਣੀ, ਨਾ ਉਹ ਦੀ ਸਿੱਖਿਆ
ਲਈ । ਸਚਿਆਈ ਮਿਟ ਗਈ ਅਤੇ ਓਹਨਾਂ ਦੇ ਮੂੰਹ
ਤੋਂ ਜਾਂਦੀ ਰਹੀ ॥
੨੯ ਤੂੰ ਆਪਣੇ ਨਜ਼ੀਰ ਹੋਣ ਦੇ ਬਾਲ ਮੁਨਾ,
ਅਤੇ ਉਨ੍ਹਾਂ ਨੂੰ ਪਰੇ ਸੁੱਟ ਛੱਡ,
ਨੰਗਿਆਂ ਟਿੱਬਿਆਂ ਉੱਤੇ ਵੈਣ ਚੁੱਕ,
ਯਹੋਵਾਹ ਨੇ ਤਾਂ ਆਪਣੇ ਗਜ਼ਬ ਦੀ ਪੀੜ੍ਹੀ ਨੂੰ
ਰੱਦ ਕਰ ਦਿੱਤਾ ਅਤੇ ਛੱਡ ਦਿੱਤਾ ਹੈ ॥
੩੦ ਯਹੂਦਾਹ ਦੀ ਅੰਸ ਨੇ ਤਾਂ ਉਹ ਕੀਤਾ ਜੋ ਮੇਰੀ
ਨਿਗਾਹ ਵਿੱਚ ਬੁਰਾ ਸੀ, ਯਹੋਵਾਹ ਦਾ ਵਾਕ ਹੈ ।
ਓਹਨਾਂ ਉਸ ਭਵਨ ਵਿੱਚ ਜਿਹੜਾ ਮੇਰੇ ਨਾਮ ਦਾ
ਅਖਵਾਉਂਦਾ ਹੈ ਆਪਣੀਆਂ ਘਿਣਾਉਣੀਆਂ ਚੀਜ਼ਾਂ
੩੧ ਰੱਖੀਆਂ ਭਈ ਉਹ ਨੂੰ ਭਰਿਸ਼ਟ ਕਰਨ ੦ ਓਹਨਾਂ ਨੇ
ਤੋਫਥ ਦੇ ਉੱਚੇ ਅਸਥਾਨ ਜਿਹੜੇ ਬਨ-ਹਿੰਨੋਮ ਦੀ
ਵਾਦੀ ਵਿੱਚ ਹਨ ਬਣਾਏ ਭਈ ਆਪਣੇ ਪੁੱਤ੍ਰਾਂ ਅਤੇ
ਧੀਆਂ ਨੂੰ ਅੱਗ ਵਿੱਚ ਸਾੜਨ, ਜਿਹ ਦਾ ਨਾ ਮੈਂ
ਹੁਕਮ ਦਿੱਤਾ, ਨਾ ਹੀ ਮੇਰੇ ਮਨ ਵਿੱਚ ਇਹ
੩੨ ਆਇਆ ੦ ਏਸ ਲਈ ਵੇਖੋ, ਓਹ ਦਿਨ ਆ ਰਹੇ
ਹਨ, ਯਹੋਵਾਹ ਦਾ ਵਾਕ ਹੈ, ਕਿ ਅੱਗੇ ਨੂੰ ਏਹ
ਤੋਫਥ ਨਾ ਅਖਵਾਏਗੀ ਅਰ ਨਾ ਬਨ-ਹਿੰਨੋਮ ਦੀ
ਵਾਦੀ, ਸਗੋਂ "ਕਤਲ ਦੀ ਵਾਦੀ", ਕਿਉਂ ਜੋ ਓਹ
ਤੋਫਥ ਵਿੱਚ ਦੱਬਣਗੇ ਕਿਉਂਕਿ ਹੋਰ ਕੋਈ ਥਾਂ ਨਾ
੩੩ ਹੋਵੇਗਾ ੦ ਅਤੇ ਏਸ ਪਰਜਾ ਦੀਆਂ ਲੋਥਾਂ ਅਕਾਸ਼
ਦੇ ਪੰਛੀ ਅਤੇ ਧਰਤੀ ਦੇ ਦਰਿੰਦੇ ਖਾਣਗੇ ਅਤੇ
੩੪ ਓਹਨਾਂ ਨੂੰ ਕੋਈ ਨਾ ਡਰਾਵੇਗਾ ੦ ਤਦ ਮੈਂ ਯਹੂਦਾਹ
ਦੇ ਸ਼ਹਿਰਾਂ ਅਤੇ ਯਰੂਸ਼ਲਮ ਦੀਆਂ ਗਲੀਆਂ ਵਿੱਚੋਂ
ਖੁਸ਼ੀ ਦੀ ਅਵਾਜ਼, ਅਨੰਦ ਦੀ ਅਵਾਜ਼, ਲਾੜੇ ਦੀ
ਅਵਾਜ਼ ਅਤੇ ਲਾੜੀ ਦੀ ਅਵਾਜ਼ ਬੰਦ ਕਰ
ਦਿਆਂਗਾ ਕਿਉਂ ਜੋ ਏਹ ਦੇਸ ਉਜਾੜ ਬਣ
ਜਾਵੇਗਾ ॥

## ੮

### ਯਹੂਦਾਹ ਦੀ ਸਜ਼ਾ

ਯਹੋਵਾਹ ਦਾ ਵਾਕ ਹੈ ਕਿ ਉਸ ਵੇਲੇ ਓਹ
ਯਹੂਦਾਹ ਦੇ ਪਾਤਸ਼ਾਹਾਂ ਦੀਆਂ ਹੱਡੀਆਂ, ਸਰਦਾਰਾਂ
ਦੀਆਂ ਹੱਡੀਆਂ, ਜਾਜਕਾਂ ਦੀਆਂ ਹੱਡੀਆਂ, ਨਬੀਆਂ
ਦੀਆਂ ਹੱਡੀਆਂ ਅਤੇ ਯਰੂਸ਼ਲਮ ਦੇ ਵਸਨੀਕਾਂ
ਦੀਆਂ ਹੱਡੀਆਂ ਓਹਨਾਂ ਦੀਆਂ ਕਬਰਾਂ ਵਿੱਚੋਂ ਕੱਢ

੨ ਲਿਆਉਣਗੇ 0 ਓਹ ਓਹਨਾਂ ਨੂੰ ਸੂਰਜ ਅੱਗੇ, ਚੰਦ
ਅੱਗੇ ਅਤੇ ਅਕਾਸ਼ ਦੀ ਸਾਰੀ ਸੈਨਾਂ ਅੱਗੇ ਖਿਲਾਰ
ਦੇਣਗੇ ਜਿਨ੍ਹਾਂ ਨੂੰ ਓਹ ਪਿਆਰ ਕਰਦੇ, ਜਿਨ੍ਹਾਂ ਦੀ
ਓਹ ਪੂਜਾ ਕਰਦੇ, ਜਿਨ੍ਹਾਂ ਦੇ ਓਹ ਪਿੱਛੇ ਚੱਲਦੇ,
ਜਿਨ੍ਹਾਂ ਦੇ ਓਹ ਤਾਲਿਬ ਸਨ ਅਤੇ ਜਿਨ੍ਹਾਂ ਨੂੰ ਓਹ ਮੱਥਾ
ਟੇਕਦੇ ਸਨ। ਓਹ ਨਾ ਇਕੱਠੀਆਂ ਕੀਤੀਆਂ
ਜਾਣਗੀਆਂ, ਨਾ ਦੱਬੀਆਂ ਜਾਣਗੀਆਂ, ਓਹ ਭੋਂ ਦੇ
੩ ਉੱਤੇ ਰੂੜੀ ਲਈ ਹੋਣਗੀਆਂ 0 ਓਹ ਸਾਰੇ ਜਿਹੜੇ
ਏਸ ਬੁਰੀ ਕੁਲ ਦੇ ਬਚਿਆਂ ਹੋਇਆਂ ਵਿੱਚ ਬਚ
ਰਹਿਣਗੇ ਉਨ੍ਹਾਂ ਸਾਰਿਆਂ ਥਾਵਾਂ ਵਿੱਚ ਜਿੱਥੇ ਮੈਂ
ਓਹਨਾਂ ਨੂੰ ਹੱਕ ਦਿਆਂਗਾ ਮੌਤ ਨੂੰ ਜੀਉਣ ਨਾਲੋਂ ਵੱਧ
ਚਾਹੁੰਣਗੇ, ਸੈਨਾਂ ਦੇ ਯਹੋਵਾਹ ਦਾ ਵਾਕ ਹੈ ! ॥

੪ ਤਦ ਤੂੰ ਓਹਨਾਂ ਨੂੰ ਆਖੇਂਗਾ, ਯਹੋਵਾਹ ਐਉਂ
ਫ਼ਰਮਾਉਂਦਾ ਹੈ,—
ਜਦ ਓਹ ਡਿੱਗਦੇ ਹਨ ਤਾਂ ਕੀ ਓਹ ਫੇਰ ਨਹੀਂ
ਉੱਠਦੇ ?
ਜਦ ਕੋਈ ਫਿਰ ਜਾਂਦਾ ਹੈ ਤਾਂ ਕੀ ਉਹ ਫੇਰ ਨਹੀਂ
ਮੁੜਦਾ ?
੫ ਫੇਰ ਯਰੂਸ਼ਲਮ ਦੀ ਏਹ ਪਰਜਾ ਕਿਉਂ ਸਦਾ ਦੀ
ਫਿਰਤ ਨਾਲ ਫਿਰ ਗਈ ?
ਓਹਨਾਂ ਨੇ ਮਕਰ ਨੂੰ ਫੜਿਆ ਹੋਇਆ ਹੈ,
ਓਹ ਮੁੜਨ ਤੋਂ ਇਨਕਾਰੀ ਹਨ ।
੬ ਮੈਂ ਧਿਆਨ ਲਾਇਆ ਅਤੇ ਸੁਣਿਆ,
ਪਰ ਓਹ ਤਾਂ ਅੱਛੀਆਂ ਗੱਲਾਂ ਨਹੀਂ ਬੋਲਦੇ,
ਕੋਈ ਮਨੁੱਖ ਆਪਣੀ ਬੁਰਿਆਈ ਤੋਂ ਏਹ ਆਖ
ਕੇ ਤੋਬਾ ਨਹੀਂ ਕਰਦਾ,
ਕਿ ਮੈਂ ਕੀ ਕੀਤਾ ਹੈ ?
ਹਰੇਕ ਆਪਣੇ ਰਾਹ ਨੂੰ ਮੁੜਦਾ ਹੈ,
ਜਿਵੇਂ ਘੋੜਾ ਲੜਾਈ ਵਿੱਚ ਸਰਪਟ ਦੌੜਦਾ ਹੈ ।
੭ ਨਾਲੇ ਹਵਾਈ ਲੰਮਢੀਂਗ ਆਪਣਾ ਸਮਾ ਜਾਣਦੀ ਹੈ,
ਖੁਮਰੀ, ਅਬਾਬੀਲ ਅਤੇ ਸਾਰਸ,
ਆਪਣੇ ਆਉਣ ਦੇ ਵੇਲੇ ਦੀ ਸਾਂਭ ਕਰਦੇ ਹਨ,
ਪਰ ਮੇਰੀ ਪਰਜਾ ਯਹੋਵਾਹ ਦੇ ਨਿਆਉਂ ਨੂੰ ਨਹੀਂ
ਜਾਣਦੀ ॥
੮ ਤੁਸੀਂ ਕਿਵੇਂ ਆਖਦੇ ਹੋ, ਕਿ ਅਸੀਂ ਬੁੱਧਵਾਨ ਹਾਂ,
ਅਤੇ ਯਹੋਵਾਹ ਦੀ ਬਿਵਸਥਾ ਸਾਡੇ ਕੋਲ ਹੈ ?
ਪਰ ਵੇਖੋ, ਲਿਖਣ ਵਾਲਿਆਂ ਦੀ ਝੂਠੀ ਲਿੱਖਣ ਨੇ
ਉਸ ਝੂਠਾ ਹੀ ਕੰਮ ਕੀਤਾ ਹੈ ।
੯ ਬੁੱਧਵਾਨ ਲੱਜਿਆਵਾਨ ਹੋਣਗੇ,
ਓਹ ਘਾਬਰ ਜਾਣਗੇ ਅਤੇ ਫੜੇ ਜਾਣਗੇ ।
ਵੇਖੋ, ਓਹਨਾਂ ਨੇ ਯਹੋਵਾਹ ਦੇ ਬਚਨ ਨੂੰ ਰੱਦ
ਦਿੱਤਾ,—
ਓਹਨਾਂ ਦੀ ਏਹ ਕੀ ਬੁੱਧ ਹੋਈ ?
੧੦ ਏਸ ਲਈ ਮੈਂ ਓਹਨਾਂ ਦੀਆਂ ਤੀਵੀਆਂ ਹੋਰਨਾਂ ਨੂੰ
ਦਿਆਂਗਾ,
ਓਹਨਾਂ ਦੇ ਖੇਤ ਉਨ੍ਹਾਂ ਨੂੰ ਜਿਹੜੇ ਉਨ੍ਹਾਂ ਉੱਤੇ ਕਬਜ਼ਾ
ਕਰਨਗੇ,
ਕਿਉਂ ਜੋ ਓਹ ਛੋਟੇ ਤੋਂ ਵੱਡੇ ਤੀਕ
ਸਾਰਿਆਂ ਦੇ ਸਾਰੇ ਨਫ਼ੇ ਦੇ ਲੋਭੀ ਹਨ,
ਨਬੀ ਤੋਂ ਜਾਜਕ ਤੀਕ ਸਾਰਿਆਂ ਦੇ ਸਾਰੇ ਧੋਖਾ
ਕਰਦੇ ਹਨ ।
੧੧ ਓਹਨਾਂ ਨੇ ਮੇਰੀ ਪਰਜਾ ਦੇ ਫੱਟਾਂ ਨੂੰ ਥੋੜਾ ਜਿਹਾ ਚੰਗਾ
ਕੀਤਾ,
ਓਹ ਆਖਦੇ ਹਨ, ਸ਼ਾਂਤੀ, ਸ਼ਾਂਤੀ !
ਪਰ ਸ਼ਾਂਤੀ ਹੈ ਨਹੀਂ ।
੧੨ ਕੀ ਓਹ ਲੱਜਿਆਵਾਨ ਹੋਏ ਜਦ ਓਹਨਾਂ ਨੇ
ਘਿਣਾਉਣੇ ਕੰਮ ਕੀਤੇ ?
ਨਹੀਂ, ਓਹ ਮੂਲੋਂ ਹੀ ਲੱਜਿਆਵਾਨ ਨਾ ਹੋਏ !
ਓਹਨਾਂ ਨੇ ਲਾਲ ਪੀਲਾ ਹੋਣ ਨੂੰ ਜਾਣਿਆ ਵੀ ਨਾ !
ਏਸ ਲਈ ਓਹ ਡਿੱਗਿਆਂ ਹੋਇਆਂ ਦੇ ਵਿੱਚ ਡਿੱਗ
ਪੈਣਗੇ,
ਜਿਸ ਵੇਲੇ ਮੈਂ ਓਹਨਾਂ ਦੀ ਖ਼ਬਰ ਲਵਾਂਗਾ ।
ਓਹ ਠੁਕਰਾਏ ਜਾਣਗੇ, ਯਹੋਵਾਹ ਆਖਦਾ ਹੈ ॥
੧੩ ਮੈਂ ਓਹਨਾਂ ਨੂੰ ਮੂਲੋਂ ਮਿਟਾ ਦਿਆਂਗਾ,
ਯਹੋਵਾਹ ਦਾ ਵਾਕ ਹੈ,
ਨਾ ਬੇਲ ਵਿੱਚ ਅੰਗੂਰ ਹੋਣਗੇ,
ਨਾ ਹਜੀਰ ਵਿੱਚ ਹਜੀਰਾਂ,
ਪੱਤੇ ਵੀ ਕੁਮਲਾ ਜਾਣਗੇ,
ਅਤੇ ਜੋ ਮੈਂ ਓਹਨਾਂ ਨੂੰ ਦਿੱਤਾ ਉਹ ਜਾਂਦਾ ਰਹੇਗਾ ॥
੧੪ ਅਸੀਂ ਕਿਉਂ ਬੈਠੇ ਹਾਂ ?
ਇਕੱਠੇ ਹੋ ਜਾਓ ਅਤੇ ਆਓ, ਅਸੀਂ ਗੜ੍ਹ ਵਾਲੇ
ਸ਼ਹਿਰਾਂ ਵਿੱਚ ਵੜ ਜਾਈਏ,

ਉੱਥੇ ਅਸੀਂ ਮੁੱਕ ਜਾਈਏ,
ਕਿਉਂ ਜੋ ਯਹੋਵਾਹ ਸਾਡੇ ਪਰਮੇਸ਼ੁਰ ਨੇ ਸਾਨੂੰ ਮੁਕਾ ਦਿੱਤਾ,
ਅਤੇ ਸਾਨੂੰ ਵਿਹੁ ਵਾਲਾ ਪਾਣੀ ਪਿਲਾ ਦਿੱਤਾ,
ਅਸਾਂ ਯਹੋਵਾਹ ਦੇ ਵਿਰੁੱਧ ਪਾਪ ਜੋ ਕੀਤਾ ਸੀ ।
੧੫ ਅਸਾਂ ਸ਼ਾਂਤੀ ਨੂੰ ਉਡੀਕਿਆ ਪਰ ਕੋਈ ਚੰਗੀ ਚੀਜ਼ ਨਾ ਆਈ,
ਅਤੇ ਤੰਦਰੁਸਤੀ ਦੇ ਮੌਕੇ ਨੂੰ ਵੀ, ਪਰ ਵੇਖੋ, ਡੈ ਸੀ ।
੧੬ ਉਸ ਦੇ ਘੋੜਿਆਂ ਦੇ ਖਰਾਟਿਆਂ ਦੀ ਅਵਾਜ਼ ਦਾਨ ਤੋਂ ਸੁਣਾਈ ਦਿੰਦੀ ਹੈ,
ਉਸ ਦੇ ਜੰਗੀ ਘੋੜਿਆਂ ਦੇ ਹਿਣਕਣ ਦੀ ਅਵਾਜ਼ ਨਾਲ
ਸਾਰੀ ਧਰਤੀ ਕੰਬ ਜਾਂਦੀ ਹੈ !
ਉਹ ਆਉਂਦੇ ਹਨ, ਉਹ ਧਰਤੀ ਅਤੇ ਜੋ ਕੁਝ ਉਸ ਦੇ ਵਿੱਚ ਹੈ ਨਿਗਲ ਲੈਂਦੇ ਹਨ,
ਸ਼ਹਿਰ ਅਤੇ ਉਸ ਦੇ ਵਸਨੀਕਾਂ ਨੂੰ ਵੀ ।
੧੭ ਵੇਖੋ ਤਾਂ, ਮੈਂ ਤੁਹਾਡੇ ਵਿੱਚ ਸੱਪਾਂ ਨੂੰ ਘੱਲਾਂਗਾ,
ਨਾਲੇ ਨਾਗ ਜਿਹੜੇ ਮੰਤਰੇ ਨਹੀਂ ਜਾਂਦੇ ।
ਉਹ ਤੁਹਾਨੂੰ ਡੰਗ ਮਾਰਨਗੇ,
ਯਹੋਵਾਹ ਦਾ ਵਾਕ ਹੈ ।
੧੮ ਮੈਂ ਕਦ ਗ਼ਮ ਤੋਂ ਦਿਲਾਸਾ ਪਾਵਾਂਗਾ ?
ਮੇਰਾ ਦਿਲ ਮੇਰੇ ਵਿੱਚ ਖੁੱਸਦਾ ਹੈ ।
੧੯ ਵੇਖੋ, ਮੇਰੀ ਪਰਜਾ ਦੀ ਧੀ ਦੀ ਦੁਹਾਈ ਦੀ ਅਵਾਜ਼ ਦੂਰ ਦੇਸ ਤੋਂ ਆਉਂਦੀ ਹੈ ।
ਕੀ ਯਹੋਵਾਹ ਸੀਯੋਨ ਵਿੱਚ ਨਹੀਂ ?
ਕੀ ਉਸ ਦਾ ਪਾਤਸ਼ਾਹ ਉਸ ਵਿੱਚ ਨਹੀਂ ?
ਓਹਨਾਂ ਕਿਉਂ ਆਪਣੀਆਂ ਘੜੀਆਂ ਹੋਈਆਂ ਮੂਰਤਾਂ ਨਾਲ ਮੈਨੂੰ ਕ੍ਰੋਧਵਾਨ ਕੀਤਾ,
ਅਤੇ ਓਪਰੀਆਂ ਫੋਕੀਆਂ ਨਾਲ ?
੨੦ ਫ਼ਸਲ ਲੰਘ ਗਈ ਅਤੇ ਗਰਮੀ ਮੁੱਕ ਗਈ,
ਪਰ ਅਸੀਂ ਬਚਾਏ ਨਾ ਗਏ ।
੨੧ ਮੇਰੀ ਪਰਜਾ ਦੀ ਧੀ ਦੇ ਫੱਟਾਂ ਦੇ ਕਾਰਨ ਮੈਂ ਫੱਟੜ ਹਾਂ,
ਮੈਂ ਉਦਾਸ ਹਾਂ, ਘਬਰਾਹਟ ਨੇ ਮੈਨੂੰ ਆ ਫੜਿਆ ਹੈ ।
੨੨ ਕੀ ਗਿਲਆਦ ਵਿੱਚ ਬਲਸਾਨ ਦਾ ਰੋਗਨ ਹੈ ਨਹੀਂ ?
ਕੀ ਉੱਥੇ ਕੋਈ ਤਬੀਬ ਨਹੀਂ ?
ਫੇਰ ਕਿਉਂ ਮੇਰੀ ਪਰਜਾ ਦੀ ਧੀ ਤਕੜੀ ਨਹੀਂ ਹੁੰਦੀ ? ॥

## ੯

### ਰੋਣਾ ਅਤੇ ਵਿਰਲਾਪ

ਕਾਸ਼ ਕਿ ਮੇਰਾ ਸਿਰ ਪਾਣੀ ਹੁੰਦਾ,
ਅਤੇ ਮੇਰੀਆਂ ਅੱਖਾਂ ਅੰਝੂਆਂ ਦਾ ਸੋਤਾ !
ਤਾਂ ਮੈਂ ਆਪਣੀ ਪਰਜਾ ਦੀ ਧੀ ਦੇ ਵੱਢਿਆਂ ਹੋਇਆਂ ਨੂੰ
ਦਿਨ ਰਾਤ ਰੋਂਦਾ ਰਹਿੰਦਾ !
੨ ਕਾਸ਼ ਕਿ ਮੇਰੇ ਕੋਲ ਉਜਾੜ ਵਿੱਚ ਰਾਹੀਆਂ ਲਈ ਟਿਕਾਣਾ ਹੁੰਦਾ !
ਤਦ ਮੈਂ ਪਰਜਾ ਨੂੰ ਛੱਡ ਦਿੰਦਾ,
ਅਤੇ ਓਹਨਾਂ ਵਿੱਚੋਂ ਚੱਲਿਆ ਜਾਂਦਾ !
ਕਿਉਂ ਜੋ ਉਹ ਸਾਰਿਆਂ ਦੇ ਸਾਰੇ ਜ਼ਨਾਹਕਾਰ ਹਨ,
ਉਹ ਬੇਈਮਾਨਾਂ ਦੀ ਟੋਲੀ ਹਨ ।
੩ ਉਹ ਆਪਣੀ ਜੀਭ ਨੂੰ ਧਣੁਖ ਵਾਂਙੁ ਝੂਠ ਲਈ ਲਿਫਾਉਂਦੇ ਹਨ,
ਉਹ ਦੇਸ ਵਿੱਚ ਸੂਰਮੇ ਹਨ, ਪਰ ਸਚਿਆਈ ਲਈ ਨਹੀਂ,
ਕਿਉਂ ਜੋ ਉਹ ਬਦੀ ਤੋਂ ਬਦੀ ਤੀਕ ਵਧਦੇ ਜਾਂਦੇ ਹਨ,
ਉਹ ਮੈਨੂੰ ਨਹੀਂ ਜਾਣਦੇ, ਯਹੋਵਾਹ ਦਾ ਵਾਕ ਹੈ ॥
੪ ਤੁਹਾਡੇ ਵਿੱਚੋਂ ਹਰੇਕ ਆਪਣੇ ਗੁਆਂਢੀ ਤੋਂ ਚੌਕਸ ਰਹੇ,
ਤੁਸੀਂ ਕਿਸੇ ਭਰਾ ਉੱਤੇ ਭਰੋਸਾ ਨਾ ਰੱਖੋ,
ਹਰੇਕ ਭਰਾ ਤਾਂ ਦੂਜੇ ਦਾ ਥਾਂ ਖੋਹ ਲੈਂਦਾ ਹੈ,
ਹਰ ਗੁਆਂਢੀ ਚੁਗ਼ਲਖ਼ੋਰ ਹੈ ।
੫ ਹਰੇਕ ਆਪਣੇ ਗੁਆਂਢੀ ਨਾਲ ਠੱਠਾ ਮਾਰਦਾ ਹੈ,
ਕੋਈ ਸੱਚ ਨਹੀਂ ਬੋਲਦਾ ।
ਓਹਨਾਂ ਆਪਣੀ ਜੀਭ ਨੂੰ ਝੂਠ ਬੋਲਣਾ ਸਿਖਾਲਿਆ ਹੈ,
ਉਹ ਬਦੀ ਕਰਨ ਨਾਲ ਥੱਕ ਜਾਂਦੇ ਹਨ ।

ਤੇਰਾ ਵਸੇਬਾ ਧੋਖੇ ਦੇ ਵਿੱਚਕਾਰ ਹੈ,
੬ ਧੋਖੇ ਦੇ ਕਾਰਨ ਓਹ ਮੇਰੇ ਜਾਣਨ ਤੋਂ ਇਨਕਾਰ
ਕਰਦੇ ਹਨ,
ਯਹੋਵਾਹ ਦਾ ਵਾਕ ਹੈ ॥
੭ ਏਸ ਲਈ ਸੈਨਾਂ ਦਾ ਯਹੋਵਾਹ ਐਉਂ ਫ਼ਰਮਾਉਂਦਾ
ਹੈ,—
ਵੇਖੋ, ਮੈਂ ਓਹਨਾਂ ਨੂੰ ਤਾਵਾਂਗਾ ਅਤੇ ਓਹਨਾਂ ਨੂੰ
ਪਰਖਾਂਗਾ,
ਆਪਣੀ ਪਰਜਾ ਲਈ ਮੇਰੇ ਅੱਗੇ ਕਰਨ ਨੂੰ ਹੋਰ ਕੀ
ਹੈ ?
੮ ਓਹਨਾਂ ਦੀ ਜੀਭ ਮਾਰ ਸੁੱਟਣ ਵਾਲਾ ਬਾਣ ਹੈ,
ਉਹ ਧੋਖੇ ਦੀ ਗੱਲ ਕਰਦੀ ਹੈ ।
ਹਰੇਕ ਆਪਣੇ ਮੂੰਹ ਤੋਂ ਆਪਣੇ ਗੁਆਂਢੀ ਨੂੰ ਸ਼ਾਂਤੀ
ਆਖਦਾ ਹੈ,
ਪਰ ਆਪਣੇ ਦਿਲ ਵਿੱਚ ਉਹ ਉਸ ਦੀ ਤਾੜ ਵਿੱਚ
ਲੱਗਾ ਹੋਇਆ ਹੈ ।
੯ ਯਹੋਵਾਹ ਦਾ ਵਾਕ ਹੈ,—
ਕੀ ਏਸ ਗੱਲ ਦੇ ਕਾਰਨ ਮੈਂ ਓਹਨਾਂ ਦੀ ਖ਼ਬਰ ਨਾ
ਲਵਾਂਗਾ ?
ਕੀ ਅਜੇਹੀ ਕੌਮ ਤੋਂ ਮੇਰੀ ਜਾਨ ਬਦਲਾ ਨਾ
ਲਵੇਗੀ ?
੧੦ ਮੈਂ ਪਹਾੜਾਂ ਲਈ ਰੋਵਾਂਗਾ ਅਤੇ ਕੁਰਲਾਵਾਂਗਾ,
ਅਤੇ ਉਜਾੜ ਦੀਆਂ ਚਰਾਂਦਾਂ ਲਈ ਸਿਆਪਾ
ਕਰਾਂਗਾ,
ਓਹ ਤਾਂ ਸੜ ਗਏ ਹਨ ਸੋ ਓਹਨਾਂ ਦੇ ਵਿੱਚ ਦੀ ਕੋਈ
ਨਹੀਂ ਲੰਘਦਾ,
ਵੱਗਾਂ ਦੀ ਅਵਾਜ਼ ਸੁਣਾਈ ਨਹੀਂ ਦਿੰਦੀ ।
ਅਕਾਸ਼ ਦੇ ਪੰਛੀਆਂ ਤੋਂ ਲੈ ਕੇ ਡੰਗਰਾਂ ਤੀਕ
ਓਹ ਨੱਠ ਗਏ ਹਨ, ਓਹ ਚੱਲੇ ਗਏ ਹਨ ।
੧੧ ਮੈਂ ਯਰੂਸ਼ਲਮ ਨੂੰ ਬਰਬਾਦ ਹੋਏ ਹੋਏ ਥੇਹਾਂ ਦਾ
ਢੇਰ,
ਅਤੇ ਗਿੱਦੜਾਂ ਦੀ ਖੋਹ ਬਣਾ ਦਿਆਂਗਾ ।
ਮੈਂ ਯਹੂਦਾਹ ਦੇ ਸ਼ਹਿਰਾਂ ਨੂੰ ਵਿਰਾਨ ਕਰ ਦਿਆਂਗਾ,
ਜਿੱਥੇ ਕੋਈ ਵੱਸਣ ਵਾਲਾ ਨਹੀਂ ॥
੧੨ ਉਹ ਕਿਹੜਾ ਬੁੱਧਵਾਨ ਹੈ ਜਿਹੜਾ ਏਸ ਗੱਲ
ਨੂੰ ਸਮਝ ਸੱਕੇ ? ਜਿਹ ਨੂੰ ਯਹੋਵਾਹ ਦਾ ਮੂੰਹ
ਬੋਲਿਆ ਹੈ, ਉਹ ਉਸ ਨੂੰ ਦੱਸੇ । ਧਰਤੀ ਕਿਉਂ
ਬਰਬਾਦ ਹੋਈ ਅਤੇ ਉਜਾੜ ਵਾਂਙੁ ਜਲ ਗਈ ਕਿ
ਉਹ ਦੇ ਵਿੱਚ ਦੀ ਕੋਈ ਨਹੀਂ ਲੰਘਦਾ ? o
੧੩ ਯਹੋਵਾਹ ਐਉਂ ਫ਼ਰਮਾਉਂਦਾ ਹੈ,—ਏਸ ਲਈ ਕਿ
ਓਹਨਾਂ ਨੇ ਮੇਰੀ ਬਿਵਸਥਾ ਨੂੰ ਛੱਡ ਦਿੱਤਾ ਜਿਹੜੀ ਮੈਂ
ਓਹਨਾਂ ਦੇ ਅੱਗੇ ਰੱਖੀ ਸੀ ਅਤੇ ਮੇਰੀ ਅਵਾਜ਼
ਨੂੰ ਨਹੀਂ ਸੁਣਿਆ ਅਤੇ ਨਾ ਹੀ ਉਹ ਦੇ ਉੱਤੇ ਚੱਲੇ
੧੪ ਹਨ o ਪਰ ਆਪਣੇ ਹੀ ਦਿਲ ਦੇ ਹਠ ਵਿੱਚ ਚੱਲਦੇ
ਹਨ ਅਤੇ ਬਆਲੀਮ ਦੇ ਮਗਰ ਲੱਗੇ ਹਨ ਜਿਵੇਂ
ਓਹਨਾਂ ਦੇ ਪਿਉ ਦਾਦਿਆਂ ਨੇ ਓਹਨਾਂ ਨੂੰ ਸਿਖਾਇਆ
੧੫ ਸੀ o ਏਸ ਲਈ ਸੈਨਾਂ ਦਾ ਯਹੋਵਾਹ ਇਸਰਾਏਲ ਦਾ
ਪਰਮੇਸ਼ੁਰ ਐਉਂ ਆਖਦਾ ਹੈ,—ਵੇਖ, ਮੈਂ ਏਸ
ਪਰਜਾ ਨੂੰ ਅੱਕ ਦੀ ਜੜ੍ਹ ਖੁਆਵਾਂਗਾ ਅਤੇ ਏਹਨਾਂ ਨੂੰ
੧੬ ਵਿਹੁ ਵਾਲਾ ਪਾਣੀ ਪਿਲਾਵਾਂਗਾ o ਮੈਂ ਓਹਨਾਂ ਨੂੰ
ਉਨ੍ਹਾਂ ਕੌਮਾਂ ਵਿੱਚ ਜਿਨ੍ਹਾਂ ਨੂੰ ਨਾ ਓਹ ਜਾਣਦੇ ਹਨ, ਨਾ
ਓਹਨਾਂ ਦੇ ਪਿਉ ਦਾਦੇ ਜਾਣਦੇ ਸਨ ਖੇਰੂੰ ਖੇਰੂੰ ਕਰ
ਦਿਆਂਗਾ, ਅਤੇ ਮੈਂ ਓਹਨਾਂ ਦੇ ਪਿੱਛੇ ਤਲਵਾਰ
ਘੱਲਾਂਗਾ ਜਿੰਨਾ ਚਿਰ ਓਹਨਾਂ ਦਾ ਨਾਸ ਨਾ ਕਰ
ਦਿਆਂ ॥
੧੭ ਸੈਨਾਂ ਦਾ ਯਹੋਵਾਹ ਐਉਂ ਫ਼ਰਮਾਉਂਦਾ ਹੈ—
ਤੁਸੀਂ ਸੋਚੋ ਅਤੇ ਸਿਆਪਾ ਕਰਨ ਵਾਲੀਆਂ
ਤੀਵੀਆਂ ਨੂੰ ਸੱਦੋ ਭਈ ਓਹ ਆਉਣ,
ਬੁੱਧਵਾਨ ਤੀਵੀਆਂ ਨੂੰ ਸੱਦ ਘੱਲੋ ਭਈ ਓਹ
ਆਉਣ ।
੧੮ ਓਹ ਛੇਤੀ ਕਰਨ ਅਤੇ ਸਾਡੇ ਉੱਤੇ ਵੈਣ ਚੁੱਕਣ,
ਭਈ ਸਾਡੀਆਂ ਅੱਖਾਂ ਤੋਂ ਅੱਥਰੂ ਵਗਣ,
ਅਤੇ ਸਾਡੀਆਂ ਅੱਖਾਂ ਦੀਆਂ ਪਲਕਾਂ ਤੋਂ ਪਾਣੀ ਛਮ
ਛਮ ਚੋਵੇ ।
੧੯ ਵੈਣ ਪਾਉਣ ਦੀ ਅਵਾਜ਼ ਸੀਯੋਨ ਤੋਂ ਸੁਣਾਈ
ਦਿੰਦੀ ਹੈ,—
ਅਸੀਂ ਕੇਹੇ ਲੁੱਟੇ ਗਏ !
ਅਸੀਂ ਡਾਢੇ ਸ਼ਰਮਿੰਦੇ ਹੋਏ !
ਕਿਉਂ ਜੋ ਅਸਾਂ ਦੇਸ ਨੂੰ ਛੱਡ ਛੱਡਿਆ ਹੈ,
ਓਹਨਾਂ ਨੇ ਸਾਡੇ ਵਸੇਬਿਆਂ ਨੂੰ ਢਾਹ ਜੋ ਸੁੱਟਿਆ ਹੈ ॥
੨੦ ਹੇ ਤੀਵੀਓ, ਤੁਸੀਂ ਯਹੋਵਾਹ ਦਾ ਬਚਨ ਸੁਣੋ,
ਤੁਹਾਡਾ ਕੰਨ ਉਹ ਦੇ ਮੂੰਹ ਦੀ ਗੱਲ ਸੁਣੇ !

ਆਪਣੀਆਂ ਧੀਆਂ ਨੂੰ ਵੈਣ,
ਅਤੇ ਹਰੇਕ ਆਪਣੀ ਗੁਆਂਢਣ ਨੂੰ ਸਿਆਪਾ ਸਿਖਾਵੇ !
੨੧ ਮੌਤ ਤਾਂ ਸਾਡੀਆਂ ਤਾਕੀਆਂ ਵਿੱਚ ਚੜ੍ਹ ਆਈ ਹੈ,
ਏਹ ਸਾਡਿਆਂ ਮਹਿਲਾਂ ਵਿੱਚ ਵੜ ਗਈ ਹੈ,
ਭਈ ਗਲੀਆਂ ਵਿੱਚੋਂ ਮੁੰਡਿਆਂ ਨੂੰ,
ਅਤੇ ਚੌਕਾਂ ਵਿੱਚੋਂ ਜੁਆਨਾਂ ਨੂੰ ਕੱਟ ਦੇਵੇ ।
੨੨ ਬੋਲੋ, ਯਹੋਵਾਹ ਦਾ ਵਾਕ ਐਉਂ ਹੈ,—
ਆਦਮੀ ਦੀਆਂ ਲੋਥਾਂ ਖੁਲ੍ਹਿਆਂ ਖੇਤਾਂ ਵਿੱਚ ਮਲੀਹ ਵਾਂਙੁ ਡਿੱਗਣਗੀਆਂ,
ਅਤੇ ਵਾਢਿਆਂ ਦੇ ਮਗਰ ਇੱਕ ਰੁੱਗ ਵਾਂਙੁ,
ਜਿਹ ਨੂੰ ਕੋਈ ਇਕੱਠਾ ਨਹੀਂ ਕਰਦਾ ॥
23 ਯਹੋਵਾਹ ਐਉਂ ਆਖਦਾ ਹੈ,—ਬੁੱਧਵਾਨ
ਆਪਣੀ ਬੁੱਧ ਉੱਤੇ ਮਾਣ ਨਾ ਕਰੇ, ਨਾ ਬਲਵਾਨ
ਆਪਣੇ ਬਲ ਉੱਤੇ ਮਾਣ ਕਰੇ, ਨਾ ਧਨੀ ਆਪਣੇ
24 ਧਨ ਉੱਤੇ ਮਾਣ ਕਰੇ ੦ ਪਰ ਜਿਹੜਾ ਮਾਣ ਕਰਦਾ
ਹੈ ਉਹ ਏਸ ਉੱਤੇ ਮਾਣ ਕਰੇ ਭਈ ਉਹ ਮੈਨੂੰ
ਸਮਝਦਾ ਹੈ ਅਤੇ ਜਾਣਦਾ ਹੈ ਕਿ ਮੈਂ ਯਹੋਵਾਹ ਹਾਂ
ਜਿਹੜਾ ਧਰਤੀ ਉੱਤੇ ਦਯਾ, ਇਨਸਾਫ਼ ਅਤੇ ਧਰਮ
ਦੇ ਕੰਮ ਕਰਦਾ ਹਾਂ ਕਿਉਂ ਜੋ ਮੇਰੀ ਖੁਸ਼ੀ ਉਨ੍ਹਾਂ ਵਿੱਚ
25 ਹੈ, ਯਹੋਵਾਹ ਦਾ ਵਾਕ ਹੈ ੦ ਵੇਖੋ, ਉਹ ਦਿਨ ਆ
ਰਹੇ ਹਨ, ਯਹੋਵਾਹ ਦਾ ਵਾਕ ਹੈ, ਕਿ ਮੈਂ ਸਾਰੇ
ਸੁੰਨਤੀਆਂ ਨੂੰ ਅਸੁੰਨਤੀਆਂ ਨਾਲ ਸਜ਼ਾ ਦਿਆਂਗਾ ੦
੨੬ ਮਿਸਰ ਨੂੰ, ਯਹੂਦਾਹ ਨੂੰ, ਅਦੋਮ ਨੂੰ ਅਤੇ ਅੰਮੋਨ ਦੇ
ਪੁੱਤ੍ਰਾਂ ਨੂੰ ਅਤੇ ਮੋਆਬ ਨੂੰ ਅਤੇ ਉਨ੍ਹਾਂ ਸਾਰਿਆਂ ਨੂੰ
ਜਿਹੜੇ ਉਜਾੜ ਵਿੱਚ ਵੱਸਦੇ ਅਤੇ ਆਪਣੀਆਂ
ਦਾੜ੍ਹੀਆਂ ਦੀਆਂ ਨੁੱਕਰਾਂ ਕੱਟਦੇ ਹਨ ਕਿਉਂ ਜੋ ਏਹ
ਸਾਰੀਆਂ ਕੌਮਾਂ ਅਸੁੰਨਤੀਆਂ ਹਨ ਅਤੇ ਇਸਰਾਏਲ
ਦੇ ਸਾਰੇ ਘਰਾਣੇ ਦੇ ਦਿਲ ਅਸੁੰਨਤੇ ਹਨ ॥

## ੧੦ ਬੁੱਤ ਪੂਜਾ

ਹੇ ਇਸਰਾਏਲ ਦੇ ਘਰਾਣੇ, ਏਸ ਬਚਨ ਨੂੰ ਸੁਣੋ ਜਿਹੜਾ ਯਹੋਵਾਹ ਬੋਲਦਾ ਹੈ,
2 ਯਹੋਵਾਹ ਐਉਂ ਫ਼ਰਮਾਉਂਦਾ ਹੈ,—
ਤੁਸੀਂ ਕੌਮਾਂ ਦੀ ਚਾਲ ਨਾ ਸਿੱਖੋ,
ਨਾ ਅਕਾਸ਼ ਦਿਆਂ ਨਿਸ਼ਾਨਾਂ ਤੋਂ ਘਾਬਰੋ,
ਕਿਉਂ ਜੋ ਕੌਮਾਂ ਉਹਨਾਂ ਤੋਂ ਘਾਬਰਦੀਆਂ ਹਨ ।
3 ਉੱਮਤਾਂ ਦੀਆਂ ਬਿਧੀਆਂ ਤਾਂ ਫੋਕੀਆਂ ਹਨ,
ਕੋਈ ਜੰਗਲ ਵਿੱਚੋਂ ਰੁੱਖ ਵੱਢਦਾ ਹੈ,
ਏਹ ਕਹਾੜੇ ਨਾਲ ਤਰਖਾਣ ਦੇ ਹੱਥ ਦਾ ਕੰਮ ਹੈ ।
4 ਚਾਂਦੀ ਅਤੇ ਸੋਨੇ ਨਾਲ ਉਹ ਨੂੰ ਸਜਾਉਂਦੇ ਹਨ,
ਉਹ ਨੂੰ ਹਥੌੜਿਆਂ ਅਤੇ ਕਿੱਲਾਂ ਨਾਲ ਪੱਕਾ ਕਰਦੇ ਹਨ,
ਭਈ ਉਹ ਹਿੱਲ ਨਾ ਸੱਕੇ ।
5 ਉਹ ਖਜੂਰ ਵਾਂਙੁ ਸਖ਼ਤ ਹਨ,
ਉਹ ਬੋਲ ਨਹੀਂ ਸੱਕਦੇ,
ਉਹ ਚੁੱਕ ਕੇ ਲੈ ਜਾਣੇ ਪੈਂਦੇ ਹਨ,
ਕਿਉਂ ਜੋ ਉਹ ਤੁਰ ਨਹੀਂ ਸੱਕਦੇ !
ਉਹਨਾਂ ਤੋਂ ਨਾ ਡਰੋ,
ਕਿਉਂ ਜੋ ਉਹ ਬੁਰਿਆਈ ਨਹੀਂ ਕਰ ਸੱਕਦੇ,
ਨਾ ਹੀ ਉਹ ਭਲਿਆਈ ਕਰ ਸੱਕਦੇ ਹਨ ।
6 ਹੇ ਯਹੋਵਾਹ, ਤੇਰੇ ਜੇਹਾ ਕੋਈ ਨਹੀਂ !
ਤੂੰ ਵੱਡਾ ਹੈਂ ਅਤੇ ਸ਼ਕਤੀ ਦੇ ਕਾਰਨ ਤੇਰਾ ਨਾਮ ਵੱਡਾ ਹੈ ।
੭ ਹੇ ਕੌਮਾਂ ਦੇ ਪਾਤਸ਼ਾਹ, ਤੇਰੇ ਕੋਲੋਂ ਕੌਣ ਨਹੀਂ ਡਰੇਗਾ ?
ਕਿਉਂ ਜੋ ਇਹ ਤੈਨੂੰ ਜੋਗ ਹੈ ।
ਕੌਮਾਂ ਦੇ ਸਾਰੇ ਬੁੱਧਵਾਨਾਂ ਵਿੱਚ,
ਅਤੇ ਸਾਰੀਆਂ ਪਾਤਸ਼ਾਹੀਆਂ ਵਿੱਚ,
ਤੇਰਾ ਜੇਹਾ ਕੋਈ ਨਹੀਂ ।
੮ ਉਹ ਸਾਰੇ ਬੇਦਰਦ ਅਤੇ ਮੂਰਖ ਹਨ,
ਉਹ ਫੋਕੀਆਂ ਗੱਲਾਂ ਦੀ ਸਿਖਿਆ ਲਈ ਲੱਕੜੀ ਹੀ ਹੈ ।
੯ ਤਰਸ਼ੀਸ਼ ਤੋਂ ਕੁੱਟੀ ਹੋਈ ਚਾਂਦੀ,
ਅਤੇ ਊਫਾਜ਼ ਤੋਂ ਸੋਨਾ ਲਿਆਇਆ ਜਾਂਦਾ ਹੈ,
ਉਹ ਮਿਸਤਰੀ ਦਾ ਅਤੇ ਸਰਾਫ਼ ਦੇ ਹੱਥਾਂ ਦਾ ਕੰਮ ਹੈ,
ਉਹਨਾਂ ਦੀ ਪੋਸ਼ਾਕ ਨੀਲੀ ਅਤੇ ਬੈਂਗਣੀ ਹੈ,
ਉਹ ਸਾਰੇ ਬੁੱਧਵਾਨਾਂ ਦਾ ਕੰਮ ਹੈ !
੧੦ ਪਰ ਯਹੋਵਾਹ ਸੱਚਾ ਪਰਮੇਸ਼ੁਰ ਹੈ,
ਉਹ ਜੀਉਂਦਾ ਪਰਮੇਸ਼ੁਰ ਅਤੇ ਸਦੀਪ ਕਾਲ ਦਾ ਪਾਤਸ਼ਾਹ ਹੈ,

ਉਹ ਦੇ ਲਾਲ ਪੀਲਾ ਹੋਣ ਨਾਲ ਧਰਤੀ ਕੰਬਦੀ ਹੈ,
ਕੌਮਾਂ ਉਹ ਦਾ ਗਜ਼ਬ ਨਹੀਂ ਝੱਲ ਸੱਕਦੀਆਂ ।।
੧੧ ਤੁਸੀਂ ਓਹਨਾਂ ਨੂੰ ਏਸ ਤਰਾਂ ਦੱਸੋ,
ਓਹ ਦਿਓਤੇ-ਜਿਨ੍ਹਾਂ ਅਕਾਸ਼ ਅਤੇ ਧਰਤੀ ਨੂੰ ਨਹੀਂ ਬਣਾਇਆ,
ਓਹ ਧਰਤੀ ਤੋਂ ਅਤੇ ਅਕਾਸ਼ ਦੇ ਹੇਠੋਂ ਮਿਟ ਜਾਣਗੇ ।
੧੨ ਉਸ ਨੇ ਧਰਤੀ ਨੂੰ ਆਪਣੀ ਸ਼ਕਤੀ ਨਾਲ ਬਣਾਇਆ,
ਉਸ ਆਪਣੀ ਬੁੱਧ ਨਾਲ ਜਗਤ ਨੂੰ ਕਾਇਮ ਕੀਤਾ ਹੈ,
ਆਪਣੀ ਸਮਝ ਨਾਲ ਅਕਾਸ਼ਾਂ ਨੂੰ ਤਾਣਿਆ ਹੈ ।
੧੩ ਜਦ ਉਹ ਆਪਣੀ ਅਵਾਜ਼ ਕੱਢਦਾ ਹੈ, ਤਾਂ ਅਕਾਸ਼ ਵਿੱਚ ਪਾਣੀ ਦਾ ਸ਼ੋਰ ਹੁੰਦਾ ਹੈ,
ਉਹ ਧਰਤੀ ਦੇ ਕੰਢਿਆਂ ਤੋਂ ਭਾਫ ਨੂੰ ਚੁੱਕਦਾ ਹੈ,
ਉਹ ਵਰਖਾ ਲਈ ਬਿਜਲੀਆਂ ਚਮਕਾਉਂਦਾ ਹੈ,
ਉਹ ਆਪਣੇ ਖ਼ਜ਼ਾਨਿਆਂ ਵਿੱਚੋਂ ਹਵਾ ਬਾਹਰ ਕੱਢਦਾ ਹੈ ।
੧੪ ਹਰੇਕ ਆਦਮੀ ਬੇਦਰਦ ਹੋ ਗਿਆ ਹੈ ਅਤੇ ਗਿਆਨਵਾਨ ਨਹੀਂ,
ਹਰੇਕ ਸਰਾਫ਼ ਆਪਣੀ ਘੜਤ ਤੋਂ ਲੱਜਿਆਵਾਨ ਹੈ,
ਕਿਉਂ ਜੋ ਉਹ ਦੀ ਢਲੀ ਹੋਈ ਮੂਰਤ ਝੂਠੀ ਹੈ,
ਅਤੇ ਉਸ ਵਿੱਚ ਸਾਹ ਨਹੀਂ ।
੧੫ ਉਹ ਵਿਅਰਥ ਹਨ, ਉਹ ਧੋਖੇ ਦਾ ਕੰਮ ਹਨ,
ਉਹ ਆਪਣੀ ਸਜ਼ਾ ਦੇ ਵੇਲੇ ਮਿਟ ਜਾਣਗੇ ।
੧੬ ਜਿਹੜਾ ਯਾਕੂਬ ਦਾ ਹਿੱਸਾ ਹੈ ਉਹ ਏਹਨਾਂ ਜਿਹਾ ਨਹੀਂ,
ਕਿਉਂ ਜੋ ਉਹ ਸਾਰੀਆਂ ਚੀਜ਼ਾਂ ਦਾ ਸਾਜਣਹਾਰ ਹੈ,
ਇਸਰਾਏਲ ਦਾ ਗੋਤ ਉਹ ਦੀ ਮਿਰਾਸ ਹੈ,
ਸੈਨਾਂ ਦਾ ਯਹੋਵਾਹ ਉਸ ਦਾ ਨਾਮ ਹੈ ।
੧੭ ਧਰਤੀ ਤੋਂ ਆਪਣੀ ਗਠੜੀ ਇਕੱਠੀ ਕਰ ਲੈ,
ਤੂੰ ਜਿਹੜੀ ਘੇਰੇ ਵਿੱਚ ਰਹਿੰਦੀ ਹੈਂ ।
੧੮ ਯਹੋਵਾਹ ਤਾਂ ਐਉਂ ਆਖਦਾ ਹੈ,
ਵੇਖੋ, ਮੈਂ ਏਸ ਵੇਲੇ ਦੇਸ ਦੇ ਵਾਸੀਆਂ ਨੂੰ ਗੋਪੀਏ ਨਾਲ ਸੁੱਟਣ ਵਾਲਾ ਹਾਂ,
ਮੈਂ ਓਹਨਾਂ ਨੂੰ ਦੁਖ ਦਿਆਂਗਾ,
ਭਈ ਓਹ ਸਮਝਣ ।।
੧੯ ਮੇਰੇ ਘਾਉ ਦੇ ਕਾਰਨ ਮੇਰੇ ਉੱਤੇ ਅਫ਼ਸੋਸ !
ਮੇਰਾ ਫੱਟ ਬਹੁਤ ਸਖ਼ਤ ਹੈ,
ਪਰ ਮੈਂ ਆਖਿਆ ਸੀ ਕਿ ਏਹ ਮੇਰਾ ਦੁਖ ਹੈ,
ਮੈਂ ਏਸ ਨੂੰ ਝੱਲਾਂਗਾ ।
੨੦ ਮੇਰਾ ਤੰਬੂ ਲੁੱਟਿਆ ਗਿਆ,
ਮੇਰੀਆਂ ਸਭ ਲਾਸਾਂ ਤੋੜ ਦਿੱਤੀਆਂ ਗਈਆਂ,
ਮੇਰੇ ਪੁੱਤ੍ਰ ਮੇਰੇ ਕੋਲੋਂ ਤੁਰ ਗਏ,
ਅਤੇ ਓਹ ਨਹੀਂ ਹਨ,
ਕੋਈ ਨਹੀਂ ਜਿਹੜਾ ਮੇਰਾ ਤੰਬੂ ਫੇਰ ਤਾਣੇ,
ਅਤੇ ਮੇਰੀਆਂ ਕਨਾਤਾਂ ਲਾਵੇ ।
੨੧ ਆਜੜੀ ਤਾਂ ਬੇਦਰਦ ਹਨ,
ਓਹਨਾਂ ਯਹੋਵਾਹ ਦੀ ਭਾਲ ਨਹੀਂ ਕੀਤੀ,
ਏਸ ਲਈ ਓਹ ਸਫਲ ਨਾ ਹੋਏ,
ਓਹਨਾਂ ਦੇ ਸਾਰੇ ਇੱਜੜ ਖੇਰੂੰ ਖੇਰੂੰ ਹੋ ਗਏ ।।
੨੨ ਇੱਕ ਸੁਨੇਹੇ ਦੀ ਅਵਾਜ਼ ਸੁਣਾਈ ਦਿੰਦੀ ਹੈ,
ਵੇਖੋ, ਉੱਤਰ ਦੇਸ ਵੱਲੋਂ ਇੱਕ ਵੱਡਾ ਰੌਲਾ,
ਭਈ ਯਹੂਦਾਹ ਦੇ ਸ਼ਹਿਰ ਵਿਰਾਨ ਹੋ ਜਾਣ,
ਓਹ ਗਿੱਦੜਾਂ ਦੇ ਘੁਰਨੇ ਬਣਨ ।।
੨੩ ਹੇ ਯਹੋਵਾਹ, ਮੈਂ ਜਾਣਦਾ ਹਾਂ,
ਕਿ ਆਦਮੀ ਦਾ ਰਾਹ ਉਹ ਦੇ ਵੱਸ ਵਿੱਚ ਨਹੀਂ ਹੈ,
ਏਹ ਮਨੁੱਖ ਦੇ ਵੱਸ ਨਹੀਂ ਕਿ ਤੁਰਨ ਲਈ ਆਪਣੇ ਕਦਮਾਂ ਨੂੰ ਕਾਇਮ ਕਰੇ ।
੨੪ ਹੇ ਯਹੋਵਾਹ, ਮੇਰਾ ਸੁਧਾਰ ਕਰ ਪਰ ਨਰਮਾਈ ਨਾਲ,
ਨਾ ਕਿ ਆਪਣੇ ਕ੍ਰੋਧ ਨਾਲ ਮਤੇ ਤੂੰ ਮੈਨੂੰ ਘਟਾਵੇਂ ।
੨੫ ਤੂੰ ਆਪਣਾ ਗੁੱਸਾ ਓਹਨਾਂ ਕੌਮਾਂ ਉੱਤੇ ਪਾ ਦੇਹ ਜਿਹੜੀਆਂ ਤੈਨੂੰ ਨਹੀਂ ਜਾਣਦੀਆਂ,
ਓਹਨਾਂ ਘਰਾਣਿਆਂ ਉੱਤੇ ਜਿਹੜੇ ਤੇਰਾ ਨਾਮ ਨਹੀਂ ਲੈਂਦੇ ।
ਓਹਨਾਂ ਯਾਕੂਬ ਨੂੰ ਖਾ ਲਿਆ ਹੈ,
ਉਹ ਨੂੰ ਭੱਖ ਲਿਆ ਅਤੇ ਮੁਕਾ ਦਿੱਤਾ ਹੈ,
ਅਤੇ ਉਹ ਦੇ ਵਸੇਬਿਆਂ ਨੂੰ ਵਿਰਾਨ ਕਰ ਛੱਡਿਆ ਹੈ ।।

# ੧੧

## ਨੇਮ ਦਾ ਭੰਨਣਾ । ਯਿਰਮਿਯਾਹ ਦੇ ਵਿਰੁੱਧ ਮਤਾ

ਉਹ ਬਚਨ ਜਿਹੜਾ ਯਿਰਮਿਯਾਹ ਨੂੰ ਯਹੋਵਾਹ
੨ ਵੱਲੋਂ ਆਇਆ ਕਿ ੦ ਤੁਸੀਂ ਏਸ ਨੇਮ ਦੀਆਂ ਗੱਲਾਂ

ਸੁਣੋ। ਤੁਸੀਂ ਯਹੂਦਾਹ ਦੇ ਮਨੁੱਖਾਂ ਨਾਲ ਅਤੇ
੩ ਯਰੂਸ਼ਲਮ ਦੇ ਵਾਸੀਆਂ ਨਾਲ ਬੋਲੋ ○ ਤੂੰ ਉਹਨਾਂ ਨੂੰ
ਆਖ ਕਿ ਯਹੋਵਾਹ ਇਸਰਾਏਲ ਦਾ ਪਰਮੇਸ਼ੁਰ ਇਉਂ
ਫ਼ਰਮਾਉਂਦਾ ਹੈ,—ਉਸ ਮਨੁੱਖ ਉੱਤੇ ਸਰਾਪ ਜਿਹੜਾ
੪ ਇਸ ਨੇਮ ਦੀਆਂ ਗੱਲਾਂ ਨਹੀਂ ਸੁਣਦਾ ! ○ ਜਿਹ
ਦਾ ਮੈਂ ਤੁਹਾਡੇ ਪਿਉ ਦਾਦਿਆਂ ਨੂੰ ਉਸ ਦਿਨ ਹੁਕਮ
ਦਿੱਤਾ ਸੀ ਜਦ ਮੈਂ ਉਹਨਾਂ ਨੂੰ ਮਿਸਰ ਦੇਸ ਵਿੱਚੋਂ,
ਹਾਂ, ਲੋਹੇ ਦੀ ਭੱਠੀ ਵਿੱਚੋਂ ਬਾਹਰ ਲਿਆਂਦਾ ਅਤੇ
ਆਖਿਆ ਕਿ ਮੇਰੀ ਅਵਾਜ਼ ਸੁਣੋ ਅਤੇ ਉਹ ਸਭ
ਕੁਝ ਜਿਹ ਦਾ ਮੈਂ ਤੁਹਾਨੂੰ ਹੁਕਮ ਦਿੱਤਾ ਸੀ ਪੂਰਾ ਕਰੋ
ਤਾਂ ਜੋ ਤੁਸੀਂ ਮੇਰੀ ਪਰਜਾ ਹੋਵੋ ਅਤੇ ਮੈਂ ਤੁਹਾਡਾ
੫ ਪਰਮੇਸ਼ੁਰ ਹੋਵਾਂਗਾ ○ ਭਈ ਮੈਂ ਉਸ ਸੌਂਹ ਨੂੰ ਪੂਰਾ
ਕਰਾਂ ਜਿਹੜੀ ਮੈਂ ਤੁਹਾਡੇ ਪਿਉ ਦਾਦਿਆਂ ਨਾਲ
ਖਾਧੀ ਸੀ ਕਿ ਮੈਂ ਉਹਨਾਂ ਨੂੰ ਇੱਕ ਦੇਸ ਦਿਆਂਗਾ
ਜਿਹ ਦੇ ਵਿੱਚ ਦੁੱਧ ਅਤੇ ਸ਼ਹਿਤ ਵਗਦਾ ਹੈ ਜੇਹਾ
ਅੱਜ ਦੇ ਦਿਨ ਹੈ। ਤਾਂ ਮੈਂ ਉੱਤਰ ਦਿੱਤਾ ਅਤੇ
ਆਖਿਆ, ਆਮੀਨ, ਹੇ ਯਹੋਵਾਹ !॥

੬ ਤਾਂ ਯਹੋਵਾਹ ਨੇ ਮੈਨੂੰ ਆਖਿਆ ਕਿ ਏਹਨਾਂ
ਸਾਰੀਆਂ ਗੱਲਾਂ ਦੀ ਯਹੂਦਾਹ ਦੇ ਸ਼ਹਿਰਾਂ ਅਤੇ
ਯਰੂਸ਼ਲਮ ਦੇ ਚੌਕਾਂ ਵਿੱਚ ਡੌਂਡੀ ਪਿੱਟਵਾ ਕਿ ਤੁਸੀਂ
ਏਸ ਨੇਮ ਦੀਆਂ ਗੱਲਾਂ ਸੁਣੋ ਅਤੇ ਤੁਸੀਂ ਉਹਨਾਂ ਨੂੰ
੭ ਪੂਰਾ ਕਰੋ ○ ਕਿਉਂ ਜੋ ਮੈਂ ਤੁਹਾਡੇ ਪਿਉ ਦਾਦਿਆਂ
ਨੂੰ ਜਦ ਮੈਂ ਉਹਨਾਂ ਨੂੰ ਮਿਸਰ ਦੇਸ ਤੋਂ ਕੱਢ ਲਿਆਂਦਾ
ਅੱਜ ਦੇ ਦਿਨ ਤੀਕ ਤਗੀਦ ਨਾਲ ਚਿਤਾਰਦਾ ਰਿਹਾ
ਅਤੇ ਤੜਕੇ ਉੱਠ ਕੇ ਉਹਨਾਂ ਨੂੰ ਚਿਤਾਰਦਾ ਰਿਹਾ
੮ ਕਿ ਮੇਰੀ ਸੁਣੋ ! ○ ਪਰ ਉਹਨਾਂ ਨੇ ਨਾ ਸੁਣਿਆ,
ਨਾ ਕੰਨ ਲਾਇਆ। ਹਰੇਕ ਆਪਣੇ ਬੁਰੇ ਦਿਲ ਦੀ
ਅੜੀ ਵਿੱਚ ਚੱਲਦਾ ਰਿਹਾ। ਏਸੇ ਲਈ ਮੈਂ ਏਸ
ਨੇਮ ਦੀਆਂ ਸਾਰੀਆਂ ਗੱਲਾਂ ਉਹਨਾਂ ਉੱਤੇ
ਲਿਆਂਦੀਆਂ ਜਿਨ੍ਹਾਂ ਦਾ ਮੈਂ ਉਹਨਾਂ ਨੂੰ ਪੂਰਾ ਕਰਨ
ਲਈ ਹੁਕਮ ਦਿੱਤਾ ਸੀ ਪਰ ਉਹਨਾਂ ਨੇ ਉਨ੍ਹਾਂ ਨੂੰ ਪੂਰਾ
੯ ਨਾ ਕੀਤਾ ○ ਤਾਂ ਯਹੋਵਾਹ ਨੇ ਮੈਨੂੰ ਆਖਿਆ ਕਿ
ਯਹੂਦਾਹ ਦੇ ਮਨੁੱਖਾਂ ਅਤੇ ਯਰੂਸ਼ਲਮ ਦੇ ਵਾਸੀਆਂ
੧੦ ਵਿੱਚ ਇੱਕ ਮਤਾ ਪਕਾਇਆ ਜਾਂਦਾ ਹੈ ○ ਉਹ
ਆਪਣੇ ਪਹਿਲੇ ਪਿਉ ਦਾਦਿਆਂ ਦੀਆਂ ਬੁਰਿ-
ਆਈਆਂ ਵੱਲ ਫਿਰ ਗਏ ਹਨ ਜਿਨ੍ਹਾਂ ਨੇ ਮੇਰੀਆਂ
ਗੱਲਾਂ ਨਹੀਂ ਸੁਣੀਆਂ। ਉਹ ਦੂਜੇ ਦਿਓਤਿਆਂ ਦੇ
ਪਿੱਛੇ ਚੱਲੇ ਗਏ ਹਨ ਅਤੇ ਉਹਨਾਂ ਦੀ ਪੂਜਾ ਕਰਨ
ਲੱਗ ਗਏ। ਇਸਰਾਏਲ ਦੇ ਘਰਾਣੇ ਅਤੇ ਯਹੂਦਾਹ
ਦੇ ਘਰਾਣੇ ਨੇ ਮੇਰੇ ਨੇਮ ਨੂੰ ਤੋੜ ਛੱਡਿਆ ਹੈ ਜਿਹੜਾ
ਮੈਂ ਉਹਨਾਂ ਦੇ ਪਿਉ ਦਾਦਿਆਂ ਨਾਲ ਬੰਨ੍ਹਿਆ ਸੀ ○
੧੧ ਏਸੇ ਲਈ ਯਹੋਵਾਹ ਐਉਂ ਫ਼ਰਮਾਉਂਦਾ ਹੈ,—ਵੇਖੋ,
ਮੈਂ ਉਹਨਾਂ ਉੱਤੇ ਬਦੀ ਲਿਆ ਰਿਹਾ ਹਾਂ ਜਿਸ ਤੋਂ
ਉਹ ਨਿੱਕਲ ਨਾ ਸੱਕਣਗੇ। ਭਾਵੇਂ ਉਹ ਮੇਰੀ ਵੱਲ
੧੨ ਚਿੱਲਾਉਣ, ਮੈਂ ਉਹਨਾਂ ਦੀ ਨਾ ਸੁਣਾਂਗਾ ○ ਤਦ
ਯਹੂਦਾਹ ਦੇ ਸ਼ਹਿਰ ਅਤੇ ਯਰੂਸ਼ਲਮ ਦੇ ਵਾਸੀ
ਜਾਣਗੇ ਅਤੇ ਦੂਜੇ ਦਿਓਤਿਆਂ ਲਈ ਚਿੱਲਾਉਣਗੇ
ਜਿਨ੍ਹਾਂ ਲਈ ਉਹ ਧੂਪ ਧੁਖਾਉਂਦੇ ਰਹੇ ਹਨ, ਪਰ ਉਹ
ਉਹਨਾਂ ਨੂੰ ਮੂਲੋਂ ਉਹਨਾਂ ਦੀ ਬਿਪਤਾ ਦੇ ਸਮੇਂ ਬਚਾ
੧੩ ਨਾ ਸੱਕਣਗੇ ○ ਕਿਉਂ ਜੋ ਹੇ ਯਹੂਦਾਹ, ਤੇਰੇ ਦਿਓਤੇ
ਤੇਰੇ ਸ਼ਹਿਰਾਂ ਦੀ ਗਿਣਤੀ ਜਿੰਨੇ ਹਨ ਅਤੇ ਜਿੰਨੇ
ਯਰੂਸ਼ਲਮ ਦੇ ਚੌਂਕ ਹਨ ਤੁਸੀਂ ਉੱਨੀਆਂ ਗਿਣਤੀ
ਵਿੱਚ ਜਗਵੇਦੀਆਂ ਸ਼ਰਮ ਲਈ ਬਣਾ ਲਈਆਂ ਹਨ
ਭਈ ਤੁਸੀਂ ਬਆਲ ਲਈ ਜਗਵੇਦੀਆਂ ਉੱਤੇ ਧੂਪ
ਧੁਖਾਓ ॥

੧੪ ਤੂੰ ਏਸ ਪਰਜਾ ਲਈ ਪ੍ਰਾਰਥਨਾ ਨਾ ਕਰ, ਨਾ
ਉਹਨਾਂ ਲਈ ਤਰਲਾ ਨਾ ਪ੍ਰਾਰਥਨਾ ਚੁੱਕ, ਕਿਉਂ ਜੋ
ਮੈਂ ਨਹੀਂ ਸੁਣਾਂਗਾ ਜਿਸ ਵੇਲੇ ਉਹ ਆਪਣੀ ਬਿਪਤਾ
੧੫ ਦੇ ਕਾਰਨ ਪੁਕਾਰਨਗੇ ○ ਮੇਰੇ ਘਰ ਵਿੱਚ ਮੇਰੀ
ਪ੍ਰੀਤਮਾ ਦਾ ਕੀ ਕੰਮ ਜਦ ਉਸ ਬਹੁਤਿਆਂ ਨਾਲ
ਕੁਕਰਮ ਕੀਤਾ ਅਤੇ ਪਵਿੱਤਰ ਮਾਸ ਤੈਥੋਂ ਜਾਂਦਾ ਰਿਹਾ ?
ਜਦ ਤੂੰ ਬਦੀ ਕਰਦੀ ਹੈਂ ਤਾਂ ਤੂੰ ਬਾਗ ਬਾਗ ਹੁੰਦੀ
੧੬ ਹੈਂ ○ ਯਹੋਵਾਹ ਨੇ ਤੇਰੇ ਨਾਉਂ ਨੂੰ ਇਉਂ ਬੁਲਾਇਆ,
"ਇੱਕ ਹਰਾ ਅਤੇ ਸੋਹਣਾ ਫਲਦਾਇਕ ਜ਼ੈਤੂਨ"
ਪਰ ਵੱਡੇ ਰੌਲੇ ਦੇ ਸ਼ੋਰ ਨਾਲ ਉਸ ਉਹ ਨੂੰ ਅੱਗ ਲਾ
ਦਿੱਤੀ ਅਤੇ ਉਹ ਦੀਆਂ ਟਹਿਣੀਆਂ ਤੋੜੀਆਂ
੧੭ ਗਈਆਂ ○ ਸੈਨਾਂ ਦੇ ਯਹੋਵਾਹ ਨੇ ਜਿਸ ਤੈਨੂੰ ਲਾਇਆ
ਤੇਰੇ ਉੱਤੇ ਬਦੀ ਦੀ ਗੱਲ ਕੀਤੀ ਉਸ ਬਦੀ ਦੇ
ਕਾਰਨ ਜਿਹੜੀ ਇਸਰਾਏਲ ਦੇ ਘਰਾਣੇ ਅਤੇ
ਯਹੂਦਾਹ ਦੇ ਘਰਾਣੇ ਨੇ ਆਪਣੇ ਲਈ ਕੀਤੀ ਜਦ
ਉਹਨਾਂ ਨੇ ਮੈਨੂੰ ਗੁੱਸਾ ਚੜ੍ਹਾਇਆ ਅਤੇ ਬਆਲ
ਲਈ ਧੂਪ ਧੁਖਾਈ ॥

੧੮ ਯਹੋਵਾਹ ਨੇ ਮੈਨੂੰ ਸਮਝਾਇਆ ਅਤੇ ਮੈਂ ਸਮਝ ਗਿਆ,
ਤਦ ਤੈਂ ਓਹਨਾਂ ਦੀਆਂ ਕਰਤੂਤਾਂ ਮੈਨੂੰ ਵਿਖਾਈਆਂ।
੧੯ ਪਰ ਮੈਂ ਤਾਂ ਇੱਕ ਅਸੀਲ ਲੇਲੇ ਵਾਂਙੁ ਸਾਂ,
ਜਿਹੜਾ ਕੱਟੇ ਜਾਣ ਲਈ ਲਿਆਂਦਾ ਜਾਂਦਾ ਹੈ।
ਮੈਂ ਨਹੀਂ ਜਾਣਦਾ ਸਾਂ ਕਿ ਏਹ ਮੇਰੇ ਵਿਰੁੱਧ ਮਤੇ ਪਕਾਏ ਸਨ,
ਕਿ ਆਓ, ਅਸੀਂ ਬਿਰਛ ਨੂੰ ਉਹ ਦੇ ਫਲ * ਸਣੇ ਬਰਬਾਦ ਕਰ ਦੇਈਏ,
ਆਓ, ਉਸ ਨੂੰ ਜੀਉਂਦਿਆਂ ਦੀ ਧਰਤੀ ਵਿੱਚ ਵੱਢ ਸੁੱਟੀਏ,
ਭਈ ਅੱਗੇ ਨੂੰ ਉਸ ਦਾ ਨਾਉਂ ਵੀ ਨਾ ਚੇਤੇ ਕੀਤਾ ਜਾਵੇ!
੨੦ ਪਰ ਹੇ ਸੈਨਾਂ ਦੇ ਯਹੋਵਾਹ, ਜਿਹੜਾ ਧਰਮ ਨਾਲ ਨਿਆਉਂ ਕਰਦਾ ਹੈਂ,
ਜਿਹੜਾ ਦਿਲ ਅਤੇ ਮਨ ਨੂੰ ਪਰਖਦਾ ਹੈਂ ਮੈਂ ਓਹਨਾਂ ਲਈ ਤੇਰੇ ਬਦਲੇ ਨੂੰ ਵੇਖਾਂਗਾ,
ਕਿਉਂ ਜੋ ਮੈਂ ਆਪਣਾ ਦਾਵਾ ਤੇਰੇ ਅੱਗੇ ਖੋਲ੍ਹਿਆ ਹੈ॥
੨੧ ਏਸ ਲਈ ਯਹੋਵਾਹ ਐਉਂ ਫ਼ਰਮਾਉਂਦਾ ਹੈ,—
ਅਨਾਥੋਥ ਦੇ ਮਨੁੱਖਾਂ ਦੇ ਵਿਖੇ ਜਿਹੜੇ ਤੇਰੀ ਜਾਨ ਨੂੰ
ਭਾਲਦੇ ਹਨ ਅਤੇ ਆਖਦੇ ਹਨ ਕਿ ਯਹੋਵਾਹ ਦੇ
ਨਾਮ ਨਾਲ ਅਗੰਮ ਵਾਕ ਨਾ ਕਰ ਮਤੇ ਤੂੰ ਸਾਡੇ ਹੱਥੋਂ
੨੨ ਮਾਰਿਆ ਜਾਵੇਂ! ੦ ਏਸ ਲਈ ਸੈਨਾਂ ਦਾ ਯਹੋਵਾਹ
ਐਉਂ ਫ਼ਰਮਾਉਂਦਾ ਹੈ,—ਵੇਖ, ਮੈਂ ਓਹਨਾਂ ਦੀ
ਖ਼ਬਰ ਲਵਾਂਗਾ! ਜੁਆਨ ਤਲਵਾਰ ਨਾਲ ਮਾਰੇ
ਜਾਣਗੇ, ਓਹਨਾਂ ਦੇ ਪੁੱਤ੍ਰ ਅਰ ਧੀਆਂ ਕਾਲ ਨਾਲ
੨੩ ਮਰਨਗੇ ੦ ਓਹਨਾਂ ਵਿੱਚੋਂ ਕੋਈ ਨਾ ਬਚੇਗਾ ਕਿਉਂ
ਜੋ ਮੈਂ ਅਨਾਥੋਥ ਦੇ ਮਨੁੱਖਾਂ ਉੱਤੇ ਬਦੀ ਓਹਨਾਂ ਦੇ
ਖ਼ਬਰ ਲੈਣ ਦੇ ਵਰ੍ਹੇ ਵਿੱਚ ਲਿਆਵਾਂਗਾ॥

## ੧੨ ਛਲੀਆਂ ਦੀ ਸੁੱਖ ਤੇ ਸਵਾਲ

ਹੇ ਯਹੋਵਾਹ, ਜੇ ਮੈਂ ਤੇਰੇ ਨਾਲ ਬਹਿਸ ਕਰਾਂ ਤਾਂ ਤੂੰ ਧਰਮੀ ਠਹਿਰੇਂਗਾ,
ਤਦ ਵੀ ਮੈਂ ਇਨਸਾਫ਼ ਦੇ ਵਿਖੇ ਤੇਰੇ ਨਾਲ ਬੋਲਾਂਗਾ,—
ਦੁਸ਼ਟਾਂ ਦਾ ਰਾਹ ਕਿਉਂ ਸਫਲ ਹੁੰਦਾ ਹੈ?
ਕਿਉਂ ਸਾਰੇ ਛਲੀਏ ਛਲ ਵਿੱਚ ਸੁਖੀ ਹਨ?
੨ ਤੈਂ ਓਹਨਾਂ ਨੂੰ ਲਾਇਆ ਤਾਂ ਓਹਨਾਂ ਨੇ ਜੜ੍ਹ ਵੀ ਫੜ ਲਈ,
ਓਹ ਵਧਦੇ ਹਨ ਅਤੇ ਫਲ ਵੀ ਲਿਆਉਂਦੇ ਹਨ,
ਤੂੰ ਓਹਨਾਂ ਦੇ ਮੂੰਹ ਦੇ ਨੇੜੇ ਅਤੇ ਓਹਨਾਂ ਦੇ ਦਿਲ ਤੋਂ ਦੂਰ ਹੈਂ।
੩ ਪਰ ਹੇ ਯਹੋਵਾਹ, ਤੂੰ ਮੈਨੂੰ ਜਾਣਦਾ ਹੈਂ,
ਤੂੰ ਮੈਨੂੰ ਵੇਖਦਾ ਹੈਂ ਅਤੇ ਮੇਰਾ ਦਿਲ ਜਿਹੜਾ ਤੇਰੇ ਵੱਲ ਹੈ ਪਰਖਦਾ ਹੈਂ।
ਕੱਟੀ ਜਾਣ ਵਾਲੀ ਭੇਡ ਵਾਂਙੁ ਓਹਨਾਂ ਨੂੰ ਧੱਕ ਦੇਹ,
ਅਤੇ ਓਹਨਾਂ ਨੂੰ ਕੱਟੇ ਜਾਣ ਦੇ ਦਿਨ ਲਈ ਵੱਖਰੇ ਕਰ!
੪ ਧਰਤੀ ਕਦੋਂ ਤੀਕਰ ਸੋਗ ਕਰੇ,
ਅਤੇ ਹਰ ਪੈਲੀ ਦਾ ਸਾਗ ਪੱਤ ਕੁਮਲਾਇਆ ਰਹੇ?
ਓਹਨਾਂ ਦੀ ਬਦੀ ਦੇ ਕਾਰਨ ਜਿਹੜੇ ਉਹ ਦੇ ਵਿੱਚ ਵੱਸਦੇ ਹਨ,
ਪਸੂ ਅਤੇ ਪੰਛੀ ਹੂੰਝੇ ਗਏ ਹਨ,
ਕਿਉਂ ਜੋ ਓਹਨਾਂ ਆਖਿਆ, ਉਹ ਸਾਡਾ ਅੰਤ ਨਾ ਵੇਖੇਗਾ।
੫ ਜੇ ਤੂੰ ਪੈਦਲ ਤੁਰਨ ਵਾਲਿਆਂ ਨਾਲ ਦੌੜਿਆ ਅਤੇ ਓਹਨਾਂ ਤੈਨੂੰ ਥਕਾ ਦਿੱਤਾ,
ਤਾਂ ਤੂੰ ਘੋੜਿਆਂ ਦੀ ਬਰਾਬਰੀ ਕਿਵੇਂ ਕਰੇਂਗਾ?
ਜੇ ਸ਼ਾਂਤੀ ਦੀ ਧਰਤੀ ਉੱਤੇ ਤੇਰਾ ਭਰੋਸਾ ਹੈ,
ਤਾਂ ਤੂੰ ਯਰਦਨ ਦੇ ਜੰਗਲ ਵਿੱਚ ਕੀ ਕਰੇਂਗਾ?
੬ ਤੇਰੇ ਭਰਾਵਾਂ ਨੇ ਵੀ ਅਤੇ ਤੇਰੇ ਪਿਤਾ ਦੇ ਘਰਾਣੇ ਨੇ ਵੀ,—
ਏਹਨਾਂ ਨੇ ਵੀ ਤੇਰੇ ਨਾਲ ਛਲ ਕੀਤਾ ਹੈ,
ਏਹਨਾਂ ਨੇ ਤੇਰੇ ਪਿੱਛੇ ਉੱਚੀ ਦੇ ਕੇ ਪੁਕਾਰਿਆ,
ਓਹਨਾਂ ਦਾ ਵਸਾਹ ਨਾ ਕਰ,
ਭਾਵੇਂ ਓਹ ਤੇਰੇ ਨਾਲ ਚੰਗਾ ਬੋਲਣ॥
੭ ਮੈਂ ਆਪਣਾ ਘਰ ਛੱਡ ਦਿੱਤਾ,
ਮੈਂ ਆਪਣੀ ਮਿਰਾਸ ਨੂੰ ਤਿਆਗ ਦਿੱਤਾ,
ਮੈਂ ਆਪਣੀ ਜਾਨ ਦੀ ਪ੍ਰੀਤਮਾ ਨੂੰ,
ਉਹ ਦੇ ਵੈਰੀਆਂ ਦੇ ਹੱਥ ਵਿੱਚ ਦੇ ਦਿੱਤਾ।

* ਇਬ., ਰੋਟੀ।

੮ ਮੇਰੀ ਮਿਰਾਸ ਮੇਰੇ ਲਈ ਜੰਗਲੀ ਬਬਰ ਸ਼ੇਰ ਵਾਂਙੁ
ਬਣ ਗਈ,
ਉਸ ਨੇ ਮੇਰੇ ਵਿਰੁੱਧ ਆਪਣੀ ਅਵਾਜ਼ ਕੱਢੀ ਹੈ,
ਏਸ ਲਈ ਮੈਨੂੰ ਉਸ ਤੋਂ ਘਿਣ ਹੈ ।
੯ ਕੀ ਮੇਰੀ ਮਿਰਾਸ ਮੇਰੇ ਲਈ ਚਿਤਲਾ ਸ਼ਿਕਾਰੀ ਪੰਛੀ
ਹੈ ?
ਕੀ ਸ਼ਿਕਾਰੀ ਪੰਛੀ ਉਹ ਦੇ ਚੌਹੀਂ ਪਾਸੀਂ ਹਨ ?
ਤੁਸੀਂ ਜਾਓ ਅਤੇ ਰੜ ਦੇ ਸਾਰੇ ਦਰਿੰਦਿਆਂ ਨੂੰ
ਇਕੱਠਾ ਕਰੋ,
ਓਹਨਾਂ ਨੂੰ ਲਿਆਓ ਭਈ ਓਹ ਖਾਣ !
੧੦ ਬਹੁਤੇ ਆਜੜੀਆਂ ਨੇ ਮੇਰੇ ਅੰਗੂਰੀ ਬਾਗ ਨੂੰ ਉਜਾੜ
ਦਿੱਤਾ,
ਓਹਨਾਂ ਮੇਰਾ ਹਿੱਸਾ ਪੈਰਾਂ ਹੇਠ ਮਿੱਧਿਆ ਹੈ,
ਓਹਨਾਂ ਮੇਰੇ ਸੁਥਰੇ ਹਿੱਸੇ ਨੂੰ ਇੱਕ ਵਿਰਾਨ ਉਜਾੜ
ਬਣਾ ਦਿੱਤਾ ਹੈ ।
੧੧ ਓਹਨਾਂ ਉਹ ਨੂੰ ਵਿਰਾਨ ਕਰ ਕੇ ਥੇਹ ਬਣਾ ਦਿੱਤਾ ਹੈ,
ਵਿਰਾਨ ਹੋ ਕੇ ਉਹ ਮੇਰੇ ਕੋਲ ਦੁਹਾਈ ਦਿੰਦੀ ਹੈ,
ਸਾਰੀ ਧਰਤੀ ਵਿਰਾਨ ਕੀਤੀ ਗਈ ਹੈ,
ਪਰ ਕੋਈ ਮਨੁੱਖ ਏਸ ਨੂੰ ਦਿਲ ਉੱਤੇ ਨਹੀਂ
ਲਿਆਉਂਦਾ ।
੧੨ ਉਜਾੜ ਦੀਆਂ ਸਾਰੀਆਂ ਉੱਚਿਆਈਆਂ ਉੱਤੇ
ਲੁਟੇਰੇ ਆ ਗਏ ਹਨ,
ਕਿਉਂ ਜੋ ਯਹੋਵਾਹ ਦੀ ਤਲਵਾਰ ਦੇਸ ਦੇ ਇੱਕ ਕੰਢੇ
ਤੋਂ ਦੂਜੇ ਕੰਢੇ ਤੀਕ ਖਾਂਦੀ ਜਾਂਦੀ ਹੈ,
ਕਿਸੇ ਬਸ਼ਰ ਲਈ ਸ਼ਾਂਤੀ ਨਹੀਂ ॥
੧੩ ਓਹਨਾਂ ਨੇ ਬੀਜੀ ਕਣਕ, ਤੇ ਵੱਢੇ ਕੰਡੇ ।
ਓਹਨਾਂ ਨੇ ਆਪਣੇ ਆਪ ਨੂੰ ਥਕਾਇਆ ਪਰ ਲਾਭ
ਕੁਝ ਨਾ ਹੋਇਆ,
ਤੁਸੀਂ ਆਪਣੀ ਪੈਦਾਵਾਰ ਤੋਂ ਲੱਜਿਆਵਾਨ ਹੋਵੋ,
ਯਹੋਵਾਹ ਦੇ ਤੇਜ਼ ਕ੍ਰੋਧ ਦੇ ਕਾਰਨ ॥
੧੪ ਯਹੋਵਾਹ ਐਉਂ ਆਖਦਾ ਹੈ, ਮੇਰੇ ਸਾਰੇ ਬੁਰੇ
ਗੁਆਂਢੀਆਂ ਦੇ ਵਿਰੁੱਧ ਜੋ ਮਿਰਾਸ ਨੂੰ ਛੋਹੰਦੇ ਹਨ
ਜਿਹਦਾ ਮੈਂ ਆਪਣੀ ਪਰਜਾ ਇਸਰਾਏਲ ਨੂੰ ਵਾਰਿਸ
ਬਣਾਇਆ, ਵੇਖ, ਮੈਂ ਓਹਨਾਂ ਨੂੰ ਓਹਨਾਂ ਦੀ ਭੂਮੀ
ਵਿੱਚੋਂ ਉਖਾੜ ਦਿਆਂਗਾ ਅਤੇ ਯਹੂਦਾਹ ਦੇ ਘਰਾਣੇ
੧੫ ਨੂੰ ਓਹਨਾਂ ਵਿੱਚੋਂ ਪੁੱਟ ਸੁੱਟਾਂਗਾ ੦ ਤਾਂ ਐਉਂ ਹੋਵੇਗਾ
ਕਿ ਏਸ ਤੋਂ ਪਿੱਛੋਂ ਭਈ ਮੈਂ ਓਹਨਾਂ ਨੂੰ ਉਖਾੜ ਸੁੱਟਾਂ
ਮੈਂ ਓਹਨਾਂ ਨੂੰ ਮੋੜਾਂਗਾ, ਮੈਂ ਓਹਨਾਂ ਤੇ ਰਹਮ ਕਰਾਂਗਾ,
ਮੈਂ ਓਹਨਾਂ ਨੂੰ ਵਸਾਵਾਂਗਾ ਅਰਥਾਤ ਹਰੇਕ ਨੂੰ ਉਹ
ਦੀ ਮਿਰਾਸ ਉੱਤੇ ਅਤੇ ਹਰੇਕ ਨੂੰ ਉਹ ਦੀ ਧਰਤੀ
੧੬ ਉੱਤੇ ੦ ਤਦ ਐਉਂ ਹੋਵੇਗਾ ਕਿ ਜੇ ਓਹ ਦਿਲ ਲਾ
ਕੇ ਮੇਰੀ ਪਰਜਾ ਦੇ ਮਾਰਗਾਂ ਨੂੰ ਸਿੱਖਣ ਅਤੇ ਮੇਰੇ
ਨਾਮ ਦੀ ਸੌਂਹ ਖਾਣ ਭਈ "ਯਹੋਵਾਹ ਜੀਉਂਦਾ ਹੈ"
ਜਿਵੇਂ ਓਹਨਾਂ ਨੇ ਮੇਰੀ ਪਰਜਾ ਨੂੰ ਬਆਲ ਦੀ ਸੌਂਹ
ਖਾਣੀ ਸਿਖਾਈ ਤਾਂ ਓਹ ਮੇਰੀ ਪਰਜਾ ਵਿੱਚ ਮਿਲ ਕੇ
੧੭ ਬਣ ਜਾਣਗੇ ੦ ਪਰ ਜੇ ਓਹ ਨਾ ਸੁਣਨਗੇ ਤਾਂ ਮੈਂ
ਉਸ ਕੌਮ ਨੂੰ ਉੱਕਾ ਹੀ ਉਖਾੜ ਦਿਆਂਗਾ ਅਤੇ
ਮਿਟਾ ਦਿਆਂਗਾ, ਯਹੋਵਾਹ ਦਾ ਵਾਕ ਹੈ ! ॥

## ੧੩ ਕਤਾਨ ਦਾ ਕਮਰ ਕੱਸਾ ਅਤੇ ਭਰੇ ਹੋਏ ਮਟਕੇ ਦੇ ਨਿਸ਼ਾਨ

ਯਹੋਵਾਹ ਨੇ ਮੈਨੂੰ ਐਉਂ ਆਖਿਆ ਕਿ ਜਾਹ ਅਤੇ
ਆਪਣੇ ਲਈ ਇੱਕ ਕਤਾਨ ਦਾ ਕਮਰ ਕੱਸਾ ਮੁੱਲ ਲੈ
ਅਤੇ ਉਹ ਨੂੰ ਆਪਣੇ ਲੱਕ ਉੱਤੇ ਪਾ ਲੈ ਪਰ ਉਹ
੨ ਨੂੰ ਪਾਣੀ ਵਿੱਚ ਨਾ ਭੇਵੀਂ ੦ ਸੋ ਮੈਂ ਯਹੋਵਾਹ ਦੇ
ਬਚਨ ਦੇ ਅਨੁਸਾਰ ਇੱਕ ਕਮਰ ਕੱਸਾ ਮੁੱਲ ਲਿਆ
੩ ਅਤੇ ਉਹ ਨੂੰ ਆਪਣੇ ਲੱਕ ਉੱਤੇ ਪਾ ਲਿਆ ੦ ਤਾਂ
ਐਉਂ ਹੋਇਆ ਕਿ ਯਹੋਵਾਹ ਦਾ ਬਚਨ ਦੂਜੀ ਵਾਰ
੪ ਮੇਰੇ ਕੋਲ ਆਇਆ ਕਿ ੦ ਜਿਹੜਾ ਕਮਰ ਕੱਸਾ ਤੈਂ
ਮੁੱਲ ਲਿਆ ਹੈ ਅਤੇ ਜਿਹੜਾ ਤੇਰੇ ਲੱਕ ਉੱਤੇ ਹੈ
ਉਹ ਨੂੰ ਲੈ, ਉੱਠ ਅਤੇ ਫਰਾਤ ਨੂੰ ਜਾਹ ਅਤੇ ਉੱਥੇ
ਉਹ ਨੂੰ ਇੱਕ ਚਟਾਨ ਦੀ ਤੇੜ ਵਿੱਚ ਲੁਕਾ ਦੇਹ ੦
੫ ਸੋ ਮੈਂ ਗਿਆ ਅਤੇ ਉਹ ਫਰਾਤ ਕੋਲ ਲੁਕਾ ਦਿੱਤਾ
੬ ਜਿਵੇਂ ਯਹੋਵਾਹ ਨੇ ਮੈਨੂੰ ਹੁਕਮ ਦਿੱਤਾ ਸੀ ੦ ਤਾਂ ਐਉਂ
ਹੋਇਆ ਕਿ ਬਹੁਤ ਦਿਨਾਂ ਦੇ ਅੰਤ ਵਿੱਚ ਯਹੋਵਾਹ
ਨੇ ਮੈਨੂੰ ਆਖਿਆ, ਉੱਠ ਕੇ ਫਰਾਤ ਨੂੰ ਜਾਹ ਅਤੇ
ਉਸ ਕਮਰ ਕੱਸੇ ਨੂੰ ਉੱਥੋਂ ਲੈ ਲੈ ਜਿਹ ਦੇ ਲੁਕਾਉਣ
੭ ਦਾ ਮੈਂ ਤੈਨੂੰ ਹੁਕਮ ਦਿੱਤਾ ਸੀ ੦ ਤਾਂ ਮੈਂ ਫਰਾਤ ਨੂੰ
ਗਿਆ ਅਤੇ ਮੈਂ ਪੁੱਟਿਆ ਅਰ ਉਸ ਕਮਰ ਕੱਸੇ ਨੂੰ
ਉਸ ਥਾਉਂ ਲਿਆ ਜਿੱਥੇ ਮੈਂ ਉਹ ਨੂੰ ਲੁਕਾਇਆ
ਸੀ ਅਤੇ ਵੇਖੋ, ਉਹ ਵਿਗੜ ਗਿਆ ਸੀ, ਉਹ ਕਿਸੇ
ਕੰਮ ਦਾ ਨਾ ਰਿਹਾ ॥

੮ ਤਾਂ ਯਹੋਵਾਹ ਦਾ ਬਚਨ ਮੇਰੇ ਕੋਲ ਆਇਆ
੯ ਕਿ ੦ ਯਹੋਵਾਹ ਐਉਂ ਫਰਮਾਉਂਦਾ ਹੈ ਕਿ ਮੈਂ ਇਉਂ
ਹੀ ਯਹੂਦਾਹ ਦੇ ਹੰਕਾਰ ਅਤੇ ਯਰੂਸ਼ਲਮ ਦੇ ਵੱਡੇ
੧੦ ਹੰਕਾਰ ਨੂੰ ਵਿਗਾੜ ਦਿਆਂਗਾ ੦ ਏਹ ਬੁਰੀ ਪਰਜਾ
ਜਿਹੜੀ ਮੇਰੀਆਂ ਗੱਲਾਂ ਸੁਣਨ ਤੋਂ ਮੁੱਕਰਦੀ ਹੈ ਅਤੇ
ਆਪਣੇ ਦਿਲ ਦੀ ਆਕੜ ਵਿੱਚ ਚੱਲਦੀ ਹੈ,
ਜਿਹੜੀ ਹੋਰਨਾਂ ਦਿਓਤਿਆਂ ਦੇ ਪਿੱਛੇ ਚੱਲਦੀ,
ਓਹਨਾਂ ਦੀ ਪੂਜਾ ਕਰਦੀ ਅਤੇ ਓਹਨਾਂ ਨੂੰ ਮੱਥਾ
ਟੇਕਦੀ ਹੈ, ਉਹ ਏਸ ਕਮਰ ਕੱਸੇ ਵਾਂਙੁ ਹੈ ਜਿਹੜਾ
੧੧ ਕਿਸੇ ਕੰਮ ਦਾ ਨਹੀਂ ੦ ਕਿਉਂ ਜੋ ਜਿਵੇਂ ਕਮਰ ਕੱਸਾ
ਕਿਸੇ ਮਨੁੱਖ ਦੇ ਲੱਕ ਨਾਲ ਬੱਝਾ ਰਹਿੰਦਾ ਹੈ ਤਿਵੇਂ
ਇਸਰਾਏਲ ਦਾ ਸਾਰਾ ਘਰਾਣਾ ਅਤੇ ਯਹੂਦਾਹ ਦਾ
ਸਾਰਾ ਘਰਾਣਾ ਮੇਰੇ ਨਾਲ ਬੱਝੇ ਰਹਿਣ, ਯਹੋਵਾਹ
ਦਾ ਵਾਕ ਹੈ, ਭਈ ਓਹ ਮੇਰੇ ਲਈ ਪਰਜਾ, ਨਾਮ,
ਉਸਤਤ ਅਤੇ ਸੁਹੱਪਣ ਹੋਣ ਪਰ ਓਹਨਾਂ ਨੇ ਨਾ
੧੨ ਸੁਣਿਆ ੦ ਤੂੰ ਓਹਨਾਂ ਨੂੰ ਏਹ ਗੱਲ ਆਖ, ਯਹੋਵਾਹ
ਇਸਰਾਏਲ ਦਾ ਪਰਮੇਸ਼ੁਰ ਐਉਂ ਫ਼ਰਮਾਉਂਦਾ ਹੈ
ਭਈ ਸਾਰੇ ਮਟਕੇ ਮਧ ਨਾਲ ਭਰੇ ਜਾਣਗੇ ਅਤੇ ਓਹ
ਤੈਨੂੰ ਆਖਣਗੇ, ਕੀ ਅਸੀਂ ਸੱਚ ਮੁੱਚ ਨਹੀਂ ਜਾਣਿਆ
੧੩ ਕਿ ਸਾਰੇ ਮਟਕੇ ਮਧ ਨਾਲ ਭਰੇ ਜਾਣਗੇ ? ੦ ਤਦ
ਤੂੰ ਓਹਨਾਂ ਨੂੰ ਆਖ, ਯਹੋਵਾਹ ਐਉਂ ਆਖਦਾ ਹੈ,—
ਵੇਖ, ਮੈਂ ਏਸ ਦੇ ਸਾਰੇ ਵਾਸੀਆਂ ਨੂੰ ਅਤੇ ਪਾਤਸ਼ਾਹਾਂ
ਨੂੰ ਜਿਹੜੇ ਦਾਊਦ ਦੇ ਸਿੰਘਾਸਣ ਉੱਤੇ ਬੈਠਦੇ ਹਨ,
ਜਾਜਕਾਂ ਨੂੰ, ਨਬੀਆਂ ਨੂੰ ਅਤੇ ਯਰੂਸ਼ਲਮ ਦੇ ਸਾਰੇ
ਵਾਸੀਆਂ ਨੂੰ ਨਸ਼ੇ ਨਾਲ ਦਬਾ ਕੇ ਭਰ ਦਿਆਂਗਾ ੦
੧੪ ਮੈਂ ਓਹਨਾਂ ਸਾਰਿਆਂ ਨੂੰ ਟਕਰਾ ਦਿਆਂਗਾ, ਮਨੁੱਖ ਨੂੰ
ਉਹ ਦੇ ਭਰਾ ਨਾਲ, ਪਿਉ ਨੂੰ ਪੁੱਤ੍ਰ ਨਾਲ, ਯਹੋਵਾਹ
ਦਾ ਵਾਕ ਹੈ, ਨਾ ਮੈਂ ਤਰਸ ਕਰਾਂਗਾ, ਨਾ ਪੱਖ
ਕਰਾਂਗਾ, ਨਾ ਰਹਮ ਕਰਾਂਗਾ ਭਈ ਮੈਂ ਓਹਨਾਂ ਨੂੰ ਨਾਸ
ਨਾ ਕਰ ਦਿਆਂ ॥
੧੫ ਸੁਣੋ ਅਤੇ ਕੰਨ ਲਾਓ, ਹੰਕਾਰ ਨਾ ਕਰੋ,
ਕਿਉਂ ਜੋ ਯਹੋਵਾਹ ਬੋਲਿਆ ਹੈ ।
੧੬ ਤੁਸੀਂ ਯਹੋਵਾਹ ਆਪਣੇ ਪਰਮੇਸ਼ੁਰ ਨੂੰ ਵਡਿਆਈ
ਦਿਓ,
ਏਸ ਤੋਂ ਪਹਿਲਾਂ ਕਿ ਉਹ ਅਨ੍ਹੇਰਾ ਲਿਆਵੇ,
ਏਸ ਤੋਂ ਪਹਿਲਾਂ ਭਈ ਤੁਹਾਡੇ ਪੈਰਾਂ ਨੂੰ ਠੇਡਾ ਲੱਗੇ,
ਘੁਸਮੁਸੇ ਦੇ ਪਹਾੜਾਂ ਉੱਤੇ,
ਜਦ ਤੁਸੀਂ ਚਾਨਣ ਨੂੰ ਉਡੀਕਦੇ ਹੋ,
ਤਾਂ ਉਹ ਉਸ ਨੂੰ ਅਨ੍ਹੇਰੇ ਨਾਲ ਬਦਲ ਦੇਵੇ,
ਅਤੇ ਉਸ ਨੂੰ ਮੌਤ ਦਾ ਸਾਯਾ ਕਰ ਦੇਵੇ ।
੧੭ ਪਰ ਜੇ ਤੁਸੀਂ ਨਾ ਸੁਣੋਗੇ,
ਤਾਂ ਤੁਹਾਡੇ ਹੰਕਾਰ ਦੇ ਕਾਰਨ ਮੇਰੀ ਜਾਨ ਪੜਦੇ
ਵਿੱਚ ਰੋਵੇਗੀ,
ਮੇਰੀਆਂ ਅੱਖਾਂ ਫੁੱਟ ਫੁੱਟ ਕੇ ਰੋਣਗੀਆਂ ਅਤੇ
ਅੱਥਰੂ ਵਗਾਉਣਗੀਆਂ,
ਕਿਉਂ ਜੋ ਯਹੋਵਾਹ ਦਾ ਇੱਜੜ ਫੜਿਆ ਗਿਆ ॥
੧੮ ਪਾਤਸ਼ਾਹ ਅਤੇ ਰਾਣੀ ਨੂੰ ਆਖ, ਹੇਠਾਂ ਬੈਠੋ !
ਕਿਉਂ ਜੋ ਤੁਹਾਡਾ ਸੋਹਣਾ ਮੁਕਟ ਤੁਹਾਡੇ ਸਿਰ ਤੋਂ
ਹੇਠਾਂ ਡਿੱਗ ਪਿਆ ਹੈ ।
੧੯ ਦੱਖਣ ਦੇ ਸ਼ਹਿਰ ਬੰਦ ਹੋ ਗਏ,
ਓਹਨਾਂ ਨੂੰ ਖੋਲ੍ਹਣ ਵਾਲਾ ਕੋਈ ਨਹੀਂ,
ਯਹੂਦਾਹ ਅਸੀਰ ਹੋ ਗਿਆ,
ਸਾਰੇ ਦੇ ਸਾਰੇ ਅਸੀਰ ਹੋ ਗਏ ॥
੨੦ ਆਪਣੀਆਂ ਅੱਖਾਂ ਚੁੱਕ,
ਤੇ ਉੱਤਰ ਵੱਲੋਂ ਆਉਣ ਵਾਲਿਆਂ ਨੂੰ ਵੇਖ !
ਉਹ ਇੱਜੜ ਕਿੱਥੇ ਹੈ ਜਿਹੜਾ ਤੈਨੂੰ ਦਿੱਤਾ ਗਿਆ
ਸੀ ?
ਹਾਂ, ਤੇਰਾ ਸੋਹਣਾ ਇੱਜੜ ?
੨੧ ਤੂੰ ਕੀ ਆਖੇਂਗੀ ਜਦ ਉਹ ਤੇਰੇ ਉੱਤੇ ਆਗੂ ਹੋਣ
ਲਈ,
ਓਹਨਾਂ ਨੂੰ ਠਹਿਰਾਵੇ ਜਿਨ੍ਹਾਂ ਨੂੰ ਤੈਂ ਆਪ ਸਿਖਾਇਆ,
ਭਈ ਓਹ ਤੇਰੇ ਯਾਰ ਹੋਣ ?
ਕੀ ਤੈਨੂੰ ਪੀੜਾਂ ਨਾ ਲੱਗਣਗੀਆਂ ?
ਜਿਵੇਂ ਤੀਵੀਂ ਨੂੰ ਜਣਨ ਦੀਆਂ ਲੱਗਦੀਆਂ ਹਨ ?
੨੨ ਜਿ ਤੂੰ ਆਪਣੇ ਦਿਲ ਵਿੱਚ ਆਖੇਂ,
ਏਹ ਗੱਲਾਂ ਮੇਰੇ ਉੱਤੇ ਕਿਉਂ ਆਈਆਂ ?
ਏਹ ਤੇਰੀ ਬਦੀ ਦੇ ਵਾਫ਼ਰ ਹੋਣ ਦੇ ਕਾਰਨ ਹੈ,
ਕਿ ਤੇਰਾ ਲਹਿੰਗਾ ਚੁੱਕਿਆ ਗਿਆ,
ਅਤੇ ਤੇਰੀਆਂ ਅੱਡੀਆਂ ਉੱਤੇ ਜ਼ੋਰ ਮਾਰਿਆ ਗਿਆ ।
੨੩ ਭਲਾ, ਹਬਸ਼ੀ ਆਪਣੀ ਖੱਲ ਨੂੰ,
ਯਾ ਚਿੱਤਾ ਆਪਣੇ ਦਾਗਾਂ ਨੂੰ ਬਦਲ ਸੱਕਦਾ ਹੈ ?
ਤਾਂ ਤੂੰ ਵੀ ਭਲਿਆਈ ਕਰ ਸੱਕਦਾ ਹੈਂ,

ਜਿਹ ਨੇ ਬੁਰਿਆਈ ਸਿੱਖੀ ਹੋਈ ਹੈ !
੨੪ ਮੈਂ ਓਹਨਾਂ ਨੂੰ ਭੋਹ ਵਾਂਙੁ ਖਿਲਾਰ ਦਿਆਂਗਾ,
ਜਿਹੜਾ ਉਜਾੜ ਦੀ ਹਵਾ ਨਾਲ ਉੱਡਦਾ ਫਿਰਦਾ ਹੈ ।
੨੫ ਏਹ ਤੇਰਾ ਗੁਣਾ ਹੈ,
ਮੇਰੇ ਵੱਲੋਂ ਤੇਰਾ ਮਿਣਿਆ ਹੋਇਆ ਭਾਗ,
ਯਹੋਵਾਹ ਦਾ ਵਾਕ ਹੈ,
ਕਿਉਂ ਜੋ ਤੈਂ ਮੈਨੂੰ ਵਿਸਾਰ ਦਿੱਤਾ,
ਅਤੇ ਝੂਠ ਉੱਤੇ ਭਰੋਸਾ ਕੀਤਾ ।
੨੬ ਮੈਂ ਵੀ ਤੇਰਾ ਲਹਿੰਗਾ ਤੇਰੇ ਮੂੰਹ ਉੱਤੇ ਚੁੱਕ ਦਿਆਂਗਾ,
ਸੋ ਤੇਰੀ ਸ਼ਰਮ ਵੇਖੀ ਜਾਵੇਗੀ ।
੨੭ ਤੇਰਾ ਜ਼ਨਾਹ, ਤੇਰਾ ਹਿਣਕਣਾ, ਤੇਰੇ ਗੁੰਡੇ ਵਿਭਚਾਰ,
ਪੈਲੀਆਂ ਵਿੱਚ, ਟਿੱਬਿਆਂ ਉੱਤੇ, ਏਹ ਤੇਰੇ ਘਿਣਾਉਣੇ ਕੰਮ ਮੈਂ ਵੇਖੇ ।
ਹੇ ਯਰੂਸ਼ਲਮ, ਹਾਇ ਤੇਰੇ ਉੱਤੇ !
ਤੂੰ ਪਾਕ ਸਾਫ਼ ਨਾ ਹੋਵੇਂਗਾ !
ਕਿੰਨਾ ਸਮਾਂ ਅਜੇ ਹੋਰ ਹੈ ?

## ੧੪ ਕਾਲ ਅਤੇ ਯਿਰਮਿਯਾਹ ਦੀ ਬੇਨਤੀ

ਯਹੋਵਾਹ ਦਾ ਉਹ ਬਚਨ ਜਿਹੜਾ ਔੜ ਦੇ ਵਿਖੇ ਯਿਰਮਿਯਾਹ ਨੂੰ ਆਇਆ,—
੨ ਯਹੂਦਾਹ ਵਿਰਲਾਪ ਕਰਦਾ ਹੈ,
ਉਸ ਦੇ ਫਾਟਕ ਝੋਰਾ ਕਰਦੇ ਹਨ,
ਉਸ ਦੇ ਲੋਕ ਕਾਲਿਆਂ ਬਸਤ੍ਰਾਂ ਨਾਲ ਭੋਂ ਉੱਤੇ ਬਹਿੰਦੇ ਹਨ,
ਯਰੂਸ਼ਲਮ ਦੀਆਂ ਧਾਹਾਂ ਉਤਾਹਾਂ ਪਹੁੰਚ ਗਈਆਂ ਹਨ ।
੩ ਓਹਨਾਂ ਦੇ ਸ਼ਰੀਫ ਆਪਣਿਆਂ ਛੋਟਿਆਂ ਨੂੰ ਪਾਣੀ ਲਈ ਘੱਲਦੇ ਹਨ,
ਓਹ ਚੁਬੱਚਿਆਂ ਉੱਤੇ ਜਾਂਦੇ ਹਨ,
ਪਰ ਪਾਣੀ ਨਹੀਂ ਲੱਭਦਾ ।
ਓਹ ਆਪਣੇ ਸੱਖਣੇ ਭਾਂਡਿਆਂ ਸਣੇ ਮੁੜ ਆਉਂਦੇ ਹਨ,
ਓਹ ਸ਼ਰਮਿੰਦੇ ਹੁੰਦੇ ਅਤੇ ਮੂੰਹ ਕਾਲੇ ਹੋ ਕੇ ਆਪਣੇ ਸਿਰ ਢਕ ਲੈਂਦੇ ਹਨ ।
੪ ਭੋਂ ਦੇ ਕਾਰਨ ਜੋ ਤਿੜਕ ਗਈ ਹੈ,
ਕਿਉਂ ਜੋ ਧਰਤੀ ਉੱਤੇ ਵਰਖਾ ਨਹੀਂ ਹੋਈ,
ਹਾਲੀ ਸ਼ਰਮਿੰਦੇ ਹਨ,
ਓਹਨਾਂ ਆਪਣੇ ਸਿਰ ਢਕ ਲਏ ਹਨ ।
੫ ਹਰਨੀ ਵੀ ਰੜ ਵਿੱਚ ਜਣਦੀ ਹੈ ਅਤੇ ਬੱਚਾ ਛੱਡ ਜਾਂਦੀ ਹੈ,
ਕਿਉਂ ਜੋ ਉੱਥੇ ਘਾਹ ਨਹੀਂ ਹੈ ।
੬ ਜੰਗਲੀ ਖੋਤੇ ਨੰਗੇ ਟਿੱਬਿਆਂ ਉੱਤੇ ਖਲੋ ਕੇ
ਹਵਾ ਲਈ ਗਿੱਦੜਾਂ ਵਾਂਙੁ ਘਰਕਦੇ ਹਨ,
ਓਹਨਾਂ ਦੀਆਂ ਅੱਖਾਂ ਰਹਿ ਜਾਂਦੀਆਂ ਹਨ,
ਕਿਉਂ ਜੋ ਹਰਿਆਈ ਹੈ ਨਹੀਂ ।
੭ ਭਾਵੇਂ ਸਾਡੀਆਂ ਬੁਰਿਆਈਆਂ ਸਾਡੇ ਵਿਰੁੱਧ ਗਵਾਹੀ ਦਿੰਦੀਆਂ ਹਨ,
ਹੇ ਯਹੋਵਾਹ, ਆਪਣੇ ਨਾਮ ਦੇ ਨਮਿੱਤ ਕੁਝ ਕਰ,
ਕਿਉਂ ਜੋ ਸਾਡੀਆਂ ਹੇਰੀਆਂ ਫੇਰੀਆਂ ਬਹੁਤ ਹਨ ।
ਅਸਾਂ ਤੇਰਾ ਪਾਪ ਕੀਤਾ ।
੮ ਹੇ ਇਸਰਾਏਲ ਦੀ ਆਸਾ,
ਅਤੇ ਦੁਖ ਦੇ ਵੇਲੇ ਉਹ ਦੇ ਬਚਾਉਣ ਵਾਲੇ,
ਤੂੰ ਕਿਉਂ ਦੇਸ ਵਿੱਚ ਇੱਕ ਪਰਦੇਸੀ ਵਾਂਙੁ ਹੋਇਆ ਹੈਂ ?
ਯਾ ਉਸ ਰਾਹੀ ਵਾਂਙੁ ਜਿਹੜਾ ਰਾਤ ਕੱਟਣ ਲਈ ਮੁੜਦਾ ਹੈ ?
੯ ਤੂੰ ਕਿਉਂ ਮਨੁੱਖ ਵਾਂਙੁ ਘਾਬਰ ਜਾਂਦਾ ਹੈਂ ?
ਯਾ ਉਸ ਸੂਰਮੇ ਵਾਂਙੁ ਜੋ ਬਚਾ ਨਹੀਂ ਸੱਕਦਾ ?
ਤਾਂ ਵੀ ਹੇ ਯਹੋਵਾਹ, ਤੂੰ ਸਾਡੇ ਵਿੱਚਕਾਰ ਹੈਂ,
ਅਤੇ ਅਸੀਂ ਤੇਰੇ ਨਾਮ ਦੇ ਕਹਾਉਂਦੇ ਹਾਂ,
ਸਾਨੂੰ ਨਾ ਛੱਡ ॥
੧੦ ਯਹੋਵਾਹ ਏਸ ਪਰਜਾ ਲਈ ਐਉਂ ਆਖਦਾ ਹੈ,—
ਓਹਨਾਂ ਨੇ ਅਵਾਰਾ ਫਿਰਨ ਨਾਲ ਕਿੰਨਾ ਪਿਆਰ ਕੀਤਾ !
ਓਹਨਾਂ ਆਪਣੇ ਪੈਰਾਂ ਨੂੰ ਨਹੀਂ ਰੋਕਿਆ ਹੈ ।
ਏਸ ਲਈ ਯਹੋਵਾਹ ਓਹਨਾਂ ਨੂੰ ਨਹੀਂ ਚਾਹੁੰਦਾ,
ਹੁਣ ਉਹ ਓਹਨਾਂ ਦੀ ਬਦੀ ਚੇਤੇ ਕਰੇਗਾ,
ਓਹਨਾਂ ਦੇ ਪਾਪ ਦੀ ਖ਼ਬਰ ਲਵੇਗਾ ॥
੧੧ ਯਹੋਵਾਹ ਨੇ ਮੈਨੂੰ ਆਖਿਆ, ਏਸ ਪਰਜਾ ਦੇ ਭਲੇ
੧੨ ਲਈ ਪ੍ਰਾਰਥਨਾ ਨਾ ਕਰ ੦ ਭਾਵੇਂ ਓਹ ਵਰਤ ਰੱਖਣ,

ਮੈਂ ਓਹਨਾਂ ਦਾ ਚਿੱਲਾਉਣਾ ਨਹੀਂ ਸੁਣਾਂਗਾ, ਭਾਵੇਂ
ਓਹ ਹੋਮ ਦੀਆਂ ਬਲੀਆਂ ਅਤੇ ਮੈਦੇ ਦੀਆਂ ਭੇਟਾਂ
ਚੜ੍ਹਾਉਣ, ਮੈਂ ਓਹਨਾਂ ਨੂੰ ਕਬੂਲ ਨਾ ਕਰਾਂਗਾ । ਮੈਂ
ਓਹਨਾਂ ਨੂੰ ਤਲਵਾਰ, ਕਾਲ ਅਤੇ ਬਵਾ ਨਾਲ ਉੱਕਾ
ਹੀ ਮੁਕਾ ਦਿਆਂਗਾ ॥
੧੩ ਤਦ ਮੈਂ ਆਖਿਆ, ਹਾਇ ਪ੍ਰਭੁ ਯਹੋਵਾਹ !
ਵੇਖ, ਨਬੀ ਤਾਂ ਓਹਨਾਂ ਨੂੰ ਆਖਦੇ ਸਨ ਭਈ ਤੁਸੀਂ
ਤਲਵਾਰ ਨਾ ਵੇਖੋਗੇ, ਨਾ ਤੁਹਾਡੇ ਲਈ ਕਾਲ ਹੋਵੇਗਾ
ਸਗੋਂ ਮੈਂ ਤੁਹਾਨੂੰ ਏਸ ਥਾਂ ਵਿੱਚ ਸੱਚੀ ਸ਼ਾਂਤੀ
੧੪ ਦਿਆਂਗਾ ੦ ਯਹੋਵਾਹ ਨੇ ਮੈਨੂੰ ਆਖਿਆ, ਨਬੀ ਮੇਰਾ
ਨਾਮ ਲੈ ਕੇ ਝੂਠੇ ਅਗੰਮ ਵਾਕ ਕਰਦੇ ਹਨ । ਨਾ ਮੈਂ
ਓਹਨਾਂ ਨੂੰ ਘੱਲਿਆ, ਨਾ ਓਹਨਾਂ ਨੂੰ ਹੁਕਮ ਦਿੱਤਾ,
ਨਾ ਮੈਂ ਓਹਨਾਂ ਨਾਲ ਬੋਲਿਆ । ਓਹ ਤੁਹਾਡੇ ਲਈ
ਝੂਠੇ ਦਰਸ਼ਣ, ਨਿਕੰਮੇ ਫਾਲ ਪਾਉਣੇ ਅਤੇ ਆਪਣੇ
ਦਿਲ ਦੇ ਛਲ ਨਾਲ ਅਗੰਮ ਵਾਕ ਕਰਦੇ ਹਨ ੦
੧੫ ਇਸ ਲਈ ਯਹੋਵਾਹ ਐਉਂ ਆਖਦਾ ਹੈ, ਓਹ ਨਬੀ
ਜਿਹੜੇ ਮੇਰਾ ਨਾਮ ਲੈ ਕੇ ਅਗੰਮ ਵਾਚਦੇ ਹਨ
ਮੈਂ ਓਹਨਾਂ ਨੂੰ ਨਹੀਂ ਘੱਲਿਆ । ਓਹ ਆਖਦੇ ਹਨ
ਕਿ ਇਸ ਦੇਸ ਵਿੱਚ ਤਲਵਾਰ ਅਤੇ ਕਾਲ ਨਹੀਂ
ਆਵੇਗਾ । ਓਹ ਨਬੀ ਤਲਵਾਰ ਅਤੇ ਕਾਲ ਨਾਲ
੧੬ ਮਾਰ ਦਿੱਤੇ ਜਾਣਗੇ ੦ ਓਹ ਲੋਕ ਜਿਨ੍ਹਾਂ ਲਈ ਓਹ
ਅਗੰਮ ਵਾਚਦੇ ਹਨ ਕਾਲ ਅਤੇ ਤਲਵਾਰ ਦੇ ਰਾਹੀਂ
ਯਰੂਸ਼ਲਮ ਦੀਆਂ ਗਲੀਆਂ ਵਿੱਚ ਸੁੱਟ ਦਿੱਤੇ
ਜਾਣਗੇ । ਓਹ ਕਬਰ ਵਿੱਚ ਪਾਏ ਨਾ ਜਾਣਗੇ, ਨਾ
ਓਹ, ਨਾ ਓਹਨਾਂ ਦੀਆਂ ਤੀਵੀਆਂ, ਨਾ ਓਹਨਾਂ ਦੇ
ਪੁੱਤ੍ਰ, ਨਾ ਓਹਨਾਂ ਦੀਆਂ ਧੀਆਂ । ਮੈਂ ਓਹਨਾਂ ਦੀ
ਬਦੀ ਓਹਨਾਂ ਉੱਤੇ ਡੋਹਲਾਂਗਾ ॥
੧੭ ਤੂੰ ਓਹਨਾਂ ਨੂੰ ਏਹ ਗੱਲ ਆਖ,—
ਮੇਰੀਆਂ ਅੱਖਾਂ ਰਾਤ ਦਿਨ ਅੰਝੂ ਵਹਾਉਣਗੀਆਂ,
ਓਹ ਨਾ ਥੰਮ੍ਹਣਗੀਆਂ,
ਕਿਉਂ ਜੋ ਮੇਰੀ ਪਰਜਾ ਦੀ ਕੁਆਰੀ ਧੀ ਵੱਡੇ ਫੱਟ
ਨਾਲ ਫੱਟੀ ਗਈ,
ਬਹੁਤ ਕਰੜੀ ਮਾਰ ਨਾਲ ।
੧੮ ਜੇ ਮੈਂ ਬਾਹਰ ਖੇਤ ਵਿੱਚ ਜਾਵਾਂ,
ਤਾਂ ਵੇਖ, ਤਲਵਾਰ ਦੇ ਵੱਢੇ ਹੋਏ ਹਨ !
ਜੇ ਮੈਂ ਸ਼ਹਿਰ ਵਿੱਚ ਵੜਾਂ,
ਤਾਂ ਵੇਖ, ਕਾਲ ਦੇ ਮਾਰੇ ਹੋਏ ਹਨ !
ਕਿਉਂ ਜੋ ਨਬੀ ਅਤੇ ਜਾਜਕ ਇੱਕ ਦੇਸ ਵਿੱਚ
ਫਿਰਨਗੇ,
ਜਿਹ ਨੂੰ ਓਹ ਨਹੀਂ ਜਾਣਦੇ ॥
੧੯ ਕੀ ਤੈਂ ਯਹੂਦਾਹ ਨੂੰ ਉੱਕਾ ਹੀ ਰੱਦ ਕੀਤਾ ਹੈ ?
ਕੀ ਤੇਰੀ ਜਾਨ ਨੂੰ ਸੀਯੋਨ ਤੋਂ ਘਿਣ ਆਉਂਦੀ ਹੈ ?
ਤੈਂ ਸਾਨੂੰ ਕਿਉਂ ਮਾਰਿਆ ਕੁੱਟਿਆ ਹੈ,
ਕਿ ਸਾਡੇ ਲਈ ਕੋਈ ਇਲਾਜ ਨਹੀਂ ?
ਅਸਾਂ ਸ਼ਾਂਤੀ ਨੂੰ ਉਡੀਕਿਆ ਪਰ ਭਲਿਆਈ ਹੈ
ਨਹੀਂ,
ਅਰੋਗਤਾ ਦੇ ਵੇਲੇ ਲਈ ਵੀ ਪਰ ਵੇਖੋ, ਹੌਲ ਸੀ ।
੨੦ ਹੇ ਯਹੋਵਾਹ, ਅਸੀਂ ਆਪਣਾ ਦੁਸ਼ਟਪੁਣਾ ਜਾਣਦੇ
ਹਾਂ,
ਅਸੀਂ ਆਪਣੇ ਪਿਉ ਦਾਦਿਆਂ ਦੀ ਬਦੀ ਨੂੰ ਵੀ,
ਕਿਉਂ ਜੋ ਅਸਾਂ ਤੇਰਾ ਪਾਪ ਕੀਤਾ ।
੨੧ ਆਪਣੇ ਨਾਮ ਦੇ ਨਮਿੱਤ ਸਾਡੀ ਨਿੰਦਿਆ ਨਾ ਕਰ,
ਆਪਣੇ ਪਰਤਾਪਵਾਨ ਸਿੰਘਾਸਣ ਦੀ ਨਿਰਾਦਰੀ ਨਾ
ਕਰ,
ਚੇਤੇ ਕਰ ਅਤੇ ਆਪਣਾ ਨੇਮ ਸਾਡੇ ਨਾਲੋਂ ਨਾ ਤੋੜ ।
੨੨ ਕੀ ਕੌਮਾਂ ਦੀਆਂ ਫੋਕਟਾਂ ਵਿੱਚੋਂ ਕੋਈ ਮੀਂਹ ਵਰ੍ਹਾ
ਸੱਕਦੀ ਹੈ ?
ਯਾ ਅਕਾਸ਼ ਫੁਹਾਰ ਦੇ ਸੱਕਦਾ ਹੈ ?
ਹੇ ਯਹੋਵਾਹ ਸਾਡੇ ਪਰਮੇਸ਼ੁਰ, ਕੀ ਤੂੰ ਉਹ ਨਹੀਂ ?
ਤੇਰੇ ਉੱਤੇ ਅਸੀਂ ਉਡੀਕ ਲਾਈ ਹੋਈ ਹੈ,
ਕਿਉਂ ਜੋ ਤੈਂ ਹੀ ਏਹ ਸਾਰੇ ਕੰਮ ਕੀਤੇ ਹਨ ॥

## ੧੫ ਨਬੀ ਦੀ ਸੇਵਾ ਦਾ ਦੁਖ ਅਤੇ ਲਾਭ

ਤਦ ਯਹੋਵਾਹ ਨੇ ਮੈਨੂੰ ਆਖਿਆ, ਭਾਵੇਂ ਮੂਸਾ
ਅਤੇ ਸਮੂਏਲ ਮੇਰੇ ਸਨਮੁੱਖ ਖੜੇ ਹੁੰਦੇ ਤਾਂ ਵੀ ਮੇਰਾ ਜੀ
ਏਸ ਪਰਜਾ ਵੱਲ ਨਾ ਝੁਕਦਾ । ਓਹਨਾਂ ਨੂੰ ਮੇਰੇ
੨ ਅੱਗੋਂ ਕੱਢ ਦੇਹ ਕਿ ਓਹ ਚੱਲੇ ਜਾਣ ! ੦ ਤਾਂ
ਐਉਂ ਹੋਵੇਗਾ ਕਿ ਜਦ ਓਹ ਤੈਨੂੰ ਆਖਣ, ਅਸੀਂ
ਕਿੱਧਰ ਜਾਈਏ ? ਤਾਂ ਤੂੰ ਓਹਨਾਂ ਨੂੰ ਆਖ, ਯਹੋਵਾਹ
ਇਉਂ ਫ਼ਰਮਾਉਂਦਾ ਹੈ,—
ਜਿਹੜੇ ਮੌਤ ਲਈ ਹਨ, ਓਹ ਮੌਤ ਵੱਲ,
ਜਿਹੜੇ ਤਲਵਾਰ ਲਈ ਹਨ, ਓਹ ਤਲਵਾਰ ਵੱਲ,

ਜਿਹੜੇ ਕਾਲ ਲਈ ਹਨ, ਓਹ ਕਾਲ ਵੱਲ,
ਜਿਹੜੇ ਕੈਦ ਲਈ ਹਨ, ਓਹ ਕੈਦ ਵੱਲ ਚੱਲੇ ਜਾਣ ।।
੩ ਮੈਂ ਓਹਨਾਂ ਦੇ ਉੱਤੇ ਚਾਰ ਵਸਤੂਆਂ ਨੂੰ
ਠਹਿਰਾਵਾਂਗਾ, ਯਹੋਵਾਹ ਦਾ ਵਾਕ ਹੈ,—ਤਲਵਾਰ ਨੂੰ
ਵੱਢਣ ਲਈ, ਕੁੱਤਿਆਂ ਨੂੰ ਪਾੜਨ ਲਈ ਅਤੇ
ਅਕਾਸ਼ ਦੇ ਪੰਛੀਆਂ ਨੂੰ ਅਤੇ ਧਰਤੀ ਦੇ ਦਰਿੰਦਿਆਂ
੪ ਨੂੰ ਖਾ ਲੈਣ ਅਤੇ ਨਾਸ ਕਰਨ ਲਈ ੦ ਮੈਂ ਓਹਨਾਂ ਨੂੰ
ਯਹੂਦਾਹ ਦੇ ਪਾਤਸ਼ਾਹ ਹਿਜ਼ਕੀਯਾਹ ਦੇ ਪੁੱਤ੍ਰ ਮਨੱਸ਼ਹ
ਦੇ ਉਸ ਕੰਮ ਦੇ ਕਾਰਨ ਜੋ ਉਸ ਯਰੂਸ਼ਲਮ ਵਿੱਚ
ਕੀਤਾ ਸਾਰੀ ਧਰਤੀ ਦੀਆਂ ਪਾਤਸ਼ਾਹੀਆਂ ਲਈ
ਇੱਕ ਡੈ ਹੋਣ ਲਈ ਦਿਆਂਗਾ ।।
੫ ਹੇ ਯਰੂਸ਼ਲਮ, ਕੌਣ ਤੇਰੇ ਉੱਤੇ ਤਰਸ ਖਾਵੇਗਾ ?
ਯਾ ਕੌਣ ਤੇਰਾ ਦਰਦੀ ਹੋਵੇਗਾ ?
ਯਾ ਕੌਣ ਤੇਰੀ ਸੁਖ ਸਾਂਦ ਪੁੱਛਣ ਲਈ ਮੁੜੇਗਾ ?
੬ ਤੈਂ ਮੈਨੂੰ ਛੱਡ ਦਿੱਤਾ,
ਯਹੋਵਾਹ ਦਾ ਵਾਕ ਹੈ,
ਤੂੰ ਪਿੱਛੇ ਨੂੰ ਫਿਰ ਗਈ ।
ਮੈਂ ਤੇਰੇ ਵਿਰੁੱਧ ਆਪਣਾ ਹੱਥ ਚੁੱਕਾਂਗਾ ਅਤੇ ਤੈਨੂੰ
ਨਾਸ ਕਰ ਦਿਆਂਗਾ,
ਪੱਛਤਾਉਂਦਾ ਪੱਛਤਾਉਂਦਾ ਮੈਂ ਥੱਕ ਗਿਆ !
੭ ਮੈਂ ਓਹਨਾਂ ਨੂੰ ਛੱਜਾਂ ਨਾਲ ਦੇਸ ਦੇ ਫਾਟਕਾਂ ਵਿੱਚ
ਛੱਟਿਆ ।
ਮੈਂ ਓਹਨਾਂ ਨੂੰ ਔਂਤ ਕੀਤਾ, ਮੈਂ ਆਪਣੀ ਪਰਜਾ ਨੂੰ
ਮਿਟਾ ਦਿੱਤਾ,
ਓਹ ਆਪਣਿਆਂ ਰਾਹਾਂ ਤੋਂ ਨਹੀਂ ਮੁੜੇ ।
੮ ਓਹਨਾਂ ਦੀਆਂ ਵਿੱਧਵਾਂ ਮੇਰੇ ਅੱਗੇ,
ਸਮੁੰਦਰ ਦੀ ਰੇਤ ਨਾਲੋਂ ਵਧ ਗਈਆਂ ।
ਮੈਂ ਦੁਪਹਿਰ ਦੇ ਵੇਲੇ ਜੁਆਨਾਂ ਦੀਆਂ ਮਾਵਾਂ ਦੇ
ਵਿਰੁੱਧ
ਇੱਕ ਲੁਟੇਰਾ ਲਿਆਂਦਾ ਹਾਂ,
ਮੈਂ ਉਹ ਦੇ ਉੱਤੇ ਕਸ਼ਟ ਅਤੇ ਡਰ ਅੱਚਣਚੇਤ
ਪਾਇਆ ।
੯ ਉਹ ਜਿਸ ਨੇ ਸੱਤ ਜਣੇ ਸਨ ਮਾੜੀ ਹੋ ਗਈ ਹੈ,
ਉਸ ਜਾਨ ਦੇ ਦਿੱਤੀ,
ਜਦ ਅੱਜੇ ਦਿਨ ਹੀ ਸੀ ਉਹ ਦਾ ਸੂਰਜ ਲਹਿ
ਗਿਆ,
ਉਹ ਸ਼ਰਮਿੰਦੀ ਅਤੇ ਬੇਪਤ ਹੋਈ,
ਮੈਂ ਓਹਨਾਂ ਦੇ ਰਹਿੰਦੇ ਖੂੰਹਦੇ ਨੂੰ ਓਹਨਾਂ ਦੇ ਵੈਰੀਆਂ
ਦੇ ਸਾਹਮਣੇ
ਤਲਵਾਰ ਦੇ ਹਵਾਲੇ ਕਰਾਂਗਾ, ਯਹੋਵਾਹ ਦਾ ਵਾਕ
ਹੈ ।।
੧੦ ਹਾਇ ਮੇਰੇ ਉੱਤੇ ! ਹੇ ਮੇਰੀ ਅੰਮਾ ਕਿ ਤੈਂ ਮੈਨੂੰ
ਜਣਿਆ ਜੋ ਸਾਰੇ ਦੇਸ ਲਈ ਇੱਕ ਲੜਾਕਾ ਮਨੁੱਖ
ਅਰ ਇੱਕ ਫਸਾਦੀ ਮਨੁੱਖ ਹਾਂ । ਨਾ ਮੈਂ ਉਧਾਰ
ਦਿੱਤਾ, ਨਾ ਮੈਂ ਉਧਾਰ ਲਿਆ, ਤਾਂ ਵੀ ਸਾਰੇ ਮੈਨੂੰ
੧੧ ਫਿਟਕਾਰਦੇ ਹਨ ! ੦ ਯਹੋਵਾਹ ਨੇ ਆਖਿਆ, ਮੈਂ
ਸੱਚ ਮੁੱਚ ਤੈਨੂੰ ਭਲਿਆਈ ਲਈ ਛੁਡਾਵਾਂਗਾ, ਮੈਂ
ਸੱਚ ਮੁੱਚ ਬੁਰਿਆਈ ਦੇ ਸਮੇਂ ਵਿੱਚ ਅਤੇ ਦੁਖ ਦੇ
ਸਮੇਂ ਵਿੱਚ ਵੈਰੀਆਂ ਕੋਲੋਂ ਤੇਰੇ ਅੱਗੇ ਤਰਲੇ
੧੨ ਕਰਾਵਾਂਗਾ ੦ ਕੀ ਕੋਈ ਲੋਹੇ ਨੂੰ, ਹਾਂ, ਉੱਤਰੀ ਲੋਹੇ
੧੩ ਯਾ ਪਿੱਤਲ ਨੂੰ ਤੋੜ ਸੱਕਦਾ ਹੈ ? ੦ ਮੈਂ ਤੇਰੇ ਮਾਲ
ਅਤੇ ਤੇਰੇ ਖ਼ਜ਼ਾਨਿਆਂ ਨੂੰ ਲੁੱਟ ਲਈ ਦਿਆਂਗਾ, ਮੁੱਲ
ਲਈ ਨਹੀਂ, ਸਗੋਂ ਤੇਰੇ ਸਾਰੇ ਪਾਪਾਂ ਦੇ ਕਾਰਨ
੧੪ ਤੇਰੀਆਂ ਹੱਦਾਂ ਦੇ ਵਿੱਚ ਏਹ ਹੋਵੇਗਾ ੦ ਮੈਂ ਓਹਨਾਂ
ਨੂੰ ਤੇਰੇ ਵੈਰੀਆਂ ਦੇ ਨਾਲ ਇੱਕ ਅਜੇਹੇ ਦੇਸ ਵੱਲ
ਲੰਘਾ ਦਿਆਂਗਾ ਜਿਹ ਨੂੰ ਤੂੰ ਨਹੀਂ ਜਾਣਦਾ ਕਿਉਂ
ਜੋ ਮੇਰੇ ਕ੍ਰੋਧ ਵਿੱਚ ਅੱਗ ਮੱਚ ਉੱਠੀ ਹੈ ਜੋ ਤੁਹਾਡੇ
ਉੱਤੇ ਮੱਚੇਗੀ ।।
੧੫ ਹੇ ਯਹੋਵਾਹ, ਤੂੰ ਜਾਣਦਾ ਹੈਂ,
ਮੈਨੂੰ ਚੇਤੇ ਕਰ ਅਤੇ ਮੇਰੀ ਖ਼ਬਰ ਲੈ,
ਮੇਰੇ ਸਤਾਉਣ ਵਾਲਿਆਂ ਤੋਂ ਮੇਰਾ ਬਦਲਾ ਲੈ ।
ਆਪਣੀ ਧੀਰਜ ਵਿੱਚੋਂ ਮੈਨੂੰ ਨਾ ਚੁੱਕ ਲਈਂ,
ਜਾਣ ਲੈ ਕਿ ਮੈਂ ਤੇਰੇ ਲਈ ਉਲਾਹਮਾ ਝੱਲਿਆ ਹੈ ।
੧੬ ਤੇਰੀਆਂ ਗੱਲਾਂ ਮੈਨੂੰ ਲੱਭੀਆਂ ਅਤੇ ਮੈਂ ਉਨ੍ਹਾਂ ਨੂੰ
ਖਾ ਲਿਆ,
ਤੇਰੀਆਂ ਗੱਲਾਂ ਮੇਰੇ ਲਈ ਖੁਸ਼ੀ,
ਅਤੇ ਮੇਰੇ ਦਿਲ ਦਾ ਅਨੰਦ ਸਨ,
ਕਿਉਂ ਜੋ ਮੈਂ ਤੇਰੇ ਨਾਮ ਦਾ ਅਖਵਾਉਂਦਾ ਹਾਂ,
ਹੇ ਯਹੋਵਾਹ, ਸੈਨਾਂ ਦੇ ਪਰਮੇਸ਼ੁਰ ।
੧੭ ਮੈਂ ਰੰਗ ਰਲੀਆਂ ਮਨਾਉਣ ਵਾਲਿਆਂ ਦੀ ਸੰਗਤ
ਵਿੱਚ ਨਾ ਬੈਠਿਆ,
ਨਾ ਮੈਂ ਚੋਹਲ ਕੀਤਾ ।

ਮੈਂ ਇਕੱਲਾ ਬੈਠ ਰਿਹਾ ਕਿਉਂ ਜੋ ਤੇਰਾ ਹੱਥ ਮੇਰੇ ਉੱਤੇ
ਸੀ,
ਤੈਂ ਆਪਣੇ ਗਜ਼ਬ ਨਾਲ ਮੈਨੂੰ ਭਰ ਦਿੱਤਾ ਸੀ।
੧੮ ਮੇਰੀ ਪੀੜ ਕਿਉਂ ਸਦਾ ਦੀ ਹੈ,
ਅਤੇ ਮੇਰਾ ਫੱਟ ਕਿਉਂ ਅਸਾਧ ਹੈ,
ਭਈ ਉਹ ਰਾਜ਼ੀ ਹੋਣ ਵਿੱਚ ਨਹੀਂ ਆਉਂਦਾ?
ਕੀ ਤੂੰ ਮੇਰੇ ਲਈ ਝੂਠੀ ਨਦੀ ਵਰਗਾ ਹੋਵੇਂਗਾ?
ਯਾ ਉਨ੍ਹਾਂ ਪਾਣੀਆਂ ਵਾਂਙੁ ਜਿਹੜੇ ਠਹਿਰਦੇ ਨਹੀਂ? ॥
੧੯ ਏਸ ਲਈ ਯਹੋਵਾਹ ਐਉਂ ਆਖਦਾ ਹੈ,—
ਜੇ ਤੂੰ ਮੁੜੇਂ ਤਾਂ ਮੈਂ ਤੈਨੂੰ ਮੋੜ ਲਿਆਵਾਂਗਾ,
ਭਈ ਤੂੰ ਮੇਰੇ ਸਨਮੁਖ ਖਲੋ ਸੱਕੇਂ।
ਜੇ ਤੂੰ ਮਹਿੰਗ ਮੁੱਲੇ ਨੂੰ ਨਖਿੱਧ ਨਾਲੋਂ ਅੱਡ ਕਰੇਂ,
ਤਾਂ ਤੂੰ ਮੇਰੇ ਮੁਖ ਵਰਗਾ ਹੋਵੇਂਗਾ।
ਉਹ ਤੇਰੀ ਵੱਲ ਮੁੜਨਗੇ,
ਪਰ ਤੂੰ ਉਹਨਾਂ ਵੱਲ ਨਾ ਮੁੜੇਂਗਾ।
੨੦ ਮੈਂ ਤੈਨੂੰ ਏਸ ਪਰਜਾ ਲਈ ਇੱਕ ਪੱਕੀ ਪਿੱਤਲ ਦੀ
ਕੰਧ ਬਣਾਵਾਂਗਾ,
ਉਹ ਤੇਰੇ ਨਾਲ ਲੜਨਗੇ,
ਪਰ ਤੈਨੂੰ ਜਿੱਤ ਨਾ ਸੱਕਣਗੇ,
ਮੈਂ ਤੇਰੇ ਨਾਲ ਜੋ ਹਾਂ,
ਭਈ ਤੈਨੂੰ ਬਚਾਵਾਂ ਅਤੇ ਤੈਨੂੰ ਛੁਡਾਵਾਂ,
ਯਹੋਵਾਹ ਦਾ ਵਾਕ ਹੈ।
੨੧ ਮੈਂ ਬੁਰਿਆਰ ਦੇ ਹੱਥੋਂ ਤੈਨੂੰ ਛੁਡਾਵਾਂਗਾ,
ਅਤੇ ਬੇਤਰਸ ਦੇ ਹੱਥੋਂ ਤੇਰਾ ਨਿਸਤਾਰਾ ਕਰਾਂਗਾ॥

# ੧੬ ਆਉਣ ਵਾਲੇ ਦੁਖ

ਯਹੋਵਾਹ ਦਾ ਬਚਨ ਮੇਰੇ ਕੋਲ ਆਇਆ ਕਿ ੦
੨ ਤੂੰ ਏਸ ਅਸਥਾਨ ਵਿੱਚ ਨਾ ਆਪਣੇ ਲਈ ਤੀਵੀਂ
੩ ਲੈ, ਨਾ ਤੇਰੇ ਪੁੱਤ੍ਰ ਧੀਆਂ ਹੋਣ ੦ ਕਿਉਂ ਜੋ ਯਹੋਵਾਹ
ਉਹਨਾਂ ਪੁੱਤ੍ਰਾਂ ਵਿਖੇ ਅਤੇ ਉਹਨਾਂ ਧੀਆਂ ਵਿਖੇ ਜਿਹੜੇ
ਏਸ ਅਸਥਾਨ ਵਿੱਚ ਜੰਮੇ ਉਹਨਾਂ ਦੀਆਂ ਮਾਵਾਂ
ਲਈ ਜਿਨ੍ਹਾਂ ਨੇ ਉਹਨਾਂ ਨੂੰ ਜਣਿਆ ਅਤੇ ਉਹਨਾਂ ਦੇ
ਪੇਵਾਂ ਲਈ ਜਿਨ੍ਹਾਂ ਤੋਂ ਉਹ ਜੰਮੇ ਐਉਂ ਆਖਦਾ
੪ ਹੈ, ੦ ਉਹ ਮੌਤ ਵਾਲੀਆਂ ਬਿਮਾਰੀਆਂ ਨਾਲ
ਮਰਨਗੇ। ਨਾ ਕੋਈ ਵਿਰਲਾਪ ਕਰੇਗਾ, ਨਾ ਉਹ
ਦੱਬੇ ਜਾਣਗੇ,—ਉਹ ਭੂਮੀ ਉੱਤੇ ਰੂੜੀ ਵਾਂਙੁ
ਹੋਣਗੇ, ਉਹ ਤਲਵਾਰ ਅਤੇ ਕਾਲ ਨਾਲ ਮੁੱਕ
ਜਾਣਗੇ, ਉਹਨਾਂ ਦੀਆਂ ਲੋਥਾਂ ਅਕਾਸ਼ ਦੇ ਪੰਛੀਆਂ
ਅਤੇ ਧਰਤੀ ਦੇ ਦਰਿੰਦਿਆਂ ਦੇ ਖਾਣ ਲਈ
ਹੋਣਗੀਆਂ ॥
੫ ਯਹੋਵਾਹ ਤਾਂ ਐਉਂ ਆਖਦਾ ਹੈ,—ਤੂੰ ਸੋਗ
ਵਾਲੇ ਘਰ ਨਾ ਵੜ, ਨਾ ਵਿਰਲਾਪ ਲਈ ਜਾਹ ਅਤੇ
ਨਾ ਉਹਨਾਂ ਲਈ ਰੋ ਕਿਉਂ ਜੋ ਏਸ ਪਰਜਾ ਤੋਂ ਮੈਂ
ਆਪਣੀ ਸ਼ਾਂਤੀ ਲੈ ਲਈ ਹੈ ਅਰਥਾਤ ਆਪਣੀ
੬ ਦਯਾ ਅਤੇ ਰਹਮ, ਯਹੋਵਾਹ ਦਾ ਵਾਕ ਹੈ ੦ ਏਸ
ਦੇਸ ਵਿੱਚ ਵੱਡੇ ਅਤੇ ਛੋਟੇ ਮਰ ਜਾਣਗੇ, ਅਤੇ ਉਹ
ਦੱਬੇ ਨਾ ਜਾਣਗੇ। ਨਾ ਲੋਕ ਉਹਨਾਂ ਲਈ ਰੋਣਗੇ,
ਨਾ ਆਪਣੇ ਆਪ ਨੂੰ ਪੁੱਛਣਗੇ, ਨਾ ਭੱਦਣ
੭ ਕਰਾਉਣਗੇ ੦ ਨਾ ਕੋਈ ਮਾਤਮ ਕਰਨ ਵਾਲਿਆਂ
ਲਈ ਰੋਟੀ ਤੋੜੇਗਾ ਭਈ ਮਰੇ ਹੋਏ ਲਈ ਦਿਲਾਸਾ
ਹੋਵੇ, ਨਾ ਉਹਨਾਂ ਨੂੰ ਕੋਈ ਤਸੱਲੀ ਦਾ ਕਟੋਰਾ ਆਪਣੇ
ਪਿਤਾ ਯਾ ਆਪਣੀ ਮਾਤਾ ਲਈ ਪੀਣ ਨੂੰ ਦੇਵੇਗਾ ੦
੮ ਤੂੰ ਦਾਉਤ ਵਾਲੇ ਘਰ ਨਾ ਜਾਹ ਭਈ ਉਹਨਾਂ ਨਾਲ
੯ ਬੈਠ ਕੇ ਖਾਵੇਂ ਅਤੇ ਪੀਵੇਂ ੦ ਕਿਉਂ ਜੋ ਇਸਰਾਏਲ
ਦਾ ਪਰਮੇਸ਼ੁਰ ਸੈਨਾਂ ਦਾ ਯਹੋਵਾਹ ਐਉਂ ਫ਼ਰਮਾਉਂਦਾ
ਹੈ ਕਿ ਵੇਖ, ਮੈਂ ਏਸ ਅਸਥਾਨ ਤੋਂ ਤੇਰੀਆਂ ਅੱਖਾਂ
ਦੇ ਸਾਹਮਣੇ ਤੇਰਿਆਂ ਦਿਨਾਂ ਵਿੱਚ ਖੁਸ਼ੀ ਦੀ
ਅਵਾਜ਼, ਅਨੰਦ ਦੀ ਅਵਾਜ਼, ਲਾੜੇ ਦੀ ਅਵਾਜ਼
ਅਤੇ ਲਾੜੀ ਦੀ ਅਵਾਜ਼ ਬੰਦ ਕਰ ਦਿਆਂਗਾ॥
੧੦ ਤਾਂ ਐਉਂ ਹੋਵੇਗਾ ਜਦ ਤੂੰ ਏਹ ਸਾਰੀਆਂ ਗੱਲਾਂ
ਏਸ ਪਰਜਾ ਨੂੰ ਦੱਸੇਂਗਾ ਉਹ ਤੈਨੂੰ ਆਖਣਗੇ ਭਈ
ਯਹੋਵਾਹ ਨੇ ਏਹ ਸਾਰੀ ਵੱਡੀ ਬੁਰਿਆਈ ਸਾਡੇ
ਵਿਰੁੱਧ ਕਿਉਂ ਆਖੀ ਹੈ? ਅਤੇ ਸਾਡੀ ਬਦੀ ਕਿਹੜੀ
ਹੈ? ਅਤੇ ਸਾਡਾ ਪਾਪ ਕਿਹੜਾ ਹੈ ਜਿਹੜਾ ਅਸਾਂ
ਯਹੋਵਾਹ ਆਪਣੇ ਪਰਮੇਸ਼ੁਰ ਦੇ ਵਿਰੁੱਧ ਕੀਤਾ? ੦
੧੧ ਤਦ ਤੂੰ ਉਹਨਾਂ ਨੂੰ ਆਖੀਂ ਕਿ ਤੁਹਾਡੇ ਪਿਉ ਦਾਦਿਆਂ
ਨੇ ਮੈਨੂੰ ਤਿਆਗ ਦਿੱਤਾ, ਯਹੋਵਾਹ ਦਾ ਵਾਕ ਹੈ।
ਉਹ ਹੋਰਨਾਂ ਦਿਉਤਿਆਂ ਦੇ ਪਿੱਛੇ ਚੱਲੇ, ਉਹਨਾਂ ਦੀ
ਪੂਜਾ ਕੀਤੀ ਅਤੇ ਉਹਨਾਂ ਨੂੰ ਮੱਥਾ ਟੇਕਿਆ, ਮੈਨੂੰ
ਤਿਆਗ ਦਿੱਤਾ ਅਤੇ ਮੇਰੀ ਬਿਵਸਥਾ ਦੀ ਪਾਲਨਾ
੧੨ ਨਾ ਕੀਤਾ ੦ ਤੁਸਾਂ ਆਪਣੇ ਪਿਉ ਦਾਦਿਆਂ ਨਾਲੋਂ
ਵਧ ਕੇ ਬਦੀ ਕੀਤੀ। ਵੇਖੋ, ਤੁਹਾਡੇ ਵਿੱਚੋਂ ਹਰ ਇੱਕ

ਆਪਣੇ ਬੁਰੇ ਦਿਲ ਦੇ ਹਠ ਉੱਤੇ ਚੱਲਦਾ ਹੈ ਭਈ
੧੩ ਮੇਰੀ ਨਾ ਸੁਣੇ ੦ ਏਸ ਲਈ ਮੈਂ ਤੁਹਾਨੂੰ ਏਸ ਦੇਸ
ਵਿੱਚੋਂ ਕੱਢ ਕੇ ਇੱਕ ਅਜੇਹੇ ਦੇਸ ਵਿੱਚ ਸੁੱਟਾਂਗਾ
ਜਿਹ ਨੂੰ ਨਾ ਤੁਸੀਂ ਨਾ ਤੁਹਾਡੇ ਪਿਉ ਦਾਦੇ ਜਾਣਦੇ
ਸਨ, ਅਤੇ ਉੱਥੇ ਤੁਸੀਂ ਦੂਜੇ ਦਿਓਤਿਆਂ ਦੀ ਰਾਤ
ਦਿਨ ਪੂਜਾ ਕਰੋਗੇ ਕਿਉਂ ਜੋ ਮੈਂ ਤੁਹਾਡੇ ਉੱਤੇ ਕਿਰਪਾ
ਨਾ ਕਰਾਂਗਾ ॥
੧੪ ਏਸ ਲਈ ਵੇਖੋ, ਉਹ ਦਿਨ ਆਉਂਦੇ ਹਨ, ਯਹੋਵਾਹ
ਦਾ ਵਾਕ ਹੈ, ਕਿ ਫੇਰ ਨਾ ਆਖਿਆ ਜਾਵੇਗਾ,
"ਯਹੋਵਾਹ ਦੀ ਸੌਂਹ ਜਿਹੜਾ ਇਸਰਾਏਲੀਆਂ
ਨੂੰ ਮਿਸਰ ਦੇਸ ਵਿੱਚੋਂ ਕੱਢ ਲਿਆਇਆ" ੦
੧੫ ਸਗੋਂ "ਯਹੋਵਾਹ ਦੀ ਸੌਂਹ ਜਿਹੜਾ ਇਸਰਾਏਲੀਆਂ
ਨੂੰ ਉੱਤਰ ਦੇ ਦੇਸ ਵੱਲੋਂ ਅਤੇ ਓਹਨਾਂ ਸਾਰਿਆਂ
ਦੇਸਾਂ ਵੱਲੋਂ ਜਿੱਥੇ ਉਸ ਓਹਨਾਂ ਨੂੰ ਧੱਕ ਦਿੱਤਾ ਸੀ
ਕੱਢ ਲਿਆਇਆ।" ਮੈਂ ਓਹਨਾਂ ਨੂੰ ਉਸ ਭੂਮੀ
ਵਿੱਚ ਮੋੜ ਲਿਆਵਾਂਗਾ ਜਿਹੜੀ ਮੈਂ ਓਹਨਾਂ ਦੇ ਪਿਉ
ਦਾਦਿਆਂ ਨੂੰ ਦਿੱਤੀ ਸੀ ॥
੧੬ ਵੇਖ ਮੈਂ ਬਹੁਤ ਸਾਰੇ ਮਾਛੀਆਂ ਨੂੰ ਘੱਲਾਂਗਾ,
ਯਹੋਵਾਹ ਦਾ ਵਾਕ ਹੈ। ਉਹ ਓਹਨਾਂ ਨੂੰ ਫੜਨਗੇ
ਅਤੇ ਏਸ ਦੇ ਪਿੱਛੋਂ ਮੈਂ ਬਹੁਤ ਸਾਰੇ ਸ਼ਿਕਾਰੀਆਂ ਨੂੰ
ਘੱਲਾਂਗਾ, ਉਹ ਓਹਨਾਂ ਨੂੰ ਹਰ ਪਹਾੜ ਤੋਂ, ਹਰ ਟਿੱਲੇ
ਤੋਂ ਅਤੇ ਚਟਾਨਾਂ ਦੀਆਂ ਤੇੜਾਂ ਵਿੱਚੋਂ ਸ਼ਿਕਾਰ
੧੭ ਕਰਨਗੇ ੦ ਕਿਉਂ ਜੋ ਮੇਰੀਆਂ ਅੱਖਾਂ ਓਹਨਾਂ ਦੇ ਸਾਰੇ
ਰਾਹਾਂ ਉੱਤੇ ਹਨ। ਉਹ ਮੇਰੇ ਹਜ਼ੂਰੋਂ ਲੁਕੇ ਹੋਏ ਨਹੀਂ
ਹਨ, ਨਾ ਓਹਨਾਂ ਦੀ ਬਦੀ ਮੇਰੀਆਂ ਅੱਖਾਂ ਦੇ ਅੱਗੋਂ
੧੮ ਛੁਪੀ ਹੋਈ ਹੈ ੦ ਮੈਂ ਪਹਿਲਾਂ ਓਹਨਾਂ ਦੀ ਬਦੀ ਅਤੇ
ਓਹਨਾਂ ਦੇ ਪਾਪ ਦਾ ਦੂਣਾ ਵੱਟਾ ਦਿਆਂਗਾ ਕਿਉਂ
ਜੋ ਓਹਨਾਂ ਨੇ ਮੇਰੀ ਧਰਤੀ ਨੂੰ ਆਪਣੀਆਂ ਪਲੀਤੀਆਂ
ਦੀਆਂ ਲੋਥਾਂ ਨਾਲ ਭਰਿਸ਼ਟ ਕੀਤਾ ਅਤੇ ਮੇਰੀ
ਮਿਰਾਸ ਨੂੰ ਆਪਣੀਆਂ ਘਿਣਾਉਣੀਆਂ ਚੀਜ਼ਾਂ ਨਾਲ
ਭਰ ਦਿੱਤਾ ਹੈ ॥
੧੯ ਹੇ ਯਹੋਵਾਹ, ਮੇਰੇ ਬਲ ਅਤੇ ਮੇਰੇ ਗੜ੍ਹ,
ਦੁਖ ਦੇ ਵੇਲੇ ਮੇਰੀ ਪਨਾਹ,
ਤੇਰੇ ਕੋਲ ਕੌਮਾਂ ਆਉਣਗੀਆਂ,
ਧਰਤੀ ਦੀਆਂ ਹੱਦਾਂ ਤੋਂ, ਅਤੇ ਆਖਣਗੀਆਂ,—
ਸਾਡੇ ਪਿਉ ਦਾਦਿਆਂ ਨੇ ਨਿਰਾ ਝੂਠ ਮਿਰਾਸ ਵਿੱਚ
ਲਿਆ,
ਅਤੇ ਫੋਕੀਆਂ ਗੱਲਾਂ ਜਿਨ੍ਹਾਂ ਤੋਂ ਕੁਝ ਲਾਭ ਨਹੀਂ।
੨੦ ਕੀ ਆਦਮੀ ਆਪਣੇ ਲਈ ਦਿਓਤੇ ਬਣਾ ਸੱਕਦਾ ?
ਉਹ ਦਿਓਤੇ ਵੀ ਨਹੀਂ ਹਨ !
੨੧ ਏਸ ਲਈ ਵੇਖ, ਮੈਂ ਓਹਨਾਂ ਨੂੰ ਸਮਝਾਵਾਂਗਾ,
ਅਤੇ ਏਸ ਵਾਰ ਆਪਣਾ ਹੱਥ ਅਤੇ ਬਲ ਓਹਨਾਂ ਨੂੰ
ਜਤਾਵਾਂਗਾ,
ਸੋ ਉਹ ਜਾਣਨਗੇ ਕਿ ਮੇਰਾ ਨਾਮ ਯਹੋਵਾਹ ਹੈ ! ॥

## ੧੭ ਮੁਬਾਰਕ ਉਹ ਜਿਹ ਦਾ ਭਰੋਸਾ ਯਹੋਵਾਹ ਉੱਤੇ ਹੈ। ਸਬਤ ਨੂੰ ਮੰਨਣਾ

ਯਹੂਦਾਹ ਦਾ ਪਾਪ ਲੋਹੇ ਦੀ ਲਿੱਖਣ ਅਤੇ ਹੀਰੇ
ਦੀ ਨੋਕ ਨਾਲ ਲਿਖਿਆ ਗਿਆ, ਓਹਨਾਂ ਦੇ ਦਿਲ
ਦੀ ਪੱਟੀ ਉੱਤੇ ਅਤੇ ਤੁਹਾਡੀਆਂ ਜਗਵੇਦੀਆਂ ਦੇ
੨ ਸਿੰਙਾਂ ਉੱਤੇ ਉੱਕਰਿਆ ਗਿਆ ੦ ਓਹਨਾਂ ਦੇ ਪੁੱਤ੍ਰ ਹਰੇ
ਬਿਰਛਾਂ ਕੋਲ ਪਹਾੜੀਆਂ ਉੱਤੇ ਅਤੇ ਉੱਚਿਆਈਆਂ
ਉੱਤੇ ਓਹਨਾਂ ਦੀਆਂ ਜਗਵੇਦੀਆਂ ਅਤੇ ਟੁੰਡਾਂ ਨੂੰ
੩ ਚੇਤੇ ਕਰਦੇ ਹਨ ੦ ਹੇ ਖੇਤ ਵਿਚਲੇ ਮੇਰੇ ਪਹਾੜ,
ਤੇਰਾ ਮਾਲ ਅਤੇ ਤੇਰੇ ਸਾਰੇ ਖ਼ਜ਼ਾਨੇ, ਤੇਰੇ ਉੱਚੇ
ਅਸਥਾਨ ਤੇਰੀਆਂ ਸਾਰੀਆਂ ਹੱਦਾਂ ਵਿੱਚ ਪਾਪ ਦੇ
੪ ਕਾਰਨ ਮੈਂ ਲੁੱਟੇ ਜਾਣ ਲਈ ਦੇ ਦਿਆਂਗਾ ੦ ਤੂੰ
ਆਪ ਹੀ ਆਪਣੀ ਮਿਰਾਸ ਨੂੰ ਜਿਹੜੀ ਮੈਂ ਤੈਨੂੰ
ਦਿੱਤੀ ਛੱਡ ਦੇਵੇਂਗਾ ਅਤੇ ਉਸ ਦੇਸ ਵਿੱਚ ਜਿਹ ਨੂੰ
ਤੂੰ ਨਹੀਂ ਜਾਣਦਾ ਮੈਂ ਤੈਥੋਂ ਤੇਰੇ ਵੈਰੀਆਂ ਦੀ ਟਹਿਲ
ਕਰਾਵਾਂਗਾ ਕਿਉਂ ਜੋ ਤੁਸਾਂ ਮੇਰੇ ਕ੍ਰੋਧ ਦੀ ਅੱਗ
ਭੜਕਾਈ ਹੈ ਜਿਹੜੀ ਸਦਾ ਬਲਦੀ ਰਹੇਗੀ ॥
੫ ਯਹੋਵਾਹ ਐਉਂ ਫ਼ਰਮਾਉਂਦਾ ਹੈ,—
ਸਰਾਪ ਉਸ ਮਰਦ ਉੱਤੇ ਜਿਹੜਾ ਆਦਮੀ ਦਾ
ਭਰੋਸਾ ਕਰਦਾ ਹੈ,
ਅਤੇ ਬਸ਼ਰ ਨੂੰ ਆਪਣੀ ਬਾਂਹ ਬਣਾਉਂਦਾ ਹੈ,
ਜਿਹ ਦਾ ਦਿਲ ਯਹੋਵਾਹ ਵੱਲੋਂ ਫਿਰ ਜਾਂਦਾ ਹੈ !
੬ ਉਹ ਥਲ ਦੇ ਰਤਮੇ ਵਾਂਙੁ ਹੈ,
ਉਹ ਕੋਈ ਭਲਿਆਈ ਆਉਂਦੀ ਨਾ ਵੇਖੇਗਾ,
ਉਹ ਉਜਾੜ ਦੇ ਸੜੇ ਹੋਏ ਥਾਵਾਂ ਵਿੱਚ ਵੱਸੇਗਾ,
ਬੇਆਬਾਦ ਕੱਲਰ ਸ਼ੋਰ ਵਿੱਚ ॥

੭ ਮੁਬਾਰਕ ਹੈ ਉਹ ਮਰਦ ਜਿਹ ਦਾ ਭਰੋਸਾ ਯਹੋਵਾਹ ਉੱਤੇ ਹੈ,
ਜਿਹ ਦਾ ਭਰੋਸਾ ਯਹੋਵਾਹ ਹੈ !
੮ ਉਹ ਉਸ ਬਿਰਛ ਵਾਂਙੁ ਹੈ ਜਿਹੜਾ ਪਾਣੀ ਉੱਤੇ ਲੱਗਿਆ ਹੋਇਆ ਹੈ,
ਜਿਹੜਾ ਨਦੀ ਵੱਲ ਆਪਣੀਆਂ ਜੜ੍ਹਾਂ ਫੈਲਾਉਂਦਾ ਹੈ ।
ਜਦ ਗਰਮੀ ਆਵੇ ਤਾਂ ਉਹ ਨੂੰ ਡਰ ਨਹੀਂ,
ਸਗੋਂ ਉਹ ਦੇ ਪੱਤੇ ਹਰੇ ਰਹਿੰਦੇ ਹਨ,
ਔੜ ਦੇ ਵਰ੍ਹੇ ਉਹ ਨੂੰ ਚਿੰਤਾ ਨਾ ਹੋਵੇਗੀ,
ਨਾ ਉਹ ਫਲ ਲਿਆਉਣ ਤੋਂ ਰੁਕੇਗਾ ।
੯ ਦਿਲ ਸਭ ਚੀਜ਼ਾਂ ਨਾਲੋਂ ਧੋਖੇਬਾਜ਼ ਹੈ,
ਉਹ ਪੁੱਜ ਕੇ ਖਰਾਬ ਹੈ,
ਉਹ ਨੂੰ ਕੌਣ ਜਾਣ ਸੱਕਦਾ ਹੈ ?
੧੦ ਮੈਂ ਯਹੋਵਾਹ ਦਿਲ ਨੂੰ ਜੋਹੰਦਾ ਹਾਂ,
ਅਤੇ ਗੁਰਦਿਆਂ ਨੂੰ ਪਰਤਾਉਂਦਾ ਹਾਂ,
ਭਈ ਹਰ ਮਨੁੱਖ ਨੂੰ ਉਹ ਦੇ ਚਾਲ ਚਲਣ ਅਨੁਸਾਰ,
ਅਤੇ ਉਹ ਦੇ ਕੰਮਾਂ ਦੇ ਫਲਾਂ ਅਨੁਸਾਰ ਬਦਲਾ ਦਿਆਂ ।
੧੧ ਉਹ ਆਦਮੀ ਜਿਹੜਾ ਇਨਸਾਫ਼ ਦੇ ਬਿਨਾ ਧਨ ਇਕੱਠਾ ਕਰਦਾ ਹੈ,
ਉਸ ਤਿੱਤਰ ਵਰਗਾ ਹੋਵੇਗਾ ਜੋ ਓਹਨਾਂ ਆਂਡਿਆਂ ਉੱਤੇ ਬੈਠੇ ਜਿਹੜੇ ਉਹ ਨੇ ਨਹੀਂ ਦਿੱਤੇ ।
ਉਹ ਦੇ ਦਿਨਾਂ ਦੇ ਅੱਧ ਵਿੱਚ ਉਹ ਉਸ ਤੋਂ ਛੁੱਟ ਜਾਵੇਗਾ,
ਅਤੇ ਓੜਕ ਨੂੰ ਉਹ ਮੂਰਖ ਬਣੇਗਾ ॥
੧੨ ਇੱਕ ਪਰਤਾਪ ਵਾਲਾ ਸਿੰਘਾਸਣ ਆਦ ਤੋਂ ਉੱਚਿਆਈ ਤੇ ਥਾਪਿਆ ਹੋਇਆ
ਸਾਡਾ ਪਵਿੱਤਰ ਅਸਥਾਨ ਹੈ ।
੧੩ ਹੇ ਯਹੋਵਾਹ ਇਸਰਾਏਲ ਦੀ ਆਸਾ,
ਤੇਰੇ ਸਾਰੇ ਤਿਆਗਣ ਵਾਲੇ ਲੱਜਿਆਵਾਨ ਹੋਣਗੇ ।
ਓਹ "ਮੇਰੇ ਫਿਰਤੂ" ਧਰਤੀ ਵਿੱਚ ਲਿਖੇ ਜਾਣਗੇ,
ਕਿਉਂ ਜੋ ਓਹਨਾਂ ਨੇ ਯਹੋਵਾਹ ਨੂੰ ਤਿਆਗ ਦਿੱਤਾ,
ਜਿਹੜਾ ਜੀਉਂਦੇ ਪਾਣੀ ਦਾ ਸੋਤਾ ਹੈ ॥
੧੪ ਹੇ ਯਹੋਵਾਹ, ਮੈਨੂੰ ਚੰਗਾ ਕਰ ਤਾਂ ਮੈਂ ਚੰਗਾ ਹੋਵਾਂਗਾ !
ਮੈਨੂੰ ਬਚਾ ਤਾਂ ਮੈਂ ਬਚਾਂਗਾ !
ਕਿਉਂ ਜੋ ਤੂੰ ਮੇਰੀ ਉਸਤਤ ਹੈਂ ।
੧੫ ਵੇਖ, ਓਹ ਮੈਨੂੰ ਆਖਦੇ ਹਨ,
ਯਹੋਵਾਹ ਦਾ ਬਚਨ ਕਿੱਥੇ ਹੈ ?
ਉਹ ਆਵੇ ਤਾਂ ਸਹੀ !
੧੬ ਮੈਂ ਤੇਰੇ ਪਿੱਛੇ ਆਜੜੀ ਹੋਣ ਲਈ ਸ਼ਤਾਬੀ ਨਹੀਂ ਕੀਤੀ,
ਨਾ ਸੋਗ ਦੇ ਦਿਨ ਦੀ ਚਾਹ ਕੀਤੀ ਹੈ,
ਤੂੰ ਏਹ ਜਾਣਦਾ ਹੈਂ ।
ਜੋ ਕੁਝ ਮੇਰੇ ਬੁੱਲ੍ਹਾਂ ਤੋਂ ਨਿੱਕਲਿਆ,
ਉਹ ਤੇਰੇ ਮੂੰਹ ਦੇ ਸਨਮੁਖ ਸੀ ।
੧੭ ਤੂੰ ਮੇਰੇ ਲਈ ਡਰਾਉਣਾ ਨਾ ਬਣ,
ਬਿਪਤਾ ਦੇ ਦਿਨ ਤੂੰ ਮੇਰੀ ਪਨਾਹ ਹੈਂ ।
੧੮ ਜਿਹੜੇ ਮੈਨੂੰ ਸਤਾਉਂਦੇ ਹਨ ਓਹ ਲੱਜਿਆਵਾਨ ਹੋਣ,
ਪਰ ਮੈਨੂੰ ਲੱਜਿਆਵਾਨ ਨਾ ਹੋਣ ਦੇਹ,
ਓਹ ਘਬਰਾਉਣ,
ਪਰ ਮੈਨੂੰ ਘਬਰਾਉਣ ਨਾ ਦੇਹ ।
ਓਹਨਾਂ ਉੱਤੇ ਬਿਪਤਾ ਦਾ ਦਿਨ ਲਿਆ,
ਓਹਨਾਂ ਨੂੰ ਦੁੱਗਣੀ ਮਾਰ ਨਾਲ ਭੰਨ ਸੁੱਟ ! ॥
੧੯ ਯਹੋਵਾਹ ਨੇ ਮੈਨੂੰ ਆਖਿਆ ਕਿ ਜਾਹ, ਆਮ
ਲੋਕਾਂ ਦੇ ਫਾਟਕ ਉੱਤੇ ਜਿਹ ਦੇ ਵਿੱਚੋਂ ਦੀ
ਯਹੂਦਾਹ ਦੇ ਪਾਤਸ਼ਾਹ ਅੰਦਰ ਆਉਂਦੇ ਹਨ ਅਤੇ
ਜਿਹ ਦੇ ਵਿੱਚੋਂ ਦੀ ਬਾਹਰ ਜਾਂਦੇ ਹਨ ਸਗੋਂ ਯਰੂਸ਼ਲਮ
੨੦ ਦੇ ਸਾਰੇ ਫਾਟਕਾਂ ਉੱਤੇ ਖਲੋ ੦ ਤੂੰ ਓਹਨਾਂ ਨੂੰ ਆਖ,
ਹੇ ਯਹੂਦਾਹ ਦੇ ਪਾਤਸ਼ਾਹੋ ਅਤੇ ਹੇ ਸਾਰੇ ਯਹੂਦਾਹ
ਅਤੇ ਯਰੂਸ਼ਲਮ ਦੇ ਸਾਰੇ ਵਾਸੀਓ ਜਿਹੜੇ ਏਹਨਾਂ
ਫਾਟਕਾਂ ਦੇ ਵਿੱਚੋਂ ਦੀ ਅੰਦਰ ਆਉਂਦੇ ਹੋ, ਯਹੋਵਾਹ
੨੧ ਦਾ ਬਚਨ ਸੁਣੋ ! ੦ ਯਹੋਵਾਹ ਐਉਂ ਫ਼ਰਮਾਉਂਦਾ
ਹੈ,—ਤੁਸੀਂ ਆਪਣੀਆਂ ਜਾਨਾਂ ਲਈ ਖ਼ਬਰਦਾਰ
ਹੋਵੋ ਅਤੇ ਸਬਤ ਦੇ ਦਿਨ ਕੋਈ ਭਾਰ ਨਾ ਚੁੱਕੋ ਅਤੇ
ਨਾ ਯਰੂਸ਼ਲਮ ਦੇ ਫਾਟਕਾਂ ਦੇ ਵਿੱਚ ਦੀ ਅੰਦਰ
੨੨ ਲਿਆਓ ੦ ਨਾ ਤੁਸੀਂ ਸਬਤ ਦੇ ਦਿਨ ਆਪਣੇ ਘਰਾਂ
ਤੋਂ ਭਾਰ ਚੁੱਕ ਕੇ ਬਾਹਰ ਲੈ ਜਾਓ ਅਤੇ ਨਾ ਕੋਈ
ਕੰਮ ਧੰਦਾ ਕਰੋ । ਤੁਸੀਂ ਸਬਤ ਦੇ ਦਿਨ ਨੂੰ ਪਵਿੱਤਰ
ਮੰਨੋ ਜਿਵੇਂ ਮੈਂ ਤੁਹਾਡੇ ਪਿਉ ਦਾਦਿਆਂ ਨੂੰ ਹੁਕਮ
੨੩ ਦਿੱਤਾ ਸੀ ੦ ਪਰ ਓਹਨਾਂ ਨੇ ਨਾ ਸੁਣਿਆ ਨਾ

ਆਪਣਾ ਕੰਨ ਲਾਇਆ ਸਗੋਂ ਆਪਣੀਆਂ ਧੌਣਾਂ ਨੂੰ
ਆਕੜਾ ਲਿਆ ਭਈ ਓਹ ਨਾ ਸੁਣਨ, ਨਾ ਮੱਤ
ਲੈਣ ॥
੨੪ ਤਾਂ ਐਉਂ ਹੋਵੇਗਾ, ਯਹੋਵਾਹ ਦਾ ਵਾਕ ਹੈ, ਜੇ
ਤੁਸੀਂ ਦਿਲ ਲਾ ਕੇ ਮੇਰੀ ਸੁਣੋਗੇ ਅਤੇ ਸਬਤ ਦੇ
ਦਿਨ ਏਸ ਸ਼ਹਿਰ ਦੇ ਫਾਟਕਾਂ ਦੇ ਵਿੱਚ ਭਾਰ ਨਾ
ਲਿਆਓਗੇ ਅਤੇ ਸਬਤ ਦੇ ਦਿਨ ਨੂੰ ਪਵਿੱਤਰ ਰੱਖੋਗੇ
੨੫ ਅਤੇ ਉਸ ਵਿੱਚ ਕੋਈ ਕੰਮ ਧੰਦਾ ਨਾ ਕਰੋਗੇ ੦ ਤਦ
ਏਸ ਸ਼ਹਿਰ ਦੇ ਫਾਟਕਾਂ ਦੇ ਵਿੱਚੋਂ ਦੀ ਪਾਤਸ਼ਾਹ
ਅਤੇ ਸਰਦਾਰ, ਦਾਊਦ ਦੇ ਸਿੰਘਾਸਣ ਉੱਤੇ ਬੈਠਣ
ਵਾਲੇ, ਰਥਾਂ ਉੱਤੇ ਤੇ ਘੋੜਿਆਂ ਉੱਤੇ ਚੜ੍ਹ ਕੇ, ਓਹ
ਅਤੇ ਓਹਨਾਂ ਦੇ ਸਰਦਾਰ ਯਹੂਦਾਹ ਦੇ ਮਨੁੱਖ ਅਤੇ
ਯਰੂਸ਼ਲਮ ਦੇ ਵਾਸੀ ਏਸ ਵਿੱਚ ਵੜਨਗੇ, ਅਤੇ ਏਹ
੨੬ ਸ਼ਹਿਰ ਸਦਾ ਤੀਕ ਵੱਸਿਆ ਰਹੇਗਾ ੦ ਤਾਂ ਯਹੂਦਾਹ
ਦੇ ਸ਼ਹਿਰਾਂ ਤੋਂ ਅਤੇ ਯਰੂਸ਼ਲਮ ਦੇ ਆਲੇ ਦੁਆਲੇ
ਤੋਂ, ਬਿਨਯਾਮੀਨ ਦੇ ਦੇਸ ਤੋਂ, ਮਦਾਨ ਤੋਂ, ਪਹਾੜ
ਤੋਂ ਅਤੇ ਦੱਖਣ ਤੋਂ, ਓਹ ਆਉਣਗੇ ਅਤੇ ਹੋਮ
ਦੀਆਂ ਭੇਟਾਂ ਅਤੇ ਬਲੀਆਂ ਅਤੇ ਮੈਦੇ ਦੀਆਂ ਭੇਟਾਂ
ਅਤੇ ਲੁਬਾਨ ਲੈ ਕੇ ਆਉਣਗੇ ਅਤੇ ਯਹੋਵਾਹ ਦੇ
ਭਵਨ ਵਿੱਚ ਧੰਨਵਾਦ ਦੀਆਂ ਭੇਟਾਂ ਲਿਆਉਣਗੇ ੦
੨੭ ਪਰ ਜੇ ਤੁਸੀਂ ਮੇਰੀ ਨਾ ਸੁਣੋ ਅਤੇ ਸਬਤ ਦੇ ਦਿਨ
ਨੂੰ ਪਵਿੱਤਰ ਨਾ ਰੱਖੋ ਪਰ ਸਬਤ ਦੇ ਦਿਨ ਯਰੂਸ਼ਲਮ
ਦੇ ਫਾਟਕਾਂ ਵਿੱਚੋਂ ਦੀ ਭਾਰ ਚੁੱਕ ਕੇ ਵੜਨ ਤੋਂ ਨਾ
ਰੁਕੋ ਤਦ ਮੈਂ ਏਸ ਦੇ ਫਾਟਕਾਂ ਨੂੰ ਅੱਗ ਲਾਵਾਂਗਾ ।
ਉਹ ਯਰੂਸ਼ਲਮ ਦੇ ਮਹਿਲਾਂ ਨੂੰ ਭਸਮ ਕਰੇਗੀ ਅਤੇ
ਉਹ ਬੁੱਝੇਗੀ ਨਹੀਂ ॥

## ੧੮ ਘੁਮਿਆਰ ਅਤੇ ਮਿੱਟੀ

ਉਹ ਬਚਨ ਜਿਹੜਾ ਯਹੋਵਾਹ ਵੱਲੋਂ ਯਿਰਮਿਯਾਹ
੨ ਕੋਲ ਆਇਆ ਕਿ ੦ ਉੱਠ ਅਤੇ ਘੁਮਿਆਰ ਦੇ ਘਰ
ਨੂੰ ਉਤਰ ਜਾਹ । ਉੱਥੇ ਮੈਂ ਤੈਨੂੰ ਆਪਣੀਆਂ ਗੱਲਾਂ
੩ ਸੁਣਾਵਾਂਗਾ ੦ ਤਾਂ ਮੈਂ ਘੁਮਿਆਰ ਦੇ ਘਰ ਨੂੰ ਉਤਰ
ਗਿਆ ਅਤੇ ਵੇਖੋ, ਉਹ ਆਪਣੇ ਚੱਕ ਉੱਤੇ ਕੰਮ
੪ ਕਰ ਰਿਹਾ ਸੀ ੦ ਉਹ ਭਾਂਡਾ ਜਿਹੜਾ ਉਹ ਮਿੱਟੀ ਦਾ
ਬਣਾਉਂਦਾ ਸੀ ਘੁਮਿਆਰ ਦੇ ਹੱਥ ਵਿੱਚ ਵਿਗੜ
ਗਿਆ । ਤਦ ਉਹ ਨੇ ਮੁੜ ਉਸ ਤੋਂ ਇੱਕ ਦੂਜਾ
ਭਾਂਡਾ ਬਣਾਇਆ ਜਿਵੇਂ ਉਹ ਦੀ ਨਿਗਾਹ ਵਿੱਚ
ਚੰਗਾ ਲੱਗਾ ॥
੫ ਫੇਰ ਯਹੋਵਾਹ ਦਾ ਬਚਨ ਮੇਰੇ ਕੋਲ ਆਇਆ
੬ ਕਿ ੦ ਹੇ ਇਸਰਾਏਲ ਦੇ ਘਰਾਣੇ, ਕੀ ਮੈਂ ਏਸ
ਘੁਮਿਆਰ ਵਾਂਙੁ ਤੁਹਾਡੇ ਨਾਲ ਨਹੀਂ ਕਰ ਸੱਕਦਾ ?
ਯਹੋਵਾਹ ਦਾ ਵਾਕ ਹੈ । ਵੇਖੋ, ਹੇ ਇਸਰਾਏਲ ਦੇ
ਘਰਾਣੇ, ਜਿਵੇਂ ਮਿੱਟੀ ਘੁਮਿਆਰ ਦੇ ਹੱਥ ਵਿੱਚ ਹੈ
੭ ਤਿਵੇਂ ਤੁਸੀਂ ਮੇਰੇ ਹੱਥ ਵਿੱਚ ਹੋ ੦ ਜਿਸ ਵੇਲੇ ਮੈਂ
ਕਿਸੇ ਕੌਮ ਯਾ ਕਿਸੇ ਪਾਤਸ਼ਾਹੀ ਦੇ ਵਿਖੇ ਬੋਲਾਂ ਕਿ
ਮੈਂ ਉਹ ਨੂੰ ਪੁੱਟ ਸੁੱਟਾਂਗਾ, ਢਾਹ ਦਿਆਂਗਾ ਅਤੇ
੮ ਨਾਸ ਕਰਾਂਗਾ ੦ ਜੇ ਉਹ ਕੌਮ ਜਿਹ ਦੇ ਵਿਖੇ ਮੈਂ ਗੱਲ
ਕੀਤੀ ਸੀ ਆਪਣੀ ਬਦੀ ਤੋਂ ਮੁੜੇ, ਤਦ ਮੈਂ ਵੀ ਉਸ
ਬਦੀ ਤੋਂ ਪੱਛਤਾਵਾਂਗਾ, ਜਿਹੜੀ ਮੈਂ ਉਹ ਦੇ ਨਾਸ
੯ ਕਰਨ ਲਈ ਸੋਚੀ ਸੀ ੦ ਅਤੇ ਜੇ ਕਿਸੇ ਵੇਲੇ ਮੈਂ
ਕਿਸੇ ਕੌਮ ਯਾ ਕਿਸੇ ਪਾਤਸ਼ਾਹੀ ਵਿਖੇ ਬੋਲਾਂ ਕਿ ਉਹ
੧੦ ਨੂੰ ਬਣਾਵਾਂਗਾ ਅਤੇ ਲਾਵਾਂਗਾ ੦ ਜੇ ਉਹ ਮੇਰੀ ਨਿਗਾਹ
ਵਿੱਚ ਬੁਰਿਆਈ ਕਰੇ ਅਤੇ ਮੇਰੀ ਅਵਾਜ਼ ਨਾ ਸੁਣੇ ਤਾਂ
ਮੈਂ ਵੀ ਉਸ ਭਲਿਆਈ ਤੋਂ ਪੱਛਤਾਵਾਂਗਾ ਜਿਹੜੀ ਮੈਂ
ਉਸ ਨਾਲ ਭਲਿਆਈ ਕਰਨ ਲਈ ਆਖਿਆ ਸੀ ੦
੧੧ ਹੁਣ ਯਹੂਦਾਹ ਦੇ ਮਨੁੱਖਾਂ ਅਤੇ ਯਰੂਸ਼ਲਮ ਦੇ
ਵਾਸੀਆਂ ਨੂੰ ਆਖ ਕਿ ਯਹੋਵਾਹ ਐਉਂ ਫ਼ਰਮਾਉਂਦਾ
ਹੈ,—ਵੇਖੋ, ਮੈਂ ਤੁਹਾਡੇ ਵਿਰੁੱਧ ਇੱਕ ਬੁਰਿਆਈ
ਕਰ ਰਿਹਾ ਹਾਂ ਅਤੇ ਤੁਹਾਡੇ ਵਿਰੁੱਧ ਇੱਕ ਮਤਾ ਸੋਚ
ਰਿਹਾ ਹਾਂ । ਤੁਸੀਂ ਸਾਰੇ ਆਪਣੇ ਬੁਰੇ ਰਾਹ ਤੋਂ ਮੁੜੋ
ਅਤੇ ਆਪਣੇ ਰਾਹ ਅਰ ਆਪਣੇ ਕੰਮਾਂ ਨੂੰ ਠੀਕ
੧੨ ਕਰੋ ੦ ਪਰ ਓਹ ਆਖਦੇ ਹਨ, ਏਹ ਅਣਹੋਣਾ ਹੈ !
ਅਸੀਂ ਆਪਣੀਆਂ ਜੁਗਤਾਂ ਪਿੱਛੇ ਚੱਲਾਂਗੇ ਅਤੇ
ਸਾਡੇ ਵਿੱਚੋਂ ਹਰ ਮਨੁੱਖ ਆਪਣੇ ਬੁਰੇ ਦਿਲ ਦੀ
ਆਕੜ ਅਨੁਸਾਰ ਕੰਮ ਕਰੇਗਾ ॥
੧੩ ਏਸ ਲਈ ਯਹੋਵਾਹ ਐਉਂ ਫ਼ਰਮਾਉਂਦਾ ਹੈ,—
ਕੌਮਾਂ ਦੇ ਵਿੱਚ ਪੁੱਛੋ ਤਾਂ,
ਅਜੇਹੀਆਂ ਗੱਲਾਂ ਕਿਨ ਸੁਣੀਆਂ ਹਨ ?
ਇਸਰਾਏਲ ਦੀ ਕੁਆਰੀ ਨੇ
ਵੱਡੀ ਭਿਆਣਕ ਗੱਲ ਕੀਤੀ ਹੈ !
੧੪ ਕੀ ਲਬਾਨੋਨ ਦੀ ਬਰਫ਼ ਮਦਾਨ ਦੀ ਚਟਾਨ ਨੂੰ ਛੱਡ
ਦੇਵੇਗੀ ?

ਕੀ ਓਹ ਠੰਡੇ ਪਾਣੀ ਜਿਹੜੇ ਦੂਰੋਂ ਵੱਗਦੇ ਹਨ ਸੁੱਕ
ਜਾਣਗੇ ?
੧੫ ਪਰ ਮੇਰੀ ਪਰਜਾ ਨੇ ਤਾਂ ਮੈਨੂੰ ਵਿਸਾਰ ਦਿੱਤਾ ਹੈ,
ਓਹ ਵਿਅਰਥ ਲਈ ਧੂਪ ਧੁਖਾਉਂਦੇ ਹਨ,
ਓਹਨਾਂ ਨੇ ਆਪਣਿਆਂ ਰਾਹਾਂ ਵਿੱਚ ਠੇਡਾ ਖਾਧਾ,
ਹਾਂ, ਆਪਣਿਆਂ ਪੁਰਾਣਿਆਂ ਰਾਹਾਂ ਵਿੱਚ,
ਅਤੇ ਓਹ ਪਹਿਆਂ ਵਿੱਚ ਦੀ ਚੱਲਣ ਲੱਗੇ,
ਜਿਹੜੇ ਪੱਧਰੇ ਰਾਹ ਨਹੀਂ ਹਨ ।
੧੬ ਸੋ ਓਹ ਆਪਣੇ ਦੇਸ ਨੂੰ ਵਿਰਾਨਾ
ਅਤੇ ਸਦਾ ਲਈ ਨੱਕ ਚੜ੍ਹਾਉਣ ਦਾ ਕਾਰਨ
ਬਣਾਉਂਦੇ ਹਨ ।
ਜੋ ਕੋਈ ਉੱਥੋਂ ਦੀ ਲੰਘੇ ਹੈਰਾਨ ਹੋਵੇਗਾ,
ਅਤੇ ਆਪਣਾ ਸਿਰ ਹਿਲਾਵੇਗਾ !
੧੭ ਮੈਂ ਓਹਨਾਂ ਨੂੰ ਪੁਰੇ ਦੀ ਹਵਾ ਵਾਂਙੁ
ਵੈਰੀ ਦੇ ਅੱਗੇ ਖਿਲਾਰ ਦਿਆਂਗਾ,
ਮੈਂ ਓਹਨਾਂ ਨੂੰ ਬਿਪਤਾ ਦੇ ਦਿਨ
ਆਪਣੀ ਪਿੱਠ ਵਿਖਾਵਾਂਗਾ, ਮੂੰਹ ਨਹੀਂ ॥
੧੮ ਤਾਂ ਓਹਨਾਂ ਆਖਿਆ, ਆਓ, ਅਸੀਂ ਯਿਰਮਿਯਾਹ
ਦੇ ਵਿਰੁੱਧ ਮਤਾ ਪਕਾਈਏ ਕਿਉਂ ਜੋ ਬਿਵਸਥਾ
ਜਾਜਕ ਤੋਂ ਨਾ ਮਿਟੇਗੀ, ਨਾ ਸਲਾਹ ਬੁੱਧਵਾਨਾਂ ਕੋਲੋਂ,
ਨਾ ਬਚਨ ਨਬੀ ਤੋਂ । ਆਓ, ਅਸੀਂ ਉਹ ਨੂੰ ਜੀਭ
ਨਾਲ ਮਾਰੀਏ ਅਤੇ ਉਹ ਦੀ ਕਿਸੇ ਗੱਲ ਵੱਲ
ਧਿਆਨ ਨਾ ਦੇਈਏ ॥
੧੯ ਹੇ ਯਹੋਵਾਹ, ਮੇਰੀ ਵੱਲ ਧਿਆਨ ਦੇਹ,
ਮੇਰੇ ਨਾਲ ਲੜਨ ਵਾਲਿਆਂ ਦੀ ਅਵਾਜ਼ ਨੂੰ ਸੁਣ
ਲੈ !
੨੦ ਕੀ ਨੇਕੀ ਦਾ ਬਦਲਾ ਬਦੀ ਹੈ ?
ਕਿਉਂ ਜੋ ਓਹਨਾਂ ਮੇਰੀ ਜਾਨ ਲਈ ਟੋਆ ਪੁੱਟਿਆ
ਹੈ ।
ਚੇਤੇ ਕਰ ਕਿ ਮੈਂ ਕਿਵੇਂ ਤੇਰੇ ਸਨਮੁਖ
ਓਹਨਾਂ ਦੀ ਭਲਿਆਈ ਦੀ ਗੱਲ ਲਈ ਖਲੋਤਾ
ਰਿਹਾ,
ਭਈ ਮੈਂ ਤੇਰਾ ਗੁੱਸਾ ਓਹਨਾਂ ਤੋਂ ਮੋੜ ਲਵਾਂ ।
੨੧ ਏਸ ਲਈ ਓਹਨਾਂ ਦੇ ਬੱਚਿਆਂ ਨੂੰ ਕਾਲ ਦੇ ਹਵਾਲੇ
ਕਰ,
ਅਤੇ ਓਹਨਾਂ ਨੂੰ ਤਲਵਾਰ ਦੇ ਘਾਟ ਉਤਾਰ !
ਓਹਨਾਂ ਦੀਆਂ ਤੀਵੀਆਂ ਔਂਤਰੀਆਂ ਅਤੇ ਵਿੱਧਵਾ
ਹੋਣ,
ਓਹਨਾਂ ਦੇ ਮਨੁੱਖ ਤਲਵਾਰ ਨਾਲ ਮਰਨ,
ਓਹਨਾਂ ਦੇ ਜੁਗਵੇਂ ਲੜਾਈ ਵਿੱਚ ਤਲਵਾਰ ਨਾਲ
ਮਾਰੇ ਜਾਣ !
੨੨ ਓਹਨਾਂ ਦੇ ਘਰਾਂ ਤੋਂ ਚਿੱਲਾਉਣਾ ਸੁਣਿਆ ਜਾਵੇ,
ਜਦ ਤੂੰ ਓਹਨਾਂ ਉੱਤੇ ਅਚਾਣਕ ਲਸ਼ਕਰ ਚੜ੍ਹਾ
ਲਿਆਵੇਂਗਾ,
ਕਿਉਂ ਜੋ ਓਹਨਾਂ ਮੇਰੇ ਫੜਨ ਲਈ ਟੋਆ ਪੁੱਟਿਆ
ਹੈ,
ਅਤੇ ਮੇਰੇ ਪੈਰਾਂ ਲਈ ਫਾਹੀ ਲਾਈ ਹੈ ।
੨੩ ਹੇ ਯਹੋਵਾਹ, ਤੂੰ ਓਹਨਾਂ ਦੀਆਂ ਸਾਰੀਆਂ ਸਲਾਹਾਂ
ਜਾਣਦਾ ਹੈਂ,
ਜੋ ਮੇਰੇ ਮਾਰਨ ਲਈ ਹਨ ।
ਓਹਨਾਂ ਦੀ ਬਦੀ ਨਾ ਢਕ,
ਨਾ ਓਹਨਾਂ ਦੇ ਪਾਪ ਆਪਣੇ ਅੱਗੋਂ ਮਿਟਾ ।
ਓਹ ਤੇਰੇ ਅੱਗੇ ਡੇਗੇ ਜਾਣ,
ਆਪਣੇ ਕਹਿਰ ਦੇ ਵੇਲੇ ਓਹਨਾਂ ਨਾਲ ਇਉਂ
ਵਰਤ ! ॥

## ੧੯ ਭੰਨੀ ਹੋਈ ਸੁਰਾਹੀ

ਯਹੋਵਾਹ ਐਉਂ ਆਖਦਾ ਹੈ,—ਜਾਹ ਅਤੇ
ਘੁਮਿਆਰ ਕੋਲੋਂ ਇੱਕ ਮਿੱਟੀ ਦੀ ਸੁਰਾਹੀ ਮੁੱਲ ਲੈ ।
ਨਾਲੇ ਲੋਕਾਂ ਦੇ ਬਜ਼ੁਰਗਾਂ ਅਤੇ ਜਾਜਕਾਂ ਦੇ ਬਜ਼ੁਰਗਾਂ
੨ ਨੂੰ ਵੀ ਲੈ ੦ ਅਤੇ ਬਨ-ਹਿੰਨੋਮ ਦੀ ਵਾਦੀ ਵਿੱਚ
ਨਿੱਕਲ ਜਾਹ ਜਿਹੜੀ ਠੀਕਰੀਆਂ ਦੇ ਫਾਟਕ ਦੇ ਬੂਹੇ
ਦੇ ਕੋਲ ਹੈ । ਉੱਥੇ ਓਹਨਾਂ ਗੱਲਾਂ ਦਾ ਹੋਕਾ ਦੇਹ
੩ ਜਿਹੜੀਆਂ ਮੈਂ ਤੈਨੂੰ ਬੋਲਾਂਗਾ ੦ ਤੂੰ ਆਖੀਂ, ਹੇ
ਯਹੂਦਾਹ ਦੇ ਪਾਤਸ਼ਾਹੋ ਅਤੇ ਯਰੂਸ਼ਲਮ ਦੇ ਵਸੀਓ,
ਯਹੋਵਾਹ ਦਾ ਬਚਨ ਸੁਣੋ ! ਸੈਨਾਂ ਦਾ ਯਹੋਵਾਹ
ਇਸਰਾਏਲ ਦਾ ਪਰਮੇਸ਼ੁਰ ਐਉਂ ਫਰਮਾਉਂਦਾ
ਹੈ,—ਵੇਖੋ, ਮੈਂ ਏਸ ਅਸਥਾਨ ਉੱਤੇ ਬਦੀ
ਲਿਆਵਾਂਗਾ । ਹਰੇਕ ਜਿਹੜਾ ਸੁਣੇਗਾ ਉਹ ਦੇ ਕੰਨ
੪ ਝੁਣਝੁਣਾ ਜਾਣਗੇ ੦ ਏਸ ਲਈ ਜੋ ਓਹਨਾਂ ਮੈਨੂੰ
ਤਿਆਗ ਦਿੱਤਾ ਅਤੇ ਏਸ ਅਸਥਾਨ ਨੂੰ ਓਪਰੇ
ਦਿਓਤਿਆਂ ਅੱਗੇ ਧੂਪ ਧੁਖਾ ਕੇ ਭਰਿਸ਼ਟ ਕੀਤਾ

ਜਿਨ੍ਹਾਂ ਨੂੰ ਨਾ ਓਹ, ਨਾ ਓਹਨਾਂ ਦੇ ਪਿਉ ਦਾਦੇ, ਨਾ
ਯਹੂਦਾਹ ਦੇ ਪਾਤਸ਼ਾਹ ਜਾਣਦੇ ਸਨ । ਓਹਨਾਂ ਨੇ ਏਸ
ਅਸਥਾਨ ਨੂੰ ਬੇਦੋਸ਼ਾਂ ਦੇ ਲਹੂ ਨਾਲ ਭਰ ਦਿੱਤਾ ਹੈ ੦
੫ ਓਹਨਾਂ ਨੇ ਬਆਲ ਦੇ ਉੱਚੇ ਉੱਚੇ ਅਸਥਾਨ ਬਣਾਏ
ਭਈ ਆਪਣੇ ਪੁੱਤ੍ਰਾਂ ਨੂੰ ਹੋਮ ਦੀ ਬਲੀ ਕਰਕੇ ਬਆਲ
ਲਈ ਅੱਗ ਵਿੱਚ ਸਾੜਨ ਜਿਹ ਦਾ ਮੈਂ ਨਾ ਓਹਨਾਂ
ਨੂੰ ਹੁਕਮ ਦਿੱਤਾ, ਨਾ ਗੱਲ ਕੀਤੀ, ਨਾ ਮੇਰੇ ਮਨ ਵਿੱਚ
੬ ਹੀ ਆਇਆ ੦ ਏਸ ਲਈ ਵੇਖੋ, ਦਿਨ ਆ ਰਹੇ
ਹਨ, ਯਹੋਵਾਹ ਦਾ ਵਾਕ ਹੈ, ਕਿ ਏਹ ਅਸਥਾਨ ਅੱਗੇ
ਨੂੰ ਨਾ ਤੋਫਥ ਨਾ ਬਨ-ਹਿੰਨੋਮ ਦੀ ਵਾਦੀ
ਅਖਵਾਏਗਾ, ਸਗੋਂ "ਕਤਲ ਦੀ ਵਾਦੀ"
੭ ਅਖਵਾਏਗਾ ੦ ਅਤੇ ਮੈਂ ਏਸੇ ਅਸਥਾਨ ਵਿੱਚ
ਯਹੂਦਾਹ ਅਤੇ ਯਰੂਸ਼ਲਮ ਦੀ ਸਲਾਹ ਨੂੰ ਨਿਕੰਮੀ
ਕਰਾਂਗਾ ਅਤੇ ਮੈਂ ਓਹਨਾਂ ਨੂੰ ਓਹਨਾਂ ਦੇ ਵੈਰੀਆਂ ਦੇ
ਅੱਗੇ ਤਲਵਾਰ ਨਾਲ ਡੇਗ ਦਿਆਂਗਾ ਅਤੇ ਓਹਨਾਂ
ਦੇ ਹੱਥਾਂ ਨਾਲ ਜਿਹੜੇ ਓਹਨਾਂ ਦੀ ਜਾਨ ਦੇ
ਅਭਿਲਾਸ਼ੀ ਹਨ । ਮੈਂ ਓਹਨਾਂ ਦੀਆਂ ਲੋਥਾਂ ਅਕਾਸ਼
ਦੇ ਪੰਛੀਆਂ ਨੂੰ ਅਤੇ ਧਰਤੀ ਦੇ ਦਰਿੰਦਿਆਂ ਨੂੰ ਖਾਣ
੮ ਲਈ ਦਿਆਂਗਾ ੦ ਮੈਂ ਏਸ ਸ਼ਹਿਰ ਨੂੰ ਵਿਰਾਨਾ ਅਤੇ
ਨੱਕ ਚੜ੍ਹਾਉਣ ਦਾ ਕਾਰਨ ਬਣਾਵਾਂਗਾ । ਜਿਹੜਾ
ਉੱਥੋਂ ਦੀ ਲੰਘੇਗਾ ਉਹ ਉਸ ਦੀਆਂ ਸਾਰੀਆਂ ਬਵਾਂ
ਦੇ ਕਾਰਨ ਹੈਰਾਨ ਹੋਵੇਗਾ ਅਤੇ ਨੱਕ ਚੜ੍ਹਾਵੇਗਾ ੦
੯ ਅਤੇ ਮੈਂ ਓਹਨਾਂ ਨੂੰ ਓਹਨਾਂ ਦੇ ਪੁੱਤ੍ਰਾਂ ਦਾ ਮਾਸ ਅਤੇ
ਓਹਨਾਂ ਦੀਆਂ ਧੀਆਂ ਦਾ ਮਾਸ ਖੁਆਵਾਂਗਾ ਅਤੇ
ਹਰੇਕ ਆਪਣੇ ਗੁਆਂਢੀ ਦਾ ਮਾਸ ਘੇਰੇ ਅਤੇ ਦੁਖ
ਦੇ ਵੇਲੇ ਖਾਵੇਗਾ ਜਿਹ ਦੇ ਨਾਲ ਓਹਨਾਂ ਦੇ ਵੈਰੀ
ਅਤੇ ਓਹਨਾਂ ਦੀ ਜਾਨ ਦੇ ਤਾਂਘ ਕਰਨ ਵਾਲੇ ਓਹਨਾਂ
ਨੂੰ ਦੁਖ ਦੇਣਗੇ ! ॥
੧੦ ਤਦ ਤੂੰ ਓਹਨਾਂ ਮਨੁੱਖਾਂ ਦੇ ਵੇਖਦਿਆਂ ਜਿਹੜੇ
੧੧ ਤੇਰੇ ਨਾਲ ਜਾਣਗੇ ਉਸ ਸੁਰਾਹੀ ਨੂੰ ਭੰਨ ਸੁੱਟੀਂ ੦ ਤੂੰ
ਓਹਨਾਂ ਨੂੰ ਆਖੀਂ, ਸੈਨਾਂ ਦਾ ਯਹੋਵਾਹ ਐਉਂ ਆਖਦਾ
ਹੈ,—ਏਵੇਂ ਹੀ ਮੈਂ ਏਸ ਪਰਜਾ ਨੂੰ ਅਤੇ ਏਸ ਸ਼ਹਿਰ
ਨੂੰ ਭੰਨ ਸੁੱਟਾਂਗਾ ਜਿਵੇਂ ਕੋਈ ਘੁਮਿਆਰ ਦੇ ਭਾਂਡੇ ਨੂੰ
ਭੰਨ ਦਿੰਦਾ ਹੈ, ਜਿਹੜਾ ਫੇਰ ਸਾਬਤ ਨਹੀਂ ਹੋ
ਸੱਕਦਾ । ਓਹ ਤੋਫਥ ਵਿੱਚ ਦਫਨਾਉਣਗੇ ਏਥੋਂ ਤੀਕ
੧੨ ਕਿ ਦਫਨਾਉਣ ਦਾ ਥਾਂ ਨਾ ਰਹੇ ੦ ਏਸੇ ਤਰਾਂ ਮੈਂ
ਏਸ ਸ਼ਹਿਰ ਅਤੇ ਏਸ ਦਿਆਂ ਵਾਸੀਆਂ ਨਾਲ
ਕਰਾਂਗਾ, ਯਹੋਵਾਹ ਦਾ ਵਾਕ ਹੈ, ਸਗੋਂ ਮੈਂ ਏਹ
੧੩ ਸ਼ਹਿਰ ਤੋਫਥ ਵਾਂਙੁ ਬਣਾਵਾਂਗਾ ੦ ਤਾਂ ਯਰੂਸ਼ਲਮ ਦੇ
ਘਰ ਅਤੇ ਯਹੂਦਾਹ ਦੇ ਪਾਤਸ਼ਾਹਾਂ ਦੇ ਮਹਿਲ ਜਿਹੜੇ
ਭਰਿਸ਼ਟ ਕੀਤੇ ਗਏ ਤੋਫਥ ਦੇ ਅਸਥਾਨ ਵਰਗੇ ਹੋ
ਜਾਣਗੇ ਅਰਥਾਤ ਸਾਰੇ ਘਰ ਜਿੱਥੇ ਓਹਨਾਂ ਨੇ ਅਕਾਸ਼
ਦੀ ਸਾਰੀ ਸੈਨਾ ਲਈ ਧੂਪ ਧੁਖਾਈ ਅਤੇ ਛੱਤਾਂ
ਉੱਤੇ ਪੀਣ ਦੀਆਂ ਭੇਟਾਂ ਦੂਜੇ ਦਿਉਤਿਆਂ ਲਈ
ਡੋਹਲੀਆਂ ॥
੧੪ ਤਾਂ ਯਿਰਮਿਯਾਹ ਤੋਫਤ ਤੋਂ ਆਇਆ ਜਿੱਥੇ
ਯਹੋਵਾਹ ਨੇ ਉਹ ਨੂੰ ਅਗੰਮ ਬਾਣੀ ਲਈ ਘੱਲਿਆ
ਸੀ ਅਤੇ ਉਹ ਯਹੋਵਾਹ ਦੇ ਭਵਨ ਦੇ ਵੇਹੜੇ ਵਿੱਚ
ਆ ਖਲੋਤਾ । ਤਾਂ ਉਹ ਨੇ ਸਾਰੀ ਪਰਜਾ ਨੂੰ
੧੫ ਆਖਿਆ, ੦ ਸੈਨਾਂ ਦਾ ਯਹੋਵਾਹ ਇਸਰਾਏਲ ਦਾ
ਪਰਮੇਸ਼ੁਰ ਐਉਂ ਫਰਮਾਉਂਦਾ ਹੈ,—ਵੇਖੋ, ਮੈਂ ਏਸ
ਸ਼ਹਿਰ ਉੱਤੇ ਅਤੇ ਏਸ ਦੀਆਂ ਸਾਰੀਆਂ ਬਸਤੀਆਂ
ਉੱਤੇ ਓਹ ਸਾਰੀ ਬੁਰਿਆਈ ਜਿਹੜੀ ਮੈਂ ਏਸ ਉੱਤੇ
ਲਿਆਉਣ ਦੀ ਗੱਲ ਕੀਤੀ ਹੈ ਲਿਆ ਰਿਹਾ ਹਾਂ
ਕਿਉਂ ਜੋ ਓਹਨਾਂ ਨੇ ਆਪਣੀਆਂ ਧੌਣਾਂ ਅਕੜਾ
ਲਈਆਂ ਹਨ ਭਈ ਮੇਰੀ ਗੱਲ ਨਾ ਸੁਣਨ ॥

## ੨੦ ਯਿਰਮਿਯਾਹ ਕਾਠ ਵਿੱਚ ਅਤੇ ਉਹ ਦੀ ਦੁਹਾਈ

ਇੰਮੇਰ ਜਾਜਕ ਦੇ ਪੁੱਤ੍ਰ ਪਸ਼ਹੂਰ ਨੇ ਜਿਹੜਾ
ਯਹੋਵਾਹ ਦੇ ਭਵਨ ਦਾ ਵੱਡਾ ਪਰਧਾਨ ਸੀ ਯਿਰ-
ਮਿਯਾਹ ਨੂੰ ਅਗੰਮ ਵਾਕ ਦੀਆਂ ਏਹ ਗੱਲਾਂ ਕਰਦੇ
੨ ਸੁਣਿਆ ੦ ਤਦ ਪਸ਼ਹੂਰ ਨੇ ਯਿਰਮਿਯਾਹ ਨਬੀ ਨੂੰ
ਮਾਰਿਆ ਅਤੇ ਉਹ ਨੂੰ ਉਸ ਕਾਠ ਵਿੱਚ ਪਾਇਆ
ਜਿਹੜਾ ਬਿਨਯਾਮੀਨ ਦੇ ਉੱਤਲੇ ਫਾਟਕ ਵਿੱਚ
੩ ਯਹੋਵਾਹ ਦੇ ਭਵਨ ਦੇ ਕੋਲ ਸੀ ੦ ਤਾਂ ਐਉਂ ਹੋਇਆ
ਕਿ ਜਾਂ ਦੂਜੇ ਦਿਨ ਪਸ਼ਹੂਰ ਨੇ ਯਿਰਮਿਯਾਹ ਨੂੰ ਕਾਠ
ਤੋਂ ਬਾਹਰ ਕੱਢਿਆ ਤਾਂ ਯਿਰਮਿਯਾਹ ਨੇ ਉਹ ਨੂੰ
ਆਖਿਆ, ਯਹੋਵਾਹ ਨੇ ਤੇਰਾ ਨਾਉਂ ਪਸ਼ਹੂਰ ਨਹੀਂ
ਸਗੋਂ "ਚੌਹੀਂ ਪਾਸੀਂ ਭੈ" ਰੱਖਿਆ ਹੈ ॥
੪ ਯਹੋਵਾਹ ਤਾਂ ਐਉਂ ਫਰਮਾਉਂਦਾ ਹੈ, ਵੇਖ, ਮੈਂ
ਤੈਨੂੰ ਤੇਰੇ ਲਈ ਅਤੇ ਤੇਰੇ ਸਾਰੇ ਪ੍ਰੇਮੀਆਂ ਲਈ ਭੈ

ਦਾ ਕਾਰਨ ਬਣਾਵਾਂਗਾ । ਓਹ ਆਪਣੇ ਵੈਰੀਆਂ ਦੀ
ਤਲਵਾਰ ਨਾਲ ਡਿੱਗਣਗੇ ਅਤੇ ਏਹ ਤੇਰੀਆਂ ਅੱਖਾਂ
ਵੇਖਣਗੀਆਂ । ਮੈਂ ਸਾਰੇ ਯਹੂਦਾਹ ਨੂੰ ਬਾਬਲ ਦੇ
ਪਾਤਸ਼ਾਹ ਦੇ ਹੱਥ ਵਿੱਚ ਦੇ ਦਿਆਂਗਾ । ਉਹ ਓਹਨਾਂ
ਨੂੰ ਅਸੀਰ ਕਰ ਕੇ ਬਾਬਲ ਨੂੰ ਲੈ ਜਾਵੇਗਾ ਅਤੇ
੫ ਓਹਨਾਂ ਨੂੰ ਤਲਵਾਰ ਨਾਲ ਮਾਰੇਗਾ ੦ ਨਾਲੇ ਮੈਂ ਏਸ
ਸ਼ਹਿਰ ਦਾ ਸਾਰਾ ਧਨ, ਉਹ ਦੀ ਸਾਰੀ ਖੱਟੀ ਅਤੇ
ਉਹ ਦੀਆਂ ਸਾਰੀਆਂ ਬਹੁ-ਮੁੱਲੀਆਂ ਚੀਜ਼ਾਂ, ਹਾਂ,
ਯਹੂਦਾਹ ਦੇ ਪਾਤਸ਼ਾਹਾਂ ਦੇ ਸਾਰੇ ਖਜ਼ਾਨੇ ਓਹਨਾਂ ਦੇ
ਵੈਰੀਆਂ ਦੇ ਹੱਥ ਵਿੱਚ ਦੇ ਦਿਆਂਗਾ । ਓਹ ਓਹਨਾਂ
ਨੂੰ ਲੁੱਟ ਲੈਣਗੇ ਅਤੇ ਓਹਨਾਂ ਨੂੰ ਫੜ ਕੇ ਬਾਬਲ ਨੂੰ
੬ ਲੈ ਜਾਣਗੇ ੦ ਹੇ ਪਸ਼ਹੂਰ, ਤੂੰ ਅਤੇ ਓਹ ਸਾਰੇ
ਜਿਹੜੇ ਤੇਰੇ ਘਰ ਵਿੱਚ ਰਹਿੰਦੇ ਹਨ ਅਸੀਰ ਹੋ ਕੇ
ਬਾਬਲ ਨੂੰ ਜਾਓਗੇ । ਤੂੰ ਉੱਥੇ ਜਾਏਂਗਾ ਅਤੇ ਉੱਥੇ
ਮਰੇਂਗਾ ਅਤੇ ਉੱਥੇ ਤੂੰ ਦਫਨਾਇਆ ਜਾਵੇਂਗਾ, ਤੂੰ
ਅਤੇ ਤੇਰੇ ਸਾਰੇ ਪ੍ਰੇਮੀ ਜਿਨ੍ਹਾਂ ਨਾਲ ਤੈਂ ਝੂਠੇ ਅਗੰਮ
ਵਾਕ ਕੀਤੇ ।।

੭ ਹੇ ਯਹੋਵਾਹ, ਤੈਂ ਮੈਨੂੰ ਭਰਮਾਇਆ ਤਾਂ ਮੈਂ
ਭਰਮਾਇਆ ਗਿਆ ਹਾਂ,
ਤੂੰ ਮੇਰੇ ਨਾਲੋਂ ਤਕੜਾ ਹੈਂ,
ਤੂੰ ਮੇਰੇ ਉੱਤੇ ਪਰਬਲ ਪੈ ਗਿਆ ਹੈਂ,
ਮੈਂ ਸਾਰਾ ਦਿਨ ਹਾਸਾ ਬਣ ਗਿਆ ਹਾਂ,
ਸਾਰੇ ਹੀ ਮੇਰਾ ਠੱਠਾ ਉਡਾਉਂਦੇ ਹਨ ।
੮ ਜਦ ਕਦੀ ਮੈਂ ਗੱਲ ਕਰਦਾ ਹਾਂ ਮੈਂ ਚਿੱਲਾਉਂਦਾ
ਹਾਂ,—
"ਜ਼ੁਲਮ ਅਤੇ ਬਰਬਾਦੀ !" ਪੁਕਾਰਦਾ ਹਾਂ।
ਯਹੋਵਾਹ ਦਾ ਬਚਨ ਤਾਂ ਮੇਰੇ ਲਈ
ਸਾਰੇ ਦਿਨ ਦਾ ਮੇਹਣਾ ਅਤੇ ਠੱਠਾ ਬਣ ਗਿਆ
ਹੈ ।
੯ ਜੇ ਮੈਂ ਆਖਾਂ, ਮੈਂ ਉਹ ਦਾ ਜ਼ਿਕਰ ਨਾ ਕਰਾਂਗਾ,
ਨਾ ਉਹ ਦਾ ਨਾਮ ਲੈ ਕੇ ਅੱਗੇ ਨੂੰ ਗੱਲ ਕਰਾਂਗਾ,
ਤਾਂ ਉਹ ਮੇਰੇ ਦਿਲ ਵਿੱਚ ਬਲਦੀ ਅੱਗ ਵਾਂਙੁ ਹੁੰਦਾ
ਹੈ,
ਜਿਹੜੀ ਮੇਰੀਆਂ ਹੱਡੀਆਂ ਵਿੱਚ ਲੁਕੀ ਹੋਈ ਹੈ,
ਮੈਂ ਏਹ ਨੂੰ ਰੱਖਦਾ ਰੱਖਦਾ ਥੱਕ ਗਿਆ ਹਾਂ,
ਮੈਂ ਸਹਿ ਨਹੀਂ ਸੱਕਦਾ !
੧੦ ਮੈਂ ਤਾਂ ਬਹੁਤਿਆਂ ਦੀ ਬੁਰੀ ਖ਼ਬਰ ਸੁਣੀ ਹੈ,
ਚੌਹੀਂ ਪਾਸੀਂ ਡਰ ਹੈ !
ਉਸ ਉੱਤੇ ਦੋਸ਼ ਲਾਓ ! ਆਓ, ਅਸੀਂ ਉਸ ਉੱਤੇ
ਦੋਸ਼ ਲਾਈਏ !
ਸਾਰੇ ਮੇਰੇ ਮਿੱਤ੍ਰ ਮੇਰੇ ਡਿੱਗਣ ਦੀ ਤਾੜ ਵਿੱਚ
ਹਨ ।
ਖ਼ਬਰੇ ਉਹ ਭਰਮਾਇਆ ਜਾਵੇ,
ਤਦ ਅਸੀਂ ਉਹ ਦੇ ਉੱਤੇ ਪਰਬਲ ਪੈ ਜਾਵਾਂਗੇ,
ਅਤੇ ਉਹ ਦੇ ਕੋਲੋਂ ਆਪਣਾ ਬਦਲਾ ਲੈ ਲਵਾਂਗੇ !
੧੧ ਪਰ ਯਹੋਵਾਹ ਇੱਕ ਡਰਾਉਣੇ ਜੋਧੇ ਵਾਂਙੁ ਮੇਰੇ ਸੰਗ ਹੈ,
ਏਸ ਲਈ ਮੇਰੇ ਸਤਾਉਣ ਵਾਲੇ ਠੋਕਰ ਖਾਣਗੇ,
ਓਹ ਪਰਬਲ ਨਾ ਪੈ ਸੱਕਣਗੇ !
ਓਹ ਬਹੁਤ ਲੱਜਿਆਵਾਨ ਹੋਣਗੇ,
ਓਹ ਸਫਲ ਨਾ ਹੋਣਗੇ,
ਓਹਨਾਂ ਦੀ ਸ਼ਰਮਿੰਦਗੀ ਸਦਾ ਦੀ ਹੋਵੇਗੀ,
ਜੋ ਕਦੀ ਨਾ ਭੁੱਲੇਗੀ ।
੧੨ ਪਰ ਹੇ ਸੈਨਾਂ ਦੇ ਯਹੋਵਾਹ, ਜਿਹੜਾ ਧਰਮੀਆਂ ਨੂੰ
ਪਰਖਦਾ ਹੈਂ,
ਜਿਹੜਾ ਦਿਲ ਅਤੇ ਗੁਰਦਿਆਂ ਨੂੰ ਵੇਖਦਾ ਹੈਂ,
ਜਿਹੜਾ ਬਦਲਾ ਤੂੰ ਓਹਨਾਂ ਕੋਲੋਂ ਲਵੇਂਗਾ ਉਹ ਮੈਨੂੰ
ਵਿਖਾ,
ਕਿਉਂ ਜੋ ਮੈਂ ਆਪਣਾ ਦਾਵਾ ਤੇਰੇ ਅੱਗੇ ਖੋਲ੍ਹ ਦਿੱਤਾ
ਹੈ ।।
੧੩ ਯਹੋਵਾਹ ਲਈ ਗਾਓ !
ਤੁਸੀਂ ਯਹੋਵਾਹ ਨੂੰ ਵਡਿਆਓ !
ਕਿਉਂ ਜੋ ਉਸ ਨੇ ਕੰਗਾਲ ਦੀ ਜਾਨ ਨੂੰ ਕੁਕਰਮੀਆਂ
ਦੇ ਹੱਥੋਂ ਛੁਡਾਇਆ ਹੈ ।।
੧੪ ਉਸ ਦਿਨ ਉੱਤੇ ਫਿਟਕਾਰ ਜਿਹ ਦੇ ਵਿੱਚ ਮੈਂ
ਜੰਮਿਆ !
ਉਹ ਦਿਨ ਜਿਹ ਦੇ ਵਿੱਚ ਮੇਰੀ ਮਾਂ ਨੇ ਮੈਨੂੰ ਜਨਮ
ਦਿੱਤਾ ਮੁਬਾਰਕ ਨਾ ਹੋਵੇ !
੧੫ ਫਿਟਕਾਰ ਉਸ ਮਨੁੱਖ ਉੱਤੇ,
ਜਿਹ ਨੇ ਮੇਰੇ ਪਿਉ ਨੂੰ ਖਬਰ ਦਿੱਤੀ,
ਕਿ ਤੇਰੇ ਲਈ ਇੱਕ ਪੁੱਤ੍ਰ ਜੰਮਿਆ,
ਅਤੇ ਉਹ ਨੂੰ ਬਹੁਤ ਖੁਸ਼ ਕੀਤਾ ।
੧੬ ਉਹ ਮਨੁੱਖ ਓਹਨਾਂ ਸ਼ਹਿਰਾਂ ਵਾਂਙੁ ਹੋ ਜਾਵੇ,

ਜਿਨ੍ਹਾਂ ਨੂੰ ਯਹੋਵਾਹ ਨੇ ਬਿਨਾ ਅਫ਼ਸੋਸ ਦੇ ਉਲਟਾ
ਦਿੱਤਾ !
ਉਹ ਸਵੇਰ ਨੂੰ ਚਿੱਲਾਉਣਾ ਸੁਣੇ,
ਅਤੇ ਦੁਪਹਿਰ ਨੂੰ ਹਾਲ ਪੁਕਾਰ,
੧੭ ਕਿਉਂ ਜੋ ਉਸ ਨੇ ਮੈਨੂੰ ਕੁੱਖ ਵਿੱਚ ਹੀ ਨਾ ਮਾਰਿਆ,
ਤਦ ਮੇਰੀ ਮਾਤਾ ਮੇਰੀ ਕਬਰ ਹੁੰਦੀ,
ਅਤੇ ਉਹ ਦੀ ਕੁੱਖ ਸਦਾ ਭਰੀ ਰਹਿੰਦੀ ।
੧੮ ਮੈਂ ਕਿਉਂ ਕੁੱਖੋਂ ਬਾਹਰ ਆਇਆ,
ਕਸ਼ਟ ਅਤੇ ਗ਼ਮ ਵੇਖਣ ਲਈ,
ਭਈ ਮੈਂ ਆਪਣੇ ਦਿਨ ਨਮੋਸ਼ੀ ਵਿੱਚ ਕੱਟਾਂ ? ॥

## ੨੧ ਸਿਦਕੀਯਾਹ ਲਈ ਚਿਤਾਉਣੀ

ਉਹ ਬਚਨ ਜਿਹੜਾ ਯਿਰਮਿਯਾਹ ਨੂੰ ਯਹੋਵਾਹ
ਵੱਲੋਂ ਆਇਆ ਜਦ ਸਿਦਕੀਯਾਹ ਪਾਤਸ਼ਾਹ ਨੇ
ਮਲਕੀਯਾਹ ਦੇ ਪੁੱਤ੍ਰ ਪਸ਼ਹੂਰ ਨੂੰ ਮਅਸੇਯਾਹ ਦੇ ਪੁੱਤ੍ਰ
ਸਫ਼ਨਯਾਹ ਜਾਜਕਾਂ ਨੂੰ ਉਹ ਦੇ ਕੋਲ ਏਹ ਆਖਣ
੨ ਲਈ ਘੱਲਿਆ O ਭਈ ਯਹੋਵਾਹ ਕੋਲੋਂ ਸਾਡੇ ਲਈ
ਪੁੱਛੀਂ ਕਿਉਂ ਜੋ ਬਾਬਲ ਦਾ ਪਾਤਸ਼ਾਹ ਨਬੂਕਦਰੱਸਰ
ਸਾਡੇ ਉੱਤੇ ਚੜ੍ਹਾਈ ਕਰ ਰਿਹਾ ਹੈ । ਸ਼ਾਇਤ
ਯਹੋਵਾਹ ਸਾਡੇ ਨਾਲ ਆਪਣੇ ਸਾਰੇ ਅਚਰਜ ਕੰਮਾਂ
ਅਨੁਸਾਰ ਵਰਤਾਓ ਕਰੇ ਅਤੇ ਉਹ ਨੂੰ ਸਾਡੇ ਕੋਲੋਂ
ਮੋੜ ਦੇਵੇ ॥
੩ ਤਾਂ ਯਿਰਮਿਯਾਹ ਨੇ ਓਹਨਾਂ ਨੂੰ ਆਖਿਆ, ਤੁਸੀਂ
੪ ਸਿਦਕੀਯਾਹ ਨੂੰ ਇਉਂ ਆਖੋ O ਕਿ ਯਹੋਵਾਹ
ਇਸਰਾਏਲ ਦਾ ਪਰਮੇਸ਼ੁਰ ਐਉਂ ਫ਼ਰਮਾਉਂਦਾ ਹੈ,—
ਵੇਖੋ, ਮੈਂ ਲੜਾਈ ਦੇ ਸ਼ਸਤਰਾਂ ਨੂੰ ਮੋੜ ਦਿਆਂਗਾ
ਜਿਹੜੇ ਤੁਹਾਡੇ ਹੱਥਾਂ ਵਿੱਚ ਹਨ ਜਿਨ੍ਹਾਂ ਨਾਲ ਤੁਸੀਂ
ਬਾਬਲ ਦੇ ਪਾਤਸ਼ਾਹ ਅਤੇ ਕਸਦੀਆਂ ਨਾਲ ਲੜਦੇ ਹੋ
ਜਿਨ੍ਹਾਂ ਨੇ ਤੁਹਾਨੂੰ ਕੰਧਾਂ ਦੇ ਬਾਹਰ ਘੇਰਿਆ ਹੋਇਆ
ਹੈ ਅਤੇ ਮੈਂ ਓਹਨਾਂ ਨੂੰ ਏਸ ਸ਼ਹਿਰ ਦੇ ਵਿੱਚਕਾਰ
੫ ਇਕੱਠਾ ਕਰਾਂਗਾ O ਮੈਂ ਆਪ ਆਪਣੇ ਵਧਾਏ
ਹੋਏ ਹੱਥ ਅਤੇ ਤਕੜੀ ਬਾਂਹ ਨਾਲ ਤੁਹਾਡੇ ਵਿਰੁੱਧ
ਲੜਾਂਗਾ,—ਹਾਂ, ਕ੍ਰੋਧ ਅਤੇ ਗੁੱਸੇ ਅਤੇ ਵੱਡੇ ਕੋਪ
੬ ਨਾਲ O ਮੈਂ ਏਸ ਸ਼ਹਿਰ ਦੇ ਵਾਸੀਆਂ ਨੂੰ, ਆਦਮੀਆਂ
ਅਤੇ ਪਸ਼ੂਆਂ ਨੂੰ ਮਾਰਾਂਗਾ । ਓਹ ਵੱਡੀ ਬਵਾ ਨਾਲ
੭ ਮਰ ਜਾਣਗੇ O ਏਸ ਤੋਂ ਪਿੱਛੋਂ, ਯਹੋਵਾਹ ਦਾ ਵਾਕ
ਹੈ, ਮੈਂ ਯਹੂਦਾਹ ਦੇ ਪਾਤਸ਼ਾਹ ਸਿਦਕੀਯਾਹ ਨੂੰ ਅਤੇ
ਉਸ ਦੇ ਟਹਿਲੂਆਂ ਨੂੰ ਅਤੇ ਲੋਕਾਂ ਨੂੰ, ਹਾਂ, ਜਿਹੜੇ
ਏਸ ਸ਼ਹਿਰ ਵਿੱਚ ਬਵਾ, ਤਲਵਾਰ ਅਤੇ ਕਾਲ ਤੋਂ
ਬਚ ਰਹਿਣਗੇ, ਬਾਬਲ ਦੇ ਪਾਤਸ਼ਾਹ ਨਬੂਕਦਰੱਸਰ
ਦੇ ਹੱਥ ਵਿੱਚ ਅਤੇ ਓਹਨਾਂ ਦੇ ਵੈਰੀਆਂ ਦੇ ਹੱਥਾਂ
ਵਿੱਚ ਅਤੇ ਓਹਨਾਂ ਦੀ ਜਾਨ ਦੀ ਤਾਂਘ ਕਰਨ
ਵਾਲਿਆਂ ਦੇ ਹੱਥਾਂ ਵਿੱਚ ਦੇ ਦਿਆਂਗਾ । ਉਹ
ਓਹਨਾਂ ਨੂੰ ਤਲਵਾਰ ਦੀ ਧਾਰ ਨਾਲ ਮਾਰੇਗਾ । ਉਹ
ਓਹਨਾਂ ਉੱਤੇ ਨਾ ਤਰਸ ਖਾਏਗਾ, ਨਾ ਓਹਨਾਂ ਨੂੰ
ਛੱਡੇਗਾ, ਨਾ ਰਹਮ ਕਰੇਗਾ ॥
੮ ਤਾਂ ਤੂੰ ਏਸ ਪਰਜਾ ਨੂੰ ਆਖੇਂਗਾ, ਯਹੋਵਾਹ ਐਉਂ
ਫ਼ਰਮਾਉਂਦਾ ਹੈ,—ਵੇਖੋ, ਮੈਂ ਤੁਹਾਡੇ ਅੱਗੇ ਜੀਵਨ
੯ ਦਾ ਰਾਹ ਅਤੇ ਮੌਤ ਦਾ ਰਾਹ ਰੱਖਦਾ ਹਾਂ O ਜਿਹੜਾ
ਏਸ ਸ਼ਹਿਰ ਵਿੱਚ ਰਹੇਗਾ, ਉਹ ਤਲਵਾਰ ਅਤੇ ਕਾਲ
ਅਤੇ ਬਵਾ ਨਾਲ ਮਰੇਗਾ, ਅਤੇ ਜਿਹੜਾ ਏਹ ਦੇ
ਵਿੱਚੋਂ ਨਿੱਕਲ ਜਾਵੇਗਾ ਅਤੇ ਆਪ ਨੂੰ ਕਸਦੀਆਂ
ਦੇ ਹਵਾਲੇ ਕਰ ਦੇਵੇਗਾ, ਜਿਨ੍ਹਾਂ ਨੇ ਤੁਹਾਨੂੰ ਘੇਰਿਆ
ਹੋਇਆ ਹੈ, ਉਹ ਜੀਉਂਦਾ ਰਹੇਗਾ ਅਤੇ ਉਹ ਦੀ
ਜਾਨ ਉਹ ਦੇ ਲਈ ਇੱਕ ਲੁੱਟ ਦਾ ਮਾਲ ਹੋਵੇਗੀ O
੧੦ ਕਿਉਂ ਜੋ ਮੈਂ ਆਪਣਾ ਮੂੰਹ ਏਸ ਸ਼ਹਿਰ ਦੇ ਵਿਰੁੱਧ
ਕੀਤਾ ਹੈ ਕਿ ਮੈਂ ਏਸ ਨਾਲ ਬੁਰਿਆਈ, ਨਾ
ਭਲਿਆਈ ਕਰਾਂ, ਯਹੋਵਾਹ ਦਾ ਵਾਕ ਹੈ । ਏਹ
ਬਾਬਲ ਦੇ ਪਾਤਸ਼ਾਹ ਦੇ ਹੱਥ ਵਿੱਚ ਦਿੱਤਾ ਜਾਵੇਗਾ
ਅਤੇ ਉਹ ਏਸ ਨੂੰ ਅੱਗ ਨਾਲ ਸਾੜ ਸੁੱਟੇਗਾ ॥
੧੧ ਯਹੂਦਾਹ ਦੇ ਪਾਤਸ਼ਾਹ ਦੇ ਘਰਾਣੇ ਦੇ ਵਿਖੇ,
੧੨ ਯਹੋਵਾਹ ਦਾ ਬਚਨ ਸੁਣੋ, O ਹੇ ਦਾਊਦ ਦੇ ਘਰਾਣੇ,
ਯਹੋਵਾਹ ਐਉਂ ਫ਼ਰਮਾਉਂਦਾ ਹੈ,—
ਸਵੇਰ ਦੇ ਵੇਲੇ ਨਿਆਉਂ ਨੂੰ ਪੂਰਾ ਕਰੋ,
ਦੁਖ ਦੇਣ ਵਾਲਿਆਂ ਦੇ ਹੱਥੋਂ ਉਹ ਨੂੰ
ਜਿਹੜਾ ਲੁੱਟਿਆ ਗਿਆ ਹੈ ਛੁਡਾਓ,
ਮਤੇ ਮੇਰਾ ਗੁੱਸਾ ਅੱਗ ਵਾਂਙੁ ਬਾਹਰ ਨਿੱਕਲੇ,
ਅਤੇ ਤੁਹਾਡਿਆਂ ਬੁਰਿਆਂ ਕੰਮਾਂ ਦੇ ਕਾਰਨ
ਉਹ ਅਜੇਹਾ ਬਲੇ ਕਿ ਕੋਈ ਉਹ ਨੂੰ ਬੁਝਾ ਨਾ
ਸੱਕੇ ।
੧੩ ਵੇਖ, ਹੇ ਦੂਣ ਦੀਏ ਵਾਸਣੇ, ਮੈਂ ਤੇਰੇ ਵਿਰੁੱਧ ਹਾਂ,
ਹੇ ਮਦਾਨ ਦੀਏ ਚਟਾਨੇ ! ਯਹੋਵਾਹ ਦਾ ਵਾਕ ਹੈ,

ਤੁਸੀਂ ਜੋ ਆਖਦੇ ਹੋ ਕਿ ਕੌਣ ਸਾਡੇ ਵਿਰੁੱਧ ਚੜ੍ਹਾਈ ਕਰੇਗਾ ?
ਅਤੇ ਕੌਣ ਸਾਡੇ ਵਾਸਾਂ ਵਿੱਚ ਆ ਵੜੇਗਾ ?
੧੪ ਮੈਂ ਤੁਹਾਡੀਆਂ ਕਰਤੂਤਾਂ ਦੇ ਫਲਾਂ ਅਨੁਸਾਰ ਤੁਹਾਡੀ ਖ਼ਬਰ ਲਵਾਂਗਾ,
ਯਹੋਵਾਹ ਦਾ ਵਾਕ ਹੈ,
ਮੈਂ ਉਹ ਦੇ ਜੰਗਲ ਵਿੱਚ ਅੱਗ ਲਾਵਾਂਗਾ,
ਜਿਹੜੀ ਆਲੇ ਦੁਆਲੇ ਦਾ ਸਭ ਕੁਝ ਭੱਖ ਲਵੇਗੀ ।।

## ੨੨ ਯਹੂਦਾਹ ਦੇ ਪਾਤਸ਼ਾਹਾਂ ਦੇ ਵਿਰੁੱਧ ਅਗੰਮ ਵਾਕ

ਯਹੋਵਾਹ ਇਉਂ ਆਖਦਾ ਹੈ ਕਿ ਯਹੂਦਾਹ ਦੇ
ਪਾਤਸ਼ਾਹ ਦੇ ਮਹਿਲ ਨੂੰ ਉਤਰ ਜਾਹ ਅਤੇ ਉੱਥੇ ਏਹ
੨ ਗੱਲ ਕਰ ਕੇ ਆਖ ਕਿ ੦ ਯਹੋਵਾਹ ਦਾ ਬਚਨ ਸੁਣ,
ਹੇ ਯਹੂਦਾਹ ਦੇ ਪਾਤਸ਼ਾਹ, ਜਿਹੜਾ ਦਾਊਦ ਦੇ
ਸਿੰਘਾਸਣ ਉੱਤੇ ਬੈਠਾ ਹੈਂ, ਤੂੰ ਅਤੇ ਤੇਰੇ ਟਹਿਲੂਏ
ਅਤੇ ਤੇਰੇ ਲੋਕ ਜਿਹੜੇ ਏਹਨਾਂ ਫਾਟਕਾਂ ਥਾਣੀ ਵੜਦੇ
੩ ਹੋ ੦ ਯਹੋਵਾਹ ਐਉਂ ਫ਼ਰਮਾਉਂਦਾ ਹੈ,—ਤੁਸੀਂ
ਇਨਸਾਫ਼ ਅਤੇ ਧਰਮ ਦੇ ਕੰਮ ਕਰੋ ਅਤੇ ਲੁੱਟਿਆਂ
ਹੋਇਆਂ ਨੂੰ ਦੁਖ ਦੇਣ ਵਾਲੇ ਦੇ ਹੱਥੋਂ ਛੁਡਾਓ ਅਤੇ
ਪਰਦੇਸੀ, ਯਤੀਮ ਅਰ ਵਿੱਧਵਾ ਦਾ ਨਾ ਤਾਂ ਹੱਕ
ਮਾਰੋ, ਨਾ ਜ਼ੁਲਮ ਕਰੋ ਅਤੇ ਨਾ ਏਸ ਅਸਥਾਨ ਵਿੱਚ
੪ ਬੇਦੋਸ਼ੇ ਦਾ ਲਹੂ ਵਹਾਓ ੦ ਕਿਉਂਕਿ ਜੇ ਤੁਸੀਂ ਸੱਚੀ
ਮੁੱਚੀ ਏਹ ਕਰੋਗੇ ਤਾਂ ਦਾਊਦ ਦੇ ਸਿੰਘਾਸਣ ਉੱਤੇ
ਬਿਰਾਜਮਾਨ ਪਾਤਸ਼ਾਹ ਰਥਾਂ ਅਤੇ ਘੋੜਿਆਂ ਉੱਤੇ
ਚੜ੍ਹ ਕੇ ਏਸ ਮਹਿਲ ਦੇ ਫਾਟਕਾਂ ਵਿੱਚ ਵੜਨਗੇ,
ਉਹ ਅਤੇ ਓਹਨਾਂ ਦੇ ਟਹਿਲੂਏ ਅਤੇ ਓਹਨਾਂ ਦੇ ਲੋਕ
੫ ਵੀ ੦ ਪਰ ਜੇ ਤੁਸੀਂ ਏਹ ਗੱਲਾਂ ਨਾ ਸੁਣੋਗੇ ਤਾਂ ਮੈਨੂੰ
ਮੇਰੀ ਹੀ ਸੌਂਹ, ਯਹੋਵਾਹ ਦਾ ਵਾਕ ਹੈ, ਕਿ ਏਹ ਘਰ
੬ ਇੱਕ ਵਿਰਾਨਾ ਹੋ ਜਾਵੇਗਾ ੦ ਯਹੂਦਾਹ ਦੇ ਪਾਤਸ਼ਾਹ
ਦੇ ਮਹਿਲ ਦੇ ਵਿਖੇ ਯਹੋਵਾਹ ਇਉਂ ਫ਼ਰਮਾਉਂਦਾ
ਹੈ,—
ਤੂੰ ਮੇਰੇ ਲਈ ਗਿਲਆਦ ਹੈਂ ਅਤੇ ਲਬਾਨੋਨ ਦਾ ਸਿਰ,
ਸੱਚੀ ਮੁੱਚੀ ਮੈਂ ਤੈਨੂੰ ਉਜਾੜ ਬਣਾ ਦਿਆਂਗਾ,
ਉਹ ਸ਼ਹਿਰ ਜਿਨ੍ਹਾਂ ਵਿੱਚ ਕੋਈ ਨਹੀਂ ਵੱਸਦਾ ।
੭ ਮੈਂ ਤੇਰੇ ਵਿਰੁੱਧ ਨਾਸ ਕਰਨ ਵਾਲਿਆਂ ਨੂੰ ਤਿਆਰ ਕਰਾਂਗਾ,
ਹਰ ਮਨੁੱਖ ਆਪਣੇ ਸ਼ਸਤਰਾਂ ਨਾਲ,
ਉਹ ਤੇਰੇ ਚੁਗਵੇਂ ਦਿਆਰਾਂ ਨੂੰ ਵੱਢਣਗੇ,
ਅਤੇ ਓਹਨਾਂ ਨੂੰ ਅੱਗ ਉੱਤੇ ਸੁੱਟਣਗੇ ।।
੮ ਬਹੁਤ ਸਾਰੀਆਂ ਕੌਮਾਂ ਏਸ ਸ਼ਹਿਰ ਦੇ ਕੋਲ ਦੀ
ਲੰਘਣਗੀਆਂ ਅਤੇ ਹਰ ਮਨੁੱਖ ਆਪਣੇ ਗੁਆਂਢੀ ਨੂੰ
ਆਖੇਗਾ, ਯਹੋਵਾਹ ਨੇ ਏਸ ਵੱਡੇ ਸ਼ਹਿਰ ਨਾਲ ਇਉਂ
੯ ਕਿਉਂ ਕੀਤਾ ? ੦ ਤਾਂ ਉਹ ਆਖਣਗੇ, ਏਸ ਲਈ
ਕਿ ਓਹਨਾਂ ਯਹੋਵਾਹ ਆਪਣੇ ਪਰਮੇਸ਼ੁਰ ਦੇ ਨੇਮ ਨੂੰ
ਛੱਡ ਦਿੱਤਾ ਅਤੇ ਦੂਜੇ ਦਿਓਤਿਆਂ ਨੂੰ ਮੱਥਾ ਟੇਕਿਆ
ਅਤੇ ਓਹਨਾਂ ਦੀ ਪੂਜਾ ਕੀਤੀ ।।
੧੦ ਤੁਸੀਂ ਮੋਏ ਹੋਏ ਲਈ ਨਾ ਰੋਵੋ, ਨਾ ਮਾਤਮ ਕਰੋ,
ਪਰ ਜਿਹੜਾ ਤੁਰਿਆ ਜਾਂਦਾ ਹੈ,
ਉਹ ਦੇ ਲਈ ਧਾਹਾਂ ਮਾਰ ਮਾਰ ਕੇ ਰੋਵੋ,
ਕਿਉਂ ਜੋ ਉਹ ਫੇਰ ਨਹੀਂ ਮੁੜੇਗਾ,
ਨਾ ਆਪਣੀ ਜਨਮ ਭੂਮੀ ਨੂੰ ਵੇਖੇਗਾ ।।
੧੧ ਯਹੂਦਾਹ ਦੇ ਪਾਤਸ਼ਾਹ ਯੋਸ਼ੀਯਾਹ ਦੇ ਪੁੱਤ੍ਰ
ਸ਼ੱਲੂਮ ਦੇ ਵਿਖੇ ਜਿਹ ਨੇ ਆਪਣੇ ਪਿਤਾ ਯੋਸ਼ੀਯਾਹ
ਦੇ ਥਾਂ ਰਾਜ ਕੀਤਾ ਅਤੇ ਏਸ ਥਾਂ ਤੋਂ ਤੁਰ ਗਿਆ,
ਯਹੋਵਾਹ ਐਉਂ ਫ਼ਰਮਾਉਂਦਾ ਹੈ ਭਈ ਉਹ ਏਧਰ
੧੨ ਫੇਰ ਨਾ ਆਵੇਗਾ ੦ ਪਰ ਜਿੱਥੇ ਉਹ ਨੂੰ ਅਸੀਰ
ਕਰ ਕੇ ਲੈ ਗਏ ਹਨ ਉੱਥੇ ਉਹ ਮਰੇਗਾ ਅਤੇ ਏਸ
ਦੇਸ ਨੂੰ ਉਹ ਫੇਰ ਨਾ ਵੇਖੇਗਾ ।।
੧੩ ਹਾਇ ਉਹ ਦੇ ਉੱਤੇ ਜਿਹੜਾ ਆਪਣੇ ਘਰ ਨੂੰ ਕੁਧਰਮ ਨਾਲ
ਅਤੇ ਉਹ ਦੇ ਉੱਪਰਲੀਆਂ ਕੋਠੜੀਆਂ ਬਿਨਾ ਨਿਆਉਂ ਦੇ ਬਣਾਉਂਦਾ ਹੈ !
ਜਿਹੜਾ ਆਪਣੇ ਗੁਆਂਢੀ ਤੋਂ ਬੇਗਾਰ ਲੈਂਦਾ ਹੈ,
ਅਤੇ ਉਸ ਦੀ ਮਜ਼ੂਰੀ ਨਹੀਂ ਦਿੰਦਾ ।
੧੪ ਉਹ ਆਖਦਾ ਹੈ, ਮੈਂ ਆਪਣੇ ਲਈ ਇੱਕ ਵੱਡਾ ਘਰ ਬਣਾਵਾਂਗਾ,
ਅਤੇ ਹਵਾਦਾਰ ਚੁਬਾਰੇ ਵੀ,
ਅਤੇ ਉਹ ਦੇ ਵਿੱਚ ਛੇਕ ਕਰ ਕੇ ਤਾਕੀਆਂ ਲਾਉਂਦਾ ਹੈ,

ਅਤੇ ਉਹ ਦੀ ਦਿਆਰ ਦੀ ਛੱਤ ਬਣਾਉਂਦਾ ਹੈ,
ਉਹ ਨੂੰ ਸਿੰਗਰਫ਼ੀ ਰੰਗ ਨਾਲ ਰੰਗਦਾ ਹੈ।
੧੫ ਕੀ ਤੂੰ ਏਸ ਲਈ ਰਾਜ ਕਰੇਂਗਾ,
ਭਈ ਤੈਨੂੰ ਦਿਆਰ ਦੇ ਕੰਮ ਦਾ ਚਾਉ ਹੈ ?
ਕੀ ਤੇਰੇ ਪਿਤਾ ਨੇ ਨਹੀਂ ਖਾਧਾ ਪੀਤਾ,
ਅਤੇ ਨਿਆਉਂ ਅਤੇ ਧਰਮ ਨਹੀਂ ਕੀਤਾ ?
ਤਦ ਹੀ ਉਹ ਦਾ ਭਲਾ ਹੋਇਆ।
੧੬ ਉਸ ਮਸਕੀਨ ਅਤੇ ਕੰਗਾਲ ਦਾ ਇਨਸਾਫ਼ ਕੀਤਾ,
ਤਦ ਹੀ ਉਹ ਦਾ ਭਲਾ ਹੋਇਆ।
ਕੀ ਏਹ ਮੇਰਾ ਗਿਆਨ ਨਹੀਂ ਹੈ ?
ਯਹੋਵਾਹ ਦਾ ਵਾਕ ਹੈ।
੧੭ ਤੇਰਾ ਦਿਲ ਅਤੇ ਤੇਰੀਆਂ ਅੱਖੀਆਂ
ਕੇਵਲ ਨਹੱਕੇ ਲੋਭ ਉੱਤੇ,
ਬੇਦੋਸ਼ਿਆਂ ਦਾ ਲਹੂ ਵਹਾਉਣ ਉੱਤੇ,
ਜ਼ੁਲਮ ਅਤੇ ਸਖ਼ਤੀ ਕਰਨ ਉੱਤੇ ਲੱਗੀਆਂ ਹਨ ! ॥
੧੮ ਏਸ ਲਈ ਯਹੋਵਾਹ ਯਹੂਦਾਹ ਦੇ ਪਾਤਸ਼ਾਹ ਯੋਸ਼ੀਯਾਹ ਦੇ ਪੁੱਤ੍ਰ ਯਹੋਯਾਕੀਮ ਦੇ ਵਿਖੇ ਐਉਂ ਫ਼ਰਮਾਉਂਦਾ ਹੈ,—
ਉਹ ਦੇ ਉੱਤੇ ਓਹ ਏਹ ਆਖ ਕੇ ਸੋਗ ਨਾ ਕਰਨਗੇ,
ਹਾਏ ਮੇਰੇ ਭਰਾ ! ਯਾ ਹਾਏ ਮੇਰੀ ਭੈਣ !
ਨਾ ਉਹ ਦੇ ਉੱਤੇ ਏਹ ਆਖ ਕੇ ਸੋਗ ਕਰਨਗੇ,
ਹਾਏ ਮਾਲਕ ! ਹਾਏ ਮਹਾਰਾਜ !
੧੯ ਉਹ ਦਾ ਦਫ਼ਨਾਉਣਾ ਖੋਤੇ ਦੇ ਦਫ਼ਨਾਉਣ ਜਿਹਾ ਹੋਵੇਗਾ,
ਉਹ ਨੂੰ ਧੂ ਕੇ ਯਰੂਸ਼ਲਮ ਦੇ ਫਾਟਕਾਂ ਤੋਂ ਬਾਹਰ ਸੁੱਟ ਦੇਣਗੇ ॥
੨੦ ਲਬਾਨੋਨ ਨੂੰ ਚੜ੍ਹ ਜਾਹ ਅਤੇ ਚਿੱਲਾ,
ਅਤੇ ਬਾਸ਼ਾਨ ਵਿੱਚ ਆਪਣੀ ਅਵਾਜ਼ ਉੱਚੀ ਕਰ,
ਅਬਾਰੀਮ ਤੋਂ ਚਿੱਲਾ,
ਕਿ ਤੇਰੇ ਸਾਰੇ ਪ੍ਰੇਮੀ ਭੰਨੇ ਤੋੜੇ ਗਏ ਹਨ !
੨੧ ਮੈਂ ਤੇਰੀ ਭਾਗਵਾਨੀ ਦੇ ਵੇਲੇ ਤੇਰੇ ਨਾਲ ਬੋਲਿਆ,
ਪਰ ਤੈਂ ਆਖਿਆ, ਮੈਂ ਨਾ ਸੁਣਾਂਗੀ।
ਤੇਰੀ ਜੁਆਨੀ ਤੋਂ ਤੇਰਾ ਏਹੋ ਹੀ ਰਾਹ ਰਿਹਾ,
ਕਿਉਂ ਜੋ ਤੈਂ ਮੇਰੀ ਅਵਾਜ਼ ਨਹੀਂ ਸੁਣੀ।
੨੨ ਹਵਾ ਤੇਰੇ ਸਾਰੇ ਅਯਾਲੀਆਂ ਨੂੰ ਚਰਾਵੇਗੀ,
ਅਤੇ ਤੇਰੇ ਪ੍ਰੇਮੀ ਕੈਦ ਵਿੱਚ ਜਾਣਗੇ।
ਤਦ ਤੂੰ ਆਪਣੀ ਸਾਰੀ ਬਦੀ ਦੇ ਕਾਰਨ
ਲੱਜਿਆਵਾਨ ਅਤੇ ਮੂੰਹ ਕਾਲਾ ਹੋਵੇਂਗੀ !
੨੩ ਹੇ ਲਬਾਨੋਨ ਦਾ ਵਸਨੀਕ,
ਤੂੰ ਜਿਹੜੀ ਦਿਆਰਾਂ ਵਿੱਚ ਆਪਣਾ ਆਹਲਣਾ ਬਣਾਉਂਦੀ ਹੈਂ,
ਤੂੰ ਕਿੰਨੀ ਕੁ ਦਯਾ ਜੋਗ ਹੋਵੇਂਗੀ ਜਦ ਤੈਨੂੰ ਪੀੜਾਂ ਲੱਗਣਗੀਆਂ,
ਜਣਨ ਵਾਲੀ ਤੀਵੀਂ ਵਾਂਙੁ ਪੀੜਾਂ ਲੱਗਣਗੀਆਂ ! ॥
੨੪ ਯਹੋਵਾਹ ਦਾ ਵਾਕ ਹੈ ਕਿ ਮੈਨੂੰ ਜਾਨ ਦੀ ਸੌਂਹ, ਜੇ ਕਰ ਯਹੂਦਾਹ ਦੇ ਪਾਤਸ਼ਾਹ ਯਹੋਯਾਕੀਮ ਦਾ ਪੁੱਤ੍ਰ ਕਾਨਯਾਹ ਮੇਰੇ ਸੱਜੇ ਹੱਥ ਦੀ ਛਾਪ ਵੀ ਹੁੰਦੀ ਤਦ ਵੀ ਮੈਂ ਤੈਨੂੰ ਉੱਥੋਂ ਲਾਹ ਕੇ ਸੁੱਟ ਦਿੰਦਾ ! ੦
੨੫ ਮੈਂ ਤੈਨੂੰ ਓਹਨਾਂ ਦੇ ਹੱਥ ਵਿੱਚ ਦਿਆਂਗਾ ਜਿਹੜੇ ਤੇਰੀ
ਜਾਨ ਦੇ ਤਾਂਘ ਕਰਨ ਵਾਲੇ ਹਨ ਅਤੇ ਓਹਨਾਂ ਦੇ ਹੱਥ
ਵਿੱਚ ਜਿਨ੍ਹਾਂ ਤੋਂ ਤੂੰ ਡਰਦਾ ਹੈਂ ਅਰਥਾਤ ਬਾਬਲ ਦੇ
ਪਾਤਸ਼ਾਹ ਨਬੂਕਦਰੱਸਰ ਦੇ ਹੱਥ ਵਿੱਚ ਅਤੇ
੨੬ ਕਸਦੀਆਂ ਦੇ ਹੱਥ ਵਿੱਚ ੦ ਮੈਂ ਤੈਨੂੰ ਅਤੇ ਤੇਰੀ
ਮਾਤਾ ਨੂੰ ਜਿਸ ਤੈਨੂੰ ਜਣਿਆ ਦੂਜੇ ਦੇਸ ਵਿੱਚ ਜਿੱਥੇ
ਤੁਸੀਂ ਨਹੀਂ ਜੰਮੇ ਕੱਢ ਦਿਆਂਗਾ। ਉੱਥੇ ਤੁਸੀਂ ਮਰ
੨੭ ਜਾਓਗੇ ੦ ਪਰ ਉਸ ਦੇਸ ਨੂੰ ਜਿੱਥੇ ਓਹਨਾਂ ਦਾ ਜੀ
ਮੁੜਨ ਨੂੰ ਚਾਹੁੰਦਾ ਹੈ ਉੱਥੇ ਫੇਰ ਨਾ ਮੁੜਨਗੇ ॥
੨੮ ਕੀ ਏਹ ਮਨੁੱਖ ਕਾਨਯਾਹ ਇੱਕ ਨਖਿੱਧ ਟੁੱਟਾ ਭਾਂਡਾ ਹੈ,
ਇੱਕ ਭਾਂਡਾ ਜਿਸ ਤੋਂ ਕੋਈ ਖੁਸ਼ ਨਹੀਂ ?
ਉਹ ਅਤੇ ਉਹ ਦੀ ਨਸਲ ਕਿਉਂ ਕੱਢੇ ਗਏ ਹਨ,
ਅਤੇ ਉਸ ਦੇਸ ਵਿੱਚ ਸੁੱਟੇ ਗਏ ਜਿਹ ਨੂੰ ਓਹ ਨਹੀਂ ਜਾਣਦੇ ?
੨੯ ਹੇ ਧਰਤੀ, ਹੇ ਧਰਤੀ, ਹੇ ਧਰਤੀ !
ਯਹੋਵਾਹ ਦਾ ਬਚਨ ਸੁਣ !
੩੦ ਯਹੋਵਾਹ ਐਉਂ ਫ਼ਰਮਾਉਂਦਾ ਹੈ,—
ਏਸ ਮਨੁੱਖ ਨੂੰ ਔਂਤਰਾ ਲਿੱਖੋ,
ਇੱਕ ਮਰਦ ਜਿਹੜਾ ਆਪਣੇ ਦਿਨਾਂ ਵਿੱਚ ਸਫ਼ਲ ਨਾ ਹੋਵੇਗਾ,
ਨਾ ਹੀ ਉਹ ਦੀ ਨਸਲ ਵਿੱਚੋਂ ਕੋਈ ਸਫ਼ਲ ਹੋਵੇਗਾ,
ਭਈ ਦਾਊਦ ਦੇ ਸਿੰਘਾਸਣ ਉੱਤੇ ਬੈਠੇ,
ਅਤੇ ਯਹੂਦਾਹ ਉੱਤੇ ਫੇਰ ਰਾਜ ਕਰੇ ॥

## ੨੩ ਧਰਮ ਦਾ ਰਾਜ ਅਤੇ ਝੂਠੇ ਨਬੀ

ਹਾਇ ਓਹਨਾਂ ਅਯਾਲੀਆਂ ਉੱਤੇ ਜਿਹੜੇ ਮੇਰੀ
ਚਰਾਈ ਦੀਆਂ ਭੇਡਾਂ ਨੂੰ ਮਾਰ ਮੁਕਾਉਂਦੇ ਅਤੇ
ਓਹਨਾਂ ਨੂੰ ਖੇਰੂੰ ਖੇਰੂੰ ਕਰਦੇ ਹਨ, ਯਹੋਵਾਹ ਦਾ ਵਾਕ
੨ ਹੈ ! ੦ ਏਸ ਲਈ ਯਹੋਵਾਹ ਇਸਰਾਏਲ ਦਾ ਪਰਮੇਸ਼ੁਰ
ਇਉਂ ਆਖਦਾ ਹੈ,—ਮੈਂ ਓਹਨਾਂ ਅਯਾਲੀਆਂ ਦੇ
ਵਿਰੁੱਧ ਹਾਂ ਜਿਹੜੇ ਮੇਰੀ ਪਰਜਾ ਨੂੰ ਚਾਰਦੇ ਹਨ।
ਤੁਸਾਂ ਮੇਰੇ ਇੱਜੜ ਨੂੰ ਖੇਰੂੰ ਖੇਰੂੰ ਕੀਤਾ ਅਤੇ ਉਹ ਨੂੰ
ਹੱਕ ਕੇ ਕੱਢ ਦਿੱਤਾ ਅਤੇ ਓਹਨਾਂ ਦੀ ਪਰਵਾਹ ਨਹੀਂ
ਕੀਤੀ। ਵੇਖੋ, ਮੈਂ ਤੁਹਾਡੇ ਕੰਮਾਂ ਦੀ ਬੁਰਿਆਈ
ਤੁਹਾਡੇ ਉੱਤੇ ਲਿਆਵਾਂਗਾ, ਯਹੋਵਾਹ ਦਾ ਵਾਕ ਹੈ ੦
੩ ਮੈਂ ਆਪਣੇ ਇੱਜੜ ਦੇ ਬੱਕੀਏ ਓਹਨਾਂ ਦੇਸਾਂ ਵਿੱਚੋਂ
ਇਕੱਠੇ ਕਰਾਂਗਾ ਜਿੱਥੇ ਮੈਂ ਓਹਨਾਂ ਨੂੰ ਹੱਕ ਕੇ ਕੱਢ
ਦਿੱਤਾ। ਮੈਂ ਓਹਨਾਂ ਨੂੰ ਓਹਨਾਂ ਦੇ ਵਾੜਿਆਂ ਵਿੱਚ
ਮੋੜ ਲਿਆਵਾਂਗਾ ਅਤੇ ਓਹ ਫਲਣਗੇ ਅਤੇ
੪ ਵਧਣਗੇ ੦ ਮੈਂ ਓਹਨਾਂ ਉੱਤੇ ਅਯਾਲੀ ਖੜੇ ਕਰਾਂਗਾ
ਜਿਹੜੇ ਓਹਨਾਂ ਨੂੰ ਚਾਰਨਗੇ। ਓਹ ਫੇਰ ਨਾ ਡਰਨਗੇ
ਅਤੇ ਨਾ ਘਬਰਾਉਣਗੇ, ਨਾ ਓਹਨਾਂ ਵਿੱਚੋਂ ਕੋਈ
ਗਵਾਚੇਗੀ, ਯਹੋਵਾਹ ਦਾ ਵਾਕ ਹੈ ॥
੫ ਵੇਖੋ, ਓਹ ਦਿਨ ਆਉਂਦੇ ਹਨ, ਯਹੋਵਾਹ ਦਾ
ਵਾਕ ਹੈ, ਕਿ ਮੈਂ ਦਾਊਦ ਲਈ ਇੱਕ ਧਰਮੀ ਸ਼ਾਖ
ਖੜੀ ਕਰਾਂਗਾ। ਉਹ ਰਾਜਾ ਹੋ ਕੇ ਰਾਜ ਕਰੇਗਾ ਅਤੇ
ਬੁੱਧਵਾਨ ਹੋਵੇਗਾ ਅਤੇ ਦੇਸ ਵਿੱਚ ਇਨਸਾਫ਼ ਅਤੇ
੬ ਧਰਮ ਦੇ ਕੰਮ ਕਰੇਗਾ ੦ ਉਹ ਦੇ ਦਿਨਾਂ ਵਿੱਚ
ਯਹੂਦਾਹ ਬਚਾਇਆ ਜਾਵੇਗਾ ਅਤੇ ਇਸਰਾਏਲ
ਸੁਖ ਨਾਲ ਵੱਸੇਗਾ ਅਤੇ ਉਹ ਦਾ ਏਹ ਨਾਮ ਹੋਵੇਗਾ
ਜਿਹ ਦੇ ਨਾਲ ਉਹ ਪੁਕਾਰਿਆ ਜਾਵੇਗਾ, "ਯਹੋਵਾਹ
ਸਾਡਾ ਧਰਮ" ॥
੭ ਏਸ ਲਈ ਵੇਖੋ, ਓਹ ਦਿਨ ਆਉਂਦੇ ਹਨ,
ਯਹੋਵਾਹ ਦਾ ਵਾਕ ਹੈ, ਕਿ ਓਹ ਫੇਰ ਨਾ ਆਖਣਗੇ,
"ਯਹੋਵਾਹ ਦੀ ਸੌਂਹ ਜਿਹੜਾ ਇਸਰਾਏਲੀਆਂ ਨੂੰ
੮ ਮਿਸਰ ਦੇਸ ਵਿੱਚੋਂ ਕੱਢ ਲਿਆਇਆ" ੦ ਪਰ
"ਯਹੋਵਾਹ ਦੀ ਸੌਂਹ ਜਿਹੜਾ ਉਤਾਹਾਂ ਲਿਆਇਆ
ਅਤੇ ਜਿਹੜਾ ਇਸਰਾਏਲ ਦੇ ਘਰਾਣੇ ਦੀ ਨਸਲ ਨੂੰ
ਉੱਤਰ ਦੇਸ ਵਿੱਚੋਂ ਅਤੇ ਓਹਨਾਂ ਸਾਰਿਆਂ ਦੇਸਾਂ
ਵਿੱਚੋਂ ਜਿੱਥੇ ਉਸ ਓਹਨਾਂ ਨੂੰ ਹੱਕ ਦਿੱਤਾ ਸੀ ਬਾਹਰ
ਲਿਆਇਆ"। ਤਾਂ ਓਹ ਆਪਣੀ ਭੂਮੀ ਵਿੱਚ
ਵੱਸਣਗੇ ॥
੯ ਨਬੀਆਂ ਦੇ ਲਈ
ਮੇਰਾ ਦਿਲ ਮੇਰੇ ਅੰਦਰ ਟੁੱਟ ਗਿਆ ਹੈ,
ਮੇਰੀਆਂ ਸਾਰੀਆਂ ਹੱਡੀਆਂ ਕੰਬਦੀਆਂ ਹਨ,
ਮੈਂ ਇੱਕ ਸ਼ਰਾਬੀ ਮਨੁੱਖ ਵਾਂਙੁ ਹੋ ਗਿਆ ਹਾਂ,
ਉਸ ਮਰਦ ਵਾਂਙੁ ਜਿਹ ਦੇ ਉੱਤੇ ਮੈ ਪਰਬਲ ਪਈ,—
ਯਹੋਵਾਹ ਦੇ ਕਾਰਨ ਅਤੇ ਉਸ ਦੇ ਪਵਿੱਤਰ ਬਚਨਾਂ
ਦੇ ਕਾਰਨ।
੧੦ ਕਿਉਂ ਜੋ ਦੇਸ ਜ਼ਨਾਹਕਾਰਾਂ ਨਾਲ ਭਰ ਗਿਆ ਹੈ,
ਸਰਾਪ ਦੇ ਕਾਰਨ ਧਰਤੀ ਸੋਗ ਕਰਦੀ ਹੈ,
ਅਤੇ ਉਜਾੜ ਦੀਆਂ ਚਰਾਂਦਾਂ ਸੁੱਕ ਗਈਆਂ ਹਨ।
ਓਹਨਾਂ ਦਾ ਰਾਹ ਬੁਰਾ ਹੈ,
ਓਹਨਾਂ ਦਾ ਗਭਰੇਟਾ ਚੰਗਾ ਨਹੀਂ,
੧੧ ਕਿਉਂ ਜੋ ਨਬੀ ਤੇ ਜਾਜਕ ਭਰਿਸ਼ਟ ਹਨ,
ਨਾਲੇ ਮੇਰੇ ਭਵਨ ਵਿੱਚ ਮੈਂ ਓਹਨਾਂ ਦੀ ਬਦੀ ਪਾਈ,
ਯਹੋਵਾਹ ਦਾ ਵਾਕ ਹੈ।
੧੨ ਏਸ ਲਈ ਓਹਨਾਂ ਦਾ ਰਾਹ ਓਹਨਾਂ ਲਈ
ਅਨ੍ਹੇਰੇ ਵਿੱਚ ਤਿਲਕਣੀਆਂ ਥਾਵਾਂ ਵਾਂਙੁ ਹੋਵੇਗਾ,
ਜਿਹ ਦੇ ਵਿੱਚ ਓਹ ਧੱਕੇ ਜਾਣਗੇ ਅਤੇ ਡਿੱਗ
ਪੈਣਗੇ,
ਕਿਉਂ ਜੋ ਮੈਂ ਓਹਨਾਂ ਉੱਤੇ ਬੁਰਿਆਈ ਲਿਆਵਾਂਗਾ,
ਓਹਨਾਂ ਦੀ ਸਜ਼ਾ ਦੇ ਵਰ੍ਹੇ ਵਿੱਚ,
ਯਹੋਵਾਹ ਦਾ ਵਾਕ ਹੈ।
੧੩ ਸਾਮਰਿਯਾ ਦੇ ਨਬੀਆਂ ਵਿੱਚ ਮੈਂ ਮੂਰਖਤਾਈ ਵੇਖੀ,
ਓਹਨਾਂ ਨੇ ਬਆਲ ਵੱਲੋਂ ਅਗੰਮ ਵਾਚਿਆ,
ਅਤੇ ਮੇਰੀ ਪਰਜਾ ਇਸਰਾਏਲ ਨੂੰ ਕੁਰਾਹੇ ਪਾਇਆ।
੧੪ ਪਰ ਯਰੂਸ਼ਲਮ ਦੇ ਨਬੀਆਂ ਵਿੱਚ
ਮੈਂ ਇੱਕ ਡਰਾਉਣੀ ਗੱਲ ਵੇਖੀ !
ਓਹ ਜ਼ਨਾਹ ਕਰਦੇ ਅਤੇ ਮਕਰ ਨਾਲ ਚੱਲਦੇ ਹਨ।
ਓਹ ਕੁਕਰਮੀਆਂ ਦੇ ਹੱਥਾਂ ਨੂੰ ਤਕੜਾ ਕਰਦੇ ਹਨ,
ਸੋ ਕੋਈ ਮਨੁੱਖ ਆਪਣੀ ਬੁਰਿਆਈ ਤੋਂ ਨਹੀਂ
ਮੁੜਦਾ।
ਓਹ ਸਾਰੇ ਮੇਰੇ ਲਈ ਸਦੂਮ ਵਰਗੇ ਹੋ ਗਏ ਹਨ,
ਅਤੇ ਉਹ ਦੇ ਵਾਸੀ ਅਮੂਰਾਹ ਵਰਗੇ।

੧੫ ਏਸ ਲਈ ਸੈਨਾਂ ਦਾ ਯਹੋਵਾਹ ਨਬੀਆਂ ਦੇ ਵਿਖੇ
ਇਉਂ ਫ਼ਰਮਾਉਂਦਾ ਹੈ,—
ਵੇਖੋ, ਮੈਂ ਉਹਨਾਂ ਨੂੰ ਨਾਗ ਦੌਣਾ ਖੁਆਵਾਂਗਾ,
ਅਤੇ ਉਹਨਾਂ ਨੂੰ ਜ਼ਹਿਰ ਵਾਲਾ ਪਾਣੀ ਪਿਲਾਵਾਂਗਾ,
ਕਿਉਂ ਜੋ ਯਰੂਸ਼ਲਮ ਦੇ ਨਬੀਆਂ ਤੋਂ ਸਾਰੀ ਧਰਤੀ
ਵਿੱਚ ਪਲੀਤੀ ਖਿੱਲਰ ਗਈ ਹੈ ॥
੧੬ ਸੈਨਾਂ ਦਾ ਯਹੋਵਾਹ ਇਉਂ ਆਖਦਾ ਹੈ,—ਤੁਸੀਂ
ਉਹਨਾਂ ਨਬੀਆਂ ਦੀਆਂ ਗੱਲਾਂ ਨਾ ਸੁਣੋ ਜਿਹੜੇ
ਤੁਹਾਡੇ ਲਈ ਅਗੰਮ ਵਾਕ ਬੋਲਦੇ ਹਨ। ਉਹ
ਵਿਅਰਥ ਦੱਸਦੇ ਹਨ, ਉਹ ਆਪਣੇ ਦਿਲ ਦੇ
ਦਰਸ਼ਣ ਦੱਸਦੇ ਹਨ ਪਰ ਉਹ ਯਹੋਵਾਹ ਦੇ ਮੂੰਹੋਂ
੧੭ ਨਹੀਂ ਬੋਲਦੇ ਹਨ ੦ ਉਹ ਉਹਨਾਂ ਨੂੰ ਜਿਹੜੇ ਮੇਰੀ
ਨਿਰਾਦਰੀ ਕਰਦੇ ਹਨ ਕਹਿੰਦੇ ਰਹਿੰਦੇ ਹਨ ਭਈ
ਯਹੋਵਾਹ ਬੋਲਿਆ ਕਿ ਤੁਹਾਡੇ ਲਈ ਸ਼ਾਂਤੀ ਹੋਵੇਗੀ
ਅਤੇ ਉਹਨਾਂ ਸਾਰਿਆਂ ਨੂੰ ਜਿਹੜੇ ਆਪਣੇ ਦਿਲ ਦੇ
ਅੜੀਪੁਣੇ ਵਿੱਚ ਚੱਲਦੇ ਹਨ ਉਹ ਆਖਦੇ ਹਨ,
ਤੁਹਾਡੇ ਉੱਤੇ ਬੁਰਿਆਈ ਨਾ ਆਵੇਗੀ ॥
੧੮ ਕੌਣ ਹੈ ਜੋ ਯਹੋਵਾਹ ਦੀ ਸੰਗਤ ਵਿੱਚ ਖਲੋਤਾ ਰਿਹਾ,
ਭਈ ਉਹ ਦੇ ਬਚਨ ਨੂੰ ਵੇਖੇ ਅਤੇ ਸੁਣੇ ?
ਯਾ ਕਿਸ ਉਹ ਦੇ ਬਚਨ ਉੱਤੇ ਧਿਆਨ ਦਿੱਤਾ ਅਤੇ
ਸੁਣਿਆ ?
੧੯ ਵੇਖੋ, ਯਹੋਵਾਹ ਦਾ ਤੁਫ਼ਾਨ !
ਉਹ ਦਾ ਗੁੱਸਾ ਬਾਹਰ ਨਿੱਕਲਿਆ ਹੈ,
ਹਾਂ, ਇੱਕ ਵਾਵਰੋਲੇ ਦਾ ਤੁਫ਼ਾਨ,
ਜਿਹੜਾ ਦੁਸ਼ਟਾਂ ਦੇ ਸਿਰ ਉੱਤੇ ਵਗੇਗਾ !
੨੦ ਯਹੋਵਾਹ ਦਾ ਕ੍ਰੋਧ ਨਾ ਮੁੜੇਗਾ,
ਜਦ ਤੀਕ ਉਹ ਆਪਣੇ ਦਿਲ ਦੇ ਪਰੋਜਨ ਨੂੰ ਪੂਰੀ
ਤਰਾਂ ਕਾਇਮ ਨਾ ਕਰੇ ।
ਓੜਕ ਦੇ ਦਿਨਾਂ ਵਿੱਚ ਤੁਸੀਂ ਏਹ ਨੂੰ ਸਫ਼ਾਈ ਨਾਲ
ਸਮਝੋਗੇ ॥
੨੧ ਮੈਂ ਏਹਨਾਂ ਨਬੀਆਂ ਨੂੰ ਨਹੀਂ ਘੱਲਿਆ,
ਤਦ ਵੀ ਉਹ ਦੌੜੇ ਫਿਰਦੇ ਹਨ ।
ਮੈਂ ਉਹਨਾਂ ਨਾਲ ਗੱਲ ਨਹੀਂ ਕੀਤੀ,
ਤਦ ਵੀ ਉਹ ਅਗੰਮ ਵਾਕ ਬੋਲਦੇ ਹਨ ।
੨੨ ਪਰ ਜੇ ਉਹ ਮੇਰੀ ਸੰਗਤ ਵਿੱਚ ਖਲੋਂਦੇ,
ਤਾਂ ਉਹ ਮੇਰੀਆਂ ਗੱਲਾਂ ਮੇਰੀ ਪਰਜਾ ਨੂੰ ਸੁਣਾਉਂਦੇ,
ਅਤੇ ਉਹ ਉਹਨਾਂ ਨੂੰ ਉਹਨਾਂ ਦੇ ਬੁਰਿਆਂ ਰਾਹਾਂ ਤੋਂ,
ਅਰ ਉਹਨਾਂ ਦੀਆਂ ਬੁਰੀਆਂ ਕਰਤੂਤਾਂ ਤੋਂ ਮੋੜਦੇ ॥
੨੩ ਕੀ ਮੈਂ ਨੇੜੇ ਦਾ ਹੀ ਪਰਮੇਸ਼ੁਰ ਹਾਂ ਅਤੇ ਦੂਰ ਦਾ
੨੪ ਪਰਮੇਸ਼ੁਰ ਨਹੀਂ ਹਾਂ ? ਯਹੋਵਾਹ ਦਾ ਵਾਕ ਹੈ ੦ ਕੀ
ਕੋਈ ਮਨੁੱਖ ਆਪਣੇ ਆਪ ਨੂੰ ਪੜਦੇ ਵਿੱਚ ਲੁਕਾ
ਲਵੇਗਾ ਕਿ ਮੈਂ ਉਹ ਨੂੰ ਨਾ ਵੇਖਾਂ ? ਯਹੋਵਾਹ ਦਾ
ਵਾਕ ਹੈ । ਕੀ ਅਕਾਸ਼ ਅਤੇ ਧਰਤੀ ਮੇਰੇ ਨਾਲ ਨਹੀਂ
੨੫ ਭਰੇ ਹੋਏ ? ਯਹੋਵਾਹ ਦਾ ਵਾਕ ਹੈ ੦ ਜੋ ਕੁਝ
ਨਬੀਆਂ ਨੇ ਆਖਿਆ ਹੈ, ਉਹ ਮੈਂ ਸੁਣਿਆ ਹੈ ।
ਉਹ ਮੇਰੇ ਨਾਮ ਉੱਤੇ ਏਹ ਆਖ ਕੇ ਝੂਠੇ ਅਗੰਮ
ਵਾਕ ਬੋਲਦੇ ਹਨ ਕਿ ਮੈਂ ਸੁਫਨਾ ਵੇਖਿਆ ਹੈ, ਮੈਂ
੨੬ ਸੁਫਨਾ ਵੇਖਿਆ ਹੈ ! ੦ ਕਦ ਤੀਕ ਏਹ ਝੂਠੇ
ਅਗੰਮ ਵਾਕ ਨਬੀਆਂ ਦੇ ਦਿਲ ਵਿੱਚ ਹੋਣਗੇ ਕਿ
ਉਹ ਆਪਣੇ ਦਿਲ ਦੇ ਭੁਲੇਖੇ ਦੇ ਅਗੰਮ ਵਾਕ
੨੭ ਬੋਲਣ ? ੦ ਜਿਹੜੇ ਸੋਚਦੇ ਹਨ ਭਈ ਉਹ ਮੇਰੀ
ਪਰਜਾ ਨੂੰ ਮੇਰਾ ਨਾਮ ਆਪਣੇ ਸੁਫਨਿਆਂ ਨਾਲ ਭੁਲਾ
ਦੇਣ, ਜਿਨ੍ਹਾਂ ਨੇ ਹਰ ਮਨੁੱਖ ਆਪਣੇ ਗੁਆਂਢੀ ਨੂੰ
ਦੱਸਦਾ ਹੈ ਜਿਵੇਂ ਉਹਨਾਂ ਦੇ ਪਿਉ ਦਾਦੇ ਮੇਰਾ
੨੮ ਨਾਮ ਬਆਲ ਦੇ ਕਾਰਨ ਭੁੱਲ ਗਏ ਸਨ ੦ ਉਹ
ਨਬੀ ਜਿਹ ਦੇ ਕੋਲ ਸੁਫਨਾ ਹੈ ਉਹ ਸੁਫਨਾ ਦੱਸੇ,
ਅਤੇ ਜਿਹ ਦੇ ਕੋਲ ਮੇਰਾ ਬਚਨ ਹੈ ਉਹ ਇਮਾਨਦਾਰੀ
ਨਾਲ ਮੇਰਾ ਬਚਨ ਬੋਲੇ । ਤੂੜੀ ਦਾ ਕਣਕ ਨਾਲ ਕੀ
੨੯ ਮੇਲ ? ਯਹੋਵਾਹ ਦਾ ਵਾਕ ਹੈ ੦ ਕੀ ਮੇਰਾ ਬਚਨ
ਅੱਗ ਵਾਂਙੁ ਨਹੀਂ ? ਯਹੋਵਾਹ ਦਾ ਵਾਕ ਹੈ, ਅਤੇ
ਵਦਾਣ ਵਾਂਙੁ ਜਿਹੜਾ ਚਟਾਨ ਨੂੰ ਚੂਰ ਚੂਰ ਕਰ
੩੦ ਸੁੱਟਦਾ ਹੈ ? ੦ ਏਸ ਲਈ ਵੇਖੋ, ਮੈਂ ਨਬੀਆਂ ਦੇ
ਵਿਰੁੱਧ ਹਾਂ, ਯਹੋਵਾਹ ਦਾ ਵਾਕ ਹੈ, ਜਿਹੜੇ ਮੇਰੇ
੩੧ ਬਚਨ ਇੱਕ ਦੂਜੇ ਤੋਂ ਚੁਰਾ ਲੈਂਦੇ ਹਨ ੦ ਵੇਖੋ, ਮੈਂ
ਉਹਨਾਂ ਨਬੀਆਂ ਦੇ ਵਿਰੁੱਧ ਹਾਂ, ਯਹੋਵਾਹ ਦਾ ਵਾਕ
ਹੈ, ਜਿਹੜੇ ਆਪਣੀਆਂ ਜੀਭਾਂ ਵਰਤਦੇ ਹਨ ਅਤੇ
੩੨ ਕਹਿੰਦੇ, "ਯਹੋਵਾਹ ਦਾ ਵਾਕ" ੦ ਵੇਖੋ, ਮੈਂ ਝੂਠੇ
ਸੁਫਨਿਆਂ ਦੇ ਅਗੰਮ ਵਾਚਣ ਵਾਲਿਆਂ ਦੇ ਵਿਰੁੱਧ
ਹਾਂ, ਯਹੋਵਾਹ ਦਾ ਵਾਕ ਹੈ, ਜਿਹੜੇ ਉਹਨਾਂ ਨੂੰ ਦੱਸਦੇ
ਅਤੇ ਮੇਰੀ ਪਰਜਾ ਨੂੰ ਆਪਣਿਆਂ ਝੂਠਾਂ ਅਤੇ ਫੋਕੀ
ਘਮੰਡ ਨਾਲ ਕੁਰਾਹੇ ਪਾਉਂਦੇ ਹਨ । ਪਰ ਨਾ ਮੈਂ
ਉਹਨਾਂ ਨੂੰ ਘੱਲਿਆ, ਨਾ ਉਹਨਾਂ ਨੂੰ ਹੁਕਮ ਦਿੱਤਾ, ਨਾ

ਹੀ ਓਹ ਏਸ ਪਰਜਾ ਨੂੰ ਕੋਈ ਲਾਭ ਪੁਚਾਉਂਦੇ ਹਨ.
ਯਹੋਵਾਹ ਦਾ ਵਾਕ ਹੈ ॥
੩੩ ਜਦ ਤੈਨੂੰ ਏਹ ਪਰਜਾ ਯਾ ਨਬੀ ਯਾ ਜਾਜਕ
ਪੁੱਛਣ ਕਿ ਯਹੋਵਾਹ ਦਾ ਭਾਰ ਕੀ ਹੈ ? ਤਦ ਤੂੰ
ਓਹਨਾਂ ਨੂੰ ਆਖੀਂ, ਤੁਸੀਂ ਉਹ ਭਾਰ ਹੋ ! ਮੈਂ ਤੁਹਾਨੂੰ
੩੪ ਸੁੱਟ ਦਿਆਂਗਾ ! ਯਹੋਵਾਹ ਦਾ ਵਾਕ ਹੈ ੦ ਓਹ ਨਬੀ
ਅਤੇ ਜਾਜਕ ਅਤੇ ਪਰਜਾ ਜਿਹੜੇ ਆਖਣ.
"ਯਹੋਵਾਹ ਦਾ ਭਾਰ", ਮੈਂ ਉਸ ਨੂੰ ਅਤੇ ਉਸ ਦੇ
੩੫ ਘਰਾਣੇ ਨੂੰ ਸਜ਼ਾ ਦਿਆਂਗਾ ੦ ਤੁਸੀਂ ਹਰੇਕ ਆਪਣੀ
ਗੁਆਂਢੀ ਨੂੰ ਅਤੇ ਹਰੇਕ ਆਪਣੇ ਭਰਾ ਨੂੰ ਆਖੋ,
ਯਹੋਵਾਹ ਨੇ ਕੀ ਉੱਤਰ ਦਿੱਤਾ ਹੈ ? ਅਤੇ ਯਹੋਵਾਹ
੩੬ ਕੀ ਬੋਲਿਆ ਹੈ ? ੦ ਯਹੋਵਾਹ ਦੇ ਭਾਰ ਦਾ ਤੁਸੀਂ
ਫੇਰ ਚੇਤਾ ਨਾ ਕਰੋਗੇ ਕਿਉਂ ਜੋ ਯਹੋਵਾਹ ਦਾ ਭਾਰ
ਹਰ ਮਨੁੱਖ ਦੀ ਆਪਣੀ ਗੱਲ ਹੈ। ਤੁਸਾਂ ਜੀਉਂਦੇ
ਪਰਮੇਸ਼ੁਰ ਸੈਨਾਂ ਦੇ ਯਹੋਵਾਹ ਸਾਡੇ ਪਰਮੇਸ਼ੁਰ ਦਾ
੩੭ ਬਚਨ ਵਿਗਾੜ ਦਿੱਤਾ ਹੈ ੦ ਤੂੰ ਨਬੀ ਨੂੰ ਇਉਂ ਆਖ,
ਤੈਨੂੰ ਯਹੋਵਾਹ ਨੇ ਕੀ ਉੱਤਰ ਦਿੱਤਾ ? ਅਤੇ ਯਹੋਵਾਹ
੩੮ ਦਾ ਕੀ ਬਚਨ ਹੈ ? ੦ ਪਰ ਜੇ ਤੁਸੀਂ ਆਖੋ,
"ਯਹੋਵਾਹ ਦਾ ਭਾਰ", ਤਾਂ ਯਹੋਵਾਹ ਇਉਂ
ਆਖਦਾ ਹੈ, ਏਸ ਲਈ ਕਿ ਤੁਸੀਂ ਏਹ ਗੱਲ ਕਹਿੰਦੇ
ਹੋ, "ਯਹੋਵਾਹ ਦਾ ਭਾਰ", ਅਤੇ ਮੈਂ ਤੁਹਾਨੂੰ
ਅਖਵਾ ਘੱਲਿਆ ਕਿ "ਯਹੋਵਾਹ ਦਾ ਭਾਰ"
੩੯ ਨਾ ਆਖੋ ੦ ਤਾਂ ਵੇਖੋ, ਮੈਂ ਸੱਚੀ ਮੁੱਚੀ ਤੁਹਾਨੂੰ
ਚੁੱਕ ਸੁੱਟਾਂਗਾ ਅਤੇ ਤੁਹਾਨੂੰ ਅਤੇ ਏਸ ਸ਼ਹਿਰ ਨੂੰ
ਜਿਹੜਾ ਮੈਂ ਤੁਹਾਨੂੰ ਅਤੇ ਤੁਹਾਡੇ ਪਿਉ ਦਾਦਿਆਂ ਨੂੰ
ਦਿੱਤਾ ਆਪਣੀ ਹਜ਼ੂਰੀ ਤੋਂ ਰੱਦ ਕਰ ਦਿਆਂਗਾ ੦
੪੦ ਅਤੇ ਮੈਂ ਸਦਾ ਦਾ ਉਲਾਹਮਾ ਅਤੇ ਸਦਾ ਦੀ
ਸ਼ਰਮਿੰਦਗੀ ਤੁਹਾਡੇ ਉੱਤੇ ਲਿਆਵਾਂਗਾ ਜਿਹੜੀ
ਕਦੀ ਵੀ ਨਾ ਭੁੱਲੇਗੀ ॥

## ੨੪ ਹਜੀਰਾਂ ਦੀਆਂ ਦੋ ਟੋਕਰੀਆਂ

ਏਹ ਦੇ ਪਿੱਛੋਂ ਕਿ ਬਾਬਲ ਦਾ ਪਾਤਸ਼ਾਹ
ਨਬੂਕਦਰੱਸਰ ਯਹੂਦਾਹ ਦੇ ਪਾਤਸ਼ਾਹ ਯਹੋਯਾਕੀਮ
ਦੇ ਪੁੱਤ੍ਰ ਯਕਾਨਯਾਹ ਨੂੰ ਅਤੇ ਯਹੂਦਾਹ ਦੇ ਸਰਦਾਰਾਂ
ਨੂੰ, ਕਾਰੀਗਰਾਂ ਅਤੇ ਲੋਹਾਰਾਂ ਨੂੰ ਯਰੂਸ਼ਲਮ ਵਿੱਚੋਂ
ਅਸੀਰ ਕਰ ਕੇ ਬਾਬਲ ਨੂੰ ਲੈ ਗਿਆ ਯਹੋਵਾਹ ਨੇ
ਮੈਨੂੰ ਵਿਖਾਇਆ ਕਿ ਹਜੀਰ ਦੀਆਂ ਦੋ ਟੋਕਰੀਆਂ
੨ ਹੈਕਲ ਦੇ ਸਾਹਮਣੇ ਧਰੀਆਂ ਹੋਈਆਂ ਹਨ ੦ ਇੱਕ
ਟੋਕਰੀ ਬਹੁਤ ਚੰਗੀਆਂ ਹਜੀਰਾਂ ਦੀ ਜਿਹੜੀਆਂ
ਪਹਿਲਾਂ ਪੱਕੀਆਂ ਹੋਣ ਅਤੇ ਦੂਜੀ ਟੋਕਰੀ ਬਹੁਤ
ਖਰਾਬ ਹਜੀਰਾਂ ਦੀ ਜਿਹੜੀਆਂ ਖਾਧੀਆਂ ਨਹੀਂ
੩ ਜਾਂਦੀਆਂ ਓਹ ਇੰਨੀਆਂ ਬੁਰੀਆਂ ਸਨ ੦ ਤਦ
ਯਹੋਵਾਹ ਨੇ ਮੈਨੂੰ ਆਖਿਆ, ਹੇ ਯਿਰਮਿਯਾਹ, ਤੂੰ ਕੀ
ਵੇਖਦਾ ਹੈਂ ? ਤਦ ਮੈਂ ਆਖਿਆ, ਹਜੀਰਾਂ, ਚੰਗੀਆਂ
ਹਜੀਰਾਂ ਬਹੁਤ ਹੀ ਚੰਗੀਆਂ ਅਤੇ ਖਰਾਬ ਹਜੀਰਾਂ,
ਬਹੁਤ ਖਰਾਬ, ਓਹ ਖਾਧੀਆਂ ਨਹੀਂ ਜਾਂਦੀਆਂ, ਓਹ
ਇੰਨੀਆਂ ਬੁਰੀਆਂ ਹਨ ॥
੪ ਤਾਂ ਯਹੋਵਾਹ ਦਾ ਬਚਨ ਮੇਰੇ ਕੋਲ ਆਇਆ ਕਿ ੦
੫ ਯਹੋਵਾਹ ਇਸਰਾਏਲ ਦਾ ਪਰਮੇਸ਼ੁਰ ਐਉਂ ਆਖਦਾ
ਹੈ, ਮੈਂ ਏਹਨਾਂ ਚੰਗੀਆਂ ਹਜੀਰਾਂ ਵਾਂਙੁ ਯਹੂਦਾਹ ਦੇ
ਅਸੀਰਾਂ ਨਾਲ ਜਿਨ੍ਹਾਂ ਨੂੰ ਮੈਂ ਏਸ ਥਾਂ ਤੋਂ ਕਸਦੀਆਂ
ਦੀ ਧਰਤੀ ਵਿੱਚ ਘੱਲਿਆ ਹੈ ਭਲਿਆਈ ਕਰਾਂਗਾ ੦
੬ ਮੈਂ ਓਹਨਾਂ ਉੱਤੇ ਭਲੀ ਨਿਗਾਹ ਰੱਖਾਂਗਾ। ਮੈਂ
ਓਹਨਾਂ ਨੂੰ ਏਸ ਦੇਸ ਵਿੱਚ ਫੇਰ ਲਿਆਵਾਂਗਾ। ਮੈਂ
ਓਹਨਾਂ ਨੂੰ ਬਣਾਵਾਂਗਾ ਅਰ ਨਹੀਂ ਢਾਹਵਾਂਗਾ, ਮੈਂ
ਓਹਨਾਂ ਨੂੰ ਲਾਵਾਂਗਾ ਅਰ ਪੁੱਟਾਂਗਾ ਨਹੀਂ ੦ ਮੈਂ
ਓਹਨਾਂ ਨੂੰ ਅਜੇਹਾ ਦਿਲ ਦਿਆਂਗਾ ਭਈ ਓਹ ਜਾਣ
ਲੈਣ ਕਿ ਮੈਂ ਯਹੋਵਾਹ ਹਾਂ ਅਤੇ ਓਹ ਮੇਰੀ ਪਰਜਾ
ਹੋਣਗੇ ਅਤੇ ਮੈਂ ਓਹਨਾਂ ਦਾ ਪਰਮੇਸ਼ੁਰ ਹੋਵਾਂਗਾ
ਕਿਉਂ ਜੋ ਓਹ ਆਪਣੇ ਸਾਰੇ ਦਿਲ ਨਾਲ ਮੇਰੀ ਵੱਲ
ਮੁੜਨਗੇ ੦
੮ ਯਹੋਵਾਹ ਐਉਂ ਆਖਦਾ ਹੈ, ਖਰਾਬ ਹਜੀਰਾਂ
ਵਾਂਙੁ ਜਿਹੜੀਆਂ ਖਰਾਬੀ ਦੇ ਕਾਰਨ ਖਾਧੀਆਂ ਨਹੀਂ
ਜਾਂਦੀਆਂ ਏਸੇ ਤਰਾਂ ਮੈਂ ਯਹੂਦਾਹ ਦੇ ਪਾਤਸ਼ਾਹ
ਸਿਦਕੀਯਾਹ ਨਾਲ ਅਤੇ ਉਸ ਦੇ ਸਰਦਾਰਾਂ ਨਾਲ ਅਰ
ਯਰੂਸ਼ਲਮ ਦੇ ਬੱਕੀਏ ਨਾਲ ਅਤੇ ਓਹਨਾਂ ਨਾਲ ਜਿਹੜੇ
ਏਸ ਦੇਸ ਵਿੱਚ ਬਚੇ ਹੋਏ ਹਨ ਅਤੇ ਓਹਨਾਂ ਨਾਲ
ਜਿਹੜੇ ਮਿਸਰ ਦੇਸ ਵਿੱਚ ਵੱਸਦੇ ਹਨ ਵਰਤਾਂਗਾ ੦
੯ ਮੈਂ ਓਹਨਾਂ ਨੂੰ ਧਰਤੀ ਦੀਆਂ ਸਾਰੀਆਂ ਪਾਤਸ਼ਾਹੀਆਂ
ਵਿੱਚ ਬੁਰਿਆਈ ਲਈ ਇੱਕ ਡੈ ਦੇ ਦਿਆਂਗਾ ਅਤੇ
ਓਹ ਓਹਨਾਂ ਸਾਰਿਆਂ ਥਾਵਾਂ ਵਿੱਚ ਜਿੱਥੇ ਮੈਂ ਓਹਨਾਂ
ਨੂੰ ਹੱਕ ਦਿਆਂਗਾ ਬਦਨਾਮੀ, ਕਹਾਉਤ, ਮੇਹਣਾ

੧੦ ਅਤੇ ਸਰਾਪ ਹੋਣਗੇ ੦ ਮੈਂ ਓਹਨਾਂ ਵਿੱਚ ਤਲਵਾਰ,
ਕਾਲ ਅਰ ਬਵਾ ਨੂੰ ਘੱਲਾਂਗਾ ਐੱਥੋਂ ਤੀਕ ਕਿ ਉਸ
ਭੋਂ ਉੱਤੋਂ ਜਿਹੜੀ ਮੈਂ ਓਹਨਾਂ ਨੂੰ ਅਤੇ ਓਹਨਾਂ
ਦੇ ਪਿਉ ਦਾਦਿਆਂ ਨੂੰ ਦਿੱਤੀ ਸੀ ਓਹ ਮੁੱਕ
ਜਾਣ ॥

## ੨੫ ਨਬੂਕਦਰੱਸਰ ਦਾ ਆਉਣਾ

ਉਹ ਬਚਨ ਜਿਹੜਾ ਯਿਰਮਿਯਾਹ ਨੂੰ ਯਹੂਦਾਹ
ਦੀ ਸਾਰੀ ਪਰਜਾ ਵਿਖੇ ਆਇਆ । ਉਹ ਯਹੂਦਾਹ
ਦੇ ਪਾਤਸ਼ਾਹ ਯੋਸ਼ੀਯਾਹ ਦੇ ਪੁੱਤ੍ਰ ਯਹੋਯਾਕੀਮ ਦੇ
ਚੌਥੇ ਵਰੇ ਵਿੱਚ ਸੀ ਜਿਹੜਾ ਬਾਬਲ ਦੇ ਪਾਤਸ਼ਾਹ
੨ ਨਬੂਕਦਰੱਸਰ ਦਾ ਪਹਿਲਾ ਵਰ੍ਹਾ ਸੀ ੦ ਜਿਹ ਦੀ
ਯਿਰਮਿਯਾਹ ਨਬੀ ਨੇ ਯਹੂਦਾਹ ਦੀ ਸਾਰੀ ਪਰਜਾ
ਕੋਲ ਅਤੇ ਯਰੂਸ਼ਲਮ ਦੇ ਸਾਰੇ ਵਾਸੀਆਂ ਕੋਲ ਗੱਲ
੩ ਕੀਤੀ ਕਿ ੦ ਯਹੂਦਾਹ ਦੇ ਪਾਤਸ਼ਾਹ ਆਮੋਨ ਦੇ ਪੁੱਤ੍ਰ
ਯੋਸ਼ੀਯਾਹ ਦੇ ਤੇਰ੍ਹਵੇਂ ਵਰ੍ਹੇ ਤੋਂ ਅਜ ਤੀਕ ਜਿਹੜੇ ਤੇਈ
ਵਰ੍ਹੇ ਹਨ ਯਹੋਵਾਹ ਦਾ ਬਚਨ ਮੇਰੇ ਕੋਲ ਆਉਂਦਾ
ਰਿਹਾ । ਮੈਂ ਤੁਹਾਡੇ ਨਾਲ ਗੱਲਾਂ ਕਰਦਾ ਰਿਹਾ ਅਤੇ
ਤੜਕੇ ਉੱਠ ਕੇ ਵੀ ਤੁਹਾਡੇ ਨਾਲ ਗੱਲਾਂ ਕੀਤੀਆਂ,
੪ ਪਰ ਤੁਸਾਂ ਨਾ ਸੁਣਿਆ ੦ ਯਹੋਵਾਹ ਤੁਹਾਡੇ ਕੋਲ
ਆਪਣੇ ਸਾਰੇ ਦਾਸਾਂ, ਆਪਣੇ ਨਬੀਆਂ ਨੂੰ ਘੱਲਦਾ
ਰਿਹਾ ਸਗੋਂ ਉਹ ਜਤਨ ਕਰ ਕੇ ਘੱਲਦਾ ਰਿਹਾ, ਪਰ
ਤੁਸਾਂ ਨਾ ਸੁਣਿਆ, ਨਾ ਸੁਣਨ ਲਈ ਆਪਣੇ ਕੰਨ
੫ ਲਾਏ ੦ ਏਹ ਆਖਦੇ ਹੋਏ ਕਿ ਹਰ ਮਨੁੱਖ ਆਪਣਿਆਂ
ਬੁਰਿਆਂ ਰਾਹਾਂ ਅਤੇ ਆਪਣਿਆਂ ਬੁਰਿਆਂ ਕੰਮਾਂ ਤੋਂ
ਮੁੜੇ ਅਤੇ ਉਸ ਭੂਮੀ ਵਿੱਚ ਵੱਸੇ ਜਿਹੜੀ ਯਹੋਵਾਹ ਨੇ
ਤੁਹਾਨੂੰ ਅਤੇ ਤੁਹਾਡੇ ਪਿਉ ਦਾਦਿਆਂ ਨੂੰ ਮੁੱਢੋਂ ਲੈ ਕੇ
੬ ਸਦਾ ਲਈ ਦਿੱਤੀ ਹੈ ੦ ਤੁਸੀਂ ਦੂਜੇ ਦਿਓਤਿਆਂ ਦੇ
ਪਿੱਛੇ ਨਾ ਜਾਓ, ਨਾ ਓਹਨਾਂ ਦੀ ਪੂਜਾ ਕਰੋ, ਨਾ
ਓਹਨਾਂ ਨੂੰ ਮੱਥਾ ਟੇਕੋ ਅਤੇ ਆਪਣੇ ਹੱਥਾਂ ਦੇ ਕੰਮ
ਨਾਲ ਮੈਨੂੰ ਗੁੱਸਾ ਨਾ ਚੜ੍ਹਾਓ, ਤਾਂ ਮੈਂ ਤੁਹਾਨੂੰ ਹਰਜਾ
੭ ਨਾ ਪਾਵਾਂਗਾ ੦ ਪਰ ਤੁਸਾਂ ਮੇਰੀ ਨਾ ਸੁਣੀ, ਯਹੋਵਾਹ
ਦਾ ਵਾਕ ਹੈ, ਤਾਂ ਜੋ ਆਪਣੇ ਹੱਥਾਂ ਦੇ ਕੰਮ ਨਾਲ
ਆਪਣੇ ਹਰਜੇ ਲਈ ਮੈਨੂੰ ਗੁੱਸਾ ਚੜ੍ਹਾਓ ॥
੮ ਸੋ ਸੈਨਾਂ ਦਾ ਯਹੋਵਾਹ ਐਉਂ ਫ਼ਰਮਾਉਂਦਾ ਹੈ,—
ਏਸ ਲਈ ਕਿ ਤੁਸਾਂ ਮੇਰੀਆਂ ਗੱਲਾਂ ਨਹੀਂ
੯ ਸੁਣੀਆਂ ੦ ਯਹੋਵਾਹ ਦਾ ਵਾਕ ਹੈ, ਮੈਂ ਉੱਤਰ ਪਾਸੇ
ਦੇ ਸਾਰੇ ਟੱਬਰਾਂ ਨੂੰ ਅਤੇ ਆਪਣੇ ਟਹਿਲੂਏ ਬਾਬਲ
ਦੇ ਪਾਤਸ਼ਾਹ ਨਬੂਕਦਰੱਸਰ ਨੂੰ ਸਦਵਾ ਘੱਲਾਂਗਾ ।
ਮੈਂ ਓਹਨਾਂ ਨੂੰ ਏਸ ਦੇਸ ਦੇ ਵਿਰੁੱਧ, ਉਹ ਦੇ
ਵਾਸੀਆਂ ਦੇ ਵਿਰੁੱਧ ਅਤੇ ਓਹਨਾਂ ਸਾਰੀਆਂ ਕੌਮਾਂ
ਦੇ ਵਿਰੁੱਧ ਜਿਹੜੀਆਂ ਆਲੇ ਦੁਆਲੇ ਹਨ
ਚੜ੍ਹਾ ਲਿਆਵਾਂਗਾ ਅਤੇ ਓਹਨਾਂ ਨੂੰ ਮੂਲੋਂ ਮੁੱਢੋਂ ਨਾਸ
ਕਰ ਦਿਆਂਗਾ ਅਤੇ ਓਹਨਾਂ ਨੂੰ ਇੱਕ ਹੌਲ, ਨੱਕ
ਚੜ੍ਹਾਉਣ ਦਾ ਕਾਰਨ ਅਤੇ ਸਦਾ ਦੀ ਵਿਰਾਨੀ ਬਣਾ
੧੦ ਦਿਆਂਗਾ ੦ ਨਾਲੇ ਮੈਂ ਓਹਨਾਂ ਵਿੱਚੋਂ ਖੁਸ਼ੀ ਦੀ
ਅਵਾਜ਼, ਅਨੰਦ ਦੀ ਅਵਾਜ਼, ਲਾੜੇ ਦੀ ਅਵਾਜ਼,
ਲਾੜੀ ਦੀ ਅਵਾਜ਼, ਚੱਕੀਆਂ ਦਾ ਸ਼ੋਰ ਅਤੇ ਬੱਤੀਆਂ
੧੧ ਦੀ ਲੋ ਮਿਟਾ ਦਿਆਂਗਾ ੦ ਅਤੇ ਏਹ ਸਾਰਾ ਦੇਸ
ਵਿਰਾਨ ਅਤੇ ਉਜਾੜ ਹੋ ਜਾਵੇਗਾ ਅਤੇ ਏਹ ਕੌਮਾਂ
ਸੱਤਰ ਵਰ੍ਹਿਆਂ ਤੀਕ ਬਾਬਲ ਦੇ ਪਾਤਸ਼ਾਹ ਦੀ ਟਹਿਲ
੧੨ ਕਰਨਗੀਆਂ ੦ ਅਤੇ ਸੱਤਰ ਵਰ੍ਹਿਆਂ ਦੇ ਪੂਰੇ ਹੋਣ ਤੇ
ਮੈਂ ਬਾਬਲ ਦੇ ਪਾਤਸ਼ਾਹ ਅਤੇ ਉਸ ਕੌਮ ਦੀ ਖ਼ਬਰ
ਲਵਾਂਗਾ, ਯਹੋਵਾਹ ਦਾ ਵਾਕ ਹੈ । ਨਾਲੇ ਕਸਦੀਆਂ
ਦੇ ਦੇਸ ਦੀ ਵੀ ਓਹਨਾਂ ਦੀ ਬਦੀ ਦੇ ਕਾਰਨ, ਅਤੇ
ਮੈਂ ਉਹ ਨੂੰ ਸਦਾ ਲਈ ਵਿਰਾਨ ਕਰ ਦਿਆਂਗਾ ੦
੧੩ ਅਤੇ ਮੈਂ ਉਸ ਦੇਸ ਉੱਤੇ ਓਹ ਸਾਰੀਆਂ ਗੱਲਾਂ
ਲਿਆਵਾਂਗਾ ਜਿਹੜੀਆਂ ਮੈਂ ਉਹ ਦੇ ਵਿਰੁੱਧ ਬੋਲਿਆ
ਹਾਂ ਅਰਥਾਤ ਓਹ ਸਾਰੀਆਂ ਗੱਲਾਂ ਜਿਹੜੀਆਂ ਏਸ
ਪੋਥੀ ਵਿੱਚ ਲਿਖੀਆਂ ਹਨ ਜਿਹੜੀਆਂ ਯਿਰਮਿਯਾਹ
ਸਾਰੀਆਂ ਕੌਮਾਂ ਦੇ ਵਿਰੁੱਧ ਅਗੰਮ ਵਾਕ ਕਰ ਕੇ
੧੪ ਬੋਲਿਆ ੦ ਕਿਉਂ ਜੋ ਬਹੁਤ ਸਾਰੀਆਂ ਕੌਮਾਂ ਅਤੇ
ਵੱਡੇ ਵੱਡੇ ਪਾਤਸ਼ਾਹ ਓਹਨਾਂ ਨੂੰ ਗੁਲਾਮ ਬਣਾਉਣਗੇ
ਅਤੇ ਮੈਂ ਓਹਨਾਂ ਦੀ ਕਰਨੀ ਦਾ ਅਤੇ ਓਹਨਾਂ ਦੇ ਹੱਥਾਂ
ਦੇ ਕੰਮ ਦਾ ਬਦਲਾ ਲਵਾਂਗਾ ॥
੧੫ ਯਹੋਵਾਹ ਇਸਰਾਏਲ ਦੇ ਪਰਮੇਸ਼ੁਰ ਨੇ ਤਾਂ ਮੈਨੂੰ
ਇਉਂ ਆਖਿਆ ਕਿ ਮੇਰੇ ਹੱਥੋਂ ਗੁੱਸੇ ਦੀ ਮਧ ਦਾ
ਏਹ ਕਟੋਰਾ ਲੈ ਅਤੇ ਓਹਨਾਂ ਸਾਰੀਆਂ ਕੌਮਾਂ ਨੂੰ ਜਿਨ੍ਹਾਂ
੧੬ ਕੋਲ ਮੈਂ ਤੈਨੂੰ ਘੱਲਦਾ ਹਾਂ ਪਿਲਾ ਦੇਹ ੦ ਓਹ
ਪੀਣਗੇ ਅਤੇ ਉਸ ਤਲਵਾਰ ਦੇ ਅੱਗੇ ਜਿਹੜੀ ਮੈਂ
ਓਹਨਾਂ ਵਿੱਚ ਘੱਲਾਂਗਾ ਓਹ ਡਿੱਗਦੇ ਫਿਰਨਗੇ ਅਤੇ
ਤੜਫਣਗੇ ॥

੧੭ ਤਦ ਮੈਂ ਯਹੋਵਾਹ ਦੇ ਹੱਥੋਂ ਉਹ ਕਟੋਰਾ ਲਿਆ
ਅਤੇ ਓਹਨਾਂ ਸਾਰੀਆਂ ਕੌਮਾਂ ਨੂੰ ਜਿਨ੍ਹਾਂ ਕੋਲ ਯਹੋਵਾਹ
੧੮ ਨੇ ਮੈਨੂੰ ਘੱਲਿਆ ਸੀ ਪਿਲਾ ਦਿੱਤਾ ੦ ਅਰਥਾਤ
ਯਰੂਸ਼ਲਮ ਨੂੰ ਅਤੇ ਯਹੂਦਾਹ ਦੇ ਸ਼ਹਿਰਾਂ ਨੂੰ ਅਤੇ
ਉਸ ਦੇ ਪਾਤਸ਼ਾਹਾਂ ਅਤੇ ਉਸ ਦੇ ਸਰਦਾਰਾਂ ਨੂੰ, ਭਈ
ਮੈਂ ਓਹਨਾਂ ਨੂੰ ਇੱਕ ਵਿਰਾਨਾ, ਹੌਲ, ਨੱਕ ਚੜ੍ਹਾਉਣ
ਦਾ ਕਾਰਨ ਅਤੇ ਸਰਾਪ ਬਣਾਵਾਂ ਜਿਵੇਂ ਅੱਜ ਦੇ
੧੯ ਦਿਨ ਹਨ ੦ ਨਾਲੇ ਮਿਸਰ ਦੇ ਰਾਜੇ ਫ਼ਿਰਊਨ ਨੂੰ,
ਉਸ ਦੇ ਟਹਿਲੂਆਂ ਨੂੰ, ਉਸ ਦੇ ਸਰਦਾਰਾਂ ਨੂੰ ਅਤੇ
੨੦ ਉਸ ਦੀ ਸਾਰੀ ਰਈਯਤ ਨੂੰ, ੦ ਓਹਨਾਂ ਸਾਰਿਆਂ
ਰਲਿਆਂ ਮਿਲਿਆਂ ਲੋਕਾਂ ਨੂੰ, ਊਜ਼ ਦੇਸ ਦੇ ਸਾਰੇ
ਰਾਜਿਆਂ ਨੂੰ, ਫਲਿਸਤੀਨ ਦੇਸ ਦੇ ਸਾਰੇ ਰਾਜਿਆਂ
ਨੂੰ, ਅਸ਼ਕਲੋਨ ਨੂੰ, ਅੱਜ਼ਾਹ ਨੂੰ, ਅਕਰੋਨ ਨੂੰ ਅਤੇ
੨੧ ਅਸ਼ਦੋਦ ਦੇ ਬਕੀਏ ਨੂੰ, ੦ ਅਦੋਮ ਨੂੰ, ਮੋਆਬ ਨੂੰ
੨੨ ਅਤੇ ਅੰਮੋਨੀਆਂ ਨੂੰ, ੦ ਸੂਰ ਦੇ ਸਾਰੇ ਰਾਜਿਆਂ ਨੂੰ,
ਸੈਦਾ ਦੇ ਸਾਰੇ ਰਾਜਿਆਂ ਨੂੰ ਅਤੇ ਉਸ ਟਾਪੂ ਦੇ ਰਾਜਿਆਂ
੨੩ ਨੂੰ ਜਿਹੜਾ ਸਮੁੰਦਰੋਂ ਪਾਰ ਹੈ, ੦ ਦਦਾਨ ਨੂੰ, ਤੇਮਾ
ਨੂੰ, ਬੂਜ਼ ਨੂੰ ਅਤੇ ਓਹਨਾਂ ਸਾਰਿਆਂ ਨੂੰ ਜਿਹੜੇ ਗਲਮੁੱਛੇ
੨੪ ਕਤਰਾਉਂਦੇ ਹਨ ੦ ਅਰਬ ਦੇ ਸਾਰੇ ਰਾਜਿਆਂ ਨੂੰ ਅਤੇ
ਰਲੇ ਮਿਲੇ ਲੋਕਾਂ ਦੇ ਸਾਰੇ ਰਾਜਿਆਂ ਨੂੰ ਜਿਹੜੇ ਉਜਾੜ
੨੫ ਵਿੱਚ ਵੱਸਦੇ ਹਨ, ੦ ਜ਼ਿਮਰੀ ਦੇ ਸਾਰੇ ਰਾਜਿਆਂ ਨੂੰ,
ਏਲਾਮ ਦੇ ਸਾਰੇ ਰਾਜਿਆਂ ਨੂੰ ਅਤੇ ਮਾਦਾ ਦੇ ਸਾਰੇ
੨੬ ਪਾਤਸ਼ਾਹਾਂ ਨੂੰ, ੦ ਉੱਤਰ ਦੇ ਸਾਰੇ ਪਾਤਸ਼ਾਹਾਂ ਨੂੰ
ਜਿਹੜੇ ਨੇੜੇ ਅਤੇ ਦੁਰੇਡੇ ਹਨ, ਇੱਕ ਦੂਜੇ ਦੇ
ਮਗਰ ਅਤੇ ਧਰਤੀ ਦੀਆਂ ਸਾਰੀਆਂ ਪਾਤਸ਼ਾਹੀਆਂ
ਨੂੰ ਜਿਹੜੀਆਂ ਸਰਿਸ਼ਟੀ ਉੱਤੇ ਹਨ, ਅਤੇ ਓਹਨਾਂ
ਦੇ ਪਿੱਛੋਂ ਸ਼ੇਸ਼ਕ * ਦਾ ਪਾਤਸ਼ਾਹ ਪੀਵੇਗਾ ॥
੨੭ ਤਾਂ ਤੂੰ ਓਹਨਾਂ ਨੂੰ ਆਖੀਂ ਕਿ ਸੈਨਾਂ ਦਾ ਯਹੋਵਾਹ
ਇਸਰਾਏਲ ਦਾ ਪਰਮੇਸ਼ੁਰ ਐਉਂ ਫ਼ਰਮਾਉਂਦਾ ਹੈ,—
ਪੀਓ, ਖੀਵੇ ਹੋ ਜਾਓ, ਉਲਟੀ ਕਰੋ, ਡਿੱਗ ਪਵੋ ਅਤੇ
ਫੇਰ ਨਾ ਉੱਠੋ, ਉਸ ਤਲਵਾਰ ਦੇ ਕਾਰਨ ਜਿਹੜੀ ਮੈਂ
ਤੁਹਾਡੇ ਵਿੱਚ ਘੱਲਾਂਗਾ ! ॥
੨੮ ਤਾਂ ਐਉਂ ਹੋਵੇਗਾ ਕਿ ਜੇ ਓਹ ਤੇਰੇ ਹੱਥੋਂ ਪੀਣ
ਲਈ ਕਟੋਰਾ ਲੈਣ ਤੋਂ ਇਨਕਾਰੀ ਹੋ ਜਾਣ ਤਾਂ ਤੂੰ
ਓਹਨਾਂ ਨੂੰ ਆਖੀਂ, ਸੈਨਾਂ ਦਾ ਯਹੋਵਾਹ ਐਉਂ
੨੯ ਫ਼ਰਮਾਉਂਦਾ ਹੈ, ਤੁਸੀਂ ਜ਼ਰੂਰ ਪੀਓਗੇ ! ੦ ਕਿਉਂ ਜੋ
ਵੇਖੋ, ਉਸ ਸ਼ਹਿਰ ਉੱਤੇ ਜਿਹੜਾ ਮੇਰੇ ਨਾਮ ਦਾ
ਅਖਵਾਉਂਦਾ ਹੈ ਮੈਂ ਬੁਰਿਆਈ ਲਿਆਉਣ ਲੱਗਾ।
ਕੀ ਤੁਸੀਂ ਸੱਚ ਮੁੱਚ ਸਜ਼ਾ ਤੋਂ ਬਿਨਾ ਛੁੱਟੋਗੇ ? ਤੁਸੀਂ
ਸਜ਼ਾ ਤੋਂ ਬਿਨਾ ਨਾ ਛੁੱਟੋਗੇ ਕਿਉਂ ਜੋ ਮੈਂ ਤਲਵਾਰ
ਨੂੰ ਧਰਤੀ ਦੇ ਸਾਰੇ ਵਾਸੀਆਂ ਉੱਤੇ ਸੱਦ ਰਿਹਾ ਹਾਂ,
੩੦ ਸੈਨਾਂ ਦੇ ਯਹੋਵਾਹ ਦਾ ਵਾਕ ਹੈ ੦ ਤੂੰ ਏਹਨਾਂ ਸਾਰੀਆਂ
ਗੱਲਾਂ ਦਾ ਓਹਨਾਂ ਦੇ ਵਿਰੁੱਧ ਅਗੰਮ ਵਾਚੀਂ ਅਤੇ
ਤੂੰ ਓਹਨਾਂ ਨੂੰ ਆਖ,—
ਯਹੋਵਾਹ ਉੱਚਿਆਈ ਤੋਂ ਗੱਜੇਗਾ,
ਅਤੇ ਆਪਣੇ ਪਵਿੱਤਰ ਨਿਵਾਸ ਤੋਂ ਆਪਣੀ ਅਵਾਜ਼
ਦੇਵੇਗਾ ।
ਉਹ ਬੜੇ ਜ਼ੋਰ ਨਾਲ ਆਪਣੀ ਚਰਾਂਦ ਉੱਤੇ
ਗੱਜੇਗਾ,
ਅਤੇ ਓਹਨਾਂ ਵਾਂਙੁ ਲਲਕਾਰੇਗਾ ਜਿਹੜੇ ਅੰਗੂਰਾਂ ਨੂੰ
ਮਿੱਧਦੇ ਹਨ,
ਧਰਤੀ ਦੇ ਸਾਰੇ ਵਸਨੀਕਾਂ ਦੇ ਵਿਰੁੱਧ ।
੩੧ ਧਰਤੀ ਦੇ ਕੰਢਿਆਂ ਤੀਕ ਇੱਕ ਸ਼ੋਰ ਅੱਪੜੇਗਾ,
ਕਿਉਂ ਜੋ ਯਹੋਵਾਹ ਦਾ ਕੌਮਾਂ ਨਾਲ ਝਗੜਾ ਹੈ,
ਓਹ ਸਾਰੇ ਬਸ਼ਰਾਂ ਦਾ ਨਿਆਉਂ ਕਰੇਗਾ,
ਅਤੇ ਦੁਸ਼ਟ ਤਲਵਾਰ ਦੇ ਹਵਾਲੇ ਕੀਤੇ ਜਾਣਗੇ,
ਯਹੋਵਾਹ ਦਾ ਵਾਕ ਹੈ ॥
੩੨ ਸੈਨਾਂ ਦਾ ਯਹੋਵਾਹ ਐਉਂ ਫ਼ਰਮਾਉਂਦਾ ਹੈ,—
ਵੇਖੋ, ਬੁਰਿਆਈ ਕੌਮ ਕੌਮ ਉੱਤੇ ਆ ਪਵੇਗੀ,
ਅਤੇ ਇੱਕ ਵੱਡਾ ਤੁਫ਼ਾਨ ਧਰਤੀ ਦੀਆਂ ਹੱਦਾਂ ਤੋਂ
ਉਠਾਇਆ ਜਾਵੇਗਾ !
੩੩ ਯਹੋਵਾਹ ਦੇ ਮਾਰੇ ਹੋਏ ਉਸ ਦਿਨ
ਧਰਤੀ ਦੇ ਇੱਕ ਕੰਢੇ ਤੋਂ ਦੂਜੇ ਕੰਢੇ ਤੀਕ ਪਏ
ਰਹਿਣਗੇ ।
ਓਹਨਾਂ ਲਈ ਸੋਗ ਨਾ ਹੋਵੇਗਾ,
ਓਹ ਨਾ ਇਕੱਠੇ ਕੀਤੇ ਜਾਣਗੇ, ਨਾ ਦੱਬੇ ਜਾਣਗੇ,
ਓਹ ਭੋਂ ਉੱਤੇ ਬਿਸ਼ਟਾ ਵਾਂਙੁ ਹੋਣਗੇ ॥
੩੪ ਹੇ ਆਜੜੀਓ, ਤੁਸੀਂ ਵਿਲਕੋ ਅਤੇ ਚਿੱਲਾਓ !
ਹੇ ਇੱਜੜ ਦੇ ਚੌਧਰੀਓ, ਤੁਸੀਂ ਸੁਆਹ ਵਿੱਚ
ਲੇਟੋ !

* ਅਰਥਾਤ ਬਾਬਲ ।

ਕਿਉਂ ਜੋ ਤੁਹਾਡੇ ਕਤਲ ਹੋਣ ਦੇ ਅਤੇ ਖਿਲਰਣ ਦੇ
ਦਿਨ ਪੂਰੇ ਹੋ ਗਏ.
ਅਤੇ ਤੁਸੀਂ ਇੱਕ ਚੰਗੇ ਭਾਂਡੇ ਵਾਂਙੁ ਡਿੱਗ ਪਓਗੇ ।
੩੫ ਆਜੜੀਆਂ ਲਈ ਨੱਸਣ ਦਾ ਮੌਕਾ ਜਾਂਦਾ ਰਿਹਾ,
ਅਤੇ ਇੱਜੜ ਦੇ ਚੌਧਰੀਆਂ ਲਈ ਕੋਈ ਬਚਾਓ ਨਾ
ਹੋਵੇਗਾ ।
੩੬ ਆਜੜੀਆਂ ਦੇ ਚਿੱਲਾਉਣ ਦੀ ਅਵਾਜ਼,
ਇੱਜੜ ਦੇ ਚੌਧਰੀਆਂ ਦਾ ਵਿਲਕਣਾ !
ਕਿਉਂ ਜੋ ਯਹੋਵਾਹ ਨੇ ਓਹਨਾਂ ਦੀਆਂ ਚਰਾਂਦਾ ਨੂੰ
ਉਜਾੜ ਦਿੱਤਾ ਹੈ ।
੩੭ ਸ਼ਾਂਤੀ ਦੀਆਂ ਚਰਾਂਦਾਂ ਉੱਜੜ ਗਈਆਂ ਹਨ,
ਯਹੋਵਾਹ ਦੇ ਡਾਢੇ ਕ੍ਰੋਧ ਦੇ ਕਾਰਨ ।
੩੮ ਬਬਰ ਸ਼ੇਰ ਵਾਂਙੁ ਉਸ ਆਪਣੇ ਘੁਰਨੇ ਨੂੰ ਛੱਡ ਦਿੱਤਾ
ਹੈ,
ਕਿਉਂ ਜੋ ਓਹਨਾਂ ਦਾ ਦੇਸ ਵਿਰਾਨ ਹੋ ਗਿਆ ਹੈ,
ਉਸ ਡਾਢੇ ਅਨ੍ਹੇਰ ਦੇ ਕਾਰਨ,
ਅਤੇ ਉਹ ਦੇ ਡਾਢੇ ਕ੍ਰੋਧ ਦੇ ਕਾਰਨ ॥

## ੨੬ ਯਿਰਮਿਯਾਹ ਦਾ ਹੈਕਲ ਅੱਗੇ ਅਗੰਮ ਵਾਕ

ਯਹੂਦਾਹ ਦੇ ਪਾਤਸ਼ਾਹ ਯਹੋਯਾਕੀਮ ਦੇ ਪੁੱਤ੍ਰ
ਯੋਸ਼ੀਯਾਹ ਦੇ ਰਾਜ ਦੇ ਅਰੰਭ ਵਿੱਚ ਏਹ ਬਚਨ
੨ ਯਹੋਵਾਹ ਵੱਲੋਂ ਆਇਆ ਕਿ ੦ ਯਹੋਵਾਹ ਐਉਂ
ਆਖਦਾ ਹੈ,—ਤੂੰ ਯਹੋਵਾਹ ਦੇ ਭਵਨ ਦੇ ਵੇਹੜੇ
ਵਿੱਚ ਖਲੋ ਅਤੇ ਯਹੂਦਾਹ ਦੇ ਸਾਰੇ ਸ਼ਹਿਰਾਂ ਨੂੰ
ਜਿਹੜੇ ਯਹੋਵਾਹ ਦੇ ਭਵਨ ਵਿੱਚ ਮੱਥਾ ਟੇਕਣ
ਆਉਂਦੇ ਹਨ ਓਹ ਸਾਰੀਆਂ ਗੱਲਾਂ ਜਿਨ੍ਹਾਂ ਦਾ ਮੈਂ
ਤੈਨੂੰ ਬੋਲਣ ਦਾ ਹੁਕਮ ਦਿਆਂ ਬੋਲ ਅਤੇ ਇੱਕ ਗੱਲ
੩ ਵੀ ਨਾ ਘਟਾਈਂ ੦ ਖਬਰੇ ਓਹ ਸੁਣਨ ਅਤੇ ਹਰ
ਮਨੁੱਖ ਆਪਣੇ ਬੁਰੇ ਰਾਹ ਤੋਂ ਮੁੜੇ ਅਤੇ ਮੈਂ ਉਸ
ਬੁਰਿਆਈ ਉੱਤੇ ਰੰਜ ਕਰਾਂ ਜਿਹੜੀ ਮੈਂ ਓਹਨਾਂ ਦੇ
ਬੁਰੇ ਕਰਤੱਬਾਂ ਦੇ ਕਾਰਨ ਓਹਨਾਂ ਨਾਲ ਕਰਨ ਲਈ
੪ ਸੋਚੀ ਹੈ ੦ ਤੂੰ ਓਹਨਾਂ ਨੂੰ ਆਖ, ਯਹੋਵਾਹ ਐਉਂ
ਫ਼ਰਮਾਉਂਦਾ ਹੈ,—ਜੇ ਤੁਸੀਂ ਮੇਰੀ ਨਾ ਸੁਣੋਗੇ ਕਿ
ਮੇਰੀ ਬਿਵਸਥਾ ਉੱਤੇ ਚੱਲੋ ਜਿਹੜੀ ਮੈਂ ਤੁਹਾਡੇ ਅੱਗੇ
੫ ਰੱਖੀ ਹੈ ੦ ਅਤੇ ਮੇਰੇ ਦਾਸਾਂ, ਮੇਰੇ ਨਬੀਆਂ ਦੀਆਂ
ਗੱਲਾਂ ਸੁਣੋ ਜਿਨ੍ਹਾਂ ਨੂੰ ਮੈਂ ਤੁਹਾਡੇ ਕੋਲ ਘੱਲਿਆ, ਹਾਂ,
ਸਗੋਂ ਜਤਨ ਨਾਲ* ਘੱਲਿਆ, ਪਰ ਤੁਸਾਂ ਨਾ
੬ ਸੁਣਿਆ ੦ ਤਦ ਮੈਂ ਏਸ ਭਵਨ ਨੂੰ ਸ਼ੀਲੋਹ ਵਾਂਙੁ
ਕਰ ਦਿਆਂਗਾ ਅਤੇ ਏਸ ਸ਼ਹਿਰ ਨੂੰ ਧਰਤੀ ਦੀਆਂ
ਸਾਰੀਆਂ ਕੌਮਾਂ ਲਈ ਇੱਕ ਸਰਾਪ ਬਣਾਵਾਂਗਾ ੦
੭ ਜਦ ਜਾਜਕਾਂ, ਨਬੀਆਂ ਅਤੇ ਸਾਰੇ ਲੋਕਾਂ ਨੇ
ਯਿਰਮਿਯਾਹ ਨੂੰ ਯਹੋਵਾਹ ਦੇ ਭਵਨ ਵਿੱਚ ਏਹ ਗੱਲਾਂ
੮ ਕਰਦੇ ਸੁਣਿਆ ੦ ਤਾਂ ਐਉਂ ਹੋਇਆ ਕਿ ਜਦ
ਯਿਰਮਿਯਾਹ ਏਹ ਸਾਰੀਆਂ ਗੱਲਾਂ ਮੁਕਾ ਚੁੱਕਾ ਜਿਨ੍ਹਾਂ
ਦਾ ਯਹੋਵਾਹ ਨੇ ਉਹ ਨੂੰ ਸਾਰੇ ਲੋਕਾਂ ਨਾਲ ਬੋਲਣ
ਦਾ ਹੁਕਮ ਦਿੱਤਾ ਸੀ ਤਾਂ ਜਾਜਕਾਂ, ਨਬੀਆਂ ਅਤੇ
ਸਾਰੇ ਲੋਕਾਂ ਨੇ ਉਹ ਨੂੰ ਫੜ ਲਿਆ ਅਤੇ ਆਖਿਆ
੯ ਕਿ ਤੂੰ ਜ਼ਰੂਰ ਮਰੇਂਗਾ ! ੦ ਤੂੰ ਯਹੋਵਾਹ ਦੇ ਨਾਮ ਉੱਤੇ
ਕਿਉਂ ਅਗੰਮ ਵਾਚਿਆ ਕਿ ਏਹ ਭਵਨ ਸ਼ੀਲੋਹ ਵਾਂਙੁ
ਹੋ ਜਾਵੇਗਾ ਅਤੇ ਏਹ ਸ਼ਹਿਰ ਬਰਬਾਦ ਅਤੇ
ਬੇਅਬਾਦ ਹੋ ਜਾਵੇਗਾ ? ਤਾਂ ਸਾਰੇ ਲੋਕ ਯਿਰਮਿਯਾਹ
ਕੋਲ ਯਹੋਵਾਹ ਦੇ ਭਵਨ ਵਿੱਚ ਇਕੱਠੇ ਹੋਏ ॥
੧੦ ਜਦ ਯਹੂਦਾਹ ਦੇ ਸਰਦਾਰਾਂ ਨੇ ਏਹ ਗੱਲਾਂ
ਸੁਣੀਆਂ ਤਾਂ ਓਹ ਪਾਤਸ਼ਾਹ ਦੇ ਮਹਿਲ ਵਿੱਚੋਂ
ਯਹੋਵਾਹ ਦੇ ਭਵਨ ਨੂੰ ਚੜ੍ਹ ਗਏ ਅਤੇ ਯਹੋਵਾਹ ਦੇ
੧੧ ਫਾਟਕ ਦੇ ਨਵੇਂ ਬੂਹੇ ਵਿੱਚ ਬੈਠ ਗਏ ੦ ਤਾਂ ਜਾਜਕਾਂ
ਅਤੇ ਨਬੀਆਂ ਨੇ ਸਰਦਾਰਾਂ ਅਤੇ ਸਾਰੇ ਲੋਕਾਂ ਨੂੰ
ਆਖਿਆ ਕਿ ਏਹ ਮਨੁੱਖ ਮੌਤ ਦੇ ਜੋਗ ਹੈ ਕਿਉਂ ਜੋ
ਏਸ ਨੇ ਏਸ ਸ਼ਹਿਰ ਦੇ ਵਿਖੇ ਅਗੰਮ ਵਾਚਿਆ ਜਿਵੇਂ
੧੨ ਤੁਸੀਂ ਆਪਣੀਂ ਕੰਨੀਂ ਸੁਣਿਆ ਹੈ ੦ ਤਦ
ਯਿਰਮਿਯਾਹ ਨੇ ਸਾਰੇ ਸਰਦਾਰਾਂ ਅਤੇ ਸਾਰੇ ਲੋਕਾਂ ਨੂੰ
ਆਖਿਆ ਕਿ ਯਹੋਵਾਹ ਨੇ ਮੈਨੂੰ ਘੱਲਿਆ ਕਿ ਏਸ
ਘਰ ਦੇ ਵਿਰੁੱਧ ਅਤੇ ਏਸ ਸ਼ਹਿਰ ਦੇ ਵਿਰੁੱਧ ਏਹਨਾਂ
ਸਾਰੀਆਂ ਗੱਲਾਂ ਲਈ ਜਿਹੜੀਆਂ ਤੁਸਾਂ ਸੁਣੀਆਂ ਹਨ
੧੩ ਅਗੰਮ ਵਾਚਾਂ ੦ ਹੁਣ ਤੁਸੀਂ ਆਪਣਿਆਂ ਰਾਹਾਂ
ਨੂੰ ਅਤੇ ਆਪਣੇ ਕਰਤੱਬਾਂ ਨੂੰ ਠੀਕ ਬਣਾਓ ਅਤੇ
ਯਹੋਵਾਹ ਆਪਣੇ ਪਰਮੇਸ਼ੁਰ ਦੀ ਅਵਾਜ਼ ਨੂੰ ਸੁਣੋ
ਅਤੇ ਯਹੋਵਾਹ ਉਸ ਬੁਰਿਆਈ ਤੋਂ ਪਛਤਾਵੇਗਾ
੧੪ ਜਿਹੜੀ ਉਹ ਤੁਹਾਡੇ ਵਿਰੁੱਧ ਬੋਲਿਆ ਸੀ ੦ ਪਰ ਮੇਰੇ

* ਇਬਰ., ਤੜਕੇ ਉੱਠ ਕੇ ।

ਵਿਖੇ ਵੇਖੋ, ਮੈਂ ਤੁਹਾਡੇ ਹੱਥ ਵਿੱਚ ਹਾਂ । ਜਿਵੇਂ ਤੁਹਾਡੀ
ਨਿਗਾਹ ਵਿੱਚ ਚੰਗਾ ਅਤੇ ਠੀਕ ਹੈ ਮੇਰੇ ਨਾਲ ਕਰੋ ੦
੧੫ ਪਰ ਜਾਣ ਲਓ, ਜੇ ਤੁਸੀਂ ਮੈਨੂੰ ਮਾਰ ਦਿਓਗੇ ਤਾਂ
ਤੁਸੀਂ ਬੇਦੋਸ਼ੇ ਦਾ ਖ਼ੂਨ ਆਪਣੇ ਉੱਤੇ ਅਤੇ ਏਸ
ਸ਼ਹਿਰ ਉੱਤੇ ਅਤੇ ਏਸ ਦੇ ਵਾਸੀਆਂ ਉੱਤੇ
ਲਿਆਓਗੇ ਕਿਉਂ ਜੋ ਏਹ ਸਚਿਆਈ ਹੈ ਭਈ
ਯਹੋਵਾਹ ਨੇ ਮੈਨੂੰ ਤੁਹਾਡੇ ਕੋਲ ਘੱਲਿਆ ਹੈ ਕਿ ਏਹ
੧੬ ਸਾਰੀਆਂ ਗੱਲਾਂ ਤੁਹਾਡੇ ਕੰਨਾਂ ਵਿੱਚ ਆਖਾਂ ੦ ਤਦ
ਸਰਦਾਰਾਂ ਨੇ ਅਤੇ ਸਾਰੇ ਲੋਕਾਂ ਨੇ ਜਾਜਕਾਂ ਅਤੇ
ਨਬੀਆਂ ਨੂੰ ਆਖਿਆ ਕਿ ਏਹ ਮਨੁੱਖ ਮੌਤ ਦੇ ਜੋਗ
ਨਹੀਂ ਕਿਉਂ ਜੋ ਏਹ ਯਹੋਵਾਹ ਸਾਡੇ ਪਰਮੇਸ਼ੁਰ
੧੭ ਦੇ ਨਾਮ ਉੱਤੇ ਸਾਡੇ ਨਾਲ ਬੋਲਿਆ ਹੈ ੦ ਤਾਂ ਦੇਸ
ਦੇ ਬਜ਼ੁਰਗਾਂ ਵਿੱਚੋਂ ਕਈ ਮਨੁੱਖ ਉੱਠੇ ਅਤੇ ਪਰਜਾ
੧੮ ਦੀ ਸਾਰੀ ਸਭਾ ਨੂੰ ਆਖਿਆ, ੦ ਮੀਕਾਹ ਮੋਰਸ਼ਤੀ
ਨੇ ਯਹੂਦਾਹ ਦੇ ਪਾਤਸ਼ਾਹ ਹਿਜ਼ਕੀਯਾਹ ਦੇ ਦਿਨਾਂ
ਵਿੱਚ ਅਗੰਮ ਵਾਚਿਆ । ਉਸ ਨੇ ਯਹੂਦਾਹ ਦੇ ਸਾਰੇ
ਲੋਕਾਂ ਨੂੰ ਆਖਿਆ, ਸੈਨਾਂ ਦਾ ਯਹੋਵਾਹ ਐਉਂ
ਫ਼ਰਮਾਉਂਦਾ ਹੈ,—

ਸੀਯੋਨ ਖੇਤ ਵਾਂਙੁ ਵਾਹਿਆ ਜਾਵੇਗਾ,
ਯਰੂਸ਼ਲਮ ਥੇਹ ਬਣ ਜਾਵੇਗਾ,
ਅਤੇ ਏਸ ਭਵਨ ਦਾ ਪਹਾੜ ਬਣ ਦੀ ਉੱਚਿਆਈ
ਹੋਵੇਗਾ ॥

੧੯ ਤਾਂ ਕੀ ਯਹੂਦਾਹ ਦੇ ਪਾਤਸ਼ਾਹ ਹਿਜ਼ਕੀਯਾਹ ਨੇ
ਅਤੇ ਸਾਰੇ ਯਹੂਦਾਹ ਨੇ ਉਹ ਨੂੰ ਮਾਰ ਦਿੱਤਾ ? ਕੀ
ਉਹ ਯਹੋਵਾਹ ਕੋਲੋਂ ਨਾ ਡਰਿਆ ਅਤੇ ਯਹੋਵਾਹ
ਅੱਗੇ ਮਿੰਨਤ ਨਾ ਕੀਤੀ ? ਅਤੇ ਕੀ ਯਹੋਵਾਹ ਉਸ
ਬੁਰਿਆਈ ਤੋਂ ਜਿਹੜੀ ਉਹ ਓਹਨਾਂ ਦੇ ਵਿਰੁੱਧ
ਬੋਲਿਆ ਸੀ ਨਾ ਪਛਤਾਇਆ ? ਐਉਂ ਅਸੀਂ
ਆਪਣੀਆਂ ਜਾਨਾਂ ਉੱਤੇ ਵੱਡੀ ਬੁਰਿਆਈ
੨੦ ਲਿਆਉਣ ਵਾਲੇ ਹੋਵਾਂਗੇ ੦ ਇੱਕ ਹੋਰ ਮਨੁੱਖ ਵੀ ਸੀ
ਜਿਹ ਨੇ ਯਹੋਵਾਹ ਦੇ ਨਾਮ ਉੱਤੇ ਅਗੰਮ ਵਾਚਿਆ,
ਉਹ ਸ਼ਮਅਯਾਹ ਦਾ ਪੁੱਤ੍ਰ ਊਰੀਯਾਹ ਕਿਰਯਥ-
ਯਆਰੀਮ ਦਾ ਸੀ । ਉਸ ਨੇ ਯਿਰਮਿਯਾਹ ਦੀਆਂ
ਸਾਰੀਆਂ ਗੱਲਾਂ ਵਾਂਙੁ ਏਸ ਸ਼ਹਿਰ ਦੇ ਵਿਰੁੱਧ ਅਤੇ
੨੧ ਏਸ ਦੇਸ ਦੇ ਵਿਰੁੱਧ ਅਗੰਮ ਵਾਚਿਆ ੦ ਜਦ
ਯਹੋਯਾਕੀਮ ਪਾਤਸ਼ਾਹ ਨੇ ਅਤੇ ਉਸ ਦੇ ਸਾਰੇ
ਸੂਰ ਬੀਰਾਂ ਅਤੇ ਸਾਰੇ ਸਰਦਾਰਾਂ ਨੇ ਉਸ ਦੀਆਂ
ਗੱਲਾਂ ਸੁਣੀਆਂ ਤਾਂ ਪਾਤਸ਼ਾਹ ਉਸ ਦੀ ਮੌਤ ਭਾਲਣ
ਲੱਗਾ ਅਤੇ ਜਦ ਊਰੀਯਾਹ ਨੇ ਸੁਣਿਆ ਤਾਂ ਉਹ ਡਰ
ਗਿਆ ਅਤੇ ਨੱਸ ਕੇ ਮਿਸਰ ਵਿੱਚ ਜਾ ਵੜਿਆ ੦
੨੨ ਤਾਂ ਯਹੋਯਾਕੀਮ ਪਾਤਸ਼ਾਹ ਨੇ ਮਨੁੱਖਾਂ ਨੂੰ ਮਿਸਰ ਵਿੱਚ
ਘੱਲਿਆ ਅਰਥਾਤ ਅਲਨਾਥਾਨ ਨੂੰ ਜਿਹੜਾ ਅਕਬੋਰ
ਦਾ ਪੁੱਤ੍ਰ ਸੀ ਅਤੇ ਉਹ ਦੇ ਨਾਲ ਹੋਰ ਮਨੁੱਖ ਵੀ
੨੩ ਮਿਸਰ ਨੂੰ ੦ ਓਹ ਊਰੀਯਾਹ ਨੂੰ ਮਿਸਰ ਤੋਂ ਬਾਹਰ
ਲਿਆਏ ਅਤੇ ਉਹ ਯਹੋਯਾਕੀਮ ਪਾਤਸ਼ਾਹ ਦੇ ਕੋਲ
ਲਿਆਂਦਾ ਗਿਆ । ਉਹ ਨੇ ਉਸ ਨੂੰ ਤਲਵਾਰ ਨਾਲ
ਮਾਰ ਦਿੱਤਾ ਅਤੇ ਉਸ ਦੀ ਲੋਥ ਆਮ ਲੋਕਾਂ ਦੇ
੨੪ ਕਬਰਸਤਾਨ ਵਿੱਚ ਸੁਟਵਾ ਦਿੱਤੀ ੦ ਪਰ ਸ਼ਾਫ਼ਾਨ ਦੇ
ਪੁੱਤ੍ਰ ਅਹੀਕਾਮ ਦਾ ਹੱਥ ਯਿਰਮਿਯਾਹ ਦੇ ਨਾਲ ਸੀ
ਭਈ ਓਹ ਉਹ ਨੂੰ ਲੋਕਾਂ ਦੇ ਹੱਥ ਵਿੱਚ ਮਾਰਨ ਲਈ
ਨਾ ਦੇਣ ॥

## ੨੭ ਬਾਬਲ ਦੀ ਟਹਿਲ ਕਰੋ

ਯਹੂਦਾਹ ਦੇ ਪਾਤਸ਼ਾਹ ਯੋਸ਼ੀਯਾਹ ਦੇ ਪੁੱਤ੍ਰ
ਯਹੋਯਾਕੀਮ ਦੀ ਪਾਤਸ਼ਾਹੀ ਦੇ ਅਰੰਭ ਵਿੱਚ ਯਹੋਵਾਹ
੨ ਵੱਲੋਂ ਯਿਰਮਿਯਾਹ ਨੂੰ ਏਹ ਬਚਨ ਆਇਆ ੦ ਅਤੇ
ਯਹੋਵਾਹ ਨੇ ਮੈਨੂੰ ਐਉਂ ਆਖਿਆ ਕਿ ਨਹਿਣ ਅਤੇ
ਜੂਲੇ ਆਪਣੇ ਲਈ ਬਣਾ ਅਤੇ ਓਹਨਾਂ ਨੂੰ ਆਪਣੀ
੩ ਧੌਣ ਉੱਤੇ ਰੱਖ ੦ ਅਤੇ ਓਹਨਾਂ ਨੂੰ ਅਦੋਮ ਦੇ ਰਾਜੇ
ਕੋਲ, ਮੋਆਬ ਦੇ ਰਾਜੇ, ਅੰਮੋਨੀਆਂ ਦੇ ਰਾਜੇ, ਸੂਰ ਦੇ
ਰਾਜੇ ਅਤੇ ਸੈਦਾ ਦੇ ਰਾਜੇ ਕੋਲ ਓਹਨਾਂ ਰਾਜਦੂਤਾਂ ਦੇ
ਹੱਥੀਂ ਘੱਲੀਂ ਜਿਹੜੇ ਯਰੂਸ਼ਲਮ ਵਿੱਚ ਯਹੂਦਾਹ
੪ ਦੇ ਪਾਤਸ਼ਾਹ ਸਿਦਕੀਯਾਹ ਕੋਲ ਆਏ ਹਨ ੦ ਤੂੰ
ਓਹਨਾਂ ਨੂੰ ਓਹਨਾਂ ਦੇ ਮਾਲਕਾਂ ਲਈ ਏਹ ਹੁਕਮ
ਦੇਈਂ ਕਿ ਸੈਨਾਂ ਦਾ ਯਹੋਵਾਹ ਇਸਰਾਏਲ ਦਾ
ਪਰਮੇਸ਼ੁਰ ਐਉਂ ਫ਼ਰਮਾਉਂਦਾ ਹੈ ਭਈ ਤੁਸਾਂ ਆਪਣੇ
੫ ਮਾਲਕਾਂ ਨੂੰ ਇਉਂ ਆਖਣਾ, ੦ ਮੈਂ ਧਰਤੀ ਨੂੰ,
ਆਦਮੀਆਂ ਨੂੰ ਅਤੇ ਡੰਗਰਾਂ ਨੂੰ ਜਿਹੜੇ ਧਰਤੀ ਉੱਤੇ
ਹਨ ਆਪਣੇ ਵੱਡੇ ਬਲ ਅਤੇ ਵਧਾਈ ਹੋਈ ਬਾਂਹ ਨਾਲ
ਬਣਾਇਆ । ਮੈਂ ਏਹ ਉਹ ਨੂੰ ਦਿੰਦਾ ਹਾਂ ਜਿਹੜਾ
੬ ਮੇਰੀ ਨਿਗਾਹ ਵਿੱਚ ਠੀਕ ਹੈ ੦ ਹੁਣ ਮੈਂ ਏਹ ਸਾਰੇ
ਦੇਸ ਆਪਣੇ ਟਹਿਲੂਏ ਬਾਬਲ ਦੇ ਪਾਤਸ਼ਾਹ

ਨਬੂਕਦਰੱਸਰ ਦੇ ਹੱਥ ਵਿੱਚ ਦੇ ਦਿੱਤੇ ਹਨ, ਨਾਲੇ
ਖੇਤ ਦੇ ਪਸੂ ਵੀ ਭਈ ਓਹ ਉਸ ਦੀ ਸੇਵਾ ਕਰਨ ੦
੭ ਸਾਰੀਆਂ ਕੌਮਾਂ ਉਹ ਦੀ ਅਤੇ ਉਹ ਦੇ ਪੁੱਤ੍ਰਾਂ ਪੋਤਿਆਂ
ਦੀ ਟਹਿਲ ਕਰਨਗੀਆਂ ਜਦ ਤੀਕ ਕਿ ਉਸ ਦੇ ਦੇਸ
ਦਾ ਵੇਲਾ ਨਾ ਆਵੇ, ਤਦ ਬਹੁਤ ਸਾਰੀਆਂ ਕੌਮਾਂ ਅਤੇ
ਵੱਡੇ ਵੱਡੇ ਪਾਤਸ਼ਾਹ ਆਣ ਕੇ ਉਸ ਨੂੰ ਗੁਲਾਮ
੮ ਬਣਾਉਣਗੇ ੦ ਅਤੇ ਐਉਂ ਹੋਵੇਗਾ ਕਿ ਜਿਹੜੀ ਕੌਮ
ਯਾ ਪਾਤਸ਼ਾਹੀ ਬਾਬਲ ਦੇ ਪਾਤਸ਼ਾਹ ਨਬੂਕਦਰੱਸਰ
ਦੀ ਟਹਿਲ ਨਾ ਕਰੇਗੀ ਅਤੇ ਆਪਣੀ ਧੌਣ ਬਾਬਲ
ਦੇ ਪਾਤਸ਼ਾਹ ਦੇ ਜੂਲੇ ਹੇਠ ਨਾ ਦੇਵੇਗੀ, ਯਹੋਵਾਹ ਦਾ
ਵਾਕ ਹੈ, ਮੈਂ ਉਸ ਕੌਮ ਨੂੰ ਤਲਵਾਰ, ਕਾਲ ਅਤੇ
ਬਵਾ ਨਾਲ ਸਜ਼ਾ ਦਿਆਂਗਾ ਐਥੋਂ ਤੀਕ ਕਿ ਮੈਂ ਉਹ
੯ ਦੇ ਹੱਥੋਂ ਉਸ ਦਾ ਨਾਸ ਕਰਵਾ ਦਿਆਂਗਾ ੦ ਤੁਸੀਂ
ਆਪਣੇ ਨਬੀਆਂ, ਆਪਣੇ ਫਾਲ ਪਾਉਣ ਵਾਲਿਆਂ,
ਸੁਫਨਾ ਵੇਖਣ ਵਾਲਿਆਂ, ਰਮਲੀਆਂ ਅਤੇ ਜਾਦੂਗਰਾਂ
ਦੀ ਨਾ ਸੁਣੋ ਜਿਹੜੇ ਤੁਹਾਨੂੰ ਆਖਦੇ ਹਨ ਕਿ ਤੁਸੀਂ
੧੦ ਬਾਬਲ ਦੇ ਪਾਤਸ਼ਾਹ ਦੀ ਟਹਿਲ ਨਾ ਕਰੋਗੇ ੦ ਓਹ
ਤਾਂ ਤੁਹਾਡੇ ਨਾਲ ਝੂਠੇ ਅਗੰਮ ਵਾਚਦੇ ਹਨ ਤਾਂ ਜੋ
ਤੁਹਾਨੂੰ ਤੁਹਾਡੀ ਭੂਮੀ ਵਿੱਚੋਂ ਦੂਰ ਲੈ ਜਾਣ ਅਤੇ ਮੈਂ
੧੧ ਤੁਹਾਨੂੰ ਹੱਕ ਦਿਆਂ ਅਤੇ ਤੁਸੀਂ ਮਿਟ ਜਾਓ ੦ ਉਹ
ਕੌਮ ਜਿਹੜੀ ਬਾਬਲ ਦੇ ਪਾਤਸ਼ਾਹ ਦੇ ਜੂਲੇ ਹੇਠ
ਆਪਣੀ ਧੌਣ ਦੇ ਦੇਵੇਗੀ ਅਤੇ ਉਸ ਦੀ ਟਹਿਲ
ਕਰੇਗੀ ਉਹ ਨੂੰ ਮੈਂ ਉਹ ਦੀ ਭੂਮੀ ਵਿੱਚ ਰਹਿਣ
ਦਿਆਂਗਾ ਭਈ ਉਸ ਨੂੰ ਵਾਹੇ ਅਤੇ ਉਸ ਵਿੱਚ ਵੱਸੇ,
ਯਹੋਵਾਹ ਦਾ ਵਾਕ ਹੈ ॥

੧੨ ਯਹੂਦਾਹ ਦੇ ਪਾਤਸ਼ਾਹ ਸਿਦਕੀਯਾਹ ਨੂੰ ਮੈਂ ਏਹ
ਸਾਰੀਆਂ ਗੱਲਾਂ ਬੋਲਿਆ ਕਿ ਬਾਬਲ ਦੇ ਪਾਤਸ਼ਾਹ
ਦੇ ਜੂਲੇ ਹੇਠ ਆਪਣੀਆਂ ਧੌਣਾਂ ਰੱਖੋ, ਉਸ ਦੀ ਅਤੇ
੧੩ ਉਸ ਦੇ ਲੋਕਾਂ ਦੀ ਟਹਿਲ ਕਰੋ ਅਤੇ ਜੀਵੋ ੦ ਤੂੰ ਅਤੇ
ਤੇਰੇ ਲੋਕ ਤਲਵਾਰ, ਕਾਲ ਅਤੇ ਬਵਾ ਨਾਲ ਕਿਉਂ
ਮਰੋਗੇ ਜਿਵੇਂ ਯਹੋਵਾਹ ਓਹਨਾਂ ਕੌਮਾਂ ਵਿਖੇ ਬੋਲਿਆ
ਜਿਹੜੀਆਂ ਬਾਬਲ ਦੇ ਪਾਤਸ਼ਾਹ ਦੀ ਟਹਿਲ ਨਾ
੧੪ ਕਰਨਗੀਆਂ ? ੦ ਓਹਨਾਂ ਨਬੀਆਂ ਦੀਆਂ ਗੱਲਾਂ ਨਾ
ਸੁਣੋ ਜਿਹੜੇ ਤੁਹਾਨੂੰ ਆਖਦੇ ਹਨ ਕਿ ਤੁਸੀਂ ਬਾਬਲ ਦੇ
ਪਾਤਸ਼ਾਹ ਦੀ ਟਹਿਲ ਨਾ ਕਰੋਗੇ ਕਿਉਂ ਜੋ ਓਹ
੧੫ ਤੁਹਾਡੇ ਲਈ ਝੂਠਾ ਅਗੰਮ ਵਾਚਦੇ ਹਨ ੦ ਮੈਂ
ਓਹਨਾਂ ਨੂੰ ਨਹੀਂ ਘੱਲਿਆ, ਯਹੋਵਾਹ ਦਾ ਵਾਕ ਹੈ,
ਪਰ ਓਹ ਮੇਰੇ ਨਾਮ ਉੱਤੇ ਝੂਠੇ ਅਗੰਮ ਵਾਚਦੇ ਹਨ
ਤਾਂ ਜੋ ਮੈਂ ਤੁਹਾਨੂੰ ਹੱਕ ਦਿਆਂ ਅਤੇ ਤੁਸੀਂ ਮਿਟ
ਜਾਓ, ਤੁਸੀਂ ਵੀ ਅਤੇ ਓਹ ਨਬੀ ਵੀ ਜਿਹੜੇ ਤੁਹਾਡੇ
ਲਈ ਅਗੰਮ ਵਾਚਦੇ ਹਨ ॥

੧੬ ਤਦ ਮੈਂ ਜਾਜਕਾਂ ਨਾਲ ਅਤੇ ਏਸ ਸਾਰੀ ਪਰਜਾ ਨਾਲ
ਗੱਲ ਕੀਤੀ ਕਿ ਯਹੋਵਾਹ ਐਉਂ ਫ਼ਰਮਾਉਂਦਾ ਹੈ,—
ਆਪਣੇ ਨਬੀਆਂ ਦੀਆਂ ਗੱਲਾਂ ਨਾ ਸੁਣੋ ਜਿਹੜੇ
ਤੁਹਾਡੇ ਲਈ ਅਗੰਮ ਵਾਚਦੇ ਹਨ ਅਤੇ ਆਖਦੇ ਹਨ,
ਵੇਖੋ, ਯਹੋਵਾਹ ਦੇ ਭਵਨ ਦੇ ਭਾਂਡੇ ਬਾਬਲ ਵਿੱਚੋਂ
ਛੇਤੀ ਨਾਲ ਮੁੜ ਲਿਆਂਦੇ ਜਾਣਗੇ । ਓਹ ਤਾਂ ਤੁਹਾਡੇ
੧੭ ਲਈ ਝੂਠੇ ਅਗੰਮ ਵਾਚਦੇ ਹਨ ੦ ਓਹਨਾਂ ਦੀ
ਨਾ ਸੁਣੋ ! ਬਾਬਲ ਦੇ ਪਾਤਸ਼ਾਹ ਦੀ ਟਹਿਲ ਕਰੋ
ਅਤੇ ਜੀਉਂਦੇ ਰਹੋ । ਏਹ ਸ਼ਹਿਰ ਕਿਉਂ ਬਰਬਾਦ
੧੮ ਹੋਵੇ ? ੦ ਪਰ ਜੇ ਓਹ ਨਬੀ ਹੋਣ ਅਤੇ ਯਹੋਵਾਹ ਦਾ
ਬਚਨ ਓਹਨਾਂ ਦੇ ਕੋਲ ਹੋਵੇ ਤਾਂ ਓਹ ਸੈਨਾਂ ਦੇ
ਯਹੋਵਾਹ ਅੱਗੇ ਸਿਫਾਰਸ਼ ਕਰਨ ਭਈ ਓਹ ਭਾਂਡੇ
ਜਿਹੜੇ ਯਹੋਵਾਹ ਦੇ ਭਵਨ ਵਿੱਚ ਅਤੇ ਯਹੂਦਾਹ ਦੇ
ਪਾਤਸ਼ਾਹ ਦੇ ਮਹਿਲ ਵਿੱਚ ਅਤੇ ਯਰੂਸ਼ਲਮ ਵਿੱਚ
ਰਹਿ ਗਏ ਹਨ ਓਹ ਬਾਬਲ ਵਿੱਚ ਨਾ ਲਿਆਂਦੇ
ਜਾਣ ॥

੧੯ ਸੈਨਾਂ ਦਾ ਯਹੋਵਾਹ ਐਉਂ ਫ਼ਰਮਾਉਂਦਾ ਹੈ,—
ਉਨ੍ਹਾਂ ਥੰਮ੍ਹਾਂ ਅਤੇ ਵੱਡੇ ਹੌਦ ਅਤੇ ਕੁਰਸੀਆਂ ਅਤੇ
ਬਾਕੀ ਭਾਂਡਿਆਂ ਦੇ ਵਿਖੇ ਜਿਹੜੇ ਏਸ ਸ਼ਹਿਰ ਵਿੱਚ
੨੦ ਬਚ ਰਹੇ ਹਨ ੦ ਜਿਨ੍ਹਾਂ ਨੂੰ ਬਾਬਲ ਦਾ ਪਾਤਸ਼ਾਹ
ਨਬੂਕਦਰੱਸਰ ਨਾ ਲੈ ਗਿਆ ਜਦ ਯਹੂਦਾਹ ਦੇ
ਪਾਤਸ਼ਾਹ ਯਹੋਯਾਕੀਮ ਦੇ ਪੁੱਤ੍ਰ ਯਕਾਨਯਾਹ ਨੂੰ ਅਤੇ
ਯਹੂਦਾਹ ਅਤੇ ਯਰੂਸ਼ਲਮ ਦੇ ਸਾਰੇ ਸ਼ਰੀਫ਼ਾਂ ਨੂੰ
ਯਰੂਸ਼ਲਮ ਵਿੱਚੋਂ ਅਸੀਰ ਕਰ ਕੇ ਬਾਬਲ ਨੂੰ ਲੈ
੨੧ ਗਿਆ ਸੀ ੦ ਹਾਂ, ਸੈਨਾਂ ਦਾ ਯਹੋਵਾਹ ਇਸਰਾਏਲ
ਦਾ ਪਰਮੇਸ਼ੁਰ ਓਹਨਾਂ ਭਾਂਡਿਆਂ ਵਿਖੇ ਜਿਹੜੇ
ਯਹੋਵਾਹ ਦੇ ਭਵਨ ਵਿੱਚ ਅਤੇ ਯਹੂਦਾਹ ਦੇ ਪਾਤਸ਼ਾਹ
ਦੇ ਮਹਿਲ ਅਤੇ ਯਰੂਸ਼ਲਮ ਵਿੱਚ ਰਹਿ ਗਏ ਹਨ
੨੨ ਐਉਂ ਆਖਦਾ ਹੈ, ੦ ਓਹ ਬਾਬਲ ਵਿੱਚ ਲੈ ਜਾਏ
ਜਾਣਗੇ ਅਤੇ ਉੱਥੇ ਉਸ ਦਿਨ ਤੀਕ ਕਿ ਮੈਂ ਓਹਨਾਂ
ਵੱਲ ਧਿਆਨ ਨਾ ਦਿਆਂ ਰਹਿਣਗੇ, ਯਹੋਵਾਹ ਦਾ

ਵਾਕ ਹੈ । ਤਾਂ ਮੈਂ ਓਹਨਾਂ ਨੂੰ ਲਿਆਵਾਂਗਾ ਅਤੇ ਮੁੜ
ਏਸ ਅਸਥਾਨ ਵਿੱਚ ਰੱਖਾਂਗਾ ॥

## ੨੮ ਯਿਰਮਿਯਾਹ ਅਤੇ ਹਨਨਯਾਹ ਨਬੀ

ਤਾਂ ਐਉਂ ਹੋਇਆ ਕਿ ਉੱਸੇ ਵਰ੍ਹੇ ਯਹੂਦਾਹ ਦੇ
ਪਾਤਸ਼ਾਹ ਸਿਦਕੀਯਾਹ ਦੀ ਪਾਤਸ਼ਾਹੀ ਦੇ ਅਰੰਭ
ਵਿੱਚ ਚੌਥੇ ਵਰ੍ਹੇ ਦੇ ਪੰਜਵੇਂ ਮਹੀਨੇ ਅੱਜ਼ੂਰ ਦੇ ਪੁੱਤ੍ਰ
ਹਨਨਯਾਹ ਨਬੀ ਨੇ ਜਿਹੜਾ ਗਿਬਓਨ ਦਾ ਸੀ
ਯਹੋਵਾਹ ਦੇ ਭਵਨ ਵਿੱਚ ਜਾਜਕਾਂ ਦੇ ਅਤੇ ਸਾਰੇ ਲੋਕਾਂ
੨ ਦੇ ਵੇਖਦਿਆਂ ਮੈਨੂੰ ਆਖਿਆ, ੦ ਸੈਨਾਂ ਦਾ ਯਹੋਵਾਹ
ਇਸਰਾਏਲ ਦਾ ਪਰਮੇਸ਼ੁਰ ਐਉਂ ਫ਼ਰਮਾਉਂਦਾ ਹੈ ਕਿ
ਮੈਂ ਬਾਬਲ ਦੇ ਪਾਤਸ਼ਾਹ ਦੇ ਜੂਲੇ ਨੂੰ ਭੰਨ ਦਿੱਤਾ
੩ ਹੈ ! ੦ ਪੂਰੇ ਦੋਂਹੁ ਵਰਿਹਾਂ ਤੀਕ ਮੈਂ ਯਹੋਵਾਹ ਦੇ
ਭਵਨ ਦੇ ਸਾਰੇ ਭਾਂਡੇ ਜਿਹੜੇ ਬਾਬਲ ਦੇ ਪਾਤਸ਼ਾਹ
ਨਬੂਕਦਰੱਸਰ ਏਸ ਅਸਥਾਨ ਵਿੱਚੋਂ ਲੈ ਕੇ ਬਾਬਲ
ਵਿੱਚ ਲੈ ਗਿਆ ਹੈ ਏਸ ਅਸਥਾਨ ਨੂੰ ਮੁੜ
੪ ਲਿਆਵਾਂਗਾ ੦ ਅਤੇ ਯਹੂਦਾਹ ਦੇ ਪਾਤਸ਼ਾਹ
ਯਹੋਯਾਕੀਮ ਦੇ ਪੁੱਤ੍ਰ ਯਕਾਨਯਾਹ ਨੂੰ ਅਤੇ ਯਹੂਦਾਹ
ਦੇ ਸਾਰੇ ਅਸੀਰਾਂ ਨੂੰ ਜਿਹੜੇ ਬਾਬਲ ਨੂੰ ਗਏ ਮੈਂ ਮੁੜ
ਏਸ ਅਸਥਾਨ ਵਿੱਚ ਲੈ ਆਵਾਂਗਾ, ਯਹੋਵਾਹ ਦਾ
ਵਾਕ ਹੈ, ਕਿਉਂ ਜੋ ਮੈਂ ਬਾਬਲ ਦੇ ਪਾਤਸ਼ਾਹ ਦੇ ਜੂਲੇ
ਨੂੰ ਭੰਨ ਦਿਆਂਗਾ ॥

੫ ਤਦ ਯਿਰਮਿਯਾਹ ਨਬੀ ਹਨਨਯਾਹ ਨਬੀ ਨੂੰ
ਜਾਜਕਾਂ ਦੇ ਵੇਖਦਿਆਂ ਅਤੇ ਸਾਰੇ ਲੋਕਾਂ ਦੇ ਵੇਖਦਿਆਂ
ਜਿਹੜੇ ਯਹੋਵਾਹ ਦੇ ਭਵਨ ਵਿੱਚ ਖਲੋਤੇ ਸਨ
੬ ਬੋਲਿਆ ੦ ਤੇ ਯਿਰਮਿਯਾਹ ਨਬੀ ਨੇ ਆਖਿਆ
ਆਮੀਨ ! ਕਾਸ਼ ਕਿ ਯਹੋਵਾਹ ਏਵੇਂ ਹੀ ਕਰੇ !
ਯਹੋਵਾਹ ਤੇਰੀਆਂ ਗੱਲਾਂ ਨੂੰ ਜਿਨ੍ਹਾਂ ਦਾ ਤੈਂ ਅਗੰਮ
ਵਾਚਿਆ ਹੈ ਪੂਰਾ ਕਰੇ ਅਤੇ ਯਹੋਵਾਹ ਦੇ ਭਵਨ ਦੇ
ਭਾਂਡੇ ਅਤੇ ਸਾਰੇ ਅਸੀਰਾਂ ਨੂੰ ਬਾਬਲ ਵਿੱਚੋਂ ਏਸ
੭ ਅਸਥਾਨ ਨੂੰ ਮੋੜ ਲੈ ਆਵੇ ! ੦ ਤਦ ਵੀ ਏਹ ਗੱਲ
ਸੁਣ ਜਿਹੜੀ ਮੈਂ ਤੇਰੇ ਕੰਨਾਂ ਵਿੱਚ ਅਤੇ ਸਾਰੇ ਲੋਕਾਂ
੮ ਦੇ ਕੰਨਾਂ ਵਿੱਚ ਆਖਾਂ ੦ ਓਹਨਾਂ ਨਬੀਆਂ ਨੇ ਜਿਹੜੇ
ਪੁਰਾਣੇ ਸਮਿਆਂ ਵਿੱਚ ਮੈਥੋਂ ਅਤੇ ਤੈਥੋਂ ਪਹਿਲਾਂ
ਸਨ ਬਹੁਤਿਆਂ ਦੇਸਾਂ ਅਤੇ ਵੱਡੀਆਂ ਪਾਤਸ਼ਾਹੀਆਂ
ਦੇ ਵਿਰੁੱਧ ਲੜਾਈ, ਬੁਰਿਆਈ ਅਤੇ ਬਵਾ ਲਈ
੯ ਅਗੰਮ ਵਾਚਿਆ ੦ ਉਹ ਨਬੀ ਜਿਹੜਾ ਸ਼ਾਂਤੀ ਲਈ
ਅਗੰਮ ਵਾਚਦਾ ਹੈ, ਜਦ ਉਸ ਨਬੀ ਦੀ ਗੱਲ ਪੂਰੀ
ਹੋਵੇਗੀ ਤਦ ਜਾਣਿਆ ਜਾਵੇਗਾ ਕਿ ਉਹ ਨਬੀ ਨੂੰ ਸੱਚ
੧੦ ਮੁੱਚ ਯਹੋਵਾਹ ਨੇ ਘੱਲਿਆ ਸੀ ੦ ਤਾਂ ਹਨਨਯਾਹ ਨਬੀ
ਨੇ ਯਿਰਮਿਯਾਹ ਨਬੀ ਦੀ ਧੌਣ ਉੱਤੋਂ ਜੂਲਾ ਲਾਹਿਆ
੧੧ ਅਤੇ ਉਹ ਨੂੰ ਭੰਨ ਦਿੱਤਾ ੦ ਤਾਂ ਹਨਨਯਾਹ ਨੇ ਸਾਰੇ
ਲੋਕਾਂ ਦੇ ਵੇਖਦਿਆਂ ਆਖਿਆ ਕਿ ਯਹੋਵਾਹ ਐਉਂ
ਫ਼ਰਮਾਉਂਦਾ ਹੈ,—ਏਵੇਂ ਮੈਂ ਬਾਬਲ ਦੇ ਪਾਤਸ਼ਾਹ
ਨਬੂਕਦਰੱਸਰ ਦਾ ਜੂਲਾ ਸਾਰੀਆਂ ਕੌਮਾਂ ਦੀ ਧੌਣ
ਉੱਤੋਂ ਪੂਰੇ ਦੋਂਹੁ ਵਰਿਹਾਂ ਵਿੱਚ ਭੰਨ ਦਿਆਂਗਾ ! ਤਾਂ
ਯਿਰਮਿਯਾਹ ਨਬੀ ਆਪਣੇ ਰਾਹ ਚੱਲਿਆ ਗਿਆ ॥
੧੨ ਜਦ ਹਨਨਯਾਹ ਨਬੀ ਨੇ ਯਿਰਮਿਯਾਹ ਨਬੀ ਦੀ
ਧੌਣ ਉੱਤੋਂ ਜੂਲਾ ਭੰਨ ਦਿੱਤਾ ਤਾਂ ਉਸ ਦੇ ਪਿੱਛੋਂ
ਯਹੋਵਾਹ ਦਾ ਬਚਨ ਯਿਰਮਿਯਾਹ ਕੋਲ ਆਇਆ, ੦
੧੩ ਜਾਹ ਅਤੇ ਹਨਨਯਾਹ ਨੂੰ ਆਖ ਕਿ ਯਹੋਵਾਹ ਐਉਂ
ਆਖਦਾ ਹੈ, ਤੈਂ ਲੱਕੜੀ ਦੇ ਜੂਲੇ ਤਾਂ ਭੰਨ ਦਿੱਤੇ ਹਨ
੧੪ ਪਰ ਤੈਂ ਉਨ੍ਹਾਂ ਦੇ ਥਾਂ ਲੋਹੇ ਦੇ ਜੂਲੇ ਬਣਾਏ ੦ ਕਿਉਂ
ਜੋ ਇਸਰਾਏਲ ਦਾ ਪਰਮੇਸ਼ੁਰ ਸੈਨਾਂ ਦਾ ਯਹੋਵਾਹ
ਐਉਂ ਫ਼ਰਮਾਉਂਦਾ ਹੈ ਕਿ ਮੈਂ ਲੋਹੇ ਦਾ ਜੂਲਾ ਇਨ੍ਹਾਂ
ਸਾਰੀਆਂ ਕੌਮਾਂ ਦੀ ਧੌਣ ਉੱਤੇ ਰੱਖਿਆ ਹੈ ਕਿ ਓਹ
ਬਾਬਲ ਦੇ ਪਾਤਸ਼ਾਹ ਨਬੂਕਦਰੱਸਰ ਦੀ ਟਹਿਲ
ਕਰਨ ਅਤੇ ਓਹ ਉਸ ਦੀ ਟਹਿਲ ਕਰਨਗੀਆਂ,
ਨਾਲੇ ਮੈਂ ਉਹ ਨੂੰ ਖੇਤ ਦੇ ਪਸੂ ਵੀ ਦੇ ਦਿੱਤੇ ਹਨ ੦
੧੫ ਤਾਂ ਯਿਰਮਿਯਾਹ ਨਬੀ ਨੇ ਹਨਨਯਾਹ ਨਬੀ ਨੂੰ
ਆਖਿਆ, ਹਨਨਯਾਹ, ਜ਼ਰਾ ਸੁਣ ਤਾਂ । ਯਹੋਵਾਹ
ਨੇ ਤੈਨੂੰ ਨਹੀਂ ਘੱਲਿਆ, ਤੂੰ ਤਾਂ ਏਸ ਪਰਜਾ ਨੂੰ ਝੂਠੀ
੧੬ ਆਸ ਦਿੰਦਾ ਹੈਂ ੦ ਏਸ ਲਈ ਯਹੋਵਾਹ ਐਉਂ
ਫ਼ਰਮਾਉਂਦਾ ਹੈ,—ਵੇਖ, ਮੈਂ ਤੈਨੂੰ ਭੂਮੀ ਦੀ ਪਰਤ
ਉੱਤੋਂ ਕੱਢ ਦਿਆਂਗਾ । ਤੂੰ ਏਸੇ ਵਰ੍ਹੇ ਮਰ ਜਾਵੇਂਗਾ
ਕਿਉਂ ਜੋ ਤੂੰ ਯਹੋਵਾਹ ਦੇ ਵਿਰੁੱਧ ਆਕੀ ਪੁਣੇ ਨਾਲ
੧੭ ਬੋਲਿਆ ਹੈਂ ! ੦ ਸੋ ਹਨਨਯਾਹ ਨਬੀ ਉਸੇ ਵਰ੍ਹੇ ਦੇ
ਸੱਤਵੇਂ ਮਹੀਨੇ ਮਰ ਗਿਆ ॥

## ੨੯ ਅਸੀਰਾਂ ਲਈ ਯਿਰਮਿਯਾਹ ਦੀ ਪੱਤ੍ਰੀ

ਏਹ ਉਸ ਪੱਤ੍ਰੀ ਦੀਆਂ ਗੱਲਾਂ ਹਨ ਜਿਹੜੀ
ਯਿਰਮਿਯਾਹ ਨਬੀ ਨੇ ਯਰੂਸ਼ਲਮ ਤੋਂ ਅਸੀਰੀ ਦੇ

ਰਹਿੰਦੇ ਬਜ਼ੁਰਗਾਂ, ਜਾਜਕਾਂ, ਨਬੀਆਂ ਅਤੇ ਸਾਰੇ
ਲੋਕਾਂ ਨੂੰ ਘੱਲੀ ਜਿਨ੍ਹਾਂ ਨੂੰ ਨਬੂਕਦਰੱਸਰ ਯਰੂਸ਼ਲਮ
੨ ਵਿੱਚੋਂ ਬਾਬਲ ਨੂੰ ਅਸੀਰ ਕਰ ਕੇ ਲੈ ਗਿਆ ੦ ਏਸ
ਤੋਂ ਪਿੱਛੋਂ ਕਿ ਯਕਾਨਯਾਹ ਪਾਤਸ਼ਾਹ, ਰਾਜ ਮਾਤਾ, ਤੇ
ਖੁਸਰੇ ਤੇ ਸਰਦਾਰ, ਲੋਹਾਰ ਤੇ ਤਰਖਾਣ ਯਹੂਦਾਹ ਤੇ
੩ ਯਰੂਸ਼ਲਮ ਵਿੱਚੋਂ ਨਿੱਕਲ ਗਏ ਸਨ ੦ ਉਸ ਨੇ
ਸ਼ਾਫਾਨ ਦੇ ਪੁੱਤ੍ਰ ਅਲਆਸਾਹ ਅਤੇ ਹਿਲਕੀਯਾਹ
ਦੇ ਪੁੱਤ੍ਰ ਗਮਰਯਾਹ ਦੇ ਹੱਥੀਂ ਏਹ ਪੱਤ੍ਰੀ ਘੱਲੀ ਜਿਨ੍ਹਾਂ
ਨੂੰ ਯਹੂਦਾਹ ਦੇ ਪਾਤਸ਼ਾਹ ਸਿਦਕੀਯਾਹ ਨੇ ਬਾਬਲ
ਵਿੱਚ ਬਾਬਲ ਦੇ ਪਾਤਸ਼ਾਹ ਨਬੂਕਦਰੱਸਰ ਕੋਲ
੪ ਘੱਲਿਆ ੦ ਕਿ ਸੈਨਾਂ ਦਾ ਯਹੋਵਾਹ ਇਸਰਾਏਲ ਦਾ
ਪਰਮੇਸ਼ੁਰ ਉਹਨਾਂ ਸਾਰਿਆਂ ਅਸੀਰਾਂ ਨੂੰ ਜਿਨ੍ਹਾਂ ਨੂੰ ਮੈਂ
ਯਰੂਸ਼ਲਮ ਵਿੱਚੋਂ ਅਸੀਰ ਕਰ ਕੇ ਬਾਬਲ ਨੂੰ
੫ ਘੱਲਿਆ ਹੈ ਐਉਂ ਫ਼ਰਮਾਉਂਦਾ ਹੈ,—੦ ਤੁਸੀਂ ਘਰ
ਬਣਾਓ ਅਤੇ ਉਹਨਾਂ ਵਿੱਚ ਵੱਸੋ ਅਤੇ ਬਾਗ ਲਾਓ
੬ ਅਤੇ ਉਹਨਾਂ ਦੇ ਮੇਵੇ ਖਾਓ ੦ ਤੁਸੀਂ ਤੀਵੀਆਂ
ਵਿਆਹੋ ਅਤੇ ਪੁੱਤ੍ਰ ਧੀਆਂ ਪੈਦਾ ਕਰੋ ਅਤੇ ਆਪਣੇ
ਪੁੱਤ੍ਰਾਂ ਲਈ ਤੀਵੀਆਂ ਵਿਆਹੋ ਅਤੇ ਆਪਣੀਆਂ
ਧੀਆਂ ਨੂੰ ਮਨੁੱਖਾਂ ਨੂੰ ਦਿਓ ਕਿ ਉਹ ਪੁੱਤ੍ਰ ਧੀਆਂ
ਜਣਨ ਅਤੇ ਉੱਥੇ ਤੁਸੀਂ ਵਧ ਜਾਓ ਅਤੇ ਘਟੋ
੭ ਨਾ ੦ ਅਤੇ ਉਸ ਸ਼ਹਿਰ ਲਈ ਸ਼ਾਂਤੀ ਭਾਲੋ ਜਿੱਥੇ
ਮੈਂ ਤੁਹਾਨੂੰ ਅਸੀਰ ਕਰ ਕੇ ਘੱਲਿਆ ਹੈ ਅਤੇ ਉਸ
ਦੇ ਕਾਰਨ ਯਹੋਵਾਹ ਅੱਗੇ ਪ੍ਰਾਰਥਨਾ ਕਰੋ ਕਿਉਂ ਜੋ
੮ ਉਹ ਦੀ ਸ਼ਾਂਤੀ ਵਿੱਚ ਤੁਹਾਡੀ ਸ਼ਾਂਤੀ ਹੈ ੦ ਕਿਉਂ ਜੋ
ਸੈਨਾਂ ਦਾ ਯਹੋਵਾਹ ਇਸਰਾਏਲ ਦਾ ਪਰਮੇਸ਼ੁਰ ਐਉਂ
ਫ਼ਰਮਾਉਂਦਾ ਹੈ ਕਿ ਤੁਹਾਡੇ ਨਬੀ ਜਿਹੜੇ ਤੁਹਾਡੇ
ਵਿੱਚ ਹਨ ਅਤੇ ਤੁਹਾਡੇ ਫ਼ਾਲ ਪਾਉਣ ਵਾਲੇ ਤੁਹਾਨੂੰ
ਕੁਰਾਹੇ ਨਾ ਪਾਉਣ ਅਤੇ ਆਪਣੇ ਸੁਫਨੇ ਜਿਹੜੇ
੯ ਤੁਸੀਂ ਵੇਖਦੇ ਹੋ ਨਾ ਮੰਨੋ ੦ ਕਿਉਂ ਜੋ ਉਹ ਮੇਰੇ ਨਾਮ
ਉੱਤੇ ਝੂਠੇ ਅਗੰਮ ਵਾਚਦੇ ਹਨ, ਮੈਂ ਉਹਨਾਂ ਨੂੰ ਨਹੀਂ
ਘੱਲਿਆ, ਯਹੋਵਾਹ ਦਾ ਵਾਕ ਹੈ ॥
੧੦ ਯਹੋਵਾਹ ਐਉਂ ਫ਼ਰਮਾਉਂਦਾ ਹੈ ਕਿ ਜਦ ਬਾਬਲ
ਲਈ ਸੱਤਰ ਵਰ੍ਹੇ ਪੂਰੇ ਹੋ ਜਾਣਗੇ ਮੈਂ ਤੁਹਾਡੀ ਖ਼ਬਰ
ਲਵਾਂਗਾ ਅਤੇ ਮੈਂ ਤੁਹਾਨੂੰ ਏਸ ਅਸਥਾਨ ਉੱਤੇ ਫੇਰ
ਲਿਆ ਕੇ ਆਪਣੀ ਭਲਿਆਈ ਦੀ ਗੱਲ ਪੂਰੀ
੧੧ ਕਰਾਂਗਾ ੦ ਮੈਂ ਤਾਂ ਆਪਣੀਆਂ ਸੋਚਾਂ ਨੂੰ ਜਿਹੜੀਆਂ
ਤੁਹਾਡੇ ਵਿਖੇ ਸੋਚਦਾ ਹਾਂ ਜਾਣਦਾ ਹਾਂ, ਯਹੋਵਾਹ
ਦਾ ਵਾਕ ਹੈ, ਸ਼ਾਂਤੀ ਦੀਆਂ ਸੋਚਾਂ, ਬੁਰਿਆਈ ਦੀਆਂ
ਨਹੀਂ ਭਈ ਮੈਂ ਤੁਹਾਨੂੰ ਛੇਕੜ ਨੂੰ ਆਸ ਦਆਵਾਂ ੦
੧੨ ਤਦ ਤੁਸੀਂ ਮੈਨੂੰ ਪੁਕਾਰੋਗੇ ਅਤੇ ਜਾ ਕੇ ਮੈਥੋਂ ਪ੍ਰਾਰਥਨਾ
੧੩ ਕਰੋਗੇ ਤੇ ਮੈਂ ਤੁਹਾਡੀ ਸੁਣਾਂਗਾ ੦ ਤੁਸੀਂ ਮੈਨੂੰ ਭਾਲੋਗੇ
ਅਤੇ ਲੱਭੋਗੇ, ਜਦ ਤੁਸੀਂ ਆਪਣੇ ਸਾਰੇ ਦਿਲ ਨਾਲ
੧੪ ਮੈਨੂੰ ਭਾਲੋਗੇ ੦ ਮੈਂ ਤੁਹਾਨੂੰ ਲੱਭਾਂਗਾ, ਯਹੋਵਾਹ ਦਾ
ਵਾਕ ਹੈ, ਮੈਂ ਤੁਹਾਡੀ ਅਸੀਰੀ ਨੂੰ ਮੁਕਾ ਦਿਆਂਗਾ
ਅਤੇ ਮੈਂ ਤੁਹਾਨੂੰ ਸਾਰੀਆਂ ਕੌਮਾਂ ਵਿੱਚੋਂ ਅਤੇ ਸਾਰਿਆਂ
ਥਾਵਾਂ ਵਿੱਚੋਂ ਜਿੱਥੇ ਮੈਂ ਤੁਹਾਨੂੰ ਹੱਕ ਦਿੱਤਾ ਸੀ
ਇਕੱਠਾ ਕਰਾਂਗਾ, ਯਹੋਵਾਹ ਦਾ ਵਾਕ ਹੈ, ਅਤੇ ਮੈਂ
ਤੁਹਾਨੂੰ ਏਸ ਥਾਂ ਨੂੰ ਮੋੜ ਲਿਆਵਾਂਗਾ ਜਿੱਥੋਂ ਮੈਂ
ਤੁਹਾਨੂੰ ਅਸੀਰ ਕਰਵਾਇਆ ਸੀ ॥
੧੫ ਤੁਸਾਂ ਜੋ ਆਖਿਆ ਹੈ ਕਿ ਯਹੋਵਾਹ ਨੇ ਸਾਡੇ
੧੬ ਲਈ ਬਾਬਲ ਵਿੱਚ ਨਬੀ ਕਾਇਮ ਕੀਤੇ ਹਨ ੦ ਏਸ
ਲਈ ਯਹੋਵਾਹ ਉਸ ਪਾਤਸ਼ਾਹ ਦੇ ਵਿਖੇ ਜਿਹੜਾ
ਦਾਊਦ ਦੇ ਸਿੰਘਾਸਣ ਉੱਤੇ ਬਿਰਾਜਮਾਨ ਹੈ ਅਤੇ
ਸਾਰੀ ਪਰਜਾ ਦੇ ਵਿਖੇ ਜਿਹੜੀ ਏਸ ਸ਼ਹਿਰ ਵਿੱਚ
ਵੱਸਦੀ ਹੈ ਅਤੇ ਤੁਹਾਡੇ ਭਰਾਵਾਂ ਦੇ ਵਿਖੇ ਜਿਹੜੇ
ਤੁਹਾਡੇ ਨਾਲ ਅਸੀਰ ਹੋ ਕੇ ਬਾਹਰ ਨਹੀਂ ਗਏ ਐਉਂ
੧੭ ਫ਼ਰਮਾਉਂਦਾ ਹੈ, ੦ ਵੇਖੋ, ਮੈਂ ਉਹਨਾਂ ਵਿੱਚ ਤਲਵਾਰ,
ਕਾਲ ਅਤੇ ਬਵਾ ਨੂੰ ਘੱਲਾਂਗਾ, ਸੈਨਾਂ ਦਾ ਯਹੋਵਾਹ
ਐਉਂ ਆਖਦਾ ਹੈ, ਮੈਂ ਉਹਨਾਂ ਨੂੰ ਸੜੀਆਂ ਹੋਈਆਂ
ਹਜੀਰਾਂ ਵਾਂਙੁ ਬਣਾਵਾਂਗਾ ਜਿਹੜੀਆਂ ਖਰਾਬ ਹੋਣ ਦੇ
੧੮ ਕਾਰਨ ਖਾਧੀਆਂ ਨਹੀਂ ਜਾਂਦੀਆਂ ੦ ਮੈਂ ਤਲਵਾਰ,
ਕਾਲ ਅਤੇ ਬਵਾ ਨਾਲ ਉਹਨਾਂ ਦਾ ਪਿੱਛਾ ਕਰਾਂਗਾ । ਮੈਂ
ਉਹਨਾਂ ਨੂੰ ਧਰਤੀ ਦੀਆਂ ਸਾਰੀਆਂ ਪਾਤਸ਼ਾਹੀਆਂ
ਲਈ ਇੱਕ ਭੈ ਬਣਾਵਾਂਗਾ ਅਤੇ ਉਹ ਉਨ੍ਹਾਂ ਸਾਰੀਆਂ
ਕੌਮਾਂ ਵਿੱਚ ਜਿਨ੍ਹਾਂ ਵਿੱਚ ਮੈਂ ਉਹਨਾਂ ਨੂੰ ਹੱਕ ਦਿਆਂਗਾ
ਸਰਾਪ, ਹੌਲ ਅਤੇ ਨੱਕ ਚੜ੍ਹਾਉਣ ਅਰ ਨਿੰਦਿਆ ਦਾ
੧੯ ਕਾਰਨ ਹੋਣਗੇ ੦ ਏਸ ਲਈ ਜੋ ਉਹਨਾਂ ਮੇਰੀਆਂ ਗੱਲਾਂ
ਨਹੀਂ ਸੁਣੀਆਂ, ਯਹੋਵਾਹ ਦਾ ਵਾਕ ਹੈ, ਮੈਂ ਆਪਣੇ
ਦਾਸਾਂ, ਆਪਣੇ ਨਬੀਆਂ ਨੂੰ ਉਹਨਾਂ ਕੋਲ ਘੱਲਿਆ,
ਸਗੋਂ ਜਤਨ ਨਾਲ ਉਨ੍ਹਾਂ ਨੂੰ ਘੱਲਿਆ, ਪਰ ਤੁਸਾਂ ਨਾ
੨੦ ਸੁਣਿਆ, ਯਹੋਵਾਹ ਦਾ ਵਾਕ ਹੈ ੦ ਸੋ ਹੇ ਸਾਰੇ
ਅਸੀਰੋ, ਜਿਨ੍ਹਾਂ ਨੂੰ ਮੈਂ ਯਰੂਸ਼ਲਮ ਵਿੱਚੋਂ ਬਾਬਲ ਨੂੰ

੨੧ ਘੱਲਿਆ, ਯਹੋਵਾਹ ਦਾ ਬਚਨ ਸੁਣੋ ੦ ਸੈਨਾਂ ਦਾ
ਯਹੋਵਾਹ ਇਸਰਾਏਲ ਦਾ ਪਰਮੇਸ਼ੁਰ ਐਉਂ ਫ਼ਰਮਾਉਂਦਾ
ਹੈ,—ਵੇਖੋ, ਮੈਂ ਕੋਲਾਯਾਹ ਦੇ ਪੁੱਤ੍ਰ ਅਹਾਬ ਨੂੰ ਅਤੇ
ਮਾਸੇਯਾਹ ਦੇ ਪੁੱਤ੍ਰ ਸਿਦਕੀਯਾਹ ਨੂੰ ਜਿਹੜੇ ਮੇਰੇ
ਨਾਮ ਉੱਤੇ ਝੂਠੇ ਅਗੰਮ ਵਾਚਦੇ ਹਨ ਬਾਬਲ ਦੇ
ਪਾਤਸ਼ਾਹ ਨਬੂਕਦਰੱਸਰ ਦੇ ਹੱਥ ਵਿੱਚ ਦਿਆਂਗਾ
ਅਤੇ ਉਹ ਤੁਹਾਡੇ ਵੇਖਦਿਆਂ ਓਹਨਾਂ ਨੂੰ ਮਾਰ
੨੨ ਸੁੱਟੇਗਾ ! ੦ ਯਹੂਦਾਹ ਦੇ ਸਾਰੇ ਅਸੀਰਾਂ ਨਾਲ
ਜਿਹੜੇ ਬਾਬਲ ਵਿੱਚ ਹਨ ਓਹਨਾਂ ਦੇ ਕਾਰਨ ਏਹ
ਸਰਾਪ ਵਰਤਿਆ ਜਾਵੇਗਾ ਕਿ "ਯਹੋਵਾਹ ਤੈਨੂੰ
ਸਿਦਕੀਯਾਹ ਅਤੇ ਅਹਾਬ ਵਾਂਙੁ ਕਰੇ ਜਿਨ੍ਹਾਂ ਨੂੰ
ਬਾਬਲ ਦੇ ਪਾਤਸ਼ਾਹ ਨੇ ਅੱਗ ਉੱਤੇ ਭੁੰਨ
੨੩ ਸੁੱਟਿਆ" ! ੦ ਕਿਉਂ ਜੋ ਓਹਨਾਂ ਇਸਰਾਏਲ ਵਿੱਚ
ਮੂਰਖਪੁਣਾ ਕੀਤਾ ਅਤੇ ਆਪਣੇ ਗੁਆਂਢੀਆਂ ਦੀਆਂ
ਤੀਵੀਆਂ ਨਾਲ ਜ਼ਨਾਹ ਕੀਤਾ ਅਤੇ ਮੇਰੇ ਨਾਮ ਉੱਤੇ
ਝੂਠੀਆਂ ਗੱਲਾਂ ਬੋਲੇ ਜਿਨ੍ਹਾਂ ਦਾ ਮੈਂ ਓਹਨਾਂ ਨੂੰ
ਹੁਕਮ ਨਹੀਂ ਦਿੱਤਾ ਸੀ। ਮੈਂ ਉਹੋ ਹਾਂ ਜੋ ਜਾਣਦਾ
ਹਾਂ ਅਤੇ ਮੈਂ ਗਵਾਹ ਹਾਂ, ਯਹੋਵਾਹ ਦਾ ਵਾਕ
ਹੈ ॥

੨੪ ਤੂੰ ਸ਼ਮਅਯਾਹ ਨਹਲਾਮੀ ਨੂੰ ਆਖ ਕਿ ੦
੨੫ ਸੈਨਾਂ ਦਾ ਯਹੋਵਾਹ ਇਸਰਾਏਲ ਦਾ ਪਰਮੇਸ਼ੁਰ ਐਉਂ
ਫ਼ਰਮਾਉਂਦਾ ਹੈ,—ਏਸ ਲਈ ਕਿ ਤੈਂ ਆਪਣੇ ਨਾਉਂ
ਉੱਤੇ ਸਾਰੀ ਪਰਜਾ ਨੂੰ ਜਿਹੜੀ ਯਰੂਸ਼ਲਮ ਵਿੱਚ ਹੈ
ਅਤੇ ਮਾਸੇਯਾਹ ਦੇ ਪੁੱਤ੍ਰ ਸਫ਼ਨਯਾਹ ਜਾਜਕ ਨੂੰ ਅਤੇ
ਸਾਰੇ ਜਾਜਕਾਂ ਨੂੰ ਪੱਤ੍ਰੀਆਂ ਲਿਖ ਘੱਲੀਆਂ ਹਨ ਕਿ ੦
੨੬ ਯਹੋਵਾਹ ਨੇ ਯਹੋਯਾਦਾ ਜਾਜਕ ਦੇ ਥਾਂ ਤੈਨੂੰ ਜਾਜਕ
ਬਣਾ ਦਿੱਤਾ ਭਈ ਯਹੋਵਾਹ ਦੇ ਭਵਨ ਉੱਤੇ ਜੁੰਮੇਵਾਰੀ
ਹੋਵੇ ਅਤੇ ਹਰੇਕ ਜਿਹੜਾ ਕਮਲਪੁਣਾ ਕਰਦਾ ਹੈ ਅਤੇ
ਅਗੰਮ ਵਾਚਦਾ ਹੈ ਤੂੰ ਉਹ ਨੂੰ ਕਾਠ ਅਤੇ ਸੰਗਲਾਂ
੨੭ ਵਿੱਚ ਪਾਵੇਂ ੦ ਹੁਣ ਤੈਂ ਅਨਥੋਥੀ ਯਿਰਮਿਯਾਹ
ਨੂੰ ਕਿਉਂ ਨਹੀਂ ਘੁਰਕਿਆ ਜਿਹੜਾ ਤੁਹਾਡੇ ਲਈ
੨੮ ਆਪਣੇ ਆਪ ਨੂੰ ਨਬੀ ਬਣਾ ਬੈਠਾ ਹੈ ? ੦ ਕਿਉਂ
ਜੋ ਉਸ ਨੇ ਸਾਨੂੰ ਬਾਬਲ ਵਿੱਚ ਏਹ ਅਖਵਾ
ਘੱਲਿਆ ਹੈ ਕਿ ਤੁਹਾਡੀ ਅਸੀਰੀ ਲੰਮੀ ਹੈ। ਤੁਸੀਂ
ਘਰ ਬਣਾਓ ਅਤੇ ਵੱਸੋ, ਬਾਗ ਲਾਓ ਅਤੇ ਉਹ ਦਾ
੨੯ ਫਲ ਖਾਓ ੦ ਤਾਂ ਸਫ਼ਨਯਾਹ ਜਾਜਕ ਨੇ ਏਹ ਪੱਤ੍ਰੀ
ਵਾਚ ਕੇ ਯਿਰਮਿਯਾਹ ਨਬੀ ਦੇ ਕੰਨਾਂ ਵਿੱਚ
ਸੁਣਾਇਆ ॥

੩੦ ਤਾਂ ਯਹੋਵਾਹ ਦਾ ਬਚਨ ਯਿਰਮਿਯਾਹ ਕੋਲ
੩੧ ਆਇਆ ਕਿ ੦ ਸਭ ਅਸੀਰਾਂ ਨੂੰ ਅਖਵਾ ਘੱਲ ਕਿ
ਯਹੋਵਾਹ ਨਹਲਾਮ ਦੇ ਸ਼ਮਅਯਾਹ ਵਿਖੇ ਐਉਂ
ਫ਼ਰਮਾਉਂਦਾ ਹੈ,—ਏਸ ਲਈ ਕਿ ਸ਼ਮਅਯਾਹ ਨੇ
ਤੁਹਾਡੇ ਲਈ ਅਗੰਮ ਵਾਚਿਆ ਅਤੇ ਮੈਂ ਉਹ ਨੂੰ
ਨਹੀਂ ਘੱਲਿਆ ਉਸ ਨੇ ਤੁਹਾਨੂੰ ਝੂਠ ਉੱਤੇ ਆਸ
੩੨ ਦੁਆਈ,— ੦ ਏਸ ਲਈ ਯਹੋਵਾਹ ਐਉਂ
ਫ਼ਰਮਾਉਂਦਾ ਹੈ,— ਵੇਖੋ, ਮੈਂ ਨਹਲਾਮੀ ਸ਼ਮਅਯਾਹ
ਅਤੇ ਉਸ ਦੀ ਨਸਲ ਦੀ ਖ਼ਬਰ ਲੈਂਦਾ ਹਾਂ ਅਤੇ ਉਹ
ਦਾ ਕੋਈ ਮਨੁੱਖ ਇਸ ਪਰਜਾ ਵਿੱਚ ਨਾ ਵੱਸੇਗਾ ਜੋ ਉਸ
ਭਲਿਆਈ ਨੂੰ ਜਿਹੜੀ ਮੈਂ ਆਪਣੀ ਪਰਜਾ ਨਾਲ
ਕਰਾਂਗਾ ਵੇਖੇਗਾ, ਯਹੋਵਾਹ ਦਾ ਵਾਕ ਹੈ, ਕਿਉਂ ਜੋ
ਉਹ ਯਹੋਵਾਹ ਦੇ ਵਿਰੁੱਧ ਬਗਾਵਤ ਬੋਲਿਆ ਹੈ ॥

## ੩੦ ਹੋਣ ਵਾਲੀ ਬਹਾਲੀ

ਉਹ ਬਚਨ ਜਿਹੜਾ ਯਹੋਵਾਹ ਵੱਲੋਂ
੨ ਯਿਰਮਿਯਾਹ ਨੂੰ ਆਇਆ ਕਿ ੦ ਯਹੋਵਾਹ
ਇਸਰਾਏਲ ਦਾ ਪਰਮੇਸ਼ੁਰ ਐਉਂ ਆਖਦਾ ਹੈ ਕਿ
ਸਾਰੀਆਂ ਗੱਲਾਂ ਜਿਹੜੀਆਂ ਮੈਂ ਤੈਨੂੰ ਆਖੀਆਂ ਹਨ
੩ ਪੋਥੀ ਵਿੱਚ ਲਿਖ ਲੈ ੦ ਕਿਉਂ ਜੋ, ਵੇਖੋ, ਓਹ ਦਿਨ
ਆਉਂਦੇ ਹਨ, ਯਹੋਵਾਹ ਦਾ ਵਾਕ ਹੈ, ਕਿ ਮੈਂ
ਆਪਣੀ ਪਰਜਾ ਇਸਰਾਏਲ ਅਤੇ ਯਹੂਦਾਹ ਦੀ
ਅਸੀਰੀ ਨੂੰ ਮੁਕਾ ਦਿਆਂਗਾ, ਯਹੋਵਾਹ ਆਖਦਾ ਹੈ,
ਅਤੇ ਮੈਂ ਓਹਨਾਂ ਨੂੰ ਉਸ ਦੇਸ ਵਿੱਚ ਮੋੜ ਲਿਆਵਾਂਗਾ
ਜਿਹੜਾ ਮੈਂ ਓਹਨਾਂ ਦੇ ਪਿਉ ਦਾਦਿਆਂ ਨੂੰ ਦਿੱਤਾ ਅਤੇ
ਉਹ ਦੇ ਉੱਤੇ ਓਹ ਕਬਜ਼ਾ ਕਰਨਗੇ ॥
੪ ਏਹ ਓਹ ਗੱਲਾਂ ਹਨ ਜਿਹੜੀਆਂ ਯਹੋਵਾਹ
ਇਸਰਾਏਲ ਦੇ ਵਿਖੇ ਅਤੇ ਯਹੂਦਾਹ ਦੇ ਵਿਖੇ ਬੋਲਿਆ
ਹੈ,—
੫ ਯਹੋਵਾਹ ਐਉਂ ਫ਼ਰਮਾਉਂਦਾ ਹੈ,—
ਅਸਾਂ ਥਰਕਣ ਦੀ ਅਵਾਜ਼ ਸੁਣੀ,
ਭੈ ਦੀ, ਅਤੇ ਕੋਈ ਸ਼ਾਂਤੀ ਨਹੀਂ।
੬ ਹੁਣ ਤੁਸੀਂ ਪੁੱਛੋ ਅਤੇ ਤੁਸੀਂ ਵੇਖੋ,
ਕੀ ਕਿਸੇ ਨਰ ਨੂੰ ਬੱਚਾ ਜੰਮ ਸੱਕਦਾ ਹੈ ?

ਮੈਂ ਕਿਉਂ ਹਰੇਕ ਮਰਦ ਨੂੰ ਵੇਖਦਾ ਹਾਂ
ਕਿ ਉਸ ਆਪਣੇ ਹੱਥ ਆਪਣੀਆਂ ਢਾਕਾਂ ਉੱਤੇ
ਜਣਨ ਵਾਲੀ ਵਾਂਙੁ ਰੱਖੇ ਹੋਏ ਹਨ ?
ਕਿਉਂ ਸਾਰਿਆਂ ਦੇ ਮੂੰਹ ਪੀਲੇ ਪੈ ਗਏ ਹਨ ?
੭ ਹਾਇ ! ਉਹ ਦਿਨ ਐਡਾ ਵੱਡਾ ਹੈ,
ਕਿ ਉਹ ਦੇ ਜਿਹਾ ਹੋਰ ਹੈ ਨਹੀਂ !
ਏਹ ਯਾਕੂਬ ਦੇ ਦੁਖ ਦਾ ਵੇਲਾ ਹੈ,
ਤਾਂ ਵੀ ਉਹ ਏਸ ਵਿੱਚੋਂ ਬਚ ਜਾਵੇਗਾ ।
੮ ਉਸ ਦਿਨ ਐਉਂ ਹੋਵੇਗਾ, ਸੈਨਾਂ ਦੇ ਯਹੋਵਾਹ ਦਾ
ਵਾਕ ਹੈ,
ਕਿ ਮੈਂ ਤੇਰੀ ਧੌਣ ਉੱਤੋਂ ਉਹ ਦਾ ਜੂਲਾ ਭੰਨ
ਸੁੱਟਾਂਗਾ,
ਮੈਂ ਤੇਰੇ ਬੰਧਣ ਖੋਲ੍ਹ ਦਿਆਂਗਾ,
ਅਤੇ ਓਪਰੇ ਫੇਰ ਉਹ ਦੇ ਕੋਲੋਂ ਟਹਿਲ ਨਾ
ਕਰਾਉਣਗੇ ।
੯ ਪਰ ਓਹ ਯਹੋਵਾਹ ਆਪਣੇ ਪਰਮੇਸ਼ੁਰ ਦੀ,
ਅਤੇ ਦਾਊਦ ਆਪਣੇ ਪਾਤਸ਼ਾਹ ਦੀ,
ਜਿਹ ਨੂੰ ਮੈਂ ਓਹਨਾਂ ਲਈ ਖੜਾ ਕਰਾਂਗਾ ਟਹਿਲ
ਕਰਨਗੇ ।
੧੦ ਹੇ ਯਾਕੂਬ ਮੇਰੇ ਟਹਿਲੂਏ, ਤੂੰ ਨਾ ਡਰ,
ਯਹੋਵਾਹ ਦਾ ਵਾਕ ਹੈ,
ਹੇ ਇਸਰਾਏਲ, ਤੂੰ ਨਾ ਘਾਬਰ,
ਕਿਉਂ ਜੋ ਵੇਖ, ਮੈਂ ਤੈਨੂੰ ਦੂਰ ਤੋਂ ਬਚਾਵਾਂਗਾ,
ਅਤੇ ਤੇਰੀ ਨਸਲ ਨੂੰ ਓਹਨਾਂ ਦੀ ਅਸੀਰੀ ਦੇ ਦੇਸ
ਤੋਂ,
ਯਾਕੂਬ ਮੁੜੇਗਾ ਅਤੇ ਚੈਨ ਤੇ ਅਰਮਾਨ ਕਰੇਗਾ,
ਅਤੇ ਉਹ ਨੂੰ ਕੋਈ ਨਾ ਡਰਾਵੇਗਾ ।
੧੧ ਮੈਂ ਤੇਰੇ ਬਚਾਉਣ ਲਈ ਤੇਰੇ ਨਾਲ ਜੋ ਹਾਂ, ਯਹੋਵਾਹ
ਦਾ ਵਾਕ ਹੈ,
ਮੈਂ ਸਾਰੀਆਂ ਕੌਮਾਂ ਨੂੰ ਤਾਂ ਮੂਲੋਂ ਮੁੱਢੋਂ ਮੁਕਾ
ਦਿਆਂਗਾ,
ਜਿਨ੍ਹਾਂ ਵਿੱਚ ਮੈਂ ਤੈਨੂੰ ਖੇਰੂੰ ਖੇਰੂੰ ਕੀਤਾ,
ਪਰ ਮੈਂ ਤੈਨੂੰ ਮੂਲੋਂ ਨਾ ਮੁਕਾਵਾਂਗਾ,
ਮੈਂ ਤੈਨੂੰ ਨਰਮਾਈ ਨਾਲ ਘੁਰਕਾਂਗਾ,
ਪਰ ਮੈਂ ਤੈਨੂੰ ਉੱਕਾ ਹੀ ਸਜ਼ਾ ਦੇ ਬਿਨਾ ਨਾ
ਛੱਡਾਂਗਾ ॥

੧੨ ਯਹੋਵਾਹ ਤਾਂ ਐਉਂ ਫ਼ਰਮਾਉਂਦਾ ਹੈ,—
ਤੇਰਾ ਘਾਓ ਅਸਾਧ ਹੈ,
ਅਤੇ ਤੇਰਾ ਫੱਟ ਸਖ਼ਤ ਹੈ ।
੧੩ ਤੇਰਾ ਕੋਈ ਦਰਦੀ* ਨਹੀਂ ਭਈ ਤੇਰੇ ਪੱਟੀ ਬੰਨ੍ਹੇ,
ਤੇਰੇ ਲਈ ਕੋਈ ਦਵਾ ਦਾਰੂ ਨਹੀਂ ।
੧੪ ਤੇਰੇ ਸਾਰੇ ਪ੍ਰੇਮੀ ਤੈਨੂੰ ਭੁੱਲ ਗਏ,
ਓਹ ਤੇਰੀ ਭਾਲ ਨਹੀਂ ਕਰਦੇ,
ਕਿਉਂ ਜੋ ਮੈਂ ਤੈਨੂੰ ਵੈਰੀ ਦੀ ਮਾਰ ਮਾਰੀ,
ਬੇ ਤਰਸ ਵੈਰੀ ਦੀ ਸਜ਼ਾ ਨਾਲ,
ਤੇਰੀ ਬਦੀ ਜੋ ਵਧ ਗਈ ਸੀ,
ਤੇਰੇ ਪਾਪ ਜੋ ਬਹੁਤੇ ਹੋ ਗਏ ਸਨ ।
੧੫ ਤੂੰ ਆਪਣੀ ਸੱਟ ਲਈ ਕਿਉਂ ਚਿੱਲਾਉਂਦੀ ਹੈਂ ?
ਤੇਰਾ ਦੁਖ ਅਸਾਧ ਹੈ,
ਏਸ ਕਰਕੇ ਕਿ ਤੇਰੀ ਬਦੀ ਵਧ ਗਈ,
ਅਤੇ ਤੇਰੇ ਪਾਪ ਬਹੁਤ ਹੋ ਗਏ,
ਮੈਂ ਤੇਰੇ ਨਾਲ ਏਹ ਕੀਤਾ ।
੧੬ ਏਸ ਲਈ ਓਹ ਸਾਰੇ ਜਿਹੜੇ ਤੈਨੂੰ ਨਿਗਲਦੇ ਹਨ,
ਓਹ ਆਪ ਨਿਗਲੇ ਜਾਣਗੇ,
ਤੇਰੇ ਸਾਰੇ ਵਿਰੋਧੀ, ਹਾਂ, ਸਾਰਿਆਂ ਦੇ ਸਾਰੇ, ਅਸੀਰੀ
ਵਿੱਚ ਜਾਣਗੇ,
ਜਿਹੜੇ ਤੈਨੂੰ ਲੁੱਟਦੇ ਹਨ ਓਹ ਆਪ ਲੁੱਟੇ
ਜਾਣਗੇ,
ਜਿਹੜੇ ਤੈਨੂੰ ਸ਼ਿਕਾਰ ਬਣਾਉਂਦੇ ਮੈਂ ਓਹਨਾਂ ਨੂੰ
ਸ਼ਿਕਾਰ ਬਣਾਵਾਂਗਾ,
੧੭ ਕਿਉਂ ਜੋ ਮੈਂ ਤੈਨੂੰ ਨਰੋਆ ਕਰਾਂਗਾ,
ਮੈਂ ਤੇਰੇ ਫੱਟਾਂ ਨੂੰ ਵੱਲ ਕਰਾਂਗਾ,
ਯਹੋਵਾਹ ਦਾ ਵਾਕ ਹੈ,
ਓਹਨਾਂ ਨੇ ਤੈਨੂੰ ਜੋ "ਅਛੂਤ" ਆਖਿਆ ਹੈ,
"ਏਹ ਸੀਯੋਨ ਹੈ ਜਿਹ ਦੀ ਕੋਈ ਪਰਵਾਹ ਨਹੀਂ
ਕਰਦਾ !"
੧੮ ਯਹੋਵਾਹ ਐਉਂ ਫ਼ਰਮਾਉਂਦਾ ਹੈ,—
ਵੇਖੋ, ਮੈਂ ਯਾਕੂਬ ਦੇ ਤੰਬੂਆਂ ਦੀ ਅਸੀਰੀ ਨੂੰ ਮੁਕਾ
ਦਿਆਂਗਾ,
ਅਤੇ ਉਹ ਦੇ ਵਸੇਬਿਆਂ ਉੱਤੇ ਰਹਮ ਕਰਾਂਗਾ ।

* ਮੁਕੱਦਮਾ ਲੜਨ ਵਾਲਾ ।

ਸ਼ਹਿਰ ਆਪਣੇ ਥੇਹ ਉੱਤੇ ਫੇਰ ਬਣਾਇਆ
ਜਾਵੇਗਾ,
ਅਤੇ ਮਹਿਲ ਆਪਣੇ ਹੀ ਥਾਂ ਉੱਤੇ ਵਸਾਇਆ
ਜਾਵੇਗਾ।
੧੯ ਓਹਨਾਂ ਵਿੱਚੋਂ ਧੰਨਵਾਦ ਅਤੇ ਹੱਸਣ ਵਾਲਿਆਂ ਦੀ
ਅਵਾਜ਼ ਨਿੱਕਲੇਗੀ,
ਮੈਂ ਓਹਨਾਂ ਨੂੰ ਵਧਾਵਾਂਗਾ ਅਤੇ ਓਹ ਘਟਣਗੇ
ਨਹੀਂ,
ਮੈਂ ਓਹਨਾਂ ਨੂੰ ਪਤਵੰਤੇ ਕਰਾਂਗਾ, ਓਹ ਛੋਟੇ ਨਾ
ਹੋਣਗੇ।
੨੦ ਓਹਨਾਂ ਦੇ ਪੁੱਤ੍ਰ ਪਹਿਲੇ ਸਮੇਂ ਵਾਂਙੁ ਹੋਣਗੇ,
ਓਹਨਾਂ ਦੀ ਮੰਡਲੀ ਮੇਰੇ ਅੱਗੇ ਕਾਇਮ ਰਹੇਗੀ,
ਮੈਂ ਓਹਨਾਂ ਦੇ ਸਭ ਸਤਾਉਣ ਵਾਲਿਆਂ ਨੂੰ ਸਜ਼ਾ
ਦਿਆਂਗਾ।
੨੧ ਓਹਨਾਂ ਦਾ ਸ਼ਜ਼ਾਦਾ ਓਹਨਾਂ ਵਿੱਚ ਹੋਵੇਗਾ,
ਓਹਨਾਂ ਦਾ ਹਾਕਮ ਓਹਨਾਂ ਵਿੱਚੋਂ ਨਿੱਕਲੇਗਾ।
ਮੈਂ ਉਹ ਨੂੰ ਨੇੜੇ ਕਰਾਂਗਾ ਅਤੇ ਉਹ ਮੇਰੇ ਕੋਲ
ਪਹੁੰਚੇਗਾ,
ਉਹ ਕਿਹੜਾ ਹੈ ਜਿਸ ਮੇਰੇ ਕੋਲ ਆਉਣ ਦੀ
ਦਿਲੇਰੀ ਕੀਤੀ ?
ਯਹੋਵਾਹ ਦਾ ਵਾਕ ਹੈ।
੨੨ ਤੁਸੀਂ ਮੇਰੀ ਪਰਜਾ ਹੋਵੋਗੇ,
ਅਤੇ ਮੈਂ ਤੁਹਾਡਾ ਪਰਮੇਸ਼ੁਰ ਹੋਵਾਂਗਾ॥
੨੩ ਵੇਖੋ, ਯਹੋਵਾਹ ਦਾ ਤੁਫ਼ਾਨ !
ਉਸ ਦਾ ਗੁੱਸਾ ਫੁੱਟ ਨਿੱਕਲਿਆ ਹੈ,
ਇੱਕ ਵਾਵਰੋਲੇ ਵਾਲਾ ਤੁਫ਼ਾਨ !
ਉਹ ਦੁਸ਼ਟਾਂ ਦੇ ਸਿਰ ਉੱਤੇ ਫੁੱਟ ਪਵੇਗਾ !
੨੪ ਯਹੋਵਾਹ ਦੇ ਕ੍ਰੋਧ ਦਾ ਤੇਜ਼ ਗੁੱਸਾ ਨਾ ਹਟੇਗਾ,
ਜਦ ਤੀਕ ਉਹ ਆਪਣੇ ਮਨ ਦੇ ਪਰੋਜਨ
ਪੂਰੇ ਅਤੇ ਸੁਰਜੀਤ ਨਾ ਕਰੇ।
ਅੰਤਲੇ ਦਿਨਾਂ ਵਿੱਚ ਤੁਸੀਂ ਏਹ ਨੂੰ ਸਮਝੋਗੇ॥

## ੩੧ ਨਵਾਂ ਨੇਮ

ਉਸ ਸਮੇਂ, ਯਹੋਵਾਹ ਦਾ ਵਾਕ ਹੈ, ਮੈਂ ਇਸਰਾਏਲ
ਦਿਆਂ ਸਾਰਿਆਂ ਘਰਾਣਿਆਂ ਦਾ ਪਰਮੇਸ਼ੁਰ ਹੋਵਾਂਗਾ
ਅਤੇ ਓਹ ਮੇਰੀ ਪਰਜਾ ਹੋਣਗੇ॥

੨ ਯਹੋਵਾਹ ਐਉਂ ਫ਼ਰਮਾਉਂਦਾ ਹੈ,—
ਓਹ ਲੋਕ ਜਿਹੜੇ ਤਲਵਾਰ ਤੋਂ ਬਚ ਰਹੇ,
ਓਹ ਉਜਾੜ ਵਿੱਚ ਕਿਰਪਾ ਦੇ ਭਾਗੀ ਹੋਏ,
ਹਾਂ, ਇਸਰਾਏਲ, ਜਦ ਅਰਾਮ ਲਈ ਗਿਆ।
੩ ਯਹੋਵਾਹ ਨੇ ਦੂਰੋਂ ਮੈਨੂੰ ਵਿਖਾਈ ਦਿੱਤੀ,—
ਮੈਂ ਤੇਰੇ ਨਾਲ ਸਦਾ ਦੇ ਪ੍ਰੇਮ ਨਾਲ ਪ੍ਰੇਮ ਕੀਤਾ,
ਏਸ ਲਈ ਮੈਂ ਦਯਾ ਨਾਲ ਤੈਨੂੰ ਖਿੱਚਿਆ ਹੈ।
੪ ਮੈਂ ਤੈਨੂੰ ਫੇਰ ਉਸਾਰਾਂਗਾ ਅਤੇ ਤੂੰ ਉਸਾਰੀ
ਜਾਵੇਂਗੀ,
ਹੇ ਇਸਰਾਏਲ ਦੀਏ ਕੁਆਰੀਏ,
ਤੂੰ ਆਪਣੀਆਂ ਖੰਜਰੀਆਂ ਨਾਲ ਫੇਰ ਸਿੰਗਾਰੀ
ਜਾਵੇਂਗੀ,
ਅਤੇ ਹੱਸਣ ਵਾਲਿਆਂ ਦੇ ਨਾਚ ਵਿੱਚ ਬਾਹਰ
ਨਿੱਕਲੇਂਗੀ।
੫ ਤੂੰ ਫੇਰ ਅੰਗੂਰਾਂ ਦਾ ਬਾਗ,
ਸਾਮਰਿਯਾ ਦੇ ਪਹਾੜ ਵਿੱਚ ਲਾਵੇਂਗੀ,
ਲਾਉਣ ਵਾਲੇ ਲਾਉਣਗੇ,
ਅਤੇ ਓਹਨਾਂ ਦੇ ਫਲਾਂ ਦਾ ਭੋਗ ਲਾਉਣਗੇ।
੬ ਇੱਕ ਦਿਨ ਆਵੇਗਾ ਕਿ ਅਫ਼ਰਾਈਮ ਦੇ ਪਹਾੜ
ਉੱਤੇ ਰਾਖੇ ਪੁਕਾਰਨਗੇ,
ਉੱਠੋ ਭਈ ਅਸੀਂ ਸੀਯੋਨ ਨੂੰ,
ਯਹੋਵਾਹ ਆਪਣੇ ਪਰਮੇਸ਼ੁਰ ਕੋਲ ਜਾਈਏ !॥
੭ ਯਹੋਵਾਹ ਤਾਂ ਐਉਂ ਫ਼ਰਮਾਉਂਦਾ ਹੈ,—
ਯਾਕੂਬ ਦੇ ਅਨੰਦ ਲਈ ਜੈਕਾਰਾ ਗਜਾਓ,
ਅਤੇ ਕੌਮਾਂ ਦੇ ਮੁਖੀਏ ਲਈ ਲਲਕਾਰੋ !
ਸੁਣਾਓ, ਉਸਤਤ ਕਰੋ ਅਤੇ ਆਖੋ,
ਯਹੋਵਾਹ, ਆਪਣੀ ਪਰਜਾ ਨੂੰ,
ਅਤੇ ਇਸਰਾਏਲ ਦੇ ਬਕੀਏ ਨੂੰ ਬਚਾ ਲੈ !
੮ ਵੇਖੋ, ਮੈਂ ਉੱਤਰ ਦੇ ਦੇਸ ਵੱਲੋਂ ਓਹਨਾਂ ਨੂੰ
ਲਿਆਵਾਂਗਾ,
ਮੈਂ ਓਹਨਾਂ ਨੂੰ ਧਰਤੀ ਦੇ ਦੂਰ ਦਿਆਂ ਹੱਦਿਆਂ ਤੋਂ
ਇਕੱਠਾ ਕਰਾਂਗਾ,
ਓਹਨਾਂ ਵਿੱਚ ਅੰਨ੍ਹੇ ਅਤੇ ਲੰਙੇ,
ਗਰਭਣੀ ਤੀਵੀਂ ਅਤੇ ਜਣਨ ਦੀਆਂ ਪੀੜਾਂ ਵਾਲੀ
ਇਕੱਠੀਆਂ,
ਅਤੇ ਇੱਕ ਵੱਡੀ ਸਭਾ ਏਥੇ ਮੁੜੇਗੀ !

੯ ਓਹ ਰੋਂਦੇ ਹੋਏ ਆਉਣਗੇ,
ਮੈਂ ਓਹਨਾਂ ਦੀ ਅਰਦਾਸਾਂ ਨਾਲ ਅਗਵਾਈ ਕਰਾਂਗਾ,
ਮੈਂ ਪਾਣੀ ਦੀਆਂ ਨਦੀਆਂ ਉੱਤੇ ਓਹਨਾਂ ਨੂੰ ਲੈ ਜਾਵਾਂਗਾ,
ਅਤੇ ਉਸ ਸਿੱਧੇ ਰਾਹ ਵਿੱਚ ਜਿੱਥੇ ਓਹ ਠੇਕਰ ਨਾ ਖਾਣ,
ਕਿਉਂ ਜੋ ਮੈਂ ਇਸਰਾਏਲ ਦਾ ਪਿਤਾ ਹਾਂ,
ਅਤੇ ਅਫ਼ਰਾਈਮ ਮੇਰਾ ਪਲੋਠਾ ਹੈ ॥
੧੦ ਹੇ ਕੌਮੋ, ਯਹੋਵਾਹ ਦਾ ਬਚਨ ਸੁਣੋ,
ਅਤੇ ਦੂਰ ਦੇ ਟਾਪੂਆਂ ਵਿੱਚ ਇਹ ਦੱਸੋ,
ਅਤੇ ਆਖੋ, ਉਹ ਜਿਸ ਇਸਰਾਏਲ ਨੂੰ ਖੇਰੂੰ ਖੇਰੂੰ ਕੀਤਾ ਉਹ ਨੂੰ ਇਕੱਠਾ ਕਰੇਗਾ,
ਅਤੇ ਆਜੜੀ ਵਾਂਙੁ ਆਪਣੇ ਇੱਜੜ ਦੀ ਰਾਖੀ ਕਰੇਗਾ,
੧੧ ਕਿਉਂ ਜੋ ਯਹੋਵਾਹ ਨੇ ਯਾਕੂਬ ਦਾ ਨਿਸਤਾਰਾ ਕੀਤਾ ਹੈ,
ਅਤੇ ਉਹ ਨੂੰ ਉਸ ਦੇ ਹੱਥੋਂ ਜਿਹੜਾ ਉਹ ਦੇ ਨਾਲੋਂ ਤਕੜਾ ਸੀ ਛੁਡਾਇਆ ਹੈ।
੧੨ ਓਹ ਆਉਣਗੇ ਅਤੇ ਸੀਯੋਨ ਦੀ ਚੋਟੀ ਉੱਤੇ ਜੈਕਾਰੇ ਗਜਾਉਣਗੇ,
ਅਤੇ ਯਹੋਵਾਹ ਦੀ ਭਲਿਆਈ ਦੇ ਕਾਰਨ ਚਮਕਣਗੇ,
ਅੰਨ, ਨਵੀਂ ਮੈ ਅਤੇ ਤੇਲ,
ਇੱਜੜ ਦੇ ਬੱਚੇ ਅਤੇ ਗਾਈਆਂ ਬਲਦ ਦੇ ਕਾਰਨ,
ਓਹਨਾਂ ਦੀ ਜਾਨ ਸਿੰਜੇ ਹੋਏ ਬਾਗ ਵਾਂਙੁ ਹੋਵੇਗੀ,
ਓਹ ਫੇਰ ਕਦੀ ਉਦਾਸ ਨਾ ਹੋਣਗੇ।
੧੩ ਉਸ ਵੇਲੇ ਕੁਆਰੀ ਨੱਚਣ ਨਾਲ,
ਅਤੇ ਜੁਆਨ ਅਤੇ ਬੁੱਢੇ ਵੀ ਇਕੱਠੇ ਅਨੰਦ ਹੋਣਗੇ,
ਮੈਂ ਓਹਨਾਂ ਦੇ ਸਿਆਪੇ ਨੂੰ ਖੁਸ਼ੀ ਵਿੱਚ ਪਲਟ ਦਿਆਂਗਾ,
ਮੈਂ ਓਹਨਾਂ ਨੂੰ ਦਿਲਾਸਾ ਦਿਆਂਗਾ,
ਮੈਂ ਓਹਨਾਂ ਦੇ ਗ਼ਮ ਦੇ ਥਾਂ ਓਹਨਾਂ ਨੂੰ ਅਨੰਦ ਕਰਾਂਗਾ।
੧੪ ਮੈਂ ਜਾਜਕਾਂ ਦੀ ਜਾਨ ਨੂੰ ਚਰਬੀ ਨਾਲ ਰਜਾਵਾਂਗਾ,
ਮੇਰੀ ਪਰਜਾ ਮੇਰੀ ਭਲਿਆਈ ਨਾਲ ਨਿਹਾਲ ਹੋਵੇਗੀ,
ਯਹੋਵਾਹ ਦਾ ਵਾਕ ਹੈ ॥
੧੫ ਯਹੋਵਾਹ ਐਉਂ ਫ਼ਰਮਾਉਂਦਾ ਹੈ,—
ਰਾਮਾਹ ਵਿੱਚ ਇੱਕ ਅਵਾਜ਼ ਸੁਣਾਈ ਦਿੱਤੀ,
ਰੋਣਾ ਅਤੇ ਵੱਡਾ ਵਿਰਲਾਪ,
ਰਾਖੇਲ ਆਪਣੇ ਬਾਲ ਬੱਚਿਆਂ ਨੂੰ ਰੋਂਦੀ ਹੈ,
ਅਤੇ ਤਸੱਲੀ ਨਹੀਂ ਚਾਹੁੰਦੀ,
ਏਸ ਲਈ ਜੋ ਓਹ ਨਹੀਂ ਹਨ।
੧੬ ਯਹੋਵਾਹ ਐਉਂ ਫ਼ਰਮਾਉਂਦਾ ਹੈ,—
ਆਪਣੀ ਅਵਾਜ਼ ਨੂੰ ਰੋਣ ਤੋਂ ਮਨਾ ਕਰ,
ਅਤੇ ਆਪਣੀਆਂ ਅੱਖਾਂ ਨੂੰ ਅੰਝੂਆਂ ਤੋਂ,
ਕਿਉਂ ਜੋ ਤੇਰੇ ਕੰਮਾਂ ਦਾ ਤੈਨੂੰ ਵੱਟਾ ਮਿਲੇਗਾ,
ਯਹੋਵਾਹ ਦਾ ਵਾਕ ਹੈ,
ਓਹ ਵੈਰੀਆਂ ਦੇ ਦੇਸ ਵਿੱਚੋਂ ਫੇਰ ਮੁੜਨਗੇ।
੧੭ ਤੇਰੇ ਭਵਿੱਖਤ ਸਮੇਂ ਲਈ ਆਸਾ ਹੈ,
ਯਹੋਵਾਹ ਦਾ ਵਾਕ ਹੈ,
ਤੇਰੇ ਬੱਚੇ ਆਪਣੀ ਹੱਦ ਵਿੱਚ ਫੇਰ ਮੁੜਨਗੇ।
੧੮ ਮੈਂ ਸੱਚ ਮੁੱਚ ਅਫ਼ਰਾਈਮ ਨੂੰ ਬੁਸ ਬੁਸ ਕਰਦੇ ਸੁਣਿਆ,
ਤੈਂ ਮੈਨੂੰ ਤਾੜਿਆ ਅਤੇ ਮੈਂ ਤਾੜ ਝੱਲੀ,
ਉਸ ਵੱਛੇ ਵਾਂਙੁ ਜਿਹੜਾ ਸਿਖਾਇਆ ਨਹੀਂ ਗਿਆ,
ਮੈਨੂੰ ਮੋੜ ਤਾਂ ਮੈਂ ਮੁੜਾਂਗਾ,
ਕਿਉਂ ਜੋ ਤੂੰ ਯਹੋਵਾਹ ਮੇਰਾ ਪਰਮੇਸ਼ੁਰ ਹੈਂ।
੧੯ ਮੇਰੇ ਮੁੜ ਆਉਣ ਦੇ ਪਿੱਛੋਂ ਮੈਂ ਪੱਛਤਾਇਆ,
ਮੇਰੇ ਸਿਖਾਏ ਜਾਣ ਦੇ ਪਿੱਛੋਂ ਮੈਂ ਆਪਣੇ ਪੱਟ ਉੱਤੇ ਹੱਥ ਮਾਰਿਆ,
ਮੈਨੂੰ ਨਮੋਸ਼ੀ ਆਈ ਅਤੇ ਮੈਂ ਹੱਕਾ ਬੱਕਾ ਹੋ ਗਿਆ,
ਕਿਉਂ ਜੋ ਮੈਂ ਆਪਣੀ ਜੁਆਨੀ ਦੀ ਬਦਨਾਮੀ ਚੁੱਕੀ।
੨੦ ਕੀ ਅਫ਼ਰਾਈਮ ਮੇਰਾ ਪਿਆਰਾ ਪੁੱਤ੍ਰ ਹੈ ?
ਕੀ ਉਹ ਲਾਡਲਾ ਬੱਚਾ ਹੈ ?
ਜਦ ਕਦੀ ਵੀ ਮੈਂ ਉਹ ਦੇ ਵਿਰੁੱਧ ਬੋਲਦਾ ਹਾਂ,
ਤਦ ਵੀ ਮੈਂ ਹੁਣ ਤੀਕ ਉਹ ਨੂੰ ਚੇਤੇ ਰੱਖਦਾ ਹਾਂ,
ਮੇਰਾ ਦਿਲ ਉਹ ਦੇ ਲਈ ਤਰਸਦਾ ਹੈ,
ਮੈਂ ਸੱਚ ਮੁੱਚ ਉਹ ਦੇ ਉੱਤੇ ਰਹਮ ਕਰਾਂਗਾ,
ਯਹੋਵਾਹ ਦਾ ਵਾਕ ਹੈ ॥
੨੧ ਆਪਣੇ ਲਈ ਰਾਹ ਦੇ ਨਿਸ਼ਾਨ ਕਾਇਮ ਕਰ,
ਅਤੇ ਆਪਣੇ ਲਈ ਮੁਨਾਰੇ ਬਣਾ,
ਆਪਣਾ ਦਿਲ ਸ਼ਾਹੀ ਰਾਹ ਵੱਲ ਲਾ,

ਹਾਂ, ਉਸ ਰਾਹ ਵੱਲ ਜਿਹ ਦੇ ਉੱਤੋਂ ਦੀ ਤੂੰ ਗਈ,
ਹੇ ਇਸਰਾਏਲ ਦੀਏ ਕੁਆਰੀਏ, ਮੁੜ ਆ,
ਤੂੰ ਆਪਣੇ ਏਹਨਾਂ ਸ਼ਹਿਰਾਂ ਵਿੱਚ ਮੁੜ ਆ !
੨੨ ਤੂੰ ਕਦ ਤੀਕ ਅਵਾਰਾ ਫਿਰੇਂਗੀ,
ਹੇ ਫਿਰਤੂ ਧੀਏ ?
ਕਿਉਂ ਜੋ ਯਹੋਵਾਹ ਨੇ ਧਰਤੀ ਉੱਤੇ ਇੱਕ ਨਵੀਂ ਚੀਜ਼
ਉੱਤਪਨ ਕੀਤੀ ਹੈ.
ਭਈ ਤੀਵੀਂ ਮਰਦ ਨੂੰ ਘੇਰ ਲਵੇਗੀ ! ॥
੨੩ ਸੈਨਾਂ ਦਾ ਯਹੋਵਾਹ ਇਸਰਾਏਲ ਦਾ ਪਰਮੇਸ਼ੁਰ
ਐਉਂ ਫ਼ਰਮਾਉਂਦਾ ਹੈ,—ਇੱਕ ਵਾਰ ਫੇਰ ਓਹ ਏਹ
ਗੱਲ ਯਹੂਦਾਹ ਦੇ ਦੇਸ ਅਤੇ ਉਹ ਦੇ ਸ਼ਹਿਰਾਂ ਵਿੱਚ
ਆਖਣਗੇ, ਜਦ ਮੈਂ ਓਹਨਾਂ ਦੀ ਅਸੀਰੀ ਨੂੰ ਮੁਕਾ
ਦਿਆਂਗਾ,
ਹੇ ਧਰਮ ਦੀ ਵਸੋਂ ਅਤੇ ਪਵਿੱਤ੍ਰ ਪਹਾੜ,
ਯਹੋਵਾਹ ਤੈਨੂੰ ਬਰਕਤ ਦੇਵੇ ! ॥
੨੪ ਯਹੂਦਾਹ ਅਤੇ ਉਸ ਦੇ ਸਾਰੇ ਸ਼ਹਿਰ ਉਹ ਦੇ
ਵਿੱਚ ਇਕੱਠੇ ਵੱਸਣਗੇ, ਹਾਲੀ ਅਤੇ ਓਹ ਜਿਹੜੇ
੨੫ ਇੱਜੜਾਂ ਨਾਲ ਫਿਰਦੇ ਹਨ ੦ ਕਿਉਂ ਜੋ ਮੈਂ ਥੱਕੇ ਹੋਏ
ਦੀ ਜਾਨ ਨੂੰ ਤ੍ਰਿਪਤ ਕਰਾਂਗਾ ਅਤੇ ਹਰੇਕ ਉਦਾਸ
੨੬ ਜਾਨ ਨੂੰ ਰਜਾ ਦਿਆਂਗਾ ੦ ਏਸ ਉੱਤੇ ਮੈਂ ਜਾਗ
ਉੱਠਿਆ ਅਤੇ ਵੇਖਿਆ ਅਤੇ ਮੇਰੀ ਨੀਂਦ ਮੇਰੇ ਲਈ
ਮਿੱਠੀ ਸੀ ॥
੨੭ ਵੇਖੋ, ਓਹ ਦਿਨ ਆਉਂਦੇ ਹਨ, ਯਹੋਵਾਹ ਦਾ
ਵਾਕ ਹੈ, ਕਿ ਮੈਂ ਇਸਰਾਏਲ ਦੇ ਘਰਾਣੇ ਵਿੱਚ ਅਤੇ
ਯਹੂਦਾਹ ਦੇ ਘਰਾਣੇ ਵਿੱਚ ਆਦਮੀ ਦਾ ਬੀ ਅਤੇ
੨੮ ਡੰਗਰ ਦਾ ਬੀ ਬੀਜਾਂਗਾ ੦ ਅਤੇ ਐਉਂ ਹੋਵੇਗਾ ਕਿ
ਜਿਵੇਂ ਮੈਂ ਓਹਨਾਂ ਦੀ ਤਾੜ ਵਿੱਚ ਬੈਠਾ ਭਈ ਮੈਂ
ਓਹਨਾਂ ਨੂੰ ਪੁੱਟਾਂ ਅਰ ਢਾਹਵਾਂ, ਉਲਟਾਵਾਂ ਅਰ ਨਾਸ
ਕਰਾਂ ਅਤੇ ਬੁਰਿਆਈ ਲਿਆਵਾਂ ਤਿਵੇਂ ਮੈਂ ਤਾੜ
ਵਿੱਚ ਬੈਠਾਂਗਾ ਭਈ ਮੈਂ ਓਹਨਾਂ ਨੂੰ ਬਣਾਵਾਂ ਅਤੇ
੨੯ ਲਾਵਾਂ, ਯਹੋਵਾਹ ਦਾ ਵਾਕ ਹੈ ੦ ਓਹਨਾਂ ਦਿਨਾਂ
ਵਿੱਚ ਓਹ ਨਾ ਆਖਣਗੇ,—
ਪਿਉ ਦਾਦਿਆਂ ਨੇ ਖੱਟੇ ਅੰਗੂਰ ਖਾਧੇ,
ਅਤੇ ਬੱਚਿਆਂ ਦੇ ਦੰਦ ਦੁਖਣ ਲੱਗ ਪਏ ॥
੩੦ ਹਰੇਕ ਆਪਣੀ ਬਦੀ ਦੇ ਕਾਰਨ ਮਰੇਗਾ ਅਤੇ
ਹਰੇਕ ਜਿਹੜਾ ਖੱਟੇ ਅੰਗੂਰ ਖਾਏਗਾ ਉਹ ਦੇ ਦੰਦ
੩੧ ਦੁਖਣਗੇ ੦ ਵੇਖੋ, ਓਹ ਦਿਨ ਆ ਰਹੇ ਹਨ, ਯਹੋਵਾਹ
ਦਾ ਵਾਕ ਹੈ, ਕਿ ਮੈਂ ਇਸਰਾਏਲ ਦੇ ਘਰਾਣੇ ਨਾਲ
ਅਤੇ ਯਹੂਦਾਹ ਦੇ ਘਰਾਣੇ ਨਾਲ ਇੱਕ ਨਵਾਂ ਨੇਮ
੩੨ ਬੰਨ੍ਹਾਂਗਾ ੦ ਉਸ ਨੇਮ ਵਾਂਙੁ ਨਹੀਂ ਜਿਹੜਾ ਓਹਨਾਂ ਦੇ
ਪਿਉ ਦਾਦਿਆਂ ਨਾਲ ਬੰਨ੍ਹਿਆਂ ਜਿਸ ਦਿਨ ਮੈਂ
ਓਹਨਾਂ ਦਾ ਹੱਥ ਫੜਿਆ ਭਈ ਓਹਨਾਂ ਨੂੰ ਮਿਸਰ
ਦੇਸ ਵਿੱਚੋਂ ਬਾਹਰ ਲਿਆਵਾਂ, ਜਿਸ ਮੇਰੇ ਨੇਮ ਨੂੰ
ਓਹਨਾਂ ਨੇ ਤੋੜ ਦਿੱਤਾ ਭਾਵੇਂ ਮੈਂ ਓਹਨਾਂ ਦਾ
੩੩ ਵਿਆਂਧੜ * ਸਾਂ, ਯਹੋਵਾਹ ਦਾ ਵਾਕ ਹੈ ੦ ਏਹ ਉਹ
ਨੇਮ ਹੈ ਜਿਹੜਾ ਮੈਂ ਓਹਨਾਂ ਦਿਨਾਂ ਦੇ ਪਿੱਛੋਂ
ਇਸਰਾਏਲ ਦੇ ਘਰਾਣੇ ਨਾਲ ਬੰਨ੍ਹਾਂਗਾ, ਯਹੋਵਾਹ ਦਾ
ਵਾਕ ਹੈ, ਮੈਂ ਆਪਣੀ ਬਿਵਸਥਾ ਨੂੰ ਓਹਨਾਂ ਦੇ ਅੰਦਰ
ਰੱਖਾਂਗਾ ਅਤੇ ਓਹਨਾਂ ਦੇ ਦਿਲਾਂ ਉੱਤੇ ਲਿਖਾਂਗਾ।
ਮੈਂ ਓਹਨਾਂ ਦਾ ਪਰਮੇਸ਼ੁਰ ਹੋਵਾਂਗਾ ਅਤੇ ਓਹ ਮੇਰੀ
੩੪ ਪਰਜਾ ਹੋਣਗੇ ੦ ਓਹ ਫੇਰ ਕਦੀ ਹਰੇਕ ਆਪਣੇ
ਗੁਆਂਢੀ ਨੂੰ ਅਤੇ ਹਰੇਕ ਆਪਣੇ ਭਰਾ ਨੂੰ ਨਾ
ਸਿਖਲਾਏਗਾ ਭਈ ਯਹੋਵਾਹ ਨੂੰ ਜਾਣੋ ਕਿਉਂ ਜੋ ਓਹ
ਸਾਰਿਆਂ ਦੇ ਸਾਰੇ ਓਹਨਾਂ ਦੇ ਛੋਟੇ ਤੋਂ ਵੱਡੇ ਤੀਕ ਮੈਨੂੰ
ਜਾਣ ਲੈਣਗੇ, ਯਹੋਵਾਹ ਦਾ ਵਾਕ ਹੈ, ਕਿਉਂ ਜੋ ਮੈਂ
ਓਹਨਾਂ ਦੀ ਬਦੀ ਨੂੰ ਮਾਫ਼ ਕਰਾਂਗਾ ਅਤੇ ਓਹਨਾਂ ਦੇ
ਪਾਪ ਫੇਰ ਚੇਤੇ ਨਾ ਕਰਾਂਗਾ ॥
੩੫ ਯਹੋਵਾਹ ਐਉਂ ਆਖਦਾ ਹੈ,—
ਜੋ ਦਿਨ ਦੇ ਚਾਨਣ ਲਈ ਸੂਰਜ ਦਿੰਦਾ,
ਅਤੇ ਰਾਤ ਦੇ ਚਾਨਣ ਲਈ ਚੰਦ ਅਤੇ ਤਾਰਿਆਂ ਦੀ
ਬਿਧੀ,
ਜੋ ਸਮੁੰਦਰ ਨੂੰ ਇਉਂ ਉਛਾਲਦਾ ਹੈ,
ਕਿ ਉਹ ਦੀਆਂ ਲਹਿਰਾਂ ਗੱਜਦੀਆਂ ਹਨ,
ਸੈਨਾਂ ਦਾ ਯਹੋਵਾਹ ਉਸ ਦਾ ਨਾਮ ਹੈ ।
੩੬ ਜੇ ਏਹ ਬਿਧੀਆਂ ਮੇਰੇ ਅੱਗੋਂ ਹਟਾਈਆਂ ਜਾਣ,
ਯਹੋਵਾਹ ਦਾ ਵਾਕ ਹੈ,
ਤਾਂ ਇਸਰਾਏਲ ਦੀ ਨਸਲ ਵੀ ਜਾਂਦੀ ਰਹੇਗੀ,
ਭਈ ਉਹ ਸਦਾ ਲਈ ਮੇਰੇ ਅੱਗੇ ਕੌਮ ਨਾ ਰਹੇ ॥
੩੭ ਯਹੋਵਾਹ ਐਉਂ ਆਖਦਾ ਹੈ,—
ਜੇ ਉੱਪਰੋਂ ਅਕਾਸ਼ ਮਿਣਿਆ ਜਾਵੇ,

* ਅਥਵਾ, ਮਾਲਕ ।

ਅਤੇ ਹੇਠਾਂ ਧਰਤੀ ਦੀਆਂ ਨੀਹਾਂ ਦੀ ਭਾਲ ਕੀਤੀ
ਜਾਵੇ,
ਤਦ ਮੈਂ ਵੀ ਇਸਰਾਏਲ ਦੀ ਸਾਰੀ ਨਸਲ ਨੂੰ
ਉਹਨਾਂ ਦੇ ਸਾਰੇ ਕੰਮਾਂ ਦੇ ਕਾਰਨ ਰੱਦ ਦਿਆਂਗਾ,
ਯਹੋਵਾਹ ਦਾ ਵਾਕ ਹੈ ॥
੩੮ ਵੇਖੋ, ਉਹ ਦਿਨ ਆਉਂਦੇ ਹਨ, ਯਹੋਵਾਹ ਦਾ
ਵਾਕ ਹੈ, ਕਿ ਇਹ ਸ਼ਹਿਰ ਯਹੋਵਾਹ ਦੇ ਲਈ
ਹਨਨਏਲ ਦੇ ਬੁਰਜ ਤੋਂ ਨੁੱਕਰ ਦੇ ਫਾਟਕ ਤੀਕ
੩੯ ਬਣਾਇਆ ਜਾਵੇਗਾ ੦ ਫੇਰ ਮਿਣਨ ਦੀ ਰੱਸੀ ਸਿੱਧੀ
ਗਾਰੇਬ ਦੀ ਪਹਾੜੀ ਉੱਤੋਂ ਦੀ ਹੁੰਦੀ ਹੋਈ ਗੋਆਹ
੪੦ ਨੂੰ ਘੇਰ ਲਵੇਗੀ ੦ ਤਾਂ ਲੋਥਾਂ ਅਤੇ ਸੁਆਹ ਦੀ ਸਾਰੀ
ਵਾਦੀ ਅਤੇ ਸਾਰੇ ਖੇਤ ਕਿਦਰੋਨ ਦੇ ਨਾਲੇ ਤੀਕ ਅਤੇ
ਘੋੜੇ ਫਾਟਕ ਦੀ ਨੁੱਕਰ ਤੀਕ ਚੜ੍ਹਦੇ ਪਾਸੇ ਵੱਲ
ਯਹੋਵਾਹ ਲਈ ਪਵਿੱਤਰ ਹੋਣਗੇ ਅਤੇ ਉਹ ਫੇਰ ਸਦਾ
ਤੀਕ ਨਾ ਕਦੀ ਪੁੱਟਿਆ ਜਾਵੇਗਾ ਨਾ ਡੇਗਿਆ
ਜਾਵੇਗਾ ॥

## ੩੨ ਅਨਾਥੋਥ ਦੇ ਖੇਤ ਦਾ ਮੁੱਲ ਲੈਣਾ

ਉਹ ਬਚਨ ਜਿਹੜਾ ਯਹੂਦਾਹ ਦੇ ਪਾਤਸ਼ਾਹ
ਸਿਦਕੀਯਾਹ ਦੇ ਦਸਵੇਂ ਵਰ੍ਹੇ ਜੋ ਨਬੂਕਦਰੱਸਰ ਦਾ
ਅਠਾਰ੍ਹਵਾਂ ਵਰ੍ਹਾ ਸੀ ਯਹੋਵਾਹ ਵੱਲੋਂ ਯਿਰਮਿਯਾਹ ਕੋਲ
੨ ਆਇਆ ੦ ਉਸ ਵੇਲੇ ਬਾਬਲ ਦੇ ਪਾਤਸ਼ਾਹ ਦੀ
ਫੌਜ ਨੇ ਯਰੂਸ਼ਲਮ ਉੱਤੇ ਘੇਰਾ ਪਾਇਆ ਹੋਇਆ
ਸੀ ਅਤੇ ਯਿਰਮਿਯਾਹ ਨਬੀ ਉਸ ਕੈਦ ਖ਼ਾਨੇ ਦੇ
ਵੇਹੜੇ ਵਿੱਚ ਜਿਹੜਾ ਯਹੂਦਾਹ ਦੇ ਪਾਤਸ਼ਾਹ ਦੇ
੩ ਮਹਿਲ ਵਿੱਚ ਸੀ ਬੰਦ ਸੀ ੦ ਅਤੇ ਯਹੂਦਾਹ ਦੇ
ਪਾਤਸ਼ਾਹ ਸਿਦਕੀਯਾਹ ਨੇ ਉਹ ਨੂੰ ਇਹ ਆਖ ਕੇ
ਕੈਦ ਕੀਤਾ ਭਈ ਤੂੰ ਕਿਉਂ ਅਗੰਮ ਵਾਚਦਾ ਹੈਂ ਕਿ
ਯਹੋਵਾਹ ਐਉਂ ਫ਼ਰਮਾਉਂਦਾ ਹੈ,—ਵੇਖੋ, ਮੈਂ ਏਸ
ਸ਼ਹਿਰ ਨੂੰ ਬਾਬਲ ਦੇ ਪਾਤਸ਼ਾਹ ਦੇ ਹੱਥ ਵਿੱਚ ਦੇ
ਦਿਆਂਗਾ ਅਤੇ ਉਹ ਇਹ ਨੂੰ ਲੈ ਲਵੇਗਾ ? ੦
੪ ਯਹੂਦਾਹ ਦਾ ਪਾਤਸ਼ਾਹ ਸਿਦਕੀਯਾਹ ਕਸਦੀਆਂ ਦੇ
ਹੱਥੋਂ ਨਾ ਬਚੇਗਾ, ਉਹ ਸੱਚ ਮੁੱਚ ਬਾਬਲ ਦੇ
ਪਾਤਸ਼ਾਹ ਦੇ ਹੱਥ ਵਿੱਚ ਦਿੱਤਾ ਜਾਵੇਗਾ ਅਤੇ ਉਹ
ਉਸ ਦੇ ਨਾਲ ਦੂਹ ਬਦੂਹ ਗੱਲਾਂ ਕਰੇਗਾ ਅਤੇ ਉਹ
੫ ਅੱਖ ਨਾਲ ਅੱਖ ਮਿਲਾ ਕੇ ਵੇਖੇਗਾ ੦ ਉਹ
ਸਿਦਕੀਯਾਹ ਨੂੰ ਬਾਬਲ ਵਿੱਚ ਲੈ ਜਾਵੇਗਾ । ਉਹ
ਉੱਥੇ ਰਹੇਗਾ ਜਦ ਤੀਕ ਮੈਂ ਉਹ ਦੀ ਖ਼ਬਰ ਨਾ
ਲਵਾਂ, ਯਹੋਵਾਹ ਦਾ ਵਾਕ ਹੈ, ਭਾਵੇਂ ਤੁਸੀਂ ਕਸਦੀਆਂ
ਨਾਲ ਲੜਾਈ ਕਰੋ ਪਰ ਜਿੱਤੋਗੇ ਨਹੀਂ ॥
੬ ਤਾਂ ਯਿਰਮਿਯਾਹ ਨੇ ਆਖਿਆ ਕਿ ਯਹੋਵਾਹ ਦਾ
੭ ਬਚਨ ਮੇਰੇ ਕੋਲ ਆਇਆ ਕਿ ੦ ਵੇਖ, ਤੇਰੇ ਚਾਚੇ
ਸ਼ੱਲੂਮ ਦਾ ਪੁੱਤ੍ਰ ਹਨਮਏਲ ਤੇਰੇ ਕੋਲ ਆ ਕੇ
ਆਖੇਗਾ ਕਿ ਮੇਰਾ ਖੇਤ ਜਿਹੜਾ ਅਨਾਥੋਥ ਵਿੱਚ ਹੈ
ਆਪਣੇ ਲਈ ਮੁੱਲ ਲੈ ਲੈ ਕਿਉਂ ਜੋ ਉਹ ਦਾ ਮੁੱਲ
੮ ਦੇ ਕੇ ਛੁਡਾਉਣ ਦਾ ਤੇਰਾ ਹੱਕ ਹੈ ੦ ਤਾਂ ਮੇਰੇ ਚਾਚੇ
ਦਾ ਪੁੱਤ੍ਰ ਹਨਮਏਲ ਮੇਰੇ ਕੋਲ ਕੈਦ ਖ਼ਾਨੇ ਦੇ ਵੇਹੜੇ
ਵਿੱਚ ਯਹੋਵਾਹ ਦੇ ਬਚਨ ਅਨੁਸਾਰ ਆਇਆ ਅਤੇ
ਉਸ ਮੈਨੂੰ ਆਖਿਆ ਕਿ ਮੇਰਾ ਖੇਤ ਜਿਹੜਾ ਅਨਾਥੋਥ
ਵਿੱਚ ਬਿਨਯਾਮੀਨ ਦੇ ਦੇਸ ਵਿੱਚ ਹੈ ਮੁੱਲ ਲੈ ਲੈ
ਕਿਉਂ ਜੋ ਉਹ ਦੇ ਕਬਜ਼ੇ ਦਾ ਅਤੇ ਉਹ ਦੇ ਛੁਡਾਉਣ
ਦਾ ਹੱਕ ਤੇਰਾ ਹੈ, ਉਹ ਨੂੰ ਆਪਣੇ ਲਈ ਮੁੱਲ
ਲੈ ਲੈ । ਤਦ ਮੈਂ ਜਾਣ ਗਿਆ ਕਿ ਇਹ ਯਹੋਵਾਹ
੯ ਦਾ ਬਚਨ ਸੀ ੦ ਮੈਂ ਉਸ ਖੇਤ ਨੂੰ ਜਿਹੜਾ ਅਨਾਥੋਥ
ਵਿੱਚ ਸੀ ਆਪਣੇ ਚਾਚੇ ਦੇ ਪੁੱਤ੍ਰ ਹਨਮਏਲ ਤੋਂ ਮੁੱਲ
ਲੈ ਲਿਆ ਅਤੇ ਮੈਂ ਉਹ ਨੂੰ ਤੋਲ ਕੇ ਚਾਂਦੀ ਦਿੱਤੀ
੧੦ ਅਰਥਾਤ ਸਤਾਰਾਂ ਰੁਪਏ ਚਾਂਦੀ ੦ ਤਾਂ ਮੈਂ ਬੈ-ਨਾਮੇ
ਉੱਤੇ ਦਸਤਖਤ ਕੀਤੇ, ਮੋਹਰ ਲਾਈ ਅਤੇ ਗਵਾਹਾਂ
ਨੇ ਗਵਾਹੀ ਕੀਤੀ ਅਰ ਚਾਂਦੀ ਕੰਡੇ ਵਿੱਚ ਤੋਲੀ ੦
੧੧ ਤਾਂ ਮੈਂ ਉਸ ਬੈ-ਨਾਮੇ ਦੀ ਲਿਖਤ ਨੂੰ ਜਿਹ ਨੂੰ ਮੋਹਰ
ਲੱਗੀ ਹੋਈ ਹੋਈ ਸੀ, ਜੋ ਕਨੂੰਨਾਂ ਅਤੇ ਬਿਧੀਆਂ
ਦੇ ਅਨੁਸਾਰ ਸੀ, ਅਤੇ ਉਹ ਦੀ ਖੁੱਲ੍ਹੀ ਨਕਲ ਨੂੰ ਭੀ
੧੨ ਲਿਆ ੦ ਤਾਂ ਮੈਂ ਉਹ ਬੈ-ਨਾਮੇ ਦੀ ਲਿਖਤ
ਮਹਸੇਯਾਹ ਦੇ ਪੋਤੇ ਅਤੇ ਨੇਰੀਯਾਹ ਦੇ ਪੁੱਤ੍ਰ ਬਾਰੂਕ
ਨੂੰ ਆਪਣੇ ਭਰਾ ਹਨਮਏਲ ਦੇ ਸਾਹਮਣੇ ਅਤੇ
ਗਵਾਹਾਂ ਦੇ ਸਾਹਮਣੇ ਜਿਨ੍ਹਾਂ ਨੇ ਉਸ ਬੈ-ਨਾਮੇ ਦੀ
ਲਿਖਤ ਉੱਤੇ ਦਸਤਖਤ ਦਿੱਤੇ ਸਨ ਅਤੇ ਉਹਨਾਂ
ਸਾਰੇ ਯਹੂਦੀਆਂ ਦੇ ਸਾਹਮਣੇ ਜਿਹੜੇ ਕੈਦ ਖ਼ਾਨੇ ਦੇ
੧੩ ਵੇਹੜੇ ਵਿੱਚ ਬੈਠੇ ਸਨ ਦਿੱਤੀ ੦ ਅਤੇ ਮੈਂ ਉਹਨਾਂ ਦੇ
੧੪ ਸਾਹਮਣੇ ਬਾਰੂਕ ਨੂੰ ਹੁਕਮ ਦਿੱਤਾ ਕਿ ੦ ਸੈਨਾਂ ਦਾ
ਯਹੋਵਾਹ ਇਸਰਾਏਲ ਦਾ ਪਰਮੇਸ਼ੁਰ ਐਉਂ
ਫ਼ਰਮਾਉਂਦਾ ਹੈ ਕਿ ਏਹ ਲਿਖਤਾਂ ਲੈ, ਇਹ ਮੋਹਰ

ਵਾਲਾ ਬੈ-ਨਾਮਾ ਅਤੇ ਇਹ ਖੁੱਲ੍ਹੀ ਲਿਖਤ, ਅਤੇ
ਓਹਨਾਂ ਨੂੰ ਇੱਕ ਮਿੱਟੀ ਦੇ ਭਾਂਡੇ ਵਿੱਚ ਰੱਖ ਭਈ ਓਹ
੧੫ ਬਹੁਤ ਦਿਨਾਂ ਤੀਕ ਰਹਿ ਸੱਕਣ ੦ ਕਿਉਂ ਜੋ ਸੈਨਾਂ
ਦਾ ਯਹੋਵਾਹ ਇਸਰਾਏਲ ਦਾ ਪਰਮੇਸ਼ੁਰ ਐਉਂ
ਫ਼ਰਮਾਉਂਦਾ ਹੈ ਕਿ ਘਰ ਅਤੇ ਖੇਤ ਅਤੇ ਅੰਗੂਰੀ
ਬਾਗ ਏਸ ਦੇਸ ਵਿੱਚ ਫੇਰ ਮੁੱਲ ਲਏ ਜਾਣਗੇ ॥
੧੬ ਏਸ ਦੇ ਪਿੱਛੋਂ ਕਿ ਮੈਂ ਉਹ ਬੈ-ਨਾਮੇ ਦੀ ਲਿਖਤ
ਨੇਰੀਯਾਹ ਦੇ ਪੁੱਤ੍ਰ ਬਾਰੂਕ ਨੂੰ ਦਿੱਤੀ ਮੈਂ ਯਹੋਵਾਹ ਕੋਲ
੧੭ ਪ੍ਰਾਰਥਨਾ ਕੀਤੀ ਕਿ ੦ ਹੇ ਪ੍ਰਭੁ ਯਹੋਵਾਹ, ਵੇਖ !
ਤੈਂ ਅਕਾਸ਼ ਅਤੇ ਧਰਤੀ ਨੂੰ ਵੱਡੀ ਸ਼ਕਤੀ ਅਤੇ
ਪਸਾਰੀ ਹੋਈ ਬਾਂਹ ਨਾਲ ਬਣਾਇਆ ਅਤੇ ਤੇਰੇ ਲਈ
੧੮ ਕੋਈ ਕੰਮ ਕਠਣ ਨਹੀਂ ਹੈ ੦ ਤੂੰ ਹਜ਼ਾਰਾਂ ਉੱਤੇ ਦਯਾ
ਕਰਦਾ ਹੈਂ ਅਤੇ ਪਿਉ ਦਾਦਿਆਂ ਦੀ ਬਦੀ ਦਾ
ਬਦਲਾ ਓਹਨਾਂ ਦੇ ਪਿੱਛੋਂ ਓਹਨਾਂ ਦੇ ਪੁੱਤ੍ਰਾਂ ਦੀ ਝੋਲੀ
ਵਿੱਚ ਰੱਖਦਾ ਹੈਂ । ਏਹ ਵੱਡਾ ਅਤੇ ਬਲਵੰਤ
ਪਰਮੇਸ਼ੁਰ, ਸੈਨਾਂ ਦਾ ਯਹੋਵਾਹ ਉਹ ਦਾ ਨਾਮ ਹੈ ੦
੧੯ ਸਲਾਹ ਵਿੱਚ ਵੱਡਾ ਅਤੇ ਕੰਮਾਂ ਵਿੱਚ ਸੂਰਮਾਂ
ਜਿਹਦੀਆਂ ਅੱਖਾਂ ਆਦਮ ਵੰਸ ਦੇ ਸਭ ਰਾਹਾਂ ਉੱਤੇ
ਖੁੱਲ੍ਹੀਆਂ ਹਨ ਕਿ ਹਰੇਕ ਨੂੰ ਉਹ ਦਿਆਂ ਰਾਹਾਂ ਅਤੇ
੨੦ ਉਹ ਦੇ ਕੰਮਾਂ ਦੇ ਫਲ ਅਨੁਸਾਰ ਦੇਵੇ ੦ ਜਿਸ ਮਿਸਰ
ਦੇ ਦੇਸ ਵਿੱਚ ਅੱਜ ਦੇ ਦਿਨ ਤੀਕ ਇਸਰਾਏਲ ਵਿੱਚ
ਅਤੇ ਦੂਸਰੇ ਆਦਮੀਆਂ ਵਿੱਚ ਨਿਸ਼ਾਨ ਅਤੇ
ਅਚੰਭੇ ਕੀਤੇ ਅਤੇ ਆਪਣੇ ਲਈ ਇੱਕ ਨਾਮ ਪੈਦਾ
੨੧ ਕੀਤਾ ਜਿਹੜਾ ਅੱਜ ਦੇ ਦਿਨ ਤੀਕ ਹੈ ੦ ਤੈਂ ਆਪਣੀ
ਪਰਜਾ ਇਸਰਾਏਲ ਨੂੰ ਮਿਸਰ ਦੇ ਦੇਸ ਵਿੱਚੋਂ
ਨਿਸ਼ਾਨਾਂ ਅਤੇ ਅਚੰਭਿਆਂ ਨਾਲ ਅਤੇ ਤਕੜੇ ਹੱਥ
ਅਤੇ ਪਸਾਰੀ ਹੋਈ ਬਾਂਹ ਨਾਲ ਅਤੇ ਵੱਡੇ ਭੈ ਨਾਲ
੨੨ ਬਾਹਰ ਲਿਆਂਦਾ ੦ ਅਤੇ ਇਹ ਦੇਸ ਓਹਨਾਂ ਨੂੰ
ਦਿੱਤਾ ਜਿਹ ਦਾ ਤੈਂ ਓਹਨਾਂ ਦੇ ਪਿਉ ਦਾਦਿਆਂ ਨਾਲ
ਓਹਨਾਂ ਨੂੰ ਦੇਣ ਦੀ ਸੌਂਹ ਖਾਧੀ ਸੀ, ਇੱਕ ਦੇਸ ਜਿਸ
ਵਿੱਚ ਦੁੱਧ ਅਤੇ ਸ਼ਹਿਤ ਵਗਦਾ ਸੀ ॥
੨੩ ਓਹ ਉਹ ਦੇ ਵਿੱਚ ਆ ਵੜੇ ਅਤੇ ਓਹਨਾਂ ਨੇ
ਕਬਜ਼ਾ ਕਰ ਲਿਆ, ਪਰ ਓਹਨਾਂ ਤੇਰੀ ਅਵਾਜ਼ ਨਾ
ਸੁਣੀ, ਨਾ ਤੇਰੀ ਬਿਵਸਥਾ ਉੱਤੇ ਚੱਲੇ, ਅਤੇ ਕੁਝ
ਨਾ ਕੀਤਾ ਜਿਹ ਦਾ ਤੈਂ ਓਹਨਾਂ ਨੂੰ ਕਰਨ ਦਾ ਹੁਕਮ
ਦਿੱਤਾ ਸੀ । ਏਸ ਲਈ ਤੈਂ ਸਾਰੀ ਬੁਰਿਆਈ ਨੂੰ ਓਹਨਾਂ
੨੪ ਲਈ ਸੱਦ ਲਿਆ ੦ ਵੇਖ, ਸ਼ਹਿਰ ਦੇ ਲੈ ਲੈਣ ਲਈ
ਉਸ ਤੀਕ ਦਮਦਮੇ ਬਣ ਗਏ ਹਨ ਅਤੇ ਸ਼ਹਿਰ
ਕਸਦੀਆਂ ਦੇ ਹੱਥ ਵਿੱਚ ਜਿਨ੍ਹਾਂ ਉਹ ਦੇ ਉੱਤੇ
ਚੜ੍ਹਾਈ ਕੀਤੀ ਹੈ ਤਲਵਾਰ, ਕਾਲ ਅਤੇ ਬਵਾ ਦੇ
ਕਾਰਨ ਦਿੱਤਾ ਗਿਆ ਹੈ ਅਤੇ ਜੋ ਤੂੰ ਬੋਲਿਆ ਸੈਂ
ਉਹ ਹੋ ਗਿਆ ਹੈ, ਅਤੇ ਵੇਖ, ਤੂੰ ਆਪ ਵੇਖਦਾ
੨੫ ਹੈਂ ੦ ਹੇ ਪ੍ਰਭੁ ਯਹੋਵਾਹ, ਤੂੰ ਹੀ ਤਾਂ ਮੈਨੂੰ ਆਖਿਆ
ਕਿ ਚਾਂਦੀ ਨਾਲ ਉਹ ਖੇਤ ਆਪਣੇ ਲਈ ਮੁੱਲ
ਲੈ ਅਤੇ ਗਵਾਹਾਂ ਦੀ ਗਵਾਹੀ ਕਰਵਾ, ਭਾਵੇਂ ਇਹ
ਸ਼ਹਿਰ ਕਸਦੀਆਂ ਦੇ ਹੱਥ ਵਿੱਚ ਦਿੱਤਾ ਗਿਆ
ਹੈ ॥
੨੬ ਤਾਂ ਯਹੋਵਾਹ ਦਾ ਬਚਨ ਯਿਰਮਿਯਾਹ ਕੋਲ
੨੭ ਆਇਆ ਕਿ ੦ ਵੇਖ, ਮੈਂ ਸਾਰੇ ਬਸ਼ਰ ਦਾ ਯਹੋਵਾਹ
ਪਰਮੇਸ਼ੁਰ ਹਾਂ । ਕੀ ਕੋਈ ਕੰਮ ਮੇਰੇ ਲਈ ਕਠਣ
੨੮ ਹੈ ? ੦ ਏਸ ਲਈ ਯਹੋਵਾਹ ਐਉਂ ਫ਼ਰਮਾਉਂਦਾ
ਹੈ,—ਵੇਖ, ਮੈਂ ਇਹ ਸ਼ਹਿਰ ਕਸਦੀਆਂ ਦੇ ਹੱਥ
ਵਿੱਚ ਅਤੇ ਬਾਬਲ ਦੇ ਪਾਤਸ਼ਾਹ ਨਬੂਕਦਰੱਸਰ ਦੇ
ਹੱਥ ਵਿੱਚ ਦੇ ਰਿਹਾ ਹਾਂ ਅਤੇ ਉਹ ਏਹ ਨੂੰ ਲੈ
੨੯ ਲਵੇਗਾ ੦ ਕਸਦੀ ਜਿਹੜੇ ਏਸ ਸ਼ਹਿਰ ਦੇ ਵਿਰੁੱਧ
ਲੜਦੇ ਹਨ ਆਉਣਗੇ ਅਤੇ ਏਸ ਸ਼ਹਿਰ ਨੂੰ ਅੱਗ
ਲਾ ਦੇਣਗੇ ਅਤੇ ਏਸ ਨੂੰ ਸਾੜ ਦੇਣਗੇ ਅਤੇ ਓਹਨਾਂ
ਘਰਾਂ ਨੂੰ ਵੀ ਜਿਨ੍ਹਾਂ ਦੀਆਂ ਛੱਤਾਂ ਉੱਤੇ ਓਹਨਾਂ ਨੇ
ਬਆਲ ਲਈ ਧੂਪ ਧੁਖਾਈ ਅਤੇ ਦੂਜੇ ਦਿਓਤਿਆਂ
ਲਈ ਪੀਣ ਦੀਆਂ ਭੇਟਾਂ ਡੋਹਲੀਆਂ ਭਈ ਮੈਨੂੰ
੩੦ ਗੁੱਸਾ ਚੜ੍ਹਾਉਣ ੦ ਕਿਉਂ ਜੋ ਇਸਰਾਏਲੀਆਂ ਅਤੇ
ਯਹੂਦੀਆਂ ਨੇ ਆਪਣੀ ਜੁਆਨੀ ਵਿੱਚ ਨਿਰਾ ਉਹੋ
ਕੀਤਾ ਜਿਹੜਾ ਮੇਰੀ ਨਿਗਾਹ ਵਿੱਚ ਬੁਰਾ ਸੀ ਕਿਉਂ
ਜੋ ਇਸਰਾਏਲੀਆਂ ਨੇ ਆਪਣੇ ਹੱਥਾਂ ਦੇ ਕੰਮਾਂ ਨਾਲ
ਮੈਨੂੰ ਨਿਰਾ ਗੁੱਸਾ ਹੀ ਚੜ੍ਹਾਇਆ, ਯਹੋਵਾਹ ਦਾ ਵਾਕ
੩੧ ਹੈ ੦ ਏਹ ਸ਼ਹਿਰ ਜਿਸ ਦਿਨ ਤੋਂ ਓਹਨਾਂ ਏਸ
ਨੂੰ ਬਣਾਇਆ ਅੱਜ ਦੇ ਦਿਨ ਤੀਕ ਮੇਰੇ ਕ੍ਰੋਧ ਅਤੇ
ਗੁੱਸੇ ਦੇ ਭੜਕਾਉਣ ਦਾ ਕਾਰਨ ਬਣਿਆ ਹੋਇਆ
ਹੈ । ਏਸ ਲਈ ਮੈਂ ਉਹ ਨੂੰ ਆਪਣੇ ਅੱਗੋਂ ਹਟਾ
੩੨ ਦਿਆਂਗਾ ੦ ਨਾਲੇ ਉਸ ਸਾਰੀ ਬੁਰਿਆਈ ਦੇ ਕਾਰਨ
ਜਿਹੜੀ ਇਸਰਾਏਲੀਆਂ ਅਤੇ ਯਹੂਦੀਆਂ ਨੇ ਕੀਤੀ
ਭਈ ਮੇਰੇ ਗੁੱਸੇ ਨੂੰ ਭੜਕਾਉਣ, ਓਹਨਾਂ ਨੇ ਅਤੇ

ਓਹਨਾਂ ਦੇ ਪਾਤਸ਼ਾਹਾਂ, ਸਰਦਾਰਾਂ, ਜਾਜਕਾਂ, ਨਬੀਆਂ
ਨੇ ਨਾਲੇ ਯਹੂਦਾਹ ਦੇ ਮਨੁੱਖਾਂ ਤੇ ਯਰੂਸ਼ਲਮ ਦੇ
੩੩ ਵਾਸੀਆਂ ਨੇ ਵੀ ੦ ਓਹਨਾਂ ਨੇ ਮੇਰੀ ਵੱਲ ਆਪਣੀ
ਪਿੱਠ ਕੀਤੀ ਪਰ ਮੂੰਹ ਨਾ ਕੀਤਾ ਅਤੇ ਭਾਵੇਂ ਮੈਂ
ਓਹਨਾਂ ਨੂੰ ਸਿਖਾਇਆ, ਸਗੋਂ ਜਤਨ ਨਾਲ
ਸਿਖਾਇਆ, ਪਰ ਓਹਨਾਂ ਨੇ ਨਾ ਸੁਣਿਆ ਭਈ ਏਸ
੩੪ ਤੋਂ ਸਿੱਖਿਆ ਲੈਂਦੇ ੦ ਸਗੋਂ ਓਹਨਾਂ ਨੇ ਉਸ ਘਰ
ਵਿੱਚ ਜਿਹੜਾ ਮੇਰੇ ਨਾਮ ਦਾ ਅਖਵਾਉਂਦਾ ਹੈ
ਆਪਣੀਆਂ ਪਲੀਤ ਚੀਜ਼ਾਂ ਰੱਖੀਆਂ ਭਈ ਉਹ
੩੫ ਨੂੰ ਭਰਿਸ਼ਟ ਕਰਨ ੦ ਓਹਨਾਂ ਨੇ ਬਆਲ ਦੇ ਉੱਚੇ
ਅਸਥਾਨ ਜਿਹੜੇ ਬਨ-ਹਿੰਨੋਮ ਦੀ ਵਾਦੀ ਵਿੱਚ ਹਨ
ਬਣਾਏ ਭਈ ਆਪਣੇ ਪੁੱਤ੍ਰਾਂ ਅਤੇ ਧੀਆਂ ਨੂੰ ਮੋਲਕ
ਲਈ ਉਹ ਦੇ ਵਿੱਚੋਂ ਦੀ ਲੰਘਾਉਣ ਜਿਹ ਦੀ ਮੈਂ
ਓਹਨਾਂ ਨੂੰ ਆਗਿਆ ਨਹੀਂ ਦਿੱਤੀ, ਨਾ ਇਹ ਮੇਰੇ
ਮਨ ਵਿੱਚ ਆਇਆ ਕਿ ਓਹ ਏਹ ਘਿਣਾਉਣੇ ਕੰਮ
ਕਰ ਕੇ ਯਹੂਦਾਹ ਤੋਂ ਪਾਪ ਕਰਾਉਣ ।।
੩੬ ਏਸ ਲਈ ਹੁਣ ਯਹੋਵਾਹ ਇਸਰਾਏਲ ਦਾ
ਪਰਮੇਸ਼ੁਰ ਏਸ ਸ਼ਹਿਰ ਦੇ ਵਿਖੇ ਜਿਹ ਨੂੰ ਤੁਸੀਂ
ਆਖਦੇ ਹੋ ਕਿ ਤਲਵਾਰ, ਕਾਲ ਅਤੇ ਬਵਾ ਦੇ
ਕਾਰਨ ਬਾਬਲ ਦੇ ਪਾਤਸ਼ਾਹ ਦੇ ਹੱਥ ਵਿੱਚ ਦਿੱਤਾ
੩੭ ਗਿਆ ਹੈ ਐਉਂ ਫਰਮਾਉਂਦਾ ਹੈ,— ੦ ਵੇਖੋ, ਮੈਂ
ਓਹਨਾਂ ਨੂੰ ਸਾਰਿਆਂ ਦੇਸਾਂ ਵਿੱਚੋਂ ਜਿੱਥੇ ਮੈਂ ਓਹਨਾਂ
ਨੂੰ ਆਪਣੇ ਕ੍ਰੋਧ, ਗੁੱਸੇ ਅਤੇ ਵੱਡੇ ਕੋਪ ਨਾਲ ਹੱਕ
ਦਿੱਤਾ ਸੀ ਇਕੱਠਾ ਕਰਾਂਗਾ ਅਤੇ ਓਹਨਾਂ ਨੂੰ ਏਸ
ਅਸਥਾਨ ਨੂੰ ਫੇਰ ਲਿਆਵਾਂਗਾ ਅਤੇ ਓਹਨਾਂ ਨੂੰ ਚੈਨ
੩੮ ਨਾਲ ਵਸਾਵਾਂਗਾ ੦ ਉਹ ਮੇਰੀ ਪਰਜਾ ਹੋਵੇਗੀ ਅਤੇ
੩੯ ਮੈਂ ਓਹਨਾਂ ਦਾ ਪਰਮੇਸ਼ੁਰ ਹੋਵਾਂਗਾ ੦ ਮੈਂ ਓਹਨਾਂ ਨੂੰ
ਇੱਕ ਦਿਲ ਅਤੇ ਇੱਕ ਮਾਰਗ ਦਿਆਂਗਾ ਭਈ ਓਹ
ਸਦਾ ਲਈ ਆਪਣੇ ਅਤੇ ਆਪਣੇ ਪਿੱਛੋਂ ਆਪਣੇ
੪੦ ਪੁੱਤ੍ਰਾਂ ਦੀ ਭਲਿਆਈ ਲਈ ਮੈਥੋਂ ਡਰਨ ੦ ਮੈਂ
ਓਹਨਾਂ ਨਾਲ ਇੱਕ ਸਦਾ ਦਾ ਨੇਮ ਬੰਨ੍ਹਾਂਗਾ ਅਤੇ ਮੈਂ
ਓਹਨਾਂ ਦਾ ਭਲਾ ਕਰਨ ਤੋਂ ਨਾ ਹਟਾਂਗਾ ਅਤੇ ਮੈਂ
ਆਪਣਾ ਭੈ ਓਹਨਾਂ ਦੇ ਦਿਲ ਵਿੱਚ ਪਾਵਾਂਗਾ ਭਈ
੪੧ ਓਹ ਫੇਰ ਮੈਥੋਂ ਫਿਰ ਨਾ ਜਾਣ ੦ ਮੈਂ ਖੁਸ਼ ਹੋ ਕੇ
ਓਹਨਾਂ ਉੱਤੇ ਭਲਿਆਈ ਕਰਾਂਗਾ, ਮੈਂ ਆਪਣੇ ਸਾਰੇ
ਦਿਲ ਅਤੇ ਆਪਣੀ ਸਾਰੀ ਜਾਨ ਨਾਲ ਸੱਚ-ਮੁੱਚ
ਓਹਨਾਂ ਨੂੰ ਏਸ ਦੇਸ ਵਿੱਚ ਲਾਵਾਂਗਾ ।।
੪੨ ਯਹੋਵਾਹ ਤਾਂ ਐਉਂ ਆਖਦਾ ਹੈ ਕਿ ਜਿਵੇਂ ਮੈਂ
ਏਸ ਪਰਜਾ ਉੱਤੇ ਏਹ ਸਾਰੀ ਵੱਡੀ ਬੁਰਿਆਈ
ਲਿਆਂਦੀ ਤਿਵੇਂ ਮੈਂ ਓਹਨਾਂ ਉੱਤੇ ਸਾਰੀ ਭਲਿਆਈ
ਲਿਆਵਾਂਗਾ ਜਿਹ ਦੀ ਮੈਂ ਓਹਨਾਂ ਨਾਲ ਗੱਲ ਕੀਤੀ
੪੩ ਸੀ ੦ ਏਸ ਦੇਸ ਵਿੱਚ ਖੇਤ ਮੁੱਲ ਲਏ ਜਾਣਗੇ ਜਿਹ
ਦੇ ਵਿਖੇ ਤੁਸੀਂ ਆਖਦੇ ਹੋ ਕਿ ਏਹ ਵਿਰਾਨ ਹੈ, ਇਹ
ਦੇ ਵਿੱਚ ਆਦਮ ਅਤੇ ਡੰਗਰ ਨਹੀਂ । ਏਹ
੪੪ ਕਸਦੀਆਂ ਦੇ ਹੱਥ ਵਿੱਚ ਦਿੱਤਾ ਗਿਆ ਹੈ ੦ ਓਹ
ਚਾਂਦੀ ਨਾਲ ਖੇਤ ਮੁੱਲ ਲੈਣਗੇ ਅਤੇ ਬੈ-ਨਾਮਿਆਂ ਤੇ
ਦਸਤਖਤ ਕਰਨਗੇ, ਮੋਹਰਾਂ ਲਾਉਣਗੇ, ਗਵਾਹ
ਗਵਾਹੀ ਦੇਣਗੇ, ਬਿਨਯਾਮੀਨ ਦੇ ਦੇਸ ਵਿੱਚ,
ਯਰੂਸ਼ਲਮ ਦੇ ਆਲੇ ਦੁਆਲੇ, ਯਹੂਦਾਹ ਦੇ ਸ਼ਹਿਰਾਂ
ਵਿੱਚ, ਪਹਾੜੀ ਸ਼ਹਿਰਾਂ ਵਿੱਚ, ਮਦਾਨੀ ਸ਼ਹਿਰਾਂ ਵਿੱਚ
ਅਤੇ ਦੱਖਣ ਦੇ ਸ਼ਹਿਰਾਂ ਵਿੱਚ, ਕਿਉਂ ਜੋ ਮੈਂ ਓਹਨਾਂ
ਦੀ ਅਸੀਰੀ ਨੂੰ ਮੁਕਾ ਦਿਆਂਗਾ, ਯਹੋਵਾਹ ਦਾ ਵਾਕ
ਹੈ ।।

## ੩੩ ਬਹਾਲੀ ਲਈ ਬਚਨ

ਯਹੋਵਾਹ ਦਾ ਬਚਨ ਦੂਜੀ ਵਾਰ ਯਿਰਮਿਯਾਹ
ਕੋਲ ਆਇਆ ਜਦ ਉਹ ਅਜੇ ਕੈਦ ਖ਼ਾਨੇ ਦੇ
੨ ਵੇਹੜੇ ਵਿੱਚ ਬੰਦ ਸੀ ਕਿ ੦ ਯਹੋਵਾਹ ਜਿਹੜਾ ਏਹ
ਦਾ ਕਰਤਾ ਅਤੇ ਯਹੋਵਾਹ ਜਿਹੜਾ ਏਹ ਦਾ
ਸਰਜਨਹਾਰ ਅਤੇ ਕਾਇਮ ਰੱਖਣ ਵਾਲਾ ਹੈ,—
ਯਹੋਵਾਹ ਉਸ ਦਾ ਨਾਮ ਹੈ,—ਉਹ ਇਉਂ ਆਖਦਾ
੩ ਹੈ, ੦ ਮੈਨੂੰ ਪੁਕਾਰ ਅਤੇ ਮੈਂ ਤੈਨੂੰ ਉੱਤਰ ਦਿਆਂਗਾ
ਅਤੇ ਮੈਂ ਤੈਨੂੰ ਵੱਡੀਆਂ ਵੱਡੀਆਂ ਅਤੇ ਔਖੀਆਂ
ਗੱਲਾਂ ਦੱਸਾਂਗਾ ਜਿਨ੍ਹਾਂ ਨੂੰ ਤੂੰ ਨਹੀਂ ਜਾਣਦਾ ।।
੪ ਯਹੋਵਾਹ ਇਸਰਾਏਲ ਦਾ ਪਰਮੇਸ਼ੁਰ ਏਸ ਸ਼ਹਿਰ
ਦੇ ਘਰਾਂ ਦੇ ਵਿਖੇ ਅਤੇ ਯਹੂਦਾਹ ਦੇ ਪਾਤਸ਼ਾਹਾਂ ਦੇ
ਮਹਿਲਾਂ ਦੇ ਵਿਖੇ ਜਿਹੜੇ ਦਮਦਮਿਆਂ ਅਤੇ ਤਲਵਾਰ
ਦੇ ਕਾਰਨ ਢਾਹੇ ਗਏ ਹਨ ਐਉਂ ਫਰਮਾਉਂਦਾ
੫ ਹੈ,— ੦ ਓਹ ਕਸਦੀਆਂ ਨਾਲ ਲੜਨ ਅਤੇ
ਓਹਨਾਂ ਨੂੰ ਉਨ੍ਹਾਂ ਆਦਮੀਆਂ ਦੀਆਂ ਲੋਥਾਂ ਨਾਲ
ਭਰਨ ਲਈ ਆਉਂਦੇ ਹਨ ਜਿਨ੍ਹਾਂ ਨੂੰ ਮੈਂ ਆਪਣੇ

ਕ੍ਰੋਧ ਅਤੇ ਆਪਣੇ ਗੁੱਸੇ ਨਾਲ ਮਾਰਿਆ ਹੈ ਅਤੇ
ਜਿਨ੍ਹਾਂ ਦੀ ਸਾਰੀ ਬੁਰਿਆਈ ਦੇ ਕਾਰਨ ਮੈਂ ਏਸ
੬ ਸ਼ਹਿਰ ਤੋਂ ਆਪਣਾ ਮੂੰਹ ਲੁਕਾਇਆ ਹੈ ੦ ਵੇਖੋ,
ਮੈਂ ਏਹ ਦੇ ਲਈ ਔਖਧ ਅਤੇ ਤੰਦਰੁਸਤੀ
ਲਿਆਵਾਂਗਾ ਅਤੇ ਮੈਂ ਏਹਨਾਂ ਨੂੰ ਚੰਗਾ ਕਰਾਂਗਾ ਅਤੇ
ਮੈਂ ਏਹਨਾਂ ਲਈ ਸ਼ਾਂਤੀ ਅਤੇ ਸਚਿਆਈ ਵਾਫ਼ਰ
੭ ਪਰਗਟ ਕਰਾਂਗਾ ੦ ਮੈਂ ਯਹੂਦਾਹ ਦੀ ਅਸੀਰੀ ਨੂੰ
ਅਤੇ ਇਸਰਾਏਲ ਦੀ ਅਸੀਰੀ ਨੂੰ ਮੁਕਾ ਦਿਆਂਗਾ
੮ ਅਤੇ ਓਹਨਾਂ ਨੂੰ ਪਹਿਲਾਂ ਵਾਂਙੁ ਬਣਾਵਾਂਗਾ ੦ ਮੈਂ
ਓਹਨਾਂ ਨੂੰ ਸਾਰੀ ਬਦੀ ਤੋਂ ਜਿਹ ਦੇ ਨਾਲ ਓਹਨਾਂ ਨੇ
ਮੇਰੇ ਵਿਰੁੱਧ ਪਾਪ ਕੀਤਾ ਸਾਫ਼ ਕਰ ਦਿਆਂਗਾ ਅਤੇ
ਮੈਂ ਓਹਨਾਂ ਸਾਰੀਆਂ ਬਦੀਆਂ ਦੇ ਲਈ ਜਿਨ੍ਹਾਂ ਨਾਲ
ਓਹ ਮੇਰੇ ਪਾਪੀ ਹੋਏ ਅਤੇ ਜਿਨ੍ਹਾਂ ਵਿੱਚ ਓਹ ਅਪਰਾਧੀ
੯ ਹੋਏ ਮਾਫ਼ ਕਰ ਦਿਆਂਗਾ ੦ ਏਹ ਮੇਰੇ ਲਈ ਅਨੰਦ
ਨਾਮਾ ਹੋਵੇਗਾ ਅਤੇ ਧਰਤੀ ਦੀਆਂ ਸਾਰੀਆਂ ਕੌਮਾਂ
ਲਈ ਵਡਿਆਈ ਅਤੇ ਸੁਹੱਪਣ ਦਾ ਕਾਰਨ ਹੋਵੇਗਾ
ਅਤੇ ਓਹ ਉਸ ਨੇਕੀ ਨੂੰ ਜਿਹੜੀ ਮੈਂ ਏਹਨਾਂ ਨਾਲ
ਕਰਾਂਗਾ ਸੁਣਨਗੀਆਂ ਅਤੇ ਉਸ ਸਾਰੀ ਨੇਕੀ ਦੇ
ਕਾਰਨ ਅਤੇ ਉਸ ਸ਼ਾਂਤੀ ਦੇ ਕਾਰਨ ਜਿਹੜੀ ਮੈਂ
ਏਹਨਾਂ ਨਾਲ ਕਰਾਂਗਾ ਓਹ ਡਰਨਗੀਆਂ ਅਤੇ
ਕੰਬਣਗੀਆਂ ॥
੧੦ ਯਹੋਵਾਹ ਤਾਂ ਐਉਂ ਫ਼ਰਮਾਉਂਦਾ ਹੈ ਕਿ ਏਸ
ਅਸਥਾਨ ਵਿੱਚ ਜਿਹ ਨੂੰ ਤੁਸੀਂ ਆਖਦੇ ਹੋ ਕਿ ਉਹ
ਵਿਰਾਨ ਹੈ. ਨਾ ਉੱਥੇ ਆਦਮੀ ਹੈ ਨਾ ਡੰਗਰ, ਅਤੇ
ਯਹੂਦਾਹ ਦੇ ਸ਼ਹਿਰਾਂ ਵਿੱਚ ਅਤੇ ਯਰੂਸ਼ਲਮ ਦੇ
ਚੌਕਾਂ ਵਿੱਚ ਜਿਹੜੇ ਉੱਜੜੇ ਪੁੱਜੜੇ ਪਏ ਹਨ ਜਿੱਥੇ
ਨਾ ਆਦਮੀ, ਨਾ ਵੱਸਣ ਵਾਲਾ, ਨਾ ਡੰਗਰ ਹੈ ੦
੧੧ ਖੁਸ਼ੀ ਦੀ ਅਵਾਜ਼, ਅਨੰਦ ਦੀ ਅਵਾਜ਼, ਲਾੜੇ ਦੀ
ਅਵਾਜ਼, ਲਾੜੀ ਦੀ ਅਵਾਜ਼ ਅਤੇ ਓਹਨਾਂ ਦੀ
ਅਵਾਜ਼ ਸੁਣੀ ਜਾਵੇਗੀ ਜਿਹੜੇ ਆਖਦੇ ਹਨ,—
ਸੈਨਾਂ ਦੇ ਯਹੋਵਾਹ ਦੀ ਉਸਤਤ ਕਰੋ,
ਕਿਉਂ ਜੋ ਯਹੋਵਾਹ ਭਲਾ ਹੈ,
ਅਤੇ ਉਹ ਦੀ ਦਯਾ ਸਦੀਪਕਾਲ ਦੀ ਹੈ ॥
ਜਦ ਓਹ ਯਹੋਵਾਹ ਦੇ ਭਵਨ ਵਿੱਚ ਧੰਨਵਾਦ ਕਰਨ
ਲਈ ਆਉਂਦੇ ਹਨ ਕਿਉਂ ਜੋ ਯਹੋਵਾਹ ਆਖਦਾ ਹੈ,
ਮੈਂ ਓਹਨਾਂ ਦੀ ਏਸ ਦੇਸ ਦੀ ਅਸੀਰੀ ਨੂੰ ਪਹਿਲੇ
੧੨ ਵਾਂਙੁ ਮੁਕਾ ਦਿਆਂਗਾ ੦ ਸੈਨਾਂ ਦਾ ਯਹੋਵਾਹ ਇਉਂ
ਆਖਦਾ ਹੈ ਕਿ ਏਸ ਅਸਥਾਨ ਵਿੱਚ ਜਿਹੜਾ
ਵਿਰਾਨ ਹੈ ਅਤੇ ਜਿਹ ਦੇ ਵਿੱਚ ਨਾ ਆਦਮੀ ਹੈ ਨਾ
ਡੰਗਰ ਅਤੇ ਉਹ ਦੇ ਸਾਰੇ ਸ਼ਹਿਰਾਂ ਵਿੱਚ ਫੇਰ
ਅਯਾਜੜੀਆਂ ਦੇ ਵਸੇਬੇ ਹੋਣਗੇ ਅਤੇ ਓਹ ਇੱਜੜ
੧੩ ਬਿਠਾਉਣਗੇ ੦ ਪਹਾੜੀ ਦੇਸ ਦੇ ਸ਼ਹਿਰਾਂ ਵਿੱਚ,
ਮਦਾਨ ਦੇ ਸਹਿਰਾਂ ਵਿੱਚ, ਦੱਖਣ ਦੇ ਸ਼ਹਿਰਾਂ ਵਿੱਚ,
ਬਿਨਯਾਮੀਨ ਦੇ ਦੇਸ ਵਿੱਚ, ਯਰੂਸ਼ਲਮ ਦੇ ਆਲੇ
ਦੁਆਲੇ ਅਤੇ ਯਹੂਦਾਹ ਦੇ ਸ਼ਹਿਰਾਂ ਵਿੱਚ ਫੇਰ
ਇੱਜੜ ਗਿਣਨ ਵਾਲੇ ਦੇ ਹੱਥ ਹੇਠ ਦੀ ਲੰਘਣਗੇ,
ਯਹੋਵਾਹ ਆਖਦਾ ਹੈ ॥
੧੪ ਵੇਖੋ, ਓਹ ਦਿਨ ਆਉਂਦੇ ਹਨ, ਯਹੋਵਾਹ ਦਾ
ਵਾਕ ਹੈ, ਕਿ ਮੈਂ ਉਸ ਭਲੀ ਗੱਲ ਨੂੰ ਜਿਹੜੀ ਮੈਂ
ਇਸਰਾਏਲ ਦੇ ਘਰਾਣੇ ਅਤੇ ਯਹੂਦਾਹ ਦੇ ਘਰਾਣੇ
੧੫ ਦੇ ਵਿਖੇ ਕੀਤੀ ਹੈ ਪੂਰੀ ਕਰਾਂਗਾ ੦ ਉਨ੍ਹਾਂ ਦਿਨਾਂ
ਵਿੱਚ ਅਤੇ ਉਸ ਵੇਲੇ ਮੈਂ ਦਾਊਦ ਲਈ ਧਰਮ ਦੀ
ਸ਼ਾਖ ਉਗਾਵਾਂਗਾ ਅਤੇ ਉਹ ਦੇਸ ਵਿੱਚ ਨਿਆਉਂ
੧੬ ਅਤੇ ਧਰਮ ਦੇ ਕੰਮ ਕਰੇਗਾ ੦ ਉਨ੍ਹਾਂ ਦਿਨਾਂ ਵਿੱਚ
ਯਹੂਦਾਹ ਬਚਾਇਆ ਜਾਵੇਗਾ ਅਤੇ ਯਰੂਸ਼ਲਮ ਚੈਨ
ਨਾਲ ਵੱਸੇਗਾ ਅਤੇ ਉਹ ਏਸ ਨਾਮ ਤੋਂ ਪੁਕਾਰਿਆ
ਜਾਵੇਗਾ, "ਯਹੋਵਾਹ ਸਾਡਾ ਧਰਮ ਹੈ" ॥
੧੭ ਯਹੋਵਾਹ ਤਾਂ ਐਉਂ ਫ਼ਰਮਾਉਂਦਾ ਹੈ ਕਿ ਦਾਊਦ
ਨੂੰ ਇਸਰਾਏਲ ਦੇ ਘਰਾਣੇ ਦੇ ਸਿੰਘਾਸਣ ਉੱਤੇ
੧੮ ਬੈਠਣ ਲਈ ਮਨੁੱਖ ਦੀ ਥੁੜ ਨਾ ਹੋਵੇਗੀ ੦ ਅਤੇ
ਲੇਵੀ ਜਾਜਕਾਂ ਵਿੱਚੋਂ ਮਨੁੱਖ ਦੀ ਥੁੜ ਨਾ ਹੋਵੇਗੀ
ਜਿਹੜਾ ਮੇਰੇ ਅੱਗੇ ਹੋਮ ਦੀਆਂ ਬਲੀਆਂ ਚੜ੍ਹਾਵੇ,
ਮੈਦੇ ਦੀਆਂ ਭੇਟਾਂ ਬਾਲੇ ਅਤੇ ਸਦਾ ਲਈ ਬਲੀਆਂ
ਚੜ੍ਹਾਵੇ ॥
੧੯ ਯਹੋਵਾਹ ਦਾ ਬਚਨ ਯਿਰਮਿਯਾਹ ਕੋਲ ਆਇਆ
੨੦ ਕਿ ੦ ਯਹੋਵਾਹ ਐਉਂ ਆਖਦਾ ਹੈ ਕਿ ਜੇ ਤੁਸੀਂ
ਮੇਰਾ ਦਿਨ ਦਾ ਨੇਮ ਅਤੇ ਮੇਰਾ ਰਾਤ ਦਾ ਨੇਮ ਤੋੜ
ਸੱਕਦੇ ਹੋ ਭਈ ਦਿਨ ਅਤੇ ਰਾਤ ਆਪਣੇ ਵੇਲੇ
੨੧ ਸਿਰ ਨਾ ਹੋਣ ੦ ਤਦ ਮੇਰਾ ਉਹ ਨੇਮ ਜਿਹੜਾ ਮੈਂ
ਆਪਣੇ ਦਾਸ ਦਾਊਦ ਨਾਲ ਕੀਤਾ ਸੀ ਟੁੱਟ ਸੱਕਦਾ
ਹੈ ਭਈ ਉਸ ਦੇ ਸਿੰਘਾਸਣ ਉੱਤੇ ਪਾਤਸ਼ਾਹੀ ਕਰਨ
ਲਈ ਪੁੱਤ੍ਰ ਨਾ ਹੋਵੇ, ਨਾਲੇ ਲੇਵੀ ਜਾਜਕਾਂ ਦਾ ਨੇਮ

੨੨ ਵੀ ਜਿਹੜੇ ਮੇਰੇ ਸੇਵਕ ਹਨ ੦ ਜਿਵੇਂ ਅਕਾਸ਼ ਦੀ
ਸੈਨਾ ਗਿਣੀ ਨਹੀਂ ਜਾਂਦੀ, ਨਾ ਸਮੁੰਦਰ ਦੀ ਰੇਤ
ਮਿਣੀ ਜਾਂਦੀ ਹੈ ਤਿਵੇਂ ਮੈਂ ਆਪਣੇ ਦਾਸ ਦਾਊਦ
ਦੀ ਨਸਲ ਨੂੰ ਅਤੇ ਲੇਵੀਆਂ ਨੂੰ ਜਿਹੜੇ ਮੇਰੇ ਸੇਵਕ
ਹਨ ਵਧਾਵਾਂਗਾ ॥

੨੩ ਫੇਰ ਯਹੋਵਾਹ ਦਾ ਬਚਨ ਯਿਰਮਿਯਾਹ ਕੋਲ
੨੪ ਆਇਆ, ੦ ਕੀ ਤੂੰ ਨਹੀਂ ਵੇਖਦਾ ਕਿ ਏਹ ਲੋਕ
ਕੀ ਬੋਲੇ ? ਕਿ "ਏਹਨਾਂ ਦੋਹੁ ਟੱਬਰਾਂ ਨੂੰ ਜਿਨ੍ਹਾਂ ਨੂੰ
ਯਹੋਵਾਹ ਨੇ ਚੁਣਿਆ ਸੀ ਉਸ ਨੇ ਰੱਦ ਕਰ ਦਿੱਤਾ
ਹੈ"। ਇਉਂ ਓਹ ਮੇਰੀ ਪਰਜਾ ਨੂੰ ਨਖਿੱਧ ਜਾਣਦੇ
ਹਨ ਭਈ ਓਹ ਅੱਗੇ ਨੂੰ ਓਹਨਾਂ ਦੇ ਸਾਹਮਣੇ ਕੌਮ
ਨਾ ਰਹੇ ॥

੨੫ ਯਹੋਵਾਹ ਐਉਂ ਆਖਦਾ ਹੈ ਕਿ ਜੇ ਮੈਂ ਆਪਣੇ
ਨੇਮ ਨੂੰ ਦਿਨ ਅਤੇ ਰਾਤ ਨਾਲ ਅਤੇ ਆਪਣੀਆਂ
ਬਿਧੀਆਂ ਨੂੰ ਅਕਾਸ਼ ਅਤੇ ਧਰਤੀ ਨਾਲ ਕਾਇਮ ਨਾ
੨੬ ਕੀਤਾ ਹੋਵੇ ੦ ਤਾਂ ਮੈਂ ਵੀ ਯਾਕੂਬ ਅਤੇ ਆਪਣੇ ਦਾਸ
ਦਾਊਦ ਦੀ ਨਸਲ ਨੂੰ ਰੱਦ ਦਿਆਂਗਾ ਭਈ ਉਹ
ਦੀ ਨਸਲ ਵਿੱਚੋਂ ਓਹਨਾਂ ਨੂੰ ਨਾ ਲਵਾਂਗਾ ਜਿਹੜੇ
ਅਬਰਾਹਾਮ, ਇਸਹਾਕ ਅਤੇ ਯਾਕੂਬ ਦੀ ਨਸਲ ਉੱਤੇ
ਹੁਕਮ ਚਲਾਉਣ ਵਾਲੇ ਹੋਣ, ਸਗੋਂ ਮੈਂ ਓਹਨਾਂ ਦੀ
ਅਸੀਰੀ ਨੂੰ ਮੁਕਾ ਦਿਆਂਗਾ ਅਤੇ ਓਹਨਾਂ ਨਾਲ
ਰਹਮ ਕਰਾਂਗਾ ॥

## ੩੪ ਗੁਲਾਮਾਂ ਦੀ ਅਜ਼ਾਦੀ ਦਾ ਨੇਮ ਤੋੜਨਾ

ਉਹ ਬਚਨ ਜਿਹੜਾ ਯਹੋਵਾਹ ਵੱਲੋਂ ਯਿਰਮਿਯਾਹ
ਨੂੰ ਆਇਆ ਜਦ ਬਾਬਲ ਦਾ ਪਾਤਸ਼ਾਹ
ਨਬੂਕਦਰੱਸਰ, ਉਹ ਦੀ ਸਾਰੀ ਫੌਜ ਅਤੇ ਧਰਤੀ
ਦੀਆਂ ਸਾਰੀਆਂ ਪਾਤਸ਼ਾਹੀਆਂ ਜਿਹੜੀਆਂ ਉਹ ਦੇ
ਹੁਕਮ ਵਿੱਚ ਸਨ ਅਤੇ ਸਾਰੀਆਂ ਉੱਮਤਾਂ ਯਰੂਸ਼ਲਮ
ਦੇ ਵਿਰੁੱਧ ਅਤੇ ਉਹ ਦੇ ਸਾਰੇ ਸ਼ਹਿਰਾਂ ਦੇ ਵਿਰੁੱਧ
੨ ਲੜਦੀਆਂ ਸਨ ਕਿ ੦ ਯਹੋਵਾਹ ਇਸਰਾਏਲ ਦਾ
ਪਰਮੇਸ਼ੁਰ ਇਉਂ ਆਖਦਾ ਹੈ, ਜਾਹ ਅਤੇ ਤੂੰ ਯਹੂਦਾਹ
ਦੇ ਪਾਤਸ਼ਾਹ ਸਿਦਕੀਯਾਹ ਨੂੰ ਆਖ ਅਤੇ ਉਹ
ਨੂੰ ਦੱਸ, ਯਹੋਵਾਹ ਐਉਂ ਫ਼ਰਮਾਉਂਦਾ ਹੈ ਕਿ ਵੇਖ,
ਮੈਂ ਇਹ ਸ਼ਹਿਰ ਬਾਬਲ ਦੇ ਪਾਤਸ਼ਾਹ ਦੇ ਹੱਥ ਵਿੱਚ
ਦਿੰਦਾ ਹਾਂ ਅਤੇ ਉਹ ਏਸ ਨੂੰ ਅੱਗ ਨਾਲ ਸਾੜ
੩ ਦੇਵੇਗਾ ੦ ਤੂੰ ਉਸ ਦੇ ਹੱਥੋਂ ਨਾ ਬਚੇਂਗਾ ਸਗੋਂ
ਜ਼ਰੂਰ ਫੜਿਆ ਜਾਵੇਂਗਾ ਅਤੇ ਉਸ ਦੇ ਹੱਥ ਵਿੱਚ
ਸੌਂਪਿਆ ਜਾਵੇਂਗਾ। ਤੇਰੀਆਂ ਅੱਖਾਂ ਬਾਬਲ ਦੇ
ਪਾਤਸ਼ਾਹ ਦੀਆਂ ਅੱਖਾਂ ਨੂੰ ਵੇਖਣਗੀਆਂ, ਅਤੇ ਉਹ
ਮੂੰਹ ਦਰ ਮੂੰਹ ਤੇਰੇ ਨਾਲ ਗੱਲਾਂ ਕਰੇਗਾ ਅਤੇ ਤੂੰ
੪ ਬਾਬਲ ਨੂੰ ਜਾਵੇਂਗਾ ੦ ਪਰ ਹੇ ਯਹੂਦਾਹ ਦੇ ਪਾਤਸ਼ਾਹ
ਸਿਦਕੀਯਾਹ, ਯਹੋਵਾਹ ਦਾ ਬਚਨ ਸੁਣ ! ਯਹੋਵਾਹ
ਤੇਰੇ ਵਿਖੇ ਇਉਂ ਆਖਦਾ ਹੈ ਕਿ ਤੂੰ ਤਲਵਾਰ ਨਾਲ
੫ ਨਾ ਮਰੇਂਗਾ ੦ ਸਗੋਂ ਤੂੰ ਸ਼ਾਂਤੀ ਨਾਲ ਮਰੇਂਗਾ ਅਤੇ
ਜਿਵੇਂ ਤੇਰੇ ਪਿਉ ਦਾਦਿਆਂ ਲਈ ਜਿਹੜੇ ਤੈਥੋਂ
ਪਹਿਲਾਂ ਪਾਤਸ਼ਾਹ ਸਨ ਓਹ ਖੁਸ਼ਬੋਈਆਂ ਜਲਾਉਂਦੇ
ਸਨ ਤਿਵੇਂ ਤੇਰੇ ਲਈ ਖੁਸ਼ਬੋਈਆਂ ਜਲਾਉਣਗੇ ਅਤੇ
ਤੇਰੇ ਲਈ ਸਿਆਪਾ ਕਰਨਗੇ ਕਿ ਹਾਇ ਸਾਡੇ
ਮਾਲਕ ! ਕਿਉਂ ਜੋ ਇਹ ਗੱਲ ਮੈਂ ਆਖੀ ਹੈ,
ਯਹੋਵਾਹ ਦਾ ਵਾਕ ਹੈ ॥

੬ ਤਦ ਯਿਰਮਿਯਾਹ ਨਬੀ ਨੇ ਏਹ ਸਾਰੀਆਂ ਗੱਲਾਂ
ਯਰੂਸ਼ਲਮ ਵਿੱਚ ਯਹੂਦਾਹ ਦੇ ਪਾਤਸ਼ਾਹ ਸਿਦਕੀਯਾਹ
੭ ਨੂੰ ਆਖੀਆਂ ੦ ਜਦ ਬਾਬਲ ਦੇ ਪਾਤਸ਼ਾਹ ਦੀ ਫੌਜ
ਯਰੂਸ਼ਲਮ ਦੇ ਵਿਰੁੱਧ ਅਤੇ ਯਹੂਦਾਹ ਦੇ ਸਾਰੇ ਬਚੇ
ਹੋਏ ਸ਼ਹਿਰਾਂ ਦੇ ਵਿਰੁੱਧ ਅਤੇ ਲਾਕੀਸ਼ ਅਤੇ ਅਜ਼ੇਕਾਹ
ਨਾਲ ਲੜਦੀ ਸੀ, ਕਿਉਂ ਜੋ ਯਹੂਦਾਹ ਦੇ ਸ਼ਹਿਰਾਂ
ਵਿੱਚ ਏਹੋ ਹੀ ਗੜ੍ਹ ਵਾਲੇ ਸ਼ਹਿਰ ਸਨ ਜਿਹੜੇ ਬਚ
ਰਹੇ ਸਨ ॥

੮ ਉਹ ਬਚਨ ਜਿਹੜਾ ਯਹੋਵਾਹ ਵੱਲੋਂ ਯਿਰਮਿਯਾਹ
ਨੂੰ ਆਇਆ ਉਸ ਦੇ ਪਿੱਛੋਂ ਕਿ ਸਿਦਕੀਯਾਹ
ਪਾਤਸ਼ਾਹ ਨੇ ਯਰੂਸ਼ਲਮ ਦੇ ਸਾਰੇ ਲੋਕਾਂ ਨਾਲ ਨੇਮ
ਬੰਨ੍ਹ ਕੇ ਓਹਨਾਂ ਦੀ ਅਜ਼ਾਦੀ ਦੀ ਡੌਂਡੀ ਪਿਟਵਾਈ ੦
੯ ਭਈ ਹਰੇਕ ਮਨੁੱਖ ਆਪਣੇ ਗੋਲੇ ਨੂੰ ਅਤੇ ਹਰੇਕ
ਆਪਣੀ ਗੋਲੀ ਨੂੰ ਜੋ ਇਬਰਾਨੀ ਯਾ ਇਬਰਾਨਣ ਹੋਵੇ
ਅਜ਼ਾਦ ਕਰ ਕੇ ਛੱਡ ਦੇਵੇ ਅਤੇ ਕੋਈ ਮਨੁੱਖ ਆਪਣੇ
੧੦ ਯਹੂਦੀ ਭਰਾ ਨੂੰ ਗੁਲਾਮ ਨਾ ਰੱਖੇ ੦ ਤਾਂ ਸਾਰੇ
ਸਰਦਾਰਾਂ ਅਤੇ ਸਾਰੇ ਲੋਕਾਂ ਨੇ ਜਿਹੜੇ ਏਸ ਨੇਮ ਵਿੱਚ
ਆਏ ਹੋਏ ਸਨ ਮੰਨ ਲਿਆ ਭਈ ਹਰੇਕ ਆਪਣੇ
ਗੋਲੇ ਨੂੰ ਅਤੇ ਹਰੇਕ ਆਪਣੀ ਗੋਲੀ ਨੂੰ ਅਜ਼ਾਦ ਕਰ
ਕੇ ਛੱਡ ਦੇਵੇ ਅਤੇ ਅੱਗੇ ਨੂੰ ਉਨ੍ਹਾਂ ਨੂੰ ਗੁਲਾਮ ਨਾ
ਰੱਖੇ। ਸੋ ਓਹਨਾਂ ਨੇ ਇਹ ਮੰਨ ਲਿਆ ਅਤੇ ਓਹਨਾਂ

੧੧ ਨੂੰ ਛੱਡ ਦਿੱਤਾ ੦ ਪਰ ਏਸ ਦੇ ਪਿੱਛੋਂ ਓਹ ਫਿਰ ਗਏ
ਅਤੇ ਗੋਲਿਆਂ ਅਤੇ ਗੋਲੀਆਂ ਨੂੰ ਫੇਰ ਲੈ ਆਏ
ਜਿਨ੍ਹਾਂ ਨੂੰ ਅਜ਼ਾਦ ਕਰ ਕੇ ਛੱਡਿਆ ਸੀ ਅਤੇ ਉਨ੍ਹਾਂ
ਨੂੰ ਫੇਰ ਗੋਲਿਆਂ ਅਤੇ ਗੋਲੀਆਂ ਜਬਰਨ
ਬਣਾਇਆ ॥
੧੨ ਤਾਂ ਯਿਰਮਿਯਾਹ ਨੂੰ ਯਹੋਵਾਹ ਦਾ ਬਚਨ ਯਹੋਵਾਹ
੧੩ ਵੱਲੋਂ ਆਇਆ ਕਿ ੦ ਯਹੋਵਾਹ ਇਸਰਾਏਲ ਦਾ
ਪਰਮੇਸ਼ੁਰ ਐਉਂ ਫ਼ਰਮਾਉਂਦਾ ਹੈ ਭਈ ਮੈਂ ਤੁਹਾਡੇ
ਪਿਉ ਦਾਦਿਆਂ ਨਾਲ ਉਸ ਦਿਨ ਜਦ ਮੈਂ ਓਹਨਾਂ ਨੂੰ
ਮਿਸਰ ਦੇਸ ਤੋਂ ਅਤੇ ਗੁਲਾਮੀ ਦੇ ਘਰ ਤੋਂ ਕੱਢ
੧੪ ਲਿਆਂਦਾ ਇੱਕ ਨੇਮ ਬੰਨ੍ਹਿਆ ਸੀ ਕਿ ੦ ਸੱਤਾਂ ਵਰਿਹਾਂ
ਦੇ ਅੰਤ ਵਿੱਚ ਤੁਹਾਡੇ ਵਿੱਚੋਂ ਹਰੇਕ ਆਪਣੇ
ਇਬਰਾਨੀ ਭਰਾ ਨੂੰ ਜਿਹੜਾ ਉਹ ਦੇ ਹੱਥ ਵੇਚਿਆ
ਗਿਆ ਅਜ਼ਾਦ ਕਰ ਕੇ ਛੱਡ ਦੇਵੇ । ਜਦ ਉਸ ਛੇਆਂ
ਵਰਿਹਾਂ ਤੀਕ ਉਹ ਦੀ ਟਹਿਲ ਕੀਤੀ ਹੋਵੇ ਤਾਂ ਉਹ
ਉਸ ਨੂੰ ਅਜ਼ਾਦ ਕਰ ਕੇ ਛੱਡ ਦੇਵੇ, ਪਰ ਤੁਹਾਡੇ ਪਿਉ
ਦਾਦਿਆਂ ਨੇ ਮੇਰੀ ਨਾ ਸੁਣੀ, ਨਾ ਆਪਣਾ ਕੰਨ
੧੫ ਲਾਇਆ ੦ ਹੁਣ ਤੁਸੀਂ ਫਿਰੇ ਸਾਓ ਅਤੇ ਉਹੋ ਕੀਤਾ
ਜੋ ਮੇਰੀ ਨਿਗਾਹ ਵਿੱਚ ਠੀਕ ਸੀ ਕਿ ਹਰੇਕ ਨੇ
ਆਪਣੇ ਗੁਆਂਢੀ ਕੋਲ ਅਜ਼ਾਦੀ ਦੀ ਡੌਂਡੀ ਪਿੱਟੀ
ਅਤੇ ਤੁਸਾਂ ਏਸ ਭਵਨ ਵਿੱਚ ਜਿਹੜਾ ਮੇਰੇ ਨਾਮ ਦਾ
ਅਖਵਾਉਂਦਾ ਹੈ ਮੇਰੇ ਸਨਮੁਖ ਮੇਰੇ ਨਾਲ ਨੇਮ
੧੬ ਬੰਨ੍ਹਿਆ ੦ ਪਰ ਤੁਸੀਂ ਫਿਰ ਗਏ ਅਤੇ ਮੇਰੇ ਨਾਮ ਨੂੰ
ਪਲੀਤ ਕੀਤਾ ਜਦ ਹਰੇਕ ਨੇ ਆਪਣੇ ਗੋਲੇ ਨੂੰ ਅਤੇ
ਹਰੇਕ ਨੇ ਆਪਣੀ ਗੋਲੀ ਨੂੰ ਜਿਨ੍ਹਾਂ ਨੂੰ ਤੁਸਾਂ ਅਜ਼ਾਦ
ਕਰ ਕੇ ਉਨ੍ਹਾਂ ਦੀ ਮਰਜ਼ੀ ਅਨੁਸਾਰ ਛੱਡ ਦਿੱਤਾ ਸੀ
ਮੋੜ ਲਿਆ ਅਤੇ ਫੇਰ ਆਪਣੇ ਵੱਸ ਵਿੱਚ ਕਰ
ਲਿਆ ਕਿ ਓਹ ਤੁਹਾਡੇ ਗੋਲੇ ਗੋਲੀਆਂ ਰਹਿਣ ॥
੧੭ ਏਸ ਲਈ ਯਹੋਵਾਹ ਐਉਂ ਫ਼ਰਮਾਉਂਦਾ ਹੈ ਕਿ
ਤੁਸਾਂ ਮੇਰੀ ਨਾ ਸੁਣੀ ਭਈ ਹਰੇਕ ਆਪਣੇ ਭਰਾ ਕੋਲ
ਅਤੇ ਹਰੇਕ ਆਪਣੇ ਗੁਆਂਢੀ ਕੋਲ ਅਜ਼ਾਦੀ ਦੀ
ਡੌਂਡੀ ਪਿੱਟੇ । ਵੇਖੋ, ਮੈਂ ਤੁਹਾਡੇ ਲਈ ਤਲਵਾਰ, ਕਾਲ
ਅਤੇ ਬਵਾ ਲਈ ਅਜ਼ਾਦੀ ਦੀ ਡੌਂਡੀ ਪਿੱਟਦਾ ਹਾਂ,
ਯਹੋਵਾਹ ਦਾ ਵਾਕ ਹੈ, ਅਤੇ ਮੈਂ ਤੁਹਾਨੂੰ ਧਰਤੀ ਦੀਆਂ
ਸਾਰੀਆਂ ਪਾਤਸ਼ਾਹੀਆਂ ਵਿੱਚ ਹੌਲ ਦਾ ਕਾਰਨ
੧੮ ਬਣਾਵਾਂਗਾ ੦ ਮੈਂ ਓਹਨਾਂ ਮਨੁੱਖਾਂ ਨੂੰ ਜਿਨ੍ਹਾਂ ਮੇਰੇ ਨੇਮ
ਨੂੰ ਉਲੰਘਿਆ ਅਤੇ ਉਸ ਨੇਮ ਦੀਆਂ ਗੱਲਾਂ ਨੂੰ
ਕਾਇਮ ਨਾ ਰੱਖਿਆ ਜਿਹੜਾ ਓਹਨਾਂ ਮੇਰੇ ਅੱਗੇ
ਬੰਨ੍ਹਿਆ ਸੀ ਉਸ ਵੱਛੇ ਵਾਂਙੁ ਕਰਾਂਗਾ ਜਿਹ ਨੂੰ ਓਹਨਾਂ
ਨੇ ਕੱਟ ਕੇ ਦੋ ਟੋਟੇ ਕੀਤਾ ਅਤੇ ਦੋਹਾਂ ਟੋਟਿਆਂ ਦੇ ਵਿੱਚ
੧੯ ਦੀ ਲੰਘ ਗਏ ੦ ਅਰਥਾਤ ਯਹੂਦਾਹ ਦੇ ਸਰਦਾਰਾਂ
ਨੂੰ, ਯਰੂਸ਼ਲਮ ਦੇ ਸਰਦਾਰਾਂ, ਖੁਸਰੇ, ਜਾਜਕ ਅਤੇ ਦੇਸ
ਦੇ ਸਾਰੇ ਲੋਕਾਂ ਨੂੰ ਜਿਹੜੇ ਉਸ ਵੱਛੇ ਦੇ ਟੋਟਿਆਂ ਦੇ
੨੦ ਵਿੱਚ ਦੀ ਲੰਘ ਗਏ ੦ ਮੈਂ ਓਹਨਾਂ ਨੂੰ ਓਹਨਾਂ ਦੇ
ਵੈਰੀਆਂ ਦੇ ਹੱਥ ਵਿੱਚ ਅਤੇ ਓਹਨਾਂ ਦੀ ਜਾਨ
ਲੇਵਿਆਂ ਦੇ ਹੱਥ ਵਿੱਚ ਦਿਆਂਗਾ ਅਤੇ ਓਹਨਾਂ
ਦੀਆਂ ਲੋਥਾਂ ਅਕਾਸ਼ ਦੇ ਪੰਛੀਆਂ ਅਤੇ ਧਰਤੀ
੨੧ ਦੇ ਦਰਿੰਦਿਆਂ ਦਾ ਖਾਜਾ ਹੋਣਗੀਆਂ ! ੦ ਅਤੇ ਮੈਂ
ਯਹੂਦਾਹ ਦੇ ਪਾਤਸ਼ਾਹ ਸਿਦਕੀਯਾਹ ਨੂੰ ਅਤੇ ਉਹ ਦੇ
ਸਰਦਾਰਾਂ ਨੂੰ ਓਹਨਾਂ ਦੇ ਵੈਰੀਆਂ ਦੇ ਹੱਥ ਵਿੱਚ ਅਤੇ
ਓਹਨਾਂ ਦੀ ਜਾਨ ਲੇਵਿਆਂ ਦੇ ਹੱਥ ਵਿੱਚ, ਬਾਬਲ ਦੇ
ਪਾਤਸ਼ਾਹ ਦੀ ਫ਼ੌਜ ਦੇ ਹੱਥ ਵਿੱਚ ਦੇ ਦਿਆਂਗਾ
੨੨ ਜਿਹੜੇ ਤੁਹਾਨੂੰ ਛੱਡ ਕੇ ਤੁਰ ਗਏ ੦ ਵੇਖ, ਮੈਂ ਹੁਕਮ
ਦਿਆਂਗਾ, ਯਹੋਵਾਹ ਦਾ ਵਾਕ ਹੈ, ਅਤੇ ਮੈਂ ਓਹਨਾਂ
ਨੂੰ ਏਸ ਸ਼ਹਿਰ ਵੱਲ ਮੋੜ ਲਿਆਵਾਂਗਾ । ਓਹ ਏਹ
ਦੇ ਵਿਰੁੱਧ ਲੜਨਗੇ ਅਤੇ ਏਹ ਨੂੰ ਲੈ ਲੈਣਗੇ ਅਤੇ
ਏਹ ਨੂੰ ਅੱਗ ਨਾਲ ਸਾੜ ਦੇਣਗੇ ਅਤੇ ਮੈਂ ਯਹੂਦਾਹ
ਦੇ ਸ਼ਹਿਰਾਂ ਨੂੰ ਵਿਰਾਨ ਕਰ ਦਿਆਂਗਾ ਭਈ ਓਹਨਾਂ
ਵਿੱਚ ਕੋਈ ਵੱਸਣ ਵਾਲਾ ਨਾ ਰਹੇ ॥

## ੩੫ ਰੇਕਾਬੀਆਂ ਦਾ ਨਮੂਨਾ

ਉਹ ਬਚਨ ਜਿਹੜਾ ਯਹੋਵਾਹ ਵੱਲੋਂ ਯਿਰਮਿਯਾਹ
ਨੂੰ ਯਹੂਦਾਹ ਦੇ ਪਾਤਸ਼ਾਹ ਯੋਸ਼ੀਯਾਹ ਦੇ ਪੁੱਤ੍ਰ
੨ ਯਹੋਯਾਕੀਮ ਦੇ ਦਿਨਾਂ ਵਿੱਚ ਆਇਆ ਕਿ ੦ ਤੂੰ
ਰੇਕਾਬੀਆਂ ਦੇ ਘਰ ਜਾਹ ਅਤੇ ਓਹਨਾਂ ਨਾਲ ਗੱਲ
ਕਰ ਅਤੇ ਓਹਨਾਂ ਨੂੰ ਯਹੋਵਾਹ ਦੇ ਭਵਨ ਵਿੱਚ ਕਿਸੇ
ਕੋਠੜੀ ਵਿੱਚ ਲਿਆ ਅਤੇ ਓਹਨਾਂ ਨੂੰ ਮਧ ਪਿਲਾ ੦
੩ ਤਾਂ ਮੈਂ ਹਬੱਸਿਨਯਾਹ ਦੇ ਪੋਤੇ ਯਿਰਮਿਯਾਹ ਦੇ ਪੁੱਤ੍ਰ
ਯਾਅਜ਼ਨਯਾਹ ਨੂੰ ਅਤੇ ਉਸ ਦੇ ਭਰਾਵਾਂ ਅਤੇ ਉਸ ਦੇ
ਸਾਰੇ ਪੁੱਤ੍ਰਾਂ ਨੂੰ ਅਤੇ ਰੇਕਾਬੀਆਂ ਦੇ ਸਾਰੇ ਘਰਾਣੇ ਨੂੰ
੪ ਲਿਆ ੦ ਅਤੇ ਓਹਨਾਂ ਨੂੰ ਯਹੋਵਾਹ ਦੇ ਭਵਨ ਵਿੱਚ
ਪਰਮੇਸ਼ੁਰ ਦੇ ਇੱਕ ਜਨ ਯਿਗਦਲਯਾਹ ਦੇ ਪੁੱਤ੍ਰ

ਹਾਨਾਨ ਦੇ ਪੁੱਤ੍ਰਾਂ ਦੀ ਕੋਠੜੀ ਵਿੱਚ ਲਿਆਂਦਾ
ਜਿਹੜੀ ਸਰਦਾਰਾਂ ਦੀ ਕੋਠੜੀ ਦੇ ਲਾਗੇ ਸੀ ਅਤੇ
ਜਿਹੜੀ ਸ਼ੱਲੂਮ ਦੇ ਪੁੱਤ੍ਰ ਮਆਸੇਯਾਹ ਡਿਉੜ੍ਹੀ ਦੇ ਰਾਖੇ
੫ ਦੀ ਕੋਠੜੀ ਦੇ ਉੱਤੇ ਸੀ ੦ ਤਾਂ ਮੈਂ ਰੇਕਾਬੀਆਂ
ਦੇ ਘਰਾਣੇ ਦੇ ਪੁੱਤ੍ਰਾਂ ਅੱਗੇ ਮਧ ਨਾਲ ਭਰ ਕੇ ਕਟੋਰੇ
ਅਤੇ ਕੌਲ ਰੱਖੇ ਅਤੇ ਓਹਨਾਂ ਨੂੰ ਆਖਿਆ, ਮਧ
੬ ਪੀਓ ੦ ਪਰ ਓਹਨਾਂ ਆਖਿਆ, ਅਸੀਂ ਮਧ ਨਹੀਂ
ਪੀਵਾਂਗੇ ਕਿਉਂ ਜੋ ਸਾਡੇ ਪਿਤਾ ਰੇਕਾਬ ਦੇ ਪੁੱਤ੍ਰ
ਯੋਨਾਦਾਬ ਨੇ ਸਾਨੂੰ ਹੁਕਮ ਦਿੱਤਾ ਸੀ ਕਿ ਸਦਾ ਤੀਕ
੭ ਮਧ ਨਾ ਪੀਓ, ਨਾ ਤੁਸੀਂ ਨਾ ਤੁਹਾਡੇ ਪੁੱਤ੍ਰ ੦ ਨਾ ਘਰ
ਬਣਾਓ, ਨਾ ਬੀ ਬੀਜੋ, ਨਾ ਅੰਗੂਰੀ ਬਾਗ ਲਾਓ, ਨਾ
ਆਪਣੇ ਕੋਲ ਰੱਖੋ, ਸਗੋਂ ਆਪਣੇ ਸਾਰੇ ਦਿਨ
ਤੰਬੂਆਂ ਵਿੱਚ ਵੱਸੋ, ਏਸ ਲਈ ਭਈ ਤੁਸੀਂ ਉਸ ਭੂਮੀ
ਉੱਤੇ ਬਹੁਤੇ ਦਿਨ ਜੀਉਂਦੇ ਰਹੋ ਜਿੱਥੇ ਤੁਸੀਂ ਪਰਦੇਸੀ
੮ ਹੋਵੋਗੇ ੦ ਅਸਾਂ ਆਪਣੇ ਪਿਤਾ ਰੇਕਾਬ ਦੇ ਪੁੱਤ੍ਰ
ਯੋਨਾਦਾਬ ਦੀ ਅਵਾਜ਼ ਸਾਰੀਆਂ ਗੱਲਾਂ ਵਿੱਚ ਸੁਣੀ
ਜਿਸ ਨੇ ਸਾਨੂੰ ਹੁਕਮ ਦਿੱਤਾ ਸੀ ਕਿ ਆਪਣੇ ਸਾਰੇ
ਦਿਨ ਮਧ ਨਾ ਪੀਓ, ਨਾ ਤੁਸੀਂ, ਨਾ ਤੁਹਾਡੀਆਂ
ਤੀਵੀਆਂ ਨਾ ਤੁਹਾਡੇ ਪੁੱਤ੍ਰ ਨਾ ਤੁਹਾਡੀਆਂ ਧੀਆਂ ੦
੯ ਨਾ ਵੱਸਣ ਲਈ ਘਰ ਬਣਾਓ ਅਤੇ ਅਸੀਂ ਨਾ ਬਾਗ
੧੦ ਨਾ ਖੇਤ ਨਾ ਬੀ ਆਪਣੇ ਕੋਲ ਰੱਖਦੇ ਹਾਂ ੦ ਅਸੀਂ
ਤੰਬੂਆਂ ਵਿੱਚ ਵੱਸੇ ਹਾਂ ਅਤੇ ਅਸਾਂ ਸਭ ਕੁਝ ਓਵੇਂ
ਮੰਨਿਆ ਅਤੇ ਕੀਤਾ ਜਿਵੇਂ ਸਾਡੇ ਪਿਤਾ ਯੋਨਾਦਾਬ ਨੇ
੧੧ ਸਾਨੂੰ ਹੁਕਮ ਦਿੱਤਾ ੦ ਜਦ ਬਾਬਲ ਦਾ ਪਾਤਸ਼ਾਹ
ਨਬੂਕਦਰੱਸਰ ਏਸ ਦੇਸ ਉੱਤੇ ਚੜ੍ਹ ਆਇਆ ਤਦ
ਅਸਾਂ ਆਖਿਆ, ਆਓ, ਅਸੀਂ ਕਸਦੀਆਂ ਦੀ ਫ਼ੌਜ
ਦੇ ਕਾਰਨ ਅਤੇ ਅਰਾਮੀਆਂ ਦੀ ਫ਼ੌਜ ਦੇ ਕਾਰਨ
ਯਰੂਸ਼ਲਮ ਨੂੰ ਚੱਲੀਏ, ਸੋ ਅਸੀਂ ਯਰੂਸ਼ਲਮ ਵਿੱਚ
ਵੱਸ ਗਏ ॥

੧੨ ਤਾਂ ਯਹੋਵਾਹ ਦਾ ਬਚਨ ਯਿਰਮਿਯਾਹ ਕੋਲ
੧੩ ਆਇਆ ਕਿ ੦ ਸੈਨਾਂ ਦਾ ਯਹੋਵਾਹ ਇਸਰਾਏਲ ਦਾ
ਪਰਮੇਸ਼ੁਰ ਇਉਂ ਆਖਦਾ ਹੈ ਕਿ ਜਾਹ ਅਤੇ ਯਹੂਦਾਹ
ਦੇ ਮਨੁੱਖਾਂ ਅਤੇ ਯਰੂਸ਼ਲਮ ਦੇ ਵਾਸੀਆਂ ਨੂੰ ਤੂੰ ਆਖ,
ਕੀ ਤੁਸੀਂ ਸਿੱਖਿਆ ਨਾ ਲਓਗੇ ਭਈ ਮੇਰੀਆਂ ਗੱਲਾਂ
੧੪ ਸੁਣੋਗੇ ? ਯਹੋਵਾਹ ਦਾ ਵਾਕ ਹੈ ੦ ਰੇਕਾਬ ਦੇ ਪੁੱਤ੍ਰ
ਯੋਨਾਦਾਬ ਦੀਆਂ ਗੱਲਾਂ ਕਾਇਮ ਰੱਖੀਆਂ ਗਈਆਂ
ਜਿਹ ਨੇ ਆਪਣੇ ਪੁੱਤ੍ਰਾਂ ਨੂੰ ਹੁਕਮ ਦਿੱਤਾ ਕਿ ਮਧ ਨਾ
ਪੀਣੀ। ਓਹਨਾਂ ਨੇ ਅੱਜ ਦੇ ਦਿਨ ਤੀਕ ਨਹੀਂ ਪੀਤੀ
ਕਿਉਂ ਜੋ ਓਹਨਾਂ ਨੇ ਆਪਣੇ ਪਿਤਾ ਦਾ ਹੁਕਮ
ਮੰਨਿਆ। ਮੈਂ ਤੁਹਾਡੇ ਨਾਲ ਗੱਲ ਕੀਤੀ, ਸਗੋਂ
ਜਤਨ ਨਾਲ ਗੱਲ ਕੀਤੀ, ਪਰ ਤੁਸਾਂ ਮੇਰੀ ਨਾ ਸੁਣੀ ੦
੧੫ ਤਾਂ ਮੈਂ ਆਪਣੇ ਸਾਰੇ ਦਾਸਾਂ ਨੂੰ ਆਪਣੇ ਨਬੀਆਂ ਨੂੰ
ਤੁਹਾਡੇ ਕੋਲ ਘੱਲਿਆ, ਸਗੋਂ ਜਤਨ ਨਾਲ ਘੱਲਿਆ
ਅਤੇ ਆਖਿਆ ਕਿ ਹਰ ਮਨੁੱਖ ਆਪਣੇ ਬੁਰੇ ਮਾਰਗ
ਤੋਂ ਮੁੜੇ ਅਤੇ ਆਪਣੇ ਕਰਤੱਬਾਂ ਨੂੰ ਠੀਕ ਕਰੇ ਅਤੇ
ਦੂਜੇ ਦਿਓਤਿਆਂ ਦੇ ਪਿੱਛੇ ਨਾ ਚੱਲੇ ਭਈ ਓਹਨਾਂ
ਦੀ ਪੂਜਾ ਕਰੇ, ਤਾਂ ਤੁਸੀਂ ਉਸ ਭੂਮੀ ਵਿੱਚ ਜਿਹੜੀ
ਮੈਂ ਤੁਹਾਨੂੰ ਅਤੇ ਤੁਹਾਡੇ ਪਿਉ ਦਾਦਿਆਂ ਨੂੰ ਦਿੱਤੀ
ਵੱਸੋਗੇ, ਪਰ ਨਾ ਤੁਸਾਂ ਆਪਣਾ ਕੰਨ ਲਾਇਆ ਅਤੇ
੧੬ ਨਾ ਮੇਰੀ ਸੁਣੀ ੦ ਰੇਕਾਬ ਦੇ ਪੁੱਤ੍ਰ ਯੋਨਾਦਾਬ ਦੇ ਪੁੱਤ੍ਰਾਂ
ਨੇ ਤਾਂ ਆਪਣੇ ਪਿਤਾ ਦਾ ਹੁਕਮ ਕਾਇਮ ਰੱਖਿਆ ਪਰ
੧੭ ਏਹਨਾਂ ਲੋਕਾਂ ਨੇ ਮੇਰਾ ਹੁਕਮ ਨਾ ਮੰਨਿਆ ੦ ਏਸ
ਲਈ ਯਹੋਵਾਹ ਸੈਨਾਂ ਦਾ ਪਰਮੇਸ਼ੁਰ ਅਤੇ ਇਸਰਾਏਲ
ਦਾ ਪਰਮੇਸ਼ੁਰ ਐਉਂ ਫ਼ਰਮਾਉਂਦਾ ਹੈ,—ਵੇਖ, ਮੈਂ
ਯਹੂਦਾਹ ਉੱਤੇ ਅਤੇ ਯਰੂਸ਼ਲਮ ਦੇ ਸਾਰੇ ਵਾਸੀਆਂ
ਉੱਤੇ ਉਹ ਸਾਰੀ ਬੁਰਿਆਈ ਜਿਹੜੀ ਮੈਂ ਓਹਨਾਂ ਦੇ
ਵਿਰੁੱਧ ਆਖੀ ਹੈ ਲਿਆਵਾਂਗਾ, ਕਿਉਂ ਜੋ ਮੈਂ ਓਹਨਾਂ
ਨਾਲ ਗੱਲ ਕੀਤੀ ਪਰ ਓਹਨਾਂ ਨੇ ਸੁਣੀ ਨਹੀਂ,
ਮੈਂ ਓਹਨਾਂ ਨੂੰ ਪੁਕਾਰਿਆ ਪਰ ਓਹਨਾਂ ਉੱਤਰ ਨਾ
ਦਿੱਤਾ ॥

੧੮ ਰੇਕਾਬੀਆਂ ਦੇ ਘਰਾਣੇ ਨੂੰ ਯਿਰਮਿਯਾਹ ਨੇ
ਆਖਿਆ, ਸੈਨਾਂ ਦਾ ਯਹੋਵਾਹ ਇਸਰਾਏਲ ਦਾ
ਪਰਮੇਸ਼ੁਰ ਐਉਂ ਆਖਦਾ ਹੈ,—ਏਸ ਲਈ ਜੋ ਤੁਸਾਂ
ਆਪਣੇ ਪਿਤਾ ਯੋਨਾਦਾਬ ਦਾ ਹੁਕਮ ਮੰਨਿਆ ਅਤੇ
ਉਸ ਦੇ ਸਾਰਿਆਂ ਹੁਕਮਾਂ ਦੀ ਪਾਲਨਾ ਕੀਤੀ ਅਤੇ
ਉਹ ਸਭ ਕੁਝ ਕੀਤਾ ਜਿਸ ਦਾ ਉਸ ਨੇ ਤੁਹਾਨੂੰ ਹੁਕਮ
੧੯ ਦਿੱਤਾ ਸੀ ੦ ਏਸ ਲਈ ਸੈਨਾਂ ਦਾ ਯਹੋਵਾਹ
ਇਸਰਾਏਲ ਦਾ ਪਰਮੇਸ਼ੁਰ ਐਉਂ ਆਖਦਾ ਹੈ ਕਿ ਸਾਰੇ
ਦਿਨਾਂ ਤੀਕ ਮੇਰੇ ਸਨਮੁਖ ਖੜੇ ਹੋਣ ਲਈ ਰੇਕਾਬ
ਦੇ ਪੁੱਤ੍ਰ ਯੋਨਾਦਾਬ ਲਈ ਮਨੁੱਖ ਦੀ ਥੁੜ ਨਾ
ਹੋਵੇਗੀ ॥

## ੩੬ ਪਾਤਸ਼ਾਹ ਯਿਰਮਿਯਾਹ ਦੀ ਲਪੇਟਵੀਂ ਪੱਤ੍ਰੀ ਸਾੜ ਦਿੰਦਾ ਹੈ

ਤਾਂ ਐਉਂ ਹੋਇਆ ਕਿ ਯਹੂਦਾਹ ਦੇ ਪਾਤਸ਼ਾਹ
ਯੋਸ਼ੀਯਾਹ ਦੇ ਪੁੱਤ੍ਰ ਯਹੋਯਾਕੀਮ ਦੇ ਚੌਥੇ ਵਰ੍ਹੇ
ਯਿਰਮਿਯਾਹ ਨੂੰ ਯਹੋਵਾਹ ਵੱਲੋਂ ਇਹ ਬਚਨ
੨ ਆਇਆ ਕਿ ੦ ਆਪਣੇ ਲਈ ਇੱਕ ਲਪੇਟਵੀਂ
ਪੱਤ੍ਰੀ ਲੈ ਅਤੇ ਓਹ ਸਾਰੀਆਂ ਗੱਲਾਂ ਜਿਹੜੀਆਂ ਮੈਂ
ਤੈਨੂੰ ਇਸਰਾਏਲ ਦੇ ਵਿਖੇ, ਯਹੂਦਾਹ ਦੇ ਵਿਖੇ ਅਤੇ
ਸਾਰੀਆਂ ਕੌਮਾਂ ਦੇ ਵਿਖੇ ਉਸ ਦਿਨ ਤੋਂ ਜਦ ਮੈਂ ਤੇਰੇ
ਨਾਲ ਬੋਲਿਆ ਅਰਥਾਤ ਯੋਸ਼ੀਯਾਹ ਦੇ ਦਿਨਾਂ ਤੋਂ
ਅੱਜ ਦੇ ਦਿਨ ਤੀਕ ਆਖੀਆਂ ਉਹ ਦੇ ਵਿੱਚ ਲਿੱਖ
੩ ਲੈ ੦ ਕੀ ਜਾਣੀਏ ਕਿ ਯਹੂਦਾਹ ਦਾ ਘਰਾਣਾ ਉਸ
ਸਾਰੀ ਬੁਰਿਆਈ ਨੂੰ ਜਿਹ ਦਾ ਮੈਂ ਓਹਨਾਂ ਉੱਤੇ
ਲਿਆਉਣ ਦਾ ਮਤਾ ਕੀਤਾ ਹੈ ਸੁਣੇ ਅਤੇ ਹਰ
ਮਨੁੱਖ ਆਪਣੇ ਬੁਰੇ ਰਾਹ ਤੋਂ ਮੁੜੇ ਤਾਂ ਮੈਂ ਓਹਨਾਂ ਦੀ
੪ ਬਦੀ ਅਤੇ ਪਾਪ ਮਾਫ਼ ਕਰ ਦਿਆਂ ੦ ਤਾਂ ਯਿਰਮਿਯਾਹ
ਨੇ ਨੇਰੀਯਾਹ ਦੇ ਪੁੱਤ੍ਰ ਬਾਰੂਕ ਨੂੰ ਬੁਲਾਇਆ ਅਤੇ
ਬਾਰੂਕ ਨੇ ਯਿਰਮਿਯਾਹ ਦੇ ਮੂੰਹ ਤੋਂ ਯਹੋਵਾਹ ਦੀਆਂ
ਸਾਰੀਆਂ ਗੱਲਾਂ ਜਿਹੜੀਆਂ ਉਹ ਉਸ ਨੂੰ ਬੋਲਿਆ
੫ ਲਪੇਟਵੀਂ ਪੱਤ੍ਰੀ ਵਿੱਚ ਲਿੱਖ ਲਈਆਂ ੦ ਯਿਰਮਿਯਾਹ
ਨੇ ਬਾਰੂਕ ਨੂੰ ਹੁਕਮ ਦੇ ਕੇ ਆਖਿਆ, ਮੈਂ ਰੋਕਿਆ
ਗਿਆ ਹਾਂ ਅਤੇ ਯਹੋਵਾਹ ਦੇ ਭਵਨ ਵਿੱਚ ਜਾ ਨਹੀਂ
੬ ਸੱਕਦਾ ੦ ਏਸ ਲਈ ਤੂੰ ਜਾਹ ਅਤੇ ਯਹੋਵਾਹ ਦੀਆਂ
ਓਹ ਗੱਲਾਂ ਜਿਹੜੀਆਂ ਤੈਂ ਮੇਰੇ ਮੂੰਹੋਂ ਉਸ ਲਪੇਟੇ
ਹੋਏ ਵਿੱਚ ਲਿੱਖੀਆਂ ਹਨ ਯਹੋਵਾਹ ਦੇ ਭਵਨ ਵਿੱਚ
ਵਰਤ ਵਾਲੇ ਦਿਨ ਪੜ੍ਹ ਕੇ ਪਰਜਾ ਦੇ ਕੰਨਾਂ ਵਿੱਚ
ਸੁਣਾ, ਨਾਲੇ ਸਾਰੇ ਯਹੂਦਾਹ ਦੇ ਕੰਨਾਂ ਵਿੱਚ ਜਿਹੜੇ
ਆਪਣੇ ਸ਼ਹਿਰਾਂ ਤੋਂ ਆਏ ਹੋਏ ਹਨ ਪੜ੍ਹ ਕੇ ਸੁਣਾ ੦
੭ ਕੀ ਜਾਣੀਏ ਭਈ ਓਹਨਾਂ ਦਾ ਤਰਲਾ ਯਹੋਵਾਹ ਅੱਗੇ
ਆਵੇ ਅਤੇ ਓਹਨਾਂ ਵਿੱਚੋਂ ਹਰੇਕ ਆਪਣੇ ਬੁਰੇ ਰਾਹ
ਤੋਂ ਫਿਰੇ ਕਿਉਂ ਜੋ ਉਹ ਕ੍ਰੋਧ ਅਤੇ ਗੁੱਸਾ ਜਿਹ ਦੇ
ਵਿਖੇ ਉਹ ਏਸ ਪਰਜਾ ਨਾਲ ਬੋਲਿਆ ਹੈ ਵੱਡਾ ਹੈ ੦
੮ ਤਾਂ ਨੇਰੀਯਾਹ ਦੇ ਪੁੱਤ੍ਰ ਬਾਰੂਕ ਨੇ ਸਭ ਕੁਝ ਓਵੇਂ ਹੀ
ਕੀਤਾ ਜਿਵੇਂ ਯਿਰਮਿਯਾਹ ਨਬੀ ਨੇ ਉਹ ਨੂੰ ਹੁਕਮ
ਦਿੱਤਾ ਸੀ ਅਤੇ ਯਹੋਵਾਹ ਦੇ ਭਵਨ ਵਿੱਚ ਯਹੋਵਾਹ
੯ ਦੀਆਂ ਗੱਲਾਂ ਪੱਤ੍ਰੀ ਵਿੱਚੋਂ ਪੜ੍ਹੀਆਂ ੦ ਤਾਂ ਐਉਂ
ਹੋਇਆ ਕਿ ਯਹੂਦਾਹ ਦੇ ਪਾਤਸ਼ਾਹ ਯੋਸ਼ੀਯਾਹ ਦੇ
ਪੁੱਤ੍ਰ ਯਹੋਯਾਕੀਮ ਦੇ ਪੰਜਵੇਂ ਵਰ੍ਹੇ ਦੇ ਨੌਵੇਂ ਮਹੀਨੇ
ਯਰੂਸ਼ਲਮ ਦੀ ਸਾਰੀ ਪਰਜਾ ਨੇ ਅਤੇ ਸਾਰੀ ਪਰਜਾ
ਜਿਹੜੀ ਯਹੂਦਾਹ ਦੇ ਸ਼ਹਿਰਾਂ ਤੋਂ ਯਰੂਸ਼ਲਮ ਨੂੰ
ਆਈ ਹੋਈ ਸੀ ਵਰਤ ਦੀ ਢੌਂਡੀ ਯਹੋਵਾਹ ਦੇ
੧੦ ਸਨਮੁਖ ਪਿੱਟੀ ੦ ਤਦ ਬਾਰੂਕ ਨੇ ਯਹੋਵਾਹ ਦੇ ਭਵਨ
ਵਿੱਚ ਯਿਰਮਿਯਾਹ ਦੀਆਂ ਗੱਲਾਂ ਪੱਤ੍ਰੀ ਵਿੱਚੋਂ
ਸ਼ਾਫ਼ਾਨ ਦੇ ਪੁੱਤ੍ਰ ਗਮਰਯਾਹ ਲਿਖਾਰੀ ਦੀ ਕੋਠੜੀ
ਦੇ ਵਿੱਚ ਉਤਲੇ ਵੇਹੜੇ ਦੇ ਵਿਚਕਾਰ ਯਹੋਵਾਹ ਦੇ
ਭਵਨ ਦੇ ਨਵੇਂ ਫਾਟਕ ਦੇ ਦਰ ਉੱਤੇ ਸਾਰੀ ਪਰਜਾ
੧੧ ਦੇ ਕੰਨਾਂ ਵਿੱਚ ਪੜ੍ਹ ਕੇ ਸੁਣਾਈਆਂ ੦ ਜਦ ਸ਼ਾਫ਼ਾਨ
ਦੇ ਪੋਤੇ ਗਮਰਯਾਹ ਦੇ ਪੁੱਤ੍ਰ ਮੀਕਾਯਾਹ ਨੇ ਯਹੋਵਾਹ
ਦੀਆਂ ਸਾਰੀਆਂ ਗੱਲਾਂ ਜਿਹੜੀਆਂ ਉਸ ਪੱਤ੍ਰੀ ਵਿੱਚ
੧੨ ਸਨ ਸੁਣੀਆਂ ੦ ਤਾਂ ਉਹ ਉਤਰ ਕੇ ਪਾਤਸ਼ਾਹ ਦੇ
ਮਹਿਲ ਵਿੱਚ ਲਿਖਾਰੀ ਦੀ ਕੋਠੜੀ ਉੱਤੇ ਗਿਆ।
ਵੇਖੋ, ਉੱਥੇ ਸਾਰੇ ਸਰਦਾਰ ਬੈਠੇ ਸਨ, ਅਲੀਸ਼ਾਮਾ
ਲਿਖਾਰੀ, ਸ਼ਮਆਯਾਹ ਦਾ ਪੁੱਤ੍ਰ ਦਲਾਯਾਹ, ਅਕਬੋਰ
ਦਾ ਪੁੱਤ੍ਰ ਅਲਨਾਥਾਨ, ਸ਼ਾਫ਼ਾਨ ਦਾ ਪੁੱਤ੍ਰ ਗਮਰਯਾਹ,
ਹਨਨਯਾਹ ਦਾ ਪੁੱਤ੍ਰ ਸਿਦਕੀਯਾਹ ਅਤੇ ਸਾਰੇ
੧੩ ਸਰਦਾਰ ੦ ਮੀਕਾਯਾਹ ਨੇ ਸਾਰੀਆਂ ਗੱਲਾਂ ਓਹਨਾਂ ਨੂੰ
ਦੱਸੀਆਂ ਜਿਹੜੀਆਂ ਬਾਰੂਕ ਨੇ ਪੱਤ੍ਰੀ ਵਿੱਚੋਂ ਪੜ੍ਹੀਆਂ
੧੪ ਅਤੇ ਪਰਜਾ ਦੇ ਕੰਨੀਂ ਸੁਣਾਈਆਂ ਸਨ ੦ ਤਾਂ ਸਾਰੇ
ਸਰਦਾਰਾਂ ਨੇ ਕੂਸ਼ੀ ਦੇ ਪੜੋਤੇ ਸ਼ਲਮਯਾਹ ਦੇ ਪੋਤੇ
ਨਥਨਯਾਹ ਦੇ ਪੁੱਤ੍ਰ ਯਹੂਦੀ ਨੂੰ ਬਾਰੂਕ ਕੋਲ
ਘੱਲਿਆ ਕਿ ਉਹ ਲਪੇਟਿਆ ਹੋਇਆ ਜਿਹੜਾ ਤੈਂ
ਪੜ੍ਹ ਕੇ ਪਰਜਾ ਦੇ ਕੰਨੀਂ ਸੁਣਾਇਆ ਹੈ ਆਪਣੇ ਹੱਥ
ਵਿੱਚ ਲੈ ਕੇ ਤੁਰ ਆ। ਤਾਂ ਨੇਰੀਯਾਹ ਦਾ ਪੁੱਤ੍ਰ
ਬਾਰੂਕ ਉਹ ਲਪੇਟਿਆ ਹੋਇਆ ਆਪਣੇ ਹੱਥ ਵਿੱਚ
੧੫ ਲੈ ਕੇ ਓਹਨਾਂ ਕੋਲ ਗਿਆ ੦ ਓਹਨਾਂ ਉਸ ਨੂੰ
ਆਖਿਆ, ਜ਼ਰਾ ਬੈਠ ਜਾਹ ਅਤੇ ਪੜ੍ਹ ਕੇ ਸਾਨੂੰ
ਸੁਣਾ। ਤਾਂ ਬਾਰੂਕ ਨੇ ਪੜ੍ਹ ਕੇ ਓਹਨਾਂ ਨੂੰ
੧੬ ਸੁਣਾਇਆ ੦ ਤਾਂ ਐਉਂ ਹੋਇਆ ਕਿ ਜਦ ਓਹਨਾਂ
ਏਹ ਗੱਲਾਂ ਸੁਣੀਆਂ ਤਾਂ ਹਰੇਕ ਆਪਣੇ ਸਾਥੀ ਵੱਲ
ਵੇਖ ਕੇ ਕੰਬਣ ਲੱਗ ਪਿਆ। ਓਹਨਾਂ ਨੇ ਬਾਰੂਕ
ਨੂੰ ਆਖਿਆ ਕਿ ਸਾਨੂੰ ਏਹ ਸਾਰੀਆਂ ਗੱਲਾਂ ਪਾਤਸ਼ਾਹ

੧੭ ਨੂੰ ਦੱਸਣੀਆਂ ਪੈਣਗੀਆਂ ੦ ਓਹਨਾਂ ਨੇ ਬਾਰੂਕ ਨੂੰ
ਪੁੱਛਿਆ ਕਿ ਸਾਨੂੰ ਦੱਸ ਭਈ ਏਹ ਸਾਰੀਆਂ ਗੱਲਾਂ
੧੮ ਤੈਂ ਉਹ ਦੇ ਮੂੰਹੋਂ ਕਿਵੇਂ ਲਿਖੀਆਂ ? ੦ ਤਾਂ ਬਾਰੂਕ
ਨੇ ਓਹਨਾਂ ਨੂੰ ਆਖਿਆ ਕਿ ਉਹ ਏਹ ਸਾਰੀਆਂ
ਗੱਲਾਂ ਆਪਣੇ ਮੂੰਹੋਂ ਉੱਚਰਦਾ ਗਿਆ ਅਤੇ ਮੈਂ
ਸਿਆਹੀ ਨਾਲ ਪੱਤ੍ਰੀ ਉੱਤੇ ਲਿੱਖਦਾ ਗਿਆ ੦
੧੯ ਤਦ ਸਰਦਾਰਾਂ ਨੇ ਬਾਰੂਕ ਨੂੰ ਆਖਿਆ, ਜਾਹ ਤੂੰ
ਅਤੇ ਯਿਰਮਿਯਾਹ, ਆਪਣੇ ਆਪ ਨੂੰ ਲੁਕਾ ਲਓ
੨੦ ਅਤੇ ਕੋਈ ਨਾ ਜਾਣੇ ਕਿ ਤੁਸੀਂ ਕਿੱਥੇ ਹੋ ! ੦ ਓਹ
ਵੇਹੜੇ ਵਿੱਚ ਪਾਤਸ਼ਾਹ ਕੋਲ ਗਏ ਪਰ ਉਸ ਲਪੇਟੇ
ਹੋਏ ਨੂੰ ਅਲੀਸ਼ਾਮਾ ਲਿਖਾਰੀ ਦੀ ਕੋਠੜੀ ਵਿੱਚ
ਰਖਵਾ ਗਏ । ਓਹਨਾਂ ਨੇ ਓਹ ਸਾਰੀਆਂ ਗੱਲਾਂ
੨੧ ਪਾਤਸ਼ਾਹ ਨੂੰ ਸੁਣਾਈਆਂ ਅਤੇ ਦੱਸੀਆਂ ੦ ਤਾਂ
ਪਾਤਸ਼ਾਹ ਨੇ ਯਹੂਦੀ ਨੂੰ ਘੱਲਿਆ ਕਿ ਉਸ ਲਪੇਟੇ
ਹੋਏ ਨੂੰ ਲਿਆਵੇ ਤਾਂ ਉਹ ਉਸ ਨੂੰ ਅਲੀਸ਼ਾਮਾ
ਲਿਖਾਰੀ ਦੀ ਕੋਠੜੀ ਵਿੱਚੋਂ ਲੈ ਆਇਆ । ਯਹੂਦੀ
ਨੇ ਪਾਤਸ਼ਾਹ ਦੇ ਕੰਨੀਂ ਅਤੇ ਸਾਰੇ ਸਰਦਾਰਾਂ ਦੇ ਕੰਨੀਂ
ਜਿਹੜੇ ਪਾਤਸ਼ਾਹ ਦੇ ਅੱਗੇ ਖਲੋਤੇ ਸਨ ਉਸ ਨੂੰ ਪੜ੍ਹ
੨੨ ਕੇ ਸੁਣਾਇਆ ੦ ਪਾਤਸ਼ਾਹ ਸਿਆਲ ਵਾਲੇ ਮਹਿਲ
ਵਿੱਚ ਬੈਠਾ ਹੋਇਆ ਸੀ । ਨੌਵਾਂ ਮਹੀਨਾ ਸੀ ਅਤੇ
੨੩ ਉਹ ਦੇ ਅੱਗੇ ਅੰਗੀਠੀ ਬਲਦੀ ਸੀ ੦ ਤਾਂ ਐਉਂ
ਹੋਇਆ ਕਿ ਜਦ ਯਹੂਦੀ ਤਿੰਨ ਚਾਰ ਕਾਂਡ ਪੜ੍ਹ
ਚੁੱਕਾ ਤਾਂ ਉਸ ਨੂੰ ਲਿਖਾਰੀ ਦੇ ਚਾਕੂ ਨਾਲ ਕੱਟ ਕੇ
ਅੱਗ ਵਿੱਚ ਪਾ ਦਿੱਤਾ ਜਿਹੜੀ ਅੰਗੀਠੀ ਵਿੱਚ ਸੀ
ਐਥੋਂ ਤੀਕ ਕਿ ਉਹ ਲਪੇਟਿਆ ਹੋਇਆ ਸਾਰੇ ਦਾ
ਸਾਰਾ ਅੰਗੀਠੀ ਦੀ ਅੱਗ ਵਿੱਚ ਭਸਮ ਹੋ ਗਿਆ ੦
੨੪ ਨਾ ਓਹ ਡਰੇ, ਨਾ ਓਹਨਾਂ ਆਪਣੇ ਕੱਪੜੇ ਪਾੜੇ, ਨਾ
ਪਾਤਸ਼ਾਹ ਨੇ ਨਾ ਉਹ ਦੇ ਸਾਰੇ ਟਹਿਲੂਆਂ ਨੇ ਜਿਨ੍ਹਾਂ
੨੫ ਨੇ ਏਹ ਸਾਰੀਆਂ ਗੱਲਾਂ ਸੁਣੀਆਂ ੦ ਨਾਲੇ ਅਲ-
ਨਾਥਾਨ ਅਰ ਦਲਾਯਾਹ ਅਰ ਗਮਰਯਾਹ ਨੇ
ਪਾਤਸ਼ਾਹ ਅੱਗੇ ਬੇਨਤੀ ਕੀਤੀ ਕਿ ਏਸ ਲਪੇਟੇ ਹੋਏ
ਨੂੰ ਅੱਗ ਵਿੱਚ ਨਾ ਸਾੜੇ ਪਰ ਉਸ ਓਹਨਾਂ ਦੀ ਨਾ
੨੬ ਸੁਣੀ ੦ ਤਾਂ ਪਾਤਸ਼ਾਹ ਨੇ ਪਾਤਸ਼ਾਹ ਦੇ ਪੁੱਤ੍ਰ
ਯਰਹਮਏਲ ਨੂੰ ਅਤੇ ਅਜ਼ਰੀਏਲ ਦੇ ਪੁੱਤ੍ਰ ਸਰਾਯਾਹ
ਨੂੰ ਅਤੇ ਅਬਦਏਲ ਦੇ ਪੁੱਤ੍ਰ ਸ਼ਲਮਯਾਹ ਨੂੰ ਹੁਕਮ
ਦਿੱਤਾ ਕਿ ਬਾਰੂਕ ਲਿਖਾਰੀ ਨੂੰ ਅਤੇ ਯਿਰਮਿਯਾਹ
ਨਬੀ ਨੂੰ ਫੜ ਲੈਣ ਪਰ ਯਹੋਵਾਹ ਨੇ ਓਹਨਾਂ ਨੂੰ ਲੁਕਾ
ਦਿੱਤਾ ॥
੨੭ ਏਸ ਦੇ ਪਿੱਛੋਂ ਕਿ ਪਾਤਸ਼ਾਹ ਨੇ ਉਹ ਲਪੇਟਿਆ
ਹੋਇਆ ਅਤੇ ਯਿਰਮਿਯਾਹ ਦੇ ਮੂੰਹ ਦੀਆਂ ਗੱਲਾਂ
ਜਿਹੜੀਆਂ ਬਾਰੂਕ ਨੇ ਲਿਖੀਆਂ ਸਨ ਓਹ ਸਾੜ
ਦਿੱਤੀਆਂ, ਤਾਂ ਯਹੋਵਾਹ ਦਾ ਬਚਨ ਯਿਰਮਿਯਾਹ ਦੇ
੨੮ ਕੋਲ ਆਇਆ ਕਿ ੦ ਫੇਰ ਆਪਣੇ ਲਈ ਦੂਜਾ
ਲਪੇਟਿਆ ਹੋਇਆ ਲੈ ਅਤੇ ਉਹ ਦੇ ਵਿੱਚ ਓਹ
ਸਾਰੀਆਂ ਪਹਿਲੀਆਂ ਗੱਲਾਂ ਜਿਹੜੀਆਂ ਅਗਲੇ
ਲਪੇਟੇ ਹੋਏ ਵਿੱਚ ਸਨ ਜਿਹ ਨੂੰ ਯਹੂਦਾਹ ਦੇ ਪਾਤਸ਼ਾਹ
੨੯ ਯਹੋਯਾਕੀਮ ਨੇ ਸਾੜ ਸੁੱਟਿਆ ਹੈ ਲਿਖ ੦ ਯਹੂਦਾਹ
ਦੇ ਪਾਤਸ਼ਾਹ ਯਹੋਯਾਕੀਮ ਦੇ ਵਿਖੇ ਤੂੰ ਆਖ, ਯਹੋਵਾਹ
ਐਉਂ ਫ਼ਰਮਾਉਂਦਾ ਹੈ,—ਤੈਂ ਇਹ ਲਪੇਟਿਆ
ਹੋਇਆ ਏਹ ਆਖ ਕੇ ਸਾੜ ਸੁੱਟਿਆ ਭਈ ਤੈਂ ਉਹ
ਦੇ ਉੱਤੇ ਕਿਉਂ ਲਿਖਿਆ ਕਿ ਬਾਬਲ ਦਾ ਪਾਤਸ਼ਾਹ
ਜ਼ਰੂਰ ਆਵੇਗਾ ਅਤੇ ਏਸ ਦੇਸ ਦਾ ਨਾਸ ਕਰੇਗਾ ਅਤੇ
ਏਸ ਵਿੱਚੋਂ ਆਦਮੀ ਅਤੇ ਡੰਗਰ ਮੁਕਾ ਦੇਵੇਗਾ ? ੦
੩੦ ਏਸ ਲਈ ਯਹੋਵਾਹ ਯਹੂਦਾਹ ਦੇ ਪਾਤਸ਼ਾਹ
ਯਹੋਯਾਕੀਮ ਦੇ ਵਿਖੇ ਐਉਂ ਫ਼ਰਮਾਉਂਦਾ ਹੈ ਕਿ
ਦਾਊਦ ਦੇ ਸਿੰਘਾਸਣ ਉੱਤੇ ਬੈਠਣ ਲਈ ਉਹ ਦਾ
ਕੋਈ ਨਾ ਹੋਵੇਗਾ, ਅਤੇ ਉਹ ਦੀ ਲੋਥ ਦਿਨ ਦੀ
ਗਰਮੀ ਵਿੱਚ ਅਤੇ ਰਾਤ ਦੇ ਪਾਲੇ ਵਿੱਚ ਸੁੱਟੀ
੩੧ ਜਾਵੇਗੀ ੦ ਮੈਂ ਉਹ ਨੂੰ, ਉਹ ਦੀ ਨਸਲ ਨੂੰ, ਉਹ
ਦੇ ਟਹਿਲੂਆਂ ਨੂੰ ਓਹਨਾਂ ਦੀ ਬਦੀ ਦੇ ਕਾਰਨ
ਸਜ਼ਾ ਦਿਆਂਗਾ । ਮੈਂ ਓਹਨਾਂ ਉੱਤੇ, ਯਰੂਸ਼ਲਮ
ਦੇ ਵਾਸੀਆਂ ਉੱਤੇ ਅਤੇ ਯਹੂਦਾਹ ਦੇ ਮਨੁੱਖਾਂ
ਉੱਤੇ ਉਹ ਸਾਰੀ ਬੁਰਿਆਈ ਜਿਹੜੀ ਮੈਂ ਓਹਨਾਂ
ਨੂੰ ਆਖੀ ਹੈ ਲਿਆਵਾਂਗਾ ਪਰ ਓਹਨਾਂ ਨਾ
ਸੁਣਿਆ ॥
੩੨ ਤਦ ਯਿਰਮਿਯਾਹ ਨੇ ਦੂਜਾ ਲਪੇਟਣੇ ਵਾਲਾ
ਲਿਆ ਅਤੇ ਨੇਰੀਯਾਹ ਦੇ ਪੁੱਤ੍ਰ ਬਾਰੂਕ ਲਿਖਾਰੀ ਨੂੰ
ਦਿੱਤਾ, ਤਾਂ ਉਹ ਦੇ ਉੱਤੇ ਯਿਰਮਿਯਾਹ ਦੇ ਮੂੰਹੋਂ
ਉਸ ਪੋਥੀ ਦੀਆਂ ਸਾਰੀਆਂ ਗੱਲਾਂ ਲਿੱਖੀਆਂ ਜਿਹ ਨੂੰ
ਯਹੂਦਾਹ ਦੇ ਪਾਤਸ਼ਾਹ ਨੇ ਅੱਗ ਵਿੱਚ ਸਾੜ ਦਿੱਤਾ
ਸੀ ਅਤੇ ਹੋਰ ਓਹਨਾਂ ਵਰਗੀਆਂ ਬਹੁਤ ਗੱਲਾਂ ਓਹਨਾਂ
ਵਿੱਚ ਮਿਲਾਈਆਂ ਗਈਆਂ ॥

## ੩੭ ਯਿਰਮਿਯਾਹ ਦਾ ਫੜਿਆ ਜਾਣਾ

ਯੋਸ਼ੀਯਾਹ ਦਾ ਪੁੱਤ੍ਰ ਸਿਦਕੀਯਾਹ ਜਿਹ ਨੂੰ
ਬਾਬਲ ਦੇ ਪਾਤਸ਼ਾਹ ਨਬੂਕਦਰੱਸਰ ਨੇ ਯਹੂਦਾਹ ਦੇ
ਦੇਸ ਵਿੱਚ ਰਾਜ ਕਰਨ ਲਈ ਪਾਤਸ਼ਾਹ ਬਣਾਇਆ
ਯਹੋਯਾਕੀਮ ਦੇ ਪੁੱਤ੍ਰ ਕਾਨਯਾਹ ਦੇ ਥਾਂ ਰਾਜ ਕਰਦਾ
੨ ਸੀ ੦ ਪਰ ਨਾ ਉਸ ਨੇ, ਨਾ ਉਸ ਦੇ ਟਹਿਲੂਆਂ ਨੇ,
ਨਾ ਦੇਸ ਦੇ ਲੋਕਾਂ ਨੇ ਯਹੋਵਾਹ ਦੇ ਬਚਨ ਜਿਹੜੇ
ਉਸ ਯਿਰਮਿਯਾਹ ਨਬੀ ਦੇ ਰਾਹੀਂ ਆਖੇ ਸਨ
੩ ਸੁਣੇ ੦ ਤਾਂ ਸਿਦਕੀਯਾਹ ਪਾਤਸ਼ਾਹ ਨੇ ਸ਼ਲਮਯਾਹ
ਦੇ ਪੁੱਤ੍ਰ ਯਹੂਕਲ ਨੂੰ ਅਤੇ ਮਆਸੇਯਾਹ ਦੇ ਪੁੱਤ੍ਰ
ਸਫ਼ਨਯਾਹ ਜਾਜਕ ਨੂੰ ਯਿਰਮਿਯਾਹ ਨਬੀ ਕੋਲ
ਘੱਲਿਆ ਕਿ ਯਹੋਵਾਹ ਸਾਡੇ ਪਰਮੇਸ਼ੁਰ ਅੱਗੇ ਸਾਡੇ
੪ ਲਈ ਪ੍ਰਾਰਥਨਾ ਕਰੀਂ ੦ ਯਿਰਮਿਯਾਹ ਲੋਕਾਂ ਵਿੱਚ
ਅੰਦਰ ਬਾਹਰ ਆਉਂਦਾ ਜਾਂਦਾ ਸੀ ਅਤੇ ਓਹਨਾਂ ਨੇ
ਉਹ ਨੂੰ ਅਜੇ ਕੈਦ ਵਿੱਚ ਨਹੀਂ ਸੀ ਪਾਇਆ ੦
੫ ਫ਼ਿਰਊਨ ਦੀ ਫੌਜ ਮਿਸਰੋਂ ਨਿੱਕਲ ਆਈ ਸੀ ਅਤੇ
ਜਦੋਂ ਕਸਦੀਆਂ ਨੇ ਜਿਨ੍ਹਾਂ ਯਰੂਸ਼ਲਮ ਨੂੰ ਘੇਰਿਆ
ਹੋਇਆ ਸੀ ਓਹਨਾਂ ਦੀਆਂ ਖ਼ਬਰਾਂ ਸੁਣੀਆਂ ਤਾਂ
ਓਹ ਯਰੂਸ਼ਲਮ ਤੋਂ ਤੁਰ ਗਏ ।।

੬ ਤਾਂ ਯਹੋਵਾਹ ਦਾ ਬਚਨ ਯਿਰਮਿਯਾਹ ਨਬੀ ਕੋਲ
੭ ਆਇਆ ਕਿ ੦ ਯਹੋਵਾਹ ਇਸਰਾਏਲ ਦਾ ਪਰਮੇਸ਼ੁਰ
ਐਉਂ ਫ਼ਰਮਾਉਂਦਾ ਹੈ,—ਤੁਸੀਂ ਯਹੂਦਾਹ ਦੇ
ਪਾਤਸ਼ਾਹ ਨੂੰ ਜਿਹ ਨੇ ਤੁਹਾਨੂੰ ਮੇਰੇ ਕੋਲ ਪੁੱਛਣ ਲਈ
ਘੱਲਿਆ ਹੈ ਏਹ ਆਖੋ ਕਿ ਵੇਖ, ਫ਼ਿਰਊਨ ਦੀ ਫੌਜ
ਜਿਹੜੀ ਤੁਹਾਡੀ ਸਹਾਇਤਾ ਲਈ ਨਿੱਕਲੀ ਹੈ ਫੇਰ
੮ ਆਪਣੇ ਦੇਸ ਮਿਸਰ ਨੂੰ ਮੁੜ ਜਾਵੇਗੀ ੦ ਅਤੇ
ਕਸਦੀ ਫੇਰ ਆ ਕੇ ਏਸ ਸ਼ਹਿਰ ਦੇ ਵਿਰੁੱਧ ਲੜਾਈ
ਕਰਨਗੇ ਅਤੇ ਏਹ ਨੂੰ ਲੈ ਲੈਣਗੇ ਅਤੇ ਏਹ ਨੂੰ ਅੱਗ
ਨਾਲ ਸਾੜ ਦੇਣਗੇ ।।

੯ ਯਹੋਵਾਹ ਐਉਂ ਫ਼ਰਮਾਉਂਦਾ ਹੈ,—ਤੁਸੀਂ
ਆਪਣੀਆਂ ਜਾਨਾਂ ਨੂੰ ਏਹ ਆਖ ਕੇ ਧੋਖਾ ਨਾ ਦਿਓ
ਕਿ ਕਸਦੀ ਸੱਚ ਮੁੱਚ ਸਾਡੇ ਕੋਲੋਂ ਚੱਲੇ ਜਾਣਗੇ ।
੧੦ ਓਹ ਤਾਂ ਨਾ ਜਾਣਗੇ ੦ ਕਿਉਂ ਜੋ ਜੇ ਤੁਸੀਂ ਕਸਦੀਆਂ
ਦੀ ਸਾਰੀ ਫੌਜ ਨੂੰ ਜਿਹੜੀ ਤੁਹਾਡੇ ਨਾਲ ਲੜਦੀ
ਹੈ ਇਉਂ ਮਾਰ ਸੁੱਟਦੇ ਕਿ ਓਹਨਾਂ ਵਿੱਚ ਨਿਰੇ ਫੱਟੜ
ਮਨੁੱਖ ਹੀ ਰਹਿੰਦੇ ਤਾਂ ਓਹ ਆਪਣਿਆਂ ਆਪਣਿਆਂ
ਤੰਬੂਆਂ ਵਿੱਚੋਂ ਉੱਠ ਕੇ ਏਸ ਸ਼ਹਿਰ ਨੂੰ ਅੱਗ ਨਾਲ
ਸਾੜ ਸੁੱਟਦੇ ! ।।

੧੧ ਤਾਂ ਐਉਂ ਹੋਇਆ ਕਿ ਜਦ ਕਸਦੀਆਂ ਦੀ
ਫੌਜ ਫ਼ਿਰਊਨ ਦੀ ਫੌਜ ਦੇ ਅੱਗੋਂ ਯਰੂਸ਼ਲਮ ਤੋਂ
੧੨ ਚੱਲੀ ਗਈ ਸੀ ੦ ਤਾਂ ਯਿਰਮਿਯਾਹ ਯਰੂਸ਼ਲਮ ਤੋਂ
ਬਿਨਯਾਮੀਨ ਦੇ ਦੇਸ ਨੂੰ ਜਾਣ ਲਈ ਨਿੱਕਲਣ ਲੱਗਾ
ਭਈ ਉੱਥੇ ਲੋਕਾਂ ਵਿੱਚ ਆਪਣਾ ਹਿੱਸਾ ਲਵੇ ੦
੧੩ ਜਦ ਉਹ ਬਿਨਯਾਮੀਨ ਦੇ ਫਾਟਕ ਉੱਤੇ ਆਇਆ
ਤਾਂ ਉੱਥੇ ਪਹਿਰੇਦਾਰਾਂ ਦੇ ਕਪਤਾਨ ਨੇ ਜਿਹ ਦਾ
ਨਾਉਂ ਯਿਰੀਯਾਹ ਸੀ ਜੋ ਹਨਨਯਾਹ ਦਾ ਪੋਤਾ ਅਤੇ
ਸ਼ਲਮਯਾਹ ਦਾ ਪੁੱਤ੍ਰ ਸੀ ਯਿਰਮਿਯਾਹ ਨਬੀ ਨੂੰ
ਇਹ ਆਖ ਕੇ ਫੜ ਲਿਆ ਕਿ ਤੂੰ ਕਸਦੀਆਂ ਕੋਲ
੧੪ ਨੱਠਾ ਜਾਂਦਾ ਹੈਂ ! ੦ ਯਿਰਮਿਯਾਹ ਨੇ ਆਖਿਆ,
ਏਹ ਝੂਠ ਹੈ, ਮੈਂ ਕਸਦੀਆਂ ਕੋਲ ਨੱਠਾ ਨਹੀਂ ਜਾਂਦਾ,
ਪਰ ਉਸ ਉਹ ਦੀ ਨਾ ਸੁਣੀ ਸੋ ਯਿਰੀਯਾਹ ਯਿਰਮਿਯਾਹ
੧੫ ਨੂੰ ਫੜ ਕੇ ਸਰਦਾਰਾਂ ਕੋਲ ਲੈ ਗਿਆ ੦ ਤਾਂ
ਸਰਦਾਰ ਯਿਰਮਿਯਾਹ ਨਾਲ ਲਾਲ ਪੀਲੇ ਹੋਏ ਅਤੇ
ਉਹ ਨੂੰ ਮਾਰਿਆ ਅਤੇ ਉਹ ਨੂੰ ਯਹੋਨਾਥਾਨ ਲਿਖਾਰੀ
ਦੇ ਘਰ ਕੈਦ ਵਿੱਚ ਪਾ ਦਿੱਤਾ ਕਿਉਂ ਜੋ ਓਹਨਾਂ ਨੇ
੧੬ ਉਸ ਨੂੰ ਕੈਦ ਖ਼ਾਨਾ ਬਣਾਇਆ ਹੋਇਆ ਸੀ ੦ ਜਦ
ਯਿਰਮਿਯਾਹ ਬੰਦੀ ਖ਼ਾਨੇ ਦੇ ਭੋਹਰੇ ਵਿੱਚ ਗਿਆ
ਅਤੇ ਯਿਰਮਿਯਾਹ ਉੱਥੇ ਬਹੁਤੇ ਦਿਨਾਂ ਤੀਕ ਟਿਕਿਆ
੧੭ ਰਿਹਾ ੦ ਸਿਦਕੀਯਾਹ ਪਾਤਸ਼ਾਹ ਨੇ ਮਨੁੱਖ ਘੱਲ ਕੇ
ਉਹ ਨੂੰ ਲਿਆ ਅਤੇ ਆਪਣੇ ਮਹਿਲ ਵਿੱਚ ਪੜਦੇ
ਨਾਲ ਉਹ ਨੂੰ ਏਹ ਆਖ ਕੇ ਪੁੱਛਿਆ, ਕੀ ਕੋਈ
ਯਹੋਵਾਹ ਵੱਲੋਂ ਬਚਨ ਹੈ ? ਤਾਂ ਯਿਰਮਿਯਾਹ ਨੇ
ਆਖਿਆ, ਹੈ ! ਅਤੇ ਉਸ ਏਹ ਵੀ ਆਖਿਆ ਕਿ
ਤੂੰ ਬਾਬਲ ਦੇ ਪਾਤਸ਼ਾਹ ਦੇ ਹੱਥ ਵਿੱਚ ਦਿੱਤਾ
੧੮ ਜਾਵੇਂਗਾ ੦ ਯਿਰਮਿਯਾਹ ਨੇ ਸਿਦਕੀਯਾਹ ਪਾਤਸ਼ਾਹ
ਨੂੰ ਆਖਿਆ ਕਿ ਮੈਂ ਤੇਰਾ ਅਤੇ ਤੇਰੇ ਟਹਿਲੂਆਂ ਦਾ
ਅਤੇ ਏਹਨਾਂ ਲੋਕਾਂ ਦਾ ਕੀ ਪਾਪ ਕੀਤਾ ਹੈ ਜੋ ਤੁਸਾਂ
ਮੈਨੂੰ ਏਸ ਕੈਦ ਖ਼ਾਨੇ ਵਿੱਚ ਪਾ ਛੱਡਿਆ ਹੈ ? ੦
੧੯ ਓਹ ਤੁਹਾਡੇ ਨਬੀ ਕਿੱਥੇ ਹਨ ਜਿਹੜੇ ਤੁਹਾਡੇ ਲਈ
ਅਗੰਮ ਵਾਚਦੇ ਹੁੰਦੇ ਸਨ ਅਤੇ ਆਖਦੇ ਹੁੰਦੇ ਸਨ ਕਿ
ਬਾਬਲ ਦਾ ਪਾਤਸ਼ਾਹ ਤੁਹਾਡੇ ਉੱਤੇ ਅਤੇ ਏਸ ਦੇਸ

੨੦ ਉੱਤੇ ਚੜ੍ਹਾਈ ਨਾ ਕਰੇਗਾ ? ੦ ਹੁਣ ਹੇ ਮੇਰੇ ਮਾਲਕ
ਪਾਤਸ਼ਾਹ, ਜ਼ਰਾ ਮੇਰੀ ਸੁਣ ਅਤੇ ਮੇਰੀ ਬੇਨਤੀ ਤੇਰੇ
ਹਜ਼ੂਰ ਕਬੂਲ ਹੋਵੇ । ਤੂੰ ਮੈਨੂੰ ਯਹੋਨਾਥਾਨ ਲਿਖਾਰੀ ਦੇ
ਘਰ ਮੁੜ ਕੇ ਨਾ ਘੱਲੀਂ ਭਈ ਮੈਂ ਕਿਤੇ ਉੱਥੇ ਮਰ ਨਾ
੨੧ ਜਾਵਾਂ ੦ ਤਾਂ ਸਿਦਕੀਯਾਹ ਪਾਤਸ਼ਾਹ ਨੇ ਹੁਕਮ ਦਿੱਤਾ
ਅਤੇ ਓਹਨਾਂ ਨੇ ਯਿਰਮਿਯਾਹ ਨੂੰ ਪਹਿਰੇਦਾਰਾਂ ਦੇ ਵੇਹੜੇ
ਵਿੱਚ ਰੱਖਿਆ ਅਤੇ ਨਿੱਤ ਉਹ ਨੂੰ ਲਾਂਗਰੀਆਂ ਦੀ
ਗਲੀ ਵਿੱਚੋਂ ਰੋਟੀ ਦਾ ਟੁਕੜਾ ਲੈ ਕੇ ਦਿੰਦੇ ਰਹੇ
ਜਦ ਤੀਕ ਕਿ ਸ਼ਹਿਰ ਦੀਆਂ ਸਾਰੀਆਂ ਰੋਟੀਆਂ
ਮੁੱਕ ਨਾ ਗਈਆਂ । ਸੋ ਯਿਰਮਿਯਾਹ ਪਹਿਰੇਦਾਰਾਂ ਦੇ
ਵੇਹੜੇ ਵਿੱਚ ਰਿਹਾ ॥

## ੩੮ ਭੋਹਰੇ ਤੋਂ ਛੁਡਾਇਆ ਜਾਣਾ

ਮੱਤਾਨ ਦੇ ਪੁੱਤ੍ਰ ਸ਼ਫਟਯਾਹ, ਪਸ਼ਹੂਰ ਦੇ ਪੁੱਤ੍ਰ
ਗਦਲਯਾਹ, ਸ਼ਲਮਯਾਹ ਦੇ ਪੁੱਤ੍ਰ ਯੂਕਲ ਅਤੇ
ਮਲਕੀਯਾਹ ਦੇ ਪੁੱਤ੍ਰ ਪਸ਼ਹੂਰ ਨੇ ਓਹ ਗੱਲਾਂ ਜਿਹੜੀਆਂ
ਯਿਰਮਿਯਾਹ ਸਾਰੇ ਲੋਕਾਂ ਨੂੰ ਬੋਲਦਾ ਸੀ ਸੁਣੀਆਂ
੨ ਕਿ ੦ ਯਹੋਵਾਹ ਐਉਂ ਫ਼ਰਮਾਉਂਦਾ ਹੈ,—ਜਿਹੜਾ
ਏਸ ਸ਼ਹਿਰ ਵਿੱਚ ਟਿਕਿਆ ਰਹੇਗਾ ਉਹ ਤਲਵਾਰ,
ਕਾਲ ਅਤੇ ਬਵਾ ਨਾਲ ਮਰੇਗਾ ਪਰ ਜਿਹੜਾ ਕਸਦੀਆਂ
ਕੋਲ ਬਾਹਰ ਚੱਲਾ ਜਾਵੇਗਾ ਉਹ ਜੀਉਂਦਾ ਰਹੇਗਾ, ਉਹ
ਦੀ ਜਾਨ ਉਹ ਦੇ ਲਈ ਲੁੱਟ ਦਾ ਮਾਲ ਹੋਵੇਗੀ ਅਤੇ
੩ ਉਹ ਜੀਵੇਗਾ ੦ ਯਹੋਵਾਹ ਐਉਂ ਆਖਦਾ ਹੈ ਕਿ ਏਹ
ਸ਼ਹਿਰ ਜ਼ਰੂਰ ਬਾਬਲ ਦੇ ਪਾਤਸ਼ਾਹ ਦੀ ਫ਼ੌਜ ਦੇ
ਹੱਥ ਵਿੱਚ ਦਿੱਤਾ ਜਾਵੇਗਾ ਅਤੇ ਉਹ ਏਹ ਨੂੰ ਲੈ
੪ ਲਵੇਗਾ ੦ ਤਾਂ ਸਰਦਾਰਾਂ ਨੇ ਪਾਤਸ਼ਾਹ ਨੂੰ ਆਖਿਆ,
ਏਸ ਮਨੁੱਖ ਨੂੰ ਮਾਰ ਹੀ ਸੁੱਟੋ, ਏਸ ਲਈ ਜੋ ਉਹ
ਜੋਧਿਆਂ ਦੇ ਹੱਥ ਜਿਹੜੇ ਏਸ ਸ਼ਹਿਰ ਵਿੱਚ ਬਚ ਰਹੇ
ਹਨ ਅਤੇ ਸਾਰੇ ਲੋਕਾਂ ਦੇ ਹੱਥ ਢਿੱਲੇ ਕਰਦਾ ਹੈ ਜਦ
ਓਹਨਾਂ ਲਈ ਏਹੋ ਜੇਹੀਆਂ ਗੱਲਾਂ ਬੋਲਦਾ ਹੈ ਕਿਉਂ
ਜੋ ਏਹ ਮਨੁੱਖ ਏਹਨਾਂ ਦੀ ਸ਼ਾਂਤੀ ਨਹੀਂ ਸਗੋਂ
੫ ਬੁਰਿਆਈ ਭਾਲਦਾ ਹੈ ੦ ਅੱਗੋਂ ਸਿਦਕੀਯਾਹ
ਪਾਤਸ਼ਾਹ ਨੇ ਆਖਿਆ, ਵੇਖੋ, ਏਹ ਤੁਹਾਡੇ ਹੱਥ
ਵਿੱਚ ਹੈ, ਅਤੇ ਪਾਤਸ਼ਾਹ ਤੁਹਾਡੇ ਵਿਰੁੱਧ ਕੋਈ ਗੱਲ
੬ ਨਹੀਂ ਕਰ ਸੱਕਦਾ ੦ ਤਦ ਓਹਨਾਂ ਨੇ ਯਿਰਮਿਯਾਹ ਨੂੰ
ਲਿਆ ਅਤੇ ਉਹ ਨੂੰ ਪਾਤਸ਼ਾਹ ਦੇ ਰਾਜ ਕੁਮਾਰ
ਮਲਕੀਯਾਹ ਦੇ ਭੋਹਰੇ ਵਿੱਚ ਸੁੱਟ ਦਿੱਤਾ ਜਿਹੜਾ
ਪਹਿਰੇਦਾਰਾਂ ਦੇ ਵੇਹੜੇ ਵਿੱਚ ਸੀ । ਓਹਨਾਂ ਨੇ
ਯਿਰਮਿਯਾਹ ਨੂੰ ਰੱਸੀਆਂ ਨਾਲ ਲਮਕਾ ਦਿੱਤਾ ਅਤੇ
ਭੋਹਰੇ ਵਿੱਚ ਪਾਣੀ ਨਹੀਂ ਸੀ ਸਗੋਂ ਚਿੱਕੜ ਸੀ ਅਤੇ
ਯਿਰਮਿਯਾਹ ਚਿੱਕੜ ਵਿੱਚ ਖੁੱਭ ਗਿਆ ॥
੭ ਜਦ ਅਬਦ-ਮਲਕ ਕੂਸ਼ੀ ਨੇ ਜਿਹੜਾ ਪਾਤਸ਼ਾਹ
ਦੇ ਮਹਿਲ ਵਿੱਚ ਇੱਕ ਖੁਸਰਾ ਸੀ ਸੁਣਿਆ ਕਿ
ਓਹਨਾਂ ਨੇ ਯਿਰਮਿਯਾਹ ਨੂੰ ਭੋਹਰੇ ਵਿੱਚ ਪਾ ਦਿੱਤਾ ਹੈ
ਅਤੇ ਪਾਤਸ਼ਾਹ ਬਿਨਯਾਮੀਨ ਦੇ ਫਾਟਕ ਵਿੱਚ ਬੈਠਾ
੮ ਹੋਇਆ ਸੀ ੦ ਤਦ ਅਬਦ-ਮਲਕ ਪਾਤਸ਼ਾਹ ਦੇ
ਮਹਿਲ ਤੋਂ ਬਾਹਰ ਗਿਆ ਅਤੇ ਪਾਤਸ਼ਾਹ ਨੂੰ
੯ ਬੋਲਿਆ ਕਿ ੦ ਹੇ ਪਾਤਸ਼ਾਹ, ਮੇਰੇ ਮਾਲਕ, ਇਨ੍ਹਾਂ
ਮਨੁੱਖਾਂ ਨੇ ਸਭ ਕੁਝ ਜੋ ਇਨ੍ਹਾਂ ਨੇ ਯਿਰਮਿਯਾਹ ਨਬੀ
ਨਾਲ ਕੀਤਾ ਹੈ ਸੋ ਬੁਰਾ ਕੀਤਾ ਹੈ ਜਦੋਂ ਇਨ੍ਹਾਂ ਨੇ ਉਹ
ਨੂੰ ਭੋਹਰੇ ਵਿੱਚ ਪਾ ਦਿੱਤਾ ਹੈ । ਉੱਥੇ ਉਹ ਕਾਲ ਨਾਲ
ਮਰ ਜਾਵੇਗਾ ਕਿਉਂ ਜੋ ਸ਼ਹਿਰ ਵਿੱਚ ਹੋਰ ਰੋਟੀ ਹੈ
੧੦ ਨਹੀਂ ੦ ਤਾਂ ਪਾਤਸ਼ਾਹ ਨੇ ਅਬਦ-ਮਲਕ ਕੂਸ਼ੀ
ਨੂੰ ਹੁਕਮ ਦਿੱਤਾ ਕਿ ਏੱਥੋਂ ਤੀਹ ਮਨੁੱਖ ਆਪਣੇ ਨਾਲ
ਲੈ ਅਤੇ ਯਿਰਮਿਯਾਹ ਨਬੀ ਨੂੰ ਮਰਨ ਤੋਂ ਪਹਿਲਾਂ
੧੧ ਭੋਹਰੇ ਵਿੱਚੋਂ ਕੱਢ ੦ ਸੋ ਅਬਦ-ਮਲਕ ਨੇ ਮਨੁੱਖਾਂ ਨੂੰ
ਆਪਣੇ ਨਾਲ ਲੈ ਕੇ ਪਾਤਸ਼ਾਹ ਦੇ ਮਹਿਲ ਨੂੰ ਖ਼ਜ਼ਾਨੇ
ਹੇਠ ਗਿਆ ਅਤੇ ਉੱਥੋਂ ਪੁਰਾਣੇ ਚਿੱਥੜੇ ਅਤੇ ਹੰਢੇ
ਹੋਏ ਲੀੜੇ ਲਏ ਅਤੇ ਓਹਨਾਂ ਨੂੰ ਰੱਸੀਆਂ ਨਾਲ
ਯਿਰਮਿਯਾਹ ਕੋਲ ਭੋਹਰੇ ਵਿੱਚ ਲਮਕਾਇਆ ੦
੧੨ ਅਬਦ-ਮਲਕ ਕੂਸ਼ੀ ਨੇ ਯਿਰਮਿਯਾਹ ਨੂੰ ਆਖਿਆ,
ਇਨ੍ਹਾਂ ਚਿੱਥੜਿਆਂ ਅਤੇ ਹੰਢੇ ਹੋਇਆਂ ਲੀੜਿਆਂ ਨੂੰ
ਰੱਸੀਆਂ ਦੇ ਹੇਠ ਦੀ ਆਪਣੀਆਂ ਬਗਲਾਂ ਹੇਠ ਰੱਖ ।
੧੩ ਸੋ ਯਿਰਮਿਯਾਹ ਨੇ ਓਵੇਂ ਹੀ ਕੀਤਾ ੦ ਤਾਂ ਉਨ੍ਹਾਂ
ਨੇ ਯਿਰਮਿਯਾਹ ਨੂੰ ਰੱਸੀਆਂ ਨਾਲ ਖਿੱਚਿਆ ਅਤੇ
ਭੋਹਰੇ ਵਿੱਚੋਂ ਉਤਾਹਾਂ ਲਿਆਂਦਾ । ਫੇਰ ਯਿਰਮਿਯਾਹ
ਪਹਿਰੇਦਾਰਾਂ ਦੇ ਵੇਹੜੇ ਵਿੱਚ ਰਿਹਾ ॥
੧੪ ਤਾਂ ਸਿਦਕੀਯਾਹ ਪਾਤਸ਼ਾਹ ਨੇ ਯਿਰਮਿਯਾਹ ਨਬੀ
ਕੋਲ ਮਨੁੱਖ ਘੱਲੇ ਅਤੇ ਉਹ ਨੂੰ ਯਹੋਵਾਹ ਦੇ ਭਵਨ ਦੇ
ਤੀਜੇ ਲਾਂਘੇ ਵਿੱਚ ਆਪਣੇ ਕੋਲ ਸਦਵਾਇਆ ਅਤੇ
ਪਾਤਸ਼ਾਹ ਨੇ ਯਿਰਮਿਯਾਹ ਨੂੰ ਆਖਿਆ, ਮੈਂ ਤੈਥੋਂ
ਇੱਕ ਗੱਲ ਪੁੱਛਦਾ ਹਾਂ, ਤੂੰ ਮੈਥੋਂ ਕੋਈ ਗੱਲ ਨਾ

੧੫ ਲੁਕਾਈਂ ○ ਤਾਂ ਯਿਰਮਿਯਾਹ ਨੇ ਸਿਦਕੀਯਾਹ ਨੂੰ
ਆਖਿਆ, ਜੇ ਮੈਂ ਤੈਨੂੰ ਦੱਸਾਂ ਤਾਂ ਕੀ ਤੂੰ ਜ਼ਰੂਰ ਮੈਨੂੰ ਨਾ
ਮਾਰੇਂਗਾ ? ਅਤੇ ਜੇ ਮੈਂ ਤੈਨੂੰ ਸਲਾਹ ਦਿਆਂ ਤਾਂ ਤੂੰ
੧੬ ਮੇਰੀ ਨਾ ਸੁਣੇਂਗਾ ○ ਤਾਂ ਸਿਦਕੀਯਾਹ ਪਾਤਸ਼ਾਹ ਨੇ
ਪੜਦੇ ਵਿੱਚ ਯਿਰਮਿਯਾਹ ਨਾਲ ਸੌਂਹ ਖਾਧੀ ਅਤੇ
ਆਖਿਆ, ਜੀਉਂਦੇ ਯਹੋਵਾਹ ਦੀ ਸੌਂਹ, ਜਿਸ
ਸਾਡੀਆਂ ਜਾਨਾਂ ਬਣਾਈਆਂ ਹਨ, ਮੈਂ ਤੈਨੂੰ ਨਾ
ਮਾਰਾਂਗਾ, ਨਾ ਤੈਨੂੰ ਉਨ੍ਹਾਂ ਮਨੁੱਖਾਂ ਦੇ ਹੱਥ ਵਿੱਚ
੧੭ ਦਿਆਂਗਾ ਜਿਹੜੇ ਤੇਰੀ ਜਾਨ ਦੇ ਗਾਹਕ ਹਨ ○ ਤਾਂ
ਯਿਰਮਿਯਾਹ ਨੇ ਸਿਦਕੀਯਾਹ ਨੂੰ ਆਖਿਆ, ਯਹੋਵਾਹ
ਸੈਨਾਂ ਦਾ ਪਰਮੇਸ਼ੁਰ ਅਤੇ ਇਸਰਾਏਲ ਦਾ ਪਰਮੇਸ਼ੁਰ
ਐਉਂ ਫ਼ਰਮਾਉਂਦਾ ਹੈ,—ਜੇ ਤੂੰ ਸੱਚ ਮੁੱਚ ਬਾਬਲ ਦੇ
ਪਾਤਸ਼ਾਹ ਦੇ ਸਰਦਾਰਾਂ ਕੋਲ ਚੱਲਾ ਜਾਵੇਂ ਤਾਂ ਤੂੰ
ਆਪਣੀ ਜਾਨ ਨੂੰ ਜੀਉਂਦਾ ਰੱਖੇਂਗਾ ਅਤੇ ਇਹ
ਸ਼ਹਿਰ ਅੱਗ ਨਾਲ ਸਾੜਿਆ ਨਾ ਜਾਵੇਗਾ ਅਤੇ
੧੮ ਤੂੰ ਜੀਉਂਦਾ ਰਹੇਂਗਾ ਅਤੇ ਤੇਰਾ ਘਰਾਣਾ ਵੀ ○ ਪਰ
ਜੇ ਤੂੰ ਬਾਬਲ ਦੇ ਪਾਤਸ਼ਾਹ ਦੇ ਸਰਦਾਰਾਂ ਕੋਲ ਨਾ
ਜਾਵੇਂਗਾ ਤਾਂ ਇਹ ਸ਼ਹਿਰ ਕਸਦੀਆਂ ਦੇ ਹੱਥ ਵਿੱਚ
ਦਿੱਤਾ ਜਾਵੇਗਾ। ਓਹ ਏਸ ਨੂੰ ਅੱਗ ਨਾਲ ਸਾੜ
ਸੁੱਟਣਗੇ ਅਤੇ ਤੂੰ ਓਹਨਾਂ ਦੇ ਹੱਥੋਂ ਨਾ ਛੁੱਟੇਂਗਾ ○
੧੯ ਤਾਂ ਸਿਦਕੀਯਾਹ ਪਾਤਸ਼ਾਹ ਨੇ ਯਿਰਮਿਯਾਹ ਨੂੰ
ਆਖਿਆ, ਮੈਂ ਇਨ੍ਹਾਂ ਯਹੂਦੀਆਂ ਤੋਂ ਡਰਦਾ ਹਾਂ ਜਿਹੜੇ
ਕਸਦੀਆਂ ਨਾਲ ਮਿਲੇ ਹੋਏ ਹਨ, ਮਤੇ ਓਹ ਮੈਨੂੰ
ਓਹਨਾਂ ਦੇ ਹੱਥ ਵਿੱਚ ਦੇ ਦੇਣ ਅਤੇ ਓਹ ਮੈਨੂੰ
੨੦ ਤਾਹਨਾ ਮਾਰਨ ○ ਯਿਰਮਿਯਾਹ ਨੇ ਆਖਿਆ, ਓਹ
ਤੈਨੂੰ ਨਾ ਫੜਾ ਦੇਣਗੇ, ਜ਼ਰਾ ਯਹੋਵਾਹ ਦੀ ਅਵਾਜ਼
ਸੁਣ ਜੋ ਮੈਂ ਤੈਨੂੰ ਬੋਲਦਾ ਹਾਂ ਸੋ ਤੇਰਾ ਭਲਾ ਹੋਵੇਗਾ
੨੧ ਅਤੇ ਤੇਰੀ ਜਾਨ ਜੀਉਂਦੀ ਰਹੇਗੀ ○ ਪਰ ਜੇ ਤੂੰ ਜਾਣ
ਤੋਂ ਨਾਂਹ ਕਰੇਂ ਤਾਂ ਏਹ ਉਹ ਬਚਨ ਹੈ ਜਿਹੜਾ
੨੨ ਯਹੋਵਾਹ ਨੇ ਮੈਨੂੰ ਵਿਖਾਇਆ ਹੈ,— ○ ਵੇਖ,
ਸਾਰੀਆਂ ਤੀਵੀਆਂ ਜਿਹੜੀਆਂ ਯਹੂਦਾਹ ਦੇ
ਪਾਤਸ਼ਾਹ ਦੇ ਮਹਿਲ ਵਿੱਚ ਬਾਕੀ ਰਹਿ ਗਈਆਂ ਹਨ
ਬਾਬਲ ਦੇ ਪਾਤਸ਼ਾਹ ਦੇ ਸਰਦਾਰਾਂ ਕੋਲ ਲੈ ਜਾਈਆਂ
ਜਾਣਗੀਆਂ ਅਤੇ ਓਹ ਆਖਣਗੀਆਂ,—
ਤੇਰੇ ਦਿਲੀ ਯਾਰਾਂ ਨੇ ਤੈਨੂੰ ਧੋਖਾ ਦਿੱਤਾ,
ਅਤੇ ਤੇਰੇ ਉੱਤੇ ਦਬਾ ਪਾਇਆ।
ਹੁਣ ਤੇਰੇ ਪੈਰ ਗਾਰੇ ਵਿੱਚ ਖੁੱਭ ਗਏ ਹਨ,
ਓਹ ਤੈਥੋਂ ਮੁੜ ਗਏ ਹਨ ॥
੨੩ ਤੇਰੀਆਂ ਸਾਰੀਆਂ ਰਾਣੀਆਂ ਅਤੇ ਤੇਰੇ ਰਾਜਕੁਮਾਰ
ਕਸਦੀਆਂ ਕੋਲ ਪੁਚਾਏ ਜਾਣਗੇ ਅਤੇ ਤੂੰ ਓਹਨਾਂ ਦੇ
ਹੱਥੋਂ ਨਾ ਛੁੱਟੇਂਗਾ ਕਿਉਂ ਜੋ ਤੂੰ ਬਾਬਲ ਦੇ ਪਾਤਸ਼ਾਹ
ਦੇ ਹੱਥੀਂ ਫੜਿਆ ਜਾਵੇਂਗਾ ਅਤੇ ਏਹ ਸ਼ਹਿਰ ਅੱਗ
ਨਾਲ ਸਾੜਿਆ ਜਾਵੇਗਾ ॥
੨੪ ਤਾਂ ਸਿਦਕੀਯਾਹ ਨੇ ਯਿਰਮਿਯਾਹ ਨੂੰ ਆਖਿਆ
ਕਿ ਇਨ੍ਹਾਂ ਗੱਲਾਂ ਨੂੰ ਕੋਈ ਮਨੁੱਖ ਨਾ ਜਾਣੇ ਅਤੇ
੨੫ ਤੂੰ ਨਾ ਮਰੇਂਗਾ ○ ਜੇ ਸਰਦਾਰ ਸੁਣਨ ਕਿ ਮੈਂ ਤੇਰੇ
ਨਾਲ ਗੱਲਾਂ ਕੀਤੀਆਂ ਹਨ ਅਤੇ ਓਹ ਤੇਰੇ ਕੋਲ
ਆਉਣ ਅਤੇ ਤੈਨੂੰ ਆਖਣ ਕਿ ਸਾਨੂੰ ਜ਼ਰਾ ਦੱਸ ਤਾਂ,
ਤੈਂ ਪਾਤਸ਼ਾਹ ਨਾਲ ਕੀ ਗੱਲਾਂ ਕੀਤੀਆਂ ਹਨ ? ਸਾਥੋਂ
ਕੋਲੋਂ ਨਾ ਲੁਕਾ, ਅਸੀਂ ਤੈਨੂੰ ਨਾ ਮਾਰਾਂਗੇ। ਪਾਤਸ਼ਾਹ
੨੬ ਤੈਨੂੰ ਕੀ ਬੋਲਿਆ ਹੈ ? ○ ਤਾਂ ਤੂੰ ਓਹਨਾਂ ਨੂੰ ਆਖੀਂ
ਕਿ ਮੈਂ ਪਾਤਸ਼ਾਹ ਦੇ ਅੱਗੇ ਆਪਣੀ ਬੇਨਤੀ ਕੀਤੀ ਸੀ
ਕਿ ਮੈਨੂੰ ਯਹੋਨਾਥਾਨ ਦੇ ਘਰ ਨਾ ਮੋੜ ਕੇ ਘੱਲੇ ਭਈ
੨੭ ਮੈਂ ਉੱਥੇ ਮਰ ਨਾ ਜਾਵਾਂ ○ ਤਾਂ ਸਾਰੇ ਸਰਦਾਰ
ਯਿਰਮਿਯਾਹ ਕੋਲ ਆਏ ਅਤੇ ਓਹਨਾਂ ਨੇ ਉਸ
ਤੋਂ ਪੁੱਛਿਆ ਸੋ ਉਸ ਓਹਨਾਂ ਨੂੰ ਓਹ ਸਾਰੀਆਂ ਗੱਲਾਂ
ਦੱਸੀਆਂ ਜਿਵੇਂ ਪਾਤਸ਼ਾਹ ਨੇ ਹੁਕਮ ਦਿੱਤਾ ਸੀ। ਓਹ
ਉਸ ਦੇ ਕੋਲੋਂ ਚੁੱਪ ਕੀਤੇ ਚੱਲੇ ਗਏ ਕਿਉਂ ਜੋ ਇਹ
੨੮ ਗੱਲ ਸੁਣੀ ਨਾ ਗਈ ○ ਯਰੂਸ਼ਲਮ ਦੇ ਲਏ ਜਾਣ ਦੇ
ਦਿਨ ਤੀਕ ਯਿਰਮਿਯਾਹ ਪਹਿਰੇਦਾਰਾਂ ਦੇ ਵੇਹੜੇ ਵਿੱਚ
ਟਿਕਿਆ ਰਿਹਾ ਅਤੇ ਜਦ ਯਰੂਸ਼ਲਮ ਲਿਆ ਗਿਆ
ਤਾਂ ਉਹ ਉੱਥੇ ਸੀ ॥

## ੩੯

### ਯਰੂਸ਼ਲਮ ਦਾ ਨਾਸ

ਯਹੂਦਾਹ ਦੇ ਪਾਤਸ਼ਾਹ ਸਿਦਕੀਯਾਹ ਦੇ ਨੌਵੇਂ
ਵਰ੍ਹੇ ਦੇ ਦੱਸਵੇਂ ਮਹੀਨੇ ਬਾਬਲ ਦੇ ਪਾਤਸ਼ਾਹ
ਨਬੂਕਦਰੱਸਰ ਨੇ ਅਤੇ ਉਹ ਦੀ ਸਾਰੀ ਫੌਜ ਨੇ
ਚੜ੍ਹਾਈ ਕੀਤੀ ਅਤੇ ਯਰੂਸ਼ਲਮ ਉੱਤੇ ਘੇਰਾ ਪਾ
੨ ਲਿਆ ○ ਸਿਦਕੀਯਾਹ ਦੇ ਗਿਆਰਵੇਂ ਵਰ੍ਹੇ ਦੇ ਚੌਥੇ
ਮਹੀਨੇ ਦੀ ਨੌਵੀਂ ਤਰੀਕ ਨੂੰ ਸ਼ਹਿਰ ਦੀ ਸਫੀਲ ਵਿੱਚ
੩ ਮੋਘ ਹੋ ਗਿਆ ○ ਤਾਂ ਬਾਬਲ ਦੇ ਪਾਤਸ਼ਾਹ ਦੇ ਸਾਰੇ
ਸਰਦਾਰ ਅੰਦਰ ਆ ਕੇ ਵਿਚਲੇ ਫਾਟਕ ਵਿੱਚ ਬੈਠ

ਗਏ ਅਰਥਾਤ ਨੇਰਗਲ-ਸ਼ਰਾਸਰ, ਸਮਗਰ-ਨਬੂ,
ਸਰਸਕੀਮ, ਖੁਸਰਿਆਂ ਦਾ ਚੌਧਰੀ ਨੇਰਗਲ-ਸ਼ਰਾਸਰ,
ਨਜੂਮੀਆਂ ਦਾ ਉਸਤਾਦ ਅਤੇ ਬਾਬਲ ਦੇ ਪਾਤਸ਼ਾਹ
੪ ਦੇ ਬਾਕੀ ਸਾਰੇ ਸਰਦਾਰ ੦ ਤਾਂ ਐਉਂ ਹੋਇਆ ਕਿ
ਜਦ ਯਹੂਦਾਹ ਦੇ ਪਾਤਸ਼ਾਹ ਸਿਦਕੀਯਾਹ ਨੇ ਅਤੇ
ਸਾਰਿਆਂ ਜੋਧਿਆਂ ਨੇ ਓਹਨਾਂ ਨੂੰ ਵੇਖਿਆ ਤਾਂ ਓਹ
ਨੱਠ ਗਏ ਅਤੇ ਰਾਤ ਨੂੰ ਪਾਤਸ਼ਾਹੀ ਬਾਗ ਦੇ ਰਾਹ
ਬਾਣੀ ਉਸ ਫਾਟਕ ਤੋਂ ਜਿਹੜਾ ਦੋਹੁ ਕੰਧਾਂ ਦੇ
ਵਿਚਕਾਰ ਹੈ ਨਿੱਕਲ ਗਏ ਅਤੇ ਅਰਾਬਾਹ ਦੇ ਰਾਹ
੫ ਪੈ ਗਏ ੦ ਕਸਦੀਆਂ ਦੀ ਫੌਜ ਨੇ ਓਹਨਾਂ ਦਾ ਪਿੱਛਾ
ਕੀਤਾ ਅਤੇ ਸਿਦਕੀਯਾਹ ਨੂੰ ਯਰੀਹੋ ਦੇ ਮਦਾਨ ਵਿੱਚ
ਫੜ ਲਿਆ ਅਤੇ ਉਹ ਨੂੰ ਲੈ ਕੇ ਹਮਾਥ ਦੇਸ
ਦੇ ਰਿਬਲਾਹ ਵਿੱਚ ਬਾਬਲ ਦੇ ਪਾਤਸ਼ਾਹ
ਨਬੂਕਦਰੱਸਰ ਦੇ ਕੋਲ ਲਿਆਂਦਾ । ਉਸ ਨੇ ਉਹ ਦੀ
੬ ਸਜ਼ਾ ਬੋਲ ਦਿੱਤੀ ੦ ਬਾਬਲ ਦੇ ਪਾਤਸ਼ਾਹ ਨੇ
ਸਿਦਕੀਯਾਹ ਦੇ ਪੁੱਤ੍ਰਾਂ ਨੂੰ ਉਹ ਦੀਆਂ ਅੱਖਾਂ ਦੇ
ਸਾਹਮਣੇ ਰਿਬਲਾਹ ਵਿੱਚ ਵੱਢ ਸੁੱਟਿਆ ਅਤੇ ਬਾਬਲ
ਦੇ ਪਾਤਸ਼ਾਹ ਨੇ ਯਹੂਦਾਹ ਦੇ ਸਾਰੇ ਸ਼ਰੀਫਾਂ ਨੂੰ ਵੀ
੭ ਵੱਢ ਸੁੱਟਿਆ ੦ ਉਸ ਸਿਦਕੀਯਾਹ ਦੀਆਂ ਅੱਖਾਂ
ਅੰਨ੍ਹੀਆਂ ਕਰ ਦਿੱਤੀਆਂ ਅਤੇ ਉਹ ਨੂੰ ਪਿੱਤਲ ਦੀਆਂ
ਬੇੜੀਆਂ ਨਾਲ ਬੰਨ੍ਹ ਕੇ ਬਾਬਲ ਨੂੰ ਲੈ ਗਿਆ ੦
੮ ਕਸਦੀਆਂ ਨੇ ਪਾਤਸ਼ਾਹ ਦੇ ਮਹਿਲ ਨੂੰ ਅਤੇ ਲੋਕਾਂ ਦੇ
ਘਰ ਅੱਗ ਨਾਲ ਸਾੜ ਸੁੱਟੇ ਅਤੇ ਯਰੂਸ਼ਲਮ ਦੀਆਂ
੯ ਕੰਧਾਂ ਢਾਹ ਦਿੱਤੀਆਂ ੦ ਤਦ ਬਾਕੀ ਦੇ ਲੋਕਾਂ ਨੂੰ
ਜਿਹੜੇ ਸ਼ਹਿਰ ਵਿੱਚ ਬਚ ਰਹੇ ਸਨ ਅਤੇ ਓਹਨਾਂ ਨੂੰ
ਜਿਹੜੇ ਉਹ ਦੀ ਵੱਲ ਚੱਲੇ ਗਏ ਸਨ ਅਤੇ ਬਾਕੀ ਦੇ
ਲੋਕਾਂ ਨੂੰ ਨਬੂਜ਼ਰਦਾਨ ਜਲਾਦਾਂ ਦਾ ਕਪਤਾਨ ਅਸੀਰ
੧੦ ਕਰ ਕੇ ਬਾਬਲ ਨੂੰ ਲੈ ਗਿਆ ੦ ਅਤੇ ਲੋਕਾਂ ਵਿੱਚੋਂ
ਗਰੀਬ ਜਿਨ੍ਹਾਂ ਕੋਲ ਕੁਝ ਨਹੀਂ ਸੀ ਨਬੂਜ਼ਰਦਾਨ
ਜਲਾਦਾਂ ਦੇ ਕਪਤਾਨ ਨੇ ਯਹੂਦਾਹ ਦੇ ਦੇਸ ਵਿੱਚ
ਰਹਿਣ ਦਿੱਤਾ ਅਤੇ ਉੱਸੇ ਦਿਨ ਉਹ ਨੇ ਓਹਨਾਂ
ਨੂੰ ਅਗੂਰਾਂ ਦੇ ਬਾਗ ਅਤੇ ਖੇਤ ਦਿੱਤੇ ॥

੧੧ ਤਾਂ ਬਾਬਲ ਦੇ ਪਾਤਸ਼ਾਹ ਨਬੂਕਦਰੱਸਰ ਨੇ
ਨਬੂਜ਼ਰਦਾਨ ਜਲਾਦਾਂ ਦੇ ਕਪਤਾਨ ਦੇ ਰਾਹੀਂ
੧੨ ਯਿਰਮਿਯਾਹ ਦੇ ਵਿਖੇ ਹੁਕਮ ਦਿੱਤਾ ਕਿ ੦ ਉਹ ਨੂੰ ਲੈ
ਅਤੇ ਉਹ ਦੇ ਉੱਤੇ ਤੇਰੀ ਨਿਗਾਹ ਰਹੇ । ਉਹ ਦੇ
ਨਾਲ ਕੋਈ ਬੁਰਿਆਈ ਨਾ ਕਰ ਪਰ ਜਿਵੇਂ ਉਹ ਤੈਨੂੰ
੧੩ ਬੋਲੇ ਉਹ ਦੇ ਨਾਲ ਤਿਵੇਂ ਹੀ ਕਰ ੦ ਸੋ ਜਲਾਦਾਂ ਦੇ
ਕਪਤਾਨ ਨਬੂਜ਼ਰਦਾਨ ਅਤੇ ਖੁਸਰਿਆਂ ਦੇ ਚੌਧਰੀ
ਨਬੂਸ਼ਜ਼ਬਾਜ਼ ਅਤੇ ਨੇਰਗਲ-ਸ਼ਰਾਸਰ ਨਜੂਮੀਆਂ ਦੇ
ਉਸਤਾਦ ਅਤੇ ਬਾਬਲ ਦੇ ਪਾਤਸ਼ਾਹ ਦੇ ਸਾਰੇ
੧੪ ਸਰਦਾਰਾਂ ਨੇ ਮਨੁੱਖ ਘੱਲੇ ੦ ਅਤੇ ਮਨੁੱਖ ਘੱਲ ਕੇ
ਓਹਨਾਂ ਯਿਰਮਿਯਾਹ ਨੂੰ ਪਹਿਰੇਦਾਰਾਂ ਦੇ ਵੇਹੜੇ ਵਿੱਚੋਂ
ਲਿਆਂਦਾ ਅਤੇ ਉਹ ਨੂੰ ਸ਼ਾਫ਼ਾਨ ਦੇ ਪੋਤੇ ਅਹੀਕਾਮ
ਦੇ ਪੁੱਤ੍ਰ ਗਦਲਯਾਹ ਦੇ ਹਵਾਲੇ ਕੀਤਾ । ਉਹ ਉਸ ਨੂੰ
ਘਰ ਲੈ ਗਿਆ ਸੋ ਉਹ ਲੋਕਾਂ ਦੇ ਵਿਚਕਾਰ
ਟਿਕਿਆ ਰਿਹਾ ॥

੧੫ ਤਾਂ ਯਿਰਮਿਯਾਹ ਕੋਲ ਯਹੋਵਾਹ ਦਾ ਬਚਨ
ਆਇਆ ਜਦ ਉਹ ਪਹਿਰੇਦਾਰਾਂ ਦੇ ਵੇਹੜੇ ਵਿੱਚ
੧੬ ਬੰਦ ਸੀ ਕਿ ੦ ਜਾਹ, ਤੂੰ ਅਬਦ-ਮਲਕ ਕੂਸ਼ੀ
ਨੂੰ ਆਖ ਕਿ ਸੈਨਾਂ ਦਾ ਯਹੋਵਾਹ ਇਸਰਾਏਲ ਦਾ
ਪਰਮੇਸ਼ੁਰ ਐਉਂ ਆਖਦਾ ਹੈ,—ਵੇਖ, ਮੇਰੀਆਂ ਗੱਲਾਂ
ਏਸ ਸ਼ਹਿਰ ਦੇ ਵਿਖੇ ਬੁਰਿਆਈ ਲਈ ਹੋਣਗੀਆਂ
ਪਰ ਭਲਿਆਈ ਲਈ ਨਹੀਂ ਅਤੇ ਓਹ ਉਸ ਦਿਨ
੧੭ ਤੇਰੇ ਸਾਹਮਣੇ ਪੂਰੀਆਂ ਹੋਣਗੀਆਂ ੦ ਉਸ ਦਿਨ ਮੈਂ
ਤੈਨੂੰ ਛੁਡਾ ਦਿਆਂਗਾ, ਯਹੋਵਾਹ ਦਾ ਵਾਕ ਹੈ, ਅਤੇ ਤੂੰ
ਓਹਨਾਂ ਮਨੁੱਖਾਂ ਦੇ ਹੱਥ ਵਿੱਚ ਨਾ ਦਿੱਤਾ ਜਾਵੇਂਗਾ ਜਿਨ੍ਹਾਂ
੧੮ ਦੇ ਅੱਗੋਂ ਤੂੰ ਡੈ ਖਾਂਦਾ ਹੈਂ ੦ ਮੈਂ ਤੈਨੂੰ ਜ਼ਰੂਰ
ਛੁਡਾਵਾਂਗਾ ਅਤੇ ਤੂੰ ਤਲਵਾਰ ਨਾਲ ਨਾ ਡਿੱਗੇਂਗਾ
ਸਗੋਂ ਤੇਰੀ ਜਾਨ ਤੇਰੇ ਲਈ ਲੁੱਟ ਦਾ ਮਾਲ ਹੋਵੇਗੀ
ਕਿਉਂ ਜੋ ਤੈਂ ਮੇਰੇ ਉੱਤੇ ਭਰੋਸਾ ਰੱਖਿਆ, ਯਹੋਵਾਹ
ਦਾ ਵਾਕ ਹੈ ॥

## ੪੦

ਯਿਰਮਿਯਾਹ ਅਜ਼ਾਦ ਕੀਤਾ ਜਾਂਦਾ ਹੈ ।
ਗਦਲਯਾਹ ਦੀ ਜਾਨ ਦਾ ਛੋਹ

ਉਹ ਬਚਨ ਜਿਹੜਾ ਯਹੋਵਾਹ ਵੱਲੋਂ ਯਿਰਮਿਯਾਹ
ਕੋਲ ਆਇਆ ਏਹ ਦੇ ਪਿੱਛੋਂ ਕਿ ਜਲਾਦਾਂ ਦੇ
ਕਪਤਾਨ ਨਬੂਜ਼ਰਦਾਨ ਨੇ ਉਹ ਨੂੰ ਰਾਮਾਹ ਤੋਂ ਘੱਲ
ਦਿੱਤਾ ਜਦ ਉਹ ਨੂੰ ਸਾਰੇ ਅਸੀਰਾਂ ਦੇ ਵਿਚਕਾਰ
ਬੇੜੀਆਂ ਨਾਲ ਬੰਨ੍ਹ ਕੇ ਲਈ ਜਾਂਦਾ ਸੀ, ਜਿਹੜੇ
ਯਰੂਸ਼ਲਮ ਅਤੇ ਯਹੂਦਾਹ ਤੋਂ ਅਸੀਰ ਹੋ ਕੇ ਬਾਬਲ
੨ ਨੂੰ ਲਿਜਾਏ ਜਾਂਦੇ ਸਨ ੦ ਜਲਾਦਾਂ ਦੇ ਕਪਤਾਨ ਨੇ

ਯਿਰਮਿਯਾਹ ਨੂੰ ਲੈ ਕੇ ਆਖਿਆ ਕਿ ਯਹੋਵਾਹ ਤੇਰੇ
ਪਰਮੇਸ਼ੁਰ ਨੇ ਏਸ ਬੁਰਿਆਈ ਨੂੰ ਏਸ ਅਸਥਾਨ ਉੱਤੇ
੩ ਕਿਹਾ ਹੈ ੦ ਯਹੋਵਾਹ ਇਹ ਨੂੰ ਲਿਆਇਆ ਅਤੇ
ਜਿਵੇਂ ਉਸ ਨੇ ਗੱਲ ਕੀਤੀ ਤਿਵੇਂ ਪੂਰਾ ਕੀਤਾ ਕਿਉਂ
ਜੋ ਤੁਸਾਂ ਯਹੋਵਾਹ ਦਾ ਪਾਪ ਕੀਤਾ ਅਤੇ ਉਸ ਦੀ
ਅਵਾਜ਼ ਨਹੀਂ ਸੁਣੀ ਤਾਹੀਏਂ ਤੁਹਾਡੇ ਲਈ ਏਹ ਗੱਲ
੪ ਹੋਈ ਹੈ ੦ ਹੁਣ ਵੇਖ, ਅੱਜ ਮੈਂ ਤੈਨੂੰ ਇਨ੍ਹਾਂ ਬੇੜੀਆਂ
ਵਿੱਚੋਂ ਛੱਡਦਾ ਹਾਂ ਜਿਹੜੀਆਂ ਤੇਰੇ ਹੱਥਾਂ ਵਿੱਚ ਹਨ ।
ਜੇ ਤੈਨੂੰ ਚੰਗਾ ਲੱਗੇ ਤਾਂ ਤੂੰ ਮੇਰੇ ਨਾਲ ਬਾਬਲ ਨੂੰ ਚੱਲਾ
ਚੱਲ । ਮੈਂ ਤੇਰੀ ਵੱਲ ਨਿਗਾਹ ਰੱਖਾਂਗਾ, ਅਤੇ ਜੇ ਤੈਨੂੰ
ਮੇਰੇ ਨਾਲ ਬਾਬਲ ਨੂੰ ਜਾਣਾ ਬੁਰਾ ਲੱਗੇ ਤਾਂ ਨਾ ਜਾਹ ।
ਵੇਖ, ਸਾਰਾ ਦੇਸ ਤੇਰੇ ਅੱਗੇ ਹੈ, ਜਿੱਧਰ ਤੈਨੂੰ ਚੰਗਾ
੫ ਅਤੇ ਠੀਕ ਲੱਗੇ ਉੱਥੇ ਚੱਲਿਆ ਜਾਹ ੦ ਜਦੋਂ ਉਹ
ਅਜੇ ਮੁੜਿਆ ਨਹੀਂ ਸੀ—ਤਾਂ ਤੂੰ ਸ਼ਾਫ਼ਾਨ ਦੇ ਪੋਤੇ
ਅਤੇ ਅਹੀਕਾਮ ਦੇ ਪੁੱਤ੍ਰ ਗਦਲਯਾਹ ਕੋਲ ਮੁੜ
ਜਾਹ ਜਿਹ ਨੂੰ ਬਾਬਲ ਦੇ ਪਾਤਸ਼ਾਹ ਨੇ ਯਹੂਦਾਹ ਦੇ
ਸ਼ਹਿਰਾਂ ਉੱਤੇ ਹਾਕਮ ਬਣਾਇਆ ਹੈ ਅਤੇ ਲੋਕਾਂ ਦੇ
ਵਿਚਕਾਰ ਉਹ ਦੇ ਨਾਲ ਰਹੁ, ਨਹੀਂ ਤਾਂ ਜਿੱਥੇ ਤੇਰੀ
ਨਿਗਾਹ ਵਿੱਚ ਠੀਕ ਹੈ ਉੱਥੇ ਚੱਲਿਆ ਜਾਹ । ਫੇਰ
ਜਲਾਦਾਂ ਦੇ ਕਪਤਾਨ ਨੇ ਉਹ ਨੂੰ ਰਸਤ ਅਤੇ ਨਜ਼ਰਾਨਾ
੬ ਦੇ ਕੇ ਉਹ ਨੂੰ ਵਿਦਿਆ ਕਰ ਦਿੱਤਾ ੦ ਤਾਂ
ਯਿਰਮਿਯਾਹ ਅਹੀਕਾਮ ਦੇ ਪੁੱਤ੍ਰ ਗਦਲਯਾਹ ਕੋਲ
ਮਿਸਪਾਹ ਵਿੱਚ ਗਿਆ ਅਤੇ ਲੋਕਾਂ ਦੇ ਵਿੱਚ ਉਹ ਦੇ
ਨਾਲ ਅਤੇ ਦੇਸ ਦੇ ਬਾਕੀ ਰਹੇ ਹੋਇਆਂ ਨਾਲ
ਟਿਕਿਆ ਰਿਹਾ ॥

੭ ਜਦ ਫੌਜਾਂ ਦੇ ਸਾਰੇ ਸਰਦਾਰਾਂ ਨੇ ਜਿਹੜੇ ਰਣ
ਵਿੱਚ ਸਨ ਅਤੇ ਓਹਨਾਂ ਦੇ ਮਨੁੱਖਾਂ ਨੇ ਸੁਣਿਆ
ਕਿ ਬਾਬਲ ਦੇ ਪਾਤਸ਼ਾਹ ਨੇ ਅਹੀਕਾਮ ਦੇ ਪੁੱਤ੍ਰ
ਗਦਲਯਾਹ ਨੂੰ ਦੇਸ ਉੱਤੇ ਹਾਕਮ ਬਣਾ ਦਿੱਤਾ ਹੈ,
ਨਾਲੇ ਉਸ ਨੇ ਮਨੁੱਖ ਅਤੇ ਤੀਵੀਆਂ, ਬੱਚੇ ਅਤੇ ਦੇਸ
ਦੇ ਗਰੀਬ ਜਿਹੜੇ ਅਸੀਰ ਹੋ ਕੇ ਬਾਬਲ ਨੂੰ ਨਹੀਂ
ਗਏ ਸਨ ਉਸ ਦੀ ਜ਼ੁਮੇਵਾਰੀ ਵਿੱਚ ਕਰ ਦਿੱਤੇ
੮ ਹਨ ੦ ਤਾਂ ਨਥਨਯਾਹ ਦਾ ਪੁੱਤ੍ਰ ਇਸ਼ਮਾਏਲ.
ਕਾਰੇਅਹ ਦੇ ਪੁੱਤ੍ਰ ਯੋਹਾਨਾਨ ਅਰ ਯੋਨਾਥਾਨ,
ਤਨਹੁਮਥ ਦਾ ਪੁੱਤ੍ਰ ਸਰਾਯਾਹ ਅਤੇ ਏਫਈ ਨਟੋਫਾਥੀ
ਦੇ ਪੁੱਤ੍ਰ ਅਤੇ ਮਆਕਾਥੀ ਦਾ ਪੁੱਤ੍ਰ ਯਜ਼ਨਯਾਹ, ਓਹ
ਅਤੇ ਓਹਨਾਂ ਦੇ ਮਨੁੱਖ ਮਿਸਪਾਹ ਵਿੱਚ ਗਦਲਯਾਹ
੯ ਕੋਲ ਆਏ ੦ ਤਾਂ ਸ਼ਾਫ਼ਾਨ ਦੇ ਪੋਤੇ ਅਹੀਕਾਮ
ਦੇ ਪੁੱਤ੍ਰ ਗਦਲਯਾਹ ਨੇ ਓਹਨਾਂ ਨਾਲ ਅਤੇ ਓਹਨਾਂ
ਦੇ ਮਨੁੱਖਾਂ ਨਾਲ ਸੌਂਹ ਖਾਧੀ ਕਿ ਕਸਦੀਆਂ ਦੀ
ਟਹਿਲ ਕਰਨ ਤੋਂ ਨਾ ਡਰੋ, ਦੇਸ ਵਿੱਚ ਵੱਸੋ ਅਤੇ
ਬਾਬਲ ਦੇ ਪਾਤਸ਼ਾਹ ਦੀ ਟਹਿਲ ਕਰੋ, ਤਾਂ ਤੁਹਾਡਾ
੧੦ ਭਲਾ ਹੋਵੇਗਾ ੦ ਮੈਂ, ਵੇਖੋ ਮੈਂ, ਮਿਸਪਾਹ ਵਿੱਚ
ਵੱਸਦਾ ਹਾਂ ਭਈ ਓਹਨਾਂ ਕਸਦੀਆਂ ਦੇ ਅੱਗੇ ਖਲੋਵਾਂ
ਜਿਹੜੇ ਸਾਡੇ ਕੋਲ ਆਉਣਗੇ ਪਰ ਤੁਸੀਂ ਮੈ, ਗਰਮੀ
ਦੀ ਰੁੱਤ ਦੇ ਮੇਵੇ ਅਤੇ ਤੇਲ ਇਕੱਠਾ ਕਰੋ,
ਆਪਣਿਆਂ ਭਾਂਡਿਆਂ ਵਿੱਚ ਰੱਖੋ ਅਤੇ ਆਪਣੇ
ਸ਼ਹਿਰਾਂ ਵਿੱਚ ਵੱਸੋ ਜਿਹੜੇ ਤੁਸਾਂ ਆਪਣੇ ਕਬਜ਼ੇ
੧੧ ਵਿੱਚ ਕਰ ਲਏ ਹਨ ੦ ਜਦ ਸਾਰੇ ਯਹੂਦੀਆਂ ਨੇ ਵੀ
ਜਿਹੜੇ ਮੋਆਬ ਵਿੱਚ ਅਤੇ ਅੰਮੋਨੀਆਂ ਦੇ ਵਿੱਚ
ਅਤੇ ਅਰਾਮ ਵਿੱਚ ਸਨ ਅਤੇ ਜਿਹੜੇ ਸਾਰੇ ਦੇਸਾਂ
ਵਿੱਚ ਸਨ ਸੁਣਿਆ ਕਿ ਬਾਬਲ ਦੇ ਪਾਤਸ਼ਾਹ ਨੇ
ਯਹੂਦਾਹ ਵਿੱਚ ਕੁਝ ਬਕੀਆ ਛੱਡ ਦਿੱਤਾ ਹੈ ਅਤੇ
ਸ਼ਾਫ਼ਾਨ ਦੇ ਪੋਤੇ ਅਹੀਕਾਮ ਦੇ ਪੁੱਤ੍ਰ ਗਦਲਯਾਹ ਨੂੰ
੧੨ ਓਹਨਾਂ ਉੱਤੇ ਹਾਕਮ ਥਾਪਿਆ ਹੈ ੦ ਤਾਂ ਸਾਰੇ ਯਹੂਦੀ
ਸਾਰਿਆਂ ਥਾਵਾਂ ਤੋਂ ਜਿੱਥੇ ਜਿੱਥੇ ਓਹ ਧੱਕੇ ਗਏ ਸਨ
ਮੁੜੇ ਅਤੇ ਓਹ ਗਦਲਯਾਹ ਕੋਲ ਮਿਸਪਾਹ ਵਿੱਚ
ਯਹੂਦਾਹ ਦੇ ਦੇਸ ਨੂੰ ਆਏ ਅਤੇ ਓਹਨਾਂ ਨੇ ਮੈ ਅਤੇ
ਗਰਮੀ ਦੀ ਰੁੱਤ ਦੇ ਮੇਵੇ ਬਹੁਤ ਹੀ ਸਾਰੇ ਇਕੱਠੇ
ਕੀਤੇ ॥

੧੩ ਤਾਂ ਕਾਰੇਅਹ ਦਾ ਪੁੱਤ੍ਰ ਯੋਹਾਨਾਨ ਅਤੇ ਫੌਜਾਂ ਦੇ
ਸਾਰੇ ਸਰਦਾਰ ਜਿਹੜੇ ਰਣ ਵਿੱਚ ਸਨ ਮਿਸਪਾਹ
੧੪ ਵਿੱਚ ਗਦਲਯਾਹ ਕੋਲ ਆਏ ੦ ਅਤੇ ਉਹ ਨੂੰ
ਆਖਿਆ, ਕੀ ਤੈਂ ਸੱਚ ਮੁੱਚ ਜਾਣ ਲਿਆ ਹੈ ਕਿ
ਅੰਮੋਨੀਆਂ ਦੇ ਰਾਜੇ ਬਅਲੀਸ ਨੇ ਨਥਨਯਾਹ ਦੇ ਪੁੱਤ੍ਰ
ਇਸ਼ਮਾਏਲ ਨੂੰ ਘੱਲਿਆ ਹੈ ਭਈ ਤੈਨੂੰ ਜਾਨੋਂ ਮਾਰ
ਦੇਵੇ ? ਪਰ ਅਹੀਕਾਮ ਦੇ ਪੁੱਤ੍ਰ ਗਦਲਯਾਹ ਨੇ ਉਨ੍ਹਾਂ
੧੫ ਦਾ ਯਕੀਨ ਨਾ ਕੀਤਾ ੦ ਤਾਂ ਕਾਰੇਅਹ ਦੇ ਪੁੱਤ੍ਰ
ਯੋਹਾਨਾਨ ਨੇ ਗਦਲਯਾਹ ਨੂੰ ਮਿਸਪਾਹ ਵਿੱਚ ਪੜਦੇ
ਨਾਲ ਆਖਿਆ ਕਿ ਮੈਨੂੰ ਜ਼ਰਾ ਜਾਣ ਦਿਓ, ਕਿ ਮੈਂ
ਨਥਨਯਾਹ ਦੇ ਪੁੱਤ੍ਰ ਇਸ਼ਮਾਏਲ ਨੂੰ ਮਾਰ ਦਿਆਂ ।
ਏਸ ਨੂੰ ਕੋਈ ਨਾ ਜਾਣੇਗਾ । ਉਹ ਤੁਹਾਨੂੰ ਕਿਉਂ

ਜਾਨੋਂ ਮਾਰੇ ਭਈ ਸਾਰੇ ਯਹੂਦੀ ਜਿਹੜੇ ਤੁਹਾਡੇ ਕੋਲ
ਇਕੱਠੇ ਹੋਏ ਹਨ ਖੇਰੂੰ ਖੇਰੂੰ ਹੋ ਜਾਣ ਅਤੇ ਯਹੂਦਾਹ
੧੬ ਦਾ ਬਕੀਆ ਮਿਟ ਜਾਵੇ ? ੦ ਤਾਂ ਅਹੀਕਾਮ ਦੇ
ਪੁੱਤ੍ਰ ਗਦਲਯਾਹ ਨੇ ਕਾਰੇਅਹ ਦੇ ਪੁੱਤ੍ਰ ਯੋਹਾਨਾਨ ਨੂੰ
ਆਖਿਆ ਕਿ ਤੂੰ ਇਹ ਕੰਮ ਨਾ ਕਰ ਕਿਉਂ ਜੋ
ਤੂੰ ਇਸ਼ਮਾਏਲ ਦੇ ਵਿਖੇ ਝੂਠ ਬੋਲਦਾ ਹੈਂ ॥

## ੪੧ ਗਦਲਯਾਹ ਹਾਕਮ ਦਾ ਘਾਤ

ਤਾਂ ਸੱਤਵੇਂ ਮਹੀਨੇ ਐਉਂ ਹੋਇਆ ਕਿ ਅਲੀਸ਼ਾਮਾ
ਦਾ ਪੋਤਾ ਨਥਨਯਾਹ ਦਾ ਪੁੱਤ੍ਰ ਇਸ਼ਮਾਏਲ ਜਿਹੜਾ
ਪਾਤਸ਼ਾਹੀ ਨਸਲ ਦਾ ਅਤੇ ਪਾਤਸ਼ਾਹ ਦੇ ਪਰਧਾਨਾਂ
ਵਿੱਚੋਂ ਸੀ ਦਸ ਮਨੁੱਖ ਆਪਣੇ ਨਾਲ ਲੈ ਕੇ ਮਿਸਪਾਹ
ਵਿੱਚ ਅਹੀਕਾਮ ਦੇ ਪੁੱਤ੍ਰ ਗਦਲਯਾਹ ਕੋਲ ਆਇਆ
ਅਤੇ ਉੱਥੇ ਓਹਨਾਂ ਨੇ ਮਿਸਪਾਹ ਵਿੱਚ ਇਕੱਠੇ ਰੋਟੀ
੨ ਖਾਧੀ ੦ ਤਾਂ ਨਥਨਯਾਹ ਦਾ ਪੁੱਤ੍ਰ ਇਸ਼ਮਾਏਲ ਅਤੇ
ਓਹ ਦਸ ਮਨੁੱਖ ਜਿਹੜੇ ਉਹ ਦੇ ਨਾਲ ਸਨ ਉੱਠੇ ਅਤੇ
ਓਹਨਾਂ ਨੇ ਸ਼ਾਫ਼ਾਨ ਦੇ ਪੋਤੇ ਅਹੀਕਾਮ ਦੇ ਪੁੱਤ੍ਰ
ਗਦਲਯਾਹ ਨੂੰ ਤਲਵਾਰ ਮਾਰੀ ਅਤੇ ਉਹ ਨੂੰ ਮਾਰ
ਸੁੱਟਿਆ ਜਿਹ ਨੂੰ ਬਾਬਲ ਦੇ ਪਾਤਸ਼ਾਹ ਨੇ ਦੇਸ ਵਿੱਚ
੩ ਹਾਕਮ ਥਾਪਿਆ ਸੀ ੦ ਨਾਲੇ ਇਸ਼ਮਾਏਲ ਨੇ ਸਾਰੇ
ਯਹੂਦੀਆਂ ਨੂੰ ਜਿਹੜੇ ਮਿਸਪਾਹ ਵਿੱਚ ਗਦਲਯਾਹ
ਦੇ ਨਾਲ ਸਨ ਅਤੇ ਕਸਦੀਆਂ ਨੂੰ ਜਿਹੜੇ ਉੱਥੇ ਲੱਭੇ
ਅਤੇ ਜੋਧੇ ਸਨ ਮਾਰ ਸੁੱਟਿਆ ॥
੪ ਤਾਂ ਗਦਲਯਾਹ ਦੀ ਮੌਤ ਦੇ ਦੂਜੇ ਦਿਨ ਜਿਹ ਦਾ
੫ ਕਿਸੇ ਮਨੁੱਖ ਨੂੰ ਪਤਾ ਨਾ ਲੱਗਾ ਐਉਂ ਹੋਇਆ ੦ ਕਿ
ਸ਼ਕਮ ਤੋਂ, ਸ਼ੀਲੋਹ ਤੋਂ, ਸਾਮਰਿਯਾ ਤੋਂ, ਅੱਸੀ ਮਨੁੱਖ
ਦਾੜ੍ਹੀ ਮੁਨਾ ਕੇ ਬਸਤਰ ਪਾੜ ਕੇ ਅਤੇ ਆਪਣੇ ਆਪ
ਨੂੰ ਕੱਟ ਵੱਢ ਕਰ ਕੇ ਆਏ ਕਿ ਮੈਦੇ ਦੀ ਭੇਟ ਅਤੇ
ਲੁਬਾਨ ਆਪਣਿਆਂ ਹੱਥਾਂ ਵਿੱਚ ਲੈ ਕੇ ਯਹੋਵਾਹ ਦੇ
੬ ਭਵਨ ਉੱਤੇ ਚੜ੍ਹਾਉਣ ੦ ਤਾਂ ਨਥਨਯਾਹ ਦਾ ਪੁੱਤ੍ਰ
ਇਸ਼ਮਾਏਲ ਉਨ੍ਹਾਂ ਨੂੰ ਮਿਲਣ ਲਈ ਮਿਸਪਾਹ ਤੋਂ
ਬਾਹਰ ਨਿੱਕਲਿਆ। ਉਹ ਤੁਰਿਆ ਜਾਂਦਾ ਰੋਂਦਾ ਸੀ।
ਜਿਵੇਂ ਹੀ ਉਹ ਉਨ੍ਹਾਂ ਨੂੰ ਮਿਲਿਆ ਉਸ ਉਨ੍ਹਾਂ ਨੂੰ
ਆਖਿਆ, ਅਹੀਕਾਮ ਦੇ ਪੁੱਤ੍ਰ ਗਦਲਯਾਹ ਕੋਲ
੭ ਆਓ ੦ ਅੱਗੋਂ ਐਉਂ ਹੋਇਆ ਕਿ ਜਦ ਓਹ
ਸ਼ਹਿਰ ਦੇ ਵਿਚਕਾਰ ਅੱਪੜੇ ਤਾਂ ਨਥਨਯਾਹ ਦਾ ਪੁੱਤ੍ਰ
ਇਸ਼ਮਾਏਲ ਨੇ ਅਤੇ ਉਹ ਦੇ ਸਾਥੀਆਂ ਨੇ ਉਨ੍ਹਾਂ ਨੂੰ
ਵੱਢ ਸੁੱਟਿਆ ਅਤੇ ਭੋਹਰੇ ਦੇ ਵਿਚਕਾਰ ਸੁੱਟ
੮ ਦਿੱਤਾ ੦ ਪਰ ਉਨ੍ਹਾਂ ਵਿੱਚ ਦਸ ਮਨੁੱਖ ਨਿੱਕਲੇ ਜਿਨ੍ਹਾਂ
ਨੇ ਇਸ਼ਮਾਏਲ ਨੂੰ ਆਖਿਆ, ਸਾਨੂੰ ਨਾ ਮਾਰ ਕਿਉਂ
ਜੋ ਸਾਡੇ ਕੋਲ ਖੇਤ ਵਿੱਚ ਕਣਕ, ਜੌਂ, ਤੇਲ ਅਰ
ਸ਼ਹਿਤ ਦੇ ਗੁਦਾਮ ਲੁਕਾਏ ਹੋਏ ਹਨ। ਸੋ ਉਸ ਉਨ੍ਹਾਂ
ਨੂੰ ਛੱਡ ਦਿੱਤਾ ਅਤੇ ਉਨ੍ਹਾਂ ਨੂੰ ਉਨ੍ਹਾਂ ਦੇ ਭਰਾਵਾਂ ਨਾਲ
੯ ਨਾ ਮਾਰਿਆ ੦ ਇਹ ਭੋਹਰਾ ਉਹ ਸੀ ਜਿਹੜਾ ਆਸਾ
ਪਾਤਸ਼ਾਹ ਨੇ ਇਸਰਾਏਲ ਦੇ ਪਾਤਸ਼ਾਹ ਬਆਸ਼ਾ ਦੇ
ਕਾਰਨ ਬਣਾਇਆ ਸੀ ਜਿਹ ਦੇ ਵਿੱਚ ਇਸ਼ਮਾਏਲ ਨੇ
ਉਨ੍ਹਾਂ ਮਨੁੱਖਾਂ ਦੀਆਂ ਸਾਰੀਆਂ ਲੋਥਾਂ ਜਿਨ੍ਹਾਂ ਨੂੰ
ਗਦਲਯਾਹ ਦੇ ਨਾਲ ਮਾਰਿਆ ਸੀ ਪਾਈਆਂ ਸਨ।
ਉਸ ਨੂੰ ਨਥਨਯਾਹ ਦੇ ਪੁੱਤ੍ਰ ਇਸ਼ਮਾਏਲ ਨੇ ਵੱਢਿਆਂ
੧੦ ਹੋਇਆਂ ਨਾਲ ਭਰ ਦਿੱਤਾ ੦ ਤਾਂ ਇਸ਼ਮਾਏਲ ਨੇ ਸਾਰੇ
ਰਹਿੰਦੇ ਖੂਹੰਦੇ ਲੋਕ ਮਿਸਪਾਹ ਵਿੱਚ ਅਰਥਾਤ
ਪਾਤਸ਼ਾਹ ਦੀਆਂ ਧੀਆਂ ਨੂੰ ਅਤੇ ਮਿਸਪਾਹ ਵਿਚਲੇ
ਬਾਕੀ ਲੋਕਾਂ ਨੂੰ ਕੈਦ ਕਰ ਲਿਆ ਜਿਨ੍ਹਾਂ ਨੂੰ ਜਲਾਦਾਂ
ਦਾ ਕਪਤਾਨ ਨਬੂਜ਼ਰਦਾਨ ਅਹੀਕਾਮ ਦੇ ਪੁੱਤ੍ਰ
ਗਦਲਯਾਹ ਦੀ ਜ਼ੁਮੇਵਾਰੀ ਵਿੱਚ ਕਰ ਗਿਆ ਸੀ।
ਨਥਨਯਾਹ ਦਾ ਪੁੱਤ੍ਰ ਇਸ਼ਮਾਏਲ ਓਹਨਾਂ ਨੂੰ ਕੈਦ ਕਰ
ਕੇ ਲੈ ਗਿਆ ਭਈ ਅੰਮੋਨੀਆਂ ਕੋਲ ਪਾਰ ਲੰਘ
੧੧ ਜਾਵੇ ੦ ਜਦ ਕਾਰੇਅਹ ਦੇ ਪੁੱਤ੍ਰ ਯੋਹਾਨਾਨ ਨੇ ਅਤੇ
ਫੌਜਾਂ ਦੇ ਸਾਰੇ ਸਰਦਾਰਾਂ ਨੇ ਜਿਹੜੇ ਉਹ ਦੇ ਨਾਲ
ਸਨ ਇਹ ਸਾਰੀ ਬੁਰਿਆਈ ਜਿਹੜੀ ਉਸ ਕੀਤੀ
੧੨ ਸੁਣੀ ੦ ਤਾਂ ਓਹਨਾਂ ਨੇ ਸਾਰੇ ਮਨੁੱਖਾਂ ਨੂੰ ਲਿਆ ਅਤੇ
ਨਥਨਯਾਹ ਦੇ ਪੁੱਤ੍ਰ ਇਸ਼ਮਾਏਲ ਨਾਲ ਲੜਨ ਲਈ
ਗਏ ਅਤੇ ਉਹ ਨੂੰ ਵੱਡੇ ਪਾਣੀਆਂ ਕੋਲ ਜਿਹੜੇ
੧੩ ਗਿਬਓਨ ਵਿੱਚ ਸਨ ਜਾ ਲਿਆ ੦ ਫੇਰ ਐਉਂ
ਹੋਇਆ ਕਿ ਜਿਵੇਂ ਹੀ ਸਾਰੇ ਲੋਕਾਂ ਨੇ ਜਿਹੜੇ
ਇਸ਼ਮਾਏਲ ਨਾਲ ਸਨ ਕਾਰੇਅਹ ਦੇ ਪੁੱਤ੍ਰ ਯੋਹਾਨਾਨ
ਅਤੇ ਫੌਜਾਂ ਦੇ ਸਾਰੇ ਸਰਦਾਰਾਂ ਨੂੰ ਜਿਹੜੇ ਉਹ ਦੇ
੧੪ ਨਾਲ ਸਨ ਵੇਖਿਆ, ਤਾਂ ਅਨੰਦ ਹੋਏ ੦ ਫੇਰ ਸਾਰੇ
ਲੋਕ ਜਿਨ੍ਹਾਂ ਨੂੰ ਇਸ਼ਮਾਏਲ ਨੇ ਮਿਸਪਾਹ ਤੋਂ ਕੈਦ
ਕੀਤਾ ਸੀ ਭੌਂ ਕੇ ਮੁੜੇ ਅਤੇ ਕਾਰੇਅਹ ਦੇ ਪੁੱਤ੍ਰ
੧੫ ਯੋਹਾਨਾਨ ਕੋਲ ਗਏ ੦ ਪਰ ਨਥਨਯਾਹ ਦਾ ਪੁੱਤ੍ਰ
ਇਸ਼ਮਾਏਲ ਅੱਠਾਂ ਮਨੁੱਖਾਂ ਸਣੇ ਯੋਹਾਨਾਨ ਦੇ ਅੱਗੋਂ

ਨੱਠ ਗਿਆ ਅਤੇ ਅੰਮੋਨੀਆਂ ਕੋਲ ਚੱਲਾ ਗਿਆ ੦
੧੬ ਕਾਰੇਅਹ ਦਾ ਪੁੱਤ੍ਰ ਯੋਹਾਨਾਨ ਅਤੇ ਫੌਜਾ ਦੇ ਸਾਰੇ
ਸਰਦਾਰ ਜਿਹੜੇ ਉਹ ਦੇ ਨਾਲ ਸਨ ਬਾਕੀ ਦੇ ਸਾਰੇ
ਲੋਕਾਂ ਨੂੰ ਮੋੜ ਲਿਆਏ ਜਿਨ੍ਹਾਂ ਨੂੰ ਉਹ ਨੇ ਨਥਨਯਾਹ
ਦੇ ਪੁੱਤ੍ਰ ਇਸ਼ਮਾਏਲ ਤੋਂ ਅਹੀਕਾਮ ਦੇ ਪੁੱਤ੍ਰ
ਗਦਲਯਾਹ ਨੂੰ ਘਾਤ ਕਰਨ ਦੇ ਪਿੱਛੋਂ ਮਿਸਪਾਹ ਤੋਂ
ਲੈ ਲਿਆ ਸੀ, ਅਰਥਾਤ ਸੂਰਮੇ ਜੋਧਿਆਂ ਨੂੰ,
ਤੀਵੀਆਂ ਨੂੰ, ਬੱਚਿਆਂ ਨੂੰ ਅਤੇ ਖੁਸਰਿਆਂ ਨੂੰ ਜਿਨ੍ਹਾਂ
੧੭ ਨੂੰ ਓਹ ਗਿਬਓਨ ਤੋਂ ਮੋੜ ਲਿਆਇਆ ਸੀ ੦ ਤਾਂ
ਓਹ ਚੱਲੇ ਗਏ ਅਤੇ ਗੇਰੂਥ ਅਤੇ ਕਿਮਹਾਮ ਵਿੱਚ
ਟਿਕੇ ਜਿਹੜਾ ਬੈਤਲਹਮ ਦੇ ਨੇੜੇ ਹੈ ਭਈ ਮਿਸਰ ਨੂੰ
੧੮ ਜਾਣ ੦ ਇਹ ਕਸਦੀਆਂ ਦੇ ਕਾਰਨ ਸੀ ਕਿਉਂ ਜੋ
ਓਹ ਓਹਨਾਂ ਦੇ ਅੱਗੋਂ ਡਰਦੇ ਸਨ ਏਸ ਲਈ ਕਿ
ਨਥਨਯਾਹ ਦੇ ਪੁੱਤ੍ਰ ਇਸ਼ਮਾਏਲ ਨੇ ਅਹੀਕਾਮ ਦੇ
ਪੁੱਤ੍ਰ ਗਦਲਯਾਹ ਨੂੰ ਮਾਰ ਸੁੱਟਿਆ ਸੀ ਜਿਹ ਨੂੰ
ਬਾਬਲ ਦੇ ਪਾਤਸ਼ਾਹ ਨੇ ਦੇਸ ਵਿੱਚ ਹਾਕਮ
ਬਣਾਇਆ ਸੀ ॥

## ੪੨ ਲੋਕ ਯਹੋਵਾਹ ਤੋਂ ਪੁੱਛਦੇ ਹਨ ਪਰ ਮੰਨਦੇ ਨਹੀਂ

ਤਦ ਫੌਜਾਂ ਦੇ ਸਾਰੇ ਸਰਦਾਰ ਕਾਰੇਅਹ ਦਾ ਪੁੱਤ੍ਰ
ਯੋਹਾਨਾਨ ਹੋਸ਼ਅਯਾਹ ਦਾ ਪੁੱਤ੍ਰ ਯਜ਼ਨਯਾਹ ਅਤੇ
੨ ਸਭ ਲੋਕ ਛੋਟੇ ਤੋਂ ਵੱਡੇ ਤੀਕ ਨੇੜੇ ਆਏ ੦ ਅਤੇ
ਯਿਰਮਿਯਾਹ ਨਬੀ ਨੂੰ ਆਖਿਆ ਕਿ ਸਾਡੀ ਅਰਦਾਸ
ਤੇਰੇ ਸਨਮੁਖ ਅੱਪੜੇ । ਸਾਡੇ ਲਈ ਯਹੋਵਾਹ ਆਪਣੇ
ਪਰਮੇਸ਼ੁਰ ਤੋਂ ਪ੍ਰਾਰਥਨਾ ਕਰ ਅਤੇ ਏਹਨਾਂ ਸਾਰਿਆਂ
ਬਚਿਆਂ ਰਹਿਆਂ ਲਈ ਵੀ, ਕਿਉਂ ਜੋ ਅਸੀਂ
ਬਹੁਤਿਆਂ ਵਿੱਚੋਂ ਥੋੜੇ ਜੇਹੇ ਬਚੇ ਹਾਂ ਜਿਵੇਂ ਤੇਰੀਆਂ
੩ ਅੱਖਾਂ ਸਾਨੂੰ ਵੇਖਦੀਆਂ ਹਨ ੦ ਕਿ ਯਹੋਵਾਹ ਤੇਰਾ
ਪਰਮੇਸ਼ੁਰ ਸਾਨੂੰ ਉਹ ਰਾਹ ਜਿਹ ਦੇ ਵਿੱਚ ਅਸੀਂ
ਚੱਲੀਏ ਅਤੇ ਉਹ ਕੰਮ ਜਿਹੜਾ ਅਸੀਂ ਕਰੀਏ
੪ ਦੱਸੇ ੦ ਤਾਂ ਯਿਰਮਿਯਾਹ ਨਬੀ ਨੇ ਓਹਨਾਂ ਨੂੰ
ਆਖਿਆ, ਮੈਂ ਸੁਣ ਲਿਆ ਹੈ । ਵੇਖੋ, ਮੈਂ ਯਹੋਵਾਹ
ਤੁਹਾਡੇ ਪਰਮੇਸ਼ੁਰ ਕੋਲ ਤੁਹਾਡੀਆਂ ਗੱਲਾਂ ਅਨੁਸਾਰ
ਪ੍ਰਾਰਥਨਾ ਕਰਾਂਗਾ ਅਤੇ ਐਉਂ ਹੋਵੇਗਾ ਕਿ ਉਹ
ਸਾਰੀ ਗੱਲ ਜਿਹ ਦਾ ਯਹੋਵਾਹ ਤੁਹਾਨੂੰ ਉੱਤਰ
ਦੇਵੇਗਾ ਮੈਂ ਤੁਹਾਨੂੰ ਦੱਸਾਂਗਾ ਅਤੇ ਕੋਈ ਗੱਲ ਤੁਹਾਥੋਂ
੫ ਨਾ ਲੁਕਾਵਾਂਗਾ ੦ ਓਹਨਾਂ ਨੇ ਯਿਰਮਿਯਾਹ ਨੂੰ
ਆਖਿਆ, ਯਹੋਵਾਹ ਸਾਡੇ ਵਿੱਚ ਸੱਚਾ ਅਤੇ
ਵਫ਼ਾਦਾਰ ਗਵਾਹ ਹੋਵੇ, ਜੇ ਅਸੀਂ ਓਹ ਸਾਰੀਆਂ
ਗੱਲਾਂ ਉਵੇਂ ਹੀ ਨਾ ਕਰੀਏ ਜਿਨ੍ਹਾਂ ਨਾਲ ਯਹੋਵਾਹ ਤੇਰਾ
੬ ਪਰਮੇਸ਼ੁਰ ਤੈਨੂੰ ਸਾਡੇ ਕੋਲ ਘੱਲੇਗਾ ੦ ਭਾਵੇਂ ਚੰਗਾ
ਹੋਵੇ ਭਾਵੇਂ ਬੁਰਾ, ਅਸੀਂ ਯਹੋਵਾਹ ਆਪਣੇ ਪਰਮੇਸ਼ੁਰ
ਦੀ ਅਵਾਜ਼ ਸੁਣਾਂਗੇ ਜਿਹ ਦੇ ਕੋਲ ਅਸੀਂ ਤੈਨੂੰ
ਘੱਲਦੇ ਹਾਂ ਏਸ ਲਈ ਭਈ ਜਦ ਅਸੀਂ ਯਹੋਵਾਹ
ਆਪਣੇ ਪਰਮੇਸ਼ੁਰ ਦੀ ਅਵਾਜ਼ ਸੁਣੀਏ ਤਾਂ ਸਾਡੀ
ਭਲਿਆਈ ਹੋਵੇ ॥
੭ ਦਸਾਂ ਦਿਨਾਂ ਦੇ ਅੰਤ ਵਿੱਚ ਐਉਂ ਹੋਇਆ ਕਿ
ਯਹੋਵਾਹ ਦਾ ਬਚਨ ਯਿਰਮਿਯਾਹ ਕੋਲ ਆਇਆ ੦
੮ ਤਾਂ ਉਸ ਨੇ ਕਾਰੇਅਹ ਦੇ ਪੁੱਤ੍ਰ ਯੋਹਾਨਾਨ ਨੂੰ ਅਤੇ ਫੌਜਾਂ
ਦੇ ਸਾਰੇ ਸਰਦਾਰਾਂ ਨੂੰ ਜਿਹੜੇ ਉਹ ਦੇ ਨਾਲ ਸਨ ਅਤੇ
੯ ਸਾਰੇ ਲੋਕਾਂ ਨੂੰ ਛੋਟੇ ਤੋਂ ਵੱਡੇ ਤੀਕ ਸੱਦਿਆ ੦ ਅਤੇ
ਓਹਨਾਂ ਨੂੰ ਆਖਿਆ, ਯਹੋਵਾਹ ਇਸਰਾਏਲ ਦਾ
ਪਰਮੇਸ਼ੁਰ, ਜਿਹ ਦੇ ਕੋਲ ਤੁਸਾਂ ਮੈਨੂੰ ਘੱਲਿਆ ਕਿ
ਤੁਹਾਡੀ ਅਰਦਾਸ ਉਹ ਦੇ ਅੱਗੇ ਕਰਾਂ, ਐਉਂ
੧੦ ਫ਼ਰਮਾਉਂਦਾ ਹੈ,— ੦ ਜੇ ਤੁਸੀਂ ਮੁੜ ਏਸ ਦੇਸ
ਵਿੱਚ ਵੱਸੋ ਤਾਂ ਮੈਂ ਤੁਹਾਨੂੰ ਬਣਾਵਾਂਗਾ ਅਤੇ ਨਾ
ਡੇਗਾਂਗਾ, ਤੁਹਾਨੂੰ ਲਾਵਾਂਗਾ ਅਤੇ ਪੁੱਟਾਂਗਾ ਨਹੀਂ
ਕਿਉਂ ਜੋ ਮੈਨੂੰ ਉਸ ਬੁਰਿਆਈ ਤੋਂ ਰੰਜ ਹੋਇਆ ਹੈ
੧੧ ਜੋ ਮੈਂ ਤੁਹਾਡੇ ਨਾਲ ਕੀਤੀ ੦ ਬਾਬਲ ਦੇ ਪਾਤਸ਼ਾਹ
ਤੋਂ ਨਾ ਡਰੋ ਜਿਸ ਤੋਂ ਤੁਸੀਂ ਡਰਦੇ ਹੋ । ਉਸ ਤੋਂ ਨਾ
ਡਰੋ, ਯਹੋਵਾਹ ਦਾ ਵਾਕ ਹੈ, ਕਿਉਂ ਜੋ ਤੁਹਾਡੇ
ਬਚਾਉਣ ਲਈ ਮੈਂ ਤੁਹਾਡੇ ਨਾਲ ਹਾਂ ਅਤੇ ਤੁਹਾਨੂੰ
੧੨ ਉਹ ਦੇ ਹੱਥੋਂ ਛੁਡਾਉਣ ਲਈ ਵੀ ੦ ਮੈਂ ਤੁਹਾਡੇ ਉੱਤੇ
ਰਹਮ ਕਰਾਂਗਾ ਭਈ ਉਹ ਤੁਹਾਡੇ ਉੱਤੇ ਰਹਮ ਕਰੇ
ਅਤੇ ਤੁਹਾਨੂੰ ਤੁਹਾਡੀ ਆਪਣੀ ਭੂਮੀ ਵਿੱਚ ਫੇਰ
੧੩ ਮੋੜੇ ੦ ਪਰ ਜੇ ਤੁਸੀਂ ਆਖੋ ਕਿ ਅਸੀਂ ਏਸ ਦੇਸ
ਵਿੱਚ ਨਾ ਵੱਸਾਂਗੇ ਅਤੇ ਸੋ ਯਹੋਵਾਹ ਆਪਣੇ
੧੪ ਪਰਮੇਸ਼ੁਰ ਦੀ ਅਵਾਜ਼ ਨੂੰ ਨਾ ਸੁਣੋਗੇ ੦ ਅਤੇ ਆਖੋ,
ਨਹੀਂ ਅਸੀਂ ਤਾਂ ਮਿਸਰ ਦੇ ਦੇਸ ਵਿੱਚ ਜਾਵਾਂਗੇ
ਜਿੱਥੇ ਨਾ ਲੜਾਈ ਵੇਖਾਂਗੇ, ਨਾ ਤੁਰ੍ਹੀ ਦੀ ਅਵਾਜ਼
ਸੁਣਾਂਗੇ, ਨਾ ਰੋਟੀ ਦਾ ਕਾਲ ਹੋਵੇਗਾ, ਉੱਥੇ ਅਸੀਂ

੧੫ ਵੱਸਾਂਗੇ ੦ ਹੁਣ ਹੇ ਯਹੂਦਾਹ ਦੇ ਬਕੀਏ, ਯਹੋਵਾਹ
ਦਾ ਬਚਨ ਸੁਣੋ ! ਸੈਨਾਂ ਦਾ ਯਹੋਵਾਹ ਇਸਰਾਏਲ ਦਾ
ਪਰਮੇਸ਼ੁਰ ਐਉਂ ਫ਼ਰਮਾਉਂਦਾ ਹੈ,—ਜੇ ਤੁਸੀਂ ਜ਼ਰੂਰ
ਮਿਸਰ ਵਿੱਚ ਜਾਣ ਲਈ ਆਪਣਾ ਰੁਕ ਕਰਦੇ
੧੬ ਹੋ ਅਤੇ ਟਿਕਣ ਲਈ ਉੱਥੇ ਜਾਂਦੇ ਹੋ ੦ ਤਾਂ ਤਲਵਾਰ
ਜਿਸ ਤੋਂ ਤੁਸੀਂ ਡਰਦੇ ਹੋ ਉੱਥੇ ਮਿਸਰ ਦੇਸ ਵਿੱਚ
ਤੁਹਾਨੂੰ ਜਾ ਫੜੇਗੀ ਅਤੇ ਕਾਲ ਜਿਸ ਤੋਂ ਤੁਸੀਂ
ਤਹਿਕਦੇ ਹੋ ਉਹ ਉੱਥੇ ਤੁਹਾਡੇ ਪਿੱਛੇ ਮਿਸਰ ਵਿੱਚ
੧੭ ਵੀ ਜਾ ਲਵੇਗਾ । ਉੱਥੇ ਤੁਸੀਂ ਮਰ ਜਾਓਗੇ ੦ ਓਹ
ਸਾਰੇ ਮਨੁੱਖ ਜਿਹੜੇ ਮਿਸਰ ਜਾਣ ਦਾ ਰੁਕ ਕਰਦੇ ਹਨ
ਭਈ ਉੱਥੇ ਟਿਕਣ, ਤਲਵਾਰ, ਕਾਲ ਅਤੇ ਬਵਾ
ਨਾਲ ਮਰਨਗੇ । ਓਹ ਉਸ ਬੁਰਿਆਈ ਤੋਂ ਜਿਹੜੀ ਮੈਂ
ਓਹਨਾਂ ਉੱਤੇ ਲਿਆਵਾਂਗਾ ਨਾ ਨੱਠ ਸੱਕਣਗੇ, ਨਾ
੧੮ ਉਸ ਤੋਂ ਛੁੱਟ ਸੱਕਣਗੇ ੦ ਕਿਉਂ ਜੋ ਸੈਨਾਂ ਦਾ
ਯਹੋਵਾਹ ਇਸਰਾਏਲ ਦਾ ਪਰਮੇਸ਼ੁਰ ਐਉਂ
ਫ਼ਰਮਾਉਂਦਾ ਹੈ,—ਜਿਵੇਂ ਮੇਰਾ ਕ੍ਰੋਧ ਅਤੇ ਗੁੱਸਾ
ਯਰੂਸ਼ਲਮ ਦੇ ਵਾਸੀਆਂ ਉੱਤੇ ਵਗਾਇਆ ਗਿਆ,—
ਤਿਵੇਂ ਮੇਰਾ ਗੁੱਸਾ ਤੁਹਾਡੇ ਉੱਤੇ ਜਦ ਤੁਸੀਂ ਮਿਸਰ
ਵਿੱਚ ਜਾਓਗੇ ਵਗਾਇਆ ਜਾਵੇਗਾ ਅਤੇ ਤੁਸੀਂ ਆਨ,
ਹੈਰਾਨੀ, ਸਰਾਪ ਅਰ ਉਲਾਹਮੇ ਦਾ ਕਾਰਨ ਹੋਵੋਗੇ
੧੯ ਅਤੇ ਏਸ ਅਸਥਾਨ ਨੂੰ ਫੇਰ ਨਾ ਵੇਖੋਗੇ ੦ ਹੇ
ਯਹੂਦਾਹ ਦੇ ਬਕੀਏ, ਯਹੋਵਾਹ ਦਾ ਬਚਨ ਤੁਹਾਡੇ
ਲਈ ਏਹ ਹੈ ਭਈ ਤੁਸੀਂ ਮਿਸਰ ਨੂੰ ਨਾ ਜਾਓ, ਤੁਸੀਂ
ਸੱਚ ਮੁੱਚ ਜਾਣ ਲਓ ਕਿ ਮੈਂ ਅਜ ਤੁਹਾਡੇ ਲਈ
੨੦ ਗਵਾਹੀ ਦਿੱਤੀ ਹੈ ੦ ਕਿਉਂ ਜੋ ਤੁਸਾਂ ਆਪਣੀਆਂ
ਜਾਨਾਂ ਨਾਲ ਧੋਖਾ ਕਮਾਇਆ ਹੈ ਜਦੋਂ ਤੁਸਾਂ ਮੈਨੂੰ
ਯਹੋਵਾਹ ਆਪਣੇ ਪਰਮੇਸ਼ੁਰ ਕੋਲ ਘੱਲਿਆ ਕਿ
"ਸਾਡੇ ਲਈ ਯਹੋਵਾਹ ਸਾਡੇ ਪਰਮੇਸ਼ੁਰ ਅੱਗੇ
ਪ੍ਰਾਰਥਨਾ ਕਰ ਅਤੇ ਸਭ ਕੁਝ ਜੋ ਯਹੋਵਾਹ ਸਾਡਾ
ਪਰਮੇਸ਼ੁਰ ਆਖੇਗਾ ਤਿਵੇਂ ਸਾਨੂੰ ਦੱਸ ਤੇ ਅਸੀਂ
੨੧ ਕਰਾਂਗੇ" ੦ ਸੋ ਅੱਜ ਦੇ ਦਿਨ ਮੈਂ ਤੁਹਾਨੂੰ ਦੱਸਿਆ
ਹੈ ਪਰ ਤੁਸਾਂ ਯਹੋਵਾਹ ਆਪਣੇ ਪਰਮੇਸ਼ੁਰ ਦੀ
ਅਵਾਜ਼ ਨੂੰ ਨਹੀਂ ਸੁਣਿਆ, ਨਾ ਕਿਸੇ ਹੋਰ ਗੱਲ ਨੂੰ
ਜਿਹ ਦੇ ਲਈ ਉਹ ਨੇ ਮੈਨੂੰ ਤੁਹਾਡੇ ਕੋਲ ਘੱਲਿਆ ੦
੨੨ ਹੁਣ ਸੱਚ ਮੁੱਚ ਜਾਣ ਲਓ ਕਿ ਉਸ ਅਸਥਾਨ
ਵਿੱਚ ਜਿੱਥੇ ਤੁਸੀਂ ਜਾਣ ਲਈ ਅਤੇ ਟਿਕਣ ਲਈ
ਲੋਚਦੇ ਹੋ ਤੁਸੀਂ ਤਲਵਾਰ, ਕਾਲ ਅਰ ਬਵਾ ਨਾਲ
ਮਰੋਗੇ ! ॥

## ੪੩ ਮਿਸਰ ਨੂੰ ਜਾਣਾ

ਤਾਂ ਐਉਂ ਹੋਇਆ ਕਿ ਜਦ ਯਿਰਮਿਯਾਹ ਸਾਰੇ
ਲੋਕਾਂ ਨਾਲ ਓਹਨਾਂ ਦੇ ਪਰਮੇਸ਼ੁਰ ਯਹੋਵਾਹ ਦੀਆਂ
ਸਾਰੀਆਂ ਗੱਲਾਂ ਨੂੰ ਬੋਲ ਚੁੱਕਾ ਜਿਨ੍ਹਾਂ ਨੂੰ ਯਹੋਵਾਹ
ਓਹਨਾਂ ਦੇ ਪਰਮੇਸ਼ੁਰ ਨੇ ਓਹਨਾਂ ਕੋਲ ਘੱਲਿਆ,
੨ ਅਰਥਾਤ ਏਹਨਾਂ ਸਾਰੀਆਂ ਗੱਲਾਂ ਨੂੰ ੦ ਤਾਂ
ਹੋਸ਼ਆਯਾਹ ਦੇ ਪੁੱਤ੍ਰ ਅਜ਼ਰਯਾਹ, ਕਾਰੇਅਹ ਦੇ ਪੁੱਤ੍ਰ
ਯੋਹਾਨਾਨ, ਅਤੇ ਸਾਰੇ ਅਭਮਾਨੀ ਮਨੁੱਖਾਂ ਨੇ
ਯਿਰਮਿਯਾਹ ਨੂੰ ਆਖਿਆ, ਤੂੰ ਝੂਠ ਬੋਲਦਾ ਹੈਂ,
ਯਹੋਵਾਹ ਸਾਡੇ ਪਰਮੇਸ਼ੁਰ ਨੇ ਤੈਨੂੰ ਏਹ ਆਖਣ ਲਈ
ਨਹੀਂ ਘੱਲਿਆ ਕਿ ਮਿਸਰ ਨੂੰ ਟਿਕਣ ਲਈ ਨਾ
੩ ਜਾਓ ੦ ਤੈਨੂੰ ਤਾਂ ਨੇਰੀਯਾਹ ਦੇ ਪੁੱਤ੍ਰ ਬਾਰੂਕ ਨੇ ਸਾਡੇ
ਵਿਰੁੱਧ ਪਰੇਰਿਆ ਹੈ ਭਈ ਸਾਨੂੰ ਕਸਦੀਆਂ ਦੇ ਹੱਥ
ਵਿੱਚ ਦੇਵੇਂ ਅਤੇ ਓਹ ਸਾਨੂੰ ਮਾਰ ਸੁੱਟਣ ਅਤੇ ਸਾਨੂੰ
੪ ਅਸੀਰ ਕਰ ਕੇ ਬਾਬਲ ਨੂੰ ਲੈ ਜਾਣ ੦ ਤਾਂ ਕਾਰੇਅਹ
ਦੇ ਪੁੱਤ੍ਰ ਯੋਹਾਨਾਨ ਨੇ ਅਤੇ ਫੌਜਾਂ ਦੇ ਸਾਰੇ ਸਰਦਾਰਾਂ
ਨੇ ਅਤੇ ਸਾਰੇ ਲੋਕਾਂ ਨੇ ਯਹੋਵਾਹ ਦੀ ਅਵਾਜ਼
ਨਾ ਸੁਣੀ ਭਈ ਯਹੂਦਾਹ ਦੇ ਦੇਸ ਵਿੱਚ ਵੱਸਣ ੦
੫ ਫੇਰ ਕਾਰੇਅਹ ਦੇ ਪੁੱਤ੍ਰ ਯੋਹਾਨਾਨ ਨੇ ਅਤੇ ਫੌਜਾਂ ਦੇ
ਸਾਰੇ ਸਰਦਾਰਾਂ ਨੇ ਯਹੂਦਾਹ ਦੇ ਸਾਰੇ ਬਕੀਏ ਨੂੰ
ਲਿਆ ਜਿਹੜਾ ਸਾਰੀਆਂ ਕੌਮਾਂ ਵਿੱਚੋਂ ਜਿੱਥੇ ਓਹ
ਖੇਰੂੰ ਖੇਰੂੰ ਹੋ ਗਏ ਸਨ ਯਹੂਦਾਹ ਦੇ ਦੇਸ ਵਿੱਚ
੬ ਟਿਕਣ ਲਈ ਮੁੜ ਆਏ ਸਨ ੦ ਅਰਥਾਤ ਮਰਦਾਂ ਨੂੰ,
ਤੀਵੀਆਂ ਨੂੰ, ਬੱਚਿਆਂ ਨੂੰ, ਪਾਤਸ਼ਾਹ ਦੀਆਂ ਧੀਆਂ
ਨੂੰ ਅਤੇ ਸਾਰੀਆਂ ਜਾਨਾਂ ਨੂੰ ਜਿਨ੍ਹਾਂ ਨੂੰ ਜਲਾਦਾਂ ਦੇ
ਕਪਤਾਨ ਨਬੂਜ਼ਰਦਾਨ ਨੇ ਸ਼ਾਫ਼ਾਨ ਦੇ ਪੋਤੇ ਅਹੀਕਾਮ
ਦੇ ਪੁੱਤ੍ਰ ਗਦਲਯਾਹ ਅਤੇ ਯਿਰਮਿਯਾਹ ਨਬੀ ਅਤੇ
੭ ਨੇਰੀਯਾਹ ਦੇ ਪੁੱਤ੍ਰ ਬਾਰੂਕ ਕੋਲ ਛੱਡਿਆ ਸੀ ੦ ਓਹ
ਮਿਸਰ ਦੇਸ ਨੂੰ ਆਏ ਕਿਉਂ ਜੋ ਓਹਨਾਂ ਨੇ ਯਹੋਵਾਹ
ਦੀ ਅਵਾਜ਼ ਨੂੰ ਨਾ ਸੁਣਿਆ ਅਤੇ ਤਹਪਨਹੇਸ ਤੀਕ
ਆਏ ॥
੮ ਤਾਂ ਯਹੋਵਾਹ ਦਾ ਬਚਨ ਤਹਪਨਹੇਸ ਵਿੱਚ
੯ ਯਿਰਮਿਯਾਹ ਕੋਲ ਆਇਆ ਕਿ ੦ ਤੂੰ ਆਪਣੇ ਹੱਥ

ਵਿੱਚ ਵੱਡੇ ਪੱਥਰ ਲੈ ਅਤੇ ਉਨ੍ਹਾਂ ਨੂੰ ਚੂਨੇ ਵਿੱਚ ਉਸ
ਚੌਂਕ ਵਿੱਚ ਲੁਕੋ ਦੇਹ ਜਿਹੜਾ ਤਹਪਨਹੇਸ ਵਿੱਚ
ਫ਼ਿਰਊਨ ਦੇ ਮਹਿਲ ਦੇ ਫਾਟਕ ਕੋਲ ਹੈ ਅਤੇ ਏਹ
ਯਹੂਦਾਹ ਦੇ ਮਨੁੱਖਾਂ ਦਿਆਂ ਵੇਖਦਿਆਂ ਹੋਵੇ ੦
੧੦ ਤੂੰ ਓਹਨਾਂ ਨੂੰ ਆਖ ਕਿ ਸੈਨਾਂ ਦਾ ਯਹੋਵਾਹ
ਇਸਰਾਏਲ ਦਾ ਪਰਮੇਸ਼ੁਰ ਐਉਂ ਫ਼ਰਮਾਉਂਦਾ ਹੈ,—
ਵੇਖੋ, ਮੈਂ ਬਾਬਲ ਦੇ ਪਾਤਸ਼ਾਹ ਆਪਣੇ ਟਹਿਲੂਏ
ਨਬੂਕਦਰੱਸਰ ਨੂੰ ਬੁਲਾ ਲਵਾਂਗਾ। ਮੈਂ ਏਹਨਾਂ ਪੱਥਰਾਂ
ਉੱਤੇ ਉਹ ਦਾ ਸਿੰਘਾਸਣ ਰੱਖਾਂਗਾ ਜਿਨ੍ਹਾਂ ਨੂੰ ਮੈਂ
ਲੁਕਾਇਆ ਹੈ ਅਤੇ ਉਹ ਉਨ੍ਹਾਂ ਉੱਤੇ ਆਪਣੀ
੧੧ ਸ਼ਾਹੀ ਚਾਨਣੀ ਤਾਣੇਗਾ ੦ ਉਹ ਆ ਕੇ ਮਿਸਰ ਦੇਸ
ਨੂੰ ਮਾਰੇਗਾ, ਮੌਤ ਵਾਲੇ ਮੌਤ ਲਈ, ਕੈਦ ਵਾਲੇ ਕੈਦ
੧੨ ਲਈ, ਤਲਵਾਰ ਵਾਲੇ ਤਲਵਾਰ ਲਈ ! ੦ ਅਤੇ ਮੈਂ
ਮਿਸਰ ਦੇ ਦਿਓਤਿਆਂ ਦੇ ਮੰਦਰਾਂ ਵਿੱਚ ਅੱਗ
ਭੜਕਾਵਾਂਗਾ। ਉਹ ਉਨ੍ਹਾਂ ਨੂੰ ਸਾੜ ਦੇਵੇਗਾ ਅਤੇ
ਓਹਨਾਂ ਨੂੰ ਅਸੀਰ ਕਰ ਕੇ ਲੈ ਜਾਵੇਗਾ ਅਤੇ ਜਿਵੇਂ
ਆਜੜੀ ਆਪਣਾ ਕੱਪੜਾ ਲਪੇਟਦਾ ਹੈ ਤਿਵੇਂ ਉਹ
ਮਿਸਰ ਦੇਸ ਨੂੰ ਲਪੇਟ ਲਵੇਗਾ ਅਤੇ ਉੱਥੋਂ ਸ਼ਾਂਤੀ
੧੩ ਨਾਲ ਨਿੱਕਲ ਜਾਵੇਗਾ ੦ ਉਹ ਬੈਤ-ਸ਼ਮਸ਼* ਦੇ
ਥੰਮ੍ਹਾਂ ਨੂੰ ਜਿਹੜੇ ਮਿਸਰ ਦੇਸ ਵਿੱਚ ਹਨ ਤੋੜ ਦੇਵੇਗਾ
ਅਤੇ ਮਿਸਰ ਦੇ ਦਿਓਤਿਆਂ ਦੇ ਮੰਦਰਾਂ ਨੂੰ ਅੱਗ ਨਾਲ
ਸਾੜ ਸੁੱਟੇਗਾ ॥

## ੪੪ ਮਿਸਰ ਵਿੱਚ ਯਹੂਦੀਆਂ ਦੀ ਬੁੱਤ ਪੂਜਾ

ਉਹ ਬਚਨ ਜਿਹੜਾ ਸਾਰੇ ਯਹੂਦੀਆਂ ਦੇ ਵਿਖੇ
ਜਿਹੜੇ ਮਿਸਰ ਦੇਸ ਵਿੱਚ ਵੱਸਦੇ ਸਨ, ਅਰਥਾਤ
ਮਿਗਦੋਲ, ਤਹਪਨਹੇਸ, ਨੋਫ ਅਤੇ ਪਥਰੋਸ ਦੇਸ ਦੇ
ਵੱਸਣ ਵਾਲਿਆਂ ਦੇ ਵਿਖੇ ਯਿਰਮਿਯਾਹ ਕੋਲ
੨ ਆਇਆ ਕਿ ੦ ਸੈਨਾਂ ਦਾ ਯਹੋਵਾਹ ਇਸਰਾਏਲ ਦਾ
ਪਰਮੇਸ਼ੁਰ ਐਉਂ ਫ਼ਰਮਾਉਂਦਾ ਹੈ ਕਿ ਤੁਸਾਂ ਆਪ ਉਹ
ਸਾਰੀ ਬੁਰਿਆਈ ਜਿਹੜੀ ਮੈਂ ਯਰੂਸ਼ਲਮ ਉੱਤੇ ਅਤੇ
ਯਹੂਦਾਹ ਦੇ ਸਾਰੇ ਸ਼ਹਿਰਾਂ ਉੱਤੇ ਲਿਆਂਦੀ ਡਿੱਠੀ।
ਵੇਖੋ, ਓਹ ਅੱਜ ਦੇ ਦਿਨ ਉਜਾੜ ਪਏ ਹਨ, ਓਹਨਾਂ
੩ ਵਿੱਚ ਕੋਈ ਨਹੀਂ ਵੱਸਦਾ ੦ ਉਸ ਬੁਰਿਆਈ ਦੇ
ਕਾਰਨ ਜਿਹੜੀ ਓਹਨਾਂ ਨੇ ਮੈਨੂੰ ਖਿਝਾਉਣ ਲਈ
ਕੀਤੀ ਜਦ ਓਹ ਧੂਪ ਧੁਖਾਉਣ ਲਈ ਗਏ ਅਤੇ
ਦੂਜੇ ਦਿਓਤਿਆਂ ਦੀ ਪੂਜਾ ਕੀਤੀ ਜਿਨ੍ਹਾਂ ਨੂੰ ਨਾ ਓਹ,
ਨਾ ਤੁਸੀਂ, ਨਾ ਤੁਹਾਡੇ ਪਿਉ ਦਾਦੇ ਜਾਣਦੇ ਸਾਓ ੦
੪ ਮੈਂ ਆਪਣੇ ਦਾਸ ਆਪਣੇ ਨਬੀਆਂ ਨੂੰ ਤੁਹਾਡੇ ਕੋਲ
ਘੱਲਿਆ, ਸਗੋਂ ਜਤਨ ਕਰ ਕੇ ਘੱਲਿਆ ਅਤੇ
ਆਖਿਆ, ਤੁਸੀਂ ਏਹ ਘਿਣਾਉਣਾ ਕੰਮ ਨਾ ਹੀ ਕਰੋ
੫ ਜਿਸ ਤੋਂ ਮੈਨੂੰ ਸੂਗ ਆਉਂਦੀ ਹੈ ੦ ਪਰ ਓਹਨਾਂ ਨਾ
ਸੁਣਿਆ ਅਤੇ ਨਾ ਆਪਣਾ ਕੰਨ ਲਾਇਆ ਭਈ
ਆਪਣੀ ਬੁਰਿਆਈ ਤੋਂ ਮੁੜਨ ਅਤੇ ਦੂਜੇ ਦਿਓਤਿਆਂ
੬ ਲਈ ਧੂਪ ਨਾ ਧੁਖਾਉਣ ੦ ਤਦ ਮੇਰਾ ਗੁੱਸਾ ਅਤੇ
ਮੇਰਾ ਕ੍ਰੋਧ ਡੋਹਲਿਆ ਗਿਆ ਅਤੇ ਯਹੂਦਾਹ ਦੇ
ਸ਼ਹਿਰਾਂ ਵਿੱਚ ਅਤੇ ਯਰੂਸ਼ਲਮ ਦੀਆਂ ਗਲੀਆਂ
ਵਿੱਚ ਭੜਕ ਉੱਠਿਆ ਅਤੇ ਉਨ੍ਹਾਂ ਨੂੰ ਬਰਬਾਦ ਅਤੇ
ਵਿਰਾਨ ਕਰ ਦਿੱਤਾ ਹੈ ਜਿਵੇਂ ਅੱਜ ਦੇ ਦਿਨ ਹੈ ॥
੭ ਹੁਣ ਯਹੋਵਾਹ ਸੈਨਾਂ ਦਾ ਪਰਮੇਸ਼ੁਰ ਅਤੇ
ਇਸਰਾਏਲ ਦਾ ਪਰਮੇਸ਼ੁਰ ਐਉਂ ਫ਼ਰਮਾਉਂਦਾ ਹੈ ਕਿ
ਤੁਸੀਂ ਕਿਉਂ ਏਹ ਵੱਡੀ ਬੁਰਿਆਈ ਆਪਣੀਆਂ
ਜਾਨਾਂ ਨਾਲ ਕਰਦੇ ਹੋ ਭਈ ਤੁਸੀਂ ਆਪਣੇ ਵਿੱਚੋਂ
ਮਨੁੱਖ ਅਰ ਤੀਵੀਆਂ, ਨਿਆਣੇ ਅਰ ਦੁੱਧ ਚੁੰਘਦੇ
ਯਹੂਦਾਹ ਦੇ ਵਿੱਚੋਂ ਕੱਟੋ ਭਈ ਤੁਹਾਡੇ ਲਈ ਕੋਈ
੮ ਬਕੀਆ ਨਾ ਰਹੇ ? ੦ ਤੁਸੀਂ ਆਪਣੇ ਹੱਥ ਦੇ ਕੰਮਾਂ
ਨਾਲ ਅਤੇ ਦੂਜੇ ਦਿਓਤਿਆਂ ਲਈ ਧੂਪ ਧੁਖਾਉਣ
ਨਾਲ ਮਿਸਰ ਦੇਸ ਵਿੱਚ ਜਿੱਥੇ ਤੁਸੀਂ ਟਿਕਣ ਲਈ
ਗਏ ਮੈਨੂੰ ਕਿਉਂ ਖਿਝਾਉਂਦੇ ਹੋ ਤਾਂ ਜੋ ਤੁਸੀਂ ਕੱਟੇ
ਜਾਓ ਅਤੇ ਧਰਤੀ ਦੀਆਂ ਸਾਰੀਆਂ ਕੌਮਾਂ ਵਿੱਚ
੯ ਸਰਾਪ ਅਤੇ ਉਲਾਹਮਾ ਹੋਵੋ ? ੦ ਕੀ ਤੁਸੀਂ ਆਪਣੇ
ਪਿਉ ਦਾਦਿਆਂ ਦੀਆਂ ਬਦੀਆਂ, ਯਹੂਦਾਹ ਦੇ
ਪਾਤਸ਼ਾਹਾਂ ਦੀਆਂ ਬਦੀਆਂ, ਓਹਨਾਂ ਦੀਆਂ ਰਾਣੀਆਂ
ਦੀਆਂ ਬਦੀਆਂ, ਆਪਣੀਆਂ ਬਦੀਆਂ, ਅਰ
ਆਪਣੀਆਂ ਤੀਵੀਆਂ ਦੀਆਂ ਬਦੀਆਂ ਜਿਹੜੀਆਂ
ਤੁਸਾਂ ਯਹੂਦਾਹ ਦੇ ਦੇਸ ਵਿੱਚ ਅਤੇ ਯਰੂਸ਼ਲਮ ਦੀਆਂ
੧੦ ਗਲੀਆਂ ਵਿੱਚ ਕੀਤੀਆਂ ਭੁੱਲ ਗਏ ਹੋ ? ੦ ਓਹ
ਅੱਜ ਦੇ ਦਿਨ ਤੀਕ ਨੀਵੇਂ ਨਹੀਂ ਹੋਏ, ਨਾ ਡਰੇ ਅਤੇ
ਨਾ ਮੇਰੀ ਬਿਵਸਥਾ ਅਤੇ ਮੇਰੀਆਂ ਬਿਧੀਆਂ ਉੱਤੇ

* ਅਥਵਾ, ਸੂਰਜ ਭਵਨ।

ਚੱਲੇ ਜਿਹੜੀਆਂ ਮੈਂ ਤੁਹਾਡੇ ਅੱਗੇ ਅਤੇ ਤੁਹਾਡੇ ਪਿਉ
ਦਾਦਿਆਂ ਅੱਗੇ ਰੱਖੀਆਂ ॥
੧੧ ਏਸ ਲਈ ਸੈਨਾਂ ਦਾ ਯਹੋਵਾਹ ਇਸਰਾਏਲ ਦਾ
ਪਰਮੇਸ਼ੁਰ ਐਉਂ ਫ਼ਰਮਾਉਂਦਾ ਹੈ,—ਵੇਖੋ, ਮੈਂ ਬਦੀ
ਲਈ ਆਪਣਾ ਮੂੰਹ ਤੁਹਾਡੇ ਵਿਰੁੱਧ ਕਰਾਂਗਾ, ਕਿ ਸਾਰੇ
੧੨ ਯਹੂਦਾਹ ਨੂੰ ਕੱਟ ਦਿਆਂ ੦ ਮੈਂ ਯਹੂਦਾਹ ਦੇ
ਬਕੀਏ ਨੂੰ ਲਵਾਂਗਾ ਜਿਨ੍ਹਾਂ ਮਿਸਰ ਦੇਸ ਵਿੱਚ ਜਾਣ
ਲਈ ਅਤੇ ਉੱਥੇ ਟਿਕਣ ਲਈ ਆਪਣਾ ਰੁਕ ਕੀਤਾ
ਹੈ ਅਤੇ ਓਹਨਾਂ ਸਾਰਿਆਂ ਦਾ ਅੰਤ ਹੋ ਜਾਵੇਗਾ, ਓਹ
ਮਿਸਰ ਦੇ ਦੇਸ ਵਿੱਚ ਡਿੱਗ ਪੈਣਗੇ ਅਤੇ ਤਲਵਾਰ
ਅਰ ਕਾਲ ਨਾਲ ਓਹਨਾਂ ਦਾ ਅੰਤ ਹੋ ਜਾਵੇਗਾ, ਛੋਟੇ
ਤੋਂ ਵੱਡੇ ਤੀਕ ਓਹ ਤਲਵਾਰ ਅਤੇ ਕਾਲ ਨਾਲ ਮਰ
ਜਾਣਗੇ ਅਤੇ ਓਹ ਆਨ, ਹੈਰਾਨੀ, ਸਰਾਪ ਅਤੇ
੧੩ ਉਲਾਹਮੇ ਦਾ ਕਾਰਨ ਹੋਣਗੇ ੦ ਅਤੇ ਮੈਂ ਮਿਸਰ ਦੇਸ
ਦੇ ਵਾਸੀਆਂ ਦੀ ਖ਼ਬਰ ਲਵਾਂਗਾ ਜਿਵੇਂ ਮੈਂ
ਯਰੂਸ਼ਲਮ ਦੀ ਖ਼ਬਰ ਤਲਵਾਰ, ਕਾਲ ਅਰ ਬਵਾ
੧੪ ਨਾਲ ਲਈ ਹੈ ੦ ਸੋ ਯਹੂਦਾਹ ਦੇ ਬਕੀਏ ਵਿੱਚੋਂ
ਕੋਈ ਵੀ ਜਿਹੜਾ ਮਿਸਰ ਦੇਸ ਵਿੱਚ ਟਿਕਣ ਲਈ
ਆਇਆ ਹੈ ਨੱਠ ਕੇ ਨਾ ਬਚੇਗਾ, ਨਾ ਯਹੋਵਾਹ ਦੇ
ਦੇਸ ਨੂੰ ਮੁੜੇਗਾ ਜਿੱਥੇ ਓਹਨਾਂ ਦਾ ਜੀ ਵੱਸਣ ਲਈ
ਮੁੜ ਜਾਣ ਨੂੰ ਲੋਚਦਾ ਹੈ ਕਿਉਂ ਜੋ ਭਗੌੜਿਆਂ
ਤੋਂ ਛੁੱਟ ਓਹ ਨਾ ਮੁੜਨਗੇ ॥
੧੫ ਤਦ ਸਾਰੇ ਮਨੁੱਖਾਂ ਨੇ ਜਿਹੜੇ ਜਾਣਦੇ ਸਨ ਕਿ
ਓਹਨਾਂ ਦੀਆਂ ਤੀਵੀਆਂ ਨੇ ਦੂਜੇ ਦਿਓਤਿਆਂ ਲਈ
ਧੂਪ ਧੁਖਾਈ ਹੈ ਅਤੇ ਕੋਲ ਖਲੋਤੀਆਂ ਤੀਵੀਆਂ ਦੇ
ਵੱਡੇ ਦਲ ਨੇ ਅਤੇ ਸਾਰੇ ਲੋਕਾਂ ਨੇ ਜਿਹੜੇ ਮਿਸਰ
ਦੇਸ ਦੇ ਪਥਰੋਸ ਵਿੱਚ ਵੱਸਦੇ ਸਨ ਯਿਰਮਿਯਾਹ ਨੂੰ
੧੬ ਉੱਤਰ ਦਿੱਤਾ ਕਿ ੦ ਜਿਹੜੀ ਗੱਲ ਤੂੰ ਸਾਨੂੰ ਯਹੋਵਾਹ
ਦੇ ਨਾਮ ਨਾਲ ਬੋਲਿਆ ਹੈਂ ਅਸੀਂ ਤੇਰੀ ਨਾ
੧੭ ਸੁਣਾਂਗੇ ੦ ਪਰ ਅਸੀਂ ਜ਼ਰੂਰ ਉਹ ਸਾਰਾ ਬਚਨ
ਜਿਹੜਾ ਸਾਡੇ ਮੂੰਹੋਂ ਨਿੱਕਲਿਆ ਹੈ ਪੂਰਾ ਕਰਾਂਗੇ।
ਅਸੀਂ ਅਕਾਸ਼ ਦੀ ਰਾਣੀ ਲਈ ਧੂਪ ਧੁਖਾਵਾਂਗੇ ਅਤੇ
ਪੀਣ ਦੀਆਂ ਭੇਟਾਂ ਉਹ ਦੇ ਲਈ ਡੋਹਲਾਂਗੇ ਜਿਵੇਂ
ਅਸਾਂ ਆਪ, ਸਾਡੇ ਪਿਉ ਦਾਦਿਆਂ ਨੇ, ਸਾਡੇ
ਪਾਤਸ਼ਾਹਾਂ ਨੇ, ਸਾਡੇ ਸਰਦਾਰਾਂ ਨੇ, ਯਹੂਦਾਹ ਦੇ
ਸ਼ਹਿਰਾਂ ਅਤੇ ਯਰੂਸ਼ਲਮ ਦੀਆਂ ਗਲੀਆਂ ਵਿੱਚ
ਕੀਤਾ ਸੀ। ਤਦ ਅਸੀਂ ਰੋਟੀ ਨਾਲ ਰਜਾਏ ਜਾਂਦੇ ਸਾਂ
ਅਤੇ ਅਸੀਂ ਚੰਗੇ ਸਾਂ ਅਤੇ ਕੋਈ ਬੁਰਿਆਈ ਨਹੀਂ
੧੮ ਵੇਖਦੇ ਸਾਂ ੦ ਜਦ ਤੋਂ ਅਸਾਂ ਅਕਾਸ਼ ਦੀ ਰਾਣੀ ਲਈ
ਧੂਪ ਧੁਖਾਉਣੀ ਅਤੇ ਪੀਣ ਦੀਆਂ ਭੇਟਾਂ ਡੋਹਲਣੀਆਂ
ਛੱਡੀਆਂ ਹਨ ਸਾਨੂੰ ਸਾਰੀਆਂ ਚੀਜ਼ਾਂ ਦੀ ਥੁੜੋਂ
ਹੈ, ਸਾਡਾ ਤਲਵਾਰ ਅਤੇ ਕਾਲ ਨਾਲ ਅੰਤ ਹੋ ਗਿਆ
੧੯ ਹੈ ! ੦ ਜਦ ਅਸੀਂ ਅਕਾਸ਼ ਦੀ ਰਾਣੀ ਲਈ ਧੂਪ
ਧੁਖਾਉਂਦੀਆਂ ਅਤੇ ਪੀਣ ਦੀਆਂ ਭੇਟਾਂ ਡੋਹਲਦੀਆਂ
ਸਾਂ ਤਾਂ ਕੀ ਅਸੀਂ ਆਪਣੇ ਮਨੁੱਖਾਂ ਦੇ ਬਿਨਾ ਉਹ
ਦੀਆਂ ਟਿੱਕੀਆਂ ਦੇ ਬੁੱਤ ਬਣਾਉਦੀਆਂ ਅਤੇ ਪੀਣ
ਦੀਆਂ ਭੇਟਾਂ ਡੋਹਲਦੀਆਂ ਸਾਂ ? ॥
੨੦ ਤਦ ਯਿਰਮਿਯਾਹ ਨੇ ਸਾਰੇ ਲੋਕਾਂ ਨੂੰ ਉਨ੍ਹਾਂ ਮਰਦਾਂ
ਅਤੇ ਤੀਵੀਆਂ, ਸਗੋਂ ਉਨ੍ਹਾਂ ਸਾਰਿਆਂ ਲੋਕਾਂ ਦੇ
ਵਿਖੇ ਜਿਨ੍ਹਾਂ ਉਸ ਨੂੰ ਏਹ ਉੱਤਰ ਦਿੱਤਾ ਸੀ
੨੧ ਆਖਿਆ, ੦ ਉਹ ਧੂਪ ਜਿਹੜੀ ਤੁਸਾਂ ਅਰ ਤੁਹਾਡੇ
ਪਿਉ ਦਾਦਿਆਂ, ਤੁਹਾਡੇ ਪਾਤਸ਼ਾਹਾਂ, ਤੁਹਾਡੇ ਸਰਦਾਰਾਂ
ਅਰ ਦੇਸ ਦੇ ਲੋਕਾਂ ਨੇ ਯਹੂਦਾਹ ਦੇ ਸ਼ਹਿਰਾਂ ਅਤੇ
ਯਰੂਸ਼ਲਮ ਦੀਆਂ ਗਲੀਆਂ ਵਿੱਚ ਧੁਖਾਈ, ਕੀ
ਯਹੋਵਾਹ ਨੇ ਉਹ ਨੂੰ ਚੇਤੇ ਨਾ ਕੀਤਾ ਅਤੇ ਉਹ ਦੇ
੨੨ ਦਿਲ ਉੱਤੇ ਨਾ ਆਇਆ ? ੦ ਯਹੋਵਾਹ ਏਸ ਦੇ
ਅੱਗੇ ਤੁਹਾਡੇ ਬੁਰੇ ਕਰਤੱਬਾਂ ਦੇ ਕਾਰਨ ਅਤੇ
ਘਿਣਾਉਣਿਆਂ ਕੰਮਾਂ ਦੇ ਕਾਰਨ ਜਿਹੜੇ ਤੁਸਾਂ ਕੀਤੇ
ਤੁਹਾਨੂੰ ਝੱਲ ਨਾ ਸੱਕਿਆ। ਤੁਹਾਡਾ ਦੇਸ ਉਜਾੜ,
ਵਿਰਾਨਾ ਅਤੇ ਸਰਾਪ ਹੋ ਗਿਆ ਜਿੱਥੇ ਕੋਈ ਨਹੀਂ
੨੩ ਵੱਸਦਾ ਜਿਵੇਂ ਅੱਜ ਦੇ ਦਿਨ ਹੈ ੦ ਏਸ ਲਈ
ਜੋ ਤੁਸਾਂ ਧੂਪ ਧੁਖਾਈ ਅਤੇ ਯਹੋਵਾਹ ਦੇ ਵਿਰੁੱਧ ਪਾਪ
ਕੀਤਾ ਅਤੇ ਤੁਸਾਂ ਯਹੋਵਾਹ ਦੀ ਅਵਾਜ਼ ਨੂੰ ਨਾ
ਸੁਣਿਆ ਅਤੇ ਉਸ ਦੀ ਬਿਵਸਥਾ ਅਤੇ ਉਸ ਦੀਆਂ
ਬਿਧੀਆਂ ਅਤੇ ਉਸ ਦੀਆਂ ਸਾਖੀਆਂ ਉੱਤੇ ਨਾ
ਚੱਲੇ, ਏਸ ਲਈ ਏਹ ਬੁਰਿਆਈ ਤੁਹਾਨੂੰ ਆ ਪਈ,
ਜਿਵੇਂ ਅੱਜ ਦੇ ਦਿਨ ਹੈ ॥
੨੪ ਯਿਰਮਿਯਾਹ ਨੇ ਸਾਰੇ ਲੋਕਾਂ ਅਤੇ ਤੀਵੀਆਂ
ਨੂੰ ਆਖਿਆ, ਹੇ ਸਾਰੇ ਯਹੂਦਾਹ ਜਿਹੜੇ ਮਿਸਰ ਦੇਸ
੨੫ ਵਿੱਚ ਹੋ, ਯਹੋਵਾਹ ਦਾ ਬਚਨ ਸੁਣੋ ! ੦ ਸੈਨਾਂ ਦਾ
ਯਹੋਵਾਹ ਇਸਰਾਏਲ ਦਾ ਪਰਮੇਸ਼ੁਰ ਐਉਂ
ਫ਼ਰਮਾਉਂਦਾ ਹੈ ਕਿ ਤੁਸਾਂ ਅਤੇ ਤੁਹਾਡੀਆਂ ਤੀਵੀਆਂ

ਨੇ ਆਪਣੇ ਮੂੰਹਾਂ ਨਾਲ ਗੱਲ ਕੀਤੀ ਅਤੇ ਆਪਣੇ
ਹੱਥਾਂ ਨਾਲ ਉਸ ਨੂੰ ਪੂਰਾ ਵੀ ਕੀਤਾ ਕਿ ਅਸੀਂ
ਆਪਣੀਆਂ ਸੁੱਖਣਾਂ ਜ਼ਰੂਰ ਪੂਰੀਆਂ ਕਰਾਂਗੇ
ਜਿਹੜੀਆਂ ਅਸਾਂ ਸੁੱਖੀਆਂ ਹਨ ਕਿ ਅਸੀਂ ਅਕਾਸ਼
ਦੀ ਰਾਣੀ ਲਈ ਧੂਪ ਧੁਖਾਵਾਂਗੇ ਅਤੇ ਉਹ ਦੇ ਲਈ
ਪੀਣ ਦੀਆਂ ਭੇਟਾਂ ਡੋਹਲਾਂਗੇ । ਤੁਸੀਂ ਆਪਣੀਆਂ
ਸੁੱਖਣਾਂ ਨੂੰ ਜ਼ਰੂਰ ਕਾਇਮ ਕਰੋ ਅਤੇ ਆਪਣੀਆਂ
੨੬ ਸੁੱਖਣਾਂ ਜ਼ਰੂਰ ਪੂਰੀਆਂ ਕਰੋ ! o ਏਸ ਲਈ ਹੇ ਸਾਰੇ
ਯਹੂਦਾਹ, ਯਹੋਵਾਹ ਦਾ ਬਚਨ ਸੁਣੋ ਜਿਹੜੇ ਮਿਸਰ
ਦੇਸ ਵਿੱਚ ਵੱਸਦੇ ਹੋ । ਵੇਖੋ, ਯਹੋਵਾਹ ਆਖਦਾ ਹੈ,
ਮੈਂ ਆਪਣੇ ਵੱਡੇ ਨਾਮ ਦੀ ਸੌਂਹ ਖਾਧੀ ਹੈ ਕਿ ਮੇਰਾ
ਨਾਮ ਫੇਰ ਯਹੂਦਾਹ ਦੇ ਕਿਸੇ ਮਨੁੱਖ ਦੇ ਮੂੰਹੋਂ
ਨਾ ਲਿਆ ਜਾਵੇਗਾ ਜਿਹੜਾ ਮਿਸਰ ਦੇ ਸਾਰੇ ਦੇਸ
ਵਿੱਚ ਆਖੇ, "ਪ੍ਰਭੁ ਯਹੋਵਾਹ ਦੇ ਜੀਵਨ ਦੀ
੨੭ ਸੌਂਹ" o ਵੇਖੋ, ਮੈਂ ਓਹਨਾਂ ਉੱਤੇ ਬੁਰਿਆਈ ਲਈ,
ਭਲਿਆਈ ਲਈ ਨਹੀਂ, ਤਾੜ ਵਿੱਚ ਹਾਂ ਕਿ
ਯਹੂਦਾਹ ਦੇ ਸਾਰੇ ਮਨੁੱਖ ਜਿਹੜੇ ਮਿਸਰ ਦੇਸ ਵਿੱਚ
ਹਨ ਤਲਵਾਰ ਅਤੇ ਕਾਲ ਨਾਲ ਮੁਕਾਏ ਜਾਣ ਜਦ
੨੮ ਤੀਕ ਓਹਨਾਂ ਦਾ ਅੰਤ ਨਾ ਹੋ ਜਾਵੇ o ਜਿਹੜੇ
ਤਲਵਾਰ ਤੋਂ ਬਚ ਰਹਿਣਗੇ ਓਹ ਮਿਸਰ ਦੇਸ ਵਿੱਚੋਂ
ਯਹੂਦਾਹ ਦੇ ਦੇਸ ਨੂੰ ਮੁੜਨਗੇ ਪਰ ਓਹ ਗਿਣਤੀ
ਵਿੱਚ ਥੋੜੇ ਹੋਣਗੇ ਅਤੇ ਯਹੂਦਾਹ ਦਾ ਸਾਰਾ ਬਕੀਆ
ਜਿਹੜਾ ਮਿਸਰ ਦੇਸ ਵਿੱਚ ਟਿਕਣ ਲਈ ਆਇਆ
ਹੈ ਜਾਣੇਗਾ ਭਈ ਕਿਹ ਦਾ ਬਚਨ ਕਾਇਮ ਰਹਿੰਦਾ
੨੯ ਹੈ, ਮੇਰਾ ਯਾ ਓਹਨਾਂ ਦਾ ! o ਯਹੋਵਾਹ ਦਾ ਵਾਕ ਹੈ
ਕਿ ਤੁਹਾਡੇ ਲਈ ਇਹ ਨਿਸ਼ਾਨ ਹੈ ਭਈ ਮੈਂ ਤੁਹਾਡੇ
ਉੱਤੇ ਏਸੇ ਅਸਥਾਨ ਵਿੱਚ ਸਜ਼ਾ ਲਿਆਵਾਂਗਾ ਤਾਂ
ਜੋ ਤੁਸੀਂ ਜਾਣ ਲਓ ਕਿ ਸੱਚ ਮੁੱਚ ਬੁਰਿਆਈ
ਲਈ ਮੇਰੀਆਂ ਗੱਲਾਂ ਤੁਹਾਡੇ ਵਿਰੁੱਧ ਕਾਇਮ
੩੦ ਰਹਿਣਗੀਆਂ, o ਯਹੋਵਾਹ ਐਉਂ ਫ਼ਰਮਾਉਂਦਾ ਹੈ ਕਿ
ਵੇਖੋ, ਮੈਂ ਮਿਸਰ ਦੇ ਰਾਜੇ ਫ਼ਿਰਊਨ ਹਾਫ਼ਰਾ ਨੂੰ ਉਹ
ਦੇ ਵੈਰੀਆਂ ਦੇ ਹੱਥ ਵਿੱਚ ਅਤੇ ਉਹ ਦੀ ਜਾਨ ਦੇ
ਗਾਹਕਾਂ ਦੇ ਹੱਥ ਵਿੱਚ ਦੇ ਦਿਆਂਗਾ ਜਿਵੇਂ ਮੈਂ
ਯਹੂਦਾਹ ਦੇ ਪਾਤਸ਼ਾਹ ਸਿਦਕਿਯਾਹ ਨੂੰ ਬਾਬਲ ਦੇ
ਪਾਤਸ਼ਾਹ ਨਬੂਕਦਰੱਸਰ ਦੇ ਹੱਥ ਵਿੱਚ ਦਿੱਤਾ ਜਿਹੜਾ
ਉਹ ਦਾ ਵੈਰੀ ਅਤੇ ਉਹ ਦੀ ਜਾਨ ਦਾ ਗਾਹਕ ਸੀ ॥

## ੪੫ ਬਾਰੂਕ ਵਿਖੇ ਅਗੰਮ ਵਾਕ

ਉਹ ਬਚਨ ਜਿਹੜਾ ਯਿਰਮਿਯਾਹ ਨਬੀ ਨੇਰੀਯਾਹ
ਦੇ ਪੁੱਤ੍ਰ ਬਾਰੂਕ ਨੂੰ ਬੋਲਿਆ, ਜਦ ਉਸ ਨੇ ਇਨ੍ਹਾਂ
ਗੱਲਾਂ ਨੂੰ ਯਿਰਮਿਯਾਹ ਦੇ ਮੂੰਹੋਂ ਪੋਥੀ ਵਿੱਚ ਯਹੂਦਾਹ
ਦੇ ਪਾਤਸ਼ਾਹ ਯੋਸ਼ੀਯਾਹ ਦੇ ਪੁੱਤ੍ਰ ਯਹੋਯਾਕੀਮ ਦੇ ਚੌਥੇ
੨ ਵਰ੍ਹੇ ਲਿਖਿਆ ਕਿ o ਯਹੋਵਾਹ ਇਸਰਾਏਲ ਦਾ
ਪਰਮੇਸ਼ੁਰ ਤੇਰੇ ਵਿਖੇ, ਹੇ ਬਾਰੂਕ, ਇਉਂ ਆਖਦਾ
੩ ਹੈ, o ਤੈਂ ਆਖਿਆ ਕਿ ਹਾਇ ਮੇਰੇ ਉੱਤੇ ! ਕਿਉਂ
ਜੋ ਯਹੋਵਾਹ ਨੇ ਮੇਰੇ ਦੁਖ ਨਾਲ ਝੋਰਾ ਵਧਾ ਦਿੱਤਾ
ਹੈ ! ਮੈਂ ਧਾਹਾਂ ਮਾਰਦਾ ਮਾਰਦਾ ਥੱਕ ਗਿਆ, ਮੈਨੂੰ
੪ ਅਰਾਮ ਨਹੀਂ ਲੱਭਾ o ਤੂੰ ਉਹ ਨੂੰ ਇਉਂ ਆਖੇਂਗਾ,
ਯਹੋਵਾਹ ਐਉਂ ਫ਼ਰਮਾਉਂਦਾ ਹੈ, ਵੇਖ, ਜੋ ਮੈਂ
ਬਣਾਇਆ ਮੈਂ ਉਹ ਨੂੰ ਡੇਗ ਦਿਆਂਗਾ ਅਤੇ ਜੋ ਮੈਂ
ਲਾਇਆ ਉਹ ਨੂੰ ਪੁੱਟ ਸੁੱਟਾਂਗਾ ਅਰਥਾਤ ਏਹ ਸਾਰੇ
੫ ਦੇਸ ਨੂੰ o ਕੀ ਤੂੰ ਆਪਣੇ ਲਈ ਵੱਡੀਆਂ ਚੀਜ਼ਾਂ
ਲੱਭਦਾ ਹੈਂ ? ਤੂੰ ਨਾ ਲੱਭ ਕਿਉਂ ਜੋ ਵੇਖ, ਯਹੋਵਾਹ
ਦਾ ਵਾਕ ਹੈ, ਮੈਂ ਸਾਰੇ ਬਸ਼ਰ ਉੱਤੇ ਬੁਰਿਆਈ
ਲਿਆ ਰਿਹਾ ਹਾਂ । ਪਰ ਤੇਰੀ ਜਾਨ ਨੂੰ ਸਾਰਿਆਂ
ਅਸਥਾਨਾਂ ਉੱਤੇ ਜਿੱਥੇ ਤੂੰ ਜਾਵੇਂਗਾ ਤੇਰੇ ਲਈ ਲੁੱਟ
ਦਾ ਮਾਲ ਠਹਿਰਾਵਾਂਗਾ ॥

## ੪੬ ਮਿਸਰ ਵਿਖੇ ਅਗੰਮ ਵਾਕ

ਯਹੋਵਾਹ ਦਾ ਬਚਨ ਜਿਹੜਾ ਕੌਮਾਂ ਦੇ ਵਿਖੇ
ਯਿਰਮਿਯਾਹ ਨਬੀ ਨੂੰ ਆਇਆ ॥
੨ ਮਿਸਰ ਲਈ । ਮਿਸਰ ਦੇ ਰਾਜੇ ਫ਼ਿਰਊਨ ਨਕੋ ਦੀ
ਫੌਜ ਦੇ ਵਿਖੇ ਜਿਹੜੀ ਕਰਕਮਿਸ਼ ਵਿੱਚ ਦਰਿਆ
ਫਰਾਤ ਉੱਤੇ ਸੀ ਜਿਹ ਨੂੰ ਬਾਬਲ ਦੇ ਪਾਤਸ਼ਾਹ
ਨਬੂਕਦਰੱਸਰ ਨੇ ਯਹੂਦਾਹ ਦੇ ਪਾਤਸ਼ਾਹ ਯੋਸ਼ੀਯਾਹ
ਦੇ ਪੁੱਤ੍ਰ ਯਹੋਯਾਕੀਮ ਦੇ ਚੌਥੇ ਵਰ੍ਹੇ ਵਿੱਚ ਫ਼ਤਹ ਕਰ
ਲਿਆ ਸੀ,—
੩ ਸਿਪਰ ਅਤੇ ਢਾਲ ਤਿਆਰ ਕਰੋ,
ਲੜਾਈ ਲਈ ਨੇੜੇ ਆਓ !
੪ ਘੋੜਿਆਂ ਨੂੰ ਜੋਵੋ,
ਹੇ ਅਸਵਾਰੋ, ਸਵਾਰ ਹੋਵੋ !
ਟੋਪਾਂ ਨਾਲ ਖੜੇ ਹੋ ਜਾਓ,

ਆਪਣਿਆਂ ਨੇਜ਼ਿਆਂ ਨੂੰ ਲਸ਼ਕਾਓ,
ਸੰਜੋ ਨੂੰ ਪਹਿਨੋ !
੫ ਮੈਂ ਏਹ ਕਿਉਂ ਵੇਖਿਆ ?
ਓਹ ਘਾਬਰੇ ਹੋਏ ਹਨ,
ਅਤੇ ਪਿਛਾਹਾਂ ਨੂੰ ਮੁੜੇ ਹਨ ।
ਓਹਨਾਂ ਦੇ ਸੂਰਮੇ ਮਾਰੇ ਗਏ ਹਨ,
ਓਹ ਛੇਤੀ ਨਾਲ ਨੱਠ ਗਏ,
ਓਹ ਪਿੱਛੇ ਨਹੀਂ ਵੇਖਦੇ,—
ਆਲੇ ਦੁਆਲੇ ਭੈ ਹੈ !
ਯਹੋਵਾਹ ਦਾ ਵਾਕ ਹੈ ।
੬ ਫੁਰਤੀਲਾ ਨਾ ਨੱਠੇ,
ਨਾ ਸੂਰਮਾ ਬਚੇ,—
ਉੱਤਰ ਵਲ ਦਰਿਆ ਫਰਾਤ ਦੇ ਕੰਢੇ ਉੱਤੇ
ਓਹਨਾਂ ਨੇ ਠੋਕਰ ਖਾਧੀ ਅਤੇ ਡਿੱਗ ਪਏ ॥
੭ ਉਹ ਕੌਣ ਹੈ ਜਿਹੜਾ ਨੀਲ ਨਦੀ ਵਾਂਙੁ ਉੱਛਲਦਾ ਹੈ,
ਨਦੀਆਂ ਵਾਂਙੁ ਜਿਨ੍ਹਾਂ ਦੇ ਪਾਣੀ ਠਾਠਾਂ ਮਾਰਦੇ ਹਨ ?
੮ ਮਿਸਰ ਨੀਲ ਨਦੀ ਵਾਂਙੁ ਉੱਛਲਦਾ ਹੈ,
ਨਦੀਆਂ ਵਾਂਙੁ ਉਹ ਦੇ ਪਾਣੀ ਉੱਛਲਦੇ ਹਨ ।
ਉਸ ਆਖਿਆ, ਮੈਂ ਉੱਛਲਾਂਗਾ, ਮੈਂ ਧਰਤੀ ਨੂੰ ਢਕ ਲਵਾਂਗਾ,
ਮੈਂ ਸ਼ਹਿਰਾਂ ਨੂੰ, ਓਹਨਾਂ ਦੇ ਵਾਸੀਆਂ ਨੂੰ ਨਾਸ ਕਰਾਂਗਾ !
੯ ਹੇ ਘੋੜਿਓ, ਉਤਾਹਾਂ ਜਾਓ,
ਹੇ ਰਥੋ, ਵਿਲਕਦੇ ਫਿਰੋ !
ਸੂਰਮੇ ਬਾਹਰ ਨਿੱਕਲਣ,
ਕੂਸ਼ੀ ਅਤੇ ਫੂਟੀ ਜਿਨ੍ਹਾਂ ਢਾਲਾਂ ਫੜੀਆਂ ਹੋਈਆਂ ਹਨ,
ਲੂਦੀ ਜਿਹੜੇ ਧਣੁਖ ਨੂੰ ਫੜ ਕੇ ਝੁਕਾ ਲੈਂਦੇ ਹਨ ।
੧੦ ਉਹ ਸੈਨਾਂ ਦੇ ਪ੍ਰਭੁ ਯਹੋਵਾਹ ਦਾ ਦਿਨ ਹੈ,
ਇੱਕ ਬਦਲਾ ਲੈਣ ਦਾ ਦਿਨ,
ਭਈ ਉਹ ਆਪਣੇ ਵਿਰੋਧੀਆਂ ਤੋਂ ਬਦਲਾ ਲਵੇ ।
ਤਲਵਾਰ ਖਾ ਕੇ ਰੱਜੇਗੀ,
ਅਰ ਓਹਨਾਂ ਦੇ ਲਹੂ ਨਾਲ ਮਸਤ ਹੋਵੇਗੀ,
ਕਿਉਂ ਜੋ ਸੈਨਾਂ ਦੇ ਪ੍ਰਭੁ ਯਹੋਵਾਹ ਲਈ ਇੱਕ ਬਲੀ ਹੈ,
ਉੱਤਰ ਦੇਸ ਵਿੱਚ ਫਰਾਤ ਦਰਿਆ ਕੋਲ ।
੧੧ ਗਿਲਆਦ ਨੂੰ ਚੜ੍ਹ ਜਾਹ ਅਤੇ ਬਲਸਾਨ ਲੈ,
ਹੇ ਮਿਸਰ ਦੀਏ ਕੁਆਰੀਏ ਧੀਏ !
ਤੂੰ ਐਵੇਂ ਬਹੁਤੀਆਂ ਦਵਾਈਆਂ ਵਰਤਦੀ ਹੈਂ,
ਤੂੰ ਚੰਗੀ ਨਾ ਹੋਵੇਂਗੀ ।
੧੨ ਕੌਮਾਂ ਨੇ ਤੇਰੀ ਸ਼ਰਮ ਨੂੰ ਸੁਣਿਆ,
ਧਰਤੀ ਤੇਰੀ ਦੁਹਾਈ ਨਾਲ ਭਰ ਗਈ ।
ਸੂਰਮੇ ਨੇ ਸੂਰਮੇ ਨਾਲ ਠੋਕਰ ਖਾਧੀ,
ਓਹ ਦੋਵੇਂ ਇਕੱਠੇ ਡਿੱਗ ਪਏ ॥
੧੩ ਉਹ ਬਚਨ ਜਿਹੜਾ ਯਹੋਵਾਹ ਯਿਰਮਿਯਾਹ ਨਬੀ ਨੂੰ ਬਾਬਲ ਦੇ ਪਾਤਸ਼ਾਹ ਨਬੂਕਦਰੱਸਰ ਦੇ ਵਿਖੇ ਬੋਲਿਆ ਕਿ ਉਹ ਆ ਕੇ ਮਿਸਰ ਦੇਸ ਨੂੰ ਮਾਰੇਗਾ,—
੧੪ ਮਿਸਰ ਵਿੱਚ ਦੱਸੋ, ਮਿਗਦੋਲ ਵਿੱਚ ਸੁਣਾਓ,
ਨੋਫ਼ ਵਿੱਚ ਅਤੇ ਤਹਪਨਹੇਸ ਵਿੱਚ ਵੀ ਸੁਣਾਓ,
ਆਖੋ, ਖਲੋ ਜਾਓ ਅਤੇ ਤਿਆਰ ਰਹੋ,
ਕਿਉਂ ਜੋ ਤਲਵਾਰ ਤੇਰੇ ਆਲਿਓਂ ਦੁਆਲਿਓਂ ਖਾ ਲਵੇਗੀ !
੧੫ ਤੇਰੇ ਜ਼ੋਰਵਾਨੇ ਕਿਉਂ ਹੂੰਝੇ ਗਏ ?
ਓਹ ਖੜੇ ਨਾ ਰਹੇ,
ਯਹੋਵਾਹ ਨੇ ਓਹਨਾਂ ਨੂੰ ਦਫਾ ਜੋ ਕਰ ਦਿੱਤਾ ।
੧੬ ਉਸ ਨੇ ਬਹੁਤਿਆਂ ਨੂੰ ਠੋਕਰ ਖੁਆਈ,
ਹਰ ਮਨੁੱਖ ਆਪਣੇ ਸਾਥੀ ਉੱਤੇ ਡਿੱਗਿਆ,
ਉਨ੍ਹਾਂ ਨੇ ਆਖਿਆ, ਉੱਠੀਏ, ਅਸੀਂ ਆਪਣੇ ਲੋਕਾਂ ਕੋਲ
ਅਤੇ ਆਪਣੀ ਜਨਮ ਭੂਮੀ ਨੂੰ
ਸਤਾਉਣ ਵਾਲੀ ਤਲਵਾਰ ਦੇ ਕਾਰਨ ਮੁੜ ਚੱਲੀਏ ।
੧੭ ਓਹਨਾਂ ਨੇ ਉੱਥੇ ਪੁਕਾਰਿਆ ਕਿ ਮਿਸਰ ਦਾ ਰਾਜਾ ਫਿਰਊਨ ਸ਼ੋਰ ਹੀ ਹੈ !
ਉਸ ਨੇ ਮਿਥੇ ਹੋਏ ਵੇਲੇ ਨੂੰ ਲੰਘਣ ਦਿੱਤਾ ।
੧੮ ਮੈਨੂੰ ਆਪਣੀ ਹਯਾਤੀ ਦੀ ਸੌਂਹ, ਪਾਤਸ਼ਾਹ ਦਾ ਵਾਕ ਹੈ,
ਉਸ ਦਾ ਨਾਮ ਸੈਨਾਂ ਦਾ ਯਹੋਵਾਹ ਹੈ,
ਨਿਸੰਗ ਜਿਵੇਂ ਪਹਾੜਾਂ ਵਿੱਚ ਤਾਬੋਰ,
ਅਤੇ ਜਿਵੇਂ ਸਮੁੰਦਰ ਕੋਲ ਕਰਮਲ, ਓਵੇਂ ਉਹ ਆਵੇਗਾ ।
੧੯ ਅਸੀਰੀ ਲਈ ਆਪਣਾ ਲਕਾ ਤੁਕਾ ਤਿਆਰ ਕਰ,
ਹੇ ਮਿਸਰ ਦੀਏ ਵਸਨੀਕ ਧੀਏ !

ਕਿਉਂ ਜੋ ਨੋਫ਼ ਵਿਰਾਨ ਹੋਵੇਗਾ,
ਉਹ ਭਸਮ ਕੀਤਾ ਜਾਵੇਗਾ, ਜਿਹ ਦੇ ਵਿੱਚ ਕੋਈ ਨਾ
ਵੱਸੇਗਾ ॥
੨੦ ਮਿਸਰ ਇੱਕ ਬਹੁਤ ਸੁੰਦਰ ਵੱਛੀ ਹੈ,
ਪਰ ਉੱਤਰ ਵੱਲੋਂ ਮੱਖ ਉਸ ਉੱਤੇ ਲਗਾ ਆਉਂਦਾ
ਹੈ ।
੨੧ ਉਹ ਦੇ ਭਾੜੇ ਦੇ ਸਿਪਾਹੀ ਵੀ ਉਹ ਦੇ ਵਿਚਕਾਰ
ਪਲੇ ਹੋਏ ਵਹਿੜਿਆਂ ਵਾਂਙੁ ਹਨ ।
ਹਾਂ, ਓਹ ਮੁੜ ਕੇ ਇਕੱਠੇ ਨੱਠ ਗਏ,
ਓਹ ਖਲੋ ਨਾ ਸੱਕੇ,
ਕਿਉਂ ਜੋ ਓਹਨਾਂ ਦੀ ਬਿਪਤਾ ਦਾ ਦਿਨ ਓਹਨਾਂ
ਉੱਤੇ ਆਇਆ ਹੈ,
ਓਹਨਾਂ ਦੀ ਸਜ਼ਾ ਦਾ ਸਮਾ ॥
੨੨ ਉਹ ਦੀ ਅਵਾਜ਼ ਸੱਪ ਵਾਂਙੁ ਉੱਠੇਗੀ,
ਓਹ ਫੌਜ ਨਾਲ ਆਉਣਗੇ,
ਓਹ ਉਹ ਦੇ ਉੱਤੇ ਲੱਕੜ ਹਾਰਿਆਂ ਵਾਂਙੁ ਕੁਹਾੜਿਆਂ
ਨਾਲ ਆਉਣਗੇ !
੨੩ ਓਹ ਉਹ ਦਾ ਜੰਗਲ ਵੱਢ ਸੁੱਟਣਗੇ,
ਯਹੋਵਾਹ ਦਾ ਵਾਕ ਹੈ,
ਭਾਵੇਂ ਉਹ ਦੀ ਮਿਣਤੀ ਨਾ ਹੋ ਸੱਕੇ,
ਕਿਉਂ ਜੋ ਓਹ ਸਲਾ ਨਾਲੋਂ ਬਹੁਤ ਵਧੀਕ ਹਨ,
ਓਹਨਾਂ ਨੂੰ ਕੋਈ ਗਿਣ ਨਹੀਂ ਸੱਕਦਾ ।
੨੪ ਮਿਸਰ ਦੀ ਧੀ ਲੱਜਿਆਵਾਨ ਹੋਵੇਗੀ,
ਉਹ ਉੱਤਰ ਵੱਲ ਦੇ ਲੋਕਾਂ ਦੇ ਹੱਥ ਵਿੱਚ ਦਿੱਤੀ
ਜਾਵੇਗੀ ॥
੨੫ ਸੈਨਾਂ ਦਾ ਯਹੋਵਾਹ ਇਸਰਾਏਲ ਦਾ ਪਰਮੇਸ਼ੁਰ
ਆਖਦਾ ਹੈ, ਵੇਖੋ, ਮੈਂ ਨੋ ਦੇ ਆਮੋਨ ਦੀ, ਫ਼ਿਰਊਨ
ਦੀ, ਮਿਸਰ ਦੀ, ਉਹ ਦੇ ਦਿਉਤਿਆਂ ਦੀ, ਉਹ ਦੇ
ਪਾਤਸ਼ਾਹਾਂ ਦੀ, ਫ਼ਿਰਊਨ ਦੀ ਅਤੇ ਓਹਨਾਂ ਦੀ
ਜਿਹੜੇ ਉਹ ਦਾ ਭਰੋਸਾ ਕਰਦੇ ਹਨ ਖ਼ਬਰ ਲੈਂਦਾ
੨੬ ਹਾਂ ੦ ਮੈਂ ਓਹਨਾਂ ਨੂੰ ਓਹਨਾਂ ਦੀ ਜਾਨ ਦੇ ਗਾਹਕਾਂ
ਦੇ ਹੱਥ ਵਿੱਚ, ਅਰਥਾਤ ਬਾਬਲ ਦੇ ਪਾਤਸ਼ਾਹ
ਨਬੂਕਦਰੱਸਰ ਅਤੇ ਉਹ ਦੇ ਟਹਿਲੂਆਂ ਦੇ ਹੱਥ
ਵਿੱਚ ਦਿਆਂਗਾ । ਏਸ ਦੇ ਪਿੱਛੋਂ ਉਹ ਅਜੇਹੀ
ਅਬਾਦ ਹੋਵੇਗੀ ਜਿਵੇਂ ਪਹਿਲਿਆਂ ਦਿਨਾਂ ਵਿੱਚ ਸੀ,
ਯਹੋਵਾਹ ਦਾ ਵਾਕ ਹੈ ॥

੨੭ ਪਰ ਤੂੰ, ਹੇ ਯਾਕੂਬ ਮੇਰੇ ਦਾਸ, ਨਾ ਡਰ,
ਹੇ ਇਸਰਾਏਲ, ਨਾ ਘਾਬਰ,
ਕਿਉਂ ਜੋ ਵੇਖ, ਮੈਂ ਤੈਨੂੰ ਦੂਰ ਤੋਂ,
ਅਤੇ ਤੇਰੀ ਨਸਲ ਨੂੰ ਅਸੀਰੀ ਦੇ ਦੇਸ ਤੋਂ
ਬਚਾਵਾਂਗਾ ।
ਯਾਕੂਬ ਮੁੜੇਗਾ ਅਤੇ ਅਰਮਾਨ ਅਰ ਚੈਨ ਕਰੇਗਾ,
ਉਹ ਨੂੰ ਕੋਈ ਨਾ ਡਰਾਵੇਗਾ ।
੨੮ ਹੇ ਯਾਕੂਬ ਮੇਰੇ ਦਾਸ, ਨਾ ਡਰ,
ਯਹੋਵਾਹ ਦਾ ਵਾਕ ਹੈ,
ਮੈਂ ਤੇਰੇ ਨਾਲ ਜੋ ਹਾਂ,
ਮੈਂ ਸਾਰੀਆਂ ਕੌਮਾਂ ਦਾ ਅੰਤ ਕਰ ਦਿਆਂਗਾ,
ਜਿਨ੍ਹਾਂ ਵਿੱਚ ਮੈਂ ਤੈਨੂੰ ਹੱਕ ਦਿੱਤਾ,
ਪਰ ਮੈਂ ਤੇਰਾ ਅੰਤ ਨਾ ਕਰਾਂਗਾ,
ਮੈਂ ਨਰਮਾਈ ਨਾਲ ਤੇਰਾ ਸੁਧਾਰ ਕਰਾਂਗਾ,
ਪਰ ਤੈਨੂੰ ਸਜ਼ਾ ਦਿੱਤੇ ਬਿਨਾ ਨਾ ਛੱਡਾਂਗਾ ॥

## ੪੭ ਫਲਿਸਤੀਆਂ ਵਿਖੇ ਅਗੰਮ ਵਾਕ

ਯਹੋਵਾਹ ਦਾ ਉਹ ਬਚਨ ਜਿਹੜਾ ਯਿਰਮਿਯਾਹ
ਨਬੀ ਕੋਲ ਫਲਿਸਤੀਆਂ ਦੇ ਵਿਖੇ ਆਇਆ, ਏਸ
ਤੋਂ ਪਹਿਲਾਂ ਕਿ ਫ਼ਿਰਊਨ ਨੇ ਅੱਜ਼ਾਹ ਨੂੰ ਮਾਰ
ਦਿੱਤਾ,—
੨ ਯਹੋਵਾਹ ਐਉਂ ਫ਼ਰਮਾਉਂਦਾ ਹੈ,—
ਵੇਖੋ, ਉੱਤਰ ਵਿੱਚੋਂ ਪਾਣੀ ਚੜ੍ਹੇ ਆਉਂਦੇ ਹਨ,
ਓਹ ਇੱਕ ਰੋੜ੍ਹਨ ਵਾਲਾ ਨਾਲਾ ਹੋਣਗੇ,
ਓਹ ਧਰਤੀ ਨੂੰ ਅਰ ਜੋ ਉਹ ਦੇ ਵਿੱਚ ਭਰਿਆ ਹੈ
ਰੋੜ੍ਹ ਲੈਣਗੇ,
ਸ਼ਹਿਰ ਨੂੰ ਅਤੇ ਉਸ ਦੇ ਵਾਸੀਆਂ ਨੂੰ,
ਆਦਮੀ ਚਿੱਲਾਉਣਗੇ,
ਧਰਤੀ ਦੇ ਸਾਰੇ ਵੱਸਣ ਵਾਲੇ ਰੋਣਗੇ ।
੩ ਉਹ ਦੇ ਜੰਗੀ ਘੋੜਿਆਂ ਦੇ ਸੁੰਮਾਂ ਦੀ ਟਾਪ ਦੀ
ਅਵਾਜ਼ ਨਾਲ,
ਉਹ ਦਿਆਂ ਰਥਾਂ ਦੇ ਸ਼ੋਰ ਨਾਲ,
ਉਹ ਦੇ ਪਹੀਆਂ ਦੇ ਖੜਾਕ ਨਾਲ,
ਪਿਉ ਆਪਣੇ ਪੁੱਤ੍ਰਾਂ ਵੱਲ ਮੁੜ ਕੇ ਨਾ ਵੇਖਦੇ,
ਓਹਨਾਂ ਦੇ ਹੱਥ ਇੰਨੇ ਨਿਰਬਲ ਹੋ ਗਏ,
੪ ਉਸ ਦਿਨ ਦੇ ਕਾਰਨ ਜਿਹੜਾ ਆਉਂਦਾ ਹੈ,

ਭਈ ਸਾਰੇ ਫਲਿਸਤੀਆਂ ਦਾ ਨਾਸ ਕਰੇ,
ਸੂਰ ਅਤੇ ਸੈਦਾ ਤੋਂ ਹਰੇਕ ਸਹਾਇਕ ਨੂੰ ਜੋ ਰਹਿੰਦਾ ਹੈ ਕੱਟ ਦੇਵੇ,
ਕਿਉਂ ਜੋ ਯਹੋਵਾਹ ਫਲਿਸਤੀਆਂ ਦਾ ਨਾਸ ਕਰੇਗਾ,
ਅਤੇ ਕਫਤੋਰ ਦੇ ਟਾਪੂ ਦੇ ਬਕੀਏ ਨੂੰ ਵੀ।
੫ ਅੱਜ਼ਾਹ ਉੱਤੇ ਗੰਜ ਆ ਗਿਆ ਹੈ,
ਅਸ਼ਕਲੋਨ ਬਰਬਾਦ ਕੀਤਾ ਗਿਆ ਹੈ,
ਆਪਣੀ ਵਾਦੀ ਦੇ ਬਕੀਏ ਸਣੇ
ਤੂੰ ਕਦ ਤੀਕ ਆਪਣੇ ਆਪ ਨੂੰ ਘਾਇਲ ਕਰੇਂਗਾ ?
੬ ਹੇ ਯਹੋਵਾਹ ਦੀ ਤਲਵਾਰ,
ਤੂੰ ਕਦ ਤੀਕ ਨਾ ਖਲੋਵੇਂਗੀ ?
ਆਪਣੇ ਆਪ ਨੂੰ ਮਿਆਨ ਵਿੱਚ ਪਾ,
ਅਰਮਾਨ ਕਰ ਅਤੇ ਥੰਮੀ ਰਹੁ।
੭ ਤੂੰ ਕਿਵੇਂ ਖਲੋ ਸੱਕਦੀ ਹੈਂ
ਜਦ ਯਹੋਵਾਹ ਨੇ ਉਹ ਨੂੰ ਹੁਕਮ ਦਿੱਤਾ ਹੈ ?
ਅਸ਼ਕਲੋਨ ਅਤੇ ਸਮੁੰਦਰ ਦੇ ਕੰਢੇ ਦੇ ਵਿਰੁੱਧ,
ਉੱਥੇ ਉਸ ਉਹ ਨੂੰ ਠਹਿਰਾਇਆ ਹੈ ॥

## ੪੮ ਮੋਆਬ ਦੇ ਵਿਖੇ ਅਗੰਮ ਵਾਕ

ਮੋਆਬ ਦੇ ਵਿਖੇ,
ਸੈਨਾਂ ਦਾ ਯਹੋਵਾਹ ਇਸਰਾਏਲ ਦਾ ਪਰਮੇਸ਼ੁਰ ਐਉਂ ਫ਼ਰਮਾਉਂਦਾ ਹੈ,—
ਨਬੋ ਲਈ ਅਫ਼ਸੋਸ ! ਉਹ ਵਿਰਾਨ ਜੋ ਹੋ ਗਿਆ,
ਕਿਰਯਾਤਾਇਮ ਸ਼ਰਮਿੰਦਾ ਹੋਇਆ, ਉਹ ਲੈ ਲਿਆ ਗਿਆ,
ਉੱਚਾ ਬੁਰਜ ਵੀ ਸ਼ਰਮਿੰਦਾ ਹੋਇਆ ਅਤੇ ਘਾਬਰ ਗਿਆ।
੨ ਮੋਆਬ ਦੀ ਵਡਿਆਈ ਫੇਰ ਨਾ ਹੋਵੇਗੀ,
ਹਸ਼ਬੋਨ ਵਿੱਚ ਉਹ ਦੇ ਵਿਰੁੱਧ ਬੁਰਿਆਈ ਦੀਆਂ ਜੁਗਤਾਂ ਕੀਤੀਆਂ ਗਈਆਂ ਹਨ,
ਕਿ ਆਓ, ਅਸੀਂ ਉਹ ਨੂੰ ਕੌਮ ਹੋਣ ਤੋਂ ਕੱਟ ਸੁੱਟੀਏ !
ਹੇ ਮਦਮੇਨ, ਤੂੰ ਵੀ ਚੁੱਪ ਕਰਾਇਆ ਜਾਵੇਂਗਾ,
ਤਲਵਾਰ ਤੇਰਾ ਪਿੱਛਾ ਕਰੇਗੀ !
੩ ਹੋਰੋਨਾਇਮ ਵਿੱਚੋਂ ਦੁਹਾਈ ਦੀ ਅਵਾਜ਼,
ਉਜਾੜ ਅਤੇ ਵੱਡੀ ਭੰਨ ਤੋੜ !
੪ ਮੋਆਬ ਭੰਨਿਆ ਤੋੜਿਆ ਗਿਆ,
ਉਹ ਦੇ ਨਿਆਣਿਆਂ ਦਾ ਚਿੱਲਾਉਣਾ ਸੁਣਾਈ ਦਿੰਦਾ ਹੈ।
੫ ਕਿਉਂ ਜੋ ਲੂਹੀਥ ਦੀ ਚੜ੍ਹਾਈ ਉੱਤੇ,
ਓਹ ਰੋਂਦੇ ਰੋਂਦੇ ਚੜ੍ਹਦੇ ਹਨ,
ਹੋਰੋਨਾਇਮ ਦੀ ਉਤਰਾਈ ਉੱਤੇ ਤਾਂ ਓਹਨਾਂ ਨੇ
ਭੰਨ ਤੋੜ ਦੀ ਦੁਹਾਈ ਦੇ ਦੁਖ ਨੂੰ ਸੁਣਿਆ ਹੈ।
੬ ਨੱਠੋ ! ਆਪਣੀਆਂ ਜਾਨਾਂ ਨੂੰ ਬਚਾਓ !
ਉਜਾੜ ਵਿਚਲੇ ਸੁੱਕੇ ਰੁੱਖ ਵਾਂਙੁ ਹੋ ਜਾਓ !
੭ ਏਸ ਲਈ ਕਿ ਤੈਂ ਆਪਣਿਆਂ ਕੰਮਾਂ ਅਤੇ ਆਪਣਿਆਂ
ਖਜ਼ਾਨਿਆਂ ਉੱਤੇ ਭਰੋਸਾ ਕੀਤਾ ਹੈ,
ਤੂੰ ਵੀ ਲੈ ਲਿਆ ਜਾਵੇਂਗਾ,
ਕਮੋਸ਼ ਅਸੀਰੀ ਵਿੱਚ ਜਾਵੇਗਾ,
ਉਹ ਦੇ ਜਾਜਕ ਅਤੇ ਉਹ ਦੇ ਸਰਦਾਰ ਇਕੱਠੇ।
੮ ਬਰਬਾਦ ਕਰਨ ਵਾਲਾ ਹਰੇਕ ਸ਼ਹਿਰ ਉੱਤੇ ਆਵੇਗਾ,
ਅਤੇ ਕੋਈ ਸ਼ਹਿਰ ਨਾ ਬਚੇਗਾ,
ਵਾਦੀ ਮਿਟ ਜਾਵੇਗੀ,
ਮਦਾਨ ਦਾ ਸੱਤਿਆ ਨਾਸ ਕੀਤਾ ਜਾਵੇਗਾ,
ਜਿਵੇਂ ਯਹੋਵਾਹ ਨੇ ਆਖਿਆ ਹੈ।
੯ ਮੋਆਬ ਨੂੰ ਖੰਭ ਲਾ ਦਿਓ,
ਕਿ ਉਹ ਉੱਡ ਕੇ ਚੱਲਾ ਜਾਵੇ।
ਉਹ ਦੇ ਸ਼ਹਿਰ ਵਿਰਾਨ ਹੋ ਜਾਣ,
ਓਹਨਾਂ ਵਿੱਚ ਵੱਸਣ ਵਾਲਾ ਕੋਈ ਨਾ ਹੋਵੇ।
੧੦ ਸਰਾਪੀ ਹੈ ਉਹ ਜਿਹੜਾ ਯਹੋਵਾਹ ਦਾ ਕੰਮ ਆਲਸੀ ਨਾਲ ਕਰਦਾ ਹੈ !
ਅਤੇ ਸਰਾਪੀ ਹੈ ਉਹ ਜਿਹੜਾ ਆਪਣੀ ਤਲਵਾਰ ਨੂੰ
ਲਹੂ ਵਹਾਉਣ ਤੋਂ ਰੋਕਦਾ ਹੈ ॥
੧੧ ਮੋਆਬ ਆਪਣੀ ਜੁਆਨੀ ਤੋਂ ਅਮਨ ਵਿੱਚ ਰਿਹਾ,
ਉਸ ਆਪਣਾ ਫੋਗ ਰੱਖ ਛੱਡਿਆ,
ਨਾ ਉਹ ਇੱਕ ਭਾਂਡੇ ਵਿੱਚੋਂ ਦੂਜੇ ਭਾਂਡੇ ਵਿੱਚ ਉਲੱਦਿਆ ਗਿਆ,
ਨਾ ਉਹ ਅਸੀਰੀ ਵਿੱਚ ਗਿਆ,
ਏਸ ਲਈ ਉਹ ਦਾ ਸੁਆਦ ਉਹ ਦੇ ਵਿੱਚ ਕਾਇਮ ਰਿਹਾ,
ਅਤੇ ਉਹ ਦੀ ਵਾਸ਼ਨਾ ਨਾ ਬਦਲੀ।

੧੨ ਏਸ ਲਈ ਵੇਖ, ਓਹ ਦਿਨ ਆਉਂਦੇ ਹਨ,
ਯਹੋਵਾਹ ਦਾ ਵਾਕ ਹੈ,
ਮੈਂ ਉਸ ਦੇ ਕੋਲ ਉਲੱਦਣ ਵਾਲਿਆਂ ਨੂੰ ਘੱਲਾਂਗਾ।
ਓਹ ਉਸ ਦੇ ਭਾਂਡਿਆਂ ਨੂੰ ਉਲੱਦਣਗੇ ਅਤੇ ਸੱਖਣਾ ਕਰਨਗੇ,
ਅਤੇ ਮੱਟਾਂ ਨੂੰ ਚੂਰ ਚੂਰ ਕਰਨਗੇ।
੧੩ ਤਾਂ ਮੋਆਬ ਕਮੋਸ਼ ਤੋਂ ਸ਼ਰਮਾਵੇਗਾ,
ਜਿਵੇਂ ਇਸਰਾਏਲ ਦਾ ਘਰਾਣਾ ਬੈਤ-ਏਲ ਤੋਂ ਸ਼ਰਮਾਇਆ,
ਜਿਹੜਾ ਉਹ ਦਾ ਭਰੋਸਾ ਸੀ ॥
੧੪ ਤੁਸੀਂ ਕਿਵੇਂ ਆਖਦੇ ਹੋ ਭਈ ਅਸੀਂ ਸੂਰਮੇ ਹਾਂ!
ਲੜਾਈ ਲਈ ਫੌਜੀ ਮਨੁੱਖ ਹਾਂ!
੧੫ ਮੋਆਬ ਅਤੇ ਉਸ ਦੇ ਸ਼ਹਿਰਾਂ ਦਾ ਬਰਬਾਦ ਕਰਨ ਵਾਲਾ ਚੜ੍ਹ ਆਇਆ ਹੈ,
ਉਸ ਦੇ ਚੁਗਵੇਂ ਜੁਆਨ ਘਾਤ ਹੋਣ ਲਈ ਉਤਰ ਗਏ,
ਪਾਤਸ਼ਾਹ ਦਾ ਵਾਕ ਹੈ ਜਿਹ ਦਾ ਨਾਮ ਸੈਨਾਂ ਦਾ ਯਹੋਵਾਹ ਹੈ।
੧੬ ਮੋਆਬ ਦਾ ਦੁਖ ਨੇੜੇ ਹੈ,
ਉਹ ਦੀ ਬਿਪਤਾ ਬਹੁਤ ਛੇਤੀ ਲਗੀ ਆਉਂਦੀ ਹੈ।
੧੭ ਤੁਸੀਂ ਸਾਰੇ ਜਿਹੜੇ ਆਲੇ ਦੁਆਲੇ ਹੋ, ਰੋਵੋ।
ਤੁਸੀਂ ਸਾਰੇ ਜਿਹੜੇ ਉਹ ਦਾ ਨਾਉਂ ਜਾਣਦੇ ਹੋ, ਆਖੋ,
ਕਿਵੇਂ ਇਹ ਤਕੜਾ ਢਾਂਗਾ ਟੁੱਟ ਗਿਆ,
ਉਹ ਸੋਹਣਾ ਡੰਡਾ!
੧੮ ਆਪਣੇ ਪਰਤਾਪ ਤੋਂ ਹੇਠਾਂ ਆ,
ਅਤੇ ਤਿਹਾਈ ਬੈਠ,
ਹੇ ਦੀਬੋਨ ਦੀਏ ਵਸਨੀਕ ਧੀਏ,
ਕਿਉਂ ਜੋ ਮੋਆਬ ਦਾ ਲੁੱਟਣ ਵਾਲਾ ਤੇਰੇ ਵਿਰੁੱਧ ਚੜ੍ਹਿਆ ਹੈ,
ਉਸ ਤੇਰੇ ਗੜ੍ਹਾਂ ਨੂੰ ਬਰਬਾਦ ਕਰ ਦਿੱਤਾ ਹੈ।
੧੯ ਰਾਹ ਉੱਤੇ ਖਲੋ ਅਤੇ ਵੇਖ,
ਹੇ ਅਰੋਏਰ ਦੇ ਵੱਸਣ ਵਾਲੇ!
ਨੱਠੇ ਜਾਂਦੇ ਤੋਂ ਅਤੇ ਬਚੇ ਹੋਏ ਤੋਂ ਪੁੱਛ,
ਅਤੇ ਆਖ, ਕੀ ਹੋਇਆ ਹੈ?
੨੦ ਮੋਆਬ ਸ਼ਰਮਿੰਦਾ ਹੋਇਆ, ਉਹ ਢਾਹਿਆ ਗਿਆ,—
ਤੁਸੀਂ ਰੋਵੋ ਅਤੇ ਚਿੱਲਾਓ!
ਅਰਨੋਨ ਵਿੱਚ ਦੱਸੋ,
ਭਈ ਮੋਆਬ ਲੁੱਟਿਆ ਗਿਆ ॥
੨੧ ਪੱਧਰੇ ਦੇਸ ਉੱਤੇ, ਹੋਲੋਨ ਉੱਤੇ, ਯਹਸਾਹ ਉੱਤੇ
ਅਰ ਮੇਫ਼ਾਅਥ ਉੱਤੇ ਇਨਸਾਫ਼ ਆਇਆ ਹੈ0
੨੨ ਦੀਬੋਨ ਉੱਤੇ, ਨਬੋ ਉੱਤੇ, ਬੈਤ-ਦਿਬਲਾਤਇਮ
੨੩ ਉੱਤੇ 0 ਕਿਰਯਾਤਾਇਮ ਉੱਤੇ, ਬੈਤ-ਗਾਮੂਲ ਉੱਤੇ
੨੪ ਅਰ ਬੈਤ-ਮਾਓਨ ਉੱਤੇ 0 ਕਰੀਯੋਥ ਉੱਤੇ, ਬਾਸਰਾਹ
ਉੱਤੇ ਅਰ ਮੋਆਬ ਦੇਸ ਦੇ ਸਾਰੇ ਸ਼ਹਿਰਾਂ ਉੱਤੇ
੨੫ ਜਿਹੜੇ ਦੂਰ ਅਤੇ ਨੇੜੇ ਹਨ 0 ਮੋਆਬ ਦਾ ਸਿੰਙ
ਭੰਨਿਆ ਗਿਆ ਅਤੇ ਉਹ ਦੀ ਬਾਂਹ ਤੋੜੀ ਗਈ,
ਯਹੋਵਾਹ ਦਾ ਵਾਕ ਹੈ ॥
੨੬ ਉਹ ਨੂੰ ਨਸ਼ਈ ਕਰੋ ਕਿਉਂ ਜੋ ਉਸ ਨੇ ਆਪ ਨੂੰ
ਯਹੋਵਾਹ ਦੇ ਵਿਰੁੱਧ ਵੱਡਾ ਬਣਾਇਆ ਹੈ। ਮੋਆਬ
ਆਪਣੀ ਕੈ ਵਿੱਚ ਲੇਟੇਗਾ, ਨਾਲੇ ਉਹ ਹਾਸੇ ਲਈ
੨੭ ਹੋਵੇਗਾ 0 ਕੀ ਇਸਰਾਏਲ ਤੇਰੇ ਲਈ ਹਾਸਾ ਨਾ ਸੀ?
ਕੀ ਉਹ ਚੋਰਾਂ ਵਿੱਚ ਪਾਇਆ ਗਿਆ ਕਿ ਜਦ
ਕਦੀ ਤੈਂ ਉਹ ਦੀ ਗੱਲ ਕੀਤੀ ਤੈਂ ਆਪਣਾ ਸਿਰ
ਹਿਲਾਇਆ? ॥
੨੮ ਸ਼ਹਿਰਾਂ ਨੂੰ ਤਿਆਗੋ ਅਤੇ ਚਟਾਨ ਵਿੱਚ ਵੱਸੋ,
ਹੇ ਮੋਆਬ ਦੇ ਵਾਸੀਓ!
ਘੁੱਗੀ ਵਾਂਙੁ ਬਣੋ ਜਿਹੜੀ ਗੁਫ਼ਾ ਦੇ ਮੂੰਹ ਦੇ ਇੱਕ ਪਾਸੇ ਵਲ ਆਪਣਾ ਆਹਲਣਾ ਬਣਾਉਂਦੀ ਹੈ।
੨੯ ਅਸਾਂ ਮੋਆਬ ਦਾ ਹੰਕਾਰ ਸੁਣਿਆ, —
ਉਹ ਬਹੁਤ ਹੰਕਾਰੀ ਹੈ,—
ਉਸ ਦਾ ਘੁਮੰਡ, ਉਸ ਦਾ ਹੰਕਾਰ, ਉਸ ਦੀ ਹੈਂਕੜੀ,
ਅਤੇ ਉਸ ਦੇ ਦਿਲ ਦੀ ਆਕੜ।
੩੦ ਮੈਂ ਉਸ ਦੇ ਕਹਿਰ ਨੂੰ ਜਾਣਦਾ ਹਾਂ, ਯਹੋਵਾਹ ਦਾ ਵਾਕ ਹੈ,
ਉਹ ਕੁਝ ਵੀ ਨਹੀਂ ਹੈ,
ਉਸ ਦੀ ਸ਼ੇਖੀ ਤੋਂ ਕੁਝ ਨਹੀਂ ਬਣਿਆ।
੩੧ ਏਸ ਲਈ ਮੈਂ ਮੋਆਬ ਲਈ ਰੋਵਾਂਗਾ,
ਮੈਂ ਸਾਰੇ ਮੋਆਬ ਲਈ ਚਿੱਲਾਵਾਂਗਾ,

ਉਹ ਕੀਰ-ਹਰਸ ਦੇ ਮਨੁੱਖਾਂ ਲਈ ਵਿਰਲਾਪ
ਕਰਨਗੇ ।
੩੨ ਯਾਅਜ਼ੇਰ ਦੇ ਰੋਣ ਨਾਲੋਂ ਮੈਂ ਤੇਰੇ ਲਈ ਵੱਧ ਰੋਵਾਂਗਾ,
ਹੇ ਸਿਬਮਾਹ ਦੀ ਦਾਖ !
ਤੇਰੀਆਂ ਟਹਿਣੀਆਂ ਸਮੁੰਦਰੋਂ ਲੰਘ ਗਈਆਂ ਹਨ,
ਉਹ ਯਾਅਜ਼ੇਰ ਦੇ ਸਮੁੰਦਰ ਤੀਕ ਪੁੱਜ ਗਈਆਂ ਹਨ ।
ਤੇਰੇ ਗਰਮ ਰੁੱਤ ਦੇ ਮੇਵਿਆਂ ਉੱਤੇ, ਤੇਰੀ ਅੰਗੂਰਾਂ ਦੀ
ਫਸਲ ਉੱਤੇ,
ਲੁਟੇਰਾ ਆ ਡਿੱਗਾ ਹੈ ।
੩੩ ਅਨੰਦ ਅਤੇ ਮੌਜ ਫਲਦਾਰ ਖੇਤ ਤੋਂ,
ਮੋਆਬ ਦੇ ਦੇਸ ਵਿੱਚੋਂ ਚੁੱਕੇ ਗਏ ।
ਮੈਂ ਚੁਬੱਚਿਆਂ ਤੋਂ ਮੈ ਬੰਦ ਕਰ ਦਿੱਤੀ,
ਕੋਈ ਲਲਕਾਰ ਕੇ ਨਾ ਲਤਾੜੇਗਾ,
ਓਹਨਾਂ ਦੀ ਲਲਕਾਰ ਲਲਕਾਰ ਨਾ ਹੋਵੇਗੀ ! ॥
੩੪ ਹਸ਼ਬੋਨ ਅਲਆਲੇਹ ਤੀਕ ਚਿੱਲਾਉਂਦਾ ਹੈ,
ਯਹਸ ਤੀਕ ਓਹਨਾਂ ਦੀ ਅਵਾਜ਼ ਸੋਅਰ ਵਿੱਚੋਂ
ਹੋਰੋਨਯਿਮ ਅਰ ਅਗਲਥ-ਸ਼ਲੀਸ਼ੀਯਾਹ ਤੀਕ
ਆਉਂਦੀ ਹੈ ਕਿਉਂ ਜੋ ਨਿਮਰੀਮ ਦੇ ਪਾਣੀ ਵੀ
੩੫ ਵਿਰਾਨ ਹੋ ਜਾਣਗੇ ੦ ਮੈਂ ਮੋਆਬ ਵਿੱਚ, ਯਹੋਵਾਹ
ਦਾ ਵਾਕ ਹੈ, ਉਹ ਨੂੰ ਜਿਹੜਾ ਉੱਚੇ ਅਸਥਾਨ ਉੱਤੇ
ਬਲੀ ਚੜ੍ਹਾਉਂਦਾ ਅਤੇ ਆਪਣੇ ਦਿਓਤਿਆਂ ਲਈ
੩੬ ਧੂਪ ਧੁਖਾਉਂਦਾ ਹੈ ਮੁਕਾ ਦਿਆਂਗਾ ੦ ਏਸ ਲਈ
ਮੇਰਾ ਦਿਲ ਮੋਆਬ ਲਈ ਬੰਸਰੀ ਵਾਂਙੁ ਹਡਕੋਰੇ
ਲੈਂਦਾ ਅਤੇ ਮੇਰਾ ਦਿਲ ਕੀਰ-ਹਰਸ ਦੇ ਮਨੁੱਖਾਂ ਲਈ
ਵੀ ਬੰਸਰੀਆਂ ਵਾਂਙੁ ਹਡਕੋਰੇ ਲੈਂਦਾ ਹੈ, ਏਸ ਲਈ
ਜਿਹੜਾ ਧਨ ਬੱਚਤ ਦਾ ਸੀ ਉਹ ਨਾਸ ਹੋ ਗਿਆ ੦
੩੭ ਕਿਉਂ ਜੋ ਹਰੇਕ ਸਿਰ ਮੁੰਨਿਆ ਹੈ, ਅਤੇ ਹਰੇਕ ਦਾੜ੍ਹੀ
ਕਤਰੀ ਗਈ ਹੈ, ਹਰੇਕ ਦੇ ਹੱਥ ਉੱਤੇ ਘਾਓ
ਲਾਇਆ ਗਿਆ ਹੈ ਅਤੇ ਹਰੇਕ ਲੱਕ ਉੱਤੇ ਤੱਪੜ
੩੮ ਹੈ ੦ ਮੋਆਬ ਦੀਆਂ ਸਾਰੀਆਂ ਛੱਤਾਂ ਉੱਤੇ ਅਤੇ ਉਸ
ਦੀਆਂ ਗਲੀਆਂ ਵਿੱਚ ਹਰ ਥਾਂ ਰੋਣਾ ਪਿੱਟਣਾ
ਹੈ ਕਿਉਂ ਜੋ ਮੈਂ ਮੋਆਬ ਨੂੰ ਉਸ ਭਾਂਡੇ ਵਾਂਙੁ ਭੰਨ
ਸੁੱਟਿਆ ਹੈ ਜਿਹੜਾ ਚੰਗਾ ਨਹੀਂ ਲੱਗਦਾ, ਯਹੋਵਾਹ
੩੯ ਦਾ ਵਾਕ ਹੈ ੦ ਇਹ ਕਿਵੇਂ ਢਾਹਿਆ ਗਿਆ,
ਓਹਨਾਂ ਸਿਆਪਾ ਕੀਤਾ, ਕਿਵੇਂ ਮੋਆਬ ਨੇ ਸ਼ਰਮ
ਨਾਲ ਆਪਣੀ ਪਿੱਠ ਮੋੜੀ ਹੈ ! ਮੋਆਬ ਇੱਕ ਹਾਸਾ
ਅਤੇ ਆਪਣੇ ਸਾਰੇ ਆਲੇ ਦੁਆਲੇ ਲਈ ਡੈ
ਬਣਿਆ ਹੈ ॥
੪੦ ਯਹੋਵਾਹ ਤਾਂ ਐਉਂ ਫ਼ਰਮਾਉਂਦਾ ਹੈ,—
ਵੇਖੋ, ਉਹ ਉਕਾਬ ਵਾਂਙੁ ਉੱਡੇਗਾ,
ਮੋਆਬ ਦੇ ਵਿਰੁੱਧ ਆਪਣੇ ਪਰਾਂ ਨੂੰ ਖਲਾਰੇਗਾ ।
੪੧ ਨਗਰ ਲੈ ਲਏ ਜਾਣਗੇ,
ਗੜ੍ਹ ਫੜੇ ਜਾਣਗੇ ।
ਮੋਆਬ ਦੇ ਸੂਰਮਿਆਂ ਦੇ ਦਿਲ ਉਸ ਦਿਨ
ਪੀੜਾਂ ਵਾਲੀ ਤੀਵੀਂ ਦੇ ਦਿਲ ਵਾਂਙੁ ਹੋ ਜਾਣਗੇ ।
੪੨ ਮੋਆਬ ਦਾ ਨਾਸ ਹੋ ਜਾਵੇਗਾ, ਉਹ ਕੌਮ ਨਾ ਰਹੇਗਾ,
ਕਿਉਂ ਜੋ ਉਸ ਨੇ ਆਪ ਨੂੰ ਯਹੋਵਾਹ ਦੇ ਵਿਰੁੱਧ ਵੱਡਾ
ਬਣਾਇਆ ।
੪੩ ਭੌ, ਭੋਹਰਾ ਤੇ ਫੰਧਾ ਤੇਰੇ ਉੱਤੇ ਹੋਵੇਗਾ,
ਹੇ ਮੋਆਬ ਦੇ ਵਾਸੀ, ਯਹੋਵਾਹ ਦਾ ਵਾਕ ਹੈ ।
੪੪ ਉਹ ਜਿਹੜਾ ਭੌ ਤੋਂ ਨੱਠੇਗਾ
ਭੋਹਰੇ ਵਿੱਚ ਡਿੱਗੇਗਾ,
ਉਹ ਜਿਹੜਾ ਭੋਹਰੇ ਵਿੱਚੋਂ ਉਤਾਹਾਂ ਆਵੇਗਾ,
ਫੰਧੇ ਵਿੱਚ ਫਸ ਜਾਵੇਗਾ,
ਕਿਉਂ ਜੋ ਮੈਂ ਉਸ ਉੱਤੇ, ਹਾਂ, ਮੋਆਬ ਉੱਤੇ,
ਓਹਨਾਂ ਦੀ ਸਜ਼ਾ ਦਾ ਵਰ੍ਹਾ ਲਿਆਵਾਂਗਾ,
ਯਹੋਵਾਹ ਦਾ ਵਾਕ ਹੈ ॥
੪੫ ਹਸ਼ਬੋਨ ਦੀ ਛਾਂ ਵਿੱਚ,
ਬਲਹੀਣ ਭਗੌੜੇ ਖਲੋਤੇ ਹਨ,
ਕਿਉਂ ਜੋ ਹਸ਼ਬੋਨ ਤੋਂ ਅੱਗ,
ਸੀਹੋਨ ਦੇ ਵਿਚਕਾਰੋਂ ਭਬੂਕਾ ਨਿੱਕਲਿਆ ਹੈ ।
ਉਹ ਮੋਆਬ ਦੇ ਮੱਥੇ ਨੂੰ
ਅਤੇ ਫਸਾਦੀਆਂ ਦੀ ਖੋਪਰੀ ਨੂੰ ਖਾ ਗਿਆ ਹੈ ।
੪੬ ਹੇ ਮੋਆਬ, ਤੇਰੇ ਲਈ ਅਫ਼ਸੋਸ !
ਕਮੋਸ਼ ਦੇ ਲੋਕ ਨਾਸ ਹੋਏ,
ਕਿਉਂ ਜੋ ਤੇਰੇ ਪੁੱਤ੍ਰ ਅਸੀਰ ਹੋ ਕੇ ਲਏ ਗਏ,
ਤੇਰੀਆਂ ਧੀਆਂ ਵੀ ਅਸੀਰੀ ਵਿੱਚ ਹਨ ।
੪੭ ਤਦ ਵੀ ਮੈਂ ਮੋਆਬ ਦੀ ਅਸੀਰੀ ਨੂੰ ਮੁਕਾ
ਦਿਆਂਗਾ,
ਪਰ ਆਖਰੀ ਦਿਨਾਂ ਵਿੱਚ,
ਯਹੋਵਾਹ ਦਾ ਵਾਕ ਹੈ ।
ਐਥੇ ਤੀਕ ਮੋਆਬ ਦਾ ਨਿਆਉਂ ਹੈ ॥

# ੪੯ ਅੰਮੋਨ, ਅਦੋਮ, ਦੰਮਿਸਕ, ਕੇਦਾਰ ਅਤੇ ਏਲਾਮ ਦੇ ਵਿਖੇ ਅਗੰਮ ਵਾਕ

ਅੰਮੋਨੀਆਂ ਦੇ ਵਿਖੇ, ਯਹੋਵਾਹ ਐਉਂ ਫ਼ਰਮਾਉਂਦਾ ਹੈ,—
ਕੀ ਇਸਰਾਏਲ ਦਾ ਕੋਈ ਪੁੱਤ੍ਰ ਨਹੀਂ ?
ਕੀ ਉਹ ਦਾ ਕੋਈ ਵਾਰਸ ਨਹੀਂ ?
ਫੇਰ ਕਿਉਂ ਮਲਕਾਮ ਨੇ ਗਾਦ ਨੂੰ ਕਬਜ਼ੇ ਵਿੱਚ ਕਰ ਲਿਆ ?
ਅਤੇ ਕਿਉਂ ਉਹ ਦੇ ਲੋਕ ਉਸ ਦੇ ਸ਼ਹਿਰਾਂ ਵਿੱਚ ਵੱਸਦੇ ਹਨ ?
੨ ਏਸ ਲਈ ਵੇਖੋ, ਓਹ ਦਿਨ ਆਉਂਦੇ ਹਨ,
ਯਹੋਵਾਹ ਦਾ ਵਾਕ ਹੈ,
ਕਿ ਮੈਂ ਲੜਾਈ ਦਾ ਰੌਲਾ ਸੁਣਾਵਾਂਗਾ,
ਅੰਮੋਨੀਆਂ ਦੇ ਰੱਬਾਹ ਦੇ ਵਿਰੁੱਧ ।
ਉਹ ਇੱਕ ਵਿਰਾਨ ਥੇਹ ਹੋ ਜਾਵੇਗਾ,
ਉਹ ਦੀਆਂ ਬਸਤੀਆਂ ਅੱਗ ਨਾਲ ਸਾੜੀਆਂ ਜਾਣਗੀਆਂ,
ਤਦ ਇਸਰਾਏਲ ਓਹਨਾਂ ਦੇ ਉੱਤੇ ਕਬਜ਼ਾ ਕਰੇਗਾ
ਜਿਨ੍ਹਾਂ ਉਹ ਦੇ ਉੱਤੇ ਕਬਜ਼ਾ ਕੀਤਾ,
ਯਹੋਵਾਹ ਆਖਦਾ ਹੈ ॥
੩ ਹੇ ਹਸ਼ਬੋਨ, ਰੋ ! ਕਿਉਂ ਜੋ ਅਈ ਲੁੱਟਿਆ ਗਿਆ ।
ਹੇ ਰੱਬਾਹ ਦੀਓ ਧੀਓ, ਦੁਹਾਈ ਦਿਓ !
ਆਪਣੇ ਤੇੜ ਤੱਪੜ ਪਾਓ,
ਸੋਗ ਕਰੋ, ਵਾੜਿਆਂ ਵਿੱਚ ਏੱਧਰ ਉੱਧਰ ਦੌੜੋ !
ਕਿਉਂ ਜੋ ਮਲਕਾਮ * ਅਸੀਰੀ ਵਿੱਚ ਜਾਵੇਗਾ,
ਆਪਣਿਆਂ ਜਾਜਕਾਂ ਅਤੇ ਆਪਣਿਆਂ ਸਰਦਾਰਾਂ ਨਾਲ ।
੪ ਤੂੰ ਆਪਣੀਆਂ ਵਾਦੀਆਂ ਦਾ ਕਿਉਂ ਮਾਣ ਕਰਦੀ ਹੈਂ ?
ਹੇ ਫਿਰਤੂ ਧੀਏ, ਤੇਰੀ ਵਾਦੀ ਵਗਣ ਵਾਲੀ ਹੈ,
ਤੇਰਾ ਭਰੋਸਾ ਤੇਰੇ ਖ਼ਜ਼ਾਨਿਆਂ ਉੱਤੇ ਹੈ,—
ਮੇਰੇ ਵਿਰੁੱਧ ਕੌਣ ਆਵੇਗਾ ?
੫ ਵੇਖ, ਮੈਂ ਤੇਰੇ ਉੱਤੇ ਡੌ ਲਿਆਵਾਂਗਾ,
ਸੈਨਾਂ ਦੇ ਯਹੋਵਾਹ ਪ੍ਰਭੁ ਦਾ ਵਾਕ ਹੈ,

* ਅਥਵਾ, ਓਹਨਾਂ ਦਾ ਰਾਜਾ ।

ਓਹਨਾਂ ਸਾਰਿਆਂ ਤੋਂ ਜਿਹੜੇ ਤੇਰੇ ਆਲੇ ਦੁਆਲੇ ਹਨ,
ਤੁਸੀਂ ਹਰੇਕ ਮਨੁੱਖ ਉਹ ਦੇ ਅੱਗੋਂ ਹੱਕੇ ਜਾਓਗੇ,
ਭਗੌੜਿਆਂ ਨੂੰ ਇਕੱਠਾ ਕਰਨ ਲਈ ਕੋਈ ਨਾ ਹੋਵੇਗਾ ।
੬ ਪਰ ਓੜਕ ਨੂੰ ਮੈਂ ਫੇਰ ਅੰਮੋਨੀਆਂ ਦੀ ਅਸੀਰੀ ਨੂੰ ਮੁਕਾ ਦਿਆਂਗਾ, ਯਹੋਵਾਹ ਦਾ ਵਾਕ ਹੈ ॥
੭ ਅਦੋਮ ਦੇ ਵਿਖੇ,
ਸੈਨਾਂ ਦਾ ਯਹੋਵਾਹ ਐਉਂ ਫ਼ਰਮਾਉਂਦਾ ਹੈ,—
ਕੀ ਤੇਮਾਨ ਵਿੱਚ ਹੋਰ ਬੁੱਧੀ ਨਾ ਰਹੀ ?
ਕੀ ਸਮਝ ਵਾਲਿਆਂ ਵਿੱਚੋਂ ਸਲਾਹ ਦਾ ਨਾਸ ਹੋ ਗਿਆ ?
ਕੀ ਓਹਨਾਂ ਦੀ ਬੁੱਧੀ ਮਿਟ ਗਈ ?
੮ ਤੁਸੀਂ ਨੱਠੋ, ਮੁੜੋ ਅਤੇ ਡੂੰਘਿਆਈਆਂ ਵਿੱਚ ਵੱਸੋ,
ਹੇ ਦਦਾਨ ਦੇ ਵਾਸੀਓ,
ਮੈਂ ਉਹ ਦੇ ਉੱਤੇ ਤਾਂ ਏਸਾਓ ਦੀ ਬਿਪਤਾ ਲਿਆਵਾਂਗਾ,
ਉਸ ਵੇਲੇ ਜਦ ਮੈਂ ਉਹ ਨੂੰ ਸਜ਼ਾ ਦਿਆਂ !
੯ ਜੇ ਅੰਗੂਰ ਤੋੜਨ ਵਾਲੇ ਤੇਰੇ ਕੋਲ ਆਉਣ,
ਕੀ ਓਹ ਦਾਣੇ ਨਾ ਛੱਡਣਗੇ ?
ਜੇ ਰਾਤ ਨੂੰ ਚੋਰ ਆਉਣ,
ਕੀ ਓਹ ਆਪਣੀ ਲੋੜ ਪੂਰੀ ਕਰਨ ਲਈ ਹੀ ਨਾ ਲੁੱਟਣਗੇ ?
੧੦ ਪਰ ਮੈਂ ਏਸਾਓ ਨੂੰ ਨੰਗਾ ਕੀਤਾ,
ਉਸ ਦੇ ਲੁਕੇ ਹੋਏ ਥਾਵਾਂ ਨੂੰ ਬੇਪੜਦਾ ਕੀਤਾ,
ਉਹ ਆਪਣੇ ਆਪ ਨੂੰ ਨਾ ਲੁਕਾ ਸੱਕੇਗਾ,
ਉਸ ਦੀ ਨਸਲ ਬਰਬਾਦ ਹੋ ਜਾਵੇਗੀ ਅਤੇ ਉਸ ਦੇ ਭਰਾ ਵੀ,
ਅਤੇ ਉਸ ਦੇ ਗੁਆਂਢੀ ਅਤੇ ਉਹ ਹੈ ਨਹੀਂ ।
੧੧ ਆਪਣੇ ਅਨਾਥਾਂ ਨੂੰ ਛੱਡ, ਮੈਂ ਓਹਨਾਂ ਨੂੰ ਜੀਉਂਦੇ ਰੱਖਾਂਗਾ,
ਅਤੇ ਤੇਰੀਆਂ ਵਿੱਧਵਾਂ ਮੇਰੇ ਉੱਤੇ ਭਰੋਸਾ ਰੱਖਣ ॥
੧੨ ਯਹੋਵਾਹ ਤਾਂ ਐਉਂ ਫ਼ਰਮਾਉਂਦਾ ਹੈ,—ਵੇਖ,
ਜਿਨ੍ਹਾਂ ਦਾ ਹੱਕ ਨਹੀਂ ਸੀ ਭਈ ਕਟੋਰਾ ਪੀਣ,
ਓਹਨਾਂ ਨੇ ਜ਼ਰੂਰ ਪੀਣਾ ਹੈ । ਕੀ ਤੂੰ ਉਹ ਹੈਂ ਜਿਹੜਾ
ਸੱਚ ਮੁੱਚ ਬੇਦੋਸ਼ਾ ਹੈਂ ? ਤੂੰ ਬੇਦੋਸ਼ਾ ਨਾ ਰਹੇਂਗਾ, ਤੂੰ

੧੩ ਸੱਚ ਮੁੱਚ ਪੀਵੇਂਗਾ ੦ ਕਿਉਂ ਜੋ ਮੈਂ ਆਪਣੀ ਹੀ
ਸੌਂਹ ਖਾਧੀ ਹੈ, ਯਹੋਵਾਹ ਦਾ ਵਾਕ ਹੈ, ਕਿ ਬਾਸਰਾਹ
ਹੈਰਾਨੀ ਅਰ ਤਾਹਨੇ ਅਰ ਖਰਾਬੀ ਅਰ ਸਰਾਪ ਲਈ
ਹੋਵੇਗਾ ਅਤੇ ਉਹ ਦੇ ਸਾਰੇ ਸ਼ਹਿਰ ਸਦਾ ਲਈ
ਵਿਰਾਨ ਰਹਿਣਗੇ ॥

੧੪ ਮੈਂ ਇੱਕ ਅਵਾਈ ਯਹੋਵਾਹ ਤੋਂ ਸੁਣੀ,
ਭਈ ਕੌਮਾਂ ਵਿੱਚ ਏਲਚੀ ਘੱਲਿਆ ਗਿਆ,—
ਇਕੱਠੇ ਹੋਵੋ ਅਤੇ ਉਹ ਦੇ ਵਿਰੁੱਧ ਨਿੱਕਲੋ,
ਲੜਾਈ ਲਈ ਉੱਠੋ !

੧੫ ਵੇਖ ਤਾਂ, ਮੈਂ ਕੌਮਾਂ ਵਿੱਚ ਤੈਨੂੰ ਨਿੱਕਾ ਕਰ ਕੇ,
ਅਤੇ ਆਦਮੀਆਂ ਵਿੱਚ ਤੁੱਛ ਕਰ ਕੇ ਦਿੱਤਾ ਹੈ ।

੧੬ ਤੇਰੇ ਭਿਆਣਕ ਰੂਪ ਨੇ ਤੈਨੂੰ ਧੋਖਾ ਦਿੱਤਾ,
ਨਾਲੇ ਤੇਰੇ ਦਿਲ ਦੇ ਹੰਕਾਰ ਨੇ,
ਤੂੰ ਜਿਹੜਾ ਚਟਾਨਾਂ ਦੀਆਂ ਤੇੜਾਂ ਵਿੱਚ ਰਹਿੰਦਾ ਹੈਂ,
ਅਤੇ ਪਹਾੜੀਆਂ ਦੀਆਂ ਉੱਚਿਆਈਆਂ ਨੂੰ ਫੜਦਾ
ਹੈਂ,
ਭਾਵੇਂ ਤੂੰ ਆਪਣਾ ਆਹਲਣਾ ਉਕਾਬ ਵਾਂਙੁ ਉੱਚਾ
ਬਣਾਵੇਂ,
ਪਰ ਮੈਂ ਤੈਨੂੰ ਉੱਥੋਂ ਹੇਠਾਂ ਲਾਹ ਲਵਾਂਗਾ, ਯਹੋਵਾਹ
ਦਾ ਵਾਕ ਹੈ ॥

੧੭ ਅਦੋਮ ਹੈਰਾਨੀ ਲਈ ਹੋਵੇਗਾ, ਹਰੇਕ ਜਿਹੜਾ
ਉਹ ਦੇ ਅੱਗੋਂ ਦੀ ਲੰਘੇਗਾ ਉਹ ਹੈਰਾਨ ਹੋਵੇਗਾ ਅਤੇ
੧੮ ਉਹ ਦੀਆਂ ਬਵਾਂ ਦੇ ਕਾਰਨ ਸੁਸਕਾਰੇਗਾ ੦ ਜਿਵੇਂ
ਸਦੂਮ ਅਤੇ ਅਮੂਰਾਹ ਅਤੇ ਓਹਨਾਂ ਦੇ ਵਾਸ ਉਲੱਦੇ
ਗਏ, ਯਹੋਵਾਹ ਆਖਦਾ ਹੈ, ਉੱਥੇ ਕੋਈ ਨਾ
ਵੱਸੇਗਾ, ਨਾ ਉਹ ਦੇ ਵਿੱਚ ਕੋਈ ਮਨੁੱਖ ਵੱਸੇਗਾ, ਨਾ
੧੯ ਆਦਮ ਵੰਸ ਉਹ ਦੇ ਵਿੱਚ ਟਿਕੇਗਾ ੦ ਵੇਖ, ਉਹ
ਬਬਰ ਸ਼ੇਰ ਵਾਂਙੁ ਯਰਦਨ ਦੇ ਜੰਗਲ* ਵਿੱਚੋਂ
ਨਿੱਕਲ ਕੇ ਇੱਕ ਪੱਕੇ ਵਸੇਬੇ ਉੱਤੇ ਆਵੇਗਾ ਕਿਉਂ
ਜੋ ਮੈਂ ਅਚਾਣਕ ਉੱਥੋਂ ਓਹਨਾਂ ਨੂੰ ਨਠਾ ਦਿਆਂਗਾ
ਅਤੇ ਉਹ ਨੂੰ ਜਿਹੜਾ ਚੁਣਿਆ ਹੋਇਆ ਹੈ ਮੈਂ ਉਸ
ਦੇ ਉੱਤੇ ਮੁਕੱਰਰ ਕਰਾਂਗਾ ਕਿਉਂ ਜੋ ਮੇਰੇ ਵਰਗਾ
ਕੌਣ ਹੈ ? ਅਤੇ ਕੌਣ ਮੇਰੇ ਲਈ ਵੇਲਾ ਠਹਿਰਾਵੇਗਾ ?
੨੦ ਕਿਹੜਾ ਅਯਾਲੀ ਮੇਰੇ ਅੱਗੇ ਖਲੋ ਸੱਕੇਗਾ ? ੦ ਏਸ
ਲਈ ਤੁਸੀਂ ਯਹੋਵਾਹ ਦੀ ਸਲਾਹ ਸੁਣੋ ਜਿਹੜੀ
ਉਸਨੇ ਅਦੋਮ ਦੇ ਵਿਖੇ ਸੋਚੀ ਹੋਈ ਹੈ ਅਤੇ ਉਹ
ਦੀਆਂ ਵਿਚਾਰਾਂ ਨੂੰ ਜਿਹੜੀਆਂ ਉਸਨੇ ਤੇਮਾਨ ਦੇ
ਵਾਸੀਆਂ ਦੇ ਵਿਖੇ ਕੀਤੀਆਂ ਹਨ । ਸੱਚ ਮੁੱਚ ਓਹਨਾਂ
ਦੇ ਇੱਜੜ ਦੇ ਨਿੱਕੇ ਨਿੱਕੇ ਵੀ ਧੂ ਕੇ ਲੈ ਜਾਏ
ਜਾਣਗੇ, ਸੱਚ ਮੁੱਚ ਓਹਨਾਂ ਦੀਆਂ ਚਰਾਂਦਾਂ ਵੀ
੨੧ ਓਹਨਾਂ ਲਈ ਵਿਰਾਨ ਹੋਣਗੀਆਂ ੦ ਓਹਨਾਂ ਦੇ
ਡਿੱਗਣ ਦੀ ਅਵਾਜ਼ ਨਾਲ ਧਰਤੀ ਕੰਬੇਗੀ, ਓਹਨਾਂ
ਦੀ ਦੁਹਾਈ ਦੀ ਅਵਾਜ਼ ਨਾਲ ਸਮੁੰਦਰ ਤੀਕ ਸੁਣਾਈ
੨੨ ਦੇਵੇਗੀ ! ੦ ਵੇਖੋ, ਉਹ ਉਕਾਬ ਵਾਂਙੁ ਚੜ੍ਹੇਗਾ ਅਤੇ
ਉੱਡੇਗਾ ਅਤੇ ਆਪਣੇ ਪਰਾਂ ਨੂੰ ਬਾਸਰਾਹ ਦੇ ਉੱਤੇ
ਖਲਾਰੇਗਾ ਅਤੇ ਅਦੋਮ ਦੇ ਸੂਰਮਿਆਂ ਦਾ ਦਿਲ
ਉਸ ਦਿਨ ਉਸ ਤੀਵੀਂ ਦੇ ਦਿਲ ਵਾਂਙੁ ਹੋਵੇਗਾ ਜਿਹ
ਨੂੰ ਪੀੜਾਂ ਲੱਗੀਆਂ ਹਨ ॥

੨੩ ਦੰਮਿਸਕ ਦੇ ਵਿਖੇ,
ਹਮਾਥ ਅਰ ਅਰਪਾਦ ਘਾਬਰ ਗਏ,
ਕਿਉਂ ਜੋ ਓਹਨਾਂ ਨੇ ਬੁਰੀਆਂ ਅਵਾਈਆਂ
ਸੁਣੀਆਂ,
ਓਹ ਪੰਘਰ ਗਏ, ਸਮੁੰਦਰ ਵਿੱਚ ਹਲਚਲ ਹੈ,
ਉਹ ਅਰਮਾਨ ਨਹੀਂ ਕਰ ਸੱਕਦਾ ।

੨੪ ਦੰਮਿਸਕ ਨਿਰਬਲ ਹੋ ਗਿਆ, ਉਸ ਆਪਣਾ ਮੂੰਹ
ਮੋੜ ਲਿਆ,
ਕੰਬਣੀ ਨੇ ਉਹ ਨੂੰ ਆ ਫੜਿਆ,
ਪੀੜ ਨੇ ਅਤੇ ਗ਼ਮ ਨੇ ਉਹ ਨੂੰ ਫੜ ਲਿਆ
ਜਣਨ ਵਾਲੀ ਤੀਵੀਂ ਵਾਂਙੁ ।

੨੫ ਉਸਤਤ ਜੋਗ ਸ਼ਹਿਰ, ਮੇਰਾ ਅਨੰਦ ਦਾ ਨਗਰ,
ਕਿਵੇਂ ਤਿਆਗਿਆ ਹੋਇਆ ਹੈ !

੨੬ ਏਸ ਲਈ ਉਹ ਦੇ ਗਭਰੂ ਉਹ ਦਿਆਂ ਚੌਂਕਾਂ ਵਿੱਚ
ਡਿੱਗ ਪੈਣਗੇ,
ਅਤੇ ਸਾਰੇ ਜੋਧੇ ਉਸ ਦਿਨ ਮਿਟ ਜਾਣਗੇ,
ਸੈਨਾਂ ਦੇ ਯਹੋਵਾਹ ਦਾ ਵਾਕ ਹੈ ।

੨੭ ਮੈਂ ਦੰਮਿਸਕ ਦੀ ਸਫ਼ੀਲ ਵਿੱਚ ਅੱਗ ਬਾਲਾਂਗਾ,
ਉਹ ਬਨ-ਹਦਦ ਦੇ ਮਹਿਲਾਂ ਨੂੰ ਖਾ ਜਾਵੇਗੀ ॥

੨੮ ਕੇਦਾਰ ਦੇ ਵਿਖੇ ਅਤੇ ਹਾਸੋਰ ਦਿਆਂ ਰਾਜਿਆਂ ਦੇ
ਵਿਖੇ ਜਿਨ੍ਹਾਂ ਨੂੰ ਬਾਬਲ ਦੇ ਪਾਤਸ਼ਾਹ ਨਬੂਕਦਰੱਸਰ ਨੇ
ਮਾਰਿਆ,—

* ਵਡਿਆਈ ।

ਯਹੋਵਾਹ ਐਉਂ ਫ਼ਰਮਾਉਂਦਾ ਹੈ,—
ਤੁਸੀਂ ਉੱਠੋ ਅਤੇ ਕੇਦਾਰ ਨੂੰ ਚੜ੍ਹੋ
ਚੜ੍ਹਦੇ ਪਾਸੇ ਦੇ ਲੋਕਾਂ ਨੂੰ ਬਰਬਾਦ ਕਰੋ !
੨੯ ਓਹਨਾਂ ਦੇ ਤੰਬੂ ਅਤੇ ਓਹਨਾਂ ਦੇ ਇੱਜੜ ਲਏ ਜਾਣਗੇ,
ਓਹਨਾਂ ਦੇ ਪੜਦੇ, ਓਹਨਾਂ ਦੇ ਸਾਰੇ ਭਾਂਡੇ,
ਓਹਨਾਂ ਦੇ ਊਠ ਓਹ ਆਪਣੇ ਲਈ ਲੈ ਜਾਣਗੇ,
ਓਹ ਓਹਨਾਂ ਦੇ ਉੱਤੇ ਪੁਕਾਰਨਗੇ,
ਭਈ ਆਲੇ ਦੁਆਲੇ ਭੈ ਹੈ !
੩੦ ਤੁਸੀਂ ਨੱਠੋ, ਬਹੁਤ ਦੂਰ ਖਿਸਕ ਜਾਓ ਅਤੇ
ਡੂੰਘਿਆਈ ਵਿੱਚ ਵੱਸੋ,
ਹੇ ਹਾਸੋਰ ਦੇ ਵਾਸੀਓ, ਯਹੋਵਾਹ ਦਾ ਵਾਕ ਹੈ,
ਕਿਉਂ ਜੋ ਬਾਬਲ ਦੇ ਪਾਤਸ਼ਾਹ ਨਬੂਕਦਰੱਸਰ ਨੇ
ਤੁਹਾਡੇ ਵਿਰੁੱਧ ਸਲਾਹ ਕੀਤੀ ਹੈ,
ਅਤੇ ਤੁਹਾਡੇ ਵਿਰੁੱਧ ਮਤਾ ਪਕਾਇਆ ਹੈ ॥
੩੧ ਉੱਠੋ, ਇੱਕ ਨਿਚਿੰਤ ਕੌਮ ਉੱਤੇ ਚੜ੍ਹਾਈ ਕਰੋ,
ਜਿਹੜੀ ਭਰੋਸੇ ਨਾਲ ਵੱਸਦੀ ਹੈ, ਯਹੋਵਾਹ ਦਾ ਵਾਕ
ਹੈ,
ਨਾ ਉਹ ਦੇ ਦਰ ਹਨ ਨਾ ਅਰਲ,
ਉਹ ਇਕੱਲੀ ਵੱਸਦੀ ਹੈ ।
੩੨ ਓਹਨਾਂ ਦੇ ਊਠ ਲੁੱਟ ਦਾ ਮਾਲ ਹੋਣਗੇ,
ਓਹਨਾਂ ਦੇ ਵੱਗਾਂ ਦੀ ਵਾਫ਼ਰੀ ਮਾਰ ਧਾੜ ਲਈ
ਹੋਵੇਗੀ,
ਮੈਂ ਓਹਨਾਂ ਨੂੰ ਸਾਰੀਆਂ ਹਵਾਵਾਂ ਵੱਲ ਖਿਲਾਰ
ਦਿਆਂਗਾ,
ਜਿਹੜੇ ਆਪਣੀਆਂ ਦਾੜ੍ਹੀਆਂ ਦੀਆਂ ਨੁੱਕਰਾਂ
ਮੁਨਾਉਂਦੇ ਹਨ,
ਮੈਂ ਓਹਨਾਂ ਦੇ ਹਰ ਪਾਸੇ ਤੋਂ ਬਿਪਤਾ ਲਿਆਵਾਂਗਾ,
ਯਹੋਵਾਹ ਦਾ ਵਾਕ ਹੈ ।
੩੩ ਹਾਸੋਰ ਗਿੱਦੜਾਂ ਦੀ ਖੋਹ ਹੋਵੇਗਾ,
ਉਹ ਸਦਾ ਤੀਕ ਵਿਰਾਨ ਰਹੇਗਾ,
ਉੱਥੇ ਕੋਈ ਮਨੁੱਖ ਨਾ ਵੱਸੇਗਾ,
ਕੋਈ ਆਦਮ ਵੰਸ ਉਹ ਦੇ ਵਿੱਚ ਨਾ ਟਿਕੇਗਾ ॥
੩੪ ਯਹੋਵਾਹ ਦਾ ਬਚਨ ਜਿਹੜਾ ਯਹੂਦਾਹ ਦੇ
ਪਾਤਸ਼ਾਹ ਸਿਦਕੀਯਾਹ ਦੀ ਪਾਤਸ਼ਾਹੀ ਦੇ ਅਰੰਭ
ਵਿੱਚ ਏਲਾਮ ਦੇ ਵਿਖੇ ਯਿਰਮਿਯਾਹ ਨਬੀ ਕੋਲ
੩੫ ਆਇਆ ਕਿ ੦ ਸੈਨਾਂ ਦਾ ਯਹੋਵਾਹ ਐਉਂ
ਫ਼ਰਮਾਉਂਦਾ ਹੈ,—ਵੇਖ ਮੈਂ ਏਲਾਮ ਦੇ ਧਣੁਖ ਨੂੰ
ਤੋੜ ਸੁੱਟਾਂਗਾ ਜਿਹੜਾ ਓਹਨਾਂ ਦੀ ਸੂਰਮਗਤੀ ਦਾ
੩੬ ਮੁੱਢ ਹੈ ੦ ਮੈਂ ਏਲਾਮ ਉੱਤੇ ਚੌਹ ਹਵਾਵਾਂ ਨੂੰ ਅਕਾਸ਼
ਦੀਆਂ ਚੌਹ ਕੂੰਟਾਂ ਤੋਂ ਲਿਆਵਾਂਗਾ ਅਤੇ ਮੈਂ ਓਹਨਾਂ
ਨੂੰ ਉਨ੍ਹਾਂ ਸਾਰੀਆਂ ਹਵਾਵਾਂ ਵੱਲ ਖਿਲਾਰ ਦਿਆਂਗਾ
ਅਤੇ ਕੋਈ ਕੌਮ ਨਾ ਹੋਵੇਗੀ ਜਿੱਥੇ ਏਲਾਮ ਦੇ ਹੱਕੇ
੩੭ ਹੋਏ ਨਾ ਜਾਣ ੦ ਮੈਂ ਏਲਾਮ ਨੂੰ ਓਹਨਾਂ ਦੇ ਵੈਰੀਆਂ
ਦੇ ਅੱਗੇ ਅਤੇ ਉਨ੍ਹਾਂ ਦੇ ਅੱਗੇ ਜਿਹੜੇ ਓਹਨਾਂ ਦੀਆਂ
ਜਾਨਾਂ ਦੇ ਗਾਹਕ ਹਨ ਹੱਕਾ ਬੱਕਾ ਕਰਾਂਗਾ, ਮੈਂ
ਓਹਨਾਂ ਉੱਤੇ ਆਪਣੇ ਵੱਡੇ ਕ੍ਰੋਧ ਦੀ ਬੁਰਿਆਈ
ਲਿਆਵਾਂਗਾ, ਯਹੋਵਾਹ ਦਾ ਵਾਕ ਹੈ । ਮੈਂ ਓਹਨਾਂ ਦੇ
ਪਿੱਛੇ ਤਲਵਾਰ ਘੱਲਾਂਗਾ ਏੱਥੋਂ ਤੀਕ ਕਿ ਓਹਨਾਂ ਦਾ
੩੮ ਸੱਤਿਆ ਨਾਸ ਕਰ ਦਿੱਤਾ ੦ ਮੈਂ ਏਲਾਮ ਵਿੱਚ
ਆਪਣਾ ਸਿੰਘਾਸਣ ਰੱਖਾਂਗਾ ਅਤੇ ਉੱਥੋਂ ਰਾਜਾ ਅਤੇ
ਸਰਦਾਰਾਂ ਨੂੰ ਨਾਸ ਕਰਾਂਗਾ, ਯਹੋਵਾਹ ਦਾ ਵਾਕ ਹੈ ੦
੩੯ ਪਰ ਅੰਤ ਦੇ ਦਿਨਾਂ ਵਿੱਚ ਐਉਂ ਹੋਵੇਗਾ ਕਿ ਮੈਂ
ਏਲਾਮ ਨੂੰ ਅਸੀਰੀ ਤੋਂ ਮੋੜ ਲਿਆਵਾਂਗਾ, ਯਹੋਵਾਹ
ਦਾ ਵਾਕ ਹੈ ॥

## ੫੦ ਬਾਬਲ ਦੇ ਵਿਰੁੱਧ ਅਗੰਮ ਵਾਕ

ਉਹ ਬਚਨ ਜਿਹੜਾ ਯਹੋਵਾਹ ਬਾਬਲ ਲਈ
ਕਸਦੀਆਂ ਦੇ ਦੇਸ ਦੇ ਵਿਖੇ ਯਿਰਮਿਯਾਹ ਨਬੀ ਦੇ
ਰਾਹੀਂ ਬੋਲਿਆ,—
੨ ਕੌਮਾਂ ਦੇ ਵਿੱਚ ਦੱਸੋ ਅਤੇ ਸੁਣਾਓ,
ਝੰਡਾ ਖੜ੍ਹਾ ਕਰੋ ਅਤੇ ਸੁਣਾਓ,
ਨਾ ਲੁਕਾਓ ਪਰ ਆਖੋ,
ਬਾਬਲ ਲੈ ਲਿਆ ਗਿਆ !
ਬੇਲ ਸ਼ਰਮਿੰਦਾ ਹੋਇਆ,
ਮਰੋਦਾਕ ਹੱਕਾ ਬੱਕਾ ਹੋਇਆ,
ਉਹ ਦੀਆਂ ਮੂਰਤਾਂ ਸ਼ਰਮਿੰਦਾ ਹੋਈਆਂ,
ਉਹ ਦੇ ਬੁੱਤ ਹੱਕੇ ਬੱਕੇ ਰਹਿ ਗਏ ! ॥
੩ ਉੱਤਰ ਵੱਲੋਂ ਉਹ ਦੇ ਵਿਰੁੱਧ ਇੱਕ ਕੌਮ ਚੜ੍ਹੀ
ਆਉਂਦੀ ਹੈ ਜਿਹੜੀ ਉਹ ਦੇ ਦੇਸ ਨੂੰ ਵਿਰਾਨ ਕਰ
ਦੇਵੇਗੀ ਅਤੇ ਉਹ ਦੇ ਵਿੱਚ ਕੋਈ ਨਾ ਵੱਸੇਗਾ ।
ਆਦਮੀਆਂ ਤੋਂ ਡੰਗਰ ਤੀਕ ਖਿਸਕ ਕੇ ਚੱਲੇ
੪ ਜਾਣਗੇ ੦ ਓਹਨਾਂ ਦਿਨਾਂ ਵਿੱਚ ਅਤੇ ਉਸ ਵੇਲੇ

ਯਹੋਵਾਹ ਦਾ ਵਾਕ ਹੈ, ਇਸਰਾਏਲੀ ਅਤੇ ਯਹੂਦੀ
ਇਕੱਠੇ ਆਉਣਗੇ. ਓਹ ਰੋਂਦੇ ਰੋਂਦੇ ਆਉਣਗੇ, ਓਹ
੫ ਯਹੋਵਾਹ ਆਪਣੇ ਪਰਮੇਸ਼ੁਰ ਨੂੰ ਭਾਲਣਗੇ ੦ ਓਹ
ਆਪਣਿਆਂ ਮੂੰਹਾਂ ਨੂੰ ਉੱਧਰ ਕਰ ਕੇ ਸੀਯੋਨ ਦਾ
ਰਾਹ ਪੁੱਛਣਗੇ ਕਿ ਆਓ. ਅਸੀਂ ਯਹੋਵਾਹ ਨਾਲ ਮਿਲ
ਕੇ ਇੱਕ ਸਦੀਪ ਕਾਲ ਦਾ ਨੇਮ ਬੰਨ੍ਹੀਏ ਜਿਹੜਾ
ਵਿਸਾਰਿਆ ਨਾ ਜਾਵੇਗਾ ॥

੬ ਮੇਰੀ ਪਰਜਾ ਭੁੱਲੀ ਭੇਡ ਹੈ, ਓਹਨਾਂ ਦੇ ਆਜੜੀਆਂ
ਨੇ ਓਹਨਾਂ ਨੂੰ ਕੁਰਾਹੇ ਪਾਇਆ, ਉਨ੍ਹਾਂ ਨੇ ਓਹਨਾਂ ਨੂੰ
ਪਹਾੜਾਂ ਵਿੱਚ ਭੁੰਆਇਆ। ਓਹ ਪਹਾੜੀ ਤੋਂ ਟਿੱਲੇ
ਨੂੰ ਗਏ, ਓਹ ਆਪਣੇ ਲੇਟਣ ਦਾ ਥਾਂ ਭੁੱਲ ਗਏ
੭ ਹਨ ੦ ਓਹ ਸਾਰੇ ਜਿਨ੍ਹਾਂ ਨੇ ਓਹਨਾਂ ਨੂੰ ਲੱਭਿਆ ਓਹਨਾਂ
ਨੂੰ ਖਾ ਗਏ। ਓਹਨਾਂ ਦੇ ਵਿਰੋਧੀਆਂ ਨੇ ਆਖਿਆ,
ਅਸੀਂ ਦੋਸ਼ੀ ਨਹੀਂ ਹਾਂ, ਓਹਨਾਂ ਨੇ ਯਹੋਵਾਹ ਦੇ
ਵਿਰੁੱਧ ਪਾਪ ਕੀਤਾ ਹੈ ਜਿਹੜਾ ਧਰਮ ਅਸਥਾਨ ਹੈ,
ਹਾਂ, ਯਹੋਵਾਹ, ਓਹਨਾਂ ਦੇ ਪਿਉ ਦਾਦਿਆਂ ਦੀ
ਆਸ ॥

੮ ਬਾਬਲ ਦੇ ਵਿਚਕਾਰੋਂ ਨੱਠੋ ਅਤੇ ਕਸਦੀਆਂ ਦੇ
ਦੇਸ ਵਿੱਚੋਂ ਨਿੱਕਲੋ ਅਤੇ ਇੱਜੜ ਦੇ ਅੱਗੇ ਬੱਕਰਿਆਂ
੯ ਵਾਂਙੁ ਹੋਵੋ ੦ ਕਿਉਂ ਜੋ ਵੇਖੋ, ਮੈਂ ਉੱਤਰ ਦੇਸ ਵੱਲੋਂ
ਵੱਡੀਆਂ ਕੌਮਾਂ ਦਾ ਇੱਕ ਦਲ ਪਰੇਰ ਕੇ ਬਾਬਲ ਦੇ
ਵਿਰੁੱਧ ਚੜ੍ਹਾ ਲਿਆਉਂਦਾ ਹਾਂ। ਓਹ ਉਸ ਦੇ
ਵਿਰੁੱਧ ਪਾਲਾਂ ਬੰਨ੍ਹਣਗੇ ਅਤੇ ਉੱਥੋਂ ਉਸ ਨੂੰ ਲੈ
ਲੈਣਗੇ। ਓਹਨਾਂ ਦੇ ਬਾਣ ਇੱਕ ਘਾਗ ਸੂਰਮੇ ਦੇ
੧੦ ਹੋਣਗੇ ਜਿਹੜਾ ਖਾਲੀ ਹੱਥ ਨਹੀਂ ਮੁੜਦਾ ੦ ਕਸਦੀ
ਲੁੱਟੇ ਜਾਣਗੇ ਅਤੇ ਜਿਹੜੇ ਉਸ ਨੂੰ ਲੁੱਟਣਗੇ ਓਹ
ਰੱਜ ਜਾਣਗੇ, ਯਹੋਵਾਹ ਦਾ ਵਾਕ ਹੈ ॥

੧੧ ਭਾਵੇਂ ਤੁਸੀਂ ਅਨੰਦ ਹੋਵੋ, ਭਾਵੇਂ ਤੁਸੀਂ ਬਾਗ ਬਾਗ
ਹੋਵੋ,
ਹੇ ਮੇਰੀ ਮਿਲਖ ਨੂੰ ਲੁੱਟਣ ਵਾਲਿਓ !
ਭਾਵੇਂ ਤੁਸੀਂ ਘਾਹ ਉੱਤੇ ਵੱਛੇ ਵਾਂਙੁ ਮਸਤ ਹੋ,
ਅਤੇ ਸਾਨ੍ਹ ਘੋੜੇ ਵਾਂਙੁ ਹਿਣਕੋ,
੧੨ ਤੁਹਾਡੀ ਮਾਂ ਬਹੁਤ ਸ਼ਰਮਿੰਦੀ ਹੋਵੇਗੀ,
ਜਿਸ ਤੁਹਾਨੂੰ ਜਣਿਆ ਉਹ ਬੇਪਤ ਹੋਵੇਗੀ,
ਵੇਖੋ, ਉਹ ਕੌਮਾਂ ਵਿੱਚ ਫਾਡੀ ਹੋਵੇਗੀ,
ਸੁੱਕੀ ਉਜਾੜ ਅਤੇ ਥਲ।
੧੩ ਯਹੋਵਾਹ ਦੇ ਕੋਪ ਦੇ ਕਾਰਨ ਉਹ ਨਾ ਵਸਾਈ
ਜਾਵੇਗੀ,
ਪਰ ਉਹ ਉੱਕੀ ਵਿਰਾਨ ਕੀਤੀ ਜਾਵੇਗੀ,
ਹਰੇਕ ਜਿਹੜਾ ਬਾਬਲ ਦੇ ਕੋਲੋਂ ਦੀ ਲੰਘੇਗਾ ਹੈਰਾਨ
ਹੋਵੇਗਾ,
ਉਹ ਦੀਆਂ ਸਾਰੀਆਂ ਸਵਾਂ ਦੇ ਕਾਰਨ ਉਹ ਨੱਕ
ਚੜ੍ਹਾਵੇਗਾ।
੧੪ ਤੁਸੀਂ ਬਾਬਲ ਦੇ ਆਲੇ ਦੁਆਲੇ ਆਪਣੀਆਂ ਪਾਲਾਂ
ਬੰਨ੍ਹੋ,
ਤੁਸੀਂ ਸਾਰੇ ਜਿਹੜੇ ਧਣੁਖ ਚਲਾਉਂਦੇ ਹੋ,
ਉਹ ਦੇ ਉੱਤੇ ਚਲਾਓ ਅਤੇ ਬਾਣਾਂ ਦਾ ਸਰਫਾ ਨਾ
ਕਰੋ,
ਕਿਉਂ ਜੋ ਉਸ ਨੇ ਯਹੋਵਾਹ ਦਾ ਪਾਪ ਕੀਤਾ ਹੈ।
੧੫ ਉਹ ਦੇ ਵਿਰੁੱਧ ਆਲਿਓਂ ਦੁਆਲਿਓਂ ਲਲਕਾਰੋ,
ਉਸ ਨੇ ਹਾਰ ਮੰਨੀ,
ਉਹ ਦੀਆਂ ਨੀਹਾਂ ਡਿੱਗ ਪਈਆਂ,
ਉਹ ਦੀ ਸਫੀਲ ਢਾਹੀ ਗਈ,
ਕਿਉਂ ਜੋ ਇਹ ਯਹੋਵਾਹ ਦਾ ਬਦਲਾ ਹੈ।
ਉਸ ਤੋਂ ਬਦਲਾ ਲਓ,
ਜਿਵੇਂ ਉਸ ਕੀਤਾ, ਉਹ ਦੇ ਨਾਲ ਕਰੋ !
੧੬ ਬਾਬਲ ਵਿੱਚੋਂ ਬੀਜਣ ਵਾਲੇ ਨੂੰ,
ਅਤੇ ਫਸਲ ਦੇ ਵੇਲੇ ਦਾਤੀ ਫੜਨ ਵਾਲੇ ਨੂੰ ਵੱਢ
ਸੁੱਟੋ !
ਸਤਾਉਣ ਵਾਲੇ ਦੀ ਤਲਵਾਰ ਦੇ ਕਾਰਨ,
ਹਰੇਕ ਆਪਣੇ ਲੋਕਾਂ ਵੱਲ ਮੁੜੇਗਾ,
ਹਰੇਕ ਆਪਣੇ ਦੇਸ ਵੱਲ ਨੱਠੇਗਾ ॥

੧੭ ਇਸਰਾਏਲ ਇੱਕ ਭਟਕੀ ਹੋਈ ਭੇਡ ਹੈ ਜਿਹ ਨੂੰ
ਬਬਰ ਸ਼ੇਰਾਂ ਨੇ ਧੱਕ ਦਿੱਤਾ ਹੈ। ਪਹਿਲਾਂ ਉਹ ਨੂੰ ਅੱਸ਼ੂਰ
ਦੇ ਪਾਤਸ਼ਾਹ ਨੇ ਖਾਧਾ ਅਤੇ ਓੜਕ ਨੂੰ ਬਾਬਲ ਦੇ
ਪਾਤਸ਼ਾਹ ਨਬੂਕਦਰੱਸਰ ਉਹ ਦੀਆਂ ਹੱਡੀਆਂ ਚੱਬ
੧੮ ਗਿਆ ਹੈ ੦ ਏਸ ਲਈ ਸੈਨਾਂ ਦੇ ਯਹੋਵਾਹ ਇਸਰਾਏਲ
ਦਾ ਪਰਮੇਸ਼ੁਰ ਐਉਂ ਫ਼ਰਮਾਉਂਦਾ ਹੈ,—ਵੇਖੋ, ਮੈਂ
ਬਾਬਲ ਦੇ ਪਾਤਸ਼ਾਹ ਨੂੰ ਅਤੇ ਉਸ ਦੇ ਦੇਸ ਨੂੰ ਸਜ਼ਾ
ਦਿਆਂਗਾ ਜਿਵੇਂ ਮੈਂ ਅੱਸ਼ੂਰ ਦੇ ਪਾਤਸ਼ਾਹ ਨੂੰ ਸਜ਼ਾ
੧੯ ਦਿੱਤੀ ਹੈ ੦ ਮੈਂ ਇਸਰਾਏਲ ਨੂੰ ਉਹ ਦੀ ਚਰਾਂਦ
ਵਿੱਚ ਮੋੜ ਲਿਆਵਾਂਗਾ। ਉਹ ਕਰਮਲ ਅਤੇ

ਬਾਸ਼ਾਨ ਵਿੱਚ ਚੁੱਗੇਗਾ ਅਤੇ ਅਫ਼ਰਾਈਮ ਅਤੇ
ਗਿਲਆਦ ਦੇ ਪਹਾੜ ਉੱਤੇ ਉਹ ਦੀ ਜਾਨ ਰੱਜ
੨੦ ਜਾਵੇਗੀ ੦ ਓਹਨਾਂ ਦਿਨਾਂ ਵਿੱਚ ਅਤੇ ਉਸ ਵੇਲੇ,
ਯਹੋਵਾਹ ਦਾ ਵਾਕ ਹੈ, ਇਸਰਾਏਲ ਦੀ ਬਦੀ ਭਾਲੀ
ਜਾਵੇਗੀ ਪਰ ਹੋਵੇਗੀ ਨਹੀਂ ਅਤੇ ਯਹੂਦਾਹ ਦੇ
ਪਾਪ, ਪਰ ਪਾਏ ਨਾ ਜਾਣਗੇ। ਜਿਨ੍ਹਾਂ ਨੂੰ ਮੈਂ ਬਾਕੀ
ਰੱਖਾਂਗਾ ਓਹਨਾਂ ਨੂੰ ਮਾਫ਼ ਕਰਾਂਗਾ ॥

੨੧ ਮਰਾਥਾਇਮ ਦੇ ਦੇਸ ਉੱਤੇ ਚੜ੍ਹ ਜਾਹ,
ਅਤੇ ਪਕੋਦ ਦੇ ਵਾਸੀਆਂ ਦੇ ਵਿਰੁੱਧ,
ਓਹਨਾਂ ਨੂੰ ਵਿਰਾਨ ਕਰ ਅਤੇ ਓਹਨਾਂ ਦੇ ਪਿੱਛੇ ਪੈ ਕੇ
ਓਹਨਾਂ ਦਾ ਸੱਤਿਆ ਨਾਸ ਕਰ,
ਯਹੋਵਾਹ ਦਾ ਵਾਕ ਹੈ,
ਉਹ ਸਭ ਕੁਝ ਕਰ ਜਿਹ ਦਾ ਮੈਂ ਤੈਨੂੰ ਹੁਕਮ ਦਿੱਤਾ ਹੈ।
੨੨ ਦੇਸ ਵਿੱਚ ਲੜਾਈ ਦੀ ਅਵਾਜ਼ ਹੈ,
ਅਤੇ ਵੱਡੇ ਭੰਨ ਤੋੜ ਦੀ !
੨੩ ਸਾਰੀ ਧਰਤੀ ਦਾ ਹਥੌੜਾ
ਕਿਵੇਂ ਕੱਟਿਆ ਗਿਆ ਅਤੇ ਭੰਨਿਆ ਗਿਆ !
ਬਾਬਲ ਕੌਮਾਂ ਦੇ ਵਿੱਚ ਵਿਰਾਨ ਕਿਵੇਂ ਹੋ ਗਿਆ !
੨੪ ਹੇ ਬਾਬਲ, ਮੈਂ ਤੇਰੇ ਲਈ ਫਾਹੀ ਲਾਈ ਅਤੇ ਤੂੰ
ਫੜਿਆ ਗਿਆ,
ਤੈਂ ਨਾ ਜਾਤਾ,
ਤੂੰ ਲੱਭ ਪਿਆ ਅਤੇ ਫੜਿਆ ਵੀ ਗਿਆ,
ਕਿਉਂ ਜੋ ਤੈਂ ਯਹੋਵਾਹ ਨਾਲ ਝਗੜਾ ਕੀਤਾ।
੨੫ ਯਹੋਵਾਹ ਨੇ ਆਪਣਾ ਸ਼ਸਤਰ ਖ਼ਾਨਾ ਖੋਲ੍ਹਿਆ ਹੈ,
ਨਾਲੇ ਆਪਣੇ ਗਜ਼ਬ ਦੇ ਹਥਿਆਰਾਂ ਨੂੰ ਬਾਹਰ
ਕੱਢਿਆ ਹੈ,
ਕਿਉਂ ਜੋ ਸੈਨਾਂ ਦੇ ਪ੍ਰਭੁ ਯਹੋਵਾਹ ਨੇ
ਕਸਦੀਆਂ ਦੇ ਦੇਸ ਵਿੱਚ ਇੱਕ ਕੰਮ ਕਰਨਾ ਹੈ।
੨੬ ਹਰ ਪਾਸਿਓਂ ਉਹ ਦੇ ਵਿਰੁੱਧ ਆਓ,
ਉਹ ਦੇ ਖਾਤਿਆਂ ਨੂੰ ਖੋਲ੍ਹੋ
ਅੰਨ ਦੀਆਂ ਢੇਰੀਆਂ ਵਾਂਙੁ ਉਹ ਦੀਆਂ ਢੇਰੀਆਂ
ਲਾ ਦਿਓ,
ਉਹ ਦਾ ਸੱਤਿਆ ਨਾਸ ਕਰ ਦਿਓ,
ਉਹ ਦਾ ਕੁਝ ਬਾਕੀ ਨਾ ਰਹੇ !
੨੭ ਉਹ ਦੇ ਸਾਰੇ ਬਲਦਾਂ ਨੂੰ ਕੱਟ ਸੁੱਟੋ,
ਓਹਨਾਂ ਨੂੰ ਵੱਢੇ ਜਾਣ ਲਈ ਹੇਠਾਂ ਜਾਣ ਦਿਓ,
ਓਹਨਾਂ ਉੱਤੇ ਅਫ਼ਸੋਸ, ਕਿਉਂ ਜੋ ਓਹਨਾਂ ਦਾ ਦਿਨ
ਆ ਗਿਆ,
ਓਹਨਾਂ ਦੀ ਸਜ਼ਾ ਦਾ ਵੇਲਾ ! ॥

੨੮ ਬਾਬਲ ਦੇ ਦੇਸ ਵਿੱਚੋਂ ਨੱਠਣ ਵਾਲਿਆਂ ਅਤੇ
ਬਚਣ ਵਾਲਿਆਂ ਦੀ ਅਵਾਜ਼ ਹੈ ਭਈ ਓਹ ਸੀਯੋਨ
ਵਿੱਚ ਯਹੋਵਾਹ ਸਾਡੇ ਪਰਮੇਸ਼ੁਰ ਦਾ ਬਦਲਾ, ਉਹ ਦੀ
੨੯ ਹੈਕਲ ਦਾ ਬਦਲਾ ਦੱਸਣ ੦ ਧਣੁਖ ਦੇ ਧਾਗਾਂ ਨੂੰ
ਸਾਰੇ ਜਿਹੜੇ ਧਣੁਖ ਝੁਕਾਉਂਦੇ ਹਨ ਬਾਬਲ ਦੇ
ਵਿਰੁੱਧ ਬੁਲਾ ਲਓ। ਓਹ ਉਸ ਦੇ ਆਲੇ ਦੁਆਲੇ
ਤੰਬੂ ਲਾਉਣ, ਕੋਈ ਨਾ ਹੋਵੇ ਜਿਹੜਾ ਬਚ ਜਾਵੇ।
ਉਸ ਦੇ ਕੰਮ ਦਾ ਵੱਟਾ ਉਸ ਨੂੰ ਦਿਓ। ਉਹ ਦੇ
ਅਨੁਸਾਰ ਜੋ ਉਸ ਨੇ ਕੀਤਾ ਉਸ ਦੇ ਨਾਲ ਕਰੋ
ਕਿਉਂ ਜੋ ਓਸ ਯਹੋਵਾਹ ਦੇ ਵਿਰੁੱਧ ਹੰਕਾਰ ਕੀਤਾ,
੩੦ ਇਸਰਾਏਲ ਦੇ ਪਵਿੱਤਰ ਪੁਰਖ ਦੇ ਵਿਰੁੱਧ ੦ ਏਸ
ਲਈ ਉਸ ਦੇ ਚੁਗਵੇਂ ਉਸ ਦੇ ਚੌਂਕਾਂ ਵਿੱਚ
ਡਿੱਗਣਗੇ ਅਤੇ ਉਸ ਦੇ ਸਾਰੇ ਜੋਧੇ ਉਸ ਦਿਨ ਨਾਸ
ਹੋ ਜਾਣਗੇ, ਯਹੋਵਾਹ ਦਾ ਵਾਕ ਹੈ ॥

੩੧ ਵੇਖ, ਹੇ ਹੰਕਾਰੀ, ਮੈਂ ਤੇਰੇ ਵਿਰੁੱਧ ਹਾਂ,
ਸੈਨਾਂ ਦੇ ਪ੍ਰਭੁ ਯਹੋਵਾਹ ਦਾ ਵਾਕ ਹੈ,
ਕਿਉਂ ਜੋ ਤੇਰਾ ਦਿਨ ਆ ਗਿਆ,
ਤੇਰੀ ਸਜ਼ਾ ਦਾ ਸਮਾ।
੩੨ ਹੰਕਾਰੀ ਠੇਡਾ ਖਾਵੇਗਾ ਅਤੇ ਡਿੱਗ ਪਵੇਗਾ,
ਉਹ ਨੂੰ ਕੋਈ ਨਾ ਉਠਾਵੇਗਾ,
ਮੈਂ ਉਹ ਦੇ ਸ਼ਹਿਰਾਂ ਵਿੱਚ ਅੱਗ ਬਾਲਾਂਗਾ,
ਉਹ ਉਸ ਦਾ ਸਾਰਾ ਆਲਾ ਦੁਆਲਾ ਭੱਖ ਲਵੇਗੀ ॥

੩੩ ਸੈਨਾਂ ਦਾ ਯਹੋਵਾਹ ਐਉਂ ਫ਼ਰਮਾਉਂਦਾ ਹੈ ਕਿ
ਇਸਰਾਏਲੀਆਂ ਅਤੇ ਯਹੂਦੀਆਂ ਉੱਤੇ ਇਕੱਠਾ
ਅਨ੍ਹੇਰ ਹੋਇਆ ਹੈ ਅਤੇ ਓਹ ਸਾਰੇ ਜਿਨ੍ਹਾਂ ਨੇ ਓਹਨਾਂ
ਨੂੰ ਅਸੀਰ ਕੀਤਾ ਹੈ ਓਹਨਾਂ ਨੂੰ ਫੜੀ ਬੈਠੇ ਹਨ ਅਤੇ
੩੪ ਓਹਨਾਂ ਨੂੰ ਛੱਡਣ ਤੋਂ ਮੁੱਕਰਦੇ ਹਨ ੦ ਓਹਨਾਂ ਦਾ
ਛੁਟਕਾਰਾ ਦੇਣ ਵਾਲਾ ਤਕੜਾ ਹੈ, ਸੈਨਾਂ ਦਾ ਯਹੋਵਾਹ
ਉਸ ਦਾ ਨਾਮ ਹੈ, ਉਹ ਜ਼ਰੂਰ ਓਹਨਾਂ ਦਾ ਮੁਕੱਦਮਾ
ਲੜੇਗਾ ਤਾਂ ਜੋ ਉਹ ਦੇਸ ਨੂੰ ਅਰਮਾਨ ਦੇਵੇ ਪਰ
ਬਾਬਲ ਦੇ ਵਾਸੀਆਂ ਨੂੰ ਹੈਰਾਨ ਕਰੇ ॥

੩੫ ਕਸਦੀਆਂ ਉੱਤੇ ਤਲਵਾਰ ਹੈ, ਯਹੋਵਾਹ ਦਾ ਵਾਕ
ਹੈ,

ਅਤੇ ਬਾਬਲ ਦੇ ਵਾਸੀਆਂ ਉੱਤੇ ਵੀ,
ਨਾਲੇ ਉਸ ਦੇ ਸਰਦਾਰਾਂ ਅਤੇ ਬੁੱਧੀਵਾਨਾਂ ਉੱਤੇ !
੩੬ ਬੜ ਬੋਲਿਆਂ ਉੱਤੇ ਤਲਵਾਰ ਹੈ,
ਕਿ ਓਹ ਮੂਰਖ ਹੋ ਜਾਣ !
ਉਹ ਦੇ ਸੂਰਮਿਆਂ ਉੱਤੇ ਤਲਵਾਰ ਹੈ,
ਕਿ ਓਹ ਘਾਬਰ ਜਾਣ !
੩੭ ਉਹ ਦੇ ਘੋੜਿਆਂ ਅਤੇ ਰਥਾਂ ਉੱਤੇ ਤਲਵਾਰ ਹੈ,
ਓਹਨਾਂ ਸਾਰਿਆਂ ਰਲਿਆਂ ਮਿਲਿਆਂ ਉੱਤੇ ਜਿਹੜੇ
ਉਹ ਦੇ ਵਿੱਚ ਹਨ,
ਭਈ ਓਹ ਤੀਵੀਆਂ ਵਰਗੇ ਹੋ ਜਾਣ !
ਉਹ ਦੇ ਸਾਰੇ ਖ਼ਜ਼ਾਨਿਆਂ ਉੱਤੇ ਤਲਵਾਰ ਹੈ,
ਭਈ ਓਹ ਲੁੱਟ ਦਾ ਮਾਲ ਹੋਣ !
੩੮ ਉਹ ਦੇ ਪਾਣੀਆਂ ਉੱਤੇ ਔੜ ਹੈ,
ਕਿ ਓਹ ਸੁੱਕ ਜਾਣ !
ਕਿਉਂ ਜੋ ਏਹ ਘੜੀਆਂ ਹੋਈਆਂ ਮੂਰਤਾਂ ਦਾ ਦੇਸ ਹੈ,
ਓਹ ਬੁੱਤਾਂ ਉੱਤੇ ਪਾਗਲ ਹੋਏ ਹੋਏ ਹਨ ! ॥
੩੯ ਏਸ ਲਈ ਜੰਗਲੀ ਦਰਿੰਦੇ ਅਤੇ ਗਿੱਦੜ ਉੱਥੇ
ਵੱਸਣਗੇ ਅਤੇ ਸ਼ੁਤਰ-ਮੁਰਗ ਉਸ ਦੇ ਵਿੱਚ ਵੱਸੋਂ
ਕਰਨਗੇ, ਉਹ ਸਦਾ ਤੀਕ ਫੇਰ ਨਾ ਵਸਾਇਆ
ਜਾਵੇਗਾ ਅਤੇ ਪੀੜ੍ਹੀਓਂ ਪੀੜ੍ਹੀ ਉਸ ਦੇ ਵਿੱਚ ਕੋਈ ਨਾ
੪੦ ਵੱਸੇਗਾ ੦ ਜਿਵੇਂ ਹੋਇਆ ਜਦ ਪਰਮੇਸ਼ੁਰ ਨੇ ਸਦੂਮ
ਅਤੇ ਅਮੂਰਾਹ ਅਤੇ ਉਹ ਦਿਆਂ ਵਾਸਾਂ ਨੂੰ ਉਲਟਾ
ਦਿੱਤਾ, ਸੋ ਉਸ ਦੇ ਵਿੱਚ ਕੋਈ ਮਨੁੱਖ ਨਹੀਂ ਵੱਸੇਗਾ,
ਨਾ ਕੋਈ ਆਦਮ ਵੰਸ ਉਸ ਦੇ ਵਿੱਚ ਟਿਕੇਗਾ,
ਯਹੋਵਾਹ ਦਾ ਵਾਕ ਹੈ ॥
੪੧ ਵੇਖੋ, ਉੱਤਰ ਵੱਲੋਂ ਇੱਕ ਉੱਮਤ ਆਉਂਦੀ ਹੈ,
ਇੱਕ ਵੱਡੀ ਕੌਮ ਅਤੇ ਬਹੁਤੇ ਰਾਜੇ,
ਧਰਤੀ ਦੇ ਇੱਕ ਪਾਸੇ ਵੱਲੋਂ ਓਹ ਉਕਸਾਏ ਗਏ ਹਨ ।
੪੨ ਓਹਨਾਂ ਧਣੁਖ ਅਤੇ ਭਾਲਾ ਫੜਿਆ ਹੈ,
ਓਹ ਬੇਤਰਸ ਹਨ, ਓਹਨਾਂ ਵਿੱਚ ਰਹਮ ਨਹੀਂ,
ਓਹਨਾਂ ਦੀ ਅਵਾਜ਼ ਸਮੁੰਦਰ ਵਾਂਙੁ ਗੱਜਦੀ ਹੈ,
ਓਹ ਘੋੜਿਆਂ ਉੱਤੇ ਅਸਵਾਰ ਹਨ,
ਓਹ ਲੜਾਈ ਲਈ ਇੱਕ ਮਨੁੱਖ ਵਾਂਙੁ ਪਾਲਾਂ ਬੰਨ੍ਹਦੇ
ਹਨ,
ਹੇ ਬਾਬਲ ਦੀਏ ਧੀਏ, ਤੇਰੇ ਵਿਰੁੱਧ !
੪੩ ਬਾਬਲ ਦੇ ਪਾਤਸ਼ਾਹ ਨੇ ਓਹਨਾਂ ਦੀ ਅਵਾਈ ਸੁਣੀ,
ਉਹ ਦੇ ਹੱਥ ਢਿੱਲੇ ਪੈ ਗਏ,
ਦੁਖ ਨੇ ਉਹ ਨੂੰ ਆ ਫੜਿਆ,
ਉਹ ਨੂੰ ਜਣਨ ਵਾਲੀ ਤੀਵੀਂ ਵਾਂਙੁ ਪੀੜਾਂ ਲੱਗੀਆਂ
ਹਨ ॥
੪੪ ਵੇਖੋ, ਉਹ ਬਬਰ ਸ਼ੇਰ ਵਾਂਙੁ ਯਰਦਨ ਦੇ ਜੰਗਲ
ਵਿੱਚੋਂ ਨਿੱਕਲ ਕੇ ਇੱਕ ਪੱਕੇ ਵਸੇਬੇ ਉੱਤੇ ਚੜ੍ਹ
ਆਵੇਗਾ ਕਿਉਂ ਜੋ ਮੈਂ ਅਚਾਣਕ ਓਹਨਾਂ ਨੂੰ ਉੱਥੋਂ
ਨਠਾ ਦਿਆਂਗਾ ਅਤੇ ਉਹ ਨੂੰ ਜਿਹੜਾ ਚੁਣਿਆ
ਹੋਇਆ ਹੈ ਮੈਂ ਉਹ ਦੇ ਉੱਤੇ ਠਹਿਰਾਵਾਂਗਾ ਕਿਉਂ
ਜੋ ਮੇਰੇ ਵਰਗਾ ਕੌਣ ਹੈ ? ਅਤੇ ਕੌਣ ਮੇਰੇ ਲਈ
ਵੇਲਾ ਠਹਿਰਾਵੇਗਾ ? ਕਿਹੜਾ ਅਯਾਲੀ ਮੇਰੇ ਅੱਗੇ
੪੫ ਖਲੋ ਸੱਕੇਗਾ ? ੦ ਏਸ ਲਈ ਯਹੋਵਾਹ ਦੀ ਸਲਾਹ
ਸੁਣੋ ਜਿਹੜੀ ਉਸ ਬਾਬਲ ਦੇ ਵਿਖੇ ਸੋਚੀ ਹੈ ਅਤੇ
ਉਹ ਦੀਆਂ ਵਿਚਾਰਾਂ ਜਿਹੜੀਆਂ ਉਸ ਕਸਦੀਆਂ ਦੇ
ਦੇਸ ਦੇ ਵਿਖੇ ਕੀਤੀਆਂ ਹਨ । ਸੱਚ ਮੁੱਚ ਓਹ ਓਹਨਾਂ
ਦੇ ਇੱਜੜ ਦੇ ਨਿੱਕੇ ਨਿੱਕੇ ਧੂ ਕੇ ਲੈ ਜਾਣਗੇ, ਸੱਚ
ਮੁੱਚ ਓਹਨਾਂ ਦੀਆਂ ਚਰਾਂਦਾਂ ਵੀ ਓਹਨਾਂ ਲਈ ਵਿਰਾਨ
੪੬ ਹੋਣਗੀਆਂ ੦ ਬਾਬਲ ਦੇ ਲਏ ਜਾਣ ਦੀ ਅਵਾਜ਼
ਨਾਲ ਧਰਤੀ ਕੰਬੇਗੀ ਅਤੇ ਓਹ ਦਾ ਚਿੱਲਾਉਣਾ ਕੌਮਾਂ
ਵਿੱਚ ਸੁਣਿਆ ਜਾਵੇਗਾ ! ॥

# ੫੧

ਬਾਬਲ ਦੀ ਸਜ਼ਾ । ਸਰਾਯਾਹ ਲਈ ਹੁਕਮ

ਯਹੋਵਾਹ ਐਉਂ ਫ਼ਰਮਾਉਂਦਾ ਹੈ,—
ਵੇਖ, ਮੈਂ ਇੱਕ ਨਾਸ ਕਰਨ ਵਾਲੀ ਹਵਾ ਚਲਾਵਾਂਗਾ,
ਬਾਬਲ ਦੇ ਵਿਰੁੱਧ, ਲੇਬ-ਕਾਮਾਈ * ਦੇ ਵਿਰੁੱਧ !
੨ ਮੈਂ ਬਾਬਲ ਲਈ ਉਡਾਵੇ ਘੱਲਾਂਗਾ,
ਓਹ ਉਸ ਨੂੰ ਉਡਾਉਣਗੇ,
ਓਹ ਦੇਸ ਨੂੰ ਸੱਖਣਾ ਕਰਨਗੇ,
ਜਦ ਓਹ ਆਲਿਓਂ ਦੁਆਲਿਓਂ ਉਸ ਦੇ ਵਿਰੁੱਧ,
ਉਸ ਦੀ ਬਿਪਤਾਂ ਦੇ ਦਿਨ ਹੋਣਗੇ ।
੩ ਤੀਰੰਦਾਜ਼ ਆਪਣਾ ਧਣੁਖ ਤੀਰੰਦਾਜ਼ ਦੇ ਵਿਰੁੱਧ
ਚੜ੍ਹਾਵੇ,
ਅਤੇ ਉਸ ਦੇ ਵਿਰੁੱਧ ਜੋ ਆਪਣੇ ਆਪ ਨੂੰ ਸੰਜੋ
ਵਿੱਚ ਚੁੱਕਦਾ ਹੈ,

* ਇਬਰ., ਮੇਰੇ ਵਿਰੋਧੀਆਂ ਦਾ ਦਿਲ ਅਰਥਾਤ ਕਸਦੀਮ ।

ਤੁਸੀਂ ਉਸ ਦੇ ਜੁਆਨਾਂ ਦਾ ਸਰਫ਼ਾ ਨਾ ਕਰੋ,
ਉਸ ਦੀ ਸਾਰੀ ਸੈਨਾ ਦਾ ਸੱਤਿਆ ਨਾਸ ਕਰ ਦਿਓ !
੪ ਓਹ ਮਾਰੇ ਜਾ ਕੇ ਕਸਦੀਆਂ ਦੇ ਦੇਸ ਵਿੱਚ ਡਿੱਗਣਗੇ,
ਵਿੰਨ੍ਹੇ ਹੋਏ ਉਸ ਦੀਆਂ ਗਲੀਆਂ ਵਿੱਚ ।
੫ ਕਿਉਂ ਜੋ ਇਸਰਾਏਲ ਅਰ ਯਹੂਦਾਹ,
ਸੈਨਾਂ ਦੇ ਯਹੋਵਾਹ ਆਪਣੇ ਪਰਮੇਸ਼ੁਰ ਵੱਲੋਂ ਤਿਆਗੇ ਨਾ ਗਏ,
ਭਾਵੇਂ ਓਹਨਾਂ ਦਾ ਦੇਸ ਇਸਰਾਏਲ ਦੇ ਪਵਿੱਤਰ ਪੁਰਖ ਦੇ ਅੱਗੇ
ਦੋਸ਼ ਨਾਲ ਭਰਿਆ ਹੋਇਆ ਹੈ ।
੬ ਬਾਬਲ ਦੇ ਵਿਚਕਾਰੋਂ ਨੱਠੋ,
ਹਰੇਕ ਮਨੁੱਖ ਆਪਣੀ ਜਾਨ ਬਚਾਵੇ !
ਉਸ ਦੀ ਬਦੀ ਵਿੱਚ ਮਾਰੇ ਨਾ ਜਾਓ,
ਕਿਉਂ ਜੋ ਏਹ ਯਹੋਵਾਹ ਦੇ ਬਦਲੇ ਦਾ ਵੇਲਾ ਹੈ,
ਉਹ ਉਸ ਨੂੰ ਵੱਟਾ ਦੇਵੇਗਾ ।
੭ ਬਾਬਲ ਯਹੋਵਾਹ ਦੇ ਹੱਥ ਵਿੱਚ ਇੱਕ ਸੋਨੇ ਦਾ ਕਟੋਰਾ ਸੀ,
ਜਿਸ ਸਾਰੀ ਧਰਤੀ ਨੂੰ ਨਸ਼ਈ ਕੀਤਾ,
ਕੌਮਾਂ ਨੇ ਉਸ ਦੀ ਮਧ ਪੀਤੀ
ਏਸ ਲਈ ਕੌਮਾਂ ਖੀਵੀਆਂ ਹੋ ਗਈਆਂ ।
੮ ਬਾਬਲ ਮਲਕੜੇ ਡਿੱਗ ਪਿਆ ਅਤੇ ਭੰਨਿਆ ਤੋੜਿਆ ਗਿਆ,
ਉਸ ਦੇ ਉੱਤੇ ਰੋਵੋ !
ਉਸ ਦੇ ਦੁਖ ਲਈ ਬਲਸਾਨ ਲਓ,
ਸ਼ਾਇਦ ਉਹ ਚੰਗਾ ਹੋ ਜਾਵੇ ।
੯ ਅਸੀਂ ਤਾਂ ਬਾਬਲ ਨੂੰ ਚੰਗਾ ਕਰਨਾ ਚਾਹੁੰਦੇ ਸਾਂ,
ਪਰ ਉਹ ਚੰਗਾ ਨਾ ਹੋਇਆ ।
ਤੁਸੀਂ ਉਸ ਨੂੰ ਛੱਡੋ, ਆਓ, ਅਸੀਂ ਹਰੇਕ
ਆਪਣੇ ਦੇਸ ਨੂੰ ਤੁਰ ਚੱਲੀਏ,
ਕਿਉਂ ਜੋ ਉਸ ਦਾ ਨਿਆਉਂ ਅਕਾਸ਼ ਦੇ ਨੇੜੇ ਅੱਪੜਿਆ,
ਅਤੇ ਬੱਦਲਾਂ ਤੀਕ ਉੱਠ ਗਿਆ ਹੈ ।
੧੦ ਯਹੋਵਾਹ ਨੇ ਸਾਡੇ ਧਰਮ ਨੂੰ ਪਰਗਟ ਕੀਤਾ ਹੈ,
ਆਓ, ਸੀਯੋਨ ਵਿੱਚ
ਯਹੋਵਾਹ ਆਪਣੇ ਪਰਮੇਸ਼ੁਰ ਦੇ ਕੰਮ ਦਾ ਵਰਨਣ ਕਰੀਏ ॥
੧੧ ਤੀਰਾਂ ਨੂੰ ਤਿੱਖਾ ਕਰੋ, ਢਾਲਾਂ ਨੂੰ ਤਕੜਾਈ ਨਾਲ ਫੜੋ !
ਯਹੋਵਾਹ ਨੇ ਮਾਦੀ ਪਾਤਸ਼ਾਹਾਂ ਦੀ ਰੂਹ ਨੂੰ ਪਰੇਰਿਆ ਹੈ,
ਕਿਉਂ ਜੋ ਉਸ ਦਾ ਪਰੋਜਨ ਬਾਬਲ ਦੇ ਉਜਾੜ ਦੇਣ ਦਾ ਹੈ,
ਏਹ ਯਹੋਵਾਹ ਦਾ ਬਦਲਾ,
ਹਾਂ, ਉਹ ਦੀ ਹੈਕਲ ਦਾ ਬਦਲਾ ਹੈ !
੧੨ ਬਾਬਲ ਦੀ ਸਫ਼ੀਲ ਦੇ ਵਿਰੁੱਧ ਝੰਡਾ ਖੜਾ ਕਰੋ,
ਪਹਿਰੇ ਨੂੰ ਤਕੜਾ ਕਰੋ,
ਪਹਿਰੇਦਾਰ ਨੂੰ ਕਾਇਮ ਕਰੋ,
ਘਾਤ ਦੇ ਥਾਂ ਤਿਆਰ ਕਰੋ,
ਕਿਉਂ ਜੋ ਯਹੋਵਾਹ ਨੇ ਜੋ ਮਤਾ ਪਕਾਇਆ ਸੋ ਕੀਤਾ ਵੀ,
ਜਿਹੜਾ ਉਹ ਬਾਬਲ ਦੇ ਵਾਸੀਆਂ ਦੇ ਵਿਖੇ ਬੋਲਿਆ ਸੀ ।
੧੩ ਬਹੁਤਿਆਂ ਖ਼ਜ਼ਾਨਿਆਂ ਵਾਲੀਏ, ਤੂੰ ਜਿਹੜੀ ਬਹੁਤਿਆਂ ਪਾਣੀਆਂ ਉੱਤੇ ਵੱਸਦੀ ਹੈਂ,
ਤੇਰਾ ਅੰਤ ਆ ਗਿਆ,
ਤੇਰੀ ਮਾਰ ਧਾੜ ਦਾ ਹਾੜਾ ਭਰ ਗਿਆ !
੧੪ ਸੈਨਾਂ ਦੇ ਯਹੋਵਾਹ ਨੇ ਆਪਣੀ ਜਾਨ ਦੀ ਸੌਂਹ ਖਾਧੀ ਹੈ,
ਮੈਂ ਜ਼ਰੂਰ ਤੈਨੂੰ ਆਦਮੀਆਂ ਨਾਲ ਸਲਾ ਵਾਂਙੁ ਭਰ ਦਿਆਂਗਾ,
ਓਹ ਤੇਰੇ ਉੱਤੇ ਫਤਹ ਦਾ ਨਾਰਾ ਮਾਰਨਗੇ !
੧੫ ਉਸ ਨੇ ਧਰਤੀ ਨੂੰ ਆਪਣੀ ਸ਼ਕਤੀ ਨਾਲ ਬਣਾਇਆ,
ਆਪਣੀ ਬੁੱਧ ਨਾਲ ਜਗਤ ਨੂੰ ਕਾਇਮ ਕੀਤਾ,
ਅਤੇ ਆਪਣੀ ਸਮਝ ਨਾਲ ਅਕਾਸ਼ ਨੂੰ ਤਾਣਿਆ ।
੧੬ ਜਦ ਉਹ ਆਪਣੀ ਅਵਾਜ਼ ਚੁੱਕਦਾ, ਤਾਂ ਅਕਾਸ਼ ਵਿੱਚ ਪਾਣੀਆਂ ਦਾ ਰੌਲਾ ਹੁੰਦਾ,
ਉਹ ਧਰਤੀ ਦੇ ਕੰਢਿਆਂ ਤੋਂ ਭਾਫ ਨੂੰ ਚੁੱਕਦਾ ਹੈ,
ਉਹ ਮੀਂਹ ਲਈ ਬਿਜਲੀ ਬਣਾਉਂਦਾ ਹੈ,
ਉਹ ਆਪਣਿਆਂ ਖ਼ਜ਼ਾਨਿਆਂ ਤੋਂ ਹਵਾ ਵਗਾਉਂਦਾ ਹੈ ।

੧੭ ਹਰੇਕ ਆਦਮੀ ਵਹਿਸ਼ੀ ਅਤੇ ਅਣਜਾਣ ਹੋ ਗਿਆ ਹੈ,
ਹਰੇਕ ਸਰਾਫ਼ ਆਪਣੀ ਮੂਰਤ ਤੋਂ ਸ਼ਰਮਿੰਦਾ ਹੈ,
ਕਿਉਂ ਜੋ ਉਸ ਦੀ ਢਾਲੀ ਹੋਈ ਮੂਰਤ ਝੂਠੀ ਹੈ,
ਓਹਨਾਂ ਵਿੱਚ ਸਾਹ ਨਹੀਂ ।
੧੮ ਉਹ ਫੋਕੇ ਹਨ ਅਤੇ ਧੋਖੇ ਦਾ ਕੰਮ ਹੈ,
ਉਹ ਆਪਣੀ ਸਜ਼ਾ ਦੇ ਵੇਲੇ ਨਾਸ ਹੋ ਜਾਣਗੇ ।
੧੯ ਯਾਕੂਬ ਦਾ ਹਿੱਸਾ ਓਹਨਾਂ ਵਰਗਾ ਨਹੀਂ,
ਕਿਉਂ ਜੋ ਉਹ ਓਹਨਾਂ ਸਭਨਾਂ ਦਾ ਸਿਰਜਨਹਾਰ ਹੈ,
ਉਹ ਉਸ ਦੀ ਮਿਲਖ ਦਾ ਗੋਤ ਹੈ,—
ਸੈਨਾਂ ਦਾ ਯਹੋਵਾਹ ਉਸ ਦਾ ਨਾਮ ਹੈ ॥
੨੦ ਤੂੰ ਮੇਰੇ ਲਈ ਹਥੌੜਾ ਅਤੇ ਲੜਾਈ ਦਾ ਹਥਿਆਰ ਹੈਂ,
ਤੇਰੇ ਨਾਲ ਮੈਂ ਕੌਮਾਂ ਨੂੰ ਭੰਨਾਂਗਾ,
ਤੇਰੇ ਨਾਲ ਪਾਤਸ਼ਾਹੀਆਂ ਦਾ ਨਾਸ ਕਰਾਂਗਾ ।
੨੧ ਮੈਂ ਤੇਰੇ ਨਾਲ ਘੋੜੇ ਅਤੇ ਉਸ ਦੇ ਅਸਵਾਰ ਨੂੰ ਭੰਨ ਸੁੱਟਾਂਗਾ,
ਮੈਂ ਤੇਰੇ ਨਾਲ ਰਥ ਅਤੇ ਸਾਰਥੀ ਨੂੰ ਭੰਨ ਸੁੱਟਾਂਗਾ ।
੨੨ ਮੈਂ ਤੇਰੇ ਨਾਲ ਮਨੁੱਖ ਅਤੇ ਤੀਵੀਂ ਨੂੰ ਭੰਨ ਸੁੱਟਾਂਗਾ,
ਮੈਂ ਤੇਰੇ ਨਾਲ ਬੁੱਢੇ ਅਤੇ ਜੁਆਨ ਨੂੰ ਭੰਨ ਸੁੱਟਾਂਗਾ,
ਮੈਂ ਤੇਰੇ ਨਾਲ ਗਭਰੂ ਅਤੇ ਕੁਆਰੀ ਨੂੰ ਭੰਨ ਸੁੱਟਾਂਗਾ ।
੨੩ ਮੈਂ ਤੇਰੇ ਨਾਲ ਅਯਾਲੀ ਅਤੇ ਉਸ ਦੇ ਇੱਜੜ ਨੂੰ ਭੰਨ ਸੁੱਟਾਂਗਾ,
ਮੈਂ ਤੇਰੇ ਨਾਲ ਹਾਲੀ ਅਤੇ ਉਹ ਦੀ ਜੋਗ ਨੂੰ ਭੰਨ ਸੁੱਟਾਂਗਾ,
ਮੈਂ ਤੇਰੇ ਨਾਲ ਸੂਬੇਦਾਰਾਂ ਅਤੇ ਰਈਸਾਂ ਨੂੰ ਭੰਨ ਸੁੱਟਾਂਗਾ ।
੨੪ ਮੈਂ ਬਾਬਲ ਨੂੰ ਅਤੇ ਕਸਦੀਆਂ ਦੇ ਸਾਰੇ ਵਾਸੀਆਂ ਨੂੰ
ਉਸ ਸਾਰੀ ਬੁਰਿਆਈ ਦਾ ਜਿਹੜੀ ਓਹਨਾਂ ਸੀਯੋਨ ਵਿੱਚ ਤੁਹਾਡੇ ਵੇਖਦਿਆਂ ਕੀਤੀ
ਬਦਲਾ ਦਿਆਂਗਾ, ਯਹੋਵਾਹ ਦਾ ਵਾਕ ਹੈ ॥
੨੫ ਵੇਖ, ਹੇ ਨਾਸ ਕਰਨ ਵਾਲੇ ਪਹਾੜ, ਮੈਂ ਤੇਰੇ ਵਿਰੁੱਧ ਹਾਂ,
ਯਹੋਵਾਹ ਦਾ ਵਾਕ ਹੈ,
ਜਿਸ ਨੇ ਸਾਰੀ ਧਰਤੀ ਨੂੰ ਨਾਸ ਕਰ ਦਿੱਤਾ ਹੈ,
ਮੈਂ ਤੇਰੇ ਵਿਰੁੱਧ ਆਪਣੇ ਹੱਥ ਪਸਾਰਾਂਗਾ,
ਅਤੇ ਤੈਨੂੰ ਚਟਾਨਾਂ ਵਿੱਚੋਂ ਰੇੜ੍ਹ ਦਿਆਂਗਾ,
ਤੈਨੂੰ ਬਲਿਆ ਹੋਇਆ ਪਹਾੜ ਬਣਾ ਦਿਆਂਗਾ ।
੨੬ ਉਹ ਤੇਰੇ ਵਿੱਚੋਂ ਨਾ ਕੋਈ ਪੱਥਰ ਖੂੰਜੇ ਲਈ,
ਨਾ ਕੋਈ ਪੱਥਰ ਨੀਹਾਂ ਲਈ ਲੈਣਗੇ,
ਪਰ ਤੂੰ ਸਦਾ ਲਈ ਵਿਰਾਨ ਰਹੇਂਗਾ, ਯਹੋਵਾਹ ਦਾ ਵਾਕ ਹੈ ॥
੨੭ ਤੁਸੀਂ ਦੇਸ ਵਿੱਚ ਝੰਡਾ ਖੜਾ ਕਰੋ,
ਕੌਮਾਂ ਵਿੱਚ ਤੁਰ੍ਹੀ ਫੂਕੋ,
ਕੌਮਾਂ ਨੂੰ ਉਸ ਦੇ ਵਿਰੁੱਧ ਤਿਆਰ ਕਰੋ,
ਪਾਤਸ਼ਾਹੀਆਂ ਨੂੰ ਉਸ ਦੇ ਵਿਰੁੱਧ ਬੁਲਾਓ,
ਅਰਥਾਤ ਅਰਾਰਾਤ, ਮਿੰਨੀ ਅਤੇ ਅਸ਼ਕਨਜ਼ ਨੂੰ,
ਉਸ ਦੇ ਵਿਰੁੱਧ ਸੈਨਾਪਤੀ ਠਹਿਰਾਓ,
ਵਾਲਾਂ ਵਾਲੀਆਂ ਸਲਾਂ ਵਾਂਙੁ ਘੋੜਿਆਂ ਨੂੰ ਚੜ੍ਹਾ ਲਿਆਓ !
੨੮ ਉਸ ਦੇ ਵਿਰੁੱਧ ਕੌਮਾਂ ਨੂੰ ਤਿਆਰ ਕਰੋ,
ਮਾਦੀ ਪਾਤਸ਼ਾਹਾਂ ਨੂੰ, ਉਹ ਦੇ ਸੂਬੇਦਾਰਾਂ ਨੂੰ,
ਅਤੇ ਉਹ ਦੇ ਸਾਰੇ ਰਈਸਾਂ ਨੂੰ,
ਓਹਨਾਂ ਦੀ ਹਕੂਮਤ ਦੇ ਹਰੇਕ ਦੇਸ ਨੂੰ !
੨੯ ਉਹ ਦੇਸ ਕੰਬਦਾ ਹੈ ਅਤੇ ਪੀੜਾਂ ਲੱਗੀਆਂ ਹੋਈਆਂ ਹਨ,
ਕਿਉਂ ਜੋ ਯਹੋਵਾਹ ਦੇ ਪਰੋਜਨ ਬਾਬਲ ਦੇ ਵਿਰੁੱਧ ਕਾਇਮ ਹਨ,
ਭਈ ਬਾਬਲ ਦੇ ਦੇਸ ਨੂੰ ਵਿਰਾਨ ਕਰੇ,
ਜਿਸ ਦੇ ਵਿੱਚ ਕੋਈ ਨਾ ਵੱਸੇ ।
੩੦ ਬਾਬਲ ਦਿਆਂ ਸੂਰਮਿਆਂ ਨੇ ਲੜਨਾ ਛੱਡ ਦਿੱਤਾ ਹੈ,
ਉਹ ਆਪਣੇ ਗੜ੍ਹਾਂ ਵਿੱਚ ਰਹਿੰਦੇ ਹਨ,
ਓਹਨਾਂ ਦੀ ਸੂਰਮਤਾਈ ਘਟ ਗਈ ਹੈ,
ਉਹ ਤੀਵੀਆਂ ਵਾਂਙੁ ਹੋ ਗਏ,
ਉਸ ਦੇ ਵਾਸ ਸੜ ਗਏ,
ਉਸ ਦੇ ਅਰਲ ਤੋੜੇ ਗਏ ।
੩੧ ਇੱਕ ਨੱਠਣ ਵਾਲਾ ਦੂਜੇ ਨੱਠਣ ਵਾਲੇ ਨੂੰ ਮਿਲਣ ਲਈ,
ਅਤੇ ਇੱਕ ਦੱਸਣ ਵਾਲਾ ਦੂਜੇ ਦੱਸਣ ਵਾਲੇ ਨੂੰ ਮਿਲਣ ਲਈ ਨੱਠੇਗਾ,
ਬਾਬਲ ਦੇ ਪਾਤਸ਼ਾਹ ਨੂੰ ਦੱਸਣ ਲਈ,

ਭਈ ਉਹ ਦਾ ਸ਼ਹਿਰ ਹਰ ਪਾਸਿਓਂ ਲੈ ਲਿਆ
ਗਿਆ।
੩੨ ਪੱਤਣ ਵੀ ਘੇਰ ਲਏ ਗਏ,
ਕਾਨੇ ਅੱਗ ਨਾਲ ਸਾੜੇ ਗਏ,
ਅਤੇ ਜੋਧੇ ਘਾਬਰ ਗਏ!
੩੩ ਸੈਨਾਂ ਦਾ ਯਹੋਵਾਹ ਇਸਰਾਏਲ ਦਾ ਪਰਮੇਸ਼ੁਰ ਐਉਂ
ਕਹਿੰਦਾ ਹੈ,
ਕਿ ਬਾਬਲ ਦੀ ਧੀ ਪਿੜ ਵਾਂਗੂ ਹੈ,
ਉਸ ਵੇਲੇ ਜਦ ਗਾਹੁੰਦੇ ਹਨ,
ਥੋੜਾ ਚਿਰ ਬਾਕੀ ਹੈ,
ਕਿ ਉਸ ਦੀ ਫ਼ਸਲ ਦਾ ਵੇਲਾ ਆ ਜਾਵੇਗਾ॥
੩੪ ਬਾਬਲ ਦੇ ਪਾਤਸ਼ਾਹ ਨਬੂਕਦਨੱਸਰ ਨੇ ਮੈਨੂੰ ਭੱਖ
ਲਿਆ,
ਉਸ ਨੇ ਮੈਨੂੰ ਭੰਨ ਸੁੱਟਿਆ ਹੈ,
ਉਸ ਨੇ ਮੈਨੂੰ ਇੱਕ ਸੱਖਣਾ ਭਾਂਡਾ ਕਰ ਦਿੱਤਾ ਹੈ,
ਉਸ ਨੇ ਸਰਾਲ ਵਾਂਗੂ ਮੈਨੂੰ ਹੜੱਪ ਲਿਆ,
ਉਸ ਨੇ ਆਪਣੇ ਢਿੱਡ ਨੂੰ ਮੇਰਿਆਂ ਪਦਾਰਥਾਂ ਨਾਲ
ਭਰ ਲਿਆ,
ਉਸ ਨੇ ਮੈਨੂੰ ਕੱਢ ਦਿੱਤਾ!
੩੫ ਸੀਯੋਨ ਦੇ ਵੱਸਣ ਵਾਲੀ ਆਖੇਗੀ,
ਮੇਰਾ ਅਤੇ ਮੇਰੇ ਸਾਕਾਂ ਦਾ ਜ਼ੁਲਮ ਬਾਬਲ ਉੱਤੇ
ਹੋਵੇ!
ਯਰੂਸ਼ਲਮ ਆਖੇਗੀ, ਮੇਰਾ ਲਹੂ ਕਸਦੀਆਂ ਵਾਲਿਆਂ
ਵਾਸੀਆਂ ਉੱਤੇ ਹੋਵੇ!
੩੬ ਇਸ ਲਈ ਯਹੋਵਾਹ ਐਉਂ ਫ਼ਰਮਾਉਂਦਾ ਹੈ,—
ਵੇਖ, ਮੈਂ ਤੇਰਾ ਮੁਕੱਦਮਾ ਆਪ ਲੜਾਂਗਾ,
ਤੇਰਾ ਬਦਲਾ ਮੈਂ ਲਵਾਂਗਾ,
ਮੈਂ ਉਸ ਦੇ ਸਮੁੰਦਰ ਨੂੰ ਸੁਕਾ ਦਿਆਂਗਾ,
ਉਸ ਦੇ ਸੋਤੇ ਨੂੰ ਮੈਂ ਸੁਕਾ ਦਿਆਂਗਾ।
੩੭ ਬਾਬਲ ਥੇਹ ਹੋ ਜਾਵੇਗਾ,
ਉਹ ਗਿੱਦੜਾਂ ਦੀ ਘੁਰ ਹੋਵੇਗਾ,
ਉਹ ਹੈਰਾਨੀ ਅਤੇ ਸੂੰ ਸੂੰ ਦਾ ਕਾਰਨ ਹੋਵੇਗਾ,
ਉੱਥੇ ਕੋਈ ਨਾ ਵੱਸੇਗਾ।
੩੮ ਉਹ ਇਕੱਠੇ ਜੁਆਨ ਬੱਬਰ ਸ਼ੇਰਾਂ ਵਾਂਗੂ ਬੁੱਕਣਗੇ,
ਉਹ ਸ਼ੀਹਣੀ ਦੇ ਬੱਚਿਆਂ ਵਾਂਗੂ ਗੁਰ ਗੁਰ
ਕਰਨਗੇ।
੩੯ ਉਹਨਾਂ ਦੀ ਮਸਤੀ ਵਿੱਚ ਮੈਂ ਉਹਨਾਂ ਦੀ ਦਾਉਤ
ਕਰਾਂਗਾ,
ਭਈ ਉਹ ਖੀਵੇ ਹੋ ਜਾਣ ਅਤੇ ਖੁਸ਼ ਹੋਣ,
ਸਦਾ ਦੀ ਨੀਂਦ ਸੌਂ ਜਾਣ,
ਅਤੇ ਨਾ ਜਾਗਣ, ਯਹੋਵਾਹ ਦਾ ਵਾਕ ਹੈ।
੪੦ ਮੈਂ ਉਹਨਾਂ ਨੂੰ ਲੇਲੀਆਂ ਵਾਂਗੂ,
ਮੀਢਿਆਂ ਅਤੇ ਬੱਕਰਿਆਂ ਵਾਂਗੂ ਘਾਤ ਹੋਣ ਲਈ
ਹੇਠਾਂ ਲਾਹ ਲਿਆਵਾਂਗਾ॥
੪੧ ਸ਼ੇਸ਼ਕ ਕਿਵੇਂ ਲੈ ਲਿਆ ਗਿਆ,
ਸਾਰੀ ਧਰਤੀ ਦੀ ਵਡਿਆਈ ਫੜੀ ਗਈ!
ਬਾਬਲ ਕਿਵੇਂ ਕੌਮਾਂ ਵਿੱਚ ਵਿਰਾਨ ਹੋ ਗਿਆ!
੪੨ ਬਾਬਲ ਉੱਤੇ ਸਮੁੰਦਰ ਚੜ੍ਹ ਗਿਆ,
ਉਹ ਉਸ ਦੀਆਂ ਠਾਠਾਂ ਦੀ ਵਾਫ਼ਰੀ ਨਾਲ ਕੱਜਿਆ
ਗਿਆ।
੪੩ ਉਸ ਦੇ ਸ਼ਹਿਰ ਵਿਰਾਨ ਹੋ ਗਏ,
ਉਹ ਧਰਤੀ ਸੁੱਕੀ ਅਤੇ ਥਲ ਹੋ ਗਈ,
ਉਹ ਧਰਤੀ ਜਿਸ ਵਿੱਚ ਕੋਈ ਨਹੀਂ ਵੱਸਦਾ,
ਜਿਹ ਦੇ ਵਿੱਚੋਂ ਦੀ ਆਦਮ ਵੰਸ ਨਹੀਂ ਲੰਘਦਾ।
੪੪ ਮੈਂ ਬਾਬਲ ਵਿੱਚ ਬੇਲ ਉੱਤੇ ਸਜ਼ਾ ਲਾਵਾਂਗਾ,
ਮੈਂ ਉਸ ਦੇ ਨਿਗਲੇ ਹੋਏ ਨੂੰ ਉਸ ਦੇ ਮੂੰਹੋਂ
ਕੱਢਾਂਗਾ,
ਕੌਮਾਂ ਫੇਰ ਉਸ ਦੀ ਵੱਲ ਨਾ ਵਗਣਗੀਆਂ,
ਹਾਂ, ਬਾਬਲ ਦੀ ਕੰਧ ਢਾਹੀ ਜਾਵੇਗੀ!
੪੫ ਹੇ ਮੇਰੀ ਪਰਜਾ, ਉਸ ਦੇ ਵਿਚਕਾਰੋਂ ਨਿੱਕਲ ਜਾਓ,
ਹਰ ਮਨੁੱਖ ਯਹੋਵਾਹ ਦੇ ਤੇਜ਼ ਕ੍ਰੋਧ ਤੋਂ
ਆਪਣੀ ਜਾਨ ਬਚਾਵੇ!
੪੬ ਨਾ ਤਾਂ ਤੁਹਾਡਾ ਦਿਲ ਘਾਬਰੇ ਅਤੇ ਨਾ ਤੁਸੀਂ ਡਰੋ,
ਦੇਸ ਦੇ ਅਵਾਈਆਂ ਦੇ ਸੁਣਨ ਕਰਕੇ,—
ਇੱਕ ਸਾਲ ਇੱਕ ਅਵਾਈ ਆਉਂਦੀ ਹੈ,
ਉਹ ਦੇ ਪਿੱਛੋਂ ਦੂਜੇ ਸਾਲ ਹੋਰ ਅਵਾਈ,
ਦੇਸ ਵਿੱਚ ਧੱਕਾ ਧੋੜਾ,
ਅਤੇ ਹਾਕਮ ਹਾਕਮ ਦੇ ਵਿਰੁੱਧ ਹੋਵੇਗਾ॥
੪੭ ਇਸ ਲਈ ਵੇਖੋ, ਉਹ ਦਿਨ ਆਉਂਦੇ ਹਨ,
ਜਦ ਮੈਂ ਬਾਬਲ ਦੀਆਂ ਘੜੀਆਂ ਹੋਈਆਂ ਮੂਰਤਾਂ
ਉੱਤੇ ਸਜ਼ਾ ਲਿਆਵਾਂਗਾ,
ਉਸ ਦਾ ਸਾਰਾ ਦੇਸ ਸ਼ਰਮਿੰਦਾ ਹੋ ਜਾਵੇਗਾ,

ਉਸ ਦੇ ਸਾਰੇ ਵੱਢੇ ਹੋਏ ਉਸ ਦੇ ਵਿਚਕਾਰ ਡਿੱਗ ਪੈਣਗੇ ।
੪੮ ਤਦ ਅਕਾਸ਼ ਅਤੇ ਧਰਤੀ,
ਅਤੇ ਸਭ ਜੋ ਉਹ ਦੇ ਵਿੱਚ ਹੈ,
ਬਾਬਲ ਉੱਤੇ ਜੈਕਾਰਾ ਗਜਾਉਣਗੇ,
ਕਿਉਂ ਜੋ ਲੁੱਟਣ ਵਾਲਾ ਉੱਤਰ ਵੱਲੋਂ ਉਸ ਦੇ ਵਿਰੁੱਧ ਆਵੇਗਾ,
ਯਹੋਵਾਹ ਦਾ ਵਾਕ ਹੈ ।
੪੯ ਜਿਵੇਂ ਬਾਬਲ ਨੇ ਇਸਰਾਏਲ ਦੇ ਵੱਢੇ ਹੋਏ ਡੇਗੇ,
ਤਿਵੇਂ ਸਾਰੇ ਦੇਸ ਦੇ ਵੱਢੇ ਹੋਏ ਬਾਬਲ ਲਈ ਡਿੱਗਣਗੇ !
੫੦ ਤੁਸੀਂ ਜਿਹੜੇ ਤਲਵਾਰ ਤੋਂ ਬਚ ਗਏ ਹੋ,
ਤੁਸੀਂ ਜਾਓ ਅਤੇ ਨਾ ਖਲੋਵੋ !
ਯਹੋਵਾਹ ਨੂੰ ਦੂਰੋਂ ਯਾਦ ਕਰੋ,
ਯਰੂਸ਼ਲਮ ਤੁਹਾਡੇ ਦਿਲਾਂ ਉੱਤੇ ਆਵੇ ।
੫੧ ਅਸੀਂ ਸ਼ਰਮਿੰਦੇ ਹਾਂ ਕਿਉਂ ਜੋ ਅਸਾਂ ਤਾਹਨੇ ਸੁਣੇ ਹਨ,
ਨਮੋਸ਼ੀ ਨੇ ਸਾਡੇ ਮੂੰਹਾਂ ਨੂੰ ਕੱਜ ਦਿੱਤਾ ਹੈ,
ਕਿਉਂ ਜੋ ਯਹੋਵਾਹ ਦੇ ਭਵਨ ਦੇ ਪਵਿੱਤ੍ਰ ਅਸਥਾਨਾਂ ਉੱਤੇ
ਪਰਾਏ ਆ ਗਏ ਹਨ !
੫੨ ਏਸ ਲਈ ਵੇਖੋ, ਓਹ ਦਿਨ ਆਉਂਦੇ ਹਨ,
ਯਹੋਵਾਹ ਦਾ ਵਾਕ ਹੈ,
ਜਦ ਮੈਂ ਉਸ ਦੀਆਂ ਘੜੀਆਂ ਹੋਈਆਂ ਮੂਰਤਾਂ ਦੀ ਖ਼ਬਰ ਲਵਾਂਗਾ,
ਉਸ ਦੇ ਸਾਰੇ ਦੇਸ ਵਿੱਚ ਵੱਢੇ ਹੋਏ ਹੂੰਗਣਗੇ !
੫੩ ਭਾਵੇਂ ਬਾਬਲ ਅਕਾਸ਼ ਉੱਤੇ ਚੜ੍ਹ ਜਾਵੇ,
ਭਾਵੇਂ ਉਹ ਆਪਣੀ ਬਲਵੰਤ ਉੱਚਿਆਈ ਨੂੰ ਪੱਕਾ ਕਰੇ,
ਤਦ ਵੀ ਮੇਰੀ ਵੱਲੋਂ ਬਰਬਾਦ ਕਰਨ ਵਾਲੇ ਉਸ ਦੇ ਉੱਤੇ ਆਉਣਗੇ,
ਯਹੋਵਾਹ ਦਾ ਵਾਕ ਹੈ ॥
੫੪ ਬਾਬਲ ਵਿੱਚ ਚਿੱਲਾਉਣ ਦੀ,
ਕਸਦੀਆਂ ਦੇ ਦੇਸ ਵਿੱਚੋਂ ਵੱਡੇ ਭੰਨ ਤੋੜ ਦੀ ਅਵਾਜ਼ ਆਉਂਦੀ ਹੈ !
੫੫ ਯਹੋਵਾਹ ਤਾਂ ਬਾਬਲ ਨੂੰ ਵਿਰਾਨ ਕਰ ਰਿਹਾ ਹੈ,
ਉਸ ਦੇ ਵਿੱਚੋਂ ਵੱਡੀ ਅਵਾਜ਼ ਨੂੰ ਮਿਟਾਉਂਦਾ ਹੈ,
ਉਸ ਦੀਆਂ ਠਿੱਲਾਂ ਬਹੁਤਿਆਂ ਪਾਣੀਆਂ ਵਾਂਙੁ ਗੱਜਦੀਆਂ ਹਨ,
ਓਹਨਾਂ ਦੀ ਅਵਾਜ਼ ਦਾ ਸ਼ੋਰ ਉਠਾਇਆ ਗਿਆ ਹੈ ।
੫੬ ਬਰਬਾਦ ਕਰਨ ਵਾਲਾ ਉਸ ਦੇ ਉੱਤੇ, ਬਾਬਲ ਦੇ ਉੱਤੇ, ਆ ਗਿਆ ਹੈ,
ਉਸ ਦੇ ਸੂਰਮੇ ਫੜੇ ਗਏ,
ਓਹਨਾਂ ਦੇ ਧਣੁਖ ਤੋੜੇ ਜਾਂਦੇ ਹਨ,
ਯਹੋਵਾਹ ਤਾਂ ਬਦਲਾ ਲੈਣ ਵਾਲਾ ਪਰਮੇਸ਼ੁਰ ਹੈ,
ਉਹ ਜ਼ਰੂਰ ਬਦਲਾ ਲਵੇਗਾ !
੫੭ ਮੈਂ ਉਸ ਦੇ ਸਰਦਾਰਾਂ ਅਰ ਬੁੱਧੀਵਾਨਾਂ ਨੂੰ
ਉਸ ਦੇ ਸੂਬੇਦਾਰਾਂ, ਉਸ ਦੇ ਰਈਸਾਂ,
ਉਸ ਦੇ ਸੂਰਮਿਆਂ ਨੂੰ ਖੀਵੇ ਕਰਾਂਗਾ,
ਓਹ ਸਦਾ ਦੀ ਨੀਂਦ ਸੌਂ ਜਾਣਗੇ ਅਤੇ ਨਾ ਜਾਗਣਗੇ !
ਪਾਤਸ਼ਾਹ ਦਾ ਵਾਕ ਹੈ ਜਿਹ ਦਾ ਨਾਮ ਸੈਨਾਂ ਦਾ ਯਹੋਵਾਹ ਹੈ ।
੫੮ ਸੈਨਾਂ ਦਾ ਯਹੋਵਾਹ ਐਉਂ ਫ਼ਰਮਾਉਂਦਾ ਹੈ,—
ਬਾਬਲ ਦੀ ਚੌੜੀ ਸਫੀਲ ਮੁੱਢੋਂ ਢਾਹੀ ਜਾਵੇਗੀ,
ਉਸ ਦੇ ਉੱਚੇ ਫਾਟਕ ਅੱਗ ਨਾਲ ਸਾੜੇ ਜਾਣਗੇ,
ਲੋਕ ਫੋਕੀਆਂ ਗੱਲਾਂ ਲਈ ਮਿਹਨਤ ਕਰਨਗੇ,
ਅਤੇ ਉੱਮਤਾਂ ਕੇਵਲ ਅੱਗ ਲਈ ਥੱਕ ਜਾਣਗੀਆਂ ॥
੫੯ ਏਹ ਉਹ ਬਚਨ ਹੈ ਜਿਹ ਦਾ ਯਿਰਮਿਯਾਹ ਨਬੀ
ਨੇ ਮਹਸੇਯਾਹ ਦੇ ਪੋਤੇ ਨੇਰੀਯਾਹ ਦੇ ਪੁੱਤ੍ਰ ਸਰਾਯਾਹ
ਨੂੰ ਹੁਕਮ ਦਿੱਤਾ ਜਦ ਉਹ ਯਹੂਦਾਹ ਦੇ ਪਾਤਸ਼ਾਹ
ਸਿਦਕੀਯਾਹ ਨਾਲ ਉਹ ਦੀ ਪਾਤਸ਼ਾਹੀ ਦੇ ਚੌਥੇ ਵਰ੍ਹੇ
ਬਾਬਲ ਨੂੰ ਗਿਆ । ਸਰਾਯਾਹ ਵੱਡਾ ਮੋਦੀ ਸੀ ੦
੬੦ ਯਿਰਮਿਯਾਹ ਨੇ ਉਹ ਸਾਰੀ ਬੁਰਿਆਈ ਜਿਹੜੀ
ਬਾਬਲ ਉੱਤੇ ਆਉਣ ਵਾਲੀ ਸੀ ਲਿਖੀ ਅਰਥਾਤ
ਏਹ ਸਾਰੀਆਂ ਗੱਲਾਂ ਜਿਹੜੀਆਂ ਬਾਬਲ ਦੇ ਵਿਖੇ
੬੧ ਲਿਖੀਆਂ ਗਈਆਂ ਸਨ ੦ ਯਿਰਮਿਯਾਹ ਨੇ ਸਰਾਯਾਹ
ਨੂੰ ਆਖਿਆ, ਜਦ ਤੂੰ ਬਾਬਲ ਵਿੱਚ ਆਵੇਂਗਾ ਤਾਂ
ਵੇਖੀਂ ਕਿ ਤੂੰ ਏਹਨਾਂ ਸਾਰੀਆਂ ਗੱਲਾਂ ਨੂੰ ਪੜ੍ਹੇਂ ੦
੬੨ ਤਾਂ ਤੂੰ ਆਖੀਂ, ਹੇ ਯਹੋਵਾਹ, ਤੂੰ ਏਸ ਅਸਥਾਨ ਦੀ
ਬਰਬਾਦੀ ਲਈ ਗੱਲ ਕੀਤੀ ਸੀ ਭਈ ਏਹ ਦੇ ਵਿੱਚ
ਕੋਈ ਨਾ ਵੱਸੇਗਾ ਆਦਮੀ ਤੋਂ ਡੰਗਰ ਤੀਕ, ਕਿਉਂ

੬੩ ਜੋ ਏਹ ਸਦਾ ਲਈ ਵਿਰਾਨ ਹੋਵੇਗਾ ੦ ਜਦ ਤੂੰ ਏਸ
ਪੋਥੀ ਨੂੰ ਪੜ੍ਹ ਲਵੇਂ ਤਾਂ ਤੂੰ ਇਹ ਦੇ ਨਾਲ ਇੱਕ
੬੪ ਪੱਥਰ ਬੰਨ੍ਹੀਂ ਅਤੇ ਫਰਾਤ ਵਿੱਚ ਸੁੱਟ ਦੇਵੀਂ ੦ ਤਾਂ ਤੂੰ
ਆਖੀਂ, ਬਾਬਲ ਉਸ ਬੁਰਿਆਈ ਦੇ ਕਾਰਨ ਜਿਹੜੀ
ਮੈਂ ਉਸ ਦੇ ਉੱਤੇ ਲਿਆਵਾਂਗਾ ਏਸੇ ਤਰਾਂ ਡੁੱਬ
ਜਾਵੇਗਾ ਅਤੇ ਫੇਰ ਨਾ ਉੱਠੇਗਾ ਅਤੇ ਓਹ ਥੱਕ
ਜਾਣਗੇ। ਯਿਰਮਿਯਾਹ ਦੀਆਂ ਗੱਲਾਂ ਏਥੋਂ ਤੀਕ
ਹਨ ॥

## ੫੨ ਯਰੂਸ਼ਲਮ ਦਾ ਨਾਸ ਅਤੇ ਯਹੂਦਾਹ ਦੀ ਬਾਬਲ ਵਿੱਚ ਅਸੀਰੀ

ਜਦ ਸਿਦਕੀਯਾਹ ਰਾਜ ਕਰਨ ਲੱਗਾ ਤਾਂ ਇੱਕੀਆਂ
ਵਰਿਹਾਂ ਦਾ ਸੀ ਅਰ ਉਸ ਨੇ ਯਰੂਸ਼ਲਮ ਵਿੱਚ
ਗਿਆਰਾਂ ਵਰਹੇ ਰਾਜ ਕੀਤਾ ਅਰ ਉਸ ਦੀ ਮਾਤਾ ਦਾ
ਨਾਉਂ ਹਮੂਟਲ ਸੀ ਜੋ ਲਿਬਨਾਹ ਦੇ ਯਿਰਮਿਯਾਹ ਦੀ
੨ ਧੀ ਸੀ ੦ ਅਤੇ ਸਭ ਕੁਝ ਜੋ ਯਹੋਯਾਕੀਮ ਨੇ ਕੀਤਾ
ਸੀ ਉੱਸੇ ਦੇ ਅਨੁਸਾਰ ਉਸ ਨੇ ਭੀ ਉਹ ਕੰਮ ਕੀਤਾ
੩ ਜੋ ਯਹੋਵਾਹ ਦੀ ਨਿਗਾਹ ਵਿੱਚ ਭੈੜਾ ਸੀ ੦ ਕਿਉਂ
ਜੋ ਯਹੋਵਾਹ ਦੇ ਕ੍ਰੋਧ ਕਰਕੇ ਜੋ ਯਰੂਸ਼ਲਮ ਅਰ
ਯਹੂਦਾਹ ਦੇ ਉੱਤੇ ਸੀ ਏਹ ਹੋਇਆ ਭਈ ਅੰਤ ਨੂੰ
ਉਸ ਨੇ ਉਨ੍ਹਾਂ ਨੂੰ ਆਪਣੇ ਸਾਹਮਣਿਓਂ ਕੱਢ ਦਿੱਤਾ
ਅਰ ਸਿਦਕੀਯਾਹ ਬਾਬਲ ਦੇ ਪਾਤਸ਼ਾਹ ਤੋਂ ਬੇਮੁਖ
ਹੋ ਗਿਆ ॥
੪ ਐਉਂ ਹੋਇਆ ਭਈ ਉਹ ਦੀ ਪਾਤਸ਼ਾਹੀ ਦੇ
ਨੌਵੇਂ ਵਰਹੇ ਦੇ ਦਸਵੇਂ ਮਹੀਨੇ ਦੇ ਦਸਵੇਂ ਦਿਨ
ਬਾਬਲ ਦੇ ਪਾਤਸ਼ਾਹ ਨਬੂਕਦਰੱਸਰ ਨੇ ਆਪਣੀ
ਸਾਰੀ ਸੈਨਾ ਦੇ ਨਾਲ ਯਰੂਸ਼ਲਮ ਉੱਤੇ ਚੜ੍ਹਾਈ ਕੀਤੀ
ਅਰ ਉਹ ਦੇ ਸਾਹਮਣੇ ਡੇਰੇ ਲਾ ਲਏ ਅਰ ਉਨ੍ਹਾਂ
ਨੇ ਉਹ ਦੇ ਸਾਹਮਣੇ ਤੇ ਆਲੇ ਦੁਆਲੇ ਦਮਦਮਾ
੫ ਬਣਾਇਆ ੦ ਅਰ ਸਿਦਕੀਯਾਹ ਪਾਤਸ਼ਾਹ ਦੀ
ਪਾਤਸ਼ਾਹੀ ਦੇ ਗਿਆਰਵੇਂ ਵਰਹੇ ਤਾਈਂ ਸ਼ਹਿਰ
੬ ਘੇਰਿਆ ਰਿਹਾ ੦ ਚੌਥੇ ਮਹੀਨੇ ਦੇ ਨੌਵੇਂ ਦਿਹਾੜੇ
ਜਦ ਕਾਲ ਸ਼ਹਿਰ ਵਿੱਚ ਡਾਢਾ ਹੋ ਗਿਆ ਅਰ ਦੇਸ
੭ ਦੇ ਲੋਕਾਂ ਲਈ ਰੋਟੀ ਨਾ ਰਹੀ ੦ ਤਦ ਸ਼ਹਿਰ
ਤੋੜਿਆ ਗਿਆ ਅਰ ਦੋਹਾਂ ਕੰਧਾਂ ਦੇ ਵਿੱਚਕਾਰ ਜੋ
ਫਾਟਕ ਪਾਤਸ਼ਾਹ ਦੇ ਬਾਗ ਦੇ ਕੋਲ ਸੀ ਉਹ ਦੇ
ਰਾਹੀਂ ਸਾਰੇ ਜੋਧੇ ਰਾਤੋ ਰਾਤ ਭੱਜ ਗਏ ਜਦ ਕਸਦੀ
ਸ਼ਹਿਰ ਦੇ ਆਲੇ ਦੁਆਲੇ ਸਨ ਤਾਂ ਓਹ ਮਦਾਨ
੮ ਦੇ ਰਾਹ ਗਏ ੦ ਅਤੇ ਕਸਦੀਆਂ ਦੀ ਸੈਨਾ ਨੇ
ਪਾਤਸ਼ਾਹ ਦਾ ਪਿੱਛਾ ਕੀਤਾ ਅਰ ਯਰੀਹੋ ਦੇ ਮਦਾਨ
ਵਿੱਚ ਸਿਦਕੀਯਾਹ ਨੂੰ ਜਾ ਲਿਆ ਅਰ ਉਹ ਦੀ ਸਾਰੀ
੯ ਸੈਨਾ ਉਹ ਦੇ ਕੋਲੋਂ ਖਿੰਡ ਪੁੰਡ ਗਈ ੦ ਸੋ ਉਨ੍ਹਾਂ ਨੇ
ਪਾਤਸ਼ਾਹ ਨੂੰ ਫੜ ਲਿਆ ਅਰ ਉਹ ਨੂੰ ਹਮਾਥ ਦੇ
ਦੇਸ ਦੇ ਰਿਬਲਾਹ ਵਿੱਚ ਬਾਬਲ ਦੇ ਪਾਤਸ਼ਾਹ ਕੋਲ
੧੦ ਲਿਆਏ ਤਾਂ ਉਸ ਨੇ ਉਹ ਦਾ ਨਿਆਉਂ ਕੀਤਾ ੦ ਤਾਂ
ਬਾਬਲ ਦੇ ਪਾਤਸ਼ਾਹ ਨੇ ਸਿਦਕੀਯਾਹ ਦਿਆਂ ਪੁੱਤ੍ਰਾਂ
ਨੂੰ ਉਹ ਦੀਆਂ ਅੱਖਾਂ ਦੇ ਸਾਹਮਣੇ ਕੋਹਿਆ ਨਾਲੇ
ਯਹੂਦਾਹ ਦੇ ਸਾਰੇ ਸਰਦਾਰਾਂ ਨੂੰ ਰਿਬਲਾਹ ਵਿੱਚ ਵੱਢ
੧੧ ਸੁੱਟਿਆ ੦ ਉਸ ਨੇ ਸਿਦਕੀਯਾਹ ਦੀਆਂ ਅੱਖਾਂ ਕੱਢ
ਛੱਡੀਆਂ ਅਤੇ ਉਹ ਨੂੰ ਬੇੜੀਆਂ ਨਾਲ ਜਕੜ ਕੇ ਬਾਬਲ
ਵਿੱਚ ਲਿਆਇਆ ਅਤੇ ਉਹ ਨੂੰ ਪਹਿਰੇ ਦੇ ਘਰ
ਵਿੱਚ ਉਹ ਦੀ ਮੌਤ ਦੇ ਦਿਨ ਤੀਕ ਰੱਖਿਆ ॥
੧੨ ਪੰਜਵੇਂ ਮਹੀਨੇ ਦੇ ਦਸਵੇਂ ਦਿਨ ਜੋ ਬਾਬਲ ਦੇ
ਪਾਤਸ਼ਾਹ ਨਬੂਕਦਰੱਸਰ ਦਾ ਉੱਨੀਵਾਂ ਵਰਹਾ ਸੀ
ਸ਼ਾਹੀ ਜਲਾਦਾਂ ਦਾ ਸਰਦਾਰ ਨਬੂਜ਼ਰਦਾਨ ਜੋ ਬਾਬਲ
ਦੇ ਪਾਤਸ਼ਾਹ ਦਾ ਚਾਕਰ ਸੀ ਯਰੂਸ਼ਲਮ ਵਿੱਚ
੧੩ ਆਇਆ ੦ ਅਰ ਯਹੋਵਾਹ ਦਾ ਭਵਨ ਅਰ ਪਾਤਸ਼ਾਹ
ਦਾ ਮਹਿਲ ਸਾੜ ਸੁੱਟਿਆ, ਹਾਂ, ਯਰੂਸ਼ਲਮ ਦੇ ਸਾਰੇ
ਘਰ ਨਾਲੇ ਹਰ ਮਹਾਂ ਪੁਰਸ਼ ਦਾ ਘਰ ਉਸ ਨੇ ਅੱਗ
੧੪ ਨਾਲ ਫੂਕ ਦਿੱਤਾ ੦ ਅਤੇ ਕਸਦੀਆਂ ਦੀ ਸਾਰੀ
ਸੈਨਾ ਨੇ ਜੋ ਜਲਾਦਾਂ ਦੇ ਸਰਦਾਰ ਦੇ ਨਾਲ ਸੀ
ਯਰੂਸ਼ਲਮ ਦੇ ਆਲੇ ਦੁਆਲੇ ਦੀਆਂ ਕੰਧਾਂ ਨੂੰ ਢਾਹ
੧੫ ਦਿੱਤਾ ੦ ਅਤੇ ਲੋਕਾਂ ਦੇ ਅੱਤ ਗਰੀਬਾਂ ਵਿੱਚੋਂ ਅਤੇ
ਬਚੇ ਖੁਚੇ ਲੋਕ ਜੋ ਸ਼ਹਿਰ ਵਿੱਚ ਰਹਿ ਗਏ ਸਨ ਅਤੇ
ਭਗੌੜੇ ਜੋ ਬਾਬਲ ਦੇ ਪਾਤਸ਼ਾਹ ਵੱਲ ਹੋ ਗਏ ਸਨ
ਨਾਲੇ ਕਾਰੀਗਰਾਂ ਦੇ ਬਕੀਏ ਨੂੰ ਨਬੂਜ਼ਰਦਾਨ ਜਲਾਦਾਂ
੧੬ ਦਾ ਸਰਦਾਰ ਅਸੀਰ ਕਰ ਕੇ ਲੈ ਗਿਆ ੦ ਪਰ
ਨਬੂਜ਼ਰਦਾਨ ਜਲਾਦਾਂ ਦੇ ਸਰਦਾਰ ਨੇ ਦੇਸ ਦਿਆਂ
ਅੱਤੀ ਕੰਗਾਲਾਂ ਵਿੱਚੋਂ ਕੁਝ ਲੋਕ ਛੱਡ ਦਿੱਤੇ ਕਿ
੧੭ ਦਾਖ ਦੇ ਬਾਗਾਂ ਦੇ ਰਾਖੇ ਤੇ ਬਾਗਬਾਨ ਹੋਣ ੦ ਅਤੇ
ਪਿੱਤਲ ਦੇ ਓਹਨਾਂ ਥੰਮ੍ਹਾਂ ਨੂੰ ਜੋ ਯਹੋਵਾਹ ਦੇ ਭਵਨ ਵਿੱਚ
ਸਨ ਅਰ ਕੁਰਸੀਆਂ ਨੂੰ ਅਰ ਪਿੱਤਲ ਦੇ ਵੱਡੇ ਰੇੜ੍ਹੇ

ਨੂੰ ਜੋ ਯਹੋਵਾਹ ਦੇ ਭਵਨ ਵਿੱਚ ਸੀ ਕਸਦੀਆਂ ਨੇ
ਟੁੱਕੜੇ ਟੁੱਕੜੇ ਕਰ ਦਿੱਤਾ ਅਰ ਓਹ ਓਹਨਾਂ ਦਾ
੧੮ ਸਾਰਾ ਪਿੱਤਲ ਬਾਬਲ ਨੂੰ ਲੈ ਗਏ ੦ ਅਤੇ ਤਸਲੇ,
ਕੜਛੇ, ਗੁਲਤਰਾਸ਼, ਕੌਲੀਆਂ ਨਾਲੇ ਪਿੱਤਲ ਦੇ ਓਹ
ਸਾਰੇ ਭਾਂਡੇ ਜਿਨ੍ਹਾਂ ਨਾਲ ਸੇਵਾ ਕੀਤੀ ਜਾਂਦੀ ਸੀ ਓਹ ਲੈ
੧੯ ਗਏ ੦ ਨਾਲੇ ਕਟੋਰੇ, ਅੰਗੀਠੀਆਂ, ਬਾਟੇ, ਵਲਟੋਹੇ,
ਸ਼ਮਾਦਾਨ, ਕੌਲੀਆਂ, ਅਤੇ ਕਟੋਰਦਾਨ ਜੋ ਸੋਨੇ ਦੇ
ਸਨ ਓਹਨਾਂ ਦਾ ਸੋਨਾ ਅਰ ਜੋ ਚਾਂਦੀ ਦੇ ਸਨ ਓਹਨਾਂ
੨੦ ਦੀ ਚਾਂਦੀ ਜਲਾਦਾਂ ਦਾ ਸਰਦਾਰ ਲੈ ਗਿਆ ੦ ਰਹੇ
ਦੋ ਥੰਮ੍ਹ, ਵੱਡਾ ਹੌਦ, ਉਹ ਦੇ ਹੇਠਾਂ ਦੇ ਬਾਰਾਂ ਸਾਨ੍ਹ,
ਅਰ ਕੁਰਸੀਆਂ ਜਿਨ੍ਹਾਂ ਨੂੰ ਸੁਲੇਮਾਨ ਨੇ ਯਹੋਵਾਹ ਦੇ
ਭਵਨ ਦੇ ਲਈ ਬਣਾਇਆ ਸੀ ਓਹਨਾਂ ਸਾਰੀਆਂ
੨੧ ਵਸਤਾਂ ਦਾ ਪਿੱਤਲ ਤੋਲੋਂ ਬਾਹਰ ਸੀ ੦ ਹਰ ਥੰਮ੍ਹ
ਅਠਾਰਾਂ ਹੱਥ ਉੱਚਾ ਸੀ ਅਤੇ ਬਾਰਾਂ ਹੱਥ ਦੀ ਰੱਸੀ
ਉਹ ਦੇ ਦੁਆਲੇ ਆਉਂਦੀ ਸੀ ਅਰ ਉਹ ਚਾਰ
੨੨ ਉਂਗਲ ਮੋਟਾ ਸੀ ਤੇ ਪੋਲਾ ਸੀ ੦ ਉਹ ਦੇ ਉੱਤੇ
ਪਿੱਤਲ ਦਾ ਇੱਕ ਕਲਸ ਸੀ ਅਰ ਕਲਸ ਪੰਜ ਹੱਥ
ਉੱਚਾ ਸੀ ਅਤੇ ਉਸ ਕਲਸ ਉੱਤੇ ਚੁਫੇਰੇ ਜਾਲੀ ਤੇ
ਅਨਾਰ ਸੱਭੇ ਪਿੱਤਲ ਦੇ ਸਨ ਅਤੇ ਦੂਜਾ ਥੰਮ੍ਹ ਏਹੋ
ਜੇਹਾ ਸੀ ਅਤੇ ਉਸ ਉੱਤੇ ਭੀ ਅਨਾਰ ਸਨ ੦
੨੩ ਛਿਆਨਵੇ ਅਨਾਰ ਉਸ ਦੇ ਪਾਸੇ ਉੱਤੇ ਸਨ ਅਤੇ
ਜਾਲੀ ਦੇ ਦੁਆਲੇ ਦੇ ਸਾਰੇ ਅਨਾਰ ਇੱਕ ਸੌ
ਸਨ ॥

੨੪ ਜਲਾਦਾਂ ਦੇ ਸਰਦਾਰ ਨੇ ਸਰਾਯਾਹ ਪਰਧਾਨ
ਜਾਜਕ ਅਰ ਉਹ ਦੇ ਹੇਠਲੇ ਜਾਜਕ ਸਫ਼ਨਯਾਹ ਅਰ
੨੫ ਤਿੰਨਾਂ ਦਰਬਾਨਾਂ ਨੂੰ ਫੜ ਲਿਆ ੦ ਅਰ ਸ਼ਹਿਰ
ਵਿੱਚੋਂ ਇੱਕ ਦਰਬਾਰੀ ਨੂੰ ਫੜ ਲਿਆ ਜੋ ਜੋਧਿਆਂ
ਉੱਤੇ ਠਹਿਰਾਇਆ ਹੋਇਆ ਸੀ ਅਤੇ ਜਿਹੜੇ
ਪਾਤਸ਼ਾਹ ਦੇ ਸਨਮੁਖ ਰਹਿੰਦੇ ਸਨ ਉਨ੍ਹਾਂ ਵਿੱਚੋਂ ਸੱਤ
ਮਨੁੱਖਾਂ ਨੂੰ ਜੋ ਸ਼ਹਿਰ ਵਿੱਚ ਮਿਲੇ ਅਰ ਸੈਨਾਪਤੀ ਦਾ
ਲਿਖਾਰੀ ਜੋ ਦੇਸ ਦਿਆਂ ਲੋਕਾਂ ਦੀ ਭਰਤੀ ਕਰਦਾ
ਹੁੰਦਾ ਸੀ ਅਰ ਦੇਸ ਦਿਆਂ ਲੋਕਾਂ ਵਿੱਚੋਂ ਸੱਠ
੨੬ ਆਦਮੀ ਜੋ ਸ਼ਹਿਰ ਵਿੱਚ ਮਿਲੇ ੦ ਇਨ੍ਹਾਂ ਨੂੰ ਜਲਾਦਾਂ
ਦਾ ਸਰਦਾਰ ਨਬੂਜ਼ਰਦਾਨ ਫੜ ਕੇ ਬਾਬਲ ਦੇ
ਪਾਤਸ਼ਾਹ ਦੇ ਕੋਲ ਰਿਬਲਾਹ ਵਿੱਚ ਲੈ ਗਿਆ ੦
੨੭ ਅਤੇ ਬਾਬਲ ਦੇ ਪਾਤਸ਼ਾਹ ਨੇ ਉਨ੍ਹਾਂ ਨੂੰ ਹਮਾਥ ਦੇਸ
ਦੇ ਰਿਬਲਾਹ ਵਿੱਚ ਮਾਰ ਕੇ ਉਨ੍ਹਾਂ ਦਾ ਘਾਤ ਕੀਤਾ ਸੋ
ਯਹੂਦਾਹ ਆਪਣੀ ਹੀ ਭੂਮੀ ਵਿੱਚੋਂ ਅਸੀਰ ਹੋ
ਗਿਆ ॥

੨੮ ਏਹ ਓਹ ਲੋਕ ਹਨ ਜਿਨ੍ਹਾਂ ਨੂੰ ਨਬੂਕਦਰੱਸਰ
ਅਸੀਰ ਕਰ ਕੇ ਲੈ ਗਿਆ—ਸੱਤਵੇਂ ਵਰ੍ਹੇ ਵਿੱਚ
੨੯ ਤਿੰਨ ਹਜ਼ਾਰ ਤੇਈ ਯਹੂਦੀ ੦ ਅਤੇ ਨਬੂਕਦਰੱਸਰ
ਦੇ ਅਠਾਰਵੇਂ ਵਰ੍ਹੇ ਓਹ ਯਰੂਸ਼ਲਮ ਵਿੱਚੋਂ ਅੱਠ ਸੌ
ਬੱਤੀ ਜਾਨਾਂ ਨੂੰ ਅਸੀਰ ਕਰ ਕੇ ਲੈ ਗਿਆ ੦
੩੦ ਨਬੂਕਦਰੱਸਰ ਦੇ ਤੇਈਵੇਂ ਵਰ੍ਹੇ ਨਬੂਜ਼ਰਦਾਨ ਜਲਾਦਾਂ
ਦਾ ਸਰਦਾਰ ਸੱਤ ਸੌ ਪੰਜਤਾਲੀ ਯਹੂਦੀ ਅਸੀਰ ਕਰ
ਕੇ ਲੈ ਗਿਆ । ਏਹ ਸਾਰੇ ਜਣੇ ਚਾਰ ਹਜ਼ਾਰ ਛੇ
ਸੌ ਸਨ ॥

੩੧ ਅਤੇ ਯਹੂਦਾਹ ਦੇ ਪਾਤਸ਼ਾਹ ਯਹੋਯਾਕੀਨ ਦੀ
ਅਸੀਰੀ ਦੇ ਸੈਂਤੀਵੇਂ ਵਰਹੇ ਦੇ ਬਾਰ੍ਹਵੇਂ ਮਹੀਨੇ ਦੇ
ਪੰਜੀਵੇਂ ਦਿਨ ਐਉਂ ਹੋਇਆ ਕਿ ਬਾਬਲ ਦੇ
ਪਾਤਸ਼ਾਹ ਅਵੀਲ-ਮਰੋਦਕ ਨੇ ਆਪਣੇ ਰਾਜ ਦੇ
ਪਹਿਲੇ ਹੀ ਵਰਹੇ ਯਹੂਦਾਹ ਦੇ ਪਾਤਸ਼ਾਹ ਯਹੋਯਾਕੀਨ
੩੨ ਨੂੰ ਕੈਦੋਂ ਕੱਢ ਕੇ ਉਹ ਨੂੰ ਉੱਚਿਆਂ ਕੀਤਾ ੦ ਅਤੇ
ਉਸ ਨੇ ਉਹ ਦੇ ਨਾਲ ਹਿੱਤ ਦੀਆਂ ਗੱਲਾਂ ਕੀਤੀਆਂ
ਅਤੇ ਉਹ ਦੇ ਸਿੰਘਾਸਣ ਨੂੰ ਉਨ੍ਹਾਂ ਰਾਜਿਆਂ ਦੇ
ਸਿੰਘਾਸਣਾਂ ਨਾਲੋਂ ਜੋ ਉਹ ਦੇ ਨਾਲ ਬਾਬਲ ਵਿੱਚ
੩੩ ਸਨ ਉੱਚਿਆਂ ਕੀਤਾ ੦ ਸੋ ਯਹੋਯਾਕੀਨ ਆਪਣੇ ਕੈਦ
ਵਾਲੇ ਬਸਤਰ ਬਦਲ ਕੇ ਉਹ ਉਮਰ ਭਰ ਉਸ ਦੇ
੩੪ ਸਾਹਮਣੇ ਰੋਟੀ ਖਾਂਦਾ ਰਿਹਾ ੦ ਉਹ ਦਾ ਰਾਸ਼ਨ ਸਦਾ
ਦਾ ਰਾਸ਼ਨ ਸੀ ਅਤੇ ਉਹ ਨੂੰ ਪਾਤਸ਼ਾਹ ਵੱਲੋਂ ਉਹ ਦੀ
ਉਮਰ ਭਰ ਮੌਤ ਤੀਕ ਨੇਤਕੀ ਦਿੱਤਾ ਜਾਂਦਾ ਰਿਹਾ ॥

---

# ਯਿਰਮਿਯਾਹ ਦਾ ਵਿਰਲਾਪ

**੧**

## ਯਰੂਸ਼ਲਮ ਦੀ ਬਰਬਾਦੀ

ਹਾਇ ! ਉਹ ਨਗਰੀ ਇਕਲਵੰਜੀ ਹੋ ਬੈਠੀ ਹੈ,
ਜਿਹੜੀ ਲੋਕਾਂ ਨਾਲ ਭਰੀ ਹੋਈ ਸੀ !
ਉਹ ਵਿੱਧਵਾ ਵਾਂਙੁ ਹੋ ਗਈ,
ਜਿਹੜੀ ਕੌਮਾਂ ਵਿੱਚ ਵੱਡੀ ਸੀ !
ਉਹ ਸੂਬਿਆਂ ਦੀ ਰਾਜ ਕੁਮਾਰੀ ਸੀ,
ਪਰ ਮਾਮਲਾ ਦੇਣ ਵਾਲੀ ਹੋ ਗਈ !
੨ ਉਹ ਰਾਤ ਨੂੰ ਢਾਹਾਂ ਮਾਰ ਮਾਰ ਕੇ ਰੋਂਦੀ ਹੈ,
ਉਹ ਦੇ ਅੰਝੂ ਉਹ ਦੀਆਂ ਗੱਲ੍ਹਾਂ ਉੱਤੇ ਹਨ,
ਉਹ ਦੇ ਸਾਰੇ ਪ੍ਰੇਮੀਆਂ ਵਿੱਚ
ਉਹ ਨੂੰ ਤਸੱਲੀ ਦੇਣ ਵਾਲਾ ਕੋਈ ਨਹੀਂ,
ਉਹ ਦੇ ਸਾਰੇ ਗੁਆਂਢੀਆਂ ਨੇ ਉਹ ਨੂੰ ਧੋਖਾ ਦਿੱਤਾ,
ਓਹ ਉਹ ਦੇ ਵੈਰੀ ਬਣ ਗਏ ।
੩ ਯਹੂਦਾਹ ਦੁਖ ਦੇ ਨਾਲ,
ਅਤੇ ਕਠਣ ਸੇਵਾ ਦੇ ਨਾਲ ਅਸੀਰੀ ਵਿੱਚ ਗਈ,
ਉਹ ਕੌਮਾਂ ਵਿੱਚ ਵੱਸਦੀ ਹੈ,
ਪਰ ਅਰਾਮ ਦਾ ਥਾਂ ਨਹੀਂ ਲੱਭਦਾ ।
ਉਹ ਦੇ ਸਾਰੇ ਪਿੱਛਾ ਕਰਨ ਵਾਲਿਆਂ ਨੇ
ਉਹ ਨੂੰ ਦੁਖ ਵਿੱਚ ਜਾ ਫੜਿਆ ।
੪ ਸੀਯੋਨ ਦੇ ਰਾਹ ਸੋਗ ਕਰਦੇ ਹਨ,
ਕਿਉਂ ਜੋ ਠਹਿਰਾਏ ਹੋਏ ਪਰਬਾਂ ਉੱਤੇ ਕੋਈ ਨਹੀਂ ਆਉਂਦਾ,
ਉਹ ਦੇ ਸਾਰੇ ਫਾਟਕ ਵਿਰਾਨ ਹੋ ਗਏ ਹਨ,
ਉਹ ਦੇ ਜਾਜਕ ਹਾਹਾਂ ਭਰਦੇ ਹਨ,
ਉਹ ਦੀਆਂ ਕੁਆਰੀਆਂ ਦੁਖੀ ਹਨ,
ਉਹ ਆਪ ਵੀ ਕੁੜੱਤਣ ਵਿੱਚ ਹੈ ।
੫ ਉਹ ਦੇ ਵਿਰੋਧੀ ਤਾਂ ਸਿਰ ਨੂੰ ਆਉਂਦੇ ਹਨ,
ਉਹ ਦੇ ਵੈਰੀ ਸੌਖੇ ਹਨ,
ਕਿਉਂ ਜੋ ਯਹੋਵਾਹ ਨੇ ਉਹ ਨੂੰ
ਉਹ ਦੇ ਬਹੁਤੇ ਅਪਰਾਧਾਂ ਦੇ ਕਾਰਨ ਦੁਖ ਵਿੱਚ ਪਾਇਆ,
ਉਹ ਦੇ ਨਿਆਣੇ ਵਿਰੋਧੀ ਦੇ ਅੱਗੇ ਅਸੀਰੀ ਵਿੱਚ ਚੱਲੇ ਗਏ ।
੬ ਸੀਯੋਨ ਦੀ ਧੀ ਤੋਂ ਸਾਰੀ ਸ਼ਾਨ ਬਾਨ ਜਾਂਦੀ ਰਹੀ,
ਉਹ ਦੇ ਸਰਦਾਰ ਉਨ੍ਹਾਂ ਹਰਨੀਆਂ ਵਾਂਙੁ ਹੋ ਗਏ,
ਜਿਨ੍ਹਾਂ ਨੂੰ ਚਰਾਂਦ ਨਹੀਂ ਲੱਭਦੀ,
ਓਹ ਬਿਨਾ ਬਲ ਦੇ ਪਿੱਛਾ ਕਰਨ ਵਾਲੇ ਦੇ ਅੱਗੇ ਤੁਰੇ ਹਨ ।
੭ ਯਰੂਸ਼ਲਮ ਨੇ ਆਪਣੇ ਦੁਖ ਤੇ ਕਲੇਸ਼ ਦੇ ਦਿਨਾਂ ਵਿੱਚ
ਪੁਰਾਣੇ ਸਮਿਆਂ ਦੇ ਆਪਣੇ ਸਾਰੇ ਪਦਾਰਥਾਂ ਨੂੰ ਚੇਤੇ ਕੀਤਾ,
ਜਦ ਉਹ ਦੇ ਲੋਕ ਵਿਰੋਧੀ ਦੇ ਹੱਥ ਵਿੱਚ ਪਏ,
ਅਤੇ ਉਹ ਦਾ ਸਹਾਇਕ ਕੋਈ ਨਾ ਬਣਿਆ ।
ਵਿਰੋਧੀਆਂ ਨੇ ਉਹ ਨੂੰ ਵੇਖਿਆ, ਉਹ ਦੀ ਬਰਬਾਦੀ ਉੱਤੇ ਠੱਠਾ ਕੀਤਾ ।
੮ ਯਰੂਸ਼ਲਮ ਨੇ ਵੱਡਾ ਪਾਪ ਕੀਤਾ, ਏਸ ਲਈ ਉਹ ਪਲੀਤ ਹੋ ਗਈ,
ਸਾਰੇ ਜਿਹੜੇ ਉਹ ਦਾ ਆਦਰ ਕਰਦੇ ਸਨ ਉਹ ਦੀ ਨਿਰਾਦਰੀ ਕਰਦੇ ਹਨ,
ਕਿਉਂ ਜੋ ਓਹਨਾਂ ਨੇ ਉਹ ਦਾ ਨੰਗੇਜ਼ ਵੇਖਿਆ,
ਸੋ ਉਹ ਹਾਹਾਂ ਭਰਦੀ ਤੇ ਮੂੰਹ ਫੇਰ ਲੈਂਦੀ ਹੈ ।
੯ ਉਹ ਦੀ ਪਲੀਤੀ ਉਹ ਦੇ ਪੱਲੇ ਉੱਤੇ ਹੈ,
ਓਸ ਆਪਣੇ ਅੰਤ ਨੂੰ ਚੇਤੇ ਨਾ ਕੀਤਾ,
ਉਹ ਅਚਰਜਤਾਈ ਨਾਲ ਹੇਠਾਂ ਆਈ,
ਅਤੇ ਉਹ ਦਾ ਕੋਈ ਤਸੱਲੀ ਦੇਣ ਵਾਲਾ ਨਹੀਂ ।
ਹੇ ਯਹੋਵਾਹ, ਮੇਰੇ ਕਲੇਸ਼ ਨੂੰ ਵੇਖ !
ਕਿਉਂ ਜੋ ਵੈਰੀ ਨੇ ਆਪ ਨੂੰ ਵੱਡਾ ਬਣਾਇਆ ।
੧੦ ਵਿਰੋਧੀ ਨੇ ਆਪਣਾ ਹੱਥ ਉਹ ਦੇ ਪਦਾਰਥਾਂ ਉੱਤੇ ਫੈਲਾਇਆ ਹੈ,
ਉਹ ਨੇ ਵੇਖਿਆ ਹੈ ਕਿ ਪਰਾਈਆਂ ਕੌਮਾਂ ਉਹ ਦੇ ਪਵਿੱਤ੍ਰ ਅਸਥਾਨ ਵਿੱਚ ਵੜੀਆਂ ਹਨ,
ਜਿਨ੍ਹਾਂ ਨੂੰ ਤੈਂ ਹੁਕਮ ਦਿੱਤਾ ਸੀ ਭਈ ਓਹ ਤੇਰੀ ਸਭਾ ਵਿੱਚ ਨਾ ਵੜਨ ।

੧੧ ਉਸ ਦੇ ਸਾਰੇ ਲੋਕ ਹਾਹਾਂ ਭਰਦੇ ਹਨ, ਉਹ ਰੋਟੀ ਭਾਲਦੇ ਹਨ,
ਉਹਨਾਂ ਨੇ ਆਪਣੇ ਪਦਾਰਥਾਂ ਨੂੰ ਖਾਣ ਲਈ ਦਿੱਤਾ ਹੈ,
ਭਈ ਜੀ ਵਿੱਚ ਜੀ ਆਵੇ ।
ਹੇ ਯਹੋਵਾਹ, ਵੇਖ ਅਤੇ ਧਿਆਨ ਦੇਹ,
ਕਿ ਮੈਂ ਖੱਜਲ ਹੋ ਗਈ ਹਾਂ ! ॥
੧੨ ਹੇ ਸਾਰੇ ਲੰਘਣ ਵਾਲਿਓ ! ਕੀ ਏਹ ਤੁਹਾਡੇ ਲਈ ਕੁਝ ਨਹੀਂ ?
ਧਿਆਨ ਦਿਓ ਅਰ ਵੇਖੋ, ਕੀ ਕੋਈ ਦੁਖ
ਮੇਰੇ ਦੁਖ ਵਰਗਾ ਹੈ ਜੋ ਮੇਰੇ ਉੱਤੇ ਆ ਪਿਆ ਹੈ,
ਜਿਹ ਨੂੰ ਯਹੋਵਾਹ ਨੇ ਆਪਣੇ ਤੇਜ਼ ਕ੍ਰੋਧ ਦੇ ਦਿਨ ਵਿੱਚ ਪਾਇਆ ਹੈ ?
੧੩ ਉੱਚਿਆਈ ਤੋਂ ਉਸ ਨੇ ਮੇਰੀਆਂ ਹੱਡੀਆਂ ਵਿੱਚ
ਅੱਗ ਘੱਲੀ ਅਤੇ ਉਹ ਪਰਬਲ ਹੋਈ,
ਉਸ ਨੇ ਮੇਰੇ ਪੈਰਾਂ ਲਈ ਇੱਕ ਜਾਲ ਵਿਛਾਇਆ,
ਉਸ ਨੇ ਮੈਨੂੰ ਪਿੱਛੇ ਮੋੜਿਆ,
ਅਤੇ ਸਾਰਾ ਦਿਨ ਮੈਨੂੰ ਵਿਰਾਨ ਅਤੇ ਨਿਰਬਲ ਕੀਤਾ ।
੧੪ ਮੇਰੇ ਅਪਰਾਧਾਂ ਦਾ ਜੂਲਾ ਉਸ ਦੇ ਹੱਥ ਨਾਲ ਬੰਨ੍ਹਿਆ ਗਿਆ,
ਉਹ ਵੱਟੇ ਜਾ ਕੇ ਮੇਰੀ ਧੌਣ ਉੱਤੇ ਚੜ੍ਹ ਗਏ ਹਨ,
ਉਸ ਨੇ ਮੇਰਾ ਬਲ ਘਟਾ ਦਿੱਤਾ,
ਪ੍ਰਭੂ ਨੇ ਮੈਨੂੰ ਉਨ੍ਹਾਂ ਦੇ ਹੱਥ ਵਿੱਚ ਦੇ ਦਿੱਤਾ,
ਜਿਨ੍ਹਾਂ ਦੇ ਅੱਗੇ ਮੈਂ ਉੱਠ ਨਾ ਸੱਕਿਆ ।
੧੫ ਪ੍ਰਭੂ ਨੇ ਮੇਰੇ ਵਿਚਕਾਰ ਮੇਰੇ ਸਾਰਿਆਂ ਸੂਰਮਿਆਂ ਨੂੰ ਤੁੱਛ ਜਾਣਿਆ,
ਉਸ ਨੇ ਮੇਰੇ ਵਿਰੁੱਧ ਇੱਕ ਮੰਡਲੀ ਨੂੰ ਬੁਲਾਇਆ,
ਕਿ ਮੇਰੇ ਚੁਗਵਿਆਂ ਨੂੰ ਭੰਨੇ ।
ਪ੍ਰਭੂ ਨੇ ਯਹੂਦਾਹ ਦੀ ਕੁਆਰੀ ਧੀ ਨੂੰ ਜਾਣੀਦਾ ਚੁਬੱਚੇ ਵਿੱਚ ਮਿੱਧਿਆ ।
੧੬ ਏਹਨਾਂ ਗੱਲਾਂ ਦੇ ਕਾਰਨ ਮੈਂ ਰੋਂਦਾ ਹਾਂ,
ਮੇਰੀਆਂ ਅੱਖੀਆਂ ਤੋਂ ਪਾਣੀ ਡਿੱਗਦਾ ਹੈ,
ਕਿਉਂ ਜੋ ਮੇਰਾ ਤਸੱਲੀ ਦੇਣ ਵਾਲਾ ਮੈਥੋਂ ਦੂਰ ਹੈ,
ਜਿਹੜਾ ਮੇਰੀ ਜਾਨ ਵਿੱਚ ਜਾਨ ਪਾਵੇ ।
ਮੇਰੇ ਬੱਚੇ ਵਿਰਾਨ ਹੋ ਗਏ ਹਨ, ਕਿਉਂਕਿ ਵੈਰੀ ਪਰਬਲ ਪੈ ਗਿਆ ਹੈ ।
੧੭ ਸੀਯੋਨ ਨੇ ਆਪਣੇ ਹੱਥ ਫੈਲਾਏ,
ਪਰ ਤਸੱਲੀ ਦੇਣ ਵਾਲਾ ਕੋਈ ਨਹੀਂ,
ਯਹੋਵਾਹ ਨੇ ਯਾਕੂਬ ਲਈ ਹੁਕਮ ਦਿੱਤਾ ਹੈ,
ਭਈ ਉਹ ਦੇ ਆਲੇ ਦੁਆਲੇ ਦੇ ਉਹ ਦੇ ਵਿਰੋਧੀ ਹੋਣ,
ਯਰੂਸ਼ਲਮ ਓਹਨਾਂ ਦੇ ਵਿੱਚ ਪਲੀਤੀ ਵਾਂਙੁ ਹੋ ਗਈ ਹੈ ।
੧੮ ਯਹੋਵਾਹ ਧਰਮੀ ਹੈ ਕਿਉਂ ਜੋ ਮੈਂ ਉਸ ਦੇ ਹੁਕਮ ਤੋਂ ਆਕੀ ਹੋ ਗਈ,
ਹੇ ਸਾਰੇ ਲੋਕੋ, ਸੁਣੋ ਨਾ, ਅਤੇ ਮੇਰੇ ਦੁਖ ਨੂੰ ਵੇਖੋ,
ਮੇਰੀਆਂ ਕੁਆਰੀਆਂ ਅਤੇ ਮੇਰੇ ਚੁਗਵੇਂ ਅਸੀਰੀ ਵਿੱਚ ਚੱਲੇ ਗਏ ।
੧੯ ਮੈਂ ਆਪਣੇ ਪ੍ਰੇਮੀਆਂ ਨੂੰ ਬੁਲਾਇਆ,
ਪਰ ਓਹਨਾਂ ਨੇ ਮੈਨੂੰ ਝੁੱਲ ਦਿੱਤਾ,
ਮੇਰੇ ਜਾਜਕਾਂ ਅਤੇ ਮੇਰੇ ਬਜ਼ੁਰਗਾਂ ਨੇ ਸ਼ਹਿਰ ਵਿੱਚ ਪ੍ਰਾਣ ਛੱਡੇ,
ਜਦੋਂ ਓਹਨਾਂ ਨੇ ਖਾਣਾ ਲੱਭਿਆ ਭਈ ਓਹਨਾਂ ਦੀ ਜਾਨ ਵਿੱਚ ਜਾਨ ਆਵੇ ॥
੨੦ ਵੇਖ, ਹੇ ਯਹੋਵਾਹ, ਮੈਂ ਦੁਖੀ ਹਾਂ !
ਮੇਰਾ ਅੰਦਰ ਉੱਬਲ ਰਿਹਾ ਹੈ,
ਮੇਰਾ ਦਿਲ ਮੇਰੇ ਅੰਦਰ ਮਰੋੜੇ ਖਾਂਦਾ ਹੈ,
ਕਿਉਂ ਜੋ ਮੈਂ ਵੱਡੀ ਬਗਾਵਤ ਕੀਤੀ ਹੈ !
ਬਾਹਰ ਤਲਵਾਰ ਔਂਤਰੇ ਬਣਾਉਂਦੀ ਹੈ,
ਘਰ ਵਿੱਚ, ਜਾਣੀਦਾ, ਮੌਤ ਹੈ !
੨੧ ਉਨ੍ਹਾਂ ਨੇ ਸੁਣਿਆ ਕਿ ਮੈਂ ਹਾਹਾਂ ਭਰਦੀ ਹਾਂ,
ਅਤੇ ਮੇਰੀ ਤਸੱਲੀ ਦੇਣ ਵਾਲਾ ਕੋਈ ਨਹੀਂ ।
ਮੇਰੇ ਸਾਰੇ ਵੈਰੀਆਂ ਨੇ ਮੇਰੀ ਬਿਪਤਾ ਸੁਣੀ,
ਓਹ ਖੁਸ਼ ਹਨ ਕਿ ਤੈਂ ਏਹ ਕੀਤਾ ।
ਤੂੰ ਉਹ ਦਿਨ ਲਿਆਵੇਂਗਾ ਜਿਹ ਦਾ ਤੈਂ ਪਰਚਾਰ ਕੀਤਾ,
ਤਾਂ ਓਹ ਮੇਰੇ ਵਰਗੇ ਹੋ ਜਾਣਗੇ ।
੨੨ ਉਨ੍ਹਾਂ ਦੀ ਸਾਰੀ ਬਦੀ ਤੇਰੇ ਸਾਹਮਣੇ ਆਵੇ,
ਉਨ੍ਹਾਂ ਨਾਲ ਓਵੇਂ ਵਰਤ ਜਿਵੇਂ ਤੈਂ ਮੇਰੇ ਨਾਲ ਮੇਰੇ ਸਾਰੇ ਅਪਰਾਧਾਂ ਦੇ ਕਾਰਨ ਵਰਤਿਆ,
ਮੇਰੀਆਂ ਹਾਹਾਂ ਤਾਂ ਬਹੁਤੀਆਂ ਹਨ,
ਮੇਰਾ ਦਿਲ ਨਢਾਲ ਹੈ ॥

## ੨ ਸੀਯੋਨ ਦੇ ਦੁਖ ਯਹੋਵਾਹ ਵੱਲੋਂ ਹਨ

ਪ੍ਰਭੁ ਨੇ ਕਿਵੇਂ ਸੀਯੋਨ ਦੀ ਧੀ ਨੂੰ ਆਪਣੇ ਕ੍ਰੋਧ ਵਿੱਚ
ਬੱਦਲ ਨਾਲ ਢੱਕ ਲਿਆ !
ਉਸ ਨੇ ਅਕਾਸ਼ੋਂ ਧਰਤੀ ਤੀਕ ਇਸਰਾਏਲ ਦੇ
ਸੁਹੱਪਣ ਨੂੰ ਪਲਟ ਦਿੱਤਾ,
ਅਤੇ ਆਪਣੇ ਕ੍ਰੋਧ ਦੇ ਸਮੇਂ ਆਪਣੇ ਪੈਰ ਦੀ ਚੌਂਕੀ
ਨੂੰ ਚੇਤੇ ਨਾ ਕੀਤਾ ।
੨ ਪ੍ਰਭੁ ਨੇ ਯਾਕੂਬ ਦੇ ਸਾਰੇ ਵਸੇਬਿਆਂ ਨੂੰ ਨਿਗਲ
ਲਿਆ,
ਉਸ ਨੇ ਤਰਸ ਨਹੀਂ ਕੀਤਾ,
ਉਸ ਨੇ ਆਪਣੇ ਕਹਰ ਵਿੱਚ ਯਹੂਦਾਹ ਦੀ ਧੀ ਦੇ
ਗੜ੍ਹ ਢਾਹ ਕੇ ਮਿੱਟੀ ਵਿੱਚ ਰਲਾ ਦਿੱਤੇ,
ਉਸ ਨੇ ਪਾਤਸ਼ਾਹੀ ਅਤੇ ਉਹ ਦੇ ਸਰਦਾਰਾਂ ਨੂੰ ਪਲੀਤ
ਠਹਿਰਾਇਆ ।
੩ ਉਸ ਨੇ ਆਪਣੇ ਤੇਜ਼ ਕ੍ਰੋਧ ਵਿੱਚ ਇਸਰਾਏਲ ਦੇ
ਹਰੇਕ ਸਿੰਙ ਨੂੰ ਵੱਢ ਸੁੱਟਿਆ,
ਉਸ ਨੇ ਵੈਰੀ ਦੇ ਸਾਹਮਣਿਓਂ ਆਪਣਾ ਸੱਜਾ ਹੱਥ
ਪਿੱਛੇ ਖਿੱਚ ਲਿਆ,
ਉਹ ਯਾਕੂਬ ਵਿੱਚ ਭੜਕਦੀ ਅੱਗ ਵਾਂਙੁ ਬਲਿਆ,
ਅਤੇ ਆਲਾ ਦੁਆਲਾ ਭਸਮ ਕਰ ਦਿੱਤਾ ।
੪ ਉਸ ਨੇ ਵੈਰੀ ਵਾਂਙੁ ਆਪਣਾ ਧਣੁਖ ਖਿੱਚਿਆ,
ਉਸ ਨੇ ਵਿਰੋਧੀ ਵਾਂਙੁ ਆਪਣਾ ਸੱਜਾ ਹੱਥ ਚੁੱਕਿਆ
ਹੈ,
ਜਿੰਨੇ ਵੇਖਣ ਵਿੱਚ ਸੋਹਣੇ ਸਨ ਉਸ ਨੇ ਵੱਢ
ਸੁੱਟੇ,
ਸੀਯੋਨ ਦੀ ਧੀ ਦੇ ਤੰਬੂ ਵਿੱਚ ਉਸ ਨੇ ਅੱਗ ਵਾਂਙੁ
ਆਪਣੇ ਗੁੱਸੇ ਨੂੰ ਵਹਾਇਆ ।
੫ ਪ੍ਰਭੁ ਵੈਰੀ ਵਾਂਗਰ ਹੋ ਗਿਆ, ਉਸ ਨੇ ਇਸਰਾਏਲ ਨੂੰ
ਨਿਗਲ ਲਿਆ,
ਉਸ ਨੇ ਉਹ ਦੇ ਸਾਰੇ ਮਹਿਲਾਂ ਨੂੰ ਨਿਗਲ ਲਿਆ,
ਅਤੇ ਉਹ ਦੇ ਗੜ੍ਹਾਂ ਨੂੰ ਢਾਹ ਸੁੱਟਿਆ,
ਉਸ ਨੇ ਯਹੂਦਾਹ ਦੀ ਧੀ ਵਿੱਚ ਰੋਣਾ ਪਿੱਟਣਾ
ਵਧਾ ਦਿੱਤਾ ।
੬ ਉਸ ਨੇ ਆਪਣੇ ਡੇਹਰੇ ਨੂੰ ਬਾਗ ਦੀ ਝੁਗੀ ਵਾਂਙੁ
ਢਾਹ ਸੁੱਟਿਆ,
ਉਸ ਨੇ ਆਪਣੀ ਮੰਡਲੀ ਦੇ ਥਾਂ ਨੂੰ ਬਰਬਾਦ ਕਰ
ਦਿੱਤਾ,
ਯਹੋਵਾਹ ਨੇ ਸੀਯੋਨ ਵਿੱਚ ਮਿਥੇ ਹੋਏ ਪਰਬ ਅਤੇ
ਸਬਤ ਨੂੰ ਵਿਸਾਰ ਦਿੱਤਾ,
ਅਤੇ ਆਪਣੇ ਕ੍ਰੋਧ ਦੇ ਗਜ਼ਬ ਵਿੱਚ ਪਾਤਸ਼ਾਹ
ਤੇ ਜਾਜਕ ਨੂੰ ਖੱਜਲ ਕੀਤਾ ।
੭ ਪ੍ਰਭੁ ਨੇ ਆਪਣੀ ਜਗਵੇਦੀ ਨੂੰ ਰੱਦ ਕੀਤਾ,
ਉਸ ਨੇ ਆਪਣੇ ਪਵਿੱਤ੍ਰ ਅਸਥਾਨ ਤੋਂ ਨਫ਼ਰਤ ਕੀਤਾ,
ਉਸ ਨੇ ਉਹ ਦੇ ਮਹਿਲਾਂ ਦੇ ਕੰਧਾਂ ਨੂੰ ਵੈਰੀ ਦੇ ਵੱਸ
ਪਾ ਦਿੱਤਾ,
ਓਹਨਾਂ ਨੇ ਯਹੋਵਾਹ ਦੇ ਭਵਨ ਵਿੱਚ ਅਜੇਹਾ ਰੌਲਾ
ਪਾਇਆ,
ਜਿਵੇਂ ਪਰਬ ਦੇ ਦਿਨ ਵਿੱਚ ਹੁੰਦਾ !
੮ ਯਹੋਵਾਹ ਨੇ ਸੀਯੋਨ ਦੀ ਧੀ ਦੀ ਸਫੀਲ ਨੂੰ ਢਾਹੁਣਾ
ਠਾਨ ਲਿਆ,
ਉਸ ਨੇ ਜਰੀਬ ਖਿੱਚੀ, ਉਸ ਨੇ ਆਪਣਾ ਹੱਥ ਨਾਸ
ਕਰਨ ਤੋਂ ਨਾ ਹਟਾਇਆ,
ਉਸ ਨੇ ਸਫੀਲ ਅਰ ਕੰਧ ਨੂੰ ਰੁਆਇਆ,
ਓਹ ਇਕੱਠੇ ਨਢਾਲ ਹੋ ਗਏ ਹਨ ।
੯ ਉਹ ਦੇ ਫਾਟਕ ਧਰਤੀ ਵਿੱਚ ਧੱਸ ਗਏ ਹਨ,
ਉਸ ਨੇ ਉਹ ਦੇ ਅਰਲਾਂ ਨੂੰ ਤੋੜ ਕੇ ਨਾਸ ਕੀਤਾ,
ਉਹ ਦਾ ਪਾਤਸ਼ਾਹ ਅਤੇ ਉਹ ਦੇ ਸਰਦਾਰ ਉਨ੍ਹਾਂ ਕੌਮਾਂ
ਵਿੱਚ ਹਨ,
ਜਿੱਥੇ ਕੋਈ ਬਿਵਸਥਾ ਨਹੀਂ,
ਹਾਂ, ਉਹ ਦੇ ਨਬੀ ਯਹੋਵਾਹ ਤੋਂ ਦਰਸ਼ਣ ਨਹੀਂ
ਪਾਉਂਦੇ ।
੧੦ ਸੀਯੋਨ ਦੀ ਧੀ ਦੇ ਬਜ਼ੁਰਗ ਭੁਵੇਂ ਚੁੱਪ ਚਾਪ ਬੈਠੇ
ਹਨ,
ਓਹਨਾਂ ਨੇ ਆਪਣੇ ਸਿਰਾਂ ਵਿੱਚ ਮਿੱਟੀ ਪਾਈ ਹੈ,
ਓਹਨਾਂ ਨੇ ਤੱਪੜ ਪਾ ਲਿਆ ਹੈ ।
ਯਰੂਸ਼ਲਮ ਦੀਆਂ ਕੁਆਰੀਆਂ ਨੇ ਆਪਣੇ ਸਿਰਾਂ ਨੂੰ
ਧਰਤੀ ਤੀਕ ਝੁਕਾਇਆ ਹੈ ॥
੧੧ ਮੇਰੀਆਂ ਅੱਖੀਆਂ ਰੋਣ ਨਾਲ ਜਾਂਦੀਆਂ ਰਹੀਆਂ,
ਮੇਰਾ ਅੰਦਰ ਉੱਬਲਦਾ ਹੈ,
ਮੇਰਾ ਕਾਲਜਾ ਧਰਤੀ ਉੱਤੇ ਨਿੱਕਲ ਆਇਆ,
ਮੇਰੇ ਲੋਕਾਂ ਦੀ ਧੀ ਦੀ ਬਰਬਾਦੀ ਜੋ ਹੋਈ,

ਨਿਆਣੇ ਅਤੇ ਦੁੱਧ ਚੁੰਘਦੇ ਬੱਚੇ ਸ਼ਹਿਰ ਦੀਆਂ
ਗਲੀਆਂ ਵਿੱਚ ਬੇਹੋਸ਼ ਪਏ ਹਨ।
੧੨ ਓਹ ਆਪਣੀਆਂ ਮਾਵਾਂ ਨੂੰ ਕਹਿੰਦੇ ਹਨ,
ਅੰਨ ਅਤੇ ਮੈ ਕਿੱਥੇ ਹਨ?
ਜਦ ਓਹ ਫੱਟੜਾਂ ਵਾਂਙੁ ਸ਼ਹਿਰ ਦੀਆਂ ਗਲੀਆਂ
ਵਿੱਚ ਗਸ਼ ਖਾਂਦੇ ਹਨ,
ਜਦ ਓਹ ਆਪਣੀਆਂ ਮਾਵਾਂ ਦੀ ਹਿੱਕ ਨਾਲ
ਆਪਣੀ ਜਾਨ ਦਿੰਦੇ ਹਨ।
੧੩ ਹੇ ਯਰੂਸ਼ਲਮ ਦੀਏ ਧੀਏ, ਮੈਂ ਤੈਨੂੰ ਕੀ ਸਾਖੀ
ਦਿਆਂ,
ਅਤੇ ਕਿਹ ਦੇ ਵਰਗੀ ਤੈਨੂੰ ਆਖਾਂ?
ਮੈਂ ਕਿਹ ਦੇ ਨਾਲ ਤੇਰੀ ਮਿਸਾਲ ਦਿਆਂ,
ਭਈ ਮੈਂ ਤੈਨੂੰ ਤਸੱਲੀ ਦਿਆਂ, ਹੇ ਸੀਯੋਨ ਦੀਏ
ਕੁਆਰੀਏ ਧੀਏ?
ਤੇਰਾ ਫੱਟ ਸਾਗਰ ਵਾਂਙੁ ਵੱਡਾ ਹੈ,
ਤੈਨੂੰ ਕੌਣ ਚੰਗਾ ਕਰੇਗਾ?
੧੪ ਤੇਰੇ ਨਬੀਆਂ ਨੇ ਤੇਰੇ ਲਈ ਝੂਠੀ ਤੇ ਵਿਅਰਥ
ਅੰਤਰਧਿਆਨਤਾ ਵੇਖੀ,
ਓਹਨਾਂ ਨੇ ਤੇਰੀ ਬਦੀ ਨੂੰ ਪਰਗਟ ਨਾ ਕੀਤਾ,
ਭਈ ਤੁਹਾਨੂੰ ਅਸੀਰੀ ਤੋਂ ਮੋੜ ਲਿਆਉਣ,
ਪਰ ਓਹਨਾਂ ਨੇ ਤੇਰੇ ਲਈ ਵਿਅਰਥ ਤੇ ਭਰਮਾਉਣ
ਵਾਲੇ ਅਗੰਮ ਵਾਕ ਵੇਖੇ।
੧੫ ਸਭ ਲੰਘਣ ਵਾਲੇ ਤੇਰੇ ਉੱਤੇ ਤਾਲੀਆਂ ਵਜਾਉਂਦੇ
ਹਨ,
ਯਰੂਸ਼ਲਮ ਦੀ ਧੀ ਦੇ ਉੱਤੇ,
ਓਹ ਨੱਕ ਚੜ੍ਹਾਉਂਦੇ ਅਤੇ ਸਿਰ ਹਿਲਾਉਂਦੇ ਹਨ,
ਕੀ ਏਹ ਉਹ ਸ਼ਹਿਰ ਹੈ ਜਿਹ ਨੂੰ ਓਹ ਏਹ ਨਾਮ
ਦਿੰਦੇ,—
"ਸੁਹੱਪਣ ਦੀ ਪੂਰਨਤਾਈ,"
"ਸਾਰੇ ਸੰਸਾਰ ਦੀ ਖੁਸ਼ੀ"?
੧੬ ਤੇਰੇ ਸਾਰੇ ਵੈਰੀਆਂ ਨੇ ਤੇਰੀ ਵੱਲ ਆਪਣਾ ਮੂੰਹ
ਅੱਡਿਆ ਹੈ,
ਓਹ ਮੁਸਕਾਰਦੇ ਅਤੇ ਦੰਦ ਪੀਂਹਦੇ ਹਨ,
ਓਹ ਆਖਦੇ ਹਨ, ਅਸਾਂ ਉਹ ਨੂੰ ਨਿਗਲ ਲਿਆ,
ਅਸੀਂ ਏਸੇ ਹੀ ਦਿਨ ਨੂੰ ਤਾਂ ਉਡੀਕਦੇ ਸਾਂ,
ਏਹ ਸਾਨੂੰ ਲੱਭ ਪਿਆ, ਅਸਾਂ ਵੇਖ ਲਿਆ!
੧੭ ਯਹੋਵਾਹ ਨੇ ਉਹ ਕੀਤਾ ਜਿਹੜਾ ਉਸ ਨੇ ਠਾਣਿਆ
ਸੀ,
ਉਸ ਨੇ ਆਪਣੇ ਬਚਨ ਨੂੰ ਪੂਰਾ ਕੀਤਾ,
ਜਿਹ ਦਾ ਹੁਕਮ ਉਸ ਨੇ ਸਨਾਤਨ ਸਮਿਆਂ ਵਿੱਚ
ਦਿੱਤਾ ਸੀ।
ਉਸ ਨੇ ਡੇਗ ਦਿੱਤਾ ਅਤੇ ਤਰਸ ਨਾ ਖਾਧਾ,
ਉਸ ਨੇ ਤੇਰੇ ਵੈਰੀਆਂ ਨੂੰ ਤੇਰੇ ਉੱਤੇ ਅਨੰਦ
ਕਰਾਇਆ,
ਉਸ ਨੇ ਤੇਰੇ ਵਿਰੋਧੀਆਂ ਦੇ ਸਿੰਙ ਉੱਚੇ ਕੀਤੇ।
੧੮ ਉਨ੍ਹਾਂ ਦੇ ਦਿਲ ਨੇ ਪ੍ਰਭੁ ਅੱਗੇ ਦੁਹਾਈ ਦਿੱਤੀ,
ਹੇ ਸੀਯੋਨ ਦੀ ਧੀ ਦੀਏ ਕੰਧੇ,
ਦਿਨ ਰਾਤ ਅੰਝੂ ਨਹਿਰ ਵਾਂਙੁ ਡਿੱਗਦੇ ਰਹਿਣ!
ਤੂੰ ਅਰਾਮ ਨਾ ਲੈ, ਆਪਣੀਆਂ ਅੱਖੀਆਂ ਦੀ ਕਾਕੀ
ਨਾ ਠਹਿਰਨ ਦਿਹ।
੧੯ ਉੱਠ ਰਾਤ ਦੇ ਪਹਿਰਿਆਂ ਦੇ ਅਰੰਭ ਵਿੱਚ ਚਿੱਲਾ!
ਆਪਣਾ ਦਿਲ ਪ੍ਰਭੁ ਦੇ ਸਨਮੁਖ ਪਾਣੀ ਵਾਂਙੁ ਡੋਹਲ
ਦੇਹ,
ਆਪਣੇ ਹੱਥ ਉਸ ਦੀ ਵੱਲ ਆਪਣੇ ਨਿਆਣਿਆਂ
ਦੇ ਕਾਰਨ ਅੱਡ,
ਜਿਹੜੇ ਭੁੱਖ ਦੇ ਮਾਰੇ ਸਾਰੀਆਂ ਗਲੀਆਂ ਦੇ ਸਿਰੇ
ਉੱਤੇ ਬੇਹੋਸ਼ ਪਏ ਹਨ।
੨੦ ਹੇ ਯਹੋਵਾਹ, ਵੇਖ! ਜਿਹ ਨੂੰ ਤੈਂ ਇਉਂ ਕੀਤਾ,
ਉਹ ਦੇ ਉੱਤੇ ਧਿਆਨ ਦੇਹ!
ਕੀ ਤੀਵੀਆਂ ਆਪਣਾ ਫਲ, ਆਪਣੇ ਲਾਡਲੇ
ਨਿਆਣੇ ਖਾਣ?
ਕੀ ਜਾਜਕ ਅਤੇ ਨਬੀ ਪ੍ਰਭੁ ਦੇ ਪਵਿੱਤ੍ਰ ਅਸਥਾਨ ਵਿੱਚ
ਵੱਢੇ ਜਾਣ?
੨੧ ਜੁਆਨ ਅਤੇ ਬੁੱਢਾ ਭੁਞੇਂ ਗਲੀਆਂ ਵਿੱਚ ਪਏ
ਹਨ,
ਮੇਰੀਆਂ ਕੁਆਰੀਆਂ ਅਤੇ ਮੇਰੇ ਚੁਗਵੇਂ ਤਲਵਾਰ
ਨਾਲ ਡਿੱਗ ਪਏ।
ਤੈਂ ਓਹਨਾਂ ਨੂੰ ਆਪਣੇ ਕ੍ਰੋਧ ਦੇ ਦਿਨ ਵਿੱਚ ਵੱਢ
ਸੁੱਟਿਆ,
ਤੈਂ ਕਤਲ ਕਰ ਦਿੱਤਾ, ਤੈਂ ਤਰਸ ਨਾ ਖਾਧਾ!
੨੨ ਤੈਂ ਆਲੇ ਦੁਆਲਿਓਂ ਮੇਰੇ ਹੌਲਾਂ ਨੂੰ ਪਰਬ ਦੇ ਦਿਨ
ਵਾਂਙੁ ਬੁਲਾ ਲਿਆ,

ਅਤੇ ਯਹੋਵਾਹ ਦੇ ਕ੍ਰੋਧ ਦੇ ਦਿਨ ਵਿੱਚ ਨਾ ਕੋਈ
ਬਚਿਆ ਨਾ ਕੋਈ ਬਾਕੀ ਰਿਹਾ,
ਜਿਨ੍ਹਾਂ ਨੂੰ ਮੈਂ ਪਾਲਿਆ ਪੋਸਿਆ,
ਓਹਨਾਂ ਨੂੰ ਮੇਰੇ ਵੈਰੀ ਨੇ ਮਾਰ ਮੁਕਾ ਦਿੱਤਾ ।।

## ੩ ਦੁਖ ਵਿੱਚ ਆਸਾ

ਮੈਂ ਉਹ ਪੁਰਖ ਹਾਂ ਜਿਹ ਨੇ ਉਸ ਦੇ ਡੰਡੇ ਨਾਲ ਕਸ਼ਟ
ਵੇਖਿਆ,
੨ ਉਸ ਨੇ ਮੈਨੂੰ ਧੱਕ ਦਿੱਤਾ ਅਤੇ ਮੈਨੂੰ ਅਨ੍ਹੇਰੇ ਵਿੱਚ
ਤੋਰਿਆ, ਚਾਨਣ ਵਿੱਚ ਨਹੀਂ ।
੩ ਸੱਚ ਮੁੱਚ ਉਹ ਆਪਣਾ ਹੱਥ ਮੇਰੇ ਵਿਰੁੱਧ ਸਾਰਾ ਦਿਨ
ਚੁੱਕੀ ਰੱਖਦਾ ਹੈ ! ।।
੪ ਉਸ ਨੇ ਮੇਰੇ ਮਾਸ ਅਤੇ ਮੇਰੇ ਚਮੜੇ ਨੂੰ ਸੁਕਾ ਦਿੱਤਾ,
ਉਸ ਨੇ ਮੇਰੀਆਂ ਹੱਡੀਆਂ ਨੂੰ ਭੰਨਿਆ ਤੋੜਿਆ ।
੫ ਉਸ ਨੇ ਮੇਰੇ ਵਿਰੁੱਧ ਬਣਾਇਆ,
ਅਤੇ ਮੈਨੂੰ ਕੁੜੱਤਣ ਅਤੇ ਕਸ਼ਟ ਨਾਲ ਘੇਰ ਲਿਆ ।
੬ ਉਸ ਨੇ ਮੈਨੂੰ ਅਨ੍ਹੇਰੇ ਥਾਵਾਂ ਵਿੱਚ,
ਉਨ੍ਹਾਂ ਵਾਂਙੁ ਜਿਹੜੇ ਚਿਰੋਕਣੇ ਮਰਦੇ ਹਨ ਵਸਾਇਆ ।।
੭ ਉਸ ਨੇ ਮੇਰੇ ਦੁਆਲੇ ਕੰਧ ਫੇਰ ਦਿੱਤੀ,
ਕਿ ਮੈਂ ਬਾਹਰ ਨਹੀਂ ਨਿੱਕਲ ਸੱਕਦਾ,
ਉਸ ਨੇ ਮੇਰੀਆਂ ਬੇੜੀਆਂ ਭਾਰੀਆਂ ਕਰ ਦਿੱਤੀਆਂ ।
੮ ਹਾਂ, ਜਦ ਮੈਂ ਦੁਹਾਈ ਦਿੰਦਾ ਤੇ ਚਿੱਲਾਉਂਦਾ ਹਾਂ,
ਉਹ ਮੇਰੀ ਪ੍ਰਾਰਥਨਾ ਰੋਕ ਦਿੰਦਾ ਹੈ ।
੯ ਉਸ ਨੇ ਮੇਰੇ ਰਾਹ ਨੂੰ ਘੜੇ ਹੋਏ ਪੱਥਰਾਂ ਨਾਲ ਬੰਦ
ਕੀਤਾ,
ਉਸ ਨੇ ਮੇਰੇ ਰਸਤਿਆਂ ਨੂੰ ਟੇਢਾ ਕਰ ਦਿੱਤਾ ।।
੧੦ ਉਹ ਮੇਰੇ ਲਈ ਛਹਿ ਵਿੱਚ ਬੈਠਾ ਹੋਇਆ ਰਿੱਛ ਹੈ,
ਲੁਕੋਂ ਵਿੱਚ ਬਬਰ ਸ਼ੇਰ ।
੧੧ ਉਸ ਨੇ ਮੈਨੂੰ ਕੁਰਾਹੇ ਪਾਇਆ,
ਮੇਰੀ ਬੋਟੀ ਬੋਟੀ ਕਰ ਕੇ ਮੈਨੂੰ ਬਰਬਾਦ ਕੀਤਾ ।
੧੨ ਉਸ ਨੇ ਧਣੁਖ ਖਿੱਚਿਆ,
ਅਤੇ ਬਾਣਾਂ ਲਈ ਮੈਨੂੰ ਨਿਸ਼ਾਨੇ ਵਾਂਙੁ ਖੜਾ ਕੀਤਾ ।।
੧੩ ਉਸ ਨੇ ਆਪਣੇ ਤਰਕਸ਼ ਦੇ ਤੀਰਾਂ ਨਾਲ
ਮੇਰੇ ਗੁਰਦਿਆਂ ਨੂੰ ਵਿੰਨ੍ਹ ਸੁੱਟਿਆ ।
੧੪ ਮੈਂ ਆਪਣੇ ਸਾਰੇ ਲੋਕਾਂ ਲਈ ਹਾਸੀ,
ਅਤੇ ਸਾਰਾ ਦਿਨ ਉਨ੍ਹਾਂ ਦਾ ਰਾਗ ਹੋ ਗਿਆ ਹਾਂ ।
੧੫ ਉਸ ਨੇ ਮੈਨੂੰ ਕੁੜੱਤਣ ਨਾਲ ਰਜਾ ਦਿੱਤਾ,
ਅਤੇ ਮੈਨੂੰ ਨਾਗ ਦੌਣੇ ਨਾਲ ਅਫਰਾ ਦਿੱਤਾ ।
੧੬ ਉਸ ਨੇ ਮੇਰੇ ਦੰਦ ਰੋੜਿਆਂ ਨਾਲ ਭੰਨੇ,
ਉਸ ਨੇ ਮੈਨੂੰ ਖਾਕ ਵਿੱਚ ਲਿਟਾਇਆ ।
੧੭ ਤੈਂ ਮੇਰੀ ਜਾਨ ਨੂੰ ਸ਼ਾਂਤੀ ਤੋਂ ਦੂਰ ਕੀਤਾ,
ਮੈਂ ਸੁਖਾਲ ਨੂੰ ਭੁੱਲ ਗਿਆ ।
੧੮ ਸੋ ਮੈਂ ਆਖਿਆ, ਮੇਰਾ ਬਲ ਮਿਟ ਗਿਆ,
ਨਾਲੇ ਯਹੋਵਾਹ ਵੱਲੋਂ ਮੇਰੀ ਆਸਾ ਵੀ ।।
੧੯ ਮੇਰੇ ਕਸ਼ਟ ਅਤੇ ਮੇਰੀ ਕੁੜੱਤਣ ਨੂੰ,
ਨਾਗ ਦੌਣੇ ਅਤੇ ਵਿਹੁ ਨੂੰ ਚੇਤੇ ਕਰ !
੨੦ ਮੇਰਾ ਮਨ ਏਹ ਚੇਤੇ ਕਰਦਿਆਂ ਕਰਦਿਆਂ,
ਮੇਰੇ ਅੰਦਰ ਲਿਫ ਗਿਆ ਹੈ ।
੨੧ ਏਹ ਮੈਂ ਆਪਣੇ ਦਿਲ ਨਾਲ ਸਿੰਮਰਦਾ ਹਾਂ,
ਏਸ ਲਈ ਮੈਨੂੰ ਆਸਾ ਹੈ ।।
੨੨ ਏਹ ਯਹੋਵਾਹ ਦੀ ਦਯਾ ਹੈ ਕਿ ਅਸੀਂ ਮੁੱਕੇ ਨਹੀਂ,
ਉਸ ਦਾ ਰਹਮ ਅਟੁੱਟ ਜੋ ਹੈ ।
੨੩ ਉਹ ਹਰ ਸਵੇਰ ਨੂੰ ਤਾਜ਼ਾ ਹੈ,
ਤੇਰੀ ਵਫ਼ਾਦਾਰੀ ਵੱਡੀ ਹੈ ।
੨੪ ਯਹੋਵਾਹ ਮੇਰਾ ਹਿੱਸਾ ਹੈ, ਮੇਰੀ ਜਾਨ ਕਹਿੰਦੀ ਹੈ,
ਏਸ ਲਈ ਮੈਨੂੰ ਉਸ ਦੇ ਉੱਤੇ ਆਸਾ ਹੈ ।।
੨੫ ਯਹੋਵਾਹ ਉਹ ਦੇ ਲਈ ਭਲਾ ਹੈ ਜਿਹੜਾ ਉਸ ਨੂੰ
ਉਡੀਕਦਾ ਹੈ,
ਉਸ ਜਾਨ ਲਈ ਜਿਹੜੀ ਉਸ ਦੀ ਤਾਲਿਬ ਹੈ ।
੨੬ ਭਲਾ ਹੈ ਕਿ ਮਨੁੱਖ ਚੁੱਪ ਚਾਪ
ਯਹੋਵਾਹ ਦੇ ਬਚਾਉ ਲਈ ਆਸਾ ਰੱਖੇ ।
੨੭ ਗਭਰੂ ਲਈ ਚੰਗਾ ਹੈ ਕਿ ਆਪਣੀ ਜੁਆਨੀ ਵਿੱਚ
ਜੂਲਾ ਚੁੱਕੇ ।
੨੮ ਉਹ ਇਕੱਲਾ ਬੈਠੇ ਅਤੇ ਚੁੱਪ ਰਹੇ,
ਕਿਉਂ ਜੋ ਉਸ ਨੇ ਉਹ ਨੂੰ ਉਹ ਦੇ ਉੱਤੇ ਪਾਇਆ ਹੈ ।
੨੯ ਉਹ ਆਪਣਾ ਮੂੰਹ ਖਾਕ ਉੱਤੇ ਰੱਖੇ,
ਸ਼ਾਇਤ ਕੁਝ ਆਸ ਹੋਵੇ !
੩੦ ਉਹ ਆਪਣੀ ਗੱਲ੍ਹ ਮਾਰਨ ਵਾਲੇ ਨੂੰ ਦੇਵੇ,
ਉਹ ਨਿੰਦਿਆ ਨਾਲ ਭਰ ਜਾਵੇ ! ।।
੩੧ ਪ੍ਰਭੁ ਤਾਂ ਸਦਾ ਲਈ ਨਹੀਂ ਛੱਡੇਗਾ ।
੩੨ ਪਰ ਜੇ ਉਹ ਦੁਖ ਵੀ ਦੇਵੇ,
ਉਹ ਆਪਣੀ ਵੱਡੀ ਦਯਾ ਅਨੁਸਾਰ ਰਹਮ ਕਰੇਗਾ

੩੩ ਉਹ ਤਾਂ ਆਪਣੇ ਦਿਲੋਂ ਕਸ਼ਟ ਨਹੀਂ ਪਾਉਂਦਾ,
ਨਾ ਮਨੁੱਖ ਦੇ ਪੁੱਤ੍ਰਾਂ ਨੂੰ ਔਖਾ ਕਰਦਾ ॥
੩੪ ਸੰਸਾਰ ਦੇ ਸਾਰੇ ਅਸੀਰਾਂ ਨੂੰ ਪੈਰਾਂ ਹੇਠ ਮਿੱਧਣਾ,
੩੫ ਅੱਤ ਮਹਾਨ ਦੇ ਸਨਮੁਖ ਕਿਸੇ ਇਨਸਾਨ ਦਾ ਹੱਕ
ਮਾਰਨਾ,
੩੬ ਕਿਸੇ ਆਦਮੀ ਦਾ ਮੁਕੱਦਮਾ ਵਿਗਾੜਨਾ,
ਪ੍ਰਭੁ ਵੇਖ ਨਹੀਂ ਸੱਕਦਾ ! ॥
੩੭ ਕੌਣ ਕੁਝ ਕਹਿੰਦਾ ਹੈ ਅਤੇ ਉਹ ਹੋ ਜਾਂਦਾ ਹੈ,
ਜਦ ਪ੍ਰਭੁ ਨੇ ਉਹ ਦਾ ਹੁਕਮ ਨਹੀਂ ਦਿੱਤਾ ਹੋਵੇ ?
੩੮ ਕੀ ਅੱਤ ਮਹਾਨ ਦੇ ਮੂੰਹੋਂ ਦੁਖ ਅਤੇ ਸੁਖ ਨਹੀਂ
ਆਉਂਦੇ ?
੩੯ ਜੀਉਂਦਾ ਆਦਮੀ ਕਿਉਂ ਗਿਲਾ ਕਰੇ,—
ਕੋਈ ਮਨੁੱਖ,—ਆਪਣੇ ਪਾਪਾਂ ਦੀ ਸਜ਼ਾ ਉੱਤੇ ? ॥
੪੦ ਆਓ, ਅਸੀਂ ਆਪਣੇ ਰਾਹਾਂ ਨੂੰ ਪਰਤਾਈਏ ਤੇ
ਪਰਖੀਏ,
ਅਤੇ ਯਹੋਵਾਹ ਵੱਲ ਫਿਰੀਏ !
੪੧ ਅਸੀਂ ਆਪਣੇ ਦਿਲਾਂ ਨੂੰ ਆਪਣੇ ਹੱਥਾਂ ਸਣੇ,
ਪਰਮੇਸ਼ੁਰ ਅੱਗੇ ਅਕਾਸ਼ ਵੱਲ ਚੁੱਕੀਏ ।
੪੨ ਅਸਾਂ ਅਪਰਾਧ ਅਤੇ ਬਗਾਵਤ ਕੀਤੀ,
ਤੈਂ ਖ਼ਿਮਾ ਨਹੀਂ ਕੀਤਾ ॥
੪੩ ਤੈਂ ਆਪਣੇ ਆਪ ਨੂੰ ਕ੍ਰੋਧ ਨਾਲ ਕੱਜਿਆ ਅਤੇ ਸਾਡਾ
ਪਿੱਛਾ ਕੀਤਾ,
ਤੈਂ ਮਾਰਿਆ ਅਤੇ ਤਰਸ ਨਾ ਖਾਧਾ ।
੪੪ ਤੈਂ ਆਪਣੇ ਆਪ ਨੂੰ ਬੱਦਲ ਨਾਲ ਕੱਜਿਆ,
ਕੋਈ ਪ੍ਰਾਰਥਨਾ ਤੇਰੇ ਕੋਲ ਨਹੀਂ ਅੱਪੜ ਸੱਕਦੀ ।
੪੫ ਤੈਂ ਸਾਨੂੰ ਉੱਮਤਾਂ ਵਿੱਚ ਕੂੜਾ ਤੇ ਰੂੜੀ ਠਹਿਰਾਇਆ ॥
੪੬ ਸਾਡੇ ਸਾਰੇ ਵੈਰੀਆਂ ਨੇ ਸਾਡੇ ਉੱਤੇ ਮੂੰਹ ਪਸਾਰਿਆ,
੪੭ ਭੌ ਅਤੇ ਭੋਹਰਾ ਸਾਡੇ ਲਈ ਹਨ,
ਬਰਬਾਦੀ ਅਤੇ ਭੂਕ ਸਾੜ ਵੀ ।
੪੮ ਮੇਰੀ ਪਰਜਾ ਦੀ ਧੀ ਦੀ ਬਰਬਾਦੀ ਦੇ ਕਾਰਨ,
ਪਾਣੀ ਦੀਆਂ ਨਦੀਆਂ ਮੇਰੀਆਂ ਅੱਖੀਆਂ ਤੋਂ ਹੇਠਾਂ
ਆਉਂਦੀਆਂ ॥
੪੯ ਮੇਰੀ ਅੱਖ ਵਗਦੀ ਹੈ ਅਤੇ ਰੁਕਦੀ ਨਹੀਂ,
ਕੋਈ ਬਧੇਜ ਨਹੀਂ,
੫੦ ਜਦ ਤੀਕ ਯਹੋਵਾਹ ਅਕਾਸ਼ੋਂ,
ਨਿਗਾਹ ਮਾਰ ਕੇ ਨਾ ਵੇਖੇ ।
੫੧ ਮੇਰੇ ਸ਼ਹਿਰ ਦੀਆਂ ਸਾਰੀਆਂ ਧੀਆਂ ਦੇ ਕਾਰਨ
ਮੇਰੀ ਅੱਖ ਮੇਰੇ ਜੀ ਨੂੰ ਦੁਖੀ ਕਰਦੀ ਹੈ ॥
੫੨ ਜਿਹੜੇ ਬਿਨਾ ਕਾਰਨ ਮੇਰੇ ਵੈਰੀ ਹਨ,
ਉਹਨਾਂ ਨੇ ਮੇਰਾ ਪਿੱਛਾ ਕੀਤਾ ।
੫੩ ਉਹਨਾਂ ਨੇ ਮੇਰੇ ਜੀਵਨ ਨੂੰ ਭੋਹਰੇ ਵਿੱਚ ਮੁੱਕਾ
ਦਿੱਤਾ,
ਉਹਨਾਂ ਨੇ ਮੇਰੇ ਉੱਤੇ ਪੱਥਰ ਸੁੱਟਿਆ ।
੫੪ ਪਾਣੀ ਮੇਰੇ ਸਿਰ ਉੱਤੇ ਵਗੇ,
ਮੈਂ ਆਖਿਆ, ਮੈਂ ਮਰ ਮਿਟਿਆ ! ॥
੫੫ ਹੇ ਯਹੋਵਾਹ, ਮੈਂ ਤੇਰੇ ਨਾਮ ਦੀ ਦੁਹਾਈ ਦਿੱਤੀ,
ਭੋਹਰੇ ਦੀਆਂ ਡੂੰਘਿਆਈਆਂ ਤੋਂ,
੫੬ ਤੈਂ ਮੇਰੀ ਅਵਾਜ਼ ਸੁਣੀ,
ਆਪਣਾ ਕੰਨ ਮੇਰੀ ਆਹ, ਮੇਰੀ ਦੁਹਾਈ ਵੱਲੋਂ ਬੰਦ
ਨਾ ਕਰ !
੫੭ ਜਿਸ ਵੇਲੇ ਮੈਂ ਤੈਨੂੰ ਪੁਕਾਰਿਆ ਤੂੰ ਨੇੜੇ ਆਇਆ,
ਤੂੰ ਆਖਿਆ, ਨਾ ਡਰ ! ॥
੫੮ ਹੇ ਪ੍ਰਭੁ, ਤੈਂ ਮੇਰੀ ਜਾਨ ਦਾ ਮੁਕੱਦਮਾ ਲੜਿਆ,
ਤੈਂ ਮੇਰੇ ਜੀਵਨ ਦਾ ਛੁਟਕਾਰਾ ਕੀਤਾ ।
੫੯ ਹੇ ਯਹੋਵਾਹ, ਤੈਂ ਮੇਰੇ ਉੱਤੇ ਦਾ ਨਿਆਉਂ ਵੇਖਿਆ,
ਤੂੰ ਮੇਰਾ ਨਿਆਉਂ ਕਰ !
੬੦ ਤੈਂ ਉਹਨਾਂ ਦੇ ਸਾਰੇ ਬਦਲੇ ਵੇਖੇ ਹਨ,
ਮੇਰੇ ਵਿਰੁੱਧ ਉਹਨਾਂ ਦੀਆਂ ਸਾਰੀਆਂ ਜੁਗਤੀਆਂ
ਵੀ ॥
੬੧ ਹੇ ਯਹੋਵਾਹ, ਤੈਂ ਉਹਨਾਂ ਦੀ ਨਿੰਦਿਆ ਸੁਣੀ,
ਨਾਲੇ ਮੇਰੇ ਵਿਰੁੱਧ ਦੀਆਂ ਸਾਰੀਆਂ ਜੁਗਤੀਆਂ,
੬੨ ਮੇਰੇ ਵਿਰੋਧੀਆਂ ਦੀਆਂ ਗੱਲਾਂ,
ਅਤੇ ਦਿਨ ਭਰ ਉਹਨਾਂ ਦੇ ਮਤੇ ਮੇਰੇ ਵਿਰੁੱਧ ।
੬੩ ਉਹਨਾਂ ਦੇ ਉੱਠਣ ਬੈਠਣ ਤੇ ਧਿਆਨ ਦੇਹ !
ਮੈਂ ਹੀ ਉਹਨਾਂ ਦਾ ਰਾਗ ਹਾਂ ॥
੬੪ ਹੇ ਯਹੋਵਾਹ, ਤੂੰ ਉਹਨਾਂ ਨੂੰ,
ਉਹਨਾਂ ਦੇ ਹੱਥ ਦੇ ਕੰਮ ਅਨੁਸਾਰ ਵੱਟਾ ਦੇਵੇਂਗਾ ।
੬੫ ਤੂੰ ਉਹਨਾਂ ਦਾ ਮਨ ਸੁੰਨ ਕਰ ਦੇਵੇਂਗਾ,
ਆਪਣਾ ਸਰਾਪ ਉਹਨਾਂ ਉੱਤੇ ਦੇਵੇਂਗਾ ।
੬੬ ਤੂੰ ਕ੍ਰੋਧ ਵਿੱਚ ਉਹਨਾਂ ਦਾ ਪਿੱਛਾ ਕਰੇਂਗਾ,
ਅਤੇ ਯਹੋਵਾਹ ਦੇ ਅਕਾਸ਼ ਹੇਠੋਂ ਉਹਨਾਂ ਦਾ ਨਾਸ
ਕਰੇਂਗਾ ॥

# ੪ ਘੇਰੇ ਦਾ ਕਸ਼ਟ

ਸੋਨਾ ਕਿਵੇਂ ਬੇਆਬ ਹੋ ਗਿਆ !
ਖਰਾ ਸੋਨਾ ਕਿਵੇਂ ਬਦਲ ਗਿਆ ।
ਪਵਿੱਤ੍ਰ ਅਸਥਾਨ ਦੇ ਪੱਥਰ ਹਰ ਗਲੀ ਦੇ ਸਿਰ ਉੱਤੇ
ਖੇਰੂੰ ਖੇਰੂੰ ਪਏ ਹੋਏ ਹਨ ।
੨ ਸੀਯੋਨ ਦੇ ਲਾਡਲੇ ਪੁੱਤ੍ਰ ਜਿਹੜੇ ਸੋਨੇ ਦੇ ਤੁੱਲ ਹਨ,
ਕਿਵੇਂ ਮਿੱਟੀ ਦੇ ਭਾਂਡਿਆਂ ਵਾਂਙੁ
ਘੁਮਿਆਰ ਦੀ ਦਸਤਕਾਰੀ ਸਮਝੇ ਜਾਂਦੇ ਹਨ !
੩ ਗਿੱਦੜੀਆਂ ਵੀ ਆਪਣੀਆਂ ਛਾਤੀਆਂ ਤੋਂ
ਆਪਣੇ ਬੱਚਿਆਂ ਨੂੰ ਦੁੱਧ ਚੁੰਘਾਉਂਦੀਆਂ ਹਨ,
ਪਰ ਮੇਰੀ ਪਰਜਾ ਦੀ ਧੀ,
ਉਜਾੜ ਦੇ ਸ਼ੁਤਰ-ਮੁਰਗਾਂ ਵਾਂਙੁ ਨਿਰਦਈ ਹੋ ਗਈ
ਹੈ !
੪ ਦੁੱਧ ਚੁੰਘਣ ਵਾਲੇ ਦੀ ਜੀਭ ਪਿਆਸ ਦੇ ਕਾਰਨ
ਤਾਲੂ ਨਾਲ ਜਾ ਲੱਗੀ,
ਨਿਆਣੇ ਰੋਟੀ ਮੰਗਦੇ ਪਰ ਕੋਈ ਓਹਨਾਂ ਨੂੰ ਦਿੰਦਾ
ਨਹੀਂ ।
੫ ਜਿਹੜੇ ਸੁਆਦਲਾ ਭੋਜਨ ਖਾਂਦੇ ਸਨ,
ਗਲੀਆਂ ਵਿੱਚ ਵਿਰਾਨ ਹਨ,
ਜਿਹੜੇ ਕਿਰਮਚੀ ਕੱਪੜਿਆਂ ਵਿੱਚ ਪਲਦੇ ਸਨ,
ਗੁਹੀਰਿਆਂ ਨੂੰ ਜੱਫੀਆਂ ਪਾਉਂਦੇ ਹਨ !
੬ ਮੇਰੀ ਪਰਜਾ ਦੀ ਧੀ ਦੀ ਬਦੀ
ਸਦੂਮ ਦੇ ਪਾਪ ਨਾਲੋਂ ਵੱਡੀ ਹੈ,
ਜਿਹੜਾ ਇੱਕ ਪਲ ਵਿੱਚ ਢਾਹਿਆ ਗਿਆ,
ਭਾਵੇਂ ਉਹ ਦੇ ਉੱਤੇ ਕੋਈ ਹੱਥ ਨਹੀਂ ਪਾਇਆ
ਗਿਆ ।
੭ ਉਹ ਦੇ ਪਤਵੰਤ ਬਰਫ ਨਾਲੋਂ ਸਾਫ,
ਓਹ ਦੁੱਧ ਨਾਲੋਂ ਚਿੱਟੇ ਸਨ,
ਓਹਨਾਂ ਦੇ ਸਰੀਰ ਮੂੰਗੇ ਨਾਲੋਂ ਲਾਲ ਸਨ,
ਓਹਨਾਂ ਦੀ ਲਿਸ਼ਕ ਨੀਲਮ ਵਰਗੀ ਸੀ ।
੮ ਹੁਣ ਓਹਨਾਂ ਦੇ ਚਿਹਰੇ ਕਾਲਖ ਨਾਲੋਂ ਕਾਲੇ ਹਨ,
ਓਹ ਬਜ਼ਾਰਾਂ ਵਿੱਚ ਪਛਾਣੇ ਨਹੀਂ ਜਾਂਦੇ,
ਓਹਨਾਂ ਦਾ ਚੰਮ ਹੱਡੀਆਂ ਨਾਲ ਸੁੰਗੜ ਗਿਆ ਹੈ,
ਉਹ ਸੁੱਕ ਕੇ ਲੱਕੜ ਵਾਂਙੁ ਹੋ ਗਿਆ ਹੈ ।
੯ ਜਿਹੜੇ ਤਲਵਾਰ ਦੇ ਮਾਰੇ ਹੋਏ ਹਨ,
ਓਹ ਓਹਨਾਂ ਨਾਲੋਂ ਚੰਗੇ ਹਨ,
ਜਿਹੜੇ ਭੁੱਖ ਦੇ ਮਾਰੇ ਹੋਏ ਹਨ,
ਖੇਤ ਦਾ ਫਲ ਨਾ ਮਿਲਣ ਕਰਕੇ ਇਹ ਸੱਲਾਂ ਨਾਲ
ਲਿੱਸੇ ਹੁੰਦੇ ਜਾਂਦੇ ਹਨ ।
੧੦ ਤਰਸਵਾਨ ਤੀਵੀਆਂ ਨੇ ਆਪਣੇ ਹੱਥੀਂ ਆਪਣੇ
ਬੱਚਿਆਂ ਨੂੰ ਰਿੰਨਿਆ !
ਮੇਰੀ ਪਰਜਾ ਦੀ ਧੀ ਦੀ ਬਰਬਾਦੀ ਵਿੱਚ ਓਹ
ਏਹਨਾਂ ਦਾ ਭੋਜਨ ਸਨ !
੧੧ ਯਹੋਵਾਹ ਨੇ ਆਪਣਾ ਗੁੱਸਾ ਪੂਰਾ ਕੀਤਾ,
ਉਸ ਨੇ ਆਪਣਾ ਤੇਜ਼ ਕ੍ਰੋਧ ਡੋਹਲ ਦਿੱਤਾ,
ਅਤੇ ਸੀਯੋਨ ਵਿੱਚ ਇੱਕ ਅੱਗ ਭੜਕਾਈ,
ਜਿਹੜੀ ਉਹ ਦੀਆਂ ਨੀਹਾਂ ਨੂੰ ਖਾ ਗਈ ।
੧੨ ਧਰਤੀ ਦੇ ਰਾਜੇ ਅਤੇ ਜਗਤ ਦੇ ਸਾਰੇ ਵਸਨੀਕ
ਪਰਤੀਤ ਨਹੀਂ ਕਰਦੇ,
ਕਿ ਵੈਰੀ ਅਤੇ ਵਿਰੋਧੀ ਯਰੂਸ਼ਲਮ ਦੇ ਫਾਟਕਾਂ ਵਿੱਚ
ਆ ਵੜਨਗੇ ।
੧੩ ਏਹ ਉਹ ਦੇ ਨਬੀਆਂ ਦੇ ਪਾਪ ਅਤੇ ਉਹ ਦੇ ਜਾਜਕਾਂ
ਦੀ ਬਦੀ ਦੇ ਕਾਰਨ ਹੋਇਆ,
ਜਿਨ੍ਹਾਂ ਨੇ ਉਹ ਦੇ ਵਿੱਚਕਾਰ ਧਰਮੀਆਂ ਦਾ ਲਹੂ
ਵਗਾਇਆ ।
੧੪ ਓਹ ਅੰਨ੍ਹੇ ਹੋ ਕੇ ਗਲੀਆਂ ਵਿੱਚ ਫਿਰਦੇ ਸਨ,
ਓਹ ਲਹੂ ਨਾਲ ਇੰਨੇ ਪਲੀਤ ਹੋ ਗਏ
ਭਈ ਕੋਈ ਓਹਨਾਂ ਦੇ ਕੱਪੜੇ ਛੂਹ ਨਹੀਂ ਸੱਕਦਾ ।
੧੫ "ਦੂਰ ਹੋਵੋ, ਭ੍ਰਿਸ਼ਟੋ ਹੋਇਓ !" ਲੋਕ ਪੁਕਾਰਦੇ
ਹਨ,
"ਦੂਰ ਹੋਵੋ, ਦੂਰ ਹੋਵੋ ! ਸਾਨੂੰ ਨਾ ਛੂਹੋ !"
ਸੋ ਓਹ ਭੱਜ ਗਏ ਅਤੇ ਮਾਰੇ ਮਾਰੇ ਫਿਰਨ ਲੱਗੇ,
ਕੌਮਾਂ ਵਿੱਚ ਓਹ ਆਖਦੇ ਸਨ, "ਓਹ ਫੇਰ ਐਥੇ ਨਾ
ਟਿਕਣਗੇ !"
੧੬ ਯਹੋਵਾਹ ਦੇ ਹੁਕਮ ਨੇ ਓਹਨਾਂ ਨੂੰ ਖਿੰਡਾ ਦਿੱਤਾ,
ਉਹ ਓਹਨਾਂ ਉੱਤੇ ਫੇਰ ਦਯਾ ਦ੍ਰਿਸ਼ਟੀ ਨਹੀਂ
ਕਰੇਗਾ,
ਓਹਨਾਂ ਨੇ ਜਾਜਕਾਂ ਦਾ ਮਾਣ ਨਹੀਂ ਰੱਖਿਆ,
ਨਾ ਬਜ਼ੁਰਗਾਂ ਉੱਤੇ ਕਿਰਪਾ ਕੀਤੀ ॥
੧੭ ਸਾਡੀਆਂ ਅੱਖਾਂ ਹੁਣ ਤੀਕਰ ਨਿਕੰਮੀ ਸਹਾਇਤਾ ਦੀ
ਉਡੀਕ ਵਿੱਚ ਥੱਕ ਗਈਆਂ,

ਅਸੀਂ ਇੱਕ ਕੌਮ ਦੀ ਉਡੀਕ ਕਰਦੇ ਰਹੇ,
ਜਿਹੜੀ ਬਚਾ ਨਹੀਂ ਸੱਕਦੀ।
੧੮ ਓਹ ਸਾਡੀ ਪੈੜ ਦੇ ਪਿੱਛੇ ਇਉਂ ਫਿਰਦੇ ਸਨ,
ਭਈ ਅਸੀਂ ਆਪਣੇ ਚੌਂਕਾਂ ਦੇ ਵਿੱਚ ਨਾ ਜਾ ਸੱਕੇ,
ਸਾਡਾ ਅੰਤ ਨੇੜੇ ਆਇਆ, ਸਾਡੇ ਦਿਹਾੜੇ ਪੂਰੇ ਹੋ ਗਏ,
ਕਿਉਂ ਜੋ ਸਾਡਾ ਅੰਤ ਆ ਗਿਆ ਸੀ।
੧੯ ਸਾਡਾ ਪਿੱਛਾ ਕਰਨ ਵਾਲੇ ਅਕਾਸ਼ ਦੇ ਉਕਾਬਾਂ ਨਾਲੋਂ ਵੀ ਤੇਜ਼ ਸਨ,
ਓਹ ਪਹਾੜਾਂ ਦੇ ਉੱਤੇ ਸਾਡੇ ਮਗਰ ਭੱਜੇ,
ਓਹ ਉਜਾੜ ਵਿੱਚ ਸਾਡੀ ਘਾਤ ਵਿੱਚ ਬੈਠੇ ਸਨ।
੨੦ ਸਾਡੀਆਂ ਨਾਸਾਂ ਦਾ ਸਾਹ, ਯਹੋਵਾਹ ਦਾ ਮਸਹ ਹੋਇਆ,
ਓਹਨਾਂ ਦੇ ਟੋਇਆਂ ਵਿੱਚ ਫੜਿਆ ਗਿਆ,
ਉਹ ਜਿਹ ਦੇ ਵਿਖੇ ਅਸੀਂ ਕਹਿੰਦੇ ਸਾਂ,
ਉਹ ਦੇ ਸਾਏ ਹੇਠ ਅਸੀਂ ਕੌਮਾਂ ਦੇ ਵਿੱਚ ਜੀਉਂਦੇ ਰਹਾਂਗੇ ! ॥
੨੧ ਹੇ ਅਦੋਮ ਦੀਏ ਧੀਏ, ਜਿਹੜੀ ਉਸ ਦੇ ਦੇਸ ਵਿੱਚ ਵੱਸਦੀ ਹੈ,
ਅਨੰਦ ਹੋ ਤੇ ਖੁਸ਼ੀ ਮਨਾ !
ਏਹ ਪਿਆਲਾ ਤੇਰੇ ਤੀਕ ਵੀ ਅੱਪੜੇਗਾ,
ਤੂੰ ਮਸਤ ਹੋ ਕੇ ਆਪਣੇ ਆਪ ਨੂੰ ਨੰਗੀ ਕਰੇਂਗੀ !
੨੨ ਹੇ ਸੀਯੋਨ ਦੀਏ ਧੀਏ, ਤੇਰੀ ਬਦੀ ਦੀ ਸਜ਼ਾ ਪੂਰੀ ਹੋਈ,
ਉਹ ਤੈਨੂੰ ਫੇਰ ਅਸੀਰ ਕਰ ਕੇ ਨਹੀਂ ਲੈ ਜਾਵੇਗਾ !
ਹੇ ਅਦੋਮ ਦੀਏ ਧੀਏ, ਉਹ ਤੇਰੀ ਬਦੀ ਦੀ ਖ਼ਬਰ ਲਵੇਗਾ,
ਉਹ ਤੇਰੇ ਪਾਪ ਨੰਗੇ ਕਰ ਦੇਵੇਗਾ ! ॥

## ੫ ਤਰਸ ਲਈ ਬੇਨਤੀ

ਹੇ ਯਹੋਵਾਹ, ਜੋ ਕੁਝ ਸਾਡੇ ਨਾਲ ਬੀਤੀ ਉਹ ਨੂੰ ਚੇਤੇ ਕਰ !
ਧਿਆਨ ਦੇਹ, ਅਤੇ ਸਾਡੀ ਨਮੋਸ਼ੀ ਨੂੰ ਵੇਖ !
੨ ਸਾਡੀ ਮਿਲਖ ਪਰਦੇਸੀਆਂ ਨੂੰ ਸੌਂਪੀ ਗਈ,
ਸਾਡੇ ਘਰ ਓਪਰਿਆਂ ਨੂੰ।
੩ ਅਸੀਂ ਯਤੀਮ ਹਾਂ, ਸਾਡੇ ਪਿਓ ਨਹੀਂ ਹਨ,
ਸਾਡੀਆਂ ਮਾਵਾਂ ਵਿੱਧਵਾਂ ਵਾਂਙੁ ਹਨ।
੪ ਅਸਾਂ ਆਪਣਾ ਪਾਣੀ ਮੁੱਲ ਲੈ ਕੇ ਪੀਤਾ,
ਸਾਡੀ ਲੱਕੜੀ ਮੁੱਲ ਨਾਲ ਮਿਲਦੀ ਹੈ।
੫ ਸਾਡਾ ਪਿੱਛਾ ਕਰਨ ਵਾਲੇ ਸਾਡੀਆਂ ਧੌਣਾਂ ਉੱਤੇ ਹਨ,
ਅਸੀਂ ਥੱਕੇ ਹੋਏ ਹਾਂ ਪਰ ਸਾਡੇ ਲਈ ਅਰਾਮ ਨਹੀਂ।
੬ ਅਸੀਂ ਮਿਸਰ ਦੇ ਅਧੀਨ ਹੋਏ, ਅੱਸੂਰ ਦੇ ਵੀ,
ਤਾਂ ਜੋ ਰੋਟੀ ਨਾਲ ਰੱਜ ਜਾਈਏ।
੭ ਸਾਡੇ ਪੇਵਾਂ ਨੇ ਪਾਪ ਕੀਤਾ ਅਤੇ ਓਹ ਚੱਲ ਵੱਸੇ,
ਅਤੇ ਅਸੀਂ ਓਹਨਾਂ ਦੀ ਬਦੀ ਦਾ ਭਾਰ ਚੁੱਕਦੇ ਹਾਂ।
੮ ਗੁਲਾਮ ਸਾਡੇ ਉੱਤੇ ਰਾਜ ਕਰਦੇ ਹਨ,
ਉਨ੍ਹਾਂ ਦੇ ਹੱਥੋਂ ਕੋਈ ਛੁਡਾਉਣ ਵਾਲਾ ਨਹੀਂ।
੯ ਉਜਾੜ ਦੀ ਤਲਵਾਰ ਦੇ ਕਾਰਨ,
ਅਸੀਂ ਜਾਨ ਤਲੀ ਉੱਤੇ ਰੱਖ ਕੇ ਆਪਣੀ ਰੋਟੀ ਕਮਾਉਂਦੇ ਹਾਂ।
੧੦ ਕਾਲ ਦੇ ਝੁਲਸਾ ਦੇਣ ਵਾਲੇ ਤਾਪ ਦੇ ਕਾਰਨ
ਸਾਡਾ ਚਮੜਾ ਤੰਦੂਰ ਵਾਂਙੁ ਤੱਪਦਾ ਹੈ।
੧੧ ਸੀਯੋਨ ਵਿੱਚ ਤੀਵੀਆਂ,
ਯਹੂਦਾਹ ਦੇ ਨਗਰਾਂ ਵਿੱਚ ਕੁਆਰੀਆਂ ਬੇਪਤ ਕੀਤੀਆਂ ਗਈਆਂ।
੧੨ ਸਰਦਾਰ ਓਹਨਾਂ ਦੇ ਹੱਥਾਂ ਨਾਲ ਟੰਗੇ ਗਏ,
ਬਜ਼ੁਰਗਾਂ ਦੇ ਮੂੰਹਾਂ ਦਾ ਮਾਣ ਨਾ ਕੀਤਾ ਗਿਆ !
੧੩ ਚੁਗਵੇਂ ਜੁਆਨਾਂ ਨੇ ਚੱਕੀ ਚੁੱਕੀ,
ਛੋਕਰਿਆਂ ਨੇ ਲੱਕੜ ਹੇਠ ਠੇਡੇ ਖਾਧੇ।
੧੪ ਬਜ਼ੁਰਗ ਫਾਟਕ ਤੋਂ ਅਤੇ ਚੁਗਵੇਂ ਜੁਆਨ
ਆਪਣੇ ਗਾਉਣ ਵਜਾਉਣ ਤੋਂ ਹਟ ਗਏ ਹਨ।
੧੫ ਸਾਡੇ ਦਿਲਾਂ ਦੀ ਖੁਸ਼ੀ ਮੁੱਕ ਗਈ,
ਸਾਡਾ ਨਾਚ ਸੋਗ ਵਿੱਚ ਬਦਲ ਗਿਆ।
੧੬ ਮੁਕਟ ਸਾਡੇ ਸਿਰਾਂ ਤੋਂ ਡਿੱਗ ਪਿਆ,
ਹਾਇ ਸਾਨੂੰ ! ਅਸਾਂ ਪਾਪ ਜੋ ਕੀਤਾ !
੧੭ ਇਸੇ ਲਈ ਸਾਡੇ ਦਿਲ ਕਮਜ਼ੋਰ ਹੋ ਗਏ,
ਇਨ੍ਹਾਂ ਗੱਲਾਂ ਦੇ ਕਾਰਨ ਸਾਡੀਆਂ ਅੱਖੀਆਂ ਵਿੱਚ ਧੁੰਦ ਆ ਗਈ,
੧੮ ਸੀਯੋਨ ਪਰਬਤ ਦੀ ਵਿਰਾਨੀ ਦੇ ਕਾਰਨ,
ਜਿਹ ਦੇ ਉੱਤੇ ਗਿੱਦੜ ਫਿਰਦੇ ਹਨ।
੧੯ ਤੂੰ, ਹੇ ਯਹੋਵਾਹ, ਸਦਾ ਤੀਕ ਬਿਰਾਜਮਾਨ ਹੈਂ,
ਤੇਰਾ ਸਿੰਘਾਸਣ ਪੀੜ੍ਹੀਓਂ ਪੀੜ੍ਹੀ ਤੀਕ ਹੈ !

੨੦ ਤੂੰ ਕਿਉਂ ਸਦਾ ਲਈ ਸਾਨੂੰ ਭੁਲਾ ਬੈਠਾ ਹੈਂ,
ਅਤੇ ਚਿਰੋਕਣਾ ਸਾਨੂੰ ਤਿਆਗ ਦਿੱਤਾ ਹੈ ?
੨੧ ਹੇ ਯਹੋਵਾਹ, ਸਾਨੂੰ ਆਪਣੀ ਵੱਲ ਮੋੜ ਲੈ,
ਤਾਂ ਅਸੀਂ ਮੁੜਾਂਗੇ,
ਸਾਡੇ ਦਿਨ ਪਹਿਲਾਂ ਵਾਂਙੁ ਨਵੇਂ ਬਣਾ ।
੨੨ ਕੀ ਤੈਂ ਸਾਨੂੰ ਉੱਕਾ ਹੀ ਛੱਡ ਦਿੱਤਾ ਹੈ ?
ਕੀ ਤੂੰ ਸਾਡੇ ਨਾਲ ਬਹੁਤ ਹੀ ਕੋਪਵਾਨ ਹੋ ਗਿਆ
ਹੈਂ ? ॥

---

26

# ਹਿਜ਼ਕੀਏਲ

## ੧ ਕਰੂਬੀਆਂ, ਪਹੀਆਂ ਅਤੇ ਪਰਮੇਸ਼ੁਰ ਦੇ ਪਰਤਾਪ ਦੇ ਦਰਸ਼ਣ

ਤੀਹਵੇਂ ਵਰ੍ਹੇ ਦੇ ਚੌਥੇ ਮਹੀਨੇ ਦੀ ਪੰਜਵੀਂ ਤਰੀਕ
ਨੂੰ ਐਉਂ ਹੋਇਆ ਕਿ ਜਦ ਮੈਂ ਕਬਾਰ ਨਹਿਰ ਉੱਤੇ
ਅਸੀਰਾਂ ਦੇ ਵਿਚਕਾਰ ਸਾਂ ਤਾਂ ਅਕਾਸ਼ ਖੁਲ੍ਹ ਗਏ
੨ ਅਤੇ ਮੈਂ ਪਰਮੇਸ਼ੁਰ ਦੇ ਦਰਸ਼ਣ ਪਾਏ ੦ ਉਸ ਮਹੀਨੇ
ਦੀ ਪੰਜਵੀਂ ਤਰੀਕ ਨੂੰ ਯਹੋਯਾਕੀਨ ਪਾਤਸ਼ਾਹ ਦੀ
੩ ਅਸੀਰੀ ਦੇ ਪੰਜਵੇਂ ਵਰ੍ਹੇ ਵਿੱਚ ੦ ਯਹੋਵਾਹ ਦਾ ਬਚਨ,
ਬੂਜ਼ੀ ਦੇ ਪੁੱਤ੍ਰ ਹਿਜ਼ਕੀਏਲ ਜਾਜਕ ਉੱਤੇ ਜੋ ਕਸਦੀਆਂ
ਦੇ ਦੇਸ ਵਿੱਚ ਕਬਾਰ ਨਹਿਰ ਉੱਤੇ ਸੀ ਉਤਰਿਆ
ਅਤੇ ਉੱਥੇ ਯਹੋਵਾਹ ਦਾ ਹੱਥ ਉਸ ਦੇ ਉੱਤੇ ਸੀ ੦
੪ ਅਤੇ ਜਦੋਂ ਮੈਂ ਡਿੱਠਾ ਤਾਂ ਵੇਖੋ, ਉੱਤਰ ਵੱਲੋਂ ਵੱਡੀ
ਅਨ੍ਹੇਰੀ ਆਈ, ਇੱਕ ਵੱਡਾ ਬੱਦਲ ਅੱਗ ਨਾਲ
ਵਲਿਆ ਹੋਇਆ ਸੀ ਅਤੇ ਉਹ ਦੇ ਦੁਆਲੇ ਚਮਕ
ਸੀ, ਅਤੇ ਉਸ ਦੇ ਵਿਚਾਲਿਓਂ ਅਥਵਾ ਅੱਗ ਦੇ
ਵਿੱਚੋਂ ਸਿਕਲ ਕੀਤੇ ਹੋਏ ਪਿੱਤਲ ਵਰਗੀ ਸ਼ਕਲ ਨੇ
੫ ਵਿਖਾਲੀ ਦਿੱਤੀ ੦ ਅਤੇ ਉਸ ਵਿੱਚ ਚਾਰ ਜੰਤੂ ਸਨ
ਅਤੇ ਉਨ੍ਹਾਂ ਦਾ ਰੂਪ ਇਹ ਸੀ ਕਿ ਓਹ ਆਦਮੀ
੬ ਵਰਗੇ ਸਨ ੦ ਅਤੇ ਹਰੇਕ ਦੇ ਚਾਰ ਮੂੰਹ ਅਤੇ ਉਨ੍ਹਾਂ
੭ ਵਿੱਚੋਂ ਹਰ ਇੱਕ ਦੇ ਚਾਰ ਖੰਭ ਸਨ ੦ ਅਤੇ ਉਨ੍ਹਾਂ
ਦੇ ਪੈਰ ਸਿੱਧੇ ਪੈਰ ਸਨ ਅਤੇ ਉਨ੍ਹਾਂ ਦੇ ਪੈਰਾਂ ਦੀਆਂ
ਤਲੀਆਂ ਵੱਛੇ ਦੇ ਪੈਰਾਂ ਦੀਆਂ ਤਲੀਆਂ ਵਾਂਗਰ ਸਨ
ਅਤੇ ਓਹ ਮਾਂਜੇ ਹੋਏ ਪਿੱਤਲ ਵਾਂਗਰ ਚਮਕਦੇ ਸਨ ੦
੮ ਅਤੇ ਉਨ੍ਹਾਂ ਦੇ ਚੌਹੁੰ ਪਾਸੀਂ ਉਨ੍ਹਾਂ ਦੇ ਖੰਭਾਂ ਦੇ ਹੇਠਾਂ
ਆਦਮੀ ਦੇ ਹੱਥ ਸਨ ਅਤੇ ਚਾਰਾਂ ਦੇ ਚਿਹਰੇ ਅਤੇ
੯ ਖੰਭ ਐਉਂ ਸਨ ੦ ਕਿ ਉਨ੍ਹਾਂ ਦੇ ਖੰਭ ਇੱਕ ਦੂਜੇ ਨਾਲ
ਜੁੜੇ ਹੋਏ ਸਨ ਅਤੇ ਓਹ ਤੁਰਦੇ ਹੋਏ ਮੁੜਦੇ ਨਹੀਂ
ਸਨ ਅਤੇ ਓਹ ਸਾਰੇ ਸਿੱਧੇ ਆਪਣੇ ਮੂੰਹਾਂ ਦੀ ਸੇਧ
੧੦ ਵਿੱਚ ਚੱਲਦੇ ਸਨ ੦ ਉਨ੍ਹਾਂ ਦੇ ਚਿਹਰੇ ਆਦਮੀ ਦੇ
ਚਿਹਰੇ ਵਰਗੇ ਸਨ, ਉਨ੍ਹਾਂ ਚੌਹਾਂ ਦੇ ਸੱਜੇ ਪਾਸੇ ਸ਼ੇਰ
ਬਬਰ ਦੇ ਚਿਹਰੇ ਸਨ ਅਤੇ ਉਨ੍ਹਾਂ ਚੌਹਾਂ ਦੇ ਖੱਬੇ
ਪਾਸੇ ਵੱਲ ਬਲਦ ਦੇ ਚਿਹਰੇ ਸਨ ਅਤੇ ਉਨ੍ਹਾਂ ਚੌਹਾਂ
੧੧ ਦੇ ਉਕਾਬ ਦੇ ਚਿਹਰੇ ਵੀ ਸਨ ੦ ਉਨ੍ਹਾਂ ਦੇ ਚਿਹਰੇ ਅਤੇ
ਉਨ੍ਹਾਂ ਦੇ ਖੰਭ ਉੱਪਰੋਂ ਅੱਡ ਅੱਡ ਸਨ, ਹਰੇਕ ਦੇ ਦੋ
ਖੰਭ ਦੂਜੇ ਦੇ ਦੋ ਖੰਭਾਂ ਨਾਲ ਜੁੜੇ ਹੋਏ ਸਨ ਅਤੇ ਦੋ
ਦੋ ਦੇ ਨਾਲ ਉਨ੍ਹਾਂ ਦਾ ਸਰੀਰ ਢਕਿਆ ਹੋਇਆ
੧੨ ਸੀ ੦ ਉਨ੍ਹਾਂ ਵਿੱਚੋਂ ਹਰੇਕ ਆਪਣੇ ਚਿਹਰੇ ਦੀ ਸੇਧ
ਵਿੱਚ ਤੁਰਦਾ ਸੀ । ਜਿੱਧਰ ਨੂੰ ਆਤਮਾ ਜਾਣ ਨੂੰ
ਕਰਦਾ ਸੀ ਓਹ ਜਾਂਦੇ ਸਨ ਅਤੇ ਓਹ ਤੁਰਦਿਆਂ
੧੩ ਹੋਇਆਂ ਮੁੜਦੇ ਨਹੀਂ ਸਨ ੦ ਅਤੇ ਉਨ੍ਹਾਂ ਜੰਤੂਆਂ ਦਾ
ਰੂਪ ਅੱਗ ਦੇ ਭੱਖਦੇ ਹੋਏ ਕੋਲਿਆਂ ਅਤੇ ਮਸਾਲਾਂ
ਵਰਗਾ ਸੀ ਅਤੇ ਓਹ ਜੰਤੂਆਂ ਦੇ ਵਿਚਾਲੇ ਏਧਰ
ਉੱਧਰ ਆਉਂਦੀ ਜਾਂਦੀ ਸੀ ਅਤੇ ਉਹ ਅੱਗ ਚਮਕ
ਵਾਲੀ ਸੀ, ਅਤੇ ਉਸ ਅੱਗ ਵਿੱਚੋਂ ਬਿਜਲੀ
੧੪ ਨਿੱਕਲਦੀ ਸੀ ੦ ਅਤੇ ਜੰਤੂਆਂ ਦਾ ਦੌੜਨਾ ਤੇ ਮੁੜਨਾ
੧੫ ਬਿਜਲੀ ਵਾਂਙੁ ਦਿੱਸਦਾ ਸੀ ੦ ਮੈਂ ਉਨ੍ਹਾਂ ਜੰਤੂਆਂ ਨੂੰ
ਡਿੱਠਾ ਤਾਂ ਵੇਖੋ, ਕਿ ਉਨ੍ਹਾਂ ਚੌਹਾਂ ਜੰਤੂਆਂ ਦੇ ਹਰ
ਚਿਹਰੇ ਦੇ ਕੋਲ ਧਰਤੀ ਉੱਤੇ ਇੱਕ ਇੱਕ ਪਹੀਆ

੧੬ ਸੀ ੦ ਉਨ੍ਹਾਂ ਪਹੀਆਂ ਦੀ ਸ਼ਕਲ ਤੇ ਬਨਾਉਟ ਬੈਰੂਜ਼
ਦੇ ਰੰਗ ਜਹੀ ਸੀ ਅਤੇ ਓਹ ਚਾਰੇ ਇੱਕੋ ਜਿਹੇ ਸਨ,
ਅਤੇ ਉਨ੍ਹਾਂ ਦੀ ਸ਼ਕਲ ਅਤੇ ਬਨਾਉਟ ਅਜਿਹੀ ਸੀ
੧੭ ਜਿਵੇਂ ਪਹੀਆ ਪਹੀਏ ਦੇ ਵਿੱਚ ਹੈ ੦ ਓਹ ਤੁਰਨ
ਸਮੇਂ ਆਪਣੇ ਚਾਰੇ ਪਾਸੇ ਤੁਰਦੇ ਸਨ ਅਤੇ ਤੁਰਨ
੧੮ ਵਿੱਚ ਨਹੀਂ ਮੁੜਦੇ ਸਨ ੦ ਅਤੇ ਉਨ੍ਹਾਂ ਦੇ ਚੱਕਰ ਵੱਡੇ
ਉੱਚੇ ਤੇ ਡਰਾਉਣੇ ਸਨ, ਅਤੇ ਉਨ੍ਹਾਂ ਚੌਹਾਂ ਚੱਕਰਾਂ ਦੇ
੧੯ ਦੁਆਲੇ ਅੱਖਾਂ ਹੀ ਅੱਖਾਂ ਸਨ ੦ ਜਦੋਂ ਓਹ ਜੰਤੂ
ਤੁਰਦੇ ਸਨ ਤਾਂ ਉਨ੍ਹਾਂ ਦੇ ਨਾਲ ਪਹੀਏ ਵੀ ਤੁਰਦੇ ਸਨ
ਅਤੇ ਜਦੋਂ ਓਹ ਜੰਤੂ ਧਰਤੀ ਤੋਂ ਚੁੱਕੇ ਜਾਂਦੇ ਸਨ ਤਾਂ
੨੦ ਪਹੀਏ ਵੀ ਚੁੱਕੇ ਜਾਂਦੇ ਸਨ ੦ ਜਿੱਥੇ ਕਿਤੇ ਆਤਮਾ
ਜਾਣ ਨੂੰ ਚਾਹੁੰਦਾ ਸੀ ਓਹ ਜਾਂਦੇ ਸਨ, ਜਿੱਥੇ ਆਤਮਾ
ਜਾਣ ਨੂੰ ਸੀ । ਅਤੇ ਪਹੀਏ ਉਨ੍ਹਾਂ ਦੇ ਨਾਲ ਚੁੱਕੇ ਜਾਂਦੇ
ਸਨ ਕਿਉਂ ਜੋ ਜੰਤੂਆਂ ਦਾ ਆਤਮਾ ਪਹੀਆਂ ਵਿੱਚ
੨੧ ਸੀ ੦ ਜਦੋਂ ਓਹ ਤੁਰਦੇ ਸਨ ਤਾਂ ਏਹ ਵੀ ਤੁਰਦੇ ਸਨ
ਅਤੇ ਜਦ ਓਹ ਖਲੋਂਦੇ ਸਨ ਤਾਂ ਏਹ ਵੀ ਖਲੋ ਜਾਂਦੇ
ਸਨ, ਅਤੇ ਜਦੋਂ ਓਹ ਧਰਤੀ ਤੋਂ ਚੁੱਕੇ ਜਾਂਦੇ ਸਨ ਤਾਂ
ਪਹੀਏ ਵੀ ਉਨ੍ਹਾਂ ਦੇ ਨਾਲ ਚੁੱਕੇ ਜਾਂਦੇ ਸਨ ਕਿਉਂ ਜੋ
੨੨ ਪਹੀਆਂ ਦੇ ਵਿੱਚ ਜੰਤੂਆਂ ਦਾ ਆਤਮਾ ਸੀ ੦ ਜੰਤੂਆਂ
ਦੇ ਸਿਰ ਉੱਤੇ ਅੰਬਰ ਜਿਹਾ ਬਲੌਰ ਦੇ ਰੰਗ ਵਾਂਗਰ
ਭਿਆਣਕ ਤੌਰ ਨਾਲ ਸੀ ਅਤੇ ਉਨ੍ਹਾਂ ਦੇ ਸਿਰਾਂ ਦੇ
੨੩ ਉੱਪਰ ਦੀ ਉਹ ਅੰਬਰ ਤਣਿਆ ਹੋਇਆ ਸੀ ੦ ਅਤੇ
ਉਸ ਅੰਬਰ ਦੇ ਹੇਠਾਂ ਉਨ੍ਹਾਂ ਦੇ ਖੰਭ ਇੱਕ ਦੂਜੇ ਦੀ ਸੇਧ
ਵਿੱਚ ਸਨ, ਹਰੇਕ ਦੇ ਦੋਵਾਂ ਨਾਲ ਉਨ੍ਹਾਂ ਦਾ ਇੱਕ
ਪਾਸਾ ਢਕਿਆ ਹੋਇਆ ਸੀ ਅਤੇ ਦੋਵਾਂ ਨਾਲ ਉਨ੍ਹਾਂ
ਦੇ ਜੁੱਸਿਆਂ ਦਾ ਦੂਜਾ ਪਾਸਾ ਢਕਿਆ ਹੋਇਆ
੨੪ ਸੀ ੦ ਅਤੇ ਜਦੋਂ ਓਹ ਤੁਰੇ ਤਾਂ ਮੈਂ ਉਨ੍ਹਾਂ ਦੇ ਖੰਭਾਂ ਦੀ
ਅਵਾਜ਼ ਸੁਣੀ ਜਿਵੇਂ ਬਹੁਤੇ ਪਾਣੀਆਂ ਦੀ ਅਵਾਜ਼
ਅਥਵਾ ਸਰਬਸ਼ਕਤੀਮਾਨ ਦੀ ਅਵਾਜ਼ ਵਾਂਙੁ ਅਤੇ
ਉਹ ਰੌਲੇ ਦੀ ਅਵਾਜ਼ ਸੈਨਾਂ ਦੀ ਅਵਾਜ਼ ਵਰਗੀ ਸੀ ।
ਜਦੋਂ ਓਹ ਖਲੋਂਦੇ ਸਨ ਤਾਂ ਆਪਣੇ ਖੰਭਾਂ ਨੂੰ ਲਮਕਾ
੨੫ ਦਿੰਦੇ ਸਨ ੦ ਅਤੇ ਉਸ ਅੰਬਰ ਵਿੱਚੋਂ ਜਿਹੜਾ ਉਨ੍ਹਾਂ
ਦੇ ਸਿਰਾਂ ਉੱਤੇ ਸੀ ਇੱਕ ਅਵਾਜ਼ ਆਉਂਦੀ ਸੀ ਅਤੇ
ਜਦੋਂ ਓਹ ਖਲੋਂਦੇ ਸਨ ਤਾਂ ਆਪਣੇ ਖੰਭਾਂ ਨੂੰ ਲਮਕਾ
੨੬ ਦਿੰਦੇ ਸਨ ੦ ਅਤੇ ਉਸ ਅੰਬਰ ਦੇ ਉੱਤੇ ਜੋ ਉਨ੍ਹਾਂ ਦੇ
ਸਿਰ ਉੱਪਰ ਸੀ ਸਿੰਘਾਸਣ ਜਿਹਾ ਸੀ ਅਤੇ ਉਸ ਦਾ
ਰੂਪ ਨੀਲਮ ਪੱਥਰ ਵਾਂਗਰ ਸੀ, ਅਤੇ ਉਸ ਸਿੰਘਾਸਣ
੨੭ ਦੇ ਰੂਪ ਉੱਤੇ ਆਦਮੀ ਜਿਹਾ ਰੂਪ ਸੀ ੦ ਅਤੇ ਮੈਂ
ਉਸ ਦੇ ਲੱਕ ਤੋਂ ਲੈ ਕੇ ਉੱਤੇ ਤੀਕਰ ਸਿਕਲ ਕੀਤਾ
ਹੋਇਆ ਪਿੱਤਲ ਜਿਹਾ ਅੱਗ ਦੀ ਸ਼ਕਲ ਵਰਗਾ ਉਹ
ਦੇ ਵਿਚਕਾਰ ਅਤੇ ਦੁਆਲੇ ਵੇਖਿਆ, ਅਤੇ ਉਹ ਦੇ
ਲੱਕ ਤੋਂ ਲੈ ਕੇ ਥੱਲੇ ਤੀਕਰ ਮੈਂ ਅੱਗ ਦੀ ਸ਼ਕਲ ਵੇਖੀ,
੨੮ ਅਤੇ ਉਹ ਦੇ ਦੁਆਲੇ ਚਾਰੋਂ ਪਾਸੇ ਚਮਕ ਸੀ ੦ ਜਿਹੀ
ਉਸ ਮੇਘ ਧਣੁਖ ਦਾ ਰੂਪ ਹੈ ਜੋ ਵਰਖਾ ਦੇ ਦਿਨ ਬੱਦਲਾਂ
ਵਿੱਚ ਦਿਸਦੀ ਹੈ, ਉਹੋ ਜਿਹੀ ਉਸ ਦੇ ਦੁਆਲੇ ਦੀ
ਚਮਕ ਦਿੱਸਦੀ ਸੀ । ਏਹ ਯਹੋਵਾਹ ਦੇ ਪਰਤਾਪ ਦਾ
ਪਰਕਾਸ਼ ਜਿਹਾ ਸੀ, ਅਤੇ ਵੇਖਦਿਆਂ ਹੀ ਮੈਂ ਮੂੰਹ
ਪਰਨੇ ਡਿੱਗ ਪਿਆ ਅਤੇ ਮੈਂ ਇੱਕ ਅਵਾਜ਼ ਸੁਣੀ,
ਜਿਵੇਂ ਕੋਈ ਗੱਲਾਂ ਕਰਦਾ ਹੈ ॥

## ੨

### ਹਿਜ਼ਕੀਏਲ ਦਾ ਮਿਸ਼ਨ

ਉਸ ਨੇ ਮੈਨੂੰ ਆਖਿਆ, ਹੇ ਆਦਮੀ ਦੇ ਪੁੱਤ੍ਰ, ਤੂੰ
ਆਪਣੇ ਪੈਰਾਂ ਉੱਤੇ ਖਲੋ ਅਤੇ ਮੈਂ ਤੇਰੇ ਨਾਲ ਗੱਲਾਂ
੨ ਕਰਾਂਗਾ ! ੦ ਜਦੋਂ ਉਹ ਮੈਨੂੰ ਐਉਂ ਬੋਲਿਆ ਤਾਂ
ਆਤਮਾ ਮੇਰੇ ਵਿੱਚ ਆਇਆ ਅਤੇ ਮੈਨੂੰ ਪੈਰਾਂ ਉੱਤੇ
ਖੜਾ ਕੀਤਾ, ਤਦ ਮੈਂ ਉਹ ਦੀ ਸੁਣੀ ਜਿਹੜਾ ਮੇਰੇ
੩ ਨਾਲ ਬੋਲਦਾ ਸੀ ੦ ਅਤੇ ਉਹ ਨੇ ਮੈਨੂੰ ਆਖਿਆ ਕਿ
ਹੇ ਆਦਮੀ ਦੇ ਪੁੱਤ੍ਰ, ਮੈਂ ਤੈਨੂੰ ਇਸਰਾਏਲੀਆਂ ਦੇ ਕੋਲ
ਅਥਵਾ ਉਨ੍ਹਾਂ ਆਕੀਆਂ ਕੌਮਾਂ ਕੋਲ ਜਿਹੜੀਆਂ ਮੇਰੇ
ਵਿਰੁੱਧ ਆਕੀ ਹੋਈਆਂ ਘਲਦਾ ਹਾਂ । ਓਹ ਅਤੇ
ਉਨ੍ਹਾਂ ਦੇ ਪਿਉ ਦਾਦੇ ਅੱਜ ਦੇ ਦਿਨ ਤੀਕ ਮੇਰੇ
੪ ਅਪਰਾਧੀ ਹੁੰਦੇ ਆਏ ਹਨ ੦ ਬੱਚੇ ਢੀਠ ਅਤੇ
ਪੱਥਰ ਦਿਲ ਹਨ । ਮੈਂ ਤੈਨੂੰ ਓਹਨਾਂ ਦੇ ਕੋਲ ਘੱਲ
ਰਿਹਾ ਹਾਂ । ਤੂੰ ਉਨ੍ਹਾਂ ਨੂੰ ਆਖ, ਕਿ ਪ੍ਰਭੁ ਯਹੋਵਾਹ
੫ ਐਉਂ ਫਰਮਾਉਂਦਾ ਹੈ ੦ ਸੋ ਭਾਵੇਂ ਓਹ ਸੁਣਨ ਯਾ
ਨਾ ਸੁਣਨ ਕਿਉਂ ਜੋ ਓਹ ਤਾਂ ਇੱਕ ਆਕੀ ਘਰਾਣਾ
ਹੈ, ਪਰ ਓਹ ਜਾਣ ਲੈਣਗੇ ਕਿ ਉਨ੍ਹਾਂ ਦੇ ਵਿੱਚ ਇੱਕ
੬ ਨਬੀ ਹੋਇਆ ਹੈ ੦ ਅਤੇ ਤੂੰ, ਹੇ ਆਦਮੀ ਦੇ ਪੁੱਤ੍ਰ,
ਤੂੰ ਉਨ੍ਹਾਂ ਕੋਲੋਂ ਡਰੀਂ ਨਾ ਅਤੇ ਉਨ੍ਹਾਂ ਦੀਆਂ
ਗੱਲਾਂ ਤੋਂ ਨਾ ਡਰ, ਭਾਵੇਂ ਤੇਰੇ ਨਾਲ ਝਾੜੀਆਂ ਤੇ ਕੰਡੇ
ਹਨ ਅਤੇ ਤੂੰ ਬਿਛੂਆਂ ਦੇ ਵਿੱਚ ਵੱਸਦਾ ਹੈਂ ਪਰ ਉਨ੍ਹਾਂ
ਦੀਆਂ ਗੱਲਾਂ ਤੋਂ ਨਾ ਡਰ ਅਤੇ ਉਨ੍ਹਾਂ ਦੇ ਚਿਹਰਿਆਂ

ਨੂੰ ਵੇਖ ਕੇ ਨਾ ਘਾਬਰ ਕਿਉਂ ਜੋ ਉਹ ਇੱਕ ਆਕੀ
੭ ਘਰਾਣਾ ਹੈ ੦ ਅਤੇ ਤੂੰ ਮੇਰੀਆਂ ਗੱਲਾਂ ਉਨ੍ਹਾਂ ਨੂੰ ਬੋਲ,
ਭਾਵੇਂ ਉਹ ਸੁਣਨ ਯਾ ਨਾ ਸੁਣਨ ਕਿਉਂ ਜੋ ਉਹ
ਆਕੀ ਹਨ ।।
੮ ਪਰ ਤੂੰ, ਹੇ ਆਦਮੀ ਦੇ ਪੁੱਤ੍ਰ, ਸੁਣ ਜੋ ਮੈਂ ਤੈਨੂੰ
ਬੋਲਦਾ ਹਾਂ । ਤੂੰ ਉਸ ਆਕੀ ਘਰਾਣੇ ਵਾਂਗਰ ਆਕੀ
ਨਾ ਹੋ ! ਤੂੰ ਆਪਣਾ ਮੂੰਹ ਅੱਡ ਅਤੇ ਜੋ ਕੁਝ ਮੈਂ ਤੈਨੂੰ
੯ ਦਿੰਦਾ ਹਾਂ ਖਾ ਲੈ ੦ ਜਦ ਮੈਂ ਡਿੱਠਾ ਤਾਂ ਵੇਖੋ, ਇੱਕ
ਹੱਥ ਮੇਰੇ ਵੱਲ ਵਧਾਇਆ ਹੋਇਆ ਹੈ ਅਤੇ ਵੇਖੋ,
੧੦ ਉਸ ਵਿੱਚ ਇੱਕ ਲਪੇਟਵੀਂ-ਪੱਤ੍ਰੀ ਸੀ ੦ ਅਤੇ ਉਹ ਨੇ
ਉਸ ਨੂੰ ਮੇਰੇ ਸਾਹਮਣੇ ਵਿਛਾ ਦਿੱਤਾ ਅਤੇ ਉਸ
ਦੇ ਵਿੱਚ ਅੰਦਰ ਬਾਹਰ ਲਿਖਿਆ ਹੋਇਆ ਸੀ ਅਤੇ
ਉਸ ਦੇ ਵਿੱਚ ਵੈਣ, ਸੋਗ ਅਤੇ ਸਿਆਪਾ ਲਿਖੇ ਹੋਏ
ਸਨ ।।

## ੩ ਇਸਰਾਏਲ ਦੇ ਰਾਖੇ ਦੀ ਜ਼ੁੰਮੇਵਾਰੀ

ਫੇਰ ਉਹ ਨੇ ਮੈਨੂੰ ਆਖਿਆ ਕਿ ਹੇ ਆਦਮੀ ਦੇ
ਪੁੱਤ੍ਰ, ਜੋ ਕੁਝ ਤੈਨੂੰ ਮਿਲਿਆ ਹੈ ਸੋ ਖਾ । ਇਸ
ਲਪੇਟਵੀਂ-ਪੱਤ੍ਰੀ ਨੂੰ ਖਾ ਲੈ ਅਤੇ ਜਾ ਕੇ ਇਸਰਾਏਲ
੨ ਦੇ ਘਰਾਣੇ ਨਾਲ ਬੋਲ ! ੦ ਤਦ ਮੈਂ ਮੂੰਹ ਅੱਡਿਆ
ਅਤੇ ਉਹ ਨੇ ਉਹ ਲਪੇਟਵੀਂ-ਪੱਤ੍ਰੀ ਮੈਨੂੰ ਖੁਆ
੩ ਦਿੱਤੀ ੦ ਤਾਂ ਉਸ ਮੈਨੂੰ ਆਖਿਆ, ਹੇ ਆਦਮੀ
ਦੇ ਪੁੱਤ੍ਰ, ਜੋ ਮੈਂ ਤੈਨੂੰ ਦਿੰਦਾ ਹਾਂ ਤੂੰ ਆਪਣੇ ਢਿੱਡ ਨੂੰ
ਇਸ ਦੇ ਨਾਲ ਖਿਲਾ ਅਤੇ ਏਸ ਲਪੇਟਵੀਂ-ਪੱਤ੍ਰੀ
ਨਾਲ ਆਪਣੀਆਂ ਆਂਦਰਾਂ ਭਰ ਲੈ । ਤਦ ਮੈਂ ਇਹ
ਨੂੰ ਖਾਧਾ ਅਤੇ ਇਹ ਮੇਰੇ ਮੂੰਹ ਵਿੱਚ ਸ਼ਹਿਦ ਵਾਂਙੁ
੪ ਮਿੱਠੀ ਸੀ ੦ ਅਤੇ ਉਹ ਨੇ ਮੈਨੂੰ ਆਖਿਆ, ਹੇ
ਆਦਮੀ ਦੇ ਪੁੱਤ੍ਰ, ਤੂੰ ਇਸਰਾਏਲ ਦੇ ਘਰਾਣੇ ਕੋਲ
੫ ਜਾ ਅਤੇ ਮੇਰੀਆਂ ਇਹ ਗੱਲਾਂ ਉਨ੍ਹਾਂ ਨੂੰ ਬੋਲ ੦ ਕਿਉਂ
ਜੋ ਤੈਨੂੰ ਅਜਿਹੇ ਲੋਕਾਂ ਵੱਲ ਨਹੀਂ ਭੇਜਿਆ ਜਾਂਦਾ
ਜਿਨ੍ਹਾਂ ਦੀ ਬੋਲੀ ਓਪਰੀ ਅਤੇ ਜਿਨ੍ਹਾਂ ਦੀ ਜ਼ਬਾਨ
ਕਠਣ ਹੈ ਸਗੋਂ ਇਸਰਾਏਲ ਦੇ ਘਰਾਣੇ ਕੋਲ ੦
੬ ਨਾ ਬਹੁਤ ਸਾਰੀਆਂ ਉੱਮਤਾਂ ਕੋਲ ਜਿਨ੍ਹਾਂ ਦੀ ਬੋਲੀ
ਓਪਰੀ ਅਤੇ ਜ਼ਬਾਨ ਕਠਣ ਹੈ, ਜਿਨ੍ਹਾਂ ਦੀਆਂ ਗੱਲਾਂ
ਤੂੰ ਸਮਝ ਨਹੀਂ ਸੱਕਦਾ, ਕਿ ਜੇ ਕਰ ਮੈਂ ਤੈਨੂੰ ਉਨ੍ਹਾਂ
੭ ਦੇ ਕੋਲ ਘੱਲਦਾ ਤਾਂ ਉਹ ਤੇਰੀ ਸੁਣਦੀਆਂ ੦ ਪਰ
ਇਸਰਾਏਲ ਦਾ ਘਰਾਣਾ ਤੇਰੀ ਨਹੀਂ ਸੁਣੇਗਾ ਕਿਉਂ
ਜੋ ਉਹ ਮੇਰੀ ਸੁਣਨਾ ਨਹੀਂ ਚਾਹੁੰਦੇ । ਇਸਰਾਏਲ
ਦਾ ਸਾਰਾ ਘਰਾਣਾ ਕਠੋਰ ਮਸਤਕ ਤੇ ਪੱਥਰ ਦਿਲ
੮ ਹੈ ੦ ਵੇਖ, ਮੈਂ ਉਨ੍ਹਾਂ ਦੇ ਚਿਹਰਿਆਂ ਦੇ ਵਿਰੁੱਧ ਤੇਰਾ
ਚਿਹਰਾ ਕਠੋਰ ਅਤੇ ਤੇਰਾ ਮੱਥਾ ਉਨ੍ਹਾਂ ਦੇ ਮੱਥਿਆਂ ਦੇ
੯ ਵਿਰੁੱਧ ਕਠੋਰ ਕਰ ਦਿੱਤਾ ਹੈ ੦ ਮੈਂ ਤੇਰੇ ਮੱਥੇ ਨੂੰ ਹੀਰੇ
ਵਾਂਗਰ ਚਕਮਕ ਤੋਂ ਵੀ ਵਧੀਕ ਕਰੜਾ ਕਰ ਦਿੱਤਾ
ਹੈ । ਉਨ੍ਹਾਂ ਤੋਂ ਨਾ ਡਰ ਅਤੇ ਉਨ੍ਹਾਂ ਦਿਆਂ ਚਿਹਰਿਆਂ
ਤੋਂ ਭੈ ਭੀਤ ਨਾ ਹੋ ਭਾਵੇਂ ਉਹ ਆਕੀ ਘਰਾਣਾ ਹੈ ੦
੧੦ ਫਿਰ ਉਹ ਨੇ ਮੈਨੂੰ ਆਖਿਆ, ਹੇ ਆਦਮੀ ਦੇ ਪੁੱਤ੍ਰ,
ਮੇਰੀਆਂ ਸਾਰੀਆਂ ਗੱਲਾਂ ਨੂੰ ਜੋ ਮੈਂ ਤੈਨੂੰ ਆਖਾਂਗਾ
ਆਪਣੇ ਦਿਲ ਵਿੱਚ ਪਰਵਾਨ ਕਰ ਅਤੇ ਆਪਣਿਆਂ
੧੧ ਕੰਨਾਂ ਨਾਲ ਸੁਣ ੦ ਹੁਣ ਤੂੰ ਅਸੀਰਾਂ ਅਥਵਾ
ਆਪਣੀ ਕੌਮ ਦੇ ਪੁੱਤ੍ਰਾਂ ਕੋਲ ਜਾ ਕੇ ਗੱਲ ਕਰ ਅਤੇ
ਉਨ੍ਹਾਂ ਨੂੰ ਆਖ ਕਿ ਪ੍ਰਭੁ ਯਹੋਵਾਹ ਐਉਂ ਫ਼ਰਮਾਉਂਦਾ
ਹੈ, ਭਾਵੇਂ ਉਹ ਸੁਣਨ, ਭਾਵੇਂ ਨਾ ਸੁਣਨ ।।
੧੨ ਤਾਂ ਆਤਮਾ ਨੇ ਮੈਨੂੰ ਚੁੱਕ ਲਿਆ ਅਤੇ ਮੈਂ
ਆਪਣੇ ਪਿੱਛੇ ਇੱਕ ਵੱਡੀ ਕੜਕ ਦੀ ਅਵਾਜ਼ ਸੁਣੀ
ਕਿ ਯਹੋਵਾਹ ਦਾ ਪਰਤਾਪ ਉਹ ਦੇ ਅਸਥਾਨ ਤੋਂ
੧੩ ਮੁਬਾਰਕ ਹੋਵੇ ! ੦ ਅਤੇ ਜੀਵਾਂ ਦੇ ਖੰਭਾਂ ਦੇ ਇੱਕ
ਦੂਜੇ ਨਾਲ ਲਗਣ ਦੀ ਅਵਾਜ਼ ਅਤੇ ਉਨ੍ਹਾਂ ਦੇ
ਵਿਰੁੱਧ ਪਹੀਆਂ ਦੀ ਅਵਾਜ਼ ਅਤੇ ਇੱਕ ਵੱਡੀ ਕੜਕ
੧੪ ਦੀ ਅਵਾਜ਼ ੦ ਅਤੇ ਆਤਮਾ ਮੈਨੂੰ ਚੁੱਕ ਕੇ ਲੈ
ਗਿਆ ਸੋ ਮੈਂ ਆਤਮਾ ਦੀ ਕੁੜੱਤਣ ਅਤੇ ਗਰਮੀ
ਵਿੱਚ ਤੁਰ ਪਿਆ ਅਤੇ ਯਹੋਵਾਹ ਦਾ ਹੱਥ ਮੇਰੇ ਉੱਤੇ
੧੫ ਤਕੜਾ ਸੀ ੦ ਅਤੇ ਮੈਂ ਤੇਲ-ਆਬੀਬ ਵਿੱਚ ਅਸੀਰਾਂ
ਦੇ ਕੋਲ ਜਿਹੜੇ ਕਬਾਰ ਨਹਿਰ ਦੇ ਕੋਲ ਵੱਸਦੇ ਸਨ
ਪੁੱਜਿਆ ਅਤੇ ਜਿੱਥੇ ਉਹ ਰਹਿੰਦੇ ਸਨ ਮੈਂ ਸੱਤ
ਦਿਨਾਂ ਤੀਕਰ ਉਨ੍ਹਾਂ ਦੇ ਵਿਚਕਾਰ ਚੁੱਪ ਚਾਪ ਬੈਠਾ
ਰਿਹਾ ।।
੧੬ ਸੱਤਾਂ ਦਿਨਾਂ ਮਗਰੋਂ ਐਉਂ ਹੋਇਆ ਕਿ ਯਹੋਵਾਹ
੧੭ ਦਾ ਬਚਨ ਮੇਰੇ ਕੋਲ ਆਇਆ ਤੇ ਆਖਿਆ ੦ ਕਿ
ਹੇ ਆਦਮੀ ਦੇ ਪੁੱਤ੍ਰ, ਮੈਂ ਤੈਨੂੰ ਇਸਰਾਏਲ ਦੇ
ਘਰਾਣੇ ਲਈ ਰਾਖਾ ਬਣਾਇਆ ਹੈ ਸੋ ਤੂੰ ਮੇਰੇ ਮੂੰਹ
ਦਾ ਬਚਨ ਸੁਣ ਅਤੇ ਮੇਰੀ ਵੱਲੋਂ ਉਨ੍ਹਾਂ ਨੂੰ ਚਿਤਾਉਣੀ
੧੮ ਦੇਹ ੦ ਜਦੋਂ ਮੈਂ ਦੁਸ਼ਟ ਨੂੰ ਆਖਾਂ ਕਿ ਤੂੰ ਨਿਸਰੇ

ਮਰੇਂਗਾ ਅਤੇ ਤੂੰ ਉਸ ਨੂੰ ਚਿਤਾਉਨੀ ਨਾ ਦੇਵੇਂ ਅਤੇ
ਦੁਸ਼ਟ ਨੂੰ ਉਹ ਦੇ ਕੁਚਲਣ ਤੋਂ ਖਬਰਦਾਰ ਨਾ ਕਰੇਂ
ਭਈ ਉਹ ਜੀਵੇ ਤਾਂ ਦੁਸ਼ਟ ਆਪਣੀ ਬਦੀ ਵਿੱਚ ਤਾਂ
ਮਰੇਗਾ ਪਰ ਮੈਂ ਉਹ ਦੇ ਖੂਨ ਦਾ ਬਦਲਾ ਤੇਰੇ ਹੱਥੋਂ
੧੯ ਲਵਾਂਗਾ ੦ ਪਰ ਜੇ ਤੂੰ ਦੁਸ਼ਟ ਨੂੰ ਚਿਤਾਉਨੀ ਦੇਵੇਂ
ਅਤੇ ਉਹ ਆਪਣੇ ਕੁਚਲਣ ਅਤੇ ਦੁਸ਼ਟਪੁਣੇ ਤੋਂ ਨਾ
ਮੁੜਿਆ ਤਾਂ ਉਹ ਆਪਣੇ ਔਗਣ ਵਿੱਚ ਮਰੇਗਾ ਪਰ
੨੦ ਤੂੰ ਆਪਣੀ ਜਾਨ ਨੂੰ ਛੁਡਾ ਲਵੇਂਗਾ ੦ ਅਤੇ ਜੇ ਕਰ
ਕੋਈ ਧਰਮੀ ਆਪਣੇ ਧਰਮ ਤੋਂ ਮੁੜੇ ਅਤੇ ਬਦੀ ਕਰੇ
ਅਤੇ ਮੈਂ ਉਹ ਦੇ ਮੂਹਰੇ ਠੋਕਰ ਲਾਣ ਵਾਲਾ ਪੱਥਰ
ਰੱਖਾਂ ਤਾਂ ਉਹ ਮਰ ਜਾਵੇਗਾ । ਇਸ ਲਈ ਕਿ ਤੂੰ ਉਹ
ਨੂੰ ਚਿਤਾਉਨੀ ਨਹੀਂ ਦਿੱਤੀ ਤਾਂ ਉਹ ਆਪਣੇ ਪਾਪ
ਵਿੱਚ ਮਰੇਗਾ ਅਤੇ ਉਹ ਦੇ ਧਰਮ ਦੇ ਕੰਮ ਜਿਹੜੇ ਉਹ
ਨੇ ਕੀਤੇ ਚੇਤੇ ਨਾ ਕੀਤੇ ਜਾਣਗੇ ਪਰ ਮੈਂ ਉਹ ਦੇ ਖੂਨ
੨੧ ਦਾ ਬਦਲਾ ਤੇਰੇ ਹੱਥੋਂ ਲਵਾਂਗਾ ੦ ਪਰ ਜੇ ਤੂੰ ਉਸ
ਧਰਮੀ ਨੂੰ ਚਿਤਾਉਨੀ ਦੇਵੇਂ, ਤਾਂ ਜੋ ਉਹ ਧਰਮੀ ਪਾਪ ਨਾ
ਕਰੇ, ਅਤੇ ਉਹ ਪਾਪਾਂ ਤੋਂ ਬਚਿਆ ਰਹੇ ਤਾਂ ਉਹ
ਨਿਸਚੇ ਜੀਵੇਗਾ, ਏਸ ਲਈ ਕਿ ਉਹ ਨੇ ਚਿਤਾਉਨੀ
੨੨ ਮੰਨੀ ਅਤੇ ਤੂੰ ਆਪਣੀ ਜਾਨ ਛੁਡਾ ਲਵੇਂਗਾ ੦ ਉੱਥੇ
ਯਹੋਵਾਹ ਦਾ ਹੱਥ ਮੇਰੇ ਉੱਤੇ ਸੀ ਅਤੇ ਉਸ ਨੇ ਮੈਨੂੰ
ਆਖਿਆ, ਉੱਠ, ਮਦਾਨ ਨੂੰ ਜਾਹ ਅਤੇ ਉੱਥੇ
੨੩ ਮੈਂ ਤੇਰੇ ਨਾਲ ਗੱਲਾਂ ਕਰਾਂਗਾ ੦ ਤਦੋਂ ਮੈਂ ਉੱਠ
ਕੇ ਮਦਾਨ ਨੂੰ ਗਿਆ । ਤਾਂ ਵੇਖੋ, ਯਹੋਵਾਹ ਦਾ
ਪਰਤਾਪ ਉਸ ਪਰਤਾਪ ਵਾਂਙੁ ਜੋ ਮੈਂ ਕਬਾਰ ਨਹਿਰ ਦੇ
ਉੱਤੇ ਵੇਖਿਆ ਸੀ ਖਲੋਤਾ ਸੀ ਅਤੇ ਮੈਂ ਮੂੰਹ ਪਰਨੇ
੨੪ ਡਿੱਗ ਪਿਆ ੦ ਤਦ ਆਤਮਾ ਮੇਰੇ ਅੰਦਰ ਦਾਖਲ
ਹੋਇਆ ਅਤੇ ਉਹ ਨੇ ਮੈਨੂੰ ਪੈਰਾਂ ਉੱਤੇ ਖੜ੍ਹਾ ਕੀਤਾ
ਅਤੇ ਮੇਰੇ ਨਾਲ ਗੱਲਾਂ ਕੀਤੀਆਂ ਅਤੇ ਮੈਨੂੰ ਆਖਿਆ,
੨੫ ਜਾਹ ਅਤੇ ਆਪਣੇ ਘਰ ਦਾ ਬੂਹਾ ਭੀੜ ਲੈ ! ੦ ਪਰ
ਹੇ ਆਦਮੀ ਦੇ ਪੁੱਤ੍ਰ, ਵੇਖ, ਓਹ ਤੇਰੇ ਉੱਤੇ ਬੰਦਸ਼
ਲਾਉਣਗੇ, ਅਤੇ ਉਨ੍ਹਾਂ ਨਾਲ ਤੈਨੂੰ ਬੰਨ੍ਹਣਗੇ ਅਤੇ
੨੬ ਤੂੰ ਉਨ੍ਹਾਂ ਦੇ ਵਿੱਚ ਬਾਹਰ ਨਹੀਂ ਜਾਵੇਂਗਾ ੦ ਅਤੇ ਮੈਂ
ਤੇਰੀ ਜੀਭ ਤੇਰੇ ਤਾਲੂ ਨਾਲ ਜੋੜ ਦਿਆਂਗਾ ਕਿ
ਤੂੰ ਗੁੰਗਾ ਹੋ ਜਾਵੇਂ ਅਤੇ ਉਨ੍ਹਾਂ ਨੂੰ ਤਾੜਨਾ ਨਾ ਦੇ ਸੱਕੇਂ
੨੭ ਕਿਉਂ ਜੋ ਉਹ ਆਕੀ ਘਰਾਣਾ ਹੈ ੦ ਪਰ ਜਦੋਂ
ਮੈਂ ਤੇਰੇ ਨਾਲ ਗੱਲਾਂ ਕਰਾਂਗਾ ਤਾਂ ਤੇਰਾ ਮੂੰਹ ਖੋਲ੍ਹਾਂਗਾ
ਤਦ ਤੂੰ ਉਨ੍ਹਾਂ ਨੂੰ ਆਖੇਂਗਾ ਕਿ ਪ੍ਰਭੁ ਯਹੋਵਾਹ ਐਉਂ
ਐਉਂ ਫ਼ਰਮਾਉਂਦਾ ਹੈ । ਜੋ ਸੁਣਦਾ ਹੈ ਸੁਣੇ ਅਤੇ
ਜਿਹੜਾ ਨਹੀਂ ਸੁਣਨਾ ਚਾਹੁੰਦਾ ਉਹ ਨਾ ਸੁਣੇ ਕਿਉਂ
ਜੋ ਓਹ ਆਕੀ ਘਰਾਣੇ ਦੇ ਹਨ ॥

## ੪ ਯਰੂਸ਼ਲਮ ਦੇ ਘੇਰੇ ਦਾ ਪਰਤੱਖ ਪਰਮਾਨ

ਹੇ ਆਦਮੀ ਦੇ ਪੁੱਤ੍ਰ, ਤੂੰ ਇੱਕ ਖਪਰੈਲ ਲੈ ਅਤੇ
ਆਪਣੇ ਅੱਗੇ ਰੱਖ ਕੇ ਉਸ ਉੱਤੇ ਇੱਕ ਸ਼ਹਿਰ, ਹਾਂ
੨ ਯਰੂਸ਼ਲਮ ਦੀ ਤਸਵੀਰ ਖਿੱਚ ੦ ਅਤੇ ਉਸ ਦੇ
ਦੁਆਲੇ ਘੇਰਾ ਪਾ, ਅਤੇ ਉਹ ਦੇ ਸਾਹਮਣੇ ਗੜ੍ਹ
ਬਣਾ ਅਤੇ ਉਹ ਦੇ ਸਾਹਮਣੇ ਦਮਦਮਾ ਬੰਨ੍ਹ, ਅਤੇ
ਉਸ ਦੇ ਦੁਆਲੇ ਤੰਬੂ ਖੜੇ ਕਰ, ਅਤੇ ਚਾਰੋਂ ਪਾਸੇ
੩ ਕਿਲਾਤੋੜ ਜੰਤ੍ਰ ਰੱਖ ੦ ਫੇਰ ਤੂੰ ਲੋਹੇ ਦਾ ਇੱਕ
ਤਵਾ ਲੈ, ਅਤੇ ਆਪਣੇ ਅਤੇ ਸ਼ਹਿਰ ਦੇ ਵਿਚਾਲੇ ਉਹ
ਨੂੰ ਗੱਡ ਦੇਹ ਕਿ ਉਹ ਲੋਹੇ ਦੀ ਕੰਧ ਬਣ ਜਾਵੇ ਅਤੇ
ਆਪਣਾ ਮੂੰਹ ਉਹ ਦੀ ਵੱਲ ਕਰ ਅਤੇ ਉਹ ਘੇਰੇ ਵਿੱਚ
ਆਇਆ ਹੋਵੇਗਾ ਅਤੇ ਤੂੰ ਉਸ ਨੂੰ ਘੇਰਨ ਵਾਲਾ
ਹੋਵੇਂਗਾ । ਇਹ ਇਸਰਾਏਲ ਦੇ ਘਰਾਣੇ ਲਈ
ਨਿਸ਼ਾਨ ਹੈ ॥

੪ ਉਸ ਦੇ ਮਗਰੋਂ ਤੂੰ ਆਪਣੇ ਖੱਬੇ ਪਾਸੇ ਪਰਨੇ ਲੇਟ
ਰਹੁ ਅਤੇ ਇਸਰਾਏਲ ਦੇ ਘਰਾਣੇ ਦਾ ਅਪਰਾਧ ਇਸ
ਉੱਤੇ ਰੱਖ ਦੇਹ । ਜਿੰਨੇ ਦਿਨ ਤੀਕਰ ਤੂੰ ਲੇਟਿਆ
ਰਹੇਂਗਾ ਤੂੰ ਉਨ੍ਹਾਂ ਦੇ ਔਗਣ ਆਪਣੇ ਉੱਤੇ
੫ ਝੱਲੇਂਗਾ ੦ ਕਿਉਂ ਜੋ ਮੈਂ ਉਨ੍ਹਾਂ ਦੇ ਔਗਣਾਂ ਦੇ
ਵਰ੍ਹਿਆਂ ਨੂੰ ਉਨ੍ਹਾਂ ਦਿਨਾਂ ਦੀ ਗਿਣਤੀ ਦੇ ਅਨੁਸਾਰ
ਜੋ ਤਿੰਨ ਸੌ ਨੱਵੇ ਦਿਨ ਹਨ, ਤੇਰੇ ਉੱਤੇ ਰੱਖਿਆ ਹੈ
ਸੋ ਤੂੰ ਇਸਰਾਏਲ ਦੇ ਘਰਾਣੇ ਦਾ ਔਗਣ ਝੱਲੇਂਗਾ ੦
੬ ਅਤੇ ਜਦ ਤੂੰ ਉਨ੍ਹਾਂ ਨੂੰ ਪੂਰਾ ਕਰ ਚੁੱਕੇਂ ਤਾਂ ਫੇਰ ਆਪਣੇ
ਸੱਜੇ ਪਾਸੇ ਵੱਲ ਲੇਟ ਜਾਵੀਂ ਅਤੇ ਚਾਲੀ ਦਿਨਾਂ ਤੀਕਰ
ਯਹੂਦਾਹ ਦੇ ਘਰਾਣੇ ਦੇ ਔਗਣ ਨੂੰ ਝੱਲੀਂ । ਮੈਂ ਤੇਰੇ
ਲਈ ਇੱਕ ਇੱਕ ਵਰ੍ਹੇ ਬਦਲੇ ਇੱਕ ਇੱਕ ਦਿਨ
੭ ਠਹਿਰਾਇਆ ਹੈ ੦ ਫੇਰ ਤੂੰ ਯਰੂਸ਼ਲਮ ਦੇ ਘੇਰੇ ਵੱਲ
ਮੂੰਹ ਕਰ ਅਤੇ ਆਪਣੀ ਬਾਂਹ ਨੰਗੀ ਕਰ ਅਤੇ ਉਹਦੇ
੮ ਵਿਰੁੱਧ ਅਗੰਮ ਵਾਚ ੦ ਅਤੇ ਵੇਖ, ਮੈਂ ਤੇਰੇ ਉੱਤੇ
ਬੰਧਣ ਪਾਵਾਂਗਾ ਤਾਂ ਜੋ ਤੂੰ ਪਾਸਾ ਨਾ ਪਲਟ ਸੱਕੇਂ ਜਦੋਂ
ਤੀਕ ਤੂੰ ਆਪਣੇ ਘੇਰੇ ਦੇ ਦਿਨਾਂ ਨੂੰ ਪੂਰਾ ਨਾ ਕਰ

੯ ਲਵੇਂ ੦ ਤੂੰ ਆਪਣੇ ਲਈ ਕਣਕ, ਜੌਂ ਅਤੇ ਫਲੀਆਂ
ਅਤੇ ਦਾਲ ਅਤੇ ਚੀਣਾ ਅਤੇ ਬਾਜਰਾ ਲੈ ਅਤੇ ਉਨ੍ਹਾਂ
ਨੂੰ ਇੱਕੋ ਭਾਂਡੇ ਵਿੱਚ ਰੱਖ ਅਤੇ ਉਨ੍ਹਾਂ ਦੀਆਂ ਐਨੀਆਂ
ਰੋਟੀਆਂ ਪਕਾ ਜਿੰਨੇ ਦਿਨਾਂ ਤੀਕਰ ਤੂੰ ਪਾਸੇ ਪਰਨੇ
ਲੇਟਿਆ ਰਹੇਂਗਾ, ਤੂੰ ਤਿੰਨ ਸੌ ਨੱਵੇ ਦਿਨਾਂ ਤੀਕ ਉਨ੍ਹਾਂ
੧੦ ਨੂੰ ਖਾਈਂ ੦ ਅਤੇ ਤੇਰਾ ਖਾਣਾ ਜੋ ਤੂੰ ਖਾਵੇਂਗਾ ਤੋਲ
ਅਨੁਸਾਰ ਪਾਉ ਪੱਕਾ * ਨਿੱਤ ਦਾ ਹੋਵੇਗਾ । ਤੂੰ ਕਦੇ
੧੧ ਕਦੇ ਖਾਈਂ ੦ ਤੂੰ ਪਾਣੀ ਵੀ ਮਿਣ ਕੇ ਇੱਕ ਸੇਰ †
੧੨ ਪੀਵੇਂਗਾ । ਤੂੰ ਕਦੇ ਕਦੇ ਪੀਣਾ ੦ ਅਤੇ ਤੂੰ ਜੌਂ ਦੇ ਫੁਲਕੇ
ਖਾਵੀਂ ਅਤੇ ਉਨ੍ਹਾਂ ਨੂੰ ਤੂੰ ਉਨ੍ਹਾਂ ਦੀਆਂ ਅੱਖਾਂ ਦੇ ਸਾਹਮਣੇ
੧੩ ਮਨੁੱਖ ਦੇ ਵਿਸ਼ਟੇ ਨਾਲ ਪਕਾਵੀਂ ੦ ਅਤੇ ਯਹੋਵਾਹ ਨੇ
ਫ਼ਰਮਾਇਆ ਕਿ ਐਉਂ ਇਸਰਾਏਲੀ ਆਪਣੀਆਂ
ਪਲੀਤ ਰੋਟੀਆਂ ਨੂੰ ਉਨ੍ਹਾਂ ਕੌਮਾਂ ਦੇ ਵਿਚਕਾਰ ਜਿਨ੍ਹਾਂ
੧੪ ਵਿੱਚ ਮੈਂ ਉਨ੍ਹਾਂ ਨੂੰ ਧੱਕਾਂਗਾ ਖਾਇਆ ਕਰਣਗੇ ੦ ਤਾਂ
ਮੈਂ ਆਖਿਆ, ਹਾਇ ਪ੍ਰਭੁ ਯਹੋਵਾਹ ! ਵੇਖ, ਮੇਰੀ
ਜਾਨ ਕਦੇ ਪਲੀਤ ਨਹੀਂ ਹੋਈ ਅਤੇ ਆਪਣੀ ਜੁਆਨੀ
ਤੋਂ ਲੈਕੇ ਅੱਜ ਤੀਕਰ ਕੋਈ ਮਰੀ ਹੋਈ ਸ਼ੈ ਜਿਹੜੀ ਆਪ
ਹੀ ਮਰ ਜਾਵੇ ਯਾ ਪਾੜੀ ਗਈ ਹੋਵੇ ਮੈਂ ਕਦੇ ਨਹੀਂ
ਖਾਧੀ, ਅਤੇ ਅਸ਼ੁੱਧ ਮਾਸ ਮੇਰੇ ਮੂੰਹ ਵਿੱਚ ਕਦੇ ਨਹੀਂ
੧੫ ਪਿਆ ੦ ਤਦ ਉਸ ਨੇ ਮੈਨੂੰ ਕਿਹਾ, ਵੇਖ, ਮੈਂ ਤੈਨੂੰ
ਮਨੁੱਖ ਦੇ ਵਿਸ਼ਟੇ ਦੇ ਥਾਂ ਗਾਂ ਦਾ ਗੋਹਾ ਦਿੰਦਾ ਹਾਂ,
੧੬ ਸੋ ਤੂੰ ਆਪਣੀ ਰੋਟੀ ਉਹ ਦੇ ਨਾਲ ਪਕਾਵੀਂ ੦ ਅਤੇ
ਉਸ ਨੇ ਮੈਨੂੰ ਆਖਿਆ ਕਿ ਹੇ ਆਦਮੀ ਦੇ ਪੁੱਤ੍ਰ, ਵੇਖ,
ਮੈਂ ਯਰੂਸ਼ਲਮ ਵਿੱਚ ਰੋਟੀ ਦੇ ਸਾਧਣ ਤੋੜ ਦਿਆਂਗਾ
ਅਤੇ ਓਹ ਰੋਟੀ ਤੋਲ ਕੇ ਚਿੰਤਾ ਨਾਲ ਖਾਣਗੇ ਅਤੇ
ਪਾਣੀ ਵੀ ਹਰਾਨੀ ਨਾਲ ਮਿਣ ਮਿਣ ਕੇ ਪੀਣਗੇ ੦
੧੭ ਇਹ ਇਸ ਲਈ ਹੋਵੇਗਾ ਤਾਂ ਜੋ ਉਨ੍ਹਾਂ ਨੂੰ ਰੋਟੀ ਅਤੇ
ਪਾਣੀ ਦੀ ਥੁੜ ਹੋਵੇ ਅਤੇ ਆਪੋ ਵਿੱਚ ਲਚਾਰ
ਹੋਣ ਅਤੇ ਆਪਣੀ ਬੁਰਿਆਈ ਵਿੱਚ ਲਿੱਸੇ ਪੈ
ਜਾਣ ॥

# ੫ ਹੋਰ ਪਰਤੱਖ ਪਰਮਾਨ

ਹੇ ਆਦਮੀ ਦੇ ਪੁੱਤ੍ਰ, ਤੂੰ ਇੱਕ ਤੇਜ਼ ਤਲਵਾਰ ਲੈ
ਅਤੇ ਨਾਈ ਦੇ ਉਸਤਰੇ ਵਾਂਗਰ ਉਹ ਨੂੰ ਲੈ ਕੇ ਉਹ ਦੇ
ਨਾਲ ਆਪਣਾ ਸਿਰ ਤੇ ਦਾੜ੍ਹੀ ਮੁਨਾ, ਅਤੇ ਤਕੜੀ
੨ ਲੈ ਕੇ ਵਾਲਾਂ ਨੂੰ ਤੋਲ ਕੇ ਉਨ੍ਹਾਂ ਦੇ ਹਿੱਸੇ ਬਣਾ ੦ ਫਿਰ
ਜਦੋਂ ਘੇਰੇ ਦੇ ਦਿਨ ਪੂਰੇ ਹੋ ਜਾਣ ਤਾਂ ਉਨ੍ਹਾਂ ਦਾ ਤੀਜਾ
ਭਾਗ ਲੈਕੇ ਸ਼ਹਿਰ ਦੇ ਵਿਚਕਾਰ ਅੱਗ ਵਿੱਚ ਸਾੜ,
ਫੇਰ ਦੂਜੀ ਵਾਰ ਤੀਜਾ ਹਿੱਸਾ ਲੈਕੇ ਤਲਵਾਰ ਦੇ ਨਾਲ
ਉਨ੍ਹਾਂ ਨੂੰ ਸ਼ਹਿਰ ਦੇ ਏੱਧਰ ਓੱਧਰ ਮਾਰ ਅਤੇ ਰਹਿੰਦਾ
ਤੀਜਾ ਭਾਗ ਹਵਾ ਵਿੱਚ ਖਿਲਾਰ ਦੇਹ ਅਤੇ ਮੈਂ ਉਨ੍ਹਾਂ
੩ ਦੇ ਪਿੱਛੇ ਤਲਵਾਰ ਧੂ ਲਵਾਂਗਾ ੦ ਅਤੇ ਉਨ੍ਹਾਂ ਵਿੱਚੋਂ
ਥੋੜੇ ਜਿਹੇ ਵਾਲ ਗਿਣ ਕੇ ਲੈ ਅਤੇ ਉਨ੍ਹਾਂ ਨੂੰ ਆਪਣੇ
੪ ਪਲੇ ਵਿੱਚ ਬੰਨ੍ਹ ੦ ਫੇਰ ਉਨ੍ਹਾਂ ਵਿੱਚੋਂ ਕੁਝ ਕੱਢ ਕੇ
ਅੱਗ ਵਿੱਚ ਪਾ ਦੇਹ ਅਤੇ ਅੱਗ ਵਿੱਚ ਸਾੜ ਦੇਹ ।
ਇਸ ਵਿੱਚੋਂ ਇੱਕ ਅੱਗਨੀ ਇਸਰਾਏਲ ਦੇ ਸਾਰੇ
ਘਰਾਣੇ ਵਿੱਚ ਨਿੱਕਲੇਗੀ ॥
੫ ਪ੍ਰਭੁ ਯਹੋਵਾਹ ਐਉਂ ਫ਼ਰਮਾਉਂਦਾ ਹੈ ਕਿ
ਯਰੂਸ਼ਲਮ ਇਹੋ ਹੀ ਹੈ । ਮੈਂ ਉਸ ਨੂੰ ਕੌਮਾਂ ਦੇ
ਕੇਂਦਰ ਵਿੱਚ ਰੱਖਿਆ ਹੈ ਅਤੇ ਉਹ ਦੇ ਆਲੇ
੬ ਦੁਆਲੇ ਦੇਸ ਹਨ ੦ ਅਤੇ ਉਸ ਨੇ ਮੇਰੇ ਨਿਆਵਾਂ ਦੇ
ਵਿਰੁੱਧ ਆਕੀ ਹੋ ਕੇ ਦੂਜੀਆਂ ਕੌਮਾਂ ਨਾਲੋਂ ਵਧੀਕ
ਦੁਸ਼ਟਤਾ ਕੀਤੀ ਅਤੇ ਮੇਰੀਆਂ ਬਿਧੀਆਂ ਦੇ ਵਿਰੁੱਧ
ਚੁਫੇਰੇ ਦੇ ਦੇਸਾਂ ਨਾਲੋਂ ਵਧੀਕ ਬੁਰਿਆਈ ਕੀਤੀ
ਕਿਉਂ ਜੋ ਉਨ੍ਹਾਂ ਨੇ ਮੇਰੇ ਨਿਆਵਾਂ ਨੂੰ ਰੱਦ ਕੀਤਾ ਅਤੇ
੭ ਮੇਰੀਆਂ ਬਿਧੀਆਂ ਵਿੱਚ ਨਹੀਂ ਚੱਲੇ ੦ ਸੋ ਪ੍ਰਭੁ
ਯਹੋਵਾਹ ਐਉਂ ਫ਼ਰਮਾਉਂਦਾ ਹੈ ਕਿ ਤੁਸੀਂ ਆਪਣੇ
ਆਲੇ ਦੁਆਲੇ ਦੀਆਂ ਕੌਮਾਂ ਨਾਲੋਂ ਵਧੀਕ ਉਪਾਧੀ
ਹੋ ਅਤੇ ਮੇਰੀਆਂ ਬਿਧੀਆਂ ਉੱਤੇ ਨਹੀਂ ਤੁਰੇ ਅਤੇ
ਮੇਰੇ ਹੁਕਮਾਂ ਨੂੰ ਨਹੀਂ ਮੰਨਿਆ ਸਗੋਂ ਆਪਣੇ ਆਲੇ
ਦੁਆਲੇ ਦੀਆਂ ਕੌਮਾਂ ਦੇ ਹੁਕਮਾਂ ਉੱਤੇ ਅਮਲ ਨਹੀਂ
੮ ਕੀਤਾ ੦ ਇਸ ਲਈ ਪ੍ਰਭੁ ਯਹੋਵਾਹ ਐਉਂ ਫ਼ਰਮਾਉਂਦਾ
ਹੈ ਕਿ ਵੇਖ, ਮੈਂ, ਹਾਂ ਮੈਂ ਹੀ ਤੇਰੇ ਵਿਰੁੱਧ ਹਾਂ ਅਤੇ
ਮੈਂ ਕੌਮਾਂ ਦੇ ਸਾਹਮਣੇ ਤੇਰੇ ਵਿੱਚ ਨਿਆਉਂ ਕਰਾਂਗਾ ੦
੯ ਅਤੇ ਮੈਂ ਤੇਰੇ ਸਾਰੇ ਘਿਣਾਉਣੇ ਕੰਮਾਂ ਦੇ ਕਾਰਨ ਤੇਰੇ
ਨਾਲ ਉਹ ਕਰਾਂਗਾ ਜੋ ਮੈਂ ਹੁਣ ਤੀਕਰ ਕਦੇ ਨਹੀਂ
ਕੀਤਾ ਅਤੇ ਅੱਗੇ ਲਈ ਇਹੋ ਜਿਹਾ ਵੀ ਕਿਸੇ ਨਾਲ
੧੦ ਨਹੀਂ ਕਰਾਂਗਾ ੦ ਸੋ ਤੇਰੇ ਵਿੱਚ ਪਿਉ ਪੁੱਤ੍ਰਾਂ ਨੂੰ
ਖਾਣਗੇ ਅਤੇ ਪੁੱਤ੍ਰ ਪੇਵਾਂ ਨੂੰ ਖਾ ਜਾਣਗੇ ਅਤੇ ਮੈਂ ਤੇਰੇ
ਉੱਤੇ ਨਿਆਉਂ ਨੂੰ ਪੂਰਾ ਕਰਾਂਗਾ ਅਤੇ ਮੈਂ ਤੇਰੇ
ਬਾਕੀ ਅੰਸ ਨੂੰ ਸਾਰੀਆਂ ਹਵਾਵਾਂ ਵਿੱਚ ਖਿਲਾਰ

* ੨੦ ਤੋਲੇ । † ਹੀਨ ਦਾ ਛੇਵਾਂ ਹਿੱਸਾ ।

੧੧ ਦਿਆਂਗਾ ੦ ਸੋ ਪ੍ਰਭੁ ਯਹੋਵਾਹ ਦਾ ਵਾਕ ਹੈ ਕਿ
ਮੈਨੂੰ ਆਪਣੇ ਜੀਵਨ ਦੀ ਸੌਂਹ ਕਿਉਂ ਜੋ ਤੂੰ
ਆਪਣਿਆ ਸਾਰਿਆਂ ਭੈੜਿਆਂ ਕੰਮਾਂ ਨਾਲ ਅਤੇ
ਸਾਰੀਆਂ ਘਿਣਾਉਣੀਆਂ ਵਸਤਾਂ ਨਾਲ ਮੇਰੇ ਪਵਿੱਤਰ
ਅਸਥਾਨ ਨੂੰ ਭ੍ਰਿਸ਼ਟ ਕੀਤਾ ਹੈ ਇਸ ਲਈ ਮੈਂ ਵੀ ਤੈਨੂੰ
ਹਾਨੀ ਪਹੁੰਚਾਵਾਂਗਾ ਅਤੇ ਮੇਰੀ ਅੱਖ ਲਿਹਾਜ਼ ਨਹੀਂ
ਕਰੇਗੀ ਅਰ ਮੈਂ ਕਦੇ ਵੀ ਤਰਸ ਨਹੀਂ ਕਰਾਂਗਾ ੦
੧੨ ਤੇਰਾ ਤੀਜਾ ਹਿੱਸਾ ਬਵਾ ਨਾਲ ਮਰ ਜਾਵੇਗਾ ਅਤੇ
ਕਾਲ ਨਾਲ ਤੇਰੇ ਅੰਦਰ ਬਰਬਾਦ ਹੋ ਜਾਵੇਗਾ । ਅਤੇ
ਤੀਜਾ ਹਿੱਸਾ ਤੇਰੇ ਦੁਆਲੇ ਦੀ ਤਲਵਾਰ ਨਾਲ
ਡਿੱਗ ਪਵੇਗਾ ਅਤੇ ਤੀਜਾ ਹਿੱਸਾ ਸਾਰੀਆਂ ਹਵਾਵਾਂ
ਵਿੱਚ ਖਿਲਾਰ ਦਿਆਂਗਾ ਅਤੇ ਮੈਂ ਤਲਵਾਰ ਉਨ੍ਹਾਂ ਦੇ
੧੩ ਪਿੱਛੇ ਧੂ ਲਵਾਂਗਾ ੦ ਐਉਂ ਮੇਰਾ ਕ੍ਰੋਧ ਪੂਰਾ ਹੋਵੇਗਾ
ਤਦੋਂ ਮੇਰਾ ਗੁੱਸਾ ਉਨ੍ਹਾਂ ਉੱਤੋਂ ਮੱਧਮ ਹੋ ਜਾਵੇਗਾ ਅਤੇ
ਮੈਨੂੰ ਸ਼ਾਂਤੀ ਹੋਵੇਗੀ ਅਤੇ ਜਦੋਂ ਮੈਂ ਉਨ੍ਹਾਂ ਉੱਤੇ
ਆਪਣਾ ਕਹਿਰ ਪੂਰਾ ਕਰਾਂਗਾ ਤਦ ਓਹ ਜਾਣਨਗੇ
ਕਿ ਮੈਂ ਯਹੋਵਾਹ ਨੇ ਆਪਣੀ ਅਣਖ ਨਾਲ ਇਹ ਸਭ
੧੪ ਕੁਝ ਉਚਾਰਿਆ ਸੀ ੦ ਇਸ ਤੋਂ ਬਿਨਾ ਮੈਂ ਤੈਨੂੰ ਉਨ੍ਹਾਂ
ਕੌਮਾਂ ਦੇ ਵਿੱਚ ਜੋ ਤੇਰੇ ਆਲੇ ਦੁਆਲੇ ਹਨ ਅਤੇ
ਉਨ੍ਹਾਂ ਸਾਰਿਆਂ ਦੀਆਂ ਨਜ਼ਰਾਂ ਵਿੱਚ ਜੋ ਉੱਥੋਂ
ਲੰਘਣਗੇ ਉਜਾੜ ਅਤੇ ਇੱਕ ਤਾਨ੍ਹਾ ਬਣਾਵਾਂਗਾ ੦
੧੫ ਸੋ ਜਦੋਂ ਮੈਂ ਕਹਿਰ, ਹਰਖ ਅਤੇ ਸਖਤ ਮਲਾਮਤ ਨਾਲ
ਤੇਰਾ ਨਿਆਉਂ ਕਰਾਂਗਾ ਤਾਂ ਤੂੰ ਆਪਣੇ ਦੁਆਲੇ
ਦੀਆਂ ਕੌਮਾਂ ਲਈ ਉਲਾਂਭੇ, ਠੱਠੇ, ਸਿਖਿਆ ਅਰ
ਹੌਲ ਦਾ ਕਾਰਨ ਬਣੇਂਗਾ—ਮੈਂ ਯਹੋਵਾਹ ਨੇ ਇਹ
੧੬ ਉਚਾਰਿਆ ਹੈ—੦ ਜਦੋਂ ਮੈਂ ਭਿਆਣਕ ਕਾਲ
ਦੇ ਤੀਰ ਜੋ ਉਨ੍ਹਾਂ ਦੇ ਮਾਰਨ ਲਈ ਹਨ ਉਨ੍ਹਾਂ ਵੱਲ
ਛੱਡਾਂਗਾ ਜਿਨ੍ਹਾਂ ਨੂੰ ਮੈਂ ਤੇਰੇ ਮਾਰਨ ਲਈ ਵੀ ਛੱਡਾਂਗਾ
ਅਤੇ ਮੈਂ ਤੇਰੇ ਵਿੱਚ ਬਹੁਤ ਕਾਲ ਪਾਵਾਂਗਾ ਅਤੇ ਤੇਰੀ
੧੭ ਰੋਟੀ ਦੇ ਸਾਧਣ ਨੂੰ ਭੰਨ ਸੁੱਟਾਂਗਾ ੦ ਅਤੇ ਮੈਂ ਤੇਰੇ
ਵਿੱਚ ਕਾਲ ਅਤੇ ਬੁਰੇ ਦਰਿੰਦੇ ਘੱਲਾਂਗਾ ਅਤੇ ਓਹ
ਤੈਨੂੰ ਔਂਤਰਾ ਕਰਨਗੇ ਅਤੇ ਤੇਰੇ ਵਿੱਚੋਂ ਦੀ ਬਵਾ
ਅਤੇ ਖੂਨ ਖਰਾਬਾ ਲੰਘੇਗਾ ਅਤੇ ਮੈਂ ਤੇਰੇ ਉੱਤੇ
ਤਲਵਾਰ ਲਿਆਵਾਂਗਾ । ਮੈਂ ਯਹੋਵਾਹ ਨੇ ਇਹ
ਉਚਾਰਿਆ ਹੈ ॥

## ੬ ਇਸਰਾਏਲ ਦੇ ਪਹਾੜਾਂ ਦੇ ਵਿਰੁੱਧ ਅਗੰਮ ਵਾਕ

ਯਹੋਵਾਹ ਦਾ ਬਚਨ ਮੇਰੇ ਕੋਲ ਇਹ ਆਖਣ ਲਈ
੨ ਆਇਆ ੦ ਕਿ ਹੇ ਆਦਮੀ ਦੇ ਪੁੱਤ੍ਰ, ਇਸਰਾਏਲ
ਦੇ ਪਰਬਤਾਂ ਵੱਲ ਮੂੰਹ ਕਰ ਕੇ ਉਨ੍ਹਾਂ ਦੇ ਵਿਰੁੱਧ ਅਗੰਮ
੩ ਵਾਚ ੦ ਅਤੇ ਤੂੰ ਆਖ, ਹੇ ਇਸਰਾਏਲ ਦੇ ਪਰਬਤੋ,
ਪ੍ਰਭੁ ਯਹੋਵਾਹ ਦਾ ਬਚਨ ਸੁਣੋ ! ਪ੍ਰਭੁ ਯਹੋਵਾਹ
ਪਰਬਤਾਂ, ਟਿੱਲਿਆਂ ਅਤੇ ਨਾਲਿਆਂ ਅਰ ਵਾਦੀਆਂ
ਨੂੰ ਐਉਂ ਫ਼ਰਮਾਉਂਦਾ ਹੈ ਕਿ ਵੇਖੋ, ਮੈਂ, ਹਾਂ, ਮੈਂ ਹੀ
ਤੁਹਾਡੇ ਉੱਤੇ ਤਲਵਾਰ ਚਲਾਵਾਂਗਾ ਅਤੇ ਤੁਹਾਡੇ
੪ ਉੱਚੇ ਅਸਥਾਨਾਂ ਨੂੰ ਮੈਂ ਨਾਸ ਕਰਾਂਗਾ ੦ ਅਤੇ ਤੁਹਾ-
ਡੀਆਂ ਜਗਵੇਦੀਆਂ ਉੱਜੜ ਪੁੱਜੜ ਜਾਣਗੀਆਂ ਅਤੇ
ਤੁਹਾਡੀਆਂ ਸੂਰਜ ਦੀਆਂ ਮੂਰਤੀਆਂ ਭੰਨ ਦਿੱਤੀਆਂ
ਜਾਣਗੀਆਂ ਅਤੇ ਮੈਂ ਤੁਹਾਡੇ ਕਤਲ ਕੀਤੇ ਹੋਇਆਂ
੫ ਨੂੰ ਤੁਹਾਡੇ ਬੁੱਤਾਂ ਦੇ ਅੱਗੇ ਸੁੱਟ ਦਿਆਂਗਾ ੦ ਅਤੇ
ਇਸਰਾਏਲੀਆਂ ਦੀਆਂ ਲੋਥਾਂ ਉਨ੍ਹਾਂ ਦੇ ਬੁੱਤਾਂ ਦੇ
ਅੱਗੇ ਸੁੱਟ ਦਿਆਂਗਾ ਅਤੇ ਮੈਂ ਤੁਹਾਡੀਆਂ ਹੱਡੀਆਂ
ਨੂੰ ਤੁਹਾਡੀਆਂ ਜਗਵੇਦੀਆਂ ਦੇ ਦੁਆਲੇ ਖਿਲਾਰ
੬ ਦਿਆਂਗਾ ੦ ਤੁਹਾਡੇ ਰਹਿਣ ਦੇ ਸਾਰੇ ਇਲਾਕੇ ਦੇ
ਸ਼ਹਿਰ ਉੱਜੜ ਜਾਣਗੇ ਅਤੇ ਉੱਚੇ ਅਸਥਾਨ ਵਿਰਾਨ
ਹੋ ਜਾਣਗੇ ਤਾਂ ਜੋ ਤੁਹਾਡੀਆਂ ਜਗਵੇਦੀਆਂ ਬਰਬਾਦ
ਅਤੇ ਉਜਾੜ ਹੋਣ ਅਤੇ ਤੁਹਾਡੇ ਬੁੱਤ ਭੰਨੇ ਜਾਣ ਅਤੇ
ਬਾਕੀ ਨਾ ਰਹਿਣ ਅਤੇ ਤੁਹਾਡੀਆਂ ਸੂਰਜ ਦੀਆਂ
ਮੂਰਤੀਆਂ ਵੱਢ ਦਿੱਤੀਆਂ ਜਾਣ ਅਤੇ ਤੁਹਾਡੀ ਹੱਥ ਦੀ
੭ ਕਿਰਤ ਮਿਟ ਜਾਵੇ ੦ ਅਤੇ ਕਤਲ ਕੀਤੇ ਹੋਏ ਬੰਦੇ
ਤੁਹਾਡੇ ਵਿਚਕਾਰ ਡਿੱਗਣਗੇ ਭਈ ਤੁਸੀਂ ਜਾਣ ਲਓ
੮ ਕਿ ਮੈਂ ਯਹੋਵਾਹ ਹਾਂ ! ੦ ਪਰੰਤੂ ਮੈਂ ਤੁਹਾਡੇ ਵਿੱਚੋਂ
ਕੁਝ ਕੁ ਛੱਡ ਦਿਆਂਗਾ ਅਰਥਾਤ ਓਹ ਜਿਹੜੇ ਕੌਮਾਂ ਦੇ
ਵਿੱਚੋਂ ਤਲਵਾਰ ਤੋਂ ਬਚ ਰਹਿਣਗੇ ਜਦੋਂ ਤੁਸੀਂ
੯ ਦੂਜੇ ਦੇਸਾਂ ਵਿੱਚ ਖਿਲਾਰੇ ਜਾਓਗੇ ੦ ਅਤੇ ਜਿਹੜੇ
ਤੁਹਾਡੇ ਵਿੱਚੋਂ ਬਚ ਰਹਿਣਗੇ ਓਹ ਉਨ੍ਹਾਂ ਕੌਮਾਂ ਦੇ
ਵਿੱਚ ਜਿੱਥੇ ਜਿੱਥੇ ਓਹ ਅਸੀਰ ਹੋਕੇ ਜਾਣਗੇ ਮੈਨੂੰ
ਚੇਤੇ ਕਰਨਗੇ, ਜਦੋਂ ਮੈਂ ਉਨ੍ਹਾਂ ਦੇ ਜ਼ਨਾਕਾਰ ਦਿਲਾਂ
ਨੂੰ ਜੋ ਮੇਰੇ ਪਾਸੋਂ ਦੂਰ ਹੋਏ ਅਤੇ ਉਨ੍ਹਾਂ ਦੀਆਂ ਅੱਖਾਂ
ਨੂੰ ਜਿਨ੍ਹਾਂ ਨੇ ਉਨ੍ਹਾਂ ਦੇ ਬੁੱਤਾਂ ਮਗਰ ਵਿਭਚਾਰ ਕੀਤਾ

ਵੇੜਾਂਗਾ ਅਤੇ ਓਹ ਆਪ ਆਪਣੇ ਸਾਰੇ ਭੈੜੇ ਕੰਮਾਂ
ਦੇ ਕਾਰਨ ਜਿਹੜੇ ਉਨ੍ਹਾਂ ਨੇ ਆਪਣੇ ਸਾਰੇ ਘਿਣਾਉਣੇ
ਕੰਮਾਂ ਵਿੱਚ ਕੀਤੇ ਆਪਣੀ ਨਜ਼ਰ ਵਿੱਚ ਆਪਣੇ ਆਪ
੧੦ ਨੂੰ ਧਿਰਕਾਰ ਪਾਉਣਗੇ ੦ ਤਦ ਓਹ ਜਾਣਨਗੇ ਕਿ
ਮੈਂ ਯਹੋਵਾਹ ਹਾਂ ਅਤੇ ਮੈਂ ਐਵੇਂ ਹੀ ਨਹੀਂ
ਫ਼ਰਮਾਇਆ ਸੀ ਕਿ ਮੈਂ ਉਨ੍ਹਾਂ ਉੱਤੇ ਇਹ ਬੁਰਿਆਈ
ਲਿਆਵਾਂਗਾ ॥

੧੧ ਪ੍ਰਭੁ ਯਹੋਵਾਹ ਐਉਂ ਕਹਿੰਦਾ ਹੈ ਕਿ ਤੂੰ ਹੱਥ
ਪਿੱਟ ਕੇ ਅਤੇ ਪੈਰ ਮਾਰ ਕੇ ਆਖ ਕਿ ਇਸਰਾਏਲ ਦੇ
ਘਰਾਣੇ ਦੇ ਸਾਰੇ ਘਿਣਾਉਣੇ ਭੈੜੇ ਕੰਮਾਂ ਲਈ
ਅਫਸੋਸ ! ਕਿਉਂ ਜੋ ਓਹ ਤਲਵਾਰ, ਕਾਲ ਅਰ ਬਵਾ
੧੨ ਨਾਲ ਡਿੱਗ ਪੈਣਗੇ ੦ ਜਿਹੜਾ ਦੂਰ ਹੈ ਉਹ ਬਵਾ
ਨਾਲ ਮਰੇਗਾ ਅਤੇ ਜਿਹੜਾ ਨੇੜੇ ਹੈ ਤਲਵਾਰ ਨਾਲ
ਡਿੱਗੇਗਾ ਅਤੇ ਉਹ ਜਿਹੜਾ ਬਾਕੀ ਹੈ ਅਤੇ ਘੇਰੇ ਵਿੱਚ
ਹੈ ਉਹ ਕਾਲ ਨਾਲ ਮਰੇਗਾ, ਸੋ ਮੈਂ ਉਨ੍ਹਾਂ ਉੱਤੇ
੧੩ ਆਪਣੇ ਕਹਿਰ ਨੂੰ ਪੂਰਾ ਕਰਾਂਗਾ ੦ ਤੁਸੀਂ ਜਾਣੋਗੇ
ਕਿ ਮੈਂ ਯਹੋਵਾਹ ਹਾਂ ਜਦ ਉਨ੍ਹਾਂ ਦੇ ਵੱਢੇ ਹੋਏ ਬੰਦੇ
ਹਰੇਕ ਉੱਚੇ ਟਿੱਲੇ ਪੁਰ ਅਤੇ ਪਰਬਤਾਂ ਦੀਆਂ
ਸਾਰੀਆਂ ਚੋਟੀਆਂ ਉੱਤੇ ਅਤੇ ਹਰੇਕ ਹਰੇ ਬ੍ਰਿਛ ਹੇਠ
ਅਤੇ ਹਰੇਕ ਘਣੇ ਬਲੂਤ ਦੇ ਹੇਠਾਂ, ਹਰ ਥਾਂ ਜਿੱਥੇ ਓਹ
ਆਪਣੇ ਸਾਰੇ ਬੁੱਤਾਂ ਦੇ ਲਈ ਸੁਗੰਧੀ ਧੁਖਾਉਂਦੇ ਸਨ,
ਉਨ੍ਹਾਂ ਬੁੱਤਾਂ ਦੇ ਵਿੱਚ ਉਨ੍ਹਾਂ ਦੀਆਂ ਜਗਵੇਦੀਆਂ ਦੇ
੧੪ ਚਾਰੇ ਪਾਸੇ ਪਏ ਹੋਣਗੇ ੦ ਅਤੇ ਮੈਂ ਆਪਣਾ ਹੱਥ
ਉਨ੍ਹਾਂ ਦੇ ਵਿਰੁੱਧ ਪਸਾਰਾਂਗਾ ਅਤੇ ਉਜਾੜ ਤੋਂ ਲੈ ਕੇ
ਦਿਬਲਾਹ ਤੀਕ ਉਨ੍ਹਾਂ ਦੇ ਦੇਸ ਦੀਆਂ ਸਾਰੀਆਂ
ਵਸਤੀਆਂ ਬਰਬਾਦ ਤੇ ਵਿਰਾਨ ਕਰਾਂਗਾ, ਤਦ ਓਹ
ਜਾਣਨਗੇ ਕਿ ਮੈਂ ਯਹੋਵਾਹ ਹਾਂ ! ॥

## ੭ ਅੰਤ ਆ ਪੁੱਜਿਆ

ਯਹੋਵਾਹ ਦਾ ਬਚਨ ਮੇਰੇ ਕੋਲ ਇਹ ਆਖਣ
੨ ਲਈ ਆਇਆ, ੦ ਹੇ ਆਦਮੀ ਦੇ ਪੁੱਤ੍ਰ, ਪ੍ਰਭੁ
ਯਹੋਵਾਹ ਇਸਰਾਏਲ ਦੀ ਭੂਮੀ ਨੂੰ ਐਉਂ ਫ਼ਰਮਾਉਂਦਾ
ਹੈ, ਏਹ ਅੰਤ ਹੈ ! ਦੇਸ ਦੇ ਚੌਹਾਂ ਖੂੰਜਿਆਂ ਉੱਤੇ ਅੰਤ
੩ ਆ ਪੁੱਜਾ ਹੈ ੦ ਹੁਣ ਤੇਰੇ ਉੱਤੇ ਅੰਤ ਆਇਆ ਅਤੇ
ਮੈਂ ਆਪਣਾ ਕ੍ਰੋਧ ਤੇਰੇ ਉੱਤੇ ਘੱਲਾਂਗਾ ਅਤੇ ਤੇਰੇ
ਮਾਰਗਾਂ ਦੇ ਅਨੁਸਾਰ ਤੇਰਾ ਨਿਆਉਂ ਕਰਾਂਗਾ ਅਤੇ
ਤੇਰੇ ਸਾਰੇ ਘਿਣਾਉਣੇ ਕੰਮਾਂ ਨੂੰ ਤੇਰੇ ਉੱਤੇ ਫੇਰ
੪ ਲਿਆਵਾਂਗਾ ੦ ਮੇਰੀ ਅੱਖ ਤੇਰਾ ਲਿਹਾਜ਼ ਨਾ ਕਰੇਗੀ
ਅਤੇ ਮੈਂ ਤੇਰੇ ਉੱਤੇ ਤਰਸ ਨਹੀਂ ਕਰਾਂਗਾ ਸਗੋਂ ਮੈਂ
ਤੇਰੇ ਮਾਰਗਾਂ ਨੂੰ ਤੇਰੇ ਉੱਤੇ ਲਿਆਵਾਂਗਾ ਅਤੇ ਤੇਰੇ
ਘਿਣਾਉਣੇ ਕੰਮ ਤੇਰੇ ਵਿੱਚ ਹੋਣਗੇ, ਤਾਂ ਜੋ ਤੁਸੀਂ
ਜਾਣੋ ਜੋ ਮੈਂ ਯਹੋਵਾਹ ਹਾਂ ! ॥

੫ ਪ੍ਰਭੁ ਯਹੋਵਾਹ ਐਉਂ ਫ਼ਰਮਾਉਂਦਾ ਹੈ ਕਿ ਇੱਕ
ਬਿਪਤਾ ! ਹਾਂ, ਇੱਕ ਬਿਪਤਾ ਵੇਖੋ, ਉਹ ਆਉਂਦੀ
੬ ਹੈ ! ੦ ਅੰਤ ਆ ਪੁੱਜਾ, ਹਾਂ, ਅੰਤ ਆ ਪੁੱਜਾ ! ਅੰਤ
ਤੇਰੇ ਉੱਤੇ ਜਾਗ ਉੱਠਿਆ ! ਵੇਖ, ਉਹ ਆ
੭ ਪੁੱਜਿਆ ! ੦ ਹੇ ਧਰਤੀ ਦੇ ਰਹਿਣ ਵਾਲੇ ! ਤੇਰੀ
ਵਾਰੀ ਆ ਗਈ ! ਸਮਾ ਆ ਪੁੱਜਿਆ ! ਰੌਲੇ ਦਾ
ਦਿਹਾੜਾ ਨੇੜੇ ਆ ਗਿਆ, ਇਹ ਪਰਬਤਾਂ ਉੱਤੇ ਖ਼ੁਸ਼ੀ
੮ ਵਿੱਚ ਗਜਣ ਦਾ ਦਿਨ ਨਹੀਂ ੦ ਹੁਣ ਮੈਂ ਛੇਤੀ ਹੀ
ਆਪਣਾ ਕਹਿਰ ਤੇਰੇ ਉੱਤੇ ਡੋਹਲਾਂਗਾ ਅਤੇ ਆਪਣਾ
ਕ੍ਰੋਧ ਤੇਰੇ ਵਿਰੁੱਧ ਪੂਰਾ ਕਰਾਂਗਾ ਅਤੇ ਤੇਰੀਆਂ ਚਾਲਾਂ
ਅਨੁਸਾਰ ਤੇਰਾ ਨਿਆਉਂ ਕਰਾਂਗਾ ਅਤੇ ਤੇਰੇ ਸਾਰੇ
ਘਿਣਾਉਣੇ ਕੰਮਾਂ ਨੂੰ ਤੇਰੇ ਉੱਤੇ ਲਿਆਵਾਂਗਾ ੦
੯ ਮੇਰੀ ਅੱਖ ਲਿਹਾਜ਼ ਨਹੀਂ ਕਰੇਗੀ, ਨਾ ਮੈਂ ਤਰਸ
ਖਾਵਾਂਗਾ, ਅਤੇ ਮੈਂ ਤੇਰੇ ਮਾਰਗਾਂ ਨੂੰ ਤੇਰੇ ਉੱਤੇ
ਲਿਆਵਾਂਗਾ ਅਤੇ ਤੇਰੇ ਘਿਣਾਉਣੇ ਕੰਮ ਤੇਰੇ ਵਿੱਚ
ਆਉਣਗੇ ਅਤੇ ਤੁਸੀਂ ਜਾਣੋਗੇ ਕਿ ਮੈਂ ਯਹੋਵਾਹ ਹਾਂ
੧੦ ਜੋ ਮਾਰਦਾ ਹਾਂ ੦ ਵੇਖ, ਉਹ ਦਿਨ ਵੇਖ ! ਉਹ ਆ
ਪੁੱਜਿਆ ਹੈ, ਤੇਰੀ ਸ਼ਾਮਤ ਆ ਗਈ, ਛੜ ਵਿੱਚ
ਕਲੀਆਂ ਨਿੱਕਲੀਆਂ, ਘੁਮੰਡ ਵਿੱਚ ਡੋਡੀਆਂ
੧੧ ਲਗੀਆਂ ਹਨ ੦ ਜ਼ੁਲਮ ਵੱਧ ਕੇ ਦੁਸ਼ਟ ਪੁਣੇ ਲਈ
ਛੜ ਬਣ ਗਿਆ । ਹੁਣ ਕੋਈ ਉਨ੍ਹਾਂ ਵਿੱਚੋਂ ਨਹੀਂ
ਬਚੇਗਾ, ਨਾ ਉਨ੍ਹਾਂ ਦੇ ਜੱਥੇ ਵਿੱਚੋਂ ਕੋਈ ਅਤੇ
ਨਾ ਉਨ੍ਹਾਂ ਦੇ ਧਨ ਵਿੱਚੋਂ ਕੁਝ ਬਚੇਗਾ ਅਤੇ ਨਾ ਉਨ੍ਹਾਂ
੧੨ ਵਿੱਚ ਕੋਈ ਬਜ਼ੁਰਗੀ ਹੋਵੇਗੀ ੦ ਸਮਾ ਆ ਪੁੱਜਾ,
ਦਿਨ ਨੇੜੇ ਹੈ, ਨਾ ਮੁੱਲ ਲੈਣ ਵਾਲਾ ਖੁਸ਼ ਹੋਵੇ, ਨਾ
ਵੇਚਣ ਵਾਲਾ ਉਦਾਸ, ਕਿਉਂ ਜੋ ਉਨ੍ਹਾਂ ਦੇ ਸਾਰੇ
੧੩ ਮਦਾਇਣ ਉੱਤੇ ਕਹਿਰ ਟੁੱਟਣ ਵਾਲਾ ਹੈ ੦ ਕਿਉਂ ਜੋ
ਵੇਚਣ ਵਾਲਾ ਵਿਕੀ ਹੋਈ ਵਸਤੂ ਤੀਕ ਫੇਰ ਨਹੀਂ
ਮੁੜੇਗਾ, ਭਾਵੇਂ ਹਾਲਾਂ ਉਹ ਜੀਉਂਦਿਆਂ ਵਿੱਚ ਹੋਵੇ
ਕਿਉਂ ਜੋ ਇਹ ਦਰਸ਼ਣ ਉਨ੍ਹਾਂ ਦੇ ਸਾਰੇ ਮਦਾਇਣ

ਲਈ ਹੈ । ਇੱਕ ਵੀ ਨਾ ਪਰਤੇਗਾ ਅਤੇ ਨਾ ਕੋਈ
ਔਗਣਾਂ ਦੇ ਕਾਰਨ ਆਪਣੀ ਸਤਿਆ ਨੂੰ ਤਕੜਾ
ਰੱਖੇਗਾ ॥
੧੪ ਉਨ੍ਹਾਂ ਨੇ ਤੁਰ੍ਹੀ ਵਜਾਈ ਅਤੇ ਸਭ ਕੁਝ ਤਿਆਰ
ਕੀਤਾ ਹੈ ਪਰ ਕੋਈ ਲੜਾਈ ਲਈ ਨਹੀਂ ਤੁਰਦਾ
ਕਿਉਂ ਜੋ ਮੇਰਾ ਤੇਜ਼ ਕਹਿਰ ਉਨ੍ਹਾਂ ਦੇ ਸਾਰੇ ਮਹਾਇਣ
੧੫ ਉੱਤੇ ਹੈ ੦ ਬਾਹਰ ਤਲਵਾਰ ਹੈ ਅਤੇ ਅੰਦਰ ਬਵਾ ਤੇ
ਕਾਲ ਹਨ । ਜਿਹੜਾ ਖੇਤ ਵਿੱਚ ਹੈ ਤਲਵਾਰ ਨਾਲ
ਮਾਰਿਆ ਜਾਵੇਗਾ ਅਤੇ ਜਿਹੜਾ ਸ਼ਹਿਰ ਵਿੱਚ
੧੬ ਹੈ ਕਾਲ ਤੇ ਬਵਾ ਉਹ ਨੂੰ ਹੜੱਪ ਕਰ ਲੈਣਗੇ ੦ ਪਰ
ਜਿਹੜੇ ਉਨ੍ਹਾਂ ਵਿੱਚੋਂ ਨੱਠ ਭੱਜ ਜਾਣਗੇ, ਓਹ ਬਚ
ਜਾਣਗੇ, ਅਤੇ ਵਾਦੀਆਂ ਦੀਆਂ ਘੁੱਗੀਆਂ ਵਾਂਗਰ
ਪਰਬਤਾਂ ਉੱਤੇ ਰਹਿਣਗੇ, ਅਤੇ ਸਾਰੇ ਦੇ ਸਾਰੇ ਕੀਰਨੇ
ਪਾਉਣਗੇ, ਹਰੇਕ ਆਪਣੇ ਔਗਣਾਂ ਦੇ ਕਾਰਨ ੦
੧੭ ਸਾਰੇ ਹੱਥ ਨਿਰਬਲ ਹੋਣਗੇ ਅਤੇ ਸਾਰੇ ਗੋਡੇ ਪਾਣੀ
੧੮ ਵਾਂਗਰ ਕਮਜ਼ੋਰ ਹੋ ਜਾਣਗੇ ੦ ਓਹ ਲੱਕ ਉੱਤੇ ਤੱਪੜ
ਕੱਸਣਗੇ ਅਤੇ ਹੌਲ ਉਨ੍ਹਾਂ ਉੱਤੇ ਛਾ ਜਾਏਗਾ ਅਤੇ
ਸਾਰਿਆਂ ਦੇ ਮੂੰਹ ਉੱਤੇ ਨਮੋਸ਼ੀ ਹੋਵੇਗੀ ਅਤੇ ਉਨ੍ਹਾਂ
੧੯ ਦੇ ਸਿਰ ਗੰਜੇ ਹੋ ਜਾਣਗੇ ੦ ਓਹ ਆਪਣੀ ਚਾਂਦੀ
ਗਲੀਆਂ ਵਿੱਚ ਸੁੱਟ ਦੇਣਗੇ ਅਤੇ ਉਨ੍ਹਾਂ ਦਾ ਸੋਨਾ
ਅਸ਼ੁੱਧ ਵਸਤੂਆਂ ਵਾਂਗਰ ਹੋਵੇਗਾ, ਯਹੋਵਾਹ ਦੇ
ਕਹਿਰ ਵਾਲੇ ਦਿਨ ਉਨ੍ਹਾਂ ਦੀ ਚਾਂਦੀ ਅਤੇ ਉਨ੍ਹਾਂ ਦਾ
ਸੋਨਾ ਉਨ੍ਹਾਂ ਨੂੰ ਨਹੀਂ ਛੁਡਾ ਸੱਕੇਗਾ । ਉਸ ਨਾਲ ਉਨ੍ਹਾਂ
ਦੀਆਂ ਜਾਨਾਂ ਸੁਖੀ ਨਹੀਂ ਹੋਣਗੀਆਂ ਨਾ ਉਨ੍ਹਾਂ
ਦੇ ਢਿੱਡ ਭਰਨਗੇ ਕਿਉਂ ਜੋ ਉਹ ਉਨ੍ਹਾਂ ਦਾ ਠੋਕਰ
੨੦ ਖਾਣ ਅਤੇ ਔਗਣ ਦਾ ਕਾਰਨ ਸੀ ੦ ਅਤੇ ਉਨ੍ਹਾਂ ਨੇ
ਆਪਣੇ ਸੋਹਣੇ ਗਹਿਣੇ ਹੰਕਾਰ ਲਈ ਵਰਤੇ ਅਤੇ
ਉਨ੍ਹਾਂ ਨੇ ਓਹਨਾਂ ਦੇ ਨਾਲ ਆਪਣੀਆਂ ਘਿਣਾਉਣੀਆਂ
ਮੂਰਤਾਂ ਅਤੇ ਭੈੜੀਆਂ ਵਸਤਾਂ ਬਣਾਈਆਂ, ਇਸ ਲਈ
ਮੈਂ ਉਸ ਨੂੰ ਉਨ੍ਹਾਂ ਦੇ ਲਈ ਅਸ਼ੁੱਧ ਵਸਤੂ ਵਾਂਗਰ ਕਰ
੨੧ ਦਿੱਤਾ ੦ ਅਤੇ ਮੈਂ ਉਨ੍ਹਾਂ ਗਹਿਣਿਆਂ ਨੂੰ ਲੁੱਟਣ
ਦੇ ਲਈ ਪਰਦੇਸੀਆਂ ਦੇ ਹੱਥ ਵਿੱਚ ਅਤੇ ਲੁੱਟ
ਦੇ ਲਈ ਧਰਤੀ ਦੇ ਦੁਸ਼ਟਾਂ ਦੇ ਹੱਥ ਵਿੱਚ ਦੇ
ਦਿਆਂਗਾ ਅਤੇ ਓਹ ਉਨ੍ਹਾਂ ਨੂੰ ਭ੍ਰਿਸ਼ਟ ਕਰਨਗੇ ੦
੨੨ ਅਤੇ ਮੈਂ ਆਪਣਾ ਮੂੰਹ ਉਨ੍ਹਾਂ ਵੱਲੋਂ ਫੇਰ ਲਵਾਂਗਾ
ਅਤੇ ਓਹ ਮੇਰੇ ਗੁਪਤ ਅਸਥਾਨ ਨੂੰ ਭ੍ਰਿਸ਼ਟ ਕਰਨਗੇ
ਅਤੇ ਉਸ ਵਿੱਚ ਲੁਟੇਰੇ ਆਉਣਗੇ ਅਤੇ ਉਹ ਨੂੰ
੨੩ ਭ੍ਰਿਸ਼ਟ ਕਰਨਗੇ ੦ ਸੰਗਲ ਬਣਾ, ਇਸ ਲਈ ਕਿ
ਦੇਸ ਲਹੂ ਦੀ ਹੱਤਿਆ ਨਾਲ ਭਰਿਆ ਹੋਇਆ
ਹੈ ਅਤੇ ਸ਼ਹਿਰ ਜ਼ੁਲਮ ਨਾਲ ਭਰਿਆ ਹੋਇਆ ਹੈ ੦
੨੪ ਸੋ ਮੈਂ ਬੁਰੀਆਂ ਕੌਮਾਂ ਨੂੰ ਲਿਆਵਾਂਗਾ ਅਤੇ ਓਹ
ਉਨ੍ਹਾਂ ਦੇ ਘਰਾਂ ਦੇ ਮਾਲਕ ਬਣਨਗੇ ਅਤੇ ਮੈਂ
ਜ਼ੋਰਾਵਰਾਂ ਦਾ ਘੁਮੰਡ ਮਿਟਾ ਦਿਆਂਗਾ ਅਤੇ ਉਨ੍ਹਾਂ ਦੇ
੨੫ ਪਵਿੱਤ੍ਰ ਅਸਥਾਨ ਭ੍ਰਿਸ਼ਟ ਕੀਤੇ ਜਾਣਗੇ ੦ ਤਬਾਹੀ
ਆਉਂਦੀ ਹੈ ਅਤੇ ਓਹ ਸ਼ਾਂਤੀ ਨੂੰ ਲਭਣਗੇ, ਪਰ ਉਹ
੨੬ ਹੈ ਨਹੀਂ ੦ ਬਿਪਤਾ ਤੇ ਬਿਪਤਾ ਅਤੇ ਅਵਾਈ
ਤੇ ਅਵਾਈ ਆਉਂਦੀ ਹੈ । ਤਦ ਓਹ ਨਬੀ ਕੋਲੋਂ
ਰੋਇਆ ਭਾਲਣਗੇ, ਪਰ ਜਾਜਕ ਕੋਲੋਂ ਬਿਵਸਥਾ
ਅਤੇ ਬਜ਼ੁਰਗਾਂ ਕੋਲੋਂ ਸਲਾਹ ਜਾਂਦੀ ਰਹੇਗੀ ੦
੨੭ ਪਾਤਸ਼ਾਹ ਸੋਗ ਕਰੇਗਾ ਅਤੇ ਸ਼ਜ਼ਾਦਾ ਵਿਰਾਨੀ
ਪਹਿਨੇਗਾ ਅਤੇ ਪਰਜਾ ਦੇ ਹੱਥ ਕੰਬਣਗੇ । ਮੈਂ ਉਨ੍ਹਾਂ
ਦੇ ਮਾਰਗਾਂ ਅਨੁਸਾਰ ਉਨ੍ਹਾਂ ਨਾਲ ਵਰਤਾਉ ਕਰਾਂਗਾ
ਅਤੇ ਉਨ੍ਹਾਂ ਦੇ ਕੰਮਾਂ ਦੇ ਅਨੁਸਾਰ ਉਨ੍ਹਾਂ ਦਾ ਨਿਆਉਂ
ਕਰਾਂਗਾ ਤਾਂ ਜੋ ਓਹ ਜਾਣਨ ਕਿ ਮੈਂ ਯਹੋਵਾਹ
ਹਾਂ ॥

## ੮ ਹੈਕਲ ਵਿੱਚ ਬੁੱਤ ਪੂਜਾ

ਛੇਵੇਂ ਵਰ੍ਹੇ ਦੇ ਛੇਵੇਂ ਮਹੀਨੇ ਦੀ ਪੰਜਵੀਂ ਤਰੀਕ ਨੂੰ
ਐਉਂ ਹੋਇਆ ਕਿ ਮੈਂ ਆਪਣੇ ਘਰ ਵਿੱਚ ਬੈਠਾ ਸਾਂ
ਅਤੇ ਯਹੂਦਾਹ ਦੇ ਬਜ਼ੁਰਗ ਮੇਰੇ ਮੂਹਰੇ ਬੈਠੇ ਸਨ ਕਿ
ਉੱਥੇ ਪ੍ਰਭੁ ਯਹੋਵਾਹ ਦਾ ਹੱਥ ਮੇਰੇ ਉੱਤੇ ਪਿਆ ੦
੨ ਮੈਂ ਡਿੱਠਾ ਤਾਂ ਵੇਖੋ, ਇੱਕ ਰੂਪ ਅੱਗ ਵਰਗਾ ਦਿੱਸਦਾ ਹੈ,
ਉਸ ਦੇ ਲੱਕ ਤੋਂ ਹੇਠਾਂ ਤੀਕ ਅੱਗ ਅਤੇ ਉਸ ਦੇ ਲੱਕ
ਤੋਂ ਉੱਪਰ ਤੀਕ ਚਾਨਣ ਦੀ ਚਮਕ ਦਿੱਸੀ ਜਿਹਦਾ
੩ ਰੰਗ ਸਿਕਲ ਕੀਤੇ ਹੋਏ ਪਿੱਤਲ ਵਰਗਾ ਸੀ ੦ ਅਤੇ
ਉਸ ਨੇ ਇੱਕ ਹੱਥ ਜਿਹਾ ਵਧਾ ਕੇ ਮੇਰੇ ਸਿਰ ਦੇ ਵਾਲਾਂ
ਤੋਂ ਮੈਨੂੰ ਫੜਿਆ, ਅਤੇ ਆਤਮਾ ਨੇ ਮੈਨੂੰ ਅਕਾਸ਼
ਅਤੇ ਧਰਤੀ ਦੇ ਵਿਚਾਲੇ ਉੱਚਾ ਕੀਤਾ, ਅਤੇ ਮੈਨੂੰ
ਪਰਮੇਸ਼ੁਰ ਦੇ ਦਰਸ਼ਣਾਂ ਵਿੱਚ ਯਰੂਸ਼ਲਮ ਵਿੱਚ ਉੱਤਰ
ਵੱਲ ਅੰਦਰਲੇ ਵੇਹੜੇ ਦੇ ਫਾਟਕ ਤੇ ਜਿੱਥੇ ਅਣਖ
ਦੇਵੀ ਦੀ ਮੂਰਤੀ ਦਾ ਟਿਕਾਣਾ ਸੀ ਜਿਹੜੀ ਅਣਖ
੪ ਭੜਕਾਉਂਦੀ ਸੀ ਲੈ ਆਇਆ ੦ ਅਤੇ ਵੇਖੋ, ਉੱਥੇ

ਇਸਰਾਏਲ ਦੇ ਪਰਮੇਸ਼ੁਰ ਦਾ ਤੇਜ ਸੀ ਉਸ ਦਰਸ਼ਣ
ਅਨੁਸਾਰ ਜੋ ਮੈਂ ਉਸ ਮਦਾਨ ਵਿੱਚ ਵੇਖਿਆ ਸੀ ੦
੫ ਤਦ ਉਹ ਨੇ ਮੈਨੂੰ ਆਖਿਆ, ਹੇ ਆਦਮੀ ਦੇ ਪੁੱਤ੍ਰ !
ਆਪਣੀਆਂ ਅੱਖਾਂ ਉੱਤਰ ਵੱਲ ਚੁੱਕ । ਸੋ ਮੈਂ ਉੱਤਰ
ਵੱਲ ਆਪਣੀਆਂ ਅੱਖੀਆਂ ਚੁੱਕੀਆਂ, ਤਾਂ ਵੇਖੋ, ਉੱਤਰ
ਵੱਲ ਜਗਵੇਦੀ ਦੇ ਦਰਵੱਜੇ ਉੱਪਰ ਅਣਖ ਦੀ ਉਹੀ
੬ ਮੂਰਤੀ ਰਸਤੇ ਵਿੱਚ ਸੀ ੦ ਅਤੇ ਉਸ ਨੇ ਮੈਨੂੰ ਕਿਹਾ, ਹੇ
ਆਦਮੀ ਦੇ ਪੁੱਤ੍ਰ ! ਤੂੰ ਉਨ੍ਹਾਂ ਦੇ ਕੰਮ ਵੇਖਦਾ ਹੈਂ
ਅਰਥਾਤ ਵੱਡੇ ਵੱਡੇ ਘਿਣਾਉਣੇ ਕੰਮ ਜਿਹੜੇ
ਇਸਰਾਏਲ ਦਾ ਘਰਾਣਾ ਇੱਥੇ ਕਰਦਾ ਹੈ ਤਾਂ ਜੋ ਮੈਂ
ਆਪਣੇ ਪਵਿੱਤ੍ਰ ਅਸਥਾਨ ਤੋਂ ਦੂਰ ਚੱਲਾ ਜਾਵਾਂ, ਪਰ
ਤੂੰ ਹਾਲਾਂ ਇਨ੍ਹਾਂ ਤੋਂ ਵੀ ਵੱਡੇ ਘਿਣਾਉਣੇ ਕੰਮ
੭ ਵੇਖੇਂਗਾ ੦ ਤਦ ਉਹ ਮੈਨੂੰ ਵੇਹੜੇ ਦੇ ਦਰਵੱਜੇ ਤੇ
ਲਿਆਇਆ, ਤਾਂ ਮੈਂ ਡਿੱਠਾ, ਅਤੇ ਵੇਖੋ ਕਿ ਕੰਧ ਦੇ
੮ ਵਿੱਚ ਇੱਕ ਛੇਕ ਹੈ ੦ ਤਦ ਉਹ ਨੇ ਮੈਨੂੰ ਆਖਿਆ,
ਹੇ ਆਦਮੀ ਦੇ ਪੁੱਤ੍ਰ ! ਕੰਧ ਨੂੰ ਪੁੱਟ, ਅਤੇ ਜਦੋਂ ਮੈਂ
੯ ਕੰਧ ਨੂੰ ਪੁੱਟਿਆ ਤਾਂ ਵੇਖੋ ਇੱਕ ਦਰਵੱਜਾ ਸੀ ੦ ਫੇਰ
ਉਸ ਨੇ ਮੈਨੂੰ ਆਖਿਆ, ਅੰਦਰ ਜਾ, ਅਤੇ ਜਿਹੜੇ
ਕਮੀਣੇ ਘਿਣਾਉਣੇ ਕੰਮ ਓਹ ਇੱਥੇ ਕਰਦੇ ਹਨ
੧੦ ਵੇਖ ! ੦ ਤਦੋਂ ਮੈਂ ਅੰਦਰ ਜਾਕੇ ਤੱਕਿਆ ਤਾਂ ਵੇਖੋ,
ਹਰ ਕਿਸਮ ਦੇ ਸਾਰੇ ਘਿੱਸਰਨ ਵਾਲੇ ਅਤੇ ਪਲੀਤ
ਪਸੂਆਂ ਦੀਆਂ ਸਾਰੀਆਂ ਮੂਰਤਾਂ ਅਤੇ ਇਸਰਾਏਲ ਦੇ
ਘਰਾਣੇ ਦੇ ਬੁੱਤ ਆਲੇ ਦੁਆਲੇ ਕੰਧ ਉੱਤੇ ਬਣੇ ਹੋਏ
੧੧ ਹਨ ੦ ਅਤੇ ਇਸਰਾਏਲ ਦੇ ਘਰਾਣੇ ਦੇ ਸੱਤਰ ਬਜ਼ੁਰਗ
ਉਨ੍ਹਾਂ ਅੱਗੇ ਖਲੋਤੇ ਹਨ ਅਤੇ ਸ਼ਾਫ਼ਨ ਦਾ ਪੁੱਤ੍ਰ
ਯਅਜ਼ਨਯਾਹ ਉਨ੍ਹਾਂ ਦੇ ਵਿਚਕਾਰ ਖਲੋਤਾ ਹੈ ਅਤੇ
ਹਰੇਕ ਦੇ ਹੱਥ ਵਿੱਚ ਇੱਕ ਧੂਪਦਾਨ ਹੈ ਅਤੇ ਬਖ਼ੂਰ
੧੨ ਦੀ ਸੁਗੰਧੀ ਦਾ ਬੱਦਲ ਉੱਠ ਰਿਹਾ ਹੈ ੦ ਤਦ ਉਸ
ਨੇ ਮੈਨੂੰ ਆਖਿਆ, ਹੇ ਆਦਮੀ ਦੇ ਪੁੱਤ੍ਰ ! ਕੀ ਤੂੰ
ਵੇਖਿਆ ਕਿ ਇਸਰਾਏਲ ਦੇ ਘਰਾਣੇ ਦੇ ਬਜ਼ੁਰਗ ਅਨ੍ਹੇਰੇ
ਵਿੱਚ ਅਰਥਾਤ ਆਪਣੀ ਆਪਣੀ ਚਿਤ੍ਰਕਾਰੀ ਵਾਲੀ
ਕੋਠੜੀ ਵਿੱਚ ਕੀ ਕਰਦੇ ਹਨ ? ਕਿਉਂ ਜੋ ਓਹ ਆਖਦੇ
ਹਨ ਕਿ ਯਹੋਵਾਹ ਸਾਨੂੰ ਨਹੀਂ ਵੇਖਦਾ, ਯਹੋਵਾਹ ਨੇ
੧੩ ਦੇਸ ਨੂੰ ਛੱਡ ਦਿੱਤਾ ਹੈ ੦ ਅਤੇ ਉਸ ਨੇ ਮੈਨੂੰ ਇਹ
ਵੀ ਕਿਹਾ, ਤੂੰ ਹਾਲਾਂ ਇਨ੍ਹਾਂ ਤੋਂ ਵੀ ਵੱਡੇ ਘਿਣਾਉਣੇ
ਕੰਮ ਜੋ ਓਹ ਕਰਦੇ ਹਨ ਵੇਖੇਂਗਾ ॥
੧੪ ਤਦ ਉਹ ਮੈਨੂੰ ਯਹੋਵਾਹ ਦੇ ਭਵਨ ਦੇ ਉੱਤਰੀ
ਦਰਵੱਜੇ ਤੇ ਲੈ ਆਇਆ ਤਾਂ ਵੇਖੋ, ਉੱਥੇ ਤੀਵੀਆਂ
੧੫ ਬੈਠੀਆਂ ਤੰਮੂਜ਼ ਨੂੰ ਰੋ ਰਹੀਆਂ ਹਨ ੦ ਤਦ ਉਸ ਨੇ
ਮੈਨੂੰ ਆਖਿਆ, ਹੇ ਆਦਮੀ ਦੇ ਪੁੱਤ੍ਰ ! ਕੀ ਤੂੰ ਇਹ
ਵੇਖਿਆ ਹੈ ? ਤੂੰ ਹਾਲਾਂ ਇਨ੍ਹਾਂ ਤੋਂ ਵੀ ਵੱਡੇ
੧੬ ਘਿਣਾਉਣੇ ਕੰਮ ਵੇਖੇਂਗਾ ੦ ਫਿਰ ਉਹ ਮੈਨੂੰ ਯਹੋਵਾਹ
ਦੇ ਭਵਨ ਦੇ ਅੰਦਰਲੇ ਵੇਹੜੇ ਵਿੱਚ ਲੈ ਗਿਆ, ਅਤੇ
ਵੇਖੋ, ਯਹੋਵਾਹ ਦੀ ਹੈਕਲ ਦੇ ਦਰਵੱਜੇ ਉੱਤੇ ਡਿਉੜ੍ਹੀ
ਅਤੇ ਜਗਵੇਦੀ ਦੇ ਵਿਚਕਾਰ ਲਗ ਭਗ ਪੰਜੀ ਮਨੁੱਖ
ਸਨ, ਜਿਨ੍ਹਾਂ ਦੀ ਪਿੱਠ ਯਹੋਵਾਹ ਦੀ ਹੈਕਲ ਵੱਲ ਅਤੇ
ਉਨ੍ਹਾਂ ਦੇ ਮੂੰਹ ਪੂਰਬ ਵੱਲ ਸਨ ਅਤੇ ਪੂਰਬ ਵੱਲ ਮੂੰਹ
੧੭ ਕਰ ਕੇ ਸੂਰਜ ਨੂੰ ਮੱਥਾ ਟੇਕ ਰਹੇ ਸਨ ੦ ਤਦ ਉਸ ਨੇ
ਮੈਨੂੰ ਆਖਿਆ, ਹੇ ਆਦਮੀ ਦੇ ਪੁੱਤ੍ਰ, ਕੀ ਤੂੰ ਇਹ
ਵੇਖਿਆ ਹੈ ? ਯਹੂਦਾਹ ਦੇ ਘਰਾਣੇ ਦੇ ਅੱਗੇ ਇਹ
ਨਿੱਕੀ ਜਿਹੀ ਗੱਲ ਹੈ, ਕਿ ਓਹ ਅਜਿਹੇ ਘਿਣਾਉਣੇ
ਕੰਮ ਕਰਨ ਜਿਹੜੇ ਇੱਥੇ ਕਰਦੇ ਹਨ, ਕਿਉਂ ਜੋ
ਉਨ੍ਹਾਂ ਨੇ ਤਾਂ ਦੇਸ ਨੂੰ ਜ਼ੁਲਮ ਨਾਲ ਭਰ ਦਿੱਤਾ ਅਤੇ
ਫਿਰ ਮੈਨੂੰ ਕ੍ਰੋਧ ਦਿਵਾਇਆ, ਅਤੇ ਵੇਖ, ਓਹ ਆਪਣੇ
੧੮ ਨੱਕ ਨਾਲ ਡਾਲੀ ਲਗਾਉਂਦੇ ਹਨ ੦ ਸੋ ਮੈਂ ਵੀ ਕਹਿਰ
ਨਾਲ ਵਰਤਾਂਗਾ, ਮੇਰੀ ਅੱਖ ਲਿਹਾਜ਼ ਨਾ ਕਰੇਗੀ ਅਤੇ
ਮੈਂ ਕਦਾਚਿੱਤ ਤਰਸ ਨਾ ਕਰਾਂਗਾ, ਅਤੇ ਭਾਵੇਂ ਓਹ
ਚੀਕ ਚੀਕ ਕੇ ਮੇਰੇ ਕੰਨਾਂ ਤੀਕ ਆਪਣੀ ਪੁਕਾਰ
ਪੁਚਾਉਣ ਤਾਂ ਵੀ ਉਨ੍ਹਾਂ ਦੀ ਨਹੀਂ ਸੁਣਾਂਗਾ ॥

# ੯

## ਬੁੱਤ ਪੂਜਕਾਂ ਦਾ ਕਤਲ

ਫੇਰ ਉਸ ਨੇ ਉੱਚੀ ਅਵਾਜ਼ ਨਾਲ ਪੁਕਾਰ ਕੇ ਮੇਰੇ
ਕੰਨਾਂ ਵਿੱਚ ਆਖਿਆ ਕਿ ਉਨ੍ਹਾਂ ਨੂੰ ਜਿਹੜੇ ਸ਼ਹਿਰ
ਦੇ ਪ੍ਰਬੰਧਕ ਹਨ ਨੇੜੇ ਬੁਲਾ । ਹਰੇਕ ਮਨੁੱਖ ਨੇ
ਆਪਣੇ ਹੱਥ ਵਿੱਚ ਆਪਣਾ ਨਾਸ ਕਰਨ ਵਾਲਾ
੨ ਸ਼ਸਤ੍ਰ ਫੜਿਆ ਹੋਵੇ ੦ ਅਤੇ ਵੇਖੋ, ਛੇ ਮਨੁੱਖ ਉੱਪਰ
ਦੇ ਦਰਵੱਜੇ ਦੀ ਰਾਹ ਥਾਣੀਂ ਜੋ ਉੱਤਰ ਵੱਲ
ਹੈ ਲੰਘ ਆਏ ਅਤੇ ਹਰੇਕ ਮਨੁੱਖ ਦੇ ਹੱਥ ਵਿੱਚ ਉਸ
ਦਾ ਵੱਢਣ ਵਾਲਾ ਸ਼ਸਤ੍ਰ ਸੀ ਅਤੇ ਉਨ੍ਹਾਂ ਦੇ ਵਿੱਚੋਂ
ਇੱਕ ਆਦਮੀ ਨੇ ਕਤਾਨੀ ਕੱਪੜੇ ਪਹਿਨੇ ਹੋਏ
ਸਨ ਅਤੇ ਉਹ ਦੇ ਇੱਕ ਪਾਸੇ ਤੇ ਲਿਖਣ ਵਾਲੀ
ਦਵਾਤ ਲਮਕਦੀ ਸੀ, ਸੋ ਓਹ ਅੰਦਰ ਗਏ ਅਤੇ

੩ ਪਿੱਤਲ ਦੀ ਜਗਵੇਦੀ ਦੇ ਕੋਲ ਖਲੋਤੇ ੦ ਅਤੇ
ਇਸਰਾਏਲ ਦੇ ਪਰਮੇਸ਼ੁਰ ਦਾ ਤੇਜ ਕਰੂਬੀ ਦੇ ਉੱਤੋਂ
ਜਿਸ ਉੱਪਰ ਉਹ ਸੀ, ਉੱਠ ਕੇ ਘਰ ਦੀ ਸਰਦਲ ਤੇ
ਗਿਆ, ਅਤੇ ਉਹ ਨੇ ਉਸ ਮਰਦ ਨੂੰ ਜਿਹ ਨੇ ਕਤਾਨੀ
ਕੱਪੜੇ ਪਾਏ ਹੋਏ ਸਨ, ਅਤੇ ਜਿਸ ਦੇ ਕੋਲ ਲਿਖਣ
੪ ਵਾਲੀ ਦਵਾਤ ਸੀ ਪੁਕਾਰਿਆ ੦ ਅਤੇ ਯਹੋਵਾਹ
ਨੇ ਉਹ ਨੂੰ ਕਿਹਾ, ਸ਼ਹਿਰ ਦੇ ਵਿਚਾਲਿਓਂ, ਹਾਂ,
ਯਰੂਸ਼ਲਮ ਦੇ ਵਿਚਾਲਿਓਂ ਲੰਘ, ਅਤੇ ਉਨ੍ਹਾਂ ਲੋਕਾਂ
ਦੇ ਮੱਥੇ ਉੱਤੇ ਜੋ ਓਹਨਾਂ ਸਾਰੇ ਘਿਣਾਉਣੇ ਕੰਮਾਂ
ਦੇ ਕਾਰਨ ਜੋ ਉਸ ਵਿੱਚ ਕੀਤੇ ਜਾਂਦੇ ਹਨ ਆਹਾਂ
੫ ਭਰਦੇ, ਅਤੇ ਰੋਂਦੇ ਹਨ, ਨਿਸ਼ਾਨ ਲਗਾ ਦੇਹ ੦ ਅਤੇ
ਉਹ ਨੇ ਮੇਰੇ ਸੁਣਦਿਆਂ ਦੂਜਿਆਂ ਨੂੰ ਆਖਿਆ, ਉਹ
ਦੇ ਪਿੱਛੇ ਪਿੱਛੇ ਸ਼ਹਿਰ ਵਿੱਚੋਂ ਲੰਘੋ ਅਤੇ ਮਾਰਦੇ
ਜਾਓ, ਤੁਹਾਡੀਆਂ ਅੱਖਾਂ ਲਿਹਾਜ਼ ਨਾ ਕਰਨ, ਨਾ
੬ ਤੁਸੀਂ ਤਰਸ ਕਰੋ ੦ ਤੁਸੀਂ ਬੁੱਢਿਆਂ, ਗੱਭਰੂਆਂ,
ਕੁਆਰੀਆਂ, ਨਿੱਕੇ ਬੱਚਿਆਂ ਤੇ ਤੀਵੀਆਂ ਨੂੰ ਉੱਕਾ
ਮਾਰ ਸੁੱਟੋ ਪਰ ਜਿਨ੍ਹਾਂ ਉੱਤੇ ਨਿਸ਼ਾਨ ਹੈ ਉਨ੍ਹਾਂ ਵਿੱਚੋਂ
ਕਿਸੇ ਦੇ ਨੇੜੇ ਨਾ ਜਾਓ, ਅਤੇ ਮੇਰੇ ਪਵਿੱਤ੍ਰ ਅਸਥਾਨ
ਤੋਂ ਅਰੰਭ ਕਰੋ ! ਤਦ ਓਹਨਾਂ ਨੇ ਉਨ੍ਹਾਂ ਬਜ਼ੁਰਗਾਂ
ਤੋਂ ਜਿਹੜੇ ਭਵਨ ਦੇ ਸਾਹਮਣੇ ਸਨ ਸ਼ੁਰੂ ਕੀਤਾ ੦
੭ ਅਤੇ ਉਸ ਨੇ ਉਨ੍ਹਾਂ ਨੂੰ ਫ਼ਰਮਾਇਆ ਕਿ ਭਵਨ
ਨੂੰ ਭਰਿਸ਼ਟ ਕਰੋ ਅਤੇ ਵੇਹੜਿਆਂ ਨੂੰ ਵੱਢਿਆਂ
ਹੋਇਆਂ ਨਾਲ ਭਰ ਦਿਓ ! ਚੱਲੋ, ਬਾਹਰ ਤੁਰੋ ! ਸੋ
ਓਹ ਤੁਰ ਪਏ ਅਤੇ ਸ਼ਹਿਰ ਵਿੱਚ ਵੱਢਣ ਲਗ
੮ ਪਏ ੦ ਅਤੇ ਜਦੋਂ ਓਹ ਉਨ੍ਹਾਂ ਨੂੰ ਵੱਢ ਰਹੇ ਸਨ ਅਤੇ
ਮੈਂ ਬਚ ਰਿਹਾ ਸਾ ਤਾਂ ਐਉਂ ਹੋਇਆ ਕਿ ਮੈਂ ਮੂੰਹ
ਪਰਨੇ ਡਿੱਗ ਪਿਆ ਅਤੇ ਦੁਹਾਈ ਦੇ ਕੇ ਆਖਿਆ,
ਹਾਇ ! ਹੇ ਪ੍ਰਭੁ ਯਹੋਵਾਹ ! ਕੀ ਤੂੰ ਆਪਣਾ ਵੱਡਾ
ਕਹਿਰ ਯਰੂਸ਼ਲਮ ਉੱਤੇ ਪਾਕੇ ਇਸਰਾਏਲ ਦੇ ਸਾਰੇ
੯ ਬਚੇ ਖੁਚੇ ਲੋਕਾਂ ਨੂੰ ਮਾਰ ਦੇਵੇਂਗਾ ? ੦ ਤਦ ਉਸ ਨੇ
ਮੈਨੂੰ ਆਖਿਆ, ਇਸਰਾਏਲ ਅਤੇ ਯਹੂਦਾਹ ਦੇ
ਘਰਾਣਿਆਂ ਦੀ ਬਦੀ ਬਹੁਤ ਹੀ ਵੱਡੀ ਹੈ ਅਤੇ
ਧਰਤੀ ਲਹੂ ਨਾਲ ਭਰੀ ਹੋਈ ਹੈ ਅਤੇ ਸ਼ਹਿਰ
ਬੇਇਨਸਾਫ਼ੀ ਨਾਲ ਭਰਿਆ ਹੋਇਆ ਹੈ ਕਿਉਂ ਜੋ ਓਹ
ਆਖਦੇ ਹਨ ਕਿ ਯਹੋਵਾਹ ਨੇ ਦੇਸ ਨੂੰ ਛੱਡ ਦਿੱਤਾ ਹੈ
੧੦ ਅਤੇ ਯਹੋਵਾਹ ਨਹੀਂ ਤੱਕਦਾ ੦ ਸੋ ਮੇਰੀ ਅੱਖ
ਲਿਹਾਜ਼ ਨਹੀਂ ਕਰੇਗੀ ਅਤੇ ਕਦਾਚਿੱਤ ਤਰਸ ਨਹੀਂ
ਕਰਾਂਗਾ ! ਮੈਂ ਉਨ੍ਹਾਂ ਦੀ ਕਰਨੀ ਦਾ ਬਦਲਾ ਉਨ੍ਹਾਂ ਦੇ
੧੧ ਸਿਰਾਂ ਉੱਤੇ ਲਿਆਵਾਂਗਾ ੦ ਅਤੇ ਵੇਖੋ, ਉਸ ਮਨੁੱਖ ਨੇ
ਜਿਸ ਨੇ ਕਤਾਨੀ ਕੱਪੜੇ ਪਾਏ ਹੋਏ ਹਨ, ਅਤੇ ਜਿਸ ਦੇ
ਪਾਸੇ ਤੇ ਲਿਖਣ ਵਾਲੀ ਦਵਾਤ ਸੀ, ਮੁੜ ਇਸ ਗੱਲ
ਦੀ ਖ਼ਬਰ ਦਿੱਤੀ ਕਿ ਜਿੱਦਾਂ ਤੂੰ ਮੈਨੂੰ ਹੁਕਮ ਦਿੱਤਾ, ਮੈਂ
ਓਦਾਂ ਕੀਤਾ ॥

## ੧੦ ਅੱਗ ਨਾਲ ਯਰੂਸ਼ਲਮ ਦੀ ਬਰਬਾਦੀ

ਤਦੋਂ ਮੈਂ ਡਿੱਠਾ ਅਤੇ ਵੇਖੋ, ਉਸ ਅੰਬਰ ਵਿੱਚ ਜੋ
ਕਰੂਬੀਆਂ ਦੇ ਸਿਰ ਉੱਤੇ ਸੀ ਇੱਕ ਵਸਤੁ ਨੀਲਮ
ਜਹੀ ਦਿੱਸੀ ਅਤੇ ਉਸ ਦੀ ਬਨਾਉਟ ਸਿੰਘਾਸਣ
੨ ਵਰਗੀ ਸੀ ੦ ਅਤੇ ਉਹ ਨੇ ਉਸ ਮਨੁੱਖ ਨੂੰ ਜਿਨ
ਕਤਾਨੀ ਕੱਪੜੇ ਪਾਏ ਹੋਏ ਸਨ ਆਖਿਆ ਕਿ ਉਨ੍ਹਾਂ
ਘੁੰਮਣ ਵਾਲੇ ਪਹੀਆਂ ਦੇ ਅੰਦਰ ਜਾਹ, ਜੋ ਕਰੂਬੀਆਂ
ਦੇ ਥੱਲੇ ਹਨ ਅਤੇ ਅੱਗ ਦੇ ਅੰਗਿਆਰੇ ਜਿਹੜੇ
ਕਰੂਬੀਆਂ ਦੇ ਵਿਚਾਲੇ ਹਨ ਮੁੱਠ ਭਰ ਕੇ ਚੁੱਕ ਅਤੇ
ਸ਼ਹਿਰ ਦੇ ਉੱਪਰ ਖਿਲਾਰ ਦੇਹ, ਤਾਂ ਉਹ ਮੇਰੇ
੩ ਵੇਖਦਿਆਂ ਅੰਦਰ ਗਿਆ ੦ ਜਦੋਂ ਉਹ ਮਨੁੱਖ
ਅੰਦਰ ਗਿਆ ਤਦੋਂ ਕਰੂਬੀ ਭਵਨ ਦੇ ਸੱਜੇ ਪਾਸੇ
ਖਲੋਤੇ ਸਨ ਅਤੇ ਅੰਦਰਲਾ ਵੇਹੜਾ ਬੱਦਲ ਨਾਲ ਭਰ
੪ ਗਿਆ ੦ ਤਦ ਯਹੋਵਾਹ ਦਾ ਤੇਜ ਕਰੂਬੀਆਂ ਦੇ
ਉੱਤੋਂ ਉੱਚਾ ਹੋਕੇ ਭਵਨ ਦੀ ਸਰਦਲ ਤੇ ਆਇਆ
ਅਤੇ ਭਵਨ ਬੱਦਲ ਨਾਲ ਭਰ ਗਿਆ ਅਤੇ ਵੇਹੜਾ
ਯਹੋਵਾਹ ਦੇ ਤੇਜ ਦੇ ਚਾਨਣ ਨਾਲ ਭਰ ਗਿਆ ੦
੫ ਤਾਂ ਕਰੂਬੀਆਂ ਦੇ ਖੰਭਾਂ ਦੀ ਅਵਾਜ਼ ਬਾਹਰ ਦੇ ਵੇਹੜੇ
ਤੀਕਰ ਸੁਣੀ ਜਾਂਦੀ ਸੀ, ਜਿਵੇਂ ਸਰਬ ਸ਼ਕਤੀਮਾਨ ਦੀ
੬ ਅਵਾਜ਼ ਜਦੋਂ ਉਹ ਬਚਨ ਕਰਦਾ ਹੈ ੦ ਅਤੇ ਐਉਂ
ਹੋਇਆ ਕਿ ਜਦੋਂ ਉਸ ਨੇ ਉਸ ਮਨੁੱਖ ਨੂੰ ਜਿਨ
ਕਤਾਨੀ ਕੱਪੜੇ ਪਾਏ ਹੋਏ ਸਨ, ਹੁਕਮ ਕੀਤਾ, ਕਿ ਉਹ
ਘੁੰਮਣ ਵਾਲੇ ਪਹੀਆਂ ਦੇ ਅੰਦਰੋਂ ਅਤੇ ਕਰੂਬੀਆਂ
ਦੇ ਵਿਚਕਾਰੋਂ ਅੱਗ ਲਵੇ, ਤਦ ਉਹ ਅੰਦਰ ਗਿਆ
੭ ਅਤੇ ਇੱਕ ਪਹੀਏ ਦੇ ਕੋਲ ਜਾ ਖਲੋਤਾ ੦ ਅਤੇ
ਕਰੂਬੀਆਂ ਵਿੱਚੋਂ ਇੱਕ ਕਰੂਬੀ ਨੇ ਆਪਣਾ ਹੱਥ ਉਸ
ਅੱਗ ਵੱਲ ਵਧਾਇਆ ਜੋ ਕਰੂਬੀਆਂ ਦੇ ਵਿਚਾਲੇ ਸੀ,
ਅਤੇ ਅੱਗ ਲੈਕੇ ਉਸ ਮਨੁੱਖ ਦੇ ਹੱਥਾਂ ਤੇ ਰੱਖੀ ਜਿਸ

ਨੇ ਕਤਾਨੀ ਕੱਪੜੇ ਪਾਏ ਹੋਏ ਸਨ ਅਤੇ ਉਹ ਲੈਕੇ
੮ ਬਾਹਰ ਤੁਰ ਗਿਆ ○ ਅਤੇ ਕਰੂਬੀਆਂ ਦੇ ਵਿਚਾਲੇ
ਉਨ੍ਹਾਂ ਦੇ ਖੰਭਾਂ ਦੇ ਹੇਠਾਂ ਆਦਮੀ ਦੇ ਹੱਥ ਵਰਗਾ ਰੂਪ
ਦਿੱਸਿਆ ॥

੯ ਮੈਂ ਡਿੱਠਾ ਤਾਂ ਵੇਖੋ, ਚਾਰ ਪਹੀਏ ਕਰੂਬੀਆਂ ਦੇ
ਆਲੇ ਦੁਆਲੇ ਸਨ। ਇੱਕ ਕਰੂਬੀ ਦੇ ਲਾਗੇ ਇੱਕ
ਪਹੀਆ ਅਤੇ ਦੂਜੇ ਦੇ ਲਾਗੇ ਦੂਜਾ ਪਹੀਆ ਸੀ
ਅਤੇ ਉਨ੍ਹਾਂ ਪਹੀਆਂ ਦਾ ਰੰਗ ਵੇਖਣ ਵਿੱਚ ਸੁਨਹਿਰੇ
੧੦ ਪੱਥਰ ਵਾਂਙੁ ਸੀ ○ ਅਤੇ ਉਨ੍ਹਾਂ ਦਾ ਰੂਪ ਇੱਕੋ ਜਿਹਾ
੧੧ ਸੀ, ਜਿਦਾਂ ਪਹੀਆ ਪਹੀਏ ਦੇ ਅੰਦਰ ਹੋਵੇ ○ ਜਦੋਂ
ਓਹ ਚੱਲਦੇ ਸਨ ਤਾਂ ਆਪਣੇ ਚਾਰੇ ਪਾਸੇ ਤੁਰਦੇ ਸਨ,
ਓਹ ਤੁਰਦੇ ਹੋਏ ਮੁੜਦੇ ਨਹੀਂ ਸਨ। ਜਿਸ ਪਾਸੇ ਵੱਲ
ਸਿਰ ਦਾ ਰੌਂ ਹੁੰਦਾ ਸੀ ਉਸੇ ਪਾਸੇ ਵੱਲ ਉਹ ਦੇ ਪਿੱਛੇ
ਪਿੱਛੇ ਜਾਂਦੇ ਸਨ। ਓਹ ਤੁਰਦਿਆਂ ਹੋਇਆਂ ਮੁੜਦੇ
੧੨ ਨਾ ਸਨ ○ ਅਤੇ ਉਨ੍ਹਾਂ ਦੇ ਸਾਰੇ ਪਿੰਡੇ, ਪਿੱਠ, ਹੱਥਾਂ, ਖੰਭਾਂ
ਅਤੇ ਉਨ੍ਹਾਂ ਪਹੀਆਂ ਵਿੱਚ ਆਸੇ ਪਾਸੇ ਅੱਖਾਂ ਹੀ ਅੱਖਾਂ
੧੩ ਸਨ ਅਰਥਾਤ ਉਨ੍ਹਾਂ ਚਹੁੰਆਂ ਪਹੀਆਂ ਵਿੱਚ ○ ਇਨ੍ਹਾਂ
ਪਹੀਆਂ ਨੂੰ ਮੇਰੇ ਸੁਣਦਿਆਂ "ਘੁੰਮਣ ਵਾਲੇ ਪਹੀਏ"
੧੪ ਆਖਿਆ ਗਿਆ ○ ਅਤੇ ਹਰ ਇੱਕ ਦੇ ਚਾਰ ਚਿਹਰੇ
ਸਨ, ਪਹਿਲਾ ਚਿਹਰਾ ਕਰੂਬੀ ਦਾ ਚਿਹਰਾ, ਦੂਜਾ
ਚਿਹਰਾ ਮਨੁੱਖ ਦਾ ਚਿਹਰਾ, ਤੀਜਾ ਚਿਹਰਾ ਬੱਬਰ
੧੫ ਸ਼ੇਰ ਦਾ ਅਤੇ ਚੌਥਾ ਚਿਹਰਾ ਉਕਾਬ ਦਾ ਸੀ ○ ਅਤੇ
ਕਰੂਬੀ ਉੱਚੇ ਚੜ੍ਹੇ, ਇਹ ਉਹ ਜੀਵ ਸੀ ਜਿਹੜਾ ਮੈਂ
੧੬ ਕਿਬਾਰ ਨਹਿਰ ਦੇ ਕੋਲ ਵੇਖਿਆ ਸੀ ○ ਅਤੇ ਜਦੋਂ
ਕਰੂਬੀ ਚੱਲਦੇ ਸਨ ਤਾਂ ਪਹੀਏ ਵੀ ਉਨ੍ਹਾਂ ਦੇ ਨਾਲ
ਨਾਲ ਚੱਲਦੇ ਸਨ, ਅਤੇ ਜਦ ਕਰੂਬੀਆਂ ਨੇ ਆਪਣੇ
ਖੰਭ ਚੁੱਕੇ ਤਾਂ ਜੋ ਧਰਤੀ ਤੋਂ ਉੱਤੇ ਨੂੰ ਉੱਡਣ ਤਾਂ ਉਹ
੧੭ ਪਹੀਏ ਉਨ੍ਹਾਂ ਨਾਲੋਂ ਮੁੜਦੇ ਨਹੀਂ ਸਨ ○ ਜਦੋਂ ਓਹ
ਖਲੋਂਦੇ ਸਨ ਤਾਂ ਏਹ ਵੀ ਖਲੋਂਦੇ ਸਨ, ਅਤੇ ਜਦ ਓਹ
ਉਤਾਹਾਂ ਨੂੰ ਉੱਡਦੇ ਸਨ ਤਾਂ ਏਹ ਵੀ ਉਨ੍ਹਾਂ ਨਾਲ ਉਤਾਹਾਂ
ਨੂੰ ਚੜ੍ਹਦੇ ਸਨ ਕਿਉਂ ਜੋ ਜੰਤੂ ਦਾ ਆਤਮਾ ਉਨ੍ਹਾਂ ਵਿੱਚ
੧੮ ਸੀ ○ ਅਤੇ ਯਹੋਵਾਹ ਦਾ ਤੇਜ ਘਰ ਦੀ ਸਰਦਲ
ਉੱਤੋਂ ਉੱਠ ਕੇ ਕਰੂਬੀਆਂ ਦੇ ਉੱਪਰ ਆਕੇ ਖਲੋ
੧੯ ਗਿਆ ○ ਤਦ ਕਰੂਬੀਆਂ ਨੇ ਆਪਣੇ ਖੰਭ ਚੁੱਕੇ
ਅਤੇ ਮੇਰੇ ਵੇਖਦਿਆਂ ਧਰਤੀ ਤੋਂ ਉੱਚੇ ਉੱਠੇ ਅਤੇ
ਚੱਲੇ ਗਏ ਅਤੇ ਪਹੀਏ ਉਨ੍ਹਾਂ ਦੇ ਨਾਲ ਨਾਲ ਸਨ
ਅਤੇ ਓਹ ਯਹੋਵਾਹ ਦੇ ਭਵਨ ਦੇ ਪੂਰਬੀ ਫਾਟਕ ਦੇ
ਦਰਵੱਜੇ ਉੱਤੇ ਖਲੋ ਗਏ, ਤਾਂ ਇਸਰਾਏਲ ਦੇ
੨੦ ਪਰਮੇਸ਼ੁਰ ਦਾ ਤੇਜ ਉਤਾਹਾਂ ਉਨ੍ਹਾਂ ਉੱਤੇ ਸੀ ○ ਇਹ
ਉਹ ਜੰਤੂ ਹੈ ਜਿਹੜਾ ਮੈਂ ਇਸਰਾਏਲ ਦੇ ਪਰਮੇਸ਼ੁਰ
ਦੇ ਥੱਲੇ ਕਿਬਾਰ ਨਹਿਰ ਦੇ ਕੰਢੇ ਤੇ ਵੇਖਿਆ ਸੀ
੨੧ ਅਤੇ ਮੈਂ ਜਾਣਿਆ ਕਿ ਇਹ ਕਰੂਬੀ ਹਨ ○ ਹਰੇਕ
ਦੇ ਚਾਰ ਚਿਹਰੇ ਸਨ ਅਤੇ ਚਾਰ ਖੰਭ ਅਤੇ ਉਨ੍ਹਾਂ ਦੇ
੨੨ ਖੰਭਾਂ ਦੇ ਥੱਲੇ ਮਨੁੱਖ ਦਾ ਹੱਥ ਜਿਹਾ ਸੀ ○ ਰਹੀ
ਉਨ੍ਹਾਂ ਦੇ ਚਿਹਰਿਆਂ ਦਾ ਰੂਪ,—ਏਹ ਉਹੀ ਚਿਹਰੇ
ਸਨ ਜੋ ਮੈਂ ਕਿਬਾਰ ਨਹਿਰ ਦੇ ਉੱਤੇ ਵੇਖੇ ਸਨ,
ਅਰਥਾਤ ਉਨ੍ਹਾਂ ਦਾ ਰੂਪ ਅਤੇ ਓਹ ਆਪ। ਓਹ
ਸਾਰੇ ਸਿੱਧੇ ਅੱਗੇ ਹੀ ਅੱਗੇ ਤੁਰਦੇ ਜਾਂਦੇ ਸਨ ॥

## ੧੧ ਪੱਥਰ ਦਿਲ ਦੇ ਥਾਂ ਮਾਸ ਦਾ ਦਿਲ

ਆਤਮਾ ਮੈਨੂੰ ਚੁੱਕ ਕੇ ਯਹੋਵਾਹ ਦੇ ਭਵਨ ਦੇ
ਪੂਰਬੀ ਫਾਟਕ ਉੱਤੇ ਜਿਸ ਦਾ ਮੂੰਹ ਪੂਰਬ ਵੱਲ ਹੈ
ਲੈ ਗਿਆ ਅਤੇ ਵੇਖੋ, ਉਸ ਫਾਟਕ ਦੇ ਬੂਹੇ ਵਿੱਚ
ਪੰਜੀ ਮਨੁੱਖ ਸਨ ਅਤੇ ਮੈਂ ਉਨ੍ਹਾਂ ਦੇ ਵਿੱਚ ਅੱਜ਼ੂਰ ਦੇ
ਪੁੱਤ੍ਰ ਯਅਜ਼ਨਯਾਹ ਅਤੇ ਬਨਾਯਾਹ ਦੇ ਪੁੱਤ੍ਰ
ਫਲਟਯਾਹ ਨੂੰ ਜੋ ਲੋਕਾਂ ਦੇ ਸਰਦਾਰ ਸਨ ਵੇਖਿਆ ○
੨ ਅਤੇ ਉਹ ਨੇ ਮੈਨੂੰ ਆਖਿਆ, ਹੇ ਆਦਮੀ ਦੇ ਪੁੱਤ੍ਰ,
ਏਹ ਓਹ ਮਨੁੱਖ ਹਨ ਜਿਹੜੇ ਇਸ ਸ਼ਹਿਰ ਵਿੱਚ ਬਦੀ
ਦੀ ਤਦਬੀਰ ਕਰਦੇ ਅਤੇ ਬੁਰੀ ਸਲਾਹ ਦਿੰਦੇ ਹਨ ○
੩ ਜਿਹੜੇ ਆਖਦੇ ਹਨ ਕਿ ਘਰਾਂ ਦੇ ਬਣਾਉਣ ਦਾ ਵੇਲਾ
ਨੇੜੇ ਨਹੀਂ। ਇਹ ਸ਼ਹਿਰ ਤਾਂ ਇੱਕ ਦੇਗ ਹੈ, ਅਤੇ
੪ ਅਸੀਂ ਮਾਸ ਹਾਂ ○ ਏਸ ਲਈ, ਹੇ ਆਦਮੀ ਦੇ ਪੁੱਤ੍ਰ,
ਤੂੰ ਉਨ੍ਹਾਂ ਦੇ ਵਿਰੁੱਧ ਅਗੰਮ ਵਾਚ! ਹਾਂ, ਅਗੰਮ
ਵਾਚ! ॥

੫ ਯਹੋਵਾਹ ਦਾ ਆਤਮਾ ਮੇਰੇ ਉੱਤੇ ਉਤਰਿਆ ਅਤੇ
ਉਹ ਨੇ ਮੈਨੂੰ ਆਖਿਆ ਕਿ ਤੂੰ ਇਹ ਆਖ, ਯਹੋਵਾਹ
ਐਉਂ ਫ਼ਰਮਾਉਂਦਾ ਹੈ ਕਿ ਹੇ ਇਸਰਾਏਲ ਦੇ ਘਰਾਣੇ,
ਤੁਸਾਂ ਐਉਂ ਸੋਚਿਆ ਹੈ ਪਰ ਮੈਂ ਤੁਹਾਡੇ ਮਨ ਦੀਆਂ
੬ ਵਿਚਾਰਾਂ ਨੂੰ ਜਾਣਦਾ ਹਾਂ ○ ਤੁਸਾਂ ਇਸ ਵਿੱਚ
ਬਹੁਤਿਆਂ ਨੂੰ ਵੱਢ ਦਿੱਤਾ ਹੈ ਸਗੋਂ ਸ਼ਹਿਰ ਦੀਆਂ
ਗਲੀਆਂ ਵੱਢਿਆਂ ਹੋਇਆਂ ਨਾਲ ਭਰ ਦਿੱਤੀਆਂ
੭ ਹਨ ○ ਏਸ ਲਈ ਪ੍ਰਭੁ ਯਹੋਵਾਹ ਐਉਂ ਫ਼ਰਮਾਉਂਦਾ

ਹੈ,— ਤੁਹਾਡੇ ਵੱਢੇ ਹੋਏ ਜਿਨ੍ਹਾਂ ਨੂੰ ਤੁਸਾਂ ਇਹ ਦੇ ਵਿੱਚ
ਰੱਖਿਆ ਹੈ ਓਹ ਮਾਸ ਹਨ ਅਤੇ ਇਹ ਸ਼ਹਿਰ ਉਹੀ
ਦੇਗ ਹੈ, ਪਰ ਤੁਸੀਂ ਇਹ ਦੇ ਵਿੱਚੋਂ ਬਾਹਰ ਕੱਢੇ
੮ ਜਾਓਗੇ ੦ ਤੁਸੀਂ ਤਲਵਾਰ ਤੋਂ ਡਰੇ ਹੋ ਅਤੇ ਪ੍ਰਭੁ
ਯਹੋਵਾਹ ਕਹਿੰਦਾ ਹੈ ਕਿ ਮੈਂ ਤਲਵਾਰ ਤੁਹਾਡੇ ਉੱਤੇ
੯ ਲਿਆਵਾਂਗਾ ੦ ਮੈਂ ਤੁਹਾਨੂੰ ਇਸ ਵਿੱਚੋਂ ਬਾਹਰ
ਕੱਢਾਂਗਾ, ਅਤੇ ਤੁਹਾਨੂੰ ਪਰਦੇਸੀਆਂ ਦੇ ਹੱਥ ਵਿੱਚ
੧੦ ਦਿਆਂਗਾ ਅਤੇ ਤੁਹਾਡੇ ਉੱਤੇ ਡੰਨ ਲਾਵਾਂਗਾ ੦ ਤੁਸੀਂ
ਤਲਵਾਰ ਨਾਲ ਡਿੱਗ ਪਓਗੇ। ਇਸਰਾਏਲ ਦੀਆਂ
ਹੱਦਾਂ ਉੱਤੇ ਮੈਂ ਤੁਹਾਡਾ ਨਿਆਉਂ ਕਰਾਂਗਾ ਅਤੇ
੧੧ ਤੁਸੀਂ ਜਾਣੋਗੇ ਕਿ ਮੈਂ ਯਹੋਵਾਹ ਹਾਂ! ੦ ਇਹ
ਸ਼ਹਿਰ ਤੁਹਾਡੇ ਲਈ ਦੇਗ ਨਹੀਂ ਹੋਵੇਗਾ, ਨਾ ਤੁਸੀਂ
ਇਹ ਦੇ ਵਿੱਚ ਮਾਸ ਹੋਵੋਗੇ, ਸਗੋਂ ਮੈਂ ਇਸਰਾਏਲ
ਦੀਆਂ ਹੱਦਾਂ ਉੱਤੇ ਤੁਹਾਡਾ ਨਿਆਉਂ ਕਰਾਂਗਾ ੦
੧੨ ਅਤੇ ਤੁਸੀਂ ਜਾਣ ਲਵੋਗੇ ਕਿ ਮੈਂ ਯਹੋਵਾਹ ਹਾਂ ਜਿਸ
ਦੀਆਂ ਬਿਧੀਆਂ ਉੱਤੇ ਤੁਸੀਂ ਨਹੀਂ ਤੁਰੇ, ਅਤੇ
ਜਿਹਦੇ ਕਾਨੂਨਾਂ ਉੱਤੇ ਤੁਸਾਂ ਅਮਲ ਨਹੀਂ ਕੀਤਾ
ਸਗੋਂ ਤੁਸਾਂ ਆਪਣੇ ਦੁਆਲੇ ਰਹਿਣ ਵਾਲੀਆਂ ਕੌਮਾਂ
ਦੇ ਕਾਨੂਨਾਂ ਦੇ ਅਨੁਸਾਰ ਕੰਮ ਕੀਤੇ ॥

੧੩ ਜਦੋਂ ਮੈਂ ਅਗੰਮ ਵਾਚ ਰਿਹਾ ਸਾ ਤਾਂ ਐਉਂ
ਹੋਇਆ ਕਿ ਬਨਾਯਾਹ ਦਾ ਪੁੱਤ੍ਰ ਫਲਟਯਾਹ ਮਰ
ਗਿਆ। ਤਦ ਮੈਂ ਮੂੰਹ ਪਰਨੇ ਡਿੱਗਿਆ ਅਤੇ ਵੱਡੀ
ਅਵਾਜ਼ ਨਾਲ ਦੁਹਾਈ ਦਿੱਤੀ ਅਤੇ ਆਖਿਆ,
ਹਾਇ! ਪ੍ਰਭੁ ਯਹੋਵਾਹ! ਕੀ ਤੂੰ ਇਸਰਾਏਲ ਦੇ
ਬਚਿਆਂ ਖੁਚਿਆਂ ਨੂੰ ਉੱਕਾ ਹੀ ਮੁਕਾ ਦੇਵੇਂਗਾ ? ॥

੧੪ ਤਾਂ ਯਹੋਵਾਹ ਦਾ ਬਚਨ ਮੇਰੇ ਕੋਲ ਆਇਆ ਅਤੇ
੧੫ ਆਖਿਆ ਕਿ ੦ ਹੇ ਆਦਮੀ ਦੇ ਪੁੱਤ੍ਰ, ਤੇਰੇ ਭਰਾਵਾਂ,
ਹਾਂ, ਤੇਰੇ ਭਰਾਵਾਂ ਅਰਥਾਤ ਤੇਰੇ ਜੱਦੀਆਂ ਸਗੋਂ ਸਾਰੇ
ਇਸਰਾਏਲ ਦੇ ਘਰਾਣੇ ਨੂੰ, ਹਾਂ, ਉਨ੍ਹਾਂ ਸਾਰਿਆਂ ਨੂੰ
ਯਰੂਸ਼ਲਮ ਦੇ ਵਾਸੀਆਂ ਨੇ ਆਖਿਆ ਹੈ, ਯਹੋਵਾਹ
ਤੋਂ ਦੂਰ ਹੋਵੋ! ਏਹ ਦੇਸ ਸਾਨੂੰ ਵਿਰਸੇ ਵਿੱਚ
੧੬ ਮਿਲਿਆ ਹੈ ੦ ਏਸ ਲਈ ਤੂੰ ਆਖ ਕਿ ਪ੍ਰਭੁ
ਯਹੋਵਾਹ ਐਉਂ ਫ਼ਰਮਾਉਂਦਾ ਹੈ ਕਿ ਭਾਵੇਂ ਮੈਂ ਉਨ੍ਹਾਂ
ਨੂੰ ਕੌਮਾਂ ਦੇ ਵਿੱਚ ਹੱਕ ਦਿੱਤਾ ਹੈ ਅਤੇ ਦੂਜੇ ਦੇਸਾਂ
ਵਿੱਚ ਖਿਲਾਰ ਦਿੱਤਾ ਹੈ ਪਰ ਮੈਂ ਉਨ੍ਹਾਂ ਲਈ ਥੋੜੇ
ਸਮੇਂ ਲਈ ਉਨ੍ਹਾਂ ਦੇਸਾਂ ਵਿੱਚ ਜਿੱਥੇ ਜਿੱਥੇ ਓਹ ਗਏ
੧੭ ਹਨ ਇੱਕ ਪਵਿੱਤ੍ਰ ਅਸਥਾਨ ਹੋਵਾਂਗਾ ੦ ਏਸ ਲਈ ਤੂੰ
ਆਖ ਕਿ ਪ੍ਰਭੁ ਯਹੋਵਾਹ ਐਉਂ ਫ਼ਰਮਾਉਂਦਾ ਹੈ,—
ਮੈਂ ਉੱਮਤਾਂ ਵਿੱਚੋਂ ਤੁਹਾਨੂੰ ਇਕੱਠਾ ਕਰ ਲਵਾਂਗਾ
ਅਤੇ ਉਨ੍ਹਾਂ ਦੇਸਾਂ ਵਿੱਚੋਂ ਜਿੱਥੇ ਤੁਸੀਂ ਖਿਲਰ ਗਏ ਹੋ
ਫੇਰ ਤੁਹਾਨੂੰ ਇਕੱਠਾ ਕਰਾਂਗਾ ਅਤੇ ਇਸਰਾਏਲ ਦੀ ਭੂਮੀ
੧੮ ਤੁਹਾਨੂੰ ਦਿਆਂਗਾ ੦ ਅਤੇ ਓਹ ਉੱਥੇ ਆਉਣਗੇ
ਅਤੇ ਉਸ ਦੀਆਂ ਸਾਰੀਆਂ ਘਿਣਾਉਣੀਆਂ ਅਤੇ
੧੯ ਭੈੜੀਆਂ ਚੀਜਾਂ ਉਸ ਵਿੱਚੋਂ ਕੱਢ ਦੇਣਗੇ ੦ ਅਤੇ
ਮੈਂ ਉਨ੍ਹਾਂ ਨੂੰ ਇੱਕ ਦਿਲ ਦਿਆਂਗਾ ਅਤੇ ਨਵਾਂ
ਆਤਮਾ ਤੁਹਾਡੇ ਅੰਦਰ ਪਾਵਾਂਗਾ ਅਤੇ ਪੱਥਰ ਦਿਲ
ਉਨ੍ਹਾਂ ਦੇ ਸਰੀਰ ਵਿੱਚੋਂ ਕੱਢ ਦਿਆਂਗਾ ਅਤੇ ਉਨ੍ਹਾਂ
੨੦ ਨੂੰ ਇੱਕ ਮਾਸ ਦਾ ਦਿਲ ਦਿਆਂਗਾ ੦ ਤਾਂ ਜੋ ਓਹ
ਮੇਰੀਆਂ ਬਿਧੀਆਂ ਉੱਤੇ ਤੁਰਨ ਅਤੇ ਮੇਰੇ ਕਾਨੂਨਾਂ ਦੀ
ਪਾਲਨਾ ਕਰਨ ਅਤੇ ਉਨ੍ਹਾਂ ਤੇ ਅਮਲ ਕਰਨ ਅਤੇ ਓਹ
ਮੇਰੀ ਪਰਜਾ ਹੋਣਗੇ ਅਤੇ ਮੈਂ ਉਨ੍ਹਾਂ ਦਾ ਪਰਮੇਸ਼ੁਰ
੨੧ ਹੋਵਾਂਗਾ ੦ ਪਰ ਜਿਨ੍ਹਾਂ ਦਾ ਮਨ ਆਪਣੀਆਂ
ਘਿਣਾਉਣੀਆਂ ਅਤੇ ਪਲੀਤ ਚੀਜਾਂ ਦੇ ਮਗਰ
ਲਗਿਆ ਹੋਇਆ ਹੈ, ਉਨ੍ਹਾਂ ਦੇ ਵਿਖੇ, ਪ੍ਰਭੁ ਯਹੋਵਾਹ
ਦਾ ਵਾਕ ਹੈ, ਮੈਂ ਉਨ੍ਹਾਂ ਦੀ ਕਰਨੀ ਉਨ੍ਹਾਂ ਦੇ ਸਿਰ
੨੨ ਪਾਵਾਂਗਾ ੦ ਤਦ ਕਰੂਬੀਆਂ ਨੇ ਆਪਣੇ ਆਪਣੇ
ਖੰਭ ਚੁੱਕੇ ਅਤੇ ਪਹੀਏ ਉਨ੍ਹਾਂ ਦੇ ਨਾਲ ਨਾਲ ਤੁਰੇ
ਅਤੇ ਇਸਰਾਏਲ ਦੇ ਪਰਮੇਸ਼ੁਰ ਦਾ ਤੇਜ ਉਤਾਹਾਂ
੨੩ ਉਨ੍ਹਾਂ ਦੇ ਉੱਤੇ ਸੀ ੦ ਅਤੇ ਯਹੋਵਾਹ ਦਾ ਤੇਜ ਸ਼ਹਿਰ
ਵਿੱਚੋਂ ਉਤਾਹਾਂ ਗਿਆ ਅਤੇ ਸ਼ਹਿਰ ਦੇ ਪੂਰਬ ਵੱਲ
੨੪ ਪਰਬਤ ਉੱਤੇ ਜਾਕੇ ਖਲੋ ਗਿਆ ੦ ਤਦ ਆਤਮਾ
ਨੇ ਮੈਨੂੰ ਚੁੱਕਿਆ ਅਤੇ ਪਰਮੇਸ਼ੁਰ ਦੇ ਆਤਮਾ ਨੇ
ਦਰਸ਼ਣ ਵਿੱਚ ਮੈਨੂੰ ਫੇਰ ਕਸਦੀਆਂ ਦੇ ਦੇਸ ਵਿੱਚ
ਅਸੀਰਾਂ ਦੇ ਕੋਲ ਪੁਚਾ ਦਿੱਤਾ ਅਤੇ ਉਹ ਰੋਇਆ
੨੫ ਜੋ ਮੈਂ ਵੇਖੀ ਸੀ ਮੇਰੇ ਤੋਂ ਓਹਲੇ ਹੋ ਗਈ ੦ ਅਤੇ
ਮੈਂ ਅਸੀਰਾਂ ਨੂੰ ਯਹੋਵਾਹ ਦੀਆਂ ਓਹ ਸਾਰੀਆਂ ਗੱਲਾਂ
ਦੱਸੀਆਂ ਜੋ ਉਸ ਨੇ ਮੈਨੂੰ ਵਿਖਾਈਆਂ ਸਨ ॥

## ੧੨ ਦੇਸ ਨਿਕਾਲੇ ਦਾ ਨਿਸ਼ਾਨ

ਯਹੋਵਾਹ ਦਾ ਬਚਨ ਮੇਰੇ ਕੋਲ ਆਇਆ ਤੇ
੨ ਆਖਿਆ ਕਿ ੦ ਹੇ ਆਦਮੀ ਦੇ ਪੁੱਤ੍ਰ, ਤੂੰ ਇੱਕ
ਆਕੀ ਘਰਾਣੇ ਦੇ ਵਿੱਚ ਰਹਿੰਦਾ ਹੈਂ ਜਿਨ੍ਹਾਂ ਦੀਆਂ

ਅੱਖੀਆਂ ਹਨ ਕਿ ਓਹ ਵੇਖਣ ਪਰ ਓਹ ਨਹੀਂ
ਵੇਖਦੇ, ਅਤੇ ਉਨ੍ਹਾਂ ਦੇ ਕੰਨ ਹਨ ਕਿ ਓਹ ਸੁਣਨ ਪਰ
ਓਹ ਨਹੀਂ ਸੁਣਦੇ ਕਿਉਂ ਜੋ ਉਹ ਆਕੀ ਘਰਾਣਾ
੩ ਹੈ ○ ਏਸ ਲਈ ਤੂੰ ਹੇ ਆਦਮੀ ਦੇ ਪੁੱਤ੍ਰ, ਦੇਸ
ਨਿਕਾਲੇ ਦਾ ਸਮਾਨ ਬੰਨ੍ਹ, ਅਤੇ ਦਿਨ ਨੂੰ ਉਨ੍ਹਾਂ ਦੇ
ਵੇਖਦਿਆਂ ਦੇਸੋਂ ਨਿੱਕਲ ਜਾ । ਤੂੰ ਉਨ੍ਹਾਂ ਦੇ ਸਾਹਮਣੇ
ਆਪਣੇ ਅਸਥਾਨ ਤੋਂ ਦੂਜੇ ਅਸਥਾਨ ਵੱਲ ਦੇਸ
ਨਿਕਾਲੇ ਵਾਂਙੁ । ਸ਼ਾਇਤ ਓਹ ਵੇਖਣ ਪਰ ਓਹ ਤਾਂ
੪ ਇੱਕ ਆਕੀ ਘਰਾਣਾ ਹੈ ○ ਤੂੰ ਦਿਨ ਨੂੰ ਉਨ੍ਹਾਂ ਦੀਆਂ
ਅੱਖਾਂ ਦੇ ਸਾਹਮਣੇ ਆਪਣਾ ਸਮਾਨ ਬਾਹਰ ਕੱਢ,
ਜਿਦਾਂ ਦੇਸ ਨਿਕਾਲੇ ਦਾ ਸਮਾਨ ਅਤੇ ਸ਼ਾਮ ਨੂੰ ਉਨ੍ਹਾਂ
ਦੇ ਸਾਹਮਣੇ ਉਨ੍ਹਾਂ ਵਾਂਙੁ ਜੋ ਅਸੀਰੀ ਲਈ ਨਿੱਕਲ
੫ ਜਾਂਦੇ ਹਨ ਨਿੱਕਲ ਜਾ ○ ਉਨ੍ਹਾਂ ਦੀਆਂ ਅੱਖੀਆਂ ਦੇ
ਸਾਹਮਣੇ ਕੰਧ ਵਿੱਚ ਮੋਰੀ ਕਰ ਕੇ ਉਸ ਰਾਹ ਨਿੱਕਲ
੬ ਜਾ ○ ਉਨ੍ਹਾਂ ਦੀਆਂ ਅੱਖੀਆਂ ਦੇ ਸਾਹਮਣੇ ਤੂੰ ਉਹ ਨੂੰ
ਆਪਣੇ ਮੋਢੇ ਤੇ ਚੁੱਕ, ਅਤੇ ਅਨ੍ਹੇਰੇ ਵਿੱਚ ਉਹ
ਨੂੰ ਕੱਢ ਲੈ ਜਾ । ਤੂੰ ਆਪਣਾ ਚਿਹਰਾ ਢੱਕ ਤਾਂ ਜੋ
ਦੇਸ ਨੂੰ ਨਾ ਵੇਖ ਸੱਕੇਂ ਕਿਉਂ ਜੋ ਮੈਂ ਤੈਨੂੰ ਇਸਰਾਏਲ
ਦੇ ਘਰਾਣੇ ਲਈ ਇੱਕ ਨਿਸ਼ਾਨ ਠਹਿਰਾਇਆ ਹੈ ○
੭ ਸੋ ਜਿਵੇਂ ਮੈਨੂੰ ਹੁਕਮ ਹੋਇਆ ਸੀ ਮੈਂ ਤਿਵੇਂ ਕੀਤਾ ।
ਮੈਂ ਦਿਨ ਵੇਲੇ ਆਪਣਾ ਸਮਾਨ ਕੱਢਿਆ ਜਿਵੇਂ ਦੇਸ
ਨਿਕਾਲੇ ਲਈ ਕੱਢਦੇ ਹਨ ਅਤੇ ਸ਼ਾਮ ਵੇਲੇ ਮੈਂ
ਆਪਣੇ ਹੱਥ ਨਾਲ ਕੰਧ ਵਿੱਚ ਮੋਰੀ ਕੀਤੀ ਤਾਂ ਮੈਂ
ਅਨ੍ਹੇਰੇ ਵਿੱਚ ਉਹ ਨੂੰ ਕੱਢਿਆ ਅਤੇ ਉਨ੍ਹਾਂ ਦੇ
ਵੇਖਦਿਆਂ ਹੋਇਆਂ ਮੋਢੇ ਤੇ ਚੁੱਕ ਲਿਆ ॥
੮ ਸਵੇਰ ਨੂੰ ਯਹੋਵਾਹ ਦਾ ਬਚਨ ਮੇਰੇ ਕੋਲ
੯ ਆਇਆ, ○ ਹੇ ਆਦਮੀ ਦੇ ਪੁੱਤ੍ਰ, ਕੀ ਇਸਰਾਏਲ
ਦੇ ਘਰਾਣੇ ਨੇ ਜੋ ਆਕੀ ਘਰਾਣਾ ਹੈ ਤੇਰੇ ਪਾਸੋਂ ਨਹੀਂ
੧੦ ਪੁੱਛਿਆ ਕਿ ਤੂੰ ਕੀ ਕਰਦਾ ਹੈਂ ? ○ ਉਨ੍ਹਾਂ ਨੂੰ ਆਖ
ਕਿ ਪ੍ਰਭੁ ਯਹੋਵਾਹ ਐਉਂ ਫ਼ਰਮਾਉਂਦਾ ਹੈ,—ਇਹ
ਵਾਕ ਯਰੂਸ਼ਲਮ ਦੇ ਸ਼ਜ਼ਾਦੇ ਲਈ ਅਤੇ ਇਸਰਾਏਲ
ਦੇ ਸਾਰੇ ਘਰਾਣੇ ਲਈ ਹੈ ਜੋ ਉਸ ਵਿੱਚ ਰਹਿੰਦੇ
੧੧ ਹਨ ○ ਉਨ੍ਹਾਂ ਨੂੰ ਆਖ ਦੇਹ ਕਿ ਮੈਂ ਤੁਹਾਡੇ ਲਈ ਇੱਕ
ਨਿਸ਼ਾਨ ਹਾਂ । ਜਿਵੇਂ ਮੈਂ ਕੀਤਾ ਹੈ ਓਦਾਂ ਹੀ ਉਨ੍ਹਾਂ
ਨਾਲ ਕੀਤਾ ਜਾਵੇਗਾ । ਓਹ ਦੇਸ ਨਿਕਾਲਾ ਪਾਉਣਗੇ
੧੨ ਅਤੇ ਅਸੀਰੀ ਵਿੱਚ ਜਾਣਗੇ ○ ਅਤੇ ਸ਼ਜ਼ਾਦਾ
ਜਿਹੜਾ ਤੁਹਾਡੇ ਵਿੱਚ ਹੈ ਅਨ੍ਹੇਰੇ ਵਿੱਚ ਆਪਣਾ
ਸਮਾਨ ਮੋਢੇ ਤੇ ਚੁੱਕ ਕੇ ਨਿੱਕਲ ਜਾਵੇਗਾ । ਉਹ ਕੰਧ
ਵਿੱਚ ਮੋਰੀ ਕਰੇਗਾ ਤਾਂ ਜੋ ਉਸ ਰਾਹ ਨਿੱਕਲ ਜਾਵੇ ।
ਉਹ ਆਪਣਾ ਚਿਹਰਾ ਕੱਜੇਗਾ, ਕਿਉਂ ਜੋ ਉਹ
ਆਪਣੀਆਂ ਅੱਖੀਆਂ ਨਾਲ ਦੇਸ ਨੂੰ ਨਾ ਵੇਖੇਗਾ ○
੧੩ ਅਤੇ ਮੈਂ ਆਪਣਾ ਜਾਲ ਉਸ ਉੱਤੇ ਖਿਲਾਰਾਂਗਾ ਅਤੇ
ਉਹ ਮੇਰੀ ਫਾਹੀ ਵਿੱਚ ਫਸ ਜਾਵੇਗਾ, ਅਤੇ ਮੈਂ ਉਸ
ਨੂੰ ਕਸਦੀਆਂ ਦੇ ਦੇਸ ਬਾਬਲ ਵਿੱਚ ਪੁਚਾ ਦਿਆਂਗਾ,
ਪਰ ਉਹ ਉਸ ਨੂੰ ਨਹੀਂ ਵੇਖੇਗਾ ਅਤੇ ਉਹ ਉੱਥੇ ਹੀ
੧੪ ਮਰ ਜਾਏਗਾ ○ ਅਤੇ ਮੈਂ ਉਸ ਦੇ ਆਲੇ ਦੁਆਲੇ ਦੇ
ਸਹਾਇਕਾਂ ਨੂੰ ਅਤੇ ਉਸ ਦੇ ਸਾਰੇ ਜੱਥਿਆਂ ਨੂੰ
ਸਾਰੀਆਂ ਹਵਾਵਾਂ ਵੱਲ ਖਿਲਾਰ ਦਿਆਂਗਾ ਅਤੇ ਮੈਂ
੧੫ ਤਲਵਾਰ ਕੱਢ ਕੇ ਉਨ੍ਹਾਂ ਦਾ ਪਿੱਛਾ ਕਰਾਂਗਾ ○ ਜਦੋਂ
ਮੈਂ ਉਨ੍ਹਾਂ ਨੂੰ ਕੌਮਾਂ ਵਿੱਚ ਖ਼ਜਲ ਫਿਰਾਵਾਂਗਾ ਅਤੇ
ਦੇਸਾਂ ਵਿੱਚ ਤਿਤਰ ਬਿਤਰ ਕਰਾਂਗਾ, ਤਦ ਓਹ
੧੬ ਜਾਣਨਗੇ ਕਿ ਮੈਂ ਯਹੋਵਾਹ ਹਾਂ ○ ਪਰ ਮੈਂ ਉਨ੍ਹਾਂ
ਵਿੱਚੋਂ ਕਈਆਂ ਨੂੰ ਤਲਵਾਰ, ਕਾਲ, ਅਤੇ ਬਵਾ ਤੋਂ
ਬਚਾ ਲਵਾਂਗਾ ਤਾਂ ਜੋ ਓਹ ਕੌਮਾਂ ਦੇ ਵਿੱਚ ਜਿੱਥੇ
ਕਿਤੇ ਜਾਣ ਆਪਣੇ ਸਾਰੇ ਘਿਣਾਉਣੇ ਕੰਮਾਂ ਨੂੰ
ਦੱਸਣ, ਅਤੇ ਓਹ ਜਾਣਨਗੇ ਕਿ ਮੈਂ ਯਹੋਵਾਹ ਹਾਂ ॥
੧੭ ਫੇਰ ਯਹੋਵਾਹ ਦਾ ਬਚਨ ਮੇਰੇ ਕੋਲ ਆਇਆ
੧੮ ਕਿ ○ ਹੇ ਆਦਮੀ ਦੇ ਪੁੱਤ੍ਰ, ਤੂੰ ਆਪਣੀ ਰੋਟੀ ਕੰਬਦੇ
ਹੋਏ ਖਾ ਅਤੇ ਕੰਬਦੇ ਹੋਏ ਤੇ ਸਹਿਮਦੇ ਹੋਏ ਪਾਣੀ
੧੯ ਪੀ ! ○ ਉਸ ਦੇਸ ਦੇ ਲੋਕਾਂ ਨੂੰ ਤੂੰ ਆਖ ਕਿ
ਇਸਰਾਏਲ ਦੀ ਭੂਮੀ ਦੇ ਵਿਖੇ ਅਤੇ ਯਰੂਸ਼ਲਮ ਦੇ
ਵਾਸੀਆਂ ਦੇ ਵਿਖੇ ਪ੍ਰਭੁ ਯਹੋਵਾਹ ਐਉਂ ਆਖਦਾ ਹੈ
ਕਿ ਓਹ ਆਪਣੀ ਰੋਟੀ ਫ਼ਿਕਰ ਨਾਲ ਖਾਣਗੇ ਤੇ
ਆਪਣਾ ਪਾਣੀ ਚਿੰਤਾ ਨਾਲ ਪੀਣਗੇ ਕਿਉਂ ਜੋ ਉਸ
ਦਾ ਦੇਸ ਉਹ ਦੇ ਵਾਸੀਆਂ ਦੇ ਜ਼ੁਲਮ ਦੇ ਕਾਰਨ ਉਹ
੨੦ ਦੀ ਭਰਪੂਰੀ ਤੋਂ ਖਾਲੀ ਕੀਤਾ ਜਾਵੇਗਾ ○ ਅਤੇ
ਵੱਸਦੇ ਸ਼ਹਿਰ ਉੱਜੜ ਪੁੱਜੜ ਜਾਣਗੇ ਅਤੇ ਦੇਸ
ਵਿਰਾਨ ਹੋ ਜਾਏਗਾ ਅਤੇ ਤੁਸੀਂ ਜਾਣੋਗੇ ਕਿ ਮੈਂ
ਯਹੋਵਾਹ ਹਾਂ ! ॥
੨੧ ਫਿਰ ਯਹੋਵਾਹ ਦਾ ਬਚਨ ਮੇਰੇ ਕੋਲ ਆਇਆ
੨੨ ਕਿ ○ ਹੇ ਆਦਮੀ ਦੇ ਪੁੱਤ੍ਰ ! ਇਸਰਾਏਲੀਆਂ ਦੀ
ਭੂਮੀ ਵਿੱਚ ਇਹ ਕੀ ਅਖੌਤ ਹੈ ਕਿ ਸਮਾ ਲੰਘਦਾ

ਜਾਂਦਾ ਹੈ ਅਤੇ ਹਰ ਦਰਸ਼ਣ ਮਿਟ ਜਾਂਦਾ ਹੈ ? ੦
੨੩ ਏਸ ਲਈ ਉਨ੍ਹਾਂ ਨੂੰ ਆਖ ਦੇਹ ਕਿ ਪ੍ਰਭੁ ਯਹੋਵਾਹ
ਐਉਂ ਕਹਿੰਦਾ ਹੈ ਕਿ ਮੈਂ ਇਸ ਅਖੌਤ ਨੂੰ ਮੁਕਾ
ਦਿਆਂਗਾ ਅਤੇ ਫੇਰ ਇਹ ਨੂੰ ਇਸਰਾਏਲ ਵਿੱਚ ਨਾ
ਵਰਤਣਗੇ ਸਗੋਂ ਤੂੰ ਉਨ੍ਹਾਂ ਨੂੰ ਆਖ ਕਿ ਸਮਾ
ਆ ਗਿਆ ਹੈ ਅਤੇ ਹਰੇਕ ਦਰਸ਼ਣ ਦਾ ਸਿੱਟਾ ਨੇੜੇ
੨੪ ਹੈ ੦ ਕਿਉਂ ਜੋ ਅਗੋਂ ਲਈ ਇਸਰਾਏਲ ਦੇ ਘਰਾਣੇ
ਵਿੱਚ ਕੋਈ ਫੋਕਾ ਦਰਸ਼ਣ ਨਾ ਦਿੱਸੇਗਾ ਅਤੇ ਚਾਪ-
੨੫ ਲੂਸੀ ਦਾ ਫਾਲ ਨਹੀਂ ਹੋਵੇਗਾ ੦ ਕਿਉਂ ਜੋ ਮੈਂ
ਯਹੋਵਾਹ ਹਾਂ, ਮੈਂ ਬਚਨ ਕਰਾਂਗਾ ਅਤੇ ਮੇਰਾ ਬਚਨ
ਜ਼ਰੂਰ ਪੂਰਾ ਹੋਵੇਗਾ । ਉਸ ਦੇ ਪੂਰਾ ਹੋਣ ਵਿੱਚ
ਢਿੱਲ ਨਹੀਂ ਹੋਵੇਗੀ, ਸਗੋਂ ਪ੍ਰਭੁ ਯਹੋਵਾਹ ਦਾ ਵਾਕ
ਹੈ ਕਿ ਹੇ ਆਕੀ ਘਰਾਣੇ, ਮੈਂ ਤੁਹਾਡੇ ਸਮੇਂ ਵਿੱਚ
ਬਚਨ ਕਰ ਕੇ ਉਹ ਨੂੰ ਜ਼ਰੂਰ ਪੂਰਾ ਕਰਾਂਗਾ ॥
੨੬ ਯਹੋਵਾਹ ਦਾ ਵਾਕ ਫੇਰ ਮੇਰੇ ਕੋਲ ਆਇਆ
੨੭ ਕਿ ੦ ਹੇ ਆਦਮੀ ਦੇ ਪੁੱਤ੍ਰ, ਵੇਖ, ਇਸਰਾਏਲ ਦਾ
ਘਰਾਣਾ ਆਖਦਾ ਹੈ ਕਿ ਜਿਹੜਾ ਦਰਸ਼ਣ ਉਸ
ਵੇਖਿਆ ਹੈ ਬਹੁਤ ਸਮੇਂ ਮਗਰੋਂ ਪੂਰਾ ਹੋਵੇਗਾ ਅਤੇ
ਇਹ ਅਗੰਮ ਵਾਕ ਦੂਰ ਦਿਆਂ ਸਮਿਆਂ ਲਈ ਹੈ ੦
੨੮ ਏਸ ਲਈ ਉਨ੍ਹਾਂ ਨੂੰ ਆਖ ਕਿ ਪ੍ਰਭੁ ਯਹੋਵਾਹ ਐਉਂ
ਫ਼ਰਮਾਉਂਦਾ ਹੈ ਕਿ ਅੱਗੇ ਲਈ ਮੇਰੀ ਕਿਸੇ ਗੱਲ ਦੇ
ਪੂਰੇ ਹੋਣ ਵਿੱਚ ਢਿੱਲ ਨਾ ਪਵੇਗੀ ਸਗੋਂ ਪ੍ਰਭੁ
ਯਹੋਵਾਹ ਦਾ ਵਾਕ ਹੈ ਕਿ ਜਿਹੜੀ ਗੱਲ ਮੈਂ
ਆਖਾਂਗਾ ਸੋ ਪੂਰੀ ਹੋ ਜਾਵੇਗੀ ॥

## ੧੩ ਝੂਠੇ ਨਬੀ ਅਤੇ ਝੂਠੀਆਂ ਨਬਣੀਆਂ

ਯਹੋਵਾਹ ਦਾ ਬਚਨ ਮੇਰੇ ਕੋਲ ਆਇਆ ਕਿ ੦
੨ ਹੇ ਆਦਮੀ ਦੇ ਪੁੱਤ੍ਰ, ਇਸਰਾਏਲ ਦੇ ਨਬੀ ਜਿਹੜੇ
ਅਗੰਮ ਵਾਕ ਬੋਲਦੇ ਹਨ ਉਨ੍ਹਾਂ ਦੇ ਵਿਰੁੱਧ ਅਗੰਮ
ਵਾਚ ਅਤੇ ਜੋ ਆਪਣੇ ਮਨਾਂ ਵਿੱਚ ਅਗੰਮ ਵਾਚਦੇ
ਹਨ ਤੂੰ ਉਨ੍ਹਾਂ ਨੂੰ ਆਖ, ਕਿ ਯਹੋਵਾਹ ਦਾ ਬਚਨ
੩ ਸੁਣੋ ! ੦ ਪ੍ਰਭੁ ਯਹੋਵਾਹ ਐਉਂ ਫ਼ਰਮਾਉਂਦਾ ਹੈ ਕਿ
ਮੂਰਖ ਨਬੀਆਂ ਉੱਤੇ ਹਾਇ ਹਾਇ ! ਜਿਹੜੇ ਆਪਣੇ
ਹੀ ਆਤਮਾ ਮਗਰ ਤੁਰਦੇ ਹਨ ਅਤੇ ਉਨ੍ਹਾਂ ਨੇ ਕੁਝ
੪ ਨਹੀਂ ਵੇਖਿਆ ੦ ਹੇ ਇਸਰਾਏਲ, ਤੁਹਾਡੇ ਨਬੀ
ਉਨ੍ਹਾਂ ਲੂਮੜੀਆਂ ਵਾਂਗਰ ਸਨ ਜਿਹੜੀਆਂ ਉਜਾੜਾਂ
੫ ਵਿੱਚ ਰਹਿੰਦੀਆਂ ਹਨ ੦ ਤੁਸੀਂ ਪਾੜਾਂ ਉੱਤੇ ਨਹੀਂ
ਗਏ, ਨਾ ਤੁਸਾਂ ਇਸਰਾਏਲ ਦੇ ਘਰਾਣੇ ਲਈ ਕੰਧ
ਬਣਾਈ ਹੈ ਤਾਂ ਜੋ ਤੁਸੀਂ ਯਹੋਵਾਹ ਦੇ ਦਿਨ ਲੜਾਈ
੬ ਵਿੱਚ ਖਲੋ ਸੱਕੋ ੦ ਉਨ੍ਹਾਂ ਨੇ ਫੋਕਾ ਅਤੇ ਝੂਠਾ
ਅਗੰਮ ਵੇਖਿਆ ਹੈ ਜੋ ਆਖਦੇ ਹਨ ਕਿ ਯਹੋਵਾਹ ਦਾ
ਵਾਕ ਹੈ ਭਾਵੇਂ ਯਹੋਵਾਹ ਨੇ ਉਨ੍ਹਾਂ ਨੂੰ ਨਹੀਂ ਘੱਲਿਆ
ਅਤੇ ਓਹ ਲੋਕਾਂ ਨੂੰ ਆਸ ਦਿਵਾਉਂਦੇ ਹਨ ਕਿ ਉਨ੍ਹਾਂ
੭ ਦੀ ਗੱਲ ਕਾਇਮ ਹੋ ਜਾਵੇਗੀ ੦ ਕੀ ਤੁਸਾਂ ਝੂਠਾ
ਦਰਸ਼ਣ ਨਹੀਂ ਵੇਖਿਆ ? ਕੀ ਤੁਸਾਂ ਝੂਠੀ ਅਗੰਮ
ਬਾਣੀ ਨਹੀਂ ਆਖੀ ? ਕਿਉਂ ਜੋ ਤੁਸੀਂ ਆਖਦੇ ਹੋ
ਕਿ ਯਹੋਵਾਹ ਦਾ ਵਾਕ ਹੈ ਭਾਵੇਂ ਮੈਂ ਨਹੀਂ
ਵਾਚਿਆ ॥
੮ ਏਸ ਲਈ ਪ੍ਰਭੁ ਯਹੋਵਾਹ ਐਉਂ ਫ਼ਰਮਾਉਂਦਾ
ਹੈ,—ਤੁਸਾਂ ਫੋਕੀਆਂ ਗੱਲਾਂ ਜੋ ਆਖੀਆਂ ਹਨ
ਅਤੇ ਝੂਠ ਜੋ ਵੇਖਿਆ ਹੈ ਏਸ ਲਈ ਵੇਖੋ, ਮੈਂ
ਤੁਹਾਡਾ ਵਿਰੋਧੀ ਹਾਂ, ਪ੍ਰਭੁ ਯਹੋਵਾਹ ਦਾ ਵਾਕ ਹੈ ੦
੯ ਅਤੇ ਮੇਰਾ ਹੱਥ ਉਨ੍ਹਾਂ ਨਬੀਆਂ ਦੇ ਵਿਰੁੱਧ ਹੋਵੇਗਾ
ਜਿਹੜੇ ਫੋਕੇ ਦਰਸ਼ਣ ਵੇਖਦੇ ਹਨ ਅਤੇ ਝੂਠੀ ਅਗੰਮ
ਬਾਣੀ ਦੱਸਦੇ ਹਨ । ਨਾ ਓਹ ਮੇਰੇ ਲੋਕਾਂ ਦੇ ਜੱਥੇ
ਵਿੱਚ ਮਿਲਣਗੇ, ਨਾ ਇਸਰਾਏਲ ਦੇ ਘਰਾਣੇ ਦੀ
ਪੋਥੀ ਵਿੱਚ ਲਿਖੇ ਜਾਣਗੇ, ਨਾ ਓਹ ਇਸਰਾਏਲ ਦੀ
ਭੂਮੀ ਵਿੱਚ ਵੜਨਗੇ ਅਤੇ ਤੁਸੀਂ ਜਾਣ ਲਵੋਗੇ ਕਿ
੧੦ ਮੈਂ ਪ੍ਰਭੁ ਯਹੋਵਾਹ ਹਾਂ ੦ ਇਸ ਕਾਰਨ ਕਿ ਉਨ੍ਹਾਂ ਨੇ
ਮੇਰੇ ਲੋਕਾਂ ਨੂੰ ਇਹ ਆਖ ਕੇ ਕੁਰਾਹੇ ਪਾਇਆ ਹੈ
ਕਿ ਸੁਖ ਹੈ ਜਦੋਂ ਕਿ ਸੁਖ ਨਹੀਂ ਹੈ ਅਤੇ ਜਦੋਂ ਕੋਈ
ਕੰਧ ਬਣਾਉਂਦਾ ਹੈ ਤਾਂ ਓਹ ਉਸ ਉੱਤੇ ਕੱਚੀ
੧੧ ਲਿਪਾਈ ਕਰਦੇ ਹਨ ੦ ਤੂੰ ਉਨ੍ਹਾਂ ਨੂੰ ਜੋ ਉਸ ਉੱਤੇ
ਕੱਚੀ ਲਿਪਾਈ ਕਰਦੇ ਹਨ ਆਖ, ਉਹ ਡਿੱਗ ਪਏਗੀ
ਕਿਉਂ ਜੋ ਮੋਹਲੇ ਧਾਰ ਵਰਖਾ ਪਵੇਗੀ ਅਤੇ ਵੱਡੇ
ਵੱਡੇ ਗੜੇ ਪੈਣਗੇ, ਅਤੇ ਅਨ੍ਹੇਰੀ ਉਹ ਨੂੰ ਡੇਗ
੧੨ ਦੇਵੇਗੀ ੦ ਅਤੇ ਜਦੋਂ ਉਹ ਕੰਧ ਡਿੱਗੇਗੀ ਤਾਂ ਕੀ
ਲੋਕ ਤੁਹਾਡੇ ਤੋਂ ਨਾ ਪੁੱਛਣਗੇ ਕਿ ਉਹ ਕਹਿਗਲ
ਕਿੱਥੇ ਹੈ ਜਿਹੜੀ ਤੁਸਾਂ ਉਸ ਉੱਤੇ ਕੀਤੀ ਸੀ ? ੦
੧੩ ਏਸ ਲਈ ਪ੍ਰਭੁ ਯਹੋਵਾਹ ਐਉਂ ਫ਼ਰਮਾਉਂਦਾ ਹੈ ਕਿ
ਮੈਂ ਆਪਣੇ ਕਹਿਰ ਦੀ ਜ਼ੋਰ ਦੀ ਅਨ੍ਹੇਰੀ ਨਾਲ ਉਹ
ਨੂੰ ਭੰਨ ਸੁੱਟਾਂਗਾ ਅਤੇ ਮੇਰੇ ਕਹਿਰ ਕਰਕੇ ਛਮਾ ਛਮ

ਵਰਖਾ ਵਰ੍ਹੇਗੀ ਅਤੇ ਮੇਰੇ ਕਹਿਰ ਦੇ ਵੱਡੇ ਗੜੇ
ਪੈਣਗੇ ਤਾਂ ਜੋ ਉਹ ਨੂੰ ਮਲੀਆ ਮੇਟ ਕਰ ਦੇਣ ੦
੧੪ ਸੋ ਮੈਂ ਉਸ ਕੰਧ ਨੂੰ ਜਿਸ ਉੱਤੇ ਤੁਸਾਂ ਕੱਚੀ ਲਿਪਾਈ
ਕੀਤੀ ਸੀ ਤੋੜ ਸੁੱਟਾਂਗਾ ਅਤੇ ਧਰਤੀ ਤੇ ਢਾਹ
ਦਿਆਂਗਾ ਇੱਥੋਂ ਤੀਕਰ ਕਿ ਉਹ ਦੀਆਂ ਨੀਂਹਾਂ
ਨੰਗੀਆਂ ਹੋ ਜਾਣਗੀਆਂ, ਹਾਂ, ਉਹ ਡਿੱਗੇਗੀ, ਅਤੇ
ਤੁਸੀਂ ਉਸੇ ਵਿੱਚ ਮਾਰੇ ਜਾਓਗੇ, ਤਦ ਤੁਸੀਂ ਜਾਣੋਗੇ
੧੫ ਕਿ ਮੈਂ ਯਹੋਵਾਹ ਹਾਂ ! ੦ ਮੈਂ ਆਪਣਾ ਕਹਿਰ ਉਸ
ਕੰਧ ਉੱਤੇ ਅਤੇ ਉਨ੍ਹਾਂ ਉੱਤੇ ਜਿਨ੍ਹਾਂ ਨੇ ਉਸ ਉੱਤੇ ਕੱਚੀ
ਲਿਪਾਈ ਕੀਤੀ ਪੂਰਾ ਕਰਾਂਗਾ। ਤਦੋਂ ਮੈਂ ਤੁਹਾਨੂੰ
ਆਖਾਂਗਾ ਕਿ ਨਾ ਕੰਧ ਰਹੀ ਅਤੇ ਨਾ ਓਹ ਰਹੇ
੧੬ ਜਿਨ੍ਹਾਂ ਨੇ ਉਸ ਉੱਤੇ ਕੱਚੀ ਲਿਪਾਈ ਕੀਤੀ ੦ ਅਰਥਾਤ
ਇਸਰਾਏਲ ਦੇ ਨਬੀ ਜਿਹੜੇ ਯਰੂਸ਼ਲਮ ਦੇ ਵਿਖੇ
ਅਗੰਮ ਵਾਚਦੇ ਹਨ ਅਤੇ ਉਸ ਦੀ ਸੁਖ ਸਾਂਦ ਦੇ
ਦਰਸ਼ਣ ਵੇਖਦੇ ਹਨ ਜਦੋਂ ਕਿ ਸੁਖ ਨਹੀਂ ਹੈ, ਪ੍ਰਭੁ
ਯਹੋਵਾਹ ਦਾ ਵਾਕ ਹੈ ॥

੧੭ ਹੇ ਆਦਮੀ ਦੇ ਪੁੱਤ੍ਰ, ਤੂੰ ਆਪਣੇ ਲੋਕਾਂ ਦੀਆਂ
ਧੀਆਂ ਵੱਲ ਜਿਹੜੀਆਂ ਮਨ ਘੜਤ ਗੱਲਾਂ ਬਣਾ ਕੇ
ਅਗੰਮ ਵਾਚਦੀਆਂ ਹਨ ਮੂੰਹ ਮਰੋੜ ਅਤੇ ਉਨ੍ਹਾਂ ਦੇ
੧੮ ਵਿਰੁੱਧ ਅਗੰਮ ਵਾਚ ੦ ਅਤੇ ਆਖ ਕਿ ਪ੍ਰਭੁ ਯਹੋਵਾਹ
ਐਉਂ ਫ਼ਰਮਾਉਂਦਾ ਹੈ ਕਿ ਤੁਸਾਂ ਉੱਤੇ ਅਫ਼ਸੋਸ ! ਜੋ
ਅਰਕਾਂ ਦੇ ਉੱਤੇ ਗੱਦੀਆਂ ਸੀਉਂਦੀਆਂ ਹੋ ਅਤੇ
ਹਰ ਕੱਦ ਦੇ ਅਨੁਸਾਰ ਸਿਰ ਦੇ ਲਈ ਬੁਰਕੇ
ਬਣਾਉਂਦੀਆਂ ਹੋ ਤਾਂ ਜੋ ਲੋਕਾਂ ਦੀਆਂ ਜਾਨਾਂ ਦਾ
ਸ਼ਿਕਾਰ ਕਰੋ। ਕੀ ਤੁਸੀਂ ਮੇਰੇ ਲੋਕਾਂ ਦੀਆਂ ਜਾਨਾਂ
ਦਾ ਸ਼ਿਕਾਰ ਕਰੋਗੀਆਂ ? ਅਤੇ ਆਪਣੀ ਜਾਨ
੧੯ ਬਚਾਓਗੀਆਂ ? ੦ ਤੁਸਾਂ ਮੁੱਠ ਕੁ ਜੌਂਵਾਂ ਲਈ ਅਤੇ
ਰੋਟੀ ਦੇ ਟੁਕੜਿਆਂ ਲਈ ਮੈਨੂੰ ਮੇਰੇ ਲੋਕਾਂ ਵਿੱਚ
ਭ੍ਰਿਸ਼ਟ ਕੀਤਾ ਹੈ ਤਾਂ ਜੋ ਤੁਸੀਂ ਉਨ੍ਹਾਂ ਜਾਨਾਂ ਨੂੰ ਮਾਰ
ਸੁੱਟੋ, ਜੋ ਮਰਨ ਦੇ ਲਾਇਕ ਨਹੀਂ ਹਨ ਅਤੇ ਉਨ੍ਹਾਂ ਨੂੰ
ਜੀਉਂਦਿਆਂ ਰੱਖੋ ਜਿਹੜੀਆਂ ਜੀਉਣ ਦੇ ਲਾਇਕ
ਨਹੀਂ ਕਿਉਂ ਜੋ ਤੁਸੀਂ ਮੇਰੇ ਲੋਕਾਂ ਨਾਲ ਜਿਹੜੇ ਝੂਠ
੨੦ ਸੁਣਨ ਵਾਲੇ ਹਨ ਝੂਠ ਬੋਲਦੀਆਂ ਹੋ ੦ ਸੋ ਪ੍ਰਭੁ
ਯਹੋਵਾਹ ਐਉਂ ਫ਼ਰਮਾਉਂਦਾ ਹੈ ਕਿ ਵੇਖੋ, ਮੈਂ
ਤੁਹਾਡੀਆਂ ਗੱਦੀਆਂ ਦੇ ਵਿਰੁੱਧ ਹਾਂ ਜਿਨ੍ਹਾਂ ਨਾਲ
ਤੁਸੀਂ ਜਾਨਾਂ ਨੂੰ ਪੰਛੀਆਂ ਵਾਂਙੁ ਫਾਹ ਲੈਂਦੀਆਂ
ਹੋ ਅਤੇ ਮੈਂ ਉਨ੍ਹਾਂ ਨੂੰ ਤੁਹਾਡੀਆਂ ਅਰਕਾਂ ਤੋਂ ਪਾੜ
ਸੁੱਟਾਂਗਾ ਅਤੇ ਉਨ੍ਹਾਂ ਜਾਨਾਂ ਨੂੰ ਜਿਨ੍ਹਾਂ ਨੂੰ ਤੁਸੀਂ
ਪੰਛੀਆਂ ਵਾਂਙੁ ਫਾਹ ਲੈਂਦੀਆਂ ਹੋ ਛੁਡਾ ਦਿਆਂਗਾ ੦
੨੧ ਮੈਂ ਤੁਹਾਡੇ ਬੁਰਕਿਆਂ ਨੂੰ ਵੀ ਪਾੜਾਂਗਾ, ਅਤੇ
ਆਪਣੀ ਪਰਜਾ ਨੂੰ ਤੁਹਾਡੇ ਹੱਥੋਂ ਛੁਡਾਵਾਂਗਾ ਅਤੇ
ਫੇਰ ਕਦੀ ਤੁਹਾਡਾ ਵੱਸ ਨਹੀਂ ਚੱਲੇਗਾ ਕਿ ਉਨ੍ਹਾਂ ਨੂੰ
ਫਾਹ ਸੱਕੋ ਅਤੇ ਤੁਸੀਂ ਜਾਣੋਗੀਆਂ ਕਿ ਮੈਂ ਯਹੋਵਾਹ
੨੨ ਹਾਂ ! ੦ ਏਸ ਲਈ ਕਿ ਤੁਸਾਂ ਝੂਠ ਮਾਰ ਕੇ ਧਰਮੀ ਦੇ
ਦਿਲ ਨੂੰ ਉਦਾਸ ਕੀਤਾ ਹੈ ਜਿਹ ਨੂੰ ਮੈਂ ਦੁਖੀ ਨਹੀਂ
ਕੀਤਾ ਅਤੇ ਤੁਸਾਂ ਦੁਸ਼ਟ ਦੇ ਹੱਥ ਨੂੰ ਤਕੜਾ ਕੀਤਾ ਤਾਂ
ਜੋ ਉਹ ਆਪਣੀ ਜਾਨ ਬਚਾਉਣ ਲਈ ਆਪਣੇ ਬੁਰੇ
੨੩ ਰਾਹ ਤੋਂ ਨਾ ਮੁੜੇ ੦ ਏਸ ਲਈ ਅੱਗੋਂ ਲਈ ਨਾ ਤੁਸੀਂ
ਫੋਕੀਆਂ ਦਰਿਸ਼ਟਾਂ ਵੇਖੋਗੀਆਂ ਅਤੇ ਨਾ ਅਗੰਮ
ਬਾਣੀ ਆਖੋਗੀਆਂ ਕਿਉਂ ਜੋ ਮੈਂ ਆਪਣੀ ਪਰਜਾ
ਨੂੰ ਤੁਹਾਡੇ ਹੱਥੋਂ ਛੁਡਾਵਾਂਗਾ ਤਾਂ ਤੁਸੀਂ ਜਾਣੋਗੀਆਂ
ਕਿ ਮੈਂ ਯਹੋਵਾਹ ਹਾਂ ॥

## ੧੪ ਬੁੱਤ ਪੂਜਕਾਂ ਲਈ ਸਜ਼ਾ

ਫੇਰ ਇਸਰਾਏਲ ਦੇ ਕੁਝਕੁ ਬਜ਼ੁਰਗ ਮੇਰੇ ਕੋਲ
੨ ਆਏ ਅਤੇ ਮੂਹਰੇ ਬਹਿ ਗਏ ੦ ਤਦੋਂ ਯਹੋਵਾਹ ਦਾ
੩ ਬਚਨ ਮੇਰੇ ਕੋਲ ਆਇਆ ਕਿ ੦ ਹੇ ਆਦਮੀ ਦੇ
ਪੁੱਤ੍ਰ, ਇਹਨਾਂ ਮਨੁੱਖਾਂ ਨੇ ਆਪਣੀਆਂ ਮੂਰਤੀਆਂ ਨੂੰ
ਆਪਣੇ ਮਨ ਵਿੱਚ ਥਾਂ ਦਿੱਤਾ ਹੈ ਅਤੇ ਆਪਣੀਆਂ
ਬਦੀਆਂ ਦੀ ਠੋਕਰ ਆਪਣੇ ਸਾਹਮਣੇ ਰੱਖੀ ਹੈ।
ਅਜਿਹੇ ਲੋਕਾਂ ਦਾ ਕੀ ਹੱਕ ਹੈ ਕਿ ਓਹ ਮੈਥੋਂ ਕੁਝ
੪ ਪੁੱਛਣ ੦ ਏਸ ਲਈ ਤੂੰ ਉਨ੍ਹਾਂ ਨਾਲ ਗੱਲਾਂ ਕਰ, ਅਤੇ
ਉਨ੍ਹਾਂ ਨੂੰ ਆਖ ਕਿ ਪ੍ਰਭੁ ਯਹੋਵਾਹ ਐਉਂ ਫ਼ਰਮਾਉਂਦਾ
ਹੈ, ਕਿ ਇਸਰਾਏਲ ਦੇ ਘਰਾਣੇ ਵਿੱਚੋਂ ਜਿਹੜਾ ਕੋਈ
ਆਪਣੇ ਮਨ ਵਿੱਚ ਆਪਣੀਆਂ ਮੂਰਤੀਆਂ ਨੂੰ ਥਾਂ
ਦਿੰਦਾ ਹੈ ਅਤੇ ਆਪਣੀਆਂ ਬਦੀਆਂ ਦੀ ਠੋਕਰ
ਆਪਣੇ ਸਾਹਮਣੇ ਰੱਖਦਾ ਹੈ ਅਤੇ ਨਬੀ ਦੇ ਕੋਲ
ਜਾਂਦਾ ਹੈ ਮੈਂ ਯਹੋਵਾਹ ਉਹ ਦੀਆਂ ਮੂਰਤੀਆਂ ਦੀ
੫ ਗਿਣਤੀ ਅਨੁਸਾਰ ਉਸ ਨੂੰ ਉੱਤਰ ਦਿਆਂਗਾ ੦ ਤਾਂ
ਜੋ ਮੈਂ ਇਸਰਾਏਲ ਦੇ ਘਰਾਣੇ ਦੇ ਮਨਾਂ ਨੂੰ ਫੜਾਂ ਕਿਉਂ
ਜੋ ਓਹ ਸਾਰੇ ਦੇ ਸਾਰੇ ਆਪਣੀਆਂ ਮੂਰਤੀਆਂ
੬ ਦੇ ਕਾਰਨ ਮੈਥੋਂ ਦੂਰ ਹੋ ਗਏ ਹਨ ੦ ਏਸ ਲਈ

ਤੂੰ ਇਸਰਾਏਲ ਦੇ ਘਰਾਣੇ ਨੂੰ ਆਖ, ਪ੍ਰਭੁ ਯਹੋਵਾਹ
ਐਉਂ ਫ਼ਰਮਾਉਂਦਾ ਹੈ ਕਿ ਮੁੜੋ ਅਤੇ ਆਪਣੀਆਂ
ਮੂਰਤੀਆਂ ਵੱਲੋਂ ਫਿਰੋ ਅਤੇ ਆਪਣੇ ਸਾਰੇ
੭ ਘਿਣਾਉਣਿਆਂ ਕੰਮਾਂ ਵੱਲੋਂ ਮੂੰਹ ਮੋੜੋ ੦ ਕਿਉਂ ਜੋ
ਹਰੇਕ ਜੋ ਇਸਰਾਏਲ ਦੇ ਘਰਾਣੇ ਵਿੱਚੋਂ ਹੈ ਯਾ
ਉਨ੍ਹਾਂ ਓਪਰਿਆਂ ਵਿੱਚੋਂ ਜਿਹੜੇ ਇਸਰਾਏਲ ਵਿੱਚ
ਰਹਿੰਦੇ ਹਨ ਮੈਥੋਂ ਅੱਡ ਹੁੰਦਾ ਜਾਂਦਾ ਹੈ ਅਤੇ
ਆਪਣੇ ਮਨ ਵਿੱਚ ਆਪਣੀਆਂ ਮੂਰਤੀਆਂ ਨੂੰ
ਥਾਂ ਦਿੰਦਾ ਹੈ ਅਤੇ ਆਪਣੀਆਂ ਬਦੀਆਂ ਦੀ ਠੋਕਰ
ਆਪਣੇ ਸਾਹਮਣੇ ਰੱਖਦਾ ਹੈ ਅਤੇ ਨਬੀ ਦੇ ਕੋਲ ਮੇਰੇ
ਵਿਖੇ ਪੁੱਛਣ ਲਈ ਆਉਂਦਾ ਹੈ ਉਹ ਨੂੰ ਮੈਂ ਯਹੋਵਾਹ
੮ ਆਪੇ ਹੀ ਉੱਤਰ ਦਿਆਂਗਾ ੦ ਮੇਰਾ ਚਿਹਰਾ ਉਸ
ਮਨੁੱਖ ਦੇ ਵਿਰੁੱਧ ਹੋਵੇਗਾ ਅਤੇ ਉਹ ਨੂੰ ਨਿਸ਼ਾਨ ਲਈ
ਅਤੇ ਅਖੌਤਾਂ ਲਈ ਹਰਾਨੀ ਦਾ ਕਾਰਨ ਬਣਾਵਾਂਗਾ
ਅਤੇ ਮੈਂ ਉਹ ਨੂੰ ਆਪਣੇ ਲੋਕਾਂ ਵਿੱਚੋਂ ਛੇਕ
ਦਿਆਂਗਾ ਤਾਂ ਤੁਸੀਂ ਜਾਣੋਗੇ ਕਿ ਮੈਂ ਯਹੋਵਾਹ
੯ ਹਾਂ ! ੦ ਅਤੇ ਜੇ ਕਰ ਨਬੀ ਧੋਖਾ ਖਾ ਕੇ ਕੁਝ ਆਖੇ
ਤਾਂ ਮੈਂ ਯਹੋਵਾਹ ਨੇ ਉਸ ਨਬੀ ਨੂੰ ਧੋਖਾ ਦਿੱਤਾ ਅਤੇ
ਮੈਂ ਆਪਣਾ ਹੱਥ ਉਹ ਦੇ ਉੱਤੇ ਚੁੱਕਾਂਗਾ ਅਤੇ ਉਹ
ਨੂੰ ਆਪਣੀ ਇਸਰਾਏਲੀ ਪਰਜਾ ਵਿੱਚੋਂ ਮਿਟਾ
੧੦ ਦਿਆਂਗਾ ੦ ਅਤੇ ਓਹ ਆਪਣੀ ਬਦੀ ਦੇ ਡੰਨ
ਭੁਗਤਣਗੇ। ਨਬੀ ਦੀ ਬਦੀ ਦਾ ਡੰਨ ਵੀ ਉਹੀ
ਹੋਵੇਗਾ ਜਿਹੜਾ ਉਹ ਦਾ ਪੁੱਛਣ ਵਾਲੇ ਦਾ ਹੋਵੇਗਾ ੦
੧੧ ਤਾਂ ਜੋ ਇਸਰਾਏਲ ਦਾ ਘਰਾਣਾ ਮੇਰੇ ਪਿੱਛੇ ਤੁਰਨ ਤੋਂ
ਕੁਰਾਹੇ ਨਾ ਪੈ ਜਾਵੇ, ਅਤੇ ਆਪਣਿਆਂ ਸਾਰਿਆਂ
ਅਪਰਾਧਾਂ ਨਾਲ ਫੇਰ ਆਪਣੇ ਆਪ ਨੂੰ ਭ੍ਰਿਸ਼ਟ ਨਾ
ਕਰੇ ਸਗੋਂ ਪ੍ਰਭੁ ਯਹੋਵਾਹ ਦਾ ਵਾਕ ਹੈ ਕਿ ਓਹ ਮੇਰੀ
ਪਰਜਾ ਹੋਣ ਅਤੇ ਮੈਂ ਉਨ੍ਹਾਂ ਦਾ ਪਰਮੇਸ਼ੁਰ ਹੋਵਾਂ ॥
੧੨ ਯਹੋਵਾਹ ਦਾ ਬਚਨ ਮੇਰੇ ਕੋਲ ਆਇਆ ਕਿ ੦
੧੩ ਹੇ ਆਦਮੀ ਦੇ ਪੁੱਤ੍ਰ, ਜਦੋਂ ਕੋਈ ਦੇਸ ਭਾਰੀ ਪਾਪ
ਕਰ ਕੇ ਮੇਰਾ ਅਪਰਾਧੀ ਹੋਵੇ ਅਤੇ ਮੈਂ ਉਸ ਉੱਤੇ
ਆਪਣਾ ਹੱਥ ਚੁੱਕਾਂ ਅਤੇ ਉਸ ਦੀ ਰੋਟੀ ਦਾ
ਉਪਰਾਲਾ ਭੰਨ ਸੁੱਟਾਂ ਅਤੇ ਉੱਥੇ ਕਾਲ ਪਾ ਦੇਵਾਂ ਅਤੇ
੧੪ ਉਸ ਦੇ ਮਨੁੱਖਾਂ ਅਤੇ ਡੰਗਰਾਂ ਨੂੰ ਮਾਰ ਸੁੱਟਾਂ ੦ ਤਾਂ
ਭਾਵੇਂ ਉਸ ਵਿੱਚ ਨੂਹ, ਦਾਨੀਏਲ ਅਤੇ ਅੱਯੂਬ ਤਿੰਨੇ
ਮਨੁੱਖ ਹੋਣ, ਪ੍ਰਭੁ ਯਹੋਵਾਹ ਦਾ ਵਾਕ ਹੈ, ਓਹ
ਆਪਣੇ ਧਰਮ ਦੇ ਕਾਰਨ ਕੇਵਲ ਆਪਣੀਆਂ ਹੀ
੧੫ ਜਾਨਾਂ ਛੁਡਾਉਣਗੇ ੦ ਜੇ ਕਰ ਮੈਂ ਕਿਸੇ ਦੇਸ ਵਿੱਚ ਬੁਰੇ
ਦਰਿੰਦੇ ਘੱਲਾਂ ਕਿ ਉਸ ਵਿੱਚ ਫਿਰ ਕੇ ਉਹ ਨੂੰ
ਉਜਾੜ ਸੁੱਟਣ ਅਤੇ ਉਹ ਇੱਥੋਂ ਤੀਕਰ ਵਿਰਾਨ ਹੋ
ਜਾਵੇ ਕਿ ਉਨ੍ਹਾਂ ਦਰਿੰਦਿਆਂ ਕਰਕੇ ਕੋਈ ਓਸ ਵਿੱਚੋਂ
੧੬ ਲੰਘ ਨਾ ਸੱਕੇ ੦ ਤਾਂ ਪ੍ਰਭੁ ਯਹੋਵਾਹ ਦਾ ਵਾਕ ਹੈ,
ਮੈਨੂੰ ਆਪਣੀ ਜਾਨ ਦੀ ਸੌਂਹ ਕਿ ਭਾਵੇਂ ਇਹ ਤਿੰਨੇ
ਮਨੁੱਖ ਉਸ ਵਿੱਚ ਹੋਣ ਤਾਂ ਵੀ ਓਹ ਧੀਆਂ ਅਤੇ
ਪੁੱਤ੍ਰਾਂ ਨੂੰ ਨਾ ਛੁਡਾ ਸੱਕਣਗੇ, ਕੇਵਲ ਓਹ ਆਪ ਹੀ
੧੭ ਬਚਣਗੇ ਅਤੇ ਦੇਸ ਵਿਰਾਨ ਹੋ ਜਾਵੇਗਾ ੦ ਯਾ
ਜੇ ਕਰ ਮੈਂ ਉਸ ਦੇਸ ਵਿੱਚ ਤਲਵਾਰ ਘੱਲਾਂ ਅਤੇ
ਆਖਾਂ, ਹੇ ਤਲਵਾਰ, ਦੇਸ ਵਿੱਚੋਂ ਲੰਘ ਜਾਈ ਮੈਂ ਉਹ
੧੮ ਦੇ ਮਨੁੱਖਾਂ ਤੇ ਪਸੂਆਂ ਨੂੰ ਵੱਢ ਸੁੱਟਾਂ ੦ ਤਾਂ ਪ੍ਰਭੁ
ਯਹੋਵਾਹ ਦਾ ਵਾਕ ਹੈ, ਮੈਨੂੰ ਆਪਣੀ ਜਾਨ ਦੀ
ਸੌਂਹ ਕਿ ਭਾਵੇਂ ਇਹ ਤਿੰਨੇ ਮਨੁੱਖ ਉਹ ਦੇ ਵਿੱਚ ਹੋਣ
ਤਾਂ ਵੀ ਓਹ ਧੀਆਂ, ਪੁੱਤ੍ਰਾਂ ਨੂੰ ਨਹੀਂ ਬਚਾ ਸੱਕਣਗੇ
੧੯ ਸਗੋਂ ਕੇਵਲ ਓਹ ਆਪ ਹੀ ਬਚਣਗੇ ੦ ਯਾ ਜੇ ਕਰ
ਮੈਂ ਉਸ ਦੇਸ ਵਿੱਚ ਬਵਾ ਘੱਲਾਂ ਅਤੇ ਲਹੂ ਵਗਾ ਕੇ
ਆਪਣਾ ਕਹਿਰ ਉਸ ਉੱਤੇ ਘੱਲਾਂ ਜੋ ਉੱਥੋਂ ਦੇ
੨੦ ਆਦਮੀਆਂ ਅਤੇ ਡੰਗਰਾਂ ਨੂੰ ਵੱਢ ਸੁੱਟਾਂ ੦ ਭਾਵੇਂ ਨੂਹ,
ਦਾਨੀਏਲ ਅਤੇ ਅੱਯੂਬ ਉਸ ਵਿੱਚ ਹੋਣ ਤਾਂ ਵੀ ਪ੍ਰਭੁ
ਯਹੋਵਾਹ ਦਾ ਵਾਕ ਹੈ, ਕਿ ਮੈਨੂੰ ਆਪਣੀ ਜਾਨ ਦੀ
ਸੌਂਹ ਕਿ ਓਹ ਨਾ ਪੁੱਤ੍ਰ ਨੂੰ ਛੁਡਾ ਸੱਕਣਗੇ, ਨਾ ਧੀ ਨੂੰ,
ਸਗੋਂ ਆਪਣੇ ਧਰਮ ਦੇ ਕਾਰਨ ਕੇਵਲ ਆਪਣੇ
ਆਪ ਨੂੰ ਹੀ ਬਚਾ ਲੈਣਗੇ ॥
੨੧ ਸੋ ਪ੍ਰਭੁ ਯਹੋਵਾਹ ਐਉਂ ਫ਼ਰਮਾਉਂਦਾ ਹੈ, ਨਾਲੇ
ਜੇ ਮੈਂ ਆਪਣੇ ਚਾਰ ਭਿਆਣਕ ਨਿਆਉਂ ਅਰਥਾਤ
ਤਲਵਾਰ, ਕਾਲ, ਬੁਰੇ ਦਰਿੰਦੇ ਅਤੇ ਬਵਾ ਯਰੂਸ਼ਲਮ
ਉੱਤੇ ਘੱਲਾਂ ਕਿ ਉਸ ਦੇ ਆਦਮੀਆਂ ਅਤੇ ਡੰਗਰਾਂ
੨੨ ਨੂੰ ਵੱਢ ਸੁੱਟਾਂ ੦ ਤਾਂ ਵੀ ਵੇਖੋ, ਉੱਥੇ ਕੁਝ ਕੁ ਪੁੱਤ੍ਰ
ਧੀਆਂ ਬਚ ਰਹਿਣਗੇ ਜਿਹੜੇ ਕੱਢੇ ਜਾਣਗੇ ਅਤੇ
ਤੁਹਾਡੇ ਕੋਲ ਪੁਚਾਏ ਜਾਣਗੇ ਅਤੇ ਤੁਸੀਂ ਉਨ੍ਹਾਂ ਦੇ
ਚਾਲ ਚਲਨ ਅਤੇ ਉਨ੍ਹਾਂ ਦੇ ਕੰਮਾਂ ਨੂੰ ਵੇਖ ਕੇ ਉਸ
ਬਲਾ ਦੇ ਵਿਖੇ ਜੋ ਮੈਂ ਯਰੂਸ਼ਲਮ ਉੱਤੇ ਘੱਲੀ ਅਤੇ
ਉਨ੍ਹਾਂ ਸਾਰੀਆਂ ਬਲਾਵਾਂ ਦੇ ਵਿਖੇ ਜੋ ਮੈਂ ਉਸ ਉੱਤੇ
੨੩ ਘੱਲੀਆਂ ਹਨ ਤੁਸੀਂ ਤਸੱਲੀ ਪਾਓਗੇ ੦ ਅਤੇ ਓਹ ਵੀ

ਜਦ ਤੁਸੀਂ ਉਨ੍ਹਾਂ ਦੇ ਚਾਲ ਚਲਨ ਅਤੇ ਉਨ੍ਹਾਂ ਦੇ ਕੰਮਾਂ
ਨੂੰ ਵੇਖੋਗੇ ਤਾਂ ਤੁਹਾਡੀ ਤਸੱਲੀ ਹੋਵੇਗੀ ਅਤੇ ਤੁਸੀਂ
ਜਾਣੋਗੇ ਕਿ ਜੋ ਕੁਝ ਮੈਂ ਕੀਤਾ ਹੈ ਬਿਨਾਂ ਕਾਰਨ
ਨਹੀਂ ਕੀਤਾ, ਪ੍ਰਭੁ ਯਹੋਵਾਹ ਦਾ ਵਾਕ ਹੈ ॥

## ੧੫ ਅੰਗੂਰੀ ਬੇਲ ਦੀ ਨਿਕੰਮੀ ਲੱਕੜੀ

ਯਹੋਵਾਹ ਦਾ ਬਚਨ ਮੇਰੇ ਕੋਲ ਆਇਆ ਕਿ ੦
੨ ਹੇ ਆਦਮੀ ਦੇ ਪੁੱਤ੍ਰ, ਕੀ ਅੰਗੂਰ ਦੀ ਲੱਕੜੀ ਹੋਰਨਾਂ
ਬਿਰਛਾਂ ਦੀ ਲੱਕੜੀ ਨਾਲੋਂ ਅਰਥਾਤ ਅੰਗੂਰ ਦੀ
ਟਹਿਣੀ ਜਿਹੜੀ ਜੰਗਲ ਦੇ ਰੁੱਖਾਂ ਵਿੱਚ ਹੈ ਕੁਝ ਚੰਗੀ
੩ ਹੈ ? ੦ ਕੀ ਉਹ ਦੀ ਲੱਕੜ ਵਿੱਚੋਂ ਕੋਈ ਲੈਂਦਾ ਹੈ
ਕਿ ਉਸ ਤੋਂ ਕੁਝ ਬਣਾਵੇ ? ਯਾ ਲੋਕ ਬਰਤਨ
ਲਟਕਾਉਣ ਲਈ ਉਹ ਦੀਆਂ ਕਿੱਲੀਆਂ ਬਣਾਉਂਦੇ
੪ ਹਨ ? ੦ ਵੇਖ, ਉਹ ਅੱਗ ਵਿੱਚ ਬਾਲਣ ਦੇ ਥਾਂ
ਦਿੱਤੀ ਜਾਂਦੀ ਹੈ ਅਤੇ ਜਦੋਂ ਅੱਗ ਨੇ ਉਹ ਦੇ ਦੋਵਾਂ
ਸਿਰਿਆਂ ਨੂੰ ਖਾ ਲਿਆ ਅਤੇ ਵਿਚਕਾਰਲੇ ਹਿੱਸੇ ਨੂੰ
ਵੀ ਸੁਆਹ ਬਣਾ ਦਿੱਤਾ ਤਾਂ ਕੀ ਉਹ ਕਿਸੇ ਕੰਮ ਦੀ
੫ ਹੈ ? ੦ ਵੇਖ, ਜਦੋਂ ਉਹ ਸਾਬਤ ਸੀ ਤਾਂ ਕਿਸੇ ਕੰਮ
ਦੀ ਨਹੀਂ ਸੀ ਅਤੇ ਜਦੋਂ ਉਹ ਅੱਗ ਵਿੱਚ ਸੜ
੬ ਕੇ ਸੁਆਹ ਬਣ ਗਈ ਤਾਂ ਕਿਸ ਕੰਮ ਦੀ ਹੈ ? ੦ ਸੋ
ਪ੍ਰਭੁ ਯਹੋਵਾਹ ਐਉਂ ਫ਼ਰਮਾਉਂਦਾ ਹੈ,—ਜਿਦਾਂ ਮੈਂ
ਜੰਗਲ ਦੇ ਦਰਖ਼ਤਾਂ ਵਿੱਚੋਂ ਅੰਗੂਰ ਦੇ ਦਰਖ਼ਤ ਨੂੰ
ਬਾਲਣ ਲਈ ਦਿੱਤਾ ਹੈ ਓਦਾਂ ਹੀ ਯਰੂਸ਼ਲਮ ਦੇ
੭ ਵਾਸੀਆਂ ਨੂੰ ਦਿਆਂਗਾ ੦ ਅਤੇ ਮੇਰਾ ਚਿਹਰਾ ਉਨ੍ਹਾਂ
ਦੇ ਵਿਰੁੱਧ ਹੋਵੇਗਾ। ਓਹ ਅੱਗ ਵਿੱਚੋਂ ਭੱਜ
ਨਿੱਕਲਣਗੇ ਪਰ ਅੱਗ ਉਨ੍ਹਾਂ ਨੂੰ ਭਸਮ ਕਰੇਗੀ ਤਾਂ
ਤੁਸੀਂ ਜਾਣੋਗੇ ਕਿ ਮੈਂ ਯਹੋਵਾਹ ਹਾਂ, ਜਦੋਂ ਮੈਂ
੮ ਆਪਣਾ ਚਿਹਰਾ ਉਨ੍ਹਾਂ ਦੇ ਵਿਰੁੱਧ ਕਰਾਂਗਾ ੦ ਅਤੇ
ਮੈਂ ਦੇਸ ਨੂੰ ਉਜਾੜ ਸੁੱਟਾਂਗਾ, ਏਸ ਲਈ ਕਿ ਉਨ੍ਹਾਂ ਨੇ
ਵੱਡੀ ਭਾਰੀ ਬੇਈਮਾਨੀ ਕੀਤੀ ਹੈ, ਪ੍ਰਭੁ ਯਹੋਵਾਹ ਦਾ
ਵਾਕ ਹੈ ॥

## ੧੬ ਨਿਰਗੁਣ ਤੀਵੀਂ

ਫੇਰ ਯਹੋਵਾਹ ਦਾ ਬਚਨ ਮੇਰੇ ਕੋਲ ਆਇਆ
੨ ਕਿ ੦ ਹੇ ਆਦਮੀ ਦੇ ਪੁੱਤ੍ਰ, ਯਰੂਸ਼ਲਮ ਨੂੰ ਉਹ ਦੇ
੩ ਘਿਣਾਉਣੇ ਕੰਮਾਂ ਤੋਂ ਜਾਣੂ ਕਰ ੦ ਅਤੇ ਤੂੰ ਆਖ,
ਪ੍ਰਭੁ ਯਹੋਵਾਹ ਯਰੂਸ਼ਲਮ ਨੂੰ ਐਉਂ ਕਹਿੰਦਾ ਹੈ ਕਿ
ਤੇਰੀ ਜਨਮ ਭੂਮੀ ਕਨਆਨ ਦੀ ਧਰਤੀ ਸੀ। ਤੇਰਾ
ਪਿਤਾ ਅਮੂਰੀ ਸੀ ਅਤੇ ਤੇਰੀ ਮਾਤਾ ਹਿੱਤੀ ਸੀ ੦
੪ ਅਤੇ ਤੇਰਾ ਜਨਮ ਐਉਂ ਹੋਇਆ ਕਿ ਜਿਸ ਦਿਹਾੜੇ
ਤੂੰ ਜੰਮੀ ਤੇਰਾ ਨਾੜੂ ਛੇਕਿਆ ਨਾ ਗਿਆ, ਨਾ ਤੈਨੂੰ
ਪਾਣੀ ਨਾਲ ਨੁਹਾ ਕੇ ਸਾਫ਼ ਕੀਤਾ ਗਿਆ, ਨਾ ਤੇਰੇ
ਉੱਤੇ ਲੂਣ ਮਲਿਆ ਗਿਆ ਅਤੇ ਤੂੰ ਪੋਤੜਿਆਂ ਵਿੱਚ
੫ ਲਪੇਟੀ ਨਾ ਗਈ ੦ ਕਿਸੇ ਅੱਖ ਨੇ ਤੇਰੇ ਤੇ ਤਰਸ ਨਾ
ਕੀਤਾ ਅਤੇ ਮਿਹਰਬਾਨੀ ਨਾ ਕੀਤੀ ਜੋ ਤੇਰੇ ਲਈ ਇਹ
ਕੰਮ ਕਰਦਾ ਸਗੋਂ ਤੂੰ ਜੰਮਣ ਦੇ ਦਿਨ ਬਾਹਰ ਮਦਾਨ
ਵਿੱਚ ਸੁੱਟ ਦਿੱਤੀ ਗਈ ਕਿਉਂ ਜੋ ਤੇਰੇ ਤੋਂ ਘਿਰਣਾ
ਕਰਦੇ ਸਨ ॥
੬ ਜਦੋਂ ਮੈਂ ਤੇਰੇ ਕੋਲੋਂ ਲੰਘਿਆ ਅਤੇ ਤੈਨੂੰ ਤੇਰੇ ਲਹੂ
ਵਿੱਚ ਲਿੱਬੜਿਆ ਹੋਇਆ ਵੇਖਿਆ, ਅਤੇ ਮੈਂ ਤੈਨੂੰ,
ਜਦੋਂ ਤੂੰ ਆਪਣੇ ਲਹੂ ਵਿੱਚ ਲਥੜ ਪੱਥੜ ਸੈਂ,
ਆਖਿਆ ਕਿ ਜੀਉਂਦੀ ਰਹੁ ! ਹਾਂ ਮੈਂ ਤੈਨੂੰ ਲਹੂ ਨਾਲ
ਲਿੱਬੜੀ ਹੋਈ ਨੂੰ ਆਖਿਆ, ਜੀਉਂਦੀ ਰਹੁ ! ੦
੭ ਮੈਂ ਤੈਨੂੰ ਖੇਤ ਦੀਆਂ ਕਲੀਆਂ ਵਾਂਗਰ ਵਧਾਇਆ,
ਸੋ ਤੂੰ ਵੱਧੀ ਅਤੇ ਮੁਟਿਆਰ ਹੋਈ ਅਤੇ ਸੁੰਦਰ ਜੋਬਨ
ਵਾਲੀ ਬਣੀ, ਤੇਰੀਆਂ ਛਾਤੀਆਂ ਉੱਠੀਆਂ ਅਤੇ ਤੇਰੇ
੮ ਵਾਲ ਵਧੇ, ਪਰ ਤੂੰ ਨੰਗੀ ਧੜੰਗੀ ਸੈਂ ੦ ਫੇਰ ਜਦ
ਮੈਂ ਤੇਰੇ ਕੋਲੋਂ ਲੰਘਿਆ ਅਤੇ ਤੈਨੂੰ ਡਿੱਠਾ, ਤਾਂ ਵੇਖ,
ਤੇਰਾ ਵੇਲਾ ਪ੍ਰੇਮ ਦਾ ਵੇਲਾ ਸੀ। ਸੋ ਮੈਂ ਆਪਣਾ ਪੱਲਾ
ਤੇਰੇ ਉੱਤੇ ਵਛਾਇਆ ਅਤੇ ਤੇਰੇ ਨੰਗੇਜ ਨੂੰ ਢੱਕਿਆ,
ਹਾਂ, ਸੌਂਹ ਖਾ ਕੇ ਤੇਰੇ ਨਾਲ ਨੇਮ ਬੰਨ੍ਹਿਆ, ਪ੍ਰਭੁ
ਯਹੋਵਾਹ ਦਾ ਵਾਕ ਹੈ, ਅਤੇ ਤੂੰ ਮੇਰੀ ਹੋ ਗਈ ੦
੯ ਫੇਰ ਮੈਂ ਤੈਨੂੰ ਪਾਣੀ ਨਾਲ ਨੁਹਾਲਿਆ ਅਤੇ ਤੇਰੇ ਲਹੂ
ਨੂੰ ਤੇਰੇ ਉੱਤੋਂ ਉੱਕਾ ਧੋ ਸੁੱਟਿਆ ਅਤੇ ਤੇਰੇ ਉੱਪਰ
੧੦ ਤੇਲ ਮਲਿਆ ੦ ਅਤੇ ਮੈਂ ਤੈਨੂੰ ਕਸੀਦੇ ਵਾਲੇ ਕੱਪੜੇ
ਪਵਾਏ ਅਤੇ ਤਖ਼ਸ ਦੇ ਚੰਮ ਦੀ ਜੁੱਤੀ ਪਵਾਈ,
ਵਧੀਆ ਕਤਾਨ ਦੀ ਤੇਰੀ ਪੇਟੀ ਬਣਵਾਈ ਅਤੇ ਤੈਨੂੰ
੧੧ ਨਿਰੇ ਰੇਸ਼ਮ ਨਾਲ ਕੱਜਿਆ ੦ ਮੈਂ ਤੈਨੂੰ ਗਹਿਣਿਆਂ
ਨਾਲ ਸਜਾਇਆ, ਤੇਰੇ ਹੱਥਾਂ ਵਿੱਚ ਕੜੇ ਪਾਏ ਅਤੇ
੧੨ ਤੇਰੇ ਗਲ ਵਿੱਚ ਹਾਰ ਪਾਇਆ ੦ ਮੈਂ ਤੇਰੇ ਨੱਕ ਵਿੱਚ
ਨੱਥ ਪਾਈ ਅਤੇ ਤੇਰੇ ਕੰਨਾਂ ਵਿੱਚ ਵਾਲੀਆਂ ਪਾਈਆਂ
ਅਤੇ ਇੱਕ ਸੁੰਦਰ ਤਾਜ ਤੇਰੇ ਸਿਰ ਉੱਤੇ ਰੱਖਿਆ ੦

੧੩ ਅਤੇ ਤੂੰ ਸੋਨੇ, ਚਾਂਦੀ ਨਾਲ ਸੁੰਦਰ ਬਣ ਗਈ ਅਤੇ
ਤੇਰੇ ਲੀੜੇ ਕਤਾਨੀ, ਰੇਸ਼ਮੀ ਅਤੇ ਕਸੀਦੇ ਕਾਰੀ ਦੇ
ਸਨ ਅਤੇ ਤੂੰ ਮੈਦਾ, ਸ਼ਹਿਦ ਤੇ ਤੇਲ ਖਾਂਦੀ ਸੈਂ ਅਤੇ
ਤੂੰ ਵੱਡੀ ਸੁੰਦਰ ਸੈਂ ਅਤੇ ਸੁਲੱਖਣੀ ਹੋ ਕੇ ਰਾਣੀ ਬਣ
੧੪ ਗਈ ੦ ਅਤੇ ਤੇਰੀ ਸੁੰਦਰਤਾ ਦੀ ਹੁੱਗ ਕੌਮਾਂ ਵਿੱਚ ਹੋ
ਗਈ ਹੈ, ਕਿ ਤੂੰ ਮੇਰੇ ਉਸ ਪਰਤਾਪ ਨਾਲ ਜੋ ਮੈਂ ਤੈਨੂੰ
ਬਖ਼ਸ਼ਿਆ ਸੀ, ਸੰਪੂਰਨ ਹੋ ਗਈ, ਪ੍ਰਭੁ ਯਹੋਵਾਹ ਦਾ
ਵਾਕ ਹੈ ॥

੧੫ ਪਰ ਤੂੰ ਆਪਣੀ ਸੁੰਦਰਤਾ ਤੇ ਭਰੋਸਾ ਕੀਤਾ ਅਤੇ
ਆਪਣੀ ਮਸ਼ਹੂਰੀ ਕਰਕੇ ਵਿਭਚਾਰ ਕਰਨ ਲੱਗੀ,
ਅਤੇ ਹਰੇਕ ਦੇ ਨਾਲ ਜਿਹੜਾ ਤੇਰੇ ਲਾਗਿਓਂ
ਲੰਘਿਆ, ਉਸੇ ਨਾਲ ਤੂੰ ਜ਼ਨਾਹ ਕੀਤਾ ਤੇ ਉਸੇ ਦੀ
੧੬ ਬਣ ਗਈ ੦ ਤੂੰ ਆਪਣੇ ਲੀੜਿਆਂ ਵਿੱਚੋਂ ਲਏ
ਅਤੇ ਨਾਨਾ ਪਰਕਾਰ ਦੇ ਰੰਗਾਂ ਨਾਲ ਉੱਚੇ ਅਸਥਾਨਾਂ
ਨੂੰ ਸਜਾਇਆ ਤੇ ਉਨ੍ਹਾਂ ਉੱਤੇ ਅਜਿਹੇ ਜ਼ਨਾਹ ਕੀਤੇ
੧੭ ਕਿ ਨਾ ਕਦੇ ਹੋਏ ਤੇ ਨਾ ਹੋਣਗੇ ੦ ਅਤੇ ਤੂੰ ਮੇਰੇ
ਸੋਨੇ, ਚਾਂਦੀ ਦੇ ਕੀਮਤੀ ਗਹਿਣਿਆਂ ਤੋਂ ਜੋ ਮੈਂ ਤੈਨੂੰ
ਦਿੱਤੇ ਸਨ ਆਪਣੇ ਲਈ ਮਰਦਾਂ ਦੀਆਂ ਮੂਰਤੀਆਂ
ਬਣਾਈਆਂ, ਅਤੇ ਉਨ੍ਹਾਂ ਨਾਲ ਵਿਭਚਾਰ ਕੀਤਾ ੦
੧੮ ਅਤੇ ਕਸੀਦੇ ਦੇ ਲੀੜੇ ਉਨ੍ਹਾਂ ਨੂੰ ਪਵਾਏ ਅਤੇ ਮੇਰਾ ਤੇਲ
੧੯ ਤੇ ਧੂਪ ਉਨ੍ਹਾਂ ਦੇ ਸਾਹਮਣੇ ਰੱਖਿਆ ੦ ਅਤੇ ਮੇਰੀ
ਰੋਟੀ ਜੋ ਮੈਂ ਤੈਨੂੰ ਦਿੱਤੀ ਅਰਥਾਤ ਮੈਦਾ, ਤੇਲ ਤੇ
ਸ਼ਹਿਦ ਜੋ ਮੈਂ ਤੈਨੂੰ ਖੁਆਉਂਦਾ ਸਾਂ, ਤੂੰ ਉਨ੍ਹਾਂ ਦੇ
ਸਾਹਮਣੇ ਸੁਗੰਧੀ ਲਈ ਰੱਖਿਆ, ਪ੍ਰਭੁ ਯਹੋਵਾਹ ਦਾ
੨੦ ਵਾਕ ਹੈ, ਕਿ ਐਉਂ ਹੀ ਹੋਇਆ ੦ ਅਤੇ ਤੂੰ ਆਪਣੇ
ਪੁੱਤ੍ਰਾਂ ਤੇ ਧੀਆਂ ਨੂੰ ਜਿਨ੍ਹਾਂ ਨੂੰ ਤੂੰ ਮੇਰੇ ਲਈ ਜੰਮਿਆ
ਸੀ ਲੈਕੇ ਉਨ੍ਹਾਂ ਅੱਗੇ ਬਲੀ ਦਾਨ ਕੀਤਾ ਤਾਂ ਜੋ ਓਹ
ਉਨ੍ਹਾਂ ਨੂੰ ਖਾ ਜਾਣ ! ਕੀ ਤੇਰੀ ਜ਼ਨਾਕਾਰੀ ਕੋਈ ਨਿੱਕੀ
੨੧ ਗੱਲ ਸੀ ? ੦ ਕਿ ਤੂੰ ਮੇਰੇ ਪੁੱਤ੍ਰਾਂ ਨੂੰ ਵੀ ਵੱਢਿਆ ਅਤੇ
ਉਨ੍ਹਾਂ ਨੂੰ ਅੱਗ ਦੇ ਵਿੱਚ ਦੀ ਲੰਘਾਉਣ ਲਈ
੨੨ ਦਿੱਤਾ ੦ ਅਤੇ ਤੂੰ ਆਪਣੇ ਸਾਰੇ ਘਿਣਾਉਣੇ ਕੰਮਾਂ
ਅਤੇ ਵਿਭਚਾਰਾਂ ਨੂੰ ਆਪਣੀ ਜੁਆਨੀ ਦੇ ਦਿਨਾਂ
ਵਿੱਚ ਜਦੋਂ ਤੂੰ ਨੰਗੀ ਧੜੰਗੀ ਤੇ ਆਪਣੇ ਲਹੂ ਵਿੱਚ
੨੩ ਲਿੱਬੜੀ ਹੋਈ ਸੈਂ ਕਦੇ ਚੇਤੇ ਨਾ ਕੀਤਾ ੦ ਅਤੇ ਐਉਂ
ਹੋਇਆ ਕਿ ਇਨ੍ਹਾਂ ਸਾਰੀਆਂ ਬੁਰਿਆਈਆਂ ਦੇ ਪਿੱਛੇ—
ਤੇਰੇ ਉੱਤੇ ਹਾਇ ਹਾਇ ! —ਪ੍ਰਭੁ ਯਹੋਵਾਹ ਦਾ ਵਾਕ
੨੪ ਹੈ ੦ ਕਿ ਤੂੰ ਆਪਣੇ ਲਈ ਗੁੰਬਜ਼ ਬਣਾਇਆ ਅਤੇ
ਹਰੇਕ ਚੌਂਕ ਵਿੱਚ ਉੱਚਾ ਅਸਥਾਨ ਤਿਆਰ ਕੀਤਾ ੦
੨੫ ਤੂੰ ਰਾਹ ਦੇ ਹਰ ਖੂੰਜੇ ਉੱਤੇ ਆਪਣਾ ਉੱਚਾ ਅਸਥਾਨ
ਬਣਾਇਆ ਅਤੇ ਆਪਣੀ ਸੁੰਦਰਤਾ ਨੂੰ ਘਿਰਣਾ ਜੋਗ
ਕੀਤਾ, ਅਤੇ ਹਰੇਕ ਰਾਹ ਲੰਘਣ ਵਾਲੇ ਅੱਗੇ ਤੂੰ
ਆਪਣੇ ਪੈਰ ਖਿਲਾਰੇ ਅਤੇ ਆਪਣੇ ਵਿਭਚਾਰ ਨੂੰ
੨੬ ਵਧਾਇਆ ੦ ਅਤੇ ਤੂੰ ਆਪਣੇ ਗੁਆਂਢੀ ਮਿਸਰੀਆਂ
ਦੇ ਨਾਲ ਜੋ ਮੋਟੇ ਭਾਰੇ ਸਨ ਵਿਭਚਾਰ ਕੀਤਾ ਅਤੇ
ਆਪਣੇ ਬਹੁਤੇ ਵਿਭਚਾਰ ਕਰਕੇ ਮੈਨੂੰ ਗੁੱਸੇ ਕੀਤਾ ੦
੨੭ ਸੋ ਵੇਖ ! ਮੈਂ ਆਪਣਾ ਹੱਥ ਤੇਰੇ ਉੱਤੇ ਚੁੱਕਿਆ ਅਤੇ
ਤੇਰੀ ਰੋਜ਼ੀ ਨੂੰ ਘੱਟ ਕਰ ਦਿੱਤਾ ਅਤੇ ਤੈਨੂੰ ਤੇਰੀਆਂ
ਵੈਰਨਾਂ ਫਲਿਸਤੀਆਂ ਦੀਆਂ ਧੀਆਂ ਦੇ ਅਧੀਨ ਕਰ
ਦਿੱਤਾ ਜਿਹੜੀਆਂ ਤੇਰੇ ਲੁੱਚਪੁਣੇ ਤੋਂ ਸ਼ਰਮਿੰਦੀਆਂ
੨੮ ਹੁੰਦੀਆਂ ਹਨ ੦ ਫੇਰ ਅੱਸ਼ੂਰੀਆਂ ਨਾਲ ਵਿਭਚਾਰ
ਕੀਤਾ ਕਿਉਂ ਜੋ ਤੂੰ ਰੱਜਦੀ ਨਹੀਂ ਸੈਂ, ਹਾਂ, ਤੂੰ ਉਨ੍ਹਾਂ
੨੯ ਨਾਲ ਵੀ ਵਿਭਚਾਰ ਕੀਤਾ, ਪਰ ਤੂੰ ਨਾ ਰੱਜੀ ੦ ਅਤੇ
ਤੂੰ ਬੁਪਾਰੀਆਂ ਕਸਦੀਆਂ ਦੇ ਦੇਸ ਤੀਕਰ ਆਪਣੇ
ਵਿਭਚਾਰ ਨੂੰ ਖਿਲਾਰਿਆ ਪਰ ਏਸ ਨਾਲ ਵੀ ਤੂੰ ਨਾ
੩੦ ਰੱਜੀ ੦ ਪ੍ਰਭੁ ਯਹੋਵਾਹ ਦਾ ਵਾਕ ਹੈ ਕਿ ਤੇਰਾ ਮਨ
ਕਿੰਨਾ ਨਿਰਬਲ ਹੈ ਕਿ ਤੂੰ ਇਹ ਸਭ ਕੁਝ ਕਰਦੀ ਹੈਂ
੩੧ ਜੋ ਇੱਕ ਬੇਲੱਜ ਜ਼ਾਨੀ ਤੀਵੀਂ ਦਾ ਕੰਮ ਹੈ ੦ ਇਸ
ਲਈ ਕਿ ਤੂੰ ਹਰੇਕ ਸੜਕ ਦੇ ਸਿਰੇ ਤੇ ਆਪਣਾ
ਗੁੰਬਜ਼ ਬਣਾਉਂਦੀ ਹੈਂ ਅਤੇ ਹਰੇਕ ਚੌਂਕ ਵਿੱਚ
ਆਪਣਾ ਉੱਚਾ ਅਸਥਾਨ ਤਿਆਰ ਕਰਦੀ ਹੈਂ ਅਤੇ
ਤੂੰ ਇੱਕ ਕੰਜਰੀ ਵਾਂਗਰ ਨਹੀਂ ਹੈ ਕਿਉਂ ਜੋ ਤੂੰ ਖਰਚੀ
੩੨ ਨੂੰ ਤੁੱਛ ਜਾਣਦੀ ਸੈਂ ੦ ਵਿਭਚਾਰਨ ਇਸਤ੍ਰੀ ਜਿਹੜੀ
ਆਪਣੇ ਪਤੀ ਦੇ ਥਾਂ ਓਪਰੇ ਨੂੰ ਕਬੂਲ ਕਰਦੀ
੩੩ ਹੈ ! ੦ ਲੋਕੀ ਸਾਰੀਆਂ ਕੰਜਰੀਆਂ ਨੂੰ ਸੁਗਾਤਾਂ ਦਿੰਦੇ
ਹਨ ਪਰ ਤੂੰ ਆਪਣੇ ਯਾਰਾਂ ਨੂੰ ਸੁਗਾਤਾਂ ਤੇ ਢੋਏ ਦਿੰਦੀ
ਹੈਂ ਤਾਂ ਜੋ ਓਹ ਚੁਫੇਰਿਓਂ ਤੇਰੇ ਕੋਲ ਆਉਣ ਅਤੇ ਤੇਰੇ
੩੪ ਨਾਲ ਜ਼ਨਾਹ ਕਰਨ ੦ ਅਤੇ ਤੂੰ ਵਿਭਚਾਰ ਵਿੱਚ ਦੂਜੀਆਂ
ਤੀਵੀਆਂ ਦੇ ਵਾਂਗਰ ਨਹੀਂ, ਕਿਉਂ ਜੋ ਵਿਭਚਾਰ ਦੇ
ਲਈ ਤੇਰੇ ਪਿੱਛੇ ਕੋਈ ਨਹੀਂ ਆਉਂਦਾ, ਤੂੰ ਪੈਸੇ ਨਹੀਂ
ਲੈਂਦੀ ਸਗੋਂ ਆਪ ਦਿੰਦੀ ਹੈਂ, ਸੋ ਤੂੰ ਓਪਰੀ ਹੈਂ ! ॥

੩੫ ਇਸ ਲਈ ਹੇ ਵਿਭਚਾਰਨ ! ਤੂੰ ਯਹੋਵਾਹ ਦਾ
੩੬ ਬਚਨ ਸੁਣ ੦ ਪ੍ਰਭੁ ਯਹੋਵਾਹ ਐਉਂ ਫ਼ਰਮਾਉਂਦਾ

ਹੈ,—ਏਸ ਲਈ ਕਿ ਤੇਰੀ ਗੰਦਗੀ ਵੱਗ ਤੁਰੀ ਅਤੇ
ਤੇਰਾ ਨੰਗੇਜ਼ ਤੇਰੇ ਵਿਭਚਾਰ ਦੇ ਕਾਰਨ ਜੋ ਤੂੰ ਆਪਣੇ
ਯਾਰਾਂ ਨਾਲ ਕੀਤਾ ਖੁਲ੍ਹ ਗਿਆ ਅਤੇ ਤੇਰੀਆਂ
ਸਾਰੀਆਂ ਘਿਣਾਉਣੀਆਂ ਮੂਰਤਾਂ ਦੇ ਕਾਰਨ ਅਤੇ ਤੇਰੇ
ਬੱਚਿਆਂ ਦੇ ਲਹੂ ਦੇ ਕਾਰਨ ਜੋ ਤੈਂ ਉਨ੍ਹਾਂ ਦੇ ਅੱਗੇ
੩੭ ਚੜ੍ਹਾਇਆ, ੦ ਏਸ ਲਈ ਵੇਖ, ਮੈਂ ਤੇਰੇ ਸਾਰੇ
ਯਾਰਾਂ ਨੂੰ ਜਿਨ੍ਹਾਂ ਨੂੰ ਤੂੰ ਸੁਆਦ ਦਿੰਦੀ ਸੈਂ ਅਤੇ ਉਨ੍ਹਾਂ
ਸਾਰਿਆਂ ਨੂੰ ਜਿਨ੍ਹਾਂ ਨੂੰ ਤੂੰ ਪਿਆਰ ਕਰਦੀ ਸੈਂ ਅਤੇ
ਉਨ੍ਹਾਂ ਸਾਰਿਆਂ ਨੂੰ ਜਿਨ੍ਹਾਂ ਨਾਲ ਤੂੰ ਵੈਰ ਰੱਖਦੀ ਸੈਂ,
ਇਕੱਠਿਆਂ ਕਰਾਂਗਾ ਅਤੇ ਮੈਂ ਉਨ੍ਹਾਂ ਨੂੰ ਚੁਫੇਰਿਓਂ
ਤੇਰੀ ਵਿਰੋਧਤਾ ਲਈ ਇਕੱਠਿਆਂ ਕਰਾਂਗਾ ਅਤੇ ਉਨ੍ਹਾਂ
ਦੇ ਸਾਹਮਣੇ ਤੇਰਾ ਪੜਦਾ ਖੋਲ੍ਹਾਂਗਾ ਤਾਂ ਜੋ ਓਹ
੩੮ ਤੇਰੇ ਸਾਰੇ ਨੰਗੇਜ ਨੂੰ ਵੇਖਣ ੦ ਅਤੇ ਮੈਂ ਤੇਰਾ ਅਜਿਹਾ
ਨਿਆਉਂ ਕਰਾਂਗਾ ਜਿਦਾਂ ਵਿਭਚਾਰਨ ਤੀਵੀਂ ਦਾ
ਅਤੇ ਲਹੂ ਵੱਗਦੀ ਤੀਵੀਂ ਦਾ ਨਿਆਉਂ ਕੀਤਾ
ਜਾਂਦਾ ਹੈ ਅਤੇ ਮੈਂ ਕਹਿਰ ਅਤੇ ਅਣਖ ਦਾ ਲਹੂ ਤੇਰੇ
੩੯ ਉੱਤੇ ਲਿਆਵਾਂਗਾ ੦ ਮੈਂ ਤੈਨੂੰ ਉਨ੍ਹਾਂ ਦੇ ਹੱਥ ਵਿੱਚ
ਦਿਆਂਗਾ ਅਤੇ ਓਹ ਤੇਰਾ ਗੁੰਬਜ਼ ਢਾਹ ਸੁੱਟਣਗੇ
ਅਤੇ ਤੇਰੇ ਉੱਚੇ ਅਸਥਾਨ ਤੋੜ ਦੇਣਗੇ ਅਤੇ ਤੇਰੇ
ਲੀੜੇ ਨੋਚ ਲੈਣਗੇ, ਨਾਲੇ ਤੇਰੇ ਕੀਮਤੀ ਗਹਿਣੇ ਖੋਹ
੪੦ ਲੈਣਗੇ ਅਤੇ ਤੈਨੂੰ ਨੰਗੀ ਧੜੰਗੀ ਛੱਡ ਜਾਣਗੇ ੦ ਓਹ
ਤੇਰੇ ਵਿਰੁੱਧ ਇੱਕ ਸਭਾ ਚੜ੍ਹਾ ਲਿਆਉਣਗੇ ਅਤੇ ਤੈਨੂੰ
ਪੱਥਰਾਂ ਨਾਲ ਮਾਰ ਸੁੱਟਣਗੇ ਅਤੇ ਆਪਣੀਆਂ
੪੧ ਤਲਵਾਰਾਂ ਨਾਲ ਤੈਨੂੰ ਵਿੰਨ੍ਹ ਸੁੱਟਣਗੇ ੦ ਓਹ ਤੇਰੇ
ਘਰਾਂ ਨੂੰ ਅੱਗ ਨਾਲ ਫੂਕ ਦੇਣਗੇ ਅਤੇ ਬਹੁਤ
ਸਾਰੀਆਂ ਤੀਵੀਆਂ ਦੀ ਨਿਗਾਹ ਵਿੱਚ ਤੈਨੂੰ ਸਜ਼ਾ
ਦੇਣਗੇ ਅਤੇ ਮੈਂ ਤੈਨੂੰ ਵਿਭਚਾਰ ਤੋਂ ਰੋਕ ਦਿਆਂਗਾ
੪੨ ਅਤੇ ਤੂੰ ਫੇਰ ਖਰਚੀ ਨਾ ਦੇਵੇਂਗੀ ੦ ਤਦੋਂ ਮੇਰਾ
ਕਹਿਰ ਤੇਰੇ ਉੱਤੇ ਹੌਲਾ ਹੋ ਜਾਵੇਗਾ ਅਤੇ ਮੇਰੀ
ਅਣਖ ਤੇਰੇ ਵੱਲੋਂ ਹੱਟ ਜਾਏਗੀ ਅਤੇ ਮੈਂ ਸ਼ਾਂਤੀ
ਪਾਵਾਂਗਾ, ਅਤੇ ਫੇਰ ਗੁੱਸੇ ਵਿੱਚ ਨਹੀਂ ਆਵਾਂਗਾ ੦
੪੩ ਕਿਉਂ ਜੋ ਤੂੰ ਆਪਣੀ ਜੁਆਨੀ ਦੇ ਦਿਨਾਂ ਨੂੰ ਯਾਦ
ਨਾ ਕੀਤਾ, ਅਤੇ ਇਨ੍ਹਾਂ ਸਾਰੀਆਂ ਗੱਲਾਂ ਨਾਲ
ਮੈਨੂੰ ਗੁੱਸੇ ਕੀਤਾ, ਏਸ ਲਈ ਪ੍ਰਭੁ ਯਹੋਵਾਹ ਦਾ
ਵਾਕ ਹੈ, ਵੇਖ, ਮੈਂ ਤੇਰੇ ਕੁਰਾਹੇ ਪੈਣ ਦਾ ਸਿੱਟਾ
ਤੈਨੂੰ ਦਿਆਂਗਾ ਅਤੇ ਤੂੰ ਅੱਗੇ ਲਈ ਆਪਣੇ ਸਾਰੇ
ਘਿਣਾਉਣੇ ਕੰਮਾਂ ਨੂੰ ਲੁੱਚਪੁਣੇ ਨਾਲ ਕਰਦੀ ਹੀ ਨਾ
ਜਾਵੇਂਗੀ ॥
੪੪ ਵੇਖ, ਸਾਰੇ ਅਖੌਤਾਂ ਆਖਣ ਵਾਲੇ ਤੇਰੇ ਵਿਰੁੱਧ
ਇਹ ਅਖੌਤ ਆਖਣਗੇ ਕਿ " ਜੇਹੀ ਮਾਂ ਤੇਹੀ ਧੀ " ੦
੪੫ ਤੂੰ ਆਪਣੀ ਉਸ ਮਾਂ ਦੀ ਧੀ ਹੈਂ ਜਿਹੜੀ ਆਪਣੇ ਪਤੀ
ਅਤੇ ਆਪਣੇ ਬੱਚਿਆਂ ਤੋਂ ਘਿਣ ਕਰਦੀ ਸੈਂ ਅਤੇ
ਤੂੰ ਆਪਣੀਆਂ ਉਨ੍ਹਾਂ ਭੈਣਾਂ ਦੀ ਭੈਣ ਹੈਂ ਜਿਹੜੀਆਂ
ਆਪਣੇ ਪਤੀਆਂ ਅਤੇ ਬੱਚਿਆਂ ਤੋਂ ਘਿਣ ਕਰਦੀਆਂ
ਸਨ,—ਤੇਰੀ ਮਾਂ ਹਿੱਤੀ ਅਤੇ ਤੇਰਾ ਪਿਉ ਅਮੂਰੀ
੪੬ ਸੀ ੦ ਅਤੇ ਤੇਰੀ ਵੱਡੀ ਭੈਣ ਸਾਮਰਿਯਾ ਹੈ ਜੋ ਤੇਰੇ
ਖੱਬੇ ਪਾਸੇ ਵੱਸਦੀ ਹੈ, ਉਹ ਅਤੇ ਉਸ ਦੀਆਂ ਧੀਆਂ,
ਅਤੇ ਤੇਰੀ ਛੋਟੀ ਭੈਣ ਜੋ ਤੇਰੇ ਸੱਜੇ ਪਾਸੇ ਵੱਸਦੀ ਹੈ,
੪੭ ਸਦੂਮ ਅਤੇ ਉਸ ਦੀਆਂ ਧੀਆਂ ਹਨ ੦ ਪਰ ਤੂੰ
ਕੇਵਲ ਉਨ੍ਹਾਂ ਦੇ ਰਾਹਾਂ ਉੱਤੇ ਨਹੀਂ ਤੁਰੀ ਅਤੇ ਕੇਵਲ
ਉਨ੍ਹਾਂ ਵਰਗੇ ਘਿਣਾਉਣੇ ਕੰਮ ਨਹੀਂ ਕੀਤੇ, ਜਾਣੋ ਇਹ
ਤਾਂ ਇੱਕ ਨਿੱਕੀ ਜਿਹੀ ਗੱਲ ਸੀ, ਸਗੋਂ ਤੂੰ ਉਨ੍ਹਾਂ ਨਾਲੋਂ
ਆਪਣਿਆਂ ਸਾਰਿਆਂ ਮਾਰਗਾਂ ਵਿੱਚ ਬਹੁਤ ਭੈੜੀ
੪੮ ਨਿਕਲੀ ੦ ਪ੍ਰਭੁ ਯਹੋਵਾਹ ਦਾ ਵਾਕ ਹੈ, ਮੈਨੂੰ ਆਪਣੀ
ਜਾਨ ਦੀ ਸੌਂਹ, ਕਿ ਤੇਰੀ ਭੈਣ ਸਦੂਮ ਨੇ ਇਦਾਂ ਨਹੀਂ
ਕੀਤਾ, ਨਾ ਉਹ ਨੇ, ਨਾ ਉਹ ਦੀਆਂ ਧੀਆਂ ਨੇ, ਜਿਹਾ ਤੂੰ
੪੯ ਤੇ ਤੇਰੀਆਂ ਧੀਆਂ ਨੇ ਕੀਤਾ ਹੈ ੦ ਵੇਖ, ਤੇਰੀ ਭੈਣ
ਸਦੂਮ ਦਾ ਔਗਣ ਇਹ ਸੀ ਕਿ ਉਹ ਨੂੰ ਅਤੇ ਉਹ
ਦੀਆਂ ਧੀਆਂ ਨੂੰ ਘੁਮੰਡ ਤੇ ਰੋਟੀ ਦਾ ਰਜੇਵਾ ਤੇ
ਭਾਗਵਾਨੀ ਪ੍ਰਾਪਤ ਸੀ ਅਤੇ ਉਨ੍ਹਾਂ ਨੇ ਗਰੀਬ ਤੇ ਲੋੜ
੫੦ ਵੰਦ ਦੇ ਹੱਥ ਨੂੰ ਸ਼ਕਤੀ ਨਾ ਦਿੱਤੀ ੦ ਓਹ ਹੰਕਾਰਨਾਂ
ਸਨ ਅਤੇ ਉਨ੍ਹਾਂ ਨੇ ਮੇਰੇ ਸਾਹਮਣੇ ਘਿਣਾਉਣੇ ਕੰਮ
ਕੀਤੇ, ਏਸ ਲਈ ਜਦੋਂ ਮੈਂ ਵੇਖਿਆ ਤਾਂ ਉਨ੍ਹਾਂ ਨੂੰ ਲੈ
੫੧ ਗਿਆ ੦ ਸਾਰੀਆਂ ਨੇ ਤੇਰੇ ਨਾਲੋਂ ਅੱਧੇ ਪਾਪ ਵੀ
ਨਹੀਂ ਕੀਤੇ, ਪਰ ਤੂੰ ਉਨ੍ਹਾਂ ਦੇ ਨਾਲੋਂ ਬਹੁਤ ਘਿਣਾਉਣੇ
ਕੰਮ ਕੀਤੇ ਹਨ, ਸੋ ਤੇਰੇ ਨਾਲੋਂ ਤੇਰੀਆਂ ਭੈਣਾਂ
੫੨ ਨਿਰਦੋਸ਼ੀ ਹਨ ੦ ਸੋ ਤੂੰ ਆਪ ਜੋ ਆਪਣੀਆਂ ਭੈਣਾਂ ਨੂੰ
ਦੋਸ਼ਣਾਂ ਦੱਸਦੀ ਹੈਂ, ਇਨ੍ਹਾਂ ਪਾਪਾਂ ਦੇ ਕਾਰਨ ਜੋ ਤੂੰ
ਕੀਤੇ, ਜੋ ਉਨ੍ਹਾਂ ਦੇ ਪਾਪਾਂ ਨਾਲੋਂ ਬਹੁਤੇ ਘਿਣਾਉਣੇ ਸਨ,
ਤੂੰ ਸ਼ਰਮਿੰਦੀ ਹੋ । ਓਹ ਤੇਰੇ ਕੋਲੋਂ ਧਰਮੀ ਹਨ, ਸੋ ਤੂੰ
ਖੱਜਲ ਖੁਆਰ ਹੋ ਅਤੇ ਸ਼ਰਮ ਕਰ ਕਿਉਂ ਜੋ
ਤੇਰੀਆਂ ਭੈਣਾਂ ਤੇਰੇ ਨਾਲੋਂ ਧਰਮੀ ਜਾਪਦੀਆਂ ਹਨ ੦

੫੩ ਅਤੇ ਮੈਂ ਉਨ੍ਹਾਂ ਦੀ ਅਸੀਰੀ ਨੂੰ ਮੁਕਾ ਦਿਆਂਗਾ,
ਅਰਥਾਤ ਸਦੂਮ ਅਤੇ ਉਸ ਦੀਆਂ ਧੀਆਂ ਦੀ
ਅਸੀਰੀ ਨੂੰ ਅਤੇ ਸਾਮਰਿਯਾ ਤੇ ਉਸ ਦੀਆਂ ਧੀਆਂ
ਦੀ ਅਸੀਰੀ ਨੂੰ ਅਤੇ ਉਨ੍ਹਾਂ ਦੇ ਵਿੱਚ ਤੇਰੇ ਅਸੀਰਾਂ
੫੪ ਦੀ ਅਸੀਰੀ ਨੂੰ ੦ ਤਾਂ ਜੋ ਤੂੰ ਆਪਣੀ ਨਮੋਸ਼ੀ ਆਪ
ਚੁੱਕੇਂ ਅਤੇ ਆਪਣੇ ਸਾਰੇ ਕੰਮਾਂ ਤੋਂ ਸ਼ਰਮਿੰਦੀ ਹੋਵੇਂ,
ਕਿਉਂ ਜੋ ਤੂੰ ਉਨ੍ਹਾਂ ਲਈ ਧਰਵਾਸ ਦਾ ਕਾਰਨ ਹੈਂ ੦
੫੫ ਅਤੇ ਤੇਰੀਆਂ ਭੈਣਾਂ ਸਦੂਮ ਅਤੇ ਸਾਮਰਿਯਾ ਆਪ-
ਣੀਆਂ ਆਪਣੀਆਂ ਧੀਆਂ ਸਣੇ ਮੁੜ ਪਹਿਲੀ ਹਾਲਤ
ਤੇ ਆ ਜਾਣਗੀਆਂ ਅਤੇ ਤੂੰ ਅਤੇ ਤੇਰੀਆਂ ਧੀਆਂ
ਮੁੜ ਆਪਣੀ ਪਹਿਲੀ ਹਾਲਤ ਤੇ ਆ ਜਾਣਗੀਆਂ ੦
੫੬ ਤੂੰ ਆਪਣੇ ਘੁਮੰਡ ਦੇ ਦਿਨਾਂ ਵਿੱਚ ਆਪਣੀ ਭੈਣ
ਸਦੂਮ ਦਾ ਨਾਉਂ ਆਪਣੇ ਮੂੰਹ ਨਾਲ ਨਹੀਂ ਲੈਂਦੀ ਸੈਂ ੦
੫੭ ਉਸ ਤੋਂ ਪਹਿਲਾਂ ਕਿ ਜਦੋਂ ਤੇਰੀ ਖ਼ਰਾਬੀ ਦਾ ਪਾਜ
ਖੁਲ੍ਹਿਆ ਜਦੋਂ ਅਰਾਮ ਦੀਆਂ ਧੀਆਂ ਨੇ ਅਤੇ ਉਨ੍ਹਾਂ
ਸਾਰੀਆਂ ਨੇ ਜੋ ਉਨ੍ਹਾਂ ਦੇ ਆਲੇ ਦੁਆਲੇ ਸਨ ਤੈਨੂੰ
ਮਲਾਮਤ ਕੀਤੀ ਅਤੇ ਫਲਿਸਤੀਆਂ ਦੀਆਂ ਧੀਆਂ ਨੇ
੫੮ ਚੁਫੇਰਿਓਂ ਤੈਨੂੰ ਮੰਦਾ ਆਖਿਆ ੦ ਯਹੋਵਾਹ ਦਾ
ਵਾਕ ਹੈ, ਤੂੰ ਆਪਣੇ ਲੁੱਚਪੁਣੇ ਨੂੰ ਅਤੇ ਘਿਰਣਾ
੫੯ ਯੋਗ ਕੰਮਾਂ ਨੂੰ ਚੁੱਕਿਆ ਹੈ ੦ ਕਿਉਂ ਜੋ ਪ੍ਰਭੁ ਯਹੋਵਾਹ
ਐਉਂ ਫ਼ਰਮਾਉਂਦਾ ਹੈ, ਮੈਂ ਤੇਰੇ ਨਾਲ ਇਹੋ ਜਿਹਾ
ਵਰਤਾਓ ਕਰਾਂਗਾ ਜਿਦਾਂ ਦੇ ਕੰਮ ਤੂੰ ਕੀਤੇ ਏਸ ਲਈ
ਕਿ ਤੂੰ ਨੇਮ ਦੇ ਤੋੜਨ ਵਿੱਚ ਸੌਂਹ ਨੂੰ ਤੁੱਛ ਸਮਝਿਆ ੦
੬੦ ਤਾਂ ਵੀ ਮੈਂ ਆਪਣੇ ਉਸ ਨੇਮ ਨੂੰ ਜੋ ਤੇਰੀ ਜੁਆਨੀ
ਦੇ ਦਿਨਾਂ ਵਿੱਚ ਤੇਰੇ ਨਾਲ ਸੀ ਚੇਤੇ ਰੱਖਾਂਗਾ ਅਤੇ
੬੧ ਸਦਾ ਦਾ ਨੇਮ ਤੇਰੇ ਨਾਲ ਕਾਇਮ ਕਰਾਂਗਾ ੦ ਅਤੇ
ਜਦੋਂ ਤੂੰ ਆਪਣੀ ਛੋਟੀ ਤੇ ਵੱਡੀ ਭੈਣ ਨੂੰ ਆਪਣੇ
ਨਾਲ ਮਿਲਾਵੇਂਗੀ ਤਦ ਤੂੰ ਆਪਣੀਆਂ ਪਿੱਛਲੀਆਂ
ਚਾਲਾਂ ਨੂੰ ਚੇਤੇ ਕਰ ਕੇ ਸ਼ਰਮਿੰਦੀ ਹੋਵੇਂਗੀ ਅਤੇ ਮੈਂ
ਉਨ੍ਹਾਂ ਨੂੰ ਧੀਆਂ ਕਰਕੇ ਤੈਨੂੰ ਦਿਆਂਗਾ ਪਰ ਇਹ ਤੇਰੇ
੬੨ ਨੇਮ ਦੇ ਅਨੁਸਾਰ ਨਹੀਂ ੦ ਅਤੇ ਮੈਂ ਆਪਣਾ ਨੇਮ
ਤੇਰੇ ਨਾਲ ਬੰਨ੍ਹਾਂਗਾ ਅਤੇ ਤੂੰ ਜਾਣੇਂਗੀ ਕਿ ਯਹੋਵਾਹ
੬੩ ਮੈਂ ਹਾਂ ੦ ਤਾਂ ਜੋ ਤੂੰ ਚੇਤੇ ਕਰੇਂ ਅਤੇ ਸ਼ਰਮ ਖਾਵੇਂ
ਅਤੇ ਸ਼ਰਮ ਦੇ ਮਾਰੇ ਫੇਰ ਕਦੇ ਆਪਣਾ ਮੂੰਹ ਨਾ
ਖੋਲ੍ਹੇਂ, ਜਦੋਂ ਕਿ ਮੈਂ ਸੱਭੋ ਕੁਝ ਜੋ ਤੂੰ ਕੀਤਾ ਹੈ ਮਾਫ਼
ਕਰ ਦਿਆਂ, ਪ੍ਰਭੁ ਯਹੋਵਾਹ ਦਾ ਵਾਕ ਹੈ ॥

## ੧੭ ਉਕਾਬ ਅਤੇ ਅੰਗੂਰੀ ਬੇਲ

ਯਹੋਵਾਹ ਦਾ ਬਚਨ ਮੇਰੇ ਕੋਲ ਆਇਆ ਕਿ ੦
੨ ਹੇ ਆਦਮੀ ਦੇ ਪੁੱਤ੍ਰ, ਇੱਕ ਬੁਝਾਰਤ ਬੁੱਝ ਅਤੇ
ਇਸਰਾਏਲ ਦੇ ਘਰਾਣੇ ਅੱਗੇ ਇੱਕ ਦ੍ਰਿਸ਼ਟਾਂਤ ਆਖ ੦
੩ ਅਤੇ ਆਖ, ਕਿ ਪ੍ਰਭੁ ਯਹੋਵਾਹ ਐਉਂ ਫ਼ਰਮਾਉਂਦਾ
ਹੈ,—ਇੱਕ ਵੱਡਾ ਉਕਾਬ, ਜਿਸ ਦੇ ਵੱਡੇ ਖੰਭ ਅਤੇ
ਲੰਮੇ ਬਾਜੂ ਸਨ ਜੋ ਰੰਗ ਬਰੰਗੇ ਖੰਭਾਂ ਨਾਲ ਭਰਿਆ
ਹੋਇਆ ਸੀ ਉਹ ਲਬਾਨੋਨ ਕੋਲ ਆਇਆ ਅਤੇ ਉਹ
੪ ਨੇ ਦਿਉਦਾਰ ਦੀ ਟੀਸੀ ਲਈ ੦ ਉਹ ਸਭ ਤੋਂ
ਉੱਚੀ ਟਹਿਣੀ ਭੰਨ ਕੇ ਵਪਾਰ ਦੇ ਦੇਸ ਵਿੱਚ ਲੈ
ਗਿਆ ਅਤੇ ਵਪਾਰੀਆਂ ਦੇ ਸ਼ਹਿਰ ਵਿੱਚ ਉਸ ਨੂੰ ਲਾ
੫ ਦਿੱਤਾ ੦ ਨਾਲੇ ਉਹ ਉਸ ਧਰਤੀ ਦਾ ਬੀਜ ਵੀ ਲੈ
ਗਿਆ ਅਤੇ ਉਹ ਨੂੰ ਉਪਜਾਊ ਖੇਤ ਵਿੱਚ ਬੀਜਿਆ ।
ਉਸ ਨੇ ਉਹ ਨੂੰ ਬਹੁਤਿਆਂ ਪਾਣੀਆਂ ਦੇ ਕੰਢੇ ਬੇਦ
੬ ਦੇ ਬਿਰਛ ਵਾਂਗਰ ਲਾਇਆ ੦ ਉਹ ਵਧਿਆ ਅਤੇ
ਉਹ ਅੰਗੂਰ ਦਾ ਛਤਰੀ ਦਾਰ ਇੱਕ ਛੋਟਾ ਜਿਹਾ
ਰੁੱਖ ਬਣ ਗਿਆ, ਉਸ ਦੀਆਂ ਟਹਿਣੀਆਂ ਉਹ ਦੇ
ਵੱਲ ਝੁਕੀਆਂ ਹੋਈਆਂ ਸਨ ਅਤੇ ਉਸ ਦੀਆਂ ਜੜ੍ਹਾਂ
ਉਹ ਦੇ ਹੇਠਾਂ ਸਨ ਸੋ ਉਹ ਅੰਗੂਰੀ ਬੇਲ ਬਣੀ । ਉਸ
ਦੀਆਂ ਟਹਿਣੀਆਂ ਨਿੱਕਲੀਆਂ ਅਤੇ ਉਸ ਦੀਆਂ
ਫੁੱਟਾਂ ਵਧੀਆਂ ॥
੭ ਇੱਕ ਹੋਰ ਵੱਡਾ ਉਕਾਬ ਸੀ ਜਿਸ ਦੇ ਖੰਭ ਵੱਡੇ
ਅਤੇ ਵਾਲ ਬਹੁਤੇ ਸਨ, ਤਾਂ ਵੇਖੋ, ਇਸ ਅੰਗੂਰੀ ਬੇਲ
ਨੇ ਆਪਣੀਆਂ ਜੜ੍ਹਾਂ ਉਸ ਵੱਲ ਮੋੜੀਆਂ ਅਤੇ
ਆਪਣੀ ਕਿਆਰੀ ਵਿੱਚੋਂ ਜਿੱਥੇ ਉਹ ਲਾਇਆ
ਹੋਇਆ ਸੀ ਆਪਣੀਆਂ ਟਹਿਣੀਆਂ ਉਸ ਵੱਲ
੮ ਵਧਾਈਆਂ ਤਾਂ ਜੋ ਉਹ ਉਸ ਨੂੰ ਸਿੰਜੇ ੦ ਇਹ ਚੰਗੇ
ਖੇਤ ਵਿੱਚ ਬਹੁਤੇ ਪਾਣੀਆਂ ਦੇ ਕੋਲ ਲਾਇਆ
ਗਿਆ ਸੀ ਤਾਂ ਜੋ ਉਸ ਦੀਆਂ ਟਹਿਣੀਆਂ ਨਿੱਕਲਣ
ਅਤੇ ਉਹ ਦੇ ਵਿੱਚ ਫਲ ਲੱਗਣ ਅਤੇ ਇਹ ਵਧੀਆ
੯ ਅੰਗੂਰ ਹੋਵੇ ੦ ਤੂੰ ਆਖ ਕਿ ਪ੍ਰਭੁ ਯਹੋਵਾਹ ਐਉਂ
ਫ਼ਰਮਾਉਂਦਾ ਹੈ,—ਕੀ ਇਹ ਪਰਫੁਲਤ ਹੋਵੇਗੀ ?
ਕੀ ਉਹ ਉਸ ਨੂੰ ਜੜ੍ਹਾਂ ਤੋਂ ਨਾ ਪੁੱਟ ਸੁੱਟੇਗਾ ਅਤੇ ਇਸ
ਦਾ ਫਲ ਨਾ ਤੋੜ ਸੁੱਟੇਗਾ ਭਈ ਇਹ ਸੁੱਕ ਜਾਵੇ
ਅਤੇ ਇਹ ਦੇ ਸਾਰੇ ਹਰੇ ਪਤੇ ਸੁੱਕ ਜਾਣ ? ਇਸ ਨੂੰ

ਜੜ੍ਹਾਂ ਤੋਂ ਪੁੱਟਣ ਦੇ ਲਈ ਬਹੁਤੇ ਲੋਕਾਂ ਤੇ ਬਹੁਤੇ ਜ਼ੋਰ
੧੦ ਦੀ ਲੋੜ ਨਾ ਹੋਵੇਗੀ ੦ ਵੇਖੋ, ਇਹ ਲਾਈ ਤਾਂ ਗਈ
ਹੈ ਪਰ ਕੀ ਇਹ ਫਲ ਵੀ ਦੇਵੇਗੀ ? ਕੀ ਇਹ ਪੁਰੇ
ਦੀ ਵਾ ਲਗਦਿਆਂ ਹੀ ਇਹ ਉੱਕੀ ਸੁੱਕ ਨਾ
ਜਾਵੇਗੀ ? ਇਹ ਆਪਣੀਆਂ ਕਿਆਰੀਆਂ ਵਿੱਚ ਹੀ
ਸੁੱਕ ਜਾਵੇਗੀ ॥

੧੧ ਯਹੋਵਾਹ ਦਾ ਬਚਨ ਮੇਰੇ ਕੋਲ ਆਇਆ ਕਿ ੦
੧੨ ਇਸ ਆਕੀ ਘਰਾਣੇ ਨੂੰ ਤੂੰ ਆਖ, ਕੀ ਤੁਸੀਂ ਇਨ੍ਹਾਂ
ਗੱਲਾਂ ਦਾ ਮਤਲਬ ਨਹੀਂ ਜਾਣਦੇ ? ਉਨ੍ਹਾਂ ਨੂੰ ਆਖ
ਕਿ ਵੇਖੋ, ਬਾਬਲ ਦੇ ਪਾਤਸ਼ਾਹ ਨੇ ਯਰੂਸ਼ਲਮ ਉੱਤੇ
ਹੱਲਾ ਕੀਤਾ ਅਤੇ ਉਸ ਦੇ ਪਾਤਸ਼ਾਹ ਨੂੰ ਅਤੇ ਉਸ ਦੇ
ਸਰਦਾਰਾਂ ਨੂੰ ਫੜ ਕੇ ਆਪਣੇ ਨਾਲ ਬਾਬਲ ਨੂੰ ਲੈ
੧੩ ਗਿਆ ੦ ਅਤੇ ਉਹ ਨੇ ਸ਼ਾਹੀ ਨਸਲ ਵਿੱਚੋਂ ਇੱਕ ਨੂੰ
ਲਿਆ ਅਤੇ ਉਸ ਦੇ ਨਾਲ ਨੇਮ ਬੰਨ੍ਹਿਆ ਅਤੇ ਉਸ
ਤੋਂ ਸੌਂਹ ਲਈ ਅਤੇ ਦੇਸ ਦੇ ਸੂਰਮਿਆਂ ਨੂੰ ਵੀ
੧੪ ਲੈ ਗਿਆ ੦ ਤਾਂ ਜੋ ਉਹ ਪਾਤਸ਼ਾਹੀ ਉੱਕੀ ਅਧੀਨ
ਹੋ ਜਾਵੇ ਅਤੇ ਫਿਰ ਸਿਰ ਨਾ ਚੁੱਕੇ ਸਗੋਂ ਉਹ ਦੇ ਨੇਮ
੧੫ ਨੂੰ ਕਾਇਮ ਰੱਖ ਕੇ ਖੜੀ ਰਹੇ ੦ ਪਰ ਉਹ ਨੇ ਬਹੁਤ
ਸਾਰੇ ਆਦਮੀ ਤੇ ਘੋੜੇ ਲੈਣ ਲਈ ਮਿਸਰ ਵਿੱਚ
ਏਲਚੀ ਘੱਲ ਕੇ ਉਸ ਦੇ ਵਿਰੁੱਧ ਆਕੀ ਹੋ ਗਿਆ ।
ਕੀ ਉਹ ਸਫਲ ਹੋਵੇਗਾ ? ਕੀ ਅਜਿਹਾ ਕਰਨ ਵਾਲਾ
ਬਚ ਸੱਕਦਾ ਹੈ ? ਕੀ ਉਹ ਨੇਮ ਭੰਨ ਕੇ ਵੀ ਬਚ
੧੬ ਜਾਵੇਗਾ ? ੦ ਪ੍ਰਭੁ ਯਹੋਵਾਹ ਦਾ ਵਾਕ ਹੈ ਕਿ ਮੈਨੂੰ
ਆਪਣੀ ਜਾਨ ਦੀ ਸੌਂਹ ! ਉਹ ਉਸੇ ਥਾਂ ਜਿੱਥੇ ਉਸ
ਪਾਤਸ਼ਾਹ ਦਾ ਵਾਸ ਹੈ ਜਿਸ ਨੇ ਉਹ ਨੂੰ ਪਾਤਸ਼ਾਹ
ਬਣਾਇਆ ਅਤੇ ਜਿਸ ਦੀ ਸੌਂਹ ਨੂੰ ਉਸ ਤੁੱਛ
ਜਾਣਿਆ ਅਤੇ ਜਿਹਦਾ ਨੇਮ ਉਹ ਨੇ ਭੰਗ ਕੀਤਾ
ਅਰਥਾਤ ਬਾਬਲ ਵਿੱਚ ਉਸੇ ਦੇ ਕੋਲ ਮਰੇਗਾ ੦
੧੭ ਅਤੇ ਨਾ ਫ਼ਿਰਊਨ ਆਪਣੇ ਵੱਡਿਆਂ ਸੂਰਮਿਆਂ
ਨੂੰ ਅਤੇ ਬਹੁਤੀ ਸਭਾ ਨੂੰ ਲੈਕੇ ਲੜਾਈ ਵਿੱਚ ਉਹ ਦੇ
ਲਈ ਕੁਝ ਕਰ ਸੱਕੇਗਾ ਜਦੋਂ ਮੋਰਚਾ ਬੰਨ੍ਹਦੇ ਹੋਣ
ਅਤੇ ਬੁਰਜ ਬਣਾਉਂਦੇ ਹੋਣ ਕਿ ਬਹੁਤ ਸਾਰੀਆਂ
੧੮ ਜਾਨਾਂ ਨੂੰ ਮਾਰ ਦੇਣ ੦ ਕਿਉਂ ਜੋ ਉਸ ਨੇ ਸੌਂਹ
ਨੂੰ ਤੁੱਛ ਜਾਣਿਆ ਅਤੇ ਉਸ ਨੇਮ ਨੂੰ ਤੋੜਿਆ ਅਤੇ
ਹੱਥ ਤੇ ਹੱਥ ਮਾਰ ਕੇ ਉਸ ਨੇ ਇਹ ਸਭ ਕੁਝ ਕੀਤਾ
੧੯ ਏਸ ਲਈ ਉਹ ਬਚ ਨਹੀਂ ਸੱਕੇਗਾ ੦ ਇਸ ਲਈ
ਪ੍ਰਭੁ ਯਹੋਵਾਹ ਐਉਂ ਫ਼ਰਮਾਉਂਦਾ ਹੈ,—ਮੈਨੂੰ
ਆਪਣੀ ਜਾਨ ਦੀ ਸੌਂਹ, ਉਹ ਮੇਰੀ ਹੀ ਸੌਂਹ ਹੈ ਜਿਹ
ਨੂੰ ਉਹ ਨੇ ਤੁੱਛ ਜਾਣਿਆ ਅਤੇ ਉਹ ਮੇਰਾ ਹੀ ਨੇਮ ਹੈ
ਜਿਹੜਾ ਉਹ ਨੇ ਤੋੜਿਆ । ਮੈਂ ਜ਼ਰੂਰ ਇਹ ਸਭ ਕੁਝ
੨੦ ਉਹ ਦੇ ਸਿਰ ਉੱਤੇ ਲਿਆਵਾਂਗਾ ੦ ਅਤੇ ਮੈਂ
ਆਪਣਾ ਜਾਲ ਉਹ ਦੇ ਉੱਤੇ ਵਿਛਾਵਾਂਗਾ ਅਤੇ ਉਹ
ਮੇਰੀ ਫਾਹੀ ਵਿੱਚ ਫਸ ਜਾਵੇਗਾ ਅਤੇ ਮੈਂ ਉਹ
ਨੂੰ ਬਾਬਲ ਲੈ ਆਵਾਂਗਾ ਅਤੇ ਜਿਹੜੀ ਉਸ ਨੇ ਮੇਰੇ
ਵਿਰੁੱਧ ਬੇਈਮਾਨੀ ਕੀਤੀ ਹੈ ਉਹ ਦੀ ਬੇਈਮਾਨੀ ਦੇ
੨੧ ਵਿਖੇ ਉੱਥੇ ਉਸ ਕੋਲੋਂ ਪੁੱਛ ਗਿੱਛ ਕਰਾਂਗਾ ੦ ਅਤੇ
ਉਹ ਦੇ ਜੱਥੇ ਦੇ ਸਾਰੇ ਭਗੌੜੇ ਤਲਵਾਰ ਨਾਲ ਮਾਰੇ
ਜਾਣਗੇ ਅਤੇ ਜੋ ਬਚ ਰਹਿਣਗੇ ਓਹ ਸਾਰੀਆਂ
ਹਵਾਵਾਂ ਵਿੱਚ ਖਿਲਾਰੇ ਜਾਣਗੇ ਭਈ ਤੁਸੀਂ ਜਾਣੋਗੇ,
ਕਿ ਮੈਂ ਯਹੋਵਾਹ ਨੇ ਇਹ ਫ਼ਰਮਾਇਆ ਹੈ ॥

੨੨ ਪ੍ਰਭੁ ਯਹੋਵਾਹ ਐਉਂ ਫ਼ਰਮਾਉਂਦਾ ਹੈ,—ਮੈਂ ਵੀ
ਦਿਆਰ ਦੀ ਟੀਸੀ ਲਵਾਂਗਾ ਅਤੇ ਉਹ ਨੂੰ ਲਾਵਾਂਗਾ,
ਫੇਰ ਉਹ ਦੀਆਂ ਨਰਮ ਟਹਿਣੀਆਂ ਵਿੱਚੋਂ ਇੱਕ
ਫੁੱਟ ਸਿਰ ਉੱਤੋਂ ਕੱਟ ਲਵਾਂਗਾ, ਅਤੇ ਉਹ ਨੂੰ ਇੱਕ
੨੩ ਉੱਚੇ ਪਰਬਤ ਦੀ ਚੋਟੀ ਤੇ ਲਾਵਾਂਗਾ ੦ ਮੈਂ ਉਹ ਨੂੰ
ਇਸਰਾਏਲ ਦੇ ਉੱਚੇ ਪਰਬਤ ਤੇ ਲਾਵਾਂਗਾ ਅਤੇ ਉਹ
ਫੁੱਟਾਂ ਕੱਢੇਗਾ ਅਤੇ ਫਲੇਗਾ ਅਤੇ ਵਧੀਆ ਦਿਆਰ
ਹੋਵੇਗਾ ਅਤੇ ਹਰ ਪਰਕਾਰ ਦੇ ਪਰਵਾਲੇ ਪੰਛੀ ਉਹ ਦੇ
ਹੇਠਾਂ ਵੱਸਣਗੇ, ਓਹ ਉਸ ਦੀਆਂ ਟਹਿਣੀਆਂ ਦੀ ਛਾਂ
੨੪ ਵਿੱਚ ਵੱਸਣਗੇ ੦ ਅਤੇ ਖੇਤ ਦੇ ਸਾਰੇ ਰੁੱਖ ਜਾਣਨਗੇ
ਕਿ ਮੈਂ ਯਹੋਵਾਹ ਨੇ ਉੱਚੇ ਰੁੱਖ ਨੂੰ ਨਿੱਕਾ ਕੀਤਾ ਅਤੇ
ਨਿੱਕੇ ਨੂੰ ਉੱਚਾ ਕੀਤਾ, ਹਰੇ ਰੁੱਖ ਨੂੰ ਸੁਕਾ ਦਿੱਤਾ ਅਤੇ
ਸੁੱਕੇ ਰੁੱਖ ਨੂੰ ਹਰਾ ਕੀਤਾ । ਮੈਂ ਯਹੋਵਾਹ ਨੇ
ਫ਼ਰਮਾਇਆ ਅਤੇ ਕਰ ਵਿਖਾਇਆ ॥

## ੧੮

### ਜਿਹੜੀ ਜਾਨ ਪਾਪ ਕਰਦੀ ਹੈ ਉਹੀ ਮਰੇਗੀ

ਯਹੋਵਾਹ ਦਾ ਬਚਨ ਮੇਰੇ ਕੋਲ ਆਇਆ ਕਿ ੦
੨ ਤੁਸੀਂ ਇਸਰਾਏਲ ਦੀ ਭੂਮੀ ਦੇ ਵਿਰੁੱਧ ਕਿਉਂ ਇਹ
ਅਖੌਤ ਆਖਦੇ ਹੋ ਕਿ ਪੇਵਾਂ ਨੇ ਖੱਟੇ ਅੰਗੂਰ ਖਾਧੇ
੩ ਅਤੇ ਬੱਚਿਆਂ ਦੇ ਦੰਦ ਦੁਖਣ ਲੱਗ ਪਏ ? ੦ ਪ੍ਰਭੁ
ਯਹੋਵਾਹ ਦਾ ਵਾਕ ਹੈ, ਮੈਨੂੰ ਆਪਣੀ ਜਾਨ ਦੀ

ਸੌਂਹ, ਤੁਸੀਂ ਫੇਰ ਇਸਰਾਏਲ ਵਿੱਚ ਇਹ ਅਖੌਤ
੪ ਨਹੀਂ ਆਖੋਗੇ ੦ ਵੇਖੋ, ਸਾਰੀਆਂ ਜਾਨਾਂ ਮੇਰੀਆਂ
ਹਨ ; ਜੇਹੀ ਪਿਉ ਦੀ ਜਾਨ, ਵੈਸੀ ਹੀ ਪੁੱਤ੍ਰ ਦੀ ਜਾਨ
ਵੀ ਮੇਰੀ ਹੈ । ਜਿਹੜੀ ਜਾਨ ਪਾਪ ਕਰਦੀ ਹੈ ਉਹੀ
ਮਰੇਗੀ ॥
੫ ਪਰ ਜਿਹੜਾ ਮਨੁੱਖ ਧਰਮੀ ਹੈ ਅਤੇ ਉਹ ਦੇ ਕੰਮ
੬ ਨਿਆਉਂ ਅਤੇ ਧਰਮ ਦੇ ਹਨ ੦ ਜਿਨ੍ਹੇ ਪਰਬਤਾਂ ਉੱਤੇ
ਨਹੀਂ ਖਾਧਾ, ਨਾ ਇਸਰਾਏਲ ਦੇ ਘਰਾਣੇ ਦੀਆਂ
ਮੂਰਤੀਆਂ ਵੱਲ ਅੱਖ ਚੁੱਕੀ, ਨਾ ਆਪਣੇ ਗੁਆਂਢੀ
ਦੀ ਤੀਵੀਂ ਨੂੰ ਭ੍ਰਿਸ਼ਟ ਕੀਤਾ, ਨਾ ਰਿਤਵੰਤੀ ਤੀਵੀਂ
੭ ਦੇ ਨੇੜੇ ਗਿਆ, ੦ ਨਾ ਕਿਸੇ ਨੂੰ ਦੁਖੀ ਕੀਤਾ ਅਤੇ
ਕਰਜਾਈ ਦੀ ਗਿਰਵੀ ਰੱਖੀ ਹੋਈ ਚੀਜ਼ ਮੋੜ ਦਿੱਤੀ
ਅਤੇ ਜ਼ਬਰ ਕਰ ਕੇ ਕੁਝ ਖੋਹ ਨਹੀਂ ਲਿਆ ਪਰ
ਭੁੱਖਿਆਂ ਨੂੰ ਆਪਣੀ ਰੋਟੀ ਖੁਆਈ ਅਤੇ ਨੰਗਿਆਂ
੮ ਨੂੰ ਲੀੜੇ ਪਵਾਏ ੦ ਵਿਆਜ ਉੱਤੇ ਲੈਣ ਦੇਣ ਨਹੀਂ
ਕੀਤਾ, ਨਾ ਵਿਆਜ ਲਿਆ, ਅਤੇ ਆਪਣਾ ਹੱਥ
ਬਦੀ ਤੋਂ ਮੋੜਿਆ ਅਤੇ ਆਦਮੀ ਤੇ ਆਦਮੀ ਵਿੱਚ
੯ ਸੱਚਾ ਨਿਆਉਂ ਕੀਤਾ ੦ ਮੇਰੀਆਂ ਬਿਧੀਆਂ ਤੇ
ਤੁਰਿਆ ਅਤੇ ਮੇਰੇ ਹੁਕਮਾਂ ਦੀ ਪਾਲਨਾ ਕੀਤੀ ਤਾਂ ਜੋ
ਸਚਾਈ ਨਾਲ ਕੰਮ ਚਲਾਵੇ, ਉਹ ਧਰਮੀ ਹੈ, ਪ੍ਰਭੁ
ਯਹੋਵਾਹ ਦਾ ਵਾਕ ਹੈ, ਉਹ ਨਿਸਚੇ ਜੀਉਂਦਾ
੧੦ ਰਹੇਗਾ ੦ ਪਰ ਜੇ ਕਰ ਉਸ ਦੇ ਘਰ ਪੁੱਤ੍ਰ ਜੰਮੇ
ਜਿਹੜਾ ਲੁਟੇਰਾ ਹੋਵੇ, ਖੂਨ ਕਰੇ ਅਤੇ ਇਨ੍ਹਾਂ ਕੰਮਾਂ
੧੧ ਵਿੱਚੋਂ ਕੋਈ ਇੱਕ ਕੰਮ ਕਰੇ ੦ ਅਤੇ ਇਨ੍ਹਾਂ ਕੰਮਾਂ ਨੂੰ
ਪੂਰਾ ਨਾ ਕਰੇ ਸਗੋਂ ਪਰਬਤਾਂ ਉੱਤੇ ਖਾਵੇ ਅਤੇ
ਆਪਣੇ ਗੁਆਂਢੀ ਦੀ ਤੀਵੀਂ ਨੂੰ ਭ੍ਰਿਸ਼ਟ ਕਰੇ, ੦
੧੨ ਮਿਸਕੀਨ ਤੇ ਕੰਗਾਲ ਉੱਤੇ ਜਬਰ ਕਰੇ, ਜ਼ੁਲਮ ਕਰ ਕੇ
ਖੋਹ ਲਵੇ, ਗਿਰਵੀ ਗਹਿਣੇ ਪਈ ਹੋਈ ਚੀਜ਼ ਮੋੜ ਕੇ
ਨਾ ਦੇਵੇ, ਮੂਰਤੀਆਂ ਵੱਲ ਆਪਣੀਆਂ ਅੱਖਾਂ ਚੁੱਕੇ,
੧੩ ਅਤੇ ਘਿਣਾਉਣਾ ਕੰਮ ਕਰੇ, ੦ ਵਿਆਜ ਉੱਤੇ ਲੈਣ
ਦੇਣ ਕਰੇ ਅਤੇ ਵਿਆਜ ਲਵੇ, ਤਾਂ ਕੀ ਉਹ ਜੀਉਂਦਾ
ਰਹੇਗਾ ? ਉਹ ਕਦੀ ਜੀਉਂਦਾ ਨਹੀਂ ਰਹੇਗਾ, ਉਸ
ਨੇ ਇਹ ਸਾਰੇ ਘਿਣਾਉਣੇ ਕੰਮ ਕੀਤੇ, ਉਹ ਨਿਸਚੇ
ਮਰੇਗਾ, ਉਹ ਦਾ ਖੂਨ ਉਹ ਦੇ ਉੱਤੇ ਹੋਵੇਗਾ ੦
੧੪ ਵੇਖੋ, ਜੇ ਕਰ ਉਸ ਦੇ ਘਰ ਅਜੇਹਾ ਪੁੱਤ੍ਰ ਜੰਮੇ ਜਿਹੜਾ
ਆਪਣੇ ਪਿਉ ਦੇ ਸਾਰੇ ਪਾਪ ਵੇਖੇ ਜਿਹੜੇ ਉਸ ਕੀਤੇ
੧੫ ਅਤੇ ਡੈ ਖਾ ਕੇ ਓਹ ਜਿਹੇ ਕੰਮ ਨਾ ਕਰੇ ੦ ਅਤੇ
ਪਰਬਤਾਂ ਉੱਤੇ ਨਾ ਖਾਵੇ ਅਤੇ ਇਸਰਾਏਲ ਦੇ ਘਰਾਣੇ
ਦੀਆਂ ਮੂਰਤੀਆਂ ਵੱਲ ਆਪਣੀਆਂ ਅੱਖਾਂ ਨਾ ਚੁੱਕੇ,
ਅਤੇ ਆਪਣੇ ਗੁਆਂਢੀ ਦੀ ਤੀਵੀਂ ਨੂੰ ਭ੍ਰਿਸ਼ਟ
੧੬ ਨਾ ਕਰੇ ੦ ਅਤੇ ਕਿਸੇ ਉੱਤੇ ਜ਼ੁਲਮ ਨਾ ਕਰੇ,
ਗਿਰਵੀ ਨਾ ਰੱਖੇ, ਜਬਰ ਕਰ ਕੇ ਕੁਝ ਖੋਹ ਨਾ ਲਵੇ,
ਪਰ ਭੁੱਖੇ ਨੂੰ ਆਪਣੀ ਰੋਟੀ ਖੁਵਾਵੇ ਅਤੇ ਨੰਗੇ
੧੭ ਨੂੰ ਕੱਪੜੇ ਪਵਾਵੇ, ੦ ਕੰਗਾਲ ਵੱਲੋਂ ਆਪਣਾ ਹੱਥ
ਮੋੜ ਲਵੇ, ਵਿਆਜ ਤੇ ਵਾਧਾ ਨਾ ਲਵੇ, ਪਰ ਮੇਰੇ
ਹੁਕਮਾਂ ਨੂੰ ਪੂਰਾ ਕਰੇ ਅਤੇ ਮੇਰੀਆਂ ਬਿਧੀਆਂ ਵਿੱਚ
ਤੁਰੇ, ਉਹ ਆਪਣੇ ਪਿਉ ਦੀ ਬਦੀ ਲਈ ਨਹੀਂ
੧੮ ਮਰੇਗਾ, ਉਹ ਨਿਸਚੇ ਜੀਉਂਦਾ ਰਹੇਗਾ ੦ ਪਰੰਤੂ
ਉਸ ਦਾ ਪਿਉ ਕਿਉਂ ਜੋ ਉਸ ਨੇ ਬੇਤਰਸੀ ਨਾਲ
ਜ਼ੁਲਮ ਕੀਤੇ, ਆਪਣੇ ਭਰਾਵਾਂ ਨੂੰ ਜ਼ੁਲਮ ਨਾਲ
ਲੁੱਟਿਆ ਅਤੇ ਆਪਣੇ ਲੋਕਾਂ ਦੇ ਵਿਚਕਾਰ ਕੁਕਰਮ
ਕੀਤੇ, ਇਸ ਲਈ ਉਹ ਆਪਣੀ ਬਦੀ ਦੇ ਕਾਰਨ
੧੯ ਮਰੇਗਾ ੦ ਤਾਂ ਵੀ ਤੁਸੀਂ ਆਖਦੇ ਹੋ ਕਿ ਪੁੱਤ੍ਰ ਪਿਉ
ਦੀ ਬਦੀ ਕਿਉਂ ਨਹੀਂ ਚੁੱਕਦਾ ? ਜਦੋਂ ਪੁੱਤ੍ਰ ਨੇ
ਨਿਆਉਂ ਤੇ ਧਰਮ ਕੀਤਾ ਅਤੇ ਮੇਰੀਆਂ ਸਾਰੀਆਂ
ਬਿਧੀਆਂ ਦੀ ਪਾਲਨਾ ਕੀਤੀ ਅਤੇ ਉਨ੍ਹਾਂ ਤੇ ਅਮਲ
੨੦ ਕੀਤਾ ਤਾਂ ਉਹ ਨਿਸਚੇ ਜੀਉਂਦਾ ਰਹੇਗਾ ੦ ਜਿਹੜੀ
ਜਾਨ ਪਾਪ ਕਰਦੀ ਹੈ, ਉਹੀ ਮਰੇਗੀ । ਪੁੱਤ੍ਰ ਪਿਉ ਦੀ
ਬਦੀ ਨਾ ਚੁੱਕੇਗਾ, ਨਾ ਪਿਉ ਪੁੱਤ੍ਰ ਦੀ ਬਦੀ
ਚੁੱਕੇਗਾ । ਧਰਮੀ ਦਾ ਧਰਮ ਉਹ ਦੇ ਲਈ ਹੋਵੇਗਾ
ਅਤੇ ਦੁਸ਼ਟੀ ਦਾ ਦੁਸ਼ਟ ਉਹ ਦੇ ਉੱਤੇ ॥
੨੧ ਪਰੰਤੂ ਜੇ ਕਰ ਦੁਸ਼ਟ ਆਪਣੇ ਸਾਰੇ ਪਾਪਾਂ ਤੋਂ
ਜੋ ਉਸ ਕੀਤੇ ਹਨ ਮੁੜੇ ਅਤੇ ਮੇਰੀਆਂ ਸਾਰੀਆਂ
ਬਿਧੀਆਂ ਦੀ ਪਾਲਨਾ ਕਰੇ ਅਤੇ ਨਿਆਉਂ ਅਰ ਧਰਮ
ਤੇ ਅਮਲ ਕਰੇ ਤਾਂ ਉਹ ਨਿਸਚੇ ਜੀਉਂਦਾ ਰਹੇਗਾ, ਉਹ
੨੨ ਨਾ ਮਰੇਗਾ ੦ ਓਹ ਸਾਰੇ ਅਪਰਾਧ ਜੋ ਉਸ ਨੇ ਕੀਤੇ
ਹਨ ਉਹ ਦੇ ਲਈ ਚੇਤੇ ਨਾ ਕੀਤੇ ਜਾਣਗੇ ; ਉਹ
ਆਪਣੇ ਧਰਮ ਵਿੱਚ ਜਿਹੜਾ ਉਸ ਕੀਤਾ
੨੩ ਜੀਉਂਦਾ ਰਹੇਗਾ ੦ ਪ੍ਰਭੁ ਯਹੋਵਾਹ ਦਾ ਵਾਕ ਹੈ, ਕੀ
ਮੈਨੂੰ ਦੁਸ਼ਟ ਦੀ ਮੌਤ ਵਿੱਚ ਕੋਈ ਖ਼ੁਸ਼ੀ ਹੈ, ਅਤੇ ਏਸ
ਵਿੱਚ ਨਹੀਂ ਕਿ ਉਹ ਆਪਣੇ ਮਾਰਗ ਤੋਂ ਮੁੜੇ ਅਤੇ
ਜੀਉਂਦਾ ਰਹੇ ? ॥

੨੪ ਪਰ ਜਦੋਂ ਧਰਮੀ ਆਪਣੇ ਧਰਮ ਤੋਂ ਮੁੜੇ ਅਤੇ
ਬਦੀ ਕਰੇ ਅਤੇ ਉਹ ਸਾਰੇ ਘਿਣਾਉਣੇ ਕੰਮ ਕਰੇ ਜੋ
ਦੁਸ਼ਟ ਕਰਦਾ ਹੈ, ਤਾਂ ਕੀ ਉਹ ਜੀਉਂਦਾ ਰਹੇਗਾ ?
ਉਸ ਦਾ ਸਾਰਾ ਧਰਮ ਜੋ ਉਸ ਕੀਤਾ ਚੇਤੇ ਨਾ ਕੀਤਾ
ਜਾਵੇਗਾ । ਉਹ ਆਪਣੀ ਬੇਈਮਾਨੀ ਵਿੱਚ ਜੋ ਉਸ
ਬੇਈਮਾਨੀ ਨਾਲ ਕੀਤੀ ਅਤੇ ਆਪਣੇ ਪਾਪ ਵਿੱਚ
ਜੋ ਉਸ ਪਾਪ ਨਾਲ ਕੀਤਾ, ਉਹ ਦੇ ਵਿੱਚ ਉਹ
ਮਰੇਗਾ ॥
੨੫ ਤਾਂ ਵੀ ਤੁਸੀਂ ਆਖਦੇ ਹੋ ਕਿ ਪ੍ਰਭੁ ਯਹੋਵਾਹ ਦਾ
ਮਾਰਗ ਠੀਕ ਨਹੀਂ ਹੈ । ਹੇ ਇਸਰਾਏਲ ਦੇ ਘਰਾਣੇ,
ਸੁਣੋ ! ਕੀ ਮੇਰਾ ਮਾਰਗ ਠੀਕ ਨਹੀਂ ਹੈ ? ਕੀ ਏਹ
੨੬ ਨਹੀਂ ਕਿ ਤੁਹਾਡੇ ਮਾਰਗ ਠੀਕ ਨਹੀਂ ਹਨ ? ੦ ਜਦੋਂ
ਧਰਮੀ ਆਪਣੇ ਧਰਮ ਤੋਂ ਮੁੜੇ ਅਤੇ ਬਦੀ ਕਰੇ ਅਤੇ
ਉਸ ਵਿੱਚ ਮਰੇ ਤਾਂ ਉਹ ਆਪਣੀ ਬਦੀ ਵਿੱਚ ਜੋ
੨੭ ਉਸ ਕੀਤੀ ਮਰੇਗਾ ੦ ਅਤੇ ਜੇ ਕਰ ਦੁਸ਼ਟ ਆਪਣੀ
ਦੁਸ਼ਟਤਾਈ ਤੋਂ ਜਿਹੜੀ ਉਸ ਕੀਤੀ ਹੈ ਮੁੜੇ ਅਤੇ ਉਹ
ਕੰਮ ਕਰੇ ਜੋ ਨਿਆਉਂ ਤੇ ਧਰਮ ਦਾ ਹੈ ਤਾਂ ਉਹ
੨੮ ਆਪਣੀ ਜਾਨ ਜੀਉਂਦੀ ਰੱਖੇਗਾ ੦ ਏਸ ਲਈ ਕਿ
ਉਸ ਨੇ ਸੋਚਿਆ ਅਤੇ ਆਪਣਿਆਂ ਸਾਰਿਆਂ
ਅਪਰਾਧਾਂ ਤੋਂ ਜੋ ਉਹ ਕਰਦਾ ਸੀ ਮੁੜਿਆ, ਉਹ
੨੯ ਨਿਸਚੇ ਜੀਉਂਦਾ ਰਹੇਗਾ, ਉਹ ਨਾ ਮਰੇਗਾ ੦ ਤਾਂ ਵੀ
ਇਸਰਾਏਲ ਦਾ ਘਰਾਣਾ ਆਖਦਾ ਹੈ, ਪ੍ਰਭੁ ਦਾ
ਮਾਰਗ ਠੀਕ ਨਹੀਂ । ਹੇ ਇਸਰਾਏਲ ਦੇ ਘਰਾਣੇ,
ਕੀ ਮੇਰਾ ਮਾਰਗ ਠੀਕ ਨਹੀਂ ? ਕੀ ਏਹ ਨਹੀਂ ਕਿ
੩੦ ਤੁਹਾਡੇ ਮਾਰਗ ਠੀਕ ਨਹੀਂ ਹਨ ? ੦ ਸੋ ਪ੍ਰਭੁ
ਯਹੋਵਾਹ ਦਾ ਵਾਕ ਹੈ, ਹੇ ਇਸਰਾਏਲ ਦੇ ਘਰਾਣੇ,
ਮੈਂ ਹਰ ਇੱਕ ਮਨੁੱਖ ਦਾ ਉਸ ਦੇ ਮਾਰਗ ਦੇ ਅਨੁਸਾਰ
ਤੁਹਾਡਾ ਨਿਆਉਂ ਕਰਾਂਗਾ । ਤੁਸੀਂ ਮੁੜੋ ਅਤੇ ਆਪਣੇ
ਸਾਰੇ ਅਪਰਾਧਾਂ ਵੱਲੋਂ ਮੁੜ ਆਓ ਤਾਂ ਜੋ ਤੁਹਾਡੀ ਬਦੀ
੩੧ ਤੁਹਾਡੀ ਠੋਕਰ ਦਾ ਕਾਰਨ ਨਾ ਹੋਵੇ ੦ ਉਨ੍ਹਾਂ ਸਾਰੇ
ਅਪਰਾਧਾਂ ਨੂੰ ਜਿਨ੍ਹਾਂ ਵਿੱਚ ਤੁਸੀਂ ਅਪਰਾਧੀ ਬਣੇ ਆਪਣੇ
ਤੋਂ ਦੂਰ ਕਰੋ, ਅਤੇ ਆਪਣੇ ਲਈ ਨਵਾਂ ਦਿਲ ਤੇ ਨਵੀਂ
ਆਤਮਾ ਬਣਾਓ । ਹੇ ਇਸਰਾਏਲ ਦੇ ਘਰਾਣੇ, ਤੁਸੀਂ
੩੨ ਕਿਉਂ ਮਰੋਗੇ ? ੦ ਕਿਉਂ ਜੋ ਪ੍ਰਭੁ ਯਹੋਵਾਹ ਦਾ ਵਾਕ
ਹੈ, ਮੈਨੂੰ ਮਰਨ ਵਾਲੇ ਦੀ ਮੌਤ ਤੋਂ ਖ਼ੁਸ਼ੀ ਨਹੀਂ, ਇਸ
ਲਈ ਮੁੜੋ ਤੇ ਜੀਉਂਦੇ ਰਹੋ ॥

# ੧੯ ਵੈਣ ਇਸਰਾਏਲ ਲਈ

ਹੁਣ ਤੂੰ ਇਸਰਾਏਲ ਦੇ ਰਾਜ ਕੁਮਾਰਾਂ ਉੱਤੇ ਵੈਣ
੨ ਪਾ ੦ ਅਤੇ ਆਖ,
ਤੇਰੀ ਮਾਤਾ ਕੌਣ ਸੀ ? ਇੱਕ ਸ਼ੀਹਣੀ ਜੋ ਸ਼ੇਰਾਂ ਦੇ
ਵਿਚਾਲੇ ਲੇਟੀ ਸੀ,
ਅਤੇ ਜੁਆਨ ਸ਼ੇਰਾਂ ਦੇ ਵਿਚਕਾਰ ਉਹ ਨੇ ਆਪਣੇ
ਪੁੱਤ੍ਰਾਂ ਨੂੰ ਪਾਲਿਆ ।
੩ ਅਤੇ ਉਹ ਨੇ ਆਪਣੇ ਪੁੱਤ੍ਰਾਂ ਵਿੱਚੋਂ ਇੱਕ ਨੂੰ ਪਾਲਿਆ,
ਤਾਂ ਉਹ ਜੁਆਨ ਸ਼ੇਰ ਬਣਿਆ,
ਅਤੇ ਸ਼ਿਕਾਰ ਫੜਨਾ ਸਿੱਖਿਆ, ਅਤੇ ਮਨੁੱਖਾਂ ਨੂੰ
ਖਾਣ ਲੱਗਾ ।
੪ ਅਤੇ ਕੌਮਾਂ ਦੇ ਵਿੱਚ ਉਹ ਦੇ ਲਈ ਸੁਣਿਆ ਗਿਆ,
ਤਾਂ ਉਹ ਉਨ੍ਹਾਂ ਦੇ ਟੋਏ ਵਿੱਚ ਫੜਿਆ ਗਿਆ,
ਅਤੇ ਓਹ ਉਹ ਨੂੰ ਸੰਗਲਾਂ ਨਾਲ ਬੰਨ੍ਹ ਕੇ ਮਿਸਰ ਦੇਸ
ਨੂੰ ਲੈ ਆਏ ।
੫ ਜਦੋਂ ਸ਼ੀਹਣੀ ਨੇ ਵੇਖਿਆ, ਕਿ ਉਹ ਉਸ ਦੀ ਉਡੀਕ
ਵਿੱਚ ਸੀ,
ਅਤੇ ਉਹ ਦੀ ਆਸ ਟੁਟ ਗਈ,
ਤਾਂ ਉਹ ਨੇ ਆਪਣੇ ਬੱਚਿਆਂ ਵਿੱਚੋਂ ਦੂਜੇ ਨੂੰ ਲਿਆ,
ਅਤੇ ਉਸ ਨੂੰ ਜੁਆਨ ਸ਼ੇਰ ਕਰ ਦਿੱਤਾ ।
੬ ਅਤੇ ਉਹ ਸ਼ੇਰਾਂ ਦੇ ਵਿੱਚ ਚੱਲਣ ਫਿਰਨ ਲੱਗਾ,
ਅਤੇ ਜੁਆਨ ਸ਼ੇਰ ਬਣ ਕੇ ਸ਼ਿਕਾਰ ਫੜਨਾ ਸਿੱਖਿਆ,
ਅਤੇ ਆਦਮੀਆਂ ਨੂੰ ਖਾਣ ਲੱਗਾ ।
੭ ਉਸ ਨੇ ਉਨ੍ਹਾਂ ਦੇ ਮਾੜੀਆਂ ਨੂੰ ਨਾਸ ਕੀਤਾ ।
ਅਤੇ ਉਨ੍ਹਾਂ ਦੇ ਸ਼ਹਿਰਾਂ ਨੂੰ ਉਜਾੜ ਦਿੱਤਾ,
ਉਸ ਦੀ ਗਰਜ ਦੀ ਅਵਾਜ਼ ਨਾਲ ਦੇਸ ਬਹੁਤ ਡ
ਗਿਆ,
ਅਤੇ ਉਹ ਦੀ ਭਰਪੂਰੀ ਵੀ ।
੮ ਤਦ ਆਲੇ ਦੁਆਲੇ ਦੇ ਸੂਬਿਆਂ ਵਿੱਚੋਂ ਕੌਮਾਂ ਨੇ ਉ
ਦੇ ਵਿਰੁੱਧ ਤਿਆਰੀ ਕੀਤੀ,
ਅਤੇ ਉਨ੍ਹਾਂ ਨੇ ਉਸ ਉੱਤੇ ਆਪਣਾ ਜਾਲ ਵਿਛਾਇਆ,
ਉਹ ਉਨ੍ਹਾਂ ਦੇ ਟੋਏ ਵਿੱਚ ਫੜਿਆ ਗਿਆ ।
੯ ਉਨ੍ਹਾਂ ਨੇ ਉਹ ਨੂੰ ਸੰਗਲਾਂ ਨਾਲ ਬੰਨ੍ਹ ਕੇ ਪਿੰਜ
ਵਿੱਚ ਸੁੱਟਿਆ,
ਅਤੇ ਬਾਬਲ ਦੇ ਪਾਤਸ਼ਾਹ ਕੋਲ ਲੈ ਆਏ,

ਉਨ੍ਹਾਂ ਉਸ ਨੂੰ ਕਿੱਲੇ ਵਿੱਚ ਬੰਦ ਕਰ ਦਿੱਤਾ,
ਤਾਂ ਜੋ ਉਹ ਦੀ ਅਵਾਜ਼ ਇਸਰਾਏਲ ਦੇ ਪਰਬਤਾਂ ਤੇ
ਫੇਰ ਨਾ ਸੁਣੀ ਜਾਵੇ ।।
੧੦ ਤੇਰੀ ਮਾਂ ਤੇਰੇ ਲਹੂ ਵਿੱਚ ਉਸ ਅੰਗੂਰੀ ਵੇਲ ਵਾਂਗਰ
ਸੀ,
ਜੋ ਪਾਣੀਆਂ ਉੱਤੇ ਲਾਈ ਗਈ,
ਉਹ ਫਲਵੰਤ ਸੀ ਅਤੇ ਬਹੁਤੇ ਪਾਣੀਆਂ ਦੇ ਕਾਰਨ
ਟਹਿਣੀਆਂ ਨਾਲ ਭਰ ਗਈ,
੧੧ ਅਤੇ ਉਹ ਦੀਆਂ ਟਹਿਣੀਆਂ ਅਜੇਹੀਆਂ ਪੱਕੀਆਂ
ਹੋ ਗਈਆਂ,
ਕਿ ਹਕੂਮਤ ਦੇ ਆਸੇ ਉਨ੍ਹਾਂ ਤੋਂ ਬਣਾਏ ਗਏ,
ਅਤੇ ਘਣੀਆਂ ਟਹਿਣੀਆਂ ਵਿੱਚ ਉਸ ਦਾ ਮੁੱਢ
ਉੱਚਾ ਹੋਇਆ,
ਅਤੇ ਉਹ ਆਪਣੀਆਂ ਘਣੀਆਂ ਟਹਿਣੀਆਂ ਸਣੇ
ਉੱਚੀ ਦਿਸਦੀ ਸੀ ।
੧੨ ਪਰ ਉਹ ਕਹਿਰ ਨਾਲ ਉਖਾੜ ਕੇ ਧਰਤੀ ਤੇ ਡੇਗੀ
ਗਈ,
ਅਤੇ ਪੁਰੇ ਦੀ ਵਾ ਨੇ ਉਹ ਦੇ ਫਲ ਨੂੰ ਸੁਕਾ ਦਿੱਤਾ,
ਉਸ ਦੀਆਂ ਪੱਕੀਆਂ ਟਹਿਣੀਆਂ ਭੰਨ ਦਿੱਤੀਆਂ
ਗਈਆਂ,
ਅਤੇ ਸੁੱਕ ਗਈਆਂ, ਅਤੇ ਅੱਗ ਵਿੱਚ ਬਲ
ਗਈਆਂ ।
੧੩ ਅਤੇ ਹੁਣ ਉਹ ਉਜਾੜ ਵਿੱਚ,
ਸੁੱਕੀ ਤੇ ਤਿਹਾਈ ਧਰਤੀ ਵਿੱਚ ਲਾਈ ਗਈ ।
੧੪ ਅੱਗ ਉਹ ਦੀ ਟੁੰਡ ਵਿੱਚੋਂ ਨਿੱਕਲੀ,
ਅਤੇ ਉਹ ਦੀਆਂ ਟਹਿਣੀਆਂ ਤੇ ਉਹ ਦੇ ਫਲ ਨੂੰ
ਭਸਮ ਕੀਤਾ,
ਉਹ ਦੀ ਕੋਈ ਅਜੇਹੀ ਪੱਕੀ ਟਹਿਣੀ ਨਾ ਰਹੀ,
ਜਿਹੜੀ ਹਕੂਮਤ ਵਾਲਾ ਆਸਾ ਬਣੇ ।।
ਏਹ ਵੈਣ ਹੈ ਅਤੇ ਵੈਣ ਬਣਾ ਰਹੇਗਾ ।।

## ੨੦ ਇਸਰਾਏਲ ਦੀ ਪਿੱਛਲੀ ਬੁੱਤ ਪੂਜਾ ਅਤੇ ਆਉਣ ਵਾਲੀ ਬਹਾਲੀ

੧ ਸੱਤਵੇਂ ਵਰ੍ਹੇ ਦੇ ਪੰਜਵੇਂ ਮਹੀਨੇ ਦੀ ਦਸਵੀਂ
ਤਰੀਕ ਨੂੰ ਐਉਂ ਹੋਇਆ ਕਿ ਇਸਰਾਏਲ ਦੇ ਕੁਝ
ਬਜ਼ੁਰਗ ਮਨੁੱਖ ਯਹੋਵਾਹ ਤੋਂ ਕੁਝ ਪੁੱਛਣ ਨੂੰ ਆਏ
੨ ਅਤੇ ਮੇਰੇ ਸਾਹਮਣੇ ਬਹਿ ਗਏ ੦ ਤਦੋਂ ਯਹੋਵਾਹ
੩ ਦਾ ਬਚਨ ਮੇਰੇ ਕੋਲ ਆਇਆ ਕਿ ੦ ਹੇ
ਆਦਮੀ ਦੇ ਪੁੱਤ੍ਰ, ਇਸਰਾਏਲ ਦੇ ਬਜ਼ੁਰਗਾਂ ਨਾਲ
ਗੱਲ ਕਰ ਅਤੇ ਤੂੰ ਉਨ੍ਹਾਂ ਨੂੰ ਆਖ, ਕਿ ਪ੍ਰਭੁ ਯਹੋਵਾਹ
ਐਉਂ ਫ਼ਰਮਾਉਂਦਾ ਹੈ,—ਤੁਸੀਂ ਮੇਰੇ ਪਾਸੋਂ ਪੁੱਛਣ
ਆਏ ਹੋ ? ਮੈਨੂੰ ਆਪਣੀ ਜਾਨ ਦੀ ਸੌਂਹ, ਤੁਸੀਂ ਮੇਰੇ
ਪਾਸੋਂ ਕੁਝ ਨਾ ਪੁੱਛ ਸੱਕੋਗੇ, ਪ੍ਰਭੁ ਯਹੋਵਾਹ ਦਾ ਵਾਕ
੪ ਹੈ ੦ ਕੀ ਤੂੰ ਉਨ੍ਹਾਂ ਉੱਤੇ ਨਿਆਉਂ ਕਰੇਂਗਾ, ਹੇ ਆਦਮੀ
ਦੇ ਪੁੱਤ੍ਰ ? ਕੀ ਤੂੰ ਉਨ੍ਹਾਂ ਦਾ ਨਿਆਉਂ ਕਰੇਂਗਾ ?
ਉਨ੍ਹਾਂ ਦੇ ਪਿਉ ਦਾਦਿਆਂ ਦੇ ਘਿਣਾਉਣੇ ਕੰਮਾਂ ਤੋਂ ਉਨ੍ਹਾਂ
੫ ਨੂੰ ਜਾਣੂ ਕਰ ੦ ਤੂੰ ਉਨ੍ਹਾਂ ਨੂੰ ਆਖ, ਕਿ ਪ੍ਰਭੁ ਯਹੋਵਾਹ
ਐਉਂ ਫ਼ਰਮਾਉਂਦਾ ਹੈ,—ਜਿਸ ਦਿਨ ਤੋਂ ਮੈਂ
ਇਸਰਾਏਲ ਨੂੰ ਚੁਣ ਲਿਆ ਅਤੇ ਯਾਕੂਬ ਦੇ ਘਰਾਣੇ
ਦੀ ਵੰਸ ਨਾਲ ਸੌਂਹ ਖਾਧੀ ਅਤੇ ਮਿਸਰ ਦੇਸ ਵਿੱਚ
ਆਪਣੇ ਆਪ ਨੂੰ ਉਨ੍ਹਾਂ ਤੇ ਜ਼ਾਹਰ ਕੀਤਾ, ਮੈਂ ਉਨ੍ਹਾਂ ਦੇ
ਸਾਹਮਣੇ ਸੌਂਹ ਖਾ ਕੇ ਆਖਿਆ ਕਿ ਮੈਂ ਯਹੋਵਾਹ
੬ ਤੁਹਾਡਾ ਪਰਮੇਸ਼ੁਰ ਹਾਂ ੦ ਉਸੇ ਦਿਹਾੜੇ ਮੈਂ ਉਨ੍ਹਾਂ ਨਾਲ
ਸੌਂਹ ਖਾਧੀ ਤਾਂ ਜੋ ਉਨ੍ਹਾਂ ਨੂੰ ਮਿਸਰ ਦੇਸ ਵਿੱਚੋਂ ਉਸ
ਦੇਸ ਵਿੱਚ ਲਿਆਵਾਂ ਜੋ ਮੈਂ ਉਨ੍ਹਾਂ ਦੇ ਲਈ ਤੱਕਿਆ
ਸੀ, ਜਿਸ ਵਿੱਚ ਦੁੱਧ ਤੇ ਸ਼ਹਿਦ ਵਗਦਾ ਹੈ ਅਤੇ
੭ ਜਿਹੜਾ ਸਾਰੇ ਦੇਸਾਂ ਦੀ ਸ਼ਾਨ ਹੈ ੦ ਅਤੇ ਮੈਂ ਉਨ੍ਹਾਂ ਨੂੰ
ਆਖਿਆ ਕਿ ਤੁਹਾਡੇ ਵਿੱਚੋਂ ਹਰ ਇੱਕ ਆਪਣੀਆਂ
ਅੱਖਾਂ ਦੀਆਂ ਘਿਣਾਉਣੀਆਂ ਵਸਤੂਆਂ ਨੂੰ ਦੂਰ
ਕਰ ਦੇਵੇ ਅਤੇ ਤੁਸੀਂ ਆਪਣੇ ਆਪ ਨੂੰ ਮਿਸਰ
ਦੀਆਂ ਮੂਰਤੀਆਂ ਨਾਲ ਭ੍ਰਿਸ਼ਟ ਨਾ ਕਰੋ । ਮੈਂ
੮ ਯਹੋਵਾਹ ਤੁਹਾਡਾ ਪਰਮੇਸ਼ੁਰ ਹਾਂ ੦ ਪਰ ਓਹ ਮੇਰੇ ਤੋਂ
ਆਕੀ ਹੋਏ ਅਤੇ ਮੇਰੀ ਗੱਲ ਸੁਣਨੀ ਨਾ ਚਾਹੀ ।
ਉਨ੍ਹਾਂ ਵਿੱਚੋਂ ਕਿਸੇ ਨੇ ਵੀ ਆਪਣੀਆਂ ਅੱਖਾਂ ਦੀਆਂ
ਘਿਣਾਉਣੀਆਂ ਵਸਤੂਆਂ ਨੂੰ ਨਾ ਸੁੱਟਿਆ, ਨਾ
ਮਿਸਰ ਦੀਆਂ ਮੂਰਤੀਆਂ ਨੂੰ ਛੱਡਿਆ । ਤਦੋਂ ਮੈਂ
ਆਖਿਆ, ਮੈਂ ਆਪਣਾ ਕਹਿਰ ਉਨ੍ਹਾਂ ਉੱਤੇ ਵਹਾਵਾਂਗਾ
ਤਾਂ ਜੋ ਆਪਣੇ ਕ੍ਰੋਧ ਨੂੰ ਮਿਸਰ ਦੇ ਦੇਸ ਵਿੱਚ ਉਨ੍ਹਾਂ
੯ ਤੇ ਪੂਰਾ ਕਰਾਂ ੦ ਪਰ ਮੈਂ ਆਪਣੇ ਨਾਮ ਦੇ ਲਈ
ਅਜੇਹਾ ਕੀਤਾ ਤਾਂ ਜੋ ਮੇਰਾ ਨਾਮ ਉਨ੍ਹਾਂ ਕੌਮਾਂ ਦੀਆਂ
ਅੱਖਾਂ ਵਿੱਚ ਪਲੀਤ ਨਾ ਕੀਤਾ ਜਾਵੇ ਜਿਨ੍ਹਾਂ ਦੇ ਵਿੱਚ
ਓਹ ਸਨ ਅਤੇ ਜਿਨ੍ਹਾਂ ਦੀਆਂ ਅੱਖਾਂ ਦੇ ਸਾਹਮਣੇ ਮੈਂ

ਆਪਣੇ ਆਪ ਨੂੰ ਉਨ੍ਹਾਂ ਉੱਤੇ ਪਰਗਟ ਕੀਤਾ ਜਦੋਂ
੧੦ ਮੈਂ ਉਨ੍ਹਾਂ ਨੂੰ ਮਿਸਰ ਤੋਂ ਕੱਢ ਲਿਆਇਆ ੦ ਸੋ ਮੈਂ
ਉਨ੍ਹਾਂ ਨੂੰ ਮਿਸਰ ਦੇ ਦੇਸ ਵਿੱਚੋਂ ਕੱਢ ਕੇ ਉਜਾੜ
੧੧ ਵਿੱਚ ਲਿਆਇਆ ੦ ਅਤੇ ਮੈਂ ਆਪਣੀਆਂ ਬਿਧੀਆਂ
ਉਨ੍ਹਾਂ ਨੂੰ ਦਿੱਤੀਆਂ, ਅਤੇ ਆਪਣੇ ਹੁਕਮਾਂ ਤੋਂ ਉਨ੍ਹਾਂ
ਨੂੰ ਜਾਣੂ ਕੀਤਾ ਕਿ ਆਦਮੀ ਉਨ੍ਹਾਂ ਤੇ ਅਮਲ ਕਰ ਕੇ
੧੨ ਉਨ੍ਹਾਂ ਵਿੱਚ ਜੀਉਂਦਾ ਰਹੇ ੦ ਨਾਲੇ ਮੈਂ ਆਪਣੇ
ਸਬਤ ਵੀ ਉਨ੍ਹਾਂ ਨੂੰ ਦਿੱਤੇ ਤਾਂ ਜੋ ਓਹ ਮੇਰੇ ਅਤੇ
ਉਨ੍ਹਾਂ ਦੇ ਵਿਚਾਲੇ ਨਿਸ਼ਾਨ ਹੋਣ ਤਾਂ ਜੋ ਓਹ ਜਾਣਨ ਕਿ
ਮੈਂ ਯਹੋਵਾਹ ਉਨ੍ਹਾਂ ਨੂੰ ਪਵਿੱਤ੍ਰ ਕਰਨ ਵਾਲਾ ਹਾਂ ੦
੧੩ ਪਰ ਇਸਰਾਏਲ ਦਾ ਘਰਾਣਾ ਉਜਾੜ ਵਿੱਚ ਮੈਥੋਂ
ਆਕੀ ਹੋ ਗਇਆ, ਓਹ ਮੇਰੀਆਂ ਬਿਧੀਆਂ ਉੱਤੇ
ਨਾ ਤੁਰੇ ਅਤੇ ਮੇਰੇ ਹੁਕਮਾਂ ਨੂੰ ਰੱਦਿਆ ਜਿਨ੍ਹਾਂ ਉੱਤੇ
ਆਦਮੀ ਅਮਲ ਕਰੇ ਤਾਂ ਉਨ੍ਹਾਂ ਦੇ ਵਿੱਚ ਜੀਉਂਦਾ
ਰਹੇ ਅਤੇ ਉਨ੍ਹਾਂ ਮੇਰੇ ਸਬਤਾਂ ਨੂੰ ਬਹੁਤ ਪਲੀਤ ਕੀਤਾ।
ਤਦ ਮੈਂ ਆਖਿਆ ਕਿ ਮੈਂ ਉਜਾੜ ਵਿੱਚ ਉਨ੍ਹਾਂ ਉੱਤੇ
ਆਪਣਾ ਕਹਿਰ ਪਾ ਕੇ ਉਨ੍ਹਾਂ ਨੂੰ ਮਲੀਆ ਮੇਟ ਕਰ
੧੪ ਦਿਆਂਗਾ ੦ ਪਰੰਤੂ ਮੈਂ ਆਪਣੇ ਨਾਮ ਦੇ ਲਈ
ਅਜੇਹਾ ਕੀਤਾ ਤਾਂ ਜੋ ਮੇਰਾ ਨਾਮ ਉਨ੍ਹਾਂ ਕੌਮਾਂ ਦੀਆਂ
ਨਜ਼ਰਾਂ ਵਿੱਚ ਪਲੀਤ ਨਾ ਹੋਵੇ ਜਿਨ੍ਹਾਂ ਦੇ ਸਾਹਮਣੇ ਮੈਂ
੧੫ ਉਨ੍ਹਾਂ ਨੂੰ ਕੱਢ ਕੇ ਲਿਆਇਆ ਸਾਂ ੦ ਨਾਲੇ ਮੈਂ
ਉਜਾੜ ਵਿੱਚ ਉਨ੍ਹਾਂ ਦੇ ਨਾਲ ਸੌਂਹ ਖਾਧੀ ਕਿ ਮੈਂ
ਉਨ੍ਹਾਂ ਨੂੰ ਉਸ ਦੇਸ ਵਿੱਚ ਨਹੀਂ ਲਿਆਵਾਂਗਾ ਜੋ ਮੈਂ
ਉਨ੍ਹਾਂ ਨੂੰ ਦਿੱਤਾ, ਜਿਸ ਵਿੱਚ ਦੁੱਧ ਤੇ ਸ਼ਹਿਦ ਵਗਦਾ
੧੬ ਸੀ ਅਤੇ ਜਿਹੜਾ ਸਾਰੇ ਦੇਸਾਂ ਦੀ ਸ਼ਾਨ ਹੈ ੦ ਕਿਉਂ ਜੋ
ਉਨ੍ਹਾਂ ਨੇ ਮੇਰੇ ਹੁਕਮਾਂ ਨੂੰ ਰੱਦ ਕੀਤਾ ਅਤੇ ਮੇਰੀਆਂ
ਬਿਧੀਆਂ ਵਿੱਚ ਨਾ ਚੱਲੇ ਸਗੋਂ ਮੇਰੇ ਸਬਤਾਂ ਨੂੰ
ਪਲੀਤ ਕੀਤਾ, ਏਸ ਲਈ ਕਿ ਉਨ੍ਹਾਂ ਦੇ ਦਿਲ ਉਨ੍ਹਾਂ
੧੭ ਦੀਆਂ ਮੂਰਤਾਂ ਦੇ ਪਿੱਛੇ ਸਨ ੦ ਤਾਂ ਵੀ ਮੇਰੀਆਂ
ਅੱਖਾਂ ਨੇ ਉਨ੍ਹਾਂ ਨੂੰ ਬਰਬਾਦ ਕਰਨ ਤੋਂ ਲਿਹਾਜ਼ ਕੀਤਾ,
ਨਾ ਹੀ ਮੈਂ ਉਨ੍ਹਾਂ ਦਾ ਉਜਾੜ ਵਿੱਚ ਪੂਰਾ ਅੰਤ ਕੀਤਾ ॥
੧੮ ਮੈਂ ਉਜਾੜ ਵਿੱਚ ਉਨ੍ਹਾਂ ਦੇ ਪੁੱਤ੍ਰਾਂ ਨੂੰ ਆਖਿਆ ਕਿ
ਤੁਸੀਂ ਆਪਣੇ ਪਿਉ ਦਾਦਿਆਂ ਦੀਆਂ ਬਿਧੀਆਂ
ਵਿੱਚ ਨਾ ਚਲੋ, ਨਾ ਉਨ੍ਹਾਂ ਦੇ ਹੁਕਮਾਂ ਦੀ ਪਾਲਨਾ
ਕਰੋ ਅਤੇ ਉਨ੍ਹਾਂ ਦੀਆਂ ਮੂਰਤੀਆਂ ਨਾਲ ਆਪਣੇ
੧੯ ਆਪ ਨੂੰ ਭ੍ਰਿਸ਼ਟ ਨਾ ਕਰੋ ੦ ਮੈਂ ਯਹੋਵਾਹ ਤੁਹਾਡਾ
ਪਰਮੇਸ਼ੁਰ ਹਾਂ, ਮੇਰੀਆਂ ਬਿਧੀਆਂ ਤੇ ਤੁਰੋ, ਮੇਰੇ ਹੁਕਮਾਂ
੨੦ ਦੀ ਪਾਲਨਾ ਕਰੋ ਅਤੇ ਉਨ੍ਹਾਂ ਨੂੰ ਮੰਨੋ ੦ ਅਤੇ ਮੇਰੇ ਸਬਤਾਂ
ਨੂੰ ਪਵਿੱਤ੍ਰ ਜਾਣੋ ਕਿ ਓਹ ਮੇਰੇ ਅਤੇ ਤੁਹਾਡੇ ਵਿਚਕਾਰ
ਨਿਸ਼ਾਨ ਹੋਣ ਤਾਂ ਜੋ ਤੁਸੀਂ ਜਾਣੋ ਕਿ ਮੈਂ ਯਹੋਵਾਹ
੨੧ ਤੁਹਾਡਾ ਪਰਮੇਸ਼ੁਰ ਹਾਂ ੦ ਪਰ ਪੁੱਤ੍ਰ ਮੇਰੇ ਵਿਰੁੱਧ
ਆਕੀ ਹੋਏ, ਓਹ ਮੇਰੀਆਂ ਬਿਧੀਆਂ ਤੇ ਨਾ ਤੁਰੇ, ਨਾ
ਮੇਰੇ ਹੁਕਮਾਂ ਦੀ ਪਾਲਨਾ ਕਰ ਕੇ ਅਮਲ ਕੀਤਾ
ਜਿਨ੍ਹਾਂ ਤੇ ਜੇ ਕਰ ਕੋਈ ਆਦਮੀ ਅਮਲ ਕਰੇ ਤਾਂ ਉਨ੍ਹਾਂ
ਵਿੱਚ ਜੀਉਂਦਾ ਰਹੇਗਾ। ਉਨ੍ਹਾਂ ਨੇ ਮੇਰੇ ਸਬਤਾਂ ਨੂੰ
ਪਲੀਤ ਕੀਤਾ, ਤਾਂ ਮੈਂ ਆਖਿਆ, ਮੈਂ ਆਪਣਾ
ਕਹਿਰ ਉਨ੍ਹਾਂ ਉੱਤੇ ਵਹਾਵਾਂਗਾ ਭਈ ਉਜਾੜ ਵਿੱਚ
੨੨ ਉਨ੍ਹਾਂ ਉੱਤੇ ਆਪਣਾ ਗੁੱਸਾ ਪੂਰਾ ਕਰਾਂ ੦ ਤਾਂ ਵੀ ਮੈਂ
ਆਪਣਾ ਹੱਥ ਰੋਕੀ ਰੱਖਿਆ ਅਤੇ ਆਪਣੇ ਨਾਮ ਦੇ
ਲਈ ਅਜੇਹਾ ਕੀਤਾ ਤਾਂ ਜੋ ਓਹ ਉਨ੍ਹਾਂ ਕੌਮਾਂ ਦੀ
ਨਜ਼ਰ ਵਿੱਚ ਜਿਨ੍ਹਾਂ ਦੇ ਸਾਹਮਣੇ ਮੈਂ ਉਨ੍ਹਾਂ ਨੂੰ ਕੱਢ ਕੇ
੨੩ ਲਿਆਇਆ, ਪਲੀਤ ਨਾ ਕੀਤਾ ਜਾਵੇ ੦ ਨਾਲੇ ਮੈਂ
ਉਜਾੜ ਵਿੱਚ ਉਨ੍ਹਾਂ ਨਾਲ ਸੌਂਹ ਖਾਧੀ ਕਿ ਮੈਂ ਉਨ੍ਹਾਂ
ਨੂੰ ਕੌਮਾਂ ਵਿੱਚ ਖਿਲਾਰਾਂਗਾ ਤੇ ਦੇਸਾਂ ਵਿੱਚ
੨੪ ਬਖੇਰਾਂਗਾ ੦ ਏਸ ਲਈ ਜੋ ਓਹ ਮੇਰੇ ਹੁਕਮਾਂ ਤੇ ਅਮਲ
ਨਹੀਂ ਕਰਦੇ ਸਨ ਪਰ ਮੇਰੀਆਂ ਬਿਧੀਆਂ ਨੂੰ ਉਨ੍ਹਾਂ
ਰੱਦਿਆ ਸੀ ਅਤੇ ਮੇਰੇ ਸਬਤਾਂ ਨੂੰ ਪਲੀਤ ਕਰਦੇ ਸਨ
ਅਤੇ ਉਨ੍ਹਾਂ ਦੀ ਨਿਗਾਹ ਉਨ੍ਹਾਂ ਦੇ ਪਿਉ ਦਾਦਿਆਂ
੨੫ ਦੀਆਂ ਮੂਰਤੀਆਂ ਦੇ ਪਿੱਛੇ ਲੱਗੀ ਹੋਈ ਸੀ ੦ ਨਾਲੇ
ਮੈਂ ਉਨ੍ਹਾਂ ਨੂੰ ਬਿਧੀਆਂ ਜਿਹੜੀਆਂ ਚੰਗੀਆਂ ਨਹੀਂ
ਸਨ ਅਤੇ ਹੁਕਮ ਦਿੱਤੇ ਜਿਨ੍ਹਾਂ ਵਿੱਚ ਓਹ ਜੀਉਂਦੇ ਨਾ
੨੬ ਰਹਿਣ ੦ ਅਤੇ ਮੈਂ ਉਨ੍ਹਾਂ ਨੂੰ ਉਨ੍ਹਾਂ ਦੀਆਂ ਹੀ ਸੁਗਾਤਾਂ
ਵਿੱਚ ਅਰਥਾਤ ਉਨ੍ਹਾਂ ਦੇ ਸਾਰੇ ਕੁੱਖ ਦੇ ਖੋਲ੍ਹਣ
ਵਾਲਿਆਂ ਨੂੰ ਅੱਗ ਵਿੱਚੋਂ ਦੀ ਲੰਘਾਉਣ ਦੇ ਕਾਰਨ
ਭ੍ਰਿਸ਼ਟ ਕੀਤਾ ਤਾਂ ਜੋ ਮੈਂ ਉਨ੍ਹਾਂ ਨੂੰ ਡਰਾਵਾਂ ਭਈ ਉਹ
ਜਾਣਨ ਕਿ ਯਹੋਵਾਹ ਮੈਂ ਹਾਂ ! ॥
੨੭ ਇਸ ਲਈ ਹੇ ਆਦਮੀ ਦੇ ਪੁੱਤ੍ਰ, ਤੂੰ ਇਸਰਾਏਲ
ਦੇ ਘਰਾਣੇ ਨਾਲ ਗੱਲ ਕਰ ਅਤੇ ਉਨ੍ਹਾਂ ਨੂੰ ਆਖ ਕਿ
ਪ੍ਰਭੁ ਯਹੋਵਾਹ ਐਉਂ ਫ਼ਰਮਾਉਂਦਾ ਹੈ,—ਐਥੋਂ ਤੀਕ
ਤੁਹਾਡੇ ਪਿਉ ਦਾਦਿਆਂ ਨੇ ਮੈਨੂੰ ਕੁਫ਼ਰ ਬਕਿਆ ਅਤੇ
੨੮ ਮੇਰੇ ਵਿਰੁੱਧ ਬੇਈਮਾਨੀ ਕੀਤੀ ੦ ਕਿ ਜਦੋਂ ਮੈਂ ਉਨ੍ਹਾਂ
ਨੂੰ ਉਸ ਦੇਸ ਵਿੱਚ ਲਿਆਇਆ ਜਿਹੜਾ ਉਨ੍ਹਾਂ

ਨੂੰ ਦੇਣ ਦੀ ਮੈਂ ਸੌਂਹ ਖਾਧੀ ਸੀ ਤਾਂ ਉਨ੍ਹਾਂ ਨੇ ਜਿਸ
ਉੱਚੇ ਪਰਬਤ ਅਤੇ ਜਿਸ ਘਣੇ ਰੁੱਖ ਨੂੰ ਵੇਖਿਆ ਉੱਥੇ
ਹੀ ਆਪਣੀਆਂ ਬਲੀਆਂ ਚੜ੍ਹਾਈਆਂ ਅਤੇ ਉੱਥੇ ਹੀ
ਕ੍ਰੋਧ ਦਿਵਾਉਣ ਵਾਲੇ ਚੜ੍ਹਾਵੇ ਚੜ੍ਹਾਏ ਅਤੇ ਉੱਥੇ ਹੀ
ਆਪਣੀ ਸੁਗੰਧੀ ਧੂਪ ਧੁਖਾਈ ਅਤੇ ਉੱਥੇ
੨੯ ਆਪਣੀਆਂ ਪੀਣ ਦੀਆਂ ਭੇਟਾਂ ਡੋਹਲੀਆਂ ○ ਤਾਂ ਮੈਂ
ਉਨ੍ਹਾਂ ਨੂੰ ਇਹ ਆਖਿਆ ਕਿ ਇਹ ਕੀ ਉੱਚਾ
ਅਸਥਾਨ ਹੈ ਜਿੱਥੇ ਤੁਸੀਂ ਜਾਂਦੇ ਹੋ ? ਅਤੇ ਉਨ੍ਹਾਂ ਨੇ
ਉਸ ਦਾ ਨਾਉਂ ਬਾਮਾਹ * ਰੱਖਿਆ ਜਿਹੜਾ ਅੱਜ
੩੦ ਤੀਕਰ ਹੈ ○ ਏਸ ਲਈ ਤੂੰ ਇਸਰਾਏਲ ਦੇ ਘਰਾਣੇ ਨੂੰ
ਆਖ ਕਿ ਪ੍ਰਭੁ ਯਹੋਵਾਹ ਐਉਂ ਫ਼ਰਮਾਉਂਦਾ ਹੈ,—
ਕੀ ਤੁਸੀਂ ਵੀ ਆਪਣੇ ਪਿਉ ਦਾਦਿਆਂ ਦੇ ਰਾਹ
ਵਿੱਚ ਭ੍ਰਿਸ਼ਟ ਹੁੰਦੇ ਹੋ ? ਅਤੇ ਉਨ੍ਹਾਂ ਦੇ ਘਿਣਾਉਣੇ
ਕੰਮਾਂ ਦੇ ਪਿੱਛੇ ਤੁਸੀਂ ਵੀ ਜ਼ਨਾਹ ਕਰਦੇ ਹੋ ? ○
੩੧ ਅਤੇ ਜਦੋਂ ਤੁਸੀਂ ਆਪਣੀਆਂ ਸੁਗਾਤਾਂ ਚੜ੍ਹਾਉਂਦੇ ਹੋ
ਅਤੇ ਆਪਣੇ ਪੁੱਤ੍ਰਾਂ ਨੂੰ ਅੱਗ ਵਿੱਚੋਂ ਲੰਘਾ ਕੇ
ਆਪਣੀਆਂ ਸਾਰੀਆਂ ਮੂਰਤੀਆਂ ਤੋਂ ਆਪਣੇ ਆਪ
ਨੂੰ ਅੱਜ ਦੇ ਦਿਨ ਤੀਕਰ ਭ੍ਰਿਸ਼ਟ ਕਰਦੇ ਹੋ ਤਾਂ
ਹੇ ਇਸਰਾਏਲ ਦੇ ਘਰਾਣੇ, ਕੀ ਤੁਸੀਂ ਮੇਰੇ ਕੋਲੋਂ ਕੁਝ
ਪੁੱਛ ਸੱਕਦੇ ਹੋ ? ਪ੍ਰਭੁ ਯਹੋਵਾਹ ਫ਼ਰਮਾਉਂਦਾ ਹੈ,—
ਮੈਨੂੰ ਆਪਣੀ ਜਾਨ ਦੀ ਸੌਂਹ, ਮੇਰੇ ਕੋਲੋਂ ਤੁਸੀਂ ਕੁਝ
੩੨ ਨਾ ਪੁੱਛ ਸੱਕੋਗੇ ○ ਅਤੇ ਉਹ ਗੱਲ ਜਿਹੜੀ ਤੁਹਾਡੇ
ਆਤਮਾ ਵਿੱਚ ਆਉਂਦੀ ਹੈ, ਕਦਾਚਿਤ ਨਹੀਂ
ਹੋਵੇਗੀ ਕਿਉਂ ਜੋ ਤੁਸੀਂ ਕਹਿੰਦੇ ਹੋ ਕਿ ਅਸੀਂ
ਵੀ ਦੇਸਾਂ ਦੀਆਂ ਕੌਮਾਂ ਤੇ ਟੱਬਰਾਂ ਵਾਂਗਰ ਲੱਕੜ ਤੇ
੩੩ ਪੱਥਰ ਦੀ ਪੂਜਾ ਕਰਾਂਗੇ ○ ਪ੍ਰਭੁ ਯਹੋਵਾਹ ਦਾ ਵਾਕ
ਹੈ, ਮੈਨੂੰ ਆਪਣੀ ਜਾਨ ਦੀ ਸੌਂਹ, ਮੈਂ ਆਪਣੇ
ਬਲਵਾਨ ਹੱਥ ਨਾਲ ਅਤੇ ਪਸਾਰੀ ਹੋਈ ਬਾਂਹ ਨਾਲ
ਤੁਹਾਡੇ ਉੱਤੇ ਕਹਿਰ ਵਹਾ ਕੇ ਤੁਸਾਂ ਉੱਤੇ ਰਾਜ
੩੪ ਕਰਾਂਗਾ ○ ਅਤੇ ਮੈਂ ਬਲਵਾਨ ਹੱਥ ਅਤੇ ਪਸਾਰੀ
ਹੋਈ ਬਾਂਹ ਨਾਲ ਕਹਿਰ ਵਹਾ ਕੇ ਤੁਹਾਨੂੰ ਲੋਕਾਂ ਵਿੱਚੋਂ
ਕੱਢ ਲਿਆਵਾਂਗਾ ਅਤੇ ਉਨ੍ਹਾਂ ਦੇਸਾਂ ਵਿੱਚੋਂ ਜਿਨ੍ਹਾਂ
੩੫ ਵਿੱਚ ਤੁਸੀਂ ਖਿਲਰੇ ਹੋ ਇਕੱਠਿਆਂ ਕਰਾਂਗਾ ○ ਅਤੇ
ਮੈਂ ਤੁਹਾਨੂੰ ਲੋਕਾਂ ਦੀ ਉਜਾੜ ਵਿੱਚ ਲਿਆਵਾਂਗਾ
ਅਤੇ ਉੱਥੇ ਆਹਮੋ ਸਾਹਮਣੇ ਤੁਹਾਡਾ ਨਿਆਉਂ
੩੬ ਕਰਾਂਗਾ ○ ਜਿਦਾਂ ਮੈਂ ਤੁਹਾਡੇ ਪਿਉ ਦਾਦਿਆਂ ਦਾ
ਮਿਸਰ ਦੇਸ ਦੀ ਉਜਾੜ ਵਿੱਚ ਨਿਆਉਂ ਕੀਤਾ, ਪ੍ਰਭੁ
ਯਹੋਵਾਹ ਦਾ ਵਾਕ ਹੈ, ਓਦਾਂ ਹੀ ਮੈਂ ਤੁਹਾਡਾ ਵੀ
੩੭ ਨਿਆਉਂ ਕਰਾਂਗਾ ○ ਅਤੇ ਮੈਂ ਤੁਹਾਨੂੰ ਆਸੇ ਦੇ ਹੇਠੋਂ
ਦੀ ਲੰਘਾਵਾਂਗਾ ਅਤੇ ਨੇਮ ਦੇ ਬੰਦ ਵਿੱਚ
੩੮ ਲਿਆਵਾਂਗਾ ○ ਅਤੇ ਮੈਂ ਤੁਹਾਡੇ ਵਿੱਚੋਂ ਉਨ੍ਹਾਂ ਲੋਕਾਂ
ਨੂੰ ਜਿਹੜੇ ਮੇਰੇ ਵਿਰੁੱਧ ਆਕੀ ਹਨ ਅੱਡ ਕਰਾਂਗਾ, ਮੈਂ
ਉਨ੍ਹਾਂ ਨੂੰ ਉਸ ਦੇਸ ਵਿੱਚੋਂ ਜਿੱਥੇ ਓਹ ਪਰਦੇਸੀ ਹਨ
ਬਾਹਰ ਕੱਢ ਲਿਆਵਾਂਗਾ ਪਰ ਓਹ ਇਸਰਾਏਲ
ਦੇ ਦੇਸ ਵਿੱਚ ਨਾ ਵੜਨਗੇ ਅਤੇ ਤੁਸੀਂ ਜਾਣੋਗੇ ਕਿ
੩੯ ਮੈਂ ਯਹੋਵਾਹ ਹਾਂ ○ ਅਤੇ ਤੁਸਾਂ ਨੂੰ ਹੇ ਇਸਰਾਏਲ ਦੇ
ਘਰਾਣੇ, ਪ੍ਰਭੁ ਯਹੋਵਾਹ ਐਉਂ ਫ਼ਰਮਾਉਂਦਾ ਹੈ,—
ਜਾਓ ਅਤੇ ਆਪਣੀ ਆਪਣੀ ਮੂਰਤੀ ਦੀ ਪੂਜਾ ਕਰੋ
ਅਤੇ ਅੱਗੇ ਨੂੰ ਵੀ, ਜੇ ਕਰ ਤੁਸੀਂ ਮੇਰੀ ਨਾ ਸੁਣੋਗੇ, ਪਰ
ਆਪਣੀਆਂ ਸੁਗਾਤਾਂ ਨਾਲ ਅਤੇ ਆਪਣੀਆਂ
ਮੂਰਤੀਆਂ ਨਾਲ ਮੇਰੇ ਪਵਿੱਤ੍ਰ ਨਾਮ ਨੂੰ ਅੱਗੇ ਨੂੰ
੪੦ ਪਲੀਤ ਨਾ ਕਰੋਗੇ ○ ਕਿਉਂ ਜੋ ਪ੍ਰਭੁ ਯਹੋਵਾਹ ਦਾ
ਵਾਕ ਹੈ, ਮੇਰੇ ਪਵਿੱਤ੍ਰ ਪਰਬਤ ਅਰਥਾਤ ਇਸਰਾਏਲ
ਦੇ ਉੱਚੇ ਪਰਬਤ ਤੇ ਸਾਰਾ ਇਸਰਾਏਲ ਦਾ ਘਰਾਣਾ,
ਸਾਰੇ ਦੇ ਸਾਰੇ ਦੇਸ ਵਿੱਚ ਮੇਰੀ ਉਪਾਸਨਾ ਕਰਨਗੇ ।
ਉੱਥੇ ਮੈਂ ਉਨ੍ਹਾਂ ਨੂੰ ਪਰਵਾਨ ਕਰਾਂਗਾ ਅਤੇ ਉੱਥੇ
ਤੁਹਾਡੀਆਂ ਚੁੱਕਣ ਦੀਆਂ ਭੇਟਾਂ ਅਤੇ ਤੁਹਾਡੇ ਚੜ੍ਹਾਵੇ
ਦੇ ਪਹਿਲੇ ਫਲ ਅਤੇ ਤੁਹਾਡੀਆਂ ਸਾਰੀਆਂ ਪਵਿੱਤ੍ਰ
੪੧ ਵਸਤਾਂ ਮੰਗਾਂਗਾ ○ ਜਦੋਂ ਮੈਂ ਤੁਹਾਨੂੰ ਲੋਕਾਂ ਵਿੱਚੋਂ
ਕੱਢ ਲਿਆਵਾਂਗਾ ਅਤੇ ਉਨ੍ਹਾਂ ਦੇਸਾਂ ਵਿੱਚੋਂ ਜਿੱਥੇ
ਤੁਸੀਂ ਖਿਲਰ ਗਏ ਸਾਓ, ਇਕੱਠਾ ਕਰਾਂਗਾ ਤਦ ਮੈਂ
ਤੁਹਾਨੂੰ ਸੁਗੰਧੀ ਧੂਪ ਨਾਲ ਪਰਵਾਨ ਕਰਾਂਗਾ ਅਤੇ
ਕੌਮਾਂ ਦੇ ਸਾਹਮਣੇ ਮੈਂ ਆਪਣੀ ਪਵਿੱਤਰਤਾਈ ਤੁਹਾਡੇ
੪੨ ਰਾਹੀਂ ਪਰਗਟ ਕਰਾਂਗਾ ○ ਅਤੇ ਜਦੋਂ ਮੈਂ ਤੁਹਾਨੂੰ
ਇਸਰਾਏਲ ਦੀ ਭੂਮੀ ਤੋਂ ਅਰਥਾਤ ਉਸ ਧਰਤੀ
ਤੇ ਜਿਸ ਦੇ ਲਈ ਮੈਂ ਸੌਂਹ ਖਾਧੀ ਕਿ ਤੁਹਾਡੇ ਪਿਉ
ਦਾਦਿਆਂ ਨੂੰ ਦੇਵਾਂ, ਲੈ ਆਵਾਂਗਾ ਤਦ ਤੁਸੀਂ
੪੩ ਜਾਣੋਗੇ ਕਿ ਮੈਂ ਯਹੋਵਾਹ ਹਾਂ ○ ਅਤੇ ਉੱਥੇ ਤੁਸੀਂ
ਆਪਣਿਆਂ ਮਾਰਗਾਂ ਅਤੇ ਆਪਣਿਆਂ ਸਾਰਿਆਂ
ਕੰਮਾਂ ਨੂੰ ਜਿਨ੍ਹਾਂ ਵਿੱਚ ਤੁਸੀਂ ਭ੍ਰਿਸ਼ਟ ਹੋਏ ਯਾਦ ਕਰੋਗੇ

* ਅਰਥਾਤ, ਉੱਚਿਆਈ ।

ਅਤੇ ਤੁਸੀਂ ਆਪਣੀ ਸਾਰੀ ਬੁਰਿਆਈ ਦੇ ਕਾਰਨ ਜੋ
ਤੁਸਾਂ ਕੀਤੀ ਆਪਣੀ ਹੀ ਨਜ਼ਰ ਵਿੱਚ ਘਿਣਾਉਣੇ
੪੪ ਹੋਵੋਗੇ ੦ ਪ੍ਰਭੁ ਯਹੋਵਾਹ ਦਾ ਵਾਕ ਹੈ, ਹੇ ਇਸਰਾਏਲ
ਦੇ ਘਰਾਣੇ, ਜਦੋਂ ਮੈਂ ਤੁਹਾਡੇ ਬੁਰਿਆਂ ਮਾਰਗਾਂ ਅਤੇ
ਕੁਕਰਮਾਂ ਦੇ ਅਨੁਸਾਰ ਨਹੀਂ, ਸਗੋਂ ਆਪਣੇ ਨਾਮ ਦੇ
ਨਮਿੱਤ ਤੁਹਾਡੇ ਨਾਲ ਵਰਤਾਓ ਕਰਾਂਗਾ, ਤਾਂ ਤੁਸੀਂ
ਜਾਣੋਗੇ ਕਿ ਮੈਂ ਯਹੋਵਾਹ ਹਾਂ ॥

੪੫ ਯਹੋਵਾਹ ਦਾ ਬਚਨ ਮੇਰੇ ਕੋਲ ਆਇਆ ਕਿ ੦
੪੬ ਹੇ ਆਦਮੀ ਦੇ ਪੁੱਤ੍ਰ, ਤੂੰ ਦੱਖਣ ਵੱਲ ਆਪਣਾ ਮੂੰਹ
ਕਰ ਅਤੇ ਦੱਖਣ ਨੂੰ ਹੀ ਹੌਲੀ ਹੌਲੀ ਕਰ ਕੇ ਦੱਖਣ
੪੭ ਦੇ ਜੰਗਲੀ ਮਦਾਨ ਦੇ ਵਿਖੇ ਅਗੰਮ ਵਾਚ ੦ ਅਤੇ
ਦੱਖਣ ਦੇ ਜੰਗਲ ਨੂੰ ਆਖ, ਯਹੋਵਾਹ ਦਾ ਵਾਕ
ਸੁਣ ! ਪ੍ਰਭੁ ਯਹੋਵਾਹ ਐਉਂ ਫ਼ਰਮਾਉਂਦਾ ਹੈ,—
ਵੇਖ, ਮੈਂ ਤੇਰੇ ਵਿੱਚ ਅੱਗ ਭੜਕਾਵਾਂਗਾ ਅਤੇ ਉਹ
ਹਰੇਕ ਸੁੱਕੇ ਤੇ ਹਰੇ ਰੁੱਖ ਨੂੰ ਭਸਮ ਕਰ ਦੇਵੇਗੀ ।
ਭੜਕਦਾ ਹੋਇਆ ਚਿੰਗਾੜ੍ਹਾ ਨਾ ਬੁਝੇਗਾ ਅਤੇ
ਦੱਖਣ ਤੋਂ ਉੱਤਰ ਤਕ ਸਾਰਿਆਂ ਦੇ ਮੂੰਹ ਉਹ ਦੇ
੪੮ ਨਾਲ ਝੁਲਸੇ ਜਾਣਗੇ ੦ ਅਤੇ ਸਾਰੇ ਬਸ਼ਰ ਵੇਖਣਗੇ
ਕਿ ਮੈਂ ਯਹੋਵਾਹ ਨੇ ਉਹ ਨੂੰ ਭੜਕਾਇਆ ਹੈ, ਉਹ ਨਾ
੪੯ ਬੁਝੇਗੀ ੦ ਤਦ ਮੈਂ ਆਖਿਆ ਕਿ ਹਾਇ, ਪ੍ਰਭੁ
ਯਹੋਵਾਹ ! ਓਹ ਤਾਂ ਮੇਰੇ ਵਿਖੇ ਆਖਦੇ ਹਨ, ਕੀ ਏਹ
ਅਖੌਤਾਂ ਵਿੱਚ ਨਹੀਂ ਬੋਲਦਾ ? ॥

## ੨੧ ਯਹੋਵਾਹ ਦੀ ਤਲਵਾਰ

ਫੇਰ ਯਹੋਵਾਹ ਦਾ ਬਚਨ ਮੇਰੇ ਕੋਲ ਆਇਆ
੨ ਕਿ ੦ ਹੇ ਆਦਮੀ ਦੇ ਪੁੱਤ੍ਰ, ਯਰੂਸ਼ਲਮ ਵੱਲ ਆਪਣਾ
ਮੂੰਹ ਕਰ ਅਤੇ ਪਵਿੱਤ੍ਰ ਅਸਥਾਨਾਂ ਦੇ ਵਿਰੁੱਧ ਬੋਲ
ਅਤੇ ਇਸਰਾਏਲ ਦੀ ਭੂਮੀ ਦੇ ਵਿਰੁੱਧ ਅਗੰਮ
੩ ਵਾਚ ੦ ਅਤੇ ਇਸਰਾਏਲ ਦੀ ਭੂਮੀ ਨੂੰ ਆਖ,
ਯਹੋਵਾਹ ਐਉਂ ਫ਼ਰਮਾਉਂਦਾ ਹੈ,—ਵੇਖ, ਮੈਂ ਤੇਰਾ
ਵਿਰੋਧੀ ਹਾਂ ਅਤੇ ਆਪਣੀ ਤਲਵਾਰ ਮਿਆਨ ਵਿੱਚੋਂ
ਕੱਢ ਲਵਾਂਗਾ ਅਤੇ ਤੇਰੇ ਧਰਮੀ ਤੇ ਦੁਸ਼ਟ ਨੂੰ ਤੇਰੇ
੪ ਵਿੱਚੋਂ ਵੱਢ ਸੁੱਟਾਂਗਾ ੦ ਕਿਉਂ ਜੋ ਮੈਂ ਤੇਰੇ ਵਿੱਚੋਂ
ਧਰਮੀ ਅਤੇ ਦੁਸ਼ਟ ਨੂੰ ਵੱਢ ਸੁੱਟਾਂਗਾ, ਏਸ ਲਈ
ਮੇਰੀ ਤਲਵਾਰ ਆਪਣੇ ਮਿਆਨ ਵਿੱਚੋਂ ਨਿੱਕਲ ਕੇ
ਦੱਖਣ ਤੋਂ ਉੱਤਰ ਤੀਕਰ ਸਾਰਿਆਂ ਬਸ਼ਰਾਂ ਤੇ
੫ ਚੱਲੇਗੀ ੦ ਅਤੇ ਸਾਰੇ ਬਸ਼ਰ ਜਾਣਨਗੇ ਕਿ ਮੈਂ
ਯਹੋਵਾਹ ਨੇ ਆਪਣੀ ਤਲਵਾਰ ਮਿਆਨ ਵਿੱਚੋਂ
੬ ਖਿੱਚੀ ਹੈ, ਉਹ ਮੁੜ ਉਸ ਵਿੱਚ ਨਾ ਜਾਵੇਗੀ ੦ ਹੇ
ਆਦਮੀ ਦੇ ਪੁੱਤ੍ਰ, ਤੂੰ ਆਪਣਾ ਲੱਕ ਟੁੱਟ ਜਾਣ ਕਰਕੇ
ਹੌਕੇ ਭਰ ਅਤੇ ਕੁੜੱਤਣ ਵਿੱਚ ਉਨ੍ਹਾਂ ਦੀਆਂ ਅੱਖਾਂ
੭ ਦੇ ਸਾਹਮਣੇ ਠੰਡੇ ਸਾਹ ਲੈ ੦ ਐਉਂ ਹੋਵੇਗਾ ਕਿ
ਜਦੋਂ ਓਹ ਤੈਨੂੰ ਆਖਣ ਕਿ ਤੂੰ ਕਿਉਂ ਹਾਇ, ਹਾਇ
ਕਰਦਾ ਹੈਂ ? ਤਾਂ ਤੂੰ ਆਖੀਂ ਕਿ ਉਸ ਅਵਾਈ ਦੇ
ਆਉਣ ਦੇ ਕਾਰਨ ਕਿ ਹਰ ਇੱਕ ਦਿਲ ਪੰਘਰ
ਜਾਵੇਗਾ ਅਤੇ ਸਾਰੇ ਹੱਥ ਨਿਰਬਲ ਹੋ ਜਾਣਗੇ ਅਤੇ
ਹਰ ਇੱਕ ਆਤਮਾ ਮਾੜ੍ਹਾ ਪੈ ਜਾਏਗਾ ਅਤੇ ਸਾਰੇ
ਗੋਡੇ ਪਾਣੀ ਵਰਗੇ ਢਿੱਲੇ ਹੋ ਜਾਣਗੇ । ਵੇਖ, ਪ੍ਰਭੁ
ਯਹੋਵਾਹ ਦਾ ਵਾਕ ਹੈ, ਇਹ ਆਉਂਦਾ ਹੈ ਅਤੇ
ਹੋ ਜਾਵੇਗਾ ॥

੮ ਯਹੋਵਾਹ ਦਾ ਬਚਨ ਮੇਰੇ ਕੋਲ ਆਇਆ
੯ ਕਿ ੦ ਹੇ ਆਦਮੀ ਦੇ ਪੁੱਤ੍ਰ, ਅਗੰਮ ਵਾਚ ਅਤੇ
ਤੂੰ ਆਖ, ਪ੍ਰਭੁ ਐਉਂ ਫ਼ਰਮਾਉਂਦਾ ਹੈ,—ਆਖ,
ਤਲਵਾਰ ਸਗੋਂ ਤੇਜ਼ ਅਤੇ ਲਿਸ਼ਕਾਈ ਹੋਈ ਤਲਵਾਰ
੧੦ ਹੈ ! ੦ ਇਹ ਇਸ ਲਈ ਤਿੱਖੀ ਕੀਤੀ ਗਈ ਹੈ ਤਾਂ
ਜੋ ਉਹ ਦੇ ਨਾਲ ਵੱਢਿਆ ਜਾਵੇ । ਉਹ ਲਿਸ਼ਕਾਈ
ਗਈ ਹੈ, ਤਾਂ ਜੋ ਉਹ ਬਿੱਜਲੀ ਵਾਂਗਰ ਲਿਸ਼ਕੇ ।
ਫੇਰ ਕੀ ਅਸੀਂ ਖੁਸ਼ ਹੋ ਸੱਕਦੇ ਹਾਂ ? ਮੇਰੇ ਪੁੱਤ੍ਰ
ਦਾ ਔਸਾ ਸਾਰਿਆਂ ਰੁੱਖਾਂ ਨੂੰ ਤੁੱਛ ਸਮਝਦਾ ਹੈ ੦
੧੧ ਅਤੇ ਉਹ ਨੇ ਉਸ ਨੂੰ ਲਿਸ਼ਕਾਣ ਲਈ ਦਿੱਤਾ ਹੈ
ਤਾਂ ਜੋ ਹੱਥ ਵਿੱਚ ਫੜੀ ਜਾਵੇ । ਉਹ ਤਿੱਖੀ ਕੀਤੀ
ਗਈ ਅਤੇ ਲਿਸ਼ਕਾਈ ਗਈ ਤਾਂ ਜੋ ਉਹ ਵੱਢਣ
੧੨ ਵਾਲੇ ਦੇ ਹੱਥ ਵਿੱਚ ਦਿੱਤੀ ਜਾਵੇ ੦ ਹੇ ਆਦਮੀ
ਦੇ ਪੁੱਤ੍ਰ, ਤੂੰ ਦੁਹਾਈ ਦੇਹ ਅਤੇ ਢਾਹਾਂ ਮਾਰ ਕਿਉਂ ਜੋ
ਉਹ ਮੇਰੀ ਪਰਜਾ ਵਿੱਚ ਚੱਲੇਗੀ । ਉਹ ਇਸਰਾਏਲ
ਦੇ ਸਾਰੇ ਰਾਜਕੁਮਾਰਾਂ ਤੇ ਚੱਲੇਗੀ । ਉਹ ਮੇਰੀ ਪਰਜਾ
ਸਣੇ ਤਲਵਾਰ ਦੇ ਹਵਾਲੇ ਕੀਤੇ ਗਏ ਹਨ ਏਸ ਲਈ
੧੩ ਤੂੰ ਆਪਣੇ ਪੱਟ ਤੇ ਹੱਥ ਮਾਰ ੦ ਕਿਉਂਕਿ ਪਰਤਾਵਾ
ਹੋ ਗਿਆ ਅਤੇ ਕੀ ਹੋਵੇਗਾ ਜੇ ਔਸਾ ਤੁੱਛ ਜਾਣੇ
ਅਤੇ ਫੇਰ ਨਾ ਹੋਵੇ ? ਪ੍ਰਭੁ ਯਹੋਵਾਹ ਦਾ ਵਾਕ
੧੪ ਹੈ ੦ ਹੇ ਆਦਮੀ ਦੇ ਪੁੱਤ੍ਰ, ਤੂੰ ਅਗੰਮ ਵਾਚ ਅਤੇ
ਤਾਉੜੀ ਵਜਾ ਅਤੇ ਤਲਵਾਰ ਤੀਜੀ ਵਾਰ ਦੂਣੀ

ਹੋ ਜਾਵੇ, ਵੱਢਿਆਂ ਹੋਇਆਂ ਦੀ ਤਲਵਾਰ ! ਏਹ
ਘਾਣ ਲਾਹੁਣ ਦੀ ਤਲਵਾਰ ਹੈ ਜਿਹੜੀ ਉਨ੍ਹਾਂ ਨੂੰ
੧੫ ਘੇਰਦੀ ਹੈ ੦ ਮੈਂ ਇਹ ਤਲਵਾਰ ਓਹਨਾਂ ਦੇ ਸਾਰੇ
ਫਾਟਕਾਂ ਦੇ ਵਿਰੁੱਧ ਦਿਲ ਪਘਰਾਉਣ ਲਈ ਅਤੇ
ਠੋਕਰ ਦੇਣ ਲਈ ਰੱਖੀ। ਹਾਇ ਲਿਸ਼ਕਾਈ ਹੋਈ
ਤਲਵਾਰ ! ਇਹ ਚਮਕਣ ਲਈ ਬਣਾਈ ਗਈ ਹੈ,
ਇਹ ਵੱਢਣ ਲਈ ਸਿਕਲ ਕੀਤੀ ਗਈ ਹੈ ! ੦
੧੬ ਆਪਣੇ ਬਲ ਨੂੰ ਇਕੱਠਾ ਕਰ ਕੇ ਸੱਜੇ ਪਾਸੇ ਜਾਹ
ਅਤੇ ਤਿਆਰ ਹੋਕੇ ਖੱਬੇ ਪਾਸੇ ਜਾਹ, ਜਿੱਧਰ ਤੇਰਾ
੧੭ ਮੂੰਹ ਹੋਵੇ ੦ ਮੈਂ ਵੀ ਤਾਉੜੀ ਵਜਾਵਾਂਗਾ ਅਤੇ
ਆਪਣੇ ਕਹਿਰ ਨੂੰ ਠੰਡਾ ਕਰਾਂਗਾ, ਮੈਂ ਯਹੋਵਾਹ ਨੇ
ਇਹ ਉਚਾਰਿਆ ਹੈ ॥

੧੮ ਯਹੋਵਾਹ ਦਾ ਬਚਨ ਮੇਰੇ ਕੋਲ ਆਇਆ ਕਿ ੦
੧੯ ਹੇ ਆਦਮੀ ਦੇ ਪੁੱਤ੍ਰ, ਤੂੰ ਆਪਣੇ ਲਈ ਦੋ ਰਾਹ
ਬਣਾ ਜਿਨ੍ਹਾਂ ਵਿੱਚੋਂ ਦੀ ਬਾਬਲ ਦੇ ਪਾਤਸ਼ਾਹ ਦੀ
ਤਲਵਾਰ ਆਵੇ। ਇੱਕ ਹੀ ਦੇਸ ਵਿੱਚੋਂ ਇਹ
ਦੋਨੋਂ ਨਿੱਕਲਣਗੇ। ਇੱਕ ਨਿਸ਼ਾਨ ਬਣਾ। ਸ਼ਹਿਰ
੨੦ ਦੇ ਰਾਹ ਦੇ ਸਿਰੇ ਤੇ ਬਣਾ ੦ ਇੱਕ ਰਾਹ ਕੱਢ ਜਿਸ
ਵਿੱਚੋਂ ਤਲਵਾਰ ਅੰਮੋਨੀਆਂ ਦੇ ਰੱਬਾਹ ਉੱਤੇ ਅਤੇ
ਯਹੂਦਾਹ ਦੇ ਗੜ੍ਹ ਵਾਲੇ ਯਰੂਸ਼ਲਮ ਉੱਤੇ ਵੀ
੨੧ ਆਵੇ ੦ ਕਿਉਂ ਜੋ ਬਾਬਲ ਦਾ ਪਾਤਸ਼ਾਹ ਦੁਰਾਹੇ
ਉੱਤੇ ਫਾਲ ਪੁੱਛਣ ਲਈ ਖਲੋਤਾ ਹੈ ਅਤੇ ਤੀਰਾਂ ਨੂੰ
ਹਿਲਾ ਕੇ ਤਰਾਫੀਮ ਤੋਂ ਪੁੱਛਦਾ ਅਤੇ ਕਾਲਜੇ ਨੂੰ
੨੨ ਵੇਖਦਾ ਹੈ ੦ ਉਹ ਦੇ ਸੱਜੇ ਹੱਥ ਯਰੂਸ਼ਲਮ ਦਾ
ਫਾਲ ਪੈਂਦਾ ਹੈ ਕਿ ਕਿਲਾਤੋੜ ਜੰਤ੍ਰਾਂ ਨੂੰ ਲਾਵੇ ਅਤੇ
ਕਟਾ ਵੱਢੀ ਲਈ ਮੂੰਹ ਖੋਲ੍ਹੇ, ਜੈਕਾਰੇ ਦੀ ਅਵਾਜ਼
ਉਠਾਵੇ ਅਤੇ ਫਾਟਕਾਂ ਉੱਤੇ ਕਿਲਾਤੋੜ ਜੰਤ੍ਰਾਂ ਨੂੰ
ਲਾਵੇ ਅਤੇ ਦਮਦਮੇ ਬੰਨ੍ਹੇ ਅਤੇ ਬੁਰਜ ਬਣਾਵੇ ੦
ਪਰ ਉਨ੍ਹਾਂ ਦੀ ਨਜ਼ਰ ਵਿੱਚ ਇਹ ਝੂਠੇ ਫਾਲ ਵਾਂਗਰ
ਹੋਵੇਗਾ, ਅਰਥਾਤ ਉਨ੍ਹਾਂ ਲਈ ਜਿਨ੍ਹਾਂ ਨੇ ਸੌਂਹ ਖਾਧੀ
ਸੀ, ਪਰ ਉਹ ਬਦੀ ਨੂੰ ਚੇਤੇ ਕਰੇਗਾ ਤਾਂ ਜੋ ਉਹ
ਫੜੇ ਜਾਣ ॥

ਏਸ ਲਈ ਪ੍ਰਭੁ ਯਹੋਵਾਹ ਐਉਂ ਫ਼ਰਮਾਉਂਦਾ
ਹੈ,—ਕਿਉਂ ਜੋ ਤੁਸਾਂ ਆਪਣੀ ਬਦੀ ਨੂੰ ਚੇਤੇ ਕਰਾ-
ਇਆ ਅਤੇ ਤੁਹਾਡੇ ਅਪਰਾਧ ਪਰਗਟ ਹੋਏ ਇੱਥੋਂ
ਤੀਕ ਕਿ ਤੁਹਾਡੇ ਸਾਰੇ ਕੰਮਾਂ ਵਿੱਚ ਤੁਹਾਡੇ ਪਾਪ
ਦਿੱਸਦੇ ਹਨ। ਤੁਸੀਂ ਖਿਆਲ ਵਿੱਚ ਆ ਗਏ ਹੋ,
੨੫ ਏਸ ਲਈ ਤੁਸੀਂ ਹੱਥ ਵਿੱਚ ਫੜੇ ਜਾਓਗੇ ੦ ਹੇ
ਇਸਰਾਏਲ ਦੇ ਦੁਸ਼ਟ ਫੱਟੜ ਰਾਜਕੁਮਾਰ, ਤੇਰਾ
ਦਿਨ ਆ ਗਿਆ ਹੈ ! ਇਹ ਬਦੀ ਦਾ ਅੰਤ ਸਮਾ
੨੬ ਹੈ ! ੦ ਪ੍ਰਭੁ ਯਹੋਵਾਹ ਐਉਂ ਫ਼ਰਮਾਉਂਦਾ ਹੈ,—
ਅਮਾਮਾ ਉਤਾਰ ਅਤੇ ਤਾਜ ਲਾਹ ਦੇਹ। ਇਹ ਏਦਾਂ
ਨਹੀਂ ਰਹੇਗਾ। ਨੀਵੇਂ ਨੂੰ ਉੱਚਾ ਕਰ ਅਤੇ ਉੱਚੇ
੨੭ ਨੂੰ ਨੀਵਾਂ ਕਰ ੦ ਬਰਬਾਦੀ, ਬਰਬਾਦੀ, ਮੈਂ ਹੀ
ਉਹ ਨੂੰ ਬਰਬਾਦੀ ਬਣਾਵਾਂਗਾ ! ਪਰ ਏਹ ਵੀ ਨਹੀਂ
ਰਹੇਗਾ ਜਦ ਤੀਕ ਉਹ ਆਵੇਗਾ ਜਿਸ ਦਾ ਹੱਕ
ਹੈ, ਤਾਂ ਮੈਂ ਉਹ ਨੂੰ ਦਿਆਂਗਾ ॥

੨੮ ਹੇ ਆਦਮੀ ਦੇ ਪੁੱਤ੍ਰ, ਤੂੰ ਅਗੰਮ ਵਾਚ ਅਤੇ
ਤੂੰ ਆਖ ਕਿ ਪ੍ਰਭੁ ਯਹੋਵਾਹ ਅੰਮੋਨੀਆਂ ਲਈ ਅਤੇ
ਉਨ੍ਹਾਂ ਦੇ ਤਾਨੇ ਮਿਹਣਿਆਂ ਦੇ ਵਿਖੇ ਐਉਂ ਫ਼ਰ-
ਮਾਉਂਦਾ ਹੈ,—ਤੂੰ ਆਖ, ਇੱਕ ਤਲਵਾਰ ! ਸਗੋਂ
ਖਿੱਚੀ ਹੋਈ ਤਲਵਾਰ ! ਵੱਢਣ ਲਈ ਉਹ ਡਾਢੀ
ਚਮਕਾਈ ਗਈ ਤਾਂ ਜੋ ਉਹ ਬਿਜਲੀ ਵਾਂਗਰ
੨੯ ਹੋਵੇ ੦ ਜਦੋਂ ਕਿ ਉਹ ਤੇਰੇ ਲਈ ਫੋਕੇ ਦਰਸ਼ਣ
ਵੇਖਦੇ ਹਨ ਅਤੇ ਝੂਠੇ ਫਾਲ ਕੱਢਦੇ ਹਨ ਕਿ ਤੈਨੂੰ
ਉਨ੍ਹਾਂ ਵੱਢਿਆਂ ਹੋਇਆਂ ਦੁਸ਼ਟਾਂ ਦੀਆਂ ਧੌਣਾਂ
ਉੱਤੇ ਸੁੱਟ ਦੇਣ ਜਿਨ੍ਹਾਂ ਦਾ ਦਿਨ ਬਦੀ ਦੇ ਅੰਤ
੩੦ ਸਮੇਂ ਵਿੱਚ ਆ ਗਿਆ ਹੈ ੦ ਉਹ ਨੂੰ ਮਿਆਨ
ਵਿੱਚ ਪਾ। ਮੈਂ ਤੇਰੇ ਜਨਮ ਅਸਥਾਨ ਅਤੇ ਤੇਰੀ ਜਨਮ
੩੧ ਭੂਮੀ ਵਿੱਚ ਤੇਰਾ ਨਿਆਉਂ ਕਰਾਂਗਾ ੦ ਅਤੇ ਮੈਂ
ਆਪਣਾ ਕਹਿਰ ਤੇਰੇ ਤੇ ਪਾਵਾਂਗਾ ਅਤੇ ਆਪਣੇ
ਕ੍ਰੋਧ ਦੀ ਅੱਗ ਤੇਰੇ ਉੱਤੇ ਭੜਕਾਵਾਂਗਾ ਅਤੇ ਤੈਨੂੰ
ਪਸੂ ਸੁਭਾ ਮਨੁੱਖਾਂ ਨੂੰ ਸੌਂਪਾਂਗਾ ਜਿਹੜੇ ਨਾਸ ਕਰਨ
੩੨ ਵਿੱਚ ਹੁਸ਼ਿਆਰ ਹਨ ੦ ਤੂੰ ਅੱਗ ਦੀ ਬਾਲਣ
ਹੋਵੇਂਗਾ ਅਤੇ ਤੇਰਾ ਲਹੂ ਦੇਸ ਵਿੱਚ ਵਗੇਗਾ ਅਤੇ
ਫੇਰ ਤੂੰ ਚੇਤੇ ਵੀ ਨਾ ਕੀਤਾ ਜਾਵੇਂਗਾ ਕਿਉਂ ਜੋ ਮੈਂ
ਯਹੋਵਾਹ ਨੇ ਫ਼ਰਮਾਇਆ ਹੈ ॥

## ੨੨ ਖੂਨੀ ਸ਼ਹਿਰ

ਫੇਰ ਯਹੋਵਾਹ ਦਾ ਬਚਨ ਮੇਰੇ ਕੋਲ ਆਇਆ
੨ ਕਿ ੦ ਹੇ ਆਦਮੀ ਦੇ ਪੁੱਤ੍ਰ, ਕੀ ਤੂੰ ਨਿਆਉਂ
ਕਰੇਂਗਾ ? ਕੀ ਤੂੰ ਏਸ ਖੂਨੀ ਸ਼ਹਿਰ ਦਾ ਨਿਆਉਂ

ਕਰੇਂਗਾ ? ਤੂੰ ਏਸ ਦੇ ਸਾਰੇ ਘਿਣਾਉਣੇ ਕੰਮ ਉਸ
੩ ਉੱਤੇ ਜਾਣੂ ਕਰ ੦ ਅਤੇ ਤੂੰ ਆਖ, ਪ੍ਰਭੁ ਯਹੋਵਾਹ
ਐਉਂ ਫ਼ਰਮਾਉਂਦਾ ਹੈ,—ਇੱਕ ਸ਼ਹਿਰ ਜਿਹ ਦੇ
ਅੰਦਰ ਖੂਨ ਵਹਾਏ ਜਾਂਦੇ ਹਨ ਤਾਂ ਜੋ ਉਹ ਦਾ ਅੰਤ
ਆ ਜਾਵੇ ਅਤੇ ਜੋ ਆਪਣੇ ਆਪ ਨੂੰ ਭ੍ਰਿਸ਼ਟ ਕਰਨ
ਲਈ ਆਪਣੇ ਲਈ ਮੂਰਤੀਆਂ ਬਣਾਉਂਦਾ ਹੈ ! ੦
੪ ਤੂੰ ਉਸ ਲਹੂ ਦੇ ਕਾਰਨ ਜਿਹੜਾ ਤੂੰ ਵਗਾਇਆ ਦੋਸ਼ੀ
ਹੋ ਗਿਆ ਅਤੇ ਤੂੰ ਉਨ੍ਹਾਂ ਮੂਰਤੀਆਂ ਕਰਕੇ ਜਿਨ੍ਹਾਂ ਨੂੰ
ਤੂੰ ਬਣਾਇਆ, ਭ੍ਰਿਸ਼ਟ ਹੋਇਆ, ਤੂੰ ਆਪਣਿਆਂ
ਦਿਨਾਂ ਨੂੰ ਨੇੜੇ ਲਿਆਇਆ ਹੈਂ ਅਤੇ ਆਪਣਿਆਂ
ਵਰਿਹਾਂ ਨੂੰ ਵੀ, ਏਸ ਲਈ ਮੈਂ ਤੈਨੂੰ ਕੌਮਾਂ ਲਈ
ਨਮੋਸ਼ੀ ਦਾ ਨਿਸ਼ਾਨਾ ਅਤੇ ਸਾਰਿਆਂ ਦੇਸਾਂ ਦਾ ਠੱਠਾ
੫ ਬਣਾਇਆ ਹੈ ੦ ਤੇਰੇ ਵਿੱਚੋਂ ਨੇੜੇ ਦੇ ਅਤੇ ਦੂਰ ਦੇ
ਤੈਨੂੰ ਠੱਠਾ ਕਰਨਗੇ ਕਿਉਂ ਜੋ ਤੂੰ ਨਾਮ ਵਿੱਚ ਭ੍ਰਿਸ਼ਟ
੬ ਅਤੇ ਬਹੁਤਾ ਫਸਾਦੀ ਹੈਂ ੦ ਵੇਖ, ਇਸਰਾਏਲ ਦੇ
ਰਾਜਕੁਮਾਰ ਤੇਰੇ ਵਿੱਚ ਹਰ ਇੱਕ ਆਪਣੇ ਬਲ
੭ ਅਨੁਸਾਰ ਖੂਨ ਵਗਾਉਣ ਦਾ ਕਾਰਨ ਸਨ ੦ ਤੇਰੇ
ਵਿੱਚ ਉਨ੍ਹਾਂ ਨੇ ਮਾਤਾ ਪਿਤਾ ਨੂੰ ਤੁਛ ਜਾਤਾ, ਤੇਰੇ ਵਿੱਚ
ਉਨ੍ਹਾਂ ਨੇ ਪਰਦੇਸੀਆਂ ਨਾਲ ਜ਼ਾਸਤੀ ਕੀਤੀ, ਤੇਰੇ
ਵਿੱਚ ਉਨ੍ਹਾਂ ਨੇ ਯਤੀਮਾਂ ਅਤੇ ਵਿੱਧਵਾਂ ਤੇ ਜ਼ੁਲਮ ਕੀਤਾ
੮ ਹੈ ੦ ਤੂੰ ਮੇਰੀਆਂ ਪਵਿੱਤ੍ਰ ਵਸਤੂਆਂ ਨੂੰ ਨਾਚੀਜ਼
੯ ਜਾਣਿਆ ਅਤੇ ਮੇਰੇ ਸਬਤਾਂ ਨੂੰ ਪਲੀਤ ਕੀਤਾ ੦ ਤੇਰੇ
ਵਿੱਚ ਚੁਗਲ ਖੋਰ ਮਨੁੱਖ ਖੂਨ ਵਹਾਉਂਦੇ ਹਨ, ਤੇਰੇ
ਵਿੱਚ ਪਹਾੜਾਂ ਤੇ ਖਾਣ ਵਾਲੇ ਹਨ ਅਤੇ ਤੇਰੇ ਵਿੱਚ
੧੦ ਲੁੱਚਪੁਣਾ ਕਰਨ ਵਾਲੇ ਵੀ ਹਨ ੦ ਤੇਰੇ ਵਿੱਚ
ਆਪਣੇ ਪਿਤਾ ਦੀ ਬੇ-ਪੜਦਗੀ ਕਰਨ ਵਾਲੇ ਵੀ
ਹਨ, ਤੇਰੇ ਵਿੱਚ ਰਿਤਵੰਤੀ ਤੀਵੀਂ ਨਾਲ ਭੋਗ ਕਰਨ
੧੧ ਵਾਲੇ ਵੀ ਹਨ ੦ ਕਿਸੇ ਨੇ ਆਪਣੇ ਗੁਆਂਢੀ ਦੀ
ਤੀਵੀਂ ਨਾਲ ਘਿਣਾਉਣਾ ਕੰਮ ਕੀਤਾ, ਅਤੇ ਕਿਸੇ ਨੇ
ਆਪਣੀ ਨੂੰਹ ਨੂੰ ਬਦਕਾਰੀ ਨਾਲ ਭਰਿਸ਼ਟ ਕੀਤਾ
ਅਤੇ ਕਿਸੇ ਨੇ ਆਪਣੀ ਭੈਣ ਅਥਵਾ ਆਪਣੇ ਪਿਉ
੧੨ ਦੀ ਧੀ ਨੂੰ ਤੇਰੇ ਵਿੱਚ ਭਰਿਸ਼ਟ ਕੀਤਾ ੦ ਤੇਰੇ ਵਿੱਚ
ਉਨ੍ਹਾਂ ਨੇ ਵੱਢੀ ਲੈਕੇ ਖੂਨ ਕੀਤੇ, ਤੁਸਾਂ ਵਿਆਜ ਤੇ
ਵਾਧਾ ਲਿਆ ਅਤੇ ਅਤਿਆਚਾਰ ਕਰ ਕੇ ਆਪਣੇ
ਗੁਆਂਢੀ ਨੂੰ ਲੁੱਟਿਆ ਅਤੇ ਮੈਨੂੰ ਭੁਲਾ ਦਿੱਤਾ, ਪ੍ਰਭੁ
੧੩ ਯਹੋਵਾਹ ਦਾ ਵਾਕ ਹੈ ੦ ਵੇਖੋ, ਮੈਂ ਤੁਹਾਡੇ ਅਯੋਗ

ਲਾਭ ਦੇ ਕਾਰਨ ਜੋ ਤੁਸਾਂ ਲਿਆ ਅਤੇ ਤੁਹਾਡੇ ਖੂ
ਖਰਾਬੇ ਦੇ ਕਾਰਨ ਜੋ ਤੁਹਾਡੇ ਵਿੱਚ ਹੋਇਆ ਲੋ
੧੪ ਤੇ ਹੱਥ ਮਾਰਿਆ ੦ ਕੀ ਤੁਹਾਡਾ ਦਿਲ ਕਾਇ
ਰਹੇਗਾ ਅਤੇ ਤੁਹਾਡੇ ਹੱਥਾਂ ਵਿੱਚ ਬਲ ਹੋਵੇਗਾ ਜਿ
ਦਿਨੀਂ ਮੈਂ ਤੁਹਾਡੇ ਨਾਲ ਸਲੂਕ ਕਰਾਂਗਾ ? ਮੈਂ
ਯਹੋਵਾਹ ਨੇ ਫ਼ਰਮਾਇਆ ਅਤੇ ਮੈਂ ਹੀ ਕਰਾਂਗਾ ੦
੧੫ ਹਾਂ, ਮੈਂ ਤੁਹਾਨੂੰ ਕੌਮਾਂ ਵਿੱਚ ਖ਼ੱਜਲ ਖੁਆਰ ਕਰ ਕੇ
ਦੂਜੇ ਦੇਸਾਂ ਵਿੱਚ ਫਿਰਾਵਾਂਗਾ ਅਤੇ ਤੁਹਾਡੀ ਪਲੀਤੀ
੧੬ ਤੁਹਾਡੇ ਵਿੱਚੋਂ ਕੱਢ ਦਿਆਂਗਾ ੦ ਅਤੇ ਤੂੰ ਕੌਮਾਂ ਦੀ
ਨਿਗਾਹ ਵਿੱਚ ਆਪਣੇ ਆਪ ਨੂੰ ਪਲੀਤ ਸਮਝੇਂਗੀ
ਅਤੇ ਜਾਣੇਂਗੀ ਕਿ ਮੈਂ ਯਹੋਵਾਹ ਹਾਂ ! ॥
੧੭ ਫੇਰ ਯਹੋਵਾਹ ਦਾ ਬਚਨ ਮੇਰੇ ਕੋਲ ਆਇਆ
੧੮ ਕਿ ੦ ਹੇ ਆਦਮੀ ਦੇ ਪੁੱਤ੍ਰ, ਇਸਰਾਏਲ ਦਾ ਘਰਾਣਾ
ਮੇਰੇ ਲਈ ਮੈਲ ਹੋ ਗਿਆ ਹੈ, ਉਹ ਸਾਰੇ ਦਾ ਸਾਰਾ
ਪਿੱਤਲ, ਟੀਨ, ਲੋਹਾ ਅਤੇ ਸਿੱਕਾ ਹੈ ਜੋ ਭੱਠੀ ਵਿੱ
੧੯ ਹਨ । ਓਹ ਚਾਂਦੀ ਦੀ ਮੈਲ ਹਨ ੦ ਏਸ ਲਈ
ਪ੍ਰਭੁ ਯਹੋਵਾਹ ਐਉਂ ਫ਼ਰਮਾਉਂਦਾ ਹੈ,—ਤੁਸੀਂ
ਸਾਰੇ ਮੈਲ ਬਣ ਗਏ ਹੋ, ਏਸ ਲਈ ਵੇਖੋ, ਮੈਂ
੨੦ ਤੁਹਾਨੂੰ ਯਰੂਸ਼ਲਮ ਵਿੱਚ ਇਕੱਠਾ ਕਰਾਂਗਾ ੦ ਜਿਵੇਂ
ਓਹ ਚਾਂਦੀ, ਪਿੱਤਲ, ਲੋਹਾ, ਸਿੱਕਾ ਅਤੇ ਟੀਨ ਭੱਠੀ
ਵਿੱਚ ਇਕੱਠਾ ਪਾਉਂਦੇ ਹਨ ਅਤੇ ਉਨ੍ਹਾਂ ਨੂੰ ਅੱਗ
ਨਾਲ ਤਾਉਂਦੇ ਹਨ ਤਾਂ ਜੋ ਉਨ੍ਹਾਂ ਨੂੰ ਪੰਘਰਾ ਦੇ
ਓਦਾਂ ਹੀ ਮੈਂ ਆਪਣੇ ਕਹਿਰ ਅਤੇ ਕ੍ਰੋਧ ਵਿੱ
ਤੁਹਾਨੂੰ ਇਕੱਠਾ ਕਰਾਂਗਾ ਅਤੇ ਤੁਹਾਨੂੰ ਉੱਥੇ ਰੱਖ ਕੇ
੨੧ ਪਘਰਾਵਾਂਗਾ ੦ ਹਾਂ, ਮੈਂ ਤੁਹਾਨੂੰ ਇਕੱਠਾ ਕਰਾਂਗਾ
ਅਤੇ ਆਪਣੇ ਕਹਿਰ ਦੀ ਅੱਗ ਵਿੱਚ ਤੁਹਾ
੨੨ ਤਪਾਵਾਂਗਾ ਅਤੇ ਤੁਸੀਂ ਉਸ ਵਿੱਚ ਪੰਘਰੋਗੇ ੦ ਜਿਵੇਂ
ਚਾਂਦੀ ਭੱਠੀ ਵਿੱਚ ਪੰਘਾਰੀ ਜਾਂਦੀ ਹੈ, ਓਦਾਂ ਤੁਸੀਂ
ਉਸ ਵਿੱਚ ਪਘਾਰੇ ਜਾਓਗੇ, ਤਾਂ ਤੁਸੀਂ ਜਾਣੋਗੇ
ਮੈਂ ਯਹੋਵਾਹ ਨੇ ਆਪਣਾ ਕਹਿਰ ਤੁਹਾਡੇ ਉੱ
ਪਾਇਆ ਹੈ ॥
੨੩ ਯਹੋਵਾਹ ਦਾ ਬਚਨ ਮੇਰੇ ਕੋਲ ਆਇਆ ਕਿ
੨੪ ਹੇ ਆਦਮੀ ਦੇ ਪੁੱਤ੍ਰ, ਉਹ ਨੂੰ ਆਖ, ਤੂੰ ਉਹ
ਹੈਂ ਜਿਹੜੀ ਸ਼ੁੱਧ ਨਹੀਂ ਕੀਤੀ ਗਈ ਅਤੇ
ਉੱਤੇ ਕ੍ਰੋਧ ਦੇ ਦਿਨ ਵਿੱਚ ਵਰਖਾ ਨਹੀਂ ਹੋਈ
੨੫ ਉਹ ਦੇ ਵਿੱਚ ਉਹ ਦੇ ਨਬੀਆਂ ਨੇ ਗੋਸ਼ਟੀ ਕੀ

ਗੱਜਣ ਵਾਲੇ ਬਬਰ ਸ਼ੇਰ ਵਾਂਗਰ ਸ਼ਿਕਾਰ ਨੂੰ
ਫਾੜਦਿਆਂ ਓਹ ਜੀਆਂ ਨੂੰ ਖਾ ਗਏ ਹਨ, ਓਹ
ਖ਼ਜ਼ਾਨੇ ਅਤੇ ਵੱਡ ਮੁੱਲੀਆਂ ਵਸਤੂਆਂ ਨੂੰ ਖੋਹ ਲੈਂਦੇ
ਹਨ, ਉਨ੍ਹਾਂ ਨੇ ਉਸ ਵਿੱਚ ਢੇਰ ਵਿੱਧਵਾ ਬਣਾ
੨੬ ਦਿੱਤੀਆਂ ਹਨ ੦ ਉਹ ਦੇ ਜਾਜਕਾਂ ਨੇ ਮੇਰੀ ਬਿਵਸਥਾ
ਨੂੰ ਭੰਨਿਆ ਅਤੇ ਮੇਰੀਆਂ ਪਵਿੱਤ੍ਰ ਵਸਤੂਆਂ ਨੂੰ
ਪਲੀਤ ਕੀਤਾ ਹੈ, ਉਨ੍ਹਾਂ ਨੇ ਪਵਿੱਤ੍ਰ ਅਤੇ ਅਪਵਿੱਤ੍ਰ ਵਿੱਚ
ਕੁਝ ਭੇਦ ਨਹੀਂ ਰੱਖਿਆ ਅਤੇ ਅਸ਼ੁੱਧ ਤੇ ਸ਼ੁੱਧ ਵਿੱਚ
ਫਰਕ ਨਹੀਂ ਜਾਣਿਆ ਅਤੇ ਮੇਰੇ ਸਬਤਾਂ ਤੋਂ ਉਨ੍ਹਾਂ ਨੇ
ਅੱਖਾਂ ਫੇਰ ਲਈਆਂ ਸੋ ਮੈਂ ਉਨ੍ਹਾਂ ਵਿੱਚ ਪਲੀਤ
੨੭ ਹੋਇਆ ੦ ਉਹ ਦੇ ਸਰਦਾਰ ਉਹ ਦੇ ਵਿੱਚ ਸ਼ਿਕਾਰ
ਨੂੰ ਫਾੜਨ ਵਾਲੇ ਬਘਿਆੜਾਂ ਵਾਂਗਰ ਹਨ ਜੋ
ਬੇਈਮਾਨੀ ਦੇ ਲਾਭ ਦੇ ਲਈ ਲਹੂ ਵਹਾਉਂਦੇ ਅਤੇ
੨੮ ਜੀਵਾਂ ਨੂੰ ਨਾਸ ਕਰਦੇ ਹਨ ੦ ਅਤੇ ਉਹ ਦੇ ਨਬੀ
ਉਨ੍ਹਾਂ ਦੇ ਲਈ ਕੱਚੀ ਲੇਂਬੀ ਕਰਦੇ ਹਨ, ਝੂਠੇ
ਦਰਸ਼ਣ ਵੇਖਦੇ ਅਤੇ ਝੂਠੇ ਫਾਲ ਕੱਢਦੇ ਹਨ ਅਤੇ
ਆਖਦੇ ਹਨ ਕਿ ਪ੍ਰਭੁ ਯਹੋਵਾਹ ਨੇ ਐਉਂ ਫ਼ਰਮਾਇਆ
ਹੈ, ਜਦੋਂ ਕਿ ਯਹੋਵਾਹ ਨੇ ਨਹੀਂ ਫ਼ਰਮਾਇਆ ੦
੨੯ ਇਸ ਦੇਸ ਦੇ ਲੋਕਾਂ ਨੇ ਅਤਿਆਚਾਰ ਅਤੇ ਲੁੱਟਮਾਰ
ਕੀਤੀ ਹੈ ਅਤੇ ਮਸਕੀਨਾਂ ਤੇ ਕੰਗਾਲਾਂ ਨੂੰ ਦੁਖ ਦਿੱਤਾ
ਹੈ ਅਤੇ ਪਰਦੇਸੀਆਂ ਤੇ ਨਾਹੱਕ ਜਬਰ ਕੀਤਾ ਹੈ ੦
੩੦ ਮੈਂ ਉਨ੍ਹਾਂ ਵਿੱਚ ਭਾਲ ਕੀਤੀ ਕਿ ਕੋਈ ਅਜਿਹਾ
ਆਦਮੀ ਲੱਭੇ ਜੋ ਕੰਧ ਬਣਾਵੇ ਅਤੇ ਉਸ ਧਰਤੀ ਦੇ
ਲਈ ਉਸ ਦੇ ਝਰਨੇ ਵਿੱਚ ਮੇਰੇ ਮੂਹਰੇ ਖਲੋਵੇ ਤਾਂ ਜੋ
ਮੈਂ ਉਹ ਨੂੰ ਨਾ ਉਜਾੜਾਂ, ਪਰ ਕੋਈ ਨਾ ਲੱਭਿਆ ੦
੩੧ ਏਸ ਲਈ ਮੈਂ ਆਪਣਾ ਕਹਿਰ ਉਨ੍ਹਾਂ ਉੱਤੇ
ਵਹਾਇਆ ਅਤੇ ਆਪਣੇ ਕ੍ਰੋਧ ਦੀ ਅੱਗ ਨਾਲ
ਉਨ੍ਹਾਂ ਦਾ ਮੁਕਾ ਦਿੱਤਾ ਅਤੇ ਮੈਂ ਉਨ੍ਹਾਂ ਦੀ ਕਰਨੀ ਨੂੰ
ਉਨ੍ਹਾਂ ਦੇ ਸਿਰ ਦਿੱਤਾ, ਪ੍ਰਭੁ ਯਹੋਵਾਹ ਦਾ ਵਾਕ ਹੈ ॥

## ੨੩ ਦੋ ਜ਼ਨਾਕਾਰ ਭੈਣਾਂ

ਯਹੋਵਾਹ ਦਾ ਬਚਨ ਮੇਰੇ ਕੋਲ ਆਇਆ ਕਿ ੦
੨ ਹੇ ਆਦਮੀ ਦੇ ਪੁੱਤ੍ਰ, ਦੋ ਤੀਵੀਆਂ ਇੱਕ ਮਾਂ ਦੀਆਂ
੩ ਧੀਆਂ ਸਨ ੦ ਉਨ੍ਹਾਂ ਨੇ ਮਿਸਰ ਵਿੱਚ ਜ਼ਨਾਕਾਰੀ
ਕੀਤੀ। ਓਹ ਆਪਣੀ ਜੁਆਨੀ ਵਿੱਚ ਵਿਭਚਾਰਨਾਂ
ਬਣੀਆਂ। ਉੱਥੇ ਉਨ੍ਹਾਂ ਦੀਆਂ ਛਾਤੀਆਂ ਪੁੱਟੀਆਂ
ਗਈਆਂ ਅਤੇ ਉੱਥੇ ਹੀ ਉਨ੍ਹਾਂ ਦੇ ਕੁਆਰਪੁਣੇ
੪ ਦੀਆਂ ਦੁੱਧੀਆਂ ਖਿੱਚੀਆਂ ਗਈਆਂ ੦ ਉਨ੍ਹਾਂ ਵਿੱਚੋਂ
ਵੱਡੀ ਦਾ ਨਾਉਂ ਆਹਾਲਾਹ ਅਤੇ ਉਹ ਦੀ ਭੈਣ ਦਾ
ਨਾਉਂ ਆਹਾਲੀਬਾਹ ਸੀ ਅਤੇ ਓਹ ਮੇਰੀਆਂ ਹੋ
ਗਈਆਂ ਅਤੇ ਉਨ੍ਹਾਂ ਨੇ ਧੀਆਂ ਪੁੱਤ੍ਰ ਜੰਮੇ ਅਤੇ ਉਨ੍ਹਾਂ
ਦੇ ਨਾਉਂ ਆਹਾਲਾਹ ਸਾਮਰਿਯਾ ਅਤੇ ਆਹਾਲੀਬਾਹ
੫ ਯਰੂਸ਼ਲਮ ਹੈ ੦ ਆਹਾਲਾਹ ਜਦੋਂ ਕਿ ਮੇਰੀ ਸੀ
ਵਿਭਚਾਰ ਕਰਨ ਲੱਗੀ ਅਤੇ ਉਹ ਆਪਣੇ ਗੁਆਂਢੀ
ਯਾਰਾਂ ਅਰਥਾਤ ਅੱਸੂਰੀਆਂ ਤੇ ਮੋਹਤ ਹੋ ਗਈ ੦
੬ ਓਹ ਸੂਬੇਦਾਰ ਤੇ ਸ਼ਰੀਫ ਅਤੇ ਸਾਰੇ ਦੇ ਸਾਰੇ ਚੁਣਵੇਂ
ਸੁਨੱਖੇ ਗਭਰੂ ਸਨ, ਅਸਵਾਰ ਜੋ ਘੋੜਿਆਂ ਤੇ
ਅਸਵਾਰ ਹੁੰਦੇ ਅਤੇ ਬੈਂਗਣੀ ਕੱਪੜੇ ਪਹਿਨਦੇ ਸਨ ੦
੭ ਅਤੇ ਉਸ ਨੇ ਉਨ੍ਹਾਂ ਸਾਰਿਆਂ ਦੇ ਨਾਲ ਜਿਹੜੇ
ਅੱਸੂਰੀਆਂ ਦੇ ਚੁਣਵੇਂ ਜੁਆਨ ਸਨ ਜ਼ਨਾਕਾਰੀ
ਕੀਤੀ ਅਤੇ ਜਿਨ੍ਹਾਂ ਉੱਤੇ ਉਹ ਮੋਹਤ ਸੀ ਉਨ੍ਹਾਂ ਦੀਆਂ
੮ ਮੂਰਤੀਆਂ ਦੇ ਨਾਲ ਉਹ ਭ੍ਰਿਸ਼ਟ ਹੋਈ ੦ ਉਸ ਨੇ ਜੋ
ਵਿਭਚਾਰ ਮਿਸਰ ਵਿੱਚ ਕੀਤਾ ਸੀ, ਉਹ ਨੂੰ ਨਾ
ਛੱਡਿਆ ਕਿਉਂ ਜੋ ਓਹ ਉਸ ਦੀ ਜੁਆਨੀ ਸਮੇਂ ਉਸ
ਨਾਲ ਲੇਟੇ ਅਤੇ ਉਨ੍ਹਾਂ ਨੇ ਉਹ ਦੇ ਕੁਆਰਪੁਣੇ
ਦੀਆਂ ਦੁੱਧੀਆਂ ਨੂੰ ਖਿੱਚਿਆ ਅਤੇ ਆਪਣਾ ਵਿਭ-
੯ ਚਾਰ ਉਹ ਦੇ ਉੱਤੇ ਪਾ ਦਿੱਤਾ ੦ ਏਸ ਲਈ ਮੈਂ
ਉਹ ਨੂੰ ਉਸ ਦੇ ਯਾਰਾਂ ਦੇ ਹੱਥ ਵਿੱਚ ਅਰਥਾਤ
ਅੱਸੂਰੀਆਂ ਦੇ ਹੱਥ ਵਿੱਚ ਸੌਂਪ ਦਿੱਤਾ ਜਿਨ੍ਹਾਂ ਉੱਤੇ
੧੦ ਉਹ ਮੋਹਤ ਸੀ ੦ ਉਨ੍ਹਾਂ ਨੇ ਉਹ ਨੂੰ ਬੇ-ਪੜਦਾ ਕੀਤਾ
ਅਤੇ ਉਸ ਦੇ ਧੀਆਂ ਪੁੱਤ੍ਰਾਂ ਨੂੰ ਖੋਹ ਲਿਆ ਅਤੇ
ਉਨ੍ਹਾਂ ਉਹ ਨੂੰ ਤਲਵਾਰ ਨਾਲ ਕੱਢ ਦਿੱਤਾ, ਸੋ ਉਹ
ਸਾਰੀਆਂ ਤੀਵੀਆਂ ਵਿੱਚ ਉੱਘੀ ਹੋ ਗਈ ਕਿਉਂ ਜੋ
੧੧ ਉਨ੍ਹਾਂ ਉਹ ਦੇ ਉੱਤੇ ਦੰਡ ਲਾਇਆ ੦ ਉਸ ਦੀ ਭੈਣ
ਆਹਾਲੀਬਾਹ ਨੇ ਇਹ ਵੇਖਿਆ, ਪਰ ਉਹ ਇਸ਼ਕ
ਵਿੱਚ ਅਤੇ ਵਿਭਚਾਰ ਵਿੱਚ ਉਸ ਆਪਣੀ ਭੈਣ ਤੋਂ
੧੨ ਵੀ ਭੈੜੀ ਨਿੱਕਲੀ ੦ ਉਹ ਅੱਸ਼ੂਰੀਆਂ ਤੇ ਮੋਹਤ ਹੋਈ
ਜਿਹੜੇ ਸੂਬੇਦਾਰ ਅਤੇ ਸ਼ਰੀਫ ਗੁਆਂਢੀ ਸਨ ਜਿਹੜੇ
ਸੁੰਦਰ ਕੱਪੜੇ ਪਹਿਨਦੇ ਅਤੇ ਘੋੜਿਆਂ ਤੇ ਅਸਵਾਰ
ਹੁੰਦੇ ਅਤੇ ਸਾਰਿਆਂ ਦੇ ਸਾਰੇ ਚੁਣਵੇਂ ਗਭਰੂ ਸਨ ੦
੧੩ ਅਤੇ ਮੈਂ ਵੇਖਿਆ ਕਿ ਉਹ ਵੀ ਭ੍ਰਿਸ਼ਟ ਹੋ ਗਈ,
੧੪ ਉਨ੍ਹਾਂ ਦੋਵਾਂ ਦਾ ਇੱਕੋ ਹੀ ਮਾਰਗ ਸੀ ੦ ਅਤੇ ਉਹ

ਵਿਭਚਾਰ ਵਿੱਚ ਵੱਧ ਗਈ, ਨਾਲੇ ਉਹ ਨੇ ਕੰਧ ਉੱਤੇ
ਮਨੁੱਖਾਂ ਦੀਆਂ ਮੂਰਤਾਂ ਅਰਥਾਤ ਕਸਦੀਆਂ ਦੀਆਂ
ਮੂਰਤਾਂ ਵੇਖੀਆਂ ਜਿਹੜੀਆਂ ਸ਼ਿੰਗਰਫ ਨਾਲ ਖਿੱਚੀਆਂ
੧੫ ਹੋਈਆਂ ਸਨ ੦ ਜਿਨ੍ਹਾਂ ਨੇ ਪਟਕਿਆਂ ਨਾਲ ਕਮਰਾਂ
ਬੰਨ੍ਹੀਆਂ ਸਨ ਅਤੇ ਸਿਰਾਂ ਉੱਤੇ ਰੰਗਦਾਰ ਲੜਾਂ
ਵਾਲੀਆਂ ਪੱਗਾਂ ਸਨ ਅਤੇ ਸਾਰੇ ਦੇ ਸਾਰੇ ਵੇਖਣ
ਵਿੱਚ ਬਾਬਲੀਆਂ ਦੇ ਕਪਤਾਨਾਂ ਵਾਂਗਰ ਸਨ ਜਿਨ੍ਹਾਂ
੧੬ ਦੀ ਜੰਮਣ ਭੂਮੀ ਕਸਦੀਮ ਹੈ ੦ ਤਾਂ ਵੇਖਦਿਆਂ ਹੀ
ਉਹ ਉਨ੍ਹਾਂ ਉੱਤੇ ਮੋਹਤ ਹੋ ਗਈ ਅਤੇ ਉਨ੍ਹਾਂ ਦੇ ਕੋਲ
੧੭ ਕਸਦੀਮ ਵਿੱਚ ਦੂਤ ਘੱਲੇ ੦ ਸੋ ਬਾਬਲੀਏ ਉਹ ਦੇ
ਕੋਲ ਆਏ ਅਤੇ ਭੋਗ ਦੀ ਸੇਜ ਤੇ ਲੇਟੇ ਅਤੇ ਉਨ੍ਹਾਂ
ਨੇ ਜ਼ਨਾਹ ਨਾਲ ਉਹ ਨੂੰ ਭਰਿਸ਼ਟ ਕੀਤਾ ਅਤੇ ਉਹ
ਉਨ੍ਹਾਂ ਤੋਂ ਭਿੱਟ ਗਈ ਤਾਂ ਉਹ ਦੀ ਜਾਨ ਨੇ ਉਨ੍ਹਾਂ ਤੋਂ
੧੮ ਸੂਗ ਕੀਤੀ ੦ ਜਾਂ ਉਹ ਦੀ ਜ਼ਨਾਕਾਰੀ ਖੁਲ੍ਹ ਗਈ
ਅਤੇ ਉਹ ਦਾ ਨੰਗੇਜ ਖੁਲ੍ਹ ਗਿਆ ਤਾਂ ਮੇਰੀ ਜਾਨ ਨੇ
ਉਸ ਤੋਂ ਸੂਗ ਕੀਤੀ ਜਿਦਾਂ ਉਸ ਦੀ ਭੈਣ ਤੋਂ ਮੇਰੀ
੧੯ ਜਾਨ ਨੇ ਸੂਗ ਕੀਤੀ ਸੀ ੦ ਤਾਂ ਵੀ ਉਸ ਨੇ ਆਪਣੀ
ਜ਼ਨਾਕਾਰੀ ਨੂੰ ਵਧਾਇਆ, ਆਪਣੀ ਜੁਆਨੀ ਦੇ
ਦਿਨਾਂ ਨੂੰ ਚੇਤੇ ਕਰ ਕੇ, ਜਿਵੇਂ ਉਸ ਨੇ ਮਿਸਰ ਦੇਸ
੨੦ ਵਿੱਚ ਵਿਭਚਾਰ ਕੀਤਾ ਸੀ ੦ ਉਹ ਫੇਰ ਆਪਣੇ
ਯਾਰਾਂ ਉੱਤੇ ਮੋਹਤ ਹੋਣ ਲੱਗੀ ਜਿਨ੍ਹਾਂ ਦਾ ਨਫ਼ਸ
ਖੋਤਿਆਂ ਦਾ ਅਤੇ ਜਿਨ੍ਹਾਂ ਦਾ ਵਗਾਉ ਘੋੜਿਆਂ ਦਾ
੨੧ ਵਗਾਉ ਹੈ ੦ ਏਦਾਂ ਤੂੰ ਆਪਣੀ ਜੁਆਨੀ ਦੇ ਲੁੱਚਪੁਣੇ
ਨੂੰ ਜਦੋਂ ਕਿ ਮਿਸਰੀ ਤੇਰੀਆਂ ਜੁਆਨ ਦੁੱਧੀਆਂ ਨੂੰ
ਖਿੱਚਦੇ ਅਤੇ ਤੇਰੀਆਂ ਛਾਤੀਆਂ ਨੂੰ ਮਲਦੇ ਸਨ ਫੇਰ
ਲੋਚਣ ਲੱਗੀ ॥
੨੨ ਏਸ ਲਈ ਹੇ ਆਹਾਲੀਬਾਹ, ਪ੍ਰਭੁ ਯਹੋਵਾਹ
ਐਉਂ ਫ਼ਰਮਾਉਂਦਾ ਹੈ,—ਵੇਖ, ਮੈਂ ਤੇਰੇ ਉਨ੍ਹਾਂ
ਯਾਰਾਂ ਨੂੰ ਜਿਨ੍ਹਾਂ ਤੋਂ ਤੇਰੀ ਜਾਨ ਤੰਗ ਆ ਗਈ ਹੈ
ਤੇਰੇ ਵਿਰੁੱਧ ਉਠਾਵਾਂਗਾ ਅਤੇ ਉਨ੍ਹਾਂ ਨੂੰ ਤੇਰੇ ਵਿਰੁੱਧ
੨੩ ਚੁਫੇਰਿਓਂ ਲੈ ਆਵਾਂਗਾ ੦ ਬਾਬਲੀਆਂ ਅਤੇ ਸਾਰੇ
ਕਸਦੀਆਂ ਨੂੰ ਫਿਕੋਦ ਅਤੇ ਸ਼ੋਆ ਅਤੇ ਕੋਅ ਅਤੇ
ਉਨ੍ਹਾਂ ਦੇ ਨਾਲ ਸਾਰੇ ਅੱਸ਼ੂਰੀਆਂ ਨੂੰ, ਸਾਰੇ ਦੇ ਸਾਰੇ
ਚੁਣਵੇਂ ਸੁੰਦਰ ਗਭਰੂਆਂ ਨੂੰ, ਸੂਬੇਦਾਰਾਂ ਅਤੇ
ਸ਼ਰੀਫਾਂ ਨੂੰ ਅਤੇ ਸਾਰੇ ਕਪਤਾਨਾਂ ਨੂੰ ਅਤੇ ਉੱਘੇ
ਲੋਕਾਂ ਨੂੰ ਜੋ ਸਾਰੇ ਦੇ ਸਾਰੇ ਘੋੜਿਆਂ ਤੇ ਅਸਵਾਰ
੨੪ ਹੁੰਦੇ ਹਨ ੦ ਅਤੇ ਓਹ ਜੰਗੀ ਸ਼ਸਤ੍ਰਾਂ ਅਤੇ ਰਥਾਂ
ਅਤੇ ਛਕੜਿਆਂ ਅਤੇ ਲੋਕਾਂ ਦੀ ਸਭਾ ਨਾਲ ਤੇਰੇ
ਉੱਤੇ ਚੜ੍ਹਾਈ ਕਰਨਗੇ ਅਤੇ ਢਾਲ ਤੇ ਸੀਨਾ ਬੰਦ
ਅਤੇ ਲੋਹੇ ਦਾ ਟੋਪ ਪਾਕੇ ਚੁਫੇਰਿਓਂ ਤੈਨੂੰ ਘੇਰ
ਲੈਣਗੇ । ਮੈਂ ਨਿਆਉਂ ਉਨ੍ਹਾਂ ਨੂੰ ਸੌਂਪਾਂਗਾ ਅਤੇ
ਓਹ ਆਪਣੇ ਨਿਆਉਂ ਅਨੁਸਾਰ ਤੇਰਾ ਨਿਆਉਂ
੨੫ ਕਰਨਗੇ ੦ ਅਤੇ ਮੈਂ ਆਪਣੀ ਅਣਖ ਨੂੰ ਤੇਰੇ ਵਿਰੁੱਧ
ਦਿਆਂਗਾ ਅਤੇ ਉਹ ਕ੍ਰੋਧਵਾਨ ਹੋਕੇ ਤੇਰੇ ਨਾਲ
ਵਰਤਣਗੇ ਅਤੇ ਤੇਰਾ ਨੱਕ ਅਤੇ ਤੇਰਾ ਕੰਨ ਵੱਢ
ਸੁੱਟਣਗੇ, ਅਤੇ ਤੇਰੇ ਰਹਿੰਦੇ ਲੋਕੀ ਤਲਵਾਰ ਨਾਲ
ਵੱਢੇ ਜਾਣਗੇ । ਓਹ ਤੇਰੇ ਪੁੱਤ੍ਰਾਂ ਧੀਆਂ ਨੂੰ ਲੈ
ਜਾਣਗੇ ਅਤੇ ਤੇਰੇ ਰਹਿੰਦਿਆਂ ਨੂੰ ਅੱਗ ਭਖ
੨੬ ਲਵੇਗੀ ੦ ਓਹ ਤੇਰੇ ਲੀੜੇ ਲਾਹ ਲੈਣਗੇ ਅਤੇ ਤੇਰੇ
੨੭ ਸੁੰਦਰ ਗਹਿਣੇ ਲੁੱਟ ਲੈ ਜਾਣਗੇ ੦ ਸੋ ਮੈਂ ਤੇਰੇ
ਲੁੱਚਪੁਣੇ ਅਤੇ ਤੇਰੀ ਜ਼ਨਾਕਾਰੀ ਨੂੰ ਜੋ ਤੂੰ ਮਿਸਰ
ਵਿੱਚੋਂ ਲਿਆਈ, ਮੁਕਾ ਦਿਆਂਗਾ ਤਾਂ ਜੋ ਤੂੰ ਮੁੜ
ਕੇ ਉਨ੍ਹਾਂ ਵੱਲ ਆਪਣੀ ਅੱਖ ਨਾ ਚੁੱਕੇਂਗੀ, ਨਾ ਫੇਰ
੨੮ ਮਿਸਰ ਨੂੰ ਚੇਤੇ ਕਰੇਂਗੀ ੦ ਕਿਉਂ ਜੋ ਪ੍ਰਭੁ ਯਹੋਵਾਹ
ਐਉਂ ਫ਼ਰਮਾਉਂਦਾ ਹੈ,—ਵੇਖ, ਮੈਂ ਤੈਨੂੰ ਉਨ੍ਹਾਂ ਦੇ
ਹੱਥ ਵਿੱਚ ਜਿਨ੍ਹਾਂ ਤੋਂ ਤੈਨੂੰ ਘਿਰਣਾ ਹੈ, ਹਾਂ, ਉਨ੍ਹਾਂ ਦੇ
ਹੀ ਹੱਥਾਂ ਵਿੱਚ ਜਿਨ੍ਹਾਂ ਤੋਂ ਤੇਰੀ ਜਾਨ ਨੇ ਸੂਗ ਕੀਤੀ
੨੯ ਦਿਆਂਗਾ ੦ ਅਤੇ ਓਹ ਤੇਰੇ ਨਾਲ ਘਿਰਣਾ ਦਾ
ਵਰਤਾਰਾ ਕਰਨਗੇ ਅਤੇ ਤੇਰੀ ਸਾਰੀ ਮਿਹਨਤ ਜੋ ਤੂੰ
ਇਕੱਠੀ ਕੀਤੀ ਹੈ, ਲੈ ਜਾਣਗੇ ਅਤੇ ਤੈਨੂੰ ਨੰਗਾ
ਧੜੰਗਾ ਛੱਡ ਜਾਣਗੇ ਇੱਥੋਂ ਤੀਕਰ ਕਿ ਤੇਰੀ
ਜ਼ਨਾਕਾਰੀ ਦਾ ਨੰਗੇਜ ਖੁਲ੍ਹ ਜਾਵੇਗਾ ਅਤੇ ਤੇਰਾ
੩੦ ਲੁੱਚਪੁਣਾ ਤੇ ਤੇਰੀ ਵਿਭਚਾਰੀ ਵੀ ੦ ਏਹ ਸਾਰੀਆਂ
ਗੱਲਾਂ ਤੇਰੇ ਨਾਲ ਏਸ ਲਈ ਹੋਣਗੀਆਂ ਕਿ ਤੂੰ
ਵਿਭਚਾਰ ਲਈ ਦੂਜੀਆਂ ਕੌਮਾਂ ਦੇ ਮਗਰ ਪਈ
ਅਤੇ ਉਨ੍ਹਾਂ ਦੀਆਂ ਮੂਰਤਾਂ ਨਾਲ ਆਪਣੇ ਆਪ ਨੂੰ
੩੧ ਭ੍ਰਿਸ਼ਟ ਕੀਤਾ ੦ ਤੂੰ ਆਪਣੀ ਭੈਣ ਦੇ ਰਾਹ ਤੇ
ਤੁਰੀ, ਏਸ ਲਈ ਮੈਂ ਉਹ ਦਾ ਕਟੋਰਾ ਤੇਰੇ ਹੱਥ
੩੨ ਵਿੱਚ ਦੇਵਾਂਗਾ ੦ ਪ੍ਰਭੁ ਯਹੋਵਾਹ ਐਉਂ ਫ਼ਰਮਾਉਂਦਾ
ਹੈ,—
ਤੂੰ ਆਪਣੀ ਭੈਣ ਦੇ ਕਟੋਰੇ ਵਿੱਚੋਂ ਜੋ ਡੂੰਘਾ ਅਤੇ
ਚੌੜਾ ਹੈ ਪੀਵੇਂਗੀ,

ਲੋਕੀ ਤੈਨੂੰ ਹੱਸਣਗੇ ਅਤੇ ਤੈਨੂੰ ਠੱਠੇ ਕਰਨਗੇ,
ਕਿਉਂ ਜੋ ਉਸ ਵਿੱਚ ਬਹੁਤੀ ਸਮਾਈ ਹੈ ।
੩੩ ਤੂੰ ਮਸਤੀ ਤੇ ਸੋਗ ਨਾਲ ਭਰ ਜਾਵੇਂਗੀ,
ਅਸਚਰਜਤਾ ਅਤੇ ਉਜਾੜ ਦਾ ਕਟੋਰਾ,
ਅਰਥਾਤ ਤੇਰੀ ਭੈਣ ਸਾਮਰਿਯਾ ਦਾ ਕਟੋਰਾ ਹੈ ।
੩੪ ਤੂੰ ਉਹ ਨੂੰ ਪੀਵੇਂਗੀ ਅਤੇ ਉਹ ਨੂੰ ਨਿਚੋੜੇਂਗੀ,
ਅਤੇ ਉਹ ਦੀਆਂ ਠੀਕਰੀਆਂ ਵੀ ਚਬਾ ਜਾਵੇਂਗੀ,
ਅਤੇ ਆਪਣੀਆਂ ਛਾਤੀਆਂ ਪੁਟੇਂਗੀ ।।
ਕਿਉਂ ਜੋ ਮੈਂ ਹੀ ਇਹ ਫ਼ਰਮਾਇਆ ਹੈ, ਪ੍ਰਭੁ
੩੫ ਯਹੋਵਾਹ ਦਾ ਵਾਕ ਹੈ ੦ ਸੋ ਪ੍ਰਭੁ ਯਹੋਵਾਹ ਐਉਂ
ਫ਼ਰਮਾਉਂਦਾ ਹੈ,—ਤੂੰ ਮੈਨੂੰ ਭੁੱਲ ਗਈ ਅਤੇ ਮੈਨੂੰ
ਆਪਣੀ ਪਿੱਠ ਪਿੱਛੇ ਸੁੱਟ ਦਿੱਤਾ ਏਸ ਲਈ ਤੂੰ
ਆਪਣੇ ਲੁੱਚਪੁਣੇ ਨੂੰ ਅਤੇ ਆਪਣੇ ਵਿਭਚਾਰ ਨੂੰ
ਚੁੱਕ ।।
੩੬ ਫੇਰ ਯਹੋਵਾਹ ਨੇ ਮੈਨੂੰ ਫ਼ਰਮਾਇਆ, ਹੇ ਆਦਮੀ
ਦੇ ਪੁੱਤ੍ਰ, ਕੀ ਤੂੰ ਆਹਾਲਾਹ ਅਤੇ ਆਹਾਲੀਬਾਹ ਦਾ
ਨਿਆਉਂ ਕਰੇਂਗਾ ? ਤੂੰ ਉਨ੍ਹਾਂ ਦੇ ਘਿਣਾਉਣੇ ਕੰਮ
੩੭ ਉਨ੍ਹਾਂ ਨੂੰ ਦੱਸ ੦ ਕਿਉਂ ਜੋ ਉਨ੍ਹਾਂ ਨੇ ਜ਼ਨਾਹ ਕੀਤਾ
ਅਤੇ ਉਨ੍ਹਾਂ ਦੇ ਹੱਥ ਲਹੂ ਭਰੇ ਹਨ । ਹਾਂ, ਉਨ੍ਹਾਂ ਨੇ
ਆਪਣੀਆਂ ਮੂਰਤੀਆਂ ਨਾਲ ਜ਼ਨਾਹ ਕੀਤਾ ਅਤੇ
ਆਪਣੇ ਪੁੱਤ੍ਰਾਂ ਨੂੰ ਜੋ ਮੇਰੇ ਤੋਂ ਜੰਮੇ ਅੱਗ ਵਿੱਚੋਂ
ਲੰਘਾਇਆ ਕਿ ਮੂਰਤੀਆਂ ਲਈ ਓਹ ਖਾਣਾ
੩੮ ਹੋਣ ! ੦ ਏਸ ਤੋਂ ਬਿਨਾ ਉਨ੍ਹਾਂ ਨੇ ਮੇਰੇ ਨਾਲ ਇਹ
ਕੀਤਾ ਕਿ ਉਸੇ ਦਿਨ ਉਨ੍ਹਾਂ ਨੇ ਮੇਰੇ ਪਵਿੱਤ੍ਰ ਅਸਥਾਨ
ਨੂੰ ਭ੍ਰਿਸ਼ਟ ਕੀਤਾ ਅਤੇ ਮੇਰੇ ਸਬਤਾਂ ਨੂੰ ਪਲੀਤ
੩੯ ਕੀਤਾ ੦ ਕਿਉਂ ਜੋ ਜਦ ਓਹ ਆਪਣੇ ਪੁੱਤ੍ਰਾਂ ਨੂੰ
ਆਪਣੀਆਂ ਮੂਰਤੀਆਂ ਦੇ ਲਈ ਵੱਢ ਚੁੱਕੇ ਤਾਂ
ਉਸੇ ਦਿਹਾੜੇ ਮੇਰੇ ਪਵਿੱਤ੍ਰ ਅਸਥਾਨ ਵਿੱਚ ਆ
ਵੜੇ ਤਾਂ ਜੋ ਉਹ ਨੂੰ ਪਲੀਤ ਕਰਨ ਅਤੇ ਵੇਖ,
ਉਨ੍ਹਾਂ ਨੇ ਮੇਰੇ ਭਵਨ ਵਿੱਚ ਅਜੇਹਾ ਕੰਮ ਕੀਤਾ ! ੦
੪੦ ਸਗੋਂ ਓਹਨਾਂ ਨੇ ਦੂਰ ਤੋਂ ਮਨੁੱਖ ਸੱਦੇ ਜਿਨ੍ਹਾਂ ਦੇ ਕੋਲ
ਦੂਤ ਘੱਲਿਆ ਅਤੇ ਵੇਖ, ਓਹ ਆਏ ਜਿਨ੍ਹਾਂ ਦੇ
ਲਈ ਤੂੰ ਨ੍ਹਾਤੀ ਧੋਤੀ, ਅੱਖਾਂ ਵਿੱਚ ਕੱਜਲ ਪਾਇਆ
ਅਤੇ ਗਹਿਣਿਆਂ ਨਾਲ ਆਪਣੇ ਆਪ ਨੂੰ ਸ਼ੰਗਾ-
੪੧ ਰਿਆ ੦ ਅਤੇ ਤੂੰ ਸਜੇ ਹੋਏ ਪਲੰਘ ਤੇ ਬੈਠੀ ਅਤੇ
ਉਹ ਦੇ ਅੱਗੇ ਮੇਜ਼ ਤਿਆਰ ਕੀਤੀ ਅਤੇ ਉਸ ਉੱਤੇ
੪੨ ਤੂੰ ਮੇਰਾ ਧੂਪ ਅਤੇ ਤੇਲ ਰੱਖਿਆ ੦ ਅਤੇ ਇੱਕ
ਗਾਫਲਾਂ ਦੀ ਭੀੜ ਦੀ ਅਵਾਜ਼ ਉਹ ਦੇ ਨਾਲ ਸੀ
ਅਤੇ ਆਮ ਮਨੁੱਖਾਂ ਤੋਂ ਬਿਨਾਂ ਜੰਗਲ ਵਿੱਚੋਂ ਸ਼ਰਾਬੀ
ਆਦਮੀਆਂ ਨੂੰ ਵੀ ਲਿਆਏ ਅਤੇ ਉਨ੍ਹਾਂ ਨੇ ਓਹਨਾਂ
ਦੇ ਹੱਥਾਂ ਵਿੱਚ ਕੜੇ ਅਤੇ ਸਿਰਾਂ ਉੱਤੇ ਸੁੰਦਰ ਤਾਜ
੪੩ ਪਹਿਨਾਏ ੦ ਤਦ ਮੈਂ ਉਹ ਦੇ ਵਿਖੇ ਜੋ ਜ਼ਨਾਹ
ਕਰਦਿਆਂ ਕਰਦਿਆਂ ਬੁੱਢੀ ਹੋ ਗਈ ਸੀ ਆਖਿਆ,
ਹੁਣ ਏਹ ਲੋਕੀ ਉਹ ਦੇ ਨਾਲ ਜ਼ਨਾਹ ਕਰਨਗੇ ਤੇ
੪੪ ਉਹ ਇਨ੍ਹਾਂ ਦੇ ਨਾਲ ੦ ਓਹ ਉਹ ਦੇ ਕੋਲ ਇਦਾਂ
ਗਏ ਜਿਦਾਂ ਕੋਈ ਆਦਮੀ ਕਿਸੇ ਵਿਭਚਾਰਨ ਤੀਵੀਂ
ਕੋਲ ਜਾਂਦਾ ਹੈ । ਉਦਾਂ ਹੀ ਓਹ ਆਹਾਲਾਹ ਅਤੇ
ਆਹਾਲੀਬਾਹ ਲੁੱਚੜ ਤੀਵੀਆਂ ਦੇ ਕੋਲ ਗਏ ੦
੪੫ ਪਰੰਤੂ ਧਰਮੀ ਮਨੁੱਖ ਓਹਨਾਂ ਦਾ ਨਿਆਉਂ ਕਰਨਗੇ
ਜਿਹੜਾ ਜ਼ਨਾਕਾਰਾਂ ਅਤੇ ਲਹੂ ਵਹਾਉਣ ਵਾਲੀਆਂ
ਤੀਵੀਆਂ ਲਈ ਦਿੱਤਾ ਜਾਂਦਾ ਹੈ ਕਿਉਂ ਜੋ ਓਹ
ਜ਼ਨਾਹੀਆਂ ਹਨ ਅਤੇ ਉਨ੍ਹਾਂ ਦੇ ਹੱਥ ਲਹੂ ਨਾਲ ਭਰੇ
੪੬ ਹਨ ੦ ਕਿਉਂ ਜੋ ਪ੍ਰਭੁ ਯਹੋਵਾਹ ਐਉਂ ਫ਼ਰਮਾਉਂਦਾ
ਹੈ,—ਮੈਂ ਉਨ੍ਹਾਂ ਉੱਤੇ ਇੱਕ ਦਲ ਚੜ੍ਹਾ ਲਿਆਵਾਂਗਾ
ਅਤੇ ਉਨ੍ਹਾਂ ਨੂੰ ਹੌਲ ਅਤੇ ਲੁੱਟ ਜਰੂਰ ਬਣਾਵਾਂਗਾ ੦
੪੭ ਅਤੇ ਉਹ ਦਲ ਉਨ੍ਹਾਂ ਨੂੰ ਪੱਥਰਾਂ ਨਾਲ ਮਾਰ ਦੇਵੇਗਾ
ਅਤੇ ਆਪਣੀਆਂ ਤਲਵਾਰਾਂ ਨਾਲ ਉਨ੍ਹਾਂ ਨੂੰ ਵੱਢੇਗਾ,
ਉਨ੍ਹਾਂ ਦੇ ਪੁੱਤ੍ਰਾਂ ਧੀਆਂ ਨੂੰ ਮਾਰ ਦੇਵੇਗਾ ਅਤੇ ਉਨ੍ਹਾਂ
੪੮ ਦੇ ਘਰਾਂ ਨੂੰ ਅੱਗ ਨਾਲ ਫੂਕ ਸੁੱਟੇਗਾ ੦ ਏਦਾਂ ਮੈਂ
ਦੇਸ ਵਿੱਚੋਂ ਲੁੱਚਪੁਣੇ ਨੂੰ ਮੁਕਾਵਾਂਗਾ ਤਾਂ ਜੋ ਸਾਰੀਆਂ
ਤੀਵੀਆਂ ਸਿੱਖਿਆ ਪਰਾਪਤ ਕਰਨ ਅਤੇ ਤੁਹਾਡੇ
੪੯ ਵਾਂਗਰ ਲੁੱਚਪੁਣਾ ਨਾ ਕਰਨ ੦ ਅਤੇ ਓਹ ਤੁਹਾਡੇ
ਲੁੱਚਪੁਣੇ ਦਾ ਬਦਲਾ ਤੁਹਾਨੂੰ ਦੇਣਗੇ ਅਤੇ ਤੁਸੀਂ
ਆਪਣੀਆਂ ਮੂਰਤੀਆਂ ਦੇ ਪਾਪਾਂ ਦਾ ਦੰਡ ਉਠਾਓ-
ਗੀਆਂ ਤਾਂ ਜੋ ਤੁਸੀਂ ਜਾਣੋ ਕਿ ਪ੍ਰਭੁ ਯਹੋਵਾਹ ਮੈਂ
ਹੀ ਹਾਂ ! ।।

## ੨੪ ਹਿਜ਼ਕੀਏਲ ਦੀ ਪਤਨੀ ਦੀ ਅਚਾਣਕ ਮੌਤ

ਫੇਰ ਨਾਵੇਂ ਵਰ੍ਹੇ ਦੇ ਦਸਵੇਂ ਮਹੀਨੇ ਦੀ ਦਸਵੀਂ
ਤਰੀਕ ਨੂੰ ਯਹੋਵਾਹ ਦਾ ਬਚਨ ਮੇਰੇ ਕੋਲ ਆਇਆ
੨ ਕਿ ੦ ਹੇ ਆਦਮੀ ਦੇ ਪੁੱਤ੍ਰ, ਅੱਜ ਦੇ ਦਿਹਾੜੇ,

ਜਾਂ, ਇਸੇ ਦਿਹਾੜੇ ਦਾ ਨਾਉਂ ਲਿਖ ਰੱਖ ਕਿ
ਬਾਬਲ ਦੇ ਪਾਤਸ਼ਾਹ ਨੇ ਠੀਕ ਇਸੇ ਦਿਨ ਯਰੂਸ਼ਲਮ
੩ ਉੱਤੇ ਘੇਰਾ ਪਾਇਆ ੦ ਅਤੇ ਏਸ ਆਕੀ ਘਰਾਣੇ
ਦੇ ਲਈ ਇੱਕ ਅਖੌਤ ਕਹੁ ਅਤੇ ਤੂੰ ਇਨ੍ਹਾਂ ਨੂੰ
ਆਖ, ਪ੍ਰਭੁ ਯਹੋਵਾਹ ਐਉਂ ਫ਼ਰਮਾਉਂਦਾ ਹੈ,—
ਇੱਕ ਦੇਗ ਚੜ੍ਹਾ ਦੇਹ, ਹਾਂ, ਉਹ ਨੂੰ ਚਾੜ੍ਹ,
ਤੇ ਉਸ ਵਿੱਚ ਪਾਣੀ ਭਰ ਦੇਹ,
੪ ਇਹ ਦੇ ਵਿੱਚ ਟੋਟੇ ਇਕੱਠੇ ਕਰ,
ਹਰੇਕ ਚੰਗਾ ਟੋਟਾ ਅਰਥਾਤ ਪੱਟ, ਮੋਢੇ, ਹਰ ਇੱਕ
ਅੱਛਾ ਟਕੜਾ,
ਅਤੇ ਚੁਣਵੀਆਂ ਹੱਡੀਆਂ ਉਸ ਵਿੱਚ ਭਰ ਦੇਹ,
੫ ਅਤੇ ਇੱਜੜ ਵਿੱਚੋਂ ਚੁਣ ਚੁਣ ਕੇ ਲੈ,
ਅਤੇ ਉਹ ਦੇ ਹੇਠਾਂ ਹੱਡੀਆਂ ਦਾ ਢੇਰ ਲਾ ਦੇਹ,
ਅਤੇ ਚੰਗੀ ਤਰ੍ਹਾਂ ਉਬਾਲ,
ਤਾਂ ਜੋ ਉਹ ਦੀਆਂ ਹੱਡੀਆਂ ਉਸ ਵਿੱਚ ਚੰਗੀਆਂ
ਉੱਬਲ ਜਾਣ ॥
੬ ਏਸ ਲਈ ਪ੍ਰਭੁ ਯਹੋਵਾਹ ਐਉਂ ਫ਼ਰਮਾਉਂਦਾ
ਹੈ,—ਉਸ ਖੂਨੀ ਸ਼ਹਿਰ ਉੱਤੇ ਅਫ਼ਸੋਸ ਅਤੇ ਉਸ
ਦੇਗ ਉੱਤੇ ਜਿਸ ਵਿੱਚ ਜੰਗਾਲ ਲੱਗਾ ਹੈ ਅਤੇ
ਉਹ ਦਾ ਜੰਗਾਲ ਲਾਹਿਆ ਨਹੀਂ ਗਿਆ । ਇੱਕ
ਇੱਕ ਟੋਟਾ ਕਰਕੇ ਉਸ ਵਿੱਚੋਂ ਕੱਢ ਅਤੇ ਉਸ
੭ ਉੱਤੇ ਗੁਣਾ ਨਾ ਪਾਇਆ ਜਾਵੇ ੦ ਕਿਉਂ ਜੋ ਉਹ
ਦਾ ਲਹੂ ਉਹ ਦੇ ਵਿੱਚ ਹੈ । ਉਸ ਨੇ ਉਹ ਨੂੰ ਸੁੱਕੀ
ਚਟਾਨ ਤੇ ਰੱਖਿਆ, ਧਰਤੀ ਤੇ ਨਹੀਂ ਡੋਹਲਿਆ
੮ ਕਿ ਮਿੱਟੀ ਵਿੱਚ ਛਿਪ ਜਾਵੇ ੦ ਏਸ ਲਈ ਕਿ ਉਹ
ਕਹਿਰ ਨੂੰ ਚੜ੍ਹਾਵੇ ਭਈ ਬਦਲਾ ਲਿਆ ਜਾਵੇ, ਮੈਂ
ਉਹ ਦਾ ਲਹੂ ਸੁੱਕੀ ਚਟਾਨ ਤੇ ਰੱਖਿਆ ਤਾਂ ਜੋ ਉਹ
੯ ਛਿੱਪ ਨਾ ਜਾਵੇ ੦ ਏਸ ਲਈ ਪ੍ਰਭੁ ਯਹੋਵਾਹ ਐਉਂ
ਫ਼ਰਮਾਉਂਦਾ ਹੈ,—ਖੂਨੀ ਸ਼ਹਿਰ ਉੱਤੇ ਹਾਇ ਹਾਇ !
੧੦ ਮੈਂ ਵੀ ਵੱਡਾ ਢੇਰ ਲਾਵਾਂਗਾ ੦ ਲੱਕੜਾਂ ਦਾ ਢੇਰ
ਲਾ ਅਤੇ ਅੱਗ ਭੜਕਾ, ਮਾਸ ਨੂੰ ਚੰਗਾ ਉਬਾਲ,
ਤਰੀ ਨੂੰ ਸੰਘਣਾ ਕਰ ਅਤੇ ਹੱਡੀਆਂ ਸਾੜੀਆਂ
੧੧ ਜਾਣ ੦ ਤਦ ਉਹ ਨੂੰ ਖ਼ਾਲੀ ਕਰ ਕੇ ਅੰਗਾਰਾਂ ਤੇ
ਰੱਖ, ਤਾਂ ਜੋ ਉਹ ਦਾ ਪਿੱਤਲ ਗਰਮ ਹੋਵੇ, ਅਤੇ
ਪੰਘਰ ਜਾਵੇ । ਅਤੇ ਉਸ ਦੇ ਅੰਦਰ ਦੀ ਮੈਲ ਸੜ
੧੨ ਜਾਵੇ ਅਤੇ ਉਹ ਦਾ ਜੰਗਾਲ ਸੜ ਜਾਵੇ ੦ ਉਹ
ਕਰੜੀ ਮਿਹਨਤ ਤੋਂ ਥੱਕ ਗਈ, ਪਰ ਉਹ ਦਾ ਬਹੁਤ
ਜੰਗਾਲ ਉਸ ਵਿੱਚੋਂ ਦੂਰ ਨਹੀਂ ਹੋਇਆ । ਅੱਗ
ਨਾਲ ਵੀ ਉਹ ਦਾ ਜੰਗਾਲ ਦੂਰ ਨਹੀਂ ਹੁੰਦਾ ੦
੧੩ ਤੇਰੀ ਗੰਦਗੀ ਵਿੱਚ ਲੁੱਚਪੁਣਾ ਹੈ ਕਿਉਂ ਜੋ ਮੈਂ ਤੈਨੂੰ
ਸਾਫ਼ ਕਰਨਾ ਚਾਹੁੰਦਾ ਸਾਂ, ਪਰ ਤੂੰ ਪਾਕ ਹੋਣਾ ਨਹੀਂ
ਚਾਹੁੰਦੀ । ਤੂੰ ਆਪਣੀ ਗੰਦਗੀ ਤੋਂ ਫੇਰ ਸਾਫ਼
ਨਹੀਂ ਹੋਵੇਂਗੀ ਜਦ ਤੋੜੀਕ ਕਿ ਮੈਂ ਆਪਣਾ ਕ੍ਰੋਧ
੧੪ ਤੇਰੇ ਉੱਤੇ ਪੂਰਾ ਨਾ ਕਰ ਚੁੱਕਾਂ ੦ ਮੈਂ ਯਹੋਵਾਹ ਨੇ
ਇਹ ਫ਼ਰਮਾਇਆ ਹੈ । ਐਉਂ ਹੋਵੇਗਾ ਅਤੇ ਮੈਂ
ਇਹ ਨੂੰ ਕਰਾਂਗਾ, ਮੈਂ ਨਾ ਮੁੜਾਂਗਾ, ਮੈਂ ਨਾ ਛੱਡਾਂਗਾ,
ਨਾ ਪਛਤਾਵਾਂਗਾ, ਤੇਰੇ ਮਾਰਗਾਂ ਅਤੇ ਤੇਰੇ ਕੰਮਾਂ
ਦੇ ਅਨੁਸਾਰ ਉਹ ਤੇਰਾ ਨਿਆਉਂ ਕਰਨਗੇ, ਪ੍ਰਭੁ
ਯਹੋਵਾਹ ਦਾ ਵਾਕ ਹੈ ॥
੧੫ ਫੇਰ ਯਹੋਵਾਹ ਦਾ ਬਚਨ ਮੇਰੇ ਕੋਲ ਆਇਆ
੧੬ ਕਿ ੦ ਹੇ ਆਦਮੀ ਦੇ ਪੁੱਤ੍ਰ, ਵੇਖ, ਮੈਂ ਤੇਰੀਆਂ ਅੱਖਾਂ
ਦੀ ਪ੍ਰੀਤਮਾ ਨੂੰ ਇੱਕ ਹੀ ਸੱਟ ਨਾਲ ਤੇਰੇ ਤੋਂ ਲੈ
ਲਵਾਂਗਾ, ਤੂੰ ਨਾ ਸੋਗ ਕਰੀਂ, ਨਾ ਰੋਈਂ ਅਤੇ ਨਾ
੧੭ ਅੱਥਰੂ ਕੇਰੀਂ ੦ ਚੁੱਪ ਚੁਪੀਤੇ ਹੌਕੇ ਭਰੀਂ, ਮੁਰਦੇ
ਉੱਤੇ ਨਾ ਰੋਈਂ, ਸਿਰ ਉੱਤੇ ਆਪਣੀ ਪੱਗ ਬੰਨ੍ਹੀਂ ਅਤੇ
ਪੈਰਾਂ ਵਿੱਚ ਜੁੱਤੀ ਪਾਈਂ ਅਤੇ ਆਪਣੇ ਬੁੱਲ੍ਹਾਂ ਨੂੰ ਨਾ
੧੮ ਕੱਜੀਂ ਅਤੇ ਮਨੁੱਖਾਂ ਦੀ ਰੋਟੀ ਨਾ ਖਾਈਂ ੦ ਸੋ ਮੈਂ
ਸਵੇਰੇ ਲੋਕਾਂ ਨਾਲ ਗੱਲ ਕੀਤੀ ਅਤੇ ਸੰਝ ਵੇਲੇ ਮੇਰੀ
ਪਤਨੀ ਮਰ ਗਈ, ਅਤੇ ਸਵੇਰ ਨੂੰ ਮੈਂ ਉਹੀ ਕੀਤਾ
੧੯ ਜਿਵੇਂ ਮੈਨੂੰ ਹੁਕਮ ਮਿਲਿਆ ਸੀ ੦ ਸੋ ਲੋਕਾਂ ਨੇ ਮੈਨੂੰ
ਆਖਿਆ ਕਿ ਜੋ ਤੂੰ ਕਰਦਾ ਹੈਂ ਸਾਨੂੰ ਨਹੀਂ ਦੱਸੇਂਗਾ
ਕਿ ਇਨ੍ਹਾਂ ਗੱਲਾਂ ਦਾ ਸਾਡੇ ਨਾਲ ਕੀ ਸੰਬੰਧ ਹੈ ? ੦
੨੦ ਸੋ ਮੈਂ ਉਨ੍ਹਾਂ ਨੂੰ ਆਖਿਆ ਕਿ ਯਹੋਵਾਹ ਦਾ ਬਚਨ
੨੧ ਮੇਰੇ ਕੋਲ ਆਇਆ ਕਿ ੦ ਇਸਰਾਏਲ ਦੇ ਘਰਾਣੇ ਨੂੰ
ਆਖ ਕਿ ਪ੍ਰਭੁ ਯਹੋਵਾਹ ਐਉਂ ਫ਼ਰਮਾਉਂਦਾ ਹੈ,—
ਵੇਖੋ ! ਮੈਂ ਆਪਣੇ ਪਵਿੱਤਰ ਅਸਥਾਨ ਨੂੰ ਜਿਹੜਾ
ਤੁਹਾਡੀ ਸ਼ਕਤੀ ਦਾ ਮਾਣ ਅਤੇ ਤੁਹਾਡੀਆਂ ਅੱਖਾਂ
ਲਈ ਪਿਆਰਾ ਹੈ, ਜਿਸ ਲਈ ਤੁਹਾਡੀ ਜਾਨ
ਤਰਸਦੀ ਹੈ, ਪਲੀਤ ਕਰਾਂਗਾ ਅਤੇ ਤੁਹਾਡੇ ਪੁੱਤ੍ਰ ਤੇ
ਧੀਆਂ ਜਿਨ੍ਹਾਂ ਨੂੰ ਤੁਸੀਂ ਪਿੱਛੇ ਛੱਡ ਆਏ ਹੋ ਤਲਵਾਰ
੨੨ ਨਾਲ ਡਿੱਗਣਗੇ ੦ ਅਤੇ ਤੁਸੀਂ ਏਦਾਂ ਹੀ ਕਰੋਗੇ
ਜਿਦਾਂ ਮੈਂ ਕੀਤਾ । ਤੁਸੀਂ ਆਪਣੇ ਬੁੱਲ੍ਹਾਂ ਨੂੰ ਨਾ

੨੩ ਕਰੋਗੇ ਅਤੇ ਮਨੁੱਖਾਂ ਦੀ ਰੋਟੀ ਨਾ ਖਾਓਗੇ ੦ ਅਤੇ
ਤੁਹਾਡੀਆਂ ਪੱਗਾਂ ਤੁਹਾਡੇ ਸਿਰਾਂ ਉੱਤੇ ਅਤੇ ਤੁਹਾਡੀਆਂ
ਜੁੱਤੀਆਂ ਤੁਹਾਡੇ ਪੈਰਾਂ ਵਿੱਚ ਹੋਣਗੀਆਂ ਅਤੇ ਨਾ
ਤੁਸੀਂ ਸੋਗ ਕਰੋਗੇ ਪਰ ਆਪਣੇ ਔਗਣਾਂ ਵਿੱਚ
ਪੰਘਰਦੇ ਰਹੋਗੇ, ਅਤੇ ਇੱਕ ਦੂਜੇ ਨੂੰ ਧਾਹਾਂ ਮਾਰੋਗੇ ੦
੨੪ ਸੋ ਹਿਜ਼ਕੀਏਲ ਤੁਹਾਡੇ ਲਈ ਇੱਕ ਨਿਸ਼ਾਨ ਹੈ।
ਸਾਰਾ ਕੁਝ ਜੋ ਉਸ ਕੀਤਾ, ਤੁਸੀਂ ਵੀ ਕਰੋਗੇ ਅਤੇ
ਜਦੋਂ ਇਹ ਗੱਲਾਂ ਹੋਣਗੀਆਂ ਤਾਂ ਤੁਸੀਂ ਜਾਣੋਗੇ ਕਿ
ਮੈਂ ਪ੍ਰਭੁ ਯਹੋਵਾਹ ਹਾਂ ! ॥
੨੫ ਹੇ ਆਦਮੀ ਦੇ ਪੁੱਤ੍ਰ, ਕਿ ਜਿਸ ਦਿਹਾੜੇ ਮੈਂ
ਉਨ੍ਹਾਂ ਤੋਂ ਉਨ੍ਹਾਂ ਦੀ ਸ਼ਕਤੀ ਅਤੇ ਖੁਸ਼ੀ ਅਰ ਪਰਤਾਪ,
ਉਨ੍ਹਾਂ ਦੀਆਂ ਅੱਖਾਂ ਦੀ ਪ੍ਰੀਤਮਾ ਅਤੇ ਉਨ੍ਹਾਂ ਦੇ ਮਨ
੨੬ ਮੋਹਣੇ ਧੀਆਂ ਪੁੱਤ੍ਰ ਲੈ ਲਵਾਂਗਾ ੦ ਉਸ ਦਿਹਾੜੇ
ਜਿਹੜਾ ਬਚ ਗਿਆ ਉਹ ਤੇਰੇ ਕੋਲ ਆਵੇਗਾ ਕਿ
੨੭ ਤੇਰੇ ਕੰਨ ਵਿੱਚ ਸੁਣਾਵੇ ੦ ਉਸ ਦਿਹਾੜੇ ਉਸ ਬਚੇ
ਹੋਏ ਲਈ ਤੇਰਾ ਮੂੰਹ ਖੁਲ੍ਹ ਜਾਵੇਗਾ ਅਤੇ ਤੂੰ ਬੋਲੇਂਗਾ
ਅਤੇ ਫੇਰ ਗੁੰਗਾ ਨਾ ਰਹੇਂਗਾ ਸੋ ਤੂੰ ਉਨ੍ਹਾਂ ਲਈ ਇੱਕ
ਨਿਸ਼ਾਨ ਹੋਵੇਂਗਾ ਅਤੇ ਓਹ ਜਾਣਨਗੇ ਕਿ ਮੈਂ
ਯਹੋਵਾਹ ਹਾਂ ! ॥

## ੨੫ ਅੰਮੋਨ, ਮੋਆਬ, ਏਦੋਮ ਅਤੇ ਫਲਿਸਤੀਆਂ ਦੇ ਵਿਰੁੱਧ

ਯਹੋਵਾਹ ਦਾ ਬਚਨ ਮੇਰੇ ਕੋਲ ਆਇਆ ਕਿ ੦
੨ ਹੇ ਆਦਮੀ ਦੇ ਪੁੱਤ੍ਰ, ਅੰਮੋਨੀਆਂ ਵੱਲ ਆਪਣਾ ਮੂੰਹ
੩ ਕਰ ਕੇ ਉਨ੍ਹਾਂ ਦੇ ਵਿਰੁੱਧ ਅਗੰਮ ਵਾਚ ੦ ਅਤੇ ਤੂੰ
ਅੰਮੋਨੀਆਂ ਨੂੰ ਆਖ ਕਿ ਪ੍ਰਭੁ ਯਹੋਵਾਹ ਦਾ ਬਚਨ
ਸੁਣੋ ! ਪ੍ਰਭੁ ਯਹੋਵਾਹ ਐਉਂ ਫ਼ਰਮਾਉਂਦਾ ਹੈ,—ਏਸ
ਲਈ ਕਿ ਤੂੰ ਮੇਰੇ ਅਸਥਾਨ ਦੇ ਉੱਤੇ ਜਦੋਂ ਉਹ
ਪਲੀਤ ਕੀਤਾ ਗਿਆ ਅਤੇ ਇਸਰਾਏਲ ਦੀ ਭੂਮੀ
ਉੱਤੇ ਜਦੋਂ ਉਹ ਉਜਾੜੀ ਗਈ ਅਤੇ ਯਹੂਦਾਹ ਦੇ
ਘਰਾਣੇ ਉੱਤੇ ਜਦੋਂ ਉਹ ਅਸੀਰੀ ਵਿੱਚ ਗਿਆ,
੪ "ਆਹਾ ਹਾ" ਆਖਿਆ ੦ ਏਸ ਲਈ ਵੇਖ, ਮੈਂ
ਤੈਨੂੰ ਪੂਰਬ ਵਾਸੀਆਂ ਨੂੰ ਸੌਂਪ ਦਿਆਂਗਾ ਕਿ ਤੂੰ ਉਨ੍ਹਾਂ
ਦੀ ਮਿਲਖ ਹੋਵੇਂ, ਅਤੇ ਓਹ ਤੇਰੇ ਵਿੱਚ ਆਪਣੀਆਂ
ਛੌਣੀਆਂ ਬਣਾਉਣਗੇ ਅਤੇ ਤੇਰੇ ਵਿੱਚ ਆਪਣੇ ਘਰ
ਪਾਉਣਗੇ ਅਤੇ ਤੇਰੇ ਮੇਵੇ ਖਾਣਗੇ ਅਤੇ ਤੇਰਾ ਦੁੱਧ
੫ ਪੀਣਗੇ ੦ ਅਤੇ ਮੈਂ ਰੱਬਾਹ ਨੂੰ ਊਠਾਂ ਦੀ ਜੂਹ ਲਈ
ਅਤੇ ਅੰਮੋਨੀਆਂ ਨੂੰ ਇੱਜੜਾਂ ਦੀ ਬਹਿਕ ਲਈ
ਦਿਆਂਗਾ ਭਈ ਤੁਸੀਂ ਜਾਣੋ ਕਿ ਮੈਂ ਯਹੋਵਾਹ
੬ ਹਾਂ ! ੦ ਪ੍ਰਭੁ ਯਹੋਵਾਹ ਐਉਂ ਫ਼ਰਮਾਉਂਦਾ ਹੈ,—
ਏਸ ਲਈ ਕਿ ਤੈਂ ਤਾਉੜੀਆਂ ਵਜਾਈਆਂ ਅਤੇ
ਆਪਣੇ ਪੈਰ ਧਰਤੀ ਤੇ ਮਾਰੇ ਅਤੇ ਇਸਰਾਏਲ ਦੀ
ਭੂਮੀ ਲਈ ਜਾਨ ਨਾਲ ਸਾਰੀ ਨਿਆਦਰੀ ਕਰ ਕੇ
੭ ਅਨੰਦ ਹੋਏ ੦ ਇਸ ਲਈ ਵੇਖ, ਮੈਂ ਆਪਣਾ ਹੱਥ
ਤੇਰੇ ਵਿਰੁੱਧ ਚੁੱਕਿਆ ਅਤੇ ਤੈਨੂੰ ਕੌਮਾਂ ਨੂੰ ਦਿਆਂਗਾ,
ਤਾਂ ਜੋ ਓਹ ਤੈਨੂੰ ਲੁੱਟ ਲੈਣ ਅਤੇ ਮੈਂ ਤੈਨੂੰ ਲੋਕਾਂ
ਵਿੱਚੋਂ ਵੱਢ ਦਿਆਂਗਾ ਅਤੇ ਦੇਸਾਂ ਵਿੱਚੋਂ ਤੈਨੂੰ
ਮਲੀਆ ਮੇਟ ਕਰ ਦੇਵਾਂਗਾ, ਮੈਂ ਤੈਨੂੰ ਨਾਸ ਕਰਾਂਗਾ
ਅਤੇ ਤੂੰ ਜਾਣੇਂਗਾ ਕਿ ਯਹੋਵਾਹ ਮੈਂ ਹੀ ਹਾਂ ! ॥
੮ ਪ੍ਰਭੁ ਯਹੋਵਾਹ ਐਉਂ ਫ਼ਰਮਾਉਂਦਾ ਹੈ,—ਏਸ
ਲਈ ਕਿ ਮੋਆਬ ਅਤੇ ਸ਼ੇਈਰ ਆਖਦੇ ਹਨ ਕਿ
ਯਹੂਦਾਹ ਦਾ ਘਰਾਣਾ ਸਾਰੀਆਂ ਕੌਮਾਂ ਵਾਂਗਰ ਹੈ ੦
੯ ਏਸ ਲਈ ਵੇਖ, ਮੈਂ ਮੋਆਬ ਦੇ ਪਾਸੇ ਨੂੰ ਏਹਨਾਂ
ਸ਼ਹਿਰਾਂ ਤੋਂ, ਉਹ ਦੇ ਹੱਦਾਂ ਵਾਲਿਆਂ ਸ਼ਹਿਰਾਂ ਤੋਂ
ਜਿਹੜੇ ਧਰਤੀ ਦੀ ਵਡਿਆਈ ਹਨ, ਅਰਥਾਤ
ਬੈਤ-ਯਸ਼ੀਮੋਥ, ਬਆਲ-ਮਓਨ ਅਤੇ ਕਿਰਯਾਥਇਮ,
੧੦ ਖੋਲ੍ਹ ਦਿਆਂਗਾ ੦ ਅਤੇ ਮੈਂ ਪੂਰਬ ਵਾਸੀਆਂ ਨੂੰ ਉਹ
ਨੂੰ ਅੰਮੋਨੀਆਂ ਦੇ ਨਾਲ ਅਧਿਕਾਰ ਲਈ ਦਿਆਂਗਾ
ਤਾਂ ਜੋ ਕੌਮਾਂ ਦੇ ਵਿੱਚ ਅੰਮੋਨੀ ਚੇਤੇ ਨਾ ਕੀਤੇ ਜਾਣ ੦
੧੧ ਅਤੇ ਮੈਂ ਮੋਆਬ ਦਾ ਨਿਆਉਂ ਕਰਾਂਗਾ ਅਤੇ ਓਹ
ਜਾਣਨਗੇ ਕਿ ਮੈਂ ਯਹੋਵਾਹ ਹਾਂ ! ॥
੧੨ ਪ੍ਰਭੁ ਯਹੋਵਾਹ ਐਉਂ ਫ਼ਰਮਾਉਂਦਾ ਹੈ,—ਏਸ
ਲਈ ਜੋ ਅਦੋਮ ਨੇ ਯਹੂਦਾਹ ਦੇ ਘਰਾਣੇ ਨਾਲ
ਬਦਲਾ ਲੈਣ ਵਿੱਚ ਸਖਤੀ ਕੀਤੀ ਅਤੇ ਬਦਲੇ ਦਾ
੧੩ ਦੋਸ਼ ਉਨ੍ਹਾਂ ਉੱਤੇ ਰੱਖਿਆ ੦ ਏਸ ਲਈ ਪ੍ਰਭੁ ਯਹੋਵਾਹ
ਐਉਂ ਫ਼ਰਮਾਉਂਦਾ ਹੈ,—ਮੈਂ ਅਦੋਮ ਉੱਤੇ ਆਪਣਾ
ਹੱਥ ਚੁੱਕਾਂਗਾ ਅਤੇ ਉਸ ਦੇ ਵਿੱਚੋਂ ਆਦਮੀ ਅਤੇ
ਡੰਗਰ ਨੂੰ ਕੱਟ ਦਿਆਂਗਾ, ਅਤੇ ਤੇਮਾਨ ਤੋਂ ਲੈ ਕੇ
ਦਦਾਨ ਤੀਕਰ ਉਹ ਨੂੰ ਉਜਾੜਾਂਗਾ ਅਤੇ ਓਹ
੧੪ ਤਲਵਾਰ ਨਾਲ ਡਿੱਗ ਪੈਣਗੇ ੦ ਅਤੇ ਮੈਂ ਆਪਣੀ
ਪਰਜਾ ਇਸਰਾਏਲ ਦੇ ਹੱਥੋਂ ਅਦੋਮ ਤੋਂ ਬਦਲਾ
ਲਵਾਂਗਾ ਅਤੇ ਓਹ ਮੇਰੇ ਕ੍ਰੋਧ ਅਤੇ ਕਹਿਰ ਦੇ

ਅਨੁਸਾਰ ਅਦੋਮ ਵਿੱਚ ਕਰਨਗੇ ਅਤੇ ਓਹ ਮੇਰੇ
ਬਦਲੇ ਨੂੰ ਜਾਣਨਗੇ, ਪ੍ਰਭੁ ਯਹੋਵਾਹ ਦਾ ਵਾਕ ਹੈ ॥
੧੫ ਪ੍ਰਭੁ ਯਹੋਵਾਹ ਐਉਂ ਫ਼ਰਮਾਉਂਦਾ ਹੈ,—ਇਸ
ਲਈ ਕਿ ਫਲਿਸਤੀਆਂ ਨੇ ਬਦਲੇ ਲਈ ਇਹ ਕੀਤਾ
ਅਤੇ ਆਪਣੀ ਜਾਨ ਦੀ ਘਿਣ ਅਨੁਸਾਰ ਬਦਲਾ
ਲਿਆ ਤਾਂ ਜੋ ਸਦਾ ਲਈ ਉਨ੍ਹਾਂ ਨੂੰ ਨਾਸ ਕਰ
੧੬ ਦੇਣ ੦ ਇਸ ਲਈ ਪ੍ਰਭੁ ਯਹੋਵਾਹ ਐਉਂ ਫ਼ਰਮਾਉਂਦਾ
ਹੈ,—ਵੇਖ, ਮੈਂ ਫਲਿਸਤੀਆਂ ਉੱਤੇ ਹੱਥ ਚੁੱਕਾਂਗਾ
ਅਤੇ ਕਰੇਤੀਆਂ ਨੂੰ ਵੱਢ ਸੁੱਟਾਂਗਾ ਅਤੇ ਸਾਗਰ ਦੇ
੧੭ ਕੰਢੇ ਬਾਕੀਆਂ ਨੂੰ ਨਾਸ ਕਰ ਦਿਆਂਗਾ ੦ ਅਤੇ ਮੈਂ
ਉਨ੍ਹਾਂ ਉੱਤੇ ਵੱਡਾ ਬਦਲਾ ਕ੍ਰੋਧ ਦੀ ਮਾਰ ਨਾਲ ਪੂਰਾ
ਕਰਾਂਗਾ, ਅਤੇ ਜਦੋਂ ਮੈਂ ਉਨ੍ਹਾਂ ਤੋਂ ਬਦਲਾ ਲਵਾਂਗਾ,
ਤਾਂ ਓਹ ਜਾਣਨਗੇ, ਕਿ ਮੈਂ ਯਹੋਵਾਹ ਹਾਂ ! ॥

## ੨੬ ਸੂਰ ਦੀ ਆਉਣ ਵਾਲੀ ਬਰਬਾਦੀ

ਯਾਰਵੇਂ ਵਰ੍ਹੇ ਵਿੱਚ ਮਹੀਨੇ ਦੇ ਪਹਿਲੇ ਦਿਨ
ਯਹੋਵਾਹ ਦਾ ਬਚਨ ਮੇਰੇ ਕੋਲ ਆਇਆ ਕਿ ੦
੨ ਹੇ ਆਦਮੀ ਦੇ ਪੁੱਤ੍ਰ, ਇਸ ਲਈ ਕਿ ਸੂਰ ਨੇ
ਯਰੂਸ਼ਲਮ ਉੱਤੇ ਅਹਾ ਹਾ ਆਖਿਆ ਉਹ ਲੋਕਾਂ ਦਾ
ਦਰਵੱਜਾ ਭੰਨ ਦਿੱਤਾ ਗਿਆ ਹੈ ! ਹੁਣ ਉਹ ਮੇਰੇ
ਵੱਲ ਮੁੜੇਗੀ। ਹੁਣ ਉਹ ਦੇ ਨਾਸ ਹੋਣ ਨਾਲ ਮੈਂ
੩ ਭਰਪੂਰ ਹੋਵਾਂਗਾ ੦ ਇਸ ਲਈ ਪ੍ਰਭੁ ਯਹੋਵਾਹ ਐਉਂ
ਫ਼ਰਮਾਉਂਦਾ ਹੈ,—ਵੇਖ ਹੇ ਸੂਰ ! ਮੈਂ ਤੇਰਾ ਵਿਰੋਧੀ
ਹਾਂ ਅਤੇ ਬਹੁਤ ਸਾਰੀਆਂ ਕੌਮਾਂ ਨੂੰ ਤੇਰੇ ਉੱਤੇ ਚੜ੍ਹਾ
ਲਿਆਵਾਂਗਾ, ਜਿਦਾਂ ਸਾਗਰ ਆਪਣੀਆਂ ਲਹਿਰਾਂ
੪ ਨੂੰ ਚੜ੍ਹਾਉਂਦਾ ਹੈ ੦ ਅਤੇ ਓਹ ਸੂਰ ਦੀਆਂ ਕੰਧਾਂ ਨੂੰ
ਢਾਹ ਦੇਣਗੇ ਅਤੇ ਉਹ ਦੇ ਬੁਰਜਾਂ ਨੂੰ ਤੋੜ ਦੇਣਗੇ
ਅਤੇ ਮੈਂ ਉਹ ਦੀ ਮਿੱਟੀ ਤੀਕਰ ਖੁਰਚ ਸੁੱਟਾਂਗਾ
੫ ਅਤੇ ਉਹ ਨੂੰ ਨੰਗੀ ਚਿਟਾਨ ਬਣਾ ਛੱਡਾਂਗਾ ੦ ਉਹ
ਸਾਗਰ ਵਿੱਚ ਜਾਲ ਸੁੱਟਣ ਦਾ ਘਾਟ ਹੋਵੇਗਾ ਕਿਉਂ
ਜੋ ਮੈਂ ਹੀ ਆਖਿਆ, ਪ੍ਰਭੁ ਯਹੋਵਾਹ ਦਾ ਵਾਕ
ਹੈ, ਅਤੇ ਉਹ ਕੌਮਾਂ ਲਈ ਲੁੱਟ ਦਾ ਮਾਲ ਹੋਵੇਗਾ ੦
੬ ਅਤੇ ਉਹ ਦੀਆਂ ਧੀਆਂ ਜਿਹੜੀਆਂ ਖੇਤ ਵਿੱਚ ਹਨ
ਤਲਵਾਰ ਨਾਲ ਵੱਢੀਆਂ ਜਾਣਗੀਆਂ ਅਤੇ ਓਹ
੭ ਜਾਣਨਗੇ ਕਿ ਮੈਂ ਯਹੋਵਾਹ ਹਾਂ ! ੦ ਕਿਉਂ ਜੋ ਪ੍ਰਭੁ
ਯਹੋਵਾਹ ਐਉਂ ਫ਼ਰਮਾਉਂਦਾ ਹੈ,—ਵੇਖ, ਮੈਂ ਬਾਬਲ
ਦੇ ਪਾਤਸ਼ਾਹ ਨਬੂਕਦਰੱਸਰ ਨੂੰ ਜੋ ਪਾਤਸ਼ਾਹਾਂ ਦਾ
ਪਾਤਸ਼ਾਹ ਹੈ ਘੋੜਿਆਂ ਅਤੇ ਰਥਾਂ ਤੇ ਅਸਵਾਰਾਂ
ਅਤੇ ਲੋਕਾਂ ਦੀ ਬਹੁਤ ਸਾਰੀ ਸਭਾ ਨਾਲ ਉੱਤਰ
੮ ਵੱਲੋਂ ਸੂਰ ਉੱਤੇ ਚੜ੍ਹਾ ਲਿਆਵਾਂਗਾ ੦ ਉਹ ਤੇਰੀਆਂ
ਧੀਆਂ ਨੂੰ ਤਲਵਾਰ ਨਾਲ ਖੇਤ ਵਿੱਚ ਵੱਢੇਗਾ ਅਤੇ
ਤੇਰੇ ਆਲੇ ਦੁਆਲੇ ਮੋਰਚੇ ਬੰਨ੍ਹੇਗਾ ਅਤੇ ਤੇਰੇ
ਸਾਹਮਣੇ ਦਮਦਮਾ ਬੰਨ੍ਹੇਗਾ ਅਤੇ ਤੇਰੇ ਵਿਰੁੱਧ ਢਾਲ
੯ ਚੁੱਕੇਗਾ ੦ ਉਹ ਆਪਣੇ ਕਿਲਾ ਤੋੜ ਜੰਤ੍ਰਾਂ ਨੂੰ ਪੱਕਿਆਂ
ਕਰ ਕੇ ਤੇਰੀਆਂ ਕੰਧਾਂ ਤੇ ਲਾਵੇਗਾ, ਅਤੇ ਆਪਣਿਆਂ
ਕੁਹਾੜਿਆਂ ਨਾਲ ਤੇਰੇ ਬੁਰਜਾਂ ਨੂੰ ਢਾਹ ਦੇਵੇਗਾ ੦
੧੦ ਉਹ ਦੇ ਘੋੜਿਆਂ ਦੀ ਬਹੁ-ਗਿਣਤੀ ਦੇ ਕਾਰਨ
ਇੰਨੀ ਧੂੜ ਉੱਡੇਗੀ ਕਿ ਤੈਨੂੰ ਲੁਕਾ ਲਵੇਗੀ। ਜਦੋਂ
ਉਹ ਤੇਰੇ ਫਾਟਕਾਂ ਵਿੱਚ ਵੜ ਆਵੇਗਾ, ਜਿਦਾਂ ਪਾੜ
ਕਰ ਕੇ ਸ਼ਹਿਰ ਵਿੱਚ ਵੜ ਆਉਂਦੇ ਹਨ, ਤਾਂ
ਅਸਵਾਰਾਂ, ਰਥਾਂ ਅਤੇ ਗੱਡੀਆਂ ਦੀ ਖੜ ਖੜ
੧੧ ਨਾਲ ਤੇਰੇ ਸ਼ਹਿਰ ਦੀ ਕੰਧ ਹਿੱਲ ਜਾਵੇਗੀ ੦ ਉਹ
ਆਪਣੇ ਘੋੜਿਆਂ ਦੇ ਸੁੰਮਾਂ ਨਾਲ ਤੇਰੀਆਂ ਸਾਰੀਆਂ
ਸੜਕਾਂ ਨੂੰ ਲਿਤਾੜ ਸੁੱਟੇਗਾ ਅਤੇ ਤੇਰੇ ਲੋਕਾਂ ਨੂੰ
ਤਲਵਾਰ ਨਾਲ ਵੱਢ ਸੁੱਟੇਗਾ ਅਤੇ ਤੇਰੀ ਸ਼ਕਤੀ
੧੨ ਦੇ ਥੰਮ੍ਹ ਧਰਤੀ ਤੇ ਡਿੱਗ ਪੈਣਗੇ ੦ ਅਤੇ ਓਹ ਤੇਰੀ
ਮਾਇਆ ਲੁੱਟ ਲੈਣਗੇ ਅਤੇ ਤੇਰੇ ਵਪਾਰ ਦੇ ਮਾਲ ਨੂੰ
ਲੁੱਟ ਪੁੱਟ ਲੈਣਗੇ ਅਤੇ ਤੇਰੀਆਂ ਸ਼ਹਿਰ ਦੀਆਂ
ਕੰਧਾਂ ਨੂੰ ਢਾਹ ਦੇਣਗੇ ਅਤੇ ਤੇਰੇ ਰੰਗ ਮਹਿਲਾਂ ਨੂੰ
ਢਾਹ ਦੇਣਗੇ ਅਤੇ ਤੇਰੇ ਪੱਥਰ, ਕਾਠ ਅਤੇ ਤੇਰੀ ਮਿੱਟੀ
੧੩ ਸਾਗਰ ਵਿੱਚ ਸੁੱਟ ਪਾਉਣਗੇ ੦ ਅਤੇ ਮੈਂ ਤੇਰੇ
ਗਾਉਣ ਦੀ ਅਵਾਜ਼ ਨੂੰ ਬੰਦ ਕਰ ਦਿਆਂਗਾ ਅਤੇ
ਤੇਰੀਆਂ ਬਰਬਤਾਂ ਦੀ ਅਵਾਜ਼ ਫੇਰ ਸੁਣੀ ਨਾ
੧੪ ਜਾਵੇਗੀ ੦ ਅਤੇ ਮੈਂ ਤੈਨੂੰ ਨੰਗੀ ਚਟਾਨ ਬਣਾ
ਦਿਆਂਗਾ ਅਤੇ ਤੂੰ ਜਾਲਾਂ ਦੇ ਖਿਲਾਰਨ ਦਾ ਥਾਂ
ਬਣੇਂਗਾ ਅਤੇ ਫੇਰ ਤੂੰ ਕਦੇ ਨਾ ਬਣਾਇਆ
ਜਾਵੇਂਗਾ ਕਿਉਂ ਜੋ ਮੈਂ ਯਹੋਵਾਹ ਨੇ ਇਹ ਫ਼ਰਮਾਇਆ
ਹੈ, ਪ੍ਰਭੁ ਯਹੋਵਾਹ ਦਾ ਵਾਕ ਹੈ ॥
੧੫ ਪ੍ਰਭੁ ਯਹੋਵਾਹ ਸੂਰ ਨੂੰ ਇਹ ਆਖਦਾ ਹੈ ਕਿ
ਜਦੋਂ ਤੇਰੇ ਵਿੱਚ ਵੱਢਾ ਕਟੀ ਦਾ ਕੰਮ ਆਰੰਭ
ਹੋਵੇਗਾ ਅਤੇ ਫੱਟੜ ਹਾਹਾ ਕਾਰ ਕਰਦੇ ਹੋਣਗੇ, ਤਾਂ
ਕੀ ਟਾਪੂ ਤੇਰੇ ਡਿੱਗਣ ਦੀ ਅਵਾਜ਼ ਨਾਲ ਨਾ

੧੬ ਕੰਬਣਗੇ ? ੦ ਤਦੋਂ ਸਾਗਰ ਦੇ ਸਾਰੇ ਰਾਜਕੁਮਾਰ
ਆਪਣਿਆਂ ਸਿੰਘਾਸਣਾਂ ਤੋਂ ਲਹਿਣਗੇ, ਅਤੇ
ਆਪਣੀਆਂ ਪੁਸ਼ਾਕਾਂ ਲਾਹ ਸੁੱਟਣਗੇ ਅਤੇ ਆਪਣੇ
ਕਸੀਦੇ ਦੇ ਕੱਪੜੇ ਲਾਹ ਸੁੱਟਣਗੇ, ਅਤੇ ਓਹ ਕੰਬਦੇ
ਹੋਏ ਧਰਤੀ ਤੇ ਬਹਿਣਗੇ ਅਤੇ ਓਹ ਹਰ ਘੜੀ
੧੭ ਕੰਬਣਗੇ ਅਤੇ ਤੇਰੇ ਕਰਕੇ ਅਸਚਰਜ ਹੋਣਗੇ ੦ ਓਹ
ਤੇਰੇ ਉੱਤੇ ਵੈਣ ਪਾਉਣਗੇ ਅਤੇ ਤੈਨੂੰ ਆਖਣਗੇ,—
ਤੂੰ ਕਿਵੇਂ ਨਾਸ ਹੋਇਆ, ਜਿਹੜਾ ਸਾਗਰੀ ਦੇਸਾਂ
ਵਿੱਚੋਂ ਚੰਗਾ ਵੱਸਿਆ ਹੋਇਆ ਤੇ ਉੱਘਾ
ਸ਼ਹਿਰ ਸੀ,
ਜਿਹੜਾ ਸਾਗਰਾਂ ਵਿੱਚ ਤਕੜਾ ਸੀ, ਉਹ ਤੇ ਉਹ ਦੇ
ਵਸਨੀਕ,
ਜਿਨ੍ਹਾਂ ਨੇ ਉਹ ਦੇ ਸਾਰਿਆਂ ਵਸਨੀਕਾਂ ਉੱਤੇ ਆਪਣਾ
ਡਰ ਪਾਉਣ ਨੂੰ ਦਿੱਤਾ !
੧੮ ਹੁਣ ਟਾਪੂ ਤੇਰੇ ਡਿੱਗਣ ਦੇ ਦਿਹਾੜੇ ਕੰਬਣਗੇ,
ਹਾਂ ! ਸਾਗਰ ਦੇ ਸਾਰੇ ਟਾਪੂ ਤੇਰੇ ਜਾਣ ਤੋਂ ਦੁਖੀ
ਹੋਣਗੇ ।।
੧੯ ਪ੍ਰਭੁ ਯਹੋਵਾਹ ਐਉਂ ਫ਼ਰਮਾਉਂਦਾ ਹੈ,—ਜਦੋਂ
ਮੈਂ ਤੈਨੂੰ ਉਨ੍ਹਾਂ ਸ਼ਹਿਰਾਂ ਵਾਂਗਰ ਜਿਹੜੇ ਵੱਸਦੇ ਨਹੀਂ
ਹਨ, ਉਜਾੜ ਸ਼ਹਿਰ ਬਣਾ ਦਿਆਂਗਾ, ਜਦੋਂ ਮੈਂ
ਤੇਰੇ ਉੱਤੇ ਡੂੰਘਿਆਈ ਲਿਆਵਾਂਗਾ, ਅਤੇ ਜਦੋਂ
੨੦ ਬਹੁਤੇ ਪਾਣੀ ਤੈਨੂੰ ਢੱਕ ਲੈਣਗੇ ੦ ਤਦ ਮੈਂ ਉਨ੍ਹਾਂ
ਲੋਕਾਂ ਨਾਲ ਜਿਹੜੇ ਪਤਾਲ ਵਿੱਚ ਲਹਿ ਜਾਂਦੇ ਹਨ,
ਪਰਾਚੀਨ ਸਮੇਂ ਦੇ ਲੋਕਾਂ ਕੋਲ, ਤੈਨੂੰ ਲਾਹ ਦਿਆਂਗਾ
ਅਤੇ ਉਨ੍ਹਾਂ ਨਾਲ ਜਿਹੜੇ ਪਤਾਲ ਵਿੱਚ ਲਹਿ ਜਾਂਦੇ
ਹਨ ਮੈਂ ਤੈਨੂੰ ਹੇਠਲੀ ਦੁਨੀਆ ਵਿੱਚ ਵਸਾਵਾਂਗਾ,
ਪੁਰਾਣੀਆਂ ਵਿਰਾਨੀਆਂ ਵਿੱਚ, ਤਾਂ ਜੋ ਤੂੰ ਵਸਾਇਆ
ਨਾ ਜਾਵੇਂ ਅਤੇ ਜੀਉਂਦਿਆਂ ਦੀ ਧਰਤੀ ਵਿੱਚ
੨੧ ਪਰਤਾਪ ਦਿਆਂਗਾ ੦ ਮੈਂ ਤੈਨੂੰ ਭਿਆਣਕ ਬਣਾ-
ਵਾਂਗਾ ਅਤੇ ਤੂੰ ਨਾ ਹੋਵੇਂਗਾ । ਭਾਵੇਂ ਤੇਰੀ ਭਾਲ
ਕੀਤੀ ਜਾਵੇ, ਤੂੰ ਕਿਧਰੇ ਸਦਾ ਤੀਕਰ ਨਾ ਲੱਭੇਂਗਾ,
ਪ੍ਰਭੁ ਯਹੋਵਾਹ ਦਾ ਵਾਕ ਹੈ ।।

# ੨੭

## ਸੂਰ ਉੱਤੇ ਵੈਣ

ਫੇਰ ਯਹੋਵਾਹ ਦਾ ਬਚਨ ਮੇਰੇ ਕੋਲ ਆਇਆ
੨ ਕਿ ੦ ਹੇ ਆਦਮੀ ਦੇ ਪੁੱਤ੍ਰ, ਤੂੰ ਸੂਰ ਉੱਤੇ ਵੈਣ
੩ ਪਾ ੦ ਅਤੇ ਤੂੰ ਸੂਰ ਲਈ ਆਖ ਕਿ ਤੂੰ ਜਿਹੜਾ
ਸਾਗਰ ਦੇ ਲਾਂਘੇ ਤੇ ਵੱਸਿਆ ਹੋਇਆ ਹੈਂ ਅਤੇ
ਬਹੁਤ ਟਾਪੂਆਂ ਲਈ ਲੋਕਾਂ ਦਾ ਵਪਾਰ ਹੈਂ, ਪ੍ਰਭੁ
ਯਹੋਵਾਹ ਐਉਂ ਫ਼ਰਮਾਉਂਦਾ ਹੈ,—
ਹੇ ਸੂਰ, ਤੂੰ ਆਖਦਾ ਹੈਂ ਕਿ ਮੈਂ ਸੁੰਦਰਤਾ ਵਿੱਚ
ਪੂਰਨ ਹਾਂ,
੪ ਤੇਰੀਆਂ ਹੱਦਾਂ ਸਾਗਰ ਦੇ ਵਿੱਚ ਹਨ,
ਅਤੇ ਤੇਰੇ ਬਣਾਉਣ ਵਾਲਿਆਂ ਨੇ ਤੇਰੀ ਸੁੰਦਰਤਾ ਨੂੰ
ਪੂਰਾ ਕੀਤਾ ਹੈ ।
੫ ਉਨ੍ਹਾਂ ਨੇ ਸਨੀਰ ਦੀ ਚੀਲ ਦੇ ਬਿਰਛਾਂ ਤੋਂ ਤੇਰੇ ਫੱਟੇ
ਬਣਾਏ,
ਅਤੇ ਲਬਾਨੋਨ ਤੋਂ ਦਿਆਰ ਲੈ ਕੇ ਤੇਰੇ ਲਈ ਮਸਤੂਲ
ਬਣਾਏ ।
੬ ਬਾਸ਼ਾਨ ਦੇ ਬਲੂਤਾਂ ਤੋਂ ਤੇਰੇ ਚੱਪੂ ਬਣਾਏ,
ਅਤੇ ਤੇਰੇ ਫੱਟੇ ਕਿੱਤੀਮ ਦੇ ਟਾਪੂਆਂ ਦੇ ਸਨੋਬਰ
ਤੋਂ,
ਹਾਥੀ ਦੰਦ ਜੜ ਕੇ ਤਿਆਰ ਕੀਤੇ ਗਏ ।
੭ ਤੇਰਾ ਪਾਲ ਮਿਸਰੀ ਕਸੀਦੇ ਦੇ ਮਹੀਨ ਕਤਾਨ ਦਾ
ਸੀ,
ਤਾਂ ਜੋ ਤੇਰੇ ਲਈ ਨਿਸ਼ਾਨ ਹੋਵੇ ।
ਤੇਰੀ ਚਾਨਣੀ ਅਲੀਸ਼ਾਹ ਦੇ ਟਾਪੂਆਂ ਤੋਂ ਆਈ ਸੀ
ਜੋ ਕਿਰਮਚੀ ਤੇ ਬੈਂਗਣੀ ਰੰਗ ਦੀ ਸੀ ।
੮ ਸੀਦੋਨ ਅਤੇ ਅਰਵਦ ਦੇ ਰਹਿਣ ਵਾਲੇ ਤੇਰੇ ਮਲਾਹ
ਸਨ,
ਅਤੇ ਹੇ ਸੂਰ, ਤੇਰੇ ਸਿਆਣੇ ਤੇਰੇ ਵਿੱਚ ਤੇਰੇ ਆਗੂ
ਸਨ ।
੯ ਗਬਲ ਦੇ ਬਜ਼ੁਰਗ ਅਤੇ ਸਿਆਣੇ ਤੇਰੇ ਵਿੱਚ
ਸਨ,
ਤੇਰੇ ਛੇਕਾਂ ਦੀ ਮੁਰੰਮਤ ਕਰਨ ਵਾਲੇ ।
ਸਾਗਰ ਦੇ ਸਾਰੇ ਜਹਾਜ਼ ਅਤੇ ਉਨ੍ਹਾਂ ਦੇ ਮਲਾਹ ਤੇਰੇ
ਵਿੱਚ ਸਨ,
ਤਾਂ ਜੋ ਤੇਰੇ ਲਈ ਵਪਾਰ ਦਾ ਕੰਮ ਕਰਨ ।।
੧੦ ਫ਼ਾਰਸ ਅਤੇ ਲੂਦ ਅਤੇ ਫੂਟ ਦੇ ਲੋਕੀਂ ਤੇਰੀ
ਫ਼ੌਜ ਵਿੱਚ ਤੇਰੇ ਜੋਧੇ ਸਨ । ਓਹ ਤੇਰੇ ਵਿੱਚ ਢਾਲ
ਅਤੇ ਲੋਹੇ ਦੇ ਟੋਪ ਨੂੰ ਲਟਕਾਉਂਦੇ ਸਨ ਅਤੇ ਤੈਨੂੰ
੧੧ ਸ਼ਾਨ ਦਿੰਦੇ ਸਨ ੦ ਅਰਵਦ ਦੇ ਜੁਆਨ ਤੇਰੀ ਹੀ

ਫੌਜ ਦੇ ਨਾਲ ਚੁਫੇਰੇ ਤੇਰੀਆਂ ਕੰਧਾਂ ਉੱਤੇ ਸਨ
ਅਤੇ ਸੂਰ ਬੀਰ ਤੇਰੇ ਬੁਰਜਾਂ ਵਿੱਚ ਸਨ, ਉਨ੍ਹਾਂ
ਆਪਣੀਆਂ ਢਾਲਾਂ ਚੁਫੇਰੇ ਤੇਰੀਆਂ ਕੰਧਾਂ ਤੇ ਲਟ-
ਕਾਈਆਂ ਅਤੇ ਉਨ੍ਹਾਂ ਨੇ ਤੇਰੀ ਸੁੰਦਰਤਾ ਨੂੰ ਪੂਰਨ
੧੨ ਕੀਤਾ ੦ ਤਰਸ਼ੀਸ਼ ਨੇ ਹਰ ਪਰਕਾਰ ਦੇ ਬਹੁਤੇ ਮਾਲ
ਦੇ ਕਾਰਨ ਤੇਰੇ ਨਾਲ ਵਪਾਰ ਕੀਤਾ, ਉਹ ਚਾਂਦੀ,
ਲੋਹਾ, ਅਤੇ ਟੀਨ ਅਤੇ ਸਿਕਾ ਲਿਆ ਕੇ ਤੇਰੇ ਸੌਦਾ
੧੩ ਦੇ ਵੱਟੇ ਵੇਚਦੇ ਸਨ ੦ ਯਾਵਾਨ, ਤੂਬਲ ਅਤੇ
ਮਸ਼ਕ, ਉਹ ਤੇਰੇ ਵਪਾਰੀ ਸਨ। ਉਹ ਤੇਰੇ ਸੌਦਾ
ਲਈ ਆਦਮੀਆਂ ਦੀਆਂ ਜਾਨਾਂ ਦਾ ਅਤੇ ਪਿੱਤਲ
੧੪ ਦੇ ਭਾਂਡਿਆਂ ਦਾ ਵਪਾਰ ਕਰਦੇ ਸਨ ੦ ਤੋਗਰਮਾਹ
ਦੇ ਘਰਾਣੇ ਨੇ ਤੇਰੀ ਮੰਡੀ ਵਿੱਚ ਘੋੜਿਆਂ, ਅਸਵਾਰੀ
੧੫ ਦੇ ਘੋੜਿਆਂ ਤੇ ਖ਼ੱਚਰਾਂ ਦਾ ਵਪਾਰ ਕੀਤਾ ੦ ਦਦਾਨੀ
ਤੇਰੇ ਵਪਾਰੀ ਸਨ, ਬਹੁਤ ਸਾਰੇ ਟਾਪੂ ਵਪਾਰ ਦੇ
ਲਈ ਤੇਰੇ ਹੱਥ ਵਿੱਚ ਸਨ। ਉਹ ਹਾਥੀ ਦੰਦ ਅਤੇ
ਆਬਨੂਸ ਤੇਰੇ ਕੋਲ ਵਟਾਉਣ ਲਈ ਲਿਆਉਂਦੇ
੧੬ ਸਨ ੦ ਤੇਰੇ ਵਿੱਚ ਕਾਰੀਗਰੀ ਬਹੁਤ ਸੀ, ਜਿਸ
ਕਰਕੇ ਅਰਾਮੀ ਤੇਰੇ ਨਾਲ ਵਪਾਰ ਕਰਦੇ ਸਨ, ਉਹ
ਪੰਨੇ ਅਤੇ ਅਰਗਵਾਨੀ ਰੰਗ ਤੇ ਕਸੀਦੇ ਦੇ ਕੱਪੜੇ,
ਮਹੀਨ ਕਤਾਨ, ਮੂੰਗਾ ਅਤੇ ਲਾਲ ਲਿਆ ਕੇ ਤੇਰੇ
੧੭ ਨਾਲ ਵਪਾਰ ਕਰਦੇ ਸਨ ੦ ਯਹੂਦਾਹ ਅਤੇ ਇਸਰਾ-
ਏਲ ਦਾ ਦੇਸ ਉਹ ਤੇਰੇ ਵਪਾਰੀ ਸਨ, ਉਹ ਮਿੰਨੀਥ
ਅਤੇ ਪਨਗ ਦੀ ਕਣਕ, ਸ਼ਹਿਦ, ਤੇਲ ਅਤੇ ਬਲ-
ਸਾਨ ਲਿਆ ਕੇ ਤੇਰੇ ਨਾਲ ਵਪਾਰ ਕਰਦੇ ਸਨ ੦
੧੮ ਦੰਮਿਸਕ ਵਾਸੀ ਤੇਰੇ ਹੱਥ ਦੇ ਕੰਮ ਦੇ ਵਾਧੇ ਕਰਕੇ
ਅਤੇ ਹਰ ਪਰਕਾਰ ਦਾ ਮਾਲ ਬਹੁਤਾ ਮਿਲਣ ਕਰਕੇ
ਹਲਬੋਨ ਦੀ ਮੈ ਅਤੇ ਚਿੱਟੀ ਉੱਨ ਦਾ ਵਪਾਰ
੧੯ ਤੇਰੇ ਨਾਲ ਕਰਦੇ ਸਨ ੦ ਵਦਾਨ ਅਤੇ ਯਾਵਾਨ
ਸੂਤ ਨੂੰ ਤੇਰੇ ਮਾਲ ਮਤਾਹ ਦੇ ਵੱਟੇ ਦਿੰਦੇ ਸਨ।
ਕਮਾਇਆ ਹੋਇਆ ਲੋਹਾ, ਤੱਜ ਅਰ ਅਗਰ ਤੇਰੇ
੨੦ ਸੌਦਾ ਵਿੱਚ ਸਨ ੦ ਦਦਾਨ ਤੇਰਾ ਵਪਾਰੀ ਸੀ ਜੋ
ਅਸਵਾਰੀ ਦੇ ਚਾਰ-ਜਾਮੇ ਤੇਰੇ ਹੱਥ ਵੇਚਦਾ ਸੀ ੦
੨੧ ਅਰਬ ਅਤੇ ਕੇਦਾਰ ਦੇ ਸਾਰੇ ਰਾਜਕੁਮਾਰ ਵਪਾਰ
ਲਈ ਤੇਰੇ ਹੱਥ ਵਿੱਚ ਸਨ। ਉਹ ਜੇਠੇ ਲੇਲੇ ਅਤੇ
ਛੱਤ੍ਰੇ ਅਤੇ ਬੱਕਰੇ ਲਿਆ ਕੇ ਤੇਰੇ ਨਾਲ ਵਪਾਰ
੨੨ ਕਰਦੇ ਸਨ ੦ ਸਬਾ ਅਤੇ ਰਅਮਾਹ ਦੇ ਵਪਾਰੀ
ਤੇਰੇ ਨਾਲ ਵਪਾਰ ਕਰਦੇ ਸਨ, ਉਹ ਹਰ ਪ੍ਰਕਾਰ ਦੇ
ਵਧੀਆ ਮਸਾਲੇ ਅਤੇ ਹਰ ਪ੍ਰਕਾਰ ਦੇ ਵੱਡਮੁਲੇ
ਪੱਥਰ ਅਤੇ ਸੋਨਾ ਤੇਰੇ ਸੌਦਾ ਦੇ ਲਈ ਵਟਾ ਦਿੰਦੇ
੨੩ ਸਨ ੦ ਹਾਰਾਨ ਅਤੇ ਕੰਨੇਹ ਅਤੇ ਅਦਨ ਅਤੇ ਸ਼ਬਾ
ਦੇ ਵਪਾਰੀ ਅਤੇ ਅੱਸ਼ੂਰ ਅਤੇ ਕਿਲਮਦ ਤੇਰੇ ਵਪਾਰੀ
੨੪ ਸਨ ੦ ਇਹੋ ਤੇਰੇ ਵਪਾਰੀ ਸਨ, ਜੋ ਵਧੀਆ ਕੱਪੜੇ
ਅਤੇ ਬੈਂਗਣੀ ਤੇ ਕਸੀਦੇ ਦੇ ਦੁਸ਼ਾਲੇ ਅਤੇ ਕੀਮਤੀ
ਪੁਸ਼ਾਕਾਂ ਦੇ ਭਰੇ ਹੋਏ ਦਿਆਰ ਦੇ ਸੰਦੂਕ ਡੋਰੀ
ਨਾਲ ਕੱਸੇ ਹੋਏ ਤੇਰੀਆਂ ਮੰਡੀਆਂ ਵਿੱਚ ਵੇਚਣ
੨੫ ਲਈ ਲਿਆਉਂਦੇ ਸਨ ੦ ਤਰਸ਼ੀਸ਼ ਦੇ ਜਹਾਜ਼ ਤੇਰੇ
ਵਪਾਰ ਦੇ ਮਾਲ ਨੂੰ ਢੋਣ ਵਾਲੇ ਸਨ, ਤੂੰ ਸਾਗਰਾਂ ਦੇ
ਵਿੱਚ ਭਰਿਆ ਹੋਇਆ ਅਤੇ ਬਹੁਤ ਲੱਦਿਆ
ਹੋਇਆ ਸੈਂ ॥

੨੬ ਤੇਰੇ ਮਲਾਹ ਤੈਨੂੰ ਬਹੁਤਿਆਂ ਪਾਣੀਆਂ ਵਿੱਚ
ਲਿਆਏ,
ਪੂਰਬੀ ਪੌਣ ਨੇ ਤੈਨੂੰ ਸਾਗਰਾਂ ਦੇ ਵਿਚਕਾਰ ਤੋੜਿਆ
ਹੈ।
੨੭ ਤੇਰਾ ਧਨ ਅਤੇ ਤੇਰੀਆਂ ਵਪਾਰਕ-ਜਿਨਸਾਂ ਅਤੇ ਤੇਰੇ
ਵਪਾਰ,
ਤੇਰੇ ਮਲਾਹ ਅਤੇ ਤੇਰੇ ਆਗੂ,
ਅਤੇ ਤੇਰੇ ਮੋਰੀਆਂ ਬੰਦ ਕਰਨ ਵਾਲੇ ਅਤੇ ਤੇਰੇ
ਕੰਮਕਾਜ ਦੇ ਵਪਾਰੀ,
ਅਤੇ ਤੇਰੇ ਸਾਰੇ ਜੋਧੇ ਜੋ ਤੇਰੇ ਵਿੱਚ ਹਨ,
ਉਸ ਸਾਰੀ ਸਭਾ ਸਣੇ ਜੋ ਤੇਰੇ ਵਿੱਚ ਹੈ,
ਤੇਰੀ ਤਬਾਹੀ ਦੇ ਦਿਹਾੜੇ ਸਾਗਰ ਦੇ ਵਿਚਕਾਰ
ਡਿੱਗਣਗੇ।
੨੮ ਤੇਰੇ ਮਲਾਹਾਂ ਦੇ ਚੀਕਣ ਦੀ ਦੁਹਾਈ ਨਾਲ,
ਰੜ ਦੇ ਮਦਾਨ ਕੰਬਣ ਲਗ ਜਾਣਗੇ।
੨੯ ਸਾਰੇ ਮਾਂਝੀ, ਮਲਾਹ ਅਤੇ ਸਾਗਰ ਦੇ ਸਾਰੇ ਆਗੂ
ਆਪਣੇ ਜਹਾਜ਼ਾਂ ਤੋਂ ਲਹਿ ਆਉਣਗੇ,
ਉਹ ਧਰਤੀ ਤੇ ਖਲੋਣਗੇ,
੩੦ ਅਤੇ ਆਪਣੀ ਅਵਾਜ਼ ਉੱਚੀ ਕਰ ਕੇ ਤੇਰੇ ਕਾਰਨ
ਚੀਕਣਗੇ,
ਅਤੇ ਢਾ ਮਾਰ ਕੇ ਰੋਣਗੇ, ਆਪਣੇ ਸਿਰਾਂ ਤੇ ਮਿੱਟੀ
ਪਾਉਣਗੇ,
ਅਤੇ ਸੁਆਹ ਵਿੱਚ ਲੇਟਣਗੇ।

੩੧ ਉਹ ਤੇਰੇ ਕਾਰਨ ਸਿਰ ਮੁਨਾਉਣਗੇ ਅਤੇ ਤੱਪੜ
ਪਹਿਨਣਗੇ,
ਉਹ ਤੇਰੇ ਉੱਤੇ ਆਪਣੀ ਜਾਨ ਦੀ ਕੁੜੱਤਣ ਵਿੱਚ
ਰੋਣਗੇ,
ਅਤੇ ਕੁੜੱਤਣ ਵਿੱਚ ਸਿਆਪਾ ਕਰਨਗੇ,
੩੨ ਅਤੇ ਸਿਆਪੇ ਵਿੱਚ ਤੇਰੇ ਉੱਤੇ ਵੈਣ ਚੁੱਕਣਗੇ,
ਅਤੇ ਤੇਰੇ ਉੱਤੇ ਐਉਂ ਰੋਣਗੇ,
ਕਿ ਕੌਣ ਸੂਰ ਦੇ ਵਾਂਗਰ ਹੈ ਜਿਹੜਾ ਸਾਗਰ ਦੇ
ਵਿਚਕਾਰ ਨਾਸ ਹੋਇਆ?
੩੩ ਜਦੋਂ ਤੇਰਾ ਮਾਲ ਮਤਾਹ ਸਾਗਰਾਂ ਰਾਹੀਂ ਜਾਂਦਾ ਸੀ,
ਤਾਂ ਤੂੰ ਬਹੁਤ ਸਾਰੀਆਂ ਉੱਮਤਾਂ ਨੂੰ ਰਜਾਉਂਦਾ ਸੈਂ,
ਤੂੰ ਆਪਣੇ ਬਹੁਤੇ ਧਨ ਅਤੇ ਬਹੁਤੀਆਂ ਵਪਾਰਕ
ਜਿਨਸਾਂ ਕਰਕੇ ਧਰਤੀ ਦੇ ਪਾਤਸ਼ਾਹਾਂ ਨੂੰ ਧਨੀ
ਬਣਾਉਂਦਾ ਸੈਂ ।
੩੪ ਪਰ ਹੁਣ ਤੂੰ ਪਾਣੀਆਂ ਦੀਆਂ ਡੂੰਘਿਆਈਆਂ ਵਿੱਚ,
ਠਾਠਾਂ ਦੇ ਮਾਰੇ ਟੁੱਟ ਗਿਆ ਹੈਂ ।
ਤੇਰੀਆਂ ਵਪਾਰਕ ਜਿਨਸਾਂ ਅਤੇ ਤੇਰੇ ਸਾਰੇ ਮਲਾਹ
ਤੇਰੇ ਨਾਲ ਡੁੱਬ ਗਏ ਹਨ ।
੩੫ ਟਾਪੂਆਂ ਦੀ ਸਾਰੀ ਵੱਸੋਂ ਤੇਰੇ ਬਾਰੇ ਅਚਰਜ ਹੁੰਦੀ
ਹੈ,
ਅਤੇ ਉਨ੍ਹਾਂ ਦੇ ਪਾਤਸ਼ਾਹ ਬਹੁਤ ਡਰਦੇ ਹਨ,
ਅਤੇ ਉਨ੍ਹਾਂ ਦਾ ਚਿਹਰਾ ਦੁਖੀ ਹੋ ਜਾਂਦਾ ਹੈ ।
੩੬ ਲੋਕਾਂ ਵਿੱਚੋਂ ਵਪਾਰੀ ਤੇਰੇ ਉੱਤੇ ਸ਼ੂਕਰਨਗੇ,
ਤੂੰ ਡਰ ਦਾ ਕਾਰਨ ਬਣੇਂਗਾ,
ਅਤੇ ਤੂੰ ਅੱਗੇ ਨੂੰ ਕਦੇ ਨਾ ਹੋਵੇਂਗਾ ॥

## ੨੮ ਸੀਦੋਨ ਦੇ ਵਿਰੁੱਧ ਅਗੰਮ ਵਾਕ

ਫੇਰ ਯਹੋਵਾਹ ਦਾ ਬਚਨ ਮੇਰੇ ਕੋਲ ਆਇਆ
੨ ਕਿ ੦ ਹੇ ਆਦਮੀ ਦੇ ਪੁੱਤ੍ਰ, ਤੂੰ ਸੂਰ ਦੇ ਪਰਧਾਨ ਨੂੰ
ਆਖ, ਕਿ ਪ੍ਰਭੁ ਯਹੋਵਾਹ ਐਉਂ ਫ਼ਰਮਾਉਂਦਾ ਹੈ,
ਏਸ ਲਈ ਕਿ ਤੇਰਾ ਦਿਲ ਹੰਕਾਰੀ ਹੋਇਆ,
ਅਤੇ ਤੂੰ ਆਖਿਆ, ਕਿ ਮੈਂ ਦੇਵ ਹਾਂ,
ਅਤੇ ਮੈਂ ਸਾਗਰਾਂ ਦੇ ਵਿਚਕਾਰ ਪਰਮੇਸ਼ੁਰ ਦੀ ਗੱਦੀ
ਤੇ ਬੈਠਾ ਹਾਂ,
ਅਤੇ ਤੂੰ ਆਪਣਾ ਮਨ ਪਰਮੇਸ਼ੁਰ ਦੇ ਮਨ ਵਰਗਾ
ਬਣਾਉਂਦਾ ਹੈਂ,
ਭਾਵੇਂ ਤੂੰ ਦੇਵ ਨਹੀਂ ਸਗੋਂ ਆਦਮੀ ਹੈਂ,
੩ ਵੇਖ, ਤੂੰ ਦਾਨੀਏਲ ਤੋਂ ਸਿਆਣਾ ਹੈਂ,
ਅਜਿਹਾ ਕੋਈ ਭੇਤ ਨਹੀਂ, ਜੋ ਤੇਰੇ ਪਾਸੋਂ ਲੁਕਿਆ
ਹੋਵੇ !
੪ ਤੈਂ ਆਪਣੀ ਸਿਆਣਪ ਅਤੇ ਅਕਲ ਨਾਲ ਧਨ
ਪਰਾਪਤ ਕੀਤਾ,
ਅਤੇ ਸੋਨੇ, ਚਾਂਦੀ ਨੂੰ ਆਪਣਿਆਂ ਖ਼ਜ਼ਾਨਿਆਂ ਵਿੱਚ
ਇਕੱਠਾ ਕੀਤਾ ।
੫ ਤੈਂ ਆਪਣੀ ਵੱਡੀ ਸਿਆਣਪ ਨਾਲ ਅਤੇ ਆਪਣੇ
ਵਪਾਰ ਨਾਲ,
ਆਪਣਾ ਧਨ ਬਹੁਤ ਵਧਾ ਲਿਆ ਹੈ,
ਅਤੇ ਤੇਰਾ ਦਿਲ ਤੇਰੇ ਧਨ ਦੇ ਕਾਰਨ ਹੰਕਾਰ ਗਿਆ
ਹੈ ।
੬ ਏਸ ਲਈ ਪ੍ਰਭੁ ਯਹੋਵਾਹ ਐਉਂ ਫ਼ਰਮਾਉਂਦਾ ਹੈ,
ਤੂੰ ਆਪਣਾ ਦਿਲ ਪਰਮੇਸ਼ੁਰ ਦੇ ਦਿਲ ਵਰਗਾ
ਬਣਾਇਆ ਹੈ,
੭ ਏਸ ਲਈ ਵੇਖ, ਮੈਂ ਤੇਰੇ ਉੱਤੇ ਬਦੇਸ਼ੀਆਂ ਨੂੰ
ਜੋ ਵੱਡੀ ਭਿਆਣਕ ਕੌਮ ਦੇ ਹਨ ਚੜ੍ਹਾ ਲਿਆਵਾਂਗਾ ।
ਓਹ ਤੇਰੀ ਬੁੱਧੀ ਦੀ ਸੁੰਦਰਤਾ ਦੇ ਵਿਰੁੱਧ ਤਲਵਾਰ
ਖਿੱਚਣਗੇ,
ਅਤੇ ਤੇਰੀ ਸ਼ਾਨ ਨੂੰ ਭਰਿਸ਼ਟ ਕਰਨਗੇ ।
੮ ਓਹ ਤੈਨੂੰ ਪਤਾਲ ਵਿੱਚ ਥੱਲੇ ਲਾਹ ਦੇਣਗੇ,
ਅਤੇ ਤੂੰ ਉਨ੍ਹਾਂ ਦੀ ਮੌਤ ਮਰੇਂਗਾ ਜਿਹੜੇ ਸਾਗਰ ਦੇ
ਵਿਚਕਾਰ ਵੱਢੇ ਜਾਂਦੇ ਹਨ ।
੯ ਕੀ ਤੂੰ ਆਪਣੇ ਵੱਢਣ ਵਾਲੇ ਦੇ ਮੂਹਰੇ ਐਉਂ
ਆਖੇਂਗਾ,
ਕਿ ਮੈਂ ਪਰਮੇਸ਼ੁਰ ਹਾਂ ?
ਜਦੋਂ ਕਿ ਤੂੰ ਆਪਣੇ ਵੱਢਣ ਵਾਲੇ ਦੇ ਹੱਥ ਵਿੱਚ
ਦੇਵ ਨਹੀਂ ਸਗੋਂ ਆਦਮੀ ਹੈਂ ।
੧੦ ਤੂੰ ਬਦੇਸ਼ੀਆਂ ਦੇ ਹੱਥੋਂ ਬੇਸੁੰਨਤੇ ਦੀ ਮੌਤ ਮਰੇਂਗਾ,
ਕਿਉਂ ਜੋ ਮੈਂ ਫ਼ਰਮਾਇਆ ਹੈ, ਪ੍ਰਭੁ ਯਹੋਵਾਹ ਦਾ
ਵਾਕ ਹੈ ॥
੧੧ ਯਹੋਵਾਹ ਦਾ ਬਚਨ ਮੇਰੇ ਕੋਲ ਆਇਆ ਕਿ ੦
੧੨ ਹੇ ਆਦਮੀ ਦੇ ਪੁੱਤ੍ਰ, ਸੂਰ ਦੇ ਪਾਤਸ਼ਾਹ ਤੇ ਵੈਣ ਚੁੱਕ
ਅਤੇ ਤੂੰ ਉਹ ਨੂੰ ਆਖ,
ਪ੍ਰਭੁ ਯਹੋਵਾਹ ਐਉਂ ਫ਼ਰਮਾਉਂਦਾ ਹੈ,

ਤੂੰ ਉੱਤਮਤਾਈ ਦਾ ਮੋਹਰ ਹੈਂ,
ਬੁੱਧੀ ਨਾਲ ਭਰਪੂਰ ਤੇ ਸੁੰਦਰਤਾ ਵਿੱਚ ਸੰਪੂਰਨ ਹੈਂ ।
੧੩ ਤੂੰ ਅਦਨ ਵਿੱਚ ਪਰਮੇਸ਼ੁਰ ਦੇ ਬਾਗ਼ ਵਿੱਚ ਸੈਂ,
ਹਰੇਕ ਵੱਡਮੁੱਲਾ ਪੱਥਰ ਤੇਰੇ ਢੱਕਣ ਲਈ ਸੀ,
ਜਿਵੇਂ ਲਾਲ ਅਕੀਕ, ਸੁਨਹਿਲਾ ਅਤੇ ਦੂਧਿਯਾ ਬਿਲੌਰ,
ਬੈਰੂਜ, ਸੁਲੇਮਾਨੀ ਅਤੇ ਯਸ਼ਬ,
ਨੀਲਮ, ਪੰਨਾ ਅਤੇ ਜ਼ਬਰਜਦ, ਅਤੇ ਸੋਨਾ ।
ਤੇਰੇ ਤਮੂਰੇ ਅਤੇ ਤੇਰੀਆਂ ਬੰਸਰੀਆਂ ਦੀ ਕਾਰੀਗਰੀ ਤੇਰੇ ਵਿੱਚ ਸੀ,
ਤੇਰੇ ਉੱਤਪਤ ਦੇ ਦਿਹਾੜੇ ਤੋਂ ਓਹ ਤਿਆਰ ਕੀਤੀਆਂ ਗਈਆਂ ॥
੧੪ ਤੂੰ ਮਸਹ ਕੀਤਾ ਹੋਇਆ ਕਰੂਬੀ ਸੈਂ, ਜਿਹੜਾ ਢੱਕਦਾ ਸੀ,
ਅਤੇ ਮੈਂ ਤੈਨੂੰ ਪਰਮੇਸ਼ੁਰ ਦੇ ਪਵਿੱਤ੍ਰ ਪਰਬਤ ਉੱਤੇ ਰੱਖਿਆ,
ਤੂੰ ਉੱਥੇ ਅੱਗ ਵਾਲੇ ਪੱਥਰਾਂ ਦੇ ਵਿੱਚ ਤੁਰਦਾ ਫਿਰਦਾ ਸੈਂ ।
੧੫ ਤੂੰ ਆਪਣੇ ਜੰਮਣ ਦੇ ਦਿਹਾੜੇ ਤੋਂ ਆਪਣੇ ਮਾਰਗਾਂ ਵਿੱਚ ਪੂਰਾ ਸੈਂ,
ਇੱਥੋਂ ਤੀਕਰ ਕਿ ਤੇਰੇ ਵਿੱਚ ਬੇਇਨਸਾਫ਼ੀ ਪਾਈ ਗਈ ।
੧੬ ਤੇਰੇ ਵਪਾਰ ਦੇ ਵਾਧੇ ਦੇ ਕਾਰਨ
ਉਨ੍ਹਾਂ ਤੇਰੇ ਵਿੱਚ ਜ਼ੁਲਮ ਭਰ ਦਿੱਤਾ,
ਅਤੇ ਤੈਂ ਪਾਪ ਕੀਤਾ ।
ਇਸ ਲਈ ਮੈਂ ਤੈਨੂੰ ਪਰਮੇਸ਼ੁਰ ਦੇ ਪਰਬਤ ਉੱਤੋਂ ਨਾਪਾਕੀ ਵਾਂਗਰ ਸੁੱਟ ਦਿੱਤਾ,
ਅਤੇ ਤੈਨੂੰ ਢੱਕਣ ਵਾਲੇ ਕਰੂਬੀ ਨੂੰ ਅੱਗ ਵਾਲੇ ਪੱਥਰਾਂ ਦੇ ਵਿਚਕਾਰ ਨਾਸ ਕਰ ਦਿੱਤਾ ।
੧੭ ਤੇਰਾ ਦਿਲ ਤੇਰੀ ਸਹੁੱਪਣ ਵਿੱਚ ਮਗਰੂਰ ਸੀ,
ਤੂੰ ਆਪਣੀ ਸ਼ਾਨ ਦੇ ਕਾਰਨ ਆਪਣੀ ਬੁੱਧੀ ਨਾਸ ਕਰ ਲਈ,
ਮੈਂ ਤੈਨੂੰ ਧਰਤੀ ਤੇ ਪਟਕ ਦਿੱਤਾ,
ਅਤੇ ਪਾਤਸ਼ਾਹਾਂ ਦੇ ਮੂਹਰੇ ਧਰ ਦਿੱਤਾ ਹੈ,
ਤਾਂ ਜੋ ਓਹ ਤੈਨੂੰ ਤੱਕ ਲੈਣ ।
੧੮ ਤੂੰ ਆਪਣਿਆਂ ਬਹੁਤਿਆਂ ਔਗਣਾਂ ਦੇ ਕਾਰਨ,
ਅਤੇ ਵਪਾਰ ਵਿੱਚ ਬੇਇਨਸਾਫ਼ੀ ਕਰਕੇ,
ਆਪਣੇ ਪਵਿੱਤ੍ਰ ਅਸਥਾਨਾਂ ਨੂੰ ਅਪਵਿੱਤ੍ਰ ਕੀਤਾ ਹੈ ।
ਇਸ ਲਈ ਮੈਂ ਤੇਰੇ ਅੰਦਰੋਂ ਅੱਗ ਕੱਢੀ,
ਜਿਹ ਨੇ ਤੈਨੂੰ ਖਾ ਲਿਆ,
ਅਤੇ ਮੈਂ ਤੇਰੇ ਸਾਰੇ ਵੇਖਣ ਵਾਲਿਆਂ ਦੀਆਂ ਅੱਖਾਂ ਦੇ ਸਾਹਮਣੇ,
ਤੈਨੂੰ ਧਰਤੀ ਉੱਤੇ ਸੁਆਹ ਬਣਾ ਦਿੱਤਾ ।
੧੯ ਉੱਮਤਾਂ ਦੇ ਵਿੱਚੋਂ ਓਹ ਸਾਰੇ ਜੋ ਤੈਨੂੰ ਜਾਣਦੇ ਹਨ,
ਤੈਨੂੰ ਵੇਖ ਕੇ ਅਚਰਜ ਹੋਣਗੇ,
ਤੂੰ ਅਚਰਜਤਾ ਦਾ ਕਾਰਨ ਹੋਇਆ,
ਅਤੇ ਤੂੰ ਸਦਾ ਲਈ ਨੇਸਤ ਹੋਵੇਂਗਾ ॥
੨੦ ਫੇਰ ਯਹੋਵਾਹ ਦਾ ਬਚਨ ਮੇਰੇ ਕੋਲ ਆਇਆ
੨੧ ਕਿ ੦ ਹੇ ਆਦਮੀ ਦੇ ਪੁੱਤ੍ਰ, ਤੂੰ ਸੈਦਾ ਵੱਲ ਮੂੰਹ ਕਰ ਕੇ ਉਹ ਦੇ ਵਿਰੁੱਧ ਅਗੰਮ ਵਾਚ,
੨੨ ਅਤੇ ਤੂੰ ਆਖ, ਪ੍ਰਭੁ ਯਹੋਵਾਹ ਐਉਂ ਫ਼ਰਮਾਉਂਦਾ ਹੈ,—
ਵੇਖ ਮੈਂ ਤੇਰੇ ਵਿਰੁੱਧ ਹਾਂ, ਹੇ ਸੈਦਾ !
ਤੇਰੇ ਵਿੱਚ ਮੇਰੀ ਉਸਤਤੀ ਹੋਵੇਗੀ,
ਅਤੇ ਜਦ ਮੈਂ ਉਸ ਵਿੱਚ ਨਿਆਉਂ ਕਰਾਂਗਾ,
ਅਤੇ ਉਸ ਵਿੱਚ ਪਵਿੱਤਰ ਠਹਿਰਾਂਗਾ,
ਤਾਂ ਲੋਕੀਂ ਜਾਣਨਗੇ ਕਿ ਮੈਂ ਯਹੋਵਾਹ ਹਾਂ !
੨੩ ਮੈਂ ਉਹ ਦੇ ਵਿੱਚ ਬਵਾ ਘੱਲਾਂਗਾ,
ਅਤੇ ਉਹ ਦੀਆਂ ਗਲੀਆਂ ਵਿੱਚ ਲਹੂ,
ਅਤੇ ਵੱਢੇ ਹੋਏ ਲੋਕੀਂ ਉਸ ਵਿੱਚ ਡਿੱਗਣਗੇ,
ਉਸ ਤਲਵਾਰ ਨਾਲ ਜੋ ਚੁਫੇਰਿਓਂ ਉਸ ਉੱਤੇ ਵਗੇਗੀ,—
ਤਦ ਓਹ ਜਾਣਨਗੇ ਕਿ ਮੈਂ ਯਹੋਵਾਹ ਹਾਂ !
੨੪ ਤਦੋਂ ਇਸਰਾਏਲ ਦੇ ਘਰਾਣੇ ਦੇ ਲਈ ਉਨ੍ਹਾਂ ਦੇ
ਚੁਫੇਰੇ ਦੇ ਉਨ੍ਹਾਂ ਸਾਰੇ ਲੋਕਾਂ ਵਿੱਚੋਂ ਜਿਹੜੇ ਉਨ੍ਹਾਂ ਨੂੰ
ਤੁੱਛ ਜਾਣਦੇ ਸਨ ਕੋਈ ਚੁਭਣ ਵਾਲੀ ਝਾੜੀ ਯਾ
ਦੁਖਾਉਣ ਵਾਲਾ ਕੰਡਾ ਨਾ ਰਹੇਗਾ ਅਤੇ ਓਹ
ਜਾਣਨਗੇ ਕਿ ਪ੍ਰਭੁ ਯਹੋਵਾਹ ਮੈਂ ਹਾਂ ! ॥
੨੫ ਪ੍ਰਭੁ ਯਹੋਵਾਹ ਐਉਂ ਫ਼ਰਮਾਉਂਦਾ ਹੈ ਕਿ ਜਦੋਂ
ਮੈਂ ਇਸਰਾਏਲ ਦੇ ਘਰਾਣੇ ਨੂੰ ਹੋਰਨਾਂ ਲੋਕਾਂ ਵਿੱਚੋਂ
ਜਿਨ੍ਹਾਂ ਵਿੱਚ ਓਹ ਖਿਲਰ ਗਏ ਸਨ ਇਕੱਠਾ

ਕਰਾਂਗਾ, ਤਦ ਮੈਂ ਕੌਮਾਂ ਦੀਆਂ ਅੱਖਾਂ ਦੇ ਸਾਹਮਣੇ
ਉਨ੍ਹਾਂ ਵਿੱਚ ਪਵਿੱਤ੍ਰ ਠਹਿਰਾਇਆ ਜਾਵਾਂਗਾ ਅਤੇ
ਓਹ ਆਪਣੀ ਭੂਮੀ ਵਿੱਚ ਜਿਹੜੀ ਮੈਂ ਆਪਣੇ ਦਾਸ
੨੬ ਯਾਕੂਬ ਨੂੰ ਦਿੱਤੀ ਸੀ, ਵੱਸਣਗੇ ○ ਅਤੇ ਓਹ ਉਸ
ਵਿੱਚ ਅਰਾਮ ਨਾਲ ਵੱਸਣਗੇ ਸਗੋਂ ਘਰ ਪਾਉਣਗੇ
ਅਤੇ ਅੰਗੂਰ ਦੇ ਬਾਗ ਲਾਉਣਗੇ ਅਤੇ ਅਰਾਮ ਨਾਲ
ਵੱਸਣਗੇ । ਜਦੋਂ ਮੈਂ ਉਨ੍ਹਾਂ ਸਾਰਿਆਂ ਨੂੰ ਜੋ ਚੁਫੇਰਿਓਂ
ਉਨ੍ਹਾਂ ਨੂੰ ਤੁੱਛ ਸਮਝਦੇ ਸਨ ਨਿਆਉਂ ਕਰਾਂਗਾ ਤਾਂ
ਓਹ ਜਾਣਨਗੇ ਕਿ ਮੈਂ ਯਹੋਵਾਹ ਉਨ੍ਹਾਂ ਦਾ ਪਰਮੇਸ਼ੁਰ
ਹਾਂ ।

## ੨੯ ਮਿਸਰ ਦੇ ਵਿਰੁੱਧ ਅਗੰਮ ਵਾਕ

ਦਸਵੇਂ ਵਰ੍ਹੇ ਦੇ ਦਸਵੇਂ ਮਹੀਨੇ ਦੀ ਬਾਰਾਂ ਤਰੀਕ
ਨੂੰ ਯਹੋਵਾਹ ਦਾ ਬਚਨ ਮੇਰੇ ਕੋਲ ਆਇਆ ਕਿ ○
੨ ਹੇ ਆਦਮੀ ਦੇ ਪੁੱਤ੍ਰ, ਤੂੰ ਮਿਸਰ ਦੇ ਰਾਜਾ ਫ਼ਿਰਊਨ
ਦੇ ਵਿਰੁੱਧ ਅਤੇ ਉਹ ਦੇ ਅਤੇ ਸਾਰੇ ਮਿਸਰ ਦੇਸ ਦੇ
੩ ਵਿਰੁੱਧ ਆਪਣਾ ਮੂੰਹ ਕਰ ਕੇ ਅਗੰਮ ਵਾਚ ○ ਬੋਲ
ਅਤੇ ਤੂੰ ਆਖ, ਪ੍ਰਭੁ ਯਹੋਵਾਹ ਐਉਂ ਫ਼ਰਮਾਉਂਦਾ
ਹੈ,—
ਹੇ ਮਿਸਰ ਦੇ ਰਾਜਾ ਫ਼ਿਰਊਨ, ਵੇਖ, ਮੈਂ ਤੇਰੇ ਵਿਰੁੱਧ
ਹਾਂ !
ਉਸ ਵੱਡੇ ਜਲ ਜੰਤੂ ਦਾ ਜਿਹੜਾ ਆਪਣਿਆਂ
ਦਰਿਆਵਾਂ ਵਿੱਚ ਲੇਟ ਰਹਿੰਦਾ ਹੈ,
ਅਤੇ ਆਖਦਾ ਹੈ ਕਿ ਮੇਰਾ ਦਰਿਆ ਨੀਲ ਮੇਰਾ ਹੀ
ਹੈ,
ਅਤੇ ਮੈਂ ਉਹ ਨੂੰ ਆਪਣੇ ਲਈ ਬਣਾਇਆ
ਹੈ ।
੪ ਪਰ ਮੈਂ ਤੇਰੇ ਜਬਾੜਿਆਂ ਵਿੱਚ ਕੁੰਡੀਆਂ ਪਾਵਾਂਗਾ,
ਅਤੇ ਤੇਰਿਆਂ ਦਰਿਆਵਾਂ ਦੀਆਂ ਮੱਛੀਆਂ ਤੇਰੀ
ਖੱਲ ਤੇ ਚਿਮੇੜ ਦਿਆਂਗਾ,
ਨਾਲੇ ਤੈਨੂੰ ਤੇਰਿਆਂ ਦਰਿਆਵਾਂ ਵਿੱਚੋਂ ਬਾਹਰ ਧੂਹ
ਕੱਢਾਂਗਾ,
ਨਾਲੇ ਤੇਰਿਆਂ ਦਰਿਆਵਾਂ ਦੀਆਂ ਸਾਰੀਆਂ
ਮੱਛੀਆਂ ਨੂੰ ਵੀ,
ਜਿਹੜੀਆਂ ਤੇਰੀ ਖੱਲ ਉੱਤੇ ਚਿਮੜੀਆਂ ਹੋਈਆਂ
ਹਨ ।
੫ ਅਤੇ ਮੈਂ ਤੈਨੂੰ ਤੇ ਤੇਰਿਆਂ ਦਰਿਆਵਾਂ ਦੀਆਂ
ਸਾਰੀਆਂ ਮੱਛੀਆਂ ਨੂੰ ਉਜਾੜ ਵਿੱਚ ਸੁੱਟ
ਦਿਆਂਗਾ,
ਤੂੰ ਖੁਲ੍ਹੇ ਖੇਤ ਵਿੱਚ ਪਿਆ ਰਹੇਂਗਾ,
ਤੂੰ ਨਾ ਇੱਕ ਥਾਂ ਕੀਤਾ ਜਾਵੇਂਗਾ ਨਾ ਇਕੱਠਾ ਕੀਤਾ
ਜਾਵੇਂਗਾ,
ਮੈਂ ਤੈਨੂੰ ਧਰਤੀ ਦੇ ਦਰਿੰਦਿਆਂ ਅਤੇ ਅਕਾਸ਼ ਦੇ
ਪੰਛੀਆਂ ਨੂੰ ਖਾਣ ਲਈ ਦਿਆਂਗਾ ॥
੬ ਮਿਸਰ ਦੇ ਸਾਰੇ ਵਾਸੀ ਜਾਣਨਗੇ ਕਿ ਮੈਂ ਯਹੋਵਾਹ
ਹਾਂ, ਏਸ ਲਈ ਕਿ ਓਹ ਇਸਰਾਏਲ ਦੇ ਘਰਾਣੇ
੭ ਲਈ ਕੇਵਲ ਕਾਨੇ ਦਾ ਸਹਾਰਾ ਸਨ ○ ਜਦੋਂ ਉਨ੍ਹਾਂ
ਨੇ ਤੈਨੂੰ ਹੱਥ ਵਿੱਚ ਫੜਿਆ ਤਾਂ ਤੂੰ ਟੁੱਟ ਗਿਆ
ਅਤੇ ਉਨ੍ਹਾਂ ਸਾਰਿਆਂ ਦੇ ਮੋਢੇ ਫੱਟੜ ਕਰ ਦਿੱਤੇ,
ਫੇਰ ਜਦੋਂ ਉਨ੍ਹਾਂ ਨੇ ਤੇਰਾ ਸਹਾਰਾ ਲਿਆ, ਤਾਂ ਤੂੰ
ਟੋਟੇ ਟੋਟੇ ਹੋ ਗਿਆ, ਅਤੇ ਉਨ੍ਹਾਂ ਸਾਰਿਆਂ ਦੇ ਲੱਕ
੮ ਹਿੱਲ ਗਏ ○ ਏਸ ਲਈ ਪ੍ਰਭੁ ਯਹੋਵਾਹ ਐਉਂ
ਫ਼ਰਮਾਉਂਦਾ ਹੈ ਕਿ ਵੇਖ, ਮੈਂ ਇੱਕ ਤਲਵਾਰ ਤੇਰੇ
ਉੱਤੇ ਲਿਆਵਾਂਗਾ ਅਤੇ ਤੇਰੇ ਵਿੱਚੋਂ ਆਦਮੀਆਂ
੯ ਅਤੇ ਪਸੂਆਂ ਨੂੰ ਵੱਢ ਸੁੱਟਾਂਗਾ ○ ਅਤੇ ਮਿਸਰ ਦੇਸ
ਉੱਜੜ ਪੁੱਜੜ ਜਾਵੇਗਾ ਅਤੇ ਓਹ ਜਾਣਨਗੇ ਕਿ
ਮੈਂ ਯਹੋਵਾਹ ਹਾਂ, ਕਿਉਂ ਜੋ ਉਹ ਨੇ ਆਖਿਆ ਹੈ
ਕਿ ਨਦੀ ਮੇਰੀ ਹੀ ਹੈ ਅਤੇ ਮੈਂ ਹੀ ਉਹ ਨੂੰ
੧੦ ਬਣਾਇਆ ਹੈ ○ ਏਸ ਲਈ ਵੇਖ, ਮੈਂ ਤੇਰਾ ਅਤੇ
ਤੇਰੀਆਂ ਨਦੀਆਂ ਦਾ ਵਿਰੋਧੀ ਹਾਂ ਅਤੇ ਮਿਸਰ ਦੇਸ
ਨੂੰ ਮਿਗਦੋਲ ਸਵੇਨੇਹ ਤੋਂ ਕੂਸ਼ ਦੀ ਹੱਦ ਤੀਕਰ
੧੧ ਉੱਕਾ ਉਜਾੜ ਪੁਜਾੜ ਦਿਆਂਗਾ ○ ਕਿਸੇ ਆਦਮੀ ਦਾ
ਪੈਰ ਉਹ ਦੇ ਵਿੱਚ ਦੀ ਨਾ ਲੰਘੇਗਾ, ਨਾ ਕਿਸੇ ਪਸੂ
ਦਾ ਖੁਰ ਉਹ ਦੇ ਵਿੱਚ ਦੀ ਲੰਘੇਗਾ, ਨਾ ਇਹ ਚਾਲੀ
੧੨ ਵਰ੍ਹੇ ਤੀਕਰ ਅਬਾਦ ਹੋਵੇਗਾ ○ ਅਤੇ ਮੈਂ ਉੱਜੜੇ
ਦੇਸਾਂ ਵਿੱਚ ਮਿਸਰ ਦੇਸ ਨੂੰ ਉਜਾੜ ਦਿਆਂਗਾ ਅਤੇ
ਉੱਜੜੇ ਹੋਏ ਸ਼ਹਿਰਾਂ ਦੇ ਵਿੱਚ ਉਹ ਦੇ ਸ਼ਹਿਰ ਚਾਲੀ
ਵਰ੍ਹੇ ਤੀਕਰ ਉਜਾੜ ਰਹਿਣਗੇ ਅਤੇ ਮੈਂ ਮਿਸਰੀਆਂ
ਨੂੰ ਕੌਮਾਂ ਵਿੱਚ ਖਿਲਾਰ ਦਿਆਂਗਾ ਅਤੇ ਦੇਸਾਂ ਵਿੱਚ
੧੩ ਉਨ੍ਹਾਂ ਨੂੰ ਤਿੜ੍ਹ ਬਿੜ੍ਹ ਕਰਾਂਗਾ ○ ਕਿਉਂ ਜੋ ਪ੍ਰਭੁ ਯਹੋਵਾਹ
ਐਉਂ ਫ਼ਰਮਾਉਂਦਾ ਹੈ ਕਿ ਚਾਲੀਆਂ ਵਰ੍ਹਿਆਂ ਦੇ
ਅੰਤ ਵਿੱਚ ਮੈਂ ਮਿਸਰੀਆਂ ਨੂੰ ਉਨ੍ਹਾਂ ਲੋਕਾਂ ਵਿੱਚੋਂ

ਜਿੱਥੇ ਓਹ ਖਿੱਲਰ ਗਏ ਸਨ, ਫੇਰ ਇਕੱਠਾ ਕਰਾਂਗਾ ੦
੧੪ ਅਤੇ ਮੈਂ ਮਿਸਰ ਦੇ ਦੇਸ ਨਿਕਾਲੇ ਵਾਲਿਆਂ ਨੂੰ ਫੇਰ
ਲਿਆਵਾਂਗਾ ਅਤੇ ਉਨ੍ਹਾਂ ਨੂੰ ਉਨ੍ਹਾਂ ਦੀ ਜਣਮ ਭੂਮੀ
ਵਿੱਚ ਅਰਥਾਤ ਫਤਰੋਸ ਦੇ ਦੇਸ ਵਿੱਚ ਮੋੜ
ਲਿਆਵਾਂਗਾ ਅਤੇ ਉੱਥੇ ਉਨ੍ਹਾਂ ਦਾ ਨਿੱਕਾ ਜਿਹਾ ਰਾਜ
੧੫ ਬਣੇਗਾ ੦ ਇਹ ਰਾਜਾਂ ਵਿੱਚੋਂ ਨਿੱਕਾ ਜਿਹਾ ਹੋਵੇਗਾ
ਅਤੇ ਫੇਰ ਕੌਮਾਂ ਉੱਤੇ ਆਪਣੇ ਆਪ ਨੂੰ ਉੱਚਾ ਨਾ
ਕਰ ਸੱਕੇਗਾ ਕਿਉਂ ਜੋ ਮੈਂ ਉਨ੍ਹਾਂ ਨੂੰ ਨੀਵਾਂ ਕਰਾਂਗਾ
੧੬ ਤਾਂ ਜੋ ਫੇਰ ਕੌਮਾਂ ਉੱਪਰ ਹਕੂਮਤ ਨਾ ਕਰਨ ੦ ਅਤੇ
ਉਹ ਅੱਗੋਂ ਲਈ ਇਸਰਾਏਲ ਦੇ ਘਰਾਣੇ ਦਾ
ਭਰੋਸਾ ਨਹੀਂ ਹੋਵੇਗਾ । ਜਦੋਂ ਓਹ ਉਨ੍ਹਾਂ ਦੀ ਛੇਕੜ
ਵੱਲ ਵੇਖਣਗੇ ਤਾਂ ਉਨ੍ਹਾਂ ਦੇ ਔਗਣ ਉਨ੍ਹਾਂ ਨੂੰ ਚੇਤੇ
ਆਉਣਗੇ ਅਤੇ ਓਹ ਜਾਣਨਗੇ ਕਿ ਮੈਂ ਪ੍ਰਭੁ
ਯਹੋਵਾਹ ਹਾਂ ! ॥
੧੭ ਸਤਾਈਵੇਂ ਵਰ੍ਹੇ ਦੇ ਪਹਿਲੇ ਮਹੀਨੇ ਦੀ ਪਹਿਲੀ
ਤਰੀਕ ਨੂੰ ਯਹੋਵਾਹ ਦਾ ਵਾਕ ਮੇਰੇ ਕੋਲ ਆਇਆ
੧੮ ਤੇ ਆਖਿਆ ਕਿ ੦ ਹੇ ਆਦਮੀ ਦੇ ਪੁੱਤ੍ਰ, ਬਾਬਲ
ਦੇ ਪਾਤਸ਼ਾਹ ਨਬੂਕਦਰੱਸਰ ਨੇ ਆਪਣੀ ਫੌਜ ਤੋਂ
ਸੂਰ ਦੀ ਵਿਰੋਧਤਾ ਵਿੱਚ ਵੱਡੀ ਸੇਵਾ ਕਰਵਾਈ ਹੈ ।
ਹਰੇਕ ਦਾ ਸਿਰ ਗੰਜਾ ਹੋ ਗਿਆ ਅਤੇ ਹਰੇਕ ਦਾ
ਮੋਢਾ ਛਿੱਲਿਆ ਗਿਆ ਪਰ ਨਾ ਉਹ ਨੇ, ਨਾ ਉਹ
ਦੀ ਫੌਜ ਨੇ ਉਸ ਸੇਵਾ ਦੇ ਬਦਲੇ ਜਿਹੜੀ ਉਨ੍ਹਾਂ
ਉਹ ਦੀ ਵਿਰੋਧਤਾ ਵਿੱਚ ਕੀਤੀ ਸੀ ਸੂਰ ਤੋਂ ਕੁਝ
੧੯ ਫਲ ਪਰਾਪਤ ਕੀਤਾ ੦ ਏਸ ਲਈ ਪ੍ਰਭੁ ਯਹੋਵਾਹ
ਐਉਂ ਫ਼ਰਮਾਉਂਦਾ ਹੈ,—ਵੇਖ, ਮੈਂ ਮਿਸਰ ਦਾ ਦੇਸ
ਬਾਬਲ ਦੇ ਪਾਤਸ਼ਾਹ ਨਬੂਕਦਰੱਸਰ ਨੂੰ ਦੇ ਦਿਆਂਗਾ,
ਉਹ ਉਸ ਦੀ ਭੀੜ ਨੂੰ ਲੈ ਜਾਵੇਗਾ ਅਤੇ ਉਸ ਨੂੰ
ਲੁੱਟ ਲਵੇਗਾ, ਅਤੇ ਉਹ ਨੂੰ ਲੁੱਟ ਦਾ ਮਾਲ ਬਣਾਵੇਗਾ
ਅਤੇ ਇਹ ਉਸ ਦੀ ਫੌਜ ਦੀ ਕਮਾਈ ਹੋਵੇਗੀ ੦
੨੦ ਮੈਂ ਮਿਸਰ ਦਾ ਦੇਸ ਉਸ ਸੇਵਾ ਦੇ ਬਦਲੇ ਜੋ ਉਸ
ਕੀਤੀ ਉਹ ਨੂੰ ਦਿੱਤਾ, ਪ੍ਰਭੁ ਯਹੋਵਾਹ ਦਾ ਵਾਕ
ਹੈ ॥
੨੧ ਮੈਂ ਉਸ ਵੇਲੇ ਇਸਰਾਏਲ ਦੇ ਘਰਾਣੇ ਦਾ ਸਿੰਗ
ਉਗਾਵਾਂਗਾ ਅਤੇ ਉਨ੍ਹਾਂ ਦੇ ਵਿੱਚ ਤੇਰਾ ਮੂੰਹ
ਖੋਲ੍ਹਾਂਗਾ ਅਤੇ ਓਹ ਜਾਣਨਗੇ ਕਿ ਮੈਂ ਯਹੋਵਾਹ
ਹਾਂ ! ॥

## ੩੦ ਮਿਸਰ ਦੀ ਬਰਬਾਦੀ

ਯਹੋਵਾਹ ਦਾ ਬਚਨ ਮੇਰੇ ਕੋਲ ਆਇਆ ਕਿ ੦
੨ ਹੇ ਆਦਮੀ ਦੇ ਪੁੱਤ੍ਰ, ਅਗੰਮ ਵਾਚ ਅਤੇ ਤੂੰ ਆਖ,
ਪ੍ਰਭੁ ਯਹੋਵਾਹ ਐਉਂ ਫ਼ਰਮਾਉਂਦਾ ਹੈ,—
ਕੁਰਲਾ, ਅਫਸੋਸ ਉਸ ਦਿਨ ਤੇ !
੩ ਏਸ ਲਈ ਕਿ ਦਿਨ ਨੇੜੇ ਹੈ,
ਹਾਂ, ਯਹੋਵਾਹ ਦਾ ਦਿਨ ਨੇੜੇ ਹੈ, ਅਰਥਾਤ ਬੱਦਲਾਂ
ਦਾ ਦਿਨ,
ਇਹ ਕੌਮਾਂ ਦਾ ਸਮਾ ਹੋਵੇਗਾ !
੪ ਅਤੇ ਤਲਵਾਰ ਮਿਸਰ ਵਿੱਚ ਆਵੇਗੀ,
ਤੇ ਕੂਸ਼ ਵਿੱਚ ਕੰਬਣੀ ਹੋਵੇਗੀ, ਜਦੋਂ ਮਿਸਰ ਵਿੱਚ
ਵੱਢੇ ਹੋਏ ਡਿੱਗਣਗੇ,
ਅਤੇ ਓਹ ਭੀੜ ਨੂੰ ਲੈ ਜਾਣਗੇ
ਅਤੇ ਉਹ ਦੀਆਂ ਨੀਂਹਾਂ ਪੁੱਟੀਆਂ ਜਾਣਗੀਆਂ ।
੫ ਕੂਸ਼ ਅਤੇ ਫੂਟ ਅਤੇ ਲੂਦ ਅਤੇ ਸਾਰੇ ਮਿਲਵੇਂ ਲੋਕ
ਅਤੇ ਕੂਬ,
ਅਤੇ ਉਸ ਨੇਮ ਵਾਲੀ ਧਰਤੀ ਦੇ ਵਾਸੀ ਉਨ੍ਹਾਂ ਦੇ
ਨਾਲ ਤਲਵਾਰ ਨਾਲ ਡਿੱਗ ਪੈਣਗੇ ॥
੬ ਯਹੋਵਾਹ ਐਉਂ ਫ਼ਰਮਾਉਂਦਾ ਹੈ,—
ਮਿਸਰ ਦੇ ਸਹਾਇਕ ਡਿੱਗ ਪੈਣਗੇ,
ਅਤੇ ਉਹ ਦੀ ਸ਼ਕਤੀ ਦਾ ਘੁਮੰਡ ਟੁੱਟ ਜਾਵੇਗਾ,
ਮਿਗਦੋਲ ਸਵੇਨੇਹ ਤੋਂ,
ਓਹ ਉਸ ਵਿੱਚ ਤਲਵਾਰ ਨਾਲ ਡਿੱਗ ਪੈਣਗੇ,
ਪ੍ਰਭੁ ਯਹੋਵਾਹ ਦਾ ਵਾਕ ਹੈ ।
੭ ਅਤੇ ਓਹ ਉੱਜੜੇ ਦੇਸਾਂ ਦੇ ਵਿਚਕਾਰ ਉੱਜੜਨਗੇ,
ਅਤੇ ਉਹ ਦੇ ਸ਼ਹਿਰ ਉੱਜੜੇ ਸ਼ਹਿਰਾਂ ਦੇ ਵਿਚਕਾਰ
ਉਜਾੜ ਰਹਿਣਗੇ ।
੮ ਅਤੇ ਜਦੋਂ ਮੈਂ ਮਿਸਰ ਵਿੱਚ ਅੱਗ ਲਾਵਾਂਗਾ,
ਅਤੇ ਉਹ ਦੇ ਸਾਰੇ ਸਹਾਇਕ ਭੰਨੇ ਜਾਣਗੇ,
ਤਦ ਓਹ ਜਾਣਨਗੇ ਕਿ ਮੈਂ ਯਹੋਵਾਹ ਹਾਂ ! ॥
੯ ਉਸ ਦਿਨ ਬਹੁਤ ਸਾਰੇ ਦੂਤ ਜਹਾਜ਼ਾਂ ਵਿੱਚ ਮੇਰੇ
ਵੱਲੋਂ ਘੱਲੇ ਜਾਣਗੇ, ਭਈ ਮਨਮੁੱਖ ਕੂਸ਼ੀਆਂ ਨੂੰ
ਡਰਾਉਣ, ਅਤੇ ਉਨ੍ਹਾਂ ਨੂੰ ਸਖ਼ਤ ਪੀੜ ਹੋਵੇਗੀ, ਜਿਵੇਂ
ਮਿਸਰ ਦੇ ਦਿਨ ਵਿੱਚ, ਕਿਉਂ ਜੋ ਵੇਖ ! ਉਹ
ਆਉਂਦਾ ਹੈ ॥

੧੦ ਪ੍ਰਭੁ ਯਹੋਵਾਹ ਐਉਂ ਫ਼ਰਮਾਉਂਦਾ ਹੈ,—
ਮੈਂ ਮਿਸਰ ਦੀ ਭੀੜ ਨੂੰ,
ਬਾਬਲ ਦੇ ਪਾਤਸ਼ਾਹ ਨਬੂਕਦਰੱਸਰ ਦੇ ਹੱਥੋਂ ਮੁਕਾ ਦੇਵਾਂਗਾ।
੧੧ ਉਹ ਅਤੇ ਉਹ ਦੇ ਲੋਕੀਂ ਜੋ ਕੌਮਾਂ ਵਿੱਚ ਭਿਆਣਕ ਹਨ,
ਦੇਸ ਉਜਾੜਨ ਲਈ ਘੱਲੇ ਜਾਣਗੇ,
ਓਹ ਮਿਸਰ ਦੇ ਵਿਰੁੱਧ ਆਪਣੀਆਂ ਤਲਵਾਰਾਂ ਖਿੱਚਣਗੇ,
ਅਤੇ ਦੇਸ ਨੂੰ ਵੱਢਿਆਂ ਹੋਇਆਂ ਨਾਲ ਭਰ ਦੇਣਗੇ।
੧੨ ਅਤੇ ਮੈਂ ਨਦੀਆਂ ਨੂੰ ਸੁੱਕਾ ਦਿਆਂਗਾ,
ਅਤੇ ਦੇਸ ਨੂੰ ਬੁਰਿਆਰਾਂ ਦੇ ਹੱਥ ਵੇਚਾਂਗਾ,
ਅਤੇ ਮੈਂ ਉਸ ਦੇਸ ਅਤੇ ਉਸ ਦੀ ਭਰਪੂਰੀ ਨੂੰ ਓਪਰਿਆਂ ਦੇ ਹੱਥ ਉਜਾੜ ਦਿਆਂਗਾ,
ਮੈਂ ਯਹੋਵਾਹ ਨੇ ਫ਼ਰਮਾਇਆ ਹੈ ॥
੧੩ ਪ੍ਰਭੁ ਯਹੋਵਾਹ ਐਉਂ ਫ਼ਰਮਾਉਂਦਾ ਹੈ,—
ਮੈਂ ਬੁੱਤਾਂ ਨੂੰ ਮਲੀਆ ਮੇਟ ਕਰ ਦਿਆਂਗਾ,
ਅਤੇ ਨੋਫ ਵਿੱਚੋਂ ਮੂਰਤੀਆਂ ਨੂੰ ਨਾਸ ਕਰ ਦਿਆਂਗਾ,
ਅਤੇ ਅੱਗੇ ਨੂੰ ਮਿਸਰ ਦੇਸ ਵਿੱਚੋਂ ਕੋਈ ਰਾਜਕੁਮਾਰ ਨਹੀਂ ਹੋਵੇਗਾ,
ਅਤੇ ਮੈਂ ਮਿਸਰ ਦੇਸ ਵਿੱਚ ਡਰ ਪਾ ਦਿਆਂਗਾ।
੧੪ ਅਤੇ ਫਤਰੋਸ ਨੂੰ ਉਜਾੜ ਦਿਆਂਗਾ,
ਅਤੇ ਸੋਆਨ ਵਿੱਚ ਅੱਗ ਲਾਵਾਂਗਾ,
ਅਤੇ ਨੋ ਵਿੱਚ ਮੈਂ ਨਿਆਉਂ ਕਰਾਂਗਾ,
੧੫ ਅਤੇ ਮੈਂ ਸੀਨ ਉੱਤੇ ਜੋ ਮਿਸਰ ਦਾ ਗੜ੍ਹ ਹੈ, ਆਪਣਾ ਕਹਿਰ ਘੱਲਾਂਗਾ,
ਅਤੇ ਨੋ ਦੀ ਭੀੜ ਨੂੰ ਵੱਢ ਸੁੱਟਾਂਗਾ।
੧੬ ਅਤੇ ਮੈਂ ਮਿਸਰ ਵਿੱਚ ਅੱਗ ਲਾਵਾਂਗਾ,
ਸੀਨ ਨੂੰ ਕਰੜਾ ਦੁਖ ਹੋਵੇਗਾ,
ਨੋ ਚੀਰਿਆ ਜਾਵੇਗਾ,
ਅਤੇ ਨੋਫ ਦਿਨ ਦਿਹਾੜੇ ਦੁਖੀ ਹੋਵੇਗਾ।
੧੭ ਆਵਨ ਅਤੇ ਫੀ-ਬਸਥ ਦੇ ਗਭਰੂ ਤਲਵਾਰ ਨਾਲ ਡਿੱਗ ਪੈਣਗੇ,
ਅਤੇ ਤੀਵੀਆਂ ਅਸੀਰੀ ਵਿੱਚ ਜਾਣਗੀਆਂ।
੧੮ ਅਤੇ ਤਹਫਨਹੇਸ ਵਿੱਚ ਵੀ ਦਿਨ ਨੂੰ ਅਨ੍ਹੇਰਾ ਹੋ ਜਾਵੇਗਾ,
ਜਦੋਂ ਮੈਂ ਉੱਥੇ ਮਿਸਰ ਦੇ ਜੂਲਿਆਂ ਨੂੰ ਤੋੜਾਂਗਾ,
ਅਤੇ ਉਹ ਦੇ ਵਿੱਚ ਸ਼ਕਤੀ ਦੀ ਵਡਿਆਈ ਨਾ ਰਹੇਗੀ,
ਅਤੇ ਬੱਦਲ ਇਹ ਨੂੰ ਢੱਕ ਲਵੇਗਾ,
ਅਤੇ ਉਸ ਦੀਆਂ ਧੀਆਂ ਅਸੀਰੀ ਵਿੱਚ ਜਾਣਗੀਆਂ।
੧੯ ਮੈਂ ਮਿਸਰ ਵਿੱਚ ਨਿਆਉਂ ਕਰਾਂਗਾ,
ਤਾਂ ਓਹ ਜਾਣਨਗੇ, ਕਿ ਯਹੋਵਾਹ ਮੈਂ ਹਾਂ ! ॥
੨੦ ਐਉਂ ਹੋਇਆ ਕਿ ਬਾਰਵੇਂ ਵਰ੍ਹੇ ਦੇ ਪਹਿਲੇ
ਮਹੀਨੇ ਦੀ ਸਤਵੀਂ ਤਰੀਕ ਨੂੰ ਯਹੋਵਾਹ ਦਾ ਬਚਨ
੨੧ ਮੇਰੇ ਕੋਲ ਆਇਆ ਕਿ ੦ ਹੇ ਆਦਮੀ ਦੇ ਪੁੱਤ੍ਰ, ਮੈਂ
ਮਿਸਰ ਦੇ ਰਾਜਾ ਫ਼ਿਰਊਨ ਦੀ ਬਾਂਹ ਭੰਨ ਦਿੱਤੀ
ਹੈ ਅਤੇ ਵੇਖ, ਉਹ ਬੰਨ੍ਹੀ ਨਹੀਂ ਗਈ। ਦਵਾਈ ਲਾ
ਕੇ ਉਸ ਤੇ ਪੱਟੀਆਂ ਨਹੀਂ ਕਸੀਆਂ ਗਈਆਂ ਤਾਂ ਜੋ
੨੨ ਤਲਵਾਰ ਫੜਨ ਲਈ ਤਕੜੀ ਹੋਵੇ ੦ ਏਸ ਲਈ
ਪ੍ਰਭੁ ਯਹੋਵਾਹ ਐਉਂ ਫ਼ਰਮਾਉਂਦਾ ਹੈ,—ਵੇਖ, ਮੈਂ
ਮਿਸਰ ਦੇ ਰਾਜਾ ਫ਼ਿਰਊਨ ਦਾ ਵਿਰੋਧੀ ਹਾਂ ਅਤੇ ਉਹ
ਦੀਆਂ ਬਾਂਹਾਂ ਨੂੰ ਭੰਨਾਂਗਾ ਅਰਥਾਤ ਪੱਕੀ ਅਤੇ ਟੁੱਟੀ
ਹੋਈ ਦੋਨਾਂ ਨੂੰ ਭੰਨਾਂਗਾ ਅਤੇ ਤਲਵਾਰ ਉਹ ਦੇ ਹੱਥ
੨੩ ਵਿੱਚੋਂ ਡੇਗ ਦਿਆਂਗਾ ੦ ਅਤੇ ਮੈਂ ਮਿਸਰੀਆਂ ਨੂੰ ਕੌਮਾਂ
ਵਿੱਚ ਖਿਲਾਰ ਦਿਆਂਗਾ ਅਤੇ ਦੇਸਾਂ ਵਿੱਚ ਉਨ੍ਹਾਂ
੨੪ ਨੂੰ ਤਿੜ੍ਹ ਬਿੜ੍ਹ ਕਰਾਂਗਾ ੦ ਅਤੇ ਮੈਂ ਬਾਬਲ ਦੇ
ਪਾਤਸ਼ਾਹ ਦੀਆਂ ਬਾਂਹਾਂ ਨੂੰ ਬਲ ਬਖ਼ਸ਼ਾਂਗਾ ਅਤੇ
ਆਪਣੀ ਤਲਵਾਰ ਉਹ ਦੇ ਹੱਥ ਵਿੱਚ ਦਿਆਂਗਾ,
ਪਰ ਫ਼ਿਰਊਨ ਦੀਆਂ ਬਾਂਹਾਂ ਨੂੰ ਭੰਨਾਂਗਾ ਅਤੇ ਉਹ
ਉਹ ਦੇ ਮੂਹਰੇ ਉਸ ਫੱਟੜ ਵਾਂਙੁ ਜੋ ਮਰਨ ਵਾਲਾ ਹੋਵੇ
੨੫ ਆਹਾਂ ਭਰੇਗਾ ੦ ਜਦ ਮੈਂ ਬਾਬਲ ਦੇ ਪਾਤਸ਼ਾਹ
ਦੀਆਂ ਬਾਂਹਾਂ ਨੂੰ ਬਲ ਦਿਆਂਗਾ ਅਤੇ ਫ਼ਿਰਊਨ
ਦੀਆਂ ਬਾਂਹਾਂ ਡਿੱਗ ਪੈਣਗੀਆਂ ਅਤੇ ਜਦੋਂ ਮੈਂ
ਆਪਣੀ ਤਲਵਾਰ ਬਾਬਲ ਦੇ ਪਾਤਸ਼ਾਹ ਦੇ ਹੱਥ
ਵਿੱਚ ਦਿਆਂਗਾ ਅਤੇ ਉਹ ਉਸ ਨੂੰ ਮਿਸਰ ਦੇ ਦੇਸ
ਤੇ ਖਿੱਚੇਗਾ ਤਾਂ ਓਹ ਜਾਣਨਗੇ ਕਿ ਮੈਂ ਯਹੋਵਾਹ
੨੬ ਹਾਂ ! ੦ ਅਤੇ ਮੈਂ ਮਿਸਰੀਆਂ ਨੂੰ ਕੌਮਾਂ ਵਿੱਚ ਖਿਲਾਰ
ਪੁਲਾਰ ਦਿਆਂਗਾ ਅਤੇ ਦੇਸਾਂ ਵਿੱਚ ਉਨ੍ਹਾਂ ਨੂੰ ਤਿੜ੍ਹ
ਬਿੜ੍ਹ ਕਰਾਂਗਾ, ਤਦ ਓਹ ਜਾਣਨਗੇ ਕਿ ਮੈਂ ਯਹੋਵਾਹ
ਹਾਂ ! ॥

# ੩੧ ਮਿਸਰ ਦਾ ਦਿਆਰ

ਫੇਰ ਬਾਰਵੇਂ ਵਰ੍ਹੇ ਦੇ ਤੀਜੇ ਮਹੀਨੇ ਦੀ ਪਹਿਲੀ
ਤਰੀਕ ਨੂੰ ਯਹੋਵਾਹ ਦਾ ਬਚਨ ਮੇਰੇ ਕੋਲ ਆਇਆ
੨ ਕਿ ੦ ਹੇ ਆਦਮੀ ਦੇ ਪੁੱਤ੍ਰ, ਮਿਸਰ ਦੇ ਰਾਜਾ
ਫ਼ਿਰਊਨ ਅਤੇ ਉਸ ਦੀ ਭੀੜ ਨੂੰ ਆਖ,—
ਤੁਸੀਂ ਆਪਣੀ ਵਡਿਆਈ ਵਿੱਚ ਕਿਹ ਦੇ ਵਰਗੇ
ਹੋ ?
੩ ਵੇਖ, ਅੱਸ਼ੂਰੀ ਲਬਾਨੋਨ ਵਿੱਚ ਦਿਆਰ ਸੀ,
ਜਿਸ ਦੀਆਂ ਟਹਿਣੀਆਂ ਸੁੰਦਰ ਸਨ ਅਤੇ ਸੰਘਣੀ
ਛਾਂ ਵਾਲਾ ਸੀ,
ਅਤੇ ਉਹ ਦਾ ਕੱਦ ਉੱਚਾ ਸੀ,
ਅਤੇ ਉਹ ਦੀ ਟੀਸੀ ਸੰਘਣੀਆਂ ਟਹਿਣੀਆਂ
ਵਿਚਕਾਰ ਖੜੀ ਸੀ ।
੪ ਪਾਣੀਆਂ ਨੇ ਉਹ ਨੂੰ ਵੱਡਾ ਕੀਤਾ,
ਡੂੰਘਿਆਈ ਨੇ ਉਹ ਨੂੰ ਉੱਚਾ ਕੀਤਾ ।
ਉਹ ਦੇ ਉੱਗੇ ਹੋਏ ਥਾਂ ਦੇ ਦੁਆਲੇ ਨਹਿਰਾਂ
ਵਗਦੀਆਂ ਸਨ,
ਅਤੇ ਉਹ ਦੀਆਂ ਖਾਲੀਆਂ ਖੇਤ ਦੇ ਸਾਰੇ ਰੁੱਖਾਂ
ਤੀਕਰ ਪੁੱਜਦੀਆਂ ਸਨ ।
੫ ਏਸ ਲਈ ਪਾਣੀ ਬਹੁਤਾ ਫੁੱਟ ਨਿੱਕਲਣ ਕਰਕੇ
ਉਸ ਦਾ ਕੱਦ ਖੇਤ ਦੇ ਸਾਰੇ ਰੁੱਖਾਂ ਨਾਲੋਂ ਉੱਚਾ ਹੋ
ਗਿਆ,
ਅਤੇ ਉਸ ਦੀਆਂ ਟਹਿਣੀਆਂ ਬਹੁਤੀਆਂ ਤੇ ਲੰਮੀਆਂ
ਹੋ ਗਈਆਂ ।
੬ ਅਕਾਸ਼ ਦੇ ਸਾਰੇ ਪੰਛੀ ਉਹ ਦੀਆਂ ਟਹਿਣੀਆਂ ਤੇ
ਆਪਣੇ ਆਲ੍ਹਣੇ ਬਣਾਉਂਦੇ ਸਨ,
ਅਤੇ ਉਹ ਦੀਆਂ ਡਾਲੀਆਂ ਦੇ ਹੇਠਾਂ,
ਖੇਤ ਦੇ ਸਾਰੇ ਦਰਿੰਦੇ ਬੱਚੇ ਜਣਦੇ ਸਨ ।
ਅਤੇ ਸਾਰੀਆਂ ਵੱਡੀਆਂ ਕੌਮਾਂ
ਉਹ ਦੇ ਪਰਛਾਂਵੇ ਵਿੱਚ ਵੱਸਦੀਆਂ ਸਨ ।
੭ ਏਸ ਪਰਕਾਰ ਉਹ ਆਪਣੀ ਵਡਿਆਈ ਵਿੱਚ
ਆਪਣੀਆਂ ਡਾਲੀਆਂ ਦੇ ਲੰਮੇ ਹੋਣ ਕਰਕੇ ਸੁੰਦਰ
ਸੀ,
ਕਿਉਂ ਜੋ ਉਹ ਦੀ ਜੜ੍ਹ ਬਹੁਤ ਪਾਣੀ ਦੇ ਲਾਗੇ
ਸੀ ।
੮ ਪਰਮੇਸ਼ੁਰ ਦੇ ਬਾਗ਼ ਦੇ ਦਿਆਰ ਉਹ ਨੂੰ ਲੁਕਾ ਨਾ
ਸੱਕੇ,
ਸਰੂ ਉਹ ਦੀਆਂ ਟਹਿਣੀਆਂ ਅਤੇ ਅਰਮੋਨ ਦਾ
ਰੁੱਖ,
ਉਹ ਦੀਆਂ ਡਾਲੀਆਂ ਦੇ ਬਰਾਬਰ ਨਾ ਸਨ,
ਅਤੇ ਪਰਮੇਸ਼ੁਰ ਦੇ ਬਾਗ਼ ਦਾ ਕੋਈ ਰੁੱਖ,
ਸੁੰਦਰਤਾ ਵਿੱਚ ਉਸ ਵਰਗਾ ਨਹੀਂ ਸੀ ।
੯ ਮੈਂ ਉਹ ਨੂੰ ਬਹੁਤੀਆਂ ਡਾਲੀਆਂ ਦੇਕੇ ਸੁੰਦਰਤਾ
ਬਖ਼ਸ਼ੀ,
ਇੱਥੋਂ ਤੀਕ ਕਿ ਅਦਨ ਦੇ ਬਾਗ਼ ਦੇ ਸਾਰੇ ਰੁੱਖ
ਜੋ ਪਰਮੇਸ਼ੁਰ ਦੇ ਬਾਗ਼ ਵਿੱਚ ਸਨ ਉਸ ਨਾਲ ਖਾਰ
ਕਰਦੇ ਸਨ ॥
੧੦ ਏਸ ਲਈ ਪ੍ਰਭੁ ਯਹੋਵਾਹ ਐਉਂ ਫ਼ਰਮਾਉਂਦਾ
ਹੈ,—ਏਸ ਲਈ ਕਿ ਉਹ * ਨੇ ਆਪਣੇ ਆਪ ਨੂੰ
ਉੱਚਾ ਅਤੇ ਆਪਣੀ ਟੀਸੀ ਨੂੰ ਸੰਘਣੀਆਂ ਟਹਿ-
ਣੀਆਂ ਦੇ ਵਿੱਚ ਉੱਚਾ ਕੀਤਾ ਅਤੇ ਉਹ ਦੇ ਮਨ
ਵਿੱਚ ਆਪਣੀ ਉਚਾਈ ਦਾ ਘੁਮੰਡ ਆਇਆ ੦
੧੧ ਏਸ ਲਈ ਮੈਂ ਉਹ ਨੂੰ ਕੌਮਾਂ ਵਿੱਚੋਂ ਇੱਕ ਜ਼ੋਰਾਵਰ
ਦੇ ਹਵਾਲੇ ਕਰਾਂਗਾ । ਨਿਸਚੇ ਉਹ ਉਸ ਨਾਲ
ਵਰਤੇਗਾ । ਮੈਂ ਉਹ ਦੀ ਦੁਸ਼ਟਤਾ ਦੇ ਕਾਰਨ ਉਹ
੧੨ ਨੂੰ ਕੱਢ ਦਿੱਤਾ ਹੈ ੦ ਅਤੇ ਓਪਰੇ ਲੋਕ ਜੋ ਕੌਮਾਂ
ਵਿੱਚ ਭਿਆਨਕ ਹਨ ਉਹ ਨੂੰ ਵੱਢ ਸੁੱਟਣਗੇ ਅਤੇ
ਉਹ ਨੂੰ ਛੱਡ ਦੇਣਗੇ । ਪਰਬਤਾਂ ਅਤੇ ਸਾਰੀਆਂ
ਵਾਦੀਆਂ ਵਿੱਚ ਉਹ ਦੀਆਂ ਟਹਿਣੀਆਂ ਡਿੱਗਣ-
ਗੀਆਂ ਅਤੇ ਧਰਤੀ ਦੀਆਂ ਸਾਰੀਆਂ ਨਹਿਰਾਂ ਦੇ
ਵਿੱਚ ਉਹ ਦੀਆਂ ਡਾਲੀਆਂ ਭੰਨੀਆਂ ਜਾਣਗੀਆਂ
ਅਤੇ ਧਰਤੀ ਦੇ ਸਾਰੇ ਲੋਕ ਉਸ ਦੇ ਪਰਛਾਂਵੇਂ ਹੇਠੋਂ
ਨਿੱਕਲ ਜਾਣਗੇ ਅਤੇ ਉਹ ਨੂੰ ਛੱਡ ਦੇਣਗੇ ੦
੧੩ ਅਕਾਸ਼ ਦੇ ਸਾਰੇ ਪੰਛੀ ਉਸ ਟੁੱਟੇ ਹੋਏ ਉੱਤੇ
ਵੱਸਣਗੇ ਅਤੇ ਸਾਰੇ ਖੇਤ ਦੇ ਸਾਰੇ ਦਰਿੰਦੇ ਉਹ
੧੪ ਦੀਆਂ ਟਹਿਣੀਆਂ ਉੱਤੇ ਹੋਣਗੇ ੦ ਤਾਂ ਜੋ ਪਾਣੀ
ਦੇ ਸਾਰੇ ਰੁੱਖਾਂ ਵਿੱਚੋਂ ਕੋਈ ਆਪਣੀ ਉਚਾਈ ਤੇ
ਆਕੜ ਨਾ ਕਰੇ ਅਤੇ ਆਪਣੀ ਟੀਸੀ ਸੰਘਣੀਆਂ
ਟਹਿਣੀਆਂ ਦੇ ਵਿਚਕਾਰ ਨਾ ਰੱਖੇ ਅਤੇ ਉਨ੍ਹਾਂ

* ਇਬਰ., ਤੂੰ ।

ਵਿੱਚੋਂ ਵੱਡੇ ਵੱਡੇ ਅਤੇ ਸਾਰੇ ਪਾਣੀ ਪੀਣ ਵਾਲੇ
ਰੁੱਖ ਸਿੱਧੇ ਨਾ ਖਲੋਣ ਕਿਉਂ ਜੋ ਓਹ ਸਾਰੇ ਦੇ ਸਾਰੇ
ਮੌਤ ਲਈ ਦਿੱਤੇ ਗਏ ਹਨ ਅਰਥਾਤ ਧਰਤੀ ਦੇ
ਹੇਠ ਆਦਮ ਵੰਸੀਆਂ ਦੇ ਵਿਚਕਾਰ ਗੋਰ ਵਿੱਚ
ਉਤਰਨਗੇ ॥
੧੫ ਪ੍ਰਭੁ ਯਹੋਵਾਹ ਐਉਂ ਫ਼ਰਮਾਉਂਦਾ ਹੈ,—ਜਿਸ
ਦਿਹਾੜੇ ਓਹ ਪਤਾਲ ਵਿੱਚ ਉਤਰਨਗੇ, ਮੈਂ ਸੋਗ
ਕਰਾਵਾਂਗਾ, ਮੈਂ ਉਸ ਦੇ ਲਈ ਡੂੰਘਿਆਈ ਨੂੰ ਲੁਕਾ
ਦਿਆਂਗਾ ਅਤੇ ਉਹ ਦੀਆਂ ਨਹਿਰਾਂ ਨੂੰ ਰੋਕ
ਦਿਆਂਗਾ ਅਤੇ ਬਹੁਤੇ ਪਾਣੀ ਰੁਕ ਜਾਣਗੇ,—ਹਾਂ,
ਮੈਂ ਲਬਾਨੋਨ ਤੋਂ ਉਹ ਦੇ ਲਈ ਵਿਰਲਾਪ ਕਰਾਵਾਂਗਾ
ਅਤੇ ਉਹ ਦੇ ਲਈ ਖੇਤ ਦੇ ਸਾਰੇ ਰੁੱਖ ਗ਼ਸ਼ੀਆਂ
੧੬ ਖਾਣਗੇ ੦ ਜਿਸ ਵੇਲੇ ਮੈਂ ਉਹ ਨੂੰ ਉਨ੍ਹਾਂ ਸਾਰਿਆਂ
ਦੇ ਨਾਲ ਜੋ ਗੋਰ ਵਿੱਚ ਡਿੱਗਦੇ ਹਨ ਪਤਾਲ ਵਿੱਚ
ਧੱਕਾਂਗਾ ਤਾਂ ਉਹ ਦੇ ਡਿੱਗਣ ਦੇ ਰੌਲੇ ਨਾਲ
ਸਾਰੀਆਂ ਕੌਮਾਂ ਕੰਬਣਗੀਆਂ ਅਤੇ ਅਦਨ ਦੇ ਸਾਰੇ
ਰੁੱਖ, ਲਬਾਨੋਨ ਦੇ ਚੁਣਵੇਂ ਚੰਗੇ ਰੁੱਖ, ਓਹ ਸਾਰੇ ਜੋ
ਪਾਣੀ ਪੀਂਦੇ ਹਨ, ਧਰਤੀ ਦੇ ਪਤਾਲ ਵਿੱਚ ਸ਼ਾਂਤੀ
੧੭ ਪਾਉਣਗੇ ੦ ਓਹ ਵੀ ਉਹ ਦੇ ਨਾਲ ਉਨ੍ਹਾਂ ਤੀਕਰ
ਜੋ ਤਲਵਾਰ ਨਾਲ ਵੱਢੇ ਗਏ ਪਤਾਲ ਵਿੱਚ ਲਹਿ
ਜਾਣਗੇ ਅਤੇ ਓਹ ਵੀ ਜਿਹੜੇ ਉਸ ਦੀ ਬਾਂਹ ਸਨ
ਅਤੇ ਕੌਮਾਂ ਦੇ ਵਿੱਚ ਉਸ ਦੀ ਛਾਉਂ ਹੇਠਾਂ ਵੱਸਦੇ
ਸਨ ॥
੧੮ ਤੂੰ ਪਰਤਾਪ ਤੇ ਵਡਿਆਈ ਵਿੱਚ ਅਦਨ ਦੇ ਰੁੱਖਾਂ
ਵਿੱਚੋਂ ਕਿਹ ਦੇ ਵਰਗਾ ਹੈਂ ? ਪਰ ਤੂੰ ਅਦਨ ਦੇ
ਰੁੱਖਾਂ ਦੇ ਨਾਲ ਧਰਤੀ ਦੇ ਪਤਾਲ ਵਿੱਚ ਧੱਕਿਆ
ਜਾਵੇਂਗਾ, ਤੂੰ ਉਨ੍ਹਾਂ ਦੇ ਨਾਲ ਜੋ ਤਲਵਾਰ ਨਾਲ
ਵੱਢੇ ਗਏ, ਬੇ-ਸੁੰਨਤਿਆਂ ਵਿੱਚ ਪਿਆ ਰਹੇਂਗਾ,
ਇਹੀ ਫ਼ਿਰਊਨ ਅਤੇ ਉਸ ਦੀ ਸਾਰੀ ਭੀੜ ਹੈ, ਪ੍ਰਭੁ
ਯਹੋਵਾਹ ਦਾ ਵਾਕ ਹੈ ॥

## ੩੨ ਫ਼ਿਰਊਨ ਉੱਤੇ ਵੈਣ

ਬਾਰਵੇਂ ਵਰ੍ਹੇ ਦੇ ਬਾਰਵੇਂ ਮਹੀਨੇ ਦੀ ਪਹਿਲੀ
ਤਰੀਕ ਨੂੰ ਯਹੋਵਾਹ ਦਾ ਬਚਨ ਮੇਰੇ ਕੋਲ ਆਇਆ
੨ ਕਿ ੦ ਹੇ ਆਦਮੀ ਦੇ ਪੁੱਤ੍ਰ, ਮਿਸਰ ਦੇ ਰਾਜਾ
ਫ਼ਿਰਊਨ ਉੱਤੇ ਵੈਣ ਪਾ ਅਤੇ ਤੂੰ ਉਹ ਨੂੰ ਆਖ,—

ਤੂੰ ਕੌਮਾਂ ਦੇ ਵਿੱਚ ਜੁਆਨ ਸ਼ੇਰ ਵਾਂਙੁ ਸੈਂ,
ਪਰ ਤੂੰ ਸਮੁੰਦਰਾਂ ਵਿੱਚ ਜਲ ਜੰਤੂ ਵਰਗਾ ਹੈਂ,
ਤੂੰ ਆਪਣੀਆਂ ਨਦੀਆਂ ਵਿੱਚੋਂ ਜ਼ੋਰ ਨਾਲ ਨਿੱਕਲ
ਆਉਂਦਾ ਹੈਂ,
ਅਤੇ ਤੂੰ ਆਪਣੇ ਪੈਰਾਂ ਨਾਲ ਪਾਣੀ ਨੂੰ ਘਚੋਲ
ਸੁੱਟਿਆ ਹੈ,
ਅਤੇ ਉਨ੍ਹਾਂ ਦੀਆਂ ਨਦੀਆਂ ਨੂੰ ਗੰਦਾ ਕਰ ਦਿੱਤਾ
ਹੈ ।
੩ ਪ੍ਰਭੁ ਯਹੋਵਾਹ ਐਉਂ ਫ਼ਰਮਾਉਂਦਾ ਹੈ,—
ਮੈਂ ਬਹੁਤਿਆਂ ਲੋਕਾਂ ਦੀ ਸਭਾ ਨਾਲ
ਤੇਰੇ ਉੱਤੇ ਆਪਣਾ ਜਾਲ ਵਿਛਾਵਾਂਗਾ,
ਅਤੇ ਓਹ ਤੈਨੂੰ ਮੇਰੇ ਹੀ ਜਾਲ ਵਿੱਚ ਬਾਹਰ
ਕੱਢਣਗੇ ।
੪ ਤਦੋਂ ਮੈਂ ਤੈਨੂੰ ਧਰਤੀ ਤੇ ਛੱਡ ਦਿਆਂਗਾ,
ਅਤੇ ਖੁਲ੍ਹੇ ਖੇਤ ਵਿੱਚ ਤੈਨੂੰ ਸੁੱਟ ਦਿਆਂਗਾ,
ਅਤੇ ਅਕਾਸ਼ ਦੇ ਸਾਰੇ ਪੰਛੀਆਂ ਨੂੰ ਤੇਰੇ ਉੱਤੇ
ਬਿਠਾਵਾਂਗਾ,
ਅਤੇ ਸਾਰੀ ਧਰਤੀ ਦੇ ਦਰਿੰਦਿਆਂ ਨੂੰ ਤੇਰੇ ਨਾਲ
ਰਜਾਵਾਂਗਾ ।
੫ ਅਤੇ ਤੇਰਾ ਮਾਸ ਪਰਬਤਾਂ ਉੱਤੇ ਸੁੱਟਾਂਗਾ,
ਅਤੇ ਵਾਦੀਆਂ ਨੂੰ ਤੇਰੀਆਂ ਲੋਥਾਂ * ਨਾਲ ਭਰ
ਦਿਆਂਗਾ ।
੬ ਅਤੇ ਮੈਂ ਉਸ ਧਰਤੀ ਨੂੰ ਜਿਸ ਦੇ ਵਿੱਚ ਤੂੰ ਤਰਦਾ
ਸੈਂ,
ਪਰਬਤਾਂ ਤੀਕਰ ਤੇਰੇ ਲਹੂ ਨਾਲ ਸਿੰਜਾਂਗਾ,
ਅਤੇ ਨਹਿਰਾਂ ਤੇਰੇ ਨਾਲ ਭਰੀਆਂ ਹੋਣਗੀਆਂ ।
੭ ਜਦੋਂ ਮੈਂ ਤੈਨੂੰ ਮਿਟਾ ਦਿਆਂਗਾ ਤਾਂ ਅਕਾਸ਼ ਨੂੰ
ਢੱਕਾਂਗਾ,
ਅਤੇ ਉਹ ਦੇ ਤਾਰਿਆਂ ਨੂੰ ਕਾਲਾ ਕਰ ਦਿਆਂਗਾ,
ਸੂਰਜ ਨੂੰ ਬੱਦਲਾਂ ਹੇਠ ਲੁਕਾ ਦਿਆਂਗਾ,
ਅਤੇ ਚੰਨ ਆਪਣਾ ਚਾਨਣ ਨਾ ਦੇਵੇਗਾ ।
੮ ਅਤੇ ਮੈਂ ਚਾਨਣ ਦੇਣ ਵਾਲੀਆਂ ਸਾਰੀਆਂ ਅਕਾਸ਼ੀ
ਜੋਤਾਂ ਨੂੰ
ਤੇਰੇ ਉੱਤੇ ਕਾਲਾ ਕਰ ਦਿਆਂਗਾ,

* ਇਬਰ., ਉਚਿਆਈ ।

ਅਤੇ ਮੈਂ ਤੇਰੀ ਧਰਤੀ ਤੇ ਅਨ੍ਹੇਰ ਪਾ ਦਿਆਂਗਾ,
ਪ੍ਰਭੁ ਯਹੋਵਾਹ ਦਾ ਵਾਕ ਹੈ ॥
੯ ਮੈਂ ਜਦੋਂ ਤੇਰੀ ਬਰਬਾਦੀ ਕੌਮਾਂ ਦੇ ਵਿੱਚ ਉਨ੍ਹਾਂ
ਦੇਸਾਂ ਉੱਤੇ ਜਿਨ੍ਹਾਂ ਨੂੰ ਤੁਸੀਂ ਨਹੀਂ ਜਾਣਦੇ ਲਿਆ-
ਵਾਂਗਾ ਤਾਂ ਬਹੁਤਿਆਂ ਲੋਕਾਂ ਦੇ ਦਿਲ ਮੈਂ ਦੁਖੀ
੧੦ ਕਰਾਂਗਾ ੦ ਸਗੋਂ ਬਹੁਤ ਸਾਰਿਆਂ ਲੋਕਾਂ ਨੂੰ ਤੇਰੇ
ਉੱਤੇ ਹੈਰਾਨ ਕਰਾਂਗਾ ਅਤੇ ਉਨ੍ਹਾਂ ਦੇ ਪਾਤਸ਼ਾਹ ਤੇਰੇ
ਲਈ ਬਹੁਤ ਡਰਨਗੇ, ਜਦੋਂ ਮੈਂ ਉਨ੍ਹਾਂ ਦੇ ਸਾਹਮਣੇ
ਆਪਣੀ ਤਲਵਾਰ ਚਮਕਾਵਾਂਗਾ ਤਾਂ ਉਨ੍ਹਾਂ ਵਿੱਚੋਂ
ਹਰੇਕ ਮਨੁੱਖ ਆਪਣੀ ਜਾਨ ਦੇ ਲਈ, ਤੇਰੇ ਡਿੱਗਣ
੧੧ ਦੇ ਦਿਹਾੜੇ ਤੋਂ ਹਰ ਘੜੀ ਕੰਬੇਗਾ ੦ ਕਿਉਂ ਜੋ
ਪ੍ਰਭੁ ਯਹੋਵਾਹ ਐਉਂ ਫ਼ਰਮਾਉਂਦਾ ਹੈ,—ਬਾਬਲ
ਦੇ ਪਾਤਸ਼ਾਹ ਦੀ ਤਲਵਾਰ ਤੇਰੇ ਉੱਤੇ ਆਵੇਗੀ ੦
੧੨ ਮੈਂ ਤੇਰੀ ਭੀੜ ਨੂੰ ਜ਼ੋਰਾਵਰਾਂ ਦੀਆਂ ਤਲਵਾਰਾਂ
ਨਾਲ ਜਿਹੜੇ ਸਾਰੇ ਦੇ ਸਾਰੇ ਕੌਮਾਂ ਵਿੱਚੋਂ ਭਿਆਣਕ
ਹਨ, ਡੇਗ ਦਿਆਂਗਾ ॥
ਓਹ ਮਿਸਰ ਦੀ ਮਗਰੂਰੀ ਨੂੰ ਮਲੀਆ ਮੇਟ ਕਰਨਗੇ,
ਅਤੇ ਉਸ ਦੀ ਸਾਰੀ ਭੀੜ ਦਾ ਨਾਸ ਹੋਵੇਗਾ ।
੧੩ ਮੈਂ ਉਹ ਦੇ ਸਾਰੇ ਪਸੂਆਂ ਨੂੰ
ਬਹੁਤੇ ਪਾਣੀਆਂ ਦੇ ਲਾਗਿਓਂ ਨਾਸ ਕਰ ਦਿਆਂਗਾ,
ਅਤੇ ਅੱਗੇ ਨੂੰ ਨਾ ਹੀ ਆਦਮੀ ਦੇ ਪੈਰ ਉਨ੍ਹਾਂ ਨੂੰ
ਗੰਦਾ ਕਰਨਗੇ,
ਨਾ ਹੀ ਪਸੂਆਂ ਦੇ ਖੁਰ ਉਨ੍ਹਾਂ ਨੂੰ ਗੰਦਾ ਕਰਨਗੇ ।
੧੪ ਤਦੋਂ ਮੈਂ ਉਨ੍ਹਾਂ ਦੇ ਪਾਣੀ ਸਾਫ਼ ਕਰ ਦਿਆਂਗਾ,
ਅਤੇ ਉਨ੍ਹਾਂ ਦੀਆਂ ਨਹਿਰਾਂ ਤੇਲ ਵਾਂਙੁ ਵਗਾਈਆਂ
ਜਾਣਗੀਆਂ,
ਪ੍ਰਭੁ ਯਹੋਵਾਹ ਦਾ ਵਾਕ ਹੈ ।
੧੫ ਜਦੋਂ ਮੈਂ ਮਿਸਰ ਦੇ ਦੇਸ ਨੂੰ ਉਜਾੜ ਪੁਜਾੜ
ਦਿਆਂਗਾ,
ਅਤੇ ਦੇਸ ਦੀ ਭਰਪੂਰੀ ਨੂੰ ਵਿਰਾਨ ਕਰ ਦਿਆਂਗਾ,
ਜਦੋਂ ਮੈਂ ਉਸ ਦੇ ਵਿੱਚ ਦੇ ਸਾਰੇ ਵਾਸੀਆਂ ਨੂੰ
ਮਾਰਾਂਗਾ,
ਤਦ ਓਹ ਜਾਣਨਗੇ ਕਿ ਮੈਂ ਯਹੋਵਾਹ ਹਾਂ ।
੧੬ ਇਹ ਉਹ ਵੈਣ ਹੈ ਅਤੇ ਓਹ ਵੈਣ ਪਾਉਣਗੀਆਂ,
ਕੌਮਾਂ ਦੀਆਂ ਧੀਆਂ ਇਸ ਨਾਲ ਵੈਣ ਪਾਉਣਗੀਆਂ,
ਓਹ ਮਿਸਰ ਉੱਤੇ ਅਤੇ ਉਹ ਦੀ ਸਾਰੀ ਭੀੜ ਉੱਤੇ
ਇਹੋ ਵੈਣ ਪਾਉਣਗੀਆਂ, ਪ੍ਰਭੁ ਯਹੋਵਾਹ ਦਾ ਵਾਕ
ਹੈ ॥
੧੭ ਫੇਰ ਬਾਰਵੇਂ ਵਰ੍ਹੇ ਵਿੱਚ ਮਹੀਨੇ ਦੇ ਪੰਦਰਵੇਂ ਦਿਨ
ਐਉਂ ਹੋਇਆ ਕਿ ਯਹੋਵਾਹ ਦਾ ਬਚਨ ਮੇਰੇ ਕੋਲ
੧੮ ਆਇਆ ੦ ਕਿ ਹੇ ਆਦਮੀ ਦੇ ਪੁੱਤ੍ਰ, ਮਿਸਰ ਦੀ
ਭੀੜ ਉੱਤੇ ਰੋਣਾ ਪਿੱਟਣਾ ਕਰ ਅਤੇ ਉਹ ਨੂੰ ਅਤੇ
ਪਰਸਿੱਧ ਕੌਮਾਂ ਦੀਆਂ ਧੀਆਂ ਨੂੰ, ਗੋਰ ਵਿੱਚ
ਉਤਰਿਆਂ ਹੋਇਆਂ ਨਾਲ ਧਰਤੀ ਦੇ ਹੇਠਲੇ ਹਿੱਸੇ
ਵਿੱਚ ਲਾਹ ਦੇਹ,—
੧੯ ਤੂੰ ਸੁੰਦਰਤਾ ਵਿੱਚ ਕਿਹ ਦੇ ਨਾਲੋਂ ਵੱਧ ਕੇ ਸੈਂ ?
ਹੇਠਾਂ ਉਤਰ ਜਾ ਅਤੇ ਬੇ-ਸੁੰਨਤਿਆਂ ਦੇ ਨਾਲ ਪਿਆ
ਰਹੁ ॥
੨੦ ਓਹ ਉਨ੍ਹਾਂ ਦੇ ਵਿਚਕਾਰ ਡਿੱਗਣਗੇ ਜਿਹੜੇ
ਤਲਵਾਰ ਨਾਲ ਵੱਢੇ ਗਏ । ਉਹ ਤਲਵਾਰ ਦੇ
ਹਵਾਲੇ ਕੀਤੀ ਗਈ । ਉਹ ਨੂੰ ਅਤੇ ਉਹ ਦੀ ਸਾਰੀ
੨੧ ਭੀੜ ਨੂੰ ਘਸੀਟ ਕੇ ਲੈ ਜਾਹ ੦ ਓਹ ਜਿਹੜੇ
ਜ਼ੋਰਾਵਰਾਂ ਵਿੱਚ ਤਕੜੇ ਹਨ ਪਤਾਲ ਵਿੱਚ ਉਸ ਨਾਲ
ਅਤੇ ਉਸ ਦੇ ਸਹਾਇਕਾਂ ਨਾਲ ਬੋਲਣਗੇ । ਓਹ ਹੇਠਾਂ
ਲਹਿ ਗਏ ਤੇ ਪੈ ਰਹਿੰਦੇ ਉਨ੍ਹਾਂ ਬੇ-ਸੁੰਨਤਿਆਂ ਨਾਲ
ਜਿਹੜੇ ਤਲਵਾਰ ਨਾਲ ਵੱਢੇ ਗਏ ॥
੨੨ ਅੱਸ਼ੂਰ ਅਤੇ ਉਹ ਦੀ ਸਾਰੀ ਸਭਾ ਉੱਥੇ ਹੈ, ਉਹ
ਦੇ ਚੁਫੇਰੇ ਕਬਰਾਂ ਹਨ, ਸਾਰੇ ਦੇ ਸਾਰੇ ਤਲਵਾਰ ਨਾਲ
੨੩ ਵੱਢੇ ਹੋਏ ਤੇ ਡਿੱਗੇ ਹੋਏ ਹਨ ੦ ਜਿਨ੍ਹਾਂ ਦੀਆਂ ਕਬਰਾਂ
ਪਤਾਲ ਦੇ ਥੱਲੇ ਹਨ ਅਤੇ ਉਸ ਦੀ ਸਾਰੀ ਸਭਾ ਉਸ
ਦੀ ਕਬਰ ਦੇ ਦੁਆਲੇ ਹੈ, ਸਾਰੇ ਦੇ ਸਾਰੇ ਤਲਵਾਰ
ਨਾਲ ਵੱਢੇ ਤੇ ਡੇਗੇ ਗਏ, ਜਿਹੜੇ ਜੀਉਂਦਿਆਂ ਦੀ
ਧਰਤੀ ਵਿੱਚ ਭੈ ਦਾ ਕਾਰਨ ਸਨ ॥
੨੪ ਏਲਾਮ ਅਤੇ ਉਸ ਦੀ ਸਾਰੀ ਭੀੜ ਜੋ ਉਸ ਦੀ
ਕਬਰ ਦੇ ਚੁਫੇਰੇ ਹੈ ਉੱਥੇ ਹਨ, ਸਾਰੇ ਦੇ ਸਾਰੇ
ਤਲਵਾਰ ਨਾਲ ਵੱਢੇ ਗਏ ਤੇ ਡੇਗੇ ਗਏ ਹਨ । ਓਹ
ਧਰਤੀ ਦੇ ਪਤਾਲ ਵਿੱਚ ਬੇ-ਸੁੰਨਤੇ ਲਹਿ ਗਏ
ਜਿਹੜੇ ਜੀਉਂਦਿਆਂ ਦੀ ਧਰਤੀ ਵਿੱਚ ਭੈ ਦਾ ਕਾਰਨ
ਸਨ, ਅਤੇ ਉਨ੍ਹਾਂ ਨੇ ਗੋਰ ਵਿੱਚ ਲਹਿ ਜਾਣ ਵਾਲਿਆਂ
੨੫ ਨਾਲ ਆਪਣੀ ਨਮੋਸ਼ੀ ਉਠਾਈ ਹੈ ੦ ਉਨ੍ਹਾਂ ਨੇ ਉਹ
ਦੇ ਲਈ ਅਤੇ ਉਹ ਦੀ ਸਾਰੀ ਭੀੜ ਲਈ ਵੱਢੇ
ਹੋਇਆਂ ਦੇ ਵਿੱਚ ਆਸਣ ਲਾਇਆ ਹੈ । ਉਹ

ਦੀਆਂ ਕਬਰਾਂ ਉਹ ਦੇ ਚੁਫੇਰੇ ਹਨ । ਸਾਰੇ ਦੇ ਸਾਰੇ
ਬੇ-ਸੁੰਨਤੇ ਤਲਵਾਰ ਨਾਲ ਵੱਢੇ ਗਏ ਹਨ । ਓਹ
ਜੀਉਂਦਿਆਂ ਦੀ ਧਰਤੀ ਵਿੱਚ ਭੈ ਦਾ ਕਾਰਨ ਸਨ
ਅਤੇ ਉਨ੍ਹਾਂ ਨੇ ਗੋਰ ਵਿੱਚ ਲਹਿ ਜਾਣ ਵਾਲਿਆਂ ਨਾਲ
ਆਪਣੀ ਨਮੋਸ਼ੀ ਚੁੱਕ ਲਈ ਹੈ, ਓਹ ਵੱਢੇ ਹੋਇਆਂ
ਵਿੱਚ ਰੱਖੇ ਗਏ ॥
੨੬ ਮਸ਼ਕ ਅਤੇ ਤੂਬਲ ਅਤੇ ਉਸ ਦੀ ਸਾਰੀ ਭੀੜ
ਉੱਥੇ ਹੈ । ਉਹ ਦੀਆਂ ਕਬਰਾਂ ਉਹ ਦੇ ਚੁਫੇਰੇ ਹਨ,
ਸਾਰੇ ਦੇ ਸਾਰੇ ਬੇ-ਸੁੰਨਤੇ ਅਤੇ ਤਲਵਾਰ ਦੇ ਵੱਢੇ ਹੋਏ
ਹਨ ਕਿਉਂ ਜੋ ਓਹ ਜੀਉਂਦਿਆਂ ਦੀ ਧਰਤੀ ਤੇ ਭੈ ਦਾ
੨੭ ਕਾਰਨ ਸਨ ੦ ਕੀ ਓਹ ਉਨ੍ਹਾਂ ਸੂਰਮਿਆਂ ਦੇ ਨਾਲ ਜੋ
ਬੇ-ਸੁੰਨਤਿਆਂ ਵਿੱਚੋਂ ਡਿੱਗ ਪਏ ਜਿਹੜੇ ਆਪਣੇ
ਜੰਗੀ ਸ਼ਸਤ੍ਰਾਂ ਸਣੇ ਪਤਾਲ ਵਿੱਚ ਲਹਿ ਗਏ ਪਏ ਨਾ
ਰਹਿਣਗੇ ? ਉਨ੍ਹਾਂ ਦੀਆਂ ਤਲਵਾਰਾਂ ਉਨ੍ਹਾਂ ਦੇ ਸਿਰਾਂ
ਹੇਠਾਂ ਰੱਖੀਆਂ ਗਈਆਂ ਹਨ ਅਤੇ ਉਨ੍ਹਾਂ ਦੇ ਔਗਣ
ਉਨ੍ਹਾਂ ਦੀਆਂ ਹੱਡੀਆਂ ਉੱਤੇ ਹਨ ਕਿਉਂ ਜੋ ਓਹ
ਜੀਉਂਦਿਆਂ ਦੀ ਧਰਤੀ ਵਿੱਚ ਸੂਰਮਿਆਂ ਦੇ ਲਈ
੨੮ ਭੈ ਦਾ ਕਾਰਨ ਸਨ ੦ ਅਤੇ ਤੂੰ ਬੇ-ਸੁੰਨਤਿਆਂ ਦੇ
ਵਿਚਕਾਰ ਭੰਨਿਆ ਜਾਵੇਂਗਾ ਅਤੇ ਤਲਵਾਰ ਦੇ ਵੱਢੇ
ਹੋਇਆਂ ਦੇ ਨਾਲ ਪਿਆ ਰਹੇਂਗਾ ॥
੨੯ ਉੱਥੇ ਅਦੋਮ ਵੀ ਹੈ । ਉਸ ਦੇ ਰਾਜੇ ਅਤੇ ਉਸ
ਦੇ ਰਾਜਕੁਮਾਰ ਜਿਹੜੇ ਆਪਣੀ ਸ਼ਕਤੀ ਹੁੰਦਿਆਂ
ਤਲਵਾਰ ਦੇ ਵੱਢੇ ਹੋਇਆਂ ਵਿੱਚ ਰੱਖੇ ਗਏ ਹਨ
ਓਹ ਬੇ-ਸੁੰਨਤਿਆਂ ਅਤੇ ਗੋਰ ਵਿੱਚ ਲਹਿ ਜਾਣ
ਵਾਲਿਆਂ ਦੇ ਨਾਲ ਪਏ ਰਹਿਣਗੇ ॥
੩੦ ਉੱਤਰ ਦੇ ਸਾਰੇ ਰਾਜਕੁਮਾਰ, ਅਤੇ ਸਾਰੇ ਸਿਦੋਨੀ
ਜਿਹੜੇ ਵੱਢੇ ਹੋਇਆਂ ਨਾਲ ਹੇਠਾਂ ਲਹਿ ਗਏ ਉੱਥੇ
ਹਨ । ਜਿਹੜੇ ਆਪਣੇ ਜ਼ੋਰ ਦੇ ਕਾਰਨ ਭੈਮਾਨ ਸਨ
ਓਹ ਸ਼ਰਮਿੰਦੇ ਹਨ । ਓਹ ਤਲਵਾਰ ਦੇ ਵੱਢੇ ਹੋਇਆਂ
ਦੇ ਨਾਲ ਬੇ-ਸੁੰਨਤੇ ਪਏ ਰਹਿਣਗੇ ਅਤੇ ਗੋਰ ਵਿੱਚ
ਲਹਿਆਂ ਹੋਇਆਂ ਦੇ ਨਾਲ ਆਪਣੀ ਨਮੋਸ਼ੀ
ਉਠਾਉਣਗੇ ॥
੩੧ ਫ਼ਿਰਊਨ ਉਨ੍ਹਾਂ ਨੂੰ ਵੇਖ ਕੇ ਆਪਣੀ ਸਾਰੀ ਭੀੜ
ਉੱਤੇ ਸ਼ਾਂਤੀ ਪਾਵੇਗਾ,—ਹਾਂ, ਫ਼ਿਰਊਨ ਅਤੇ ਉਹ ਦੀ
ਸਾਰੀ ਫੌਜ ਜਿਹੜੇ ਤਲਵਾਰ ਨਾਲ ਵੱਢੇ ਗਏ, ਪ੍ਰਭੁ
੩੨ ਯਹੋਵਾਹ ਦਾ ਵਾਕ ਹੈ ੦ ਕਿਉਂ ਜੋ ਮੈਂ ਜੀਉਂਦਿਆਂ
ਦੀ ਧਰਤੀ ਵਿੱਚ ਉਸ ਦਾ ਭੈ ਪਾ ਦਿੱਤਾ ਅਤੇ ਉਹ
ਤਲਵਾਰ ਦੇ ਵੱਢੇ ਹੋਇਆਂ ਦੇ ਨਾਲ ਬੇ-ਸੁੰਨਤਿਆਂ
ਵਿੱਚ ਰਖਾਇਆ ਜਾਵੇਗਾ, ਹਾਂ, ਫ਼ਿਰਊਨ ਅਤੇ ਉਸ
ਦੀ ਸਾਰੀ ਭੀੜ, ਪ੍ਰਭੁ ਯਹੋਵਾਹ ਦਾ ਵਾਕ ਹੈ ॥

## ੩੩ ਰਾਖੇ ਦੀ ਜ਼ੁੰਮੇਵਾਰੀ

ਫੇਰ ਯਹੋਵਾਹ ਦਾ ਬਚਨ ਮੇਰੇ ਕੋਲ ਆਇਆ
੨ ਕਿ ੦ ਹੇ ਆਦਮੀ ਦੇ ਪੁੱਤ੍ਰ, ਤੂੰ ਆਪਣੇ ਲੋਕਾਂ ਦੇ
ਪੁੱਤ੍ਰਾਂ ਨੂੰ ਬੋਲ ਅਤੇ ਤੂੰ ਉਨ੍ਹਾਂ ਨੂੰ ਆਖ, ਜਦੋਂ ਮੈਂ
ਕਿਸੇ ਧਰਤੀ ਉੱਤੇ ਤਲਵਾਰ ਲਿਆਵਾਂ ਅਤੇ ਉੱਥੋਂ
ਦੇ ਲੋਕੀ ਆਪਣੇ ਵਿੱਚੋਂ ਇੱਕ ਮਨੁੱਖ ਨੂੰ ਲੈਣ ਅਤੇ
੩ ਉਹ ਨੂੰ ਆਪਣਾ ਰਾਖਾ ਬਣਾਉਣ ੦ ਅਤੇ ਉਹ
ਤਲਵਾਰ ਨੂੰ ਆਪਣੀ ਧਰਤੀ ਤੇ ਆਉਂਦਾ ਵੇਖ ਕੇ
੪ ਨਰਸਿੰਗਾ ਫੂਕੇ ਅਤੇ ਲੋਕਾਂ ਨੂੰ ਖ਼ਬਰਦਾਰ ਕਰੇ ੦ ਤਦ
ਜਿਹੜਾ ਕੋਈ ਨਰਸਿੰਗੇ ਦੀ ਅਵਾਜ਼ ਸੁਣੇ ਅਤੇ
ਖ਼ਬਰਦਾਰ ਨਾ ਹੋਵੇ ਅਤੇ ਤਲਵਾਰ ਆਵੇ ਅਤੇ ਉਹ
ਨੂੰ ਲੈ ਜਾਵੇ ਤਾਂ ਉਹ ਦਾ ਖ਼ੂਨ ਉਹ ਦੇ ਆਪਣੇ ਸਿਰ
੫ ਤੇ ਹੋਵੇਗਾ ੦ ਉਹ ਨੇ ਨਰਸਿੰਗੇ ਦੀ ਅਵਾਜ਼ ਸੁਣੀ ਤੇ
ਖ਼ਬਰਦਾਰ ਨਾ ਹੋਇਆ । ਉਹ ਦਾ ਖ਼ੂਨ ਉਸੇ ਉੱਤੇ
ਹੋਵੇਗਾ ਪਰ ਜੇ ਕਰ ਉਹ ਖ਼ਬਰਦਾਰ ਹੁੰਦਾ, ਤਾਂ ਆਪਣੀ
੬ ਜਾਨ ਬਚਾਉਂਦਾ ੦ ਪਰ ਜੇ ਕਰ ਰਾਖਾ ਤਲਵਾਰ ਨੂੰ
ਆਉਂਦਾ ਵੇਖੇ ਅਤੇ ਨਰਸਿੰਗਾ ਨਾ ਫੂਕੇ ਅਤੇ ਲੋਕ
ਖ਼ਬਰਦਾਰ ਨਾ ਕੀਤੇ ਜਾਣ ਅਤੇ ਤਲਵਾਰ ਆਵੇ ਅਤੇ
ਉਨ੍ਹਾਂ ਵਿੱਚੋਂ ਕਿਸੇ ਦੇ ਪ੍ਰਾਣ ਲੈ ਜਾਵੇ, ਤਾਂ ਉਹ ਆਪਣੇ
ਔਗਣ ਕਰਕੇ ਲਿਆ ਗਿਆ ਪਰ ਮੈਂ ਉਹ ਦਾ ਖ਼ੂਨ
੭ ਰਾਖੇ ਦੇ ਹੱਥੋਂ ਮੰਗਾਂਗਾ ੦ ਸੋ ਤੂੰ ਹੇ ਆਦਮੀ ਦੇ
ਪੁੱਤ੍ਰ,—ਮੈਂ ਤੈਨੂੰ ਇਸਰਾਏਲ ਦੇ ਘਰਾਣੇ ਲਈ ਰਾਖਾ
ਠਹਿਰਾਇਆ ਹੈ । ਮੇਰੇ ਮੂੰਹ ਦਾ ਵਾਕ ਸੁਣ ਅਤੇ
੮ ਮੇਰੀ ਵੱਲੋਂ ਉਨ੍ਹਾਂ ਨੂੰ ਖ਼ਬਰਦਾਰ ਕਰ ੦ ਜਦੋਂ ਮੈਂ
ਕਿਸੇ ਦੁਸ਼ਟ ਨੂੰ ਆਖਾਂ, ਦੁਸ਼ਟਾ ! ਤੂੰ ਨਿਸਚੇ ਮਰੇਂਗਾ,
ਉਸ ਵੇਲੇ ਜੇ ਕਰ ਤੂੰ ਦੁਸ਼ਟ ਨੂੰ ਨਾ ਬੋਲੇਂ ਅਤੇ ਉਹ
ਨੂੰ ਉਹ ਦੇ ਰਾਹ ਤੋਂ ਖ਼ਬਰਦਾਰ ਨਾ ਕਰੇਂ ਤਾਂ ਉਹ
ਦੁਸ਼ਟ ਤਾਂ ਆਪਣੇ ਔਗਣ ਵਿੱਚ ਮਰੇਗਾ, ਪਰ ਮੈਂ
੯ ਤੇਰੇ ਹੱਥੋਂ ਉਸ ਦੇ ਖ਼ੂਨ ਦੀ ਪੁੱਛ ਕਰਾਂਗਾ ੦ ਪਰ ਜੇ
ਤੂੰ ਉਸ ਦੁਸ਼ਟ ਨੂੰ ਖ਼ਬਰਦਾਰ ਕਰੇਂ ਕਿ ਉਹ ਆਪਣੀ
ਰਾਹ ਤੋਂ ਮੁੜ ਆਵੇ ਅਤੇ ਜੇ ਉਹ ਆਪਣੀ ਰਾਹ ਤੋਂ

ਨਾ ਮੁੜੇ ਤਾਂ ਉਹ ਆਪਣੀ ਬਦੀ ਵਿੱਚ ਮਰੇਗਾ, ਪਰ
ਤੂੰ ਆਪਣੀ ਜਾਨ ਛੁਡਾ ਲਈ ॥
੧੦ ਹੇ ਆਦਮੀ ਦੇ ਪੁੱਤ੍ਰ, ਤੂੰ ਇਸਰਾਏਲ ਦੇ ਘਰਾਣੇ
ਨੂੰ ਆਖ, ਤੁਸੀਂ ਐਉਂ ਆਖਦੇ ਹੋ ਕਿ ਸਾਡੇ
ਅਪਰਾਧ ਅਤੇ ਸਾਡੇ ਪਾਪ ਅਸਾਂ ਉੱਤੇ ਹਨ ਅਤੇ
ਅਸੀਂ ਉਨ੍ਹਾਂ ਵਿੱਚ ਗਲਦੇ ਜਾਂਦੇ ਹਾਂ ਸੋ ਅਸੀਂ ਕਿਵੇਂ
੧੧ ਜੀਉਂਦੇ ਰਹਾਂਗੇ ? ੦ ਤੂੰ ਉਨ੍ਹਾਂ ਨੂੰ ਆਖ ਕਿ ਪ੍ਰਭੁ
ਯਹੋਵਾਹ ਦਾ ਵਾਕ ਹੈ, ਮੈਨੂੰ ਆਪਣੀ ਜਾਨ ਦੀ ਸਹੁੰ,
ਦੁਸ਼ਟ ਦੀ ਮੌਤ ਵਿੱਚ ਮੈਨੂੰ ਕੋਈ ਖ਼ੁਸ਼ੀ ਨਹੀਂ, ਸਗੋਂ
ਇਸ ਵਿੱਚ ਹੈ, ਕਿ ਦੁਸ਼ਟ ਆਪਣੀ ਰਾਹ ਤੋਂ ਮੁੜੇ,
ਅਤੇ ਜੀਉਂਦਾ ਰਹੇ । ਹੇ ਇਸਰਾਏਲ ਦੇ ਘਰਾਣੇ,
ਤੁਸੀਂ ਮੁੜੋ । ਤੁਸੀਂ ਆਪਣੇ ਭੈੜੇ ਰਾਹ ਤੋਂ ਮੁੜੋ !
੧੨ ਤੁਸੀਂ ਕਿਉਂ ਮਰੋਗੇ ? ੦ ਹੇ ਆਦਮੀ ਦੇ ਪੁੱਤ੍ਰ, ਤੂੰ
ਆਪਣੇ ਲੋਕਾਂ ਦੀ ਸੰਤਾਨ ਨੂੰ ਆਖ ਕਿ ਧਰਮੀ ਦਾ
ਧਰਮ ਉਸ ਦੇ ਅਪਰਾਧ ਦੇ ਦਿਹਾੜੇ ਉਹ ਨੂੰ ਨਾ
ਛੁਡਾਵੇਗਾ ਅਤੇ ਦੁਸ਼ਟ ਦੀ ਦੁਸ਼ਟਤਾ,—ਜਿਸ ਦਿਨ
ਉਹ ਦੁਸ਼ਟਤਾ ਤੋਂ ਮੁੜ ਆਵੇ ਤਾਂ ਉਹ ਦੇ ਵਿੱਚ
ਨਹੀਂ ਡਿੱਗੇਗਾ ਅਤੇ ਧਰਮੀ ਜਦੋਂ ਪਾਪ ਕਰੇ ਤਾਂ ਉਹ
੧੩ ਦੇ ਕਾਰਨ ਜੀਉਂਦਾ ਨਾ ਰਹਿ ਸੱਕੇਗਾ ੦ ਜਦੋਂ ਮੈਂ
ਧਰਮੀ ਨੂੰ ਆਖਾਂ ਕਿ ਤੂੰ ਨਿਸਚੇ ਜੀਉਂਦਾ ਰਹੇਂਗਾ,
ਜੇ ਕਰ ਉਹ ਆਪਣੇ ਧਰਮ ਤੇ ਭਰੋਸਾ ਕਰ ਕੇ ਕੁਕਰਮ
ਕਰੇ ਤਾਂ ਉਹ ਦੇ ਸਾਰੇ ਧਰਮ ਦੇ ਕੰਮ ਚੇਤੇ ਨਾ ਕੀਤੇ
ਜਾਣਗੇ ਅਤੇ ਉਹ ਉਨ੍ਹਾਂ ਦੋਸ਼ਾਂ ਦੇ ਕਾਰਨ ਜੋ ਉਹ ਨੇ
੧੪ ਕੀਤੇ ਹਨ ਮਰੇਗਾ ੦ ਅਤੇ ਜਦੋਂ ਮੈਂ ਦੁਸ਼ਟ ਨੂੰ
ਆਖਾਂ, ਤੂੰ ਨਿਸਚੇ ਮਰੇਂਗਾ, ਜੇ ਕਰ ਉਹ ਆਪਣੇ
ਪਾਪ ਤੋਂ ਮੁੜੇ ਅਤੇ ਉਹੀ ਕਰੇ ਜੋ ਨਿਆਉਂ ਤੇ ਧਰਮ
੧੫ ਹੈ ੦ ਜੇ ਕਰ ਉਹ ਦੁਸ਼ਟ ਗਹਿਣੇ ਦਾ ਮਾਲ ਮੋੜ
ਦੇਵੇ ਅਤੇ ਲੁੱਟ ਜੋ ਉਸ ਲੁੱਟੀ ਹੈ ਫੇਰ ਦੇਵੇ ਅਤੇ
ਜੀਵਨ ਦੀਆਂ ਬਿਧੀਆਂ ਵਿੱਚ ਤੁਰੇ ਅਤੇ ਬਦੀ ਨਾ
ਕਰੇ ਤਾਂ ਉਹ ਨਿਸਚੇ ਜੀਉਂਦਾ ਰਹੇਗਾ, ਉਹ ਨਹੀਂ
੧੬ ਮਰੇਗਾ ੦ ਤਾਂ ਸਾਰੇ ਪਾਪ ਜੋ ਉਹ ਨੇ ਕੀਤੇ ਹਨ ਉਸ
ਦੇ ਵਿਰੁੱਧ ਚੇਤੇ ਨਹੀਂ ਕੀਤੇ ਜਾਣਗੇ । ਉਸ ਨੇ ਉਹੀ
ਕੀਤਾ ਜੋ ਨਿਆਉਂ ਅਤੇ ਧਰਮ ਹੈ, ਉਹ ਨਿਸਚੇ
੧੭ ਜੀਉਂਦਾ ਰਹੇਗਾ ੦ ਪਰੰਤੂ ਤੇਰੇ ਲੋਕਾਂ ਦੀ ਸੰਤਾਨ
ਆਖਦੀ ਹੈ ਕਿ ਪ੍ਰਭੁ ਦਾ ਰਾਹ ਇੱਕੋ ਜਿਹਾ ਨਹੀਂ
ਹੈ ਪਰ ਉਨ੍ਹਾਂ ਦਾ ਆਪਣਾ ਰਾਹ ਇੱਕੋ ਜਿਹਾ ਨਹੀਂ
੧੮ ਹੈ ੦ ਜੇ ਕਰ ਧਰਮੀ ਆਪਣੇ ਧਰਮ ਤੋਂ ਮੁੜੇ ਤੇ ਬਦੀ
੧੯ ਕਰੇ ਤਾਂ ਉਹ ਉਸ ਦੇ ਵਿੱਚ ਮਰੇਗਾ ੦ ਅਤੇ ਜੇ ਕਰ
ਦੁਸ਼ਟ ਆਪਣੇ ਦੁਸ਼ਟਤਾ ਤੋਂ ਮੁੜੇ ਅਤੇ ਉਹੀ ਕਰੇ
ਜੋ ਨਿਆਉਂ ਤੇ ਧਰਮ ਹੈ ਤਾਂ ਉਸ ਦੇ ਕਾਰਨ
੨੦ ਜੀਉਂਦਾ ਰਹੇਗਾ ੦ ਫੇਰ ਵੀ ਤੁਸੀਂ ਆਖਦੇ ਹੋ ਕਿ
ਪ੍ਰਭੁ ਦਾ ਰਾਹ ਇੱਕੋ ਜਿਹਾ ਨਹੀਂ ਹੈ ! ਹੇ ਇਸਰਾਏਲ
ਦੇ ਘਰਾਣੇ, ਮੈਂ ਤੁਹਾਡੇ ਵਿੱਚੋਂ ਹਰੇਕ ਦੇ ਰਾਹ ਦੇ
ਅਨੁਸਾਰ ਤੁਹਾਡਾ ਨਿਆਉਂ ਕਰਾਂਗਾ ॥
੨੧ ਅਸਾਡੀ ਅਸੀਰੀ ਦੇ ਬਾਰਵੇਂ ਵਰ੍ਹੇ ਦੇ ਦਸਵੇਂ
ਮਹੀਨੇ ਦੀ ਪੰਜਵੀਂ ਤਰੀਕ ਨੂੰ ਐਉਂ ਹੋਇਆ
ਕਿ ਇੱਕ ਜਿਹੜਾ ਯਰੂਸ਼ਲਮ ਵਿੱਚੋਂ ਬਚ ਨਿੱਕਲਿਆ
ਸੀ ਮੇਰੇ ਕੋਲ ਆਇਆ ਅਤੇ ਆਖਣ ਲੱਗਾ ਕਿ
੨੨ ਸ਼ਹਿਰ ਮਾਰਿਆ ਗਿਆ ਹੈ ! ੦ ਅਤੇ ਸ਼ਾਮ ਦੇ
ਵੇਲੇ ਉਸ ਬਚੇ ਹੋਏ ਦੇ ਪੁੱਜਣ ਤੋਂ ਪਹਿਲਾਂ ਯਹੋਵਾਹ
ਦਾ ਹੱਥ ਮੇਰੇ ਉੱਪਰ ਸੀ ਅਤੇ ਉਹ ਨੇ ਮੇਰਾ ਮੂੰਹ
ਖੋਲ੍ਹ ਦਿੱਤਾ ਉਸ ਦੇ ਸਵੇਰੇ ਮੇਰੇ ਕੋਲ ਆਉਣ
ਤੀਕ । ਮੇਰਾ ਮੂੰਹ ਖੁਲ੍ਹਾ ਸੀ ਅਤੇ ਫੇਰ ਮੈਂ ਗੁੰਗਾ
੨੩ ਨਾ ਰਿਹਾ ੦ ਤਦ ਯਹੋਵਾਹ ਦਾ ਬਚਨ ਮੇਰੇ ਕੋਲ
੨੪ ਆਇਆ ਕਿ ੦ ਹੇ ਆਦਮੀ ਦੇ ਪੁੱਤ੍ਰ, ਇਸਰਾਏਲ
ਦੀ ਭੂਮੀ ਦੇ ਉਜਾੜਾਂ ਦੇ ਵਾਸੀ ਐਉਂ ਆਖਦੇ ਹਨ
ਕਿ ਅਬਰਾਹਾਮ ਇੱਕੋ ਹੀ ਸੀ ਅਤੇ ਉਹ ਇਸ ਦੇਸ
ਦਾ ਵਾਰਸ ਹੋਇਆ ਪਰ ਅਸੀਂ ਤਾਂ ਬਹੁਤ ਸਾਰੇ ਹਾਂ,
੨੫ ਦੇਸ ਸਾਨੂੰ ਵਿਰਸੇ ਵਿੱਚ ਦਿੱਤਾ ਗਿਆ ਹੈ ੦ ਏਸ
ਲਈ ਉਨ੍ਹਾਂ ਨੂੰ ਆਖ ਦੇਹ ਕਿ ਪ੍ਰਭੁ ਯਹੋਵਾਹ ਐਉਂ
ਫ਼ਰਮਾਉਂਦਾ ਹੈ,—ਤੁਸੀਂ ਲਹੂ ਸਣੇ ਖਾਂਦੇ ਅਤੇ
ਆਪਣੀਆਂ ਅੱਖਾਂ ਮੂਰਤੀਆਂ ਵੱਲ ਚੁੱਕਦੇ ਹੋ ਅਤੇ
ਲਹੂ ਵਗਾਉਂਦੇ ਹੋ ! ਕੀ ਤੁਸੀਂ ਦੇਸ ਤੇ ਕਬਜ਼ਾ
੨੬ ਕਰੋਗੇ ? ੦ ਤੁਸੀਂ ਆਪਣੀ ਤਲਵਾਰ ਤੇ ਖਲੋਂਦੇ
ਹੋ, ਤੁਸੀਂ ਘਿਣਾਉਣੇ ਕੰਮ ਕਰਦੇ ਹੋ ਅਤੇ ਤੁਹਾਡੇ
ਵਿੱਚੋਂ ਹਰੇਕ ਆਪਣੇ ਗੁਆਂਢੀ ਦੀ ਵਹੁਟੀ ਨੂੰ
ਭਰਿਸ਼ਟ ਕਰਦਾ ਹੈ ! ਕੀ ਤੁਸੀਂ ਦੇਸ ਤੇ ਕਬਜ਼ਾ
੨੭ ਕਰੋਗੇ ? ੦ ਤੂੰ ਉਨ੍ਹਾਂ ਨੂੰ ਐਉਂ ਆਖਣਾ ਕਿ ਪ੍ਰਭੁ
ਯਹੋਵਾਹ ਐਉਂ ਫ਼ਰਮਾਉਂਦਾ ਹੈ,—ਮੈਨੂੰ ਆਪਣੀ
ਜਾਨ ਦੀ ਸਹੁੰ, ਉਹ ਜਿਹੜੇ ਉਜਾੜਾਂ ਵਿੱਚ ਹਨ
ਤਲਵਾਰ ਨਾਲ ਡਿੱਗ ਪੈਣਗੇ ਅਤੇ ਉਹ ਜਿਹੜਾ
ਖੁਲ੍ਹੇ ਖੇਤ ਵਿੱਚ ਹੈ ਦਰਿੰਦਿਆਂ ਦੇ ਖਾਣ ਨੂੰ ਦਿੱਤਾ

ਜਾਵੇਗਾ ਅਤੇ ਜਿਹੜੇ ਗੜ੍ਹਾਂ ਅਤੇ ਗੁਫ਼ਾਂ ਵਿੱਚ ਹਨ
੨੮ ਬਵਾ ਨਾਲ ਮਰਨਗੇ ੦ ਅਤੇ ਮੈਂ ਇਸ ਦੇਸ ਨੂੰ
ਉਜਾੜਾਂਗਾ ਅਤੇ ਅਚਰਜਤਾ ਦਾ ਕਾਰਨ ਬਣਾਵਾਂਗਾ
ਅਤੇ ਇਸ ਦੀ ਸ਼ਕਤੀ ਦਾ ਘੁਮੰਡ ਟੁੱਟ ਜਾਵੇਗਾ
ਅਤੇ ਇਸਰਾਏਲ ਦੇ ਪਰਬਤ ਉੱਜੜ ਜਾਣਗੇ ਇੱਥੋਂ
੨੯ ਤੀਕਰ ਕਿ ਕੋਈ ਉਨ੍ਹਾਂ ਤੋਂ ਨਹੀਂ ਲੰਘੇਗਾ ੦ ਅਤੇ
ਜਦੋਂ ਮੈਂ ਉਨ੍ਹਾਂ ਦੇ ਸਾਰੇ ਘਿਣਾਉਣੇ ਕੰਮਾਂ ਦੇ ਕਾਰਨ
ਜੋ ਉਨ੍ਹਾਂ ਕੀਤੇ ਹਨ, ਦੇਸ ਨੂੰ ਉਜਾੜ ਅਤੇ ਅਚਰਜਤਾ
ਦਾ ਕਾਰਨ ਬਣਾਵਾਂਗਾ ਤਾਂ ਓਹ ਜਾਣਨਗੇ ਕਿ ਮੈਂ
੩੦ ਯਹੋਵਾਹ ਹਾਂ ! ੦ ਪਰ ਤੂੰ ਹੇ ਆਦਮੀ ਦੇ ਪੁੱਤ੍ਰ,
ਤੇਰੇ ਲੋਕਾਂ ਦੀ ਸੰਤਾਨ ਕੰਧਾਂ ਦੇ ਲਾਗੇ ਅਤੇ ਘਰਾਂ ਦੇ
ਬੂਹਿਆਂ ਵਿੱਚ ਤੇਰੇ ਵਿਖੇ ਗੱਲਾਂ ਕਰਦੇ ਹਨ ਅਤੇ
ਇੱਕ ਦੂਜੇ ਨੂੰ ਬੋਲਦੇ ਹਨ, ਹਾਂ, ਹਰ ਇੱਕ ਆਪਣੇ
ਭਰਾਵਾਂ ਨੂੰ ਐਉਂ ਆਖਦਾ ਹੈ, ਚੱਲੋ, ਉਹ ਵਾਕ
੩੧ ਸੁਣੀਏ ਜੋ ਯਹੋਵਾਹ ਵੱਲੋਂ ਆਉਂਦਾ ਹੈ ੦ ਜਿਵੇਂ
ਲੋਕ ਆਉਂਦੇ ਹਨ ਓਹ ਤੇਰੇ ਕੋਲ ਆਉਂਦੇ ਅਤੇ
ਮੇਰੇ ਲੋਕਾਂ ਵਾਂਗੂ ਤੇਰੇ ਅੱਗੇ ਬਹਿੰਦੇ ਅਤੇ ਤੇਰੀਆਂ
ਗੱਲਾਂ ਸੁਣਦੇ ਹਨ, ਪਰ ਉਨ੍ਹਾਂ ਤੇ ਤੁਰਦੇ ਨਹੀਂ ਕਿਉਂ
ਜੋ ਉਹ ਆਪਣੇ ਮੂੰਹ ਤੋਂ ਤਾਂ ਬਹੁਤ ਪਿਆਰ ਦੱਸਦੇ
ਹਨ ਪਰ ਉਨ੍ਹਾਂ ਦਾ ਮਨ ਲੋਭ ਵੱਲ ਭਜਦਾ ਹੈ ੦
੩੨ ਅਤੇ ਵੇਖ, ਤੂੰ ਉਨ੍ਹਾਂ ਦੇ ਲਈ ਇੱਕ ਪਿਆਰੇ ਰਾਗ
ਵਰਗਾ ਹੈਂ ਜਿਹੜਾ ਰਸੀਲੀ ਅਵਾਜ਼ ਵਾਲਾ ਅਤੇ
ਸਾਜ਼ ਬਜਾਉਣ ਵਿੱਚ ਚੰਗਾ ਹੋਵੇ ਕਿਉਂ ਜੋ ਉਹ
ਤੇਰੀਆਂ ਗੱਲਾਂ ਸੁਣਦੇ ਹਨ ਪਰ ਉਨ੍ਹਾਂ ਤੇ ਤੁਰਦੇ
੩੩ ਨਹੀਂ ੦ ਅਤੇ ਜਦੋਂ ਇਹ ਗੱਲਾਂ ਹੋਣਗੀਆਂ,—
ਵੇਖ ! ਇਹ ਵਾਪਰਨ ਵਾਲੀਆਂ ਹਨ ਤਦ ਓਹ
ਜਾਣਨਗੇ, ਕਿ ਉਨ੍ਹਾਂ ਦੇ ਵਿੱਚ ਇੱਕ ਨਬੀ ਸੀ ॥

## ੩੪

### ਝੂਠੇ ਆਜੜੀ ਅਤੇ ਯਹੋਵਾਹ ਸੱਚਾ ਆਜੜੀ

ਯਹੋਵਾਹ ਦਾ ਬਚਨ ਮੇਰੇ ਕੋਲ ਆਇਆ ਕਿ ੦
੨ ਹੇ ਆਦਮੀ ਦੇ ਪੁੱਤ੍ਰ, ਅਗੰਮ ਵਾਚ, ਇਸਰਾਏਲੀ
ਆਜੜੀਆਂ ਦੇ ਵਿਰੁੱਧ ਅਗੰਮ ਵਾਚ ਅਤੇ ਤੂੰ ਉਨ੍ਹਾਂ
ਨੂੰ ਆਖ, ਪ੍ਰਭੁ ਯਹੋਵਾਹ ਆਜੜੀਆਂ ਨੂੰ ਐਉਂ
ਫ਼ਰਮਾਉਂਦਾ ਹੈ,—ਇਸਰਾਏਲੀ ਆਜੜੀਆਂ ਤੇ
ਅਫ਼ਸੋਸ ! ਜਿਹੜੇ ਆਪਣੇ ਆਪ ਨੂੰ ਪਾਲਦੇ
ਹਨ,—ਕੀ ਆਜੜੀਆਂ ਨੂੰ ਨਹੀਂ ਚਾਹੀਦਾ ਕਿ
੩ ਭੇਡਾਂ ਨੂੰ ਚਾਰਨ ? ੦ ਤੁਸੀਂ ਚਰਬੀ ਖਾਂਦੇ ਅਤੇ
ਉੱਨ ਪਹਿਨਦੇ ਹੋ ਅਤੇ ਮੋਟੀਆਂ ਨੂੰ ਕੱਟਦੇ ਹੋ ਪਰ
੪ ਇੱਜੜ ਨਹੀਂ ਚਾਰਦੇ ੦ ਤੁਸਾਂ ਲਿੱਸੀਆਂ ਨੂੰ ਤਕੜਾ
ਨਹੀਂ ਕੀਤਾ, ਬੀਮਾਰਾਂ ਨੂੰ ਨਰੋਆ ਨਹੀਂ ਕੀਤਾ,
ਟੁੱਟੇ ਹੋਏ ਨੂੰ ਨਹੀਂ ਬੰਨ੍ਹਿਆ, ਅਤੇ ਜਿਹੜੀਆਂ
ਕੱਢ ਦਿੱਤੀਆਂ ਗਈਆਂ ਉਨ੍ਹਾਂ ਨੂੰ ਮੋੜ ਕੇ ਨਹੀਂ
ਲਿਆਂਦਾ ਅਤੇ ਗਵਾਚੀਆਂ ਹੋਈਆਂ ਨੂੰ ਨਹੀਂ
ਢੂੰਡਿਆ ਸਗੋਂ ਜ਼ੋਰ ਅਤੇ ਧੱਕੇ ਨਾਲ ਉਨ੍ਹਾਂ ਤੇ ਰਾਜ
੫ ਕੀਤਾ ੦ ਅਤੇ ਓਹ ਖਿਲਰ ਪੁਲਰ ਗਏ ਕਿਉਂ ਜੋ
ਕੋਈ ਆਜੜੀ ਨਹੀਂ ਸੀ ਅਤੇ ਓਹ ਖੇਤ ਦੇ ਸਾਰੇ
ਦਰਿੰਦਿਆਂ ਦਾ ਖਾਜਾ ਬਣੀਆਂ ਅਤੇ ਖਿਲਰ
੬ ਗਈਆਂ ੦ ਮੇਰੀਆਂ ਭੇਡਾਂ ਸਾਰੇ ਪਰਬਤਾਂ ਤੇ ਅਤੇ
ਹਰੇਕ ਉੱਚੇ ਟਿੱਬੇ ਤੇ ਭਟਕਦੀਆਂ ਸਨ। ਹਾਂ,
ਮੇਰੀਆਂ ਭੇਡਾਂ ਸਾਰੀ ਧਰਤੀ ਤੇ ਖਿਲਰ ਪੁਲਰ
ਗਈਆਂ ਅਤੇ ਕਿਸੇ ਨੇ ਨਾ ਉਨ੍ਹਾਂ ਨੂੰ ਢੂੰਡਿਆ, ਨਾ
੭ ਉਨ੍ਹਾਂ ਦੀ ਭਾਲ ਕੀਤੀ ੦ ਏਸ ਲਈ ਹੇ ਆਜੜੀਓ,
੮ ਯਹੋਵਾਹ ਦਾ ਬਚਨ ਸੁਣੋ ! ੦ ਪ੍ਰਭੁ ਯਹੋਵਾਹ ਦਾ
ਵਾਕ ਹੈ,—ਮੈਨੂੰ ਆਪਣੀ ਜਾਨ ਦੀ ਸਹੁੰ, ਮੇਰੀਆਂ
ਭੇਡਾਂ ਸ਼ਿਕਾਰ ਬਣ ਗਈਆਂ, ਹਾਂ, ਮੇਰੀਆਂ ਭੇਡਾਂ
ਹਰੇਕ ਖੇਤ ਦੇ ਸਾਰੇ ਦਰਿੰਦਿਆਂ ਦਾ ਖਾਜਾ ਬਣੀਆਂ
ਕਿਉਂ ਜੋ ਕੋਈ ਆਜੜੀ ਨਾ ਸੀ ਅਤੇ ਮੇਰੇ ਆਜ-
ੜੀਆਂ ਨੇ ਮੇਰੀਆਂ ਭੇਡਾਂ ਦੀ ਭਾਲ ਨਾ ਕੀਤੀ
ਸਗੋਂ ਆਜੜੀਆਂ ਨੇ ਆਪਣਾ ਢਿੱਡ ਭਰਿਆ ਅਤੇ
੯ ਮੇਰੀਆਂ ਭੇਡਾਂ ਨੂੰ ਨਹੀਂ ਚਾਰਿਆ ੦ ਏਸ ਲਈ ਹੇ
੧੦ ਆਜੜੀਓ, ਯਹੋਵਾਹ ਦਾ ਬਚਨ ਸੁਣੋ ! ੦ ਪ੍ਰਭੁ
ਯਹੋਵਾਹ ਐਉਂ ਫ਼ਰਮਾਉਂਦਾ ਹੈ,—ਵੇਖੋ, ਮੈਂ
ਆਜੜੀਆਂ ਦਾ ਵਿਰੋਧੀ ਹਾਂ ਅਤੇ ਮੈਂ ਆਪਣਾ
ਇੱਜੜ ਉਨ੍ਹਾਂ ਦੇ ਹੱਥੋਂ ਮੰਗਾਂਗਾ ਅਤੇ ਉਨ੍ਹਾਂ ਨੂੰ
ਇੱਜੜ ਚਾਰਨੋਂ ਹਟਾ ਦਿਆਂਗਾ ਅਤੇ ਆਜੜੀ
ਅੱਗੇ ਲਈ ਆਪਣਾ ਢਿੱਡ ਨਾ ਭਰ ਸੱਕਣਗੇ
ਕਿਉਂ ਜੋ ਮੈਂ ਆਪਣਾ ਇੱਜੜ ਉਨ੍ਹਾਂ ਦੇ ਮੂੰਹੋਂ ਛੁਡਾ
ਲਵਾਂਗਾ ਤਾਂ ਜੋ ਓਹ ਉਨ੍ਹਾਂ ਦਾ ਖਾਜਾ ਨਾ ਹੋਣ ੦
੧੧ ਕਿਉਂ ਜੋ ਪ੍ਰਭੁ ਯਹੋਵਾਹ ਐਉਂ ਫ਼ਰਮਾਉਂਦਾ ਹੈ,—
ਵੇਖ, ਮੈਂ ਆਪ ਆਪਣੀਆਂ ਭੇਡਾਂ ਦੀ ਭਾਲ
੧੨ ਕਰਾਂਗਾ ਅਤੇ ਉਨ੍ਹਾਂ ਨੂੰ ਲੱਭ ਲਵਾਂਗਾ ੦ ਜਿਵੇਂ

ਆਜੜੀ ਆਪਣੇ ਇੱਜੜ ਨੂੰ ਢੂੰਡਦਾ ਹੈ ਜਿਸ ਦਿਨ
ਕਿ ਉਹ ਆਪਣੇ ਇੱਜੜ ਦੇ ਵਿੱਚ ਹੋਵੇ ਅਤੇ ਉਹ
ਦੀਆਂ ਭੇਡਾਂ ਖਿਲਰ ਗਈਆਂ ਹੋਣ ਉਦਾਂ ਹੀ ਮੈਂ
ਆਪਣੀਆਂ ਭੇਡਾਂ ਨੂੰ ਲਭਾਂਗਾ ਅਤੇ ਉਨ੍ਹਾਂ ਨੂੰ ਹਰ
ਥਾਂ ਤੋਂ ਜਿੱਥੇ ਉਹ ਬੱਦਲ ਅਤੇ ਅਨ੍ਹੇਰੇ ਦੇ ਦਿਨ
੧੩ ਖਿਲਰ ਗਈਆਂ ਸਨ ਛੁਡਾ ਲਿਆਵਾਂਗਾ ੦ ਅਤੇ
ਮੈਂ ਉਨ੍ਹਾਂ ਨੂੰ ਲੋਕਾਂ ਵਿੱਚੋਂ ਮੋੜ ਲਿਆਵਾਂਗਾ ਅਤੇ
ਸਾਰੇ ਦੇਸਾਂ ਵਿੱਚੋਂ ਇਕੱਠਾ ਕਰਾਂਗਾ ਅਤੇ ਉਨ੍ਹਾਂ ਨੂੰ
ਉਨ੍ਹਾਂ ਦੀ ਭੂਮੀ ਵਿੱਚ ਲਿਆਵਾਂਗਾ ਅਤੇ ਇਸਰਾਏਲ
ਦੇ ਪਰਬਤਾਂ ਤੇ ਨਹਿਰਾਂ ਦੇ ਉੱਤੇ ਅਤੇ ਦੇਸ ਦੇ ਸਾਰੇ
੧੪ ਵੱਸਦੇ ਅਸਥਾਨਾਂ ਵਿੱਚ ਚਾਰਾਂਗਾ ੦ ਅਤੇ ਮੈਂ ਉਨ੍ਹਾਂ
ਨੂੰ ਚੰਗੀ ਜੂਹ ਵਿੱਚ ਚਰਾਵਾਂਗਾ ਅਤੇ ਉਨ੍ਹਾਂ ਦੇ ਵਾੜੇ
ਇਸਰਾਏਲ ਦੇ ਉੱਚੇ ਪਰਬਤਾਂ ਤੇ ਹੋਣਗੇ, ਉੱਥੇ
ਉਹ ਚੰਗੇ ਵਾੜਿਆਂ ਵਿੱਚ ਲੇਟਣਗੀਆਂ ਅਤੇ ਹਰੀ
ਜੂਹ ਵਿੱਚ ਇਸਰਾਏਲ ਦੇ ਪਰਬਤਾਂ ਉੱਤੇ ਚਰਨ-
੧੫ ਗੀਆਂ ੦ ਮੈਂ ਹੀ ਆਪਣੇ ਇੱਜੜ ਨੂੰ ਚਾਰਾਂਗਾ
ਅਤੇ ਮੈਂ ਹੀ ਉਨ੍ਹਾਂ ਨੂੰ ਲਟਾਵਾਂਗਾ, ਪ੍ਰਭੂ ਯਹੋਵਾਹ
੧੬ ਦਾ ਵਾਕ ਹੈ ੦ ਮੈਂ ਗੁਵਾਚੀਆਂ ਹੋਈਆਂ ਦੀ ਭਾਲ
ਕਰਾਂਗਾ ਅਤੇ ਕੱਢੀਆਂ ਹੋਈਆਂ ਨੂੰ ਮੋੜ ਲਿਆਵਾਂਗਾ
ਅਤੇ ਟੁੱਟੀਆਂ ਨੂੰ ਬੰਨ੍ਹਾਂਗਾ ਅਤੇ ਲਿੱਸੀਆਂ ਨੂੰ
ਤਕੜਿਆਂ ਕਰਾਂਗਾ ਪਰ ਮੋਟੀਆਂ ਅਤੇ ਜ਼ੋਰਾਵਰਾਂ ਨੂੰ
ਮਾਰਾਂਗਾ, ਮੈਂ ਉਨ੍ਹਾਂ ਨੂੰ ਨਿਆਉਂ ਨਾਲ ਚਾਰਾਂਗਾ ੦
੧੭ ਹੇ ਮੇਰੀਓ ਭੇਡੋ, ਤੁਹਾਡੇ ਵਿਖੇ ਪ੍ਰਭੂ ਯਹੋਵਾਹ ਐਉਂ
ਫ਼ਰਮਾਉਂਦਾ ਹੈ,—ਵੇਖੋ, ਮੈਂ ਭੇਡ ਅਤੇ ਭੇਡ ਵਿੱਚ,
ਦੁੰਬਿਆਂ ਅਤੇ ਬੱਕਰਿਆਂ ਵਿੱਚ ਨਿਆਉਂ ਕਰਾਂਗਾ ੦
੧੮ ਕੀ ਇਹ ਗੱਲ ਤੁਹਾਨੂੰ ਨਿੱਕੀ ਜਿਹੀ ਜਾਪੀ ਕਿ ਤੁਸੀਂ
ਚੰਗੀ ਚਰਾਂਦ ਚਰ ਲਓ ਅਤੇ ਬਾਕੀ ਚਰਾਂਦ ਨੂੰ
ਪੈਰਾਂ ਹੇਠ ਮਿੱਧ ਦਿਓ ? ਅਤੇ ਸਾਫ਼ ਪਾਣੀ ਪੀਵੋ
ਅਤੇ ਬਾਕੀ ਦੇ ਪਾਣੀ ਨੂੰ ਪੈਰਾਂ ਨਾਲ ਘਚੋਲ
੧੯ ਦਿਓ ? ੦ ਮੇਰੀਆਂ ਭੇਡਾਂ ਨੂੰ ਤੁਹਾਡੇ ਪੈਰਾਂ ਹੇਠ
ਮਿੱਧੇ ਹੋਏ ਨੂੰ ਚਰਨਾ ਅਤੇ ਤੁਹਾਡੇ ਪੈਰਾਂ ਹੇਠ
ਘਚੋਲੇ ਹੋਏ ਨੂੰ ਪੀਣਾ ਪੈਂਦਾ ਹੈ ! ॥
੨੦ ਏਸ ਲਈ ਪ੍ਰਭੂ ਯਹੋਵਾਹ ਉਨ੍ਹਾਂ ਨੂੰ ਐਉਂ ਫ਼ਰ-
ਮਾਉਂਦਾ ਹੈ,—ਵੇਖੋ, ਮੈਂ, ਹਾਂ, ਮੈਂ ਹੀ ਮੋਟੀਆਂ
ਅਤੇ ਲਿੱਸੀਆਂ ਭੇਡਾਂ ਵਿਚਕਾਰ ਨਿਆਉਂ ਕਰਾਂਗਾ ੦
੨੧ ਕਿਉਂ ਜੋ ਤੁਸਾਂ ਪਾਸੇ ਤੇ ਮੋਢੇ ਮਾਰ ਕੇ ਧੱਕਿਆ ਹੈ
ਅਤੇ ਸਾਰੀਆਂ ਲਿੱਸੀਆਂ ਨੂੰ ਆਪਣੇ ਸਿੰਗਾਂ ਨਾਲ
ਧੱਕਿਆ ਹੈ ਇੱਥੋਂ ਤੀਕ ਕਿ ਉਹ ਖਿਲਰ ਪੁਲਰ
੨੨ ਗਈਆਂ ੦ ਏਸ ਲਈ ਮੈਂ ਆਪਣੇ ਇੱਜੜ ਨੂੰ
ਬਚਾਵਾਂਗਾ, ਉਹ ਫੇਰ ਕਦੇ ਸ਼ਿਕਾਰ ਨਾ ਬਣਨ-
ਗੀਆਂ, ਅਤੇ ਮੈਂ ਭੇਡ ਅਤੇ ਭੇਡ ਵਿੱਚ ਨਿਆਉਂ
੨੩ ਕਰਾਂਗਾ ੦ ਅਤੇ ਮੈਂ ਉਨ੍ਹਾਂ ਲਈ ਇੱਕ ਆਜੜੀ
ਕਾਇਮ ਕਰਾਂਗਾ ਅਤੇ ਉਹ ਉਨ੍ਹਾਂ ਨੂੰ ਚਾਰੇਗਾ
ਅਰਥਾਤ ਮੇਰਾ ਦਾਸ ਦਾਊਦ, ਉਹ ਹੀ ਉਨ੍ਹਾਂ ਨੂੰ
ਚਾਰੇਗਾ ਅਤੇ ਉਹੀ ਉਨ੍ਹਾਂ ਦਾ ਆਜੜੀ ਹੋਵੇਗਾ ੦
੨੪ ਅਤੇ ਮੈਂ ਯਹੋਵਾਹ ਉਨ੍ਹਾਂ ਦਾ ਪਰਮੇਸ਼ੁਰ ਹੋਵਾਂਗਾ
ਅਤੇ ਮੇਰਾ ਦਾਸ ਦਾਊਦ ਉਨ੍ਹਾਂ ਦੇ ਵਿਚਕਾਰ ਰਾਜ-
ਕੁਮਾਰ ਹੋਵੇਗਾ । ਮੈਂ ਯਹੋਵਾਹ ਨੇ ਫ਼ਰਮਾਇਆ ਹੈ ੦
੨੫ ਅਤੇ ਮੈਂ ਉਨ੍ਹਾਂ ਨਾਲ ਸ਼ਾਂਤੀ ਦਾ ਨੇਮ ਬੰਨ੍ਹਾਂਗਾ ਅਤੇ
ਬੁਰੇ ਦਰਿੰਦਿਆਂ ਨੂੰ ਦੇਸ ਵਿੱਚੋਂ ਮੁਕਾ ਦਿਆਂਗਾ
ਅਤੇ ਉਹ ਉਜਾੜ ਵਿੱਚ ਸੁੱਖ ਨਾਲ ਵੱਸਣਗੇ ਅਤੇ
੨੬ ਜੰਗਲਾਂ ਵਿੱਚ ਸੌਣਗੇ ੦ ਅਤੇ ਮੈਂ ਉਨ੍ਹਾਂ ਨੂੰ ਅਤੇ
ਉਨ੍ਹਾਂ ਅਸਥਾਨਾਂ ਨੂੰ ਜੋ ਮੇਰੇ ਪਰਬਤ ਦੇ ਆਲੇ
ਦੁਆਲੇ ਹਨ ਬਰਕਤ ਦਾ ਕਾਰਨ ਬਣਾਵਾਂਗਾ ਅਤੇ
ਸਮੇਂ ਸਿਰ ਮੀਂਹ ਵਰ੍ਹਾਵਾਂਗਾ । ਬਰਕਤ ਦੀ ਵਰਖਾ
੨੭ ਵਰ੍ਹੇਗੀ ੦ ਅਤੇ ਖੇਤ ਦੇ ਰੁੱਖ ਆਪਣਾ ਮੇਵਾ ਦੇਣਗੇ
ਅਤੇ ਧਰਤੀ ਆਪਣੀ ਪੈਦਾਵਾਰ ਦੇਵੇਗੀ ਅਤੇ ਉਹ
ਸੁਖ ਨਾਲ ਆਪਣੀ ਭੂਮੀ ਵਿੱਚ ਵੱਸਣਗੇ ਅਤੇ
ਜਦੋਂ ਮੈਂ ਉਨ੍ਹਾਂ ਦੀ ਪੰਜਾਲੀ ਦੀ ਰੱਸੀ ਖੋਲ੍ਹਾਂਗਾ
ਅਤੇ ਉਨ੍ਹਾਂ ਦੇ ਹੱਥੋਂ ਜਿਹੜੇ ਉਨ੍ਹਾਂ ਨੂੰ ਗੁਲਾਮ
ਬਣਾਉਂਦੇ ਸਨ ਛੁਡਾਵਾਂਗਾ ਤਾਂ ਉਹ ਜਾਣਨਗੇ ਕਿ
੨੮ ਮੈਂ ਯਹੋਵਾਹ ਹਾਂ ! ੦ ਉਹ ਅੱਗੇ ਲਈ ਕੌਮਾਂ ਦਾ
ਸ਼ਿਕਾਰ ਨਾ ਬਣਨਗੇ ਅਤੇ ਧਰਤੀ ਦੇ ਦਰਿੰਦੇ
ਉਨ੍ਹਾਂ ਨੂੰ ਹੜੱਪ ਨਾ ਕਰ ਸੱਕਣਗੇ ਸਗੋਂ ਉਹ ਸੁਖ
ਨਾਲ ਵੱਸਣਗੇ ਅਤੇ ਉਨ੍ਹਾਂ ਨੂੰ ਕੋਈ ਨਾ ਡਰਾਵੇਗਾ ੦
੨੯ ਅਤੇ ਮੈਂ ਉਨ੍ਹਾਂ ਦੇ ਨਾਮਨੇ ਲਈ ਇੱਕ ਬੂਟਾ
ਉਗਾਵਾਂਗਾ ਅਤੇ ਉਹ ਫੇਰ ਕਦੇ ਆਪਣੇ ਦੇਸ ਵਿੱਚ
ਕਾਲ ਨਾਲ ਨਹੀਂ ਮਰਨਗੇ ਅਤੇ ਅੱਗੇ ਨੂੰ ਕੌਮਾਂ ਦੀ
੩੦ ਸ਼ਰਮਿੰਦਗੀ ਨਾ ਸਹਿਣਗੇ ੦ ਅਤੇ ਉਹ ਜਾਣਨਗੇ
ਕਿ ਮੈਂ ਯਹੋਵਾਹ ਉਨ੍ਹਾਂ ਦਾ ਪਰਮੇਸ਼ੁਰ ਉਨ੍ਹਾਂ ਦੇ ਨਾਲ
ਹਾਂ ਅਤੇ ਉਹ ਅਰਥਾਤ ਇਸਰਾਏਲ ਦਾ ਘਰਾਣਾ
ਮੇਰੀ ਪਰਜਾ ਹਨ, ਪ੍ਰਭੂ ਯਹੋਵਾਹ ਦਾ ਵਾਕ ਹੈ ੦

੩੧ ਅਤੇ ਤੁਸੀਂ, ਹੇ ਮੇਰੀ ਭੇਡੋ, ਮੇਰੀ ਜੂਹ ਦੀਓ ਭੇਡੋ,
ਤੁਸੀਂ ਆਦਮੀ ਹੋ ਅਤੇ ਮੈਂ ਤੁਹਾਡਾ ਪਰਮੇਸ਼ੁਰ ਹਾਂ,
ਪ੍ਰਭੁ ਯਹੋਵਾਹ ਦਾ ਵਾਕ ਹੈ ॥

## ੩੫ ਅਦੋਮ ਦੇ ਵਿਰੁੱਧ

ਫੇਰ ਯਹੋਵਾਹ ਦਾ ਬਚਨ ਮੇਰੇ ਕੋਲ ਆਇਆ
੨ ਕਿ ੦ ਹੇ ਆਦਮੀ ਦੇ ਪੁੱਤ੍ਰ, ਸ਼ਈਰ ਪਰਬਤ ਵੱਲ
ਆਪਣਾ ਮੂੰਹ ਕਰ ਕੇ ਉਹ ਦੇ ਵਿਰੁੱਧ ਅਗੰਮ ਵਾਚ ੦
੩ ਅਤੇ ਤੂੰ ਉਹ ਨੂੰ ਆਖ, ਕਿ ਪ੍ਰਭੁ ਯਹੋਵਾਹ ਐਉਂ
ਫ਼ਰਮਾਉਂਦਾ ਹੈ—ਵੇਖ, ਹੇ ਸ਼ਈਰ ਪਰਬਤ ! ਮੈਂ
ਤੇਰਾ ਵਿਰੋਧੀ ਹਾਂ, ਅਤੇ ਮੈਂ ਆਪਣਾ ਹੱਥ ਤੇਰੇ
ਵਿਰੁੱਧ ਪਸਾਰਾਂਗਾ ਅਤੇ ਮੈਂ ਤੈਨੂੰ ਵਿਰਾਨਾ ਅਤੇ ਹੌਲ
੪ ਬਣਾਵਾਂਗਾ ੦ ਮੈਂ ਤੇਰੇ ਨਗਰਾਂ ਨੂੰ ਉਜਾੜਾਂਗਾ ਅਤੇ
ਤੂੰ ਉੱਜੜ ਜਾਵੇਂਗਾ ਅਤੇ ਤੂੰ ਜਾਣੇਂਗਾ ਕਿ ਯਹੋਵਾਹ
੫ ਮੈਂ ਹਾਂ ! ੦ ਕਿਉਂ ਜੋ ਤੂੰ ਸਦਾ ਤੋਂ ਵੈਰ ਰੱਖਦਾ ਹੈਂ
ਅਤੇ ਤੂੰ ਇਸਰਾਏਲੀਆਂ ਨੂੰ ਉਨ੍ਹਾਂ ਦੀ ਬਿਪਤਾ ਦੇ
ਦਿਹਾੜੇ, ਉਨ੍ਹਾਂ ਦੇ ਬਦੀ ਦੇ ਅੰਤ ਸਮੇਂ ਵਿੱਚ
੬ ਤਲਵਾਰ ਦੀ ਧਾਰ ਦੇ ਹਵਾਲੇ ਕੀਤਾ ਹੈ ੦ ਏਸ ਲਈ
ਪ੍ਰਭੁ ਯਹੋਵਾਹ ਦਾ ਵਾਕ ਹੈ ਕਿ ਮੈਨੂੰ ਆਪਣੀ ਜਾਨ
ਦੀ ਸਹੁੰ, ਮੈਂ ਤੈਨੂੰ ਲਹੂ ਦੇ ਲਈ ਤਿਆਰ ਕਰਾਂਗਾ
ਅਤੇ ਲਹੂ ਤੇਰਾ ਪਿੱਛਾ ਕਰੇਗਾ ਕਿਉਂ ਜੋ ਤੂੰ ਲਹੂ ਤੋਂ
ਘਿਣ ਨਾ ਕੀਤੀ ਏਸ ਲਈ ਲਹੂ ਤੇਰਾ ਪਿੱਛਾ
੭ ਕਰੇਗਾ ੦ ਏਦਾਂ ਮੈਂ ਸ਼ਈਰ ਪਰਬਤ ਨੂੰ ਉਜਾੜਾਂਗਾ
ਅਤੇ ਬਰਬਾਦ ਕਰਾਂਗਾ ਅਤੇ ਉਹ ਦੇ ਵਿੱਚੋਂ ਦੀ
ਲੰਘਣ ਵਾਲੇ ਨੂੰ ਅਤੇ ਮੁੜਕੇ ਆਉਣ ਵਾਲੇ ਨੂੰ ਮੈਂ
੮ ਕੱਟ ਸੁੱਟਾਂਗਾ ੦ ਅਤੇ ਉਹ ਦੇ ਪਰਬਤਾਂ ਨੂੰ ਉਹ
ਦਿਆਂ ਵੱਢਿਆਂ ਹੋਇਆਂ ਨਾਲ ਭਰ ਦਿਆਂਗਾ,
ਤਲਵਾਰ ਦੇ ਵੱਢੇ ਹੋਏ ਤੇਰਿਆਂ ਟਿੱਲਿਆਂ ਅਤੇ
ਤੇਰੀਆਂ ਵਾਦੀਆਂ ਅਤੇ ਤੇਰੀਆਂ ਸਾਰੀਆਂ ਨਦੀਆਂ
੯ ਵਿੱਚ ਡਿੱਗਣਗੇ ੦ ਮੈਂ ਤੈਨੂੰ ਸਦਾ ਲਈ ਉਜਾੜ
ਰੱਖਾਂਗਾ ਅਤੇ ਤੇਰੇ ਸ਼ਹਿਰ ਫੇਰ ਨਾ ਵੱਸਣਗੇ ਅਤੇ
ਤੁਸੀਂ ਜਾਣੋਗੇ ਕਿ ਮੈਂ ਯਹੋਵਾਹ ਹਾਂ ! ॥
੧੦ ਤੂੰ ਆਖਿਆ ਕਿ ਇਹ ਦੋਵੇਂ ਕੌਮਾਂ ਅਤੇ ਇਹ
ਦੋਵੇਂ ਦੇਸ ਮੇਰੇ ਹੋਣਗੇ ਅਤੇ ਅਸੀਂ ਉਨ੍ਹਾਂ ਤੇ ਕਬਜ਼ਾ
੧੧ ਕਰਾਂਗੇ, ਭਾਵੇਂ ਯਹੋਵਾਹ ਉੱਥੇ ਸੀ ੦ ਏਸ ਲਈ
ਪ੍ਰਭੁ ਯਹੋਵਾਹ ਦਾ ਵਾਕ ਹੈ, ਮੈਨੂੰ ਆਪਣੀ ਜਾਨ ਦੀ
ਸਹੁੰ, ਮੈਂ ਤੇਰੇ ਕਹਿਰ ਅਤੇ ਤੇਰੀ ਅਣਖ ਦੇ ਅਨੁਸਾਰ
ਜੋ ਤੂੰ ਆਪਣੀ ਘਿਣ ਕਰਕੇ ਉਨ੍ਹਾਂ ਦੇ ਵਿਰੁੱਧ ਕੀਤੀ
ਮੈਂ ਤੇਰੇ ਨਾਲ ਵਰਤਾਰਾ ਕਰਾਂਗਾ ਅਤੇ ਜਦੋਂ ਮੈਂ ਤੇਰੇ
ਵਿਖੇ ਨਿਆਉਂ ਕਰਾਂਗਾ ਤਾਂ ਉਨ੍ਹਾਂ ਦੇ ਵਿਚਕਾਰ ਮੈਂ
੧੨ ਜਾਣਿਆ ਜਾਵਾਂਗਾ ੦ ਅਤੇ ਤੂੰ ਜਾਣੇਂਗਾ ਕਿ ਮੈਂ
ਯਹੋਵਾਹ ਨੇ ਤੇਰੀਆਂ ਸਾਰੀਆਂ ਨਿੰਦਿਆ ਦੀਆਂ
ਗੱਲਾਂ ਜੋ ਤੂੰ ਇਸਰਾਏਲ ਦੇ ਪਰਬਤਾਂ ਦੇ ਵਿਰੁੱਧ
ਆਖੀਆਂ ਕਿ ਓਹ ਉੱਜੜ ਗਏ ਅਤੇ ਅਸਾਡੇ
ਹੜੱਪ ਕਰਨ ਲਈ ਸਾਨੂੰ ਦਿੱਤੇ ਗਏ ਸੁਣੀਆਂ
੧੩ ਹਨ ੦ ਏਦਾਂ ਤੁਸਾਂ ਮੇਰੇ ਵਿਰੁੱਧ ਆਪਣੇ ਮੂੰਹ ਨਾਲ
ਆਪਣੀ ਵਡਿਆਈ ਕੀਤੀ ਅਤੇ ਤੁਸਾਂ ਮੇਰੇ ਵਿਰੁੱਧ
ਬਹੁਤੀਆਂ ਗੱਲਾਂ ਕੀਤੀਆਂ ਹਨ ਜੋ ਮੈਂ ਸੁਣ ਚੁੱਕਿਆ
੧੪ ਹਾਂ ੦ ਪ੍ਰਭੁ ਯਹੋਵਾਹ ਐਉਂ ਫ਼ਰਮਾਉਂਦਾ ਹੈ,—ਜਦੋਂ
ਸਾਰਾ ਦੇਸ ਅਨੰਦ ਕਰੇਗਾ ਮੈਂ ਤੈਨੂੰ ਉਜਾੜਾਂਗਾ ੦
੧੫ ਜਿਦਾਂ ਤੂੰ ਇਸਰਾਏਲ ਦੇ ਘਰਾਣੇ ਦੀ ਮਿਲਖ ਲਈ,
ਏਸ ਲਈ ਕਿ ਉਹ ਉਜਾੜ ਸੀ ਅਨੰਦ ਕੀਤਾ, ਏਦਾਂ
ਹੀ ਮੈਂ ਤੇਰੇ ਨਾਲ ਕਰਾਂਗਾ । ਹੇ ਸ਼ਈਰ ਪਰਬਤ, ਤੂੰ
ਅਤੇ ਸਾਰਾ ਅਦੋਮ ਉੱਕੇ ਵਿਰਾਨ ਹੋਵੇਂਗੇ ਅਤੇ ਓਹ
ਜਾਣਨਗੇ ਕਿ ਮੈਂ ਯਹੋਵਾਹ ਹਾਂ ! ॥

## ੩੬ ਨਵਾਂ ਦਿਲ ਅਤੇ ਨਵਾਂ ਆਤਮਾ

ਹੇ ਆਦਮੀ ਦੇ ਪੁੱਤ੍ਰ, ਇਸਰਾਏਲ ਦੇ ਪਰਬਤਾਂ
ਲਈ ਅਗੰਮ ਵਾਚ ਅਤੇ ਤੂੰ ਆਖ ਕਿ ਹੇ ਇਸਰਾਏਲ
੨ ਦੇ ਪਰਬਤੋ, ਯਹੋਵਾਹ ਦਾ ਬਚਨ ਸੁਣੋ ! ੦ ਪ੍ਰਭੁ
ਯਹੋਵਾਹ ਐਉਂ ਫ਼ਰਮਾਉਂਦਾ ਹੈ,—ਵੈਰੀ ਨੇ ਤੁਹਾਡੇ
ਵਿਰੁੱਧ ਆਖਿਆ ਹੈ, ਆਹਾ ! ਉੱਚੇ ਉੱਚੇ ਪੁਰਾਣੇ
੩ ਅਸਥਾਨ ਸਾਡੇ ਕਬਜ਼ੇ ਲਈ ਹੋ ਗਏ ਹਨ ੦ ਏਸ
ਲਈ ਅਗੰਮ ਵਾਚ ਅਤੇ ਤੂੰ ਆਖ ਕਿ ਪ੍ਰਭੁ ਯਹੋਵਾਹ
ਐਉਂ ਫ਼ਰਮਾਉਂਦਾ ਹੈ,—ਏਸ ਕਰਕੇ, ਹਾਂ, ਇਸੇ
ਕਾਰਨ, ਕਿ ਉਨ੍ਹਾਂ ਨੇ ਤੁਹਾਨੂੰ ਉਜਾੜਿਆ, ਅਤੇ ਹਰੇਕ
ਪਾਸਿਓਂ ਤੁਹਾਨੂੰ ਹੜੱਪ ਕਰ ਗਏ ਤਾਂ ਜੋ ਤੁਸੀਂ ਕੌਮਾਂ
ਦੇ ਬਕੀਏ ਦਾ ਮਿਲਖ ਹੋ ਗਏ ਅਤੇ ਚਰਚਾ ਕਰਨ
ਵਾਲਿਆਂ ਦੇ ਬੁੱਲ੍ਹਾਂ ਵਿੱਚ ਤੁਸੀਂ ਆ ਗਏ ਹੋ ਅਤੇ
੪ ਤੁਸੀਂ ਲੋਕਾਂ ਲਈ ਝੂਠੀ ਰਪਟ ਹੋ ੦ ਏਸ ਲਈ ਹੇ
ਇਸਰਾਏਲ ਦੇ ਪਰਬਤੋ, ਪ੍ਰਭੁ ਯਹੋਵਾਹ ਦਾ ਬਚਨ
ਸੁਣੋ ! ਪ੍ਰਭੁ ਯਹੋਵਾਹ ਪਰਬਤਾਂ ਅਤੇ ਟਿੱਲਿਆਂ,

ਨਦੀਆਂ ਅਤੇ ਵਾਦੀਆਂ, ਉੱਜੜੀਆਂ ਵਿਰਾਨੀਆਂ
ਅਤੇ ਛੱਡੇ ਹੋਏ ਸ਼ਹਿਰਾਂ ਨੂੰ ਜਿਹੜੇ ਆਲੇ ਦੁਆਲੇ
ਦੀਆਂ ਬਾਕੀ ਕੌਮਾਂ ਦੇ ਲਈ ਲੁੱਟ ਅਤੇ ਮਖੌਲ ਹੋਏ
੫ ਹਨ, ਐਉਂ ਫ਼ਰਮਾਉਂਦਾ ਹੈ ੦ ਏਸ ਲਈ ਪ੍ਰਭੁ
ਯਹੋਵਾਹ ਐਉਂ ਫ਼ਰਮਾਉਂਦਾ ਹੈ,—ਨਿਸਚੇ ਮੈਂ
ਆਪਣੀ ਅਣਖ ਦੀ ਅੱਗ ਵਿੱਚ ਕੌਮਾਂ ਦੇ ਬਕੀਏ
ਦੇ ਅਤੇ ਸਾਰੇ ਅਦੋਮ ਦੇ ਵਿਰੁੱਧ ਬੋਲਿਆ ਹਾਂ ਜਿਨ੍ਹਾਂ
ਨੇ ਆਪਣੇ ਸਾਰੇ ਦਿਲ ਦੇ ਅਨੰਦ ਨਾਲ ਅਤੇ ਜਾਨ
ਦੇ ਵੈਰ ਨਾਲ ਆਪਣੇ ਆਪ ਨੂੰ ਮੇਰੀ ਧਰਤੀ ਦੇ
ਕਬਜ਼ੇ ਲਈ ਠਹਿਰਾਇਆ ਭਈ ਉਹ ਨੂੰ ਲੁੱਟ ਦੇ
੬ ਸ਼ਿਕਾਰ ਲਈ ਕੱਢਣ ੦ ਏਸ ਲਈ ਤੂੰ ਇਸਰਾਏਲ
ਦੀ ਭੂਮੀ ਦੇ ਵਿਰੁੱਧ ਅਗੰਮ ਵਾਚ ਅਤੇ ਤੂੰ ਪਰਬਤਾਂ,
ਟਿੱਲਿਆਂ, ਨਦੀਆਂ ਅਤੇ ਵਾਦੀਆਂ ਨੂੰ ਆਖ ਕਿ
ਪ੍ਰਭੁ ਯਹੋਵਾਹ ਐਉਂ ਫ਼ਰਮਾਉਂਦਾ ਹੈ,—ਵੇਖੋ, ਮੈਂ
ਆਪਣੀ ਅਣਖ ਅਤੇ ਆਪਣੇ ਕ੍ਰੋਧ ਵਿੱਚ ਬਚਨ
ਕੀਤਾ, ਏਸ ਲਈ ਕਿ ਤੁਸਾਂ ਕੌਮਾਂ ਦੀ ਨਮੋਸ਼ੀ ਚੁੱਕੀ
੭ ਹੈ ੦ ਏਸ ਲਈ ਪ੍ਰਭੁ ਯਹੋਵਾਹ ਐਉਂ ਫ਼ਰਮਾਉਂਦਾ
ਹੈ,—ਮੈਂ ਸਹੁੰ ਖਾਧੀ ਹੈ ਕਿ ਨਿਸਚੇ ਤੁਹਾਡੇ ਆਲੇ
ਦੁਆਲੇ ਦੀਆਂ ਕੌਮਾਂ ਆਪ ਹੀ ਨਮੋਸ਼ੀ ਉਠਾਉਣ-
੮ ਗੀਆਂ ੦ ਪਰ ਤੁਸੀਂ ਹੇ ਇਸਰਾਏਲ ਦੇ ਪਰਬਤੋ,
ਤੁਸੀਂ ਆਪਣੀਆਂ ਟਹਿਣੀਆਂ ਕੱਢੋਗੇ ਅਤੇ ਮੇਰੀ
ਪਰਜਾ ਇਸਰਾਏਲ ਦੇ ਲਈ ਫਲ ਦੇਵੋਗੇ ਕਿਉਂ ਜੋ
੯ ਉਹ ਛੇਤੀ ਆਉਣ ਵਾਲੇ ਹਨ ੦ ਏਸ ਲਈ ਵੇਖੋ,
ਮੈਂ ਤੁਹਾਡੀ ਵੱਲ ਹਾਂ ਅਤੇ ਮੈਂ ਆਪਣਾ ਮੂੰਹ ਤੁਹਾਡੀ
ਵੱਲ ਕਰਾਂਗਾ ਅਤੇ ਤੁਸੀਂ ਵਾਹੇ ਜਾਓਗੇ ਤੇ ਬੀਜੇ
੧੦ ਜਾਓਗੇ ੦ ਅਤੇ ਮੈਂ ਆਦਮੀਆਂ ਨੂੰ, ਹਾਂ, ਇਸਰਾਏਲ
ਦੇ ਸਾਰੇ ਘਰਾਣੇ ਨੂੰ ਤੁਹਾਡੇ ਉੱਤੇ ਬਹੁਤ ਵਧਾ
ਦਿਆਂਗਾ ਅਤੇ ਸ਼ਹਿਰ ਵਸਾਏ ਜਾਣਗੇ ਅਤੇ ਖੋਲੇ
੧੧ ਫੇਰ ਬਣਾਏ ਜਾਣਗੇ ੦ ਅਤੇ ਮੈਂ ਤੁਹਾਡੇ ਉੱਤੇ
ਆਦਮੀਆਂ ਅਤੇ ਪਸੂਆਂ ਨੂੰ ਵਧਾਵਾਂਗਾ ਅਤੇ ਉਹ
ਬਹੁਤ ਹੋਣਗੇ ਅਤੇ ਫਲਣਗੇ, ਅਤੇ ਮੈਂ ਤੁਹਾਨੂੰ
ਅਜੇਹਾ ਵਸਾਵਾਂਗਾ ਜਿਹੋ ਜਿਹੇ ਤੁਸੀਂ ਪਹਿਲਾਂ ਸਾਓ,
ਅਤੇ ਤੁਹਾਡੇ ਤੇ ਤੁਹਾਡੇ ਸ਼ੁਰੂ ਦੇ ਦਿਨਾਂ ਤੋਂ ਵਧੇਰੇ
ਉਪਕਾਰ ਕਰਾਂਗਾ ਅਤੇ ਤੁਸੀਂ ਜਾਣੋਗੇ ਕਿ ਮੈਂ
੧੨ ਯਹੋਵਾਹ ਹਾਂ ! ੦ ਹਾਂ, ਮੈਂ ਅਜੇਹਾ ਕਰਾਂਗਾ ਕਿ
ਆਦਮੀ ਅਰਥਾਤ ਮੇਰੀ ਇਸਰਾਏਲ ਦੀ ਪਰਜਾ
ਤੁਹਾਡੇ ਉੱਤੇ ਤੁਰੇ ਫਿਰੇਗੀ ਅਤੇ ਓਹ ਤੁਹਾਡੇ ਉੱਤੇ
ਕਬਜ਼ਾ ਕਰਨਗੇ ਅਤੇ ਤੁਸੀਂ ਉਨ੍ਹਾਂ ਦੀ ਮਿਲਖ
ਹੋਵੋਗੇ ਅਤੇ ਫੇਰ ਉਨ੍ਹਾਂ ਨੂੰ ਤੁਸੀਂ ਬੇ-ਔਲਾਦ ਨਾ
੧੩ ਕਰੋਗੇ ੦ ਪ੍ਰਭੁ ਯਹੋਵਾਹ ਐਉਂ ਫ਼ਰਮਾਉਂਦਾ ਹੈ,—
ਓਹ ਤੁਹਾਨੂੰ ਆਖਦੇ ਹਨ ਕਿ ਤੁਸੀਂ ਆਦਮੀਆਂ ਨੂੰ
ਹੜੱਪ ਕਰਦੇ ਹੋ ਅਤੇ ਤੁਸਾਂ ਆਪਣੀ ਕੌਮ ਨੂੰ
੧੪ ਬੇ-ਔਲਾਦ ਕੀਤਾ ੦ ਏਸ ਲਈ ਅੱਗੇ ਨੂੰ ਤੁਸੀਂ ਨਾ
ਆਦਮੀਆਂ ਨੂੰ ਹੜੱਪ ਕਰੋਗੇ, ਨਾ ਅੱਗੇ ਨੂੰ ਆਪਣੀ
ਕੌਮ ਨੂੰ ਬੇ-ਔਲਾਦ ਕਰੋਗੇ, ਪ੍ਰਭੁ ਯਹੋਵਾਹ ਦਾ ਵਾਕ
੧੫ ਹੈ ੦ ਮੈਂ ਤੁਹਾਨੂੰ ਕੌਮਾਂ ਦੇ ਮਿਹਣੇ ਸੁਣਨ ਨਾ ਦਿਆਂਗਾ,
ਨਾ ਤੁਸੀਂ ਕੌਮਾਂ ਦੀ ਸ਼ਰਮਿੰਦਗੀ ਫੇਰ ਅੱਗੇ ਨੂੰ
ਚੁੱਕੋਗੇ, ਨਾ ਤੁਸੀਂ ਆਪਣੀ ਕੌਮ ਨੂੰ ਠੋਕਰ
ਖਿਲਾਓਗੇ, ਪ੍ਰਭੁ ਯਹੋਵਾਹ ਦਾ ਵਾਕ ਹੈ ॥
੧੬ ਫੇਰ ਯਹੋਵਾਹ ਦਾ ਬਚਨ ਮੇਰੇ ਕੋਲ ਆਇਆ
੧੭ ਤੇ ਆਖਿਆ ਕਿ ੦ ਹੇ ਆਦਮੀ ਦੇ ਪੁੱਤ੍ਰ, ਜਦੋਂ
ਇਸਰਾਏਲ ਦਾ ਘਰਾਣਾ ਆਪਣੀ ਭੂਮੀ ਉੱਤੇ
ਵੱਸਦਾ ਸੀ, ਉਨ੍ਹਾਂ ਨੇ ਉਹ ਨੂੰ ਆਪਣੇ ਮਾਰਗ ਨਾਲ
ਅਤੇ ਆਪਣੇ ਕੰਮਾਂ ਨਾਲ ਭਰਿਸ਼ਟ ਕੀਤਾ, ਉਨ੍ਹਾਂ
ਦਾ ਰਾਹ ਮੇਰੇ ਅੱਗੇ ਅੱਡ ਕੀਤੀ ਹੋਈ ਭਰਿਸ਼ਟ
੧੮ ਤੀਵੀਂ ਵਾਂਗਰ ਸੀ ੦ ਏਸ ਲਈ ਮੈਂ ਉਸ ਲਹੂ ਦੇ
ਕਾਰਨ ਜੋ ਉਨ੍ਹਾਂ ਉਸ ਦੇਸ ਵਿੱਚ ਵਹਾਇਆ ਅਤੇ
ਉਨ੍ਹਾਂ ਮੂਰਤੀਆਂ ਦੇ ਕਾਰਨ ਜਿਨ੍ਹਾਂ ਨਾਲ ਉਨ੍ਹਾਂ ਉਸ
ਨੂੰ ਭਰਿਸ਼ਟ ਕੀਤਾ ਸੀ ਆਪਣਾ ਕਹਿਰ ਉਨ੍ਹਾਂ ਤੇ
੧੯ ਵਹਾਇਆ ੦ ਅਤੇ ਮੈਂ ਉਨ੍ਹਾਂ ਨੂੰ ਕੌਮਾਂ ਵਿੱਚ ਖਿਲਾਰ
ਦਿੱਤਾ ਅਤੇ ਓਹ ਦੇਸਾਂ ਵਿੱਚ ਖਿਲਰ ਪੁਲਰ ਗਏ
ਅਤੇ ਉਨ੍ਹਾਂ ਦੇ ਰਾਹ ਅਤੇ ਉਨ੍ਹਾਂ ਦੇ ਕੰਮਾਂ ਅਨੁਸਾਰ ਮੈਂ
੨੦ ਉਨ੍ਹਾਂ ਦਾ ਨਿਆਉਂ ਕੀਤਾ ੦ ਅਤੇ ਜਦੋਂ ਓਹ ਕੌਮਾਂ ਦੇ
ਵਿੱਚ ਜਿੱਥੇ ਜਿੱਥੇ ਓਹ ਗਏ ਸਨ ਪੁੱਜੇ ਤਾਂ ਉਨ੍ਹਾਂ ਮੇਰੇ
ਪਵਿੱਤ੍ਰ ਨਾਮ ਨੂੰ ਪਲੀਤ ਕੀਤਾ ਜਦੋਂ ਓਹ ਉਨ੍ਹਾਂ ਦੇ ਵਿਖੇ
ਆਖਦੇ ਸਨ ਕਿ ਇਹ ਯਹੋਵਾਹ ਦੀ ਪਰਜਾ ਹੈ ਅਤੇ
੨੧ ਉਹ ਦੇ ਦੇਸ ਵਿੱਚੋਂ ਨਿੱਕਲ ਕੇ ਆਏ ਹਨ ੦ ਪਰ
ਮੈਨੂੰ ਆਪਣੇ ਪਵਿੱਤ੍ਰ ਨਾਮ ਦੇ ਕਾਰਨ ਚਿੰਤਾ ਹੋਈ
ਜਿਹ ਨੂੰ ਇਸਰਾਏਲ ਦੇ ਘਰਾਣੇ ਨੇ ਕੌਮਾਂ ਵਿੱਚ
ਜਿੱਥੇ ਓਹ ਗਏ ਪਲੀਤ ਕੀਤਾ ॥
੨੨ ਏਸ ਲਈ ਤੂੰ ਇਸਰਾਏਲ ਦੇ ਘਰਾਣੇ ਨੂੰ ਆਖ
ਕਿ ਪ੍ਰਭੁ ਯਹੋਵਾਹ ਐਉਂ ਫ਼ਰਮਾਉਂਦਾ ਹੈ,—ਹੇ

ਇਸਰਾਏਲ ਦੇ ਘਰਾਣੇ, ਮੈਂ ਤੁਹਾਡੀ ਖ਼ਾਤਰ ਨਹੀਂ
ਸਗੋਂ ਆਪਣੇ ਪਵਿੱਤ੍ਰ ਨਾਮ ਦੀ ਖ਼ਾਤਰ ਜਿਸ ਨੂੰ
ਤੁਸਾਂ ਉਨ੍ਹਾਂ ਕੌਮਾਂ ਦੇ ਵਿੱਚ ਜਿੱਥੇ ਤੁਸੀਂ ਗਏ ਸਾਓ
੨੩ ਪਲੀਤ ਕੀਤਾ ਇਹ ਕਰਦਾ ਹਾਂ ○ ਮੈਂ ਆਪਣੇ ਵੱਡੇ
ਨਾਮ ਨੂੰ ਜਿਹੜਾ ਕੌਮਾਂ ਦੇ ਵਿੱਚ ਪਲੀਤ ਕੀਤਾ
ਗਿਆ, ਜਿਹ ਨੂੰ ਤੁਸਾਂ ਉਨ੍ਹਾਂ ਦੇ ਵਿੱਚ ਪਲੀਤ ਕੀਤਾ,
ਪਵਿੱਤ੍ਰ ਕਰਾਂਗਾ ਅਤੇ ਜਦੋਂ ਮੈਂ ਉਨ੍ਹਾਂ ਦੀਆਂ
ਅੱਖੀਆਂ ਦੇ ਸਾਹਮਣੇ ਤੁਹਾਡੇ ਵਿੱਚ ਪਵਿੱਤ੍ਰ ਹੋਵਾਂਗਾ,
ਤਦ ਉਹ ਕੌਮਾਂ ਜਾਣਨਗੀਆਂ ਕਿ ਮੈਂ ਯਹੋਵਾਹ ਹਾਂ,
੨੪ ਪ੍ਰਭੁ ਯਹੋਵਾਹ ਦਾ ਵਾਕ ਹੈ ○ ਕਿਉਂ ਜੋ ਮੈਂ ਤੁਹਾਨੂੰ
ਕੌਮਾਂ ਵਿੱਚੋਂ ਲਵਾਂਗਾ ਅਤੇ ਸਾਰੇ ਦੇਸਾਂ ਵਿੱਚੋਂ ਤੁਹਾਨੂੰ
ਇਕੱਠੇ ਕਰਾਂਗਾ ਅਤੇ ਤੁਹਾਨੂੰ ਤੁਹਾਡੀ ਭੂਮੀ ਵਿੱਚ
੨੫ ਲਿਆਵਾਂਗਾ ○ ਤਦੋਂ ਤੁਹਾਡੇ ਉੱਤੇ ਨਿਰਮਲ ਜਲ
ਛਿੜਕਾਂਗਾ ਅਤੇ ਤੁਸੀਂ ਸ਼ੁੱਧ ਹੋਵੋਗੇ ਅਤੇ ਮੈਂ ਤੁਹਾਨੂੰ
ਤੁਹਾਡੀ ਸਾਰੀ ਅਸ਼ੁਧਤਾਈ ਤੋਂ ਅਤੇ ਤੁਹਾਡੀਆਂ
੨੬ ਸਾਰੀਆਂ ਮੂਰਤੀਆਂ ਤੋਂ ਤੁਹਾਨੂੰ ਸ਼ੁੱਧ ਕਰਾਂਗਾ ○ ਅਤੇ
ਮੈਂ ਤੁਹਾਨੂੰ ਨਵਾਂ ਦਿਲ ਦਿਆਂਗਾ ਅਤੇ ਨਵਾਂ ਆਤਮਾ
ਤੁਹਾਡੇ ਵਿੱਚ ਪਾਵਾਂਗਾ ਅਤੇ ਤੁਹਾਡੇ ਮਾਸ ਵਿੱਚੋਂ
ਪੱਥਰ ਦਾ ਦਿਲ ਕੱਢ ਲਵਾਂਗਾ ਅਤੇ ਮਾਸ ਦਾ
੨ ਦਿਲ ਤੁਹਾਨੂੰ ਬਖ਼ਸ਼ਾਂਗਾ ○ ਅਤੇ ਮੈਂ ਆਪਣਾ
ਆਤਮਾ ਤੁਹਾਡੇ ਵਿੱਚ ਦਿਆਂਗਾ ਅਤੇ ਤੁਹਾਨੂੰ
ਆਪਣੀਆਂ ਬਿਧੀਆਂ ਉੱਤੇ ਚਲਾਵਾਂਗਾ ਅਤੇ ਤੁਸੀਂ
ਮੇਰੇ ਨਿਆਂਵਾਂ ਦੀ ਪਾਲਨਾ ਕਰੋਗੇ ਅਤੇ ਉਨ੍ਹਾਂ ਤੇ
੨ ਅਮਲ ਕਰੋਗੇ ○ ਅਤੇ ਤੁਸੀਂ ਉਸ ਦੇਸ ਵਿੱਚ
ਜਿਹੜਾ ਮੈਂ ਤੁਹਾਡੇ ਪਿਉ ਦਾਦਿਆਂ ਨੂੰ ਦਿੱਤਾ
ਵੱਸੋਗੇ, ਅਤੇ ਤੁਸੀਂ ਮੇਰੀ ਪਰਜਾ ਹੋਵੋਗੇ ਅਤੇ ਮੈਂ
੯ ਤੁਹਾਡਾ ਪਰਮੇਸ਼ੁਰ ਹੋਵਾਂਗਾ ○ ਅਤੇ ਮੈਂ ਤੁਹਾਨੂੰ ਤੁਹਾਡੀ
ਸਾਰੀ ਅਸ਼ੁਧਤਾਈ ਤੋਂ ਬਚਾਵਾਂਗਾ ਅਤੇ ਮੈਂ ਅੰਨ
ਮੰਗਾਵਾਂਗਾ ਅਤੇ ਮੈਂ ਉਹ ਨੂੰ ਵਧਾਵਾਂਗਾ ਅਤੇ
੦ ਤੁਹਾਡੇ ਉੱਤੇ ਕਾਲ ਨਾ ਪਾਵਾਂਗਾ ○ ਅਤੇ ਮੈਂ ਬਿਰਛਾਂ
ਦੇ ਫਲਾਂ ਨੂੰ ਅਤੇ ਖੇਤ ਦੀ ਪੈਦਾਵਾਰ ਨੂੰ ਵਾਧਾ
ਬਖ਼ਸ਼ਾਂਗਾ ਇੱਥੋਂ ਤੀਕ ਕਿ ਤੁਸੀਂ ਅੱਗੇ ਲਈ ਕੌਮਾਂ
ਦੇ ਵਿੱਚ ਕਾਲ ਦੇ ਕਾਰਨ ਨਮੋਸ਼ੀ ਨਾ ਉਠਾਵੋਗੇ ○
੧ ਤਦ ਤੁਸੀਂ ਆਪਣਿਆਂ ਬੁਰਿਆਂ ਰਾਹਾਂ ਨੂੰ ਅਤੇ
ਆਪਣਿਆਂ ਕੰਮਾਂ ਨੂੰ ਚੇਤੇ ਕਰੋਗੇ ਭਈ ਉਹ ਚੰਗੇ
ਨਹੀਂ ਸਨ ਅਤੇ ਤੁਸੀਂ ਆਪਣੇ ਔਗਣਾਂ ਉੱਤੇ ਅਤੇ
ਆਪਣੇ ਘਿਣਾਉਣੇ ਕੰਮਾਂ ਉੱਤੇ ਆਪਣੀ ਨਜ਼ਰ
੩੨ ਵਿੱਚ ਆਪਣੇ ਆਪ ਤੋਂ ਘਿਣ ਕਰੋਗੇ ○ ਪ੍ਰਭੁ
ਯਹੋਵਾਹ ਦਾ ਵਾਕ ਹੈ, ਤੁਸੀਂ ਜਾਣ ਲਓ ਕਿ ਮੈਂ
ਇਹ ਤੁਹਾਡੀ ਖ਼ਾਤਰ ਨਹੀਂ ਕਰਦਾ ਹਾਂ, ਹੇ ਇਸਰਾ-
ਏਲ ਦੇ ਘਰਾਣੇ, ਤੁਸੀਂ ਆਪਣੇ ਰਾਹਾਂ ਦੇ ਕਾਰਨ
੩੩ ਸ਼ਰਮਿੰਦੇ ਹੋਵੋ ਅਤੇ ਲੱਜਿਆਵਾਨ ਹੋਵੋ ○ ਪ੍ਰਭੁ
ਯਹੋਵਾਹ ਐਉਂ ਫ਼ਰਮਾਉਂਦਾ ਹੈ,—ਜਿਸ ਦਿਹਾੜੇ ਮੈਂ
ਤੁਹਾਨੂੰ ਤੁਹਾਡੇ ਸਾਰੇ ਔਗਣਾਂ ਤੋਂ ਸ਼ੁੱਧ ਕਰਾਂਗਾ, ਉਸੇ
ਦਿਹਾੜੇ ਮੈਂ ਤੁਹਾਨੂੰ ਤੁਹਾਡੇ ਸ਼ਹਿਰਾਂ ਵਿੱਚ ਵਸਾਵਾਂਗਾ
੩੪ ਅਤੇ ਤੁਹਾਡੇ ਵਿਰਾਨ ਥਾਂ ਬਣਾਏ ਜਾਣਗੇ ○ ਅਤੇ
ਉਹ ਵਿਰਾਨ ਧਰਤੀ ਜੋ ਸਾਰੇ ਰਾਹ ਲੰਘਦਿਆਂ ਦੀ
ਨਜ਼ਰ ਵਿੱਚ ਵਿਰਾਨ ਪਈ ਸੀ ਵਾਹੀ ਜਾਵੇਗੀ ○
੩੫ ਅਤੇ ਉਹ ਆਖਣਗੇ ਕਿ ਇਹ ਧਰਤੀ ਜਿਹੜੀ
ਵਿਰਾਨ ਪਈ ਹੋਈ ਸੀ ਅਦਨ ਦੇ ਬਾਗ਼ ਵਾਂਙੁ ਹੋ
ਗਈ ਅਤੇ ਬਰਬਾਦ ਤੇ ਉੱਜੜੇ ਤੇ ਢੱਠੇ ਹੋਏ ਸ਼ਹਿਰ
੩੬ ਗੜ੍ਹਾਂ ਵਾਲੇ ਅਤੇ ਵੱਸਦੇ ਹੋ ਗਏ ○ ਤਦੋਂ ਕੌਮਾਂ
ਜਿਹੜੀਆਂ ਤੁਹਾਡੇ ਆਲੇ ਦੁਆਲੇ ਬਚੀਆਂ ਹੋਈਆਂ
ਹਨ ਜਾਣਨਗੀਆਂ ਕਿ ਮੈਂ ਯਹੋਵਾਹ ਨੇ ਢੱਠਿਆਂ
ਥਾਂਵਾਂ ਨੂੰ ਬਣਾਇਆ ਹੈ ਅਤੇ ਉੱਜੜਿਆਂ ਵਿਰਾਨਾਂ ਨੂੰ
ਫੇਰ ਲਗਾਇਆ ਹੈ । ਮੈਂ ਯਹੋਵਾਹ ਨੇ ਫ਼ਰਮਾਇਆ
ਹੈ ਅਤੇ ਮੈਂ ਹੀ ਕਰਾਂਗਾ ॥
੩੭ ਪ੍ਰਭੁ ਯਹੋਵਾਹ ਐਉਂ ਫ਼ਰਮਾਉਂਦਾ ਹੈ,—
ਇਸਰਾਏਲ ਦਾ ਘਰਾਣਾ ਮੇਰੇ ਕੋਲੋਂ ਫੇਰ ਇਹ
ਪੁੱਛੇਗਾ ਭਈ ਮੈਂ ਉਨ੍ਹਾਂ ਲਈ ਇਹ ਕਰਾਂ ਕਿ ਉਨ੍ਹਾਂ
ਦੇ ਆਦਮੀਆਂ ਨੂੰ ਇੱਜੜਾਂ ਵਾਂਗਰ ਵਾਧਾ ਦੇਵਾਂ ○
੩੮ ਪਵਿੱਤ੍ਰ ਇੱਜੜ ਵਾਂਙੁ ਜਿਵੇਂ ਯਰੂਸ਼ਲਮ ਦਾ ਇੱਜੜ
ਉਹ ਦਿਆਂ ਠਹਿਰਾਇਆਂ ਹੋਇਆਂ ਪਰਬਾਂ ਵਿੱਚ ਸੀ,
ਉਦਾਂ ਹੀ ਉੱਜੜੇ ਸ਼ਹਿਰ ਆਦਮੀਆਂ ਦੇ ਜੱਥਿਆਂ
ਨਾਲ ਭਰੇ ਹੋਣਗੇ ਅਤੇ ਉਹ ਜਾਣਨਗੇ ਕਿ ਮੈਂ
ਯਹੋਵਾਹ ਹਾਂ ! ॥

## ੩੭ ਸੁੱਕੀਆਂ ਹੱਡੀਆਂ ਨੂੰ ਜਿਵਾਲਣਾ

ਯਹੋਵਾਹ ਦਾ ਹੱਥ ਮੇਰੇ ਉੱਤੇ ਸੀ ਅਤੇ ਉਹ
ਮੈਨੂੰ ਯਹੋਵਾਹ ਦੇ ਆਤਮਾ ਵਿੱਚ ਬਾਹਰ ਲੈ ਗਿਆ
ਅਤੇ ਉਸ ਵਾਦੀ ਵਿੱਚ ਜਿਹੜੀ ਹੱਡੀਆਂ ਨਾਲ ਭਰੀ
੨ ਹੋਈ ਸੀ ਮੈਨੂੰ ਉਤਾਰ ਦਿੱਤਾ ○ ਅਤੇ ਮੈਨੂੰ ਉਨ੍ਹਾਂ ਦੇ

ਆਲੇ ਦੁਆਲੇ ਚੁਫੇਰੇ ਫਿਰਾਇਆ ਅਤੇ ਵੇਖੋ, ਉਹ
ਉਸ ਵਾਦੀ ਦੇ ਮੂੰਹ ਉੱਤੇ ਬਹੁਤ ਸਾਰੀਆਂ ਸਨ ਅਤੇ
੩ ਵੇਖੋ ਓਹ ਬਹੁਤ ਸੁੱਕੀਆਂ ਹੋਈਆਂ ਸਨ ੦ ਅਤੇ
ਉਹ ਨੇ ਮੈਥੋਂ ਪੁੱਛਿਆ, ਹੇ ਆਦਮੀ ਦੇ ਪੁੱਤ੍ਰ, ਕੀ
ਇਹ ਹੱਡੀਆਂ ਜੀ ਸੱਕਦੀਆਂ ਹਨ ? ਮੈਂ ਆਖਿਆ,
੪ ਹੇ ਪ੍ਰਭੁ ਯਹੋਵਾਹ, ਤੂੰ ਹੀ ਜਾਣਦਾ ਹੈਂ ੦ ਫੇਰ ਉਸ
ਮੈਨੂੰ ਆਖਿਆ, ਤੂੰ ਇਨ੍ਹਾਂ ਹੱਡੀਆਂ ਉੱਤੇ ਅਗੰਮ
ਵਾਚ ਅਤੇ ਇਨ੍ਹਾਂ ਨੂੰ ਆਖ, ਹੇ ਸੁੱਕੀ ਹੱਡੀਓ,
੫ ਯਹੋਵਾਹ ਦਾ ਬਚਨ ਸੁਣੋ ! ੦ ਪ੍ਰਭੁ ਯਹੋਵਾਹ ਇਨ੍ਹਾਂ
ਹੱਡੀਆਂ ਨੂੰ ਐਉਂ ਫ਼ਰਮਾਉਂਦਾ ਹੈ,—ਵੇਖੋ ! ਮੈਂ
ਤੁਹਾਡੇ ਅੰਦਰ ਆਤਮਾ* ਪਾਵਾਂਗਾ ਅਤੇ ਤੁਸੀਂ
੬ ਜੀਉਂਦੀਆਂ ਹੋ ਜਾਓਗੀਆਂ ੦ ਅਤੇ ਮੈਂ ਤੁਹਾਡੇ
ਉੱਤੇ ਨਾੜਾਂ ਦਿਆਂਗਾ ਅਤੇ ਤੁਹਾਡੇ ਉੱਤੇ ਮਾਸ
ਚੜ੍ਹਾਵਾਂਗਾ ਅਤੇ ਤੁਹਾਨੂੰ ਚੰਮ ਨਾਲ ਢੱਕਾਂਗਾ ਅਤੇ
ਤੁਹਾਡੇ ਵਿੱਚ ਆਤਮਾ* ਪਾਵਾਂਗਾ ਅਤੇ ਤੁਸੀਂ ਜੀ
ਪਵੋਗੀਆਂ ਅਤੇ ਤੁਸੀਂ ਜਾਣੋਗੀਆਂ ਕਿ ਮੈਂ ਯਹੋਵਾਹ
੭ ਹਾਂ ! ੦ ਸੋ ਮੈਂ ਹੁਕਮ ਅਨੁਸਾਰ ਅਗੰਮ ਵਾਚਿਆ
ਅਤੇ ਜਿਸ ਵੇਲੇ ਮੈਂ ਅਗੰਮ ਵਾਚ ਰਿਹਾ ਸਾਂ ਤਾਂ
ਇੱਕ ਸ਼ੋਰ ਆਇਆ ਅਤੇ ਵੇਖੋ, ਭੁਚਾਲ ਸੀ ਅਤੇ
ਹੱਡੀਆਂ ਇੱਕ ਦੂਜੀ ਨਾਲ ਜੁੜ ਗਈਆਂ, ਹਰੇਕ
੮ ਹੱਡੀ ਆਪਣੀ ਹੱਡੀ ਨਾਲ ੦ ਅਤੇ ਮੈਂ ਵੇਖਿਆ ਤਾਂ
ਕੀ ਵੇਖਦਾ ਹਾਂ, ਕਿ ਓਹਨਾਂ ਉੱਤੇ ਨਾੜਾਂ ਤੇ ਮਾਸ
ਚੜ੍ਹ ਆਇਆ ਅਤੇ ਚੰਮ ਨੇ ਉਨ੍ਹਾਂ ਨੂੰ ਢੱਕ ਲਿਆ,
੯ ਪਰ ਉਨ੍ਹਾਂ ਵਿੱਚ ਆਤਮਾ* ਨਹੀਂ ਸੀ ੦ ਤਦ ਉਹ
ਨੇ ਮੈਨੂੰ ਆਖਿਆ ਕਿ ਆਤਮਾ ਲਈ ਅਗੰਮ ਵਾਚ,
ਹੇ ਆਦਮੀ ਦੇ ਪੁੱਤ੍ਰ, ਅਗੰਮ ਵਾਚ ! ਤੂੰ ਆਤਮਾ
ਨੂੰ ਆਖ ਕਿ ਪ੍ਰਭੁ ਯਹੋਵਾਹ ਐਉਂ ਫ਼ਰਮਾਉਂਦਾ
ਹੈ,—ਹੇ ਆਤਮਾ, ਤੁਸੀਂ ਚੁਫੇਰਿਆਂ ਦੀਆਂ
ਹਵਾਵਾਂ ਤੋਂ ਆਓ ਅਤੇ ਵੱਢਿਆਂ ਹੋਇਆਂ ਵਿੱਚ
੧੦ ਆਤਮਾ ਪਾਓ ਕਿ ਜੀਉਂਦੀਆਂ ਹੋ ਜਾਣ ੦ ਸੋ ਮੈਂ
ਉਹ ਦੇ ਹੁਕਮ ਦੇ ਅਨੁਸਾਰ ਅਗੰਮ ਵਾਚਿਆ ਅਤੇ
ਉਨ੍ਹਾਂ ਵਿੱਚ ਆਤਮਾ ਪੈ ਗਿਆ ਅਤੇ ਓਹ ਜੀਉਂ-
ਦੀਆਂ ਹੋ ਕੇ ਆਪਣੇ ਪੈਰਾਂ ਪਰਨੇ ਖਲੋ ਗਈਆਂ,
੧੧ ਇੱਕ ਬਹੁਤ ਹੀ ਵੱਡੀ ਫੌਜ ਸੀ ੦ ਤਦ ਉਹ ਨੇ
ਮੈਨੂੰ ਆਖਿਆ, ਹੇ ਆਦਮੀ ਦੇ ਪੁੱਤ੍ਰ, ਇਹ ਹੱਡੀਆਂ
ਇਸਰਾਏਲ ਦਾ ਸਾਰਾ ਘਰਾਣਾ ਹੈ। ਵੇਖ, ਇਹ
ਆਖਦੇ ਹਨ, ਸਾਡੀਆਂ ਹੱਡੀਆਂ ਸੁੱਕ ਗਈਆਂ
ਅਤੇ ਸਾਡੀ ਆਸ ਮੁੱਕ ਗਈ, ਅਸੀਂ ਤਾਂ ਉੱਕੇ
੧੨ ਕੱਟੇ ਗਏ ! ੦ ਏਸ ਲਈ ਤੂੰ ਅਗੰਮ ਵਾਚ ਅਤੇ
ਇਨ੍ਹਾਂ ਨੂੰ ਆਖ, ਪ੍ਰਭੁ ਯਹੋਵਾਹ ਐਉਂ ਫ਼ਰਮਾਉਂਦਾ
ਹੈ,—ਹੇ ਮੇਰੇ ਲੋਕੋ, ਵੇਖੋ ! ਮੈਂ ਤੁਹਾਡੀਆਂ ਕਬਰਾਂ
ਨੂੰ ਖੋਲ੍ਹਾਂਗਾ ਅਤੇ ਤੁਹਾਨੂੰ ਉਨ੍ਹਾਂ ਵਿੱਚੋਂ ਬਾਹਰ
ਕੱਢਾਂਗਾ ਅਤੇ ਇਸਰਾਏਲ ਦੀ ਭੂਮੀ ਵਿੱਚ
੧੩ ਲਿਆਵਾਂਗਾ ੦ ਅਤੇ ਹੇ ਮੇਰੇ ਲੋਕੋ, ਜਦੋਂ ਮੈਂ ਤੁਹਾ-
ਡੀਆਂ ਕਬਰਾਂ ਨੂੰ ਖੋਲ੍ਹਾਂਗਾ ਅਤੇ ਤੁਹਾਨੂੰ ਤੁਹਾਡੀਆਂ
ਕਬਰਾਂ ਵਿੱਚੋਂ ਬਾਹਰ ਕੱਢਾਂਗਾ, ਤਦ ਤੁਸੀਂ ਜਾਣੋਗੇ
੧੪ ਕਿ ਮੈਂ ਯਹੋਵਾਹ ਹਾਂ ! ੦ ਅਤੇ ਮੈਂ ਆਪਣਾ ਆਤਮਾ
ਤੁਹਾਡੇ ਵਿੱਚ ਪਾਵਾਂਗਾ ਅਤੇ ਤੁਸੀਂ ਜੀਉਂਦੇ ਹੋ
ਜਾਵੋਗੇ ਅਤੇ ਮੈਂ ਤੁਹਾਨੂੰ ਤੁਹਾਡੀ ਭੂਮੀ ਉੱਤੇ
ਵਸਾਵਾਂਗਾ, ਤਦ ਤੁਸੀਂ ਜਾਣੋਗੇ ਕਿ ਮੈਂ ਯਹੋਵਾਹ
ਨੇ ਫ਼ਰਮਾਇਆ, ਅਤੇ ਮੈਂ ਹੀ ਪੂਰਾ ਕੀਤਾ, ਯਹੋਵਾਹ
ਦਾ ਵਾਕ ਹੈ ॥

੧੫ ਫੇਰ ਯਹੋਵਾਹ ਦਾ ਬਚਨ ਮੇਰੇ ਕੋਲ ਆਇਆ
੧੬ ਤੇ ਆਖਿਆ ੦ ਹੇ ਆਦਮੀ ਦੇ ਪੁੱਤ੍ਰ, ਤੂੰ ਇੱਕ
ਲੱਕੜੀ ਲੈ ਅਤੇ ਉਹ ਦੇ ਉੱਤੇ ਲਿਖ, "ਯਹੂਦਾਹ
ਅਤੇ ਉਹ ਦੇ ਸਾਥੀ ਇਸਰਾਏਲੀਆਂ ਲਈ।"
ਫੇਰ ਇੱਕ ਹੋਰ ਲੱਕੜੀ ਲੈ ਅਤੇ ਉਸ ਉੱਤੇ ਲਿਖ,
"ਯੂਸੁਫ਼ ਲਈ, ਅਫ਼ਰਈਮ ਦੀ ਲੱਕੜੀ, ਅਤੇ
ਉਹ ਦੇ ਸਾਥੀ ਸਾਰੇ ਇਸਰਾਏਲ ਦੇ ਘਰਾਣੇ
੧੭ ਲਈ" ੦ ਅਤੇ ਉਨ੍ਹਾਂ ਨੂੰ ਇੱਕ ਦੂਜੀ ਨਾਲ ਜੋੜ
ਦੇਹ ਕਿ ਤੇਰੇ ਲਈ ਇੱਕੋ ਲੱਕੜੀ ਬਣ ਜਾਵੇ ਅਤੇ
੧੮ ਓਹ ਤੇਰੇ ਹੱਥ ਵਿੱਚ ਇੱਕ ਹੋਣਗੀਆਂ ੦ ਅਤੇ ਜਦ
ਤੇਰੇ ਲੋਕਾਂ ਦੀ ਸੰਤਾਨ ਤੈਨੂੰ ਆਖੇ ਕਿ ਏਹਨਾਂ ਤੋਂ
ਤੇਰਾ ਕੀ ਭਾਵ ਹੈ ? ਕੀ ਤੂੰ ਸਾਨੂੰ ਨਹੀਂ ਦੱਸੇਂਗਾ ? ੦
੧੯ ਤਾਂ ਤੂੰ ਉਨ੍ਹਾਂ ਨੂੰ ਬੋਲ ਕਿ ਪ੍ਰਭੁ ਯਹੋਵਾਹ ਐਉਂ
ਫ਼ਰਮਾਉਂਦਾ ਹੈ,—ਵੇਖ, ਮੈਂ ਯੂਸੁਫ਼ ਦੀ ਲੱਕੜੀ
ਨੂੰ ਜੋ ਅਫ਼ਰਈਮ ਦੇ ਹੱਥ ਵਿੱਚ ਹੈ ਅਤੇ ਇਸਰਾ-
ਏਲ ਦੇ ਗੋਤਾਂ ਨੂੰ ਉਹ ਦੇ ਸਾਥੀਆਂ ਨੂੰ ਲਵਾਂਗਾ
ਅਤੇ ਮੈਂ ਯਹੂਦਾਹ ਦੀ ਲੱਕੜੀ ਦੇ ਨਾਲ ਉਹ ਨੂੰ
ਰੱਖਾਂਗਾ ਅਤੇ ਉਨ੍ਹਾਂ ਨੂੰ ਇੱਕੋ ਹੀ ਲੱਕੜੀ ਬਣਾਵਾਂਗਾ

* ਅਥਵਾ, ਸਾਹ।

੨੦ ਅਤੇ ਉਹ ਮੇਰੇ ਹੱਥ ਵਿੱਚ ਇੱਕ ਹੋਣਗੀਆਂ ੦ ਅਤੇ
ਉਹ ਲੱਕੜੀਆਂ ਜਿਨ੍ਹਾਂ ਉੱਤੇ ਤੂੰ ਲਿਖਦਾ ਹੈਂ ਉਨ੍ਹਾਂ
ਦੀਆਂ ਅੱਖੀਆਂ ਸਾਹਮਣੇ ਤੇਰੇ ਹੱਥ ਵਿੱਚ ਹੋਣ-
੨੧ ਗੀਆਂ ੦ ਅਤੇ ਤੂੰ ਉਨ੍ਹਾਂ ਨੂੰ ਬੋਲ ਕਿ ਪ੍ਰਭੁ ਯਹੋਵਾਹ
ਐਉਂ ਫ਼ਰਮਾਉਂਦਾ ਹੈ,—ਵੇਖੋ, ਮੈਂ ਇਸਰਾਏਲੀਆਂ
ਨੂੰ ਕੌਮਾਂ ਦੇ ਵਿੱਚੋਂ ਜਿੱਥੇ ਜਿੱਥੇ ਉਹ ਗਏ ਹਨ
ਲਵਾਂਗਾ ਅਤੇ ਹਰ ਪਾਸਿਓਂ ਉਨ੍ਹਾਂ ਨੂੰ ਇਕੱਠੇ
ਕਰਾਂਗਾ ਅਤੇ ਉਨ੍ਹਾਂ ਨੂੰ ਉਨ੍ਹਾਂ ਦੀ ਭੂਮੀ ਵਿੱਚ
੨੨ ਲਿਆਵਾਂਗਾ ੦ ਅਤੇ ਮੈਂ ਉਨ੍ਹਾਂ ਨੂੰ ਉਸ ਦੇਸ ਵਿੱਚ
ਇਸਰਾਏਲ ਦੇ ਪਰਬਤਾਂ ਉੱਤੇ ਇੱਕੋ ਹੀ ਕੌਮ
ਬਣਾਵਾਂਗਾ ਅਤੇ ਉਨ੍ਹਾਂ ਸਾਰਿਆਂ ਉੱਤੇ ਪਾਤਸ਼ਾਹੀ
ਕਰਨ ਲਈ ਇੱਕੋ ਹੀ ਪਾਤਸ਼ਾਹ ਹੋਵੇਗਾ, ਉਹ
ਅੱਗੇ ਲਈ ਨਾ ਦੋ ਕੌਮਾਂ ਹੋਣਗੀਆਂ ਅਤੇ ਨਾ ਹੀ
ਅੱਗੇ ਨੂੰ ਦੋ ਪਾਤਸ਼ਾਹੀਆਂ ਵਿੱਚ ਵੰਡੇ ਜਾਣਗੇ ੦
੨੩ ਅਤੇ ਨਾ ਹੀ ਅੱਗੇ ਨੂੰ ਉਹ ਆਪਣੀਆਂ ਮੂਰਤੀਆਂ
ਨਾਲ ਅਤੇ ਨਾ ਹੀ ਆਪਣੀਆਂ ਘਿਣਾਉਣੀਆਂ
ਵਸਤੂਆਂ ਨਾਲ ਅਤੇ ਨਾ ਹੀ ਆਪਣਿਆਂ ਸਾਰਿਆਂ
ਅਪਰਾਧਾਂ ਨਾਲ ਆਪਣੇ ਆਪ ਨੂੰ ਭਰਿਸ਼ਟ
ਕਰਨਗੇ, ਸਗੋਂ ਮੈਂ ਉਨ੍ਹਾਂ ਨੂੰ ਉਨ੍ਹਾਂ ਦੇ ਸਾਰਿਆਂ
ਵੱਸੇਬਿਆਂ ਵਿੱਚੋਂ ਜਿੱਥੇ ਉਨ੍ਹਾਂ ਨੇ ਪਾਪ ਕੀਤਾ ਹੈ,
ਬਚਾਵਾਂਗਾ ਅਤੇ ਉਨ੍ਹਾਂ ਨੂੰ ਸ਼ੁੱਧ ਕਰਾਂਗਾ, ਸੋ ਉਹ
ਮੇਰੀ ਪਰਜਾ ਹੋਣਗੇ ਅਤੇ ਮੈਂ ਉਨ੍ਹਾਂ ਦਾ ਪਰਮੇਸ਼ੁਰ
੨੪ ਹੋਵਾਂਗਾ ੦ ਅਤੇ ਮੇਰਾ ਦਾਸ ਦਾਊਦ ਉਨ੍ਹਾਂ ਉੱਤੇ
ਪਾਤਸ਼ਾਹ ਹੋਵੇਗਾ ਅਤੇ ਉਨ੍ਹਾਂ ਸਾਰਿਆਂ ਦਾ ਇੱਕੋ
ਹੀ ਆਜੜੀ ਹੋਵੇਗਾ ਅਤੇ ਉਹ ਮੇਰੇ ਹੁਕਮਾਂ ਵਿੱਚ
ਚੱਲਣਗੇ ਅਤੇ ਮੇਰੀਆਂ ਬਿਧੀਆਂ ਨੂੰ ਮੰਨ ਕੇ ਉਨ੍ਹਾਂ
੨੫ ਦੀ ਪਾਲਨਾ ਕਰਨਗੇ ੦ ਉਹ ਉਸ ਦੇਸ ਵਿੱਚ
ਜਿਹੜਾ ਮੈਂ ਆਪਣੇ ਦਾਸ ਯਾਕੂਬ ਨੂੰ ਦਿੱਤਾ ਸੀ
ਜਿਸ ਵਿੱਚ ਤੁਹਾਡੇ ਪਿਉ ਦਾਦੇ ਵੱਸਦੇ ਸਨ, ਵੱਸਣਗੇ
ਅਤੇ ਉਹ ਅਤੇ ਉਨ੍ਹਾਂ ਦੀ ਸੰਤਾਨ ਅਤੇ ਉਨ੍ਹਾਂ ਦੀ
ਸੰਤਾਨ ਦੀ ਸੰਤਾਨ ਸਦਾ ਤੀਕਰ ਉਸ ਵਿੱਚ ਸਦਾ
ਲਈ ਵੱਸਣਗੇ ਅਤੇ ਮੇਰਾ ਦਾਸ ਦਾਊਦ ਸਦਾ
੨੬ ਲਈ ਉਨ੍ਹਾਂ ਦਾ ਰਾਜਕੁਮਾਰ ਹੋਵੇਗਾ ੦ ਅਤੇ ਮੈਂ
ਉਨਾਂ ਦੇ ਨਾਲ ਸ਼ਾਂਤੀ ਦਾ ਨੇਮ ਅਰਥਾਤ ਸਦਾ ਦਾ
ਨੇਮ ਬੰਨ੍ਹਾਂਗਾ ਅਤੇ ਮੈਂ ਉਨ੍ਹਾਂ ਨੂੰ ਵਸਾਵਾਂਗਾ ਅਤੇ
ਉਨ੍ਹਾਂ ਨੂੰ ਵਧਾਵਾਂਗਾ ਅਤੇ ਉਨ੍ਹਾਂ ਦੇ ਵਿਚਾਰ ਆਪਣੇ
ਪਵਿੱਤ੍ਰ ਅਸਥਾਨ ਨੂੰ ਸਦਾ ਲਈ ਕਾਇਮ ਕਰਾਂਗਾ ੦
੨੭ ਮੇਰਾ ਡੇਹਰਾ ਵੀ ਉਨ੍ਹਾਂ ਦੇ ਵਿੱਚ ਹੋਵੇਗਾ, ਮੈਂ ਉਨ੍ਹਾਂ
ਦਾ ਪਰਮੇਸ਼ੁਰ ਹੋਵਾਂਗਾ ਅਤੇ ਉਹ ਮੇਰੀ ਪਰਜਾ
੨੮ ਹੋਣਗੇ ੦ ਅਤੇ ਮੇਰਾ ਪਵਿੱਤ੍ਰ ਅਸਥਾਨ ਸਦਾ ਲਈ
ਉਨ੍ਹਾਂ ਦੇ ਵਿਚਕਾਰ ਹੋਵੇਗਾ, ਤਾਂ ਕੌਮਾਂ ਜਾਣਨਗੀਆਂ
ਕਿ ਮੈਂ ਯਹੋਵਾਹ ਹਾਂ ਜਿਹੜਾ ਇਸਰਾਏਲ ਨੂੰ ਪਵਿੱਤ੍ਰ
ਕਰਦਾ ਹਾਂ ! ॥

## ੩੮ ਗੋਗ ਦੇ ਵਿਰੁੱਧ

ਯਹੋਵਾਹ ਦਾ ਬਚਨ ਮੇਰੇ ਕੋਲ ਆਇਆ ਤੇ
੨ ਆਖਿਆ ੦ ਹੇ ਆਦਮੀ ਦੇ ਪੁੱਤ੍ਰ, ਗੋਗ ਜਿਹੜਾ
ਮਾਗੋਗ ਦੀ ਧਰਤੀ ਦਾ ਹੈ ਅਤੇ ਰੋਸ਼,* ਮਸ਼ਕ
ਅਤੇ ਤੂਬਲ ਦਾ ਰਾਜਕੁਮਾਰ ਹੈ ਉਹ ਦੀ ਵੱਲ
੩ ਮੂੰਹ ਕਰ ਕੇ ਉਹ ਦੇ ਵਿਰੁੱਧ ਅਗੰਮ ਵਾਚ ੦ ਅਤੇ ਤੂੰ
ਆਖ, ਪ੍ਰਭੁ ਯਹੋਵਾਹ ਐਉਂ ਫ਼ਰਮਾਉਂਦਾ ਹੈ,—
ਵੇਖ, ਹੇ ਗੋਗ, ਰੋਸ਼,* ਮਸ਼ਕ ਤੇ ਤੂਬਲ ਦੇ
੪ ਰਾਜਕੁਮਾਰ, ਮੈਂ ਤੇਰਾ ਵਿਰੋਧੀ ਹਾਂ ! ੦ ਅਤੇ ਮੈਂ ਤੈਨੂੰ
ਭੁਆਂ ਦਿਆਂਗਾ ਅਤੇ ਤੇਰੇ ਜਬਾੜਿਆਂ ਵਿੱਚ
ਕੰਡਿਆਲਾ ਪਾਕੇ ਤੈਨੂੰ ਅਤੇ ਤੇਰੀ ਸਾਰੀ ਫ਼ੌਜ ਨੂੰ
ਅਤੇ ਘੋੜਿਆਂ ਅਤੇ ਅਸਵਾਰਾਂ ਨੂੰ ਜਿਹੜੇ ਸਾਰੇ
ਸ਼ਸਤਰ ਧਾਰੀ ਹਨ ਅਤੇ ਵੱਡੀ ਸਭਾ ਜਿਹੜੀ
ਬਰਛੀਆਂ ਤੇ ਢਾਲਾਂ ਲਈ ਖਲੋਤੀ ਹੈ ਅਤੇ ਉਨ੍ਹਾਂ
ਸਾਰਿਆਂ ਨੇ ਤਲਵਾਰਾਂ ਫੜੀਆਂ ਹੋਈਆਂ ਹਨ ਖਿੱਚ
੫ ਕੇ ਕੱਢ ਲਵਾਂਗਾ ੦ ਅਤੇ ਉਨ੍ਹਾਂ ਦੇ ਨਾਲ ਫ਼ਾਰਸ
ਅਤੇ ਕੂਸ਼, ਅਤੇ ਪੂਤ ਜਿਹੜੇ ਸਾਰੇ ਦੇ ਸਾਰੇ ਢਾਲ
੬ ਤੇ ਲ਼ੋਹੇ ਦੇ ਟੋਪ ਨਾਲ ਹਨ, ੦ ਗੋਮਰ ਅਤੇ ਉਸ ਦੀ
ਸਾਰੀ ਮਹਾਇਣ ਅਤੇ ਉੱਤਰ ਦੇ ਦੁਰੇਡੇ ਪਾਸਿਆਂ
ਦਾ ਤੋਗਰਮਾ ਦੇ ਘਰਾਣੇ ਅਤੇ ਉਹ ਦੀ ਸਾਰੀ
ਮਹਾਇਣ ਅਰਥਾਤ ਬਹੁਤ ਸਾਰੇ ਲੋਕੀ ਤੇਰੇ ਨਾਲ ੦
੭ ਤੂੰ ਤਿਆਰ ਹੋ ਅਤੇ ਆਪਣੀ ਤਿਆਰੀ ਕਰ, ਤੂੰ
ਅਤੇ ਤੇਰੀ ਸਾਰੀ ਸਭਾ ਜਿਹੜੀ ਤੇਰੇ ਕੋਲ ਇਕੱਠੀ
੮ ਹੋਈ ਹੈ ਅਤੇ ਤੂੰ ਉਨ੍ਹਾਂ ਦਾ ਆਗੂ ਬਣ ੦ ਅਤੇ
ਬਹੁਤ ਦਿਨਾਂ ਮਗਰੋਂ ਤੂੰ ਵੇਖਿਆ ਜਾਵੇਂਗਾ ਅਤੇ
ਅਖੀਰੀ ਵਰ੍ਹਿਆਂ ਵਿੱਚ ਉਸ ਭੂਮੀ ਤੇ ਜਿਹੜੀ
ਤਲਵਾਰ ਤੋਂ ਛੁਡਾਈ ਗਈ ਹੈ, ਜਿੱਥੇ ਬਹੁਤ ਲੋਕ

* ਅਥਵਾ, ਮਹਾਂ ਰਾਜਕੁਮਾਰ ।

ਇਕੱਠੇ ਕੀਤੇ ਗਏ ਹਨ, ਇਸਰਾਏਲ ਦੇ ਪਰਬਤਾਂ
ਤੇ ਜਿਹੜੇ ਪੁਰਾਣੇ ਸਮੇਂ ਤੋਂ ਉਜਾੜ ਸਨ ਅਤੇ ਉਹ
ਲੋਕਾਂ ਵਿੱਚੋਂ ਬਾਹਰ ਲਿਆਂਦੀ ਗਈ ਅਤੇ ਓਹ
੯ ਸਾਰੇ ਦੇ ਸਾਰੇ ਨਿਚਿੰਤ ਹੋ ਕੇ ਵੱਸਣਗੇ ੦ ਤੂੰ ਚੜ੍ਹਾਈ
ਕਰੇਂਗਾ ਅਤੇ ਅਨ੍ਹੇਰੀ ਵਾਂਙੁ ਆਵੇਂਗਾ, ਤੂੰ ਬੱਦਲ
ਵਾਂਙੁ ਧਰਤੀ ਨੂੰ ਲੁਕਾ ਲਵੇਂਗਾ, ਤੂੰ ਅਤੇ ਤੇਰੀ ਸਾਰੀ
ਮਹਾਇਣ ਅਤੇ ਬਹੁਤ ਸਾਰੇ ਲੋਕੀ ਤੇਰੇ ਨਾਲ ॥
੧੦ ਪ੍ਰਭੁ ਯਹੋਵਾਹ ਐਉਂ ਫ਼ਰਮਾਉਂਦਾ ਹੈ,—ਉਸ
ਸਮੇਂ ਗੱਲਾਂ ਤੇਰੇ ਮਨ ਵਿੱਚ ਆਉਣਗੀਆਂ ਅਤੇ ਤੂੰ
੧੧ ਬੁਰੀ ਜੁਗਤੀ ਸੋਚੇਂਗਾ ੦ ਅਤੇ ਤੂੰ ਆਖੇਂਗਾ, ਮੈਂ
ਬੇਸਫ਼ੀਲਿਆਂ ਪਿੰਡਾਂ ਦੇ ਦੇਸ ਤੇ ਹੱਲਾ ਕਰਾਂਗਾ।
ਮੈਂ ਉਨ੍ਹਾਂ ਤੇ ਹੱਲਾ ਕਰਾਂਗਾ ਜਿਹੜੇ ਅਰਾਮ ਤੇ ਬੇ-
ਫ਼ਿਕਰੀ ਨਾਲ ਵੱਸਦੇ ਹਨ, ਓਹ ਸਾਰੇ ਦੇ ਸਾਰੇ ਜੋ
ਬਿਨਾਂ ਕੰਧਾਂ ਦੇ ਵੱਸਦੇ ਹਨ, ਨਾ ਹੀ ਖਾਈਆਂ ਅਤੇ
੧੨ ਨਾ ਦਰਵੱਜੇ ਹਨ ੦ ਤਾਂ ਜੋ ਤੂੰ ਲੁੱਟੇਂ ਅਤੇ ਲੁੱਟ ਦਾ
ਮਾਲ ਖੋਹ ਲਵੇਂ ਅਤੇ ਉਨ੍ਹਾਂ ਉੱਜੜਿਆਂ ਥਾਂਵਾਂ ਤੇ
ਜਿਹੜਿਆਂ ਹੁਣ ਆਬਾਦ ਹਨ ਅਤੇ ਉਨ੍ਹਾਂ ਲੋਕਾਂ ਤੇ
ਜਿਹੜੇ ਸਾਰੀਆਂ ਕੌਮਾਂ ਵਿੱਚੋਂ ਇਕੱਠੇ ਹੋਏ ਹਨ
ਆਪਣਾ ਹੱਥ ਚਲਾਵੇਂ, ਜਿਨ੍ਹਾਂ ਪਸੂਆਂ ਤੇ ਮਾਲ ਨੂੰ
ਪਰਾਪਤ ਕੀਤਾ ਹੈ ਅਤੇ ਧਰਤੀ ਦੀ ਧੁੰਨੀ ਤੇ ਵੱਸਦੇ
੧੩ ਹਨ ੦ ਸ਼ਬਾ ਅਤੇ ਦਦਾਨ ਅਤੇ ਤਰਸ਼ੀਸ਼ ਦੇ
ਵਪਾਰੀ ਅਤੇ ਉਨ੍ਹਾਂ ਦੇ ਸਾਰੇ ਜੁਆਨ ਸ਼ੇਰ ਤੈਨੂੰ
ਆਖਣਗੇ, ਕੀ ਤੂੰ ਲੁੱਟਣ ਲਈ ਆਇਆ ਹੈਂ ?
ਕੀ ਤੂੰ ਆਪਣੀ ਸਭਾ ਏਸ ਲਈ ਇਕੱਠੀ ਕੀਤੀ ਹੈ
ਕਿ ਮਾਲ ਖੋਹ ਲਵੇਂ ? ਚਾਂਦੀ ਸੋਨਾ ਲੁੱਟੇਂ, ਡੰਗਰ
ਪਸੂ ਲੈ ਜਾਵੇਂ ਅਤੇ ਲੁੱਟ ਦਾ ਬਹੁਤਾ ਮਾਲ ਪਰਾਪਤ
ਕਰੇਂ ? ॥
੧੪ ਏਸ ਲਈ ਹੇ ਆਦਮੀ ਦੇ ਪੁੱਤ੍ਰ, ਅਗੰਮ ਵਾਚ
ਅਤੇ ਗੋਗ ਨੂੰ ਆਖ ਕਿ ਪ੍ਰਭੁ ਯਹੋਵਾਹ ਐਉਂ
ਫ਼ਰਮਾਉਂਦਾ ਹੈ,—ਜਦੋਂ ਮੇਰੀ ਪਰਜਾ ਇਸਰਾਏਲ
੧੫ ਨਿਚਿੰਤ ਵੱਸੇਗੀ, ਕੀ ਤੂੰ ਨਾ ਜਾਣੇਂਗਾ ? ੦ ਅਤੇ
ਤੂੰ ਆਪਣੇ ਅਸਥਾਨ ਤੋਂ ਉੱਤਰ ਵੱਲੋਂ ਦੁਰੇਡਿਓਂ
ਆਵੇਂਗਾ ਅਤੇ ਬਹੁਤ ਸਾਰੇ ਲੋਕ ਤੇਰੇ ਨਾਲ ਹੋਣਗੇ
ਜਿਹੜੇ ਸਾਰੇ ਦੇ ਸਾਰੇ ਘੋੜਿਆਂ ਤੇ ਅਸਵਾਰ ਹੋਣਗੇ,
੧੬ ਇੱਕ ਵੱਡੀ ਸਭਾ ਤੇ ਬਹੁਤੀ ਫ਼ੌਜ ੦ ਤੂੰ ਮੇਰੀ ਪਰਜਾ
ਇਸਰਾਏਲ ਤੇ ਚੜ੍ਹਾਈ ਕਰੇਂਗਾ ਅਤੇ ਧਰਤੀ ਨੂੰ
ਬੱਦਲ ਵਾਂਙੁ ਲੁਕਾ ਲਵੇਂਗਾ, ਇਹ ਅਖੀਰੀ
ਦਿਹਾੜਿਆਂ ਵਿੱਚ ਹੋਵੇਗਾ ਅਤੇ ਮੈਂ ਤੈਨੂੰ ਆਪਣੇ
ਦੇਸ ਤੇ ਚੜ੍ਹਾ ਲਿਆਵਾਂਗਾ ਤਾਂ ਜੋ ਕੌਮਾਂ ਮੈਨੂੰ ਜਾਣਨ,
ਜਦੋਂ ਮੈਂ, ਹੇ ਗੋਗ, ਉਨ੍ਹਾਂ ਦੀਆਂ ਅੱਖੀਆਂ ਦੇ
ਸਾਹਮਣੇ ਤੇਰੇ ਵਿੱਚ ਆਪਣੇ ਆਪ ਨੂੰ ਪਵਿੱਤ੍ਰ
ਠਹਿਰਾਵਾਂਗਾ ॥
੧੭ ਪ੍ਰਭੁ ਯਹੋਵਾਹ ਐਉਂ ਫ਼ਰਮਾਉਂਦਾ ਹੈ,—ਕੀ ਤੂੰ
ਹੀ ਨਹੀਂ ਜਿਹ ਦੇ ਵਿਖੇ ਮੈਂ ਪੁਰਾਣੇ ਸਮੇਂ ਵਿੱਚ
ਆਪਣੇ ਸੇਵਕਾਂ ਇਸਰਾਏਲੀ ਨਬੀਆਂ ਦੇ ਰਾਹੀਂ
ਜਿਨ੍ਹਾਂ ਨੇ ਉਨ੍ਹਾਂ ਦਿਨਾਂ ਵਿੱਚ ਕਈ ਵਰ੍ਹੇ ਅਗੰਮ
ਵਾਚ ਕੇ ਆਖਿਆ ਕਿ ਮੈਂ ਤੈਨੂੰ ਉਨ੍ਹਾਂ ਉੱਤੇ ਚੜ੍ਹਾ
੧੮ ਲਿਆਵਾਂਗਾ ੦ ਅਤੇ ਉਸ ਦਿਨ ਐਉਂ ਹੋਵੇਗਾ ਕਿ
ਜਦੋਂ ਗੋਗ ਇਸਰਾਏਲ ਦੀ ਭੂਮੀ ਉੱਤੇ ਚੜ੍ਹਾਈ
ਕਰੇਗਾ ਤਾਂ ਮੇਰਾ ਗੁੱਸਾ ਜ਼ੋਰ ਨਾਲ ਚੜ੍ਹੇਗਾ, ਪ੍ਰਭੁ
੧੯ ਯਹੋਵਾਹ ਦਾ ਵਾਕ ਹੈ ੦ ਕਿਉਂ ਜੋ ਮੈਂ ਆਪਣੀ
ਅਣਖ ਅਤੇ ਕਹਿਰ ਦੀ ਅੱਗ ਵਿੱਚ ਬੋਲਿਆ ਹਾਂ
ਕਿ ਨਿਸਚੇ ਉਸ ਦਿਹਾੜੇ ਇਸਰਾਏਲ ਦੀ ਭੂਮੀ ਤੇ
੨੦ ਵੱਡਾ ਭੁੰਚਾਲ ਆਵੇਗਾ ੦ ਇੱਥੋਂ ਤੀਕਰ ਕਿ ਸਾਗਰ
ਦੀਆਂ ਮੱਛੀਆਂ ਅਤੇ ਅਕਾਸ਼ ਦੇ ਪੰਛੀ ਅਤੇ ਰੜ
ਦੇ ਦਰਿੰਦੇ ਅਤੇ ਸਾਰੇ ਘਿੱਸਰਨ ਵਾਲੇ ਜਿਹੜੇ ਭੂਮੀ
ਤੇ ਘਿੱਸਰਦੇ ਹਨ ਅਤੇ ਸਾਰੇ ਆਦਮੀ ਜਿਹੜੇ ਭੂਮੀ
ਤੇ ਹਨ, ਮੇਰੇ ਸਾਹਮਣੇ ਥਰ ਥਰ ਕੰਬਣਗੇ ਅਤੇ
ਪਰਬਤ ਡੇਗੇ ਜਾਣਗੇ ਅਤੇ ਢਲਾਣਾਂ ਡੇਗੀਆਂ
ਜਾਣਗੀਆਂ ਅਤੇ ਹਰੇਕ ਕੰਧ ਧਰਤੀ ਤੇ ਡਿੱਗ
੨੧ ਪਏਗੀ ੦ ਅਤੇ ਮੈਂ ਆਪਣੇ ਸਾਰੇ ਪਰਬਤਾਂ ਤੇ ਉਹ
ਦੇ ਵਿਰੁੱਧ ਤਲਵਾਰ ਨੂੰ ਸੱਦਾਂਗਾ, ਪ੍ਰਭੁ ਯਹੋਵਾਹ ਦਾ
ਵਾਕ ਹੈ ਅਤੇ ਹਰੇਕ ਮਨੁੱਖ ਦੀ ਤਲਵਾਰ ਉਹ ਦੇ
੨੨ ਭਰਾ ਦੇ ਵਿਰੁੱਧ ਹੋਵੇਗੀ ੦ ਮੈਂ ਮਰੀ ਘੱਲ ਕੇ ਅਤੇ
ਲਹੂ ਵਗਾ ਕੇ ਉਹ ਦਾ ਨਿਆਉਂ ਕਰਾਂਗਾ ਅਤੇ ਉਹ
ਦੇ ਉੱਤੇ ਅਤੇ ਉਹ ਦੀ ਮਹਾਇਣ ਉੱਤੇ ਅਤੇ ਉਨ੍ਹਾਂ
ਬਹੁਤ ਸਾਰੇ ਲੋਕਾਂ ਉੱਤੇ ਜਿਹੜੇ ਉਹ ਦੇ ਨਾਲ ਹਨ
ਜ਼ੋਰ ਦੀ ਵਰਖਾ ਅਤੇ ਵੱਡੇ ਵੱਡੇ ਗੜੇ ਅਤੇ ਅੱਗ
੨੩ ਤੇ ਗੰਧਕ ਵਰ੍ਹਾਵਾਂਗਾ ੦ ਅਤੇ ਆਪਣੀ ਮਹਿਮਾ
ਅਤੇ ਆਪਣੀ ਪਵਿੱਤ੍ਰਤਾ ਕਰਾਵਾਂਗਾ ਅਤੇ ਬਹੁਤ
ਸਾਰੀਆਂ ਕੌਮਾਂ ਦੀਆਂ ਨਜ਼ਰਾਂ ਵਿੱਚ ਜਾਣਿਆ
ਜਾਵਾਂਗਾ ਅਤੇ ਓਹ ਜਾਣਨਗੇ ਕਿ ਮੈਂ ਯਹੋਵਾਹ ਹਾਂ ! ॥

# ੩੯ ਯਹੋਵਾਹ ਦੀ ਵੱਡੀ ਬਲੀ

ਸੋ ਹੇ ਆਦਮੀ ਦੇ ਪੁੱਤ੍ਰ, ਤੂੰ ਗੋਗ ਦੇ ਵਿਰੁੱਧ
ਅਗੰਮ ਵਾਚ ਅਤੇ ਤੂੰ ਆਖ ਕਿ ਪ੍ਰਭੁ ਯਹੋਵਾਹ
ਐਉਂ ਫ਼ਰਮਾਉਂਦਾ ਹੈ,—ਵੇਖੋ, ਹੇ ਗੋਗ, ਰੋਸ਼ ਅਤੇ
ਮਸ਼ਕ ਅਤੇ ਤੂਬਲ ਦੇ ਰਾਜਕੁਮਾਰ, ਮੈਂ ਤੇਰਾ ਵਿਰੋਧੀ
੨ ਹਾਂ ! ੦ ਮੈਂ ਤੈਨੂੰ ਭੁਆਵਾਂਗਾ ਅਤੇ ਤੈਨੂੰ ਏਧਰ ਓਧਰ
ਲਈ ਫਿਰਾਂਗਾ ਅਤੇ ਉੱਤਰ ਵੱਲੋਂ ਦੁਰੇਡਿਓਂ
ਚੜ੍ਹਾ ਲਿਆਵਾਂਗਾ ਅਤੇ ਤੈਨੂੰ ਇਸਰਾਏਲ ਦੇ ਪਰਬਤਾਂ
੩ ਉੱਤੇ ਲਿਆਵਾਂਗਾ ੦ ਅਤੇ ਤੇਰੀ ਧਣੁਖ ਤੇਰੇ ਖੱਬੇ
ਹੱਥ ਵਿੱਚੋਂ ਛੁਡਾ ਦਿਆਂਗਾ ਅਤੇ ਤੇਰੇ ਬਾਣ ਤੇਰੇ
੪ ਸੱਜੇ ਹੱਥ ਵਿੱਚੋਂ ਡੇਗੇ ਜਾਣਗੇ ੦ ਤੂੰ ਇਸਰਾਏਲ ਦੇ
ਪਰਬਤਾਂ ਉੱਤੇ ਆਪਣੀ ਸਾਰੀ ਮਹਾਇਣ ਅਤੇ ਲੋਕਾਂ
ਸਣੇ ਜਿਹੜੇ ਤੇਰੇ ਨਾਲ ਹੋਣਗੇ ਡਿੱਗ ਜਾਏਂਗਾ ਅਤੇ
ਮੈਂ ਤੈਨੂੰ ਹਰ ਪਰਕਾਰ ਦੇ ਸ਼ਿਕਾਰੀ ਪੰਛੀਆਂ ਅਤੇ
ਰੜ ਦੇ ਦਰਿੰਦਿਆਂ ਲਈ ਖਾਣ ਨੂੰ ਦਿਆਂਗਾ ੦
੫ ਤੂੰ ਖੁਲ੍ਹੇ ਖੇਤ ਵਿੱਚ ਡਿੱਗੇਂਗਾ ਕਿਉਂ ਜੋ ਮੈਂ ਹੀ
੬ ਬੋਲਿਆ ਹਾਂ, ਪ੍ਰਭੁ ਯਹੋਵਾਹ ਦਾ ਵਾਕ ਹੈ ੦ ਅਤੇ
ਮੈਂ ਮਾਗੋਗ ਤੇ ਅਤੇ ਸਾਗਰੀ ਟਾਪੂਆਂ ਦੇ ਵਾਸੀਆਂ ਤੇ
ਜਿਹੜੇ ਨਿਚਿੰਤ ਵੱਸਦੇ ਹਨ ਅੱਗ ਘੱਲਾਂਗਾ ਅਤੇ
੭ ਓਹ ਜਾਣਨਗੇ ਕਿ ਮੈਂ ਯਹੋਵਾਹ ਹਾਂ ! ੦ ਮੈਂ ਆਪਣੇ
ਪਵਿੱਤ੍ਰ ਨਾਮ ਨੂੰ ਆਪਣੀ ਪਰਜਾ ਇਸਰਾਏਲ ਤੇ
ਪਰਗਟ ਕਰਾਂਗਾ ਅਤੇ ਫੇਰ ਆਪਣੇ ਪਵਿੱਤ੍ਰ ਨਾਮ
ਦੀ ਨਿਰਾਦਰੀ ਨਾ ਹੋਣ ਦਿਆਂਗਾ ਅਤੇ ਕੌਮਾਂ
ਜਾਣਨਗੀਆਂ ਕਿ ਮੈਂ ਯਹੋਵਾਹ ਇਸਰਾਏਲ ਦਾ
੮ ਪਵਿੱਤ੍ਰ ਪੁਰਖ ਹਾਂ ੦ ਵੇਖ, ਉਹ ਆਉਂਦਾ ਹੈ ਅਤੇ
ਹੋ ਕੇ ਰਹੇਗਾ, ਪ੍ਰਭੁ ਯਹੋਵਾਹ ਦਾ ਵਾਕ ਹੈ । ਇਹ
ਉਹੀ ਦਿਹਾੜਾ ਹੈ ਜਿਸ ਦੇ ਵਿਖੇ ਮੈਂ ਫ਼ਰਮਾਇਆ
੯ ਸੀ ੦ ਤਦ ਇਸਰਾਏਲ ਦੇ ਸ਼ਹਿਰਾਂ ਦੇ ਵਾਸੀ
ਨਿੱਕਲਣਗੇ ਅਤੇ ਅੱਗ ਲਾ ਕੇ ਸ਼ਸਤ੍ਰਾਂ ਨੂੰ ਜਲਾਉਣਗੇ
ਅਰਥਾਤ ਢਾਲਾਂ ਅਤੇ ਬਰਛੀਆਂ ਨੂੰ, ਧਣੁਖਾਂ ਅਤੇ
ਬਾਣਾਂ ਨੂੰ ਅਤੇ ਕਟਾਰਾਂ ਨੂੰ ਅਤੇ ਨੇਜ਼ਿਆਂ ਨੂੰ ਅਤੇ
ਓਹ ਸੱਤ ਵਰ੍ਹਿਆਂ ਤੀਕਰ ਉਨ੍ਹਾਂ ਨੂੰ ਜਲਾਉਂਦੇ
੧੦ ਰਹਿਣਗੇ ੦ ਇੱਥੋਂ ਤੀਕਰ ਕਿ ਓਹ ਨਾ ਖੇਤ ਵਿੱਚੋਂ
ਲੱਕੜੀ ਚੁੱਕਣਗੇ, ਨਾ ਜੰਗਲਾਂ ਵਿੱਚੋਂ ਵੱਢਣਗੇ
ਕਿਉਂ ਜੋ ਓਹ ਸ਼ਸਤ੍ਰ ਹੀ ਫੂਕਣਗੇ ਅਤੇ ਓਹ
ਆਪਣੇ ਲੁੱਟਣ ਵਾਲਿਆਂ ਨੂੰ ਲੁੱਟਣਗੇ ਅਤੇ ਆਪਣੇ
ਮੁੱਠਣ ਵਾਲਿਆਂ ਨੂੰ ਮੁੱਠਣਗੇ, ਪ੍ਰਭੁ ਯਹੋਵਾਹ ਦਾ ਵਾਕ
ਹੈ ॥
੧੧ ਉਸ ਦਿਨ ਐਉਂ ਹੋਵੇਗਾ ਕਿ ਮੈਂ ਉੱਥੇ ਇਸਰਾਏਲ
ਵਿੱਚ ਗੋਗ ਨੂੰ ਇੱਕ ਕਬਰਿਸਤਾਨ ਦਿਆਂਗਾ ਅਰਥਾਤ
ਰਾਹ ਲੰਘਦਿਆਂ ਦੀ ਵਾਦੀ ਜਿਹੜੀ ਸਾਗਰ ਦੇ ਪੂਰਬ
ਵਿੱਚ ਹੈ । ਉਸ ਤੋਂ ਰਾਹ ਲੰਘਣ ਵਾਲਿਆਂ ਦਾ ਰਾਹ
ਬੰਦ ਹੋਵੇਗਾ ਅਤੇ ਉੱਥੇ ਗੋਗ ਨੂੰ ਅਤੇ ਉਹ ਦੀ
ਸਾਰੀ ਭੀੜ ਨੂੰ ਦੱਬਣਗੇ ਅਤੇ "ਗੋਗ ਦੀ ਭੀੜ
੧੨ ਦੀ ਵਾਦੀ" ਉਹ ਦਾ ਨਾਉਂ ਸੱਦਣਗੇ ੦ ਅਤੇ
ਸੱਤ ਮਹੀਨੇ ਤੀਕ ਇਸਰਾਏਲ ਦਾ ਘਰਾਣਾ ਉਨ੍ਹਾਂ ਨੂੰ
ਦਬਾਉਂਦਾ ਰਹੇਗਾ, ਤਾਂ ਜੋ ਦੇਸ ਨੂੰ ਪਾਕ ਕਰੇ ੦
੧੩ ਹਾਂ, ਦੇਸ ਦੇ ਸਾਰੇ ਲੋਕ ਉਨ੍ਹਾਂ ਨੂੰ ਦਬਾਉਣਗੇ, ਇਹ
ਉਨ੍ਹਾਂ ਲਈ ਨਾਮਨਾ ਦਾ ਕਾਰਨ ਹੋਵੇਗਾ ਜਿਸ
ਦਿਹਾੜੇ ਮੇਰੀ ਉਸਤਤੀ ਹੋਵੇਗੀ, ਪ੍ਰਭੁ ਯਹੋਵਾਹ ਦਾ
੧੪ ਵਾਕ ਹੈ ੦ ਅਤੇ ਓਹ ਸਦਾ ਲਈ ਆਦਮੀਆਂ ਨੂੰ
ਅੱਡ ਕਰਨਗੇ ਜੋ ਦੇਸ ਵਿੱਚ ਲੰਘਣਗੇ ਭਈ ਓਹ
ਮੁਸਾਫਰਾਂ ਨੂੰ ਜੋ ਧਰਤੀ ਦੇ ਉੱਤੇ ਰਹਿੰਦੇ ਹਨ ਦੱਬਣ
ਭਈ ਉਹ ਸਾਫ ਹੋਵੇ । ਓਹ ਸੱਤਾਂ ਮਹੀਨਿਆਂ ਦੇ
੧੫ ਅਖ਼ੀਰ ਵਿੱਚ ਲੱਭਣਗੇ ੦ ਅਤੇ ਜਦੋਂ ਓਹ ਦੇਸ
ਵਿੱਚੋਂ ਲੰਘਣ ਅਤੇ ਉਨ੍ਹਾਂ ਵਿੱਚੋਂ ਕੋਈ ਕਿਸੇ ਮਨੁੱਖ
ਦੀ ਹੱਡੀ ਵੇਖੇ ਤਾਂ ਉਹ ਦੇ ਕੋਲ ਇੱਕ ਨਿਸ਼ਾਨ
ਬਣਾ ਦੇਵੇਗਾ, ਜਦੋਂ ਤਕ ਦਬਾਉਣ ਵਾਲੇ ਗੋਗ ਦੀ
ਭੀੜ ਦੀ ਵਾਦੀ ਵਿੱਚ ਉਹ ਨੂੰ ਨਾ ਦਬਾਉਣ ੦
੧੬ ਅਤੇ ਸ਼ਹਿਰ ਦਾ ਨਾਉਂ ਵੀ ਹਮੋਨ * ਹੋਵੇਗਾ । ਏਦਾਂ
ਓਹ ਧਰਤੀ ਨੂੰ ਪਾਕ ਕਰਨਗੇ ॥
੧੭ ਹੇ ਆਦਮੀ ਦੇ ਪੁੱਤ੍ਰ, ਪ੍ਰਭੁ ਯਹੋਵਾਹ ਐਉਂ
ਫ਼ਰਮਾਉਂਦਾ ਹੈ,—ਹਰੇਕ ਪਰਕਾਰ ਦੇ ਪੰਛੀ, ਅਤੇ
ਰੜ ਦੇ ਹਰੇਕ ਦਰਿੰਦੇ ਨੂੰ ਆਖ, ਇਕੱਠੇ ਹੋਕੇ ਆਓ,
ਆਲੇ ਦੁਆਲਿਓਂ ਮੇਰੀ ਬਲੀ ਕੋਲ ਇਕੱਠੇ ਹੋ
ਜਾਓ ਜਿੱਥੇ ਮੈਂ ਤੁਹਾਡੇ ਲਈ ਬਲੀ ਦਿੰਦਾ ਹਾਂ । ਹਾਂ,
ਇਸਰਾਏਲ ਦੇ ਪਰਬਤਾਂ ਉੱਤੇ ਇੱਕ ਵੱਡੀ ਬਲੀ
ਕੋਲ ਤਾਂ ਜੋ ਤੁਸੀਂ ਮਾਸ ਖਾਓ, ਅਤੇ ਲਹੂ ਪੀਓ ੦
੧੮ ਤੁਸੀਂ ਸੂਰਮਿਆਂ ਦਾ ਮਾਸ ਖਾਓਗੇ ਅਤੇ ਧਰਤੀ ਦੇ

* ਭੀੜ ।

ਰਾਜਕੁਮਾਰਾਂ ਦਾ ਲਹੂ ਪੀਓਗੇ, ਹਾਂ, ਦੁੰਬਿਆਂ,
ਲੇਲਿਆਂ, ਬੱਕਰਿਆਂ ਅਤੇ ਬਲਦਾਂ ਦਾ, ਓਹ ਸਾਰੇ
੧੯ ਦੇ ਸਾਰੇ ਬਾਸ਼ਾਨ ਦੇ ਮੋਟੇ ਤੇ ਪਲੇ ਹੋਏ ਹਨ ੦ ਅਤੇ
ਤੁਸੀਂ ਮੇਰੀ ਬਲੀ ਤੋਂ ਜੋ ਮੈਂ ਤੁਹਾਡੇ ਲਈ ਕੱਟੀ
ਐਨੀ ਚਰਬੀ ਖਾਓਗੇ ਕਿ ਰੱਜ ਜਾਓਗੇ ਅਤੇ ਐਨਾ
੨੦ ਲਹੂ ਪੀਓਗੇ ਕਿ ਮਸਤ ਹੋ ਜਾਓਗੇ ੦ ਅਤੇ ਤੁਸੀਂ
ਮੇਰੇ ਲੰਗਾਰ ਵਿੱਚੋਂ ਘੋੜਿਆਂ ਅਤੇ ਅਸਵਾਰਾਂ ਨਾਲ
ਅਤੇ ਸੂਰਮਿਆਂ ਅਤੇ ਜੋਧਿਆਂ ਨਾਲ ਰੱਜੋਗੇ, ਪ੍ਰਭੁ
੨੧ ਯਹੋਵਾਹ ਦਾ ਵਾਕ ਹੈ ੦ ਅਤੇ ਮੈਂ ਕੌਮਾਂ ਵਿਚਕਾਰ
ਆਪਣੀ ਮਹਿਮਾ ਕਾਇਮ ਕਰਾਂਗਾ ਅਤੇ ਸਾਰੀਆਂ
ਕੌਮਾਂ ਮੇਰੇ ਨਿਆਉਂ ਨੂੰ ਅਤੇ ਮੇਰੇ ਹੱਥ ਨੂੰ ਜਿਹੜਾ ਮੈਂ
੨੨ ਉਨ੍ਹਾਂ ਨੂੰ ਪਾਇਆ ਵੇਖਣਗੀਆਂ ੦ ਅਤੇ ਇਸਰਾਏਲ
ਦਾ ਘਰਾਣਾ ਜਾਣੇਗਾ ਕਿ ਉਸ ਦਿਨ ਤੋਂ ਲੈ ਕੇ ਅੱਗੇ
ਨੂੰ ਮੈਂ ਹੀ ਯਹੋਵਾਹ ਉਨ੍ਹਾਂ ਦਾ ਪਰਮੇਸ਼ੁਰ ਹਾਂ ! ੦
੨੩ ਅਤੇ ਕੌਮਾਂ ਜਾਣਨਗੀਆਂ ਕਿ ਇਸਰਾਏਲ ਦਾ
ਘਰਾਣਾ ਆਪਣੇ ਔਗਣਾਂ ਕਰਕੇ ਅਸੀਰੀ ਵਿੱਚ ਪਿਆ
ਕਿਉਂ ਜੋ ਉਹ ਮੇਰੇ ਤੋਂ ਆਕੀ ਹੋਇਆ, ਏਸ ਲਈ
ਮੈਂ ਉਨ੍ਹਾਂ ਕੋਲੋਂ ਆਪਣਾ ਮੂੰਹ ਲੁਕਾ ਲਿਆ ਅਤੇ
ਉਨ੍ਹਾਂ ਨੂੰ ਉਨ੍ਹਾਂ ਦੇ ਵਿਰੋਧੀਆਂ ਦੇ ਹੱਥ ਵਿੱਚ ਦੇ
ਦਿੱਤਾ ਅਤੇ ਓਹ ਸਾਰੇ ਦੇ ਸਾਰੇ ਤਲਵਾਰ ਨਾਲ
੨੪ ਡਿੱਗ ਪਏ ੦ ਉਨ੍ਹਾਂ ਦੀ ਅਸ਼ੁੱਧਤਾਈ ਅਤੇ ਅਪਰਾਧਾਂ
ਦੇ ਅਨੁਸਾਰ ਮੈਂ ਉਨ੍ਹਾਂ ਨਾਲ ਵਰਤਾਰਾ ਕੀਤਾ ਅਤੇ
ਉਨ੍ਹਾਂ ਕੋਲੋਂ ਆਪਣਾ ਮੂੰਹ ਲੁਕਾਇਆ ॥
੨੫ ਏਸ ਲਈ ਪ੍ਰਭੁ ਯਹੋਵਾਹ ਐਉਂ ਫ਼ਰਮਾਉਂਦਾ
ਹੈ,—ਹੁਣ ਮੈਂ ਯਾਕੂਬ ਨੂੰ ਅਸੀਰੀ ਤੋਂ ਫੇਰ
ਲਿਆਵਾਂਗਾ ਅਤੇ ਇਸਰਾਏਲ ਦੇ ਸਾਰੇ ਘਰਾਣੇ ਤੇ
ਤਰਸ ਖਾਵਾਂਗਾ ਅਤੇ ਆਪਣੇ ਪਵਿੱਤ੍ਰ ਨਾਮ ਦੇ ਲਈ
੨੬ ਅਣਖੀ ਹੋਵਾਂਗਾ ੦ ਅਤੇ ਓਹ ਆਪਣੀ ਨਮੋਸ਼ੀ ਅਤੇ
ਸਾਰੇ ਛਲ ਜਿਨ੍ਹਾਂ ਕਰਕੇ ਓਹ ਮੇਰੇ ਅਪਰਾਧੀ ਹੋਏ
ਚੁੱਕਣਗੇ, ਜਦੋਂ ਓਹ ਆਪਣੀ ਭੂਮੀ ਉੱਤੇ ਨਿਚਿੰਤ
੨੭ ਵੱਸਣਗੇ, ਤਾਂ ਕੋਈ ਉਨ੍ਹਾਂ ਨੂੰ ਨਾ ਡਰਾਵੇਗਾ ੦ ਜਦੋਂ
ਮੈਂ ਉਨ੍ਹਾਂ ਨੂੰ ਉੱਮਤਾਂ ਵਿੱਚੋਂ ਮੋੜ ਲਿਆਇਆ ਅਤੇ
ਉਨ੍ਹਾਂ ਨੂੰ ਵੈਰੀਆਂ ਦੇ ਦੇਸਾਂ ਵਿੱਚੋਂ ਇਕੱਠੇ ਕੀਤਾ,
ਅਤੇ ਬਹੁਤ ਸਾਰੀਆਂ ਕੌਮਾਂ ਦੀਆਂ ਅੱਖਾਂ ਵਿੱਚ ਮੈਂ
੨੮ ਪਵਿੱਤ੍ਰ ਠਹਿਰਾਇਆ ਗਿਆ ੦ ਤਦ ਓਹ ਜਾਣਨਗੇ
ਕਿ ਮੈਂ ਯਹੋਵਾਹ ਉਨ੍ਹਾਂ ਦਾ ਪਰਮੇਸ਼ੁਰ ਹਾਂ ! ਏਸ
ਲਈ ਕਿ ਮੈਂ ਉਨ੍ਹਾਂ ਨੂੰ ਕੌਮਾਂ ਦੇ ਵਿਚਕਾਰ ਅਸੀਰੀ
ਵਿੱਚ ਘੱਲਿਆ ਅਤੇ ਮੈਂ ਹੀ ਉਨ੍ਹਾਂ ਨੂੰ ਉਨ੍ਹਾਂ ਦੀ
ਭੂਮੀ ਵਿੱਚ ਇਕੱਠਾ ਕੀਤਾ ਅਤੇ ਉਨ੍ਹਾਂ ਵਿੱਚੋਂ ਇੱਕ
੨੯ ਨੂੰ ਵੀ ਉੱਥੇ ਨਾ ਛੱਡਾਂਗਾ ੦ ਅਤੇ ਮੈਂ ਫੇਰ ਕਦੀ
ਉਨ੍ਹਾਂ ਤੋਂ ਆਪਣਾ ਮੂੰਹ ਨਾ ਲੁਕਾਵਾਂਗਾ ਜਦ ਮੈਂ
ਆਪਣਾ ਆਤਮਾ ਇਸਰਾਏਲ ਦੇ ਘਰਾਣੇ ਉੱਤੇ
ਵਹਾਵਾਂਗਾ, ਪ੍ਰਭੁ ਯਹੋਵਾਹ ਦਾ ਵਾਕ ਹੈ ॥

## ੪੦ ਮਿਣਨ ਵਾਲੇ ਮਨੁੱਖ ਦਾ ਦਰਸ਼ਣ

ਅਸਾਡੀ ਅਸੀਰੀ ਦੇ ਪੰਜੀਵੇਂ ਵਰ੍ਹੇ ਦੇ ਮੁੱਢ ਵਿੱਚ
ਅਤੇ ਮਹੀਨੇ ਦੀ ਦਸਵੀਂ ਤਰੀਕ ਨੂੰ ਜੋ ਸ਼ਹਿਰ ਦੇ
ਮਾਰੇ ਜਾਣ ਦਾ ਉਹ ਚੌਦਵਾਂ ਵਰ੍ਹਾ ਸੀ, ਉਸ
ਦਿਹਾੜੇ ਯਹੋਵਾਹ ਦਾ ਹੱਥ ਮੇਰੇ ਉੱਤੇ ਸੀ ਅਤੇ ਉਹ
੨ ਮੈਨੂੰ ਉੱਥੇ ਲੈ ਗਿਆ ੦ ਉਹ ਮੈਨੂੰ ਪਰਮੇਸ਼ੁਰ ਦਿਆਂ
ਦਰਸ਼ਣਾਂ ਵਿੱਚ ਇਸਰਾਏਲ ਦੇ ਦੇਸ ਵਿੱਚ ਲੈ
ਆਇਆ ਅਤੇ ਉਹ ਨੇ ਮੈਨੂੰ ਇੱਕ ਵੱਡੇ ਉੱਚੇ
ਪਰਬਤ ਤੇ ਲਾਹਿਆ ਅਤੇ ਉਸੇ ਉੱਤੇ ਦੱਖਣ ਵੱਲ
੩ ਜਾਣੋ ਇੱਕ ਸ਼ਹਿਰ ਦਾ ਅਕਾਰ ਸੀ ੦ ਅਤੇ ਉਹ ਮੈਨੂੰ
ਉੱਥੇ ਲੈ ਗਿਆ ਤਾਂ ਵੇਖੋ, ਇੱਕ ਮਨੁੱਖ ਸੀ ਜਿਸ ਦਾ
ਰੂਪ ਪਿੱਤਲ ਵਰਗਾ ਸੀ ਅਤੇ ਉਹ ਸਣ ਦੀ ਰੱਸੀ
ਅਤੇ ਮਿਣਨ ਵਾਲਾ ਕਾਨਾ ਹੱਥ ਵਿੱਚ ਲਈ ਫਾਟਕ
੪ ਵਿੱਚ ਖਲੋਤਾ ਸੀ ੦ ਅਤੇ ਉਸ ਮਨੁੱਖ ਨੇ ਮੇਰੇ ਨਾਲ
ਇਉਂ ਗੱਲ ਕੀਤੀ, ਹੇ ਆਦਮੀ ਦੇ ਪੁੱਤ੍ਰ, ਆਪਣੀਆਂ
ਅੱਖਾਂ ਨਾਲ ਵੇਖ ਅਤੇ ਕੰਨਾਂ ਨਾਲ ਸੁਣ ਅਤੇ ਜਿਹੜਾ
ਕੁਝ ਮੈਂ ਤੈਨੂੰ ਵਿਖਾਵਾਂ ਉਸ ਸਾਰੇ ਤੇ ਦਿਲ ਲਾ ਕਿਉਂ
ਜੋ ਤੂੰ ਏਸ ਦੇ ਵੇਖਣ ਲਈ ਏਥੇ ਲਿਆਂਦਾ ਗਿਆ
ਹੈਂ ਕਿ ਮੈਂ ਇਹ ਸਾਰਾ ਕੁਝ ਤੈਨੂੰ ਵਿਖਾਵਾਂ, ਸੋ ਜੋ
ਕੁਝ ਤੂੰ ਵੇਖਦਾ ਹੈਂ ਇਸਰਾਏਲ ਦੇ ਘਰਾਣੇ ਨੂੰ ਦੱਸ ॥
੫ ਤਾਂ ਵੇਖੋ, ਭਵਨ ਦੇ ਹਾਤੇ ਦੇ ਚਾਰ ਚੁਫੇਰੇ ਕੰਧ
ਸੀ, ਅਤੇ ਉਸ ਮਨੁੱਖ ਦੇ ਹੱਥ ਵਿੱਚ ਮਿਣਨ ਵਾਲਾ
ਕਾਨਾ ਸੀ, ਜਿਹੜਾ ਛੇ ਹੱਥ ਲੰਮਾ ਅਤੇ ਹਰੇਕ ਹੱਥ
ਪੂਰੇ ਹੱਥ ਤੋਂ ਚਾਰ ਉਂਗਲਾਂ ਵੱਡਾ ਸੀ, ਸੋ ਉਸ ਉਸ
ਘਰ ਦੀ ਚੁੜਾਈ ਮਿਣੀ, ਉਹ ਇੱਕ ਕਾਨਾ ਹੋਈ ਅਤੇ
੬ ਉਚਾਈ ਇੱਕ ਕਾਨਾ ੦ ਤਦ ਉਹ ਪੂਰਬੀ ਦਰਵੱਜੇ ਤੇ
ਆਇਆ ਅਤੇ ਉਹ ਦੀ ਪੌੜੀ ਤੇ ਚੜ੍ਹਿਆ ਅਤੇ ਏਸ
ਦਰਵੱਜੇ ਦੀ ਸਰਦਲ ਨੂੰ ਮਿਣਿਆ ਜੋ ਇੱਕ ਕਾਨਾ

ਚੌੜੀ ਸੀ ਅਤੇ ਦੂਜੇ ਦਰਵੱਜੇ ਦੀ ਸਰਦਲ ਦੀ
੭ ਚੁੜਾਈ ਵੀ ਇੱਕ ਕਾਨਾ ਸੀ ੦ ਅਤੇ ਹਰ ਇੱਕ
ਕੋਠੜੀ ਇੱਕ ਕਾਨਾ ਲੰਮੀ ਤੇ ਇੱਕ ਕਾਨਾ ਚੌੜੀ ਸੀ
ਅਤੇ ਕੋਠੜੀਆਂ ਦੇ ਵਿਚਾਲੇ ਪੰਜ ਪੰਜ ਹੱਥ ਦੀ
ਵਿੱਥ ਸੀ ਅਤੇ ਦਰਵੱਜੇ ਦੀ ਡੇਉੜ੍ਹੀ ਦੇ ਨੇੜੇ ਅੰਦਰ
੮ ਵੱਲ ਦਰਵੱਜੇ ਦੀ ਸਰਦਲ ਇੱਕ ਕਾਨਾ ਸੀ ੦ ਉਹ
ਨੇ ਦਰਵੱਜੇ ਦੀ ਡੇਉੜ੍ਹੀ ਘਰ ਵੱਲੋਂ ਇੱਕ ਕਾਨਾ
੯ ਮਿਣੀ ੦ ਤਦ ਉਹ ਨੇ ਦਰਵੱਜੇ ਦੀ ਡੇਉੜ੍ਹੀ ਅੱਠ ਹੱਥ
ਮਿਣੀ ਅਤੇ ਉਹ ਦੇ ਥੰਮ ਦੋ ਹੱਥ ਸਨ ਅਤੇ ਦਰਵੱਜੇ
੧੦ ਦੀ ਡੇਉੜ੍ਹੀ ਘਰ ਵੱਲ ਸੀ ੦ ਅਤੇ ਪੂਰਬ ਵੱਲ ਦੇ
ਦਰਵੱਜੇ ਦੀਆਂ ਕੋਠੜੀਆਂ ਤਿੰਨ ਏਧਰ ਅਤੇ ਤਿੰਨ
ਓਧਰ ਸਨ, ਇਹ ਤਿੰਨੇ ਮਿਣਤੀ ਵਿੱਚ ਇੱਕੋ
ਜਿੰਨੀਆਂ ਸਨ ਅਤੇ ਏਧਰ ਓਧਰ ਦੇ ਥੰਮਾਂ ਦਾ ਇੱਕੋ
੧੧ ਹੀ ਨਾਪ ਸੀ ੦ ਅਤੇ ਉਹ ਨੇ ਫਾਟਕ ਦੇ ਦਰ ਦੀ
ਚੁੜਾਈ ਦਸ ਹੱਥ ਤੇ ਫਾਟਕ ਦੀ ਲੰਮਾਈ ਤੇਰਾਂ ਹੱਥ
੧੨ ਮਿਣੀ ੦ ਅਤੇ ਕੋਠੜੀਆਂ ਦੇ ਅੱਗੇ ਦਾ ਥਾਂ ਹੱਥ ਭਰ
ਏਧਰ ਅਤੇ ਹੱਥ ਭਰ ਓਧਰ ਸੀ ਅਤੇ ਕੋਠੜੀਆਂ ਛੇ
੧੩ ਹੱਥ ਏਧਰ ਤੇ ਛੇ ਹੱਥ ਓਧਰ ਸਨ ੦ ਤਦ ਉਹ ਨੇ
ਦਰਵੱਜੇ ਨੂੰ ਇੱਕ ਕੋਠੜੀ ਦੀ ਛੱਤ ਤੋਂ ਦੂਜੀ ਦੀ
ਛੱਤ ਤੀਕਰ ਪੰਜੀ ਹੱਥ ਚੌੜਾ ਮਿਣਿਆ, ਦਰਵੱਜੇ ਦੇ
੧੪ ਸਾਹਮਣੇ ਦਰਵੱਜਾ ੦ ਅਤੇ ਉਹ ਨੇ ਥੰਮ ਸੱਠ ਹੱਥ
ਮਿਣੇ ਅਤੇ ਵੇਹੜੇ ਦੇ ਥੰਮ ਫਾਟਕ ਦੇ ਚਾਰ ਚੁਫੇਰੇ
੧੫ ਸਨ ੦ ਅਤੇ ਲਾਂਘੇ ਦੇ ਫਾਟਕ ਦੇ ਸਾਹਮਣੇ ਤੋਂ ਲੈ
ਕੇ ਅੰਦਰਲੇ ਫਾਟਕ ਦੀ ਡੇਉੜ੍ਹੀ ਦੇ ਸਾਹਮਣੇ
੧੬ ਤੀਕਰ ਪੰਜਾਹ ਹੱਥਾਂ ਦੀ ਵਿੱਥ ਸੀ ੦ ਅਤੇ ਕੋਠੜੀਆਂ
ਵਿੱਚ ਅਤੇ ਉਨ੍ਹਾਂ ਦੇ ਥੰਮਾਂ ਵਿੱਚ ਫਾਟਕ ਦੇ ਅੰਦਰ
ਚੁਫੇਰੇ ਝਰੋਖੇ ਸਨ, ਓਦਾਂ ਹੀ ਡੇਉੜ੍ਹੀ ਦੇ ਅੰਦਰ
ਵੀ ਚੁਫੇਰੇ ਝਰੋਖੇ ਸਨ ਅਤੇ ਥੰਮਾਂ ਤੇ ਖਜੂਰ ਦੀਆਂ
ਮੂਰਤਾਂ ਸਨ ॥

੧੭ ਫੇਰ ਉਹ ਮੈਨੂੰ ਬਾਹਰ ਦੇ ਵੇਹੜੇ ਵਿੱਚ ਲੈ
ਗਿਆ ਅਤੇ ਵੇਖੋ, ਕੋਠੜੀਆਂ ਸਨ ਅਤੇ ਚਾਰੇ ਪਾਸੇ
ਵੇਹੜੇ ਵਿੱਚ ਫਰਸ਼ ਲਗਾ ਹੋਇਆ ਸੀ ਅਤੇ ਉਸ
੧੮ ਫਰਸ਼ ਉੱਤੇ ਤੀਹ ਕੋਠੜੀਆਂ ਸਨ ੦ ਅਤੇ ਉਹ
ਫਰਸ਼ ਅਥਵਾ ਥੱਲੇ ਦਾ ਫਰਸ਼ ਫਾਟਕਾਂ ਦੇ ਨਾਲ
੧੯ ਨਾਲ ਬਰਾਬਰ ਲਗਾ ਹੋਇਆ ਸੀ ੦ ਤਦ ਉਸ ਨੇ
ਉਹ ਦੀ ਚੁੜਾਈ ਹੇਠਾਂ ਦੇ ਫਾਟਕ ਦੇ ਸਾਹਮਣੇ ਤੋਂ
ਅੰਦਰ ਦੇ ਵੇਹੜੇ ਦੇ ਅੱਗੇ ਪੂਰਬ ਅਤੇ ਉੱਤਰ ਵਾਲੇ
ਪਾਸੇ ਬਾਹਰ ਬਾਹਰ ਸੌ ਹੱਥ ਮਿਣੀ ॥

੨੦ ਫੇਰ ਉਸ ਨੇ ਬਾਹਰ ਦੇ ਵੇਹੜੇ ਦੀ ਉੱਤਰ ਮੂੰਹ
ਵਾਲੀ ਫਾਟਕ ਦੀ ਲੰਮਾਈ ਤੇ ਚੁੜਾਈ ਮਿਣੀ ੦
੨੧ ਅਤੇ ਉਹ ਦੀਆਂ ਕੋਠੜੀਆਂ ਤਿੰਨ ਏਸ ਪਾਸੇ ਅਤੇ
ਤਿੰਨ ਉਸ ਪਾਸੇ ਸਨ ਅਤੇ ਉਹ ਦੇ ਥੰਮ ਤੇ ਡਾਟਾਂ
ਪਹਿਲੇ ਫਾਟਕ ਦੇ ਮੇਚੇ ਦੇ ਅਨਕੂਲ ਸਨ । ਉਹ
ਦੀ ਲੰਮਾਈ ਪੰਜਾਹ ਹੱਥ ਅਤੇ ਚੁੜਾਈ ਪੰਜੀ ਹੱਥ
੨੨ ਸੀ ੦ ਅਤੇ ਉਹ ਦੀਆਂ ਬਾਰੀਆਂ ਅਤੇ ਡੇਉੜ੍ਹੀ ਅਤੇ
ਖਜੂਰ ਦੇ ਰੁੱਖ ਪੂਰਬੀ ਮੂੰਹ ਵਾਲੇ ਫਾਟਕ ਦੇ ਮੇਚੇ ਦੇ
ਅਨੁਸਾਰ ਸਨ ਅਤੇ ਉੱਪਰ ਜਾਣ ਲਈ ਸੱਤ ਪੌੜੀਆਂ
੨੩ ਸਨ, ਉਹ ਦੀ ਡੇਉੜ੍ਹੀ ਉਨ੍ਹਾਂ ਦੇ ਅੱਗੇ ਸੀ ੦ ਅਤੇ
ਅੰਦਰ ਦੇ ਵੇਹੜੇ ਦਾ ਫਾਟਕ ਉੱਤਰੀ ਮੂੰਹ ਵਾਲੇ
ਅਤੇ ਪੂਰਬੀ ਮੂੰਹ ਵਾਲੇ ਫਾਟਕਾਂ ਦੇ ਸਾਹਮਣੇ ਸੀ
ਅਤੇ ਉਹ ਨੇ ਫਾਟਕ ਤੋਂ ਫਾਟਕ ਤੀਕਰ ਸੌ ਹੱਥ
੨੪ ਮਿਣਿਆ ੦ ਅਤੇ ਉਹ ਮੈਨੂੰ ਦੱਖਣ ਵੱਲ ਲੈ ਗਿਆ
ਅਤੇ ਕੀ ਵੇਖਦਾ ਹਾਂ ਕਿ ਦੱਖਣ ਵੱਲ ਇੱਕ ਫਾਟਕ
ਹੈ । ਉਹ ਨੇ ਉਸ ਦੇ ਥੰਮਾਂ ਅਤੇ ਉਸ ਦੀ ਡੇਉੜ੍ਹੀ
੨੫ ਨੂੰ ਇਨ੍ਹਾਂ ਹੀ ਨਾਪਾਂ ਦੇ ਅਨੁਸਾਰ ਮਿਣਿਆ ੦ ਅਤੇ
ਉਹ ਦੇ ਵਿੱਚ ਅਤੇ ਉਹ ਦੀ ਡੇਉੜ੍ਹੀ ਵਿੱਚ ਚੁਫੇਰੇ
ਉਨ੍ਹਾਂ ਬਾਰੀਆਂ ਵਾਂਗਰ ਬਾਰੀਆਂ ਸਨ । ਲੰਮਾਈ
੨੬ ਪੰਜਾਹ ਹੱਥ ਅਤੇ ਚੁੜਾਈ ਪੰਜੀ ਹੱਥ ੦ ਅਤੇ ਉਹ
ਦੇ ਉੱਤੇ ਚੜ੍ਹਨ ਲਈ ਸੱਤ ਪੌੜੀਆਂ ਸਨ ਅਤੇ ਉਹ
ਦੀ ਡੇਉੜ੍ਹੀ ਉਨ੍ਹਾਂ ਦੇ ਅੱਗੇ ਸੀ ਅਤੇ ਉਹ ਦੇ ਥੰਮਾਂ
ਤੇ ਖਜੂਰ ਦੇ ਰੁੱਖਾਂ ਦੀਆਂ ਮੂਰਤਾਂ ਸਨ, ਇੱਕ ਏਸ
੨੭ ਪਾਸੇ ਅਤੇ ਇੱਕ ਓਸ ਪਾਸੇ ੦ ਅਤੇ ਦੱਖਣ ਵੱਲ
ਅੰਦਰਲੇ ਵੇਹੜੇ ਦਾ ਫਾਟਕ ਸੀ ਅਤੇ ਉਹ ਨੇ ਦੱਖਣ
ਦੀ ਵੱਲ ਫਾਟਕ ਤੋਂ ਫਾਟਕ ਤੀਕਰ ਸੌ ਹੱਥ
ਮਿਣਿਆ ॥

੨੮ ਤਦ ਉਹ ਮੈਨੂੰ ਦੱਖਣੀ ਫਾਟਕ ਦੇ ਰਾਹ ਅੰਦਰ
ਵੇਹੜੇ ਵਿੱਚ ਲਿਆਇਆ ਅਤੇ ਇਨ੍ਹਾਂ ਹੀ ਮੇਚਿਆਂ
ਦੇ ਅਨੁਸਾਰ ਉਹ ਨੇ ਦੱਖਣੀ ਫਾਟਕ ਨੂੰ ਮਿਣਿਆ ੦
੨੯ ਅਤੇ ਉਹ ਦੀਆਂ ਕੋਠੜੀਆਂ ਅਤੇ ਉਹ ਦੇ ਥੰਮਾਂ ਅਤੇ
ਉਹ ਦੀ ਡੇਉੜ੍ਹੀ ਨੂੰ ਇਨ੍ਹਾਂ ਹੀ ਮੇਚਿਆਂ ਦੇ ਅਨਕੂਲ
ਵੇਖਿਆ ਅਤੇ ਓਸ ਵਿੱਚ ਅਤੇ ਉਹ ਦੀ ਡੇਉੜ੍ਹੀ
ਵਿੱਚ ਚੁਫੇਰੇ ਬਾਰੀਆਂ ਸਨ । ਲੰਮਾਈ ਪੰਜਾਹ ਹੱਥ ਤੇ

੩੦ ਚੁੜਾਈ ਪੰਜੀ ਹੱਥ ਸੀ ੦ ਅਤੇ ਡੇਉੜ੍ਹੀ ਚਾਰ
ਚੁਫੇਰਿਓਂ ਪੰਜੀ ਹੱਥ ਲੰਮੀ ਅਤੇ ਪੰਜ ਹੱਥ ਚੌੜੀ
੩੧ ਸੀ ੦ ਉਹ ਦੀ ਡੇਉੜ੍ਹੀ ਬਾਹਰਲੇ ਵੇਹੜੇ ਵੱਲ ਸੀ
ਅਤੇ ਉਹ ਦੇ ਥੰਮਾਂ ਉੱਤੇ ਖਜੂਰ ਦੇ ਰੁੱਖਾਂ ਦੀਆਂ
ਮੂਰਤਾਂ ਸਨ ਅਤੇ ਉੱਤੇ ਚੜ੍ਹਨ ਲਈ ਅੱਠ ਪੌੜੀਆਂ
੩੨ ਸਨ ੦ ਅਤੇ ਉਹ ਮੈਨੂੰ ਪੂਰਬ ਵੱਲ ਅੰਦਰਲੇ ਵੇਹੜੇ
ਵਿੱਚ ਲੈ ਆਇਆ ਅਤੇ ਇਨ੍ਹਾਂ ਹੀ ਮੇਚਿਆਂ ਦੇ
੩੩ ਅਨੁਸਾਰ ਫਾਟਕ ਨੂੰ ਵੇਖਿਆ ੦ ਅਤੇ ਉਹ ਦੀਆਂ
ਕੋਠੜੀਆਂ ਅਤੇ ਥੰਮਾਂ ਅਤੇ ਡੇਉੜ੍ਹੀ ਨੂੰ ਇਨ੍ਹਾਂ ਹੀ
ਮੇਚਿਆਂ ਦੇ ਅਨਕੂਲ ਵੇਖਿਆ ਅਤੇ ਉਹ ਦੇ ਵਿੱਚ
ਅਤੇ ਉਹ ਦੀ ਡੇਉੜ੍ਹੀ ਵਿੱਚ ਚੁਫੇਰੇ ਬਾਰੀਆਂ ਸਨ ।
ਲੰਮਾਈ ਪੰਜਾਹ ਹੱਥ ਅਤੇ ਚੁੜਾਈ ਪੰਜੀ ਹੱਥ ਸੀ ੦
੩੪ ਅਤੇ ਉਹ ਦੀ ਡੇਉੜ੍ਹੀ ਬਾਹਰਲੇ ਵੇਹੜੇ ਵੱਲ ਸੀ ਅਤੇ
ਉਹ ਦੇ ਥੰਮਾਂ ਉੱਤੇ ਏਧਰ ਓਧਰ ਖਜੂਰ ਦੇ ਰੁੱਖਾਂ
ਦੀਆਂ ਮੂਰਤਾਂ ਸਨ ਅਤੇ ਉੱਤੇ ਜਾਣ ਲਈ ਅੱਠ
ਪੌੜੀਆਂ ਸਨ ॥

੩੫ ਉਹ ਮੈਨੂੰ ਉੱਤਰੀ ਫਾਟਕ ਵੱਲ ਲੈ ਗਿਆ ਅਤੇ
ਇਨ੍ਹਾਂ ਹੀ ਮੇਚਿਆਂ ਦੇ ਅਨਕੂਲ ਉਹ ਨੂੰ ਵੇਖਿਆ ੦
੩੬ ਉਹ ਦੀਆਂ ਕੋਠੜੀਆਂ ਅਤੇ ਉਹ ਦੇ ਥੰਮਾਂ ਅਤੇ
ਉਹ ਦੀ ਡੇਉੜ੍ਹੀ ਜਿਨ੍ਹਾਂ ਵਿੱਚ ਚੁਫੇਰੇ ਬਾਰੀਆਂ ਸਨ
ਦੀ ਲੰਮਾਈ ਪੰਜਾਹ ਹੱਥ ਤੇ ਚੁੜਾਈ ਪੰਜੀ ਹੱਥ ਸੀ ੦
੩੭ ਅਤੇ ਉਹ ਦੇ ਥੰਮ ਬਾਹਰਲੇ ਵੇਹੜੇ ਵੱਲ ਸਨ ਅਤੇ
ਉਹ ਦੇ ਥੰਮਾਂ ਤੇ ਏਧਰ ਓਧਰ ਖਜੂਰਾਂ ਦੇ ਰੁੱਖਾਂ ਦੀਆਂ
ਮੂਰਤਾਂ ਸਨ ਅਤੇ ਉੱਤੇ ਚੜ੍ਹਨ ਲਈ ਅੱਠ ਪੌੜੀਆਂ
ਸਨ ॥

੩੮ ਫਾਟਕਾਂ ਦੇ ਥੰਮਾਂ ਦੇ ਕੋਲ ਦਰਵੱਜੇ ਵਾਲੀ ਕੋਠੜੀ
੩੯ ਸੀ ਜਿੱਥੇ ਹੋਮ ਦੀ ਬਲੀ ਧੋਂਦੇ ਸਨ ੦ ਅਤੇ ਦਰਵੱਜੇ
ਦੀ ਡੇਉੜ੍ਹੀ ਵਿੱਚ ਦੋ ਮੇਜ਼ਾਂ ਏਸ ਪਾਸੇ ਤੇ ਦੋ ਉਸ
ਪਾਸੇ ਸਨ ਕਿ ਉਨ੍ਹਾਂ ਉੱਤੇ ਹੋਮ ਦੀ ਬਲੀ, ਪਾਪ ਦੀ
੪੦ ਬਲੀ ਅਤੇ ਦੋਸ਼ ਦੀ ਬਲੀ ਕੱਟਣ ੦ ਅਤੇ ਬਾਹਰ
ਵੱਲ ਉੱਤਰੀ ਫਾਟਕ ਦੇ ਲਾਂਘੇ ਦੇ ਨੇੜੇ ਦੋ ਮੇਜ਼ਾਂ ਸਨ
ਅਤੇ ਫਾਟਕ ਦੀ ਡੇਉੜ੍ਹੀ ਦੇ ਦੂਜੇ ਪਾਸੇ ਦੋ ਮੇਜ਼ਾਂ
੪੧ ਸਨ ੦ ਫਾਟਕ ਦੇ ਨੇੜੇ ਚਾਰ ਮੇਜ਼ਾਂ ਏਸ ਪਾਸੇ ਅਤੇ
ਚਾਰ ਉਸ ਪਾਸੇ ਸਨ, ਅਰਥਾਤ ਅੱਠ ਮੇਜ਼ਾਂ ਕੱਟਣ
੪੨ ਲਈ ਸਨ ੦ ਹੋਮ ਦੀ ਬਲੀ ਲਈ ਘੜੇ ਹੋਏ ਪੱਥਰਾਂ
ਦੀਆਂ ਚਾਰ ਮੇਜ਼ਾਂ ਸਨ ਜਿਹੜੀਆਂ ਡੂਢ ਹੱਥ
ਲੰਮੀਆਂ ਅਤੇ ਡੂਢ ਹੱਥ ਚੌੜੀਆਂ ਅਤੇ ਇੱਕ ਹੱਥ
ਉੱਚੀਆਂ ਸਨ ਜਿਨ੍ਹਾਂ ਉੱਤੇ ਉਹ ਹੋਮ ਦੀ ਭੇਟ ਅਤੇ
੪੩ ਬਲੀ ਨੂੰ ਕੱਟਣ ਵਾਲੇ ਹਥਿਆਰ ਰੱਖਦੇ ਸਨ ੦ ਅਤੇ
ਉਹ ਦੇ ਚੁਫੇਰ ਚਾਰ ਉਂਗਲਾਂ ਲੰਮੇ ਕੁੰਡੇ ਲਗੇ ਸਨ
ਅਤੇ ਬਲੀ ਦਾ ਮਾਸ ਮੇਜ਼ਾਂ ਤੇ ਸੀ ॥

੪੪ ਅੰਦਰਲੇ ਫਾਟਕ ਤੋਂ ਬਾਹਰ ਅੰਦਰਲੇ ਵੇਹੜੇ
ਵਿੱਚ ਜੋ ਉੱਤਰੀ ਫਾਟਕ ਵੱਲ ਸੀ ਗਾਉਣ ਵਾਲਿਆਂ
ਦੀਆਂ ਕੋਠੜੀਆਂ ਸਨ ਅਤੇ ਉਨ੍ਹਾਂ ਦਾ ਮੂੰਹ ਦੱਖਣ
ਵੱਲ ਸੀ ਅਤੇ ਇੱਕ ਪੂਰਬੀ ਫਾਟਕ ਵੱਲ ਸੀ ਜਿਸ
੪੫ ਦਾ ਮੂੰਹ ਉੱਤਰ ਵੱਲ ਸੀ ੦ ਅਤੇ ਉਹ ਨੇ ਮੈਨੂੰ
ਆਖਿਆ ਕਿ ਇਹ ਕੋਠੜੀ ਜਿਸ ਦਾ ਮੂੰਹ ਦੱਖਣ
ਵੱਲ ਹੈ ਉਨ੍ਹਾਂ ਜਾਜਕਾਂ ਦੇ ਲਈ ਹੈ ਜਿਹੜੇ ਡੇਹਰੇ ਦੀ
੪੬ ਰਾਖੀ ਕਰਦੇ ਹਨ ੦ ਅਤੇ ਉਹ ਕੋਠੜੀ ਜਿਸ ਦਾ
ਮੂੰਹ ਉੱਤਰ ਵੱਲ ਹੈ ਉਨ੍ਹਾਂ ਜਾਜਕਾਂ ਲਈ ਹੈ ਜਿਹੜੇ
ਜਗਵੇਦੀ ਦੀ ਰਾਖੀ ਲਈ ਹਨ । ਏਹ ਸਦੋਕ ਦੀ
ਵੰਸ ਵਿੱਚੋਂ ਹਨ ਜੋ ਲੇਵੀਆਂ ਵਿੱਚੋਂ ਯਹੋਵਾਹ ਦੇ
ਹਜ਼ੂਰ ਆਉਂਦੇ ਹਨ ਤਾਂ ਜੋ ਉਹ ਦੀ ਉਪਾਸਨਾ
੪੭ ਕਰਨ ੦ ਅਤੇ ਉਹ ਨੇ ਵੇਹੜੇ ਨੂੰ ਸੌ ਹੱਥ ਲੰਮਾ ਤੇ
ਸੌ ਹੱਥ ਚੌੜਾ ਵਰਗਾਕਾਰ ਮਿਣਿਆ ਅਤੇ ਜਗਵੇਦੀ
ਭਵਨ ਦੇ ਸਾਹਮਣੇ ਸੀ ॥

੪੮ ਫੇਰ ਉਹ ਮੈਨੂੰ ਭਵਨ ਦੀ ਡੇਉੜ੍ਹੀ ਵਿੱਚ ਲੈ
ਆਇਆ ਅਤੇ ਡੇਉੜ੍ਹੀ ਨੂੰ ਮਿਣਿਆ, ਪੰਜ ਹੱਥ
ਏਧਰ ਅਤੇ ਪੰਜ ਹੱਥ ਓਧਰ, ਅਤੇ ਫਾਟਕ ਦੀ
ਚੁੜਾਈ ਤਿੰਨ ਹੱਥ ਏਸ ਪਾਸੇ ਸੀ ਅਤੇ ਤਿੰਨ ਹੱਥ ਉਸ
੪੯ ਪਾਸੇ ੦ ਡੇਉੜ੍ਹੀ ਦੀ ਲੰਮਾਈ ਵੀਹ ਹੱਥ ਅਤੇ
ਚੁੜਾਈ ਬਾਰਾਂ ਹੱਥ ਸੀ ਉਸ ਪੌੜੀ ਦੇ ਡੰਡੇ ਕੋਲ
ਜਿਨ੍ਹਾਂ ਤੋਂ ਉਸ ਉੱਤੇ ਚੜ੍ਹਦੇ ਸਨ ਅਤੇ ਥੰਮਾਂ ਦੇ ਨਾਲ
ਪੀਲ ਪਾਏ ਸਨ, ਇੱਕ ਇਸ ਪਾਸੇ ਅਤੇ ਇੱਕ ਉਸ
ਪਾਸੇ ॥

## ੪੧ ਨੱਵੀਂ ਹੈਕਲ

ਉਹ ਮੈਨੂੰ ਹੈਕਲ ਵਿੱਚ ਲਿਆਇਆ ਅਤੇ ਥੰਮਾਂ
ਨੂੰ ਮਿਣਿਆ, ਛੇ ਹੱਥ ਦੀ ਚੁੜਾਈ ਇੱਕ ਪਾਸੇ ਅਤੇ
ਛੇ ਹੱਥ ਦੀ ਦੂਜੇ ਪਾਸੇ, ਇਹੋ ਡੇਹਰੇ* ਦੀ ਚੁੜਾਈ
੨ ਸੀ ੦ ਅਤੇ ਦਰਵੱਜੇ ਦੀ ਚੁੜਾਈ ਦਸ ਹੱਥ ਅਤੇ

* ਇਬ.. ਤੰਬੂ ।

ਉਹ ਦਾ ਇੱਕ ਪਾਸਾ ਪੰਜ ਹੱਥ ਦਾ ਸੀ ਅਤੇ ਦੂਜਾ
ਵੀ ਪੰਜ ਹੱਥ ਦਾ ਸੀ ਅਤੇ ਉਸ ਨੇ ਉਹ ਦੀ ਲੰਮਾਈ
੩ ਚਾਲੀ ਹੱਥ ਅਤੇ ਚੁੜਾਈ ਵੀਹ ਹੱਥ ਮਿਣੀ ੦ ਤਦ
ਉਹ ਅੰਦਰ ਗਿਆ ਅਤੇ ਦਰਵੱਜੇ ਦੇ ਹਰੇਕ ਥੰਮ
ਨੂੰ, ਦੋ ਹੱਥ, ਮਿਣਿਆ ਅਤੇ ਦਰਵੱਜੇ ਨੂੰ, ਛੇ ਹੱਥ
੪ ਅਤੇ ਦਰਵੱਜੇ ਦੀ ਚੁੜਾਈ ਸੱਤ ਹੱਥ ਸੀ ੦ ਅਤੇ
ਉਸ ਨੇ ਹੈਕਲ ਦੇ ਸਾਹਮਣੇ ਦੀ ਲੰਮਾਈ ਨੂੰ ਵੀਹ
ਹੱਥ ਅਤੇ ਚੁੜਾਈ ਨੂੰ ਵੀਹ ਹੱਥ ਮਿਣਿਆ ਅਤੇ
ਮੈਨੂੰ ਆਖਿਆ ਕਿ ਇਹੀ ਅੱਤ ਪਵਿੱਤ੍ਰ ਅਸਥਾਨ
ਹੈ ॥

੫ ਉਹ ਨੇ ਭਵਨ ਦੀ ਕੰਧ ਛੇ ਹੱਥ ਮਿਣੀ ਅਤੇ ਪਾਸੇ
ਦੀ ਹਰੇਕ ਕੋਠੜੀ ਦੀ ਚੁੜਾਈ ਭਵਨ ਦੇ ਚੁਫੇਰੇ
੬ ਚਾਰ ਹੱਥ ਸੀ ੦ ਅਤੇ ਪਾਸੇ ਦੀਆਂ ਕੋਠੜੀਆਂ ਤਿੰਨ
ਛੱਤੀਆਂ ਸਨ, ਕੋਠੜੀ ਦੇ ਉੱਤੇ ਕੋਠੜੀ, ਪਾਲਾਂ ਵਿੱਚ
ਤੀਹ ਅਤੇ ਉਹ ਉਸ ਕੰਧ ਵਿੱਚ ਜੋ ਭਵਨ ਦੇ ਚੁਫੇਰੇ
ਦੀਆਂ ਕੋਠੜੀਆਂ ਦੇ ਲਈ ਸੀ ਅੰਦਰ ਬਣਾਈਆਂ
ਗਈਆਂ ਸਨ ਤਾਂ ਜੋ ਪੱਕੀਆਂ ਹੋਣ, ਪਰ ਉਹ ਭਵਨ
੭ ਦੀ ਕੰਧ ਨਾਲ ਮਿਲੀਆਂ ਹੋਈਆਂ ਨਾ ਸਨ ੦ ਅਤੇ
ਉਹ ਪਾਸੇ ਵੱਲ ਦੀਆਂ ਕੋਠੜੀਆਂ ਉੱਤੇ ਤੀਕਰ
ਚਾਰੇ ਪਾਸੇ ਬਹੁਤੀਆਂ ਖੁਲੀਆਂ ਹੁੰਦੀਆਂ ਜਾਂਦੀਆਂ
ਸਨ ਕਿਉਂ ਜੋ ਭਵਨ ਚੁਫੇਰਿਓਂ ਉੱਚਾ ਹੁੰਦਾ ਚੱਲਾ
ਜਾਂਦਾ ਸੀ, ਭਵਨ ਦੀ ਚੁੜਾਈ ਉੱਤੇ ਤੀਕਰ ਇੱਕੋ
ਜਿੰਨੀ ਸੀ ਅਤੇ ਉੱਪਰ ਦੀਆਂ ਕੋਠੜੀਆਂ ਦਾ ਰਾਹ
ਵਿਚਕਾਰਲੀਆਂ ਕੋਠੜੀਆਂ ਦੇ ਵਿੱਚੋਂ ਦੀ ਸੀ ੦
੮ ਅਤੇ ਮੈਂ ਭਵਨ ਦੇ ਚੁਫੇਰੇ ਉੱਚਾ ਥੜ੍ਹਾ ਵੇਖਿਆ।
ਪਾਸੇ ਦੀਆਂ ਕੋਠੜੀਆਂ ਦੀ ਨੀਂਹ ਛੇ ਵੱਡੇ ਹੱਥ ਦੇ
੯ ਪੂਰੇ ਕਾਨੇ ਜਿੰਨੀ ਸੀ ੦ ਅਤੇ ਪਾਸੇ ਦੀਆਂ ਕੋਠੜੀਆਂ
ਦੀ ਬਾਹਰਲੀ ਕੰਧ ਦੀ ਚੁੜਾਈ ਪੰਜ ਹੱਥ ਸੀ ਅਤੇ
ਜਿਹੜੀ ਥਾਂ ਬਾਕੀ ਰਹੀ ਉਹ ਭਵਨ ਦੇ ਪਾਸੇ ਵੱਲ
੧੦ ਦੀਆਂ ਕੋਠੜੀਆਂ ਵਿਚਕਾਰ ਸੀ ੦ ਅਤੇ ਕੋਠੜੀਆਂ
ਦੇ ਵਿਚਕਾਰ ਭਵਨ ਦੇ ਚੁਫੇਰੇ ਵੀਹ ਹੱਥ ਦੀ ਵਿੱਥ
੧੧ ਸੀ ੦ ਅਤੇ ਪਾਸੇ ਦੀਆਂ ਕੋਠੜੀਆਂ ਦੇ ਦਰਵੱਜੇ ਉਸ
ਖਾਲੀ ਥਾਂ ਵੱਲ ਸਨ। ਇੱਕ ਦਰਵੱਜਾ ਉੱਤਰ ਵੱਲ
ਦੇ ਰਾਹ ਵੱਲ ਅਤੇ ਇੱਕ ਦੱਖਣ ਵੱਲ ਅਤੇ ਖਾਲੀ
੧੨ ਥਾਂ ਦੀ ਚੁੜਾਈ ਚਾਰੇ ਪਾਸੇ ਪੰਜ ਹੱਥ ਸੀ ੦ ਅਤੇ
ਉਹ ਮਕਾਨ ਜਿਹੜਾ ਵੱਖਰੀ ਥਾਂ ਦੇ ਸਾਹਮਣੇ ਪੱਛਮ
ਵੱਲ ਸੀ, ਉਹ ਦੀ ਚੁੜਾਈ ਸੱਤਰ ਹੱਥ ਸੀ ਅਤੇ ਉਸ
ਮਕਾਨ ਦੀ ਕੰਧ ਚਾਰੇਂ ਪਾਸੇ ਪੰਜ ਹੱਥ ਮੋਟੀ ਅਤੇ
੧੩ ਨੱਵੇ ਹੱਥ ਲੰਮੀ ਸੀ ੦ ਸੋ ਉਹ ਨੇ ਭਵਨ ਨੂੰ ਸੌ ਹੱਥ
ਲੰਮਾ ਮਿਣਿਆ ਅਤੇ ਵੱਖਰੀ ਥਾਂ ਅਤੇ ਮਕਾਨ ਉਸ
੧੪ ਦੀਆਂ ਕੰਧਾਂ ਸਣੇ ਸੌ ਹੱਥ ਲੰਮਾ ਸੀ ੦ ਅਤੇ ਭਵਨ
ਦੇ ਸਾਹਮਣੇ ਦੀ ਅਤੇ ਉਸ ਪੂਰਬ ਵੱਲ ਦੀ ਵੱਖਰੀ
ਥਾਂ ਦੀ ਚੁੜਾਈ ਸੌ ਹੱਥ ਸੀ ॥

੧੫ ਅਤੇ ਵੱਖਰੀ ਥਾਂ ਦੇ ਸਾਹਮਣੇ ਦੇ ਮਕਾਨ ਦੀ
ਲੰਮਾਈ ਨੂੰ ਜੋ ਉਹ ਦੇ ਪਿੱਛੇ ਸੀ ਅਤੇ ਉਸ ਵੱਲ ਦੇ
ਬਰਾਂਡੇ ਏਸ ਪਾਸਿਓਂ ਅਤੇ ਉਸ ਪਾਸਿਓਂ ਅਤੇ ਅੰਦਰ
ਵੱਲ ਹੈਕਲ ਨੂੰ ਅਤੇ ਵੇਹੜੇ ਦੀ ਡੇਉੜ੍ਹੀ ਨੂੰ ਉਸ ਨੇ
੧੬ ਸੌ ਹੱਥ ਮਿਣਿਆ ੦ ਸਰਦਲਾਂ ਅਤੇ ਝਰੋਖਿਆਂ ਅਤੇ
ਚੁਫੇਰੇ ਦੇ ਬਰਾਂਡਿਆਂ ਨੂੰ ਜਿਹੜੇ ਤਿੰਨ ਛੱਤੇ ਅਤੇ
ਸਰਦਲਾਂ ਦੇ ਸਾਹਮਣੇ ਸਨ ਅਤੇ ਚੁਫੇਰਿਓਂ ਲੱਕੜੀ
ਨਾਲ ਮੜ੍ਹੇ ਹੋਏ ਸਨ ਅਤੇ ਧਰਤੀ ਤੋਂ ਬਾਰੀਆਂ ਤੀਕਰ
੧੭ ਅਤੇ ਬਾਰੀਆਂ ਢੱਕੀਆਂ ਹੋਈਆਂ ਸਨ ੦ ਦਰਵੱਜੇ ਦੇ
ਉੱਪਰ ਤੀਕਰ ਅਤੇ ਅੰਦਰਲੇ ਭਵਨ ਤੀਕਰ ਅਤੇ ਉਹ
ਦੇ ਬਾਹਰ ਵੀ ਚੁਫੇਰੇ ਦੀ ਸਾਰੀ ਕੰਧ ਤੀਕਰ ਅੰਦਰ
ਬਾਹਰ ਸਭ ਠੀਕ ਹਿਸਾਬ ਨਾਲ ਬਣੇ ਹੋਏ ਸਨ ੦
੧੮ ਅਤੇ ਕਰੂਬੀਆਂ ਅਤੇ ਖਜੂਰਾਂ ਦੀਆਂ ਮੂਰਤਾਂ ਬਣੀਆਂ
ਹੋਈਆਂ ਸਨ ਅਤੇ ਇੱਕ ਖਜੂਰ ਦੋ ਕਰੂਬੀਆਂ ਦੇ
ਵਿਚਕਾਰ ਸੀ ਅਤੇ ਹਰੇਕ ਕਰੂਬੀ ਦੇ ਦੋ ਚਿਹਰੇ ਬਣੇ
੧੯ ਹੋਏ ਸਨ ੦ ਸੋ ਇੱਕ ਪਾਸੇ ਖਜੂਰ ਵੱਲ ਦਾ ਚਿਹਰਾ
ਮਨੁੱਖ ਵਰਗਾ ਸੀ ਅਤੇ ਦੂਜੇ ਪਾਸੇ ਜੁਆਨ ਬਬਰ
ਸ਼ੇਰ ਵਰਗਾ ਚਿਹਰਾ ਵੀ ਖਜੂਰ ਵੱਲ ਸੀ, ਭਵਨ ਦੇ
ਚੁਫੇਰੇ ਇਸੇ ਪਰਕਾਰ ਕੰਮ ਕੀਤਾ ਹੋਇਆ ਸੀ ੦
੨੦ ਧਰਤੀ ਤੋਂ ਦਰਵੱਜੇ ਦੇ ਉੱਪਰ ਤੀਕਰ ਅਤੇ ਹੈਕਲ
ਦੀ ਕੰਧ ਤੇ ਕਰੂਬੀ ਅਤੇ ਖਜੂਰ ਦੇ ਰੁੱਖ ਬਣੇ ਹੋਏ
੨੧ ਸਨ ੦ ਅਤੇ ਹੈਕਲ ਦੀ ਚੁਗਾਠ ਚਾਰ ਨੁੱਕਰੀ ਸੀ
ਅਤੇ ਪਵਿੱਤ੍ਰ ਅਸਥਾਨ ਦੇ ਸਾਹਮਣੇ ਦੀ ਸ਼ਕਲ ਵੀ
੨੨ ਇਹੋ ਜੇਹੀ ਸੀ ੦ ਜਗਵੇਦੀ ਲੱਕੜ ਦੀ ਸੀ, ਉਹ
ਦੀ ਉਚਾਈ ਤਿੰਨ ਹੱਥ ਅਤੇ ਲੰਮਾਈ ਦੋ ਹੱਥ ਸੀ
ਅਤੇ ਉਸ ਦੇ ਕੋਣੇ ਅਤੇ ਉਹ ਦੀ ਕੁਰਸੀ ਅਤੇ ਉਹ
ਦੀਆਂ ਕੰਧਾਂ ਲੱਕੜ ਦੀਆਂ ਸਨ ਅਤੇ ਉਹ ਮੈਨੂੰ
ਬੋਲਿਆ ਕਿ ਇਹ ਯਹੋਵਾਹ ਦੇ ਸਾਹਮਣੇ ਦੀ ਮੇਜ਼
੨੩ ਹੈ ੦ ਅਤੇ ਹੈਕਲ ਅਤੇ ਪਵਿੱਤ੍ਰ ਅਸਥਾਨ ਦੇ ਦੋ

੨੪ ਦਰਵੱਜੇ ਸਨ o ਅਤੇ ਦਰਵੱਜਿਆਂ ਦੇ ਦੋ ਦੋ ਤਾਕ
ਸਨ ਜਿਹੜੇ ਮੁੜ ਸੱਕਦੇ ਸਨ, ਦੋ ਤਾਕ ਇੱਕ
੨੫ ਦਰਵੱਜੇ ਲਈ ਅਤੇ ਦੋ ਦੂਜੇ ਲਈ o ਅਤੇ ਉਨ੍ਹਾਂ ਤੇ
ਅਰਥਾਤ ਹੈਕਲ ਦੇ ਦਰਵੱਜਿਆਂ ਤੇ ਕਰੂਬੀਆਂ ਅਤੇ
ਖਜੂਰਾਂ ਦੀਆਂ ਮੂਰਤਾਂ ਬਣੀਆਂ ਹੋਈਆਂ ਸਨ, ਜਿਵੇਂ
ਕਿ ਕੰਧਾਂ ਤੇ ਬਣੀਆਂ ਹੋਈਆਂ ਸਨ ਅਤੇ ਬਾਹਰ ਦੀ
ਡਿਉੜ੍ਹੀ ਦੇ ਸਾਹਮਣੇ ਵੱਲ ਲੱਕੜੀ ਦੇ ਫੱਟੇ ਲਗੇ
੨੬ ਹੋਏ ਸਨ o ਅਤੇ ਡਿਉੜ੍ਹੀ ਦੇ ਅੰਦਰਲੇ ਅਤੇ ਬਾਹਰਲੇ
ਪਾਸੇ ਵੱਖੀ ਵਿੱਚ ਝਰੋਖੇ ਤੇ ਖਜੂਰ ਦੇ ਰੁੱਖ ਬਣੇ ਸਨ
ਅਤੇ ਭਵਨ ਦੀ ਵੱਖੀ ਦੀਆਂ ਕੋਠੜੀਆਂ ਅਤੇ ਫੱਟੇ
ਲਗਾਉਣ ਦੀ ਇਹੋ ਸ਼ਕਲ ਸੀ ॥

## ੪੨ ਹੈਕਲ ਦੇ ਵੇਹੜੇ

ਫੇਰ ਉਹ ਮੈਨੂੰ ਉੱਤਰੀ ਰਾਹ ਵਿੱਚੋਂ ਬਾਹਰਲੇ
ਵੇਹੜੇ ਵਿੱਚ ਲੈ ਗਿਆ ਅਤੇ ਉਸ ਕੋਠੜੀ ਵਿੱਚ
ਜਿਹੜੀ ਵੱਖਰੀ ਥਾਂ ਅਤੇ ਮਕਾਨ ਦੇ ਸਾਹਮਣੇ ਉੱਤਰ
੨ ਵੱਲ ਸੀ ਲੈ ਆਇਆ o ਸੌ ਹੱਥ ਲੰਮੇ ਥਾਂ ਦੇ
ਸਾਹਮਣੇ ਮੂਹਰੇ ਉੱਤਰੀ ਦਰਵੱਜਾ ਸੀ, ਉਸ ਥਾਂ ਦੀ
੩ ਚੁੜਾਈ ਪੰਜਾਹ ਹੱਥ ਸੀ o ਅੰਦਰਲੇ ਵੇਹੜੇ ਦੇ ਵੀਹ
ਹੱਥ ਦੀ ਵਿੱਥ ਦੇ ਸਾਹਮਣੇ, ਬਾਹਰਲੇ ਵੇਹੜੇ ਦੇ
ਫਰਸ਼ ਦੇ ਸਾਹਮਣੇ ਕੋਠੜੀਆਂ ਦੀਆਂ ਤਿੰਨ ਛੱਤਾਂ
੪ ਇੱਕ ਦੂਜੀ ਦੇ ਸਾਹਮਣੇ ਸਨ o ਅਤੇ ਕੋਠੜੀਆਂ ਦੇ
ਸਾਹਮਣੇ ਅੰਦਰ ਵੱਲ ਦਸ ਹੱਥ ਚੌੜਾ ਰਾਹ ਸੀ ਅਤੇ
ਇੱਕ ਰਸਤਾ ਇੱਕ ਹੱਥ ਦਾ ਅਤੇ ਉਨ੍ਹਾਂ ਦੇ ਦਰਵੱਜੇ
੫ ਉੱਤਰ ਵੱਲ ਸਨ o ਉੱਪਰ ਦੀਆਂ ਕੋਠੜੀਆਂ
ਛੋਟੀਆਂ ਸਨ ਕਿਉਂ ਜੋ ਉਨ੍ਹਾਂ ਦੇ ਬਰਾਂਡਿਆਂ
ਇਮਾਰਤ ਦੀ ਹੇਠਲੀ ਤੇ ਉੱਪਰਲੀ ਮਨਜ਼ਲ ਦੇ
ਟਾਕਰੇ ਵਿੱਚ ਇਨ੍ਹਾਂ ਤੋਂ ਵਧੇਰੀ ਥਾਂ ਰੋਕ ਰੱਖੀ ਸੀ o
੬ ਕਿਉਂ ਜੋ ਉਹ ਤਿੰਨ ਮਨਜ਼ਲੀਆਂ ਸਨ, ਪਰ ਉਨ੍ਹਾਂ ਦੇ
ਥੰਮ ਵੇਹੜੇ ਦੇ ਥੰਮਾਂ ਵਾਂਙੁ ਨਹੀਂ ਸਨ ਏਸ ਕਰਕੇ ਉਹ
ਹੇਠਲੀ ਅਤੇ ਵਿਚਕਾਰਲੀ ਮਨਜ਼ਲ ਤੋਂ ਧਰਤੀ ਉੱਤੋਂ
੭ ਤੰਗ ਸਨ o ਅਤੇ ਕੋਠੜੀਆਂ ਦੇ ਨੇੜੇ ਦੀ, ਬਾਹਰਲੇ
ਵੇਹੜੇ ਵੱਲ ਦੀ, ਕੋਠੜੀਆਂ ਦੇ ਸਾਹਮਣੇ ਦੀ
੮ ਬਾਹਰਲੀ ਕੰਧ ਪੰਜਾਹ ਹੱਥ ਲੰਮੀ ਸੀ o ਕਿਉਂ ਜੋ
ਬਾਹਰਲੇ ਵੇਹੜੇ ਦੀਆਂ ਕੋਠੜੀਆਂ ਦੀ ਲੰਮਾਈ
ਪੰਜਾਹ ਹੱਥ ਸੀ ਅਤੇ ਹੈਕਲ ਦੇ ਸਾਹਮਣੇ ਸੌ ਹੱਥ
੯ ਦੀ ਲੰਮਾਈ ਸੀ o ਅਤੇ ਉਨ੍ਹਾਂ ਕੋਠੜੀਆਂ ਦੇ ਹੇਠਾਂ
ਪੂਰਬ ਵੱਲ ਉਹ ਲਾਂਘਾ ਸੀ ਜਿਸ ਵਿੱਚੋਂ ਬਾਹਰਲੇ
੧੦ ਵੇਹੜੇ ਵਿੱਚੋਂ ਅੰਦਰ ਆਉਂਦੇ ਸਨ o ਪੂਰਬੀ ਵੇਹੜੇ
ਦੀ ਚੌੜੀ ਕੰਧ ਵਿੱਚ ਅਤੇ ਅਡਰੀ ਥਾਂ ਅਤੇ ਉਸ
੧੧ ਮੰਦਰ ਦੇ ਸਾਹਮਣੇ ਕੋਠੜੀਆਂ ਸਨ o ਅਤੇ ਉਨ੍ਹਾਂ
ਦੇ ਸਾਹਮਣੇ ਇੱਕ ਅਜਿਹਾ ਰਾਹ ਸੀ ਜਿਹਾ ਉੱਤਰੀ
ਕੋਠੜੀਆਂ ਦੇ ਮੂਹਰੇ ਸੀ, ਉਨ੍ਹਾਂ ਦੀ ਲੰਮਾਈ ਅਤੇ
ਚੁੜਾਈ ਬਰਾਬਰ ਸੀ ਅਤੇ ਉਨ੍ਹਾਂ ਦੇ ਸਾਰੇ ਲਾਂਘੇ
ਉਨ੍ਹਾਂ ਦੀ ਤਰਤੀਬ ਅਤੇ ਉਨ੍ਹਾਂ ਦੇ ਦਰਵੱਜਿਆਂ ਦੇ
੧੨ ਅਨੁਸਾਰ ਸਨ o ਅਤੇ ਦੱਖਣ ਵੱਲ ਦੀਆਂ ਕੋਠੜੀਆਂ
ਦੇ ਦਰਵੱਜਿਆਂ ਦੇ ਅਨੁਸਾਰ ਇੱਕ ਦਰਵੱਜਾ ਰਾਹ
ਦੇ ਸਿਰੇ ਤੇ ਸੀ, ਅਰਥਾਤ ਸਿੱਧੀ ਕੰਧ ਦੇ ਰਾਹ ਤੇ
ਪੂਰਬ ਦੀ ਵੱਲ ਜਿੱਥੋਂ ਉਨ੍ਹਾਂ ਵਿੱਚ ਵੜਦੇ ਸਨ o
੧੩ ਤਦ ਉਹ ਨੇ ਮੈਨੂੰ ਆਖਿਆ, ਉੱਤਰੀ ਅਤੇ ਦੱਖਣੀ
ਕੋਠੜੀਆਂ ਜੋ ਵੱਖਰੀ ਥਾਂ ਦੇ ਮੂਹਰੇ ਹਨ ਪਵਿੱਤ੍ਰ
ਕੋਠੜੀਆਂ ਹਨ ਜਿੱਥੇ ਜਾਜਕ ਜਿਹੜੇ ਯਹੋਵਾਹ ਦੇ
ਨੇੜੇ ਜਾਂਦੇ ਹਨ ਪਵਿੱਤ੍ਰ ਚੀਜ਼ਾਂ ਖਾਣਗੇ ਅਤੇ ਪਵਿੱਤ੍ਰ
ਚੀਜ਼ਾਂ ਅਤੇ ਮੈਦੇ ਦੀ ਭੇਟ ਅਤੇ ਪਾਪਾਂ ਦੀ ਬਲੀ
ਅਤੇ ਦੋਸ਼ ਦੀ ਬਲੀ ਉੱਥੇ ਰੱਖਣਗੇ ਕਿਉਂ ਜੋ ਉਹ
੧੪ ਅਸਥਾਨ ਪਵਿੱਤ੍ਰ ਹੈ o ਜਦੋਂ ਜਾਜਕ ਅੰਦਰ ਜਾਣ
ਤਾਂ ਓਹ ਪਵਿੱਤ੍ਰ ਅਸਥਾਨ ਤੋਂ ਬਾਹਰਲੇ ਵੇਹੜੇ ਵਿੱਚ
ਨਾ ਜਾਣ ਸਗੋਂ ਆਪਣੇ ਸੇਵਾ ਕਰਨ ਸਮੇਂ ਦੇ
ਬਸਤਰ ਉੱਥੇ ਹੀ ਲਾਹ ਦੇਣ ਕਿਉਂ ਜੋ ਓਹ ਪਵਿੱਤਰ
ਹਨ ਅਤੇ ਓਹ ਦੂਜੇ ਬਸਤ੍ਰ ਪਾ ਕੇ ਲੋਕਾਂ ਦੇ ਥਾਵਾਂ
ਵਿੱਚ ਜਾਣ ॥
੧੫ ਸੋ ਜਦੋਂ ਉਹ ਅੰਦਰਲੇ ਭਵਨ ਨੂੰ ਮਿਣ ਚੁੱਕਿਆ
ਤਾਂ ਮੈਨੂੰ ਉਸ ਫਾਟਕ ਦੇ ਰਾਹ ਵਿੱਚੋਂ ਲਿਆਇਆ
ਜਿਸ ਦਾ ਮੂੰਹ ਪੂਰਬ ਵੱਲ ਹੈ ਅਤੇ ਉਸ ਨੂੰ ਚਾਰੇ
੧੬ ਪਾਸਿਓਂ ਮਿਣਿਆ o ਉਸ ਨੇ ਮਿਣਤੀ ਦੇ ਕਾਨੇ ਨਾਲ
੧੭ ਪੂਰਬ ਵੱਲ ਚੁਫੇਰੇ ਪੰਜ ਸੌ ਕਾਨੇ ਮਿਣੇ o ਉਸ ਨੇ
ਮਿਣਤੀ ਦੇ ਕਾਨੇ ਨਾਲ ਉੱਤਰ ਵੱਲ ਚੁਫੇਰੇ ਪੰਜ ਸੌ
੧੮ ਕਾਨੇ ਮਿਣੇ o ਉਸ ਨੇ ਮਿਣਤੀ ਦੇ ਕਾਨੇ ਨਾਲ ਦੱਖਣ
੧੯ ਵੱਲ ਵੀ ਪੰਜ ਸੌ ਕਾਨੇ ਮਿਣੇ o ਉਸ ਨੇ ਪੱਛਮ ਵੱਲ
ਮੁੜ ਕੇ ਮਿਣਤੀ ਦੇ ਕਾਨੇ ਨਾਲ ਪੰਜ ਸੌ ਕਾਨੇ ਮਿਣੇ o
੨੦ ਉਸ ਨੇ ਉਹ ਨੂੰ ਚੁਫੇਰਿਓਂ ਮਿਣਿਆ । ਉਹ ਦੇ ਚਾਰੇ
ਪਾਸੇ ਇੱਕ ਕੰਧ ਪੰਜ ਸੌ ਕਾਨੇ ਲੰਮੀ ਅਤੇ ਪੰਜ ਸੌ ਕਾਨੇ

ਚੌੜੀ ਸੀ ਤਾਂ ਜੋ ਪਵਿੱਤ੍ਰ ਅਸਥਾਨ ਨੂੰ ਸਾਧਾਰਨ ਥਾਂ
ਤੋਂ ਵੱਖਰਾ ਕਰੇ ।।

## ੪੩ ਹੈਕਲ ਵਿੱਚ ਯਹੋਵਾਹ ਦਾ ਪਰਤਾਪ

ਫੇਰ ਉਹ ਮੈਨੂੰ ਫਾਟਕ ਤੇ ਲੈ ਆਇਆ, ਅਰਥਾਤ
ਉਸ ਫਾਟਕ ਤੇ ਜਿਸ ਦਾ ਮੂੰਹ ਪੂਰਬ ਵੱਲ ਸੀ ੦
੨ ਅਤੇ ਵੇਖੋ, ਇਸਰਾਏਲ ਦੇ ਪਰਮੇਸ਼ੁਰ ਦਾ ਪਰਤਾਪ
ਪੂਰਬ ਦੇ ਰਾਹ ਵੱਲੋਂ ਆਇਆ ਅਤੇ ਉਹ ਦੀ
ਅਵਾਜ਼ ਵੱਡੇ ਪਾਣੀਆਂ ਵਾਂਙੁ ਸੀ ਅਤੇ ਧਰਤੀ ਉਹ
੩ ਦੇ ਪਰਤਾਪ ਨਾਲ ਚਮਕ ਉੱਠੀ ੦ ਇਹ ਉਸ ਰੋਇਆ
ਦੇ ਦਿਖਾਵੇ ਅਨੁਸਾਰ ਸੀ ਜੋ ਮੈਂ ਵੇਖੀ ਸੀ, ਹਾਂ, ਉਸ
ਰੋਇਆ ਦੇ ਅਨਕੂਲ ਜਿਹੜੀ ਮੈਂ ਉਸ ਵੇਲੇ ਵੇਖੀ
ਸੀ ਜਦੋਂ ਮੈਂ ਸ਼ਹਿਰ ਨੂੰ ਨਾਸ ਕਰਨ ਲਈ ਆਇਆ
ਸਾਂ ਅਤੇ ਏਹ ਰੋਇਆਂ ਉਸ ਰੋਇਆ ਵਾਂਙੁ ਸਨ
ਜਿਹੜੀ ਮੈਂ ਕਬਾਰ ਨਹਿਰ ਦੇ ਕੋਲ ਵੇਖੀ ਸੀ, ਤਦ
੪ ਮੈਂ ਮੂੰਹ ਪਰਨੇ ਡਿੱਗ ਪਿਆ ੦ ਅਤੇ ਯਹੋਵਾਹ ਦਾ
ਪਰਤਾਪ ਉਸ ਫਾਟਕ ਦੇ ਰਾਹ ਜਿਸ ਦਾ ਮੂੰਹ ਪੂਰਬ
੫ ਦੇ ਰਾਹ ਵੱਲ ਹੈ ਭਵਨ ਵਿੱਚ ਆਇਆ ੦ ਅਤੇ
ਆਤਮਾ ਨੇ ਮੈਨੂੰ ਚੁੱਕ ਕੇ ਅੰਦਰਲੇ ਵੇਹੜੇ ਵਿੱਚ ਪੁਚਾ
ਦਿੱਤਾ ਅਤੇ ਵੇਖੋ, ਭਵਨ ਯਹੋਵਾਹ ਦੇ ਪਰਤਾਪ ਨਾਲ
੬ ਭਰਿਆ ਹੋਇਆ ਸੀ ੦ ਅਤੇ ਮੈਂ ਕਿਸੇ ਨੂੰ ਸੁਣਿਆ
ਜਿਹੜਾ ਭਵਨ ਵਿੱਚੋਂ ਮੇਰੇ ਨਾਲ ਗੱਲਾਂ ਕਰਦਾ ਸੀ
੭ ਅਤੇ ਇੱਕ ਮਨੁੱਖ ਮੇਰੇ ਕੋਲ ਖਲੋਤਾ ਸੀ ੦ ਉਹ ਨੇ
ਮੈਨੂੰ ਆਖਿਆ, ਹੇ ਆਦਮੀ ਦੇ ਪੁੱਤ੍ਰ, ਇਹ ਮੇਰੇ
ਸਿੰਘਾਸਣ ਦਾ ਥਾਂ ਹੈ ਅਤੇ ਮੇਰੇ ਪੈਰਾਂ ਦੀ ਕੁਰਸੀ ਹੈ
ਜਿੱਥੇ ਮੈਂ ਇਸਰਾਏਲੀਆਂ ਦੇ ਵਿਚਕਾਰ ਸਦਾ ਲਈ
ਵੱਸਾਂਗਾ ਅਤੇ ਇਸਰਾਏਲ ਦਾ ਘਰਾਣਾ ਅਤੇ ਉਨ੍ਹਾਂ
ਦੇ ਪਾਤਸ਼ਾਹ ਫੇਰ ਕਦੇ ਮੇਰੇ ਪਵਿੱਤ੍ਰ ਨਾਮ ਨੂੰ ਆਪਣੇ
ਜ਼ਨਾਹ ਨਾਲ ਅਤੇ ਆਪਣੇ ਪਾਤਸ਼ਾਹਾਂ ਦੀਆਂ ਲੋਥਾਂ
ਨਾਲ ਉਨ੍ਹਾਂ ਦੀਆਂ ਉੱਚਿਆਇਆਂ ਵਿੱਚ ਭਰਿਸ਼ਟ
੮ ਨਾ ਕਰਨਗੇ ੦ ਕਿਉਂ ਜੋ ਉਨ੍ਹਾਂ ਦੀ ਸਰਦਲ ਮੇਰੀ
ਸਰਦਲ ਦੇ ਕੋਲ ਅਤੇ ਉਨ੍ਹਾਂ ਦੀ ਚੁਗਾਠ ਮੇਰੀ
ਚੁਗਾਠ ਦੇ ਨਾਲ ਲਗਵੀਂ ਸੀ ਅਤੇ ਮੇਰੇ ਅਤੇ ਉਨ੍ਹਾਂ
ਦੇ ਵਿਚਾਲੇ ਕੇਵਲ ਇੱਕ ਕੰਧ ਸੀ । ਉਨ੍ਹਾਂ ਆਪਣੇ
ਘਿਣਾਉਣੇ ਕੰਮਾਂ ਕਰਕੇ ਜਿਹੜੇ ਉਨ੍ਹਾਂ ਕੀਤੇ ਮੇਰੇ ਪਵਿੱਤ੍ਰ
ਨਾਮ ਨੂੰ ਪਲੀਤ ਕੀਤਾ, ਏਸ ਲਈ ਮੈਂ ਆਪਣੇ
੯ ਕਹਿਰ ਵਿੱਚ ਉਨ੍ਹਾਂ ਨੂੰ ਖਾ ਲਿਆ ੦ ਸੋ ਹੁਣ ਓਹ
ਆਪਣੇ ਵਿਭਚਾਰਾਂ ਨੂੰ ਅਤੇ ਆਪਣੇ ਪਾਤਸ਼ਾਹਾਂ
ਦੀਆਂ ਲੋਥਾਂ ਨੂੰ ਮੇਰੇ ਤੋਂ ਦੂਰ ਕਰ ਦੇਣ, ਤਾਂ ਮੈਂ
ਸਦਾ ਤੀਕਰ ਉਨ੍ਹਾਂ ਦੇ ਵਿਚਕਾਰ ਵੱਸਾਂਗਾ ।।
੧੦ ਹੇ ਆਦਮੀ ਦੇ ਪੁੱਤ੍ਰ, ਤੂੰ ਇਸਰਾਏਲ ਦੇ ਘਰਾਣੇ
ਨੂੰ ਇਹ ਭਵਨ ਵਿਖਾ ਤਾਂ ਜੋ ਓਹ ਆਪਣੇ ਔਗਣਾਂ
੧੧ ਤੋਂ ਸ਼ਰਮਿੰਦੇ ਹੋਣ ਅਤੇ ਏਸ ਨਮੂਨੇ ਨੂੰ ਮਿਣਨ ੦ ਜੇ
ਓਹ ਇਨ੍ਹਾਂ ਸਾਰਿਆਂ ਕੰਮਾਂ ਤੋਂ ਸ਼ਰਮਿੰਦੇ ਹੋਣ ਜਿਹੜੇ
ਉਨ੍ਹਾਂ ਨੇ ਕੀਤੇ ਅਤੇ ਏਸ ਭਵਨ ਦਾ ਨਕਸ਼ਾ ਅਤੇ
ਇਹ ਦੀ ਬਣਾਉਟ ਅਤੇ ਉਹ ਦਾ ਬਾਹਰ ਜਾਣ ਅਤੇ
ਉਹ ਦਾ ਅੰਦਰ ਆਉਣ ਦੇ ਰਾਹ ਅਤੇ ਸਾਰਾ
ਨਕਸ਼ਾ ਅਤੇ ਸਾਰੀਆਂ ਬਿਧੀਆਂ ਅਤੇ ਸਾਰੇ ਕਾਨੂਨ
ਅਤੇ ਸਾਰੀ ਬਿਵਸਥਾ ਉਨ੍ਹਾਂ ਨੂੰ ਜਤਾ ਤੇ ਉਨ੍ਹਾਂ ਦੀਆਂ
ਅੱਖਾਂ ਦੇ ਸਾਹਮਣੇ ਲਿਖ ਕਿ ਓਹ ਉਸ ਦੇ ਸਾਰੇ ਨਕਸ਼ੇ
ਨੂੰ ਅਤੇ ਸਾਰੀਆਂ ਬਿਧੀਆਂ ਨੂੰ ਮੰਨ ਕੇ ਉਨ੍ਹਾਂ ਉੱਤੇ
੧੨ ਅਮਲ ਕਰਨ ੦ ਏਸ ਭਵਨ ਦੀ ਬਿਵਸਥਾ ਇਹ ਹੈ
ਕਿ ਇਹ ਦੀਆਂ ਸਾਰੀਆਂ ਹੱਦਾਂ ਪਰਬਤ ਦੀ ਚੋਟੀ ਤੇ
ਅਤੇ ਉਹ ਦੇ ਚੁਫੇਰੇ ਅੱਤ ਪਵਿੱਤ੍ਰ ਹੋਣਗੀਆਂ!
ਵੇਖ ! ਇਹੀ ਇਸ ਭਵਨ ਦੀ ਬਿਵਸਥਾ ਹੈ ।।
੧੩ ਹੱਥ ਦੇ ਮੇਚੇ ਅਨੁਸਾਰ ਜਗਵੇਦੀ ਦੀ ਇਹ
ਮਿਣਤੀ ਹੈ ਅਤੇ ਇਸ ਹੱਥ ਦੀ ਲੰਮਾਈ ਇੱਕ ਹੱਥ
ਚਾਰ ਉਂਗਲਾਂ ਹੈ । ਤਹ ਇੱਕ ਹੱਥ ਦੀ ਹੋਵੇਗੀ ਅਤੇ
ਚੁੜਾਈ ਇੱਕ ਹੱਥ ਅਤੇ ਉਸ ਦੇ ਚੁਫੇਰੇ ਇੱਕ ਗਿੱਠ
ਚੌੜਾ ਫੱਟਾ, ਅਤੇ ਜਗਵੇਦੀ ਦੀ ਨੀਂਹ ਇਹੀ ਹੈ ੦
੧੪ ਅਤੇ ਧਰਤੀ ਉੱਤੇ ਦੀ ਇਸ ਤਹ ਤੋਂ ਲੈ ਕੇ ਥੱਲੇ ਦੀ
ਕੁਰਸੀ ਤੀਕਰ ਦੋ ਹੱਥ ਅਤੇ ਉਹ ਦੀ ਚੁੜਾਈ ਇੱਕ
ਹੱਥ ਅਤੇ ਨਿੱਕੀ ਕੁਰਸੀ ਤੋਂ ਵੱਡੀ ਕੁਰਸੀ ਤੀਕਰ
੧੫ ਚਾਰ ਹੱਥ ਅਤੇ ਚੁੜਾਈ ਇੱਕ ਹੱਥ ੦ ਅਤੇ
ਉੱਪਰਲਾ ਹਿੱਸਾ ਜਗਵੇਦੀ ਦਾ ਚਾਰ ਹੱਥ ਹੋਵੇਗਾ
ਅਤੇ ਜਗਵੇਦੀ ਦੇ ਚੁਲੇ ਦੇ ਉੱਪਰ ਚਾਰ ਸਿੰਗ
੧੬ ਹੋਣਗੇ ੦ ਅਤੇ ਜਗਵੇਦੀ ਬਾਰਾਂ ਹੱਥ ਲੰਮੀ ਹੋਵੇਗੀ
ਅਤੇ ਬਾਰਾਂ ਹੱਥ ਚੌੜੀ, ਅਥਵਾ ਵਰਗਾਕਾਰ ੦
੧੭ ਅਤੇ ਕੁਰਸੀ ਚੌਦਾਂ ਹੱਥ ਲੰਮੀ ਅਤੇ ਚੌਦਾਂ ਚੌੜੀ
ਵਰਗਾਕਾਰ ਅਤੇ ਦੁਆਲੇ ਉਸ ਦਾ ਕੰਢਾ ਅੱਧਾ
ਹੱਥ ਅਤੇ ਉਸ ਦੀ ਤਹ ਚੁਫੇਰੇ ਇੱਕ ਹੱਥ ਅਤੇ ਉਸ
ਦੀ ਪੌੜੀ ਪੂਰਬ ਵੱਲ ਹੋਵੇਗੀ ।।

੧੮ ਤਾਂ ਉਹ ਨੇ ਮੈਨੂੰ ਆਖਿਆ, ਹੇ ਆਦਮੀ ਦੇ
ਪੁੱਤ੍ਰ, ਪ੍ਰਭੁ ਯਹੋਵਾਹ ਐਉਂ ਫ਼ਰਮਾਉਂਦਾ ਹੈ,—
ਜਗਵੇਦੀ ਦੀਆਂ ਇਹ ਬਿਧੀਆਂ ਉਸ ਦਿਨ ਚਾਲੂ
ਹੋਣਗੀਆਂ ਜਦੋਂ ਓਹ ਉਸ ਨੂੰ ਬਣਾਉਣਗੇ ਤਾਂ ਜੋ
ਉਸ ਤੇ ਹੋਮ ਦੀਆਂ ਬਲੀਆਂ ਚੜ੍ਹਾਉਣ ਅਤੇ ਉਸ
੧੯ ਤੇ ਲਹੂ ਛਿੜਕਣ ○ ਅਤੇ ਤੂੰ ਲੇਵੀ ਜਾਜਕਾਂ ਨੂੰ
ਜਿਹੜੇ ਸਦੋਕ ਦੀ ਵੰਸ ਵਿੱਚੋਂ ਹਨ ਅਤੇ ਜਿਹੜੇ
ਮੇਰੀ ਸੇਵਾ ਲਈ ਮੇਰੇ ਨੇੜੇ ਆਉਂਦੇ ਹਨ ਪਾਪ ਦੀ
ਬਲੀ ਲਈ ਵੱਛਾ ਦੇਣ, ਪ੍ਰਭੁ ਯਹੋਵਾਹ ਦਾ ਵਾਕ
੨੦ ਹੈ ○ ਅਤੇ ਤੂੰ ਉਹ ਦੇ ਲਹੂ ਵਿੱਚੋਂ ਲੈਣਾ ਅਤੇ ਉਸ
ਦੇ ਚਾਰੇ ਸਿੰਗਾਂ ਤੇ ਉਸ ਦੀ ਕੁਰਸੀ ਦੇ ਚਾਰੇ
ਕੋਣਿਆਂ ਤੇ ਅਤੇ ਉਸ ਦੇ ਦੁਆਲੇ ਦੇ ਵੱਟੇ ਤੇ
ਲਾਉਣਾ, ਇਸੇ ਤਰਾਂ ਤੂੰ ਉਸ ਦੇ ਲਈ ਪਰਾਸਚਿਤ ਕਰੇਂ
੨੧ ਅਤੇ ਉਸ ਨੂੰ ਸ਼ੁੱਧ ਕਰੇਂ ○ ਅਤੇ ਪਾਪ ਦੀ ਬਲੀ ਲਈ
ਵੱਛਾ ਲੈਣਾ ਅਤੇ ਉਹ ਭਵਨ ਦੇ ਨਿਯਤ ਥਾਂ ਵਿੱਚ
ਪਵਿੱਤ੍ਰ ਅਸਥਾਨ ਦੇ ਬਾਹਰ ਜਾਲਿਆ ਜਾਵੇਗਾ ○
੨੨ ਅਤੇ ਤੂੰ ਦੂਜੇ ਦਿਨ ਇੱਕ ਬੇਐਬ ਬੱਕਰਾ ਪਾਪ ਦੀ
ਬਲੀ ਲਈ ਚੜ੍ਹਾਈਂ ਅਤੇ ਓਹ ਉਸ ਜਗਵੇਦੀ
ਨੂੰ ਉਸੇ ਤਰਾਂ ਸ਼ੁੱਧ ਕਰਨਗੇ ਜਿਦਾਂ ਵੱਛੇ ਨਾਲ ਸ਼ੁੱਧ
੨੩ ਕੀਤਾ ਸੀ ○ ਅਤੇ ਜਦੋਂ ਤੂੰ ਉਸ ਨੂੰ ਸ਼ੁੱਧ ਕਰ ਲਵੇਂ
ਤਾਂ ਇੱਕ ਬੇਐਬ ਵੱਛਾ ਅਤੇ ਇੱਜੜ ਵਿੱਚੋਂ ਇੱਕ
੨੪ ਬੇਐਬ ਦੁੰਬਾ ਚੜ੍ਹਾਵੀਂ ○ ਤੂੰ ਉਨ੍ਹਾਂ ਨੂੰ ਯਹੋਵਾਹ ਦੇ
ਸਨਮੁੱਖ ਲਿਆਵੀਂ ਅਤੇ ਜਾਜਕ ਉਨ੍ਹਾਂ ਤੇ ਲੂਣ
ਛਿੜਕਣ ਅਤੇ ਉਨ੍ਹਾਂ ਨੂੰ ਹੋਮ ਦੀ ਬਲੀ ਕਰਕੇ
੨੫ ਯਹੋਵਾਹ ਲਈ ਚੜ੍ਹਾਉਣ ○ ਅਤੇ ਤੂੰ ਸੱਤ ਦਿਹਾੜੇ
ਤੀਕਰ ਹਰ ਦਿਹਾੜੇ ਇੱਕ ਬੱਕਰਾ ਪਾਪ ਦੀ ਬਲੀ
ਲਈ ਤਿਆਰ ਕਰ ਰੱਖੀਂ ਅਤੇ ਇੱਕ ਬੇਐਬ ਵੱਛਾ
ਅਤੇ ਇੱਕ ਇੱਜੜ ਦਾ ਬੇਐਬ ਦੁੰਬਾ ਵੀ ਤਿਆਰ ਕਰ
੨੬ ਰੱਖੀਂ ○ ਸੱਤ ਦਿਹਾੜਿਆਂ ਤੀਕਰ ਓਹ ਜਗਵੇਦੀ ਨੂੰ
ਪਰਾਸਚਿਤ ਕਰ ਕੇ ਸਾਫ਼ ਕਰਨਗੇ ਅਤੇ ਉਸ ਦੀ ਚੱਠ
੨੭ ਕਰਨਗੇ ○ ਅਤੇ ਜਦੋਂ ਇਹ ਦਿਹਾੜੇ ਪੂਰੇ ਹੋਣਗੇ ਤਾਂ
ਏਦਾਂ ਹੋਵੇਗਾ ਕਿ ਅੱਠਵੇਂ ਦਿਹਾੜੇ ਅਤੇ ਅੱਗੇ
ਨੂੰ ਜਾਜਕ ਤੁਹਾਡੀਆਂ ਹੋਮ ਦੀਆਂ ਬਲੀਆਂ ਨੂੰ ਅਤੇ
ਤੁਹਾਡੀਆਂ ਸੁਖ ਦੀਆਂ ਭੇਟਾਂ ਨੂੰ ਜਗਵੇਦੀ ਤੇ
ਚੜ੍ਹਾਉਣਗੇ ਅਤੇ ਮੈਂ ਤੁਹਾਨੂੰ ਪਰਵਾਨ ਕਰਾਂਗਾ, ਪ੍ਰਭੁ
ਯਹੋਵਾਹ ਦਾ ਵਾਕ ਹੈ ॥

## ੪੪ ਪਵਿੱਤ੍ਰਤਾਈ ਦੀ ਲੋੜ। ਜਾਜਕਾਂ ਦੇ ਵਿਖੇ ਨਸੀਹਤਾਂ

ਤਦ ਉਹ ਮੈਨੂੰ ਪਵਿੱਤ੍ਰ ਅਸਥਾਨ ਦੇ ਬਾਹਰਲੇ
ਫਾਟਕ ਦੇ ਰਾਹ ਵਿੱਚੋਂ ਜਿਸ ਦਾ ਮੂੰਹ ਪੂਰਬ ਵੱਲ
ਹੈ ਮੋੜ ਕੇ ਲਿਆਇਆ ਅਤੇ ਉਹ ਬੰਦ ਸੀ ○
੨ ਅਤੇ ਯਹੋਵਾਹ ਨੇ ਮੈਨੂੰ ਆਖਿਆ ਕਿ ਇਹ ਫਾਟਕ
ਬੰਦ ਰਹੇਗਾ ਅਤੇ ਖੋਲਿਆ ਨਹੀਂ ਜਾਵੇਗਾ, ਨਾ ਕੋਈ
ਮਨੁੱਖ ਅੰਦਰ ਵੜੇਗਾ ਕਿਉਂ ਜੋ ਯਹੋਵਾਹ ਇਸਰਾਏਲ
ਦਾ ਪਰਮੇਸ਼ੁਰ ਇਸ ਵਿੱਚੋਂ ਅੰਦਰ ਆਇਆ ਹੈ,
੩ ਏਸ ਲਈ ਏਹ ਬੰਦ ਰਹੇਗਾ ○ ਪਰ ਰਾਜਕੁਮਾਰ ਏਸ
ਲਈ ਕਿ ਉਹ ਰਾਜਕੁਮਾਰ ਹੈ ਯਹੋਵਾਹ ਦੇ ਸਾਹਮਣੇ
ਰੋਟੀ ਖਾਣ ਲਈ ਇਸ ਵਿੱਚ ਬੈਠੇਗਾ, ਉਹ ਇਸ
ਫਾਟਕ ਦੀ ਡੇਉੜ੍ਹੀ ਦੇ ਰਾਹ ਅੰਦਰ ਆਵੇਗਾ ਅਤੇ
ਇਸੇ ਰਾਹ ਵਿੱਚੋਂ ਬਾਹਰ ਜਾਵੇਗਾ ॥
੪ ਫੇਰ ਉਹ ਮੈਨੂੰ ਉੱਤਰੀ ਫਾਟਕ ਦੇ ਰਾਹ ਵਿੱਚੋਂ
ਭਵਨ ਦੇ ਸਾਹਮਣੇ ਲਿਆਇਆ ਅਤੇ ਮੈਂ ਡਿੱਠਾ
ਤਾਂ ਵੇਖੋ, ਯਹੋਵਾਹ ਦੇ ਪਰਤਾਪ ਨੇ ਯਹੋਵਾਹ ਦੇ
ਭਵਨ ਨੂੰ ਭਰ ਦਿੱਤਾ ਅਤੇ ਮੈਂ ਮੂੰਹ ਭਾਰ ਡਿੱਗਿਆ ○
੫ ਅਤੇ ਯਹੋਵਾਹ ਨੇ ਮੈਨੂੰ ਆਖਿਆ, ਹੇ ਆਦਮੀ ਦੇ
ਪੁੱਤ੍ਰ, ਆਪਣਾ ਦਿਲ ਲਾ ਅਤੇ ਆਪਣੀਆਂ ਅੱਖਾਂ
ਨਾਲ ਵੇਖ ਅਤੇ ਜੋ ਕੁਝ ਯਹੋਵਾਹ ਦੇ ਭਵਨ ਦੀਆਂ
ਸਾਰੀਆਂ ਬਿਧੀਆਂ ਅਤੇ ਉਸ ਦੀ ਸਾਰੀ ਬਿਵਸਥਾ
ਲਈ ਜੋ ਮੈਂ ਤੈਨੂੰ ਬੋਲਦਾ ਹਾਂ ਆਪਣੇ ਕੰਨਾਂ ਨਾਲ
ਸੁਣ ਅਤੇ ਭਵਨ ਦੇ ਅੰਦਰ ਆਉਣ ਦੇ ਰਾਹ ਉੱਤੇ
ਅਤੇ ਪਵਿੱਤ੍ਰ ਅਸਥਾਨ ਤੋਂ ਬਾਹਰ ਜਾਣ ਦੇ ਰਾਹ
੬ ਉੱਤੇ ਆਪਣਾ ਧਿਆਨ ਲਾ ○ ਅਤੇ ਤੂੰ ਇਸਰਾਏਲ
ਦੇ ਘਰਾਣੇ ਦੇ ਆਕੀਆਂ ਨੂੰ ਆਖਣਾ ਕਿ ਪ੍ਰਭੁ
ਯਹੋਵਾਹ ਐਉਂ ਫ਼ਰਮਾਉਂਦਾ ਹੈ,—ਹੇ ਇਸਰਾਏਲ
ਦੇ ਘਰਾਣੇ, ਤੂੰ ਆਪਣੇ ਸਾਰੇ ਘਿਣਾਉਣੇ ਕੰਮਾਂ ਨੂੰ
੭ ਆਪਣੇ ਲਈ ਕਾਫ਼ੀ ਸਮਝੀਂ ○ ਸੋ ਜਦ ਤੁਸੀਂ ਮੇਰੀ
ਰੋਟੀ ਅਤੇ ਚਰਬੀ ਅਤੇ ਲਹੂ ਚੜ੍ਹਾਉਂਦੇ ਹੋ ਤਾਂ
ਬੇਸੁੰਨਤੇ ਦਿਲ ਵਾਲੇ ਅਤੇ ਬੇਸੁੰਨਤੇ ਮਾਸ ਵਾਲੀ ਓਪਰੀ
ਸੰਤਾਨ ਨੂੰ ਮੇਰੇ ਪਵਿੱਤ੍ਰ ਅਸਥਾਨ ਵਿੱਚ ਲਿਆਏ ਤਾਂ
ਜੋ ਓਹ ਮੇਰੇ ਭਵਨ ਨੂੰ ਵੀ ਪਲੀਤ ਕਰਨ ਅਤੇ ਉਨ੍ਹਾਂ
ਨੇ ਤੁਹਾਡੇ ਸਾਰੇ ਘਿਣਾਉਣੇ ਕੰਮਾਂ ਦੇ ਕਾਰਨ ਮੇਰੇ

੮ ਨੇਮ ਨੂੰ ਤੋੜਿਆ ○ ਅਤੇ ਤੁਸੀਂ ਮੇਰੀਆਂ ਪਵਿੱਤ੍ਰ ਚੀਜ਼ਾਂ
ਦੀ ਰਾਖੀ ਨਾ ਕੀਤੀ ਸਗੋਂ ਤੁਸਾਂ ਉਪਰਿਆਂ ਨੂੰ
ਆਪਣੀ ਵੱਲੋਂ ਮੇਰੇ ਪਵਿੱਤ੍ਰ ਅਸਥਾਨ ਦਾ ਰਾਖਾ
੯ ਥਾਪ ਦਿੱਤਾ ○ ਪ੍ਰਭੁ ਯਹੋਵਾਹ ਐਉਂ ਫ਼ਰਮਾਉਂਦਾ
ਹੈ,—ਸਾਰੀ ਉਪਰੀ ਸੰਤਾਨ ਵਿੱਚੋਂ ਜਿਹੜੇ ਉਪਰੀ
ਸੰਤਾਨ ਦੇ ਇਸਰਾਏਲੀਆਂ ਦੇ ਵਿੱਚ ਹਨ ਕੋਈ
ਦਿਲ ਦਾ ਬੇਸੁੰਨਤਾ ਯਾ ਮਾਸ ਦਾ ਬੇਸੁੰਨਤਾ ਮੇਰੇ
੧੦ ਪਵਿੱਤ੍ਰ ਅਸਥਾਨ ਵਿੱਚ ਨਾ ਵੜੇਗਾ ○ ਪਰੰਤੂ ਲੇਵੀ
ਜੋ ਮੈਥੋਂ ਦੂਰ ਹੋ ਗਏ ਜਦੋਂ ਇਸਰਾਏਲੀ ਕੁਰਾਹੇ ਪੈ
ਗਏ ਕਿਉਂ ਜੋ ਉਹ ਆਪਣੀ ਮੂਰਤੀਆਂ ਦੇ ਪਿੱਛੇ
ਲੱਗ ਕੇ ਮੈਥੋਂ ਪਰੇ ਹੱਟੇ, ਉਹ ਆਪਣੀ ਬਦੀ ਨੂੰ
੧੧ ਚੁੱਕਣਗੇ ○ ਤਾਂ ਵੀ ਉਹ ਮੇਰੇ ਪਵਿੱਤ੍ਰ ਅਸਥਾਨ
ਵਿੱਚ ਸੇਵਾਦਾਰ ਹੋਣਗੇ ਅਤੇ ਮੇਰੇ ਭਵਨ ਦੇ ਫਾਟਕਾਂ
ਤੇ ਰਾਖੀ ਕਰਨਗੇ ਅਤੇ ਮੇਰੇ ਭਵਨ ਵਿੱਚ ਸੇਵਾ
ਕਰਨਗੇ । ਉਹ ਲੋਕਾਂ ਦੇ ਲਈ ਹੋਮ ਦੀ ਭੇਟ ਅਤੇ
ਬਲੀ ਨੂੰ ਕੱਟਣਗੇ ਅਤੇ ਉਨ੍ਹਾਂ ਦੇ ਸਾਹਮਣੇ ਉਨ੍ਹਾਂ ਦੀ
੧੨ ਸੇਵਾ ਦੇ ਲਈ ਖਲੋਤੇ ਰਹਿਣਗੇ ○ ਕਿਉਂ ਜੋ ਓਹਨਾਂ
ਨੇ ਉਨ੍ਹਾਂ ਦੇ ਲਈ ਮੂਰਤੀਆਂ ਦੀ ਸੇਵਾ ਕੀਤੀ ਅਤੇ
ਇਸਰਾਏਲ ਦੇ ਘਰਾਣੇ ਲਈ ਔਗਣਾਂ ਵਿੱਚ ਠੋਕਰ
ਦਾ ਕਾਰਨ ਬਣੇ ਏਸ ਲਈ ਮੈਂ ਓਹਨਾਂ ਉੱਤੇ
ਆਪਣਾ ਹੱਥ ਚੁੱਕਿਆ ਅਤੇ ਉਹ ਆਪਣੀ ਬਦੀ
੧੩ ਨੂੰ ਚੁੱਕਣਗੇ, ਪ੍ਰਭੁ ਯਹੋਵਾਹ ਦਾ ਵਾਕ ਹੈ ○ ਉਹ
ਮੇਰੇ ਨੇੜੇ ਨਾ ਆ ਸੱਕਣਗੇ ਕਿ ਮੇਰੇ ਦਰਬਾਰ ਵਿੱਚ
ਜਾਜਕ ਬਣਨ, ਨਾ ਉਹ ਮੇਰੀ ਪਵਿੱਤ੍ਰ ਵਸਤੂਆਂ ਦੇ
ਨੇੜੇ ਆਉਣਗੇ ਅਰਥਾਤ ਅੱਤ ਪਵਿੱਤ੍ਰ ਵਸਤੂਆਂ ਦੇ
ਕੋਲ ਸਗੋਂ ਉਹ ਆਪਣੀ ਨਮੋਸ਼ੀ ਉਠਾਉਣਗੇ ਅਤੇ
੧੪ ਆਪਣੇ ਘਿਣਾਉਣੇ ਕੰਮ ਜੋ ਉਨ੍ਹਾਂ ਕੀਤੇ ○ ਤਾਂ ਵੀ
ਮੈਂ ਉਨ੍ਹਾਂ ਨੂੰ ਭਵਨ ਦੀ ਰਾਖੀ ਲਈ ਅਤੇ ਉਸ ਦੀ
ਸਾਰੀ ਸੇਵਾ ਲਈ ਅਤੇ ਉਸ ਸਾਰੇ ਕੰਮ ਲਈ ਜੋ
ਉਸ ਵਿੱਚ ਕੀਤਾ ਜਾਵੇਗਾ ਰਾਖੇ ਥਾਪਾਂਗਾ ॥

੧੫ ਪਰ ਲੇਵੀ ਜਾਜਕ ਅਰਥਾਤ ਸਦੋਕ ਦੀ ਵੰਸ ਜੋ
ਮੇਰੇ ਪਵਿੱਤ੍ਰ ਅਸਥਾਨ ਦੀ ਰਾਖੀ ਕਰਦੇ ਸਨ ਜਦੋਂ
ਇਸਰਾਏਲੀ ਮੈਥੋਂ ਬੇਮੁੱਖ ਹੋ ਗਏ ਤਾਂ ਮੇਰੀ ਸੇਵਾ
ਲਈ ਮੇਰੇ ਨੇੜੇ ਆਉਣਗੇ ਅਤੇ ਮੇਰੇ ਸਨਮੁੱਖ ਖਲੋਤੇ
ਰਹਿਣਗੇ ਤਾਂ ਜੋ ਮੇਰੇ ਸਾਹਮਣੇ ਚਰਬੀ ਅਤੇ ਲਹੂ
੧੬ ਚੜ੍ਹਾਉਣ, ਪ੍ਰਭੁ ਯਹੋਵਾਹ ਦਾ ਵਾਕ ਹੈ ○ ਉਹ ਮੇਰੇ
ਪਵਿੱਤ੍ਰ ਅਸਥਾਨ ਵਿੱਚ ਵੜਨਗੇ ਅਤੇ ਓਹੀ ਸੇਵਾ
ਲਈ ਮੇਰੀ ਮੇਜ਼ ਦੇ ਨੇੜੇ ਆਉਣਗੇ ਭਈ ਮੇਰੀ ਸੇਵਾ
ਕਰਨ ਅਤੇ ਉਹ ਮੇਰੀ ਫਰਜ਼ ਦੀ ਪਾਲਨਾ ਕਰਨਗੇ ○
੧੭ ਅਤੇ ਐਉਂ ਹੋਵੇਗਾ ਕਿ ਜਿਸ ਵੇਲੇ ਉਹ ਅੰਦਰਲੇ
ਵੇਹੜੇ ਦੇ ਫਾਟਕਾਂ ਵਿੱਚੋਂ ਅੰਦਰ ਵੜਨਗੇ ਤਾਂ
ਕਤਾਨੀ ਕਪੜੇ ਪਹਿਨੇ ਹੋਣਗੇ ਅਤੇ ਜਿੰਨਾ ਚਿਰ
ਤੀਕਰ ਅੰਦਰਲੇ ਵੇਹੜੇ ਅਤੇ ਭਵਨ ਵਿੱਚ ਸੇਵਾ
੧੮ ਕਰਨਗੇ ਕੋਈ ਊਨੀ ਵਸਤੂ ਨਾ ਪਹਿਨਣਗੇ ○ ਉਹ
ਆਪਣੇ ਸਿਰਾਂ ਉੱਤੇ ਕਤਾਨੀ ਅਮਾਮੇ ਅਤੇ ਲੱਕ ਤੇ
ਕਤਾਨੀ ਪਜਾਮੇ ਪਹਿਨਣਗੇ ਅਤੇ ਜਿਹੜੀ ਵਸਤੂ
ਮੁੜ੍ਹਕੇ ਦਾ ਕਾਰਨ ਹੋਵੇ ਆਪਣੇ ਲੱਕ ਤੇ ਨਾ ਬੰਨ੍ਹਣ ○
੧੯ ਅਤੇ ਜਦੋਂ ਬਾਹਰਲੇ ਵੇਹੜੇ ਅਰਥਾਤ ਲੋਕਾਂ ਦੇ
ਬਾਹਰਲੇ ਵੇਹੜੇ ਵਿੱਚ ਨਿੱਕਲ ਆਉਣ ਤਾਂ ਆਪਣੇ
ਸੇਵਾ ਸਮੇਂ ਦੇ ਲੀੜੇ ਲਾਹ ਕੇ ਪਵਿੱਤ੍ਰ ਕੋਠੜੀਆਂ
ਵਿੱਚ ਰੱਖਣਗੇ ਅਤੇ ਦੂਜੇ ਲੀੜੇ ਪਾ ਲੈਣਗੇ ਤਾਂ ਜੋ
ਆਪਣੇ ਬਸਤਰਾਂ ਕਰਕੇ ਆਮ ਲੋਕਾਂ ਨੂੰ ਪਵਿੱਤ੍ਰ ਨਾ
੨੦ ਕਰਨ ○ ਨਾ ਉਹ ਆਪਣਾ ਸਿਰ ਮੁਨਾਉਣਗੇ, ਨਾ
ਵਾਲ ਵਧਾਉਣਗੇ । ਉਹ ਕੇਵਲ ਆਪਣੇ ਸਿਰ ਦੇ
੨੧ ਵਾਲ ਕਤਰਾਉਣਗੇ ○ ਅਤੇ ਜਦੋਂ ਅੰਦਰਲੇ ਵੇਹੜੇ
੨੨ ਵਿੱਚ ਆਉਣ ਤਾਂ ਕੋਈ ਜਾਜਕ ਮੈ ਨਾ ਪੀਵੇ ○ ਅਤੇ
ਉਹ ਵਿੱਧਵਾ ਯਾ ਛੁੱਟੜ ਤੀਵੀਂ ਨਾਲ ਵਿਆਹ ਨਾ
ਕਰਨਗੇ ਸਗੋਂ ਇਸਰਾਏਲ ਦੇ ਘਰਾਣੇ ਦੀ ਨਸਲ
ਦੀਆਂ ਕੁਆਰੀਆਂ ਕੁੜੀਆਂ ਨਾਲ, ਯਾ ਉਸ ਵਿੱਧਵਾ
ਨਾਲ ਜੋ ਕਿਸੇ ਜਾਜਕ ਦੀ ਵਿੱਧਵਾ ਹੋਵੇ ਵਿਆਹ
੨੩ ਕਰਾਉਣਗੇ ○ ਅਤੇ ਉਹ ਮੇਰੇ ਲੋਕਾਂ ਨੂੰ ਪਵਿੱਤ੍ਰ
ਅਤੇ ਅਪਵਿੱਤ੍ਰ ਵਿੱਚ ਫਰਕ ਦੱਸਣਗੇ ਅਤੇ ਉਨ੍ਹਾਂ
ਨੂੰ ਸ਼ੁੱਧ ਅਤੇ ਅਸ਼ੁੱਧ ਦੀ ਪਛਾਣ ਕਰਨਾ
੨੪ ਸਿਖਾਉਣਗੇ ○ ਅਤੇ ਉਹ ਝਗੜਿਆਂ ਦੇ ਨਿਆਉਂ
ਕਰਨ ਲਈ ਖਲੋਣਗੇ ਅਤੇ ਮੇਰੇ ਨਿਆਵਾਂ ਦੇ
ਅਨਕੂਲ ਨਿਆਉਂ ਕਰਨਗੇ ਅਤੇ ਉਹ ਮੇਰੀ
ਬਿਵਸਥਾ ਦੀ ਤੇ ਮੇਰੀਆਂ ਬਿਧੀਆਂ ਦੀ ਅਤੇ ਮੇਰੇ
ਸਾਰੇ ਨਿਯਤ ਕੀਤੇ ਪਰਬਾਂ ਦੀ ਤੇ ਮੇਰੇ ਪਵਿੱਤ੍ਰ ਸਬਤਾਂ
੨੫ ਦੀ ਪਾਲਨਾ ਕਰਨਗੇ ○ ਅਤੇ ਉਹ ਕਿਸੇ ਮੁਰਦੇ
ਆਦਮੀ ਦੇ ਨੇੜੇ ਜਾ ਕੇ ਆਪਣੇ ਆਪ ਨੂੰ ਭਰਿਸ਼ਟ
ਨਾ ਕਰਨਗੇ, ਪਰ ਕੇਵਲ ਪਿਤਾ, ਮਾਤਾ, ਪੁੱਤ੍ਰ, ਧੀ,
ਭਰਾ ਯਾ ਭੈਣ ਜਿਹ ਦਾ ਮਨੁੱਖ ਨਾ ਹੋਵੇ, ਦੇ ਲਈ

੨੬ ਉਹ ਆਪਣੇ ਆਪ ਨੂੰ ਭਰਿਸ਼ਟ ਕਰਨ ○ ਅਤੇ ਓਹ
ਉਸ ਦੇ ਪਾਕ ਹੋਣ ਦੇ ਮਗਰੋਂ ਉਹ ਦੇ ਲਈ ਹੋਰ
੨੭ ਸੱਤ ਦਿਹਾੜੇ ਗਿਣਨਗੇ ○ ਅਤੇ ਜਿਸ ਦਿਹਾੜੇ ਉਹ
ਪਵਿੱਤ੍ਰ ਅਸਥਾਨ ਦੇ ਅੰਦਰ, ਅੰਦਰਲੇ ਵਿਹੜੇ ਵਿੱਚ
ਸੇਵਾ ਕਰਨ ਲਈ ਜਾਵੇ ਤਾਂ ਆਪਣੇ ਲਈ ਪਾਪ ਦੀ
ਬਲੀ ਚੜ੍ਹਾਵੇਗਾ, ਪ੍ਰਭੁ ਯਹੋਵਾਹ ਦਾ ਵਾਕ ਹੈ ॥
੨੮ ਉਨ੍ਹਾਂ ਦੇ ਲਈ ਇੱਕ ਮਿਰਾਸ ਹੋਵੇਗੀ,—ਮੈਂ ਹੀ
ਉਨ੍ਹਾਂ ਦੀ ਮਿਰਾਸ ਹਾਂ, ਅਤੇ ਤੁਸੀਂ ਇਸਰਾਏਲ ਵਿੱਚ
ਉਨ੍ਹਾਂ ਨੂੰ ਕੋਈ ਮਿਲਖ ਨਾ ਦੇਣਾ,—ਮੈਂ ਹੀ ਉਨ੍ਹਾਂ ਦੀ
੨੯ ਮਿਲਖ ਹਾਂ ○ ਅਤੇ ਓਹ ਮੈਦੇ ਦੀ ਭੇਟ, ਪਾਪ ਦੀ
ਭੇਟ ਅਤੇ ਦੋਸ਼ ਦੀ ਭੇਟ ਖਾਣਗੇ ਅਤੇ ਹਰੇਕ ਵਸਤੂ
ਜਿਹੜੀ ਇਸਰਾਏਲ ਵਿੱਚ ਅਰਪਣ ਕੀਤੀ ਜਾਵੇ
੩੦ ਉਨ੍ਹਾਂ ਦੀ ਹੀ ਹੋਵੇਗੀ ○ ਅਤੇ ਸਾਰੀਆਂ ਚੀਜ਼ਾਂ ਦੇ
ਪਹਿਲੇ ਫਲਾਂ ਦਾ ਪਹਿਲਾ ਹਿੱਸਾ ਅਤੇ ਤੁਹਾਡੀਆਂ
ਸਾਰੀਆਂ ਚੁੱਕਣ ਵਾਲੀਆਂ ਭੇਟਾਂ ਵਿੱਚੋਂ ਹਰ ਚੀਜ਼
ਦੀ ਭੇਟ ਜਾਜਕ ਦੇ ਲਈ ਹੋਵੇਗੀ ਅਤੇ ਤੁਸੀਂ
ਆਪਣੇ ਪਹਿਲੇ ਗੁੰਨ੍ਹੇ ਹੋਏ ਆਟੇ ਵਿੱਚੋਂ ਜਾਜਕ ਨੂੰ
੩੧ ਦੇਣਾ ਤਾਂ ਜੋ ਤੇਰੇ ਘਰ ਵਿੱਚ ਬਰਕਤ ਹੋਵੇ ○ ਪਰੰਤੂ
ਉਹ ਜਿਹੜਾ ਆਪ ਹੀ ਮਰ ਗਿਆ ਹੋਵੇ ਯਾ
ਦਰਿੰਦਿਆਂ ਦਾ ਫਾੜਿਆ ਹੋਵੇ, ਕੀ ਪੰਛੀ, ਕੀ ਪਸੂ,
ਜਾਜਕ ਉਹ ਨੂੰ ਨਾ ਖਾਣ ॥

# ੪੫

## ਦੇਸ ਵਿੱਚੋਂ ਯਹੋਵਾਹ ਦਾ ਪਵਿੱਤ੍ਰ ਭਾਗ

ਜਦੋਂ ਤੁਸੀਂ ਗੁਣੇ ਪਾ ਕੇ ਦੇਸ ਨੂੰ ਵਿਰਸੇ ਦੇ ਲਈ
ਵੰਡੋ ਤਾਂ ਉਸ ਦੇਸ ਵਿੱਚੋਂ ਇੱਕ ਪਵਿੱਤ੍ਰ ਭਾਗ
ਯਹੋਵਾਹ ਲਈ ਭੇਟਾ ਚੜ੍ਹਾਉਣਾ । ਓਹ ਦੀ ਲੰਮਾਈ
ਪੰਜੀ ਹਜ਼ਾਰ ਅਤੇ ਚੁੜਾਈ ਦਸ ਹਜ਼ਾਰ ਕਾਨੇ
ਹੋਵੇਗੀ ਅਤੇ ਉਹ ਆਪਣੇ ਆਲੇ ਦੁਆਲੇ ਦੀਆਂ
੨ ਸਾਰੀਆਂ ਹੱਦਾਂ ਵਿੱਚ ਪਵਿੱਤ੍ਰ ਹੋਵੇਗਾ ○ ਉਸ ਵਿੱਚੋਂ
ਇੱਕ ਟੋਟਾ ਜਿਸ ਦੀ ਲੰਮਾਈ ਪੰਜ ਸੌ ਅਤੇ ਚੁੜਾਈ
ਪੰਜ ਸੌ ਜੋ ਚਾਰੋਂ ਪਾਸੇ ਚੌਰਸ ਹੈ ਪਵਿੱਤ੍ਰ ਅਸਥਾਨ
ਲਈ ਹੋਵੇਗੀ ਅਤੇ ਉਹ ਦੀ ਸ਼ਾਮਲਾਤ ਲਈ ਚਾਰੇ
ਪਾਸੇ ਪੰਜਾਹ ਪੰਜਾਹ ਹੱਥ ਦੀ ਚੁੜਾਈ ਹੋਵੇਗੀ ○
੩ ਅਤੇ ਤੂੰ ਇਸ ਮਿਣਤੀ ਦੀ ਪੰਜੀ ਹਜ਼ਾਰ ਦੀ ਲੰਮਾਈ
ਅਤੇ ਦਸ ਹਜ਼ਾਰ ਦੀ ਚੁੜਾਈ ਮਿਣੇਗਾ ਅਤੇ ਉਸ
ਵਿੱਚ ਪਵਿੱਤ੍ਰ ਅਸਥਾਨ ਹੋਵੇਗਾ ਜੋ ਅੱਤ ਪਵਿੱਤ੍ਰ
੪ ਹੈ ○ ਦੇਸ ਦਾ ਇਹ ਪਵਿੱਤ੍ਰ ਭਾਗ ਉਨ੍ਹਾਂ ਜਾਜਕਾਂ ਦੇ
ਲਈ ਹੋਵੇਗਾ ਜੋ ਪਵਿੱਤ੍ਰ ਅਸਥਾਨ ਦੇ ਸੇਵਾਦਾਰ
ਹਨ ਅਤੇ ਯਹੋਵਾਹ ਦੇ ਨੇੜੇ ਸੇਵਾ ਕਰਨ ਲਈ
ਆਉਂਦੇ ਹਨ । ਇਹ ਥਾਂ ਉਨ੍ਹਾਂ ਦੇ ਘਰਾਂ ਲਈ
ਹੋਵੇਗਾ ਅਤੇ ਪਵਿੱਤ੍ਰ ਅਸਥਾਨ ਲਈ ਪਵਿੱਤ੍ਰ ਥਾਂ
੫ ਹੋਵੇਗਾ ○ ਅਤੇ ਪੰਜੀ ਹਜ਼ਾਰ ਲੰਮਾ ਅਤੇ ਦਸ
ਹਜ਼ਾਰ ਚੌੜਾ ਲੇਵੀਆਂ ਲਈ ਹੋਵੇਗਾ ਜਿਹੜੇ ਭਵਨ
ਦੇ ਸੇਵਾਦਾਰ ਹਨ ਤਾਂ ਜੋ ਵੀਹਾਂ ਵਾਸਾਂ ਲਈ
੬ ਹੋਵੇ ○ ਅਤੇ ਤੁਸੀਂ ਸ਼ਹਿਰ ਦਾ ਭਾਗ ਪੰਜ ਹਜ਼ਾਰ
ਚੌੜਾ ਅਤੇ ਪੰਜੀ ਹਜ਼ਾਰ ਲੰਮਾ ਪਵਿੱਤ੍ਰ ਅਸਥਾਨ ਦੇ
ਭੇਟਾ ਵਾਲੇ ਭਾਗ ਦੇ ਨੇੜੇ ਦੇਣਾ, ਇਹ ਸਾਰ
੭ ਇਸਰਾਏਲ ਦੇ ਘਰਾਣੇ ਦੇ ਲਈ ਹੋਵੇਗਾ ○ ਅਤੇ
ਪਵਿੱਤ੍ਰ ਭੇਟਾ ਵਾਲੇ ਭਾਗ ਦੀ ਅਤੇ ਸ਼ਹਿਰ ਦੇ ਭਾਗ
ਦੇ ਦੋਵੇਂ ਪਾਸੇ ਪਵਿੱਤ੍ਰ ਭੇਟਾ ਵਾਲੇ ਭਾਗ ਦੇ ਸਾਹਮਣੇ
ਅਤੇ ਸ਼ਹਿਰ ਦੇ ਭਾਗ ਦੇ ਸਾਹਮਣੇ ਪੱਛਮੀ ਕੋਣਾ
ਪੱਛਮ ਦੀ ਵੱਲ ਅਤੇ ਪੂਰਬੀ ਕੋਣਾ ਪੂਰਬ ਦੀ
ਵੱਲ ਰਾਜਕੁਮਾਰ ਲਈ ਹੋਵੇਗਾ ਅਤੇ ਲੰਮਾਈ ਵਿੱਚ
ਪੱਛਮੀ ਹੱਦ ਤੋਂ ਪੂਰਬੀ ਹੱਦ ਤੀਕਰ ਉਨ੍ਹਾਂ ਭਾਗਾਂ
੮ ਵਿੱਚੋਂ ਇੱਕ ਦੇ ਸਾਹਮਣੇ ਹੋਵੇਗਾ ○ ਇਸਰਾਏਲ ਦੇ
ਵਿੱਚ ਦੇਸ ਵਿੱਚੋਂ ਉਸ ਦਾ ਇਹੀ ਭਾਗ ਹੋਵੇਗਾ
ਅਤੇ ਮੇਰੇ ਰਾਜਕੁਮਾਰ ਫੇਰ ਮੇਰੇ ਲੋਕਾਂ ਤੇ ਅਤਿਯਾ-
ਚਾਰ ਨਾ ਕਰਨਗੇ ਅਤੇ ਦੇਸ ਨੂੰ ਇਸਰਾਏਲ ਦੇ
ਘਰਾਣੇ ਵਿੱਚ ਉਨ੍ਹਾਂ ਦਿਆਂ ਗੋਤਾਂ ਦੇ ਅਨੁਸਾਰ
ਵੰਡਣਗੇ ॥
੯ ਪ੍ਰਭੁ ਯਹੋਵਾਹ ਐਉਂ ਫ਼ਰਮਾਉਂਦਾ ਹੈ,—ਹੇ
ਇਸਰਾਏਲ ਦੇ ਰਾਜਕੁਮਾਰੋ, ਤੁਹਾਡੇ ਲਈ ਇਹੀ
ਬਹੁਤਾ ਹੈ । ਅਤਿਯਾਚਾਰ ਅਤੇ ਲੁੱਟ ਮਾਰ ਨੂੰ ਬੰਦ
ਕਰੋ । ਨਿਆਉਂ ਅਤੇ ਧਰਮ ਦੀ ਵਰਤੋਂ ਕਰੋ ਅਤੇ
ਮੇਰੀ ਪਰਜਾ ਤੋਂ ਆਪਣੇ ਜ਼ੋਰ ਤੇ ਧੱਕੇ ਨੂੰ ਬੰਦ ਕਰੋ,
੧੦ ਪ੍ਰਭੁ ਯਹੋਵਾਹ ਦਾ ਵਾਕ ਹੈ ○ ਤੁਸੀਂ ਧਰਮ ਦੀ
ਤੱਕੜੀ ਅਤੇ ਧਰਮ ਦਾ ਏਫਾ ਅਤੇ ਧਰਮ ਦਾ ਬਥ
੧੧ ਰੱਖਿਆ ਕਰੋ ○ ਏਫਾ ਅਤੇ ਬਥ ਦੇ ਤੋਲ ਇੱਕੋ
ਜਿੰਨੇ ਹੋਣ ਤਾਂ ਜੋ ਬਥ ਵਿੱਚ ਹੋਮਰ ਦਾ ਦਸਵਾਂ
ਭਾਗ ਹੋਵੇ, ਅਤੇ ਏਫਾ ਵੀ ਹੋਮਰ ਦਾ ਦਸਵਾਂ ਭਾਗ
੧੨ ਹੋਵੇ, ਉਸ ਦਾ ਤੋਲ ਹੋਮਰ ਦੇ ਅਨੁਸਾਰ ਹੋਵੇ ○ ਅਤੇ

ਸ਼ਕਲ ਵੀਹ ਗੇਰਾਹ ਦਾ ਹੋਵੇ ਅਤੇ ਵੀਹ ਸ਼ਕਲ, ਪੰਜੀ
ਸ਼ਕਲ, ਪੰਦਰਾਂ ਸ਼ਕਲ ਦਾ ਤੁਹਾਡਾ ਮਾਨਹ ਹੋਵੇਗਾ ॥
੧੩ ਭੇਟਾ ਜਿਹੜੀ ਤੁਸੀਂ ਚੜ੍ਹਾਓਗੇ ਉਹ ਇਹ ਹੈ—
ਕਣਕ ਦੇ ਹੋਮਰ ਵਿੱਚੋਂ ਏਫਾ ਦਾ ਛੇਵਾਂ ਭਾਗ ਅਤੇ
ਜੌਂ ਦੇ ਹੋਮਰ ਵਿੱਚੋਂ ਏਫਾ ਦਾ ਛੇਵਾਂ ਭਾਗ ਦੇਣਾ ੦
੧੪ ਅਤੇ ਤੇਲ ਅਰਥਾਤ ਤੇਲ ਦੇ ਬਥ ਦੇ ਵਿਖੇ ਇਹ
ਬਿਧੀ ਹੈ ਕਿ ਤੁਸੀਂ ਕੋਰ ਵਿੱਚੋਂ ਜਿਹੜਾ ਦਸ ਬਥ
ਦਾ ਹੋਮਰ ਹੈ ਇੱਕ ਬਥ ਦਾ ਦਸਵਾਂ ਭਾਗ ਦੇਣਾ ਕਿਉਂ
੧੫ ਜੋ ਹੋਮਰ ਵਿੱਚ ਦਸ ਬਥ ਹਨ ੦ ਅਤੇ ਇੱਜੜ ਵਿੱਚੋਂ
ਹਰ ਦੋ ਸੌ ਦੇ ਪਿੱਛੇ ਇਸਰਾਏਲ ਦੀ ਹਰੀ ਭਰੀ ਜੂਹ
ਦਾ ਇੱਕ ਦੁੰਬਾ ਮੈਦੇ ਦੀ ਭੇਟ ਲਈ ਅਤੇ ਹੋਮ ਦੀ
ਬਲੀ ਅਤੇ ਸੁਖ ਦੀ ਭੇਟ ਦੇ ਲਈ ਤਾਂ ਜੋ ਉਨ੍ਹਾਂ ਦੇ
ਲਈ ਪਰਾਸਚਿਤ ਹੋਵੇ, ਪ੍ਰਭੂ ਯਹੋਵਾਹ ਦਾ ਵਾਕ
੧੬ ਹੈ ੦ ਦੇਸ ਦੇ ਸਾਰੇ ਲੋਕ ਉਸ ਰਾਜਕੁਮਾਰ ਦੇ ਲਈ
ਜਿਹੜਾ ਇਸਰਾਏਲ ਵਿੱਚ ਹੈ ਇਹੀ ਭੇਟਾ ਦੇਣਗੇ ੦
੧੭ ਅਤੇ ਰਾਜਕੁਮਾਰ ਹੋਮ ਦੀ ਬਲੀ, ਮੈਦੇ ਦੀ ਭੇਟ, ਪੀਣ
ਦੀ ਭੇਟ, ਨਵੇਂ ਚੰਨ ਦੇ ਪਰਬਾਂ ਵਿੱਚ, ਸਬਤਾਂ ਵਿੱਚ ਅਤੇ
ਇਸਰਾਏਲ ਦੇ ਘਰਾਣੇ ਦੇ ਸਾਰੇ ਨਿਯਤ ਪਰਬਾਂ
ਉੱਤੇ ਦੇਵੇਗਾ । ਉਹ ਪਾਪ ਦੀ ਬਲੀ, ਮੈਦੇ ਦੀ ਭੇਟ,
ਹੋਮ ਦੀ ਭੇਟ ਅਤੇ ਸੁਖ ਦੀ ਭੇਟ ਇਸਰਾਏਲ ਦੇ
ਘਰਾਣੇ ਦੇ ਪਰਾਸਚਿਤ ਲਈ ਦੇਵੇਗਾ ॥
੧੮ ਪ੍ਰਭੂ ਯਹੋਵਾਹ ਐਉਂ ਫ਼ਰਮਾਉਂਦਾ ਹੈ,—ਪਹਿਲੇ
ਮਹੀਨੇ ਦੀ ਪਹਿਲੀ ਤਰੀਕ ਨੂੰ ਤੂੰ ਇੱਕ ਬੇਐਬ ਵੱਛਾ
ਲੈਣਾ ਅਤੇ ਪਵਿੱਤ੍ਰ ਅਸਥਾਨ ਨੂੰ ਸਾਫ ਕਰਨਾ ੦
੧੯ ਅਤੇ ਜਾਜਕ ਪਾਪ ਦੀ ਬਲੀ ਦੇ ਵੱਛੇ ਦਾ ਲਹੂ
ਲਵੇਗਾ ਅਤੇ ਉਹ ਦੇ ਵਿੱਚੋਂ ਕੁਝ ਭਵਨ ਦੀਆਂ
ਚੁਗਾਠਾਂ ਤੇ ਅਤੇ ਜਗਵੇਦੀ ਦੀ ਕੁਰਸੀ ਦੇ ਚਾਰੇ
ਕੋਣਿਆਂ ਤੇ ਅਤੇ ਅੰਦਰਲੇ ਵੇਹੜੇ ਦੀਆਂ ਫਾਟਕ
੨੦ ਦੀਆਂ ਚੁਗਾਠਾਂ ਤੇ ਲਾਵੇਗਾ ੦ ਅਤੇ ਤੂੰ ਮਹੀਨੇ ਦੀ
ਸੱਤਵੀਂ ਤਰੀਕ ਨੂੰ ਹਰੇਕ ਦੇ ਲਈ ਜਿਹੜਾ ਭੁੱਲ ਕਰੇ
ਅਤੇ ਉਸ ਦੇ ਲਈ ਵੀ ਜਿਹੜਾ ਅੰਜਾਣ ਹੈ
ਅਜਿਹਾ ਹੀ ਕਰੇਂਗਾ, ਇਸੇ ਪਰਕਾਰ ਤੁਸੀਂ ਭਵਨ
ਦਾ ਪਰਾਸਚਿਤ ਕਰੋਗੇ ॥
੨੧ ਤੁਸੀਂ ਪਹਿਲੇ ਮਹੀਨੇ ਦੀ ਚੌਦਵੀਂ ਤਰੀਕ ਨੂੰ
ਪਸਹ ਦਾ ਪਰਬ ਮਨਾਉਣਾ ਜਿਹੜਾ ਸੱਤ ਦਿਨਾਂ ਦਾ
ਪਰਬ ਹੈ ਅਤੇ ਉਹ ਦੇ ਵਿੱਚ ਬੇਖ਼ਮੀਰੀ ਰੋਟੀ ਖਾਧੀ
੨੨ ਜਾਵੇਗੀ ੦ ਅਤੇ ਉਸੇ ਦਿਹਾੜੇ ਰਾਜਕੁਮਾਰ ਆਪਣੇ
ਲਈ ਅਤੇ ਦੇਸ ਦੇ ਸਾਰੇ ਲੋਕਾਂ ਲਈ ਪਾਪ ਦੀ
ਬਲੀ ਦੇ ਲਈ ਇੱਕ ਵੱਛਾ ਤਿਆਰ ਕਰ ਰੱਖੇਗਾ ੦
੨੩ ਅਤੇ ਪਰਬ ਦੇ ਸੱਤਾਂ ਦਿਨਾਂ ਵਿੱਚ ਉਹ ਹਰ ਦਿਹਾੜੇ
ਅਥਵਾ ਸੱਤ ਦਿਨਾਂ ਤੀਕਰ ਸੱਤ ਬੇਐਬ ਵੱਛੇ ਅਤੇ
ਸੱਤ ਬੇਐਬ ਦੁੰਬੇ ਲਿਆਵੇਗਾ ਤਾਂ ਜੋ ਯਹੋਵਾਹ ਦੇ
ਲਈ ਹੋਮ ਦੀ ਬਲੀ ਕੀਤੀ ਜਾਵੇ ਅਤੇ ਹਰ ਦਿਹਾੜੇ
੨੪ ਪਾਪ ਦੀ ਬਲੀ ਦੇ ਲਈ ਇੱਕ ਬੱਕਰਾ ੦ ਅਤੇ ਉਹ
ਹਰੇਕ ਵੱਛੇ ਦੇ ਲਈ ਇੱਕ ਏਫਾ ਭਰ ਮੈਦੇ ਦੀ
ਭੇਟ ਅਤੇ ਹਰੇਕ ਦੁੰਬੇ ਲਈ ਇੱਕ ਏਫਾ ਅਤੇ
ਪਰਤਿ ਏਫਾ ਇੱਕ ਹੀਨ ਤੇਲ ਤਿਆਰ ਕਰੇਗਾ ੦
੨੫ ਸੱਤਵੇਂ ਮਹੀਨੇ ਦੀ ਪੰਦਰਵੀਂ ਤਰੀਕ ਨੂੰ ਵੀ ਉਹ
ਪਰਬ ਦੇ ਲਈ ਜਿਦਾਂ ਉਸ ਨੇ ਇਨ੍ਹਾਂ ਸੱਤ ਦਿਨਾਂ
ਵਿੱਚ ਕੀਤਾ ਸੀ ਤਿਆਰੀ ਕਰੇਗਾ, ਪਾਪ ਦੀ ਬਲੀ,
ਹੋਮ ਦੀ ਭੇਟ, ਮੈਦੇ ਦੀ ਭੇਟ ਅਤੇ ਤੇਲ ਦੇ
ਅਨੁਸਾਰ ॥

## ੪੬ ਬਲੀਆਂ ਦੀਆਂ ਬਿਧੀਆਂ

ਪ੍ਰਭੂ ਯਹੋਵਾਹ ਐਉਂ ਫ਼ਰਮਾਉਂਦਾ ਹੈ ਕਿ
ਅੰਦਰਲੇ ਵੇਹੜੇ ਦਾ ਫਾਟਕ ਜਿਸ ਦਾ ਮੂੰਹ ਪੂਰਬ
ਵੱਲ ਹੈ ਕੰਮ ਕਾਜ ਦੇ ਛੇ ਦਿਹਾੜੇ ਬੰਦ ਰਹੇਗਾ,
ਪਰ ਸਬਤ ਦੇ ਦਿਹਾੜੇ ਖੋਲ੍ਹਿਆ ਜਾਵੇਗਾ ਅਤੇ
ਨਵੇਂ ਚੰਨ ਦੇ ਦਿਹਾੜੇ ਵੀ ਖੋਲ੍ਹਿਆ ਜਾਵੇਗਾ ੦
੨ ਅਤੇ ਰਾਜਕੁਮਾਰ ਬਾਹਰਲੇ ਫਾਟਕ ਦੀ ਡਿਉੜ੍ਹੀ ਦੇ
ਰਾਹ ਵਿੱਚੋਂ ਅੰਦਰ ਆਵੇਗਾ ਅਤੇ ਫਾਟਕ ਦੀ
ਚੁਗਾਠ ਦੇ ਕੋਲ ਖਲੋਤਾ ਰਹੇਗਾ ਅਤੇ ਜਾਜਕ ਉਸ
ਦੀਆਂ ਹੋਮ ਦੀਆਂ ਬਲੀਆਂ ਅਤੇ ਸੁਖ ਦੀਆਂ
ਭੇਟਾਂ ਚੜ੍ਹਾਉਣਗੇ ਅਤੇ ਉਹ ਫਾਟਕ ਦੀ ਸਰਦਲ
ਤੇ ਮੱਥਾ ਟੇਕ ਕੇ ਬਾਹਰ ਨਿੱਕਲੇਗਾ ਪਰ ਫਾਟਕ
੩ ਸੰਝ ਤੀਕਰ ਬੰਦ ਨਾ ਹੋਵੇਗਾ ੦ ਅਤੇ ਦੇਸ ਦੇ ਲੋਕ
ਉਸ ਫਾਟਕ ਦੇ ਦਰਵੱਜੇ ਤੇ ਸਬਤਾਂ ਅਤੇ ਨਵੇਂ
ਚੰਨ ਵਿੱਚ ਯਹੋਵਾਹ ਦੇ ਸਾਹਮਣੇ ਮੱਥਾ ਟੇਕਿਆ
੪ ਕਰਨਗੇ ੦ ਅਤੇ ਹੋਮ ਦੀ ਬਲੀ ਜਿਹੜੀ ਰਾਜਕੁਮਾਰ
ਸਬਤ ਦੇ ਦਿਹਾੜੇ ਯਹੋਵਾਹ ਦੇ ਕੋਲ ਚੜ੍ਹਾਵੇਗਾ
ਇਹ ਹੈ,—ਛੇ ਬੇਐਬ ਲੇਲੇ ਅਤੇ ਇੱਕ ਬੇਐਬ
੫ ਦੁੰਬਾ ੦ ਅਤੇ ਮੈਦੇ ਦੀ ਭੇਟ ਦੁੰਬੇ ਦੇ ਲਈ ਇੱਕ

ਏਫ਼ਾ ਅਤੇ ਲੇਲਿਆਂ ਦੇ ਲਈ ਮੈਦੇ ਦੀ ਭੇਟ ਉਸ
ਦੀ ਪੁੱਜ ਅਨੁਸਾਰ ਅਤੇ ਇੱਕ ਏਫ਼ਾ ਦੇ ਲਈ ਇੱਕ
੬ ਹੀਨ ਤੇਲ ੦ ਅਤੇ ਨਵੇਂ ਚੰਨ ਦੇ ਦਿਹਾੜੇ ਇੱਕ
ਬੇਐਬ ਵੱਛਾ ਅਤੇ ਛੇ ਬੇਐਬ ਵਹਿੜੇ ਅਤੇ ਇੱਕ
੭ ਬੇਐਬ ਦੁੰਬਾ ਹੋਣਗੇ ੦ ਅਤੇ ਉਹ ਮੈਦੇ ਦੀ ਭੇਟ
ਤਿਆਰ ਕਰੇਗਾ, ਅਰਥਾਤ ਵੱਛੇ ਦੇ ਲਈ ਇੱਕ
ਏਫ਼ਾ ਅਤੇ ਦੁੰਬੇ ਦੇ ਲਈ ਇੱਕ ਏਫ਼ਾ ਅਤੇ ਲੇਲਿਆਂ
ਦੇ ਲਈ ਉਸ ਦੀ ਪੁੱਜ ਦੇ ਅਨੁਸਾਰ ਅਤੇ ਹਰੇਕ
੮ ਏਫ਼ਾ ਦੇ ਲਈ ਇੱਕ ਹੀਨ ਤੇਲ ੦ ਅਤੇ ਜਦੋਂ
ਰਾਜਕੁਮਾਰ ਅੰਦਰ ਆਵੇ ਤਾਂ ਫਾਟਕ ਦੀ ਡੇਉੜੀ
ਦੇ ਰਾਹ ਅੰਦਰ ਆਵੇਗਾ ਅਤੇ ਉਸੇ ਰਾਹ ਵਿੱਚੋਂ
ਨਿੱਕਲੇਗਾ ॥

੯ ਜਦੋਂ ਦੇਸ ਦੇ ਲੋਕ ਨਿਯਤ ਪਰਬਾਂ ਦੇ ਸਮੇਂ
ਯਹੋਵਾਹ ਦੇ ਸਨਮੁੱਖ ਹਾਜ਼ਰ ਹੋਣਗੇ ਤਾਂ ਜਿਹੜਾ
ਉੱਤਰੀ ਫਾਟਕ ਦੇ ਰਸਤੇ ਮੱਥਾ ਟੇਕਣ ਲਈ
ਆਵੇਗਾ ਉਹ ਦੱਖਣੀ ਫਾਟਕ ਦੇ ਰਸਤੇ ਬਾਹਰ
ਜਾਵੇਗਾ ਅਤੇ ਜਿਹੜਾ ਦੱਖਣੀ ਫਾਟਕ ਦੇ ਰਸਤੇ
ਅੰਦਰ ਆਉਂਦਾ ਹੈ ਉਹ ਉੱਤਰੀ ਫਾਟਕ ਦੇ ਰਸਤੇ
ਬਾਹਰ ਜਾਵੇਗਾ। ਜਿਸ ਫਾਟਕ ਦੇ ਰਸਤੇ ਉਹ
ਅੰਦਰ ਆਇਆ ਉਸ ਦੇ ਵਿੱਚੋਂ ਮੁੜ ਕੇ ਨਾ
ਜਾਵੇਗਾ ਸਗੋਂ ਸਿੱਧਾ ਆਪਣੇ ਮੂਹਰੇ ਦੇ ਫਾਟਕ
੧੦ ਵਿੱਚੋਂ ਦੀ ਲੰਘ ਕੇ ਨਿੱਕਲ ਜਾਵੇਗਾ ੦ ਅਤੇ ਜਦੋਂ
ਓਹ ਅੰਦਰ ਜਾਣਗੇ ਤਾਂ ਰਾਜਕੁਮਾਰ ਵੀ ਉਨ੍ਹਾਂ ਦੇ
ਵਿੱਚ ਮਿਲ ਕੇ ਜਾਵੇਗਾ ਅਤੇ ਜਦੋਂ ਓਹ ਬਾਹਰ
੧੧ ਨਿੱਕਲਣਗੇ ਤਾਂ ਸਾਰੇ ਇਕੱਠੇ ਜਾਣਗੇ ੦ ਅਤੇ
ਨਿਯਤ ਕੀਤੇ ਪਰਬਾਂ ਉੱਤੇ ਮੈਦੇ ਦੀ ਭੇਟ ਵਹਿੜੇ
ਦੇ ਲਈ ਇੱਕ ਏਫ਼ਾ ਅਤੇ ਦੁੰਬੇ ਦੇ ਲਈ ਇੱਕ
ਏਫ਼ਾ ਹੋਵੇਗੀ, ਅਤੇ ਲੇਲਿਆਂ ਦੇ ਲਈ ਉਸ ਦੀ
ਪੁੱਜ ਦੇ ਅਨੁਸਾਰ ਅਤੇ ਹਰੇਕ ਏਫ਼ਾ ਦੇ ਲਈ ਇੱਕ
੧੨ ਹੀਨ ਤੇਲ ੦ ਅਤੇ ਜਦੋਂ ਰਾਜਕੁਮਾਰ ਖੁਸ਼ੀ ਦੀ ਭੇਟ
ਤਿਆਰ ਕਰੇ ਅਥਵਾ ਹੋਮ ਦੀ ਬਲੀ ਯਾ ਸੁਖ ਦੀ
ਭੇਟ ਯਹੋਵਾਹ ਦੇ ਲਈ ਖੁਸ਼ੀ ਦੀ ਭੇਟ ਦੇ ਤੌਰ ਤੇ
ਲਿਆਵੇ ਤਾਂ ਉਹ ਫਾਟਕ ਜਿਸ ਦਾ ਮੂੰਹ ਪੂਰਬ ਵੱਲ
ਹੈ ਉਹ ਦੇ ਲਈ ਖੋਲ੍ਹਿਆ ਜਾਵੇਗਾ, ਅਤੇ ਸਬਤ ਦੇ
ਦਿਹਾੜੇ ਵਾਂਙੁ ਉਹ ਆਪਣੀ ਹੋਮ ਦੀ ਬਲੀ ਅਤੇ
ਸੁਖ ਦੀ ਭੇਟ ਚੜ੍ਹਾਵੇਗਾ। ਤਦ ਉਹ ਬਾਹਰ ਨਿੱਕਲ
ਆਵੇਗਾ ਅਤੇ ਨਿੱਕਲਣ ਦੇ ਮਗਰੋਂ ਫਾਟਕ ਬੰਦ
ਕਰ ਦਿੱਤਾ ਜਾਵੇਗਾ ॥

੧੩ ਤੂੰ ਹਰ ਦਿਹਾੜੇ ਯਹੋਵਾਹ ਦੇ ਲਈ ਪਹਿਲੇ
ਵਰ੍ਹੇ ਦਾ ਇੱਕ ਬੇਐਬ ਲੇਲਾ ਹੋਮ ਦੀ ਬਲੀ ਲਈ
੧੪ ਚੜ੍ਹਾਵੇਂਗਾ, ਤੂੰ ਹਰ ਸਵੇਰ ਨੂੰ ਚੜ੍ਹਾਵੇਂਗਾ ੦ ਅਤੇ
ਤੂੰ ਉਹ ਦੇ ਨਾਲ ਹਰ ਸਵੇਰ ਨੂੰ ਮੈਦੇ ਦੀ ਭੇਟ
ਚੜ੍ਹਾਵੇਂਗਾ, ਅਰਥਾਤ ਏਫ਼ਾ ਦਾ ਛੇਵਾਂ ਭਾਗ ਅਤੇ
ਮੈਦੇ ਦੇ ਨਾਲ ਮਿਲਾਉਣ ਦੇ ਲਈ ਤੇਲ ਦੇ ਹੀਨ
ਦਾ ਇੱਕ ਤਿਹਾਈ ਭਾਗ। ਸਦਾ ਦੀ ਬਿਧੀ ਦੇ
ਅਨੁਸਾਰ ਸਦਾ ਦੇ ਲਈ ਯਹੋਵਾਹ ਦੇ ਲਈ ਇਹ
੧੫ ਮੈਦੇ ਦੀ ਭੇਟ ਹੋਵੇਗੀ ੦ ਏਦਾਂ ਉਹ ਲੇਲਾ ਅਤੇ
ਮੈਦੇ ਦੀ ਭੇਟ ਅਤੇ ਤੇਲ ਹਰ ਸਵੇਰੇ ਸਦਾ ਦੀ ਹੋਮ
ਦੀ ਬਲੀ ਦੇ ਲਈ ਚੜ੍ਹਾਉਣਗੇ ॥

੧੬ ਪ੍ਰਭੁ ਯਹੋਵਾਹ ਐਉਂ ਫ਼ਰਮਾਉਂਦਾ ਹੈ,—ਜੇਕਰ
ਰਾਜਕੁਮਾਰ ਆਪਣੇ ਪੁੱਤ੍ਰਾਂ ਵਿੱਚੋਂ ਕਿਸੇ ਨੂੰ ਕੋਈ
ਸੁਗਾਤ ਦੇਵੇ ਤਾਂ ਉਹ ਉਸ ਦੇ ਪੁੱਤ੍ਰਾਂ ਦੀ ਮਿਰਾਸ
੧੭ ਹੋਵੇਗੀ। ਉਹ ਉਨ੍ਹਾਂ ਦੀ ਜੱਦੀ ਮਿਰਾਸ ਹੈ ੦ ਪਰ
ਜੇਕਰ ਉਹ ਆਪਣੇ ਟਹਿਲੂਆਂ ਵਿੱਚੋਂ ਕਿਸੇ ਇੱਕ
ਨੂੰ ਆਪਣੀ ਮਿਰਾਸ ਵਿੱਚੋਂ ਸੁਗਾਤ ਦੇਵੇ ਤਾਂ ਉਹ
ਅਜ਼ਾਦੀ ਦੇ ਵਰ੍ਹੇ ਤੀਕਰ ਉਸ ਦੀ ਹੋਵੇਗੀ। ਉਸ
ਦੇ ਮਗਰੋਂ ਫੇਰ ਰਾਜਕੁਮਾਰ ਦੀ ਹੋ ਜਾਵੇਗੀ, ਪਰ
ਉਸ ਦੀ ਆਪਣੀ ਮਿਰਾਸ ਉਹ ਦੇ ਪੁੱਤ੍ਰਾਂ ਲਈ
੧੮ ਹੋਵੇਗੀ ੦ ਅਤੇ ਰਾਜਕੁਮਾਰ ਧੱਕਾ ਕਰ ਕੇ ਲੋਕਾਂ ਦੀ
ਮਿਰਾਸ ਵਿੱਚੋਂ ਨਾ ਲਵੇਗਾ ਤਾਂ ਜੋ ਉਨ੍ਹਾਂ ਨੂੰ ਉਨ੍ਹਾਂ ਦੇ
ਕਬਜ਼ੇ ਤੋਂ ਬੇਦਖ਼ਲ ਕਰੇ, ਪਰ ਉਹ ਆਪਣੀ ਹੀ
ਮਿਰਾਸ ਵਿੱਚੋਂ ਆਪਣੇ ਪੁੱਤ੍ਰਾਂ ਨੂੰ ਮਿਰਾਸ ਦੇਵੇਗਾ
ਤਾਂ ਜੋ ਮੇਰੇ ਲੋਕ ਆਪਣੇ ਆਪਣੇ ਕਬਜ਼ੇ ਤੋਂ ਵਾਂਜੇ
ਨਾ ਹੋ ਜਾਣ ॥

੧੯ ਫੇਰ ਉਹ ਮੈਨੂੰ ਉਸ ਦਰਵੱਜੇ ਦੇ ਰਾਹ ਜੋ ਫਾਟਕ
ਦੇ ਇੱਕ ਪਾਸੇ ਸੀ, ਜਾਜਕਾਂ ਦੀਆਂ ਪਵਿੱਤ੍ਰ ਕੋਠੜੀਆਂ
ਵਿੱਚ ਜਿਨ੍ਹਾਂ ਦਾ ਮੂੰਹ ਉੱਤਰ ਵੱਲ ਸੀ ਲੈ ਆਇਆ,
੨੦ ਅਤੇ ਵੇਖੋ, ਪੱਛਮ ਵੱਲ ਪਿੱਛੇ ਇੱਕ ਥਾਂ ਸੀ ੦ ਤਦ
ਉਹ ਨੇ ਮੈਨੂੰ ਆਖਿਆ, ਇਹ ਉਹ ਥਾਂ ਹੈ ਜਿਸ ਵਿੱਚ
ਜਾਜਕ ਦੋਸ਼ ਦੀ ਬਲੀ ਅਤੇ ਪਾਪ ਦੀ ਬਲੀ ਨੂੰ
ਉਬਾਲਣਗੇ, ਅਤੇ ਮੈਦੇ ਦੀ ਭੇਟ ਪਕਾਉਣਗੇ ਮਤੇ
ਓਹ ਉਨ੍ਹਾਂ ਨੂੰ ਬਾਹਰਲੇ ਵੇਹੜੇ ਵਿੱਚ ਲੈ ਜਾਕੇ ਲੋਕਾਂ

੨੧ ਨੂੰ ਪਵਿੱਤ੍ਰ ਕਰਨ ੦ ਫੇਰ ਉਹ ਮੈਨੂੰ ਬਾਹਰਲੇ ਵੇਹੜੇ
ਵਿੱਚ ਲੈ ਆਇਆ ਅਤੇ ਵੇਹੜੇ ਦੇ ਚੌਂਹ ਖੂੰਜਿਆਂ
ਵੱਲ ਮੈਨੂੰ ਲੈ ਗਿਆ, ਅਤੇ ਵੇਖੋ, ਵੇਹੜੇ ਦੇ ਹਰੇਕ
੨੨ ਖੂੰਜੇ ਵਿੱਚ ਇੱਕ ਹੋਰ ਵੇਹੜਾ ਸੀ ੦ ਵੇਹੜੇ ਦੇ ਚੌਂਹ
ਖੂੰਜਿਆਂ ਵਿੱਚ ਚਾਲੀ ਚਾਲੀ ਹੱਥ ਲੰਮੇ ਅਤੇ ਤੀਹ
ਤੀਹ ਹੱਥ ਚੌੜੇ ਵੇਹੜੇ ਨਾਲ ਲਗਵੇਂ ਸਨ, ਏਹ ਚਾਰ
੨੩ ਕੋਣਿਆਂ ਵਾਲੇ ਇੱਕੋ ਹੀ ਮੇਚੇ ਦੇ ਸਨ ੦ ਅਤੇ
ਉਨ੍ਹਾਂ ਦੇ ਚੁਫੇਰੇ ਅਰਥਾਤ ਉਨ੍ਹਾਂ ਚਾਰਾਂ ਦੇ ਚੁਫੇਰੇ ਕੰਧ
ਸੀ ਅਤੇ ਚੁਫੇਰੇ ਕੰਧ ਦੇ ਹੇਠਾਂ ਉਬਾਲਣ ਦੇ ਥਾਂ ਬਣੇ
੨੪ ਹੋਏ ਸਨ ੦ ਤਦ ਉਹ ਨੇ ਮੈਨੂੰ ਆਖਿਆ ਕਿ ਇਹ
ਉਬਾਲਣ ਦੇ ਘਰ ਹਨ ਜਿੱਥੇ ਭਵਨ ਦੇ ਸੇਵਾਦਾਰ
ਲੋਕਾਂ ਦੀਆਂ ਬਲੀਆਂ ਉਬਾਲਣਗੇ ॥

## ੪੭ ਹੈਕਲੋਂ ਜੀਵਨ ਦੇ ਪਾਣੀ । ਧਰਤੀ ਦੀ ਵੰਡ

ਫੇਰ ਉਹ ਮੈਨੂੰ ਭਵਨ ਦੇ ਦਰਵੱਜੇ ਤੇ ਮੋੜ
ਲਿਆਇਆ ਅਤੇ ਵੇਖੋ, ਹੈਕਲ ਦੀ ਸਰਦਲ ਦੇ
ਹੇਠੋਂ ਪਾਣੀ ਪੂਰਬ ਵੱਲ ਵਗ ਰਿਹਾ ਸੀ ਕਿਉਂ
ਜੋ ਭਵਨ ਦਾ ਮੂੰਹ ਪੂਰਬ ਵੱਲ ਸੀ ਅਤੇ ਪਾਣੀ ਭਵਨ
ਦੇ ਸੱਜੇ ਪਾਸੇ ਦੇ ਹੇਠਾਂ ਤੋਂ ਜਗਵੇਦੀ ਦੇ ਦੱਖਣ
੨ ਵੱਲੋਂ ਵਗ ਕੇ ਜਾਂਦਾ ਸੀ ੦ ਤਦ ਉਹ ਮੈਨੂੰ ਉੱਤਰੀ
ਫਾਟਕ ਦੇ ਰਸਤੇ ਬਾਹਰ ਲੈ ਆਇਆ ਅਤੇ ਮੈਨੂੰ ਉਸ
ਰਾਹ ਵਿੱਚੋਂ ਜਿਸ ਦਾ ਮੂੰਹ ਪੂਰਬ ਵੱਲ ਹੈ ਬਾਹਰਲੇ
ਫਾਟਕ ਤੇ ਮੋੜ ਲਿਆਇਆ ਅਰਥਾਤ ਚੜ੍ਹਦੇ ਮੂੰਹ
ਵਾਲੇ ਫਾਟਕ ਤੇ ਅਤੇ ਵੇਖੋ, ਸੱਜੇ ਪਾਸਿਓਂ ਪਾਣੀ
੩ ਵਗ ਰਿਹਾ ਸੀ ੦ ਅਤੇ ਇਸ ਮਨੁੱਖ ਨੇ ਜਿਹ ਦੇ ਹੱਥ
ਵਿੱਚ ਫੀਤਾ ਸੀ ਪੂਰਬ ਵੱਲ ਵੱਧ ਕੇ ਹਜ਼ਾਰ ਹੱਥ
ਮਿਣਿਆ ਅਤੇ ਮੈਨੂੰ ਪਾਣੀ ਵਿੱਚੋਂ ਲੰਘਾਇਆ ਅਤੇ
੪ ਪਾਣੀ ਗਿੱਟਿਆਂ ਤੀਕਰ ਸੀ ੦ ਫੇਰ ਉਸ ਨੇ ਹਜ਼ਾਰ
ਹੱਥ ਹੋਰ ਮਿਣਿਆ ਅਤੇ ਮੈਨੂੰ ਪਾਣੀ ਵਿੱਚੋਂ
ਲੰਘਾਇਆ ਅਤੇ ਪਾਣੀ ਗੋਡਿਆਂ ਤੀਕਰ ਸੀ । ਫੇਰ
ਉਸ ਨੇ ਇੱਕ ਹਜ਼ਾਰ ਹੋਰ ਮਿਣਿਆ ਅਤੇ ਮੈਨੂੰ ਪਾਣੀ
ਵਿੱਚੋਂ ਲੰਘਾਇਆ ਅਤੇ ਪਾਣੀ ਲੱਕ ਤੀਕਰ ਸੀ ੦
੫ ਫੇਰ ਉਹ ਨੇ ਇੱਕ ਹਜ਼ਾਰ ਹੋਰ ਮਿਣਿਆ ਅਤੇ ਉਹ
ਅਜਿਹਾ ਨਾਲਾ ਸੀ ਕਿ ਮੈਂ ਉਹ ਨੂੰ ਪਾਰ ਨਹੀਂ ਕਰ
ਸੱਕਦਾ ਸਾਂ ਕਿਉਂ ਜੋ ਪਾਣੀ ਚੜ੍ਹ ਕੇ ਤਰਨ ਵਾਲਾ ਹੋ
ਗਿਆ ਸੀ ਅਤੇ ਅਜਿਹਾ ਨਾਲਾ ਬਣ ਗਿਆ ਜਿਹ ਨੂੰ
੬ ਪਾਰ ਕਰਨਾ ਅਸੰਭਵ ਸੀ ੦ ਤਾਂ ਉਹ ਨੇ ਮੈਨੂੰ
ਆਖਿਆ, ਹੇ ਆਦਮੀ ਦੇ ਪੁੱਤ੍ਰ, ਕੀ ਤੂੰ ਇਹ ਵੇਖਿਆ ?
ਤਦ ਉਹ ਮੈਨੂੰ ਲੈ ਆਇਆ ਅਤੇ ਨਾਲ ਦੇ ਕੰਢੇ ਤੇ
੭ ਮੋੜ ਲਿਆਂਦਾ ੦ ਜਦੋਂ ਮੈਂ ਮੁੜ ਕੇ ਪੁੱਜਿਆ ਤਾਂ
ਵੇਖੋ, ਨਾਲੇ ਦੇ ਇਸ ਪਾਸੇ ਤੇ ਦੂਜੇ ਪਾਸੇ ਬਹੁਤ ਸਾਰੇ
੮ ਰੁੱਖ ਸਨ ੦ ਤਦ ਉਹ ਨੇ ਮੈਨੂੰ ਆਖਿਆ ਕਿ ਏਹ
ਪਾਣੀ ਪੂਰਬੀ ਇਲਾਕੇ ਵੱਲ ਵਗਦੇ ਹਨ ਅਤੇ
ਅਰਾਬਾਹ ਵਿੱਚੋਂ ਵਗ ਕੇ ਹੇਠਾਂ ਸਾਗਰ ਵਿੱਚ ਜਾ
ਪੈਂਦੇ ਹਨ ਅਤੇ ਸਾਗਰ ਵਿੱਚ ਮਿਲਦਿਆਂ ਹੀ ਉਹ
੯ ਦੇ ਪਾਣੀਆਂ ਨੂੰ ਤਾਜ਼ਾ ਕਰ ਦੇਣਗੇ ੦ ਅਤੇ ਐਉਂ
ਹੋਵੇਗਾ ਕਿ ਜਿੱਥੇ ਇਹ ਨਾਲੇ ਜਾਣਗੇ ਹਰੇਕ
ਜਲਜੰਤੂ ਜੋ ਬਹੁਤ ਸਾਰੇ ਹਨ ਜੀਉਂਦਾ ਰਹੇਗਾ ਅਤੇ
ਮੱਛੀਆਂ ਦਾ ਬਹੁਤ ਵਾਧਾ ਹੋਵੇਗਾ ਕਿਉਂ ਜੋ ਇਹ
ਪਾਣੀ ਉੱਥੇ ਪੁੱਜਿਆ ਅਤੇ ਉਹ ਤਾਜ਼ਾ ਹੋ ਗਿਆ ।
ਸੋ ਜਿੱਥੇ ਕਿੱਥੇ ਏਹ ਨਾਲੇ ਪੁੱਜਣਗੇ ਜੀਵਨ
੧੦ ਬਖ਼ਸ਼ਣਗੇ ੦ ਅਤੇ ਐਉਂ ਹੋਵੇਗਾ ਕਿ ਮਾਛੀ ਉਹ ਦੇ
ਕੰਢੇ ਤੇ ਖਲੋਤੇ ਰਹਿਣਗੇ । ਏਨ-ਗਦੀ ਤੋਂ ਲੈਕੇ
ਏਨ-ਅਗਲਇਮ ਤੀਕਰ ਜਾਲ ਸੁੱਟਣ ਦੇ ਘਾਟ
ਹੋਣਗੇ । ਉਹ ਦੀਆਂ ਮੱਛੀਆਂ ਆਪਣੀ ਆਪਣੀ
ਜਾਤੀ ਦੇ ਅਨੁਸਾਰ ਵੱਡੇ ਸਾਗਰ ਦੀਆਂ ਮੱਛੀਆਂ
੧੧ ਵਾਂਙੂ ਬਹੁਤ ਹੀ ਹੋਣਗੀਆਂ ੦ ਪਰੰਤੂ ਉਹ ਦੀਆਂ
ਚਿੱਕੜ ਵਾਲੀਆਂ ਅਤੇ ਜਿਲਣ ਵਾਲੀਆਂ
ਜਗ੍ਹਾਂ ਤਾਜ਼ੀਆਂ ਨਾ ਕੀਤੀਆਂ ਜਾਣਗੀਆਂ, ਓਹ
੧੨ ਲੂਣ ਵਾਲੀਆਂ ਹੀ ਰਹਿਣਗੀਆਂ ੦ ਅਤੇ ਨਾਲੇ
ਦੇ ਨੇੜੇ ਉਹ ਦੇ ਦੋਨਾਂ ਕੰਢਿਆਂ ਤੇ ਹਰ
ਪਰਕਾਰ ਦੇ ਮੇਵੇ ਵਾਲੇ ਰੁੱਖ ਉੱਗਣਗੇ ਜਿਨ੍ਹਾਂ ਦੇ
ਪੱਤਰ ਕਦੇ ਨਾ ਸੁੱਕਣਗੇ ਅਤੇ ਜਿਨ੍ਹਾਂ ਦੇ ਮੇਵੇ ਕਦੇ
ਨਾ ਮੁੱਕਣਗੇ । ਉਨ੍ਹਾਂ ਨੂੰ ਹਰ ਮਹੀਨੇ ਨਵੇਂ ਮੇਵੇ
ਲੱਗਣਗੇ ਕਿਉਂ ਜੋ ਉਨ੍ਹਾਂ ਨੂੰ ਓਹ ਪਾਣੀ ਲੱਗਦੇ ਹਨ
ਜਿਹੜੇ ਪਵਿੱਤ੍ਰ ਅਸਥਾਨ ਵਿੱਚੋਂ ਤੁਰਦੇ ਹਨ ਅਤੇ
ਉਨ੍ਹਾਂ ਦੇ ਮੇਵੇ ਖਾਣ ਲਈ ਅਤੇ ਉਨ੍ਹਾਂ ਦੇ ਪੱਤਰ
ਦਵਾਈ ਦੇ ਕੰਮ ਆਉਣਗੇ ॥
੧੩ ਪ੍ਰਭੁ ਯਹੋਵਾਹ ਐਉਂ ਫ਼ਰਮਾਉਂਦਾ ਹੈ,—ਇਹ
ਉਹ ਹੱਦ ਹੈ ਜਿਸ ਦੇ ਅਨੁਸਾਰ ਤੁਸੀਂ ਦੇਸ ਨੂੰ
ਵੰਡੋਗੇ ਤਾਂ ਜੋ ਇਸਰਾਏਲ ਦਿਆਂ ਬਾਰਾਂ ਗੋਤਾਂ ਦੀ

ਮਿਰਾਸ ਹੋਵੇ । ਯੂਸੁਫ਼ ਦੇ ਘਰਾਣੇ ਦੇ ਲਈ ਦੂਣਾ
੧੪ ਭਾਗ ਹੋਵੇਗਾ ੦ ਅਤੇ ਤੁਸੀਂ ਸਾਰੇ ਇੱਕੋ ਜਿੰਨਾ ਦੇਸ
ਮਿਰਾਸ ਵਿੱਚ ਲਵੋਗੇ ਜਿਸ ਦੇ ਵਿਖੇ ਮੈਂ ਸੌਂਹ ਖਾਧੀ
ਕਿ ਤੁਹਾਡੇ ਪਿਉ ਦਾਦਿਆਂ ਨੂੰ ਦੇਵਾਂ ਅਤੇ ਇਹ ਦੇਸ
੧੫ ਤੁਹਾਡੀ ਮਿਰਾਸ ਹੋਵੇਗਾ ੦ ਅਤੇ ਦੇਸ ਦੀ ਹੱਦ ਇਹ
ਹੋਵੇਗੀ,—ਉੱਤਰ ਵੱਲ ਵੱਡੇ ਸਾਗਰ ਤੋਂ ਲੈ ਕੇ
ਹਥਲੋਨ ਤੋਂ ਹੁੰਦੀ ਹੋਈ ਸਦਾਦ ਦੇ ਲਾਂਘੇ ਤੀਕਰ ੦
੧੬ ਹਮਾਥ, ਬੇਰੋਥਾਹ, ਸਿਬਰਈਮ ਜੋ ਦੰਮਿਸਕ ਦੀ ਹੱਦ
ਅਤੇ ਹਮਾਥ ਦੀ ਹੱਦ ਦੇ ਵਿਚਕਾਰ ਹੈ ਅਤੇ
੧੭ ਹਸੇਰ-ਹੱਤੀਕੋਨ ਜੋ ਹੌਰਾਨ ਦੀ ਹੱਦ ਤੇ ਹੈ ੦ ਅਤੇ
ਸਾਗਰ ਤੋਂ ਹੱਦ ਇਹ ਹੋਵੇਗੀ, ਅਰਥਾਤ ਹਸਰ-ਏਨੋਨ
ਦੰਮਿਸਕ ਦੀ ਹੱਦ ਅਤੇ ਉੱਤਰ ਵੱਲ ਉੱਤਰੀ ਦਿਸ਼ਾ
ਵੱਲ ਹਮਾਥ ਦੀ ਹੱਦ । ਉੱਤਰੀ ਦਿਸ਼ਾ ਇਹੀ ਹੈ ੦
੧੮ ਅਤੇ ਪੂਰਬੀ ਹੱਦ ਹੌਰਾਨ ਤੇ ਦੰਮਿਸਕ ਅਤੇ ਗਿਲਆਦ
ਦੇ ਵਿਚਕਾਰ ਤੋਂ ਅਤੇ ਇਸਰਾਏਲ ਦੀ ਧਰਤੀ ਦੇ
ਵਿਚਕਾਰ ਤੋਂ ਯਰਦਨ ਉੱਤੇ ਹੋਵੇਗੀ, ਉੱਤਰੀ ਹੱਦ
ਤੋਂ ਪੂਰਬੀ ਸਾਗਰ ਤੀਕਰ ਮਿਣਨਾ । ਇਹੀ ਪੂਰਬੀ
੧੯ ਹੱਦ ਹੈ ੦ ਅਤੇ ਦੱਖਣੀ ਦਿਸ਼ਾ ਵੱਲ ਦੱਖਣੀ ਹੱਦ
ਇਹ ਹੈ, ਅਰਥਾਤ ਤਾਮਰ ਤੋਂ ਮਰੀਬੋਥ-ਕਾਦੇਸ਼ ਦੇ
ਪਾਣੀ ਤੀਕ ਅਤੇ ਮਿਸਰ ਨਦੀ ਤੋਂ ਹੋ ਕੇ ਵੱਡੇ
੨੦ ਸਾਗਰ ਤੀਕ ਦੱਖਣੀ ਦਿਸ਼ਾ ਇਹੀ ਹੈ ੦ ਅਤੇ ਪੱਛਮੀ
ਦਿਸ਼ਾ ਵੱਲ ਵੱਡਾ ਸਾਗਰ ਹੋਵੇਗਾ, ਦੱਖਣੀ ਹੱਦ ਤੋਂ
ਲੈ ਕੇ ਹਮਾਥ ਦੇ ਦਰਵੱਜੇ ਤੀਕਰ । ਇਹ ਪੱਛਮੀ
੨੧ ਹੱਦ ਹੈ ੦ ਸੋ ਤੁਸੀਂ ਇਸ ਦੇਸ ਨੂੰ ਇਸਰਾਏਲ ਦਿਆਂ
ਗੋਤਾਂ ਦੇ ਅਨੁਸਾਰ ਆਪਸ ਵਿੱਚ ਵੰਡ ਲੈਣਾ ੦
੨੨ ਅਤੇ ਐਉਂ ਹੋਵੇਗਾ ਕਿ ਤੁਸੀਂ ਆਪਣੇ ਅਤੇ ਉਨ੍ਹਾਂ
ਓਪਰਿਆਂ ਦੇ ਵਿਚਕਾਰ ਜਿਹੜੇ ਤੁਹਾਡੇ ਨਾਲ ਵੱਸਦੇ
ਹਨ ਅਤੇ ਜਿਨ੍ਹਾਂ ਦੀ ਅੰਸ ਤੁਹਾਡੇ ਵਿਚਕਾਰ ਜੰਮੇਗੀ
ਦੇਸ ਵੰਡਣ ਲਈ ਗੁਣੇ ਪਾਓਗੇ ਅਤੇ ਓਹ ਤੁਹਾਡੇ
ਲਈ ਦੇਸੀ ਇਸਰਾਏਲੀਆਂ ਵਾਂਙੁ ਹੋਣਗੇ । ਓਹ
ਤੁਹਾਡੇ ਨਾਲ ਇਸਰਾਏਲ ਦਿਆਂ ਗੋਤਾਂ ਦੇ ਵਿੱਚ
੨੩ ਮਿਰਾਸ ਪਰਾਪਤ ਕਰਨਗੇ ੦ ਅਤੇ ਐਉਂ ਹੋਵੇਗਾ ਕਿ
ਜਿਸ ਗੋਤ ਵਿੱਚ ਕੋਈ ਓਪਰਾ ਵੱਸਦਾ ਹੋਵੇਗਾ ਉਸੇ
ਵਿੱਚ ਤੁਸੀਂ ਉਹ ਨੂੰ ਮਿਰਾਸ ਦਿਓਗੇ, ਪ੍ਰਭੁ ਯਹੋਵਾਹ
ਦਾ ਵਾਕ ਹੈ ॥

## ੪੮ ਦੇਸ ਦੀਆਂ ਹੱਦਾਂ । ਪਵਿੱਤ੍ਰ ਭੇਟਾ ਅਤੇ ਉਸ ਦਾ ਸ਼ਹਿਰ

ਗੋਤਾਂ ਦੇ ਨਾਉਂ ਏਹ ਹਨ—ਐਨ ਉੱਤਰ ਵਿੱਚ
ਹਥਲੋਨ ਦੇ ਰਸਤੇ ਦੇ ਨਾਲ ਨਾਲ ਹਮਾਥ ਦੇ ਦਰਵੱਜੇ
ਤੀਕ, ਹਸਰ-ਏਨਾਨ ਤੀਕਰ ਜਿਹੜਾ ਦੰਮਿਸਕ ਦੀ
ਉੱਤਰੀ ਹੱਦ ਤੇ ਹਮਾਥ ਦੇ ਕੋਲ ਹੈ । ਪੂਰਬ ਤੋਂ
੨ ਪੱਛਮ ਤੀਕਰ ਦਾਨ ਦੇ ਲਈ ਇੱਕ ਭਾਗ ੦ ਅਤੇ
ਦਾਨ ਦੀ ਹੱਦ ਦੇ ਨਾਲ ਲੱਗਦੀ ਪੂਰਬੀ ਹੱਦ ਤੋਂ
ਪੱਛਮੀ ਹੱਦ ਤੀਕਰ ਆਸ਼ੇਰ ਦੇ ਲਈ ਇੱਕ ਭਾਗ ੦
੩ ਅਤੇ ਆਸ਼ੇਰ ਦੀ ਹੱਦ ਦੇ ਨਾਲ ਲੱਗਦੀ ਪੂਰਬੀ
ਹੱਦ ਤੋਂ ਪੱਛਮੀ ਹੱਦ ਤੀਕਰ ਨਫ਼ਤਾਲੀ ਦੇ ਲਈ
੪ ਇੱਕ ਭਾਗ ੦ ਅਤੇ ਨਫ਼ਤਾਲੀ ਦੀ ਹੱਦ ਦੇ ਨਾਲ
ਲੱਗਦੀ ਪੂਰਬੀ ਹੱਦ ਤੋਂ ਪੱਛਮੀ ਹੱਦ ਤੀਕ ਮਨੱਸ਼ਹ
੫ ਦੇ ਲਈ ਇੱਕ ਭਾਗ ੦ ਅਤੇ ਮਨੱਸ਼ਹ ਦੀ ਹੱਦ ਦੇ
ਨਾਲ ਲੱਗਦੀ ਪੂਰਬੀ ਹੱਦ ਤੋਂ ਪੱਛਮੀ ਹੱਦ ਤੀਕਰ
੬ ਅਫਰਾਈਮ ਦੇ ਲਈ ਇੱਕ ਭਾਗ ੦ ਅਤੇ ਅਫਰਾ-
ਈਮ ਦੀ ਹੱਦ ਦੇ ਨਾਲ ਲੱਗਦੀ ਪੂਰਬੀ ਹੱਦ ਤੋਂ
ਪੱਛਮੀ ਹੱਦ ਤੀਕਰ ਰਊਬੇਨ ਦੇ ਲਈ ਇੱਕ ਭਾਗ ੦
੭ ਅਤੇ ਰਊਬੇਨ ਦੀ ਹੱਦ ਦੇ ਨਾਲ ਲੱਗਦੀ ਪੂਰਬੀ
ਹੱਦ ਤੋਂ ਪੱਛਮੀ ਹੱਦ ਤੀਕਰ ਯਹੂਦਾਹ ਦੇ ਲਈ
ਇੱਕ ਭਾਗ ॥
੮ ਅਤੇ ਯਹੂਦਾਹ ਦੀ ਹੱਦ ਦੇ ਨਾਲ ਲੱਗਦੀ
ਪੂਰਬੀ ਹੱਦ ਤੋਂ ਪੱਛਮੀ ਹੱਦ ਤੀਕਰ ਭੇਟਾ ਦਾ ਭਾਗ
ਹੋਵੇਗਾ ਜਿਹੜਾ ਤੁਸੀਂ ਧਰਮ ਅਰਥ ਛੱਡੋਗੇ । ਉਹ
ਦੀ ਚੁੜਾਈ ਪੰਜੀ ਹਜ਼ਾਰ ਅਤੇ ਲੰਮਾਈ ਰਹਿੰਦੇ
ਭਾਗਾਂ ਵਿੱਚੋਂ ਇੱਕ ਦੇ ਬਰਾਬਰ ਪੂਰਬੀ ਹੱਦ ਤੋਂ
ਪੱਛਮੀ ਹੱਦ ਤੀਕਰ ਅਤੇ ਪਵਿੱਤ੍ਰ ਅਸਥਾਨ ਉਹ ਦੇ
੯ ਵਿਚਕਾਰ ਹੋਵੇਗਾ ੦ ਭੇਟਾ ਦਾ ਭਾਗ ਜਿਹੜਾ ਤੁਸੀਂ
ਯਹੋਵਾਹ ਦੇ ਲਈ ਧਰਮ ਅਰਥ ਛੱਡੋਗੇ, ਪੰਜੀ ਹਜ਼ਾਰ
੧੦ ਲੰਮਾ ਅਤੇ ਦਸ ਹਜ਼ਾਰ ਚੌੜਾ ਹੋਵੇਗਾ ੦ ਅਤੇ ਇਹ
ਪਵਿੱਤ੍ਰ ਭੇਟਾ ਦਾ ਭਾਗ ਉਨ੍ਹਾਂ ਦੇ ਲਈ, ਹਾਂ, ਜਾਜਕਾਂ
ਦੇ ਲਈ ਹੋਵੇਗਾ । ਉੱਤਰ ਵੱਲ ਉਹ ਦੀ ਲੰਮਾਈ
ਪੰਜੀ ਹਜ਼ਾਰ ਹੋਵੇਗੀ ਅਤੇ ਦਸ ਹਜ਼ਾਰ ਉਹ ਦੀ
ਚੁੜਾਈ ਪੱਛਮ ਦੀ ਵੱਲ ਅਤੇ ਦਸ ਹਜ਼ਾਰ ਉਹ ਦੀ
ਚੁੜਾਈ ਪੂਰਬ ਦੀ ਵੱਲ ਅਤੇ ਪੰਜੀ ਹਜ਼ਾਰ ਉਹ ਦੀ

ਲੰਮਾਈ ਦੱਖਣ ਦੀ ਵੱਲ, ਅਤੇ ਯਹੋਵਾਹ ਦਾ ਪਵਿੱਤ੍ਰ
੧੧ ਅਸਥਾਨ ਉਹ ਦੇ ਵਿਚਕਾਰ ਹੋਵੇਗਾ ੦ ਏਹ ਉਨ੍ਹਾਂ
ਜਾਜਕਾਂ ਦੇ ਲਈ ਹੋਵੇਗਾ ਜਿਹੜੇ ਸਦੋਕ ਦੇ ਪੁੱਤ੍ਰਾਂ
ਵਿੱਚੋਂ ਪਵਿੱਤ੍ਰ ਕੀਤੇ ਗਏ ਹਨ, ਜਿਨ੍ਹਾਂ ਨੇ ਮੇਰੀ
ਫਰਜ਼ ਦੀ ਸੰਭਾਲ ਕੀਤੀ ਅਤੇ ਬੇਮੁੱਖ ਨਾ ਹੋਏ ਜਦੋਂ
ਇਸਰਾਏਲੀ ਬੇਮੁੱਖ ਹੋ ਗਏ, ਜਿਹਾ ਕਿ ਲੇਵੀ ਬੇਮੁੱਖ
੧੨ ਹੋ ਗਏ ੦ ਅਤੇ ਦੇਸ ਦੀ ਭੇਟਾ ਵਿੱਚੋਂ ਲੇਵੀ ਦੇ
ਭਾਗ ਦੀ ਹੱਦ ਕੋਲ ਇਹ ਉਨ੍ਹਾਂ ਦੇ ਲਈ ਭੇਟਾ
ਹੋਵੇਗੀ ਜਿਹੜੀ ਅੱਤ ਪਵਿੱਤ੍ਰ ਹੋਵੇਗੀ ॥

੧੩ ਜਾਜਕਾਂ ਦੀ ਹੱਦ ਦੇ ਸਾਹਮਣੇ ਲੇਵੀ ਦੇ ਲਈ ਇੱਕ
ਭਾਗ ਹੋਵੇਗਾ, ਪੰਜੀ ਹਜ਼ਾਰ ਲੰਮਾ ਅਤੇ ਦਸ ਹਜ਼ਾਰ
ਚੌੜਾ । ਉਹ ਦੀ ਸਾਰੀ ਲੰਮਾਈ ਪੰਜੀ ਹਜ਼ਾਰ ਅਤੇ
੧੪ ਚੁੜਾਈ ਦਸ ਹਜ਼ਾਰ ਹੋਵੇਗੀ ੦ ਅਤੇ ਓਹ ਉਸ ਵਿੱਚੋਂ
ਨਾ ਵੇਚਣ, ਨਾ ਕਿਸੇ ਨਾਲ ਬਦਲਣ, ਅਤੇ ਨਾ ਦੇਸ
ਦਾ ਪਹਿਲਾ ਫਲ ਆਪਣੇ ਪਾਸੋਂ ਜਾਣ ਦੇਣ ਕਿਉਂ
੧੫ ਜੋ ਉਹ ਯਹੋਵਾਹ ਲਈ ਪਵਿੱਤ੍ਰ ਹੈ ੦ ਅਤੇ ਉਹ ਪੰਜ
ਹਜ਼ਾਰ ਦੀ ਚੁੜਾਈ ਦਾ ਬਾਕੀ ਭਾਗ ਉਸ ਪੰਜੀ ਹਜ਼ਾਰ
ਦੇ ਸਾਹਮਣੇ ਸ਼ਹਿਰ ਅਤੇ ਉਹ ਦੇ ਆਲੇ ਦੁਆਲੇ
ਦੇ ਲਈ ਸ਼ਾਮਲਾਤ ਹੋਵੇਗੀ ਅਤੇ ਸ਼ਹਿਰ ਉਹ ਦੇ
੧੬ ਵਿਚਕਾਰ ਹੋਵੇਗਾ ੦ ਅਤੇ ਉਹ ਦੀ ਮਿਣਤੀ ਇਹ
ਹੋਵੇਗੀ—ਉੱਤਰ ਵੱਲ ਚਾਰ ਹਜ਼ਾਰ ਪੰਜ ਸੌ ਅਤੇ
ਦੱਖਣ ਵੱਲ ਚਾਰ ਹਜ਼ਾਰ ਪੰਜ ਸੌ ਅਤੇ ਪੂਰਬ ਵੱਲ
ਚਾਰ ਹਜ਼ਾਰ ਪੰਜ ਸੌ ਅਤੇ ਪੱਛਮ ਵੱਲ ਚਾਰ ਹਜ਼ਾਰ
੧੭ ਪੰਜ ਸੌ ੦ ਅਤੇ ਸ਼ਹਿਰ ਦੀ ਸ਼ਾਮਲਾਤ ਉੱਤਰ ਵੱਲ
ਦੋ ਸੌ ਪੰਜਾਹ ਅਤੇ ਦੱਖਣ ਵੱਲ ਦੋ ਸੌ ਪੰਜਾਹ ਅਤੇ
ਪੂਰਬ ਵੱਲ ਦੋ ਸੌ ਪੰਜਾਹ ਅਤੇ ਪੱਛਮ ਵੱਲ ਦੋ ਸੌ
੧੮ ਪੰਜਾਹ ੦ ਅਤੇ ਪਵਿੱਤ੍ਰ ਭੇਟਾ ਦੇ ਸਾਹਮਣੇ ਰਹਿੰਦੀ
ਲੰਮਾਈ ਪੂਰਬ ਵੱਲ ਦਸ ਹਜ਼ਾਰ ਅਤੇ ਪੱਛਮ ਵੱਲ
ਦਸ ਹਜ਼ਾਰ ਅਤੇ ਉਹ ਪਵਿੱਤ੍ਰ ਭੇਟਾ ਦੇ ਸਾਹਮਣੇ
ਹੋਵੇਗੀ ਅਤੇ ਉਹ ਦਾ ਹਾਸਲ ਉਨ੍ਹਾਂ ਦੇ ਖਾਣ ਪੀਣ
ਲਈ ਹੋਵੇਗਾ ਜਿਹੜੇ ਸ਼ਹਿਰ ਵਿੱਚ ਕੰਮ ਕਰਦੇ
੧੯ ਹਨ ੦ ਅਤੇ ਸ਼ਹਿਰ ਵਿੱਚ ਕੰਮ ਕਰਨ ਵਾਲੇ
ਇਸਰਾਏਲ ਦਿਆਂ ਸਾਰਿਆਂ ਗੋਤਾਂ ਵਿੱਚੋਂ ਉਸ ਦੀ
੨੦ ਸੇਵਾ ਕਰਨਗੇ ੦ ਭੇਟਾ ਦੇ ਸਾਰੇ ਭਾਗ ਦੀ ਲੰਮਾਈ
ਪੰਜੀ ਹਜ਼ਾਰ ਅਤੇ ਚੁੜਾਈ ਪੰਜੀ ਹਜ਼ਾਰ ਹੋਵੇਗੀ,
ਤੁਸੀਂ ਪਵਿੱਤ੍ਰ ਭੇਟਾ ਦੇ ਭਾਗ ਨੂੰ ਵਰਗਾਕਾਰ ਦੀ
ਸ਼ਕਲ ਵਿੱਚ ਸ਼ਹਿਰ ਦੀ ਮਿਰਾਸ ਦੇ ਨਾਲ ਧਰਮ
੨੧ ਅਰਥ ਛੱਡੋਗੇ ੦ ਅਤੇ ਰਹਿੰਦਾ ਜਿਹੜਾ ਪਵਿੱਤ੍ਰ
ਭੇਟਾ ਦਾ ਭਾਗ ਅਤੇ ਸ਼ਹਿਰ ਦੀ ਮਿਰਾਸ ਦੇ ਦੋਵੇਂ
ਪਾਸੇ ਰਾਜਕੁਮਾਰ ਲਈ ਹੋਣਗੇ ਅਤੇ ਜਿਹੜਾ ਭੇਟਾ
ਦੇ ਭਾਗ ਦੇ ਪੰਜੀ ਹਜ਼ਾਰ ਦੇ ਸਾਹਮਣੇ ਪੂਰਬ ਵੱਲ
ਅਤੇ ਪੰਜੀ ਹਜ਼ਾਰ ਦੇ ਸਾਹਮਣੇ ਪੱਛਮ ਵੱਲ ਰਾਜਕੁਮਾਰ
ਦੇ ਭਾਗਾਂ ਦੇ ਸਾਹਮਣੇ ਹੈ ਉਹ ਰਾਜਕੁਮਾਰ ਦੇ ਲਈ
ਹੋਵੇਗਾ ਅਤੇ ਪਵਿੱਤ੍ਰ ਭੇਟਾ ਦਾ ਭਾਗ ਅਤੇ ਪਵਿੱਤ੍ਰ
ਅਸਥਾਨ ਅਤੇ ਭਵਨ ਉਹ ਦੇ ਵਿਚਕਾਰ ਹੋਵੇਗਾ ੦
੨੨ ਅਤੇ ਲੇਵੀ ਦੀ ਮਿਰਾਸ ਵਿੱਚੋਂ ਅਤੇ ਸ਼ਹਿਰ ਦੀ
ਮਿਰਾਸ ਵਿੱਚੋਂ ਜਿਹੜੀ ਰਾਜਕੁਮਾਰ ਦੀ ਮਿਰਾਸ ਦੇ
ਵਿਚਕਾਰ ਹੈ, ਯਹੂਦਾਹ ਦੀ ਹੱਦ ਅਤੇ ਬਿਨਯਾਮੀਨ
ਦੀ ਹੱਦ ਦੇ ਵਿਚਾਲੇ, ਰਾਜਕੁਮਾਰ ਦੇ ਲਈ
ਹੋਵੇਗੀ ॥

੨੩ ਬਾਕੀ ਗੋਤਾਂ ਦੇ ਲਈ ਐਉਂ ਹੋਵੇਗਾ ਕਿ ਪੂਰਬੀ
ਹੱਦ ਤੋਂ ਪੱਛਮੀ ਹੱਦ ਤੀਕਰ ਬਿਨਯਾਮੀਨ ਦੇ ਲਈ
੨੪ ਇੱਕ ਭਾਗ ੦ ਅਤੇ ਬਿਨਯਾਮੀਨ ਦੀ ਹੱਦ ਦੇ ਨਾਲ
ਲੱਗਵੀਂ ਪੂਰਬੀ ਹੱਦ ਤੋਂ ਪੱਛਮੀ ਹੱਦ ਤੀਕ ਸ਼ਿਮਓਨ
੨੫ ਦੇ ਲਈ ਇੱਕ ਭਾਗ ੦ ਅਤੇ ਸ਼ਿਮਓਨ ਦੀ ਹੱਦ ਦੇ
ਨਾਲ ਲੱਗਵੀਂ ਪੂਰਬੀ ਹੱਦ ਤੋਂ ਪੱਛਮੀ ਹੱਦ ਤੀਕਰ
੨੬ ਯਿੱਸਾਕਾਰ ਦੇ ਲਈ ਇੱਕ ਭਾਗ ੦ ਅਤੇ ਯਿੱਸਾਕਾਰ
ਦੀ ਹੱਦ ਦੇ ਨਾਲ ਲੱਗਵੀਂ ਪੂਰਬੀ ਹੱਦ ਤੋਂ ਪੱਛਮੀ
੨੭ ਹੱਦ ਤੀਕਰ ਜ਼ਬੂਲੁਨ ਦੇ ਲਈ ਇੱਕ ਭਾਗ ੦ ਅਤੇ
ਜ਼ਬੂਲੁਨ ਦੀ ਹੱਦ ਦੇ ਨਾਲ ਲੱਗਵੀਂ ਪੂਰਬੀ ਹੱਦ
ਤੋਂ ਪੱਛਮੀ ਹੱਦ ਤੀਕਰ ਗਾਦ ਦੇ ਲਈ ਇੱਕ
੨੮ ਭਾਗ ੦ ਅਤੇ ਗਾਦ ਦੀ ਹੱਦ ਦੇ ਨਾਲ ਲੱਗਵੀਂ
ਦੱਖਣ ਵੱਲ ਦੱਖਣੀ ਕੰਢੇ ਦੀ ਹੱਦ ਤਾਮਾਰ ਤੋਂ ਲੈ
ਕੇ ਮਰੀਬੋਥ-ਕਾਦੇਸ਼ ਦੇ ਪਾਣੀ ਤੋਂ ਮਿਸਰ ਦੀ ਨਦੀ
੨੯ ਤੋਂ ਹੋ ਕੇ ਵੱਡੇ ਸਾਗਰ ਤੀਕਰ ਹੋਵੇਗੀ ੦ ਇਹ ਉਹ
ਦੇਸ ਹੈ ਜਿਹ ਨੂੰ ਤੁਸੀਂ ਮਿਰਾਸ ਦੇ ਲਈ ਗੁਣੇ ਪਾਕੇ
ਇਸਰਾਏਲ ਦਿਆਂ ਗੋਤਾਂ ਦੇ ਵਿੱਚ ਵੰਡੋਗੇ ਅਤੇ
ਏਹ ਉਨ੍ਹਾਂ ਦੇ ਭਾਗ ਹਨ, ਪ੍ਰਭੁ ਯਹੋਵਾਹ ਦਾ ਵਾਕ
ਹੈ ॥

੩੦ ਸ਼ਹਿਰ ਤੋਂ ਬਾਹਰ ਜਾਣ ਵਾਲੇ ਰਾਹ ਏਹ ਹਨ—
੩੧ ਉੱਤਰ ਵੱਲ ਮਿਣਤੀ ਚਾਰ ਹਜ਼ਾਰ ਪੰਜ ਸੌ ੦ ਅਤੇ
ਸ਼ਹਿਰ ਦੇ ਫਾਟਕਾਂ ਦੇ ਨਾਉਂ ਇਸਰਾਏਲੀ ਗੋਤਾਂ ਦੇ

ਨਾਵਾਂ ਤੇ ਰੱਖੇ ਜਾਣਗੇ । ਤਿੰਨ ਫਾਟਕ ਉੱਤਰ
ਵੱਲ—ਇੱਕ ਫਾਟਕ ਰਊਬੇਨ ਦਾ, ਇੱਕ ਫਾਟਕ
੩੨ ਯਹੂਦਾਹ ਦਾ, ਇੱਕ ਫਾਟਕ ਲੇਵੀ ਦਾ ੦ ਅਤੇ
ਪੂਰਬ ਵੱਲ ਦੀ ਮਿਣਤੀ ਚਾਰ ਹਜ਼ਾਰ ਪੰਜ ਸੌ ਅਤੇ
ਤਿੰਨ ਫਾਟਕ—ਇੱਕ ਫਾਟਕ ਯੂਸੁਫ਼ ਦਾ, ਇੱਕ
ਫਾਟਕ ਬਿਨਯਾਮੀਨ ਦਾ, ਇੱਕ ਫਾਟਕ ਦਾਨ ਦਾ ੦
੩੩ ਅਤੇ ਦੱਖਣ ਵੱਲ ਦੀ ਮਿਣਤੀ ਚਾਰ ਹਜ਼ਾਰ ਪੰਜ ਸੌ
ਅਤੇ ਤਿੰਨ ਫਾਟਕ—ਇੱਕ ਫਾਟਕ ਸ਼ਿਮਓਨ ਦਾ,
ਇੱਕ ਫਾਟਕ ਯਿੱਸਾਕਾਰ ਦਾ, ਅਤੇ ਇੱਕ ਫਾਟਕ
੩੪ ਜ਼ਬੂਲੁਨ ਦਾ ੦ ਅਤੇ ਪੱਛਮ ਵੱਲ ਦੀ ਮਿਣਤੀ ਚਾਰ
ਹਜ਼ਾਰ ਪੰਜ ਸੌ ਅਤੇ ਤਿੰਨ ਫਾਟਕ—ਇੱਕ ਫਾਟਕ
ਗਾਦ ਦਾ, ਇੱਕ ਫਾਟਕ ਆਸ਼ੇਰ ਦਾ, ਇੱਕ ਫਾਟਕ
੩੫ ਨਫ਼ਤਾਲੀ ਦਾ ੦ ਉਹ ਦਾ ਘੇਰਾ ਅਠਾਰਾਂ ਹਜ਼ਾਰ
ਅਤੇ ਸ਼ਹਿਰ ਦਾ ਨਾਉਂ ਉਸੇ ਦਿਨ ਤੋਂ ਇਹ ਹੋਵੇਗਾ
ਕਿ "ਯਹੋਵਾਹ ਉੱਥੇ ਹੈ *" ॥

* ਇਬਰ., ਯਹੋਵਾਹ ਸ਼ਾਮਾਹ ।

27

# ਦਾਨੀਏਲ ਦੀ ਪੋਥੀ

## ਦਾਨੀਏਲ ਅਤੇ ਉਹ ਦੇ ਸਾਥੀਆਂ ਦੀ ਸਿੱਖਿਆ

੧ ਯਹੂਦਾਹ ਦੇ ਰਾਜਾ ਯਹੋਯਾਕੀਮ ਦੇ ਰਾਜ ਦੇ
ਤੀਜੇ ਵਰ੍ਹੇ ਵਿੱਚ ਬਾਬਲ ਦੇ ਰਾਜਾ ਨਬੂਕਦਨੱਸਰ ਨੇ
ਯਰੂਸ਼ਲਮ ਉੱਤੇ ਚੜ੍ਹਾਈ ਕਰ ਕੇ ਉਹ ਦੇ ਆਲੇ
੨ ਦੁਆਲੇ ਘੇਰਾ ਪਾਇਆ ੦ ਅਰ ਪ੍ਰਭੁ ਨੇ ਯਹੂਦਾਹ
ਦੇ ਰਾਜਾ ਯਹੋਯਾਕੀਮ ਨੂੰ ਅਤੇ ਪਰਮੇਸ਼ੁਰ ਦੇ ਘਰ
ਦੇ ਕੁਝ ਭਾਂਡਿਆਂ ਨੂੰ ਉਹ ਦੇ ਹੱਥ ਵਿੱਚ ਕਰ ਦਿੱਤਾ
ਅਤੇ ਉਹ ਉਨ੍ਹਾਂ ਨੂੰ ਸ਼ਿਨਆਰ ਦੀ ਧਰਤੀ ਵਿੱਚ
ਆਪਣੇ ਦਿਓਤੇ ਦੇ ਘਰ ਵਿੱਚ ਲੈ ਗਿਆ ਅਤੇ
ਉਹ ਭਾਂਡਿਆਂ ਨੂੰ ਆਪਣੇ ਦਿਓਤੇ ਦੇ ਭੰਡਾਰ ਵਿੱਚ
੩ ਲਿਆਇਆ ੦ ਅਰ ਰਾਜੇ ਨੇ ਖੁਸਰਿਆਂ ਦੇ ਸਰ-
ਦਾਰ ਅਸਪਨਜ਼ ਨੂੰ ਹੁਕਮ ਕੀਤਾ ਕਿ ਉਹ ਇਸਰਾ-
ਏਲੀਆਂ ਵਿੱਚੋਂ ਅਤੇ ਰਾਜੇ ਦੀ ਅੰਸ ਵਿੱਚੋਂ ਅਤੇ
ਕੁਲੀਨਾਂ ਵਿੱਚੋਂ ਲੋਕਾਂ ਨੂੰ ਲਿਆ ਕੇ ਪੇਸ਼ ਕਰੇ ੦
੪ ਓਹ ਨਿਰਮਲ ਜੁਆਨ ਸਗੋਂ ਰੂਪਵੰਤ ਅਤੇ ਸਾਰੀ
ਮੱਤ ਵਿੱਚ ਹੁਸ਼ਿਆਰ ਤੇ ਗਿਆਨਵੰਤ ਤੇ ਵਿਦਿਆ-
ਵਾਨ ਹੋਣ ਜਿਨ੍ਹਾਂ ਦੇ ਵਿੱਚ ਏਹ ਸ਼ਕਤੀ ਹੋਵੇ ਭਈ
ਪਾਤਸ਼ਾਹੀ ਮਹਿਲ ਵਿੱਚ ਖੜੇ ਰਹਿ ਸੱਕਣ ਅਤੇ
ਉਹ ਉਨ੍ਹਾਂ ਨੂੰ ਕਸਦੀਆਂ ਦੀ ਵਿਦਿਆ ਅਤੇ ਉਨ੍ਹਾਂ
੫ ਦੀ ਬੋਲੀ ਸਿਖਾਏ ੦ ਅਤੇ ਰਾਜੇ ਨੇ ਉਨ੍ਹਾਂ ਦੇ ਲਈ
ਆਪਣੇ ਸੁਆਦਲੇ ਭੋਜਨ ਵਿੱਚੋਂ ਅਤੇ ਆਪਣੇ
ਪੀਣ ਦੀ ਸ਼ਰਾਬ ਵਿੱਚੋਂ ਨਿੱਤ ਦਿਹਾੜੇ ਦਾ ਹਿੱਸਾ
ਠਹਿਰਾਇਆ ਕਿ ਤਿੰਨਾਂ ਵਰਿਹਾਂ ਤੀਕਰ ਓਹ ਪਾਲੇ
ਜਾਣ ਤਾਂ ਜੋ ਓੜਕ ਨੂੰ ਓਹ ਰਾਜੇ ਦੀ ਦਰਗਾਹੇ
੬ ਖੜੇ ਹੋਣ ੦ ਅਤੇ ਉਨ੍ਹਾਂ ਵਿੱਚ ਯਹੂਦਾਹ ਦੇ ਵੰਸ
ਵਿੱਚੋਂ ਦਾਨੀਏਲ, ਹਨਨਯਾਹ, ਮੀਸ਼ਾਏਲ ਅਤੇ
੭ ਅਜ਼ਰਯਾਹ ਸਨ ੦ ਅਤੇ ਖੁਸਰਿਆਂ ਦੇ ਸਰਦਾਰ ਨੇ
ਉਨ੍ਹਾਂ ਦੇ ਨਾਉਂ ਰੱਖੇ । ਉਹ ਨੇ ਦਾਨੀਏਲ ਨੂੰ
ਬੇਲਟਸ਼ੱਸਰ ਅਰ ਹਨਨਯਾਹ ਨੂੰ ਸ਼ਦਰਕ ਅਤੇ
ਮੀਸ਼ਾਏਲ ਨੂੰ ਮੇਸ਼ਕ ਅਤੇ ਅਜ਼ਰਯਾਹ ਨੂੰ ਅਬੇਦ-
੮ ਨਗੋ ਆਖਿਆ ੦ ਪਰ ਦਾਨੀਏਲ ਨੇ ਆਪਣੇ ਦਿਲ
ਵਿੱਚ ਮਨਸ਼ਾ ਬੰਨ੍ਹੀ ਭਈ ਆਪਣੇ ਤਾਈਂ ਰਾਜੇ ਦੇ
ਸੁਆਦਲੇ ਭੋਜਨ ਨਾਲ ਅਤੇ ਉਹ ਦੀ ਸ਼ਰਾਬ ਨਾਲ
ਜਿਹੜੀ ਉਹ ਪੀਂਦਾ ਸੀ ਨਪਾਕ ਨਾ ਕਰੇ, ਏਸ ਕਰਕੇ
ਉਸ ਨੇ ਖੁਸਰਿਆਂ ਦੇ ਸਰਦਾਰ ਦੇ ਅੱਗੇ ਬੇਨਤੀ
ਕੀਤੀ ਭਈ ਉਹ ਆਪਣੇ ਆਪ ਨੂੰ ਨਪਾਕ ਕਰਨ
੯ ਤੋਂ ਮੁਆਫ਼ ਕੀਤਾ ਜਾਵੇ ੦ ਅਤੇ ਪਰਮੇਸ਼ੁਰ ਨੇ
ਅਜੇਹਾ ਕੀਤਾ ਕਿ ਖੁਸਰਿਆਂ ਦੇ ਸਰਦਾਰ ਦੀ
ਕਿਰਪਾ ਤੇ ਪ੍ਰੇਮ ਦੀ ਨਿਗਾਹ ਦਾਨੀਏਲ ਉੱਤੇ
੧੦ ਰਹੀ ੦ ਅਰ ਖੁਸਰਿਆਂ ਦੇ ਸਰਦਾਰ ਨੇ ਦਾਨੀਏਲ

ਨੂੰ ਆਖਿਆ ਭਈ ਮੈਂ ਆਪਣੇ ਸੁਆਮੀ ਮਹਾਰਾਜੇ
ਤੋਂ ਜਿਹ ਨੇ ਤੁਹਾਡੇ ਖਾਣੇ ਪੀਣੇ ਨੂੰ ਠਹਿਰਾਇਆ ਹੈ
ਡਰਦਾ ਹਾਂ । ਤੁਹਾਡੇ ਮੂੰਹ ਉਹ ਦੀ ਨਿਗਾਹ ਵਿੱਚ
ਤੁਹਾਡੇ ਹਾਣੀਆਂ ਦੇ ਮੂਹਾਂ ਨਾਲੋਂ ਕਾਹ ਨੂੰ ਮਾੜੇ
ਦਿੱਸਣ ਅਤੇ ਇਉਂ ਤੁਸੀਂ ਮੇਰਾ ਸਿਰ ਰਾਜੇ ਦੇ
੧੧ ਦਰਬਾਰ ਖਤਰੇ ਵਿੱਚ ਪਾਓ ? ੦ ਤਦ ਦਾਨੀਏਲ ਨੇ
ਦਰੋਗੇ ਨੂੰ ਜਿਹ ਨੂੰ ਖੁਸਰਿਆਂ ਦੇ ਸਰਦਾਰ ਨੇ
ਦਾਨੀਏਲ, ਹਨਨਯਾਹ, ਮੀਸ਼ਾਏਲ ਤੇ ਅਜ਼ਰਯਾਹ
੧੨ ਉੱਤੇ ਥਾਪਿਆ ਸੀ ਆਖਿਆ ੦ ਭਈ ਤੂੰ ਦਸ
ਦਿਨ ਤੀਕਰ ਆਪਣੇ ਬੰਦਿਆਂ ਨੂੰ ਪਰਖ ਕੇ ਵੇਖਣਾ
ਅਤੇ ਖਾਣ ਲਈ ਦਾਲ ਤੇ ਪੀਣ ਲਈ ਪਾਣੀ ਸਾਨੂੰ
੧੩ ਦਿਵਾਉਣਾ ੦ ਤਦ ਸਾਡੇ ਮੂੰਹ ਅਤੇ ਉਨ੍ਹਾਂ ਜੁਆਨਾਂ
ਦੇ ਮੂੰਹ ਜਿਹੜੇ ਰਾਜੇ ਦਾ ਸੁਆਦਲਾ ਭੋਜਨ ਖਾਂਦੇ
ਹਨ ਤੇਰੇ ਸਾਹਮਣੇ ਵੇਖੇ ਜਾਣ, ਫੇਰ ਆਪਣੇ
੧੪ ਬੰਦਿਆਂ ਨਾਲ ਜੋ ਤੂੰ ਠੀਕ ਸਮਝੇਂ ਕਰੀਂ ੦ ਸੋ ਉਸ
ਨੇ ਉਨ੍ਹਾਂ ਦੀ ਏਹ ਗੱਲ ਮੰਨੀ ਅਤੇ ਦਸ ਦਿਨ
੧੫ ਤੀਕਰ ਉਨ੍ਹਾਂ ਨੂੰ ਪਰਖਿਆ ੦ ਅਤੇ ਦਸ ਦਿਨਾਂ ਦੇ
ਮਗਰੋਂ ਉਨ੍ਹਾਂ ਸਾਰਿਆਂ ਜੁਆਨਾਂ ਦੇ ਨਾਲੋਂ ਜਿਹੜੇ
ਰਾਜੇ ਦਾ ਸੁਆਦਲਾ ਭੋਜਨ ਖਾਂਦੇ ਸਨ ਉਨ੍ਹਾਂ ਦੇ
ਮੂੰਹ ਵਧੀਕ ਸੁੰਦਰ ਅਤੇ ਸਰੀਰ ਮੋਟੇ ਦਿੱਸਦੇ ਸਨ ੦
੧੬ ਤਦ ਦਰੋਗੇ ਨੇ ਉਨ੍ਹਾਂ ਦਾ ਸੁਆਦਲਾ ਭੋਜਨ ਅਤੇ
ਸ਼ਰਾਬ ਜਿਹੜੀ ਉਨ੍ਹਾਂ ਦੇ ਪੀਣ ਲਈ ਥਾਪੀ ਹੋਈ
ਸੀ ਬੰਦ ਕਰ ਦਿੱਤੀ ਅਤੇ ਉਨ੍ਹਾਂ ਨੂੰ ਦਾਲ ਦੇ
੧੭ ਦਿੱਤੀ ੦ ਹੁਣ ਰਹੇ ਓਹ ਚਾਰ ਜੁਆਨ,—ਪਰਮੇਸ਼ੁਰ
ਨੇ ਉਨ੍ਹਾਂ ਨੂੰ ਗਿਆਨ ਅਤੇ ਸਾਰੀ ਵਿਦਿਆ ਤੇ ਮੱਤ
ਵਿੱਚ ਬੁੱਧੀ ਦਿੱਤੀ ਅਤੇ ਦਾਨੀਏਲ ਵਿੱਚ ਹਰ ਤਰਾਂ
ਦਿਆਂ ਦਰਸ਼ਣਾਂ ਤੇ ਸੁਫ਼ਨਿਆਂ ਦੀ ਸਮਝ ਸੀ ੦
੧੮ ਅਰ ਜਦ ਓਹ ਦਿਨ ਹੋ ਚੁੱਕੇ ਜਿਨ੍ਹਾਂ ਦੇ ਮਗਰੋਂ
ਰਾਜੇ ਦੇ ਹੁਕਮ ਅਨੁਸਾਰ ਉਨ੍ਹਾਂ ਨੇ ਉਹ ਦੇ ਸਾਹਮਣੇ
ਆਉਣਾ ਸੀ ਤਦ ਖੁਸਰਿਆਂ ਦਾ ਸਰਦਾਰ ਉਨ੍ਹਾਂ ਨੂੰ
੧੯ ਨਬੂਕਦਨੱਸਰ ਦੇ ਦਰਬਾਰ ਲਿਆਇਆ ੦ ਅਤੇ
ਰਾਜੇ ਨੇ ਉਨ੍ਹਾਂ ਦੇ ਨਾਲ ਗੱਲਾਂ ਕੀਤੀਆਂ ਅਤੇ
ਉਨ੍ਹਾਂ ਵਿੱਚੋਂ ਦਾਨੀਏਲ, ਹਨਨਯਾਹ, ਮੀਸ਼ਾਏਲ ਤੇ
ਅਜ਼ਰਯਾਹ ਵਾਂਙੁ ਕੋਈ ਨਾ ਸੀ, ਏਸ ਲਈ ਓਹ
੨੦ ਰਾਜੇ ਦੇ ਦਰਬਾਰ ਖੜੇ ਰਹਿਣ ਲੱਗੇ ੦ ਅਤੇ ਬੁੱਧ
ਤੇ ਸ਼ਿਨਾਸ ਦੀ ਹਰ ਇੱਕ ਗੱਲ ਵਿੱਚ ਜਿਹ ਦੇ
ਵਿਖੇ ਰਾਜੇ ਨੇ ਉਨ੍ਹਾਂ ਕੋਲੋਂ ਸਵਾਲ ਕੀਤਾ ਉਸ ਨੇ ਉਨ੍ਹਾਂ
ਨੂੰ ਜਾਦੂਗਰਾਂ ਅਤੇ ਜੋਤਸ਼ੀਆਂ ਨਾਲੋਂ ਜਿਹੜੇ ਉਹ ਦੇ
ਸਾਰੇ ਦੇਸ ਵਿੱਚ ਸਨ ਦਸ ਗੁਣਾ ਅੱਛਾ ਪਾਇਆ ੦
੨੧ ਅਤੇ ਦਾਨੀਏਲ ਖੋਰਸ ਰਾਜਾ ਦੇ ਪਹਿਲੇ ਵਰ੍ਹੇ ਤੀਕਰ
ਰਿਹਾ ॥

## ੨ ਰਾਜਾ ਦਾ ਸੁਫ਼ਨਾ ਅਤੇ ਉਹ ਦਾ ਅਰਥ

ਨਬੂਕਦਨੱਸਰ ਨੇ ਆਪਣੇ ਰਾਜ ਦੇ ਦੂਜੇ ਵਰ੍ਹੇ
ਵਿੱਚ ਅਜਿਹੇ ਸੁਫ਼ਨੇ ਵੇਖੇ ਜਿਨ੍ਹਾਂ ਤੋਂ ਉਹ ਦੀ ਜਾਨ
ਘਬਰਾ ਗਈ ਅਤੇ ਉਹ ਦੀ ਨੀਂਦ ਜਾਂਦੀ ਰਹੀ ੦
੨ ਤਦ ਰਾਜੇ ਨੇ ਹੁਕਮ ਦਿੱਤਾ ਕਿ ਜਾਦੂਗਰਾਂ, ਜੋਤਸ਼ੀਆਂ,
ਮੰਤ੍ਰੀਆਂ ਤੇ ਕਸਦੀਆਂ ਨੂੰ ਸੱਦੋ ਭਈ ਓਹ ਰਾਜੇ
ਦਾ ਸੁਫ਼ਨਾ ਉਹ ਨੂੰ ਦੱਸਣ, ਸੋ ਓਹ ਆਏ ਅਤੇ
੩ ਰਾਜੇ ਦੇ ਦਰਬਾਰ ਖੜੇ ਹੋਏ ੦ ਤਾਂ ਰਾਜੇ ਨੇ ਉਨ੍ਹਾਂ ਨੂੰ
ਆਖਿਆ ਕਿ ਮੈਂ ਇੱਕ ਸੁਫ਼ਨਾ ਵੇਖਿਆ ਹੈ ਪਰ
ਮੇਰਾ ਆਤਮਾ ਉਸ ਸੁਫ਼ਨੇ ਨੂੰ ਸਮਝਣ ਦੇ ਲਈ
੪ ਘਬਰਾਇਆ ਹੋਇਆ ਹੈ ੦ ਅਗੋਂ ਕਸਦੀਆਂ ਨੇ
ਰਾਜੇ ਦੇ ਦਰਬਾਰ ਅਰਾਮੀ ਬੋਲੀ ਵਿੱਚ ਅਰਦਾਸ
ਕੀਤੀ ਭਈ ਹੇ ਮਹਾਰਾਜ, ਸਦਾ ਤਾਈਂ ਜੀਉਂਦੇ
ਰਹੋ ! ਆਪਣੇ ਬੰਦਿਆਂ ਨੂੰ ਸੁਫ਼ਨਾ ਸੁਣਾਓ ਅਤੇ
੫ ਅਸੀਂ ਉਹ ਦਾ ਅਰਥ ਦੱਸਾਂਗੇ ੦ ਰਾਜੇ ਨੇ ਕਸ-
ਦੀਆਂ ਨੂੰ ਉੱਤਰ ਦਿੱਤਾ ਕਿ ਗੱਲ ਮੇਰੇ ਚਿੱਤ ਵਿੱਚੋਂ
ਜਾਂਦੀ ਰਹੀ ਹੈ । ਜੇ ਤੁਸੀਂ ਸੁਫ਼ਨਾ ਨਾ ਦੱਸੋ ਅਤੇ
ਉਹ ਦਾ ਅਰਥ ਨਾ ਸੁਣਾਓ ਤਾਂ ਤੁਸੀਂ ਟੁਕੜੇ ਟੁਕੜੇ
ਕੀਤੇ ਜਾਓਗੇ ਅਤੇ ਤੁਹਾਡੇ ਘਰ ਕੂੜੇ ਦੀਆਂ ਢੇਰੀਆਂ
੬ ਬਣਨਗੇ ! ੦ ਪਰ ਜੇ ਸੁਫ਼ਨਾ ਤੇ ਉਹ ਦਾ ਅਰਥ
ਦੱਸੋ ਤਾਂ ਮੇਰੇ ਕੋਲੋਂ ਦਾਤਾਂ ਤੇ ਇਨਾਮ ਤੇ ਬਹੁਤ
ਆਦਰ ਪਾਓਗੇ, ਸੋ ਸੁਫ਼ਨਾ ਅਰ ਉਹ ਦਾ ਅਰਥ
੭ ਮੈਨੂੰ ਦੱਸੋ ੦ ਉਨ੍ਹਾਂ ਨੇ ਫੇਰ ਦੂਜੀ ਵਾਰੀ ਅਰਦਾਸ
ਕਰ ਕੇ ਆਖਿਆ, ਮਹਾਰਾਜਾ ਆਪਣੇ ਬੰਦਿਆਂ ਨੂੰ
ਸੁਫ਼ਨਾ ਸੁਣਾਵੇ ਤਾਂ ਅਸੀਂ ਉਹ ਦਾ ਅਰਥ ਦੱਸਾਂਗੇ ੦
੮ ਰਾਜੇ ਨੇ ਉੱਤਰ ਦਿੱਤਾ, ਮੈਂ ਨਿਸੰਗ ਜਾਣਦਾ ਹਾਂ ਕਿ
ਤੁਸੀਂ ਟਾਲਣਾ ਚਾਹੁੰਦੇ ਹੋ ਕਿਉਂ ਜੋ ਤੁਸੀਂ ਜਾਣਦੇ
੯ ਹੋ ਭਈ ਗੱਲ ਮੇਰੇ ਚਿੱਤੋਂ ਜਾਂਦੀ ਰਹੀ ਹੈ ੦ ਪਰ ਜੇ
ਤੁਸੀਂ ਮੈਨੂੰ ਸੁਫ਼ਨਾ ਨਾ ਦੱਸੋਗੇ ਤਾਂ ਤੁਹਾਡੇ ਲਈ
ਇੱਕੋ ਹੀ ਹੁਕਮ ਹੈ ਕਿਉਂ ਜੋ ਤੁਸਾਂ ਝੂਠ ਤੇ ਵਿਗਾੜ

ਦੀਆਂ ਗੱਲਾਂ ਬਣਾਈਆਂ ਤਾਂ ਜੋ ਮੇਰੇ ਅੱਗੇ ਸੁਣਾਓ
ਕਿ ਵਕਤ ਟਲ ਜਾਵੇ । ਸੋ ਸੁਫ਼ਨਾ ਸੁਣਾਓ ਤਾਂ ਮੈਂ
ਜਾਣ ਲਵਾਂਗਾ ਭਈ ਤੁਸੀਂ ਉਹ ਦਾ ਅਰਥ ਵੀ ਦੱਸ
੧੦ ਸੱਕਦੇ ਹੋ ! ੦ ਕਸਦੀਆਂ ਨੇ ਰਾਜੇ ਦੇ ਦਰਬਾਰ
ਉੱਤਰ ਦਿੱਤਾ ਕਿ ਧਰਤੀ ਉੱਤੇ ਕੋਈ ਮਨੁੱਖ ਨਹੀਂ
ਜਿਹੜਾ ਰਾਜੇ ਦੀ ਗੱਲ ਦੱਸ ਸੱਕੇ, ਨਾ ਕੋਈ ਰਾਜਾ
ਯਾ ਸਰਦਾਰ ਯਾ ਹਾਕਮ ਅਜਿਹਾ ਹੋਇਆ ਹੈ ਜਿਹ
ਨੇ ਕਿਸੇ ਜਾਦੂਗਰ ਯਾ ਜੋਤਸ਼ੀ ਯਾ ਕਸਦੀ ਕੋਲੋਂ
੧੧ ਅਜਿਹੀ ਗੱਲ ਪੁੱਛੀ ਹੋਵੇ ! ੦ ਜਿਹੜੀ ਗੱਲ ਰਾਜਾ
ਪੁੱਛਦਾ ਹੈ ਬਹੁਤ ਅਣੋਖੀ ਹੈ ਅਤੇ ਦਿਓਤਿਆਂ
ਬਿਨਾ ਜੋ ਦੇਹਧਾਰੀਆਂ ਨਾਲ ਨਹੀਂ ਵੱਸਦੇ ਕੋਈ
ਰਾਜੇ ਦੇ ਦਰਬਾਰ ਉਹ ਨੂੰ ਦੱਸ ਨਹੀਂ ਸੱਕਦਾ ੦
੧੨ ਏਸ ਕਾਰਨ ਰਾਜਾ ਕ੍ਰੋਧਵਾਨ ਹੋ ਕੇ ਅੱਤ ਗਰਮ
ਹੋਇਆ ਅਤੇ ਉਹ ਨੇ ਹੁਕਮ ਦਿੱਤਾ ਕਿ ਬਾਬਲ ਦੇ
੧੩ ਸਾਰੇ ਗਿਆਨੀਆਂ ਨੂੰ ਨਾਸ ਕਰੋ ! ੦ ਸੋ ਹੁਕਮ
ਨਿੱਕਲਿਆ ਅਤੇ ਗਿਆਨੀਆਂ ਨੇ ਮਾਰੇ ਜਾਣਾ ਸੀ
ਤੇ ਉਨ੍ਹਾਂ ਨੇ ਦਾਨੀਏਲ ਤੇ ਉਸ ਦੇ ਸਾਥੀਆਂ ਨੂੰ ਮਾਰੇ
ਜਾਣ ਲਈ ਢੂੰਡਿਆ ॥
੧੪ ਤਦ ਦਾਨੀਏਲ ਰਾਜੇ ਦੇ ਜਿਲਾਦਾਂ ਦੇ ਸਰਦਾਰ
ਅਰਯੋਕ ਨੂੰ ਜਿਹੜਾ ਬਾਬਲ ਦੇ ਗਿਆਨੀਆਂ ਨੂੰ ਮਾਰ
ਸੁੱਟਣ ਲਈ ਨਿੱਕਲਿਆ ਸੀ ਮੱਤ ਤੇ ਬੁੱਧ ਨਾਲ
੧੫ ਬੋਲਿਆ ੦ ਉਹ ਨੇ ਰਾਜੇ ਦੇ ਜਿਲਾਦਾਂ ਦੇ ਸਰਦਾਰ
ਅਰਯੋਕ ਤੋਂ ਪੁੱਛਿਆ ਕਿ ਰਾਜੇ ਦੇ ਹੁਕਮ ਵਿੱਚ
ਐਨੀ ਕਾਹਲੀ ਕਾਹ ਨੂੰ ਹੁੰਦੀ ਹੈ ? ਤਦ ਅਰਯੋਕ ਨੇ
੧੬ ਦਾਨੀਏਲ ਨੂੰ ਉਹ ਗੱਲ ਸੁਣਾਈ ੦ ਅਤੇ ਦਾਨੀਏਲ
ਨੇ ਅੰਦਰ ਜਾ ਕੇ ਰਾਜੇ ਅੱਗੇ ਅਰਦਾਸ ਕੀਤੀ ਭਈ
ਮੈਨੂੰ ਵਕਤ ਦਿਓ ਅਤੇ ਮੈਂ ਰਾਜੇ ਨੂੰ ਅਰਥ ਦੱਸਾਂਗਾ ॥
੧੭ ਤਦ ਦਾਨੀਏਲ ਨੇ ਘਰ ਜਾ ਕੇ ਹਨਨਯਾਹ,
ਮੀਸ਼ਾਏਲ ਤੇ ਅਜ਼ਰਯਾਹ ਆਪਣੇ ਸਾਥੀਆਂ ਨੂੰ ਪਤਾ
੧੮ ਦਿੱਤਾ ੦ ਤਾਂ ਜੋ ਓਹ ਏਸ ਭੇਤ ਦੇ ਵਿਖੇ ਅਕਾਸ਼ ਦੇ
ਪਰਮੇਸ਼ੁਰ ਤੋਂ ਦਯਾ ਮੰਗਣ ਕਿ ਦਾਨੀਏਲ ਤੇ ਉਹ ਦੇ
ਸਾਥੀ ਬਾਬਲ ਦੇ ਦੂਜੇ ਗਿਆਨੀਆਂ ਦੇ ਨਾਲ ਨਾਸ
੧੯ ਨਾ ਹੋਣ ੦ ਪਰ ਰਾਤ ਨੂੰ ਦਰਸ਼ਣ ਵਿੱਚ ਦਾਨੀਏਲ
ਉੱਤੇ ਉਹ ਭੇਤ ਖੁੱਲ੍ਹ ਗਿਆ ਅਤੇ ਦਾਨੀਏਲ ਨੇ
ਅਕਾਸ਼ ਦੇ ਪਰਮੇਸ਼ੁਰ ਦਾ ਧੰਨਵਾਦ ਕੀਤਾ ੦
੨੦ ਦਾਨੀਏਲ ਨੇ ਉੱਤਰ ਦੇ ਕੇ ਆਖਿਆ,—

ਪਰਮੇਸ਼ੁਰ ਦਾ ਨਾਮ ਸਦਾ ਤਾਈਂ ਮੁਬਾਰਕ ਹੋਵੇ,
ਕਿਉਂ ਜੋ ਬੁੱਧ ਤੇ ਸ਼ਕਤੀ ਉਸ ਦੀ ਹੈ !
੨੧ ਉਹੀ ਸਮਿਆਂ ਤੇ ਵੇਲਿਆਂ ਨੂੰ ਬਦਲਦਾ ਹੈ,
ਉਹੀ ਰਾਜਿਆਂ ਨੂੰ ਹਟਾਉਂਦਾ ਤੇ ਅਸਥਾਪਦਾ ਹੈ,
ਉਹੀ ਬੁੱਧਵਾਨਾਂ ਨੂੰ ਬੁੱਧ ਤੇ ਗਿਆਨੀਆਂ ਨੂੰ ਗਿਆਨ
ਦਿੰਦਾ ਹੈ ।
੨੨ ਉਹੀ ਡੂੰਘੀਆਂ ਤੇ ਛਿਪੀਆਂ ਹੋਈਆਂ ਗੱਲਾਂ ਨੂੰ
ਪਰਗਟ ਕਰਦਾ ਹੈ,
ਅਤੇ ਜੋ ਕੁਝ ਅਨ੍ਹੇਰੇ ਵਿੱਚ ਹੈ ਉਹ ਨੂੰ ਜਾਣਦਾ ਹੈ,
ਅਤੇ ਚਾਨਣ ਉਸੇ ਦੇ ਨਾਲ ਵੱਸਦਾ ਹੈ ।
੨੩ ਮੈਂ ਤੇਰਾ ਸ਼ੁਕਰ ਤੇ ਉਸਤਤ ਕਰਦਾ ਹਾਂ,
ਹੇ ਮੇਰੇ ਪਿਉ ਦਾਦਿਆਂ ਦੇ ਪਰਮੇਸ਼ੁਰ,
ਜਿਹ ਨੇ ਮੈਨੂੰ ਬੁੱਧ ਤੇ ਸ਼ਕਤੀ ਦਿੱਤੀ,
ਅਤੇ ਜੋ ਕੁਝ ਅਸਾਂ ਤੈਥੋਂ ਮੰਗਿਆ ਤੈਂ ਮੇਰੇ ਉੱਤੇ
ਪਰਗਟ ਕੀਤਾ,
ਕਿਉਂ ਜੋ ਤੈਂ ਰਾਜੇ ਦੀ ਗੱਲ ਸਾਡੇ ਉੱਤੇ ਪਰਗਟ
ਕੀਤੀ ਹੈ ॥
੨੪ ਸੋ ਦਾਨੀਏਲ ਅਰਯੋਕ ਕੋਲ ਗਿਆ ਜਿਹ ਨੂੰ
ਰਾਜੇ ਨੇ ਬਾਬਲ ਦੇ ਗਿਆਨੀਆਂ ਦੇ ਨਾਸ ਕਰਨ
ਲਈ ਥਾਪਿਆ ਸੀ ਅਤੇ ਉਹ ਨੂੰ ਇਉਂ ਬੋਲਿਆ ਕਿ
ਬਾਬਲ ਦੇ ਗਿਆਨੀਆਂ ਨੂੰ ਨਾਸ ਨਾ ਕਰੀਂ । ਮੈਨੂੰ
ਰਾਜੇ ਦੇ ਦਰਬਾਰ ਲੈ ਚੱਲ ਅਤੇ ਮੈਂ ਰਾਜੇ ਨੂੰ ਅਰਥ
ਦੱਸਾਂਗਾ ॥
੨੫ ਤਦ ਅਰਯੋਕ ਦਾਨੀਏਲ ਨੂੰ ਛੇਤੀ ਨਾਲ ਰਾਜੇ ਦੇ
ਦਰਬਾਰ ਲੈ ਗਿਆ ਤੇ ਅਰਦਾਸ ਕੀਤੀ ਕਿ ਮੈਨੂੰ
ਯਹੂਦਾਹ ਦੇ ਬੰਧੂਆਂ ਵਿੱਚ ਇੱਕ ਬੰਦਾ ਮਿਲਿਆ ਹੈ
੨੬ ਜਿਹੜਾ ਮਹਾਰਾਜ ਨੂੰ ਅਰਥ ਦੱਸੂਗਾ ੦ ਰਾਜੇ ਨੇ
ਦਾਨੀਏਲ ਤੋਂ ਜਿਹ ਦਾ ਨਾਉਂ ਬੇਲਟਸ਼ੱਸਰ ਸੀ
ਪੁੱਛਿਆ, ਕੀ ਤੂੰ ਉਸ ਸੁਫ਼ਨੇ ਨੂੰ ਜੋ ਮੈਂ ਵੇਖਿਆ ਅਰ
੨੭ ਉਹ ਦਾ ਅਰਥ ਦੱਸ ਸੱਕਦਾ ਹੈਂ ? ੦ ਦਾਨੀਏਲ ਨੇ
ਰਾਜੇ ਦੇ ਦਰਬਾਰ ਉੱਤਰ ਦੇ ਕੇ ਆਖਿਆ, ਉਹ ਭੇਤ
ਜੋ ਮਹਾਰਾਜ ਪੁੱਛਦਾ ਹੈ ਨਾ ਤੇ ਗਿਆਨੀ ਨਾ
ਜਾਦੂਗਰ ਨਾ ਮੰਤ੍ਰੀ ਨਾ ਅਗੰਮ ਜਾਣੀ ਮਹਾਰਾਜ
੨੮ ਨੂੰ ਦੱਸ ਸੱਕਦੇ ਹਨ ੦ ਪਰ ਅਕਾਸ਼ ਉੱਤੇ ਇੱਕ
ਪਰਮੇਸ਼ੁਰ ਹੈ ਜਿਹੜਾ ਭੇਤਾਂ ਦੀਆਂ ਗੱਲਾਂ ਪਰਗਟ
ਕਰਦਾ ਹੈ ਅਤੇ ਉਹ ਨੇ ਮਹਾਰਾਜ ਨਬੂਕਦਨੱਸਰ

ਉੱਤੇ ਪਰਗਟ ਕੀਤਾ ਹੈ ਕਿ ਅੰਤ ਦੇ ਦਿਨਾਂ ਵਿੱਚ ਕੀ
ਕੁਝ ਹੋ ਜਾਵੇਗਾ । ਤੁਹਾਡਾ ਸੁਫ਼ਨਾ ਤੇ ਤੁਹਾਡੇ ਸਿਰ
ਦੇ ਦਰਸ਼ਣ ਜਿਹੜੇ ਤੁਸਾਂ ਆਪਣੇ ਪਲੰਘ ਉੱਤੇ ਵੇਖੇ
੨੯ ਏਹ ਹਨ ○ ਹੇ ਮਹਾਰਾਜ, ਤੁਸੀਂ ਆਪਣੇ ਪਲੰਘ
ਉੱਤੇ ਪਏ ਹੋਏ ਖਿਆਲ ਕੀਤਾ ਕਿ ਅਗੰਮ ਨੂੰ
ਕੀ ਹੋਵੇਗਾ ? ਸੋ ਉਹ ਜਿਹੜਾ ਭੇਤਾਂ ਦਾ ਖੋਲ੍ਹਣ
ਵਾਲਾ ਹੈ ਉਹ ਤੁਹਾਡੇ ਉੱਤੇ ਪਰਗਟ ਕਰਦਾ ਹੈ ਕਿ
੩੦ ਕੀ ਕੁਝ ਹੋਵੇਗਾ ○ ਪਰ ਰਿਹਾ ਬੰਦਾ,—ਏਸ ਭੇਤ ਦੇ
ਮੇਰੇ ਉੱਤੇ ਪਰਗਟ ਹੋਣ ਦਾ ਕਾਰਨ ਏਹ ਨਹੀਂ ਕਿ
ਮੇਰੇ ਵਿੱਚ ਕਿਸੇ ਹੋਰ ਜੀਵ ਨਾਲੋਂ ਵਧੇਰੀ ਬੁੱਧ ਹੈ ਸਗੋਂ
ਏਹ ਕਿ ਏਸ ਦਾ ਅਰਥ ਮਹਾਰਾਜੇ ਨੂੰ ਦੱਸਿਆ ਜਾਵੇ
ਅਤੇ ਤੁਸੀਂ ਆਪਣੇ ਦਿਲ ਦੇ ਖਿਆਲ ਪਛਾਣੋ ॥
੩੧ ਹੇ ਮਹਾਰਾਜ, ਤੁਸਾਂ ਨਿਗਾਹ ਕੀਤੀ ਤਾਂ ਕੀ ਵੇਖਿਆ
ਭਈ ਇੱਕ ਵੱਡੀ ਮੂਰਤ ਹੈਸੀ । ਉਹ ਮੂਰਤ ਜਿਹੜੀ
ਬਲਵੰਤ ਸੀ ਜਿਹ ਦੀ ਚਮਕ ਅੱਤ ਉੱਤਮ ਸੀ
ਤੁਹਾਡੇ ਸਾਹਮਣੇ ਖੜੀ ਹੋਈ ਅਤੇ ਉਹ ਦਾ ਰੂਪ
੩੨ ਭਿਆਣਕ ਸੀ ○ ਰਹੀ ਉਹ ਮੂਰਤ,—ਉਹ ਦਾ
ਸਿਰ ਚੋਖੇ ਸੋਨੇ ਦਾ ਸੀ, ਉਹ ਦੀ ਹਿੱਕ ਤੇ ਉਹ
ਦੀਆਂ ਬਾਂਹਾਂ ਚਾਂਦੀ ਦੀਆਂ, ਉਹ ਦਾ ਢਿੱਡ ਤੇ ਉਹ
੩੩ ਦੇ ਪੱਟ ਪਿੱਤਲ ਦੇ ○ ਉਹ ਦੀਆਂ ਲੱਤਾਂ ਲੋਹੇ ਦੀਆਂ,
ਉਹ ਦੇ ਪੈਰ ਕੁਝ ਲੋਹੇ ਦੇ ਕੁਝ ਮਿੱਟੀ ਦੇ ਸਨ ○
੩੪ ਤੁਸੀਂ ਉਹ ਨੂੰ ਵੇਖਦੇ ਰਹੇ ਇਥੋਂ ਤੀਕ ਭਈ ਇੱਕ
ਪੱਥਰ ਬਿਨਾ ਹੱਥ ਲਾਏ ਵੱਢ ਕੇ ਕੱਢਿਆ ਗਿਆ
ਜਿਹ ਨੇ ਉਸ ਮੂਰਤ ਨੂੰ ਉਹ ਦੇ ਪੈਰਾਂ ਉੱਤੇ ਜਿਹੜੇ
ਲੋਹੇ ਤੇ ਮਿੱਟੀ ਦੇ ਸਨ ਮਾਰਿਆ ਅਤੇ ਉਹ ਨੂੰ ਟੋਟੇ
੩੫ ਟੋਟੇ ਕਰ ਦਿੱਤਾ ○ ਤਦ ਲੋਹਾ, ਮਿੱਟੀ, ਪਿੱਤਲ,
ਚਾਂਦੀ ਤੇ ਸੋਨਾ ਸਾਰੇ ਟੋਟੇ ਟੋਟੇ ਕਰ ਦਿੱਤੇ ਗਏ ਅਤੇ
ਗਰਮੀ ਦੀ ਰੁੱਤ ਦੇ ਪਿੜ ਦੀ ਤੂੜੀ ਵਾਂਙੁ ਹੋ ਗਏ
ਅਤੇ ਵਾਉ ਉਨ੍ਹਾਂ ਨੂੰ ਉਡਾ ਲੈ ਗਈ ਇਥੋਂ ਤਾਈਂ ਕਿ
ਉਨ੍ਹਾਂ ਦੇ ਲਈ ਕੋਈ ਥਾਂ ਨਾ ਰਿਹਾ ਅਤੇ ਉਹ ਪੱਥਰ
ਜਿਹ ਨੇ ਉਸ ਮੂਰਤ ਨੂੰ ਮਾਰਿਆ ਇੱਕ ਵੱਡਾ ਪਹਾੜ
ਬਣ ਗਿਆ ਅਤੇ ਸਾਰੀ ਧਰਤੀ ਨੂੰ ਭਰ ਦਿੱਤਾ ॥
੩੬ ਸੁਫ਼ਨਾ ਇਹੀ ਹੈ ਅਤੇ ਅਸੀਂ ਉਹ ਦਾ ਅਰਥ
੩੭ ਮਹਾਰਾਜ ਦੇ ਦਰਬਾਰ ਦੱਸਦੇ ਹਾਂ ○ ਹੇ ਮਹਾਰਾਜ,
ਤੁਸੀਂ ਰਾਜਿਆਂ ਦੇ ਮਹਾਰਾਜੇ ਹੋ ਜਿਹ ਨੂੰ ਅਕਾਸ਼ ਦੇ
ਪਰਮੇਸ਼ੁਰ ਨੇ ਰਾਜ ਤੇ ਸ਼ਕਤੀ ਤੇ ਬਲ ਤੇ ਤੇਜ ਦੇ
੩੮ ਦਿੱਤਾ ਹੈ ○ ਅਤੇ ਜਿੱਥੇ ਕਿਤੇ ਮਨੁੱਖ ਦੀ ਵੰਸ
ਵੱਸਦੀ ਹੈ ਉਸ ਨੇ ਖੇਤ ਦੇ ਜਨਾਉਰ ਅਤੇ ਅਕਾਸ਼
ਦੇ ਪੰਛੀ ਤੁਹਾਡੇ ਹੱਥ ਵਿੱਚ ਕਰ ਕੇ ਤੁਹਾਨੂੰ ਉਨ੍ਹਾਂ
ਸਭਨਾਂ ਦਾ ਮਾਲਿਕ ਬਣਾਇਆ ਹੈ । ਉਹੀ ਸੋਨੇ ਦਾ
੩੯ ਸਿਰ ਤੁਸੀਂ ਹੋ ○ ਅਤੇ ਤੁਹਾਡੇ ਪਿੱਛੋਂ ਇੱਕ ਹੋਰ
ਰਾਜ ਉੱਠ ਖੜਾ ਹੋਵੇਗਾ ਜਿਹੜਾ ਤੁਹਾਥੋਂ ਛੋਟਾ
ਹੋਵੇਗਾ ਅਤੇ ਫੇਰ ਤੀਜਾ ਰਾਜ ਪਿੱਤਲ ਦਾ ਜਿਹੜਾ
੪੦ ਸਾਰੀ ਧਰਤੀ ਉੱਤੇ ਰਾਜ ਕਰੇਗਾ ○ ਅਤੇ ਚੌਥਾ
ਰਾਜ ਲੋਹੇ ਵਰਗਾ ਕਰੜਾ ਹੋਵੇਗਾ ਅਤੇ ਜਿਵੇਂ
ਲੋਹਾ ਤੋੜ ਕੇ ਟੋਟੇ ਟੋਟੇ ਕਰਦਾ ਤੇ ਸਾਰੀਆਂ ਚੀਜ਼ਾਂ
ਨੂੰ ਜਿੱਤ ਲੈਂਦਾ ਹੈ, ਹਾਂ, ਜਿਵੇਂ ਲੋਹਾ ਏਹਨਾਂ ਸਭਨਾ
ਨੂੰ ਕੁਚਲਦਾ ਤਿਵੇਂ ਉਹ ਤੋੜ ਕੇ ਚੂਰ ਚੂਰ ਕਰੇਗਾ
੪੧ ਅਤੇ ਕੁਚਲ ਦੇਵੇਗਾ ○ ਅਤੇ ਜੋ ਤੁਸਾਂ ਵੇਖਿਆ ਕਿ
ਉਹ ਦੇ ਪੈਰ ਤੇ ਉਂਗਲੀਆਂ ਕੁਝ ਤਾਂ ਘੁਮਿਆਰਾਂ
ਦੀ ਮਿੱਟੀ ਦੀਆਂ ਅਤੇ ਕੁਝ ਲੋਹੇ ਦੀਆਂ ਸਨ ਸੋ
ਉਸ ਰਾਜ ਵਿੱਚ ਵੰਡ ਪੈ ਜਾਵੇਗੀ ਅਤੇ ਜਿਵੇਂ
ਤੁਸਾਂ ਵੇਖਿਆ ਹੈ ਕਿ ਲੋਹਾ ਮਿੱਟੀ ਨਾਲ ਮਿਲਿਆ
ਹੋਇਆ ਸੀ ਤਿਵੇਂ ਉਸ ਵਿੱਚ ਲੋਹੇ ਦੀ ਤਕੜਾਈ
੪੨ ਹੋਵੇਗੀ ○ ਅਤੇ ਜਿਵੇਂ ਪੈਰਾਂ ਦੀਆਂ ਉਂਗਲੀਆਂ
ਕੁਝ ਲੋਹੇ ਦੀਆਂ ਤੇ ਕੁਝ ਮਿੱਟੀ ਦੀਆਂ ਸਨ ਤਿਵੇਂ
ਰਾਜ ਕੁਝ ਤਕੜਾ ਅਤੇ ਕੁਝ ਕਮਜ਼ੋਰ ਹੋਵੇਗਾ ○
੪੩ ਜਿਵੇਂ ਤੁਸਾਂ ਵੇਖਿਆ ਕਿ ਲੋਹਾ ਮਿੱਟੀ ਨਾਲ
ਮਿਲਿਆ ਹੋਇਆ ਸੀ ਤਿਵੇਂ ਓਹ ਮਨੁੱਖ ਦੀ ਅੰਸ
ਨਾਲ ਮਿਲਣਗੇ ਪਰ ਜਿਵੇਂ ਲੋਹਾ ਮਿੱਟੀ ਨਾਲ
ਰਲਦਾ ਨਹੀਂ ਤਿਵੇਂ ਉਨ੍ਹਾਂ ਦਾ ਆਪੋ ਵਿੱਚ ਕੋਈ
੪੪ ਮੇਲ ਨਾ ਹੋਵੇਗਾ ○ ਉਨ੍ਹਾਂ ਰਾਜਿਆਂ ਦੇ ਦਿਨਾਂ ਵਿੱਚ
ਅਕਾਸ਼ ਦਾ ਪਰਮੇਸ਼ੁਰ ਇੱਕ ਰਾਜ ਖੜਾ ਕਰੇਗਾ
ਜਿਹੜਾ ਸਦਾ ਤੀਕ ਨੇਸਤ ਨਾ ਹੋਵੇਗਾ ਅਤੇ ਉਹ
ਦੀ ਹੁਕਮਰਾਨੀ ਦੂਜੇ ਲੋਕਾਂ ਲਈ ਛੱਡੀ ਨਾ ਜਾਵੇਗੀ
ਸਗੋਂ ਉਹ ਏਹਨਾਂ ਸਾਰੀਆਂ ਪਾਤਸ਼ਾਹੀਆਂ ਨੂੰ ਚੂਰ
ਚੂਰ ਕਰ ਕੇ ਸਤਿਆ ਨਾਸ ਕਰੇਗਾ ਪਰ ਆਪ ਸਦਾ
੪੫ ਤਾਈਂ ਖੜਾ ਰਹੇਗਾ ○ ਅਤੇ ਜਿਹਾਕੁ ਤੁਸਾਂ ਵੇਖਿਆ
ਭਈ ਉਹ ਪੱਥਰ ਬਿਨ ਹੱਥ ਲਾਏ ਪਹਾੜ ਵਿੱਚੋਂ
ਵੱਢ ਕੇ ਕੱਢਿਆ ਗਿਆ ਅਤੇ ਉਹ ਨੇ ਲੋਹੇ,
ਪਿੱਤਲ, ਮਿੱਟੀ, ਚਾਂਦੀ ਤੇ ਸੋਨੇ ਨੂੰ ਚੂਰ ਚੂਰ ਕੀਤਾ,
ਮਹਾਂ ਪਰਮੇਸ਼ੁਰ ਨੇ ਉਹੋ ਕੁਝ ਰਾਜੇ ਨੂੰ ਵਿਖਾਇਆ

ਹੈ ਜੋ ਕੁਝ ਅੱਗੇ ਨੂੰ ਹੋਣ ਵਾਲਾ ਹੈ, ਏਹ ਸੁਫ਼ਨਾ
ਪੱਕਾ ਹੈ ਤੇ ਉਹ ਦਾ ਅਰਥ ਵੀ ਪੱਕਾ ॥
੪੬ ਤਦ ਨਬੂਕਦਨੱਸਰ ਰਾਜਾ ਨੇ ਮੂੰਹ ਦੇ ਭਾਰ
ਡਿੱਗ ਕੇ ਦਾਨੀਏਲ ਦੀ ਪੂਜਾ ਕੀਤੀ ਅਤੇ ਆਗਿਆ
ਦਿੱਤੀ ਕਿ ਉਹ ਨੂੰ ਚੜ੍ਹਾਵਾ ਦੇਣ ਤੇ ਉਹ ਦੇ ਅੱਗੇ
੪੭ ਧੂਪ ਧੁਖਾਉਣ ○ ਰਾਜੇ ਨੇ ਦਾਨੀਏਲ ਨੂੰ ਆਖਿਆ,
ਨਿਸੰਗ ਤੇਰਾ ਪਰਮੇਸ਼ੁਰ ਦਿਉਤਿਆਂ ਦਾ ਦਿਉਤਾ
ਅਤੇ ਰਾਜਿਆਂ ਦਾ ਪ੍ਰਭੁ ਅਤੇ ਭੇਤ ਖੋਲ੍ਹਣ ਵਾਲਾ
ਹੈ ਕਿਉਂ ਜੋ ਤੂੰ ਏਸ ਭੇਤ ਨੂੰ ਖੋਲ੍ਹ ਸੱਕਿਆ ! ○
੪੮ ਤਦ ਰਾਜੇ ਨੇ ਦਾਨੀਏਲ ਨੂੰ ਉੱਚਾ ਕੀਤਾ ਅਤੇ ਉਹ
ਨੂੰ ਬਹੁਤ ਵੱਡੀਆਂ ਦਾਤਾਂ ਦਿੱਤੀਆਂ ਅਤੇ ਉਹ ਨੂੰ
ਬਾਬਲ ਦੇ ਸਾਰੇ ਸੂਬੇ ਉੱਤੇ ਹੁਕਮਰਾਨੀ ਦਿੱਤੀ
ਅਤੇ ਬਾਬਲ ਦੇ ਸਾਰੇ ਗਿਆਨੀਆਂ ਉੱਤੇ ਸਰਦਾਰ
੪੯ ਬਣਾਇਆ ○ ਤਦ ਦਾਨੀਏਲ ਨੇ ਰਾਜੇ ਅੱਗੇ
ਅਰਦਾਸ ਕੀਤੀ ਅਰ ਉਹ ਨੇ ਸ਼ਦਰਕ, ਮੇਸ਼ਕ ਤੇ
ਅਬਦ-ਨਗੋ ਨੂੰ ਬਾਬਲ ਦੇ ਸੂਬੇ ਦੇ ਵਿਹਾਰਾਂ ਉੱਤੇ
ਥਾਪਿਆ ਪਰ ਦਾਨੀਏਲ ਰਾਜੇ ਦੀ ਡੇਉੜ੍ਹੀ ਵਿੱਚ
ਰਿਹਾ ॥

## ੩ ਅੱਗ ਦੀ ਬਲਦੀ ਹੋਈ ਭੱਠੀ

(ਨਬੂਕਦਨੱਸਰ ਰਾਜਾ ਨੇ ਇੱਕ ਸੋਨੇ ਦੀ ਮੂਰਤ)
ਬਣਵਾਈ ਜਿਹ ਦੀ ਉੱਚਿਆਈ ਸੱਠ ਹੱਥ ਤੇ
ਚੁੜਾਈ ਛੇ ਹੱਥ ਸੀ ਅਤੇ ਉਹ ਨੂੰ ਦੂਰਾ ਦੇ ਮਦਾਨ
੨ ਬਾਬਲ ਦੇ ਸੂਬੇ ਵਿੱਚ ਖੜਾ ਕੀਤਾ ○ ਤਦ
ਨਬੂਕਦਨੱਸਰ ਰਾਜਾ ਨੇ ਲੋਕਾਂ ਨੂੰ ਘੱਲਿਆ ਕਿ
ਸ਼ਜ਼ਾਦਿਆਂ, ਦੀਵਾਨਾਂ. ਸਰਦਾਰਾਂ, ਨਿਆਉਂਕਾਰਾਂ,
ਭੰਡਾਰੀਆਂ, ਸਲਾਹਕਾਰਾਂ, ਕਪਤਾਨਾਂ ਤੇ ਸੂਬਿਆਂ ਦੇ
ਸਭਨਾਂ ਹਾਕਮਾਂ ਨੂੰ ਇਕੱਠਾ ਕਰਨ ਤਾਂ ਜੋ ਓਹ ਉਸ
ਮੂਰਤ ਨੂੰ ਪਵਿੱਤ੍ਰ ਕਰ ਕੇ ਥਾਪਣ ਜਿਹੜੀ
੩ ਨਬੂਕਦਨੱਸਰ ਰਾਜਾ ਨੇ ਖੜੀ ਕੀਤੀ ਸੀ ○ ਤਾਂ ਸ਼ਜ਼ਾਦੇ,
ਦੀਵਾਨ, ਸਰਦਾਰ, ਨਿਆਉਂਕਾਰ, ਭੰਡਾਰੀ,
ਸਲਾਹਕਾਰ, ਕਪਤਾਨ ਤੇ ਸੂਬਿਆਂ ਦੇ ਸਾਰੇ ਹਾਕਮ
ਉਸ ਮੂਰਤ ਦੀ ਚੱਠ ਲਈ ਜਿਹੜੀ ਨਬੂਕਦਨੱਸਰ ਨੇ
ਖੜੀ ਕੀਤੀ ਇਕੱਠੇ ਹੋਏ। ਓਹ ਉਸ ਮੂਰਤ ਦੇ
ਅੱਗੇ ਜਿਹੜੀ ਨਬੂਕਦਨੱਸਰ ਨੇ ਖੜੀ ਕੀਤੀ ਸੀ
੪ ਖਲੋ ਗਏ ○ ਤਦ ਇੱਕ ਢੰਡੋਰੀਏ ਨੇ ਉੱਚੀ ਹਾਕ
ਦੇ ਕੇ ਪੁਕਾਰਿਆ, ਹੇ ਲੋਕੋ, ਹੇ ਕੌਮੋ, ਹੇ ਭਾਖਿਓ,
੫ ਤੁਹਾਨੂੰ ਏਹ ਹੁਕਮ ਹੈ ਭਈ ○ ਜਿਸ ਵੇਲੇ ਤੁਰ੍ਹੀ,
ਬਾਂਸਰੀ, ਤਾਊਸ, ਸਾਰੰਗੀ, ਬਰਬਤ, ਬੀਨ ਤੇ ਹਰ
ਤਰਾਂ ਦੇ ਵਾਜਿਆਂ ਦੀ ਅਵਾਜ਼ ਸੁਣੋ ਤਦ ਉਸ
ਸੋਨੇ ਦੀ ਮੂਰਤ ਦੇ ਅੱਗੇ ਜਿਹ ਨੂੰ ਨਬੂਕਦਨੱਸਰ ਰਾਜਾ
੬ ਨੇ ਖੜਾ ਕੀਤਾ ਹੈ ਡਿੱਗ ਕੇ ਮੱਥਾ ਟੇਕੋ ! ○ ਅਤੇ
ਜਿਹੜਾ ਕੋਈ ਡਿੱਗ ਕੇ ਮੱਥਾ ਨਾ ਟੇਕੇ ਉਸੀ ਘੜੀ
ਅੱਗ ਦੀ ਬਲਦੀ ਹੋਈ ਭੱਠੀ ਵਿੱਚ ਸੁੱਟਿਆ
੭ ਜਾਵੇਗਾ ○ ਏਸ ਲਈ ਜਿਸ ਵੇਲੇ ਸਭਨਾਂ ਲੋਕਾਂ ਨੇ
ਤੁਰ੍ਹੀ, ਬਾਂਸਰੀ, ਤਾਊਸ, ਸਰੰਗੀ, ਬਰਬਤ ਅਰ ਹਰ
ਪਰਕਾਰ ਦੇ ਵਾਜਿਆਂ ਦੀ ਅਵਾਜ਼ ਸੁਣੀ ਤਦ
ਸਾਰੇ ਲੋਕਾਂ, ਕੌਮਾਂ ਤੇ ਭਾਖਿਆਂ ਨੇ ਡਿੱਗ ਕੇ ਉਸ
ਸੋਨੇ ਦੀ ਮੂਰਤ ਦੇ ਅੱਗੇ ਜਿਹੜੀ ਨਬੂਕਦਨੱਸਰ
ਰਾਜਾ ਨੇ ਖੜੀ ਕੀਤੀ ਸੀ ਮੱਥਾ ਟੇਕਿਆ ॥
੮ ਉਪਰੰਤ ਉਸ ਵੇਲੇ ਕਈ ਕਸਦੀਆਂ ਨੇ ਨੇੜੇ ਆ
੯ ਕੇ ਯਹੂਦੀਆਂ ਉੱਤੇ ਦੋਸ਼ ਲਾਇਆ ○ ਉਨ੍ਹਾਂ ਨੇ
ਨਬੂਕਦਨੱਸਰ ਰਾਜਾ ਨੂੰ ਆਖਿਆ ਕਿ ਹੇ ਮਹਾਰਾਜ,
੧੦ ਸਦਾ ਤਾਈਂ ਜੀਉਂਦੇ ਰਹੋ ! ○ ਹੇ ਮਹਾਰਾਜ, ਤੁਸਾਂ
ਇੱਕ ਆਗਿਆ ਦਿੱਤੀ ਸੀ ਭਈ ਹਰ ਇੱਕ ਆਦਮੀ
ਜੋ ਤੁਰ੍ਹੀ, ਬਾਂਸਰੀ, ਤਾਊਸ, ਸਰੰਗੀ, ਬਰਬਤ, ਬੀਨ ਤੇ
ਹਰ ਪਰਕਾਰ ਦੇ ਵਾਜਿਆਂ ਦੀ ਅਵਾਜ਼ ਸੁਣੇ ਤਾਂ
੧੧ ਡਿੱਗ ਕੇ ਸੋਨੇ ਦੀ ਮੂਰਤ ਨੂੰ ਮੱਥਾ ਟੇਕੇ ○ ਅਤੇ ਜੋ
ਕੋਈ ਡਿੱਗ ਕੇ ਮੱਥਾ ਨਾ ਟੇਕੇ ਉਹ ਅੱਗ ਦੀ ਬਲਦੀ
੧੨ ਹੋਈ ਭੱਠੀ ਵਿੱਚ ਸੁੱਟਿਆ ਜਾਵੇਗਾ ○ ਹੁਣ ਕਈ
ਯਹੂਦੀ ਹਨ ਜਿਨ੍ਹਾਂ ਨੂੰ ਤੁਸਾਂ ਬਾਬਲ ਦੇ ਸੂਬੇ ਦੇ
ਵਿਹਾਰ ਉੱਤੇ ਥਾਪਿਆ ਅਰਥਾਤ ਸ਼ਦਰਕ, ਮੇਸ਼ਕ
ਤੇ ਅਬਦ-ਨਗੋ,—ਇਨ੍ਹਾਂ ਮਨੁੱਖਾਂ ਨੇ, ਹੇ ਮਹਾਰਾਜ,
ਤੁਹਾਡਾ ਆਦਰ ਨਹੀਂ ਕੀਤਾ। ਨਾ ਤਾਂ ਉਹ ਤੁਹਾਡੇ
ਦਿਉਤਿਆਂ ਦੀ ਸੇਵਾ ਕਰਦੇ ਨਾ ਉਸ ਸੋਨੇ ਦੀ ਮੂਰਤ
ਦੇ ਅੱਗੇ ਜਿਹ ਨੂੰ ਤੁਸਾਂ ਖੜਾ ਕੀਤਾ ਮੱਥਾ ਟੇਕਦੇ
ਹਨ ॥
੧੩ ਤਦ ਨਬੂਕਦਨੱਸਰ ਨੇ ਵੱਡੇ ਕ੍ਰੋਧ ਅਤੇ ਗੁੱਸੇ
ਨਾਲ ਆਗਿਆ ਕੀਤੀ ਕਿ ਸ਼ਦਰਕ, ਮੇਸ਼ਕ ਤੇ
ਅਬਦ-ਨਗੋ ਨੂੰ ਹਾਜ਼ਰ ਕਰੋ ! ਤਦ ਉਨ੍ਹਾਂ ਨੇ ਓਹਨਾਂ
ਆਦਮੀਆਂ ਨੂੰ ਰਾਜੇ ਦੇ ਦਰਬਾਰ ਹਾਜ਼ਰ ਕੀਤਾ ○
੧੪ ਨਬੂਕਦਨੱਸਰ ਨੇ ਓਹਨਾਂ ਨੂੰ ਆਖਿਆ, ਹੇ ਸ਼ਦਰਕ,

ਮੇਸ਼ਕ ਤੇ ਅਬਦ-ਨਗੋ, ਕੀ ਏਹ ਸੱਚ ਹੈ ਕਿ ਤੁਸੀਂ
ਮੇਰੇ ਦਿਉਤਾ ਦੀ ਸੇਵਾ ਨਹੀਂ ਕਰਦੇ ਹੋ ਅਤੇ ਨਾ
ਉਸ ਸੋਨੇ ਦੀ ਮੂਰਤ ਨੂੰ ਜਿਹ ਨੂੰ ਮੈਂ ਖੜਾ ਕੀਤਾ ਮੱਥਾ
੧੫ ਟੇਕਦੇ ਹੋ ? ○ ਹੁਣ ਜੇ ਤੁਸੀਂ ਤਿਆਰ ਹੋ ਭਈ ਜਿਸ
ਵੇਲੇ ਤੁਸੀਂ ਤੁਰ੍ਹੀ, ਬਾਂਸਰੀ, ਤਾਊਸ, ਸਰੰਗੀ, ਬਰਬਤ,
ਬੀਨ ਤੇ ਹਰ ਪਰਕਾਰ ਦੇ ਵਾਜਿਆਂ ਦੀ ਅਵਾਜ਼
ਸੁਣੋ ਤਾਂ ਤੁਸੀਂ ਡਿੱਗ ਕੇ ਮੂਰਤ ਨੂੰ ਜਿਹ ਨੂੰ ਮੈਂ ਖੜਾ
ਕੀਤਾ ਹੈ ਮੱਥਾ ਟੇਕੋ ਤਾਂ ਚੰਗਾ, ਪਰ ਜੇ ਕਰ ਤੁਸੀਂ
ਮੱਥਾ ਨਾ ਟੇਕੋ ਤਾਂ ਉਸੀ ਘੜੀ ਤੁਸੀਂ ਅੱਗ ਦੀ
ਬਲਦੀ ਹੋਈ ਭੱਠੀ ਵਿੱਚ ਸੁੱਟੇ ਜਾਓਗੇ ਅਤੇ ਉਹ
ਦਿਉਤਾ ਕਿਹੜਾ ਹੈ ਜਿਹੜਾ ਤੁਹਾਨੂੰ ਮੇਰੇ ਹੱਥੋਂ ਛੁਡਾ
੧੬ ਲਵੇ ? ○ ਤਾਂ ਸ਼ਦਰਕ, ਮੇਸ਼ਕ ਤੇ ਅਬਦ-ਨਗੋ ਨੇ
ਰਾਜੇ ਨੂੰ ਉੱਤਰ ਦੇ ਕੇ ਆਖਿਆ, ਹੇ ਨਬੂਕਦਨੱਸਰ,
ਅਸੀਂ ਏਸ ਗੱਲ ਵਿੱਚ ਤੁਹਾਨੂੰ ਉੱਤਰ ਦੇਣਾ ਜ਼ਰੂਰੀ
੧੭ ਨਹੀਂ ਸਮਝਦੇ ਹਾਂ ○ ਸਾਡਾ ਪਰਮੇਸ਼ੁਰ ਜਿਹ ਦੀ
ਅਸੀਂ ਸੇਵਾ ਕਰਦੇ ਹਾਂ ਸਾਨੂੰ ਅੱਗ ਦੀ ਬਲਦੀ ਹੋਈ
ਭੱਠੀ ਤੋਂ ਛੁਡਾਉਣ ਦੀ ਸ਼ਕਤੀ ਰੱਖਦਾ ਹੈ ਅਤੇ ਹੇ
ਮਹਾਰਾਜ ਜੀ, ਓਹੀ ਸਾਨੂੰ ਤੁਹਾਡੇ ਹੱਥੋਂ ਛੁਡਾਵੇਗਾ ○
੧੮ ਨਹੀਂ ਤਾਂ ਹੇ ਮਹਾਰਾਜ, ਤੁਹਾਨੂੰ ਪਤਾ ਹੋਵੇ ਕਿ ਅਸੀਂ
ਤੁਹਾਡੇ ਦਿਉਤਿਆਂ ਦੀ ਸੇਵਾ ਨਹੀਂ ਕਰਾਂਗੇ ਅਤੇ ਨਾ
ਉਸ ਸੋਨੇ ਦੀ ਮੂਰਤ ਅੱਗੇ ਜਿਹ ਨੂੰ ਤੁਸਾਂ ਖੜਾ ਕੀਤਾ
੧੯ ਹੈ ਮੱਥਾ ਟੇਕਾਂਗੇ ○ ਤਦ ਨਬੂਕਦਨੱਸਰ ਨੇ ਆਪਣੇ
ਆਪ ਵਿੱਚ ਤਾਓ ਖਾਧਾ ਅਤੇ ਉਹ ਦੇ ਮੂੰਹ ਦਾ ਰੰਗ
ਸ਼ਦਰਕ, ਮੇਸ਼ਕ ਤੇ ਅਬਦ-ਨਗੋ ਉੱਤੇ ਬਦਲ
ਗਿਆ । ਤਾਂ ਉਹ ਨੇ ਹੁਕਮ ਦਿੱਤਾ ਕਿ ਭੱਠੀ ਨੂੰ
੨੦ ਦਸਤੂਰ ਨਾਲੋਂ ਸੱਤ ਗੁਣਾ ਹੋਰ ਤਾਓ ਦਿਓ ○ ਅਤੇ
ਉਹ ਨੇ ਆਪਣੀ ਫੌਜ ਵਿੱਚੋਂ ਤਕੜੇ ਪਹਿਲਵਾਨਾਂ ਨੂੰ
ਹੁਕਮ ਕੀਤਾ ਕਿ ਸ਼ਦਰਕ, ਮੇਸ਼ਕ ਤੇ ਅਬਦ-ਨਗੋ
ਨੂੰ ਬੰਨ੍ਹ ਕੇ ਅੱਗ ਦੀ ਬਲਦੀ ਹੋਈ ਭੱਠੀ ਵਿੱਚ ਸੁੱਟ
੨੧ ਦੇਣ ○ ਤਦ ਓਹ ਆਦਮੀ ਆਪਣੇ ਝੱਗਿਆਂ,
ਘੁਟਣਿਆਂ, ਪੱਗਾਂ ਤੇ ਲੀੜੀਆਂ ਸਣੇ ਬੰਨ੍ਹੇ ਗਏ ਅਤੇ
ਅੱਗ ਦੀ ਬਲਦੀ ਹੋਈ ਭੱਠੀ ਵਿੱਚ ਸੱਟੇ ਗਏ ○
੨੨ ਏਸ ਲਈ ਭਈ ਰਾਜੇ ਦਾ ਹੁਕਮ ਵੱਡੀ ਤਕੀਦ ਨਾਲ
ਸੀ ਅਤੇ ਭੱਠੀ ਦਾ ਤਾਓ ਅੱਤ ਵਧੀਕ ਸੀ ਏਸੇ
ਕਾਰਨ ਅੱਗ ਦੀ ਲੋ ਨੇ ਸ਼ਦਰਕ, ਮੇਸ਼ਕ ਤੇ
ਅਬਦ-ਨਗੋ ਦੇ ਚੁੱਕਣ ਵਾਲਿਆਂ ਨੂੰ ਸਾੜ ਸੁੱਟਿਆ ○

੨੩ ਅਤੇ ਏਹ ਤਿੰਨੇ ਮਨੁੱਖ ਅਰਥਾਤ ਸ਼ਦਰਕ, ਮੇਸ਼ਕ ਤੇ
ਅਬਦ-ਨਗੋ ਬੱਧੇ ਹੋਏ ਅੱਗ ਦੀ ਬਲਦੀ ਭੱਠੀ ਵਿੱਚ
੨੪ ਪੈ ਗਏ ○ ਤਾਂ ਨਬੂਕਦਨੱਸਰ ਰਾਜਾ ਹੱਕਾ ਬੱਕਾ ਹੋ ਕੇ
ਝੱਟ ਖਲੋ ਗਿਆ । ਉਹ ਬੋਲ ਕੇ ਆਪਣੇ ਸਲਾਹਕਾਰਾਂ
ਨੂੰ ਆਖਣ ਲੱਗਾ, ਕੀ ਅਸਾਂ ਤਿੰਨ ਬੰਦਿਆਂ ਨੂੰ
ਬੰਨ੍ਹਵਾ ਕੇ ਅੱਗ ਵਿੱਚ ਨਹੀਂ ਸੁਟਵਾਇਆ ? ਉਨ੍ਹਾਂ
੨੫ ਨੇ ਉੱਤਰ ਦਿੱਤਾ ਕਿ ਹੇ ਰਾਜਨ, ਸੱਚ ਹੈ ○ ਤਾਂ ਉਸ
ਨੇ ਉੱਤਰ ਦੇ ਕੇ ਆਖਿਆ ਭਈ ਵੇਖੋ, ਮੈਂ ਚਾਰ
ਮਨੁੱਖ ਅੱਗ ਵਿੱਚ ਖੁੱਲ੍ਹੇ ਫਿਰਦੇ ਵੇਖਦਾ ਹਾਂ ਅਤੇ
ਉਨ੍ਹਾਂ ਨੂੰ ਕੁਝ ਦੁਖ ਨਹੀਂ ਹੈ ਅਤੇ ਚੌਥੇ ਦਾ ਸਰੂਪ
੨੬ ਦਿਉਤਿਆਂ ਦੇ ਪੁੱਤ੍ਰ ਦਾ ਹੈ ! ○ ਫੇਰ ਨਬੂਕਦਨੱਸਰ
ਅੱਗ ਦੀ ਬਲਦੀ ਹੋਈ ਭੱਠੀ ਦੇ ਬੂਹੇ ਦੇ ਨੇੜੇ
ਆਇਆ । ਉਹ ਬੋਲਿਆ, ਹੇ ਸ਼ਦਰਕ, ਮੇਸ਼ਕ ਤੇ
ਅਬਦ-ਨਗੋ, ਅੱਤ ਮਹਾਨ ਪਰਮੇਸ਼ੁਰ ਦੇ ਬੰਦਿਓ,
ਬਾਹਰ ਨਿੱਕਲ ਕੇ ਐਧਰ ਆਓ ! ਤਾਂ ਸ਼ਦਰਕ,
ਮੇਸ਼ਕ ਤੇ ਅਬਦ-ਨਗੋ ਅੱਗ ਵਿੱਚੋਂ ਨਿੱਕਲ ਆਏ ○
੨੭ ਅਤੇ ਸ਼ਜ਼ਾਦਿਆਂ, ਦੀਵਾਨਾਂ, ਸਰਦਾਰਾਂ ਤੇ ਰਾਜੇ ਦੇ
ਸਲਾਹਕਾਰਾਂ ਨੇ ਇਕੱਠੇ ਹੋ ਕੇ ਉਨ੍ਹਾਂ ਮਨੁੱਖਾਂ ਨੂੰ ਡਿੱਠਾ
ਕਿ ਅੱਗ ਦਾ ਉਨ੍ਹਾਂ ਦੇ ਸਰੀਰਾਂ ਉੱਤੇ ਕੁਝ ਵੱਸ
ਨਹੀਂ ਸੀ ਚੱਲਿਆ, ਨਾ ਉਨ੍ਹਾਂ ਦੇ ਸਿਰ ਦੇ ਵਾਲ
ਝੁਲਸੇ, ਨਾ ਉਨ੍ਹਾਂ ਦੇ ਝੱਗਿਆਂ ਵਿੱਚ ਕੁਝ ਫ਼ਰਕ
ਪਿਆ ਅਤੇ ਨਾ ਉਨ੍ਹਾਂ ਤੋਂ ਅੱਗ ਦੇ ਜਲਣ ਦੀ ਬੋ
ਆਉਂਦੀ ਸੀ ॥
੨੮ ਨਬੂਕਦਨੱਸਰ ਨੇ ਪੁਕਾਰ ਕੇ ਆਖਿਆ ਕਿ
ਸ਼ਦਰਕ, ਮੇਸ਼ਕ ਤੇ ਅਬਦ-ਨਗੋ ਦਾ ਪਰਮੇਸ਼ੁਰ
ਮੁਬਾਰਕ ਹੋਵੇ ਜਿਸ ਆਪਣੇ ਦੂਤ ਨੂੰ ਘੱਲਿਆ ਅਤੇ
ਆਪਣੇ ਬੰਦਿਆਂ ਨੂੰ ਛੁਡਾ ਲਿਆ ਜਿਨ੍ਹਾਂ ਨੇ ਉਹ ਦੇ
ਉੱਤੇ ਨਿਹਚਾ ਕੀਤੀ ਅਤੇ ਰਾਜੇ ਦੇ ਹੁਕਮ ਨੂੰ ਟਾਲ
ਦਿੱਤਾ ਅਤੇ ਆਪਣੇ ਸਰੀਰਾਂ ਨੂੰ ਨਿਛਾਵਰ ਕੀਤਾ ਕਿ
ਆਪਣੇ ਪਰਮੇਸ਼ੁਰ ਦੇ ਬਿਨਾ ਹੋਰ ਕਿਸੇ ਦਿਉਤੇ ਦੀ
੨੯ ਸੇਵਾ ਯਾ ਬੰਦਗੀ ਨਾ ਕਰਨ ○ ਏਸ ਕਰਕੇ ਮੈਂ ਏਹ
ਹੁਕਮ ਜਾਰੀ ਕਰਦਾ ਹਾਂ ਕਿ ਜੋ ਲੋਕ ਯਾ ਕੌਮਾਂ ਯਾ
ਭਾਖਿਆਂ ਸ਼ਦਰਕ, ਮੇਸ਼ਕ ਅਤੇ ਅਬਦ-ਨਗੋ ਦੇ
ਪਰਮੇਸ਼ੁਰ ਦੇ ਵਿਰੁੱਧ ਕੋਈ ਬੁਰੀ ਗੱਲ ਆਖਣਗੀਆਂ
ਤਾਂ ਉਨ੍ਹਾਂ ਦੇ ਟੁਕੜੇ ਟੁਕੜੇ ਕੀਤੇ ਜਾਣਗੇ ਅਤੇ ਉਨ੍ਹਾਂ
ਦੇ ਘਰ ਕੂੜੇ ਦੇ ਢੇਰ ਹੋ ਜਾਣਗੇ, ਕਿਉਂ ਜੋ ਹੋਰ

ਕੋਈ ਦਿਉਤਾ ਨਹੀਂ ਜਿਹੜਾ ਏਸ ਪਰਕਾਰ ਬਚਾ
੩੦ ਸੱਕੇ ! ੦ ਫੇਰ ਤਾਂ ਰਾਜੇ ਨੇ ਸ਼ਦਰਕ, ਮੇਸ਼ਕ ਤੇ
ਅਬਦ-ਨਗੋ ਨੂੰ ਬਾਬਲ ਦੇ ਸੂਬੇ ਵਿੱਚ ਉੱਚਾ ਕੀਤਾ ॥

## ੪ ਨਬੂਕਦਨੱਸਰ ਦਾ ਪਾਗਲ ਹੋਣਾ

ਨਬੂਕਦਨੱਸਰ ਰਾਜਾ ਦੀ ਵੱਲੋਂ ਸਾਰੇ ਲੋਕਾਂ, ਕੌਮਾਂ
ਤੇ ਭਾਖਿਆਂ ਨੂੰ ਜਿਹੜੀਆਂ ਕੁਲ ਧਰਤੀ ਵਿੱਚ ਵੱਸ-
੨ ਦੀਆਂ ਹਨ,—ਤੁਹਾਡੀ ਸ਼ਾਂਤੀ ਵਾਫ਼ਰ ਹੋਵੇ ! ੦ ਮੈਂ
ਏਹ ਅੱਛਾ ਸਮਝਿਆ ਭਈ ਉਨ੍ਹਾਂ ਨਿਸ਼ਾਨੀਆਂ ਤੇ
ਅਚੰਭਿਆਂ ਨੂੰ ਪਰਗਟ ਕਰਾਂ ਜਿਹੜੇ ਅੱਤ ਮਹਾਨ
ਪਰਮੇਸ਼ੁਰ ਨੇ ਮੇਰੇ ਨਾਲ ਕਰ ਕੇ ਵਿਖਾਏ ॥
੩ ਉਹ ਦੀਆਂ ਨਿਸ਼ਾਨੀਆਂ ਕਿਹੋ ਜਿਹੀਆਂ ਵੱਡੀਆਂ,
ਅਤੇ ਉਹ ਦੇ ਅਚੰਭੇ ਕਿਹੋ ਜਿਹੇ ਸ਼ਕਤੀਵਾਨ ਹਨ !
ਉਹ ਦਾ ਰਾਜ ਸਦੀਪਕ ਰਾਜ ਹੈ,
ਅਤੇ ਉਹ ਦੀ ਸਰਦਾਰੀ ਪੀੜ੍ਹੀਓਂ ਪੀੜ੍ਹੀ ਤੀਕ ! ॥
੪ ਮੈਂ ਨਬੂਕਦਨੱਸਰ ਆਪਣੇ ਘਰ ਵਿੱਚ ਅਰਾਮ
ਨਾਲ ਅਤੇ ਆਪਣੇ ਮਹਿਲ ਵਿੱਚ ਭਾਗਵਾਨ ਸਾਂ ੦
੫ ਮੈਂ ਇੱਕ ਸੁਫ਼ਨਾ ਡਿੱਠਾ ਜਿਹ ਦੇ ਕਾਰਨ ਮੈਂ ਡਰਿਆ
ਅਤੇ ਉਨ੍ਹਾਂ ਖਿਆਲਾਂ ਦੇ ਸਬੱਬੋਂ ਜੋ ਮੈਂ ਆਪਣੇ
ਪਲੰਘ ਉੱਤੇ ਕੀਤੇ ਅਤੇ ਆਪਣੇ ਸਿਰ ਦੀਆਂ
੬ ਦਰਿਸ਼ਟੀਆਂ ਤੋਂ ਮੈਂ ਘਾਬਰ ਗਿਆ ੦ ਏਸ ਲਈ
ਮੈਂ ਆਗਿਆ ਦਿੱਤੀ ਕਿ ਬਾਬਲ ਦੇ ਸਾਰੇ ਗਿਆਨੀ
ਮੇਰੇ ਦਰਬਾਰ ਹਾਜ਼ਰ ਕੀਤੇ ਜਾਣ ਤਾਂ ਜੋ ਸੁਫ਼ਨੇ ਦਾ
੭ ਅਰਥ ਮੈਨੂੰ ਦੱਸਣ ੦ ਤਦ ਜਾਦੂਗਰ, ਜੋਤਸ਼ੀ,
ਕਸਦੀ ਤੇ ਅਗੰਮ-ਗਿਆਨੀ ਹਾਜ਼ਰ ਹੋਏ ਤਾਂ ਮੈਂ
ਸੁਫ਼ਨਾ ਉਨ੍ਹਾਂ ਦੇ ਅੱਗੇ ਸੁਣਾਇਆ ਪਰ ਉਨ੍ਹਾਂ ਨੇ ਮੈਨੂੰ
੮ ਉਹ ਦਾ ਅਰਥ ਨਾ ਦੱਸਿਆ ੦ ਓੜਕ ਨੂੰ ਦਾਨੀਏਲ
ਜਿਹ ਦਾ ਨਾਉਂ ਮੇਰੇ ਦਿਉਤੇ ਦੇ ਨਾਉਂ ਦੇ ਅਨੁਸਾਰ
ਬੇਲਟਸ਼ੱਸਰ ਹੈ ਮੇਰੇ ਦਰਬਾਰ ਆਇਆ ਅਤੇ ਉਸ
ਵਿੱਚ ਪਵਿੱਤ੍ਰ ਦਿਉਤਿਆਂ ਦਾ ਆਤਮਾ ਹੈ, ਸੋ ਮੈਂ ਉਹ
੯ ਦੇ ਅੱਗੇ ਸੁਫ਼ਨਾ ਸੁਣਾਇਆ ਤੇ ਆਖਿਆ ੦ ਹੇ
ਬੇਲਟਸ਼ੱਸਰ, ਜਾਦੂਗਰਾਂ ਦੇ ਸਰਦਾਰ, ਏਸ ਲਈ ਜੋ
ਮੈਂ ਜਾਣਦਾ ਹਾਂ ਕਿ ਪਵਿੱਤ੍ਰ ਦਿਉਤਿਆਂ ਦਾ ਆਤਮਾ
ਤੇਰੇ ਵਿੱਚ ਹੈ ਅਤੇ ਤੂੰ ਕਿਸੇ ਭੇਤ ਦੇ ਸਬੱਬੋਂ ਨਹੀਂ
ਘਬਰਾਉਂਦਾ, ਤੂੰ ਮੇਰੇ ਸੁਫ਼ਨੇ ਦੀਆਂ ਦਰਿਸ਼ਟਾਂ ਜੋ ਮੈਂ
੧੦ ਡਿੱਠੀਆਂ ਅਤੇ ਉਨ੍ਹਾਂ ਦਾ ਅਰਥ ਮੈਨੂੰ ਦੱਸ ੦ ਮੇਰੇ
ਸਿਰ ਦੀਆਂ ਦਰਿਸ਼ਟਾਂ ਜੋ ਮੈਂ ਆਪਣੇ ਪਲੰਘ ਉੱਤੇ
ਡਿੱਠੀਆਂ ਐਉਂ ਸਨ, ਜਾਂ ਮੈਂ ਨਜ਼ਰ ਕੀਤੀ ਤਾਂ ਕੀ
ਵੇਖਦਾ ਹਾਂ ਕਿ ਧਰਤੀ ਦੇ ਵਿਚਕਾਰ ਇੱਕ ਰੁੱਖ ਹੈਸੀ
੧੧ ਜਿਹ ਦੀ ਉੱਚਿਆਈ ਬਹੁਤ ਵੱਡੀ ਸੀ ੦ ਉਹ ਰੁੱਖ
ਵਧਿਆ ਤੇ ਤਕੜਾ ਹੋ ਗਿਆ ਅਤੇ ਉਹ ਦੀ ਚੋਟੀ
ਅਕਾਸ਼ ਤੀਕ ਅੱਪੜ ਪਈ, ਉਹ ਧਰਤੀ ਦੇ ਕੰਢਿਆਂ
੧੨ ਤੀਕ ਵਿਖਾਈ ਦੇਣ ਲੱਗਾ ੦ ਉਹ ਦੇ ਪੱਤੇ ਸੋਹਣੇ
ਅਤੇ ਉਹ ਦਾ ਫਲ ਬਹੁਤਾ ਸੀ ਤੇ ਉਹ ਦੇ ਵਿੱਚ
ਸਭਨਾਂ ਲਈ ਭੋਜਨ ਸੀ । ਜੰਗਲੀ ਜਨਾਉਰ ਉਹ ਦੀ
ਛਾਂ ਵਿੱਚ ਅਤੇ ਅਕਾਸ਼ ਦੇ ਪੰਛੀ ਉਹ ਦੀਆਂ
ਟਹਿਣੀਆਂ ਉੱਤੇ ਵਸੇਰਾ ਕਰਦੇ ਸਨ ਅਤੇ ਸਾਰੇ
੧੩ ਬਸ਼ਰ ਉਸ ਤੋਂ ਪਾਲੇ ਜਾਂਦੇ ਸਨ ੦ ਮੈਂ ਆਪਣੇ
ਪਲੰਘ ਉੱਤੇ ਆਪਣੇ ਸਿਰ ਦੀਆਂ ਦਰਿਸ਼ਟਾਂ ਵਿੱਚ
ਨਜ਼ਰ ਕੀਤੀ ਤਾਂ ਕੀ ਵੇਖਦਾ ਹਾਂ ਭਈ ਇੱਕ ਰਾਖਾ,
੧੪ ਹਾਂ, ਇੱਕ ਪਵਿੱਤ੍ਰ ਜਨ ਅਕਾਸ਼ੋਂ ਉਤਰਿਆ ੦ ਉਹ ਨੇ
ਉੱਚੀ ਹਾਕ ਮਾਰ ਕੇ ਇਉਂ ਆਖਿਆ ਕਿ ਰੁੱਖ ਨੂੰ ਕੱਟ
ਕੇ ਢਾਹ ਦਿਓ ਅਤੇ ਉਹ ਦੀਆਂ ਟਹਿਣੀਆਂ ਛਾਂਗ
ਸੁੱਟੋ ਅਤੇ ਉਹ ਦੇ ਪੱਤੇ ਝਾੜ ਲਓ ਅਤੇ ਉਹ ਦਾ
ਫਲ ਖਲਾਰ ਦਿਓ ! ਜਨਾਉਰ ਉਹ ਦੇ ਹੇਠੋਂ ਤੇ
ਪੰਛੀ ਉਹ ਦੀਆਂ ਟਹਿਣੀਆਂ ਦੇ ਉੱਤੋਂ ਚੱਲੇ
੧੫ ਜਾਣ ੦ ਪਰ ਉਹ ਦੀਆਂ ਜੜ੍ਹਾਂ ਦਾ ਮੁੱਢ ਜ਼ਮੀਨ
ਵਿੱਚ ਛੱਡ ਦਿਓ ਸਗੋਂ ਲੋਹੇ ਤੇ ਪਿੱਤਲ ਦੇ ਸੰਗਲਾਂ
ਨਾਲ ਬੰਨ੍ਹਿਆ ਹੋਇਆ ਜੰਗਲ ਦੇ ਹਰੇ ਘਾਹ ਵਿੱਚ
ਰਹਿਣ ਦਿਓ ਅਤੇ ਉਹ ਅਕਾਸ਼ ਦੀ ਤ੍ਰੇਲ ਨਾਲ ਤਰ
ਹੋਵੇ ਅਤੇ ਉਹ ਦਾ ਹਿੱਸਾ ਜ਼ਮੀਨ ਦੇ ਘਾਹ ਵਿੱਚ ਪਸੂਆਂ
੧੬ ਦੇ ਨਾਲ ਹੋਵੇ ੦ ਉਹ ਦਾ ਦਿੱਲ ਮਨੁੱਖ ਦਾ ਦਿੱਲ ਨਾ
ਰਹੇ ਸਗੋਂ ਉਹ ਨੂੰ ਪਸੂ ਦਾ ਦਿਲ ਦਿੱਤਾ ਜਾਵੇ ਅਤੇ
੧੭ ਉਸ ਉੱਤੇ ਸੱਤ ਸਮੇ ਬੀਤ ਜਾਣ ੦ ਏਹ ਹੁਕਮ
ਰਾਖਿਆਂ ਦੇ ਫ਼ੈਸਲੇ ਤੋਂ ਹੈ ਅਤੇ ਪਵਿੱਤ੍ਰ ਜਨਾਂ ਦੇ
ਬਚਨ ਤੋਂ ਹੈ ਤਾਂ ਜੋ ਸਾਰੇ ਜੀਵ ਜਾਣ ਲੈਣ ਕਿ ਅੱਤ
ਮਹਾਨ ਮਨੁੱਖਾਂ ਦੇ ਰਾਜ ਵਿੱਚ ਸਰਦਾਰੀ ਕਰਦਾ
ਹੈ ਅਤੇ ਜਿਸ ਕਿਸੇ ਨੂੰ ਚਾਹੁੰਦਾ ਉਹ ਨੂੰ ਦਿੰਦਾ
ਹੈ ਸਗੋਂ ਸਭਨਾਂ ਤੋਂ ਨੀਵੇਂ ਆਦਮੀ ਨੂੰ ਉਸ ਉੱਤੇ
੧੮ ਖੜਾ ਕਰਦਾ ਹੈ ੦ ਮੈਂ ਨਬੂਕਦਨੱਸਰ ਰਾਜਾ ਨੇ ਏਹ
ਸੁਫ਼ਨਾ ਵੇਖਿਆ ਹੈ । ਤੂੰ ਹੇ ਬੇਲਟਸ਼ੱਸਰ, ਉਹ
ਦਾ ਅਰਥ ਦੱਸ ਕਿਉਂ ਜੋ ਮੇਰੇ ਰਾਜ ਦੇ ਸਭ

ਗਿਆਨੀ ਮੈਨੂੰ ਏਹ ਦਾ ਅਰਥ ਦੱਸ ਨਹੀਂ ਸੱਕੇ ਪਰ
ਤੂੰ ਦੱਸ ਸੱਕਦਾ ਹੈਂ ਕਿਉਂ ਜੋ ਪਵਿੱਤ੍ਰ ਦਿਓਤਿਆਂ ਦਾ
ਆਤਮਾ ਤੇਰੇ ਵਿੱਚ ਹੈ ! ॥
੧੯ ਤਦ ਦਾਨੀਏਲ ਜਿਹ ਦਾ ਨਾਉਂ ਬੇਲਟਸ਼ੱਸਰ
ਹੈ ਕੁਝ ਚਿਰ ਤੀਕ ਚੁੱਪ ਰਿਹਾ ਅਤੇ ਆਪਣੇ
ਖਿਆਲਾਂ ਤੋਂ ਘਬਰਾਇਆ । ਰਾਜੇ ਨੇ ਉੱਤਰ ਦੇ ਕੇ
ਉਹ ਨੂੰ ਆਖਿਆ, ਹੇ ਬੇਲਟਸ਼ੱਸਰ, ਸੁਫ਼ਨੇ ਤੋਂ
ਤੇ ਉਹ ਦੇ ਅਰਥ ਤੋਂ ਨਾ ਘਬਰਾ ! ਬੇਲਟਸ਼ੱਸਰ ਨੇ
ਉੱਤਰ ਦੇ ਕੇ ਆਖਿਆ, ਹੇ ਮੇਰੇ ਪਿਰਥਵੀ ਨਾਥ,
ਸੁਫ਼ਨਾ ਤੇਰੇ ਨਾਲ ਵੈਰ ਰੱਖਣ ਵਾਲਿਆਂ ਦੇ ਲਈ ਤੇ
੨੦ ਉਹ ਦਾ ਅਰਥ ਤੇਰੇ ਵਿਰੋਧੀਆਂ ਲਈ ਹੋਵੇ ! ੦ ਉਹ
ਰੁੱਖ ਜੋ ਤੁਸਾਂ ਡਿੱਠਾ ਕਿ ਉਹ ਵਧਿਆ ਤੇ ਤਕੜਾ
ਹੋਇਆ ਜਿਹ ਦੀ ਚੋਟੀ ਅਕਾਸ਼ ਤਾਈਂ ਅੱਪੜੀ ਤੇ
ਉਹ ਧਰਤੀ ਦੇ ਕੰਢਿਆਂ ਤੀਕ ਵਿਖਾਈ ਦਿੰਦਾ
੨੧ ਸੀ ੦ ਜਿਸ ਦੇ ਪੱਤੇ ਸੋਹਣੇ ਸਨ ਅਤੇ ਫਲ ਬਹੁਤਾ
ਸੀ ਜਿਹ ਦੇ ਵਿੱਚ ਸਭਨਾਂ ਲਈ ਭੋਜਨ ਸੀ, ਜਿਹ ਦੇ
ਹੇਠ ਜੰਗਲੀ ਜਨਾਉਰ ਬਹਿੰਦੇ ਅਤੇ ਜਿਹ ਦੀਆਂ
ਟਹਿਣੀਆਂ ਵਿੱਚ ਅਕਾਸ਼ ਦੇ ਪੰਛੀ ਵਸੇਰਾ ਕਰਦੇ
੨੨ ਸਨ ੦ ਹੇ ਰਾਜਨ, ਉਹ ਤੁਸੀਂ ਹੀ ਹੋ ਜਿਹੜੇ ਵਧੇ ਤੇ
ਤਕੜੇ ਹੋਏ ਕਿਉਂ ਜੋ ਤੁਹਾਡੀ ਬਜ਼ੁਰਗੀ ਵਧੀ ਹੋਈ
ਤੇ ਅਕਾਸ਼ ਤਾਈਂ ਅੱਪੜ ਪਈ ਹੈ ਤੇ ਤੁਹਾਡਾ ਰਾਜ
੨੩ ਧਰਤੀ ਦੇ ਕੰਢਿਆਂ ਤੀਕ ਪਹੁੰਚਾ ਹੈ ੦ ਅਤੇ ਜੋ
ਮਹਾਰਾਜ ਨੇ ਇੱਕ ਰਾਖੇ, ਹਾਂ, ਇੱਕ ਪਵਿੱਤ੍ਰ ਜਨ ਨੂੰ
ਅਕਾਸ਼ੋਂ ਉਤਰਦੇ ਅਤੇ ਏਹ ਆਖਦੇ ਵੇਖਿਆ ਕਿ ਰੁੱਖ
ਨੂੰ ਕੱਟ ਕੇ ਢਾਹ ਦਿਓ ਅਤੇ ਉਹ ਦਾ ਸਤਿਆ ਨਾਸ
ਕਰ ਸੁੱਟੋ ਤਾਂ ਵੀ ਜ਼ਮੀਨ ਵਿੱਚ ਉਹ ਦੀਆਂ ਜੜ੍ਹਾਂ ਦਾ
ਮੁੱਢ ਛੱਡ ਦਿਓ ਸਗੋਂ ਉਹ ਨੂੰ ਲੋਹੇ ਤੇ ਪਿੱਤਲ ਦੇ
ਸੰਮਾਂ ਨਾਲ ਬੰਨ੍ਹਿਆ ਹੋਇਆ ਜੰਗਲ ਦੇ ਹਰੇ ਘਾਹ
ਵਿੱਚ ਰਹਿਣ ਦਿਓ ਕਿ ਉਹ ਅਕਾਸ਼ ਦੀ ਤ੍ਰੇਲ ਨਾਲ
ਤਰ ਹੋਵੇ ਅਤੇ ਜਦ ਤੀਕ ਸੱਤ ਸਮੇ ਉਹ ਦੇ
ਉੱਤੇ ਨਾ ਬੀਤਣ ਉਹ ਦਾ ਹਿੱਸਾ ਖੇਤ ਦੇ ਪਸੂਆਂ
੨੪ ਨਾਲ ਹੋਵੇ ੦ ਹੇ ਰਾਜਨ, ਉਹ ਦਾ ਅਰਥ ਤੇ ਅੱਤ
ਮਹਾਨ ਦਾ ਹੁਕਮ ਜੋ ਮਹਾਰਾਜ ਮੇਰੇ ਪਿਰਥਵੀ ਨਾਥ
੨੫ ਲਈ ਹੋਇਆ ਹੈ ਇਹੋ ਹੈ ੦ ਭਈ ਤੁਸੀਂ ਮਨੁੱਖਾਂ
ਵਿੱਚੋਂ ਹੱਕੇ ਜਾਓਗੇ ਅਤੇ ਖੇਤ ਦੇ ਪਸੂਆਂ ਵਿੱਚ
ਵੱਸੋਗੇ ਤੇ ਤੁਹਾਨੂੰ ਘਾਹ ਖਵਾਇਆ ਜਾਵੇਗਾ ਜਿਵੇਂ
ਬਲਦਾਂ ਨੂੰ ਖਵਾਈਦਾ ਹੈ ਅਤੇ ਅਕਾਸ਼ ਦੀ ਤ੍ਰੇਲ
ਨਾਲ ਤਰ ਕੀਤੇ ਜਾਓਗੇ ਅਤੇ ਤੁਹਾਡੇ ਉੱਤੇ ਸੱਤ ਸਮੇ
ਬੀਤ ਜਾਣਗੇ, ਤਦ ਤੁਸੀਂ ਜਾਣੋਗੇ ਕਿ ਅੱਤ ਮਹਾਨ
ਮਨੁੱਖਾਂ ਦੇ ਰਾਜ ਵਿੱਚ ਸਰਦਾਰੀ ਕਰਦਾ ਹੈ ਤੇ ਜਿਹ
੨੬ ਨੂੰ ਚਾਹੁੰਦਾ ਹੈ ਉਹ ਨੂੰ ਦਿੰਦਾ ਹੈ ! ੦ ਅਤੇ ਏਹ
ਜੋ ਉਨ੍ਹਾਂ ਨੇ ਹੁਕਮ ਕੀਤਾ ਕਿ ਰੁੱਖ ਦੀਆਂ ਜੜ੍ਹਾਂ
ਦਾ ਮੁੱਢ ਛੱਡ ਦਿਓ, ਅਰਥ ਏਹ ਹੈ ਭਈ ਜਦੋਂ
ਤੁਹਾਨੂੰ ਪਤਾ ਲਗੇਗਾ ਕਿ ਰਾਜ ਦਾ ਅਧੀਕਾਰ
ਅਸਮਾਨੋਂ ਹੁੰਦਾ ਹੈ ਤਾਂ ਤੁਹਾਡਾ ਰਾਜ ਤੁਹਾਡੇ ਲਈ
੨੭ ਫੇਰ ਪੱਕਾ ਕੀਤਾ ਜਾਵੇਗਾ ੦ ਏਸੇ ਕਾਰਨ ਹੇ ਰਾਜਨ,
ਮੇਰੀ ਸਲਾਹ ਤੁਹਾਡੇ ਮਨ ਪਸੰਦ ਹੋਵੇ ! ਤੁਸੀਂ
ਆਪਣੇ ਪਾਪਾਂ ਨੂੰ ਧਰਮ ਨਾਲ ਅਤੇ ਆਪਣੀਆਂ
ਬਦੀਆਂ ਨੂੰ ਗਰੀਬਾਂ ਉੱਤੇ ਦਯਾ ਕਰਨ ਨਾਲ ਟਾਲ
ਦਿਓ । ਸ਼ਾਇਤ ਇਉਂ ਤੁਹਾਡਾ ਸੁਖ ਚਿਰ ਤੀਕ
ਬਣਿਆ ਰਹੇ ॥
੨੮ ਏਹ ਸੱਭੋ ਕੁਝ ਨਬੂਕਦਨੱਸਰ ਰਾਜਾ ਉੱਤੇ
੨੯ ਬੀਤ੍ਰਿਆ ੦ ਬਾਰਾਂ ਮਹੀਨਿਆਂ ਦੇ ਪਿੱਛੋਂ ਉਹ ਬਾਬਲ
੩੦ ਦੇ ਸ਼ਾਹੀ ਮਹਿਲ ਵਿੱਚ ਟਹਿਲ ਰਿਹਾ ਸੀ ੦ ਤਾਂ
ਰਾਜੇ ਨੇ ਆਖਿਆ, ਕੀ ਏਹ ਉਹ ਵੱਡਾ ਬਾਬਲ
ਨਹੀਂ ਜਿਹ ਨੂੰ ਮੈਂ ਆਪਣੀ ਸ਼ਕਤੀ ਦੇ ਬਲ ਨਾਲ
ਮਹਾਰਾਜੇ ਦੇ ਵਾਸ ਲਈ ਬਣਾਇਆ ਹੈ ਭਈ ਮੇਰੀ
੩੧ ਮਹਿਮਾ ਦੀ ਵਡਿਆਈ ਹੋਵੇ ? ੦ ਰਾਜਾ ਏਹ ਗੱਲ
ਕਰ ਹੀ ਰਿਹਾ ਸੀ ਕਿ ਅਕਾਸ਼ੋਂ ਇੱਕ ਅਵਾਜ਼
ਆਈ ਕਿ ਹੇ ਨਬੂਕਦਨੱਸਰ ਰਾਜਾ, ਤੇਰੇ ਵਿਖੇ ਏਹ
ਹੁਕਮ ਹੋ ਚੁੱਕਿਆ ਹੈ ਕਿ ਰਾਜ ਤੈਥੋਂ ਲੈ ਲਿਆ
੩੨ ਗਿਆ ਹੈ ੦ ਤੂੰ ਮਨੁੱਖਾਂ ਵਿੱਚੋਂ ਹੱਕਿਆ ਜਾਵੇਂਗਾ
ਤੇ ਤੇਰਾ ਵਾਸ ਖੇਤ ਦੇ ਪਸੂਆਂ ਨਾਲ ਹੋਵੇਗਾ ਤੇ ਤੈਨੂੰ
ਘਾਹ ਖਵਾਇਆ ਜਾਵੇਗਾ ਜਿਵੇਂ ਬਲਦਾਂ ਨੂੰ ਖਵਾਈਦਾ
ਹੈ ਤੇ ਸੱਤ ਸਮੇ ਤੇਰੇ ਉੱਤੇ ਬੀਤਣਗੇ ਤਾਂ ਤੈਨੂੰ
ਪਤਾ ਲਗੇਗਾ ਕਿ ਅੱਤ ਮਹਾਨ ਮਨੁੱਖਾਂ ਦੇ ਰਾਜ
ਵਿੱਚ ਸਰਦਾਰੀ ਕਰਦਾ ਹੈ ਅਤੇ ਜਿਹ ਨੂੰ ਚਾਹੁੰਦਾ
੩੩ ਹੈ ਉਹ ਨੂੰ ਦਿੰਦਾ ਹੈ ! ੦ ਉਸੇ ਘੜੀ ਉਹ ਗੱਲ
ਨਬੂਕਦਨੱਸਰ ਉੱਤੇ ਪੂਰੀ ਹੋਈ । ਉਹ ਮਨੁੱਖਾਂ ਵਿੱਚੋਂ
ਹੱਕਿਆ ਗਿਆ ਤੇ ਬਲਦਾਂ ਵਾਂਙੁ ਘਾਹ ਖਾਣ ਲੱਗ
ਪਿਆ ਅਤੇ ਉਹ ਦੀ ਦੇਹੀ ਅਕਾਸ਼ ਦੀ ਤ੍ਰੇਲ ਨਾਲ
ਤਰ ਹੋਈ ਐਥੋਂ ਤੀਕ ਕਿ ਉਹ ਦੇ ਵਾਲ ਉਕਾਬਾਂ ਦੇ

ਪਰਾਂ ਵਾਂਙੁ ਅਤੇ ਉਹ ਦੇ ਨੌਂਹ ਪੰਛੀਆਂ ਦੇ ਨੌਂਹਾਂ
ਵਰਗੇ ਵੱਧ ਗਏ ! ॥
੩੪ ਉਨ੍ਹਾਂ ਦਿਨਾਂ ਦੇ ਬੀਤਣ ਉੱਤੇ ਮੈਂ ਨਬੂਕਦਨੱਸਰ
ਨੇ ਆਪਣੀਆਂ ਅੱਖੀਆਂ ਅਕਾਸ਼ ਵੱਲ ਚੁੱਕੀਆਂ
ਅਤੇ ਮੇਰੀ ਸਮਝ ਫੇਰ ਮੇਰੇ ਵਿੱਚ ਮੁੜ ਆਈ ਤਾਂ
ਮੈਂ ਅੱਤ ਮਹਾਨ ਦਾ ਧੰਨਵਾਦ ਕੀਤਾ ਅਤੇ ਉਹ ਦਾ
ਜੋ ਸਦਾ ਜੀਉਂਦਾ ਹੈ ਵੱਡਿਆਈ ਤੇ ਆਦਰ
ਕੀਤਾ ।
ਜਿਹ ਦੀ ਸਰਦਾਰੀ ਸਦੀਪਕ ਸਰਦਾਰੀ,
ਅਤੇ ਜਿਹ ਦਾ ਰਾਜ ਪੀੜ੍ਹੀਓਂ ਪੀੜ੍ਹੀ ਹੈ !
੩੫ ਧਰਤੀ ਦੇ ਸਾਰੇ ਵਸਨੀਕ ਕੁਝ ਨਹੀਂ ਗਿਣੇ ਜਾਂਦੇ
ਅਤੇ ਉਹ ਸੁਰਗ ਦੀਆਂ ਫੌਜਾਂ ਵਿੱਚ
ਅਤੇ ਜਗਤ ਦੇ ਸਾਰੇ ਵਸਨੀਕਾਂ ਨਾਲ
ਜੋ ਕੁਝ ਚਾਹੁੰਦਾ ਹੈ ਕਰਦਾ ਹੈ,
ਅਤੇ ਕੋਈ ਨਹੀਂ ਜੋ ਉਹ ਦੇ ਹੱਥ ਨੂੰ ਰੋਕ ਸੱਕੇ,
ਯਾ ਉਹ ਨੂੰ ਆਖੇ ਕਿ ਤੂੰ ਕੀ ਕਰਦਾ ਹੈਂ ? ॥
੩੬ ਉਸੇ ਵੇਲੇ ਮੇਰੀ ਸਮਝ ਮੇਰੇ ਵਿੱਚ ਫੇਰ ਮੁੜ
ਆਈ ਅਤੇ ਮੇਰੇ ਰਾਜ ਦੇ ਪਰਤਾਪ ਲਈ ਮੇਰਾ
ਆਦਰ ਅਤੇ ਮੇਰਾ ਦਬਕਾ ਫੇਰ ਮੇਰੇ ਵਿੱਚ ਆ
ਗਿਆ ਅਤੇ ਮੇਰੇ ਸਲਾਹਕਾਰਾਂ ਤੇ ਪਰਧਾਨਾਂ ਨੇ ਮੈਨੂੰ
ਫੇਰ ਲੱਭ ਲਿਆ ਅਤੇ ਮੈਂ ਆਪਣੇ ਰਾਜ ਵਿੱਚ
ਕਾਇਮ ਹੋ ਗਿਆ ਅਤੇ ਚੰਗਾ ਪਰਤਾਪ ਮੈਨੂੰ
੩੭ ਮਿਲਦਾ ਜਾਂਦਾ ਸੀ ੦ ਹੁਣ ਮੈਂ ਨਬੂਕਦਨੱਸਰ
ਅਕਾਸ਼ ਦੇ ਮਹਾਰਾਜੇ ਦੀ ਵੱਡਿਆਈ ਤੇ ਮਹਿਮਾ ਤੇ
ਆਦਰ ਕਰਦਾ ਹਾਂ ਕਿਉਂ ਜੋ ਉਹ ਆਪਣੇ ਸਭਨਾਂ
ਕੰਮਾਂ ਵਿੱਚ ਸਤ ਤੇ ਆਪਣੇ ਸਾਰੇ ਰਾਹਾਂ ਵਿੱਚ
ਨਿਆਉਂਕਾਰ ਹੈ ਅਤੇ ਜਿਹੜੇ ਘਮੰਡ ਨਾਲ ਚੱਲਦੇ
ਹਨ ਉਨ੍ਹਾਂ ਨੂੰ ਨੀਵਾਂ ਕਰ ਸੱਕਦਾ ਹੈ ! ॥

## ੫ ਕੰਧ ਉੱਤੇ ਅਗੰਮ ਲਿਖਤ

ਬੇਲਸ਼ੱਸਰ ਰਾਜਾ ਨੇ ਆਪਣੇ ਇੱਕ ਹਜ਼ਾਰ
ਪਰਧਾਨਾਂ ਦੀ ਵੱਡੀ ਦਾਉਤ ਕੀਤੀ ਅਤੇ ਉਸ ਹਜ਼ਾਰ
੨ ਦੇ ਸਾਹਮਣੇ ਨਸ਼ਾ ਪੀਤਾ ੦ ਬੇਲਸ਼ੱਸਰ ਨੇ ਨਸ਼ਾ
ਚੱਖਦੇ ਹੋਏ ਆਗਿਆ ਦਿੱਤੀ ਕਿ ਸੋਨੇ ਤੇ ਚਾਂਦੀ ਦੇ
ਭਾਂਡੇ ਜਿਹੜੇ ਨਬੂਕਦਨੱਸਰ ਉਹ ਦੇ ਪਿਤਾ ਨੇ
ਯਰੂਸ਼ਲਮ ਦੀ ਹੈਕਲ ਵਿੱਚੋਂ ਕੱਢੇ ਸਨ ਲਿਆਂਦੇ
ਜਾਣ ਤਾਂ ਜੋ ਰਾਜਾ ਤੇ ਉਹ ਦੇ ਪਰਧਾਨ ਤੇ ਉਹ
ਦੀਆਂ ਰਾਣੀਆਂ ਤੇ ਉਹ ਦੀਆਂ ਰਖੇਲਾਂ ਉਨ੍ਹਾਂ
੩ ਵਿੱਚੋਂ ਨਸ਼ਾ ਪੀਣ ੦ ਤਾਂ ਓਹ ਸੋਨੇ ਦੇ ਭਾਂਡਿਆਂ ਨੂੰ
ਜਿਹੜੇ ਪਰਮੇਸ਼ੁਰ ਦੇ ਭਵਨ ਦੀ ਹੈਕਲ ਵਿੱਚੋਂ ਜੋ
ਯਰੂਸ਼ਲਮ ਵਿੱਚ ਹੈ ਕੱਢੇ ਗਏ ਸਨ ਲਿਆਏ ਅਤੇ
ਰਾਜਾ ਤੇ ਉਹ ਦੇ ਪਰਧਾਨਾਂ, ਉਹ ਦੀਆਂ ਰਾਣੀਆਂ
ਤੇ ਉਹ ਦੀਆਂ ਰਖੇਲਾਂ ਨੇ ਉਨ੍ਹਾਂ ਵਿੱਚੋਂ ਪੀਤੀ ੦
੪ ਉਨ੍ਹਾਂ ਨੇ ਸ਼ਰਾਬ ਪੀਤੀ ਅਤੇ ਸੋਨੇ, ਚਾਂਦੀ, ਪਿੱਤਲ,
ਲੋਹੇ, ਕਾਠ ਤੇ ਪੱਥਰ ਦੇ ਦਿਓਤਿਆਂ ਦੀ ਵੱਡਿਆਈ
ਕੀਤੀ ॥
੫ ਉਸੇ ਘੜੀ ਵਿੱਚ ਮਨੁੱਖ ਦੇ ਹੱਥ ਦੀਆਂ ਉਂਗ-
ਲੀਆਂ ਪਰਗਟ ਹੋਈਆਂ ਅਤੇ ਉਨ੍ਹਾਂ ਨੇ ਸ਼ਮਾਦਾਨ
ਦੇ ਅੱਗੇ ਰਾਜੇ ਦੇ ਮਹਿਲ ਦੀ ਚੂਨੇ ਗੱਚ ਕੰਧ
ਉੱਤੇ ਲਿਖਿਆ ਅਤੇ ਰਾਜੇ ਨੇ ਹੱਥ ਦਾ ਉਹ ਹਿੱਸਾ
੬ ਜੋ ਲਿਖਦਾ ਸੀ ਵੇਖਿਆ ੦ ਤਾਂ ਰਾਜੇ ਦਾ ਚਿਹਰਾ
ਬਦਲ ਗਿਆ ਅਤੇ ਉਹ ਦੀਆਂ ਚਿੰਤਾਂ ਨੇ ਉਹ ਨੂੰ
ਓਦਰਾ ਦਿੱਤਾ ਐਥੋਂ ਤੀਕ ਕਿ ਉਹ ਦੇ ਲੱਕ ਦੇ
ਜੋੜ ਢਿੱਲੇ ਪੈ ਗਏ ਤੇ ਉਹ ਦੇ ਗੋਡੇ ਇੱਕ ਦੂਏ
੭ ਨਾਲ ਟਕਰਾਉਣ ਲੱਗ ਪਏ ੦ ਰਾਜੇ ਨੇ ਉੱਚੀ
ਅਵਾਜ਼ ਨਾਲ ਚਿੱਲਾ ਕੇ ਆਖਿਆ ਕਿ ਜੋਤਸ਼ੀਆਂ,
ਕਸਦੀਆਂ ਤੇ ਅਗੰਮ ਗਿਆਨੀਆਂ ਨੂੰ ਸਾਹਮਣੇ
ਕਰੋ ! ਰਾਜੇ ਨੇ ਬਾਬਲ ਦੇ ਗਿਆਨੀਆਂ ਨੂੰ ਆਖਿਆ
ਭਈ ਜੋ ਕੋਈ ਏਸ ਲਿਖਤ ਨੂੰ ਪੜ੍ਹੇ ਅਤੇ ਏਹ ਦਾ
ਅਰਥ ਮੈਨੂੰ ਦੱਸੇ ਉਹ ਨੂੰ ਕਿਰਮਚੀ ਰੰਗ ਦਾ ਚੋਗਾ
ਪਹਿਨਾਇਆ ਜਾਏਗਾ ਅਤੇ ਉਹ ਦੇ ਗਲ ਵਿੱਚ
ਸੋਨੇ ਦਾ ਕੈਂਠਾ ਪਾਇਆ ਜਾਏਗਾ ਅਤੇ ਰਾਜ ਵਿੱਚ
੮ ਤੀਜੇ ਦਰਜੇ ਦਾ ਹਾਕਮ ਬਣੇਗਾ ੦ ਤਦ ਰਾਜੇ ਦੇ
ਸਾਰੇ ਗਿਆਨੀ ਸਾਹਮਣੇ ਆਏ ਪਰ ਨਾ ਉਸ ਲਿਖਤ
ਨੂੰ ਪੜ੍ਹ ਸੱਕੇ, ਨਾ ਰਾਜੇ ਨੂੰ ਉਹ ਦਾ ਅਰਥ ਦੱਸ
੯ ਸੱਕੇ ੦ ਤਾਂ ਬੇਲਸ਼ੱਸਰ ਰਾਜਾ ਬਹੁਤ ਘਬਰਾ ਗਿਆ
ਅਤੇ ਉਹ ਦਾ ਚਿਹਰਾ ਬਦਲ ਗਿਆ ਅਤੇ ਉਹ
੧੦ ਦੇ ਪਰਧਾਨ ਹੱਕੇ ਬੱਕੇ ਰਹਿ ਗਏ ੦ ਫੇਰ ਰਾਜੇ ਤੇ
ਉਹ ਦੇ ਪਰਧਾਨਾਂ ਦੀਆਂ ਗੱਲਾਂ ਸੁਣ ਕੇ ਰਾਜੇ ਦੀ
ਮਾਤਾ ਦਾਉਤ ਦੇ ਘਰ ਵਿੱਚ ਆਈ ਅਤੇ ਮਹਾਰਾਣੀ
ਆਖਣ ਲੱਗੀ, ਹੇ ਰਾਜਾ, ਜੁੱਗੋ ਜੁੱਗ ਜੀਉਂਦਾ
ਰਹੁ ! ਤੇਰੀਆਂ ਚਿੰਤਾਂ ਤੈਨੂੰ ਹੱਕਾ ਬੱਕਾ ਨਾ ਕਰਨ

੧੧ ਅਤੇ ਨਾ ਤੇਰਾ ਚਿਹਰਾ ਬਦਲੇ ! ੦ ਤੇਰੇ ਰਾਜ ਵਿੱਚ
ਇੱਕ ਮਨੁੱਖ ਹੈ ਜਿਸ ਵਿੱਚ ਪਵਿੱਤ੍ਰ ਦਿਓਤਿਆਂ ਦਾ
ਆਤਮਾ ਹੈ ਅਤੇ ਤੇਰੇ ਪਿਤਾ ਦੇ ਦਿਨਾਂ ਵਿੱਚ ਚਾਨਣ
ਤੇ ਸਮਝ ਤੇ ਬੁੱਧ ਦਿਓਤਿਆਂ ਦੀ ਬੁੱਧ ਵਰਗੀ ਉਸ
ਵਿੱਚ ਪਾਈ ਜਾਂਦੀ ਸੀ ਜਿਹ ਨੂੰ ਤੇਰੇ ਪਿਤਾ ਮਹਾਰਾਜਾ
ਨਬੂਕਦਨੱਸਰ ਨੇ, ਹਾਂ, ਤੇਰੇ ਪਿਤਾ ਮਹਾਰਾਜੇ ਨੇ
ਜਾਦੂਗਰਾਂ, ਜੋਤਸ਼ੀਆਂ, ਕਸਦੀਆਂ ਤੇ ਅਗੰਮ
ਗਿਆਨੀਆਂ ਦਾ ਸਰਦਾਰ ਬਣਾਇਆ ਹੋਇਆ
੧੨ ਸੀ ੦ ਕਿਉਂ ਜੋ ਉਸ ਵਿੱਚ ਇੱਕ ਚੰਗਾ ਆਤਮਾ ਤੇ
ਗਿਆਨ ਤੇ ਸਮਝ ਤੇ ਸੁਫਨਿਆਂ ਦੇ ਅਰਥ ਦੱਸਣ
ਦੀ ਸ਼ਕਤੀ ਤੇ ਔਖੀਆਂ ਗੱਲਾਂ ਦੇ ਭੇਤ ਖੋਲ੍ਹਣ ਤੇ
ਵਹਿਮਾਂ ਨੂੰ ਹਲ ਕਰਨ ਦੀ ਸਮਰੱਥਾ ਸੀ, ਉਸੇ
ਦਾਨੀਏਲ ਜਿਹ ਦਾ ਨਾਉਂ ਰਾਜੇ ਨੇ ਬੇਲਟਸ਼ੱਸਰ
ਰੱਖਿਆ ਸੀ । ਹੁਣ ਦਾਨੀਏਲ ਨੂੰ ਸਦਵਾ ਲੈ ਤੇ ਉਹ
੧੩ ਅਰਥ ਦੱਸੇਗਾ ੦ ਤਾਂ ਦਾਨੀਏਲ ਰਾਜੇ ਦੇ ਦਰਬਾਰ
ਲਿਆਂਦਾ ਗਿਆ । ਤਦ ਰਾਜੇ ਨੇ ਦਾਨੀਏਲ ਨੂੰ
ਇਉਂ ਆਖਿਆ, ਕੀ ਤੂੰ ਉਹੋ ਦਾਨੀਏਲ ਹੈਂ ਜੋ
ਯਹੂਦਾਹ ਦੇ ਕੈਦੀਆਂ ਵਿੱਚੋਂ ਹੈਂ ਜਿਨ੍ਹਾਂ ਨੂੰ ਮਹਾ-
ਰਾਜਾ ਮੇਰਾ ਪਿਤਾ ਯਹੂਦਾਹ ਥੀਂ ਲਿਆਇਆ
੧੪ ਸੀ ? ੦ ਮੈਂ ਤੇਰੇ ਬਾਰੇ ਵਿੱਚ ਸੁਣਿਆ ਹੈ ਕਿ
ਦਿਓਤਿਆਂ ਦਾ ਆਤਮਾ ਤੇਰੇ ਵਿੱਚ ਹੈ ਅਤੇ ਚਾਨਣ
੧੫ ਤੇ ਸਮਝ ਤੇ ਚੰਗੀ ਬੁੱਧ ਤੇਰੇ ਵਿੱਚ ਹੈ ੦ ਅਤੇ ਹੁਣ
ਗਿਆਨੀ ਤੇ ਜੋਤਸ਼ੀ ਮੇਰੇ ਸਾਹਮਣੇ ਕੀਤੇ ਗਏ ਸਨ
ਇਸ ਕਰਕੇ ਜੋ ਉਸ ਲਿਖਤ ਨੂੰ ਪੜ੍ਹਨ ਅਤੇ ਉਹ ਦਾ
ਅਰਥ ਮੇਰੇ ਉੱਤੇ ਪਰਗਟ ਕਰਨ ਪਰ ਓਹ ਉਹ ਦਾ
੧੬ ਅਰਥ ਪਰਗਟ ਨਾ ਕਰ ਸੱਕੇ ੦ ਅਤੇ ਮੈਂ ਤੇਰੇ
ਬਾਰੇ ਵਿੱਚ ਸੁਣਿਆ ਹੈ ਜੋ ਤੂੰ ਅਰਥ ਦੱਸ ਸਕਦਾ
ਹੈਂ ਅਤੇ ਭਰਮ ਹਟਾ ਦਿੰਦਾ ਹੈਂ । ਹੁਣ ਜੇ ਤੂੰ ਉਸ
ਲਿਖਤ ਨੂੰ ਪੜ੍ਹੇਂ ਅਤੇ ਉਹ ਦਾ ਅਰਥ ਮੈਨੂੰ ਦੱਸੇਂ ਤਾਂ
ਤੈਨੂੰ ਕਿਰਮਚੀ ਰੰਗ ਦਾ ਚੋਗਾ ਪਹਿਨਾਇਆ ਜਾਏਗਾ
ਅਤੇ ਤੇਰੇ ਗਲ ਵਿੱਚ ਸੋਨੇ ਦਾ ਕੈਂਠਾ ਪਾਇਆ
ਜਾਏਗਾ ਅਤੇ ਤੂੰ ਰਾਜ ਵਿੱਚ ਤੀਜੇ ਦਰਜੇ ਦਾ ਹਾਕਮ
੧੭ ਬਣਾਇਆ ਜਾਏਂਗਾ ੦ ਤਦ ਦਾਨੀਏਲ ਨੇ ਉੱਤਰ
ਦੇ ਕੇ ਰਾਜੇ ਦੇ ਸਾਹਮਣੇ ਆਖਿਆ, ਤੇਰੇ ਇਨਾਮ
ਤੇਰੇ ਕੋਲ ਹੀ ਰਹਿਣ ਅਤੇ ਆਪਣੀਆਂ ਦਾਤਾਂ ਕਿਸੇ
ਹੋਰ ਨੂੰ ਦੇਹ ਤਾਂ ਵੀ ਮੈਂ ਰਾਜੇ ਦੇ ਲਈ ਇਸ ਲਿਖਤ
ਨੂੰ ਪੜ੍ਹਾਂਗਾ ਅਤੇ ਉਹ ਦਾ ਅਰਥ ਦੱਸਾਂਗਾ ੦ ਹੇ
੧੮ ਰਾਜਾ, ਅੱਤ ਮਹਾਨ ਪਰਮੇਸ਼ੁਰ ਨੇ ਨਬੂਕਦਨੱਸਰ ਤੇਰੇ
ਪਿਤਾ ਨੂੰ ਰਾਜ, ਬਜ਼ੁਰਗੀ, ਮਹਿਮਾ ਤੇ ਪਰਤਾਪ
੧੯ ਦਿੱਤਾ ੦ ਅਤੇ ਉਸ ਬਜ਼ੁਰਗੀ ਦੇ ਕਾਰਨ ਜੋ ਉਸ ਨੇ
ਤਿਸ ਨੂੰ ਦਿੱਤੀ ਸਾਰੇ ਲੋਕ ਅਤੇ ਕੌਮਾਂ ਅਤੇ ਭਾਖਿਆਂ
ਉਹ ਦੇ ਸਾਹਮਣੇ ਕੰਬੀਆਂ ਅਤੇ ਡਰੀਆਂ । ਜਿਹ ਨੂੰ
ਚਾਹਿਆ ਉਹ ਨੂੰ ਉਸ ਨੇ ਮਾਰ ਸੁੱਟਿਆ ਅਤੇ ਜਿਹ
ਨੂੰ ਚਾਹਿਆ ਉਹ ਨੂੰ ਉਸ ਨੇ ਜੀਉਂਦਾ ਛੱਡਿਆ ।
ਜਿਹ ਨੂੰ ਚਾਹਿਆ ਉਸ ਨੂੰ ਵਧਾਇਆ ਅਤੇ ਜਿਹ ਨੂੰ
੨੦ ਚਾਹਿਆ ਉਸ ਨੂੰ ਘਟਾਇਆ ੦ ਪਰ ਜਦੋਂ ਉਸ ਦਾ
ਸੁਭਾ ਹੰਕਾਰੀ ਹੋਇਆ ਅਤੇ ਉਹ ਦਾ ਆਤਮਾ
ਕਰੜਾ ਹੋਇਆ ਐਥੋਂ ਤੀਕਰ ਕਿ ਉਹ ਘਮੰਡ
ਕਰਦਾ ਰਿਹਾ ਤਾਂ ਉਹ ਆਪਣੇ ਰਾਜ ਸਿੰਘਾਸਣ ਤੋਂ
ਲਾਹਿਆ ਗਿਆ ਅਤੇ ਉਹ ਦੀ ਪਤ ਪਰਤੀਤ ਖੁੱਸ
੨੧ ਗਈ ੦ ਅਤੇ ਉਹ ਮਨੁੱਖ ਵੰਸੀਆਂ ਵਿੱਚੋਂ ਧੱਕਿਆ
ਗਿਆ ਅਤੇ ਉਸ ਦਾ ਮਨ, ਪਸੂਆਂ ਜਿਹਾ ਬਣਿਆ
ਅਤੇ ਉਜਾੜ ਦੇ ਖੋਤਿਆਂ ਨਾਲ ਵੱਸਦਾ ਸੀ ਅਤੇ
ਉਹ ਨੂੰ ਬਲਦਾਂ ਵਾਂਙੁ ਘਾਹ ਚਰਾਉਂਦੇ ਸਨ ਅਤੇ
ਉਹ ਦਾ ਸਰੀਰ ਅਕਾਸ਼ ਦੀ ਤ੍ਰੇਲ ਨਾਲ ਗਿੱਲਾ
ਹੋਇਆ ਐਥੋਂ ਤੀਕਰ ਜੋ ਉਹ ਨੇ ਨਹੀਂ ਜਾਤਾ ਭਈ
ਅੱਤ ਮਹਾਨ ਪਰਮੇਸ਼ੁਰ ਮਨੁੱਖਾਂ ਦੇ ਰਾਜ ਉੱਤੇ ਰਾਜ
ਕਰਦਾ ਹੈ ਅਤੇ ਜਿਹ ਨੂੰ ਚਾਹੇ ਉਹ ਨੂੰ ਉਸ ਦੇ
੨੨ ਉੱਤੇ ਅਟੱਲ ਕਰਦਾ ਹੈ ੦ ਪਰ ਹੇ ਬੇਲਸ਼ੱਸਰ, ਤੂੰ
ਜੋ ਉਹ ਦਾ ਪੁੱਤ੍ਰ ਹੈਂ ਭਾਵੇਂ ਜੋ ਤੂੰ ਇਸ ਸਾਰੀ ਗੱਲ
ਨੂੰ ਜਾਣ ਲਿਆ ਤਦ ਵੀ ਤੈਂ ਆਪਣੇ ਮਨ ਨੂੰ
੨੩ ਨਿਮਾਣਾ ਨਾ ਕੀਤਾ ੦ ਸਗੋਂ ਅਕਾਸ਼ਾਂ ਦੇ ਪ੍ਰਭੁ ਦੇ
ਸਨਮੁਖ ਆਪਣੇ ਆਪ ਨੂੰ ਅਕੜਾਇਆ ਅਤੇ ਉਹ
ਦੇ ਘਰ ਦੇ ਭਾਂਡੇ ਓਹ ਤੇਰੇ ਅੱਗੇ ਲਿਆਏ ਅਤੇ ਤੈਂ
ਆਪਣੇ ਸਰਦਾਰਾਂ, ਆਪਣੀਆਂ ਰਾਣੀਆਂ ਅਰ
ਆਪਣੀਆਂ ਰਖੇਲੀਆਂ ਦੇ ਨਾਲ ਉਨ੍ਹਾਂ ਵਿੱਚ ਨਸ਼ਾ
ਪੀਤਾ ਅਤੇ ਤੈਂ ਚਾਂਦੀ ਅਰ ਸੋਨੇ ਅਤੇ ਪਿੱਤਲ,
ਲੋਹੇ ਅਤੇ ਲੱਕੜੀ ਅਰ ਪੱਥਰ ਦੇ ਦਿਓਤਿਆਂ ਦੀ
ਜੋ ਨਾ ਵੇਖਦੇ, ਨਾ ਹੀ ਸੁਣਦੇ ਅਤੇ ਨਾ ਜਾਣਦੇ ਹਨ
ਉਨ੍ਹਾਂ ਦੀ ਵੱਡਿਆਈ ਕੀਤੀ ਅਤੇ ਉਸ ਪਰਮੇਸ਼ੁਰ
ਦਾ ਜਿਹ ਦੇ ਹੱਥ ਵਿੱਚ ਤੇਰਾ ਦਮ ਅਤੇ ਤੇਰੇ ਸਾਰੇ
੨੪ ਰਾਹ ਹਨ ਉਹ ਦਾ ਆਦਰ ਨਾ ਕੀਤਾ ੦ ਸੋ ਉਹ

ਦੀ ਵੱਲੋਂ ਉਸ ਹੱਥ ਦਾ ਸਿਰਾ ਭੇਜਿਆ ਗਿਆ
ਅਤੇ ਇਹ ਲਿਖਤ ਲਿਖੀ ਗਈ ।।
੨੫ ਅਤੇ ਲਿਖਤ ਜੋ ਲਿਖੀ ਗਈ ਸੋ ਇਹ ਹੈ, "ਮਨੇ
੨੬ ਮਨੇ ਤਕੇਲ ਉਫਰਸੀਨ" ੦ ਅਤੇ "ਮਨੇ" ਪਦ
ਦਾ ਇਹ ਅਰਥ ਹੈ ਪਰਮੇਸ਼ੁਰ ਨੇ ਤੇਰੇ ਰਾਜ ਦਾ ਲੇਖਾ
ਕੀਤਾ ਅਤੇ ਉਹ ਦਾ ਛੇਕੜ ਕਰ ਦਿੱਤਾ ੦
੨੭ "ਤਕੇਲ" ਦਾ ਇਹ ਅਰਥ ਹੈ ਜੋ ਤੂੰ ਤਕੜੀ
ਵਿੱਚ ਤੋਲਿਆ ਗਿਆ ਅਤੇ ਘੱਟ ਨਿੱਕਲਿਆ ੦
੨੮ "ਪਰੇਸ" ਦਾ ਇਹ ਅਰਥ ਹੈ ਜੋ ਤੇਰਾ ਰਾਜ
ਵੰਡਿਆ ਗਿਆ ਅਤੇ ਮਾਦੀਆਂ ਅਰ ਫਾਰਸੀਆਂ ਨੂੰ
੨੯ ਦਿੱਤਾ ਗਿਆ ੦ ਤਦ ਬੇਲਸ਼ੱਸਰ ਨੇ ਆਗਿਆ
ਦਿੱਤੀ ਅਤੇ ਉਨ੍ਹਾਂ ਨੇ ਦਾਨੀਏਲ ਨੂੰ ਕਿਰਮਚੀ ਚੋਗਾ
ਪਹਿਨਾਇਆ ਅਤੇ ਸੋਨੇ ਦਾ ਕੈਂਠਾ ਉਸ ਦੇ ਗਲ
ਵਿੱਚ ਪਾਇਆ ਅਤੇ ਉਸ ਦੇ ਲਈ ਢੰਡੋਰਾ
ਫਿਰਾਇਆ ਭਈ ਉਹ ਰਾਜ ਵਿੱਚ ਤੀਜੇ ਦਰਜੇ ਦਾ
ਹਾਕਮ ਬਣਾਇਆ ਗਿਆ ਹੈ ।।
੩੦ ਉਸੇ ਰਾਤ ਨੂੰ ਬੇਲਸ਼ੱਸਰ ਜੋ ਕਸਦੀਆਂ ਦਾ ਰਾਜਾ
੩੧ ਸੀ ਵੱਢਿਆ ਗਿਆ ੦ ਅਤੇ ਦਾਰਾ ਮਾਦੀ ਨੇ ਬਾਹਠਾਂ
ਵਰਿਹਾਂ ਦੀ ਉਮਰ ਵਿੱਚ ਰਾਜ ਲੈ ਲਿਆ ।।

## ੬ ਦਾਨੀਏਲ ਸ਼ੇਰਾਂ ਦੇ ਘੁਰੇ ਵਿੱਚ

ਦਾਰਾ ਨੂੰ ਚੰਗਾ ਲੱਗਾ ਜੋ ਉਸ ਰਾਜ ਉੱਤੇ ਇੱਕ
ਸੌ ਵੀਹ ਮਨਸਬਦਾਰ ਠਹਿਰਾਏ ਜੋ ਕੁਲ ਰਾਜ ਉੱਤੇ
੨ ਸਰਦਾਰੀ ਕਰਨ ੦ ਅਤੇ ਉਨ੍ਹਾਂ ਉੱਤੇ ਤਿੰਨ ਪਰਧਾਨ
ਜਿਨ੍ਹਾਂ ਵਿੱਚੋਂ ਇੱਕ ਦਾਨੀਏਲ ਸੀ ਇਸ ਕਰਕੇ ਜੋ
ਮਨਸਬਦਾਰ ਉਨ੍ਹਾਂ ਨੂੰ ਲੇਖਾ ਦੇਣ ਤਾਂ ਜੋ ਰਾਜੇ ਨੂੰ
੩ ਘਾਟਾ ਨਾ ਪਵੇ ੦ ਇੱਕ ਚੰਗਾ ਆਤਮਾ ਦਾਨੀਏਲ
ਵਿੱਚ ਸੀ ਏਸੇ ਕਰਕੇ ਉਹ ਨੂੰ ਮਨਸਬਦਾਰਾਂ ਤੇ
ਪਰਧਾਨਾਂ ਨਾਲੋਂ ਵਡਿਆਈ ਮਿਲੀ ਅਤੇ ਰਾਜੇ ਨੇ
ਚਾਹਿਆ ਭਈ ਉਹ ਨੂੰ ਸਾਰੇ ਰਾਜ ਉੱਤੇ ਮੁਖਤਿਆਰ
ਕਰੇ ।।
੪ ਤਦ ਉਨ੍ਹਾਂ ਮਨਸਬਦਾਰਾਂ ਤੇ ਪਰਧਾਨਾਂ ਨੇ ਚਾਹਿਆ
ਭਈ ਕਿਵੇਂ ਨਾ ਕਿਵੇਂ ਰਾਜ ਕਾਜ ਦੇ ਕਾਰਨ
ਦਾਨੀਏਲ ਉੱਤੇ ਕੋਈ ਦੋਸ਼ ਲਾਈਏ ਪਰ ਉਨ੍ਹਾਂ ਨੂੰ
ਕੋਈ ਦੋਸ਼ ਯਾ ਖੋਟ ਨਾ ਲੱਭਾ ਕਿਉਂ ਜੋ ਉਹ
ਵਫ਼ਾਦਾਰ ਸੀ ਅਤੇ ਉਹ ਦੇ ਵਿੱਚ ਕੋਈ ਔਗਣ ਯਾ
੫ ਖੋਟ ਨਾ ਲੱਭਾ ੦ ਤਾਂ ਉਨ੍ਹਾਂ ਮਨੁੱਖਾਂ ਨੇ ਆਖਿਆ ਕਿ
ਅਸੀਂ ਏਸ ਦਾਨੀਏਲ ਨੂੰ ਉਹ ਦੇ ਪਰਮੇਸ਼ੁਰ ਦੀ
ਬਿਵਸਥਾ ਦੇ ਬਿਨਾਂ ਹੋਰ ਕਿਸੇ ਗੱਲ ਵਿੱਚ ਦੋਸ਼ੀ ਨਾ
੬ ਲੱਭਾਂਗੇ ੦ ਤਾਂ ਏਹ ਪਰਧਾਨ ਤੇ ਮਨਸਬਦਾਰ ਇਕੱਠੇ
ਹੋ ਕੇ ਰਾਜਾ ਕੋਲ ਆਏ ਅਤੇ ਉਹ ਨੂੰ ਇਉਂ
ਆਖਿਆ, ਹੇ ਦਾਰਾ ਮਹਾਰਾਜ, ਜੁੱਗੋ ਜੁੱਗ ਜੀਉਂਦੇ
੭ ਰਹੋ ! ੦ ਰਾਜ ਦੇ ਸਾਰੇ ਪਰਧਾਨਾਂ, ਦੀਵਾਨਾਂ,
ਮਨਸਬਦਾਰਾਂ, ਸਲਾਹਕਾਰਾਂ ਤੇ ਸਰਦਾਰਾਂ ਨੇ ਆਪੇ
ਵਿੱਚ ਸਲਾਹ ਕੀਤੀ ਹੈ ਕਿ ਇੱਕ ਸ਼ਾਹੀ ਬਿਧੀ
ਠਹਿਰਾਈ ਜਾਵੇ ਅਤੇ ਮਨਾਹੀ ਦਾ ਇੱਕ ਪੱਕਾ ਕਨੂਨ
ਬਣਾਇਆ ਜਾਵੇ ਭਈ ਜਿਹੜਾ ਕੋਈ ਤੀਹਾਂ
ਦਿਹਾੜਿਆਂ ਤੀਕ ਤੁਹਾਥੋਂ ਬਾਝ, ਹੇ ਰਾਜਨ, ਕਿਸੇ
ਦਿਓਤੇ ਯਾ ਮਨੁੱਖ ਅੱਗੇ ਬੇਨਤੀ ਕਰੇ ਸੋ ਸ਼ੇਰਾਂ ਦੇ
੮ ਘੁਰੇ ਵਿੱਚ ਸੁੱਟਿਆ ਜਾਵੇ ੦ ਹੁਣ ਹੇ ਰਾਜਨ, ਇਸ
ਬਿਧੀ ਨੂੰ ਤੋਰੋ ਅਤੇ ਲਿਖਤ ਉੱਤੇ ਆਪਣੀ ਸਹੀ ਪਾ
ਦਿਓ ਜੋ ਨਾ ਬਦਲੀ ਜਾਵੇ ਮਾਦੀਆਂ ਅਤੇ ਫਾਰਸੀਆਂ
ਦੀ ਮਨਾਹੀ ਦੇ ਪੱਕੇ ਕਨੂਨ ਦੇ ਅਨੁਸਾਰ ਜੋ ਬਦਲਦਾ
੯ ਨਹੀਂ ੦ ਸੋ ਦਾਰਾ ਰਾਜਾ ਨੇ ਉਸ ਲਿਖਤ ਅਤੇ
ਬਿਧੀ ਉੱਤੇ ਸਹੀ ਪਾਈ ।।
੧੦ ਜਦ ਦਾਨੀਏਲ ਨੂੰ ਮਲੂਮ ਹੋਇਆ ਕਿ ਉਸ
ਲਿਖਤ ਉੱਤੇ ਸਹੀ ਪੈ ਗਈ ਹੈ ਤਾਂ ਉਹ ਆਪਣੇ
ਘੱਰ ਵਿੱਚ ਆਇਆ ਅਤੇ ਆਪਣੀ ਕੋਠੜੀ ਦੀ
ਬਾਰੀ ਖੋਲ੍ਹ ਕੇ ਜਿਹੜੀ ਯਰੂਸ਼ਲਮ ਵੱਲ ਸੀ ਅਤੇ ਦਿਨ
ਵਿੱਚ ਤਿੰਨ ਵਾਰੀ ਗੋਡੇ ਨਿਵਾ ਕੇ ਪਰਮੇਸ਼ੁਰ ਦੇ
ਸਾਹਮਣੇ ਜਿਵੇਂ ਅੱਗੇ ਕਰਦਾ ਸੀ ਬੇਨਤੀ ਕੀਤੀ ਅਤੇ
੧੧ ਸ਼ੁਕਰ ਮਨਾਇਆ ੦ ਤਾਂ ਏਹ ਲੋਕ ਇਕੱਠੇ ਹੋਏ ਅਤੇ
ਦਾਨੀਏਲ ਨੂੰ ਆਪਣੇ ਪਰਮੇਸ਼ੁਰ ਦੇ ਸਾਹਮਣੇ
੧੨ ਬੇਨਤੀਆਂ ਅਤੇ ਤਰਲੇ ਕਰਦਿਆਂ ਪਾਇਆ ੦ ਫੇਰ
ਉਹ ਨੇੜੇ ਆਏ ਅਤੇ ਰਾਜੇ ਦੇ ਸਾਹਮਣੇ ਰਾਜੇ ਦੇ ਪੱਕੇ
ਕਨੂਨ ਲਈ ਆਖਿਆ ਭਈ ਹੇ ਰਾਜਨ, ਕੀ ਤੁਸੀਂ ਉਸ
ਬਿਧੀ ਉੱਤੇ ਸਹੀ ਨਹੀਂ ਪਾਈ ਭਈ ਜਿਹੜਾ ਕੋਈ
ਤੀਹਾਂ ਦਿਨਾਂ ਤੀਕ ਤੁਹਾਥੋਂ ਬਾਝ ਕਿਸੇ ਦਿਓਤੇ ਯਾ ਮਨੁੱਖ
ਅੱਗੇ ਬੇਨਤੀ ਕਰੇ ਸੋ ਸ਼ੇਰਾਂ ਦੇ ਘੁਰੇ ਵਿੱਚ ਸੁੱਟਿਆ
ਜਾਵੇਗਾ ? ਰਾਜੇ ਨੇ ਉੱਤਰ ਦੇ ਕੇ ਆਖਿਆ ਕਿ ਏਹ
ਗੱਲ ਸੱਚ ਹੈ, ਮਾਦੀਆਂ ਅਤੇ ਫਾਰਸੀਆਂ ਦੇ ਕਨੂਨ
੧੩ ਅਨੁਸਾਰ ਜੋ ਬਦਲਦੇ ਨਹੀਂ ੦ ਉਨ੍ਹਾਂ ਨੇ ਉੱਤਰ



ਦਿੱਤਾ ਅਤੇ ਰਾਜੇ ਦੇ ਅੱਗੇ ਬੇਨਤੀ ਕੀਤੀ ਭਈ ਹੇ
ਰਾਜਨ, ਉਹ ਦਾਨੀਏਲ ਜੋ ਯਹੂਦੀਆਂ ਦੇ ਅਸੀਰਾਂ
ਵਿੱਚੋਂ ਹੈ ਉਹ ਤੁਹਾਨੂੰ ਨਹੀਂ ਮੰਨਦਾ ਅਤੇ ਨਾ ਹੀ
ਉਸ ਕਨੂੰਨ ਨੂੰ ਜਿਹ ਦੇ ਉੱਤੇ ਤੁਸਾਂ ਸਹੀ ਪਾਈ ਹੈ ਪਰ
੧੪ ਹਰ ਰੋਜ਼ ਤਿੰਨ ਵਾਰੀ ਬੇਨਤੀ ਕਰਦਾ ਹੈ ○ ਜਦ ਰਾਜੇ
ਨੇ ਇਹ ਗੱਲ ਸੁਣੀ ਤਦ ਆਪਣੇ ਆਪ ਵਿੱਚ ਵੱਡਾ
ਛਿੱਥਾ ਹੋਇਆ ਅਤੇ ਉਸ ਨੇ ਮਨ ਵਿੱਚ ਚਾਹਿਆ
ਭਈ ਦਾਨੀਏਲ ਨੂੰ ਛੁਡਾਵੇ ਅਤੇ ਸੂਰਜ ਦੇ ਅਸਤਣ
ਤੀਕ ਉਹ ਦੇ ਛੁਡਾਉਣ ਲਈ ਜਤਨ ਕਰਦਾ ਰਿਹਾ ○
੧੫ ਫੇਰ ਓਹ ਮਨੁੱਖ ਰਾਜੇ ਦੇ ਸਾਹਮਣੇ ਇਕੱਠੇ ਹੋਏ ਅਤੇ
ਰਾਜੇ ਨੂੰ ਆਖਣ ਲੱਗੇ, ਹੇ ਰਾਜਨ, ਤੁਸੀਂ ਜਾਣ ਲਓ
ਕਿ ਮਾਦੀਆਂ ਅਤੇ ਫਾਰਸੀਆਂ ਦਾ ਏਹ ਕਨੂੰਨ ਹੈ
ਕਿ ਜੋ ਮਨਾਹੀ ਦਾ ਪੱਕਾ ਕਨੂੰਨ ਅਤੇ ਸ਼ਾਹੀ ਬਿਧੀ
੧੬ ਰਾਜਾ ਠਹਿਰਾਵੇ ਸੋ ਬਦਲੀ ਨਾ ਜਾਵੇ ○ ਤਾਂ ਰਾਜੇ ਨੇ
ਆਗਿਆ ਕੀਤੀ ਅਤੇ ਉਹ ਦਾਨੀਏਲ ਨੂੰ ਲੈ ਆਏ
ਅਤੇ ਉਸ ਨੂੰ ਸ਼ੇਰਾਂ ਦੇ ਘੁਰੇ ਵਿੱਚ ਸੁੱਟ ਦਿੱਤਾ, ਪਰ
ਰਾਜੇ ਨੇ ਦਾਨੀਏਲ ਨੂੰ ਆਖਿਆ ਸੀ ਕਿ ਤੇਰਾ
ਪਰਮੇਸ਼ੁਰ ਜਿਹ ਦੀ ਉਪਾਸਨਾ ਤੂੰ ਸਦਾ ਕਰਦਾ ਹੈਂ
੧੭ ਉਹ ਤੈਨੂੰ ਛੁਡਾਊ ! ○ ਅਤੇ ਇੱਕ ਪੱਥਰ ਲਿਆਂਦਾ
ਗਿਆ ਅਤੇ ਉਸ ਘੁਰੇ ਦੇ ਮੂੰਹ ਉੱਤੇ ਰੱਖਿਆ
ਗਿਆ ਅਤੇ ਰਾਜੇ ਨੇ ਆਪਣੀ ਅਤੇ ਪਰਧਾਨਾਂ ਦੀ
ਮੋਹਰ ਉਹ ਦੇ ਉੱਤੇ ਲਾ ਦਿੱਤੀ ਏਸ ਲਈ ਭਈ ਜੋ
ਗੱਲ ਦਾਨੀਏਲ ਲਈ ਠਹਿਰਾਈ ਗਈ ਹੈ ਨਾ
ਬਦਲੇ ॥
੧੮ ਤਦ ਰਾਜਾ ਆਪਣੇ ਮਹਿਲ ਵਿੱਚ ਗਿਆ ਅਤੇ
ਉਸ ਨੇ ਸਾਰੀ ਰਾਤ ਵਰਤ ਰੱਖਿਆ ਅਤੇ ਉਸ ਦੇ
ਅੱਗੇ ਕੋਈ ਸ਼ੁਗਲ ਵਾਲੀ ਚੀਜ਼ ਨਾ ਲਿਆਂਦੀ
੧੯ ਗਈ ਅਤੇ ਉਸ ਦੀ ਨੀਂਦ ਜਾਂਦੀ ਰਹੀ ○ ਤਾਂ
ਰਾਜਾ ਮੂੰਹ ਅਨ੍ਹੇਰੇ ਹੀ ਉੱਠਿਆ ਅਤੇ ਛੇਤੀ ਨਾਲ
੨੦ ਸ਼ੇਰਾਂ ਦੇ ਘੁਰੇ ਵੱਲ ਗਿਆ ○ ਅਤੇ ਜਦੋਂ ਉਹ
ਘੁਰੇ ਮੁੱਢ ਦਾਨੀਏਲ ਕੋਲ ਜਾ ਪੁੱਜਾ ਤਾਂ ਚਿੰਤਾ ਦੀ
ਅਵਾਜ਼ ਨਾਲ ਪੁਕਾਰਿਆ । ਰਾਜੇ ਨੇ ਦਾਨੀਏਲ
ਨੂੰ ਆਖਿਆ, ਹੇ ਦਾਨੀਏਲ, ਜੀਉਂਦੇ ਪਰਮੇਸ਼ੁਰ
ਦੇ ਉਪਾਸਕ, ਕੀ ਤੇਰਾ ਪਰਮੇਸ਼ੁਰ ਜਿਹ ਦੀ ਉਪਾਸਨਾ
ਤੂੰ ਸਦਾ ਕਰਦਾ ਹੈਂ ਤੈਨੂੰ ਸ਼ੇਰਾਂ ਥੀਂ ਛੁਡਾਉਣ ਜੋਗ
੨੧ ਹੋਇਆ ? ○ ਤਦ ਦਾਨੀਏਲ ਨੇ ਰਾਜੇ ਨੂੰ ਆਖਿਆ,
੨੨ ਹੇ ਰਾਜਨ, ਜੁੱਗੋ ਜੁੱਗ ਜੀ ○ ਮੇਰੇ ਪਰਮੇਸ਼ੁਰ ਨੇ
ਆਪਣੇ ਦੂਤ ਨੂੰ ਘੱਲਿਆ ਹੈ ਅਤੇ ਸ਼ੇਰਾਂ ਦੇ ਮੂੰਹਾਂ ਨੂੰ
ਬੰਦ ਰੱਖਿਆ ਹੈ ਐਥੋਂ ਤੀਕ ਕਿ ਉਨ੍ਹਾਂ ਨੇ ਮੈਨੂੰ
ਰਤੀ ਭਰ ਵੀ ਦੁਖ ਨਹੀਂ ਦਿੱਤਾ ਇਸ ਕਰਕੇ ਜੋ
ਉਸ ਦੇ ਸਨਮੁਖ ਮੇਰੇ ਵਿੱਚ ਬੇਦੋਸ਼ੀ ਪਾਈ ਗਈ
ਅਤੇ ਤੇਰੇ ਅੱਗੇ ਵੀ ਹੇ ਰਾਜਨ, ਮੈਂ ਦੋਸ਼ ਨਹੀਂ
੨੩ ਕੀਤਾ ○ ਤਾਂ ਰਾਜਾ ਆਪਣੇ ਆਪ ਵਿੱਚ ਉਹ ਦੇ
ਲਈ ਬਹੁਤ ਖੁਸ਼ ਹੋਇਆ ਅਤੇ ਆਗਿਆ ਦਿੱਤੀ
ਕਿ ਦਾਨੀਏਲ ਨੂੰ ਉਸ ਘੁਰੇ ਤੋਂ ਕੱਢੋ, ਸੋ ਦਾਨੀਏਲ
ਉਸ ਘੁਰੇ ਤੋਂ ਕੱਢਿਆ ਗਿਆ ਅਤੇ ਉਸ ਦੇ ਉੱਤੋਂ
ਰਤੀ ਵੀ ਔਖ ਨਾ ਲੱਭਾ ਇਸ ਕਰਕੇ ਜੋ ਉਸ ਨੇ
ਆਪਣੇ ਪਰਮੇਸ਼ੁਰ ਉੱਤੇ ਪਰਤੀਤ ਕੀਤੀ ॥
੨੪ ਤਾਂ ਰਾਜੇ ਨੇ ਹੁਕਮ ਦਿੱਤਾ ਅਰ ਓਹ ਉਨ੍ਹਾਂ
ਮਨੁੱਖਾਂ ਨੂੰ ਜਿਨ੍ਹਾਂ ਨੇ ਦਾਨੀਏਲ ਉੱਤੇ ਦੋਸ਼ ਲਾਇਆ
ਸੀ ਲੈ ਆਏ ਅਤੇ ਉਨ੍ਹਾਂ ਨੂੰ ਉਨ੍ਹਾਂ ਦੇ ਬਾਲ ਬੱਚਿਆਂ
ਅਤੇ ਤੀਵੀਆਂ ਸਣੇ ਸ਼ੇਰਾਂ ਦੇ ਘੁਰੇ ਵਿੱਚ ਸੁੱਟ ਦਿੱਤਾ
ਤਾਂ ਸ਼ੇਰ ਉਨ੍ਹਾਂ ਉੱਤੇ ਬਲਵਾਨ ਹੋਏ ਅਤੇ ਘੁਰੇ ਦੇ
ਥੱਲੇ ਤੋੜੀ ਅੱਪੜਨ ਤੋਂ ਪਹਿਲਾਂ ਹੀ ਸ਼ੇਰਾਂ ਨੇ ਉਨ੍ਹਾਂ
ਦੀਆਂ ਹੱਡੀਆਂ ਤੋੜ ਤਾੜ ਸੁੱਟੀਆਂ ॥
੨੫ ਤਾਂ ਦਾਰਾ ਰਾਜਾ ਨੇ ਸਾਰਿਆਂ ਲੋਕਾਂ ਅਤੇ ਕੌਮਾਂ
ਅਤੇ ਭਾਖਿਆਂ ਨੂੰ ਜੋ ਸਾਰੇ ਸੰਸਾਰ ਵਿੱਚ ਵੱਸਦੇ
ਹਨ ਲਿਖਤ ਕਰ ਘੱਲੀ ਕਿ ਤੁਹਾਡੀ ਸੁਖ ਸਾਂਦ
੨੬ ਵਧੇ ○ ਮੈਂ ਇਹ ਆਗਿਆ ਕਰਦਾ ਹਾਂ ਭਈ ਮੇਰੇ
ਸਾਰੇ ਸ਼ਾਹੀ ਰਾਜ ਵਿੱਚ ਲੋਕ ਦਾਨੀਏਲ ਦੇ ਪਰਮੇਸ਼ੁਰ
ਅੱਗੇ ਕੰਬਣ ਅਤੇ ਡਰਨ,—
ਉਹ ਜੀਉਂਦਾ ਪਰਮੇਸ਼ੁਰ ਹੈ,
ਅਤੇ ਸਦਾ ਲਈ ਕਾਇਮ ਹੈ ।
ਉਸ ਦਾ ਰਾਜ ਅਟੱਲ ਹੈ,
ਅਤੇ ਉਸ ਦੀ ਪਾਤਸ਼ਾਹੀ ਆਖਰ ਤੀਕ ਰਹੇਗੀ ।
੨੭ ਉਹੋ ਹੀ ਛੁਡਾਉਂਦਾ ਅਤੇ ਬਚਾਉਂਦਾ ਹੈ,
ਅਤੇ ਅਕਾਸ਼ ਅਰ ਧਰਤੀ ਵਿੱਚ
ਉਹੋ ਹੀ ਨਿਸ਼ਾਨ ਅਰ ਅਚੰਭੇ ਕਰਦਾ ਹੈ,
ਜਿਹ ਨੇ ਦਾਨੀਏਲ ਨੂੰ ਸ਼ੇਰਾਂ ਦੇ ਪੰਜਿਆਂ ਤੋਂ
ਛੁਡਾਇਆ ਹੈ ! ॥

ਸੋ ਇਹ ਦਾਨੀਏਲ ਦਾਰਾ ਦੇ ਰਾਜ ਅਤੇ ਖੋਰਸ
ਫਾਰਸੀ ਦੇ ਰਾਜ ਵਿੱਚ ਭਾਗਵਾਨ ਹੋਇਆ ॥

## ੭ ਚਾਰ ਦਰਿੰਦੇ ਅਤੇ ਪਰਾਚੀਨ ਅਤੇ ਮਨੁੱਖ ਦਾ ਪੁੱਤ੍ਰ

ਬਾਬਲ ਦੇ ਰਾਜਾ ਬੇਲਸ਼ੱਸਰ ਦੇ ਪਹਿਲੇ ਵਰ੍ਹੇ
ਵਿੱਚ ਦਾਨੀਏਲ ਨੇ ਆਪਣੇ ਪਲੰਘ ਉੱਤੇ ਇੱਕ
ਸੁਫ਼ਨਾ ਅਤੇ ਆਪਣੇ ਸਿਰ ਦੀਆਂ ਦਰਿਸ਼ਟਾਂ
ਡਿੱਠੀਆਂ, ਤਦ ਉਹ ਨੇ ਉਸ ਸੁਫ਼ਨੇ ਨੂੰ ਲਿਖਿਆ
ਅਤੇ ਉਨ੍ਹਾਂ ਗੱਲਾਂ ਦਾ ਸਾਰਾ ਹਾਲ ਕਥਣ ਕੀਤਾ ੦
੨ ਦਾਨੀਏਲ ਨੇ ਆਖਿਆ ਭਈ ਰਾਤ ਨੂੰ ਮੈਂ ਇੱਕ
ਦਰਿਸ਼ਟ ਡਿੱਠੀ ਅਤੇ ਕੀ ਵੇਖਦਾ ਹਾਂ ਜੋ ਅਕਾਸ਼
ਦੀਆਂ ਚਾਰੇ ਪੌਣਾਂ ਵੱਡੇ ਸਮੁੰਦਰ ਉੱਤੇ ਜ਼ੋਰ ਨਾਲ
੩ ਵਗੀਆਂ ੦ ਅਤੇ ਸਮੁੰਦਰ ਵਿੱਚੋਂ ਚਾਰ ਵੱਡੇ ਵੱਡੇ
ਦਰਿੰਦੇ ਜੋ ਇੱਕ ਦੂਜੇ ਨਾਲੋਂ ਵੱਖੋ ਵੱਖ ਸਨ ਨਿੱਕਲੇ ੦
੪ ਪਹਿਲਾ ਸ਼ੇਰ ਬਬਰ ਵਰਗਾ ਸੀ ਅਤੇ ਉਕਾਬ ਜਿਹੇ
ਖੰਭਾਂ ਵਾਲਾ ਸੀ ਅਰ ਮੈਂ ਵੇਖਦਾ ਰਿਹਾ ਜਦੋਂ
ਤੀਕਰ ਉਹ ਦੇ ਖੰਭ ਨਾ ਪੁੱਟੇ ਗਏ ਅਤੇ ਉਹ
ਧਰਤੀ ਉੱਤੋਂ ਚੁੱਕਿਆ ਗਿਆ ਅਤੇ ਮਨੁੱਖ ਵਾਂਙੁ
ਪੈਰਾਂ ਦੇ ਭਾਰ ਖੜਾ ਕੀਤਾ ਗਿਆ ਅਤੇ ਮਨੁੱਖ
੫ ਦਾ ਦਿਲ ਉਸ ਨੂੰ ਦਿੱਤਾ ਗਿਆ ੦ ਅਤੇ ਫੇਰ ਕੀ
ਵੇਖਦਾ ਹਾਂ ਜੋ ਦੂਜਾ ਦਰਿੰਦਾ ਰਿੱਛ ਵਰਗਾ ਸੀ। ਉਹ
ਇੱਕ ਪਾਸੇ ਵੱਲ ਖਲੋ ਗਿਆ ਅਤੇ ਉਹ ਦੇ ਮੂੰਹ
ਵਿੱਚ ਉਹ ਦਿਆਂ ਦੰਦਾਂ ਦੇ ਵਿਚਕਾਰ ਤਿੰਨ
ਪਸਲੀਆਂ ਸਨ। ਉਨ੍ਹਾਂ ਨੇ ਉਸ ਨੂੰ ਆਖਿਆ ਕਿ
੬ ਉੱਠ ਅਰ ਢੇਰ ਸਾਰਾ ਮਾਸ ਖਾਹ! ੦ ਉਹ ਦੇ
ਪਿੱਛੋਂ ਮੈਂ ਡਿੱਠਾ ਅਤੇ ਕੀ ਵੇਖਦਾ ਹਾਂ ਕਿ ਇੱਕ
ਹੋਰ ਦਰਿੰਦਾ ਚਿੱਤਰੇ ਵਰਗਾ ਉੱਠਿਆ ਜਿਹ ਦੀ
ਕੰਡ ਉੱਤੇ ਪੰਛੀ ਜਿਹੇ ਚਾਰ ਖੰਭ ਸਨ ਅਤੇ ਉਸ
ਦਰਿੰਦੇ ਦੇ ਚਾਰ ਸਿਰ ਸਨ ਅਤੇ ਉਹ ਨੂੰ ਰਾਜ
੭ ਦਿੱਤਾ ਗਿਆ ੦ ਇਹ ਦੇ ਪਿੱਛੋਂ ਮੈਂ ਰਾਤ ਦੀਆਂ
ਦਰਿਸ਼ਟੀਆਂ ਵਿੱਚ ਡਿੱਠਾ ਅਤੇ ਕੀ ਵੇਖਦਾ ਹਾਂ ਜੋ
ਚੌਥਾ ਦਰਿੰਦਾ ਭਿਆਣਕ ਅਤੇ ਡਰਾਉਣਾ ਅਤੇ
ਡਾਢਾ ਬਲਵਾਨ ਅਤੇ ਉਹ ਦੇ ਦੰਦ ਲੋਹੇ ਦੇ ਸਨ
ਅਤੇ ਵੱਡੇ ਵੱਡੇ ਸਨ। ਉਹ ਨਿਗਲੀ ਜਾਂਦਾ ਅਤੇ
ਟੋਟੇ ਟੋਟੇ ਕਰ ਦਿੰਦਾ ਅਤੇ ਵੱਧਦੇ ਨੂੰ ਆਪਣੇ
ਪੈਰਾਂ ਹੇਠ ਲਤਾੜਦਾ ਸੀ ਅਤੇ ਇਹ ਉਨ੍ਹਾਂ ਸਭਨਾਂ
ਦਰਿੰਦਿਆਂ ਨਾਲੋਂ ਜੋ ਉਸ ਦੇ ਪਹਿਲਾਂ ਸਨ
ਵੱਖਰਾ ਸੀ ਅਤੇ ਉਹ ਦੇ ਦਸ ਸਿੰਙ ਸਨ ੦
੮ ਮੈਂ ਉਨ੍ਹਾਂ ਸਿੰਙਾਂ ਨੂੰ ਧਿਆਨ ਲਾ ਕੇ ਡਿੱਠਾ ਅਤੇ ਕੀ
ਵੇਖਦਾ ਹਾਂ ਕਿ ਉਨ੍ਹਾਂ ਵਿੱਚੋਂ ਇੱਕ ਹੋਰ ਨਿੱਕਾ
ਜਿਹਾ ਸਿੰਙ ਨਿੱਕਲਿਆ ਜਿਹ ਦੇ ਅੱਗੇ ਪਹਿਲਿਆਂ
ਵਿੱਚੋਂ ਤਿੰਨ ਸਿੰਙ ਮੁੱਢੋਂ ਪੁੱਟੇ ਗਏ ਅਤੇ ਕੀ ਵੇਖਦਾ
ਹਾਂ ਕਿ ਉਸ ਸਿੰਙ ਵਿੱਚ ਅੱਖਾਂ ਮਨੁੱਖ ਦੀਆਂ
ਅੱਖਾਂ ਵਰਗੀਆਂ ਸਨ ਅਤੇ ਇੱਕ ਮੂੰਹ ਸੀ ਜੋ
ਵੱਡੀਆਂ ਵੱਡੀਆਂ ਗੱਲਾਂ ਬੋਲ ਰਿਹਾ ਸੀ ॥

੯ ਮੈਂ ਐਥੋਂ ਤੀਕ ਵੇਖਦਾ ਰਿਹਾ ਕਿ
ਸਿੰਘਾਸਣ ਰੱਖੇ ਗਏ,
ਅਤੇ ਅੱਤ ਪਰਾਚੀਨ ਬੈਠ ਗਿਆ।
ਉਹ ਦਾ ਬਸਤ੍ਰ ਬਰਫ਼ ਵਰਗਾ ਚਿੱਟਾ ਸੀ,
ਅਤੇ ਉਹ ਦੇ ਸਿਰ ਦੇ ਵਾਲ ਉੱਨ ਵਾਂਗਰ ਸੁਥਰੇ,
ਉਹ ਦਾ ਸਿੰਘਾਸਣ ਅੱਗ ਦੀ ਲਾਟ ਵਰਗਾ ਸੀ,
ਅਤੇ ਉਸ ਦੇ ਪਹੀਏ ਬਲਦੀ ਅੱਗ ਵਰਗੇ ਸਨ।
੧੦ ਇੱਕ ਅੱਗ ਵਾਲੀ ਨਦੀ ਨਿੱਕਲੀ,
ਜੋ ਉਹ ਦੇ ਅੱਗੋਂ ਦੀ ਵਗਦੀ ਸੀ।
ਹਜ਼ਾਰਾਂ ਹੀ ਹਜ਼ਾਰ ਉਹ ਦੀ ਟਹਿਲ ਕਰਦੇ ਸਨ,
ਅਤੇ ਲੱਖਾਂ ਦਰ ਲੱਖ ਉਹ ਦੇ ਅੱਗੇ ਖਲੋਤੇ ਸਨ!
ਨਿਆਉਂ ਹੁੰਦਾ ਸੀ ਅਤੇ ਪੋਥੀਆਂ ਖੁਲ੍ਹੀਆਂ ਹੋਈਆਂ
ਸਨ ॥

੧੧ ਮੈਂ ਉਸ ਵੇਲੇ ਉਸ ਸਿੰਙ ਦੀ ਅਵਾਜ਼ ਦੇ ਕਾਰਨ
ਜੋ ਵੱਡੀਆਂ ਹੰਕਾਰ ਦੀਆਂ ਗੱਲਾਂ ਬੋਲਦਾ ਸੀ ਡਿੱਠਾ,
ਹਾਂ, ਮੈਂ ਐਥੋਂ ਤੀਕ ਵੇਖਦਾ ਰਿਹਾ ਕਿ ਉਹ ਦਰਿੰਦਾ
ਮਾਰਿਆ ਗਿਆ ਅਤੇ ਉਹ ਦਾ ਸਰੀਰ ਨਾਸ ਹੋ
ਗਿਆ ਅਤੇ ਬਲਦੇ ਭਾਂਬੜ ਵਿੱਚ ਸੁੱਟਿਆ ਗਿਆ ੦
੧੨ ਅਤੇ ਬਾਕੀ ਦਰਿੰਦਿਆਂ ਦਾ ਰਾਜ ਵੀ ਉਨ੍ਹਾਂ ਤੋਂ
ਲਿਆ ਗਿਆ ਪਰ ਇੱਕ ਵੇਲੇ ਅਤੇ ਇੱਕ ਸਮੇਂ ਤੋੜੀ
੧੩ ਉਨ੍ਹਾਂ ਨੂੰ ਜਿੰਦ ਦਿੱਤੀ ਗਈ ੦ ਮੈਂ ਰਾਤ ਦੀਆਂ
ਦਰਿਸ਼ਟੀਆਂ ਵਿੱਚ ਡਿੱਠਾ ਅਤੇ
ਵੇਖੋ, ਇੱਕ ਜਣਾ ਮਨੁੱਖ ਦੇ ਪੁੱਤ੍ਰ ਵਰਗਾ
ਅਕਾਸ਼ ਦੇ ਬੱਦਲਾਂ ਸਣੇ ਆਇਆ,
ਅਤੇ ਅੱਤ ਪਰਾਚੀਨ ਤੀਕ ਅੱਪੜਿਆ,
ਅਤੇ ਓਹ ਉਹ ਨੂੰ ਉਸ ਦੇ ਅੱਗੇ ਲਿਆਏ।
੧੪ ਪਾਤਸ਼ਾਹੀ ਅਰ ਪਰਤਾਪ ਅਰ ਰਾਜ ਉਹ ਨੂੰ ਦਿੱਤਾ
ਗਿਆ,

ਭਈ ਸੱਭੇ ਕੌਮਾਂ ਅਰ ਲੋਕ ਅਰ ਬੋਲੀਆਂ
ਉਹ ਦੀ ਟਹਿਲ ਕਰਨ ।
ਉਹ ਦਾ ਰਾਜ ਸਦਾ ਦਾ ਰਾਜ ਹੈ,
ਜਿਹੜਾ ਮਿਟੇਗਾ ਨਾ,
ਅਤੇ ਉਹ ਦਾ ਰਾਜ ਅਜਿਹਾ ਹੈ
ਜੋ ਟਲੇਗਾ ਨਾ ॥
੧੫ ਮੈਂ ਦਾਨੀਏਲ ਆਪਣੇ ਸਰੀਰ ਦੇ ਵਿਚਕਾਰ
ਆਪਣੇ ਆਤਮਾ ਵਿੱਚ ਉਦਾਸ ਹੋਇਆ ਅਤੇ ਮੇਰੇ
ਸਿਰ ਦੀਆਂ ਦਰਿਸ਼ਟੀਆਂ ਨੇ ਮੈਨੂੰ ਓਦਰਾ ਦਿੱਤਾ ੦
੧੬ ਅਤੇ ਜਿਹੜੇ ਨੇੜੇ ਤੇੜੇ ਖਲੋਤੇ ਸਨ ਮੈਂ ਉਨ੍ਹਾਂ ਵਿੱਚੋਂ
ਇੱਕ ਜਣੇ ਕੋਲ ਗਿਆ ਅਤੇ ਉਹ ਨੂੰ ਇਨ੍ਹਾਂ ਸਾਰੀਆਂ
ਗੱਲਾਂ ਦੀ ਅਸਲੀਅਤ ਪੁੱਛੀ । ਉਸ ਨੇ ਮੈਨੂੰ ਦੱਸਿਆ
ਅਤੇ ਇਨ੍ਹਾਂ ਗੱਲਾਂ ਦਾ ਅਰਥ ਮੈਨੂੰ ਸਮਝਾਇਆ ੦
੧੭ ਏਹ ਚਾਰ ਵੱਡੇ ਦਰਿੰਦੇ ਚਾਰ ਰਾਜੇ ਹਨ ਜੋ ਧਰਤੀ
੧੮ ਉੱਤੇ ਉੱਠਣਗੇ ੦ ਪਰ ਅੱਤ ਮਹਾਨ ਦੇ ਸੰਤ ਰਾਜ ਲੈ
ਲੈਣਗੇ ਅਤੇ ਜੁੱਗਾਂ ਤੀਕ, ਹਾਂ, ਜੁੱਗੋ ਜੁੱਗ ਤੀਕ ਉਸ
੧੯ ਰਾਜ ਦੇ ਮਾਲਕ ਹੋਣਗੇ ੦ ਤਾਂ ਮੈਂ ਚਾਹਿਆ ਕਿ
ਚੌਥੇ ਦਰਿੰਦੇ ਦੀ ਵਾਰਤਾ ਵੀ ਜਾਣਾਂ ਜਿਹੜਾ ਉਨ੍ਹਾਂ
ਸਭਨਾਂ ਨਾਲੋਂ ਵੱਖਰਾ ਸੀ ਜੋ ਡਾਢਾ ਡਰਾਉਣਾ ਸੀ
ਜਿਹ ਦੇ ਦੰਦ ਲੋਹੇ ਦੇ ਅਤੇ ਨਹੁੰ ਪਿੱਤਲ ਦੇ, ਜੋ
ਨਿਗਲਦਾ ਅਤੇ ਟੋਟੇ ਟੋਟੇ ਕਰਦਾ ਅਤੇ ਵੱਧਦੇ
੨੦ ਨੂੰ ਆਪਣੇ ਪੈਰਾਂ ਹੇਠ ਲਿਤਾੜਦਾ ਸੀ ੦ ਅਤੇ ਦਸਾਂ
ਸਿੰਙਾਂ ਦੀ, ਜੋ ਉਸ ਦੇ ਸਿਰ ਉੱਤੇ ਸਨ ਅਤੇ ਉਸ
ਇੱਕ ਦੀ ਜੋ ਨਿੱਕਲਿਆ ਅਤੇ ਜਿਹ ਦੇ ਅੱਗੇ ਤਿੰਨ
ਡਿੱਗ ਪਏ ਸਨ, ਹਾਂ, ਉਸ ਸਿੰਙ ਦੀ ਜਿਹ ਦੀਆਂ
ਅੱਖਾਂ ਸਨ ਅਤੇ ਇੱਕ ਮੂੰਹ ਜੋ ਵੱਡੇ ਹੰਕਾਰ ਦੀਆਂ
ਗੱਲਾਂ ਬੋਲਦਾ ਸੀ ਅਤੇ ਉਸ ਦੇ ਸਾਥੀਆਂ ਨਾਲੋਂ ਵੱਧ
੨੧ ਡਰਾਉਣਾ ਸੀ ੦ ਮੈਂ ਡਿੱਠਾ ਕਿ ਉਹੋ ਸਿੰਙ ਸੰਤਾਂ ਨਾਲ
ਲੜਦਾ ਸੀ ਅਤੇ ਉਨ੍ਹਾਂ ਉੱਤੇ ਜ਼ੋਰ ਪਾ ਲੈਂਦਾ ਸੀ ੦
੨੨ ਜਦ ਤੀਕ ਅੱਤ ਪਰਾਚੀਨ ਨਾ ਆਇਆ ਅਤੇ ਅੱਤ
ਮਹਾਨ ਦੇ ਸੰਤਾਂ ਦਾ ਨਿਆਉਂ ਨਾ ਦਿੱਤਾ ਗਿਆ
ਅਤੇ ਵੇਲਾ ਨਾ ਆ ਪੁੱਜਾ ਕਿ ਸੰਤ ਰਾਜ ਵਾਲੇ
੨੩ ਹੋਣ ੦ ਉਹ ਇਉਂ ਬੋਲਿਆ ਕਿ ਚੌਥਾ ਦਰਿੰਦਾ
ਚੌਥਾ ਰਾਜਾ ਹੈ ਜੋ ਧਰਤੀ ਵਿੱਚ ਹੋਵੇਗਾ । ਉਹ
ਸਭਨਾਂ ਰਾਜਾਂ ਨਾਲੋਂ ਵੱਖਰਾ ਹੋਵੇਗਾ ਅਤੇ ਸਾਰੀ
ਪਿਰਥਵੀ ਨੂੰ ਨਿਗਲ ਜਾਏਗਾ ਅਤੇ ਉਹ ਨੂੰ ਲਿਤਾੜੇਗਾ
੨੪ ਅਤੇ ਉਹ ਨੂੰ ਟੋਟੇ ਟੋਟੇ ਕਰੇਗਾ ੦ ਅਤੇ ਓਹ ਦਸ
ਸਿੰਙ ਜੋ ਹਨ ਸੋ ਦਸ ਰਾਜੇ ਹਨ ਜੋ ਉਸ ਰਾਜ
ਦੇ ਵਿੱਚ ਉੱਠਣਗੇ ਅਤੇ ਉਨ੍ਹਾਂ ਦੇ ਪਿੱਛੋਂ ਇੱਕ ਹੋਰ
ਉੱਠੇਗਾ ਅਤੇ ਉਹ ਪਹਿਲਿਆਂ ਨਾਲੋਂ ਵੱਖਰਾ
ਹੋਵੇਗਾ । ਉਹ ਤਿੰਨਾਂ ਰਾਜਿਆਂ ਉੱਤੇ ਜ਼ੋਰ ਪਾ
੨੫ ਲਵੇਗਾ ੦ ਉਹ ਅੱਤ ਮਹਾਨ ਦੇ ਵਿਰੁੱਧ ਹੰਕਾਰ
ਦੀਆਂ ਗੱਲਾਂ ਬੋਲੇਗਾ ਅਤੇ ਅੱਤ ਮਹਾਨ ਦੇ ਸੰਤਾਂ ਨੂੰ
ਦੁਖਾਵੇਗਾ ਅਰ ਚਾਹੇਗਾ ਕਿ ਮੁਕੱਰਰਹ ਸਮਿਆਂ ਅਤੇ
ਬਿਵਸਥਾ ਨੂੰ ਬਦਲ ਦੇਵੇ ਅਤੇ ਓਹ ਇਹ ਦੇ ਹੱਥ
ਵਿੱਚ ਦਿੱਤੇ ਜਾਣਗੇ ਐਥੋਂ ਤੀਕ ਜੋ ਇੱਕ ਸਮਾ ਅਤੇ
੨੬ ਸਮੇ ਅਰ ਅੱਧਾ ਸਮਾ ਲੰਘ ਜਾਏਗਾ ੦ ਫੇਰ ਨਿਆਉਂ
ਸਭਾ ਬੈਠੇਗੀ ਅਤੇ ਉਹ ਉਸ ਦਾ ਰਾਜ ਉਸ ਤੋਂ ਲੈ
ਲਵੇਗੀ ਇਸ ਲਈ ਜੋ ਓੜਕ ਤੀਕਰ ਉਹ ਦਾ ਨਾਸ
੨੭ ਅਤੇ ਨਿਸ਼ਟ ਕਰ ਸੁੱਟਣ ੦ ਅਤੇ ਸਾਰੇ ਅਕਾਸ਼
ਦੇ ਹੇਠਲੇ ਸਭਨਾਂ ਦੇਸਾਂ ਦੇ ਰਾਜਾਂ ਦਾ ਪਰਤਾਪ ਅਰ
ਪਾਤਸ਼ਾਹੀ ਅਤੇ ਰਾਜ ਅੱਤ ਮਹਾਨ ਦੇ ਸੰਤਾਂ ਦੇ ਲੋਕਾਂ
ਨੂੰ ਦਿੱਤੇ ਜਾਣਗੇ । ਉਹ ਦਾ ਰਾਜ ਇੱਕ ਸਦਾ
ਦਾ ਰਾਜ ਹੈ ਅਤੇ ਸਾਰੀਆਂ ਪਾਤਸ਼ਾਹੀਆਂ ਉਹ
ਦੀ ਉਪਾਸਨਾ ਕਰਨਗੀਆਂ ਅਤੇ ਆਗਿਆਕਾਰ
੨੮ ਹੋਣਗੀਆਂ ੦ ਉਹ ਗੱਲ ਐਥੇ ਮੁੱਕ ਗਈ । ਮੈਂ
ਜੋ ਦਾਨੀਏਲ ਹਾਂ, ਮੇਰੀਆਂ ਚਿੰਤਾਂ ਨੇ ਮੈਨੂੰ ਡਾਢਾ
ਓਦਰਾ ਦਿੱਤਾ ਅਤੇ ਮੇਰੇ ਮੂੰਹ ਦਾ ਰੰਗ ਬਦਲ
ਗਿਆ ਪਰ ਮੈਂ ਏਹ ਗੱਲਾਂ ਆਪਣੇ ਮਨ ਵਿੱਚ
ਰੱਖੀਆਂ ॥

## ੮ ਮੇਢਾ ਤੇ ਬੱਕਰਾ

ਬੇਲਸ਼ੱਸਰ ਪਾਤਸ਼ਾਹ ਦੇ ਰਾਜ ਦੇ ਤੀਜੇ ਵਰ੍ਹੇ ਵਿੱਚ
ਮੈਨੂੰ, ਹਾਂ, ਮੈਂ ਦਾਨੀਏਲ ਨੂੰ ਜਿਹੜਾ ਪਹਿਲਾ ਦਰਸ਼ਣ
ਵੇਖਿਆ ਸੀ ਉਹ ਦੇ ਪਿੱਛੋਂ ਇੱਕ ਹੋਰ ਦਰਸ਼ਣ
੨ ਵੇਖਿਆ ੦ ਅਤੇ ਮੈਂ ਦਰਸ਼ਣ ਵਿੱਚ ਡਿੱਠਾ ਅਤੇ
ਜਿਸ ਵੇਲੇ ਮੈਂ ਵੇਖਿਆ ਤਾਂ ਐਉਂ ਹੋਇਆ ਭਈ ਮੈਂ
ਸ਼ੂਸ਼ਨ ਦੇ ਮਹਿਲ ਵਿੱਚ ਸਾਂ ਜਿਹੜਾ ਏਲਾਮ ਦੇ ਸੂਬੇ
ਵਿੱਚ ਹੈ । ਫੇਰ ਮੈਂ ਦਰਸ਼ਣ ਵਿੱਚ ਵੇਖਿਆ ਭਈ ਮੈਂ
੩ ਊਲਾਈ ਨਦੀ ਦੇ ਕੰਢੇ ਉੱਤੇ ਸਾਂ ੦ ਤਾਂ ਮੈਂ
ਆਪਣੀਆਂ ਅੱਖਾਂ ਚੁੱਕ ਕੇ ਡਿੱਠਾ ਤਾਂ ਵੇਖੋ, ਨਦੀ ਦੇ
ਅੱਗੇ ਇੱਕ ਮੇਢਾ ਖਲੋਤਾ ਸੀ ਜਿਹ ਦੇ ਦੋ ਸਿੰਙ ਸਨ

ਅਤੇ ਓਹ ਦੋਵੇਂ ਉੱਚੇ ਸਨ ਪਰ ਇੱਕ ਦੂਜੇ ਨਾਲੋਂ
ਵੱਡਾ ਸੀ ਅਤੇ ਵੱਡਾ ਦੂਜੇ ਨਾਲੋਂ ਪਿੱਛੋਂ ਉੱਗਿਆ
੪ ਸੀ ੦ ਮੈਂ ਉਸ ਮੇਂਢੇ ਨੂੰ ਡਿੱਠਾ ਜਿਹੜਾ ਪੱਛਮ,
ਉੱਤਰ ਅਤੇ ਦੱਖਣ ਵੱਲ ਸਿੰਙ ਮਾਰਦਾ ਸੀ ਐਥੋਂ
ਤੀਕ ਕਿ ਕੋਈ ਦਰਿੰਦਾ ਉਹ ਦੇ ਸਾਹਮਣੇ ਨਾ ਖਲੋ
ਸੱਕਿਆ ਅਤੇ ਨਾ ਕੋਈ ਉਹ ਦੇ ਹੱਥੋਂ ਛੁਡਾ
ਸੱਕਿਆ ਪਰ ਉਹ ਜੋ ਚਾਹੁੰਦਾ ਸੀ ਸੋ ਕਰਦਾ ਸੀ
੫ ਅਤੇ ਆਪ ਨੂੰ ਵੱਡਾ ਬਣਾਉਂਦਾ ਸੀ ੦ ਮੈਂ ਏਸ
ਚਿੰਤਾ ਵਿੱਚ ਸਾਂ ਅਤੇ ਵੇਖੋ ਇੱਕ ਬੱਕਰਾ ਲਹਿੰਦੇ
ਪਾਸਿਓਂ ਆਣ ਕੇ ਸਾਰੀ ਧਰਤੀ ਦੇ ਉੱਤੇ ਅਜਿਹਾ
ਫਿਰਿਆ ਜੋ ਧਰਤੀ ਨੂੰ ਵੀ ਨਾ ਛੋਹਿਆ ਅਤੇ ਉਸ
ਬੱਕਰੇ ਦੀਆਂ ਦੋਹਾਂ ਅੱਖਾਂ ਦੇ ਵਿਚਕਾਰ ਇੱਕ
੬ ਅਚਰਜ ਸਿੰਙ ਸੀ ੦ ਅਤੇ ਉਹ ਉਸ ਦੁਹਾਂ ਸਿੰਙਾਂ
ਵਾਲੇ ਮੇਂਢੇ ਦੇ ਕੋਲ ਜਿਹ ਨੂੰ ਮੈਂ ਨਦੀ ਦੇ ਸਾਹਮਣੇ
ਖਲੋਤਾ ਵੇਖਿਆ ਸੀ ਆਇਆ ਅਤੇ ਆਪਣੇ ਜ਼ੋਰ
੭ ਦੇ ਗੁੱਸੇ ਨਾਲ ਉਸ ਦੇ ਉੱਤੇ ਦੌੜ ਪਿਆ ੦ ਅਤੇ
ਮੈਂ ਉਹ ਨੂੰ ਵੇਖਿਆ ਭਈ ਉਹ ਮੇਂਢੇ ਦੇ ਨੇੜੇ ਪੁੱਜਾ
ਅਤੇ ਉਹ ਦਾ ਕ੍ਰੋਧ ਉਸ ਦੇ ਉੱਤੇ ਜਾਗਿਆ ਅਤੇ
ਮੇਂਢੇ ਨੂੰ ਮਾਰਿਆ ਅਤੇ ਉਸ ਦੇ ਦੋਵੇਂ ਸਿੰਙ ਭੰਨ
ਸੁੱਟੇ ਅਰ ਮੇਂਢੇ ਵਿੱਚ ਜ਼ੋਰ ਨਹੀਂ ਸੀ ਕਿ ਉਹ
ਦਾ ਸਾਹਮਣਾ ਕਰੇ ਸੋ ਉਹ ਨੇ ਉਸ ਨੂੰ ਧਰਤੀ ਉੱਤੇ
ਢਾਹ ਲਿਆ ਅਤੇ ਉਸ ਨੂੰ ਛਿਤਾੜ ਸੁੱਟਿਆ ਅਰ
ਕੋਈ ਨਹੀਂ ਸੀ ਜੋ ਮੇਂਢੇ ਨੂੰ ਉਹ ਦੇ ਹੱਥੋਂ ਛੁਡਾ
੮ ਸੱਕੇ ੦ ਅਤੇ ਉਸ ਬੱਕਰੇ ਨੇ ਆਪਣੇ ਆਪ ਨੂੰ ਬਹੁਤ
ਉੱਚਾ ਕੀਤਾ ਅਤੇ ਜਦ ਉਹ ਬਲਵਾਨ ਹੋਇਆ, ਤਾਂ
ਉਹ ਦਾ ਵੱਡਾ ਸਿੰਙ ਭਜ ਪਿਆ ਅਤੇ ਉਹ ਦੇ ਥਾਂ
ਚਾਰ ਅਚਰਜ ਸਿੰਙ ਅਕਾਸ਼ ਦੀਆਂ ਚੌਹਾਂ ਪੌਣਾਂ ਵੱਲ
੯ ਨਿੱਕਲੇ ੦ ਅਤੇ ਉਨ੍ਹਾਂ ਵਿੱਚੋਂ ਇੱਕ ਥੀਂ ਇੱਕ ਨਿੱਕਾ
ਸਿੰਙ ਨਿੱਕਲਿਆ ਜੋ ਦੱਖਣ ਅਤੇ ਚੜ੍ਹਦੇ ਅਰ ਮਨ
੧੦ ਭਾਉਂਦੇ ਦੇਸ ਵੱਲ ਅਤਿਯੰਤ ਵੱਧ ਗਿਆ ੦ ਅਤੇ
ਉਹ ਵਧ ਕੇ ਅਕਾਸ਼ ਦੀ ਸੈਨਾ ਤੀਕ ਪੁੱਜ ਪਿਆ ਅਰ
ਉਸ ਸੈਨਾ ਵਿੱਚੋਂ ਅਤੇ ਤਾਰਿਆਂ ਵਿੱਚੋਂ ਕਈਆਂ
ਨੂੰ ਧਰਤੀ ਉੱਤੇ ਡੇਗ ਦਿੱਤਾ ਅਰ ਉਨ੍ਹਾਂ ਨੂੰ
੧੧ ਛਿਤਾੜਿਆ ੦ ਸਗੋਂ ਉਸ ਨੇ ਸੈਨਾ ਦੇ ਸ਼ਜ਼ਾਦੇ ਤੀਕ
ਆਪਣੇ ਆਪ ਨੂੰ ਉੱਚਾ ਵਧਾਇਆ ਅਤੇ ਉਸ ਤੋਂ
ਸਦਾ ਦੀ ਬਲੀ ਚੁੱਕੀ ਗਈ ਅਤੇ ਉਸ ਦਾ ਪਵਿੱਤ੍ਰ
੧੨ ਥਾਂ ਢਾਇਆ ਗਿਆ ੦ ਸੋ ਉਹ ਸੈਨਾ ਸਦਾ ਦੀ ਹੋਮ
ਦੀ ਭੇਟ ਨਾਲ ਅਪਰਾਧ ਕਰਨ ਕਰਕੇ ਉਸ ਨੂੰ ਦਿੱਤੀ
ਗਈ ਅਤੇ ਉਸ ਨੇ ਸਚਿਆਈ ਨੂੰ ਧਰਤੀ ਉੱਤੇ
ਸੁੱਟਿਆ । ਉਹ ਇਹ ਕਰਦਾ ਅਤੇ ਭਾਗਵਾਨ ਹੁੰਦਾ
ਰਿਹਾ ॥
੧੩ ਫੇਰ ਮੈਂ ਇੱਕ ਸੰਤ ਨੂੰ ਬੋਲਦਿਆਂ ਸੁਣਿਆ ਅਤੇ
ਦੂਜੇ ਸੰਤ ਨੇ ਉਸ ਸੰਤ ਨੂੰ ਜੋ ਗੱਲਾਂ ਪਿਆ ਕਰਦਾ
ਸੀ ਪੁੱਛਿਆ ਕਿ ਉਹ ਦਰਸ਼ਣ ਸਦਾ ਦੇ ਲਈ ਅਤੇ
ਉਸ ਉਜਾੜਣ ਵਾਲੇ ਦੇ ਅਪਰਾਧ ਲਈ ਜੋ ਪਵਿੱਤ੍ਰ
ਥਾਂ ਅਤੇ ਸੈਨਾ ਦੋਵੇਂ ਦਿੱਤੇ ਗਏ ਭਈ ਛਿਤਾੜੇ ਜਾਣ
੧੪ ਇਹ ਕਦੋਂ ਤੀਕ ਰਹੇ ? ੦ ਉਸ ਨੇ ਮੈਨੂੰ ਆਖਿਆ
ਕਿ ਦੋ ਹਜ਼ਾਰ ਤਿੰਨ ਸੌ ਸੰਝ ਅਰ ਸਵੇਰ ਤੋੜੀ ਹੈ
ਫੇਰ ਪਵਿੱਤ੍ਰ ਥਾਂ ਸੁੱਚਾ ਬਣਾਇਆ ਜਾਵੇਗਾ ॥
੧੫ ਅਤੇ ਐਉਂ ਹੋਇਆ ਕਿ ਜਦ ਮੈਂ ਦਾਨੀਏਲ ਨੇ
ਇਹ ਦਰਸ਼ਣ ਡਿੱਠਾ ਅਤੇ ਉਹ ਦਾ ਅਰਥ ਲੱਭਦਾ
ਸਾਂ ਤਾਂ ਵੇਖੋ, ਮੇਰੇ ਸਾਹਮਣੇ ਕੋਈ ਖਲੋਤਾ ਸੀ ਜਿਹ
੧੬ ਦਾ ਰੂਪ ਮਨੁੱਖ ਜਿਹਾ ਸੀ ੦ ਅਤੇ ਮੈਂ ਇੱਕ ਮਨੁੱਖ
ਦੀ ਅਵਾਜ਼ ਸੁਣੀ ਜਿਹ ਨੇ ਊਲਾਈ ਦੇ ਵਿਚਕਾਰ
ਪੁਕਾਰ ਕੇ ਆਖਿਆ ਕਿ ਹੇ ਜਬਰਾਏਲ, ਏਸ ਮਨੁੱਖ
੧੭ ਨੂੰ ਏਸ ਦਰਸ਼ਣ ਦਾ ਅਰਥ ਦੱਸ ! ੦ ਫੇਰ ਜਿੱਥੇ
ਮੈਂ ਖਲੋਤਾ ਸਾਂ ਉੱਥੇ ਉਹ ਨੇੜੇ ਆਇਆ ਅਤੇ ਜਦੋਂ
ਆ ਪੁੱਜਾ ਤਾਂ ਮੈਂ ਡਰ ਗਿਆ ਅਤੇ ਮੂੰਹ ਪਰਨੇ
ਡਿੱਗ ਪਿਆ ਪਰ ਉਸ ਮੈਨੂੰ ਆਖਿਆ, ਹੇ ਮਨੁੱਖ ਦੇ
ਪੁੱਤ੍ਰ ਸਮਝ ਲੈ ਕਿਉਂ ਜੋ ਇਹ ਦਰਸ਼ਣ ਓੜਕ ਦੇ
੧੮ ਸਮੇਂ ਵਿੱਚ ਮੁੱਕ ਜਾਏਗਾ ੦ ਅਤੇ ਜਦ ਉਹ ਮੈਨੂੰ
ਆਖਦਾ ਪਿਆ ਸੀ ਤਾਂ ਮੈਂ ਮੂੰਹ ਪਰਨੇ ਵੱਡੀ
ਨੀਂਦਰ ਵਿੱਚ ਧਰਤੀ ਉੱਤੇ ਪਿਆ ਸਾਂ ਤਾਂ ਉਹ ਨੇ
ਮੈਨੂੰ ਛੋਹਿਆ ਅਤੇ ਸਿੱਧਾ ਕਰ ਕੇ ਖੜਾ ਕੀਤਾ ੦
੧੯ ਅਤੇ ਆਖਿਆ ਕਿ ਵੇਖ, ਮੈਂ ਤੈਨੂੰ ਦੱਸਦਾ ਹਾਂ ਕਿ
ਕ੍ਰੋਧ ਦੇ ਛੇਕੜ ਕੀ ਹੋਵੇਗਾ ਕਿਉਂ ਜੋ ਠਹਿਰਾਏ ਹੋਏ
੨੦ ਸਮੇਂ ਉੱਤੇ ਓੜਕ ਹੋਵੇਗਾ ੦ ਉਹ ਮੇਂਢਾ ਜਿਹ ਨੂੰ
ਤੈਂ ਡਿੱਠਾ ਕਿ ਉਸ ਦੇ ਦੋ ਸਿੰਙ ਹਨ ਸੋ ਮਾਦਾ ਅਤੇ
੨੧ ਫਾਰਸ ਦੇ ਰਾਜੇ ਹਨ ੦ ਅਤੇ ਉਹ ਬਲਵਾਨ ਬੱਕਰਾ
ਯੂਨਾਨ ਦਾ ਰਾਜਾ ਅਤੇ ਉਹ ਵੱਡਾ ਸਿੰਙ ਜੋ ਉਸ
ਦੀਆਂ ਅੱਖੀਆਂ ਦੇ ਵਿਚਕਾਰ ਹੈ ਸੋ ਉਹ ਪਹਿਲਾ
੨੨ ਰਾਜਾ ਹੈ ੦ ਅਤੇ ਏਸ ਕਰਕੇ ਕਿ ਉਹ ਦੇ ਟੁੱਟਣ ਦੇ

ਪਿੱਛੋਂ ਉਹ ਦੇ ਥਾਂ ਵਿੱਚ ਚਾਰ ਹੋਰ ਨਿੱਕਲੇ ਸੋ ਇਹ
ਚਾਰ ਰਾਜੇ ਹਨ ਜਿਹੜੇ ਉਸ ਦੇਸ ਦੇ ਵਿਚਕਾਰ
ਉੱਠਣਗੇ ਪਰ ਉਨ੍ਹਾਂ ਦਾ ਵਸ ਉਹ ਦੇ ਵਰਗਾ ਨਾ
੨੩ ਹੋਵੇਗਾ ੦ ਅਤੇ ਉਨ੍ਹਾਂ ਦੇ ਰਾਜ ਦੇ ਛੇਕੜਲੇ ਸਮੇਂ
ਜਿਸ ਵੇਲੇ ਅਪਰਾਧੀ ਲੋਕ ਕੰਢਿਆਂ ਤੀਕ ਪੁੱਜ
ਪੈਣਗੇ ਤਾਂ ਇੱਕ ਰਾਜਾ ਕਰੜੇ ਮੂੰਹ ਅਤੇ ਭੇਤ ਦੀਆਂ
੨੪ ਗੱਲਾਂ ਦੇ ਬੁੱਝਣ ਵਾਲਾ ਉੱਠੇਗਾ ੦ ਇਹ ਵੱਡਾ
ਡਾਢਾ ਹੋਵੇਗਾ ਪਰ ਉਸ ਦਾ ਜ਼ੋਰ ਉਸ ਦੇ ਬਲ
ਉੱਤੇ ਨਾ ਹੋਵੇਗਾ ਅਤੇ ਉਹ ਅਚਰਜ ਡੌਲ ਨਾਲ
ਮਾਰ ਸੁੱਟੇਗਾ ਅਤੇ ਭਾਗਵਾਨ ਹੋਵੇਗਾ ਅਰ ਕੰਮ
ਕਰੇਗਾ ਅਤੇ ਜੋਰਾਵਰਾਂ ਨੂੰ ਅਰ ਪਵਿੱਤ੍ਰ ਲੋਕਾਂ ਨੂੰ
੨੫ ਨਾਸ ਕਰ ਸੁੱਟੇਗਾ ੦ ਅਤੇ ਆਪਣੀ ਸਿਆਣਪ
ਨਾਲ ਉਹ ਚਤੁਰਾਈ ਨੂੰ ਆਪਣੇ ਹੱਥ ਵਿੱਚ ਭਾਗਵਾਨ
ਕਰੇਗਾ ਅਤੇ ਆਪਣੇ ਮਨ ਵਿੱਚ ਆਪ ਨੂੰ ਉੱਚਾ
ਕਰੇਗਾ ਅਤੇ ਮੇਲ ਦੇ ਵੇਲੇ ਬਹੁਤਿਆਂ ਦਾ ਨਾਸ
ਕਰੇਗਾ । ਉਹ ਸ਼ਜ਼ਾਦਿਆਂ ਦੇ ਸ਼ਜ਼ਾਦੇ ਦੇ ਵਿਰੁੱਧ
ਉੱਠ ਖਲੋਵੇਗਾ ਪਰ ਬਿਨਾ ਹੱਥ ਲਾਏ ਤੋੜਿਆ
੨੬ ਜਾਵੇਗਾ ੦ ਅਤੇ ਉਹ ਸੰਝ ਅਤੇ ਸਵੇਰ ਦਾ ਦਰਸ਼ਣ
ਜੋ ਆਖਿਆ ਗਿਆ ਹੈ ਸੋ ਸਤ ਹੈ ਪਰ ਤੂੰ ਉਸ
ਦਰਸ਼ਣ ਨੂੰ ਬੰਦ ਕਰ ਛੱਡ ਕਿਉਂ ਜੋ ਇਹ ਦੇ ਵਿੱਚ
੨੭ ਅਜੇ ਢੇਰ ਸਾਰਾ ਚਿਰ ਪਿਆ ਹੈ ੦ ਅਤੇ ਮੈਂ
ਦਾਨੀਏਲ ਨੂੰ ਮੂਰਛਾ ਪੈ ਗਈ ਅਤੇ ਕਈਆਂ ਦਿਨਾਂ
ਤੀਕ ਮਾਂਦਾ ਪਿਆ ਰਿਹਾ, ਫੇਰ ਉਹ ਦੇ ਪਿੱਛੋਂ ਮੈਂ
ਉੱਠਿਆ ਅਤੇ ਰਾਜੇ ਦਾ ਕੰਮ ਧੰਦਾ ਕਰਨ ਲੱਗਾ
ਅਤੇ ਦਰਸ਼ਣ ਨਾਲ ਘਾਬਰਦਾ ਰਿਹਾ ਪਰ ਉਹ ਨੂੰ
ਕਿਸੇ ਨੇ ਨਾ ਜਾਣਿਆ ॥

## ੯ ਦਾਨੀਏਲ ਦੀ ਬੇਨਤੀ ਅਤੇ ਸੱਤ੍ਰ ਸਾਤੇ

ਅਹਸ਼ਵੇਰੋਸ਼ ਦੇ ਪੁੱਤ੍ਰ ਦਾਰਾ ਦੇ ਪਹਿਲੇ ਵਰ੍ਹੇ
ਵਿੱਚ ਜੋ ਮਾਦੀ ਵੰਸ ਦਾ ਸੀ ਨਾਲੇ ਕਸਦੀਆਂ ਦੇ
੨ ਰਾਜ ਉੱਤੇ ਰਾਜਾ ਠਹਿਰਾਇਆ ਹੋਇਆ ਸੀ ੦ ਉਸ
ਦੇ ਰਾਜ ਦੇ ਪਹਿਲੇ ਵਰ੍ਹੇ ਵਿੱਚ ਮੈਂ ਦਾਨੀਏਲ ਨੇ
ਪੋਥੀਆਂ ਵਿੱਚੋਂ ਉਨ੍ਹਾਂ ਵਰਿਹਾਂ ਦਾ ਲੇਖਾ ਜਾਣਿਆ
ਜਿਨ੍ਹਾਂ ਲਈ ਯਹੋਵਾਹ ਦੀ ਬਾਣੀ ਯਿਰਮਿਯਾਹ ਨਬੀ
ਨੂੰ ਆਈ ਸੀ ਭਈ ਓਹ ਯਰੂਸ਼ਲਮ ਦੇ ਉੱਜੜਣ ਦੇ
ਸੱਤਰ ਵਰ੍ਹੇ ਪੂਰੇ ਹੋਣ ॥
੩ ਮੈਂ ਆਪਣਾ ਮੂੰਹ ਪ੍ਰਭੁ ਪਰਮੇਸ਼ੁਰ ਵੱਲ ਕੀਤਾ
ਅਤੇ ਬੇਨਤੀਆਂ ਤਰਲੇ ਕਰ ਕੇ ਅਰ ਵਰਤ ਰੱਖ
ਕੇ ਤੱਪੜ ਅਰ ਸੁਆਹ ਸਣੇ ਉਹ ਦੀ ਭਾਲ
੪ ਕੀਤੀ ੦ ਅਤੇ ਮੈਂ ਯਹੋਵਾਹ ਆਪਣੇ ਪਰਮੇਸ਼ੁਰ ਅੱਗੇ
ਅਰਦਾਸ ਕੀਤੀ ਨਾਲੇ ਮੈਂ ਮੰਨ ਲਿਆ ਅਤੇ
ਆਖਿਆ, ਹੇ ਪ੍ਰਭੁ, ਜਿਹੜਾ ਵੱਡਾ ਅਤੇ ਭਿਆਣਕ
ਪਰਮੇਸ਼ੁਰ ਹੈਂ ਅਤੇ ਉਸ ਨੇਮ ਨੂੰ ਆਪਣੇ ਪ੍ਰੀਤਮਾਂ ਦੇ
ਨਾਲ ਅਤੇ ਜਿਹੜੇ ਤੇਰੇ ਆਗਿਆਕਾਰੀ ਹਨ ਉਨ੍ਹਾਂ
ਦੇ ਨਾਲ ਚੇਤੇ ਰੱਖਦਾ ਹੈਂ ਅਤੇ ਉਨ੍ਹਾਂ ਉੱਤੇ ਦਯਾ
੫ ਰੱਖਦਾ ਹੈਂ ੦ ਅਸਾਂ ਪਾਪ ਕੀਤੇ, ਅਸਾਂ ਟੇਢੇ ਕੰਮ ਕੀਤੇ.
ਅਸਾਂ ਬਦੀ ਕੀਤੀ, ਅਸਾਂ ਸਿਰ ਚੁੱਕਿਆ ਜੋ ਅਸੀਂ
ਤੇਰੀਆਂ ਆਗਿਆਂ ਅਤੇ ਤੇਰਿਆਂ ਨਿਆਵਾਂ ਤੋਂ ਫਿਰ
੬ ਗਏ ਹਾਂ ! ੦ ਅਤੇ ਅਸਾਂ ਤੇਰੇ ਸੇਵਕ ਨਬੀਆਂ ਨੂੰ ਨਾ
ਮੰਨਿਆ ਜਿਨ੍ਹਾਂ ਨੇ ਤੇਰਾ ਨਾਮ ਲੈ ਕੇ ਸਾਡੇ ਪਾਤਸ਼ਾਹਾਂ,
ਸਾਡੇ ਸ਼ਜ਼ਾਦਿਆਂ ਅਤੇ ਸਾਡੇ ਪਿਉ ਦਾਦਿਆਂ ਅਤੇ
੭ ਸਾਡੇ ਦੇਸ ਦੇ ਸਭਨਾਂ ਲੋਕਾਂ ਨੂੰ ਬਾਣੀ ਸੁਣਾਈ ੦ ਹੇ
ਪ੍ਰਭੁ, ਧਰਮ ਤੇਰਾ ਹੀ ਹੈ ਪਰ ਸਾਡੇ ਲਈ ਮੂੰਹ
ਚੁਰਾਉਣਾ ਜਿਵੇਂ ਅੱਜ ਦਾ ਦਿਨ ਹੈ, ਹਾਂ, ਯਹੂਦਾਹ
ਦਿਆਂ ਲੋਕਾਂ ਦੇ ਅਤੇ ਯਰੂਸ਼ਲਮ ਦੇ ਵੱਸਣ ਵਾਲਿਆਂ
ਦੇ ਅਤੇ ਸਭਨਾਂ ਇਸਰਾਏਲੀਆਂ ਦੇ ਲਈ ਜੋ ਨੇੜੇ ਹਨ
ਅਤੇ ਜਿਹੜੇ ਦੂਰ ਹਨ ਉਨ੍ਹਾਂ ਸਭਨਾਂ ਦੇਸਾਂ ਵਿੱਚ
ਜਿੱਥੇ ਕਿੱਥੇ ਤੈਂ ਉਨ੍ਹਾਂ ਦੇ ਔਗਣਾਂ ਦੇ ਕਾਰਨ ਜੋ
ਉਨ੍ਹਾਂ ਨੇ ਤੇਰੇ ਅੱਗੇ ਕੀਤੇ, ਤੂੰ ਉਨ੍ਹਾਂ ਨੂੰ ਖਿੰਡਾ ਦਿੱਤਾ ੦
੮ ਹੇ ਪ੍ਰਭੁ, ਮੂੰਹ ਚੁਰਾਉਣਾ ਸਾਡੇ ਲਈ, ਸਾਡੇ ਪਾਤਸ਼ਾਹਾਂ
ਅਤੇ ਸ਼ਜ਼ਾਦਿਆਂ ਅਰ ਸਾਡੇ ਪਿਉ ਦਾਦਿਆਂ ਦੇ
੯ ਲਈ ਹੈ ਜੋ ਅਸੀਂ ਤੇਰੇ ਪਾਪੀ ਹੋਏ ੦ ਪ੍ਰਭੁ ਸਾਡੇ
ਪਰਮੇਸ਼ੁਰ ਦੀਆਂ ਦਇਆਂ ਅਤੇ ਖਿਮਾਂ ਹਨ, ਅਸਾਂ
੧੦ ਭਾਵੇਂ ਉਹ ਦੇ ਅੱਗੇ ਸਿਰ ਚੁੱਕਿਆ ੦ ਅਸਾਂ
ਯਹੋਵਾਹ ਆਪਣੇ ਪਰਮੇਸ਼ੁਰ ਦਾ ਬੋਲ ਨਾ ਮੰਨਿਆ
ਜੋ ਉਹ ਦੇ ਕਾਨੂਨਾਂ ਉੱਤੇ ਚੱਲੀਏ ਜਿਹ ਨੂੰ ਉਸ ਨੇ
ਆਪਣੇ ਸੇਵਕ ਨਬੀਆਂ ਦੇ ਰਾਹੀਂ ਸਾਡੇ ਅੱਗੇ ਰੱਖ
੧੧ ਦਿੱਤਾ ੦ ਹਾਂ, ਸਾਰਾ ਇਸਰਾਏਲ ਤੇਰੀ ਬਿਵਸਥਾ ਤੋਂ
ਫਿਰ ਗਿਆ ਅਤੇ ਮੁੜ ਗਿਆ ਹੈ ਜੋ ਤੇਰੇ ਬੋਲ ਨਾ
ਮੰਨੇ ਸੋ ਇਸ ਕਰਕੇ ਉਹ ਫਿਟਕਾਰ ਸਾਡੇ ਉੱਤੇ
ਆਣ ਪਈ ਅਤੇ ਉਹ ਸੌਂਹ ਵੀ ਜੋ ਪਰਮੇਸ਼ੁਰ ਦੇ
ਸੇਵਕ ਮੂਸਾ ਦੀ ਬਿਵਸਥਾ ਵਿੱਚ ਲਿਖੀ ਹੈ ਇਸ

੧੨ ਲਈ ਜੋ ਅਸਾਂ ਉਹ ਦਾ ਪਾਪ ਕੀਤਾ ੦ ਅਤੇ ਉਹ
ਨੇ ਆਪਣੀਆਂ ਓਹ ਗੱਲਾਂ ਜੋ ਉਹ ਨੇ ਅਸਾਂ ਲੋਕਾਂ
ਦੇ ਨਾਲ ਅਤੇ ਸਾਡਿਆਂ ਨਿਆਈਆਂ ਦੇ ਨਾਲ
ਜਿਹੜੇ ਸਾਡਾ ਨਿਆਉਂ ਕਰਦੇ ਸਨ ਆਖੀਆਂ ਸਨ
ਸੋ ਪੂਰੀਆਂ ਕੀਤੀਆਂ ਜੋ ਉਹ ਨੇ ਸਾਡੇ ਉੱਤੇ ਵੱਡੀ
ਬਿਪਤਾ ਪਾਈ ਕਿਉਂ ਜੋ ਸਾਰੇ ਅਕਾਸ਼ ਹੇਠ ਅਜੇਹੀ
ਗੱਲ ਨਹੀਂ ਹੋਈ ਜੇਹੀ ਯਰੂਸ਼ਲਮ ਨਾਲ ਹੋਈ ਹੈ ੦
੧੩ ਜਿਸ ਤਰਾਂ ਮੂਸਾ ਦੀ ਬਿਵਸਥਾ ਵਿੱਚ ਲਿਖੀਆਂ ਹਨ
ਉਸੇ ਤਰਾਂ ਇਹ ਸਾਰੀਆਂ ਬਿਪਤਾਂ ਸਾਡੇ ਉੱਤੇ ਆਣ
ਪਈਆਂ, ਤਦ ਵੀ ਅਸਾਂ ਯਹੋਵਾਹ ਆਪਣੇ ਪਰਮੇਸ਼ੁਰ
ਦੇ ਅੱਗੇ ਅਰਦਾਸ ਨਾ ਕੀਤੀ ਜੋ ਅਸੀਂ ਆਪਣਿਆਂ
ਟੇਢਿਆਂ ਕੰਮਾਂ ਤੋਂ ਹਟੀਏ ਅਤੇ ਤੇਰੀ ਸਚਿਆਈ
੧੪ ਵਿੱਚ ਸੁਚੇਤ ਹੋਈਏ ੦ ਇਸ ਲਈ ਯਹੋਵਾਹ ਬਦੀ
ਨੂੰ ਤੱਕਦਾ ਰਿਹਾ ਅਤੇ ਉਹ ਨੇ ਸਾਡੇ ਉੱਤੇ ਉਹ ਪਾ
ਵੀ ਦਿੱਤੀ ਕਿਉਂ ਜੋ ਯਹੋਵਾਹ ਸਾਡਾ ਪਰਮੇਸ਼ੁਰ
ਆਪਣਿਆਂ ਸਭਨਾਂ ਕੰਮਾਂ ਵਿੱਚ ਜੋ ਕਰਦਾ ਹੈ ਸਤ
੧੫ ਹੈ, ਪਰ ਅਸਾਂ ਉਹ ਦਾ ਬੋਲ ਨਾ ਮੰਨਿਆ ੦ ਅਤੇ
ਹੁਣ ਹੇ ਪ੍ਰਭੁ ਸਾਡੇ ਪਰਮੇਸ਼ੁਰ, ਜੋ ਬਲ ਵਾਲੀ ਬਾਂਹ
ਨਾਲ ਆਪਣੀ ਪਰਜਾ ਨੂੰ ਮਿਸਰ ਦੇ ਦੇਸ ਵਿੱਚੋਂ
ਬਾਹਰ ਕੱਢ ਲਿਆਇਆ ਅਤੇ ਤੈਂ ਆਪਣਾ ਨਾਮ
ਵੱਡਾ ਕੀਤਾ ਜਿਵੇਂ ਅੱਜ ਦੇ ਦਿਨ ਹੈ, ਅਸਾਂ ਪਾਪ
ਕੀਤੇ, ਅਸਾਂ ਟੇਢੇ ਕੰਮ ਕੀਤੇ ! ॥
੧੬ ਹੇ ਪ੍ਰਭੁ, ਤੂੰ ਆਪਣੇ ਸਾਰੇ ਧਰਮ ਅਨੁਸਾਰ ਆਪਣੇ
ਗੁੱਸੇ ਅਤੇ ਆਪਣੇ ਕ੍ਰੋਧ ਥੀਂ ਜੋ ਤੇਰੇ ਹੀ ਸ਼ਹਿਰ
ਯਰੂਸ਼ਲਮ ਉੱਤੇ ਹੈ ਜੋ ਪਵਿੱਤ੍ਰ ਪਹਾੜ ਹੈ ਮੂੰਹ
ਮੋੜ ਕਿਉਂ ਜੋ ਸਾਡਿਆਂ ਪਾਪਾਂ ਦੇ ਅਤੇ ਸਾਡੇ
ਪਿਉ ਦਾਦਿਆਂ ਦੇ ਟੇਢਿਆਂ ਕੰਮਾਂ ਦੇ ਕਾਰਨ
ਯਰੂਸ਼ਲਮ ਅਤੇ ਤੇਰੀ ਪਰਜਾ ਉਨ੍ਹਾਂ ਸਭਨਾਂ ਲੋਕਾਂ ਦੇ
ਅੱਗੇ ਜੋ ਚੁਫੇਰੇ ਵੱਸਦੇ ਹਨ ਉਲਾਂਭਿਆਂ ਜੋਗ
੧੭ ਹੋਈ ! ੦ ਹੁਣ ਹੇ ਸਾਡੇ ਪਰਮੇਸ਼ੁਰ, ਆਪਣੇ ਸੇਵਕ
ਦੀ ਅਰਦਾਸ ਅਤੇ ਬੇਨਤੀ ਸੁਣ ਅਤੇ ਆਪਣੇ
ਮੂੰਹ ਦੇ ਪਰਕਾਸ਼ ਨੂੰ ਪ੍ਰਭੁ ਦੇ ਲਈ ਆਪਣੇ ਪਵਿੱਤ੍ਰ
ਥਾਂ ਉੱਤੇ ਜਿਹੜਾ ਉੱਜੜਿਆ ਪਿਆ ਹੈ ਚਮਕਾ ੦
੧੮ ਹੇ ਮੇਰੇ ਪਰਮੇਸ਼ੁਰ, ਆਪਣਾ ਕੰਨ ਲਾ ਕੇ ਸੁਣ,
ਆਪਣੀਆਂ ਅੱਖੀਆਂ ਖੋਲ੍ਹ ਅਤੇ ਸਾਡੀਆਂ ਉੱਜਾੜਾਂ
ਨੂੰ ਅਤੇ ਉਸ ਸ਼ਹਿਰ ਨੂੰ ਜਿਹੜਾ ਤੇਰੇ ਨਾਮ ਉੱਤੇ
ਸਦਾਉਂਦਾ ਹੈ ਵੇਖ ਜੋ ਅਸੀਂ ਆਪਣੇ ਧਰਮਾਂ
ਅਨੁਸਾਰ ਨਹੀਂ ਸਗੋਂ ਤੇਰੀ ਅਤਿਯੰਤ ਦਯਾ ਉੱਤੇ
੧੯ ਆਸ ਰੱਖ ਕੇ ਆਪਣੇ ਤਰਲੇ ਕਰਦੇ ਹਾਂ ੦ ਹੇ ਪ੍ਰਭੁ,
ਸੁਣ ! ਹੇ ਪ੍ਰਭੁ, ਬਖ਼ਸ਼ ਦੇਹ ! ਹੇ ਪ੍ਰਭੁ, ਸੁਣ ਲੈ
ਅਤੇ ਕੰਮ ਕਰ ! ਹੇ ਮੇਰੇ ਪਰਮੇਸ਼ੁਰ, ਆਪਣੇ ਹੀ
ਲਈ ਢਿਲ ਨਾ ਲਾ ਇਸ ਲਈ ਜੋ ਤੇਰਾ ਸ਼ਹਿਰ
ਅਤੇ ਤੇਰੀ ਪਰਜਾ ਤੇਰੇ ਨਾਮ ਦੀ ਸਦਾਉਂਦੀ ਹੈ ॥
੨੦ ਮੈਂ ਇਹ ਕਹਿੰਦਾ ਹੀ ਸਾਂ ਅਤੇ ਅਰਦਾਸ ਕਰਦਾ
ਅਤੇ ਆਪਣਿਆਂ ਪਾਪਾਂ ਅਤੇ ਆਪਣੇ ਲੋਕ
ਇਸਰਾਏਲੀਆਂ ਦੇ ਪਾਪਾਂ ਨੂੰ ਮੰਨਦਾ ਹੀ ਸਾਂ ਅਤੇ
ਯਹੋਵਾਹ ਆਪਣੇ ਪਰਮੇਸ਼ੁਰ ਦੇ ਅੱਗੇ ਆਪਣੇ
ਪਰਮੇਸ਼ੁਰ ਦੇ ਪਵਿੱਤ੍ਰ ਪਹਾੜ ਲਈ ਆਪਣੇ ਤਰਲੇ
੨੧ ਪਾਉਂਦਾ ਹੀ ਸਾਂ ੦ ਹਾਂ, ਅਰਦਾਸ ਕਰਦੇ ਹੀ ਮੇਰੇ
ਮੂੰਹੋਂ ਗੱਲਾਂ ਹੋ ਰਹੀਆਂ ਜਾਂ ਉਹ ਜਣਾ ਅਰਥਾਤ
ਜ਼ਬਰਾਈਲ ਜਿਹ ਨੂੰ ਮੈਂ ਪਹਿਲੋਂ ਪਹਿਲ ਦਰਸ਼ਣ
ਵਿੱਚ ਡਿੱਠਾ ਸੀ ਆਗਿਆ ਦੇ ਅਨੁਸਾਰ ਛੇਤੀ ਉੱਡ
ਕੇ ਆਇਆ ਅਤੇ ਮੈਨੂੰ ਛੋਹਿਆ । ਇਹ ਤ੍ਰਿਕਾਲਾਂ
ਦੀ ਭੇਟ ਝੜਾਉਣ ਦੇ ਵੇਲੇ ਦੇ ਲਗ ਭਗ ਸੀ ੦
੨੨ ਅਤੇ ਉਹ ਨੇ ਮੈਨੂੰ ਖਬਰ ਦਿੱਤੀ ਅਤੇ ਮੇਰੇ ਨਾਲ
ਗੱਲਾਂ ਕੀਤੀਆਂ ਅਤੇ ਆਖਿਆ, ਹੇ ਦਾਨੀਏਲ,
ਹੁਣ ਮੈਂ ਇਸ ਲਈ ਨਿੱਕਲ ਆਇਆ ਹਾਂ ਜੋ ਤੈਨੂੰ
੨੩ ਬੁੱਧਵਾਨ ਅਤੇ ਸਿਆਣਾ ਬਣਾਵਾਂ ੦ ਜਿਸ ਵੇਲੇ ਤੂੰ
ਬੇਨਤੀ ਕਰਨ ਲੱਗਾ ਉਸ ਵੇਲੇ ਇਹ ਆਗਿਆ
ਨਿੱਕਲੀ ਅਤੇ ਮੈਂ ਆਇਆ ਜੋ ਤੈਨੂੰ ਵਿਖਾਵਾਂ ਕਿਉਂ
ਜੋ ਤੂੰ ਵੱਡਾ ਪਿਆਰਾ ਹੈਂ, ਸੋ ਇਸ ਗੱਲ ਨੂੰ ਜਾਣ
੨੪ ਅਤੇ ਇਸ ਦਰਸ਼ਣ ਨੂੰ ਸਮਝ ੦ ਸੱਤਰ ਸਾਤੇ ਤੇਰੇ
ਲੋਕਾਂ ਅਤੇ ਤੇਰੇ ਪਵਿੱਤ੍ਰ ਸ਼ਹਿਰ ਲਈ ਠਹਿਰਾਏ ਗਏ
ਹਨ ਭਈ ਉਸ ਸਮੇਂ ਵਿੱਚ ਉਹ ਉਸ ਅਪਰਾਧ ਨੂੰ
ਮੁਕਾਏ ਅਤੇ ਪਾਪਾਂ ਦਾ ਅੰਤ ਕਰੇ ਅਤੇ ਬੁਰਿਆਈ
ਦਾ ਪਰਾਸਚਿਤ ਕਰੇ ਅਤੇ ਸਦਾ ਦਾ ਧਰਮ ਲਿਆਵੇ
ਅਤੇ ਦਰਿਸ਼ਟ ਅਰ ਅਗੰਮ ਵਾਕ ਉੱਤੇ ਮੋਹਰ ਲਾਵੇ
੨੫ ਅਤੇ ਅੱਤ ਪਵਿੱਤ੍ਰ ਨੂੰ ਮਸਹ ਕਰੇ ੦ ਸੋ ਤੂੰ ਜਾਣ
ਅਤੇ ਸਮਝ ਲੈ ਕਿ ਜਿਸ ਵੇਲੇ ਤੋਂ ਯਰੂਸ਼ਲਮ ਦੇ
ਦੂਜੀ ਵਾਰ ਉਸਾਰਨ ਦੀ ਆਗਿਆ ਨਿੱਕਲੇਗੀ
ਮਸੀਹ ਰਾਜ ਪੁੱਤ੍ਰ ਤੀਕਰ ਸੱਤ ਸਾਤੇ ਹੋਣਗੇ ਅਤੇ
ਬਾਹਠ ਸਾਤੇ ਉਹ ਬਜ਼ਾਰ ਧੂੜਕੋਟ ਸਣੇ ਬਣਾਇਆ

੨੬ ਜਾਵੇਗਾ ਪਰ ਔਖਿਆਈ ਦੇ ਦਿਨਾਂ ਵਿੱਚ ੦ ਅਤੇ
ਬਾਹਠਾਂ ਸਾਤਿਆਂ ਦੇ ਪਿੱਛੋਂ ਮਸੀਹ ਵੱਢਿਆ
ਜਾਏਗਾ ਅਤੇ ਉਹ ਦੇ ਕੋਲ ਕੁਝ ਨਹੀਂ ਹੋਵੇਗਾ।
ਜਿਹੜਾ ਪਾਤਸ਼ਾਹ ਆਵੇਗਾ ਉਹ ਦੇ ਲੋਕ ਸ਼ਹਿਰ
ਅਰ ਪਵਿੱਤ੍ਰ ਥਾਂ ਨੂੰ ਉਜਾੜਨਗੇ ਅਤੇ ਹੜ੍ਹ ਦੇ
ਜ਼ੋਰ ਨਾਲ ਉਹ ਦਾ ਛੇਕੜ ਹੋਵੇਗਾ ਅਤੇ ਅੰਤ
ਤੀਕਰ ਲੜਾਈ ਰਹੇਗੀ ਅਤੇ ਠਹਿਰਾਈਆਂ ਹੋਈਆਂ
੨੭ ਉਜਾੜਾਂ ਹੋਣਗੀਆਂ ੦ ਅਤੇ ਉਹ ਬਹੁਤਿਆਂ ਦੇ
ਨਾਲ ਇੱਕ ਸਾਤੇ ਲਈ ਪੱਕਾ ਨੇਮ ਬੰਨ੍ਹੇਗਾ ਅਤੇ ਸਾਤੇ
ਦੇ ਵਿਚਕਾਰ ਉਹ ਬਲੀਆਂ ਅਰ ਭੇਟਾਂ ਨੂੰ ਮੁਕਾ
ਦੇਵੇਗਾ ਅਤੇ ਘਿਣਾਉਣੀਆਂ ਵਸਤਾਂ ਦੇ ਪਰ ਉੱਤੇ
ਇੱਕ ਆਵੇਗਾ ਜੋ ਉਜਾੜਦਾ ਹੈ ਅਤੇ ਪੂਰੇ ਅਰ
ਠਹਿਰਾਏ ਹੋਏ ਅੰਤ ਤੀਕਰ ਕ੍ਰੋਧ ਉੱਜੜੇ ਹੋਇਆਂ
ਉੱਤੇ ਪਾਇਆ ਜਾਏਗਾ ॥

## ੧੦ ਦਾਨੀਏਲ ਉੱਤੇ ਮਹਾਂ ਪੁਰਸ਼ ਦਾ ਦਰਸ਼ਣ

ਫਾਰਸ ਦੇ ਪਾਤਸ਼ਾਹ ਖੋਰਸ ਦੇ ਤੀਜੇ ਵਰ੍ਹੇ ਵਿੱਚ
ਦਾਨੀਏਲ ਨੂੰ ਜਿਹ ਦਾ ਨਾਉਂ ਬੇਲਟਸ਼ੱਸਰ ਕਹਿੰਦੇ
ਸਨ ਇੱਕ ਗੱਲ ਪਰਗਟ ਹੋਈ ਅਤੇ ਉਹ ਗੱਲ ਸੱਚ
ਸੀ ਅਰਥਾਤ ਬੜਾ ਜੰਗ ਸੀ ਅਤੇ ਉਹ ਨੇ ਉਸ
ਗੱਲ ਨੂੰ ਅਤੇ ਉਸ ਦਰਸ਼ਣ ਦੇ ਅਰਥ ਨੂੰ ਸਮਝ
੨ ਲਿਆ ੦ ਮੈਂ ਦਾਨੀਏਲ ਉਨ੍ਹਾਂ ਦਿਨਾਂ ਵਿੱਚ ਤਿੰਨਾਂ
੩ ਸਾਤਿਆਂ ਤੋੜੀ ਸੋਗ ਕਰਦਾ ਰਿਹਾ ੦ ਮੈਂ ਸੁਆਦ
ਦੀ ਰੋਟੀ ਨਾ ਖਾਧੀ ਅਤੇ ਮੇਰੇ ਮੂੰਹ ਵਿੱਚ ਮਾਸ ਅਰ
ਸ਼ਰਾਬ ਨਾ ਪਏ ਅਤੇ ਮੈਂ ਆਪਣੇ ਉੱਤੇ ਤੇਲ ਨਾ
ਮਲਿਆ ਐਥੋਂ ਤੀਕਰ ਜੋ ਤਿੰਨ ਸਾਤੇ ਪੂਰੇ ਲੰਘ
੪ ਗਏ ੦ ਅਤੇ ਪਹਿਲੇ ਮਹੀਨੇ ਦੇ ਚਵੀਏਂ ਦਿਨ ਵਿੱਚ
ਮੈਂ ਵੱਡੇ ਦਰਿਆ ਦਜਲੇ* ਦੇ ਕੰਢੇ ਉੱਤੇ ਸਾਂ ੦
੫ ਅਤੇ ਮੈਂ ਅੱਖੀਆਂ ਉਘਾੜ ਕੇ ਡਿੱਠਾ ਅਤੇ ਕੀ ਵੇਖਦਾ
ਹਾਂ ਜੋ ਇੱਕ ਮਨੁੱਖ ਸੂਤੀ ਲੀੜੇ ਪਾਏ ਹੋਏ ਜਿਹ ਦੇ
ਲੱਕ ਨਾਲ ਊਫਾਜ਼ ਦੇ ਕੁੰਦਨ ਸੋਨੇ ਦੀ ਪੇਟੀ ਬੰਨ੍ਹੀ
੬ ਹੋਈ ਖਲੋਤਾ ਹੈ ੦ ਉਹ ਦਾ ਸਰੀਰ ਬੇਰੂਜ਼ ਵਰਗਾ
ਅਤੇ ਉਹ ਦਾ ਮੂੰਹ ਬਿਜਲੀ ਜਿਹਾ ਸੀ ਅਤੇ
ਉਹ ਦੀਆਂ ਅੱਖੀਆਂ ਦੋ ਜਗਦਿਆਂ ਦੀਵਿਆਂ
ਵਰਗੀਆਂ ਸਨ। ਉਸ ਦੀਆਂ ਬਾਂਹਾਂ ਅਤੇ ਉਸ ਦੇ
ਪੈਰ ਰੰਗਾਂ ਵਿੱਚ ਲਿਸ਼ਕਦੇ ਪਿੱਤਲ ਜਿਹੇ ਸਨ ਅਤੇ
ਉਸ ਦੀਆਂ ਗੱਲਾਂ ਕਰਨ ਦੀ ਅਵਾਜ਼ ਐਹੋ ਜਿਹੀ
੭ ਸੀ ਜਿਵੇਂ ਭੀੜ ਦੀ ੦ ਮੈਂ ਦਾਨੀਏਲ ਨੇ ਇਕੱਲੇ
ਇਹ ਦਰਸ਼ਣ ਡਿੱਠਾ ਕਿਉਂ ਜੋ ਜਿਹੜੇ ਮਨੁੱਖ ਮੇਰੇ
ਨਾਲ ਸਨ ਉਨ੍ਹਾਂ ਨੇ ਇਸ ਦਰਸ਼ਣ ਨੂੰ ਨਾ ਡਿੱਠਾ ਪਰ
ਉਨ੍ਹਾਂ ਨੂੰ ਅਜੇਹੀ ਕੰਬਣੀ ਛਿੜੀ ਜੋ ਆਪਣੇ ਆਪ
੮ ਨੂੰ ਲੁਕਾਉਣ ਲਈ ਨੱਠੇ ੦ ਸੋ ਮੈਂ ਇਕੱਲਾ ਮੁਕੱਲਾ
ਰਹਿ ਗਿਆ ਅਤੇ ਇਹ ਵੱਡਾ ਦਰਸ਼ਣ ਡਿੱਠਾ ਅਤੇ
ਮੇਰੇ ਵਿੱਚ ਸਾਹ ਸਤ ਨਾ ਰਿਹਾ ਕਿਉਂ ਜੋ ਮੇਰਾ ਰੂਪ
ਰੰਗ ਮੇਰੇ ਮੂੰਹ ਦੀ ਪਿਲੱਤਣ ਨਾਲ ਵੱਟਿਆ ਗਿਆ
੯ ਅਤੇ ਮੇਰੇ ਵਿੱਚ ਕੁਝ ਬਲ ਨਾ ਰਿਹਾ ੦ ਪਰ ਮੈਂ
ਉਸ ਦੀ ਅਵਾਜ਼ ਅਤੇ ਗੱਲਾਂ ਸੁਣੀਆਂ ਅਤੇ ਮੈਂ
ਉਸ ਦੀ ਅਵਾਜ਼ ਅਤੇ ਗੱਲਾਂ ਸੁਣਨ ਦੇ ਵੇਲੇ ਘੂਕ
ਨੀਂਦ੍ਰ ਵਿੱਚ ਮੂੰਹ ਪਰਨੇ ਪੈ ਗਿਆ ਅਤੇ ਮੇਰਾ ਮੂੰਹ
ਧਰਤੀ ਵੱਲ ਸੀ ॥
੧੦ ਅਤੇ ਵੇਖੋ, ਇੱਕ ਹੱਥ ਨੇ ਮੈਨੂੰ ਆ ਛੋਹਿਆ
ਅਤੇ ਮੈਨੂੰ ਗੋਡਿਆਂ ਅਰ ਤਲੀਆਂ ਉੱਤੇ ਬਿਠਾ-
੧੧ ਇਆ ੦ ਉਸ ਮੈਨੂੰ ਆਖਿਆ, ਹੇ ਦਾਨੀਏਲ ਅੱਤ
ਪਿਆਰੇ ਮਨੁੱਖ, ਜੋ ਮੈਂ ਤੈਨੂੰ ਆਖਦਾ ਹਾਂ ਉਨ੍ਹਾਂ
ਗੱਲਾਂ ਨੂੰ ਸਮਝ ਲੈ ਅਤੇ ਸਿੱਧਾ ਖਲੋ ਜਾਹ ! ਕਿਉਂ
ਜੋ ਮੈਂ ਤੇਰੇ ਕੋਲ ਹੁਣ ਭੇਜਿਆ ਗਿਆ ਹਾਂ ਅਤੇ
ਜਦੋਂ ਉਸ ਨੇ ਮੈਨੂੰ ਇਹ ਗੱਲ ਕਹੀ ਤਾਂ ਮੈਂ ਕੰਬਦਾ
੧੨ ਕੰਬਦਾ ਖਲੋ ਗਿਆ ੦ ਤਾਂ ਉਸ ਨੇ ਮੈਨੂੰ ਆਖਿਆ,
ਹੇ ਦਾਨੀਏਲ, ਨਾ ਡਰ ਕਿਉਂ ਜੋ ਪਹਿਲੇ ਹੀ ਦਿਨ
ਤੋਂ ਜਦ ਤੂੰ ਆਪਣਾ ਮਨ ਸਮਝਣ ਲਈ ਅਤੇ
ਆਪਣੇ ਪਰਮੇਸ਼ੁਰ ਦੇ ਅੱਗੇ ਅਧੀਨਗੀ ਕਰਨ ਲਈ
ਲਾਇਆ ਸੋ ਤੇਰੀਆਂ ਗੱਲਾਂ ਸੁਣੀਆਂ ਗਈਆਂ
ਅਤੇ ਤੇਰੀਆਂ ਗੱਲਾਂ ਦੇ ਲਈ ਹੀ ਮੈਂ ਆਇਆ
੧੩ ਹਾਂ ੦ ਪਰ ਫਾਰਸ ਦੇ ਰਾਜ ਦੇ ਪਰਧਾਨ ਨੇ ਮੈਨੂੰ
ਇੱਕੀਆਂ ਦਿਨਾਂ ਤੀਕਰ ਅਟਕਾ ਛੱਡਿਆ। ਵੇਖ,
ਮੀਕਾਏਲ ਜੋ ਪਰਧਾਨਾਂ ਵਿੱਚੋਂ ਵੱਡਾ ਹੈ ਮੇਰੀ
ਸਹਾਇਤਾ ਨੂੰ ਪਹੁੰਚਿਆ ਸੋ ਮੈਂ ਉੱਥੇ ਫਾਰਸ ਦੇ
੧੪ ਰਾਜਿਆਂ ਨਾਲ ਰਿਹਾ ੦ ਹੁਣ ਜੋ ਕੁਝ ਤੇਰੇ ਲੋਕਾਂ
ਉੱਤੇ ਆਖਰੀ ਦਿਨਾਂ ਵਿੱਚ ਬੀਤੇਗਾ ਸੋ ਮੈਂ ਤੈਨੂੰ

* ਇਬਰਾਨੀ, ਹਿੱਦੇਕਲ।

ਦੱਸਣ ਲਈ ਆਇਆ ਹਾਂ ਕਿਉਂ ਜੋ ਇਹ ਦਰਸ਼ਣ
੧੫ ਅਜੇ ਢੇਰ ਸਾਰੇ ਦਿਨਾਂ ਦੇ ਲਈ ਹੈ ੦ ਅਤੇ ਜਦ
ਉਸ ਨੇ ਏਹ ਗੱਲਾਂ ਮੈਨੂੰ ਆਖੀਆਂ ਮੈਂ ਆਪਣਾ ਮੂੰਹ
ਧਰਤੀ ਵੱਲ ਨਿਵਾਇਆ ਅਤੇ ਗੁੰਗਾ ਹੋ ਗਿਆ ੦
੧੬ ਅਤੇ ਵੇਖੋ, ਕਿਸੇ ਨੇ ਜੋ ਮਨੁੱਖ ਦੇ ਪੁੱਤ੍ਰਾਂ ਵਾਂਙੁ ਸੀ
ਮੇਰੇ ਹੋਠਾਂ ਨੂੰ ਛੋਹਿਆ, ਤਦ ਮੈਂ ਆਪਣਾ ਮੂੰਹ
ਖੋਲ੍ਹਿਆ ਅਤੇ ਬੋਲਿਆ ਅਤੇ ਜੋ ਮੇਰੇ ਸਾਹਮਣੇ
ਖਲੋਤਾ ਸੀ ਉਸ ਨੂੰ ਆਖਿਆ, ਹੇ ਮੇਰੇ ਸੁਆਮੀ,
ਉਸ ਦਰਸ਼ਣ ਦੇ ਕਾਰਨ ਮੇਰੇ ਸੋਗਾਂ ਨੇ ਮੇਰੇ ਉੱਤੇ
ਹੱਲਾ ਕੀਤਾ ਹੈ ਅਤੇ ਮੇਰੇ ਵਿੱਚ ਰਤਾ ਬਲ ਨਹੀਂ
੧੭ ਰਿਹਾ ੦ ਅਤੇ ਇਹ ਕਿੱਕੁਰ ਹੋ ਸੱਕਦਾ ਹੈ ਜੋ ਮੇਰੇ
ਐਹੋ ਜਿਹੇ ਸੁਆਮੀ ਦਾ ਇਹ ਸੇਵਕ ਮੇਰੇ ਅਜੇਹੇ
ਸੁਆਮੀ ਨਾਲ ਗੱਲਾਂ ਕਰੇ ? ਪਰ ਮੈਂ ਜੋ ਹਾਂ ਸੋ ਝਟ ਮੇਰੇ
ਵਿੱਚ ਨਾ ਸ਼ਕਤੀ ਰਹੀ ਨਾ ਮੇਰੇ ਵਿੱਚ ਸਾਹ ਰਿਹਾ ੦
੧੮ ਤਦ ਇੱਕ ਜਨ ਨੇ ਜਿਹ ਦਾ ਰੂਪ ਮਨੁੱਖ ਵਰਗਾ ਸੀ
ਮੁੜ ਮੈਨੂੰ ਛੋਹਿਆ ਅਤੇ ਉਹ ਨੇ ਮੈਨੂੰ ਜ਼ੋਰ ਦਿੱਤਾ ੦
੧੯ ਅਤੇ ਉਹ ਬੋਲਿਆ, ਹੇ ਅੱਤ ਪਿਆਰੇ ਮਨੁੱਖ, ਨਾ
ਡਰ, ਤੈਨੂੰ ਸੁਖ ਸਾਂਦ ਹੋਵੇ ! ਜ਼ੋਰ ਫੜ, ਹਾਂ, ਬਲਵਾਨ
ਹੋ ! ਅਤੇ ਜਦੋਂ ਉਸ ਨੇ ਮੈਨੂੰ ਇਹ ਆਖਿਆ ਮੈਂ
ਜ਼ੋਰ ਪਾਇਆ ਅਰ ਬੋਲਿਆ, ਹੇ ਮੇਰੇ ਸੁਆਮੀ,
ਹੁਣ ਦੱਸ ਕਿਉਂ ਜੋ ਤੈਂ ਹੀ ਮੈਨੂੰ ਜ਼ੋਰ ਦਿੱਤਾ ਹੈ ! ੦
੨੦ ਤਦ ਉਹ ਬੋਲਿਆ, ਕੀ ਤੂੰ ਜਾਣਦਾ ਹੈਂ ਜੋ ਮੈਂ ਤੇਰੇ
ਕੋਲ ਕਿਸ ਲਈ ਆਇਆ ਹਾਂ ? ਮੈਂ ਹੁਣ ਫਾਰਸ
ਦੇ ਪਰਧਾਨ ਨਾਲ ਲੜਨ ਨੂੰ ਫੇਰ ਜਾਵਾਂਗਾ ਅਤੇ
ਜਦੋਂ ਮੈਂ ਚੱਲਿਆ ਜਾਵਾਂਗਾ ਤਾਂ ਵੇਖ, ਯੂਨਾਨ ਦਾ
੨੧ ਪਰਧਾਨ ਆਵੇਗਾ ੦ ਪਰ ਮੈਂ ਤੈਨੂੰ ਦੱਸਾਂਗਾ ਜੋ ਕੁਝ
ਸਚਿਆਈ ਦੀ ਪੋਥੀ ਵਿੱਚ ਲਿਖਿਆ ਹੋਇਆ ਹੈ
ਅਤੇ ਕੋਈ ਨਹੀਂ ਹੈ ਜੋ ਇਨ੍ਹਾਂ ਗੱਲਾਂ ਵਿੱਚ ਮੇਰੀ
ਸਹਾਇਤਾ ਕਰਨ ਲਈ ਲੱਕ ਬੰਨ੍ਹੇਗਾ ਇੱਕ ਮੀਕਾ-
ਏਲ ਬਾਝੋਂ ਜੋ ਤੁਹਾਡਾ ਪਰਧਾਨ ਹੈ ॥

## ੧੧ ਪਾਤਸ਼ਾਹੀਆਂ ਦੀ ਲੜਾਈ

ਦਾਰਾ ਮਾਦੀ ਦੇ ਰਾਜ ਦੇ ਪਹਿਲੇ ਵਰ੍ਹੇ ਵਿੱਚ ਮੈਂ
ਹੀ ਸਾਂ ਜੋ ਖਲੋਤਾ ਸਾਂ, ਇਸ ਕਰਕੇ ਜੋ ਉਹ ਨੂੰ ਪੱਕਾ
੨ ਕਰਾਂ ਅਤੇ ਜ਼ੋਰ ਦੇਵਾਂ ੦ ਅਤੇ ਹੁਣ ਮੈਂ ਤੈਨੂੰ ਸੱਚੀ
ਗੱਲ ਦੱਸਾਂਗਾ । ਵੇਖ, ਫਾਰਸ ਵਿੱਚ ਤ੍ਰੈ ਰਾਜੇ ਹੋਰ ਵੀ
ਉੱਠਣਗੇ ਅਤੇ ਚੌਥਾ ਸਭਨਾਂ ਨਾਲੋਂ ਵਧੀਕ ਧਨੀ
ਹੋਵੇਗਾ ਅਤੇ ਜਦ ਉਹ ਆਪਣੇ ਧਨ ਕਰਕੇ ਜ਼ੋਰਾਵਰ
ਹੋਵੇਗਾ ਤਾਂ ਉਹ ਸਭਨਾਂ ਨੂੰ ਚੁੱਕੇਗਾ ਭਈ ਯੂਨਾਨ ਦੇ
੩ ਰਾਜ ਦਾ ਸਾਹਮਣਾ ਕਰਨ ੦ ਪਰ ਇੱਕ ਵੱਡਾ ਡਾਢਾ
ਰਾਜਾ ਉੱਠੇਗਾ ਅਤੇ ਵੱਡੀ ਸਮਰੱਥਾ ਨਾਲ ਰਾਜ
੪ ਕਰੇਗਾ ਅਤੇ ਜੋ ਚਾਹੇਗਾ ਸੋਈ ਕਰੇਗਾ ੦ ਅਤੇ
ਜਦੋਂ ਉਹ ਉੱਠੇਗਾ ਤਦ ਉਹ ਦਾ ਰਾਜ ਟੁੱਟ
ਪਏਗਾ ਅਤੇ ਅਕਾਸ਼ ਦੀਆਂ ਚਹੁੰਵਾਂ ਪੌਣਾਂ ਵੱਲ
ਵੰਡਿਆ ਜਾਏਗਾ ਪਰ ਉਸ ਦੇ ਵੰਸੀਆਂ ਕੋਲ
ਨਾ ਜਾਏਗਾ ਅਤੇ ਉਸ ਦੀ ਸਮਰੱਥਾ ਦੇ ਸਮਾਨ ਜਿਹ
ਦੇ ਨਾਲ ਉਹ ਰਾਜ ਕਰਦਾ ਸੀ ਵੀ ਨਾ ਹੋਵੇਗਾ
ਕਿਉਂ ਜੋ ਉਹ ਦਾ ਰਾਜ ਮੁੱਢੋਂ ਪੁੱਟਿਆ ਜਾਏਗਾ ਅਤੇ
ਜੋ ਉਸ ਥੀਂ ਵੱਖਰੇ ਹਨ ਉਹ ਉਨ੍ਹਾਂ ਲਈ ਹੋਵੇਗਾ ॥
੫ ਅਤੇ ਦੱਖਣ ਦਾ ਰਾਜਾ ਜ਼ੋਰ ਪਾਏਗਾ ਅਤੇ ਉਹ
ਦੇ ਨਾਲੋਂ ਉਹ ਦੇ ਸਰਦਾਰਾਂ ਵਿੱਚੋਂ ਇੱਕ ਵਧੀਕ
ਜ਼ੋਰਾਵਰ ਹੋਵੇਗਾ ਅਤੇ ਸਮਰੱਥਾ ਪਾਏਗਾ ਅਤੇ ਉਸ
੬ ਦਾ ਰਾਜ ਇੱਕ ਵੱਡਾ ਰਾਜ ਹੋਵੇਗਾ ੦ ਅਤੇ ਵਰਿਹਾਂ
ਦੇ ਪਿੱਛੋਂ ਓੜਕ ਨੂੰ ਉਹ ਆਪਸ ਵਿੱਚ ਮੇਲ
ਕਰਨਗੇ ਕਿਉਂ ਜੋ ਦੱਖਣ ਦੇ ਰਾਜੇ ਦੀ ਧੀ ਉੱਤਰ ਦੇ
ਰਾਜੇ ਕੋਲ ਆਵੇਗੀ ਤਾਂ ਜੋ ਏਕਤਾ ਕਰੇ ਪਰ ਉਹ
ਆਪਣੀਆਂ ਬਾਂਹਾਂ ਦੇ ਜ਼ੋਰ ਨੂੰ ਨਾ ਰੱਖੇਗੀ ਅਤੇ ਉਹ
ਵੀ ਨਾ ਖਲੋਵੇਗਾ ਅਤੇ ਨਾ ਹੀ ਉਹ ਦੀ ਬਾਂਹ,
ਸਗੋਂ ਜੋ ਉਹ ਨੂੰ ਲਿਆਏ ਸਨ ਉਨ੍ਹਾਂ ਸਣੇ ਅਤੇ ਉਹ
ਦੇ ਪਿਉ ਸਣੇ ਅਤੇ ਜਿਸ ਨੇ ਉਨ੍ਹਾਂ ਦਿਨਾਂ ਵਿੱਚ ਉਹ
ਨੂੰ ਜ਼ੋਰ ਦਿੱਤਾ ਸੀ ਉਸ ਦੇ ਸਣੇ ਛੱਡ ਦਿੱਤੀ
੭ ਜਾਏਗੀ ੦ ਪਰ ਉਹ ਦੀਆਂ ਜੜ੍ਹਾਂ ਵਿੱਚੋਂ ਦੀ
ਟਹਿਣੀ ਤੋਂ ਇੱਕ ਉਹ ਦੇ ਥਾਂ ਉੱਠੇਗਾ । ਉਹ
ਇੱਕ ਫੌਜ ਨਾਲ ਆਵੇਗਾ ਅਤੇ ਉੱਤਰ ਦੇ ਰਾਜੇ ਦੇ
ਗੜ੍ਹ ਵਿੱਚ ਵੜੇਗਾ ਅਤੇ ਹੱਲਾ ਕਰ ਕੇ ਉਨ੍ਹਾਂ ਨੂੰ
੮ ਹਰਾਵੇਗਾ ੦ ਅਤੇ ਉਹ ਉਨ੍ਹਾਂ ਦੇ ਦਿਓਤਿਆਂ ਨੂੰ
ਉਨ੍ਹਾਂ ਦੀਆਂ ਢਾਲੀਆਂ ਹੋਈਆਂ ਮੂਰਤਾਂ ਸਣੇ
ਅਤੇ ਉਨ੍ਹਾਂ ਦੇ ਸੋਨੇ ਚਾਂਦੀ ਦੇ ਚੰਗੇ ਭਾਂਡਿਆਂ ਸਣੇ
ਕੈਦ ਕਰ ਕੇ ਮਿਸਰ ਨੂੰ ਲੈ ਜਾਵੇਗਾ ਅਤੇ ਕਈਆਂ
ਵਰਿਹਾਂ ਤੀਕਰ ਉਹ ਉੱਤਰ ਦੇ ਰਾਜੇ ਨੂੰ ਛੇੜਨ
੯ ਤੋਂ ਰਹੇਗਾ ੦ ਫੇਰ ਉਹ ਦੱਖਣ ਦੇ ਪਾਤਸ਼ਾਹ ਦੇ ਰਾਜ
ਵਿੱਚ ਵੜੇਗਾ ਪਰ ਆਪਣੇ ਦੇਸ ਵਿੱਚ ਮੁੜ

੧੦ ਆਵੇਗਾ ੦ ਅਤੇ ਉਹ ਦੇ ਪੁੱਤ੍ਰ ਜੁੱਧ ਕਰਨਗੇ ਅਤੇ
ਇੱਕ ਵੱਡੀ ਭੀੜ ਵਾਲੀ ਫੌਜ ਇਕੱਠੀ ਕਰਨਗੇ
ਜਿਹੜੀ ਵਗੀ ਆਏਗੀ ਤੇ ਫੈਲੇਗੀ ਤੇ ਲੰਘੇਗੀ ਅਤੇ
ਓਹ ਮੁੜਨਗੇ ਤੇ ਇਹ ਦੇ ਕੋਟ ਤੋੜੀ ਲੜਨਗੇ ੦
੧੧ ਅਤੇ ਦੱਖਣ ਦੇ ਰਾਜੇ ਦਾ ਕ੍ਰੋਧ ਜਾਗੇਗਾ ਅਤੇ ਉਹ
ਨਿੱਕਲ ਕੇ ਉਸ ਦੇ ਨਾਲ, ਹਾਂ, ਉੱਤਰ ਦੇ ਰਾਜੇ ਨਾਲ
ਲੜਾਈ ਕਰੇਗਾ ਅਤੇ ਵੱਡਾ ਦਲ ਲੈ ਕੇ ਆਵੇਗਾ
ਅਤੇ ਉਹ ਵੱਡਾ ਦਲ ਉਸ ਦੇ ਹੱਥ ਵਿੱਚ ਦਿੱਤਾ
੧੨ ਜਾਏਗਾ ੦ ਅਤੇ ਭੀੜ ਚੁੱਕੀ ਜਾਏਗੀ ਅਤੇ ਉਹ ਦੇ
ਦਿਲ ਵਿੱਚ ਹੰਕਾਰ ਹੋਵੇਗਾ ਅਤੇ ਉਹ ਦੱਸਾਂ
੧੩ ਹਜ਼ਾਰਾਂ ਨੂੰ ਡੇਗੇਗਾ ਪਰ ਉਹ ਜਿੱਤੇਗਾ ਨਾ ੦ ਅਤੇ
ਉੱਤਰ ਦਾ ਰਾਜਾ ਮੁੜੇਗਾ ਅਤੇ ਇੱਕ ਦਲ ਨੂੰ
ਜੋ ਪਹਿਲੇ ਨਾਲੋਂ ਡਾਢਾ ਹੋਵੇਗਾ ਇਕੱਠਿਆਂ ਕਰੇਗਾ
ਅਤੇ ਕਈਆਂ ਵਰਿਹਾਂ ਪਿੱਛੋਂ ਉਹ ਆਪਣੀ ਵੱਡੀ
੧੪ ਫੌਜ ਅਤੇ ਢੇਰ ਸਾਰੇ ਮਾਲ ਸਣੇ ਆਵੇਗਾ ੦ ਉਨ੍ਹੀਂ
ਦਿਨੀਂ ਬਥੇਰੇ ਦੱਖਣ ਦੇ ਰਾਜੇ ਦੇ ਵਿਰੁੱਧ ਉੱਠ
ਖਲੋਣਗੇ ਅਤੇ ਤੇਰਿਆਂ ਲੋਕਾਂ ਦੇ ਧਾੜਵੀ ਵੀ
ਉੱਠਣਗੇ ਜੋ ਉਸ ਦਰਸ਼ਣ ਨੂੰ ਪੂਰਾ ਕਰਨ ਪਰ ਓਹ
੧੫ ਡਿੱਗ ਪੈਣਗੇ ੦ ਕਿਉਂ ਜੋ ਉੱਤਰ ਦਾ ਰਾਜਾ
ਆਵੇਗਾ ਅਤੇ ਦਮਦਮਾ ਬਣਾਵੇਗਾ ਅਤੇ ਪੱਕੇ ਪੱਕੇ
ਸ਼ਹਿਰਾਂ ਨੂੰ ਲੈ ਲਵੇਗਾ ਅਤੇ ਦੱਖਣ ਦੀਆਂ ਬਾਂਹਾਂ ਨਾ
ਅੜਨਗੀਆਂ ਅਤੇ ਨਾ ਹੀ ਉਹ ਦੇ ਚੁਣੇ ਹੋਏ ਲੋਕਾਂ
੧੬ ਵਿੱਚ ਅੜਨ ਦਾ ਜ਼ੋਰ ਹੋਵੇਗਾ ੦ ਅਤੇ ਉਹ ਜੋ ਉਸ
ਦੇ ਉੱਤੇ ਚੜ੍ਹ ਕੇ ਆਵੇਗਾ ਸੋ ਆਪਣੀ ਇੱਛਿਆ ਦੇ
ਅਨੁਸਾਰ ਕੰਮ ਕਰੇਗਾ ਅਤੇ ਉਹ ਦਾ ਸਾਹਮਣਾ ਕੋਈ
ਨਾ ਕਰ ਸੱਕੇਗਾ । ਉਹ ਉਸ ਪਰਤਾਪਵਾਨ ਦੇਸ
ਵਿੱਚ ਖਲੋਵੇਗਾ ਅਤੇ ਉਹ ਦੇ ਹੱਥ ਵਿੱਚ ਨਾਸ
੧੭ ਹੋਵੇਗਾ ੦ ਅਤੇ ਉਹ ਆਪਣੇ ਸਾਰੇ ਰਾਜ ਦੇ ਜ਼ੋਰ
ਨਾਲ ਆਉਣ ਨੂੰ ਆਪਣਾ ਮੁਹਾਣਾ ਮੋੜੇਗਾ ਅਤੇ
ਉਹ ਦੇ ਨਾਲ ਸਹੀ ਸ਼ਰਤਾਂ ਹੋਣਗੀਆਂ । ਉਨ੍ਹਾਂ ਨੂੰ
ਪੂਰਾ ਕਰੇਗਾ ਅਤੇ ਉਹ ਉਸ ਨੂੰ ਤੀਵੀਆਂ ਦੀ ਧੀ
ਦੇਵੇਗਾ ਭਈ ਉਹ ਉਸ ਨੂੰ ਵਿਗਾੜੇ ਪਰ ਉਹ ਨਾ ਤਾਂ
੧੮ ਖਲੋਵੇਗੀ ਨਾ ਉਹ ਉਸ ਦੇ ਲਈ ਹੋਵੇਗੀ ੦ ਉਹ ਦੇ
ਪਿੱਛੋਂ ਉਹ ਆਪਣਾ ਮੂੰਹ ਟਾਪੂਆਂ ਵੱਲ ਕਰੇਗਾ
ਅਤੇ ਬਹੁਤਿਆਂ ਨੂੰ ਲੈ ਲਵੇਗਾ ਪਰ ਇੱਕ ਪਰਧਾਨ
ਉਸ ਉਲਾਂਭੇ ਨੂੰ ਜੋ ਉਸ ਨੇ ਉਹ ਦੀ ਵੱਲੋਂ ਲਿਆ
ਸੀ ਹਟਾ ਦੇਵੇਗਾ ਸਗੋਂ ਉਸ ਉਲਾਂਭੇ ਨੂੰ ਉਸੇ ਉੱਤੇ
੧੯ ਫੇਰ ਦੇਵੇਗਾ ੦ ਤਦੋਂ ਆਪਣੇ ਦੇਸ ਦੇ ਕੋਟਾਂ ਵੱਲ
ਮੂੰਹ ਮੋੜੇਗਾ ਪਰ ਉਹ ਟੱਕਰ ਖਾਏਗਾ ਅਤੇ ਡਿੱਗ
ਪਏਗਾ, ਫੇਰ ਉਹ ਲੱਭਿਆ ਨਾ ਜਾਏਗਾ ।।
੨੦ ਉਹ ਦੇ ਥਾਂ ਉੱਤੇ ਇੱਕ ਹੋਰ ਉੱਠੇਗਾ ਜੋ
ਉਸ ਸੋਹਣੇ ਰਾਜ ਦੇ ਵਿਚਕਾਰ ਚੁੰਗੀ ਨੂੰ ਭੇਜੇਗਾ
ਪਰ ਉਹ ਥੋੜ੍ਹਿਆਂ ਦਿਨਾਂ ਵਿੱਚ ਹੀ ਨਸ਼ਟ ਹੋ
ਜਾਏਗਾ, ਨਾ ਕ੍ਰੋਧ ਨਾਲ, ਨਾ ਹੀ ਲੜਾਈ ਨਾਲ ੦
੨੧ ਫੇਰ ਉਹ ਦੇ ਥਾਂ ਇੱਕ ਪਖੰਡੀ ਉੱਠੇਗਾ ਜਿਸ
ਨੂੰ ਓਹ ਪਾਤਸ਼ਾਹ ਦੀ ਪਤ ਨਾ ਦੇਣਗੇ ਪਰ ਉਹ
ਬਚਾਉ ਦੇ ਵੇਲੇ ਆਵੇਗਾ ਅਤੇ ਲੱਲੋ ਪੱਤੋ ਕਰ ਕੇ
੨੨ ਰਾਜ ਲੈ ਲਵੇਗਾ ੦ ਅਤੇ ਦਬਾਉਣ ਵਾਲੀ ਫੌਜ ਉਸ
ਦੇ ਅੱਗੋਂ ਦਬਾਈ ਜਾਏਗੀ ਅਤੇ ਤੋੜੀ ਜਾਏਗੀ,
੨੩ ਹਾਂ, ਨੇਮ ਦਾ ਸ਼ਜ਼ਾਦਾ ਵੀ ਨਾਲੇ ਹੀ ੦ ਅਤੇ ਜਦੋਂ
ਉਸ ਦੇ ਨਾਲ ਤਕਰਾਰ ਕੀਤਾ ਜਾਵੇਗਾ ਤਾਂ ਉਹ
ਅੱਗੋਂ ਚੁੱਚਰ ਡਾਹੇਗਾ ਕਿਉਂ ਜੋ ਉਹ ਚੜ੍ਹਾਈ
ਕਰੇਗਾ ਅਤੇ ਥੋੜੇ ਜਿਹੇ ਲੋਕਾਂ ਦੀ ਸਹਾਇਤਾ ਨਾਲ
੨੪ ਵੱਡਾ ਬਣੇਗਾ ੦ ਅਤੇ ਉਹ ਬਚਾਉ ਦੇ ਵੇਲੇ ਜ਼ਿਲੇ
ਦਿਆਂ ਚੰਗਿਆਂ ਉਜਲਿਆਂ ਥਾਵਾਂ ਵਿੱਚ ਵੜੇਗਾ
ਅਤੇ ਅਜੇਹਾ ਕੁਝ ਕਰੇਗਾ ਜੋ ਉਸ ਦੇ ਪਿਉ
ਦਾਦਿਆਂ ਨੇ ਅਤੇ ਉਸ ਦੇ ਦਾਦਿਆਂ ਦੇ
ਪੜਦਾਦਿਆਂ ਨੇ ਨਹੀਂ ਕੀਤਾ । ਉਹ ਲੁੱਟ ਪੁੱਟ ਦੇ
ਮਾਲ ਨੂੰ ਉਨ੍ਹਾਂ ਵਿੱਚ ਵੰਡੇਗਾ ਅਤੇ ਕੁਝ ਚਿਰ ਤੀਕਰ
ਪੱਕਿਆਂ ਕੋਟਾਂ ਦੇ ਵਿਰੁੱਧ ਆਪਣੀਆਂ ਚਤਰਾਈਆਂ
੨੫ ਵਰਤੇਗਾ ੦ ਅਤੇ ਉਹ ਆਪਣੇ ਜ਼ੋਰ ਨੂੰ ਅਤੇ
ਆਪਣੇ ਹੌਸਲੇ ਨੂੰ ਅਜਿਹਾ ਚੁੱਕੇਗਾ ਜੋ ਵੱਡੀ
ਫੌਜ ਲੈ ਕੇ ਦੱਖਣ ਦੇ ਰਾਜੇ ਉੱਤੇ ਚੜ੍ਹੇ ਅਰ ਦੱਖਣ
ਦਾ ਰਾਜਾ ਵੀ ਅੱਤ ਵੱਡੀ ਅਤੇ ਜ਼ੋਰਾਵਰ ਫੌਜ ਨਾਲ
ਜੁੱਧ ਵਿੱਚ ਲੜੇਗਾ ਪਰ ਉਹ ਨਾ ਠਹਿਰੇਗਾ ਕਿਉਂ
੨੬ ਜੋ ਓਹ ਉਸ ਦੇ ਵਿਰੁੱਧ ਉਪਾਉ ਕਰਨਗੇ ੦ ਹਾਂ, ਓਹੋ
ਜਿਹੜੇ ਉਸ ਦੀ ਸੁਆਦਲੀ ਰੋਟੀ ਵਿੱਚੋਂ ਰਸਤਾਂ
ਖਾਂਦੇ ਹਨ ਓਹੋ ਉਸ ਨੂੰ ਨਾਸ ਕਰ ਸੁੱਟਣਗੇ
ਅਤੇ ਉਸ ਦੀ ਫੌਜ ਆਫਰੇਗੀ ਅਰ ਢੇਰ ਸਾਰੇ
੨੭ ਮਾਰੇ ਜਾਣਗੇ ੦ ਅਤੇ ਉਨ੍ਹਾਂ ਦੋਹਾਂ ਰਾਜਿਆਂ ਦੇ
ਦਿਲ ਖੋਟਿਆਂ ਕੰਮਾਂ ਵੱਲ ਹੋਣਗੇ ਅਤੇ ਓਹ ਇੱਕੋ
ਪੰਗਤ ਵਿੱਚ ਬੈਠ ਕੇ ਝੂਠ ਬੋਲਣਗੇ ਪਰ ਉਹ

ਫਲੇਗਾ ਨਾ ਕਿਉਂ ਜੋ ਅੰਤ ਠਹਿਰਾਏ ਹੋਏ ਵੇਲੇ
੨੮ ਸਿਰ ਹੋਵੇਗਾ ੦ ਤਦ ਉਹ ਵੱਡੇ ਧਨ ਨਾਲ ਆਪਣੇ
ਦੇਸ ਵਿੱਚ ਮੁੜ ਜਾਏਗਾ ਅਤੇ ਉਸ ਦਾ ਮਨ ਪਵਿੱਤ੍ਰ
ਨੇਮ ਦਾ ਸਾਹਮਣਾ ਕਰੇਗਾ ਅਤੇ ਉਹ ਆਪਣਾ ਕੰਮ
ਕਰ ਕੇ ਆਪਣੇ ਦੇਸ ਵਿੱਚ ਮੁੜੇਗਾ ॥
੨੯ ਅਤੇ ਠਹਿਰਾਏ ਹੋਏ ਵੇਲੇ ਸਿਰ ਉਹ ਮੁੜੇਗਾ
ਅਤੇ ਦੱਖਣ ਵੱਲ ਆਵੇਗਾ ਪਰ ਉਸ ਵੇਲੇ ਅਜਿਹਾ
੩੦ ਹਾਲ ਨਾ ਹੋਵੇਗਾ ਜਿਹੋ ਜਿਹਾ ਪਹਿਲਾਂ ਸੀ ੦ ਕਿਉਂ
ਜੋ ਕਿੱਤੀਆਂ ਦੇ ਜਹਾਜ਼ ਉਸ ਦਾ ਸਾਹਮਣਾ ਕਰਨਗੇ
ਸੋ ਉਹ ਉਦਾਸ ਹੋਵੇਗਾ ਅਤੇ ਮੁੜੇਗਾ ਅਰ ਪਵਿੱਤ੍ਰ
ਨੇਮ ਉੱਤੇ ਉਸ ਦਾ ਕ੍ਰੋਧ ਜਾਗੇਗਾ ਅਤੇ ਉਸੇ ਦੇ
ਅਨੁਸਾਰ ਉਹ ਕੰਮ ਕਰੇਗਾ ਸਗੋਂ ਉਹ ਮੁੜੇਗਾ
ਅਤੇ ਜਿਨ੍ਹਾਂ ਲੋਕਾਂ ਨੇ ਪਵਿੱਤ੍ਰ ਨੇਮ ਛੱਡ ਦਿੱਤਾ
੩੧ ਹੈ ਉਨ੍ਹਾਂ ਲੋਕਾਂ ਨਾਲ ਮੇਲ ਕਰੇਗਾ ੦ ਅਤੇ ਜੱਥੇ
ਉਸ ਦੀ ਵੱਲੋਂ ਉੱਠਣਗੇ ਅਤੇ ਓਹ ਪਵਿੱਤ੍ਰ ਥਾਂ
ਅਰਥਾਤ ਕੋਟ ਨੂੰ ਭਰਿਸ਼ਟ ਕਰਨਗੇ ਅਤੇ ਓਹ
ਸਦਾ ਦੀ ਹੋਮ ਦੀ ਬਲੀ ਨੂੰ ਹਟਾਉਣਗੇ ਅਤੇ
ਵਿਗਾੜਨ ਵਾਲੀ ਘਿਣਾਉਣੀ ਵਸਤ ਨੂੰ ਉਸ ਦੇ
੩੨ ਵਿੱਚ ਰੱਖ ਦੇਣਗੇ ੦ ਅਤੇ ਜਿਹੜੇ ਨੇਮ ਦੇ ਨਾਲ
ਭੈੜੀ ਕਰਤੂਤ ਕਰਦੇ ਹਨ ਉਨ੍ਹਾਂ ਨੂੰ ਉਹ ਲੱਲੋ
ਪੱਤੋ ਕਰ ਕੇ ਵਿਗਾੜੇਗਾ ਪਰ ਜਿਹੜੇ ਲੋਕ ਆਪਣੇ
ਪਰਮੇਸ਼ੁਰ ਨੂੰ ਸਿਆਣਦੇ ਹਨ ਓਹ ਬਲਵਾਨ ਹੋਣਗੇ
੩੩ ਅਤੇ ਕੰਮ ਕਰਨਗੇ ੦ ਅਤੇ ਏਹ ਜੋ ਲੋਕਾਂ ਦੇ
ਵਿਚਕਾਰ ਬੁੱਧਵਾਨ ਹਨ ਕਈਆਂ ਨੂੰ ਸਿਖਾਉਣਗੇ
ਪਰ ਓਹ ਤਲਵਾਰ ਨਾਲ ਅਤੇ ਅੱਗ ਨਾਲ ਅਰ
ਕੈਦ ਹੋਣ ਕਰਕੇ ਅਤੇ ਲੁੱਟੇ ਜਾਣ ਕਰਕੇ ਢੇਰ
੩੪ ਦਿਨਾਂ ਤੀਕਰ ਤਬਾਹ ਰਹਿਣਗੇ ੦ ਅਤੇ ਜਦ
ਓਹ ਤਬਾਹ ਹੋਣਗੇ ਤਦ ਉਨ੍ਹਾਂ ਦੀ ਥੋੜੀ ਜਿਹੀ
ਸਹਾਇਤਾ ਹੋਵੇਗੀ ਪਰ ਬਹੁਤ ਸਾਰੇ ਲੱਲੋ ਪੱਤੋ
੩੫ ਕਰਕੇ ਉਨ੍ਹਾਂ ਨਾਲ ਰਲ ਜਾਣਗੇ ੦ ਅਤੇ ਕਈ
ਬੁੱਧਵਾਨ ਵੀ ਡਿੱਗ ਪੈਣਗੇ ਇਸ ਕਰਕੇ ਜੋ ਓਹ
ਪਰਤਾਏ ਜਾਣ ਅਤੇ ਓਹ ਸਫਾ ਅਰ ਚਿੱਟੇ ਹੋ
ਜਾਣ ਐਥੋਂ ਤੀਕਰ ਜੋ ਓੜਕ ਦਾ ਸਮਾ ਆਵੇ
ਕਿਉਂ ਜੋ ਇਹ ਵੇਲੇ ਸਿਰ ਉੱਤੇ ਠਹਿਰਾਈ ਹੋਈ
੩੬ ਹੈ ੦ ਅਤੇ ਰਾਜਾ ਆਪਣੀ ਇੱਛਿਆ ਦੇ ਅਨੁਸਾਰ
ਕੰਮ ਕਰੇਗਾ ਅਤੇ ਆਪ ਨੂੰ ਉੱਚਾ ਕਰੇਗਾ ਅਰ
ਆਪਣੇ ਆਪ ਨੂੰ ਸਾਰਿਆਂ ਦਿਉਤਿਆਂ ਨਾਲੋਂ
ਵੱਡਾ ਜਾਣੇਗਾ ਅਤੇ ਈਸ਼ੁਰਾਂ ਦੇ ਪਰਮੇਸ਼ੁਰ ਦੇ
ਵਿਰੁੱਧ ਢੇਰ ਸਾਰੀਆਂ ਅਚਰਜ ਗੱਲਾਂ ਆਖੇਗਾ
ਅਤੇ ਭਾਗਵਾਨ ਹੋਵੇਗਾ ਐਥੋਂ ਤੋੜੀ ਜੋ ਕ੍ਰੋਧ ਦੇ
ਦਿਨ ਪੂਰੇ ਹੋਣ ਕਿਉਂ ਕਿ ਉਹ ਜੋ ਠਹਿਰਾਇਆ
੩੭ ਗਿਆ ਹੈ ਸੋ ਹੋਵੇਗਾ ੦ ਅਤੇ ਉਹ ਆਪਣੇ ਪਿਉ
ਦਾਦਿਆਂ ਦੇ ਦਿਉਤਿਆਂ ਦੀ ਵੱਲ ਕੁਝ ਲੋੜ
ਨਾ ਰੱਖੇਗਾ ਅਤੇ ਨਾ ਹੀ ਤੀਵੀਆਂ ਦੀ, ਨਾ ਹੀ
ਕਿਸੇ ਦਿਉਤੇ ਨੂੰ ਮੰਨੇਗਾ ਸਗੋਂ ਆਪ ਨੂੰ ਸਭਨਾਂ
੩੮ ਨਾਲੋਂ ਵੱਡਾ ਜਾਣੇਗਾ ੦ ਪਰ ਉਸ ਦੇ ਥਾਂ ਤੇ ਕੋਟਾਂ
ਦੇ ਦਿਉਤੇ ਦਾ ਆਦਰ ਕਰੇਗਾ ਅਤੇ ਉਸ ਦਿਉਤੇ
ਦਾ ਜਿਹ ਨੂੰ ਉਸ ਦੇ ਪਿਉ ਦਾਦੇ ਨਹੀਂ ਜਾਣਦੇ
ਸਨ ਸੋਨੇ, ਚਾਂਦੀ, ਬਹੁ ਮੁੱਲੇ ਪੱਥਰ ਅਰ ਸੁਆਦ
੩੯ ਵਾਲੀਆਂ ਵਸਤਾਂ ਨਾਲ ਆਦਰ ਕਰੇਗਾ ੦ ਅਤੇ
ਉਹ ਸਾਰਿਆਂ ਨਾਲੋਂ ਪੱਕਿਆਂ ਕੋਟਾਂ ਦੇ ਵਿਰੁੱਧ
ਪਰਾਏ ਦਿਉਤੇ ਦੀ ਸਹਾਇਤਾ ਨਾਲ ਕੰਮ ਕਰੇਗਾ,
ਉਸ ਦੇ ਮੰਨਣ ਵਾਲਿਆਂ ਨੂੰ ਉਹ ਵੱਡਾ ਆਦਰ
ਕਰੇਗਾ ਅਤੇ ਉਨ੍ਹਾਂ ਨੂੰ ਕਈਆਂ ਦਾ ਸਰਦਾਰ
ਬਣਾਵੇਗਾ ਅਤੇ ਮੁੱਲ ਲਈ ਧਰਤੀ ਨੂੰ ਵੰਡੇਗਾ ੦
੪੦ ਅਤੇ ਓੜਕ ਦੇ ਸਮੇਂ ਵਿੱਚ ਦੱਖਣ ਦਾ ਰਾਜਾ ਉਸ
ਨੂੰ ਧਕ ਦੇਵੇਗਾ ਅਤੇ ਉੱਤਰ ਦਾ ਰਾਜਾ ਰਥ ਅਤੇ
ਘੋੜ ਚੜ੍ਹੇ ਅਰ ਬਹੁਤੇ ਜਹਾਜ਼ ਲੈ ਕੇ ਵਾਵਰੋਲੇ
ਵਾਂਙੁ ਉਸ ਦੇ ਉੱਤੇ ਚੜ੍ਹਾਈ ਕਰੇਗਾ ਅਤੇ ਉਨ੍ਹਾਂ
ਦੇਸਾਂ ਵਿੱਚ ਵੜੇਗਾ ਅਤੇ ਆਫਰੇਗਾ ਅਰ ਲੰਘੇਗਾ ੦
੪੧ ਅਤੇ ਪਰਤਾਪਵਾਨ ਦੇਸ ਵਿੱਚ ਵੀ ਵੜੇਗਾ ਅਤੇ
ਬਹੁਤ ਢਾਹੇ ਜਾਣਗੇ ਪਰ ਅਦੋਮ ਅਤੇ ਮੋਆਬ
ਅਰ ਅੰਮੋਨੀਆਂ ਦਾ ਵੱਡਾ ਹਿੱਸਾ ਵੀ ਉਸ ਦੇ
੪੨ ਹੱਥੋਂ ਬਚਾਏ ਜਾਣਗੇ ੦ ਉਹ ਆਪਣਾ ਹੱਥ ਦੇਸਾਂ
ਉੱਤੇ ਚਲਾਵੇਗਾ ਅਤੇ ਮਿਸਰ ਦੇਸ ਵੀ ਛੁਟਕਾਰਾ ਨਾ
੪੩ ਪਾਏਗਾ ੦ ਪਰ ਉਹ ਸੋਨੇ, ਚਾਂਦੀ ਦੇ ਖ਼ਜ਼ਾਨਿਆਂ
ਅਤੇ ਮਿਸਰ ਦੇਸ ਦਿਆਂ ਸਾਰਿਆਂ ਪਦਾਰਥਾਂ
ਉੱਤੇ ਜ਼ੋਰ ਰੱਖੇਗਾ ਅਤੇ ਲੂਬੀ ਅਰ ਕੂਸ਼ੀ ਉਸ ਦੇ
੪੪ ਮਗਰ ਲੱਗਣਗੇ ੦ ਪਰ ਚੜ੍ਹਦੇ ਅਤੇ ਉੱਤਰ ਵੱਲ
ਦੀਆਂ ਖਬਰਾਂ ਉਸ ਨੂੰ ਘਬਰਾਉਣਗੀਆਂ, ਇਸ
ਲਈ ਉਹ ਵੱਡੇ ਕ੍ਰੋਧ ਨਾਲ ਨਿੱਕਲੇਗਾ ਜੋ
ਬਹੁਤਿਆਂ ਦਾ ਨਾਸ ਕਰੇ ਅਤੇ ਉਨ੍ਹਾਂ ਨੂੰ ਮੂਲੋਂ

੪੫ ਮਿਟਾ ਸੁੱਟੇ ੦ ਅਤੇ ਉਹ ਆਪਣੇ ਸ਼ਾਹੀ ਡੇਰੇ
ਸਮੁੰਦਰ ਤੇ ਪਰਤਾਪਵਾਨ ਪਵਿੱਤ੍ਰ ਪਹਾੜ ਦੇ
ਵਿਚਕਾਰ ਲਾਵੇਗਾ ਪਰ ਉਹ ਆਪਣੇ ਅੰਤ ਨੂੰ
ਪੁੱਜ ਪਵੇਗਾ ਅਤੇ ਉਸ ਦਾ ਸਹਾਇਕ ਕੋਈ ਨਾ
ਹੋਵੇਗਾ ॥

੧੨ ਉਸ ਵੇਲੇ ਮੀਕਾਏਲ ਉਹ ਵੱਡਾ ਸਰਦਾਰ ਜੋ
ਤੇਰੇ ਲੋਕਾਂ ਦੇ ਬੱਚਿਆਂ ਦੀ ਸਹਾਇਤਾ ਲਈ ਖਲੋਤਾ
ਹੈ ਉੱਠੇਗਾ ਅਤੇ ਅਜੇਹੀ ਬਿਪਤਾ ਦਾ ਵੇਲਾ
ਹੋਵੇਗਾ ਜਿਹਾ ਕੌਮ ਦੇ ਮੁੱਢ ਤੇ ਲੈ ਕੇ ਉਸ ਵੇਲੇ
ਤੀਕਰ ਕਦੀ ਨਹੀਂ ਹੋਇਆ ਸੀ ਅਤੇ ਉਸ ਵੇਲੇ
ਤੇਰਿਆਂ ਲੋਕਾਂ ਵਿੱਚੋਂ ਹਰ ਕੋਈ ਜਿਹ ਦਾ ਨਾਉਂ
ਪੋਥੀ ਵਿੱਚ ਲਿਖਿਆ ਹੋਇਆ ਹੋਵੇਗਾ ਸੋ ਛੁੱਟੇਗਾ ੦
੨ ਅਤੇ ਉਨ੍ਹਾਂ ਵਿੱਚੋਂ ਢੇਰ ਸਾਰੇ ਜੋ ਧਰਤੀ ਦੀ ਮਿੱਟੀ
ਵਿੱਚ ਸੁੱਤੇ ਪਏ ਹਨ ਜਾਗ ਉੱਠਣਗੇ, ਕਈ
ਸਦੀਪਕ ਜੀਉਣ ਲਈ ਅਤੇ ਕਈ ਸ਼ਰਮਿੰਦਗੀ
੩ ਅਤੇ ਸਦੀਪਕ ਨਿਰਾਦਰੀ ਲਈ ੦ ਪਰ ਓਹ ਜਿਹੜੇ
ਬੁੱਧਵਾਨ ਹਨ ਅੰਬਰ ਦੇ ਪਰਕਾਸ਼ ਵਾਂਗਰ ਚਮਕਣਗੇ
ਅਤੇ ਓਹ ਜਿਨ੍ਹਾਂ ਦੇ ਉਦਮ ਨਾਲ ਢੇਰ ਸਾਰੇ ਧਰਮੀ
ਬਣ ਗਏ ਤਾਰਿਆਂ ਵਾਂਗਰ ਜੁੱਗੋ ਜੁੱਗ ਤੀਕਰ ੦
੪ ਪਰ ਤੂੰ ਹੇ ਦਾਨੀਏਲ, ਇਨ੍ਹਾਂ ਗੱਲਾਂ ਨੂੰ ਮੁੰਦ ਰੱਖ
ਅਤੇ ਪੋਥੀ ਉੱਤੇ ਓੜਕ ਦੇ ਸਮੇਂ ਤੀਕਰ ਮੋਹਰ ਲਾ
ਰੱਖ। ਬਥੇਰੇ ਏੱਧਰ ਉੱਧਰ ਭੱਜਣਗੇ ਅਤੇ ਵਿੱਦਿਆ
ਵਧੇਗੀ ॥

੫ ਤਾਂ ਮੈਂ ਦਾਨੀਏਲ ਨੇ ਡਿੱਠਾ ਅਤੇ ਕੀ ਵੇਖਦਾ ਹਾਂ
ਜੋ ਦੋ ਹੋਰ ਖਲੋਤੇ ਸਨ, ਇੱਕ ਦਰਿਆ ਦੇ ਕੰਢੇ ਦੇ
ਉਰਲੇ ਪਾਸੇ, ਦੂਜਾ ਦਰਿਆ ਦੇ ਕੰਢੇ ਦੇ ਪਰਲੇ
੬ ਪਾਸੇ ੦ ਅਤੇ ਇੱਕ ਨੇ ਉਸ ਮਨੁੱਖ ਨੂੰ ਜੋ ਸੁਥਰੇ
ਲੀੜੇ ਪਹਿਨੀ ਦਰਿਆ ਦੇ ਪਾਣੀਆਂ ਉੱਤੇ ਸੀ
ਪੁੱਛਿਆ ਭਈ ਏਹ ਅਚਰਜ ਗੱਲਾਂ ਕਿੱਨੇ ਚਿਰ
੭ ਪਿੱਛੋਂ ਅੰਤ ਤੋੜੀ ਪੁੱਜਣਗੀਆਂ ? ੦ ਅਤੇ ਮੈਂ
ਸੁਣਿਆ ਜੋ ਉਸ ਮਨੁੱਖ ਨੇ ਜਿਹੜਾ ਸੁਥਰੇ ਲੀੜੇ
ਪਹਿਨੀ ਅਤੇ ਜਿਹੜਾ ਦਰਿਆ ਦੇ ਪਾਣੀਆਂ ਉੱਤੇ
ਸੀ ਆਪਣਾ ਸੱਜਾ ਅਤੇ ਆਪਣਾ ਖੱਬਾ ਹੱਥ ਅਕਾਸ਼
ਵੱਲ ਉੱਚਾ ਕਰ ਕੇ ਜੋ ਸਦਾ ਜੀਉਂਦਾ ਹੈ ਉਸ ਦੀ
ਸੌਂਹ ਚੁੱਕੀ ਅਤੇ ਆਖਿਆ ਜੋ ਇੱਕ ਸਮਾ ਅਤੇ ਸਮੇਂ
ਅਰ ਅੱਧੇ ਸਮੇਂ ਤੀਕਰ ਰਹਿਣਗੀਆਂ ਅਤੇ ਜਦੋਂ
ਉਹ ਪਵਿੱਤ੍ਰ ਲੋਕਾਂ ਦੇ ਜ਼ੋਰ ਨੂੰ ਮੂਲੋਂ ਤੋੜਨ ਦਾ ਕੰਮ
ਪੂਰਾ ਕਰ ਚੁੱਕਣਗੇ ਤਦ ਏਹ ਸੱਭ ਗੱਲਾਂ ਪੂਰੀਆਂ
੮ ਹੋਣਗੀਆਂ ੦ ਅਤੇ ਮੈਂ ਸੁਣਿਆ ਤਾਂ ਸਹੀ ਪਰ
ਸਮਝਿਆ ਨਾ। ਤਦ ਮੈਂ ਆਖਿਆ, ਹੇ ਮੇਰੇ
ਸੁਆਮੀ, ਇਨ੍ਹਾਂ ਗੱਲਾਂ ਦਾ ਓੜਕ ਕੀ ਹੋਵੇਗਾ ? ੦
੯ ਉਸ ਨੇ ਆਖਿਆ, ਹੇ ਦਾਨੀਏਲ, ਤੂੰ ਆਪਣੇ ਰਾਹ
ਪਰ ਤੁਰਿਆ ਜਾਹ ਕਿਉਂ ਜੋ ਏਹ ਗੱਲਾਂ ਓੜਕ ਦੇ
ਵੇਲੇ ਤੀਕਰ ਮੁੰਦੀਆਂ ਹੋਈਆਂ ਅਤੇ ਮੋਹਰਾਂ ਲੱਗੀਆਂ
੧੦ ਹੋਈਆਂ ਹਨ ੦ ਬਥੇਰੇ ਆਪਣੇ ਆਪ ਨੂੰ ਪਵਿੱਤ੍ਰ
ਕਰਨਗੇ ਅਤੇ ਆਪ ਨੂੰ ਚਿੱਟੇ ਬਣਾਉਣਗੇ ਅਤੇ
ਤਾਏ ਜਾਣਗੇ ਪਰ ਦੁਸ਼ਟ ਬੁਰਿਆਈ ਕਰਦੇ
ਰਹਿਣਗੇ ਅਤੇ ਦੁਸ਼ਟਾਂ ਵਿੱਚੋਂ ਕੋਈ ਨਾ ਸਮਝੇਗਾ
੧੧ ਪਰ ਬੁੱਧਵਾਨ ਸਮਝਣਗੇ ੦ ਅਤੇ ਜਿਸ ਵੇਲੇ ਥੀਂ
ਸਦਾ ਦੀ ਹੋਮ ਦੀ ਬਲੀ ਹਟਾਈ ਜਾਵੇਗੀ ਅਤੇ
ਉਹ ਉਜਾੜਨ ਵਾਲੀ ਘਿਣਾਉਣੀ ਵਸਤ ਖੜੀ ਕੀਤੀ
ਜਾਏਗੀ ਇੱਕ ਹਜ਼ਾਰ ਦੋ ਸੌ ਨੱਵੇ ਦਿਨ ਹੋਣਗੇ ੦
੧੨ ਧੰਨ ਉਹ ਹੈ ਜੋ ਉਡੀਕਦਾ ਹੈ ਅਤੇ ਇੱਕ ਹਜ਼ਾਰ
੧੩ ਤਿੰਨ ਸੌ ਪੈਂਤੀਆਂ ਦਿਨਾਂ ਤੋੜੀ ਆਉਂਦਾ ਹੈ ੦ ਪਰ
ਤੂੰ ਆਪਣੇ ਰਾਹ ਤੁਰਿਆ ਜਾਹ ਜਦੋਂ ਤੀਕਰ ਓੜਕ
ਦਾ ਵੇਲਾ ਨਾ ਆਵੇ ਕਿਉਂ ਜੋ ਤੂੰ ਸੁਖ ਪਾਵੇਂਗਾ
ਅਤੇ ਆਪਣੀ ਵੰਡ ਉੱਤੇ ਓੜਕ ਦੇ ਦਿਨਾਂ ਵਿੱਚ
ਉੱਠ ਖਲੋਵੇਂਗਾ ॥

# ਹੋਸ਼ੇਆ

## ੧ ਹੋਸ਼ੇਆ ਦਾ ਵਿਆਹ

ਯਹੋਵਾਹ ਦੀ ਬਾਣੀ ਜਿਹੜੀ ਯਹੂਦਾਹ ਦੇ
ਪਾਤਸ਼ਾਹਾਂ ਉੱਜ਼ੀਯਾਹ, ਯੋਥਾਮ, ਆਹਾਜ਼ ਅਤੇ
ਹਿਜ਼ਕੀਯਾਹ ਦੇ ਦਿਨਾਂ ਵਿੱਚ ਅਤੇ ਇਸਰਾਏਲ
ਦੇ ਪਾਤਸ਼ਾਹ ਯੋਆਸ਼ ਦੇ ਪੁੱਤ੍ਰ ਯਾਰਾਬੁਆਮ ਦੇ
ਦਿਨਾਂ ਵਿੱਚ ਬਏਰੀ ਦੇ ਪੁੱਤ੍ਰ ਹੋਸ਼ੇਆ ਨੂੰ ਆਈ ।।
੨ ਜਦ ਯਹੋਵਾਹ ਪਹਿਲਾਂ ਹੋਸ਼ੇਆ ਦੇ ਰਾਹੀਂ
ਬੋਲਿਆ ਤਾਂ ਯਹੋਵਾਹ ਨੇ ਹੋਸ਼ੇਆ ਨੂੰ ਆਖਿਆ,
ਜਾਹ, ਆਪਣੇ ਲਈ ਇੱਕ ਜ਼ਾਨੀ ਤੀਵੀਂ ਅਤੇ
ਜ਼ਨਾਹ ਦੇ ਬੱਚੇ ਲੈ ਕਿਉਂ ਜੋ ਦੇਸ ਨੇ ਯਹੋਵਾਹ ਨੂੰ
੩ ਛੱਡ ਕੇ ਵੱਡਾ ਜ਼ਨਾਹ ਕੀਤਾ ਹੈ ੦ ਤਾਂ ਉਸ ਜਾ
ਕੇ ਦਿਬਲਾਇਮ ਦੀ ਧੀ ਗੋਮਰ ਨੂੰ ਵਿਆਹ ਲਿਆ ।
ਉਹ ਗਰਭਵੰਤੀ ਹੋਈ ਅਤੇ ਉਹ ਦੇ ਲਈ ਪੁੱਤ੍ਰ
੪ ਜਣੀ ੦ ਯਹੋਵਾਹ ਨੇ ਉਹ ਨੂੰ ਆਖਿਆ, ਉਸ ਦਾ
ਨਾਉਂ ਯਿਜ਼ਰਏਲ ਰੱਖ ਕਿਉਂ ਜੋ ਥੋੜੇ ਚਿਰ ਨੂੰ
ਮੈਂ ਯਿਜ਼ਰਏਲ ਦੇ ਖ਼ੂਨ ਦੀ ਸਜ਼ਾ ਯੇਹੂ ਦੇ ਘਰਾਣੇ
ਉੱਤੇ ਲਿਆਵਾਂਗਾ ਅਤੇ ਇਸਰਾਏਲ ਦੇ ਘਰਾਣੇ ਦੀ
੫ ਪਾਤਸ਼ਾਹੀ ਨੂੰ ਮੁਕਾ ਦਿਆਂਗਾ ੦ ਤਾਂ ਉਸੇ ਦਿਨ
ਐਉਂ ਹੋਵੇਗਾ ਕਿ ਮੈਂ ਇਸਰਾਏਲ ਦਾ ਧਣੁੱਖ
ਯਿਜ਼ਰਏਲ ਦੀ ਵਾਦੀ ਵਿੱਚ ਭੰਨ ਸੁੱਟਾਂਗਾ ।।
੬ ਉਹ ਫੇਰ ਗਰਭਵੰਤੀ ਹੋਈ ਅਤੇ ਇੱਕ ਧੀ ਜਣੀ
ਅਤੇ ਉਸ ਨੇ ਉਹ ਨੂੰ ਆਖਿਆ, ਏਸ ਦਾ ਨਾਉਂ
"ਲੋ-ਰੁਹਾਮਾਹ" ਰੱਖ, ਕਿਉਂ ਜੋ ਮੈਂ ਫੇਰ ਇਸਰਾ-
ਏਲ ਦੇ ਘਰਾਣੇ ਉੱਤੇ ਹੋਰ ਰਹਮ ਨਾ ਕਰਾਂਗਾ, ਨਾ
੭ ਓਹਨਾਂ ਨੂੰ ਕਦੇ ਵੀ ਮਾਫ਼ ਕਰਾਂਗਾ ੦ ਪਰ ਮੈਂ
ਯਹੂਦਾਹ ਦੇ ਘਰਾਣੇ ਉੱਤੇ ਰਹਮ ਕਰਾਂਗਾ ਅਤੇ ਮੈਂ
ਓਹਨਾਂ ਨੂੰ ਯਹੋਵਾਹ ਓਹਨਾਂ ਦੇ ਪਰਮੇਸ਼ੁਰ ਦੇ ਰਾਹੀਂ
ਬਚਾਵਾਂਗਾ ਪਰ ਮੈਂ ਓਹਨਾਂ ਨੂੰ ਧਣੁਖ ਨਾਲ, ਤਲਵਾਰ
ਨਾਲ, ਲੜਾਈ ਨਾਲ, ਘੋੜਿਆਂ ਨਾਲ ਯਾ ਸਵਾਰਾਂ
ਨਾਲ ਨਾ ਬਚਾਵਾਂਗਾ ।।
੮ ਲੋ-ਰੁਹਾਮਾਹ ਦਾ ਦੁੱਧ ਛੁਡਾਉਣ ਦੇ ਪਿੱਛੋਂ ਉਹ
੯ ਗਰਭਵੰਤੀ ਹੋਈ ਅਤੇ ਪੁੱਤ੍ਰ ਜਣੀ ੦ ਤਾਂ ਉਸ ਨੇ
ਆਖਿਆ, ਏਹ ਦਾ ਨਾਉਂ "ਲੋ-ਅੰਮੀ" ਰੱਖ ਕਿਉਂ
ਜੋ ਤੁਸੀਂ ਮੇਰੀ ਪਰਜਾ ਨਹੀਂ ਹੋ ਅਤੇ ਮੈਂ ਤੁਹਾਡਾ
ਨਹੀਂ ਹੋਵਾਂਗਾ ।।
੧੦ ਇਸਰਾਏਲੀਆਂ ਦੀ ਗਿਣਤੀ ਸਮੁੰਦਰ ਦੀ ਰੇਤ
ਵਾਂਙੁ ਹੋਵੇਗੀ ਜਿਹੜੀ ਮਿਣੀ ਗਿਣੀ ਨਹੀਂ ਜਾ
ਸੱਕਦੀ । ਐਉਂ ਹੋਵੇਗਾ ਕਿ ਜਿਸ ਥਾਂ ਓਹਨਾਂ ਨੂੰ
ਕਿਹਾ ਗਿਆ ਸੀ, "ਤੁਸੀਂ ਮੇਰੀ ਪਰਜਾ ਨਹੀਂ ਹੋ"
ਉੱਥੇ ਓਹਨਾਂ ਨੂੰ ਕਿਹਾ ਜਾਵੇਗਾ, "ਤੁਸੀਂ ਜੀਉਂਦੇ
੧੧ ਪਰਮੇਸ਼ੁਰ ਦੇ ਪੁੱਤ੍ਰ ਹੋ" ੦ ਅਤੇ ਯਹੂਦੀ ਅਤੇ
ਇਸਰਾਏਲੀ ਫੇਰ ਇਕੱਠੇ ਹੋਣਗੇ ਅਤੇ ਓਹ ਆਪਣੇ
ਲਈ ਇੱਕ ਪਰਮੁਖ ਠਹਿਰਾਉਣਗੇ । ਓਹ ਏਸ ਦੇਸ
ਵਿੱਚੋਂ ਉਤਾਹਾਂ ਜਾਣਗੇ ਕਿਉਂ ਜੋ ਯਿਜ਼ਰਏਲ ਦਾ
ਦਿਨ ਮਹਾਨ ਹੋਵੇਗਾ ।।

## ੨ ਯਹੋਵਾਹ ਦੀ ਮੰਗੇਤਰ

ਆਪਣੇ ਭਰਾਵਾਂ ਨੂੰ "ਅੰਮੀ"* ਅਤੇ
ਆਪਣੀਆਂ ਭੈਣਾਂ ਨੂੰ "ਰੁਹਾਮਾਹ"† ਆਖੋ ।।
ਆਪਣੀ ਮਾਂ ਅੱਗੇ ਝੁੱਚਰ ਡਾਹੋ, ਝੁੱਚਰ ਡਾਹੋ !
ਉਹ ਤਾਂ ਮੇਰੀ ਤੀਵੀਂ ਨਹੀਂ,
ਨਾ ਮੈਂ ਉਹ ਦਾ ਮਨੁੱਖ ਹਾਂ ।
ਉਹ ਆਪਣੇ ਜ਼ਨਾਹ ਨੂੰ ਆਪਣੇ ਅੱਗਿਓਂ,
ਅਤੇ ਆਪਣੇ ਵਿਭਚਾਰ ਨੂੰ ਆਪਣੀਆਂ ਛਾਤੀਆਂ
ਵਿੱਚੋਂ ਦੂਰ ਕਰੇ !
੩ ਅਤੇ ਮੈਂ ਉਹ ਨੂੰ ਨੰਗੀ ਕਰ ਸੁੱਟਾਂ,
ਅਤੇ ਜਿਵੇਂ ਉਹ ਆਪਣੇ ਜਨਮ ਦੇ ਦਿਨ ਸੀ ਤਿਵੇਂ
ਫੇਰ ਕਰ ਦਿਆਂ,
ਅਤੇ ਉਹ ਨੂੰ ਉਜਾੜ ਵਾਂਙੁ ਬਣਾ ਦਿਆਂ,
ਉਹ ਨੂੰ ਇੱਕ ਸੁੱਕੀ ਧਰਤੀ ਵਾਂਙੁ ਠਹਿਰਾ ਦਿਆਂ,
ਅਤੇ ਉਹ ਨੂੰ ਤਿਹਾ ਨਾਲ ਮਾਰ ਦਿਆਂ ।

* "ਮੇਰੀ ਪਰਜਾ" । † "ਰਹਮ ਦੀ ਭਾਗਣ" ।

੪ ਮੈਂ ਉਹ ਦੇ ਬੱਚਿਆਂ ਉੱਤੇ ਰਹਮ ਨਾ ਕਰਾਂਗਾ,
ਕਿਉਂ ਜੋ ਓਹ ਜ਼ਨਾਹ ਦੇ ਬੱਚੇ ਹਨ ॥
੫ ਓਹਨਾਂ ਦੀ ਮਾਂ ਨੇ ਜ਼ਨਾਹ ਕੀਤਾ ਹੈ,
ਓਹਨਾਂ ਦੀ ਜਣਨੀ ਨੇ ਸ਼ਰਮ ਦਾ ਕੰਮ ਕੀਤਾ,
ਕਿਉਂ ਜੋ ਉਹ ਨੇ ਆਖਿਆ,
ਮੈਂ ਆਪਣੇ ਯਾਰਾਂ ਦੇ ਮਗਰ ਜਾਵਾਂਗੀ,
ਜਿਹੜੇ ਮੈਨੂੰ ਮੇਰੀ ਰੋਟੀ ਅਤੇ ਮੇਰਾ ਪਾਣੀ ਦਿੰਦੇ ਹਨ,
ਮੇਰੀ ਉੱਨ, ਮੇਰੀ ਕਤਾਨ, ਮੇਰਾ ਤੇਲ ਅਤੇ ਮੇਰਾ ਸ਼ਰਬਤ !
੬ ਏਸ ਲਈ ਵੇਖ, ਮੈਂ ਤੇਰਾ ਰਾਹ ਕੰਡਿਆਂ ਨਾਲ ਬੰਦ ਕਰ ਦਿਆਂਗਾ,
ਮੈਂ ਉਹ ਦੇ ਅੱਗੇ ਕੰਧ ਬਣਾ ਦਿਆਂਗਾ
ਭਈ ਉਹ ਆਪਣੇ ਰਾਹਾਂ ਨੂੰ ਨਾ ਪਾਵੇ ।
੭ ਉਹ ਆਪਣਿਆਂ ਯਾਰਾਂ ਦੇ ਪਿੱਛੇ ਜਾਵੇਗੀ,
ਪਰ ਉਹ ਓਹਨਾਂ ਨੂੰ ਨਾ ਪਾਵੇਗੀ,
ਉਹ ਓਹਨਾਂ ਨੂੰ ਭਾਲੇਗੀ ਪਰ ਪਾਵੇਗੀ ਨਾ,
ਤਾਂ ਉਹ ਆਖੇਗੀ, ਮੈਂ ਜਾਵਾਂਗੀ,
ਅਤੇ ਆਪਣੇ ਪਹਿਲੇ ਮਨੁੱਖ ਵੱਲ ਮੁੜਾਂਗੀ,
ਕਿਉਂ ਜੋ ਮੇਰਾ ਪਹਿਲਾ ਹਾਲ ਹੁਣ ਨਾਲੋਂ ਚੰਗਾ ਸੀ ।
੮ ਉਹ ਨੇ ਨਾ ਜਾਤਾ ਕਿ ਮੈਂ ਹੀ ਉਹ ਨੂੰ
ਅੰਨ, ਨਵੀਂ ਮੈ ਅਤੇ ਤੇਲ ਦਿੰਦਾ ਸਾਂ,
ਅਤੇ ਉਹ ਨੂੰ ਚਾਂਦੀ ਸੋਨਾ ਵਾਫਰ ਦਿੰਦਾ ਰਿਹਾ,
ਜਿਹੜਾ ਓਹਨਾਂ ਨੇ ਬਆਲ ਲਈ ਵਰਤਿਆ !
੯ ਏਸ ਲਈ ਮੈਂ ਮੁੜ ਕੇ ਸਮੇਂ ਉੱਤੇ ਆਪਣਾ ਅੰਨ ਲੈ ਲਵਾਂਗਾ,
ਨਾਲੇ ਨਵੀਂ ਮੈ ਉਸ ਦੀ ਰੁੱਤ ਸਿਰ,
ਮੈਂ ਆਪਣੀ ਉੱਨ ਅਰ ਆਪਣੀ ਕਤਾਨ ਚੁੱਕ ਲਵਾਂਗਾ,
ਜੋ ਉਹ ਦੇ ਨੰਗੇਜ਼ ਦੇ ਕੱਜਣ ਲਈ ਸੀ ।
੧੦ ਹੁਣ ਮੈਂ ਉਹ ਦਾ ਲੱਚਪੁਣਾ ਉਹ ਦੇ ਯਾਰਾਂ ਦੇ ਸਾਹਮਣੇ ਖੋਲ੍ਹ ਦਿਆਂਗਾ,
ਅਤੇ ਕੋਈ ਉਹ ਨੂੰ ਮੇਰੇ ਹੱਥੋਂ ਛੁਡਾਵੇਗਾ ਨਾ !
੧੧ ਮੈਂ ਉਹ ਦੀ ਸਾਰੀ ਖੁਸ਼ੀ ਮੁਕਾ ਦਿਆਂਗਾ,
ਉਹ ਦੇ ਪਰਬ, ਉਹ ਦੀਆਂ ਅੱਮਸਿਆਂ, ਉਹ ਦੇ ਸਬਤ,
ਅਤੇ ਉਹ ਦੇ ਸਭ ਮਿਥੇ ਹੋਏ ਪਰਬ* ।
੧੨ ਮੈਂ ਉਹ ਦੀਆਂ ਅੰਗੂਰੀ ਵੇਲਾਂ ਅਤੇ ਹਜੀਰਾਂ ਨੂੰ ਵਿਰਾਨ ਕਰਾਂਗਾ,
ਜਿਨ੍ਹਾਂ ਦੇ ਵਿਖੇ ਉਸ ਆਖਿਆ, ਏਹ ਮੇਰੀ ਖਰਚੀ ਹੈ,
ਜਿਹ ਨੂੰ ਮੇਰੇ ਯਾਰਾਂ ਨੇ ਮੈਨੂੰ ਦਿੱਤਾ ਹੈ ।
ਮੈਂ ਉਨ੍ਹਾਂ ਨੂੰ ਜੰਗਲ ਬਣਾ ਦਿਆਂਗਾ,
ਅਤੇ ਜੰਗਲੀ ਦਰਿੰਦੇ ਉਨ੍ਹਾਂ ਨੂੰ ਖਾਣਗੇ ।
੧੩ ਮੈਂ ਉਹ ਦੇ ਉੱਤੇ ਬਆਲਾਂ ਦੇ ਦਿਨਾਂ ਦੀ ਸਜ਼ਾ ਲਿਆਵਾਂਗਾ,
ਜਿਨ੍ਹਾਂ ਦੇ ਲਈ ਉਸ ਧੂਪ ਧੁਖਾਈ,
ਅਤੇ ਬਾਲੀਆਂ ਤੇ ਗਹਿਣਿਆਂ ਨਾਲ ਸੱਜ ਕੇ
ਉਹ ਆਪਣੇ ਯਾਰਾਂ ਦੇ ਪਿੱਛੇ ਗਈ,
ਪਰ ਮੈਨੂੰ ਭੁੱਲ ਗਈ, ਯਹੋਵਾਹ ਦਾ ਵਾਕ ਹੈ ॥
੧੪ ਏਸ ਲਈ ਵੇਖ, ਮੈਂ ਉਹ ਨੂੰ ਮੋਹ ਲਵਾਂਗਾ,
ਅਤੇ ਉਹ ਨੂੰ ਉਜਾੜ ਵਿੱਚ ਲੈ ਜਾਵਾਂਗਾ,
ਅਤੇ ਮੈਂ ਉਹ ਦੇ ਨਾਲ ਦਿਲ ਲੱਗੀ ਦੀਆਂ ਗੱਲਾਂ ਕਰਾਂਗਾ ।
੧੫ ਮੈਂ ਉਹ ਨੂੰ ਉੱਥੋਂ ਉਹ ਦੇ ਬਾਗ ਦਿਆਂਗਾ,
ਨਾਲੇ ਆਕੋਰ ਦੀ ਖੱਡ ਵੀ ਆਸਾ ਦੇ ਦਰਵੱਜੇ ਲਈ ।
ਉੱਥੇ ਉਹ ਉੱਤਰ ਦੇਵੇਗੀ ਜਿਵੇਂ ਆਪਣੀ ਜੁਆਨੀ ਦੇ ਦਿਨ ਵਿੱਚ,
ਅਤੇ ਜਿਵੇਂ ਉਸ ਸਮੇਂ ਜਦ ਉਹ ਮਿਸਰ ਦੇਸ ਤੋਂ ਉਤਾਹਾਂ ਆਈ ॥
੧੬ ਅਤੇ ਉਸ ਦਿਨ ਐਉਂ ਹੋਵੇਗਾ, ਯਹੋਵਾਹ ਦਾ ਵਾਕ ਹੈ,
ਕਿ ਤੂੰ ਮੈਨੂੰ "ਮੇਰਾ ਪਤੀ" ਆਖੇਂਗੀ,
ਅਤੇ ਫੇਰ ਮੈਨੂੰ "ਮੇਰਾ ਬਆਲ" ਨਾ ਆਖੇਂਗੀ ।
੧੭ ਮੈਂ ਤਾਂ ਉਹ ਦੇ ਮੂੰਹੋਂ ਬਆਲਾਂ ਦੇ ਨਾਉਂ ਦੂਰ ਕਰਾਂਗਾ,
ਅਤੇ ਓਹ ਫੇਰ ਆਪਣੇ ਨਾਉਂ ਤੇ ਚੇਤੇ ਨਾ ਕੀਤੇ ਜਾਣਗੇ ।
੧੮ ਮੈਂ ਉਸ ਦਿਨ ਵਿੱਚ ਜੰਗਲੀ ਦਰਿੰਦਿਆਂ ਨਾਲ,

* ਅਥਵਾ, ਜੋੜ ਮੇਲੇ ।

ਅਕਾਸ਼ ਦੇ ਪੰਛੀਆਂ ਨਾਲ, ਜ਼ਮੀਨ ਦੇ ਘਿਸਰਨ
ਵਾਲਿਆਂ ਨਾਲ
ਓਹਨਾਂ ਲਈ ਇੱਕ ਨੇਮ ਬੰਨ੍ਹਾਂਗਾ,
ਅਤੇ ਮੈਂ ਧਣੁਖ, ਤਲਵਾਰ ਅਤੇ ਜੁੱਧ ਨੂੰ ਦੇਸ ਵਿੱਚੋਂ
ਭੰਨ ਸੁੱਟਾਂਗਾ,
ਅਤੇ ਮੈਂ ਓਹਨਾਂ ਨੂੰ ਚੈਨ ਵਿੱਚ ਲਿਟਾਵਾਂਗਾ ॥
੧੯ ਮੈਂ ਤੈਨੂੰ ਸਦਾ ਲਈ ਆਪਣੀ ਮੰਗੇਤਰ ਬਣਾਵਾਂਗਾ,
ਹਾਂ, ਧਰਮ, ਇਨਸਾਫ਼, ਦਯਾ ਅਤੇ ਰਹਮ ਨਾਲ
ਮੈਂ ਤੈਨੂੰ ਆਪਣੀ ਮੰਗੇਤਰ ਬਣਾਵਾਂਗਾ,
੨੦ ਮੈਂ ਤੈਨੂੰ ਵਫ਼ਾਦਾਰੀ ਨਾਲ ਆਪਣੀ ਮੰਗੇਤਰ
ਬਣਾਵਾਂਗਾ,
ਅਤੇ ਤੂੰ ਯਹੋਵਾਹ ਨੂੰ ਜਾਣੇਂਗੀ ॥
੨੧ ਉਸ ਦਿਨ ਐਉਂ ਹੋਵੇਗਾ ਕਿ ਮੈਂ ਉੱਤਰ ਦਿਆਂਗਾ,
ਯਹੋਵਾਹ ਦਾ ਵਾਕ ਹੈ,
ਮੈਂ ਅਕਾਸ਼ਾਂ ਨੂੰ ਉੱਤਰ ਦਿਆਂਗਾ,
ਅਤੇ ਓਹ ਧਰਤੀ ਨੂੰ ਉੱਤਰ ਦੇਣਗੇ ।
੨੨ ਅਤੇ ਧਰਤੀ ਅੰਨ, ਨਵੀਂ ਮੈ ਅਤੇ ਤੇਲ ਨੂੰ ਉੱਤਰ
ਦੇਵੇਗੀ,
ਅਤੇ ਓਹ ਯਿਜ਼ਰਏਲ ਨੂੰ ਉੱਤਰ ਦੇਣਗੇ ।
੨੩ ਮੈਂ ਉਹ ਨੂੰ ਆਪਣੇ ਲਈ ਧਰਤੀ ਵਿੱਚ ਬੀਜਾਂਗਾ,
ਮੈਂ ਲੋ-ਰੁਹਾਮਾਹ ਉੱਤੇ ਰਹਮ ਕਰਾਂਗਾ,
ਅਤੇ ਲੋ-ਅੰਮੀ ਨੂੰ ਆਖਾਂਗਾ ਕਿ ਤੂੰ ਮੇਰੀ ਪਰਜਾ ਹੈਂ,
ਅਤੇ ਉਹ ਆਖੇਗਾ, ਮੇਰੇ ਪਰਮੇਸ਼ੁਰ ! ॥

## ੩ ਵਿਭਚਾਰਣ ਤੀਵੀਂ

ਤਾਂ ਯਹੋਵਾਹ ਨੇ ਮੈਨੂੰ ਆਖਿਆ, ਫੇਰ ਜਾਹ, ਇੱਕ
ਤੀਵੀਂ ਨਾਲ ਪ੍ਰੀਤ ਲਾ ਜਿਹੜੀ ਆਪਣੇ ਯਾਰ ਦੀ
ਪਿਆਰੀ ਹੈ, ਜਿਹੜੀ ਵਿਭਚਾਰਣ ਹੈ, ਜਿਵੇਂ
ਯਹੋਵਾਹ ਵੀ ਇਸਰਾਏਲੀਆਂ ਨਾਲ ਪ੍ਰੇਮ ਕਰਦਾ ਹੈ,
ਭਾਵੇਂ ਓਹ ਦੂਜੇ ਦਿਓਤਿਆਂ ਵੱਲ ਮੁੜਦੇ ਹਨ ਅਤੇ
੨ ਸੌਗੀ ਦੇ ਕੁਲਚਿਆਂ ਨੂੰ ਪਿਆਰ ਕਰਦੇ ਹਨ ○ ਸੋ
ਮੈਂ ਉਹ ਨੂੰ ਪੰਦਰਾਂ ਰੁਪਏ ਅਤੇ ਜੌਂ ਦਾ ਡੇਢ ਹੋਮਰ
੩ ਦੇ ਕੇ ਆਪਣੇ ਲਈ ਮੁੱਲ ਲਿਆ ○ ਅਤੇ ਮੈਂ ਉਹ
ਨੂੰ ਆਖਿਆ, ਤੂੰ ਬਹੁਤਿਆਂ ਦਿਨਾਂ ਤੀਕ ਮੇਰੇ ਨਾਲ
ਵੱਸੇਂਗੀ, ਤੂੰ ਨਾ ਜ਼ਨਾਹ ਕਰੇਂਗੀ, ਨਾ ਕਿਸੇ ਹੋਰ
ਮਨੁੱਖ ਦੀ ਤੀਵੀਂ ਹੋਵੇਂਗੀ, ਅਤੇ ਮੈਂ ਵੀ ਤੇਰਾ ਹੀ
੪ ਹੋ ਕੇ ਰਹਾਂਗਾ ○ ਇਉਂ ਇਸਰਾਏਲੀ ਵੀ ਬਹੁਤ
ਦਿਨਾਂ ਤੀਕ ਬਿਨਾ ਪਾਤਸ਼ਾਹ ਤੇ ਸਰਦਾਰ ਦੇ, ਬਿਨਾ
ਭੇਟ ਤੇ ਥੰਮ੍ਹ ਦੇ, ਬਿਨਾ ਏਫ਼ੋਦ ਤੇ ਤਰਾਫ਼ੀਮ ਦੇ
੫ ਰਹਿਣਗੇ ○ ਏਹ ਦੇ ਮਗਰੋਂ ਇਸਰਾਏਲੀ ਮੁੜਨਗੇ
ਅਤੇ ਯਹੋਵਾਹ ਆਪਣੇ ਪਰਮੇਸ਼ੁਰ ਨੂੰ ਅਤੇ ਦਾਊਦ
ਆਪਣੇ ਪਾਤਸ਼ਾਹ ਨੂੰ ਭਾਲਣਗੇ ਅਤੇ ਆਖਰੀ ਦਿਨਾਂ
ਵਿੱਚ ਯਹੋਵਾਹ ਅਤੇ ਉਹ ਦੀ ਭਲਿਆਈ ਵੱਲ ਭੈ
ਮੰਨ ਕੇ ਮੁੜਨਗੇ ॥

## ੪ ਇਸਰਾਏਲ ਨਾਲ ਯਹੋਵਾਹ ਦਾ ਝਗੜਾ

ਹੇ ਇਸਰਾਏਲੀਓ, ਯਹੋਵਾਹ ਦੀ ਬਾਣੀ ਸੁਣੋ,
ਏਸ ਦੇਸ ਦੇ ਵਾਸੀਆਂ ਨਾਲ ਤਾਂ ਯਹੋਵਾਹ ਦਾ
ਝਗੜਾ ਹੈ,
ਕਿਉਂ ਜੋ ਦੇਸ ਵਿੱਚ ਨਾ ਵਫ਼ਾਦਾਰੀ, ਨਾ ਦਯਾ,
ਨਾ ਪਰਮੇਸ਼ੁਰ ਦਾ ਗਿਆਨ ਹੈ !
੨ ਗਾਲੀਆਂ, ਝੂਠ, ਖ਼ੂਨ ਖਰਾਬਾ, ਚੋਰੀ, ਜ਼ਨਾਹ ਹੁੰਦੇ
ਹਨ,
ਓਹ ਫੁੱਟ ਨਿੱਕਲਦੇ ਹਨ ਅਤੇ ਖ਼ੂਨ ਤੇ ਖ਼ੂਨ ਹੁੰਦੇ
ਹਨ !
੩ ਏਸ ਲਈ ਦੇਸ ਸੋਗ ਕਰੇਗਾ,
ਅਤੇ ਉਹ ਦੇ ਸਾਰੇ ਵਾਸੀ ਲਿੱਸੇ ਪੈ ਜਾਣਗੇ,
ਨਾਲੇ ਜੰਗਲੀ ਦਰਿੰਦੇ ਅਤੇ ਅਕਾਸ਼ ਦੇ ਪੰਛੀ,—
ਹਾਂ, ਸਮੁੰਦਰ ਦੀਆਂ ਮੱਛੀਆਂ ਵੀ ਮੁੱਕਣਗੀਆਂ ! ॥
੪ ਪਰ ਕੋਈ ਨਾ ਝਗੜੇ, ਕੋਈ ਨਾ ਝਿੜਕੇ,
ਤੇਰੇ ਲੋਕ ਉਨ੍ਹਾਂ ਵਰਗੇ ਹਨ ਜੋ ਜਾਜਕ ਨਾਲ ਝਗੜਦੇ
ਹਨ ।
੫ ਦਿਨੇ ਤੂੰ ਠੋਕਰ ਖਾਵੇਂਗਾ,
ਅਤੇ ਰਾਤ ਨੂੰ ਨਬੀ ਤੇਰੇ ਨਾਲ ਠੋਕਰ ਖਾਵੇਗਾ,
ਅਤੇ ਮੈਂ ਤੇਰੀ ਮਾਤਾ ਦਾ ਨਾਸ ਕਰਾਂਗਾ ।
੬ ਮੇਰੀ ਪਰਜਾ ਗਿਆਨ ਬਹੂਣੀ ਨਾਸ ਹੁੰਦੀ ਹੈ,—
ਕਿਉਂ ਜੋ ਤੈਂ ਗਿਆਨ ਨੂੰ ਰੱਦ ਕੀਤਾ,
ਮੈਂ ਤੈਨੂੰ ਆਪਣਾ ਜਾਜਕ ਹੋਣ ਤੋਂ ਰੱਦ ਕਰਾਂਗਾ,
ਤੂੰ ਆਪਣੇ ਪਰਮੇਸ਼ੁਰ ਦੀ ਬਿਵਸਥਾ ਨੂੰ ਭੁੱਲ ਗਿਆ,
ਸੋ ਮੈਂ ਵੀ ਤੇਰੇ ਬੱਚਿਆਂ ਨੂੰ ਭੁੱਲ ਜਾਵਾਂਗਾ ॥
੭ ਜਿਉਂ ਜਿਉਂ ਓਹ ਵਧੇ ਤਿਉਂ ਤਿਉਂ ਓਹਨਾਂ ਨੇ ਮੇਰਾ
ਪਾਪ ਕੀਤਾ,

ਮੈਂ ਉਹਨਾਂ ਦੇ ਪਰਤਾਪ ਨੂੰ ਨਮੋਸ਼ੀ ਵਿੱਚ ਬਦਲ ਦਿਆਂਗਾ ।
੮ ਉਹ ਮੇਰੀ ਪਰਜਾ ਦੇ ਪਾਪ ਉੱਤੇ ਖਾਂਦੇ ਹਨ,
ਅਤੇ ਉਹਨਾਂ ਦੀ ਬਦੀ ਨੂੰ ਚਾਹੁੰਦੇ ਹਨ ।
੯ ਇਉਂ ਹੋਵੇਗਾ, ਜਿਵੇਂ ਲੋਕ ਤਿਵੇਂ ਜਾਜਕ,—
ਮੈਂ ਉਹਨਾਂ ਨੂੰ ਉਹਨਾਂ ਦੀਆਂ ਚਾਲਾਂ ਦੀ ਸਜ਼ਾ ਦਿਆਂਗਾ,
ਮੈਂ ਉਹਨਾਂ ਨੂੰ ਉਹਨਾਂ ਦੀਆਂ ਕਰਤੂਤਾਂ ਦਾ ਬਦਲਾ ਦਿਆਂਗਾ ।
੧੦ ਉਹ ਖਾਣਗੇ ਪਰ ਰੱਜਣਗੇ ਨਾ,
ਉਹ ਜ਼ਨਾਹ ਕਰਨਗੇ ਪਰ ਵਧਣਗੇ ਨਾ,
ਕਿਉਂ ਜੋ ਉਹਨਾਂ ਨੇ ਯਹੋਵਾਹ ਦਾ ਸਿਮਰਨਾ ਛੱਡ ਦਿੱਤਾ ॥
੧੧ ਜ਼ਨਾਹ, ਮਧ ਅਤੇ ਨਵੀਂ ਮੈ,
ਏਹ ਮੱਤ ਮਾਰ ਲੈਂਦੀਆਂ ਹਨ ।
੧੨ ਮੇਰੀ ਪਰਜਾ ਆਪਣੀ ਲੱਕੜੀ ਤੋਂ ਪੁੱਛਦੀ ਹੈ,
ਅਤੇ ਉਹਨਾਂ ਦਾ ਲੱਠ ਉਹਨਾਂ ਨੂੰ ਦੱਸਦਾ ਹੈ,
ਜ਼ਨਾਹ ਦੀ ਰੂਹ ਨੇ ਉਹਨਾਂ ਨੂੰ ਭੁਲਾਇਆ ਹੋਇਆ ਹੈ,
ਉਹ ਆਪਣੇ ਪਰਮੇਸ਼ੁਰ ਦੇ ਅਧੀਨ ਹੋਣ ਤੋਂ ਜਾ ਕੇ ਜ਼ਨਾਹ ਕਰਦੇ ਹਨ ।
੧੩ ਉਹ ਪਹਾੜਾਂ ਦੀਆਂ ਚੋਟੀਆਂ ਉੱਤੇ ਬਲੀਆਂ ਚੜ੍ਹਾਉਂਦੇ ਹਨ,
ਅਤੇ ਟਿੱਲਿਆਂ ਉੱਤੇ ਬਲੂਤ, ਪਿੱਪਲ ਅਤੇ ਚੀਲ ਦੇ ਹੇਠ
ਧੂਪ ਧੁਖਾਉਂਦੇ ਹਨ ਕਿਉਂ ਜੋ ਉਨ੍ਹਾਂ ਦੀ ਛਾਂ ਚੰਗੀ ਹੈ ॥
ਏਸ ਲਈ ਤੁਹਾਡੀਆਂ ਧੀਆਂ ਵਿਭਚਾਰ ਕਰਦੀਆਂ ਹਨ ।
ਅਤੇ ਤੁਹਾਡੀਆਂ ਵਹੁਟੀਆਂ* ਜ਼ਨਾਹ ਕਰਦੀਆਂ ਹਨ ।
੧੪ ਮੈਂ ਤੁਹਾਡੀਆਂ ਧੀਆਂ ਨੂੰ ਸਜ਼ਾ ਨਾ ਦਿਆਂਗਾ,
ਜਦ ਉਹ ਵਿਭਚਾਰ ਕਰਨ,
ਨਾ ਤੁਹਾਡੀਆਂ ਵਹੁਟੀਆਂ ਨੂੰ,
ਜਦ ਉਹ ਜ਼ਨਾਹ ਕਰਨ,
ਕਿਉਂ ਜੋ ਉਹ ਵੇਸਵਾਂ ਦੇ ਨਾਲ ਇੱਕਲਵੰਞਾ ਜਾਂਦੇ ਹਨ,
ਅਤੇ ਦੇਵ ਦਾਸੀਆਂ ਨਾਲ ਬਲੀਆਂ ਚੜ੍ਹਾਉਂਦੇ ਹਨ !
ਸਮਝ ਹੀਣ ਲੋਕ ਬਰਬਾਦ ਹੋ ਜਾਣਗੇ ॥
੧੫ ਭਾਵੇਂ ਤੂੰ, ਹੇ ਇਸਰਾਏਲ, ਜ਼ਨਾਹ ਕਰੇਂ,
ਪਰ ਯਹੂਦਾਹ ਦੋਸ਼ੀ ਨਾ ਬਣੇ ।
ਗਿਲਗਾਲ ਨੂੰ ਨਾ ਆਓ,
ਬੇਤ-ਆਵਨ ਨੂੰ ਨਾ ਚੜ੍ਹੋ,
ਨਾ ਜੀਉਂਦੇ ਯਹੋਵਾਹ ਦੀ ਸੌਂਹ ਖਾਓ ।
੧੬ ਜ਼ਿੱਦੀ ਵੱਛੇ ਵਾਂਙੁ ਇਸਰਾਏਲ ਜ਼ਿੱਦੀ ਹੈ,
ਹੁਣ ਯਹੋਵਾਹ ਉਹਨਾਂ ਨੂੰ ਲੇਲੇ ਵਾਂਙੁ ਖੁਲ੍ਹੀ ਜੂਹ ਵਿੱਚ ਚਰਾਵੇਗਾ ॥
੧੭ ਅਫਰਾਈਮ ਬੁੱਤਾਂ ਨੂੰ ਜੱਫੀ ਪਾ ਬੈਠਾ ਹੈ,
ਉਹ ਨੂੰ ਛੱਡ ਦਿਓ !
੧੮ ਸ਼ਰਾਬੀਆਂ ਦਾ ਜੱਥਾ ਬਣਾ ਕੇ ਉਹ ਪੁੱਜ ਕੇ ਜ਼ਨਾਹ ਕਰਦੇ ਹਨ,
ਉਹ ਦੇ ਹਾਕਮ ਨਮੋਸ਼ੀ ਨਾਲ ਗੂੜ੍ਹਾ ਪ੍ਰੇਮ ਰੱਖਦੇ ਹਨ ।
੧੯ ਇੱਕ ਹਵਾ ਨੇ ਉਹ ਨੂੰ ਆਪਣੇ ਪਰਾਂ ਵਿੱਚ ਵਲ੍ਹੇਟਿਆ ਹੈ,
ਅਤੇ ਉਹ ਆਪਣੀਆਂ ਬਲੀਆਂ ਦੇ ਕਾਰਨ ਸ਼ਰਮ ਖਾਣਗੇ ॥

## ੫ ਬੇਈਮਾਨੀ ਉੱਤੇ ਝਿੜਕੀ

ਹੇ ਜਾਜਕੋ, ਏਹ ਨਾ ਸੁਣੋ !
ਹੇ ਇਸਰਾਏਲ ਦੇ ਘਰਾਣੇ ਵਾਲਿਓ, ਧਿਆਨ ਦਿਓ !
ਹੇ ਪਾਤਸ਼ਾਹ ਦੇ ਘਰਾਣੇ ਵਾਲਿਓ, ਕੰਨ ਲਾਓ !
ਕਿਉਂ ਜੋ ਤੁਹਾਡਾ ਨਿਆਉਂ ਆ ਗਿਆ ਹੈ,
ਤੂੰ ਮਿਸਪਾਹ ਲਈ ਫੰਦਾ ਹੋਇਆ ਹੈਂ,
ਅਤੇ ਤਾਬੋਰ ਉੱਤੇ ਇੱਕ ਵਿਛਾਇਆ ਹੋਇਆ ਜਾਲ ।
੨ ਆਕੀ ਵੱਢਣ ਟੁੱਕਣ ਵਿੱਚ ਗ਼ਰਕ ਹਨ,
ਪਰ ਮੈਂ ਉਹਨਾਂ ਸਾਰਿਆਂ ਦਾ ਤਾੜਨ ਵਾਲਾ ਰਿਹਾ ਹਾਂ ।
੩ ਮੈਂ ਅਫਰਾਈਮ ਨੂੰ ਜਾਣਦਾ ਹਾਂ,
ਅਤੇ ਇਸਰਾਏਲ ਮੈਥੋਂ ਲੁਕਿਆ ਹੋਇਆ ਨਹੀਂ,—

* ਅਥਵਾ, ਨੂੰਹਾਂ ।

ਹੇ ਅਫ਼ਰਾਈਮ, ਤੈਂ ਹੁਣ ਜ਼ਨਾਹ ਕੀਤਾ,
ਇਸਰਾਏਲ ਪਲੀਤ ਹੋ ਗਈ।
੪ ਓਹਨਾਂ ਦੀਆਂ ਕਰਤੂਤਾਂ ਓਹਨਾਂ ਨੂੰ ਓਹਨਾਂ ਦੇ ਪਰਮੇਸ਼ੁਰ ਵੱਲ ਮੁੜਨ ਨਹੀਂ ਦਿੰਦੀਆਂ,
ਕਿਉਂ ਜੋ ਜ਼ਨਾਹ ਦੀ ਰੂਹ ਓਹਨਾਂ ਦੇ ਅੰਦਰ ਹੈ,
ਅਤੇ ਓਹ ਯਹੋਵਾਹ ਨੂੰ ਨਹੀਂ ਜਾਣਦੇ॥
੫ ਇਸਰਾਏਲ ਦਾ ਹੰਕਾਰ ਉਹ ਦੇ ਮੂੰਹ ਉੱਤੇ ਸਾਖੀ ਦਿੰਦਾ ਹੈ,
ਇਸਰਾਏਲ ਅਤੇ ਅਫ਼ਰਾਈਮ ਆਪਣੀ ਬਦੀ ਦੀ ਠੋਕਰ ਖਾਣਗੇ,
ਯਹੂਦਾਹ ਵੀ ਓਹਨਾਂ ਦੇ ਨਾਲ ਠੋਕਰ ਖਾਵੇਗਾ।
੬ ਓਹ ਆਪਣੇ ਇੱਜੜਾਂ ਅਤੇ ਵੱਗਾਂ ਨਾਲ
ਯਹੋਵਾਹ ਦੇ ਭਾਲਣ ਲਈ ਨਿੱਕਲਣਗੇ,
ਪਰ ਓਹ ਉਹ ਨੂੰ ਨਾ ਲੱਭਣਗੇ,
ਉਹ ਓਹਨਾਂ ਤੋਂ ਦੂਰ ਹੋ ਗਿਆ ਹੈ।
੭ ਓਹਨਾਂ ਨੇ ਯਹੋਵਾਹ ਨਾਲ ਧੋਖਾ ਕੀਤਾ ਹੈ,
ਕਿਉਂ ਜੋ ਓਹਨਾਂ ਤੋਂ ਓਪਰੇ ਬੱਚੇ ਜੰਮੇ,
ਹੁਣ ਨਵਾਂ ਚੰਦ ਓਹਨਾਂ ਨੂੰ ਓਹਨਾਂ ਦੇ ਖੇਤਾਂ ਦੇ ਨਾਲ ਖਾ ਜਾਵੇਗਾ॥
੮ ਗਿਬਆਹ ਵਿੱਚ ਨਰਸਿੰਗਾ ਫੂਕੋ!
ਰਾਮਾਹ ਵਿੱਚ ਤੁਰ੍ਹੀ!
ਬੈਤ-ਆਵਨ ਵਿੱਚ ਢੋਲ ਵਜਾਓ,—
ਹੇ ਬਿਨਯਾਮੀਨ, ਪਿੱਛੇ ਵੇਖ!
੯ ਝਿੜਕੀ ਦੇ ਦਿਨ ਅਫ਼ਰਾਈਮ ਵਿਰਾਨ ਹੋ ਜਾਵੇਗਾ,
ਇਸਰਾਏਲ ਦੇ ਗੋਤਾਂ ਵਿੱਚ ਮੈਂ ਓਹੀ ਦੱਸਦਾ ਹਾਂ ਜੋ ਪੱਕ ਹੈ।
੧੦ ਯਹੂਦਾਹ ਦੇ ਸਰਦਾਰ ਬੰਨੇ ਛੰਨਾਂ ਵਾਂਙੁ ਹੋ ਗਏ ਹਨ,
ਮੈਂ ਆਪਣਾ ਕਹਿਰ ਪਾਣੀ ਵਾਂਙੁ ਉਨ੍ਹਾਂ ਦੇ ਉੱਤੇ ਵਗਾਵਾਂਗਾ!
੧੧ ਅਫ਼ਰਾਈਮ ਦਬਾਇਆ ਗਿਆ ਹੈ,
ਓਹ ਨਿਆਉਂ ਨਾਲ ਚਿੱਥਿਆ ਗਿਆ ਹੈ,
ਕਿਉਂ ਜੋ ਉਹ ਹਠ ਨਾਲ ਵਿਅਰਥ ਬਿਧੀਆਂ ਦੇ ਪਿੱਛੇ ਲੱਗਾ ਰਿਹਾ।
੧੨ ਇਸ ਲਈ ਮੈਂ ਅਫ਼ਰਾਈਮ ਲਈ ਲੇਹ ਵਾਂਗਰ,
ਅਤੇ ਯਹੂਦਾਹ ਦੇ ਘਰਾਣੇ ਲਈ ਘੁਣ ਵਾਂਗਰ ਹਾਂ।
੧੩ ਜਦ ਅਫ਼ਰਾਈਮ ਨੇ ਆਪਣਾ ਰੋਗ ਵੇਖਿਆ
ਅਤੇ ਯਹੂਦਾਹ ਨੇ ਆਪਣੇ ਘਾਉ ਨੂੰ,
ਤਾਂ ਅਫ਼ਰਾਈਮ ਅੱਸੂਰ ਨੂੰ ਗਿਆ
ਅਤੇ ਇੱਕ ਝਗੜਾਲੂ * ਰਾਜੇ ਕੋਲ ਕਹਾ ਘੱਲਿਆ,
ਪਰ ਉਹ ਤੁਹਾਨੂੰ ਚੰਗਾ ਨਹੀਂ ਕਰ ਸੱਕਦਾ,
ਨਾ ਤੁਹਾਡੇ ਘਾਉ ਨੂੰ ਵਲ ਕਰ ਸੱਕਦਾ।
੧੪ ਮੈਂ ਤਾਂ ਅਫ਼ਰਾਈਮ ਲਈ ਬਬਰ ਸ਼ੇਰ ਵਾਂਙੁ ਹੋਵਾਂਗਾ,
ਅਤੇ ਯਹੂਦਾਹ ਦੇ ਘਰਾਣੇ ਲਈ ਜੁਆਨ ਸ਼ੇਰ ਵਾਂਙੁ,
ਮੈਂ, ਹਾਂ, ਮੈਂ ਹੀ ਪਾੜਾਂਗਾ ਅਤੇ ਚੱਲਾ ਜਾਵਾਂਗਾ,
ਮੈਂ ਚੁੱਕ ਲੈ ਜਾਵਾਂਗਾ ਅਤੇ ਛੁਡਾਉਣ ਵਾਲਾ ਕੋਈ ਨਾ ਹੋਵੇਗਾ॥
੧੫ ਮੈਂ ਚੱਲਾ ਜਾਵਾਂਗਾ ਅਤੇ ਆਪਣੇ ਅਸਥਾਨ ਨੂੰ ਮੁੜਾਂਗਾ,
ਜਦ ਤੀਕ ਓਹ ਆਪਣੇ ਦੋਸ਼ ਨਾ ਮੰਨ ਲੈਣ,
ਅਤੇ ਮੇਰੇ ਮੂੰਹ ਦੇ ਤਾਲਿਬ ਨਾ ਹੋਣ।
ਓਹ ਆਪਣੇ ਕਸ਼ਟ ਵਿੱਚ ਮੈਨੂੰ ਗੌਹ ਨਾਲ ਭਾਲਣਗੇ॥

## ੬ ਅਫ਼ਰਾਈਮ ਅਤੇ ਯਹੂਦਾਹ ਦੀ ਪਲੀਤੀ

ਆਓ, ਅਸੀਂ ਯਹੋਵਾਹ ਵੱਲ ਮੁੜੀਏ,
ਉਹ ਨੇ ਤਾਂ ਪਾੜਿਆ, ਉਹ ਸਾਨੂੰ ਚੰਗਾ ਕਰੇਗਾ,
ਉਹ ਨੇ ਮਾਰਿਆ, ਉਹ ਪੱਟੀ ਬੰਨ੍ਹੇਗਾ।
੨ ਦੋ ਦਿਨਾਂ ਦੇ ਮਗਰੋਂ ਉਹ ਸਾਨੂੰ ਜਿਵਾਵੇਗਾ,
ਤੀਜੇ ਦਿਨ ਉਹ ਸਾਨੂੰ ਉਠਾਵੇਗਾ,
ਅਤੇ ਅਸੀਂ ਉਹ ਦੇ ਹਜ਼ੂਰ ਜੀਵਾਂਗੇ!
੩ ਅਸੀਂ ਜਾਣੀਏ, ਅਸੀਂ ਯਹੋਵਾਹ ਨੂੰ ਜਾਣਨ ਲਈ ਪਿੱਛੇ ਲੱਗੀਏ,
ਉਹ ਦਾ ਨਿੱਕਲਣ ਫਜਰ ਵਾਂਙੁ ਯਕੀਨੀ ਹੈ,
ਉਹ ਸਾਡੇ ਕੋਲ ਵਰਖਾ ਵਾਂਙੁ ਆਵੇਗਾ,
ਛੇਕੜਲੀ ਵਰਖਾ ਵਾਂਙੁ ਜਿਹੜੀ ਭੂਮੀ ਨੂੰ ਸਿੰਜਦੀ ਹੈ॥
੪ ਹੇ ਅਫ਼ਰਾਈਮ, ਮੈਂ ਤੇਰੇ ਨਾਲ ਕੀ ਕਰਾਂ?
ਹੇ ਯਹੂਦਾਹ, ਮੈਂ ਤੇਰੇ ਨਾਲ ਕੀ ਕਰਾਂ?
ਤੁਹਾਡੀ ਦਯਾ ਸਵੇਰ ਦੇ ਬੱਦਲ ਵਾਂਙੁ ਹੈ,
ਅਤੇ ਤ੍ਰੇਲ ਵਾਂਙੁ ਜਿਹੜੀ ਸਵੇਰੇ ਹੀ ਉੱਡ ਜਾਂਦੀ ਹੈ।

* ਇਬਰ., ਯਾਰੇਬ।

੫ ਇਸ ਲਈ ਮੈਂ ਆਪਣਿਆਂ ਨਬੀਆਂ ਦੇ ਰਾਹੀਂ ਵੱਢ ਸੁੱਟਿਆ,
ਮੈਂ ਆਪਣੇ ਮੂੰਹ ਦੇ ਬਚਨਾਂ ਦੇ ਰਾਹੀਂ ਉਹਨਾਂ ਨੂੰ ਕਤਲ ਕੀਤਾ,
ਅਤੇ ਮੇਰੇ* ਨਿਆਉਂ ਚਾਨਣ ਵਾਂਙੁ ਨਿੱਕਲਦੇ ਹਨ।
੬ ਮੈਂ ਦਯਾ ਚਾਹੁੰਦਾ ਹਾਂ, ਨਾ ਬਲੀਦਾਨ,
ਅਤੇ ਪਰਮੇਸ਼ੁਰ ਦਾ ਗਿਆਨ ਹੋਮ ਬਲੀਆਂ ਨਾਲੋਂ ਵੱਧ ਕੇ।
੭ ਉਹਨਾਂ ਨੇ ਆਦਮ ਵਾਂਙੁ ਨੇਮ ਦੀ ਉਲੰਘਣਾ ਕੀਤੀ,
ਉੱਥੇ ਉਹਨਾਂ ਨੇ ਮੇਰੇ ਨਾਲ ਧੋਖਾ ਕੀਤਾ।
੮ ਗਿਲਆਦ ਕੁਕਰਮੀਆਂ ਦੀ ਨਗਰੀ ਹੈ,
ਖੂਨ ਨਾਲ ਲਿੱਬੜੀ ਹੋਈ ਹੈ।
੯ ਜਿਵੇਂ ਡਾਕੂਆਂ ਦੇ ਜੱਥੇ ਕਿਸੇ ਮਨੁੱਖ ਦੀ ਛਹਿ ਵਿੱਚ ਬਹਿੰਦੇ ਹਨ,
ਤਿਵੇਂ ਜਾਜਕ ਇਕੱਠੇ ਹੋਏ ਹੋਏ ਹਨ,
ਉਹ ਸ਼ਕਮ ਦੇ ਰਾਹ ਵਿੱਚ ਕਤਲ ਕਰਦੇ ਹਨ,
ਹਾਂ, ਉਹ ਬਦਕਾਰੀ ਕਰਦੇ ਹਨ!
੧੦ ਇਸਰਾਏਲ ਦੇ ਘਰਾਣੇ ਵਿੱਚ ਮੈਂ ਇੱਕ ਹੌਲਨਾਕ ਚੀਜ਼ ਵੇਖੀ,
ਉੱਥੇ ਅਫ਼ਰਾਈਮ ਦਾ ਜ਼ਨਾਹ ਸੀ,
ਇਸਰਾਏਲ ਪਲੀਤ ਹੋ ਗਿਆ ਹੈ।
੧੧ ਨਾਲੇ, ਹੇ ਯਹੂਦਾਹ, ਤੇਰੇ ਲਈ ਵਾਢੀ ਠਹਿਰਾਈ ਹੋਈ ਹੈ,
ਜਦ ਮੈਂ ਆਪਣੀ ਪਰਜਾ ਅਸੀਰੀ ਤੋਂ ਮੋੜ ਲਿਆਵਾਂਗਾ॥

## ੭ ਅਫ਼ਰਾਈਮ ਇੱਕ ਪਾਸੀ ਚਪਾਤੀ ਹੈ

ਜਦ ਮੈਂ ਇਸਰਾਏਲ ਨੂੰ ਚੰਗਾ ਕਰਨ ਲੱਗਾ,
ਤਾਂ ਅਫ਼ਰਾਈਮ ਦੀ ਬਦੀ ਨੰਗੀ ਹੋ ਗਈ,
ਨਾਲੇ ਸਾਮਰਿਯਾ ਦੀ ਬੁਰਿਆਈ ਵੀ,—
ਕਿਉਂ ਕਿ ਉਹ ਝੂਠ ਮਾਰਦੇ ਹਨ,
ਚੋਰ ਅੰਦਰ ਆ ਵੜਦੇ ਹਨ,
ਡਾਕੂਆਂ ਦੇ ਜੱਥੇ ਬਾਹਰ ਲੁੱਟਦੇ ਹਨ।
੨ ਉਹ ਆਪਣੇ ਦਿਲਾਂ ਵਿੱਚ ਨਹੀਂ ਸੋਚਦੇ
ਕਿ ਮੈਂ ਉਹਨਾਂ ਦੀ ਸਾਰੀ ਬਦੀ ਚੇਤੇ ਰੱਖਦਾ ਹਾਂ,
ਹੁਣ ਉਹਨਾਂ ਦੀਆਂ ਕਰਤੂਤਾਂ ਉਹਨਾਂ ਨੂੰ ਘੇਰਦੀਆਂ ਹਨ,
ਉਹ ਮੇਰੇ ਸਨਮੁਖ ਹਨ॥
੩ ਉਹ ਆਪਣੀਆਂ ਬਦੀਆਂ ਨਾਲ ਪਾਤਸ਼ਾਹ ਨੂੰ,
ਅਤੇ ਆਪਣਿਆਂ ਝੂਠਾਂ ਨਾਲ ਸਰਦਾਰਾਂ ਨੂੰ ਖੁਸ਼ ਕਰਦੇ ਹਨ।
੪ ਉਹ ਸਾਰੇ ਦੇ ਸਾਰੇ ਜ਼ਨਾਹਕਾਰ ਹਨ,
ਉਹ ਉਸ ਤੰਦੂਰ ਵਾਂਙੁ ਹਨ ਜੋ ਭਠਿਆਰਾ ਗਰਮ ਕਰਦਾ ਹੈ,
ਆਟਾ ਗੁੰਨ੍ਹਣ ਤੋਂ ਖਮੀਰ ਹੋਣ ਤੀਕੁਰ,
ਉਹ ਭੜਕਾਉਣ ਤੋਂ ਹਟਿਆ ਰਹਿੰਦਾ ਹੈ।
੫ ਸਾਡੇ ਪਾਤਸ਼ਾਹ ਦੇ ਦਿਨ
ਸਰਦਾਰ ਮੈ ਦੀ ਗਰਮੀ ਨਾਲ ਬਿਮਾਰ ਹੋ ਗਏ,
ਉਸ ਮਖੌਲੀਆਂ ਦੇ ਨਾਲ ਆਪਣਾ ਹੱਥ ਮਿਲਾਇਆ।
੬ ਉਹਨਾਂ ਨੇ ਆਪਣੇ ਦਿਲਾਂ ਨੂੰ ਤੰਦੂਰ ਵਾਂਙੁ ਤਿਆਰ ਕੀਤਾ,
ਜਦ ਉਹ ਛਹਿ ਵਿੱਚ ਬਹਿੰਦੇ ਹਨ,
ਉਹਨਾਂ ਦਾ ਕ੍ਰੋਧ* ਸਾਰੀ ਰਾਤ ਸੁੱਤਾ ਰਹਿੰਦਾ ਹੈ,
ਸਵੇਰ ਨੂੰ ਉਹ ਭਾਂਬੜ ਵਾਲੀ ਅੱਗ ਵਾਂਙੁ ਬਲ ਉੱਠਦਾ ਹੈ।
੭ ਉਹ ਸਾਰੇ ਦੇ ਸਾਰੇ ਤੰਦੂਰ ਵਾਂਙੁ ਤੱਤੇ ਹਨ,
ਅਤੇ ਉਹ ਆਪਣੇ ਨਿਆਈਆਂ ਨੂੰ ਖਾ ਜਾਂਦੇ ਹਨ,
ਉਹਨਾਂ ਦੇ ਸਾਰੇ ਪਾਤਸ਼ਾਹ ਡਿੱਗ ਪਏ,
ਉਹਨਾਂ ਦੇ ਵਿੱਚ ਕੋਈ ਨਹੀਂ ਜੋ ਮੈਨੂੰ ਪੁਕਾਰਦਾ ਹੈ॥
੮ ਅਫ਼ਰਾਈਮ ਆਪਣੇ ਆਪ ਨੂੰ ਲੋਕਾਂ ਨਾਲ ਰਲਾਉਂਦਾ ਹੈ,
ਅਫ਼ਰਾਈਮ ਇੱਕ ਚਪਾਤੀ ਹੈ ਜੋ ਉਲਟਾਈ ਨਾ ਗਈ!
੯ ਓਪਰੇ ਉਸ ਦੀ ਸ਼ਕਤੀ ਨੂੰ ਖਾ ਗਏ,
ਅਤੇ ਉਹ ਏਹ ਨਹੀਂ ਜਾਣਦਾ।
ਉਹ ਦੇ ਧੌਲੇ ਆਉਣ ਲੱਗ ਪਏ ਹਨ,
ਅਤੇ ਉਹ ਏਹ ਨਹੀਂ ਜਾਣਦਾ।

* ਅਥਵਾ, ਤੇਰੇ।

* ਅਥਵਾ, ਭਠਿਆਰਾ।

10 ਇਸਰਾਏਲ ਦਾ ਹੰਕਾਰ ਉਹ ਦੇ ਮੂੰਹ ਉੱਤੇ ਸਾਖੀ ਦਿੰਦਾ ਹੈ,
ਪਰ ਓਹ ਯਹੋਵਾਹ ਆਪਣੇ ਪਰਮੇਸ਼ੁਰ ਵੱਲ ਨਹੀਂ ਮੁੜਦੇ,
ਏਹ ਸਾਰੇ ਦੇ ਹੁੰਦਿਆਂ ਤੇ ਵੀ ਓਹ ਉਹ ਦੇ ਤਾਲਿਬ ਨਾ ਹੋਏ ।।
11 ਅਫ਼ਰਾਈਮ ਇੱਕ ਭੋਲੀ ਤੇ ਬੁੱਧਹੀਣ ਘੁੱਗੀ ਵਰਗਾ ਹੈ,
ਓਹ ਮਿਸਰ ਨੂੰ ਪੁਕਾਰਦੇ ਹਨ, ਅੱਸ਼ੂਰ ਨੂੰ ਜਾਂਦੇ ਹਨ !
12 ਜਦ ਓਹ ਜਾਂਦੇ ਹਨ ਮੈਂ ਆਪਣਾ ਜਾਲ ਓਹਨਾਂ ਦੇ ਉੱਤੇ ਵਿਛਾਵਾਂਗਾ,
ਅਕਾਸ਼ ਦੇ ਪੰਛੀ ਵਾਂਙੁ ਮੈਂ ਓਹਨਾਂ ਨੂੰ ਹੇਠਾਂ ਲਾਹਵਾਂਗਾ,
ਓਹਨਾਂ ਦੀ ਮੰਡਲੀ ਦੇ ਸੁਣਨ ਅਨੁਸਾਰ ਮੈਂ ਓਹਨਾਂ ਨੂੰ ਤਾੜਾਂਗਾ ।।
13 ਹਾਇ ਓਹਨਾਂ ਨੂੰ ! ਓਹ ਜੋ ਮੈਥੋਂ ਭਟਕ ਗਏ ।
ਬਰਬਾਦੀ ਓਹਨਾਂ ਲਈ ! ਓਹ ਜੋ ਮੇਰੇ ਅਪਰਾਧੀ ਹੋ ਗਏ ।
ਮੈਂ ਓਹਨਾਂ ਦਾ ਛੁਟਕਾਰਾ ਕਰਨਾ ਚਾਹੁੰਦਾ ਸਾਂ,
ਪਰ ਓਹ ਮੇਰੇ ਵਿਰੁੱਧ ਝੂਠ ਬੱਕਦੇ ਸਨ ।
14 ਓਹਨਾਂ ਨੇ ਆਪਣੇ ਦਿਲਾਂ ਤੋਂ ਮੇਰੀ ਦੁਹਾਈ ਨਹੀਂ ਦਿੱਤੀ,
ਪਰ ਓਹ ਆਪਣਿਆਂ ਬਿਸਤਰਿਆਂ ਉੱਤੇ ਚਿੱਲਾਉਂਦੇ ਹਨ ।
ਓਹ ਅੰਨ ਅਤੇ ਨਵੀਂ ਮੈ ਲਈ ਇਕੱਠੇ ਹੋ ਜਾਂਦੇ ਹਨ,
ਪਰ ਮੈਥੋਂ ਆਕੀ ਰਹਿੰਦੇ ਹਨ ।
15 ਮੈਂ ਓਹਨਾਂ ਦੀ ਭੁਜਾ ਨੂੰ ਸਿਖਾਇਆ ਤੇ ਤਕੜਾ ਕੀਤਾ,
ਪਰ ਓਹ ਮੇਰੇ ਵਿਰੁੱਧ ਬੁਰਿਆਈ ਸੋਚਦੇ ਹਨ ।
16 ਓਹ ਮੁੜ ਜਾਂਦੇ ਹਨ ਪਰ ਅੱਤ ਮਹਾਨ ਵੱਲ ਨਹੀਂ,
ਓਹ ਨਕਲੀ ਧਣੁਖ ਵਰਗੇ ਹਨ ।
ਓਹਨਾਂ ਦੇ ਸਰਦਾਰ ਤਲਵਾਰ ਨਾਲ,
ਓਹਨਾਂ ਦੀ ਜ਼ਬਾਨ ਦੀ ਸ਼ੋਖੀ ਦੇ ਕਾਰਨ ਡਿੱਗ ਪੈਣਗੇ,—
ਏਹ ਮਿਸਰ ਦੇਸ ਵਿੱਚ ਓਹਨਾਂ ਦਾ ਠੱਠਾ ਹੋਵੇਗਾ ।।

8

ਓਹ ਹਵਾ ਬੀਜਦੇ ਹਨ ਅਤੇ ਵਾਵਰੋਲਾ ਵੱਢਦੇ ਹਨ

1 ਆਪਣੇ ਬੁੱਲ੍ਹਾਂ ਨੂੰ ਤੁਰ੍ਹੀ ਲਾ !
ਓਹ ਉਕਾਬ ਵਾਂਙੁ ਯਹੋਵਾਹ ਦੇ ਭਵਨ ਉੱਤੇ ਹਨ,
ਕਿਉਂ ਜੋ ਓਹਨਾਂ ਨੇ ਮੇਰੇ ਨੇਮ ਦੀ ਉਲੰਘਣਾ ਕੀਤੀ,
ਮੇਰੀ ਬਿਵਸਥਾ ਦੇ ਵਿਰੁੱਧ ਅਪਰਾਧ ਕੀਤਾ ।
2 ਓਹ ਮੇਰੀ ਦੁਹਾਈ ਦਿੰਦੇ ਹਨ,—
ਹੇ ਸਾਡੇ ਪਰਮੇਸ਼ੁਰ, ਅਸੀਂ ਇਸਰਾਏਲੀ ਤੈਨੂੰ ਜਾਣਦੇ ਹਾਂ !
3 ਇਸਰਾਏਲ ਨੇ ਭਲਿਆਈ ਨੂੰ ਰੱਦ ਕੀਤਾ,
ਵੈਰੀ ਉਹ ਦਾ ਪਿੱਛਾ ਕਰੇਗਾ ।
4 ਓਹਨਾਂ ਨੇ ਪਾਤਸ਼ਾਹ ਬਣਾਏ, ਪਰ ਮੇਰੀ ਵੱਲੋਂ ਨਹੀਂ,
ਓਹਨਾਂ ਨੇ ਸਰਦਾਰ ਠਹਿਰਾਏ, ਪਰ ਮੈਂ ਨਹੀਂ ਜਾਤਾ ।
ਓਹਨਾਂ ਨੇ ਆਪਣੀ ਚਾਂਦੀ ਤੇ ਆਪਣੇ ਸੋਨੇ ਨਾਲ ਬੁੱਤ ਬਣਾਏ,
ਭਈ ਓਹ ਮਿਟਾਏ ਜਾਣ ।
5 ਉਹ ਨੇ ਤੇਰਾ ਵੱਛਾ ਰੱਦ ਕੀਤਾ, ਹੇ ਸਾਮਰਿਯਾ !
ਮੇਰਾ ਕ੍ਰੋਧ ਓਹਨਾਂ ਉੱਤੇ ਭੜਕਿਆ ।
ਓਹ ਕਦ ਤਕ ਸ਼ੁੱਧਤਾਈ ਤੀਕ ਅੱਪੜਨਗੇ ?
6 ਇਸਰਾਏਲ ਤੋਂ ਏਹ ਤਾਂ ਹੈ,—
ਕਾਰੀਗਰ ਨੇ ਉਹ ਨੂੰ ਬਣਾਇਆ,
ਅਤੇ ਉਹ ਪਰਮੇਸ਼ੁਰ ਨਹੀਂ ਹੈ,
ਹਾਂ, ਸਾਮਰਿਯਾ ਦਾ ਵੱਛਾ ਟੁਕੜੇ ਟੁਕੜੇ ਕੀਤਾ ਜਾਵੇਗਾ ।।
7 ਓਹ ਹਵਾ ਬੀਜਦੇ ਹਨ ਅਤੇ ਵਾਵਰੋਲੇ ਵੱਢਦੇ ਹਨ !
ਕੋਈ ਖੜੀ ਫ਼ਸਲ ਨਹੀਂ,
ਸਿੱਟਾ ਆਟਾ ਨਹੀਂ ਦੇਵੇਗਾ,
ਜੇ ਦੇਵੇ ਵੀ ਤਾਂ ਓਪਰੇ ਉਹ ਨੂੰ ਨਿਗਲ ਲੈਣਗੇ !
8 ਇਸਰਾਏਲ ਨਿਗਲਿਆ ਗਿਆ,
ਹੁਣ ਉਹ ਕੌਮਾਂ ਦੇ ਵਿੱਚ ਨਾ ਪਸੰਦ ਭਾਂਡੇ ਵਰਗਾ ਹੈ ।
9 ਕਿਉਂ ਜੋ ਓਹ ਅੱਸ਼ੂਰ ਨੂੰ ਚੱਲੇ ਗਏ ਹਨ,
ਜਿਵੇਂ ਇੱਕ ਜੰਗਲੀ ਖੋਤਾ ਇਕੱਲਾ ਅਵਾਰਾ ਹੋਵੇ ।

ਅਫ਼ਰਾਈਮ ਨੇ ਭਾੜੇ ਉੱਤੇ ਯਾਰ ਲਏ ਹਨ।
੧੦ ਭਾਵੇਂ ਓਹ ਕੌਮਾਂ ਵਿੱਚ ਕਰਾਇਆ ਦੇਣ,
ਮੈਂ ਓਹਨਾਂ ਨੂੰ ਹੁਣ ਇਕੱਠਾ ਕਰਾਂਗਾ।
ਓਹ ਪਾਤਸ਼ਾਹ ਅਤੇ ਸਰਦਾਰਾਂ ਦੇ ਭਾਰ ਤੋਂ ਘੱਟ ਹੋਣ ਲੱਗੇ॥
੧੧ ਇਸ ਲਈ ਕਿ ਅਫ਼ਰਾਈਮ ਨੇ ਪਾਪ ਕਰਨ ਲਈ ਬਹੁਤੀਆਂ ਜਗਵੇਦੀਆਂ ਬਣਾਈਆਂ,
ਓਹ ਉਸ ਦੇ ਲਈ ਪਾਪ ਕਰਨ ਦੀਆਂ ਜਗਵੇਦੀਆਂ ਹੋ ਗਈਆਂ।
੧੨ ਮੈਂ ਉਸ ਦੇ ਲਈ ਆਪਣੀ ਬਿਵਸਥਾ ਤੋਂ ਹਜ਼ਾਰਾਂ ਗੱਲਾਂ ਲਿੱਖੀਆਂ,
ਪਰ ਓਹ ਓਪਰੀਆਂ ਜੇਹੀਆਂ ਸਮਝੀਆਂ ਗਈਆਂ।
੧੩ ਮੇਰੇ ਚੜ੍ਹਾਵੇ ਦੀਆਂ ਬਲੀਆਂ ਲਈ
ਓਹ ਮਾਸ ਚੜ੍ਹਾਉਂਦੇ ਹਨ ਅਤੇ ਖਾਂਦੇ ਹਨ,
ਪਰ ਯਹੋਵਾਹ ਉਨ੍ਹਾਂ ਨੂੰ ਪਸੰਦ ਨਹੀਂ ਕਰਦਾ।
ਹੁਣ ਉਹ ਓਹਨਾਂ ਦੀਆਂ ਬਦੀਆਂ ਚੇਤੇ ਕਰੇਗਾ,
ਅਤੇ ਓਹਨਾਂ ਦਿਆਂ ਪਾਪਾਂ ਦੀ ਖ਼ਬਰ ਲਵੇਗਾ,—
ਓਹ ਮਿਸਰ ਨੂੰ ਮੁੜ ਜਾਣਗੇ।
੧੪ ਇਸਰਾਏਲ ਆਪਣੇ ਕਰਤਾਰ ਨੂੰ ਭੁੱਲ ਗਿਆ ਹੈ,
ਅਤੇ ਮਹਿਲ ਬਣਾਏ,
ਯਹੂਦਾਹ ਨੇ ਗੜ੍ਹ ਵਾਲੇ ਸ਼ਹਿਰ ਬਹੁਤ ਸਾਰੇ ਬਣਾਏ,
ਪਰ ਮੈਂ ਅੱਗ ਉਸ ਦੇ ਸ਼ਹਿਰਾਂ ਵਿੱਚ ਘੱਲਾਂਗਾ,
ਅਤੇ ਉਹ ਉਸ ਦੀਆਂ ਮਾੜੀਆਂ ਨੂੰ ਭੱਖ ਲਵੇਗੀ॥

## ੯ ਆਉਣ ਵਾਲੀ ਅਸੀਰੀ

ਹੇ ਇਸਰਾਏਲ, ਅਨੰਦ ਨਾ ਹੋ,
ਉੱਮਤਾਂ ਵਾਂਙੁ ਖੁਸ਼ੀ ਨਾ ਮਨਾ!
ਤੈਂ ਆਪਣਾ ਪਰਮੇਸ਼ੁਰ ਛੱਡ ਕੇ ਜ਼ਨਾਹ ਕੀਤਾ,
ਅੰਨ ਦੇ ਹਰ ਇੱਕ ਪਿੜ ਉੱਤੇ
ਤੈਂ ਆਪਣੀ ਖਰਚੀ ਨੂੰ ਪਿਆਰ ਕੀਤਾ ਹੈ!
੨ ਪਿੜ ਅਤੇ ਚੁਬੱਚਾ ਓਹਨਾਂ ਨੂੰ ਨਾ ਪਾਲੇਗਾ,
ਅਤੇ ਨਵੀਂ ਮੈ ਉਸ ਤੋਂ ਥੁੜ ਜਾਵੇਗੀ।
੩ ਓਹ ਯਹੋਵਾਹ ਦੇ ਦੇਸ ਵਿੱਚ ਨਾ ਵੱਸਣਗੇ,
ਪਰ ਅਫ਼ਰਾਈਮ ਮਿਸਰ ਨੂੰ ਮੁੜੇਗਾ,
ਅਤੇ ਓਹ ਅੱਸ਼ੂਰ ਵਿੱਚ ਅੱਸ਼ੁਧ ਚੀਜ਼ਾਂ ਖਾਣਗੇ।
੪ ਓਹ ਯਹੋਵਾਹ ਲਈ ਮੈ ਨਾ ਡੋਹਲਣਗੇ,
ਓਹ ਉਸ ਨੂੰ ਪਸੰਦ ਨਾ ਆਉਣਗੇ,
ਓਹਨਾਂ ਦੇ ਚੜ੍ਹਾਵੇ ਓਹਨਾਂ ਦੇ ਲਈ ਸੋਗ ਵਾਲੀ ਰੋਟੀ ਵਾਂਙੁ ਹੋਣਗੇ,
ਸਾਰੇ ਉਹ ਦੇ ਖਾਣ ਵਾਲੇ ਪਲੀਤ ਹੋਣਗੇ,
ਕਿਉਂ ਜੋ ਓਹਨਾਂ ਦੀ ਰੋਟੀ ਓਹਨਾਂ ਦੀ ਭੁੱਖ ਲਈ ਹੋਵੇਗੀ,
ਉਹ ਯਹੋਵਾਹ ਦੇ ਭਵਨ ਵਿੱਚ ਨਾ ਆਵੇਗੀ।
੫ ਤੁਸੀਂ ਜੋੜ ਮੇਲੇ ਦੇ ਦਿਨ ਲਈ,
ਅਤੇ ਯਹੋਵਾਹ ਦੇ ਪਰਬ ਦੇ ਦਿਨ ਲਈ ਕੀ ਕਰੋਗੇ?
੬ ਵੇਖੋ ਤਾਂ, ਓਹ ਬਰਬਾਦੀ ਤੋਂ ਚੱਲੇ ਗਏ,
ਪਰ ਮਿਸਰ ਓਹਨਾਂ ਨੂੰ ਇਕੱਠਾ ਕਰੇਗਾ,
ਮੋਫ਼ ਓਹਨਾਂ ਨੂੰ ਦਫ਼ਨ ਕਰੇਗਾ,
ਓਹਨਾਂ ਦੀ ਚਾਂਦੀ ਦੀਆਂ ਕੀਮਤੀ ਚੀਜ਼ਾਂ ਨੂੰ,
ਬਿੱਛੂ ਬੂਟੀ ਉਨ੍ਹਾਂ ਉੱਤੇ ਕਬਜ਼ਾ ਕਰ ਲਵੇਗੀ,
ਕੰਡੇ ਓਹਨਾਂ ਦੇ ਤੰਬੂਆਂ ਵਿੱਚ ਹੋਣਗੇ॥
੭ ਸਜ਼ਾ ਦੇ ਦਿਨ ਆ ਗਏ,
ਬਦਲੇ ਦੇ ਦਿਨ ਆ ਗਏ,
ਇਸਰਾਏਲ ਏਹ ਨੂੰ ਜਾਣੇਗਾ,
ਨਬੀ ਮੂਰਖ ਹੈ, ਰੂਹ ਵਾਲਾ ਬੰਦਾ ਪਾਗਲ ਹੈ,
ਤੇਰੀ ਬਦੀ ਦੀ ਵਾਫ਼ਰੀ ਦੇ ਕਾਰਨ,
ਤੇਰੀ ਦੁਸ਼ਮਣੀ ਦੇ ਵਾਧੇ ਦੇ ਕਾਰਨ।
੮ ਅਫ਼ਰਾਈਮ ਮੇਰੇ ਪਰਮੇਸ਼ੁਰ ਨਾਲ ਪਹਿਰੇਦਾਰ ਹੈ,
ਹੁਣ ਰਿਹਾ ਨਬੀ,—ਉਹ ਦੇ ਸਾਰੇ ਰਾਹਾਂ ਉੱਤੇ
ਚਿੜੀਮਾਰ ਦਾ ਜਾਲ ਹੈ,
ਅਤੇ ਉਹ ਦੇ ਪਰਮੇਸ਼ੁਰ ਦੇ ਘਰ ਵਿੱਚ ਦੁਸ਼ਮਣੀ ਹੈ।
੯ ਓਹਨਾਂ ਨੇ ਆਪਣੇ ਆਪ ਨੂੰ ਪੁੱਜ ਕੇ ਖਰਾਬ ਕਰ ਲਿਆ,
ਜਿਵੇਂ ਗਿਬਆਹ ਦੇ ਦਿਨਾਂ ਵਿੱਚ,
ਉਹ ਓਹਨਾਂ ਦੀ ਬਦੀ ਨੂੰ ਚੇਤੇ ਕਰੇਗਾ,
ਉਹ ਓਹਨਾਂ ਦੇ ਪਾਪਾਂ ਦੀ ਖਬਰ ਲਵੇਗਾ॥
੧੦ ਮੈਂ ਇਸਰਾਏਲ ਨੂੰ ਉਜਾੜ ਵਿੱਚ ਅੰਗੂਰਾਂ ਵਾਂਙੁ ਪਾਇਆ,
ਮੈਂ ਤੁਹਾਡੇ ਪਿਉ ਦਾਦਿਆਂ ਨੂੰ ਹਜੀਰ ਦੇ ਪਹਿਲੇ ਫਲ ਵਾਂਙੁ ਉਹ ਦੀ ਪਹਿਲੀ ਰੁੱਤ ਵਿੱਚ ਵੇਖਿਆ,
ਓਹ ਬਆਲ-ਪਓਰ ਨੂੰ ਗਏ,

ਅਤੇ ਓਹਨਾਂ ਨੇ ਆਪਣੇ ਆਪ ਨੂੰ ਸ਼ਰਮ ਲਈ
ਅਰਪਣ ਕੀਤਾ,
ਅਤੇ ਆਪਣੇ ਮਨ ਮੋਹਣੇ ਵਾਂਙੁ ਘਿਣਾਉਣੇ ਹੋ ਗਏ ।
੧੧ ਅਫ਼ਰਾਈਮ ਦਾ ਪਰਤਾਪ ਪੰਛੀ ਵਾਂਙੁ ਉੱਡ
ਜਾਵੇਗਾ,—
ਨਾ ਜਣਨ, ਨਾ ਹਮਲ, ਨਾ ਗਰਭ !
12 ਭਾਵੇਂ ਓਹ ਬੱਚੇ ਪਾਲਣ,
ਮੈਂ ਓਹਨਾਂ ਨੂੰ ਔਂਤ੍ਰਾ ਕਰਾਂਗਾ ਐਥੋਂ ਤੀਕ ਕਿ
ਕੋਈ ਆਦਮੀ ਨਾ ਰਹੇ,
ਅਤੇ ਹਾਇ ਓਹਨਾਂ ਨੂੰ ਜਦ ਮੈਂ ਓਹਨਾਂ ਤੋਂ ਦੂਰ ਹੋ
ਜਾਵਾਂਗਾ !
13 ਅਫ਼ਰਾਈਮ, ਜਿਵੇਂ ਮੈਂ ਸੂਰ ਨੂੰ ਵੇਖਿਆ,
ਚੰਗੇ ਥਾਂ ਲਾਇਆ ਗਿਆ ਹੈ,
ਪਰ ਅਫ਼ਰਾਈਮ ਆਪਣੇ ਪੁੱਤ੍ਰਾਂ ਨੂੰ ਵੱਢਣ ਵਾਲੇ
ਲਈ ਬਾਹਰ ਲੈ ਜਾਵੇਗਾ !
14 ਹੇ ਯਹੋਵਾਹ, ਓਹਨਾਂ ਨੂੰ ਦੇਹ !—
ਤੂੰ ਕੀ ਦੇਵੇਂਗਾ ?
ਓਹਨਾਂ ਨੂੰ ਗਰਭਪਾਤ ਵਾਲੀ ਕੁੱਖ ਅਤੇ ਸੁੱਕੀਆਂ
ਛਾਤੀਆਂ ਦੇਹ ! ॥
15 ਓਹਨਾਂ ਦੀ ਸਾਰੀ ਬੁਰਿਆਈ ਗਿਲਗਾਲ ਵਿੱਚ ਹੈ,
ਉੱਥੇ ਮੈਂ ਓਹਨਾਂ ਨਾਲ ਘਿਣ ਕੀਤੀ,
ਓਹਨਾਂ ਦੀਆਂ ਬੁਰੀਆਂ ਕਰਤੂਤਾਂ ਦੇ ਕਾਰਨ
ਮੈਂ ਓਹਨਾਂ ਨੂੰ ਆਪਣੇ ਭਵਨ ਤੋਂ ਧੱਕ ਦਿਆਂਗਾ,
ਮੈਂ ਓਹਨਾਂ ਨਾਲ ਫੇਰ ਪਿਆਰ ਨਾ ਕਰਾਂਗਾ,
ਓਹਨਾਂ ਦੇ ਸਾਰੇ ਸਰਦਾਰ ਆਕੀ ਹਨ ।
16 ਅਫ਼ਰਾਈਮ ਮਾਰਿਆ ਗਿਆ,
ਉਹ ਦੀ ਜੜ੍ਹ ਸੁੱਕ ਗਈ, ਉਹ ਫਲ ਨਾ ਦੇਵੇਗੀ,
ਜੇ ਓਹ ਜਣਨ ਵੀ, ਮੈਂ ਓਹਨਾਂ ਦੇ ਢਿੱਡ ਦਿਆਂ
ਲਾਡਲਿਆਂ ਨੂੰ ਮਾਰ ਦਿਆਂਗਾ ।
17 ਮੇਰਾ ਪਰਮੇਸ਼ੁਰ ਓਹਨ੍ਹਾਂ ਨੂੰ ਰੱਦ ਕਰ ਦੇਵੇਗਾ,
ਕਿਉਂ ਜੋ ਓਹ ਉਸ ਦੀ ਨਹੀਂ ਸੁਣਦੇ,
ਅਤੇ ਓਹ ਕੌਮਾਂ ਵਿੱਚ ਅਵਾਰਾ ਫਿਰਨਗੇ ॥

## ੧੦ 10 ਦੁਸ਼ਟਪੁਣੇ ਦੀ ਵਾਹੀ

ਇਸਰਾਏਲ ਹਰੀ ਭਰੀ ਬੇਲ ਹੈ,
ਜੋ ਫਲ ਦਿੰਦੀ ਹੈ ।
ਜਿੰਨਾ ਉਹ ਦਾ ਫਲ ਵਧਿਆ,
ਓਨੀਆਂ ਉਸ ਨੇ ਜਗਵੇਦੀਆਂ ਵਧਾਈਆਂ,
ਜਿਵੇਂ ਉਹ ਦਾ ਦੇਸ ਚੰਗਾ ਹੋ ਗਿਆ,
ਤਿਵੇਂ ਓਹਨਾਂ ਨੇ ਥੰਮ੍ਹ ਚੰਗੇ ਬਣਾਏ ।
2 ਓਹ ਦੋ ਦਿਲੇ ਹਨ, ਹੁਣ ਓਹ ਦੋਸ਼ੀ ਠਹਿਰਨਗੇ,
ਉਹ ਓਹਨਾਂ ਦੀਆਂ ਜਗਵੇਦੀਆਂ ਨੂੰ ਢਾਹ ਸੁੱਟੇਗਾ,
ਉਹ ਓਹਨਾਂ ਦੇ ਥੰਮ੍ਹਾਂ ਨੂੰ ਤੋੜ ਛੱਡੇਗਾ ॥
3 ਹੁਣ ਓਹ ਤਾਂ ਆਖਣਗੇ, ਸਾਡਾ ਪਾਤਸ਼ਾਹ ਨਹੀਂ,
ਕਿਉਂ ਜੋ ਅਸੀਂ ਯਹੋਵਾਹ ਤੋਂ ਨਹੀਂ ਡਰਦੇ,—
ਅਤੇ ਪਾਤਸ਼ਾਹ ਸਾਡੇ ਲਈ ਕੀ ਕਰੇਗਾ ?
4 ਓਹਨਾਂ ਦੀਆਂ ਗੱਲਾਂ ਹੀ ਗੱਲਾਂ ਹਨ,
ਓਹ ਝੂਠੀਆਂ ਸੌਹਾਂ ਨਾਲ ਨੇਮ ਬੰਨ੍ਹਦੇ ਹਨ,
ਸੋ ਨਿਆਉਂ ਇੰਦਰਾਇਨ ਵਾਂਙੁ
ਖੇਤ ਦੇ ਕਿਆਰਿਆਂ ਵਿੱਚ ਉੱਗ ਪੈਂਦਾ ਹੈ ॥
5 ਸਾਮਰਿਯਾ ਦੇ ਵਾਸੀ ਬੈਤ-ਆਵਨ ਦੀਆਂ ਵੱਛੀਆਂ
ਲਈ ਕੰਬਣਗੇ,
ਕਿਉਂ ਜੋ ਉਸ ਦੇ ਲੋਕ ਉਸ ਉੱਤੇ ਸੋਗ ਕਰਨਗੇ,
ਨਾਲੇ ਉਸ ਦੇ ਪੁਜਾਰੀ ਵੀ ਜਿਹੜੇ ਉਸ ਉੱਤੇ ਖੁਸ਼ੀ
ਮਨਾਉਂਦੇ ਸਨ,
ਉਸ ਦੇ ਪਰਤਾਪ ਦੇ ਕਾਰਨ ਜੋ ਉਸ ਤੋਂ ਜਾਂਦਾ
ਰਿਹਾ ।
6 ਨਾਲੇ ਉਹ ਅੱਸ਼ੂਰ ਨੂੰ ਲੈ ਜਾਇਆ ਜਾਵੇਗਾ,
ਉਹ ਝਗੜਾਲੂ * ਰਾਜੇ ਲਈ ਨਜ਼ਰਾਨਾ ਹੋਵੇਗਾ,
ਅਫ਼ਰਾਈਮ ਸ਼ਰਮ ਖਾਵੇਗਾ,
ਅਤੇ ਇਸਰਾਏਲ ਆਪਣੇ ਮਤੇ ਤੋਂ ਸ਼ਰਮਿੰਦਾ
ਹੋਵੇਗਾ ॥
7 ਸਾਮਰਿਯਾ ਦਾ ਰਾਜਾ ਇਉਂ ਕੱਟਿਆ ਜਾਵੇਗਾ,
ਜਿਵੇਂ ਪਾਣੀ ਦੇ ਉੱਤੇ ਸੱਕ ਹੁੰਦੇ ਹਨ ।
8 ਆਵਨ ਦੇ ਉੱਚੇ ਅਸਥਾਨ, ਇਸਰਾਏਲ ਦਾ ਪਾਪ,
ਨਾਸ ਕੀਤੇ ਜਾਣਗੇ,
ਉਹ ਦੀਆਂ ਜਗਵੇਦੀਆਂ ਉੱਤੇ ਕੰਡੇ ਤੇ ਕੰਡਿਆਲੇ
ਚੜ੍ਹਨਗੇ,
ਓਹ ਪਹਾੜਾਂ ਨੂੰ ਆਖਣਗੇ, ਸਾਨੂੰ ਢਕ ਲਓ !
ਅਤੇ ਟਿੱਲਿਆਂ ਨੂੰ ਸਾਡੇ ਉੱਤੇ ਡਿੱਗ ਪਓ !

* ਕਾਂਡ ੫:੧੩ ।

੯ ਹੇ ਇਸਰਾਏਲ, ਤੂੰ ਗਿਬਆਹ ਦੇ ਦਿਨਾਂ ਤੋਂ ਪਾਪ
ਕਰਦਾ ਆਇਆ ਹੈਂ,
ਓਹ ਉੱਥੇ ਹੀ ਲੱਗੇ ਰਹੇ,—
ਭਲਾ, ਲੜਾਈ ਗਿਬਆਹ ਵਿੱਚ
ਕੁਪੱਤੇ ਪੁੱਤ੍ਰਾਂ ਉੱਤੇ ਨਾ ਆ ਪਵੇਗੀ ?
੧੦ ਜਦ ਮੈਂ ਚਾਹਾਂ ਮੈਂ ਓਹਨਾਂ ਨੂੰ ਤਾੜਾਂਗਾ,
ਅਤੇ ਉੱਮਤਾਂ ਓਹਨਾਂ ਦੇ ਵਿਰੁੱਧ ਇਕੱਠੀਆਂ ਕੀਤੀਆਂ
ਜਾਣਗੀਆਂ,
ਜਦ ਓਹ ਆਪਣੀਆਂ ਦੋ ਬੁਰਿਆਈਆਂ ਲਈ
[ਅਸੀਰ ਕੀਤੇ ਜਾਣਗੇ]
੧੧ ਅਫ਼ਰਾਈਮ ਸਿਖਾਈ ਹੋਈ ਵੱਛੀ ਹੈ,
ਜਿਹੜੀ ਗਾਹ ਨੂੰ ਪਸੰਦ ਕਰਦੀ ਹੈ,
ਅਤੇ ਮੈਂ ਉਹ ਦੀ ਸੋਹਣੀ ਧੌਣ ਦਾ ਸਰਫ਼ਾ
ਕੀਤਾ,
ਮੈਂ ਅਫ਼ਰਾਈਮ ਨੂੰ ਜੋਤਾਂਗਾ,
ਯਹੂਦਾਹ ਹਲ ਵਾਹੇਗਾ,
ਯਾਕੂਬ ਉਹ ਦੇ ਲਈ ਢੀਮਾ ਭੰਨੇਗਾ ।
੧੨ ਆਪਣੇ ਲਈ ਧਰਮ ਬੀਜੋ,
ਦਯਾ ਅਨੁਸਾਰ ਫ਼ਸਲ ਵੱਢੋ,
ਆਪਣੀ ਪਈ ਹੋਈ ਜ਼ਮੀਨ ਵਿੱਚ ਹਲ ਚਲਾਓ,
ਏਹ ਯਹੋਵਾਹ ਦੇ ਭਾਲਣ ਦਾ ਵੇਲਾ ਹੈ,
ਜਦ ਤੀਕ ਉਹ ਨਾ ਆਵੇ ਅਤੇ ਤੁਹਾਡੇ ਉੱਤੇ ਧਰਮ
ਨਾ ਵਰਹਾਵੇ ॥
੧੩ ਤੁਸਾਂ ਦੁਸ਼ਟਪੁਣੇ ਦੀ ਵਾਹੀ ਕੀਤੀ,
ਤੁਸਾਂ ਬੁਰਿਆਈ ਵੱਢੀ,
ਤੁਸਾਂ ਝੂਠ ਦਾ ਫਲ ਖਾਧਾ,
ਕਿਉਂ ਜੋ ਤੈਂ ਆਪਣੇ ਰਾਹ ਉੱਤੇ,
ਆਪਣਿਆਂ ਸੂਰਮਿਆਂ ਦੀ ਵਾਫ਼ਰੀ ਉੱਤੇ ਭਰੋਸਾ
ਕੀਤਾ ।
੧੪ ਰੌਲਾ ਤੇਰੇ ਲੋਕਾਂ ਵਿੱਚ ਉੱਠੇਗਾ,
ਅਤੇ ਤੇਰੇ ਸਾਰੇ ਗੜ੍ਹ ਬਰਬਾਦ ਕੀਤੇ ਜਾਣਗੇ,
ਜਿਵੇਂ ਸ਼ਲਮਨ ਨੇ ਜੁੱਧ ਦੇ ਦਿਨ ਬੈਤ-ਅਰਬੇਲ ਨੂੰ
ਬਰਬਾਦ ਕੀਤਾ,
ਮਾਂ ਬੱਚਿਆਂ ਸਣੇ ਪਟਕਾਈ ਗਈ ।
੧੫ ਇਉਂ ਬੈਤਏਲ ਤੁਹਾਡੀ ਭਾਰੀ ਬਦੀ ਦੇ ਕਾਰਨ
ਤੁਹਾਡੇ ਨਾਲ ਕਰੇਗਾ,
ਸਵੇਰ ਨੂੰ ਇਸਰਾਏਲ ਦਾ ਪਾਤਸ਼ਾਹ ਉੱਕਾ ਹੀ
ਮਿਟਾਇਆ ਜਾਵੇਗਾ ! ॥

## ੧੧ ॥ ਯਹੋਵਾਹ ਇਸਰਾਏਲ ਲਈ ਤਰਸ ਖਾਂਦਾ ਹੈ

ਜਦ ਇਸਰਾਏਲ ਮੁੰਡਾ ਸੀ ਮੈਂ ਉਹ ਨੂੰ ਪਿਆਰ
ਕੀਤਾ,
ਅਤੇ ਆਪਣੇ ਪੁੱਤ੍ਰ ਨੂੰ ਮਿਸਰ ਵਿੱਚੋਂ ਸੱਦਿਆ ।
੨ ਜਿੰਨਾ ਉਨ੍ਹਾਂ ਨੇ ਓਹਨਾਂ ਨੂੰ ਸੱਦਿਆ,
ਉੱਨੀ ਦੂਰ ਓਹ ਉਨ੍ਹਾਂ ਤੋਂ ਚੱਲੇ ਗਏ,
ਓਹਨਾਂ ਨੇ ਬਆਲਾਂ ਲਈ ਬਲੀਆਂ ਚੜ੍ਹਾਈਆਂ,
ਅਤੇ ਮੂਰਤੀਆਂ ਲਈ ਧੂਪ ਧੁਖਾਈ ।
੩ ਮੈਂ ਅਫ਼ਰਾਈਮ ਨੂੰ ਤੁਰਨਾ ਸਿਖਾਇਆ,
ਮੈਂ ਓਹਨਾਂ ਨੂੰ ਆਪਣੀਆਂ ਬਾਹਾਂ ਉੱਤੇ ਚੁੱਕ
ਲਿਆ,
ਪਰ ਓਹਨਾਂ ਨਾ ਜਾਤਾ ਕਿ ਮੈਂ ਓਹਨਾਂ ਨੂੰ ਚੰਗਾ
ਕੀਤਾ ।
੪ ਮੈਂ ਓਹਨਾਂ ਨੂੰ ਆਦਮੀ ਦਿਆਂ ਰੱਸਿਆਂ ਨਾਲ,
ਅਤੇ ਪ੍ਰੇਮ ਦਿਆਂ ਬੰਧਨਾਂ ਨਾਲ ਖਿੱਚਿਆ ।
ਮੈਂ ਓਹਨਾਂ ਲਈ ਉਹ ਬਣਿਆ
ਜੋ ਓਹਨਾਂ ਦੇ ਜਬਾੜ੍ਹਿਆਂ ਉੱਤੋਂ ਲਗਾਮ ਚੁੱਕਦਾ
ਹੈ,
ਮੈਂ ਓਹਨਾਂ ਦੀ ਵੱਲ ਝੁਕ ਕੇ ਖੁਆਇਆ ।
੫ ਓਹ ਮਿਸਰ ਦੇਸ ਵਿੱਚ ਨਾ ਮੁੜਨਗੇ,
ਪਰ ਅੱਸ਼ੂਰ ਓਹਨਾਂ ਦਾ ਰਾਜਾ ਹੋਵੇਗਾ,
ਕਿਉਂ ਜੋ ਓਹਨਾਂ ਨੇ ਮੁੜਨ ਦਾ ਇਨਕਾਰ ਕੀਤਾ ।
੬ ਤਲਵਾਰ ਓਹਨਾਂ ਦੇ ਸ਼ਹਿਰਾਂ ਉੱਤੇ ਆ ਪਵੇਗੀ,
ਅਤੇ ਓਹਨਾਂ ਦੇ ਅਰਲਾਂ ਨੂੰ ਮੁਕਾ ਦੇਵੇਗੀ,
ਅਤੇ ਓਹਨਾਂ ਦੇ ਮੱਤਿਆਂ ਦੇ ਕਾਰਨ ਓਹਨਾਂ ਨੂੰ ਖਾ
ਲਵੇਗੀ ।
੭ ਮੇਰੇ ਲੋਕ ਮੈਥੋਂ ਫਿਰ ਜਾਣ ਲਈ ਪੱਕ ਕੀਤੀ
ਬੈਠੇ ਹਨ,
ਓਹ ਅੱਤ ਮਹਾਨ ਨੂੰ ਪੁਕਾਰਦੇ ਹਨ,
ਪਰ ਓਹ ਮਿਲ ਕੇ ਉਹ ਨੂੰ ਨਾ ਵਡਿਆਉਣਗੇ ।
੮ ਹੇ ਅਫ਼ਰਾਈਮ, ਮੈਂ ਤੈਨੂੰ ਕਿਵੇਂ ਛੱਡਾਂ ?
ਹੇ ਇਸਰਾਏਲ, ਮੈਂ ਤੈਨੂੰ ਕਿਵੇਂ ਤਿਆਗ ਦਿਆਂ ?

ਮੈਂ ਤੈਨੂੰ ਕਿਵੇਂ ਅਦਮਾਹ ਵਾਂਙੁ ਕਰਾਂ ?
ਮੈਂ ਤੇਰੇ ਨਾਲ ਕਿਵੇਂ ਸਬੋਈਮ ਵਾਂਙੁ ਵਰਤਾਂ ?
ਮੇਰਾ ਦਿਲ ਮੇਰੇ ਅੰਦਰ ਬਦਲ ਗਿਆ,
ਮੇਰਾ ਤਰਸ ਉੱਕਾ ਹੀ ਗਰਮ ਅਰ ਨਰਮ ਹੋ ਗਿਆ ।
੯ ਮੈਂ ਆਪਣੇ ਤੇਜ਼ ਕ੍ਰੋਧ ਅਨੁਸਾਰ ਨਹੀਂ ਵਰਤਾਂਗਾ,
ਮੈਂ ਅਫ਼ਰਾਈਮ ਦੇ ਨਾਸ ਕਰਨ ਲਈ ਨਹੀਂ ਮੁੜਾਂਗਾ ।
ਮੈਂ ਪਰਮੇਸ਼ੁਰ ਹਾਂ, ਇਨਸਾਨ ਨਹੀਂ,
ਮੈਂ ਤੇਰੇ ਵਿਚਕਾਰ ਪਵਿੱਤਰ ਪੁਰਖ ਹਾਂ,
ਮੈਂ ਕ੍ਰੋਧ ਨਾਲ ਨਹੀਂ ਆਵਾਂਗਾ ॥
੧੦ ਓਹ ਯਹੋਵਾਹ ਦੇ ਪਿੱਛੇ ਚੱਲਣਗੇ,
ਉਹ ਬਬਰ ਸ਼ੇਰ ਵਾਂਙੁ ਗੱਜੇਗਾ,
ਜਦ ਉਹ ਗੱਜੇਗਾ, ਉਹ ਦੇ ਪੁੱਤ੍ਰ ਕੰਬਦੇ ਹੋਏ ਲਹਿੰਦੇ ਵੱਲੋਂ ਆਉਣਗੇ ।
੧੧ ਓਹ ਮਿਸਰ ਵਿੱਚੋਂ ਪੰਛੀ ਵਾਂਙੁ,
ਅਤੇ ਅੱਸ਼ੂਰ ਦੇ ਦੇਸ ਵਿੱਚੋਂ ਘੁੱਗੀ ਵਾਂਙੁ ਕੰਬਦੇ ਹੋਏ ਆਉਣਗੇ,
ਅਤੇ ਮੈਂ ਓਹਨਾਂ ਨੂੰ ਓਹਨਾਂ ਦੇ ਘਰਾਂ ਵਿੱਚ ਵਸਾਵਾਂਗਾ,
ਯਹੋਵਾਹ ਦਾ ਵਾਕ ਹੈ ॥
੧੨ ਅਫ਼ਰਾਈਮ ਨੇ ਮੈਨੂੰ ਝੂਠ ਨਾਲ,
ਅਤੇ ਇਸਰਾਏਲ ਦੇ ਘਰਾਣੇ ਨੇ ਮੈਨੂੰ ਧੋਖੇ ਨਾਲ ਘੇਰ ਲਿਆ ਹੈ ।
ਪਰ ਯਹੂਦਾਹ ਹੁਣ ਤੀਕ ਪਰਮੇਸ਼ੁਰ ਨਾਲ ਚੱਲਦਾ ਰਿਹਾ,
ਅਤੇ ਪਵਿੱਤਰ ਪੁਰਖ ਦਾ ਵਫ਼ਾਦਾਰ ਰਿਹਾ ਹੈ ॥

## ੧੨ ਯਾਕੂਬ ਦਾ ਨਮੂਨਾ

ਅਫ਼ਰਾਈਮ ਹਵਾ ਖਾਂਦਾ ਹੈ,
ਅਤੇ ਪੂਰਬੀ ਹਵਾ ਦਾ ਪਿੱਛਾ ਕਰਦਾ ਹੈ,
ਉਹ ਸਾਰਾ ਦਿਨ ਝੂਠ ਤੇ ਲੁੱਟ ਮਾਰ ਵਧਾਉਂਦਾ ਹੈ,
ਉਹ ਅੱਸ਼ੂਰ ਨਾਲ ਨੇਮ ਬੰਨ੍ਹਦਾ ਹੈ,
ਅਤੇ ਮਿਸਰ ਨੂੰ ਤੇਲ ਲੈ ਜਾਇਆ ਜਾਂਦਾ ਹੈ ।
੨ ਯਹੋਵਾਹ ਦਾ ਯਹੂਦਾਹ ਨਾਲ ਝਗੜਾ ਹੈ,
ਉਹ ਯਾਕੂਬ ਨੂੰ ਉਸ ਦੀਆਂ ਚਾਲਾਂ ਅਨੁਸਾਰ ਸਜ਼ਾ ਦੇਵੇਗਾ,
ਉਹ ਉਸ ਦੀਆਂ ਕਰਨੀਆਂ ਅਨੁਸਾਰ ਉਸ ਨੂੰ ਬਦਲਾ ਦੇਵੇਗਾ ।
੩ ਉਸ ਨੇ ਕੁੱਖ ਵਿੱਚ ਆਪਣੇ ਭਰਾ ਦੀ ਅੱਡੀ ਫੜੀ,
ਅਤੇ ਆਪਣੀ ਜੁਆਨੀ ਵਿੱਚ ਪਰਮੇਸ਼ੁਰ ਨਾਲ ਘੁਲਿਆ,—
੪ ਹਾਂ, ਉਹ ਦੂਤ ਨਾਲ ਘੁਲਿਆ ਅਤੇ ਪਰਬਲ ਪੈ ਗਿਆ,
ਉਸ ਨੇ ਰੋ ਕੇ ਉਹ ਦੀ ਦਯਾ ਮੰਗੀ,
ਉਸ ਨੇ ਉਹ ਨੂੰ ਬੈਤਏਲ ਵਿੱਚ ਲੱਭਾ,
ਅਤੇ ਉੱਥੇ ਉਹ ਸਾਡੇ ਨਾਲ ਬੋਲਿਆ,—
੫ ਯਹੋਵਾਹ, ਸੈਨਾਂ ਦਾ ਪਰਮੇਸ਼ੁਰ,
ਯਹੋਵਾਹ ਉਸ ਦਾ ਯਾਦਗਾਰੀ ਨਾਮ ਹੈ !
੬ ਤੂੰ ਆਪਣੇ ਪਰਮੇਸ਼ੁਰ ਵੱਲ ਮੁੜ,
ਦਯਾ ਅਤੇ ਨਿਆਉਂ ਦੀ ਪਾਲਨਾ ਕਰ,
ਅਤੇ ਸਦਾ ਆਪਣੇ ਪਰਮੇਸ਼ੁਰ ਦੀ ਉਡੀਕ ਕਰ ॥
੭ ਉਹ ਬਨੀਆ ਹੈ, ਉਹ ਦੇ ਹੱਥ ਵਿੱਚ ਧੋਖੇ ਦੀ ਤੱਕੜੀ ਹੈ,
ਉਹ ਧੱਕ ਵਲੱਕੇ ਨੂੰ ਪਿਆਰ ਕਰਦਾ ਹੈ ।
੮ ਅਫ਼ਰਾਈਮ ਕਹਿੰਦਾ ਹੈ, ਮੈਂ ਸੱਚ ਮੁੱਚ ਧਨੀ ਹੋ ਗਿਆ ਹਾਂ,
ਮੈਂ ਆਪਣੇ ਲਈ ਧਨ ਜੋੜਿਆ ਹੈ,
ਮੇਰੀ ਸਾਰੀ ਕਮਾਈ ਵਿੱਚ ਓਹ ਮੇਰੇ ਵਿੱਚ ਕੋਈ ਬਦੀ
ਜਿਹੜੀ ਪਾਪ ਹੈ ਨਾ ਪਾਉਣਗੇ ।
੯ ਪਰ ਮੈਂ ਮਿਸਰ ਦੇਸ ਤੋਂ ਯਹੋਵਾਹ ਤੇਰਾ ਪਰਮੇਸ਼ੁਰ ਰਿਹਾ ਹਾਂ,
ਮੈਂ ਤੈਨੂੰ ਤੰਬੂਆਂ ਵਿੱਚ ਫੇਰ ਵਸਾਵਾਂਗਾ,
ਜਿਵੇਂ ਮਿਥੇ ਹੋਏ ਪਰਬਾਂ ਦੇ ਦਿਨਾਂ ਵਿੱਚ ।
੧੦ ਮੈਂ ਨਬੀਆਂ ਨਾਲ ਗੱਲ ਕੀਤੀ,
ਮੈਂ ਦਰਸ਼ਣ ਤੇ ਦਰਸ਼ਣ ਦਿੱਤਾ,
ਅਤੇ ਨਬੀਆਂ ਦੇ ਰਾਹੀਂ ਪਰਮਾਣ ਵਰਤੇ ।
੧੧ ਜੇ ਗਿਲਆਦ ਵਿੱਚ ਬੁਰਿਆਈ ਹੈ,
ਓਹ ਜ਼ਰੂਰ ਨਿਕੰਮੇ ਹੋ ਜਾਣਗੇ,
ਓਹ ਗਿਲਗਾਲ ਵਿੱਚ ਵਹਿੜਕੇ ਕੱਟਦੇ ਹਨ,
ਪਰ ਓਹਨਾਂ ਦੀਆਂ ਜਗਵੇਦੀਆਂ,
ਖੇਤ ਦੇ ਸਿਆੜਾਂ ਉੱਤੇ ਢੇਰਾਂ ਵਰਗੀਆਂ ਹਨ ॥

੧੨ ਯਾਕੂਬ ਅਰਾਮ ਦੇ ਰੜ ਨੂੰ ਭੱਜ ਗਿਆ,
ਇਸਰਾਏਲ ਨੇ ਤੀਵੀਂ ਲਈ ਟਹਿਲ ਕੀਤੀ,
ਅਤੇ ਤੀਵੀਂ ਲਈ ਭੇਡਾਂ ਦੀ ਰਾਖੀ ਕੀਤੀ ।
੧੩ ਯਹੋਵਾਹ ਨਬੀ ਦੇ ਰਾਹੀਂ ਇਸਰਾਏਲ ਨੂੰ ਮਿਸਰੋਂ ਕੱਢ ਲੈ ਆਇਆ,
ਅਤੇ ਨਬੀ ਦੇ ਰਾਹੀਂ ਉਹ ਸਾਂਭੇ ਗਏ ।
੧੪ ਅਫ਼ਰਾਈਮ ਨੇ ਕੌੜਾ ਕ੍ਰੋਧ ਚੜ੍ਹਾਇਆ,
ਸੋ ਉਹ ਦੇ ਖ਼ੂਨ ਉਹ ਦੇ ਉੱਤੇ ਰੱਖੇ ਜਾਣਗੇ,
ਅਤੇ ਉਹ ਦੀ ਨਿੰਦਿਆ ਉਹ ਦਾ ਪ੍ਰਭੂ ਉਹ ਦੇ ਉੱਤੇ ਮੋੜੇਗਾ ! ॥

## ੧੩

### "ਮੈਥੋਂ ਬਿਨਾ ਕੋਈ ਬਚਾਉਣ ਵਾਲਾ ਨਹੀਂ"

ਜਦ ਅਫ਼ਰਾਈਮ ਬੋਲਦਾ ਸੀ, ਕਾਂਬਾ ਆ ਪੈਂਦਾ ਸੀ,
ਉਹ ਇਸਰਾਏਲ ਵਿੱਚ ਉੱਚਾ ਕੀਤਾ ਗਿਆ,
ਪਰ ਉਸ ਬਆਲ ਦੇ ਕਾਰਨ ਦੋਸ਼ ਕਮਾਇਆ ਅਤੇ ਮਰ ਗਿਆ ।
੨ ਹੁਣ ਉਹ ਪਾਪ ਉੱਤੇ ਪਾਪ ਕਰਦੇ ਹਨ,
ਅਤੇ ਆਪਣੇ ਲਈ ਢਾਲੀਆਂ ਹੋਈਆਂ ਮੂਰਤਾਂ
ਆਪਣੀ ਚਾਂਦੀ ਤੋਂ ਬਣਾਉਂਦੇ ਹਨ,
ਆਪਣੀ ਸਮਝ ਦੇ ਅਨੁਸਾਰ ਬੁੱਤ,
ਜਿਹੜੇ ਸਾਰੇ ਦੇ ਸਾਰੇ ਕਾਰੀਗਰਾਂ ਦਾ ਕੰਮ ਹਨ,
ਉਹ ਉਨ੍ਹਾਂ ਦੇ ਵਿਖੇ ਆਖਦੇ ਹਨ,
ਆਦਮੀ ਦੇ ਕੱਟਣ ਵਾਲੇ ਏਹਨਾਂ ਵੱਛਿਆਂ ਨੂੰ ਚੁੰਮਣ !
੩ ਏਸ ਲਈ ਉਹ ਸਵੇਰ ਦੇ ਬੱਦਲ ਵਾਂਙੁ ਹੋਣਗੇ,
ਅਤੇ ਤ੍ਰੇਲ ਵਾਂਙੁ ਜਿਹੜੀ ਛੇਤੀ ਉੱਡ ਜਾਂਦੀ ਹੈ,
ਤੂੜੀ ਵਾਂਙੁ ਜਿਹ ਨੂੰ ਵਾਵਰੋਲਾ ਪਿੜ ਵਿੱਚੋਂ ਉਡਾ ਲੈ ਜਾਂਦਾ ਹੈ,
ਧੂੰਏਂ ਵਾਂਙੁ ਜਿਹੜਾ ਮੋਘ ਵਿੱਚੋਂ ਨਿੱਕਲਦਾ ਹੈ ॥
੪ ਮੈਂ ਮਿਸਰ ਤੋਂ ਯਹੋਵਾਹ ਤੇਰਾ ਪਰਮੇਸ਼ੁਰ ਰਿਹਾ ਹਾਂ,
ਤੂੰ ਮੈਥੋਂ ਛੁੱਟ ਕੋਈ ਪਰਮੇਸ਼ੁਰ ਨਾ ਜਾਣ,
ਅਤੇ ਮੈਥੋਂ ਬਿਨਾ ਕੋਈ ਬਚਾਉਣ ਵਾਲਾ ਨਹੀਂ ।
੫ ਮੈਂ ਤੈਨੂੰ ਉਜਾੜ ਵਿੱਚ,
ਔੜ ਦੀ ਧਰਤੀ ਵਿੱਚ ਜਾਣਿਆ ਸੀ ।
੬ ਉਹ ਆਪਣੀਆਂ ਚਰਾਂਦਾਂ ਦੇ ਵਿਤ ਅਨੁਸਾਰ ਰੱਜ ਗਏ,
ਉਹ ਰੱਜ ਗਏ ਅਤੇ ਓਹਨਾਂ ਦਾ ਦਿਲ ਉੱਚਾ ਹੋ ਗਿਆ,
ਏਸ ਲਈ ਉਹ ਮੈਨੂੰ ਭੁੱਲ ਗਏ ।
੭ ਸੋ ਮੈਂ ਓਹਨਾਂ ਲਈ ਬਬਰ ਸ਼ੇਰ ਵਰਗਾ ਹੋਵਾਂਗਾ,
ਮੈਂ ਚਿੱਤੇ ਵਾਂਙੁ ਰਾਹ ਉੱਤੇ ਘਾਤ ਵਿੱਚ ਬੈਠਾਂਗਾ,
੮ ਮੈਂ ਰਿੱਛਣੀ ਵਾਂਙੁ ਜਿਹ ਦੇ ਬੱਚੇ ਖੋਹ ਗਏ ਹੋਣ
ਓਹਨਾਂ ਦੇ ਦਿਲ ਦਾ ਪੜਦਾ ਪਾੜ ਸੁੱਟਾਂਗਾ,
ਮੈਂ ਸ਼ੇਰਨੀ ਵਾਂਙੁ ਉੱਥੇ ਓਹਨਾਂ ਨੂੰ ਖਾ ਜਾਵਾਂਗਾ,
ਰੜ ਦੇ ਦਰਿੰਦੇ ਓਹਨਾਂ ਨੂੰ ਨੋਚ ਲੈਣਗੇ ॥
੯ ਹੇ ਇਸਰਾਏਲ, ਏਹ ਤੇਰੀ ਬਰਬਾਦੀ ਹੈ
ਕਿ ਤੂੰ ਮੇਰੇ ਵਿਰੁੱਧ ਹੋਇਆ, ਆਪਣੇ ਸਹਾਇਕ ਦੇ ਵਿਰੁੱਧ ।
੧੦ ਹੁਣ ਤੇਰਾ ਪਾਤਸ਼ਾਹ ਕਿੱਥੇ ਹੈ,
ਭਈ ਉਹ ਤੈਨੂੰ ਤੇਰੇ ਸਾਰੇ ਸ਼ਹਿਰਾਂ ਵਿੱਚ ਬਚਾਵੇ ?
ਅਤੇ ਤੇਰੇ ਨਿਆਈ, ਜਿਨ੍ਹਾਂ ਦੇ ਵਿਖੇ ਤੈਂ ਆਖਿਆ,
ਮੈਨੂੰ ਪਾਤਸ਼ਾਹ ਅਤੇ ਸਰਦਾਰ ਦੇਹ ?
੧੧ ਮੈਂ ਤੈਨੂੰ ਆਪਣੇ ਕ੍ਰੋਧ ਵਿੱਚ ਪਾਤਸ਼ਾਹ ਦਿੱਤਾ,
ਅਤੇ ਆਪਣੇ ਕਹਿਰ ਵਿੱਚ ਉਹ ਨੂੰ ਲੈ ਲਿਆ ॥
੧੨ ਅਫ਼ਰਾਈਮ ਦੀ ਬਦੀ ਬੰਨ੍ਹੀ ਹੋਈ ਹੈ,
ਉਹ ਦਾ ਪਾਪ ਰੱਖਿਆ ਹੋਇਆ ਹੈ ।
੧੩ ਜਣਨ ਦੀਆਂ ਪੀੜਾਂ ਉਹ ਦੇ ਉੱਤੇ ਆ ਪਈਆਂ ਹਨ,
ਉਹ ਬੁੱਧਹੀਣ ਪੁੱਤ੍ਰ ਹੈ,
ਕਿਉਂ ਜੋ ਉਹ ਵੇਲੇ ਸਿਰ ਕੁੱਖ ਦੇ ਮੂੰਹ ਅੱਗੇ ਨਹੀਂ ਆਉਂਦਾ ॥
੧੪ ਕੀ ਮੈਂ ਪਤਾਲ ਦੇ ਕਾਬੂ ਤੋਂ ਓਹਨਾਂ ਦੇ ਛੁਟਕਾਰੇ ਦਾ ਮੁੱਲ ਭਰਾਂਗਾ ?
ਕੀ ਮੈਂ ਮੌਤ ਤੋਂ ਓਹਨਾਂ ਦਾ ਨਿਸਤਾਰਾ ਦਿਆਂਗਾ ?
ਹੇ ਮੌਤ, ਤੇਰੀਆਂ ਬਵਾਂ ਕਿੱਥੇ ਹਨ ?
ਹੇ ਪਤਾਲ, ਤੇਰੀ ਤਬਾਹੀ ਕਿੱਥੇ ਹੈ ?
ਤਰਸ ਮੇਰੀਆਂ ਅੱਖਾਂ ਤੋਂ ਲੁਕਿਆ ਰਹੇਗਾ ! ॥
੧੫ ਭਾਵੇਂ ਉਹ ਆਪਣੇ ਭਰਾਵਾਂ ਵਿੱਚ ਫਲਦਾਰ ਹੋਵੇ,
ਤਾਂ ਵੀ ਪੂਰਬੀ ਹਵਾ,
ਹਾਂ, ਯਹੋਵਾਹ ਦੀ ਪੌਣ ਉਜਾੜ ਤੋਂ ਆਵੇਗੀ,

ਤਾਂ ਉਹ ਦਾ ਸੋਤਾ ਸੁੱਕ ਜਾਵੇਗਾ,
ਅਤੇ ਉਹ ਦਾ ਚਸ਼ਮਾ ਖੁਸ਼ਕ ਹੋ ਜਾਵੇਗਾ,
ਉਹ ਉਸ ਦੇ ਖ਼ਜ਼ਾਨੇ ਤੋਂ ਸਾਰੇ ਸੋਹਣੇ ਭਾਂਡੇ ਲੁੱਟ ਲਵੇਗੀ ।
16 ਸਾਮਰਿਯਾ ਆਪਣਾ ਦੋਸ਼ ਚੁੱਕੇਗਾ,
ਕਿਉਂ ਜੋ ਉਹ ਆਪਣੇ ਪਰਮੇਸ਼ੁਰ ਤੋਂ ਆਕੀ ਹੋ ਗਿਆ ਹੈ,
ਓਹ ਤਲਵਾਰ ਨਾਲ ਡਿੱਗਣਗੇ,
ਓਹਨਾਂ ਦੇ ਨਿਆਣੇ ਪਟਕਾ ਦਿੱਤੇ ਜਾਣਗੇ,
ਅਤੇ ਓਹਨਾਂ ਦੀਆਂ ਗਰਭਵੰਤੀਆਂ ਚੀਰੀਆਂ ਜਾਣਗੀਆਂ ! ॥

# ੧੪ / 14 ਯਹੋਵਾਹ ਦੀ ਦਯਾ

ਹੇ ਇਸਰਾਏਲ, ਯਹੋਵਾਹ ਆਪਣੇ ਪਰਮੇਸ਼ੁਰ ਵੱਲ ਮੁੜ,
ਕਿਉਂ ਜੋ ਤੈਂ ਆਪਣੀ ਬਦੀ ਦੇ ਕਾਰਨ ਠੋਕਰ ਖਾਧੀ ॥
2 ਆਪਣੇ ਨਾਲ ਬਚਨਾਂ ਨੂੰ ਲੈ ਕੇ
ਯਹੋਵਾਹ ਵੱਲ ਮੁੜੋ,
ਉਹ ਨੂੰ ਆਖੋ,
ਸਾਰੀ ਬਦੀ ਨੂੰ ਚੁੱਕ ਅਤੇ ਨੇਕੀ ਨੂੰ ਕਬੂਲ ਕਰ,
ਅਤੇ ਅਸੀਂ ਵਹਿੜਕਿਆਂ ਦੇ ਥਾਂ ਆਪਣਿਆਂ ਬੁੱਲ੍ਹਾਂ ਨੂੰ ਪੇਸ਼ ਕਰਾਂਗੇ ।
3 ਅੱਸ਼ੂਰ ਸਾਨੂੰ ਨਹੀਂ ਬਚਾਵੇਗਾ,
ਅਸੀਂ ਘੋੜਿਆਂ ਦੇ ਉੱਤੇ ਨਹੀਂ ਚੜ੍ਹਾਂਗੇ,
ਅਤੇ ਅਸੀਂ ਫੇਰ ਆਪਣੇ ਹੱਥਾਂ ਦੇ ਕੰਮ ਨੂੰ
"ਸਾਡਾ ਪਰਮੇਸ਼ੁਰ"* ਨਹੀਂ ਕਹਾਂਗੇ ।
ਤੇਰੇ ਵਿੱਚ ਯਤੀਮ ਰਹਮ ਪਾਉਂਦਾ ਹੈ ॥
4 ਮੈਂ ਓਹਨਾਂ ਦੇ ਫਿਰ ਜਾਣ ਦਾ ਇਲਾਜ ਕਰਾਂਗਾ,
ਮੈਂ ਖੁੱਲ੍ਹੇ ਦਿਲ ਨਾਲ ਓਹਨਾਂ ਨੂੰ ਪਿਆਰ ਕਰਾਂਗਾ,
ਕਿਉਂ ਕਿ ਮੇਰਾ ਕ੍ਰੋਧ ਓਹਨਾਂ ਤੋਂ ਫਿਰ ਗਿਆ ਹੈ ।
5 ਮੈਂ ਇਸਰਾਏਲ ਲਈ ਤ੍ਰੇਲ ਵਾਂਙੁ ਹੋਵਾਂਗਾ,
ਉਹ ਸੋਸਨ ਵਾਂਙੁ ਹਰਾ ਭਰਾ ਹੋਵੇਗਾ,
ਅਤੇ ਲਬਾਨੋਨ ਵਾਂਙੁ ਆਪਣੀ ਜੜ੍ਹ ਫੜੇਗਾ ।
6 ਉਹ ਦੀਆਂ ਟਹਿਣੀਆਂ ਖਿਲਰਨਗੀਆਂ,
ਉਹ ਦਾ ਸੁਹੱਪਣ ਜ਼ੈਤੂਨ ਦੇ ਬਿਰਛ ਵਾਂਙੁ ਹੋਵੇਗਾ,
ਅਤੇ ਉਹ ਦੀ ਖੁਸ਼ਬੋ ਲਬਾਨੋਨ ਵਾਂਙੁ ।
7 ਉਹ ਦੇ ਸਾਏ ਦੇ ਵਸਨੀਕ ਮੁੜਨਗੇ,
ਓਹ ਕਣਕ ਵਾਂਙੁ ਜੀਉਣਗੇ,
ਅਤੇ ਅੰਗੂਰੀ ਬੇਲ ਵਾਂਙੁ ਹਰੇ ਭਰੇ ਹੋ ਜਾਣਗੇ,
ਉਨ੍ਹਾਂ ਦੀ ਧੰਮ ਲਬਾਨੋਨ ਦੀ ਮੈ ਵਰਗੀ ਹੋਵੇਗੀ ॥
8 ਹੇ ਅਫ਼ਰਾਈਮ, ਫੇਰ ਬੁੱਤਾਂ ਦੇ ਨਾਲ ਮੇਰਾ ਕੀ ਕੰਮ ?
ਮੈਂ ਹੀ ਉੱਤਰ ਦਿੱਤਾ, ਅਤੇ ਉਸ ਤੇ ਧਿਆਨ ਲਾਵਾਂਗਾ,
ਮੈਂ ਹਰੇ ਸਰੂ ਵਾਂਙੁ ਹਾਂ,
ਤੇਰਾ ਫਲ ਮੈਥੋਂ ਹੀ ਮਿਲਦਾ ਹੈ ॥
9 ਕੌਣ ਬੁੱਧਵਾਨ ਹੈ ਭਈ ਉਹ ਏਹਨਾਂ ਗੱਲਾਂ ਨੂੰ ਸਮਝੇ ?
ਅਤੇ ਸਮਝ ਵਾਲਾ ਕਿਹੜਾ ਜੋ ਏਹਨਾਂ ਨੂੰ ਜਾਣੇ ?
ਯਹੋਵਾਹ ਦੇ ਮਾਰਗ ਤਾਂ ਸਿੱਧੇ ਹਨ,
ਅਤੇ ਧਰਮੀ ਓਹਨਾਂ ਦੇ ਵਿੱਚ ਚੱਲਣਗੇ,
ਪਰ ਅਪਰਾਧੀ ਓਹਨਾਂ ਦੇ ਵਿੱਚ ਠੋਕਰ ਖਾਣਗੇ ॥

* ਅਥਵਾ, "ਸਾਡੇ ਦੇਵ" ।

29

# ਯੋਏਲ

## ੧ ਸਲਾ ਤੋਂ ਦੇਸ ਦੀ ਵਿਰਾਨੀ

ਯਹੋਵਾਹ ਦੀ ਬਾਣੀ ਜਿਹੜੀ ਪਥੂਏਲ ਦੇ ਪੁੱਤ੍ਰ
ਯੋਏਲ ਨੂੰ ਆਈ,—
੨ ਏਹ ਸੁਣੋ, ਹੇ ਬੁੱਢਿਓ,
ਦੇਸ ਦੇ ਸਾਰੇ ਵਾਸੀਓ, ਕੰਨ ਲਾਓ !
ਤੁਹਾਡਿਆਂ ਦਿਨਾਂ ਵਿੱਚ,
ਯਾ ਤੁਹਾਡੇ ਪਿਉ ਦਾਦਿਆਂ ਦੇ ਦਿਨਾਂ ਵਿੱਚ ਏਹ
ਹੋਇਆ ?
੩ ਇਹ ਦੇ ਵਿਖੇ ਤੁਸੀਂ ਆਪਣੇ ਪੁੱਤ੍ਰਾਂ ਨੂੰ,
ਅਤੇ ਤੁਹਾਡੇ ਪੁੱਤ੍ਰ ਆਪਣੇ ਪੁੱਤ੍ਰਾਂ ਨੂੰ,
ਉਨ੍ਹਾਂ ਦੇ ਪੁੱਤ੍ਰ ਆਪਣੀ ਅਗਲੀ ਪੀੜ੍ਹੀ ਨੂੰ ਖੋਲ੍ਹ ਕੇ
ਦੱਸਣ ॥
੪ ਜੋ ਟੋਕੇ ਤੋਂ ਬਚਿਆ,
ਉਹ ਨੂੰ ਸਲਾ ਖਾ ਗਈ,
ਜੋ ਸਲਾ ਤੋਂ ਬਚਿਆ,
ਉਹ ਨੂੰ ਟਪੂਸੀ ਮਾਰ ਟਿੱਡੀ ਖਾ ਗਈ,
ਜੋ ਟਪੂਸੀ ਮਾਰ ਟਿੱਡੀ ਤੋਂ ਬਚਿਆ,
ਉਹ ਨੂੰ ਹੂੰਝਾ ਫੇਰ ਟਿੱਡੀ ਖਾ ਗਈ !
੫ ਹੇ ਖੀਵਿਓ, ਜਾਗੋ ਅਤੇ ਰੋਵੋ !
ਤੁਸੀਂ ਸਾਰੇ ਜੋ ਮੈ ਦੇ ਪਿਆਕਲ ਹੋ ਧਾਹਾਂ ਮਾਰੋ,
ਨਵੀਂ ਮੈ ਦੇ ਕਾਰਨ,
ਉਹ ਤਾਂ ਤੁਹਾਡੇ ਮੂੰਹ ਤੋਂ ਪਰੇ ਕੀਤੀ ਗਈ ਹੈ ! ॥
੬ ਕਿਉਂ ਜੋ ਮੇਰੇ ਦੇਸ ਉੱਤੇ ਇੱਕ ਕੌਮ ਚੜ੍ਹ ਆਈ
ਹੈ,
ਉਹ ਬਲਵੰਤ ਅਤੇ ਅਣਗਿਣਤ ਹੈ,
ਉਹ ਦੇ ਦੰਦ ਬਬਰ ਸ਼ੇਰ ਦੇ ਦੰਦ ਹਨ,
ਦਾੜ੍ਹਾਂ ਉਹ ਦੀਆਂ ਸ਼ੇਰਨੀ ਦੀਆਂ ਹਨ ।
੭ ਉਸ ਮੇਰੀ ਅੰਗੂਰੀ ਵਾੜੀ ਨੂੰ ਉਜਾੜ ਕੇ ਰੱਖ ਦਿੱਤਾ,
ਉਸ ਮੇਰੇ ਹਜੀਰ ਦਿਆਂ ਬਿਰਛਾਂ ਨੂੰ ਭੰਨ ਤੋੜ
ਸੁੱਟਿਆ,
ਉਸ ਉਹ ਦੀ ਛਿੱਲ ਲਾਹ ਕੇ ਸੁੱਟ ਦਿੱਤੀ,
ਉਹ ਦੀਆਂ ਟਹਿਣੀਆਂ ਚਿੱਟੀਆਂ ਨਿੱਕਲ
ਆਈਆਂ ॥
੮ ਉਸ ਕੁਆਰੀ ਵਾਂਙੁ ਜੋ ਟਾਟ ਦੀ ਧੱਬਲੀ ਬੰਨ੍ਹਦੀ,
ਅਤੇ ਆਪਣੀ ਜੁਆਨੀ ਦੇ ਪਤੀ ਉੱਤੇ ਰੋਂਦੀ ਹੈ,
ਤੂੰ ਰੋ !
੯ ਮੈਦੇ ਦੀ ਭੇਟ ਅਤੇ ਪੀਣ ਦੀ ਭੇਟ ਯਹੋਵਾਹ ਦੇ
ਭਵਨ ਤੋਂ ਅੱਡ ਹੋ ਗਈਆਂ,
ਯਹੋਵਾਹ ਦੇ ਜਾਜਕ ਅਤੇ ਸੇਵਕ ਵਿਰਲਾਪ ਕਰਦੇ
ਹਨ ।
੧੦ ਖੇਤ ਉੱਜੜ ਗਏ, ਜ਼ਮੀਨ ਵਿਰਲਾਪ ਕਰਦੀ ਹੈ,
ਅੰਨ ਜੋ ਉੱਜੜ ਗਿਆ ਹੈ,
ਨਵੀਂ ਮੈ ਮੁੱਕ ਗਈ, ਤੇਲ ਜਾਂਦਾ ਰਿਹਾ ॥
੧੧ ਹਾਲੀਓ, ਸ਼ਰਮ ਖਾਓ !
ਬਾਗਬਾਨੋ, ਧਾਹਾਂ ਮਾਰੋ,
ਕਣਕ ਅਤੇ ਜੌਂ ਦੇ ਕਾਰਨ,
ਕਿਉਂ ਜੋ ਖੇਤ ਦੀ ਫ਼ਸਲ ਨਾਸ ਹੋ ਗਈ !
੧੨ ਅੰਗੂਰ ਦੀ ਵਾੜੀ ਸੁੱਕਦੀ ਜਾਂਦੀ ਹੈ,
ਹਜੀਰ ਦਾ ਬਿਰਛ ਮੁਰਝਾਉਂਦਾ ਹੈ,
ਅਨਾਰ, ਖਜੂਰ, ਸੇਉ, ਖੇਤ ਦੇ ਸਾਰੇ ਬਿਰਛ ਸੁੱਕ
ਗਏ,
ਕਿਉਂ ਜੋ ਖੁਸ਼ੀ ਵੀ ਆਦਮ ਵੰਸ ਤੋਂ ਸ਼ਰਮਿੰਦੀ
ਹੋਈ !
੧੩ ਹੇ ਜਾਜਕੋ, ਟਾਟ ਦਾ ਧੱਬਲਾ ਬੰਨ੍ਹੋ ਅਤੇ ਸਿਆਪਾ
ਕਰੋ,
ਹੇ ਜਗਵੇਦੀ ਦੇ ਸੇਵਕੋ, ਧਾਹਾਂ ਮਾਰੋ,
ਅੰਦਰ ਜਾਓ, ਟਾਟ ਵਿੱਚ ਰਾਤ ਕੱਟੋ,
ਹੇ ਮੇਰੇ ਪਰਮੇਸ਼ੁਰ ਦੇ ਸੇਵਕੋ,
ਕਿਉਂ ਜੋ ਤੁਹਾਡੇ ਪਰਮੇਸ਼ੁਰ ਦੇ ਭਵਨ ਤੋਂ,
ਮੈਦੇ ਦੀ ਭੇਟ ਅਤੇ ਪੀਣ ਦੀ ਭੇਟ ਰੁਕ
ਗਈਆਂ ! ॥
੧੪ ਪਵਿੱਤਰ ਵਰਤ ਰੱਖੋ, ਸ਼ਿਰੋਮਣੀ ਸਭਾ ਬੁਲਾਓ,
ਬੁੱਢਿਆਂ ਨੂੰ ਅਤੇ ਦੇਸ ਦੇ ਸਾਰੇ ਵਾਸੀਆਂ ਨੂੰ,

ਯਹੋਵਾਹ ਆਪਣੇ ਪਰਮੇਸ਼ੁਰ ਦੇ ਭਵਨ ਵਿੱਚ ਇਕੱਠੇ ਕਰੋ,
ਅਤੇ ਯਹੋਵਾਹ ਦੇ ਅੱਗੇ ਦੁਹਾਈ ਦਿਓ ! ॥
੧੫ ਹਾਇ ਉਸ ਦਿਨ ਨੂੰ !
ਯਹੋਵਾਹ ਦਾ ਦਿਨ ਤਾਂ ਨੇੜੇ ਹੈ,
ਉਹ ਸਰਬ ਸ਼ਕਤੀਮਾਨ ਵੱਲੋਂ ਬਰਬਾਦੀ ਵਾਂਙੁ ਆ ਰਿਹਾ ਹੈ !
੧੬ ਕੀ ਸਾਡੀਆਂ ਅੱਖੀਆਂ ਦੇ ਅੱਗੋਂ ਖਾਣਾ ਨਹੀਂ ਚੁੱਕਿਆ ਗਿਆ,
ਅਨੰਦ ਅਤੇ ਖੁਸ਼ੀ ਸਾਡੇ ਪਰਮੇਸ਼ੁਰ ਦੇ ਭਵਨ ਤੋਂ ?
੧੭ ਬੀ ਢੀਮਾਂ ਹੇਠ ਸੜਦੇ ਜਾਂਦੇ ਹਨ,
ਖਾਤੇ ਵਿਰਾਨ ਪਏ ਹਨ, ਮੋਦੀ ਖਾਨੇ ਟੁੱਟੇ ਪਏ ਹਨ,
ਕਿਉਂ ਜੋ ਕਣਕ ਸੁੱਕ ਗਈ ।
੧੮ ਡੰਗਰ ਕਿਵੇਂ ਅੜਾਉਂਦੇ ਹਨ !
ਬਲਦਾਂ ਦੇ ਵੱਗ ਕਿਵੇਂ ਕਾਹਲੇ ਪਏ ਹੋਏ ਹਨ !
ਕਿਉਂ ਜੋ ਓਹਨਾਂ ਦੇ ਲਈ ਕੋਈ ਚਰਾਂਦ ਨਹੀਂ,
ਭੇਡਾਂ ਦੇ ਇੱਜੜ ਵੀ ਦੁਖੀ ਹਨ ॥
੧੯ ਹੇ ਯਹੋਵਾਹ, ਮੈਂ ਤੇਰੇ ਅੱਗੇ ਪੁਕਾਰਦਾ ਹਾਂ,
ਕਿਉਂ ਜੋ ਅੱਗ ਨੇ ਉਜਾੜ ਦੀਆਂ ਚਰਾਂਦਾਂ ਨੂੰ ਖਾ ਲਿਆ ਹੈ,
ਲੰਬ ਨੇ ਖੇਤ ਦੇ ਸਾਰੇ ਰੁੱਖਾਂ ਨੂੰ ਸਾੜ ਦਿੱਤਾ ਹੈ ।
੨੦ ਖੇਤ ਦੇ ਪਸੂ ਤੇਰੀ ਵੱਲ ਹੌਂਕਦੇ ਹਨ,
ਕਿਉਂ ਜੋ ਪਾਣੀ ਦੀਆਂ ਨਦੀਆਂ ਸੁੱਕ ਗਈਆਂ,
ਅੱਗ ਨੇ ਉਜਾੜ ਦੀਆਂ ਚਰਾਂਦਾਂ ਨੂੰ ਭਸਮ ਕਰ ਦਿੱਤਾ ਹੈ ॥

## ੨

### ਸਲਾ ਤੋਂ ਵਿਰਾਨੀ, ਫੇਰ ਸੁਖ ਅਤੇ ਆਤਮਾ ਦਾ ਵਹਾਇਆ ਜਾਣਾ

ਸੀਯੋਨ ਵਿੱਚ ਤੁਰ੍ਹੀ ਫੂਕੋ,
ਮੇਰੇ ਪਵਿੱਤਰ ਪਹਾੜ ਉੱਤੇ ਸਾਹ ਸੋਧ ਕੇ ਫੂਕੋ !
ਦੇਸ ਦੇ ਸਾਰੇ ਵਾਸੀ ਕੰਬਣ,
ਕਿਉਂ ਜੋ ਯਹੋਵਾਹ ਦਾ ਦਿਨ ਆ ਰਿਹਾ ਹੈ,
ਸਗੋਂ ਨੇੜੇ ਹੀ ਹੈ !
੨ ਅਨ੍ਹੇਰੇ ਅਰ ਅੰਧਕਾਰ ਦਾ ਦਿਨ,
ਬੱਦਲ ਅਰ ਘੁੱਪ ਅਨ੍ਹੇਰ ਦਾ ਦਿਨ !
ਕਾਲਕ ਵਾਂਙੁ ਪਹਾੜਾਂ ਉੱਤੇ ਇੱਕ ਉੱਮਤ
ਬਹੁਤੀ ਅਤੇ ਤਕੜੀ ਫੈਲੀ ਹੋਈ ਹੈ,
ਓਹਨਾਂ ਵਰਗੇ ਸਨਾਤਨ ਤੋਂ ਨਹੀਂ ਹੋਏ,
ਫੇਰ ਅੱਗੇ ਨੂੰ ਪੀੜ੍ਹੀਓਂ ਪੀੜ੍ਹੀ ਸਾਲਾਂ ਬੱਧੀ ਨਹੀਂ ਹੋਣਗੇ ! ॥
੩ ਓਹਨਾਂ ਦੇ ਅੱਗੇ ਅੱਗ ਭਸਮ ਕਰਦੀ ਜਾਂਦੀ ਹੈ,
ਓਹਨਾਂ ਦੇ ਪਿੱਛੇ ਲੰਬ ਸਾੜਦੀ ਹੈ ।
ਓਹਨਾਂ ਦੇ ਅੱਗੇ ਦੇਸ ਬਾਗ ਅਦਨ ਵਰਗਾ ਹੈ,
ਓਹਨਾਂ ਦੇ ਪਿੱਛੇ ਵਿਰਾਨ ਉਜਾੜ !
ਓਹਨਾਂ ਤੋਂ ਕੁਝ ਨਹੀਂ ਬਚਦਾ ॥
੪ ਓਹਨਾਂ ਦਾ ਰੂਪ ਘੋੜਿਆਂ ਦੇ ਰੂਪ ਵਰਗਾ ਹੈ,
ਜੰਗੀ ਘੋੜਿਆਂ ਵਾਂਙੁ ਓਹ ਦੌੜਦੇ ਹਨ ।
੫ ਪਹਾੜਾਂ ਦੀਆਂ ਚੋਟੀਆਂ ਉੱਤੇ ਰਥਾਂ ਦੇ ਸ਼ੋਰ ਵਾਂਙੁ
ਅੱਗ ਦੀ ਲੰਬ ਵਾਂਙੁ ਜਿਹੜੀ ਵੱਢ ਨੂੰ ਭਸਮ ਕਰਦੀ ਹੈ,
ਓਹ ਕੁੱਦਦੇ ਹਨ,
ਜਿਵੇਂ ਬਲਵੰਤ ਲੋਕ ਲੜਾਈ ਦੀਆਂ ਪਾਲਾਂ ਬੰਨ੍ਹਦੇ ਹਨ ! ॥
੬ ਓਹਨਾਂ ਦੇ ਅੱਗੇ ਲੋਕ ਤੜਫ ਉੱਠਦੇ ਹਨ,
ਸਾਰੇ ਮੂੰਹ ਪੀਲੇ ਪੈ ਜਾਂਦੇ ਹਨ ।
੭ ਓਹ ਸੂਰਮਿਆਂ ਵਾਂਙੁ ਦੌੜਦੇ ਹਨ,
ਓਹ ਜੋਧਿਆਂ ਵਾਂਙੁ ਕੰਧਾਂ ਟੱਪਦੇ ਹਨ,
ਓਹ ਆਪੋ ਆਪਣੇ ਰਾਹ ਉੱਤੇ ਤੁਰਦੇ ਹਨ,
ਓਹ ਆਪਣੇ ਮਾਰਗ ਤੋਂ ਨਹੀਂ ਮੁੜਦੇ ।
੮ ਕੋਈ ਆਪਣੇ ਸਾਥੀ ਨੂੰ ਨਹੀਂ ਧੱਕਦਾ,
ਹਰੇਕ ਆਪਣੇ ਰਾਹ ਉੱਤੇ ਤੁਰਦਾ ਹੈ,
ਓਹ ਸ਼ਸਤਰਾਂ ਨੂੰ ਚੀਰ ਕੇ ਲੰਘ ਜਾਂਦੇ ਹਨ,
ਅਤੇ ਰੁਕਦੇ ਨਹੀਂ ।
੯ ਓਹ ਸ਼ਹਿਰ ਉੱਤੇ ਕੁੱਦ ਪੈਂਦੇ ਹਨ,
ਓਹ ਕੰਧ ਉੱਤੇ ਦੌੜਦੇ ਹਨ,
ਓਹ ਘਰਾਂ ਵਿੱਚ ਚੜ੍ਹ ਜਾਂਦੇ ਹਨ,
ਓਹ ਖਿੜਕੀਆਂ ਥਾਣੀ ਚੋਰ ਵਾਂਙੁ ਜਾ ਵੜਦੇ ਹਨ ! ॥
੧੦ ਓਹਨਾਂ ਦੇ ਅੱਗੇ ਧਰਤੀ ਹਿੱਲਦੀ ਹੈ,
ਅਕਾਸ਼ ਕੰਬਦਾ ਹੈ ।
ਸੂਰਜ ਤੇ ਚੰਦ ਕਾਲੇ ਹੋ ਗਏ ਹਨ,
ਅਤੇ ਤਾਰੇ ਆਪਣੀ ਚਮਕ ਹਟਾਈ ਜਾਂਦੇ ਹਨ ।

੧੧ ਯਹੋਵਾਹ ਆਪਣੀ ਅਵਾਜ਼ ਆਪਣੀ ਫੌਜ ਦੇ
ਸਾਹਮਣੇ ਕੱਢਦਾ ਹੈ,
ਕਿਉਂ ਜੋ ਉਹ ਦੀ ਛੌਣੀ ਬਹੁਤ ਹੀ ਵੱਡੀ ਹੈ,
ਜੋ ਉਹ ਦਾ ਆਖਾ ਪੂਰਾ ਕਰਦਾ ਹੈ ਉਹ ਬਲਵਾਨ
ਹੈ,
ਯਹੋਵਾਹ ਦਾ ਦਿਨ ਮਹਾਨ ਅਤੇ ਭਿਆਣਕ ਹੈ!
ਕੌਣ ਉਸ ਨੂੰ ਸਹਿ ਸੱਕਦਾ ਹੈ? ॥
੧੨ ਪਰ ਹੁਣ ਵੀ, ਯਹੋਵਾਹ ਦਾ ਵਾਕ ਹੈ,
ਆਪਣੇ ਸਾਰੇ ਦਿਲ ਨਾਲ ਮੇਰੀ ਵੱਲ ਮੁੜੋ,
ਵਰਤ ਨਾਲ, ਰੋਣ ਨਾਲ ਅਤੇ ਛਾਤੀ ਪਿੱਟਣ ਨਾਲ,
੧੩ ਆਪਣੇ ਦਿਲਾਂ ਨੂੰ ਪਾੜੋ, ਨਾ ਕਿ ਆਪਣੇ ਕੱਪੜੇ,
ਅਤੇ ਯਹੋਵਾਹ ਆਪਣੇ ਪਰਮੇਸ਼ੁਰ ਵੱਲ ਮੁੜੋ,
ਉਹ ਤਾਂ ਦਿਆਲੂ ਤੇ ਕਿਰਪਾਲੂ ਹੈ,
ਗੁੱਸੇ ਵਿੱਚ ਧੀਰਜੀ ਅਤੇ ਭਲਿਆਈ ਨਾਲ ਭਰਪੂਰ,
ਅਤੇ ਦੁਖ ਦੇਣ ਤੋਂ ਪਛਤਾਉਂਦਾ ਹੈ।
੧੪ ਕੀ ਜਾਣੀਏ ਭਈ ਉਹ ਮੁੜੇ ਅਤੇ ਪਛਤਾਵੇ,
ਅਤੇ ਆਪਣੇ ਪਿੱਛੇ ਬਰਕਤ ਛੱਡ ਜਾਵੇ,
ਭਈ ਮੈਦੇ ਦੀ ਭੇਟ ਅਤੇ ਪੀਣ ਦੀ ਭੇਟ ਤੁਹਾਡੇ
ਪਰਮੇਸ਼ੁਰ ਯਹੋਵਾਹ ਲਈ ਹੋਣ? ॥
੧੫ ਸੀਯੋਨ ਵਿੱਚ ਤੁਰ੍ਹੀ ਫੂਕੋ!
ਪਵਿੱਤਰ ਵਰਤ ਰੱਖੋ, ਸ਼ਿਰੋਮਣੀ ਸਭਾ ਬੁਲਾਓ!
੧੬ ਲੋਕਾਂ ਨੂੰ ਇਕੱਠਾ ਕਰੋ,
ਸਭਾ ਨੂੰ ਪਵਿੱਤਰ ਕਰੋ,
ਬੁੱਢਿਆਂ ਨੂੰ ਜਮਾ ਕਰੋ,
ਨਿਆਣਿਆਂ ਨੂੰ, ਸਗੋਂ ਦੁੱਧ ਚੁੰਘਦਿਆਂ ਬੱਚਿਆਂ ਨੂੰ
ਇਕੱਠੇ ਕਰੋ,
ਲਾੜਾ ਆਪਣੀ ਕੋਠੜੀ ਵਿੱਚੋਂ,
ਲਾੜੀ ਆਪਣੇ ਮੰਡਪ ਵਿੱਚੋਂ ਬਾਹਰ ਨਿੱਕਲਣ! ॥
੧੭ ਡਿਉੜ੍ਹੀ ਅਤੇ ਜਗਵੇਦੀ ਦੇ ਵਿੱਚ
ਜਾਜਕ, ਯਹੋਵਾਹ ਦੇ ਸੇਵਕ ਰੋਣ,
ਅਤੇ ਆਖਣ, ਹੇ ਯਹੋਵਾਹ, ਆਪਣੀ ਪਰਜਾ ਦਾ
ਸਰਫ਼ਾ ਕਰ,
ਆਪਣੀ ਮਿਰਾਸ ਨੂੰ ਨਿੰਦਿਆ ਲਈ ਨਾ ਦੇਹ,
ਭਈ ਕੌਮਾਂ ਓਹਨਾਂ ਦੇ ਉੱਤੇ ਰਾਜ ਕਰਨ।
ਉੱਮਤਾਂ ਵਿੱਚ ਓਹ ਕਿਉਂ ਆਖਣ,
ਓਹਨਾਂ ਦਾ ਪਰਮੇਸ਼ੁਰ ਕਿੱਥੇ ਹੈ? ॥
੧੮ ਤਾਂ ਯਹੋਵਾਹ ਆਪਣੇ ਦੇਸ ਲਈ ਅਣਖੀ ਹੋਇਆ,
ਅਤੇ ਆਪਣੀ ਪਰਜਾ ਉੱਤੇ ਤਰਸ ਖਾਧਾ।
੧੯ ਯਹੋਵਾਹ ਨੇ ਉੱਤਰ ਦੇ ਕੇ ਆਪਣੀ ਪਰਜਾ ਨੂੰ
ਆਖਿਆ,
ਵੇਖੋ, ਮੈਂ ਤੁਹਾਡੇ ਲਈ ਅੰਨ, ਨਵੀਂ ਮੈ ਤੇ ਤੇਲ
ਘੱਲਾਂਗਾ,
ਅਤੇ ਤੁਸੀਂ ਉਸ ਤੋਂ ਰੱਜੋਗੇ,
ਮੈਂ ਕੌਮਾਂ ਵਿੱਚ ਤੁਹਾਨੂੰ ਫੇਰ ਤਾਹਨਾ ਨਾ ਬਣਾਵਾਂਗਾ ॥
੨੦ ਮੈਂ ਉੱਤਰ ਵਾਲੇ ਨੂੰ ਤੁਹਾਥੋਂ ਦੂਰ ਧੱਕ ਦਿਆਂਗਾ,
ਉਹ ਨੂੰ ਇੱਕ ਸੁੱਕੇ ਅਤੇ ਵਿਰਾਨ ਦੇਸ ਵਿੱਚ ਹੱਕ
ਦਿਆਂਗਾ,
ਉਹ ਦੇ ਅਗਲੇ ਚੜ੍ਹਦੇ ਸਮੁੰਦਰ ਵਿੱਚ,
ਉਹ ਦੇ ਪਿੱਛਲੇ ਲਹਿੰਦੇ ਸਮੁੰਦਰ ਵਿੱਚ।
ਉਹ ਦੇ ਵਿੱਚੋਂ ਬੋ ਉੱਠੇਗੀ ਅਤੇ ਸੜ੍ਹਿਆਂਦ ਆਵੇਗੀ,
ਕਿਉਂ ਜੋ ਉਸ ਨੇ ਵੱਡਾ ਕੰਮ ਕੀਤਾ ਹੈ ॥
੨੧ ਹੇ ਭੂਮੀ, ਨਾ ਡਰ!
ਖੁਸ਼ੀ ਮਨਾ ਤੇ ਅਨੰਦ ਹੋ,
ਕਿਉਂ ਜੋ ਯਹੋਵਾਹ ਨੇ ਵੱਡੇ ਕੰਮ ਕੀਤੇ!
੨੨ ਹੇ ਰੜ ਦੇ ਡੰਗਰੋ, ਨਾ ਡਰੋ!
ਕਿਉਂ ਜੋ ਉਜਾੜ ਦੀਆਂ ਚਰਾਂਦਾਂ ਹਰੀਆਂ ਹੋ
ਗਈਆਂ,
ਅਤੇ ਬਿਰਛ ਆਪਣੇ ਫਲ ਦਿੰਦੇ ਹਨ,
ਹਜੀਰ ਅਤੇ ਅੰਗੂਰੀ ਬੇਲ ਆਪਣਾ ਪੂਰਾ ਹਾਸਲ
ਦਿੰਦੀ ਹੈ।
੨੩ ਹੇ ਸੀਯੋਨ ਦੇ ਪੁੱਤ੍ਰੋ, ਯਹੋਵਾਹ ਆਪਣੇ ਪਰਮੇਸ਼ੁਰ
ਵਿੱਚ
ਖੁਸ਼ੀ ਮਨਾਓ ਅਤੇ ਅਨੰਦ ਹੋਵੋ!
ਕਿਉਂ ਜੋ ਉਹ ਨੇ ਤੁਹਾਡੇ ਸੁਖ ਲਈ ਪਹਿਲੀ ਬਾਰਸ਼
ਦਿੱਤੀ,
ਉਹ ਨੇ ਤੁਹਾਡੇ ਲਈ ਪਹਿਲੀ ਅਤੇ ਪਿੱਛਲੀ ਵਰਖਾ
ਵਰਹਾਈ,
ਜਿਵੇਂ ਪਹਿਲਾਂ ਹੁੰਦਾ ਸੀ ॥
੨੪ ਖਲਵਾੜੇ ਅੰਨ ਨਾਲ ਭਰ ਜਾਣਗੇ,
ਅਤੇ ਚੁਬੱਚੇ ਮੈ ਅਰ ਤੇਲ ਨਾਲ ਉੱਛਲਣਗੇ।
੨੫ ਜਿੰਨਿਆਂ ਵਰਿਹਾਂ ਦਾ ਸਲਾ ਨੇ ਖਾਧਾ,
ਇੰਨਿਆਂ ਨੂੰ ਮੈਂ ਤੁਹਾਨੂੰ ਮੋੜ ਦਿਆਂਗਾ,

ਟਿੱਡੀ, ਹੂੰਝਾ ਫੇਰ ਅਤੇ ਟੋਕਾ,
ਮੇਰੀ ਵੱਡੀ ਫੌਜ ਜਿਹੜੀ ਮੈਂ ਤੁਹਾਡੇ ਉੱਤੇ
ਘੱਲੀ ॥
੨੬ ਤੁਸੀਂ ਲਿਹ ਕੇ ਖਾਓਗੇ ਅਤੇ ਰੱਜ ਜਾਓਗੇ।
ਤੁਸੀਂ ਯਹੋਵਾਹ ਆਪਣੇ ਪਰਮੇਸ਼ੁਰ ਦਾ ਨਾਮ
ਸਲਾਹੋਗੇ,
ਜਿਸ ਨੇ ਤੁਹਾਡੇ ਨਾਲ ਅਚਰਜ ਵਰਤਾਓ ਕੀਤਾ,
ਅਤੇ ਮੇਰੀ ਪਰਜਾ ਫੇਰ ਕਦੇ ਲੱਜਿਆਵਾਨ ਨਾ
ਹੋਵੇਗੀ।
੨੭ ਤੁਸੀਂ ਜਾਣੋਗੇ ਕਿ ਮੈਂ ਇਸਰਾਏਲ ਦੇ ਵਿਚਕਾਰ
ਹਾਂ,
ਅਤੇ ਮੈਂ ਹੀ ਯਹੋਵਾਹ ਤੁਹਾਡਾ ਪਰਮੇਸ਼ੁਰ ਹਾਂ,
ਅਤੇ ਕੋਈ ਹੋਰ ਨਹੀਂ,
ਸੋ ਮੇਰੀ ਪਰਜਾ ਫੇਰ ਕਦੇ ਲੱਜਿਆਵਾਨ ਨਾ
ਹੋਵੇਗੀ।
੨੮ ਏਹ ਦੇ ਮਗਰੋਂ ਐਉਂ ਹੋਵੇਗਾ,
ਕਿ ਮੈਂ ਆਪਣਾ ਆਤਮਾ ਸਾਰੇ ਸਰੀਰਾਂ ਉੱਤੇ
ਵਹਾਵਾਂਗਾ,
ਅਤੇ ਤੁਹਾਡੇ ਪੁੱਤ੍ਰ ਅਰ ਤੁਹਾਡੀਆਂ ਧੀਆਂ ਅਗੰਮ
ਵਾਕ ਕਰਨਗੇ,
ਤੁਹਾਡੇ ਬੁੱਢੇ ਸੁਫ਼ਨੇ ਵੇਖਣਗੇ,
ਤੁਹਾਡੇ ਜੁਆਨ ਦਰਸ਼ਣ ਵੇਖਣਗੇ।
੨੯ ਨਾਲੇ ਮੈਂ ਦਾਸਾਂ ਅਰ ਦਾਸੀਆਂ ਉੱਤੇ,
ਉਨ੍ਹੀਂ ਦਿਨੀਂ ਆਪਣਾ ਆਤਮਾ ਵਹਾਵਾਂਗਾ ॥
੩੦ ਮੈਂ ਅਕਾਸ਼ ਅਤੇ ਧਰਤੀ ਵਿੱਚ ਅਚੰਭੇ ਵਿਖਾਵਾਂਗਾ,
ਲਹੂ, ਅੱਗ, ਧੂੰਏਂ ਦਾ ਥੰਮ੍ਹ।
੩੧ ਸੂਰਜ ਅਨ੍ਹੇਰਾ ਅਤੇ ਚੰਦ ਲਹੂ ਹੋ ਜਾਵੇਗਾ,
ਯਹੋਵਾਹ ਦੇ ਵੱਡੇ ਤੇ ਹੌਲਨਾਕ ਦਿਨ ਦੇ ਆਉਣ
ਤੋਂ ਪਹਿਲਾਂ।
੩੨ ਤਾਂ ਐਉਂ ਹੋਵੇਗਾ ਕਿ ਜੋ ਕੋਈ ਯਹੋਵਾਹ ਦਾ ਨਾਮ
ਲੈ ਕੇ ਪੁਕਾਰੇਗਾ, ਬਚਾਇਆ ਜਾਵੇਗਾ,
ਸੀਯੋਨ ਦੇ ਪਹਾੜ ਵਿੱਚ ਅਤੇ ਯਰੂਸ਼ਲਮ ਵਿੱਚ
ਬਚੇ ਹੋਏ ਹੋਣਗੇ,
ਜਿਵੇਂ ਯਹੋਵਾਹ ਨੇ ਆਖਿਆ,
ਅਤੇ ਬਕੀਏ ਵਿੱਚ ਓਹ ਹੋਣਗੇ ਜਿਨ੍ਹਾਂ ਨੂੰ ਯਹੋਵਾਹ
ਬੁਲਾਵੇ ॥

## ੩ 3 ਨਬੇੜੇ ਦੀ ਖੱਡ

ਵੇਖੋ ਤਾਂ, ਉਨ੍ਹਾਂ ਦਿਨਾਂ ਅਤੇ ਉਸ ਸਮੇਂ ਵਿੱਚ, ਜਦ
ਮੈਂ ਯਹੂਦਾਹ ਅਤੇ ਯਰੂਸ਼ਲਮ ਦੀ ਅਸੀਰੀ ਨੂੰ ਮੁਕਾ
੨ ਦਿਆਂਗਾ o ਮੈਂ ਸਾਰੀਆਂ ਕੌਮਾਂ ਨੂੰ ਇਕੱਠੀਆਂ
ਕਰਾਂਗਾ, ਅਤੇ ਓਹਨਾਂ ਨੂੰ ਯਹੋਸ਼ਾਫ਼ਾਟ ਦੀ ਖੱਡ ਵਿੱਚ
ਉਤਾਰ ਲਿਆਵਾਂਗਾ, ਮੈਂ ਉੱਥੇ ਆਪਣੀ ਪਰਜਾ
ਅਤੇ ਆਪਣੀ ਮੀਰਾਸ ਇਸਰਾਏਲ ਦੇ ਕਾਰਨ ਓਹਨਾਂ
ਦਾ ਨਿਆਉਂ ਕਰਾਂਗਾ, ਕਿਉਂ ਜੋ ਉਨ੍ਹਾਂ ਨੇ ਓਹਨਾਂ ਨੂੰ
ਕੌਮਾਂ ਵਿੱਚ ਖੇਰੂੰ ਖੇਰੂੰ ਕੀਤਾ ਅਤੇ ਮੇਰੇ ਦੇਸ ਨੂੰ ਵੰਡ
੩ ਲਿਆ o ਅਤੇ ਮੇਰੀ ਪਰਜਾ ਉੱਤੇ ਗੁਣਾ ਪਾਇਆ
ਅਤੇ ਇੱਕ ਮੁੰਡਾ ਬੇਸਵਾ ਦੇ ਵੱਟੇ ਵਿੱਚ ਦੇ ਦਿੱਤਾ
ਅਤੇ ਇੱਕ ਕੁੜੀ ਮੈ ਲਈ ਵੇਚੀ ਭਈ ਓਹ
ਪੀਣ ॥
੪ ਹੇ ਸੂਰ ਅਤੇ ਸੀਦੋਨ ਅਤੇ ਫਲਿਸਤ ਦੇ ਸਾਰੇ
ਇਲਾਕਿਓ, ਤੁਹਾਡਾ ਮੇਰੇ ਨਾਲ ਕੀ ਕੰਮ ? ਤੁਸੀਂ
ਮੈਨੂੰ ਵੱਟਾ ਦਿਓਗੇ ? ਜੇ ਤੁਸੀਂ ਮੈਨੂੰ ਵੱਟਾ ਵੀ ਦਿਓ,
ਤਾਂ ਮੈਂ ਝੱਟ ਪੱਟ ਤੁਹਾਡੇ ਸਿਰ ਉੱਤੇ ਤੁਹਾਡਾ ਵੱਟਾ
੫ ਮੋੜ ਦਿਆਂਗਾ ! o ਏਸ ਲਈ ਕਿ ਤੁਸਾਂ ਮੇਰੀ ਚਾਂਦੀ
ਅਰ ਮੇਰਾ ਸੋਨਾ ਲੈ ਲਿਆ ਅਤੇ ਮੇਰੇ ਸੋਹਣੇ ਪਦਾਰਥ
੬ ਆਪਣੀਆਂ ਹੈਕਲਾਂ ਵਿੱਚ ਲੈ ਗਏ o ਅਤੇ
ਯਹੂਦਾਹ ਅਰ ਯਰੂਸ਼ਲਮ ਦੇ ਲੋਕ ਯੂਨਾਨੀਆਂ ਕੋਲ
ਵੇਚ ਦਿੱਤੇ ਭਈ ਤੁਸੀਂ ਓਹਨਾਂ ਨੂੰ ਓਹਨਾਂ ਦੀ ਹੱਦ
7 ਤੋਂ ਦੂਰ ਕਰੋ o ਤਾਂ ਵੇਖੋ, ਮੈਂ ਓਹਨਾਂ ਨੂੰ ਉਸ ਥਾਂ ਤੋਂ
ਜਿੱਥੇ ਤੁਸਾਂ ਓਹਨਾਂ ਨੂੰ ਵੇਚ ਦਿੱਤਾ ਪਰੇਰਾਂਗਾ ਅਤੇ
ਤੁਹਾਡਾ ਵੱਟਾ ਤੁਹਾਡਿਆਂ ਸਿਰਾਂ ਉੱਤੇ ਮੋੜ
੮ ਦਿਆਂਗਾ o ਅਤੇ ਮੈਂ ਤੁਹਾਡੇ ਪੁੱਤ੍ਰਾਂ ਅਰ ਤੁਹਾਡੀਆਂ
ਧੀਆਂ ਨੂੰ ਯਹੂਦੀਆਂ ਦੇ ਹੱਥ ਵੇਚਾਂਗਾ ਅਤੇ ਓਹ
ਓਹਨਾਂ ਨੂੰ ਸ਼ਬਾਈਆਂ ਕੋਲ ਇੱਕ ਦੁਰਾਡੀ ਕੌਮ
ਕੋਲ ਵੇਚਣਗੇ ਕਿਉਂ ਜੋ ਯਹੋਵਾਹ ਏਹ ਬੋਲਿਆ
ਹੈ ! ॥
੯ ਕੌਮਾਂ ਵਿੱਚ ਏਹ ਪੁਕਾਰੋ,
ਲੜਾਈ ਦੀ ਤਿਆਰੀ ਕਰੋ, ਸੂਰਮਿਆਂ ਨੂੰ ਪਰੇਰੋ,
ਭਈ ਸਾਰੇ ਜੋਧੇ ਨੇੜੇ ਆਉਣ, ਓਹ ਉਤਾਹਾਂ
ਆਉਣ !
੧੦ ਤੁਸੀਂ ਆਪਣਿਆਂ ਫਾਲਿਆਂ ਨੂੰ ਕੁੱਟ ਕੇ ਤਲਵਾਰਾਂ,

ਅਤੇ ਆਪਣਿਆਂ ਦਾਤਾਂ ਨੂੰ ਬਰਛੀਆਂ ਬਣਾਓ !
ਕਮਜ਼ੋਰ ਆਖੇ, ਮੈਂ ਸੂਰਬੀਰ ਹਾਂ ! ॥
੧੧ ਹੇ ਆਲੇ ਦੁਆਲੇ ਦੀਓ ਸਾਰੀਓ ਕੌਮੋ,
ਛੇਤੀ ਨਾਲ ਆਓ ਅਤੇ ਇਕੱਠੀਆਂ ਹੋ ਜਾਓ !
ਹੇ ਯਹੋਵਾਹ, ਉੱਥੇ ਆਪਣੇ ਸੂਰ ਬੀਰਾਂ ਨੂੰ ਉਤਾਰ ਦੇਹ !
12 ਕੌਮਾਂ ਆਪਣੇ ਆਪ ਨੂੰ ਉਕਸਾਉਣ,
ਅਤੇ ਯਹੋਸ਼ਾਫ਼ਾਟ ਦੀ ਖੱਡ ਵਿੱਚ ਜਾਣ,
ਕਿਉਂ ਜੋ ਮੈਂ ਉੱਥੇ ਬੈਠ ਕੇ ਆਲੇ ਦੁਆਲੇ ਦੀਆਂ ਸਾਰੀਆਂ ਕੌਮਾਂ ਦਾ ਨਿਆਉਂ ਕਰਾਂਗਾ ॥
13 ਦਾਤੀ ਚਲਾਓ ਕਿਉਂ ਜੋ ਫ਼ਸਲ ਪੱਕ ਗਈ ਹੈ ।
ਆਓ, ਮਿੱਧੋ ਕਿਉਂਕਿ ਚੁਬੱਚਾ ਭਰ ਗਿਆ ਹੈ,
ਮੱਟੀ ਉੱਛਲਦੀ ਹੈ,
ਕਿਉਂ ਜੋ ਓਹਨਾਂ ਦੀ ਬਦੀ ਵੱਡੀ ਹੈ ॥
14 ਨਬੇੜੇ ਦੀ ਖੱਡ ਵਿੱਚ ਭੀੜਾਂ ਦੀਆਂ ਭੀੜਾਂ !
ਨਬੇੜੇ ਦੀ ਖੱਡ ਵਿੱਚ ਯਹੋਵਾਹ ਦਾ ਦਿਨ ਨੇੜੇ ਹੈ !
15 ਸੂਰਜ ਤੇ ਚੰਦ ਕਾਲੇ ਹੋ ਗਏ ਹਨ,
ਤਾਰੇ ਆਪਣੀ ਚਮਕ ਹਟਾਈ ਜਾਂਦੇ ਹਨ !
16 ਯਹੋਵਾਹ ਸੀਯੋਨ ਤੋਂ ਗੱਜੇਗਾ,
ਅਤੇ ਯਰੂਸ਼ਲਮ ਤੋਂ ਆਪਣੀ ਅਵਾਜ਼ ਕੱਢੇਗਾ,
ਅਕਾਸ਼ ਅਰ ਧਰਤੀ ਕੰਬਣਗੇ,
ਪਰ ਯਹੋਵਾਹ ਆਪਣੀ ਪਰਜਾ ਲਈ ਓਟ,
ਅਤੇ ਇਸਰਾਏਲੀਆਂ ਲਈ ਗੜ੍ਹ ਹੋਵੇਗਾ ॥
17 ਸੋ ਤੁਸੀਂ ਜਾਣੋਗੇ ਕਿ ਮੈਂ ਯਹੋਵਾਹ ਤੁਹਾਡਾ ਪਰਮੇਸ਼ੁਰ ਹਾਂ,
ਜੋ ਆਪਣੇ ਪਵਿੱਤਰ ਪਹਾੜ ਸੀਯੋਨ ਵਿੱਚ ਵੱਸਦਾ ਹਾਂ,
ਯਰੂਸ਼ਲਮ ਪਵਿੱਤਰ ਹੋਵੇਗਾ,
ਅਤੇ ਓਪਰੇ ਉਸ ਦੇ ਵਿੱਚੋਂ ਫੇਰ ਕਦੇ ਨਾ ਲੰਘਣਗੇ ॥
18 ਤਾਂ ਉਸ ਦਿਨ ਐਉਂ ਹੋਵੇਗਾ
ਕਿ ਪਹਾੜਾਂ ਤੋਂ ਮਿੱਠੀ ਮੈ ਚੋਵੇਗੀ,
ਅਤੇ ਟਿੱਲਿਆਂ ਤੋਂ ਦੁੱਧ ਵੱਗੇਗਾ,
ਯਹੂਦਾਹ ਦੀਆਂ ਸਾਰੀਆਂ ਨਦੀਆਂ ਵਿੱਚ ਪਾਣੀ ਵਗੇਗਾ,
ਯਹੋਵਾਹ ਦੇ ਭਵਨ ਤੋਂ ਇੱਕ ਚਸ਼ਮਾ ਨਿੱਕਲੇਗਾ,
ਅਤੇ ਸ਼ਿੱਟੀਮ ਦੀ ਵਾਦੀ ਨੂੰ ਸਿੰਜੇਗਾ ॥
19 ਮਿਸਰ ਵਿਰਾਨ ਹੋ ਜਾਵੇਗਾ,
ਅਤੇ ਅਦੋਮ ਇੱਕ ਵਿਰਾਨ ਉਜਾੜ ਹੋ ਜਾਵੇਗਾ,
ਯਹੂਦਾਹ ਦੀ ਅੰਸ ਦੇ ਜ਼ੁਲਮ ਦੇ ਕਾਰਨ,
ਕਿਉਂ ਜੋ ਓਹਨਾਂ ਨੇ ਉਨ੍ਹਾਂ ਦੇ ਦੇਸ ਵਿੱਚ ਨਿਰਦੋਸ਼ਾਂ ਲਹੂ ਵਹਾਇਆ ।
20 ਯਹੂਦਾਹ ਸਦਾ ਲਈ ਵੱਸਿਆ ਰਹੇਗਾ,
ਅਤੇ ਯਰੂਸ਼ਲਮ ਪੀੜ੍ਹੀਓਂ ਪੀੜ੍ਹੀ ।
21 ਮੈਂ ਓਹਨਾਂ ਨੂੰ ਖ਼ੂਨ ਤੋਂ ਨਿਰਦੋਸ਼ ਠਹਿਰਾਵਾਂਗਾ,
ਪਰ ਦੂਜਿਆਂ ਨੂੰ ਨਿਰਦੋਸ਼ ਨਹੀਂ ਠਹਿਰਾਵਾਂਗਾ,
ਕਿਉਂ ਜੋ ਯਹੋਵਾਹ ਸੀਯੋਨ ਵਿੱਚ ਵੱਸਦਾ ਹੈ ॥

30

# ਆਮੋਸ

1 ਕੌਮਾਂ ਉੱਤੇ ਸਜ਼ਾ

ਆਮੋਸ ਦੀ ਬਾਣੀ ਜਿਹੜੀ ਤਕੋਆ ਦੇ
ਚਰਵਾਹਿਆਂ ਵਿੱਚੋਂ ਸੀ ਜਿਹ ਦਾ ਉਹ ਨੇ
ਇਸਰਾਏਲ ਦੇ ਵਿਖੇ ਦਰਸ਼ਣ ਪਾਇਆ । ਏਹ
ਇਸਰਾਏਲ ਦੇ ਪਾਤਸ਼ਾਹ ਉਜ਼ੀਯਾਹ ਦੇ ਦਿਨਾਂ ਵਿੱਚ
ਅਤੇ ਯੋਆਸ਼ ਦੇ ਪੁੱਤ੍ਰ ਯਾਰਾਬੁਆਮ ਇਸਰਾਏਲ ਦੇ
ਪਾਤਸ਼ਾਹ ਦੇ ਦਿਨਾਂ ਵਿੱਚ ਭੁਚਾਲ ਤੋਂ ਦੋ ਵਰ੍ਹੇ
੨ ਪਹਿਲਾਂ ਹੋਇਆ ੦ ਉਸ ਆਖਿਆ,—
ਯਹੋਵਾਹ ਸੀਯੋਨ ਤੋਂ ਗੱਜੇਗਾ,
ਅਤੇ ਯਰੂਸ਼ਲਮ ਤੋਂ ਆਪਣੀ ਅਵਾਜ਼ ਕੱਢੇਗਾ,
ਤਾਂ ਚਰਵਾਹਿਆਂ ਦੀਆਂ ਜੂਹਾਂ ਸੋਗ ਕਰਨਗੀਆਂ

ਅਤੇ ਕਰਮਲ ਦੀ ਚੋਟੀ ਸੁੱਕ ਜਾਵੇਗੀ ॥
੩ ਯਹੋਵਾਹ ਇਉਂ ਫ਼ਰਮਾਉਂਦਾ ਹੈ,—
ਦੰਮਿਸਕ ਦੇ ਤਿੰਨ ਅਪਰਾਧਾਂ ਦੇ ਕਾਰਨ,
ਸਗੋਂ ਚਾਰ ਦੇ ਕਾਰਨ ਮੈਂ ਸਜ਼ਾ ਦੇਣ ਤੋਂ ਨਹੀਂ ਮੁੜਾਂਗਾ,
ਕਿਉਂ ਜੋ ਓਹਨਾਂ ਨੇ ਗਿਲਆਦ ਨੂੰ
ਲੋਹੇ ਦੇ ਫਲ੍ਹਿਆਂ ਨਾਲ ਗਾਹਿਆ ਹੈ ।
੪ ਸੋ ਮੈਂ ਹਜ਼ਾਏਲ ਦੇ ਮਹਿਲ ਵਿੱਚ ਅੱਗ ਘੱਲਾਂਗਾ,
ਅਤੇ ਉਹ ਬਨ-ਹਦਦ ਦੀਆਂ ਮਾੜੀਆਂ ਨੂੰ ਭਸਮ ਕਰੇਗੀ ।
੫ ਮੈਂ ਦੰਮਿਸਕ ਦੇ ਅਰਲਾਂ ਨੂੰ ਭੰਨ ਛੱਡਾਂਗਾ,
ਅਤੇ ਮੈਂ ਆਵਨ ਦੀ ਦੂਣ ਤੋਂ ਵਾਸੀਆਂ ਨੂੰ,
ਅਤੇ ਅਦਨ ਦੇ ਘਰਾਣੇ ਤੋਂ ਰਾਜ ਡੰਡਾ ਫੜਨ ਵਾਲੇ ਨੂੰ ਕੱਟ ਸੁੱਟਾਂਗਾ,
ਅਤੇ ਅਰਾਮ ਦੇ ਲੋਗ ਅਸੀਰ ਹੋ ਕੇ ਕੀਰ ਨੂੰ ਜਾਣਗੇ,
ਯਹੋਵਾਹ ਆਖਦਾ ਹੈ ॥
੬ ਯਹੋਵਾਹ ਇਉਂ ਫ਼ਰਮਾਉਂਦਾ ਹੈ,—
ਅੱਜ਼ਾਹ ਦੇ ਤਿੰਨ ਅਪਰਾਧਾਂ ਦੇ ਕਾਰਨ,
ਸਗੋਂ ਚਾਰ ਦੇ ਕਾਰਨ ਮੈਂ ਸਜ਼ਾ ਦੇਣ ਤੋਂ ਨਹੀਂ ਮੁੜਾਂਗਾ,
ਕਿਉਂ ਜੋ ਓਹ ਅਸੀਰੀ ਵਿੱਚ ਇੱਕ ਪੂਰੀ ਉੱਮਤ ਨੂੰ ਲੈ ਗਏ
ਭਈ ਅਦੋਮ ਦੇ ਹਵਾਲੇ ਕਰਨ ।
੭ ਸੋ ਮੈਂ ਅੱਜ਼ਾਹ ਦੀ ਫ਼ਸੀਲ ਉੱਤੇ ਅੱਗ ਘੱਲਾਂਗਾ,
ਅਤੇ ਉਹ ਉਸ ਦੀਆਂ ਮਾੜੀਆਂ ਨੂੰ ਭਸਮ ਕਰੇਗੀ ।
੮ ਮੈਂ ਅਸ਼ਦੋਦ ਤੋਂ ਵਾਸੀਆਂ ਨੂੰ
ਅਤੇ ਅਸ਼ਕਲੋਨ ਤੋਂ ਰਾਜ ਡੰਡਾ ਫੜਨ ਵਾਲੇ ਨੂੰ ਕੱਟ ਸੁੱਟਾਂਗਾ,
ਮੈਂ ਅਕਰੋਨ ਉੱਤੇ ਆਪਣਾ ਹੱਥ ਚਲਾਵਾਂਗਾ,
ਅਤੇ ਫਲਿਸਤੀਆਂ ਦਾ ਬਕੀਆ ਨਾਸ ਹੋ ਜਾਵੇਗਾ,
ਪ੍ਰਭੁ ਯਹੋਵਾਹ ਕਹਿੰਦਾ ਹੈ ॥
੯ ਯਹੋਵਾਹ ਇਉਂ ਫ਼ਰਮਾਉਂਦਾ ਹੈ,—
ਸੂਰ ਦੇ ਤਿੰਨ ਅਪਰਾਧਾਂ ਦੇ ਕਾਰਨ,
ਸਗੋਂ ਚਾਰ ਦੇ ਕਾਰਨ ਮੈਂ ਸਜ਼ਾ ਦੇਣ ਤੋਂ ਨਹੀਂ ਮੁੜਾਂਗਾ,
ਕਿਉਂ ਜੋ ਓਹਨਾਂ ਨੇ ਇੱਕ ਪੂਰੀ ਉੱਮਤ ਨੂੰ ਅਦੋਮ ਦੇ ਹਵਾਲੇ ਕੀਤਾ,
ਅਤੇ ਭਾਈਚਾਰੇ ਦਾ ਨੇਮ ਚੇਤੇ ਨਾ ਰੱਖਿਆ ।
੧੦ ਸੋ ਮੈਂ ਸੂਰ ਦੀ ਫ਼ਸੀਲ ਉੱਤੇ ਅੱਗ ਘੱਲਾਂਗਾ,
ਅਤੇ ਉਹ ਉਸ ਦੀਆਂ ਮਾੜੀਆਂ ਨੂੰ ਭਸਮ ਕਰੇਗੀ ॥
੧੧ ਯਹੋਵਾਹ ਇਉਂ ਫ਼ਰਮਾਉਂਦਾ ਹੈ,—
ਅਦੋਮ ਦੇ ਤਿੰਨ ਅਪਰਾਧਾਂ ਦੇ ਕਾਰਨ,
ਸਗੋਂ ਚਾਰ ਦੇ ਕਾਰਨ ਮੈਂ ਸਜ਼ਾ ਦੇਣ ਤੋਂ ਨਹੀਂ ਮੁੜਾਂਗਾ,
ਕਿਉਂ ਜੋ ਉਸ ਨੇ ਤਲਵਾਰ ਨਾਲ ਆਪਣੇ ਭਰਾ ਦਾ ਪਿੱਛਾ ਕੀਤਾ,
ਅਤੇ ਆਪਣੇ ਰਹਮ ਨੂੰ ਛੱਡ ਦਿੱਤਾ,
ਉਸ ਦਾ ਕ੍ਰੋਧ ਸਦਾ ਪਾੜਦਾ ਰਿਹਾ,
ਅਤੇ ਉਸ ਨੇ ਆਪਣਾ ਕਹਿਰ ਸਦਾ ਲਈ ਰੱਖ ਛੱਡਿਆ ।
੧੨ ਸੋ ਮੈਂ ਤੇਮਾਨ ਉੱਤੇ ਅੱਗ ਘੱਲਾਂਗਾ,
ਅਤੇ ਉਹ ਬਾਸਰਾਹ ਦੀਆਂ ਮਾੜੀਆਂ ਨੂੰ ਭਸਮ ਕਰੇਗੀ ॥
੧੩ ਯਹੋਵਾਹ ਇਉਂ ਫ਼ਰਮਾਉਂਦਾ ਹੈ,—
ਅੰਮੋਨੀਆਂ ਦੇ ਤਿੰਨ ਅਪਰਾਧਾਂ ਦੇ ਕਾਰਨ,
ਸਗੋਂ ਚਾਰ ਦੇ ਕਾਰਨ ਮੈਂ ਸਜ਼ਾ ਦੇਣ ਤੋਂ ਨਹੀਂ ਮੁੜਾਂਗਾ,
ਕਿਉਂ ਜੋ ਓਹਨਾਂ ਨੇ ਗਿਲਆਦ ਦੀਆਂ ਗਰਭਵੰਤੀਆਂ ਨੂੰ ਚੀਰਿਆ,
ਤਾਂ ਜੋ ਓਹ ਆਪਣੀ ਹੱਦ ਵਧਾਉਣ ।
੧੪ ਮੈਂ ਰੱਬਾਹ ਦੀ ਫ਼ਸੀਲ ਵਿੱਚ ਅੱਗ ਬਾਲਾਂਗਾ,
ਅਤੇ ਉਹ ਉਸ ਦੀਆਂ ਮਾੜੀਆਂ ਨੂੰ ਭਸਮ ਕਰੇਗੀ,
ਜੁੱਧ ਦੇ ਦਿਨ ਰੌਲਾ ਹੋਵੇਗਾ,
ਅਤੇ ਵਾਵਰੋਲੇ ਦੇ ਦਿਨ ਇੱਕ ਤੁਫ਼ਾਨ ।
੧੫ ਓਹਨਾਂ ਦਾ ਪਾਤਸ਼ਾਹ ਅਸੀਰੀ ਵਿੱਚ ਜਾਵੇਗਾ,
ਉਹ ਅਤੇ ਉਹ ਦੇ ਸਰਦਾਰ ਇਕੱਠੇ,
ਯਹੋਵਾਹ ਕਹਿੰਦਾ ਹੈ ॥

## ਯਹੂਦਾਹ ਅਤੇ ਇਸਰਾਏਲ ਉੱਤੇ ਸਜ਼ਾ

੨ ਯਹੋਵਾਹ ਇਉਂ ਫ਼ਰਮਾਉਂਦਾ ਹੈ,—
ਮੋਆਬ ਦੇ ਤਿੰਨ ਅਪਰਾਧਾਂ ਦੇ ਕਾਰਨ,
ਸਗੋਂ ਚਾਰ ਦੇ ਕਾਰਨ ਮੈਂ ਸਜ਼ਾ ਦੇਣ ਤੋਂ ਨਹੀਂ ਮੁੜਾਂਗਾ,
ਕਿਉਂ ਜੋ ਉਹ ਨੇ ਅਦੋਮ ਦੇ ਰਾਜੇ ਦੀਆਂ ਹੱਡੀਆਂ ਸਾੜ ਕੇ ਚੂਨਾ ਕਰ ਦਿੱਤਾ ।
੨ ਸੋ ਮੈਂ ਮੋਆਬ ਉੱਤੇ ਅੱਗ ਘੱਲਾਂਗਾ,
ਅਤੇ ਉਹ ਕਰੀਓਥ ਦੀਆਂ ਮਾੜੀਆਂ ਭਸਮ ਕਰੇਗੀ,
ਅਤੇ ਮੋਆਬ ਰੌਲੇ ਨਾਲ, ਨਾਰੇ ਨਾਲ,
ਅਤੇ ਤੁਰ੍ਹੀ ਦੀ ਅਵਾਜ਼ ਨਾਲ ਮਰੇਗਾ ।
੩ ਮੈਂ ਉਹ ਦੇ ਵਿੱਚੋਂ ਨਿਆਈ ਵੱਢ ਸੁੱਟਾਂਗਾ,
ਅਤੇ ਉਸ ਦੇ ਨਾਲ ਉਹ ਦੇ ਸਾਰੇ ਸਰਦਾਰ ਕਤਲ ਕਰਾਂਗਾ,
ਯਹੋਵਾਹ ਆਖਦਾ ਹੈ ॥
੪ ਯਹੋਵਾਹ ਇਉਂ ਫ਼ਰਮਾਉਂਦਾ ਹੈ,—
ਯਹੂਦਾਹ ਦੇ ਤਿੰਨ ਅਪਰਾਧਾਂ ਦੇ ਕਾਰਨ,
ਸਗੋਂ ਚਾਰ ਦੇ ਕਾਰਨ ਮੈਂ ਸਜ਼ਾ ਦੇਣ ਤੋਂ ਨਹੀਂ ਮੁੜਾਂਗਾ,
ਕਿਉਂ ਜੋ ਓਹਨਾਂ ਨੇ ਯਹੋਵਾਹ ਦੀ ਬਿਵਸਥਾ ਨੂੰ ਰੱਦ ਕੀਤਾ,
ਉਹ ਦੀਆਂ ਬਿਧੀਆਂ ਦੀ ਪਾਲਨਾ ਨਹੀਂ ਕੀਤੀ,
ਅਤੇ ਓਹਨਾਂ ਦੇ ਝੂਠਾਂ ਨੇ ਓਹਨਾਂ ਨੂੰ ਕੁਰਾਹ ਪਾਇਆ,
ਜਿਨ੍ਹਾਂ ਦੇ ਮਗਰ ਓਹਨਾਂ ਦੇ ਪਿਉ ਦਾਦੇ ਚੱਲਦੇ ਸਨ ।
੫ ਮੈਂ ਯਹੂਦਾਹ ਉੱਤੇ ਅੱਗ ਘੱਲਾਂਗਾ,
ਅਤੇ ਉਹ ਯਰੂਸ਼ਲਮ ਦੀਆਂ ਮਾੜੀਆਂ ਨੂੰ ਭਸਮ ਕਰੇਗੀ ॥
੬ ਯਹੋਵਾਹ ਇਉਂ ਫ਼ਰਮਾਉਂਦਾ ਹੈ,—
ਇਸਰਾਏਲ ਦੇ ਤਿੰਨ ਅਪਰਾਧਾਂ ਦੇ ਕਾਰਨ,
ਸਗੋਂ ਚਾਰ ਦੇ ਕਾਰਨ ਮੈਂ ਸਜ਼ਾ ਦੇਣ ਤੋਂ ਨਹੀਂ ਮੁੜਾਂਗਾ,
ਕਿਉਂ ਜੋ ਓਹਨਾਂ ਨੇ ਧਰਮੀ ਨੂੰ ਚਾਂਦੀ ਲਈ,
ਅਤੇ ਕੰਗਾਲ ਨੂੰ ਜੁੱਤੀਆਂ ਦੇ ਜੋੜੇ ਲਈ ਵੇਚ ਦਿੱਤਾ,
੭ ਓਹ ਗਰੀਬਾਂ ਦੇ ਸਿਰ ਦੀ ਕਰ ਦਾ ਵੀ ਲਾਲਚ ਕਰਦੇ ਹਨ,
ਓਹ ਮਸਕੀਨਾਂ ਦਾ ਰਾਹ ਮਾਰਦੇ ਹਨ,
ਪਿਉ ਪੁੱਤ੍ਰ ਇੱਕੋ ਮੁਟਿਆਰ ਕੋਲ ਜਾਂਦੇ ਹਨ,
ਭਈ ਓਹ ਮੇਰਾ ਪਵਿੱਤਰ ਨਾਮ ਭ੍ਰਿਸ਼ਟ ਕਰਨ ।
੮ ਓਹ ਹਰ ਜਗਵੇਦੀ ਕੋਲ ਗਿਰਵੀ ਬਸਤਰਾਂ ਉੱਤੇ ਲੇਟਦੇ ਹਨ,
ਓਹ ਪਰਮੇਸ਼ੁਰ ਦੇ ਭਵਨ ਵਿੱਚ ਜੁਰਮਾਨੇ ਵਾਲਿਆਂ ਦੀ ਮੈ ਪੀਂਦੇ ਹਨ ॥
੯ ਮੈਂ ਤਾਂ ਅਮੋਰੀਆਂ ਨੂੰ ਓਹਨਾਂ ਦੇ ਅੱਗਿਓਂ ਬਰਬਾਦ ਕੀਤਾ,
ਜਿਨ੍ਹਾਂ ਦਾ ਕੱਦ ਦਿਆਰਾਂ ਦੇ ਕੱਦ ਵਰਗਾ ਸੀ,
ਜਿਹੜੇ ਬਲੂਤਾਂ ਵਾਂਙੁ ਬਲਵਾਨ ਸਨ,
ਪਰ ਮੈਂ ਉੱਪਰੋਂ ਉਨ੍ਹਾਂ ਦਾ ਫਲ,
ਅਤੇ ਹੇਠੋਂ ਉਨ੍ਹਾਂ ਦੀਆਂ ਜੜ੍ਹਾਂ ਨੂੰ ਨਾਸ ਕੀਤਾ ।
੧੦ ਮੈਂ ਤੁਹਾਨੂੰ ਮਿਸਰ ਦੇਸ ਤੋਂ ਕੱਢ ਲਿਆਇਆ,
ਅਤੇ ਚਾਲੀ ਵਰਿਹਾਂ ਤੀਕ ਉਜਾੜ ਵਿੱਚ ਲਈ ਫਿਰਿਆ
ਭਈ ਤੁਸੀਂ ਅਮੋਰੀਆਂ ਦੇ ਦੇਸ ਉੱਤੇ ਕਬਜ਼ਾ ਕਰੋ ।
੧੧ ਮੈਂ ਤੁਹਾਡੇ ਪੁੱਤ੍ਰਾਂ ਵਿੱਚ ਨਬੀ,
ਅਤੇ ਤੁਹਾਡੇ ਚੁਣਵਿਆਂ ਵਿੱਚੋਂ ਨਜ਼ੀਰ ਕਾਇਮ ਕੀਤੇ ।
ਹੇ ਇਸਰਾਏਲੀਓ, ਕੀ ਏਹ ਏਵੇਂ ਹੀ ਨਹੀਂ ?
ਯਹੋਵਾਹ ਦਾ ਵਾਕ ਹੈ ।
੧੨ ਪਰ ਤੁਸਾਂ ਨਜ਼ੀਰਾਂ ਨੂੰ ਮਧ ਪਿਲਾਈ,
ਅਤੇ ਨਬੀਆਂ ਨੂੰ ਆਖਿਆ, ਨਾ ਅਗੰਮ ਵਾਚੋ ! ॥
੧੩ ਵੇਖੋ, ਮੈਂ ਤੁਹਾਨੂੰ ਹੇਠ ਦਬਾਵਾਂਗਾ,
ਜਿਵੇਂ ਗੱਡਾ ਦਬਾਉਂਦਾ ਹੈ ਜਿਹੜਾ ਭਰੀਆਂ ਨਾਲ ਭਰਿਆ ਹੋਇਆ ਹੋਵੇ ।
੧੪ ਨੱਠਣਾ ਕਾਹਲਿਆਂ ਤੋਂ ਮਿਟ ਜਾਵੇਗਾ,
ਅਤੇ ਬਲਵਾਨ ਆਪਣੀ ਸ਼ਕਤੀ ਕਾਇਮ ਨਾ ਰੱਖੇਗਾ,
ਅਤੇ ਸੂਰਮਾ ਆਪਣੀ ਜਾਨ ਨਾ ਬਚਾਵੇਗਾ ।

੧੫ ਧਣੁਖਧਾਰੀ ਨਾ ਖਲੋਵੇਗਾ,
ਪੈਰਾਂ ਦਾ ਛੋਹਲਾ ਆਪਣੇ ਆਪ ਨੂੰ ਨਾ ਬਚਾਵੇਗਾ,
ਨਾ ਹੀ ਘੋੜੇ ਦਾ ਸਵਾਰ ਆਪਣੀ ਜਾਨ ਬਚਾਵੇਗਾ ।
੧੬ ਸੂਰਮਿਆਂ ਵਿੱਚੋਂ ਦਿਲਾਵਰ ਉਸ ਦਿਨ ਨੰਗਾ
ਨੱਠ ਜਾਵੇਗਾ,
ਯਹੋਵਾਹ ਦਾ ਵਾਕ ਹੈ ॥

੩ ਯਹੋਵਾਹ ਦਾ ਭੇਤ ਅਤੇ ਉਹ ਦੇ ਨਬੀ

ਹੇ ਇਸਰਾਏਲੀਓ, ਏਹ ਬਚਨ ਸੁਣੋ ਜਿਹੜਾ
ਯਹੋਵਾਹ ਤੁਹਾਡੇ ਵਿਰੁੱਧ ਬੋਲਿਆ, ਉਸ ਸਾਰੇ ਘਰਾਣੇ
ਦੇ ਵਿਰੁੱਧ ਜਿਹ ਨੂੰ ਮੈਂ ਮਿਸਰ ਦੇਸ ਤੋਂ ਕੱਢ
੨ ਲਿਆਇਆ,— ੦ ਮੈਂ ਧਰਤੀ ਦੇ ਸਾਰੇ ਘਰਾਣਿਆਂ
ਵਿੱਚੋਂ ਕੇਵਲ ਤੁਹਾਨੂੰ ਜਾਤਾ, ਏਸ ਲਈ ਮੈਂ
ਤੁਹਾਡੀਆਂ ਸਾਰੀਆਂ ਬਦੀਆਂ ਦੀ ਸਜ਼ਾ ਤੁਹਾਡੇ
ਉੱਤੇ ਲਿਆਵਾਂਗਾ ! ॥
੩ ਭਲਾ, ਦੋ ਜਣੇ ਇਕੱਠੇ ਚੱਲਣਗੇ,
ਜੇ ਓਹ ਸਹਿਮਤ ਨਾ ਹੋਣ ?
੪ ਕੀ ਬਣ ਵਿੱਚ ਬਬਰ ਸ਼ੇਰ ਗੱਜੇਗਾ,
ਜਦ ਕੋਈ ਸ਼ਿਕਾਰ ਨਹੀਂ ਲੱਭਾ ?
ਕੀ ਜੁਆਨ ਸ਼ੇਰ ਆਪਣੀ ਖੁੰਦਰ ਤੋਂ ਅਵਾਜ਼
ਕੱਢੇਗਾ,
ਜੇ ਉਹ ਨੇ ਕੁਝ ਫੜਿਆ ਨਾ ਹੋਵੇ ?
੫ ਭਲਾ, ਪੰਛੀ ਧਰਤੀ ਉੱਤੇ ਫੰਧੇ ਵਿੱਚ ਡਿੱਗੇਗਾ,
ਜਦ ਉਹ ਦੇ ਲਈ ਕੋਈ ਫਾਹੀ ਨਾ ਹੋਵੇ ?
ਕੀ ਫੰਧਾ ਧਰਤੀ ਉੱਤੋਂ ਉੱਛਲੇਗਾ,
ਜਦ ਉਹ ਨੇ ਕੁਝ ਫੜਿਆ ਨਾ ਹੋਵੇ ?
੬ ਭਲਾ, ਸ਼ਹਿਰ ਵਿੱਚ ਤੁਰ੍ਹੀ ਫੂਕੀ ਜਾਵੇ,
ਅਤੇ ਲੋਕ ਨਾ ਡਰਨ ?
ਕੀ ਸ਼ਹਿਰ ਉੱਤੇ ਬਿਪਤਾ ਆਵੇ,
ਅਤੇ ਯਹੋਵਾਹ ਨੇ ਉਹ ਨੂੰ ਨਾ ਘੱਲੀ ਹੋਵੇ ?
੭ ਨਿਸੰਗ ਪ੍ਰਭੁ ਯਹੋਵਾਹ ਕੋਈ ਕੰਮ ਨਹੀਂ ਕਰੇਗਾ,
ਜੇ ਉਹ ਆਪਣੇ ਸੇਵਕ ਨਬੀਆਂ ਨੂੰ
ਆਪਣਾ ਭੇਤ ਪਰਗਟ ਨਾ ਕਰੇ ।
੮ ਬਬਰ ਸ਼ੇਰ ਗੱਜਿਆ ਹੈ,
ਕੌਣ ਨਾ ਡਰੇਗਾ ?
ਪ੍ਰਭੁ ਯਹੋਵਾਹ ਬੋਲਿਆ,
ਕੌਣ ਨਾ ਅਗੰਮ ਵਾਚੇਗਾ ? ॥
੯ ਅਸ਼ਦੋਦ ਦੀਆਂ ਮਾੜੀਆਂ ਨੂੰ,
ਅਤੇ ਮਿਸਰ ਦੇਸ ਦੀਆਂ ਮਾੜੀਆਂ ਨੂੰ ਸੁਣਾਓ,
ਅਤੇ ਆਖੋ, ਸਾਮਰਿਯਾ ਦੇ ਪਹਾੜਾਂ ਉੱਤੇ ਇਕੱਠੇ ਹੋ
ਜਾਓ,
ਅਤੇ ਵੇਖੋ ਕਿ ਉਹ ਦੇ ਵਿੱਚ ਕੇਡਾ ਰੌਲਾ ਹੈ,
ਅਤੇ ਉਹ ਦੇ ਵਿਚਕਾਰ ਕੇਡਾ ਜ਼ੁਲਮ ਹੈ !
੧੦ ਓਹ ਨੇਕੀ ਕਰਨਾ ਨਹੀਂ ਜਾਣਦੇ,
ਯਹੋਵਾਹ ਦਾ ਵਾਕ ਹੈ,
ਜਿਹੜੇ ਆਪਣੀਆਂ ਮਾੜੀਆਂ ਵਿੱਚ
ਅਨ੍ਹੇਰ ਅਤੇ ਲੁੱਟ ਮਾਰ ਜਮਾ ਕਰਦੇ ਹਨ ।
੧੧ ਏਸ ਲਈ ਪ੍ਰਭੁ ਯਹੋਵਾਹ ਇਉਂ ਫ਼ਰਮਾਉਂਦਾ ਹੈ,—
ਵਿਰੋਧੀ ਦੇਸ ਨੂੰ ਘੇਰ ਲਵੇਗਾ,
ਅਤੇ ਤੇਰੀ ਸ਼ਕਤੀ ਤੈਥੋਂ ਖੋਹ ਲਵੇਗਾ,
ਅਤੇ ਤੇਰੀਆਂ ਮਾੜੀਆਂ ਲੁੱਟੀਆਂ ਜਾਣਗੀਆਂ ॥
੧੨ ਯਹੋਵਾਹ ਇਉਂ ਫ਼ਰਮਾਉਂਦਾ ਹੈ,—
ਜਿਵੇਂ ਅਯਾਲੀ ਬਬਰ ਸ਼ੇਰ ਦੇ ਮੂੰਹੋਂ
ਦੋ ਗਾਨ ਯਾ ਕੰਨ ਦਾ ਟੁਕੜਾ ਛੁਡਾ ਲੈਂਦਾ ਹੈ,
ਤਿਵੇਂ ਇਸਰਾਏਲੀ ਛੁਡਾਏ ਜਾਣਗੇ,
ਜਿਹੜੇ ਸਾਮਰਿਯਾ ਵਿੱਚ ਮੰਜੀਆਂ ਦੀਆਂ ਹੀਂਹਾਂ
ਉੱਤੇ
ਅਤੇ ਪਲੰਘਾਂ ਦੇ ਰੇਸ਼ਮੀ ਗੱਦਿਆਂ ਉੱਤੇ ਬਹਿੰਦੇ
ਹਨ ॥
੧੩ ਯਾਕੂਬ ਦੇ ਘਰਾਣੇ ਦੇ ਵਿਰੁੱਧ ਸੁਣੋ ਅਤੇ ਸਾਖੀ
ਦਿਓ,
ਸੈਨਾਂ ਦੇ ਪਰਮੇਸ਼ੁਰ ਪ੍ਰਭੁ ਯਹੋਵਾਹ ਦਾ ਵਾਕ ਹੈ ।
੧੪ ਜਿਸ ਦਿਨ ਮੈਂ ਇਸਰਾਏਲ ਦੇ ਅਪਰਾਧਾਂ ਦੀ ਸਜ਼ਾ
ਉਸ ਉੱਤੇ ਲਿਆਵਾਂਗਾ,
ਮੈਂ ਬੈਤਏਲ ਦੀਆਂ ਜਗਵੇਦੀਆਂ ਦੀ ਖ਼ਬਰ
ਲਵਾਂਗਾ,
ਅਤੇ ਜਗਵੇਦੀ ਦੇ ਸਿੰਙ ਕੱਟੇ ਜਾਣਗੇ,
ਅਤੇ ਓਹ ਭੁਞੇਂ ਡਿੱਗ ਪੈਣਗੇ ।
੧੫ ਮੈਂ ਸਿਆਲੂ ਮਹਿਲ ਨੂੰ ਹਾੜ੍ਹੂ ਮਹਿਲ ਨਾਲ ਮਾਰਾਂਗਾ,
ਹਾਥੀ ਦੰਦ ਦੇ ਮਹਿਲ ਬਰਬਾਦ ਹੋ ਜਾਣਗੇ,
ਅਤੇ ਵੱਡੇ ਵੱਡੇ ਭਵਨ ਮਿਟਾਏ ਜਾਣਗੇ !
ਯਹੋਵਾਹ ਦਾ ਵਾਕ ਹੈ ॥

## ੪ ਪਹਿਲੀਆਂ ਸਜ਼ਾਵਾਂ ਨਾਲ ਇਸਰਾਏਲ ਨਾ ਸੁਧਰਿਆ

ਹੇ ਬਾਸ਼ਾਨ ਦੀਓ ਗਊਓ, ਏਹ ਬਚਨ ਸੁਣੋ !
ਜਿਹੜੀਆਂ ਸਾਮਰਿਯਾ ਦੇ ਪਹਾੜ ਉੱਤੇ ਗਰੀਬਾਂ ਨੂੰ ਸਤਾਉਂਦੀਆਂ ਹੋ,
ਕੰਗਾਲਾਂ ਨੂੰ ਚਿੱਥਦੀਆਂ ਹੋ,
ਅਤੇ ਆਪਣੇ ਸੁਆਮੀਆਂ ਨੂੰ ਆਖਦੀਆਂ ਹੋ,
ਲਿਆਓ ਭਈ ਅਸੀਂ ਪੀਵੀਏ !
੨ ਪ੍ਰਭੁ ਯਹੋਵਾਹ ਨੇ ਆਪਣੀ ਪਵਿੱਤਰਤਾਈ ਦੀ ਸੌਂਹ ਖਾਧੀ,
ਕਿ ਵੇਖੋ, ਓਹ ਦਿਨ ਤੁਹਾਡੇ ਉੱਤੇ ਆ ਰਹੇ ਹਨ,
ਕਿ ਓਹ ਤੁਹਾਨੂੰ ਕੁੰਡਲਾਂ ਨਾਲ ਲੈ ਜਾਣਗੇ,
ਸਗੋਂ ਤੁਹਾਡੇ ਬਕੀਏ ਨੂੰ ਮੱਛੀਆਂ ਦੀਆਂ ਕੁੰਡੀਆਂ ਨਾਲ !
੩ ਤੁਸੀਂ ਤੇੜਾਂ ਵਿੱਚ ਦੀ ਸਿੱਧੀਆਂ ਨਿੱਕਲ ਜਾਓਗੀਆਂ,
ਅਤੇ ਤੁਸੀਂ ਹਰਮੋਨ ਵਿੱਚ ਸੁੱਟੀਆਂ ਜਾਓਗੀਆਂ,
ਯਹੋਵਾਹ ਦਾ ਵਾਕ ਹੈ ॥
੪ ਬੈਤਏਲ ਨੂੰ ਆਓ ਅਤੇ ਅਪਰਾਧ ਕਰੋ,
ਗਿਲਗਾਲ ਨੂੰ, ਅਤੇ ਪੁੱਜ ਕੇ ਅਪਰਾਧ ਕਰੋ !
ਸਵੇਰ ਨੂੰ ਆਪਣੀਆਂ ਬਲੀਆਂ,
ਅਤੇ ਤੀਜੇ ਦਿਨ ਆਪਣੇ ਦਸੌਂਧ ਲੈ ਆਓ ।
੫ ਧੰਨਵਾਦ ਦੀ ਭੇਟ ਖਮੀਰ ਨਾਲ ਧੁਖਾਓ,
ਖੁਸ਼ੀ ਦੀਆਂ ਭੇਟਾਂ ਦਾ ਹੋਕਾ ਦਿਓ,
ਅਤੇ ਉਨ੍ਹਾਂ ਦਾ ਪਰਚਾਰ ਕਰੋ !
ਕਿਉਂ ਜੋ, ਹੇ ਇਸਰਾਏਲੀਓ, ਤੁਸੀਂ ਏਦਾਂ ਹੀ ਪਸੰਦ ਕਰਦੇ ਹੋ,
ਪ੍ਰਭੁ ਯਹੋਵਾਹ ਦਾ ਵਾਕ ਹੈ ॥
੬ ਮੈਂ ਤੁਹਾਨੂੰ ਦੰਦਾਂ ਦੀ ਸਫ਼ਾਈ ਤੁਹਾਡੇ ਸਾਰੇ ਸ਼ਹਿਰਾਂ ਵਿੱਚ ਦਿੱਤੀ,
ਅਤੇ ਰੋਟੀ ਦੀ ਥੁੜੋਂ ਤੁਹਾਡੀਆਂ ਸਾਰੀਆਂ ਮਾੜੀਆਂ ਵਿੱਚ,
ਤਾਂ ਵੀ ਤੁਸੀਂ ਮੇਰੀ ਵੱਲ ਨਾ ਫਿਰੇ,
ਯਹੋਵਾਹ ਦਾ ਵਾਕ ਹੈ ।
੭ ਸੋ ਮੈਂ ਵੀ ਤੁਹਾਥੋਂ ਮੀਂਹ ਰੋਕ ਰੱਖਿਆ,
ਜਦ ਵਾਢੀ ਤੀਕ ਤਿੰਨ ਮਹੀਨੇ ਸਨ,
ਮੈਂ ਇੱਕ ਸ਼ਹਿਰ ਉੱਤੇ ਵਰਸਾਇਆ,
ਅਤੇ ਦੂਜੇ ਸ਼ਹਿਰ ਉੱਤੇ ਨਾ ਵਰਸਾਇਆ,
ਇੱਕ ਖੇਤ ਉੱਤੇ ਵਰਖਾ ਪਈ,
ਅਤੇ ਜਿਸ ਖੇਤ ਉੱਤੇ ਵਰਖਾ ਨਾ ਪਈ ਉਹ ਸੁੱਕ ਗਿਆ ।
੮ ਤਾਂ ਦੋ ਤਿੰਨ ਸ਼ਹਿਰ ਇੱਕ ਸ਼ਹਿਰ ਵਿੱਚ
ਪਾਣੀ ਪੀਣ ਲਈ ਆਏ, ਪਰ ਨਾ ਰੱਜੇ,—
ਫੇਰ ਵੀ ਤੁਸੀਂ ਮੇਰੀ ਵੱਲ ਨਾ ਹੀ ਮੁੜੇ,
ਯਹੋਵਾਹ ਦਾ ਵਾਕ ਹੈ ॥
੯ ਮੈਂ ਤੁਹਾਨੂੰ ਸੋਕੜੇ ਅਤੇ ਉੱਲੀ ਨਾਲ ਮਾਰਿਆ,
ਤੁਹਾਡੇ ਬਹੁਤ ਸਾਰੇ ਬਾਗਾਂ ਨੂੰ, ਤੁਹਾਡੇ ਅੰਗੂਰੀ ਬਾਗਾਂ ਨੂੰ,
ਤੁਹਾਡੇ ਹਜੀਰ ਦੇ ਬਿਰਛਾਂ ਨੂੰ, ਤੁਹਾਡੇ ਜ਼ੈਤੂਨ ਦੇ ਬਿਰਛਾਂ ਨੂੰ,
ਟਿੱਡੀਆਂ ਨੇ ਖਾ ਲਿਆ,
ਪਰ ਤੁਸੀਂ ਮੇਰੀ ਵੱਲ ਨਹੀਂ ਮੁੜੇ,
ਯਹੋਵਾਹ ਦਾ ਵਾਕ ਹੈ ।
੧੦ ਮੈਂ ਤੁਹਾਡੇ ਉੱਤੇ ਮਿਸਰ ਜੇਹੀ ਬਵਾ ਘੱਲੀ,
ਮੈਂ ਤੁਹਾਡੇ ਚੁਣਵਿਆਂ ਨੂੰ ਤਲਵਾਰ ਨਾਲ ਵੱਢਿਆ,
ਮੈਂ ਤੁਹਾਡਿਆਂ ਘੋੜਿਆਂ ਨੂੰ ਖੋਹ ਲਿਆ,
ਮੈਂ ਤੁਹਾਡੀਆਂ ਛੌਣੀਆਂ ਦੀ ਸੜ੍ਹਿਆਂਦ ਤੁਹਾਡੀਆਂ ਨਾਸਾਂ ਵਿੱਚ ਪੁਆਈ,
ਫੇਰ ਵੀ ਤੁਸੀਂ ਮੇਰੀ ਵੱਲ ਨਾ ਮੁੜੇ,
ਯਹੋਵਾਹ ਦਾ ਵਾਕ ਹੈ ॥
੧੧ ਮੈਂ ਤੁਹਾਡੇ ਵਿੱਚੋਂ ਕਈ ਉਲਟਾ ਦਿੱਤੇ,
ਜਿਵੇਂ ਪਰਮੇਸ਼ੁਰ ਨੇ ਸਦੂਮ ਅਤੇ ਅਮੂਰਾਹ ਉਲਟਾ ਦਿੱਤਾ,
ਅਤੇ ਤੁਸੀਂ ਬਲਣ ਤੋਂ ਕੱਢੀ ਹੋਈ ਚੁਆਤੀ ਵਾਂਙੁ ਸਾਓ,
ਤਾਂ ਵੀ ਤੁਸੀਂ ਮੇਰੀ ਵੱਲ ਨਹੀਂ ਮੁੜੇ,
ਯਹੋਵਾਹ ਦਾ ਵਾਕ ਹੈ ॥
੧੨ ਸੋ ਮੈਂ ਤੇਰੇ ਨਾਲ ਇਉਂ ਕਰਾਂਗਾ, ਹੇ ਇਸਰਾਏਲ !
ਅਤੇ ਏਸ ਲਈ ਕਿ ਮੈਂ ਤੇਰੇ ਨਾਲ ਇਉਂ ਕਰਾਂਗਾ,
ਹੇ ਇਸਰਾਏਲ, ਆਪਣੇ ਪਰਮੇਸ਼ੁਰ ਦੇ ਮਿਲਣ ਦੀ ਤਿਆਰੀ ਕਰ !

੧੩ ਤਾਂ ਵੇਖੋ, ਪਹਾੜਾਂ ਦਾ ਸਾਜਣ ਵਾਲਾ,
ਪੌਣ ਦਾ ਕਰਤਾ,
ਜੋ ਆਦਮੀ ਨੂੰ ਉਹ ਦਾ ਵਿਚਾਰ ਦੱਸਦਾ ਹੈ,
ਸਵੇਰ ਦੇ ਅਨ੍ਹੇਰੇ ਦਾ ਬਣਾਉਣ ਵਾਲਾ,
ਜੋ ਧਰਤੀ ਦੀਆਂ ਉੱਚਿਆਈਆਂ ਉੱਤੇ ਚੱਲਦਾ ਹੈ,—
ਯਹੋਵਾਹ ਸੈਨਾਂ ਦਾ ਪਰਮੇਸ਼ੁਰ ਉਹ ਦਾ ਨਾਮ ਹੈ ! ॥

# ੫

ਯਹੋਵਾਹ ਨੂੰ ਭਾਲੋ ਅਤੇ ਜੀਓ ।
ਯਹੋਵਾਹ ਦਾ ਦਿਨ ਅਨ੍ਹੇਰਾ ਹੈ !

ਹੇ ਇਸਰਾਏਲ ਦੇ ਘਰਾਣੇ, ਏਸ ਗੱਲ ਨੂੰ ਸੁਣੋ,
ਜਿਹੜੀ ਮੈਂ ਤੁਹਾਡੇ ਉੱਤੇ ਵੈਣ ਪਾਕੇ ਚੁੱਕਦਾ ਹਾਂ,—
੨ ਇਸਰਾਏਲ ਦੀ ਕੁਆਰੀ ਡਿੱਗ ਪਈ,
ਉਹ ਫੇਰ ਨਾ ਉੱਠੇਗੀ,
ਉਹ ਆਪਣੀ ਭੂਮੀ ਉੱਤੇ ਤਿਆਗੀ ਗਈ ਹੈ,
ਉਹ ਦਾ ਚੁੱਕਣ ਵਾਲਾ ਕੋਈ ਨਹੀਂ ।
੩ ਪ੍ਰਭੁ ਯਹੋਵਾਹ ਇਉਂ ਫ਼ਰਮਾਉਂਦਾ ਹੈ,—
ਜਿਸ ਸ਼ਹਿਰ ਵਿੱਚੋਂ ਹਜ਼ਾਰ ਨਿੱਕਲਦੇ ਸਨ,
ਉੱਥੇ ਸੌ ਰਹਿ ਜਾਣਗੇ,
ਜਿਸ ਤੋਂ ਸੌ ਨਿੱਕਲਦੇ ਸਨ,
ਉੱਥੇ ਦਸ ਰਹਿ ਜਾਣਗੇ,
ਇਸਰਾਏਲ ਦੇ ਘਰਾਣੇ ਲਈ ॥
੪ ਯਹੋਵਾਹ ਇਸਰਾਏਲ ਦੇ ਘਰਾਣੇ ਨੂੰ ਇਉਂ ਆਖਦਾ ਹੈ,—
ਮੈਨੂੰ ਭਾਲੋ ਤਾਂ ਤੁਸੀਂ ਜੀਓਗੇ !
੫ ਪਰ ਬੈਤਏਲ ਨੂੰ ਨਾ ਭਾਲੋ,
ਨਾ ਗਿਲਗਾਲ ਵਿੱਚ ਵੜੋ,
ਨਾ ਬਏਰ-ਸ਼ਬਾ ਨੂੰ ਲੰਘੋ,
ਕਿਉਂ ਜੋ ਗਿਲਗਾਲ ਜ਼ਰੂਰ ਅਸੀਰੀ ਵਿੱਚ ਜਾਵੇਗਾ,
ਅਤੇ ਬੈਤਏਲ ਮੁੱਕ ਜਾਵੇਗਾ ।
੬ ਯਹੋਵਾਹ ਨੂੰ ਭਾਲੋ ਅਤੇ ਜੀਓ !
ਮਤੇ ਉਹ ਅੱਗ ਵਾਂਙੁ ਯੂਸੁਫ਼ ਦੇ ਘਰਾਣੇ ਉੱਤੇ ਭੜਕ ਉੱਠੇ,
ਅਤੇ ਉਹ ਭਸਮ ਕਰੇ ਅਤੇ ਬੈਤਏਲ ਲਈ
ਕੋਈ ਬੁਝਾਉਣ ਵਾਲਾ ਨਾ ਹੋਵੇ ।
੭ ਤੁਸੀਂ ਜਿਹੜੇ ਇਨਸਾਫ਼ ਨੂੰ ਨਾਗਦਾਉਨੇ ਵਿੱਚ ਬਦਲਦੇ ਹੋ,
ਅਤੇ ਧਰਮ ਨੂੰ ਧਰਤੀ ਉੱਤੇ ਪਟਕਾਉਂਦੇ ਹੋ ! ॥
੮ ਉਹ ਜੋ ਕੱਚ ਪਚਿਆ ਅਤੇ ਸਪਤ੍ਰਿਖ ਦੇ ਬਣਾਉਣ ਵਾਲਾ ਹੈ,
ਜੋ ਮੌਤ ਦੇ ਸਾਏ ਨੂੰ ਫ਼ਜਰ ਵਿੱਚ ਬਦਲ ਦਿੰਦਾ ਹੈ,
ਅਤੇ ਦਿਨ ਨੂੰ ਰਾਤ ਦਾ ਅਨ੍ਹੇਰਾ ਬਣਾ ਦਿੰਦਾ ਹੈ,
ਜੋ ਸਮੁੰਦਰ ਦੇ ਪਾਣੀਆਂ ਨੂੰ ਸੱਦਦਾ ਹੈ,
ਅਤੇ ਓਹਨਾਂ ਨੂੰ ਧਰਤੀ ਉੱਤੇ ਵਹਾਉਂਦਾ ਹੈ,
ਯਹੋਵਾਹ ਉਹ ਦਾ ਨਾਮ ਹੈ !
੯ ਜੋ ਹਲਾਕਤ ਬਲਵਾਨ ਉੱਤੇ ਲਿਸ਼ਕਾਉਂਦਾ ਹੈ,
ਭਈ ਹਲਾਕਤ ਗੜ੍ਹ ਉੱਤੇ ਪੈਂਦੀ ਹੈ ! ॥
੧੦ ਜੋ ਫ਼ਾਟਕ ਵਿੱਚ ਤਾੜਦਾ ਹੈ, ਓਹ ਉਸ ਨਾਲ ਵੈਰ ਰੱਖਦੇ ਹਨ,
ਜੋ ਸੱਚ ਹੀ ਸੱਚ ਬੋਲਦਾ ਹੈ, ਓਹ ਉਸ ਤੋਂ ਘਿਣ ਕਰਦੇ ਹਨ ।
੧੧ ਏਸ ਲਈ ਕਿ ਤੁਸੀਂ ਗਰੀਬ ਨੂੰ ਮਿੱਧਦੇ ਹੋ,
ਅਤੇ ਉਸ ਤੋਂ ਕਣਕ ਦੀ ਉਗਰਾਹੀ ਜ਼ਾਸਤੀ ਨਾਲ ਕਰਦੇ ਹੋ,
ਤੁਸਾਂ ਘੜੇ ਹੋਏ ਪੱਥਰਾਂ ਦੇ ਘਰ ਬਣਾਏ,
ਪਰ ਉਨ੍ਹਾਂ ਵਿੱਚ ਵੱਸੋਗੇ ਨਾ !
ਤੁਸਾਂ ਸੋਹਣੇ ਅੰਗੂਰੀ ਬਾਗ ਲਾਏ,
ਪਰ ਉਨ੍ਹਾਂ ਦੀ ਮੈ ਪੀਓਗੇ ਨਾ !
੧੨ ਮੈਂ ਤੁਹਾਡਿਆਂ ਬਹੁਤਿਆਂ ਅਪਰਾਧਾਂ ਨੂੰ,
ਅਤੇ ਤੁਹਾਡਿਆਂ ਵੱਡਿਆਂ ਪਾਪਾਂ ਨੂੰ ਜਾਣਦਾ ਹਾਂ,—
ਤੁਸੀਂ ਜੋ ਧਰਮੀ ਦੇ ਸਤਾਉਣ ਵਾਲੇ ਅਤੇ ਵੱਢੀ ਲੈਣ ਵਾਲੇ ਹੋ,
ਜੋ ਫ਼ਾਟਕ ਵਿੱਚ ਕੰਗਾਲਾਂ ਦਾ ਹੱਕ ਮਾਰਦੇ ਹੋ !
੧੩ ਸੋ ਜਿਹੜਾ ਚਾਤਰ ਹੈ,
ਉਹ ਉਸ ਸਮੇਂ ਵਿੱਚ ਚੁੱਪ ਸਾਧ ਲਵੇ,
ਕਿਉਂ ਜੋ ਏਹ ਵੇਲਾ ਬੁਰਾ ਹੈ ! ॥
੧੪ ਭਲਾ ਭਾਲੋ, ਨਾ ਕਿ ਬੁਰਾ,
ਤਾਂ ਜੋ ਤੁਸੀਂ ਜੀਉਂਦੇ ਰਹੋ,
ਅਤੇ ਇਉਂ ਯਹੋਵਾਹ ਸੈਨਾਂ ਦਾ ਪਰਮੇਸ਼ੁਰ ਤੁਹਾਡੇ ਅੰਗ ਸੰਗ ਹੋਵੇਗਾ,
ਜਿਵੇਂ ਤੁਸੀਂ ਕਹਿੰਦੇ ਹੋ ।

੧੫ ਬਦੀ ਤੋਂ ਘਿਣ ਕਰੋ, ਨੇਕੀ ਨੂੰ ਪਿਆਰ ਕਰੋ,
ਫ਼ਾਟਕ ਵਿੱਚ ਇਨਸਾਫ਼ ਕਾਇਮ ਕਰੋ,
ਸ਼ਾਇਤ ਯਹੋਵਾਹ ਸੈਨਾਂ ਦਾ ਪਰਮੇਸ਼ੁਰ
ਯੂਸੁਫ਼ ਦੇ ਬਕੀਏ ਨਾਲ ਦਯਾ ਕਰੇ ॥
੧੬ ਸੋ ਪ੍ਰਭੁ ਯਹੋਵਾਹ ਸੈਨਾਂ ਦਾ ਪਰਮੇਸ਼ੁਰ ਇਉਂ ਫ਼ਰਮਾਉਂਦਾ ਹੈ,—
ਸਾਰਿਆਂ ਚੌਂਕਾਂ ਵਿੱਚ ਚੀਕ ਚਿਹਾੜਾ,
ਅਤੇ ਸਾਰੀਆਂ ਗਲੀਆਂ ਵਿੱਚ ਓਹ ਹਾਇ ਹਾਇ ! ਆਖਣਗੇ,
ਅਤੇ ਓਹ ਕਿੱਸਾਣ ਨੂੰ ਸੋਗ ਲਈ ਸੱਦਣਗੇ,
ਅਤੇ ਸਿਆਪੇ ਦੇ ਮਾਹਿਰਾਂ ਨੂੰ ਰੋਣ ਪਿੱਟਣ ਲਈ ।
੧੭ ਸਾਰੇ ਅੰਗੂਰੀ ਬਾਗਾਂ ਵਿੱਚ ਰੋਣ ਪਿੱਟਣ ਹੋਵੇਗਾ,
ਕਿਉਂਕਿ ਮੈਂ ਤੁਹਾਡੇ ਵਿੱਚੋਂ ਦੀ ਲੰਘਾਂਗਾ,
ਯਹੋਵਾਹ ਕਹਿੰਦਾ ਹੈ ॥
੧੮ ਹਾਇ ਤੁਹਾਡੇ ਉੱਤੇ ਜੋ ਯਹੋਵਾਹ ਦੇ ਦਿਨ ਨੂੰ ਲੋਚਦੇ ਹੋ !
ਤੁਸੀਂ ਯਹੋਵਾਹ ਦਾ ਦਿਨ ਕਾਹਨੂੰ ਚਾਹੁੰਦੇ ਹੋ ?
ਉਹ ਅਨ੍ਹੇਰਾ ਹੈ, ਚਾਨਣ ਨਹੀਂ !
੧੯ ਜਿਵੇਂ ਕੋਈ ਮਨੁੱਖ ਬਬਰ ਸ਼ੇਰ ਅੱਗੋਂ ਨੱਠੇ,
ਅਤੇ ਰਿੱਛ ਉਹ ਨੂੰ ਟੱਕਰੇ,
ਯਾ ਉਹ ਘਰ ਵਿੱਚ ਵੜੇ ਅਤੇ ਆਪਣਾ ਹੱਥ ਕੰਧ ਉੱਤੇ ਰੱਖੇ,
ਅਤੇ ਨਾਗ ਉਹ ਨੂੰ ਡੱਸ ਜਾਵੇ !
੨੦ ਕੀ ਯਹੋਵਾਹ ਦਾ ਦਿਨ ਅਨ੍ਹੇਰਾ ਨਹੀਂ ਹੋਵੇਗਾ, ਨਾ ਕਿ ਚਾਨਣ ?
ਅਤੇ ਘੁੱਪ ਘੇਰ, ਜਿਹ ਦੇ ਵਿੱਚ ਕੋਈ ਚਮਕ ਨਾ ਹੋਵੇਗੀ ? ॥
੨੧ ਮੈਂ ਤੁਹਾਡੇ ਪਰਬਾਂ ਨਾਲ ਵੈਰ ਰੱਖਦਾ ਤੇ ਘਿਣ ਕਰਦਾ ਹਾਂ,
ਅਤੇ ਤੁਹਾਡੇ ਜੋੜ ਮੇਲਿਆਂ ਨੂੰ ਪਸੰਦ ਨਹੀਂ ਕਰਦਾ !
੨੨ ਭਾਵੇਂ ਤੁਸੀਂ ਮੈਨੂੰ ਹੋਮ ਬਲੀਆਂ ਅਤੇ ਮੈਦੇ ਦੀਆਂ ਭੇਟਾਂ ਚੜ੍ਹਾਓ,
ਮੈਂ ਓਹਨਾਂ ਨੂੰ ਕਬੂਲ ਨਾ ਕਰਾਂਗਾ,
ਅਤੇ ਤੁਹਾਡੇ ਪਲੇ ਹੋਏ ਪਸੂਆਂ ਦੀਆਂ ਸੁਖ ਸਾਂਦ ਦੀਆਂ ਬਲੀਆਂ ਉੱਤੇ
ਮੈਂ ਚਿਤ ਨਾ ਲਾਵਾਂਗਾ ।
੨੩ ਤੂੰ ਆਪਣੇ ਗੀਤਾਂ ਦਾ ਰੌਲਾ ਮੈਥੋਂ ਦੂਰ ਕਰ,
ਨਾਲੇ ਮੈਂ ਤੇਰੇ ਰਬਾਬਾਂ ਦੀ ਸੁਰ ਨਾ ਸੁਣਾਂਗਾ !
੨੪ ਪਰ ਇਨਸਾਫ਼ ਪਾਣੀਆਂ ਵਾਂਙੁ ਵਗੇ,
ਅਤੇ ਧਰਮ ਬਾਰਾਂ ਮਾਸੀ ਨਦੀ ਵਾਂਙੁ !
੨੫ ਹੇ ਇਸਰਾਏਲ ਦੇ ਘਰਾਣੇ,
ਕੀ ਤੁਸੀਂ ਬਲੀਆਂ ਅਤੇ ਭੇਟਾਂ ਚਾਲੀ ਵਰ੍ਹੇ,
ਉਜਾੜ ਵਿੱਚ ਮੇਰੇ ਹਜ਼ੂਰ ਲਿਆਉਂਦੇ ਰਹੇ ?
੨੬ ਹਾਂ, ਤੁਸੀਂ ਆਪਣੇ ਪਾਤਸ਼ਾਹ ਸਿੱਕੂਥ ਨੂੰ ਚੁੱਕੀ ਫਿਰਦੇ ਰਹੇ,
ਅਤੇ ਕੀਯੂਨ ਆਪਣੇ ਬੁੱਤਾਂ ਨੂੰ, ਆਪਣੇ ਤਾਰਾ ਦੇਵ ਨੂੰ,
ਜਿਹ ਨੂੰ ਤੁਸਾਂ ਆਪਣੇ ਲਈ ਬਣਾਇਆ !
੨੭ ਸੋ ਮੈਂ ਦੰਮਿਸਕ ਤੋਂ ਪਰੇ ਅਸੀਰੀ ਵਿੱਚ ਤੁਹਾਨੂੰ ਲੈ ਜਾਵਾਂਗਾ,
ਯਹੋਵਾਹ ਆਖਦਾ ਹੈ, ਜਿਹ ਦਾ ਨਾਮ ਸੈਨਾਂ ਦਾ ਪਰਮੇਸ਼ੁਰ ਹੈ ! ॥

੬ ਚੋਹਲ ਮੋਹਲ ਵਾਲਿਆਂ ਦੀ ਸਜ਼ਾ

ਹਾਇ ਓਹਨਾਂ ਨੂੰ ਜੋ ਸੀਯੋਨ ਵਿੱਚ ਅਰਾਮ ਕਰਦੇ ਹਨ !
ਅਤੇ ਓਹਨਾਂ ਨੂੰ ਜਿਹੜੇ ਸਾਮਰਿਯਾ ਦੇ ਪਹਾੜ ਉੱਤੇ ਚੈਨ ਨਾਲ ਰਹਿੰਦੇ ਹਨ !
ਜਿਹੜੇ ਖਾਸ ਕੌਮਾਂ ਦੇ ਮੰਨੇ ਦੰਨੇ ਹਨ,
ਜਿਨ੍ਹਾਂ ਕੋਲ ਇਸਰਾਏਲ ਦਾ ਘਰਾਣਾ ਆਉਂਦਾ ਹੈ ।
੨ ਕਲਨਹ ਨੂੰ ਲੰਘੋ ਅਤੇ ਵੇਖੋ,
ਅਤੇ ਉੱਥੋਂ ਮਹਾਨ ਹਮਾਥ ਨੂੰ ਜਾਓ,
ਫੇਰ ਫਲਿਸਤੀਆਂ ਦੇ ਗਥ ਨੂੰ ਜਾਓ,
ਭਲਾ, ਓਹ ਏਹਨਾਂ ਪਾਤਸ਼ਾਹੀਆਂ ਨਾਲੋਂ ਚੰਗੇ ਹਨ ?
ਯਾ ਓਹਨਾਂ ਦੀ ਹੱਦ ਤੁਹਾਡੀ ਹੱਦ ਨਾਲੋਂ ਵੱਡੀ ਹੈ ?
੩ ਤੁਸੀਂ ਜੋ ਬਿਪਤਾ ਦਾ ਦਿਨ ਦੂਰ ਕਰਦੇ ਹੋ,
ਅਤੇ ਜ਼ੁਲਮ ਦੀ ਗੱਦੀ ਨੂੰ ਨੇੜੇ ਲੈ ਆਉਂਦੇ ਹੋ ! ॥
੪ ਹਾਇ ਓਹਨਾਂ ਨੂੰ ਜੋ ਹਾਥੀ ਦੰਦ ਦੇ ਪਲੰਘਾਂ ਉੱਤੇ ਲੇਟਦੇ ਹਨ,

ਅਤੇ ਆਪਣਿਆਂ ਵਿਛਾਉਣਿਆਂ ਉੱਤੇ ਲੰਮੇ ਪੈਂਦੇ
ਹਨ,
ਅਤੇ ਇੱਜੜ ਦੇ ਲੇਲੇ ਅਤੇ ਚੌਣੇ ਵਿੱਚੋਂ ਵੱਛੇ
ਖਾਂਦੇ ਹਨ !
੫ ਜੋ ਰਬਾਬ ਨਾਲ ਬੇਸੁਰੇ ਗੀਤ ਗਾਉਂਦੇ ਹਨ,
ਜੋ ਦਾਊਦ ਵਾਂਙੁ ਆਪਣੇ ਲਈ ਵਜਾਉਣ ਦੇ ਸਾਜ਼
ਕੱਢਦੇ ਹਨ,
੬ ਜੋ ਕਟੋਰਿਆਂ ਵਿੱਚ ਮੈ ਪੀਂਦੇ ਹਨ,
ਅਤੇ ਆਪਣੇ ਆਪ ਨੂੰ ਖਾਲਸ ਤੇਲ ਨਾਲ ਮਲਦੇ
ਹਨ,
ਪਰ ਯੂਸੁਫ਼ ਦੀ ਤਬਾਹੀ ਉੱਤੇ ਅਫ਼ਸੋਸ ਨਹੀਂ
ਕਰਦੇ !
੭ ਏਸ ਲਈ ਹੁਣ ਓਹ ਪਹਿਲੇ ਅਸੀਰਾਂ ਨਾਲ
ਅਸੀਰੀ ਵਿੱਚ ਜਾਣਗੇ,
ਅਤੇ ਲੰਮੇ ਪੈਣ ਵਾਲਿਆਂ ਦਾ ਚੋਹੁਲ ਮੋਹੁਲ ਜਾਂਦਾ
ਰਹੇਗਾ ॥
੮ ਪ੍ਰਭੁ ਯਹੋਵਾਹ ਨੇ ਆਪਣੀ ਜਾਨ ਦੀ ਸੌਂਹ ਖਾਧੀ,
ਯਹੋਵਾਹ ਸੈਨਾਂ ਦੇ ਪਰਮੇਸੁਰ ਦਾ ਵਾਕ ਹੈ,—
ਮੈਂ ਯਾਕੂਬ ਦੇ ਹੰਕਾਰ ਤੋਂ ਘਿਣ ਕਰਦਾ ਹਾਂ,
ਅਤੇ ਉਹ ਦੀਆਂ ਮਾੜੀਆਂ ਨਾਲ ਵੈਰ ਰੱਖਦਾ ਹਾਂ,
ਸੋ ਮੈਂ ਸ਼ਹਿਰ ਅਤੇ ਉਹ ਦੀ ਭਰਪੂਰੀ ਛੱਡ
ਦਿਆਂਗਾ ॥
੯ ਐਉਂ ਹੋਵੇਗਾ ਕਿ ਜੇ ਇੱਕ ਘਰ ਵਿੱਚ ਦਸ ਮਨੁੱਖ
੧੦ ਬਾਕੀ ਰਹਿਣ, ਓਹ ਮਰ ਜਾਣਗੇ ੦ ਤਾਂ ਜਦ ਉਸ
ਦਾ ਸਾਕ ਜੋ ਉਸ ਨੂੰ ਸਾੜਦਾ ਹੈ ਉਸ ਨੂੰ ਚੁੱਕੇ ਭਈ
ਉਹ ਉਸ ਦੀਆਂ ਹੱਡੀਆਂ ਨੂੰ ਘਰ ਤੋਂ ਬਾਹਰ ਲੈ
ਜਾਵੇ ਅਤੇ ਉਹ ਨੂੰ ਜੋ ਘਰ ਦੇ ਅੰਦਰਲੇ ਹਿੱਸੇ
ਵਿੱਚ ਹੈ ਆਖੇ, ਕੀ ਤੇਰੇ ਨਾਲ ਕੋਈ ਹੋਰ ਵੀ ਹੈ ?
ਅਤੇ ਉਹ ਆਖੇ, ਨਹੀਂ, ਤਾਂ ਉਹ ਆਖੇ, ਚੁੱਪ ਰਹੁ,
ਕਿਉਂ ਜੋ ਅਸਾਂ ਯਹੋਵਾਹ ਦੇ ਨਾਮ ਦਾ ਜ਼ਿਕਰ ਨਹੀਂ
ਕਰਨਾ ! ॥
੧੧ ਵੇਖੋ ਤਾਂ, ਯਹੋਵਾਹ ਹੁਕਮ ਦਿੰਦਾ ਹੈ,
ਅਤੇ ਵੱਡਾ ਘਰ ਛੇਕਾਂ ਨਾਲ,
ਅਤੇ ਛੋਟਾ ਘਰ ਤੇੜਾਂ ਨਾਲ ਮਾਰਿਆ ਜਾਵੇਗਾ ॥
੧੨ ਭਲਾ, ਘੋੜੇ ਚਟਾਨਾਂ ਉੱਤੇ ਦੌੜਦੇ ਹਨ,
ਯਾ ਲੋਕ ਬਲਦਾਂ ਨਾਲ ਉੱਥੇ ਹਲ ਵਾਹੁੰਦੇ ਹਨ ?
ਪਰ ਤੁਸਾਂ ਇਨਸਾਫ਼ ਨੂੰ ਇੰਦਰਾਇਨ ਨਾਲ,
ਅਤੇ ਧਰਮ ਦੇ ਫਲ ਨੂੰ ਨਾਗਦਾਉਨੇ ਨਾਲ ਬਦਲ
ਦਿੱਤਾ !
੧੩ ਤੁਸੀਂ ਜੋ ਖਿਆਲੀ ਗੱਲਾਂ ਉੱਤੇ ਅਨੰਦ ਹੁੰਦੇ ਹੋ,
ਅਤੇ ਆਖਦੇ ਹੋ, ਕੀ ਅਸਾਂ ਆਪਣੇ ਹੀ ਬਲ ਨਾਲ
ਆਪਣੇ ਲਈ ਸਿੰਙ ਨਹੀਂ ਲਏ ?
੧੪ ਤਾਂ ਵੇਖੋ, ਹੇ ਇਸਰਾਏਲ ਦੇ ਘਰਾਣੇ,
ਮੈਂ ਤੁਹਾਡੇ ਵਿਰੁੱਧ ਇੱਕ ਕੌਮ ਉਠਾਵਾਂਗਾ,
ਯਹੋਵਾਹ ਸੈਨਾਂ ਦੇ ਪਰਮੇਸੁਰ ਦਾ ਵਾਕ ਹੈ,
ਅਤੇ ਓਹ ਤੁਹਾਨੂੰ ਹਮਾਥ ਦੇ ਲਾਂਘੇ ਤੋਂ
ਅਰਾਬਾਹ ਦੀ ਨਦੀ ਤੀਕ ਸਤਾਉਣਗੇ ॥

## ੭ ਸਲਾ, ਅੱਗ ਅਤੇ ਜਰੀਬ ਦੇ ਦਰਸ਼ਣ

ਪ੍ਰਭੁ ਯਹੋਵਾਹ ਨੇ ਮੈਨੂੰ ਇਉਂ ਵਿਖਾਇਆ, ਤਾਂ
ਵੇਖੋ, ਉਹ ਹਾੜੀ ਦੇ ਉੱਗਣ ਦੇ ਅਰੰਭ ਵਿੱਚ
ਸਲਾ ਰਚ ਰਿਹਾ ਸੀ, ਅਤੇ ਵੇਖੋ, ਉਹ ਹਾੜੀ ਸ਼ਾਹੀ
੨ ਕਟਾਈ ਦੇ ਮਗਰੋਂ ਸੀ ੦ ਤਾਂ ਐਉਂ ਹੋਇਆ, ਜਦ
ਉਹ ਦੇਸ ਦਾ ਘਾਹ ਖਾ ਚੁੱਕੀ, ਮੈਂ ਆਖਿਆ,
ਹੇ ਪ੍ਰਭੁ ਯਹੋਵਾਹ, ਖਿਮਾ ਕਰਨਾ !
ਯਾਕੂਬ ਕਿਵੇਂ ਕਾਇਮ ਰਹੇਗਾ,
ਉਹ ਨਿੱਕਾ ਜਿਹਾ ਜੋ ਹੈ ?
੩ ਏਸ ਦੇ ਵਿਖੇ ਯਹੋਵਾਹ ਨੂੰ ਰੰਜ ਹੋਇਆ,—
ਏਹ ਨਹੀਂ ਹੋਵੇਗਾ, ਯਹੋਵਾਹ ਨੇ ਆਖਿਆ ॥
੪ ਪ੍ਰਭੁ ਯਹੋਵਾਹ ਨੇ ਮੈਨੂੰ ਇਉਂ ਵਿਖਾਇਆ, ਤਾਂ
ਵੇਖੋ, ਪ੍ਰਭੁ ਯਹੋਵਾਹ ਅੱਗ ਨਾਲ ਫ਼ੈਸਲਾ ਕਰਨਾ
ਮੰਗ ਰਿਹਾ ਸੀ ਅਤੇ ਉਹ ਨੇ ਵੱਡੀ ਡੁੰਘਿਆਈ ਨੂੰ
ਭਸਮ ਕੀਤਾ ਅਤੇ ਧਰਤੀ ਨੂੰ ਭਸਮ ਕਰਨ ਲੱਗਾ ੦
੫ ਤਾਂ ਮੈਂ ਆਖਿਆ,
ਹੇ ਪ੍ਰਭੁ ਯਹੋਵਾਹ, ਖਿਮਾ ਕਰਨਾ !
ਯਾਕੂਬ ਕਿਵੇਂ ਕਾਇਮ ਰਹੇਗਾ,
ਉਹ ਨਿੱਕਾ ਜਿਹਾ ਜੋ ਹੈ ?
੬ ਏਸ ਦੇ ਵਿਖੇ ਯਹੋਵਾਹ ਨੂੰ ਰੰਜ ਹੋਇਆ,—
ਏਹ ਵੀ ਨਹੀਂ ਹੋਵੇਗਾ, ਪ੍ਰਭੁ ਯਹੋਵਾਹ ਨੇ
ਆਖਿਆ ॥
੭ ਉਹ ਨੇ ਮੈਨੂੰ ਇਉਂ ਵਿਖਾਇਆ ਅਤੇ ਵੇਖੋ, ਪ੍ਰਭੁ
ਇੱਕ ਕੰਧ ਉੱਤੇ ਜਿਹੜੀ ਸਾਹਲ ਨਾਲ ਬਣੀ ਹੋਈ

ਸੀ ਖਲੋਤਾ ਸੀ ਅਤੇ ਉਹ ਦੇ ਹੱਥ ਵਿੱਚ ਸਾਹਲ
੮ ਸੀ੦ ਤਾਂ ਯਹੋਵਾਹ ਨੇ ਮੈਨੂੰ ਆਖਿਆ, ਆਮੋਸ, ਤੂੰ
ਕੀ ਵੇਖਦਾ ਹੈਂ? ਅੱਗੋਂ ਮੈਂ ਆਖਿਆ, ਇੱਕ
ਸਾਹਲ। ਫੇਰ ਪ੍ਰਭੁ ਨੇ ਆਖਿਆ,—
ਵੇਖ, ਮੈਂ ਸਾਹਲ ਆਪਣੀ ਪਰਜਾ ਇਸਰਾਏਲ ਦੇ
ਵਿਚਕਾਰ ਰੱਖਦਾ ਹਾਂ,
ਮੈਂ ਫੇਰ ਕਦੇ ਵੀ ਓਹਨਾਂ ਦੇ ਕੋਲੋਂ ਦੀ ਨਹੀਂ
ਲੰਘਾਂਗਾ।
੯ ਇਸਹਾਕ ਦੇ ਉੱਚੇ ਅਸਥਾਨ ਵਿਰਾਨ ਕੀਤੇ
ਜਾਣਗੇ,
ਅਤੇ ਇਸਰਾਏਲ ਦੇ ਪਵਿੱਤਰ ਅਸਥਾਨ ਬਰਬਾਦ
ਕੀਤੇ ਜਾਣਗੇ,
ਅਤੇ ਮੈਂ ਯਾਰਾਬੁਆਮ ਦੇ ਘਰਾਣੇ ਦੇ ਵਿਰੁੱਧ
ਤਲਵਾਰ ਲੈ ਕੇ ਉੱਠਾਂਗਾ॥
੧੦ ਤਦ ਬੈਤਏਲ ਦੇ ਜਾਜਕ ਅਮਸਯਾਹ ਨੇ ਇਸਰਾ-
ਏਲ ਦੇ ਪਾਤਸ਼ਾਹ ਯਾਰਾਬੁਆਮ ਨੂੰ ਕਹਾ ਘੱਲਿਆ
ਕਿ ਆਮੋਸ ਨੇ ਇਸਰਾਏਲ ਦੇ ਘਰਾਣੇ ਦੇ ਵਿੱਚ
ਤੇਰੇ ਵਿਰੁੱਧ ਮਤਾ ਪਕਾਇਆ ਹੈ,—ਦੇਸ ਉਹ ਦੀਆਂ
੧੧ ਸਾਰੀਆਂ ਗੱਲਾਂ ਨੂੰ ਝੱਲ ਨਹੀਂ ਸੱਕਦਾ੦ ਆਮੋਸ
ਇਉਂ ਆਖਦਾ ਹੈ,—
ਯਾਰਾਬੁਆਮ ਤਲਵਾਰ ਨਾਲ ਮਰੇਗਾ,
ਅਤੇ ਇਸਰਾਏਲ ਜ਼ਰੂਰ ਆਪਣੇ ਵਤਨ ਤੋਂ ਅਸੀਰ
ਹੋ ਕੇ ਚੱਲਾ ਜਾਵੇਗਾ॥
੧੨ ਤਾਂ ਅਮਸਯਾਹ ਨੇ ਆਮੋਸ ਨੂੰ ਆਖਿਆ, ਹੇ
ਦਰਸ਼ਣ ਵੇਖਣ ਵਾਲੇ, ਜਾਹ, ਯਹੂਦਾਹ ਦੇ ਦੇਸ ਨੂੰ
ਨੱਠ ਜਾਹ! ਉੱਥੇ ਰੋਟੀ ਖਾ ਅਤੇ ਉੱਥੇ ਅਗੰਮ
੧੩ ਵਾਚ੦ ਪਰ ਬੈਤਏਲ ਵਿੱਚ ਫੇਰ ਕਦੇ ਨਾ ਅਗੰਮ
ਵਾਚੀਂ ਕਿਉਂ ਜੋ ਉਹ ਪਾਤਸ਼ਾਹ ਦਾ ਪਵਿੱਤਰ
ਅਸਥਾਨ ਹੈ ਅਤੇ ਸ਼ਾਹੀ ਮੰਦਰ ਹੈ॥
੧੪ ਆਮੋਸ ਨੇ ਅਮਸਯਾਹ ਨੂੰ ਅੱਗੋਂ ਆਖਿਆ, ਨਾ
ਮੈਂ ਨਬੀ ਹਾਂ, ਨਾ ਨਬੀ ਦਾ ਪੁੱਤ੍ਰ ਹਾਂ ਪਰ ਮੈਂ
ਅਯਾਲੀ* ਅਤੇ ਗੁੱਲਰਾਂ ਦਾ ਛਾਂਗਣ ਵਾਲਾ ਹਾਂ੦
੧੫ ਅਤੇ ਯਹੋਵਾਹ ਨੇ ਮੈਨੂੰ ਇੱਜੜ ਦੇ ਪਿੱਛੇ ਜਾਂਦੇ ਨੂੰ
ਲਿਆ ਅਤੇ ਯਹੋਵਾਹ ਨੇ ਮੈਨੂੰ ਆਖਿਆ, ਜਾਹ,
ਮੇਰੀ ਪਰਜਾ ਇਸਰਾਏਲ ਕੋਲ ਅਗੰਮ ਵਾਚ!੦
੧੬ ਹੁਣ ਯਹੋਵਾਹ ਦਾ ਬਚਨ ਸੁਣ,—
ਤੂੰ ਕਹਿੰਦਾ ਹੈਂ, ਇਸਰਾਏਲ ਦੇ ਵਿਰੁੱਧ ਅਗੰਮ ਨਾ
ਵਾਚ,
ਅਤੇ ਇਸਹਾਕ ਦੇ ਘਰਾਣੇ ਦੇ ਵਿਰੁੱਧ ਪਰਚਾਰ ਨਾ
ਕਰ!
੧੭ ਏਸ ਲਈ ਯਹੋਵਾਹ ਇਉਂ ਫ਼ਰਮਾਉਂਦਾ ਹੈ,—
ਤੇਰੀ ਪਤਨੀ ਸ਼ਹਿਰ ਵਿੱਚ ਬੇਸਵਾ ਹੋਵੇਗੀ,
ਤੇਰੇ ਪੁੱਤ੍ਰ ਅਤੇ ਤੇਰੀਆਂ ਧੀਆਂ ਤਲਵਾਰ ਨਾਲ
ਡਿੱਗਣਗੇ,
ਅਤੇ ਤੇਰੀ ਭੂਮੀ ਜਰੀਬ ਨਾਲ ਵੰਡੀ ਜਾਵੇਗੀ,
ਤੂੰ ਆਪ ਇੱਕ ਭ੍ਰਿਸ਼ਟ ਭੂਮੀ ਵਿੱਚ ਮਰੇਂਗਾ,
ਅਤੇ ਇਸਰਾਏਲ ਆਪਣੇ ਵਤਨ ਤੋਂ ਜ਼ਰੂਰ ਅਸੀਰੀ
ਵਿੱਚ ਜਾਵੇਗਾ!॥

## ੮ ਬਾਣੀ ਦਾ ਕਾਲ

ਪ੍ਰਭੁ ਯਹੋਵਾਹ ਨੇ ਮੈਨੂੰ ਇਉਂ ਵਿਖਾਇਆ, ਅਤੇ
੨ ਵੇਖੋ, ਗਰਮੀ ਦੇ ਫਲਾਂ ਦੀ ਟੋਕਰੀ ਸੀ੦ ਤਾਂ ਉਸ
ਆਖਿਆ, ਤੂੰ ਕੀ ਵੇਖਦਾ ਹੈਂ, ਆਮੋਸ? ਫੇਰ ਮੈਂ
ਆਖਿਆ, ਗਰਮੀ ਦੇ ਫਲਾਂ ਦੀ ਟੋਕਰੀ ਹੈ। ਤਾਂ
ਯਹੋਵਾਹ ਨੇ ਮੈਨੂੰ ਆਖਿਆ,—
ਮੇਰੀ ਪਰਜਾ ਇਸਰਾਏਲ ਦਾ ਅੰਤ ਆ ਪੁੱਜਿਆ ਹੈ!
ਮੈਂ ਫੇਰ ਕਦੇ ਓਹਨਾਂ ਦੇ ਕੋਲੋਂ ਦੀ ਨਹੀਂ ਲੰਘਾਂਗਾ।
੩ ਉਸ ਦਿਨ ਹੈਕਲ ਦੇ ਗੀਤ ਵੈਣ ਹੋ ਜਾਣਗੇ,
ਪ੍ਰਭੁ ਯਹੋਵਾਹ ਦਾ ਵਾਕ ਹੈ।
ਲੋਥਾਂ ਬਥੇਰੀਆਂ ਹੋਣਗੀਆਂ,
ਓਹ ਹਰ ਥਾਂ ਓਹਨਾਂ ਨੂੰ ਚੁੱਪ ਕੀਤੇ ਬਾਹਰ
ਸੁੱਟਣਗੇ!॥
੪ ਤੁਸੀਂ ਜੋ ਕੰਗਾਲਾਂ ਨੂੰ ਮਿੱਧਦੇ ਹੋ,
ਅਤੇ ਦੇਸ ਦੇ ਮਸਕੀਨਾਂ ਨੂੰ ਮੁਕਾਉਂਦੇ ਹੋ, ਸੁਣੋ!
੫ ਤੁਸੀਂ ਆਖਦੇ ਹੋ, ਅੱਮੱਸਿਆ ਕਦ ਲੰਘੇਗੀ,
ਭਈ ਅਸੀਂ ਅੰਨ ਵੇਚੀਏ?
ਅਤੇ ਸਬਤ, ਭਈ ਅਸੀਂ ਕਣਕ ਦੇ ਖਾਤੇ ਖੋਲ੍ਹੀਏ?
ਭਈ ਅਸੀਂ ਏਫਾਹ ਛੋਟਾ ਅਤੇ ਸ਼ਕਲ ਵੱਡਾ
ਬਣਾਈਏ,
ਅਤੇ ਕਾਣੀ ਡੰਡੀ ਛਲ ਨਾਲ ਮਾਰੀਏ,

* ਇਬਰ., ਵਾਗੀ।

੬ ਤਾਂ ਜੋ ਅਸੀਂ ਗਰੀਬ ਨੂੰ ਚਾਂਦੀ ਨਾਲ,
ਅਤੇ ਕੰਗਾਲ ਨੂੰ ਜੁੱਤੀ ਦੇ ਜੋੜੇ ਨਾਲ ਮੁੱਲ ਲਈਏ,
ਅਤੇ ਕਣਕ ਦਾ ਕੂੜਾ ਵੇਚੀਏ ! ॥
੭ ਯਹੋਵਾਹ ਨੇ ਯਾਕੂਬ ਦੇ ਹੰਕਾਰ ਦੀ ਸੌਂਹ ਖਾਧੀ ਹੈ,—
ਮੈਂ ਓਹਨਾਂ ਦੀਆਂ ਸਾਰੀਆਂ ਕਰਤੂਤਾਂ ਨੂੰ ਕਦੇ ਨਾ ਭੁੱਲਾਂਗਾ !
੮ ਕੀ ਦੇਸ ਇਸ ਦੇ ਕਾਰਨ ਨਾ ਕੰਬੇਗਾ,
ਨਾਲੇ ਉਸ ਦੇ ਸਾਰੇ ਵਾਸੀ ਸੋਗ ਨਾ ਕਰਨਗੇ ?
ਅਤੇ ਸਾਰਾ ਦੇਸ ਨੀਲ ਦਰਿਆ ਵਾਂਙੁ ਨਾ ਚੜ੍ਹੇਗਾ,
ਅਤੇ ਉੱਛਲ ਕੇ ਫੇਰ ਨਾ ਉਤਰ ਜਾਵੇਗਾ,
ਮਿਸਰ ਦੇ ਦਰਿਆ ਵਾਂਙੁ ? ॥
੯ ਤਾਂ ਉਸ ਦਿਨ ਇਉਂ ਹੋਵੇਗਾ,
ਯਹੋਵਾਹ ਦਾ ਵਾਕ ਹੈ,
ਕਿ ਮੈਂ ਸੂਰਜ ਦੁਪਹਿਰ ਨੂੰ ਲਾਹ ਦਿਆਂਗਾ,
ਅਤੇ ਦਿਨ ਦੀਵੀਂ ਧਰਤੀ ਨੂੰ ਅਨ੍ਹੇਰਾ ਕਰ ਦਿਆਂਗਾ ॥
੧੦ ਮੈਂ ਤੁਹਾਡੇ ਪਰਬਾਂ ਨੂੰ ਸੋਗ ਵਿੱਚ,
ਅਤੇ ਤੁਹਾਡੇ ਸਾਰੇ ਗੀਤਾਂ ਨੂੰ ਵੈਣਾਂ ਵਿੱਚ ਬਦਲ ਦਿਆਂਗਾ ।
ਮੈਂ ਸਾਰਿਆਂ ਲੱਕਾਂ ਉੱਤੇ ਟਾਟ,
ਅਤੇ ਹਰੇਕ ਸਿਰ ਵਿੱਚ ਗੰਜ ਪਾਵਾਂਗਾ ।
ਮੈਂ ਉਸ ਨੂੰ ਇਕਲੌਤੇ ਦੇ ਸੋਗ ਵਾਂਙੁ,
ਅਤੇ ਉਸ ਦਾ ਅੰਤ ਭੈੜੇ ਦਿਨ ਜੇਹਾ ਬਣਾਵਾਂਗਾ ॥
੧੧ ਵੇਖ, ਓਹ ਦਿਨ ਆਉਂਦੇ ਹਨ,
ਪ੍ਰਭੁ ਯਹੋਵਾਹ ਦਾ ਵਾਕ ਹੈ,
ਕਿ ਮੈਂ ਦੇਸ ਵਿੱਚ ਕਾਲ ਘੱਲਾਂਗਾ,
ਰੋਟੀ ਦਾ ਕਾਲ ਨਹੀਂ, ਨਾ ਪਾਣੀ ਲਈ ਤਿਹ,
ਸਗੋਂ ਯਹੋਵਾਹ ਦੀ ਬਾਣੀ ਦੇ ਸੁਣਨ ਦਾ ।
੧੨ ਓਹ ਸਮੁੰਦਰ ਤੋਂ ਸਮੁੰਦਰ ਤੀਕ,
ਅਤੇ ਉੱਤਰ ਤੋਂ ਪੂਰਬ ਤੀਕ ਭੌਂਦੇ ਫਿਰਨਗੇ,
ਓਹ ਯਹੋਵਾਹ ਦੀ ਬਾਣੀ ਦੀ ਭਾਲ ਲਈ
ਐਧਰ ਓਧਰ ਦੌੜੇ ਫਿਰਨਗੇ,
ਪਰ ਉਸ ਨੂੰ ਨਾ ਪਾਉਣਗੇ ।
੧੩ ਉਸ ਦਿਨ ਸੋਹਣੀਆਂ ਕੁਆਰੀਆਂ,
ਅਤੇ ਚੁਣਵੇਂ ਜੁਆਨ ਤਿਹ ਨਾਲ ਨਢਾਲ ਹੋ ਜਾਣਗੇ !
੧੪ ਓਹ ਜੋ ਸਾਮਰਿਯਾ ਦੀ ਅਸ਼ਮਾਹ ਦੀ ਸੌਂਹ ਖਾਂਦੇ ਹਨ,
ਅਤੇ ਕਹਿੰਦੇ ਹਨ, "ਹੇ ਦਾਨ, ਤੇਰੇ ਦੇਵ ਦੀ ਹਯਾਤੀ ਦੀ,"
ਅਤੇ "ਬਏਰ-ਸ਼ਬਾ ਦੇ ਰਾਹ ਦੀ ਹਯਾਤੀ ਦੀ,"
ਓਹ ਡਿੱਗ ਪੈਣਗੇ ਅਤੇ ਫੇਰ ਕਦੇ ਨਾ ਉੱਠਣਗੇ ! ॥

## ਇਸਰਾਏਲ ਦੀ ਬਹਾਲੀ

੯ ਮੈਂ ਪ੍ਰਭੁ ਨੂੰ ਜਗਵੇਦੀ ਦੇ ਕੋਲ ਖਲੋਤਾ ਵੇਖਿਆ,
ਅਤੇ ਉਸ ਆਖਿਆ,—
ਕਲਸਾਂ ਨੂੰ ਮਾਰ ਭਈ ਸਰਦਲ ਹਿੱਲਣ,
ਸਭ ਲੋਕਾਂ ਦੇ ਸਿਰਾਂ ਉੱਤੇ ਉਨ੍ਹਾਂ ਨੂੰ ਭੰਨ ਸੁੱਟ !
ਮੈਂ ਓਹਨਾਂ ਦੇ ਬਾਕੀਆਂ ਨੂੰ ਤਲਵਾਰ ਨਾਲ ਵੱਢਾਂਗਾ,
ਓਹਨਾਂ ਵਿੱਚੋਂ ਕੋਈ ਵੀ ਨਾ ਨੱਠੇਗਾ,
ਅਤੇ ਕੋਈ ਵੀ ਨਾ ਬਚੇਗਾ ॥
੨ ਭਾਵੇਂ ਓਹ ਪਤਾਲ ਵਿੱਚ ਟੋਆ ਪੁੱਟਣ,
ਉੱਥੋਂ ਮੇਰਾ ਹੱਥ ਓਹਨਾਂ ਨੂੰ ਖਿੱਚੇਗਾ,
ਭਾਵੇਂ ਓਹ ਅਕਾਸ਼ ਤੀਕ ਚੜ੍ਹਨ,
ਉੱਥੋਂ ਮੈਂ ਓਹਨਾਂ ਨੂੰ ਲਾਹਵਾਂਗਾ !
੩ ਭਾਵੇਂ ਓਹ ਕਰਮਲ ਦੀ ਚੋਟੀ ਉੱਤੇ ਲੁਕ ਜਾਣ,
ਉੱਥੋਂ ਮੈਂ ਓਹਨਾਂ ਨੂੰ ਭਾਲ ਕੇ ਲੈ ਲਵਾਂਗਾ,
ਭਾਵੇਂ ਓਹ ਮੇਰੀ ਨਿਗਾਹ ਤੋਂ ਸਮੁੰਦਰ ਦੇ ਥੱਲੇ ਛਿੱਪ ਜਾਣ,
ਉੱਥੋਂ ਮੈਂ ਨਾਗ ਨੂੰ ਹੁਕਮ ਦਿਆਂਗਾ,
ਅਤੇ ਉਹ ਓਹਨਾਂ ਨੂੰ ਡੱਸੇਗਾ !
੪ ਭਾਵੇਂ ਓਹ ਆਪਣੇ ਵੈਰੀਆਂ ਦੇ ਅੱਗੋਂ ਅਸੀਰੀ ਵਿੱਚ ਜਾਣ,
ਉੱਥੋਂ ਮੈਂ ਤਲਵਾਰ ਨੂੰ ਹੁਕਮ ਦਿਆਂਗਾ,
ਅਤੇ ਉਹ ਓਹਨਾਂ ਨੂੰ ਵੱਢੇਗੀ !
ਮੈਂ ਆਪਣੀਆਂ ਅੱਖੀਆਂ ਨੂੰ ਓਹਨਾਂ ਉੱਤੇ ਬੁਰਿਆਈ ਲਈ ਰੱਖਾਂਗਾ,
ਪਰ ਭਲਿਆਈ ਲਈ ਨਹੀਂ ॥
੫ ਸੈਨਾਂ ਦਾ ਪ੍ਰਭੁ ਯਹੋਵਾਹ ਉਹ ਹੈ,
ਜੋ ਧਰਤੀ ਨੂੰ ਛੋਹੰਦਾ ਹੈ ਤਾਂ ਉਹ ਪਿਘਲ ਜਾਂਦੀ ਹੈ,
ਅਤੇ ਉਸ ਦੇ ਸਾਰੇ ਵਾਸੀ ਸੋਗ ਕਰਦੇ ਹਨ,

ਸਾਰਾ ਦੇਸ ਨੀਲ ਦਰਿਆ ਵਾਂਙੁ ਚੜ੍ਹਦਾ ਹੈ,
ਫੇਰ ਮਿਸਰ ਦੇ ਦਰਿਆ ਵਾਂਙੁ ਉਤਰ ਜਾਂਦਾ ਹੈ,—
੬ ਜੋ ਅਕਾਸ਼ ਉੱਤੇ ਆਪਣੇ ਚੁਬਾਰੇ ਬਣਾਉਂਦਾ ਹੈ,
ਅਤੇ ਧਰਤੀ ਉੱਤੇ ਆਪਣੇ ਅਕਾਸ਼ ਮੰਡਲ ਦੀ ਨੀਉਂ ਰੱਖਦਾ ਹੈ,
ਜੋ ਸਮੁੰਦਰ ਦੇ ਪਾਣੀ ਸੱਦਦਾ ਹੈ,
ਅਤੇ ਉਨ੍ਹਾਂ ਨੂੰ ਧਰਤੀ ਦੀ ਪਰਤ ਉੱਤੇ ਵਹਾ ਦਿੰਦਾ ਹੈ,
ਯਹੋਵਾਹ ਉਹ ਦਾ ਨਾਮ ਹੈ ! ॥
੭ ਹੇ ਇਸਰਾਏਲੀਓ, ਕੀ ਤੁਸੀਂ ਮੇਰੇ ਲਈ,
ਕੂਸ਼ੀਆਂ ਵਰਗੇ ਨਹੀਂ ? ਯਹੋਵਾਹ ਦਾ ਵਾਕ ਹੈ ।
ਕੀ ਮੈਂ ਇਸਰਾਏਲੀਆਂ ਨੂੰ ਮਿਸਰ ਦੇਸ ਵਿੱਚੋਂ,
ਫਲਿਸਤੀਆਂ ਨੂੰ ਕਫ਼ਤੋਰ ਵਿੱਚੋਂ,
ਅਤੇ ਅਰਾਮੀਆਂ ਨੂੰ ਕੀਰ ਵਿੱਚੋਂ ਨਹੀਂ ਕੱਢ ਲੈ ਆਇਆ ?
੮ ਵੇਖੋ, ਪ੍ਰਭੁ ਯਹੋਵਾਹ ਦੀਆਂ ਅੱਖੀਆਂ ਏਸ ਪਾਪੀ ਪਾਤਸ਼ਾਹੀ ਉੱਤੇ ਹਨ,
ਅਤੇ ਮੈਂ ਉਸ ਨੂੰ ਜ਼ਮੀਨ ਉੱਤੋਂ ਬਰਬਾਦ ਕਰਾਂਗਾ ।
ਤਾਂ ਵੀ ਮੈਂ ਯਾਕੂਬ ਦੇ ਘਰਾਣੇ ਨੂੰ ਉੱਕਾ ਹੀ ਬਰਬਾਦ ਨਹੀਂ ਕਰਾਂਗਾ,
ਯਹੋਵਾਹ ਦਾ ਵਾਕ ਹੈ ॥
੯ ਵੇਖੋ, ਮੈਂ ਹੁਕਮ ਦਿਆਂਗਾ,
ਅਤੇ ਮੈਂ ਇਸਰਾਏਲ ਦੇ ਘਰਾਣੇ ਨੂੰ ਸਾਰੀਆਂ ਕੌਮਾਂ ਵਿੱਚੋਂ ਛਾਣ ਸੁੱਟਾਂਗਾ,
ਜਿਵੇਂ ਛਾਨਣੀ ਵਿੱਚ ਛਾਣੀਦਾ ਹੈ,
ਅਤੇ ਇੱਕ ਦਾਣਾ ਵੀ ਧਰਤੀ ਤੇ ਨਾ ਡਿੱਗੇਗਾ ।
੧੦ ਮੇਰੀ ਪਰਜਾ ਦੇ ਸਾਰੇ ਪਾਪੀ ਤਲਵਾਰ ਨਾਲ ਮਰਨਗੇ,
ਜੋ ਕਹਿੰਦੇ ਹਨ, ਬਿਪਤਾ ਨਾ ਸਾਨੂੰ ਫੜੇਗੀ,
ਨਾ ਸਾਨੂੰ ਮਿਲੇਗੀ ! ॥
੧੧ ਉਸ ਦਿਨ ਮੈਂ ਦਾਊਦ ਦੇ ਡਿੱਗੇ ਹੋਏ ਡੇਰੇ ਨੂੰ ਖੜ੍ਹਾ ਕਰਾਂਗਾ,
ਉਸ ਦੀਆਂ ਤੇੜਾਂ ਨੂੰ ਬੰਦ ਕਰਾਂਗਾ,
ਮੈਂ ਉਸ ਦੇ ਖੋਲੇ ਨੂੰ ਖੜ੍ਹਾ ਕਰਾਂਗਾ,
ਅਤੇ ਪੁਰਾਣਿਆਂ ਸਮਿਆਂ ਵਾਂਙੁ ਉਸ ਨੂੰ ਬਣਾਵਾਂਗਾ,
੧੨ ਭਈ ਓਹ ਅਦੋਮ ਦੇ ਬਕੀਏ ਉੱਤੇ,
ਅਤੇ ਸਾਰੀਆਂ ਕੌਮਾਂ ਉੱਤੇ ਕਾਬੂ ਪਾ ਲੈਣ,
ਜਿਹੜੀਆਂ ਮੇਰੇ ਨਾਮ ਉੱਤੇ ਪੁਕਾਰੀਆਂ ਜਾਂਦੀਆਂ ਹਨ,
ਯਹੋਵਾਹ ਦਾ ਵਾਕ ਹੈ ਜੋ ਏਹ ਕਰਦਾ ਹੈ ॥
੧੩ ਵੇਖੋ, ਓਹ ਦਿਨ ਆਉਂਦੇ ਹਨ,
ਯਹੋਵਾਹ ਦਾ ਵਾਕ ਹੈ,
ਜਦ ਹਾਲੀ ਵਾਢੇ ਨੂੰ ਜਾ ਲਵੇਗਾ,
ਅਤੇ ਅੰਗੂਰਾਂ ਦਾ ਮਿੱਧਣ ਵਾਲਾ ਬੀ ਬੀਜਣ ਵਾਲੇ ਨੂੰ,
ਪਹਾੜ ਨਵੀਂ ਮੈ ਚੋਣਗੇ,
ਅਤੇ ਸਾਰੇ ਟਿੱਲੇ ਪਿਘਲ ਜਾਣਗੇ !
੧੪ ਤਾਂ ਮੈਂ ਆਪਣੀ ਪਰਜਾ ਇਸਰਾਏਲ ਦੀ ਅਸੀਰੀ ਨੂੰ ਮੁਕਾ ਦਿਆਂਗਾ,
ਓਹ ਵਿਰਾਨ ਸ਼ਹਿਰਾਂ ਨੂੰ ਉਸਾਰਨਗੇ ਅਤੇ ਵੱਸਣਗੇ,
ਓਹ ਅੰਗੂਰੀ ਬਾਗ ਲਾਉਣਗੇ,
ਅਤੇ ਉਨ੍ਹਾਂ ਦੀ ਮੈ ਪੀਣਗੇ,
ਓਹ ਬਾਗ ਲਾਉਣਗੇ ਅਤੇ ਓਹਨਾਂ ਦਾ ਫਲ ਖਾਣਗੇ ।
੧੫ ਮੈਂ ਓਹਨਾਂ ਨੂੰ ਓਹਨਾਂ ਦੀ ਜ਼ਮੀਨ ਵਿੱਚ ਲਾਵਾਂਗਾ,
ਓਹ ਆਪਣੀ ਭੂਮੀ ਤੋਂ ਜਿਹੜੀ ਮੈਂ ਓਹਨਾਂ ਨੂੰ ਦਿੱਤੀ,
ਫੇਰ ਪੁੱਟੇ ਨਾ ਜਾਣਗੇ,
ਯਹੋਵਾਹ ਤੇਰਾ ਪਰਮੇਸ਼ੁਰ ਫ਼ਰਮਾਉਂਦਾ ਹੈ ॥

31

# ਓਬਦਯਾਹ

ਅਦੋਮ ਦੇ ਵਿਰੁੱਧ ਅਗੰਮ ਵਾਕ

ਓਬਦਯਾਹ ਲਈ ਦਰਸ਼ਣ.—
ਪ੍ਰਭੁ ਯਹੋਵਾਹ ਅਦੋਮ ਦੇ ਵਿਖੇ ਇਉਂ ਫ਼ਰਮਾਉਂਦਾ ਹੈ,—
ਅਸਾਂ ਯਹੋਵਾਹ ਵੱਲੋਂ ਖਬਰ ਸੁਣੀ,
ਅਤੇ ਇੱਕ ਹਲਕਾਰਾ ਕੌਮਾਂ ਵਿੱਚ ਘੱਲਿਆ ਗਿਆ,
ਉੱਠੋ ! ਅਸੀਂ ਉਸ ਨਾਲ ਲੜਨ ਲਈ ਉੱਠ ਖਲੋਈਏ !
੨ ਵੇਖ, ਮੈਂ ਤੈਨੂੰ ਕੌਮਾਂ ਵਿੱਚ ਛੋਟਾ ਕਰ ਦਿੱਤਾ ਹੈ,
ਤੈਥੋਂ ਭਾਰੀ ਘਿਣ ਕੀਤੀ ਗਈ !
੩ ਤੇਰੇ ਮਨ ਦੇ ਹੰਕਾਰ ਨੇ ਤੈਨੂੰ ਧੋਖਾ ਦਿੱਤਾ,
ਹੇ ਚਟਾਨਾਂ ਦੀਆਂ ਤੇੜਾਂ ਦੇ ਵਸਨੀਕ !
ਜਿਹ ਦਾ ਟਿਕਾਣਾ ਉੱਚਿਆਈ ਵਿੱਚ ਹੈ,
ਜੋ ਆਪਣੇ ਮਨ ਵਿੱਚ ਆਖਦਾ ਹੈ,
ਕੌਣ ਮੈਨੂੰ ਧਰਤੀ ਉੱਤੇ ਲਾਹੇਗਾ ?
੪ ਭਾਵੇਂ ਤੂੰ ਉਕਾਬ ਵਾਂਙੁ ਉੱਚਾ ਚੜ੍ਹ ਜਾਵੇਂ,
ਭਾਵੇਂ ਤੇਰਾ ਆਹਲਣਾ ਤਾਰਿਆਂ ਵਿੱਚ ਰੱਖਿਆ ਹੋਇਆ ਹੋਵੇ,
ਉੱਥੋਂ ਮੈਂ ਤੈਨੂੰ ਲਾਹ ਲਵਾਂਗਾ,
ਯਹੋਵਾਹ ਦਾ ਵਾਕ ਹੈ ॥
੫ ਜੇ ਤੇਰੇ ਕੋਲ ਚੋਰ ਆ ਜਾਣ,
ਅਤੇ ਰਾਤ ਨੂੰ ਡਾਕੂ ਵੀ—
ਤੂੰ ਕਿਵੇਂ ਬਰਬਾਦ ਕੀਤਾ ਗਿਆ !—
ਕੀ ਓਹ ਆਪਣੀ ਲੋੜ ਪੂਰੀ ਕਰਨ ਲਈ ਹੀ ਨਾ ਲੁੱਟਣਗੇ ?
ਜੇ ਅੰਗੂਰ ਤੋੜਨ ਵਾਲੇ ਤੇਰੇ ਕੋਲ ਆਉਣ,
ਕੀ ਓਹ ਕੁਝ ਦਾਣੇ ਨਾ ਛੱਡਣਗੇ ?
੬ ਏਸਾਓ ਦਾ ਮਾਲ ਕਿਵੇਂ ਭਾਲਿਆ ਗਿਆ,
ਉਹ ਦਾ ਦੱਬਿਆ ਹੋਇਆ ਖ਼ਜ਼ਾਨਾ ਕਿਵੇਂ ਲੁੱਟਿਆ ਗਿਆ !
੭ ਤੇਰੇ ਨੇਮ ਦਿਆਂ ਸਾਰਿਆਂ ਸਾਂਝੀਆਂ ਨੇ ਤੈਨੂੰ ਤੇਰੀ ਹੱਦ ਤੀਕ ਧੱਕ ਦਿੱਤਾ,
ਤੇਰੇ ਸੁਖ ਦਿਆਂ ਸਾਂਝੀਆਂ ਨੇ ਤੈਨੂੰ ਧੋਖਾ ਦਿੱਤਾ,
ਅਤੇ ਤੇਰੇ ਉੱਤੇ ਪਰਬਲ ਪੈ ਗਏ,
ਤੇਰੀ ਰੋਟੀ ਦੇ ਸਾਂਝੀ ਤੇਰੇ ਹੇਠ ਫੰਧਾ ਲਾਉਂਦੇ ਹਨ,
ਏਹ ਦੇ ਵਿੱਚ ਕੋਈ ਸਮਝ ਨਹੀਂ ।
੮ ਕੀ ਮੈਂ ਉਸ ਦਿਨ, ਯਹੋਵਾਹ ਦਾ ਵਾਕ ਹੈ,
ਅਦੋਮ ਵਿੱਚੋਂ ਬੁੱਧਵਾਨਾਂ ਨੂੰ ਮੇਟ ਨਾ ਦਿਆਂਗਾ,
ਅਤੇ ਸਮਝ ਨੂੰ ਏਸਾਓ ਦੇ ਪਹਾੜ ਵਿੱਚੋਂ ?
੯ ਹੇ ਤੇਮਾਨ, ਤੇਰੇ ਸੂਰਮੇ ਘਾਬਰ ਜਾਣਗੇ,
ਏਸ ਲਈ ਭਈ ਹਰ ਮਨੁੱਖ ਏਸਾਓ ਦੇ ਪਹਾੜ ਵਿੱਚੋਂ ਕਤਲ ਹੋ ਕੇ ਕੱਟਿਆ ਜਾਵੇਗਾ !
੧੦ ਤੇਰਾ ਜ਼ੁਲਮ ਜਿਹੜਾ ਤੈਂ ਆਪਣੇ ਭਰਾ ਯਾਕੂਬ ਨਾਲ ਕੀਤਾ,
ਲਾਜ ਨਾਲ ਤੈਨੂੰ ਕੱਜ ਲਵੇਗਾ,
ਤੂੰ ਸਦਾ ਲਈ ਕੱਟ ਸੁੱਟਿਆ ਜਾਵੇਂਗਾ ।
੧੧ ਜਿਸ ਦਿਨ ਤੂੰ ਲਾਂਭੇ ਖਲੋਤਾ ਸੈਂ,
ਜਿਸ ਦਿਨ ਪਰਾਏ ਉਹ ਦੀ ਮਾਇਆ ਲੈ ਗਏ,
ਅਤੇ ਓਪਰੇ ਉਹ ਦੇ ਫਾਟਕਾਂ ਥਾਣੀ ਵੜ ਕੇ
ਯਰੂਸ਼ਲਮ ਉੱਤੇ ਗੁਣੇ ਪਾਉਣ ਲੱਗੇ,
ਤੂੰ ਵੀ ਉਨ੍ਹਾਂ ਵਿੱਚੋਂ ਇੱਕ ਵਰਗਾ ਸੈਂ !
੧੨ ਤੈਂ ਆਪਣੇ ਭਰਾ ਦੇ ਦਿਨ ਨੂੰ ਨਹੀਂ ਸੀ ਤੱਕਣਾ,
ਉਹ ਦੀ ਹਾਨੀ ਦੇ ਦਿਨ !
ਤੈਂ ਯਾਕੂਬ ਦੀ ਅੰਸ ਉੱਤੇ ਅਨੰਦ ਨਹੀਂ ਸੀ ਹੋਣਾ,
ਓਹਨਾਂ ਦੇ ਨਾਸ ਹੋਣ ਦੇ ਦਿਨ !
ਤੈਂ ਵੱਡੇ ਬੋਲ ਬੋਲਣੇ ਨਹੀਂ ਸਨ,
ਦੁਖ ਦੇ ਦਿਨ !
੧੩ ਤੈਂ ਮੇਰੀ ਪਰਜਾ ਦੇ ਫਾਟਕਾਂ ਵਿੱਚ ਨਹੀਂ ਸੀ ਵੜਨਾ,
ਓਹਨਾਂ ਦੀ ਬਿਪਤਾ ਦੇ ਦਿਨ !
ਤੈਂ ਓਹਨਾਂ ਦੇ ਕਲੇਸ਼ ਵੱਲ ਨਹੀਂ ਸੀ ਤੱਕਣਾ,
ਓਹਨਾਂ ਦੀ ਬਿਪਤਾ ਦੇ ਦਿਨ !

ਤੈਂ ਓਹਨਾਂ ਦੀ ਮਾਇਆ ਨਹੀਂ ਸੀ ਲੁੱਟਣੀ,
ਓਹਨਾਂ ਦੀ ਬਿਪਤਾ ਦੇ ਦਿਨ !
੧੪ ਤੈਂ ਚੁਰਾਹੇ ਉੱਤੇ ਖਲੋਣਾ ਨਹੀਂ ਸੀ,
ਭਈ ਉਹ ਦੇ ਭਗੌੜਿਆਂ ਨੂੰ ਕੱਪੇਂ,
ਨਾ ਤੈਂ ਉਹ ਦੇ ਬਕੀਏ ਨੂੰ ਫੜਾਉਣਾ ਸੀ,
ਦੁਖ ਦੇ ਦਿਨ ! ॥
੧੫ ਯਹੋਵਾਹ ਦਾ ਦਿਨ ਤਾਂ ਸਾਰੀਆਂ ਕੌਮਾਂ ਉੱਤੇ ਨੇੜੇ ਆ ਢੁੱਕਾ ਹੈ,
ਜਿਹਾ ਤੈਂ ਕੀਤਾ ਤਿਹਾ ਤੇਰੇ ਨਾਲ ਕੀਤਾ ਜਾਵੇਗਾ,
ਤੇਰੀ ਕਰਨੀ ਮੁੜ ਕੇ ਤੇਰੇ ਸਿਰ ਪਵੇਗੀ ।
੧੬ ਜਿਵੇਂ ਤੁਸਾਂ ਮੇਰੇ ਪਵਿੱਤਰ ਪਹਾੜ ਉੱਤੇ ਪੀਤਾ,
ਸੋ ਸਾਰੀਆਂ ਕੌਮਾਂ ਨਿੱਤ ਪੀਣਗੀਆਂ,
ਓਹ ਪੀਣਗੀਆਂ ਅਤੇ ਗੱਪਾਂ ਮਾਰਨਗੀਆਂ,
ਅਤੇ ਇਉਂ ਹੋ ਜਾਣਗੀਆਂ ਜਿਵੇਂ ਓਹ ਹੋਈਆਂ ਹੀ ਨਾ !
੧੭ ਪਰ ਬਚੇ ਹੋਏ ਸੀਯੋਨ ਪਹਾੜ ਵਿੱਚ ਹੋਣਗੇ,
ਅਤੇ ਉਹ ਪਵਿੱਤਰ ਹੋਵੇਗਾ,
ਯਾਕੂਬ ਦਾ ਘਰਾਣਾ ਆਪਣੀ ਮਿਲਖ ਨੂੰ ਕਬਜ਼ੇ ਵਿੱਚ ਕਰੇਗਾ ।
੧੮ ਤਾਂ ਯਾਕੂਬ ਦਾ ਘਰਾਣਾ ਅੱਗ,
ਯੂਸੁਫ਼ ਦਾ ਘਰਾਣਾ ਲੰਬ,
ਅਤੇ ਏਸਾਓ ਦਾ ਘਰਾਣਾ ਘਾਹ ਫੂਸ ਹੋਵੇਗਾ ।
ਓਹ ਉਨ੍ਹਾਂ ਨੂੰ ਸਾੜਨਗੇ ਅਤੇ ਭਸਮ ਕਰਨਗੇ,
ਅਤੇ ਏਸਾਓ ਦੇ ਘਰਾਣੇ ਲਈ ਕੋਈ ਬਾਕੀ ਨਾ ਹੋਵੇਗਾ,
ਕਿਉਂ ਜੋ ਯਹੋਵਾਹ ਨੇ ਏਹ ਆਖਿਆ ਹੈ ॥
੧੯ ਦੱਖਣ ਦੇ ਲੋਕ ਏਸਾਓ ਦੇ ਪਹਾੜ ਉੱਤੇ ਕਬਜ਼ਾ ਕਰਨਗੇ,
ਅਤੇ ਮਦਾਨ ਦੇ ਲੋਕ ਫਲਿਸਤੀਆਂ ਉੱਤੇ,
ਓਹ ਅਫ਼ਰਾਈਮ ਦੇ ਰੜ ਉੱਤੇ ਕਬਜ਼ਾ ਕਰਨਗੇ,
ਅਤੇ ਸਾਮਰਿਯਾ ਦੇ ਰੜ ਨੂੰ ਵੀ,
ਨਾਲੇ ਬਿਨਯਾਮੀਨ ਗਿਲਆਦ ਨੂੰ ।
੨੦ ਇਸ ਫੌਜ ਦੇ ਅਸੀਰ ਇਸਰਾਏਲੀਆਂ ਵਿੱਚੋਂ,
ਜਿਹੜੇ ਕਨਾਨੀਆਂ ਵਿੱਚ ਹਨ, ਸਾਰਫ਼ਥ ਤੀਕ,
ਅਤੇ ਯਰੂਸ਼ਲਮ ਦੇ ਅਸੀਰ ਜਿਹੜੇ ਸਫ਼ਾਰਦ ਵਿੱਚ ਹਨ,
ਦੱਖਣ ਦੇ ਸ਼ਹਿਰਾਂ ਉੱਤੇ ਕਬਜ਼ਾ ਕਰਨਗੇ ।
੨੧ ਬਚਾਉਣ ਵਾਲੇ ਸੀਯੋਨ ਪਰਬਤ ਉੱਤੇ ਜਾਣਗੇ,
ਭਈ ਓਹ ਏਸਾਓ ਦੇ ਪਹਾੜ ਦਾ ਨਿਆਉਂ ਕਰਨ,
ਅਤੇ ਰਾਜ ਯਹੋਵਾਹ ਦਾ ਹੋਵੇਗਾ ॥

---

32

# ਯੂਨਾਹ

## ੧ ਯੂਨਾਹ ਦੀ ਅਣਆਗਿਆਕਾਰੀ

ਯਹੋਵਾਹ ਦੀ ਬਾਣੀ ਅਮਿੱਤਈ ਦੇ ਪੁੱਤ੍ਰ ਯੂਨਾਹ
੨ ਨੂੰ ਆਈ ਕਿ ੦ ਉੱਠ ! ਉਸ ਵੱਡੇ ਸ਼ਹਿਰ ਨੀਨਵਾਹ
ਨੂੰ ਜਾਹ ਅਤੇ ਉਸ ਦੇ ਵਿਰੁੱਧ ਪੁਕਾਰ ਕਿਉਂ ਜੋ
ਓਹਨਾਂ ਦੀ ਬੁਰਿਆਈ ਮੇਰੇ ਸਨਮੁਖ ਉਤਾਹਾਂ ਆਈ
੩ ਹੈ ! ੦ ਪਰ ਯੂਨਾਹ ਯਹੋਵਾਹ ਦੇ ਹਜ਼ੂਰੋਂ ਤਰਸ਼ੀਸ਼ ਨੂੰ
ਭੱਜਣ ਲਈ ਉੱਠਿਆ । ਉਹ ਯਾਫ਼ਾ ਵੱਲ ਉਤਰ
ਗਿਆ ਅਤੇ ਉੱਥੇ ਇੱਕ ਜਹਾਜ਼ ਜੋ ਤਰਸ਼ੀਸ਼ ਨੂੰ
ਜਾਣ ਵਾਲਾ ਸੀ ਉਹ ਨੂੰ ਲੱਭ ਪਿਆ । ਤਦ ਉਸ ਦਾ
ਭਾੜਾ ਦੇ ਕੇ ਉਹ ਉਸ ਉੱਤੇ ਚੜ੍ਹਿਆ ਭਈ
ਯਹੋਵਾਹ ਦੇ ਹਜ਼ੂਰੋਂ ਉਨ੍ਹਾਂ ਦੇ ਨਾਲ ਤਰਸ਼ੀਸ਼ ਨੂੰ
ਜਾਵੇ ॥
੪ ਪਰ ਯਹੋਵਾਹ ਨੇ ਸਮੁੰਦਰ ਉੱਤੇ ਇੱਕ ਵੱਡੀ
ਅਨ੍ਹੇਰੀ ਵਗਾ ਦਿੱਤੀ ਅਤੇ ਸਮੁੰਦਰ ਵਿੱਚ ਵੱਡਾ
ਤੁਫ਼ਾਨ ਸੀ, ਏਹੋ ਜਿਹਾ ਕਿ ਜਹਾਜ਼ ਟੁੱਟਣ ਵਾਲਾ
੫ ਸੀ ੦ ਤਦ ਮਲਾਹ ਡਰ ਗਏ ਅਤੇ ਹਰੇਕ ਆਪੋ
ਆਪਣੇ ਦੇਵ ਦੇ ਅੱਗੇ ਦੁਹਾਈ ਦੇਣ ਲੱਗਾ । ਉਨ੍ਹਾਂ

ਨੇ ਉਸ ਮਾਲ ਮਤਾਹ ਨੂੰ ਜੋ ਜਹਾਜ਼ ਵਿੱਚ ਸੀ ਸਮੁੰਦਰ
ਵਿੱਚ ਸੁੱਟ ਦਿੱਤਾ ਤਾਂ ਜੋ ਉਸ ਨੂੰ ਹੌਲਾ ਕਰ ਦੇਣ ।
ਪਰ ਯੂਨਾਹ ਜਹਾਜ਼ ਦੇ ਹੇਠਲੇ ਥਾਂ ਲਹਿ ਕੇ ਸੁੱਤਾ
੬ ਪਿਆ ਸੀ ੦ ਤਾਂ ਕਪਤਾਨ ਉਹ ਦੇ ਕੋਲ ਗਿਆ ਅਤੇ
ਉਹ ਨੂੰ ਆਖਿਆ, ਹੇ ਸੌਣ ਵਾਲੇ, ਤੈਨੂੰ ਕੀ
ਹੋਇਆ ? ਉੱਠ ! ਆਪਣੇ ਦੇਵ ਨੂੰ ਪੁਕਾਰ !
ਸ਼ਾਇਦ ਉਹ ਦੇਵ ਸਾਨੂੰ ਚੇਤੇ ਕਰੇ ਤਾਂ ਅਸੀਂ ਨਾਸ
ਨਾ ਹੋਈਏ ! ॥
੭ ਤਾਂ ਓਹ ਇੱਕ ਦੂਏ ਨੂੰ ਕਹਿਣ ਲੱਗੇ, ਆਓ
ਅਸੀਂ ਗੁਣਾ ਪਾ ਕੇ ਲੱਭੀਏ ਜੋ ਏਹ ਬਿਪਤਾ ਕਿਹ ਦੇ
ਕਾਰਨ ਸਾਡੇ ਉੱਤੇ ਆਣ ਪਈ ਹੈ । ਉਪਰੰਤ ਉਨ੍ਹਾਂ ਨੇ
ਗੁਣਾ ਪਾਇਆ ਅਤੇ ਗੁਣਾ ਯੂਨਾਹ ਉੱਤੇ ਪਿਆ ੦
੮ ਤਦ ਓਹ ਉਹ ਨੂੰ ਆਖਣ ਲੱਗੇ, ਤੂੰ ਸਾਨੂੰ ਦੱਸ
ਕਿ ਏਹ ਬਿਪਤਾ ਕਿਹ ਦੇ ਕਾਰਨ ਸਾਡੇ ਉੱਤੇ ਆਣ
ਪਈ ਹੈ ? ਤੇਰਾ ਕੰਮ ਕੀ ਹੈ ਅਤੇ ਤੂੰ ਕਿੱਥੋਂ
ਆਇਆ ਹੈਂ ? ਤੇਰਾ ਦੇਸ ਕਿਹੜਾ ਹੈ ਅਤੇ ਤੂੰ
੯ ਕਿਹੜਿਆਂ ਲੋਕਾਂ ਵਿੱਚੋਂ ਹੈਂ ? ੦ ਤਾਂ ਉਹ ਨੇ ਉਨ੍ਹਾਂ
ਨੂੰ ਆਖਿਆ, ਮੈਂ ਇਬਰਾਨੀ ਹਾਂ ਅਤੇ ਅਕਾਸ਼
ਦੇ ਪਰਮੇਸ਼ੁਰ ਯਹੋਵਾਹ ਤੋਂ ਜਿਹ ਨੇ ਸਮੁੰਦਰ ਅਤੇ ਥਲ
੧੦ ਬਣਾਇਆ ਹੈ ਡਰਦਾ ਹਾਂ ੦ ਤਾਂ ਓਹ ਮਨੁੱਖ ਬਹੁਤ
ਹੀ ਡਰ ਗਏ ਅਤੇ ਉਹ ਨੂੰ ਆਖਣ ਲੱਗੇ, ਤੈਂ ਏਹ
ਕੀ ਕੀਤਾ ? ਕਿਉਂ ਜੋ ਓਹ ਮਨੁੱਖ ਜਾਣਦੇ ਸਨ ਕਿ
ਏਹ ਯਹੋਵਾਹ ਦੇ ਹਜ਼ੂਰੋਂ ਨੱਸ ਰਿਹਾ ਸੀ ਕਿਉਂ ਕਿ ਉਹ
ਨੇ ਉਨ੍ਹਾਂ ਨੂੰ ਏਹ ਦੱਸ ਦਿੱਤਾ ਸੀ ॥
੧੧ ਤਦ ਉਨ੍ਹਾਂ ਨੇ ਉਹ ਨੂੰ ਆਖਿਆ, ਅਸੀਂ ਤੇਰੇ
ਨਾਲ ਕੀ ਕਰੀਏ ਜੋ ਸਮੁੰਦਰ ਸਾਡੇ ਲਈ ਸ਼ਾਂਤ
ਹੋ ਜਾਵੇ ? ਕਿਉਂ ਜੋ ਸਮੁੰਦਰ ਦੀਆਂ ਲਹਿਰਾਂ
੧੨ ਵਧਦੀਆਂ ਜਾਂਦੀਆਂ ਸਨ ੦ ਤਦ ਉਹ ਨੇ ਉਨ੍ਹਾਂ
ਨੂੰ ਆਖਿਆ ਕਿ ਤੁਸੀਂ ਮੈਨੂੰ ਚੁੱਕ ਕੇ ਸਮੁੰਦਰ ਵਿੱਚ
ਸੁੱਟ ਦਿਓ, ਫੇਰ ਤੁਹਾਡੇ ਲਈ ਸਮੁੰਦਰ ਸ਼ਾਂਤ ਹੋ
ਜਾਵੇਗਾ ਕਿਉਂਕਿ ਮੈਂ ਜਾਣਦਾ ਹਾਂ ਕਿ ਮੇਰੇ ਹੀ
ਕਾਰਨ ਏਹ ਵੱਡਾ ਤੁਫ਼ਾਨ ਤੁਹਾਡੇ ਉੱਤੇ ਆਇਆ
੧੩ ਹੈ ੦ ਤਾਂ ਵੀ ਉਨ੍ਹਾਂ ਮਨੁੱਖਾਂ ਨੇ ਵੰਝ ਚੱਪੇ ਲਾਉਣ
ਵਿੱਚ ਵੱਡਾ ਜ਼ੋਰ ਲਾਇਆ ਜੋ ਉਹ ਕੰਢੇ ਲਗ ਜਾਵੇ
ਪਰ ਓਹ ਲਾ ਨਾ ਸੱਕੇ ਇਸ ਲਈ ਜੋ ਸਮੁੰਦਰ
ਦੀਆਂ ਲਹਿਰਾਂ ਉਨ੍ਹਾਂ ਦੇ ਵਿਰੁੱਧ ਵਧਦੀਆਂ ਜਾਂਦੀਆਂ
੧੪ ਸਨ ੦ ਤਦ ਉਨ੍ਹਾਂ ਨੇ ਯਹੋਵਾਹ ਨੂੰ ਪੁਕਾਰਿਆ
ਅਤੇ ਆਖਿਆ, ਹੇ ਯਹੋਵਾਹ, ਅਸੀਂ ਤੇਰੇ ਤਰਲੇ
ਕਰਦੇ ਹਾਂ ਭਈ ਅਸੀਂ ਇਸ ਮਨੁੱਖ ਦੀ ਜਾਨ ਦੇ
ਕਾਰਨ ਨਾਸ ਨਾ ਹੋਈਏ ਅਤੇ ਤੂੰ ਬਿਦੋਸ਼ਾ ਖ਼ੂਨ ਸਾਡੇ
ਉੱਤੇ ਨਾ ਪਾ ਕਿਉਂ ਜੋ ਹੇ ਯਹੋਵਾਹ, ਤੈਂ ਜੋ ਚਾਹਿਆ
੧੫ ਹੈ ਸੋਈ ਕੀਤਾ ਹੈ ! ੦ ਫੇਰ ਉਨ੍ਹਾਂ ਨੇ ਯੂਨਾਹ ਨੂੰ ਚੁੱਕ
ਕੇ ਸਮੁੰਦਰ ਵਿੱਚ ਸੁੱਟ ਦਿੱਤਾ ਅਤੇ ਸਮੁੰਦਰ ਦਾ ਜ਼ੋਰ
੧੬ ਬੰਦ ਹੋ ਗਿਆ ੦ ਤਦ ਉਨ੍ਹਾਂ ਮਨੁੱਖਾਂ ਨੇ ਯਹੋਵਾਹ ਦਾ
ਭਾਵਾ ਹੀ ਭੈ ਮੰਨਿਆ ਅਤੇ ਉਨ੍ਹਾਂ ਨੇ ਯਹੋਵਾਹ
ਦੇ ਅੱਗੇ ਇੱਕ ਬਲੀ ਚੜ੍ਹਾਈ ਅਤੇ ਸੁੱਖਣਾਂ
ਸੁੱਖੀਆਂ ॥
੧੭ ਪਰ ਯਹੋਵਾਹ ਨੇ ਇੱਕ ਵੱਡੀ ਮੱਛੀ ਠਹਿਰਾ ਛੱਡੀ
ਸੀ ਜੋ ਯੂਨਾਹ ਨੂੰ ਨਿਗਲ ਜਾਵੇ, ਅਤੇ ਯੂਨਾਹ ਤਿੰਨ
ਦਿਨ ਅਤੇ ਤਿੰਨ ਰਾਤਾਂ ਮੱਛੀ ਦੇ ਢਿੱਡ ਵਿੱਚ
ਰਿਹਾ ॥

## ੨ ਯੂਨਾਹ ਦੀ ਪ੍ਰਾਰਥਨਾ

ਤਦ ਯੂਨਾਹ ਨੇ ਮੱਛੀ ਦੇ ਢਿੱਡ ਵਿੱਚ ਯਹੋਵਾਹ
ਆਪਣੇ ਪਰਮੇਸ਼ੁਰ ਕੋਲ ਇਉਂ ਪ੍ਰਾਰਥਨਾ ਕੀਤੀ,—
੨ ਮੈਂ ਆਪਣੀ ਔਖਿਆਈ ਵਿੱਚ ਯਹੋਵਾਹ ਨੂੰ
ਪੁਕਾਰਿਆ,
ਅਤੇ ਉਹ ਨੇ ਮੈਨੂੰ ਉੱਤਰ ਦਿੱਤਾ,
ਮੈਂ ਪਤਾਲ ਦੇ ਢਿੱਡ ਵਿੱਚੋਂ ਦੁਹਾਈ ਦਿੱਤੀ,
ਤੈਂ ਮੇਰੀ ਅਵਾਜ਼ ਸੁਣੀ ।
੩ ਤੈਂ ਮੈਨੂੰ ਡੂੰਘਾਣ ਵਿੱਚ, ਸਮੁੰਦਰ ਦੀ ਤਹ ਵਿੱਚ
ਸੁੱਟਿਆ,
ਅਤੇ ਹੜ੍ਹਾਂ ਨੇ ਮੈਨੂੰ ਘੇਰ ਲਿਆ,
ਤੇਰੀਆਂ ਸਾਰੀਆਂ ਲਹਿਰਾਂ ਅਤੇ ਤਰੰਗ ਮੇਰੇ ਉੱਤੋਂ
ਲੰਘ ਗਏ ।
੪ ਤਦ ਮੈਂ ਆਖਿਆ, ਮੈਂ ਤੇਰੀਆਂ ਅੱਖੀਆਂ ਤੋਂ ਦੂਰ
ਸੁੱਟਿਆ ਗਿਆ,
ਤਾਂ ਵੀ ਮੈਂ ਫੇਰ ਤੇਰੀ ਪਵਿੱਤਰ ਹੈਕਲ ਵੱਲ ਤੱਕਾਂਗਾ
੫ ਪਾਣੀਆਂ ਨੇ ਮੈਨੂੰ ਜਾਨ ਤਕ ਘੁੱਟ ਲਿਆ,
ਡੂੰਘਿਆਈ ਨੇ ਚੁਫੇਰਿਓਂ ਮੈਨੂੰ ਘੇਰ ਲਿਆ,
ਸਾਗਰੀ ਜਾਲਾ ਮੇਰੇ ਸਿਰ ਉੱਤੇ ਵਲੇਟਿਆ ਗਿਆ !
੬ ਮੈਂ ਪਹਾੜਾਂ ਦੇ ਮੁੱਢਾਂ ਤੀਕ ਡੁੱਬ ਗਿਆ,

ਧਰਤੀ ਦੇ ਅਰਲਾਂ ਨੇ ਸਦਾ ਦੇ ਲਈ ਮੈਨੂੰ ਢੱਕ
ਛੱਡਿਆ,—
ਪਰ ਹੇ ਯਹੋਵਾਹ ਮੇਰੇ ਪਰਮੇਸ਼ੁਰ, ਤੈਂ ਮੇਰੀ ਜਾਨ
ਨੂੰ ਟੋਹਰੇ ਵਿੱਚੋਂ ਉਤਾਹਾਂ ਲਿਆਂਦਾ ।
੭ ਜਿਸ ਵੇਲੇ ਮੇਰਾ ਜੀ ਮੇਰੇ ਵਿੱਚ ਡੁੱਬ ਗਿਆ,
ਤਦ ਮੈਂ ਯਹੋਵਾਹ ਨੂੰ ਚੇਤੇ ਕੀਤਾ,
ਅਤੇ ਮੇਰੀ ਪ੍ਰਾਰਥਨਾ ਤੇਰੇ ਕੋਲ ਤੇਰੀ ਪਵਿੱਤਰ ਹੈਕਲ
ਵਿੱਚ ਅੱਪੜ ਪਈ ।
੮ ਜਿਹੜੇ ਫੋਕਿਆਂ ਵਿਅਰਥਾਂ ਨੂੰ ਮੰਨਦੇ ਹਨ,
ਓਹ ਆਪਣੀ ਦਯਾ ਛੱਡ ਬੈਠੇ ਹਨ ।
੯ ਪਰ ਮੈਂ ਧੰਨ ਧੰਨ ਦੀ ਅਵਾਜ਼ ਨਾਲ ਤੇਰੇ ਅੱਗੇ ਬਲੀ
ਚੜ੍ਹਾਵਾਂਗਾ,
ਮੈਂ ਜੋ ਕੁਝ ਸੁੱਖਣਾ ਸੁੱਖੀ ਸੋ ਪੂਰੀ ਕਰਾਂਗਾ,
ਬਚਾਉ ਯਹੋਵਾਹ ਵੱਲੋਂ ਹੀ ਹੈ ! ॥
੧੦ ਯਹੋਵਾਹ ਨੇ ਮੱਛੀ ਨੂੰ ਆਖਿਆ ਸੋ ਉਸ ਨੇ
ਯੂਨਾਹ ਨੂੰ ਥਲ ਉੱਤੇ ਉਗਲੱਛ ਦਿੱਤਾ ॥

## ੩ ਨੀਨਵਾਹ ਦਾ ਪਛਤਾਵਾ

ਯਹੋਵਾਹ ਦੀ ਬਾਣੀ ਦੂਜੀ ਵਾਰ ਯੂਨਾਹ ਨੂੰ
੨ ਆਈ ਕਿ ੦ ਉੱਠ । ਉਸ ਵੱਡੇ ਸ਼ਹਿਰ ਨੀਨਵਾਹ
ਨੂੰ ਜਾਹ ਅਤੇ ਉਸ ਨੂੰ ਇਸ ਗੱਲ ਦਾ ਪਰਚਾਰ ਕਰ
੩ ਜਿਹੜੀ ਮੈਂ ਤੈਨੂੰ ਦੱਸਦਾ ਹਾਂ ! ੦ ਤਦ ਯੂਨਾਹ
ਯਹੋਵਾਹ ਦੇ ਆਖੇ ਅਨੁਸਾਰ ਉੱਠ ਕੇ ਨੀਨਵਾਹ
ਨੂੰ ਗਿਆ । ਨੀਨਵਾਹ ਇੱਕ ਬਹੁਤ ਹੀ ਵੱਡਾ
ਸ਼ਹਿਰ * ਸੀ, ਜਿਹ ਦੇ ਵਿੱਚ ਦਾ ਪੈਂਡਾ ਤਿੰਨ ਦਿਨਾਂ
੪ ਦਾ ਸੀ ੦ ਸੋ ਯੂਨਾਹ ਸ਼ਹਿਰ ਵਿੱਚ ਵੜਨ ਲੱਗਾ ਅਤੇ
ਇੱਕ ਦਿਨ ਦਾ ਪੈਂਡਾ ਕੀਤਾ, ਤਦ ਉਹ ਨੇ ਪੁਕਾਰਿਆ
ਅਤੇ ਆਖਿਆ, ਹੋਰ ਚਾਲੀਆਂ ਦਿਨਾਂ ਨੂੰ ਨੀਨਵਾਹ
੫ ਢਾਹਿਆ ਜਾਵੇਗਾ ! ੦ ਤਦ ਨੀਨਵਾਹ ਦੇ ਲੋਕਾਂ ਨੇ
ਪਰਮੇਸ਼ੁਰ ਉੱਤੇ ਪਰਤੀਤ ਕੀਤੀ ਅਤੇ ਵਰਤ ਰੱਖਣ ਦਾ
ਹੋਕਾ ਦਿੱਤਾ ਅਤੇ ਵੱਡਿਆਂ ਤੋਂ ਲੈ ਕੇ ਨਿੱਕਿਆਂ ਤੋੜੀ
ਓਹਨਾਂ ਨੇ ਤੱਪੜ ਪਾ ਲਏ ॥
੬ ਏਹ ਖਬਰ ਨੀਨਵਾਹ ਦੇ ਪਾਤਸ਼ਾਹ ਨੂੰ ਅੱਪੜ
ਪਈ ਤਾਂ ਉਹ ਆਪਣੀ ਰਾਜ ਗੱਦੀ ਤੋਂ ਉੱਠਿਆ,
ਆਪਣਾ ਸ਼ਾਹੀ ਜੁੱਬਾ ਲਾਹ ਸੁੱਟਿਆ ਅਤੇ ਤੱਪੜ
੭ ਪਾ ਕੇ ਰਾਖ ਵਿੱਚ ਬੈਠ ਗਿਆ ੦ ਤਾਂ ਉਸ ਨੇ ਹੋਕਾ
ਦਿੱਤਾ ਅਤੇ ਨੀਨਵਾਹ ਵਿੱਚ ਪਰਚਾਰ ਕੀਤਾ,—
ਪਾਤਸ਼ਾਹ ਅਤੇ ਉਸ ਦੇ ਸਰਦਾਰਾਂ ਦਾ ਫ਼ਰਮਾਨ—
ਨਾ ਆਦਮੀ ਨਾ ਪਸੂ, ਨਾ ਵਗ ਨਾ ਇੱਜੜ ਕੁਝ
੮ ਚੱਖਣ, ਓਹ ਨਾ ਖਾਣ ਨਾ ਪਾਣੀ ਪੀਣ ੦ ਪਰ
ਆਦਮੀ ਅਰ ਪਸੂ ਤੱਪੜਾਂ ਨਾਲ ਢਕੇ ਹੋਏ ਹੋਣ
ਅਤੇ ਪਰਮੇਸ਼ੁਰ ਦੇ ਅੱਗੇ ਜ਼ੋਰ ਲਾ ਕੇ ਤਰਲੇ
ਕਰਨ ! ਸਭ ਕੋਈ ਆਪੋ ਆਪਣੇ ਭੈੜੇ ਰਾਹ ਤੋਂ
ਅਤੇ ਆਪੋ ਆਪਣੇ ਜ਼ੁਲਮ ਤੋਂ ਜੋ ਓਹ ਕਰ ਰਹੇ
੯ ਹਨ ਮੂੰਹ ਮੋੜਨ ! ੦ ਕੀ ਜਾਣੀਏ ਜੋ ਪਰਮੇਸ਼ੁਰ ਮੁੜੇ
ਅਤੇ ਪਛਤਾਵੇ ਅਤੇ ਆਪਣੇ ਤੱਤੇ ਕ੍ਰੋਧ ਤੋਂ ਹਟੇ
ਭਈ ਅਸੀਂ ਨਾਸ ਨਾ ਹੋਈਏ ? ॥
੧੦ ਜਦ ਪਰਮੇਸ਼ੁਰ ਨੇ ਓਹਨਾਂ ਦੇ ਕੰਮਾਂ ਨੂੰ ਡਿੱਠਾ
ਕਿ ਓਹ ਆਪਣੇ ਭੈੜੇ ਰਾਹ ਤੋਂ ਮੁੜ ਪਏ ਹਨ,
ਤਦ ਪਰਮੇਸ਼ੁਰ ਉਸ ਬੁਰਿਆਈ ਤੋਂ ਪਛਤਾਇਆ
ਜੋ ਉਸ ਆਖਿਆ ਸੀ ਕਿ ਉਹ ਓਹਨਾਂ ਨਾਲ
ਕਰੇਗਾ ਅਤੇ ਉਸ ਨੇ ਉਹ ਨਹੀਂ ਕੀਤੀ ॥

## ੪ ਬੂਟੇ ਤੋਂ ਸਿੱਖਿਆ

ਏਹ ਯੂਨਾਹ ਨੂੰ ਬਹੁਤ ਹੀ ਭੈੜਾ ਲੱਗਾ ਅਤੇ
੨ ਉਹ ਭਬਕ ਉੱਠਿਆ ੦ ਅਤੇ ਉਹ ਨੇ ਯਹੋਵਾਹ ਦੇ
ਅੱਗੇ ਪ੍ਰਾਰਥਨਾ ਕੀਤੀ ਅਤੇ ਆਖਿਆ ਕਿ ਹੇ
ਯਹੋਵਾਹ, ਮੈਂ ਤੇਰੇ ਅੱਗੇ ਬੇਨਤੀ ਕਰਦਾ ਹਾਂ ਕਿ
ਜਦ ਮੈਂ ਅਜੇ ਆਪਣੇ ਦੇਸ ਵਿੱਚ ਸਾਂ, ਕੀ ਏਹ
ਮੇਰਾ ਕਹਿਣਾ ਨਹੀਂ ਸੀ ? ਏਸੇ ਕਾਰਨ ਮੈਂ ਕਾਹਲੀ
ਨਾਲ ਤਰਸ਼ੀਸ਼ ਨੂੰ ਭੱਜਾ ਕਿਉਂ ਜੋ ਮੈਂ ਜਾਣਦਾ ਸਾਂ ਕਿ ਤੂੰ
ਕਿਰਪਾਲੂ ਤੇ ਦਯਾਲੂ ਪਰਮੇਸ਼ੁਰ ਹੈਂ ਜੋ ਕ੍ਰੋਧ ਵਿੱਚ
ਧੀਰਜੀ ਅਤੇ ਕਿਰਪਾ ਨਿਧਾਨ ਹੈਂ ਅਤੇ ਬੁਰਿਆਈ
੩ ਤੋਂ ਪਛਤਾਉਂਦਾ ਹੈਂ ੦ ਸੋ ਹੁਣ ਹੇ ਯਹੋਵਾਹ, ਮੇਰੀ
ਜਾਨ ਮੇਰੇ ਵਿੱਚੋਂ ਲੈ ਲੈ ਕਿਉਂ ਜੋ ਮੇਰਾ ਮਰਨਾ ਮੇਰੇ
੪ ਜੀਉਣੇ ਨਾਲੋਂ ਚੰਗਾ ਹੈ ! ੦ ਤਦ ਯਹੋਵਾਹ ਨੇ
ਆਖਿਆ, ਕੀ ਤੇਰਾ ਗੁੱਸਾ ਚੰਗਾ ਹੈ ? ॥
੫ ਯੂਨਾਹ ਸ਼ਹਿਰੋਂ ਬਾਹਰ ਜਾ ਕੇ ਸ਼ਹਿਰ ਦੇ ਚੜ੍ਹਦੇ
ਪਾਸੇ ਜਾ ਬੈਠਾ ਅਤੇ ਉੱਥੇ ਆਪਣੇ ਲਈ ਇੱਕ
ਛੱਪਰੀ ਪਾ ਲਈ ਅਤੇ ਉਹ ਦੇ ਹੇਠ ਛਾਵੇਂ ਬੈਠ
ਗਿਆ ਭਈ ਵੇਖੀਏ ਸ਼ਹਿਰ ਦਾ ਕੀ ਹਾਲ ਹੁੰਦਾ ਹੈ ॥

* ਅਥਵਾ, ਪਰਮੇਸ਼ੁਰ ਲਈ ਵੱਡਾ ਸ਼ਹਿਰ ।

੬ ਯਹੋਵਾਹ ਪਰਮੇਸ਼ੁਰ ਨੇ ਇੱਕ ਬੂਟਾ* ਠਹਿਰਾ-
ਇਆ ਅਤੇ ਉਸ ਨੂੰ ਯੂਨਾਹ ਦੇ ਉੱਤੇ ਕੀਤਾ ਭਈ
ਉਹ ਦੇ ਸਿਰ ਉੱਤੇ ਛਾਂ ਕਰੇ ਅਤੇ ਉਹ ਨੂੰ ਖੇਚਲ ਤੋਂ
ਛੁਡਾਵੇ, ਅਤੇ ਯੂਨਾਹ ਉਸ ਬੂਟੇ ਦੇ ਕਾਰਨ ਬਹੁਤ
੭ ਨਿਹਾਲ ਹੋਇਆ ○ ਪਰ ਦੂਜੇ ਦਿਨ ਸਵੇਰੇ ਹੀ
ਪਰਮੇਸ਼ੁਰ ਨੇ ਇੱਕ ਕੀੜੇ ਨੂੰ ਠਹਿਰਾਇਆ ਅਤੇ ਉਹ
ਨੇ ਉਸ ਬੂਟੇ ਨੂੰ ਅਜੇਹਾ ਡੰਗਿਆ ਜੋ ਉਹ ਸੁੱਕ
੮ ਗਿਆ ○ ਅਤੇ ਜਦ ਸੂਰਜ ਚੜ੍ਹਿਆ ਤਾਂ ਇਉਂ
ਹੋਇਆ ਜੋ ਪਰਮੇਸ਼ੁਰ ਨੇ ਪੂਰਬੀ ਲੋ ਠਹਿਰਾਈ ਅਤੇ
ਸੂਰਜ ਦੀ ਧੁੱਪ ਯੂਨਾਹ ਦੇ ਸਿਰ ਉੱਤੇ ਲੱਗੀ ਅਤੇ
ਉਹ ਮੁਰਛਾਗਤ ਹੋ ਗਿਆ ਅਤੇ ਆਪਣੀ ਜਾਨ
ਲਈ ਮੌਤ ਮੰਗੀ ਅਰ ਆਖਿਆ ਕਿ ਮੇਰਾ ਮਰਨਾ

* ਸ਼ਾਇਦ ਹਰਿੰਡ ਦਾ ਬੂਟਾ।

੯ ਮੇਰੇ ਜੀਉਣੇ ਨਾਲੋਂ ਚੰਗਾ ਹੈ! ○ ਤਾਂ ਪਰਮੇਸ਼ੁਰ ਨੇ
ਯੂਨਾਹ ਨੂੰ ਆਖਿਆ, ਕੀ ਤੇਰਾ ਗੁੱਸਾ ਉਸ ਬੂਟੇ ਦੇ
ਕਾਰਨ ਚੰਗਾ ਹੈ? ਅੱਗੋਂ ਉਹ ਨੇ ਆਖਿਆ, ਮੇਰਾ
੧੦ ਗੁੱਸਾ ਮੌਤ ਤੀਕ ਚੰਗਾ ਹੈ! ○ ਫੇਰ ਯਹੋਵਾਹ ਨੇ
ਆਖਿਆ, ਤੈਨੂੰ ਉਸ ਬੂਟੇ ਉੱਤੇ ਤਰਸ ਆਇਆ
ਜਿਹ ਦੇ ਲਈ ਤੈਂ ਕੁਝ ਮਿਹਨਤ ਨਾ ਕੀਤੀ ਨਾ ਹੀ
ਉਸ ਨੂੰ ਉਗਾਇਆ, ਜਿਹੜਾ ਇੱਕ ਹੀ ਰਾਤ ਵਿੱਚ
ਉਗ ਪਿਆ ਅਰ ਇੱਕ ਹੀ ਰਾਤ ਵਿੱਚ ਸੁੱਕ
੧੧ ਗਿਆ ○ ਕੀ ਏਸ ਵੱਡੇ ਸ਼ਹਿਰ ਨੀਨਵਾਹ ਉੱਤੇ ਮੈਨੂੰ
ਤਰਸ ਨਹੀਂ ਸੀ ਆਉਣਾ ਚਾਹੀਦਾ ਜਿਹ ਦੇ ਵਿੱਚ
ਇੱਕ ਲੱਖ ਵੀਹ ਹਜ਼ਾਰ ਜਣਿਆਂ ਨਾਲੋਂ ਵੀ ਵਧੀਕ
ਹਨ ਜਿਹੜੇ ਆਪਣੇ ਸੱਜੇ ਖੱਬੇ ਹੱਥ ਨੂੰ ਵੀ ਨਹੀਂ
ਸਿਆਣ ਸੱਕਦੇ ਅਤੇ ਡੰਗਰ ਵੀ ਬਹੁਤ ਹਨ? ॥

---

33

# ਮੀਕਾਹ

## ਯਹੂਦਾਹ ਅਤੇ ਇਸਰਾਏਲ ਦੇ ਵਿਰੁੱਧ ਅਗੰਮ ਵਾਕ

੧ ਯਹੋਵਾਹ ਦੀ ਬਾਣੀ ਜਿਹੜੀ ਮੋਰਸ਼ਤੀ ਮੀਕਾਹ
ਕੋਲ ਯਹੂਦਾਹ ਦੇ ਪਾਤਸ਼ਾਹਾਂ ਯੋਥਾਮ ਅਤੇ
ਹਿਜ਼ਕੀਯਾਹ ਦੇ ਦਿਨਾਂ ਵਿੱਚ ਆਈ, ਜਿਹੜੀ ਉਹ
ਨੇ ਸਾਮਰਿਯਾ ਅਤੇ ਯਰੂਸ਼ਲਮ ਦੇ ਵਿਖੇ ਵੇਖੀ ॥

੨ ਹੇ ਸਾਰੀਓ ਉੱਮਤੋ, ਸੁਣੋ,
ਧਿਆਨ ਲਾਓ, ਹੇ ਧਰਤੀ ਅਤੇ ਉਸ ਦੀ
ਭਰਪੂਰੀ!
ਪ੍ਰਭੁ ਯਹੋਵਾਹ ਤੁਹਾਡੇ ਵਿਰੁੱਧ ਗਵਾਹ ਹੋਵੇ,
ਹਾਂ, ਪ੍ਰਭੁ ਆਪਣੀ ਪਵਿੱਤਰ ਹੈਕਲ ਤੋਂ।
੩ ਵੇਖੋ ਤਾਂ, ਯਹੋਵਾਹ ਆਪਣੇ ਅਸਥਾਨੋਂ ਬਾਹਰ
ਆਉਂਦਾ,
ਅਤੇ ਹੇਠਾਂ ਆਣ ਕੇ ਧਰਤੀ ਦੀਆਂ ਉੱਚਿਆਈਆਂ
ਉੱਤੇ ਤੁਰੇਗਾ।
੪ ਪਹਾੜ ਉਹ ਦੇ ਹੇਠੋਂ ਪੰਘਰ ਜਾਣਗੇ,
ਖੱਡਾਂ ਚੀਰੀਆਂ ਜਾਣਗੀਆਂ,
ਜਿਵੇਂ ਅੱਗ ਦੇ ਅੱਗੇ ਮੋਮ ਹੁੰਦਾ,
ਜਿਵੇਂ ਘਾਟ ਉੱਤੋਂ ਪਾਣੀ ਵਗਦਾ।
੫ ਏਹ ਸਭ ਯਾਕੂਬ ਦੇ ਅਪਰਾਧ ਦੇ ਕਾਰਨ ਹੈ,
ਅਤੇ ਇਸਰਾਏਲ ਦੇ ਘਰਾਣੇ ਦੇ ਪਾਪਾਂ ਦੇ
ਕਾਰਨ।
ਯਾਕੂਬ ਦਾ ਅਪਰਾਧ ਕੀ ਹੈ?
ਕੀ ਉਹ ਸਾਮਰਿਯਾ ਨਹੀਂ?
ਯਹੂਦਾਹ ਦੇ ਉੱਚੇ ਅਸਥਾਨ ਕੀ ਹਨ?
ਕੀ ਓਹ ਯਰੂਸ਼ਲਮ ਨਹੀਂ?
੬ ਤਾਂ ਮੈਂ ਸਾਮਰਿਯਾ ਨੂੰ ਰੜ ਦਾ ਢੇਰ ਬਣਾਵਾਂਗਾ,
ਅੰਗੂਰੀ ਬਾਗਾਂ ਦੇ ਲਾਉਣ ਦੇ ਲਈ,
ਮੈਂ ਉਸ ਦੇ ਪੱਥਰਾਂ ਨੂੰ ਵਾਦੀ ਵਿੱਚ ਰੇੜ੍ਹ ਦਿਆਂਗਾ,
ਅਤੇ ਉਸ ਦੀਆਂ ਨੀਹਾਂ ਨੂੰ ਨੰਗਾ ਕਰਾਂਗਾ।

੭ ਉਸ ਦੀਆਂ ਸਾਰੀਆਂ ਮੂਰਤੀਆਂ ਚੂਰ ਚੂਰ ਕੀਤੀਆਂ ਜਾਣਗੀਆਂ,
ਉਸ ਦੀਆਂ ਸਾਰੀਆਂ ਖਰਚੀਆਂ ਅੱਗ ਵਿੱਚ ਸਾੜੀਆਂ ਜਾਣਗੀਆਂ,
ਅਤੇ ਉਸ ਦੇ ਸਾਰੇ ਬੁੱਤ ਮੈਂ ਬਰਬਾਦ ਕਰਾਂਗਾ,
ਕਿਉਂ ਜੋ ਉਸ ਨੇ ਉਨ੍ਹਾਂ ਨੂੰ ਬੇਸਵਾ ਦੀ ਖਰਚੀ ਤੋਂ ਜਮਾ ਕੀਤਾ,
ਅਤੇ ਓਹ ਬੇਸਵਾ ਦੀ ਖਰਚੀ ਨੂੰ ਮੁੜ ਜਾਣਗੇ !
੮ ਏਸ ਦੇ ਕਾਰਨ ਮੈਂ ਸਿਆਪਾ ਕਰਾਂਗਾ ਅਤੇ ਧਾਹਾਂ ਮਾਰਾਂਗਾ,
ਮੈਂ ਕੱਪੜਾ ਉਤਾਰ ਕੇ ਨੰਗਾ ਫਿਰਾਂਗਾ,
ਮੈਂ ਗਿੱਦੜਾਂ ਵਾਂਙੁ ਸਿਆਪਾ ਕਰਾਂਗਾ,
ਅਤੇ ਸ਼ੁਤਰ-ਮੁਰਗਾਂ ਵਾਂਙੁ ਸੋਗ ਕਰਾਂਗਾ ।
੯ ਉਸ ਦਾ ਫੱਟ ਅਸਾਧ ਹੈ,
ਉਹ ਤਾਂ ਯਹੂਦਾਹ ਤੀਕ ਆਇਆ ਹੈ,
ਉਹ ਮੇਰੀ ਪਰਜਾ ਦੇ ਫਾਟਕ ਤੀਕ ਯਰੂਸ਼ਲਮ ਤੀਕ ਅੱਪੜਿਆ ਹੈ ॥
੧੦ ਏਹ ਨੂੰ ਗਥ ਵਿੱਚ ਨਾ ਦੱਸੋ,
ਉੱਕਾ ਨਾ ਰੋਵੋ,
ਬੈਤ-ਲ-ਅਫਰਾਹ * ਵਿੱਚ ਧੂੜ ਵਿੱਚ ਮਧੋਲੋ ।
੧੧ ਹੇ ਸ਼ਾਫੀਰ ਦੀਏ ਵਾਸਣੇ,
ਨੰਗੀ ਅਤੇ ਨਿਰਲੱਜ ਲੰਘ ਜਾਹ !
ਸਅਨਾਨ ਦੀ ਵਾਸਣ ਨਹੀਂ ਨਿੱਕਲਦੀ,
ਬੈਤ-ਏਸਲ ਦਾ ਸਿਆਪਾ
ਤੁਹਾਥੋਂ ਉਸ ਦੀ ਪਨਾਹ ਗਾਹ ਲੈ ਲਵੇਗਾ ।
੧੨ ਮਾਰੋਥ ਦੀ ਵਾਸਣ ਨੇਕੀ ਲਈ ਤੜਫਦੀ ਹੈ,
ਕਿਉਂ ਜੋ ਯਹੋਵਾਹ ਵੱਲੋਂ ਬਿਪਤਾ,
ਯਰੂਸ਼ਲਮ ਦੇ ਫਾਟਕ ਤੀਕ ਆਣ ਪਈ ਹੈ ।
੧੩ ਹੇ ਲਾਕੀਸ਼ ਦੀਏ ਵਾਸਣੇ,
ਤੇਜ਼ ਘੋੜੇ ਨੂੰ ਆਪਣੇ ਰਥ ਅੱਗੇ ਜੋਤ,
ਉਹ ਸੀਯੋਨ ਦੀ ਧੀ ਲਈ ਪਾਪ ਦਾ ਅਰੰਭ ਸੀ,
ਕਿਉਂ ਜੋ ਇਸਰਾਏਲ ਦੇ ਅਪਰਾਧ ਤੇਰੇ ਵਿੱਚ ਪਾਏ ਗਏ ।

* ਧੂੜ ਦਾ ਘਰ ।

੧੪ ਏਸ ਲਈ ਤੂੰ ਮੋਰਸ਼ਥ-ਗਥ ਨੂੰ ਵਿਦਾਇਗੀ ਦੀ ਸੁਗਾਤ ਦੇਹ,
ਇਸਰਾਏਲ ਦੇ ਪਾਤਸ਼ਾਹਾਂ ਲਈ ਅਕਜ਼ੀਬ ਦੇ ਘਰ ਧੋਖੇ ਹੋਣਗੇ ।
੧੫ ਹੇ ਮਾਰੇਸ਼ਾਹ ਦੀਏ ਵਾਸਣੇ,
ਮੈਂ ਤੇਰੇ ਲਈ ਇੱਕ ਕਬਜ਼ਾ ਕਰਨ ਵਾਲਾ ਫੇਰ ਲਿਆਵਾਂਗਾ,
ਇਸਰਾਏਲ ਦਾ ਪਰਤਾਪ ਅਦੁੱਲਾਮ ਤੀਕ ਆਵੇਗਾ ।
੧੬ ਆਪਣੇ ਲਾਡਲੇ ਬੱਚਿਆਂ ਦੇ ਲਈ
ਆਪਣੇ ਵਾਲ ਕੱਟ ਕੇ ਸਿਰ ਮੁਨਾ,
ਸਗੋਂ ਆਪਣੇ ਸਿਰ ਦਾ ਗੰਜ ਉਕਾਬ ਵਾਂਙੁ ਵਧਾ,
ਕਿਉਂ ਜੋ ਓਹ ਤੈਥੋਂ ਅਸੀਰੀ ਵਿੱਚ ਜਾਣਗੇ ॥

## ੨

ਲੋਭੀਆਂ ਦੀ ਸਜ਼ਾ । ਬਕੀਏ ਲਈ ਬਚਾਓ

ਹਾਇ ਓਹਨਾਂ ਉੱਤੇ ਜੋ ਆਪਣੇ ਵਿਛਾਉਣਿਆਂ ਉੱਤੇ
ਬਦੀ ਸੋਚਦੇ ਅਤੇ ਦੁਸ਼ਟਪੁਣਾ ਕਰਦੇ ਹਨ !
ਜਦ ਸਵੇਰ ਦਾ ਚਾਨਣ ਆਵੇਗਾ ਓਹ ਏਹ ਕਰਨਗੇ,
ਕਿਉਂਕਿ ਏਹ ਓਹਨਾਂ ਦੇ ਹੱਥ ਦੇ ਬਲ ਵਿੱਚ ਹੈ ।
੨ ਓਹ ਖੇਤਾਂ ਦਾ ਲੋਭ ਕਰਦੇ ਹਨ ਅਤੇ ਓਹਨਾਂ ਨੂੰ ਖੋਹ ਲੈਂਦੇ ਹਨ,
ਨਾਲੇ ਘਰ ਵੀ ਅਤੇ ਓਹਨਾਂ ਨੂੰ ਲੈ ਲੈਂਦੇ ਹਨ ।
ਓਹ ਮਰਦ ਅਤੇ ਉਸ ਦੇ ਘਰ ਨੂੰ,
ਮਨੁੱਖ ਅਤੇ ਉਸ ਦੀ ਮਿਲਖ ਨੂੰ ਸਤਾਉਂਦੇ ਹਨ ।
੩ ਏਸ ਲਈ ਯਹੋਵਾਹ ਇਉਂ ਫ਼ਰਮਾਉਂਦਾ ਹੈ,—
ਵੇਖੋ, ਮੈਂ ਏਸ ਟੱਬਰ ਉੱਤੇ ਬਿਪਤਾ ਸੋਚਦਾ ਹਾਂ,
ਜਿਸ ਤੋਂ ਤੁਸੀਂ ਆਪਣੀਆਂ ਧੌਣਾਂ ਨੂੰ ਨਾ ਕੱਢ ਸੱਕੋਗੇ,
ਨਾ ਤੁਸੀਂ ਹੰਕਾਰ ਨਾਲ ਤੁਰੋਗੇ,
ਕਿਉਂ ਜੋ ਉਹ ਦਾ ਭੈੜਾ ਸਮਾ ਹੋਵੇਗਾ !
੪ ਉਸ ਦਿਨ ਓਹ ਤੁਹਾਡੇ ਉੱਤੇ ਕਹਾਉਤ ਚੁੱਕਣਗੇ,
ਅਤੇ ਰੋ ਪਿੱਟ ਕੇ ਸਿਆਪਾ ਕਰਨਗੇ,
ਅਤੇ ਆਖਣਗੇ ਕਿ ਸਾਡਾ ਸੱਤਿਆ ਨਾਸ ਹੋ ਗਿਆ !
ਮੇਰੀ ਉੱਮਤ ਦਾ ਭਾਗ ਉਹ ਬਦਲਦਾ ਹੈ,

ਉਹ ਉਸ ਨੂੰ ਮੈਥੋਂ ਕਿਵੇਂ ਦੂਰ ਕਰਦਾ ਹੈ,
ਉਹ ਸਾਡੇ ਖੇਤਾਂ ਨੂੰ ਫਿਰਤੂਆਂ ਵਿੱਚ ਵੰਡਦਾ ਹੈ !
੫ ਸੋ ਤੇਰੇ ਲਈ ਯਹੋਵਾਹ ਦੀ ਸਭਾ ਵਿੱਚ
ਕੋਈ ਗੁਣਾ ਪਾ ਕੇ ਜਰੀਬ ਨਾ ਖਿੱਚੇਗਾ ॥
੬ ਪਰਚਾਰ ਨਾ ਕਰੋ, ਓਹ ਇਉਂ ਪਰਚਾਰ ਕਰਦੇ ਹਨ,
ਓਹ ਏਹਨਾਂ ਗੱਲਾਂ ਦਾ ਪਰਚਾਰ ਨਾ ਕਰਨਗੇ,
ਓਹਨਾਂ ਦੀ ਨਿੰਦਿਆ ਮੁੱਕਦੀ ਹੀ ਨਹੀਂ ।
੭ ਹੇ ਯਾਕੂਬ ਦੇ ਘਰਾਣੇ, ਇਉਂ ਆਖੀਦਾ ਹੈ ?
ਕੀ ਯਹੋਵਾਹ ਦਾ ਆਤਮਾ ਬੇਸਬਰ ਹੈ ?
ਭਲਾ, ਏਹ ਉਹ ਦੇ ਕੰਮ ਹਨ ?
ਕੀ ਮੇਰੇ ਬਚਨ ਸਿੱਧੇ ਚਾਲ ਚੱਲਣ ਵਾਲੇ ਦੀ ਭਲਿਆਈ ਨਹੀਂ ਕਰਦੇ ?
੮ ਪਰ ਕੱਲ ਦੀ ਗੱਲ ਹੈ ਕਿ ਮੇਰੀ ਪਰਜਾ
ਵੈਰੀ ਬਣ ਕੇ ਉੱਠੀ ਹੈ,
ਤੁਸੀਂ ਉਸ ਜਣੇ ਦੇ ਕੱਪੜੇ ਉੱਤੋਂ ਚੱਦਰ ਖਿੱਚ ਲੈਂਦੇ ਹੋ,
ਜੋ ਚੈਨ ਨਾਲ ਲੜਾਈ ਦੇ ਖਿਆਲ ਤੋਂ ਦੂਰ ਰਹਿ ਕੇ ਲੰਘਦਾ ਹੈ ।
੯ ਤੁਸੀਂ ਮੇਰੀ ਪਰਜਾ ਦੀਆਂ ਤੀਵੀਆਂ ਨੂੰ,
ਓਹਨਾਂ ਦੇ ਸੋਹਣਿਆਂ ਘਰਾਂ ਤੋਂ ਕੱਢਦੇ ਹੋ,
ਤੁਸੀਂ ਓਹਨਾਂ ਦੇ ਨਿਆਣਿਆਂ ਤੋਂ,
ਮੇਰਾ ਪਰਤਾਪ ਸਦਾ ਲਈ ਲੈ ਜਾਂਦੇ ਹੋ ।
੧੦ ਉੱਠੋ, ਚੱਲੇ ਜਾਓ !
ਏਹ ਤਾਂ ਕੋਈ ਵਿਸਰਾਮ ਅਸਥਾਨ ਨਹੀਂ ਹੈ ।
ਉਸ ਦਾ ਕਾਰਨ ਅਸ਼ੁੱਧਤਾ ਹੈ ਜੋ ਕਸ਼ਟ ਨਾਲ ਸੱਤਿਆ ਨਾਸ ਕਰਦੀ ਹੈ ।
੧੧ ਜੇ ਇੱਕ ਮਨੁੱਖ ਫਿਰੇ,
ਅਤੇ ਹਵਾ ਅਰ ਝੂਠ ਬਕੇ—
"ਮੈਂ ਤੇਰੇ ਲਈ ਮੈ ਅਰ ਸ਼ਰਾਬ ਦਾ ਪਰਚਾਰ ਕਰਾਂਗਾ,"—
ਉਹ ਇਸ ਪਰਜਾ ਦਾ ਪਰਚਾਰਕ ਹੁੰਦਾ ! ॥
੧੨ ਹੇ ਯਾਕੂਬ, ਮੈਂ ਤੁਹਾਨੂੰ ਸਾਰੇ ਦੇ ਸਾਰੇ ਜ਼ਰੂਰ ਇਕੱਠੇ ਕਰਾਂਗਾ,
ਮੈਂ ਇਸਰਾਏਲ ਦੇ ਬਕੀਏ ਨੂੰ ਜਮਾ ਕਰਾਂਗਾ,
ਮੈਂ ਓਹਨਾਂ ਨੂੰ ਬਾਸਰਾਹ ਦੀਆਂ ਭੇਡਾਂ ਵਾਂਙੁ ਰਲਾ ਕੇ ਰੱਖਾਂਗਾ,
ਇੱਕ ਇੱਜੜ ਵਾਂਙੁ ਜਿਹੜਾ ਉਸ ਦੀ ਜੂਹ ਵਿੱਚ ਹੈ,
ਆਦਮੀ ਦੇ ਕਾਰਨ ਓਹ ਸ਼ੋਰ ਕਰਨਗੇ ।
੧੩ ਤੋੜਨ ਵਾਲਾ ਓਹਨਾਂ ਦੇ ਅੱਗੇ ਅੱਗੇ ਉਤਾਂਹ ਜਾਵੇਗਾ,
ਓਹ ਭੱਜ ਨਿੱਕਲਣਗੇ ਅਤੇ ਫਾਟਕ ਵਿੱਚੋਂ ਦੀ ਲੰਘ ਕੇ ਨਿੱਕਲਣਗੇ,
ਓਹਨਾਂ ਦਾ ਪਾਤਸ਼ਾਹ ਓਹਨਾਂ ਦੇ ਅੱਗੇ ਅੱਗੇ ਲੰਘੇਗਾ,
ਅਤੇ ਯਹੋਵਾਹ ਓਹਨਾਂ ਦੇ ਸਿਰ ਤੇ ਹੋਵੇਗਾ ॥

## ੩ ਭੈੜੇ ਆਗੂ ਅਤੇ ਲੋਭੀ ਨਬੀ

ਮੈਂ ਆਖਿਆ,
ਯਾਕੂਬ ਦੇ ਮੁਖੀਓ,
ਅਤੇ ਇਸਰਾਏਲ ਦੇ ਘਰਾਣੇ ਦੇ ਆਗੂਓ, ਸੁਣਿਓ !
ਤੁਹਾਨੂੰ ਇਨਸਾਫ਼ ਨਹੀਂ ਜਾਣਨਾ ਚਾਹੀਦਾ ?
੨ ਤੁਸੀਂ ਜੋ ਨੇਕੀ ਦੇ ਵੈਰੀ ਅਤੇ ਬਦੀ ਦੇ ਪ੍ਰੇਮੀ ਹੋ,
ਜੋ ਓਹਨਾਂ ਤੋਂ ਓਹਨਾਂ ਦੀ ਖੱਲ,
ਅਤੇ ਓਹਨਾਂ ਦੀਆਂ ਹੱਡੀਆਂ ਤੋਂ ਓਹਨਾਂ ਦਾ ਮਾਸ ਨੋਚਦੇ ਹੋ,—
੩ ਤੁਸੀਂ ਜੋ ਮੇਰੀ ਪਰਜਾ ਦਾ ਮਾਸ ਖਾਂਦੇ ਹੋ,
ਓਹਨਾਂ ਦੀ ਖੱਲ ਓਹਨਾਂ ਦੇ ਉੱਤੋਂ ਲਾਹੁੰਦੇ ਹੋ,
ਓਹਨਾਂ ਦੀਆਂ ਹੱਡੀਆਂ ਭੰਨ ਸੁੱਟਦੇ ਹੋ,
ਅਤੇ ਓਹਨਾਂ ਨੂੰ ਟੋਟੇ ਟੋਟੇ ਕਰ ਦਿੰਦੇ ਹੋ,
ਜਿਵੇਂ ਦੇਗ ਵਿੱਚ ਯਾ ਵਲਟੋਹੇ ਵਿੱਚ ਮਾਸ !
੪ ਤਦ ਓਹ ਯਹੋਵਾਹ ਅੱਗੇ ਦੁਹਾਈ ਦੇਣਗੇ,
ਪਰ ਉਹ ਓਹਨਾਂ ਨੂੰ ਉੱਤਰ ਨਾ ਦੇਵੇਗਾ,
ਅਤੇ ਉਸ ਸਮੇਂ ਉਹ ਆਪਣਾ ਮੂੰਹ ਓਹਨਾਂ ਤੋਂ ਲੁਕਾ ਲਵੇਗਾ,
ਜਿਵੇਂ ਓਹਨਾਂ ਨੇ ਭੈੜੇ ਕੰਮ ਕੀਤੇ ਹਨ ॥
੫ ਉਨ੍ਹਾਂ ਨਬੀਆਂ ਦੇ ਵਿਖੇ ਜਿਹੜੇ ਮੇਰੀ ਪਰਜਾ ਨੂੰ ਕੁਰਾਹੇ ਪਾਉਂਦੇ ਹਨ,
ਯਹੋਵਾਹ ਇਉਂ ਫ਼ਰਮਾਉਂਦਾ ਹੈ,—
ਜਦ ਓਹ ਦੰਦੀਆਂ ਵੱਢਦੇ ਹਨ,
ਤਾਂ "ਸ਼ਾਂਤੀ" ਪੁਕਾਰਦੇ ਹਨ,
ਪਰ ਜੋ ਓਹਨਾਂ ਦੇ ਮੂੰਹਾਂ ਵਿੱਚ ਕੁਝ ਨਹੀਂ ਦਿੰਦਾ,
ਉਸ ਦੇ ਵਿਰੁੱਧ ਲੜਾਈ ਦੀ ਤਿਆਰੀ ਕਰਦੇ ਹਨ ।

੬ ਸੋ ਤੁਹਾਡੇ ਲਈ ਰਾਤ ਬਿਨਾ ਦ੍ਰਿਸ਼ਟੀ ਤੋਂ,
ਅਤੇ ਤੁਹਾਡੇ ਲਈ ਅਨ੍ਹੇਰਾ ਬਿਨਾ ਫਾਲ ਪਾਉਣ ਤੋਂ ਰਹੇਗਾ,
ਸੂਰਜ ਨਬੀਆਂ ਤੋਂ ਅਸਤ ਹੋ ਜਾਵੇਗਾ,
ਅਤੇ ਦਿਨ ਓਹਨਾਂ ਦੇ ਉੱਤੇ ਅਨ੍ਹੇਰਾ ਹੋ ਜਾਵੇਗਾ ।
੭ ਦਰਸ਼ੀ ਲੱਜਿਆਵਾਨ ਹੋ ਜਾਣਗੇ,
ਫਾਲ ਪਾਉਣ ਵਾਲਿਆਂ ਦੇ ਮੂੰਹ ਕਾਲੇ ਹੋ ਜਾਣਗੇ,
ਓਹ ਸਭ ਆਪਣੇ ਬੁੱਲ੍ਹਾਂ ਨੂੰ ਕੱਜਣਗੇ,
ਕਿਉਂ ਜੋ ਪਰਮੇਸ਼ੁਰ ਵੱਲੋਂ ਕੋਈ ਉੱਤਰ ਨਹੀਂ ।
੮ ਪਰ ਮੇਰੇ ਵਿਖੇ ਏਹ ਹੈ ਕਿ ਮੈਂ ਬਲ ਨਾਲ ਭਰਪੂਰ ਹਾਂ,
ਯਹੋਵਾਹ ਦੇ ਆਤਮਾ ਦੇ ਰਾਹੀਂ,
ਨਾਲੇ ਨਿਆਉਂ ਅਤੇ ਸ਼ਕਤੀ ਨਾਲ,
ਭਈ ਮੈਂ ਯਾਕੂਬ ਨੂੰ ਉਹ ਦਾ ਅਪਰਾਧ,
ਅਤੇ ਇਸਰਾਏਲ ਨੂੰ ਉਹ ਦਾ ਪਾਪ ਦੱਸਾਂ ॥
੯ ਹੇ ਯਾਕੂਬ ਦੇ ਘਰਾਣੇ ਦੇ ਮੁਖੀਓ,
ਹੇ ਇਸਰਾਏਲ ਦੇ ਘਰਾਣੇ ਦੇ ਆਗੂਓ, ਏਹ ਸੁਣਿਓ !
ਤੁਸੀਂ ਜੋ ਇਨਸਾਫ਼ ਤੋਂ ਘਿਣ ਕਰਦੇ ਹੋ,
ਅਤੇ ਸਾਰੀ ਸਿਧਿਆਈ ਨੂੰ ਮਰੋੜਦੇ ਹੋ,
੧੦ ਜੋ ਸੀਯੋਨ ਨੂੰ ਲਹੂ ਨਾਲ ਉਸਾਰਦੇ ਹੋ,
ਅਤੇ ਯਰੂਸ਼ਲਮ ਨੂੰ ਬਦੀ ਨਾਲ ।
੧੧ ਉਸ ਦੇ ਮੁਖੀਏ ਵੱਢੀ ਲੈ ਕੇ ਨਿਆਉਂ ਕਰਦੇ ਹਨ,
ਉਸ ਦੇ ਜਾਜਕ ਭਾੜੇ ਉੱਤੇ ਸਿਖਾਉਂਦੇ ਹਨ,
ਉਸ ਦੇ ਨਬੀ ਰੋਕੜ ਲਈ ਫਾਲ ਪਾਉਂਦੇ ਹਨ,
ਤਾਂ ਵੀ ਓਹ ਏਹ ਆਖ ਕੇ ਯਹੋਵਾਹ ਉੱਤੇ ਸਹਾਰਾ ਲੈਂਦੇ ਹਨ,—
ਭਲਾ, ਯਹੋਵਾਹ ਸਾਡੇ ਵਿੱਚ ਨਹੀਂ ਹੈ ?
ਕੋਈ ਬਿਪਤਾ ਸਾਡੇ ਉੱਤੇ ਨਹੀਂ ਪਵੇਗੀ !
੧੨ ਏਸ ਲਈ ਤੁਹਾਡੇ ਕਾਰਨ
ਸੀਯੋਨ ਖੇਤ ਵਾਂਙੁ ਵਾਹਿਆ ਜਾਵੇਗਾ,
ਯਰੂਸ਼ਲਮ ਥੇਹ ਹੋ ਜਾਵੇਗਾ,
ਅਤੇ ਭਵਨ ਦਾ ਪਰਬਤ ਇੱਕ ਜੰਗਲੀ ਉੱਚਿਆਈ ॥

**੪**　　ਯਹੋਵਾਹ ਦਾ ਧਰਮ ਰਾਜ

ਆਖਰੀ ਦਿਨਾਂ ਵਿੱਚ ਇਉਂ ਹੋਵੇਗਾ
ਕਿ ਯਹੋਵਾਹ ਦੇ ਭਵਨ ਦਾ ਪਰਬਤ
ਪਹਾੜਾਂ ਦੇ ਸਿਰ ਤੇ ਕਾਇਮ ਕੀਤਾ ਜਾਵੇਗਾ,
ਅਤੇ ਉਹ ਪਹਾੜੀਆਂ ਤੋਂ ਉੱਚਾ ਕੀਤਾ ਜਾਵੇਗਾ,
ਅਤੇ ਉੱਮਤਾਂ ਉਸ ਦੀ ਵੱਲ ਵਗਣਗੀਆਂ ।
੨ ਬਹੁਤੀਆਂ ਕੌਮਾਂ ਆਉਣਗੀਆਂ ਅਤੇ ਆਖਣਗੀਆਂ,
ਆਓ, ਅਸੀਂ ਯਹੋਵਾਹ ਦੇ ਪਰਬਤ ਉੱਤੇ,
ਯਾਕੂਬ ਦੇ ਪਰਮੇਸ਼ੁਰ ਦੇ ਭਵਨ ਨੂੰ ਚੜ੍ਹੀਏ,
ਭਈ ਉਹ ਸਾਨੂੰ ਆਪਣੇ ਰਾਹ ਵਿਖਾਵੇ,
ਅਤੇ ਅਸੀਂ ਉਹ ਦੇ ਮਾਰਗਾਂ ਵਿੱਚ ਚੱਲੀਏ,
ਕਿਉਂ ਜੋ ਬਿਵਸਥਾ ਸੀਯੋਨ ਤੋਂ ਨਿੱਕਲੇਗੀ,
ਅਤੇ ਯਹੋਵਾਹ ਦਾ ਬਚਨ ਯਰੂਸ਼ਲਮ ਤੋਂ ।
੩ ਉਹ ਬਹੁਤੀਆਂ ਉੱਮਤਾਂ ਵਿੱਚ ਨਿਆਉਂ ਕਰੇਗਾ,
ਅਤੇ ਤਕੜੀਆਂ ਦੁਰੇਡੀਆਂ ਕੌਮਾਂ ਦਾ ਫ਼ੈਸਲਾ ਕਰੇਗਾ,
ਉਹ ਆਪਣੀਆਂ ਤਲਵਾਰਾਂ ਨੂੰ ਕੁੱਟ ਕੇ ਫਾਲੇ ਬਣਾਉਣਗੇ,
ਅਤੇ ਆਪਣੇ ਬਰਛਿਆਂ ਨੂੰ ਦਾਤ ।
ਕੌਮ ਕੌਮ ਉੱਤੇ ਤਲਵਾਰ ਨਹੀਂ ਚੁੱਕੇਗੀ,
ਅਤੇ ਓਹ ਲੜਾਈ ਫੇਰ ਕਦੀ ਨਾ ਸਿੱਖਣਗੇ ।
੪ ਪਰ ਓਹ ਆਪੋ ਆਪਣੀਆਂ ਅੰਗੂਰੀ ਬੇਲਾਂ ਅਤੇ ਹਜੀਰ ਦੇ ਬਿਰਛ ਹੇਠ ਬੈਠਣਗੇ,
ਅਤੇ ਕੋਈ ਓਹਨਾਂ ਨੂੰ ਨਹੀਂ ਡਰਾਏਗਾ,
ਕਿਉਂ ਜੋ ਸੈਨਾਂ ਦੇ ਯਹੋਵਾਹ ਦਾ ਮੁਖ ਵਾਕ ਹੈ ॥
੫ ਸਾਰੀਆਂ ਉੱਮਤਾਂ ਆਪੋ ਆਪਣੇ ਦਿਓਤਿਆਂ ਦੇ ਨਾਉਂ ਲੈ ਕੇ ਚੱਲਦੀਆਂ ਹਨ,
ਪਰ ਅਸੀਂ ਆਪਣੇ ਪਰਮੇਸ਼ੁਰ ਯਹੋਵਾਹ ਦਾ ਨਾਮ ਲੈ ਕੇ
ਸਦੀਪ ਕਾਲ ਤੀਕੁਰ ਚੱਲਾਂਗੇ ॥
੬ ਉਸ ਦਿਨ, ਯਹੋਵਾਹ ਦਾ ਵਾਕ ਹੈ,
ਮੈਂ ਲੰਙਿਆਂ ਨੂੰ ਇਕੱਠਾ ਕਰਾਂਗਾ,
ਅਤੇ ਕੱਢੇ ਹੋਇਆਂ ਨੂੰ ਜਮਾ ਕਰਾਂਗਾ,
ਨਾਲੇ ਓਹਨਾਂ ਨੂੰ ਜਿਨ੍ਹਾਂ ਨੂੰ ਮੈਂ ਦੁਖੀ ਕੀਤਾ ।
੭ ਮੈਂ ਲੰਙਿਆਂ ਨੂੰ ਇੱਕ ਬਕੀਆ ਬਣਾ ਦਿਆਂਗਾ,
ਅਤੇ ਦੂਰ ਕੱਢੇ ਹੋਇਆਂ ਨੂੰ ਇੱਕ ਤਕੜੀ ਕੌਮ,
ਅਤੇ ਯਹੋਵਾਹ ਸੀਯੋਨ ਪਹਾੜ ਵਿੱਚ ਓਹਨਾਂ ਉੱਤੇ ਰਾਜ ਕਰੇਗਾ,—
ਹਾਂ, ਹੁਣ ਤੋਂ ਲੈ ਕੇ ਸਦਾ ਤੀਕ ॥

੮ ਤੂੰ, ਹੇ ਏਦਰ ਦੇ ਬੁਰਜ,
ਸੀਯੋਨ ਦੀ ਧੀ ਦੇ ਪਰਬਤ,
ਤੇਰੇ ਕੋਲ ਉਹ ਆਵੇਗੀ,
ਹਾਂ, ਪਹਿਲੀ ਹਕੂਮਤ, ਯਰੂਸ਼ਲਮ ਦੀ ਧੀ ਦੀ ਪਾਤਸ਼ਾਹੀ ਆਵੇਗੀ ॥
੯ ਹੁਣ ਤੂੰ ਕਿਉਂ ਚਿੱਲਾਉਂਦੀ ਹੈਂ ?
ਕੀ ਤੇਰੇ ਵਿੱਚ ਕੋਈ ਪਾਤਸ਼ਾਹ ਨਹੀਂ ?
ਕੀ ਤੇਰਾ ਸਲਾਹਕਾਰ ਨਾਸ ਹੋ ਗਿਆ,
ਕਿ ਜਣਨ ਵਾਲੀ ਵਾਂਙੁ ਪੀੜਾਂ ਤੈਨੂੰ ਲੱਗੀਆਂ ?
੧੦ ਹੇ ਸੀਯੋਨ ਦੀਏ ਧੀਏ, ਪੀੜਾਂ ਨਾਲ
ਜਣਨ ਵਾਲੀ ਵਾਂਙੁ ਜਨਮ ਦੇਹ !
ਹੁਣ ਤਾਂ ਤੂੰ ਨਗਰੋਂ ਬਾਹਰ ਜਾਵੇਂਗੀ,
ਅਤੇ ਰੜ ਵਿੱਚ ਰਹੇਂਗੀ,
ਤੂੰ ਬਾਬਲ ਨੂੰ ਜਾਵੇਂਗੀ, ਉੱਥੋਂ ਤੂੰ ਛੁਡਾਈ ਜਾਵੇਂਗੀ,
ਉੱਥੇ ਯਹੋਵਾਹ ਤੈਨੂੰ ਤੇਰੇ ਵੈਰੀਆਂ ਦੇ ਹੱਥੋਂ ਛੁਟਕਾਰਾ ਦੇਵੇਗਾ ॥
੧੧ ਹੁਣ ਬਹੁਤੀਆਂ ਕੌਮਾਂ ਤੇਰੇ ਵਿਰੁੱਧ ਇਕੱਠੀਆਂ ਹੋ ਗਈਆਂ,
ਓਹ ਕਹਿੰਦੀਆਂ ਹਨ, ਉਹ ਭਿੱਟੀ ਜਾਵੇ,
ਅਤੇ ਸਾਡੀਆਂ ਡੇਲੀਆਂ ਸੀਯੋਨ ਵੱਲ ਟੱਡੀਆਂ ਰਹਿਣ !
੧੨ ਪਰ ਓਹ ਯਹੋਵਾਹ ਦੀਆਂ ਸੋਚਾਂ ਨਹੀਂ ਜਾਣਦੇ,
ਨਾ ਉਹ ਦੀ ਸਲਾਹ ਸਮਝਦੇ ਹਨ,
ਕਿਉਂ ਜੋ ਉਹ ਨੇ ਓਹਨਾਂ ਨੂੰ ਭਰੀਆਂ ਵਾਂਙੁ
ਖਲਵਾੜੇ ਵਿੱਚ ਇਕੱਠਿਆਂ ਕੀਤਾ ।
੧੩ ਹੇ ਸੀਯੋਨ ਦੀਏ ਧੀਏ, ਉੱਠ, ਗਾਹ !
ਮੈਂ ਤੇਰਾ ਸਿੰਙ ਲੋਹਾ ਅਤੇ ਤੇਰੇ ਖੁਰ ਪਿੱਤਲ ਬਣਾਵਾਂਗਾ ।
ਤੂੰ ਬਹੁਤੀਆਂ ਉੱਮਤਾਂ ਨੂੰ ਚੂਰ ਚੂਰ ਕਰੇਂਗੀ,
ਅਤੇ ਮੈਂ ਓਹਨਾਂ ਦੀ ਅਜੋਗ ਕਮਾਈ ਯਹੋਵਾਹ ਲਈ,
ਓਹਨਾਂ ਦਾ ਮਾਲ ਧਨ ਧਰਤੀ ਦੇ ਪ੍ਰਭੁ ਲਈ ਅਰਪਣ ਕਰਾਂਗਾ ॥

## ੫ ਬੈਤਲਹਮ ਦਾ ਹਾਕਮ

ਹੁਣ ਹੇ ਜੱਥਿਆਂ ਦੀਏ ਧੀਏ,
ਤੂੰ ਆਪਣਿਆਂ ਜੱਥਿਆਂ ਨੂੰ ਇਕੱਠਿਆਂ ਕਰ,
ਉਹ ਨੇ ਸਾਡੇ ਵਿਰੁੱਧ ਘੇਰਾ ਪਾਇਆ,
ਓਹ ਇਸਰਾਏਲ ਦੇ ਨਿਆਈ ਨੂੰ
ਡੰਡੇ ਨਾਲ ਗੱਲ੍ਹ ਤੇ ਮਾਰਨਗੇ ॥
੨ ਪਰ ਹੇ ਬੈਤਲਹਮ ਅਫ਼ਰਾਥਾਹ,
ਤੂੰ ਜੋ ਯਹੂਦਾਹ ਦੇ ਹਜ਼ਾਰਾਂ ਵਿੱਚ ਛੋਟਾ ਹੈਂ,
ਤੈਥੋਂ ਇੱਕ ਮੇਰੇ ਲਈ ਨਿੱਕਲੇਗਾ
ਜੋ ਇਸਰਾਏਲ ਵਿੱਚ ਹਾਕਮ ਹੋਵੇਗਾ,
ਜਿਹ ਦਾ ਨਿੱਕਲਣਾ ਪਰਾਚੀਨ ਸਮੇਂ ਤੋਂ,
ਸਗੋਂ ਅਨਾਦ ਤੋਂ ਹੈ ।
੩ ਤਦ ਉਹ ਓਹਨਾਂ ਨੂੰ ਛੱਡ ਦੇਵੇਗਾ,
ਜਦ ਤੀਕ ਜਣਨ ਵਾਲੀ ਨਾ ਜਣੇ,
ਤਦ ਉਹ ਦੇ ਭਰਾਵਾਂ ਦਾ ਬਕੀਆ
ਇਸਰਾਏਲੀਆਂ ਕੋਲ ਮੁੜ ਜਾਵੇਗਾ ।
੪ ਉਹ ਖੜਾ ਹੋ ਕੇ ਯਹੋਵਾਹ ਦੇ ਬਲ ਵਿੱਚ,
ਯਹੋਵਾਹ ਆਪਣੇ ਪਰਮੇਸ਼ੁਰ ਦੇ ਨਾਮ ਦੇ ਪਰਤਾਪ ਵਿੱਚ
ਆਪਣਾ ਇੱਜੜ ਚਾਰੇਗਾ ਅਤੇ ਓਹ ਬੈਠਣਗੇ,
ਕਿਉਂ ਜੋ ਉਹ ਧਰਤੀ ਦੀਆਂ ਹੱਦਾਂ ਤੀਕੁਰ ਮਹਾਨ ਹੋਵੇਗਾ ॥
੫ ਏਹ ਸ਼ਾਂਤੀ ਹੋਵੇਗਾ,
ਜਦ ਅੱਸ਼ੂਰੀ ਸਾਡੇ ਦੇਸ ਵਿੱਚ ਆਉਣਗੇ,
ਜਦ ਓਹ ਸਾਡੀਆਂ ਮਾੜੀਆਂ ਵਿੱਚ ਫਿਰਨਗੇ,
ਤਦ ਅਸੀਂ ਓਹਨਾਂ ਦੇ ਵਿਰੁੱਧ ਸੱਤ ਅਯਾਲੀ,
ਅਤੇ ਆਦਮੀਆਂ ਦੇ ਰਾਜ-ਕੁਮਾਰ ਅੱਠ ਕਾਇਮ ਕਰਾਂਗੇ ।
੬ ਓਹ ਅੱਸ਼ੂਰ ਦੇ ਦੇਸ ਨੂੰ ਤਲਵਾਰ ਨਾਲ ਵਿਰਾਨ ਕਰ ਸੁੱਟਣਗੇ,
ਅਤੇ ਨਿਮਰੋਦ ਦੇ ਦੇਸ ਨੂੰ ਉਹ ਦੇ ਲਾਂਘਿਆਂ ਤੀਕ.
ਅਤੇ ਓਹ ਸਾਨੂੰ ਅੱਸ਼ੂਰੀਆਂ ਤੋਂ ਛੁਡਾਉਣਗੇ,
ਜਦ ਓਹ ਸਾਡੇ ਦੇਸ ਵਿੱਚ ਆਉਣਗੇ,
ਅਤੇ ਜਦ ਓਹ ਸਾਡੀਆਂ ਹੱਦਾਂ ਵਿੱਚ ਫਿਰਨਗੇ ॥
੭ ਤਾਂ ਯਾਕੂਬ ਦਾ ਬਕੀਆ ਬਹੁਤੀਆਂ ਉੱਮਤਾਂ ਦੇ ਵਿਚਕਾਰ
ਤ੍ਰੇਲ ਵਾਂਙੁ ਹੋਵੇਗਾ ਜਿਹੜੀ ਯਹੋਵਾਹ ਵੱਲੋਂ ਹੈ.
ਫੁਹਾਰਾਂ ਵਾਂਙੁ ਜਿਹੜੀਆਂ ਘਾਹ ਤੇ ਪੈ ਕੇ
ਮਨੁੱਖ ਲਈ ਨਹੀਂ ਠਹਿਰਦੀਆਂ,
ਨਾ ਆਦਮ ਵੰਸ ਲਈ ਢਿੱਲ ਕਰਦੀਆਂ ਹਨ ।

੮ ਯਾਕੂਬ ਦਾ ਬਕੀਆ ਕੌਮਾਂ ਦੇ ਵਿੱਚ,
ਬਹੁਤੀਆਂ ਉੱਮਤਾਂ ਦੇ ਵਿਚਕਾਰ
ਬਣ ਦੇ ਦਰਿੰਦਿਆਂ ਵਿੱਚ ਬਬਰ ਸ਼ੇਰ ਵਰਗਾ ਹੋਵੇਗਾ,
ਛੇੜਾਂ ਦੀਆਂ ਇੱਜੜਾਂ ਵਿੱਚ ਜੁਆਨ ਸ਼ੇਰ ਵਰਗਾ,
ਜੋ ਵਿੱਚੋਂ ਦੀ ਲੰਘ ਕੇ ਲਤਾੜਦਾ ਤੇ ਪਾੜਦਾ ਹੈ,
ਅਤੇ ਕੋਈ ਛੁਡਾਉਣ ਵਾਲਾ ਨਹੀਂ ਹੈ!
੯ ਤੇਰਾ ਹੱਥ ਤੇਰੇ ਵਿਰੋਧੀਆਂ ਉੱਤੇ ਚੁੱਕਿਆ ਰਹੇਗਾ,
ਅਤੇ ਤੇਰੇ ਸਾਰੇ ਵੈਰੀ ਵੱਢੇ ਜਾਣਗੇ ॥
੧੦ ਉਸ ਦਿਨ ਇਉਂ ਹੋਵੇਗਾ, ਯਹੋਵਾਹ ਦਾ ਵਾਕ ਹੈ,
ਕਿ ਮੈਂ ਤੇਰੇ ਘੋੜਿਆਂ ਨੂੰ ਤੇਰੇ ਵਿਚਕਾਰੋਂ ਕੱਟ ਸੁੱਟਾਂਗਾ,
ਅਤੇ ਤੇਰੇ ਰਥਾਂ ਨੂੰ ਬਰਬਾਦ ਕਰਾਂਗਾ।
੧੧ ਮੈਂ ਤੇਰੇ ਦੇਸ ਦੇ ਸ਼ਹਿਰਾਂ ਨੂੰ ਨਾਸ ਕਰਾਂਗਾ,
ਅਤੇ ਤੇਰੇ ਸਾਰੇ ਗੜ੍ਹਾਂ ਨੂੰ ਢਾਹ ਸੁੱਟਾਂਗਾ।
੧੨ ਮੈਂ ਤੇਰੇ ਹੱਥ ਤੋਂ ਜਾਦੂ ਕੱਟ ਸੁੱਟਾਂਗਾ,
ਅਤੇ ਤੇਰੇ ਲਈ ਮਹੂਰਤ ਵੇਖਣ ਵਾਲੇ ਨਾ ਹੋਣਗੇ।
੧੩ ਮੈਂ ਤੇਰੀਆਂ ਮੂਰਤਾਂ ਨੂੰ ਅਤੇ ਤੇਰੇ ਥੰਮ੍ਹਾਂ ਨੂੰ
ਤੇਰੇ ਵਿਚਕਾਰੋਂ ਕੱਟ ਸੁੱਟਾਂਗਾ,
ਅਤੇ ਤੂੰ ਫੇਰ ਆਪਣੇ ਹੱਥਾਂ ਦੇ ਕੰਮ ਨੂੰ ਮੱਥਾ ਨਾ ਟੇਕੇਂਗਾ।
੧੪ ਮੈਂ ਤੇਰੇ ਅਸ਼ੇਰੀਮ ਨੂੰ ਤੇਰੇ ਵਿਚਕਾਰੋਂ ਪੁੱਟ ਸੁੱਟਾਂਗਾ,
ਅਤੇ ਤੇਰੇ ਸ਼ਹਿਰਾਂ ਨੂੰ ਬਰਬਾਦ ਕਰਾਂਗਾ।
੧੫ ਮੈਂ ਕ੍ਰੋਧ ਅਤੇ ਗੁੱਸੇ ਨਾਲ ਉਹਨਾਂ ਕੌਮਾਂ ਦਾ ਬਦਲਾ ਲਵਾਂਗਾ,
ਜਿਨ੍ਹਾਂ ਨੇ ਸੁਣਿਆ ਨਹੀਂ! ॥

## ੬

ਪਰਜਾ ਨਾਲ ਯਹੋਵਾਹ ਦਾ ਮੁਕੱਦਮਾ।
ਸੱਚਾ ਧਰਮ

ਸੁਣਿਓ, ਯਹੋਵਾਹ ਕੀ ਕਹਿੰਦਾ ਹੈ,—
ਉੱਠ, ਪਹਾੜਾਂ ਦੇ ਅੱਗੇ ਮੁਕੱਦਮਾ ਲੜ,
ਅਤੇ ਟਿੱਲੇ ਤੇਰੀ ਅਵਾਜ਼ ਸੁਣਨ!
੨ ਹੇ ਪਹਾੜੋ, ਯਹੋਵਾਹ ਦਾ ਮੁਕੱਦਮਾ ਸੁਣੋ,
ਤੁਸੀਂ ਵੀ, ਹੇ ਧਰਤੀ ਦੀਓ ਅਟੱਲ ਨੀਂਹੋ!
ਕਿਉਂ ਜੋ ਯਹੋਵਾਹ ਦਾ ਮੁਕੱਦਮਾ ਆਪਣੀ ਪਰਜਾ ਨਾਲ ਹੈ,
ਅਤੇ ਉਹ ਇਸਰਾਏਲ ਨਾਲ ਝਗੜੇਗਾ ॥
੩ ਹੇ ਮੇਰੀ ਪਰਜਾ, ਮੈਂ ਤੈਨੂੰ ਕੀ ਕੀਤਾ?
ਮੈਂ ਕਿਵੇਂ ਤੈਨੂੰ ਥਕਾ ਦਿੱਤਾ? ਮੈਨੂੰ ਉੱਤਰ ਦੇਹ!
੪ ਮੈਂ ਤਾਂ ਤੈਨੂੰ ਮਿਸਰ ਦੇਸ ਵਿੱਚੋਂ ਕੱਢ ਲਿਆਇਆ,
ਅਤੇ ਤੈਨੂੰ ਗੁਲਾਮੀ ਦੇ ਘਰ ਤੋਂ ਛੁਡਾ ਲਿਆ,
ਅਤੇ ਮੈਂ ਤੇਰੇ ਅੱਗੇ ਮੂਸਾ, ਹਾਰੂਨ ਅਤੇ ਮਿਰਯਮ ਨੂੰ ਘੱਲਿਆ।
੫ ਹੇ ਮੇਰੀ ਪਰਜਾ, ਚੇਤੇ ਕਰ
ਕਿ ਮੋਆਬ ਦੇ ਰਾਜੇ ਬਾਲਾਕ ਨੇ ਕੀ ਜੁਗਤੀ ਕੀਤੀ,
ਅਤੇ ਬਓਰ ਦੇ ਪੁੱਤ੍ਰ ਬਿਲਆਮ ਨੇ ਉਹ ਨੂੰ ਕੀ ਉੱਤਰ ਦਿੱਤਾ,
ਸ਼ਿੱਟੀਮ ਤੋਂ ਲੈ ਕੇ ਗਿਲਗਾਲ ਤੀਕ ਕੀ ਹੋਇਆ,
ਤਾਂ ਜੋ ਤੁਸੀਂ ਯਹੋਵਾਹ ਦੇ ਧਰਮ ਦੇ ਕੰਮ ਜਾਣੋ! ॥
੬ ਮੈਂ ਕੀ ਲੈ ਕੇ ਯਹੋਵਾਹ ਦੇ ਹਜ਼ੂਰ ਆਵਾਂ,
ਅਤੇ ਮਹਾਨ ਪਰਮੇਸ਼ੁਰ ਅੱਗੇ ਝੁਕਾਂ?
ਕੀ ਮੈਂ ਹੋਮ ਬਲੀਆਂ ਲਈ ਇੱਕ ਸਾਲੇ ਵੱਛੇ ਲੈ ਕੇ ਉਹ ਦੇ ਹਜ਼ੂਰ ਆਵਾਂ?
੭ ਭਲਾ, ਯਹੋਵਾਹ ਹਜ਼ਾਰਾਂ ਛੱਤਰਿਆਂ ਨਾਲ,
ਯਾ ਤੇਲ ਦੀਆਂ ਲੱਖਾਂ ਨਦੀਆਂ ਨਾਲ ਖੁਸ਼ ਹੋਵੇਗਾ?
ਕੀ ਮੈਂ ਆਪਣੇ ਪਲੌਠੇ ਨੂੰ ਆਪਣੇ ਅਪਰਾਧ ਦੇ ਬਦਲੇ ਦਿਆਂ,
ਮੇਰੇ ਸਰੀਰ ਦੇ ਫਲ ਨੂੰ ਮੇਰੇ ਮਨ ਦੇ ਪਾਪ ਲਈ?
੮ ਹੇ ਆਦਮੀ, ਉਹ ਨੇ ਤੈਨੂੰ ਦੱਸਿਆ ਕਿ ਭਲਾ ਕੀ ਹੈ,
ਅਤੇ ਯਹੋਵਾਹ ਤੈਥੋਂ ਹੋਰ ਕੀ ਮੰਗਦਾ
ਪਰ ਏਹ ਕਿ ਤੂੰ ਇਨਸਾਫ਼ ਕਰ, ਦਯਾ ਨਾਲ ਪ੍ਰੇਮ ਰੱਖ,
ਅਤੇ ਅਧੀਨ ਹੋ ਕੇ ਆਪਣੇ ਪਰਮੇਸ਼ੁਰ ਨਾਲ ਚੱਲ?
੯ ਯਹੋਵਾਹ ਦੀ ਅਵਾਜ਼ ਸ਼ਹਿਰ ਨੂੰ ਪੁਕਾਰਦੀ ਹੈ,
ਅਤੇ ਬੁੱਧ ਤੇਰੇ ਨਾਮ ਦਾ ਭੈ ਮੰਨੇਗੀ,—
ਛੜੇ ਨੂੰ ਅਤੇ ਉਹ ਨੂੰ ਜਿਹ ਨੇ ਉਸ ਨੂੰ ਠਹਿਰਾਇਆ, ਸੁਣੋ!
੧੦ ਕੀ ਅਜੇ ਦੁਸ਼ਟ ਦੇ ਘਰ ਵਿੱਚ ਦੁਸ਼ਟਪੁਣੇ ਦੇ ਖ਼ਜ਼ਾਨੇ ਹਨ?

ਨਾਲੇ ਘੱਟ ਨਾਪ * ਜੋ ਸਰਾਪੀ ਹੈ ?
੧੧ ਭਲਾ, ਮੈਂ ਪਾਕ ਠਹਿਰ ਸੱਕਦਾ,
ਜਦ ਮੇਰੇ ਕੋਲ ਕਾਣੀ ਡੰਡੀ, †
ਅਤੇ ਮੇਰੀ ਥੈਲੀ ਵਿੱਚ ਖੋਟੇ ਵੱਟੇ ਹਨ ?
੧੨ ਉਸ ਦੇ ਧਨੀ ਲੋਕ ਅਨ੍ਹੇਰ ਨਾਲ ਭਰੇ ਹੋਏ ਹਨ,
ਉਸ ਦੇ ਵਾਸੀ ਝੂਠ ਬੋਲਦੇ ਹਨ,
ਅਤੇ ਉਨ੍ਹਾਂ ਦੀ ਜੀਭ ਉਨ੍ਹਾਂ ਦੇ ਮੂੰਹ ਵਿੱਚ ਫ਼ਰੇਬ ਵਾਲੀ ਹੈ ।
੧੩ ਸੋ ਮੈਂ ਤੈਨੂੰ ਫੱਟ ਨਾਲ ਮਾਰਿਆ ਹੈ,
ਅਤੇ ਤੈਨੂੰ ਤੇਰੇ ਪਾਪਾਂ ਦੇ ਕਾਰਨ ਵਿਰਾਨ ਕੀਤਾ ਹੈ ।
੧੪ ਤੂੰ ਖਾਏਂਗਾ ਪਰ ਰੱਜੇਂਗਾ ਨਾ,
ਅਰ ਤੇਰੇ ਅੰਦਰ ਭੁੱਖ ਰਹੇਗੀ,
ਤੂੰ ਜਮਾ ਤਾਂ ਰੱਖੇਂਗਾ ਪਰ ਬਚਾਵੇਂਗਾ ਨਾ,
ਅਤੇ ਜੋ ਤੂੰ ਬਚਾਵੇਂ ਉਹ ਮੈਂ ਤਲਵਾਰ ਨੂੰ ਦਿਆਂਗਾ ।
੧੫ ਤੂੰ ਬੀਜੇਂਗਾ ਪਰ ਵੱਢੇਂਗਾ ਨਾ,
ਤੂੰ ਜ਼ੈਤੂਨ ਲਤਾੜੇਂਗਾ ਪਰ ਤੇਲ ਨਾ ਮਲੇਂਗਾ,
ਤੂੰ ਅੰਗੂਰ ਮਿੱਧੇਂਗਾ ਪਰ ਮੈ ਨਾ ਪੀਏਂਗਾ ।
੧੬ ਆਮਰੀ ਦੀਆਂ ਬਿਧੀਆਂ ਮਨਾਈਆਂ ਜਾਂਦੀਆਂ ਹਨ,
ਨਾਲੇ ਅਹਾਬ ਦੇ ਘਰਾਣੇ ਦੇ ਸਾਰੇ ਕੰਮ,
ਅਤੇ ਤੁਸੀਂ ਉਨ੍ਹਾਂ ਦੀਆਂ ਮੱਤਾਂ ਅਨੁਸਾਰ ਚੱਲਦੇ ਹੋ,
ਭਈ ਮੈਂ ਤੈਨੂੰ ਵਿਰਾਨ ਕਰ ਦਿਆਂ,
ਅਤੇ ਉਸ ਦੇ ਵਾਸੀ ਇੱਕ ਸੁਸਕਾਰ,
ਸੋ ਤੁਸੀਂ ਮੇਰੀ ਪਰਜਾ ਦੀ ਨਿੰਦਿਆ ਚੁੱਕੋਗੇ ।।

## ੭ ਇਸਰਾਏਲ ਦੀ ਪਲੀਤੀ ਅਤੇ ਯਹੋਵਾਹ ਦੀ ਦਯਾ

ਹਾਇ ਮੈਨੂੰ ! ਮੈਂ ਤਾਂ ਅਜੇਹਾ ਹੋ ਗਿਆ
ਜਿਵੇਂ ਗਰਮ ਰੁੱਤ ਦਾ ਫਲ ਜਦ ਇਕੱਠਾ ਕੀਤਾ ਗਿਆ,
ਜਿਵੇਂ ਅੰਗੂਰ ਚੁਗਾਣੇ ਹੁੰਦੇ ਹਨ,—
ਖਾਣ ਲਈ ਕੋਈ ਗੁੱਛਾ ਨਹੀਂ,
ਕੋਈ ਹਜੀਰ ਦੀ ਪਹਿਲੀ ਚੋਗੀ ਨਹੀਂ ਜਿਹ ਨੂੰ ਮੇਰਾ ਜੀ ਲੋਚਦਾ ਹੈ ।
੨ ਭਗਤ ਧਰਤੀ ਤੋਂ ਨਾਸ ਹੋ ਗਿਆ,
ਇਨਸਾਨਾਂ ਵਿੱਚ ਕੋਈ ਸਿੱਧਾ ਨਹੀਂ,
ਓਹ ਸਭ ਖੂਨ ਲਈ ਘਾਤ ਵਿੱਚ ਬਹਿੰਦੇ ਹਨ,
ਹਰੇਕ ਜਾਲ ਨਾਲ ਆਪਣੇ ਭਾਈ ਦਾ ਸ਼ਿਕਾਰ ਕਰਦਾ ਹੈ ।
੩ ਓਹ ਆਪਣੇ ਹੱਥ ਬਦੀ ਕਰਨ ਲਈ ਪਾਉਂਦੇ ਹਨ,
ਸਰਦਾਰ ਅਰ ਨਿਆਈ ਵੱਢੀ ਮੰਗਦੇ ਹਨ,
ਵੱਡਾ ਆਦਮੀ ਆਪਣੇ ਜੀ ਦਾ ਲੋਭ ਦੱਸਦਾ ਹੈ,
ਇਉਂ ਓਹ ਜਾਲਸਾਜ਼ੀ ਕਰਦੇ ਹਨ ।
੪ ਓਹਨਾਂ ਦਾ ਸਭ ਤੋਂ ਉੱਤਮ ਪੁਰਖ ਕੰਡੇ ਵਰਗਾ ਹੈ,
ਸਿੱਧਾ ਮਨੁੱਖ ਬਾੜੇ ਵਾਂਙੁ ਹੈ,
ਤੇਰੇ ਰਾਖਿਆਂ ਦਾ ਦਿਨ, ਤੇਰੇ ਖਬਰ ਲੈਣ ਦਾ ਦਿਨ ਆ ਗਿਆ ਹੈ,
ਹੁਣ ਓਹਨਾਂ ਦੀ ਹੈਰਾਨਗੀ ਦਾ ਵੇਲਾ ਹੈ !
੫ ਗੁਆਂਢੀ ਉੱਤੇ ਈਮਾਨ ਨਾ ਲਾਓ,
ਮਿੱਤ੍ਰ ਉੱਤੇ ਭਰੋਸਾ ਨਾ ਰੱਖੋ,
ਜੋ ਤੇਰੀ ਹਿੱਕ ਉੱਤੇ ਲੇਟਦੀ ਹੈ,
ਉਸ ਤੋਂ ਵੀ ਆਪਣੇ ਮੂੰਹ ਦੇ ਦਰਵੱਜੇ ਦੀ ਰਾਖੀ ਕਰ ।
੬ ਪੁੱਤ੍ਰ ਤਾਂ ਪਿਤਾ ਦਾ ਠੱਠਾ ਉਡਾਉਂਦਾ ਹੈ,
ਧੀ ਮਾਤਾ ਦੇ ਵਿਰੁੱਧ ਉੱਠਦੀ ਹੈ,
ਅਤੇ ਨੂੰਹ ਆਪਣੀ ਸੱਸ ਦੇ ਵਿਰੁੱਧ,
ਮਨੁੱਖ ਦੇ ਵੈਰੀ ਆਪਣੇ ਘਰਾਣੇ ਦੇ ਲੋਕ ਹਨ ।।
੭ ਪਰ ਮੈਂ ਯਹੋਵਾਹ ਨੂੰ ਤੱਕਾਂਗਾ,
ਮੈਂ ਆਪਣੇ ਮੁਕਤੀ ਦਾਤੇ ਪਰਮੇਸ਼ੁਰ ਦੀ ਉਡੀਕ ਕਰਾਂਗਾ,
ਮੇਰਾ ਪਰਮੇਸ਼ੁਰ ਮੇਰੀ ਸੁਣੇਗਾ ।।
੮ ਹੇ ਮੇਰੇ ਵੈਰੀ, ਮੇਰੇ ਉੱਤੇ ਖੁਸ਼ੀ ਨਾ ਮਨਾ,
ਜਦ ਮੈਂ ਡਿੱਗ ਪਵਾਂ ਤਾਂ ਮੈਂ ਉੱਠਾਂਗਾ,
ਜਦ ਮੈਂ ਅਨ੍ਹੇਰੇ ਵਿੱਚ ਬੈਠਾਂ ਤਾਂ ਯਹੋਵਾਹ ਮੇਰਾ ਚਾਨਣ ਹੋਵੇਗਾ ।
੯ ਮੈਂ ਯਹੋਵਾਹ ਦਾ ਰੋਹ ਸਹਿ ਲਵਾਂਗਾ,
ਕਿਉਂ ਜੋ ਮੈਂ ਉਹ ਦਾ ਪਾਪ ਕੀਤਾ,
ਜਦ ਤੀਕ ਉਹ ਮੇਰਾ ਮੁਕੱਦਮਾ ਨਾ ਲੜੇ,
ਅਤੇ ਮੇਰਾ ਇਨਸਾਫ਼ ਨਾ ਕਰੇ ।

---

* ਇਬਰ., ਏਫਾਹ । † ਇਬਰ., ਦੁਸ਼ਟ ।

ਉਹ ਮੈਨੂੰ ਚਾਨਣ ਵਿੱਚ ਲੇ ਜਾਵੇਗਾ,
ਮੈਂ ਉਹ ਦਾ ਧਰਮ ਵੇਖਾਂਗਾ ।
੧੦ ਮੇਰੀ ਵੈਰਨ ਵੇਖੇਗੀ,
ਅਤੇ ਸ਼ਰਮ ਉਸ ਨੂੰ ਕੱਜੇਗੀ ਜਿਸ ਮੈਨੂੰ ਆਖਿਆ,
ਯਹੋਵਾਹ ਤੇਰਾ ਪਰਮੇਸ਼ੁਰ ਕਿੱਥੇ ਹੈ ?
ਮੇਰੀਆਂ ਡੇਲੀਆਂ ਉਹ ਦੇ ਉੱਤੇ ਟੱਡੀਆਂ ਰਹਿਣ-
ਗੀਆਂ,
ਹੁਣ ਉਹ ਗਲੀਆਂ ਦੇ ਚਿੱਕੜ ਵਾਂਙੁ ਮਿੱਧੀ
ਜਾਵੇਗੀ ! ॥
੧੧ ਤੇਰੀਆਂ ਕੰਧਾਂ ਬਣਾਉਣ ਦਾ ਦਿਨ !
ਉਸ ਦਿਨ ਤੇਰੀ ਹੱਦ ਦੂਰ ਤੀਕ ਵਧਾਈ ਜਾਵੇਗੀ ।
੧੨ ਉਸ ਦਿਨ ਓਹ ਤੇਰੇ ਕੋਲ ਆਉਣਗੇ,
ਅੱਸ਼ੂਰ ਤੋਂ, ਮਿਸਰ * ਦੇ ਸ਼ਹਿਰਾਂ ਤੋਂ,
ਮਿਸਰ * ਤੋਂ ਦਰਿਆ ਤੀਕ,
ਸਮੁੰਦਰ ਤੋਂ ਸਮੁੰਦਰ ਤੀਕ ਅਤੇ ਪਹਾੜ ਤੋਂ ਪਹਾੜ
ਤੀਕ ।
੧੩ ਧਰਤੀ ਉਸ ਦੇ ਵਾਸੀਆਂ ਦੇ ਕਾਰਨ ਵਿਰਾਨ
ਹੋਵੇਗੀ,
ਓਹਨਾਂ ਦੀਆਂ ਕਰਤੂਤਾਂ ਦੇ ਫਲ ਦੇ ਬਦਲੇ ॥
੧੪ ਤੂੰ ਆਪਣਾ ਢਾਂਗਾ ਲੈ ਕੇ ਆਪਣੀ ਪਰਜਾ ਨੂੰ
ਚਾਰ,
ਆਪਣੀ ਮਿਲਖ ਦੇ ਇੱਜੜ ਨੂੰ,
ਜਿਹੜੇ ਇਕੱਲੇ ਬਣ ਵਿੱਚ ਕਰਮਲ ਦੇ ਵਿਚਕਾਰ
ਰਹਿੰਦੇ ਹਨ,
ਓਹ ਬਾਸ਼ਾਨ ਅਤੇ ਗਿਲਆਦ ਵਿੱਚ ਜਿਵੇਂ ਪਰਾਚੀਨ
ਦਿਨਾਂ ਵਿੱਚ ਚਰਨ ॥

* ਇਬਰ., ਮਾਸ਼ੋਰ ।

੧੫ ਮਿਸਰ ਦੇਸ ਤੋਂ ਤੇਰੇ ਨਿੱਕਲਣ ਦੇ ਸਮੇਂ ਵਾਂਙੁ,
ਮੈਂ ਓਹਨਾਂ ਨੂੰ ਅਚੰਭੇ ਵਿਖਾਵਾਂਗਾ ॥
੧੬ ਕੌਮਾਂ ਵੇਖਣਗੀਆਂ ਅਤੇ ਆਪਣੀ ਸਾਰੀ ਸ਼ਕਤੀ ਤੋਂ
ਸ਼ਰਮ ਖਾਣਗੀਆਂ,
ਓਹ ਆਪਣੇ ਹੱਥ ਆਪਣੇ ਮੂੰਹਾਂ ਉੱਤੇ ਰੱਖਣਗੇ,
ਓਹਨਾਂ ਦੇ ਕੰਨ ਬੋਲੇ ਹੋ ਜਾਣਗੇ ।
੧੭ ਓਹ ਨਾਗ ਵਾਂਙੁ ਧੂੜ ਚੱਟਣਗੇ,
ਧਰਤੀ ਦੇ ਘਿੱਸਰਨ ਵਾਲਿਆ ਵਾਂਙੁ
ਓਹ ਆਪਣੇ ਕੋਟਾਂ ਵਿੱਚੋਂ ਥਰ ਥਰਾਉਂਦੇ ਹੋਏ
ਨਿੱਕਲਣਗੇ,
ਓਹ ਡੈ ਨਾਲ ਯਹੋਵਾਹ ਸਾਡੇ ਪਰਮੇਸ਼ੁਰ ਕੋਲ
ਆਉਣਗੇ,
ਅਤੇ ਤੇਰੇ ਕੋਲੋਂ ਡਰਨਗੇ ॥
੧੮ ਤੇਰੇ ਵਰਗਾ ਕਿਹੜਾ ਪਰਮੇਸ਼ੁਰ ਹੈ ?
ਜੋ ਆਪਣੀ ਮਿਲਖ ਦੇ ਬਕੀਏ ਦੀ ਬਦੀ ਲਈ
ਖਿਮਾ ਕਰਦਾ,
ਅਪਰਾਧ ਤੋਂ ਹਊ ਪਰੇ ਕਰਦਾ ਹੈ,
ਉਹ ਆਪਣਾ ਕ੍ਰੋਧ ਸਦਾ ਤੀਕ ਨਹੀਂ ਰੱਖਦਾ,
ਕਿਉਂ ਜੋ ਉਹ ਦਯਾ ਨੂੰ ਪਸੰਦ ਕਰਦਾ ਹੈ ।
੧੯ ਉਹ ਸਾਡੇ ਉੱਤੇ ਫੇਰ ਰਹਮ ਕਰੇਗਾ,
ਉਹ ਸਾਡਿਆਂ ਔਗਣਾਂ ਨੂੰ ਲਿਤਾੜੇਗਾ ।
ਤੂੰ ਓਹਨਾਂ ਦੇ ਸਾਰੇ ਪਾਪਾਂ ਨੂੰ ਸਮੁੰਦਰ ਦੀ ਤਹਿ ਵਿੱਚ
ਸੁੱਟੇਂਗਾ ।
੨੦ ਤੂੰ ਯਾਕੂਬ ਨੂੰ ਵਫ਼ਾਦਾਰੀ,
ਅਤੇ ਅਬਰਾਹਾਮ ਨੂੰ ਦਯਾ ਵਿਖਾਵੇਂਗਾ,
ਜਿਵੇਂ ਤੈਂ ਸਾਡੇ ਪਿਉ ਦਾਦਿਆਂ ਨਾਲ
ਪਰਾਚੀਨ ਦਿਨਾਂ ਵਿੱਚ ਸੌਂਹ ਖਾਧੀ ਸੀ ॥

34

# ਨਹੂਮ

**੧** ਨੀਨਵਾਹ ਦੇ ਵਿਰੁੱਧ ਅਗੰਮ ਵਾਕ

ਨੀਨਵਾਹ ਦੇ ਵਿਖੇ ਅਗੰਮ ਵਾਕ। ਅਲਕੋਸ਼ੀ
ਨਹੂਮ ਦੇ ਦਰਸ਼ਣ ਦੀ ਪੋਥੀ ॥
੨ ਯਹੋਵਾਹ ਅਣਖੀ ਅਤੇ ਬਦਲਾ ਲੈਣ ਵਾਲਾ ਪਰਮੇਸ਼ੁਰ ਹੈ,
ਯਹੋਵਾਹ ਬਦਲਾ ਲੈਣ ਵਾਲਾ ਅਤੇ ਗੁੱਸਾ ਕਰਨ ਵਾਲਾ ਹੈ,
ਯਹੋਵਾਹ ਆਪਣੇ ਵਿਰੋਧੀਆਂ ਤੋਂ ਬਦਲਾ ਲੈਣ ਵਾਲਾ ਹੈ,
ਅਤੇ ਆਪਣੇ ਵੈਰੀਆਂ ਲਈ ਕ੍ਰੋਧ ਰੱਖਦਾ ਹੈ !
੩ ਯਹੋਵਾਹ ਕ੍ਰੋਧ ਵਿੱਚ ਧੀਰਜੀ ਅਤੇ ਬਲ ਵਿੱਚ ਮਹਾਨ ਹੈ,
ਅਤੇ ਦੋਸ਼ੀ ਨੂੰ ਕਦੇ ਵੀ ਨਿਰਦੋਸ਼ ਨਾ ਠਹਿਰਾਵੇਗਾ ॥
ਯਹੋਵਾਹ ਦਾ ਰਾਹ ਵਾਵਰੋਲੇ ਅਤੇ ਤੁਫ਼ਾਨ ਵਿੱਚ ਹੈ,
ਅਤੇ ਬੱਦਲ ਉਹ ਦੇ ਚਰਨਾਂ ਦੀ ਧੂੜ ਹੈ।
੪ ਉਹ ਸਮੁੰਦਰ ਨੂੰ ਝਿੜਕ ਕੇ ਉਸ ਨੂੰ ਖੁਸ਼ਕ ਕਰ ਦਿੰਦਾ ਹੈ,
ਉਹ ਸਾਰੀਆਂ ਨਦੀਆਂ ਨੂੰ ਸੁਕਾ ਦਿੰਦਾ ਹੈ।
ਬਾਸ਼ਾਨ ਅਰ ਕਰਮਲ ਕੁਮਲਾ ਜਾਂਦੇ ਹਨ,
ਲਬਾਨੋਨ ਦਾ ਫੁੱਲ ਮੁਰਝਾ ਜਾਂਦਾ ਹੈ।
੫ ਪਹਾੜ ਉਹ ਦੇ ਅੱਗੇ ਕੰਬਦੇ ਹਨ,
ਟਿੱਲੇ ਪੰਘਰ ਜਾਂਦੇ ਹਨ,
ਧਰਤੀ ਉਹ ਦੇ ਅੱਗੋਂ ਉਭਰ ਜਾਂਦੀ ਹੈ,
ਨਾਲੇ ਜਗਤ ਅਰ ਉਸ ਦੇ ਸਾਰੇ ਵਾਸੀ ਵੀ ॥
੬ ਉਹ ਦੇ ਗਜ਼ਬ ਦੇ ਸਾਹਮਣੇ ਕੌਣ ਖਲੋ ਸੱਕਦਾ ਹੈ ?
ਉਹ ਦੇ ਕ੍ਰੋਧ ਦੀ ਤੇਜ਼ੀ ਨੂੰ ਕੌਣ ਝੱਲ ਸੱਕਦਾ ਹੈ ?
ਉਹ ਦਾ ਗੁੱਸਾ ਅੱਗ ਵਾਂਙੁ ਵਹਾਇਆ ਜਾਂਦਾ ਹੈ,
ਅਤੇ ਚਟਾਨਾਂ ਉਸ ਤੋਂ ਚੀਰੀਆਂ ਜਾਂਦੀਆਂ ਹਨ !
੭ ਯਹੋਵਾਹ ਭਲਾ ਹੈ,
ਦੁਖ ਦੇ ਦਿਨ ਵਿੱਚ ਇੱਕ ਗੜ੍ਹ ਹੈ,
ਅਤੇ ਉਹ ਆਪਣੇ ਸ਼ਰਨਾਰਥੀਆਂ ਨੂੰ ਜਾਣਦਾ ਹੈ।
੮ ਪਰ ਉੱਛਲਦੇ ਹੜ੍ਹ ਨਾਲ
ਉਹ ਉਸ ਦੇ ਅਸਥਾਨ ਦਾ ਪੂਰਾ ਅੰਤ ਕਰ ਦੇਵੇਗਾ,
ਅਤੇ ਅਨ੍ਹੇਰੇ ਵਿੱਚ ਆਪਣੇ ਵੈਰੀਆਂ ਦਾ ਪਿੱਛਾ ਕਰੇਗਾ ॥
੯ ਤੁਸੀਂ ਯਹੋਵਾਹ ਦੇ ਵਿਰੁੱਧ ਕਿਹੜੀ ਜੁਗਤੀ ਸੋਚਦੇ ਹੋ ?
ਉਹ ਪੂਰਾ ਅੰਤ ਕਰ ਦੇਵੇਗਾ,
ਬਿਪਤਾ ਦੂਜੀ ਵਾਰੀ ਨਾ ਉੱਠੇਗੀ !
੧੦ ਓਹ ਤਾਂ ਕੰਡਿਆਂ ਦੇ ਵਿੱਚ ਫਸੇ ਹੋਏ,
ਮਸਤ ਹੋ ਕੇ ਜਿਵੇਂ ਆਪਣੀ ਸ਼ਰਾਬ ਨਾਲ
ਸੁੱਕੇ ਭੁੱਠੇ ਵਾਂਙੁ ਉੱਕੇ ਹੀ ਭਸਮ ਹੁੰਦੇ ਹਨ।
੧੧ ਤੇਰੇ ਵਿੱਚੋਂ ਇੱਕ ਨਿੱਕਲਿਆ
ਜੋ ਯਹੋਵਾਹ ਦੇ ਵਿਰੁੱਧ ਬਦੀ ਸੋਚਦਾ ਹੈ,
ਜੋ ਸ਼ਤਾਨੀ ਮੱਤ ਦਿੰਦਾ ਹੈ ॥
੧੨ ਯਹੋਵਾਹ ਇਉਂ ਆਖਦਾ ਹੈ,—
ਭਾਵੇਂ ਓਹ ਤਕੜੇ ਹੋਣ ਅਤੇ ਕਿੰਨੇ ਵੀ ਹੋਣ,
ਤਾਂ ਵੀ ਓਹ ਵੱਢੇ ਜਾਣਗੇ ਅਤੇ ਉਹ ਲੰਘ ਜਾਵੇਗਾ,
ਭਾਵੇਂ ਮੈਂ ਤੈਨੂੰ ਦੁਖ ਦਿੱਤਾ,
ਮੈਂ ਤੈਨੂੰ ਦੁਖ ਫੇਰ ਨਾ ਦਿਆਂਗਾ।
੧੩ ਹੁਣ ਮੈਂ ਉਸ ਦੇ ਜੂਲੇ ਨੂੰ ਤੇਰੇ ਉੱਤੋਂ ਭੰਨ ਸੁੱਟਾਂਗਾ,
ਅਤੇ ਤੇਰੀਆਂ ਜੋਤਾਂ ਨੂੰ ਤੋੜ ਸੁੱਟਾਂਗਾ ॥
੧੪ ਯਹੋਵਾਹ ਨੇ ਤੇਰੇ ਵਿਖੇ ਹੁਕਮ ਦਿੱਤਾ ਹੈ,
ਕਿ ਤੇਰੇ ਨਾਉਂ ਦੀ ਵੰਸ ਫੇਰ ਨਾ ਰਹੇਗੀ,
ਤੇਰੇ ਦੇਵਤਿਆਂ ਦੇ ਮੰਦਰ ਤੋਂ
ਮੈਂ ਉੱਕਰੀ ਹੋਈ ਮੂਰਤ ਅਰ ਢਾਲੇ ਹੋਏ ਬੁੱਤ ਕੱਟ ਸੁੱਟਾਂਗਾ,
ਮੈਂ ਤੇਰੀ ਕਬਰ ਪੁੱਟਾਂਗਾ, ਕਿਉਂ ਜੋ ਤੂੰ ਨਖਿੱਧ ਹੈਂ !
੧੫ ਵੇਖੋ, ਪਹਾੜਾਂ ਉੱਤੇ ਖੁਸ਼ ਖਬਰੀ ਦੇ ਪਰਚਾਰਕ,
ਸ਼ਾਂਤੀ ਦੇ ਸੁਣਾਉਣ ਵਾਲੇ ਦੇ ਪੈਰ !
ਹੇ ਯਹੂਦਾਹ, ਆਪਣੇ ਪਰਬਾਂ ਦੀ ਮਨੌਤ ਕਰ,
ਆਪਣੀਆਂ ਸੁੱਖਣਾਂ ਨੂੰ ਪੂਰਾ ਕਰ,

ਕਿਉਂ ਜੋ ਬਦਮਾਸ਼ ਤੇਰੇ ਵਿਰੁੱਧ ਫੇਰ ਕਦੇ ਨਹੀਂ
ਲੰਘੇਗਾ,
ਉਹ ਉੱਕਾ ਹੀ ਕੱਟਿਆ ਗਿਆ ! ॥

## ੨ ਨੀਨਵਾਹ ਦੀ ਬਰਬਾਦੀ

ਭੰਨਣ ਵਾਲਾ ਤੇਰੇ ਵਿਰੁੱਧ ਚੜ੍ਹ ਆਇਆ ਹੈ,—
ਗੜ੍ਹ ਦੀ ਰਾਖੀ ਕਰ, ਰਾਹ ਤੱਕ,
ਕਮਰ ਕੱਸ, ਆਪਣਾ ਬਲ ਬਹੁਤ ਵਧਾ ! ॥
੨ ਯਹੋਵਾਹ ਤਾਂ ਯਾਕੂਬ ਦੀ ਉੱਤਮਤਾਈ ਨੂੰ
ਇਸਰਾਏਲ ਦੀ ਉੱਤਮਤਾਈ ਵਾਂਙੁ ਮੋੜ ਦੇਵੇਗਾ,
ਕਿਉਂ ਜੋ ਲੁਟੇਰਿਆਂ ਨੇ ਓਹਨਾਂ ਨੂੰ ਖਾਲੀ ਕੀਤਾ,
ਅਤੇ ਓਹਨਾਂ ਦੀਆਂ ਟਹਿਣੀਆਂ ਦਾ ਨਾਸ ਕੀਤਾ ॥
੩ ਉਹ ਦੇ ਸੂਰਬੀਰਾਂ ਦੀਆਂ ਢਾਲਾਂ ਲਾਲ ਕੀਤੀਆਂ
ਹੋਈਆਂ ਹਨ,
ਫੌਜੀ ਕਿਰਮਚੀ ਵਰਦੀ ਪਹਿਨੇ ਹੋਏ ਹਨ,
ਰਥ ਦਾ ਅਸਪਾਤ ਅੱਗ ਵਾਂਙੁ ਚਮਕਦਾ ਹੈ,
ਉਹ ਦੀ ਤਿਆਰੀ ਦੇ ਦਿਨ ਵਿੱਚ,
ਸਰੂ ਦੇ ਬਰਛੇ ਝੁਲਾਏ ਜਾਂਦੇ ਹਨ ।
੪ ਰਥ ਸੜਕਾਂ ਵਿੱਚ ਸਿਰ ਤੋੜ ਭੱਜਦੇ ਹਨ,
ਓਹ ਚੌਕਾਂ ਵਿੱਚ ਇੱਧਰ ਉੱਧਰ ਭੱਜੇ ਜਾਂਦੇ ਹਨ,
ਵੇਖਣ ਵਿੱਚ ਓਹ ਮਸਾਲਾਂ ਵਰਗੇ ਹਨ,
ਓਹ ਬਿਜਲੀ ਵਾਂਙੁ ਦੌੜਦੇ ਹਨ !
੫ ਉਹ ਆਪਣੇ ਪਤਵੰਤਾਂ ਨੂੰ ਯਾਦ ਕਰਦਾ ਹੈ,
ਓਹ ਜਾਂਦੇ ਜਾਂਦੇ ਠੇਡਾ ਖਾਂਦੇ ਹਨ,
ਓਹ ਉਸ ਦੀ ਸਫੀਲ ਵੱਲ ਨੱਸਦੇ ਹਨ,
ਲੱਕੜ ਦੀ ਓਟ ਖੜੀ ਕੀਤੀ ਜਾਂਦੀ ਹੈ ॥
੬ ਨਦੀਆਂ ਦੇ ਫਾਟਕ ਖੋਲ੍ਹੇ ਜਾਂਦੇ ਹਨ,
ਅਤੇ ਮਹਿਲ ਗਲ ਜਾਂਦਾ ਹੈ ।
੭ ਫੈਸਲਾ ਹੋ ਗਿਆ—ਉਹ ਬੇਪੜਦ ਕੀਤੀ ਜਾਂਦੀ
ਹੈ,
ਉਹ ਲੈ ਜਾਈ ਜਾਂਦੀ ਹੈ,
ਉਹ ਦੀਆਂ ਟਹਿਲਣਾਂ ਘੁੱਗੀਆਂ ਦੀ ਅਵਾਜ਼
ਵਾਂਙੁ ਗੁਟਕਦੀਆਂ ਹਨ,
ਅਤੇ ਆਪਣੀਆਂ ਛਾਤੀਆਂ ਪਿੱਟਦੀਆਂ ਹਨ ।
੮ ਨੀਨਵਾਹ ਆਦ ਤੋਂ ਪਾਣੀ ਦੇ ਕੁੰਡ ਵਾਂਙੁ ਹੈ,
ਓਹ ਵਗ ਜਾਂਦੇ ਹਨ,—"ਠਹਿਰੋ, ਠਹਿਰੋ !"—
ਪਰ ਓਹ ਨਹੀਂ ਮੁੜਦੇ !
੯ ਚਾਂਦੀ ਲੁੱਟੋ ! ਸੋਨਾ ਲੁੱਟੋ !
ਰੱਖੀਆਂ ਹੋਈਆਂ ਚੀਜ਼ਾਂ ਬੇਅੰਤ ਹਨ,
ਸਾਰੇ ਪਦਾਰਥਾਂ ਦਾ ਮਾਲ ਧਨ ਵੀ ! ॥
੧੦ ਉਹ ਖਾਲੀ, ਸੁੰਞੀ ਅਤੇ ਵਿਰਾਨ ਹੈ,
ਦਿਲ ਪੰਘਰ ਜਾਂਦਾ, ਗੋਡੇ ਭਿੜਦੇ ਹਨ,
ਕਸ਼ਟ ਸਾਰਿਆਂ ਲੱਕਾਂ ਵਿੱਚ ਹੈ,
ਸਾਰਿਆਂ ਦੇ ਚਿਹਰੇ ਪੀਲੇ ਹੋ ਜਾਂਦੇ ਹਨ !
੧੧ ਬਬਰ ਸ਼ੇਰਨੀਆਂ ਦੀ ਖੋਹ ਕਿੱਥੇ ਹੈ,
ਅਤੇ ਜੁਆਨ ਬਬਰ ਸ਼ੇਰਾਂ ਦੇ ਖਾਣ ਦਾ ਥਾਂ,
ਜਿੱਥੇ ਬਬਰ ਸ਼ੇਰ ਅਤੇ ਸ਼ੇਰਨੀ ਫਿਰਦੇ ਸਨ,
ਅਤੇ ਬਬਰ ਸ਼ੇਰਾਂ ਦੇ ਬੱਚੇ ਸਨ,
ਅਤੇ ਕੋਈ ਓਹਨਾਂ ਨੂੰ ਨਹੀਂ ਛੇੜਦਾ ਸੀ ?
੧੨ ਬਬਰ ਸ਼ੇਰ ਨੇ ਆਪਣੇ ਬੱਚਿਆਂ ਲਈ ਬਹੁਤ ਕੁਝ
ਪਾੜਿਆ,
ਅਤੇ ਆਪਣੀਆਂ ਸ਼ੇਰਨੀਆਂ ਲਈ ਸ਼ਿਕਾਰ ਦਾ ਗਲ
ਘੁੱਟਿਆ,
ਅਤੇ ਆਪਣੀਆਂ ਖੁੰਧਰਾਂ ਨੂੰ ਸ਼ਿਕਾਰ ਨਾਲ ਭਰ
ਲਿਆ ਹੈ,
ਅਤੇ ਆਪਣੀਆਂ ਖੋਹਾਂ ਨੂੰ ਪਾੜੇ ਹੋਏ ਮਾਸ
ਨਾਲ ॥
੧੩ ਵੇਖ, ਮੈਂ ਤੇਰੇ ਵਿਰੁੱਧ ਹਾਂ, ਸੈਨਾਂ ਦੇ ਯਹੋਵਾਹ ਦਾ
ਵਾਕ ਹੈ,
ਮੈਂ ਉਹ ਦੇ ਰਥਾਂ ਨੂੰ ਧੂੰਏਂ ਵਿੱਚ ਸਾੜ ਦਿਆਂਗਾ,
ਅਤੇ ਤਲਵਾਰ ਤੇਰੇ ਜੁਆਨ ਸ਼ੇਰਾਂ ਨੂੰ ਖਾਵੇਗੀ,
ਮੈਂ ਤੇਰੇ ਸ਼ਿਕਾਰ ਨੂੰ ਧਰਤੀ ਤੋਂ ਕੱਟ ਸੁੱਟਾਂਗਾ,
ਅਤੇ ਤੇਰੇ ਦੂਤਾਂ ਦੀ ਅਵਾਜ਼ ਫੇਰ ਸੁਣਾਈ ਨਾ
ਦੇਵੇਗੀ ॥

## ੩ ਨੀਨਵਾਹ ਦਾ ਕਸ਼ਟ ਅਤੇ ਸੱਤਿਆ ਨਾਸ

ਖੂਨੀ ਸ਼ਹਿਰ ਉੱਤੇ ਹਾਇ ਹਾਇ !
ਸਾਰੇ ਦਾ ਸਾਰਾ ਝੂਠ ਅਰ ਲੁੱਟ ਨਾਲ ਭਰਿਆ
ਹੋਇਆ,
ਸ਼ਿਕਾਰ ਅਣਮੁੱਕ ਹੈ !
੨ ਕੋਟਲੇ ਦਾ ਖੜਾਕ, ਪਹੀਏ ਦੀ ਗੂੰਜ,
ਸਰਪੱਟ ਦੌੜਨ ਵਾਲਾ ਘੋੜਾ, ਉੱਛਲਦਾ ਰਥ !

੩ ਘੋੜਚੜ੍ਹੇ ਚੜ੍ਹਾਈ ਕਰਦੇ,
ਤਲਵਾਰ ਚਮਕਦੀ, ਬਰਛੀ ਲਸ਼ਕਦੀ ਹੈ !
ਵੱਢੇ ਹੋਇਆਂ ਦੀ ਭੀੜ, ਲੋਥਾਂ ਦੇ ਢੇਰ,
ਲੋਥਾਂ ਬੇਅੰਤ ਹਨ, ਓਹ ਲੋਥਾਂ ਉੱਤੇ ਠੇਕਰ ਖਾਂਦੇ ਹਨ !
੪ ਏਹ ਦਾ ਕਾਰਨ ਉਸ ਵਿਭਚਾਰਨ ਦੇ ਬਹੁਤੇ ਜ਼ਨਾਹ ਹਨ,
ਜਿਹੜੀ ਸੋਹਣੀ ਅਰ ਰੂਪਵੰਤ ਹੈ,
ਜਾਦੂਗਰੀਆਂ ਦੀ ਮਲਿਕਾ,
ਜਿਹੜੀ ਕੌਮਾਂ ਨੂੰ ਆਪਣੀਆਂ ਜ਼ਨਾਹਕਾਰੀਆਂ ਨਾਲ ਵੇਚਦੀ ਹੈ,
ਅਤੇ ਘਰਾਣਿਆਂ ਨੂੰ ਆਪਣੀਆਂ ਜਾਦੂਗਰੀਆਂ ਨਾਲ ॥
੫ ਵੇਖ, ਮੈਂ ਤੇਰੇ ਵਿਰੁੱਧ ਹਾਂ, ਸੈਨਾਂ ਦੇ ਯਹੋਵਾਹ ਦਾ ਵਾਕ ਹੈ,
ਮੈਂ ਤੇਰਾ ਲਹਿੰਗਾ ਤੇਰੇ ਮੂੰਹ ਉੱਤੇ ਚੁੱਕ ਮਾਰਾਂਗਾ,
ਅਤੇ ਕੌਮਾਂ ਨੂੰ ਤੇਰਾ ਨੰਗੇਜ਼ ਵਿਖਾਵਾਂਗਾ,
ਅਤੇ ਪਾਤਸ਼ਾਹੀਆਂ ਨੂੰ ਤੇਰੀ ਸ਼ਰਮ !
੬ ਮੈਂ ਤੇਰੇ ਉੱਤੇ ਗੰਦਗੀ ਸੁੱਟਾਂਗਾ,
ਅਤੇ ਤੇਰੀ ਹਾਸੀ ਉਡਾਵਾਂਗਾ,
ਅਤੇ ਤੈਨੂੰ ਤਮਾਸ਼ਾ ਬਣਾਵਾਂਗਾ !
੭ ਐਉਂ ਹੋਵੇਗਾ ਕਿ ਜਿੰਨੇ ਤੈਨੂੰ ਵੇਖਣਗੇ,
ਤੈਥੋਂ ਭੱਜਣਗੇ ਅਤੇ ਆਖਣਗੇ,
ਨੀਨਵਾਹ ਬਰਬਾਦ ਹੋਇਆ, ਕੌਣ ਉਹ ਦਾ ਸੋਗ ਕਰੇਗਾ ?
ਮੈਂ ਤੇਰੇ ਲਈ ਤਸੱਲੀ ਦੇਣ ਵਾਲੇ ਕਿੱਥੋਂ ਲੱਭਾਂ ?
੮ ਕੀ ਤੂੰ ਨੋ-ਆਮੋਨ ਤੋਂ ਚੰਗਾ ਹੈਂ,
ਜੋ ਨਹਿਰਾਂ ਦੇ ਵਿੱਚ ਵੱਸਿਆ ਹੋਇਆ ਸੀ,
ਜਿਹ ਦੇ ਆਲੇ ਦੁਆਲੇ ਪਾਣੀ ਸੀ,
ਜਿਹ ਦੀ ਸ਼ਹਿਰ ਪਨਾਹ ਸਮੁੰਦਰ,
ਅਤੇ ਉਹ ਦੀ ਕੰਧ ਪਾਣੀ * ਸੀ ?
੯ ਕੂਸ਼ ਉਹ ਦਾ ਬਲ ਸੀ,
ਅਤੇ ਮਿਸਰ,—ਉਹ ਬੇਅੰਤ ਸੀ,
ਪੂਟ ਅਤੇ ਲੂਬੀਮ ਤੇਰੇ ਸਹਾਇਕ ਸਨ ॥

* ਅਥਵਾ, ਸਮੁੰਦਰ ਤੋਂ ।

੧੦ ਤਾਂ ਵੀ ਉਹ ਲੈ ਲਿਆ ਗਿਆ,
ਉਹ ਅਸੀਰੀ ਵਿੱਚ ਗਿਆ,
ਉਹ ਦੇ ਨਿਆਣੇ ਸਾਰੀਆਂ ਗਲੀਆਂ ਦੇ ਸਿਰਿਆਂ ਉੱਤੇ ਪਟਕ ਦਿੱਤੇ ਗਏ,
ਉਹ ਦੇ ਪਤਵੰਤਾਂ ਲਈ ਗੁਣੇ ਪਾਏ ਗਏ,
ਅਤੇ ਉਹ ਦੇ ਸਾਰੇ ਵੱਡੇ ਲੋਕ ਸੰਗਲਾਂ ਨਾਲ ਬੰਨ੍ਹੇ ਗਏ ਸਨ ।
੧੧ ਤੂੰ ਵੀ ਮਸਤ ਹੋਵੇਂਗਾ, ਤੂੰ ਗਸ਼ ਖਾਵੇਂਗਾ,
ਤੂੰ ਵੀ ਵੈਰੀ ਤੋਂ ਓਟ ਭਾਲੇਂਗਾ !
੧੨ ਤੇਰੇ ਸਭ ਗੜ੍ਹ ਹਜੀਰ ਦੇ ਬਿਰਛਾਂ ਵਾਂਙੁ ਹੋਣਗੇ,
ਜਦ ਹਜੀਰਾਂ ਪਹਿਲਾਂ ਪੱਕਦੀਆਂ ਹਨ,
ਜੇ ਓਹ ਹਿਲਾਏ ਜਾਣ
ਤਾਂ ਓਹ ਖਾਣ ਵਾਲੇ ਦੇ ਮੂੰਹ ਵਿੱਚ ਡਿੱਗਣਗੀਆਂ ।
੧੩ ਵੇਖ, ਤੇਰੇ ਲੋਕ ਤੇਰੇ ਵਿੱਚ ਤੀਵੀਆਂ ਹੀ ਹਨ,
ਤੇਰੇ ਦੇਸ ਦੇ ਫਾਟਕ ਤੇਰੇ ਵੈਰੀਆਂ ਲਈ ਖੁਲ੍ਹੇ ਪਏ ਹਨ,
ਅੱਗ ਨੇ ਤੇਰੇ ਅਰਲਾਂ ਨੂੰ ਭਸਮ ਕੀਤਾ ਹੈ ॥
੧੪ ਘੇਰੇ ਲਈ ਪਾਣੀ ਭਰ ਲੈ,
ਆਪਣੇ ਗੜ੍ਹਾਂ ਨੂੰ ਤਕੜਾ ਕਰ,
ਮਿੱਟੀ ਵਿੱਚ ਜਾਹ, ਗਾਰਾ ਲਤਾੜ,
ਭੱਠੇ ਨੂੰ ਤਕੜਾ ਕਰ !
੧੫ ਉੱਥੇ ਅੱਗ ਤੈਨੂੰ ਭਸਮ ਕਰੇਗੀ,
ਤਲਵਾਰ ਤੈਨੂੰ ਵੱਢੇਗੀ ਅਤੇ ਸਲਾ ਵਾਂਙੁ ਤੈਨੂੰ ਖਾਵੇਗੀ,
ਆਪਣੇ ਆਪ ਨੂੰ ਸਲਾ ਵਾਂਙੁ ਵਧਾ,
ਆਪਣੇ ਆਪ ਨੂੰ ਟਿੱਡੀ ਵਾਂਙੁ ਵਧਾ !
੧੬ ਤੈਂ ਆਪਣੇ ਵਪਾਰੀਆਂ ਨੂੰ ਅਕਾਸ਼ ਦੇ ਤਾਰਿਆਂ ਨਾਲੋਂ ਵਧਾਇਆ,
ਸਲਾ ਨੰਗਾ ਕਰਦੀ, ਫੇਰ ਉੱਡ ਜਾਂਦੀ ਹੈ ।
੧੭ ਤੇਰੇ ਸ਼ਾਹੀ ਲੋਕ ਟਿੱਡੀਆਂ ਵਾਂਙੁ ਹਨ,
ਤੇਰੇ ਸੈਨਾਪਤੀ ਸਲਾ ਦੇ ਦਲਾਂ ਵਾਂਙੁ ਹਨ,
ਜੋ ਸਿਆਲ ਦੇ ਦਿਨ ਬਾੜਾਂ ਦੇ ਉੱਤੇ ਟਿਕਦੀ ਹੈ,
ਜਦ ਸੂਰਜ ਚੜ੍ਹਦਾ ਓਹ ਉੱਡ ਜਾਂਦੀ ਹੈ,
ਅਤੇ ਕੋਈ ਨਹੀਂ ਜਾਣਦਾ ਭਈ ਓਹ ਕਿੱਥੇ ਹਨ ॥
੧੮ ਹੇ ਅੱਸ਼ੂਰ ਦੇ ਪਾਤਸ਼ਾਹ, ਤੇਰੇ ਅਯਾਲੀ ਸੁੱਤੇ ਪਏ ਹਨ,
ਤੇਰੇ ਸ਼ਰੀਫ਼ ਲੰਮੇ ਪਏ ਹਨ,

ਤੇਰੇ ਲੋਕ ਪਹਾੜਾਂ ਉੱਤੇ ਖਿਲਰੇ ਹੋਏ ਹਨ,
ਕੋਈ ਇਕੱਠੇ ਕਰਨ ਵਾਲਾ ਨਹੀਂ ਹੈ ।
੧੯ ਤੇਰੇ ਘਾਉ ਲਈ ਕੋਈ ਸੁਖਿਹਤਾ ਨਹੀਂ,
ਤੇਰਾ ਫੱਟ ਸਖਤ ਹੈ ।
ਤੇਰੀ ਖਬਰ ਦੇ ਸਭ ਸੁਣਨ ਵਾਲੇ
ਤੇਰੇ ਉੱਤੇ ਤੌੜੀ ਵਜਾਉਂਦੇ ਹਨ,
ਕਿਉਂਕਿ ਕੌਣ ਹੈ ਜਿਹ ਦੇ ਉੱਤੇ
ਤੇਰੀ ਬਦੀ ਨਿੱਤ ਨਿੱਤ ਨਾ ਆਈ ਹੋਵੇ ? ।।

---

35

# ਹਬੱਕੂਕ

**੧** ਨਬੀ ਦਾ ਸਵਾਲ

ਉਹ ਅਗੰਮ ਵਾਕ ਜਿਹੜਾ ਹਬੱਕੂਕ ਨਬੀ ਨੇ ਵੇਖਿਆ ।
੨ ਹੇ ਯਹੋਵਾਹ, ਮੈਂ ਕਦ ਤਾਈਂ ਦੁਹਾਈ ਦਿਆਂ,
ਅਤੇ ਤੂੰ ਨਾ ਸੁਣੇਂਗਾ ?
ਯਾ ਮੈਂ ਤੇਰੇ ਅੱਗੇ "ਜ਼ੁਲਮ" ਚਿੱਲਾਵਾਂ,
ਅਤੇ ਤੂੰ ਨਾ ਬਚਾਵੇਂਗਾ ?
੩ ਤੂੰ ਮੈਨੂੰ ਬਦੀ ਕਿਉਂ ਵਿਖਾਉਂਦਾ ਹੈਂ,
ਅਤੇ ਕਸ਼ਟ ਉੱਤੇ ਮੇਰਾ ਧਿਆਨ ਲਾਉਂਦਾ ਹੈਂ ?
ਬਰਬਾਦੀ ਅਤੇ ਜ਼ੁਲਮ ਮੇਰੇ ਅੱਗੇ ਹਨ,
ਝਗੜੇ ਹੁੰਦੇ ਹਨ ਅਤੇ ਵਖਾਧ ਉੱਠਦੀ ਹੈ ।
੪ ਏਸ ਲਈ ਬਿਵਸਥਾ ਢਿੱਲੀ ਪੈ ਜਾਂਦੀ ਹੈ,
ਅਤੇ ਨਿਆਉਂ ਕਦੇ ਵੀ ਨਹੀਂ ਨਿੱਕਲਦਾ,
ਕਿਉਂ ਜੋ ਦੁਸ਼ਟ ਧਰਮੀ ਨੂੰ ਘੇਰ ਲੈਂਦਾ ਹੈ,
ਤਦੇ ਨਿਆਉਂ ਵਿੰਗਾ ਨਿੱਕਲਦਾ ਹੈ ।।
੫ ਕੌਮਾਂ ਵਿੱਚ ਵੇਖੋ ਅਤੇ ਗੌਹ ਕਰੋ,
ਅਚਰਜ ਮੰਨੋ ਅਤੇ ਹੈਰਾਨ ਹੋਵੋ !
ਕਿਉਂ ਜੋ ਤੁਹਾਡੇ ਦਿਨਾਂ ਵਿੱਚ ਮੈਂ ਅਜਿਹਾ ਕੰਮ ਕਰ ਰਿਹਾ ਹਾਂ,
ਜਿਹ ਦੀ ਪਰਤੀਤ ਤੁਸੀਂ ਨਹੀਂ ਕਰੋਗੇ,
ਜੋ ਉਹ ਤੁਹਾਨੂੰ ਦੱਸਿਆ ਜਾਵੇ !
੬ ਵੇਖੋ ਤਾਂ, ਮੈਂ ਕਸਦੀਆਂ ਨੂੰ ਉਠਾ ਰਿਹਾ ਹਾਂ,
ਉਸ ਕੌੜੀ ਅਤੇ ਜੋਸ਼ ਵਾਲੀ ਕੌਮ ਨੂੰ,
ਜਿਹੜੇ ਧਰਤੀ ਦੀ ਚੌੜਾਈ ਵਿੱਚ ਤੁਰ ਪੈਂਦੇ ਹਨ,
ਭਈ ਵਸੇਬਿਆਂ ਉੱਤੇ ਕਬਜ਼ਾ ਕਰਨ,
ਜਿਹੜੇ ਓਹਨਾਂ ਦੇ ਆਪਣੇ ਨਹੀਂ ।
੭ ਓਹ ਭਿਆਣਕ ਅਤੇ ਹੌਲਨਾਕ ਹਨ,
ਓਹਨਾਂ ਦਾ ਨਿਆਉਂ ਅਤੇ ਆਦਰ ਓਹਨਾਂ ਦੀ ਆਪਣੀ ਵੱਲੋਂ ਨਿੱਕਲਦਾ ਹੈ ।
੮ ਓਹਨਾਂ ਦੇ ਘੋੜੇ ਚਿੱਤਿਆਂ ਨਾਲੋਂ ਤੇਜ਼ ਹਨ,
ਅਤੇ ਸੰਝ ਦੇ ਬਘਿਆੜਾਂ ਨਾਲੋਂ ਵਹਿਸ਼ੀ ਹਨ ।
ਓਹਨਾਂ ਦੇ ਅਸਵਾਰ ਕੁੱਦਦੇ ਟੱਪਦੇ ਅੱਗੇ ਵੱਧਦੇ ਹਨ,
ਅਸਵਾਰ ਦੂਰੋਂ ਆਉਂਦੇ ਹਨ,
ਓਹ ਉਕਾਬ ਵਾਂਙੁ ਜੋ ਖਾਣ ਲਈ ਜਲਦੀ ਕਰਦਾ ਹੈ ਉੱਡਦੇ ਹਨ !
੯ ਓਹ ਸਾਰੇ ਦੇ ਸਾਰੇ ਜ਼ੁਲਮ ਲਈ ਆਉਂਦੇ ਹਨ,
ਓਹਨਾਂ ਦੇ ਮੂੰਹਾਂ ਦਾ ਰੁੱਖ ਸਾਹਮਣੇ ਹੈ,
ਓਹ ਬੰਧੂਆਂ ਨੂੰ ਰੇਤ ਵਾਂਙੁ ਜਮਾ ਕਰਦੇ ਹਨ ।
੧੦ ਓਹ ਰਾਜਿਆਂ ਉੱਤੇ ਠੱਠਾ ਮਾਰਦੇ ਹਨ,
ਓਹ ਹਾਕਮਾਂ ਉੱਤੇ ਹੱਸਦੇ ਹਨ,
ਓਹ ਹਰੇਕ ਗੜ੍ਹ ਉੱਤੇ ਹੱਸਦੇ ਹਨ,
ਓਹ ਮਿੱਟੀ ਦਾ ਦਮਦਮਾ ਬੰਨ੍ਹ ਕੇ ਉਸ ਨੂੰ ਲੈਂਦੇ ਹਨ ।
੧੧ ਤਦ ਓਹ ਹਵਾ ਵਾਂਙੁ ਚੱਲਣਗੇ ਅਤੇ ਲੰਘਣਗੇ,
ਓਹ ਦੋਸ਼ੀ ਹੋ ਜਾਣਗੇ,—
ਓਹਨਾਂ ਦਾ ਬਲ ਓਹਨਾਂ ਦਾ ਦੇਵ ਹੋਵੇਗਾ ।।
੧੨ ਕੀ ਤੂੰ ਆਦ ਤੋਂ ਨਹੀਂ,
ਹੇ ਯਹੋਵਾਹ, ਮੇਰੇ ਪਰਮੇਸ਼ੁਰ, ਮੇਰੇ ਪਵਿੱਤਰ ਪੁਰਖ ?

ਅਸੀਂ ਨਹੀਂ ਮਰਾਂਗੇ ।
ਹੇ ਯਹੋਵਾਹ, ਤੈਂ ਓਹਨਾਂ ਨੂੰ ਨਿਆਉਂ ਲਈ ਠਹਿਰਾ-
ਇਆ ਹੈ,
ਅਤੇ ਹੇ ਚਟਾਨ, ਤੈਂ ਓਹਨਾਂ ਨੂੰ ਸੁਧਾਰਨ ਲਈ
ਥਾਪਿਆ ਹੈ ।
੧੩ ਤੂੰ ਜਿਹ ਦੀਆਂ ਅੱਖਾਂ ਬਦੀ ਦੇ ਵੇਖਣ ਨਾਲੋਂ ਸ਼ੁੱਧ
ਹਨ,
ਜੋ ਅਨ੍ਹੇਰ ਉੱਤੇ ਨਿਗਾਹ ਨਹੀਂ ਰੱਖ ਸੱਕਦਾ,
ਤੂੰ ਛਲੀਆਂ ਉੱਤੇ ਨਿਗਾਹ ਕਿਉਂ ਰੱਖਦਾ ਹੈਂ ?
ਤੂੰ ਕਿਉਂ ਚੁੱਪ ਰਹਿੰਦਾ ਹੈਂ ਜਦ ਦੁਸ਼ਟ ਉਹ ਨੂੰ
ਨਿਗਲ ਲੈਂਦਾ ਹੈ,
ਜੋ ਉਸ ਤੋਂ ਧਰਮੀ ਹੈ ?
੧੪ ਤੂੰ ਆਦਮੀਆਂ ਨੂੰ ਸਮੁੰਦਰ ਦੀਆਂ ਮੱਛੀਆਂ ਵਾਂਙੁ
ਬਣਾਉਂਦਾ ਹੈਂ,
ਉਨ੍ਹਾਂ ਘਿੱਸਰਨ ਵਾਲਿਆਂ ਵਾਂਙੁ ਜਿਨ੍ਹਾਂ ਦਾ ਹਾਕਮ
ਨਹੀਂ ।
੧੫ ਉਹ ਓਹਨਾਂ ਸਭਨਾਂ ਨੂੰ ਕੁੰਡੀ ਨਾਲ ਉਤਾਹਾਂ ਲੈ
ਆਉਂਦਾ ਹੈ,
ਉਹ ਓਹਨਾਂ ਨੂੰ ਆਪਣੇ ਜਾਲ ਵਿੱਚ ਖਿੱਚ ਲੈ
ਜਾਂਦਾ ਹੈ,
ਉਹ ਓਹਨਾਂ ਨੂੰ ਆਪਣੇ ਮਹਾਂ ਜਾਲ ਵਿੱਚ ਇਕੱਠਾ
ਕਰਦਾ ਹੈ,
ਤਾਂ ਉਹ ਅਨੰਦ ਹੁੰਦਾ ਅਤੇ ਖੁਸ਼ੀ ਮਨਾਉਂਦਾ ਹੈ ।
੧੬ ਏਸ ਲਈ ਉਹ ਆਪਣੇ ਜਾਲ ਲਈ ਬਲੀ
ਚੜ੍ਹਾਉਂਦਾ ਹੈ,
ਅਤੇ ਆਪਣੇ ਮਹਾਂ ਜਾਲ ਲਈ ਧੂਪ ਧੁਖਾਉਂਦਾ ਹੈ !
ਕਿਉਂ ਜੋ ਉਨ੍ਹਾਂ ਨਾਲ ਉਹ ਦਾ ਹਿੱਸਾ ਮੋਟਾ,
ਅਤੇ ਉਹ ਦਾ ਭੋਜਨ ਥਿੰਧਾ ਹੈ ।
੧੭ ਕੀ ਉਹ ਆਪਣੇ ਜਾਲ ਨੂੰ ਖਾਲੀ ਕਰਦਾ ਰਹੇਗਾ,
ਅਤੇ ਕੌਮਾਂ ਨੂੰ ਨਿੱਤ ਵੱਢਣ ਤੋਂ ਨਾ ਹਟੇਗਾ ? ॥

**੨** ਕਸਦੀਆਂ ਉੱਤੇ ਹਾਇ ਹਾਇ !
ਮੈਂ ਆਪਣੇ ਪਹਿਰੇ ਉੱਤੇ ਖਲੋਵਾਂਗਾ,
ਅਤੇ ਬੁਰਜ ਉੱਤੇ ਖੜਾ ਰਹਾਂਗਾ,
ਅਤੇ ਤੱਕਾਂਗਾ ਭਈ ਮੈਂ ਵੇਖਾਂ ਕਿ ਉਹ ਮੈਨੂੰ ਕੀ
ਆਖੇ,
ਅਤੇ ਮੈਂ ਆਪਣੇ ਉਲਾਹਮੇ ਦਾ ਕੀ ਉੱਤਰ ਦਿਆਂ ।
੨ ਤਾਂ ਯਹੋਵਾਹ ਨੇ ਮੈਨੂੰ ਉੱਤਰ ਦਿੱਤਾ ਅਤੇ ਆਖਿਆ,
ਦਰਸ਼ਣ ਨੂੰ ਲਿਖ, ਪੱਟੀਆਂ ਉੱਤੇ ਸਾਫ਼ ਸਾਫ਼ ਲਿਖ,
ਭਈ ਕੋਈ ਪੜ੍ਹਦਾ ਪੜ੍ਹਦਾ ਦੌੜ ਵੀ ਸੱਕੇ ।
੩ ਏਹ ਰੋਇਆ ਤਾਂ ਇੱਕ ਠਹਿਰਾਏ ਹੋਏ ਸਮੇਂ ਲਈ
ਅਜੇ ਪੂਰੀ ਹੋਣ ਵਾਲੀ ਹੈ,
ਉਹ ਅੰਤ ਵੱਲ ਕਾਹਲੀ ਕਰਦੀ ਹੈ, ਉਹ ਝੂਠੀ
ਨਹੀਂ,
ਭਾਵੇਂ ਉਹ ਠਹਿਰਿਆ ਰਹੇ, ਉਹ ਦੀ ਉਡੀਕ ਕਰ,
ਉਹ ਜ਼ਰੂਰ ਆਵੇਗਾ, ਉਹ ਚਿਰ ਨਾ ਲਾਵੇਗਾ ।
੪ ਵੇਖ, ਉਹ ਮਨ ਵਿੱਚ ਫੁਲਿਆ ਹੋਇਆ ਹੈ,
ਉਹ ਉਸ ਦੇ ਵਿੱਚ ਸਿੱਧਾ ਨਹੀਂ,
ਪਰ ਧਰਮੀ ਆਪਣੀ ਵਫ਼ਾਦਾਰੀ ਨਾਲ ਜੀਵੇਗਾ ।
੫ ਨਾਲੇ ਦਾਖ ਰਸ ਖੋਟਾ ਹੈ, ਇੱਕ ਹੰਕਾਰੀ,
ਉਹ ਕਾਇਮ ਨਾ ਰਹੇਗਾ,
ਜੋ ਪਤਾਲ ਵਾਂਙੁ ਆਪਣੀ ਲਾਲਸਾ ਵਧਾਉਂਦਾ ਹੈ,
ਅਤੇ ਉਹ ਮੌਤ ਵਰਗਾ ਹੈ, ਜੋ ਰੱਜਦਾ ਨਹੀਂ,
ਉਹ ਆਪਣੇ ਲਈ ਸਾਰੀਆਂ ਕੌਮਾਂ ਨੂੰ ਇਕੱਠਿਆਂ
ਕਰਦਾ ਹੈ,
ਅਤੇ ਆਪਣੇ ਲਈ ਸਾਰੀਆਂ ਉੱਮਤਾਂ ਦਾ ਢੇਰ
ਲਾਉਂਦਾ ਹੈ ॥
੬ ਕੀ ਏਹ ਸਾਰੇ ਉਹ ਦੇ ਵਿਰੁੱਧ ਇੱਕ ਦ੍ਰਿਸ਼ਟਾਂਤ,
ਅਤੇ ਉਹ ਦੇ ਵਿਰੁੱਧ ਇੱਕ ਮੇਹਣਾ ਨਾ ਦੇਣਗੇ ?
ਓਹ ਆਖਣਗੇ, ਹਾਇ ਉਹ ਨੂੰ ਜੋ ਉਸ ਨੂੰ
ਵਧਾਉਂਦਾ ਹੈ
ਜਿਹੜਾ ਆਪਣਾ ਨਹੀਂ ਹੈ ! ਕਦ ਤੀਕ ?
ਅਤੇ ਜੋ ਗਹਿਣਿਆਂ ਦਾ ਭਾਰ ਆਪਣੇ ਉੱਤੇ
ਲੱਦਦਾ ਹੈ !
੭ ਕੀ ਤੇਰੇ ਦੇਣਦਾਰ* ਅਚਾਣਕ ਨਾ ਉੱਠਣਗੇ,
ਅਤੇ ਓਹ ਜੋ ਤੈਨੂੰ ਧਰਲੀ ਮਾਰਦੇ ਹਨ ਨਾ
ਜਾਗਣਗੇ ?
ਕੀ ਤੂੰ ਓਹਨਾਂ ਲਈ ਲੁੱਟ ਦਾ ਮਾਲ ਨਾ ਹੋਵੇਂਗਾ ?
੮ ਏਸ ਲਈ ਕਿ ਤੈਂ ਬਹੁਤੀਆਂ ਕੌਮਾਂ ਨੂੰ ਲੁੱਟ ਲਿਆ,
ਉੱਮਤਾਂ ਦਾ ਸਾਰਾ ਬਕੀਆ ਤੈਨੂੰ ਵੀ ਲੁੱਟ ਲਵੇਗਾ,

* ਅਥਵਾ, ਦੰਦ ਮਾਰਨ ਵਾਲੇ ।

ਆਦਮੀਆਂ ਦੇ ਖ਼ੂਨ ਅਤੇ ਉਸ ਜ਼ੁਲਮ ਦੇ ਕਾਰਨ
ਜਿਹੜਾ ਦੇਸ, ਸ਼ਹਿਰ ਅਤੇ ਉਸ ਦੇ ਸਾਰੇ ਵਾਸੀਆਂ
ਉੱਤੇ ਹੋਇਆ ॥
੯ ਹਾਇ ਉਹ ਨੂੰ ਜੋ ਆਪਣੇ ਘਰਾਣੇ ਲਈ ਬੁਰਾ
ਲਾਭ ਖੱਟ ਲਵੇ,
ਭਈ ਉਹ ਆਪਣਾ ਆਹਲਣਾ ਉੱਚਿਆਈ ਤੇ
ਰੱਖੇ,
ਤਾਂ ਜੋ ਉਹ ਬਿਪਤਾ ਦੇ ਵੱਸ ਤੋਂ ਛੁਡਾਇਆ ਜਾਵੇ !
੧੦ ਤੈਂ ਆਪਣੇ ਘਰਾਣੇ ਲਈ ਨਮੋਸ਼ੀ ਦੀ ਜੁਗਤ ਕੀਤੀ,
ਤੈਂ ਬਹੁਤੀਆਂ ਉੱਮਤਾਂ ਨੂੰ ਵੱਢ ਸੁੱਟਿਆ,
ਸੋ ਤੈਂ ਆਪਣੀ ਹੀ ਜਾਨ ਦਾ ਪਾਪ ਕੀਤਾ
੧੧ ਪੱਥਰ ਕੰਧ ਤੋਂ ਦੁਹਾਈ ਦੇਵੇਗਾ,
ਅਤੇ ਲੱਕੜੀ ਤੋਂ ਸ਼ਤੀਰ ਉੱਤਰ ਦੇਵੇਗਾ ॥
੧੨ ਹਾਇ ਉਹ ਨੂੰ ਜੋ ਸ਼ਹਿਰ ਖ਼ੂਨ ਨਾਲ ਬਣਾਉਂਦਾ ਹੈ,
ਅਤੇ ਨਗਰ ਬਦੀ ਨਾਲ ਕਾਇਮ ਕਰਦਾ ਹੈ !
੧੩ ਵੇਖੋ, ਕੀ ਏਹ ਸੈਨਾਂ ਦੇ ਯਹੋਵਾਹ ਵੱਲੋਂ ਨਹੀਂ ਹੈ,
ਕਿ ਲੋਕੀਂ ਅੱਗ ਲਈ ਮਿਹਨਤ ਕਰਦੇ ਹਨ,
ਅਤੇ ਉੱਮਤਾਂ ਵਿਅਰਥ ਲਈ ਥੱਕ ਜਾਂਦੀਆਂ ਹਨ ?
੧੪ ਧਰਤੀ ਤਾਂ ਯਹੋਵਾਹ ਦੇ ਪਰਤਾਪ ਦੇ ਗਿਆਨ ਨਾਲ
ਭਰ ਜਾਵੇਗੀ,
ਜਿਵੇਂ ਸਮੁੰਦਰ ਪਾਣੀ ਨਾਲ ਭਰਪੂਰ ਹੈ ॥
੧੫ ਹਾਇ ਉਹ ਨੂੰ ਜੋ ਆਪਣੇ ਗੁਆਂਢੀ ਨੂੰ
ਆਪਣੇ ਗੁੱਸੇ ਦੇ ਕਟੋਰੇ ਤੋਂ ਪਿਲਾਉਂਦਾ ਹੈ,
ਅਤੇ ਉਸ ਨੂੰ ਵੀ ਮਤਵਾਲਾ ਕਰ ਦਿੰਦਾ ਹੈ,
ਭਈ ਤੂੰ ਓਹਨਾਂ ਦੇ ਨੰਗੇਜ਼ ਉੱਤੇ ਤੱਕੇਂ !
੧੬ ਤੂੰ ਅਨਾਦਰ ਨਾਲ ਰੱਜੇਂਗਾ, ਨਾ ਪਰਤਾਪ ਨਾਲ,
ਤੂੰ ਪੀ ਅਤੇ ਬੇਸੁੰਨਤ ਹੋ,
ਯਹੋਵਾਹ ਦੇ ਸੱਜੇ ਹੱਥ ਦਾ ਕਟੋਰਾ
ਘੁੰਮ ਕੇ ਤੇਰੇ ਉੱਤੇ ਆ ਪਵੇਗਾ,
ਅਤੇ ਅੱਤ ਅਨਾਦਰ ਤੇਰੇ ਪਰਤਾਪ ਉੱਤੇ ਹੋਵੇਗਾ,
੧੭ ਕਿਉਂ ਜੋ ਉਹ ਜ਼ੁਲਮ ਜਿਹੜਾ ਲਬਾਨੋਨ ਨਾਲ
ਹੋਇਆ ਤੈਨੂੰ ਕੱਜੇਗਾ,
ਨਾਲੇ ਡੰਗਰਾਂ ਦੀ ਬਰਬਾਦੀ ਓਹਨਾਂ ਨੂੰ* ਡਰਾਵੇਗੀ
ਆਦਮੀਆਂ ਦੇ ਲਹੂ ਅਤੇ ਉਸ ਜ਼ੁਲਮ ਦੇ ਕਾਰਨ,
ਜਿਹੜਾ ਦੇਸ, ਸ਼ਹਿਰ ਅਤੇ ਉਸ ਦੇ ਸਾਰੇ ਵਾਸੀਆਂ
ਉੱਤੇ ਹੋਇਆ ॥
੧੮ ਘੜੇ ਹੋਏ ਬੁੱਤ ਦਾ ਕੀ ਲਾਭ ਹੈ,
ਕਿ ਉਸ ਦੇ ਬਣਾਉਣ ਵਾਲੇ ਨੇ ਉਸ ਨੂੰ ਘੜਿਆ ਹੈ ?
ਇੱਕ ਢਲੀ ਹੋਈ ਮੂਰਤ, ਝੂਠ ਦਾ ਉਸਤਾਦ,
ਕਿ ਉਸ ਦਾ ਸਾਜਣ ਵਾਲਾ ਆਪਣੀ ਕਾਰੀਗਰੀ
ਉੱਤੇ ਭਰੋਸਾ ਰੱਖਦਾ ਹੈ,
ਜਦ ਉਹ ਗੁੰਗੇ ਬੁੱਤ ਬਣਾਵੇ ? ॥
੧੯ ਹਾਇ ਉਹ ਨੂੰ ਜੋ ਲੱਕੜੀ ਨੂੰ ਆਖਦਾ ਹੈ, ਜਾਗ !
ਗੁੰਗੇ ਪੱਥਰ ਨੂੰ, ਉੱਠ !
ਭਲਾ, ਏਹ ਸਲਾਹ ਦੇ ਸੱਕਦਾ ਹੈ ?
ਵੇਖੋ, ਉਹ ਸੋਨੇ ਚਾਂਦੀ ਨਾਲ ਮੜ੍ਹਿਆ ਹੋਇਆ ਹੈ,
ਪਰ ਉਸ ਦੇ ਵਿੱਚ ਕੋਈ ਸਾਹ ਨਹੀਂ ।
੨੦ ਯਹੋਵਾਹ ਆਪਣੀ ਪਵਿੱਤਰ ਹੈਕਲ ਵਿੱਚ ਹੈ,
ਸਾਰੀ ਧਰਤੀ ਉਹ ਦੇ ਅੱਗੇ ਚੁੱਪ ਰਹੇ ॥

## ੩ ਆਸਾ ਦੀ ਪ੍ਰਾਰਥਨਾ ਦਾ ਭਜਨ

ਸ਼ਿਗਯੋਨੋਥ ਉੱਤੇ ਹਬੱਕੂਕ ਨਬੀ ਦੀ ਪ੍ਰਾਰਥਨਾ ॥
੨ ਹੇ ਯਹੋਵਾਹ, ਮੈਂ ਤੇਰੇ ਵਿਖੇ ਅਵਾਈ ਸੁਣੀ,
ਮੈਂ ਡਰ ਗਿਆ ।
ਹੇ ਯਹੋਵਾਹ, ਵਰ੍ਹਿਆਂ ਦੇ ਵਿਚਕਾਰ ਆਪਣਾ ਕੰਮ
ਬਹਾਲ ਕਰ,
ਵਰ੍ਹਿਆਂ ਦੇ ਵਿਚਕਾਰ ਉਹ ਨੂੰ ਪਰਗਟ ਕਰ,
ਰੋਹ ਵਿੱਚ ਰਹਮ ਨੂੰ ਚੇਤੇ ਕਰ !
੩ ਪਰਮੇਸ਼ੁਰ ਤੇਮਾਨ ਤੋਂ ਆਇਆ,
ਪਵਿੱਤਰ ਪੁਰਖ ਪਾਰਾਨ ਦੇ ਪਰਬਤ ਤੋਂ ॥ ਸਲਹ ॥
ਉਹ ਦੀ ਮਹਿਮਾ ਨੇ ਅਕਾਸ਼ ਨੂੰ ਕੱਜਿਆ,
ਅਤੇ ਧਰਤੀ ਉਹ ਦੀ ਉਸਤਤ ਨਾਲ ਭਰੀ ਹੋਈ ਸੀ ।
੪ ਉਹ ਦੀ ਝਲਕ ਜੋਤ ਵਾਂਙੁ ਸੀ,
ਕਿਰਨਾਂ ਉਹ ਦੇ ਹੱਥੋਂ ਚਮਕਦੀਆਂ ਸਨ,
ਅਤੇ ਉੱਥੇ ਉਸ ਦੀ ਸਮਰੱਥਾ ਲੁਕੀ ਹੋਈ ਸੀ ।
੫ ਉਹ ਦੇ ਅੱਗੇ ਅੱਗੇ ਬਵਾ ਚੱਲਦੀ ਸੀ,
ਉਹ ਦੇ ਪੈਰਾਂ ਤੋਂ ਲਸ਼ਕਾਂ ਨਿੱਕਲਦੀਆਂ ਸਨ !
੬ ਉਹ ਖਲੋ ਗਿਆ ਅਤੇ ਧਰਤੀ ਦਾ ਮਾਪ ਲਿਆ,
ਉਸ ਵੇਖਿਆ ਅਤੇ ਕੌਮਾਂ ਨੂੰ ਤਰਾਹਿਆ,
ਤਾਂ ਸਨਾਤਨ ਪਹਾੜ ਖਿੱਲਰ ਗਏ,

* ਅਥਵਾ, ਤੈਨੂੰ ।

ਅਨਾਦੀ ਟਿੱਲੇ ਝੁੱਕ ਗਏ,
ਉਹ ਦਾ ਚਾਲ ਚਲਣ ਸਦੀਪਕ ਜਿਹਾ ਸੀ ।
੭ ਮੈਂ ਕੂਸ਼ ਦੇ ਤੰਬੂ ਕਸ਼ਟ ਹੇਠ ਵੇਖੇ,
ਮਿਦਯਾਨ ਦੇਸ ਦੇ ਪੜਦੇ ਥਰਥਰਾਏ ॥
੮ ਕੀ ਯਹੋਵਾਹ ਨਦੀਆਂ ਤੋਂ ਗੁੱਸੇ ਹੋਇਆ ?
ਕੀ ਤੇਰਾ ਕ੍ਰੋਧ ਨਦੀਆਂ ਦੇ ਉੱਤੇ,
ਯਾ ਤੇਰਾ ਕਹਿਰ ਸਮੁੰਦਰ ਨਾਲ ਸੀ,
ਜਦ ਤੂੰ ਆਪਣੇ ਘੋੜਿਆਂ ਉੱਤੇ,
ਆਪਣੇ ਛੁਡਾਉਣ ਵਾਲੇ ਰਥਾਂ ਵਿੱਚ ਸਵਾਰ ਸੈਂ ?
੯ ਤੇਰਾ ਧਣੁਖ ਖੋਲ ਤੋਂ ਕੱਢਿਆ ਗਿਆ *,
ਬਚਨ ਦੇ ਡੰਡੇ ਸੌਂਹਾਂ ਸਨ † ॥ ਸਲਾਹ ॥
ਤੈਂ ਧਰਤੀ ਨੂੰ ਨਦੀਆਂ ਨਾਲ ਚੀਰ ਦਿੱਤਾ ।
੧੦ ਪਹਾੜਾਂ ਨੇ ਤੈਨੂੰ ਵੇਖਿਆ, ਓਹ ਤੜਫਣ ਲੱਗੇ,
ਜ਼ੋਰ ਦਾ ਹੜ੍ਹ ਲੰਘ ਗਿਆ,
ਡੂੰਘਿਆਈ ਨੇ ਆਪਣੀ ਅਵਾਜ਼ ਦਿੱਤੀ,
ਆਪਣੇ ਹੱਥ ਉਤਾਹਾਂ ਉਠਾਏ ।
੧੧ ਤੇਰੇ ਬਾਣਾਂ ਦੀ ਲਸ਼ਕ ਦੇ ਕਾਰਨ ਜਦ ਓਹ ਚੱਲਦੇ ਸਨ,
ਤੇਰੇ ਚਮਕਦਾਰ ਬਰਛੇ ਦੀ ਭੜਕ ਦੇ ਕਾਰਨ,
ਸੂਰਜ ਅਤੇ ਚੰਦ ਆਪਣੇ ਅਸਥਾਨ ਤੇ ਖੜੇ ਰਹੇ ॥
੧੨ ਤੂੰ ਗਜ਼ਬ ਨਾਲ ਧਰਤੀ ਵਿੱਚੋਂ ਤੁਰ ਪਿਆ,
ਤੈਂ ਕੌਮਾਂ ਨੂੰ ਕ੍ਰੋਧ ਵਿੱਚ ਗਾਹ ਸੁੱਟਿਆ ।
੧੩ ਤੂੰ ਆਪਣੀ ਪਰਜਾ ਦੇ ਬਚਾਓ ਲਈ ਨਿੱਕਲਿਆ,
ਆਪਣੇ ਮਸਹ ਕੀਤੇ ਹੋਏ ਦੇ ਬਚਾਓ ਲਈ ।
ਤੈਂ ਦੁਸ਼ਟ ਦੇ ਘਰਾਣੇ ਦੇ ਮੁਖੀਏ ਨੂੰ ਵੱਢ ਛੱਡਿਆ,
ਤੈਂ ਗਲੇ ਤੀਕ ਨੀਂਹ ਨੂੰ ਨੰਗਾ ਕੀਤਾ ॥ ਸਲਾਹ ॥

* ਇਬਰ., ਨੰਗਾ ਕੀਤਾ ਗਿਆ ।
† ਅਥਵਾ, ਕੌਮਾਂ ਲਈ ਬਚਨ ਸੌਂਹਾਂ ਸਨ ।

੧੪ ਤੈਂ ਉਸੇ ਦੀਆਂ ਬਰਛੀਆਂ ਨਾਲ ਉਸ ਦੇ ਮਹਾਇਣ ਦਾ ਸਿਰ ਵਿੰਨ੍ਹਿਆ,
ਓਹ ਤੁਫ਼ਾਨ ਵਾਂਙੁ ਮੈਨੂੰ ਉਡਾਉਣ ਲਈ ਆਏ,
ਓਹ ਬਾਗ ਬਾਗ ਹੋਏ ਜਿਵੇਂ ਓਹ ਮਸਕੀਨ ਨੂੰ ਚੁੱਪ ਕਰ ਕੇ ਖਾ ਜਾਣ ।
੧੫ ਤੈਂ ਆਪਣੇ ਘੋੜਿਆਂ ਨਾਲ ਸਮੁੰਦਰ ਨੂੰ ਲਤਾੜਿਆ,
ਵੱਡੇ ਪਾਣੀ ਉੱਛਲ ਪਏ ॥
੧੬ ਮੈਂ ਸੁਣਿਆ ਅਤੇ ਮੇਰਾ ਕਾਲਜਾ ਕੰਬਣ ਲੱਗਾ,
ਉਸ ਅਵਾਜ਼ ਤੋਂ ਮੇਰੀਆਂ ਬੁੱਲ੍ਹੀਆਂ ਥਰਥਰਾਈਆਂ,
ਵਿਸਾਂਧ ਮੇਰੀਆਂ ਹੱਡੀਆਂ ਵਿੱਚ ਆਈ,
ਮੈਂ ਆਪਣੇ ਥਾਂ ਤੇ ਕੰਬਦਾ ਹਾਂ,
ਕਿਉਂ ਜੋ ਮੈਂ ਅਰਾਮ ਨਾਲ ਬਿਪਤਾ ਦੇ ਦਿਨ ਨੂੰ ਤੱਕਾਂਗਾ,
ਭਈ ਉਹ ਓਹਨਾਂ ਲੋਕਾਂ ਉੱਤੇ ਆਵੇ,
ਜੋ ਸਾਡੇ ਉੱਤੇ ਚੜ੍ਹਾਈ ਕਰਦੇ ਹਨ ॥
੧੭ ਭਾਵੇਂ ਹਜੀਰ ਦਾ ਬਿਰਛ ਨਾ ਫਲੇ ਫੁੱਲੇ,
ਨਾ ਅੰਗੂਰੀ ਵੇਲਾਂ ਉੱਤੇ ਫਲ ਹੋਵੇ,
ਭਾਵੇਂ ਜ਼ੈਤੂਨ ਦੇ ਬਿਰਛ ਦਾ ਹਾਸਲ ਘਟੇ,
ਅਤੇ ਖੇਤ ਅੰਨ ਨਾ ਦੇਣ,
ਭਾਵੇਂ ਇੱਜੜ ਵਾੜੇ ਵਿੱਚੋਂ ਕੱਟੇ ਜਾਣ,
ਅਤੇ ਵੱਗ ਕੁਰ੍ਹਾਂ ਵਿੱਚ ਨਾ ਹੋਣ,
੧੮ ਤਾਂ ਵੀ ਮੈਂ ਯਹੋਵਾਹ ਵਿੱਚ ਬਾਗ ਬਾਗ ਹੋਵਾਂਗਾ,
ਮੈਂ ਆਪਣੇ ਮੁਕਤੀ ਦਾਤੇ ਪਰਮੇਸ਼ੁਰ ਵਿੱਚ ਖੁਸ਼ੀ ਮਨਾਵਾਂਗਾ ।
੧੯ ਪ੍ਰਭੁ ਯਹੋਵਾਹ ਮੇਰਾ ਬਲ ਹੈ,
ਉਹ ਮੇਰੇ ਪੈਰ ਹਰਨੀਆਂ ਵਰਗੇ ਬਣਾਉਂਦਾ ਹੈ,
ਅਤੇ ਮੈਨੂੰ ਮੇਰੀਆਂ ਉੱਚਿਆਈਆਂ ਉੱਤੇ ਤੋਰਦਾ ਹੈ ॥
( ਸੁਰ ਪਤੀ ਲਈ ਮੇਰੇ ਤਾਰ ਵਾਲੇ ਵਾਜਿਆਂ ਉੱਤੇ )

# ਸਫ਼ਨਯਾਹ

## ੧ ਯਹੋਵਾਹ ਦੇ ਕਹਿਰ ਦਾ ਦਿਨ

ਯਹੋਵਾਹ ਦੀ ਬਾਣੀ ਜੋ ਸਫ਼ਨਯਾਹ ਕੋਲ ਆਈ। ਉਹ ਕੂਸ਼ੀ ਦਾ ਪੁੱਤ੍ਰ, ਗਦਲਯਾਹ ਦਾ ਪੋਤ੍ਰਾ, ਅਮਰਯਾਹ ਦਾ ਪੜਪੋਤਾ ਸੀ ਜੋ ਹਿਜ਼ਕੀਯਾਹ ਦਾ ਪੁੱਤ੍ਰ ਸੀ, ਯਹੂਦਾਹ ਦੇ ਪਾਤਸ਼ਾਹ ਆਮੋਨ ਦੇ ਪੁੱਤ੍ਰ ਯੋਸ਼ੀਯਾਹ ਦੇ ਦਿਨਾਂ ਵਿੱਚ ।।

੨ ਮੈਂ ਜ਼ਮੀਨ ਦੇ ਉੱਤੋਂ ਸਭ ਕੁਝ ਉੱਕਾ ਹੀ ਮਿਟਾ ਦਿਆਂਗਾ,
ਯਹੋਵਾਹ ਦਾ ਵਾਕ ਹੈ ।
੩ ਮੈਂ ਆਦਮੀ ਅਤੇ ਡੰਗਰ ਨੂੰ ਮਿਟਾ ਦਿਆਂਗਾ,
ਮੈਂ ਅਕਾਸ਼ ਦੇ ਪੰਛੀਆਂ ਨੂੰ ਅਤੇ ਸਮੁੰਦਰ ਦੀਆਂ ਮੱਛੀਆਂ ਨੂੰ,
ਠੋਕਰਾਂ ਨੂੰ ਦੁਸ਼ਟਾਂ ਸਣੇ ਮਿਟਾ ਦਿਆਂਗਾ,
ਅਤੇ ਮੈਂ ਆਦਮੀ ਨੂੰ ਜ਼ਮੀਨ ਦੇ ਉੱਤੋਂ ਕੱਟ ਸੁੱਟਾਂਗਾ,
ਯਹੋਵਾਹ ਦਾ ਵਾਕ ਹੈ ।
੪ ਮੈਂ ਆਪਣਾ ਹੱਥ ਯਹੂਦਾਹ ਉੱਤੇ,
ਅਤੇ ਯਰੂਸ਼ਲਮ ਦੇ ਸਾਰਿਆਂ ਵਾਸੀਆਂ ਉੱਤੇ ਚੁੱਕਾਂਗਾ,
ਅਤੇ ਏਸ ਅਸਥਾਨ ਤੋਂ ਬਆਲ ਦੇ ਬਕੀਏ ਨੂੰ ਕੱਟ ਦਿਆਂਗਾ,
ਨਾਲੇ ਪੁਜਾਰੀਆਂ ਦੇ ਨਾਮ ਨੂੰ ਜਾਜਕਾਂ ਸਣੇ ।
੫ ਓਹਨਾਂ ਨੂੰ ਵੀ ਜੋ ਛੱਤਾਂ ਉੱਤੇ
ਅਕਾਸ਼ ਦੀ ਸੈਨਾ ਅੱਗੇ ਮੱਥਾ ਟੇਕਦੇ ਹਨ,
ਜੋ ਯਹੋਵਾਹ ਅੱਗੇ ਮੱਥਾ ਟੇਕਦੇ ਅਤੇ ਸੌਂਹ ਖਾਂਦੇ ਹਨ,
ਨਾਲੇ ਮਲਕਾਮ ਦੀ ਸੌਂਹ ਵੀ ਖਾਂਦੇ ਹਨ,
੬ ਅਤੇ ਓਹਨਾਂ ਨੂੰ ਜੋ ਯਹੋਵਾਹ ਦੇ ਪਿੱਛੇ ਜਾਣ ਤੋਂ ਫਿਰ ਗਏ,
ਅਤੇ ਨਾ ਯਹੋਵਾਹ ਦੇ ਤਾਲਿਬ ਹਨ,
ਨਾ ਉਹ ਦੀ ਸਲਾਹ ਪੁੱਛਦੇ ਹਨ ।।
੭ ਪ੍ਰਭੁ ਯਹੋਵਾਹ ਦੇ ਹਜ਼ੂਰ ਚੁੱਪ ਰਹੁ,
ਯਹੋਵਾਹ ਦਾ ਦਿਨ ਨੇੜੇ ਹੈ,
ਯਹੋਵਾਹ ਨੇ ਇੱਕ ਬਲੀ ਤਿਆਰ ਕੀਤੀ,
ਉਹ ਨੇ ਆਪਣੇ ਪਰਾਹੁਣਿਆਂ ਨੂੰ ਪਵਿੱਤਰ ਕੀਤਾ ।
੮ ਯਹੋਵਾਹ ਦੀ ਬਲੀ ਦੇ ਦਿਨ ਇਉਂ ਹੋਵੇਗਾ,
ਕਿ ਮੈਂ ਸਰਦਾਰਾਂ ਨੂੰ, ਪਾਤਸ਼ਾਹ ਦੇ ਪੁੱਤ੍ਰਾਂ ਨੂੰ,
ਅਤੇ ਸਾਰਿਆਂ ਨੂੰ ਜਿਨ੍ਹਾਂ ਨੇ ਪਰਦੇਸ ਦੇ ਕੱਪੜੇ ਪਹਿਨੇ ਹੋਏ ਹਨ ਸਜ਼ਾ ਦਿਆਂਗਾ ।
੯ ਉਸ ਦਿਨ ਮੈਂ ਓਹਨਾਂ ਸਾਰਿਆਂ ਨੂੰ ਸਜ਼ਾ ਦਿਆਂਗਾ,
ਜੋ ਸਰਦਲ ਦੇ ਉੱਤੋਂ ਟੱਪਕਦੇ ਹਨ,
ਜੋ ਆਪਣੇ ਮਾਲਕ ਦੇ ਘਰ ਨੂੰ
ਅਨ੍ਹੇਰ ਅਤੇ ਛਲ ਨਾਲ ਭਰ ਦਿੰਦੇ ਹਨ ।।
੧੦ ਉਸ ਦਿਨ ਇਉਂ ਹੋਵੇਗਾ, ਯਹੋਵਾਹ ਦਾ ਵਾਕ ਹੈ,
ਮੱਛੀ-ਫਾਟਕ ਤੋਂ ਦੁਹਾਈ ਦੀ ਅਵਾਜ਼ ਹੋਵੇਗੀ,
ਦੂਜੇ ਮਹੱਲੇ ਤੋਂ ਸਿਆਪਾ,
ਅਤੇ ਟਿੱਲਿਆਂ ਤੋਂ ਵੱਡਾ ਧੜਾਕਾ ਹੋਵੇਗਾ ।
੧੧ ਹੇ ਮਕਤੇਸ਼* ਦੇ ਵਾਸੀਓ, ਸਿਆਪਾ ਕਰੋ !
ਕਿਉਂ ਜੋ ਸਾਰੇ ਵਪਾਰੀ ਮੁਕਾਏ ਗਏ,
ਚਾਂਦੀ ਦੇ ਸਾਰੇ ਚੁੱਕਣ ਵਾਲੇ ਕੱਟੇ ਗਏ ।
੧੨ ਉਸ ਸਮੇਂ ਇਉਂ ਹੋਵੇਗਾ
ਕਿ ਮੈਂ ਦੀਵੇ ਲੈ ਕੇ ਯਰੂਸ਼ਲਮ ਦੀ ਤਲਾਸ਼ੀ ਲਵਾਂਗਾ,
ਅਤੇ ਓਹਨਾਂ ਆਦਮੀਆਂ ਨੂੰ ਸਜ਼ਾ ਦਿਆਂਗਾ
ਜਿਨ੍ਹਾਂ ਨੇ ਆਪਣਾ ਫੋਗ ਰੱਖ ਛੱਡਿਆ ਹੈ,
ਜੋ ਆਪਣੇ ਮਨਾਂ ਵਿੱਚ ਕਹਿੰਦੇ ਹਨ,
ਯਹੋਵਾਹ ਨਾ ਭਲਿਆਈ ਕਰੇਗਾ,
ਨਾ ਬੁਰਿਆਈ ਕਰੇਗਾ ।
੧੩ ਓਹਨਾਂ ਦਾ ਧਨ ਲੁੱਟ ਦਾ ਮਾਲ ਹੋ ਜਾਵੇਗਾ,
ਓਹਨਾਂ ਦੇ ਘਰ ਵਿਰਾਨ ਹੋ ਜਾਣਗੇ ।
ਓਹ ਘਰ ਉਸਾਰਨਗੇ ਪਰ ਉਨ੍ਹਾਂ ਵਿੱਚ ਨਾ ਵੱਸਣਗੇ,

---

* ਡੂੰਡੀ ।

ਓਹ ਅੰਗੂਰੀ ਬਾਗ ਲਾਉਣਗੇ ਪਰ ਉਨ੍ਹਾਂ ਦੀ ਮੈ ਨਾ
ਪੀਣਗੇ ॥
੧੪ ਯਹੋਵਾਹ ਦਾ ਮਹਾਨ ਦਿਨ ਨੇੜੇ ਹੈ,
ਉਹ ਨੇੜੇ ਹੈ ਅਤੇ ਬਹੁਤ ਛੇਤੀ ਕਰਦਾ ਹੈ,
ਹਾਂ, ਯਹੋਵਾਹ ਦੀ ਅਵਾਜ਼—
ਸੂਰਮਾ ਉੱਥੇ ਕੁੜੱਤਣ ਨਾਲ ਚਿੱਲਾਵੇਗਾ !
੧੫ ਉਹ ਦਿਨ ਕਹਿਰ ਦਾ ਦਿਨ ਹੈ,
ਦੁਖ ਅਤੇ ਕਸ਼ਟ ਦਾ ਦਿਨ,
ਬਰਬਾਦੀ ਅਤੇ ਵਿਰਾਨੀ ਦਾ ਦਿਨ,
ਅਨ੍ਹੇਰੇ ਅਤੇ ਅੰਧਕਾਰ ਦਾ ਦਿਨ,
ਬੱਦਲ ਅਤੇ ਕਾਲੀਆਂ ਘਟਾਂ ਦਾ ਦਿਨ !
੧੬ ਤੁਰ੍ਹੀ ਅਤੇ ਨਾਰੇ ਦਾ ਦਿਨ,
ਗੜ੍ਹਾਂ ਵਾਲੇ ਸ਼ਹਿਰਾਂ ਦੇ ਵਿਰੁੱਧ ਅਰ ਉੱਚੇ ਬੁਰਜਾਂ
ਦੇ ਵਿਰੁੱਧ ।
੧੭ ਮੈਂ ਆਦਮੀਆਂ ਉੱਤੇ ਖੇਚਲ ਲਿਆਵਾਂਗਾ,
ਅਤੇ ਓਹ ਅੰਨ੍ਹਿਆਂ ਵਾਂਙੁ ਤੁਰਨਗੇ,
ਕਿਉਂ ਜੋ ਉਨ੍ਹਾਂ ਨੇ ਯਹੋਵਾਹ ਦਾ ਪਾਪ ਕੀਤਾ,
ਅਤੇ ਉਨ੍ਹਾਂ ਦਾ ਲਹੂ ਘੱਟੇ ਵਾਂਙੁ ਸੁੱਟਿਆ
ਜਾਵੇਗਾ,
ਅਤੇ ਉਨ੍ਹਾਂ ਦਾ ਮਾਸ ਬਿਸ਼ਟੇ ਵਾਂਙੁ ।
੧੮ ਯਹੋਵਾਹ ਦੇ ਕਹਿਰ ਦੇ ਦਿਨ ਵਿੱਚ
ਨਾ ਓਹਨਾਂ ਦਾ ਸੋਨਾ ਨਾ ਓਹਨਾਂ ਦੀ ਚਾਂਦੀ ਓਹਨਾਂ
ਨੂੰ ਛੁਡਾਵੇਗੀ,
ਪਰ ਉਹ ਦੀ ਅਣਖ ਦੀ ਅੱਗ ਨਾਲ
ਸਾਰੀ ਧਰਤੀ ਭਸਮ ਹੋ ਜਾਵੇਗੀ,
ਕਿਉਂ ਜੋ ਉਹ ਪੂਰਾ ਅੰਤ,
ਹਾਂ, ਧਰਤੀ ਦੇ ਸਭ ਵਾਸੀਆਂ ਦਾ ਅਚਾਣਕ ਅੰਤ
ਕਰ ਦੇਵੇਗਾ ! ॥

## ੨ ਵੈਰੀ ਕੌਮਾਂ ਦਾ ਨਿਆਉਂ

ਹੇ ਨਿਰਲੱਜ ਕੌਮ, ਆਪਣੇ ਆਪ ਨੂੰ ਇਕੱਠਾ ਕਰੋ,
ਹਾਂ, ਇਕੱਠੇ ਹੋ ਜਾਓ,
੨ ਇਸ ਤੋਂ ਪਹਿਲਾਂ ਕਿ ਹੁਕਮ ਕਾਇਮ ਹੋਵੇ,
ਅਤੇ ਦਿਨ ਤੂੜੀ ਵਾਂਙੁ ਲੰਘ ਜਾਵੇ,—
ਏਸ ਤੋਂ ਪਹਿਲਾਂ ਕਿ ਯਹੋਵਾਹ ਦਾ ਤੱਤਾ ਕ੍ਰੋਧ ਤੁਹਾਡੇ
ਉੱਤੇ ਆਵੇ,
ਏਸ ਤੋਂ ਪਹਿਲਾਂ ਕਿ ਯਹੋਵਾਹ ਦੇ ਕ੍ਰੋਧ ਦਾ ਦਿਨ
ਤੁਹਾਡੇ ਉੱਤੇ ਆਵੇ !
੩ ਤੁਸੀਂ ਯਹੋਵਾਹ ਨੂੰ ਭਾਲੋ,
ਹੇ ਧਰਤੀ ਦੇ ਸਾਰੇ ਮਸਕੀਨੋ,
ਜਿਨ੍ਹਾਂ ਨੇ ਉਹ ਦੇ ਫ਼ਰਮਾਨਾਂ ਨੂੰ ਮੰਨਿਆ ਹੈ,
ਧਰਮ ਨੂੰ ਭਾਲੋ, ਮਸਕੀਨੀ ਨੂੰ ਭਾਲੋ,
ਸ਼ਾਇਤ ਤੁਸੀਂ ਯਹੋਵਾਹ ਦੇ ਕ੍ਰੋਧ ਦੇ ਦਿਨ ਵਿੱਚ
ਲੁਕੇ ਰਹੋਗੇ ! ॥
੪ ਅੱਜ਼ਾਹ ਤਾਂ ਤਿਆਗਿਆ ਜਾਵੇਗਾ,
ਅਤੇ ਅਸ਼ਕਲੋਨ ਵਿਰਾਨ ਹੋ ਜਾਵੇਗਾ,
ਓਹ ਦੁਪਹਿਰੇ ਅਸ਼ਦੋਦ ਨੂੰ ਧੱਕ ਦੇਣਗੇ,
ਅਤੇ ਅਕਰੋਨ ਪੁੱਟਿਆ ਜਾਵੇਗਾ ॥
੫ ਹਾਇ ਸਮੁੰਦਰੀ ਕੰਢੇ ਦੇ ਵਾਸੀਆਂ ਉੱਤੇ,
ਕਰੇਥੀਆਂ ਦੀ ਕੌਮ ਉੱਤੇ !
ਹੇ ਕਨਾਨ, ਫਲਿਸਤੀਆਂ ਦੇ ਦੇਸ,
ਯਹੋਵਾਹ ਦਾ ਬਚਨ ਤੇਰੇ ਵਿਰੁੱਧ ਹੈ,
ਮੈਂ ਤੈਨੂੰ ਨਾਸ ਕਰਾਂਗਾ
ਭਈ ਕੋਈ ਵਾਸੀ ਨਾ ਰਹੇ !
੬ ਸਮੁੰਦਰੀ ਕੰਢਾ ਚਰਾਂਦ ਹੋਵੇਗਾ,
ਅਯਾਲੀਆਂ ਦੇ ਵਾਸੇ ਅਤੇ ਇੱਜੜਾਂ ਦੇ ਵਾੜੇ ।
੭ ਕੰਢਾ ਯਹੂਦਾਹ ਦੇ ਘਰਾਣੇ ਦੇ ਬਕੀਏ ਲਈ
ਹੋਵੇਗਾ,
ਓਹ ਆਪਣੇ ਇੱਜੜਾਂ ਨੂੰ ਉਨ੍ਹਾਂ ਉੱਤੇ ਚਾਰਨਗੇ,
ਅਸ਼ਕਲੋਨ ਦੇ ਘਰਾਂ ਵਿੱਚ ਓਹ ਸ਼ਾਮ ਨੂੰ ਲੇਟਣਗੇ,
ਕਿਉਂ ਜੋ ਯਹੋਵਾਹ ਓਹਨਾਂ ਦਾ ਪਰਮੇਸ਼ੁਰ ਓਹਨਾਂ
ਦੀ ਖਬਰ ਲਵੇਗਾ,
ਅਤੇ ਓਹਨਾਂ ਨੂੰ ਅਸੀਰੀ ਤੋਂ ਮੋੜ ਲਵੇਗਾ ॥
੮ ਮੈਂ ਮੋਆਬ ਦਾ ਉਲਾਹਮਾ,
ਅਤੇ ਅੰਮੋਨੀਆਂ ਦਾ ਕੁਫ਼ਰ ਸੁਣਿਆ,
ਕਿ ਓਹ ਮੇਰੀ ਪਰਜਾ ਨੂੰ ਕਿਵੇਂ ਉਲਾਹਮੇ ਦਿੰਦੇ
ਸਨ,
ਅਤੇ ਓਹਨਾਂ ਦੀਆਂ ਹੱਦਾਂ ਉੱਤੇ ਸ਼ੇਖੀ ਮਾਰਦੇ
ਸਨ ।
੯ ਮੇਰੇ ਜੀਉਣ ਦੀ ਸੌਂਹ ! ਇਸਰਾਏਲ ਦੇ ਪਰਮੇਸ਼ੁਰ,
ਸੈਨਾਂ ਦੇ ਯਹੋਵਾਹ ਦਾ ਵਾਕ ਹੈ,
ਮੋਆਬ ਜ਼ਰੂਰ ਸਦੋਮ ਵਾਂਙੁ ਹੋ ਜਾਵੇਗਾ,

ਅਤੇ ਅੰਮੋਨੀ ਅਮੂਰਾਹ ਵਾਂਙੁ,
ਬਿੱਛੂ ਬੂਟੀਆਂ ਅਤੇ ਲੂਣ ਦੇ ਟੋਇਆਂ ਦੀ ਥਾਂ,
ਸਦਾ ਦੀ ਵਿਰਾਨੀ,—
ਮੇਰੀ ਪਰਜਾ ਦਾ ਬਕੀਆ ਓਹਨਾਂ ਨੂੰ ਲੁੱਟ ਲਵੇਗਾ,
ਅਤੇ ਮੇਰੀ ਕੌਮ ਦੀ ਬੱਚਤ ਓਹਨਾਂ ਉੱਤੇ ਕਬਜ਼ਾ ਕਰੇਗੀ ।
੧੦ ਏਹ ਓਹਨਾਂ ਦੇ ਹੰਕਾਰ ਦਾ ਬਦਲਾ ਹੋਵੇਗਾ,
ਕਿਉਂ ਜੋ ਓਹਨਾਂ ਨੇ ਉਲਾਹਮਾ ਦਿੱਤਾ,
ਅਤੇ ਸੈਨਾਂ ਦੇ ਯਹੋਵਾਹ ਦੀ ਪਰਜਾ ਉੱਤੇ ਆਪਣੀ ਵਡਿਆਈ ਕੀਤੀ ।
੧੧ ਯਹੋਵਾਹ ਓਹਨਾਂ ਦੇ ਵਿਰੁੱਧ ਭਿਆਣਕ ਹੋਵੇਗਾ,
ਉਹ ਧਰਤੀ ਦੇ ਸਾਰੇ ਦਿਓਤਿਆਂ ਉੱਤੇ ਮੜੱਪਣ ਘੱਲੇਗਾ,
ਅਤੇ ਮਨੁੱਖ ਆਪੋ ਆਪਣੇ ਅਸਥਾਨਾਂ ਤੋਂ ਉਹ ਦੇ ਅੱਗੇ ਮੱਥਾ ਟੇਕਣਗੇ,
ਹਾਂ, ਸਾਰੀਆਂ ਕੌਮਾਂ ਦੇ ਟਾਪੂ ਵੀ ॥
੧੨ ਹੇ ਕੂਸ਼ੀਓ, ਤੁਸੀਂ ਵੀ ਮੇਰੀ ਤਲਵਾਰ ਨਾਲ ਵੱਢੇ ਜਾਓਗੇ,
੧੩ ਉਹ ਆਪਣਾ ਹੱਥ ਉੱਤਰ ਉੱਤੇ ਵੀ ਚੁੱਕੇਗਾ,
ਅਤੇ ਅੱਸ਼ੂਰ ਨੂੰ ਬਰਬਾਦ ਕਰੇਗਾ,
ਅਤੇ ਨੀਨਵਾਹ ਨੂੰ ਵਿਰਾਨੇ ਅਤੇ ਉਜਾੜ ਵਾਂਙੁ ਸੁੱਕਾ ਬਣਾਵੇਗਾ ।
੧੪ ਵੱਗ ਉਸ ਦੇ ਵਿੱਚ ਲੇਟਣਗੇ,
ਕੌਮਾਂ ਦੇ ਸਾਰੇ ਦਰਿੰਦੇ,
ਲੰਮਢੀਂਗ ਅਤੇ ਕੰਡੈਲਾ ਉਸ ਦੇ ਥੰਮ੍ਹਾਂ ਦੇ ਗੋਲਿਆਂ ਵਿੱਚ ਟਿਕਣਗੇ,
ਉਹ ਦੀਆਂ ਖਿੜਕੀਆਂ ਤੋਂ ਉਨ੍ਹਾਂ ਦੀ ਅਵਾਜ਼ ਗਾਵੇਗੀ,
ਤਬਾਹੀ ਸਰਦਲ ਉੱਤੇ ਹੋਵੇਗੀ,
ਕਿਉਂਕਿ ਦਿਆਰ ਦੀ ਲੱਕੜੀ ਨੰਗੀ ਹੋਵੇਗੀ ।
੧੫ ਏਹ ਉਹ ਮਗਨ ਰਹਿਣ ਵਾਲਾ ਸ਼ਹਿਰ ਹੈ,
ਜਿਹੜਾ ਨਿਚਿੰਤ ਰਿਹਾ,
ਜਿਸ ਨੇ ਆਪਣੇ ਮਨ ਵਿੱਚ ਆਖਿਆ,
ਮੈਂ ਹੀ ਹਾਂ ਅਤੇ ਮੈਥੋਂ ਬਿਨਾ ਹੋਰ ਕੋਈ ਨਹੀਂ,—
ਉਹ ਕਿਵੇਂ ਵਿਰਾਨ ਹੋ ਗਿਆ,
ਦਰਿੰਦਿਆਂ ਦੇ ਬੈਠਣ ਦਾ ਅਸਥਾਨ !
ਜੋ ਕੋਈ ਉਸ ਦੇ ਕੋਲੋਂ ਲੰਘੇ,
ਸ਼ੂਕਰੇਗਾ ਅਤੇ ਉਂਗਲ ਕਰੇਗਾ ॥

੩ ਬਕੀਏ ਦਾ ਬਚਾਓ

ਹਾਇ ਉਹ ਨੂੰ ਜੋ ਆਕੀ ਅਤੇ ਪਲੀਤ ਹੈ,
ਉਸ ਅਨ੍ਹੇਰ ਕਰਨ ਵਾਲੇ ਸ਼ਹਿਰ ਨੂੰ !
੨ ਉਸ ਨੇ ਅਵਾਜ਼ ਨਹੀਂ ਸੁਣੀ, ਨਾ ਸਿੱਖਿਆ ਮੰਨੀ,
ਉਸ ਨੇ ਯਹੋਵਾਹ ਉੱਤੇ ਭਰੋਸਾ ਨਹੀਂ ਰੱਖਿਆ,
ਨਾ ਆਪਣੇ ਪਰਮੇਸ਼ੁਰ ਦੇ ਨੇੜੇ ਆਇਆ ।
੩ ਉਸ ਦੇ ਸਰਦਾਰ ਉਸ ਦੇ ਵਿੱਚ ਗੱਜਦੇ ਬਬਰ ਸ਼ੇਰ ਹਨ,
ਉਸ ਦੇ ਨਿਆਈ ਸੰਝ ਦੇ ਬਘਿਆੜ ਹਨ,
ਜੋ ਸਵੇਰ ਤੀਕ ਕੁਝ ਨਹੀਂ ਛੱਡਦੇ !
੪ ਉਸ ਦੇ ਨਬੀ ਛਲੀਏ ਅਰ ਬੇਈਮਾਨ ਹਨ,
ਉਸ ਦੇ ਜਾਜਕਾਂ ਨੇ ਪਵਿੱਤ੍ਰ ਅਸਥਾਨ ਨੂੰ ਭ੍ਰਿਸ਼ਟ ਕੀਤਾ ਹੈ,
ਅਤੇ ਬਿਵਸਥਾ ਨੂੰ ਮਰੋੜਿਆ ਹੈ !
੫ ਯਹੋਵਾਹ ਉਸ ਵਿੱਚ ਧਰਮੀ ਹੈ,
ਉਹ ਬਦੀ ਨਹੀਂ ਕਰਦਾ,
ਹਰ ਸਵੇਰ ਉਹ ਆਪਣਾ ਨਿਆਉਂ ਪਰਗਟ ਕਰਦਾ ਹੈ,
ਉਹ ਮੁੱਕਰਦਾ ਨਹੀਂ,
ਪਰ ਕੁਰਿਆਰ ਸ਼ਰਮ ਨੂੰ ਨਹੀਂ ਜਾਣਦਾ ।
੬ ਮੈਂ ਕੌਮਾਂ ਨੂੰ ਕੱਟ ਸੁੱਟਿਆ,
ਓਹਨਾਂ ਦੇ ਕੋਨਿਆਂ ਦੇ ਬੁਰਜ ਵਿਰਾਨ ਹਨ,
ਮੈਂ ਓਹਨਾਂ ਦੀਆਂ ਗਲੀਆਂ ਨੂੰ ਬਰਬਾਦ ਕੀਤਾ,
ਸੋ ਕੋਈ ਨਹੀਂ ਲੰਘਦਾ,
ਓਹਨਾਂ ਦੇ ਸ਼ਹਿਰ ਨਾਸ ਹੋਏ,
ਸੋ ਕੋਈ ਮਨੁੱਖ, ਕੋਈ ਵਾਸੀ ਨਹੀਂ ।
੭ ਮੈਂ ਆਖਿਆ, ਕੇਵਲ ਮੈਥੋਂ ਡਰ ਅਤੇ ਸਿੱਖਿਆ ਨੂੰ ਮੰਨ,
ਤਾਂ ਉਸ ਦਾ ਵਾਸ ਕੱਟਿਆ ਨਾ ਜਾਵੇਗਾ,
ਜਿਵੇਂ ਮੈਂ ਉਸ ਦੇ ਲਈ ਠਹਿਰਾਇਆ ਹੈ,
ਪਰ ਓਹਨਾਂ ਜਤਨ ਕਰ ਕੇ ਆਪਣੇ ਸਾਰੇ ਕੰਮਾਂ ਨੂੰ ਵਿਗਾੜਿਆ ॥

੮ ਸੋ ਮੇਰੇ ਲਈ ਠਹਿਰੇ ਰਹੋ, ਯਹੋਵਾਹ ਦਾ ਵਾਕ ਹੈ,
ਉਸ ਦਿਨ ਤੀਕ ਕਿ ਮੈਂ ਲੁੱਟ ਲਈ ਉੱਠਾਂ,
ਕਿਉਂ ਜੋ ਮੈਂ ਠਾਣ ਲਿਆ,
ਕਿ ਕੌਮਾਂ ਨੂੰ ਇਕੱਠਿਆਂ ਕਰਾਂ ਅਤੇ ਪਾਤਸ਼ਾਹੀਆਂ ਨੂੰ ਜਮਾ ਕਰਾਂ,
ਭਈ ਮੈਂ ਉਨ੍ਹਾਂ ਦੇ ਉੱਤੇ ਆਪਣਾ ਗਜ਼ਬ,
ਆਪਣਾ ਸਾਰਾ ਤੱਤਾ ਕ੍ਰੋਧ ਡੋਹਲ ਦਿਆਂ,
ਕਿਉਂ ਜੋ ਸਾਰੀ ਧਰਤੀ ਮੇਰੀ ਅਣਖ ਦੀ ਅੱਗ ਵਿੱਚ ਭਸਮ ਕੀਤੀ ਜਾਵੇਗੀ ॥
੯ ਤਦ ਮੈਂ ਸਾਫ਼ ਬੁੱਲ੍ਹਾਂ ਦੇ ਲੋਕਾਂ ਵੱਲ ਮੁੜਾਂਗਾ,
ਭਈ ਓਹ ਸਭ ਯਹੋਵਾਹ ਦੇ ਨਾਮ ਨੂੰ ਪੁਕਾਰਨ,
ਤਾਂ ਕਿ ਇੱਕ ਮਨ ਹੋ ਕੇ ਉਹ ਦੀ ਉਪਾਸਨਾ ਕਰਨ ।
੧੦ ਕੂਸ਼ ਦੀਆਂ ਨਦੀਆਂ ਤੋਂ ਪਾਰ ਮੇਰੇ ਉਪਾਸਕ,
ਮੇਰੇ ਖਿਲਰੇ ਹੋਇਆਂ ਦੀ ਧੀ,
ਮੇਰੇ ਲਈ ਭੇਟ ਲਿਆਉਣਗੇ ।
੧੧ ਉਸ ਦਿਨ ਤੂੰ ਆਪਣੇ ਸਾਰੇ ਕੰਮਾਂ ਤੋਂ ਲੱਜਿਆਵਾਨ ਨਾ ਹੋਵੇਂਗਾ,
ਜਿਹ ਦੇ ਨਾਲ ਤੈਂ ਮੇਰਾ ਅਪਰਾਧ ਕੀਤਾ,
ਕਿਉਂ ਜੋ ਮੈਂ ਉਸ ਵੇਲੇ ਤੇਰੇ ਵਿੱਚੋਂ
ਤੇਰੇ ਹੰਕਾਰੀ ਅਭਮਾਨੀਆਂ ਨੂੰ ਕੱਢਾਂਗਾ,
ਭਈ ਤੂੰ ਮੇਰੇ ਪਵਿੱਤ੍ਰ ਪਹਾੜ ਵਿੱਚ ਘਮੰਡ ਫੇਰ ਨਾ ਕਰੇਂ ।
੧੨ ਮੈਂ ਤੇਰੇ ਵਿੱਚ ਕੰਗਾਲ ਅਤੇ ਗਰੀਬ ਲੋਕ ਛੱਡਾਂਗਾ,
ਓਹ ਯਹੋਵਾਹ ਦੇ ਨਾਮ ਵਿੱਚ ਪਨਾਹ ਲੈਣਗੇ ।
੧੩ ਇਸਰਾਏਲ ਦਾ ਬਕੀਆ ਬਦੀ ਨਾ ਕਰੇਗਾ,
ਨਾ ਓਹ ਝੂਠ ਬੋਲਣਗੇ,
ਨਾ ਓਹਨਾਂ ਦੇ ਮੂੰਹ ਵਿੱਚ ਫਰੇਬੀ ਜੀਭ ਮਿਲੇਗੀ,
ਕਿਉਂ ਜੋ ਓਹ ਚਰਨਗੇ ਅਤੇ ਲੰਮੇ ਪੈਣਗੇ,
ਅਤੇ ਕੋਈ ਓਹਨਾਂ ਨੂੰ ਨਾ ਡਰਾਵੇਗਾ ॥
੧੪ ਹੇ ਸੀਯੋਨ ਦੀਏ ਧੀਏ, ਜੈਕਾਰਾ ਗਜਾ,
ਹੇ ਇਸਰਾਏਲ, ਨਾਰਾ ਮਾਰ,
ਹੇ ਯਰੂਸ਼ਲਮ ਦੀਏ ਧੀਏ, ਸਾਰੇ ਦਿਲ ਨਾਲ ਬਾਗ ਬਾਗ ਹੋ !
੧੫ ਯਹੋਵਾਹ ਨੇ ਤੇਰੇ ਨਿਆਵਾਂ ਨੂੰ ਦੂਰ ਕੀਤਾ,
ਉਹ ਨੇ ਤੇਰੇ ਵੈਰੀ ਨੂੰ ਕੱਢ ਦਿੱਤਾ,
ਇਸਰਾਏਲ ਦਾ ਪਾਤਸ਼ਾਹ, ਹਾਂ, ਯਹੋਵਾਹ ਵਿਚਕਾਰ ਹੈ,
ਤੂੰ ਫੇਰ ਬਿਪਤਾ ਤੋਂ ਨਾ ਡਰੀਂ ।
੧੬ ਉਸ ਦਿਨ ਯਰੂਸ਼ਲਮ ਨੂੰ ਕਿਹਾ ਜਾਵੇਗਾ, ਡਰੀਂ !
ਹੇ ਸੀਯੋਨ, ਤੇਰੇ ਹੱਥ ਢਿੱਲੇ ਨਾ ਪੈ ਜਾਣ !
੧੭ ਯਹੋਵਾਹ ਤੇਰਾ ਪਰਮੇਸ਼ੁਰ ਤੇਰੇ ਵਿੱਚ ਹੈ,
ਉਹ ਸਮਰੱਥੀ ਬਚਾਉਣ ਵਾਲਾ ਹੈ ॥
ਉਹ ਅਨੰਦ ਨਾਲ ਤੇਰੇ ਉੱਤੇ ਖੁਸ਼ੀ ਕਰੇਗਾ,
ਉਹ ਆਪਣਾ ਪ੍ਰੇਮ ਤਾਜ਼ਾ * ਕਰੇਗਾ,
ਉਹ ਤੇਰੇ ਕਾਰਨ ਜੈਕਾਰਿਆਂ ਨਾਲ ਨਿਹਾਲ ਹੋਵੇਗ
੧੮ ਮੈਂ ਓਹਨਾਂ ਨੂੰ ਜੋ ਮਿਥੇ ਹੋਏ ਪਰਬਾਂ ਲਈ । ਕਰਦੇ ਹਨ,
ਜੋ ਤੇਰੇ ਵਿੱਚੋਂ ਸਨ, ਇਕੱਠਾ ਕਰਾਂਗਾ,
ਜਿਸ ਦੇ ਉੱਤੇ ਉਲਾਹਮਾ ਇੱਕ ਭਾਰ ਸੀ ।
੧੯ ਵੇਖੋ, ਮੈਂ ਉਸ ਸਮੇਂ ਤੇਰੇ ਸਭ ਦੁਖ ਦੇਣ ਵਾਲਿ ਨਾਲ ਨਜਿੱਠਾਂਗਾ,
ਮੈਂ ਲੰਙਿਆਂ ਨੂੰ ਬਚਾਵਾਂਗਾ,
ਅਤੇ ਹੱਕੇ ਹੋਇਆਂ ਨੂੰ ਇਕੱਠਾ ਕਰਾਂਗਾ,
ਅਤੇ ਮੈਂ ਸਾਰੀ ਧਰਤੀ ਵਿੱਚ ਓਹਨਾਂ ਦੀ ਸ਼ਰਮ
ਉਸਤਤ ਅਤੇ ਜਸ ਬਣਾਵਾਂਗਾ ।
੨੦ ਉਸ ਸਮੇਂ ਮੈਂ ਤੁਹਾਨੂੰ ਅੰਦਰ ਲਿਆਵਾਂਗਾ,
ਅਤੇ ਉਸ ਸਮੇਂ ਮੈਂ ਤੁਹਾਨੂੰ ਇਕੱਠਾ ਕਰਾਂਗਾ,
ਕਿਉਂ ਜੋ ਮੈਂ ਤੁਹਾਨੂੰ ਧਰਤੀ ਦੀਆਂ ਸਾਰੀਆਂ ਉ ਵਿੱਚ
ਇੱਕ ਨਾਮ ਅਤੇ ਇੱਕ ਉਸਤਤ ਠਹਿਰਾਵਾਂਗਾ,
ਜਦ ਮੈਂ ਤੁਹਾਡੇ ਅਸੀਰਾਂ ਨੂੰ ਤੁਹਾਡੀਆਂ ਅੱਖੀ ਸਾਹਮਣੇ ਮੋੜ ਲਿਆਵਾਂਗਾ,
ਯਹੋਵਾਹ ਕਹਿੰਦਾ ਹੈ ॥

* ਅਥਵਾ, ਪ੍ਰੇਮ ਵਿੱਚ ਚੁੱਪ ਰਹੇਗਾ ।

37

# ਹੱਜਈ

## ਯਹੋਵਾਹ ਦੇ ਭਵਨ ਦੇ ਬਣਾਉਣ ਦੀ ਲੋੜ

੧ ਦਾਰਾ ਪਾਤਸ਼ਾਹ ਦੇ ਦੂਜੇ ਵਰ੍ਹੇ ਦੇ ਛੇਵੇਂ ਮਹੀਨੇ
ਦੀ ਪਹਿਲੀ ਤਰੀਕ ਨੂੰ ਯਹੂਦਾਹ ਦੇ ਹਾਕਮ
ਸ਼ਅਲਤੀਏਲ ਦੇ ਪੁੱਤ੍ਰ ਜ਼ਰੁੱਬਾਬਲ ਕੋਲ ਅਤੇ
ਯਹੋਸਾਦਾਕ ਦੇ ਪੁੱਤ੍ਰ ਯਹੋਸ਼ੁਆ ਮਹਾ ਜਾਜਕ ਕੋਲ
ਯਹੋਵਾਹ ਦੀ ਬਾਣੀ ਹੱਜਈ ਨਬੀ ਦੇ ਰਾਹੀਂ
੨ ਪੁੱਜੀ ੦ ਕਿ ਸੈਨਾਂ ਦਾ ਯਹੋਵਾਹ ਇਉਂ ਆਖਦਾ
ਹੈ,—ਏਹ ਲੋਕ ਕਹਿੰਦੇ ਹਨ ਕਿ ਅਜੇ ਯਹੋਵਾਹ ਦੇ
ਭਵਨ ਦੇ ਬਣਾਉਣ ਦਾ ਵੇਲਾ ਨਹੀਂ ਆਇਆ ੦
੩ ਤਾਂ ਯਹੋਵਾਹ ਦੀ ਬਾਣੀ ਹੱਜਈ ਨਬੀ ਦੇ ਰਾਹੀਂ
੪ ਆਈ ਕਿ ੦ ਭਲਾ, ਏਹ ਕੋਈ ਸਮਾ ਹੈ ਕਿ
ਤੁਸੀਂ ਆਪ ਆਪਣੇ ਛੱਤੇ ਹੋਏ ਕੋਠਿਆਂ ਵਿੱਚ ਰਹੋ
੫ ਜਦ ਕਿ ਏਹ ਭਵਨ ਬਰਬਾਦ ਪਿਆ ਹੈ ? ੦ ਹੁਣ
ਸੈਨਾਂ ਦਾ ਯਹੋਵਾਹ ਇਉਂ ਆਖਦਾ ਹੈ ਕਿ ਤੁਸੀਂ
ਆਪਣੇ ਚਾਲੇ ਉੱਤੇ ਧਿਆਨ ਦਿਓ* ॥

੬ ਤੁਸਾਂ ਬਹੁਤ ਬੀਜਿਆ ਪਰ ਥੋੜਾ ਖੱਟਿਆ,
ਤੁਸੀਂ ਖਾਂਦੇ ਹੋ ਪਰ ਰੱਜਦੇ ਨਹੀਂ,
ਤੁਸੀਂ ਪੀਂਦੇ ਹੋ ਪਰ ਤ੍ਰੇਹ ਨਹੀਂ ਬੁੱਝਦੀ,
ਤੁਸੀਂ ਕੱਪੜੇ ਪਾਉਂਦੇ ਹੋ ਪਰ ਗਰਮ ਨਹੀਂ ਹੁੰਦੇ,
ਅਤੇ ਮਜ਼ਦੂਰ ਆਪਣੀ ਕਮਾਈ ਛੇਕ ਵਾਲੀ ਥੈਲੀ
ਵਿੱਚ ਰੱਖਦਾ ਹੈ ॥

੭ ਸੈਨਾਂ ਦਾ ਯਹੋਵਾਹ ਇਉਂ ਆਖਦਾ ਹੈ ਕਿ ਤੁਸੀਂ
੮ ਆਪਣੇ ਚਾਲੇ ਤੇ ਧਿਆਨ ਦਿਓ ੦ ਪਹਾੜ ਉੱਤੇ
ਚੜ੍ਹੋ, ਲੱਕੜੀ ਲਿਆਓ, ਏਸ ਭਵਨ ਨੂੰ ਬਣਾਓ ਭਈ
ਮੈਂ ਉਸ ਤੋਂ ਪਰਸੰਨ ਹੋਵਾਂ ਅਤੇ ਮੇਰੀ ਵਡਿਆਈ
੯ ਹੋਵੇ, ਯਹੋਵਾਹ ਕਹਿੰਦਾ ਹੈ ੦ ਤੁਸਾਂ ਬਹੁਤੇ ਦੀ ਆਸ
ਰੱਖੀ ਪਰ ਵੇਖੋ, ਤੁਹਾਨੂੰ ਥੋੜਾ ਮਿਲਿਆ ਅਤੇ ਜਦ
ਤੁਸੀਂ ਉਸ ਨੂੰ ਆਪਣੇ ਘਰ ਲਿਆਏ ਤਾਂ ਮੈਂ ਉਸ ਨੂੰ
ਉਡਾ ਵੀ ਦਿੱਤਾ। ਕਿਉਂ ? ਸੈਨਾਂ ਦੇ ਯਹੋਵਾਹ ਦਾ
ਵਾਕ ਹੈ, ਏਸ ਲਈ ਜੋ ਮੇਰਾ ਭਵਨ ਬਰਬਾਦ ਪਿਆ
ਹੈ ਅਤੇ ਤੁਸੀਂ ਆਪੋ ਆਪਣੇ ਘਰਾਂ ਨੂੰ ਭੱਜ ਜਾਂਦੇ
੧੦ ਹੋ ੦ ਤਦੇ ਅਕਾਸ਼ ਨੇ ਤੁਹਾਡੇ ਲਈ ਤ੍ਰੇਲ ਰੋਕੀ ਅਤੇ
੧੧ ਧਰਤੀ ਨੇ ਆਪਣਾ ਹਾਸਲ ਰੋਕਿਆ ਹੈ ੦ ਅਤੇ ਮੈਂ
ਧਰਤੀ ਉੱਤੇ, ਪਹਾੜਾਂ ਉੱਤੇ, ਅੰਨ ਉੱਤੇ, ਨਵੀਂ ਮੈ
ਉੱਤੇ, ਤੇਲ ਉੱਤੇ ਅਤੇ ਜ਼ਮੀਨ ਦੀ ਸਾਰੀ ਪੈਦਾਵਾਰ
ਉੱਤੇ ਕਾਲ ਨੂੰ ਪਾ ਦਿੱਤਾ, ਨਾਲੇ ਆਦਮੀ ਉੱਤੇ,
ਡੰਗਰ ਉੱਤੇ ਅਤੇ ਹੱਥ ਦੇ ਸਾਰੇ ਕਸ਼ਟ ਉੱਤੇ ॥

੧੨ ਤਦ ਸ਼ਅਲਤੀਏਲ ਦੇ ਪੁੱਤ੍ਰ ਜ਼ਰੁੱਬਾਬਲ ਅਤੇ
ਯਹੋਸਾਦਾਕ ਦੇ ਪੁੱਤ੍ਰ ਯਹੋਸ਼ੁਆ ਮਹਾ ਜਾਜਕ ਅਤੇ
ਲੋਕਾਂ ਦੇ ਸਾਰੇ ਬਕੀਏ ਨੇ ਆਪਣੇ ਪਰਮੇਸ਼ੁਰ ਯਹੋਵਾਹ
ਦੀ ਅਵਾਜ਼ ਨੂੰ ਅਤੇ ਆਪਣੇ ਪਰਮੇਸ਼ੁਰ ਯਹੋਵਾਹ ਦੇ
ਘੱਲੇ ਹੋਏ ਨਬੀ ਹੱਜਈ ਦੀਆਂ ਗੱਲਾਂ ਨੂੰ ਗੌਹ ਨਾਲ
੧੩ ਸੁਣਿਆ ਅਤੇ ਲੋਕ ਯਹੋਵਾਹ ਦੇ ਅੱਗੋਂ ਡਰੇ ੦ ਤਦ
ਯਹੋਵਾਹ ਦੇ ਦੂਤ ਹੱਜਈ ਨੇ ਯਹੋਵਾਹ ਦਾ ਸੰਦੇਸਾ
ਲੋਕਾਂ ਨੂੰ ਦੇ ਕੇ ਆਖਿਆ, ਯਹੋਵਾਹ ਦਾ ਵਾਕ ਹੈ ਕਿ
੧੪ ਮੈਂ ਤੁਹਾਡੇ ਨਾਲ ਹਾਂ ੦ ਫੇਰ ਯਹੋਵਾਹ ਨੇ ਯਹੂਦਾਹ
ਦੇ ਹਾਕਮ ਸ਼ਅਲਤੀਏਲ ਦੇ ਪੁੱਤ੍ਰ ਜ਼ਰੁੱਬਾਬਲ ਦੇ
ਆਤਮਾ ਨੂੰ ਅਤੇ ਯਹੋਸਾਦਾਕ ਦੇ ਪੁੱਤ੍ਰ ਯਹੋਸ਼ੁਆ
ਮਹਾ ਜਾਜਕ ਦੇ ਆਤਮਾ ਨੂੰ ਅਤੇ ਸਾਰੇ ਬਾਕੀ ਲੋਕਾਂ
ਦੇ ਆਤਮਾ ਨੂੰ ਪਰੇਰਿਆ ਸੋ ਓਹ ਆਏ ਅਤੇ
ਆਪਣੇ ਪਰਮੇਸ਼ੁਰ ਸੈਨਾਂ ਦੇ ਯਹੋਵਾਹ ਦੇ ਭਵਨ ਉੱਤੇ
੧੫ ਕੰਮ ਕਰਨ ਲੱਗੇ ੦ ਏਹ ਦਾਰਾ ਪਾਤਸ਼ਾਹ ਦੇ ਦੂਜੇ
ਵਰ੍ਹੇ ਦੇ ਛੇਵੇਂ ਮਹੀਨੇ ਦੀ ਚੱਵੀ ਤਰੀਕ ਨੂੰ ਹੋਇਆ ॥

## ਹੈਕਲ ਦੇ ਬਣਾਉਣ ਵਾਲਿਆਂ ਨੂੰ ਤਕੜਾ ਕਰਨਾ

੨ ਸੱਤਵੇਂ ਮਹੀਨੇ ਦੀ ਇੱਕੀ ਤਰੀਕ ਨੂੰ ਯਹੋਵਾਹ ਦਾ
ਬਚਨ ਹੱਜਈ ਨਬੀ ਦੇ ਰਾਹੀਂ ਆਇਆ ਕਿ ੦
੨ ਯਹੂਦਾਹ ਦੇ ਹਾਕਮ ਸ਼ਅਲਤੀਏਲ ਦੇ ਪੁੱਤ੍ਰ
ਜ਼ਰੁੱਬਾਬਲ ਨੂੰ ਅਤੇ ਯਹੋਸਾਦਾਕ ਦੇ ਪੁੱਤ੍ਰ ਯਹੋਸ਼ੁਆ
ਮਹਾ ਜਾਜਕ ਨੂੰ ਅਤੇ ਬਾਕੀ ਲੋਕਾਂ ਨੂੰ ਇਉਂ ਆਖ, ੦
੩ ਤੁਹਾਡੇ ਵਿੱਚੋਂ ਕੌਣ ਬਾਕੀ ਹੈ ਜਿਹ ਨੇ ਏਸ ਭਵਨ

* ਅਥਵਾ, ਆਪਣੇ ਦਿਲ ਲਾਓ।

ਦੀ ਪਹਿਲੀ ਰੌਣਕ ਨੂੰ ਵੇਖਿਆ ਹੈ ? ਅਤੇ ਹੁਣ
ਤੁਸੀਂ ਕੀ ਵੇਖਦੇ ਹੋ ? ਕੀ ਉਹ ਤੁਹਾਡੀਆਂ ਅੱਖਾਂ ਵਿੱਚ
੪ ਕੁਝ ਵੀ ਨਹੀਂ ਹੈ ? ੦ ਪਰ ਹੇ ਜ਼ਰੁੱਬਾਬਲ, ਤਕੜਾ
ਹੋ ! ਯਹੋਵਾਹ ਦਾ ਵਾਕ ਹੈ, ਅਤੇ ਹੇ ਯਹੋਸਾਦਾਕ ਦੇ
ਪੁੱਤ੍ਰ ਯਹੋਸ਼ੁਆ ਮਹਾ ਜਾਜਕ, ਤਕੜਾ ਹੋ ! ਅਤੇ ਹੇ
ਦੇਸ ਦੇ ਸਾਰੇ ਲੋਕੋ, ਤਕੜੇ ਹੋਵੋ ! ਯਹੋਵਾਹ ਦਾ ਵਾਕ
ਹੈ, ਅਤੇ ਕੰਮ ਕਰੋ ਕਿਉਂ ਜੋ ਮੈਂ ਤੁਹਾਡੇ ਨਾਲ ਹਾਂ,
੫ ਸੈਨਾਂ ਦੇ ਯਹੋਵਾਹ ਦਾ ਵਾਕ ਹੈ, ੦ ਉਸ ਬਚਨ
ਅਨੁਸਾਰ ਜੋ ਮੈਂ ਤੁਹਾਡੇ ਨਾਲ ਬੰਨ੍ਹਿਆ ਜਦ ਤੁਸੀਂ
ਮਿਸਰੋਂ ਨਿੱਕਲੇ, ਸੋ ਮੇਰਾ ਆਤਮਾ ਤੁਹਾਡੇ ਵਿੱਚ
੬ ਰਹਿੰਦਾ ਹੈ, ਡਰੋ ਨਾ ! ੦ ਸੈਨਾਂ ਦਾ ਯਹੋਵਾਹ ਇਉਂ
ਆਖਦਾ ਹੈ ਕਿ ਥੋੜੇ ਜਿਹੇ ਚਿਰ ਵਿੱਚ ਮੈਂ ਫੇਰ ਅਕਾਸ਼
ਅਤੇ ਧਰਤੀ ਅਤੇ ਜਲ ਥਲ ਨੂੰ ਹਿਲਾ ਦਿਆਂਗਾ ੦
੭ ਨਾਲੇ ਮੈਂ ਸਾਰੀਆਂ ਕੌਮਾਂ ਨੂੰ ਹਿਲਾ ਦਿਆਂਗਾ ਅਤੇ
ਸਾਰੀਆਂ ਕੌਮਾਂ ਦੇ ਪਦਾਰਥ ਆਉਣਗੇ ਸੋ ਮੈਂ ਇਸ
ਭਵਨ ਨੂੰ ਪਰਤਾਪ ਨਾਲ ਭਰ ਦਿਆਂਗਾ, ਸੈਨਾਂ ਦਾ
੮ ਯਹੋਵਾਹ ਕਹਿੰਦਾ ਹੈ ੦ ਚਾਂਦੀ ਮੇਰੀ ਹੈ ਅਤੇ ਸੋਨਾ
੯ ਵੀ ਮੇਰਾ ਹੈ, ਯਹੋਵਾਹ ਦਾ ਵਾਕ ਹੈ ੦ ਇਸ ਭਵਨ
ਦੀ ਆਖਰੀ ਰੌਣਕ ਪਹਿਲੀ ਤੋਂ ਵਧੀਕ ਹੋਵੇਗੀ,
ਸੈਨਾਂ ਦਾ ਯਹੋਵਾਹ ਆਖਦਾ ਹੈ,—ਮੈਂ ਇਸ ਅਸਥਾਨ
ਨੂੰ ਸ਼ਾਂਤੀ ਦਿਆਂਗਾ, ਸੈਨਾਂ ਦੇ ਯਹੋਵਾਹ ਦਾ ਵਾਕ ਹੈ ॥
੧੦ ਦਾਰਾ ਪਾਤਸ਼ਾਹ ਦੇ ਦੂਜੇ ਵਰ੍ਹੇ ਦੇ ਨੌਵੇਂ ਮਹੀਨੇ
ਦੀ ਚੱਵੀ ਤਰੀਕ ਨੂੰ ਯਹੋਵਾਹ ਦੀ ਬਾਣੀ ਹੱਜਈ
੧੧ ਨਬੀ ਦੇ ਰਾਹੀਂ ਆਈ ਕਿ ੦ ਸੈਨਾਂ ਦਾ ਯਹੋਵਾਹ
ਇਉਂ ਆਖਦਾ ਹੈ ਕਿ ਬਿਸਵਥਾ ਦੇ ਵਿਖੇ ਜਾਜਕਾਂ
੧੨ ਤੋਂ ਪੁੱਛ ੦ ਕਿ ਜੇ ਕੋਈ ਮਨੁੱਖ ਪਵਿੱਤਰ ਮਾਸ ਨੂੰ
ਆਪਣੇ ਕੁੜਤੇ ਦੀ ਝੋਲੀ ਵਿੱਚ ਪਾ ਕੇ ਲਈ ਜਾਂਦਾ
ਹੋਵੇ ਅਤੇ ਉਹ ਦੀ ਝੋਲੀ ਰੋਟੀ, ਦਾਲ, ਮੈ, ਤੇਲ ਯਾ
ਹੋਰ ਕਿਸੇ ਖਾਣ ਦੀ ਚੀਜ਼ ਨੂੰ ਛੋਹ ਜਾਵੇ ਤਾਂ ਭਲਾ,
ਉਹ ਚੀਜ਼ ਪਵਿੱਤਰ ਹੋ ਜਾਵੇਗੀ ? ਤਾਂ ਜਾਜਕਾਂ ਨੇ
੧੩ ਉੱਤਰ ਦਿੱਤਾ, ਨਹੀਂ ੦ ਫੇਰ ਹੱਜਈ ਨੇ ਪੁੱਛਿਆ, ਜੇ
ਕੋਈ ਮਨੁੱਖ ਜੋ ਲੋਥ ਦੇ ਕਾਰਨ ਅਸ਼ੁੱਧ ਹੋ ਗਿਆ
ਹੋਵੇ ਇਨ੍ਹਾਂ ਵਿੱਚੋਂ ਕਿਸੇ ਚੀਜ਼ ਨੂੰ ਛੋਹ ਦੇਵੇ ਤਾਂ
ਭਲਾ, ਉਹ ਚੀਜ਼ ਅਸ਼ੁੱਧ ਹੋ ਜਾਵੇਗੀ ? ਤਾਂ ਜਾਜਕਾਂ
੧੪ ਨੇ ਉੱਤਰ ਦਿੱਤਾ, ਉਹ ਅਸ਼ੁੱਧ ਹੋਵੇਗੀ ੦ ਫੇਰ ਹੱਜਈ
ਨੇ ਉੱਤਰ ਦੇ ਕੇ ਆਖਿਆ ਕਿ ਮੇਰੇ ਅੱਗੇ ਇਸ
ਪਰਜਾ ਅਰ ਇਸ ਕੌਮ ਦਾ ਇਹੋ ਹਾਲ ਹੈ, ਯਹੋਵਾਹ
ਦਾ ਵਾਕ ਹੈ ਅਤੇ ਇਸੇ ਤਰਾਂ ਓਹਨਾਂ ਦੇ ਹੱਥਾਂ ਦਾ
ਸਾਰਾ ਕੰਮ ਹੈ ਅਤੇ ਜੋ ਕੁਝ ਓਹ ਉੱਥੇ ਚੜ੍ਹਾਉਂਦੇ
੧੫ ਹਨ ਉਹ ਵੀ ਅਸ਼ੁੱਧ ਹੈ ੦ ਹੁਣ ਅੱਜ ਦੇ ਦਿਨ ਤੋਂ
ਅੱਗੇ ਨੂੰ ਸੋਚ ਵਿਚਾਰ ਕਰੋ । ਇਸ ਤੋਂ ਪਹਿਲਾਂ ਕਿ
ਪੱਥਰ ਉੱਤੇ ਪੱਥਰ ਯਹੋਵਾਹ ਦੀ ਹੈਕਲ ਵਿੱਚ
ਰੱਖਿਆ ਗਿਆ ਤਾਂ ਤੁਹਾਡਾ ਕੀ ਹਾਲ ਰਿਹਾ ? ੦
੧੬ ਜਦ ਕੋਈ ਵੀਹ ਪੈਮਾਨਿਆਂ ਦੀ ਢੇਰੀ ਕੋਲ ਆਉਂਦਾ
ਸੀ ਤਾਂ ਦਸ ਹੀ ਹੁੰਦੇ ਸਨ । ਜਦ ਕੋਈ ਮੈ ਦੇ ਪੀਪੇ
ਵਿੱਚੋਂ ਪੰਜਾਹ ਪੈਮਾਨੇ ਕੱਢਣ ਲਈ ਜਾਂਦਾ ਤਾਂ ਵੀਹ
੧੭ ਹੀ ਹੁੰਦੇ ਸਨ ੦ ਮੈਂ ਤੁਹਾਨੂੰ ਅਤੇ ਤੁਹਾਡੇ ਹੱਥਾਂ ਦੇ
ਸਾਰੇ ਕੰਮਾਂ ਨੂੰ ਲੂ, ਉੱਲੀ ਅਤੇ ਗੜਿਆਂ ਨਾਲ
ਮਾਰਿਆ ਪਰ ਤੁਸੀਂ ਮੇਰੀ ਵੱਲ ਨਾ ਮੁੜੇ, ਯਹੋਵਾਹ
੧੮ ਦਾ ਵਾਕ ਹੈ ੦ ਅੱਜ ਦੇ ਦਿਨ ਤੋਂ ਅੱਗੇ ਨੂੰ ਸੋਚ
ਵਿਚਾਰ ਕਰੋ, ਨੌਵੇਂ ਮਹੀਨੇ ਦੀ ਚੱਵੀ ਤਰੀਕ ਤੋਂ
ਜਿਸ ਦਿਨ ਤੋਂ ਯਹੋਵਾਹ ਦੀ ਹੈਕਲ ਦੀ ਨੀਂਹ ਰੱਖੀ
੧੯ ਗਈ, ਸੋਚ ਵਿਚਾਰ ਕਰੋ ੦ ਕੀ ਬੀਜ ਅਜੇ ਖੱਤੇ
ਵਿੱਚ ਹੈ ? ਕੀ ਅੰਗੂਰੀ ਬਾਗ, ਹਜੀਰ, ਅਨਾਰ ਅਤੇ
ਜ਼ੈਤੂਨ ਦੇ ਬਿਰਛ ਅਜੇ ਫਲ ਨਹੀਂ ਦਿੰਦੇ ? ਅੱਜ
ਤੋਂ ਮੈਂ ਤੁਹਾਨੂੰ ਬਰਕਤ ਦਿਆਂਗਾ ॥
੨੦ ਮਹੀਨੇ ਦੀ ਚੱਵੀ ਤਰੀਕ ਨੂੰ ਯਹੋਵਾਹ ਦਾ
ਬਚਨ ਹੱਜਈ ਨਬੀ ਕੋਲ ਦੂਜੀ ਵਾਰ ਆਇਆ
੨੧ ਕਿ ੦ ਯਹੂਦਾਹ ਦੇ ਹਾਕਮ ਜ਼ਰੁੱਬਾਬਲ ਨੂੰ ਆਖ
੨੨ ਕਿ ਮੈਂ ਅਕਾਸ਼ ਅਤੇ ਧਰਤੀ ਨੂੰ ਹਿਲਾਵਾਂਗਾ ੦ ਅਤੇ
ਮੈਂ ਰਾਜਾਂ ਦੀਆਂ ਗੱਦੀਆਂ ਨੂੰ ਉਲੱਦ ਦਿਆਂਗਾ
ਅਤੇ ਮੈਂ ਕੌਮਾਂ ਦੇ ਰਾਜਾਂ ਦੇ ਬਲ ਨੂੰ ਤੋੜ ਦਿਆਂਗਾ
ਅਤੇ ਰਥਾਂ ਨੂੰ ਸਵਾਰਾਂ ਸਣੇ ਉਲੱਦ ਦਿਆਂਗਾ ਅਤੇ
ਘੋੜੇ ਅਰ ਉਨ੍ਹਾਂ ਦੇ ਸਵਾਰ ਡਿੱਗ ਪੈਣਗੇ, ਹਾਂ, ਹਰ
੨੩ ਮਨੁੱਖ ਆਪਣੇ ਭਰਾ ਦੀ ਤਲਵਾਰ ਨਾਲ ੦ ਉਸ ਦਿਨ,
ਸੈਨਾਂ ਦੇ ਯਹੋਵਾਹ ਦਾ ਵਾਕ ਹੈ, ਹੇ ਮੇਰੇ ਦਾਸ
ਜ਼ਰੁੱਬਾਬਲ ਸ਼ਅਲਤੀਏਲ ਦੇ ਪੁੱਤ੍ਰ, ਮੈਂ ਤੈਨੂੰ ਲਵਾਂਗਾ,
ਯਹੋਵਾਹ ਦਾ ਵਾਕ ਹੈ, ਅਤੇ ਮੈਂ ਤੈਨੂੰ ਆਪਣੀ
ਮੋਹਰ ਛਾਪ ਵਾਂਙੁ ਰੱਖਾਂਗਾ ਕਿਉਂ ਜੋ ਮੈਂ ਤੈਨੂੰ ਚੁਣਿਆ
ਹੈ, ਸੈਨਾਂ ਦੇ ਯਹੋਵਾਹ ਦਾ ਵਾਕ ਹੈ ॥

38

# ਜ਼ਕਰਯਾਹ

**੧** ਘੋੜਿਆਂ ਅਤੇ ਸਿੰਙਾਂ ਦੇ ਦਰਸ਼ਣ

ਦਾਰਾ ਦੇ ਦੂਜੇ ਵਰ੍ਹੇ ਦੇ ਅੱਠਵੇਂ ਮਹੀਨੇ ਵਿੱਚ
ਯਹੋਵਾਹ ਦੀ ਬਾਣੀ ਬਰਕਯਾਹ ਦੇ ਪੁੱਤ੍ਰ ਇੱਦੋ ਦੇ
੨ ਪੋਤ੍ਰੇ ਜ਼ਕਰਯਾਹ ਨਬੀ ਨੂੰ ਆਈ ਕਿ ੦ ਯਹੋਵਾਹ
ਤੁਹਾਡੇ ਪਿਉ ਦਾਦਿਆਂ ਉੱਤੇ ਡਾਢਾ ਕੋਪਵਾਨ
੩ ਰਿਹਾ ੦ ਤੂੰ ਉਨ੍ਹਾਂ ਨੂੰ ਆਖ ਕਿ ਸੈਨਾਂ ਦਾ ਯਹੋਵਾਹ
ਇਉਂ ਫ਼ਰਮਾਉਂਦਾ ਹੈ, ਤੁਸੀਂ ਮੇਰੀ ਵੱਲ ਮੁੜੋ, ਸੈਨਾਂ
ਦੇ ਯਹੋਵਾਹ ਦਾ ਵਾਕ ਹੈ, ਤਾਂ ਮੈਂ ਤੁਹਾਡੀ ਵੱਲ
੪ ਮੁੜਾਂਗਾ, ਸੈਨਾਂ ਦਾ ਯਹੋਵਾਹ ਆਖਦਾ ਹੈ ੦ ਤੁਸੀਂ
ਆਪਣੇ ਪਿਉ ਦਾਦਿਆਂ ਵਰਗੇ ਨਾ ਹੋਵੋ ਜਿਨ੍ਹਾਂ ਨੂੰ
ਪਹਿਲੇ ਨਬੀਆਂ ਨੇ ਉੱਚੀ ਦੇ ਕੇ ਆਖਿਆ ਕਿ
ਸੈਨਾਂ ਦਾ ਯਹੋਵਾਹ ਇਉਂ ਆਖਦਾ ਹੈ, ਤੁਸੀਂ
ਆਪਣਿਆਂ ਬੁਰਿਆਂ ਰਾਹਾਂ ਤੋਂ ਅਤੇ ਬੁਰਿਆਂ ਕੰਮਾਂ
ਤੋਂ ਤਾਂ ਮੁੜੋ ! ਪਰ ਉਨ੍ਹਾਂ ਨਾ ਸੁਣਿਆ ਅਤੇ ਨਾ
ਮੇਰੀ ਵੱਲ ਗੌਹ ਕੀਤਾ, ਯਹੋਵਾਹ ਦਾ ਵਾਕ ਹੈ ੦
੫ ਤੁਹਾਡੇ ਪਿਉ ਦਾਦੇ,—ਉਹ ਕਿੱਥੇ ਹਨ ? ਅਤੇ ਕੀ
੬ ਨਬੀ ਸਦਾ ਤੀਕ ਜੀਉਂਦੇ ਰਹਿਣਗੇ ? ੦ ਪਰ ਮੇਰੇ
ਬਚਨ ਅਤੇ ਮੇਰੀਆਂ ਬਿਧੀਆਂ ਜਿਨ੍ਹਾਂ ਦਾ ਮੈਂ
ਆਪਣੇ ਸੇਵਾਦਾਰ ਨਬੀਆਂ ਨੂੰ ਹੁਕਮ ਦਿੱਤਾ ਸੀ,
ਕੀ ਉਹ ਤੁਹਾਡੇ ਪਿਉ ਦਾਦਿਆਂ ਨੂੰ ਨਹੀਂ
ਅੱਪੜੀਆਂ ? ਸਗੋਂ ਉਹ ਮੁੜੇ ਅਤੇ ਆਖਿਆ ਕਿ
ਸੈਨਾਂ ਦੇ ਯਹੋਵਾਹ ਨੇ ਜਿਵੇਂ ਸਾਡੇ ਨਾਲ ਵਰਤਣਾ
ਚਾਹਿਆ ਤਿਵੇਂ ਸਾਡਿਆਂ ਰਾਹਾਂ ਅਤੇ ਸਾਡਿਆਂ
ਕੰਮਾਂ ਦੇ ਅਨੁਸਾਰ ਸਾਡੇ ਨਾਲ ਵਰਤਾਉ ਕੀਤਾ ॥

੭ ਦਾਰਾ ਦੇ ਦੂਜੇ ਵਰ੍ਹੇ ਦੇ ਗਿਆਰ੍ਹਵੇਂ ਮਹੀਨੇ ਦੀ
ਚੱਵੀ ਤਾਰੀਖ ਨੂੰ ਅਤੇ ਉਹ ਸ਼ਬਾਟ ਦਾ ਮਹੀਨਾ ਸੀ
ਯਹੋਵਾਹ ਦਾ ਬਚਨ ਬਰਕਯਾਹ ਦੇ ਪੁੱਤ੍ਰ ਇੱਦੋ ਦੇ
੮ ਪੋਤ੍ਰੇ ਜ਼ਕਰਯਾਹ ਨਬੀ ਨੂੰ ਆਇਆ ਕਿ ੦ ਮੈਂ ਰਾਤ
ਨੂੰ ਡਿੱਠਾ ਤਾਂ ਵੇਖੋ, ਇੱਕ ਮਨੁੱਖ ਲਾਲ ਘੋੜੇ ਉੱਤੇ
ਸਵਾਰ ਮਹਿੰਦੀ ਦੇ ਬੂਟਿਆਂ ਵਿੱਚ ਜਿਹੜੇ ਨੀਵੇਂ*
ਥਾਂ ਉੱਤੇ ਸਨ ਖੜਾ ਸੀ। ਉਸ ਦੇ ਮਗਰ ਲਾਲ,
੯ ਕਮੈਤ ਅਰ ਚਿੱਟੇ ਘੋੜੇ ਸਨ ੦ ਤਾਂ ਮੈਂ ਆਖਿਆ,
ਹੇ ਮੇਰੇ ਪ੍ਰਭੁ, ਏਹ ਕੀ ਹਨ ? ਉਸ ਦੂਤ ਨੇ ਜਿਹੜਾ
ਮੇਰੇ ਨਾਲ ਗੱਲਾਂ ਕਰਦਾ ਸੀ ਮੈਨੂੰ ਆਖਿਆ, ਮੈਂ ਤੈਨੂੰ
੧੦ ਵਿਖਾਵਾਂਗਾ ਕਿ ਏਹ ਕੀ ਹਨ ੦ ਸੋ ਉਸ ਮਨੁੱਖ ਨੇ
ਜਿਹੜਾ ਮਹਿੰਦੀ ਦੇ ਬੂਟਿਆਂ ਵਿੱਚ ਖਲੋਤਾ ਸੀ
ਉੱਤਰ ਦੇ ਕੇ ਆਖਿਆ, ਏਹ ਉਹ ਹਨ ਜਿਨ੍ਹਾਂ ਨੂੰ
ਯਹੋਵਾਹ ਨੇ ਧਰਤੀ ਵਿੱਚ ਦੌਰੇ ਲਈ ਘੱਲਿਆ ਹੈ ੦
੧੧ ਉਹਨਾਂ ਨੇ ਯਹੋਵਾਹ ਦੇ ਦੂਤ ਨੂੰ ਜਿਹੜਾ ਮਹਿੰਦੀ ਦੇ
ਬੂਟਿਆਂ ਵਿੱਚ ਖੜਾ ਸੀ ਉੱਤਰ ਦੇ ਕੇ ਆਖਿਆ
ਕਿ ਅਸਾਂ ਧਰਤੀ ਦਾ ਆਪ ਦੌਰਾ ਕੀਤਾ ਹੈ ਅਤੇ
ਵੇਖੋ, ਸਾਰੀ ਧਰਤੀ ਅਮਨ ਨਾਲ ਵੱਸਦੀ ਹੈ ੦
੧੨ ਅੱਗੋਂ ਯਹੋਵਾਹ ਦੇ ਦੂਤ ਨੇ ਉੱਤਰ ਦੇ ਕੇ ਆਖਿਆ,
ਹੇ ਸੈਨਾਂ ਦੇ ਯਹੋਵਾਹ, ਤੂੰ ਕਦ ਤੀਕ ਯਰੂਸ਼ਲਮ
ਅਰ ਯਹੂਦਾਹ ਦੇ ਸ਼ਹਿਰਾਂ ਉੱਤੇ ਰਹਮ ਨਾ ਕਰੇਂਗਾ
ਜਿਨ੍ਹਾਂ ਉੱਤੇ ਤੂੰ ਏਹ ਸੱਤਰ ਵਰ੍ਹੇ ਗਜ਼ਬ ਵਿੱਚ ਰਿਹਾ
੧੩ ਹੈਂ ? ੦ ਤਾਂ ਯਹੋਵਾਹ ਨੇ ਉਸ ਦੂਤ ਨੂੰ ਜਿਹੜਾ ਮੇਰੇ
ਨਾਲ ਗੱਲਾਂ ਕਰਦਾ ਸੀ ਚੰਗੇ ਅਤੇ ਦਿਲਾਸੇ ਦੇ
੧੪ ਸ਼ਬਦਾਂ ਵਿੱਚ ਉੱਤਰ ਦਿੱਤਾ ੦ ਫੇਰ ਉਸ ਦੂਤ ਨੇ
ਜਿਹੜਾ ਮੇਰੇ ਨਾਲ ਗੱਲਾਂ ਕਰਦਾ ਸੀ ਮੈਨੂੰ ਆਖਿਆ,
ਪੁਕਾਰ ਕਿ ਸੈਨਾਂ ਦਾ ਯਹੋਵਾਹ ਇਉਂ ਆਖਦਾ ਹੈ,
ਯਰੂਸ਼ਲਮ ਲਈ ਮੈਨੂੰ ਅਣਖ ਹੈ ਅਤੇ ਸੀਯੋਨ ਲਈ
੧੫ ਵੱਡੀ ਅਣਖ ਹੈ ੦ ਮੈਂ ਏਹਨਾਂ ਕੌਮਾਂ ਨਾਲ ਅੱਤ ਵੱਡਾ
ਕੋਪਵਾਨ ਰਿਹਾ ਜਿਹੜੀਆਂ ਅਰਾਮ ਵਿੱਚ ਸਨ
ਕਿਉਂ ਜੋ ਮੇਰਾ ਕੋਪ ਥੋੜਾ ਜਿਹਾ ਸੀ ਪਰ ਉਹਨਾਂ ਨੇ
੧੬ ਉਸ ਬਿਪਤਾ ਨੂੰ ਵਧਾ ਦਿੱਤਾ ੦ ਏਸ ਲਈ ਯਹੋਵਾਹ
ਇਉਂ ਆਖਦਾ ਹੈ, ਮੈਂ ਰਹਮ ਨਾਲ ਯਰੂਸ਼ਲਮ ਨੂੰ
ਮੁੜ ਆਇਆ ਹਾਂ। ਮੇਰਾ ਭਵਨ ਏਸ ਵਿੱਚ ਉਸਾ-
ਰਿਆ ਜਾਵੇਗਾ, ਸੈਨਾਂ ਦੇ ਯਹੋਵਾਹ ਦਾ ਵਾਕ ਹੈ,
ਅਤੇ ਯਰੂਸ਼ਲਮ ਦੇ ਉੱਤੇ ਨਾਪ ਦੀ ਰੱਸੀ ਖਿੱਚੀ
੧੭ ਜਾਵੇਗੀ ੦ ਫੇਰ ਪੁਕਾਰ ਕਿ ਸੈਨਾਂ ਦਾ ਯਹੋਵਾਹ
ਇਉਂ ਆਖਦਾ ਹੈ, ਮੇਰੇ ਨਗਰ ਫੇਰ ਪਦਾਰਥਾਂ ਨਾਲ

* ਝਰੀ ।

ਉੱਛਲਣਗੇ, ਯਹੋਵਾਹ ਫੇਰ ਸੀਯੋਨ ਨੂੰ ਤਸੱਲੀ
੧੮ ਦੇਵੇਗਾ ਅਰ ਯਰੂਸ਼ਲਮ ਨੂੰ ਫੇਰ ਚੁਣੇਗਾ ੦ ਮੈਂ
ਅੱਖਾਂ ਚੁੱਕ ਕੇ ਡਿੱਠਾ, ਤਾਂ ਵੇਖੋ, ਚਾਰ ਸਿੰਙ ਸਨ ੦
੧੯ ਤਾਂ ਮੈਂ ਉਸ ਦੂਤ ਨੂੰ ਜਿਹੜਾ ਮੇਰੇ ਨਾਲ ਗੱਲਾਂ
ਕਰਦਾ ਸੀ ਆਖਿਆ, ਏਹ ਕੀ ਹਨ ? ਉਸ ਮੈਨੂੰ
ਆਖਿਆ, ਏਹ ਸਿੰਙ ਹਨ ਜਿਨ੍ਹਾਂ ਨੇ ਯਹੂਦਾਹ,
ਇਸਰਾਏਲ ਅਰ ਯਰੂਸ਼ਲਮ ਨੂੰ ਖੇਰੂੰ ਖੇਰੂੰ ਕਰ ਦਿੱਤਾ
੨੦ ਹੈ ੦ ਤਾਂ ਯਹੋਵਾਹ ਨੇ ਮੈਨੂੰ ਚਾਰ ਲੁਹਾਰ ਵਿਖਾਏ ੦
੨੧ ਤਾਂ ਮੈਂ ਆਖਿਆ, ਏਹ ਕੀ ਕਰਨ ਆਏ ਹਨ ? ਉਸ
ਆਖਿਆ ਕਿ ਏਹ ਓਹ ਸਿੰਙ ਹਨ ਜਿਨ੍ਹਾਂ ਨੇ
ਯਹੂਦਾਹ ਨੂੰ ਖੇਰੂੰ ਖੇਰੂੰ ਕੀਤਾ ਭਈ ਕੋਈ ਮਨੁੱਖ ਸਿਰ
ਨਾ ਚੁੱਕੇ । ਏਹ ਆਏ ਹਨ ਜੋ ਓਹਨਾਂ ਨੂੰ ਡਰਾਉਣ
ਅਤੇ ਓਹਨਾਂ ਕੌਮਾਂ ਦੇ ਸਿੰਙਾਂ ਨੂੰ ਪਛਾੜਨ ਜਿਨ੍ਹਾਂ ਨੇ
ਯਹੂਦਾਹ ਦੇ ਦੇਸ ਨੂੰ ਖੇਰੂੰ ਖੇਰੂੰ ਕਰਨ ਲਈ ਸਿੰਙ
ਚੁੱਕਿਆ ਹੈ ॥

## ੨ ਸੀਯੋਨ ਉੱਤੇ ਕਿਰਪਾ

ਫੇਰ ਮੈਂ ਅੱਖਾਂ ਚੁੱਕ ਕੇ ਡਿੱਠਾ ਤਾਂ ਵੇਖੋ, ਇੱਕ
੨ ਮਨੁੱਖ ਦੇ ਹੱਥ ਵਿੱਚ ਕੱਛਣ ਦੀ ਜਰੀਬ ਸੀ ੦ ਮੈਂ
ਆਖਿਆ, ਤੂੰ ਕਿੱਥੇ ਜਾਂਦਾ ਹੈਂ ? ਉਸ ਮੈਨੂੰ
ਆਖਿਆ, ਯਰੂਸ਼ਲਮ ਨੂੰ ਨਾਪਣ ਲਈ ਭਈ ਵੇਖਾਂ
੩ ਉਹ ਕਿੰਨਾ ਚੌੜਾ ਹੈ ਅਤੇ ਕਿੰਨਾ ਲੰਮਾ ਹੈ ੦ ਤਾਂ
ਵੇਖੋ, ਜਿਹੜਾ ਦੂਤ ਮੇਰੇ ਨਾਲ ਗੱਲਾਂ ਕਰਦਾ ਸੀ
ਬਾਹਰ ਨਿੱਕਲਿਆ ਅਤੇ ਦੂਜਾ ਦੂਤ ਉਸ ਦੇ ਮਿਲਣ
੪ ਲਈ ਬਾਹਰ ਨਿੱਕਲਿਆ ੦ ਉਸ ਨੇ ਉਹ ਨੂੰ
ਆਖਿਆ, ਦੌੜ ਕੇ ਉਸ ਜੁਆਨ ਨਾਲ ਗੱਲ ਕਰ
ਕਿ ਯਰੂਸ਼ਲਮ ਆਦਮੀਆਂ ਅਤੇ ਆਪਣੇ ਵਿੱਚ ਦੇ
ਪਸੂਆਂ ਦੇ ਵਾਧੇ ਦੇ ਕਾਰਨ ਬਿਨ ਫਸੀਲ ਪਿੰਡਾਂ
੫ ਵਾਂਙੂ ਵੱਸੇਗਾ ੦ ਮੈਂ ਉਸ ਦੇ ਦੁਆਲੇ ਉਸ ਦੇ
ਲਈ ਅੱਗ ਦੀ ਕੰਧ ਹੋਵਾਂਗਾ ਅਤੇ ਉਸ ਦੇ ਵਿੱਚ
ਪਰਤਾਪ ਲਈ ਹੋਵਾਂਗਾ, ਯਹੋਵਾਹ ਦਾ ਵਾਕ ਹੈ ॥
੬ ਓਏ, ਓਏ ! ਉੱਤਰ ਦੇਸ ਵਿੱਚੋਂ ਨੱਸੋ, ਯਹੋਵਾਹ
ਦਾ ਵਾਕ ਹੈ, ਕਿਉਂ ਜੋ ਮੈਂ ਅਕਾਸ਼ ਦੀਆਂ ਚੌਹਾਂ
ਹਵਾਵਾਂ ਵਾਂਙੂ ਤੁਹਾਨੂੰ ਖਿਲਾਰ ਛੱਡਿਆ ਹੈ, ਯਹੋਵਾਹ
੭ ਦਾ ਵਾਕ ਹੈ ੦ ਓਏ ਸੀਯੋਨਾ, ਭੱਜ ਜਾਹ, ਤੂੰ ਜੋ
੮ ਬਾਬਲ ਦੀ ਧੀ ਦੇ ਸੰਗ ਵੱਸਦਾ ਹੈਂ ! ੦ ਸੈਨਾਂ ਦਾ
ਯਹੋਵਾਹ ਤਾਂ ਇਉਂ ਆਖਦਾ ਹੈ ਕਿ ਉਸ ਨੇ ਮੈਨੂੰ
ਪਰਤਾਪ ਦੇ ਪਿੱਛੇ ਓਹਨਾਂ ਕੌਮਾਂ ਕੋਲ ਘੱਲਿਆ ਹੈ
ਜਿਨ੍ਹਾਂ ਤੁਹਾਨੂੰ ਲੁੱਟ ਪੁੱਟ ਲਿਆ ਹੈ ਕਿਉਂ ਜੋ ਜਿਹੜਾ
ਤੁਹਾਨੂੰ ਛੋਹੰਦਾ ਹੈ ਉਹ ਉਸ ਦੀ ਅੱਖ ਦੀ ਕਾਕੀ ਨੂੰ
੯ ਛੋਹੰਦਾ ਹੈ ੦ ਵੇਖੋ ਤਾਂ, ਮੈਂ ਓਹਨਾਂ ਉੱਤੇ ਆਪਣਾ
ਹੱਥ ਹਲਾਵਾਂਗਾ ਕਿ ਓਹ ਆਪਣੇ ਦਾਸਾਂ ਲਈ ਲੁੱਟ
ਦਾ ਮਾਲ ਹੋਣ ਤਦ ਤੁਸੀਂ ਜਾਣੋਗੇ ਕਿ ਸੈਨਾਂ ਦੇ
੧੦ ਯਹੋਵਾਹ ਨੇ ਮੈਨੂੰ ਘੱਲਿਆ ਹੈ ! ੦ ਹੇ ਸੀਯੋਨ
ਦੀਏ ਧੀਏ, ਜੈਕਾਰਾ ਗਜਾ ਅਤੇ ਅਨੰਦ ਹੋ ਕਿਉਂ
ਜੋ ਵੇਖ, ਮੈਂ ਆ ਕੇ ਤੇਰੇ ਵਿੱਚ ਵੱਸਾਂਗਾ, ਯਹੋਵਾਹ
੧੧ ਦਾ ਵਾਕ ਹੈ ੦ ਉਸ ਸਮੇਂ ਬਹੁਤ ਸਾਰੀਆਂ ਕੌਮਾਂ
ਯਹੋਵਾਹ ਨਾਲ ਮੇਲ ਕਰ ਲੈਣਗੀਆਂ ਅਤੇ ਓਹ
ਮੇਰੀ ਪਰਜਾ ਹੋਣਗੀਆਂ, ਮੈਂ ਓਹਨਾਂ ਦੇ ਵਿੱਚ
ਵੱਸਾਂਗਾ ਤਦ ਤੂੰ ਜਾਣੇਂਗੀ ਕਿ ਸੈਨਾਂ ਦੇ ਯਹੋਵਾਹ ਨੇ
੧੨ ਮੈਨੂੰ ਤੇਰੇ ਕੋਲ ਘੱਲਿਆ ਹੈ ੦ ਯਹੋਵਾਹ ਯਹੂਦਾਹ
ਨੂੰ ਪਵਿੱਤਰ ਭੂਮੀ ਉੱਤੇ ਆਪਣੀ ਮਿਲਖ ਦਾ ਹਿੱਸਾ
ਠਹਿਰਾਵੇਗਾ ਅਤੇ ਯਰੂਸ਼ਲਮ ਨੂੰ ਫੇਰ ਚੁਣੇਗਾ ੦
੧੩ ਹੇ ਸਾਰੇ ਬਸ਼ਰੋ, ਯਹੋਵਾਹ ਦੇ ਅੱਗੇ ਚੁੱਪ ਹੋ ਜਾਓ
ਕਿਉਂ ਜੋ ਉਹ ਆਪਣੇ ਪਵਿੱਤਰ ਅਸਥਾਨ ਤੋਂ ਜਾਗ
ਉੱਠਿਆ ਹੈ ॥

## ੩ ਯਹੋਸ਼ੁਆ ਪਰਧਾਨ ਜਾਜਕ ਸ਼ਾਖ ਦਾ ਨਿਸ਼ਾਨ ਹੈ

ਫੇਰ ਉਸ ਮੈਨੂੰ ਵਿਖਾਇਆ ਕਿ ਪਰਧਾਨ ਜਾਜਕ
ਯਹੋਸ਼ੁਆ ਯਹੋਵਾਹ ਦੇ ਦੂਤ ਦੇ ਸਨਮੁਖ ਖਲੋਤਾ ਹੈ
ਅਤੇ ਸ਼ਤਾਨ ਉਸ ਦੇ ਸੱਜੇ ਹੱਥ ਉੱਤੇ ਖੜਾ ਹੈ ਭਈ
੨ ਉਸ ਨਾਲ ਵਿਰੋਧ ਕਰੇ ੦ ਤਾਂ ਯਹੋਵਾਹ ਨੇ ਸ਼ਤਾਨ
ਨੂੰ ਆਖਿਆ, ਹੇ ਸ਼ਤਾਨ, ਯਹੋਵਾਹ ਤੈਨੂੰ ਝਿੜਕੇ,
ਹਾਂ, ਯਹੋਵਾਹ ਜਿਸ ਯਰੂਸ਼ਲਮ ਨੂੰ ਚੁਣ ਲਿਆ ਹੈ
ਤੈਨੂੰ ਝਿੜਕੇ ! ਕੀ ਏਹ ਉਹ ਕੁੱਢਣੀ ਨਹੀਂ ਜਿਹੜੀ
੩ ਅੱਗ ਵਿੱਚੋਂ ਧੂਈ ਗਈ ਹੈ ? ੦ ਯਹੋਸ਼ੁਆ ਮੈਲੇ
੪ ਕੱਪੜਿਆਂ ਨਾਲ ਦੂਤ ਦੇ ਸਨਮੁਖ ਖੜਾ ਸੀ ੦ ਤਾਂ
ਉਸ ਓਹਨਾਂ ਨੂੰ ਜਿਹੜੇ ਸਾਹਮਣੇ ਖੜੇ ਸਨ ਉੱਤਰ
ਦੇ ਕੇ ਆਖਿਆ ਕਿ ਏਸ ਤੋਂ ਮੈਲੇ ਕੱਪੜੇ ਲਾਹ
ਲਓ ! ਅਤੇ ਉਹ ਨੇ ਉਸ ਨੂੰ ਆਖਿਆ, ਵੇਖ, ਮੈਂ
ਤੇਰੀ ਬੁਰਿਆਈ ਤੈਥੋਂ ਦੂਰ ਕਰ ਦਿੱਤੀ ਹੈ ਅਤੇ ਤੈਨੂੰ

੫ ਕੀਮਤੀ ਬਸਤਰ ਪੁਆਵਾਂਗਾ ੦ ਮੈਂ ਆਖਿਆ, ਏਸ
ਦੇ ਸਿਰ ਉੱਤੇ ਓਹ ਸਾਫ ਅਮਾਮਾ ਰੱਖਣ ! ਤਾਂ
ਓਹਨਾਂ ਨੇ ਉਸ ਦੇ ਸਿਰ ਉੱਤੇ ਸਾਫ ਅਮਾਮਾ ਰੱਖਿਆ
ਅਤੇ ਕੱਪੜੇ ਪੁਆਏ ਅਰ ਯਹੋਵਾਹ ਦਾ ਦੂਤ ਕੋਲ
੬ ਖਲੋਤਾ ਰਿਹਾ ੦ ਯਹੋਵਾਹ ਦੇ ਦੂਤ ਨੇ ਯਹੋਸ਼ੁਆ ਨੂੰ
੭ ਤਗੀਦ ਕੀਤੀ ਕਿ ੦ ਸੈਨਾਂ ਦਾ ਯਹੋਵਾਹ ਇਉਂ
ਆਖਦਾ ਹੈ, ਜੇ ਤੂੰ ਮੇਰਿਆਂ ਮਾਰਗਾਂ ਵਿੱਚ ਚੱਲੇਂਗਾ,
ਜੇ ਤੂੰ ਮੇਰੇ ਹੁਕਮਾਂ ਦੀ ਪਾਲਨਾ ਕਰੇਂਗਾ ਤਾਂ ਤੂੰ ਮੇਰੇ
ਭਵਨ ਉੱਤੇ ਹਕੂਮਤ ਕਰੇਂਗਾ ਅਤੇ ਮੇਰੇ ਦਰਬਾਰ
ਦੀ ਰਾਖੀ ਕਰੇਂਗਾ ਅਤੇ ਮੈਂ ਤੈਨੂੰ ਜਿਹੜੇ ਖੜੇ ਹਨ
ਓਹਨਾਂ ਵਿੱਚ ਆਉਣ ਜਾਣ ਦਾ ਹੱਕ ਦਿਆਂਗਾ ੦
੮ ਹੇ ਯਹੋਸ਼ੁਆ, ਪਰਧਾਨ ਜਾਜਕ, ਸੁਣੀਂ, ਤੂੰ ਅਤੇ
ਤੇਰੇ ਸਾਥੀ ਜਿਹੜੇ ਤੇਰੇ ਸਨਮੁਖ ਬੈਠੇ ਹਨ ਕਿਉਂ ਜੋ
ਏਹ ਨਿਸ਼ਾਨ ਦੇ ਮਨੁੱਖ ਹਨ । ਵੇਖੋ ਨਾ, ਮੈਂ ਆਪਣੇ
੯ ਦਾਸ ਅਰਥਾਤ ਸ਼ਾਖ ਨੂੰ ਲੈ ਆਵਾਂਗਾ ੦ ਕਿਉਂ ਜੋ
ਉਸ ਪੱਥਰ ਨੂੰ ਵੇਖ ਜਿਹੜਾ ਮੈਂ ਯਹੋਸ਼ੁਆ ਦੇ ਅੱਗੇ
ਰੱਖਿਆ ਹੈ । ਉਸ ਇੱਕੋ ਪੱਥਰ ਉੱਤੇ ਸੱਤ ਅੱਖਾਂ
ਹਨ । ਵੇਖ, ਮੈਂ ਏਸ ਉੱਤੇ ਇਹ ਲਿਖਤ ਉੱਕਰਾਂਗਾ,
ਸੈਨਾਂ ਦੇ ਯਹੋਵਾਹ ਦਾ ਵਾਕ ਹੈ, ਅਤੇ ਮੈਂ ਇੱਕੋ
ਦਿਨ ਵਿੱਚ ਏਸ ਦੇਸ ਦੀ ਬੁਰਿਆਈ ਨੂੰ ਦੂਰ ਕਰ
੧੦ ਦਿਆਂਗਾ ੦ ਉਸ ਦਿਨ ਤੁਹਾਡੇ ਵਿੱਚੋਂ ਹਰ ਮਨੁੱਖ
ਆਪਣੇ ਗੁਆਂਢੀ ਨੂੰ ਆਪਣੀ ਹਜੀਰ ਦੇ ਬਿਰਛ ਹੇਠ
ਅਤੇ ਆਪਣੀ ਅੰਗੂਰੀ ਬੇਲ ਦੇ ਹੇਠ ਬੁਲਾਵੇਗਾ, ਸੈਨਾਂ
ਦੇ ਯਹੋਵਾਹ ਦਾ ਵਾਕ ਹੈ ॥

## ੪ ਸ਼ਮਾਦਾਨ ਅਤੇ ਜ਼ੈਤੂਨ ਦੇ ਬਿਰਛਾਂ ਦਾ ਦਰਸ਼ਣ

ਉਹ ਦੂਤ ਜਿਹੜਾ ਮੇਰੇ ਨਾਲ ਗੱਲਾਂ ਕਰਦਾ ਸੀ
ਫੇਰ ਮੁੜਿਆ ਅਤੇ ਉਹ ਨੇ ਮੈਨੂੰ ਉਸ ਮਨੁੱਖ ਵਾਂਙੁ
ਜਗਾਇਆ ਜਿਹੜਾ ਆਪਣੀ ਨੀਂਦ ਤੋਂ ਜਾਗਦਾ
੨ ਹੈ ੦ ਉਸ ਮੈਨੂੰ ਆਖਿਆ, ਤੂੰ ਕੀ ਵੇਖਦਾ ਹੈਂ ? ਮੈਂ
ਆਖਿਆ, ਮੈਂ ਡਿੱਠਾ ਤਾਂ ਵੇਖੋ, ਇੱਕ ਸ਼ਮਾਦਾਨ
ਸਰਾਸਰ ਸੋਨੇ ਦਾ ਸੀ, ਉਹ ਦੇ ਸਿਰ ਉੱਤੇ ਇੱਕ
ਕਟੋਰਾ ਸੀ ਅਤੇ ਉਸ ਉੱਤੇ ਸੱਤ ਦੀਵੇ ਸਨ ਅਤੇ
ਓਹਨਾਂ ਦੀਵਿਆਂ ਲਈ ਸੱਤ ਸੱਤ ਨਾਲੀਆਂ ਸਨ
੩ ਜਿਹੜੀਆਂ ਉਸ ਦੇ ਸਿਰ ਉੱਤੇ ਸਨ ੦ ਉਸ ਦੇ
ਕੋਲ ਜ਼ੈਤੂਨ ਦੇ ਦੋ ਬਿਰਛ ਸਨ ਇੱਕ ਕਟੋਰੇ ਦੇ
੪ ਸੱਜੇ ਪਾਸੇ ਅਤੇ ਇੱਕ ਖੱਬੇ ਪਾਸੇ ਉੱਤੇ ੦ ਫੇਰ ਮੈਂ
ਦੂਤ ਨੂੰ ਜਿਹੜਾ ਮੇਰੇ ਨਾਲ ਗੱਲਾਂ ਕਰਦਾ ਸੀ
੫ ਆਖਿਆ, ਕਿ ਹੇ ਮਾਲਕ, ਏਹ ਕੀ ਹਨ ? ੦ ਤਾਂ
ਦੂਤ ਨੇ ਜਿਹੜਾ ਮੇਰੇ ਨਾਲ ਗੱਲਾਂ ਕਰਦਾ ਸੀ
ਆਖਿਆ, ਕੀ ਤੂੰ ਨਹੀਂ ਜਾਣਦਾ ਏਹ ਕੀ ਹਨ ?
੬ ਮੈਂ ਆਖਿਆ, ਨਹੀਂ, ਮੇਰੇ ਪ੍ਰਭੁ ੦ ਉਸ ਫੇਰ ਮੈਨੂੰ
ਆਖਿਆ ਕਿ ਇਹ ਜ਼ਰੁੱਬਾਬਲ ਲਈ ਯਹੋਵਾਹ ਦਾ
ਬਚਨ ਹੈ ਕਿ ਨਾ ਸ਼ਕਤੀ ਨਾਲ, ਨਾ ਬਲ ਨਾਲ,
ਸਗੋਂ ਮੇਰੇ ਆਤਮਾ ਨਾਲ, ਸੈਨਾਂ ਦੇ ਯਹੋਵਾਹ ਦਾ
੭ ਫ਼ਰਮਾਨ ਹੈ ੦ ਹੇ ਵੱਡੇ ਪਹਾੜ, ਤੂੰ ਕੀ ਹੈਂ ? ਤੂੰ
ਜ਼ਰੁੱਬਾਬਲ ਦੇ ਅੱਗੇ ਮਦਾਨ ਹੋ ਜਾਵੇਂਗਾ ਅਤੇ ਉਹ
ਚੋਟੀ ਦਾ ਪੱਥਰ ਹਾਕਾਂ ਨਾਲ ਬਾਹਰ ਲੈ ਆਵੇਗਾ
ਕਿ ਇਹ ਦੇ ਲਈ ਕਿਰਪਾ ਹੋਵੇ, ਕਿਰਪਾ ! ॥
੮ ਤਾਂ ਯਹੋਵਾਹ ਦਾ ਬਚਨ ਮੈਨੂੰ ਆਇਆ ਕਿ ੦
੯ ਜ਼ਰੁੱਬਾਬਲ ਦੇ ਹੱਥਾਂ ਨੇ ਏਸ ਭਵਨ ਦੀ ਨੀਂਹ ਰੱਖੀ
ਅਤੇ ਉਸੇ ਦੇ ਹੱਥ ਏਸ ਨੂੰ ਪੂਰਾ ਵੀ ਕਰਨਗੇ,
ਤਦ ਤੂੰ ਜਾਣੇਂਗਾ ਕਿ ਸੈਨਾਂ ਦੇ ਯਹੋਵਾਹ ਨੇ ਮੈਨੂੰ
੧੦ ਤੁਹਾਡੇ ਕੋਲ ਘੱਲਿਆ ਹੈ ੦ ਉਹ ਕੌਣ ਹੈ ਜਿਹ ਨੇ
ਛੋਟੀਆਂ ਗੱਲਾਂ ਦੇ ਦਿਨ ਦੀ ਨਿਰਾਦਰੀ ਕੀਤੀ ਹੋਵੇ ?
ਓਹ ਅਨੰਦ ਹੋਣਗੇ ਅਤੇ ਜ਼ਰੁੱਬਾਬਲ ਦੇ ਹੱਥ ਵਿੱਚ
ਸਾਹਲ ਨੂੰ ਵੇਖਣਗੇ । ਏਹ ਯਹੋਵਾਹ ਦੀਆਂ ਸੱਤ
ਅੱਖਾਂ ਹਨ ਜਿਹੜੀਆਂ ਸਾਰੀ ਧਰਤੀ ਵਿੱਚ ਨੱਠੀਆਂ
੧੧ ਫਿਰਦੀਆਂ ਹਨ ੦ ਤਦ ਮੈਂ ਉਸ ਨੂੰ ਆਖਿਆ ਕਿ
ਏਹ ਦੋ ਜ਼ੈਤੂਨ ਦੇ ਬਿਰਛ ਜਿਹੜੇ ਸ਼ਮਾਦਾਨ ਦੇ ਸੱਜੇ
੧੨ ਅਤੇ ਖੱਬੇ ਪਾਸੇ ਉੱਤੇ ਹਨ ਕੀ ਹਨ ? ੦ ਫੇਰ ਦੂਜੀ
ਵਾਰ ਮੈਂ ਉਸ ਨੂੰ ਆਖਿਆ ਕਿ ਜ਼ੈਤੂਨ ਦੀਆਂ ਏਹ
ਦੋ ਟਹਿਣੀਆਂ ਕੀ ਹਨ ਜਿਹੜੀਆਂ ਸੋਨੇ ਦੀਆਂ ਦੋਹਾਂ
ਨਾਲੀਆਂ ਦੇ ਬਰਾਬਰ ਤੇ ਹਨ ਜਿਨ੍ਹਾਂ ਦੇ ਰਾਹੀਂ ਸੁਨ-
੧੩ ਹਿਲਾ ਤੇਲ ਨਿੱਕਲਦਾ ਚੱਲਾ ਆਉਂਦਾ ਹੈ ? ੦ ਉਸ
ਮੈਨੂੰ ਆਖਿਆ, ਕੀ ਤੂੰ ਨਹੀਂ ਜਾਣਦਾ ਏਹ ਕੀ ਹਨ ?
੧੪ ਮੈਂ ਆਖਿਆ, ਹੇ ਮੇਰੇ ਪ੍ਰਭੁ, ਨਹੀਂ ੦ ਉਸ ਆਖਿਆ,
ਏਹ ਦੋ ਤੇਲ ਨਾਲ ਮਸਹ * ਹੋਏ ਪੁਰਖ ਹਨ ਜੋ ਸਾਰੀ
ਧਰਤੀ ਦੇ ਮਾਲਕ ਦੇ ਹਜ਼ੂਰ ਖੜੇ ਰਹਿੰਦੇ ਹਨ ॥

* ਇਬਰ., ਤੇਲ ਦੇ ਪੁੱਤ੍ਰ

# ੫ ਲਪੇਟਵੀਂ ਪੱਤ੍ਰੀ ਅਤੇ ਦੁਸ਼ਟ ਤੀਵੀਂ ਦੇ ਦਰਸ਼ਣ

ਮੈਂ ਮੁੜ ਕੇ ਅੱਖਾਂ ਚੁੱਕ ਕੇ ਡਿੱਠਾ ਤਾਂ ਵੇਖੋ, ਇੱਕ
੨ ਉੱਡਦੀ ਹੋਈ ਲਪੇਟਵੀਂ ਪੱਤ੍ਰੀ ਸੀ੦ ਉਸ ਮੈਨੂੰ
ਆਖਿਆ, ਤੂੰ ਕੀ ਵੇਖਦਾ ਹੈਂ ? ਮੈਂ ਆਖਿਆ, ਮੈਂ
ਇੱਕ ਉੱਡਦੀ ਹੋਈ ਲਪੇਟਵੀਂ ਪੱਤ੍ਰੀ ਵੇਖਦਾ ਹਾਂ
ਜਿਸ ਦੀ ਲੰਬਾਈ ਵੀਹ ਹੱਥ ਅਤੇ ਚੁੜਾਈ ਦਸ
੩ ਹੱਥ ਹੈ੦ ਫੇਰ ਉਸ ਮੈਨੂੰ ਆਖਿਆ, ਇਹ ਉਹ
ਸਰਾਪ ਹੈ ਜਿਹੜਾ ਸਾਰੇ ਦੇਸ ਦੀ ਪਰਤ ਉੱਤੇ
ਆਉਣ ਵਾਲਾ ਹੈ ਕਿਉਂ ਜੋ ਹਰੇਕ ਚੋਰੀ ਕਰਨ
ਵਾਲਾ ਹੁਣ ਤੋਂ ਏਸ ਦੇ ਅਨੁਸਾਰ ਕੁੱਟਿਆ ਜਾਵੇਗਾ
ਅਤੇ ਹਰੇਕ ਸੌਂਹ ਖਾਣ ਵਾਲਾ ਏਸ ਦੇ ਅਨੁਸਾਰ
੪ ਹੁਣ ਤੋਂ ਕੱਟਿਆ ਜਾਵੇਗਾ੦ ਸੈਨਾਂ ਦੇ ਯਹੋਵਾਹ ਦਾ
ਵਾਕ ਹੈ, ਮੈਂ ਉਸ ਨੂੰ ਬਾਹਰ ਲਿਆਵਾਂਗਾ। ਉਹ
ਚੋਰ ਦੇ ਘਰ ਵਿੱਚ ਅਤੇ ਮੇਰੇ ਨਾਮ ਦੀ ਝੂਠੀ ਸੌਂਹ
ਖਾਣ ਵਾਲੇ ਦੇ ਘਰ ਵਿੱਚ ਵੜੇਗਾ ਅਤੇ ਉਸ ਦੇ
ਘਰ ਦੇ ਅੰਦਰ ਟਿਕੇਗਾ ਅਤੇ ਉਸ ਨੂੰ ਲੱਕੜੀ ਅਤੇ
੫ ਪੱਥਰ ਸਣੇ ਨਾਸ ਕਰੇਗਾ੦ ਤਾਂ ਉਹ ਦੂਤ ਜਿਹੜਾ
ਮੇਰੇ ਨਾਲ ਗੱਲਾਂ ਕਰਦਾ ਸੀ ਬਾਹਰ ਆਇਆ ਅਤੇ
ਉਸ ਮੈਨੂੰ ਆਖਿਆ, ਤੂੰ ਆਪਣੀਆਂ ਅੱਖਾਂ ਚੁੱਕ ਕੇ
੬ ਵੇਖ ! ਉਹ ਕੀ ਬਾਹਰ ਨੂੰ ਨਿੱਕਲਦਾ ਹੈ ?੦ ਮੈਂ
ਆਖਿਆ, ਇਹ ਕੀ ਹੈ ? ਉਸ ਆਖਿਆ ਕਿ ਉਹ
ਇੱਕ ਏਫਾਹ ਬਾਹਰ ਨੂੰ ਨਿੱਕਲ ਰਿਹਾ ਹੈ। ਉਸ
ਆਖਿਆ, ਸਾਰੇ ਦੇਸ ਵਿੱਚ ਓਹਨਾਂ ਦੀ ਇਹ ਬਦੀ
੭ ਹੈ੦ ਤਾਂ ਵੇਖੋ, ਸਿੱਕੇ ਦਾ ਇੱਕ ਢੱਕਣਾ ਉੱਪਰ
ਚੁੱਕਿਆ ਗਿਆ ਅਤੇ ਇੱਕ ਜਨਾਨੀ ਏਫਾਹ ਦੇ
੮ ਵਿੱਚ ਬੈਠੀ ਹੋਈ ਸੀ੦ ਉਸ ਆਖਿਆ ਕਿ ਇਹ
ਦੁਸ਼ਟਪੁਣਾ ਹੈ। ਉਸ ਨੇ ਉਹ ਨੂੰ ਏਫਾਹ ਵਿੱਚ ਧੱਕ
ਦਿੱਤਾ ਅਤੇ ਉਸ ਸਿੱਕੇ ਦੇ ਢੱਕਣ ਨੂੰ ਏਫਾਹ ਦੇ
੯ ਮੂੰਹ ਉੱਤੇ ਸੁੱਟ ਦਿੱਤਾ੦ ਫੇਰ ਮੈਂ ਆਪਣੀਆਂ ਅੱਖਾਂ
ਚੁੱਕ ਕੇ ਡਿੱਠਾ ਤਾਂ ਵੇਖੋ, ਦੋ ਜਨਾਨੀਆਂ ਬਾਹਰ
ਨਿੱਕਲੀਆਂ ਅਤੇ ਹਵਾ ਓਹਨਾਂ ਦੇ ਪਰਾਂ ਦੇ ਵਿੱਚ
ਸੀ ਕਿਉਂ ਜੋ ਓਹਨਾਂ ਦੇ ਪਰ ਲਮਢੀਂਗ ਦੇ ਪਰਾਂ
ਵਰਗੇ ਸਨ। ਓਹਨਾਂ ਨੇ ਏਫਾਹ ਨੂੰ ਧਰਤੀ ਅਤੇ
੧੦ ਅਕਾਸ਼ ਦੇ ਵਿੱਚ ਵਿਚਾਲੇ ਤੀਕ ਚੁੱਕਿਆ੦ ਤਾਂ ਮੈਂ
ਉਸ ਦੂਤ ਨੂੰ ਜਿਹੜਾ ਮੇਰੇ ਨਾਲ ਗੱਲਾਂ ਕਰਦਾ ਸੀ
ਆਖਿਆ, ਏਹ ਏਫਾਹ ਨੂੰ ਕਿੱਥੇ ਲੈ ਚੱਲੀਆਂ
੧੧ ਹਨ ?੦ ਉਸ ਮੈਨੂੰ ਆਖਿਆ ਕਿ ਸ਼ਿਨਆਰ ਦੇਸ
ਵਿੱਚ ਉਸ ਦਾ ਇੱਕ ਘਰ ਬਣਾਉਣਾ ਹੈ। ਜਦ ਉਹ
ਤਿਆਰ ਹੋ ਜਾਵੇ ਤਾਂ ਉਹ ਦੇ ਅੱਡੇ ਉੱਤੇ ਉਹ
ਰੱਖਿਆ ਜਾਵੇਗਾ ॥

# ੬ ਰਥਾਂ ਦੇ ਅਤੇ ਸ਼ਾਖ ਦੇ ਦਰਸ਼ਣ

ਮੈਂ ਮੁੜ ਕੇ ਅੱਖਾਂ ਚੁੱਕ ਕੇ ਡਿੱਠਾ ਤਾਂ ਵੇਖੋ, ਦੋਂਹ
ਪਹਾੜਾਂ ਦੇ ਵਿੱਚੋਂ ਚਾਰ ਰਥ ਬਾਹਰ ਨੂੰ ਨਿੱਕਲ ਰਹੇ
ਸਨ ਅਤੇ ਓਹ ਪਹਾੜ ਪਿੱਤਲ ਦੇ ਪਹਾੜ ਸਨ੦
੨ ਪਹਿਲੇ ਰਥ ਦੇ ਘੋੜੇ ਲਾਲ ਅਤੇ ਦੂਜੇ ਰਥ ਦੇ ਘੋੜੇ
੩ ਕਾਲੇ ਸਨ੦ ਤੀਜੇ ਰਥ ਦੇ ਘੋੜੇ ਚਿੱਟੇ ਸਨ ਅਤੇ
੪ ਚੌਥੇ ਰਥ ਦੇ ਘੋੜੇ ਡੱਬੇ ਅਤੇ ਤੇਜ਼ ਸਨ੦ ਫੇਰ
ਮੈਂ ਉਸ ਦੂਤ ਨੂੰ ਜਿਹੜਾ ਮੇਰੇ ਨਾਲ ਗੱਲਾਂ ਕਰਦਾ
ਸੀ ਉੱਤਰ ਦੇ ਕੇ ਆਖਿਆ ਕਿ ਹੇ ਮੇਰੇ ਪ੍ਰਭੁ, ਏਹ
੫ ਕੀ ਹਨ ?੦ ਤਾਂ ਉਸ ਦੂਤ ਨੇ ਉੱਤਰ ਦੇ ਕੇ ਮੈਨੂੰ
ਆਖਿਆ ਕਿ ਏਹ ਅਕਾਸ਼ ਦੀਆਂ ਚਾਰ ਹਵਾਵਾਂ
ਹਨ ਜੋ ਨਿੱਕਲਦੀਆਂ ਹਨ ਜਦ ਓਹ ਸਾਰੀ ਧਰਤੀ
੬ ਦੇ ਪ੍ਰਭੁ ਦੇ ਹਜ਼ੂਰ ਖਲੋਤੀਆਂ ਹੋਣ੦ ਜਿਹ ਦੇ ਵਿੱਚ
ਕਾਲੇ ਘੋੜੇ ਹਨ ਉਹ ਉੱਤਰ ਦੇਸ ਨੂੰ ਨਿੱਕਲ ਕੇ
ਜਾਂਦਾ ਹੈ ਅਤੇ ਚਿੱਟਿਆਂ ਵਾਲਾ ਉਹ ਦੇ ਪਿੱਛੇ
ਨਿੱਕਲ ਕੇ ਜਾਂਦਾ ਹੈ ਅਤੇ ਡੱਬੇ ਘੋੜਿਆਂ ਵਾਲਾ
੭ ਦੱਖਣ ਦੇਸ ਨੂੰ ਨਿੱਕਲ ਕੇ ਜਾਂਦਾ ਹੈ੦ ਜਦ ਏਹ ਤੇਜ਼
ਘੋੜੇ ਨਿੱਕਲੇ ਓਹਨਾਂ ਜਾਣਾ ਚਾਹਿਆ ਭਈ ਧਰਤੀ
ਦਾ ਦੌਰਾ ਕਰਨ। ਉਸ ਆਖਿਆ, ਚੱਲੋ ਅਤੇ
ਧਰਤੀ ਵਿੱਚ ਦੌਰਾ ਕਰੋ, ਸੋ ਓਹਨਾਂ ਧਰਤੀ ਵਿੱਚ
੮ ਦੌਰਾ ਕੀਤਾ੦ ਤਦ ਉਸ ਨੇ ਹਾਕ ਮਾਰ ਕੇ ਮੈਨੂੰ
ਆਖਿਆ, ਵੇਖ, ਜਿਹੜੇ ਉੱਤਰ ਦੇਸ ਨੂੰ ਜਾਂਦੇ ਹਨ
ਓਹਨਾਂ ਨੇ ਉੱਤਰ ਦੇਸ ਵਿੱਚ ਮੇਰੇ ਆਤਮਾ ਨੂੰ ਸ਼ਾਂਤ
ਕੀਤਾ ਹੈ ॥

੯ ਤਾਂ ਯਹੋਵਾਹ ਦਾ ਬਚਨ ਮੇਰੇ ਕੋਲ ਆਇਆ
੧੦ ਕਿ੦ ਤੂੰ ਅਸੀਰਾਂ ਵਿੱਚੋਂ ਹਲਦੀ, ਟੋਬੀਯਾਹ ਅਤੇ
ਯਦਅਯਾਹ ਨੂੰ ਲੈ ਅਤੇ ਤੂੰ ਅੱਜ ਦੇ ਹੀ ਦਿਨ ਆ
ਅਤੇ ਸਫ਼ਨਯਾਹ ਦੇ ਪੁੱਤ੍ਰ ਯੋਸ਼ੀਯਾਹ ਦੇ ਘਰ ਜਾਹ
੧੧ ਜਿੱਥੇ ਓਹ ਬਾਬਲ ਤੋਂ ਆਏ ਹਨ੦ ਅਤੇ ਚਾਂਦੀ

ਸੋਨਾ ਲੈ ਕੇ ਤਾਜ ਬਣਾ ਅਤੇ ਪਰਧਾਨ ਜਾਜਕ
ਯਹੋਸਾਦਾਕ ਦੇ ਪੁੱਤ੍ਰ ਯਹੋਸ਼ੁਆ ਦੇ ਸਿਰ ਉੱਤੇ
੧੨ ਰੱਖ ੦ ਅਤੇ ਤੂੰ ਉਹ ਨੂੰ ਆਖ ਕਿ ਸੈਨਾਂ ਦਾ ਯਹੋਵਾਹ
ਇਉਂ ਆਖਦਾ ਹੈ ਕਿ ਵੇਖੋ, ਇੱਕ ਪੁਰਖ ਜਿਹ ਦਾ
ਨਾਮ ਸ਼ਾਖ ਹੈ ਉਹ ਆਪਣੇ ਥਾਂ ਤੋਂ ਸ਼ਾਖਾਂ ਦੇਵੇਗਾ
੧੩ ਅਤੇ ਯਹੋਵਾਹ ਦੀ ਹੈਕਲ ਨੂੰ ਬਣਾਵੇਗਾ ੦ ਉਹੀ
ਯਹੋਵਾਹ ਦੀ ਹੈਕਲ ਨੂੰ ਬਣਾਵੇਗਾ। ਉਹ ਸ਼ਾਨ
ਵਾਲਾ ਹੋਵੇਗਾ ਅਤੇ ਉਹ ਆਪਣੇ ਸਿੰਘਾਸਣ ਉੱਤੇ
ਬੈਠ ਕੇ ਹਕੂਮਤ ਕਰੇਗਾ ਅਤੇ ਇੱਕ ਜਾਜਕ ਵੀ
ਆਪਣੇ ਸਿੰਘਾਸਣ ਉੱਤੇ ਹੋਵੇਗਾ ਅਤੇ ਦੋਹਾਂ ਦੇ
੧੪ ਵਿੱਚ ਸ਼ਾਂਤੀ ਦੇ ਮਤੇ ਹੋਣਗੇ ੦ ਅਤੇ ਉਹ ਤਾਜ
ਹੇਲਮ ਲਈ, ਟੋਬੀਯਾਹ ਲਈ, ਯਦਾਅਯਾਹ ਲਈ
ਅਤੇ ਸਫ਼ਨਯਾਹ ਦੇ ਪੁੱਤ੍ਰ ਹੇਨ ਲਈ ਯਹੋਵਾਹ ਦੀ
੧੫ ਹੈਕਲ ਵਿੱਚ ਯਾਦਗਾਰੀ ਲਈ ਹੋਵੇਗਾ ੦ ਤਾਂ ਦੂਰ
ਦੂਰ ਦੇ ਆਉਣਗੇ ਅਤੇ ਯਹੋਵਾਹ ਦੀ ਹੈਕਲ
ਨੂੰ ਬਣਾਉਣਗੇ। ਤਦ ਤੁਸੀਂ ਜਾਣੋਗੇ ਕਿ ਸੈਨਾਂ ਦੇ
ਯਹੋਵਾਹ ਨੇ ਮੈਨੂੰ ਤੁਹਾਡੇ ਕੋਲ ਘੱਲਿਆ ਹੈ। ਜੇ
ਤੁਸੀਂ ਯਹੋਵਾਹ ਆਪਣੇ ਪਰਮੇਸ਼ੁਰ ਦੀ ਅਵਾਜ਼
ਨੂੰ ਦਿਲ ਲਾ ਕੇ ਸੁਣੋਗੇ ਤਾਂ ਇਹ ਹੋ ਜਾਵੇਗਾ ॥

## ੭ ਆਕੀਪੁਣੇ ਦੀ ਸਜ਼ਾ

ਦਾਰਾ ਪਾਤਸ਼ਾਹ ਦੇ ਚੌਥੇ ਵਰ੍ਹੇ ਇਉਂ ਹੋਇਆ ਕਿ
ਯਹੋਵਾਹ ਦੀ ਬਾਣੀ ਨੌਵੇਂ ਮਹੀਨੇ ਦੀ ਚੌਥੀ ਤਾਰੀਖ
ਨੂੰ ਅਰਥਾਤ ਕਿਸਲੇਵ ਵਿੱਚ ਜ਼ਕਰਯਾਹ ਨੂੰ
੨ ਆਈ ੦ ਤਾਂ ਬੈਤਏਲ ਵਾਲਿਆਂ ਨੇ ਸ਼ਰਾਸਰ,
ਰਗਮ-ਮਲਕ ਅਤੇ ਉਸ ਦੇ ਮਨੁੱਖਾਂ ਨੂੰ ਘੱਲਿਆ ਭਈ
੩ ਯਹੋਵਾਹ ਦੇ ਅੱਗੇ ਬੇਨਤੀ ਕਰਨ ੦ ਅਤੇ ਜਾਜਕਾਂ ਨੂੰ
ਜਿਹੜੇ ਸੈਨਾਂ ਦੇ ਯਹੋਵਾਹ ਦੇ ਭਵਨ ਲਈ ਸਨ ਅਤੇ
ਨਬੀਆਂ ਨੂੰ ਆਖਣ, ਕੀ ਮੈਂ ਪੰਜਵੇਂ ਮਹੀਨੇ ਵਿੱਚ
ਵੱਖਰਾ ਹੋ ਕੇ ਰੋਵਾਂ ਜਿਵੇਂ ਮੈਂ ਕਈਆਂ ਵਰ੍ਹਿਆਂ
੪ ਤੋਂ ਕਰਦਾ ਰਿਹਾ ਹਾਂ ? ੦ ਫੇਰ ਸੈਨਾਂ ਦੇ ਯਹੋਵਾਹ ਦਾ
੫ ਬਚਨ ਮੇਰੇ ਕੋਲ ਆਇਆ ਕਿ ੦ ਦੇਸ ਦੇ ਸਾਰੇ
ਲੋਕਾਂ ਨੂੰ ਅਤੇ ਜਾਜਕਾਂ ਨੂੰ ਆਖ ਕਿ ਜਦ ਤੁਸਾਂ
ਪੰਜਵੇਂ ਅਤੇ ਸੱਤਵੇਂ ਮਹੀਨੇ ਵਿੱਚ ਇਨ੍ਹਾਂ ਸੱਤਰਾਂ
ਵਰ੍ਹਿਆਂ ਤੀਕ ਵਰਤ ਰੱਖਿਆ ਅਤੇ ਪਿੱਟ ਪਟਊਆ
ਕੀਤਾ, ਕੀ ਕਦੀ ਮੇਰੇ ਲਈ ਵੀ ਵਰਤ ਰੱਖਿਆ ? ੦
੬ ਜਦ ਤੁਸੀਂ ਖਾਂਦੇ ਹੋ ਅਤੇ ਜਦ ਤੁਸੀਂ ਪੀਂਦੇ ਹੋ ਤਾਂ
ਕੀ ਤੁਸੀਂ ਆਪ ਹੀ ਨਹੀਂ ਖਾਂਦੇ ਅਤੇ ਆਪ ਹੀ
੭ ਨਹੀਂ ਪੀਂਦੇ ਹੋ ? ੦ ਕੀ ਏਹ ਓਹ ਗੱਲਾਂ ਨਹੀਂ ਹਨ
ਜਿਹੜੀਆਂ ਯਹੋਵਾਹ ਨੇ ਪਹਿਲੇ ਨਬੀਆਂ ਦੇ ਰਾਹੀਂ
ਪੁਕਾਰੀਆਂ ਸਨ ਜਦ ਯਰੂਸ਼ਲਮ ਵੱਸਦਾ ਸੀ ਅਤੇ
ਸੁਖੀ ਸੀ ਅਤੇ ਉਹ ਦੇ ਆਲੇ ਦੁਆਲੇ ਦੇ ਨਗਰ
ਅਰ ਦੱਖਣ ਅਰ ਬੇਟ ਵੱਸਦੇ ਸਨ ? ॥
੮ ਫੇਰ ਯਹੋਵਾਹ ਦਾ ਬਚਨ ਜ਼ਕਰਯਾਹ ਨੂੰ ਆਇਆ
੯ ਕਿ ੦ ਸੈਨਾਂ ਦਾ ਯਹੋਵਾਹ ਇਉਂ ਆਖਦਾ ਹੈ ਕਿ
ਸਚਿਆਈ ਨਾਲ ਨਿਆਉਂ ਕਰੋ ਅਤੇ ਹਰ ਮਨੁੱਖ
ਆਪਣੇ ਭਰਾ ਉੱਤੇ ਦਯਾ ਅਤੇ ਰਹਮ ਕਰੇ ੦
੧੦ ਵਿੱਧਵਾ, ਯਤੀਮ, ਪਰਦੇਸੀ ਅਤੇ ਮਸਕੀਨ ਨੂੰ ਨਾ
ਸਤਾਓ ਅਤੇ ਨਾ ਕੋਈ ਤੁਹਾਡੇ ਵਿੱਚੋਂ ਆਪਣੇ ਭਰਾ
ਦੇ ਵਿਰੁੱਧ ਆਪਣੇ ਮਨ ਵਿੱਚ ਬੁਰਿਆਈ ਸੋਚੇ ੦
੧੧ ਪਰ ਓਹ ਗੌਹ ਕਰਨ ਲਈ ਰਾਜ਼ੀ ਨਾ ਹੋਏ। ਓਹਨਾਂ
ਨੇ ਆਪਣੀਆਂ ਪਿੱਠਾਂ ਮੋੜ ਲਈਆਂ ਅਤੇ ਓਹਨਾਂ ਨੇ
ਆਪਣੇ ਕੰਨ ਬੰਦ ਕਰ ਲਏ ਭਈ ਨਾ ਸੁਣਨ ੦
੧੨ ਅਤੇ ਓਹਨਾਂ ਨੇ ਆਪਣੇ ਦਿਲਾਂ ਨੂੰ ਅਲਮਾਸ ਪੱਥਰ
ਵਾਂਙੁ ਕਰ ਲਿਆ ਭਈ ਬਿਵਸਥਾ ਨੂੰ ਅਤੇ ਓਹਨਾਂ
ਗੱਲਾਂ ਨੂੰ ਨਾ ਸੁਣਨ ਜਿਹੜੀਆਂ ਸੈਨਾਂ ਦੇ ਯਹੋਵਾਹ ਨੇ
ਆਪਣੇ ਆਤਮਾ ਦੇ ਰਾਹੀਂ ਨਬੀਆਂ ਦੇ ਹੱਥੀਂ
ਘੱਲੀਆਂ ਸਨ। ਤਾਂ ਸੈਨਾਂ ਦੇ ਯਹੋਵਾਹ ਵੱਲੋਂ ਵੱਡਾ
੧੩ ਕੋਪ ਹੋਇਆ ੦ ਤਦ ਜਿਵੇਂ ਉਹ ਨੇ ਪੁਕਾਰਿਆ ਅਤੇ
ਓਹਨਾਂ ਨੇ ਨਾ ਸੁਣਿਆ ਤਿਵੇਂ ਹੀ ਓਹ ਪੁਕਾਰਨਗੇ
ਅਤੇ ਮੈਂ ਨਾ ਸੁਣਾਂਗਾ, ਸੈਨਾਂ ਦੇ ਯਹੋਵਾਹ ਦਾ ਵਾਕ
੧੪ ਹੈ ੦ ਸਗੋਂ ਮੈਂ ਓਹਨਾਂ ਨੂੰ ਵਾਵਰੋਲੇ ਨਾਲ ਸਾਰੀਆਂ
ਕੌਮਾਂ ਦੇ ਵਿੱਚ ਖਿਲਾਰ ਦਿਆਂਗਾ ਜਿਨ੍ਹਾਂ ਨੂੰ ਓਹਨਾਂ
ਨਾ ਜਾਤਾ। ਸੋ ਉਹ ਦੇਸ ਓਹਨਾਂ ਦੇ ਪਿੱਛੋਂ ਵਿਰਾਨ
ਹੋ ਗਿਆ ਭਈ ਉਹ ਦੇ ਵਿੱਚ ਦੀ ਕੋਈ ਆਉਂਦਾ
ਜਾਂਦਾ ਨਹੀਂ ਸੀ। ਓਹਨਾਂ ਨੇ ਉਸ ਮਨ ਮੋਹਣੇ ਦੇਸ
ਨੂੰ ਵਿਰਾਨ ਕਰ ਦਿੱਤਾ ॥

## ੮ ਸੀਯੋਨ ਲਈ ਸ਼ਾਂਤੀ ਤੇ ਸੁਖ

ਤਾਂ ਸੈਨਾਂ ਦੇ ਯਹੋਵਾਹ ਦਾ ਬਚਨ ਮੈਨੂੰ ਆਇਆ
੨ ਕਿ ੦ ਸੈਨਾਂ ਦਾ ਯਹੋਵਾਹ ਇਉਂ ਆਖਦਾ ਹੈ ਕਿ
ਮੈਂ ਸੀਯੋਨ ਲਈ ਵੱਡੀ ਅਣਖ ਨਾਲ ਅਣਖੀ ਹਾਂ

ਸਗੋਂ ਮੈਂ ਉਹ ਦੇ ਲਈ ਵੱਡੇ ਕ੍ਰੋਧ ਨਾਲ ਅਣਖੀ
੩ ਹਾਂ ੦ ਯਹੋਵਾਹ ਇਉਂ ਆਖਦਾ ਹੈ, ਮੈਂ ਸੀਯੋਨ ਵੱਲ
ਮੁੜਾਂਗਾ ਅਤੇ ਯਰੂਸ਼ਲਮ ਦੇ ਵਿਚਕਾਰ ਵੱਸਾਂਗਾ
ਅਤੇ ਯਰੂਸ਼ਲਮ "ਵਫ਼ਾਦਾਰ ਨਗਰੀ" ਕਰਕੇ ਅਤੇ
ਸੈਨਾਂ ਦੇ ਯਹੋਵਾਹ ਦਾ ਪਹਾੜ "ਪਵਿੱਤਰ ਪਹਾੜ"
੪ ਕਰਕੇ ਪੁਕਾਰਿਆ ਜਾਵੇਗਾ ੦ ਸੈਨਾਂ ਦਾ ਯਹੋਵਾਹ
ਇਉਂ ਆਖਦਾ ਹੈ, ਫੇਰ ਬੁੱਢੇ ਅਤੇ ਬੁੱਢੀਆਂ ਵੱਡੀ
ਅਵਸਥਾ ਦੇ ਕਾਰਨ ਆਪਣੇ ਹੱਥ ਵਿੱਚ ਡੰਗੋਰੀ ਲੈ
੫ ਕੇ ਯਰੂਸ਼ਲਮ ਦੇ ਚੌਂਕਾਂ ਵਿੱਚ ਬੈਠਣਗੇ ੦ ਅਤੇ
ਸ਼ਹਿਰ ਦੇ ਚੌਂਕ ਮੁੰਡਿਆਂ ਅਤੇ ਕੁੜੀਆਂ ਨਾਲ ਜਿਹੜੇ
੬ ਚੌਂਕਾਂ ਵਿੱਚ ਖੇਡਦੇ ਹਨ ਭਰੇ ਹੋਏ ਹੋਣਗੇ ੦ ਸੈਨਾਂ
ਦਾ ਯਹੋਵਾਹ ਇਉਂ ਆਖਦਾ ਹੈ ਕਿ ਭਾਵੇਂ ਓਹਨਾਂ
ਦਿਨਾਂ ਵਿੱਚ ਏਸ ਪਰਜਾ ਦੇ ਬਕੀਏ ਦੀਆਂ ਅੱਖਾਂ
ਵਿੱਚ ਅਨੋਖਾ ਹੋਵੇ ਪਰ ਕੀ ਮੇਰੀਆਂ ਅੱਖਾਂ ਵਿੱਚ ਵੀ
ਅਨੋਖਾ ਹੋਵੇਗਾ ? ਸੈਨਾਂ ਦੇ ਯਹੋਵਾਹ ਦਾ ਵਾਕ ਹੈ ੦
੭ ਸੈਨਾਂ ਦਾ ਯਹੋਵਾਹ ਇਉਂ ਆਖਦਾ ਹੈ, ਵੇਖ, ਮੈਂ
ਆਪਣੀ ਪਰਜਾ ਨੂੰ ਚੜ੍ਹਦੇ ਦੇਸੋਂ ਅਤੇ ਲਹਿੰਦੇ ਦੇਸੋਂ
੮ ਬਚਾਵਾਂਗਾ ੦ ਮੈਂ ਓਹਨਾਂ ਨੂੰ ਲਿਆਵਾਂਗਾ, ਓਹ
ਯਰੂਸ਼ਲਮ ਦੇ ਵਿਚਕਾਰ ਵੱਸਣਗੇ, ਓਹ ਮੇਰੀ ਪਰਜਾ
ਹੋਣਗੇ ਅਤੇ ਮੈਂ ਵਫ਼ਾਦਾਰੀ ਵਿੱਚ ਅਤੇ ਧਰਮ
ਵਿੱਚ ਓਹਨਾਂ ਦਾ ਪਰਮੇਸ਼ੁਰ ਹੋਵਾਂਗਾ ॥
੯ ਸੈਨਾਂ ਦਾ ਯਹੋਵਾਹ ਇਉਂ ਆਖਦਾ ਹੈ, ਤੁਹਾਡੇ
ਹੱਥ ਤਕੜੇ ਹੋਣ, ਤੁਸੀਂ ਜੋ ਏਹ ਬਚਨ ਏਹਨਾਂ ਦਿਨਾਂ
ਵਿੱਚ ਸੁਣਦੇ ਹੋ ਜਿਹੜੇ ਸੈਨਾਂ ਦੇ ਯਹੋਵਾਹ ਦੇ ਭਵਨ
ਦੀ ਨੀਂਹ ਰੱਖਣ ਦੇ ਸਮੇਂ ਵਿੱਚ ਨਬੀਆਂ ਦੇ ਮੂੰਹੋਂ
ਨਿੱਕਲੇ ਸਨ ਅਰਥਾਤ ਹੈਕਲ ਦੀ ਉਸਾਰੀ ਲਈ ੦
੧੦ ਕਿਉਂ ਜੋ ਓਹਨਾਂ ਦਿਨਾਂ ਤੋਂ ਅੱਗੇ ਨਾ ਆਦਮੀ ਲਈ
ਮਜੂਰੀ ਸੀ ਨਾ ਪਸੂ ਲਈ ਕੋਈ ਭਾੜਾ ਸੀ ਅਤੇ ਵੈਰੀ
ਦੇ ਕਾਰਨ ਕੋਈ ਬਾਹਰ ਜਾਣ ਵਾਲਾ ਅਤੇ ਅੰਦਰ
ਆਉਣ ਵਾਲਾ ਸੁਖੀ ਨਹੀਂ ਸੀ । ਮੈਂ ਹਰੇਕ ਆਦਮੀ
ਨੂੰ ਉਸ ਦੇ ਗੁਆਂਢੀ ਦੇ ਵਿਰੁੱਧ ਕਰ ਦਿੱਤਾ ਸੀ ੦
੧੧ ਪਰ ਮੈਂ ਹੁਣ ਏਸ ਪਰਜਾ ਦੇ ਬਕੀਏ ਲਈ ਪਹਿਲਿਆਂ
ਦਿਨਾਂ ਵਾਂਙੁ ਨਹੀਂ ਕਰਾਂਗਾ, ਸੈਨਾਂ ਦੇ ਯਹੋਵਾਹ ਦਾ
੧੨ ਵਾਕ ਹੈ ੦ ਕਿਉਂ ਜੋ ਬੀ ਸ਼ਾਂਤੀ ਦਾ ਹੋਵੇਗਾ, ਅੰਗੂਰੀ
ਬੇਲ ਆਪਣਾ ਫਲ ਦੇਵੇਗੀ, ਧਰਤੀ ਆਪਣੀ
ਪੈਦਾਵਾਰ ਦੇਵੇਗੀ ਅਤੇ ਅਕਾਸ਼ ਆਪਣੀ ਤ੍ਰੇਲ
ਦੇਵੇਗਾ । ਮੈਂ ਏਸ ਪਰਜਾ ਦੇ ਬਕੀਏ ਨੂੰ ਏਹਨਾਂ
੧੩ ਸਾਰੀਆਂ ਵਸਤਾਂ ਦਾ ਅਧਕਾਰੀ ਬਣਾਵਾਂਗਾ ੦ ਇਉਂ
ਹੋਵੇਗਾ, ਹੇ ਯਹੂਦਾਹ ਦੇ ਘਰਾਣੇ ਅਤੇ ਇਸਰਾਏਲ
ਦੇ ਘਰਾਣੇ, ਜਿਵੇਂ ਤੁਸੀਂ ਕੌਮਾਂ ਵਿੱਚ ਸਰਾਪ ਦਾ
ਕਾਰਨ ਸਾਓ ਤਿਵੇਂ ਮੈਂ ਤੁਹਾਨੂੰ ਬਚਾਵਾਂਗਾ ਅਤੇ
ਤੁਸੀਂ ਬਰਕਤ ਦਾ ਕਾਰਨ ਹੋਵੋਗੇ । ਤੁਸੀਂ ਨਾ ਡਰੋ
੧੪ ਅਰ ਤੁਹਾਡੇ ਹੱਥ ਤਕੜੇ ਹੋਣ ! ੦ ਕਿਉਂ ਜੋ ਸੈਨਾਂ
ਦਾ ਯਹੋਵਾਹ ਇਉਂ ਆਖਦਾ ਹੈ ਕਿ ਜਿਵੇਂ ਮੈਂ
ਤੁਹਾਡੇ ਨਾਲ ਬੁਰਿਆਈ ਕਰਨੀ ਠਾਣ ਲਈ ਸੀ ਜਦ
ਤੁਹਾਡੇ ਪਿਉ ਦਾਦਿਆਂ ਨੇ ਮੈਨੂੰ ਕੋਪਵਾਨ ਕੀਤਾ
ਅਤੇ ਮੈਂ ਨਾ ਪੱਛਤਾਇਆ, ਸੈਨਾਂ ਦੇ ਯਹੋਵਾਹ ਨੇ
੧੫ ਆਖਿਆ, ੦ ਤਿਵੇਂ ਮੈਂ ਫੇਰ ਠਾਣ ਲਿਆ ਹੈ ਕਿ
ਏਹਨਾਂ ਦਿਨਾਂ ਵਿੱਚ ਯਰੂਸ਼ਲਮ ਨਾਲ ਅਤੇ ਯਹੂਦਾਹ
ਦੇ ਘਰਾਣੇ ਨਾਲ ਭਲਿਆਈ ਕਰਾਂ । ਤੁਸੀਂ ਨਾ
੧੬ ਡਰੋ ! ੦ ਏਹ ਗੱਲਾਂ ਹਨ ਜਿਹੜੀਆਂ ਤੁਸਾਂ ਕਰਨੀਆਂ
ਹਨ ਅਤੇ ਤੁਹਾਡੇ ਵਿੱਚੋਂ ਹਰੇਕ ਆਪਣੇ ਗੁਆਂਢੀ
ਨਾਲ ਸੱਚ ਬੋਲੇ, ਤੁਸੀਂ ਆਪਣੇ ਫਾਟਕਾਂ ਵਿੱਚ
੧੭ ਸਚਿਆਈ ਅਤੇ ਸ਼ਾਂਤੀ ਦਾ ਨਿਆਉਂ ਕਰੋ ੦ ਤੁਹਾਡੇ
ਵਿੱਚੋਂ ਕੋਈ ਆਪਣੇ ਗੁਆਂਢੀ ਦੇ ਵਿਰੁੱਧ ਆਪਣੇ
ਦਿਲ ਵਿੱਚ ਬੁਰਿਆਈ ਦਾ ਮਤਾ ਨਾ ਪਕਾਵੇ ਅਤੇ
ਨਾ ਕੋਈ ਝੂਠੀ ਸੌਂਹ ਨਾਲ ਪਿਆਰ ਕਰੇ ਕਿਉਂ ਜੋ
ਏਹਨਾਂ ਸਾਰੀਆਂ ਗੱਲਾਂ ਤੋਂ ਮੈਂ ਘਿਣ ਕਰਦਾ ਹਾਂ,
ਯਹੋਵਾਹ ਦਾ ਵਾਕ ਹੈ ॥
੧੮ ਤਾਂ ਸੈਨਾਂ ਦੇ ਯਹੋਵਾਹ ਦਾ ਬਚਨ ਮੈਨੂੰ ਆਇਆ
੧੯ ਕਿ ੦ ਸੈਨਾਂ ਦਾ ਯਹੋਵਾਹ ਇਉਂ ਆਖਦਾ ਹੈ ਕਿ
ਚੌਥੇ ਮਹੀਨੇ ਦਾ ਵਰਤ ਅਤੇ ਪੰਜਵੇਂ ਮਹੀਨੇ ਦਾ ਵਰਤ
ਅਰ ਸਤਵੇਂ ਮਹੀਨੇ ਦਾ ਵਰਤ ਅਰ ਦਸਵੇਂ ਮਹੀਨੇ
ਦਾ ਵਰਤ ਯਹੂਦਾਹ ਦੇ ਘਰਾਣੇ ਲਈ ਖੁਸ਼ੀ ਅਤੇ
ਅਮਨ ਚੈਨ ਦੇ ਪਰਬ ਹੋਣਗੇ । ਤੁਸੀਂ ਸਚਿਆਈ,
ਵਫ਼ਾਦਾਰੀ ਅਤੇ ਸ਼ਾਂਤੀ ਨਾਲ ਪਿਆਰ ਕਰੋ ॥
੨੦ ਸੈਨਾਂ ਦਾ ਯਹੋਵਾਹ ਇਉਂ ਆਖਦਾ ਹੈ, ਫੇਰ
ਉੱਮਤਾਂ ਅਤੇ ਬਹੁਤਿਆਂ ਨਗਰਾਂ ਦੇ ਵਸਨੀਕ
੨੧ ਆਉਣਗੇ ੦ ਤਾਂ ਇੱਕ ਨਗਰ ਦੇ ਵਾਸੀ ਦੂਜੇ ਦੇ
ਕੋਲ ਜਾਣਗੇ ਅਤੇ ਆਖਣਗੇ ਕਿ ਆਓ, ਛੇਤੀ
ਚੱਲੀਏ, ਯਹੋਵਾਹ ਦੇ ਅੱਗੇ ਬੇਨਤੀ ਕਰੀਏ ਅਤੇ
ਸੈਨਾਂ ਦੇ ਯਹੋਵਾਹ ਨੂੰ ਭਾਲੀਏ, ਅਰ ਮੈਂ ਭੀ

੨੨ ਚੱਲਾਂਗਾ ੦ ਬਹੁਤ ਸਾਰੇ ਲੋਕ ਅਤੇ ਸੂਰ ਬੀਰ ਕੌਮਾਂ
ਸੈਨਾਂ ਦੇ ਯਹੋਵਾਹ ਦੇ ਭਾਲਣ ਲਈ ਯਰੂਸ਼ਲਮ ਵਿੱਚ
ਆਉਣਗੀਆਂ ਅਤੇ ਯਹੋਵਾਹ ਦੇ ਅੱਗੇ ਬੇਨਤੀ
੨੩ ਕਰਨਗੀਆਂ ੦ ਸੈਨਾਂ ਦਾ ਯਹੋਵਾਹ ਇਉਂ ਆਖਦਾ
ਹੈ ਕਿ ਓਹਨਾਂ ਦਿਨਾਂ ਵਿੱਚ ਵੱਖੋ ਵੱਖ ਬੋਲੀ ਦੇ
ਬੋਲਣ ਵਾਲੀਆਂ ਕੌਮਾਂ ਦੇ ਦਸ ਮਨੁੱਖ ਇੱਕ ਯਹੂਦੀ
ਦਾ ਪੱਲਾ ਫੜਨਗੇ ਅਤੇ ਆਖਣਗੇ ਕਿ ਅਸੀਂ ਤੁਹਾਡੇ
ਨਾਲ ਚੱਲਾਂਗੇ ਕਿਉਂ ਜੋ ਅਸਾਂ ਸੁਣਿਆ ਹੈ ਕਿ
ਪਰਮੇਸ਼ੁਰ ਤੁਹਾਡੇ ਸੰਗ ਹੈ ! ॥

## ੯ ਅਗੰਮ ਵਾਕ

ਯਹੋਵਾਹ ਦਾ ਬਚਨ ਇਦਰਾਕ ਦੇ ਦੇਸ ਦੇ ਵਿਰੁੱਧ,
ਅਤੇ ਦੰਮਿਸਕ ਉਸ ਦਾ ਟਿਕਾਣਾ ਹੋਵੇਗਾ—
ਕਿਉਂ ਜੋ ਆਦਮ ਵੰਸ ਦੀਆਂ,
ਅਤੇ ਇਸਰਾਏਲ ਦੇ ਸਾਰਿਆਂ ਗੋਤਾਂ ਦੀਆਂ ਅੱਖਾਂ
ਯਹੋਵਾਹ ਵੱਲ ਹਨ—
੨ ਨਾਲੇ ਹਮਾਥ ਜਿਹੜਾ ਉਸ ਦੇ ਬੰਨੇ ਨਾਲ ਹੈ,
ਸੂਰ ਅਤੇ ਸੀਦੋਨ ਵੀ ਕਿਉਂ ਜੋ ਓਹ ਬਹੁਤ ਬੁੱਧਵਾਨ
ਹਨ ।
੩ ਸੂਰ ਨੇ ਆਪਣੇ ਲਈ ਗੜ੍ਹ ਬਣਾਇਆ,
ਚਾਂਦੀ ਦੇ ਢੇਰ ਧੂੜ ਵਾਂਙੁ,
ਅਤੇ ਸੋਨੇ ਦੇ ਗਲੀਆਂ ਦੇ ਚਿੱਕੜ ਵਾਂਙੁ ਢੇਰਾਂ ਦੇ
ਢੇਰ ਲਾ ਲਏ ।
੪ ਵੇਖੋ, ਪ੍ਰਭੁ ਉਸ ਦੀ ਮਿਲਖ ਨੂੰ ਖੋਹ ਲਵੇਗਾ,
ਅਤੇ ਉਸ ਦੀ ਮਾਇਆ ਨੂੰ ਸਮੁੰਦਰ ਵਿੱਚ ਸੁੱਟ
ਦੇਵੇਗਾ,
ਉਹ ਅੱਗ ਨਾਲ ਖਾਧਾ ਜਾਵੇਗਾ ।
੫ ਅਸ਼ਕਲੋਨ ਵੇਖੇਗਾ ਅਤੇ ਡਰ ਜਾਵੇਗਾ,
ਨਾਲੇ ਅੱਜ਼ਾਹ ਵੀ ਕਿਉਂ ਜੋ ਉਹ ਨੂੰ ਡਾਢੀ ਪੀੜ
ਲੱਗੇਗੀ,
ਨਾਲੇ ਅਕਰੋਨ ਵੀ ਕਿਉਂ ਜੋ ਉਹ ਦੀ ਭਰੋਸਾ
ਸ਼ਰਮਿੰਦਾ ਹੋ ਜਾਵੇਗਾ,
ਅੱਜ਼ਾਹ ਵਿੱਚੋਂ ਰਾਜਾ ਮਿਟ ਜਾਵੇਗਾ,
ਅਸ਼ਕਲੋਨ ਬੇ ਅਬਾਦ ਹੋ ਜਾਵੇਗਾ ।
੬ ਦੋਗਲੇ ਅਸ਼ਦੋਦ ਵਿੱਚ ਵੱਸਣਗੇ,
ਮੈਂ ਫਲਿਸਤੀਆਂ ਦੇ ਘੁਮੰਡ ਨੂੰ ਮੁਕਾ ਦਿਆਂਗਾ ।
੭ ਮੈਂ ਉਸ ਦਾ ਲਹੂ ਉਸ ਦੇ ਮੂੰਹ ਤੋਂ,
ਅਤੇ ਉਸ ਦੀਆਂ ਘਿਣਾਉਣੀਆਂ ਵਸਤਾਂ ਉਸ
ਦੇ ਦੰਦਾਂ ਵਿੱਚੋਂ ਕੱਢ ਲਵਾਂਗਾ,
ਇਹ ਵੀ ਸਾਡੇ ਪਰਮੇਸ਼ੁਰ ਲਈ ਇੱਕ ਬਕੀਆ
ਹੋਵੇਗਾ,
ਅਤੇ ਯਹੂਦਾਹ ਵਿੱਚ ਇੱਕੋ ਸਰਦਾਰ ਵਾਂਙੁ ਹੋਵੇਗਾ,
ਅਤੇ ਅਕਰੋਨ ਯਬੂਸੀਆਂ ਵਾਂਙੁ ਹੋਵੇਗਾ ।
੮ ਮੈਂ ਰਾਖੀ ਲਈ ਆਪਣੇ ਘਰ ਦੇ ਲਈ ਡੇਰਾ
ਲਾਵਾਂਗਾ,
ਭਈ ਕੋਈ ਆ ਜਾ ਨਾ ਸੱਕੇ,
ਫੇਰ ਕੋਈ ਦੁਖ ਦੇਣ ਵਾਲਾ ਓਹਨਾਂ ਦੇ ਵਿਰੁੱਧ
ਨਾ ਲੰਘੇਗਾ,
ਕਿਉਂ ਜੋ ਹੁਣ ਤਾਂ ਮੈਂ ਆਪਣੀਂ ਅੱਖੀਂ ਵੇਖ ਲਿਆ
ਹੈ ।
੯ ਹੇ ਸੀਯੋਨ ਦੀਏ ਧੀਏ, ਬਹੁਤ ਖੁਸ਼ ਹੋ,
ਹੇ ਯਰੂਸ਼ਲਮ ਦੀਏ ਧੀਏ, ਲਲਕਾਰ !
ਵੇਖ, ਤੇਰਾ ਪਾਤਸ਼ਾਹ ਤੇਰੇ ਕੋਲ ਆਉਂਦਾ ਹੈ,
ਉਹ ਧਰਮੀ ਹੈ ਅਤੇ ਸੁਰਜੀਤ ਹੈ,
ਉਹ ਅਧੀਨ ਹੈ ਅਤੇ ਗਧੇ ਦੇ ਜੁਆਨ ਬੱਚੇ ਉੱਤੇ
ਸਵਾਰ ਹੈ ।
੧੦ ਮੈਂ ਅਫਰਾਈਮ ਤੋਂ ਰਥ ਨੂੰ,
ਅਤੇ ਯਰੂਸ਼ਲਮ ਤੋਂ ਘੋੜੇ ਨੂੰ ਕੱਟ ਸੁੱਟਾਂਗਾ,
ਲੜਾਈ ਦਾ ਧਣੁਖ ਤੋੜਿਆ ਜਾਵੇਗਾ ।
ਉਹ ਕੌਮਾਂ ਲਈ ਸ਼ਾਂਤੀ ਦੀਆਂ ਗੱਲਾਂ ਕਰੇਗਾ,
ਉਹ ਦੀ ਹਕੂਮਤ ਸਮੁੰਦਰ ਤੋਂ ਸਮੁੰਦਰ ਤੀਕ
ਅਤੇ ਦਰਿਆ ਤੋਂ ਧਰਤੀ ਦੀਆਂ ਹੱਦਾਂ ਤੀਕ
ਹੋਵੇਗੀ ।
੧੧ ਨਾਲੇ ਤੈਨੂੰ ਵੀ ਤੇਰੇ ਨੇਮ ਦੇ ਲਹੂ ਦੇ ਕਾਰਨ,
ਮੈਂ ਤੇਰੇ ਅਸੀਰਾਂ ਨੂੰ ਬਿਨ ਪਾਣੀ ਦੇ ਟੋਏ ਤੋਂ ਕੱਢ
ਲਵਾਂਗਾ ।
੧੨ ਹੇ ਆਸਵੰਦ ਅਸੀਰੋ, ਗੜ੍ਹ ਨੂੰ ਮੁੜ ਜਾਓ !
ਮੈਂ ਅੱਜ ਦੱਸਦਾ ਹਾਂ, ਮੈਂ ਤੈਨੂੰ ਦੁਗਣਾ ਮੋੜਾਂਗਾ ।
੧੩ ਮੈਂ ਯਹੂਦਾਹ ਨੂੰ ਆਪਣੇ ਲਈ ਧਣੁਖ ਵਾਂਙੁ
ਝੁਕਾਇਆ ਹੈ,
ਅਤੇ ਅਫਰਾਈਮ ਨੂੰ ਉਹ ਦਾ ਬਾਣ ਬਣਾਉਂਦਾ ਹਾਂ,
ਹੇ ਸੀਯੋਨ, ਮੈਂ ਤੇਰੇ ਪੁੱਤ੍ਰਾਂ ਨੂੰ ਭੜਕਾਵਾਂਗਾ,

ਹਾਂ, ਤੇਰੇ ਪੁੱਤ੍ਰਾਂ ਦੇ ਵਿਰੁੱਧ, ਹੇ ਯਾਵਾਨ,
ਤੈਨੂੰ ਇੱਕ ਸੂਰਮੇ ਦੀ ਤਲਵਾਰ ਵਾਂਙੁ ਬਣਾਵਾਂਗਾ।
੧੪ ਯਹੋਵਾਹ ਓਹਨਾਂ ਉੱਤੇ ਵਿਖਾਈ ਦੇਵੇਗਾ,
ਉਸ ਦਾ ਤੀਰ ਬਿਜਲੀ ਵਾਂਙੁ ਬਾਹਰ ਨਿੱਕਲੇਗਾ,
ਪ੍ਰਭੁ ਯਹੋਵਾਹ ਤੁਰ੍ਹੀ ਵੂਕੇਗਾ,
ਅਤੇ ਦੱਖਣੀ ਵਾਵਰੋਲੇ ਵਿੱਚ ਚੱਲੇਗਾ।
੧੫ ਸੈਨਾਂ ਦਾ ਯਹੋਵਾਹ ਓਹਨਾਂ ਨੂੰ ਢਕ ਲਵੇਗਾ,
ਓਹ ਖਾਣਗੇ ਅਤੇ ਗੋਪੀਏ ਦੇ ਪੱਥਰਾਂ ਨੂੰ ਮਿੱਧਣਗੇ,
ਓਹ ਪੀਣਗੇ ਅਤੇ ਖੀਵਿਆਂ ਵਾਂਙੁ ਰੌਲਾ ਪਾਉਣਗੇ,
ਓਹ ਕਟੋਰਿਆਂ ਵਾਂਙੁ,
ਅਤੇ ਜਗਵੇਦੀ ਦੇ ਖੂੰਜਿਆਂ ਵਾਂਙੁ ਭਰ ਜਾਣਗੇ।
੧੬ ਉਸ ਦਿਨ ਯਹੋਵਾਹ ਓਹਨਾਂ ਦਾ ਪਰਮੇਸ਼ੁਰ ਓਹਨਾਂ ਨੂੰ ਬਚਾਵੇਗਾ,
ਆਪਣੀ ਪਰਜਾ ਦੇ ਇੱਜੜ ਵਾਂਙੁ
ਓਹ ਮੁਕਟ ਦੇ ਜਵਾਹਰ ਵਾਂਙੁ ਹੋਣਗੇ,
ਓਹ ਉਸ ਦੀ ਭੂਮੀ ਉੱਤੇ ਚਮਕਣਗੇ,
੧੭ ਕਿਉਂ ਜੋ ਉਸ ਦੀ ਭਲਿਆਈ ਕਿੰਨੀ ਹੀ ਵੱਡੀ ਹੈ,
ਉਸ ਦੀ ਸੁੰਦਰਤਾ ਵੀ ਕਿੰਨੀ ਵੱਡੀ ਹੈ!
ਅੰਨ ਜੁਆਨਾਂ ਨੂੰ,
ਨਵੀਂ ਮੈ ਕੁਆਰੀਆਂ ਨੂੰ ਮੋਟਾ ਤਾਜ਼ਾ ਕਰੇਗੀ॥

## ੧੦ ਯਹੂਦਾਹ ਅਤੇ ਇਸਰਾਏਲ ਦੀ ਫਤਹ

ਯਹੋਵਾਹ ਤੋਂ ਮੀਂਹ ਮੰਗੋ,
ਬਹਾਰ ਦੀ ਰੁੱਤ ਦਾ ਮੀਂਹ,
ਯਹੋਵਾਹ ਬਿਜਲੀ ਚਮਕਾਉਂਦਾ ਹੈ,
ਉਹ ਓਹਨਾਂ ਨੂੰ ਵਾਛੜ ਵਾਲਾ ਮੀਂਹ,
ਅਤੇ ਹਰੇਕ ਨੂੰ ਖੇਤ ਵਿੱਚ ਸਾਗ ਪੱਤ ਦੇਵੇਗਾ।
੨ ਤਰਾਫੀਮ ਤਾਂ ਫੋਕੀਆਂ ਗੱਲਾਂ ਕਰਦੇ ਹਨ,
ਪੁੱਛ ਦੇਣ ਵਾਲੇ ਝੂਠ ਵੇਖਦੇ ਹਨ,
ਸੁਫਨੇ ਵਾਲੇ ਵਿਅਰਥ ਗੱਲਾਂ ਕਰਦੇ ਹਨ,
ਅਤੇ ਖਾਲੀ ਤਸੱਲੀ ਦਿੰਦੇ ਹਨ,
ਏਸ ਲਈ ਓਹ ਭੇਡਾਂ ਵਾਂਙੁ ਭਟਕਦੇ ਫਿਰਦੇ ਹਨ,
ਓਹ ਦੁਖ ਪਾਉਂਦੇ ਹਨ ਕਿਉਂ ਜੋ ਅਯਾਲੀ ਕੋਈ ਨਹੀਂ ਹੈ।
੩ ਅਯਾਲੀਆਂ ਉੱਤੇ ਮੇਰਾ ਕ੍ਰੋਧ ਭੜਕਿਆ ਹੈ,
ਮੈਂ ਆਗੂਆਂ ਨੂੰ* ਸਜ਼ਾ ਦੇਵਾਂਗਾ,
ਕਿਉਂ ਜੋ ਸੈਨਾਂ ਦੇ ਯਹੋਵਾਹ ਨੇ ਆਪਣੇ ਇੱਜੜ ਵੱਲ ਅਰਥਾਤ ਯਹੂਦਾਹ ਦੇ ਘਰਾਣੇ ਵੱਲ ਧਿਆਨ ਕੀਤਾ ਹੈ,
ਉਹ ਓਹਨਾਂ ਨੂੰ ਆਪਣੇ ਸੋਹਣੇ ਜੰਗੀ ਘੋੜੇ ਵਾਂਙੁ ਬਣਾਵੇਗਾ।
੪ ਓਹਨਾਂ ਵਿੱਚੋਂ ਖੂੰਜੇ ਦਾ ਪੱਥਰ,
ਓਹਨਾਂ ਵਿੱਚੋਂ ਹੀ ਕੀਲੇ,
ਓਹਨਾਂ ਵਿੱਚੋਂ ਜੰਗੀ ਧਣੁਖ,
ਓਹਨਾਂ ਵਿੱਚੋਂ ਹੀ ਸਾਰੇ ਹਾਕਮ ਨਿੱਕਲਣਗੇ।
੫ ਓਹ ਸੂਰ ਬੀਰਾਂ ਵਾਂਙੁ ਹੋਣਗੇ,
ਓਹ ਲੜਾਈ ਵਿੱਚ ਆਪਣੇ ਵੈਰੀਆਂ ਨੂੰ ਗਲੀਆਂ ਦੇ ਚਿੱਕੜ ਵਿੱਚ ਮਿੱਧਣਗੇ,
ਓਹ ਲੜਨਗੇ ਕਿਉਂ ਜੋ ਯਹੋਵਾਹ ਓਹਨਾਂ ਦੇ ਸੰਗ ਹੋਵੇਗਾ,
ਓਹ ਘੋੜ ਸਵਾਰਾਂ ਨੂੰ ਲੱਜਿਆਵਾਨ ਕਰਨਗੇ।
੬ ਮੈਂ ਯਹੂਦਾਹ ਦੇ ਘਰਾਣੇ ਨੂੰ ਬਲਵੰਤ ਬਣਾਵਾਂਗਾ,
ਮੈਂ ਯੂਸੁਫ ਦੇ ਘਰਾਣੇ ਨੂੰ ਬਚਾਵਾਂਗਾ,
ਮੈਂ ਓਹਨਾਂ ਨੂੰ ਮੋੜ ਲਿਆਵਾਂਗਾ, ਮੈਂ ਓਹਨਾਂ ਉੱਤੇ ਰਹਮ ਜੋ ਕੀਤਾ ਹੈ,
ਓਹ ਇਉਂ ਹੋਣਗੇ ਜਿਵੇਂ ਮੈਂ ਓਹਨਾਂ ਨੂੰ ਤਿਆਗਿਆ ਹੀ ਨਹੀਂ,
ਕਿਉਂ ਜੋ ਮੈਂ ਯਹੋਵਾਹ ਓਹਨਾਂ ਦਾ ਪਰਮੇਸ਼ੁਰ ਹਾਂ ਅਤੇ ਮੈਂ ਓਹਨਾਂ ਨੂੰ ਉੱਤਰ ਦਿਆਂਗਾ।
੭ ਅਫਰਾਈਮ ਸੂਰ ਬੀਰ ਵਾਂਙੁ ਹੋਵੇਗਾ,
ਓਹਨਾਂ ਦੇ ਦਿਲ ਅਨੰਦ ਹੋਣਗੇ ਜਿਵੇਂ ਮੈ ਨਾਲ,
ਓਹਨਾਂ ਦੇ ਪੁੱਤ੍ਰ ਵੇਖਣਗੇ ਅਤੇ ਅਨੰਦ ਹੋਣਗੇ,
ਓਹਨਾਂ ਦੇ ਦਿਲ ਯਹੋਵਾਹ ਵਿੱਚ ਖੁਸ਼ ਹੋਣਗੇ।
੮ ਮੈਂ ਸੀਟੀ ਵਜਾਵਾਂਗਾ ਅਤੇ ਮੈਂ ਓਹਨਾਂ ਨੂੰ ਇਕੱਠਾ ਕਰਾਂਗਾ,
ਮੈਂ ਓਹਨਾਂ ਦਾ ਨਿਸਤਾਰਾ ਜੋ ਦਿੱਤਾ ਹੈ,
ਓਹ ਵਧ ਜਾਣਗੇ ਜਿਵੇਂ ਵਧੇ ਹੋਏ ਸਨ।
੯ ਭਾਵੇਂ ਮੈਂ ਓਹਨਾਂ ਨੂੰ ਉੱਮਤਾਂ ਵਿੱਚ ਖਿਲਾਰ ਦਿੱਤਾ,
ਪਰ ਓਹ ਦੂਰ ਦੇ ਦੇਸਾਂ ਵਿੱਚ ਮੈਨੂੰ ਚੇਤੇ ਕਰਨਗੇ,

* ਅਥਵਾ, ਬੋਕਰਿਆਂ ਨੂੰ।

ਉਹ ਆਪਣੇ ਬੱਚਿਆਂ ਸਣੇ ਜੀਉਂਦੇ ਰਹਿਣਗੇ ਅਤੇ
ਉਹ ਮੁੜਨਗੇ ।
੧੦ ਮੈਂ ਉਹਨਾਂ ਨੂੰ ਮਿਸਰ ਦੇਸ ਵਿੱਚੋਂ ਮੋੜ ਲਿਆਵਾਂਗਾ,
ਮੈਂ ਅੱਸੂਰ ਵਿੱਚੋਂ ਉਹਨਾਂ ਨੂੰ ਇਕੱਠੇ ਕਰਾਂਗਾ,
ਮੈਂ ਉਹਨਾਂ ਨੂੰ ਗਿਲਆਦ ਦੇ ਦੇਸ ਅਤੇ ਲਬਾਨੋਨ
ਵਿੱਚ ਲਿਆਵਾਂਗਾ,—
ਉਹ ਸਮਾ ਨਾ ਸੱਕਣਗੇ ।
੧੧ ਉਹ ਬਿਪਤਾ ਦੇ ਸਮੁੰਦਰ ਤੋਂ ਲੰਘ ਜਾਵੇਗਾ,
ਉਹ ਸਮੁੰਦਰ ਦੀਆਂ ਲਹਿਰਾਂ ਨੂੰ ਮਾਰੇਗਾ,
ਨੀਲ ਦਰਿਆ ਸਾਰੇ ਦਾ ਸਾਰਾ ਸੁੱਕ ਜਾਵੇਗਾ,
ਅੱਸੂਰ ਦਾ ਘੁਮੰਡ ਨੀਵਾਂ ਕੀਤਾ ਜਾਵੇਗਾ,
ਮਿਸਰ ਦਾ ਰਾਜ ਡੰਡਾ ਜਾਂਦਾ ਰਹੇਗਾ ।
੧੨ ਮੈਂ ਉਹਨਾਂ ਨੂੰ ਯਹੋਵਾਹ ਵਿੱਚ ਬਲਵੰਤ ਕਰਾਂਗਾ,
ਉਹ ਉਸ ਦੇ ਨਾਮ ਵਿੱਚ ਤੁਰਨ ਫਿਰਨਗੇ,
ਯਹੋਵਾਹ ਦਾ ਵਾਕ ਹੈ ।।

## ੧੧ ਮੂਰਖ ਅਯਾਲੀ । ਨਿਸ਼ਾਨਾਂ ਦੀਆਂ ਲਾਠੀਆਂ

ਹੇ ਲਬਾਨੋਨ, ਆਪਣੇ ਦਰ ਖੋਲ੍ਹ
ਭਈ ਅੱਗ ਤੇਰੇ ਦਿਆਰਾਂ ਨੂੰ ਖਾ ਜਾਵੇ !
੨ ਹੇ ਸਰੂ, ਸਿਆਪਾ ਕਰ ਕਿਉਂ ਜੋ ਦਿਆਰ ਡਿੱਗ ਪਿਆ,
ਸ਼ਾਨ ਵਾਲੇ ਨਾਸ ਹੋ ਗਏ !
ਬਾਸ਼ਾਨ ਦੇ ਬਲੂਤੋ, ਸਿਆਪਾ ਕਰੋ,
ਕਿਉਂ ਜੋ ਗਾੜ੍ਹ ਵਾਲਾ ਜੰਗਲ ਢਹਿ ਪਿਆ ਹੈ !
੩ ਅਯਾਲੀਆਂ ਦੇ ਸਿਆਪੇ ਦੀ ਅਵਾਜ਼,
ਕਿਉਂ ਜੋ ਉਹਨਾਂ ਦੀ ਸ਼ਾਨ ਨਾਸ ਹੋ ਗਈ,
ਜੁਆਨ ਬਬਰ ਸ਼ੇਰਾਂ ਦੀ ਗੱਜਣ ਦੀ ਅਵਾਜ਼,
ਯਰਦਨ ਦਾ ਜੰਗਲ* ਨਾਸ ਹੋ ਗਿਆ ।।
੪ ਯਹੋਵਾਹ ਮੇਰੇ ਪਰਮੇਸ਼ੁਰ ਨੇ ਇਉਂ ਆਖਿਆ,
ਉਹਨਾਂ ਭੇਡਾਂ ਨੂੰ ਚਰਾ ਜੋ ਕੱਟੀਆਂ ਜਾਣ ਨੂੰ ਹਨ ੦
੫ ਜਿਹੜੇ ਉਹਨਾਂ ਨੂੰ ਮੁੱਲ ਲੈਂਦੇ ਹਨ ਉਹਨਾਂ ਨੂੰ
ਕੱਟਣਗੇ ਅਤੇ ਸਜ਼ਾ ਨਾ ਪਾਉਣਗੇ ਅਤੇ ਉਹਨਾਂ ਦੇ
ਵੇਚਣ ਵਾਲੇ ਆਖਣਗੇ, ਯਹੋਵਾਹ ਮੁਬਾਰਕ ਹੋਵੇ,
ਮੈਂ ਧਨੀ ਜੋ ਹੋ ਗਿਆ ਹਾਂ ! ਉਹਨਾਂ ਦੇ ਅਯਾਲੀ
੬ ਉਹਨਾਂ ਉੱਤੇ ਤਰਸ ਨਹੀਂ ਖਾਂਦੇ ੦ ਮੈਂ ਫੇਰ ਇਸ
ਦੇਸ ਦੇ ਵਾਸੀਆਂ ਉੱਤੇ ਤਰਸ ਨਹੀਂ ਖਾਵਾਂਗਾ,
ਯਹੋਵਾਹ ਦਾ ਵਾਕ ਹੈ, ਵੇਖੋ, ਮੈਂ ਹਰ ਆਦਮੀ ਨੂੰ
ਉਸ ਦੇ ਗੁਆਂਢੀ ਦੇ ਅਤੇ ਉਸ ਦੇ ਰਾਜੇ ਦੇ ਹੱਥ ਦੇ
ਦਿਆਂਗਾ । ਉਹ ਇਸ ਦੇਸ ਨੂੰ ਮਾਰਨਗੇ,—ਮੈਂ
ਉਹਨਾਂ ਦੇ ਹੱਥੋਂ ਨਹੀਂ ਛੁਡਾਵਾਂਗਾ ।।
੭ ਸੋ ਮੈਂ ਕੱਟੀਆਂ ਜਾਣ ਵਾਲੀਆਂ ਭੇਡਾਂ ਦਾ
ਅਯਾਲੀ ਬਣਿਆ ਅਰਥਾਤ ਮਾੜੀਆਂ ਭੇਡਾਂ ਦਾ ।
ਮੈਂ ਆਪਣੇ ਲਈ ਦੋ ਲਾਠੀਆਂ ਲਈਆਂ, ਇੱਕ ਨੂੰ
"ਮਨੋਹਰਤਾ" ਸੱਦਿਆ ਅਤੇ ਦੂਜੀ ਨੂੰ "ਮਿਲਾਪ"
੮ ਸੱਦਿਆ ਅਤੇ ਮੈਂ ਭੇਡਾਂ ਨੂੰ ਚਰਾਇਆ ੦ ਮੈਂ ਇੱਕ
ਮਹੀਨੇ ਵਿੱਚ ਤਿੰਨਾਂ ਅਯਾਲੀਆਂ ਨੂੰ ਵੱਢ ਸੁੱਟਿਆ
ਜਿਨ੍ਹਾਂ ਤੋਂ ਮੇਰੀ ਜਾਨ ਦਿੱਕ ਸੀ ਅਤੇ ਉਹਨਾਂ ਦੀ
੯ ਜਾਨ ਵੀ ਮੈਥੋਂ ਘਿਣ ਕਰਦੀ ਸੀ ੦ ਤਦ ਮੈਂ
ਆਖਿਆ, ਮੈਂ ਤੁਹਾਨੂੰ ਨਹੀਂ ਚਰਾਵਾਂਗਾ, ਮਰਨ
ਵਾਲਾ ਮਰ ਜਾਵੇ ਅਤੇ ਨਾਸ ਹੋਣ ਵਾਲਾ ਨਾਸ ਹੋ
ਜਾਵੇ ਅਰ ਜਿਹੜੇ ਬਾਕੀ ਰਹਿਣ ਉਹ ਇੱਕ ਦੂਜਾ
੧੦ ਆਪਣੇ ਗੁਆਂਢੀ ਦਾ ਮਾਸ ਖਾਵੇ ੦ ਤਾਂ ਮੈਂ ਆਪਣੀ
ਮਨੋਹਰਤਾ ਲਾਠੀ ਲਈ ਅਤੇ ਉਹ ਦੇ ਟੋਟੇ ਕਰ
ਦਿੱਤੇ ਭਈ ਮੈਂ ਆਪਣੇ ਨੇਮ ਨੂੰ ਜਿਹੜਾ ਮੈਂ ਸਾਰੀਆਂ
ਉੱਮਤਾਂ ਨਾਲ ਬੰਨ੍ਹਿਆ ਹੋਇਆ ਸੀ ਤੋੜ ਲਵਾਂ ੦
੧੧ ਇਹ ਉਸ ਦਿਨ ਟੁੱਟ ਗਿਆ ਜਦ ਮਾੜੀਆਂ ਭੇਡਾਂ
ਨੇ ਜਾਣ ਲਿਆ ਜਿਹੜੀਆਂ ਮੇਰੀਆਂ ਰੱਖੀਆਂ ਹੋਈਆਂ
੧੨ ਸਨ ਕਿ ਇਹ ਯਹੋਵਾਹ ਦਾ ਬਚਨ ਹੈ ੦ ਤਦ ਮੈਂ
ਉਹਨਾਂ ਨੂੰ ਆਖਿਆ, ਜੇ ਤੁਹਾਡੀ ਨਿਗਾਹ ਵਿੱਚ
ਚੰਗਾ ਹੋਵੇ ਤਾਂ ਮੇਰੀ ਮਜ਼ੂਰੀ ਮੈਨੂੰ ਦਿਓ,—ਨਹੀਂ ਤਾਂ,
ਨਾ ਸਹੀ । ਉਹਨਾਂ ਨੇ ਤੋਲ ਕੇ ਤੀਹ ਰੁਪਏ ਮੇਰੀ
੧੩ ਮਜ਼ੂਰੀ ਦੇ ਮੈਨੂੰ ਦਿੱਤੇ ੦ ਯਹੋਵਾਹ ਨੇ ਮੈਨੂੰ ਆਖਿਆ
ਕਿ ਇਨ੍ਹਾਂ ਨੂੰ ਘੁਮਾਰ ਅੱਗੇ ਸੁੱਟ ਦੇਹ ਅਰਥਾਤ ਉਸ
ਵੱਡੇ ਮੁੱਲ ਨੂੰ ਜਿਹੜਾ ਉਹਨਾਂ ਵੱਲੋਂ ਮੇਰਾ ਮੁੱਲ
ਪਿਆ ਸੀ । ਮੈਂ ਉਹ ਤੀਹ ਰੁਪਏ ਲੈ ਕੇ ਯਹੋਵਾਹ
੧੪ ਦੇ ਭਵਨ ਵਿੱਚ ਘੁਮਾਰ ਅੱਗੇ ਸੁੱਟ ਦਿੱਤੇ ੦ ਤਾਂ ਮੈਂ
ਆਪਣੀ ਦੂਜੀ ਲਾਠੀ ਅਰਥਾਤ ਮਿਲਾਪ ਨਾਮੀ ਨੂੰ
ਟੋਟੇ ਟੋਟੇ ਕਰ ਸੁੱਟਿਆ ਤਾਂ ਜੋ ਮੈਂ ਭਰਾਦਰੀ ਨੂੰ
ਜਿਹੜੀ ਯਹੂਦਾਹ ਵਿੱਚ ਅਤੇ ਇਸਰਾਏਲ ਵਿੱਚ ਹੈ
ਤੋੜ ਦੇਵਾਂ ।।

* ਅਥਵਾ, ਘੁਮੰਡ ।

੧੫ ਤਦ ਯਹੋਵਾਹ ਨੇ ਮੈਨੂੰ ਆਖਿਆ ਕਿ ਤੂੰ ਫੇਰ
੧੬ ਮੂਰਖ ਅਯਾਲੀ ਦਾ ਸਮਾਨ ਲੈ ੦ ਕਿਉਂ ਜੋ ਵੇਖ,
ਮੈਂ ਦੇਸ ਵਿੱਚ ਅਜੇਹੇ ਅਯਾਲੀ ਨੂੰ ਕਾਇਮ ਕਰਨ
ਵਾਲਾ ਹਾਂ ਜਿਹੜਾ ਨਾਸ ਹੋਣ ਵਾਲਿਆਂ ਦੀ ਖਬਰ
ਨਾ ਲਵੇਗਾ, ਭਟਕਿਆਂ ਹੋਇਆਂ ਨੂੰ ਨਾ ਭਾਲੇਗਾ,
ਫੱਟੜ ਦਾ ਇਲਾਜ ਨਾ ਕਰੇਗਾ ਅਤੇ ਚੰਗੇ ਭਲੇ ਨੂੰ
ਨਾ ਚਰਾਵੇਗਾ ਪਰ ਮੋਟਿਆਂ ਦਾ ਮਾਸ ਖਾਵੇਗਾ ਅਤੇ
ਓਹਨਾਂ ਦੇ ਖੁਰ ਚੀਰ ਸੁੱਟੇਗਾ ।।
੧੭ ਹਾਏ ਉਸ ਮੇਰੇ ਮੂਰਖ ਅਯਾਲੀ ਲਈ !
ਜਿਹੜਾ ਭੇਡਾਂ ਨੂੰ ਛੱਡ ਜਾਂਦਾ ਹੈ,
ਤਲਵਾਰ ਉਸ ਦੀ ਬਾਂਹ ਉੱਤੇ ਅਤੇ ਉਸ ਦੀ ਸੱਜੀ
ਅੱਖ ਉੱਤੇ ਆ ਪਵੇਗੀ,
ਉਸ ਦੀ ਬਾਂਹ ਉੱਕੀ ਹੀ ਸੁੱਕ ਜਾਵੇਗੀ,
ਉਸ ਦੀ ਸੱਜੀ ਅੱਖ ਉੱਕੀ ਹੀ ਫੁੱਟ ਜਾਵੇਗੀ ! ।।

## ੧੨ ਇੱਕ ਅਗੰਮ ਵਾਕ

ਇਸਰਾਏਲ ਦੇ ਵਿਖੇ ਯਹੋਵਾਹ ਦਾ ਬਚਨ ।
ਯਹੋਵਾਹ ਦਾ ਵਾਕ ਹੈ, ਜਿਹੜਾ ਅਕਾਸ਼ ਨੂੰ ਤਾਣਦਾ
ਅਤੇ ਧਰਤੀ ਦੀ ਨੀਂਹ ਰੱਖਦਾ ਅਤੇ ਆਦਮੀ ਦਾ
੨ ਆਤਮਾ ਉਸ ਦੇ ਵਿੱਚ ਰਚਦਾ ਹੈ, ੦ ਵੇਖ, ਮੈਂ
ਯਰੂਸ਼ਲਮ ਨੂੰ ਆਲੇ ਦੁਆਲੇ ਦੇ ਸਾਰੇ ਲੋਕਾਂ ਲਈ
ਲੜ੍ਹਕਣ ਦਾ ਕਟੋਰਾ ਠਹਿਰਾਉਂਦਾ ਹਾਂ, ਨਾਲੇ ਇਹ
ਯਹੂਦਾਹ ਦੇ ਵਿਰੁੱਧ ਵੀ ਹੋਵੇਗਾ ਜਦ ਯਰੂਸ਼ਲਮ ਦੇ
੩ ਵਿਰੁੱਧ ਘੇਰਾ ਪਾਇਆ ਜਾਵੇਗਾ ੦ ਮੈਂ ਉਸ ਦਿਨ
ਯਰੂਸ਼ਲਮ ਨੂੰ ਸਾਰਿਆਂ ਲੋਕਾਂ ਲਈ ਇੱਕ ਭਾਰੀ
ਪੱਥਰ ਠਹਿਰਾਵਾਂਗਾ । ਸਾਰੇ ਉਸ ਦੇ ਚੁੱਕਣ ਵਾਲੇ
ਫੱਟੜ ਕੀਤੇ ਜਾਣਗੇ ਅਤੇ ਧਰਤੀ ਦੀਆਂ ਸਾਰੀਆਂ
ਕੌਮਾਂ ਉਸ ਦੇ ਵਿਰੁੱਧ ਇਕੱਠੀਆਂ ਹੋਣਗੀਆਂ ੦
੪ ਯਹੋਵਾਹ ਦਾ ਵਾਕ ਹੈ, ਉਸ ਦਿਨ ਮੈਂ ਹਰੇਕ ਘੋੜੇ ਨੂੰ
ਘਬਰਾਹਟ ਨਾਲ ਅਤੇ ਉਸ ਦੇ ਸਵਾਰ ਨੂੰ ਸੁਦਾ ਨਾਲ
ਮਾਰਾਂਗਾ ਅਤੇ ਯਹੂਦਾਹ ਦੇ ਘਰਾਣੇ ਉੱਤੇ ਮੈਂ
ਆਪਣੀਆਂ ਅੱਖਾਂ ਖੁਲ੍ਹੀਆਂ ਰੱਖਾਂਗਾ ਅਤੇ ਉੱਮਤਾਂ ਦੇ
੫ ਸਾਰੇ ਘੋੜਿਆਂ ਨੂੰ ਅੰਨ੍ਹਾ ਕਰ ਕੇ ਮਾਰਾਂਗਾ ੦ ਤਦ
ਯਹੂਦਾਹ ਦੇ ਸਰਦਾਰ ਆਪਣੇ ਦਿਲ ਵਿੱਚ
ਆਖਣਗੇ ਕਿ ਯਰੂਸ਼ਲਮ ਦੇ ਵਾਸੀ ਮੇਰੇ ਲਈ
ਆਪਣੇ ਪਰਮੇਸ਼ੁਰ ਸੈਨਾਂ ਦੇ ਯਹੋਵਾਹ ਵਿੱਚ ਬਲ
੬ ਹਨ ੦ ਉਸ ਦਿਨ ਮੈਂ ਯਹੂਦਾਹ ਦੇ ਸਰਦਾਰਾਂ
ਨੂੰ ਲੱਕੜੀਆਂ ਵਿੱਚ ਅੱਗ ਦੀ ਅੰਗੀਠੀ ਵਾਂਙੁ ਅਤੇ
ਪੂਲੀਆਂ ਵਿੱਚ ਅੱਗ ਦੀ ਮਸਾਲ ਵਾਂਙੁ ਠਹਿਰਾਵਾਂਗਾ ।
ਓਹ ਸੱਜੇ ਖੱਬੇ ਅਤੇ ਆਲੇ ਦੁਆਲੇ ਦੇ ਸਾਰੇ ਲੋਕਾਂ
ਨੂੰ ਖਾ ਜਾਣਗੇ ਅਤੇ ਯਰੂਸ਼ਲਮ ਦੇ ਵਾਸੀ ਫੇਰ
ਯਰੂਸ਼ਲਮ ਵਿੱਚ ਆਪਣੇ ਥਾਂ ਹੀ ਵੱਸਣਗੇ ੦
੭ ਯਹੋਵਾਹ ਪਹਿਲਾਂ ਯਹੂਦਾਹ ਦੇ ਤੰਬੂਆਂ ਨੂੰ ਬਚਾਵੇਗਾ
ਏਸ ਲਈ ਭਈ ਦਾਊਦ ਦੇ ਘਰਾਣੇ ਦਾ ਪਰਤਾਪ
ਅਤੇ ਯਰੂਸ਼ਲਮ ਦੇ ਵਾਸੀਆਂ ਦਾ ਪਰਤਾਪ ਯਹੂਦਾਹ
੮ ਤੋਂ ਉੱਚਾ ਨਾ ਹੋਵੇ ੦ ਉਸ ਦਿਨ ਯਹੋਵਾਹ ਯਰੂਸ਼ਲਮ
ਦੇ ਵਾਸੀਆਂ ਦੇ ਆਲੇ ਦੁਆਲੇ ਇੱਕ ਢਾਲ
ਹੋਵੇਗਾ, ਉਸ ਦਿਨ ਓਹਨਾਂ ਵਿੱਚੋਂ ਮਾੜੇ ਤੋਂ ਮਾੜਾ
ਦਾਊਦ ਵਰਗਾ ਹੋਵੇਗਾ ਅਤੇ ਦਾਊਦ ਦਾ ਘਰਾਣਾ
ਪਰਮੇਸ਼ੁਰ ਵਰਗਾ ਅਤੇ ਯਹੋਵਾਹ ਦੇ ਦੂਤ ਵਰਗਾ
੯ ਜਿਹੜਾ ਓਹਨਾਂ ਦੇ ਅੱਗੇ ਸੀ ੦ ਉਸ ਦਿਨ ਮੈਂ
ਯਰੂਸ਼ਲਮ ਦੇ ਵਿਰੁੱਧ ਆਉਣ ਵਾਲੀਆਂ ਸਾਰੀਆਂ
੧੦ ਕੌਮਾਂ ਨੂੰ ਨਾਸ ਕਰਨ ਲਈ ਜਤਨ ਕਰਾਂਗਾ ੦ ਮੈਂ
ਦਾਊਦ ਦੇ ਘਰਾਣੇ ਉੱਤੇ ਅਤੇ ਯਰੂਸ਼ਲਮ ਦੇ
ਵਾਸੀਆਂ ਉੱਤੇ ਕਿਰਪਾ ਅਤੇ ਬੇਨਤੀ ਦਾ ਆਤਮਾ
ਵਹਾਵਾਂਗਾ ਅਤੇ ਓਹ ਮੇਰੀ ਵਲ ਜਿਸ ਨੂੰ ਓਹਨਾਂ ਨੇ
ਵਿੰਨ੍ਹਿਆ ਸੀ ਤੱਕਣਗੇ ਅਤੇ ਉਸ ਦੇ ਲਈ ਸੋਗ
ਕਰਨਗੇ ਜਿਵੇਂ ਕੋਈ ਆਪਣੇ ਇਕਲੌਤੇ ਲਈ ਸੋਗ
ਕਰਦਾ ਹੈ ਅਤੇ ਓਹ ਉਸ ਦੇ ਲਈ ਵਿਲਕਣਗੇ
ਜਿਵੇਂ ਕੋਈ ਆਪਣੇ ਪਲੌਠੇ ਲਈ ਵਿਲਕਦਾ ਹੈ ੦
੧੧ ਉਸ ਦਿਨ ਯਰੂਸ਼ਲਮ ਵਿੱਚ ਵੱਡਾ ਸੋਗ ਹੋਵੇਗਾ
ਹਦਦਰਮੋਨ ਦੇ ਸੋਗ ਵਰਗਾ ਜਿਹੜਾ ਮਗਿੱਦੋ ਦੀ
੧੨ ਦੂਨ ਵਿੱਚ ਹੋਇਆ ਸੀ ੦ ਦੇਸ ਸੋਗ ਕਰੇਗਾ,
ਟੱਬਰਾਂ ਦੇ ਟੱਬਰ ਅੱਡੋ ਅੱਡ ਦਾਊਦ ਦੇ ਘਰਾਣੇ ਦਾ
ਟੱਬਰ ਅੱਡ ਅਤੇ ਓਹਨਾਂ ਦੀਆਂ ਪਤਨੀਆਂ ਅੱਡ ਅਤੇ
ਨਾਥਾਨ ਦੇ ਘਰਾਣੇ ਦਾ ਟੱਬਰ ਅੱਡ ਅਤੇ ਓਹਨਾਂ
੧੩ ਦੀਆਂ ਪਤਨੀਆਂ ਅੱਡ ੦ ਲੇਵੀ ਦੇ ਘਰਾਣੇ ਦਾ
ਟੱਬਰ ਅੱਡ ਅਤੇ ਓਹਨਾਂ ਦੀਆਂ ਪਤਨੀਆਂ ਅੱਡ,
ਸ਼ਿਮਈ ਦਾ ਟੱਬਰ ਅੱਡ ਅਤੇ ਓਹਨਾਂ ਦੀਆਂ
੧੪ ਪਤਨੀਆਂ ਅੱਡ ੦ ਸਾਰੇ ਬਾਕੀ ਟੱਬਰ, ਟੱਬਰਾਂ ਦੇ
ਟੱਬਰ ਅੱਡੋ ਅੱਡ ਅਤੇ ਓਹਨਾਂ ਦੀਆਂ ਪਤਨੀਆਂ
ਅੱਡ ।।

## ੧੩ ਯਰੂਸ਼ਲਮ ਦੀ ਸਫ਼ਾਈ

ਉਸ ਦਿਨ ਇੱਕ ਸੁੰਬ ਦਾਊਦ ਦੇ ਘਰਾਣੇ ਅਤੇ
ਯਰੂਸ਼ਲਮ ਦੇ ਵਾਸੀਆਂ ਲਈ ਪਾਪ ਦੇ ਕਾਰਨ ਅਤੇ
੨ ਅਸ਼ੁੱਧਤਾਈ ਦੇ ਕਾਰਨ ਖੋਲ੍ਹਿਆ ਜਾਵੇਗਾ o ਉਸ
ਦਿਨ ਇਉਂ ਹੋਵੇਗਾ, ਸੈਨਾਂ ਦੇ ਯਹੋਵਾਹ ਦਾ ਵਾਕ
ਹੈ, ਮੈਂ ਦੇਸ ਵਿੱਚੋਂ ਬੁੱਤਾਂ ਦਾ ਨਾਉਂ ਕੱਟ ਦਿਆਂਗਾ,
ਓਹ ਫੇਰ ਚੇਤੇ ਨਾ ਕੀਤੇ ਜਾਣਗੇ, ਨਾਲੇ ਨਬੀਆਂ ਨੂੰ
ਅਤੇ ਪਲੀਤ ਆਤਮਾਂ ਨੂੰ ਉਸ ਦੇਸ ਤੋਂ ਕੱਢ
੩ ਦਿਆਂਗਾ o ਤਾਂ ਇਉਂ ਹੋਵੇਗਾ ਕਿ ਜਦ ਕੋਈ
ਮਨੁੱਖ ਅਗੰਮ ਵਾਚੇਗਾ ਤਾਂ ਉਸ ਦੇ ਮਾਪੇ ਜਿਨ੍ਹਾਂ
ਤੋਂ ਉਹ ਜੰਮਿਆ ਸੀ ਉਹ ਨੂੰ ਆਖਣਗੇ ਕਿ ਤੂੰ
ਜੀਉਂਦਾ ਨਾ ਰਹੇਂਗਾ ਕਿਉਂ ਜੋ ਤੂੰ ਯਹੋਵਾਹ ਦਾ ਨਾਮ
ਲੈ ਕੇ ਝੂਠ ਬੋਲਦਾ ਹੈਂ ! ਤਾਂ ਉਸ ਦੇ ਮਾਪੇ ਜਿਨ੍ਹਾਂ ਤੋਂ
ਉਹ ਜੰਮਿਆ ਸੀ ਜਦ ਉਹ ਅਗੰਮ ਵਾਚੇਗਾ ਉਹ ਨੂੰ
੪ ਵਿੰਨ੍ਹ ਸੁੱਟਣਗੇ o ਅਤੇ ਉਸ ਦਿਨ ਇਉਂ ਹੋਵੇਗਾ ਕਿ
ਹਰੇਕ ਨਬੀ ਜਦ ਉਹ ਅਗੰਮ ਵਾਚੇਗਾ, ਆਪਣੇ
ਦਰਸ਼ਣ ਤੋਂ ਸ਼ਰਮਿੰਦਾ ਹੋਵੇਗਾ ਅਤੇ ਓਹ ਧੋਖਾ ਦੇਣ
੫ ਲਈ ਉੱਨ ਦਾ ਚੋਲਾ ਨਾ ਪਾਉਣਗੇ o ਸਗੋਂ ਉਹ
ਆਖੇਗਾ, ਮੈਂ ਨਬੀ ਨਹੀਂ ਹਾਂ, ਮੈਂ ਤਾਂ ਜ਼ਮੀਨ ਦੇ
ਵਾਹਣ ਵਾਲਾ ਹਾਂ ਕਿਉਂ ਜੋ ਜੁਆਨੀ* ਤੋਂ ਜ਼ਮੀਨ
੬ ਮੇਰੇ ਕਬਜ਼ੇ ਵਿੱਚ ਰਹੀ ਹੈ o ਜੇ ਕੋਈ ਉਹ ਨੂੰ
ਆਖੇਗਾ ਕਿ ਤੇਰੇ ਹੱਥਾਂ ਦੇ ਵਿੱਚ ਏਹ ਜ਼ਖਮ ਕੀ
ਹਨ ? ਤਾਂ ਉਹ ਆਖੇਗਾ ਕਿ ਏਹ ਉਹੋ ਹੀ ਹਨ
ਜਿਨ੍ਹਾਂ ਨਾਲ ਮੈਂ ਆਪਣੇ ਸੱਜਣਾਂ ਦੇ ਘਰ ਵਿੱਚ
ਜ਼ਖਮੀ ਕੀਤਾ ਗਿਆ ।।
੭ ਹੇ ਤਲਵਾਰ, ਮੇਰੇ ਅਯਾਲੀ ਦੇ ਵਿਰੁੱਧ ਜਾਗ,
ਉਸ ਮਰਦ ਦੇ ਵਿਰੁੱਧ ਜਿਹੜਾ ਮੇਰਾ ਸਾਥੀ ਹੈ !
ਸੈਨਾਂ ਦੇ ਯਹੋਵਾਹ ਦਾ ਵਾਕ ਹੈ,
ਅਯਾਲੀ ਨੂੰ ਮਾਰ ਭਈ ਭੇਡਾਂ ਖਿੱਲਰ ਜਾਣ,—
ਮੈਂ ਛੋਟਿਆਂ ਦੇ ਵਿਰੁੱਧ ਆਪਣਾ ਹੱਥ ਹਿਲਾਵਾਂਗਾ ।
੮ ਇਉਂ ਹੋਵੇਗਾ, ਯਹੋਵਾਹ ਦਾ ਵਾਕ ਹੈ, ਕਿ ਉਸ
ਸਾਰੇ ਦੇਸ ਵਿੱਚ ਦੋ ਤਿਹਾਈ ਵੱਢੇ ਜਾਣਗੇ
ਅਤੇ ਨਾਸ ਹੋ ਜਾਣਗੇ,
ਇੱਕ ਤਿਹਾਈ ਉਸ ਵਿੱਚ ਬਚ ਰਹੇਗੀ ।
੯ ਮੈਂ ਇੱਕ ਤਿਹਾਈ ਨੂੰ ਅੱਗ ਵਿੱਚ ਪਾਵਾਂਗਾ,
ਮੈਂ ਉਹ ਨੂੰ ਤਾਵਾਂਗਾ ਜਿਵੇਂ ਚਾਂਦੀ ਤਾਈ ਜਾਂਦੀ ਹੈ,
ਮੈਂ ਉਹ ਨੂੰ ਪਰਖਾਂਗਾ ਜਿਵੇਂ ਸੋਨਾ ਪਰਖੀਦਾ ਹੈ,
ਓਹ ਮੇਰਾ ਨਾਮ ਲੈ ਕੇ ਪੁਕਾਰਨਗੇ,
ਮੈਂ ਓਹਨਾਂ ਨੂੰ ਉੱਤਰ ਦਿਆਂਗਾ,
ਮੈਂ ਆਖਾਂਗਾ, ਇਹ ਮੇਰੀ ਪਰਜਾ ਹੈ,
ਓਹ ਆਖਣਗੇ, ਯਹੋਵਾਹ ਮੇਰਾ ਪਰਮੇਸ਼ੁਰ ਹੈ ।।

## ੧੪ ਸਾਰੇ ਜਗਤ ਉੱਤੇ ਯਹੋਵਾਹ ਦਾ ਰਾਜ

ਵੇਖ, ਯਹੋਵਾਹ ਦਾ ਦਿਨ ਆਉਂਦਾ ਹੈ ਕਿ ਤੇਰੀ
੨ ਲੁੱਟ ਤੇਰੇ ਅੰਦਰ ਵੰਡੀ ਜਾਵੇਗੀ o ਮੈਂ ਸਾਰੀਆਂ ਕੌਮਾਂ
ਨੂੰ ਇਕੱਠਾ ਕਰਾਂਗਾ ਭਈ ਯਰੂਸ਼ਲਮ ਨਾਲ ਲੜਾਈ
ਕਰਨ ਅਤੇ ਸ਼ਹਿਰ ਲੈ ਲਿਆ ਜਾਵੇਗਾ, ਘਰ ਲੁੱਟੇ
ਜਾਣਗੇ, ਤੀਵੀਆਂ ਦੀ ਬੇ ਪਤੀ ਹੋਵੇਗੀ, ਅੱਧਾ
ਸ਼ਹਿਰ ਅਸੀਰੀ ਵਿੱਚ ਜਾਵੇਗਾ ਪਰ ਬਾਕੀ ਲੋਕ
੩ ਸ਼ਹਿਰ ਤੋਂ ਕੱਟੇ ਨਾ ਜਾਣਗੇ o ਤਾਂ ਯਹੋਵਾਹ
ਨਿੱਕਲੇਗਾ ਅਤੇ ਓਹਨਾਂ ਕੌਮਾਂ ਨਾਲ ਜੁੱਧ ਕਰੇਗਾ
੪ ਜਿਵੇਂ ਜੁੱਧ ਦੇ ਦਿਨ ਲੜਦਾ ਸੀ o ਉਸ ਦਿਨ ਉਸ
ਦੇ ਪੈਰ ਜ਼ੈਤੂਨ ਦੇ ਪਹਾੜ ਉੱਤੇ ਖੜੇ ਹੋਣਗੇ ਜਿਹੜਾ
ਯਰੂਸ਼ਲਮ ਦੇ ਅੱਗੇ ਪੂਰਬ ਵੱਲ ਹੈ ਅਤੇ ਜ਼ੈਤੂਨ ਦਾ
ਪਹਾੜ ਚੜ੍ਹਦੇ ਤੋਂ ਲਹਿੰਦੇ ਤੀਕ ਵਿੱਚੋਂ ਪਾਟ
ਜਾਵੇਗਾ ਅਤੇ ਇੱਕ ਬਹੁਤ ਵੱਡੀ ਦੂਣ ਹੋ ਜਾਵੇਗੀ,—
ਅੱਧਾ ਪਹਾੜ ਉੱਤਰ ਨੂੰ ਅਤੇ ਅੱਧਾ ਦੱਖਣ ਨੂੰ ਸਰਕ
੫ ਜਾਵੇਗਾ o ਤੁਸੀਂ ਮੇਰੇ ਪਹਾੜ ਦੀ ਦੂਣ ਦੇ ਵਿੱਚ
ਦੀ ਨੱਠੋਗੇ ਕਿਉਂ ਜੋ ਪਹਾੜ ਦੀ ਦੂਣ ਆਸਲ ਤੀਕ
ਹੋਵੇਗੀ, ਤੁਸੀਂ ਨੱਠੋਗੇ ਜਿਵੇਂ ਯਹੂਦਾਹ ਦੇ ਪਾਤਸ਼ਾਹ
ਉਜ਼ੀਯਾਹ ਦੇ ਦਿਨਾਂ ਵਿੱਚ ਭੁਚਾਲ ਦੇ ਅੱਗੇ ਨੱਠੇ
ਸਾਓ, ਤਦ ਯਹੋਵਾਹ ਮੇਰਾ ਪਰਮੇਸ਼ੁਰ ਆਵੇਗਾ ਅਤੇ
ਸਾਰੇ ਸੰਤ ਜਨ ਤੇਰੇ ਨਾਲ ।।
੬ ਇਉਂ ਹੋਵੇਗਾ ਕਿ ਉਸ ਦਿਨ ਚਾਨਣ ਨਾ
੭ ਹੋਵੇਗਾ, ਅਕਾਸ਼ ਦੇ ਤਾਰੇ ਧੀਮੇ ਪੈ ਜਾਣਗੇ o ਪਰ
ਇੱਕ ਦਿਨ ਹੋਵੇਗਾ ਜਿਹ ਨੂੰ ਯਹੋਵਾਹ ਹੀ ਜਾਣਦਾ
ਹੈ, ਨਾ ਦਿਨ ਹੋਵੇਗਾ ਨਾ ਰਾਤ ਪਰ ਸ਼ਾਮਾਂ ਦੇ
੮ ਵੇਲੇ ਚਾਨਣਾ ਹੋਵੇਗਾ o ਉਸ ਦਿਨ ਇਉਂ ਹੋਵੇਗਾ
ਕਿ ਯਰੂਸ਼ਲਮ ਤੋਂ ਅੰਮ੍ਰਿਤ ਜਲ ਨਿੱਕਲੇਗਾ ਜਿਸ

* ਅਥਵਾ, ਮੈਂ ਜੁਆਨੀ ਤੋਂ ਸੇਪੀਦਾਰ ਹਾਂ ।

ਦਾ ਅੱਧ ਚੜ੍ਹਦੇ ਪਾਸੇ ਦੇ ਸਮੁੰਦਰ ਵਿੱਚ ਅਤੇ ਉਸ ਦਾ
ਅੱਧ ਲਹਿੰਦੇ ਪਾਸੇ ਦੇ ਸਮੁੰਦਰ ਵਿੱਚ । ਇਹ ਗਰਮੀ
੯ ਅਤੇ ਸਰਦੀ ਵਿੱਚ ਰਹੇਗਾ ੦ ਸਾਰੀ ਧਰਤੀ ਉੱਤੇ
ਯਹੋਵਾਹ ਹੀ ਪਾਤਸ਼ਾਹ ਹੋਵੇਗਾ, ਉਸ ਦਿਨ ਯਹੋਵਾਹ
ਇੱਕੋ ਹੀ ਹੋਵੇਗਾ ਅਤੇ ਉਸ ਦਾ ਨਾਮ ਵੀ ਇੱਕ
੧੦ ਹੀ ਹੋਵੇਗਾ ੦ ਗਬਾ ਤੋਂ ਰਿੰਮੋਨ ਤੀਕ ਸਾਰੀ ਧਰਤੀ
ਯਰੂਸ਼ਲਮ ਦੇ ਦੱਖਣ ਵੱਲ ਅਰਾਬਾਹ ਵਾਂਙੁ ਹੋ
ਜਾਵੇਗੀ ਪਰ ਉਹ ਉੱਚਾ ਕੀਤਾ ਜਾਵੇਗਾ ਅਤੇ
ਆਪਣੇ ਅਸਥਾਨ ਉੱਤੇ ਵੱਸੇਗਾ । ਬਿਨਯਾਮੀਨ ਦੇ
ਫਾਟਕ ਤੋਂ ਪਹਿਲੇ ਫਾਟਕ ਦੇ ਥਾਂ ਅਰਥਾਤ ਕੋਨੇ
ਦੇ ਫਾਟਕ ਤੀਕ ਅਤੇ ਹਨਨਏਲ ਦੇ ਬੁਰਜ ਤੋਂ
ਪਾਤਸ਼ਾਹ ਦੇ ਅੰਗੂਰੀ ਚੁਬੱਚਿਆਂ ਤੀਕ ਹੋਵੇਗਾ ੦
੧੧ ਉਸ ਵਿੱਚ ਓਹ ਵੱਸਣਗੇ ਅਤੇ ਫੇਰ ਸਰਾਪ ਨਾ
੧੨ ਹੋਵੇਗਾ, ਯਰੂਸ਼ਲਮ ਸੁਖ ਵਿੱਚ ਵੱਸੇਗਾ ੦ ਉਹ
ਅਜ਼ਾਬ ਹੋਵੇਗਾ ਜਿਹ ਦੇ ਨਾਲ ਯਹੋਵਾਹ ਸਾਰੀਆਂ
ਉੱਮਤਾਂ ਨੂੰ ਮਾਰੇਗਾ ਜਿਹੜੀਆਂ ਯਰੂਸ਼ਲਮ ਨਾਲ
ਲੜਦੀਆਂ ਹਨ । ਓਹਨਾਂ ਦਾ ਮਾਸ ਪੈਰਾਂ ਉੱਤੇ ਖੜੇ
ਖੜੇ ਗਲ ਜਾਵੇਗਾ ਅਤੇ ਓਹਨਾਂ ਦੀਆਂ ਅੱਖਾਂ ਅੱਖ
ਦੀਆਂ ਕੋਠੀਆਂ ਵਿੱਚ ਗਲ ਜਾਣਗੀਆਂ ਅਤੇ ਓਹਨਾਂ
ਦੀ ਜੀਭ ਓਹਨਾਂ ਦੇ ਮੂੰਹ ਵਿੱਚ ਗਲ ਜਾਵੇਗੀ ੦
੧੩ ਅਤੇ ਇਉਂ ਹੋਵੇਗਾ ਕਿ ਉਸ ਦਿਨ ਯਹੋਵਾਹ ਦੀ
ਵੱਲੋਂ ਓਹਨਾਂ ਵਿੱਚ ਵੱਡੀ ਹੱਲ ਚੱਲ ਹੋਵੇਗੀ, ਓਹ
ਆਪੋ ਆਪਣੇ ਗੁਆਂਢੀ ਦਾ ਹੱਥ ਫੜਨਗੇ ਅਤੇ
ਓਹਨਾਂ ਦੇ ਹੱਥ ਓਹਨਾਂ ਦੇ ਗੁਆਂਢੀਆਂ ਦੇ ਉੱਤੇ
੧੪ ਚੁੱਕੇ ਜਾਣਗੇ ੦ ਯਹੂਦਾਹ ਵੀ ਯਰੂਸ਼ਲਮ ਨਾਲ
ਲੜੇਗਾ ਅਤੇ ਆਲੇ ਦੁਆਲੇ ਦੀਆਂ ਸਾਰੀਆਂ ਕੌਮਾਂ
ਦਾ ਧਨ ਇਕੱਠਾ ਕੀਤਾ ਜਾਵੇਗਾ ਅਰਥਾਤ ਸੋਨਾ
੧੫ ਚਾਂਦੀ ਅਤੇ ਬਸਤਰ ਢੇਰਾਂ ਦੇ ਢੇਰ ੦ ਏਸ ਅਜ਼ਾਬ
ਵਾਂਙੁ ਇੱਕ ਅਜ਼ਾਬ ਘੋੜਿਆਂ, ਖੱਚਰਾਂ, ਊਠਾਂ,
ਗਧਿਆਂ ਅਤੇ ਸਾਰੇ ਪਸੂਆਂ ਉੱਤੇ ਜਿਹੜੇ ਡੇਰਿਆਂ
ਵਿੱਚ ਹੋਣਗੇ ਪਵੇਗਾ ॥
੧੬ ਇਉਂ ਹੋਵੇਗਾ ਕਿ ਹਰੇਕ ਜੋ ਸਾਰੀਆਂ ਕੌਮਾਂ
ਵਿੱਚੋਂ ਜਿਹੜੀਆਂ ਯਰੂਸ਼ਲਮ ਦੇ ਵਿਰੁੱਧ ਆਈਆਂ
ਹਨ ਬਾਕੀ ਰਹਿ ਜਾਣਗੀਆਂ ਓਹ ਸਾਲ ਬਸਾਲ
ਸੈਨਾਂ ਦੇ ਯਹੋਵਾਹ ਪਾਤਸ਼ਾਹ ਨੂੰ ਮੱਥਾ ਟੇਕਣ ਲਈ
ਅਤੇ ਡੇਰਿਆਂ ਦਾ ਪਰਬ ਮਨਾਉਣ ਲਈ ਉਤਾਹਾਂ ਨੂੰ
੧੭ ਜਾਣਗੀਆਂ ੦ ਅਤੇ ਇਉਂ ਹੋਵੇਗਾ ਜਿਹੜਾ ਧਰਤੀ
ਦੇ ਟੱਬਰਾਂ ਵਿੱਚੋਂ ਸੈਨਾਂ ਦੇ ਯਹੋਵਾਹ ਪਾਤਸ਼ਾਹ ਨੂੰ
ਮੱਥਾ ਟੇਕਣ ਲਈ ਯਰੂਸ਼ਲਮ ਨੂੰ ਨਾ ਆਵੇਗਾ ਉਹ
੧੮ ਦੇ ਉੱਤੇ ਮੀਂਹ ਨਾ ਪਵੇਗਾ ੦ ਜੇ ਮਿਸਰ ਦਾ ਟੱਬਰ
ਨਾ ਚੜ੍ਹੇਗਾ ਅਤੇ ਨਾ ਆਵੇਗਾ ਤਾਂ ਉਹ ਦੇ ਉੱਤੇ
ਮੀਂਹ ਨਾ ਪਵੇਗਾ ਸਗੋਂ ਉਹ ਅਜ਼ਾਬ ਪਵੇਗਾ ਜਿਹ
ਦੇ ਨਾਲ ਯਹੋਵਾਹ ਓਹਨਾਂ ਕੌਮਾਂ ਨੂੰ ਮਾਰੇਗਾ
ਜਿਹੜੀਆਂ ਉਤਾਹਾਂ ਨਾ ਚੜ੍ਹਦੀਆਂ ਭਈ ਡੇਰਿਆਂ
੧੯ ਦੇ ਪਰਬ ਨੂੰ ਮਨਾਉਣ ੦ ਇਹ ਮਿਸਰ ਦੀ ਸਜ਼ਾ
ਹੋਵੇਗੀ ਅਤੇ ਓਹਨਾਂ ਸਾਰੀਆਂ ਕੌਮਾਂ ਦੀ ਸਜ਼ਾ
ਜਿਹੜੀਆਂ ਡੇਰਿਆਂ ਦਾ ਪਰਬ ਮਨਾਉਣ ਲਈ
੨੦ ਉਤਾਹਾਂ ਨਾ ਜਾਣਗੀਆਂ ੦ ਉਸ ਦਿਨ ਘੋੜਿਆਂ
ਦੀਆਂ ਘੰਟੀਆਂ ਉੱਤੇ ਇਹ ਹੋਵੇਗਾ, "ਯਹੋਵਾਹ
ਲਈ ਪਵਿੱਤਰ" ਅਤੇ ਯਹੋਵਾਹ ਦੇ ਭਵਨ ਦੀਆਂ
ਦੇਗਾਂ ਓਹਨਾਂ ਕਟੋਰਿਆਂ ਵਾਂਙੁ ਹੋਣਗੀਆਂ ਜਿਹੜੀਆਂ
੨੧ ਜਗਵੇਦੀ ਦੇ ਅੱਗੇ ਹਨ ੦ ਸਗੋਂ ਯਰੂਸ਼ਲਮ ਵਿੱਚ
ਅਤੇ ਯਹੂਦਾਹ ਵਿੱਚ ਹਰੇਕ ਦੇਗ ਸੈਨਾਂ ਦੇ ਯਹੋਵਾਹ
ਲਈ ਪਵਿੱਤਰ ਹੋਵੇਗੀ । ਸਾਰੇ ਚੜ੍ਹਾਵਾ ਚੜ੍ਹਾਉਣ
ਵਾਲੇ ਆਉਣਗੇ ਅਤੇ ਓਹਨਾਂ ਨੂੰ ਲੈ ਕੇ ਓਹਨਾਂ ਵਿੱਚ
ਪਕਾਉਣਗੇ । ਉਸ ਦਿਨ ਕੋਈ ਬੁਪਾਰੀ * ਫੇਰ ਸੈਨਾਂ
ਦੇ ਯਹੋਵਾਹ ਦੇ ਭਵਨ ਵਿੱਚ ਨਾ ਹੋਵੇਗਾ ॥

* ਅਥਵਾ, ਕਨਾਨੀ ।

# ਮਲਾਕੀ



## ਪਲੀਤ ਚੜ੍ਹਾਵੇ

ਮਲਾਕੀ ਦੇ ਰਾਹੀਂ ਇਸਰਾਏਲ ਲਈ ਯਹੋਵਾਹ
੨ ਦੀ ਬਾਣੀ ਦਾ ਅਗੰਮ ਵਾਕ ੦ ਯਹੋਵਾਹ ਆਖਦਾ
ਹੈ ਕਿ ਮੈਂ ਤੁਹਾਡੇ ਨਾਲ ਪਿਆਰ ਕੀਤਾ। ਤੁਸੀਂ
ਆਖਦੇ ਹੋ, ਤੈਂ ਕਿਵੇਂ ਸਾਡੇ ਨਾਲ ਪਿਆਰ ਕੀਤਾ ?
ਕੀ ਏਸਾਓ ਯਾਕੂਬ ਦਾ ਭਰਾ ਨਹੀਂ ਸੀ ? ਯਹੋਵਾਹ
੩ ਦਾ ਵਾਕ ਹੈ, ਮੈਂ ਯਾਕੂਬ ਨੂੰ ਪਿਆਰ ਕੀਤਾ ੦ ਪਰ
ਏਸਾਓ ਨਾਲ ਵੈਰ ਰੱਖਿਆ, ਮੈਂ ਉਸ ਦੇ ਪਹਾੜ ਨੂੰ
ਵੀਰਾਨ ਕਰ ਛੱਡਿਆ ਹੈ ਅਤੇ ਉਸ ਦੀ ਮਿਲਖ
੪ ਉਜਾੜ ਦੇ ਗਿੱਦੜਾਂ ਨੂੰ ਦੇ ਦਿੱਤੀ ਹੈ ੦ ਭਾਵੇਂ
ਅਦੋਮ ਆਖੇ ਕਿ ਅਸੀਂ ਭੰਨੇ ਤੋੜੇ ਤਾਂ ਗਏ ਪਰ
ਉੱਜੜੇ ਹੋਏ ਅਸਥਾਨਾਂ ਨੂੰ ਮੁੜ ਕੇ ਉਸਾਰਾਂਗੇ, ਸੈਨਾਂ
ਦਾ ਯਹੋਵਾਹ ਆਖਦਾ ਹੈ, ਓਹ ਉਸਾਰਨਗੇ ਪਰ ਮੈਂ
ਢਾਹ ਦੇਵਾਂਗਾ ਅਤੇ ਲੋਕ ਉਹ ਨੂੰ "ਦੁਸ਼ਟੀ ਦੇਸ"
ਪੁਕਾਰਨਗੇ ਅਤੇ "ਉਹ ਪਰਜਾ ਜਿਹ ਦੇ ਉੱਤੇ
ਯਹੋਵਾਹ ਦਾ ਗਜ਼ਬ ਸਦਾ ਲਈ ਰਿਹਾ ਹੈ" ੦
੫ ਤੁਹਾਡੀਆਂ ਅੱਖਾਂ ਵੇਖਣਗੀਆਂ ਅਤੇ ਤੁਸੀਂ ਆਖੋਗੇ,
ਯਹੋਵਾਹ ਦੀ ਵਡਿਆਈ ਇਸਰਾਏਲ ਦੀਆਂ ਹੱਦਾਂ
ਤੋਂ ਅੱਗੇ ਤੀਕ ਹੋਵੇ ! ॥

੬ ਪੁੱਤ੍ਰ ਆਪਣੇ ਪਿਤਾ ਦਾ ਅਤੇ ਦਾਸ ਆਪਣੇ
ਸੁਆਮੀ ਦਾ ਆਦਰ ਕਰਦਾ ਹੈ । ਜੇ ਮੈਂ ਪਿਤਾ ਹਾਂ ਤਾਂ
ਮੇਰਾ ਆਦਰ ਕਿੱਥੇ ਅਤੇ ਜੇ ਮੈਂ ਸੁਆਮੀ ਹਾਂ ਤਾਂ ਮੇਰਾ
ਭੈ ਕਿੱਥੇ ? ਸੈਨਾਂ ਦਾ ਯਹੋਵਾਹ ਤੁਹਾਨੂੰ ਆਖਦਾ ਹੈ,
ਮੇਰੇ ਨਾਮ ਦੀ ਨਿਰਾਦਰੀ ਕਰਨ ਵਾਲਿਓ ਜਾਜਕੋ !
ਪਰ ਤੁਸੀਂ ਆਖਦੇ ਹੋ ਅਸਾਂ ਕਿਹੜੀ ਗੱਲ ਵਿੱਚ
੭ ਤੇਰੇ ਨਾਮ ਦੀ ਨਿਰਾਦਰੀ ਕੀਤੀ ? ੦ ਤੁਸੀਂ ਮੇਰੀ
ਜਗਵੇਦੀ ਉੱਤੇ ਭਰਿਸ਼ਟ ਰੋਟੀਆਂ ਚੜ੍ਹਾਉਂਦੇ ਹੋ
ਅਤੇ ਤੁਸੀਂ ਆਖਦੇ ਹੋ, ਅਸੀਂ ਕਿਸ ਗੱਲੋਂ ਤੈਨੂੰ
ਭਰਿਸ਼ਟ ਕੀਤਾ ? ਤੁਹਾਡੇ ਏਸੇ ਆਖਣ ਵਿੱਚ ਭਈ
੮ ਯਹੋਵਾਹ ਦੀ ਮੇਜ਼ ਤਾਂ ਤੁੱਛ ਹੈ ੦ ਜਦ ਤੁਸੀਂ ਅੰਨ੍ਹੇ ਦਾ
ਚੜ੍ਹਾਵਾ ਚੜ੍ਹਾਉਂਦੇ ਹੋ ਤਾਂ "ਕੁਝ ਬੁਰਿਆਈ
ਨਹੀਂ", ਜਦ ਲੰਙੇ ਯਾ ਬਿਮਾਰ ਦਾ ਚੜ੍ਹਾਵਾ
ਚੜ੍ਹਾਉਂਦੇ ਹੋ ਤਾਂ "ਕੁਝ ਬੁਰਿਆਈ ਨਹੀਂ !"
ਜ਼ਰਾ ਤੂੰ ਆਪਣੇ ਹਾਕਮ ਨੂੰ ਏਹੋ ਹੀ ਚੜ੍ਹਾ,—ਕੀ ਉਹ
ਤੈਥੋਂ ਖੁਸ਼ ਹੋਵੇਗਾ ਯਾ ਕੀ ਤੇਰੇ ਚਿਹਰੇ ਨੂੰ ਉਹ
ਆਦਰ ਦੇਵੇਗਾ ? ਸੈਨਾਂ ਦੇ ਯਹੋਵਾਹ ਦਾ ਫਰਮਾਨ
੯ ਹੈ ੦ ਹੁਣ ਜ਼ਰਾ ਪਰਮੇਸ਼ੁਰ ਅੱਗੇ ਬੇਨਤੀ ਕਰੋ ਕਿ
ਉਹ ਸਾਡੇ ਉੱਤੇ ਦਯਾ ਕਰੇ । ਜਦ ਤੁਹਾਡੇ ਹੀ ਹੱਥੋਂ
ਇਹ ਹੋਇਆ ਤਾਂ ਕੀ ਉਹ ਤੁਹਾਡੇ ਚਿਹਰਿਆਂ ਨੂੰ
ਆਦਰ ਦੇਵੇਗਾ ? ਸੈਨਾਂ ਦਾ ਯਹੋਵਾਹ ਆਖਦਾ ਹੈ ੦
੧੦ ਕਾਸ਼ ਕਿ ਤੁਹਾਡੇ ਵਿੱਚੋਂ ਕੋਈ ਬੂਹਾ ਬੰਦ ਕਰਦਾ
ਅਤੇ ਤੁਸੀਂ ਮੇਰੀ ਜਗਵੇਦੀ ਉੱਤੇ ਵਿਅਰਥ ਅੱਗ
ਨਾ ਬਾਲਦੇ ! ਸੈਨਾਂ ਦਾ ਯਹੋਵਾਹ ਆਖਦਾ ਹੈ, ਮੈਂ
ਤੁਹਾਥੋਂ ਪਰਸੰਨ ਨਹੀਂ ਹਾਂ ਅਤੇ ਤੁਹਾਡੇ ਹੱਥਾਂ ਦਾ
੧੧ ਚੜ੍ਹਾਵਾ ਕਬੂਲ ਨਹੀਂ ਕਰਾਂਗਾ ੦ ਕਿਉਂ ਜੋ ਸੂਰਜ
ਦੇ ਚੜ੍ਹਦੇ ਤੋਂ ਲਹਿੰਦੇ ਤੀਕ ਕੌਮਾਂ ਵਿੱਚ ਮੇਰਾ ਨਾਮ
ਮਹਾਨ ਹੈ ਅਤੇ ਹਰ ਥਾਂ ਉੱਤੇ ਮੇਰੇ ਨਾਮ ਲਈ ਧੂਪ
ਧੁਖਾਉਣਗੇ ਅਤੇ ਸ਼ੁੱਧ ਚੜ੍ਹਾਵਾ ਚੜ੍ਹਾਉਣਗੇ ਕਿਉਂ
ਜੋ ਕੌਮਾਂ ਵਿੱਚ ਮੇਰਾ ਨਾਮ ਮਹਾਨ ਹੈ, ਸੈਨਾਂ ਦਾ
੧੨ ਯਹੋਵਾਹ ਆਖਦਾ ਹੈ ੦ ਪਰ ਤੁਸੀਂ ਉਸ ਨੂੰ ਪਲੀਤ
ਕਰਦੇ ਹੋ ਜਦ ਆਖਦੇ ਹੋ ਕਿ ਪ੍ਰਭੁ ਦੀ ਮੇਜ਼ ਭਰਿਸ਼ਟ
ਹੈ ਅਤੇ ਉਸ ਦਾ ਫਲ ਅਰਥਾਤ ਭੋਜਨ ਤੁੱਛ ਹੈ ੦
੧੩ ਅਤੇ ਤੁਸਾਂ ਆਖਿਆ, ਇਹ ਸਾਨੂੰ ਕੀ ਅਕੇਵਾਂ ਲਾ
ਛੱਡਿਆ ਹੈ ! ਅਤੇ ਉਸ ਉੱਤੇ ਨੱਕ ਚੜ੍ਹਾਉਂਦੇ ਹੋ,
ਸੈਨਾਂ ਦਾ ਯਹੋਵਾਹ ਆਖਦਾ ਹੈ, ਫੇਰ ਤੁਸੀਂ ਲੁੱਟ ਦਾ
ਮਾਲ ਲਿਆਉਂਦੇ ਹੋ, ਲੰਙੇ ਨੂੰ ਯਾ ਬਿਮਾਰ ਨੂੰ,
ਇਹ ਭੇਟ ਤੁਸੀਂ ਲਿਆਉਂਦੇ ਹੋ ! ਕੀ ਮੈਂ ਇਹ
ਤੁਹਾਡੇ ਹੱਥੋਂ ਕਬੂਲ ਕਰਾਂਗਾ ? ਯਹੋਵਾਹ ਆਖਦਾ
੧੪ ਹੈ ੦ ਫਿਟਕਾਰ ਉਸ ਛਲੀਏ ਉੱਤੇ ਜਿਸ ਦੇ ਇੱਜੜ
ਵਿੱਚ ਨਰ ਪਸੂ ਤਾਂ ਹੈ ਜਿਹ ਦੀ ਉਹ ਸੁੱਖਣਾ ਸੁੱਖਦਾ
ਪਰ ਪ੍ਰਭੁ ਦੇ ਲਈ ਬਿੱਜ ਵਾਲਾ ਚੜ੍ਹਾਵਾ ਚੜ੍ਹਾਉਂਦਾ
ਹੈ ਕਿਉਂ ਜੋ ਮੈਂ ਮਹਾਰਾਜਾ ਹਾਂ, ਸੈਨਾਂ ਦਾ ਯਹੋਵਾਹ

ਫ਼ਰਮਾਉਂਦਾ ਹੈ, ਕੌਮਾਂ ਵਿੱਚ ਮੇਰਾ ਨਾਮ ਭੈ
ਦਾਇਕ ਹੈ ! ॥

## ੨ ਨਖਿੱਧ ਜਾਜਕ

ਹੁਣ ਹੇ ਜਾਜਕੋ, ਤੁਹਾਡੇ ਲਈ ਇਹ ਹੁਕਮ ਹੈ ੦
੨ ਜੇ ਤੁਸੀਂ ਨਾ ਸੁਣੋਗੇ ਅਤੇ ਮੇਰੇ ਨਾਮ ਦੀ ਉਪਮਾ ਨੂੰ ਮਨ
ਵਿੱਚ ਨਾ ਰੱਖੋਗੇ ਤਾਂ ਮੈਂ ਤੁਹਾਨੂੰ ਅਤੇ ਤੁਹਾਡੀਆਂ
ਬਰਕਤਾਂ ਨੂੰ ਸਰਾਪ ਦਿਆਂਗਾ ਸਗੋਂ ਏਸ ਲਈ ਜੋ
ਤੁਸਾਂ ਉਸ ਨੂੰ ਮਨ ਉੱਤੇ ਨਾ ਰੱਖਿਆ ਮੈਂ ਸਰਾਪ ਦੇ
੩ ਚੁੱਕਾ ਹਾਂ, ਸੈਨਾਂ ਦਾ ਯਹੋਵਾਹ ਆਖਦਾ ਹੈ ੦ ਵੇਖੋ,
ਮੈਂ ਤੁਹਾਡੇ ਬੀ ਨੂੰ ਝਿੜਕਾਂਗਾ ਅਤੇ ਤੁਹਾਡੇ ਮੂੰਹਾਂ ਉੱਤੇ
ਗੰਦ ਅਰਥਾਤ ਤੁਹਾਡਿਆਂ ਪਰਬਾਂ ਦਾ ਗੰਦ
ਸੁੱਟਾਂਗਾ ਅਤੇ ਤੁਸੀਂ ਵੀ ਉਸ ਦੇ ਨਾਲ ਸੁੱਟੇ
੪ ਜਾਓਗੇ ੦ ਤੁਸੀਂ ਜਾਣ ਲਓਗੇ ਕਿ ਮੈਂ ਇਹ ਹੁਕਮ
ਤੁਹਾਨੂੰ ਏਸ ਲਈ ਦਿੱਤਾ ਸੀ ਕਿ ਮੇਰਾ ਨੇਮ ਲੇਵੀ ਦੇ
ਨਾਲ ਕਾਇਮ ਰਹੇ, ਸੈਨਾਂ ਦਾ ਯਹੋਵਾਹ ਆਖਦਾ
੫ ਹੈ ੦ ਉਸ ਦੇ ਸੰਗ ਮੇਰਾ ਨੇਮ ਜੀਵਨ ਅਤੇ ਸ਼ਾਂਤੀ ਦਾ
ਸੀ, ਮੈਂ ਉਸ ਨੂੰ ਇਹ ਦਿੱਤਾ ਭਈ ਉਹ ਡਰਦਾ ਰਹੇ ।
ਉਹ ਮੈਥੋਂ ਡਰਦਾ ਵੀ ਰਿਹਾ, ਉਹ ਮੇਰੇ ਨਾਮ ਤੋਂ ਭੈ
੬ ਖਾਂਦਾ ਰਿਹਾ ੦ ਸਚਿਆਈ ਦੀ ਬਿਵਸਥਾ ਉਸ ਦੇ
ਮੂੰਹ ਵਿੱਚ ਸੀ ਅਤੇ ਕੁਧਰਮ ਉਸ ਦੇ ਬੁੱਲ੍ਹਾਂ ਵਿੱਚ ਨਾ
ਪਾਇਆ ਗਿਆ । ਉਹ ਸ਼ਾਂਤੀ ਅਤੇ ਸਿਧਿਆਈ
ਵਿੱਚ ਮੇਰੇ ਨਾਲ ਨਾਲ ਚੱਲਦਾ ਰਿਹਾ ਅਤੇ
ਬਹੁਤਿਆਂ ਨੂੰ ਬੁਰਿਆਈ ਤੋਂ ਮੋੜ ਲੈ ਆਇਆ ੦
੭ ਜਾਜਕ ਦੇ ਬੁੱਲ੍ਹ ਤਾਂ ਗਿਆਨ ਦੀ ਰਾਖੀ ਕਰਨ ਅਤੇ
ਲੋਕ ਉਸ ਦੇ ਮੂੰਹ ਤੋਂ ਬਿਵਸਥਾ ਨੂੰ ਭਾਲਣ ਕਿਉਂ ਜੋ
੮ ਉਹ ਸੈਨਾਂ ਦੇ ਯਹੋਵਾਹ ਦਾ ਦੂਤ ਹੈ ੦ ਪਰ ਤੁਸੀਂ ਰਾਹ
ਤੋਂ ਇੱਕ ਪਾਸੇ ਵੱਲ ਮੁੜ ਗਏ ਅਤੇ ਬਿਵਸਥਾ ਵਿੱਚ
ਬਹੁਤਿਆਂ ਨੂੰ ਠੋਕਰ ਖੁਆਈ ਅਤੇ ਤੁਸਾਂ ਲੇਵੀ ਦੇ
ਨੇਮ ਨੂੰ ਖਰਾਬ ਕੀਤਾ, ਸੈਨਾਂ ਦਾ ਯਹੋਵਾਹ ਆਖਦਾ
੯ ਹੈ ੦ ਸੋ ਮੈਂ ਵੀ ਤੁਹਾਨੂੰ ਸਾਰਿਆਂ ਲੋਕਾਂ ਦੇ ਅੱਗੇ
ਨਖਿੱਧ ਅਤੇ ਖਜਲ ਕੀਤਾ ਕਿਉਂ ਜੋ ਤੁਸਾਂ ਮੇਰੇ ਰਾਹਾਂ
ਦੀ ਪਾਲਨਾ ਨਾ ਕੀਤੀ ਸਗੋਂ ਤੁਸਾਂ ਬਿਵਸਥਾ ਵਿੱਚ
ਪੱਖ ਪਾਤ ਕੀਤਾ ॥
੧੦ ਕੀ ਅਸਾਂ ਸਾਰਿਆਂ ਦਾ ਇੱਕੋ ਹੀ ਪਿਤਾ ਨਹੀਂ
ਅਤੇ ਕੀ ਇੱਕੋ ਹੀ ਪਰਮੇਸ਼ੁਰ ਨੇ ਸਾਨੂੰ ਨਹੀਂ
ਸਾਜਿਆ ? ਫੇਰ ਕਿਉਂ ਅਸੀਂ ਆਪਣੇ ਭਰਾਵਾਂ ਤੋਂ
ਬੇਪਰਤੀਤੇ ਹੋ ਕੇ ਆਪਣੇ ਪਿਉ ਦਾਦਿਆਂ ਦੇ ਨੇਮ ਨੂੰ
੧੧ ਪਲੀਤ ਕਰਦੇ ਹਾਂ ? ੦ ਯਹੂਦਾਹ ਨੇ ਬੇਪਰਤੀਤੀ
ਕੀਤੀ ਅਤੇ ਇਸਰਾਏਲ ਵਿੱਚ ਅਰ ਯਰੂਸ਼ਲਮ ਵਿੱਚ
ਘਿਣਾਉਣਾ ਕੰਮ ਕੀਤਾ ਗਿਆ ਕਿਉਂ ਜੋ ਯਹੂਦਾਹ ਨੇ
ਯਹੋਵਾਹ ਦੀ ਪਵਿੱਤਰਤਾਈ ਨੂੰ ਜਿਹੜੀ ਉਸ ਨੂੰ
ਪਿਆਰੀ ਸੀ ਪਲੀਤ ਕੀਤਾ ਅਤੇ ਓਪਰੇ ਦਿਓਤੇ ਦੀ
੧੨ ਧੀ ਨੂੰ ਵਿਆਹ ਲਿਆਇਆ ੦ ਯਹੋਵਾਹ ਹਰੇਕ
ਨੂੰ ਜਿਹੜਾ ਇਹ ਕੰਮ ਕਰਦਾ ਹੈ ਜਾਗਦੇ ਨੂੰ ਅਤੇ
ਉੱਤਰ ਦੇਣ ਵਾਲੇ ਨੂੰ ਯਾਕੂਬ ਦੇ ਤੰਬੂਆਂ ਤੋਂ ਕੱਟ
ਦੇਵੇ, ਨਾਲੇ ਸੈਨਾਂ ਦੇ ਯਹੋਵਾਹ ਨੂੰ ਭੇਟ ਚੜ੍ਹਾਉਣ ਵਾਲੇ
੧੩ ਨੂੰ ! ੦ ਫੇਰ ਤੁਸੀਂ ਇਹ ਵੀ ਕਰਦੇ ਹੋ ਕਿ ਤੁਸਾਂ
ਯਹੋਵਾਹ ਦੀ ਜਗਵੇਦੀ ਨੂੰ ਅੰਝੂਆਂ ਨਾਲ ਅਤੇ
ਹੂੰਗਿਆਂ ਨਾਲ ਢੱਕ ਦਿੱਤਾ ਕਿਉਂ ਜੋ ਉਹ ਫੇਰ
ਤੁਹਾਡੀ ਭੇਟ ਨੂੰ ਨਹੀਂ ਵੇਖਦਾ ਅਤੇ ਨਾ ਤੁਹਾਡੇ ਹੱਥੋਂ
੧੪ ਖੁਸ਼ ਹੋ ਕੇ ਲੈਂਦਾ ਹੈ ੦ ਤੁਸੀਂ ਆਖਦੇ ਹੋ, ਕੀ
ਸਬੱਬ ਹੈ ? ਸਬੱਬ ਇਹ ਹੈ ਕਿ ਯਹੋਵਾਹ ਤੇਰੇ ਵਿੱਚ
ਅਤੇ ਤੇਰੀ ਜੁਆਨੀ ਦੀ ਤੀਵੀਂ ਵਿੱਚ ਗਵਾਹ ਹੈ
ਕਿਉਂ ਜੋ ਤੈਂ ਉਸ ਦੇ ਨਾਲ ਬੇਪਰਤੀਤੀ ਕੀਤੀ, ਭਾਵੇਂ
ਉਹ ਤੇਰੀ ਸਾਥਣ ਅਤੇ ਤੇਰੇ ਨੇਮ ਦੀ ਤੀਵੀਂ ਹੈ ੦
੧੫ ਕੀ ਉਸ ਨੇ ਇੱਕ ਨੂੰ ਹੀ ਨਹੀਂ ਰਚਿਆ ? ਕੀ ਉਸ
ਲਈ ਰੂਹ ਬਾਕੀ ਨਹੀਂ ? ਫੇਰ ਇੱਕ ਨੂੰ ਹੀ ਕਿਉਂ ?
ਉਹ ਪਰਮੇਸ਼ੁਰ ਦੀ ਨਸਲ ਚਾਹੁੰਦਾ ਸੀ ਸੋ ਤੁਸੀਂ
ਆਪਣਿਆਂ ਆਤਮਿਆਂ ਵਿੱਚ ਖਬਰਦਾਰ ਰਹੋ ਅਤੇ
ਤੂੰ ਆਪਣੀ ਜੁਆਨੀ ਦੀ ਤੀਵੀਂ ਦੀ ਬੇਪਰਤੀਤੀ ਨਾ
੧੬ ਕਰ ੦ ਕਿਉਂ ਜੋ ਯਹੋਵਾਹ ਇਸਰਾਏਲ ਦਾ ਪਰਮੇਸ਼ੁਰ
ਆਖਦਾ ਹੈ, ਮੈਨੂੰ ਤਿਆਗ ਪੱਤ੍ਰ ਤੋਂ ਘਿਣ ਆਉਂਦੀ
ਹੈ ਅਤੇ ਉਸ ਤੋਂ ਜੋ ਆਪਣਾ ਬਸਤਰ ਜ਼ੁਲਮ ਨਾਲ
ਢੱਕ ਲੈਂਦਾ ਹੈ, ਸੈਨਾਂ ਦਾ ਯਹੋਵਾਹ ਆਖਦਾ ਹੈ ।
ਤੁਸੀਂ ਆਪਣਿਆਂ ਆਤਮਿਆਂ ਵਿੱਚ ਖਬਰਦਾਰੀ
੧੭ ਕਰੋ ਅਤੇ ਬੇਪਰਤੀਤੀ ਨਾ ਕਰੋ ੦ ਤੁਸਾਂ ਆਪਣੀਆਂ
ਗੱਲਾਂ ਨਾਲ ਯਹੋਵਾਹ ਨੂੰ ਅਕਾ ਦਿੱਤਾ ਤਾਂ ਵੀ ਤੁਸੀਂ
ਆਖਦੇ ਹੋ, ਕਾਹਦੇ ਵਿੱਚ ਅਸਾਂ ਉਹ ਨੂੰ ਅਕਾ
ਦਿੱਤਾ ? ਏਸ ਆਖਣ ਵਿੱਚ ਕਿ ਜਦ ਹਰੇਕ
ਬੁਰਿਆਈ ਕਰਦਾ ਹੈ ਤਾਂ ਯਹੋਵਾਹ ਦੀ ਨਿਗਾਹ
ਵਿੱਚ ਭਲਾ ਹੈ ਅਤੇ ਉਹ ਓਹਨਾਂ ਤੋਂ ਖੁਸ਼ ਹੈ,

ਯਾ ਏਹ ਭਈ ਇਨਸਾਫ਼ ਦਾ ਪਰਮੇਸ਼ੁਰ ਕਿੱਥੇ
ਹੈ ? ॥

## ੩ ਦਸਵੰਧ ਦੀ ਬਰਕਤ

ਵੇਖੋ, ਮੈਂ ਆਪਣੇ ਦੂਤ ਨੂੰ ਘੱਲਦਾ ਹਾਂ ਅਤੇ ਉਹ
ਮੇਰੇ ਅੱਗੇ ਰਾਹ ਨੂੰ ਤਿਆਰ ਕਰੇਗਾ ਅਤੇ ਪ੍ਰਭੁ ਜਿਹ
ਨੂੰ ਤੁਸੀਂ ਭਾਲਦੇ ਹੋ ਅਚਾਣਕ ਆਪਣੀ ਹੈਕਲ
ਵਿੱਚ ਆ ਜਾਵੇਗਾ, ਹਾਂ, ਨੇਮ ਦਾ ਦੂਤ ਜਿਸ ਤੋਂ
ਤੁਸੀਂ ਖੁਸ਼ ਹੋ,—ਵੇਖੋ, ਉਹ ਆਉਂਦਾ ਹੈ, ਸੈਨਾਂ
੨ ਦਾ ਯਹੋਵਾਹ ਆਖਦਾ ਹੈ ੦ ਪਰ ਉਸ ਦੇ ਆਉਣ
ਦੇ ਦਿਨ ਨੂੰ ਕੌਣ ਸਹਾਰ ਸੱਕਦਾ ਹੈ ਅਤੇ ਕੌਣ
ਖੜਾ ਰਹੇਗਾ ਜਦ ਉਹ ਪਰਗਟ ਹੋਵੇਗਾ ? ਕਿਉਂ
ਜੋ ਉਹ ਸੁਨਿਆਰੇ ਦੀ ਅੱਗ ਅਤੇ ਧੋਬੀ ਦੇ ਸਾਬਣ
੩ ਵਰਗਾ ਹੈ ੦ ਉਹ ਚਾਂਦੀ ਨੂੰ ਤਾਉਣ ਅਤੇ ਸਾਫ਼
ਕਰਨ ਲਈ ਬੈਠੇਗਾ ਅਤੇ ਲੇਵੀਆਂ ਨੂੰ ਚਾਂਦੀ ਵਾਂਙੁ
ਸਾਫ਼ ਕਰੇਗਾ ਅਤੇ ਓਹਨਾਂ ਨੂੰ ਸੋਨੇ ਵਾਂਙੁ ਅਤੇ
ਚਾਂਦੀ ਵਾਂਙੁ ਤਾਵੇਗਾ ਅਤੇ ਓਹ ਧਰਮ ਨਾਲ
੪ ਯਹੋਵਾਹ ਲਈ ਭੇਟ ਚੜ੍ਹਾਉਣਗੇ ੦ ਤਦ ਯਹੂਦਾਹ
ਅਤੇ ਯਰੂਸ਼ਲਮ ਦੀ ਭੇਟ ਯਹੋਵਾਹ ਨੂੰ ਪਸੰਦ
ਆਵੇਗੀ ਜਿਵੇਂ ਪਰਾਚੀਨ ਦਿਨਾਂ ਵਿੱਚ, ਜਿਵੇਂ
੫ ਪਿੱਛਲਿਆਂ ਵਰ੍ਹਿਆਂ ਵਿੱਚ ੦ ਮੈਂ ਨਿਆਉਂ ਲਈ
ਤੁਹਾਡੇ ਨੇੜੇ ਆਵਾਂਗਾ ਅਤੇ ਮੈਂ ਚੁਸਤ ਗਵਾਹ
ਹੋਵਾਂਗਾ ਜਾਦੂਗਰਾਂ, ਵਿਭਚਾਰੀਆਂ ਅਤੇ ਝੂਠੀ
ਸੌਂਹ ਖਾਣ ਵਾਲਿਆਂ ਦੇ ਵਿਰੁੱਧ ਅਤੇ ਮਜੂਰ ਨੂੰ
ਮਜੂਰੀ ਲਈ ਦੁਖ ਦੇਣ ਵਾਲਿਆਂ ਦੇ ਵਿਰੁੱਧ, ਵਿੱਧਵਾ
ਅਤੇ ਅਨਾਥ ਨੂੰ ਦੁਖ ਦੇਣ ਵਾਲਿਆਂ ਦੇ ਵਿਰੁੱਧ ਜੋ
ਪਰਦੇਸੀ ਨੂੰ ਮੋੜ ਦਿੰਦੇ ਹਨ ਅਤੇ ਮੈਥੋਂ ਨਹੀਂ ਡਰਦੇ,
੬ ਸੈਨਾਂ ਦਾ ਯਹੋਵਾਹ ਆਖਦਾ ਹੈ ੦ ਕਿਉਂ ਜੋ ਮੈਂ
ਯਹੋਵਾਹ ਅਟੱਲ ਹਾਂ । ਏਸੇ ਕਾਰਨ, ਹੇ ਯਾਕੂਬ ਦੇ
੭ ਪੁੱਤ੍ਰੋ, ਤੁਸੀਂ ਨਹੀਂ ਮੁੱਕੇ ੦ ਆਪਣੇ ਪਿਉ ਦਾਦਿਆਂ ਦੇ
ਦਿਨਾਂ ਤੋਂ ਮੇਰੀਆਂ ਬਿਧੀਆਂ ਤੋਂ ਬੇਮੁਖ ਹੁੰਦੇ ਆਏ
ਹੋ, ਤੁਸਾਂ ਓਹਨਾਂ ਦੀ ਪਾਲਨਾ ਨਹੀਂ ਕੀਤੀ । ਤੁਸੀਂ
ਮੇਰੀ ਵੱਲ ਮੁੜੋ ਤਾਂ ਮੈਂ ਤੁਹਾਡੀ ਵੱਲ ਮੁੜਾਂਗਾ, ਸੈਨਾਂ
ਦਾ ਯਹੋਵਾਹ ਆਖਦਾ ਹੈ, ਪਰ ਤੁਸੀਂ ਆਖਦੇ ਹੋ,
੮ ਅਸੀਂ ਕਿਹੜੀ ਗੱਲ ਵਿੱਚ ਮੁੜੀਏ ? ੦ ਕੀ ਕੋਈ
ਆਦਮੀ ਪਰਮੇਸ਼ੁਰ ਨੂੰ ਠੱਗੇਗਾ ? ਪਰ ਤੁਸਾਂ ਮੈਨੂੰ
ਠੱਗ ਲਿਆ ਅਤੇ ਤੁਸੀਂ ਆਖਦੇ ਹੋ, ਕਿਹੜੀ ਗੱਲ
ਵਿੱਚ ਅਸਾਂ ਤੈਨੂੰ ਠੱਗ ਲਿਆ ? ਦਸਵੰਧਾਂ ਅਤੇ
੯ ਭੇਟਾਂ ਵਿੱਚ ! ੦ ਤੁਸੀਂ ਸਰਾਪੀਆਂ ਦੇ ਸਰਾਪੀ ਹੋਏ !
੧੦ ਤੁਸੀਂ ਮੈਨੂੰ ਠੱਗਦੇ ਹੋ, ਸਗੋਂ ਸਾਰੀ ਕੌਮ ਵੀ ੦ ਸਾਰੇ
ਦਸਵੰਧ ਮੇਰੇ ਮੋਦੀ ਖ਼ਾਨੇ ਵਿੱਚ ਲਿਆਓ ਤਾਂ ਜੋ
ਮੇਰੇ ਭਵਨ ਵਿੱਚ ਭੋਜਨ ਹੋਵੇ ਅਤੇ ਉਸੇ ਨਾਲ ਮੈਨੂੰ
ਜ਼ਰਾ ਪਰਤਾਓ, ਸੈਨਾਂ ਦਾ ਯਹੋਵਾਹ ਆਖਦਾ ਹੈ,
ਕੀ ਮੈਂ ਤੁਹਾਡੇ ਲਈ ਅਕਾਸ਼ ਦੀਆਂ ਖਿੜਕੀਆਂ
ਖੋਲ੍ਹਦਾ ਹਾਂ ਕਿ ਨਹੀਂ ਭਈ ਤੁਹਾਡੇ ਲਈ ਬਰਕਤ
ਵਰ੍ਹਾਵਾਂ ਏਥੋਂ ਤੀਕ ਕਿ ਉਹ ਦੇ ਲਈ ਥਾਂ ਨਾ
੧੧ ਹੋਵੇਗਾ ! ੦ ਮੈਂ ਤੁਹਾਡੇ ਲਈ ਖਾਣ ਵਾਲੇ ਨੂੰ
ਝਿੜਕਾਂਗਾ ਕਿ ਓਹ ਤੁਹਾਡੀ ਜ਼ਮੀਨ ਦੇ ਫਲਾਂ ਨੂੰ
ਨਾਸ ਨਾ ਕਰੇ ਅਤੇ ਤੁਹਾਡੇ ਅੰਗੂਰ ਪੈਲੀ ਵਿੱਚ
ਅਫਲ ਨਾ ਰਹਿ ਜਾਣ, ਸੈਨਾਂ ਦਾ ਯਹੋਵਾਹ
੧੨ ਆਖਦਾ ਹਾਂ ੦ ਤਦ ਸਾਰੀਆਂ ਕੌਮਾਂ ਤੁਹਾਨੂੰ ਧੰਨ
ਆਖਣਗੀਆਂ ਅਤੇ ਤੁਸੀਂ ਖੁਸ਼ੀ ਦਾ ਦੇਸ ਹੋਵੋਗੇ,
੧੩ ਸੈਨਾਂ ਦਾ ਯਹੋਵਾਹ ਆਖਦਾ ਹੈ ੦ ਤੁਹਾਡੀਆਂ
ਗੱਲਾਂ ਮੇਰੇ ਵਿਰੁੱਧ ਕਰੜੀਆਂ ਹਨ, ਯਹੋਵਾਹ
ਆਖਦਾ ਹੈ, ਤਦ ਵੀ ਤੁਸੀਂ ਆਖਦੇ ਹੋ, ਤੇਰੇ
੧੪ ਵਿਰੁੱਧ ਸਾਥੋਂ ਕੀ ਬੋਲਿਆ ਗਿਆ ? ੦ ਤੁਸਾਂ
ਆਖਿਆ, ਪਰਮੇਸ਼ੁਰ ਦੀ ਸੇਵਾ ਵਿਅਰਥ ਹੈ ਅਤੇ
ਕੀ ਲਾਭ ਹੈ ਭਈ ਅਸੀਂ ਉਹ ਦੇ ਹੁਕਮਾਂ ਦੀ
ਪਾਲਨਾ ਕਰੀਏ ਅਤੇ ਸੈਨਾਂ ਦੇ ਯਹੋਵਾਹ ਦੇ ਸਨਮੁਖ
੧੫ ਸਿਆਪਾ ਕਰਦੇ ਹੋਏ ਚੱਲੀਏ ? ੦ ਹੁਣ ਤਾਂ ਅਸੀਂ
ਆਕੜ ਬਾਜ਼ਾਂ ਨੂੰ ਧੰਨ ਆਖਦੇ ਹਾਂ ਅਤੇ ਦੁਸ਼ਟ
ਸਫਲ ਹੀ ਹੁੰਦੇ ਹਨ । ਓਹ ਪਰਮੇਸ਼ੁਰ ਨੂੰ ਪਰਤਾ ਕੇ
ਵੀ ਛੁਟਕਾਰਾ ਪਾਉਂਦੇ ਹਨ ॥
੧੬ ਤਦ ਯਹੋਵਾਹ ਦਾ ਭੈ ਮੰਨਣ ਵਾਲਿਆਂ ਨੇ ਇੱਕ
ਦੂਜੇ ਨਾਲ ਗੱਲਾਂ ਕੀਤੀਆਂ । ਯਹੋਵਾਹ ਨੇ ਧਿਆਨ
ਦੇ ਕੇ ਸੁਣੀਆਂ ਤਾਂ ਯਹੋਵਾਹ ਤੋਂ ਡਰਨ ਵਾਲਿਆਂ
ਲਈ ਅਤੇ ਉਸ ਦੇ ਨਾਮ ਦਾ ਵਿਚਾਰ ਕਰਨ
ਵਾਲਿਆਂ ਲਈ ਉਸ ਦੇ ਸਨਮੁਖ ਯਾਦਗੀਰੀ ਦੀ
੧੭ ਪੁਸਤਕ ਲਿਖੀ ਗਈ ੦ ਸੈਨਾਂ ਦਾ ਯਹੋਵਾਹ ਆਖਦਾ
ਹੈ, ਓਹ ਮੇਰੇ ਲਈ ਹੋਣਗੇ ਅਰਥਾਤ ਮੇਰੀ ਖਾਸ
ਮਲਕੀਅਤ ਜਿਸ ਦਿਨ ਮੈਂ ਇਹ ਕਰਾਂ । ਮੈਂ ਓਹਨਾਂ
ਨੂੰ ਬਖਸ਼ ਦਿਆਂਗਾ ਜਿਵੇਂ ਕੋਈ ਮਨੁੱਖ ਆਪਣੀ

੧੮ ਸੇਵਾ ਕਰਨ ਵਾਲੇ ਪੁੱਤ੍ਰ ਨੂੰ ਬਖਸ਼ ਦਿੰਦਾ ਹੈ ੦ ਤਦ
ਤੁਸੀਂ ਮੁੜੋਗੇ ਅਤੇ ਧਰਮੀ ਅਰ ਦੁਸ਼ਟ ਵਿੱਚ ਅਤੇ
ਪਰਮੇਸ਼ੁਰ ਦੀ ਸੇਵਾ ਕਰਨ ਵਾਲੇ ਵਿੱਚ ਅਤੇ
ਜਿਹੜਾ ਸੇਵਾ ਨਹੀਂ ਕਰਦਾ ਉਹ ਦੇ ਵਿੱਚ ਪਰਖ
ਕਰੋਗੇ ॥

## ੪

### ਆਖਰੀ ਚਤਾਵਨੀ

ਤਾਂ ਵੇਖੋ, ਉਹ ਦਿਨ ਆਉਂਦਾ ਹੈ, ਤੰਦੂਰ ਵਾਂਙੁ
ਸਾੜਨ ਵਾਲਾ। ਸਾਰੇ ਆਕੜ ਬਾਜ਼ ਅਤੇ ਸਾਰੇ
ਦੁਸ਼ਟ ਭੂਠਾ ਹੋਣਗੇ। ਉਹ ਦਿਨ ਓਹਨਾਂ ਨੂੰ ਸਾੜਨ
ਲਈ ਆਉਂਦਾ ਹੈ, ਸੈਨਾਂ ਦਾ ਯਹੋਵਾਹ ਆਖਦਾ
ਹੈ, ਉਹ ਓਹਨਾਂ ਲਈ ਟੁੰਡ ਮੁੰਡ ਨਾ ਛੱਡੇਗਾ ੦
੨ ਪਰ ਤੁਹਾਡੇ ਲਈ ਜਿਹੜੇ ਮੇਰੇ ਨਾਮ ਦਾ ਭੈ ਮੰਨਦੇ
ਹੋ ਧਰਮ ਦਾ ਸੂਰਜ ਚੜ੍ਹੇਗਾ ਅਤੇ ਉਹ ਦੀਆਂ
ਕਿਰਨਾਂ* ਵਿੱਚ ਸ਼ਫਾ ਹੋਵੇਗੀ। ਤੁਸੀਂ ਵਾੜੇ ਦੇ
ਵੱਛਿਆਂ ਵਾਂਙੁ ਬਾਹਰ ਨਿੱਕਲੋਗੇ ਅਤੇ ਕੁੱਦੋਗੇ।
੩ ਤੁਸੀਂ ਦੁਸ਼ਟਾਂ ਨੂੰ ਮਿੱਧੋਗੇ, ਓਹ ਤੁਹਾਡੇ ਪੈਰਾਂ ਦੀਆਂ
ਤਲੀਆਂ ਦੇ ਹੇਠ ਦੀ ਸੁਆਹ ਹੋਣਗੇ ਉਸ ਦਿਨ
ਜਦ ਮੈਂ ਕੰਮ ਕਰਾਂਗਾ, ਸੈਨਾਂ ਦਾ ਯਹੋਵਾਹ ਆਖਦਾ
੪ ਹੈ ੦ ਤੁਸੀਂ ਮੇਰੇ ਦਾਸ ਮੂਸਾ ਦੀ ਬਿਵਸਥਾ ਨੂੰ ਚੇਤੇ
ਰੱਖੋ ਅਤੇ ਬਿਧੀਆਂ ਅਤੇ ਨਿਆਵਾਂ ਨੂੰ ਜਿਨ੍ਹਾਂ ਦਾ ਮੈਂ
ਸਾਰੇ ਇਸਰਾਏਲ ਲਈ ਹੋਰੇਬ ਵਿੱਚ ਹੁਕਮ ਦਿੱਤਾ ੦
੫ ਵੇਖੋ, ਮੈਂ ਏਲੀਯਾਹ ਨਬੀ ਨੂੰ ਤੁਹਾਡੇ ਲਈ ਘੱਲਾਂਗਾ
ਏਸ ਤੋਂ ਪਹਿਲਾਂ ਕਿ ਯਹੋਵਾਹ ਦਾ ਵੱਡਾ ਅਤੇ ਭੈ
੬ ਦਾਇਕ ਦਿਨ ਆਵੇ ੦ ਉਹ ਪੇਵਾਂ ਦੇ ਦਿਲ ਬਾਲਕਾਂ
ਵੱਲ ਅਤੇ ਬਾਲਕਾਂ ਦੇ ਦਿਲ ਪੇਵਾਂ ਵੱਲ ਮੋੜੇਗਾ, ਮਤੇ
ਮੈਂ ਆਵਾਂ ਅਤੇ ਧਰਤੀ ਦਾ ਸੱਤਿਆ ਨਾਸ ਕਰਾਂ! ॥

---

* ਇਬр., ਕੰਭਾਂ।